## ਅੰਤਿਕਾ - I

# ਸ਼੍ਰੀਮਦ੍ ਭਗਵਦ੍ ਗੀਤਾ : ਇਤਿਹਾਸਕ, ਪਰਿਭਾਸ਼ਤ, ਅਰਥਾਵਲੀ

**ਗੀਤਾ ਉਪਦੇਸ਼ :-** ਗੀਤਾ ਅਜਿਹਾ ਅਲੌਕਿਕ ਧਰਮ ਉਪਦੇਸ਼ ਹੈ, ਜਿਸਨੂੰ ਸ਼੍ਰੀਮਨ ਨਾਰਾਇਣ ਵੱਲੋਂ ਨਰ-ਸ਼੍ਰੇਸ਼ਠ ਅਰਜਨ ਨੂੰ ਦਿੱਤਾ ਗਿਆ ਸੀ। ਗੀਤਾ ਉਪਦੇਸ਼ ਸ਼ਾਸ਼ਵਤ ਸਨਾਤਨ ਧਰਮ ਮੰਨਿਆ ਗਿਆ ਹੈ। ਮੂਲ ਰੂਪ ਵਿਚ ਗੀਤਾ ਉਪਦੇਸ਼ ਮਹਾਭਾਰਤ ਵਿਚ ਜਦੋਂ ਸਮਰਾਟ ਜਨਮੇਜਯ ਦੇ ਰਾਹੀਂ ਇਸ ਸਾਤਵਿਕ ਧਰਮ ਸੰਬੰਧੀ ਜਾਣਕਾਰੀ ਮੰਗੀ ਸੀ ਤਾਂ ਮਹਾਂਰਿਸ਼ੀ ਵੈਸ਼ੰਪਾਯਣ ਦੇ ਰਾਹੀਂ ਇਸ ਸੰਬੰਧੀ ਵਿਸਥਾਰ ਨਾਲ ਜ਼ਿਕਰ ਕੀਤਾ ਗਿਆ ਸੀ। ਗੀਤਾ ਦੇ ਚੌਥੇ ਅਧਿਆਇ ਦੇ ਸ਼ਲੋਕ ਨੰ: 1 ਤੇ 2 ਵਿਚ ਸ਼੍ਰੀ ਕ੍ਰਿਸ਼ਨ ਭਗਵਾਨ ਵੀ ਇੰਜ ਕਹਿੰਦੇ ਹਨ, 'ਇਸ ਅਨੁਪਮ ਯੋਗ ਬੁੱਧੀ ਵਾਲੇ ਧਰਮ ਦਾ ਉਪਦੇਸ਼ ਮੈਂ ਸ੍ਰਿਸ਼ਟੀ ਦੇ ਆਦਿ ਵਿਚ ਵਿਵਸ਼੍ਵਾਨ੍ ਨੂੰ ਦਿੱਤਾ ਸੀ। ਵਿਵਸ਼੍ਵਾਨ੍ ਨੇ ਆਪਣੇ ਪੁੱਤਰ ਮੰਨੂ ਨੂੰ ਤੇ ਮੰਨੂ ਨੇ ਆਪਣੇ ਪੁੱਤਰ ਇਕ੍ਸ਼੍ਵਾਕ੍ ਨੂੰ ਇਹ ਉਪਦੇਸ਼ ਪ੍ਰਦਾਨ ਕਰਵਾਇਆ, ਪਰੰਪਰਾ ਅਨੁਸਾਰ ਇਹ ਗਿਆਨ ਰਾਜ-ਰਿਸ਼ੀਆਂ ਨੂੰ ਪ੍ਰਾਪਤ ਹੁੰਦਾ ਰਿਹਾ, ਪਰ ਇਹ ਕਾਲ ਦੇ ਮਹਾਨ ਅੰਤਰਾਲ ਤੋਂ ਇਸ ਸਮੇਂ ਨਸ਼ਟ ਹੋ ਗਿਆ ਹੈ, ਉਸੇ ਪੁਰਾਤਨ ਯੋਗ ਧਰਮ ਦਾ ਅੱਜ ਮੇਰੇ ਰਾਹੀਂ ਤੈਨੂੰ ਉਪਦੇਸ਼ ਦਿੱਤਾ ਗਿਆ ਹੈ। ਕਿਉਂਕਿ ਤੂੰ ਮੇਰਾ ਪਿਆਰਾ ਭਗਤ ਤੇ ਪਿਆਰਾ ਮਿੱਤਰ ਏਂ। ਤੂੰ ਸਰਬੋਤਮ ਰਹੱਸਮਈ ਯੋਗ ਵਿਦਿਆ ਦਾ ਅਧਿਕਾਰੀ ਏਂ।'

ਸ਼੍ਰੀਮਦ੍ ਭਗਵਦ੍ ਗੀਤਾ ਦੀ ਇਤਿਹਾਸਕ ਪਿੱਠ ਭੂਮੀ ਸੰਬੰਧੀ ਮਹਾਂਭਾਰਤ ਸ਼ਾਂਤੀਪਰਵ 347/47, 49 ਸ਼ਲੋਕਾਂ ਅਨੁਸਾਰ ਕਿਹਾ ਗਿਆ ਹੈ 'ਨਰੇਸ਼ਵਰ! ਇਹ ਜੋ ਬ੍ਰਹਮਾ ਜੀ ਦਾ ਭਗਵਾਨ ਦੇ ਨਾਭਿ ਕਮਲ ਤੋਂ ਸਤਵਾਂ ਜਨਮ ਹੋਇਆ ਹੈ, ਉਸ ਵਿਚ ਆਪ ਨਾਰਾਇਣ ਨੇ ਹੀ ਯੁਗ ਦੇ ਆਰੰਭ ਵਿਚ, ਲੋਕ ਨੂੰ ਧਾਰਣ ਕਰਨ ਵਾਲੇ ਸ਼ੁੱਧ-ਸਰੂਪ ਪਿਤਾਮਾ ਨੂੰ, ਇਸ ਧਰਮ ਦਾ ਉਪਦੇਸ਼ ਦਿੱਤਾ ਗਿਆ। ਫਿਰ ਪਿਤਾਮਹ ਨੇ ਆਪਣੇ ਪੁੱਤਰ ਪਰ੍ਜਾਪਤੀ ਦਕ੍ਸ਼ ਨੂੰ ਇਹ ਧਰਮ ਉਪਦੇਸ਼ ਦਿੱਤਾ। ਅੱਗੇ ਜਾ ਕੇ ਮਹਾਂਭਾਰਤ ਸ਼ਾਂਤੀ-ਪਰਵ ਦੇ 348/40-51 ਸ਼ਲੋਕਾਂ ਅਨੁਸਾਰ ਦੱਸਿਆ ਹੈ ਕਿ ਫਿਰ ਦਕ੍ਸ਼ ਨੇ ਅਦਿਤਿ ਤੋਂ ਉਤਪਨ, ਆਪਣੇ ਜੇਠੇ ਦੋਹਤਰੇ ਸਵਿਤਾ ਦੇ ਅਗ੍ਜ ਆਦਿਤ੍ਯ ਨੂੰ, ਉਸ ਤੋਂ ਵਿਵਸ੍ਵਾਨ੍ ਨੇ ਇਹ ਉਪਦੇਸ਼ ਗ੍ਰਹਿਣ ਕੀਤਾ। ਫਿਰ ਤ੍ਰੇਤਾਯੁਗ ਦੇ ਆਦਿ ਵਿਚ ਵਿਵਸ੍ਵਾਨ੍ ਨੇ ਮੰਨੂ ਨੂੰ, ਮੰਨੂ ਨੇ ਸੰਪੂਰਣ ਲੋਕ ਦੇ ਕਲਿਆਣ ਵਾਸਤੇ ਆਪਣੇ ਪੁੱਤਰ ਇਕ੍ਸ਼੍ਵਾਕ੍ ਨੂੰ ਧਰਮ ਦਾ ਉਪਦੇਸ਼ ਦਿੱਤਾ। ਇਸ ਤੋਂ ਸਿੱਧ ਹੁੰਦਾ ਹੈ ਕਿ ਗੀਤਾ ਵਿਚ ਪੇਸ਼ ਸਾਤ੍ਵਤ ਧਰਮ ਭਗਵਾਨ ਆਦਿ-ਨਾਰਾਇਣ ਤੋਂ ਬ੍ਰਹਮਾ ਨੂੰ, ਬ੍ਰਹਮਾ ਤੋਂ ਪਰਜਾਪਤੀ ਦਕ੍ਸ਼ ਨੂੰ, ਦਕ੍ਸ਼ ਤੋਂ ਆਦਿਤ੍ਯ ਨੂੰ, ਆਦਿਤ੍ਯ ਤੋਂ ਵਿਵਸ੍ਵਾਨ੍ ਨੂੰ, ਵਿਵਸ੍ਵਾਨ੍ ਤੋਂ ਮੰਨੂ ਨੂੰ, ਮੰਨੂ ਤੋਂ ਇਕ੍ਸ਼੍ਵਾਕ੍ ਨੂੰ, ਇਹ ਸਾਤਵਤ ਧਰਮ ਦਾ ਗਿਆਨ ਪ੍ਰਾਪਤ ਹੋਇਆ। ਫਿਰ ਅੱਗੋਂ ਸਮਰਾਟ ਇਕ੍ਸ਼੍ਵਾਕ੍ ਨੇ ਲੋਕ ਕਲਿਆਣ ਲਈ ਇਸ ਧਰਮ ਦਾ ਜਨਮਾਨਸ ਵਿਚ ਪ੍ਰਚਾਰ ਅਤੇ ਪ੍ਰਸਾਰ ਕੀਤਾ, ਜਿਸ ਨਾਲ ਇਹ ਤ੍ਰੇਤਾ ਦੇ ਅੰਤ ਤੱਕ ਮਾਨਵ ਸਮਾਜ ਵਿਚ ਪ੍ਰਤਿਸ਼ਠਤ ਰਿਹਾ ਹੈ। ਫਿਰ ਪਿੱਛੋਂ ਜਾ ਕੇ ਮਾਨਵ-ਸਮਾਜ ਵਿਚ ਰਜੋਗੁਣ ਵਧ ਜਾਣ ਕਾਰਣ, ਇਸ ਧਰਮ ਪ੍ਰਤਿ ਲੋਕਾਂ ਦਾ ਧਿਆਨ ਘਟਣ ਲੱਗਾ ਤੇ ਹੌਲੇ-2 ਇਹ ਪਵਿੱਤਰ ਧਰਮ ਖ਼ਤਮ ਹੋ ਗਿਆ। ਹੁਣ ਮਹਾਂਭਾਰਤ ਦੇ ਸਮੇਂ ਸ਼੍ਰੀਮਨ ਨਾਰਾਇਣਾਵਤਾਰ ਭਗਵਾਨ ਕ੍ਰਿਸ਼ਨ ਨੇ ਆਪਣੇ ਦੋਸਤ ਨਰਾਵਾਤਾਰ ਅਰਜਨ ਨੂੰ ਮਾਧਿਅਮ ਬਣਾ ਕੇ ਕੁਰੁਕ੍ਸ਼ੇਤ੍ਰ ਦੀ ਪਾਵਨ ਭੂਮੀ ਤੇ ਯੁੱਧ ਸਮੇਂ ਲੋਕ ਹਿੱਤ ਲਈ ਮੁੜ ਸੁਣਵਾਇਆ।

ਮਹਾਂਭਾਰਤ ਸ਼ਾਂਤਿ ਪਰਵ 348/7 ਅਨੁਸਾਰ ਜਦ ਸੰਗਰਾਮ ਭੂਮੀ ਵਿਚ ਕੌਰਵਾਂ ਤੇ ਪਾਂਡਵਾਂ ਦੀ ਸੈਨਾ ਹਾਜ਼ਰ ਸੀ ਤੇ ਗੁਰੂਜਨਾਂ ਨੂੰ ਸਾਹਮਣੇ ਖੜ੍ਹੇ ਦੇਖਣ ਕਾਰਨ, ਅਰਜਨ ਨੂੰ ਦੁਖੀ ਦੇਖਕੇ, ਸ਼੍ਰੀ ਕ੍ਰਿਸ਼ਨ ਨੇ ਗੀਤਾ ਧਰਮ ਦਾ ਉਪਦੇਸ਼ ਦਿੱਤਾ। ਏਥੇ ਸਵਾਲ ਪੈਦਾ ਹੁੰਦਾ ਹੈ ਕਿ ਗੀਤਾ ਦੇ ਚੌਥੇ ਅਧਿਆਇ ਵਿਚ ਭਗਵਾਨ ਆਪ ਕਹਿੰਦੇ ਹਨ ਕਿ ਯੋਗ ਧਰਮ ਦਾ ਉਪਦੇਸ਼ ਮੈਂ ਸ਼੍ਰਿਸ਼ਟੀ ਦੇ ਆਦਿ ਵਿਚ ਵਿਵਸ੍ਵਾਨ੍ ਨੂੰ ਦਿੱਤਾ ਸੀ, ਪਰ ਸ਼ਾਂਤੀ ਪਰਵ ਦੇ ਇਸ ਪ੍ਰਸੰਗ ਵਿਚ ਸ਼੍ਰੀਮਨ ਨਾਰਾਇਣ ਰਾਹੀਂ ਉਪਦਿਸ਼ਟ ਧਰਮ ਵਿਗਿਆਨ ਦੀ ਪਰੰਪਰਾ ਦੀ ਪੰਜਵੀਂ ਪੀੜ੍ਹੀ ਵਿਚ ਵਿਵਸ੍ਵਾਨ੍ ਦਾ ਹੋਣਾ ਦੱਸਿਆ ਗਿਆ ਹੈ, ਇਹ ਤਰਕ ਸੰਗਤ ਕਿਵੇਂ ਮੰਨਿਆ ਜਾ ਸਕਦਾ ਹੈ ? ਕਿ ਸ਼੍ਰੀ ਭਗਵਾਨ ਨਾਰਾਇਣ ਨੇ ਹੀ ਵਿਵਸ੍ਵਾਨ੍ ਨੂੰ ਉਪਦੇਸ਼ ਕੀਤਾ ? ਇਸ ਦਾ ਸਮਾਧਾਨ ਇਹ ਹੈ, ਕਿ ਇਸ ਧਰ੍ਮ ਵਿਗਿਆਨ ਦੇ ਆਦਿ ਪ੍ਰਵਰ੍ਤਕ ਸ਼੍ਰੀਮਨ ਨਾਰਾਇਣ ਹਨ, ਸ੍ਰਿਸ਼ਟੀ ਦੇ ਆਰੰਭ ਵਿਚ ਉਤਪਨ ਹੋਏ ਵਿਰੰਚਿ ਦੇ ਵੀ ਉਹ ਉਪਦੇਸ਼ਟਾ ਤੇ ਗੁਰੂ ਹਨ। ਬ੍ਰਹਮਾ ਪਰ੍ਜਾਪਤੀ ਆਦਿਤ੍ਯ ਆਦਿ ਰੂਪਾਂ ਵਿਚ ਉਹ ਆਪ ਹੀ ਪੇਸ਼ ਹੁੰਦੇ ਹਨ ਅਤੇ ਉਨ੍ਹਾਂ ਰਾਹੀਂ ਇਹ ਸਾਤਵਤ ਧਰਮ ਪ੍ਰਦਾਨ ਕੀਤਾ ਜਾਂਦਾ ਹੈ। ਇਸ ਕਥਨ ਵਿਚ ਕੋਈ ਵਿਸੰਗਤੀ ਨਹੀਂ ਹੈ ਕਿ ਸ਼੍ਰੀ ਭਗਵਾਨ ਆਪ ਆਪਣੇ ਯਥਾਰਥ ਸਰੂਪ ਦਾ ਅਵਬੋਧਨ ਕਰਾਉਂਦੇ ਹੋਏ ਇਹ ਕਹਿੰਦੇ ਹਨ, ਜੋ ਮਹਾਂਭਾਰਤ ਸ਼ਾਂਤੀ ਪਰਵ ਦੇ 342/14 ਸ਼ਲੋਕ ਵਿਚ ਕਿਹਾ ਗਿਆ ਹੈ ਕਿ 'ਕਪਿਲ ਸ਼ਾਸਤਰ ਦੇ ਚਿੰਤਕ ਵਿਦਵਾਨਾਂ ਨੇ ਜਿਸ ਨੂੰ ਵਿਰੰਚਿ ਕਿਹਾ ਹੈ, ਉਹ ਸਰਬ ਲੋਕ ਪਰਜਾਪਤੀ ਵਿਰੰਚਿ ਮੈਂ ਹੀ ਹਾਂ।' ਭਗਵਦ੍ ਉਪਦਿਸ਼ਟ ਇਸ ਸਾਤਵਤ ਧਰਮ ਦੀ ਪਰੰਪਰਾ, ਜਦ ਨਸ਼ਟ ਹੋ ਜਾਂਦੀ ਹੈ, ਤਾਂ ਇਸ ਨੂੰ ਮੁੜ ਮਾਨਵ ਸਮਾਜ ਵਿਚ ਪ੍ਰਤਿਸ਼ਠਤ ਕਰਨ ਲਈ ਭਗਵਾਨ ਦਾ ਅਵਤਾਰ ਹੁੰਦਾ ਹੈ। ਭਗਵਾਨ ਦਾ ਇਹ ਕਥਨ ਠੀਕ ਹੈ ਕਿ 'ਧਰਮ ਦੀ ਸਥਾਪਨਾ ਵਾਸਤੇ ਮੈਂ ਹਰ ਯੁਗ ਵਿਚ ਅਵਤਾਰ ਧਾਰਣ ਕਰਦਾ ਹਾਂ।' ਗੀਤਾ ਦੇ ਗਿਆਰਵੇਂ ਅਧਿਆਇ ਦਾ ਅਠਾਰਵਾਂ ਸ਼ਲੋਕ ਵੀ ਇਸ ਗੱਲ ਦੀ ਪ੍ਰੋੜਤਾ ਕਰਦਾ ਹੈ। ਪ੍ਰਭੂ ਆਪ ਹੀ ਇਸ ਸਾਤਵਤ ਧਰਮ ਦੇ ਕਰਤਾ ਹਨ ਤੇ ਰਖਿਅਕ ਵੀ ਹਨ, ਪਰ ਮੁੱਖ-ਸੰਚਾਲਕ ਵੀ ਹਨ। ਸਾਤਵਤ ਪ੍ਰਭੂ ਦਾ ਰੂਪ ਹੈ। ਜਦ ਪ੍ਰਭੂ ਅਵਤਾਰ ਧਾਰਦਾ ਹੈ। ਸਾਤਵਤ ਉਸ ਵਿਚ ਵਿਦਮਾਨ ਹੁੰਦਾ ਹੈ। ਸਾਤਵਤ੍ ਜੋ ਹੈ, ਉਹ ਦੋਸ਼-ਰਹਿਤ ਹੈ, ਕਾਮਨਾ ਬਹਿਤ ਹੈ। ਹਮੇਸ਼ਾ ਕਰਮ ਵਿਚ ਸਥਾਪਿਤ ਹੈ। ਉਸ ਨੂੰ ਕੇਵਲ ਸਾਤਵਿਤ ਗਿਆਨ ਰਾਹੀਂ ਦੇਖਿਆ ਜਾ ਸਕਦਾ ਹੈ। ਭਗਵਾਨ ਸਾਤਵਤ ਦੀ ਸਿਰਜਨਾ ਕਰਦੇ ਹਨ। ਸਾਤਵਤ ਦਾ ਅਰਥ ਹੈ ਅਵਿਛਿੰਨ, ਨਿਰੰਤਰ, ਇਕ ਰਸ, ਨਿਤ੍ਯ, ਸਨਾਤਨ। ਭਗਵਾਨ ਸ਼੍ਰੀਮਨ ਨਾਰਾਇਣ ਦਾ ਇਕ ਨਾਂ ਸਨਾਤਨ ਵੀ ਹੈ। ਇਸ ਧਰਮ ਨੂੰ ਏਸੇ ਲਈ ਸਨਾਤਨ ਧਰਮ ਕਹਿੰਦੇ ਹਨ, ਕਿਉਂਕਿ ਇਹ ਧਰਮ ਭਗਵਾਨ ਦਾ ਸਰੂਪ ਹੈ। ਯੋਗ ਧਰਮ ਅਥਵਾ ਗੀਤਾ ਪ੍ਰਤਿਪਾਦਿਤ ਦੀ ਪਰੰਪਰਾ ਬਹੁਤ ਪੁਰਾਣੀ ਹੈ। ਸੰਪੂਰਣ ਵੈਦਿਕ ਵਿਗਿਆਨ ਏਸੇ ਧਰਮ ਉੱਪਰ ਹੀ ਆਧਾਰਿਤ ਹੈ। ਇਹੋ ਧਰਮ ਮਾਨਵ ਮੁਕਤੀ ਦਾ ਸਾਧਨ ਹੈ। ਇਹੋ ਧਰਮ ਯਤੀਆਂ ਰਿਸ਼ੀਆਂ ਮੁਨੀਆਂ ਦਾ ਧਰਮ ਹੈ।

ਗੀਤਾ ਦੇ ਪਹਿਲੇ ਅਧਿਆਇ ਦੇ ਆਰੰਭ ਵਿਚ ਇਸ ਦੀ ਇਤਿਹਾਸਕ ਪਿੱਠ ਭੂਮੀ ਦਾ ਵਰਨਣ ਕੀਤਾ ਗਿਆ ਹੈ। ਮਹਾਂਭਾਰਤ ਦਾ ਯੁੱਧ ਕਦ ਹੋਇਆ ? ਤੇ ਸ਼੍ਰੀ ਕ੍ਰਿਸ਼ਨ ਜੀ ਨੇ ਇਹ ਗੀਤਾ ਉਪਦੇਸ਼ ਕਦੋਂ ਕੀਤਾ ? ਇਹ ਜਾਣਨਾ ਵੀ ਜ਼ਰੂਰੀ ਹੈ। ਇਸ ਦਾ ਉੱਤਰ ਲੱਭਣ ਲਈ ਅਨੇਕਾਂ ਦਲੀਲਾਂ ਨੂੰ ਸਾਹਮਣੇ ਰੱਖਣਾ ਪਵੇਗਾ। ਕਈ ਵਿਦਵਾਨਾਂ ਨੇ ਮਹਾਂਭਾਰਤ ਦੇ ਯੁੱਧ ਦਾ ਸਮਾਂ, ਈਸਾ ਪੂਰਵਕ ਪਹਿਲੀ ਸਦੀ ਸਿੱਧ ਕਰਨ ਦੇ ਯਤਨ ਕੀਤੇ ਹਨ। ਪਰ ਕੁੱਝ ਵਿਦਵਾਨਾਂ ਨੇ ਇਸ ਦਾ ਕਾਲ, ਈਸਾ ਪੂਰਵਕ ਤੀਜੀ ਸਦੀ ਤੇ ਕੁੱਝ ਕੁ ਵਿਦਵਾਨ ਈਸਾ

ਪੂਰਵਕ ਪੰਜਵੀਂ ਸਦੀ ਲਿਖਦੇ ਹਨ। ਡਾ. ਰਾਧਾ ਕ੍ਰਿਸ਼ਨ ਵੀ ਮਹਾਭਾਰਤ ਦੇ ਯੁੱਧ ਦਾ ਸਮਾਂ ਈਸਾ ਤੋਂ ਪਹਿਲਾਂ, ਪੰਜਵੀਂ ਸਦੀ ਕਹਿੰਦੇ ਹਨ। ਪਰ ਅਨੇਕਾਂ ਇਤਿਹਾਸਕਾਰ, ਈਸਾ ਈਸਵੀ ਤੋਂ ਸਤਵੀਂ ਸਦੀ ਮੰਨਦੇ ਹਨ, ਪਰ ਜਿਹੜੇ ਵਿਦਵਾਨ ਭਾਰਤੀ ਪਰੰਪਰਾ ਨੂੰ ਮੰਨਦੇ ਹਨ, ਉਨ੍ਹਾਂ ਦਾ ਵਿਚਾਰ ਹੈ ਕਿ ਇਹ ਯੁੱਧ, ਈਸਾ ਤੋਂ 3145 ਸਾਲ ਪਹਿਲਾਂ ਹੋਇਆ ਹੈ। ਅਨੇਕਾਂ ਪੁਰਾਤਨ ਸ਼ਿਲਾਲੇਖ ਮਿਲਦੇ ਹਨ ਜਿਸ ਵਿਚ ਯੁਧਸ਼ਠਰੀ ਸੰਮਤ ਦਾ ਉਲੇਖ ਹੈ। ਜਿਸ ਨਾਲ ਇਹ ਸਿੱਧ ਹੁੰਦਾ ਹੈ ਕਿ ਉਪਰੋਕਤ ਸਮਾਂ ਢੁਕਵਾਂ ਹੈ। ਯੁਧਿਸ਼ਟਰ ਦਾ ਰਾਜ ਸਿੰਘਾਸਨ ਅੱਜ ਤੋਂ 3145 ਸਾਲ ਪਹਿਲਾ ਮੰਨਿਆ ਜਾਂਦਾ ਹੈ।

**੦ ੳ**

**੦ ਓਮ੍ ਤਤ੍ ਸਤ੍ :-** ਇਹ ਬ੍ਰਹਮ ਦਾ ਨਿਰਦੇਸ਼ ਨਾਂ ਹੈ, ਜੋ ਭਗਵਾਨ ਦੀ ਯਾਦ ਦਿਵਾਉਂਦਾ ਹੈ। ਓਮ ਦੇ ਤਿੰਨ ਅੱਖਰ ਅ ਓ ਮ੍ - ਤਿੰਨ ਅੱਖਰਾਂ ਵਾਲਾ ਇਕ ਵਚਨ ਹੈ - ਈਸ਼ਵਰ ਦਾ ਵਾਚਕ। ਬੌਧਿਕ ਸ਼ਬਦ ਨਾਮ ਹੈ, ਏਸੇ ਤਰ੍ਹਾਂ ਹੀ ਓਮ ਤਤ੍ ਸਤ੍ - ਇਹ ਪਰਮਾਤਮਾ ਦਾ ਨਾਂ ਹੈ।

**੦ ਓਮ੍ ਤਤ੍ ਸਤ੍ :-** ਇਹ ਤਿੰਨੇ ਸਚਿਦਾਨੰਦ ਧਨ ਪਰਮਾਤਮਾ ਦੇ ਨਾਂ ਹਨ। ਜਿਨ੍ਹਾਂ ਦਾ ਜਾਪਨ ਕਰਨ ਨਾਲ ਜੀਵਨ ਦਾ ਕਲਿਆਣ ਹੁੰਦਾ ਹੈ।

**੦ ਉਤਪਤੀ :-** ਪਰਿਵਰਤਨ ਦਾ ਨਵਾਂ ਰੂਪ ਜੋ ਸਾਹਮਣੇ ਆਉਂਦਾ ਹੈ, ਉਹ ਉਤਪਤੀ ਹੈ।

**੦ ਉਪਨਿਸ਼ਦ੍ :-** ਗੀਤਾ ਵਿਚ ਸੰਪੂਰਣ ਉਪਨਿਸ਼ਦਾਂ ਦਾ ਸਾਰ ਤੱਤ ਹੈ, ਇਹ ਆਪਣੇ ਆਪ ਵਿਚ ਭਗਵਦ੍ ਬਾਣੀ ਹੋਣ ਨਾਲ ਉਪਨਿਸ਼ਦ ਸਰੂਪ ਹੈ। ਇਸ ਲਈ ਇਸ ਨੂੰ ਉਪਨਿਸ਼ਦ ਕਿਹਾ ਗਿਆ ਹੈ।

**੦ ਅ**

**੦ ਅਸ਼੍ਵੱਤ੍ਥਾਮਾ :-** ਇਹ ਆਚਾਰੀਆ ਦ੍ਰੋਣ ਦਾ ਪੁੱਤਰ ਸੀ ਜਿਸ ਨੇ ਕਿਰਪੀ ਦੇ ਗਰਭ ਤੋਂ ਜਨਮ ਲਿਆ ਸੀ। ਕਿਹਾ ਜਾਂਦਾ ਹੈ, ਜਦੋਂ ਬਾਲਕ ਦਾ ਜਨਮ ਹੋਇਆ ਤਾਂ ਇਸ ਦੇ ਮੂੰਹ 'ਚੋਂ ਅਸ਼੍ਵ ਸ਼ਬਦ ਵਰਗੀ ਧੁਨੀ ਨਿਕਲੀ। ਇਸੇ ਕਰਕੇ ਇਸ ਦਾ ਨਾਂ - ਅਸ਼੍ਵੱਤ੍ਥਾਮਾ ਪੈ ਗਿਆ। ਇਸ ਨਾਂ ਦੇ ਹੋਰ ਅਰਥ ਵੀ ਹਨ, 'ਜਿਹੜਾ ਆਪਣੀ ਸ਼ਕਤੀ ਨਾਲ ਸਮੁੱਚੇ ਦੁਸ਼ਮਨਾਂ ਨੂੰ ਖ਼ਤਮ ਕਰ ਦੇਵੇ। ਉਹ ਅਸ਼੍ਵੱਤ੍ਥਾਮਾ ਹੈ। ਆਪ ਨੂੰ ਭਗਵਾਨ ਸ਼ੰਕਰ ਦਾ ਅੰਸ਼ਾਵਤਾਰ ਵੀ ਕਹਿੰਦੇ ਹਨ। ਆਪ ਮਹਾਪਰਾਕ੍ਰਮੀ ਤੇ ਸ਼ਕਤੀਸ਼ਾਲੀ ਸਨ। ਆਪ ਵਿਚ ਸਮੁੱਚੇ ਵਿਸ਼ਵ ਨੂੰ ਜਿੱਤ ਲੈਣ ਦੀ ਸਮੱਰਥਾ ਸੀ। ਅਸ਼੍ਵਤ੍ਥਾਮਾ ਆਪਣੇ ਪਿਤਾ ਆਚਾਰੀਆ ਦ੍ਰੋਣ ਦਾ ਹੀ ਚੇਲਾ ਸੀ। ਆਪ ਨੂੰ ਯੁੱਧ ਦਾ ਅਜਿੱਤ ਸੂਰਮਾ ਕਿਹਾ ਜਾਂਦਾ ਸੀ। ਅਸ਼ਵਤ੍ਥਾਮਾ, ਆਪਣੇ ਪਿਤਾ ਵਾਂਗ, ਕੌਰਵ ਸੈਨਾ ਦੇ ਪੱਖ ਵਿਚ ਲੜਦਾ ਰਿਹਾ।

**੦ ਆਤ੍ਮਾ :-** ਕਠੋਪਨਿਸ਼ਦ੍ (1/3-3,4) ਅਨੁਸਾਰ ਆਤਮਾ ਰਥੀ ਹੈ, ਉਸ ਰਥੀ ਦਾ ਇਹ ਸਰੀਰ ਰਥ ਹੈ। ਇਸ ਸਰੀਰ ਰੂਪੀ ਰਥ ਦਾ ਸਾਰਥੀ ਬੁੱਧੀ ਹੈ। ਮਨ ਲਗਾਮ ਹੈ। ਇੰਦ੍ਰੀਆਂ ਇਸ ਦੇ ਘੋੜੇ ਹਨ। ਵਿਸ਼ੇ ਭੋਗ ਉਸ ਦਾ ਆਹਾਰ ਹਨ। ਆਤਮਾ ਦਾ ਪਰਮ ਲਕਸ਼ ਪਰਮਾਤਮਾ ਪਦ ਦੀ ਪ੍ਰਾਪਤੀ ਕਰਨਾ ਹੈ। ਇਸ ਲਕਸ਼ ਦੀ ਪ੍ਰਾਪਤੀ ਲਈ ਹੀ ਸਾਧਨ ਰੂਪ ਵਿਚ ਇਹ ਮਨੁੱਖੀ ਸਰੀਰ ਰੂਪੀ ਸ਼੍ਰੇਸ਼ਠਤਮ ਰਥ ਪ੍ਰਾਪਤ ਹੋਇਆ ਹੈ। ਰੱਥ ਦੇ ਰਾਹੀਂ ਆਪਣੇ ਮਿਥੇ ਸਥਾਨ 'ਤੇ ਤਾਂ ਹੀ ਪੁੱਜਿਆ ਜਾ ਸਕਦਾ ਹੈ। ਜੇਕਰ ਉਸ ਰਥ ਦਾ ਚਾਲਕ ਅਥਵਾ ਸਾਰਥੀ ਸਯੋਗ ਸਰਵ ਵਿਧੀ ਕੁਸ਼ਲ ਹੋਵੇਗਾ। ਸਾਰਥੀ ਘੋੜਿਆਂ ਨੂੰ ਸਹੀ ਟਿਕਾਣੇ ਉੱਪਰ ਲਿਜਾਣ ਦੀ ਕਲਾ ਤੋਂ ਜਾਣੂ ਹੋਵੇਗਾ। ਘੋੜਿਆਂ ਨੂੰ ਖਿੱਚ ਕੇ ਰੱਖੇਗਾ। ਘੋੜਿਆਂ ਨੂੰ ਨਿਯੰਤਰਣ ਵਿਚ ਰੱਖਣਾ ਜ਼ਰੂਰੀ ਹੈ। ਮਨ ਦੀ ਇਕਾਗਰਤਾ ਜ਼ਰੂਰੀ ਹੈ। ਮਨ ਪਵਿੱਤਰ ਹੋਵੇ। ਜਿਵੇਂ ਘੋੜਿਆਂ ਨਾਲ ਬੰਨ੍ਹੀ ਹੋਈ ਡੋਰ ਸਾਰਥੀ ਦੇ ਹੱਥ ਵਿਚ ਹੋਇਆ ਕਰਦੀ ਹੈ ਤੇ ਸਾਰਥੀ ਦੇ ਇਸ਼ਾਰੇ 'ਤੇ ਘੋੜੇ ਗਤੀਸ਼ੀਲ ਹੁੰਦੇ ਹਨ। ਉਸ ਰੂਪ ਵਿਚ ਮਨ ਰੂਪੀ ਰਜ ਦਾ ਇਕ ਭਾਗ ਇੰਦ੍ਰੀਆਂ ਨਾਲ ਜੁੜਿਆ ਹੋਇਆ ਹੈ ਤੇ ਦੂਜਾ ਭਾਗ ਬੁੱਧੀ ਨਾਲ। ਆਤਮਾ ਅਤੇ ਪਰਮਾਤਮਾ ਦਾ ਚਿੰਦਾਸ ਕੁਸ਼ੇਤ੍ਰਗ੍ਯ੍ ਦਾ ਜੀਵ ਭਾਵ ਤੋਂ ਇਸ ਸਰੀਰ ਰੂਪੀ ਰਥ ਵਿਚ ਰਥੀ ਦੇ ਰੂਪ ਵਿਚ ਵਿਰਾਜਿਤ ਹੈ। ਰਥ ਨੂੰ ਕਿਸ ਦਿਸ਼ਾ ਵਿਚ ਜਾਣਾ ਹੈ, ਇਸ ਦੀ ਜ਼ਿੰਮੇਵਾਰੀ ਰਥ ਦੀ ਨਹੀਂ, ਰਥਵਾਨ ਦੀ ਹੁੰਦੀ ਹੈ, ਅਥਵਾ ਸਾਰਥੀ ਦੀ ਹੁੰਦੀ ਹੈ। ਜੇਕਰ ਸਾਰਥੀ ਕੁਸ਼ਲ ਤੇ ਸਬਲ ਹੈ ਤਾਂ ਰੱਜੂ ਦੇ ਸਹਾਰੇ ਘੋੜਿਆਂ ਨੂੰ ਆਪਣੇ ਵੱਸ ਵਿਚ ਰੱਖਦੇ ਹੋਏ, ਉਨ੍ਹਾਂ ਨੂੰ ਅਭੀਸ਼ਟ ਦਿਸ਼ਾ ਵੱਲ ਗਤੀਸ਼ੀਲ ਕਰਦਾ ਹੈ ਪਰ ਜੇ ਸਾਰਥੀ ਸਬੱਲ ਤੇ ਕੁਸ਼ਲ ਨਹੀਂ ਤਾਂ ਘੋੜੇ ਉਸ ਦੇ ਅਧੀਨ ਨਾ ਰਹਿ ਕੇ ਆਪਣੀ ਮਰਜ਼ੀ ਅਨੁਸਾਰ ਅਣਮਿੱਥੇ ਰਾਹ 'ਤੇ ਪਾ ਦਿੰਦੇ ਹਨ। ਉਸ ਅਵੱਸਥਾ ਵਿਚ ਘੋੜਿਆਂ ਦੇ ਨਾਲ ਬੰਨ੍ਹੀ ਹੋਈ ਡੋਰ ਸਾਰਥੀ ਦੇ ਹੱਥ ਵਿਚ ਨਹੀਂ ਹੁੰਦੀ। ਘੋੜੇ ਦੇ ਅਧੀਨ ਹੁੰਦੀ ਹੈ। ਇੰਜ ਘੋੜੇ ਆਪਣੀ ਮਨਮਰਜ਼ੀ ਕਰਦੇ ਹਨ, ਦਿਸ਼ਾਹੀਣ ਹੋ ਜਾਂਦੇ ਹਨ।

**੦ ਆਤਤਾਈ :-** ਜੋ ਘਰ ਨੂੰ ਅੱਗ ਲਾਵੇ, ਜ਼ਹਿਰ ਦੇ ਕੇ ਮਾਰਨ ਵਾਲਾ, ਹੱਥ ਵਿਚ ਸ਼ਸਤਰ ਲੈ ਕੇ ਮਾਰਨ ਵਾਲਾ, ਧਨ ਚੁਰਾਉਣ ਵਾਲਾ, ਭੂਮੀ ਤੇ ਇਸਤਰੀ ਦਾ ਹਰਣ ਕਰਨ ਵਾਲਾ ਹੋਵੇ - ਉਹ ਆਤਤਾਯੀ ਹੈ। ਆਤਤਾਯੀ ਛੇ ਕਿਸਮ ਦੇ ਹੁੰਦੇ ਹਨ। ਕੌਰਵਾਂ ਨੂੰ ਉਨ੍ਹਾਂ ਦੇ ਚਰਿੱਤਰ ਕਰਕੇ ਆਤਤਾਯੀ ਕਿਹਾ ਗਿਆ ਹੈ। ਮਨੁ ਸਮ੍ਰਿਤਿ 8/350, 351 - ਅਨੁਸਾਰ, 'ਆਤਤਾਈ ਵਿਅਕਤੀ ਦਾ ਸਾਹਮਣੇ ਆਉਂਦਿਆਂ ਹੀ ਉਸ ਨੂੰ ਮਾਰ ਦੇਣਾ ਚਾਹੀਦਾ ਹੈ। ਇਹ ਕੋਈ ਦੋਸ਼ ਨਹੀਂ।

**੦ ਅਰ੍ਥ :-** ਪੁਰਸ਼ ਅਰ੍ਥ ਦਾ ਦਾਸ ਹੈ, ਅਰ੍ਥ ਕਿਸੇ ਦਾ ਦਾਸ ਨਹੀਂ, ਉਹ ਤਾਂ ਸਤ੍ਯ ਹੈ।

**੦ ਅਵਿਨਾਸ਼ ਜਾਂ ਅਵਿਨਾਸ਼ੀ :-** ਜਿਸ ਵਸਤੂ ਦਾ ਕੋਈ ਕਾਰਣ ਨਹੀਂ ਹੈ, ਉਸ ਦਾ ਕੋਈ ਨਾਸ਼ ਨਹੀਂ ਹੁੰਦਾ। ਉਹ ਸਦਾ ਇਕ ਰਸ ਰਹਿੰਦੀ ਹੈ, ਕਿਉਂਕਿ ਜਿਸ ਕਾਰਣ ਤੋਂ ਉਸ ਦੀ ਉਤਪਤੀ ਹੋਈ ਹੈ, ਉਹ ਉਸੇ ਵਿਚ ਲੀਨ ਹੁੰਦਾ ਹੈ। ਉਤਪਤੀ ਤੋਂ ਪਹਿਲਾਂ ਉਸ ਦਾ ਅਸ੍ਤਿੱਤਵ ਨਹੀਂ ਦਿਖਾਈ ਦਿੰਦਾ। ਕਾਰਣ ਵਿਚ ਲੀਨ ਹੋਣ, ਵਿਨਸ਼ਟ ਹੋ ਜਾਣ 'ਤੇ ਵੀ ਉਸ ਦਾ ਅਸ੍ਤਿੱਤਵ ਨਹੀਂ ਦਿਖਦਾ, ਕੇਵਲ ਅਭਿਵਿਅਕਤ ਅਵੱਸਥਾ ਵਿਚ ਉਤਪਤੀ ਜਾਂ ਵਿਨਾਸ਼ ਦੇ ਮਧ੍ਯ ਦੀ ਅਵੱਸਥਾ ਵਿਚ ਉਸ ਦੇ ਸਰੂਪ ਦੀ ਅਨੁਭੂਤੀ ਹੁੰਦੀ ਹੈ। ਉਸ ਦੀ ਵਿਦਮਾਨਤਾ ਰਹਿੰਦੀ ਹੈ। ਗ੍ਯੇਯ ਤੱਤਵ ਨੂੰ ਪੁਰਸ਼ ਕਿਹਾ ਜਾਂਦਾ ਹੈ, ਉਹ ਕਾਰਣ ਰਹਿਤ ਹੈ ਤੇ ਕਾਰਜ ਰਹਿਤ ਵੀ। ਇਸ ਲਈ ਉਹ ਸਦਾ ਉਤਪਤੀ ਤੇ ਵਿਨਾਸ਼ ਦੀ ਪ੍ਰਕਿਰਿਆ ਤੋਂ ਪਰੇ, ਅਜਨ੍ਮਾ, ਅਵਿਨਾਸ਼ੀ ਹੈ। ਕਿੰਤੂ ਬੁੱਧੀ ਤੋਂ ਲੈ ਕੇ ਅਹੰ ਮਨ ਇੰਦ੍ਰੀਆਂ ਦੇ ਵਿਸ਼ੇ, ਪੰਜ ਮਹਾਭੂਤ ਆਦਿ ਪ੍ਰਕ੍ਰਿਤੀ ਦੇ ਕਾਰਜ, ਜੋ ਸਾਰੇ ਉਸੇ ਵਿਚੋਂ ਜਨਮਦੇ ਹਨ ਤੇ ਪ੍ਰਤਿਪਲ ਪਰਿਵਰ੍ਤੱਤ ਹੁੰਦੇ ਹੋਏ, ਜਲ ਪ੍ਰਵਾਹ ਦੇ ਦ੍ਰਸ਼੍ਯ ਕੁੱਝ ਕਾਲ ਤੱਕ ਦਿਖਾਈ ਦਿੰਦੇ ਹਨ ਤੇ ਮੁੜ ਆਪਣੇ ਕਾਰਣ ਵਿਚ ਲੀਨ ਹੋ ਜਾਂਦੇ ਹਨ। ਇਹ ਸਾਰੇ ਵਿਨਾਸ਼ਸ਼ੀਲ ਹਨ। ਪਰ ਜਿਸ ਦੀ ਸੱਤਾ ਹਮੇਸ਼ਾ ਹੈ, ਉਹ ਸਤ੍ ਹੈ।

**੦ ਅਗ੍ਨਿ :-** ਵੈਦਿਕ ਸਾਹਿੱਤ ਵਿਚ ਅਗਨੀ ਦੇ ਤਿੰਨ ਰੂਪ ਹਨ 1. ਧ੍ਯੁਹ ਲੋਕ ਦੀ ਨਿਤ੍ਯ ਅਗਨੀ 2. ਅੰਤਰਿਕਸ਼ ਦੀ ਅੰਮ੍ਰਿਤ

ਅਗਨੀ 3. ਇਸ ਲੋਕ ਦੀ ਮਰ੍ਤ੍ਯ ਅਗਨੀ।

**੦ ਅਵਿਦਿਆ ਦੀ ਭਾਵਨਾ** :- ਅਨਿਤ੍ਯ ਵਿਚ ਨਿਤ੍ਯ ਦੀ ਭਾਵਨਾ, ਅਪਵਿੱਤਰ ਵਿਚ ਪਵਿੱਤਰ ਦੀ ਭਾਵਨਾ, ਦੁੱਖ ਦੇ ਸਾਧਨਾਂ ਵਿਚ ਸੁੱਖ ਦੀ ਭਾਵਨਾ, ਅਨਾਤਮ ਵਿਚ ਆਤਮ ਦੀ ਭਾਵਨਾ, ਇਹੋ ਅਵਿਦਿਆ ਦੀ ਭਾਵਨਾ ਹੈ। ਅਵਿਦਿਆ ਹੀ ਕਾਰਨ ਸਰੀਰ ਹੈ।

**੦ ਅਸਥਾਈ ਸੁੱਖ** :- ਪ੍ਰਾਕ੍ਰਿਤ ਪਦਾਰਥਾਂ ਦੇ ਸੰਯੋਗ ਤੋਂ ਪ੍ਰਾਪਤ ਹੋਣ ਵਾਲਾ ਸੁੱਖ ਸਥਾਈ ਨਹੀਂ, ਕਿਉਂਕਿ ਜਿਨ੍ਹਾਂ ਸਾਧਨਾਂ ਦੇ ਸੰਯੋਗ ਤੋਂ ਇਹ ਪ੍ਰਾਪਤ ਹੁੰਦਾ ਹੈ ਉਹ ਸਾਰੇ ਸਾਧਨ ਪ੍ਰਤਿਪਲ ਪਰਿਵਰਤਨਸ਼ੀਲ ਹਨ। ਇਹ ਸਾਰੇ ਸਾਧਨ ਜਿਨ੍ਹਾਂ ਤੋਂ ਸੁੱਖ ਪ੍ਰਾਪਤ ਹੁੰਦਾ ਹੈ, ਉਹ ਇਕ ਰਸ ਨਹੀਂ ਹੁੰਦੇ। ਫਿਰ ਇਨ੍ਹਾਂ ਦੇ ਸੰਯੋਗ ਤੋਂ ਪ੍ਰਾਪਤ ਹੋਣ ਵਾਲਾ ਸੁੱਖ ਸਥਾਈ ਕਿਵੇਂ ਹੋ ਸਕਦਾ ਹੈ ? ਕਾਮਨਾ ਤੋਂ ਪ੍ਰਾਪਤ ਹੋਣ ਵਾਲਾ ਸੁੱਖ ਵਿਅਕਤੀ ਨੂੰ ਕਦੇ ਵੀ ਸੰਤੁਸ਼ਟ ਅਥਵਾ ਤ੍ਰਿਪਤ ਨਹੀਂ ਕਰ ਸਕਦਾ। ਜਿਵੇਂ ਅੱਗ ਵਿਚ ਜੇਕਰ ਅਸੀਂ ਘਿਓ ਦੀ ਆਹੂਤੀ ਪਾਵਾਂਗੇ ਤਾਂ ਉਹ ਹੋਰ ਵਧੇਰੇ ਪ੍ਰਜਵਲਿਤ ਹੋਵੇਗੀ। ਏਸੇ ਤਰ੍ਹਾਂ ਕਾਮਨਾਵਾਂ ਦੀ ਪੂਰਤੀ ਤੋਂ ਪ੍ਰਾਪਤ ਹੋਣ ਵਾਲੇ ਸੁੱਖਾਂ ਦੀ ਤ੍ਰਿਪਤੀ ਨਹੀਂ ਹੁੰਦੀ, ਬਲਕਿ ਕਾਮਨਾਵਾਂ ਉਤੇਜਿਤ ਰੂਪ ਵਿਚ ਵਧਦੀਆਂ ਹਨ।

**੦ ਆਸਕ੍ਤ** :- ਅਗਿਆਨੀ - ਜੋ ਕਰਤੱਵ ਦਾ ਅਭਿਮਾਨ ਕਰੇ। ਸੰਗ੍ਰਹਿ ਕਰਨ ਦੀ ਇੱਛਾ ਕਰਨ ਵਾਲਾ।

**੦ ਅਸਮ** :- ਅੰਤਹਕਰਣ ਵਿਚ ਅਸਾਵੀਂ ਹਲਚਲ ਰਹਿਣ ਦਾ ਨਾਂ ਅਸਮ ਹੈ।

**੦ ਅਹਿੰਸਾ** :- ਸਰੀਰ ਮਨ ਦੀ ਵਾਣੀ ਆਦਿ ਦੇ ਰਾਹੀਂ ਕਿਸੇ ਦਾ, ਕਿਸੇ ਢੰਗ ਨਾਲ, ਕਿਸੇ ਤਰ੍ਹਾਂ ਵੀ ਅਨਿਸ਼ਟ ਨਾ ਕਰਨ ਨੂੰ ਤੇ ਅਨਿਸ਼ਟ ਨਾ ਚਾਹੁਣ ਨੂੰ - ਅਹਿੰਸਾ ਕਹਿੰਦੇ ਹਨ। ਅਹਿੰਸਾ ਦੇ ਅਰਥ, ਸਭ ਜੀਵਾਂ ਦੀ ਪਵਿੱਤਰਤਾ ਸਵੀਕਾਰ ਕਰਦਿਆਂ, ਕਿਸੇ ਨੂੰ ਦੁੱਖ ਨਾ ਦੇਣ ਦੀ ਪ੍ਰਕਿਰਿਆ ਹੈ।

**੦ ਅਧਿਆਤਮ੍** :- ਹਰੇਕ ਆਤਮਾ ਸਰੀਰ ਨੂੰ ਅਧਿਸ਼ਠਾਨ ਕਰਕੇ ਜੋ ਅਵਸ੍ਥਾਨ ਕਰਦਾ ਹੈ ਉਹ ਅਧਿਆਤਮ੍ ਹੈ।

**੦ ਆਹਾਰ** :- ਆਹਾਰ ਸ਼ਬਦ ਦਾ ਅਰਥ ਕੇਵਲ ਅੰਨ ਆਦਿ ਦਾ ਭੋਜਨ ਨਹੀਂ ਹੈ। ਅੱਖਾਂ, ਕੰਨ, ਨੱਕ ਜੀਭ, ਚਮੜੀ ਆਦਿ ਪੰਜ ਇੰਦ੍ਰੀਆਂ ਤੋਂ ਜਿਵੇਂ ਰੂਪ ਸ਼ਬਦ ਗੰਧ, ਰਸ, ਸਪੱਰਸ਼ ਗ੍ਰਹਿਣ ਕੀਤਾ ਜਾਂਦਾ ਹੈ ਉਹ ਵੀ ਆਹਾਰ ਦੇ ਅੰਤਰਗਤ ਆਉਂਦਾ ਹੈ।

**੦ ਅਥਵਾ** :- ਅਥ + ਵਾ = ਅਥਵਾ। ਅਥ ਸ਼ਬਦ ਦਾ ਅਰਥ ਅੰਤਰ ਤੇ ਵਾ ਸ਼ਬਦ ਅਵਧਾਰਣਾਰਥ = ਨਿਸ਼ਚਯਾਰਥ ਹੈ।

**੦ ਅਰ੍ਜੁਨ** :- ਅਰ੍ਜੁਨ - ਸ਼ਬਦ ਦਾ ਅਰਥ ਸ਼ੁੱਧ ਹੈ। ਅਰ੍ਜੁਨ ਕੁੰਤੀ ਪੁੱਤਰ ਹੈ। ਜੋ ਸ਼ੁੱਧ ਕੁਲ ਵਿਚ ਜਨਮੀ ਸੀ। ਅਰ੍ਜੁਨ ਗਿਆਨ ਪ੍ਰਾਪਤੀ ਲਈ ਵੀ ਸ਼ੁੱਧ ਹੈ। ਸ਼ੁੱਧ ਨਿਰਮਲ ਬੁੱਧੀ ਵਾਲਾ, ਅਗਿਆਨ ਰੂਪੀ ਸ਼ਤਰੂ ਦਾ ਨਾਸ਼ ਕਰਨ ਵਾਲਾ।

**੦ ਅਰ੍ਜੁਨ** :- ਅਰਜਨ ਦੇ ਅਰਥ ਹਨ, ਜਿਹੜਾ ਰੰਗ ਤੋਂ ਸਫ਼ੈਦ ਹੋਵੇ, ਪ੍ਰਕ੍ਰਿਤੀ ਤੋਂ ਪਵਿੱਤਰ ਨਿਰਮਲ ਹੋਵੇ। ਜੋ ਦਿਲ ਤੋਂ ਸ਼ੁੱਧ ਹੈ ਨਿਰਮਲ ਹੈ, ਉਹ ਸੱਚ ਨੂੰ ਜਾਣ ਲੈਣ ਦਾ ਅਧਿਕਾਰੀ ਹੈ।

**੦ ਅਸੂਯਾ** :- ਗੁਣ ਵਿਸ਼ਯਕ ਕੰਮਾਂ ਵਿਚ ਦੋਸ਼ ਕੱਢਣਾ ਅਸੂਯਾ ਹੈ। ਏਥੇ ਅਸੂਯਾ ਸ਼ਬਦ ਤੋਂ ਕਾਮ ਕ੍ਰੋਧ ਲੋਭ ਮੋਹ ਈਰਖਾ ਆਦਿ ਦਾ ਉਪਲੱਖਣ ਭੀ ਸੂਚਿਤ ਕੀਤਾ ਗਿਆ ਹੈ।

**੦ ਅਗ੍ਨਿ** :- ਅਗਨੀ ਤੋਂ ਪ੍ਰਕਾਸ਼ ਤੇ ਦਾਹ ਦੋਵੇਂ ਪ੍ਰਾਪਤ ਹੁੰਦੇ ਹਨ। ਇਹ ਅਗਨੀ ਦਾ ਸੁਭਾਅ ਹੈ। ਉਸ ਦਾ ਕਿਸੇ ਨਾਲ ਰਾਗ ਦੋਸ਼ ਨਹੀਂ ਹੈ। ਅਗਨੀ ਦੀ ਸਹੀ ਵਰਤੋਂ ਕਰਨ ਵਾਲਾ ਸੁੱਖ ਪ੍ਰਾਪਤ ਕਰਦਾ ਹੈ। ਜੋ ਅਨਉੱਚਿਤ ਪ੍ਰਯੋਗ ਕਰਦਾ ਹੈ - ਉਹ ਦੁਖੀ ਹੁੰਦਾ ਹੈ।

**੦ ਆਤਮਾ** :- ਅਤ੍ਤੀਤ੍ਯਾਤ੍ਮਾ ਵ੍ਯਾਪਕਹ ਆਤਮ, ਜੋ ਸਰਵ ਵਿਆਪਕ ਹੈ ਤੇ ਗੁਣਾਂ ਤੋਂ ਪਰੇ ਹੈ।

**੦ ਅਤਿ-ਰਥ** :- ਇਕ ਅਦਿਤੀਯ ਯੋਧਾ ਜਿਹੜਾ ਆਪਣੇ ਰਥ ਵਿਚ ਬੈਠਾ ਯੁੱਧ ਕਰਦਾ ਹੈ।

**੦ ਆਤਮਾ** :- ਆਤਮਾ ਦੇ ਅੱਠ ਗੁਣ ਇਸ ਪ੍ਰਕਾਰ ਹਨ, ਦਿਆ, ਖ਼ਿਮਾ, ਅਨਸੂਯਾ, ਸ਼ੌਚ, ਅਨਾਯਾਸ, ਮੰਗਲ, ਅਕਾਰ੍ਪਣ੍ਯ ਤੇ ਅਸ੍ਪ੍ਰਿਹਾ।

**੦ ਅਕ੍ਸ਼ੌਹਿਣੀ** :- ਇਕ ਅਕ੍ਸ਼ੌਹਿਣੀ ਸੈਨਾ ਵਿਚ 21870 ਰਥ, 21870 ਹਾਥੀ, 65610 ਘੋੜੇ, ਤੇ 109350 ਪੈਦਲ ਸੈਨਕ ਹੁੰਦੇ ਹਨ। ਇਸ ਦੇ ਅਰਥ ਹਨ ਜੋ ਸੈਨਾ ਨਸ਼ਟ ਨਾ ਹੋਵੇ।

**੦ ਅਛੂਤ** :- ਆਪਣੇ ਵਿਚ ਕਈ ਪਰਿਵਰਤਨ ਦੇਖਣ 'ਤੇ ਵੀ ਅਰਜਨ ਸਾਰੀਆਂ ਅਵੱਸਥਾਵਾਂ ਵਿਚ ਭਗਵਾਨ ਨੂੰ ਨਿਰਵਿਕਾਰ ਮੰਨਦੇ ਹਨ। ਤਾਂ ਹੀ ਉਨ੍ਹਾਂ ਨੇ ਗੀਤਾ ਦੇ ਆਦਿ ਮਧ੍ਯ ਤੇ ਅੰਤ ਵਿਚ ਭਗਵਾਨ ਲਈ ਅਨੇਕਾਂ ਵਾਰ ਅਛੂਤ ਪਦ ਦਾ ਸੰਬੋਧਨ ਕੀਤਾ ਹੈ।

**੦ ਆਰ੍ਜਵ ਤੇ ਮਾਰ੍ਦਵ** :- ਜਿਸ ਵਿਚ ਸਰੀਰ ਦੀ ਪ੍ਰਧਾਨਤਾ ਹੋਵੇ, ਉਹ ਆਰ੍ਜਵ ਹੈ, ਜਿਸ ਵਿਚ ਅੰਤਹਕਰਣ ਦੀ ਪ੍ਰਧਾਨਤਾ ਹੋਵੇ ਉਹ ਮਾਰ੍ਦਵ ਹੈ।

**੦ ਆਹੁਤਿ ਦਾ ਮਹੱਤਵ** :- ਜਦ ਖੇਤ ਵਿਚ ਹਲ ਚਲਾਉਣ ਵਾਲਾ ਅਨਾਜ ਦੇ ਵਧੀਆ ਵਧੀਆ ਬੀਜ਼ਾਂ ਨੂੰ ਮਿੱਟੀ ਵਿਚ ਮਿਲਾ ਦਿੰਦਾ ਹੈ ਤਾਂ ਖੇਤੀ ਹੋਣ 'ਤੇ ਉਨ੍ਹਾਂ ਬੀਜਾਂ ਤੋਂ ਕਈ ਗੁਣਾਂ ਵਧੇਰੇ ਅਨਾਜ ਪੈਦਾ ਹੋ ਜਾਂਦਾ ਹੈ, ਫਿਰ ਸ਼ਾਸਤ੍ਰੀਯ ਮੰਤ੍ਰਾਂ ਦੇ ਉਚਾਰਣ, ਪੂਰਵ ਵਸਤਾਂ ਦਾ ਹਵਨ ਕਰਨਾ ਕੀ ਨਿਰਾਰਥਕ ਹੈ ? ਮਿੱਟੀ ਵਿਚ ਮਿਲਾਇਆ ਹੋਇਆ ਬੀਜ ਤਾਂ ਆਧਿ ਭੌਧਿਕ ਹੈ, ਕਿਉਂਕਿ ਪ੍ਰਿਥਵੀ ਜੜ੍ਹ ਹੈ, ਪਰ ਸ਼ਾਸਤ੍ਰ ਵਿਧੀ ਸਾਹਿੱਤ ਅੱਗ ਵਿਚ ਦਿੱਤੀ ਆਹੂਤੀ ਵਰਖਾ ਦੇ ਰੂਪ ਵਿਚ ਬਹੁਤ ਵੱਡਾ ਕੰਮ ਕਰਦੀ ਹੈ। ਅਰਥਾਤ ਅੱਗ ਵਿਚ ਪਾਈ ਆਹੂਤੀ ਆਦਿਤ੍ਯ ਦੀਆਂ ਕਿਰਨਾਂ ਨੂੰ ਪੁਸ਼ਟ ਕਰਦੀ ਹੈ ਤੇ ਉਨ੍ਹਾਂ ਪੁਸ਼ਟ ਹੋਈਆਂ ਕਿਰਨਾਂ ਤੋਂ ਮੀਂਹ ਪੈਂਦਾਹੈ (ਇਹ ਗੱਲ ਨੂੰ ਭੌਤਿਕ ਵਿਗਿਆਨੀ ਵੀ ਮੰਨਦੇ ਹਨ) ਮਾਤੁਰ ਜੀਵ ਅੰਨ ਤੋਂ ਪੈਦਾ ਹੁੰਦਾ ਹੈ ਤੇ ਅੰਨ ਜਲ ਤੋਂ ਪੈਦਾ ਹੁੰਦਾ ਹੈ। ਸ਼੍ਰਿਸ਼ਟੀ ਵਿਚ ਜਲ ਹੀ ਪ੍ਰਧਾਨ ਹੈ। ਜਲ-ਮੀਂਹ ਤੋਂ ਮਿਲਦਾ ਹੈ। ਮੀਂਹ/ਜਲ ਲਈ ਯਗ੍ਯ ਹੇਤੂ ਹੈ।

**੦ ਆਲਸ੍ਯ ਤੇ ਅਕਿਰਿਆ ਪ੍ਰਮਾਦ** :- ਦੋਵੇਂ ਭਾਵੇਂ ਇਕੋ ਜਿਹੇ ਦਿਖਾਈ ਦਿੰਦੇ ਹਨ, ਦੋਵਾਂ ਵਿਚ ਥੋੜ੍ਹਾ ਅੰਤਰ ਹੈ। ਆਲਸ ਵਿਚ ਵਿਰਤੀਆਂ ਦੇ ਭਾਰੀ ਹੋਣ ਨਾਲ ਸੁੱਖ ਹੁੰਦਾ ਹੈ ਤੇ ਅਕਿਰਿਆ ਪ੍ਰਮਾਦ ਵਿਚ ਕਰਤੱਵ ਕਰਮਾਂ ਨੂੰ ਛੱਡਣ ਨਾਲ ਸੁਖ ਹੁੰਦਾ ਹੈ।

**੦ ਆਚਾਰਹੀਣ ਪੁਰਸ਼** :- ਸਿਖਿਆ ਕਲ੍ਪ ਨਿਰੁਕਤ ਛੰਦ ਵਿਆਕਰਣ ਤੇ ਜੋਤਿਸ਼ ਇਨ੍ਹਾਂ ਛੇ ਅੰਗਾਂ ਸਹਿਤ ਅਧਿਐਨ ਕੀਤੇ ਹੋਏ ਵੇਦ ਭੀ ਆਚਾਰਹੀਣ-ਪੁਰਸ਼ ਨੂੰ ਪਵਿੱਤਰ ਨਹੀਂ ਕਰਦੇ, ਪੰਖ ਪੈਦਾ ਹੋਣ 'ਤੇ ਪੰਛੀ ਜਿਵੇਂ ਆਪਣੇ ਆਹਲਣੇ ਨੂੰ ਛੱਡ ਦਿੰਦਾ ਹੈ, ਏਸੇ ਤਰ੍ਹਾਂ ਮਿਰਤੂ ਸਮੇਂ ਆਚਾਰਹੀਣ ਪੁਰਸ਼ ਨੂੰ ਵੇਦ ਛੱਡ ਦਿੰਦੇ ਹਨ।

**੦ ਅਭ੍ਯਾਸ** :- ਆਤਮ ਗਿਆਨ ਪ੍ਰਾਪਤ ਕਰਨ ਲਈ ਵੇਦਾਂਤ ਦੇ ਮਹਾਂਵਾਕ ਆਦਿ ਦਾ ਸ਼੍ਰਵਣ ਕਰਨ ਪਿੱਛੋਂ ਉਨ੍ਹਾਂ ਦੀ ਵਾਰ-

ਵਾਰ ਆਵ੍ਰਿਤੀ ਨੂੰ ਅਭਿਆਸ ਕਹਿੰਦੇ ਹਨ।

**o ੲ**

**o ਇੰਦ੍ਰਪ੍ਰਸਥ :-** ਧ੍ਰਿਤਰਾਸ਼ਟਰ ਤੇ ਉਸ ਦੇ ਪੁੱਤਰਾਂ ਨੂੰ ਪੈਤ੍ਰਕ ਰਾਜਧਾਨੀ ਹਸਿਤਨਾਪੁਰ ਪ੍ਰਾਪਤ ਹੋਈ ਸੀ ਤੇ ਭਗਵਾਨ ਸ਼੍ਰੀ ਕ੍ਰਿਸ਼ਨ ਦੀ ਅਗਵਾਈ ਵਿਚ ਪਾਂਡੋਂ ਪੁੱਤਰਾਂ ਨੇ ਆਪਣੇ ਲਈ ਯਮਨਾ ਦੇ ਪੱਛਮੀ ਤਟ 'ਤੇ ਨਵੀਂ ਰਾਜਧਾਨੀ ਦਾ ਨਿਰਮਾਣ ਕੀਤਾ, ਜਿਸ ਦਾ ਨਾਂ ਇੰਦ੍ਰਪ੍ਰਸ੍ਥ ਰੱਖਿਆ ਗਿਆ। ਜਿਸ ਨੂੰ ਅੱਜ ਕੱਲ੍ਹ ਦਿੱਲੀ ਕਹਿੰਦੇ ਹਨ। ਇੰਦ੍ਰਪ੍ਰਸ੍ਥ ਨੂੰ ਰਾਜਧਾਨੀ ਬਣਾ ਕੇ ਪਾਂਡੋ ਪੁੱਤਰ ਪਰਜਾ ਦੀ ਸੇਵਾ ਕਰਨ ਲੱਗੇ ਸਨ।

**o ਇੰਦ੍ਰੀਆਂ ਦੀ ਸੇਵਾ :-** ਇੰਦ੍ਰੀਆਂ ਨੂੰ ਸੰਸਾਰਕ ਭੋਗਾਂ ਵਿਚ ਨਾ ਲੱਗਣ ਦੇਣਾ, ਇੰਦ੍ਰੀਆਂ ਦੀ ਸੇਵਾ ਹੈ।

**o ਇਕ ਕਥਨ :-** ਪਿਆਰੇ ਵਾਕ ਬੋਲਣ ਤੋਂ ਮਨੁੱਖ ਪਸ਼ੂ ਪੰਛੀ ਆਦਿ ਸੰਪੂਰਣ ਪ੍ਰਾਣੀ ਖੁਸ਼ ਹੋ ਜਾਂਦੇ ਹਨ, ਇਸ ਲਈ ਮਨੁੱਖ ਨੂੰ ਪਿਆਰੇ ਵਾਕ ਹੀ ਬੋਲਣੇ ਚਾਹੀਦੇ ਹਨ। ਬੋਲਣ ਵਿਚ ਦਰਿਦ੍ਰਤਾ ਕੰਜੂਸੀ ਕਿਹੜੀ ਗੱਲ ਤੋਂ ?

**o ਸ**

**o ਸੰਜਯ :-** ਸੰਜਯ ਸ਼ਬਦ ਦਾ ਅਰਥ ਹੁੰਦਾ ਹੈ 'ਸਮ੍ਯਕ੍ ਜਯਤਿ ਇਤਿ ਸੰਜਯਹ' ਸਮ੍ਯ੍ਕ ਪ੍ਰਕਾਰ ਤੋਂ ਜੋ ਜਯ ਅਰਥਾਤ ਉਤ੍ਕਰ੍ਸ਼ ਨੂੰ ਪ੍ਰਾਪਤ ਹੋਵੇ - ਉਹ ਸੰਜਯ ਹੈ। ਭਗਵਾਨ ਵਿਆਸ ਦੇਵ ਦੀ ਕਿਰਪਾ ਨਾਲ ਯੁੱਧ ਕਾਲ ਤੱਕ ਯੁੱਧ ਖੇਤਰ ਵਿਚ ਹੋਣ ਵਾਲੀਆਂ ਸਮੁੱਚੀਆਂ ਘਟਨਾਵਾਂ ਨੂੰ ਤੇ ਉਥੇ ਹਾਜ਼ਰ ਯੁੱਧ ਕਰਨ ਵਾਲੇ ਯੋਧਿਆਂ ਦੀ ਬ੍ਰਹਮ ਤੇ ਅੰਦਰਲੀਆਂ ਚੇਸ਼ਟਾਵਾਂ ਨੂੰ ਵੀ ਜਾਣ ਲੈਣ ਦੀ ਸਮੱਰਥਾਵਾਂ ਪ੍ਰਾਪਤ ਕਰਕੇ ਸੰਜਯ ਆਪਣੇ ਨਾਂ ਨੂੰ ਸਾਰਥਕ ਕਰਦਾ ਹੈ। ਭਗਵਾਨ ਵਿਆਸ ਦੇਵ ਨੇ ਯੁੱਧ ਦੇ ਆਰੰਭ ਹੋਣ ਤੋਂ ਪਹਿਲਾਂ ਰਾਜਾ ਧ੍ਰਿਤਰਾਸ਼ਟ੍ਰ ਦੇ ਕੋਲ ਜਾ ਕੇ ਕਿਹਾ ਸੀ, 'ਹੇ ਰਾਜਨ! ਤੇਰੇ ਪੁੱਤਰਾਂ ਤੇ ਧਰਤੀ ਪੁੱਤਰਾਂ ਦਾ ਮਿਰਤੂ ਕਾਲ ਆ ਗਿਆ ਹੈ। ਉਹ ਸੰਗਰਾਮ ਵਿਚ ਇਕ ਦੂਜੇ ਨਾਲ ਯੁੱਧ ਕਰਨ ਵਾਸਤੇ ਖੜ੍ਹੇ ਹਨ। ਹੇ ਭਾਰਤ! ਉਹ ਕਾਲ ਦੇ ਅਧੀਨ ਹੋ ਕੇ ਜਦ ਨਸ਼ਟ ਹੋਣ ਲੱਗਣ ਤਾਂ ਉਸੇ ਕਾਲ ਦਾ ਪ੍ਰਭਾਵ ਸਮਝ ਕੇ ਤੂੰ ਆਪਣੇ ਵਿਚ ਸ਼ੋਕ ਨਾ ਕਰਨਾ।' (ਮਹਾਭਾਰਤ ਭੀਸ਼ਮ ਪਰ੍ਵ 2-45) ਇਸ ਮਹਾਨ ਯੁੱਧ ਨੂੰ ਰੋਕਣਾ ਕਿਸੇ ਮਹਾਂਪੁਰਸ਼ ਦੇ ਵੱਸ ਵਿਚ ਨਹੀਂ ਸੀ। ਮਹਾਂਰਿਸ਼ੀ ਵਿਆਸ ਨੇ ਸੰਜਯ ਦੇ ਰੂਪ ਵਿਚ ਧ੍ਰਿਤਰਾਸ਼ਟਰ ਨੂੰ ਦਿੱਵ-ਨੇਤਰ ਪ੍ਰਦਾਨ ਕਰਵਾਏ, ਜਿਨ੍ਹਾਂ ਦੀ ਸਹਾਇਤਾ ਨਾਲ ਸਾਰਾ ਦ੍ਰਿਸ਼ ਦੇਖ ਸਕਿਆ। ਮਹਾਂਰਿਸ਼ੀ ਵਿਆਸ ਦੇਵ ਸਾਕਸ਼ਾਤ ਪਰਮੇਸ਼ਵਰ ਸਨ। ਭਗਵਾਨ ਕ੍ਰਿਸ਼ਨ ਦਸਵੇਂ ਅਧਿਆਇ ਵਿਚ ਕਹਿੰਦੇ ਹਨ "ਮੈਂ ਮੁਨੀਆਂ ਵਿਚੋਂ, ਵਿਆਸ ਮੈਂ ਹੀ ਹਾਂ।" ਯੁੱਧ ਦਾ ਹਾਲ ਦੇਖਣਾ ਧ੍ਰਿਤਰਾਸ਼ਟਰ ਦੀ ਇੱਛਾ ਸੀ। ਏਸੇ ਲਈ ਮਹਾਂਰਿਸ਼ੀ ਵਿਆਸ ਜੀ ਨੇ ਸੰਜਯ ਨੂੰ ਵਰਦਾਨ ਦਿੱਤਾ ਤੇ ਦਿੱਵ-ਦ੍ਰਿਸ਼ਟੀ ਪ੍ਰਦਾਨ ਕੀਤੀ। ਇਸ ਨਾਲ ਸੰਜਯ ਦਾ ਨਾਂ ਵੀ ਅਮਰ ਹੋ ਗਿਆ। ਸੰਜਯ ਇਕ ਮਹਾਨ ਬੁੱਧੀਵਾਨ ਹੀ ਨਹੀਂ ਸੀ, ਬਲਕਿ ਉਹ ਤਾਂ ਇਕ ਪ੍ਰਸਿੱਧ ਨੀਤੀਵੇਤਾ ਤੇ ਬੀਰਯੋਧਾ ਵੀ ਸੀ। ਸਪੱਸ਼ਟਵਾਦੀ ਖ਼ਰਾ ਸੱਚਾ ਨਿਰਪੱਖ ਵਿਅਕਤੀ ਸੀ। ਯੁੱਧ ਦੇ ਸਮੇਂ ਉਸ ਨੂੰ ਇਹ ਵੀ ਵਰਦਾਨ ਪ੍ਰਾਪਤ ਸੀ ਕਿ ਉਸ ਨੂੰ ਕੋਈ ਸ਼ਾਸਤਰ ਕੱਟ ਨਹੀਂ ਸਕਦਾ। ਉਸ ਨੂੰ ਯੁੱਧ ਸਮੇਂ ਕੋਈ ਮਾਰ ਨਹੀਂ ਸਕਦਾ।

**o ਸਾਤ੍ਵਿਕ ਗਿਆਨ :-** ਜਿਸ ਗਿਆਨ ਦੇ ਰਾਹੀਂ ਮਾਨਵ ਸੰਪੂਰਣ ਭੂਤਾਂ ਵਿਚ ਇਕ ਹੀ ਅਵਿਨਾਸ਼ੀ ਤੱਤਵ ਨੂੰ ਦੇਖਦਾ ਹੈ - ਉਸ ਗਿਆਨ ਨੂੰ ਸਾਤ੍ਵਿਕ ਗਿਆਨ ਕਹਿੰਦੇ ਹਨ। ਇਹ ਸਾਤ੍ਵਿਕ ਗਿਆਨ ਯਥਾਰ੍ਥਤ ਸ਼ਾਸ਼ਵਤ ਧਰਮ ਦਾ ਮੁੱਖ ਆਧਾਰ ਹੁੰਦਾ ਹੈ। (ਗੀਤਾ 18/20)

**o ਸੌਭਦ੍ਰ :- ਸੁਭਦ੍ਰਾ ਨੰਦਨ - ਅਭਿਮੰਨੂ :-** ਅਰਜਨ ਦੇ ਪਿਆਰੇ ਪੁੱਤਰ ਤੇ ਭਗਵਾਨ ਕ੍ਰਿਸ਼ਨ ਦੇ ਭਾਣਜੇ ਤੇ ਸ਼ਿਸ਼੍ਯ ਸਨ। ਆਪ ਭਗਵਾਨ ਨੂੰ ਬਹੁਤ ਪਿਆਰੇ ਸਨ। ਆਪ ਅਰਜਨ ਵਾਂਗ ਬਲਵਾਨ ਯੋਧੇ ਪੁਰਸ਼ ਸਨ। ਜਦੋਂ ਮਹਾਂਭਾਰਤ ਦਾ ਯੁੱਧ ਹੋਇਆ, ਆਪ ਦੀ ਉਮਰ ਉਸ ਸਮੇਂ ਕੇਵਲ ਸੋਲਾਂ ਸਾਲਾਂ ਦੀ ਸੀ। ਆਪ ਦਾ ਵਿਆਹ ਰਾਜਾ ਵਿਰਾਟ੍ ਦੀ ਪੁੱਤਰੀ ਉੱਤਰਾ ਨਾਲ ਹੋਇਆ ਸੀ, ਜਿਸ ਦੇ ਪੇਟੋਂ ਪ੍ਰੀਕਸ਼ਤ ਪੁੱਤਰ ਨੇ ਜਨਮ ਲਿਆ ਸੀ। ਅਰਜਨ ਦੀ ਗ਼ੈਰ ਹਾਜ਼ਰੀ ਵਿਚ ਆਚਾਰੀਆ ਦ੍ਰੋਣ ਰਾਹੀਂ ਜਦ ਆਪ ਨੇ ਚਕ੍ਰਵਿਊਹ ਵਿਚ ਪ੍ਰਵੇਸ਼ ਤਾਂ ਕਰ ਲਿਆ ਸੀ ਤਾਂ ਹੋਰ ਵਧੇਰੇ ਕੌਰਵ ਯੋਧਿਆਂ ਨੇ ਮਿਲ ਕੇ ਆਪ ਦੀ ਹੱਤਿਆ ਕਰ ਦਿੱਤੀ ਸੀ। ਆਪ ਨੂੰ ਅਚਾਰੀਆ ਦ੍ਰੋਣ, ਕਰ੍ਣ, ਕ੍ਰਤ ਵਰ੍ਮਾ, ਕ੍ਰਿਪਾਆਚਾਰੀਆ, ਸ਼ਲ੍ਯ ਅਤੇ ਸ਼ਕੁਨਿ ਨੇ ਮਿਲ ਕੇ ਸ਼ਸਤ੍ਰਹੀਣ ਕੀਤਾ ਸੀ। ਅੰਤ ਵਿਚ ਦੁਸ਼ਾਸਨ ਦੇ ਪੁੱਤਰ ਨੇ ਆਪ ਦੇ ਸਿਰ ਉਪਰ ਗਦਾ ਦਾ ਵਾਰ ਕਰਕੇ ਮੌਤ ਦੇ ਘਾਟ ਉਤਾਰ ਦਿੱਤਾ ਸੀ।

**o ਸੌਮਦੱਤਿ :-** ਇਹ ਸੋਮਦੱਤ ਦੇ ਪੁੱਤਰ, ਸਮਰਾਟ ਸ਼ਾਂਤਨੁ ਦੇ ਛੋਟੇ ਭਾਈ ਵਾਹ੍ਲੀਕ ਦਾ ਪੋਤਰਾ ਸੀ, ਜਿਸ ਦਾ ਨਾਂ ਭੂਰਿਕ੍ਸ਼ਵਾ ਵੀ ਸੀ। ਇਹ ਮਹਾ ਪਰਾਕ੍ਰਮੀ ਪਰਮ ਧਰ੍ਮ ਨਿਸ਼ਠ ਸੀ। ਯੁੱਧ ਵਿਚ ਇਹ ਸਾਤ੍ਯਕਿ ਦੇ ਹੱਥੋਂ ਮਾਰਿਆ ਗਿਆ ਸੀ।

**o ਸੂਦ੍ਰ :-** ਰਜੋ ਮਿਸ਼੍ਰਤ ਤਮੋਗੁਣ ਪ੍ਰਧਾਨ ਵਿਅਕਤੀ ਸ਼ੂਦ੍ਰ ਹੈ।

**o ਸਿਧਾਂਤ :-** ਸਿਧਾਂਤ ਸਤ੍ਕਾਰ੍ਯਵਾਦ ਹੈ ਜਿਸ ਦਾ ਅਰਥ ਸਦਾ ਜੀਵਨ ਦੇ ਲਕਸ਼ ਤੇ ਉਸ ਤੱਕ ਪੁੱਜਣ ਵਾਲੇ ਸਾਧਨਾਂ ਦਾ ਸਾਰ ਨਿਚੋੜ ਹੁੰਦਾ ਹੈ। ਇਸ ਦਾ ਦੂਜਾ ਨਾਂ ਹੈ ਸਿਧ-ਅੰਤ, ਸਿਧਾਂਤ ਹੈ।

**o ਸਮ :-** ਜੋ ਸਿੱਧੀ ਤੇ ਅਸਿੱਧੀ, ਜਿੱਤ ਤੇ ਹਾਰ, ਪੂਰਤੀ ਤੇ ਅਪੂਰਤੀ, ਸਫਲਤਾ ਤੇ ਅਸਫਲਤਾ, ਦੋਵਾਂ ਸਥਿਤੀਆਂ ਵਿਚ ਸਮ ਰਹਿੰਦਾ ਹੈ, ਜਿਸ ਨੂੰ ਸਿੱਧੀ ਨਾਲ ਖੁਸ਼ੀ ਤੇ ਅਸਿੱਧੀ ਨਾਲ ਦੁੱਖ ਨਹੀਂ ਹੁੰਦਾ, ਜਿਸ ਦੀ ਬੁੱਧੀ ਹਮੇਸ਼ਾ ਸ਼ਾਂਤ ਸਮਤ੍ਵ ਸਥਿਰ ਰਹਿੰਦੀ ਹੈ, ਉਸ ਨੂੰ ਸਮ ਕਹਿੰਦੇ ਹਨ।

**o ਸ੍ਨੇਹ :-** ਸਨੇਹ ਸ਼ਬਦ ਦਾ ਅਰਥ ਹੈ ਸਨਿ੍ਗ੍ਧਤਾ, ਅਨੁਰਾਗ ਪ੍ਰੇਮ, ਕਿਰਪਾਲਤਾ ਆਦਿ। ਕਿਸੇ ਵਸਤੂ ਵਾ ਵਿਅਕਤੀ ਨੂੰ ਦੇਖ ਕੇ ਉਸ ਦੇ ਪ੍ਰਤਿ ਜੋ ਚਿੱਤ ਵਿਚ ਸਰਸਤਾ ਜਾਂ ਸ੍ਨਿਗ੍ਧ੍ਤਾ ਦੀ ਅਭਿਵਿਕਤੀ ਹੁੰਦੀ ਹੈ - ਉਸ ਨੂੰ ਸਨੇਹ ਕਹਿੰਦੇ ਹਨ। ਇਹੋ ਅੱਗੇ ਚੱਲ ਕੇ ਰਾਗ ਅਤੇ ਪ੍ਰੇਮ ਬਣ ਜਾਂਦਾ ਹੈ।

**o ਸਤ੍ਵ ਪੁਰਸ਼ :-** ਫਲ ਦੀ ਕਾਮਨਾ ਤੋਂ ਰਹਿਤ ਹੋ ਕੇ ਸਤਤ = ਕਾਮਨਾ ਤੋਂ ਰਹਿਤ ਹੋ ਕੇ, ਈਸ਼ਵਰ ਲਈ ਕਰਨ ਤੋਂ ਪੁਰਸ਼ ਸਤਿ ਸ਼ੁੱਧੀ ਨਾਲ ਗਿਆਨ ਦੀ ਪ੍ਰਾਪਤੀ ਕਰਦਾ ਹੈ। ਇਹੋ ਵਿਅਕਤੀ ਸਤ੍ਪੁਰਸ਼ ਹੈ।

**o ਸੰਸਾਰ :-** ਸੰਸਾਰ ਅਸਥਿਰਤਮ ਹੈ। ਸੰਸਾਰ ਇਕ ਛਿਣ ਵੀ ਸਥਿਰ ਰਹਿਣ ਵਾਲਾ ਨਹੀਂ ਹੈ। ਕੇਵਲ ਪਰਿਵਰਤਨ ਦੇ ਸਮੂਹ ਦਾ ਨਾਂ ਹੀ ਸੰਸਾਰ ਹੈ। ਸੰਸਾਰ ਨੂੰ ਪਿੱਪਲ ਦੇ ਬਿਰਖ ਨਾਲ ਤੁਲਨਾ ਦਿੱਤੀ ਗਈ ਹੈ। ਸੰਸਾਰ ਤੇ ਪਿੱਪਲ ਦਾ ਦਰੱਖਤ ਦੋਵੇਂ ਹੀ ਆਪਣਾ ਆਹਾਰ ਉੱਪਰ ਤੋਂ ਪ੍ਰਾਪਤ ਕਰਦੇ ਹਨ ਤੇ ਹੇਠਾਂ ਮਿੱਟੀ ਵਿਚ ਰੁਲ ਜਾਂਦੇ ਹਨ।

**o ਸਮ੍ਰਿਤਿ :-** ਕਿਸੇ ਗੱਲ ਦੀ ਭੁੱਲੀ ਹੋਈ ਜਾਣਕਾਰੀ (ਕਿਸੇ ਕਾਰਣ ਤੋਂ) ਮੁੜ ਪ੍ਰਾਪਤ ਹੋ ਜਾਣੀ - ਸਮ੍ਰਿਤੀ ਹੈ। ਸਮ੍ਰਿਤੀ ਤੇ

ਚਿੰਤਨ ਵਿਚ ਫ਼ਰਕ ਹੈ, ਨਵੀਂ ਗੱਲ ਅਥਵਾ ਵਿਸ਼ੇ ਦਾ ਚਿੰਤਨ ਹੁੰਦਾ ਹੈ, ਪੁਰਾਣੀ ਗੱਲ ਦੀ ਸਮ੍ਰਿਤੀ ਹੁੰਦੀ ਹੈ। ਚਿੰਤਨ ਸੰਸਾਰ ਦਾ ਤੇ ਸਮ੍ਰਿਤੀ ਪਰਮਾਤਮਾ ਦੀ ਹੁੰਦੀ ਹੈ। ਕਿਉਂਕਿ ਸੰਸਾਰ ਪਹਿਲਾਂ ਨਹੀਂ ਸੀ, ਪਰਮਾਤਮਾ, ਅਨਾਦਿ ਕਾਲ ਤੋਂ ਹਨ। ਸਮ੍ਰਿਤੀ ਵਿੱਚ ਜੋ ਸ਼ਕਤੀ ਹੈ, ਉਹ ਚਿੰਤਨ ਵਿਚ ਨਹੀਂ, ਸਮ੍ਰਿਤੀ ਵਿਚ ਕਰਤਾਪਨ ਦਾ ਭਾਵ ਘੱਟ ਹੁੰਦਾ ਹੈ, ਜਦ ਕਿ ਚਿੰਤਨ ਵਿਚ ਕਰਤਾਪਨ ਦਾ ਭਾਵ ਵਧੇਰੇ ਹੁੰਦਾ ਹੈ। ਇਕ ਸਮ੍ਰਿਤੀ ਕੀਤੀ ਜਾਂਦੀ ਹੈ, ਇੱਕ ਸਮ੍ਰਿਤੀ ਹੋ ਜਾਂਦੀ ਹੈ। ਜੋ ਸਮ੍ਰਿਤੀ ਕੀਤੀ ਜਾਂਦੀ ਹੈ, ਉਹ ਬੁੱਧੀ ਵਿਚ ਹੁੰਦੀ ਹੈ, ਜੋ ਹੋ ਜਾਂਦੀ ਹੈ ਉਹ ਆਪਣੇ ਆਪ ਖ਼ੁਦ ਵਿਚ ਹੁੰਦੀ ਹੈ। ਹੋਣ ਵਾਲੀ ਸਮ੍ਰਿਤੀ ਜੜ੍ਹਤਾ ਨਾਲੋਂ ਤਤਕਾਲ ਸੰਬੰਧ ਤੋੜ ਲੈਂਦੀ ਹੈ। ਹੋਣ ਵਾਲੀ ਸਮ੍ਰਿਤੀ ਭਗਵਾਨ ਤੋਂ ਹੁੰਦੀ ਹੈ। ਪਰਮਾਤਮਾ ਨਾਲੋਂ ਵੱਖ ਹੋਣ ਦੀ ਭੁੱਲ ਨੂੰ ਜਦੋਂ ਜੀਵ ਸਵੀਕਾਰ ਕਰ ਲੈਂਦਾ ਹੈ - ਉਹੋ ਹੀ ਸਮ੍ਰਿਤੀ ਹੈ।

o **ਸੂਰਜ** :- ਸ਼੍ਰਿਸ਼ਟੀ ਦੀ ਸਭ ਤੋਂ ਪਹਿਲੀ ਉਤਪਨ ਹੋਣ ਵਾਲੀ ਸ਼ਕਤੀ ਸੂਰਜ ਹੈ। ਫੇਰ ਸਾਰੇ ਜੀਵਾਂ ਦੀ। ਸੂਰਜ ਸਭ ਤੋਂ ਪਹਿਲਾਂ ਕਰਮਯੋਗ ਹੈ। ਸੂਰਜ ਨੂੰ ਹੀ ਸਭ ਤੋਂ ਪਹਿਲਾਂ ਕਰਮ ਯੋਗ ਦਾ ਉਪਦੇਸ਼ ਦਿੱਤਾ ਗਿਆ ਸੀ। ਸੂਰਜ ਸੰਪੂਰਣ ਜਗਤ ਦੇ ਨੇਤਰ ਹਨ।

o **ਸਮਗ੍ਰ** :- ਸ਼ਬਦ ਦਾ ਅਰਥ ਹੈ, 'ਮੇਰੇ ਸਰਗੁਣ ਭਾਵ ਨੂੰ ਸੰਪੂਰਣ ਰੂਪ ਤੋਂ ਜਾਣ ਲੈਣਾ - ਸਮਗ੍ਰ ਹੈ।

o **ਸਤ੍** :- ਕਿਸੇ ਵਸਤੂ ਨੂੰ ਦੇਖ ਕੇ ਜਾਂ ਸੁਣ ਕੇ ਆਪਣੇ ਵਰਗਾ ਅਨੁਭਵ ਹੋਇਆ ਹੋਵੇ - ਉਸੇ ਤਰ੍ਹਾਂ ਦੂਜੇ ਦੀ ਬੁੱਧੀ ਵਿਚ ਪਹੁੰਚਾਉਣ ਲਈ ਜੋ ਵਾਕ ਦਾ ਉਚਾਰਣ ਕੀਤਾ ਜਾਂਦਾ ਹੈ, ਉਹ ਸਤਿ ਹੈ।

o **ਸੁਖ** :- ਸੁੱਖ ਉਹ ਹੈ ਜੋ ਅੰਤਹਕਰਣ ਦੀ ਅਨੁਕੂਲ ਵਿਰਤੀ ਵਿਸ਼ੇਸ਼ ਤੋਂ ਉਤਪਨ ਹੁੰਦਾ ਹੈ। ਸੁੱਖ ਇਸ਼ਟ ਵਿਸ਼ਯ ਦੀ ਪ੍ਰਾਪਤੀ ਤੋਂ ਉਤਪਨ ਹੁੰਦਾ ਹੈ ਤੇ ਸਦਾ ਅਨੁਕੂਲ ਸੁਭਾਅ ਹੁੰਦਾ ਹੈ। ਸੁੱਖ ਨਾਲ ਮੁੱਖ ਤੇ ਨੇਤਰ ਖਿੜ੍ਹ ਜਾਂਦੇ ਹਨ। ਇਹ ਵਿਦਿਆ ਸ਼ਾਂਤੀ ਸੰਤੋਖ ਤੇ ਧਰਮ ਵਿਸ਼ੇਸ਼ ਤੋਂ ਹੁੰਦਾ ਹੈ।

o **ਸਮਤਾ** :- ਮਿਤ੍ਰ ਅਮਿਤ੍ਰ ਆਦਿ ਵਿਚ ਸਮਾਨ ਵਿਵਹਾਰ ਕਰਨਾ - 'ਸਮਤਾ' ਹੈ।

o **ਸੱਪ ਤੇ ਨਾਗ** :- ਸੱਪ ਇਕ ਹੀ ਮਸਤਕ ਵਾਲੇ ਹੁੰਦੇ ਹਨ ਪਰ ਨਾਗ ਬਹੁ ਮਸਤਕ ਵਾਲੇ ਹੁੰਦੇ ਹਨ। ਸਾਰੇ ਸੱਪਾਂ ਵਿਚ ਜ਼ਹਿਰ ਹੁੰਦੀ ਹੈ ਪਰ ਸਾਰੇ ਨਾਗਾਂ ਵਿਚ ਜ਼ਹਿਰ ਨਹੀਂ ਹੁੰਦੀ, ਕਿਸੇ ਕਿਸੇ ਨਾਗ ਵਿਚ ਜ਼ਹਿਰ ਹੁੰਦੀ ਹੈ। ਜਿਵੇਂ 'ਤਕ੍ਸ਼ਕ' ਨਾਗ ਅਤਿ ਭਿਆਨਕ ਜ਼ਹਿਰੀਲਾ ਹੁੰਦਾ ਹੈ।

o **ਸਵਨ** :- ਜਿਸ ਯਗ ਵਿਚ ਪ੍ਰਧਾਨ ਅੰਗ ਦਾ, ਸੋਮ ਰਸ ਨਾਲ ਹਵਨ ਕੀਤਾ ਜਾਂਦਾ ਹੈ, ਉਸ ਹਵਨ ਨੂੰ 'ਸਵਨ' ਕਿਹਾ ਜਾਂਦਾ ਹੈ। ਇਹ ਤਿੰਨ ਪ੍ਰਕਾਰ ਦਾ ਹੁੰਦਾ ਹੈ 1. ਪ੍ਰਾਤਹ ਸਵਨ 2. ਮਾਧ੍ਯ ਦਿਨ ਸਵਨ (ਦੁਪਹਿਰ ਸਮੇਂ) 3. ਤ੍ਰਤੀਆ ਸਵਨ (ਤੀਜੇ ਪਹਿਰ)

o **ਸ੍ਥਾਨ** :- ਦੋਸ਼ ਦੀ ਸਮਾਨਤਾ ਦਾ ਨਾਂ ਸ੍ਥਾਨ ਹੈ।

o **ਸਨਾਤਨ ਧਰ੍ਮ** :- ਸਤ੍ਯ, ਦਮ, ਤਪ, ਸੌਚ, ਸੰਤੋਸ਼ ਲੱਜਾ ਖਿਮਾ, ਸਰਲਤਾ, ਗਿਆਨ ਸ਼ਮ, ਦਿਆ, ਧਿਆਨ - ਗ੍ਰਹਿਣ ਕਰਵਾਉਣ ਵਾਲਾ ਸਨਾਤਨ ਧਰਮ ਹੈ।

o **ਸਾਧਕ** :- ਸਾਧਕ ਦੇ ਦੋ ਰੂਪ ਹੁੰਦੇ ਹਨ 1. ਜੋ ਸਤ੍ ਸੰਗ ਸ਼੍ਰਵਣ ਤੇ ਸ਼ਾਸਤ੍ਰ ਧਿਆਨ ਦੇ ਫਲ ਸਰੂਪ ਸਾਧਨ ਵਿਚ ਜੁਟੇ ਰਹਿੰਦੇ ਹਨ। ਇਨ੍ਹਾਂ ਨੂੰ ਆਪਣੇ ਸਾਧਨ ਵਿਚ ਵਧੇਰੇ ਕਲੇਸ਼ ਹੁੰਦਾ ਹੈ। 2. ਦੂਜੇ ਉਹੋ ਜਿਨ੍ਹਾਂ ਦੀ ਸਾਧਨ ਵਿਚ ਸੁਭਾਵਿਕ ਹੀ ਰੁਚੀ ਹੁੰਦੀ ਹੈ, ਇਨ੍ਹਾਂ ਨੂੰ ਆਪਣੇ ਸਾਧਨ ਵਿਚ ਘੱਟ ਕਲੇਸ਼ ਹੁੰਦਾ ਹੈ।

o **ਸੰਤੋਸ਼** :- ਸੰਤੋਸ਼ ਸੰਬੰਧੀ ਭਾਗਵਤ ਕਾਰ ਦਾ ਕਥਨ ਹੈ, ਜਿਵੇਂ ਪੈਰਾਂ ਵਿਚ ਜੁੱਤੇ ਪਹਿਣ ਕੇ ਚੱਲਣ ਵਾਲੇ ਨੂੰ ਕੰਕਰ, ਤੇ ਕੰਡੇ ਤੋਂ ਕੋਈ ਡਰ ਨਹੀਂ ਹੁੰਦਾ, ਏਸੇ ਤਰ੍ਹਾਂ ਜਿਸ ਦੇ ਮਨ ਵਿਚ ਸੰਤੋਸ਼ ਹੈ, ਉਸ ਦੇ ਲਈ ਹਮੇਸ਼ਾ ਸਾਰੀਆਂ ਥਾਵਾਂ 'ਤੇ ਸੁੱਖ ਹੈ, ਦੁੱਖ ਹੈ ਹੀ ਨਹੀਂ।

o **ਸਿੱਖਣ** ਦੀ ਵਿਧੀ ਸੰਬੰਧੀ ਇਕ ਕਥਨ ਹੈ :-

'ਨਾ ਕੁਝ ਅਸੀਂ ਹੱਸਕੇ ਸਿੱਖੇ ਹਾਂ, ਨਾ ਕੁੱਝ ਅਸੀਂ ਰੋ ਕੇ ਸਿੱਖੇ ਹਾਂ<br>
ਜੋ ਕੁਝ ਥੋੜ੍ਹਾ ਜਿਹਾ ਸਿੱਖੇ ਹਾਂ, ਕਿਸੇ ਦਾ ਹੋ ਕੇ ਸਿੱਖੇ ਹਾਂ।'

o **ਸਰ੍ਵਗ੍ਯ੍** :- ਅਵਿਨਾਸ਼ੀ ਪਰਮਾਤਮਾ ਨੂੰ ਜਾਣਨ ਵਾਲਾ ਸਰ੍ਵਗ੍ਯ ਹੈ।

o **ਸਵੱਰਗ ਤੋਂ ਪਰਤੇ ਲੋਕ** :- ਸਵੱਰਗ ਤੋਂ ਪਰਤੇ ਲੋਕਾਂ ਵਿਚ ਚਾਰ ਲੱਛਣ ਹੁੰਦੇ ਹਨ 1. ਦਾਨ ਕਰਨ ਦੀ ਵਿਰਤੀ 2. ਮਧੁਰ ਬਾਣੀ ਬੋਲਣਾ 3. ਦੇਵਤਿਆਂ ਦਾ ਪੂਜਨ ਕਰਨਾ 4. ਬ੍ਰਾਹਮਣਾਂ ਨੂੰ ਸੰਤੁਸ਼ਟ ਰੱਖਣਾ।

o **ਸੰਨ੍ਯਾਸੀ** :- ਕਿਸੇ ਵੀ ਕਰਮ ਦੇ ਨਾਲ ਕਰਤਾਪਨ ਦਾ ਭਾਵ ਨਾ ਰਹਿਣਾ ਤੇ ਬੁੱਧੀ ਦਾ ਕਿਧਰੇ ਵੀ ਲਿਪਤ ਨਾ ਹੋਣਾ - ਸੰਨਿਆਸ ਹੈ। ਸੰਨਿਆਸੀ ਨੂੰ ਰਾਗ ਰਹਿਤ, ਧੀਰਜ ਨਾਲ ਹੰਕਾਰ ਰਹਿਤ, ਉਤਸ਼ਾਹਕ, ਸਿੱਧੀ, ਅਸਿੱਧੀ ਵਿਚ ਨਿਰਵਿਕਾਰ ਹੋਣਾ ਚਾਹੀਦਾ ਹੈ। ਸੰਨਿਆਸੀ ਲਈ ਜੋ ਸਾਧਨ ਅਪਣਾਏ ਜਾਣ, ਉਹ ਸਾਤਵਿਕੀ, ਬੁੱਧੀ ਵਾਲੇ, ਵੈਰਾਗਮਈ, ਇਕਾਂਤ ਦਾ ਸੇਵਨ ਕਰਨ ਵਾਲੇ, ਇੰਦ੍ਰੀਆਂ ਨੂੰ ਨਿਯਮਨ ਕਰਨ ਵਾਲੇ, ਸਰੀਰ ਵਾਣੀ ਮਨ ਨੂੰ ਨਿਅੰਤਰਣ ਕਰਨ ਵਾਲੇ ਹੋਣੇ ਚਾਹੀਦੇ ਹਨ। ਸੰਨਿਆਸੀ ਵਿਚ ਨਾ ਰਾਗ ਹੋਵੇ, ਨਾ ਕਰਤੱਵ ਦਾ ਅਭਿਮਾਨ, ਬਲਕਿ ਉਸ ਦੇ ਭਾਵ ਸੰਪੂਰਣ ਵਿਭਕ੍ਤ ਪ੍ਰਾਣੀਆਂ ਵਿਚ ਵਿਭਾਗ ਰਹਿਤ ਇਕ ਪਰਮਾਤਮਾ ਨੂੰ ਦੇਖਣ ਵਾਲੇ ਹੋਣ, ਤਾਂ ਸੰਨਿਆਸ ਦਾ ਫਲ ਪਰਮਾਤਮਾ ਵਿਚ ਲੀਨ ਹੋਣਾ ਹੈ।

o **ਸਤਿ ਦੀ ਪ੍ਰਾਪਤੀ** :- ਅਸਤਿ ਨੂੰ ਅਸਤਿ ਜਾਣਨ 'ਤੇ ਵੀ ਤਦ ਤੱਕ ਸਤਿ ਦੀ ਪ੍ਰਾਪਤੀ ਨਹੀਂ ਹੁੰਦੀ, ਜਦ ਤੱਕ ਮਨੁੱਖ ਸਤਿ ਦੀ ਪ੍ਰਾਪਤੀ ਨੂੰ ਆਪਣੇ ਜੀਵਨ ਦਾ ਸਭ ਤੋਂ ਵੱਡਾ ਲਕਸ਼ ਨਹੀਂ ਬਣਾ ਲੈਂਦਾ।

o **ਸੰਪੂਰਣ ਕਿਰਿਆਵਾਂ** :- ਸਾਰੇ ਕਰ੍ਮ ਪ੍ਰਕ੍ਰਿਤੀ ਰਾਹੀਂ ਹੀ ਕੀਤੇ ਜਾਂਦੇ ਹਨ। ਸਾਰੇ ਕਰਮ ਪ੍ਰਕ੍ਰਿਤੀ ਦੇ ਗੁਣਾਂ ਦੁਆਰਾ ਹੀ ਕੀਤੇ ਜਾਂਦੇ ਹਨ। ਗੁਣ ਹੀ ਗੁਣਾਂ ਵਿਚ ਵਰਤਦੇ ਹਨ। ਦ੍ਰਸ਼ਟਾ ਗੁਣਾਂ ਦੇ ਸਿਵਾਏ ਹੋਰ ਕਿਸੇ ਨੂੰ ਕਰਤਾ ਨਹੀਂ ਦੇਖਦਾ।

o **ਸੂਖ਼ਮ ਤੇ ਸਥੂਲ** :- ਕਰਮ ਪ੍ਰੇਰਨਾ ਤਾਂ ਸੂਖ਼ਮ ਹੈ ਤੇ ਕਰਮ ਸੰਗ੍ਰਹਿ ਸਥੂਲ ਹੈ। ਜਿਵੇਂ ਗਿਆਨ ਗ੍ਯੇਯ ਤੇ ਗਿਆਤਾ ਇਹ ਤਿੰਨੇ ਸੂਖਮ ਸਾਮਗ੍ਰੀ ਹੈ ਤੇ ਕਰਮ ਕਰਣ ਤੇ ਕਰਤਾ ਇਹ ਤਿੰਨੇ ਸਥੂਲ ਸਾਮਗ੍ਰੀ ਹੈ।

o **ਸ੍ਵਭਾਵ** :- ਪੁਨਰ ਜਨਮ ਵਿਚ ਜਿਵੇਂ ਕਰਮ ਤੇ ਗੁਣਾਂ ਦੀਆਂ ਵਿਰਤੀਆਂ ਰਹੀਆਂ ਹਨ, ਇਸ ਜਨਮ ਵਿਚ ਜਿਵੇਂ ਮਾਤਾ ਪਿਤਾ ਤੋਂ ਪੈਦਾ ਹੋਏ ਹਨ, ਅਰਥਾਤ ਮਾਤਾ ਪਿਤਾ ਦੇ ਜਿਵੇਂ ਸੰਸਕਾਰ ਰਹੇ ਹਨ, ਜਨਮ ਤੋਂ ਪਿੱਛੋਂ ਜਿਵੇਂ, ਦੇਖਿਆ ਸੁਣਿਆ ਹੈ, ਜਿਹੋ ਜਿਹੀ ਸਿੱਖਿਆ ਪ੍ਰਾਪਤ ਕੀਤੀ ਹੈ, ਜਿਹੋ ਜਿਹੇ ਕਰਮ ਕੀਤੇ ਹਨ, ਉਨ੍ਹਾਂ ਸਾਰਿਆਂ ਨੂੰ ਮਿਲਣ ਤੋਂ ਆਪਣੀ ਜੋ ਕਰਮ ਕਰਨ ਦੀ ਆਦਤ ਬਣੀ

ਹੈ - ਉਸ ਦਾ ਨਾਂ 'ਸੁਭਾਅ' ਹੈ।

**੦ ਸਨਾਤਨ ਧਰਮ** :- ਮਨੁੱਖ ਨੂੰ ਸੱਚ ਬੋਲਣਾ ਚਾਹੀਦਾ ਹੈ ਅਤੇ ਪ੍ਰਿਯ ਬੋਲਣਾ ਚਾਹੀਦਾ ਹੈ। ਉਸ ਵਿਚ ਸੱਚ ਹੋਵੇ, ਪਰ ਅਪ੍ਰਿਯ ਨਾ ਹੋਵੇ ਤੇ ਪ੍ਰਯ ਹੋਵੇ, ਪਰ ਸਤ੍ਰਿਯ ਨਾ ਹੋਵੇ। ਇਹੋ ਸਨਾਤਮ ਧਰਮ ਹੈ।

**੦ ਸਮਾਧਿ** :- ਸਮਾਧੀ ਸ਼ਬਦ-ਯੋਗ ਸ਼ਾਸਤ੍ਰ ਦੇ ਅੰਤਿਮ ਉੱਚਤਮ ਅਵੱਸਥਾ ਦਾ ਅਵਬੋਧਿਕ ਹੈ। ਜਦੋਂ ਸਾਧਕ ਸੁਭਾਅ ਤੋਂ, ਤੇ ਆਵੇਸ਼ ਤੋਂ, ਆਪਣੇ ਗਿਆਨਾਤਮਿਕ ਭਾਵ ਤੋਂ ਸ਼ੂਨ੍ਯ ਦੇ ਸਮਾਨ ਹੋ ਜਾਂਦਾ ਹੈ, ਉਸ ਨੂੰ ਸਮਾਧੀ ਕਹਿੰਦੇ ਹਨ। ਸਮਾਧੀ ਦੀਆਂ ਸਜੀਵ ਤੇ ਨਿਰਜੀਵ ਦੋ ਅਵੱਸਥਾਵਾਂ ਹੁੰਦੀਆਂ ਹਨ।

**੦ ਹ**

**੦ ਹੋਮ** :- ਤਿਆਗ ਕੀਤੇ ਜਾਣ ਵਾਲੇ ਦ੍ਰਵ - ਜਿਨ੍ਹਾਂ ਨੂੰ ਅਗਨੀ ਦੀ ਭੇਟ ਕੀਤਾ ਜਾਂਦਾ ਹੈ - ਹੋਮ ਅਖਵਾਉਂਦੇ ਹਨ।

**੦ ਹਿੰਸਾ - ਅਹਿੰਸਾ** :- ਸਰੀਰ ਵਾਣੀ ਅਥਵਾ ਮਨ ਤੋਂ ਕਾਮ ਕ੍ਰੋਧ ਲੋਭ ਮੋਹ ਭੈਅ ਆਦਿ ਮਨੋਵਿਰਤੀਆਂ ਦੇ ਨਾਲ ਕਿਸੇ ਪ੍ਰਾਣੀ ਨੂੰ ਸਰੀਰਕ ਮਾਨਸਿਕ ਪੀੜਾ ਅਥਵਾ ਹਾਨੀ ਪਹੁੰਚਾਉਣਾ ਜਾਂ ਉਸ ਦੀ ਅਨੁਮਤੀ ਦੇਣਾ ਜਾਂ ਸਪੱਸ਼ਟ ਅਥਵਾ ਅਸਪੱਸ਼ਟ ਰੂਪ ਤੋਂ ਉਸ ਦਾ ਕਾਰਨ ਬਣਨਾ ਹਿੰਸਾ ਹੈ। ਇਸ ਤੋਂ ਨਿਵ੍ਰਿਤੀ - ਬਚਣਾ ਜਾਂ ਦੂਰ ਰਹਿਣਾ ਅਹਿੰਸਾ ਹੈ।

**੦ ਹ੍ਰਸ਼ੀਕੇਸ਼** :- ਇੰਦ੍ਰੀਆਂ ਦੇ ਈਸ਼ਵਰ, ਭਗਵਾਨ ਲਈ ਵਿਸ਼ੇਸ਼ਣ ਸ਼ਬਦ ਹੈ।

**੦ ਹ੍ਰਿਸ਼ੀਕੇਸ਼** :- ਹ੍ਰਿਸ਼ੀ ਤੇ ਕੇਸ਼ - ਦੋਵਾਂ ਪਦਾਂ ਦੇ ਯੋਗ ਤੋਂ ਹ੍ਰਿਸ਼ੀਕੇਸ਼ ਸ਼ਬਦ ਬਣਦਾ ਹੈ, ਜਿਸ ਦੇ ਅਰਥ ਹਨ : ਜਗਤ੍ ਨੂੰ ਆਨੰਦ ਦੇਣ ਵਾਲੇ ਜਿਸ ਦੇ ਸੂਰਜ ਚੰਦ੍ਰ ਤੇ ਅਗਨੀ ਰੂਪ ਕੇਸ਼ ਹਨ, ਉਹ ਭਗਵਾਨ ਹ੍ਰਿਸ਼ੀਕੇਸ਼ ਕਹੇ ਜਾਂਦੇ ਹਨ। ਜਿਸ ਦੇ ਅਰਥ ਇੰਦ੍ਰੀਆਂ ਦਾ ਸੁਵਾਮੀ ਹਨ।

**੦ ਕ**

**੦ ਕੌਰਵ ਪੁੱਤਰ** :- ਹਸਤਨਾਪੁਰ ਵਿਖੇ ਧ੍ਰਿਤਰਾਸ਼ਟਰ ਦੀ ਪਤਨੀ ਗੰਧਾਰੀ ਦੇ ਗਰਭ ਤੋਂ ਸੌ ਪੁੱਤਰ ਅਤੇ ਇਕ ਪੁੱਤਰੀ ਨੇ ਜਨਮ ਲਿਆ। ਉਨ੍ਹਾਂ ਵਿਚ ਸਭ ਤੋਂ ਵੱਡੇ ਪੁੱਤਰ ਦਾ ਨਾਂ ਦਰ੍ਯੋਧਨ ਸੀ। ਭਾਵੇਂ ਗੰਧਾਰੀ ਨੇ ਕੁੰਤੀ ਤੋਂ ਪੂਰਵ ਗਰਭ ਧਾਰਣ ਕੀਤਾ ਸੀ ਪਰ ਉਸ ਨੇ ਭਗਵਾਨ ਵਿਆਸ ਦੇਵ ਤੋਂ ਸੌ ਪੁੱਤਰ ਪ੍ਰਾਪਤ ਕਰਨ ਦਾ ਵਰਦਾਨ ਮੰਗਿਆ ਸੀ, ਇਸ ਲਈ ਉਸ ਦਾ ਗਰਭ ਉਸ ਦੀ ਕੁੱਖ ਵਿਚ ਵਧੇਰੇ ਸਮੇਂ ਲਈ ਵਿਕਾਸ ਧਾਰਣ ਕਰਦਾ ਰਿਹਾ। ਮਗਰੋਂ ਜਾ ਕੇ ਉਸ ਨੇ ਇਕ ਮਾਸ ਦੇ ਪਿੰਡ ਨੂੰ ਜਨਮ ਦਿੱਤਾ। ਭਗਵਾਨ ਵਿਆਸ ਦੇਵ ਨੇ ਆਪਣੀ ਮਹਾਨ ਵਿਗਿਆਨਕ ਪ੍ਰਕ੍ਰਿਆ ਰਾਹੀਂ ਉਸ ਪਿੰਡ ਦੇ ਇਕ ਸੌ ਇਕ ਟੁਕੜੇ ਕਰਕੇ ਸੌ ਪੁੱਤਰ ਅਤੇ ਇਕ ਪੁੱਤਰੀ ਨੂੰ ਉਤਪਨ ਕੀਤਾ। ਇਸ ਕ੍ਰਮ ਨਾਲ ਉਤਪਨ ਹੋਣ ਕਾਰਨ, ਦਰ੍ਯੋਧਨ, ਯੁਧਿਸ਼ਟ੍ਰ ਤੋਂ ਪਿੱਛੋਂ ਪੈਦਾ ਹੋਇਆ। ਅੰਤ ਕੁਰੂ ਕੁਲ ਦੇ ਜੇਠੇ ਪੁੱਤਰ ਹੋਣ ਦੇ ਨਾਤੇ ਪਾਂਡੋ ਪੁੱਤਰ ਯੁਧਿਸ਼ਟਰ ਦੀ ਪ੍ਰਤਿਸ਼ਠਾ ਹੋਈ। ਕਿੰਦਮ ਰਿਸ਼ੀ ਦੇ ਸਰਾਪ ਨਾਲ ਮਹਾਰਾਜ ਪਾਂਡੂ ਕਾਮ ਗੜੁੱਚ ਹੋ ਕੇ ਮਾਧਵੀ ਨਾਲ ਰਤਿ ਕ੍ਰੀੜਾ ਵਿਚ ਸ਼ਾਮਲ ਹੋਣ ਕਾਰਨ ਮਰ ਗਏ। ਮਹਾਭਾਰਤ ਦੇ ਅਨੁਸਾਰ ਉਸ ਦਿਨ ਪਾਂਡੂ ਦੇ ਆਸ਼ਰਮ ਵਿਚ ਅਰਜਨ ਦਾ ਚੌਧਵਾਂ ਜਨਮ ਦਿਨ ਮਨਾਇਆ ਜਾ ਰਿਹਾ ਸੀ। ਮਾਧਵੀ ਬਹੁਤ ਹੁਸੀਨ ਸੀ ਤੇ ਉਸ ਦਾ ਸ਼ਿੰਗਾਰ ਕੀਤਾ ਹੋਇਆ ਸੀ। ਉਸ ਨੂੰ ਦੇਖ ਕੇ ਮਹਾਰਾਜ ਪਾਂਡੂ ਆਪਣੇ ਆਪ ਨੂੰ ਸੰਭਾਲ ਨਾ ਸਕੇ ਅਤੇ ਮੌਤ ਦਾ ਸ਼ਿਕਾਰ ਬਣ ਗਏ। ਮਾਧਵੀ ਤਾਂ ਆਪਣੇ ਮਹਾਤਮਾ ਪਤੀ ਦੇ ਨਾਲ ਸਤੀ ਹੋ ਗਈ। ਬਾਅਦ ਵਿਚ ਮਹਾਂਰਿਸ਼ੀ ਨੇ ਕੁੰਤੀ ਸਹਿਤ ਪੰਜਾਂ ਰਾਜਕੁਮਾਰਾਂ ਨੂੰ ਹਸਤਨਾਪੁਰ ਆ ਕੇ ਭੀਸ਼ਮ ਪਿਤਾਮਾ ਤੇ ਧ੍ਰਿਤਰਾਸ਼ਟਰ ਨੂੰ ਸੰਭਾਲ ਦਿੱਤਾ। ਏਥੇ ਹੀ ਗੁਰੂ ਕਿਰਪਾ-ਆਚਾਰੀਆ ਅਤੇ ਗੁਰੂ ਦਰੋਣ ਆਚਾਰੀਆ ਨੇ ਸਭਨਾਂ ਨੂੰ ਧਨੁਸ਼ ਵਿਦਿਆ ਦਾ ਗਿਆਨ ਪ੍ਰਦਾਨ ਕਰਵਾਇਆ। ਜਦੋਂ ਪਾਂਡੂ ਦੀ ਥਾਂ, ਧ੍ਰਿਤਰਾਸ਼ਟਰ੍ ਨੇ ਸਮਰਾਟ ਪਦ ਪ੍ਰਾਪਤ ਕਰ ਲਿਆ ਤਾਂ ਉਸ ਦੇ ਮਨ ਵਿਚ ਹੌਲੇ ਹੌਲੇ ਇਹ ਇੱਛਾ ਪ੍ਰਬਲ ਹੋਣ ਲੱਗੀ ਕਿ ਮੇਰੇ ਪਿੱਛੋਂ ਮੇਰੇ ਪੁੱਤਰ ਹੀ ਇਸ ਰਾਜ ਦੇ ਅਧਿਕਾਰੀ ਬਣ ਜਾਣ। ਦਰਯੋਧਨ ਨੇ ਆਪਣੇ ਮਾਮਾ ਸ਼ਕੁਨਿ ਦੀਆਂ ਕਪਟ-ਚਾਲਾਂ ਨੂੰ ਅਪਣਾਕੇ ਪਾਂਡਵ ਪੁੱਤਰਾਂ ਨੂੰ ਤਬਾਹ ਕਰਨ ਦੀਆਂ ਯੋਜਨਾਵਾਂ ਬਣਾਈਆਂ - ਜਿਸ ਦੇ ਫਲ ਸਰੂਪ ਮਹਾਭਾਰਤ ਦਾ ਯੁੱਧ ਹੋਇਆ।

**੦ ਕੁਰੂਕ੍ਸ਼ੇਤ੍ਰ** :- ਜਿਹੜਾ ਇਲਾਕਾ ਸਰਸਵਤੀ ਦੇ ਦੱਖਣ ਤੇ ਦ੍ਰਸ਼੍ਦੁਤੀ ਦੇ ਉੱਤਰ ਦੋਵਾਂ ਨਦੀਆਂ ਦੇ ਵਿਚਕਾਰ ਹੈ। ਉਸ ਨੂੰ ਪਾਵਨ ਪਵਿੱਤਰ ਕੁਰੂਕੁਸ਼ੇਤਰ ਦੀ ਭੂਮੀ ਕਹਿੰਦੇ ਹਨ। ਇਸ ਇਲਾਕੇ ਨੂੰ ਮਾਨਵ-ਸਵੱਰਗ ਕਿਹਾ ਜਾਂਦਾ ਹੈ। ਇਸ ਭੂਮੀ ਨੂੰ ਰਿਸ਼ੀਆਂ ਦਾ ਆਸ਼ੀਰਵਾਦ ਪ੍ਰਾਪਤ ਹੈ। ਇਹ ਤਪੋ ਭੂਮੀ ਹੈ। ਜਿਸ ਦੇ ਮਾਤਰ ਦਰਸ਼ਨ ਨਾਲ ਸੰਪੂਰਣ ਪ੍ਰਾਣੀ ਪਾਪ ਮੁਕਤ ਹੋ ਜਾਂਦੇ ਹਨ। ਕਿਹਾ ਜਾਂਦਾ ਹੈ ਕਿ ਏਥੇ ਹਵਾ ਰਾਹੀਂ ਲਿਆਂਦੀ ਧੂਲ ਮਿੱਟੀ ਜੇਕਰ ਸਰੀਰ 'ਤੇ ਪੈ ਜਾਵੇ ਤਾਂ ਮਨੁੱਖ ਦੀ ਪਰਮਗਤੀ ਹੋ ਜਾਂਦੀ ਹੈ। ਪੁਣਯ-ਭੂਮੀ ਦੀ ਪਵਿੱਤਰਤਾ ਦਾ ਪ੍ਰਭਾਵ, ਉਸ ਮਨ 'ਤੇ ਹੀ ਪੈਂਦਾ ਹੈ, ਜੋ ਪਵਿੱਤਰ ਹੈ। ਦਰਯੋਧਨ ਉੱਪਰ ਇਸ ਦਾ ਕੋਈ ਪ੍ਰਭਾਵ ਨਹੀਂ ਸੀ ਪਿਆ, ਕਿਉਂਕਿ ਉਸ ਦਾ ਮਨ ਪਾਪੀ ਤੇ ਮੈਲਾ ਸੀ। ਮਹਾਂਭਾਰਤ ਦੇ ਵਨਪਰਵ 82/990 ਅਨੁਸਾਰ ਜਿਸ ਦੇ ਹੱਥ, ਪੈਰ ਤੇ ਮਨ ਤਿੰਨੇ ਆਪਣੇ ਵੱਸ ਵਿਚ ਹੋਣ, ਜੋ ਵਿਦਿਆ ਤਪ ਤੇ ਕੀਰਤੀ ਤੋਂ ਸੰਪੰਨ ਹੈ, ਉਹੋ ਹੀ ਤੀਰਥ ਸੇਵਨ ਦਾ ਫਲ ਪ੍ਰਾਪਤ ਕਰਦਾ ਹੈ। ਧ੍ਰਿਤਰਾਸ਼ਟਰ ਦੀ ਜਗਿਆਸਾ ਇਹ ਹੈ ਕਿ ਯੁੱਧ ਆਰੰਭ ਹੋਣ ਤੋਂ ਪਹਿਲਾਂ ਕੀ ਕੀਤਾ ? ਕੁਰੂਕੁਸ਼ੇਤਰ ਸ਼ਬਦ ਦੇ ਨਾਲ ਧਰਮ ਕੁਸ਼ੇਤਰ ਦਾ ਪ੍ਰਯੋਗ, ਕੁਰੂਕੁਸ਼ੇਤਰ ਦੀ ਇਤਿਹਾਸਕ ਮਹੱਤਤਾ ਦਾ ਲਖਾਇਕ ਹੈ।

**੦ ਕੁਰੂ** :- ਚੰਦ੍ਰਵੰਸੀਆਂ ਵਿਚ ਮਹਾਰਾਜਾ ਕੁਰੂ ਹੋਏ ਹਨ। ਆਪ ਮਹਾਨ ਧਰਮਾਤਮਾ ਤੇ ਯਗ੍ਯਸ਼ੀਲ ਰਾਜਾ ਸਨ। ਆਪ ਨੇ ਇਸ ਭੂਮੀ ਉੱਪਰ ਯਗਾਰਥ, ਹਲ ਚਲਾ ਕੇ ਇਸ ਨੂੰ ਪਵਿੱਤਰ ਬਣਾ ਦਿੱਤਾ ਸੀ। ਉਸ ਸਮੇਂ ਤੋਂ ਇਸ ਧਰਤੀ ਦਾ ਨਾਂ ਕੁਰੂਕੁਸ਼ੇਤਰ ਪੈ ਗਿਆ ਹੈ। ਜਿਸ ਦਾ ਅਰਥ ਹੈ ਮਹਾਰਾਜ ਕੁਰੂ ਵੱਲੋਂ ਸ਼ੁੱਧ ਕੀਤੀ ਹੋਈ ਭੂਮੀ। ਮਹਾਰਾਜਾ ਕੁਰੂ ਨੇ, ਇਸ ਭੂਮੀ ਉੱਪਰ ਸੌ ਤੋਂ ਵੱਧ ਅਸ਼੍ਵਮੇਧ ਯਗ ਕੀਤੇ ਸਨ। ਪਹਿਲਾਂ ਵੀ ਰਿਸ਼ੀਆਂ ਮੁਨੀਆਂ ਨੇ ਇਸ ਧਰਤੀ ਉੱਪਰ ਯਗ ਤਪੱਸਿਆ ਕਰਕੇ ਇਸ ਨੂੰ ਪਾਵਨ ਬਣਾਇਆ ਸੀ।

**੦ ਕ੍ਸ਼ਤਰੀ** :- ਕ੍ਸ਼ਤ੍ਰਿਯ ਸ਼ਬਦ ਦਾ ਅਰਥ ਹੈ ਜੋ ਦੂਜਿਆਂ ਦੀ ਕ੍ਸ਼ਤਿ ਤੋਂ ਰੱਖਿਆ ਕਰਦਾ ਹੈ। ਉਹ ਕ੍ਸ਼ਤਰੀ ਹੈ, ਜੋ ਸ਼ੂਰਾ ਹੁੰਦਾ ਹੈ, ਉਹ ਕ੍ਸ਼ਤਰੀ ਬਣ ਜਾਣ ਦਾ ਅਧਿਕਾਰੀ ਹੈ।

**੦ ਕਾਸ਼ੀ ਰਾਜ** :- ਇਹ ਕਾਸ਼ੀ ਰਾਜ ਮਹਾਰਥੀ ਵੀਰ ਸੀ। ਇਸ ਦੇ ਤਿੰਨ ਨਾਂ ਲਏ ਜਾਂਦੇ ਹਨ, ਸੈਨਾ ਬਿੰਦੂ, ਕ੍ਰੀ ਧੰਤਾ, ਅਭਿਭੂ। ਇਸ ਨੂੰ ਯੁੱਧ ਵਿਚ ਵਸੁਦਾਨ ਦੇ ਪੁੱਤਰ ਨੇ ਮਾਰਿਆ ਸੀ।

**੦ ਕਰ੍ਣ** :- ਕਰ੍ਣ ਕੁੰਤੀ ਪੁੱਤ ਦੇ ਵਿਆਹ ਤੋਂ ਪੂਰਵ ਭਗਵਾਨ ਭਾਸ੍ਕਰ ਦੇ ਤੇਜ਼ ਤੋਂ ਉਤਪਨ ਹੋਇਆ ਹੈ। ਇਕ ਵਾਰ ਰਿਸ਼ੀ ਦੁਰ੍ਵਾਸਾ, ਮਹਾਰਾਜਾ ਕੁੰਤੀ ਭੋਜ ਦੇ ਰਾਜ ਭਵਨ ਵਿਖੇ ਪਧਾਰੇ। ਮਹਾਰਾਜਾ ਨੇ ਮਹਾਂਰਿਸ਼ੀ ਦੀ ਸੇਵਾ ਦਾ ਭਾਰ ਆਪਣੀ ਸਯੋਗ ਪੁੱਤਰੀ, ਕੁੰਤ

ਨੂੰ ਸੌਂਪਿਆ। ਬਹੁਤ ਹੀ ਸਾਵਧਾਨੀ ਤੇ ਤਤਪਰਤਾ ਨਾਲ ਕੁੰਤੀ ਨੇ ਮਹਾਂਰਿਸ਼ੀ ਦੁਰ੍ਵਾਸਾ ਦੀ ਸੇਵਾ ਕੀਤੀ। ਇਸ ਸੇਵਾ ਤੋਂ ਖ਼ੁਸ਼ ਹੋ ਕੇ ਉਸ ਨੇ ਕੁੰਤੀ ਨੂੰ ਇਕ ਦਿਵ੍ਯ ਵਸ਼ੀਕਰਣ ਮੰਤਰ ਪ੍ਰਦਾਨ ਕੀਤਾ ਤੇ ਉਸ ਦੇ ਪ੍ਰਯੋਗ ਦੀ ਵਿਧੀ ਵੀ ਦੱਸੀ, ਜਿਸ ਤੋਂ ਉਹ ਕਿਸੇ ਵੀ ਦੇਵਤਾ ਦਾ ਆਵਾਹਨ ਕਰ ਪੁੱਤਰ ਪ੍ਰਾਪਤ ਕਰ ਸਕਦੀ ਸੀ। ਮਹਾਂਰਿਸ਼ੀ ਦੇ ਚਲੇ ਜਾਣ ਤੋਂ ਪਿੱਛੋਂ ਇਕ ਦਿਨ ਕੁੰਤੀ ਨੇ ਮੰਤਰ ਦੀ ਪ੍ਰੀਖਿਆ ਲੈਣ ਲਈ ਕੌਤੂਹਲ ਵਸ, (ਸ਼ੁਗਲ ਦੇ ਤੌਰ 'ਤੇ) ਉਸ ਮੰਤਰ ਦੇ ਰਾਹੀਂ ਭਗਵਾਨ ਸੂਰਜ ਦਾ ਆਵਾਹਨ ਕੀਤਾ, ਜਿਸ ਦੇ ਪ੍ਰਭਾਵ ਤੋਂ ਤਤਕਾਲ ਹੀ ਭਗਵਾਨ ਭਾਸਕਰ ਉਸ ਦੇ ਸਾਹਮਣੇ ਹਾਜ਼ਰ ਹੋਏ, ਤੇ ਕੁੰਤੀ ਨੂੰ ਕਹਿਣ ਲੱਗੇ, 'ਤੂੰ ਮੇਰਾ ਆਵਾਹਨ ਕੀਤਾ ਹੈ, ਮੇਰਾ ਆਉਣਾ ਬੇਅਰਥ ਨਹੀਂ ਹੋ ਸਕਦਾ। ਹੁਣ ਦੱਸ, ਮੈਂ ਤੇਰਾ ਕਿਹੜਾ ਪਿਆਰਾ ਕੰਮ ਕਰਾਂ ? ਮਹਾਂਰਿਸ਼ੀ ਦੁਰ੍ਵਾਸਾ ਵੱਲੋਂ ਦਿੱਤੇ ਹੋਏ ਮੰਤਰ ਤੋਂ ਪ੍ਰੇਰਿਤ ਹੋ ਕੇ ਆਵਾਹਨ 'ਤੇ ਮੈਂ ਤੈਨੂੰ ਪੁੱਤਰ ਪ੍ਰਦਾਨ ਕਰਨ ਵਾਸਤੇ ਹਾਜ਼ਰ ਹੋਇਆ ਹਾਂ, ਤੂੰ ਮੈਨੂੰ ਸੂਰਜ ਦੇਵ ਹੀ ਮੰਨ।' ਭਗਵਾਨ ਸੂਰਜ ਦੇਵਤਾ ਦੀ ਗੱਲ ਸੁਣ ਕੇ ਕੁੰਤੀ ਅਵਾਕ ਰਹਿ ਗਈ। ਉਸ ਨੇ ਪ੍ਰਾਰਥਨਾ ਕਰਦੇ ਹੋਏ ਕਿਹਾ, 'ਕਿ ਹੇ ਪ੍ਰਭੂ! ਮੈਂ ਤਾਂ ਇਸ ਮੰਤਰ ਦੀ ਕੇਵਲ ਪ੍ਰੀਖਿਆ ਹੀ ਲੈ ਰਹੀ ਸੀ ਤੇ ਏਸੇ ਲਈ ਆਪ ਦਾ ਆਵਾਹਨ ਕੀਤਾ ਸੀ। ਮੇਰੇ ਕੋਲੋਂ ਬਹੁਤ ਵੱਡੀ ਭੁੱਲ ਹੋ ਗਈ ਹੈ। ਮੈਨੂੰ ਆਪ ਮੁਆਫ਼ ਕਰ ਦੇਵੋ। ਜੇ ਇਸਤਰੀਆਂ ਵੱਲੋਂ ਕੋਈ ਗ਼ਲਤੀ ਹੋ ਜਾਵੇ ਤਾਂ ਵੱਡੇ ਲੋਕ ਹਮੇਸ਼ਾ ਮੁਆਫ਼ ਕਰ ਦਿੰਦੇ ਹਨ।' ਪਰ ਭਗਵਾਨ ਭਾਸਕਰ ਨੇ ਕਿਹਾ ਕਿ ਹੁਣ ਉਹ ਖਾਲੀ ਵਾਪਸ ਨਹੀਂ ਜਾਣਗੇ ਤੇ ਵਰਦਾਨ ਦਿੱਤਾ, 'ਮੇਰੇ ਵਰਦਾਨ ਨਾਲ ਜਿਹੜਾ ਪੁੱਤਰ ਤੈਨੂੰ ਪੈਦਾ ਹੋਵੇਗਾ, ਉਹ ਮਾਤਾ ਅਦਿਤਿ ਦੇ ਦਿੱਤੇ ਹੋਏ ਦਿਵ੍ਯ ਕੁੰਡਲਾਂ ਤੇ ਮੇਰੇ ਦਿਵ੍ਯ ਕੱਵਚ ਨੂੰ ਧਾਰਣ ਕੀਤੇ ਹੋਏ ਹੋਵੇਗਾ। ਉਹ ਮਹਾ ਪ੍ਰਕ੍ਰਮੀ, ਵੀਰ, ਮਹਾਦਾਨੀ ਤੇ ਬ੍ਰਾਹਮਣ ਭਗਤ ਹੋਵੇਗਾ।" ਇੰਜ ਕੁੰਤੀ ਦੇ ਕਰ੍ਣ ਨਾਂ ਦਾ ਪੁੱਤਰ ਪੈਦਾ ਹੋਇਆ, ਜਿਹੜਾ ਸਾਰੇ ਸੰਸਾਰ ਵਿਚ ਦਾਨਵੀਰ ਵਜੋਂ ਪ੍ਰਸਿੱਧ ਹੈ। ਕੁੰਤੀ ਬਹੁਤ ਲੱਜਾ-ਗ੍ਰਸਤ ਹੋਈ। ਕਿਸੇ ਨੂੰ ਕੁੱਝ ਵੀ ਨਹੀਂ ਸੀ ਦੱਸ ਸਕਦੀ। ਉਸ ਨੇ ਬਦਨਾਮੀ ਤੋਂ ਬਚਣ ਲਈ, ਉਸ ਨੂੰ ਇਕ ਸੁੰਦਰ ਪੇਟੀ ਵਿਚ ਪਾ ਕੇ ਪਾਣੀ ਵਿਚ ਰੋਹੜ ਦਿੱਤਾ, ਜਿਸ ਨੂੰ ਮਹਾਯਸ਼ਸ੍ਵੀ ਸੂਤ ਪੁੱਤਰ ਅਧਿਰਥ ਨੇ ਉਠਾ ਲਿਆ ਤੇ ਆਪਣੀ ਪਤਨੀ ਰਾਧਾ ਨੂੰ ਦੇ ਦਿੱਤਾ। ਉਨ੍ਹਾਂ ਨੇ ਆਪਣਾ ਪੁੱਤਰ ਬਣਾ ਕੇ ਉਸ ਦੀ ਪਾਲਣਾ ਆਰੰਭ ਕੀਤੀ। ਕੱਵਚ ਕੁੰਡਲ ਕਾਰਨ ਉਨ੍ਹਾਂ ਨੇ ਉਸ ਦਾ ਨਾਂ ਵਸੁਸੇਨ ਰੱਖਿਆ। ਪਿੱਛੋਂ ਬ੍ਰਾਹਮਣ ਰੂਪ ਧਾਰੀ ਇੰਦ੍ਰਦੇਵ ਦੀ ਯਾਚਨਾ 'ਤੇ ਉਸ ਨੇ ਆਪਣੇ ਸਰੀਰ ਦੇ ਨਾਲ ਉਤਪਨ ਹੋਏ ਕੱਵਚ ਤੇ ਕੁੰਡਲ ਨੂੰ ਕੱਟ ਕੇ ਦਾਨ ਦੇ ਦਿੱਤਾ, ਜਿਸ ਕਾਰਨ ਆਪ ਦਾ ਨਾਂ ਕਰ੍ਣ ਪ੍ਰਸਿੱਧ ਹੋਇਆ। ਕਰ੍ਣ ਨੂੰ ਜੋ ਸਿੱਖਿਆ ਪ੍ਰਾਪਤ ਹੋਈ, ਉਹ ਆਚਾਰੀਆ ਦਰੋਣ ਵੱਲੋਂ ਰਾਜ ਕੁਮਾਰਾਂ ਦੇ ਨਾਲ ਹੀ ਦਿੱਤੀ ਗਈ। ਉਹ ਮੁੱਢ ਤੋਂ ਹੀ ਅਰਜਨ ਨਾਲ ਵਿਰੋਧ ਰੱਖਦਾ ਸੀ, ਕਿਉਂਕਿ ਅਰਜਨ, ਦ੍ਰੋਣ ਦਾ ਪਿਆਰਾ ਵਿਦਿਆਰਥੀ ਸੀ। ਕਰ੍ਣ ਨੂੰ ਵੀ ਪਰਸੁਰਾਮ ਨੇ ਹੀ ਵੇਦ ਗਿਆਨ ਕਰਵਾਇਆ ਸੀ। ਇਕ ਦਿਨ ਪਰਸ਼ੁਰਾਮ ਕਰਣ ਦੀ ਗੋਦ ਵਿਚ ਆਪਣਾ ਸਿਰ ਰੱਖ ਕੇ ਸੌਂ ਰਹੇ ਸਨ ਕਿ ਇਕ ਜ਼ਹਿਰੀਲੇ ਭਿਆਨਕ ਕੀੜੇ ਨੇ ਉਸ ਨੂੰ ਕੱਟ ਲਿਆ। ਉਸ ਨੇ ਕੀੜੇ ਦੇ ਕੱਟਣ ਦੀ ਪੀੜ ਸਹਿ ਲਈ। ਉਹ ਇਸ ਲਈ ਨਾ ਹਿੱਲਿਆ, ਕਿਧਰੇ ਉਸ ਦੇ ਗੁਰੂਦੇਵ ਜਾਗ ਨਾ ਪੈਣ। ਥੋੜ੍ਹੇ ਸਮੇਂ ਪਿੱਛੋਂ ਜਦ ਭਗਵਾਨ ਪਰਸ਼ੁਰਾਮ ਜਾਗੇ ਤਾਂ ਉਸ ਨੇ ਦੇਖਿਆ ਕਿ ਕਰ੍ਣ ਦੀ ਜੰਘਾ ਤੋਂ ਖ਼ੂਨ ਬਹਿ ਰਿਹਾ ਹੈ। ਕਰ੍ਣ ਨੇ ਸਾਰੀ ਕਹਾਣੀ ਸੁਣਾ ਦਿੱਤੀ, ਜਿਸ ਨੂੰ ਸੁਣ ਕੇ ਪਰਸੁਰਾਮ ਨੂੰ ਇਹ ਭਰੋਸਾ ਹੋ ਗਿਆ ਕਿ ਉਹ ਬ੍ਰਾਹਮਣ ਰਾਜ ਕੁਮਾਰ ਨਹੀਂ ਹੋ ਸਕਦਾ। ਉਹ ਤਾਂ ਕਸ਼ਤਰੀ ਹੈ। ਕਰ੍ਣ ਨੇ ਆਪਣੀ ਸੱਚਾਈ ਕਹਿ ਸੁਣਾਈ। ਜਿਸ ਨੂੰ ਸੁਣ ਕੇ ਗੁਰੂਦੇਵ ਪਰਸ਼ੁਰਾਮ ਕ੍ਰੋਧਿਤ ਹੋ ਗਏ ਤੇ ਸਰਾਪ ਦਿੱਤਾ, 'ਜਿਸ ਸਮੇਂ ਤੈਨੂੰ ਇਸ ਮਹਾਨ ਵਿਦਿਆ ਦੀ ਅਤਿਅੰਤ ਲੋੜ ਪਵੇਗੀ, ਉਸ ਸਮੇਂ ਤੂੰ ਇਸ ਨੂੰ ਭੁੱਲ ਜਾਵੇਂਗਾ।' ਪਰਸ਼ੁਰਾਮ ਦੇ ਆਸ਼ਰਮ ਤੋਂ ਵਾਪਸ ਆ ਕੇ ਕਰ੍ਣ ਹਸ੍ਤਨਾਪੁਰ ਆ ਗਿਆ। ਜਿੱਥੇ ਉਸ ਨੇ ਆਪਣੇ ਆਪ ਨੂੰ ਅਰਜਨ ਦੇ ਵਿਰੁੱਧ ਸੰਘਰਸ਼ ਕਰਨ ਦਾ ਫੈਸਲਾ ਕੀਤਾ। ਜਦ ਕ੍ਰਿਪਾਚਾਰੀਆ ਨੇ ਇਹ ਕਿਹਾ ਕਿ ਰਾਜਕੁਮਾਰ ਅਰਜਨ ਦੇ ਨਾਲ ਮੁਕਾਬਲਾ ਉਹੋ ਹੀ ਕਰ ਸਕਦਾ ਹੈ, ਜੋ ਆਪ ਰਾਜਾ ਜਾਂ ਰਾਜ ਕੁਮਾਰ ਹੋਵੇ। ਕਰ੍ਣ, ਦੁਰਯੋਧਨ ਦਾ ਪੱਕਾ ਮਿੱਤਰ ਪਹਿਲਾਂ ਹੀ ਬਣ ਚੁੱਕਿਆ ਸੀ। ਕ੍ਰਿਪਾਚਾਰੀਆ ਦੀ ਗੱਲ ਸੁਣ ਕੇ ਉਸ ਨੇ ਕਰ੍ਣ ਨੂੰ ਅੰਗ ਦੇਸ਼ ਦਾ ਰਾਜਾ ਬਣਾ ਦਿੱਤਾ। ਜਿਸ ਨਾਲ ਕਰ੍ਣ, ਦਰਯੋਧਨ ਦਾ ਸਦਾ ਲਈ ਰਿਣੀ ਹੋ ਗਿਆ। ਕ੍ਰਿਸ਼ਨ ਭਗਵਾਨ, ਕਰ੍ਣ ਸੰਬੰਧੀ ਸਭ ਕੁੱਝ ਜਾਣਦੇ ਸਨ ਕਿ ਉਹ ਪਾਂਡੋ ਪੁੱਤਰ ਹੈ। ਕੁੰਤੀ ਦਾ ਜੇਠਾ ਪੁੱਤਰ ਹੈ। ਉਸ ਨੇ ਜਦ ਇਹ ਭੇਦ ਭਰੀ ਗੱਲ ਸੁਣਾ ਕੇ ਕਰ੍ਣ ਨੂੰ ਪ੍ਰੇਰਿਆ, ਕਿ ਉਹ ਪਾਂਡੋ ਪੁੱਤਰ ਹੈ, ਇਸ ਲਈ ਉਸ ਨੂੰ ਦਰਯੋਧਨ ਦਾ ਸਾਥ ਛੱਡ ਕੇ, ਪਾਂਡੋ ਸੈਨਾ ਲਈ ਲੜਨਾ ਚਾਹੀਦਾ ਹੈ ਤੇ ਜਿੱਤ ਪ੍ਰਾਪਤ ਕਰਕੇ ਰਾਜ ਭਾਗ ਸੰਭਾਲਣਾ ਚਾਹੀਦਾ ਹੈ। ਪਰ ਕਰ੍ਣ ਨੇ ਸਭ ਕੁੱਝ ਜਾਣ ਕੇ ਵੀ ਦਰਯੋਧਨ ਦੀ ਮਿੱਤਰਤਾ ਛੱਡਣ ਤੋਂ ਇਨਕਾਰ ਕਰ ਦਿੱਤਾ ਅਤੇ ਕਿਹਾ, 'ਦੁਨੀਆਂ ਵਿਚ ਜੋ ਕੁੱਝ ਅਸੰਭਵ ਹੈ, ਉਹ ਭਾਵੇਂ ਸੰਭਵ ਹੋ ਜਾਵੇ, ਮੈਂ ਆਪਣੀ ਪ੍ਰਤਿਗਿਆ ਦਾ ਤਿਆਗ ਨਹੀਂ ਕਰਾਂਗਾ।' ਕਰ੍ਣ ਨੇ ਭਗਵਾਨ ਕ੍ਰਿਸ਼ਨ ਨੂੰ ਇਹ ਬੇਨਤੀ ਵੀ ਕੀਤੀ ਕਿ ਉਹ ਧਰ੍ਮਰਾਜ ਯੁਧਿਸ਼ਟਰ ਨੂੰ ਤੇ ਹੋਰ ਬੰਧੂਆਂ ਨੂੰ ਉਸ ਦੀ ਅਸਲ ਕਹਾਣੀ ਨਾ ਕਹੇ। ਕੁੰਤੀ ਦੀ ਯਾਚਨਾ 'ਤੇ ਉਸ ਨੇ ਅਰਜਨ ਨੂੰ ਛੱਡ ਕੇ ਕਿਸੇ ਹੋਰ ਪਾਂਡਵ ਨੂੰ ਨਾ ਮਾਰਨ ਦਾ ਇਕਰਾਰ ਵੀ ਕੀਤਾ। ਕਰ੍ਣ, ਦੁਰਯੋਧਨ ਦਾ ਪੱਕਾ ਵਿਸ਼ਵਾਸਪਾਤਰ ਸੀ। ਉਸ ਸੰਬੰਧੀ ਦੁਰਯੋਧਨ ਕਿਹਾ ਕਰਦਾ ਸੀ ਕਿ ਉਸ ਨੂੰ ਭੀਸ਼ਮ ਦ੍ਰੋਣ ਦੀ ਉਪੇਕਸ਼ਾ ਕਰ੍ਣ ਉੱਪਰ ਪੂਰਾ ਭਰੋਸਾ ਹੈ।

**੦ ਕ੍ਰਿਪਾਚਾਰੀਆ :-** ਆਪ ਮਹਾਂਰਿਸ਼ੀ ਗੌਤਮ ਦੇ ਪੋਤਰੇ ਤੇ ਸ਼ਰਦ੍ਵਾਨ੍ ਦੇ ਪੁੱਤਰ ਸਨ। ਮਹਾਂਰਿਸ਼ੀ ਸ਼ਰਦ੍ਵਾਨ ਨੂੰ ਬਾਲ੍-ਕਾਲ ਤੋਂ ਹੀ ਵੇਦਾ-ਧ੍ਯਨਦਾ ਅਤੇ ਧਨੁਵਿਦਿਆ ਸਿੱਖਣ ਦਾ ਸ਼ੌਂਕ ਸੀ। ਆਪ ਨੇ ਘੋਰ ਤਪੱਸਿਆ ਕਰਕੇ ਧਨੁ ਵਿਦਿਆ ਵਿਚ ਪ੍ਰਵੀਨਤਾ ਪ੍ਰਾਪਤ ਕੀਤੀ। ਪਿੱਛੋਂ ਵੀ ਆਪ ਤਪ ਕਰਦੇ ਰਹੇ। ਆਪ ਦੀ ਤਪੱਸਿਆ ਤੋਂ ਘਬਰਾ ਕੇ ਦੇਵ ਰਾਜ ਇੰਦ੍ਰ ਨੇ ਇਕ ਜਾਨਪਦੀ ਨਾਂ ਦੀ ਦੇਵ ਕੰਨਯਾ ਨੂੰ ਆਪ ਦਾ ਤਪ ਭੰਗ ਕਰਨ ਦੇ ਇਰਾਦੇ ਲਈ ਭੇਜਿਆ। ਇਸ ਦੇਵ ਕੰਨਯਾ ਨੇ ਸੁੰਦਰੀ ਬਣ ਕੇ ਆਪ ਦੀ ਤਪੱਸਿਆ ਭੰਗ ਕਰਨੀ ਚਾਹੀ। ਮਹਾਂਰਿਸ਼ੀ ਸ਼ਰਦ੍ਵਾਨ ਉਸ ਅਦਭੁਤ ਸਰੂਪ ਨੂੰ ਦੇਖ ਕੇ ਹੈਰਾਨ ਤਾਂ ਹੋ ਗਏ ਪਰੰਤੂ ਆਪਣੀ ਦ੍ਰਿੜਤਾ ਵਿਚ ਪਰਪੱਕ ਰਹੇ। ਅਣਜਾਣੇ ਹੀ ਉਸ ਦੇ ਮਨ ਵਿਚ ਕਾਮ ਇੱਛਾ ਪੈਦਾ ਹੋ ਗਈ ਸੀ, ਉਸ ਨਾਲ ਉਸ ਦਾ ਵੀਰ੍ਯ ਖਾਰਜ ਹੋ ਗਿਆ। ਰਿਸ਼ੀ ਤਾਂ ਆਪਣਾ ਧਨੁਸ਼ਵਾਨ ਮ੍ਰਿਗ ਚਰਮ ਆਦਿ ਉਥੇ ਹੀ ਛੱਡ ਕੇ ਆਸ਼ਰਮ ਤੋਂ ਚਲੇ ਗਏ ਪਰ ਉਨ੍ਹਾਂ ਦਾ ਅਮੋਧ ਵੀਰ੍ਯ ਹੇਠਾਂ ਪਏ ਸਰਕੰਡੇ 'ਤੇ ਡਿੱਗ ਪਿਆ ਸੀ, ਉਹ ਦੋ ਭਾਗਾਂ ਵਿਚ ਬਿਖਰ ਗਿਆ। ਦੈਵੀ ਵਿਧਾਨ ਅਨੁਸਾਰ ਉਸ ਤੋਂ ਇਕ ਪੁੱਤਰ ਤੇ ਇਕ ਪੁੱਤਰੀ ਦਾ ਜਨਮ ਹੋਇਆ। ਸੰਯੋਗ ਨਾਲ ਉਸੇ ਵੇਲੇ ਉਥੇ ਹਸਤਨਾਪੁਰ ਸਮਰਾਟ ਮਹਾਰਾਜਾ ਸ਼ਾਂਤਨੁ ਉਥੋਂ ਦੀ ਲੰਘ ਰਹੇ ਸਨ। ਉਸ ਦੇ ਕਿਸੇ ਸੈਨਿਕ ਨੇ ਇਨ੍ਹਾਂ ਬੱਚਿਆਂ ਨੂੰ ਦੇਖ ਲਿਆ। ਉਨ੍ਹਾਂ ਕੋਲ ਧਨੁਸ਼ਵਾਨ ਤੇ ਮ੍ਰਿਗ ਚਰਮ ਦੇਖ ਕੇ ਅੰਦਾਜ਼ਾ ਲਾਇਆ ਕਿ ਇਹ ਬੱਚੇ ਕਿਸੇ ਤਪੱਸਵੀ ਬ੍ਰਾਹਮਣ ਦੀ ਸੰਤਾਨ ਹਨ। ਸੈਨਿਕ ਬੱਚਿਆਂ ਨੂੰ ਮਹਾਰਾਜ ਕੋਲ ਲੈ ਗਿਆ। ਰਾਜਾ ਉਨ੍ਹਾਂ ਦੋਵਾਂ ਬੱਚਿਆਂ ਨੂੰ ਦੇਖ ਕੇ ਦਿਆਲਤਾ ਤੇ ਕਿਰਪਾ ਨਾਲ ਅਭਿਭੂਤ ਹੋ ਗਿਆ। ਉਸ ਨੇ ਦੋਵਾਂ ਬੱਚਿਆਂ ਨੂੰ ਆਪਣੇ ਮਹਲ ਵਿਚ ਲਿਆਂਦਾ ਤੇ ਪਾਲਣ ਪੋਸ਼ਣ ਕਰਵਾਉਣਾ ਆਰੰਭ ਕੀਤਾ। ਜੇਕਰ ਕੋਈ ਪੁੱਛਦਾ ਤਾਂ ਮਹਾਰਾਜ ਕਹਿੰਦਾ ਕਿ ਇਹ ਬੱਚੇ ਉਸ ਦੇ ਹੀ ਹਨ। ਸੱਚਮੁੱਚ ਦੋਵਾਂ ਬੱਚਿਆਂ ਦੀ ਪਾਲਣਾ ਚੰਗੇ ਸੰਸਕਾਰਾਂ ਨਾਲ ਕਰਵਾਈ। ਕਿਰਪਾ ਪੂਰਵਕ ਪਾਲਣ ਕਾਰਨ ਮਹਾਰਾਜਾ ਨੇ ਪੁੱਤਰ ਦਾ ਨਾਂ ਕ੍ਰਿਪ ਅਤੇ ਪੁੱਤਰੀ ਦਾ ਕ੍ਰਿਪੀ ਰੱਖਿਆ। ਮਹਾਰਾਜ ਸ਼ਰਦਾਵਾਨ੍ ਨੇ ਆਪਣੇ ਤਪੋਬਲ ਤੋਂ ਆਪਣੀਆਂ ਦੋਵਾਂ ਸੰਤਾਨਾਂ ਦੀ ਸਥਿਤੀ ਜਾਣ ਲਈ ਅਤੇ ਗੁਪਤ ਰੂਪ ਵਿਚ ਉਥੇ ਜਾ ਕੇ ਆਪਣੇ ਪੁੱਤਰ ਨੂੰ ਉਸ ਦੇ ਗੋਤਰ ਆਦਿ ਤੋਂ ਜਾਣੂ ਕਰਵਾਇਆ ਅਤੇ ਚਾਰੇ ਪ੍ਰਕਾਰ ਦੇ ਵੇਦ ਗਿਆਨ ਤੇ ਹੋਰ ਸ਼ਾਸਤਰਾਂ ਦੇ ਰਹੱਸ ਵੀ ਸਮਝਾਏ। ਏਸੇ ਕਾਰਨ ਹੀ ਕਿਰਪਾ ਆਚਾਰੀਆ ਦੇ ਮਨ ਵਿਚ ਪਾਂਡੋ

ਪ੍ਰਤਿ ਸਨੇਹ ਸੀ, ਪਰ ਆਪ ਯੁੱਧ ਵਿਚ ਕੌਰਵਾਂ ਦੇ ਪੱਖ ਵਿਚ ਲੜੇ ਸਨ।

o **ਕੇਸ਼ਵ** :- ਕ = ਬ੍ਰਹਮਦੇਵ ਸ੍ਰਿਸ਼ਟੀ ਕਰਤਾ ਦਾ ਸੂਚਿਕ ਹੈ। ਅ = ਸਰਵ ਵਿਆਪੀ ਵਿਸ਼ਣੂ ਦੇਵ ਲਈ ਹੈ। ਇਸ਼ = ਨਿਯਤਾ ਸਵਰਣ ਕਰਤਾ, ਸ਼ਾਸ਼ਨ ਕਰਤਾ, ਭਗਵਾਨ ਵਿਸ਼ਨੂੰ ਦਾ ਲਖਾਇਕ ਹੈ। ਇਹ ਤਿੰਨੇ ਅੱਖਰ ਜਿਸ ਦੇ ਸਰੀਰ ਅਰਥਾਤ ਅਭਿਵ੍ਯਕ੍ਤ ਸਰੂਪ ਹਨ, ਉਹ ਪਰਮਾਤਮਾ ਕੇਸ਼ਵ ਕਿਹਾ ਜਾਂਦਾ ਹੈ। ਜੋ ਸਰ੍ਵ ਸ਼ਾਸਤਰਾਂ ਦੇ ਗਿਆਤਾ ਹੋਣ, ਉਹ ਕੇਸ਼ਵ ਹੈ। ਸੂਰਜ ਚੰਦ੍ ਅੱਗ ਦੀਆਂ ਕਿਰਨਾਂ ਵਾਲਾ ਕੇਸ਼ਵ ਹੈ। ਪ੍ਰਕਾਸ਼ਮਈ ਕਿਰਨਾਂ ਵਾਲਾ - ਵਿਸ਼ਵ ਦਾ ਸਿਰਜਕ ਪਾਲਕ ਤੇ ਸੰਹਰਣ ਕਰਨ ਵਾਲਾ। ਜੋ ਪ੍ਰਕਾਸ਼ ਪੁੰਜ ਹੈ। ਉਹ ਕੇਸ਼ਵ ਹੈ। ਇਕ ਅਰਥ : ਪਾਣੀ ਵਿਚ ਸੌਣ ਵਾਲਾ ਵੀ ਹੈ।

o **ਕ੍ਰਿਸ਼ਣ** :- ਕ੍ਰਿਸ਼ ਧਾਤੂ ਤੋਂ ਬਣਿਆ ਪਦ ਭੂ ਅਰਥਾਤ ਸੱਤਾ ਵਾਚਕ ਹੈ। ਨ (ਣ) ਸ਼ਬਦ ਨਿਹਵ੍ਰਿਤੱ ਅਰਥਾਤ ਆਨੰਦ ਦਾ ਵਾਚਕ ਹੈ - ਜੋ ਸਰਵ ਵਿਆਪੀ ਹੈ, ਨਿਤ੍ਯ ਹੈ। ਆਨੰਦ ਭਰਪੂਰ। ਉਹ ਕ੍ਰਿਸ਼ਣ ਭਗਵਾਨ ਅਖਾਵਾਉਂਦਾ ਹੈ। ਕ੍ਰਿਸ਼ਣ ਸ਼ਬਦ ਦੇ ਇਕ ਹੋਰ ਅਰਥ ਹਨ - ਜੋ ਸਾਰਿਆਂ ਨੂੰ ਆਪਣੇ ਵੱਲ ਆਤ੍ਮ ਸਾਤ੍ ਕਰ ਲੈਂਦਾ ਹੈ। ਜੋ ਸਚਿੱਦਾ ਨੰਦ ਹੈ। ਕ੍ਰਿਸ਼ਣ = ਅਰਥਾਤ ਕ੍ਰਿਸ਼੍ ਧਾਤ੍ ਦਾ ਅਰਥ ਹੈ, ਵਿਲੱਖਣ ਨਿਵਾਰਣ ਜਾਂ ਕਰਸ਼ਣ - ਕਰਸ਼ਣ ਕਰਨਾ ਭਗਤਾਂ ਦੇ ਪਾਪਾਂ ਆਦਿ ਦੀ ਨਿਵ੍ਰਿਤੀ ਕਰਨ ਵਾਲੇ ਕ੍ਰਿਸ਼ਣ ਹਨ। ਜੋ ਪਾਪ ਦੋਸ਼ਾਂ ਨੂੰ ਰੋਕਦੇ ਹਨ, ਦੂਰ ਕਰਦੇ ਹਨ, ਮਿਟਾਉਂਦੇ ਹਨ। ਇਸ ਲਈ ਭਗਵਾਨ ਦਾ ਨਾਂ ਕ੍ਰਿਸ਼ਣ ਹੈ।

o **ਕ੍ਸ਼ਤਰੀ** :- ਰਜ ਤੇ ਸਤੋਗੁਣ ਮਿਸ਼ਤ੍ਰ ਪ੍ਰਧਾਨ ਵਿਅਕਤੀ ਕ੍ਸ਼ਤਰੀ ਹੈ।

o **ਕ੍ਰਿਸ਼੍ਣ** :- ਕ੍ਰਸ਼੍ ਧਾਤੁ ਸੱਤਾ ਵਾਚਕ ਹੈ ਅਤੇ ਣ ਸ਼ਬਦ ਨਿਵ੍ਰਤਿ ਵਾਚਕ, ਇਨ੍ਹਾਂ ਦੋਵਾਂ ਭਾਵਾਂ ਦਾ ਸੂਚਕ ਸਾਤ੍ਵਤ੍ ਕੁਲ ਵਿਚ ਅਵਤੀਰ੍ਣ ਹੋਏ ਸਰ੍ਵ ਵਿਆਪੀ ਭਗਵਾਨ ਵਿਸ਼ਣੂ ਕ੍ਰਿਸ਼੍ਣ ਅਖਵਾਉਂਦੇ ਹਨ।

o **ਕਰ੍ਮ** :- ਕਰ੍ਮ ਦਾ ਮੂਲ ਕਾਮਨਾ ਹੈ। ਚਿੱਤ ਵਿਰਤੀਆਂ ਦੇ ਨਾਲ ਭਾਵ ਹੋਣ ਤੋਂ ਹੀ ਕਾਮਨਾ ਦਾ ਜਨਮ ਹੁੰਦਾ ਹੈ। ਮਨ ਵਾਣੀ ਕਰ੍ਮ ਰਾਹੀਂ ਧਰ੍ਮ ਦੀ ਅਭਿਵਿਅਕਤੀ ਹੁੰਦੀ ਹੈ।

o **ਕਰ੍ਮ ਕ੍ਰਿਆ** :- ਜਿਵੇਂ ਮਨ ਤੋਂ ਚਿੰਤਨ ਕਰਦਾ ਹੈ, ਉਸੇ ਤਰ੍ਹਾਂ ਦੀ ਵਾਣੀ ਬੋਲਦਾ ਹੈ। ਜਿਵੇਂ ਜਿਹੋ ਜਿਹੀ ਵਾਣੀ ਬੋਲਦਾ ਹੈ - ਉਹੋ ਜਿਹਾ ਹੀ ਕਰਮ ਕਰਦਾ ਹੈ। ਆਚਾਰੀਆ ਚਰਕ ਅਨੁਸਾਰ ਪ੍ਰਗ੍ਯ੍ਹਾ ਅਪਰਾਧ ਮਨ ਦਾ ਹੀ ਵਿਸ਼ਾ ਹੈ। ਦੂਸ਼ਿਤ ਬੁੱਧੀ ਹੀ ਬੌਧਿਕ, ਮਾਨਸਿਕ ਤੇ ਸਰੀਰਕ ਰੋਗਾਂ ਦਾ ਮੂਲ ਕਾਰਣ ਹੈ।

o **ਕਰਮ ਯੋਗ** :- ਜਿਹੜੀਆਂ ਚੀਜ਼ਾਂ ਨੂੰ ਆਪਣੀਆਂ ਮੰਨ ਦੇ ਹਾਂ, ਉਹ ਆਪਣੀਆਂ ਨਹੀਂ ਹਨ। ਜਿਨ੍ਹਾਂ ਨੂੰ ਆਪਣੀਆਂ ਨਹੀਂ ਮੰਨਦੇ, ਉਹ ਆਪਣੀਆਂ ਹਨ। ਇਸ ਲਈ ਸਾਧਕ ਨੂੰ ਸਰੀਰ ਨੂੰ, ਸੰਸਾਰ ਲਈ ਅਰਪਿਤ ਕਰ ਦੇਣਾ ਚਾਹੀਦਾ ਹੈ। ਇਹੋ ਕਰਮ ਯੋਗ ਹੈ।

o **ਕ੍ਸ਼ਮਾ** :- ਖਿਮਾ = ਬਿਨਾ ਕਾਰਨ ਅਪਰਾਧ ਕਰਨ ਵਾਲੇ ਨੂੰ ਦੰਡ ਦੇਣ ਦੀ ਸਮਰੱਥਾ ਰੱਖਦੇ ਹੋਏ ਵੀ ਉਸ ਦੇ ਅਪਰਾਧਾਂ ਨੂੰ ਸਹਿ ਲੈਣਾ - ਤੇ ਉਸ ਨੂੰ ਮੁਆਫ਼ ਕਰ ਦੇਣਾ ਹੀ ਕ੍ਸ਼ਮਾ ਹੈ। ਕਿਸੇ ਵੱਲੋਂ ਨਿੰਦਾ ਕੀਤੇ ਜਾਣ 'ਤੇ ਵੀ, ਜਾਂ ਅਪਸ਼ਬਦ ਪ੍ਰਯੋਗ ਕੀਤੇ ਜਾਣ 'ਤੇ ਵੀ, ਕੁੱਟੇ ਜਾਣ 'ਤੇ ਵੀ - ਕਿਸੇ ਵਿਅਕਤੀ ਦਾ ਚਿੱਤ ਨਿਰਵਿਕਾਰ ਰਹਿੰਦਾ ਹੈ। ਚਿੱਤ ਵਿਚ ਵਿਕਾਰ ਨਾ ਹੋਣਾ ਕ੍ਸ਼ਮਾ ਹੈ।

o **ਕਾਮਨਾ, ਮਮਤਾ** - ਆਪਣੇ ਲਈ ਕੁਝ ਚਾਹੁਣ ਦਾ ਭਾਵ ਕਾਮਨਾ ਮਮਤਾ ਹੈ। ਕਾਮਨਾ ਅਭਾਵ ਤੋਂ ਉਤਪਨ ਹੁੰਦੀ ਹੈ। ਨਾਸ਼ਵਾਨ ਪਦਾਰਥਾਂ ਦੀ ਇੱਛਾ ਹੀ ਕਾਮਨਾ ਹੈ।

o **ਕਰਦੀ ਕ੍ਰਿਤ** :- ਕਰ ਦੇਣ ਵਾਲੇ ਨੂੰ 'ਕਰਦ' ਕਹਿੰਦੇ ਹਨ। ਜੋ ਪਹਿਲਾਂ ਕਰ ਨਹੀਂ ਸੀ ਦਿੰਦਾ, ਹਾਰ ਜਾਣ ਪਿੱਛੋਂ ਕਰ ਦਿੰਦਾ ਸੀ - ਉਹ ਕਰਦੀ ਕ੍ਰਿਤ ਅਖਵਾਉਂਦਾ ਸੀ।

o **ਕੌਂਤੇਯ ਜਾਂ ਕੁੰਤੀ ਪੁੱਤਰ** :- ਇਹ ਵੀ ਅਰਜਨ ਲਈ ਸੰਬੋਧਨੀ ਸ਼ਬਦ ਹੈ। ਇਸ ਸੰਬੋਧਨ ਰਾਹੀਂ ਭਗਵਾਨ ਅਰਜਨ ਨੂੰ ਚੇਤੇ ਕਰਵਾ ਰਹੇ ਹਨ ਕਿ ਦੁਰਵਾਸਾ ਮੁਨੀ ਅਤਿਅੰਤ ਵੈਰਾਗਸ਼ੀਲ ਅਤੇ ਕ੍ਰੋਧੀ ਸਨ। ਉਨ੍ਹਾਂ ਨੂੰ ਕੋਈ ਵੱਸ ਵਿਚ ਨਹੀਂ ਸੀ ਕਰ ਸਕਦਾ। ਵੱਡੇ ਨੇ ਵੱਡੇ ਰਾਜੇ ਵੀ ਉਨ੍ਹਾਂ ਨੂੰ ਮਹਿਲਾਂ ਵਿਚ ਰੱਖ ਕੇ ਉਨ੍ਹਾਂ ਦੀ ਸੇਵਾ ਨਹੀਂ ਕਰ ਸਕੇ। ਪਰ ਤੇਰੀ ਮਾਤਾ ਕੁੰਤੀ ਦੀ ਸੇਵਾ ਤੋਂ ਅਜਿਹੇ ਕ੍ਰੋਧੀ ਦੁਰਵਾਸ਼ਾ ਰਿਸ਼ੀ ਨੂੰ ਵੀ ਆਪਣੇ ਘਰ ਵਿਚ ਰੱਖ ਕੇ ਪ੍ਰਸੰਨ ਕੀਤਾ ਸੀ। ਤੂੰ ਉਸੇ ਕੁੰਤੀ ਦਾ ਪੁੱਤਰ ਏਂ। ਤੂੰ ਵੀ ਆਪਣੀ ਮਾਤਾ ਜੀ ਵਾਂਗ ਦ੍ਰਿੜ-ਸੰਕਲਪੀ ਏਂ।'

o **ਕਰ੍ਣ** :- ਕਰ੍ਣ ਕੰਨਿਆ ਕੁੰਤੀ ਦੇ ਰਾਹੀਂ, ਦੁਰਵਾਸਾ ਰਿਸ਼ੀ ਨੂੰ ਆਪਣੀ ਸੇਵਾ ਤੋਂ ਪ੍ਰਸੰਨ ਕੀਤੇ ਜਾਣ ਉੱਪਰ, ਫਲ ਸਰੂਪ ਮਹਾਂਰਿਸ਼ੀ ਤੋਂ ਪ੍ਰਾਪਤ ਮੰਤ੍ਰ ਰਾਹੀਂ ਆਹੂਤ ਸੂਰ੍ਯ (ਸੂਰਜ) ਤੋਂ ਪੈਦਾ ਹੋਇਆ ਹੈ। ਏਸੇ ਲਈ ਇਸ ਨੂੰ 'ਕਾਨੀਨ' ਅਰਥਾਤ ਕਨ੍ਯਾ ਜਾਤ ਤੇ ਸੂਰ੍ਯ ਪੁੱਤਰ ਕਿਹਾ ਜਾਂਦਾ ਹੈ। ਪਿਤਾਮਾ ਤੇਜਸਵੀ ਹੋਣ ਨਾਲ ਆਪਣੇ ਆਪ ਸੂਰਜ ਸਮਾਨ ਹੈ। ਦੁਪਹਿਰ ਦੇ ਸਮੇਂ ਜਦ ਕਰਣ ਭਗਵਾਨ ਸੂਰਜ ਦੀ ਅਰਾਧਨਾ ਕਰਿਆ ਕਰਦਾ ਸੀ ਤਾਂ ਉਸ ਸਮੇਂ ਬਹੁਤ ਸਾਰੇ ਬ੍ਰਾਹਮਣ ਧਨ - ਯਾਚਨਾ ਵਾਸਤੇ ਉਸ ਕੋਲ ਆ ਜਾਂਦੇ ਸਨ, ਉਸ ਸਮੇਂ ਉਸ ਕੋਲ ਬ੍ਰਾਹਮਣਾਂ ਨੂੰ ਦੇਣ ਵਾਲੀ ਕੋਈ ਚੀਜ਼ ਨਹੀਂ ਸੀ ਹੁੰਦੀ। ਇਕ ਵਾਰ ਇੰਦ੍ਰ ਬ੍ਰਾਹਮਣ ਦਾ ਰੂਪ ਬਣਾ ਕੇ ਕਰਣ ਕੋਲ ਆ ਗਏ, ਉਸ ਤੋਂ ਉਸ ਦਾ ਕਵੱਚ ਤੇ ਕੁੰਡਲ ਮੰਗ ਲਿਆ ਤੇ ਬਦਲੇ ਵਿਚ ਉਸ ਨੂੰ ਇਕ ਅਮੋਘ ਸ਼ਕਤੀ ਪ੍ਰਦਾਨ ਕਰਵਾ ਦਿੱਤੀ ਸੀ। (ਮਹਾਂਭਾਰਤ 3.310)

o **ਕੇਸ਼ਵ** :- ਕ = ਬ੍ਰਹਮਾ (ਸ੍ਰਿਸ਼੍ਟਿ ਕਰ੍ਤਾ) ਈਸ਼ - ਮਹੇਸ਼ਵਰ ਸੰਹਾਰ ਕਰਤਾ। ਵ - ਵਿਸ਼ਨੂੰ (ਪਾਲਣ ਕਰਤਾ) ਕੇਸ਼ਵ ਸ਼ਬਦ ਤੋਂ ਸ੍ਰਸ਼ਟਿ, ਸ੍ਥਿਤਿ ਤੇ ਪ੍ਰਲਯ ਕਰਤਾ ਤੋਂ ਸੂਚਿਤ ਕੀਤਾ ਗਿਆ ਹੈ।

o **ਕਾਰਕ ਤੇ ਕਰਤਾ** :- ਕਿਰਿਆ ਦੇ ਨਾਲ ਜਿਸ ਦਾ ਸੰਬੰਧ ਰਹਿੰਦਾ ਹੈ, ਉਹ ਕਾਰਕ ਹੈ। ਕਾਰਕ ਛੇ ਹੁੰਦੇ ਹਨ। ਕਰਤਾ, ਕਰਮ, ਕਰਣ, ਸੰਪ੍ਰਦਾਨ, ਅਪਾਦਾਨ ਤੇ ਅਧਿਕਰਣ।

o **ਕਰਤਾ** ਤੋਂ ਬਿਨਾ ਕਿਰਿਆ ਨਹੀਂ ਹੁੰਦੀ। ਕਿਰਿਆ ਰਾਹੀਂ ਕਰਤਾ ਸਾਰਿਆਂ ਕਾਰਕਾਂ ਦਾ ਪ੍ਰਯੋਜਨ ਹੁੰਦਾ ਹੈ।

o **ਕਾਰਕ** ਦਾ ਅਰਥ ਹੈ, ਉਤਪਨ ਕਰਨ ਵਾਲਾ।

o **ਕ੍ਰਿਯਾ** :- ਕਿਰਿਆਵਾਂ ਦੋ ਪ੍ਰਕਾਰ ਦੀਆਂ ਹੁੰਦੀਆਂ ਹਨ। 1. ਹੋਣਾ 2. ਕਰਨਾ। ਬਾਲਕ ਦਾ ਜਵਾਨ ਹੋਣਾ ਤੇ ਬੁੱਢਾ ਹੋਣਾ ਆਦਿ ਕਿਰਿਆਵਾਂ ਕਿਰਿਆ ਦਾ ਹੋਣਾ ਹੈ। ਖਾਣਾ ਪੀਣਾ ਆਦਿ ਕਿਰਿਆਵਾਂ 'ਕਰਨਾ' ਹੈ। ਇਹ ਦੋਵੇਂ ਕਿਰਿਆਵਾਂ ਸਰੀਰ ਵਿਚ ਹੁੰਦੀਆਂ ਹਨ।

o **ਕ੍ਸ਼ਣ** (ਖਿਣ) ਕ੍ਸ਼ਣ ਦਾ ਵਿਵੇਵਚਨ ਦਾਰਸ਼ਨਿਕਾਂ ਨੇ ਇਸ ਪ੍ਰਕਾਰ ਕੀਤਾ ਹੈ। ਜੇ ਕੰਵਲ ਦੇ ਪੱਤੇ ਉੱਪਰ ਸੂਈ ਮਾਰੀ ਜਾਵੇ ਤਾਂ ਸੂਈ ਦੇ ਦੂਜੇ ਪਾਸੇ ਵੱਲ ਨਿਕਲਣ ਨੂੰ ਤਿੰਨ ਕ੍ਸ਼ਣ (ਖਿਣ) ਲੱਗਦੇ ਹਨ। ਪਹਿਲੇ ਕ੍ਸ਼ਣ ਵਿਚ ਸਪੱਰਸ਼, ਦੂਜੇ ਕ੍ਸ਼ਣ ਵਿਚ ਛੇਦਨ

ਤੇ ਤੀਜੇ ਕ੍ਸ਼ਣ ਵਿਚ ਪਾਰ ਨਿਕਲਣਾ।

**o ਕਰ੍ਮ ਯੋਗ** :- ਪਦਾਰਥਾਂ ਤੇ ਕਿਰਿਆਵਾਂ ਨੂੰ ਸੰਸਾਰ ਦਾ ਮੰਨਨਾ, ਕਰ੍ਮ ਯੋਗ ਹੈ।

**o ਕ੍ਰੋਧ ਤੇ ਦ੍ਰੋਹ** :- ਆਪਣਾ ਅਨਿਸ਼ਟ੍ ਕਰਨ ਵਾਲੇ ਦੇ ਪ੍ਰਤਿ ਤਤਕਾਲ, ਜੋ ਜਲਨਾਤਮਕ ਵਿਰਤੀ ਪੈਦਾ ਹੁੰਦੀ ਹੈ, ਉਸ ਦਾ ਨਾਂ ਕ੍ਰੋਧ ਹੈ ਅਤੇ ਕ੍ਰੋਧ ਦਾ ਜੋ ਅੰਦਰ ਭਾਵ ਬੈਠਦਾ ਹੈ, ਅਰਥਾਤ ਮੌਕਾ ਮਿਲਣ 'ਤੇ ਉਸ ਦਾ ਅਨਿਸ਼ਟ ਕਰਨ ਦੀ ਜੋ ਭਾਵਨਾ ਬੈਠਦੀ ਹੈ, ਉਸ ਦਾ ਨਾਂ ਦ੍ਰੋਹ ਹੈ।

**o ਕ੍ਰੋਧ** :- ਮਨੁੱਖ ਦਾ ਸਭ ਤੋਂ ਵੱਡਾ ਦੁਸ਼ਮਨ ਹੈ, ਜਿਹੜਾ ਦੇਹ ਵਿਚ ਰਹਿ ਕੇ ਦੇਹ ਦਾ ਹੀ ਵਿਨਾਸ਼ ਕਰਦਾ ਹੈ ਜਿਵੇਂ ਲੱਕੜ ਵਿਚਲੀ ਅੱਗ ਲੱਕੜ ਨੂੰ ਹੀ ਜਲਾ ਦਿੰਦੀ ਹੈ, ਏਸੇ ਤਰ੍ਹਾਂ ਦੇਹ ਵਿਚ ਸਥਿਤ ਕ੍ਰੋਧ ਰੂਪੀ ਅੱਗ ਦੇਹ ਨੂੰ ਹੀ ਜਲਾਉਂਦੀ ਹੈ।

**o ਕਰ੍ਤਵ੍ਯ** :- ਜੋ ਕਰਨ ਯੋਗ ਹੈ, ਜੋ ਆਪਣੀ ਸਮਰੱਥਾ ਦੇ ਅਨੁਰੂਪ ਹੈ, ਉਸ ਨੂੰ ਜ਼ਰੂਰ ਕਰਨਾ ਚਾਹੀਦਾ ਹੈ, ਜਿਸ ਨੂੰ ਕਰਨ ਤੋਂ ਉਦੇਸ਼ ਦੀ ਸਿੱਧੀ ਜ਼ਰੂਰ ਹੁੰਦੀ ਹੈ, ਉਹ ਕਰਤੱਵ ਹੁੰਦਾ ਹੈ।

**o ਕਰ੍ਮ** ਦੇ ਪੰਜ ਰੂਪ :-

1. ਨਿੱਤ ਕਰ੍ਮ :- ਪ੍ਰਤਿ ਦਿਨ ਸ਼ਾਸਤ੍ਰੀ ਵਿਧੀ ਅਨੁਸਾਰ ਜੋ ਕਰਮ ਕੀਤੇ ਜਾਣ ਜਿਵੇਂ ਸੰਧਿਆ, ਗਾਇਤ੍ਰੀ ਪਾਠ।

2. ਨੈਮਿੱਤਿਕ ਕਰ੍ਮ :- ਨਿਮਿੱਤ ਸਮਝ ਕੇ ਕੀਤੇ ਜਾਣ ਵਾਲੇ ਕੰਮ, ਜਿਵੇਂ ਗੰਗਾ ਇਸ਼ਨਾਨ, ਇਕਾਦਸ਼ੀ ਵਰਤ, ਪੁੱਤਰ ਪੁੱਤਰੀ ਦਾ ਵਿਆਹ ਆਦਿ।

3. ਪ੍ਰਾਯਸ਼੍ਚਿਤ ਕਰ੍ਮ :- ਸਾਡੇ ਵੱਲੋਂ ਕੀਤੇ ਪਾਪਾਂ ਨੂੰ ਦੂਰ ਕਰਨ ਲਈ ਜੋ ਕਰਮ ਕੀਤੇ ਜਾਂਦੇ ਹਨ - ਜਿਵੇਂ ਨਾਮ ਜਪਨਾ, ਸੇਵਾ ਕਰਨੀ ਆਦਿ।

4. ਇਸ਼ਟ ਕਰਮ :- ਅਗਨੀ ਹੋਤਰ ਤਪ ਸਤਿ ਵੇਦਾਂ ਦਾ ਪੜ੍ਹਨਾ ਤੇ ਪੜ੍ਹਾਉਣਾ, ਪ੍ਰਾਹੁਣਚਾਰੀ, ਮਾਨਵ ਸੇਵਾ।

5. ਜ਼ਰੂਰੀ ਕਰਤੱਵ ਕਰਮ :- ਜਿਵੇਂ ਖੇਤੀ ਨੌਕਰੀ ਵਿਉਪਾਰ - ਆਦਿ ਕਰਮ ਕਰਨੇ। ਇਹ ਕਰਮ ਜੀਵਨ ਨਿਰਵਾਹ ਲਈ ਕੀਤੇ ਜਾਂਦੇ ਹਨ।

**o ਕਰਮ ਤੇ ਸੰਸਕਾਰ** :- ਜਿਹੜੇ ਵੀ ਨਵੇਂ ਕਰਮ ਤੇ ਉਨ੍ਹਾਂ ਦੇ ਸੰਸਕਾਰ ਬਣਦੇ ਹਨ, ਉਹ ਸਾਰੇ ਕੇਵਲ ਮਨੁੱਖੀ ਜਨਮ ਵਿਚ ਹੀ ਬਣਦੇ ਹਨ। ਨਾ ਪਸ਼ੂਆਂ, ਨਾ ਹੀ ਪੰਛੀਆਂ ਦੀਆਂ ਯੋਨੀਆਂ ਵਿਚ, ਕਰਮ ਫਲ ਦੇ ਭੋਗਾਂ ਦੀ ਪ੍ਰਾਪਤੀ ਹੁੰਦੀ ਹੈ।

**o ਕਾਮਨਾ ਤੇ ਆਵੱਸ਼੍ਯਕਤਾ** :- ਇਕ ਕਾਮਨਾ ਹੁੰਦੀ ਹੈ, ਇਕ ਆਵਸ਼੍ਯੱਕਤਾ ਹੁੰਦੀ ਹੈ। ਸੰਸਾਰ ਦੀ ਕਾਮਨਾ ਹੁੰਦੀ ਹੈ ਤੇ ਪਰਮਾਤਮਾ ਦੀ ਆਵਸ਼੍ਯੱਕਤਾ। ਕਾਮਨਾ ਦੀ ਤਾਂ ਕਦੇ ਵੀ ਪੂਰਤੀ ਹੁੰਦੀ ਹੀ ਨਹੀਂ, ਉਸ ਦੀ ਤਾਂ ਨਿਵ੍ਰਿਤੀ ਹੁੰਦੀ ਹੈ। ਕਾਮਨਾਵਾਂ ਦਾ ਅਤਿਅੰਤ ਅਭਾਵ ਹੋਣ 'ਤੇ ਆਵੱਸ਼ਯਕਤਾ ਰਹਿੰਦੀ ਹੀ ਨਹੀਂ, ਅਰਥਾਤ ਪਰਮਾਤਮਾ ਦੀ ਪ੍ਰਾਪਤੀ ਹੋ ਜਾਂਦੀ ਹੈ।

**o ਕਰ੍ਮ ਕਿਰਿਆ** :- ਪ੍ਰਕ੍ਰਿਤੀ ਨਿਰੰਤਰ ਕਿਰਿਆਸ਼ੀਲ ਹੈ। ਇਸ ਲਈ ਉਸ ਨਾਲ ਸੰਬੰਧ ਰੱਖਦੇ ਹੋਏ ਕੋਈ ਵੀ ਪ੍ਰਾਣੀ ਕਿਸੇ ਅਵੱਸਥਾ ਵਿਚ ਵੀ ਖਿਣ ਮਾਤਰ ਵੀ ਕਰਮ ਕੀਤੇ ਬਿਨਾ ਨਹੀਂ ਰਹਿ ਸਕਦਾ। ਜਦ ਤੱਕ ਪ੍ਰਕ੍ਰਿਤੀ ਦਾ ਸੰਬੰਧ ਹੈ, ਸਮਾਧੀ ਵੀ ਕਰਮ ਹੈ।

**o ਕਿਰਿਆ ਤੇ ਕਰਮ** :- ਦੋਵਾਂ ਵਿਚ ਫਰਕ ਹੈ। ਕਿਰਿਆ ਦੇ ਨਾਲ ਜਦ 'ਮੈਂ ਕਰਤਾ ਹਾਂ' ਅਜਿਹਾ ਅਹੰ ਭਾਵ ਰਹਿੰਦਾ ਹੈ ਤਾਂ ਉਹ ਕਿਰਿਆ ਕਰਮ ਹੋ ਜਾਂਦੀ ਹੈ ਅਤੇ ਉਸ ਦਾ ਇਸ਼ਟ ਅਨਿਸ਼ਟ ਅਤੇ ਮਿਸ਼੍ਰਤ - ਤਿੰਨ ਪ੍ਰਕਾਰ ਦਾ ਫਲ ਮਿਲਦਾ ਹੈ। ਪਰ ਜਿੱਥੇ ਮੈਂ ਕਰਤਾ ਨਹੀਂ ਹੈ, ਅਜਿਹਾ ਭਾਵ ਰਹਿੰਦਾ ਹੈ, ਉਥੇ ਇਹ ਕਿਰਿਆ ਕਰਮ ਨਹੀਂ ਬਣਦੀ ਅਰਥਾਤ ਫਲਦਾਇਕ ਨਹੀਂ ਬਣਦੀ। ਤਤ੍ਵਗ੍ਯ ਪੁਰਸ਼ਾਂ ਰਾਹੀਂ ਫਲ ਦਾ ਇਕ ਕਰਮ ਨਹੀਂ ਹੁੰਦਾ, ਕੇਵਲ ਕਿਰਿਆਵਾਂ ਹੀ ਹੁੰਦੀਆਂ ਹਨ।

**o ਕ੍ਰਿਸ਼੍ਣ** :- ਅਰਜਨ ਨੂੰ ਕ੍ਰਿਸ਼ਨ ਜੀ ਲਈ ਕ੍ਰਿਸ਼ਨ ਸ਼ਬਦ ਬਹੁਤ ਪਿਆਰਾ ਲੱਗਦਾ ਹੈ। ਇਸ ਸ਼ਬਦ ਦੀ ਗੀਤਾ ਵਿਚ ਨੌਂ ਵਾਰ ਵਰਤੋਂ ਕੀਤੀ ਗਈ ਹੈ।

**o ਕ੍ਰੋਧ** :- ਆਪਣੇ ਸਵਾਰਥ ਉੱਪਰ ਠੇਸ ਲੱਗਣ 'ਤੇ ਦੂਜਿਆਂ ਦਾ ਅਨਿਸ਼ਟ ਕਰਨ ਲਈ, ਜੋ ਜਲਨਾਤਮਿਕ ਵਿਰਤੀ ਪੈਦਾ ਹੁੰਦੀ ਹੈ, ਉਸ ਨੂੰ ਕ੍ਰੋਧ ਕਹਿੰਦੇ ਹਾਂ।

**o ਕਾਮ** :- ਭੋਗ ਪਦਾਰਥ ਤੇ ਅਨੁਕੂਲ ਹਾਲਾਤ ਮਿਲ ਜਾਣ, ਉਸ ਇੱਛਾ ਦਾ ਨਾਂ ਕਾਮ ਹੈ। ਪ੍ਰਬਲ ਕਾਮਨਾ ਹੀ ਕਾਮ ਹੈ।

**o ਕਾਰ੍ਯ - ਅਕਾਰ੍ਯ** :- ਸ਼ਾਸਤ੍ਰ ਵਰਣ ਆਸ਼ਰਮ ਦੀ ਮਰਯਾਦਾ ਦੇ ਅਨੁਸਾਰ ਜੋ ਕੰਮ ਕੀਤਾ ਜਾਂਦਾ ਹੈ, ਉਹ ਕਾਰ੍ਯ ਹੈ ਤੇ ਸ਼ਾਸਤ੍ਰ ਆਦਿ ਦੀ ਮਰਯਾਦਾ ਦੇ ਵਿਰੁੱਧ ਜੋ ਕੰਮ ਕੀਤਾ ਜਾਂਦਾ ਹੈ, ਉਹ ਅਕਾਰ੍ਯ ਹੈ। ਜਿਸ ਕੰਮ ਦੇ ਕਰਨ ਨਾਲ ਦੂਜਿਆਂ ਦਾ ਕਲਿਆਣ ਹੋਵੇ, ਉਹ ਕਾਰ੍ਯ ਹੈ ਤੇ ਜਿਸ ਨੂੰ ਕਰਤੱਵ ਵੀ ਕਹਿੰਦੇ ਹਨ। ਜਿਸ ਨੂੰ ਸਾਨੂੰ ਨਹੀਂ ਕਰਨਾ ਚਾਹੀਦਾ। ਉਹ ਅਕਾਰ੍ਯ ਅਥਵਾ ਅਕਰਤੱਵ ਹੈ।

**o ਕਰ੍ਣਾ ਪਾਟਵ** :- ਵਕਤਾ ਜਿਨ੍ਹਾਂ ਇੰਦ੍ਰੀਆਂ ਮਨ ਬੁੱਧੀ ਵਾਣੀ ਆਦਿ ਤੋਂ ਆਪਣੇ ਭਾਵ ਪ੍ਰਗਟ ਕਰਦਾ ਹੈ, ਉਨ੍ਹਾਂ ਵਿਚ ਕੁਸ਼ਲਤਾ ਨਹੀਂ ਤੇ ਉਹ ਸਰੋਤਾ ਦੀ ਭਾਸ਼ਾ ਭਾਵ ਯੋਗਤਾ ਨੂੰ ਨਹੀਂ ਜਾਣਦਾ, ਇਸ ਨੂੰ ਕਰ੍ਣਾ ਪਾਟਵ ਕਹਿੰਦੇ ਹਾਂ।

**o ਖ**

**o ਖੋਜ** :- ਖੋਜ ਉਸੇ ਦੀ ਹੁੰਦੀ ਹੈ, ਜੋ ਪਹਿਲਾਂ ਤੋਂ ਮੌਜੂਦ ਹੋਵੇ।

**o ਖਰਗ ਤੇ ਅੱਖਰ** :- ਦੋਵਾਂ ਨੂੰ ਈਸ਼ਵਰ ਆਪਣੇ ਸ਼ਾਸਨ ਵਿਚ ਰੱਖਦਾ ਹੈ।

**o ਗਾਂਡੀਵ** :- ਗਾਂਡੀਵ ਦਾ ਅਰਥ ਗੱਠ ਵਾਲਾ। ਦਿਵਯ ਧਨੁਸ਼ ਜਿਹੜਾ ਦੇਵਤਿਆਂ ਵੱਲੋਂ ਆਧਾਰਿਤ ਹੋਵੇ। ਇਹ ਧਨੁਸ਼ ਇਕ ਹਜ਼ਾਰ ਸਾਲ ਬ੍ਰਹਮਾ ਕੋਲ, ਪੰਜ ਸੌ ਤਿੰਨ ਸਾਲ ਪ੍ਰਜਾਪਤੀ ਕੋਲ, ਪਚਾਸੀ ਸਾਲ ਤੱਕ ਇੰਦ੍ਰ ਕੋਲ, ਪੰਜ ਸੌ ਸਾਲ ਸੋਮ ਕੋਲ ਰਿਹਾ। ਸੋਮਦੇਵ ਨੇ ਇਸ ਨੂੰ ਰਾਜਾ ਵਰੁਣ ਨੂੰ ਦਿੱਤਾ, ਜਿਸ ਨੂੰ ਉਸ ਨੇ ਆਪਣੇ ਕੋਲ ਸੌ ਸਾਲ ਤੱਕ ਰੱਖਿਆ। ਫੇਰ ਅਗਨੀ ਦੇਵ ਦੇ ਕਹਿਣ 'ਤੇ ਇਹ ਅਦਭੁਤ ਧਨੁਸ਼ ਮਹਾਪਰਾਕ੍ਰਮੀ ਅਰਜਨ ਨੂੰ ਦਿੱਤਾ। ਇਸ ਗਾਂਡੀਵ ਧਨੁਸ਼ ਨੂੰ ਧਾਰਣ ਕਰ ਲੈਣ ਪਿੱਛੋਂ ਹੀ ਅਰਜਨ ਦੀ ਕੀਰਤੀ ਵਧੀ ਸੀ। ਜਿਸ ਦੇ ਕਾਰਨ ਅਰਜਨ ਨੇ ਦੇਵਰਾਜ ਨੂੰ ਯੁੱਧ ਵਿਚ ਹਰਾਇਆ ਸੀ।

**o ਗੋਵਿੰਦ** :- ਗੋ ਸ਼ਬਦ ਦਾ ਅਰਥ ਹੈ ਇੰਦ੍ਰਯ। ਬ੍ਰਹਮਾ ਭਾਵ ਸੰਪੂਰਣ ਇੰਦ੍ਰੀਆਂ ਦੇ ਗਿਆਤਾ ਅਤੇ ਪ੍ਰਕਾਸ਼ਕ ਹੋਣ ਤੋਂ ਭਗਵਾਨ

ਨੂੰ ਗੋਵਿੰਦ ਕਿਹਾ ਜਾਂਦਾ ਹੈ।

○ **ਗੁਡਾਕੇਸ਼** :- ਗੁਡਾਕੇਸ਼ ਦਾ ਅਰਥ ਹੈ ਨੀਂਦ, ਆਲਸ, ਪ੍ਰਮਾਦ ਆਦਿ। ਇਹ ਸਾਰੇ ਤਮੋਗੁਣੀਂ ਲੱਛਣ ਹਨ। ਜੋ ਮਨੁੱਖ ਨੂੰ ਪਿਆਰੇ ਲੱਗਦੇ ਹਨ। ਇਨ੍ਹਾਂ ਨੂੰ ਗੁਡਾਕਾ ਕਿਹਾ ਜਾਂਦਾ ਹੈ। ਅਰਜਨ – ਸਤ ਧਰਮ ਸਿਖਿਆ ਗਿਆਨ ਵਿਚ ਪੂਰਣ ਯੋਧਾ ਹੈ ਜੋ ਆਤਮ-ਵਿਸ਼ਵਾਸੀ ਮਰਯਾਦਾ ਦਾ ਮਾਲਕ ਹੈ ਅਤੇ ਜਾਗਰੂਕ ਹੈ। ਉਸ ਨੇ ਨੀਂਦ ਆਲਸ ਪ੍ਰਮਾਦ ਨੂੰ ਜਿੱਤ ਰੱਖਿਆ ਹੈ। ਤਮੋਗੁਣੀਂ ਲੱਛਣ, ਉਸ ਉੱਪਰ ਪ੍ਰਭਾਵ ਨਹੀਂ ਪਾ ਸਕਦੇ। ਤਮੋਗੁਣਾਂ ਤੋਂ ਰਹਿਤ ਹੋਣ ਕਾਰਨ ਏਥੇ ਅਰਜਨ ਨੂੰ ਗੁਡਾਕ ਕਿਹਾ ਹੈ। ਗੁਡਾਕ ਦਾ ਅਰਥ ਨਿੰਦਰਾ ਹੈ। ਨੀਂਦ ਤਮੋਗੁਣ ਦਾ ਲਕਸ਼ਨ ਹੈ। ਜੋ ਨੀਂਦ ਦੇ ਵਸ਼ੀਭੂਤ ਰਹਿੰਦਾ ਹੈ, ਉਸ ਨੂੰ ਭਗਵਾਨ ਦੇ ਈਸ਼ਵਰ ਰੂਪ ਦੀ ਯੋਗਤਾ ਨਹੀਂ ਹੁੰਦੀ। ਪਰ ਅਰਜਨ ਜਤਿੰਦਰ ਹੈ। ਇੰਦ੍ਰੀਆਂ ਨੂੰ ਜਿੱਤਣ ਵਾਲਾ ਹੈ। ਜਿਸ ਨੇ ਨੀਂਦ ਨੂੰ ਆਪਣੇ ਵੱਸ ਵਿਚ ਕੀਤਾ ਹੋਇਆ ਹੈ।

○ **ਗਿਆਨ ਪ੍ਰਾਪਤੀ** :- ਮਨੁੱਖ ਦੇ ਗਿਆਨ ਪ੍ਰਾਪਤੀ ਦੇ ਮੁੱਖ ਤੌਰ ’ਤੇ ਦੋ ਹੀ ਸਾਧਨ ਹਨ। 1. ਸ਼੍ਰਵਣ 2. ਦਰਸ਼ਨ ਜਿਨ੍ਹਾਂ ਨੂੰ ਸ਼ਾਸਤ੍ਰਾਂ ਵਿਚ ਦ੍ਰਸ਼ਟ ਤੇ ਸ਼੍ਰਤ ਗਿਆਨ ਕਿਹਾ ਹੈ। ਪਰੰਤੂ ਪਰਮਾਤਮ ਤੱਤਵ ਨਾ ਪ੍ਰਵਚਨ ਤੋਂ, ਨਾ ਮੇਧਾ ਤੋਂ, ਨਾ ਬਹੁਤ ਸੁਣਨ ਤੋਂ ਪ੍ਰਾਪਤ ਹੋ ਸਕਦਾ ਹੈ। ਜਿਸ ਨੂੰ ਇਹ ਆਪਣੇ ਆਪ ਵਰਣ ਕਰ ਲੈਂਦਾ ਹੈ। ਉਸ ਰਾਹੀਂ ਹੀ ਪ੍ਰਾਪਤ ਕੀਤਾ ਜਾਂਦਾ ਹੈ ਉਸ ਦੇ ਅੱਗੇ ਉਹ ਪਰਮਾਤਮਾ ਆਪਣੇ ਯਥਾਰਥ ਸਰੂਪ ਨੂੰ ਪ੍ਰਗਟ ਕਰ ਦਿੰਦਾ ਹੈ।

○ **ਗਤਿ** :- ਜੋ ਕੇਵਲ ਗਿਆਨ ਤੋਂ ਹੀ ਪ੍ਰਾਪਤ ਹੁੰਦਾ ਹੈ, ਉਹ ਗਤਿ ਹੈ।

○ **ਗੁਰੂ ਆਤਮਾ ਈਸ਼ਵਰ** :- ਸਤਿਕਾਰ ਦੇ ਪਾਤਰ ਹਨ, ਇਨ੍ਹਾਂ ਲਈ ਇਕ ਵਚਨ ਨਹੀਂ ਵਰਤਣਾ ਚਾਹੀਦਾ।

○ **ਗ੍ਯਾਨ ਤੇ ਧ੍ਯਾਨ** :- ਦੋਵਾਂ ਵਿਚ ਕੋਈ ਵਿਰੋਧ ਨਹੀਂ ਹੈ, ਤਾਂ ਵੀ ਗਿਆਨ ਦੀ ਧਿਆਨ ਤੋਂ ਵਿਲੱਖਣਤਾ ਹੈ। ਸਮ੍ਯ ਗਿਆਨ ਸਾਕਸ਼ਾਤ ਮੋਕਸ਼ ਪ੍ਰਾਪਤੀ ਦਾ ਸਾਧਨ ਹੈ, ਧਿਆਨ ਨਹੀਂ, ਕਿਉਂਕਿ ਗਿਆਨ ਅਗਿਆਨ ਦਾ ਨਿਵਰ੍ਤਕ ਹੁੰਦਾ ਹੈ, ਪਰ ਧਿਆਨ ਗਿਆਨ ਦਾ ਨਿਵਰ੍ਤਕ ਨਹੀਂ ਹੁੰਦਾ, ਕਾਰਣ ਗਿਆਨ ਵਸਤੂ-ਤੰਤਰ ਹੈ ਜੋ ਵਿਸ਼ਾ ਹੋਣ ’ਤੇ ਹੀ ਹੁੰਦਾ ਹੈ, ਜੇ ਵਿਸ਼ਾ ਨਾ ਹੋਵੇ ਤਾਂ ਨਹੀਂ ਹੁੰਦਾ। ਪਰ ਧਿਆਨ ਪੁਰਸ਼ ਤੰਤਰ ਹੈ, ਜੋ ਵਿਸ਼ਾ ਦੇ ਨਾਲ ਬੰਨ੍ਹਿਆ ਹੋਣ ਕਾਰਨ ਵੀ ਪੁਰਸ਼ ਦੀ ਇੱਛਾ ਅਨੁਸਾਰ ਹੁੰਦਾ ਹੈ।

○ **ਗ੍ਯਾਨ** :- ਗਿਆਨ : ਆਤਮਾ ਆਦਿ ਪਦਾਰਥਾਂ ਦਾ ਅਵਬੋਧ ਅਰਥਾਤ ਆਤਮ ਤੇ ਅਨਾਤਮ ਸਰੂਪ ਸਮਸ੍ਤ ਪਦਾਰਥਾਂ ਨੂੰ ਜਾਣ ਲੈਣਾ ਗਿਆਨ ਹੈ। ਅਜਿਹੇ ਬੁੱਧੀਮਾਨ ਪੁਰਸ਼ ਨੂੰ ਗਿਆਨੀ ਕਹਿੰਦੇ ਹਾਂ।

○ **ਗ੍ਯਾਪਕ** :- ਗਿਆਪਕ ਉਹ ਹੈ, ਜੋ ਗਿਆਨ ਕਰਵਾਉਂਦਾ ਹੈ।

○ **ਗ੍ਯਾਨ ਤੇ ਦੋਸ਼** :- ਗਿਆਨ ਕਿਸੇ ਦਾ ਵੀ ਦੋਸ਼ ਨਹੀਂ ਹੁੰਦਾ, ਜਿਵੇਂ ਭੋਜਨ ਕਰਦੇ ਸਮੇਂ ਜੀਭ ਤੋਂ ਸੁਆਦ ਦਾ ਗਿਆਨ ਹੋਣਾ ਦੋਸ਼ ਨਹੀਂ ਹੈ। ਪਰ ਭੋਜਨ ਦੇ ਪਦਾਰਥਾਂ ਵਿਚ ਰਾਗ ਜਾਂ ਦਵੇਸ਼ ਹੋਣਾ ਦੋਸ਼ ਹੈ।

○ **ਗ੍ਯਾਨ ਯੋਗ** :- ਪ੍ਰਕ੍ਰਿਤੀ ਦਾ ਮੰਨਣਾ ਗਿਆਨ ਯੋਗ ਹੈ।

○ **ਗੀਤਾ** :- ਜਦ ਮਨੁੱਖ ਮਸਤੀ ਵਿਚ ਆਨੰਦ ਵਿਚ ਹੁੰਦਾ ਹੈ ਤਾਂ ਉਸ ਦੇ ਮੂੰਹ ’ਚੋਂ ਗੀਤ ਨਿਕਲਦਾ ਹੈ। ਭਗਵਾਨ ਨੇ ਇਸ ਨੂੰ ਮਸਤੀ ਵਿਚ ਆ ਕੇ ਗਾਇਆ ਹੈ। ਇਸ ਲਈ ਇਸ ਦਾ ਨਾਂ – ਗੀਤਾ ਪੈ ਗਿਆ ਹੈ। ਉਂਜ ਸੰਸਕ੍ਰਿਤ ਭਾਸ਼ਾ ਵਿਚ ਗੀਤਮ੍ ਹੋਣਾ ਚਾਹੀਦਾ ਹੈ। ਉਪਨਿਸ਼ਦ ਸਰੂਪ ਹੋਣ ਨਾਲ ਇਸਤਰੀ ਲਿੰਗ ਸ਼ਬਦ ਗੀਤਾ ਦੀ ਵਰਤੋਂ ਹੋਣ ਲੱਗੀ ਹੈ।

### ○ ਚ

○ **ਚੇਕਿਤਾਨ** :- ਚੇਕਿਤਾਨ ਵ੍ਰਸ਼ਣੀ ਵੰਸ਼ ਵਿਚ ਜਨਮ ਲੈ ਕੇ ਯਦੁ ਵੰਸ਼ ਦਾ ਮਹਾਰਥੀ ਯੋਧਾ ਬਣਿਆ ਸੀ। ਇਹ ਮਹਾ ਪ੍ਰਾਕਰ੍ਮੀ ਯੁੱਧ ਵਿਦਿਆ ਵਿਚ ਨਿਪੁੰਨ ਬਹਾਦਰ ਸੀ। ਪਾਂਡਵਾਂ ਨੇ ਆਪਣੀਆਂ ਸੱਤ ਅਕ੍ਸ਼ੌਹਿਣੀ ਸੈਨਾ ਲਈ ਵੱਖਰੇ-ਵੱਖਰੇ ਸੈਨਾਪਤੀਆਂ ਦੀ ਨਿਯੁਕਤੀ ਕੀਤੀ ਸੀ। ਉਨ੍ਹਾਂ ਵਿਚੋਂ ਇਕ ਦਾ ਸੈਨਾਪਤੀ ਚੇਕਿ-ਤਾਨ ਸੀ। ਇਸ ਦਾ ਯੁੱਧ ਵਿਚ ਦਰਯੋਧਨ ਹੱਥੋਂ ਅੰਤ ਹੋਇਆ ਸੀ।

○ **ਚਿੱਤ** :- ਚਿੱਤ ਸੂਕਸ਼ਮ ਸਰੀਰ ਦਾ ਇਕ ਤੱਤਵ ਹੈ। ਚਿੱਤ ਜੋ ਹੈ, ਉਹੋ ਹੀ ਜੀਵਾਤਮਾ ਦਾ ਕਾਰਣ ਸਰੀਰ ਹੈ। ਚਿੱਤ ਤੋਂ ਹੀ ਬੁੱਧੀ ਅਹੰ, ਮਨ ਇੰਦ੍ਰੀਆਂ ਤਨ੍ਮਾਤ੍ਰਾਵਾਂ ਅਭਿਵਿਅਕਤ ਹੁੰਦੀਆਂ ਹਨ। ਚਿੱਤ ਹੀ ਇਸ ਵਿਸ਼ੇਸ਼ ਭਾਵ ਦਾ ਬੀਜ ਹੈ।

○ **ਚਿੰਤਾ ਰਹਿਤ ਹੋਣ ਦਾ ਨਿੱਸ਼ਚਾ** :- ਜੋ ਹੋਣ ਵਾਲਾ ਹੈ, ਉਹ ਹੋ ਕੇ ਹੀ ਰਹਿੰਦਾ ਹੈ, ਜੋ ਨਹੀਂ ਹੋਣ ਵਾਲਾ ਹੈ ਉਹ ਕਦੇ ਨਹੀਂ ਹੁੰਦਾ, ਅਜਿਹਾ ਨਿੱਸ਼ਚਾ ਜਿਨ੍ਹਾਂ ਦੀ ਬੁੱਧੀ ਵਿਚ ਹੈ – ਉਨ੍ਹਾਂ ਨੂੰ ਚਿੰਤਾ ਕਦੇ ਨਹੀਂ ਹੁੰਦੀ।

### ○ ਜ

○ **ਜੈਯਦ੍ਰਥ** :- ਜੈਯਦ੍ਰਥ ਦਾ ਸਿੰਧੁ ਦੇਸ਼ ਦੇ ਰਾਜਾ ਵ੍ਰਿਧਕੁਸ਼ੇਤ੍ਰ ਦਾ ਪੁੱਤਰ ਸੀ। ਉਸ ਨੂੰ ਪਿਤਾ ਵੱਲੋਂ ਇਹ ਵਰਦਾਨ ਪ੍ਰਾਪਤ ਸੀ ਕਿ ਜਿਹੜਾ ਉਸ ਦੇ ਮਸ੍ਤਕ ਨੂੰ ਧਰਤੀ ਤੇ ਗਿਰਾਵੇਗਾ, ਉਸ ਦੇ ਮਸ੍ਤਕ ਦੇ ਵੀ ਸੌ ਟੁਕੜੇ ਹੋ ਜਾਣਗੇ। ਉਹ ਦਰਯੋਧਨ ਦੀ ਭੈਣ ਦੁਹਸ਼ਲਾ ਦਾ ਪਤੀ ਸੀ। ਪਾਂਡਵਾਂ ਦੇ ਬਨਵਾਸ ਕਾਲ ਵਿਚ, ਇਸ ਨੇ ਦ੍ਰੋਪਤੀ ਦਾ ਅਪਹਰਣ ਕਰ ਲਿਆ ਸੀ, ਜਿਸ ਕਾਰਨ ਭੀਮ ਨੇ ਉਸ ਨੂੰ ਖੂਬ ਕੁੱਟਿਆ ਸੀ ਤੇ ਉਸ ਦਾ ਸਿਰ ਮੁੰਨ ਕੇ, ਪੰਜ ਚੋਟੀਆਂ (ਬੋਦੇ) ਰੱਖਕੇ, ਧਰਮਰਾਜ ਦੇ ਕਹਿਣ ’ਤੇ, ਉਸ ਨੂੰ ਜਿਉਂਦਾ ਛੱਡ ਦਿੱਤਾ ਸੀ। ਫਿਰ ਉਸ ਨੇ ਘੋਰ-ਤਪੱਸਿਆ ਕੀਤੀ ਅਤੇ ਭਗਵਾਨ ਸ਼ੰਕਰ ਨੂੰ ਖੁਸ਼ ਕਰਕੇ ਇਕ ਦਿਨ ਲਈ ਸੰਗਰਾਮ ਵਿਚ ਅਰਜਨ ਦੇ ਸਿਵਾਏ ਹੋਰ ਚਾਰ ਪਾਂਡਵਾਂ ਨੂੰ ਜਿੱਤ ਲੈਣ ਦਾ ਵਰਦਾਨ ਪ੍ਰਾਪਤ ਕੀਤਾ ਸੀ। ਅਭਿਮਨੂੰ ਦੀ ਮੌਤ ਦੇ ਪਿੱਛੋਂ ਅਰਜਨ ਨੇ ਆਪਣੀ ਪ੍ਰਤਿਗਿਆ ਕ੍ਰਿਸ਼ਨ ਦੀ ਕਿਰਪਾ ਅਤੇ ਉਨ੍ਹਾਂ ਦੇ ਨਿਰਦੇਸ਼ ਅਨੁਸਾਰ, ਉਸ ਦੇ ਸਿਰ ਨੂੰ ਕੱਟ ਕੇ ਉਸ ਦੇ ਪਿਤਾ ਵ੍ਰਿਧਕੁਸ਼ੇਤ੍ਰ ਦੀ ਗੋਦੀ ਵਿਚ ਸੁੱਟ ਦਿੱਤਾ ਜੋ ਉਸ ਸਮੇਂ ਤਪੱਸਿਆ ਕਰ ਰਿਹਾ ਸੀ। ਕੱਟੇ ਸਿਰ ਨੂੰ ਦੇਖ ਕੇ ਉਹ ਖੜ੍ਹਾ ਹੋ ਗਿਆ ਤੇ ਕੱਟਿਆ ਸਿਰ ਧਰਤੀ ’ਤੇ ਡਿੱਗ ਪਿਆ, ਜਿਸ ਦੇ ਫਲਸਰੂਪ ਉਹਦੇ ਨਾਲ-ਨਾਲ ਵ੍ਰਿਧਕੁਸ਼ੇਤ੍ਰ ਦੇ ਵੀ ਸੌ ਟੁਕੜੇ ਹੋ ਗਏ। ਇੰਜ ਪਿਤਾ ਪੁੱਤਰ ਦੋਵਾਂ ਦਾ ਅੰਤ ਹੋ ਗਿਆ।

○ **ਜਨਾਰ੍ਦਨ** :- ਜਿਸ ਤੋਂ ਸੰਪੂਰਣ ਪ੍ਰਾਣਿਮਾਤ੍ਰ ਚਾਰ ਪ੍ਰਕਾਰ ਦੇ ਪੁਰੁਸ਼ਾਰ੍ਥ ਪ੍ਰਾਪਤੀ ਦੀ ਯਾਚਨਾ ਕਰਦੇ ਹਨ, ਉਹ ਪ੍ਰਭੂ ਜਨਾਰ੍ਦਨ ਹੈ। ਜਿਨ੍ਹਾਂ ਨੇ ਸਮੁੰਦਰ ਨਿਵਾਸੀ ‘ਜਨ’ ਨਾਂ ਦੇ ਦੈਂਤਾਂ ਦਾ ਸੰਹਾਰ ਕੀਤਾ ਹੈ, ਉਹ ਪ੍ਰਭੂ ਜਨਾਰ੍ਦਨ ਹੈ। ਜਦ ਅਰ੍ਦ ਧਾਤੁ ਦਾ ਗਤਿ ਅਰਥ ਵਿਚ ਪ੍ਰਯੋਗ ਕਰਦੇ ਹਾਂ ਤਾਂ ਦੇਵ ਪ੍ਰਤਿਪੱਖਭੂਤ ਅਸੁਰ ਜਨਾਂ ਦੀ ਨਰਕ ਆਦਿ ਗਤਿ ਦਾ ਜੋ ਹੇਤੁ ਹੁੰਦਾ ਹੈ – ਉਹ ਜਨਾਰ੍ਦਨ ਹੈ। ਪਰ ਜਦ ਅਰ੍ਦ ਧਾਤੂ ਦਾ ਯਾਚਨਾ = ਪ੍ਰਾਰਥਨਾ ਅਰਥ ਕਰਦੇ ਹਾਂ ਤਾਂ ਪੁਰਸ਼ਾਰਥ ਰੂਪ ਪ੍ਰਯੋਜਨ ਦੀ ਸਿੱਧੀ ਵਾਸਤੇ ਜਿਨ੍ਹਾਂ ਤੋਂ ਯਾਚਨਾ ਕਰਦੇ ਹਾਂ – ਉਹ ਜਨਾਰ੍ਦਨ ਹੈ।

**o ਜੀਵ :-** ਜੀਵ ਨੂੰ ਪ੍ਰਾਕ੍ਰਿਤ ਪਦਾਰਥਾਂ ਦਾ ਪਰਿਣਾਮ ਮੰਨਿਆ ਗਿਆ ਹੈ। ਜੀਵ ਸੰਬੰਧੀ ਵੱਖਰੇ-ਵੱਖਰੇ ਵਿਚਾਰ ਹਨ। ਆਚਾਰੀਆ ਬ੍ਰਹਸ੍ਪਤਿ ਦੇ ਮਤ ਤੋਂ ਪ੍ਰਾਕ੍ਰਿਤ ਪਦਾਰਥਾਂ ਦੇ ਸਮੂਹ ਤੋਂ ਇਸ ਸਰੀਰ ਵਿਚ ਚੇਤਨਾ ਦਾ ਜਨਮ ਹੁੰਦਾ ਹੈ। ਇਹ ਚੇਤਨਾ ਸਰੀਰ ਦੀ ਸਥਿਤੀ ਤੱਕ ਹੀ ਸੀਮਤ ਰਹਿੰਦੀ ਹੈ। ਜਨਮ ਤੋਂ ਜੀਵਨ ਦਾ ਆਰੰਭ ਹੈ ਤੇ ਮੌਤ ਨਾਲ ਜੀਵਨ ਦਾ ਅੰਤ ਹੈ। ਜਨਮ ਤੋਂ ਮੌਤ ਤੱਕ ਦੇ ਮੱਧਕਾਲ ਵਿਚ ਇਹ ਜੀਵ, ਜੋ ਕੁਝ ਕਰਦਾ ਹੈ, ਭੋਗਦਾ ਹੈ, ਉਸ ਲਈ ਵਰਤਮਾਨ ਦੇ ਹਾਲਾਤ ਹੀ ਕਾਰਣ ਬਣਦੇ ਹਨ। ਇਸ ਸਰੀਰ ਸਮੂਹ ਕਿਉਂ ਹੁੰਦਾ ਹੈ। ਇਸ ਦੇ ਕੀ ਕਾਰਣ ਹਨ ? ਇਹ ਵੱਖਰਾ ਪ੍ਰਸ਼ਨ ਹੈ। ਬੁੱਧ ਮੱਤ ਅਨੁਸਾਰ ਜੀਵ ਦਾ ਕੋਈ ਸੁਤੰਤਰ ਅਸ੍ਤਿਤ੍ਵ ਨਹੀਂ। ਜੀਵ ਪ੍ਰਾਕ੍ਰਿਤਕ ਪਦਾਰਥਾਂ ਦੇ ਸਮੂਹ ਤੋਂ ਹੀ ਬਣਦਾ ਹੈ। ਇਸ ਮੱਤਾਨੁਸਾਰ ਜੀਵ ਦਾ ਪ੍ਰਥਮ ਤੇ ਅੰਤਿਮ ਜਨਮ ਹੁੰਦਾ ਹੈ। ਇਹ ਪੁਨਰ ਜਨਮ ਵਿਚ ਵਿਸ਼ਵਾਸ਼ ਕਰਦਾ ਹੈ। ਜਨਮ ਮੌਤ ਲਈ ਤ੍ਰਿਸ਼ਨਾ ਤੇ ਵਾਸ਼ਨਾ ਹੀ ਹੇਤੂ ਹੈ। ਜੋ ਉਚਿਤ ਵਿਵੇਕ ਗਿਆਨ ਸਾਧਨਾ ਰਾਹੀਂ ਨਸ਼ਟ ਹੋ ਸਕਦੀ ਹੈ ਤੇ ਸ਼ੁੱਧ ਚਿੱਤ ਤੋਂ ਗਿਆਨ ਦਾ ਉਦਯ ਹੁੰਦਾ ਹੈ। ਪਰੰਤੂ ਜੈਨ ਮਤ, ਜੀਵ ਦਾ ਵੱਖਰਾ ਸੁਤੰਤਰ ਅਸ੍ਤਿਤਵ ਮੰਨਦਾ ਹੈ। ਜੀਵ ਨੂੰ ਧਾਤੂ ਰੂਪ ਮੰਨਦਾ ਹੈ। ਕਰਮਾਂ ਕਾਰਨ ਹੀ ਜਨਮ ਮੌਤ ਪ੍ਰਾਪਤ ਹੁੰਦੀ ਹੈ। ਕਰਮ ਤਿਆਗ ਤੋਂ ਕਾਮਨਾ ਦਾ ਨਾਸ਼ ਹੁੰਦਾ ਹੈ ਜਿਸ ਕਰਕੇ ਜੀਵ ਸ਼ੁੱਧ ਪਵਿੱਤਰ ਹੁੰਦਾ ਹੈ। ਸਿੱਧ ਲੋਕ ਦੀ ਪ੍ਰਾਪਤੀ ਪਿੱਛੋਂ ਜੀਵ ਜਨਮ ਮਰਨ ਤੋਂ ਮੁਕਤ ਹੋ ਜਾਂਦਾ ਹੈ। ਸਿੱਖ ਮੱਤ - ਜੀਵ ਨੂੰ ਪ੍ਰਭੂ ਦੀ ਜੋਤੀ ਮੰਨਦਾ ਹੈ। ਪੁਨਰ ਜਨਮ ਕਰਮਾਂ ਅਨੁਸਾਰ ਹੀ ਹੈ। ਮੋਕਸ਼ ਪ੍ਰਾਪਤ ਕਰਨ ਪਿੱਛੋਂ ਜੀਵ ਦੀ ਆਪਣੀ ਕੋਈ ਹਸਤੀ ਨਹੀਂ ਰਹਿੰਦੀ। ਉਹ ਪ੍ਰਭੂ ਜੋਤ ਵਿਚ ਸਮਾ ਜਾਂਦਾ ਹੈ। ਸਿੱਖ ਮਤ ਦੀ ਜੀਵ ਸੰਬੰਧੀ ਧਾਰਣਾ, ਗੀਤਾ ਉਪਦੇਸ਼ ਅਨੁਸਾਰ ਹੈ। ਵਿਗਿਆਨਕ ਦ੍ਰਿਸ਼ਟੀ ਅਨੁਸਾਰ, ਜੀਵ ਪ੍ਰਕ੍ਰਿਤੀ ਦਾ ਹੀ ਪਰਿਣਾਮ ਹੈ। ਪਰ ਅਨੁਸੰਧਾਨ ਦੀ ਸੂਖ਼ਮ ਸਥਿਤੀ ਵਿਚ ਪੁੱਜ ਕੇ ਹੁਣ ਕਈ ਵਿਦਮਾਨ, ਇਸ ਪ੍ਰਕ੍ਰਿਤੀ ਤੋਂ ਪਰੇ ਜੀਵ ਦੀ ਸੱਤਾ ਨੂੰ ਸਵੀਕਾਰਨ ਤੋਂ ਮੁਨਕਰ ਹਨ। ਪੁਨਰ ਜਨਮ ਨੂੰ ਵੀ ਨਹੀਂ ਮੰਨਦੇ। ਗੀਤਾ - ਜੀਵ ਨੂੰ ਨਾ ਤਾਂ ਪ੍ਰਕ੍ਰਿਤੀ ਦਾ ਪਰਿਣਾਮ ਮੰਨਦੀ ਹੈ, ਨਾ ਜੀਵ ਦੀ ਵੱਖਰੀ ਸੁਤੰਤਰ ਸੱਤਾ ਨੂੰ ਸਵੀਕਾਰਦੀ ਹੈ। ਇਸ ਮੱਤਾਨੁਸਾਰ ਉਹ ਤਾਂ ਪਰਮਾਤਮਾ ਦੀ ਇਕ ਅਚਿੰਤਯ ਸ਼ਕਤੀ ਹੈ ਜੋ ਸਦੈਵ ਉਸ ਦੇ ਆਸਰੇ 'ਤੇ ਰਹਿੰਦੇ ਹਨ। ਇਹ ਸ਼ਕਤੀ ਤ੍ਰੈਗੁਣਾਤ੍ਮਿਕ ਹੈ, ਉਸ ਵਿਚ ਪ੍ਰਕਾਸ਼ ਕਿਰਿਆ ਸਥਿਤੀ ਰੂਪੀ ਗੁਣ ਹਮੇਸ਼ਾ ਬਣੇ ਰਹਿੰਦੇ ਹਨ। ਜਿਨ੍ਹਾਂ ਕਾਰਣ ਉਸ ਨੂੰ ਪ੍ਰਕ੍ਰਿਤੀ ਕਹਿੰਦੇ ਹਨ। ਇਹ ਜੀਵ ਜਨਮ ਤੇ ਮੌਤ ਦੇ ਪ੍ਰਵਾਹ ਵਿਚ ਤਦ ਤੱਕ ਭਟਕਦਾ ਰਹਿੰਦਾ ਹੈ, ਜਦ ਤੱਕ ਉਸ ਨੂੰ ਪਰਮਾਤਮਾ ਰੂਪ ਪ੍ਰਾਪਤ ਨਹੀਂ ਹੁੰਦਾ ਹੈ।

**o ਜਨਾਰ੍ਦਨ :-** ਸਾਰਿਆਂ ਜਨਾਂ ਰਾਹੀਂ ਆਪਣੀ ਅਭਿਲਾਸ਼ਿਤ ਵਸਤਾਂ ਦੀ ਸਿੱਧੀ ਪ੍ਰਾਪਤੀ ਲਈ ਆਪ ਆਰ੍ਦਿਤ = ਯਾਚਿਤ = ਪ੍ਰਾਰ੍ਥਿ ਹੁੰਦੇ ਹਨ। ਏਸੇ ਲਈ ਆਪ ਜਨਾਰ੍ਦਨ ਹੋ। ਜਨ + ਆਰ੍ਦ ਗਤੀ ਜਾਚਨਾ = ਸਾਰੇ ਲੋਕਾਂ ਦੁਆਰਾ ਪੁਰਸ਼ਾਰਥ ਪ੍ਰਾਪਤੀ ਲਈ ਯਾਚਿਤ = ਪ੍ਰਾਰਥਿਤ ਹੁੰਦੇ ਹਨ। ਉਹੋ ਜਨਾਰ੍ਦਨ ਹਨ। ਜਨਾਰ੍ਦਨ : ਜਨ + ਅਰ੍ਦ = ਸਾਰਿਆਂ ਲੋਕਾਂ ਦੀ + ਗਤਿ ਤੇ ਯਾਚਨਾ ਜਨਾਰ੍ਦਨ = ਸਾਰਿਆਂ ਲੋਕਾਂ ਰਾਹੀਂ ਪੁਰਸ਼ਾਰਥ ਪ੍ਰਾਪਤੀ ਵਾਸਤੇ - ਜੋ ਯਾਚਿਤ ਪ੍ਰਾਰਥਿਤ ਹੁੰਦੇ ਹਨ - ਉਸ ਨੂੰ ਜਨਾਰ੍ਦਨ ਕਹਿੰਦੇ ਹਨ। ਭਗਤਾਂ ਦੇ ਦੁੱਖਾਂ ਦਾ ਜੋ (ਅਰ੍ਦਨ) ਨਾਸ਼ ਕਰਦਾ ਹੈ, ਉਹ ਜਨਾਰ੍ਦਨ ਹੈ।

**o ਜੀਵ ਦੀਆਂ ਸ਼ਕਤੀਆਂ :-** ਜੀਵ ਕੋਲ ਦੋ ਸ਼ਕਤੀਆਂ ਹਨ, 1. ਪ੍ਰਾਣ ਸ਼ਕਤੀ 2. ਇੱਛਾ ਸ਼ਕਤੀ। ਪਹਿਲੀ ਸ਼ਕਤੀ ਸਾਹਾਂ ਦਾ ਆਵਾਗਮਨ ਹੈ, ਦੂਜੀ ਸ਼ਕਤੀ ਵਿਚ ਭੋਗਾਂ ਦੇ ਪਾਉਣ ਦੀ ਇੱਛਾ ਹੈ।

**o ਜੀਵ -** ਜੋ ਲੋਕ ਜਨਮ ਗ੍ਰਹਿਣ ਕਰਦੇ ਹਨ - ਉਹ ਜੀਵ ਹਨ।

o ਜਿਸ ਦੇ ਰਾਹੀਂ ਜਾਣਿਆ ਜਾਵੇ, ਉਸ ਨੂੰ ਗਿਆਨ ਕਹਿੰਦੇ ਹਨ। ਕਾਮ ਗਿਆਨੀ ਦਾ ਨਿਤ੍ਯ ਵੈਰੀ ਹੈ।

**o ਜਨਮ :-** ਜਿਸ ਦਾ ਜਨਮ ਹੁੰਦਾ ਹੈ - ਉਸ ਦਾ ਨਾਂ ਤੇ ਰੂਪ ਜ਼ਰੂਰ ਹੁੰਦਾ ਹੈ। ਉਹ ਮਾਇਆ ਦੇ ਅਧੀਨ ਹੋਣ ਕਾਰਨ ਅਨਿਤ੍ਯ ਅਸਰ੍ਵਗ੍ਯ ਤੇ ਵਿਕਾਸੀ ਜ਼ਰੂਰੀ ਹੋਵੇਗਾ। ਜਿਸ ਦਾ ਜਨਮ ਹੈ, ਉਸ ਲਈ ਮੌਤ ਲਾਜ਼ਮੀ ਹੈ।

**o ਜਨ੍ਮ :-** ਜਨਮ ਦਾ ਅਰਥ ਹੁੰਦਾ ਹੈ 'ਆਵਿਰ੍ਭੈਤ ਹੋਣਾ' ਜਾਂ ਅਵ੍ਯਕ੍ਤ ਤੋਂ ਵ੍ਯਕ੍ਤ ਹੋਣਾ। ਜਦ ਕੋਈ ਪ੍ਰਕ੍ਰਿਤੀ ਦੇ ਮਾਧ੍ਯਮ ਤੋਂ ਅਭਿਵ੍ਯਕ੍ਤ ਜਾਂ ਆਵਿਰ੍ਭੈਤ ਹੁੰਦਾ ਹੈ, ਤਾਂ ਨਾਨਾਤ੍ਵ ਭਾਵ ਨੂੰ ਪ੍ਰਾਪਤ ਹੋ ਜਾਂਦਾ ਹੈ।

**o ਜੀਵ :-** ਜੋ ਪਰਾਣ ਧਾਰਣ ਕਰਦਾ ਹੈ - ਉਹ ਜੀਵ ਹੈ।

o ਜਿਹੜਾ ਹੋਰ ਕਿਸੇ ਕਾਰਕ ਦੇ ਅਧੀਨ ਨਾ ਹੋਵੇ ਤੇ ਆਪ ਖੁਦ ਕਿਰਿਆ ਕਰਦਾ ਹੈ, ਉਹ ਕਰਤਾ ਹੈ। ਕਿਰਿਆ ਦਾ ਆਸਰਾ ਕਰਤਾ ਹੈ।

**o ਜਲ ਤੇ ਸ੍ਥਲ :-** ਧਰਤੀ ਉੱਪਰ ਜਲ ਦਾ ਕੁਲ ਭਾਗ ਲਗਭਗ 71% ਹੈ ਤੇ ਸ੍ਥਲ ਦਾ 29% ਹੈ।

**o ਜੀਵਾਤ੍ਮਾ :-** ਪ੍ਰਕ੍ਰਿਤੀ ਨੂੰ ਭੋਗਣ ਵਾਲਾ ਜੀਵਾਤਮਾ ਅੰਮ੍ਰਿਤ ਸਰੂਪ ਅਵਿਨਾਸ਼ੀ ਹੈ।

## o ਤ

**o ਤਾਮਸਿਕ ਗਿਆਨ :-** ਜਿਸ ਗਿਆਨ ਵਿਚ ਨਿੱਜੀ ਸਵਾਰਥ ਕਾਮ, ਮੋਹ, ਲੋਭ, ਹੰਕਾਰ ਪ੍ਰਧਾਨ ਹੋਵੇ, ਉਹ ਤਾਮਸਿਕ ਗਿਆਨ ਹੈ।

**o ਤੀਰਥ :-** ਸੰਸਕ੍ਰਿਤ ਵਿਚ ਤੀਰਥ ਦੇ ਅਰਥ ਪਵਿੱਤਰ ਕਰਨ ਵਾਲਾ ਦੇ ਹਨ। ਜੋ ਤੀਰਥ ਨੂੰ ਵੀ ਤੀਰਥ ਬਣਾਵੇ, ਭਾਵ ਇਹ ਪਵਿੱਤਰ ਨੂੰ ਵੀ ਪਵਿੱਤਰ ਕਰੇ। ਕੁਰੁਕਸ਼ੇਤਰ ਦਾ ਤੀਰਥਾਂ ਤੋਂ ਵੀ ਵੱਧ ਸਥਾਨ ਹੈ, ਕਿਉਂਕਿ ਇਹ ਧਰਮ-ਖੇਤਰ ਹੈ। ਧਰਮ ਦੇ ਅਰਥ ਵੀ ਇਹੋ ਹਨ ਜੋ ਵਿਅਕਤੀ ਦਾ ਸ਼ੁੱਧੀਕਰਣ ਕਰੇ, ਉਹ ਧਰਮ ਹੈ। ਦੁਨੀਆਂ ਨੂੰ ਸ਼ੁੱਧ ਕਰਨ ਦਾ ਕੰਮ, ਧਰਮ ਦਾ ਹੈ।

**o ਤਪਹ -** ਤਪ - ਭੁੱਖ ਪਿਆਸ ਸਰਦੀ ਗਰਮੀ ਬਰਖਾ ਸਹਿਣਾ ਵੀ ਇਕ ਤਪ ਹੈ ਪਰ ਇਸ ਤਪ ਵਿਚ ਭੁੱਖ ਪਿਆਸ ਸਰਦੀ ਗਰਮੀ ਆਦਿ ਨੂੰ ਜਾਣ ਕੇ ਝੱਲਦੇ ਹਾਂ। ਅਸਲ ਵਿਚ ਸਾਧਨ ਕਰਦੇ ਹੋਏ ਅਥਵਾ ਜੀਵਨ ਨਿਰਵਾਹ ਕਰਦੇ ਹੋਏ, ਦੇਸ਼ ਕਾਲ ਹਾਲਾਤ ਆਦਿ ਨੂੰ ਲੈ ਕੇ ਕਸ਼ਟ ਮੁਸੀਬਤ ਵਿਘਨ ਆਦਿ ਆਉਂਦੇ ਹਨ - ਉਨ੍ਹਾਂ ਨੂੰ ਖੁਸ਼ੀ ਖੁਸ਼ੀ ਸਹਿਣਾ ਹੀ ਤਪ ਹੈ। ਨਿਯਮ ਰੂਪ ਹਾਲਾਤ ਤੋਂ ਜੋ ਕੁੱਝ ਆ ਜਾਵੇ, ਉਸ ਦਾ ਸਵਾਗਤ ਕਰੋ, ਜਾਣ ਵਾਲੇ ਨੂੰ ਨਾ ਰੋਕੋ ਤੇ ਜੋ ਜਿਵੇਂ ਪ੍ਰਾਪਤ ਹੋਵੇ, ਉਸ ਨੂੰ ਉਸੇ ਤਰ੍ਹਾਂ ਸਹਿਣ ਕਰੋ, ਇਹੋ ਉੱਤਮ ਤੋਂ ਉੱਤਮ ਤਪ ਹੈ।

**o ਤਿਆਗ :-** ਜੋ ਵਸਤੂ ਸੰਵੇਦਨਸ਼ੀਲ ਅਤੇ ਸੰਵੇਦਨਹੀਣ ਹੈ, ਉਹ ਪ੍ਰਭੂ ਨਾਲ ਸੰਬੰਧਿਤ ਹੈ, ਵਿਅਕਤੀ ਨਾਲ ਨਹੀਂ, ਇਸ ਬੁਨਿਆਦੀ ਸੱਚ ਨਾਲ ਜੁੜਨ ਦੀ ਪ੍ਰਕਿਰਿਆ ਦਾ ਨਾਂ ਤਿਆਗ ਹੈ।

**o ਤਪ :-** ਵਰ੍ਤ ਤੇ ਉਪਵਾਸ ਦੇ ਨਿਯਮਾਂ ਤੋਂ ਸਰੀਰ ਨੂੰ ਸੰਤਪਤ ਕਰਨਾ ਤਪ ਹੈ।

**੦ ਤ੍ਯਾਗ ਤੇ ਤ੍ਯਾਗੀ** :- ਕਰਮ ਤੇ ਕਰਮਫਲ ਦੀ ਆਸਤਿਕਤਾ ਦਾ ਤਿਆਗ ਅਸਲ ਤਿਆਗ ਹੈ। ਤਿਆਗੀ ਉਹ ਹੈ ਜਿਸ ਨੇ ਕਰਮ ਫਲ ਦਾ ਤਿਆਗ ਕੀਤਾ ਹੈ। ਤਿਆਗੀ ਦਾ ਉਹ ਆਚਰਣ ਸ਼੍ਰੇਸ਼ਠ ਹੈ ਜਿਸ ਵਿਚ ਉਹ ਅਕੁਸ਼ਲ ਕਰਮਾਂ ਨਾਲ ਦਵੇਸ਼ ਨਾ ਕਰੇ ਤੇ ਕੁਸ਼ਲ ਕਰਮਾਂ ਨਾਲ ਆਸ੍ਥਿਤ ਨਾ ਹੋਵੇ। ਤਿਆਗੀ ਦਾ ਭਾਵ ਕਰਤੱਵ ਮਾਤਰ ਕਰਨਾ ਹੀ ਹੋਣਾ ਚਾਹੀਦਾ ਹੈ। ਤਿਆਗ ਦਾ ਫਲ ਪਰਮਾਤਮਾ ਵਿਚ ਸਥਿਤ ਹੋਣਾ ਹੈ।

**੦ ਤਿੰਨ ਗੁਣ** :- ਸਾਤ੍ਵਿਕ ਰਾਜਸ੍ ਤੇ ਤਾਮਸ੍ ਤਿੰਨੇ ਗੁਣ ਅੰਤਹਕਰਣ ਵਿਚ ਅਭੂਤ ਰੂਪ ਵਿਚ ਰਹਿੰਦੇ ਹਨ। ਇਨ੍ਹਾਂ ਦਾ ਪਤਾ ਵਿਰਤੀਆਂ ਤੋਂ ਹੀ ਲੱਗਦਾ ਹੈ।

**੦ ਤਮੋਗੁਣ ਵ੍ਰਿਤਿ** :- ਜੋ ਪਰਮਾਦ ਹੈ ਇਹ ਚੰਗੀਆਂ ਪ੍ਰਵਿਰਤੀਆਂ ਨੂੰ ਰੋਕ ਕੇ ਖੇਡ ਕੁੱਦ ਆਦਿ ਸਾਮਾਨ੍ਯ ਫਾਲਤੂ ਕਿਰਿਆਵਾਂ ਵਿਚ ਲਗਾਉਂਦਾ ਹੈ ਪਰ ਜਦ ਪ੍ਰਮਾਦ ਦੇ ਨਾਲ ਰਾਗ ਮਿਲ ਜਾਂਦਾ ਹੈ, ਜੋ ਰਜੋਗੁਣ ਦਾ ਰੂਪ ਹੈ, ਤਦ ਉਸ ਨਾਲ ਕਾਮਨਾ ਪੈਦਾ ਹੁੰਦੀ ਹੈ। ਕਾਮਨਾ ਤੋਂ ਫਿਰ ਅਨੇਕ ਭਾਂਤ ਦੇ ਪਾਪ, ਅਨਰਥ ਹੁੰਦੇ ਹਨ। ਜਿਨ੍ਹਾਂ ਦੇ ਪਰਿਣਾਮ ਬੜੇ ਭਿਅੰਕਰ ਹੁੰਦੇ ਹਨ।

**੦ ਤੁਸ਼ਟੀ** :- (ਤੁਸ਼੍ਟਿ) ਦੈਵ ਵਸ਼ ਅਥਵਾ ਭਾਗਵਸ਼ ਪ੍ਰਾਪਤ ਵਸਤੂਆਂ ਵਿਸ਼ਿਆਂ ਵਿਚ ਸੰਤੋਖ ਕਰਨਾ - ਸਮਤਾ ਹੈ। ਸੰਤੋਸ਼ ਨੂੰ ਅੰਤਿਮ ਸੁਖ ਕਿਹਾ ਜਾਂਦਾ ਹੈ।

**੦ ਤਤ੍ ਤੱਤ੍ਵ** :- ਸ਼੍ਰਿਸ਼੍ਟਿ ਦੀ ਉਸ ਆਧ੍ਯਾਵਸ੍ਥਾ ਵਿਚ ਨਾ ਅਸਤ੍ ਸੀ, ਨਾ ਸਤ੍ ਸੀ। ਉਸ ਸਮੇਂ ਨਾ ਲੋਕ ਸੀ। ਆਕਾਸ਼ ਤੋਂ ਪਰ੍ਹੇ ਜੋ ਕੁੱਝ ਹੈ, ਉਹ ਵੀ ਨਹੀਂ ਸੀ। ਫਿਰ ਉਸ ਅੱਵਸਥਾ ਵਿਚ ਸਭ ਨੂੰ ਆਵਰ੍ਤ ਕਰਨ ਵਾਲਾ ਕੀ ਸੀ ? ਕਿਸ ਦਾ ਸਹਾਰਾ ਸੀ ? ਆਧਾਰ ਕੀ ਸੀ ? ਇਸ ਵਿਸ਼ੇ ਵਿਚ ਕੋਈ ਨਹੀਂ ਜਾਣਦਾ। ਇਹ ਸਭ ਅਨਿਸ਼ਚਿਤ ਸੀ। ਉਸ ਸਮੇਂ ਨਾ ਮੌਤ ਸੀ, ਨਾ ਅੰਮ੍ਰਿਤ ਸੀ, ਨਾ ਰਾਤ ਸੀ, ਨਾ ਦਿਨ ਸੀ, ਨਾ ਗਿਆਨ ਸੀ। ਉਸ ਵਾਯੂ ਤੋਂ ਰਹਿਤ ਸਥਿਤੀ ਵਿਚ ਕੇਵਲ ਇਕ ਤੱਤ੍ ਤੱਤਵ ਹੀ ਸੀ। (ਰਿਗਵੇਦ 10-121-1-2)

**੦ ਦ**

**੦ ਦੂਰ** :- ਪ੍ਰਿਥਵੀ ਤੋਂ ਦੂਰ ਜਲ ਹੈ, ਜਲ ਤੋਂ ਦੂਰ ਤੇਜ਼ ਹੈ, ਤੇਜ਼ ਤੋਂ ਦੂਰ ਵਾਯੂ ਹੈ, ਵਾਯੂ ਤੋਂ ਦੂਰ ਆਕਾਸ਼ ਹੈ, ਆਕਾਸ਼ ਤੋਂ ਦੂਰ ਮਹ-ਤੱਤਵ ਹੈ, ਮਹ-ਤੱਤਵ ਤੋਂ ਦੂਰ ਪ੍ਰਕ੍ਰਿਤੀ ਹੈ, ਤੇ ਪ੍ਰਕ੍ਰਿਤੀ ਤੋਂ ਦੂਰ ਪਰਮਾਤਮਾ ਹੈ। ਜੋ ਦੂਰ ਤੋਂ ਦੂਰ ਹੁੰਦੇ ਹੋਏ ਵੀ ਵਿਆਪਕ ਰੂਪ ਵਿਚ ਸਾਰਿਆਂ ਵਿਚ ਹੈ, ਕਿਉਂਕਿ ਪਰਮਾਤਮਾ ਸਭ ਦਾ ਕਾਰਣ ਹੈ, ਕਾਰਣ ਸਾਰੇ ਕੰਮਾਂ ਵਿਚ ਹੁੰਦਾ ਹੈ।

**੦ ਦੇਵ** :- ਗੀਤਾ ਵਿਚ ਦੇਵ ਸ਼ਬਦ ਭਗਵਾਨ ਲਈ ਵਰਤਿਆ ਗਿਆ ਹੈ। ਭਗਵਾਨ ਸ੍ਵਯੰ ਪ੍ਰਕਾਸ਼ ਹਨ। ਉਨ੍ਹਾਂ ਨੂੰ ਪ੍ਰਕਾਸ਼ਿਤ ਕਰਨ ਵਾਲਾ ਦੂਜਾ ਹੋਰ ਕੋਈ ਨਹੀਂ ਹੈ।

**੦ ਦ੍ਰੁਪਦ** :- ਦ੍ਰੁਪਦ ਪੰਚਾਲ ਦੇਸ਼ ਦੇ ਰਾਜਾ ਪ੍ਰਸ਼ਤ੍ ਦੇ ਪੁੱਤਰ ਸਨ। ਭਾਰਦਵਾਜ ਰਿਸ਼ੀ ਦੇ ਆਸ਼ਰਮ ਵਿਚ ਰਹਿ ਕੇ ਆਪ ਨੇ ਸਿਖਿਆ ਪ੍ਰਾਪਤ ਕੀਤੀ। ਏਥੇ ਰਹਿ ਕੇ ਆਪ ਨੇ ਭਾਰਦਵਾਜ ਪੁੱਤਰ ਦ੍ਰੋਣ ਨਾਲ ਦੋਸਤੀ ਪ੍ਰਾਪਤ ਕੀਤੀ। ਦ੍ਰੋਣ ਦਾ ਵਿਆਹ ਸ਼ਰਦਵਾਨ੍ ਰਿਸ਼ੀ ਦੀ ਪੁੱਤਰੀ ਕ੍ਰਪੀ ਨਾਲ ਹੋਇਆ। ਆਪ ਦੇ ਪੁੱਤਰ ਦਾ ਨਾਂ ਅਸ਼੍ਵਤ੍ਥਾਮਾ ਸੀ, ਜਿਸ ਦਾ ਜਨਮ ਭਗਵਾਨ ਸ਼ੰਕਰ ਦੀ ਕਿਰਪਾ ਨਾਲ ਹੋਇਆ ਸੀ। ਦ੍ਰੋਣ ਐਨੇ ਗ਼ਰੀਬ ਸਨ ਕਿ ਆਪਣੇ ਪੁੱਤਰ ਨੂੰ ਦੁੱਧ ਵੀ ਨਹੀਂ ਪਿਆ ਸਕਦੇ ਸਨ। ਇਕ ਦਿਨ ਅਸ਼੍ਵਤ੍ਥਾਮਾ ਨੇ ਹੋਰਾਂ ਬੱਚਿਆਂ ਨੂੰ ਦੁੱਧ ਪੀਂਦਿਆਂ ਵੇਖ, ਆਪਣੀ ਮਾਂ ਤੋਂ ਦੁੱਧ ਮੰਗਿਆ। ਮਾਂ ਕੋਲ ਦੁੱਧ ਤਾਂ ਨਹੀਂ ਸੀ, ਉਸ ਨੇ ਸਫ਼ੈਦ ਆਟੇ ਨੂੰ ਧੋ ਕੇ ਦੁੱਧ ਵਰਗੇ ਪਾਣੀ ਨੂੰ ਦੁੱਧ ਕਿਹਾ ਤੇ ਉਸ ਨੂੰ ਪੀਣ ਲਈ ਦਿੱਤਾ। ਉਹ ਹਰ ਰੋਜ਼ ਇੰਜ ਹੀ ਕਰਦੀ ਰਹੀ। ਇਕ ਦਿਨ ਪੁੱਤਰ ਨੂੰ ਪਤਾ ਲੱਗਿਆ ਕਿ ਦੁੱਧ ਤਾਂ ਗਊ ਦਿੰਦੀ ਹੈ। ਗਊ ਉਨ੍ਹਾਂ ਦੇ ਘਰ ਨਹੀਂ ਹੈ। ਉਸ ਨੇ ਮਾਂ ਤੋਂ ਜਦ ਇਸ ਸੰਬੰਧੀ ਪੁੱਛਿਆ ਤਾਂ ਮਾਂ ਨੂੰ ਬਹੁਤ ਦੁੱਖ ਲੱਗਿਆ। ਮਾਂ ਦਾ ਦਿਲ ਤੜਪ ਉੱਠਿਆ। ਉਸ ਨੇ ਆਪਣੇ ਪਤੀ ਨੂੰ ਬੇਨਤੀ ਕੀਤੀ ਕਿ ਦਰੋਪਦ ਉਨ੍ਹਾਂ ਦਾ ਮਿੱਤਰ ਹੈ, ਉਹ ਉਨ੍ਹਾਂ ਕੋਲ ਜਾਵੇ ਤੇ ਉਹ ਉਸ ਨੂੰ ਇਕ ਗਊ ਪ੍ਰਦਾਨ ਕਰ ਦੇਵੇਗਾ। ਜਿਸ ਨਾਲ ਉਸ ਦੇ ਪੁੱਤਰ ਦਾ ਪਾਲਣ ਪੋਸ਼ਣ ਹੋ ਜਾਵੇਗਾ। ਦ੍ਰੋਣ ਨੇ ਆਪਣੀ ਪਤਨੀ ਦੀ ਗੱਲ ਮੰਨ ਕੇ ਦ੍ਰੋਪਦ ਕੋਲ ਜਾਣ ਦਾ ਫ਼ੈਸਲਾ ਕਰ ਲਿਆ। ਉਸ ਨੇ ਸੋਚਿਆ, ਮੇਰਾ ਮਿੱਤਰ ਦ੍ਰੋਪਦ ਹੁਣ ਤਾਂ ਰਾਜਾ ਬਣ ਗਿਆ ਹੈ। ਉਹ ਧਰਮ ਮਰਯਾਦਾ ਦਾ ਸਤਿਕਾਰ ਕਰਦਿਆਂ ਮੇਰੀ ਸਹਾਇਤਾ ਕਰੇਗਾ ਅਤੇ ਮੈਨੂੰ ਆਪਣਾ ਮਹਿਮਾਨ ਸਮਝੇਗਾ ਤੇ ਮੈਨੂੰ ਇਕ ਗਊ ਪ੍ਰਦਾਨ ਕਰੇਗਾ। ਅਜਿਹਾ ਸੋਚ ਕੇ ਉਹ ਦ੍ਰੋਪਦ ਕੋਲ ਚਲਾ ਗਿਆ। ਦ੍ਰੋਣ ਨੇ ਬਹੁਤ ਹੀ ਸਨੇਹ ਪੂਰਵਕ ਕਿਹਾ, 'ਹੇ ਰਾਜਨ! ਆਪ ਨੂੰ ਚੇਤੇ ਹੋਵੇਗਾ ਕਿ ਅਸੀਂ ਵਿਦਿਆਰਥੀ ਕਾਲ ਵਿਚ ਇਕ ਦੂਜੇ ਦੇ ਮਿੱਤਰ ਰਹੇ ਹਾਂ। ਹੁਣ ਮੈਂ ਆਪ ਨੂੰ ਮਿਲਣ ਆਇਆ ਹਾਂ।" ਦ੍ਰੋਪਦ ਨੇ ਪਰਤਾਪੀ ਦ੍ਰੋਣ ਵੱਲ ਧਿਆਨ ਹੀ ਨਾ ਦਿੱਤਾ, ਬਲਕਿ ਉਸ ਨੂੰ ਕ੍ਰੋਧ ਆਇਆ ਤੇ ਦ੍ਰੋਣ ਨੂੰ ਕੌੜੇ ਬੋਲ ਬੋਲੇ, 'ਬ੍ਰਾਹਮਣ! ਤੇਰੇ ਪ੍ਰਗ੍ਯਾ ਸਰ੍ਵਥਾ ਸੰਸਕਾਰ ਨਾ ਮਾਤਰ ਹਨ। ਤੂੰ ਮੈਨੂੰ ਬਿਨਾ ਸੋਚੇ ਸਮਝੇ ਆਪਣਾ ਮਿੱਤਰ ਬਣਾ ਰਿਹਾ ਏਂ। ਤੇਰੀ ਮੰਦ ਬੁੱਧੀ ਹੈ। ਤੇਰੇ ਵਰਗੇ ਅਤਿ ਗ਼ਰੀਬ ਵਿਅਕਤੀ ਨਾਲ ਮੇਰੇ ਵਰਗਾ ਪਰਤਾਪੀ ਰਾਜਾ ਕਿਵੇਂ ਮਿੱਤਰਤਾ ਪਾ ਸਕਦਾ ਹੈ। ਇਹ ਯਾਦ ਰੱਖ, 'ਦਲਿਦਰੀ ਧਨਵਾਨ ਨਾਲ, ਮੂਰਖ ਵਿਦਵਾਨ ਨਾਲ, ਡਰਪੋਕ, ਸੂਰਬੀਰ ਨਾਲ ਕਿਵੇਂ ਦੋਸਤੀ ਪਾ ਸਕਦਾ ਹੈ ? ਤੂੰ ਤਾਂ ਬਚਪਨ ਦੀ ਦੋਸਤੀ ਦੀ ਗੱਲ ਕਰਨਾ ਏਂ ?" ਮਹਾਤਮਾ ਦ੍ਰੋਣ ਦਾ ਬਹੁਤ ਵੱਡਾ ਅਪਮਾਨ ਕੀਤਾ ਗਿਆ। ਆਪ ਆਪਣਾ ਅਪਮਾਨ ਸਹਿ ਕੇ ਵਾਪਸ ਹਸਤਨਾਪੁਰ ਆ ਗਏ। ਏਥੇ ਭੀਸ਼ਮ ਪਿਤਾਮਾ ਸਨ। ਆਪ ਨੇ ਮਹਾਤਮਾ ਦ੍ਰੋਣ ਦਾ ਪੂਰਾ ਸਵਾਗਤ ਕੀਤਾ, ਆਪਣੇ ਸਾਰੇ ਪੋਤਰਿਆਂ ਨੂੰ ਉਨ੍ਹਾਂ ਦੇ ਚਰਨਾਂ ਵਿਚ ਸਮੱਰਪਣ ਕਰ ਦਿੱਤਾ। ਦ੍ਰੋਣ ਦੇ ਮਨ ਵਿਚ ਦ੍ਰੋਪਦ ਕੋਲੋਂ ਆਪਣੇ ਅਪਮਾਨ ਦਾ ਬਦਲਾ ਲੈਣ ਦੀ ਭਾਵਨਾ ਪ੍ਰਚੰਡ ਸੀ। ਆਚਾਰੀਆ ਦ੍ਰੋਣ ਨੇ ਸਾਰੇ ਰਾਜਕੁਮਾਰਾਂ ਨੂੰ ਧਨੁਸ਼ ਵਿੱਦਿਆ ਸਿਖਾ ਕੇ ਨਿਪੁੰਨ ਕਰ ਦਿੱਤਾ। ਆਚਾਰੀਆ ਦ੍ਰੋਣ ਗੁਰੂ ਸਨ। ਉਸ ਨੇ ਗੁਰੂ ਦਕਸ਼ਨਾ ਵਜੋਂ, ਅਰਜਨ ਕੋਲੋਂ ਮੰਗ ਕੀਤੀ ਕਿ ਉਹ ਦਰੁਪਦ ਨੂੰ ਬੰਦੀ ਬਣਾ ਲਵੇ। ਅਰਜਨ ਨੇ ਆਪਣਾ ਇਕਰਾਰ ਪੂਰਾ ਕੀਤਾ। ਗੁਰੂ ਆਗਿਆ ਪੂਰੀ ਕਰਨ ਲਈ, ਅਰਜਨ ਨੇ ਦਰੁਪਦ ਨੂੰ ਹਰਾ ਕੇ ਬੰਦੀ ਬਣਾਇਆ, ਉਸ ਨੂੰ ਅੱਧਾ ਰਾਜ ਵਾਪਸ ਲੁਟਾਉਂਦਿਆਂ ਕਿਹਾ ਕਿ 'ਤੁਹਾਡੀ ਦ੍ਰਿਸ਼ਟੀ ਤੋਂ ਹੁਣ ਅਸੀਂ ਤੁਸੀਂ ਦੋਵੇਂ ਬਰਾਬਰ ਹੋ ਗਏ ਹਾਂ ਤੇ ਮਿੱਤਰਤਾ ਦੇ ਯੋਗ ਹਾਂ। ਮੈਂ ਤੁਹਾਨੂੰ ਪਹਿਲਾਂ ਵੀ ਮਿੱਤਰ ਮੰਨਦਾ ਸਾਂ, ਹੁਣ ਵੀ ਸਵੀਕਾਰਦਾ ਹਾਂ ਤੇ ਤੁਹਾਨੂੰ ਸਦਾ ਆਪਣਾ ਮਿੱਤਰ ਮੰਨਦਾ ਰਹਾਂਗਾ' ਰਾਜਾ ਦਰੁਪਦ ਨੇ ਆਪਣੇ ਇਸ ਅਪਮਾਨ ਦਾ ਬਦਲਾ ਲੈਂਦੇ ਹੋਏ ਯਗ੍ਯ-ਨੁਸ਼ਠਾਨ ਰਾਹੀਂ ਧ੍ਰਿਸ਼ਟਧੁਮਨ ਨੂੰ ਪ੍ਰਾਪਤ ਕੀਤਾ, ਜੋ ਆਚਾਰੀਆ ਦ੍ਰੋਣ ਦੀ ਮੌਤ ਦਾ ਹੇਤੁ ਬਣਿਆ। ਏਸੇ ਰਾਜਾ ਦਰੁਪਦ ਦੀ ਪੁੱਤਰੀ ਦ੍ਰੋਪਦੀ ਸੀ, ਜਿਸ ਨੂੰ ਅਰਜਨ ਨੇ ਸੁਅੰਬਰ ਜਿੱਤ ਕੇ ਪ੍ਰਾਪਤ ਕੀਤਾ ਸੀ, ਪਰ ਕੁੰਤੀ ਦੇ ਨਿਰਦੇਸ਼ ਅਨੁਸਾਰ ਇਹ ਪੰਜਾਂ ਭਾਈਆਂ ਦੀ ਪਤਨੀ ਬਣੀ। ਇਹ ਰਾਜਾ ਦਰੁਪਦ, ਆਚਾਰੀਆ ਦ੍ਰੋਣ ਨੇ ਯੁੱਧ ਵਿਚ ਮਾਰ ਦਿੱਤਾ ਸੀ।

**੦ ਦ੍ਰੌਪਦੇਯਾ** :- ਦ੍ਰੋਪਦੀ ਦੇ ਪੰਜਾਂ ਪਾਂਡਵਾਂ ਦੁਆਰਾ ਇਕ ਇਕ ਪੁੱਤਰ ਪੈਦਾ ਹੋਇਆ ਸੀ। ਜਿਨ੍ਹਾਂ ਵਿਚ ਯੁਧਿਸ਼ਟਰ ਦਾ ਪ੍ਰਤਿ-ਵਿੰਧ੍ਯ, ਭੀਮ ਦਾ ਸ਼੍ਰੁਤ ਸੋਮ, ਅਰਜਨ ਦਾ ਸ਼੍ਰੁਤਕਰ੍ਮਾ, ਨਕੁਲ ਦਾ ਸ਼ਤਾਨੀਕ, ਤੇ ਸਹਿਦੇਵ ਦਾ ਸ਼੍ਰੁਤਸੇਨ ਸੀ। ਇਨ੍ਹਾਂ ਪੰਜਾਂ ਪੁੱਤਰਾਂ ਨੂੰ ਦਵਾਰਿਕਾ

ਵਿਖੇ ਸੰਪੂਰਣ ਧਨੁਸ਼ ਵਿੱਦਿਆ ਤੇ ਵੇਦ ਵਿਦਿਆ ਦਿੱਤੀ ਗਈ। ਇਹ ਪੰਜੇ ਪੁੱਤਰ ਮਹਾਰਥੀ ਸਨ।

o **ਦੇਵ ਦੱਤ** :- ਨਿਵਾਤ ਕੱਵਚ ਨਾਂ ਦਾ ਦੈਤ੍ਯਾ ਦੇ ਕਤਲ ਕਰਨ ਪਿੱਛੋਂ ਦੇਵ ਰਾਜ ਇੰਦਰ ਨੇ ਦੇਵ ਦੱਤ ਨਾਂ ਦੇ ਦਿਵ੍ਯ ਸੰਖ ਨੂੰ ਅਰਜਨ ਨੂੰ ਦਿੱਤਾ ਸੀ, ਜਿਸ ਦਾ ਪ੍ਰਚੰਡ ਸ਼ਬਦ ਦੁਸ਼ਮਨਾਂ ਦੇ ਹਿਰਦੇ ਨੂੰ ਕੰਬਾ ਦਿੰਦਾ ਸੀ। ਇਸ ਦੇ ਭਿਆਨਕ ਨਾਦ ਨੂੰ ਸੁਣ ਕੇ ਦੁਸ਼ਮਨ ਭੈਭੀਤ ਹੋ ਜਾਂਦੇ ਸਨ।

o **ਦਿਵ੍ਯ ਗੁਣ** :- ਜਿਸ ਵਿਚ ਛਲ ਕਪਟ, ਦੰਭ ਪਾਖੰਡ ਲੋਭ ਮੋਹ ਸੰਕੀਰਣਤਾ ਦਾਹਸ਼ੀਲਤਾ ਅਧਰ੍ਮ ਅਸਤ੍ ਆਦਿ ਆਸੁਰੀ ਦੁਰਗੁਣ ਨਾ ਹੋਣ। ਜਿਸ ਵਿਚ ਕੇਵਲ ਸਤ੍ ਧਰ੍ਮ, ਲੱਜਾ, ਸਰਲਤਾ, ਸਹਿਣਸ਼ੀਲਤਾ ਨਿਰਮਾਣਤਾ, ਨਿਮਰਤਾ, ਸਜਣਤਾ, ਬੁੱਧੀਮਤਾ, ਗਿਆਨ ਵਿਗਿਆਨ ਦੇ ਲੱਛਣ ਪ੍ਰਧਾਨ ਹੋਣ, ਉਹ ਦਿਵ੍ਯ ਗੁਣੀਂ ਹੈ।

o **ਦੇਹ** :- ਅਨਿਤ੍ ਤੱਤਵ ਹੈ, ਜੋ ਗਰਭ ਅਵੱਸਥਾ ਤੋਂ ਇਕੱਠਾ ਹੋਣ ਲੱਗਦਾ ਹੈ। ਵਿਕਾਸ ਕਰਦਾ ਹੈ। ਇਹ ਸਰੀਰ ਹੈ। ਸਰੀਰ ਅਣਗਿਣਤ ਪਰਮਾਣੂਆਂ ਤੋਂ ਬਣਿਆ ਹੈ। ਜਨਮ ਪਿੱਛੋਂ ਸਰੀਰ ਬਾਲ, ਜ਼ੋਬਨ ਬਿਰਧ ਅਵੱਸਥਾ ਧਾਰਣ ਕਰਕੇ ਖ਼ਤਮ ਹੋ ਜਾਂਦਾ ਹੈ। ਵਿਕਾਸ ਕਰਨਾ ਤੇ ਨਸ਼ਟ ਹੋਣਾ ਦੇਹ ਦਾ ਧਰਮ ਹੈ।

o **ਦੇਹੀ** :- ਦੇਹੀ ਨਿਤ੍ ਤੱਤ ਹੈ। ਅਵਿਨਾਸ਼ੀ ਹੈ। ਇਹ ਸਰੀਰ ਦੇ ਪਰਮਾਣੂਆਂ ਦੇ ਖ਼ਤਮ ਹੋਣ ਪਿੱਛੋਂ ਵੀ ਖ਼ਤਮ ਨਹੀਂ ਹੁੰਦੀ। ਦੇਹੀ ਵਿਚ ਕੋਈ ਪਰਿਵਰਤਨ ਨਹੀਂ ਹੁੰਦਾ। ਇਸ ਦਾ ਨਾਂ ਬਚਪਨ ਹੈ, ਨਾ ਜ਼ੋਬਨ ਤੇ ਬੁਢਾਪਾ ਹੈ। (ਦੇਹ) ਸਰੀਰ ਦੇ ਖ਼ਤਮ ਹੋਣ ਨਾਲ ਦੇਹੀ ਨਵੇਂ ਸਰੀਰ ਵਿਚ ਪ੍ਰਵੇਸ਼ ਕਰਦੀ ਹੈ। ਦੇਹੀ ਬੁੱਧੀ ਰੂਪੀ ਬੀਜ ਰੂਪ ਹੈ। ਸਥੂਲ ਸਰੀਰ ਦਾ ਬੀਜ ਸੂਕਸ਼ਮ ਸਰੀਰ ਹੈ ਤੇ ਸੂਕਸ਼ਮ ਸਰੀਰ ਦਾ ਬੀਜ ਰੂਪ ਕਾਰਨ ਸਰੀਰ ਹੈ। ਸਥੂਲ ਤੇ ਸੂਕਸ਼ਮ ਸਰੀਰ ਕਾਰਣ ਸਰੀਰ ਦੀਆਂ ਹੀ ਅਭਿਵਿਅਕਤੀਆਂ ਹਨ। ਸ਼ਰ੍ਧਾ ਦਾ ਮਹੱਤਵ ਹੀ ਕਾਰਣ ਸਰੀਰ ਹੈ।

o **ਦਯਾ** :- ਦੂਜਿਆਂ ਨੂੰ ਦੁਖੀ ਦੇਖ ਕੇ ਉਨ੍ਹਾਂ ਦਾ ਦੁੱਖ ਦੂਰ ਕਰਨ ਦੀ ਭਾਵਨਾ ਨੂੰ ਦਯਾ ਕਹਿੰਦੇ ਹਨ।

o **ਦੰਭ** :- ਮਾਨ ਵਡਿਆਈ, ਪੂਜਾ ਆਦਿ ਪ੍ਰਾਪਤ ਕਰਨ ਲਈ, ਆਪਣੀ ਅਜਿਹੀ ਸਥਿਤੀ ਨਾ ਹੋਣ ’ਤੇ, ਅਜਿਹੀ ਸਥਿਤੀ ਦਿਖਾਉਣ ਦਾ ਨਾਂ ਦੰਭ ਹੈ। ਜਦ ਵਿਅਕਤੀ, ਪ੍ਰਾਣ ਸਰੀਰ ਧਨ ਸੰਪਤੀ ਆਦਰ ਮਹਿਮਾ ਆਦਿ ਨੂੰ ਪਰਧਾਨਤਾ ਦੇਣ ਲੱਗਦਾ ਹੈ, ਤਦ ਉਸ ਵਿਚ ਦੰਭ ਆ ਜਾਂਦਾ ਹੈ।

o **ਦਰੁਪਹ** : ਘੁਮੰਡ = ਧਨ ਜਾਇਦਾਦ ਮਕਾਨ ਪਰਿਵਾਰ ਮਮਤਾ ਵਾਲੀਆਂ ਚੀਜ਼ਾਂ ਨੂੰ ਲੈ ਕੇ ਆਪਣੇ ਅੰਦਰ ਜੋ ਵੱਡਾਪਨ ਦਾ ਅਨੁਭਵ ਹੁੰਦਾ ਹੈ, ਉਹ ਦਰੁਪਹ (ਘੁਮੰਡ) ਹੈ।

o **ਦੰਭ** :- ਧਨ ਮਾਨ ਪੂਜਾ ਪ੍ਰਤਿੱਸ਼ਠਾ, ਆਦਰ ਸਤਿਕਾਰ ਵਾਹ ਵਾਹ, ਜਿੱਥੇ ਮਿਲਦੇ ਹੋਣ – ਉਥੇ ਉਨ੍ਹਾਂ ਦੇ ਸਾਹਮਣੇ – ਉਹੋ ਜਿਹਾ ਹੀ – ਆਪਣੇ ਆਪ ਨੂੰ ਦਿਖਾਉਣਾ – ਦੰਭ ਹੈ।

o **ਦੁੱਖ** :- ਪ੍ਰਤਿਕੂਲ ਅੱਵਸਥਾ ਦਾ ਨਾਂ ਦੁੱਖ ਹੈ – ਜੋ ਚਾਹੁੰਦੇ ਹਾਂ, ਉਹ ਨਾ ਹੋਵੇ, ਜੋ ਚਾਹੁੰਦੇ ਨਹੀਂ, ਉਹ ਹੋ ਜਾਵੇ – ਇਹੋ ਦੁੱਖ ਹੈ।

o **ਦੈਵੀ** :- ਜੋ ਆਪਣੇ ਆਪ ਵਿਚ ਪ੍ਰਕਾਸ਼ਮਈ ਹੈ, ਚੇਤੰਨ ਹੈ, ਆਨੰਦ ਸਰੂਪ ਹੈ, ਅਖੰਡ ਹੈ।

o **ਦੁੱਖ** :- ਅੰਤਹਕਰਣ ਦੀ ਪ੍ਰਤਿਕੂਲਤਵਿਰਤੀ ਵਿਸ਼ੇਸ਼ ਤੋਂ ਉਤਪਨ ਸੰਤਾਪ ਦੁੱਖ ਹੈ। ਇਹ ਇਸ਼ਟ ਦੇ ਵਿਯੋਗ ਅਥਵਾ ਅਨਿਸ਼ਟ ਦੀ ਪ੍ਰਾਪਤੀ ਤੋਂ ਉਤਪਨ ਹੁੰਦਾ ਹੈ। ਸਦਾ ਪ੍ਰਤਿਕੂਲ ਸੁਭਾਅ ਵਾਲਾ ਹੁੰਦਾ ਹੈ। ਦੁੱਖ ਵਿਚ ਸੁੱਖ ਮੁਰਝਾ ਜਾਂਦਾ ਹੈ ਤੇ ਦੀਨਤਾ ਆ ਜਾਂਦੀ ਹੈ। ਇਹ ਅਧਰਮ ਵਿਸ਼ੇਸ਼ ਵਿਚ ਹੁੰਦਾ ਹੈ।

o **ਦ੍ਰਸ਼ਟਾ ਤੇ ਦ੍ਰਿਸ਼੍ਯ** :- ਸਰ੍ਵ ਪ੍ਰਥਮ ਨੇਤਰ ਦ੍ਰਿਸ਼ਟਾ ਹਨ ਤੇ ਰੂਪ ਦ੍ਰਿਸ਼ ਹੈ। ਫੇਰ ਮਨ ਦ੍ਰਿਸ਼ਟਾ ਹੈ ਤੇ ਨੇਤਰ ਆਦਿ ਇੰਦ੍ਰੀਆਂ ਦ੍ਰਿਸ਼ ਹਨ। ਫਿਰ ਬੁੱਧੀ ਦ੍ਰਿਸ਼ਟਾ ਹੈ ਤੇ ਮਨ ਦ੍ਰਿਸ਼ ਹੈ। ਅੰਤ ਵਿਚ, ਬੁੱਧੀ ਦੀਆਂ ਵਿਰਤੀਆਂ ਦਾ ਭੀ ਜੋ ਦ੍ਰਿਸ਼ਟਾ ਹੈ, ਉਹ ਸਵੈ ਪ੍ਰਕਾਸ਼ ਆਪਣੇ ਆਪ ਦਾ ਪ੍ਰਕਾਸ਼ ਆਤਮਾ ਸਾਕਸ਼ੀ, ਕਿਸੇ ਦਾ ਵੀ ਦ੍ਰਿਸ਼ ਨਹੀਂ ਹੈ।

o **ਦੋਸ਼** :- ਆਪਸ ਵਿਚ ਮਤਭੇਦ ਹੋਣਾ ਤੇ ਆਪਣੇ ਮੱਤ ਅਨੁਸਾਰ ਸਾਧਨ ਕਰਕੇ ਜੀਵਨ ਲੰਘਾਉਣਾ ਦੋਸ਼ ਨਹੀਂ ਹੈ, ਪਰ ਦੂਜਿਆਂ ਦੇ ਮੱਤ ਦਾ ਬੁਰਾ ਲਗਾਉਣਾ – ਉਨ੍ਹਾਂ ਦੇ ਮੱਤ ਦਾ ਖੰਡਨ ਕਰਨਾ, ਉਨ੍ਹਾਂ ਦੇ ਮੱਤ ਤੋਂ ਘਿਰਣਾ ਕਰਨਾ ਹੀ ਦੋਸ਼ ਹੈ।

o **ਦੈਵ** :- ਦੇਵ ਦੇ ਭਾਵਾਰਥ ਸੰਕਲਪ ਤੋਂ ਹਨ। ਮਨੁੱਖ ਜਿਹਾ ਕਰਮ ਕਰਦਾ ਹੈ, ਉਸ ਵਰਗਾ ਸੰਸਕਾਰ ਉਸ ਦੇ ਅੰਤਹਕਰਣ ’ਤੇ ਪੈਂਦਾ ਹੈ। ਸ਼ੁਭ ਕਰਮਾਂ ਸੰਸਕਾਰ ਸ਼ੁਭ ਤੇ ਅਸ਼ੁਭ ਕਰਮਾਂ ਦਾ ਸੰਸਕਾਰ ਅਸ਼ੁਭ ਸੰਸਕਾਰ ਹੁੰਦਾ ਹੈ।

o **ਦਰ੍ਪ** :- ਜ਼ਮੀਨ ਜਾਇਦਾਦ ਆਦਿ ਬ੍ਰਹਮ ਚੀਜ਼ਾਂ ਨੂੰ ਲੈ ਕੇ ਜੋ ਘੁਮੰਡ ਹੁੰਦਾ ਹੈ, ਉਸ ਨੂੰ ਦਰ੍ਪ ਕਹਿੰਦੇ ਹਾਂ।

o **ਦਾਨ** :- ਦਾਨਮ੍ – ਲੋਕ ਦ੍ਰਿਸ਼ਟੀ ਵਿਚ, ਜਿਨ੍ਹਾਂ ਵਸਤੂਆਂ ਨੂੰ ਆਪਣਾ ਮੰਨਿਆ ਜਾਂਦਾ ਹੈ, ਉਨ੍ਹਾਂ ਵਸਤੂਆਂ ਨੂੰ ਦੇਸ਼ ਕਾਲ ਹਾਲਾਤ ਆਦਿ ਨੂੰ ਵਿਚਾਰ ਵਿਚ ਰੱਖਦੇ ਹੋਏ ਲੋੜ ਅਨੁਸਾਰ ਦੂਜਿਆਂ ਨੂੰ ਵੰਡ ਦੇਣ ਦਾ ਨਾਂ ਦਾਨ ਹੈ। ਦਾਨ ਕਈ ਪ੍ਰਕਾਰ ਦੇ ਹੁੰਦੇ ਹਨ, ਜਿਵੇਂ ਭੂਮੀਦਾਨ, ਅੰਨ ਦਾਨ, ਧਨ ਦਾਨ, ਵਿਦਿਆ ਦਾਨ ਆਦਿ। ਅੰਨ ਦਾਨ ਦੀ ਮਹੱਤਤਾ ਵਧੇਰੇ ਹੈ ਪਰ ਅਭਯ ਦਾਨ ਨੂੰ ਸਭ ਤੋਂ ਵਧੀਆ ਮੰਨਿਆ ਗਿਆ ਹੈ। ਅਭਯ ਦਾਨ ਦੋ ਤਰ੍ਹਾਂ ਦਾ ਹੁੰਦਾ ਹੈ 1. ਸੰਸਾਰ ਦੀ ਆਫ਼ਤ, ਹਾਲਾਤ ਭੈਅ ਭੀਤ ਹੋਏ ਨੂੰ ਭੈਅ ਹੀਣ ਕਰਨਾ 2. ਸੰਸਾਰ ਵਿਚ ਫਸੇ ਹੋਏ ਵਿਅਕਤੀ ਨੂੰ ਜਨਮ ਮਰਨ ਤੋਂ ਰਹਿਤ ਕਰਨ ਵਾਸਤੇ ਭਗਵਾਨ ਦੇ ਦਰਸ਼ਨ ਮਾਰਗ ਤੇ ਤੋਰਨਾ। ਦਾਨ ਪਿੱਛੇ ਇਹ ਧਾਰਨਾ ਸੰਕਲਪ ਹੋਵੇ ਕਿ ਜੋ ਕੁੱਝ ਦਿੱਤਾ ਗਿਆ (ਦਾਨ) ਹੈ ਉਹ ਮੇਰਾ ਨਹੀਂ, ਸਭ ਭਗਵਾਨ ਦਾ ਹੈ।

o **ਧ**

o **ਧ੍ਰਿਤਰਾਸ਼੍ਟ੍ਰ** :- ਆਪ ਕੁਰੂ ਵੰਸ਼ ਦੇ ਜੇਠੇ ਪੁੱਤਰ ਸਨ। ਆਪ ਦੇ ਪਿਤਾ ਦਾ ਨਾਂ ਮਹਾਪਰਤਾਪੀ ਸਮਰਾਟ ਸ਼ਾਂਤਨੁ ਸੀ। ਆਪ ਦੇ ਮਾਤਾ ਸ਼੍ਰੀ ਕਾਸ਼ੀਰਾਜ ਦੀ ਦੂਜੀ ਧੀ ਅੰਬੀਕਾ ਸਨ। ਆਪ ਜਨਮ ਤੋਂ ਹੀ ਦ੍ਰਿਸ਼ਟੀ ਹੀਣ ਸਨ। ਏਸੇ ਲਈ ਆਪ ਨੂੰ ਰਾਜ ਦਾ ਅਧਿਕਾਰੀ ਨਹੀਂ ਬਣਾਇਆ ਗਿਆ। ਧ੍ਰਿਤਰਾਸ਼ਟ੍ਰ ਸ਼ਬਦ ਧ੍ਰਤ ਅਤੇ ਰਾਸ਼ਟ੍ਰ ਦੋ ਪਦਾਂ ਦੇ ਜੋੜ ਤੋਂ ਬਣਿਆ ਹੈ। ਧ੍ਰਤ ਸ਼ਬਦ ਦਾ ਅਰਥ ਧਾਰਣ ਕਰਨਾ ਹੈ ਅਥਵਾ ਫੜੀ ਰੱਖਣਾ ਹੈ ਜਾਂ ਧਰੀ ਰੱਖਣਾ ਹੈ। ਇਸ ਦਾ ਅਰਥ ਵੀ ਹੈ ਕਿ ਜੋ ਰਾਸ਼ਟਰ ਨੂੰ ਧਾਰਣ ਕਰਦਾ ਹੈ। ਦੂਜਾ ਅਰਥ ਇਹ ਵੀ ਹੈ ਜਿਸ ਨੇ ਰਾਸ਼ਟਰ ਨੂੰ ਫੜੀ ਰੱਖਿਆ ਹੋਇਆ ਹੈ। ਜਾਂ ਜਿਹੜਾ ਰਾਸ਼ਟਰ ਨਾਲ ਮੱਲੋਮੱਲੀ ਚਿਪਕਿਆ ਹੋਇਆ ਹੈ। ਭਾਵ ਇਹ ਕਿ ਜਿਸ ਨੇ

ਆਪਣੇ ਹੱਕੀ ਰਾਸ਼ਟਰ ਦੀ ਥਾਂ ਦੂਜਿਆਂ ਦੇ ਰਾਸ਼ਟਰ ਉੱਪਰ ਕਬਜ਼ਾ ਕੀਤਾ ਹੋਇਆ ਹੈ। ਆਪਣੀਆਂ ਅੱਖਾਂ ਦੀ ਦ੍ਰਿਸ਼ਟੀ ਤੋਂ ਤਾਂ ਹੀਣਾ ਧ੍ਰਿਤਰਾਸ਼ਟ੍ਰ ਦਰਅਸਲ ਸੋਚਣ ਸਮਝਣ ਵਿਚਾਰਨ ਦੀ ਵੀ ਸਮਰੱਥਾ ਨਹੀਂ ਰੱਖਦਾ। ਉਸ ਦੀਆਂ ਮਨ ਦੀਆਂ ਅੱਖਾਂ ਵੀ ਕੰਮ ਨਹੀਂ ਕਰਦੀਆਂ। ਉਸ ਕੋਲ ਨਾ ਗੋਚਰ, ਨਾ ਹੀ ਅਗੋਚਰ ਗਿਆਨ ਹੈ। ਅਜਿਹਾ ਰਾਜਾ ਨਾ ਰਾਸ਼ਟਰ ਦੀ ਪ੍ਰਤਿਨਿਧਤਾ ਕਰ ਸਕਦਾ ਹੈ। ਨਾ ਹੀ ਆਪਣਾ ਨਿੱਜੀ ਜੀਵਨ ਸੁੱਖ-ਸ਼ਾਂਤੀ ਨਾਲ ਲੰਘਾ ਸਕਦਾ ਹੈ। ਹਮੇਸ਼ਾ ਆਪਣੀਆਂ ਸਿਰਜੀਆਂ ਚਿੰਤਾਵਾਂ ਤੇ ਸਮੱਸਿਆਵਾਂ ਵਿਚ ਗ੍ਰਸਿਆ ਰਹਿੰਦਾ ਹੈ। ਪੁੱਤਰ ਮੋਹ ਕਾਰਨ ਮਹਾਰਾਜਾ ਧ੍ਰਿਤਰਾਸ਼ਟ੍ਰ ਦੀ ਸਥਿਤੀ ਬਹੁਤ ਹੀ ਨਾਜ਼ੁਕ ਹੈ, ਤਰਸ ਯੋਗ ਹੈ। ਉਹ ਆਪਣੇ ਧਰਮ ਦਾ ਪਾਲਣ ਨਹੀਂ ਕਰ ਸਕਦਾ। ਉਹ ਰਾਜਸੀ ਬੁੱਧੀ ਦਾ ਮਾਲਕ ਹੈ। ਪ੍ਰਾਪਤੀ ਕੀਤੇ ਸਹੀ ਗਿਆਨ ਨੂੰ ਉਹ ਛੇਤੀ ਭੁੱਲ ਜਾਂਦਾ ਹੈ।

**o ਧਰ੍ਮ** :- ਗੀਤਾ ਦਾ ਆਰੰਭ ਧਰ੍ਮ ਸ਼ਬਦ ਨਾਲ ਹੁੰਦਾ ਹੈ। ਸਾਰੀ ਗੀਤਾ ਨੂੰ ਏਸੇ ਲਈ ਸਾਤ੍ਸ਼ਵਤ ਧਰਮ ਕਿਹਾ ਜਾਂਦਾ ਹੈ। ਗੀਤਾ ਗਿਆਨ ਦਾ ਜਗਿਆਸੂ ਧਰਮ ਦੇ ਸੰਬੰਧ ਤੋਂ ਪ੍ਰੇਰਨਾ ਲੈ ਕੇ ਸ਼੍ਰੀ ਭਗਵਾਨ ਕ੍ਰਿਸ਼ਨ ਦੇ ਚਰਨਾਂ ਦਾ ਆਸਰਾ ਲੈਂਦਾ ਹੈ। ਸ਼੍ਰੀ ਭਗਵਾਨ ਕ੍ਰਿਸ਼ਨ ਹੀ ਗੀਤਾ ਦੇ ਮੁੱਖ ਵਕਤਾ ਹਨ। ਸ਼੍ਰੀ ਭਗਵਾਨ ਨੇ ਆਪ ਬਾਹਰਵੇਂ ਅਧਿਆਇ ਤੇ ਅਠਾਰਵੇਂ ਅਧਿਆਇ ਦੇ ਅੰਤ ਵਿਚ, ਗੀਤਾ ਉਪਦੇਸ਼ ਦੀ 'ਧਰਮ ਸੰਵਾਦ' ਨਾਲ ਤੁਲਨਾ ਕੀਤੀ ਹੈ। ਇਸ ਧਰਮ ਸੰਵਾਦ ਵਿਚ ਬ੍ਰਹਮ ਵਿਦਿਆ ਤੇ ਯੋਗ ਸ਼ਾਸਤਰ ਦੋਵੇਂ ਪ੍ਰਮੁੱਖ ਤੱਤ ਹਨ। ਗੀਤਾ ਦੇ ਆਰੰਭ ਵਿਚ 'ਧਰ੍' ਤੇ ਅੰਤ ਵਿਚ 'ਮ' ਅੱਖਰ ਹੈ ਜਿਸ ਨੂੰ ਜੋੜ ਕੇ ਧਰਮ ਬਣਦਾ ਹੈ। ਸਮੁੱਚੀ ਗੀਤਾ ਧਰਮ ਦੀ ਵਿਆਖਿਆ ਹੈ। ਗੀਤਾ ਦਾ ਆਦਿ ਮਧ ਅੰਤ ਸਮੁੱਚਾ-ਸਾਰ, ਧਰਮ ਦਾ ਨਿਚੋੜ ਹੈ।

**o ਧ੍ਰਿਸ਼੍ਟਕੇਤੁ** :- ਧ੍ਰਿਸ਼੍ਟਕੇਤੂ ਚੇਦਿ-ਦੇਸ਼ ਦੇ ਰਾਜਾ ਸ਼ਿਸ਼ੂ-ਪਾਲ ਦਾ ਬੇਟਾ ਸੀ। ਸ਼ਿਸ਼ੂਪਾਲ ਭਗਵਾਨ ਕ੍ਰਿਸ਼ਨ ਜੀ ਦੀ ਭੂਆ ਦਾ ਪੁੱਤਰ ਸੀ, ਪਰ ਉਹ ਹਮੇਸ਼ਾ ਭਗਵਾਨ ਨਾਲ ਦੁਸ਼ਮਨੀ ਕਰਦਾ ਸੀ। ਜਦੋਂ ਯੁਧਿਸ਼ਟਰ ਨੇ ਰਾਜਸੂਯ ਯਗ ਕੀਤਾ ਸੀ ਤੇ ਭੀਸ਼ਮ ਪਿਤਾਮਾ ਦੀ ਸਹਿਮਤੀ ਨਾਲ ਜਦ ਭਗਵਾਨ ਕ੍ਰਿਸ਼ਨ ਦੀ ਪ੍ਰਥਮ ਪੂਜਾ ਕੀਤੀ ਜਾਣ ਲੱਗੀ ਤਾਂ ਸ਼ਿਸ਼ੂਪਾਲ ਨੇ ਕ੍ਰੋਧਿਤ ਹੋ ਕੇ ਭੀਸ਼ਮ ਯੁਧਿਸ਼ਟਰ ਤੇ ਭਗਵਾਨ ਕ੍ਰਿਸ਼ਨ ਜੀ ਦੀ ਕਠੋਰ ਸ਼ਬਦਾਂ ਨਾਲ ਨਿੰਦਾ ਕੀਤੀ ਸੀ। ਪਰ ਭਗਵਾਨ ਨੇ ਆਪਣੀ ਭੂਆ ਨੂੰ ਉਸ ਦੇ ਪੁੱਤਰ ਦੇ 100 ਅਪਰਾਧ ਮੁਆਫ਼ ਕਰਨ ਦਾ ਇਕਰਾਰ ਕੀਤਾ ਸੀ, ਇਸ ਲਈ ਸ਼ਿਸ਼ੂਪਾਲ ਦੇ ਸਾਰੇ ਕੌੜੇ ਬੋਲਾਂ ਨੂੰ ਸਹਿੰਦੇ ਰਹੇ। ਇਕ ਸੌ ਅਪਰਾਧ ਪੂਰੇ ਹੋ ਜਾਣ ਉਪਰੰਤ ਫਿਰ ਆਪਣੇ ਸੁਦਰਸ਼ਨ ਚੱਕਰ ਨਾਲ ਭਰੀ ਸਭਾ ਵਿਚ ਉਸ ਦਾ ਸਿਰ ਕੱਟ ਦਿੱਤਾ ਸੀ। ਉਸ ਦੀ ਥਾਂ ਉਸ ਦੇ ਪੁੱਤਰ ਧ੍ਰਿਸ਼੍ਟਕੇਤੁ ਨੂੰ ਰਾਜ ਗੱਦੀ 'ਤੇ ਬਹਾ ਦਿੱਤਾ ਸੀ। ਇਹੋ ਧ੍ਰਿਸ਼੍ਟਕੇਤੁ, ਮਹਾਂਭਾਰਤ ਯੁਧ ਵਿਚ ਦ੍ਰੋਣਆਚਾਰੀਆ ਦੇ ਹੱਥੋਂ ਮਾਰਿਆ ਗਿਆ ਸੀ।

**o ਧਨੰਜਯ** :- ਧਨੰਜਯ ਸ਼ਬਦ ਦਾ ਅਰਥ ਹੈ, 'ਵਿਸ਼ਵ ਦੇ ਵਿਸ਼ਿੱਸ਼ਟ ਰਤਨਾਂ ਨੂੰ ਤੇ ਸ਼੍ਰੇਸ਼੍ਠਤਮ ਧਨ ਨੂੰ ਆਪਣੇ ਪਰਾਕ੍ਰਮ ਰਾਹੀਂ ਜਿੱਤਣ ਵਾਲਾ। ਰਾਜਸੂਯਯਗ ਤੋਂ ਪਹਿਲਾਂ ਮਹਾਵਾਹੂ ਅਰਜਨ ਨੇ ਆਪਣੇ ਪ੍ਰਬਲ ਪਰਾਕ੍ਰਮ ਤੋਂ ਵਿਸ਼ਵ ਦੇ ਸਮੁੱਚੇ ਸ਼੍ਰੇਸ਼ਠ ਧਨ ਨੂੰ ਜਿੱਤ ਕੇ ਧਰਮਰਾਜ ਯੁਧਿਸ਼ਟਰ ਦੀ ਸੇਵਾ ਵਿਚ ਸਮੱਰਪਿਤ ਕਰ ਦਿੱਤਾ ਸੀ। ਏਸੇ ਕਰਕੇ ਅਰਜਨ ਨੂੰ ਧਨੰਜਯ ਕਿਹਾ ਜਾਂਦਾ ਹੈ।

**o ਧ੍ਰਿਤਰਾਸ਼ਟਰ** ਨਾਂ ਦੇ ਅਰਥ ਹਨ ਜੋ ਰਾਸ਼ਟਰ ਨੂੰ ਫੜੀ ਰੱਖੇ, ਰਾਸ਼ਟਰ ਦੀ ਸੰਭਾਲ ਕਰੇ। ਰਾਸ਼ਟਰ ਦੀ ਸੁਰੱਖਿਆ ਕਰੇ।

**o ਧੀਰ** :- ਧੀਰ ਉਹ ਹੈ ਜੋ ਬੁੱਧੀ ਵਿਚ ਸਥਿਤ ਹੈ, ਤੇ ਉਸੇ ਵਿਚ ਰਮਣ ਕਰਨ ਵਾਲਾ ਹੈ। ਜਿਸ ਨੇ ਅਹੰ ਮਨ ਇੰਦ੍ਰੀਆਂ ਤੇ ਉਸ ਦੇ ਵਿਸ਼ਿਆਂ ਤੋਂ ਨਿਵਿਰਤ ਹੋਵੇ, ਕੇਵਲ ਬੁੱਧੀ ਹੀ ਰਮਣ ਕਰਦੀ ਹੈ। ਧੀਰ ਪੁਰਸ਼ ਨੂੰ ਅੰਮ੍ਰਿਤ ਪ੍ਰਾਪਤ ਕਰਨ ਦੀ ਇੱਛਾ ਹੁੰਦੀ ਹੈ।

**o ਧ੍ਰਿਤਿਹ** :- ਧੀਰਜ - ਕਿਸੇ ਵੀ ਅਨੁਕੂਲ ਪ੍ਰਤਿਕੂਲ ਹਾਲਾਤ ਵਿਚ ਘਬਰਾਉਣਾ, ਆਪਣੀ ਸਥਿਤੀ ਵਿਚ ਕਾਇਮ ਰਹਿਣ ਦੀ ਸ਼ਕਤੀ ਦਾ ਨਾਂ ਧ੍ਰਿਤਿਹ (ਧੀਰਜ) ਹੈ।

**o ਧਰ੍ਮ** :- ਅਜਿਹੇ ਕੰਮ - ਜਿਨ੍ਹਾਂ ਦੇ ਕਰਨ ਨਾਲ ਸੰਤੁਸ਼ਟੀ ਵਿਸ਼ਵਾਸ ਮਿਲੇ, ਵਿਕਾਸ ਵਧੇ, ਉਤਸ਼ਾਹ ਖੁਸ਼ੀ ਪ੍ਰਾਪਤ ਹੋਵੇ, ਸਤਿਕਾਰ ਭਾਵਨਾ ਆਵੇ, ਲੋਕ ਕਲਿਆਨ ਹੋਵੇ, ਸੰਤਾਪ ਘਟੇ - ਮਿਲਵਰਤਨ ਦੀ ਭਾਵਨਾ ਆਵੇ, ਨਿਆਇ ਅਤੇ ਸਤਿਸੰਕਲਪ ਧਾਰਨ ਹੋਣ - ਉਹ ਧਰਮ ਹੈ, ਭਗਵਾਨ ਹੀ ਧਰਮ ਦਾ ਆਸਰਾ ਹਨ। ਧਰਮ ਕਦੇ ਨਾਸ਼ ਨਹੀਂ ਹੁੰਦਾ।

**o ਧਰਮ ਦਾ ਸਾਰ ਹੈ** - ਸ਼ੌਚ, ਦਾਨ, ਤਪ, ਸ਼ਰਧਾ, ਗੁਰ-ਸੇਵਾ, ਖ਼ਿਮਾ, ਦਿਆ, ਵਿਗਿਆਨ, ਵਿਨਯ ਤੇ ਸਤ੍ਯ।

**o ਧ੍ਰਿਤਰਾਸ਼ਟਰ** - ਇਸ ਪਦ ਦੇ ਦੋ ਅਰਥ ਹਨ 1. ਧ੍ਰਿਤਰਾਸ਼ਟਰ ਦੇ ਪੁੱਤਰ ਤੇ ਸੰਬੰਧੀ 2. ਅਨ੍ਯਾਯ ਪੂਰਵਕ ਰਾਸ਼ਟ੍ਰ (ਰਾਜ੍ਯ) ਨੂੰ ਧਾਰਣ ਕਰਨ ਵਾਲਾ।

**o ਧਨ ਤ ਧਰ੍ਮ** :- ਧਰਮ ਦਾ ਅਨੁਸ਼ਠਾਨ ਧਨ ਵਾਸਤੇ ਕੀਤਾ ਜਾਵੇ ਤੇ ਧਨ ਦਾ ਖਰਚ ਧਰਮ ਲਈ ਕੀਤਾ ਜਾਵੇ ਤਾਂ ਧਰਮ ਤੋਂ ਧਨ ਤੇ ਧਨ ਤੋਂ ਧਰਮ - ਦੋਵੇਂ ਪਰੱਸਪਰ ਵਧਦੇ ਹਨ। ਪਰੰਤੂ ਧਰਮ ਦਾ ਅਨੁਸ਼੍ਠ੍ਾਨ (ਕਰਨਾ) ਤੇ ਧਨ ਦਾ ਖਰਚ ਕੇਵਲ ਕਾਮਨਾ ਪੂਰਤੀ ਲਈ ਕੀਤਾ ਜਾਵੇ ਤਾਂ ਧਰਮ (ਪੁੰਨ) ਤੇ ਧਨ ਦੋਵੇਂ ਹੀ ਕਾਮਨਾ ਪੂਰਤੀ ਕਰਕੇ ਨਸ਼ਟ ਹੋ ਜਾਂਦੇ ਹਨ।

**o ਧਰ੍ਮ-ਯੁੱਧ** :- ਆਪਣਾ ਯੁੱਧ ਕਰਨ ਦਾ ਵਿਚਾਰ ਭੀ ਨਹੀਂ ਹੈ, ਕੋਈ ਸਵਾਰਥ ਭੀ ਨਹੀਂ ਹੈ। ਪਰ ਹਾਲਾਤ ਦੇ ਵੱਸ ਹੋ ਕੇ ਕੇਵਲ ਕਰਤੱਵ ਰੂਪ ਤੋਂ ਪ੍ਰਾਪਤ ਹੋਇਆ ਹੈ, ਉਹ ਧਰਮ ਮਯ ਯੁੱਧ ਹੈ।

**o ਧ੍ਰਿਤਿ** :- ਧਾਰਣ ਸ਼ਕਤੀ ਦਾ ਨਾਂ ਧ੍ਰਿਤਿ ਹੈ। ਧਾਰਣ ਕੀਤੀ ਸ਼ਕਤੀ ਨੂੰ ਦ੍ਰਿੜਤਾ ਪਰਪੱਕਤਾ ਕਹਿ ਦਿੰਦੇ ਹਾਂ। ਜਿੰਨੀ ਧ੍ਰਿਤਿ ਸ਼੍ਰੇਸ਼ਠ ਹੋਵੇਗੀ, ਉੱਨੀ ਬੁੱਧੀ ਵੀ ਸ਼੍ਰੇਸ਼ਠ ਹੋਵੇਗੀ। ਬੁੱਧੀ ਤੇ ਧ੍ਰਿਤਿ, ਜੇ ਨਾਲੋ ਨਾਲ ਕਾਰਜਸ਼ੀਲ ਹਨ ਤਾਂ ਸਾਤਵਿਕ ਗੁਣ ਪ੍ਰਵੇਸ਼ ਕਰਦੇ ਹਨ ਤੇ ਵਿਅਕਤੀ ਸੰਸਾਰ ਤੋਂ ਸ਼੍ਰੇਸ਼ਠ ਉੱਠਦਾ ਹੈ। ਆਪਣੀ ਮਾਨਤਾ ਸਿਧਾਂਤ ਭਾਵ ਕਿਰਿਆ ਵਿਰਤੀ ਵਿਚਾਰ ਆਦਿ ਨੂੰ ਦ੍ਰਿੜ ਅਟੱਲ ਰੱਖਣ ਦੀ ਸ਼ਕਤੀ ਦਾ ਨਾਂ ਧ੍ਰਿਤਿ ਹੈ।

**o ਧਰ੍ਮ ਅਧਰ੍ਮ** :- ਧਰਮ ਉਹ ਹੈ, ਜੋ ਜੀਵਨ ਦਾ ਕਲਿਆਣ ਕਰੇ। ਅਧਰਮ ਉਹ ਹੈ ਜੋ ਜੀਵਨ ਨੂੰ ਬੰਧਨ ਵਿਚ ਪਾ ਦੇਵੇ।

**o ਨ**

**o ਨਾਸ਼** :- ਨਾਸ਼ ਸ਼ਬਦ ਦਾ ਅਰਥ ਕਾਰ੍ਯ ਦਾ ਕਾਰਣ ਵਿਚ ਲਯ ਹੋ ਜਾਣਾ ਹੈ। ਜਦ ਕੋਈ ਵਸਤੂ ਆਪਣੇ ਕਾਰਣ ਵਿਚ ਲੀਨ ਹੋ ਜਾਂਦੀ ਹੈ ਤਾਂ ਉਸ ਦਾ ਪੂਰਵ ਰੂਪ ਵਿਚ ਦਰਸ਼ਨ ਨਹੀਂ ਹੁੰਦਾ, ਤਾਂ ਉਹ ਨਾਸ਼ ਹੈ। ਲੁਪਤ ਹੋਈ ਵਸਤੂ ਨਾਸ਼ ਹੈ।

**o ਨਰ** = ਨਰ ਸ਼ਬਦ ਦੋ ਅੱਖਰਾਂ ਨਾਲ ਬਣਦਾ ਹੈ 'ਨ ਰਮਤੇ ਇਤਿ ਨਰਹ : ਜੋ ਕਰਮਾਂ ਵਿਚ ਤੇ ਉਨ੍ਹਾਂ ਦੇ ਫਲਾਂ ਵਿਚ ਰਮਣ ਨਹੀਂ ਕਰਦੇ, ਅਨੁਰਕਤ ਨਹੀਂ ਹੁੰਦੇ - ਉਹ ਨਰ ਹਨ। ਕਰਮ ਤਾਂ ਮਾਨਵ ਦਾ ਸੁਭਾਅ ਹੈ। ਕੋਈ ਵਿਅਕਤੀ ਕਰ੍ਮ ਤੋਂ ਬਿਨਾ ਨਹੀਂ ਹੁੰਦਾ।

**o ਨਿਯਤ ਕਰ੍ਮ** :- ਜੋ ਸਹਜ ਵਾ ਸ੍ਵਭਾਵ ਜਨ੍ਯ ਕਰਮ ਹੈ, ਉਹ ਹੀ ਨਿਯਤ ਕਰਮ ਹੈ।

o **ਨਿਸ਼ਠਾ** :- ਨਿਸ਼ਠਾ - ਸਾਧਨ ਪਰਿਪੱਕ ਅਵੱਸਥਾ ਨੂੰ ਨਿਸ਼ਠਾ ਕਹਿੰਦੇ ਹਨ।

o **ਨੇੜੇ** : ਪ੍ਰਿਥਵੀ ਦੇ ਨੇੜੇ ਸਥੂਲ ਸਰੀਰ ਹੈ। ਸਥੂਲ ਸਰੀਰ ਦੇ ਨੇੜੇ ਸੂਖ਼ਮ ਸਰੀਰ ਹੈ। ਸੂਖ਼ਮ ਸਰੀਰ ਦੇ ਨੇੜੇ ਕਾਰਣ ਸਰੀਰ ਹੈ। ਕਾਰਣ ਸਰੀਰ ਦੇ ਨੇੜੇ ਅਹਮ੍ ਹੈ ਤੇ ਅਹਮ੍ ਦੇ ਨੇੜੇ ਪਰਮਾਤਮਾ ਹੈ। ਇਸ ਤਰ੍ਹਾਂ ਨੇੜੇ ਤੋਂ ਨੇੜੇ ਪਰਮਾਤਮਾ ਹੈ। ਪਰਮਾਤਮਾ - ਜਿਨ੍ਹਾਂ ਦੇ ਨੇੜੇ ਹੈ - ਉਨ੍ਹਾਂ ਨੇੜੇ ਹੋਰ ਦੂਜਾ ਕੋਈ ਨਹੀਂ ਹੈ।

o **ਨਿਤ੍ਯ ਯੋਗ** :- ਕਰ੍ਮ ਯੋਗ ਤੇ ਗਿਆਨ ਯੋਗ ਵਿਚ ਸਰੂਪ ਦੇ ਨਾਲ ਨਿਤ੍ਯ ਯੋਗ ਹੈ ਤੇ ਭਗਤੀ ਯੋਗ ਵਿਚ ਭਗਵਾਨ ਦੇ ਨਾਲ ਨਿਤ੍ਯ ਯੋਗ ਹੈ।

### o ਪ

o **ਪੁਰੁਸ਼** :- ਜੋ ਇਸ ਮਨੁੱਖੀ ਸਰੀਰ ਰੂਪੀ ਪੁਰੀ ਵਿਚ ਨਿਵਾਸ ਕਰਦਾ ਹੈ ਉਹ ਪੁਰਸ਼ ਹੈ। ਅਥਰ੍ਵ ਵੇਦ ਵਿਚ ਇਸ ਮਨੁੱਖੀ ਸਰੀਰ ਨੂੰ ਦੇਵਤਿਆਂ ਦੀ ਨਗਰੀ ਕਿਹਾ ਗਿਆ ਹੈ। ਇਸ ਨਗਰੀ ਦੇ ਅਸ਼ਟ ਚਕ੍ਰ ਹਨ ਤੇ ਨੌਂ ਦਰਵਾਜ਼ੇ ਹਨ। ਜੋ ਮਾਨਵ ਸਰੀਰ ਨੂੰ ਆਪਣੀ ਹਾਜ਼ਰੀ ਮਾਤਰ ਤੋਂ ਪੂਰਣ ਬਣਾ ਦਿੰਦਾ ਹੈ ਉਹ ਪੁਰਸ਼ ਹੈ। ਦੇਵਤਾ ਲੋਕ ਵੀ ਇਸ ਮਨੁੱਖੀ ਸਰੀਰ ਨੂੰ ਦੇਖ ਕੇ ਬੇਹੱਦ ਪ੍ਰਸੰਨ ਹੁੰਦੇ ਹਨ। ਅਮ੍ਰਿਤ ਤੱਤਵ ਦੀ ਪ੍ਰਾਪਤੀ ਦੀ ਯੋਗਤਾ ਰੱਖਣ ਵਾਲੇ ਨੂੰ ਵੀ ਪੁਰਸ਼ ਕਿਹਾ ਜਾਂਦਾ ਹੈ। ਪੁਰਸ਼ ਸ਼ਬਦ ਦਾ ਪ੍ਰਯੋਗ ਬ੍ਰਹਮਚਕ੍ਰ ਵਾ ਆਨੰਦਮਯ ਕੋਸ਼ ਲਈ ਵੀ ਕੀਤਾ ਜਾਂਦਾ ਹੈ। ਜਿਸ ਨੂੰ ਯੋਗਿਕ ਭਾਸ਼ਾ ਵਿਚ ਸਹਸਤ੍ਰ ਦਲ ਕਮਲ ਕਿਹਾ ਜਾਂਦਾ ਹੈ। ਅਰਜਨ ਲਈ ਪੁਰਸ਼ ਸਰ੍ਭ ਸ਼ਬਦ ਵਰਤਿਆ ਗਿਆ ਹੈ, ਜਿਸ ਦਾ ਅਰਥ ਹੈ ਪੁਰਸ਼ ਵਿਚੋਂ ਸ਼੍ਰੇਸ਼ਠ ਪੁਰਸ਼।

o **ਪੁੱਤਰ** :- ਪਿਤਾ ਦੁੱਖ ਸੰਤਾਪ ਦੂਰ ਕਰਨ ਵਾਲੇ ਨੂੰ ਪੁੱਤਰ ਕਿਹਾ ਜਾਂਦਾ ਹੈ।

o **ਪਾਂਡੁ** :- ਮਹਾਰਾਜ ਵਿਚਿਤਰ ਵੀਰ੍ਯ ਦੀ ਦੂਜੀ ਪਤਨੀ ਅੰਬਾਲਿਕਾ ਦੇ ਗਰਭ ਤੋਂ ਭਗਵਾਨ ਵਿਆਸ ਦੇਵ ਰਾਹੀਂ ਨਿਯੋਗ ਵਿਧੀ ਤੋਂ ਦੂਜਾ ਪੁੱਤਰ ਪੈਦਾ ਕੀਤਾ ਗਿਆ, ਜਿਸ ਦਾ ਨਾਂ ਪਾਂਡੁ ਸੀ। ਸਯੋਗ ਤੇ ਸਾਮਰਥਸ਼ੀਲ ਹੋਣ ਕਾਰਨ, ਸਰਬ-ਸੰਮਤੀ ਨਾਲ ਆਪ ਨੂੰ ਸਮਰਾਟ ਪਦ ਪ੍ਰਦਾਨ ਕੀਤਾ ਗਿਆ। ਪਾਂਡੁ ਮਹਾਨ, ਯੋਗ-ਯੋਧਾ ਸੂਰਬੀਰ ਪ੍ਰਤਾਪੀ ਸਨ। ਆਪ ਨੂੰ ਧਰਮ ਵਿਚ ਪੂਰਣ ਭਰੋਸਾ ਸੀ। ਲੋਕ ਸੇਵਕ ਸਨ। ਅਤੇ ਲੋਕਾਂ ਵਿਚ ਹਰਮਨ ਪਿਆਰੇ ਸਨ। ਇਕ ਦਿਨ ਜੰਗਲ ਵਿਚ ਮ੍ਰਿਗ ਦਾ ਸ਼ਿਕਾਰ ਕਰ ਰਹੇ ਸਨ ਕਿ ਗ਼ਲਤੀ ਨਾਲ ਆਪ ਤੋਂ ਕਿੰਦਮ ਨਾਂ ਦੇ ਰਿਸ਼ੀ ਦੀ ਹੱਤਿਆ ਹੋ ਗਈ, ਜਿਸ ਕਾਰਨ ਪੱਛੋਤਾਵੇ ਵਜੋਂ ਆਪ ਨੇ ਰਾਜ ਪਦ ਦਾ ਤਿਆਗ ਕਰ ਦਿੱਤਾ ਅਤੇ ਆਪਣੀਆਂ ਦੋਵੇਂ ਪਤਨੀਆਂ, ਕੁੰਤੀ ਅਤੇ ਮਾਧਵੀ ਨਾਲ ਹਿਮਾਲਾ ਵਿਚ ਜਾ ਕੇ ਰਹਿਣ ਲੱਗੇ। ਜਦੋਂ ਆਪ ਨੇ ਅਚਾਨਕ ਰਾਜ ਪਦ ਤਿਆਗ ਦਿੱਤਾ ਤਾਂ ਬਹੁਤ ਤਲਾਸ਼ ਕਰਨ ਉਪਰੰਤ ਵੀ ਕੋਈ ਸਯੋਗ ਸੂਰਬੀਰ ਪਰਜਾ ਦਾ ਸੇਵਕ ਆਪ ਦਾ ਉੱਤਰ ਅਧਿਕਾਰੀ ਨਾ ਮਿਲਿਆ। ਪਰੰਤੂ ਇਹ ਸਰਬ ਸੰਮਤੀ ਨਾਲ ਫੈਸਲਾ ਹੋਇਆ ਕਿ ਜਦ ਤੱਕ ਸਥਾਈ ਤੌਰ 'ਤੇ ਪਾਂਡੂ ਮਹਾਰਾਜ ਦਾ ਯੋਗ ਉੱਤਰ ਅਧਿਕਾਰੀ ਨਹੀਂ ਮਿਲਦਾ, ਤਦ ਤੱਕ ਸ਼੍ਰੀ ਧ੍ਰਿਤਰਾਸ਼ਟ੍ਰ ਨੂੰ ਅਸਥਾਈ ਤੌਰ 'ਤੇ ਗੱਦੀ ਸੰਭਾਲ ਦਿੱਤੀ ਜਾਵੇ। ਦ੍ਰਿਸ਼ਟੀਹੀਣ ਧ੍ਰਿਤਰਾਸ਼ਟ੍ਰ ਨੂੰ ਰਾਜ ਪਦ ਸੰਭਾਲ ਦਿੱਤਾ ਗਿਆ। ਇਸ ਸਮੇਂ ਵਿਚਕਾਰ ਮਹਾਰਾਜ ਪਾਂਡੁ ਦੇ ਪੰਜ ਪੁੱਤਰ ਪੈਦਾ ਹੋਏ। ਮਹਾਰਾਜਾ ਦੁਰ੍ਵਾਸਾ ਦੀ ਸੇਵਾ ਤੋਂ ਪ੍ਰਾਪਤ ਦਿਵ੍ਯ ਮੰਤਰ ਰਾਹੀਂ ਕੁੰਤੀ ਨੇ ਦੇਵਤਿਆਂ ਦੀ ਅਰਾਧਨਾ ਕੀਤੀ। ਜਿਸ ਕਾਰਨ ਧਰਮ ਰਾਜ ਤੋਂ ਪਹਿਲਾਂ ਯੁਧਿਸ਼ਟਰ, ਦੂਜਾ ਵਾਯੁਦੇਵ ਤੋਂ ਭੀਮ ਪੈਦਾ ਹੋਏ, ਅੰਤ ਵਿਚ ਇੰਦਰ ਰਾਹੀਂ ਕੁੰਤੀ ਦੇ ਗਰਭ ਤੋਂ ਹੀ ਬਦਰਿਕਾਕਸ਼ਮ ਨਿਵਾਸੀ ਰਿਸ਼ੀ ਨਰ ਦਾ ਅਰਜਨ ਦੇ ਰੂਪ ਵਿਚ ਜਨਮ ਹੋਇਆ। ਫਿਰ ਪਾਂਡੁ ਰਾਹੀਂ ਬੇਨਤੀ ਕਰਨ 'ਤੇ ਕੁੰਤੀ ਨੇ ਮਾਧਵੀ ਲਈ ਦੋਵਾਂ ਰਾਜਕੁਮਾਰਾਂ ਲਈ ਸਾਧਨਾ ਕੀਤੀ। ਫਲਸਰੂਪ ਮਾਧਵੀ ਦੇ ਗਰਭ ਤੋਂ ਨਕੁਲ ਅਤੇ ਸਹਿਦੇਵ ਪੈਦਾ ਹੋਏ।

o **ਪੁਰੂਜਿਤ੍ ਤੇ ਕੁੰਤੀਭੋਜ** :- ਦੋਵੇਂ ਕੁੰਤੀ ਦੇ ਭਾਈ ਸਨ। ਕੁੰਤੀ ਭੋਜ ਕੁਮਾਰ ਜੋ ਭੀਮ ਸੇਨ ਦੇ ਮਾਮਾ ਸਨ, ਮਹਾਨ ਯੋਧੇ ਤੇ ਅਤਿਰਥੀ ਸਨ। ਵੀਰ ਪੁਰੂਜਿੱਤ੍ ਪਾਂਡਵਾਂ ਦੇ ਪਿਆਰੇ ਹਿਤੂ ਸਨ। ਜਿਨ੍ਹਾਂ ਨੇ ਆਪਣੇ ਭਾਣਜਿਆਂ ਲਈ ਯੁੱਧ ਵਿਚ ਬਹੁਤ ਯੋਗਦਾਨ ਪਾਇਆ ਸੀ।

o **ਪਿਤ੍** :- ਜੋ ਆਪਣੀ ਸੰਤਾਨ ਨੂੰ ਪਿਆਰ ਕਰਦੇ ਹਨ, ਚੁੰਮਦੇ ਹਨ। ਲਾਡ ਕਰਦੇ ਹਨ। ਸਭ ਪ੍ਰਕਾਰ ਤੋਂ ਤ੍ਰਿਪਤ ਕਰਦੇ ਹਨ, ਉਹ ਪਿਤ੍ ਹਨ। ਪਿਤ੍ ਸ਼ਬਦ ਦਾ ਅਰਥ ਹੁੰਦਾ ਹੈ ਪਿਤਾ, ਤੇ ਉਸ ਦੇ ਵੱਡੇ ਜਾਂ ਛੋਟੇ ਭਾਈ। ਜਿਵੇਂ ਤਾਇਆ, ਚਾਚਾ, ਮਾਮਾ, ਸਹੁਰਾ, ਸੁਹਿਰਦ ਵੱਡੇ ਮਿੱਤਰ ਆਦਿ ਪਿਤ੍ ਸਮਝੇ ਜਾਂਦੇ ਹਨ।

o **ਪਾਪ** :- ਦੂਜਿਆਂ ਨੂੰ ਦੁੱਖ ਦੇਣਾ ਪਾਪ ਹੈ। (ਮਹਾਂਰਿਸ਼ੀ ਵਾਸੁਦੇਵ)

o **ਪਰੰਤਪ** :- ਦੁਸ਼ਮਨਾਂ ਨੂੰ ਸੰਤਪ੍ਤ ਕਰਨ ਵਾਲਾ - ਇਹ ਸ਼ਬਦ ਅਰਜਨ ਲਈ ਸੰਬੋਧਨੀ ਸ਼ਬਦ ਹੈ।

o **ਪਾਰ੍ਥ** :- ਪਾਰ੍ਥ ਸ਼ਬਦ ਵੀ ਅਰਜਨ ਲਈ ਸੰਬੋਧਨੀ ਸ਼ਬਦ ਹੈ। ਇਹ ਸ਼ਬਦ ਮਾਤ੍ਰ ਪੱਖ ਤੋਂ ਸੰਬੰਧਿਤ ਸੰਬੋਧਨ ਹੈ। ਭਾਵ ਇਹ ਹੈ ਕਿ ਇਸ ਸਮੇਂ ਤੂੰ ਆਪਣੀ ਮਾਂ ਪ੍ਰਥਾ ਦੇ ਆਦੇਸ਼ ਨੂੰ ਧਿਆਨ ਵਿਚ ਰੱਖਣਾ ਕਿ ਜਿਸ 'ਚ ਉਸ ਨੇ ਕਿਹਾ ਹੈ, 'ਤੁਸੀਂ ਲੋਕਾਂ ਨੇ ਰਾਜ ਧਰ੍ਮ ਦੇ ਅਨੁਸਾਰ ਯੁੱਧ ਕਰਨਾ ਹੈ। ਕਾਇਰ ਬਣ ਕੇ ਆਪਣੇ ਪਿਤਾਮਹ ਦੇ ਨਾਂ ਨੂੰ ਨਾ ਡਬੋ ਦੇਣਾ। ਪਾਪਮਈ ਗਤੀ ਨਾ ਪ੍ਰਾਪਤ ਕਰਨੀ।' ਪ੍ਰਿਥਾ ਦਾ ਪੁੱਤਰ ਹੋਣ ਕਰਕੇ ਉਸ ਨੂੰ ਪਾਰ੍ਥ ਕਿਹਾ ਗਿਆ ਹੈ।

o **ਪ੍ਰੀਤੀ ਜਾਂ ਪ੍ਰਸ਼ੰਸਾ** ਸਤੋਗੁਣ ਦਾ ਕੰਮ ਹੈ। ਸ਼ੋਕ ਰਜੋਗੁਣ ਦਾ, ਮੋਹ ਤਮੋਗੁਣ ਤੋਂ ਉਤਪਨ ਹੁੰਦਾ ਹੈ। ਇਸ ਸੰਸਾਰ ਵਿਚ ਜੋ ਭਾਵ ਹਨ, ਉਹ ਸਾਰੇ ਇਨ੍ਹਾਂ ਤਿੰਨਾਂ ਗੁਣਾਂ ਦੇ ਅੰਤਰਗਤ ਹਨ। ਰਜੋਗੁਣ ਸ਼ੋਕ ਤੇ ਭੈਅ ਦਾ ਕਾਰਨ ਹੈ।

o **ਪਾਪ** :- ਪਾਪ ਸ਼ਬਦ ਦਾ ਅਰਥ ਇਸ ਤਰ੍ਹਾਂ ਹੈ ਪਾ - ਦਾ ਅਰਥ ਧਰ੍ਮ ਹੈ, ਜਾਂ ਪਰਮਾਤਮਾ - ਜੋ ਧਰਮ ਅਥਵਾ ਪਰਮਾਤਮਾ ਤੋਂ ਦੂਰ ਹੋਣ ਲਈ ਕਾਰਜ ਕਰਦਾ ਹੈ, ਉਹ ਪਾਪ ਹੈ। ਇਹ ਵਿਚਾਰ ਭਾਵ ਕਰ੍ਮ ਕਿਰਿਆ ਦੇ ਰੂਪ ਵਿਚ ਹੋ ਸਕਦਾ ਹੈ। ਪਾ ਧਾਤੂ ਰਕਸ਼ਣ ਦੇ ਅਰਥ ਵਿਚ ਹੈ। ਜੋ ਸਰਵ ਰਖਿਅਕ ਪਰਮਾਤਮਾ ਤੋਂ ਦੂਰ ਰੱਖਦਾ ਹੈ, ਉਹ ਪਾਪ ਹੈ। ਹਿੰਸਾ ਨੂੰ ਪਰਮ ਪਾਪ ਕਿਹਾ ਗਿਆ ਹੈ। ਰਾਜ ਤੇ ਸੁੱਖ ਭੋਗਣਾ ਵੀ ਪਾਪ ਹੈ। ਜੋ ਕੰਮ ਕਰਤੱਵ ਪਾਲਣ ਲਈ ਕੀਤਾ ਜਾਵੇ, ਉਹ ਪਾਪ ਨਹੀਂ।

o **ਪੰਡਿਤ** :- ਜੋ ਪ੍ਰਗ੍ਯਾਵਾਨ੍ ਪੁਰਸ਼ਾਂ ਤੋਂ ਹਮੇਸ਼ਾਂ ਪ੍ਰਗ੍ਯ ਨੂੰ ਪ੍ਰਾਪਤ ਕਰਨ ਦਾ ਯਤਨ ਕਰਦਾ ਹੈ, ਉਹ ਪੰਡਿਤ ਹੈ। ਪੰਡਿਤ ਹੀ ਧਰ੍ਮ ਦੇ ਅਰ੍ਥ ਪ੍ਰਾਪਤ ਕਰਕੇ ਸੁੱਖ ਸਮ੍ਰਿਧਿ ਨੂੰ ਪ੍ਰਾਪਤ ਹੁੰਦਾ ਹੈ। ਵਿਵੇਕ ਅਤੇ ਅਵਿਵੇਕ 'ਤੇ ਵਿਚਾਰ ਕਰਨ ਵਾਲੀ ਬੁੱਧੀ ਨੂੰ ਪੰਡਾ ਕਹਿੰਦੇ ਹਨ। ਉਸ ਨੂੰ ਧਾਰਨ ਕਰਨ ਵਾਲਾ ਪੰਡਿਤ।

o **ਪ੍ਰਗ੍ਯਾ ਅਪਰਾਧ** :- ਬੁੱਧੀ ਤੋਂ ਵਿਖਮ ਵਿਗਿਆਨ ਦਾ ਹੋਣਾ ਅਰਥਾਤ ਯਥਾਰਥ ਗਿਆਨ ਦਾ ਨਾ ਹੋਣਾ ਤੇ ਵਿਖਮ ਰੂਪ

ਤੋਂ ਕਰਮਾਂ ਵਿਚ ਪ੍ਰਵਿਤ, ਉਸ ਨੂੰ ਪ੍ਰਗ੍ਯਾ ਅਪਰਾਧ ਕਿਹਾ ਜਾਂਦਾ ਹੈ।

o **ਪ੍ਰਵਿਰਤੀ** :- ਕਾਰਜ ਮਾਤ੍ਰ ਵਿਚ ਲੱਗ ਜਾਣ ਦਾ ਨਾਂ ਪ੍ਰਵਿਰਤੀ ਹੈ। ਪਰ ਰਾਗ ਦੋਸ਼-ਰਹਿਤ ਹੋ ਕੇ ਕਾਰਜ ਵਿਚ ਲੱਗ ਜਾਣਾ ਦੋਸ਼ ਨਹੀਂ ਹੈ। ਕਿਉਂਕਿ ਅਜਿਹੀ ਪ੍ਰਵਿਰਤੀ ਤਾਂ ਗੁਣ ਅਤੀਤ ਮਹਾਂ ਪੁਰਸ਼ਾਂ ਵਿਚ ਹੁੰਦੀ ਹੈ।

o **ਪ੍ਰਕਾਸ਼** :- ਇੰਦ੍ਰੀਆਂ ਦੇ ਅੰਤਹਕਰਣ ਦੀ ਨਿਰਮਲਤਾ ਦਾ ਨਾਂ ਪ੍ਰਕਾਸ਼ ਹੈ। ਜਿਸ ਤੋਂ ਇੰਦ੍ਰੀਆਂ ਦੇ ਰਾਹੀਂ ਸ਼ਬਦ ਆਦਿ ਪੰਜਾਂ ਵਿਸ਼ਿਆਂ ਦਾ ਸਪੱਸ਼ਟ ਤੌਰ 'ਤੇ ਗਿਆਨ ਹੁੰਦਾ ਹੈ। ਮਨ ਤੋਂ ਮਨਨ ਹੁੰਦਾ ਹੈ। ਬੁੱਧੀ ਨਾਲ ਨਿਰਣਾ ਹੁੰਦਾ ਹੈ। ਉਸ ਦਾ ਨਾਂ ਪ੍ਰਕਾਸ਼ ਹੈ।

o **ਪਾਪ** :- ਕਾਮ ਕ੍ਰੋਧ ਦੇ ਵਸੀਭੂਤ ਹੋ ਕੇ ਕੀਤਾ ਹੋਇਆ ਕੰਮ ਪਾਪ ਹੈ। ਵਿਨਾਸ਼ਸ਼ੀਲ ਪਦਾਰਥ ਦੀ ਕਾਮਨਾ ਕਰਨਾ ਪਾਪ ਹੈ।

o **ਪ੍ਰਾਣਯਗ੍ਯ** :- ਸਾਹ ਲੈਣ ਦੀ ਪ੍ਰਕ੍ਰਿਆ ਉੱਪਰ ਨਿਅੰਤਰਣ ਕਰਨ ਦੀ ਯੋਗ ਪ੍ਰਣਾਲੀ ਨੂੰ ਪ੍ਰਾਣ ਯਗ ਕਿਹਾ ਜਾਂਦਾ ਹੈ।

o **ਪੁਰਸ਼** :- ਸ਼ਾਸਤਰ ਅਨੁਸਾਰ ਪਰਾ ਪ੍ਰਕ੍ਰਿਤੀ ਪੁਰਸ਼ ਹੈ, ਪ੍ਰਕ੍ਰਿਤੀ ਤੇ ਪਰਮਾਤਮਾ ਨੂੰ ਪੁਰਮ-ਪੁਰਸ਼ ਕਿਹਾ ਜਾਂਦਾ ਹੈ।

o **ਪਰੰਤਪ : ਪਰਤਾਪੀ : ਪਰਮ ਤਪੱਸਵੀ** : ਇਹ ਸ਼ਬਦ ਅਰਜਨ ਲਈ ਸੰਬੋਧਨੀ ਸ਼ਬਦ ਹੈ।

o **ਪੁਰ੍ਸ਼** :- ਜੋ ਸਰੀਰ ਰੂਪੀ ਪੁਰੀ ਵਿਚ ਰਹਿੰਦਾ ਹੈ ਉਹ ਪੁਰਸ਼ ਹੈ।

o **ਪਾਰ੍ਥ** :- ਇਹ ਅਰਜਨ ਲਈ ਸੰਬੋਧਨੀ ਸ਼ਬਦ ਹੈ। ਇਹ ਦੱਸਣ ਦਾ ਭਾਵ ਹੈ ਕਿ 'ਹੇ ਅਰਜਨ - ਤੂੰ ਤਾਂ ਪ੍ਰਿਥਾ ਦੇ ਪੁੱਤਰ ਹੋ। ਮੇਰਾ ਸੰਬੰਧੀ ਹੋਣ 'ਤੇ ਵੀ ਜੇ ਤੂੰ ਮੇਰਾ ਅਨੁਵਰ੍ਤਨ ਨਹੀਂ ਕਰਦੇ ਤਾਂ ਹੈਰਾਨੀ ਹੈ।

o **ਪੰਡਿਤ** :- ਪੰਡਾ ਸ਼ਬਦ ਤੋਂ ਪੰਡਿਤ ਸ਼ਬਦ ਦੀ ਉਤਪਤੀ ਮੰਨੀ ਜਾਂਦੀ ਹੈ। ਬੁੱਧੀਮਾਨ ਕਲਿਆਣੀ ਸਮਦਰ੍ਸ਼ੀ = ਹੋਣ ਵਾਲਾ ਪੰਡਾ ਹੈ, ਅਥਵਾ ਪੰਡਿਤ ਹੈ।

o **ਪ੍ਰਤਿਬੰਧ** :- ਸੰਪੂਰਣ ਕਾਰ੍ਯ - ਸਾਮਗ੍ਰੀ ਰਹਿਣ 'ਤੇ ਵੀ ਕਾਰਜ ਨਹੀਂ ਹੁੰਦਾ, ਉਸ ਨੂੰ ਪ੍ਰਤਿਬੰਧ ਕਿਹਾ ਜਾਂਦਾ ਹੈ।

o **ਪਰਾਗਤਿ** :- ਸਵ੍ਰੂਪ ਭੂਤ ਮੋਕਸ਼ ਰੂਪ ਪਰਮ ਅਵੱਸਥਾ। ਜਦ ਤੱਕ ਪ੍ਰਾਰਬ੍ਧ੍ ਵਸ਼ ਦੇਹ ਜੀਵਤ ਹੈ ਤਦ ਤੱਕ ਬ੍ਰਹਮ ਵਿਦ੍ ਯੋਗੀ ਉਸ ਬ੍ਰਹਮ - ਸਥਿਤੀ ਪ੍ਰਾਪਤ ਕਰਕੇ ਜੀਵਨ ਮੁਕਤੀ ਦਾ ਆਨੰਦ ਭੋਗ ਕਰਦਾ ਹੈ ਤੇ ਮੌਤ ਪਿੱਛੋਂ ਵਿਦੇਹ ਮੁਕਤੀ ਨੂੰ ਪ੍ਰਾਪਤ ਹੁੰਦਾ ਹੈ। ਇਹੋ ਪਰਾਗਤਿ ਹੈ।

o **ਪਾਂਡਵ** :- ਅਰਜਨ ਲਈ ਪਾਂਡਵ ਸ਼ਬਦ ਸੰਬੋਧਨੀ ਰੂਪ ਵਿਚ ਪੇਸ਼ ਹੈ, ਇਸ ਦੇ ਅਰਥ ਹਨ ਕਿ ਅਰਜਨ ਦੇ ਪਿਤਾ ਪਾਂਡਵ ਅਤਿਅੰਤ ਭਾਗਸ਼ਾਲੀ ਸਨ ਤੇ ਈਸ਼ਵਰ ਦੇ ਵਿਮੁੱਖ ਰਹਿਣ ਵਾਲੇ ਦੁਰਯੋਧਨ ਦੇ ਪਿਤਾ ਧ੍ਰਿਤਰਾਸ਼ਟਰ ਬੇਹੱਦ ਅਭਾਗਸ਼ਾਲੀ ਸਨ।

o **ਪਰ੍ਵ** :- ਮਹਾਭਾਰਤ ਦੇ ਕੁੱਲ ਅਠਾਰ੍ਹਾਂ ਪਰ੍ਵ ਹਨ - ਉਨ੍ਹਾਂ ਦੇ ਅੰਤਰਗਤ ਕਈ ਅਵਾਂਤ੍ਰ ਵੀ ਹਨ। ਉਨ੍ਹਾਂ ਵਿਚ ਭੀਸ਼ਮ ਪਰ੍ਵ ਦੇ ਅੰਤਰਗਤ, ਇਹ ਸ਼੍ਰੀਮਦ੍ ਭਗਵਦ੍ ਗੀਤਾ ਪਰ੍ਵ ਵੀ ਆਉਂਦਾ ਹੈ ਜੋ ਭੀਸ਼ਮ ਪਰ੍ਵ ਦੇ ਤੇਹਰਵੇਂ ਅਧਿਆਇ ਤੋਂ ਆਰੰਭ ਹੋ ਕੇ ਬਿਆਲੀਵੇਂ ਅਧਿਆਇ ਵਿਚ ਸਮਾਪਤ ਹੁੰਦਾ ਹੈ।

o **ਪ੍ਰਾਣ ਵਾਯੂ** ਦੇ ਭਿੰਨ ਭਿੰਨ ਦਸ ਕਾਰਜ ਹੇਠ ਲਿਖੇ ਹਨ

1. ਪ੍ਰਾਣ :- ਜਿਸ ਦਾ ਨਿਵਾਸ ਸਥਾਨ ਹਿਰਦਾ ਹੈ, ਇਸ ਦਾ ਕੰਮ ਸਵਾਸਾਂ ਨੂੰ ਬਾਹਰ ਕੱਢਣਾ ਤੇ ਖਾਧੇ ਹੋਏ ਅੰਨ ਨੂੰ ਹਜ਼ਮ ਕਰਾਉਣਾ ਹੈ।

2. ਅਪਾਨ :- ਇਸ ਦਾ ਨਿਵਾਸ ਸਥਾਨ ਗੁਦਾ ਹੈ, ਇਸ ਦਾ ਕੰਮ ਸਵਾਸ ਨੂੰ ਅੰਦਰ ਲਿਜਾਣਾ ਤੇ ਮਲ ਮੂਤਰ ਨੂੰ ਬਾਹਰ ਕੱਢਣਾ ਤੇ ਇਸਤਰੀ ਦੇ ਗਰਭ ਨੂੰ ਸਮੇਂ ਸਿਰ ਬਾਹਰ ਨਿਕਾਲਣਾ ਵੀ ਹੈ।

3. ਸਮਾਨ :- ਇਸ ਦਾ ਨਿਵਾਸ ਸਥਾਨ ਨਾਭੀ ਹੈ, ਇਸ ਦਾ ਕੰਮ ਪਚੇ ਹੋਏ ਭੋਜਨ ਦੇ ਰਸ ਨੂੰ ਸਾਰਿਆਂ ਅੰਗਾਂ ਵਿਚ ਵੰਡ ਦੇਣਾ ਹੈ।

4. ਉਦਾਨ :- ਇਸ ਦਾ ਨਿਵਾਸ ਸਥਾਨ ਕੰਠ ਹੈ, ਜਦੋਂ ਭੋਜਨ ਕਰਦੇ ਹਾਂ ਤਾਂ ਇਹ, ਉਸ ਦੇ ਗੂਹੜੇ ਭਾਗ ਤੇ ਪਾਣੀ ਦੇ ਭਾਗ ਨੂੰ ਵੱਖ-ਵੱਖ ਕਰਦਾ ਹੈ। ਸੂਖਮ ਸਰੀਰ ਨੂੰ ਸਥੂਲ ਸਰੀਰ ਤੋਂ ਬਾਹਰ ਨਿਕਾਲਣਾ ਤੇ ਉਸ ਨੂੰ ਦੂਜੇ ਸਰੀਰ ਜਾਂ ਲੋਕ ਵਿਚ ਲੈ ਜਾਣਾ ਹੀ ਇਸ ਦਾ ਕੰਮ ਹੈ।

5. ਵ੍ਯਾਨ :- ਇਸ ਦਾ ਨਿਵਾਸ ਸਥਾਨ ਪੂਰਣ ਸਰੀਰ ਹੈ, ਇਸ ਦਾ ਕੰਮ - ਸਰੀਰ ਤੇ ਉਸ ਦੇ ਅੰਗਾਂ ਨੂੰ ਸਿਕੋੜਨਾ ਜਾਂ ਫੈਲਾਉਣਾ ਹੈ।

6. ਨਾਗ :- ਇਸ ਦਾ ਕੰਮ ਡੱਕਾਰ ਲੈਣਾ ਹੈ।

7. ਕੂਰ੍ਮ :- ਇਸ ਦਾ ਕੰਮ ਹੈ, ਨੇਤਰਾਂ ਨੂੰ ਖੋਲਣਾ ਤੇ ਬੰਦ ਕਰਨਾ ਹੈ।

8. ਕ੍ਰਿਕਰ :- ਇਸ ਦਾ ਕੰਮ ਛਿੱਕ ਮਾਰਨਾ ਹੈ।

9. ਦੇਵਦੱਤ :- ਇਸ ਦਾ ਕੰਮ ਅੰਗੜਾਈ ਲੈਣਾ ਹੈ।

10. ਧਨੰਜਯ :- ਇਹ ਮੌਤ ਤੋਂ ਪਿੱਛੋਂ ਵੀ ਸਰੀਰ ਵਿਚ ਰਹਿੰਦਾ ਹੈ ਜਿਸ ਨਾਲ ਮਿਰਤੂ ਸਰੀਰ ਫੁੱਲ ਜਾਇਆ ਕਰਦਾ ਹੈ। ਅਸਲ ਵਿਚ ਇਕ ਹੀ ਪ੍ਰਾਣ ਵਾਯੂ ਦੇ ਭਿੰਨ-ਭਿੰਨ ਕੰਮਾਂ ਦੇ ਅਨੁਸਾਰ ਉਪਯੁਕਤ ਭੇਦ ਮੰਨੇ ਗਏ ਹਨ।

o **ਪ੍ਰਕ੍ਰਿਤਿ** :- ਮਾਤਰ ਪਦਾਰਥ ਤੇ ਕਿਰਿਆਵਾਂ ਪ੍ਰਕ੍ਰਿਤੀ ਹੈ।

o **ਪ੍ਰਕ੍ਰਿਤਿ** :- ਪ੍ਰਕ੍ਰਿਤੀ ਤਾਂ ਵਿਨਾਸ਼ਸ਼ੀਲ ਹੈ।

o **ਪਰਲੋਕ** :- ਮਰਨ ਪਿੱਛੋਂ ਜੋ ਜਨਮ ਹੁੰਦਾ ਹੈ, ਉਹ ਚਾਹੇ ਮਿਰਤੂ ਲੋਕ ਵਿਚ ਹੋਵੇ, ਚਾਹੇ ਕਿਸੇ ਹੋਰ ਲੋਕ ਵਿਚ, ਚਾਹੇ ਮਨੁੱਖ ਪਸ਼ੂ ਪੰਛੀ ਆਦਿ ਯੋਨੀ ਵਿਸ਼ੇਸ਼ ਵਿਚ, ਸਭ ਪ੍ਰਲੋਕ ਹੈ।

o **ਪ੍ਰਕ੍ਰਿਤਿ ਤੇ ਪੁਰ੍ਸ਼** :- ਇਨ੍ਹਾਂ ਦੋਵਾਂ ਵਿਚ ਕੇਵਲ ਪ੍ਰਕ੍ਰਿਤੀ ਵਿਚ ਹੀ ਕਿਰਿਆ ਹੁੰਦੀ ਹੈ, ਪੁਰਸ਼ ਵਿਚ ਨਹੀਂ। ਪਰ ਪ੍ਰਕ੍ਰਿਤੀ ਨਾਲ ਸੰਬੰਧ ਕਰਨ ਕਰਕੇ ਪੁਰਸ਼ ਇਨ੍ਹਾਂ ਕਿਰਿਆਵਾਂ ਨੂੰ ਆਪਣੀਆਂ ਮੰਨ ਲੈਂਦਾ ਹੈ, ਜਿਵੇਂ ਕੋਈ ਵਿਅਕਤੀ ਹਵਾਈ ਜਹਾਜ਼ ਵਿਚ ਉੱਡਦਾ ਇਹ ਸਮਝ ਲਵੇ ਕਿ ਉਹ ਆਪ ਉੱਡ ਰਿਹਾ ਹੈ।

o **ਪ੍ਰਮਾਦ** :- ਵ੍ਕਤਾ ਵਿਵੇਚਨ ਵਿਚ ਆਲਸ ਉਪੇਕਸ਼ਾ, ਉਦਾਸੀਨਤਾ, ਤੱਤਪਰਤਾ ਦੀ ਘਾਟ, ਲੋਕ ਸਮਝਣ ਜਾਂ ਨਾ ਸਮਝਣ,

ਉਨ੍ਹਾਂ ਨੂੰ ਬੇਪ੍ਰਵਾਹ ਕਰਦਾ ਹੈ - ਉਸ ਨੂੰ ਪ੍ਰਮਾਦ ਕਹਿੰਦੇ ਹਨ।

○ **ਪ੍ਰਮਾਣ ਪ੍ਰਮੇਯ ਪ੍ਰਮਾਤਾ** :- ਜਿਸ ਤੋਂ ਜਾਣਿਆ ਜਾਂਦਾ ਹੈ ਉਹ ਪ੍ਰਮਾਣ ਹੈ। ਜਿਸ ਦਾ ਗਿਆਨ ਹੁੰਦਾ ਹੈ, ਉਹ ਪ੍ਰਮੇਯ ਹੁੰਦਾ ਹੈ। ਜੋ ਜਾਣਨ ਵਾਲਾ ਹੈ ਉਹ ਪ੍ਰਮਾਤਾ ਹੁੰਦਾ ਹੈ। ਇੰਦ੍ਰੀਆਂ ਤੇ ਅੰਤਹਕਰਣ ਪ੍ਰਮਾਣ ਹੈ, ਸੰਸਾਰ ਪ੍ਰਮੇਯ ਹੈ ਤੇ ਆਪਣਾ ਆਪ ਚੇਤਨ ਪ੍ਰਮਾਤਾ ਹੈ।

○ **ਪਰ** :- ਜਿਵੇਂ ਸੰਸਾਰ ਪਰ ਹੈ, ਏਸੇ ਤਰ੍ਹਾਂ ਹੀ ਸਰੀਰ ਇੰਦ੍ਰੀਆਂ ਮਨ ਤੇ ਬੁੱਧੀ ਵੀ, ਪਰ ਅਰਥਾਤ ਦੂਜੇ ਹੀ ਹਨ। ਕਰਮ ਯੋਗੀ ਇਨ੍ਹਾਂ ਨੂੰ ਆਪਣਾ ਨਾ ਮੰਨ ਕੇ, ਇਨ੍ਹਾਂ ਦੀ ਹੀ ਸੇਵਾ ਕਰਦਾ ਹੈ।

○ **ਪਰਿਗ੍ਰਹ** :- ਭੋਗ ਬੁੱਧੀ ਤੋਂ ਸੁੱਖ ਆਰਾਮ ਤੋਂ ਚੀਜ਼ਾਂ ਦਾ ਜੋ ਸੰਗ੍ਰਹਿ ਕੀਤਾ ਜਾਂਦਾ ਹੈ, ਉਸ ਨੂੰ ਪਰਿਗ੍ਰਹ ਕਹਿੰਦੇ ਹਾਂ।

○ **ਪ੍ਰਮਾਣ** :- ਜਿਸ ਤੋਂ ਜਾਣਿਆ ਜਾਂਦਾ ਹੈ ਉਹ ਪ੍ਰਮਾਣੂ ਹੁੰਦਾ ਹੈ। ਇੰਦ੍ਰੀਆਂ ਤੇ ਅੰਤਹਕਰਣ ਪ੍ਰਮਾਣ ਹੈ। ਪ੍ਰਮਾਣ ਅਨੇਕ ਹੁੰਦੇ ਹਨ। ਪ੍ਰਮਾਣ ਦੇ ਪ੍ਰਤੱਖ, ਅਨੁਮਾਨ ਤੇ ਆਗਮ ਤਿੰਨ ਰੂਪ ਹੁੰਦੇ ਹਨ।

○ **ਪ੍ਰਮੇਯ** :- ਜਿਸ ਦਾ ਗਿਆਨ ਹੁੰਦਾ ਹੈ ਉਹ ਪ੍ਰਮੇਯ ਹੁੰਦਾ ਹੈ। ਪਰਮਾਤਮਾ ਸੰਸਾਰ ਪ੍ਰਮੇਯ ਹੈ।

○ **ਪ੍ਰਮਾਤਾ** :- ਜੋ ਜਾਣਨ ਵਾਲਾ ਹੈ ਪ੍ਰਮਾਤਾ ਹੈ। ਆਪਣਾ ਆਪ ਖੁਦ ਜਾਣਨ ਵਾਲਾ ਪ੍ਰਮਾਤਾ ਹੈ। ਪਰਮਾਤਮਾ ਇਕ ਹੁੰਦਾ ਹੈ।

○ **ਪਾਰ੍ਥ** :- ਗੀਤਾ ਵਿਚ ਅਰਜਨ ਲਈ ਸੰਬੋਧਨੀ ਸ਼ਬਦ ਪਾਰ੍ਥ ਅੱਠ ਵਾਰ ਵਰਤਿਆ ਗਿਆ ਹੈ। ਭਗਵਾਨ ਕ੍ਰਿਸ਼ਨ ਜੀ ਨੂੰ ਪਾਰ੍ਥ ਸ਼ਬਦ ਬਹੁਤ ਪਿਆਰਾ ਲੱਗਦਾ ਹੈ।

○ **ਪਰੰਤਪ** :- ਪਰੰਤਪ ਦਾ ਅਰਥ ਹੁੰਦਾ ਹੈ ਜੋ ਆਪਣੀ ਵੀਰਤਾ ਸੂਰਵੀਰਤਾ ਤੇਜ਼ ਨਾਲ ਸ਼ਤਰੂਆਂ ਨੂੰ ਸੰਤਪ੍ਤ ਕਰਨ ਵਾਲਾ ਹੋਵੇ। ਉਹ ਪਰੰਤਪ ਹੈ। ਪਰੰਤਪ ਮਹਾ-ਪਰਤਾਪੀ ਹੁੰਦਾ ਹੈ। ਇਹ ਅਰਜਨ ਦੀ ਬਹਾਦਰੀ ਦਾ ਸੂਚਿਕ ਹੈ।

○ **ਪਰਮ ਗਤਿ** :- ਜਦ ਮਨ ਦੇ ਸਹਿਤ ਪੰਜਾਂ ਗਿਆਨ ਇੰਦ੍ਰੀਆਂ ਭਲੀ ਭਾਂਤ ਸਿਥ੍ਰ ਹੋ ਜਾਂਦੀਆਂ ਹਨ ਤੇ ਬੁੱਧੀ ਵੀ ਕਿਸੇ ਪ੍ਰਕਾਰ ਦੀ ਚੇਸ਼ਟਾ ਨਹੀਂ ਕਰਦੀ। ਉਸ ਸਥਿਤੀ ਨੂੰ ਪਰਮ-ਗਤਿ ਕਹਿੰਦੇ ਹਨ। ਇਹੋ ਯੋਗ ਬੁੱਧੀ ਹੈ।

○ **ਬ**

○ **ਬ੍ਰਾਹਮ੍ਣ** :- ਜੋ ਸ਼ੁੱਧ ਸਤੋਗੁਣ ਪ੍ਰਧਾਨ ਵਿਅਕਤੀ ਹੈ, ਉਹ ਬ੍ਰਾਹਮਣ ਹੈ। ਵੈਦਿਕ ਵਿਗਿਆਨ ਵਿਚ ਸੰਸਕਾਰਾਂ ਦੀ ਵਿਵੱਸਥਾ ਦਾ ਮੁੱਖ ਮੰਤਵ ਦੋਸ਼ ਦੂਰ ਕਰਨਾ ਤੇ ਗੁਣਾਧਾਨ ਕਰਨਾ ਹੈ।

○ **ਬ੍ਰਹ੍ਮ** :- ਜਿਸ ਨੂੰ ਮਨ ਤੋਂ ਨਹੀਂ ਸਮਝਿਆ ਜਾ ਸਕਦਾ, ਜਿਸ ਤੋਂ ਮਨ ਜਾਣਿਆ ਹੋਇਆ ਹੋ ਜਾਂਦਾ ਹੈ, ਅਜਿਹਾ ਕਹਿੰਦੇ ਹਨ। ਉਸਨੂੰ ਬ੍ਰਹਮ ਸਮਝਣਾ ਉਚਿੱਤ ਹੈ। ਮਨ ਤੇ ਬੁੱਧੀ ਰਾਹੀਂ ਜਾਣਨ ਵਿਚ ਆਉਣ ਵਾਲੇ ਜਿਸ ਤੱਤਵ ਦੀ 'ਇਹ' ਕਹਿ ਕੇ ਉਪਾਸਨਾ ਕਰਦੇ ਹਨ, ਉਹ ਬ੍ਰਹਮ ਨਹੀਂ ਹੈ। ਆਤਮ ਤੱਤਵ ਮਨ ਵਾਣੀ ਤੇ ਇੰਦ੍ਰੀਆਂ ਦਾ ਬ੍ਰਹਮ ਵਿਸ਼ਾ ਹੀ ਨਹੀਂ ਹੈ। ਬ੍ਰਹਮ ਨੂੰ ਜਾਣਨਾ ਵਿਲੱਖਣ ਹੈ। ਬੁੱਧੀ ਬ੍ਰਹਮ ਤੱਤ ਦੇ ਹੋਂਦ ਨੂੰ ਤਾਂ ਅਵਬੋਧਨ ਕਰਦੀ ਹੈ, ਪਰ ਉਸ ਦੀ ਸਮਗ੍ਤਾ ਨੂੰ ਜਾਣਨ ਤੋਂ ਅਸਮ੍ਥ ਹੈ।

○ **ਬ੍ਰਹਮ** :- ਬ੍ਰਹਮ ਸ਼ਬਦ ਦੀ ਵਿਆਖਿਆ ਦੋ ਤਰ੍ਹਾਂ ਨਾਲ ਕੀਤੀ ਜਾਂਦੀ ਹੈ। ਬ੍ਰੰਹ ਧਾਤੁ ਤੋਂ ਮਨਿਨ੍ ਪ੍ਰਤ੍ਯਯ ਕਰਕੇ ਇਸ ਬ੍ਰਹਮ ਸ਼ਬਦ ਬਣਦਾ ਹੈ। ਬ੍ਰੰਹ - ਜੋ ਵਿਸਥਾਰ ਨੂੰ ਪ੍ਰਾਪਤ ਹੁੰਦਾ ਹੈ - ਉਹ ਬ੍ਰਹਮ ਹੈ। ਜਿਸਦਾ ਵਿਸਥਾਰ ਹੁੰਦਾ ਹੈ, ਉਹ ਬ੍ਰਹਮ ਹੈ। ਪਹਿਲੇ ਅਰਥ ਵਿਚ ਬ੍ਰਹਮ ਉਪਾਦਾਨ ਕਾਰਣ ਦੇ ਰੂਪ ਵਿਚ ਹੈ। ਦੂਜੇ ਅਰਥ ਵਿਚ ਬ੍ਰਹਮ ਨਿਮਿੱਤ ਕਾਰਣ ਦੇ ਅਰਥ ਵਿਚ ਗ੍ਰਹਿਣ ਕੀਤਾ ਜਾਂਦਾ ਹੈ। ਬ੍ਰਹਮ ਸ਼ਬਦ ਨਿਪੁੰਸਕ-ਲਿੰਗ ਦਾ ਹੈ। ਇਸ ਲਈ ਬ੍ਰਹਮ ਦਾ ਅਵਬੋਧਕ ਦੂਸਰਾ ਸ਼ਬਦ ਹੈ ਤਤ੍। ਮੇਰਾ ਸਨਾਤਨ ਅੰਸ਼ ਹੀ ਇਸ ਜੀਵ ਲੋਕ ਵਿਚ ਜੀਵਾਤਮਾ ਬਣਦਾ ਹੈ।

○ **ਬੁੱਧੀ** :- ਗੀਤਾ ਅਨੁਸਾਰ ਬੁੱਧੀ ਦੇ ਚਾਰ ਰੂਪ ਹਨ ਸਾਂਖ੍ਯ ਬੁੱਧੀ ਯੋਗ ਬੁੱਧੀ, ਕਾਮ੍ਯ ਬੁੱਧੀ ਤੇ ਆਸੁਰੀ ਬੁੱਧੀ।

○ **ਬ੍ਰਹਮ** :- ਅਕ੍ਸ਼ਰ ਪ੍ਰਮਾਤਮਾ ਬ੍ਰਹਮ ਹੈ। ਬ੍ਰਹਮ ਹੀ ਆਕਾਸ਼ ਹੈ। ਸਾਰੇ ਭੂਤ ਆਕਾਸ਼ ਤੋਂ ਹੀ ਉਤਪਨ ਹੁੰਦੇ ਹਨ। ਬ੍ਰਹਮ ਦਾ ਵਾਚਕ ਓਮ ਹੈ।

○ **ਬ੍ਰਹ੍ਮ ਸੁਖ** :- ਜਿਵੇਂ ਕਾਲ ਕੂਟ ਨੂੰ ਦੂਰ ਕਰਨ ਵਾਸਤੇ ਪ੍ਰਾਪਤ ਹੋਇਆ ਅੰਮ੍ਰਿਤ ਦੇਵਤਿਆਂ ਦੀ ਜਨਮ ਤੇ ਮੌਤ ਦਾ ਨਿਵਰਤਕ ਹੁੰਦਾ ਹੈ, ਏਸੇ ਤਰ੍ਹਾਂ ਅੰਤਹਕਰਣ ਦੇ ਦੋਸ਼ਾਂ ਨੂੰ ਦੂਰ ਕਰਨ ਵਾਸਤੇ ਪ੍ਰਾਪਤ ਹੋਇਆ ਬ੍ਰਹਮ ਸੁੱਖ ਭੀ ਯੋਗੀਆਂ ਲਈ ਜਨਮ ਮਰਨ ਰੂਪ ਦੁੱਖ ਪ੍ਰਵਾਹ ਦਾ ਨਾਸ਼ਕ ਹੋਣ ਤੋਂ ਅੰਮ੍ਰਿਤ ਵਰਗਾ ਪਰਮ ਆਨੰਦ ਹੁੰਦਾ ਹੈ।

○ **ਬ੍ਰਹਮ੍ ਵਿਦਿਆ** :- ਗੀਤਾ ਨੂੰ ਇਸ ਲਈ ਬ੍ਰਹਮ ਵਿਦਿਆ ਕਿਹਾ ਜਾਂਦਾ ਹੈ ਕਿ ਇਸ ਵਿਚ ਵਰ੍ਣ, ਆਸ਼ਰਮ, ਸੰਪ੍ਰਦਾਇ ਦਾ ਖਿਆਲ ਨਾ ਕਰਦੇ ਹੋਏ ਸਮੁੱਚੇ ਪ੍ਰਾਣੀਆਂ ਦੇ ਕਲਿਆਣ ਲਈ ਸਰ੍ਵ ਸ਼੍ਰੇਸ਼ਠ ਵਿਦਿਆ ਹੋਣ ਕਾਰਨ ਇਸ ਨੂੰ ਬ੍ਰਹਮ ਵਿਦਿਆ ਕਿਹਾ ਜਾਂਦਾ ਹੈ।

○ **ਬੁੱਧੀ ਦੀ ਸੇਵਾ** :- ਬੁੱਧੀ ਨੂੰ ਦੂਜਿਆਂ ਦੇ ਕਰਤੱਵ ਉੱਪਰ ਵਿਚਾਰ ਨਾ ਕਰਨ ਦੇਣਾ, ਦੂਸਰਾ ਕੀ ਕਰਦਾ ਹੈ, ਕੀ ਨਹੀਂ ਕਰਦਾ, ਇਹ ਨਾ ਸੋਚਣ ਦੇਣਾ 'ਬੁੱਧੀ ਦੀ ਸੇਵਾ' ਹੈ। ਵਾਸਤਵ ਵਿਚ ਸਰੀਰ ਇੰਦ੍ਰੀਆਂ ਮਨ ਤੇ ਬੁੱਧੀ ਵਿਚ ਮਮਤਾ ਆਸਤਿਕਾ ਨਾ ਰੱਖਣਾ ਹੀ ਇਸ ਦੀ ਸਭ ਤੋਂ ਵੱਡੀ ਸੇਵਾ ਹੈ।

○ **ਬਲ** :- ਜ਼ਬਰਦਸਤੀ ਨਾਲ ਵਿਸ਼ੇਸ਼ਤਾ ਨਾਲ ਮਨ-ਮਾਨੀ ਕਰਨ ਦੀ ਜੋ ਜ਼ਿੱਦ ਹੁੰਦੀ ਹੈ, ਉਸ ਨੂੰ ਬਲ ਕਹਿੰਦੇ ਹਨ।

○ **ਬ੍ਰਹਮ** :- ਜਿਸ ਬ੍ਰਹਮ ਤੋਂ ਵੀ ਸ਼੍ਰੇਸ਼ਠ ਛੁਪੇ ਹੋਏ, ਅਸੀਮ ਤੇ ਪਰਮ ਅੱਖਰ ਪਰਮਾਤਮਾ ਵਿਚ ਵਿਦਿਆ ਤੇ ਅਵਿਦਿਆ ਦੋਵੇਂ ਸਥਿਤ ਹਨ - ਉਹੋ ਹੀ ਬ੍ਰਹਮ ਹੈ। ਜੜ੍ਹ ਵਰਗ ਵਿਨਾਸ਼ਸ਼ੀਲ ਅਵਿਦਿਆ ਹੈ ਤੇ ਅਵਿਨਾਸ਼ੀ ਜੀਵਾਤਮਾ ਵਿਦਿਆ ਹੈ। ਜਿਹੜਾ ਵਿਦਿਆ ਤੇ ਅਵਿਦਿਆ ਦੋਵਾਂ ਉੱਪਰ ਸ਼ਾਸਨ ਕਰਦਾ ਹੈ, ਉਹ ਪਰਮੇਸ਼ਵਰ ਦੋਵਾਂ ਤੋਂ ਭਿੰਨ ਸਰ੍ਵਥਾ ਵਿਲੱਖਣ ਹੈ।

○ **ਭ**

○ **ਭੀਸ਼੍ਮ** :- ਭੀਸ਼੍ਮ ਸ਼ਾਂਤਨੁ ਦੇ ਜੇਠੇ ਪੁੱਤਰ ਸਨ। ਆਪ ਦੀ ਮਾਤਾ ਗੰਗਾ ਦੇਵੀ ਸਨ। ਆਪ ਦੇ ਜਨਮ ਦਾ ਪ੍ਰਸੰਗ ਵੀ ਅਦਭੁਤ ਹੈ। ਇਕ ਦਿਨ ਮਹਾਰਾਜ ਸ਼ਾਂਤਨੁ ਗੰਗਾ ਤਟ ਉੱਪਰ ਸੈਰ ਕਰ ਰਹੇ ਸਨ, ਜਿਥੇ ਉਨ੍ਹਾਂ ਨੂੰ ਇਕ ਪਰਮ ਸੁੰਦਰ-ਇਸਤਰੀ ਦਿਖਾਈ ਦਿੱਤੀ, ਜਿਸ

ਨੂੰ ਦੇਖਦਿਆਂ ਹੀ ਮਹਾਰਾਜ ਦਾ ਸਰੀਰ ਰੁਮਾਂਚਕ ਹੋ ਉੱਠਿਆ ਅਤੇ ਉਹ ਸੁੰਦਰੀ ਵੀ ਮੋਹਿਤ ਹੋ ਗਈ। ਦੋਵੇਂ ਬਹੁਤ ਸਮੇਂ ਤੱਕ ਇਕ ਦੂਜੇ ਨੂੰ ਪਿਆਰ ਨਾਲ ਦੇਖਦੇ ਰਹੇ। ਰਾਜਾ ਸ਼ਾਂਤਨੁ ਨੇ ਸੁੰਦਰੀ ਅੱਗੇ ਉਸ ਨਾਲ ਵਿਆਹ ਕਰਵਾਉਣ ਦਾ ਪ੍ਰਸਤਾਵ ਪੇਸ਼ ਕੀਤਾ ਤੇ ਆਪਣੀ ਜਾਣ ਪਹਿਚਾਣ ਵੀ ਕਰਵਾਈ। ਰਾਜਾ ਦੀ ਯਾਚਨਾ ਸੁਣ ਕੇ ਉਸ ਯੁਵਤੀ ਨੇ ਇਕ ਸ਼ਰਤ ਨਾਲ ਉਸ ਦੀ ਪਤਨੀ ਬਣਨਾ ਸਵੀਕਾਰ ਕੀਤਾ, 'ਸ਼ਰਤ ਇਹ ਸੀ ਕਿ ਭਾਵੇਂ ਉਹ ਚੰਗਾ ਕਰੇ ਜਾਂ ਭੈੜਾ ਕਰੇ, ਉਸ ਵਾਸਤੇ ਉਸ ਨੂੰ ਨਾ ਰੋਕਣਾ ਹੋਵੇਗਾ, ਨਾ ਕੌੜੇ ਵਚਨ ਬੋਲੇ ਜਾਣਗੇ। ਜੇ ਉਸ ਨੇ ਇੰਜ ਕੀਤਾ ਤਾਂ ਉਹ ਉਸ ਨੂੰ ਤਿਆਗਕੇ ਚਲੀ ਜਾਵੇਗੀ।' ਦੋਵਾਂ ਦਾ ਵਿਆਹ ਹੋ ਗਿਆ। ਦੋਵੇਂ ਰਾਜ ਮਹਿਲ ਵਿਚ ਰਹਿਣ ਲੱਗੇ। ਮਹਾਰਾਜ ਦੇ ਗੰਗਾ ਦੇ ਗਰਭ ਤੋਂ ਸੱਤ ਪੁੱਤਰ ਪੈਦਾ ਹੋਏ, ਉਨ੍ਹਾਂ ਸੱਤਾਂ ਨੂੰ ਉਸ ਨੇ ਗੰਗਾ ਨਦੀ ਵਿਚ ਵਹਾ ਦਿੱਤਾ। ਜਦ ਅੱਠਵਾਂ ਪੁੱਤਰ ਹੋਇਆ ਤੇ ਉਸ ਨੂੰ ਲੈ ਕੇ ਗੰਗਾ ਦੀ ਭੇਟ ਚੜ੍ਹਾਉਣ ਲਈ ਗਈ ਤਾਂ ਸ਼ਾਂਤਨੁ ਬਹੁਤ ਦੁਖੀ ਹੋਇਆ। ਉਸ ਨੇ ਦੁਖੀ ਹਿਰਦੇ ਤੋਂ ਇੰਜ ਨਾ ਕਰਨ ਲਈ ਟੋਕ ਦਿੱਤਾ ਅਤੇ ਕਿਹਾ ਕਿ ਉਹ ਇਸ ਪੁੱਤਰ ਨੂੰ ਗੰਗਾ ਵਿਚ ਨਾ ਡਬੋਏ।' ਤੇ ਇਹ ਵੀ ਪੁੱਛਿਆ ਕਿ ਉਹ ਕੌਣ ਹੈ ? ਆਪਣੇ ਪੁੱਤਰਾਂ ਨੂੰ ਇੰਜ ਕਿਉਂ ਮਾਰ ਰਹੀ ਏਂ"। ਉੱਤਰ ਵਿਚ ਜਾਹਨੂੰ ਦੇਵੀ ਪੁੱਤਰੀ ਗੰਗਾ ਦੇਵੀ ਨੇ ਕਿਹਾ ਕਿ, 'ਹੇ ਰਾਜਨ! ਮੈਂ ਤੁਹਾਡੇ ਇਸ ਪੁੱਤਰ ਨੂੰ ਨਹੀਂ ਮਾਰਦੀ ਪਰ ਆਪਣੀ ਪ੍ਰਤਿਗਿਆ ਅਨੁਸਾਰ ਹੁਣ ਮੈਂ ਤੁਹਾਡੇ ਕੋਲ ਨਹੀਂ ਰਹਾਂਗੀ। ਉਸ ਨੇ ਦੱਸਿਆ ਕਿ ਉਹ ਜਾਹਨੁ ਰਿਸ਼ੀ ਦੀ ਪੁੱਤਰੀ ਮਹਾਰਿਸ਼ੀ ਦੁਵਾਰਾ ਸੇਵਿਤ ਗੰਗਾ ਹੈ। ਦੇਵਤਿਆਂ ਦੀ ਸਿਧਿ ਲਈ ਹੀ ਮੈਂ ਐਨੇ ਦਿਨਾਂ ਤੱਕ ਤੁਹਾਡੇ ਨਾਲ ਰਹੀ ਹਾਂ।' ਆਪਣੀ ਜਾਣ-ਪਹਿਚਾਣ ਦੇਣ ਪਿੱਛੋਂ ਮਹਾਰਿਸ਼ੀ ਵਸ਼ਿਸ਼ਠ ਦੁਆਰਾ ਵਸੂਆਂ ਨੂੰ ਪ੍ਰਾਪਤ ਹੋਏ ਸ਼ਰਾਪ ਤੇ ਉਨ੍ਹਾਂ ਤੋਂ ਉਨ੍ਹਾਂ ਰਾਹੀਂ ਉਧਾਰ ਦੀ ਕਹਾਣੀ ਸੁਣਾਕੇ, ਅੱਠਵੇਂ ਪੁੱਤਰ ਨੂੰ ਰਾਜ ਨੂੰ ਸਮੱਰਪਿਤ ਕਰਦੇ ਹੋਏ, ਉਹ ਦੇਵੀ ਗੰਗਾ ਨੇ ਕਿਹਾ, 'ਇਹ ਆਪ ਦਾ ਪੁੱਤਰ ਸੰਪੂਰਨ ਵਸੂਆਂ (ਰਾਜਿਆਂ ਦੇ ਨਾਂ) ਦੇ ਅੰਸ਼ ਤੋਂ ਯੁਕਤ ਹੋ ਕੇ ਉਤਪਨ ਹੋਇਆ ਹੈ। ਇਹ ਮਹਾਨ ਯੋਧਾ ਤੇ ਮਰਯਾਦਾ ਪਾਲਕ ਹੋਵੇਗਾ। ਇਸ ਦਾ ਨਾਂ ਗੰਗਾ ਦੱਤ ਰੱਖਣਾ।' ਇਹ ਕਹਿ ਕੇ ਗੰਗਾ ਦੇਵੀ ਚਲੀ ਗਈ। ਉਨ੍ਹਾਂ ਅੱਠ ਵਸੂਆਂ 'ਧਯੁ ਨਾ ਦਾ ਵਸੁ ਹੀ ਮਹਾਂਰਿਸ਼ੀ ਵਸ਼ਿਸ਼ਠ ਦੇ ਸਰਾਪ ਤੋਂ ਸੁਦੀ-ਰੁਘ ਕਾਲ' ਤੱਕ ਇਸ ਮਿਰਤੂ ਲੋਕ ਵਿਚ ਮਾਨਵ ਸਰੀਰ ਵਿਚ ਰਹਿਣ ਲਈ ਪੈਦਾ ਹੋ ਕੇ ਗੰਗਾ ਦੱਤ ਦੇਵ-ਵਰ੍ਤ ਦੇ ਨਾਂ ਨਾਲ ਪ੍ਰਸਿੱਧ ਹੋਇਆ। ਦੇਵ ਵਰ੍ਤ ਨੇ ਭਗਵਾਨ ਪਰਸ਼ੁ ਰਾਮ ਤੋਂ ਪੂਰਨ ਅਸਤ੍ਰ ਸ਼ਸਤ੍ਰਾਂ ਦੀ ਅਤੇ ਵੇਦਾਂ ਦੀ ਸਿਖਿਆ ਪ੍ਰਾਪਤ ਕੀਤੀ ਸੀ। ਆਪਣੇ ਪਿਤਾ ਦੀ ਕੈਵਰ੍ਤ ਕੰਨਯਾ ਸਤ੍ਯ-ਵਤੀ ਨੂੰ ਪ੍ਰਾਪਤ ਕਰਨ ਦੀ ਕਾਮਨਾ ਨੂੰ ਦੇਖ, ਦੇਵ ਵਰ੍ਤ ਨੇ ਜੀਵਨ ਭਰ ਬ੍ਰਹਮਚਾਰਯ ਧਾਰਣ ਕਰਨ ਦਾ ਇਕਰਾਰ ਕੀਤਾ, ਜਿਸ ਕਾਰਨ ਉਸ ਦਾ ਨਾਂ ਭੀਸ਼ਮ ਪੈ ਗਿਆ। ਪਿਤਾ ਸ਼ਾਂਤਨੁ ਵੱਲੋਂ ਆਪ ਨੂੰ ਇੱਛਾ ਮਿਰਤੂ ਦਾ ਵਰਦਾਨ ਮਿਲਿਆ ਹੋਇਆ ਸੀ ਅਤੇ ਉਨ੍ਹਾਂ ਨੇ ਆਜੀਵਨ ਹਸਤਨਾਪੁਰ ਦੇ ਸਿੰਘਾਸਨ ਉੱਪਰ ਬੈਠਣ ਵਾਲੇ ਸਮਰਾਟ ਦੀ ਰੱਖਿਆ ਦਾ ਵਚਨ ਦਿੱਤਾ। ਏਸੇ ਵਚਨ ਨੂੰ ਨਿਭਾਉਂਦਿਆਂ ਆਪ ਨੇ ਪਾਂਡੋ ਪੁੱਤਰਾਂ ਨਾਲ ਨਾ ਚਾਹੁੰਦੇ ਹੋਏ ਵੀ ਯੁੱਧ ਕੀਤਾ। ਭੀਸ਼ਮ ਸੂਰਮਾ ਪੁਰਸ਼ ਅਤਿਰਥੀਆਂ ਵਿਚੋਂ ਬਹਾਦਰ ਅਤਿਰਥੀ ਸਨ। ਆਪ ਨੂੰ ਕੌਰਵ ਸੈਨਾ ਦਾ ਯੁੱਧ ਸਮੇਂ ਪਹਿਲਾਂ ਸੈਨਾਪਤੀ ਬਣਾਇਆ ਗਿਆ ਸੀ।

o **ਭੀਮ ਕਰ੍ਮਾ** :- ਭੀਮ ਤੇ ਉਗ੍ਰ ਕਰਮ ਕਰਨ ਵਾਲੇ ਵ੍ਰਿਕੋਦਰ। ਵ੍ਰਿਕ ਭੇੜੀਏ ਵਰਗੇ ਪ੍ਰਚੰਡ ਜਠਰਾਗਨਿ ਤੋਂ ਯੁਕਤ ਹੁੰਦੇ ਹਨ।

o **ਭਗਵਾਨ੍** :- ਬ੍ਰਹਮ ਦੇ ਦੋ ਸਰੂਪ ਹਨ - ਇਕ ਮੂਰਤ ਦੂਜਾ ਅਮੂਰਤ। ਮੂਰਤ ਰੂਪ ਤਾਂ ਸੰਪੂਰਣ ਨਾਮ ਰੂਪਾਤਮਕ ਜਗਤ ਹੈ ਅਤੇ ਅਮੂਰਤ ਰੂਪ ਪਰਮਾ-ਕਸ਼ਰ ਤੱਤਵ ਹੈ ਜਿਸ ਨੂੰ ਰਿਗਵੇਦ ਦੀ ਇਕ ਰਿਚਾ ਕਹਿੰਦੀ ਹੈ 'ਉਹ ਭਗਵਾਨ' ਵਿਸ਼ਨੂੰ ਦਾ ਪਰਮ ਪਦ ਹੈ, ਜਿਸ ਨੂੰ ਤੱਤਵ ਗਿਆਨੀਜਨ ਦੇਖਦੇ ਹਨ।'

'ਪਰਮਾਤਮਾ ਦਾ ਉਹ ਸਰੂਪ ਹੀ ਭਗਵਦ੍ ਸ਼ਬਦ ਦਾ ਵਾਚਕ ਹੈ। ਭਗਵਦ੍ ਸ਼ਬਦ ਹੀ ਉਸ ਆਦਿ ਏਂਵ ਅਕਸ਼ਯ ਸ੍ਵਰੂਪ ਦਾ ਵਾਚਕ ਹੈ। ਇਹ ਸਤ੍ਯ ਹੈ ਕਿ ਪਰਮਾਤਮਾ ਦਾ ਨਾ ਕੋਈ ਨਾਂ ਹੈ ਨਾ ਕਿਸੇ ਸ਼ਬਦ ਵਿਸ਼ੇਸ਼ ਨਾਲ ਉਸ ਦਾ ਨਿਰਦੇਸ਼ ਹੀ ਕੀਤਾ ਜਾ ਸਕਦਾ ਹੈ। ਭਗਵਤ੍ ਸ਼ਬਦ ਵਿਚ ਤਿੰਨ ਅੱਖਰ ਹਨ ਭ - ਗ, ਵ। ਭ ਅੱਖਰ ਦੇ ਤਿੰਨ ਅਰਥ ਹਨ, ਭਰਣ, ਪੋਸ਼ਣ ਤੇ ਧਾਰਣ, ਗ ਅੱਖਰ ਦਾ ਅਰਥ ਹੁੰਦਾ ਹੈ, ਪ੍ਰਾਪਤੀ, ਗਤਿ ਤੇ ਨਾਸ਼ ਭਾਵ ਇਹ ਸਾਰੇ ਕਰਮਾਂ ਦਾ ਫਲ ਪ੍ਰਦਾਨ ਕਰਨ ਵਾਲਾ - ਸਾਰਿਆਂ ਦਾ ਰਚਯਿਤਾ ਤੇ ਸਾਰਿਆਂ ਨੂੰ ਲਯ ਕਰਨ ਵਾਲਾ - ਸਾਰਿਆਂ ਦਾ ਰਚਯਿਤਾ ਤੇ ਸਾਰਿਆਂ ਨੂੰ ਲਯ ਕਰਨ ਵਾਲਾ। ਭਗ ਸ਼ਬਦ ਦਾ ਅਰਥ - ਸੰਪੂਰਣ ਏਸ਼੍ਵਰ੍ਯ ਵੀਰ੍ਯ ਯਸ਼ ਸ਼੍ਰੀ ਗਿਆਨ ਤੇ ਵੈਰਾਗ ਛੇ ਭਗ ਹੁੰਦੇ ਹਨ, ਤੀਜੇ ਅੱਖਰ ਵ ਦਾ ਅਰਥ ਹੈ, 'ਉਸ ਅਖਿਲ ਭੂਤਾਤ੍ਮਾ ਵਿਚ ਸੰਪੂਰਣ ਭੂਤਗਣ ਨਿਵਾਸ ਕਰਦੇ ਹਨ ਤੇ ਉਹ ਵੀ ਸੰਪੂਰਣ ਭੂਤਾਂ ਵਿਚ ਵਿਰਾਜਮਾਨ ਹਨ। ਇਸ ਲਈ ਅਵ੍ਯਯ ਪਰਮਾਤਮਾ ਹੀ 'ਵ' ਅੱਖਰ ਦਾ ਵਾਚ੍ਯ ਹੈ। ਇਸ ਤਰ੍ਹਾਂ ਭਗਵਾਨ੍ ਸ਼ਬਦ ਪਰ ਬ੍ਰਹਮ ਸਰੂਪ ਵਾਸੁਦੇਵ ਦਾ ਹੀ ਵਾਚਕ ਹੈ।

o **ਭਾਰਤ** :- ਇਹ ਭਗਵਾਨ ਕ੍ਰਿਸ਼ਨ ਜੀ ਵੱਲੋਂ ਅਰਜਨ ਲਈ ਸੰਬੋਧਨੀ ਸ਼ਬਦ ਹੈ। ਭਾ ਪਦ ਦਾ ਅਰਥ ਹੁੰਦਾ ਹੈ ਪ੍ਰਕਾਸ਼ ਇਹ ਪ੍ਰਕਾਸ਼, ਆਤਮ ਤੱਤਵ ਦਾ ਆਵਬੋਧਕ ਹੈ, ਉਸ ਆਤਮ ਤੱਤਵ ਵਿਚ ਜੋ ਰਤ ਰਹਿੰਦਾ ਹੈ। ਉਹ ਭਾਰਤ ਹੈ। ਹੋਰ ਵਿਦਵਾਨਾਂ ਨੇ ਭਾ ਸ਼ਬਦ ਦਾ ਅਰਥ ਬ੍ਰਹਮ ਵਿਦਿਆ ਕੀਤਾ ਹੈ। ਜੋ ਬ੍ਰਹਮ ਵਿਚ ਨਿਰਤ ਰਹਿੰਦਾ ਹੈ ਉਹ ਭਾਰਤ ਹੈ। ਇਹ ਸ਼ਬਦ ਅਰਜਨ ਲਈ ਢੁਕਵਾਂ ਸ਼ਬਦ ਹੈ, ਜੋ ਆਤਮ ਪ੍ਰਕਾਸ਼ ਵਾਲਾ ਹੈ। ਧਰਮ ਪਾਲਕ ਹੈ, ਇੰਦ੍ਰੀਆਂ ਉੱਪਰ ਨਿਯੰਤਰਣ ਰੱਖਣ ਵਾਲਾ ਬਹਾਦਰ ਪਰਮ ਪੁਰਸ਼ ਹੈ। ਸਤਵਾਦੀ ਹੈ। ਭਾਰਤ ਸ਼ਬਦ ਪਿਤ੍ਰ ਪੱਖੀ ਹੈ। ਅਰਜਨ ਲਈ ਕੌਂਤੇਯ ਸ਼ਬਦ ਮਾਤ੍ਰ ਪੱਖੀ ਹੈ।

o **ਭਾਰਤ** :- ਭਾ ਦਾ ਅਰਥ ਗਿਆਨ ਹੈ, ਜੋ ਗਿਆਨ ਵਿਚ ਰਤ ਹੋਵੇ। ਜੋ ਸ਼ਾਸਤਰਾਂ ਦੀ ਸਮਝ ਰੱਖਦਾ ਹੋਵੇ।

o **ਭਯ** :- ਅਭਿਯਮ੍ : ਅਨਿਸ਼ਟਤਾ : ਅਥਵਾ ਨਿਡਰਤਾ ਦੀ ਸੰਦੇਹ ਭਾਵਨਾ ਤੋਂ ਮਨੁੱਖ ਦੇ ਅੰਦਰ ਜੋ ਘਬਰਾਹਟ ਹੁੰਦੀ ਹੈ, ਉਸ ਦਾ ਨਾਂ (ਭਯ) ਭੈਅ ਹੈ। ਭਯ ਦੇ ਪੂਰੀ ਤਰ੍ਹਾਂ ਅਭਾਵ ਦਾ ਨਾਂ ਅਭਯ ਹੈ। ਭੈਅ ਜਾਂ ਤਾਂ ਬਾਹਰ ਤੋਂ ਜਾਂ ਅੰਦਰ ਤੋਂ ਹੁੰਦਾ ਹੈ।

o **ਭਕ੍ਤਿ** :- ਭਗਤੀ - ਗ੍ਯਾਨ ਲਕਸ਼ਣਾ - ਪ੍ਰੇਮ ਲਕਸ਼ਣਾ ਭਗਤੀ ਹੈ। ਆਤਮਾ ਦਾ ਅਨੁਸੰਧਾਨ ਹੀ ਭਗਤੀ ਹੈ। ਆਤਮਾ ਦਾ ਨਿਰੰਤਰ ਚਿੰਤਨ ਕਰਦੇ ਰਹਿਣ ਦਾ ਨਾਂ ਭਗਤੀ ਹੈ।

o **ਭਗਵਾਨ** :- ਜਿਸ ਵਿਚ ਛੇ ਭਾਗ ਸਮਿਲਿਤ ਹਨ, ਉਹ ਭਗਵਾਨ ਹੈ। 1. ਸਮੁੱਚਾ ਏਸ਼ਵਰ੍ਯ 2. ਧਰ੍ਮ 3. ਯਸ਼ 4. ਵੈਰਾਗ 5. ਸ਼੍ਰੀ 6. ਗਿਆਨ।

o **ਭਕ੍ਤਿ** :- ਭਗਤ : ਦਾ ਅਰਥ ਹੈ, ਪਰਮ ਪ੍ਰੇਮ - ਉਹ ਪਰਮ ਪ੍ਰੇਮ ਨਾਲ ਹੀ ਭਗਵਾਨ ਦੇ ਨਾਲ ਯੋਗ ਕਰਨ ਦੀ ਪ੍ਰਕ੍ਰਿਆ ਦਾ ਨਾਂ ਭਗਤੀ ਹੈ।

o **ਭਾਵ** :- ਭਾਵ ਸ਼ਬਦ ਵਸਤੂ ਵਾਚਕ ਹੈ। ਭਾਵ ਦਾ ਅਰਥ, ਆਤ੍ਮ ਵਸਤੂ ਹੈ।

o **ਭਕ੍ਤਿ ਯੋਗ** :- ਭਗਵਾਨ ਦਾ ਮੰਨਣਾ ਭਗਤੀ ਯੋਗ ਹੈ।

o **ਭਰ੍ਮ** :- ਵ੍ਕਤਾ ਜਿਸ ਵਿਸ਼ੇ ਦਾ ਪ੍ਰਤਿਪਾਦਨ ਕਰਦਾ ਹੈ, ਉਸ ਵਿਸ਼ੇ ਵਿਚ ਬਿਲਕੁਲ ਨਿਰਸੰਦੇਹ ਨਾ ਹੋਵੇ, ਉਸ ਨੂੰ ਭਰ੍ਮ

ਕਹਿੰਦੇ ਹਨ।

**o ਭ੍ਰਮ** :- ਵਕਤਾ ਜਿਸ ਵਿਸ਼ੇ ਦਾ ਪ੍ਰਤਿਪਾਦਨ ਕਰਦਾ ਹੈ, ਉਸ ਵਿਸ਼ੇ ਵਿਚ ਉਹ ਬਿਲਕੁਲ ਨਿਰਸੰਦੇਹ ਨਾ ਹੋਵੇ, ਉਸ ਨੂੰ ਭਰਮ ਕਹਿੰਦੇ ਹਨ।

**o ਭਯ** :- ਸੁੱਖ ਦੇ ਸਾਧਨਾਂ ਦੇ ਵਿਨਾਸ਼ ਦੀ ਸੰਭਾਵਨਾ ਅਤੇ ਦੁੱਖ ਦੇ ਸਾਧਨਾਂ ਦੇ ਆਗਮਨ ਦੀ ਉਮੀਦ - ਭਯ ਨੂੰ ਜਨਮ ਦਿੰਦੀ ਹੈ।

**o ਮ**

**o ਮਹਾਤ੍ਮਾ** :- ਮਹਾਤਮਾ ਪੁਰਸ਼ ਦਾ ਲੱਛਣ ਹੈ ਮਨ ਵਿਚ ਸ਼ੁੱਧ ਵਾਣੀ, ਕਰ੍ਮ ਵਿਚ ਇਕੋ ਜਿਹਾ ਵਿਵਹਾਰ।

**o ਮਹਾਰਥਹ** :- ਇਹ ਸ਼ਬਦ ਤਿੰਨਾਂ ਲਈ ਹੈ, ਪਰ ਮਹਾਂਭਾਰਤ ਵਿਚ ਅਧਰ੍ਰਥੀ, ਰਥੀ, ਮਹਾਰਥੀ ਤੇ ਅਤਿਰਥੀ - ਚਾਰ ਪ੍ਰਕਾਰ ਦੇ ਵੀਰਾਂ ਦਾ ਵਰਨਣ ਹੈ।

1. ਮਹਾਰਥੀ :- ਜਿਹੜਾ ਧਨੁ-ਧਾਰੀ ਯੁੱਧ ਖੇਤਰ ਵਿਚ ਇਕੱਲਾ ਹੀ ਦਸ ਹਜ਼ਾਰ ਯੋਧਿਆਂ ਨਾਲ ਯੁੱਧ ਕਰਨ ਦੇ ਸਮਰੱਥ ਹੋਵੇ ਤੇ ਸ਼ਸਤਰ ਸ਼ਾਸਤਰ ਵਿਦਿਆ ਵਿਚ ਪ੍ਰਵੀਨ ਹੁੰਦਾ ਹੈ ਉਹ ਮਹਾਰਥੀ ਹੈ।

2. ਅਤਿਰਥੀ :- ਜਿਹੜਾ ਅਮਿੱਤ ਧਨੁ-ਧਾਰੀਆਂ ਦੇ ਨਾਲ ਇਕੱਲਾ ਯੁੱਧ ਕਰਨ ਦੇ ਸਮੱਰਥ ਹੁੰਦਾ ਹੈ। ਉਸ ਨੂੰ ਅਤਿਰਥੀ ਕਹਿੰਦੇ ਹਨ।

3. ਅਧਰ੍-ਰਥੀ :- ਦਸ ਹਜ਼ਾਰ ਤੋਂ ਵਧੇਰੇ ਯੋਧਿਆਂ ਨਾਲ ਯੁੱਧ ਕਰਨ ਵਿਚ ਸਮੱਰਥ ਰਥੀ ਤੇ ਉਸ ਤੋਂ ਘੱਟ ਨੂੰ ਅਧਰ੍-ਰਥੀ ਕਹਿੰਦੇ ਹਨ।

**o ਮਧੁਸੂਦਨ** :- ਉਹ ਪ੍ਰਿਥਵੀ, ਜਿਸਦਾ ਸਰੀਰ ਹੈ ਤੇ ਇਸ ਪ੍ਰਿਥਵੀ ਆਦਿ ਸੰਪੂਰਣ ਤੱਤਵਾਂ ਨੂੰ ਪ੍ਰਲਯ ਕਾਲ ਵਿਚ ਆਪਣੇ ਅੰਦਰ ਲੀਨ ਕਰ ਲੈਂਦੇ ਹਨ, ਇਸ ਪ੍ਰਭੂ ਦਾ ਇਕ ਨਾਂ ਮਧੁਸੂਦਨ ਹੈ। ਮਧੁਵਤ੍ ਸਾਂਸਾਰਿਕ ਭੋਗਾਂ ਦਾ ਸੂਦਨ ਅਰਥਾਤ ਲਯ ਕਰਕੇ ਆਪਣੇ ਭਗਤਾਂ ਨੂੰ ਉਸ ਤੋਂ ਵਿਅਕਤ ਕਰਵਾਉਣ ਵਾਲੇ ਹੋਣ 'ਤੇ ਭਗਵਾਨ ਨੂੰ ਸੂਦਨ ਕਿਹਾ ਜਾਂਦਾ ਹੈ। ਮਧੁ ਸ਼ਬਦ ਮਧੁ ਦਾ ਅਵਬੋਧਿਕ ਹੈ। ਜੋ ਉਸ ਮੋਹ ਰੂਪੀ ਮਧਯ ਤੋਂ ਯੁਕਤ ਹੋਵੇ, ਕੀਤੇ ਜਾਣ ਵਾਲੇ ਸ਼ੁਭਾਸ਼ੁਭ ਕਰ੍ਮਾ ਨੂੰ ਵੀ ਮਧੁ ਕਹਿੰਦੇ ਹਨ। ਭਗਵਾਨ, ਭਗਤਾਂ ਦੇ ਹਿਤੈਸ਼ੀ ਹਨ, ਉਹ ਉਨ੍ਹਾਂ ਦੇ ਸ਼ੁਭਾਸ਼ੁਭ ਕਰ੍ਮਾਂ ਨੂੰ ਨਸ਼ਟ ਕਰਦੇ ਹਨ। ਏਸੇ ਲਈ ਮਧੁਸੂਦਨ ਅਖਵਾਉਂਦੇ ਹਨ। ਭਗਵਾਨ ਲਈ ਇਹ ਸੰਬੋਧਨੀ ਸ਼ਬਦ ਹੈ ਕਿ ਆਪ ਮਧੂ ਨਾਂ ਦੇ ਦੈਂਤ ਨੂੰ ਮਾਰਨ ਵਾਲੇ ਹੋ। ਆਪ ਮੇਰੇ ਲਈ ਪਰਮਾਤਮਾ ਹੋ।

**o ਮੋਹ** :- ਮੋਹ ਤਮੋਗੁਣ ਦਾ ਪਰਿਣਾਮ ਹੈ। ਤਮੋਗੁਣ ਕਾਰਨ ਹੀ ਅਗਿਆਨ ਪ੍ਰਮਾਦ ਫੈਲਦਾ ਹੈ।

**o ਮ੍ਰਿਤ੍ਯੁ** :- ਪ੍ਰਗਟ ਹੋ ਕੇ ਬੁਝ ਜਾਣਾ ਹੀ ਮਿਰਤੂ ਨੂੰ ਪ੍ਰਾਪਤ ਹੋਣਾ ਹੈ।

**o ਮੂਡ** :- ਉਹ ਲੋਕ ਹਨ ਜਿਹੜੇ ਅਵਿਦਿਆ ਵਿਚ ਰਤ ਰਹਿੰਦੇ ਹੋਏ ਭੀ ਆਪਣੇ ਆਪ ਨੂੰ ਬੁੱਧੀਮਾਨ ਤੇ ਵਿਦਵਾਨ ਸਮਝਦੇ ਹਨ - ਉਹ ਮੂਡ ਲੋਕ ਹਨ।

**o ਮਨੀਸ਼ਾ** :- ਮਨੀਸ਼ਾ ਸ਼ਬਦ ਦਾ ਅਰਥ ਹੈ 'ਮਨਸਹ ਇਸ਼ਾ' ਅਰਥਾਤ ਮਨ ਨੂੰ ਗਤੀ ਪ੍ਰਦਾਨ ਕਰਨ ਵਾਲੀ ਬੁੱਧੀ। ਜੋ ਮਨੀਸ਼ਾ ਯੁਕਤ ਹੈ, ਉਹ ਮਨੀਸ਼ੀ ਹੈ। ਇੰਦ੍ਰੀਆਂ ਉੱਪਰ ਨਿਯੰਤਰਣ ਕਰਨ ਵਾਲਾ ਮਨੀਸ਼ੀ ਹੈ।

**o ਮਾਨਵ** :- ਆਚਾਰੀਆ ਸ਼ੰਕਰ ਦੇ ਮੱਤ ਅਨੁਸਾਰ 'ਮਾਨਵ' ਸ਼ਬਦ ਦਾ ਅਰਥ 'ਸੰਨਿਆਸ' ਹੈ। ਜਿਹੜਾ ਬਾਹਰ ਤੇ ਅੰਦਰ ਤੋਂ ਬ੍ਰਹਮ ਨੂੰ ਗ੍ਰਹਿਣ ਕਰਦਾ ਹੈ, ਉਸ ਨੂੰ ਮਾਨ = ਪ੍ਰਤ੍ਯਗ੍ ਦਰ੍ਸ਼ਨ ਕਹਿੰਦੇ ਹਨ। ਉਸ ਪ੍ਰਤ੍ਯਗ੍ ਦਰਸ਼ਨ ਦਾ ਜੋ ਭਜਨ ਕਰਦਾ ਹੈ ਉਹ ਮਾਨਵ ਹੈ। ਮਨੂ ਦੀ ਸੰਤਾਨ ਨੂੰ ਵੀ ਮਾਨਵ ਕਹਿੰਦੇ ਹਨ।

**o ਮੁਕ੍ਤਿ** :- ਸੰਸਾਰ ਦੀ ਚੀਜ਼ ਸੰਸਾਰ ਨੂੰ ਦੇ ਦੇਵੋ ਤੇ ਪਰਮਾਤਮਾ ਦੀ ਚੀਜ਼ ਪਰਮਾਤਮਾ ਨੂੰ ਦੇ ਦੇਵੋ, ਇਹੋ ਇਮਾਨਦਾਰੀ ਹੈ। ਇਸ ਇਮਾਨਦਾਰੀ ਦਾ ਨਾਂ ਹੀ ਮੁਕਤੀ ਹੈ।

**o ਮੌਤ** :- ਪ੍ਰਾਣ ਸ਼ਕਤੀ ਖ਼ਤਮ ਹੋਣ ਦਾ ਨਾਂ ਮੌਤ ਹੈ।

**o ਮਾਨ** :- ਆਪਣੇ ਆਪ ਨੂੰ ਵੱਡਾ ਮੰਨਣਾ ਮਾਨ ਹੈ।

**o ਮਦ** :- ਆਪਣੇ ਆਪ ਕੋਲ ਐਨੀ ਵਿੱਦਿਆ ਹੈ, ਧਨ ਦੌਲਤ ਯੋਗਤਾ ਹੈ, ਅਜਿਹੀ ਗੱਲ ਨੂੰ ਲੈ ਕੇ ਨਸ਼ਾ ਜਿਹਾ ਅਨੁਭਵ ਕਰਨਾ 'ਮਦ' ਹੈ।

**o ਮਧੁਸੂਦਨ** :- ਮਧੂ ਦੈਂਤ ਦਾ ਵਿਨਾਸ਼ ਕਰਨ ਵਾਲਾ, ਇਹ ਸ਼ਬਦ ਕ੍ਰਿਸ਼ਨ ਭਗਵਾਨ ਲਈ ਸੰਬੋਧਨੀ ਸ਼ਬਦ ਹੈ, ਅਰਥ ਹੈ - 'ਮੇਰੇ ਅੰਤਹਕਰਣ ਵਿਚੋਂ ਤਮੋਗੁਣ ਤੇ ਰਜੋਗੁਣਾਂ ਵਾਲੇ ਮਧੂ ਦੈਂਤ ਦਾ ਹਨਨ ਕਰ, ਇਕ ਮਾਤਰ ਸਰਵ ਸ਼ਕਤੀਮਾਨ ਆਪ ਹੀ ਹੋ।'

**o ਮੋਹਨੀ** :- ਮੋਹਨੀ ਸ਼ਬਦ ਰਾਕਸ਼ਸ਼ੀ ਤੇ ਆਸੁਰੀ - ਦੋਵਾਂ ਪ੍ਰਕ੍ਰਿਤੀਆਂ ਦਾ ਹੀ ਵਿਸ਼ੇਸ਼ਣ ਹੈ। ਮੋਹ ਮਿਥਯ ਗਿਆਨ ਨੂੰ ਕਹਿੰਦੇ ਹਾਂ, ਅਰਥਾਤ ਦੇਹ ਆਦਿ ਵਿਚ ਆਤਮ ਬੁੱਧੀ ਲਾਉਣਾ ਹੀ ਮੋਹ ਹੈ, ਜਿਸ ਦੇ ਵੱਸ ਵਿਚ ਹੋ ਕੇ ਅਵਿਵੇਕ - ਜਨ ਤੋੜਨ ਫੋੜਨ, ਪੀਣ ਖਾਣ ਕਿਸੇ ਨੂੰ ਨਾ ਦੇਣਾ, ਦੂਜਿਆਂ ਦਾ ਧਨ ਲੁੱਟਣ ਦੀ ਪ੍ਰਵਿਰਤੀ ਵਿਚ ਪੈ ਜਾਂਦੇ ਹਨ।

**o ਮੌਤ** :- ਜਦੋਂ ਪ੍ਰਾਣ ਹਰਨ ਹੋ ਜਾਣ ਤਾਂ ਮੌਤ ਹੈ। ਮੌਤ ਦੋ ਪ੍ਰਕਾਰ ਦੀ ਹੁੰਦੀ ਹੈ 1. ਧਨਾਦਿਹਰ - ਧਨ ਆਦਿ ਦਾ ਹਰਣ ਕਰਨ ਵਾਲੀ 2. ਪ੍ਰਾਣਾਹਰ : ਪ੍ਰਾਣਾਂ ਦਾ ਹਰਣ ਕਰਨ ਵਾਲੀ। ਧਨ ਹਰਣ ਕਰਨ ਵਾਲੀ ਮੌਤ ਸਰ੍ਵ ਹਰ ਨਹੀਂ ਹੁੰਦੀ। ਪ੍ਰਾਣ ਹਰਣ ਮੌਤ ਹੀ ਸਰ੍ਵਹਰ ਹੁੰਦੀ ਹੈ, ਕਿਉਂਕਿ ਪ੍ਰਾਣਾਂ ਦੇ ਹਰਣ ਤੋਂ ਹੀ ਸਾਰੇ ਹਰਣ ਹੋ ਜਾਂਦੇ ਹਨ, ਅਥਵਾ ਪ੍ਰਲਯ ਕਾਲ ਵਿਚ ਸਭ ਹਰਣ ਕਰ ਲੈਣ ਕਾਰਨ ਪਰਮੇਸ਼ਵਰ ਰੂਪ ਮੌਤ ਦੀ ਸਰ੍ਵਹਰ ਮੌਤ ਹੈ।

**o ਮਹਾਬਾਹੋ** :- ਭਗਵਾਨ ਦਾ ਵਿਰਾਟ ਰੂਪ ਦੇਖਣ ਪਿੱਛੋਂ ਅਰਜਨ ਦੇ ਮਨ ਵਿਚ ਭਗਵਾਨ ਪ੍ਰਤਿ ਅਪਾਰ ਸ਼ਰਧਾ ਪੈਦਾ ਹੋ ਰਹੀ ਹੈ। ਇਨ੍ਹਾਂ ਭਾਵਾਂ ਨੂੰ ਪ੍ਰਗਟ ਕਰਨ ਲਈ ਅਰਜਨ ਨੇ ਆਪ ਨੂੰ 'ਹੇ ਮਹਾਬਾਹੋ' ਸ਼ਬਦ ਦੀ ਵਰਤੋਂ ਕੀਤੀ ਹੈ। ਜਿਸ ਦਾ ਅਰਥ ਹੈ, ਆਪ ਦੀ ਬਾਹੁ ਦੀ ਸ਼ਕਤੀ ਮਹਾਨ ਹੈ। ਇਹ ਸੰਬੋਧਨੀ ਸ਼ਬਦ ਹੈ।

**o ਮਿਰਤੂ (ਮ੍ਰਿਤ੍ਯੁ) ਤੇ ਸੰਸਾਰ** :- ਆਨੰਦ ਗਿਰੀ ਦੇ ਅਨੁਸਾਰ ਮਿਰਤੂ ਦਾ ਅਰਥ ਅਗਿਆਨ ਹੈ ਤੇ ਸੰਸਾਰ ਦਾ ਅਰਥ ਹੈ

ਅਗਿਆਨ ਦਾ ਕਾਰਜ। ਇਸ ਲਈ ਮਿਰਤੂ ਸੰਸਾਰ ਦੇ ਅਰਥ ਹਨ। ਅਗਿਆਨ ਤੇ ਉਸ ਕੇ ਕਾਰਜ।

o **ਮੌਨ** :- ਆਨੰਦ ਗਿਰਿ ਦੇ ਮੱਤਾਨੁਸਾਰ ਮੌਨ ਦਾ ਅਰਥ ਮਨਨ ਹੈ। ਵਿਸ਼ੇਸ਼ ਭਾਵ ਤੋਂ ਮਨ ਦਾ ਸੰਜਮ ਮੌਨ ਹੈ। ਸਾਮਾਨ ਭਾਵ ਤੋਂ ਮਨੋ ਨਿਰੋਧ ਹੈ।

o **ਮੂੜ** :- ਅਤਿਅੰਤ ਅਵਿਵੇਕੀ ਪੁਰਸ਼ ਹੀ ਮੂਙ ਹੈ।

o **ਮਿੱਟੀ ਦਾ ਅਨਾਜ ਵਿਚ ਰੂਪਾਂਤਰ** :- ਪਹਿਲਾਂ ਮਿੱਟੀ ਤੇ ਬੀਜ ਨੂੰ ਤਲ ਲਵੋ, ਤੇ ਇਕ ਬਰਤਨ ਵਿਚ ਇਹ ਤੁਲੀ ਹੋਈ ਮਿੱਟੀ ਵਿਛਾ ਕੇ ਬੀਜ, ਬੀਜ ਦੇਵੋ ਅਤੇ ਪਾਣੀ ਨਾਲ ਸਿੰਚਾਈ ਕਰ ਦੇਵੋ। ਫਸਲ ਹੋਣ ’ਤੇ ਉਸ ਨੂੰ ਕੱਟ ਲਵੋ ਤੇ ਮਿੱਟੀ ਨੂੰ ਸੁੱਕਣ ਦੇਵੋ। ਮਿੱਟੀ ਸੁੱਕਣ ਪਿੱਛੋਂ ਤੇ ਅਨਾਜ ਨੂੰ ਤੋਲ ਕੇ ਦੇਖੋ, ਤਾਂ ਮਿੱਟੀ ਦਾ ਵਜ਼ਨ ਘੱਟ ਤੇ ਅਨਾਜ ਦਾ ਵਜ਼ਨ ਵਧੇਰੇ ਹੋਵੇਗਾ। ਇਹੋ ਮਿੱਟੀ ਦਾ ਅਨਾਜ ਵਿਚ ਰੂਪਾਂਤਰ ਹੈ।

o **ਮਨੁੱਖੀ ਜਨਮ** :- ਅਸਲ ਵਿਚ ਮਨੁੱਖੀ ਜਨਮ ਹੀ ਸਾਰੇ ਜਨਮਾਂ ਦਾ ਆਦਿ ਤੇ ਅੰਤਿਮ ਜਨਮ ਹੈ। ਜੇ ਮਨੁੱਖ ਪਰਮਾਤਮ-ਪ੍ਰਾਪਤੀ ਕਰ ਲਵੇ ਤਾਂ ਅੰਤਿਮ ਜਨਮ ਵੀ ਇਹੋ ਹੈ ਤੇ ਪਰਮਾਤਮ-ਪ੍ਰਾਪਤੀ ਨਾ ਕਰੇ ਤਾਂ ਭੀ ਅਨੰਤ ਜਨਮਾਂ ਦਾ ਆਦਿ ਜਨਮ ਵੀ ਇਹੋ ਹੈ।

o **ਮਨ ਦੀ ਸੇਵਾ** :- ਮਨ ਨੂੰ ਕਿਸੇ ਦਾ ਅਹਿੱਤ ਸੋਚਣ ਵਿਚ ਵਿਸ਼ਿਆਂ ਦੇ ਚਿੰਤਨ ਵਿਚ ਤੇ ਵਿਅਰਥ ਚਿੰਤਨ ਵਿਚ ਨਾ ਲੱਗਣ ਦੇਣਾ ਮਨ ਦੀ ਸੇਵਾ ਹੈ।

o **ਯ**

o **ਯੁਧਾਮਨ੍ਯੁ ਤਥਾ ਉੱਤਮੌਜਾ** :- ਇਹ ਦੋਵੇਂ ਸਕੇ ਭਾਈ ਸਨ। ਪਾਂਚਾਲ ਦੇਸ਼ ਦੇ ਰਾਜਕੁਮਾਰ ਸਨ। ਯੁੱਧ ਵਿਚ ਮਹਾ ਪਰਾਕ੍ਰਮ ਪ੍ਰਗਟ ਕਰਨ ਦੇ ਨਾਤੇ ਇਕ ਨੂੰ ਯੁਧਾ ਮਨ੍ਯੁ ਤੇ ਦੂਜੇ ਨੂੰ ਉੱਤਮ ਮੌਜਾ ਕਿਹਾ ਜਾਂਦਾ ਸੀ। ਇਨ੍ਹਾਂ ਦੋਵਾਂ ਮਹਾਂਵੀਰਾਂ ਨੂੰ ਅਰਜਨ ਦੇ ਰਥ ਦੇ ਦੋਵਾਂ ਚੱਕਰਾਂ ਦੀ ਰੱਖਿਆ ਦੀ ਜ਼ਿੰਮੇਵਾਰੀ ਸੌਂਪੀ ਗਈ ਸੀ।

o **ਯਗ੍ਯ** - ਯਗ ਸ਼ਬਦ ਦਾ ਅਰਥ - ਆਹੂਤੀ ਦੇਣਾ ਹੈ। ਆਪਣੇ ਵਰਣ ਆਸ਼ਰਮ ਦੇ ਅਨੁਸਾਰ ਹੋਮ ਬਲੀ ਨੂੰ ਯਗ ਕਿਹਾ ਜਾਂਦਾ ਹੈ, ਪਰ ਸ਼੍ਰੀਮਦ੍ ਭਗਵਦ੍ ਗੀਤਾ ਅਨੁਸਾਰ, ਜਿਸ ਕਿਸੇ ਸਮੇਂ ਜੋ ਕਰਤੱਵ ਪ੍ਰਾਪਤ ਹੋ ਜਾਵੇ, ਉਸ ਨੂੰ ਬਿਨਾ ਸਵਾਰਥ ਤੇ ਬਿਨਾ ਅਭਿਮਾਨ ਤੋਂ ਦੂਜਿਆਂ ਦੇ ਹਿੱਤ ਲਈ ਕਰਨਾ ਹੀ ਯੱਗ ਹੈ। ਪਰਮਾਰਥ ਕੰਮਾਂ ਨੂੰ ਵੀ ਯਗ ਕਿਹਾ ਜਾਂਦਾ ਹੈ।

o **ਯ੍ਗ੍ਯਾਰ੍ਥ** :- ਪਰਮੇਸ਼ਵਰ ਦੀ ਅਰਾਧਨਾ ਲਈ ਜੋ ਕਰ੍ਮ ਕੀਤਾ ਜਾਂਦਾ ਹੈ, ਉਹ ਯ੍ਗ੍ਯਾਰ੍ਥ ਹੁੰਦਾ ਹੈ।

o **ਯੋਗਯ੍** :- ਸਾਦਗੀ ਸੁੱਚਤਾ ਮਨ ਦੀ ਇਕਾਗਰਤਾ ਤੇ ਨਿਯੰਤਰਣ, ਥੋੜ੍ਹਾ ਖਾਣ ਦੀ ਬਿਰਤੀ ਧਾਰਣ ਕਰਨਾ - ਯੋਗਯ੍ ਹੈ।

o **ਯੋਗ੍** :- ਯੋਗ ਸ਼ਬਦ ਦਾ ਅਰਥ ਹੈ ਯੁਕਤਿ। ਯੋਗ ਨੂੰ ਬ੍ਰਾਹਮਣ ਦੀ ਮਾਇਆ ਕਿਹਾ ਗਿਆ ਹੈ।

o **ਯੋਗ** :- ਯੋਗ ਦਾ ਇਕ ਅਰਥ ਸਮਾਧੀ ਵੀ ਹੈ। ਸਮਾਧੀ ਦਾ ਸਤਿ ਅਭਿਆਸ ਕਰਦੇ ਰਹਿਣ ’ਤੇ ਸਮਾਧੀ ਵਾਲੇ ਸੰਸਕਾਰਾਂ ਦੀ ਬੁੱਧੀ ਵਿਕਸਤ ਹੁੰਦੀ ਹੈ। ਚਿੱਤ ਵਿਚ ਦ੍ਰਿੜਤਾ ਸਥਿਰਤਾ ਉਤਪਨ ਹੁੰਦੀ ਹੈ।

o **ਯਗ੍ਯ ਦੇ ਭੇਦ** :- ਵੇਦਾਂ ਦਾ ਪਠਨ ਪਾਠਣ = ਬ੍ਰਹਮ੍ ਯਗ੍ਯ ਪਿਤਰਾਂ ਦਾ ਤਰ੍ਪਣ ਕਰਨਾ = ਪਿਤ੍ਰ - ਯਗ੍ਯ ਜੀਵਾਂ ਨੂੰ ਅੰਨ ਦੀ ਬਲੀ ਦੇਣਾ = ਭੂਤ - ਯਗ੍ਯ੍।

o **ਯੋਗ ਤੇ ਵਿਯੋਗ** :- ਦੋਵਾਂ ਵਿਚ ਪ੍ਰੇਮ ਰਸ ਦਾ ਵਾਧਾ ਹੁੰਦਾ ਹੈ। ਜੇ ਸਦਾ ਯੋਗ ਹੀ ਰਹੇ, ਵਿਯੋਗ ਨਾ ਹੋਵੇ ਤਾਂ ਪ੍ਰੇਮ ਰਸ ਵਧੇਗਾ ਨਹੀਂ, ਬਲਕਿ ਅਖੰਡ ਤੇ ਇਕ ਰਸ ਰਹੇਗਾ। ਪ੍ਰੇਮ ਰਸ ਨੂੰ ਵਧਾਉਣ ਲਈ ਭਗਵਾਨ ਦਾ ਅੰਤਰ ਧਿਆਨ ਕਰਨਾ ਚਾਹੀਦਾ ਹੈ।

o **ਯੋਗ** :- ਸਾਂਸਕ੍ਰਿਤ ਲਾਭ ਹਾਨੀ ਸੁੱਖ ਦੁੱਖ ਆਦਰ ਨਿਰਾਦਰ, ਸਿੱਧੀ ਅਸਿੱਧੀ ਵਿਚ ਸਮ ਰਹਿਣ ਦਾ ਨਾਂ ਯੋਗ ਹੈ। ਇਸ ਨੂੰ ਸਮਤਾ ਵੀ ਕਹਿੰਦੇ ਹਨ।

o **ਯਗ੍ਯ** :- ਯਗ ਦੋ ਪ੍ਰਕਾਰ ਦੇ ਹੁੰਦੇ ਹਨ। ਦ੍ਰਵ ਯਗ ਤੇ ਗਿਆਨ ਯਗ੍ 1. ਦ੍ਰਵ ਯਗ੍ - ਜਿਹੜਾ ਯਗ ਪਦਾਰਥਾਂ ਤੇ ਕਿਰਿਆਵਾਂ ਦੀ ਪ੍ਰਧਾਨਤਾ ਨਾਲ ਕੀਤਾ ਜਾਂਦਾ ਹੈ, ਉਹ ਦ੍ਰਵ ਯਗ ਹੈ 2. ਵਿਚਾਰ ਵਟਾਂਦਰੇ ਪ੍ਰਸ਼ਨ ਉੱਤਰ ਰਾਹੀਂ ਜਦ ਵਾਸਤਵਿਕ ਸਥਿਤੀ ਦਾ ਅਨੁਭਵ ਕੀਤਾ ਜਾਂਦਾ ਹੈ, ਅਤੇ ਵਾਸਤਵਿਕ ਤੱਤਵ ਨੂੰ ਜਾਣਕੇ ਗ੍ਯ੍ਾਤ ਗ੍ਯ੍ਾਤਵ੍ਯ ਹੋ ਜਾਂਦਾ ਹੈ। ਉਹ ਗਿਆਨ ਯਗ ਹੈ।

o **ਯੋਗ ਸ਼ਾਸ੍ਤ੍ਰ** :- ਗੀਤਾ ਨੂੰ ਯੋਗ ਸ਼ਾਸਤ੍ਰ ਵੀ ਕਿਹਾ ਜਾਂਦਾ ਹੈ, ਕਿਉਂਕਿ ਗੀਤਾ ਵਿਚ ਕਰ੍ਮ ਯੋਗ, ਗਿਆਨ ਯੋਗ, ਧਿਆਨ ਯੋਗ, ਭਗਤੀ ਯੋਗ ਆਦਿ ਯੋਗ ਸਾਧਨਾਵਾਂ ਦੀ ਸਿਖਿਆ ਦਿੱਤੀ ਗਈ ਹੈ। ਜਿਨ੍ਹਾਂ ਰਾਹੀਂ ਸਾਧਕ ਨੂੰ ਪਰਮਾਤਮਾ ਦੇ ਨਾਲ ਆਪਣੇ ਨਿਤ੍ਯ ਸੰਬੰਧ ਦਾ ਅਨੁਭਵ ਹੋ ਜਾਵੇ। ਇਸ ਲਈ ਇਸ ਨੂੰ ਯੋਗ ਸ਼ਾਸਤ੍ਰ ਵੀ ਕਹਿੰਦੇ ਹਨ।

o **ਰ**

o **ਰਾਜਸਿਕ ਗਿਆਨ** :- ਜਿਸ ਗਿਆਨ ਰਾਹੀਂ ਸੰਪੂਰਣ ਭੂਤਾਂ ਵਿਚ ਭਿੰਨ-ਭਿੰਨ ਪ੍ਰਕਾਰ ਦੇ ਭਿੰਨ ਭਿੰਨ ਭਾਵਾਂ ਨੂੰ ਵੱਖ-ਵੱਖ ਰੂਪ ਵਿਚ ਜਾਣਿਆ ਜਾਂਦਾ ਹੈ ਉਸ ਨੂੰ ਰਾਜਸਿਕ ਗਿਆਨ ਕਹਿੰਦੇ ਹਨ।

o **ਰਾਗ** :- ਸੁੱਖ ਦੀ ਸ੍ਮ੍ਰਿਤਿ ਵਿਚ ਜੋ ਸੁਖ ਦੇ ਸਾਧਨਾਂ ਪ੍ਰਤਿ ਇੱਛਾ ਵਾਚਕ ਹੈ, ਉਸੇ ਨੂੰ ਰਾਗ ਕਹਿੰਦੇ ਹਨ। ਸੁਖਦ ਸਾਧਨਾਂ ਦੇ ਯਥਾਰਥ ਸਰੂਪ ਦਾ ਬੋਧ ਹੋ ਜਾਣ ’ਤੇ ਉਨ੍ਹਾਂ ਪ੍ਰਤਿ ਇੱਛਾ ਨਹੀਂ ਹੁੰਦੀ। ਸ੍ਪ੍ਰਿਹਾ ਨਾ ਹੋਣ ਤੋਂ ਉਹ ਰਾਗ ਰਹਿਤ ਹੋ ਜਾਂਦਾ ਹੈ।

o **ਰਾਗ** :- ਰਾਗ ਤੋਂ ਅਨੇਕਾਂ ਵਿਕਾਰ ਪੈਦਾ ਹੁੰਦੇ ਹਨ। ਇਹ ਸਾਰੇ ਵਿਕਾਰ ਪ੍ਰਕ੍ਰਿਤੀ ਵਿਚ ਹੁੰਦੇ ਹਨ। ਪੁਰਸ਼ ਵਿਚ ਨਹੀਂ। ਪ੍ਰਕ੍ਰਿਤੀ ਨਾਲ ਸੰਬੰਧ ਹੋਣ ਨਾਲ ਪ੍ਰਕ੍ਰਿਤੀ ਦੇ ਉਨ੍ਹਾਂ ਵਿਕਾਰਾਂ ਨੂੰ ਮਨੁੱਖ ਆਪਣੇ ਮੰਨ ਲੈਂਦਾ ਹੈ, ਫਿਰ ਪੁਰਸ਼ ਭੋਗੀ ਹੋ ਜਾਂਦਾ ਹੈ। ਪਰ ਜਦ ਉਸ ਨੂੰ ਪਤਾ ਲੱਗਦਾ ਹੈ ਕਿ ਵਿਕਾਰ ਆਉਂਦੇ ਹਨ ਤੇ ਚਲੇ ਜਾਂਦੇ ਹਨ, ਉਤਪਨ ਹੁੰਦੇ ਹਨ ਤੇ ਨਸ਼ਟ ਹੋ ਜਾਂਦੇ ਹਨ, ਪਰ ਵਿਕਾਰਾਂ ਦੇ ਆਦਿ ਤੇ ਅੰਤ ਨੂੰ ਦੇਖਣ ਵਾਲੀ ਆਪਣੀ ਨਿਤ੍ਯ ਸੱਤਾ ਜਿਉਂ ਦੀ ਤਿਉਂ ਹੀ ਰਹਿੰਦੀ ਹੈ ਤਾਂ ਉਸ ਅਵੱਸਥਾ ਵਿਚ ਪੁਰਸ਼ ਯੋਗੀ ਹੋ ਜਾਂਦਾ ਹੈ।

o **ਰਾਗੀ** :- ਰਾਗ ਦਾ ਅਰਥ ਹੈ ਕਰਮ ਦੇ ਫਲਾਂ ਵਿਚ ਤੇ ਵਸਤੂ ਪਦਾਰਥ ਆਦਿ ਵਿਚ ਮਨ ਦਾ ਖਿਚਾਓ ਹੋਣਾ, ਮਨ ਦੀ ਪ੍ਰਿਯਤਾ ਹੋਣਾ। ਇਨ੍ਹਾਂ ਚੀਜ਼ਾਂ ਦਾ ਜਿਸ ਉੱਪਰ ਰੰਗ ਚੜ੍ਹ ਜਾਵੇ - ਉਹ ਰਾਗੀ ਹੈ।

**o ਲ**

**o ਲੋਭ** :- ਜੋ ਮਨੁੱਖਾਂ ਦੇ ਲੋਕ ਤੇ ਪ੍ਰਲੋਕ ਦੋਵਾਂ ਨੂੰ ਨਸ਼ਟ ਕਰਦਾ ਹੈ, ਉਹ ਲੋਭ ਹੈ।

**o ਲੋਕ** :- ਲੋਕ ਸ਼ਬਦ ਜਨਵਾਚੀ ਹੈ।

**o ਲੋਭ** :- ਨਿਰਵਾਹ ਵਾਸਤੇ ਚੀਜ਼ ਕੋਲ ਹੋਣ 'ਤੇ ਵੀ ਉਨ੍ਹਾਂ ਨੂੰ ਵਧਕੇ ਵਧਾਉਣ ਦੀ ਇੱਛਾ ਦਾ ਨਾਂ ਲੋਭ ਹੈ, ਪਰ ਉਨ੍ਹਾਂ ਚੀਜ਼ਾਂ ਦੇ ਸੁਭਾਵਿਕ ਵਧਣ ਦਾ ਨਾਂ ਲੋਭ ਨਹੀਂ। ਜਿੰਨਾ ਮਿਲਦਾ ਹੈ, ਉਸ ਵਿਚ ਵਾਧਾ ਚਾਹੁਣ ਦਾ ਨਾਂ ਲੋਭ ਹੈ। ਲੋਭ ਦੇ ਰੂਪ ਹੇਠ ਲਿਖੇ ਹਨ 1. ਉਚਿਤ ਖਰਚ ਨਾ ਕਰਨਾ। 2. ਅਨਉਚਿਤ ਢੰਗ ਨਾਲ ਇਕੱਠਾ ਕਰਨਾ 3. ਉਚਿਤ ਕੰਮਾਂ ਵਿਚ ਧਨ ਖਰਚ ਨਾ ਕਰਨਾ 4. ਅਣਉਚਿਤ ਰੀਤੀ ਅਰਥਾਤ ਝੂਠ ਕਪਟ ਆਦਿ ਤੋਂ ਧਨ ਦਾ ਸੰਗ੍ਰਹਿ ਕਰਨਾ।

**o ਲੋਕ** :- ਲੋਕ ਸ਼ਬਦ ਦੇ ਤਿੰਨ ਅਰਥ ਹਨ 1. ਮਨੁੱਖ ਲੋਕ 2. ਲੋਕਾਂ ਵਿਚ ਰਹਿਣ ਵਾਲੇ ਪ੍ਰਾਣੀ 3. ਸ਼ਾਸਤਰਾਂ ਵੇਦਾਂ ਤੋਂ ਬਿਨਾਂ ਹੋਰ ਸ਼ਾਸਤਰ, ਲੋਕ-ਸੰਗ੍ਰਹਿ।

**o ਲੋਭ** :- ਵਿਸ਼ਯ ਪ੍ਰਾਪਤੀ ਨਾਲ ਅਨਿਵਰ੍ਤ੍ਯ ਤ੍ਰਿਸ਼ਣਾ ਹੀ ਲੋਭ ਹੈ।

**o ਲਿਪ੍ਸਾ** :- ਵਕ੍ਤਾ ਦੀ ਰੁਪਏ ਪੈਸੇ ਮਾਨ ਵਡਿਆਈ, ਆਦਰ ਸਤਿਕਾਰ, ਸੁੱਖ ਆਰਾਮ ਆਦਿ ਲੌਕਿਕ ਪਰਲੌਕਿਕ ਕੁੱਝ ਵੀ ਪਾਉਣ ਦੀ ਇੱਛਾ ਹੈ, ਉਸ ਨੂੰ ਲਿਪਸਾ ਕਹਿੰਦੇ ਹਨ।

**o ਲਿਪ੍ਸਾ** :- ਜਿਸ ਨੂੰ ਰੁਪਏ ਪੈਸੇ ਮਾਨ ਵਡਿਆਈ ਆਦਰ ਸਤਿਕਾਰ ਸੁੱਖ ਆਰਾਮ ਆਦਿ ਲੌਕਿਕ ਪਾਰ ਲੌਕਿਕ ਕੁੱਝ ਵੀ ਪ੍ਰਾਪਤ ਕਰਨ ਦੀ ਇੱਛਾ ਹੈ, ਉਸ ਨੂੰ ਲਿਪ੍ਸਾ ਕਹਿੰਦੇ ਹਨ।

**o ਵ**

**o ਵਿਰਾਟ** :- ਆਪ ਵੀ ਮਹਾਰਥੀ ਸਨ। ਮਤ੍ਸ੍ਯ ਦੇਸ਼ ਦੇ ਮਹਾਰਾਜਾ ਸਨ। ਕੌਰਵਾਂ ਨਾਲ ਆਪ ਦੀ ਦੁਸ਼ਮਨੀ ਸੁਭਾਵਿਕ ਹੈ। ਪਾਂਡਵ – ਅਗਿਆਤ ਕਾਲ ਵਿਖੇ ਰੂਪ ਬਦਲ ਕੇ ਏਸੇ ਵਿਰਾਟ ਰਾਜਾ ਦੇ ਕੋਲ ਰਹੇ ਸਨ। ਜਦ ਇਸ ਰਾਜ ਦੀਆਂ ਗਊਆਂ ਦਾ ਅਪਹਰਣ ਕਰਕੇ ਕੌਰਵ ਯੋਧੇ ਲਿਜਾ ਰਹੇ ਸਨ ਤਾਂ ਇਨ੍ਹਾਂ ਦੀ ਰੱਖਿਆ ਲਈ ਅਰਜਨ ਨੇ ਇਕੱਲੇ ਨੇ ਭੀਸ਼ਮ ਆਦਿ ਸਾਰੇ ਕੌਰਵਾਂ ਨੂੰ ਵਿਰਾਟ ਦੇ ਪੁੱਤਰ ਤੇ ਗਊਧਨ ਨੂੰ ਬਚਾਇਆ ਸੀ। ਜਦ ਪਾਂਡਵਾਂ ਨੇ ਆਪਣੀ ਪਹਿਚਾਣ ਕਰਵਾ ਦਿੱਤੀ ਸੀ ਤਾਂ ਵਿਰਾਟ ਨੇ ਆਪਣੀ ਪੁੱਤਰੀ ਉੱਤਰਾ ਦਾ ਵਿਆਹ ਅਰਜਨ ਨਾਲ ਕਰਨ ਦੀ ਸਹਿਮਤੀ ਪ੍ਰਗਟਾਈ ਸੀ, ਪਰੰਤੂ ਅਰਜਨ ਨੇ ਆਪਣੇ ਬੇਟੇ ਅਭਿਮੰਨੂ ਲਈ ਉੱਤਰਾ ਨੂੰ ਸਵੀਕਾਰ ਕੀਤਾ। ਉੱਤਰਾ ਤੇ ਅਭਿਮੰਨੂ ਦਾ ਵਿਆਹ ਸੰਪਨ ਹੋਇਆ। ਉਤਰਾ ਦੇ ਗਰਭ ਤੋਂ ਹੀ ਪਰੀਕਸ਼ਤ ਦਾ ਜਨਮ ਹੋਇਆ। ਜਿਹੜੇ ਪਾਂਡੋ ਵੰਸ਼ ਦੇ ਇਕ-ਮਾਤੁਰ ਰਖਿਅਕ ਸਨ। ਵਿਰਾਟ ਤੇ ਉਸ ਦੇ ਤਿੰਨੇ ਪੁੱਤਰ ਉੱਤਰ, ਸ਼ਵੇਤ ਤੇ ਸ਼ਾਂਖ ਤਿੰਨੇ ਮਹਾਂਭਾਰਤ ਯੁੱਧ ਵਿਚ ਮਾਰੇ ਗਏ ਸਨ। ਇਨ੍ਹਾਂ ਨੂੰ ਆਚਾਰੀਆ ਦ੍ਰੋਣ ਨੇ ਮਾਰਿਆ ਸੀ।

**o ਵਿਕਰ੍ਣ** :- ਵਿਕਰ੍ਣ ਦੁਰਯੋਧਨ ਦਾ ਛੋਟਾ ਭਾਈ ਸੀ। ਵਿਕਰ੍ਣ ਨਿਆਇਸ਼ੀਲ ਸਤਿਵਾਨ, ਧਾਰਮਿਕ ਤੇ ਸਾਹਸੀ ਵੀਰ ਸੀ। ਜਦ ਦ੍ਰੋਪਦੀ ਦੇ ਚੀਰ ਹਰਣ ਕੀਤੇ ਜਾ ਰਹੇ ਸਨ ਤਾਂ ਉਸ ਨੇ ਖੁੱਲ੍ਹ ਕੇ ਦੁਰਯੋਧਨ ਦੀ ਇਸ ਹਰਕਤ ਦਾ ਵਿਰੋਧ ਕੀਤਾ ਸੀ। ਉਸ ਨੂੰ ਪਾਂਡਵਾਂ ਪ੍ਰਤਿ ਸਨੇਹ ਸੀ। ਪਰ ਯੁੱਧ ਖੇਤਰ ਵਿਚ ਕ੍ਸ਼ਤਰੀ ਧਰ੍ਮ ਲਈ ਕੌਰਵਾਂ ਦੇ ਪੱਖ ਵਿਚ ਲੜਿਆ ਸੀ।

**o ਵੈਸ਼੍ਯ** :- ਸਤ੍ ਤੇ ਤਮ ਮਿਸ਼੍ਰਤ ਪਰਧਾਨ ਵਿਅਕਤੀ ਵੈਸ਼੍ਯ ਹੈ।

**o ਵੇਦ** :- ਭਿੰਨ ਭਿੰਨ ਜਗਤ ਪ੍ਰਕਿਰਿਆਵਾਂ ਤੇ ਉਨ੍ਹਾਂ ਦੇ ਨਾਲ ਸੰਬੰਧਤ ਗਿਆਨ ਨੂੰ ਜੇਕਰ ਇਕੱਠਾ ਕਰ ਲਿਆ ਜਾਵੇ ਤਾਂ ਉਸ ਗਿਆਨ ਨੂੰ ਵੇਦ ਕਹਿੰਦੇ ਹਨ। ਜਿਵੇਂ ਪ੍ਰਕ੍ਰਿਤੀ ਹੈ, ਇਹ ਵੀ ਪਰਮਾਤਮਾ ਦੀ ਅਭਿਵਿਅਕਤੀ ਹੈ। ਪ੍ਰਕ੍ਰਿਤੀ ਦੀ ਹਰ ਵਸਤੂ, ਪ੍ਰਭੂ ਦੀ ਵਡਿਆਈ ਤੇ ਚਮਤਕਾਰ ਦਾ ਰੂਪ ਹੈ। ਜੋ ਵਸਤਾਂ ਅਸਥਾਈ ਹਨ, ਉਸ ਦਾ ਸਥਾਈਪਣ ਸਵੀਕਾਰ ਕਰ ਲਿਆ ਜਾਂਦਾ ਹੈ, ਪ੍ਰਭੂ ਹਰ ਥਾਂ ਹਰ ਸਮੇਂ ਸ਼ਕਤੀਮਾਨ ਤੇ ਜਾਣੀਜਾਣ ਹੈ। ਪ੍ਰਭੂ, ਜੋ ਵਸਤਾਂ ਸੰਵੇਦਨਸ਼ੀਲ ਹਨ, ਜਾਂ ਸੰਵੇਦਨਹੀਣ ਹਨ, ਉਨ੍ਹਾਂ ਵਿਚ ਹੀ ਹੈ। ਪ੍ਰਭੂ ਤਾਂ ਆਨੰਤਮ੍ ਬ੍ਰਹਮ ਹੈ। ਇਸ ਦਾ ਹਰ ਥਾਂ ਹਾਜ਼ਰੀ ਦਾ ਸਬੂਤ ਬ੍ਰਹਿਮੰਡੀ ਜਗਤ ਦਿੰਦਾ ਹੈ। ਜੋ ਸੁੰਦਰ ਹੈ, ਉਹ ਪ੍ਰਭੂ ਹੈ। ਪ੍ਰਭੂ ਦੀਆਂ ਵਸਤਾਂ ਨੂੰ ਜਾਣ ਲੈਣਾ ਵੇਦ ਜਾਣ ਲੈਣ ਬਰਾਬਰ ਹੈ। ਕੁਦਰਤ ਨੂੰ ਸਮਝਣ ਵਾਲਾ ਗਿਆਨ ਹੀ ਵੇਦਾਂਤ ਹੈ।

**o ਵਹਿਮ** :- ਵਹਿਮ ਭਰਮ ਅਗਿਆਨਤਾ ਦਾ ਦੂਜਾ ਨਾਂ ਹੈ, ਜੋ ਸ਼ਰਧਾ ਦੀ ਘਾਟ ਸ਼ੰਕਾ ਦੀ ਉਤਪਤੀ ਦਾ ਕਾਰਣ ਬਣਦੀ ਹੈ।

**o ਵਿਭੂਤੀ** :- ਅਨੇਕਾਂ ਪ੍ਰਕਾਰ ਦੀ ਐਸ਼ਵਰ੍ਯ ਸਾਧਨ ਸੰਪਤੀ ਹੀ ਵਿਭੂਤੀ ਹੈ।

**o ਵਾਸੁਦੇਵ** :- ਜੋ ਸਾਰੇ ਭੂਤਾਂ ਵਿਚ ਨਿਵਾਸ ਕਰਦੇ ਹਨ ਤੇ ਭੂਤ ਸਮੂਹ ਜਿਸ ਵਿਚ ਨਿਵਾਸ ਕਰਦਾ ਹੈ, ਜੋ ਧਾਤਾ ਹੈ, ਜਗਤ ਦਾ ਵਿਧਾਤਾ ਹੈ – ਉਸ ਪ੍ਰਭੂ ਨੂੰ ਵਾਸੁਦੇਵ ਕਹਿੰਦੇ ਹਨ।

**o ਵਿਗ੍ਯਾਨ** :- ਸਾਰੀਆ ਵਿਦਿਆਵਾਂ ਦਾ ਜੋ ਸਰ੍ਵਸ਼੍ਰਹ ਧਾਰਣ ਕਰਨਾ – ਵਿਗਿਆਨ ਹੈ।

**o ਵਿਨਯ** :- ਨਿਰੰਤਰ ਸ਼੍ਰਮ ਤੇ ਦਮ ਰੱਖਣਾ ਵਿਨਯ ਹੈ।

**o ਵਿਭੂਤਿਯਾਂ** :- ਪੰਦਰਵੇਂ ਅਧਿਆਇ ਵਿਚ ਤੇਰਾਂ ਵਿਭੂਤੀਆਂ ਇਸ ਪ੍ਰਕਾਰ ਹਨ :– 1. ਸੂਰਜ ਵਿਚਲਾ ਤੇਜ 2. ਚੰਦ੍ਰਮਾ ਵਿਚਲਾ ਤੇਜ 3. ਅਗਨੀ ਵਿਚਲਾ ਤੇਜ 4. ਪ੍ਰਿਥਵੀ ਦੀ ਧਾਰਣ ਸ਼ਕਤੀ 5. ਚੰਦ੍ਰਮਾ ਦੀ ਪੋਸ਼ਣ ਸ਼ਕਤੀ 6. ਵੈਸ਼੍ਵਾਨਰ 7. ਹਿਰਦੇ ਵਿਚਲਾ ਅੰਤਰ ਯਾਮੀ 8. ਸਮ੍ਰਿਤਿ 9. ਗਿਆਨ 10. ਅਪੋਹਨ (ਛੁਪਾਉਣਾ) 11. ਵੇਦਾਂ ਰਾਹੀਂ ਜਾਣਨ ਯੋਗ 12. ਵੇਦਾਂਤ ਦਾ ਕਰਤਾ 13. ਵੇਦਾਂ ਨੂੰ ਜਾਣਨ ਵਾਲਾ।

**o ਵੇਦ** :- ਸ਼ਬਦ, ਗਿਆਨ ਦਾ ਨਾਂ ਵੇਦ ਹੈ, ਜੋ ਅਨਾਦਿ ਹੈ।

**o ਵ੍ਯਕ੍ਤਿਤ੍ਵ** :- ਵਿਅਕਤੱਤਵ ਉਸ ਨੂੰ ਕਹਿੰਦੇ ਹਨ, ਜਿਸ ਵਿਚ ਮਨੁੱਖ ਆਪਣੀ ਸੱਤਾ ਵੱਖਰੀ ਮੰਨਦਾ ਹੈ, ਜਿਸ ਵਿਚ ਬੰਧਨ ਹੁੰਦਾ ਹੈ।

**o ਸ਼**

**o ਸ਼ੂਰਾ** :- ਸ਼ੂਰਾ ਸ਼ਬਦ ਦਾ ਅਰਥ ਹੁੰਦਾ ਹੈ ਜਿਸ ਵਿਚ ਹਮੇਸ਼ਾ ਸ਼ਤਰੂ ਭਾਵ ਬਣੇ ਰਹਿਣ। ਸ਼ੌਰ੍ਯਾ, ਤੇਜ ਧ੍ਰਤਿ ਦਕਸ਼ਤਾ, ਯੁੱਧ

ਵਿਚ ਸਥਿਰ ਰਹਿਣ ਵਾਲਾ, ਦਾਨ ਵ੍ਰਿਤਿ ਵਾਲਾ ਸ਼ਾਸਨ ਕਰਤਾ, ਕ੍ਸ਼ਤਰੀ ਕਰਮਾਂ ਵਾਲਾ ਹੁੰਦਾ ਹੈ।

**o ਸ਼ੈਬ੍ਯ** :- ਆਪ ਸ਼ਿਵਿ ਵੰਸ਼ ਵਿਚ ਜਨਮੇ ਸਨ। ਆਪ ਪਰਮ ਗਊ ਭਗਤ ਤੇ ਗਊ ਰਖਿਅਕ ਸਨ। ਆਪ ਧਰਮ ਵਿਚ ਨਿਸ਼ਠਾ ਰੱਖਣ ਵਾਲੇ ਰਾਜਾ ਸਨ। ਆਪ ਲਈ ਨਰਪੁੰਗਵ ਸ਼ਬਦ ਵਰਤਿਆ ਗਿਆ ਹੈ। ਇਸ ਦਾ ਨਾਂ ਗੋਵਾਸਨ ਹੈ। ਯੁਧਿਸ਼ਟਰ ਦੀ ਪਤਨੀ ਦੇਵਿਕਾ ਇਸ ਦੀ ਪੁੱਤਰੀ ਸੀ। ਜਿਸ ਨੂੰ ਮਹਾਰਾਜਾ ਯੁਧਿਸ਼ਟਰ ਨੇ ਸੁਅੰਬਰ ਵਿਚ ਜਿੱਤਿਆ ਸੀ।

**o ਸ਼ਿਖੰਡੀ** :- ਸ਼ਿਖੰਡੀ ਨੇ ਰਾਜਾ ਦਰੁਪਦ ਦੇ ਘਰ ਕੰਨਿਆ ਦੇ ਰੂਪ ਵਿਚ ਜਨਮ ਲਿਆ ਸੀ। ਉਸ ਦਾ ਨਾਂ ਸ਼ਿਖੰਡਣੀ ਰੱਖਿਆ ਸੀ। ਪਰ ਲੋਕਾਂ ਨੇ ਇਹ ਨਾਂ ਪੁੱਤਰ ਦੇ ਰੂਪ ਵਿਚ ਹੀ ਪਰਚਲਿਤ ਕੀਤਾ, ਕਿਉਂਕਿ ਭਗਵਾਨ ਸ਼ੰਕਰ ਨੇ ਰਾਜਾ ਨੂੰ ਵਰਦਾਨ ਦਿੱਤਾ ਸੀ ਕਿ ਤੇਰੇ ਘਰ ਪਹਿਲਾਂ ਪੁੱਤਰੀ ਹੋਵੇਗੀ ਤੇ ਉਹੋ ਪੁੱਤਰੀ ਪਿੱਛੋਂ ਜਾ ਕੇ ਪੁੱਤਰ ਦੇ ਰੂਪ ਵਿਚ ਪ੍ਰਵਾਨ ਹੋ ਜਾਵੇਗੀ। ਏਸੇ ਵਿਸ਼ਵਾਸ ਨੂੰ ਲੈ ਕੇ ਉਸ ਨੇ ਸ਼ਿਖੰਡੀ ਦਾ ਵਿਆਹ, ਦਸ਼ਰ੍ਣ ਦੇਸ਼ ਦੇ ਰਾਜਾ ਹਿਰਣਯ ਵਰ੍ਮਾ ਦੀ ਪੁੱਤਰੀ ਨਾਲ ਕਰ ਦਿੱਤਾ। ਜਦੋਂ ਵਿਆਹੁਤਾ ਰਾਜ ਕੁਮਾਰੀ ਨੂੰ ਇਹ ਪਤਾ ਲੱਗਾ ਕਿ ਉਸ ਦਾ ਪਤੀ ਸ਼ਿਖੰਡੀ ਪੁਰਸ਼ ਨਹੀਂ, ਬਲਕਿ ਸ਼ਿਖੰਡਣੀ ਨਾਂ ਦੀ ਇਸਤਰੀ ਹੈ ਤਾਂ ਉਸ ਨੇ ਦੁਖੀ ਹੋ ਕੇ ਆਪਣੇ ਪਿਤਾ ਨੂੰ ਆਪਣੀ ਦਰਦ ਕਹਾਣੀ ਦੱਸਣ ਲਈ ਆਪਣੀਆਂ ਦਾਸੀਆਂ ਤੇ ਸਹੇਲੀਆਂ ਨੂੰ ਆਪਣੇ ਪੇਕੇ ਭੇਜਿਆ। ਜਦ ਰਾਜਾ ਹਿਰਣਯ ਵਰ੍ਮਾ ਨੂੰ ਉਸ ਨਾਲ ਕੀਤੇ ਇਸ ਅਨਿਆਇ ਦਾ ਪਤਾ ਲੱਗਾ ਤਾਂ ਉਹ ਕ੍ਰੋਧਿਤ ਹੋ ਕੇ ਵਿਸ਼ਾਲ ਸੈਨਾ ਲੈ ਕੇ ਪਾਂਚਾਲ ਦੇਸ਼ ਉੱਪਰ ਹਮਲਾ ਕਰ ਦਿੱਤਾ। ਜਦ ਹਮਲੇ ਦੀ ਖ਼ਬਰ ਸੁਣੀ, ਤਾਂ ਦ੍ਰੋਪਦ ਰਾਜਾ ਘਬਰਾ ਗਿਆ। ਉਸ ਨੇ ਆਪਣੇ ਦੇਸ਼ ਦੀ ਸੁਰੱਖਿਆ ਲਈ ਭਗਵਾਨ ਸ਼ੰਕਰ ਦੀ ਅਰਾਧਨਾ ਕੀਤੀ। ਜਦ ਸਿਖੰਡਣੀ ਨੂੰ ਇਸ ਘਟਨਾ ਦਾ ਪਤਾ ਲੱਗਿਆ, ਉਹ ਵੀ ਸ਼ਰਮਸਾਰ ਮਹਿਸੂਸ ਕਰਦੀ ਹੋਈ ਡਰਦੀ ਮਾਰੀ, ਆਪਣੇ ਪਰਾਣ ਤਿਆਗਣ ਲਈ, ਸੰਘਣੇ ਜੰਗਲਾਂ ਵਿਚ ਚਲੀ ਗਈ। ਉਥੇ ਹੀ ਸ੍ਥੂਣਾ ਕਰ੍ਣ ਨਾਂ ਦਾ ਇਕ ਯਕਸ਼ ਰਿਹਾ ਕਰਦਾ ਸੀ, ਉਸ ਨੇ ਦਰੁਪਦ ਕੰਨਿਆ ਸਿਖੰਡਣੀ ਨੂੰ ਜਦ ਦੇਖਿਆ ਤੇ ਉਸ ਦੀ ਦਰਦ ਕਹਾਣੀ ਸੁਣੀ ਤਾਂ ਉਸ ਨੂੰ ਉਸ ਉੱਪਰ ਤਰਸ ਆ ਗਿਆ ਤੇ ਉਸ ਨੇ ਕਿਹਾ, 'ਥੋੜ੍ਹੇ ਸਮੇਂ ਲਈ ਮੈਂ ਤੈਨੂੰ ਆਪਣਾ ਪੁਰਸ਼ ਰੂਪ ਦੇ ਕੇ, ਤੇਰਾ ਇਸਤਰੀ ਰੂਪ ਲੈ ਲਵਾਂਗਾ। ਜਦ ਤੇਰੇ ਦੇਸ਼ ਦਾ ਸੰਕਟ ਦੂਰ ਹੋ ਜਾਵੇਗਾ, ਤੂੰ ਮੇਰਾ ਪੁਰਸ਼ ਰੂਪ ਮੈਨੂੰ ਵਾਪਸ ਕਰ ਜਾਣਾ ਤੇ ਆਪਣਾ ਇਸਤਰੀ ਰੂਪ ਲੈ ਜਾਣਾ।' ਇਹ ਕਹਿ ਕੇ ਯਕਸ਼ ਨੇ ਆਪਣਾ ਰੂਪ ਉਸ ਨੂੰ ਦੇ ਦਿੱਤਾ ਤੇ ਉਸ ਦਾ ਰੂਪ ਆਪ ਧਾਰਨ ਕਰ ਲਿਆ ਤੇ ਸ਼ਿਖੰਡਣੀ ਅਸਲ ਵਿਚ ਸ਼ਿਖੰਡੀ ਹੋ ਗਈ। ਜਦ ਰਾਜਾ ਹਿਰਣ ਵਰ੍ਮਾ ਨੇ ਉਸ ਨੂੰ ਪੁਰਸ਼ ਰੂਪ ਵਿਚ ਦੇਖਿਆ ਤੇ ਆਪਣੇ ਆਪ ਨੂੰ ਪੁਰਸ਼ ਸਥਾਪਿਤ ਕੀਤਾ ਤਾਂ ਹਿਰਣ ਵਰ੍ਮਾ ਖ਼ੁਸ਼ ਹੋ ਗਿਆ ਤੇ ਵਾਪਸ ਚਲਾ ਗਿਆ। ਏਸੇ ਸਮੇਂ ਦੈਵ ਇੱਛਾ ਨਾਲ ਯਕਸ਼ ਰਾਜ ਕੁਬੇਰ ਸ੍ਥੂਣਾ ਕਰ੍ਣ ਦੇ ਕੋਲ ਆਏ ਤੇ ਜਦ ਉਨ੍ਹਾਂ ਨੇ ਉਸ ਨੂੰ ਇਸਤਰੀ ਰੂਪ ਵਿਚ ਦੇਖਿਆ ਤਾਂ ਭਗਵਾਨ ਸ਼ਿਵ ਦੀ ਪ੍ਰੇਰਨਾ ਨਾਲ, ਉਸ ਨੂੰ ਉਸੇ ਇਸਤਰੀ ਰੂਪ ਵਿਚ ਰਹਿਣ ਦਾ ਸਰਾਪ ਦੇ ਦਿੱਤਾ। ਪਿੱਛੋਂ ਜਦ ਸ਼ਿਖੰਡੀ ਯਕਸ਼ ਕੋਲ ਗਿਆ ਤੇ ਉਸ ਨੂੰ ਆਪਣਾ ਪੁਰਸ਼ ਰੂਪ ਉਸ ਨੂੰ ਵਾਪਸ ਕਰਨ ਲੱਗਾ ਤਾਂ ਯਕਸ਼ ਨੇ ਸ਼ਿਖੰਡੀ ਨੂੰ ਪੁਰਸ਼ ਰੂਪ ਵਿਚ ਹੀ ਵਾਪਸ ਕਰ ਦਿੱਤਾ। ਇੰਜ ਦਰੁਪਤ ਪੁੱਤਰੀ ਸਿਖੰਡਣੀ, ਪੁਰਸ਼ਤਵ ਰੂਪ ਪ੍ਰਾਪਤ ਕਰ ਕੇ ਸਿਖੰਡੀ ਬਣ ਗਈ। ਸਿਖੰਡਣੀ ਨੇ ਸ਼ਾਸਤਰ ਤੇ ਸ਼ਸਤਰ ਵਿਦਿਆ, ਆਚਾਰੀਆ ਦ੍ਰੋਣ ਤੋਂ ਹੀ ਪ੍ਰਾਪਤ ਕੀਤੀ ਸੀ। ਉਹ ਵੀ ਮਹਾਰਥੀ ਸੀ ਪਰ ਪਿਤਾਮਾ ਭੀਸ਼ਮ ਉਸ ਨੂੰ ਅਜੇ ਵੀ ਇਸਤਰੀ ਰੂਪ ਵਿਚ ਦੇਖਦੇ ਸਨ। ਏਸੇ ਕਾਰਨ ਉਹ ਮਹਾਭਾਰਤ ਦੇ ਯੁੱਧ ਵਿਚ ਭੀਸ਼ਮ ਪਿਤਾਮਾ ਦੀ ਮੌਤ ਦਾ ਕਾਰਨ ਬਣੀ।

**o ਸ਼੍ਰੀ** :- ਸ਼੍ਰੀਮਦ੍ ਭਗਵਦ੍ ਗੀਤਾ ਵਿਚ ਸ਼੍ਰੀ ਸ਼ਬਦ ਪਰਮੇਸ਼ਵਰੀ ਦਾ ਵਾਚਕ ਹੈ। ਉਸ ਪਰਾ ਸ਼ਕਤੀ ਨਾਲ ਯੁਕਤ ਅਤੇ ਧਰਮ ਗਿਆਨ ਵੈਰਾਗ੍ਯ ਤੇ ਏਸ਼ਵਰ੍ਯ ਆਦਿ ਹੋਣ ਕਾਰਨ ਇਹ ਸਚਿੱਦਾਨੰਦ ਪਰ ਬ੍ਰਹਮ ਪਰਮਾਤਮਾ ਭਗਵਾਨ ਹੈ।

**o ਸ਼ਾਸ੍ਤ੍ਰ** :- ਸ਼ਾਸ੍ਤ੍ਰ ਸ਼ਬਦ ਦਾ ਅਰਥ ਹੈ ਜੋ ਮਾਨਵ ਨੂੰ ਸਤ੍ ਤੱਤਵ ਦਾ ਅਵਬੋਧਨ ਕਰਾਕੇ ਉਸ ਨੂੰ ਪ੍ਰਾਪਤ ਕਰਨ ਦੀ ਵਿਧੀ ਦੀ ਸਿਖਿਆ ਪ੍ਰਦਾਨ ਕਰਦਾ ਹੈ - ਉਹ ਸ਼ਾਸਤ੍ ਹੈ।

**o ਸ਼ੂਕਸ਼ਮ ਸਰੀਰ** :- ਪੰਜ ਕਰਮ ਇੰਦ੍ਰੀਆਂ + ਪੰਜ ਗਿਆਨ ਇੰਦ੍ਰੀਆਂ + ਪੰਜ ਤਨ੍ਮਾਤ੍ਰਾਵਾਂ ਮਨ, ਅੰਹ ਤੇ ਬੁੱਧੀ ਅਠਾਰਾਂ ਤੱਤਾਂ ਤੋਂ ਸ਼ੂਕਸ਼ਮ ਸਰੀਰ ਬਣਦਾ ਹੈ। ਪਰੰਤੂ ਮਣਡੂਕ ਰਿਸ਼ੀ ਨੇ ਇਨ੍ਹਾਂ ਅਠਾਰਾਂ ਤੱਤਾਂ ਦੇ ਵਿਚ ਇਕ ਚਿੱਤ ਨਾਂ ਦਾ ਤੱਤ ਜੋੜਿਆ ਹੈ।

**o ਸ਼੍ਰੁਤਿ** ਅਨੁਸਾਰ ਵਾਸ੍ਤਵ ਵਿਚ ਹੀ ਇਹ ਮਨੁੱਖ ਸਰੀਰ ਪਰਮਾਤਮਾ ਦੀ ਸੁੰਦਰ ਕ੍ਰਿਤਿ ਹੈ।

**o ਸ਼ਰੀਰ** : ਸਰੀਰ ਸੰਬੰਧੀ ਮਹਾਭਾਰਤ ਸ਼ਾਂਤੀ ਪਰਵ ਵਿਚ ਇਕ ਰੂਪਕ ਇਸ ਪ੍ਰਕਾਰ ਹੈ, ਇਹ ਸਰੀਰ ਇਕ ਨਗਰ ਹੈ, ਆਤਮਾ ਇਸ ਨਗਰ ਦਾ ਰਾਜਾ ਹੈ ਤੇ ਬੁੱਧੀ ਇਸ ਨਗਰ ਦੀ ਰਾਣੀ ਹੈ, ਮਨ ਇਸ ਨਗਰ ਦਾ ਮੰਤਰੀ ਹੈ। ਅਤੇ ਇੰਦ੍ਰੀਆਂ ਪਰਜਾ ਹੈ। ਇਸ ਰਾਜ ਦੇ ਸੰਚਾਲਨ ਦਾ ਜਿੰਮਾ ਇਸ ਰਾਜ ਦੀ ਮਹਾਰਾਣੀ ਬੁੱਧੀ ਉੱਪਰ ਹੈ। ਉਸ ਦੇ ਆਦੇਸ਼ 'ਤੇ ਹੀ ਮਨ ਰੂਪੀ ਮੰਤਰੀ ਪਰਜਾ ਦੀ ਸਮੁਚਿਤ ਰੂਪ ਤੋਂ (ਵ੍ਯਵਯ੍ਥਾ) ਵਿਵੱਸਥਾ ਕਰਿਆ ਕਰਦਾ ਹੈ। ਰਜੋ ਗੁਣ ਤੇ ਤਮੋਗੁਣ ਇਸ ਦੇ ਦੁਸ਼ਮਨ ਹਨ। ਇਹ ਦੋਵੇਂ ਇਸ ਉੱਪਰ ਕਬਜ਼ਾ ਕਰਨ ਦੇ ਅਵਸਰ ਢੂੰਡਦੇ ਰਹਿੰਦੇ ਹਨ। ਜਦ ਤੱਕ ਮਨ ਰੂਪੀ ਮੰਤਰੀ, ਬੁੱਧੀ ਮਹਾਰਾਣੀ ਦੇ ਆਦੇਸ਼ ਅਨੁਸਾਰ ਵਿਵੱਸਥਾ ਵਿਚ ਲੱਗਾ ਰਹਿੰਦਾ ਹੈ, ਤਦ ਤੱਕ ਇਹ ਰਾਜ ਸੁੱਖ ਸਮ੍ਰਿਧਿ ਵਿਚ ਪਰਮ ਸ਼ਾਂਤੀ ਪ੍ਰਾਪਤ ਕਰਦਾ ਰਹਿੰਦਾ ਹੈ। ਪਰ ਜਦ ਬੁੱਧੀ ਰੂਪੀ ਰਾਣੀ ਕਦੇ ਅਵੇਸਲੀ ਹੋ ਜਾਂਦੀ ਹੈ ਤਾਂ ਰਜੋਗੁਣ ਤੇ ਤਮੋਗੁਣ ਰੂਪੀ ਦੁਸ਼ਮਨ ਦੇ ਅਧੀਨ ਹੋ ਜਾਂਦਾ ਹੈ ਤੇ ਇੰਜ ਇਸ ਰਾਜ ਦਾ ਸਰ੍ਵਨਾਸ਼ ਹੋ ਜਾਂਦਾ ਹੈ। ਰਜੋਗੁਣੀ ਰੂਪੀ ਸ਼ਤਰੂ ਦਾ ਪ੍ਰਧਾਨ ਸੈਨਾਪਤੀ ਕਾਮ ਹੈ, ਬੁੱਧੀ ਵਿਲਗ ਹੋਇਆ ਮਨ ਰੂਪੀ ਮੰਤਰੀ, ਉਸ ਕਾਮ ਨਾਲ ਮਿੱਤਰਤਾ ਕਰਕੇ ਇਸ ਰਾਜ ਨੂੰ ਇੰਦਰੀਆਂ ਰੂਪੀ ਪਰਜਾ ਸਹਿਤ ਉਸ ਦੇ ਹੱਥਾਂ ਵਿਚ ਦੇ ਦਿੰਦਾ ਹੈ, ਫਿਰ ਕਾਮ ਰੂਪੀ ਸੈਨਾਪਤੀ ਇੰਦ੍ਰੀਆਂ ਰੂਪੀ ਪਰਜਾ ਉੱਪਰ ਆਪਣਾ ਕਬਜ਼ਾ ਕਰਕੇ ਇਸ ਰਾਜ ਦੀ ਰਾਣੀ ਤੇ ਰਾਜਾ ਨੂੰ ਵੀ ਆਪਣੇ ਅਧੀਨ ਕਰ ਲੈਂਦਾ ਹੈ, ਇਸ ਮਾਨਵ ਸ਼ਰੀਰ ਦੀ ਇਹੋ ਕਹਾਣੀ ਹੈ। ਜੋ ਛਿਣ ਛਿਣ ਵਿਚ ਘਟਦਾ ਹੈ ਉਹ ਸਰੀਰ ਹੈ।

**o ਸ਼੍ਰਦ੍ਧਾ** :- ਆਤ੍ਮ ਤੱਤਵ ਨੂੰ ਧਾਰਣ ਕਰਨ ਵਾਲੀ ਹੋਣ ਨਾਲ ਬੁੱਧੀ ਦਾ ਇਕ ਨਾਂ ਸ਼ਰਧਾ ਹੈ। ਭਾਵ ਇਹ ਹੈ ਕਿ ਅਸਤ੍ ਅਰਥਾਤ ਪ੍ਰਾਕ੍ਰਿਤਕ ਪਦਾਰਥਾਂ ਨੂੰ ਧਾਰਣ ਕਰਨ ਵਾਲੀ ਬੁੱਧੀ ਦਾ ਨਾਂ ਸ਼ਰਧਾ ਹੈ।

**o ਸ਼ਾਂਤਿ** :- ਜਦੋਂ ਮਨ ਬੇਚੈਨ ਹੋ ਜਾਂਦਾ ਹੈ ਤਾਂ ਇਹ ਆਪਣਾ ਸੰਤੁਲਿਨ ਖੋ ਬੈਠਦਾ ਹੈ, ਪਰ ਜਦੋਂ ਇਹ ਅਡੋਲ ਰਹਿੰਦਾ ਹੈ ਜਾਂ ਸੰਤੁਲਿਤ ਰਹਿੰਦਾ ਹੈ ਜਾਂ ਸਮਤੋਲ ਰਹਿੰਦਾ ਹੈ ਤੇ ਨਿਰਮਾਣਤਾ ਅਥਵਾ ਹਲੀਮੇਪਣ ਵੱਲ ਵਧਦਾ ਹੈ ਤਾਂ ਇਸ ਨੂੰ ਸ਼ਾਂਤੀ ਕਹਿੰਦੇ ਹਾਂ। ਗੁੱਸੇ-ਰਹਿਤ, ਨਿਰਮਲ ਸ਼ੁੱਧ ਪਰਸੰਨ ਉੱਜਵਲ ਸਾਫ਼ - ਮਨੋ ਅਵੱਸਥਾ ਦਾ ਨਾਂ ਸ਼ਾਂਤੀ ਹੈ।

**o ਸ਼੍ਰੇਸ਼੍ਠ ਪੁਰ੍ਸ਼** - ਸ਼੍ਰੇਸ਼ਠ ਪੁਰਸ਼ ਉਹ ਹੈ - ਜੋ ਕੁੱਝ ਕਹਿੰਦਾ ਹੈ, ਪਹਿਲਾਂ ਉਸ ਉੱਪਰ ਅਮਲ ਕਰਕੇ ਦਿਖਾਉਂਦਾ ਹੈ। ਲੋਕਾਂ ਨੂੰ ਉਨ੍ਹਾਂ ਦੇ ਕਰਤੱਵ ਕਰਨ ਦੀ ਸਲਾਹ ਦਿੰਦਾ। ਉਸ ਅੰਦਰ ਕਰਤੱਵ ਕਰਮ ਕਰਨ ਦਾ ਉੱਦਮ ਹੁੰਦਾ ਹੈ। ਜਿਨ੍ਹਾਂ ਦਾ ਸੁਭਾਅ ਮਹਾਨ ਹੈ, ਸ਼ੁੱਧ ਹੈ, ਉਹ ਸ਼੍ਰੇਸ਼ਠ ਹਨ।

**੦ ਸ਼ਾਸ੍ਤ੍ਰ :-** ਸ਼ਾਸਨ ਕਰਨ ਵਾਲਾ ਹੋਣ ਤੋਂ ਸ਼ਾਸਤ੍ਰ ਕਿਹਾ ਜਾਂਦਾ ਹੈ। ਸ਼ਾਸਨ ਦਾ ਕੰਮ ਤੋਂ ਨਵ੍ਰਿਤ ਕਰਨਾ ਹੁੰਦਾ ਹੈ। ਵੇਦ ਆਦਿ ਮਨੁੱਖਾਂ ਨੂੰ ਸਤ੍ ਕਰਮ ਵਿਚ ਪ੍ਰਵਿਰਤੱਤ ਹੋਣ ਤੇ ਅਸਤ੍ ਕੰਮਾਂ ਤੋਂ ਨਿਵ੍ਰਿਤ ਹੋਣ ਦਾ ਆਦੇਸ਼ ਦਿੰਦੇ ਹਨ। ਇਸ ਲਈ ਉਹ ਸ਼ਾਸਤ੍ਰ ਅਖਵਾਉਂਦੇ ਹਨ। ਕੇਵਲ ਸ਼ਾਸਕ ਹੀ ਨਹੀਂ, ਜਿਸ ਨੇ ਗੂੜ, ਤੱਤਵ ਦਾ ਪ੍ਰਤਿਪਾਦਨ ਕੀਤਾ ਹੈ ਉਹ ਸ਼ਾਸਤ੍ਰ ਹੈ।

**੦ ਸ਼ੁਦ੍ਧੀ :-** ਸ਼ੁੱਧੀ ਦੇ ਦੋ ਰੂਪ ਹਨ। ਬਾਹਰਲੀ ਸਰੀਰਕ ਸ਼ੁੱਧੀ - ਜੋ ਇਸ਼ਨਾਨ ਕਰਕੇ ਸਫ਼ਾਈ ਰੱਖ ਕੇ ਕੀਤੀ ਜਾਂਦੀ ਹੈ। ਆਂਤਰਕ ਸ਼ੁੱਧੀ - ਜੋ ਪਵਿੱਤਰ ਨਿਆਇਸ਼ੀਲ ਸ਼ੁੱਧ ਕਰਮ ਕਰਕੇ ਮਨ ਨੂੰ ਪਵਿੱਤਰ ਰੱਖ ਕੇ ਕੀਤੀ ਜਾਂਦੀ ਹੈ।

**੦ ਸ਼੍ਰਦ੍ਧਾ :-** ਧਰਮ ਕਾਰਜਾਂ ਵਿਚ ਵਿਸ਼ਵਾਸ ਰੱਖਣਾ ਸ਼ਰਧਾ ਹੈ।

**੦ ਸ਼੍ਰਦ੍ਧਾ :-** ਜਿਸ ਨੂੰ ਅਸੀਂ ਆਪਣੇ ਅਨੁਭਵ ਤੋਂ ਨਹੀਂ ਜਾਣਦੇ ਪਰ ਪਹਿਲੇ ਸੁਭਾਵਿਕ ਸੰਸਕਾਰਾਂ ਤੋਂ, ਸ਼ਾਸਤ੍ਰ ਤੋਂ ਸੁਣਕੇ, ਪੂਜ ਭਾਵ ਸਹਿਤ ਵਿਸ਼ਵਾਸ ਕਰ ਲੈਂਦੇ ਹਾਂ, ਉਸ ਦਾ ਨਾਂ ਸ਼ਰਧਾ ਹੈ। ਸ਼ਰਧਾ ਨਾਲ ਅਧਿਆਤਮਕ ਮਾਰਗ ਵਿਚ ਪ੍ਰਵੇਸ਼ ਹੁੰਦਾ ਹੈ। ਮਨੁੱਖ ਜਿਹੋ ਜਿਹੀ ਸ਼ਰਧਾ ਵਾਲਾ ਹੋਵੇਗਾ, ਉਹੋ ਜਿਹਾ ਹੀ ਉਸ ਦਾ ਸਰੂਪ ਤੇ ਨਿਸ਼ਠਾ ਹੋਵੇਗੀ।

**੦ ਸ਼੍ਰਦ੍ਧਾ :-** ਸੰਸਾਰਕ ਸ਼ਰਧਾ ਵਿਚ ਭੋਗਣ ਦੀ, ਧਾਰਮਿਕ ਸ਼ਰਧਾ ਵਿਚ ਭਾਗ ਦੀ ਤੇ ਪਾਰਮਾਰਥਿਕ ਸ਼ਰਧਾ ਵਿਚ ਤੱਤਤਵ ਦੀ ਪ੍ਰਧਾਨਤਾ ਹੁੰਦੀ ਹੈ।

**੦ ਸ਼੍ਰੀਮਤ੍ :-** ਅਰਥਾਤ ਜੋ ਸਰ੍ਵ ਸ਼ੋਭਾ ਸੰਪਨ ਹਨ ਤੇ ਜਿਨ੍ਹਾਂ ਵਿਚ ਸੰਪੂਰਣ ਏਸ਼ਵਰ੍ਯ ਧਰ੍ਮ ਯਸ਼ ਸ਼੍ਰੀ ਗਿਆਨ ਤੇ ਵੈਰਾਗ ਹੈ। ਇਹ ਛੇ ਭਗ ਨਿਤ੍ਯ ਵਿਦਮਾਨ ਰਹਿੰਦੇ ਹਨ। ਭਗਵਾਨ ਦੇ ਮੁਖ ਤੋਂ ਨਿੱਕਲੀ ਹੋਈ ਹੋਣ ਦੇ ਕਾਰਨ ਇਸ ਨੂੰ ਸ਼੍ਰੀਮਦ੍ ਭਗਵਦ੍ ਕਿਹਾ ਗਿਆ ਹੈ।

**੦ ਸ਼੍ਰੀ ਕ੍ਰਿਸ਼ਨ ਅਰਜਨ ਸੰਵਾਦ :-** ਗੀਤਾ ਵਿਚ ਅਰਜਨ ਨਿਰ-ਸੰਕੋਚ ਹੋ ਕੇ ਸ਼੍ਰੀ ਕ੍ਰਿਸ਼ਨ ਜੀ ਨੂੰ ਸ਼ਰਧਾ ਪੂਰਵਕ ਪ੍ਰਸ਼ਨ ਪੁੱਛਦੇ ਹਨ ਤੇ ਕ੍ਰਿਸ਼ਨ ਜੀ ਵਿਸਥਾਰ ਪੂਰਵਕ ਉੱਤਰ ਦਿੰਦੇ ਹਨ, ਇਸ ਪ੍ਰਸ਼ਨ ਉੱਤਰ ਵਿਚ ਗੀਤਾ ਦਰਸ਼ਨ ਹੈ। ਏਸੇ ਲਈ ਗੀਤਾ ਦਾ ਨਾਂ ਸ਼੍ਰੀ ਕ੍ਰਿਸ਼ਣ ਅਰਜਨ ਸੰਵਾਦ ਵੀ ਹੈ।

**੦ ਸ਼ਰੀਰ ਦੀ ਸੇਵਾ :-** ਸਰੀਰ ਨੂੰ ਨੀਂਦ ਆਲਸ ਪ੍ਰਮਾਦ ਨਿਕੰਮੇਪਣ ਤੇ ਭੋਗ ਤੋਂ ਬਚਾਉਣ ਲਈ ਉਪਾਅ ਕਰਨੇ ਸਰੀਰ ਦੀ ਸੇਵਾ ਹੈ।

## *ਅੰਤਿਕਾ - II*

੦ 'ਅਠਾਰਾਂ' ਦੀ ਗਿਣਤੀ ਦਾ ਰਹੱਸ 18,108,1008, 100008 ਸਾਰੀ ਗਿਣਤੀ 9 ਦਾ ਗੁਣਨ ਫਲ ਹੈ। ਜੇਕਰ ਇਨ੍ਹਾਂ ਸਾਰਿਆਂ ਨੂੰ ਜੋੜ ਲਿਆ ਜਾਵੇ ਤਾਂ ਇਹ 9 ਬਣ ਜਾਂਦੇ ਹਨ। ਜਿਵੇਂ 16x9=144 ਹੁੰਦੇ ਹਨ ਤੇ 144 ਦੇ ਵੱਖ-ਵੱਖ ਹਿੰਦਸਿਆਂ 1+4+4 ਕੁੱਲ ਜੋੜ = 9 ਹੁੰਦਾ ਹੈ।

੦ ਨੌਂ ਦੇ ਹਿੰਦਸੇ ਦੀ ਮਹੱਤਤਾ ਇਸ ਲਈ ਵੀ ਹੈ ਕਿ ਇਹ ਕਾਇਨਾਤ ਦੇ ਤਿੰਨ ਮੁੱਖ ਕਾਰਕ ਅਥਵਾ ਅੰਸ਼ ਹਨ 1. ਸਮਾਂ 2. ਖਲਾਅ 3. ਕਾਰਜ ਕਾਰਣ ਸਿਧਾਂਤ।

੦ ਕਾਇਨਾਤ ਦੇ ਤਿੰਨ ਮੁੱਖ ਗੁਣ ਹਨ 1. ਸਾਤਵਿਕ 2. ਰਾਜਸ 3. ਤਾਮਸ

੦ ਇਸ ਕਾਇਨਾਤ ਦੇ ਤਿੰਨ ਮੁੱਖ ਕਾਰਜ ਹਨ :

1. ਉਤਪਤੀ 2. ਪ੍ਰਤਿਪਾਲਣ 3. ਵਿਨਾਸ਼

੦ ਨੌਂ ਦੇ ਦੁਗਣੇ ਅਠਾਰ੍ਹਾਂ ਮਹਾਂਭਾਰਤ ਦੀ ਯੋਜਨਾ ਨੂੰ ਸੰਪਨ ਕਰਦੇ ਹਨ।

੦ ਗੀਤਾ ਦੇ ਅਠਾਰਵੇਂ ਅਧਿਆਇ ਦੀ ਮਹੱਤਤਾ ਇਸ ਲਈ ਹੈ ਕਿ ਇਸ ਵਿਚ ਯੋਗਾ ਦਰਸ਼ਨ ਸੰਪੂਰਨ ਹੁੰਦਾ ਹੈ।

੦ ਮਹਾਂਭਾਰਤ ਦਾ ਯੁੱਧ ਅਠਾਰ੍ਹਾਂ ਦਿਨਾਂ ਤੱਕ ਲੜਿਆ ਗਿਆ, ਜਿਸ ਵਿਚ ਸਾਰੇ ਸੂਰਬੀਰ ਯੋਧੇ ਮਾਰੇ ਗਏ ਸਨ।

੦ ਪਾਂਡਵਾਂ ਤੇ ਕੌਰਵ ਫੌਜਾਂ ਦੀ ਗਿਣਤੀ ਅਠਾਰ੍ਹਾਂ ਡਵੀਜ਼ਨ ਸੀ, ਪਾਂਡਵਾਂ ਦੀ ਫੌਜ ਦੇ 7 ਅਤੇ ਕੌਰਵਾਂ ਦੀ ਫੌਜ ਦੇ ਗਿਆਰਾਂ ਡਵੀਜ਼ਨ ਸਨ।

੦ ਮਹਾਂਭਾਰਤ, ਮਾਨਵੀ ਪ੍ਰਾਪਤੀਆਂ ਦੇ ਸੰਭਵ ਗੁਣਾਂ ਨੂੰ ਅਠਾਰ੍ਹਾਂ ਰੂਪਾਂ ਵਿਚ ਵਰਨਣ ਕਰਦੀ ਹੈ। ਸ਼੍ਰੀ ਕ੍ਰਿਸ਼ਨ ਭਗਵਾਨ ਦੇ ਵੱਖ-ਵੱਖ ਨਾਂ ਸ਼੍ਰੀ ਭਗਵਦ ਗੀਤਾ ਵਿਚ ਪੇਸ਼ ਹਨ।

੦ ਅਛੂਤਾ :- ਜੋ ਦੈਵੀ ਪ੍ਰਕ੍ਰਿਤੀ ਤੋਂ ਨਾ ਥਿੜਕੇ ਉਸ ਨੂੰ ਅਛੂਤਾ ਕਹਿੰਦੇ ਹਨ।

੦ ਅਰ੍ਰੀਸੂਦਨ :- ਜੋ ਆਪਣੇ ਦੁਸ਼ਮਨਾਂ ਦਾ ਅੰਤ ਕਰੇ।

੦ ਭਗਵਾਨ :- ਜਿਸ ਅੰਦਰ ਪੂਰਣ ਸ਼ਕਤੀ, ਨੇਕੀ ਦਿਆਲਤਾ ਪ੍ਰਤਿਭਾ ਸ਼ੋਭਾ ਤਿਆਗ ਤੇ ਸੁਤੰਤਰਤਾ ਸੰਪਨ ਹੋਵੇ।

੦ ਗੋਵਿੰਦ :- ਜਿਹੜਾ ਜੀਵਾਤਮਾ ਦਾ ਗਿਆਤਾ ਹੈ।

੦ ਹ੍ਰਿਸ਼ੀਕੇਸ਼ :- ਅਨੁਭੂਤੀਆਂ, ਬੁੱਧੀਆਂ, ਗਿਆਨ ਇੰਦ੍ਰੀਆਂ ਸੰਵੇਦਨਾਵਾਂ ਚੇਤਨਾਵਾਂ ਦਾ ਮਾਲਕ ਹੈ।

੦ ਜਗਨ ਨਿਵਾਸਾ :- ਸਰਵਲੌਕਿਕਤਾ ਦਾ ਨਿਵਾਸ ਅਸਥਾਨ।

੦ ਜਨਾਰਦਨ :- ਜਿਸ ਨੂੰ ਉਸ ਦੇ ਭਗਤ ਆਪਣੀਆਂ ਇੱਛਾਵਾਂ ਪੂਰੀਆਂ ਹੋਣ 'ਤੇ ਪਿਆਰਦੇ ਹਨ।

੦ ਕੇਸ਼ਵ :- ਜਿਸ ਦੇ ਅਤਿ ਸੁੰਦਰ ਕੇਸ਼ ਹੋਣ ਤੇ ਜੋ ਤ੍ਰੈ ਲੋਕ ਦਾ ਮਾਲਕ ਹੋਵੇ।

੦ ਕੰਸ ਸੂਦਨ :- ਜਿਸ ਨੇ ਕੇਸਨ ਨੂੰ ਕਤਲ ਕੀਤਾ ਹੋਵੇ।

੦ ਕ੍ਰਸ਼ਿਣਾ (ਕ੍ਰਿਸ਼ਨ) :- ਜਿਸ ਦਾ ਰੰਗ ਕਾਲਾ ਹੋਵੇ।

੦ ਜੋ ਪਾਪਾਂ ਤੋਂ ਮੁਕਤ ਕਰਾਵੇ।

੦ ਜੋ ਪੂਰਣ ਬ੍ਰਹਮਣ ਹੈ।

੦ ਮਾਧਵ : ਜੋ ਲੱਛਮੀ ਦਾ ਮਾਲਕ ਹੈ।

੦ ਮਧੂ ਸੂਦਨ :- ਜਿਸ ਨੇ ਮਧੂ ਨਾਂ ਦੇ ਦੈਂਤ ਦਾ ਕਤਲ ਕੀਤਾ ਸੀ।

੦ ਪੁਰੁਸ਼ੱਤਮਾ :- ਸ਼੍ਰੇਸ਼ਠ ਪੁਰਸ਼

○ ਵਾਰ੍ਸ਼ਣਯ :- ਜਿਹੜਾ ਵਰਸ਼ਨੀ ਕਬੀਲੇ ਨਾਲ ਸੰਬੰਧਿਤ ਹੈ।
○ ਵਾਸੁਦੇਵ :- ਵਸੁਦੇਵ ਦਾ ਸਪੁੱਤਰ, ਜੋ ਸਾਰਿਆਂ ਦੇ ਸਮੀਪ ਹੈ, ਅਟੱਲ ਹੈ।
○ ਵਿਸ਼ਣੁ :- ਸਰਵ ਵਿਆਪਕ
○ ਯਾਦਵ :- ਜੋ ਯਾਦਵ ਕਬੀਲੇ ਨਾਲ ਸੰਬੰਧਿਤ ਹੋਵੇ
○ ਯੋਗੇਸ਼ਵਰ :- ਯੋਗ ਦਾ ਮਾਲਕ।

ਅਰ੍ਜੁਨ ਦੇ ਨਾਂ ਲਈ ਹੋਰ ਸੰਗਿਆਵਾਂ
○ ਅਨ੍ਯਹ :- ਜੋ ਪਾਪ ਰਹਿਤ ਹੈ।
○ ਅਰ੍ਜੁਨ :- ਜੋ ਪ੍ਰਕ੍ਰਿਤੀ ਤੋਂ ਸ਼ੁੱਧ ਹੈ।
○ ਭਾਰਤ ਰਿਸ਼ਭਹ :- ਭਾਰਤੀਆਂ ਵਿਚੋਂ ਸ਼੍ਰੇਸ਼ਠ।
○ ਭਾਰਤ ਸਤਯਮ੍ :- ਭਾਰਤੀਆਂ ਵਿਚੋਂ ਸਰਵ ਉੱਤਮ।
○ ਧਨੰਜਯਾ :- ਦੌਲਤ/ਧਨ ਨੂੰ ਜਿੱਤਣ ਵਾਲਾ।
○ ਗੁਡਾਕੇਸ਼ :- ਜਿਸ ਨੇ ਨੀਂਦ ਉੱਪਰ ਕਾਬੂ ਕੀਤਾ ਹੋਇਆ ਹੈ।
○ ਕਪਿਧ੍ਵਜ :- ਜਿਸ ਦਾ ਚਿੰਨ੍ਹ ਬਾਂਦਰ ਹੈ।
○ ਕੌਂਤੇਯ :- ਕੁੰਤੀ ਪੁੱਤਰ।
○ ਕੀਰ੍ਤਿ :- ਜਿਸ ਦੇ ਸਿਰ ਉੱਪਰ ਤਾਜ ਮੁਕਟ ਹੋਵੇ, ਜਿਸ ਦੀ ਯਸ਼ ਕੀਰਤੀ ਰਾਜਿਆਂ ਵਰਗੀ ਹੋਵੇ।
○ ਕਰੁਣਾਦਨ :- ਕਰੁਸ ਦੀ ਖੁਸ਼ੀ।
○ ਕੁਰੁਕ੍ਸ਼ੇਤ੍ਰ :- ਕਰੂਆਂ ਤੀਰਥਾ ਵਿਚੋਂ ਸ਼੍ਰੇਸ਼ਠ।
○ ਮਹਾਬਾਹੋ :- ਸ਼ਕਤੀਸ਼ਾਲੀ ਯੋਧਾ।
○ ਪਾਂਡਵ :- ਪਾਂਡੋ ਪੁੱਤਰ।
○ ਪ੍ਰਿਥਾ :- ਪ੍ਰਿਥਾ, ਕੁੰਤੀ ਪੁੱਤਰ।
○ ਪੁਰੁਸ਼-ਵਿਗ੍ਹ :- ਆਦਮੀਆਂ ਵਿਚੋਂ ਬੱਬਰ ਸ਼ੇਰ।
○ ਸਵ੍ਯ ਸਾਚਿਨ੍ :- ਜੋ ਆਪਣੇ ਖੱਬੇ ਹੱਥ ਨਾਲ ਤੀਰ ਚਲਾਉਣ ਦੀ ਯੋਗਤਾ ਰੱਖਦਾ ਹੋਵੇ।

# *ਅੰਤਿਕਾ - III*

## ਗਰੰਥ - ਸੂਚੀ

### ਮੂਲ-ਭੂਤ ਗਰੰਥ

○ The Bhagavad Gita ਸ਼੍ਰੀਮਦ੍ ਭਗਵਦ੍ ਗੀਤਾ (ਅੰਗਰੇਜ਼ੀ) Commentry By Swami Chidbhava nanda. Published by Swami Sri Rama Krishna Tapovanam TIRUPPARAITTURAI, Distt. Tiruchirappalli Tamil Nadu. Edition Eights 1975.

○ ਸ਼੍ਰੀਮਦ੍ ਭਗਵਦ੍ ਗੀਤਾ - ਸਾਧਕ ਸੰਜੀਵਨੀ ਹਿੰਦੀ ਟੀਕਾ - ਸ੍ਵਾਮੀ ਰਾਮ ਸੁਖ ਦਾਸ ਪ੍ਰਕਾਸ਼ਕ : ਗੀਤਾ ਪ੍ਰੈਸ - ਗੋਰਖਪੁਰ ਸੋਲਵਾਂ ਸੰਸਕ੍ਰਣ ਸੰਮਤ 2050

○ ਸ਼੍ਰੀਮਦ੍ ਭਗਵਦ੍ ਗੀਤਾ (ਧਰ੍ਮ ਵਿਗਿਆਨ ਭਾਸ਼੍ਯ ਅਧਿਆਇ 1-2) ਲੇਖਕ : ਬ੍ਰਹਮ੍ ਰ੍ਸ਼ਿ ਵਿਸ਼੍ਵਾਤ੍ਮਾ ਬਾਵਰਾ ਪ੍ਰਕਾਸ਼ਕ : ਦਿਵ੍ਯਾ ਲੋਕ ਪ੍ਰਕਾਸ਼ਨ ਬ੍ਰਹਮ੍ ਰਿਸ਼ਿ ਆਸ਼੍ਰਮ ਵਿਰਾਟ ਨਗਰ ਪਿੰਜੌਰ - (ਹਰਿਆਣਾ) ਸੰਸ੍ਕ੍ਰਣ : ਪ੍ਰਥਮ 1995

○ The Bhagavat GITA - As it is by A.C. Bhaktivedavta Swami PRABHU PADA. Published by : Collier Books - A Division of Macmillan Publishing Co, inc. New York Fifth Edition 1974

○ ਸ਼੍ਰੀ ਮਦ੍ ਭ੍ਗਵਦ੍ ਗੀਤਾ - ਮਧੂਸੂਦਨ ਸਰਸ੍ਵਤੀ ਪ੍ਰਣੀਤ ਗੁਢਾਰ੍ਥ ਦੀਪਿਕਾ ਵ੍ਯਾਖ੍ਯੋਪੇਤਾ। ਹਿੰਦੀ ਭਾਸ਼੍ਯਾਨੁਵਾਦਕਾਰ : ਡਾ. ਮਦਨ ਮੋਹਨ ਐਮ.ਏ.ਪੀ.ਐਚ.ਡੀ. ਡੀ.ਲਿਟ, ਪ੍ਰਕਾਸ਼ਕ : ਚੌਖੰਭਾ ਸੰਸਕ੍ਰਿਤ ਪ੍ਰਤਿਸ਼੍ਠਾਨ ਦਿੱਲੀ - 110007, ਪ੍ਰਥਮ ਸੰਸ੍ਕਰਣ ਭਾਗ I-II- 1996।

### ○ ਸਹਾਇਕ ਗਰੰਥ

○ ਭਾਰਤੀ ਮਿਥਕ - ਕੋਸ਼ - ਹਿੰਦੀ ਡਾ. ਉਸ਼ਾ ਪੂਰੀ ਵਿਦ੍ਯਵਾਚਸ੍ਪਤਿ। ਪ੍ਰਕਾਸ਼ਕ : ਨੈਸ਼ਨਲ ਪਬਲਿਸ਼ਿੰਗ ਹਾਊਸ 23 ਦਰਿਆ ਗੰਜ, ਨਵੀਂ ਦਿੱਲੀ, ਪ੍ਰਥਮ ਸੰਸਕਰਣ 1985।

○ ਅਮਰ-ਕੋਸ਼, ਰਾਮਾ ਸ੍ਵਾਮੀ - ਟੀਕਾ ਸਹਿਤ, ਸੰਪਾਦਕ - ਪੰਡਿਤ - ਹਰਗੋਬਿੰਦ ਸ਼ਾਸਤ੍ਰੀ ਚੌਖੰਭਾ ਸੰਸਕ੍ਰਿਤ ਸੀਰੀਜ਼ ਆਫਿਸ ਵਾਰਾਣਸੀ 1970।

○ ਮਹਾਭਾਰਤ - ਵੇਦਵ੍ਯਾਸ ਆਲੋਚਨਾਤਮਕ ਸੰਸਕਰਣ ਭਾਗ I-XIX ਭੰਡਾਰ ਕਰ ਔਰਿਏਂਟਲ ਰਿਸਰਚ ਇੰਸਟੀਟਯੂਟ ਪੂਨਾ।

○ ਸ਼ਬਦ ਸਾਗਰ : ਐਚ.ਐਚ. ਵਿਲ੍ਸਨਸ੍ ਸੰਸਕ੍ਰਿਤ ਗ੍ਰੰਥਾਵਲੀ ਇੰਗਲਿਸ਼ ਡਿਕਸ਼ਨਰੀ। ਸੰਪਾਦਕ ਪੰਡਿਤ ਕੁਲਪਤਿ ਜੀਵਾ ਨੰਦ ਵਿਦਿਆ ਸਾਗਰ। ਪ੍ਰਕਾਸ਼ਕ : ਆਸ਼ੁਬੋਧ ਭੱਟਾਚਾਰੀਆ ਤਥਾ ਨਿਤ੍ਯ ਬੋਧ ਭੱਟਾਚਾਰੀਆ ਕਲਕੱਤਾ - 1900

○ ਸੰਸਕ੍ਰਿਤ ਹਿੰਦੀ ਕੋਸ਼ - ਲੇਖਕ ਵਾਮਨ ਸ਼ਿਵ ਰਾਮ ਆਸ਼ਟੇ। ਪ੍ਰਕਾਸ਼ਕ : ਮੋਤੀ ਲਾਲ ਬਨਾਰਸੀ ਦਾਸ। ਦਿੱਲੀ 1973

○ ਸੰਸਕ੍ਰਿਤ ਇੰਗਲਿਸ਼ ਡਿਕਸ਼ਨਰੀ ਵੀ.ਐਸ. ਆਸ਼ਟੇ। ਪ੍ਰਕਾਸ਼ਕ : ਮੋਤੀ ਲਾਲ ਬਨਾਰਸੀ ਦਾਸ। ਦਿੱਲੀ 1963

○ New Larousse Encyclopedia of Mythology - The Hamlyn Publishing Group Limited London. Eighteenth imression 1984

੦ ਸ਼੍ਰੀਮਦ੍ ਭਗਵਦ੍ ਗੀਤਾ ਧਰ੍ਮ ਵਿਗ੍ਯ੍ਾਨ ਭਾਸ਼੍ਯ ਅਧ੍ਯਾਯ : 1-2
ਬ੍ਰਹਮ ਰਿਸ਼ੀ ਵਿਸ਼੍ਵਾਤ੍ਮਾ ਬਾਵਰਾ, ਦਿਵ੍ਯਾਲੋਕ ਪ੍ਰਕਾਸ਼ਨ, ਬ੍ਰਹਮ ਰਿਸ਼ੀ ਆਸ਼੍ਰਮ ਵਿਰਾਟ ਨਗਰ। ਪਿੰਜੌਰ (ਹਰਿਆਣਾ) ਫੋਨ : 01733-65170।
ਸੰਸਕਰਣ : ਪ੍ਰਥਮ
ਨਵ ਸੰਵਤ੍ 2092 ਸਨ 1995

## ੦ ਵਿਸ਼ੇਸ਼ ਸੂਚਨਾ

ਸੰਸਕ੍ਰਿਤ ਸ਼ਬਦਾਂ ਨੂੰ ਪੰਜਾਬੀ ਵਿਚ ਲਿਪੀਆਂਤਰ ਕਰਨ ਸਮੇਂ ਹੇਠ ਲਿਖੇ ਸਾਧਨ ਅਪਣਾਏ ਗਏ ਹਨ :-
੦ ਸੰਸਕ੍ਰਿਤ ਵਿਚ ਅੱਧੇ ਅੱਖਰ ਲਈ ਹਲੰਤ ਦੀ ਵਰਤੋਂ ਕੀਤੀ ਗਈ ਹੈ ਜਿਸ ਦਾ ਚਿੰਨ ੍ ਹੈ।
੦ ਸੰਸਕ੍ਰਿਤ ਵਿਚ ਜਦ ਰ ਦੀ ਵਰਤੋਂ ਉੱਪਰ ਕੀਤੀ ਗਈ ਹੈ ਤਾਂ ਪੰਜਾਬੀ ਵਿਚ ਰ ਅੱਖਰ ਹੇਠਾਂ ਵਰਤ ਕੇ ਉਸ ਦੇ ਨਾਲ ਹਲੰਤ ਲਾ ਦਿੰਤਾ ਗਿਆ ਹੈ।
੦ ਜਦੋਂ ਸੰਸਕ੍ਰਿਤ ਸ਼ਬਦ ਵਿਚ ਰੀ ਦੀ ਵਰਤੋਂ ਕੀਤੀ ਗਈ ਹੈ ਤਾਂ ਪੰਜਾਬੀ ਰੂਪਾਂਤਰ ਕਰਨ ਸਮੇਂ ਪਹਿਲੇ ਅੱਖਰ ਦੇ ਪੈਰ ਵਿਚ ਰ ਪਾ ਕੇ ਪਹਿਲੇ ਅੱਖਰ ਨੂੰ ਸਿਹਾਰੀ ਲਾ ਦਿੱਤੀ ਲਈ ਹੈ। ਜਿਵੇਂ ਧ੍ਰਸ਼ਟਾਰ੍ਸ਼ਟਰ = ਧ੍ਰਿਤਰਾਸ਼ਟਰ।
੦ ਹਿੰਦੀ ਦੇ ਪੇਟ ਪਾਟਵੇਂ ਸ ਲਈ ਪੰਜਾਬੀ ਸ਼ ਰੂਪ ਸਮਝਿਆ ਜਾਵੇ।
੦ ਪੰਜਾਬੀ ਸ਼ਬਦਾਂ ਦੇ ਉਚਾਰਨ ਨੂੰ ਮੁੱਖ ਰੱਖ ਕੇ ਸੰਸਕ੍ਰਿਤ ਭਾਸ਼ਾ ਦੇ ਅਨੇਕਾਂ ਸ਼ਬਦਾਂ ਦਾ ਪੰਜਾਬੀਕਰਣ ਕੀਤਾ ਗਿਆ ਹੈ। ਜਿਵੇਂ ਅਰ੍ਜੁਨ ਲਈ ਅਰਜਨ ਕ੍ਰਸ਼ਣ ਲਈ ਕ੍ਰਿਸ਼ਨ ਕ੍ਸ਼ਮਾ ਲਈ ਖਿਮਾ ਆਦਿ।
੦ ਸ਼ਲੋਕਾਂ ਨੂੰ ਪੰਜਾਬੀ ਵਿਚ ਲਿਪੀ ਅੰਤਰ ਕਰਨ ਸਮੇਂ ਸਵਾਮੀ ਚਿਦਭਵਾ ਨੰਦ ਦੇ ਗਰੰਥ (ਅੰਗਰੇਜ਼ੀ) ਦਾ ਭਗਵਤ ਗੀਤਾ ਦੇ ਸੰਸਕ੍ਰਿਤ ਸ਼ਲੋਕਾਂ ਨੂੰ ਅੱਗੇ ਰੱਖਿਆ ਹੈ ਜੋ ਲੌਕਿਕ ਸੰਸਕ੍ਰਿਤ ਰੂਪ ਵਿਚ ਹਨ।

## *ਪਹਿਲਾ ਅਧਿਆਇ*

# ਅਰਜਨ ਵਿਸ਼ਾਦ ਯੋਗ

**1.01 ਸ਼ਲੋਕ : ਧ੍ਰਤਰਾਸ਼ਟ੍ਰ ਉਵਾਚ :** धृतराष्ट्र उवाच

*धर्मक्षेत्रे कुरूक्षेत्रे समवेता: युयुत्सव:। मामका पाण्डवा: च एव किम् अकुर्वत संजय॥*

***ਧਰ੍ਮ ਕ੍ਸ਼ੇਤ੍ਰੇ ਕੁਰੂ ਕਸ਼ਤ੍ਰੇ ਸਮਵੇਤਾਹ ਯੁਯੁਤ੍ਸਵਹ।***

***ਮਾਮਕਾਹ ਪਾਂਡਵਾਹਚਏਵ ਕਿਮ੍ ਅਕ੍ਰ੍ਵਤ ਸੰਜਯ॥***

**੦ ਸ਼ਬਦ ਅਰਥ :-** ਧ੍ਰਤਰਾਸ਼ਟਰ੍ ਉਵਾਚਹ : ਧ੍ਰਿਤਰਾਸ਼ਟਰ ਬੋਲੇ। ਧਰ੍ਮ ਕ੍ਸ਼੍ਤਰੇ : ਧਰਮ ਦੀ ਧਰਤੀ (ਖੇਤਰ)। ਕ੍ਰੁਸ਼ੇਤ੍ਰੇ : ਕ੍ਰੂਕ੍ਸ਼ੇਤਰ ਵਿਖੇ। ਸਮਵੇਤਾਹ : ਇਕੱਠੇ ਹੋਏ। ਯੁਯੁਤ੍ਸ੍ਵਹ : ਲੜਨ ਦੇ ਇੱਛਕ। ਮਾਮਕਾਹ : ਮੇਰੇ ਆਪਣੇ ਲੋਕ। ਪਾਂਡਵਾਹ : ਪਾਂਡੋਂ ਦੇ ਪੁੱਤਰ। ਚ : ਅਤੇ। ਏਵ :ਵੀ। ਕਿਮ੍ : ਕੀ। ਅਕ੍ਰ੍ਵਤਾ : ਕੀਤਾ, ਕਰਨਾ। ਸੰਜਯ : ਹੇ ਸੰਜੇ।

**੦ ਸ਼ਲੋਕਾਰਥ :-** ਧ੍ਰਿਤਰਾਸ਼ਟਰ ਬੋਲਿਆ ਹੇ ਸੰਜੇ! ਧਰਮ ਦੀ ਧਰਤੀ, ਕੁਰੂਕ੍ਸ਼ੇਤਰ ਵਿਖੇ ਇਕੱਠੇ ਹੋਏ ਯੁੱਧ ਕਰਨ ਦੇ ਇੱਛਕ ਮੇਰੇ ਤੇ ਪਾਂਡਵ ਪੁੱਤਰਾਂ ਨੇ ਕੀ ਕੀਤਾ ?

**ਪਦ-ਅਰਥ-ਵਿਸਥਾਰ :-** ਧਰ੍ਮ ਕੁਸ਼ੇਤਰੇ ਕੁਰੁਕ੍ਸ਼ੇਤਰੇ = ਧਰਮ ਦੀ ਧਰਤੀ, ਕੁਰੁਕਸ਼ੇਤਰ ਵਿਖੇ ਦੇਵਤਿਆਂ ਨੇ ਯੱਗ ਕੀਤਾ ਸੀ ਅਤੇ ਰਾਜਾ ਕ੍ਰੂ ਨੇ ਵੀ ਤਪੱਸਿਆ ਕੀਤੀ ਸੀ। ਏਸੇ ਲਈ ਇਸ ਧਰਤੀ ਨੂੰ ਧਰਮ ਦੀ ਧਰਤੀ ਕਹਿੰਦੇ ਹਨ। ੦ ਕ੍ਰੂ ਕੁਸ਼ੇਤ੍ਰੇ = ਕੁਰੁਕ੍ਸ਼ੇਤਰ ਵਿਖੇ। ੦ ਸਮਵੇਤਾਹ = ਇਕੱਠੇ ਹੋਏ, ਜਦ ਅਨੇਕਾਂ ਰਾਜਿਆਂ ਵੱਲੋਂ ਰੱਖੇ ਸੰਧੀ ਪ੍ਰਸਤਾਵ ਨੂੰ ਦੁਰਯੋਧਨ ਨੇ ਅਸਵੀਕਾਰ ਕਰ ਦਿੱਤਾ ਤੇ ਸੂਈ ਦੀ ਨੋਕ ਜਿੰਨੀ ਜ਼ਮੀਨ ਦੇਣ ਤੋਂ ਇਨਕਾਰ ਕਰ ਦਿੱਤਾ ਤਾਂ ਮਜ਼ਬੂਰ ਹੋ ਕੇ ਪਾਂਡਵ ਯੁੱਧ ਕਰਨ ਲਈ ਤਿਆਰ ਹੋਏ। ਦੁਰਯੋਧਨ ਦੀ ਯੁੱਧ ਕਰਨ ਦੀ ਇੱਛਾ ਪ੍ਰਬਲ ਸੀ। ਮੰਤਵ ਰਾਜ ਪ੍ਰਾਪਤ ਕਰਨ ਦੀ ਲਾਲਸਾ ਸੀ। ੦ ਯੁਯੁਤ੍ਸ੍ਵਹ ਦੇ ਅਰਥ ਯੁੱਧ ਦੀ ਇੱਛਾ ਵਾਲੇ। ਪਾਂਡਵਾਂ ਦੀ ਯੁੱਧ ਕਰਨ ਦੀ ਇੱਛਾ ਕੇਵਲ ਧਰਮ ਦੀ ਸੁਰੱਖਿਆ ਲਈ ਹੈ। ੦ ਮਾਮਕਾ ਪਾਂਡਵਾਹ ਚਏਵ = ਪਾਂਡਵ ਧ੍ਰਿਤਰਾਸ਼ਟਰ ਨੂੰ ਆਪਣੇ ਪਿਤਾ ਸਮਾਨ ਸਮਝਦੇ ਸਨ। ਉਸ ਦੀ ਹਰ ਆਗਿਆ ਦਾ ਪਾਲਣ ਕਰਦੇ ਹਨ। ਮਾਮਕਾ ਦੇ ਏਥੇ ਅਰਥ ਕੌਰਵ ਤੇ ਪਾਂਡਵ ਦੋਵਾਂ ਲਈ ਹਨ। ਧ੍ਰਿਤਰਾਸ਼ਟਰ ਦੇ ਮਨ ਵਿੱਚ ਕੌਰਵਾਂ (ਆਪਣੇ ਪੁੱਤਰਾਂ) ਅਤੇ ਪਾਂਡਵ ਪੁੱਤਰਾਂ ਲਈ ਇੱਕੋ ਜਿਹਾ ਸਨੇਹ ਨਹੀਂ ਸੀ। ਧ੍ਰਿਤਰਾਸ਼ਟਰ ਆਪਣੇ ਪੁੱਤਰਾਂ ਨੂੰ ਏਸੇ ਲਈ ਮਾਮਕਾ ਤੇ ਪਾਂਡਵ ਪੁੱਤਰਾਂ ਲਈ ਪਾਂਡਵ ਸ਼ਬਦ ਦੀ ਵਰਤੋਂ ਕਰਦਾ ਹੈ। ਧ੍ਰਿਤਰਾਸ਼ਟਰ ਦੇ ਅੰਦਰਲੇ ਭਾਵ, ਸ਼ਬਦਾਂ ਰਾਹੀਂ ਬਾਹਰ ਆ ਜਾਂਦੇ ਹਨ। ਉਹ ਆਪਣੇ ਪੁੱਤਰਾਂ ਨੂੰ ਹੀ ਪਿਆਰ ਕਰਦਾ ਹੈ, ਪਾਂਡਵਾਂ ਨੂੰ ਨਹੀਂ। ਪਾਂਡਵ ਸ਼ਬਦ ਦੇ ਨਾਲ ਏਵਸ਼ਬਦ ਲੱਗਿਆ ਹੈ ਜਿਸ ਦਾ ਅਰਥ ਹੈ, ਪਾਂਡਵ ਤਾਂ ਧਰਮਾਤਮਾ ਹਨ, ਉਨ੍ਹਾਂ ਨੂੰ ਯੁੱਧ ਨਹੀਂ ਕਰਨਾ ਚਾਹੀਦਾ। ੦ ਕਿਮ੍ ਸ਼ਬਦ ਦੇ ਤਿੰਨ ਅਰਥ ਹਨ ਵਿਕੱਲਪ, ਨਿੰਦਾ ਅਤੇ ਪ੍ਰਸ਼ਨ। ਏਥੇ ਧ੍ਰਿਤਰਾਸ਼ਟਰ ਲਈ ਜਗਿਆਸਾ ਦੀ ਪ੍ਰਬਲਤਾ ਵਧੇਰੇ ਹੈ। ਪ੍ਰਸ਼ਨ ਦਾ ਪੁੱਛਣਾ ਉਸ ਲਈ ਸੁਭਾਵਿਕ ਹੈ।

**ਵਿਆਖਿਆ :-** ਸੰਜੇ, ਧ੍ਰਿਤਰਾਸ਼ਟਰ ਦਾ ਮੰਤਰੀ ਹੈ। ਸੰਜੇ ਦੇ ਸ਼ਬਦ ਅਰਥ ਹਨ, ਜਿਸ ਦੀ ਜਿੱਤ ਨਿਸ਼ਚਿਤ ਹੈ। ਸੰਜੇ ਬੁੱਧੀਮਾਨ ਵਿਅਕਤੀ ਹੈ ਜਿਸ ਨੂੰ ਆਪਣੀ ਵਿਵੇਕਸ਼ੀਲਤਾ ਅਤੇ ਮਨ ਉੱਪਰ ਨਿਅੰਤਰਣ ਕਰਨ ਦੀ ਜਾਂਚ ਹੈ। ਉਹ ਸਪੱਸ਼ਟਵਾਦੀ ਖ਼ਰਾ ਨਿਰਪੱਖ ਅਤੇ ਵਿਵੇਕਸ਼ੀਲ ਹੈ। ਸਤਿ-ਸੰਕਲਪ, ਬੇਲਾਗਤਾ, ਨੇਕ-ਨੀਤੀ ਉਸ ਦੇ ਚਰਿੱਤਰ ਦੇ ਵਿਸ਼ੇਸ਼ ਗੁਣ ਸਨ। ਇਨ੍ਹਾਂ ਸਤਿਗੁਣਾਂ ਕਾਰਨ ਹੀ ਮਹਾਂਰਿਸ਼ੀ ਵਿਆਸ ਜੀ ਨੇ ਸੰਜੇ ਨੂੰ ਇਹ ਵਰਦਾਨ ਦਿੱਤਾ ਹੋਇਆ ਹੈ ਕਿ ਜੋ ਕੁੱਝ ਕੁਰੁਕ੍ਸ਼ੇਤਰ ਦੇ ਰਣ ਖੇਤਰ ਵਿੱਚ ਵਾਪਰਦਾ ਹੈ, ਉਹ ਉਸ ਨੂੰ ਦੂਰ ਬੈਠਿਆਂ ਵਿਖਾਈ ਦੇਵੇਗਾ, ਤੇ ਅੱਖੀਂ ਵੇਖੇ ਕੰਨੀ ਸੁਣੇ ਨੂੰ ਉਹ ਇਮਾਨਦਾਰੀ ਤੇ ਵਿਵੇਕਸ਼ੀਲ-ਲਹਿਜ਼ੇ ਵਿੱਚ ਆਪਣੇ ਸਮਰਾਟ ਧ੍ਰਿਤਰਾਸ਼ਟਰ (ਜਿਹੜੇ ਅੱਖਾਂ ਥੀਂ ਵੇਖ ਨਹੀਂ ਸਕਦੇ) ਨੂੰ ਸਭ ਕੁਝ ਨਸ਼ਰ ਕਰ ਦੇਵੇਗਾ। ਏਸੇ ਲਈ ਧ੍ਰਿਤਰਾਸ਼ਟਰ ਸੰਜੇ ਨੂੰ ਇਹ ਪ੍ਰਸ਼ਨ ਕਰਦਾ ਹੈ। ਧ੍ਰਿਤਰਾਸ਼ਟਰ ਸਤਿ ਅਸਤਿ ਦੀਆਂ ਮਹਾਂਸ਼ਕਤੀਆਂ ਦੇ ਵਿਚਕਾਰ ਹੋ ਰਹੇ ਇਸ ਭਿਆਨਕ ਯੁੱਧ ਦੇ ਮੁੱਖ ਕਾਰਨਾਂ ਨੂੰ ਸਮਝਦਾ ਹੋਇਆ ਮੌਨ ਹੈ ਅਤੇ ਅਸੱਮਰਥ ਹੈ। ਉਸ ਦਾ ਪੀੜਤ ਮਨ ਵਿਆਕੁਲ ਹੈ। ਯੁੱਧ ਦੀ ਸਥਿਤੀ ਨੂੰ ਜਾਣਨ ਲਈ ਉਤਸੁਕ ਹੈ। ਕੁਰੂ ਬੰਸ ਦੀ ਧਰਤੀ ਕੁਰੁਕ੍ਸ਼ੇਤਰ ਹੈ ਜਿਸ ਨੂੰ ਧਰਮ ਦੀ ਧਰਤੀ ਕਿਹਾ ਗਿਆ ਹੈ। ਧ੍ਰਿਤਰਾਸ਼ਟਰ ਮਾਮਕਾਹ ਅਥਵਾ ਮੇਰੇ ਪੁੱਤਰ ਕਹਿੰਦਾ ਹੈ ਜੋ ਉਸ ਦੇ ਸਵੈਮਾਨ ਦਾ ਹੰਕਾਰਮਈ ਸ਼ਬਦ ਹੈ। ਪਾਂਡਵ ਲੜਨਾ ਨਹੀਂ ਚਾਹੁੰਦੇ, ਸਮਝੌਤਾਵਾਦੀ ਹਨ ਪਰ ਧ੍ਰਿਤਰਾਸ਼ਟਰ ਦੇ ਪੁੱਤਰ-ਯੁੱਧ ਕਰਨ ਦੇ ਇੱਛਕ ਹਨ ਜੋ ਇਸ ਗੱਲ ਦੀ ਪ੍ਰੋੜਤਾ ਹੈ ਕਿ ਕੌਰਵ ਹੀ ਲੜਨ ਲਈ ਉਤੇਜਿਤ ਹਨ, ਕਾਹਲ ਕਰਦੇ ਹਨ। ਪਾਂਡਵਾਂ ਉੱਪਰ ਇਹ ਯੁੱਧ ਥੋਪਿਆ ਗਿਆ ਹੈ। ਧ੍ਰਿਤਰਾਸ਼ਟਰ ਦੇ, ਮੇਰੇ ਪੁੱਤਰ ਸ਼ਬਦ ਉਚਾਰਣ ਵਿੱਚ, ਉਸ ਦੀ ਨਿਰਪੱਖਤਾ ਵਿਖਾਈ ਨਹੀਂ ਦਿੰਦੀ।

✪ ✪ ✪

**1.02 ਸ਼ਲੋਕ : ਸੰਜੇ ਉਵਾਚ :** सञ्जय उवाच

*दृष्टा तु पाण्डव-अनीकम्, वि-उढम् दु:योधन: तदा। आचार्यम् उप-सं-गम्य, राजा वचनम् अब्रवीत्॥*

***ਦ੍ਰਸ਼੍ਟਵ੍ਾ ਤੁ ਪਾਂਡਵ ਅਨੀਕਮ੍ ਵ੍ਊਧਮ੍ ਦੁਰਯੋਧਨਾਹ ਤਦਾ।***

***ਆਚਾਰ੍ਯਮ੍ ਉਪ ਸੰਗਮ੍ਯ ਰਾਜਾ ਵਚਨਮ੍ ਅਬ੍ਰਵੀਤ੍॥***

**੦ ਸ਼ਬਦ ਅਰਥ :-** ਸੰਜੇ ਉਵਾਚ : ਸੰਜੇ ਨੇ ਕਿਹਾ। ਦ੍ਰਿਸ਼ਟਵਾ : ਵੇਖ ਚੁੱਕਣ ਪਿੱਛੋਂ। ਤੁ : ਸੱਚਮੁੱਚ। ਪਾਂਡਵਾ ਅਨੀਕਮ੍ : ਪਾਂੜਵਾਂ ਦੀ ਸੈਨਾ। ਵ੍ਊਧਮ੍ : ਫੌਜੀ ਲਸ਼ਕਰ, ਸੈਨਾ ਦੀ ਹਥਿਆਰ-ਬੰਦੀ। ਦੁਰਯੋਧਨਾਹ : ਦੁਰਯੋਧਨ। ਤਦਾ : ਤਦ। ਆਚਾਰ੍ਯਮ੍ : ਅਧਿਆਪਕ। ਉਪ ਸੰਗਮ੍ਯ ਰਾਜਾ : ਰਾਜਾ ਕੋਲ ਜਾਕੇ। ਵਚਨਮ੍ : ਉਚਾਰਕੇ। ਅਬ੍ਰਵੀਤ੍ : ਕਿਹਾ।

**੦ ਸ਼ਲੋਕਾਰਥ :-** ਸੰਜੇ ਬੋਲੇ : ਉਸ ਸਮੇਂ ਪਾਂਡਵਾਂ ਦੀ ਸੈਨਾ ਨੂੰ ਵਜਰ੍ ਵਿਊਹ-ਰਚਨਾ ਨਾਲ ਤਿਆਰ ਦੇਖ ਕੇ ਰਾਜਾ ਦੁਰਯੋਧਨ ਨੇ ਆਚਾਰੀਆ ਦ੍ਰੋਣ ਦੇ ਕੋਲ ਜਾ ਕੇ ਇਹ ਵਚਨ ਕਹੇ।

**ਪਦ-ਅਰਥ-ਵਿਸਥਾਰ :-** ੦ ਸੰਜੇ ਦੇ ਉੱਤਰ ਵਿੱਚ ਕਿਰਪਾ ਦ੍ਰਿਸ਼ਟੀ ਵੀ ਹੈ ਅਤੇ ਲੋਕ ਵਿਵਹਾਰ ਵੀ ਹੈ। ਸੰਜੇ ਚੰਗੀ ਤਰ੍ਹਾਂ ਸਮਝਦਾ

ਹੈ ਕਿ ਧ੍ਰਿਤਰਾਸ਼ਟਰ ਅੱਖਾਂ ਤੋਂ ਹੀਣਾ ਹੈ। ਪੁੱਤਰ ਮੋਹ ਕਾਰਨ ਵਿਵੇਕ ਤੋਂ ਦੂਰ ਹੈ। ੦ ਦ੍ਰਿਸ਼ਟ੍ਵਾ = ਪਾਂਡਵਾਂ ਨੂੰ ਦ੍ਰਿਸ਼ਟਮਈ ਭੈਅ ਦੀ ਸੰਭਾਵਨਾ ਨਹੀਂ ਸੀ ਪਰ ਅਰਜਨ ਨੂੰ ਜੋ ਅਦ੍ਰਿਸ਼ਟ ਭੈਅ ਦਿਖਾਈ ਦਿੱਤਾ ਸੀ ਉਸ ਨੂੰ ਸ਼੍ਰੀ ਭਗਵਾਨ ਨੇ ਸ਼ਾਂਤ ਕਰ ਦਿੱਤਾ ਸੀ। ੦ ਤੁ – ਸ਼ਬਦ ਉਸੇ ਭਾਵਨਾ ਦੇ ਅਰਥ ਸੰਚਾਰਨ ਵਾਲਾ ਸ਼ਬਦ ਹੈ। "ਤੁਸੀਂ ਆਪਣੇ ਪੁੱਤਰਾਂ ਵੱਲੋਂ ਰਾਜ ਵਾਪਸ ਕਰਨ ਦੀ ਸ਼ੰਕਾ ਤੋਂ ਦੁਖੀ ਨਾ ਹੋਵੋ।" ਇਹ ਧ੍ਰਿਤਰਾਸ਼ਟਰ ਦੇ ਮਨ ਵਿੱਚ ਸੰਤੋਸ਼ ਭਰਨ ਵਾਲਾ ਸ਼ਬਦ ਹੈ। ਸੰਜੇ ਪਹਿਲਾਂ ਧ੍ਰਿਤਰਾਸ਼ਟਰ ਦੇ ਪੁੱਤਰਾਂ ਦੀ ਗੱਲ ਕਰਨ ਲਈ 'ਤੁ' ਸ਼ਬਦ ਦਾ ਉਚਾਰਨ ਕਰਦਾ ਹੈ। ੦ ਪਾਂਡਵ ਸੈਨਾ ਨੂੰ ਦੇਖ ਦੁਰਯੋਧਨ ਦਾ ਦਰੋਣਾਚਾਰੀ ਦੇ ਕੋਲ ਜਾਣਾ, ਦ੍ਰਸ਼ਟਵਾ ਦਾ ਪਹਿਲਾ ਪ੍ਰਯੋਗ ਹੈ। ਪਾਂਡਵ ਸੈਨਾ ਵਜਰ ਵਿਊਹ ਵਿਧੀ ਵਿਚ ਸੱਚਾਰੂ ਅਥਵਾ ਇੱਕ ਭਾਵ ਵਿੱਚ ਮਰਯਾਦਾ ਪਾਲਕ ਰੂਪ ਵਿੱਚ ਖੜ੍ਹੀ ਸੀ। ਅਰਥਾਤ ਇਸ ਵਿੱਚ ਏਕਤਾ ਸੀ। ਸੰਖਿਆ ਘੱਟ ਹੋਣ ਕਾਰਨ ਵੀ ਪਾਂਡਵ ਸੈਨਾ ਪਰਤਾਪੀ ਸੀ। ਪਾਂਡਵ ਸੈਨਾ ਵਿੱਚ ਸੰਜਮ ਸੀ ਅਥਵਾ ਡਿਸੱਪਲਣ ਸੀ। ੦ ਇਸ ਸ਼ਲੋਕ ਵਿੱਚ ਦੁਰਯੋਧਨ ਨੂੰ ਰਾਜਾ ਕਿਹਾ ਗਿਆ ਹੈ ਜੋ ਇਸ ਗੱਲ ਦਾ ਸੂਚਕ ਹੈ ਕਿ ਧ੍ਰਿਤਰਾਸ਼ਟਰ ਦੇ ਮਨ ਵਿੱਚ ਪੁੱਤਰ ਮੋਹ ਤੇ ਆਪਣਾਪਣ ਵਧੇਰੇ ਹੈ। ਦੁਰਯੋਧਨ ਕੌਰਵ-ਪੁੱਤਰਾਂ ਵਿੱਚੋਂ ਸਭ ਤੋਂ ਵੱਡਾ ਤੇ ਅੱਖਾਂ ਤੋਂ ਹੀਣੇ ਪਿਤਾ ਦੇ ਰਾਜ ਕਾਰਜ ਵਿੱਚ ਉਸ ਦਾ ਹੱਥ ਵਟਾਉਂਦਾ ਸੀ। ਧ੍ਰਿਤਰਾਸ਼ਟਰ ਤਾਂ ਨਾ ਮਾਤਰ ਰਾਜਾ ਸੀ। ਦੁਰਯੋਧਨ ਦੇ ਹੱਥ ਵਿੱਚ ਰੀਮੋਟ ਕੰਟਰੋਲ ਸੀ, ਜੋ ਉਹ ਚਾਹੇ, ਉਹ ਕਰਵਾਉਂਦਾ ਸੀ। ਇਸ ਲਈ ਸੰਜੇ ਉਸਨੂੰ ਰਾਜਾ ਕਹਿੰਦਾ ਹੈ। ੦ ਆਚ੍ਾਰ੍ਯਮ੍ ਉਪ ਸੰਗਮ੍ = ਦਰੋਣਾਚਾਰੀਆ ਦੇ ਕੋਲ ਜਾਣ ਦੇ ਤਿੰਨ ਕਾਰਨ ਸਨ। ਪਹਿਲਾ ਦੁਰਯੋਧਨ ਦਾ ਆਪਣਾ ਹਿੱਤ ਸੀ, ਨਾਲੇ ਉਹ ਪਾਂਡਵਾਂ ਵਾਸਤੇ ਗੁਰੂ ਦਰੋਣਾਚਾਰੀਆ ਦੇ ਮਨ ਵਿੱਚ ਦਵੇਸ਼ ਦੀ ਭਾਵਨਾ ਭਰਨਾ ਚਾਹੁੰਦਾ ਸੀ। ਉਂਜ ਵੀ ਦੁਰਯੋਧਨ ਦੇ ਗੁਰੂ ਆਚਾਰੀਆ ਦਰੋਣ ਸਨ, ਗੁਰੂ ਸਤਿਕਾਰ ਜ਼ਰੂਰੀ ਸੀ। ਦੁਰਯੋਧਨ ਦਾ ਸ਼ਿਸ਼ ਹੋਣ ਦੇ ਨਾਤੇ, ਦੂਰ ਖੜੇ ਗੁਰੂ ਕੋਲ ਜਾਣ ਦਾ ਕਾਰਨ ਉਨ੍ਹਾਂ ਤੋਂ ਆਸ਼ੀਰਵਾਦ ਪ੍ਰਾਪਤ ਕਰਨਾ ਵੀ ਹੋ ਸਕਦਾ ਹੈ। ਏਸੇ ਲਈ ਗੁਰੂ-ਸਨੇਹ ਤੇ ਸਤਿਕਾਰ ਕਾਰਨ ਉਹ ਭੀਸ਼ਮ ਪਿਤਾਮਾ ਕੋਲ ਜਾਣ ਦੀ ਥਾਂ ਪਹਿਲਾਂ ਗੁਰੂ ਦਰੋਣ ਕੋਲ ਗਿਆ। ੦ ਵਚਨਮ੍ ਪਦ = ਉਸ ਦੇ ਵਾਕ ਨੂੰ ਸੰਖੇਪ, ਬਹੁਅਰਥੀ ਤੇ ਗੁਣਾਂ ਭਰਪੂਰ ਬਣਾਉਣ ਲਈ ਵਰਤਿਆ ਗਿਆ ਹੈ। ਅਰਥਾਤ ਉਸ ਨੇ ਵਚਨ ਮਾਤਰ ਹੀ ਕਿਹਾ ਪਰ ਅਰਥ ਕੁੱਝ ਵੀ ਨਹੀਂ ਕਿਹਾ।

**ਵਿਆਖਿਆ :-** ਜਿਵੇਂ ਇੱਕ ਡਰਿਆ ਘਬਰਾਇਆ ਬੱਚਾ ਆਪਣੇ ਮਾਂ-ਬਾਪ ਦੀ ਗੋਦ ਵਿੱਚ ਜਾ ਕੇ ਸਹਾਰਾ ਲੱਭਦਾ ਹੈ। ਏਸੇ ਤਰ੍ਹਾਂ ਦੁਰਯੋਧਨ ਆਪਣੇ ਗੁਰੂ ਆਚਾਰੀਆ ਦ੍ਰੋਣ ਦੀ ਸ਼ਰਨ ਵਿੱਚ ਜਾ ਕੇ ਉਤਸ਼ਾਹਤ ਹੋਣ ਦਾ ਯਤਨ ਕਰਦਾ ਹੈ। ਸਾਹਮਣੇ ਖੜ੍ਹੀ ਪਾਂਡਵਾਂ ਦੀ ਸੈਨਾ ਨੂੰ ਸੰਜੇ ਵੱਲੋਂ ਵੇਖ ਸ਼ਬਦ ਦੀ ਵਰਤੋਂ ਕਰਨ ਦਾ ਵਿਸ਼ੇਸ਼ ਕਾਰਣ ਹੈ। ਦਰਯੋਧਨ ਸੈਨਾ ਨੂੰ ਵੇਖ ਕੇ ਮਨ ਵਿੱਚ ਘਬਰਾ ਜਾਂਦਾ ਹੈ। ਜੋ ਕੁੱਝ ਸਾਹਮਣੇ ਉਹ ਵੇਖਦਾ ਹੈ, ਉਹ ਉਸ ਦੀ ਆਸ ਦੇ ਉਲਟ ਹੈ। ਦੁਰਯੋਧਨ ਦੇ ਅਰਥ ਟੱਕਰ ਲੈਣ ਦੇ ਹੁੰਦੇ ਹਨ ਪਰ ਉਸ ਦੀ ਦੋਸ਼ੀ ਜ਼ਮੀਰ ਨੇ ਅੰਦਰੋ ਅੰਦਰ ਉਸ ਨੂੰ ਲਾਹਨਤ ਪਾਉਣੀ ਆਰੰਭ ਕੀਤੀ ਹੈ। ਮਾਨਸਿਕ ਤੌਰ 'ਤੇ ਉਹ ਆਪਣੇ ਆਪ ਨੂੰ ਹਾਰ ਚੁੱਕਾ ਅਨੁਭਵ ਕਰਦਾ ਹੈ, ਭਾਵੇਂ ਅਜੇ ਉਸ ਨੇ ਇਹ ਯੁੱਧ ਲੜਨਾ ਹੈ। ਵਿਊ – ਦੇ ਭਾਵ ਅਰਥ ਇੱਕ ਮੱਤ ਹੋਣਾ ਹੈ। ਪਾਂਡਵ ਸ਼ਕਤੀ ਦਾ ਆਧਾਰ ਇੱਕ ਮੱਤ ਦ੍ਰਿਸ਼ਟੀ ਇਹੋ ਸੀ ਕਿ ਹੱਕ ਪ੍ਰਾਪਤੀ ਲਈ ਯੁੱਧ ਕਰਕੇ ਜਿੱਤ ਪ੍ਰਾਪਤ ਕਰਨਾ ਹੈ। ਪਰ ਦੂਜੇ ਪਾਸੇ ਕੌਰਵ ਸ਼ਕਤੀ ਦੀ ਰਾਏ ਇੱਕ ਸਮਾਨ ਨਹੀਂ ਸੀ। ਉਹ ਕਪਟ ਨਾਲ ਜਿੱਤ ਪ੍ਰਾਪਤ ਕਰਨਾ ਚਾਹੁੰਦੇ ਸਨ। ਭੀਸ਼ਮ ਦ੍ਰੋਣ ਵਰਗੇ ਮਹਾਂ ਯੋਧਾ ਯੁੱਧ ਲੜਨਾ ਨਹੀਂ ਸਨ ਚਾਹੁੰਦੇ। ਵਿਊਸ਼ਕਤੀ ਪਿੱਛੇ ਏਕਤਾ ਹੈ ਜਦ ਕਿ ਕੌਰਵ ਸੈਨਾ ਵਿੱਚ ਏਕਤਾ ਨਹੀਂ ਸੀ। ਭੀਸ਼ਮ ਦ੍ਰੋਣ ਭਾਵੇਂ ਕੌਰਵਾਂ ਲਈ ਲੜ ਰਹੇ ਸਨ ਪਰ ਉਨ੍ਹਾਂ ਦਾ ਮਨ ਪਾਂਡਵ ਪੁੱਤਰਾਂ ਵੱਲ ਸੀ। ਧ੍ਰਿਤਰਾਸ਼ਟਰ ਨੂੰ ਅੱਖਾਂ 'ਚੋਂ ਤਾਂ ਭਵਿੱਖ ਵਿਖਾਈ ਨਹੀਂ ਸੀ ਦਿੰਦਾ ਪਰ ਉਸ ਦੀਆਂ ਅੰਦਰਲੀਆਂ ਅੱਖਾਂ ਵੀ ਬੰਦ ਸਨ। ਉਸ ਕੋਲ ਸੋਚਣ ਸਮਝਣ ਤੇ ਵਿਚਾਰਣ ਦੀ ਸੂਝ ਵੀ ਨਹੀਂ ਸੀ। ਉਹ ਅੰਦਰੋਂ ਤੇ ਬਾਹਰੋਂ ਅੰਨ੍ਹਾ ਸੀ। ਕੇਵਲ ਪੁੱਤਰ-ਮੋਹ ਨੇ ਉਸ ਨੂੰ ਪੱਖਪਾਤੀ ਬਣਾ ਦਿੱਤਾ ਸੀ। ਸੰਜੇ ਨੂੰ ਦ੍ਰਿਸ਼ਟੀ ਵਰਦਾਨ ਮਿਲ ਚੁੱਕਾ ਸੀ। ਆਚਾਰੀਆ ਬਿਆਸ ਨੇ ਸਭ ਤੋਂ ਪਹਿਲਾਂ ਦ੍ਰਿਸ਼ਟੀ ਵਰਦਾਨ ਧ੍ਰਿਤਰਾਸ਼ਟਰ ਨੂੰ ਪੇਸ਼ ਕਰਨ ਦੀ ਪਹਿਲ ਕੀਤੀ ਸੀ ਪਰ ਧ੍ਰਿਤਰਾਸ਼ਟਰ ਨੇ ਇਹ ਕਹਿ ਕੇ ਇਹ ਵਰਦਾਨ ਕਬੂਲ ਨਹੀਂ ਸੀ ਕੀਤਾ ਕਿ ਉਸ ਨੂੰ ਆਪਣੇ ਕਿਸੇ ਪੁੱਤਰ ਦੀ ਪਹਿਚਾਣ ਹੀ ਨਹੀਂ ਹੈ।



**1.03 ਸ਼ਲੋਕ :**

*पश्य एताम् पाण्डु-पुत्राणाम्, आचार्य महतीम् चमूम्। वि-उढाम् द्रुपद-पुत्रेण, तव शिष्येण धी-मता॥*

***ਪਸ਼੍ਯਏਤਾਮ੍ ਪਾਂਡੁ ਪੁਤ੍ਰਾਣਾਮ੍ ਆਚਾਰ੍ਯ ਮਹਤੀਮ੍ ਚਮੂਮ੍।***
***ਵ੍ਯੂਉਡਾਮ੍ ਦ੍ਰੂਪਦ ਪੁਤ੍ਰੇਣ ਤਵ ਸ਼ਿਸ਼੍ਯੇਣ ਧੀਮਤਾ॥***

**੦ ਸ਼ਬਦ ਅਰਥ :-** ਪਸ਼੍ਯਏਤਾਮ੍ ; ਵੇਖੋ, ਇਹ। ਪਾਂਡੁਪੁਤ੍ਰਾਣਾਮ੍ : ਪਾਂਡੋ ਦੇ ਪੁੱਤਰ। ਆਚਾਰ੍ਯ : ਹੇ ਗੁਰੂ। ਮਹਤੀਮ੍ : ਮਹਾਨ। ਚਮੂਮ੍ : ਫੌਜ। ਵ੍ਯੂਉਡਾਮ੍ : ਸੈਨਾਪਤੀ ਵੱਲੋਂ ਇਕੱਠੀ ਕੀਤੀ ਗਈ ਫੌਜ। ਦ੍ਰੂਪਦ ਪੁਤ੍ਰੇਣ : ਦ੍ਰੋਪਦ ਦੇ ਪੁੱਤਰ। ਤਵ ਸ਼ਿਸ਼੍ਯੇਣ : ਤੁਹਾਡੇ ਹੀ ਸ਼ਿਸ਼ਾਂ। ਧੀਮਤਾ : ਗੁਣੀਂ ਲੋਕ।

**੦ ਸ਼ਲੋਕਾਰਥ :-** ਹੇ ਗੁਰੂ ਦੇਵ! ਆਪਣੇ ਬੁੱਧੀਮਾਨ ਸ਼ਿਸ਼ ਦ੍ਰੋਪਦ ਦੇ ਪੁੱਤਰਾਂ ਵੱਲੋਂ ਵਿਊਹ ਰਚਨਾ ਅਨੁਸਾਰ ਇਕੱਤਰ ਕੀਤੀ ਗਈ ਪਾਂਡਵ ਪੁੱਤਰਾਂ ਦੀ ਇਹ ਮਹਾਨ ਸੈਨਾ ਨੂੰ ਵੇਖੋ।

**ਪਦ-ਅਰਥ-ਵਿਸਥਾਰ :-** ੦ ਜਦੋਂ ਦੁਰਯੋਧਨ ਗੁਰੂ ਦਰੋਣ ਲਈ ਆਚਾਰੀਆ ਸ਼ਬਦ ਦੀ ਵਰਤੋਂ ਕਰਦਾ ਹੈ ਤਾਂ ਇਸ ਦਾ ਅਰਥ ਇਹ ਹੈ ਕਿ ਗੁਰੂ ਦਰੋਣ ਕੌਰਵਾਂ ਤੇ ਪਾਂਡਵਾਂ ਦੋਵਾਂ ਦੇ ਗੁਰੂ ਹਨ। ਦੁਰਯੋਧਨ ਏਥੇ ਆਪਣੇ ਗੁਰੂ ਨੂੰ ਇਹ ਵੀ ਜਤਲਾਉਣਾ ਚਾਹੁੰਦਾ ਹੈ ਕਿ ਪਾਂਡਵ ਪੁੱਤਰਾਂ ਨੇ ਆਪਣੀ ਸੈਨਾ ਇੰਜ ਰਣ ਖੇਤਰ ਵਿੱਚ ਖੜ੍ਹੀ ਕਰਕੇ ਪਹਿਲਾਂ ਅਵੱਗਿਆ ਕੀਤੀ ਹੈ, ਜਿਸ ਨੂੰ ਗੁਰੂ ਦਰੋਣ ਆਪ ਆਪਣੀਆਂ ਅੱਖਾਂ ਨਾਲ ਵੇਖ ਲੈਣ। ਆਚਾਰੀਆ! ਗੁਰੂ ਲਈ ਸੰਬੋਧਨੀ ਸ਼ਬਦ ਹੈ ਜੋ ਸਤਿਕਾਰ ਵੀ ਦਰਸਾਉਂਦਾ ਹੈ, ਪਰ ਇਸ ਗੱਲ ਦਾ ਵੀ ਸੂਚਕ ਹੈ ਕਿ ਆਚਾਰੀਆ ਹੋਣ ਦੇ ਨਾਤੇ ਉਸ ਨੂੰ ਨਿਰਲੇਪ ਪੱਖ ਰਹਿਤ ਅਤੇ ਸਾਂਝਾ ਰਹਿਣਾ ਚਾਹੀਦਾ ਹੈ। ੦ ਤਵਸ਼ਿਸ਼੍ਯੇਣ – ਧੀਮਤਾ : ਗੁਰੂ ਦਰੋਣ ਲਈ ਪਦ ਹੈ। ਜਿਸ ਵਿੱਚ ਗੁਰੂ ਦਰੋਣ ਨੂੰ ਸਰਲ ਸਾਂਝਾ ਦਰਸਾਇਆ ਹੈ ਤੇ ਦਰਯੋਧਨ ਬੜੀ ਚਤੁਰਾਈ ਨਾਲ ਦੱਸਣਾ ਚਾਹੁੰਦਾ ਹੈ ਕਿ ਸੈਨਾ ਦੀ ਵਿਊਹ ਰਚਨਾ ਆਪਦੇ ਹੀ ਸ਼ਿਸ਼ ਧ੍ਰਿਸ਼ਟ ਧਿਯੁਮਨ ਨੇ ਹੀ ਕੀਤੀ ਹੈ ਅਰਥਾਤ ਦ੍ਰੋਪਦ ਪੁੱਤਰਾਂ ਨੇ ਕੀਤੀ ਹੈ। ਸ਼ਿਸ਼ ਨੇ ਗੁਰੂ ਦਰੋਣ ਤੋਂ ਯੁੱਧ ਕਰਨ ਦੀ ਸਿੱਖਿਆ ਗ੍ਰਹਿਣ ਕੀਤੀ ਹੈ, ਉਹੋ ਹੀ ਉਸ ਨੂੰ (ਦਰੋਣ) ਨੂੰ ਮਾਰਨ ਵਾਸਤੇ ਵਿਊਹ ਰਚਨਾ ਰਚਾ ਰਿਹਾ ਹੈ। ੦ ਦੁਰਯੋਧਨ ਨੇ ਧ੍ਰਿਸ਼ਟ ਧਿਯੁਮਨ ਦੀ ਥਾਂ ਦ੍ਰੋਪਦ ਪੁੱਤਰ ਸ਼ਬਦਾਂ ਦੀ ਵਰਤੋਂ ਕੀਤੀ ਹੈ। ਇਸ ਦਾ ਕਾਰਨ ਵਿਸ਼ੇਸ਼ ਹੈ। ਦ੍ਰੋਪਦ ਅਤੇ ਗੁਰੂ ਦਰੋਣ ਵਿੱਚ ਆਪਸੀ ਦੁਸ਼ਮਨੀ ਸੀ। ਦੁਰਯੋਧਨ ਉਸ ਦੁਸ਼ਮਨੀ ਦੀ ਅੱਗ ਭੜਕਾਉਣ ਲਈ ਦ੍ਰੋਪਦ ਪੁੱਤਰ ਸ਼ਬਦਾਂ ਦੀ ਵਰਤੋਂ ਕਰਦਾ ਹੈ ਤਾਂ ਕਿ ਗੁਰੂ ਦਰੋਣ ਆਪਣੇ ਦੁਸ਼ਮਣ ਤੋਂ ਸੁਚੇਤ ਹੋ ਜਾਵੇ ਤੇ ਕੌਰਵਾਂ ਦੇ ਹੱਕ ਵਿੱਚ ਡਟ ਕੇ ਯੁੱਧ ਕਰੇ। ੦ ਪਾਂਡੁਪੁਤ੍ਰਾਣਾਮ੍ ਆਚਾਰਯ ਮਹਤੀਮ੍ ਚਮੂਮ੍ – ਪਸ਼ਯ – ਦਾ ਵਿਸ਼ੇਸ਼ ਅਰਥ ਹੈ ਕਿ ਜਿਨ੍ਹਾਂ ਪਾਂਡਵ ਪੁੱਤਰਾਂ ਲਈ ਆਪ ਸਨੇਹ ਕਰਦੇ ਹੋ, ਉਹੋ ਪਾਂਡਵ ਪੁੱਤਰ ਹੀ ਆਪ ਦੇ ਵਿਰੁੱਧ ਆਪਣੀ

ਸੈਨਾ ਦਾ ਵਿਊਹ ਰਚ ਰਹੇ ਹਨ। ਇਹ ਆਪ ਨੂੰ ਮਾਰਨ ਦੀ ਵੱਡੀ ਯੋਜਨਾ ਹੈ। ਅਰਥਾਤ ਪਾਂਡਵਾਂ ਨੂੰ ਆਪ ਨਾਲ ਕੋਈ ਸਨੇਹ ਨਹੀਂ। ਪਾਂਡਵਾਂ ਨੇ ਆਪ ਦੇ ਦੁਸ਼ਮਨ ਦਰੋਪਦ ਨੂੰ ਆਪਣਾ ਸੈਨਾਪਤੀ ਬਣਾਇਆ ਹੈ। ਪਾਂਡਵ ਸੈਨਾ ਦੀ ਗਿਣਤੀ ਘੱਟ ਸੀ ਪਰ ਕੌਰਵਾਂ ਕੋਲ ਗਿਆਰਾਂ ਅਕੌਕਸ਼ਹਿਣੀਆ ਸਨ। ਇੱਕ ਅਕੌਕਸ਼ਹਿਣੀ ਵਿੱਚ 29870 ਰਥ, 29870 ਹਾਥੀ, 65610 ਘੋੜੇ ਅਤੇ 101350 ਪੈਦਲ ਸੈਨਿਕ ਹੁੰਦੇ ਹਨ। ਇਸ ਮੁਕਾਬਲੇ, ਪਾਂਡਵ ਸੈਨਾ ਤਾਂ 7 ਅਕੌਕਸ਼ਹਿਣੀਆ ਹੀ ਸੀ। ਪਾਂਡਵ ਸੈਨਾ ਰਣ ਖੇਤਰ ਵਿੱਚ ਖੜ੍ਹੇ ਹੋਣ ਦੀ ਵਿਧੀ ਅਜਿਹੀ ਸੀ ਕਿ ਉਹ ਘੱਟ ਹੁੰਦੀ ਹੋਈ ਵੱਧ ਜਾਪਦੀ ਸੀ। ਸਾਰੀ ਸੈਨਾ ਇੱਕ ਮੱਤ ਵਾਲੀ ਮਰਯਾਦਾ ਯੁਕਤ ਸੀ। ਦਰਯੋਧਨ ਜਿਵੇਂ ਆਪ ਅਨੁਭਵ ਕਰਦਾ ਹੈ, ਉਸੇ ਤਰ੍ਹਾਂ ਗੁਰੂ ਦਰੋਣ ਨੂੰ ਪਾਂਡਵ ਸੈਨਾ ਦੀ ਅਪਾਰ ਸ਼ਕਤੀ ਤੋਂ ਜਾਣੂ ਕਰਵਾਉਣਾ ਚਾਹੁੰਦਾ ਹੈ।

**ਵਿਆਖਿਆ :-** ਦੁਰਯੋਧਨ ਵੱਲੋਂ ਕਹੇ ਗਏ ਇਨ੍ਹਾਂ ਸ਼ਬਦਾਂ ਵਿੱਚ ਆਪਣੇ ਗੁਰੂ ਪ੍ਰਤੀ ਨਿਰਾਦਰੀ ਦੀ ਭਾਵਨਾ ਵੀ ਹੈ ਤੇ ਵਿਅੰਗਮਈ ਨਿਰਲੱਜਤਾ ਭਰਿਆ ਤਾਹਨਾ ਵੀ ਹੈ, ਜਿਵੇਂ ਠੂਹਾਂ ਆਪਣੇ ਬਚਾਉਣ ਵਾਲੇ ਨੂੰ ਹੀ ਡੰਗ ਮਾਰਦਾ ਹੋਵੇ। ਇੰਜ ਦਰਯੋਧਨ ਆਪਣੇ ਹੀ ਗੁਰੂ ਉੱਪਰ ਤਿੱਖੇ ਸ਼ਬਦਾਂ ਰਾਹੀਂ ਹਮਲਾ ਕਰਦਾ ਹੈ। ਅਸਲ ਵਿੱਚ ਉਹ ਇਹ ਕਹਿਣਾ ਚਾਹੁੰਦਾ ਸੀ ਕਿ ਜਿਨ੍ਹਾਂ ਸ਼ਿਸ਼ਾਂ ਨੂੰ ਗੁਰੂ ਨੇ ਧਨੁਸ਼ ਵਿੱਦਿਆ ਦੀ ਕਲਾ ਸਿਖਾਈ ਹੈ, ਉਹੋ ਹੀ ਅੱਜ ਆਪਣੇ ਗੁਰੂ ਉੱਪਰ ਵਾਰ ਕਰ ਰਹੇ ਹਨ। ਉਨ੍ਹਾਂ ਨੇ ਹੀ ਮਿਲਕੇ ਆਪਣੇ ਗੁਰੂ ਨੂੰ ਖ਼ਤਮ ਕਰਨਾ ਹੈ। ਦੁਰਯੋਧਨ ਇਹ ਵੀ ਸੋਚਦਾ ਹੈ ਕਿ ਗੁਰੂ ਦ੍ਰੋਣ ਵੱਲੋਂ ਕੀਤੀ ਗ਼ਲਤੀ ਭਾਵੇਂ ਉਸ ਦਾ ਕੁੱਝ ਨਹੀਂ ਵਿਗਾੜ ਸਕਦੀ, ਪਰ ਉਸ ਦੇ ਅੰਦਰਲੇ ਡਰ ਨੇ ਉਸ ਨੂੰ ਕਮਜ਼ੋਰ ਜ਼ਰੂਰ ਕਰ ਦਿੱਤਾ ਹੈ। ਸਾਹਮਣੇ ਖੜ੍ਹੀ ਪਾਂਡਵ ਪੁੱਤਰਾਂ ਦੀ ਸੈਨਾ-ਸ਼ਕਤੀ ਉਸ ਨੂੰ ਬੇਪਨਾਹ ਸ਼ਕਤੀਸ਼ਾਲੀ ਜਾਪਦੀ ਹੈ। ਦੁਰਯੋਧਨ ਸ਼ਬਦਾਂ ਦੇ ਵਿਅੰਗਮਈ ਤੀਰ ਚਲਾ ਕੇ ਅਚਾਰੀਆ ਦ੍ਰੋਣ ਦਾ ਮਨ ਪਾਂਡਵਾਂ ਵੱਲੋਂ ਮੋੜਨਾ ਚਾਹੁੰਦਾ ਹੈ। ਅਚਾਰੀਆ ਦ੍ਰੋਣ ਦੇ ਮਨ ਵਿੱਚ ਨਫ਼ਰਤ ਪੈਦਾ ਕਰਨੀ ਉਸ ਦਾ ਲਕਸ਼ ਹੈ। ਏਸੇ ਲਈ ਉਹ ਲੱਛੇਦਾਰ ਭਾਸ਼ਾ ਬੋਲ ਕੇ ਆਚਾਰੀਆ ਦੇ ਮਨ ਅੰਦਰ ਗੁੱਸਾ ਜਗਾਉਣਾ ਚਾਹੁੰਦਾ ਹੈ। 'ਤੁਹਾਡੇ ਹੀ ਸ਼ਿਸਾਂ ਵੱਲੋਂ ਇਕੱਠੀ ਕੀਤੀ – ਸੈਨਾ' ਸ਼ਬਦਾਂ ਪਿੱਛੇ ਵਿਸ਼ੇਸ਼ ਅਰਥ ਛੁਪੇ ਹੋਏ ਹਨ। ਜਿਨ੍ਹਾਂ ਸ਼ਿਸ਼ਾਂ ਨੂੰ ਗੁਰੂ ਜੀ ਸਿੱਖਿਆ ਸਿਖਲਾਈ ਦੇ ਕੇ ਯੋਧਾ ਬਣਾਉਂਦੇ ਹਨ, ਉਹੋ ਸ਼ਿਸ਼ ਹੀ ਆਪਣੇ ਗੁਰੂ ਉੱਪਰ ਹਥਿਆਰ ਚਲਾਉਣ ਦੀ ਪਹਿਲ ਕਰਨਗੇ। ਦੁਰਯੋਧਨ ਦੇ ਇਹ ਕਟਾਖ਼ਮਈ ਸ਼ਬਦ ਪਹਿਲਾਂ ਦ੍ਰੋਣ ਦੇ ਮਨ ਵਿੱਚ ਜ਼ਖ਼ਮ ਕਰਦੇ ਹਨ, ਫੇਰ ਇਸ ਜ਼ਖ਼ਮ ਉੱਪਰ ਲੂਣ ਛਿੜਕਦੇ ਹਨ।



**1.04 ਸ਼ਲੋਕ :**

*अत्र शूरा: महा-इष्वासा:, भीम-अर्जुन-समा: युधि। युयुधान: विराट: च, द्रुपद: च महा-रथ:॥*

***ਅੱਤ੍ਰ ਸ਼ੂਰਾਹ ਮਹਾ ਇਸ਼੍ਵਾਸਾਹ ਭੀਮ-ਅਰਜੁਨ ਸਮਾਹ ਯੁਧਿ।***
***ਯੁਯੁਧਾਨਹ ਵਿਰਾਟਹ ਚ ਦ੍ਰੂਪਦਹ ਚ ਮਹਾਰਥਹ॥***

**੦ ਸ਼ਬਦ-ਅਰਥ :-** ਅੱਤ੍ਰ : ਏਥੇ। ਸ਼ੂਰਾਹ : ਮਹਾਜਨ। ਮਹਾਇਸ਼੍ਵਾਸਾਹ : ਸ਼ਕਤੀਸ਼ਾਲੀ ਧਨੁਸ਼ਧਾਰੀ। ਭੀਮ ਅਰਜੁਨਾ ਸਮਾਹ : ਭੀਮ ਅਰਜਨ ਦੇ ਬਰਾਬਰ ਦੇ। ਯੁਧਿ : ਲੜਾਈ ਵਿੱਚ। ਯੁਯੁਧਾਨਾਹ : ਯੁਯੁਧਨਾ। ਵਿਰਾਹਟਹ : ਵੀਰਾਟ। ਮਹਾਰਥਹ : ਮਹਾਨ-ਰਥੀ।

**੦ ਸ਼ਲੋਕਾਰਥ :-** ਯੁੱਧ ਵਿੱਚ ਏਥੇ (ਪਾਂਡਵ ਸੈਨਾ ਵਿੱਚ) ਭੀਮ ਅਰਜਨ ਵਰਗੇ ਮਹਾਨ ਧਨੁਸ਼ਧਾਰੀ ਅਤੇ ਸ਼ੂਰਬੀਰ ਯੋਧੇ ਹਨ, ਉਨ੍ਹਾਂ ਵਿੱਚ ਬਹਾਦਰ ਵਿਰਾਟ ਮਹਾਰਥੀ ਦ੍ਰੋਪਦ ਵੀ ਹਨ।

**ਪਦ-ਅਰਥ-ਵਿਸਥਾਰ :-** ਅਤ੍ਰ ਸ਼ੂਰਾਹ ਮਹਾ ਇਸ਼੍ਵਾਸਾਹ ਭੀਮ ਅਰਜੁਨ ਸਮਾਹ ਯੁਧਿ = ਜਿਨ੍ਹਾਂ ਤੋਂ ਬਾਣ ਜਾਂਦੇ ਹਨ ਉਸ ਨੂੰ ਇਸ਼੍ਵਾਸਾਹ ਕਿਹਾ ਜਾਂਦਾ ਹੈ। ਅਰਥਾਤ ਧਨੁਸ਼ ਅਜਿਹੇ ਵੱਡੇ ਧਨੁਸ਼ਧਾਰੀਆਂ ਨੂੰ ਮਹਾਇਸ਼੍ਵਾਸਾਹ ਕਿਹਾ ਜਾਂਦਾ ਹੈ, ਜੋ ਬਲਵਾਨ ਯੋਧੇ ਹਨ। ਜਿਵੇਂ ਭੀਮ ਅਰਜਨ ਵਰਗੇ ਯੋਧੇ॥ ੦ ਯੁਯੁਧਾਨਹ = (ਸਾਤ੍ਯਕਿ) ਨੇ ਅਰਜਨ ਤੋਂ ਅਸਤ੍ਰ ਸ਼ਸਤ੍ਰ ਦੀ ਵਿਦਿਆ ਸਿੱਖੀ ਸੀ। ਭਗਵਾਨ ਕ੍ਰਿਸ਼ਨ ਅਰਜਨ ਦੇ ਪੱਖ ਵਿੱਚ ਰਹੇ, ਭਾਵੇਂ ਸਾਰੀ ਨਾਰਾਯਣੀ ਸੈਨਾ ਦੁਰਯੋਧਨ ਨੂੰ ਦੇ ਦਿੱਤੀ ਸੀ। ਦੁਰਯੋਧਨ ਸਭ ਤੋਂ ਪਹਿਲਾਂ ਯੁਯੁਧਾਨਕਾ ਦਾ ਨਾਂ ਇਸ ਲਈ ਲੈਂਦਾ ਹੈ ਤਾਂ ਕਿ ਦਰੋਣਾਆਚਾਰੀਆ ਦੇ ਮਨ ਵਿੱਚ ਅਰਜਨ ਪ੍ਰਤਿ ਵੈਰ ਵਿਰੋਧ ਦੀ ਉਤਪਤੀ ਹੋਵੇ। ੦ ਵਿਰਾਟਹ ਚ = ਜਿਸਦੇ ਕਾਰਨ ਸਾਡੇ ਪੱਖ ਦਾ ਵੀਰ ਸੁਸ਼ਰਮਾ ਦੀ ਬੇਇੱਜ਼ਤੀ ਹੋਈ। ਆਪ ਨੂੰ ਸੰਮੋਹਨ ਅਸਤਰ ਨਾਲ ਮੋਹਿਤ ਹੋਣਾ ਪਿਆ ਤੇ ਅਸਾਨੂੰ ਲੋਕਾਂ ਨੂੰ ਆਪਣੀਆਂ ਗਊਆਂ ਛੱਡ ਕੇ ਯੁੱਧ ਵਿੱਚੋਂ ਭੱਜਣਾ ਪਿਆ ਸੀ। ਉਹੋ ਰਾਜਾ ਵਿਰਾਟ ਹੀ ਆਪ ਦੇ ਉਲਟ ਰਣ ਖੇਤਰ ਵਿੱਚ ਖੜ੍ਹਾ ਹੈ। ਦੁਰਯੋਧਨ ਨੇ ਦਰੋਪਤ ਤੋਂ ਪਹਿਲਾਂ ਵਿਰਾਟ ਦਾ ਨਾਂ ਲਿਆ ਹੈ ਤਾਂ ਕਿ ਗੁਰੂ ਦਰੋਣ ਉਸ ਦੀ ਚਾਲਾਕੀ ਨਾ ਸਮਝ ਲਵੇ। ੦ ਮਹਾਰਥਹ ਸ਼ਬਦ ਯੁਯੁਧਾਨ ਲਈ ਅਤੇ ਵਿਰਾਟ ਸ਼ਬਦ ਦਰੋਪਦ ਲਈ ਵਰਤਿਆ ਗਿਆ ਹੈ। ਰਾਜਾ ਵਿਰਾਟ ਤੇ ਉਸ ਦੇ ਤਿੰਨੇ ਪੁੱਤਰ ਸ਼ਵ੍ਰੇਤ ਸੰਖ ਤੇ ਉੱਤਰ, ਮਹਾਂਭਾਰਤ ਦੇ ਯੁੱਧ ਵਿੱਚ ਮਾਰੇ ਗਏ ਸਨ। ੦ ਦਰੁਪ੍ਦਹ ਚ ਮਹਾਰਥਹ = ਆਪਣੇ ਤਾਂ ਦ੍ਰੋਪਦ ਨੂੰ ਪਹਿਲਾਂ ਵਾਲੀ ਦੋਸਤੀ ਦਾ ਚੇਤਾ ਕਰਵਾਇਆ ਪਰ ਉਸ ਨੇ ਇਹ ਕਹਿ ਕੇ ਸਭਾ ਵਿੱਚ ਆਪ ਦੀ ਨਿਰਾਦਰੀ ਕੀਤੀ ਕਿ ਮੈਂ ਰਾਜਾ ਹਾਂ ਤੇ ਤੂੰ ਭਿਖ਼ਸ਼ੂ ਏਂ। ਫਿਰ ਤੇਰੀ ਮੇਰੀ ਦੋਸਤੀ ਕਿਵੇਂ ? ਵੈਰ ਭਾਵ ਨਾਲ ਆਪ ਨੂੰ ਮਾਰਨ ਵਾਸਤੇ ਪੁੱਤਰ ਵੀ ਪੈਦਾ ਕੀਤਾ। ਉਹੋ ਦਰੋਪਦ ਆਪ ਨਾਲ ਲੜਨ ਵਾਸਤੇ ਤਿਆਰ ਹੈ। (ਰਾਜਾ ਦਰੋਪਦ ਯੁੱਧ ਵਿੱਚ ਦਰੋਣਾ ਆਚਾਰੀਆ ਦੇ ਹੱਥੋਂ ਮਾਰੇ ਗਏ ਸਨ)

**ਵਿਆਖਿਆ :-** ਯੁੱਧ ਵਿੱਚ ਸਾਹਮਣੇ ਖੜ੍ਹੀ ਸੈਨਾ ਦੀ ਵਿਸ਼ਾਲਤਾ ਵਿਰਾਟਤਾ ਅਤੇ ਸ਼ਕਤੀ ਨੂੰ ਅਨੁਭਵ ਕਰਨਾ ਬਹੁਤ ਔਖਾ ਹੈ। ਅਜਿਹੀ ਸੈਨਾ ਜਿਸ ਵਿੱਚ ਮਹਾਨ ਤੋਂ ਮਹਾਨ ਸੈਨਾਪਤੀ ਧਨੁਸ਼ਧਾਰੀ ਯੋਧੇ ਹਨ। ਦ੍ਰੋਪਦ ਵਰਗੇ ਮਹਾਨ ਰਥਵਾਨ ਹਨ। ਪਾਂਡਵ ਸੈਨਾ ਦੀ ਸ਼ਕਤੀ ਦਾ ਮੁਲਾਂਕਣ ਕਰਦਾ ਹੋਇਆ ਦੁਰਯੋਧਨ ਮਨ ਹੀ ਮਨ ਵਿੱਚ ਬੇਚੈਨ ਹੁੰਦਾ ਹੈ। ਭਵਿੱਖ ਦੀ ਹੋਣੀ ਤੋਂ ਘਬਰਾਉਂਦਾ ਹੋਇਆ ਮਨ ਵਿੱਚ ਸਹਿਮ ਜਾਂਦਾ ਹੈ। ਉਸ ਦੇ ਮਨ ਅੰਦਰਲਾ ਡਰ ਇਨ੍ਹਾਂ ਸ਼ਬਦਾਂ ਵਿੱਚੋਂ ਝਲਕਦਾ ਹੈ। ਜਿਹੜਾ ਯੋਧਾ ਯੁੱਧ ਕਰਨ ਤੋਂ ਪਹਿਲਾਂ ਹੀ ਡਰ ਜਾਂਦਾ ਹੈ, ਉਹ ਕਦੇ ਵੀ ਜਿੱਤ ਪ੍ਰਾਪਤ ਨਹੀਂ ਕਰਦਾ। ਅਸਲ ਵਿੱਚ ਉਹ ਯੋਧਾ ਹੀ ਨਹੀਂ ਜੋ ਡਰ ਜਾਵੇ। ਏਥੇ ਦੁਰਯੋਧਨ-ਆਚਾਰੀਆ ਦ੍ਰੋਣ ਨੂੰ ਮੁਖ਼ਾਤਬ ਹੈ। ਸਭ ਯੋਧਿਆਂ ਦੇ ਨਾਂ ਲੈ ਕੇ ਉਹ ਦ੍ਰੋਣ ਦੇ ਮਨ ਵਿੱਚ ਗੁੱਸਾ ਭੜਕਾਉਣਾ ਚਾਹੁੰਦਾ ਹੈ। ਦ੍ਰੋਣ-ਆਚਾਰੀਆ ਹੈ, ਬ੍ਰਾਹਮਣ ਹੈ। ਸ਼ਾਂਤ ਚਿੱਤ ਹੈ, ਗਿਆਨੀ ਵਿਗਿਆਨੀ ਹੈ। ਬ੍ਰਹਮ-ਸਰੂਪ ਹੈ। ਸ਼ਬਦਾਂ ਰਾਹੀਂ ਲਾਈ ਜਾ ਰਹੀ ਅੱਗ ਤੋਂ ਉਤੇਜਿਤ ਹੋ ਕੇ ਗੁੱਸੇ ਨਹੀਂ ਹੁੰਦਾ, ਬਲਕਿ ਸਹਿਜ ਸ਼ਾਂਤ ਹੈ। ਦੁਰਯੋਧਨ ਕਪਟੀ ਹੈ। ਆਚਾਰੀਆ ਨੂੰ ਕ੍ਰੋਧਿਤ ਕਰਨ ਲਈ ਉਹ ਕਪਟ ਦੇ ਸਾਰੇ ਢੰਗ ਵਰਤਣਾ ਚਾਹੁੰਦਾ ਹੈ।ਪਰ ਉਸ ਦਾ ਮੰਤਵ ਪੂਰਾ ਨਹੀਂ ਹੁੰਦਾ।



**1.05 ਸ਼ਲੋਕ :**

*धृष्ट-केतु: चेकितान:, काशि-राज: च वीर्य-वान्। पुरू-जित् कुन्ति-भोज:, च शैब्य: च नर-पुम्-गव:॥*

***ਧ੍ਰਿਸ਼ਟਕੇਤੁਹ ਚੇਕਿਤਾਨਹ ਕਾਸ਼ਿ ਰਾਜਹ ਚ, ਵੀਰ੍ਯਵਾਨ੍।***

*ਪੁਰੂਜਿਤ੍ ਕੁੰਤਿ ਭੋਜਾਹ ਚ ਸ਼ੈਬ੍ਯਹ ਚ ਨਰਪੁਮ੍ ਗਵਹ॥*

**੦ ਸ਼ਬਦ ਅਰਥ :-** ਧ੍ਰਸ਼੍ਟਕੇਤੁਹ : ਧ੍ਰਸ਼ਟਕੇਤੂ। ਚੇਕਿਤਾਨਹ : ਚੇਕਿਤਾਨ। ਕਾਸ਼ਿ ਰਾਜਹ : ਕਾਸ਼ੀ ਦਾ ਰਾਜਾ। ਚ : ਅਤੇ। ਵੀਰ੍ਯਵਾਨ੍ : ਸੂਰਬੀਰ ਯੋਧਾ। ਪੁਰੂਜਿਤ੍ : ਪੁਰੂਜਿੱਤ। ਕੁੰਤਿ ਭੋਜਾਹ : ਕੁੰਤੀ ਭੋਜ। ਚ : ਅਤੇ। ਸ਼ੈਬ੍ਯਹ : ਸ਼ੈਬਯਾਹ ਦਾ ਪੁੱਤਰ। ਨਰਪੁਮ੍ ਗਵਹ : ਪੁਰਸ਼ਾਂ ਵਿੱਚੋਂ ਉੱਤਮ ਪੁਰਸ਼।

**੦ ਸ਼ਲੋਕਾਰਥ :** ਇਸ ਮਹਾਨ ਸੈਨਾ ਵਿੱਚ ਜਿਹੜੇ ਜਿਹੜੇ ਯੋਧੇ ਸੂਰਮੇ ਤੇ ਬਲਵਾਨ ਪੁਰਸ਼ ਹਨ ਉਨ੍ਹਾਂ ਦੇ ਨਾਂ ਹਨ। ਧ੍ਰਸ਼੍ਟਕੇਤੁਹ, ਚੇਕਿਤਾਨ ਬਲਵਾਨ ਕਾਸ਼ੀ ਦਾ ਰਾਜਾ, ਕੁੰਤੀ ਭੋਜ, ਪਰੋਜਿੱਤ, ਨਰ ਸ੍ਰੇਸ਼ਠ ਸ਼ੈਵਯ ਹਨ। ਇਹ ਸਾਰੇ ਪੁਰਸ਼ਾਂ ਵਿੱਚੋਂ ਸਰਬੋਤਮ ਹਨ ਅਤੇ ਮਹਾਰਥੀ ਹਨ।

**ਪਦ-ਅਰਥ-ਵਿਸਥਾਰ :-** ੦ ਧ੍ਰਸ਼ਟਕੇਤੁਹ = ਇਹ ਧ੍ਰਿਸ਼੍ਟਕੇਤੁਹ ਕਿੰਨਾ ਮੂਰਖ ਹੈ ਜਿਸ ਦੇ ਪਿਤਾ ਸ਼ਿਸ਼ੂਪਾਲ ਨੂੰ ਕ੍ਰਿਸ਼ਨ ਨੇ ਭਰੀ ਸਭਾ ਵਿੱਚ ਚੱਕਰ ਨਾਲ ਮਾਰ ਦਿੱਤਾ ਸੀ, ਪਰ ਹੁਣ ਉਹੋ ਆਪ ਕ੍ਰਿਸ਼ਨ ਦੇ ਪੱਖ ਵਿੱਚ ਹੀ ਖੜ੍ਹਾ ਹੈ। (ਧ੍ਰਿਸ਼ਟਕੇਤੂ ਵੀ ਗੁਰੂ ਦਰੋਣ ਦੇ ਹੱਥੋਂ ਮਾਰਿਆ ਗਿਆ ਸੀ।) ੦ ਚੇਕਿਤਾਨਹ = ਸਾਰੀ ਯਾਦਵ ਸੈਨਾ ਤਾਂ ਕੋਰਵਾਂ ਦੇ ਪੱਖ ਵਿੱਚ ਲੜਨ ਵਾਸਤੇ ਤਿਆਰ ਹੈ, ਪਰ ਇਹ ਚੇਕਿਤਾਨਹ ਹੀ ਪਾਂਡਵਾਂ ਦੇ ਪੱਖ ਵਿੱਚ ਹੈ। (ਚੇਕਿਤਾਨਹ ਨੂੰ ਦੁਰਯੋਧਨ ਨੇ ਮਾਰਿਆ ਸੀ) ੦ ਕਾਸ਼ਿਰਾਜਾਹ ਚ ਵੀਰ੍ਯਵਾਨ੍ = ਇਹ ਕਾਸ਼ੀ ਰਾਜਾ ਬਹੁਤ ਸੂਰਬੀਰ ਬਲਵਾਨ ਹੈ ਜੋ ਪਾਂਡਵਾਂ ਨਾਲ ਹੈ। ਇਹ ਵੀ ਬਹਤ ਪਰਾਕਰਮੀ ਹੈ। ਇਸ ਲਈ ਸਾਵਧਾਨੀ ਨਾਲ ਯੁੱਧ ਕਰਨ ਦੀ ਲੋੜ ਹੈ। ੦ ਪੁਰੂਜਿਤ੍ ਕੁੰਤੀ-ਭੋਜਹ = ਇਹ ਦੋਵੇਂ ਕੁੰਤੀ ਦੇ ਭਾਈ ਹਨ। ਅਸਾਡੇ ਸਾਰਿਆਂ ਦੇ ਮਾਮਾ ਹਨ ਪਰ ਪੱਖਪਾਤੀ ਹਨ, ਇਸ ਲਈ ਅਸਾਡੇ ਵਿਰੁੱਧ ਯੁੱਧ ਕਰ ਰਹੇ ਹਨ। (ਪੁਰੂ ਜਿਤ੍ ਅਤੇ ਕੁੰਤੀ ਭੋਜ ਨੂੰ ਗੁਰੂ ਦਰੋਣ ਨੇ ਮਾਰਿਆ ਸੀ।) ੦ ਸ਼ੈਬਯ੍ਹ ਚ ਨਰਪੁਮ੍ ਗਵਹ = ਇਹ ਸ਼ੈਬਯ, ਯੁਧਿਸ਼ਟ੍ ਦਾ ਸ਼੍ਵਸ਼ੁਰ ਹੈ ਤੇ ਬਹੁਤ ਬਲਵਾਨ ਹੈ। ਪਰਿਵਾਰਕ ਰੂਪ ਵਿੱਚ ਅਸਾਡਾ ਸੰਬੰਧੀ ਹੈ ਪਰ ਲੜ ਤਾਂ ਰਿਹਾ ਹੈ ਸਾਡੇ ਵਿਰੁੱਧ।



**1.06 ਸ਼ਲੋਕ :**

*युधा-मन्युः च वि-क्रान्तः, उत्तम-ओजाः च वीर्य-वान्। सौभद्रः द्रौपदेयाः च, स्रर्वे एव महा-रथाः॥*

*ਯੁਧਾ ਮਨ੍ਯੁਹ ਚ ਵਿਕ੍ਰਾਂਤਹ ਉੱਤਮ ਓਜਾਹ 'ਚ ਵੀਰਯਾਵਾਨ੍।*
*ਸੌਭਾਦ੍ਰਹ ਦ੍ਰੋਪਦੇਯਾਹ ਚ ਸਰ੍ਵੇ ਇਵ ਮਹਾਰਥਾਹ॥*

**੦ ਸ਼ਬਦ ਅਰਥ :-** ਯੁਧਾ ਮਨ੍ਯੁਹ : ਯੁੱਧਾ ਮੰਨਯੂ। ਚ = ਅਤੇ। ਵਿਕ੍ਰਾਂਤਹ : ਹੌਂਸਲੇ ਵਾਲਾ ਪਰਾਕ੍ਰਮੀ। ਉੱਤਮ ਓਜਾਹ = ਸਰਬ ਸ਼੍ਰੇਸਠ। ਚ : ਅਤੇ। ਵੀਰਯਵਾਨ੍ : ਬਹਾਦਰ। ਸੌਭਾਦ੍ਰਹ = ਸਭੱਦਰਾ ਦਾ ਪੁੱਤਰ॥ ਦ੍ਰੋਪਦੇਯਾਹ : ਦ੍ਰੋਪਦੀ ਦੇ ਪੁੱਤਰ। ਚ : ਅਤੇ। ਸਰ੍ਵੇ : ਸਾਰੇ। ਇਵ : ਭੀ। ਮਹਾਰਥਹ : ਮਹਾਨ ਰਥਵਾਨ।

**੦ ਸ਼ਲੋਕਾਰਥ :-** ਬਹਾਦਰ ਸੂਰਬੀਰ ਯੁਧਾਮਨ੍ਯੂ, ਬਲਵਾਨ ਉੱਤਮੌਜਾ, ਸੁਭੱਦਰਾ ਪੁੱਤਰ (ਅਭਿਮੰਨੂੰ) ਦ੍ਰੋਪਦੀ ਦੇ ਪੁੱਤਰ, ਇਹ ਸਾਰੇ ਦੇ ਸਾਰੇ ਹੀ ਮਹਾਂਰਥੀ ਹਨ।

**ਪਦ-ਅਰਥ-ਵਿਸਥਾਰ :-** ਯੁਧਾ ਮੰਨ੍ਯੁਹ ਚ ਵ੍ਕਿਾਂਤਹ ਉੱਤਮ ਔਜਾਹ ਚ ਵੀਰਯਵਾਨ੍ = ਪਾਂਚਾਲ ਦੇਸ਼ ਦੇ ਬਹੁਤ ਵੱਡੇ ਯੋਧਾ ਮੰਨੁਯੂਹ ਅਤੇ ਉੱਤਮੌਜਾ, ਮੇਰੇ ਦੁਸ਼ਮਨ ਅਰਜਨ ਦੇ ਰਥ ਦੇ ਪਹੀਆਂ ਕੋਲ ਨਿਯੁਕਤ ਕੀਤੇ ਗਏ ਹਨ। ਇਨ੍ਹਾਂ ਵੱਲ ਵੀ ਧਿਆਨ ਰੱਖਣਾ। (ਇਹ ਦੋਵੇਂ ਜਦੋਂ ਰਾਤ ਨੂੰ ਸੁੱਤੇ ਪਏ ਸਨ ਤਾਂ ਇਨ੍ਹਾਂ ਨੂੰ ਅਸ਼ਵਤ੍ਥਾਮਾ ਨੇ ਮਾਰ ਦਿੱਤਾ ਸੀ) ੦ ਸੌਭਦ੍ = ਇਹ ਕ੍ਰਿਸ਼ਨ ਜੀ ਦੀ ਭੈਣ ਸੁਭਦ੍ਰਾ ਦਾ ਪੁੱਤਰ ਅਭਿਮੰਨੂ ਹੈ। ਜੋ ਬਹੁਤ ਸੂਰਬੀਰ ਯੋਧਾ ਹੈ। ਅਰਜਨ ਪੁੱਤਰ ਹੈ ਜਿਸ ਨੇ ਗਰਭ ਵਿੱਚ ਹੀ ਚੱਕ੍ਰਵਿਊਹ ਵਿੱਚ ਦਾਖਲ ਹੋਣ ਦੀ ਜੁਗਤ ਸਿੱਖ ਲਈ ਸੀ। (ਅਭਿਮੰਨੂ ਨੂੰ ਸਾਰਿਆਂ ਕੌਰਵ ਸੈਨਾ ਦੇ ਯੋਧਿਆਂ ਨੇ ਅਨਿਆਪੂਰਵਕ ਮਾਰ ਦਿੱਤਾ ਸੀ) ਦਰੌਪਦੇਯਾਹ ਚ = ਯੁਧਿਸ਼ਟਰ, ਭੀਮ, ਅਰਜਨ, ਨਕੁਲ ਤੇ ਸਹਦੇਵ ਰਾਹੀਂ ਦਰੋਪਤੀ ਦੇ ਗਰਭ ਵਿੱਚ ਕ੍ਰਮ ਅਨੁਸਾਰ ਪ੍ਰਤਿਵਿੰਧਯ, ਸੁੱਤਸੋਮ, ਸ਼੍ਰੂ ਕਰ੍ਮਾ, ਸ਼ਤਾਨੀਕ ਅਤੇ ਸ਼੍ਰੁਤਸੇ ਪੈਦਾ ਹੋਏ ਸਨ। ਇਹ ਪੰਜਾਂ ਨੂੰ ਵੀ ਦੇਖ ਲਵੋ। ਇਨ੍ਹਾਂ ਦੀ ਮਾਂ ਨੇ ਭਰੀ ਸਭਾ ਵਿੱਚ ਮੇਰਾ ਮਖੌਲ ਉਡਾਇਆ ਸੀ, ਮੈਨੂੰ ਅੰਨ੍ਹੇ ਦਾ ਪੁੱਤਰ ਕਿਹਾ ਸੀ। (ਇਨ੍ਹਾ ਪੰਜਾਂ ਨੂੰ ਵੀ ਅਸ਼ਵ੍ਤ੍ਥਾਮਾ ਨੇ ਮਾਰ ਦਿੱਤਾ ਸੀ, ਜਦੋਂ ਇਹ ਸੁੱਤੇ ਪਏ ਸਨ।) ੦ ਸਰ੍ਵਇਣ ਮਹਾਰਥਹ = ਇਹ ਸਾਰੇ ਦੇ ਸਾਰੇ ਸੂਰਬੀਰ ਸ਼ਸਤਰ ਤੇ ਸ਼ਾਸਤਰ ਵਿੱਦਿਆ ਵਿੱਚ ਪ੍ਰਵੀਨ ਹਨ। ਯੁੱਧ ਵਿੱਚ ਇਕੱਲਾ ਇਕੱਲਾ ਇੱਕੋ ਵੇਲੇ ਦਸ ਹਜ਼ਾਰ ਧਨੁਸ਼ਧਾਰੀਆਂ ਦਾ ਸੰਚਾਲਨ ਕਰ ਸਕਦਾ ਹੈ। ਏਸੇ ਲਈ ਇਨ੍ਹਾਂ ਨੂੰ ਮਹਾਰਥੀ ਕਹਿੰਦੇ ਹਨ। ਇਨ੍ਹਾਂ ਸ਼ਲੋਕਾਂ ਵਿੱਚ ਦੁਰਯੋਧਨ ਪਾਂਡਵ ਸੈਨਾ ਦੀਆਂ ਖੂਬੀਆਂ ਬਿਆਨ ਕਰ ਚੁੱਕਾ ਹੈ। ਪਰ ਅਗਲੇ ਤਿੰਨਾਂ ਸ਼ਲੋਕਾਂ ਵਿੱਚ ਆਪਣੀ ਸੈਨਾ ਦੀ ਤਾਰੀਫ਼ ਕਰਦਾ ਹੈ।



**1.07 ਸ਼ਲੋਕ :**

*अस्माकम् तु विशिष्टाः ये, तान् नि-बोध द्विज-उत्तम। नायकाः मम सैन्यस्य, संज्ञा-अर्थम् तान् ब्रवीमि ते॥*

*ਅਸ੍ਮਾਕਮ੍ਤੁ ਵਿਸ਼੍ਸ਼ਟ੍ਾਹ ਯੇ ਤਾਨ੍ ਨਿਬੋਧ ਦਿਵਜ ਉੱਤਮ।*
*ਨਾਯਾਕਾਹ ਮਮ ਸੈਨ੍ਯਸ੍ਯ ਸੰਗ੍ਯਾ ਅਰਥਮ੍ ਤਾਨ੍ ਬ੍ਰਵੀਮਿ ਤੇ॥*

**੦ ਸ਼ਬਦ ਅਰਥ :-** ਅਸ੍ਮਾਕਮ੍ : ਅਸਾਡੇ। ਤੁ : ਭੀ। ਵਿਸ਼੍ਸ਼ਟ੍ਾਹ : ਵਿਸ਼ੇਸ਼ ਮੁਖੀ। ਯੇ : ਕੌਣ। ਤਾਨ੍ : ਉਹ। ਨਿਬੋਧ : (ਪ੍ਰਭੂ ਨੂੰ ਜਾਣ ਲਵੋ)। ਦਿਵਜ ਉੱਤ੍ਮ : ਦੁਵਾਰਾ ਜਨਮਿਆਂ ਵਿੱਚੋਂ ਉੱਤਮ। ਨਾਯਕਾਹ : ਨੇਤਾ ਨਾਇਕ। ਮਮ : ਮੇਰਾ। ਸੈਨ੍ਯਸ੍ਯ : ਫੌਜ ਦੀ। ਸੰਗ੍ਯਾ ਅਰਥਮ੍ : ਜਾਣਕਾਰੀ ਲਈ। ਤਾਨ੍ : ਉਨ੍ਹਾਂ। ਬ੍ਰਵੀਮਿ : ਮੈਂ ਬੋਲਦਾ ਹਾਂ। ਤੇ : ਓਸ ਨੂੰ ਅਰਥਾਤ ਪਰਮਾਤਮਾ ਨੂੰ॥

**੦ ਸ਼ਲੋਕਾਰਥ :-** ਹੇ ਦੁਵਾਰਾ ਜਨਮ ਧਾਰਨ ਕਰਨ ਵਾਲੇ ਉੱਤਮ ਪੁਰਸ਼, ਆਪ ਇਹ ਜਾਣ ਲਵੋ ਕਿ ਅਸਾਡੇ ਪੱਖ ਵਿੱਚ ਵੀ ਮਹਾਨ ਯੋਧਾ ਹਨ। ਇਹੋ ਮੇਰੀ ਸੈਨਾ ਦੇ ਨਾਇਕ ਹਨ। ਮੈਂ ਇਨ੍ਹਾਂ ਦੀ ਪਹਿਚਾਣ ਆਪ ਦੀ ਜਾਣਕਾਰੀ ਲਈ ਕਰਵਾ ਰਿਹਾ ਹਾਂ।

**ਪਦ-ਅਰਥ-ਵਿਸਥਾਰ :-** ਤੁ = ਸ਼ਬਦ ਵਿੱਚ ਦਰਯੋਧਨ ਦੇ ਅੰਦਰਲੇ ਮਨ ਦਾ ਡਰ ਵੀ ਲੁਪਤ ਹੈ ਤੇ ਆਪਣੀ ਵਡਿਆਈ ਵੀ ਕਰਦਾ ਹੈ। ਆਪਣੇ ਵਿਸ਼ੇਸ਼ ਸੂਰਬੀਰਾਂ ਯੋਧਿਆਂ ਦੀ ਜਾਣ ਪਹਿਚਾਣ ਕਰਵਾਉਂਦਾ ਹੈ। ਨਿਬੋਧ ਪਦ ਨਿ-ਉਪਸੁਰਗ ਪੂਰਵਕ ਭਵਾਦਿਗਣ ਦੀ ਪਰਸ੍ਮੈਪ ਦੀ ਬੁਧ ਧਾਤੂ ਦਾ ਰੂਪ ਹੈ। ਦਿਵਜੋੱਤਮ ਵਿਸ਼ੇਸ਼ਣ ਦੇ ਅਰਥ ਹਨ ਕਿ ਆਪ ਬ੍ਰਾਹਮਣ ਹੁੰਦੇ ਹੋਏ ਵੀ ਯੁੱਧ ਵਿੱਚ ਕੁਸ਼ਲ ਨਹੀਂ ਹੋ। ਜੇ ਆਪ ਯੁੱਧ ਤੋਂ ਹਟ ਵੀ ਜਾਵੋ ਸਾਨੂੰ ਕੋਈ ਡਰ ਨਹੀਂ ਤਾਂ ਵੀ ਭੀਸ਼ਮ ਵਰਗੇ ਸ਼੍ਰੇਸ਼ਠ ਕਸ਼ਤਰੀਆਂ ਦੇ ਹੁੰਦਿਆਂ ਸਾਡਾ ਕੋਈ ਨੁਕਸਾਨ ਨਹੀਂ

ਹੋ ਸਕਦਾ। ਉਂਜ ਗੁਰੂ ਦਰੋਣ ਨੂੰ ਪਰਖ ਰੂਪ ਵਿੱਚ ਸਾਵਧਾਨ ਕਰਦਾ ਹੋਇਆ ਦੁਰਯੋਧਨ ਆਪਣੇ ਮਨ ਦਾ ਡਰ ਬਾਹਰ ਕੱਢ ਰਿਹਾ ਹੈ ਕਿ ਗੁਰੂ ਦਰੋਣ ਦੀ ਹਮਦਰਦੀ ਪਾਂਡਵਾਂ ਨਾਲ ਹੈ। ਤੀਜੇ ਸ਼ਲੋਕ ਵਿੱਚ ਪਸ਼੍ਯ ਤੇ ਏਥੇ ਨਿਬੋਧ ਕ੍ਰਿਆ ਦੇਣ ਦਾ ਅਰਥ ਹੈ ਕਿ ਪਾਂਡਵਾਂ ਦੀ ਸੈਨਾ ਤਾਂ ਸਾਹਮਣੇ ਖੜ੍ਹੀ ਹੈ, ਉਸ ਨੂੰ ਦੇਖਣ ਲਈ ਦੁਰਯੋਧਨ ਪਸ਼੍ਯ ਕਿਰਿਆ ਸ਼ਬਦ ਦੀ ਵਰਤੋਂ ਕਰਦਾ ਹੈ ਪਰ ਆਪਣੀ ਸੈਨਾ ਤਾਂ ਸਾਹਮਣੇ ਨਹੀਂ ਹੈ। ਜਿਸ ਵੱਲ ਗੁਰੂ ਦਰੋਣ ਦੀ ਪਿੱਠ ਹੈ। ਉਸ ਵੱਲ ਉਚੇਚ ਧਿਆਨ ਦਿਵਾਉਣ ਲਈ ਦਰਯੋਧਨ ਨਿਬੋਧ ਸ਼ਬਦ ਦੀ ਵਰਤੋਂ ਕਰਦਾ ਹੈ, ਜਿਸ ਦੇ ਅਰਥ ਹਨ ਧਿਆਨ ਦੇਵੋ। ੦ ਸੰਗ੍ਯਾ-ਅਥਰ੍ਮ੍ ਦਾ ਅਰਥ ਹੈ ਕਿ ਆਪਣੇ ਪਿਆਰੇ ਸ਼ਿਸ਼ ਪਾਂਡਵਾਂ ਦੀ ਸੈਨਾ ਨੂੰ ਦੇਖਕੇ ਆਪ ਖੁਸ਼ ਹੋਕੇ ਜਾਂ ਬੇਸੁੱਧ ਹੋ ਕੇ ਆਪਣੇ ਪੱਖ ਦੇ ਸੂਰਬੀਰਾਂ ਨੂੰ ਨਾ ਭੁਲਾ ਦੇਣਾ। ਅਸਾਡੇ ਬਹੁਤ ਸਾਰੇ ਸੈਨਾ ਨਾਇਕ ਹਨ, ਉਨ੍ਹਾਂ ਦੀ ਜਾਣ ਪਹਿਚਾਣ ਮੈਂ ਸੰਕੇਤ ਮਾਤਰ ਦੇ ਰਿਹਾ ਹਾਂ, ਕਿਉਂਕਿ ਆਪ ਇਨ੍ਹਾਂ ਸਾਰਿਆਂ ਨੂੰ ਜਾਣਦੇ ਹੋ। ਦੁਰਯੋਧਨ ਆਪਣੀ ਵਡਿਆਈ ਕਰਦਾ ਹੋਇਆ ਅੰਦਰੋਂ ਇਹ ਵੀ ਕਹਿਣਾ ਚਾਹੁੰਦਾ ਹੈ ਕਿ ਭਾਵੇਂ ਉਹ ਬਲਵਾਨ ਤਾਂ ਹਨ ਹੀ, ਪਰ ਦੁਸ਼ਮਨ ਨੂੰ ਕਦੇ ਵੀ ਕਮਜ਼ੋਰ ਨਹੀਂ ਸਮਝਣਾ ਚਾਹੀਦਾ। ਦੁਰਯੋਧਨ ਦੇ ਅੰਦਰ ਭੈਅ ਹੈ ਇਸ ਗੱਲ ਦਾ, ਕਿ ਪਾਂਡਵ ਸੈਨਾ ਵੱਲ ਅਨੇਕਾਂ ਧਰਮਾਤਮਾ ਤੇ ਖੁਦ ਕ੍ਰਿਸ਼ਨ ਭਗਵਾਨ ਹਨ। ਜਿਸ ਦੇ ਪੱਖ ਵਿੱਚ ਧਰਮ ਤੇ ਭਗਵਾਨ ਹੈ, ਜਿੱਤ ਉਸ ਪੱਖ ਦੀ ਹੁੰਦੀ ਹੈ। ਧਰਮ ਤੇ ਭਗਵਾਨ ਨਿਤ੍ਯ ਹਨ। ਭੌਤਿਕ ਸ਼ਕਤੀ ਸੈਨਾ ਸ਼ਕਤੀ ਸਭ ਕੁੱਝ ਅਨਿਤ੍ਯ ਹਨ।

**ਵਿਆਖਿਆ :-** ਦੁਰਯੋਧਨ ਆਪਣੇ ਗੁਰੂ ਦ੍ਰੋਣ ਦੀਆਂ ਨਜ਼ਰਾਂ ਵਿੱਚ ਨੀਵਾਂ ਨਹੀਂ ਸੀ ਹੋਣਾ ਚਾਹੁੰਦਾ। ਉਸ ਦੇ ਅੰਦਰ ਜੋ ਅਭਿਮਾਨ ਹੈ, ਉਹ ਇਨ੍ਹਾਂ ਸ਼ਬਦਾਂ ਵਿੱਚੋਂ ਝਲਕਦਾ ਹੈ। ਆਪਣੀ ਸੈਨਾ ਨੂੰ ਸਰਬ ਉੱਤਮ ਦੱਸ ਕੇ ਉਹ ਆਪਣੇ ਬੇਚੈਨ ਮਨ ਨੂੰ ਢਾਰਸ ਦੇਣ ਦਾ ਯਤਨ ਕਰਦਾ ਹੈ। ਇਸ ਕਥਨ ਵਿੱਚ ਦੁਰਯੋਧਨ ਇਹ ਦੱਸਣ ਲਈ ਤਾਂਘਦਾ ਹੈ ਕਿ ਬ੍ਰਾਹਮਣ ਗੁਰੂ, ਭਾਵੇਂ ਤੇਰੇ ਵਿੱਚ, ਯੁੱਧ ਲੜਨ ਦੀਆਂ ਅਨੇਕਾਂ ਜੁਗਤਾਂ ਦੀ ਕਲਾ ਹੈ ਪਰ ਤੇਰੀ ਨੀਤੀ ਯੁੱਧ ਲੜਨਾ ਨਹੀਂ, ਬਲਕਿ ਸ਼ਾਂਤ ਬਿਰਤੀ ਧਾਰਨ ਕਰਕੇ ਅਮਨ ਭਰਿਆ ਸੁੱਖਮਈ ਜੀਵਨ ਲੰਘਾਉਣਾ ਹੈ। ਤੇਰੇ ਕੋਲੋਂ ਪਾਂਡਵਾਂ ਨਾਲ ਯੁੱਧ ਕਰਨ ਸਮੇਂ ਉਤਸ਼ਾਹ ਤੇ ਹੌਂਸਲੇ ਦੀ ਉਮੀਦ ਕਰਨਾ ਫਜ਼ੂਲ ਹੈ। ਇਹ ਤਾਂ ਸਾਡੀ ਸੈਨਾ ਦੀ ਸ਼ਕਤੀ ਹੈ, ਜੋ ਪਾਂਡਵ ਸੈਨਾ ਦਾ ਮੁਕਾਬਲਾ ਕਰੇਗੀ।



**1.08 ਸ਼ਲੋਕ :**

*भवान् भीष्मः च कर्णः च, कृपः च समितम्-जयः। अश्वत्थामा विकर्णः च, सौमदत्ति तथा एव च॥*

***ਭਵਾਨ੍ ਭੀਸ਼੍ਮਹ ਚ ਕਰ੍ਣਹ ਚ ਕ੍ਰਪਹ ਚ ਸਮਿਤਿਮ੍ ਜਯਹ।***

***ਅਸ਼੍ਵਤ੍ਥਾਮਾ ਵਿਕਰ੍ਣ੍ਹ ਚ ਸੌਮਦਤਿ ਤਥਾ ਏਵ ਚ॥***

**੦ ਸ਼ਬਦ ਅਰਥ :-** ਭਵਾਨ੍ : ਤੇਰਾ ਆਪਣਾ ਆਪ। ਭੀਸ਼ਮਹ : ਭੀਸ਼ਮ। ਚ : ਅਤੇ। ਕਰ੍ਣਹ : ਕਰਣ। ਚ : ਅਤੇ। ਅਸ਼੍ਵਤ੍ਥਾਮਾ : ਅਸ਼ਵਤਥਾਮਾ ਦ੍ਰੋਣ ਗੁਰੂ ਦਾ ਪੁੱਤਰ। ਵਿਕਰ੍ਣ੍ਹ : ਵਿਕ੍ਰਣਾ। ਸੌਮਦਤਿ : ਸੌਮਦੱਤ ਦਾ ਪੁੱਤਰ। ਤਥਾ : ਇਸ ਤਰ੍ਹਾਂ। ਏਵ : ਭੀ।

**੦ ਸ਼ਲੋਕਾਰਥ :-** ਆਪ ਗੁਰੂਦੇਵ ਤੇ ਭੀਸ਼ਮ ਪਿਤਾਮਾ, ਕਰਣ, ਵਿਜੇਤਾ ਕ੍ਰਿਪਾਚਾਰੀਆ। ਏਸੇ ਤਰ੍ਹਾਂ ਅਸ਼੍ਵਤਥਾਮਾ, ਵਿਕ੍ਰਣ ਅਤੇ ਸੋਮ ਦੇ ਪੁੱਤਰ ਭੂਰਿਕਸ਼ਵਾ ਨੂੰ ਵੀ ਦੇਖ ਸਕਦੇ ਹੋ।

**ਪਦ-ਅਰਥ-ਵਿਸਥਾਰ :-** ਭਵਾਨ੍ ਭੀਸ਼੍ਮਹ ਚ = ਆਪ ਤੇ ਪਿਤਾਮਹ ਭੀਸ਼ਮ – ਦੋਵੇਂ ਵਿਸ਼ੇਸ਼ ਵਿਅਕਤੀ ਹੋ। ਆਪ ਵਰਗਾ ਤੀਜਾ ਹੋਰ ਕੋਈ ਨਹੀਂ। ਆਪ ਨੂੰ ਕੋਈ ਨਹੀਂ ਮਾਰ ਸਕਦਾ। ਪਿਤਾਮਾ ਭੀਸ਼ਮ ਬਾਲ ਬ੍ਰਹਮਚਾਰੀ ਹਨ ਅਤੇ ਆਪ ਨੂੰ ਇੱਛਾ ਮਿਰਤੂ ਦਾ ਵਰ ਪ੍ਰਾਪਤ ਹੈ। ੦ ਕਰ੍ਣਾਹ ਚ = ਕਰਣ ਅਜਿਹਾ ਸੂਰਬੀਰ ਹੈ, ਜਿਹੜਾ ਇਕੱਲਾ ਹੀ ਸਾਰੇ ਯੁੱਧ ਨੂੰ ਜਿੱਤ ਸਕਦਾ ਹੈ, ਅਜਿਹਾ ਸੂਰਬੀਰ ਸਾਡੇ ਨਾਲ ਹੈ। ੦ ਕ੍ਰਪਹ, ਚ ਸਮਿਤਿਮ੍ ਜਯਹ = ਸੰਗਰਾਮ ਨੂੰ ਜਿਹੜਾ ਜਿੱਤ ਲਵੇ ਉਹ ਸਮਿਤਿਮ੍ ਜਯਹ ਹੈ। ਜਾਂ ਸਮਿਤਿੰਜਯ, ਇਹ ਸ਼ਬਦ ਵਿਸ਼ੇਸ਼ਣ ਹੈ ਜਿਹੜਾ ਕਿਰਪਾਚਾਰੀਆ ਲਈ ਵਰਤਿਆ ਗਿਆ ਹੈ। ਕਿਉਂਕਿ ਕਿਰਪਾਚਾਰੀਆ ਦਾ ਨਾਂ ਕਰਣ ਤੋਂ ਪਿੱਛੋਂ ਲਿਆ ਗਿਆ ਹੈ। ਇਸ ਡਰ ਕਾਰਨ ਕਿ ਕਿਧਰੇ ਗੁਰੂ ਕਿਰਪਾ, ਨਾਰਾਜ਼ ਨਾ ਹੋ ਜਾਣ – ਉਹਨਾਂ ਦੇ ਨਾਂ ਨਾਲ ਇਹ ਵਿਸ਼ੇਸ਼ਣ ਲਾ ਦਿੱਤਾ ਹੈ। ਕਿਰਪਾਚਾਰੀਆ ਤਾਂ ਚਿਰੰਜੀਵੀ ਹਨ। ਸਾਡੇ ਹਿਤੈਸ਼ੀ ਤੇ ਪਾਂਡਵ ਸੈਨਾ ਨੂੰ ਹਰਾ ਸਕਣ ਵਾਲੇ ਯੋਧਾ ਹਨ। ੦ ਅਸ਼੍ਵਤ੍ਥਾਮਾ = ਗੁਰੂ ਦਰੋਣ ਦਾ ਪੁੱਤਰ। ਇਸ ਦਾ ਨਾਂ ਪਹਿਲਾਂ ਲਿਆ ਗਿਆ ਹੈ ਤਾਂ ਕਿ ਗੁਰੂ ਦਰੋਣ ਖੁਸ਼ ਹੋ ਜਾਣ। ੦ ਵਿਕਰ੍ਣ੍ਹ ਚ ਸੋਮਦਤਿ ਤਥਾ ਏਵ ਚ = ਆਪ ਇਹ ਨਾ ਸਮਝ ਲੈਣਾ ਕਿ ਪਾਂਡਵ ਹੀ ਧਰਮਾਤਮਾ ਹਨ। ਅਸਾਡੇ ਪੱਖ ਵਿੱਚ ਮੇਰਾ ਭਾਈ ਵਿਕਰ੍ਣ ਬਹੁਤ ਵੱਡਾ ਧਰਮਾਤਮਾ ਅਤੇ ਸੂਰਬੀਰ ਹੈ। ਏਸੇ ਤਰ੍ਹਾਂ ਸੋਮਦਤਿ ਦੇ ਪੁੱਤਰ ਭੂਰਿਕਸ਼ਵਾ ਬਹੁਤ ਧਰਮਾਤਮਾ ਤੇ ਅਸਾਡੇ ਭਾਈ ਸ਼ਾਂਤਨੁ ਦੇ ਭਾਈ ਬਾਹਲੀਕ ਦੇ ਪੌਤਰ ਤੇ ਸੋਮਦਤਿ ਦੇ ਪੁੱਤਰ ਹਨ। (ਯੁੱਧ ਵਿੱਚ ਭੀਮ ਨੇ ਵਿਕਰ੍ਣ ਨੂੰ ਤੇ ਭੂਰਿਕਸ਼ਵਾ ਨੂੰ ਸਾਤ੍ਯਵਿਕਕੇ ਨੇ ਮਾਰਿਆ ਸੀ।)

**ਵਿਆਖਿਆ :-** ਦੁਰਯੋਧਨ ਹੁਣ ਅਨੁਭਵ ਕਰਦਾ ਹੈ ਕਿ ਉਸ ਨੇ ਆਪਣੇ ਉਤੇਜਿਤ ਸ਼ਬਦਾਂ ਰਾਹੀਂ ਆਪਣੇ ਗੁਰੂ ਦਾ ਵਿਵੇਚਨ ਕਰਨ ਦੀ ਉਲੰਘਣਾ ਕੀਤੀ ਹੈ। ਏਸੇ ਲਈ ਉਹ ਗ਼ਲਤੀ ਨੂੰ ਦੂਰ ਕਰਨ ਲਈ ਆਪਣੇ ਗੁਰੂ ਦ੍ਰੋਣ ਦਾ ਨਾਂ ਆਪਣੇ ਬਹਾਦਰ ਯੋਧਿਆਂ ਵਿੱਚੋਂ ਸਭ ਤੋਂ ਪਹਿਲਾਂ ਲੈਂਦਾ ਹੈ। ਜਿਹੜੇ ਉਸ ਦੇ ਹਮਾਇਤੀ ਹਨ। ਭੀਸ਼ਮ (ਪਿਤਾਮਾ) ਜਿਹੜਾ ਅਸਲ ਵਿੱਚ ਆਪਣੇ ਆਪ ਵਿੱਚ ਯੁੱਧ ਭੂਮੀ ਦਾ ਸਰਬੋਤਮ ਸੈਨਾਪਤੀ ਹੈ, ਦੂਜੇ ਸਥਾਨ ਉੱਪਰ ਹੈ। ਇਸ ਪਿੱਛੋਂ ਕਰਣ ਕ੍ਰਿਪਾਚਾਰੀਆ, (ਦ੍ਰੋਣ ਦਾ ਨੇੜੇ ਦਾ ਰਿਸ਼ਤੇਦਾਰ) ਜਿਹੜੇ ਸਰਬਸ੍ਰੇਸ਼ਠ ਲੜਾਕੂ ਹਨ – ਦੁਰਯੋਧਨ ਆਪਣੇ ਆਪ ਨੂੰ ਚਲਾਕ ਸਮਝਦਾ ਹੋਇਆ, ਏਥੇ ਆਪਣੇ ਗੁਰੂ ਦੀ ਵਡਿਆਈ ਕਰਦਾ ਹੈ ਤਾਂ ਕਿ ਉਸ ਵੱਲੋਂ ਪਹਿਲਾਂ ਕਹੇ ਸ਼ਬਦਾਂ ਦੇ ਕੋਹਝੇ ਪ੍ਰਭਾਵ ਨੂੰ ਬਦਲਿਆ ਜਾ ਸਕੇ।



**1.09. ਸ਼ਲੋਕ :**

*अन्ये च बहवः शूराः मद्-अर्थे त्यक्त-जीविताः, नाना-शस्त्र-प्रहरणाः सर्वे युद्ध-विशारदाः॥*

***ਅਨ੍ਯੇ ਚ ਬਹਵਹ ਸ਼ੂਰਾਹ ਮਦ੍ਅਰ੍ਥੇ ਤ੍ਯਕਤ੍ ਜੀਵਿਤਾਹ।***

***ਨਾਨਾ ਸ਼ਸ੍ਤ੍ਰ ਪ੍ਰਹਰਣਾਹ ਸਰ੍ਵੇ ਯੁਧ੍ਦ੍ ਵਿਸ਼ਾਰਦਾਹ॥***

**੦ ਸ਼ਬਦ ਅਰਥ :-** ਅਨ੍ਯੇ : ਹੋਰ ਦੂਜੇ। ਚ : ਅਤੇ। ਬਹਵਹ : ਬਹੁਤ। ਸ਼ੂਰਾਹ : ਨਾਇਕ। ਮਦ੍ਅਰ੍ਥੇ : ਸਿਰਫ ਮੇਰੇ ਵਾਸਤੇ। ਤ੍ਯਕਤ੍ ਜੀਵਿਤਾਹ : ਜਿਨ੍ਹਾਂ ਨੇ ਆਪਣੇ ਜੀਵਨ ਅਰਪਿਤ ਕਰ ਦਿੱਤੇ ਹਨ। ਨਾਨਾ ਸ਼ਸ੍ਤ੍ਰ ਪ੍ਰਹਰਣਾਹ : ਬਹੁਤ ਸਾਰੇ ਭਿੰਨ ਭਿੰਨ ਪ੍ਰਕਾਰ ਦੇ ਹਥਿਆਰਾਂ ਅਤੇ ਅਸਤ੍ਰਾਂ ਨਾਲ ਲੈੱਸ। ਸਰ੍ਵੇ : ਸਮੁੱਚੇ, ਸਾਰੇ ਦੇ ਸਾਰੇ। ਯੁਧ੍ਦ੍ ਵਿਸ਼ਾਰਦਾਹ : ਯੁੱਧ ਦੇ ਮੈਦਾਨ ਵਿੱਚ ਨਿਪੁੰਨ ਲੜਾਕੂ।

**੦ ਸ਼ਲੋਕਾਰਥ :-** ਅਤੇ ਮੇਰੇ ਲਈ ਪ੍ਰਾਣ ਤਿਆਗਣ ਵਾਲੇ ਹੋਰ ਅਨੇਕ ਸੂਰਮੇ ਬਹਾਦਰ ਬੀਰ ਯੋਧੇ ਹਨ, ਜਿਹੜੇ ਭਿੰਨ ਭਿੰਨ ਪ੍ਰਕਾਰ ਦੇ ਅਸਤਰਾਂ ਸ਼ਸ਼ਤਰਾਂ ਨਾਲ ਸੁਸ੍ਜਿਤ ਹਨ। ਇਹ ਸਾਰੇ ਯੁੱਧ ਦੇ ਨਿਪੁੰਨ ਯੋਧੇ ਹਨ।

**ਪਦ-ਅਰਥ-ਵਿਸਥਾਰ :-** ਸ਼ਲ੍ਯ, ਕ੍ਰਤਵਰ੍ਮਾ ਆਦਿ ਹੋਰ ਅਨੇਕਾਂ ਸੂਰਬੀਰ ਮੇਰੇ ਮੰਤਵ ਦੀ ਪੂਰਤੀ ਲਈ ਮੇਰੇ ਲਈ ਮਰ ਮਿਟਣ ਵਾਲੇ, ਅਸਤ੍ਰਾਂ ਸ਼ਸਤ੍ਰਾਂ ਨਾਲ ਸੁਸ੍ਜਿੱਤ। ੦ ਤ੍ਯਕ੍ਤ੍ ਜੀਵਾਤਾਹ = ਇਸ ਪਦ ਵਿੱਚ ਦੁਰਯੋਧਨ ਉਨ੍ਹਾਂ ਦਾ ਆਪਣੇ ਲਈ ਪ੍ਰੇਮ ਤੇ ਅਨੁਰਾਗ ਦੱਸ ਰਿਹਾ ਹੈ। ਸ਼ੂਰਾਹ ਸ਼ਬਦ ਵੀ ਉਨ੍ਹਾਂ ਦੀ ਗੁਣਵੰਤਾ ਦਾ ਸੂਚਕ ਹੈ। ਦੁਰਯੋਧਨ ਦੀਆਂ ਗੱਲਾਂ ਸੁਣ ਕੇ ਹੁਣ ਦਰੋਣਾ ਚਾਰੀਆ ਕੁੱਝ ਵੀ ਨਹੀਂ ਬੋਲੇ ਤੇ ਫੇਰ ਆਪਦੀ ਚਾਲਾਕੀ ਚਲਦੀ ਨਾ ਦੇਖ ਕੇ ਉਸਨੇ ਆਪਣੇ ਮਨ ਵਿੱਚ ਜੋ ਵਿਚਾਰ ਕੀਤਾ, ਉਸ ਦੇ ਭਾਵ ਅਗਲੇ ਸ਼ਲੋਕ ਵਿੱਚ ਹਨ।

✪ ✪ ✪

**1.10 ਸ਼ਲੋਕ :**

*अ-पर्याप्तम् तत् अस्माकम्, बलम् भीष्म-अभि-रक्षितम्। पर्याप्तम् तु इदम् एतेषाम्, बलम् भीम-अभि-रक्षितम्॥*

***ਅਪਯਰ੍ਾਪ੍ਤਮ੍ ਤਤ੍ ਅਸ੍ਮਾਕਮ੍ ਬਲਮ੍ ਭੀਸ਼੍ਮ ਅਭਿ ਰਕਿਸ਼ਤਮ੍।***

***ਪਯਰ੍ਾਪ੍ਤਮ੍ ਤੁ ਇਦਮ੍ ਇਤੇ੍ਸ਼ਾਮ੍ ਬਲਮ੍ ਭੀਮ ਅਭਿ ਰਕਿਸ਼ਤਮ੍॥***

**੦ ਸ਼ਬਦ ਅਰਥ :-** ਅਪਯਰਾਪ੍ਤਮ੍ : ਅਪਾਰ ਅਣਗਿਣਤ ਅਸੀਮ। ਤਤ੍ : ਉਹ। ਅਸ੍ਮਾਕਮ੍ : ਅਸਾਡੇ ਆਪਣੇ। ਬਲਮ੍ : ਸੈਨਾ। ਭੀਸ਼੍ਮ ਅਭਿ ਰਕਿਸ਼ਤਮ੍ : ਭੀਸ਼ਮ ਦੁਵਾਰਾ ਤਿਆਰ ਕੀਤੀ ਸੈਨਾ ਯੁੱਧ ਲਈ ਬਹੁਤ ਉੱਤਮ ਹੈ। ਪਯਰ੍ਾਪ੍ਤਮ੍ : ਨਾਕਾਫੀ, ਅਧੂਰੀ, ਜੋ ਪੂਰੀ ਨਾ ਹੋਵੇ। ਤੁ : ਜਦੋਂ। ਇਦਮ੍ : ਇਹ। ਇਤੇ੍ਸ਼ਾਮ੍ : ਉਨ੍ਹਾਂ ਦੀ। ਬਲਮ੍ : ਸੈਨਾ। ਭੀਮ ਅਭਿ ਰਕਿਸ਼ਤਮ੍ : ਭੀਮ ਦੁਆਰਾ ਤਿਆਰ ਕੀਤੀ ਗਈ ਸੈਨਾ।

**੦ ਸ਼ਲੋਕਾਰਥ :-** ਅਸਾਡੇ ਪਿਤਾਮਾ ਭੀਸ਼ਮ ਦੁਆਰਾ ਤਿਆਰ ਕੀਤੇ ਗਏ ਸੈਨਾ-ਬਲ ਯੁੱਧ ਲਈ ਸਰਬ ਸ਼੍ਰੇਸ਼ਟ ਹਨ। ਪਰੰਤੂ ਭੀਮ ਦੁਆਰਾ ਤਿਆਰ ਕੀਤੀ ਯੁੱਧ ਲਈ ਜੋ ਸੈਨਾ ਹੈ, ਉਹ ਸ਼੍ਰੇਸ਼ਟ ਨਹੀਂ। ਉਸ ਨੂੰ ਤਾਂ ਸਹਿਜੇ ਹੀ ਜਿੱਤਿਆ ਜਾ ਸਕਦਾ ਹੈ।

**ਪਦ-ਅਰਥ-ਵਿਸਥਾਰ :-** ਅਪਯਰ੍ਾਪ੍ਤ੍ਮ ਤਤ੍ ਅਸ੍ਮਾਕਮ੍ ਬਲਮ੍ ਭੀਸ਼੍ਮ੍ ਅਭਿਰਕਿਸ਼ਤਮ੍ = ਅਧਰਮ ਅਨਿਆਏ ਕਾਰਨ ਦੁਰਯੋਧਨ ਦੇ ਅੰਦਰ ਜੋ ਡਰ ਹੈ ਕਿ ਅਸਾਡੀ ਸੈਨਾ ਵੱਡੀ ਹੋਣ ਕਾਰਨ ਵੀ ਹਾਰ ਨਾ ਜਾਵੇ। ਉਸ ਨੂੰ ਆਪਣੀ ਸੈਨਾ ਦੇ ਮਤਭੇਦਾਂ ਦਾ ਵੀ ਪਤਾ ਹੈ। ਪਾਂਡਵ ਸੈਨਾ ਵਾਂਗ ਕੌਰਵ ਸੈਨਾ ਵਿੱਚ ਏਕਤਾ, ਨਿਰਭੈਤਾ ਨਿਰ ਸੰਕੋਚਤਾ ਨਹੀਂ ਹੈ। ਸਾਡੀ ਸੈਨਾ ਦੇ ਸੈਨਾਪਤੀ, ਭੀਸ਼ਮ ਪਿਤਾਮਾ ਪੱਖਪਾਤੀ ਹਨ। ਪਾਂਡਵਾਂ ਲਈ ਸਨੇਹ ਤੇ ਹਮਦਰਦੀ ਰੱਖਦੇ ਹਨ। ਇਸ ਲਈ ਸਾਡੀ ਸੈਨਾ ਪਾਂਡਵ ਸੈਨਾ ਦੀ ਬਰਾਬਰੀ ਨਹੀਂ ਕਰ ਸਕਦੀ। ੦ ਪਯਰਾਪ੍ਤਮ੍ ਤੁ ਇਦਮ੍ ਇਤੇ੍ਸ਼ਾਮ੍ ਬਲਮ੍ ਭੀਮ ਅਭਿ ਰਕਿਸ਼ਤਮ੍ = ਪਰ ਇਹ ਜੋ ਪਾਂਡਵ ਸੈਨਾ ਹੈ ਸਾਡੇ 'ਤੇ ਜਿੱਤ ਪ੍ਰਾਪਤ ਕਰਨ ਦੇ ਸਮਰੱਥ ਹੈ। ਕਾਰਨ ਇਹ ਹੈ ਕਿ ਇਨ੍ਹਾਂ ਦੀ ਸੈਨਾ ਵਿੱਚ ਏਕਤਾ ਹੈ, ਸੰਗਠਿਤ ਹੈ। ਭੀਮ ਵਰਗੇ ਬਲਵਾਨ ਇਨ੍ਹਾਂ ਦੇ ਪੱਖ ਵਿੱਚ ਹਨ। ਭੀਮ ਦਾ ਸਰੀਰ ਵਜਰ ਵਰਗਾ ਹੈ। ਇਸ ਬਿਆਨ ਵਿੱਚ ਕੁਝ ਸ਼ੰਕਾ ਉਤਪੰਨ ਹੁੰਦੀ ਹੈ। ਆਪਣੀ ਸੈਨਾ ਦੀ ਸੁਰੱਖਿਆ ਲਈ ਉਹ ਆਪਣੇ ਸੈਨਾਪਤੀ ਭੀਸ਼ਮ ਪਿਤਾਮਾ ਦਾ ਨਾਂ ਲੈਂਦਾ ਹੈ ਪਰ ਪਾਂਡਵ ਸੈਨਾ ਦੇ ਸੈਨਾਪਤੀ ਦਾ ਨਾਂ ਲੈਣ ਦੀ ਥਾਂ ਉਹ ਭੀਮ ਸੈਨ ਦਾ ਨਾਂ ਕਿਉਂ ਲੈਂਦਾ ਹੈ ? ਇਸ ਦਾ ਉੱਤਰ ਇਹ ਹੈ ਕਿ ਦੁਰਯੋਧਨ ਦੋਵਾਂ ਸੈਨਾਵਾਂ ਦੇ ਸੈਨਾਪਤੀਆਂ ਦੀ ਥਾਂ ਦੋਵਾਂ ਸੈਨਾਵਾਂ - ਦੇ ਸ਼ਕਤੀਸ਼ਾਲੀ ਸੂਰਬੀਰਾਂ ਸੰਬੰਧੀ ਸੋਚ ਰਿਹਾ ਹੈ। ਇੱਕ ਵਿਸ਼ੇਸ਼ ਗੱਲ ਹੋਰ ਨੋਟ ਕਰਨ ਵਾਲੀ ਹੈ। ਅਰਜਨ, ਕੌਰਵ ਸੈਨਾਂ ਨੂੰ ਦੇਖ ਕੇ ਕਿਸੇ ਕੋਲ ਜਾਣ ਦੀ ਥਾਂ ਆਪਣਾ ਧਨੁਸ਼ ਉਠਾ ਲੈਂਦਾ ਹੈ ਪਰ ਦਰਯੋਧਨ, ਪਾਂਡਵ ਸੈਨਾ ਨੂੰ ਦੇਖ ਆਪਣੇ ਗੁਰੂ ਦਰੋਣ ਕੋਲ ਜਾਂਦਾ ਹੈ ਜੋ ਇਸ ਗੱਲ ਦਾ ਪ੍ਰਤੀਕ ਹੈ ਕਿ ਦੁਰਯੋਧਨ ਦੇ ਮਨ ਅੰਦਰ ਡਰ ਤੇ ਭੈਅ ਹੈ ਤੇ ਉਹ ਚਾਲਾਕੀ ਨਾਲ ਆਪਣੇ ਗੁਰੂ ਨੂੰ ਖੁਸ਼ ਕਰਨਾ ਚਾਹੁੰਦਾ ਹੈ। ਅਸਲ ਵਿੱਚ ਅੰਤਹਕਰਣ ਤੋਂ ਦੁਰਯੋਧਨ ਅਧਰਮੀ ਹੈ, ਅਨਿਆਇ ਕਰਨ ਵਾਲਾ ਪਾਪੀ ਡਰਪੋਕ ਹੈ। ਅਰਜਨ ਕੋਲ ਧਰਮ ਨਿਆਏ ਸੰਤੋਸ਼ ਅਤੇ ਬੀਰਤਾ ਹੈ। ਇਸ ਦਾ ਅਰਥ ਇਹ ਹੈ ਕਿ ਜਿਸ ਵਿਅਕਤੀ ਦੇ ਅੰਦਰ ਧਰਮ ਨਹੀਂ, ਪਾਪ ਹੈ, ਅਨਿਆਇ ਹੈ ਦੁਰਭਾਵ ਹੈ। ਉਹ ਅਸਲ ਸ਼ਕਤੀਸ਼ਾਲੀ ਨਹੀਂ, ਉਹ ਅੰਦਰੋਂ ਖੋਖਲਾ ਹੈ, ਡਰਪੋਕ ਹੈ। ਸ਼ਕਤੀਹੀਣ ਹੈ। ਧਨ ਦੌਲਤ ਸੰਪਤੀ ਫੌਜ ਸ਼ਕਤੀ ਦਾ ਸਹਾਰਾ ਲੈ ਕੇ ਕੋਈ ਬਲਵਾਨ ਨਹੀਂ ਬਣ ਸਕਦਾ।

**ਵਿਆਖਿਆ :-** ਦੁਰਯੋਧਨ ਆਪਣੀ ਸੈਨਾ ਸ਼ਕਤੀ ਨੂੰ ਵਧਾ ਚੜ੍ਹਾ ਕੇ ਅਤੇ ਪਾਂਡਵਾਂ ਦੀ ਸੈਨਾ ਸ਼ਕਤੀ ਨੂੰ ਘਟਾ ਕੇ ਵੇਖਦਾ ਹੈ। ਇਹ ਉਸ ਦਾ ਆਪਣੇ ਪ੍ਰਤਿ ਅੰਧਵਿਸ਼ਵਾਸ ਹੈ ਜੋ ਇਸ ਗੱਲ ਦਾ ਸੂਚਿਕ ਹੈ ਕਿ ਉਹ ਅੰਦਰੋਂ ਖੋਖਲਾ ਹੋ ਚੁੱਕਾ ਹੈ, ਇਹੋ ਉਸ ਦਾ ਦੁਖਾਂਤ ਹੈ ਕਿ ਉਹ ਅਭਿਮਾਨੀ ਬਣ ਕੇ ਸਵੈ ਸ਼ਕਤੀ ਦਾ ਅਨੁਮਾਨ ਗ਼ਲਤ ਲਾਉਂਦਾ ਹੈ। ਭਾਵੇਂ ਉਸ ਨੇ ਭੀਮ ਦੇ ਮੁਕਾਬਲੇ ਭੀਸ਼ਮ ਪਿਤਾਮਾ ਦੀ ਸੈਨਿਕ - ਯੋਗਤਾ ਦਾ ਮੁਲਾਂਕਣ ਸਹੀ ਕੀਤਾ ਹੈ ਪਰ ਭੀਮ ਦੀ ਸੈਨਿਕ ਸ਼ਕਤੀ ਨੂੰ ਕਮਜ਼ੋਰ ਸਮਝਣਾ ਤੇ ਭੀਸ਼ਮ ਦੀ ਸੈਨਿਕ ਸ਼ਕਤੀ ਨੂੰ ਅਸੀਮ ਕਹਿਣਾ ਵੀ ਉਸ ਦੀ ਮੂਰਖਤਾ ਹੈ। ਪਯਰ੍ਾਪ੍ਤਮ੍ ਦੇ ਅਰਥ ਭਾਵੇਂ ਸੀਮਤ ਦੇ ਹਨ ਪਰ ਅਜਿਹੀ ਸੈਨਾ ਥੋੜ੍ਹੀ ਹੁੰਦੀ ਹੋਈ ਵੀ ਜੇ ਮਰਯਾਦਾ ਯੁਕਤ ਹੈ, ਸਿਖਿਅਕ ਹੈ, ਬਲਵਾਨ ਹੈ ਤਾਂ ਸ਼ਕਤੀਸ਼ਾਲੀ ਹੈ, ਅਪਯਰ੍ਾਪ੍ਤਮ੍ ਦੇ ਅਰਥ ਅਸੀਮ ਦੇ ਹਨ, ਭਾਵੇਂ ਗਿਣਤੀ ਪੱਖੋਂ ਵਧੇਰੇ ਹੋਵੇ ਪਰ ਜੇਕਰ ਉਸ ਵਿੱਚ ਡਿਸੱਪਲਨ ਨਹੀਂ, ਸ਼ਕਤੀ ਨਹੀਂ ਤਾਂ ਅਜਿਹੀ ਸੈਨਾ ਕਮਜ਼ੋਰ ਹੁੰਦੀ ਹੈ। ਭੀਸ਼ਮ ਪਿਤਾਮਾ ਮਰਯਾਦਾ ਯੁਕਤ ਮਹਾਨ ਦਾਰਸ਼ਨਿਕ ਹੈ ਜਿਸ ਨੇ ਧਰਮ ਅਧਰਮ ਦੀ ਦਵੰਦਾਤਮਕ ਨੀਤੀ ਨੂੰ ਸਮਝ ਲਿਆ ਸੀ ਕਿ ਆਖ਼ਰ ਨੂੰ ਜਿੱਤ ਧਰਮ ਦੀ ਹੋਵੇਗੀ, ਭਾਵੇਂ ਉਹ ਕੌਰਵ ਸ਼ਕਤੀ (ਅਧਰਮ) ਵੱਲੋਂ ਲੜ ਰਿਹਾ ਹੈ। ਹਮੇਸ਼ਾ ਉਸ ਕੌਮ ਦੀ ਜਿੱਤ ਹੁੰਦੀ ਹੈ ਜਿਸ ਨੇ ਸਤਿ ਧਰਮ ਅਤੇ ਮਰਯਾਦਾ ਨੂੰ ਆਪਣੀ ਨੀਤੀ ਬਣਾ ਕੇ ਉਸ ਉੱਪਰ ਹਮੇਸ਼ਾ ਹੀ ਅਮਲ ਕੀਤਾ ਹੈ।

✪ ✪ ✪

**1.11 ਸ਼ਲੋਕ :**

*अयनेषु च सर्वेषु, यथा-भागम् अव-स्थिता:। भीष्मम् एव अभि-रक्षन्तु, भवन्त: सर्वे एव हि॥*

***ਅਯਨੇ੍ਸ਼ੁ ਚ ਸਰ੍ਵੇ੍ਸ਼ੁ ਯਥਾ ਭਾਗਮ੍ ਅਵਸ੍ਥਿਤਾਹ।***

***ਭੀਸ਼੍ਮਮ੍ ਏਵ ਅਭਿਰਕਸ਼ੰ੍ਤੁ ਭਵੰਤਹ ਸਰ੍ਵੇਹ ਏਵਹਿ॥***

**੦ ਸ਼ਬਦ ਅਰਥ :-** ਅਯਨੇ੍ਸ਼ੁ : ਸੈਨਾ ਦੇ ਵੱਖਰੇ ਵੱਖਰੇ ਦਲ। ਚ : ਅਤੇ। ਸਰ੍ਵੇ੍ਸ਼ੁ : ਸਾਰੇ ਦੇ ਸਾਰੇ। ਯਥਾ ਭਾਗਮ੍ : ਸੈਨਾ ਦਲਾਂ ਦੇ ਅਨੁਸਾਰ। ਅਵਸ੍ਥਿਤਾਹ : ਆਪਣੇ ਆਪਣੇ ਟਿਕਾਣਿਆਂ ਉੱਪਰ ਤਿਆਰ। ਅਭਿਰਕਸ਼ੰ੍ਤੁ : ਸੁਰੱਖਿਆ। ਭਵੰਤਹ ਸਰ੍ਵੇਹ : ਸਾਰੇ ਹੀ ਸੱਚਮੁੱਚ

**੦ ਸ਼ਲੋਕਾਰਥ :-** ਸਾਰੇ ਸੈਨਿਕ ਆਪਣੇ ਆਪਣੇ ਦਲਾਂ ਅਨੁਸਾਰ ਆਪਣੀਆਂ ਆਪਣੀਆਂ ਥਾਵਾਂ ਉੱਪਰ ਡੱਟ ਗਏ ਹਨ, ਆਪ ਸਾਰੇ ਸੈਨਿਕ ਹੁਸ਼ਿਆਰ ਰਹਿੰਦੇ ਹੋਏ ਪਿਤਾਮਾ (ਭੀਸ਼ਮ) ਦੀ ਹਰ ਤਰ੍ਹਾਂ ਨਾਲ ਰੱਖਿਆ ਕਰੋ।

**ਪਦ-ਅਰਥ-ਵਿਸਥਾਰ :-** ਅਯਨੇਸ਼ੁ ਚਸਰ੍ਵੇਸ਼ੁ... ਭਵੰਨਤਹ = 'ਜਿੰਨ੍ਹਾਂ ਮੋਰਚਿਆਂ ਉੱਪਰ ਆਪ ਦੀ ਨਿਯੁਕਤੀ ਕਰ ਦਿੱਤੀ ਗਈ ਹੈ। ਆਪ ਸਾਰੇ ਯੋਧਾ ਲੋਕ ਉਨ੍ਹਾਂ ਮੋਰਚਿਆਂ ਉੱਪਰ ਦ੍ਰਿੜਤਾ ਨਾਲ ਭੀਸ਼ਮ ਜੀ ਦੀ ਰੱਖਿਆ ਕਰੋ। ਭੀਸ਼ਮ ਜੀ ਵੀ ਸਭ ਪਾਸਿਆਂ ਤੋਂ ਰੱਖਿਆ ਕੀਤੀ ਜਾਵੇ। ਇਸ ਕਥਨ ਰਾਹੀਂ ਦੁਰਯੋਧਨ ਭੀਸ਼ਮ ਪਿਤਾਮਾ ਨੂੰ ਅੰਤਰਆਤਮਾ ਤੋਂ ਆਪਣੇ ਵੱਲ ਕਰਨਾ ਚਾਹੁੰਦਾ ਹੈ। ਉਹ ਸਿਖੰਡੀ ਨੂੰ ਭੀਸ਼ਮ ਪਿਤਾਮਾ ਤੋਂ ਦੂਰ ਰੱਖਣ ਲਈ ਹਦਾਇਤਾਂ ਕਰਦਾ ਹੈ। ਜੇ ਸਿਖੰਡੀ ਭੀਸ਼ਮ ਪਿਤਾਮਾ ਦੇ ਸਾਹਮਣੇ ਆ ਜਾਂਦਾ ਹੈ ਤਾਂ ਭੀਸ਼ਮ ਪਿਤਾਮਾ, ਉਸ ਦੇ ਅੱਗੇ ਬੇਬੱਸ ਹੈ। ਇਸਤਰੀ ਸਮਝ ਕੇ ਉਹ ਹਥਿਆਰ ਨਹੀਂ ਚਲਾਏਗਾ।

**ਵਿਆਖਿਆ :-** ਸ਼ਬਦ ਹਰ ਵਿਅਕਤੀ ਦੀ ਅੰਦਰਲੀ ਭਾਵਨਾ ਦੀ ਅਭਿਵਿਅਕਤੀ ਹੁੰਦੇ ਹਨ। ਦੁਰਯੋਧਨ ਵੱਲੋਂ ਫੌਜ ਨੂੰ ਇਸ ਤਰ੍ਹਾਂ ਦੀ ਹਦਾਇਤ ਕਰਨੀ, ਇਸ ਤੱਥ ਦਾ ਸਬੂਤ ਹੈ ਕਿ ਜੋ ਕੁੱਝ ਵੀ ਕਰੋ, ਸੈਨਿਕਾਂ ਨੂੰ ਉਸ ਕੋਲੋਂ ਹੀ ਹਦਾਇਤ ਲੈਣੀ ਚਾਹੀਦੀ ਹੈ, ਕਿਉਂਕਿ ਤੁਹਾਡੇ ਸਾਰਿਆਂ ਵਿੱਚ ਪਹਿਲ ਕਰਨ ਦੀ ਹਿੰਮਤ ਨਹੀਂ, ਤੁਸੀਂ ਸਾਰੇ ਹੀ ਅਯੋਗ ਹੋ, ਏਸੇ ਲਈ ਮੇਰੇ ਕੋਲੋਂ ਹੀ ਹਰ ਤਰ੍ਹਾਂ ਦਾ ਹੁਕਮ ਲੈਣਾ ਜ਼ਰੂਰੀ ਹੈ। ਦੁਰਯੋਧਨ ਦੀ ਆਪਣੇ ਸੰਬੰਧੀ ਬਣਾਈ ਇਹ ਧਾਰਨਾ ਗ਼ਲਤ ਹੈ ਅਤੇ ਹੰਕਾਰਯੁਕਤ ਹੈ।

✪ ✪ ✪

**1.12 ਸ਼ਲੋਕ :**

*तस्य सं-जनयन् हर्ष, कुरू-वृद्धः पितामहः। सिंह-नादम् वि-नद्य उच्चैः, शङ्खम् दध्मौ प्रताप-वान्॥*

***ਤਸ੍ਯ ਸੰਜਨਯਨ੍ ਹਰ੍ਸ਼ ਕੁਰੂ ਵ੍ਰਿਧ੍ਦਹ ਪਿਤਾਮਹਹ।***

***ਸਿੰਹ ਨਾਦਮ੍ ਵਿਨਦ੍ਯ ਉਚੈਹ ਸ਼ੰਖਮ੍ ਦਧ੍ਮੋ ਪ੍ਰਤਾਪਵਾਨ੍॥***

**੦ ਸ਼ਬਦ ਅਰਥ :-** ਤਸ੍ਯ : ਉਸਦਾ ਭਾਵ ਦੁਰਯੋਧਨ ਦਾ। ਸੰਜਨਯਨ੍ : ਕਾਰਜ ਦਾ ਆਧਾਰ, ਕਾਰਨ, ਕਾਰਜ ਕਰਤਾ। ਹਰ੍ਸ਼ : ਖੁਸ਼ੀ ਪ੍ਰਸੰਨਤਾ। ਕੁਰੂ ਵ੍ਰਿਧ੍ਦਹ ਪਿਤਾਮਹਹ : ਕੌਰਵਾਂ ਦਾ ਸਭ ਤੋਂ ਵੱਡੀ ਉਮਰ ਦਾ ਪਿਤਾਮਾ। ਸਿੰਹ ਨਾਦਮ੍ : ਸ਼ੇਰ ਦਾ ਗਰਜਨਾ। ਵਿਨਦ੍ਯਾ : ਥਾਹ ਲੈ ਕੇ। ਉਚੈਹ : ਉੱਚੀ ਉੱਚੀ। ਸ਼ੰਖ਼ਮ੍ : ਨਗਾਰਾ ਬਿਗਲ ਵਜਾਉਣਾ, ਸੰਖ ਵਜਾਉਣਾ। ਦਧ੍ਮੋ : ਵਜਾਇਆ। ਪ੍ਰਤਾਪਵਾਨ੍ : ਸ਼ਕਤੀਸ਼ਾਲੀ।

**੦ ਸ਼ਲੋਕਾਰਥ :-** ਕੌਰਵਾਂ ਦੇ ਸਭ ਤੋਂ ਵੱਡੀ ਉਮਰ ਦੇ ਬਿਰਧ ਪਰਾਕਰਮਸ਼ਾਲੀ ਭੀਸ਼ਮ ਪਿਤਾਮਾ ਨੇ ਦੁਰਯੋਧਨ ਦੀ ਖੁਸ਼ੀ ਤੇ ਹੌਂਸਲੇ ਨੂੰ ਉਤਸ਼ਾਹਿਤ ਕਰਨ ਲਈ ਉੱਚੀ ਸੁਰ ਵਿੱਚ ਸੰਖ ਵਜਾਇਆ ਤੇ ਸ਼ੇਰ ਵਾਂਗ ਗਰਜਣਾ ਸ਼ੁਰੂ ਕੀਤਾ।

**ਪਦ-ਅਰਥ-ਵਿਸਥਾਰ :-** ਤਸ੍ਯ ਸੰਜਨਯਨ੍ ਹਰ੍ਸ਼ਮ੍ = ਸੰਖ ਵਜਦਿਆਂ ਦਰਯੋਧਨ ਦਾ ਖੁਸ਼ ਹੋਣਾ। ਸੰਖ ਦੀ ਆਵਾਜ਼ ਖੁਸ਼ੀ ਦਾ ਕਾਰਨ ਹੈ, ਇਸ ਲਈ ਸੰਖ ਵੱਜਣ ਦਾ ਜ਼ਿਕਰ ਪਹਿਲਾਂ ਤੇ ਖੁਸ਼ ਹੋਣ ਦਾ ਵਰਨਣ ਪਿੱਛੇ ਹੋਣਾ ਚਾਹੀਦਾ ਹੈ ਪਰ ਏਥੇ ਸੰਖ ਵਜਾਉਂਦੇ ਹੋਏ ਦੁਰਯੋਧਨ ਨੂੰ ਖੁਸ਼ ਕੀਤਾ ਹੈ। ਪਰ ਏਸ ਥਾਂ ਕਿਹਾ ਗਿਆ ਹੈ ਕਿ 'ਦੁਰਯੋਧਨ ਨੂੰ ਖੁਸ਼ ਕਰਦੇ ਹੋਏ ਭੀਸ਼ਮ ਨੇ ਸ਼ੰਖ ਵਜਾਇਆ ਕਿਹਾ ਗਿਆ ਹੈ।' ਸੰਜੇ ਇਹ ਅਭਿਵਿਅਕਤ ਕਰਨਾ ਚਾਹੁੰਦੇ ਹਨ ਕਿ ਸੰਖ ਵਜਾਉਣ ਨਾਲ ਦੁਰਯੋਧਨ ਖੁਸ਼ ਹੋ ਹੀ ਜਾਵੇਗਾ। ਭੀਸ਼ਮ ਦੇ ਇਸ ਪ੍ਰਭਾਵ ਨੂੰ ਪ੍ਰਗਟ ਕਰਨ ਲਈ ਸੰਜੇ ਅੱਗੇ ਪ੍ਰਤਾਪਵਾਨ ਸ਼ਬਦ ਬੋਲਦੇ ਹਨ। ੦ ਕੁਰੂਵ੍ਰਿਧ੍ਦਹ = ਉਮਰ ਦੇ ਹਿਸਾਬ ਨਾਲ ਭੀਸ਼ਮ ਸਭ ਤੋਂ ਵਡੇਰੇ ਹਨ। (ਭੀਸ਼ਮ ਤੋਂ ਵੱਡੇ ਭਾਵੇਂ ਬਾਹਲੀਕ ਸਨ ਜੋ ਭੀਸ਼ਮ ਦੇ ਪਿਤਾ ਸ਼ਾਂਤਨੂ ਦੇ ਛੋਟੇ ਭਾਈ ਸਨ) ਪਰ ਕੌਰਵ ਵੰਸ਼ ਵਿੱਚ ਭੀਸ਼ਮ ਨੂੰ ਪਿਤਾਮਾ ਕਹਿ ਕੇ ਮਾਨ ਦਿੱਤਾ ਗਿਆ। ਕੁਰੂਵ੍ਰਿਧ੍ਦਹ ਭੀਸ਼ਮ ਲਈ ਮਾਨ ਸਨਮਾਨ ਤੇ ਸ਼ਰਧਾ ਦਾ ਪ੍ਰਤੀਕ ਸ਼ਬਦ ਹੈ। ੦ ਪ੍ਰਤਾਪਵਾਨ = ਵੀ ਭੀਸ਼ਮ ਲਈ ਹੈ ਜੋ ਤਿਆਗ ਬਲੀਦਾਨ ਦਾ ਪ੍ਰਤੀਕ ਹੈ। ਆਪ ਸ਼ਸਤਰਧਾਰੀ ਯੋਧੇ ਸਨ। ਯੁੱਧ ਕਲਾ ਵਿੱਚ ਨਿਪੁੰਨ ਸਨ। ਆਪ ਨੇ ਆਪਣੇ ਗੁਰੂ ਪਰਸ਼ੁਰਾਮ ਦੇ ਸਾਹਮਣੇ ਵੀ ਹਾਰ ਨਹੀਂ ਸੀ ਮੰਨੀ। ਆਪ ਵਿਦਵਾਨ ਸਨ। ੦ ਪਿਤਾਮਹਹ = ਇਹ ਪਦ ਵੀ ਸਤਿਕਾਰ ਦਾ ਸੂਚਕ ਹੈ ਜੋ ਭੀਸ਼ਮ ਲਈ ਰਾਖਵਾਂ ਬਣ ਗਿਆ ਹੈ। ਭੀਸ਼ਮ = ਦਰੋਣਾਚਾਰੀਆ ਵਾਂਗ ਚੁੱਪ ਨਹੀਂ ਰਹੇ, ਬਲਕਿ ਸੰਖ ਵਜਾਉਣ ਲੱਗੇ ਤਾਂ ਕਿ ਦੁਰਯੋਧਨ ਖੁਸ਼ ਹੋ ਜਾਵੇ। ਉਨ੍ਹਾਂ ਦਾ ਸੰਖ ਸ਼ੇਰ ਵਾਂਗ ਗਰਜਿਆ। ਭੀਸ਼ਮ ਭਾਵੇਂ ਮਹਾਨ ਸਨ ਪਰ ਪਾਂਡਵ ਮਨ ਬੇਚੈਨ ਨਾ ਹੋਏ।

**ਵਿਆਖਿਆ :-** ਜੋ ਕੁੱਝ ਵੀ ਦੁਰਯੋਧਨ ਨੇ ਕਿਹਾ, ਉਸ ਵਿੱਚ ਚੰਗੇ ਨੀਤੀਵਾਨ ਵਾਲੀ ਸੂਝਬੂਝ ਨਹੀਂਸੀ ਤੇ ਨਾ ਹੀ ਉਸ ਦੇ ਕਥਨ ਵਿੱਚ ਸਮਝ ਤੇ ਸਿਆਣਪ ਸੀ। ਉਸ ਦੇ ਕਥਨ ਵਿੱਚ ਜਲਣ ਨਫ਼ਰਤ ਗਿਲਾਨੀ ਅਤੇ ਪਾਂਡਵਾਂ ਨਾਲ ਛੇਤੀ ਹੀ ਯੁੱਧ ਕਰਨ ਦੀ ਤੜਪ ਸੀ। ਭੀਸ਼ਮ ਪਿਤਾਮਾ ਨੇ ਦੁਰਯੋਧਨ ਦੀ ਇਸ ਮਨੋਦਸ਼ਾ ਨੂੰ ਸਮਝ ਲਿਆ ਸੀ। ਪਿਤਾਮਾ ਰਣ-ਖੇਤਰ ਵਿੱਚ ਦੁਰਯੋਧਨ ਵੱਲੋਂ ਪੈਦਾ ਕੀਤੀ ਭੈੜੀ ਅਵੱਸਥਾ ਤੋਂ ਜਾਣੂ ਸੀ। ਏਸੇ ਲਈ ਪਿਤਾਮਾ ਨੇ ਦੁਰਯੋਧਨ ਦਾ ਉਧਾਰ ਕਰਨ ਦੀ ਦ੍ਰਿਸ਼ਟੀ ਤੋਂ ਸ਼ੇਰ ਵਾਂਗ ਗਰਜਨ ਤੇ ਸੰਖ ਵਜਾਉਣ ਦੀ ਪ੍ਰਕ੍ਰਿਆ ਆਰੰਭ ਕੀਤੀ, ਇਹ ਯੁੱਧ ਆਰੰਭ ਕਰਨ ਦਾ ਸੰਕੇਤ ਸੀ। ਭਾਵੇਂ ਇੰਜ ਕਰਕੇ ਪਿਤਾਮਾ ਨੇ ਦੁਰਯੋਧਨ ਦੇ ਦਿਲ ਵਿੱਚ ਪੈਦਾ ਹੁੰਦੀ ਉਤਸ਼ਾਹ ਦੀ ਤਰੰਗ ਨੂੰ ਉਤੇਜਿਤ ਕੀਤਾ ਤੇ ਉਸ ਨੂੰ ਯੁੱਧ ਕਰਨ ਲਈ ਹੌਂਸਲਾ ਦਿੱਤਾ। ਕੌਰਵਾਂ ਵੱਲੋਂ ਸਿਰਫ਼ ਭੀਸ਼ਮ ਪਿਤਾਮਾ ਹੀ ਸੰਖ ਵਜਾਉਂਦੇ ਹਨ, ਬਾਕੀ ਡਰੇ ਜਾਪਦੇ ਹਨ।

✪ ✪ ✪

**1.13 ਸ਼ਲੋਕ :**

*ततः शङ्खाः च भेर्यः च, पणव-आनक-गोमुखाः। सहसा एव अभि-अहन्यन्त, सः शब्दः तुमुलः अभवत्॥*

***ਤਤਹ ਸ਼ੰਖ਼ਾਹ ਚ ਭੇਰ੍ਯਹ ਚ ਪਣਵ ਆਨਕ ਗੋਮੁਖਾਹ।***

***ਸਹਸਾ ਏਵ ਅਭਿਅਹਨ੍ਯੰਤ ਸਹ ਸ਼ਬ੍ਦਹ ਤੁਮੁਲਹ ਅਭਵਤ੍॥***

**੦ ਸ਼ਬਦ ਅਰਥ :-** ਤਤਹ : ਤਦ। ਸੰਖਾਹ : ਸੰਖ। ਚ : ਅਤੇ। ਭੇਰ੍ਯਹ : ਧੌਂਸੇ ਨਗਾਰੇ। ਪਣਵ ਆਨਕ ਗੋਮੁਖਾਹ : ਤਬਲੇ, ਢੋਲ ਅਤੇ ਗਊਆਂ ਦੇ ਸਿੰਗ। ਸਹਸਾ ਏਵ : ਚੁਪ ਚੁਪੀਤੇ ਅਚਾਨਕ। ਅਭਿਅਹਨ੍ਯੰਤ : ਡੰਕੇ ਦੀ ਚੋਟ ਤੇ ਲਲਕਾਰਨਾ। ਸਹ : ਉਹ। ਸ਼ਬਦਹ : ਆਵਾਜ਼। ਡਰਾਵਨਾ : ਭਿਆਨਕ। ਅਭਵਤ੍ : ਸੀ।

**੦ ਸ਼ਲੋਕਾਰਥ :-** ਅਚਾਨਕ ਹੀ ਸੰਖ ਨਗਾਰੇ ਢੋਲ ਮ੍ਰਿਦੰਗ ਅਤੇ ਰਣਸਿੰਘਾ ਬਾਜ਼ਿਆਂ ਦੇ ਇੱਕੋ ਸਮੇਂ (ਉੱਚੀ ਸਿਰ ਵਿੱਚ) ਵੱਜਣ ਨਾਲ ਜੋ ਆਵਾਜ਼ ਪੈਦਾ ਹੋਈ, ਉਹ ਅਤਿ ਡਰਾਵਨੀ ਅਤੇ ਭਿਆਨਕ ਸੀ।

**ਪਦ-ਅਰਥ-ਵਿਸਥਾਰ :-** ਤਤਹ ਸ਼ੰਖ਼ਾਹ ਚ, ਭੇਰ੍ਯਹ, ਚ, ਪਣਵ ਆਨਕ ਗੌਮੁਖਾਹ = ਸ਼ੰਖ ਵਜਾਉਣਾ ਯੁੱਧ ਦੇ ਆਰੰਭ ਹੋਣ ਦਾ ਸੂਚਕ ਹੈ। ਪਰ ਇਸ ਵੇਲੇ ਭੀਸ਼ਮ ਪਿਤਾਮਾ ਜੋ ਸੰਖ ਵਜਾਉਂਦੇ ਹਨ। ਯੁੱਧ ਆਰੰਭ ਕਰਨ ਲਈ ਨਹੀਂ, ਬਲਕਿ ਦੁਰਯੋਧਨ ਨੂੰ ਖੁਸ਼ ਕਰਨ ਲਈ। ਪਰ ਕੌਰਵ ਸੈਨਾ ਨੇ ਭੀਸ਼ਮ ਵੱਲੋਂ ਸੰਖ ਵਜਾਉਣ ਨੂੰ ਯੁੱਧ ਆਰੰਭ ਕਰਨ ਦਾ ਸੂਚਕ ਸਮਝਿਆ ਤੇ ਜਿਸ ਕਾਰਨ ਕੌਰਵ ਸੈਨਾ ਵੱਲੋਂ

ਹੋਰ ਸ਼ੰਖ ਵੱਜਣ ਲੱਗੇ। ੦ ਸ਼ੰਖ = ਸਮੁੰਦਰ ਵਿੱਚੋਂ ਨਿਕਲਦਾ ਹੈ। ਹਿੰਦੂ ਇਸਨੂੰ ਠਾਕੁਰ ਜੀ ਦੀ ਪੂਜਾ ਲਈ ਵਜਾਉਂਦੇ ਹਨ। ਇਹ ਖੁਸ਼ੀ ਤੇ ਯੁੱਧ ਸਮੇਂ ਆਰਤੀ ਕਰਨ ਸਮੇਂ ਵਜਾਇਆ ਜਾਂਦਾ ਹੈ। ੦ ਭੇਰੀ = ਇੱਕ ਨਗਾਰਾ ਹੈ। ਜਿਸ ਨੂੰ ਨੌਬਤ ਵੀ ਕਹਿੰਦੇ ਹਨ। ੦ ਪਣਵ = ਇੱਕ ਢੋਲ ਦਾ ਨਾਂ ਹੈ ਜੋ ਚਮੜੇ ਨਾਲ ਮੜੇ ਜਾਂਦੇ ਸਨ। ਤੇ ਹੱਥਾਂ ਜਾਂ ਡੰਡੇ ਨਾਲ ਵਜਾਏ ਜਾਂਦੇ ਸਨ। ੦ ਆਲਕ - ਮ੍ਰਿਦੰਗ ਹੈ ਜਿਸ ਨੂੰ ਪਖਾਵਜ ਵੀ ਕਹਿੰਦੇ ਹਨ। ੦ ਗੋਮੁਖ = ਨਰਸਿੰਘਾ ਦਾ ਨਾਂ ਹੈ। ਜੋ ਸੱਪ ਵਰਗੇ ਟੇਢੇ ਤੇ ਗਊ ਦੇ ਮੂੰਹ ਵਰਗੇ ਹੁੰਦੇ ਹਨ। ੦ਸਹ ਸ਼ਬਦਹ ਤੁਮੁਲਹ ਅਭਵਤ੍ = ਵੱਖ-ਵੱਖ ਵਿਭਾਗਾਂ, ਟੁਕੜੀਆਂ ਵਿੱਚ, ਸ਼ੰਖਾਂ ਦੀ ਆਵਾਜ਼ ਬਹੁਤ ਡਰਾਵਨੀ ਲੱਗੀ।

**ਵਿਆਖਿਆ :-** ਇਹ ਕੌਰਵਾਂ ਦੀ ਸੈਨਾ ਵੱਲੋਂ ਪਾਇਆ ਗਿਆ ਸ਼ੋਰ ਸੀ, ਜੋ ਇਸ ਕਹਾਵਤ ਅਨੁਸਾਰ ਸਹੀ ਜਾਪਦਾਹੈ ਕਿ ਜਿਹੜੇ ਬੱਦਲ ਗਰਜਦੇ ਹਨ ਉਹ ਮੀਂਹ ਘੱਟ ਪਾਉਂਦੇ ਹਨ। ਰੌਲਾ ਪਾਉਣ ਨਾਲ ਜਿੱਤ ਪ੍ਰਾਪਤ ਨਹੀਂ ਹੁੰਦੀ। ਜਿੱਤ ਲਈ ਕਰਮ ਦੀ ਸ਼ਕਤੀ ਅਤੇ ਧਰਮ ਦੀ ਪਰਪੱਕਤਾ ਜ਼ਰੂਰੀ ਹੈ।



**1.14 ਸ਼ਲੋਕ :**

*ततः श्वेतैः हयैः युक्ते, महति सयन्दने स्थितौ। मा-धवः पाण्डवः च एव, दिव्यौ शङ्खौ प्र-दध्मतुः॥*

***ਤਤਹ ਸ਼੍ਵੇਤੈਹ ਹਯੈਹ ਯੁਕ੍ਤੇ, ਮਹਤਿ ਸ੍ਯਨ੍ਦਨੇ ਸ੍ਥਿਤੌਂ।***

***ਮਾਧਵਹ ਪਾਂਡਵਹ ਚ ਏਵ ਦਿਵ੍ਯੌ ਸੰਖੌ ਪ੍ਰਦਧ੍ਮਤੁਹ॥***

**੦ ਸ਼ਬਦ ਅਰਥ :-** ਤਤਹ : ਤੱਦ। ਸ਼੍ਵੇਤੈਹ : ਚਿੱਟੇ ਸਫੈਦ ਨਾਲ। ਹਯੈਹ ਯੁਕਤੇ : ਘੋੜੇ ਜੁੜੇ ਹੋਏ। ਮਹਤਿ : ਸ਼ਾਨਦਾਰ। ਸ੍ਯਨ੍ਦਨੇ : ਰਥ ਵਿੱਚ। ਸ੍ਥਿਤੌਂ : ਸਵਾਰ। ਮਾਧਵਾਹ : ਮਾਧਵ। ਪਾਂਡਵਹ : ਪਾਂਡਵ, ਪਾਂਡੋ ਦੇ ਪੁੱਤਰ। ਚ : ਅਤੇ। ਏਵ : ਭੀ। ਦਿਵ੍ਯੌ : ਈਸ਼ਵਰੀ, ਦੈਵੀ। ਸੰਖੌ : ਸੰਖ। ਪ੍ਰਦਧ੍ਮਤੁਹ : ਵੱਜੇ।

**੦ ਸ਼ਲੋਕਾਰਥ :-** ਇਸ ਦੇ ਪਿੱਛੋਂ ਸਫ਼ੈਦ ਘੋੜਿਆਂ ਨਾਲ ਜੁੜੇ ਵਿਸ਼ਾਲ ਰਥ ਉੱਪਰ ਵਿਰਾਜਮਾਨ ਮਾਧਵ (ਸ਼੍ਰੀ ਕ੍ਰਿਸ਼ਨ ਜੀ) ਅਤੇ ਪਾਂਡਵ (ਅਰਜਨ) ਨੇ ਭੀ ਆਪਣੇ ਸ਼ਾਨਦਾਰ ਦੈਵੀ ਸੰਖ ਵਜਾਏ।

**ਪਦ-ਅਰਥ-ਵਿਸਥਾਰ :-** ਤਤਹ ਸ਼੍ਵੇਤੈਹ ਹਯੈਹ ਯੁਕ੍ਤੇ = ਚਿੱਤਰਥ ਗੰਧਰਵ ਨੇ ਅਰਜਨ ਨੂੰ ਸੌ ਦਿਵ੍ਯ ਘੋੜੇ ਦਿੱਤੇ ਸਨ। ਇਨ੍ਹਾਂ ਘੋੜਿਆਂ ਵਿੱਚ ਇਹ ਵਿਸ਼ੇਸ਼ਤਾ ਸੀ ਕਿ ਭਾਵੇਂ ਯੁੱਧ ਵਿੱਚ ਕਿੰਨੇ ਘੋੜੇ ਕਿਉਂ ਨਾ ਮਾਰੇ ਜਾਣ - ਇਨ੍ਹਾਂ ਦੀ ਕੁੱਲ ਗਿਣਤੀ ਸੌ ਹੀ ਰਹੇਗੀ। ਇਹ ਘੋੜੇ ਧਰਤੀ ਉੱਪਰ ਤੇ ਸਵੱਰਗ ਵਿੱਚ ਵੀ ਜਾ ਸਕਦੇ ਹਨ। ਇਨ੍ਹਾਂ ਵਿੱਚੋਂ ਅਤਿ ਸੁੰਦਰ ਤੇ ਸਿਖਿਅਤ ਚਾਰ ਘੋੜੇ ਅਰਜਨ ਦੇ ਰਥ ਅੱਗੇ ਜੁਤੇ ਹੋਏ ਸਨ। ੦ ਮਹਤਿ ਸ੍ਯਨਦਨੇ ਸ੍ਥਿਤੌਂ = ਯੱਗ ਵਿੱਚ ਆਹੂਤੀ ਰੂਪ ਵਿੱਚ ਦਿੱਤੇ ਘਿਓ ਖਾਂਦੇ ਖਾਂਦੇ ਅੱਗ ਨੂੰ ਅਜੀਰਣ ਹੋ ਗਿਆ ਸੀ। ਜਿਸ ਨੂੰ ਦੂਰ ਕਰਨ ਲਈ ਅੱਗ ਨੇ ਵਿਲੱਖਣ ਜੜੀ ਬੂਟੀਆਂ ਨੂੰ ਜਲਾਇਆ। ਪਰ ਦੇਵਤਿਆਂ ਨੇ ਖੰਡਵ ਵਣ ਦੀ ਸੁਰੱਖਿਆ ਕੀਤੀ,ਅਗਨੀ ਦੇਵਤਾ ਨੂੰ ਆਪਣੇ ਕੰਮ ਵਿੱਚ ਸਫ਼ਲ ਨਾ ਹੋਣ ਦਿੱਤਾ। ਜੇ ਅੱਗ ਖੰਡਵਵਣ ਨੂੰ ਜਲਾਉਂਦੀ, ਤਾਂ ਇੰਦਰ ਮੀਂਹ ਪਵਾ ਦਿੰਦਾ। ਤੇ ਅੱਗ ਨੂੰ ਬੁਝਾ ਦਿੰਦਾ। ਅੰਤ ਵਿੱਚ ਅਰਜਨ ਦੀ ਸਹਾਇਤਾ ਲੈ ਕੇ ਅਗਨੀ ਨੇ ਪੂਰਾ ਖੰਡਵ ਵਣ ਜਲਾਇਆ ਤੇ ਆਪਣਾ ਅਜੀਰਣ ਦੂਰ ਕੀਤਾ। ਇਸ ਸਹਾਇਤਾ ਦੇ ਬਦਲੇ ਅਗਨੀ ਨੇ ਖੁਸ਼ ਹੋ ਕੇ ਅਰਜਨ ਨੂੰ ਇੱਕ ਬਹੁਤ ਵੱਡਾ ਰਥ ਪ੍ਰਦਾਨ ਕੀਤਾ, ਜਿਸ ਵਿੱਚ ਨੌਂ ਬਲਦਾਂ ਵਾਲੀਆਂ ਵਾਹਣਾਂ ਵਿੱਚ ਲੱਦੇ ਜਾ ਸਕਣ ਵਾਲੇ ਅਸਤਰ ਸ਼ਸਤਰ ਆ ਜਾਂਦੇ ਸਨ। ਇਹ ਰਥ ਸੋਨੇ ਨਾਲ ਮੜ੍ਹਿਆ ਹੋਇਆ ਤੇਜੱਸਵੀ ਸੀ। ਇਸ ਦੇ ਪਹੀਏ ਵਿਸ਼ਾਲ ਤੇ ਪਰਪੱਕ ਸਨ। ਇਹਦੀ ਫਬ ਤੇ ਬਾਹਰਲੀ ਦਿੱਖ ਬਿਜਲੀ ਵਾਂਗ ਚਮਕਦੀ ਸੀ। ਇਹ ਰਥ ਹਲਕਾ ਤੇ ਅਰੁਕ ਸੀ। ਇਸ ਦੀ ਧੱਵਜਾ ਉੱਪਰ ਹਨੂਮਾਨ ਵਿਰਾਜਮਾਨ ਸਨ। ਇਸ ਦੀ ਧੱਵਜਾ ਚਾਰ ਕੋਹ ਤੱਕ ਲਹਿਰਾਇਆ ਕਰਦੀ ਸੀ, ਨਾ ਇਹ ਰੁਕਦੀ ਨਾ ਕਿਸੇ ਦਰੱਖਤ ਆਦਮੀ ਨਾਲ ਟਕਰਾਉਂਦੀ ਸੀ। ੦ ਸਿਥਤੌਂ = ਇਸ ਵਿਸ਼ਾਲ ਪ੍ਰਤਾਪੀ ਰੱਥ ਉੱਪਰ ਜਦੋਂ ਤੇਜੱਸਵੀ ਪਰਤਾਪੀ ਮਹਾਨ ਯੋਧੇ ਆਪ ਭਗਵਾਨ ਤੇ ਉਸ ਦੇ ਸ਼ਿਸ਼ ਅਰਜਨ ਵਿਰਾਜਮਾਨ ਹੋਏ ਤਾਂ ਉਸ ਦੀ ਸ਼ੋਭਾ ਹੋਰ ਵਧ ਗਈ। ੦ ਮਾਧਵ ਪਾਂਡਵਹ = ਮਾ-ਲਕਸ਼ਮੀ ਦਾ ਪ੍ਰਤੀਕ ਹੈ। ਧਵ ਦੇ ਅਰਥ ਪਤੀ ਦੇ ਹਨ। ਲਕਸ਼ਮੀ ਦਾ ਪਤੀ ਮਾਧਵ ਹੈ। ਏਥੇ ਪਾਂਡਵ, ਸ਼ਬਦ ਅਰਜਨ ਲਈ ਵਰਤਿਆ ਗਿਆ ਹੈ। ਅਰਜਨ ਤੇ ਸ਼੍ਰੀ ਕ੍ਰਿਸ਼ਨ ਨਰ ਦੇ ਅਵਤਾਰ ਸਨ। ਮਹਾਂਭਾਰਤ ਦੇ ਹਰ ਪਰਵ ਦੇ ਮੁੱਢ ਵਿੱਚ ਨਰ (ਅਰਜਨ) ਤੇ ਨਾਰਾਇਣ ਨੂੰ ਨਮਸਕਾਰ ਕੀਤਾ ਗਿਆ ਹੈ। ੦ ਦਿਵ੍ਯੌ ਸੰਖੌ ਪ੍ਰਦਧ੍ ਮੁਤ੍ਹ = ਭਗਵਾਨ ਸ਼੍ਰੀ ਕ੍ਰਿਸ਼ਨ ਤੇ ਅਰਜਨ ਦੇ ਹੱਥਾਂ ਵਿੱਚ ਜੋ ਸੰਖ ਸਨ ਉਹ ਬਹੁਤ ਤੇਜ਼ਮਈ ਅਲੌਕਿਕ ਸਨ - ਇਨ੍ਹਾਂ ਸੰਖਾਂ ਨੂੰ ਉਨ੍ਹਾਂ ਨੇ ਬਹੁਤ ਜ਼ੋਰ ਨਾਲ ਵਜਾਇਆ। ਪਾਂਡਵ ਸੈਨਾ ਦੇ ਸੈਨਾਪਤੀ ਦਰੋਪਦ ਸਨ ਪਰ ਸ਼੍ਰੀ ਕ੍ਰਿਸ਼ਨ ਭਗਵਾਨ ਰਥਵਾਨ ਤੇ ਅਰਜਨ ਨੇ ਕਿਉਂ ਸ਼ੰਖ ਵਜਾਏ, ਜਦ ਕਿ ਦੂਜੇ ਪਾਸੇ ਕੌਰਵ ਸੈਨਾਪਤੀ ਭੀਸ਼ਮ ਪਿਤਾਮਾ ਨੇ ਆਪ ਸ਼ੰਖ ਵਜਾਇਆ ਸੀ। ਇਸ ਦਾ ਉੱਤਰ ਇਹੋ ਹੈ ਕਿ ਭਗਵਾਨ ਭਾਵੇਂ ਸਾਰਥੀ ਹੋਣ ਜਾਂ ਸਿਖਿਆਰਥੀ, ਉਨ੍ਹਾਂ ਦੀ ਸ਼ਕਤੀ ਸਮਰੱਥਾ ਤੇ ਮੁੱਖ ਸ਼ੋਭਾ ਕਦੇ ਵੀ ਖ਼ਤਮ ਨਹੀਂ ਕੀਤੀ ਜਾ ਸਕਦੀ। ਉਹ ਹਮੇਸ਼ਾ ਸਰਬ ਸ਼੍ਰੇਸ਼ਠ ਹਨ। ਭਗਵਾਨ ਪਾਂਡਵ ਸੈਨਾ ਦੇ ਮੁਖੀ ਤੇ ਸੰਚਾਲਕ ਸਨ। ਨੀਵੀਂ ਪਦਵੀ ਉੱਚੇ ਵਿਅਕਤੀ ਨਾਲ ਉੱਚੀ ਹੋ ਜਾਂਦੀ ਹੈ।

**ਵਿਆਖਿਆ :-** ਮਾਧਵ ਦੇ ਸ਼ਬਦ ਅਰਥ ਵਿਸ਼ੇਸ਼ ਧਿਆਨ ਦੀ ਮੰਗ ਕਰਦੇ ਹਨ। ਮਾ - ਲਕਸ਼ਮੀ ਦੇਵੀ ਦਾ ਲਖਾਇਕ ਹੈ ਜਿਹੜੀ ਧਨ ਦੌਲਤ ਦੀ ਦੇਵੀ ਹੈ ਜੋ ਖੁਸ਼ਹਾਲੀ ਦਾ ਪ੍ਰਤੀਕ ਹੈ। ਧਵ ਦੇ ਅਰਥ ਮਾਲਕ ਅਥਵਾ ਲਾੜਾ ਹੁੰਦਾ ਹੈ। ਵਿਸ਼ਨੂੰ ਜੀ ਵੀ ਲਕਸ਼ਮੀ ਦੇ ਮਾਲਕ ਹਨ। ਏਥੇ ਮਾਧਵ ਸ਼ਬਦ ਸ਼੍ਰੀ ਕ੍ਰਿਸ਼ਨ ਜੀ ਲਈ ਹੈ ਜੋ ਆਪ ਵਿਸ਼ਨੂੰ ਜੀ ਦਾ ਹੀ ਸਰੂਪ ਹਨ। ਸ਼੍ਰੀ ਕ੍ਰਿਸ਼ਨ ਜੀ ਦੀ ਦਿਆ-ਦ੍ਰਿਸ਼ਟੀ ਪਾਂਡਵ ਪੁੱਤਰਾਂ ਉੱਪਰ ਇਸ ਲਈ ਹੈ ਕਿਉਂਕਿ ਉਹ ਧਰਮ ਪਾਲਕ ਹਨ। ਇਹ ਇਸ ਗੱਲ ਦਾ ਵੀ ਪ੍ਰਤੀਕ ਹੈ ਕਿ ਪਾਂਡਵ ਛੇਤੀ ਹੀ ਵਿਜੇ ਲਕਸ਼ਮੀ ਦੇ ਦਰਸ਼ਨ ਕਰਨ ਵਾਲੇ ਹਨ। ਦੂਜੇ ਸ਼ਬਦਾਂ ਵਿੱਚ ਪਾਂਡਵ ਜਿੱਤ/ਅਥਵਾ ਰਾਜਸੱਤਾ ਦੀ ਦੇਵੀ ਦੀ ਅਪਾਰ ਕ੍ਰਿਪਾ ਨੂੰ ਪ੍ਰਾਪਤ ਕਰਨ ਵਾਲੇ ਹਨ।



**1.15 ਸ਼ਲੋਕ :**

*पाञ्चजन्यम् हृषीक-ईशः, देव-दत्तम् धनम्-जयः। पौण्ड्रम् दध्मौ महा-शङ्खम्, भीम कर्मा वृक-उदरः॥*

***ਪਾਂਚ ਜਨ੍ਯਮ੍ ਹਰ੍ਸ਼ੀਕਇਸ਼ਹ ਦੇਵ ਦੱਤਮ੍ ਧੰਨਮ੍ ਜਯਹ।***

***ਪੌਂਡ੍ਰਮੁ ਦਧ੍ਮੌਂ ਮਹਾ ਸ਼ੰਖਮ੍ ਭੀਮ ਕਰ੍ਮਾ ਵ੍ਰਕ-ਉਦਰਹ॥***

**੦ ਸ਼ਬਦ ਅਰਥ :-** ਪਾਂਚ ਜਨ੍ਯਮ੍ : ਸੰਖ ਦਾ ਨਾਂ। ਹਰ੍ਸ਼ੀਕਇਸ਼ਹ : ਗਿਆਨ ਚੇਤਨ ਦੇ ਮਾਲਕ ਸ਼੍ਰੀ ਕ੍ਰਿਸ਼ਨ ਜੀ। ਦੇਵ ਦੱਤਮ੍ : ਸੰਖ ਦਾ ਨਾਂ। ਧੰਨਮ੍ ; ਲਕਸ਼ਮੀ ਅਥਵਾ ਦੌਲਤ ਨੂੰ ਜਿੱਤਣ ਵਾਲਾ ਅਰਜਨ। ਪੌਂਡ੍ਰਮੁ : ਸੰਖ ਦਾ ਨਾਂ ਪੋਂਡਰਾ। ਦਧ੍ਮੌ : ਵੱਜੇ। ਮਹਾ ਸ਼ੰਖਮ੍ : ਮਹਾਨ ਸੰਖ। ਭੀਮ ਕਰ੍ਮਾ : ਭਿਆਨਕ ਕੰਮ ਕਰਨ ਵਾਲੇ। ਵ੍ਰਕ-ਉਦਰਹ : ਜਿਸ ਦਾ ਬਘਿਆੜ ਵਰਗਾ ਢਿੱਡ ਹੈ, ਭੀਮ।

**੦ ਸ਼ਲੋਕਾਰਥ :-** ਹਰ੍ਸ਼ੀਇਸ਼ਹ (ਸ਼੍ਰੀ ਕ੍ਰਿਸ਼ਨ ਜੀ) ਨੇ ਪੰਚਾ ਜਨਯ ਅਤੇ ਧੰਨਜਯ (ਅਰਜਨ) ਨੇ ਦੇਵਦੱਤ ਅਤੇ ਭਿਅੰਕਰ ਕੰਮ ਕਰਨ ਵਾਲੇ ਵ੍ਰਕੋਦਰ (ਭੀਮ) ਨੇ ਪੌਂਡਰ ਨਾਂ ਦੇ ਮਹਾਨ ਸੰਖ ਵਜਾਏ।

**ਪਦ-ਅਰਥ-ਵਿਸਥਾਰ :-** ੦ ਪਾਂਚ ਜਨਯਮ੍ ਹਰੀਕੇਸ਼ਹ = ਪਾਂਚ ਜਨਯਮ੍ ਸ਼ੰਖ ਦਾ ਨਾਂ ਹੈ ਜਿਸ ਨੂੰ ਸ਼੍ਰੀ ਕ੍ਰਿਸ਼ਨ ਭਗਵਾਨ ਨੇ ਇਸ ਲਈ ਵਜਾਇਆ ਕਿ ਆਪੇ ਸਾਰਿਆਂ ਦੇ ਮਨ ਵਿੱਚ ਜੋ ਕੁੱਝ ਹੁੰਦਾ ਹੈ ਉਸ ਨੂੰ ਉਹ ਜਾਣਨ ਵਾਲੇ ਹਨ, ਪ੍ਰਤਾਪੀ ਹਨ, ਅੰਤਰਜਾਮੀ ਹਨ। ਇਹ ਸ਼ੰਖ - ਭਗਵਾਨ ਨੇ ਸ਼ੰਖ ਰੂਪ ਧਾਰੀ ਦੈਂਤ ਨੂੰ ਮਾਰ ਕੇ ਉਸ ਨੂੰ ਸ਼ੰਖ ਰੂਪ ਵਿੱਚ ਬਦਲ ਕੇ ਗ੍ਰਹਿਣ ਕੀਤਾ ਸੀ। ਤੇ ਇਸ ਸ਼ੰਖ ਦਾ ਨਾਂ ਪਾਂਚ ਜਨ੍ਯਮ੍ ਰੱਖਿਆ ਗਿਆ ਸੀ। ਇਸ ਦੀ ਆਵਾਜ਼ ਸੁਣ ਕੇ ਦੁਸ਼ਮਣ ਘਬਰਾ ਜਾਂਦੇ ਸਨ। ਹਰੀਕੇਸ਼ਹ ਅਥਵਾ ਇਸ ਨੂੰ ਸ਼੍ਰੀ ਭਗਵਾਨ ਨੇ ਵਜਾਇਆ। ੦ ਦੇਵ ਦੱਤਮ੍ ਧਨਮ੍ਜਯਹ = ਰਾਜਸੂਯ ਯੱਗ ਧਨਮਜਯਹ ਦੇ ਅਰਜਨ ਨੇ ਬਹੁਤ ਸਾਰੇ ਰਾਜਿਆਂ ਨੂੰ ਜਿੱਤ ਕੇ ਬਹੁਤ ਧਨ ਇਕੱਠਾ ਕੀਤਾ ਸੀ। ਏਸੇ ਲਈ ਅਰਜਨ ਨੂੰ ਧਨਮ੍ਜਯਹ ਕਿਹਾ ਜਾਣ ਲੱਗਾ। ਨਿਵਾਤਕਵਚਾਦਿ ਦੈਂਤਾਂ ਨਾਲ ਯੁੱਧ ਕਰਨ ਸਮੇਂ ਇੰਦਰ ਨੇ ਅਰਜਨ ਨੂੰ ਦੇਵਦੱਤ ਨਾਂ ਦਾ ਸੰਖ ਦਿੱਤਾ ਸੀ, ਇਸ ਦੀ ਧੁਨੀ ਵੀ ਬਹੁਤ ਦੂਰ ਤੱਕ ਸੁਣਾਈ ਦੇਣ ਵਾਲੀ ਬਹੁਤ ਉੱਚੀ ਸੀ। ਜਿਸ ਨੂੰ ਸੁਣ ਕੇ ਦੁਸ਼ਮਨਾਂ ਦੀਆਂ ਪਤੀੜਾਂ ਪੈ ਜਾਂਦੀਆਂ ਸਨ। ੦ ਪੌਂਡ੍ਰਮ੍ ਦਧ੍ਮੌ ਮਹਾਸ਼ੰਖਮ੍ ਭੀਮ ਕਰ੍ਮਾ ਵ੍ਰਕ ਉਦਰਹ = ਹਿੰਡਿਬਾਸੁਰ, ਬਕਾਸੁਰ, ਜਟਾਸੁਰ ਆਦਿ ਦੈਂਤਾਂ ਤੇ ਕੀਚਕ, ਜਰਾਸੰਧ ਵਰਗੇ ਮਹਾਂ ਯੋਧਿਆਂ ਨੂੰ ਮਾਰਨ ਦੇ ਕਾਰਨ ਭੀਮ ਦਾ ਨਾਂ ਭੀਮ ਕਰ੍ਮੀ ਪੈ ਗਿਆ ਸੀ। ਭੀਮ ਦੇ ਢਿੱਡ ਵਿੱਚ ਜਠਰ ਅਗਨੀ ਦੇ ਸਿਵਾਏ ਵ੍ਰਕ ਨਾਂ ਦੀ ਇੱਕ ਹੋਰ ਅੱਗ ਵੀ ਸੀ। ਜਿਸ ਕਾਰਨ ਉਹ ਬਹੁਤ ਭੋਜਨ ਖਾ ਕੇ ਹਜ਼ਮ ਕਰ ਲੈਂਦਾ ਸੀ। ਏਸੇ ਭੀਮ ਨੂੰ 'ਵ੍ਰਕੋਦਰ' ਵੀ ਕਿਹਾ ਜਾਂਦਾ ਹੈ। ਏਸੇ ਭੀਮ ਨੇ ਬਹੁਤੇ ਆਕਾਰ ਵਾਲਾ ਪੌਂਡ੍ਰਮ੍ਨਾਂ ਦਾ ਸ਼ੰਖ ਵਜਾਇਆ।

**ਵਿਆਖਿਆ :-** ਹਰਿਸ਼ੀਕੇਸ਼ਾ ਦੇ ਅਰਥ ਵਿਵੇਕ ਬੁੱਧੀ ਸਮਝ ਸੂਝ ਅਤੇ ਅੰਤਹਕਰਣ ਦੇ ਮਾਲਕ ਤੋਂ ਹਨ। ਇਹ ਅਰਥ ਸ਼੍ਰੀ ਕ੍ਰਿਸ਼ਨ ਜੀ ਲਈ ਵਧੇਰੇ ਸਾਰਥਿਕ ਅਤੇ ਪ੍ਰਮਾਣਿਕ ਹਨ, ਆਪ ਸੱਚ ਮੁੱਚ ਬੁੱਧੀ ਵਿਵੇਕ ਤੇ ਸਮਝ ਬੂਝ ਦੇ ਕਰਤਾ ਧਰਤਾ ਹਨ। ਆਪ ਦੇ ਹਰ ਕਾਰਜ ਕਥਨ ਤੇ ਕਰਨੀ ਵਿੱਚ ਸਮਝ ਸੂਝ ਬੁੱਧੀ ਤੇ ਵਿਵੇਕ ਹੁੰਦਾ ਹੈ। ਆਪ ਵੱਲੋਂ ਮਿਲੀ ਪ੍ਰੇਰਨਾ ਸਤਿ ਨੇਕੀ ਅਤੇ ਸ਼ੁਭ ਕਾਰਜਾਂ ਨੂੰ ਕਰਨ ਲਈ ਸ਼ਕਤੀ ਬਣਦੀ ਹੈ। ਸ਼ਬਦ ਧੰਨਜਯ ਦੇ ਅਰਥ ਧਨ ਦੌਲਤ ਨੂੰ ਤਿਆਗਣ ਵਾਲਾ ਜੇਤੂ। ਅਰਜਨ ਅਜਿਹੇ ਯੋਧਾ ਤੇ ਸੂਰਮਾ ਪੁਰਸ਼ ਸਨ, ਜਿਨ੍ਹਾਂ ਨੇ ਉਸ ਸਮੇਂ ਦੇ ਰਾਜਿਆਂ ਸ਼ਾਸ਼ਕਾਂ ਦੀ ਲਕੋਈ ਹੋਈ ਬੇਕਾਰ ਪਈ ਦੌਲਤ ਨੂੰ ਲੋਕ ਭਲਾਈ ਦੇ ਕਾਰਜਾਂ ਲਈ ਵਰਤਿਆ ਸੀ। ਏਸੇ ਲਈ ਅਰਜਨ ਨੂੰ ਧੰਨਨਜਯਾ ਕਿਹਾ ਗਿਆ ਹੈ। ਵ੍ਰਕੋਦਰਾ ਦੇ ਸ਼ਬਦਾਰਥ ਉਹ ਜਿਸ ਦੇ ਬਘਿਆੜ ਵਰਗਾ ਮਿਹਦਾ ਅਥਵਾ ਪੇਟ ਹੋਵੇ। ਇਹ ਸ਼ਬਦ ਭੀਮ ਲਈ ਵਰਤਿਆ ਗਿਆ ਹੈ। ਭੀਮ ਨੂੰ ਬਘਿਆੜ ਵਾਂਗ ਹੀ ਵਧੇਰੇ ਭੁੱਖ ਲੱਗਦੀ ਸੀ। ਉਸ ਦੇ ਮਿਹਦੇ ਵਿੱਚ ਵਧੇਰੇ ਖ਼ੁਰਾਕ ਹਜ਼ਮ ਕਰਨ ਦੀ ਸਮੱਰਥਾ ਸੀ। ਅਜਿਹਾ ਵਿਅਕਤੀ ਫੁਰਤੀਲਾ ਚੁਸਤ ਅਤੇ ਸ਼ਕਤੀਸ਼ਾਲੀ ਹੁੰਦਾ ਹੈ। ਭੀਮ ਦੇ ਚਰਿੱਤਰ ਵਿੱਚ ਇਹ ਸਾਰੇ ਗੁਣ ਸਨ।



**1.16 ਸ਼ਲੋਕ :**

*अनन्त-विजयम् राजा, कुन्ती कुन्ती-पुत्र: युधि-स्थिर:। नकुल: सहदेव: च, सुघोष-मणिपुष्पकौ॥*

***ਅਨੰਨਤ ਵਿਜਯਮ੍ ਰਾਜਾ ਕੁੰਤੀ ਪੁਤ੍ਰਹ ਯੁਧਿਸ੍ਥਿਰਹ।***

***ਨਕੁਲਹ ਸਹਦੇਵਹ ਚ ਸੁਘੋਸ਼ ਮਣਿ ਪੁਸ਼੍ਪ ਕੌ॥***

**੦ ਸ਼ਬਦ ਅਰਥ :-** ਅਨੰਨਤ ਵਿਜਯ੍ਮ : ਸ਼ੰਖ ਦਾ ਨਾਂ। ਕੁੰਤੀ ਪੁਤ੍ਰਹ : ਕੁੰਤੀ ਦੇ ਪੁੱਤਰ। ਯੁਧਿਸ੍ਥਿਰਹ : ਯੁਧਿਸ਼ਟਰ। ਨਕੁਲਹ : ਨਕੁਲ। ਸਹਿਦੇਵਹ : ਸਹਿਦੇਵ। ਸਘੋਸ਼ ਮਣਿ ਪੁਸ਼੍ਪ ਕੌ : ਸੰਖਾਂ ਦੇ ਨਾਂ।

**੦ ਸ਼ਲੋਕਾਰਥ :-** ਕੁੰਤੀ ਪੁੱਤਰ ਰਾਜਾ ਯੁਧਿਸ਼ੱਟ੍ਰ ਨੇ ਅਨੰਨਤ ਵਿਜੇ, ਨਕੁਲ ਨੇ ਸੁਘੋਸ਼ ਅਤੇ ਸਹਿਦੇਵ ਨੇ ਮਣਿ ਪੁਸ਼੍ਪ ਕੌ ਨਾਵਾਂ ਦੇ ਸੰਖ ਵਜਾਏ।

**ਪਦ-ਅਰਥ-ਵਿਸਥਾਰ :-** ੦ ਕੁੰਤੀਪੁੱਤਰ = ਵਿਸ਼ੇਸ਼ਣ ਰੂਪ ਵਿੱਚ ਯੁਧਿਸ਼ਟਰ ਲਈ ਵਰਤਿਆ ਗਿਆ ਹੈ। ਕੁੰਤੀ ਨੇ ਮਹਤੀ ਤਪੱਸਿਆ ਕਰਨ ਦੇ ਨਾਲ-ਨਾਲ ਧਰਮ ਦੀ ਆਰਾਧਨਾ ਵੀ ਕੀਤੀ ਸੀ ਅਤੇ ਪੁੱਤਰ ਦੇ ਰੂਪ ਵਿੱਚ ਯੁਧਿਸ਼ਟਰ ਪ੍ਰਾਪਤ ਕੀਤਾ ਸੀ। ਆਪ ਵੀ ਰਾਜਸੂਰ੍ਯ ਯੱਗ ਕਰਨ ਕਰਕੇ ਮੁੱਖ ਰਾਜਾ ਅਖਵਾਏ। ਯੁੱਧ ਵਿੱਚ ਪਰਪੱਕ ਹਨ। ਏਸੇ ਲਈ ਯੁੱਧ ਵਿੱਚ ਸਥਿਰ ਯੁਧਿਸ਼ਟਰ ਅਖਵਾਇਆ। ਅਰਜਨ, ਭੀਮ ਤੇ ਯੁਧਿਸ਼ਟਰ ਇਹ ਤਿੰਨੇ ਕੁੰਤੀ ਪੁੱਤਰ ਹਨ, ਨਕੁਲ ਸਹਿਦੇਵ ਇਹ ਦੋਵੇਂ ਮਾਦਰੀ ਦੇ ਪੁੱਤਰ ਹਨ। ਇਹ ਅੰਤਰ ਦਿਖਾਉਣ ਲਈ ਯੁਧਿਸ਼ਟਰ ਨੂੰ ਕੁੰਤੀ ਪੁੱਤਰ ਕਿਹਾ ਗਿਆ ਹੈ। ਰਾਜਾ ਇਸ ਲਈ ਵੀ ਕਿਹਾ ਗਿਆ ਹੈ ਕਿ ਵਣਵਾਸ ਗ੍ਰਹਿਣ ਕਰਨ ਤੋਂ ਪਿੱਛੋਂ ਯੁਧਿਸ਼ਟਰ ਹੀ ਰਾਜਾ ਬਣੇਗਾ।

**ਵਿਆਖਿਆ :-** ਇਸ ਸ਼ਲੋਕ ਵਿੱਚ ਯੁਧਿਸ਼ਟਰ ਨੂੰ ਰਾਜਾ ਕਿਹਾ ਗਿਆ ਹੈ, ਜੋ ਸੱਚੇ ਅਰਥਾਂ ਵਿੱਚ ਰਾਜਾ ਅਖਵਾਉਣ ਦਾ ਹੱਕਦਾਰ ਹੈ। ਉਹ ਹਰ ਹਾਲ ਵਿੱਚ ਭਾਵੇਂ ਕਿਸੇ ਅਵੱਸਥਾ ਵਿੱਚ ਹੋਵੇ ਭਾਵੇਂ ਤਖ਼ਤ 'ਤੇ ਬੈਠਾ ਹੋਵੇ ਜਾਂ ਜੰਗਲ ਵਿੱਚ ਰਹਿੰਦਾ ਹੋਵੇ ਉਸ ਲਈ ਕੋਈ ਅੰਤਰ ਨਹੀਂ ਹੈ, ਹਰ ਸਮੇਂ ਉਸ ਦੇ ਚਰਿੱਤਰ ਵਿੱਚ, ਉਸ ਦੇ ਚਿਹਰੇ ਉੱਪਰ ਰਾਜਿਆਂ ਵਰਗੀ ਸ਼ਾਨਦਾਰ ਸ਼ੋਭਾ, ਬਿਰਾਜਮਾਨ ਰਹਿੰਦੀ ਹੈ। ਯੁੱਧ ਦੇ ਮੈਦਾਨ ਵਿੱਚ ਤਾਂ ਉਹ ਸੱਚਮੁੱਚ ਬੇਤਾਜ ਬਾਦਸ਼ਾਹ ਬਣ ਕੇ ਸ਼ੋਭਾ ਦੇ ਰਿਹਾ ਹੁੰਦਾ ਹੈ।



**1.17 ਸ਼ਲੋਕ :**

*काश्य: च परम-इष्वास: शिखण्डी च महा-रथ:। धृष्ट-द्युम्न: विराट च सात्यकि: च अ-पराजित:॥*

***ਕਾਸ਼੍ਯਹ ਚ ਪਰਮ ਇਸ਼੍ਵਾਸਹ, ਸ਼ਿਖੰਡੀ ਚ ਮਹਾਰਥਹ।***

***ਧ੍ਰਿਸ਼ਟਧ੍ਯੁਮਨ੍ਹ ਵਿਰਾਟਹ ਚ ਸਾਤ੍ਯ ਕਿਹ ਚ, ਅਪ੍ਰਾਜਿਤਹ॥***

**੦ ਸ਼ਬਦ ਅਰਥ :-** ਕਾਸ਼੍ਯਹ : ਕਾਸ਼ੀ ਦਾ ਰਾਜਾ। ਚ : ਅਤੇ। ਪਰਮ ਇਸ਼੍ਵਾਸਹ : ਇੱਕ ਸ਼ਾਨਦਾਰ ਤੀਰਅੰਦਾਜ਼। ਸ਼ਿਖੰਡੀ : ਸ਼ਿਖੰਡੀ। ਮਹਾਰਥਹ : ਸ਼ਕਤੀਸ਼ਾਲੀ ਰਥਵਾਹਕ। ਧ੍ਰਸ਼ਟਦ੍ਧਯੁਮਨ੍ਹ : ਧ੍ਰਸ਼ਟਧਯੁਮਨ। ਵਿਰਾਟਹ : ਵਿਰਾਟ। ਸਾਤ੍ਯਕਿਹ : ਸਤਿਆਕੀ। ਅਪ੍ਰਾਜਿਤਹ : ਅਜਿੱਤ।

**੦ ਸ਼ਲੋਕਾਰਥ :-** ਮਹਾਨ ਧਨੁਸ਼ਧਾਰੀ ਕਾਸ਼ੀ ਦਾ ਰਾਜਾ, ਮਹਾਰਥੀ ਸ਼ਿਖੰਡੀ, ਧ੍ਰਿਸ਼ਟ੍ਧਯੁਮਨਹ ਵਿਰਾਟ ਅਤਿਜੂ ਸਾਤ੍ਯਕਿਹ ਨੇ ਵੀ ਆਪਣੇ ਆਪਣੇ ਸੰਖ ਵਜਾਏ।

**ਪਦ-ਅਰਥ-ਵਿਸਥਾਰ :-** ੦ ਕਾਸ਼੍ਯਹ ਚ ਪਰਮ ਏਸ਼੍ਵਾਸਹ – ਸ਼ੰਖਾਨ੍ ਦਧ੍ਮੁਹ ਪ੍ਰਥਕ੍ ਪ੍ਰਥਕ੍ :– ਮਹਾਰਥੀ ਸ਼ਿਖੰਡੀ ਬਹੁਤ ਸੂਰਬੀਰ ਸੀ। ਉਹ ਪਹਿਲੇ ਜਨਮ ਵਿੱਚ ਇਸਤਰੀ (ਕਾਸ਼ੀਰਾਜ ਦੀ ਕੰਨਿਆ ਅੰਬਾ) ਸੀ। ਇਸ ਜਨਮ ਵਿੱਚ ਵੀ ਰਾਜਾ ਦਰੋਪਦ ਨੂੰ ਪੁੱਤਰ ਰੂਪ ਵਿੱਚ ਪ੍ਰਾਪਤ ਹੋਇਆ ਸੀ। ਅੱਗੇ ਚੱਲ ਕੇ ਇਹੋ ਸਿਖੰਡੀ ਸਥੂਣਾਕਰਣ ਨਾਂ ਦੇ ਯਕਸ਼ ਤੋਂ ਪੁਰਸ਼ਤਵ ਪ੍ਰਾਪਤ ਕਰਕੇ ਪੁਰਸ਼ ਬਣਿਆ। ਭੀਸ਼ਮ ਜੀ ਇਨ੍ਹਾਂ ਸਾਰੀਆਂ ਗੱਲਾਂ ਤੋਂ ਜਾਣੂ ਸੀ ਪਰ ਸ਼ਿਖੰਡੀ ਨੂੰ ਇਸਤਰੀ ਹੀ ਸਮਝਦੇ ਸਨ। ਉਸ ਉੱਪਰ ਬਾਣ ਨਹੀਂ ਸੀ ਚਲਾਉਂਦੇ। ਅਰਜਨ ਨੇ ਯੁੱਧ ਵਿੱਚ ਸ਼ਿਖੰਡੀ ਨੂੰ ਅੱਗੇ ਕਰਕੇ ਭੀਸ਼ਮ ਉੱਪਰ ਬਾਣ ਚਲਾਏ ਸਨ ਤੇ ਉਸ ਨੂੰ ਮਾਰਿਆ ਸੀ।

**ਵਿਆਖਿਆ :-** ਸ਼ਿੰਖਡੀ ਜਨਮ ਤੋਂ ਹੀਜੜਾ ਸੀ, ਏਸੇ ਲਈ ਉਸ ਦੇ ਮੂੰਹ ਉੱਪਰ ਨਾ ਦਾਹੜੀ ਸੀ ਨਾ ਮੁੱਛਾਂ ਸਨ। ਭੀਸ਼ਮ (ਪਿਤਾਮਾ) ਨੇ ਸੁਗੰਧ ਖਾ ਰੱਖੀ ਸੀ ਕਿ ਯੁੱਧ ਦੇ ਮੈਦਾਨ ਵਿੱਚ ਜੇਕਰ ਕੋਈ ਔਰਤ ਉਸ ਨਾਲ ਲੜੇਗੀ ਤਾਂ ਉਹ ਉਸ ਉੱਪਰ ਵਾਰ ਨਹੀਂ ਕਰੇਗਾ ਅਤੇ ਆਪਣੇ ਹਥਿਆਰ ਸੁੱਟ ਦੇਵੇਗਾ। ਏਸੇ ਲਈ ਸ਼ਿਖੰਡੀ ਭੀਸ਼ਮ ਦੀ ਹਾਰ ਦਾ ਕਾਰਨ ਬਣਿਆ ਸੀ। ਧ੍ਰਸ਼ਟਾਦਯੁਮਨ੍ਹ ਦੇ ਅਰਥ ਹਨ, ਜਿਸ ਨੂੰ ਕੋਈ ਨਾ ਜਿੱਤ ਸਕੇ।



**1.18 ਸ਼ਲੋਕ**

*द्रुपद: द्रौपदेया: च, सर्वश: पृथिवी-पते। सौभद्र: च महा-बाहु:, शङ्खान् दध्मु: पृथक् पृथक्॥*

***ਦ੍ਰੁਪਦਹ ਦ੍ਰੋਪਦੇਯਾਹ ਚ ਸਰ੍ਵਸ਼ਹ ਪ੍ਰਿਥਿਵੀ ਪਤੇ।***

***ਸੌਭਦ੍ਰਹ ਚ ਮਹਾਬਾਹੁ ਸੰਖਾਨ੍ ਦਧ੍ਮੁਹ ਪ੍ਰਥੱਕ੍ ਪ੍ਰਥੱਕ੍॥***

**੦ ਸ਼ਬਦ ਅਰਥ :-** ਦ੍ਰੁਪਦਹ : ਦ੍ਰੋਪਤੀ। ਦ੍ਰੋਪਦੇਯਾਹ : ਦ੍ਰੋਪਦੀ ਦੇ ਪੁੱਤਰ। ਚ : ਅਤੇ। ਸਰ੍ਵਸ਼ਹ : ਸਾਰੇ ਸਮੁੱਚੇ। ਪ੍ਰਿਥਵੀ ਪਤੇ : ਧਰਤੀ ਪਤੀ। ਸੌਭਦ੍ਰਹ : ਸੌਭਦਰਾ ਦਾ ਪੁੱਤਰ (ਅਭਿਮੰਨੂ)। ਚ : ਅਤੇ। ਮਹਾਬਾਹੂ : ਸੂਰਬੀਰ ਮਹਾਬਲੀ ਸ਼ਸ਼ਤਰਧਾਰੀ। ਸ਼ੰਖਾਨ੍ : ਸੰਖ। ਦਧ੍ਮੁਹ : ਵੱਜੇ। ਪ੍ਰਥੱਕ੍ ਪ੍ਰਥੱਕ੍ : ਵੱਖਰੇ ਵੱਖਰੇ।

**੦ ਸ਼ਲੋਕਾਰਥ :-** ਤਥਾ ਹੇ ਪ੍ਰਿਥਵੀ ਦੇ ਮਾਲਕ ਧ੍ਰਿਤਰਾਸ਼ਟਰ! ਦ੍ਰੋਪਦੀ ਦੇ ਪੰਜੇ ਪੁੱਤਰ ਅਤੇ ਮਹਾਂਬੀਰ ਸੁਭੱਦਰਾ ਪੁੱਤਰ ਅਭਿਮੰਨੂ, ਇਨ੍ਹਾਂ ਸਾਰਿਆਂ ਨੇ ਆਪਣੇ ਆਪਣੇ ਵੱਖਰੇ ਵੱਖਰੇ ਸੰਖ ਵਜਾਏ।

**ਪਦ-ਅਰਥ-ਵਿਸਥਾਰ :-** ੦ ਅਭਿਮੰਨੂ – ਅਰਜਨ ਪੁੱਤਰ ਸੀ। ਚਕਰਵਿਊਹ ਸਮੇਂ ਉਸ ਨੇ ਬਹੁਤ ਸੂਰਬੀਰਾਂ ਨੂੰ ਮਾਰਿਆ ਸੀ। ਅੰਤ ਵਿੱਚ ਕੌਰਵ ਸੈਨਾ ਦੇ ਛੇ ਮਹਾਂਰਥੀਆਂ ਨੇ ਰਲ ਕੇ ਇਸ ਨੂੰ ਅਨਿਆਇ ਪੂਰਵਕ ਘੇਰਕੇ ਹਰਾਇਆ। ਦੁਸ਼ਾਸਨ ਵੱਲੋਂ ਇਸ ਉੱਪਰ ਗਦਾ ਦਾ ਵਾਰ ਕੀਤਾ ਗਿਆ, ਜਿਸ ਨਾਲ ਉਸ ਦੀ ਮੌਤ ਹੋ ਗਈ। ੦ ਸੰਜੇ ਨੇ ਸੰਖਵਾਦਨ ਸਮੇਂ ਕੌਰਵਾਂ ਵੱਲੋਂ ਕੇਵਲ ਭੀਸ਼ਮ ਅਤੇ ਪਾਂਡਵਾਂ ਵੱਲੋਂ ਸ਼੍ਰੀ ਕ੍ਰਿਸ਼ਨ ਭਗਵਾਨ, ਅਰਜਨ ਭੀਮ ਆਦਿ ਅਠਾਰਾਂ ਸੂਰਬੀਰਾਂ ਦੇ ਨਾਂ ਲਏ। ਇਸ ਤੋਂ ਜਾਪਦਾ ਹੈ ਕਿ ਸੰਜੇ ਕੌਰਵਾਂ ਵੱਲ ਕੇਵਲ ਭੀਸ਼ਮ ਜੀ ਨੂੰ ਹੀ ਅਤੇ ਪਾਂਡਵਾਂ ਵੱਲ ਅਠਾਰ੍ਹਾਂ ਯੋਧਿਆਂ ਨੂੰ ਧਰਮੀ ਸਮਝਦਾ ਹੈ। ਧਰਮੀਆਂ ਦਾ ਨਾਂ ਲੈਂਦਿਆਂ ਸੰਜੇ ਨੂੰ ਖੁਸ਼ੀ ਮਿਲਦੀ ਹੈ।

**ਵਿਆਖਿਆ :-** ਸੰਜੇ ਦਾਰਸ਼ਨਿਕ ਸਤਿ ਸੰਕਲਪਾਂ ਦਾ ਧਾਰਨੀ ਵਿਚਾਰਵਾਨ ਸੀ। ਇਸ ਸ਼ਲੋਕ ਵਿੱਚ ਧ੍ਰਿਤਰਾਸ਼ਟਰ ਨੂੰ ਭੂਮੀਪਤੀ ਅਥਵਾ ਧਰਤੀ ਦਾ ਮਾਲਕ ਕਿਹਾ ਹੈ। ਸਮੇਂ ਦਾ ਰਾਜਾ ਸੱਚਮੁੱਚ ਆਪਣੇ ਦੇਸ਼ ਦੀ ਧਰਤੀ ਦਾ ਪਤੀ ਹੁੰਦਾ ਹੈ। ਜਿਸ ਦੇ ਹੱਥ ਵਿੱਚ ਧਰਤੀ ਨੂੰ ਤਬਾਹ ਕਰਨਾ ਜਾਂ ਸਵੱਰਗ ਬਣਾਉਣ ਦੀ ਸ਼ਕਤੀ ਹੁੰਦੀ ਹੈ। ਹੁਣ ਜਦ ਕਿ ਯੁੱਧ ਹੋਣ ਵਾਲਾ ਹੈ। ਤਬਾਹੀ ਸਾਹਮਣੇ ਹੈ। ਸੰਜੇ ਦੇ ਸ਼ਬਦਾਂ ਵਿੱਚ ਧ੍ਰਿਤਰਾਸ਼ਟਰ ਕੋਲ ਧਰਤੀ ਨੂੰ ਬਚਾਉਣ ਤੇ ਤਬਾਹ ਕਰਨ ਦੀ ਸ਼ਕਤੀ ਹੈ। ਉਹ ਹੋਣ ਵਾਲੇ ਯੁੱਧ ਨੂੰ ਰੋਕ ਸਕਦਾ ਹੈ ਤੇ ਹੋਣ ਵਾਲੀ ਤਬਾਹੀ ਤੋਂ ਧਰਤੀ ਦੀ ਰੱਖਿਆ ਵੀ ਕਰ ਸਕਦਾ ਹੈ। ਕੌਰਵਾਂ ਵੱਲੋਂ ਕੇਵਲ ਭੀਸ਼ਮ ਪਿਤਾਮਾ ਹੀ ਸੰਖ ਵਜਾਉਂਦੇ ਹਨ ਜਦ ਕਿ ਪਾਂਡਵਾਂ ਵੱਲੋਂ ਸੰਖ ਵਜਾਉਣ ਵਾਲੇ ਯੋਧੇ ਅਨੇਕਾਂ ਹਨ। ਜੋ ਇਸ ਗੱਲ ਦਾ ਸਬੂਤ ਹੈ ਕਿ ਕੌਰਵ ਡਰੇ ਹੋਏ ਹਨ, ਜਿਨ੍ਹਾਂ ਨੇ ਆਪਣੇ ਮਨਾਂ ਅੰਦਰ ਯੁੱਧ ਹਾਰਨ ਦੀ ਧਾਰਨਾ ਧਾਰੀ ਹੋਈ ਹੈ। ਡਰਿਆ ਵਿਅਕਤੀ ਉਤਸ਼ਾਹਹੀਣ ਹੁੰਦਾ ਹੈ। ਕੌਰਵ ਯੁੱਧ ਲੜਨ ਤੋਂ ਪਹਿਲਾਂ ਹੀ ਹਾਰ ਗਏ ਲੱਗਦੇ ਹਨ।



**1.19 ਸ਼ਲੋਕ :**

*स: घोष: धार्तराष्ट्राणाम्, हृदयानि वि-अदारयत्। नभ: च पृथिवीम् च एव, तुमुल: वि-अनु-नादयन्॥*

***ਸਹ ਘੋਸ਼ਹ ਧਰ੍ਾਤਰਾਸ਼੍ਟ੍ਰਾਣਮ੍ ਹ੍ਰਿਦਯਾਨੀ ਵਿਅਦਰਾਯਤ੍।***

***ਨਭਹ ਚ ਪ੍ਰਥਿਵੀਮ੍ ਚ ਏਵ੍ ਤੁਮੁਲਹ ਵਿਅਨੁ ਨਾਦਯਨ੍।***

**੦ ਸ਼ਬਦ ਅਰਥ :-** ਸਹ : ਉਹ। ਘੋਸ਼ਹ : ਸ਼ੋਰ, ਰੌਲਾ। ਧਰ੍ਾਤਰਾਸ਼੍ਟ੍ਰਾਣਮ੍ : ਧ੍ਰਤਰਾਸ਼ਟਰ ਦੇ ਸਾਥੀਆਂ। ਹ੍ਰਿਦਯਾਨੀ : ਦਿਲਾਂ ਦਾ। ਵਿਅਦਰਾਯਤ੍ : ਚੀਰ ਦਿੱਤੇ। ਨਭਹ : ਅਸਮਾਨ। ਚ : ਅਤੇ। ਪ੍ਰਥਿਤੀਮ੍ : ਧਰਤੀ। ਚ : ਅਤੇ। ਏਵ੍ : ਭੀ। ਤੁਮੁਲਹ : ਦੰਗੇ ਵਾਲਾ ਸ਼ੋਰ ਸ਼ਰਾਬੇ ਵਾਲਾ। ਵਿਅਨੁ ਨਾਦਯਨ੍ : ਗੂੰਜਦਾ ਹੋਇਆ।

**੦ ਸ਼ਲੋਕਾਰਥ :-** ਇਸ ਭਿਅੰਕਰ ਸ਼ੋਰ ਸ਼ਰਾਬੇ ਦੀਆਂ ਆਵਾਜ਼ਾਂ ਨੇ ਅਸਮਾਨ ਅਤੇ ਧਰਤੀ ਨੂੰ ਵੀ ਪ੍ਰਤਿਧ੍ਵਨਿਤ ਕਰਦੇ ਹੋਏ ਧ੍ਰਿਤਰਾਸ਼ਟਰ ਦੇ ਪੁੱਤਰਾਂ ਦੇ ਦਿਲਾਂ ਨੂੰ ਵੀ ਚੀਰ ਦਿੱਤਾ।

**ਪਦ-ਅਰਥ-ਵਿਸਥਾਰ :-** ੦ ਸਹ ਘੋਸ਼ਹ ਧਰ੍ਾਤਰਾਸ਼ਟਰ੍ਾਣਮ੍...... ਵਿਅਨੁ ਨਾਦ ਦਯਨ੍ = ਪਾਂਡੋ ਸੈਨਾ ਵੱਲੋਂ ਵਜਾਏ ਗਏ ਸੰਖਾਂ ਦੀ ਧੁਨੀ ਐਨੀ ਵਿਸ਼ਾਲ ਉੱਚੀ ਗਹਿਰੀ ਤੇ ਭਿਅੰਕਰ ਸੀ ਜਿਸ ਨਾਲ ਧਰਤੀ ਤੇ ਆਕਾਸ਼ ਦੇ ਵਿਚਕਾਰਲਾ ਹਿੱਸਾ ਗੂੰਜ ਪਿਆ। ਜਿਸ ਨੂੰ ਸੁਣ ਕੇ ਅਨਿਆਇ ਪੂਰਵਕ ਅਧਰਮੀ ਕੌਰਵ, ਪਾਂਡਵਾਂ ਦਾ ਰਾਜ ਦੱਬਣ ਵਾਲਿਆਂ ਦੇ ਮਨ ਡਰ ਕੇ ਕੰਬਣ ਲੱਗੇ। ਜਿਵੇਂ ਉਨ੍ਹਾਂ ਦੇ ਸਰੀਰ ਅਸਤ੍ਰਾਂ ਸ਼ਸਤ੍ਰਾਂ ਨਾਲ ਘਾਇਲ ਹੋ ਗਏ ਹੋਣ। ਕੌਰਵ ਸੈਨਿਕਾਂ ਦਾ ਉਤਸ਼ਾਹ ਖ਼ਤਮ ਹੋ ਗਿਆ। ਪਰ ਕੌਰਵ ਸੈਨਿਕਾਂ ਵੱਲੋਂ ਵਜਾਏ ਸੰਖਾਂ ਨੇ ਪਾਂਡਵ ਸੈਨਾ ਤੇ ਉਸ ਦੇ ਸੂਰਬੀਰਾਂ ਉੱਪਰ ਕੋਈ ਪ੍ਰਭਾਵ ਨਹੀਂ ਪਾਇਆ।੦ ਧਰ੍ਾਤਰਾਸ਼੍ਟ੍ਰਾਣਮ੍ ਪਦ ਦਾ ਅਰਥ ਹੈ – ਜਿਨ੍ਹਾਂ ਨੇ ਅਨਿਆਇਪੂਰਵਕ ਰਾਜ ਸੰਭਾਲਿਆ। ਜੋ ਵਿਧੀ ਯੁਕਤੀ ਸੰਗਤ ਹੈ। ਅਨਿਆਇ ਦਾ ਪੱਖ ਲੈਣ ਕਾਰਨ ਉਸ ਦਾ ਹਿਰਦਾ ਪੱਥਰ ਬਣ ਗਿਆ। ਜਿਨ੍ਹਾਂ ਦੇ ਹਿਰਦੇ ਵਿੱਚ ਅਧਰਮ ਅਨਿਆਏ ਹੈ, ਉਹ ਅੰਦਰੋਂ ਡਰਪੋਕ ਹੁੰਦੇ ਹਨ। ਨਿਆਇ ਦਾ ਪੱਖ ਲੈਣ ਵਾਲੇ ਸੂਰਬੀਰ ਬਹਾਦਰ ਤੇ ਉਤਸ਼ਾਹੀ ਹੁੰਦੇ ਹਨ। ਪਾਂਡਵ ਧਰਮ ਦੇ ਪੱਖੀ ਹਨ, ਕੌਰਵ ਅਧਰਮ ਦਾ ਪੱਖ ਪੂਰਦੇ ਹਨ।

**ਵਿਆਖਿਆ :-** ਸ਼ਲੋਕ ਦੇ ਇਨ੍ਹਾਂ ਸ਼ਬਦਾਂ ਦੇ ਅੰਦਰ ਅੰਤ੍ਰੀਵ ਪ੍ਰਭਾਵਾਂ ਤੇ ਅਰਥਾਂ ਦਾ ਸੰਚਾਰ ਹੁੰਦਾ ਹੈ। ਜਿਨ੍ਹਾਂ ਯੋਧਿਆਂ ਦੇ ਦਿਲਾਂ

ਅੰਦਰ ਸਤਿ ਸੰਕਲਪ ਪ੍ਰਾਪਤੀ ਦਾ ਮੰਤਵ ਸਾਹਮਣੇ ਹੁੰਦਾ ਹੈ, ਉਹ ਸੂਰਮੇ ਪੁਰਸ਼ ਹੌਂਸਲੇ ਨਾਲ ਲੜਦੇ ਹਨ। ਪਾਂਡਵਾਂ ਦੇ ਸੰਖਾਂ ਦੀ ਆਵਾਜ਼ ਵਿੱਚ ਉਨ੍ਹਾਂ ਦੇ ਅੰਦਰਲਾ ਉਤਸ਼ਾਹ ਅਤੇ ਹੌਂਸਲਾ ਸੰਚਾਰਿਆ ਗਿਆ ਜਾਪਦਾ ਹੈ, ਅਤੇ ਨਾਲ ਹੀ ਉਨ੍ਹਾਂ ਦੇ ਸੰਖਾਂ ਦੀਆਂ ਡਰਾਵਨੀਆਂ ਧਰਤ ਕੰਬਾਊ ਉੱਚੀਆਂ ਆਵਾਜ਼ਾਂ ਨੇ ਕੌਰਵਾਂ ਤੇ ਉਨ੍ਹਾਂ ਦੀ ਸੈਨਾ ਨੂੰ ਕੰਬਾ ਦਿੱਤਾ ਹੈ। ਦਰਅਸਲ ਕੌਰਵਾਂ ਦੇ ਦਿਲਾਂ ਵਿੱਚ ਪੈਦਾ ਹੁੰਦਾ ਇਹ ਡਰ, ਉਨ੍ਹਾਂ ਦੇ ਦੋਸ਼ੀ ਅੰਤਹਕਰਣ ਦਾ ਪ੍ਰਤੀਕ ਹੈ ਜੋ ਉਨ੍ਹਾਂ ਨੂੰ ਅਸਤਿ ਕਾਰਜ ਕਰਨ ਤੋਂ ਰੋਕਦਾ ਤਾਂ ਹੈ, ਪਰ ਉਹ ਅਭਿਮਾਨੀ ਯੁੱਧ ਰਾਹੀਂ ਤਬਾਹੀ ਲਿਆਉਣ ਲਈ ਬਹਿਬਲ ਹਨ। ਕੌਰਵ ਅੰਦਰੋਂ ਡਰੇ ਹੋਏ ਹਨ। ਕਪਟੀ ਮਨ ਛੇਤੀ ਹੀ ਡਰ ਜਾਂਦੇ ਹਨ।

✪ ✪ ✪

**1.20 ਸ਼ਲੋਕ :**

*अथ वि-अव-स्थितान् दृष्ट्वा, धार्तराष्ट्रान् कपि-ध्वजः। प्र-वृत्ते शस्त्र-संपाते, धनुः उद्-यम्य पाण्डवः॥*
*हृषीक-ईशं तदा वाक्यम्, इदम् आह मही-पते।*

***ਅਥ ਵਿਅਵਸ੍ਥਿਤਾਨ੍ ਦ੍ਰਸ਼੍ਟ੍ਵਾ ਧਾਰ੍ਤਰਾਸ਼੍ਟ੍ਰਹਨ੍ ਕਪਿ ਧ੍ਵਜਹ।***
***ਪ੍ਰਵ੍ਤੇ ਸ਼ਾਸਤ੍ਰ ਸੰਪਾਤੇ, ਧਨੁਹ ਓਦ੍ ਯਮ੍ਯ ਪਾਂਡਵਹ॥***
***ਹ੍ਰਸ਼ੀਕ ਇਸ਼ੰ ਤਦਾ ਵਾਕ੍ਯਮ੍ ਇਦਮ੍ ਆਹ ਮਹੀਪਤੇ॥***

**੦ ਸ਼ਬਦ ਅਰਥ :-** ਅਥ੍ : ਹੁਣ। ਵਿਅਵਸਿਥਤਾਨ੍ : ਕਤਾਰਾਂ ਵਿੱਚ ਖੜ੍ਹੇ ਹੋਏ। ਦ੍ਰਸ਼ਟ੍ਵਾ : ਦੇਖਦੇ ਹੋਏ। ਧਾਰ੍ਤਰਾਸ਼੍ਟ੍ਰਹਨ੍ : ਧ੍ਰਤਰਾਸ਼ਟਰ ਦੇ ਪਾਸੇ ਵਾਲੇ। ਕਪਿ ਧ੍ਵਜਹ : ਬਾਂਦਰ ਨਿਸ਼ਾਨ ਚਿੰਨ ਝੰਡਾ, ਅਥਵਾ ਹਨੂਮਾਨ। ਪ੍ਰਵ੍ਤੇ : ਆਰੰਭ ਕਰਨ ਵਾਲੇ। ਸ਼ਾਸਤ੍ਰ ਸੰਪਾਤੇ : ਹਥਿਆਰ ਚਲਾਉਣ ਦੀ ਪ੍ਰਕ੍ਰਿਆ। ਧਨੁਹ : ਕਮਾਨ, ਧਨੁਖ। ਉਦ੍ਯਮ੍ਯੇ : ਕਬਜ਼ੇ ਵਿੱਚ ਲੈ ਕੇ। ਪਾਂਡਵਾਹ : ਪਾਂਡਵ ਪੁੱਤਰ। ਹ੍ਰੀਸ਼ਕ ਇਸ਼ੰ : ਹਰੀਕੇਸ਼ਾ। ਤਦਾ : ਤਦ ਵਾਕਯਮ੍ : ਵਾਕ। ਇਦਮ੍ : ਇਹ। ਆਹ : ਕਿਹਾ। ਮਹੀਪਤੇ : ਹੇ ਧਰਤੀ ਦੇ ਸਵਾਮੀ।

**੦ ਸ਼ਲੋਕਾਰਥ :-** ਹੇ ਧਰਮ ਸਵਾਮੀ! ਇਸ ਦੇ ਪਿੱਛੋਂ, ਕਵੱਚ ਧਾਰਨ ਕੀਤੇ ਹੋਏ ਸੂਰਬੀਰ ਰਥ ਵਾਲੇ ਪਾਂਡੋ ਪੁੱਤਰ (ਅਰਜਨ) ਨੇ ਧ੍ਰਤਰਾਸ਼ਟਰ ਦੇ ਪੁੱਤਰਾਂ ਨੂੰ ਯੁੱਧ ਲਈ ਤਿਆਰ ਖੜ੍ਹੇ ਵੇਖ ਕੇ ਸ਼ਸਤਰ ਚਲਦੇ ਆਰੰਭ ਹੋਣ ਸਮੇਂ ਧਨੁਸ਼ ਉਠਾ ਕੇ ਹ੍ਰੀਸ਼ਕੇਸ਼ ਕ੍ਰਿਸ਼ਨ ਜੀ ਨੂੰ ਇਹ ਵਚਨ ਕਹੇ।

**ਪਦ-ਅਰਥ-ਵਿਸਥਾਰ :-** ੦ ਅਥ-ਪਦ ਦਾ ਅਰਥ ਹੈ ਕਿ ਹੁਣ ਸੰਜੇ - ਭਗਵਾਨ ਕ੍ਰਿਸ਼ਨ ਜੀ ਅਤੇ ਅਰਜਨ ਦਾ ਸੰਵਾਦ ਰਚਾਉਣ ਅਥਵਾ ਭਗਵਦ ਗੀਤਾ ਦਾ ਆਰੰਭ ਕਰਨ ਲੱਗੇ ਹਨ। ਇਤਿ - ਪਦ ਸੰਵਾਦ ਦੇ ਖ਼ਤਮ ਹੋਣ ਦਾ ਸੂਚਕ ਹੁੰਦਾ ਹੈ। ੦ ਪ੍ਰਵ੍ਤੇ ਸ਼ਸਤ੍ਰ ਸੰਪਾਤੇ = ਭਾਵੇਂ ਭੀਸ਼ਮ ਨੇ ਯੁੱਧ ਨੂੰ ਆਰੰਭ ਕਰਨ ਵਾਲਾ ਸ਼ੰਖ ਨਹੀਂ ਸੀ ਵਜਾਇਆ, ਕੇਵਲ ਦਰਯੋਧਨ ਨੂੰ ਖੁਸ਼ ਕਰਨ ਲਈ ਇੰਜ ਕੀਤਾ ਸੀ ਪਰ ਦੋਵਾਂ ਸੈਨਾਵਾਂ ਨੇ ਇਸ ਨੂੰ ਯੁੱਧ ਆਰੰਭ ਹੋਣ ਦਾ ਸੰਕੇਤ ਮੰਨ ਲਿਆ ਤੇ ਆਪਣੇ ਆਪਣੇ ਹਥਿਆਰ ਉਠਾ ਲਏ ਤੇ ਸਭ ਨੂੰ ਦੇਖ ਕੇ ਅਰਜਨ ਨੇ ਵੀ ਵੀਰਤਾ ਅੰਦਰ ਆਪਣਾ ਗਾਂਡੀਵ ਧਨੁਸ਼ ਉਠਾ ਲਿਆ। ੦ ਵਿਅਵ ਸ੍ਥਿਤਾਨ੍ ਦ੍ਰਸ਼ਟ੍ਵਾ = ਸੰਜੇ ਦਾ ਇਨ੍ਹਾਂ ਪਦਾਂ ਰਾਹੀਂ ਕਹਿਣ ਦਾ ਅਰਥ ਇਹ ਹੈ ਕਿ ਜਦੋਂ ਆਪ ਦੇ ਪੁੱਤਰ ਦਰਯੋਧਨ ਨੇ ਪਾਂਡਵ ਸੈਨਾ ਨੂੰ ਦੇਖਿਆ ਤਾਂ ਉਹ ਭੱਜਿਆ ਭੱਜਿਆ ਦਰੋਣਾਚਾਰੀਆ ਕੋਲ ਗਿਆ। ਪਰ ਜਦੋਂ ਅਰਜਨ ਨੇ ਕੌਰਵ ਸੈਨਾ ਨੂੰ ਦੇਖਿਆ ਤਾ ਉਸ ਨੇ ਸਿੱਧੇ ਹੀ ਆਪਣਾ ਹੱਥ ਗਾਂਡੀਵ ਧਨੁਸ਼ ਵੱਲ ਕੀਤਾ। ੦ ਧਨੁਹ ਉਦ੍ ਯਮ੍ਯ = ਇਸ ਤੋਂ ਲੱਗਦਾ ਹੈ ਕਿ ਦਰਯੋਧਨ ਦੇ ਮਨ ਅੰਦਰ ਭੈਅ ਹੈ। ਅਰਜਨ ਦੇ ਅੰਦਰ ਉਤਸ਼ਾਹ ਤੇ ਨਿਰਭੈਅਤਾ ਹੈ। ੦ ਕਪਿਧ੍ਵਜਹ = ਇਹ ਸ਼ਬਦ ਅਰਜਨ ਦੇ ਲਈ ਵਿਸ਼ੇਸ਼ਣ ਹੈ। ਸੰਜੇ, ਧ੍ਰਿਤਰਾਸ਼ਟਰ ਨੂੰ ਇਹ ਚੇਤਾ ਕਰਵਾਉਣਾ ਚਾਹੁੰਦਾ ਹੈ ਕਿ ਅਰਜਨ ਦੇ ਰਥ ਦੀ ਧਵੱਜਾ ਉੱਪਰ ਹਨੂੰਮਾਨ ਵਿਰਾਜਮਾਨ ਹੈ। ਜਦ ਪਾਂਡਵ ਵਣ ਵਿੱਚ ਰਹਿੰਦੇ ਸਨ ਤਾਂ ਇੱਕ ਦਿਨ ਹਵਾ ਨੇ ਅਚਾਨਕ ਹੀ ਦਿਵਯ ਸਹਸਤ੍ਰਦਲ ਕਮਲ ਲਿਆ ਕੇ ਦਰੋਪਤੀ ਦੇ ਅੱਗੇ ਰੱਖ ਦਿੱਤਾ, ਇਸ ਨੂੰ ਦੇਖ, ਖੁਸ਼ ਹੋ ਕੇ ਉਸ ਨੇ ਭੀਮ ਨੂੰ ਅਜਿਹੇ ਹੋਰ ਅਨੇਕਾਂ ਫੁੱਲ ਲਿਆਉਣ ਲਈ ਕਿਹਾ। ਫੁੱਲ ਲਿਆਉਣ ਲਈ ਭੀਮ ਕਦਲੀ ਵਣ ਪਹੁੰਚੇ, ਜਿੱਥੇ ਹਨੂੰਮਾਨ ਨਾਲ ਟੱਕਰ ਹੋਈ। ਦੋਵਾਂ ਨੇ ਅਨੇਕਾਂ ਗੱਲਾਂ ਕੀਤੀਆਂ ਤੇ ਹਨੂੰਮਾਨ ਨੇ ਭੀਮ ਨੂੰ ਵਰਦਾਨ ਮੰਗਣ ਲਈ ਕਿਹਾ। ਭੀਮ ਨੇ ਬੇਨਤੀ ਕੀਤੀ ਕਿ ਮੇਰੇ ਉੱਪਰ ਆਪ ਜੀ ਦੀ ਕਿਰਪਾ ਬਣੀ ਰਹੇ। ਹਨੂੰਮਾਨ ਜੀ ਨੇ ਉੱਤਰ ਵਿੱਚ ਇਹ ਵਰ ਦਿੰਦਿਆਂ ਕਿਹਾ ਕਿ ਹੇ ਵਾਯੂ ਪੁੱਤਰ! ਜਿਸ ਸਮੇਂ ਤੂੰ ਬਾਣ ਤੇ ਸ਼ਕਤੀ ਦੇ ਆਘਾਤ ਨਾਲ ਵਿਆਕੁਲ ਦੁਸ਼ਮਨਾਂ ਦੀ ਸੈਨਾ ਵਿੱਚ ਘੁਸ ਕੇ ਸਿੰਹਨਾਦ ਕਰੇਂਗਾ, ਉਸ ਸਮੇਂ ਮੈਂ ਆਪਣੀ ਗਰਜਨਾ ਨਾਲ ਉਸ ਸਿੰਹਨਾਦ (ਸ਼ੇਰ ਦੀ ਗਰਜ) ਨੂੰ ਵਧਾ ਦੇਵਾਂਗਾ। ਇਸ ਤੋਂ ਬਿਨਾਂ ਅਰਜਨ ਦੇ ਰਥ ਦੀ ਧਵੱਜਾ ਉੱਪਰ ਬੈਠਕੇ ਮੈਂ ਅਜਿਹੀ ਭਿਅੰਕਰ ਗਰਜਨਾ ਕਰਾਂਗਾ, ਜਿਹੜੀ ਦੁਸ਼ਮਨਾਂ ਦੇ ਪਰਾਣ ਲੈ ਲਵੇਗੀ। ੦ ਪਾਂਡਵ - ਸੰਜੇ ਵਾਰ ਵਾਰ ਪਾਂਡਵਾਂ ਦੀ ਯਾਦ ਦਲਾਉਣ ਲਈ ਪਾਂਡਵ ਸ਼ਬਦ ਪਰਯੋਗ ਕਰਦਾ ਹੈ।

✪ ✪ ✪

**1.21-22 ਸ਼ਲੋਕ :**

**ਅਰ੍ਜੁਨ-ਉਵਾਚ** *अर्जुन उवाच*

*सेनयोः उभयोः मध्ये रथम्, स्थापय मे अ-च्युत॥ यावत् एतान् निर्-ईक्षे अहम्, योद्ध-कामन् अव-स्थितान्।*
*कैः मया सह योद्धव्यम्, अस्मिन् रण-समुद्यमे॥*

***ਸੇਨਯੋਹ ਉਭਯੋਹ ਮਧ੍ਯੇ ਰਥਮ੍ ਸ੍ਥਾਪਯ ਮੇ ਅਚ੍ਯੁਤ॥***
***ਯਾਵਤ੍ ਇਤਾਨ੍ ਨਿਰ੍ ਇਕਸ਼ੇ ਅਹਮ੍ ਯੋਧ੍ ਕਾਮਨ੍ ਅਵਸ੍ਥਿਤਾਨ੍।***
***ਕੈਹ ਮਯਾ ਸਹ ਯੋਧਵ੍ਯਮ੍ ਅਸ੍ਮਿਨ੍ ਰਣ ਸਮੁਦ੍ਯਮੇ॥***

**੦ ਸ਼ਬਦ ਅਰਥ :-** ਅਰ੍ਜੁਨ ਉਵਾਚ : ਅਰਜਨ ਨੇ ਕਿਹਾ। ਸੇਨਯੋਹ : ਸੈਨਾਵਾਂ ਦੇ। ਓਭਯੋਹ : ਦੋਵਾਂ ਪਾਸਿਆਂ ਦੇ। ਮਧ੍ਯੇ : ਵਿਚਕਾਰ। ਰਥਮ੍ : ਰਥ। ਸਥ੍ਾਪਯ : ਸਥਾਪਿਤ ਹਨ ਅਥਵਾ ਖੜ੍ਹੇ ਕੀਤੇ ਗਏ ਹਨ। ਮੇ : ਮੇਰੇ, ਮੈਨੂੰ। ਅਚ੍ਯੁਤ : ਹੇ ਅਛੂਤਾ। ਯਾਵਤ੍ : ਜਦੋਂਕਿ। ਇਤਾਨ੍ : ਇਹ। ਨਿਰ੍ ਇਕਸ਼ੇ : ਵੇਖੋ, ਧਿਆਨ ਦੇਵੋ। ਅਹਮ੍ : ਮੈਂ। ਯੋਧ੍ ਕਾਮਾਨ੍ : ਯੁੱਧ ਲੜਨ ਦੀ ਇੱਛਾ। ਅਵਸ੍ਥਿਤਾਨ੍ : ਖੜ੍ਹੇ ਹੋ ਰਹੇ। ਕੈਹ : ਕਿਸ ਦੇ ਨਾਲ। ਮਯਾ : ਮੇਰੇ ਰਾਹੀਂ ਮੇਰੇ ਵੱਲੋਂ। ਸਹ : ਇਕੱਠੇ। ਯੁਧਾਵ੍ਯਮ੍ : ਲੜਨਾ ਚਾਹੀਦਾ ਹੈ। ਅਸਿਮਨ੍ : ਇਸ ਵਿੱਚ। ਰਣਸਮੁਦ੍ਯਮੇ : ਲੜਾਈ ਦੀ ਵਿਸ਼ੇਸ਼ ਘਟਨਾ।

**੦ ਸ਼ਲੋਕਾਰਥ :-** ਅਰਜਨ ਨੇ ਕਿਹਾ, 'ਹੇ ਅਛੂਤੇ। ਦੋਵਾਂ ਸੈਨਾਵਾਂ ਦੇ ਵਿਚਕਾਰ ਮੇਰਾ ਰਥ ਲਿਜਾ ਕੇ ਖੜ੍ਹਾ ਕਰੋ। ਜਦੋਂ ਤੱਕ ਮੈਂ

ਬੋਧ ਕਰਨ ਦੀ ਕਾਮਨਾ ਵਿੱਚ ਰੁਝਿਆ ਹੋਇਆ, ਇਨ੍ਹਾਂ ਯੋਧਿਆਂ ਨੂੰ ਵੇਖ ਨਾ ਲਵਾਂ ਕਿ ਇਸ ਰਣ ਸੰਗਰਾਮ ਵਿੱਚ ਮੈਨੂੰ ਕਿੰਨਾ ਕਿੰਨਾ ਨਾਲ ਯੁੱਧ ਕਰਨਾ ਹੋਵੇਗਾ। ਤਦ ਤੱਕ ਰਥ ਨੂੰ ਦੋਵਾਂ ਸੈਨਾਵਾਂ ਦੇ ਵਿਚਕਾਰ ਖੜ੍ਹਾ ਕਰੀ ਰੱਖਣਾ।"

**ਪਦ-ਅਰਥ-ਵਿਸਥਾਰ :-** ੦ ਸੇਨਯੋਹ ਓਭਯੋਹ ਮਧ੍ਯੇ ਰਥਮ੍ ਸ੍ਥਾਪਯ = ਅਰਜਨ ਨੇ ਕਿਹਾ, 'ਆਪ ਦੋਵਾਂ ਸੈਨਾਵਾਂ ਦੇ ਵਿਚਕਾਰ ਮੇਰੇ ਰਥ ਨੂੰ ਖੜ੍ਹਾ ਕਰ ਦੇਵੋ।' ਇਹ ਉਹ ਥਾਂ ਹੈ ਜਿੱਥੇ ਅਰਜਨ ਨੂੰ ਉਸ ਦੀ ਆਪਣੀ ਸੈਨਾ ਤੇ ਕੌਰਵ ਸੈਨਾ ਚੰਗੀ ਤਰ੍ਹਾਂ ਦੇਖ ਸਕਦੀ ਹੈ। ਅਰਜਨ ਦਾ ਭਗਵਾਨ ਕ੍ਰਿਸ਼ਨ ਨੂੰ ਇੰਜ ਬੇਨਤੀ ਕਰਨਾ, ਉਸ ਦੇ ਦ੍ਰਿੜ ਇਰਾਦੇ ਦਾ ਸੂਚਕ ਹੈ। ਪਾਂਡਵਾਂ ਦੀ ਜਿੱਤ ਯਕੀਨੀ ਹੈ। ਭਗਵਾਨ ਆਪਣੇ ਭਗਤਾਂ ਦੀ ਆਗਿਆ ਦਾ ਪਾਲਣ ਕਰਦੇ ਹਨ। ਰਥ ਨੂੰ ਵਿਚਕਾਰ ਖੜ੍ਹਾ ਕਰਨ ਨਾਲ ਅਰਜਨ ਲਈ ਖ਼ਤਰਾ ਹੋ ਸਕਦਾ ਹੈ ਪਰ ਅਰਜਨ ਸ਼੍ਰੀ ਭਗਵਾਨ ਨੂੰ ਜੋ ਸੰਬੋਧਨ ਕਰਦੇ ਹਨ, ਉਸ ਸੰਬੰਧੀ ਚਿੰਤਨ ਕਰਨ ਦੀ ਲੋੜ ਹੈ। ਅਰਜਨ ਸ਼੍ਰੀ ਭਗਵਾਨ ਨੂੰ 'ਹੇ ਅਚ੍ਯੁਤ! ਸੰਬੋਧਨ ਕਰਦਾ ਹੈ ਜਿਸ ਦਾ ਅਰਥ ਹੈ ਕਿ ਆਪ ਕਿਸੇ ਦੇਸ਼ ਕਾਲ ਤੇ ਵਸਤੂ ਦੇ ਪਰਿਛੇਦ ਵਿੱਚ ਨਹੀਂ ਆਉਂਦੇ। ਆਪ ਨੂੰ ਕੋਈ ਵੀ ਨਹੀਂ ਗਿਰਾ ਸਕਦਾ। ੦ ਸੇਨਯੋਹ ਓਭਯੋਹ ਮਧ੍ਯੇ = ਪਦ ਗੀਤਾ ਵਿੱਚ ਤਿੰਨ ਵਾਰ ਆਇਆ ਹੈ। ਏਥੇ 1.21 ਸ਼ਲੋਕ ਵਿੱਚ ਫੇਰ 1.24 ਸ਼ਲੋਕ ਵਿੱਚ ਫੇਰ 2.10 ਸ਼ਲੋਕ ਵਿੱਚ। ਤਿੰਨ ਵਾਰ ਆਉਣ ਦਾ ਅਰਥ ਹੈ ਕਿ ਪਹਿਲਾਂ ਅਰਜਨ ਸੂਰਬੀਰਤਾ ਦੇ ਨਾਲ ਨਾਲ ਆਪਣੇ ਰਥ ਨੂੰ ਦੋਵਾਂ ਸੈਨਾਵਾਂ ਵਿਚਕਾਰ ਖੜ੍ਹਾ ਕਰਨ ਦੀ ਆਗਿਆ ਦਿੰਦੇ ਹਨ। (1.21) ਦੋਵਾਂ ਸੈਨਾਵਾਂ ਦੇ ਵਿਚਕਾਰ ਖੜਾ ਕਰਕੇ ਕੌਰਵ ਵੰਸ਼ੀਆਂ ਨੂੰ ਦੇਖਣ ਲਈ ਕਹਿੰਦੇ ਹਨ। (1.24) ਅੰਤ ਵਿੱਚ ਦੋਵਾਂ ਸੈਨਾਵਾਂ ਦੇ ਵਿਚ ਵਿਸ਼ਾਦ ਮਗ੍ਨ ਅਰਜਨ ਨੂੰ ਗੀਤਾ ਉਪਦੇਸ਼ ਦਿੰਦੇ ਹਨ। (2.10) ਇਸ ਤਰ੍ਹਾਂ ਪਹਿਲਾਂ ਅਰਜਨ ਵਿੱਚ ਸੂਰਬੀਰਤਾ ਸੀ, ਫੇਰ ਰਿਸ਼ਤੇਦਾਰਾਂ ਨੂੰ ਦੇਖਣ ਨਾਲ ਮੋਹ ਦੇ ਕਾਰਨ ਉਸ ਦੀ ਯੁਧ ਪ੍ਰਤਿ ਨਿਰਾਸ਼ਾ ਹੋ ਗਈ। ਅੰਤ ਵਿੱਚ ਉਸ ਨੂੰ ਸ਼੍ਰੀ ਭਗਵਾਨ ਨੇ ਗੀਤਾ ਉਪਦੇਸ਼ ਦਿੱਤਾ, ਜਿਸ ਨਾਲ ਅਰਜਨ ਦੇ ਮਨ ਵਿਚਲਾ ਮੋਹ ਦੂਰ ਹੋਇਆ। ਹਰ ਹਾਲ ਵਿੱਚ ਪ੍ਰਮਾਤਮਾ ਭਗਤ ਦੀ ਰੱਖਿਆ ਕਰਦਾ ਹੈ। ੦ ਯਾਵਤ੍ ਯਤਾਨ੍ ਨਿਰ੍ ਇਕਸ਼ੇ ਅਹਮ੍...... ਰਣ ਸਮੁਦ੍ਯਮੇ :- ਦੋਵਾਂ ਸੈਨਾਵਾਂ ਦੇ ਵਿਚਕਾਰ ਰਥ ਖੜ੍ਹਾ ਕਰਨ ਦਾ ਉਦੇਸ਼ ਇਹ ਦੇਖਣਾ ਵੀ ਹੈ ਕਿ ਅਰਜਨ ਨੇ ਯੁੱਧ ਵਿੱਚ ਕਿੰਨਾਂ ਕਿੰਨਾਂ ਨਾਲ ਯੁੱਧ ਕਰਨਾ ਹੈ ? ਕਿੰਨਾਂ ਦੀ ਸ਼ਕਤੀ ਕਿੰਨੀ ਹੈ ? ਕੌਣ ਮੇਰੇ ਬਰਾਬਰ ਦੇ ਹਨ ? ਕੌਣ ਮੇਰੇ ਕੋਲੋਂ ਬਲਵਾਨ ਹਨ ? ੦ ਯੋਧਕਾ ਮਾਨ = ਪਦ ਵਿੱਚ ਅਰਜਨ ਕਹਿ ਰਿਹਾ ਹੈ ਕਿ ਅਸੀਂ ਤਾਂ ਸੁਲਹ ਕਰਨ ਦੀ ਗੱਲ ਵੀ ਸੋਚੀ ਸੀ ਪਰ ਕੌਰਵਾਂ ਨੇ ਸਾਡੀ ਗੱਲ ਨਹੀਂ ਮੰਨੀ। ਹੁਣ ਮੈਂ ਦੇਖਾਂਗਾ... ਕਿ ਕੌਰਵਾਂ ਵਿੱਚ ਯੁੱਧ ਕਰਨ ਦੀ ਕਿੰਨੀ ਕੁ ਸ਼ਕਤੀ ਹੈ ?

**ਵਿਆਖਿਆ :-** ਵਿਸ਼ਨੂੰ ਭਗਵਾਨ ਨੂੰ ਵੀ ਅਛੂਤਾ ਸ਼ਬਦ ਨਾਲ ਸੰਬੋਧਨ ਕੀਤਾ ਜਾਂਦਾ ਹੈ। ਇਸ ਸ਼ਲੋਕ ਵਿੱਚ ਅਛੂਤਾ ਸ਼੍ਰੀ ਕ੍ਰਿਸ਼ਨ ਜੀ ਲਈ ਸੰਬੋਧਨੀ ਸ਼ਬਦ ਹੈ ਜੋ ਕ੍ਰਿਸ਼ਨ ਜੀ ਦੇ ਚਰਿੱਤਰ ਬੌਧਿਕ ਸਰੂਪ ਗੁਣਾਂ ਅਨੁਸਾਰ ਢੁਕਵਾਂ ਸ਼ਬਦ ਹੈ। ਅਛੂਤਾ ਦੇ ਸ਼ਬਦਾਰਥ ਹਨ ਜੋ ਦੈਵੀ ਸ਼ੋਭਾ ਤੋਂ ਨਾ ਥਿੜਕੇ। ਅਜਿਹੇ ਮਹਾਂਪੁਰਸ਼ ਦੇ ਸਿਰ ਦੇ ਦੁਆਲੇ ਇੱਕ ਪ੍ਰਕਾਸ਼ ਚੱਕਰ ਹੁੰਦਾ ਹੈ, ਜਿਸ ਨੂੰ ਦੈਵੀ-ਜੋਤ ਕਹਿੰਦੇ ਹਨ।



**1.23 ਸ਼ਲੋਕ :**

*योत्स्यमानान् अव-ईक्षे अहम्, ये एते अत्र सम्-आ-गताः। धार्तराष्ट्रस्य दुः-बुद्धेः युद्धे, प्रिय-चिकीर्षवः॥*

***ਯੋਤ੍ਸ੍ਯਮਾਨਾਨ੍ ਅਵ-ਇਕ੍ਸ਼ੇ ਅਹਮ੍ ਯੇਇਤੇ ਅਤ੍ਰ ਸਮ੍ ਆਗਤਹ॥***

***ਧ੍ਰਾਤਰਾਸ਼ਟ੍ਰਸ੍ਯ ਦੁਹ ਬੁੱਧੇਹ ਯੁਧੇ ਪ੍ਰਿਯ ਚਿਕ੍ਰੀਸ਼ਰ੍ਵਹ॥***

**੦ ਸ਼ਬਦ ਅਰਥ :-** ਯੋਤ੍ਸ੍ਯਮਾਨਾਨ੍ : ਲੜਨ ਦੇ ਮੰਤਵ ਲਈ। ਅਵੇਇਕ੍ਸ਼ੇ : ਧਿਆਨ ਨਾਲ ਵੇਖੋ। ਅਹਮ੍ : ਮੈਂ। ਯੇ: ਕੌਣ। ਇਤੇ : ਉਹ। ਅਤ੍ : ਏਥੇ। ਸਮ੍ ਆਗਤਹ : ਇਕੱਠੇ ਹੋਏ। ਧ੍ਰਾਤਰਾਸ਼ਟ੍ਰਸ੍ਯ : ਧ੍ਰਸ਼ਟਰਾਸ਼ਟਰ ਦੇ ਪੁੱਤਰ। ਦੁਹਬੁੱਧੇਹ : ਮੰਦ ਬੁੱਧੀ, ਭੈੜੀ ਮਨਸਾ। ਪ੍ਰਿਯ ਚਿਕ੍ਰੀਸ਼ਰ੍ਵਹ : ਖੁਸ਼ ਕਰਨ ਦੀ ਇੱਛਾ।

**੦ ਸ਼ਲੋਕਾਰਥ :-** ਮੇਰੀ ਇੱਛਾ ਹੈ ਕਿ ਮੈਂ ਉਨ੍ਹਾਂ ਸਾਰਿਆਂ ਯੁੱਧ ਕਰਨ ਵਾਲਿਆਂ ਨੂੰ ਚੰਗੀ ਤਰ੍ਹਾਂ ਵੇਖ ਲਵਾਂ, ਜਿਹੜੇ ਮੰਦ ਬੁੱਧੀ ਵਾਲੇ ਧ੍ਰਿਤਰਾਸ਼੍ਟ੍ਰ ਦੇ ਪੁੱਤਰ ਦੁਰਯੋਧਨ ਨੂੰ ਖੁਸ਼ ਕਰਨ ਲਈ ਯੁੱਧ ਲੜਨ ਵਾਸਤੇ ਆਏ ਹੋਏ ਹਨ।

**ਪਦ-ਅਰਥ-ਵਿਸਥਾਰ :-** ੦ ਧਰ੍ਾਤਰਾਸ਼ਟ੍ਰਸ੍ਯ ਦੁਹ ਬੁਧੇਹ = ਏਥੇ ਦਰਯੋਧਨ ਨੂੰ ਦੁਸ਼ਟ ਬੁਧਿ ਕਹਿ ਕੇ ਅਰਜਨ ਇਹ ਕਹਿਣਾ ਚਾਹੁੰਦਾ ਹੈ ਕਿ ਪਹਿਲਾਂ ਵੀ ਦੁਰਯੋਧਨ ਨੇ ਸਾਡਾ ਕੁਲ ਨਾਸ਼ ਕਰਨ ਲਈ ਅਨੇਕਾਂ ਸਾਜਸ਼ਾਂ ਰਚੀਆਂ ਹਨ ਤੇ ਕਈ ਮੌਕਿਆਂ 'ਤੇ ਸਾਨੂੰ ਅਪਮਾਨਤ ਕੀਤਾ ਹੈ। ਨਿਯਮਾਂ ਅਨੁਸਾਰ ਹੱਕੀ ਤੌਰ 'ਤੇ ਅਸੀਂ ਅੱਧੇ ਰਾਜ ਦੇ ਅਧਿਕਾਰੀ ਹਾਂ ਪਰ ਸਾਡਾ ਹੱਕ ਮਾਰਿਆ ਗਿਆ ਹੈ। ਏਸੇ ਲਈ ਉਸ ਦੀ ਬੁੱਧੀ ਦੁਸ਼ਟ ਹੈ। ਉਸ ਦੇ ਨਾਲ ਜੋ ਉਸ ਦੇ ਦੋਸਤ ਮਿੱਤਰ ਹਨ, ਉਸ ਨੂੰ ਸਦ ਬੁੱਧੀ ਦੀ ਗੱਲ ਨਹੀਂ ਸਮਝਾਉਂਦੇ। ਉਲਟਾ ਉਸ ਦਾ ਹੌਂਸਲਾ ਵਧਾਉਂਦੇ ਹਨ। ਇਹ ਉਸ ਦੇ ਪਤਨ ਵਿੱਚ ਸਹਾਇਤਾ ਕਰਦੇ ਹਨ। ਦੁਰਯੋਧਨ ਦੇ ਹਿਤਕਾਰੀ ਘੱਟ ਹਨ। ਦੁਰਯੋਧਨ ਆਪਣਾ ਅੱਧਾ ਰਾਜ ਪ੍ਰਾਪਤ ਕਰਕੇ ਜੇ ਸੁੱਖ ਸ਼ਾਂਤੀ ਦਾ ਰਾਹ ਅਪਣਾਉਂਦਾ ਹੈ, ਤਾਂ ਇਸ ਵਿੱਚ ਹੀ ਉਸ ਦਾ ਲਾਭ ਹੈ। ੦ ਯੋਤ੍ਸ੍ਯਮਾਨਾਨ੍ = ਯੁੱਧ ਲੜਨ ਵਾਲੇ ਉਤਾਵਲੇ ਲੋਕਾਂ ਨੂੰ ਕੁੱਝ ਵੇਖਣ ਸੋਚਣ ਕਰਨ ਲਈ ਅਰਜਨ ਕਹਿੰਦਾ ਹੈ। ਕੌਰਵ ਪੱਖੀ ਲੋਕ ਦਰਅਸਲ ਅਧਰਮ ਅਨਿਆਇ ਦਾ ਪੱਖ ਲੈ ਰਹੇ ਹਨ। ਅਜਿਹਾ ਕਰਨ ਵਾਲੇ ਨਸ਼ਟ ਹੋ ਜਾਣਗੇ। ਭਾਵ ਇਹ ਕਿ ਇਨ੍ਹਾਂ ਦੇ ਮਨ ਵਿੱਚ ਯੁੱਧ ਦੀ ਵਧੇਰੇ ਇੱਛਾ ਪ੍ਰਬਲ ਹੋ ਰਹੀ ਹੈ, ਦੇਖਾਂ ਤਾਂ ਸਹੀ ਇਹ ਕੌਣ ਹਨ। ੦ ਧਰਾਤਰਾਸ਼ਟ੍ਰ ਪਦ ਦੇ ਦੋ ਅਰਥ ਹਨ = ਧ੍ਰਤਰਾਸ਼ਟਰ ਦੇ ਪੁੱਤਰ ਤੇ ਉਸ ਦੇ ਰਿਸ਼ਤੇਦਾਰ ਤੇ ਅਨਿਆਇ ਪੂਰਵਕ ਰਾਸ਼ਟਰ (ਰਾਜ) ਨੂੰ ਧਾਰਨ ਕਰਨ ਵਾਲਾ। ਏਥੇ ਧ੍ਰਤਰਾਸ਼ਟਰ ਦੇ ਪੁੱਤਰ ਦਰਯੋਧਨ ਲਈ ਇਹ ਧਰ੍ਾਤਰਾਸ਼ਟ੍ਰਸ੍ਯ ਪਦ ਦੀ ਵਰਤੋਂ ਕੀਤੀ ਗਈ ਹੈ।

**ਵਿਆਖਿਆ :-** ਅਰਜਨ ਦੇ ਮਨ ਵਿੱਚ ਅਥਾਹ ਜੋਸ਼ ਹੈ। ਉਸ ਦਾ ਇਹ ਅਥਾਹ ਜੋਸ਼ ਉਸ ਦੀ ਆਤਮਾ ਦੀ ਉਦਾਸੀ ਅਤੇ ਦਿਲਗ਼ੀਰੀ ਦਾ ਅਗਾਊਂ ਸੂਚਕ ਹੈ। ਅਰਜਨ ਏਥੇ ਆਪਣੇ ਆਪ ਨੂੰ ਕੇਂਦਰਤ ਕਰਦਾ ਹੋਇਆ ਪਰਮਾਰਥੀ ਲਹਿਜੇ ਵਿੱਚ ਦੁਚਿੱਤੀ ਵਿੱਚ ਪੈਂਦਾ ਜਾਪਦਾ ਹੈ ਅਤੇ ਉਹ ਬੜੀ ਬਾਰੀਕੀ ਨਾਲ ਆਪਣੇ ਦੁਸ਼ਮਨਾਂ ਦੀ ਪਹਿਚਾਣ ਕਰਦਾ ਹੈ। ਪਹਿਲੀ ਪਹਿਚਾਣ ਨਾਲ ਹੀ ਉਸ ਦੇ ਮਨ ਵਿੱਚ ਆਪਣੇ ਰਿਸ਼ਤੇਦਾਰਾਂ ਵਡੇਰਿਆਂ ਗੁਰੂਆਂ ਅਤੇ ਦੋਸਤਾਂ ਮਿੱਤਰਾਂ ਪ੍ਰਤਿ ਮੋਹ ਦੀ ਭਾਵਨਾ ਪੈਦਾ ਹੁੰਦੀ ਹੈ।



**1.24-25 ਸ਼ਲੋਕ :**

**ਸੰਜਯ ਉਵਾਚ** *सञ्जय उवाच*

*एवम् उक्तः हृषीक-ईशः, गुडाका-ईशेन भारत। सेनयोः उभयोः मध्ये, स्थापयित्वा रथ-उत्तमम्॥*

*भीष्म-द्रोण-प्रमुखतः, सर्वेषाम् च मही-क्षिताम्। उवाच पार्थ पश्य एतान्, सम्-अव-इतान् कुरून् इति॥*

***ਏਵਮ੍ ਉਕ੍ਤਹ ਹਰੀ੍ਸ਼ੀਕ ਇਸ਼ਹ, ਗੁਡਾਕਾ-ਇਸ਼ੇਨ ਭਾਰਤ।***
***ਸੇਨਯੋਹ ਓਭਯੋਹ ਮਧ੍ਯੇ ਸ੍ਥਾਪਯਿਤ੍ਵਾ ਰਥ ਉਤਤਮ੍॥***
***ਭੀਸ਼੍ਮ ਦ੍ਰੋਣ ਪ੍ਰਮੁੱਖਤਹ, ਸਰ੍ਵੇਸ਼ਾਮ੍ ਚ ਮਹੀਕਿਸ਼੍ਤਾਮ੍।***
***ਓਵਾਚ ਪਾਰ੍ਥ ਪਸ਼੍ਯ ਇਤਾਨ੍ ਸਮ੍ਅਵ ਇਤਾਨ੍ ਕੁਰੂਨ੍ ਇਤਿ॥***

**੦ ਸ਼ਬਦ ਅਰਥ :-** ਏਵਮ੍ : ਇਸ ਤਰ੍ਹਾਂ। ਉਕ੍ਤਹ : ਸੰਬੋਧਨ ਹੋਇਆ, ਮੁਖਾਤਬ ਕੀਤਾ। ਹਰੀ੍ਸ਼ੀਕ ਇਸ਼ਹ : ਹਰੀਸ਼ਕੇਸ਼ਾ। ਗੁਡਾਕਾ ਇਸ਼ੇਨ : ਗੁੱਡਾ ਕੇਸ਼ਾ ਰਾਹੀਂ। ਭਾਰਤ : ਹੇ ਭਾਰਤ। ਸੇਨਯੋਹ : ਸੈਨਾਵਾਂ ਦੇ। ਓਭਯੋਹ : ਦੋਵਾਂ ਦੇ। ਮਧ੍ਯੇ : ਵਿਚਕਾਰ। ਸ੍ਥਾਪਯਿਤ੍ਵਾ : ਸਥਾਪਿਤ ਹੋ ਗਏ ਸਨ, ਖੜ੍ਹੇ ਸਨ। ਰਥ ਉਤਤਮ੍ : ਸਭ ਤੋਂ ਵਧੀਆਂ ਰਥਾਂ ਨਾਲ।

੦ ਭੀਸ਼੍ਮ ਦ੍ਰੋਣ ਪ੍ਰਮੁੱਖਤਹ : ਭੀਸ਼ਮ ਅਤੇ ਦ੍ਰੋਣ ਦੇ ਸਾਹਮਣੇ। ਸਰ੍ਵੇਸ਼ਾਮ੍ : ਸਾਰੇ ਦੇ ਸਾਰੇ। ਚ : ਅਤੇ। ਮਹੀਕਿਸ਼੍ਤਾਮ੍ : ਧਰਤੀ ਉੱਪਰ ਰਾਜ ਕਰਨ ਵਾਲੇ ਹੁਕਮਰਾਨ। ਓਵਾਚ : ਕਿਹਾ। ਪਾਰ੍ਥ : ਹੇ ਪਾਰਥ। ਪਸ਼੍ਯ : ਵੇਖੋ। ਇਤਾਨ੍ : ਉਹ। ਸਮ੍ਅਵਇਤਾਨੁ : ਇਕੱਠੇ ਹੋਏ। ਕੁਰੂਨ੍ : ਕਰੁਸ਼, ਕੌਰਵਾਂ। ਇਤਿ : ਇਸ ਤਰ੍ਹਾਂ।

**੦ ਸ਼ਲੋਕਾਰਥ :-** ਸੰਜੇ ਬੋਲਿਆ! ਹੇ ਭਾਰਤ ਵੰਸ਼ੀ ਧ੍ਰਿਤਰਾਸ਼੍ਟ੍ਰ! ਗੁਡਾਕੇਸ਼ (ਅਰਜਨ) ਦੇ ਵੱਲੋਂ ਇਸ ਤਰ੍ਹਾਂ ਕਹਿਣ 'ਤੇ ਹਰੀਸ਼ਕੇਸ਼ ਨੇ ਦੋਵਾਂ ਸੈਨਾਵਾਂ ਦੇ ਵਿਚਕਾਰ ਭੀਸ਼ਮ ਦ੍ਰੋਣ ਅਤੇ ਸਾਰੇ ਰਾਜਿਆਂ ਦੇ ਸਨਮੁੱਖ ਉੱਤਮ ਰਥ ਨੂੰ ਖੜ੍ਹਾ ਕਰਕੇ ਕਿਹਾ – 'ਹੇ ਪਾਰਥ (ਪ੍ਰਥਾ ਪੁੱਤਰ ਅਰਜੁਨ) ਇਕੱਠੇ ਹੋਏ ਕੌਰਵਾਂ ਨੂੰ ਵੇਖੋ।

**ਪਦ-ਅਰਥ-ਵਿਸਥਾਰ :-** ੦ ਭਾਰਤ ! ਹੇ ਭਾਰਤ = ਧ੍ਰਿਤਰਾਸ਼ਟਰ ਏਥੇ ਭਾਰਤ, ਸੰਬੋਧਨੀ ਪਦ ਹੈ ਜਿਸ ਦਾ ਅਰਥ ਹੈ ਕਿ ਹੇ ਅਰਜਨ ਤੂੰ ਆਪਣੇ ਭਰਤ ਵੰਸ਼ ਦੀ ਮਰਯਾਦਾ ਪ੍ਰਤਿ ਵਿਚਾਰ ਕਰਕੇ ਭੀ ਆਪਣੇ ਬੰਧੂਆਂ ਪ੍ਰਤਿ ਧ੍ਰੋਹ ਦਾ ਪ੍ਰਤਿਤਿਆਗ ਕਰ ਦੇਵੋਂ। ੦ ਗੁਡਾਕ = ਦਾ ਅਰਥ ਹੈ ਜਿਹੜਾ ਨੀਂਦ ਦਾ ਈਸ਼ਵਰ ਹੋਵੇ, ਜਿਸ ਨੇ ਨੀਂਦ ਨੂੰ ਜਿੱਤ ਲਿਆ ਹੋਵੇ। ਇੱਕ ਹੋਰ ਅਰਥ ਵੀ ਹੈ ਗੁੱਡਾ ਨਾਂ ਮੁੜੇ ਹੋਏ ਦਾ ਹੈ, ਕੇਸ਼ ਦੇ ਅਰਥ ਵਾਲ ਹਨ। ਜਿਸ ਦੇ ਵਾਲ ਮੁੜੇ ਹੋਏ ਹੋਣ, ਅਥਵਾ ਘੁੰਘਰਾਲੇ ਵਾਲਾਂ ਵਾਲਾ। ਈਸ਼ ਦੇ ਅਰਥ ਸਵਾਮੀ ਦੇ ਹਨ। ੦ ਏਵ ਮੁਕਤ = ਜੋ ਨੀਂਦ ਸੁੱਖ ਆਲਸ ਦਾ ਗ਼ੁਲਾਮ ਨਹੀਂ ਬਣਦਾ। ਨਾ ਵਿਸ਼ਾ-ਭੋਗ ਵਿੱਚ ਗ੍ਰਸਿਆ ਜਾ ਸਕਦਾ ਹੈ। ਕੇਵਲ ਪ੍ਰਭੂਭਗਤ ਹੁੰਦਾ ਹੈ। ੦ ਹ੍ਰਸ਼ੀਕੇਸ਼ = ਇੰਦਰੀਆਂ ਦਾ ਨਾਂ ਹ੍ਰਸ਼ੀਕ ਹੈ ਜੋ ਇੰਦਰੀਆਂ ਦਾ ਸਵਾਮੀ ਹੈ ਅਤੇ ਮਨ ਬੁੱਧੀ ਇੰਦਰੀਆਂ ਦਾ ਪ੍ਰੇਰਨਾ ਸ੍ਰੋਤ ਹੈ। ਅਰਜਨ ਦੀ ਆਗਿਆ ਦਾ ਪਾਲਣ ਵਾਲੇ ਸ਼੍ਰੀ ਭਗਵਾਨ ਕਿੰਨੇ ਕਿਰਪਾਲੂ ਹਨ। ੦ ਭੀਸ਼ਮ ਦਰੋਣ ਪ੍ਰਮੁਖਤਹ...... = ਉਸ ਰਥ ਨੂੰ ਸ਼੍ਰੀ ਭਗਵਾਨ ਨੇ (ਵਿਲ਼ਕਸ਼ਣ) ਵਿਲੱਖਣ ਚਤੁਰਾਈ ਨਾਲ ਅਜਿਹੀ ਥਾਂ 'ਤੇ ਖੜ੍ਹਾ ਕੀਤਾ, ਜਿੱਥੇ ਅਰਜਨ ਆਪਣੇ ਸੰਬੰਧੀਆਂ ਸਨੇਹੀਆਂ ਨੂੰ ਚੰਗੀ ਤਰ੍ਹਾਂ ਦੇਖ ਸਕਦਾ ਸੀ। ੦ ਉਵਾਚ ਪਾਰ੍ਥ ਪਸ਼ਯੈਤਾਂ ਸਮਵੇਤਾਂ ਕੁਰੂ ਨਿਤਿ = ਕੁਰੂ ਪਦ ਵਿੱਚ ਧ੍ਰਤਰਾਸ਼ਟਰ ਦੇ ਪਾਂਡੋ ਪੁੱਤਰ ਦੋਵੇਂ ਆ ਜਾਂਦੇ ਹਨ ਕਿ ਇਹ ਦੋਵੇਂ ਕੁਰੂਵੰਸ਼ੀ ਹਨ। ਦੋਵੇਂ ਇੱਕੋ ਹੀ ਤਾਂ ਹਨ। ਅਰਜਨ ਦੇ ਮਨ ਵਿੱਚ ਇਹ ਭਾਵ ਪੈਦਾ ਕਰਨਾ ਹੈ ਕਿ ਕੌਰਵ ਵੰਸ਼ੀ ਭਾਵੇਂ ਸਾਰੇ ਇੱਕ ਹਨ। ਚਾਹੇ ਪੱਖ ਵਿੱਚ ਹਨ ਜਾਂ ਵਿਰੋਧੀ, ਚਾਹੇ ਚੰਗੇ ਹਨ ਜਾਂ ਬੁਰੇ। ਸਦਾਚਾਰੀ ਹਨ ਜਾਂ ਦੁਰਾਚਾਰੀ – ਹਨ ਤਾਂ ਸਾਰੇ ਇੱਕੋ ਪਰਿਵਾਰ ਦੇ। ਇੰਜ ਅਰਜਨ ਦੇ ਮਨ ਵਿੱਚ ਛੁਪਿਆ ਪਰਿਵਾਰਕ ਮੋਹ ਜਾਗ ਪਏ ਤੇ ਅਰਜਨ ਜਿਗਿਆਸੂ ਬਣ ਜਾਵੇ ਤੇ ਗੀਤਾ ਦੇ ਉਪਦੇਸ਼ ਦੇ ਮੂਲਭੂਤ ਆਧਾਰ ਸਥਾਪਿਤ ਹੋ ਜਾਣ ਤੇ ਗੀਤਾ ਉਪਦੇਸ਼ ਰਾਹੀਂ ਅਰਜਨਦੇ ਮਨ ਵਿੱਚੋਂ ਪਰਿਵਾਰਕ ਮੋਹ ਦੂਰ ਹੋ ਜਾਵੇ। ੦ ਪਰਿਵਾਰਕ ਸਨੇਹ ਤੇ ਭਗਵਤ ਪ੍ਰੇਮ ਵਿੱਚ ਅੰਤਰ ਹੈ। ਪਰਿਵਾਰ ਵਿੱਚ ਮਮਤਾਮਈ ਸਨੇਹ ਹੋ ਜਾਂਦਾ ਹੈ ਤਾਂ ਪਰਿਵਾਰ ਦੇ ਭੈੜੇ ਗੁਣਾਂ ਵੱਲ ਧਿਆਨ ਜਾਂਦਾ ਹੀ ਨਹੀਂ ਪਰ 'ਇਹ ਮੇਰੇ ਹਨ' ਇੱਕੋ ਹੀ ਅਜਿਹਾ ਭਾਵ ਰਹਿੰਦਾ ਹੈ। ਅਜਿਹਾ ਹੀ ਭਗਵਾਨ ਦਾ ਭਗਤ ਨਾਲ ਸਨੇਹ ਹੋ ਜਾਂਦਾ ਹੈ। ਪਰਿਵਾਰਕ ਮੋਹ ਵਿੱਚ ਕਿਰਿਆ ਅਥਵਾ ਪਦਾਰਥ (ਸਰੀਰ ਆਦਿ) ਵੱਲ ਅਤੇ ਭਗਵਤ ਪ੍ਰੇਮ ਵਿੱਚ ਆਤਮੀਯਤਾ ਦੀ ਪ੍ਰਮੁੱਖਤਾ ਹੁੰਦੀ ਹੈ। ਪਰਿਵਾਰਕ ਸਨੇਹ ਵਿੱਚ ਹਨੇਰਾ ਹੁੰਦਾ ਹੈ, ਭਗਵਤ ਪ੍ਰੇਮ ਵਿੱਚ ਚਾਨਣ ਹੁੰਦਾ ਹੈ। ਪਰਿਵਾਰਕ ਸਨੇਹ ਕਰਤੱਵ ਯੁਕਤ ਤੇ ਪਰਿਵਾਰ ਦੇ ਵਿਅਕਤੀਆਂ ਉੱਪਰ ਕੇਂਦਰਿਤ ਰਹਿੰਦੀ ਹੈ ਪਰ ਭਗਵਤ ਪ੍ਰੇਮ ਵਿੱਚ ਪ੍ਰਭੂ ਦੀ ਪ੍ਰਧਾਨਤਾ ਰਹਿੰਦੀ ਹੈ।

**ਵਿਆਖਿਆ :-** ਇਸ ਸ਼ਲੋਕ ਵਿੱਚ ਅਰਜਨ ਨੂੰ ਗੁਡਾਕੇਸ਼ ਕਿਹਾ ਗਿਆ ਹੈ। ਇਸ ਦੇ ਦੋ ਅਰਥ ਹੁੰਦੇ ਹਨ ਜਿਸ ਵਿਅਕਤੀ ਨੇ ਨੀਂਦ ਉੱਪਰ ਨਿਯੰਤਰਣ ਕੀਤਾ ਹੋਵੇ। ਕਿੰਨਾ ਚਿਰ ਪਿੱਛੋਂ ਕਦੋਂ, ਕਿੱਥੇ ਸੌਣਾ ਹੈ ਉਸ ਵਿਅਕਤੀ ਦੀ ਮਰਜ਼ੀ ਹੁੰਦੀ ਹੈ। ਅਜਿਹਾ ਵਿਅਕਤੀ ਹੀ ਨੀਂਦ ਉੱਪਰ ਕਾਬੂ ਪਾ ਸਕਦਾ ਹੈ ਜਿਸ ਨੇ ਆਪਣੇ ਅੰਤਹਕਰਣ ਅਥਵਾ ਮਨ ਨੂੰ ਸਾਧਿਆ ਹੋਵੇ। ਅਜਿਹਾ ਵਿਅਕਤੀ ਵੀ ਬਿਹਬਲ ਸਥਿਤੀ ਵਿੱਚ ਹਾਰ ਮੰਨ ਲੈਂਦਾ ਹੈ। ਗੁਡਾਕੇਸ਼ ਦੇ ਸ਼ਬਦਾਰਥ ਹਨ ਨੀਂਦ, ਆਲਸ ਅਥਵਾ ਤਮੋਗੁਣਾਂ ਨੂੰ ਜਿੱਤਣ ਵਾਲਾ।

✪ ✪ ✪

**1.26 ਸ਼ਲੋਕ :**

*तत्र अपश्यत् स्थितान् पार्थः, पितॄन् अथ पितामहान्। आचार्यान् मातुलान् भ्रातॄन्, पुत्रान् पौत्रान् सखीन् तथा॥*
*श्वशुरान् सुहृदः च एव, सेनयोः उभयोः अपि।*

***ਤਤ੍ਰ ਅਪਸ਼੍ਯਤ੍ ਸ੍ਥਿਤਾਨ੍ ਪਾਰ੍ਥਹ ਪਿਤ੍ਰਨ੍ ਅਥ ਪਿਤਾ ਮਹਾਨ੍।***
***ਆਚਾਰ੍ਯਾਨ੍ ਮਾਤੁਲਾਨ੍ ਭ੍ਰਾਤ੍ਰਨ੍ ਪੁਤ੍ਰਾਨ੍ ਪੋਤਰਾਨ੍ ਸਖੀਨ੍ ਤਥਾ॥***
***ਸ਼੍ਵਸੁਰਾਨ੍ ਸੁਹਰ੍ਦਹ ਚ ਏਵ ਸੇਨਯੋਹ ਅਭਓਹ ਅਪਿ।***

**੦ ਸ਼ਬਦ ਅਰਥ :-** ਤਤ੍ਰ : ਓਥੇ। ਅਪਸ਼੍ਯਤ੍ : ਵੇਖਿਆ। ਸ੍ਥਿਤਾਨ੍ : ਸਥਾਪਿਤ ਹੋਏ ਹੋਏ। ਪਾਰ੍ਥਹ : ਪਾਰਥਾ। ਪਿਤ੍ਰਨ : ਪਿਤਾਮਾ। ਅਥ : ਭੀ। ਪਿਤਾਮਹਾਨ੍ : ਦਾਦੇ, ਵੱਡੇ ਵਡੇਰੇ। ਆਚਾਰ੍ਯਾਨ੍ : ਗੁਰੂ ਅਧਿਆਪਕ। ਮਾਤੁਲਾਨ੍ : ਚਾਚੇ ਤਾਏ। ਭ੍ਰਾਤ੍ਰਨ੍ੇ : ਭਾਈ। ਪੁਤ੍ਰਾਨ੍ : ਪੁੱਤਰ ਬੇਟੇ। ਪੋਤ੍ਰਾਨ੍ : ਪੋਤਰੇ। ਸਖੀਨ੍ : ਦੋਸਤ ਮਿੱਤਰ। ਤਥਾ : ਭੀ। ਸ਼੍ਵਸੁਰਾਨ੍ : ਸੁਹਰੇ। ਸੁਹਰ੍ਦਾਹ : ਦੋਸਤ ਮਿੱਤਰ। ਚ : ਅਤੇ। ਏਵ : ਭੀ। ਸੇਨਯੋਹ : ਫੌਜਾਂ ਅਥਵਾ ਸੈਨਾਵਾਂ ਵਿੱਚ। ਅਭਓਹ : ਦੋਵੇਂ। ਅਪਿ : ਭੀ।

**੦ ਸ਼ਲੋਕਾਰਥ :-** ਉਥੇ ਖੜ੍ਹੇ ਹੋ ਕੇ ਅਰਜਨ ਨੇ ਦੋਵਾਂ ਸੈਨਾਵਾਂ ਵਿੱਚ ਵਿਰਾਜਮਾਨ ਚਾਚੇ ਤਾਏ ਦਾਦੇ, ਆਪਣੇ ਵੱਡੇ ਵਡੇਰੇ, ਭਾਈ ਪੁੱਤਰ ਪੋਤਰੇ, ਦੋਸਤ ਮਿੱਤਰ ਸਹੁਰੇ ਅਤੇ ਅਤਿ ਨੇੜੇ ਦੇ ਯਾਰ ਬੇਲੀ ਵੇਖੇ।

**ਪਦ-ਅਰਥ-ਵਿਸਥਾਰ :-** ੦ ਅਥ ਤੇ ਤਥਾ ਸ਼ਬਦਾਂ ਦੇ ਵਿਸਥਾਰਮਈ ਅਰਥ ਹਨ = ਦੁਸ਼ਮਨ ਸੈਨਾ ਵਿੱਚ ਅਰਜਨ ਦੇ ਪਿਤਾਮਾ, ਚਾਚੇ, ਗੁਰੂ, ਮਾਮੇ, ਭਾਈ, ਪੁੱਤਰ, ਪੋਤਰੇ, ਦੋਸਤ ਮਿੱਤਰ, ਹਨ ਜੋ ਇਨ੍ਹਾਂ ਸ਼ਬਦਾਂ ਦੇ ਲਖਾਇਕ ਹਨ। ੦ ਸੁਹ੍ਰਦੁ = ਉਪਕਾਰ ਕਰਨ ਵਾਲੇ। ੦ ਹਿੰਸਾ, ਮਹਾਨ ਅਧਰਮ ਹੈ। ੦ ਮੋਹਰਹਿਤ ਵਿਪਰੀਤ ਬੁੱਧੀ ਤੋਂ ਸ਼ਾਸਤਰ ਵਿਹਿਤ ਹੋਣਾ ਹੀ ਧਰਮ ਹੈ। ਅਰਜਨ ਨੇ ਆਪਣੇ ਨੇੜੇ ਦੇ ਰਿਸ਼ਤੇਦਾਰਾਂ,

ਦੋਸਤਾਂ ਮਿੱਤਰਾਂ, ਗੁਰੂਆਂ ਕੌਰਵ ਸੈਨਾ ਵਿੱਚ ਦੇਖਿਆ।

**ਵਿਆਖਿਆ :-** ਇਹ ਵੇਖ ਕੇ ਅਰਜਨ ਦੇ ਮਨ ਵਿੱਚ ਪਹਿਲੀ ਵਾਰ ਆਪਣੇ ਨੇੜੇ ਦੇ ਰਿਸ਼ਤੇਦਾਰਾਂ ਪ੍ਰਤਿ ਮੋਹ ਪੈਦਾ ਹੋਣ ਦੀ ਪ੍ਰਕ੍ਰਿਆ ਆਰੰਭ ਹੁੰਦੀ ਹੈ। ਜਿਨ੍ਹਾਂ ਨਾਲ ਉਹ ਯੁੱਧ ਕਰਨ ਜਾ ਰਿਹਾ ਹੈ। ਸਾਹਮਣੇ ਯੁੱਧ ਖੇਤਰ ਵਿੱਚ ਖੜ੍ਹੇ ਕੋਈ ਓਪਰੇ ਨਹੀਂ ਹਨ, ਉਸ ਦੇ ਆਪਣੇ ਹੀ ਤਾਏ ਚਾਚੇ, ਪਿਤਾਮਾ ਵੱਡੇ ਵਡੇਰੇ ਦੋਸਤ ਮਿੱਤਰ ਹਨ। ਉਨ੍ਹਾਂ ਉੱਪਰ ਹਥਿਆਰ ਉਠਾਉਣ ਤੋਂ ਸੰਕੋਚ ਕਰਨ ਦੀ ਇਹ ਪਹਿਲੀ ਪ੍ਰਕ੍ਰਿਆ ਅਰਜਨ ਦੇ ਮਨ ਵਿੱਚ ਏਥੇ ਪੈਦਾ ਹੁੰਦੀ ਹੈ।

✪ ✪ ✪

**1.27 ਸ਼ਲੋਕ :**

*तान् समीक्ष्य स: कौन्तेय:, सर्वान् बन्धून् अव-स्थितान्॥ कृपया परया आ-विष्ट:, वि-सीदन् इदम् अब्रवीत्।*

***ਤਾਨ੍ ਸਮੀਕਸ਼੍ਯ ਸਹ ਕੌਨ੍ਤੇਯਹ ਸ੍ਵਾਨ੍ ਬੰਧੁਨ੍ ਅਵਸ੍ਥਿਤਾਨ੍।***

***ਕ੍ਰਪਯਾ ਪਰਯਾ ਆਵਿਸ਼੍ਟਹ ਵਿਸੀਦਨ੍ ਇਦਮ੍ ਅਬ੍ਰਵੀਤ੍॥***

**੦ ਸ਼ਲੋਕ ਅਰਥ :-** ਤਾਨ੍ : ਇਹ। ਸਮੀਕਸ਼੍ਯ : ਵੇਖ ਲੈਣ ਪਿੱਛੋ। ਸਹ : ਉਹ। ਕੌਨਤੇਯਹ : ਕੁੰਤੀ ਪੁੱਤਰ। ਸ੍ਵਾਨ੍ : ਸਾਰੇ। ਬੰਧੁਨ੍ : ਰਿਸ਼ਤੇਦਾਰ। ਅਵਸ੍ਥਿਤਾਨ੍ : ਖੜ੍ਹੇ ਹੋਏ। ਕ੍ਰਪਯਾ : ਤਰਸ ਖਾ ਕੇ। ਪਰਯਾ : ਡੂੰਘੀ। ਆਵਿਸ਼੍ਟਹ : ਭਰ ਗਿਆ। ਵਿਸੀਦਨ੍ : ਦੁੱਖ ਨਾਲ, ਅਫਸੋਸ ਵਿੱਚ। ਇਦਮ੍ ; ਇਹ। ਅਬ੍ਰਵੀਤ੍ : ਕਿਹਾ।

**੦ ਸ਼ਲੋਕਾਰਥ :-** ਉਹ ਕੁੰਤੀ ਪੁੱਤਰ ਅਰਜਨ, ਇਸ ਤਰ੍ਹਾਂ ਸਾਰੇ ਰਿਸ਼ਤੇਦਾਰਾਂ ਨੂੰ ਵੇਖਕੇ ਤਰਸ ਭਾਵਨਾ ਵਿੱਚ ਡੁੱਬਿਆ ਦੁੱਖ ਅਤੇ ਸ਼ੋਕ ਨਾਲ ਇੰਜ ਬੋਲਿਆ :-

**ਪਦ-ਅਰਥ-ਵਿਸਥਾਰ :-** ੦ ਕੌਂਤੇਯ = ਕੌਂਤੇਯ ਪਦ ਦਾ ਅਰਥ ਹੈ ਕਿ ਮਾਤਾ ਕੁੰਤੀ ਦੇ ਪੁੱਤਰ ਨੇ ਜਿਸ ਨੂੰ ਯੁੱਧ ਕਰਨ ਵਾਸਤੇ ਸੁਨੇਹਾ ਭੇਜਿਆ ਸੀ। ਜਿਸ ਨੇ ਸੂਰਬੀਰਤਾ ਨਾਲ 'ਮੇਰੇ ਨਾਲ ਯੁੱਧ ਕਰਨ ਵਾਲੇ ਕੌਣ ਹਨ ? ਅਜਿਹੇ ਮੁੱਖ ਯੋਧਿਆਂ ਨੂੰ ਦੇਖਣ ਲਈ ਭਗਵਾਨ ਸ਼੍ਰੀ ਕ੍ਰਿਸ਼ਨ ਨੇ ਦੋਵਾਂ ਸੈਨਾਵਾਂ ਵਿਚਕਾਰ ਰਥ ਖੜ੍ਹਾ ਕਰਨ ਦੀ ਆਖਿਆ ਦਿੱਤੀ ਸੀ, ਉਹੋ ਹੀ ਕੁੰਤੀ ਨੰਦਨ ਅਰਜਨ - ਅਤਿਅੰਤ ਕਾਇਰਤਾ ਨਾਲ ਭਰ ਜਾਂਦੇ ਹਨ। ਅਰਜਨ ਦੇ ਮਨ ਵਿੱਚ ਆਪਣੇ ਮਰਨ ਵਾਲਿਆਂ ਉੱਪਰ ਜੋ ਸ਼ੋਕ ਦੀ ਲਹਿਰ ਦੌੜ ਗਈ, ਉਸ ਨੇ ਉਸ ਦੇ ਮਨ ਵਿੱਚ ਯੁੱਧ ਕਰਨ ਦੀ ਇੱਛਾ ਨੂੰ ਉਤਸ਼ਾਹ ਹੀਣ ਕਰ ਦਿੱਤਾ ਅਤੇ ਕਾਇਰ ਬਣਾ ਦਿੱਤਾ। ੦ ਕ੍ਰਪਯਾ ਪਰਯਾ ਆਵਿਸ਼੍ਟਹ = ਇਸ ਤੋਂ ਸਿੱਧ ਹੁੰਦਾ ਹੈ ਕਿ ਅਰਜਨ ਦੇ ਮਨ ਵਿੱਚ ਪੈਦਾ ਹੋਈ ਕਾਇਰਤਾ ਪਹਿਲਾਂ ਨਹੀਂ ਸੀ। ਇਹ ਤਾਂ ਹੁਣੇ ਹੁਣੇ ਪੈਦਾ ਹੋਈ ਹੈ। ਇਹ ਹੈ ਤਾਂ ਘਾਟ। ਇਹ ਅਸਥਾਈ ਹੈ, ਕਿਉਂਕਿ ਮੂਲ ਰੂਪ ਵਿੱਚ ਅਰਜਨ ਸੂਰਬੀਰ ਹੈ। ੦ ਕਾਇਰਤਾ ਕੀ ਹੈ ? ਬਿਨਾਂ ਕਿਸੇ ਕਾਰਨ ਤੋਂ ਨਿੰਦਾ ਤਿਰੱਸਕਾਰ ਅਪਮਾਨ ਕਰਨ ਵਾਲੇ ਜਾਂ ਦੁੱਖ ਦੇਣ ਵਾਲੇ, ਵੈਰ ਭਾਵ ਰੱਖਣ ਵਾਲੇ, ਨਾਸ਼ ਕਰਨ ਦੀ ਚੇਸ਼ਟਾ ਕਰਨ ਵਾਲਿਆਂ - ਦੁਰਯੋਧਨ, ਦੁਸ਼ਾਸਨ, ਸ਼ੁਕਨੀ ਆਦਿ ਨੂੰ ਸਾਹਮਣੇ ਖੜ੍ਹੇ ਯੁੱਧ ਕਰਨ ਵਾਸਤੇ ਖੜ੍ਹੇ ਵੇਖ ਕੇ ਵੀ ਉਨ੍ਹਾਂ ਨੂੰ ਮਾਰਨ ਦਾ ਵਿਚਾਰ ਨਾ ਹੋਣਾ - ਇਹ ਅਤਿਅੰਤ ਕਾਇਰਤਾ ਦੋਸ਼ ਹੈ। ਹੁਣ ਇਸ ਵੇਲੇ ਅਰਜਨ ਕਾਇਰਤਾ ਦੋਸ਼ ਵਿੱਚ ਲੁਪਤ ਹੈ। ਅਰਜਨ ਸੋਚ ਰਿਹਾ ਹੈ। ਯੁੱਧ ਕਰਨ ਨਾਲ ਜੋ ਤਬਾਹੀ ਮੱਚੇਗੀ, ਉਸ ਨਾਲ ਪਰਿਵਾਰ, ਕੁੱਲ ਦੇਸ਼ ਦੀ ਕੀ ਦਸ਼ਾ ਹੋ ਜਾਵੇਗੀ ? ਇਹ ਸੋਚਕੇ ਉਹ ਕੰਬ ਜਾਂਦਾ ਹੈ।

**ਵਿਆਖਿਆ :-** ਏਥੇ ਅਰਜਨ ਦੀ ਮਾਨਸਿਕ ਅਵੱਸਥਾ ਡੂੰਘੇ ਵਿਸ਼ਾਦ ਤੇ ਦੁੱਖ ਵਿੱਚ ਡੁੱਬੀ ਡਾਵਾਂ ਡੋਲ ਦੁੱਵਦਮਈ ਸਥਿਤੀ ਨੂੰ ਭੋਗ ਰਹੀ ਹੈ। ਅਰਜਨ ਜੋ ਬਹਾਦਰ ਹੈ, ਸੂਰਬੀਰ ਯੋਧਾ ਹੈ, ਨਾਇਕ ਪੁਰਸ਼ ਹੈ, ਅਚਾਨਕ ਕੋਮਲ ਭਾਵੀ ਕਿਉਂ ਹੋ ਜਾਂਦਾ ਹੈ। ਇਸ ਦਾ ਕਾਰਨ ਉਸ ਦੇ ਅੰਦਰ ਭੇਦ ਭਾਵ ਦੇ ਵਿਵੇਕ ਦੀ ਘਾਟ ਹੈ ਜਿਸ ਨਾਲ ਹੀ ਉਸ ਦੇ ਮਨ ਵਿੱਚ ਅਗਿਆਨਤਾ ਦਾ ਹਨੇਰਾ ਹੈ। ਅਗਿਆਨਤਾ ਹੀ ਮਨੁੱਖ ਨੂੰ ਘਟੀਆ ਬਣਾਉਣ ਦਾ ਕਾਰਨ ਬਣਦੀ ਹੈ।

✪ ✪ ✪

**1.28. ਸ਼ਲੋਕ :**

**ਅਰ੍ਜੁਨ ਉਵਾਚ** *अर्जुन उवाच*

*दृष्ट्वा इमम् स्व-जनम् कृष्ण, युयुत्सुम् सम्-उप-स्थितम्॥ सीदन्ति मम गात्राणि, मुखम् च परि-शुष्यति।*

***ਦ੍ਰਸ਼੍ਟਵਾ ਇਮਮ੍ ਸ੍ਵ ਜਨਮ੍ ਕ੍ਰਸ਼੍ਣ, ਯੁਯੁਤ੍ਸੁਮ੍ ਸਮ੍ ਓਪਸ੍ਥਿਤਮ੍।***

***ਸੀਦਨ੍ਤਿ ਮਮ ਗਾਤ੍ਰਾਣਿ ਮੁਖਮ੍ ਚ ਪਰਿ ਸ਼ੁਸ਼੍ਯਤਿ।***

**੦ ਸ਼ਬਦ ਅਰਥ :-** ਅਰ੍ਜੁਨਾ ਉਵਾਚ : ਅਰਜਨ ਨੇ ਕਿਹਾ। ਦ੍ਰਸ਼੍ਟ੍ਵਾ : ਵੇਖ ਲੈਣ ਪਿੱਛੋਂ। ਇਮਮ੍ : ਇਨ੍ਹਾਂ ਨੂੰ। ਸ੍ਵਜਨਮ੍ : ਆਪਣੇ ਰਿਸ਼ਤੇਦਾਰ। ਕ੍ਰਸ਼੍ਣ : ਹੇ ਕ੍ਰਿਸ਼ਨ ਜੀ। ਯੁਯੁਤ੍ਸੁਮ੍ : ਲੜਨ ਲਈ ਸਹਿਮਤ ਹੋਣਾ। ਸਮ੍ ਓਪਸ੍ਥਿਤਮ੍ : ਯੁੱਧ ਕਰਨ ਲਈ ਤਿਆਰ ਹੋਣਾ। ਸੀਦਨ੍ਤਿ : ਅਸਫਲ ਹੋਇਆ, ਹਾਰਨਾ। ਮਮ : ਮੇਰਾ। ਗਾਤ੍ਰਾਣਿ : ਅੰਗ, ਹੱਥ ਪੈਰ। ਮੁਖਮ੍ : ਮੂੰਹ। ਚ : ਅਤੇ। ਪਰਿ ਸ਼ੁਸ਼੍ਯਤਿ : ਸੰਘ ਸੁਕਣ ਲੱਗਾ।

**੦ ਸ਼ਲੋਕਾਰਥ :-** 'ਹੇ ਕ੍ਰਿਸ਼ਨ! ਇਸ ਤਰ੍ਹਾਂ ਆਪਣੇ ਸਾਹਮਣੇ ਆਪਣੇ ਰਿਸ਼ਤੇਦਾਰਾਂ ਦੋਸਤਾਂ ਮਿੱਤਰਾਂ ਤੇ ਵੱਡੇ ਵਡੇਰਿਆਂ ਨੂੰ ਵੇਖ ਕੇ ਮੇਰੇ ਸਾਰੇ ਅੰਗ ਸੁੰਨ ਹੋ ਰਹੇ ਹਨ ਅਤੇ ਮੂੰਹ ਵੀ ਸੁੱਕ ਰਿਹਾ ਹੈ, ਮੇਰੇ ਸਰੀਰ ਵਿੱਚ ਕਾਂਬਾ ਪੈਦਾ ਹੋ ਰਿਹਾ ਹੈ।

**ਵਿਆਖਿਆ :-** ਏਥੇ ਕ੍ਰਿਸ਼ਨ ਦੇ ਅਨੇਕਾਂ ਅਰਥਾਂ ਵਿੱਚ ਤਿੰਨ ਅਰਥ ਵਿਸ਼ੇਸ਼ ਤੌਰ 'ਤੇ ਵਰਨਣਯੋਗ ਹਨ।

1. 'ਉਹ' ਜਿਸ ਦਾ ਕਾਲਾ ਨੀਲਾ ਰੰਗ ਹੈ। ਜੋ ਉਸ ਦੀ ਅਨੰਨਤਾ ਦੀ ਅਭਿਵਿਅਕਤੀ ਹੈ।
2. ਕ੍ਰਿਸ਼੍ :- ਦੇ ਅਰਥ ਅਸਸਤਿੱਤਵ ਅਥਵਾ ਹੋਂਦ ਦੇ ਹਨ 'ਉਹ' ਹਰ ਥਾਂ ਮੌਜੂਦ ਹੈ।
3. ਜੋ ਆਪਣੇ ਭਗਤਾਂ ਨੂੰ ਤਬਾਹੀ ਤੋਂ ਬਚਾਉਂਦਾ ਹੈ।

✪ ✪ ✪

**1.29 ਸ਼ਲੋਕ :**

*वेपथु: च शरीरे मे, रोम-हर्ष: च जायते॥ गाण्डीवम् स्रंसते हस्तात्, त्वक् च एव परि-दह्यते।*

***ਵੇਪਥੁਹ ਚ ਸ਼ਰੀਰੇ ਮੇ ਰੋਮਹਰ੍ਸ਼ਹ ਚ ਜਾਯਤੇ।***

***ਗਾਂਡੀਵਮ੍ ਸ੍ਤ੍ਰੰਸਤੇ ਹਸ੍ਤਾਤ੍ ਤ੍ਵੱਕ੍ ਚ ਏਵ ਪਰਿ ਦਹ੍ਯ੍ਤੇ।***

**੦ ਸ਼ਬਦ ਅਰਥ :-** ਵੇਪਥੁਹ : ਕੰਬਦੇ ਹੋਏ। ਚ : ਅਤੇ। ਸ਼ਰੀਰੇ : ਸਰੀਰ ਵਿੱਚ। ਮੇ : ਮੇਰੇ। ਰੋਮਹਰ੍ਸ਼ਹ : ਭੈਭੀਤ ਹੋਣਾ। ਚ : ਅਤੇ। ਜਾਯਤੇ : ਪ੍ਰਗਟ ਹੋਇਆ, ਉਠਣਾ। ਗਾਂਡੀਵਮ੍ : ਗੰਡੀਵਾ। ਸ੍ਤ੍ਰੰਸਤੇ : ਤਿਲਕਣਾ, ਨਿਕਲਣਾ। ਹਸ੍ਤਾਤ੍ : ਮੇਰੇ ਹੱਥ ਵਿੱਚੋਂ। ਤ੍ਵੱਕ੍ : (ਮੇਰੀ) ਚਮੜੀ। ਚ : ਅਤੇ। ਏਵ : ਭੀ। ਪਰੀ ਦਹ੍ਯ੍ਤੇ : ਸਾਰੇ ਪਾਸੇ ਜਲਣ ਦਾ ਹੋਣਾ।

**੦ ਸ਼ਲੋਕਾਰਥ :-** ਮੇਰੇ ਸਾਰੇ ਸਰੀਰ ਵਿੱਚ ਕਾਂਬਾ ਛਿੜ ਗਿਆ ਹੈ। ਮੈਂ ਭੈ-ਭੀਤ ਹਾਂ। ਮੇਰੇ ਅੰਦਰੋਂ ਡਰ ਤੇ ਸਹਿਮ ਉੱਠ ਰਿਹਾ ਹੈ। ਹੱਥ ਵਿੱਚੋਂ ਗੰਡੀਵ (ਧਨੁਸ਼) ਡਿੱਗ ਰਿਹਾ ਹੈ। ਮੇਰੇ ਸਰੀਰ ਦੀ ਚਮੜੀ ਜਲ ਰਹੀ ਹੈ।

✪ ✪ ✪

**1.30. ਸ਼ਲੋਕ :**

*न च शकनोमि अव-स्थातुम्, भ्रमति इव च मे मन:॥ निमित्तानि च पशयामि, वि-परीतानि के-शव।*

***ਨ ਚ ਸ਼ਕਨੋਮਿ ਅਵਸ੍ਥਾਤੁਮ੍ ਭ੍ਰਮਤਿ ਇਵ ਚ ਮੇ ਮਨਹ।***

***ਨਿਮਿੱਤਾਨਿ ਚ ਪਸ਼੍ਯਾਮਿ ਵਿ-ਪਰੀਤਾਨਿ ਕੇਸ਼ਵ॥***

**੦ ਸ਼ਬਦਾਰਥ :-** ਨ : ਨਹੀਂ। ਚ : ਅਤੇ। ਸ਼ਕਨੋਮਿ : ਮੈਂ ਯੋਗ ਹਾਂ। ਅਵਸ੍ਥਾਤੁਮ੍ : ਖੜ੍ਹੇ ਹੋਣ ਦੇ। ਭ੍ਰਮਤਿਇਵ : ਚਕ੍ਰ ਆਉਂਦੇ ਵਿਖਾਈ ਦਿੰਦੇ ਹਨ। ਚ : ਅਤੇ। ਮੇ : ਮੇਰੇ। ਮਨਹ : ਮਨ। ਨਿਮਿੱਤਾਨਿ : ਸ਼ਗਨ ਚੰਗੇ ਭੈੜੇ। ਚ : ਅਤੇ। ਪਸ਼੍ਯਾਮਿ : ਮੈਂ ਵੇਖਦਾ ਹਾਂ। ਵਿਪਰੀਤਾਨਿ : ਵਿਪਰੀਤ। ਕੇਸ਼ਵ : ਕੇਸ਼ਵਾ।

**੦ ਸ਼ਲੋਕਾਰਥ :-** ਹੇ ਕੇਸ਼ਵਾ! ਮੈਂ ਖੜ੍ਹੇ ਹੋਣ ਤੋਂ ਵੀ ਅਸਮ੍ਰਥ ਹਾਂ। ਮੇਰਾ ਮਨ ਭ੍ਰਮਿਤ ਹੋ ਰਿਹਾ ਹੈ। ਮੈਨੂੰ ਮੇਰੇ ਲੱਛਣ ਵੀ ਉਲਟੇ ਦਿਖਾਈ ਦਿੰਦੇ ਹਨ। ਮੈਂ ਕਲਿਆਣ ਨਹੀਂ ਦੇਖਦਾ।

**ਪਦ-ਅਰਥ-ਵਿਸਥਾਰ :-** (1.28-29-30 ਵਿਸਥਾਰ) ੦ ਕੌਂਤੇਯ = ਏਥੇ ਕੌਂਤੇਯ ਸ਼ਬਦ ਨਾਲ ਅਰਜਨ ਦਾ ਇਸਤਰੀ ਤੋਂ ਉਤਪਨ ਹੋਣ ਦਾ ਉਲੇਖ ਪੱਚੀਵੇਂ ਸ਼ਲੋਕ ਦੇ 'ਪਾਰਥ' ਸ਼ਬਦ ਦੇ ਬਰਾਬਰ ਉਸ ਦੀ ਤਾਤਿੱਚ ਦੀ ਮੂਡਤਾ ਨੂੰ ਦਿਖਾਉਣ ਵਾਸਤੇ ਹੈ। ੦ ਕ੍ਰਪਯਾ ਪਰਯਾ ਆਵਿਸ਼੍ਟਹ = ਦੇ ਅਰਥ ਹਨ ਕਿ ਅਰਜਨ ਦੀ ਆਪਣੀ ਸੈਨਾ ਉੱਪਰ ਤਾਂ ਪਹਿਲਾਂ ਹੀ ਕਿਰਪਾ ਸੀ, ਯੁੱਧ ਨਾ ਕਰਨ ਦਾ ਫੈਸਲਾ ਕਰ ਕੇ ਉਸ ਨੇ ਸਾਹਮਣੇ ਖੜ੍ਹੀ ਆਪਣੀ ਦੁਸ਼ਮਣ ਸੈਨਾ ਉੱਪਰ ਵੀ ਕਿਰਪਾ ਕਰ ਦਿੱਤੀ। ੦ ਵਿਸੀਦਨ੍ = ਸੰਤਾਪ ਨੂੰ ਪ੍ਰਾਪਤ ਕਰਦੇ ਹੋਏ। ੦ ਕ੍ਰਸ਼ਣ = ਅਰਜਨ ਨੂੰ ਕ੍ਰਿਸ਼ਨ ਸ਼ਬਦ ਨਾਲ ਬਹੁਤ ਪਿਆਰ ਹੈ। ਗੀਤਾ ਵਿੱਚ ਇਸ ਸੰਬੋਧਨ ਸ਼ਬਦ ਦੀ ਨੌਂ ਵਾਰ ਵਰਤੋਂ ਕੀਤੀ ਗਈ ਹੈ। ਏਸੇ ਤਰ੍ਹਾਂ ਸ਼੍ਰੀ ਭਗਵਾਨ ਨੂੰ ਅਰਜਨ ਲਈ ਪਾਰਥ ਸ਼ਬਦ ਬਹੁਤ ਪਿਆਰਾ ਹੈ। ਗੀਤਾ ਦੇ ਅੰਤ ਵਿੱਚ ਕ੍ਰਿਸ਼ਨ ਤੇ ਪਾਰਥ ਸ਼ਬਦਾਂ ਨੂੰ ਸੰਜੇ ਨੇ ਫਿਰ ਵਰਤਿਆ ਹੈ। ੦ ਧ੍ਰਤਰਾਸ਼ਟਰ ਨੇ ਪਹਿਲਾਂ ਸਮਵੇਤਾ ਯੁਯੁਤ੍ਸਵਹ ਕਿਹਾ ਸੀ, ਹੁਣ ਏਥੇ ਅਰਜਨ ਨੇ ਯੁਯੁਤ੍ਸੁੰ ਸਮੁਪਸਿ੍ਥਤਮ ਕਿਹਾ ਹੈ। ਦੋਵਾਂ ਪਦਾਂ ਦੇ ਵਿੱਚ ਦ੍ਰਿਸ਼ਟੀ ਭੇਦ ਹੈ। ਧ੍ਰਤਰਾਸ਼ਟਰ ਦੀ ਦ੍ਰਿਸ਼ਟੀ ਵਿੱਚ, ਦੁਰਯੋਧਨ ਆਦਿ ਮੇਰੇ ਪੁੱਤਰ ਹਨ - ਯੁਧਿਸ਼ਟਰ ਆਦਿ ਪਾਂਡੋ ਪੁੱਤਰ ਹਨ, ਅਜਿਹਾ ਭੇਦ ਹੈ, ਏਸੇ ਲਈ ਮਾਮਕ ਤੇ ਪਾਂਡਵਾਂ ਸ਼ਬਦ ਦੀ ਵਰਤੋਂ ਕੀਤੀ ਗਈ ਹੈ। ੦ ਸ੍ਵਜਨਮ੍ = ਦੋਵਾਂ ਪਾਸਿਆਂ ਦੇ ਲੋਕ। ਜੋ ਵੀ ਜਿੱਧਰ ਵੀ ਮਰਦੇ ਹਨ ਆਪਣੇ ਹਨ ਉਨ੍ਹਾਂ ਦੇ ਮਰਨ ਦਾ ਦੁੱਖ ਹੈ। ਅਰਜਨ, ਕੌਰਵ ਸੈਨਾ ਵਿੱਚ ਧ੍ਰਤਰਾਸ਼ਟਰ ਪੁੱਤਰਾਂ ਨੂੰ ਦੇਖ ਸੂਰਬੀਰਤਾ ਨਾਲ ਪਹਿਲਾਂ ਤਾਂ ਹਥਿਆਰ ਉਠਾ ਲੈਂਦਾ ਹੈ ਪਰ ਹੁਣ ਪਰਿਵਾਰ ਦੇ ਵਿਅਕਤੀਆਂ ਦੋਸਤਾਂ ਮਿੱਤਰਾਂ ਰਿਸ਼ਤੇਦਾਰਾਂ ਨੂੰ ਦੇਖ ਸ਼ੋਕਮਈ ਅਵੱਸਥਾ ਧਾਰਨ ਕਰਦਾ ਹੈ। ਅਰਜਨ ਨੂੰ ਭਾਵੀ ਪਰਿਨਾਮ ਦੀ ਚਿੰਤਾ ਹੈ। ਦੁਖ ਹੋ ਰਿਹਾ ਹੈ। ਜਿਸ ਦਾ ਪ੍ਰਭਾਵ ਸਰੀਰ 'ਤੇ ਪੈ ਰਿਹਾ ਹੈ। ਫਲ ਸਰੂਪ ਅਰਜਨ ਦਾ ਮੂੰਹ ਸੁੱਕ ਰਿਹਾ ਹੈ। ਪੈਰ ਹੱਥ ਮੂੰਹ ਆਦਿ ਹੋਰ ਅੰਗ ਸਿਥਲ ਹੋ ਰਹੇ ਹਨ। ਸਰੀਰ ਵਿੱਚ ਰੌਂਗਟੇ ਖੜ੍ਹੇ ਹੋ ਰਹੇ ਹਨ। ਸਰੀਰ ਸ਼ਕਤੀਹੀਣ ਹੋ ਰਿਹਾ ਹੈ। ਧਨੁਸ਼ ਹੱਥ ਵਿੱਚੋਂ ਨਿੱਕਲ ਰਿਹਾ ਹੈ। ਸਰੀਰ ਵਿੱਚ ਜਲਣ ਹੋ ਰਹੀ ਹੈ। ਲੱਗਦਾ ਹੈ ਜਿਵੇਂ ਉਹ ਬੇਹੋਸ਼ ਹੋ ਜਾਵੇਗਾ। ਉਸ ਲਈ ਯੁੱਧ ਵਿੱਚ ਖੜ੍ਹਾ ਹੋਣਾ ਅਸੰਭਵ ਲੱਗ ਰਿਹਾ ਹੈ। ੦ ਪਰਿਸ਼ੁਸ਼੍ਯਤਿ ਪਰਿਦਰਯ੍ਤੇ = ਇਨ੍ਹਾਂ ਕਿਰਿਆ-ਪਦਾਂ ਵਿੱਚ ਸ਼ੋਸ਼ਣ ਤੇ ਦਾਹ ਦੇ ਸਭ ਪਾਸਿਆਂ ਵੱਲ ਸੱਤਾ ਸੂਚਿਤ ਕਰਨ ਵਾਸਤੇ 'ਪਰਿ' ਸ਼ਬਦ ਦੀ ਵਰਤੋਂ ਕੀਤੀ ਗਈ ਹੈ। ੦ ਵੇਪਥੁਹ ਦਾ ਅਰਥ ਹੈ ਕੰਪ - ਕੰਬਣੀ। ਰੋਮਹਰ੍ਸ਼ ਦਾ ਅਰਥ ਰੁਮਾਂਚ ਹੈ। ਮੇਰਾ ਮਨ ਭ੍ਰਮਿਤ ਹੋ ਰਿਹਾ ਹੈ। ਕਿਸੇ ਘੁੰਮਨ ਵਾਲੀ ਚੀਜ਼ ਵਾਂਗ ਹੋ ਜਾਣਾ। ਚੱਕਰ ਆਉਣੇ। 'ਮੈਂ ਖੜ੍ਹਾ ਹੋਣ ਤੋਂ ਅਸਮਰਥ ਹਾਂ।'

**ਵਿਆਖਿਆ :-** ਇਸ ਸ਼ਲੋਕ ਵਿੱਚ ਕੇਸ਼ਵ ਸ਼ਬਦ ਦੇ ਵੀ ਅਨੇਕਾਂ ਅਰਥ ਹਨ। 1. ਕੰਸ (ਪਾਪੀ ਰਾਜੇ ਦਾ) ਅੰਤ ਕਰਨ ਵਾਲਾ। 2. ਜਿਸ ਦੇ ਸਿਰ ਉੱਪਰ ਅਤਿ ਸੁੰਦਰ ਵਾਲ ਅਥਵਾ ਕੇਸ਼ ਹੋਣ। 3. ਕ - ਬ੍ਰਹਮਾ - ਜੋ ਸੰਸਾਰ ਦਾ ਕਰਤਾ ਹੈ, ਅ = ਵਿਸ਼ਨੂੰ ਜੀ ਲਈ ਅਤੇ ਇਸਾ= ਰੁਦਰਾ ਲਈ ਹੈ। ਅਜਿਹੀ ਤ੍ਰੈਮੂਰਤੀ ਸ਼ਕਤੀ, ਜੋ ਕਰਤਾ ਹੈ, ਪਾਲਣਹਾਰ ਹੈ ਅਤੇ ਤਬਾਹ ਵੀ ਕਰਦੀ ਹੈ। ਮਨ ਤੇ ਸਰੀਰ ਇੱਕ ਦੂਜੇ ਨਾਲ ਸੰਬੰਧਿਤ ਹਨ, ਮਨ ਦੀ ਜੋ ਦਸ਼ਾ ਹੋਵੇਗੀ, ਉਸ ਦਾ ਪ੍ਰਭਾਵ ਸ਼ਰੀਰ ਉੱਪਰ ਜ਼ਰੂਰ ਪੈਂਦਾ ਹੈ। ਏਸੇ ਤਰ੍ਹਾਂ ਸਰੀਰ ਵਿੱਚ ਆਈ ਤਬਦੀਲੀ ਦਾ ਮਨ ਉੱਪਰ ਪ੍ਰਭਾਵ ਪੈਣਾ ਸੁਭਾਵਿਕ ਹੈ। ਇਹੋ ਹਾਲ ਅਰਜਨ ਦਾ ਹੈ। ਜੋ ਸਥਿਤੀ ਸਾਹਮਣੇ ਹੈ, ਉਸ ਦਾ ਧਿਆਨ ਕਰਕੇ ਜੋ ਪ੍ਰਤਿਕਰਮ ਪੈਦਾ ਹੁੰਦੇ ਹਨ, ਉਹ ਅਰਜਨ ਦੇ ਤਨ ਮਨ ਉੱਪਰ ਸਾਫ਼ ਵਿਖਾਈ ਦਿੰਦੇ ਹਨ। ਏਸੇ ਲਈ ਉਸ ਦੇ ਤਨ ਮਨ ਵਿੱਚ ਡਰ ਸਹਿਮ ਉਦਾਸੀ ਉਪਰਾਮਤਾ ਨਿਰਾਸ਼ਾ ਦੇ ਲੱਛਣ ਵਿਖਾਈ ਦੇ ਰਹੇ ਹਨ। ਬਾਹਰ ਜੋ ਵਿਖਾਈ ਦਿੰਦਾ ਹੈ, ਉਸ ਦਾ ਪ੍ਰਤਿਕਰਮੀ ਪ੍ਰਭਾਵ ਉਸ ਦੇ ਮਨ 'ਚ ਪੈਦਾ ਹੋ ਰਹੇ, ਡਰ ਤੋਂ ਉਪਜੇ ਸਰੀਰਕ ਕਸ਼ਟ ਨਾਲ ਹੈ। ਅਰਜਨ ਭਵਿੱਖ ਵਿੱਚ ਹੋਣ ਵਾਲੇ ਚੰਗੇ ਦੀ ਥਾਂ ਭੈੜੇ ਸ਼ਗਨਾਂ ਦੀ ਕਲਪਨਾ ਵਧੇਰੇ ਕਰਦਾ ਹੈ। ਏਸੇ ਲਈ ਉਹ ਕਮਜ਼ੋਰ ਅਬਲਾ, ਰਹਿਮ ਦਾ ਪਾਤਰ ਜਾਪਦਾ ਹੈ।

✪ ✪ ✪

**1.31 ਸ਼ਲੋਕ :**

*न च श्रेय: अनु-पश्यामि, हत्वा स्व-जनम् आहवे॥ न काङ्क्षे वि-जयम् कृष्ण, न च राज्यम् सुखानि च।*

***ਨ ਚ ਸ਼੍ਰੇਯਹ ਅਨੁਪਸ਼੍ਯਾਮਿ ਹਤ੍ਵਾ ਸ੍ਵਜਨਮ੍ ਆਹਵੇ।***

***ਨਾ ਕਾਂਹ੍ਕਸ਼ੇ ਵਿਜੇਯਮ੍ ਕ੍ਰਸ਼ਣ ਨ ਚ ਰਾਜ੍ਯਮ੍ ਸੁਖਾਨਿ ਚ॥***

**੦ ਸ਼ਬਦ ਅਰਥ :-** ਨ : ਨਹੀਂ। ਚ : ਅਤੇ। ਸ਼੍ਰੇਯਹ : ਚੰਗਾ। ਅਨੁਪਸ਼੍ਯਾਮਿ : ਮੈਂ ਵੇਖਦਾ ਹਾਂ। ਹਤ੍ਵਾ : ਮੌਤ ਦੇ ਘਾਟ ਉਤਾਰੇ ਹੋਏ। ਸ੍ਵਜਨਮ੍ : ਸਾਡੇ ਹੀ ਲੋਕ। ਆਹਵੇ : ਲੜਾਈ ਵਿੱਚ। ਨ : ਨਹੀਂ। ਕਾਂਹ੍ਕਸ਼ੇ : ਮੇਰੀ ਇੱਛਾ ਹੈ। ਵਿਜੇਯਮ੍ : ਜਿੱਤ। ਕ੍ਰਸ਼ਣ : ਹੇ ਕ੍ਰਿਸ਼ਨਾ। ਨ : ਨਹੀਂ। ਚ : ਅਤੇ। ਰਾਜ੍ਯਮ੍ : ਹਕੂਮਤ ਰਾਜ। ਸੁਖਾਨਿ : ਸੁਖੀ ਆਨੰਦਮਈ। ਚ : ਅਤੇ।

**੦ ਸ਼ਲੋਕਾਰਥ :-** 'ਯੁੱਧ ਵਿੱਚ' - ਹੇ ਕ੍ਰਿਸ਼ਨ! ਰਿਸ਼ਤੇਦਾਰਾਂ ਦੇ ਕਤਲ ਵਿੱਚੋਂ ਮੈਨੂੰ ਚੰਗੇ ਲੱਛਣ ਵਿਖਾਈ ਨਹੀਂ ਦਿੰਦੇ। ਮੈਨੂੰ ਨਾ

ਹੀ ਜਿੱਤ ਦੀ, ਨਾ ਹੀ ਸਲੱਤਨਤ ਦੀ ਅਤੇ ਨਾ ਹੀ ਖੁਸ਼ੀਆਂ ਦੀ ਲੋੜ ਹੈ। ਅਥਵਾ ਜਿੱਤ ਪ੍ਰਾਪਤ ਕਰਕੇ ਰਾਜ ਦਾ ਸੁੱਖ ਭੋਗਣ ਦੀ ਮੈਨੂੰ ਕੋਈ ਇੱਛਾ ਨਹੀਂ।

**ਪਦ-ਅਰਥ-ਵਿਸਥਾਰ :-** ਨਿਮਿੱਤਤਾਨਿ ਚ ਪਸ਼੍ਯਾਮਿ ਵਿਪਰੀਤਾਨਿ ਕੇਸ਼ਵ = ਹੇ ਕੇਸ਼ਵ, ਮੈਂ ਸ਼ਗੁਨਾਂ ਨੂੰ ਵੀ ਉਲਟ ਦੇਖ ਰਿਹਾ ਹਾਂ। ਸ਼ਕੁਨ ਕਿਸੇ ਚੰਗੀ ਜਾਂ ਭੈੜੀ ਘਟਨਾ ਦੇ ਹੋਣ ਵਿੱਚ ਨਿਮਿੱਤ ਨਹੀਂ ਹੁੰਦੇ, ਨਾ ਕਿਸੇ ਘਟਨਾ ਦੇ ਨਿਰਮਾਤਾ ਹੁੰਦੇ ਹਨ। ਹਰੇਕ ਆਉਣ ਵਾਲੀਆਂ ਘਟਨਾਵਾਂ ਦੇ ਸੂਚਿਕ ਹੁੰਦੇ ਹਨ। ਮਨ ਵਿਚਲਾ ਉਤਸ਼ਾਹ ਕਾਰਜ ਨੂੰ ਵਧੇਰੇ ਕਾਰਜਸ਼ੀਲ ਕਰਦਾ ਹੈ ਜਦ ਕਿ ਮਨ ਦੀ ਨਿਰਾਸ਼ਾ ਕੰਮ ਨੂੰ ਬੋਝਲ ਬਣਾ ਦਿੰਦੀ ਹੈ। ਪਹਿਲੇ ਅਪਸ਼ਗਨ ਠੀਕ ਨਹੀਂ ਹਨ। ੦ ਨ, ਚ, ਸ਼੍ਰੇਯਹ ਅਨੁਪਸ਼੍ਯਾਮਿ ੦ ਕੇਸ਼ ਪਦ ਨਾਲ ਭਗਵਾਨ ਵਿੱਚ ਅਜਿਹਾ ਕਾਰਨ ਸਾਮਰੱਥ ਸੂਚਿਤ ਕੀਤਾ ਗਿਆ ਹੈ। ੦ ਕ੍ਰਸ਼ਣ ਸ਼ਬਦ ਵਿੱਚ ਕ੍ਰਸ਼੍ ਸੱਤਾ ਦਾ ਵਾਚਕ ਹੈ ਤੇ 'ਣ' ਆਨੰਦ ਦਾ ਵਾਚਕ ਹੈ। ਸੱਤਾ+ਆਨੰਦ – ਦੋਵਾਂ ਦਾ ਏਕਤਾ ਰੂਪ, ਪਰ ਬ੍ਰਹਮ ਕ੍ਰਿਸ਼ਨ ਕਿਹਾ ਜਾਂਦਾ ਹੈ। ਕ੍ਰਿਸ਼ਨ ਸਦਾ ਆਨੰਦ ਸਰੂਪ ਹੈ। ਕੇਸ਼ਵ ਸ਼ਬਦ ਦੀ ਵਿਉਂਤਪਤੀ ਇੰਜ ਹੈ ਕਃ ਬ੍ਰਹ੍ਮਮਇਸ਼ਹ੍ ਅਰਥਾਤ ਜੋ ਬ੍ਰਹਮ ਤੇ ਇਸ਼ ਹੋਵੇ। ਜੋ ਦੋਵਾਂ ਦੇ ਆਤਮ ਸਰੂਪ ਨੂੰ ਧਾਰਨ ਕਰਦਾ ਹੈ ਅਤੇ ਪਰਲੋ ਸਮੇਂ ਪਰਮਾਤਮ ਸਰੂਪ ਰਹਿੰਦਾ ਹੈ ੦ ਨਿਮਿਤਤਾ ਨਿ ਪਸ਼ਯਾਮਿ ਤੇ ਸ਼ਰੇਯਾਹ ਅਨੁਪਸ਼੍ਯਾਮਿ : ਏਥੇ ਪਸ਼੍ਯਾਮਿਕ੍ਰਿਆ ਭੂਤ ਤੇ ਵਰਤਮਾਨ ਸ਼ਗਨਾਂ ਦੇ ਸੰਬੰਧ ਵਿੱਚ ਹੈ ਤੇ ਅਨੁਪਸ਼੍ਯਾਮਿ ਕ੍ਰਿਆ ਪਰਿਣਾਮ ਦੇ ਵਿਸ਼ੇ ਲਈ ਹੈ। ਭਾਵ ਹੈ, ਅਰਜਨ ਕਹਿੰਦਾ ਹੈ ਕਿ ਸ਼ਗਨਾਂ ਨੂੰ ਦੇਖਾਂ ਜਾਂ ਆਪ ਵਿਚਾਰ ਕਰਾਂ। ਦੋਵੇਂ ਹੀ ਰੀਤੀ ਤੋਂ ਯੁੱਧ ਦਾ ਆਰੰਭ ਅਤੇ ਉਸ ਦਾ ਪਰਿਣਾਮ ਸਾਡੇ ਲਈ ਤੇ ਸੰਸਾਰ ਵਾਸਤੇ ਹਿੱਤਕਾਰਕ ਨਹੀਂ ਹੈ। ੦ ਕੇਸ਼ਵ ਦਾ ਇੱਕ ਹੋਰ ਅਰਥ ਹੈ ਕਿ ਹੇ ਕ੍ਰਿਸ਼ਨ ਆਪ ਕੇਸ਼ੀ ਵਰਗੇ ਦੈਂਤ ਦੁਸ਼ਟ ਦਾ ਵਿਨਾਸ਼ ਕਰਕੇ ਸਦਾ ਹੀ ਭਗਤਾਂ ਦੀ ਰੱਖਿਆ ਕਰਦੇ ਹੋ। ਮੇਰੀ ਵੀ ਰੱਖਿਆ ਕਰੋ। ਬ੍ਰਹਮਾ ਵਿਸ਼ਨੂੰ ਅਤੇ ਸ਼ਿਵ – ਇਨ੍ਹਾਂ ਤਿੰਨਾਂ ਸ਼ਕਤੀਆਂ ਨੂੰ ਕੇਸ਼ ਕਹਿੰਦੇ ਹਨ ਅਤੇ ਕੇਸ਼ਵਾਨ ਨੂੰ ਕੇਸ਼ਵ ਕਹਿੰਦੇ ਹਨ। ੦ ਕ੍ਰਸ਼ਣ ਦੇ ਇੱਕ ਹੋਰ ਅਰਥ ਵੀ ਹਨ ਜੋ ਸ਼ਰਣ ਆਏ ਭਗਤਾਂ ਦੇ ਪਾਪਾਂ ਦੇ ਦੁੱਖਾਂ ਨੂੰ ਦੂਰ ਕਰਦਾ (ਖਿੱਚਦਾ) ਹੈ ਉਹ ਕ੍ਰਸ਼ਣ ਹੈ।

**ਵਿਆਖਿਆ :-** ਅਰਜਨ ਦੀ ਮਨੋਅਵੱਸਥਾ ਅਜਿਹੀ ਹੈ ਕਿ ਉਹ ਨਾ ਅਧਿਆਤਮਕ, ਨਾ ਹੀ ਸੰਸਾਰਕ ਪ੍ਰਾਪਤੀ ਦੀ ਇੱਛਾ ਕਰਦਾ ਹੈ। ਉਹ ਅਤਿ ਨਿਰਾਸ਼ ਤੇ ਉਪਰਾਮ ਹੈ। ਇਸ ਤੋਂ ਪਹਿਲਾਂ ਲੰਮੇ ਸਮੇਂ ਤੋਂ ਉਹ ਆਪਣੇ ਆਪ ਨੂੰ ਯੁੱਧ ਲਈ ਤਿਆਰ ਕਰਦਾ ਆ ਰਿਹਾ ਸੀ, ਪਰ ਹੁਣ ਉਸ ਨੇ ਅਜਿਹੀ ਮਨੋਸਥਿਤੀ ਵਿੱਚ ਆਪਣੇ ਆਪ ਨੂੰ ਗ੍ਰਸਿਆ ਅਨੁਭਵ ਕੀਤਾ ਹੈ, ਜਿਸ ਵਿੱਚੋਂ ਨਿਕਲਣ ਲਈ ਉਸ ਦੀ ਬਲ ਬੁੱਧੀ ਹੀਣੀ ਜਾਪਦੀ ਹੈ। ਉਸ ਦੇ ਮਨ ਦੀ ਦ੍ਵੰਦਾਤਮਿਕ ਦਸ਼ਾ ਉਸ ਨੂੰ ਕਮਜ਼ੋਰ ਉਦਾਸੀਨ ਅਤੇ ਦਿਸ਼ਾਹੀਣ ਕਰ ਰਹੀ ਹੈ।

✪ ✪ ✪

**1.32 ਸ਼ਲੋਕ :**

*किम् नः राज्येन गोविन्द किम् भोगैः जीवितेन वा॥*

### *ਕਿਮ੍ ਨਹ ਰਾਜ੍ਯੇਨ ਗੋਵਿੰਦ ਕਿਮ੍ ਭੋਗੈਹ ਜੀਵਿਤੇਨ ਵਾ॥*

**੦ ਸ਼ਬਦ ਅਰਥ :-** ਕਿਮ੍ : ਕੀ। ਨਹ : ਸਾਨੂੰ। ਰਾਜ੍ਯੇਨ : ਸਲਤਨਤ, ਰਾਜ। ਗੋਵਿੰਦ : ਹੇ ਗੋਵਿੰਦਾ। ਕਿਮ੍ : ਕੀ। ਭੋਗੈਹ : ਖੁਸ਼ੀਆਂ ਰਾਹੀਂ। ਜੀਵਿਤੇਨ : ਜੀਵਨ। ਵਾ : ਜਾਂ।

**੦ ਸ਼ਲੋਕਾਰਥ :-** ਰਾਜ ਪ੍ਰਾਪਤ ਕਰਨ ਜਾਂ ਖੁਸ਼ੀਆਂ ਲਈ ਮੇਰੇ ਜੀਵਨ ਦੀ ਕੋਈ ਇੱਛਾ ਨਹੀਂ – ਹੇ ਗੋਵਿੰਦ!

**ਪਦ-ਅਰਥ-ਵਿਸਥਾਰ :-** ੦ ਨਾ ਕਾਂਕਸ਼ੇ ਵਿਜਯੰ ਕਸ਼੍ਣ ... ਭੋਗੈ ਜੀਵਿਤੇਨ ਵਾ : ਹੇ ਕ੍ਰਿਸ਼ਨ! ਮੈਂ ਨਾ ਵਿਜੇ ਚਾਹੁੰਦਾ ਹਾਂ ਤੇ ਨਾ ਰਾਜ ਤੇ ਸੁੱਖਾਂ ਨੂੰ ਹੀ। ਹੇ ਗੋਵਿੰਦ। ਸਾਨੂੰ ਰਾਜ ਪ੍ਰਾਪਤ ਕਰਕੇ ਕੀ ਮਿਲੇਗਾ ? ਭੋਗਾਂ ਤੇ ਜੀਵਨ ਦਾ ਕੀ ਲਾਭ ਹੈ ? ਫਲ ਦੀ ਕਾਮਨਾ ਹੀ ਕਿਸੇ ਓਪਾਅ ਵਿੱਚ ਪ੍ਰਵ੍ਰਿਤਿਤ ਹੁੰਦੀ ਹੈ। ੦ ਆਪ ਹੀ ਅਧਿਸ਼੍ਠਾਨ ਰੂਪ ਤੋਂ 'ਗੋ' ਸ਼ਬਦ ਵਾਚ੍ਯ ਇੰਦਰੀਆਂ ਨੂੰ ਪ੍ਰਾਪਤ ਹੋ। ਇਸ ਲਈ ਮੇਰੇ ਲੌਕਿਕ ਫਲ ਸੰਬੰਧੀ ਵੈਰਾਗ ਨੂੰ ਜਾਣਦੇ ਹੋ, ਅਜਿਹਾ ਸੂਚਿਤ ਕਰਨ ਵਾਸਤੇ ਅਰਜਨ ਉਨ੍ਹਾਂ ਨੂੰ ਗੋਵਿੰਦ ਸ਼ਬਦ ਨਾਲ ਸੰਬੋਧਨ ਕਰਦਾ ਹੈ। ੦ ਗੋਵਿੰਦ ਦੇ ਅਰਥ ਹਨ = ਅੰਤਰਯਾਮੀ ਗੋ, ਸ਼ਬਦ ਵਾਚ੍ਯ ਮਨ ਪ੍ਰਧਾਨ ਇੰਦਰੀਆਂ ਦੇ ਪ੍ਰਵਰ੍ਤਯਿਤਾ ਨੂੰ ਗੋਵਿੰਦ ਕਹਿੰਦੇ ਹਨ। ਜੋ ਆਤਮਾ ਅੰਤਰਯਾਮੀ ਹੋਵੇ।

**ਵਿਆਖਿਆ :-** ਏਥੇ ਇਸ ਸ਼ਲੋਕ ਵਿੱਚ ਗੋਵਿੰਦਾ ਸ਼ਬਦ ਦੀ ਜੋ ਵਰਤੋਂ ਕੀਤੀ ਗਈ ਹੈ ਉਸ ਦੇ ਅਰਥ ਹਨ ਜਿਉਂਦਾ ਜਾਗਦਾ ਜ਼ਿੰਦਗੀ ਜਿਉਂਦਾ ਵਿਅਕਤੀ। ਵਿੰਦਾ ਦੇ ਅਰਥ ਅੰਤਰਯਾਮੀ ਜਾਣੀ ਜਾਣ ਦੇ ਹਨ – ਜੋ ਸਭ ਕੁੱਝ ਜਾਣਦਾ ਹੈ। ਜੋ ਲੋਕਾਂ ਦੇ ਮਨਾਂ ਦੀਆਂ ਹਰ ਪ੍ਰਕਾਰ ਦੀਆਂ ਸੋਚਾਂ ਗੱਲਾਂ ਤੋਂ ਜਾਣੂ ਹੈ। ਏਸੇ ਲਈ ਗੋਵਿੰਦ ਹੀ ਸਭ ਦੀਆਂ ਸਮੱਸਿਆਵਾਂ ਹੱਲ ਕਰਨ ਦੇ ਸਮਰੱਥ ਹੈ।

✪ ✪ ✪

**1.33 ਸ਼ਲੋਕ :**

*येषाम् अर्थे काङ्क्षितम् नः, राज्यम् भोगाः सुखानि च। ते इमे अव-स्थिताः युद्धे, प्राणन् त्यक्त्वा धनानि च॥*

### *ਯੇਸ਼ਾਮ੍ ਅਰ੍ਥੇ ਕਾਂਕ੍ਸ੍ਤਿਮ੍ ਨਹ ਰਾਜ੍ਯਮ੍ ਭੋਗਹ ਸੁਖਾਨਿ ਚ।*
### *ਤੇ ਇਮੇ ਅਵਸ੍ਥਿਤਾਹ ਯੁਧੇ, ਪ੍ਰਾਣਾਨ੍ ਤ੍ਯਕ੍ਤ੍ਵਾ ਧਨਾਨਿ ਚ॥*

**੦ ਸ਼ਬਦ ਅਰਥ :-** ਯੇਸ਼ਾਮ੍ : ਕਿਸਦਾ, ਕੀਹਦਾ। ਅਰ੍ਥੇ : ਵਾਸਤੇ, ਦੇ ਲਈ। ਕਾਂਕ੍ਸ੍ਤਿਮ੍ : ਇੱਛਾ ਕੀਤੀ ਗਈ। ਨਹ : ਅਸਾਡੇ ਵੱਲੋਂ। ਰਾਜ੍ਯਮ੍ : ਰਾਜ ਸਲਤੱਨਤ। ਭੋਗਹ : ਖੁਸ਼ੀ ਆਨੰਦ। ਸੁਖਾਨਿ : ਖੁਸ਼ੀਆਂ। ਚ : ਅਤੇ। ਤੇ : ਉਹ ਬਹੁਤ। ਇਸੇ : ਇਹ (ਬਹੁਤੇ)। ਅਵਸਿਥ੍ਤਾਹ : ਖੜ੍ਹੇ ਹਨ। ਯੁਧੇ : ਲੜਾਈ ਦੇ ਮੈਦਾਨ ਵਿੱਚ। ਪ੍ਰਾਣਨ੍ : ਜੀਵਨ। ਤ੍ਯਕ੍ਤ੍ਵਾ : ਛੱਡ ਦੇਣ ਪਿੱਛੋਂ। ਧਨਾਨਿ : ਦੌਲਤ। ਚ : ਅਤੇ।

**੦ ਸ਼ਲੋਕਾਰਥ :-** ਜਿਨ੍ਹਾਂ ਲੋਕਾਂ ਵਾਸਤੇ ਅਸੀਂ ਰਾਜ ਭੋਗ ਸੁੱਖ ਆਨੰਦ ਆਦਿ ਦੀ ਇੱਛਾ ਕੀਤੀ ਹੈ, ਉਹ ਇਹ ਰਿਸ਼ਤੇਦਾਰ ਜਾਇਦਾਦ ਅਥਵਾ ਜੀਵਨ ਦੀ ਆਸ਼ਾ ਨੂੰ ਛੱਡ ਕੇ ਯੁੱਧ ਵਿੱਚ ਖੜ੍ਹੇ ਹਨ।

**ਪਦ-ਅਰਥ-ਵਿਸਥਾਰ :-** ੦ ਯੇਸ਼ਾਮ੍ ਅਰ੍ਥੇ ਕਾਂਕ੍ਸ੍ਤਿਮ੍ ਨਹ ਰਾਜਯਮ੍ ਭੋਗਹ ਸੁਖਾਨਿ ਚ = ਅਸੀਂ ਰਾਜ ਦਾ ਸੁਖ ਤੇ ਭੋਗ ਆਦਿ ਜੋ ਚਾਹੁੰਦੇ ਹਾਂ, ਉਨ੍ਹਾਂ ਨੂੰ ਆਪਣੇ ਵਿਅਕਤੀਗਤ ਸੁੱਖ ਲਈ ਨਹੀਂ ਚਾਹੁੰਦੇ, ਬਲਕਿ ਆਪਣੇ ਪਰਿਵਾਰ, ਆਪਣੇ ਰਿਸ਼ਤੇਦਾਰਾਂ ਪ੍ਰੇਮੀਆਂ ਦੋਸਤਾਂ ਵਾਸਤੇ ਵੀ ਚਾਹੁੰਦੇ ਹਾਂ। ਇਹ ਸਾਰੇ ਸੁੱਖ 'ਚ ਰਹਿਣ, ਇਨ੍ਹਾਂ ਦੀ ਸੇਵਾ ਹੋਵੇ, ਇਨ੍ਹਾਂ ਵਾਸਤੇ ਹੀ ਯੁੱਧ ਕਰਕੇ ਰਾਜ ਦੀ ਪ੍ਰਾਪਤੀ ਕਰਨਾ ਚਾਹੁੰਦੇ ਹਾਂ, ਭੋਗ ਸਾਮ੍ਰਗੀ ਇਕੱਠੀ ਕਰਨਾ ਚਾਹੁੰਦੇ ਹਾਂ। ੦ ਤੇ ਇਮੇ ਅਵਿਸ੍ਥਤਾਹ ਯੁਧੇ ਪ੍ਰਾਣਾਨ੍ ਤ੍ਯਕ੍ਤ੍ਵਾ ਧਨਾਨਿ ਚ = ਪਰ ਉਹੋ ਸਾਰੇ ਦੇ ਸਾਰੇ ਆਪਣੇ ਧਨ ਤੇ ਪ੍ਰਾਣਾਂ ਦੀ ਉਮੀਦ ਨੂੰ ਛੱਡ ਕੇ ਯੁੱਧ ਕਰਨ ਲਈ ਖੜ੍ਹੇ ਹਨ, ਯੁੱਧ ਲੜਨ ਲਈ ਤਿਆਰ ਹਨ। ਜੇ ਇਹ ਸਾਰੇ ਮਰ

ਗਏ ਤਾਂ ਅਸਾਨੂੰ ਰਾਜ ਕੀਹਦੇ ਲਈ ਲੋੜੀਂਦਾ ਹੈ ? ਧਨ ਕੀਹਦੇ ਵਾਸਤੇ ਹੋਵੇਗਾ ? ਇਸ ਦੀ ਇੱਛਾ ਕੀਹਦੇ ਵਾਸਤੇ ਕਰੀਏ ?

**ਵਿਆਖਿਆ :-** ਅਰਜਨ ਅਤਿ ਨਿਰਾਸ਼ ਮਨੋ ਅਵੱਸਥਾ ਵਿੱਚੋਂ ਦੀ ਲੰਘਦਾ ਹੋਇਆ, ਯੁੱਧ ਦੇ ਭਿਅੰਕਰ ਪ੍ਰਭਾਵਾਂ ਸੰਬੰਧੀ ਸੋਚ ਕੇ ਯੁੱਧ ਨਾ ਕਰਨ ਦੇ ਆਪਣੇ ਫੈਸਲੇ ਉੱਪਰ ਅਟੱਲ ਹੈ।

✪ ✪ ✪

**1.34 ਸ਼ਲੋਕ :**

*आचार्याः पितरः पुत्राः, तथा एव च पितामहाः। मातुलाः श्वशुराः पौत्रा, श्यालाः सम्बन्धिनः तथा॥*

***ਆਚਾਰੀਯਾਹ, ਪਿਤਰਹ ਪੁਤ੍ਰਾਹ ਤਥਾ ਏਵ ਚ ਪਿਤਾਮਹਾਹ।***
***ਮਾਤੁਲਾਹ ਸ਼੍ਵਸ਼੍ਰੁਰਾਹ, ਪੌਤ੍ਰਾਹ ਸ਼੍ਯਾਲਾਹ ਸੰਬਧਨ੍ਰਿਧਨਹ ਤਥਾ॥***

**੦ ਸ਼ਬਦ ਅਰਥ :-** ਆਚਾਰੀਯਾਹ : ਗੁਰੂ। ਪਿਤਰਹ : ਪਿਤਾ। ਪੁਤ੍ਰਾਹ : ਪੁੱਤਰ। ਤਥਾ : ਇਸ ਤਰ੍ਹਾਂ। ਏਵ : ਭੀ। ਚ : ਅਤੇ। ਪਿਤਾਮਹਾਹ : ਦਾਦੇ। ਮਾਤੁਲਾਹ : ਮਾਮੇ। ਸ਼੍ਵਸ਼੍ਰੁਰਾਹ : ਸਹੁਰੇ। ਪੌਤ੍ਰਾਹ : ਪੋਤਰੇ। ਸ਼੍ਯਾਲਾਹ : ਸਾਲੇ। ਸੰਬਧਨ੍ਰਿਧਨਹ : ਰਿਸ਼ਤੇਦਾਰ। ਤਥਾ : ਅਤੇ ਹੋਰ।

**੦ ਸ਼ਲੋਕਾਰਥ :-** ਆਚਾਰੀਆ (ਗੁਰੂ) ਪਿਤਾ ਪੁੱਤਰ ਅਤੇ ਦਾਦੇ, ਮਾਮੇ ਚਾਚੇ ਸਹੁਰੇ ਪੋਤਰੇ ਅਤੇ ਸਾਲੇ ਤੇ ਹੋਰ ਰਿਸ਼ਤੇਦਾਰ ਸਾਹਮਣੇ ਯੁੱਧ ਵਿੱਚ ਖੜ੍ਹੇ ਲੜਨ ਲਈ ਤਿਆਰ ਹਨ।

✪ ✪ ✪

**1.35 ਸ਼ਲੋਕ :**

*एतान् न हन्तुम् इच्छामि, घ्नत: अपि मधु-सूदन। अपि त्रैलोक्य-राज्यस्य, हेतोः किम् नु मही-कृते॥*

***ਇਤਾਨ੍ ਨ ਹਨ੍ਤੁਮ੍ ਇੱਛਾਮਿ ਘ੍ਨਤਹਅਪਿ ਮਧੁਸੂਦਨ।***
***ਅਪਿ ਤ੍ਰੈਲੋਕ੍ਯ ਰਾਜ੍ਯਸ੍ਯ ਹੇਤੋਹ ਕਿਮ੍ ਨੁ ਮਹੀਕ੍ਰਤੇ॥***

**੦ ਸ਼ਬਦ ਅਰਥ :-** ਇਤਾਨ੍ : ਇਹ। ਨ : ਨਹੀਂ। ਹਨ੍ਤੁਮ੍ : ਮਾਰਨ ਵਾਸਤੇ। ਇੱਛਾਮਿ : ਇੱਛਾ ਕਰਨੀ। ਘ੍ਨਤਹਅਪਿ : ਜੇਕਰ (ਉਨ੍ਹਾਂ ਵੱਲੋਂ) ਮਾਰੇ ਵੀ ਗਏ। ਮਧੁਸੂਦਨ : ਹੇ ਮਧੁਸੂਦਨ। ਅਪਿ : ਭੀ। ਤ੍ਰੈਲੋਕ੍ਯ : ਤਿੰਨਾਂ ਲੋਕਾਂ ਵਿੱਚ। ਰਾਜ੍ਯਸ੍ਯ : ਰਾਜ ਭਰ ਵਿੱਚ। ਹੇਤੋਹ : ਦੇ ਵਾਸਤੇ। ਕਿਮ੍ : ਕਿਵੇਂ। ਨੁ : ਤਦ। ਮਹੀਕ੍ਰਤੇ : ਧਰਤੀ ਦੇ ਲਈ।

**੦ ਸ਼ਲੋਕਾਰਥ :-** ਹੇ ਮਧੁਸੂਦਨ! ਮੈਨੂੰ ਮਾਰ ਦੇਣ 'ਤੇ ਵੀ ਅਤੇ ਤਿੰਨਾਂ ਲੋਕਾਂ ਦੇ ਰਾਜ ਦੇ ਲਈ ਵੀ, ਮੈਂ ਇਨ੍ਹਾਂ ਲੋਕਾਂ ਦੀ ਹੱਤਿਆ ਨਹੀਂ ਕਰਨਾ ਚਾਹੁੰਦਾ। ਫਿਰ (ਕੇਵਲ ਇਸ) ਧਰਤੀ ਵਾਸਤੇ (ਤਾਂ ਕਹਿਣਾ ਹੀ) ਕੀ ਹੈ ?

**ਵਿਆਖਿਆ :-** ਸ਼੍ਰੀ ਕ੍ਰਿਸ਼ਨ ਜੀ ਲਈ, ਅਰਜਨ ਮਧੂ ਸੂਦਨ ਸ਼ਬਦ ਦੀ ਵਰਤੋਂ ਕਰਦੇ ਹਨ। ਮਧੂ ਸੂਦਨ ਦੇ ਸ਼ਬਦਾਰਥ ਹਨ ਜੋ ਸ਼ੈਤਾਨਾਂ, ਦੈਂਤਾਂ ਪਾਪੀਆਂ ਨੂੰ ਮਾਰਨ ਵਾਲਾ ਹੋਵੇ। ਅਰਜਨ ਦੇ ਕਹਿਣ ਦਾ ਭਾਵ ਇਹ ਹੈ ਕਿ ਹੇ ਕ੍ਰਿਸ਼ਨ – ਆਪ ਤਾਂ ਪਾਪੀਆਂ ਦੈਂਤਾਂ ਅਤੇ ਸ਼ੈਤਾਨਾਂ ਦਾ ਅੰਤ ਕਰਨ ਵਾਲੇ ਹੋ। ਪਰ ਮੈਂ ਤਾਂ ਯੁੱਧ ਵਿੱਚ ਆਪਣੇ ਹੀ ਰਿਸ਼ਤੇਦਾਰਾਂ ਦਾ ਕਤਲ ਕਰਨ ਜਾ ਰਿਹਾ ਹਾਂ। ਸਿਰਫ਼ ਧਰਤੀ ਦੇ ਕੁੱਝ ਹਿੱਸੇ ਦੀ ਪ੍ਰਾਪਤੀ ਲਈ – ਇਹ ਮੇਰੇ ਲਈ ਅਨਉਚਿਤ ਹੈ।

✪ ✪ ✪

**1.36. ਸ਼ਲੋਕ :**

*निहत्य धार्तराष्ट्रान् नः, का प्रीतिः स्यात् जन-अर्दन। पापम् एव आ-श्रयेत् अस्मान्, हत्वा एतान् आततायिनः॥*

***ਨਿਹੱਤਯ੍ ਧਰਾਤਰਾਸ਼੍ਟ੍ਰਾਨ ਨਹ, ਕਾ ਪ੍ਰੀਤਿਹ ਸ੍ਯਾਤੁ ਜਨਆਦ੍ਨ।***
***ਪਾਪਮ੍ ਇਵ ਆਸ਼੍ਰੇਤ੍ ਅਸ੍ਮਾਨ੍ ਹਤ੍ਵਾ ਇਤਾਨ੍ ਆਤਾਤਾਯਿਨਹ॥***

**੦ ਸ਼ਬਦ ਅਰਥ :-** ਨਿਹੱਤਯ੍ : ਕਤਲ ਕੀਤੇ ਗਏ। ਧਰਾਤਰਾਸ਼ਟ੍ਰਾਨ : ਧ੍ਰਿਤਰਾਸ਼ਟਰ ਦੇ ਪੁੱਤਰ। ਨਹ : ਅਸਾਨੂੰ। ਕਾ: ਕੀ। ਪ੍ਰੀਤਿਹ : ਖੁਸ਼ੀ। ਸ੍ਯਾਤੁ : ਹੋ ਸਕਦਾ। ਜਨਆਦ੍ਨ : ਹੇ ਜਨਾਰਦਨ। ਪਾਪਮ੍ : ਪਾਪ। ਇਵ : ਸਿਰਫ਼। ਆਸ਼੍ਰੇਤ੍ : ਜਿੰਮੇ ਪੈਣਾ। ਅਸ੍ਮਾਨ੍ : ਅਸਾਨੂੰ। ਹਤ੍ਵਾ : ਮਾਰੇ ਗਏ। ਇਤਾਨ੍ : ਇਹ। ਆਤਾਤਾਇਨਹ : ਅਪਰਾਧੀ, ਮਹਾਂਪਾਪੀ, ਕੁਕਰਮੀ।

**੦ ਸ਼ਲੋਕਾਰਥ :-** ਹੇ ਜਨਾਰਦਨ। ਭਲਾ ਧ੍ਰਿਤਰਾਸ਼ਟਰ ਦੇ ਪੁੱਤਰਾਂ ਨੂੰ ਮਾਰਕੇ ਅਸਾਨੂੰ ਕੀ ਪ੍ਰਸੰਨਤਾ ਹੋਵੇਗੀ ? ਬਲਕਿ ਉਨ੍ਹਾਂ ਅਪਰਾਧੀਆਂ ਨੂੰ ਮਾਰਨ ਲਈ ਤਾਂ ਸਾਨੂੰ ਪਾਪ ਹੀ ਲੱਗੇਗਾ।

**ਪਦ-ਅਰਥ-ਵਿਸਥਾਰ (1.34, 35, 36 ਸ਼ਲੋਕ) :-** ੦ 1.26 ਸ਼ਲੋਕ ਵਿੱਚ ਪ੍ਰਿਤਨਅਥ ਪਿਤਾ ਮਹਾਨ... ਕਹਿ ਕੇ ਸਭ ਤੋਂ ਪਹਿਲਾਂ ਪਿਤਾਵਾਂ ਤੇ ਪਿਤਾਮਾਵਾਂ ਦਾ ਨਾਂ ਲਿਆ ਗਿਆ ਤੇ ਏਥੇ ਆਚਾਰ੍ਯਾਹ ਪਿਤਰਹ... ਕਹਿ ਕੇ ਸਭ ਤੋਂ ਪਹਿਲਾਂ ਆਚਾਰੀਆ ਦਾ ਨਾਂ ਲਿਆ ਗਿਆ। ਇਸ ਦੇ ਅਰਥ ਇਹ ਹਨ ਕਿ ਉਥੇ ਤਾਂ ਪਰਿਵਾਰਸ ਸਨੇਹ ਪ੍ਰਧਾਨ ਸੀ। ਇਸ ਲਈ ਪਿਤਾਮਾ ਦਾ ਨਾਂ ਸਭ ਤੋਂ ਅੱਗੇ ਰੱਖਿਆ ਹੈ। ਏਥੇ ਨਾ ਮਰਨ ਵਾਲਿਆਂ ਦਾ ਵਿਸ਼ਾ ਚੱਲ ਰਿਹਾ ਹੈ, ਇਸ ਲਈ ਏਥੇ ਸਭ ਤੋਂ ਪਹਿਲਾਂ ਸਤਿਕਾਰਯੋਗ ਪੂਜ ਆਚਾਰੀਆਂ ਗੁਰੂਆਂ ਦਾ ਨਾਂ ਲਿਆ ਗਿਆ ਹੈ, ਜਿਹੜੇ ਜੀਵ ਦੇ ਪਰਮ ਹਿਤੈਸ਼ੀ ਹੁੰਦੇ ਹਨ। ੦ ਅਪਿ = ਸ਼ਬਦ (1.35) ਦੋ ਵਾਰ ਵਰਤਿਆ ਗਿਆ ਹੈ। ਮੂਲ ਮੰਤਵ ਇਹ ਹੈ ਕਿ ਅਰਜਨ ਇਨ੍ਹਾਂ ਦੇ ਸਵਾਰਥ ਵਿੱਚ ਜੇ ਰੁਕਾਵਟ ਹੀ ਨਹੀਂ ਬਣਦਾ, ਤਾਂ ਇਹ ਉਸ ਨੂੰ ਮਾਰਨਗੇ ਹੀ ਕਿਉਂ ? ਜੇ ਮੰਨ ਵੀ ਲਿਆ ਜਾਵੇ, ਉਨ੍ਹਾਂ ਨੇ ਉਨ੍ਹਾਂ ਦੇ ਸਵਾਰਥ ਵਿੱਚ ਕੋਈ ਰੁਕਾਵਟ ਖੜ੍ਹੀ ਕੀਤੀ ਹੈ ਤਾਂ ਉਹ ਉਸ ਦੇ ਸਰੀਰ ਦਾ ਨਾਸ਼ ਕਰ ਦੇਣਗੇ। ਅਰਜਨ ਇਨ੍ਹਾਂ ਨੂੰ ਮਾਰਨਾ ਨਹੀਂ ਚਾਹੁੰਦਾ। ਇਨ੍ਹਾਂ ਦੇ ਮਾਰਨ ਤੇ ਨਾ ਉਸ ਨੂੰ ਤ੍ਰਿਲੋਕੀ ਦਾ ਰਾਜ ਮਿਲ ਸਕਦਾ ਹੈ, ਜੇ ਉਹ ਮਿਲ ਵੀ ਜਾਵੇ ਤਾਂ ਵੀ ਉਹ ਉਨ੍ਹਾਂ ਨੂੰ ਮਾਰਨਾ ਨਹੀਂ ਚਾਹੁੰਦਾ। ੦ (1.35) ਮਧੂ ਸੂਦਨ = ਮਧੂ ਸੂਦਨ ਸੰਬੋਧਨ ਦਾ ਅਰਥ ਹੈ ਕਿ ਆਪ ਤਾਂ ਦੈਂਤਾਂ ਨੂੰ ਮਾਰਨ ਵਾਲੇ ਹੋ, ਪਰ ਇਹ ਦਰੋਣ (ਗੁਰੂ) ਆਦਿ ਆਚਾਰੀਆ ਅਤੇ ਭੀਸ਼ਮ ਆਦਿ ਦੈਂਤ ਥੋੜ੍ਹੇ ਹਨ ? ਜਿੰਨ੍ਹਾਂ ਨੂੰ ਮੈਂ ਮਾਰਨ ਦੀ ਇੱਛਾ ਕਰਾਂ ? ਇਹ ਤਾਂ ਅਸਾਡੇ ਨੇੜੇ ਦੇ ਰਿਸ਼ਤੇਦਾਰ ਹਨ। ਮਧੂ – ਇੱਕ ਦੈਂਤ ਦਾ ਨਾਂ ਸੀ ਜਿਸ ਨੂੰ ਕ੍ਰਿਸ਼ਨ ਭਗਵਾਨ ਨੇ ਮਾਰਿਆ ਹੈ, ਇਸ ਕਰਕੇ ਆਪ ਦਾ ਨਾਂ ਮਧੂ ਸੂਦਨ ਪੈ ਗਿਆ। ੦ ਪਿਤਰਹ = ਸਰੀਰ ਦੇ ਸੰਬੰਧ ਨੂੰ ਲੈ ਕੇ ਜੋ ਪਿਤਾ ਲੋਕ ਹਨ ਉਨ੍ਹਾਂ ਦਾ ਹੀ ਇਹ ਰੂਪ, ਅਸਾਡਾ ਸਰੀਰ ਹੈ। ਸਰੀਰ

ਤੋਂ ਉਨ੍ਹਾਂ ਦੇ ਸਰੂਪ ਹੋ ਕੇ ਕ੍ਰੋਧ ਜਾਂ ਲੋਭ ਵਿੱਚ ਅਸੀਂ ਉਨ੍ਹਾਂ ਨੂੰ ਕਿਉਂ ਮਾਰੀਏ, ੦ ਪੁਤਰਾਹ = ਅਸਾਡੇ ਤੇ ਅਸਾਡੇ ਭਾਈਆਂ ਦੇ ਪੁੱਤਰਾਂ ਨੇ ਅਜੇ ਪਾਲਣਾ ਕਰਨੀ ਹੈ। ਉਨ੍ਹਾਂ ਦਾ ਪਾਲਣ ਪੋਸ਼ਨ ਕਰਨਾ ਸਾਡਾ ਧਰਮ ਹੈ। ੦ ਪਿਤਾਮਹਾਹ = ਪਿਤਾ ਦੇ ਪਿਤਾ ਪੂਜਨ ਯੋਗ ਹਨ। ਜਿਹੜੇ ਸਾਨੂੰ ਤਾੜ ਸਕਦੇ ਹਨ, ਉਨ੍ਹਾਂ ਨੂੰ ਦੁੱਖ ਦੇਣਾ ਜਾਂ ਮਾਰਨਾ ਠੀਕ ਨਹੀਂ, ਸਾਨੂੰ ਤਾਂ ਇਨ੍ਹਾਂ ਦੀ ਸੇਵਾ ਕਰਨੀ ਚਾਹੀਦੀ ਹੈ। ੦ ਮਾਤੁਲਾਹ = ਅਸਾਡੇ ਜੋ ਮਾਮਾ ਹਨ, ਸਾਡੀਆਂ ਮਾਵਾਂ ਦੇ ਭਾਈ, ਸਾਡੀਆਂ ਮਾਵਾਂ ਵਰਗੇ ਹਨ। ੦ ਸਰ੍ਵਸ਼ਰਾਹ = ਜੋ ਸਾਡੇ ਸਹੁਰਾ ਸਾਹਿਬ ਹਨ ਜਾਂ ਉਨ੍ਹਾਂ ਵਰਗੇ ਹਨ, ਪਿਤਾ ਵਰਗੇ ਪੂਜਨ ਯੋਗ ਹਨ – ਉਨ੍ਹਾਂ ਨੂੰ ਕਿਉਂ ਮਾਰੀਏ ? ੦ ਪੋਤਰਾਹ = ਪੁੱਤਰਾਂ ਦੇ ਪੁੱਤਰ। ੦ ਸ਼ਯਾਲਾਹ = ਸਾਲੇ – ਸਾਡੀਆਂ ਪਤਨੀਆਂ ਦੇ ਭਾਈ। ੦ (1.36) ਜਨਾਰ੍ਧਨ = ਲੋਕਾਂ ਦਾ ਅਰ੍ਦਨ ਭਾਵ ਹਨਨ, ਸੰਘਾਰ ਕਰਨ ਵਾਲੇ ਜਨਾਰਧਨ। ਅਰਥਾਤ ਜਿਹੜਾ ਸੰਹਾਰਕ ਹੋਣ ਦੇ ਕਾਰਨ ਜ਼ਰੂਰਤ ਪੈਣ 'ਤੇ ਲੋਕਾਂ ਦਾ ਸੰਹਾਰ ਕਰਦਾ ਹੈ। ਇਸ ਸੰਬੋਧਨ ਵਿੱਚ ਅਰਜਨ ਇਹ ਦੱਸਦਾ ਹੈ ਕਿ ਜੇ ਇਹ ਸਾਰੇ ਮਾਰਨ/ਕਤਲ ਕਰਨ ਦੇ ਯੋਗ ਹਨ ਤਾਂ ਆਪ ਹੀ ਇਨ੍ਹਾਂ ਨੂੰ ਮਾਰ ਦੇਵੋ। ਕਿਉਂਕਿ ਆਪ ਤਾਂ ਪਰਲੋ ਸਮੇਂ ਸਾਰੇ ਜੀਵਾਂ ਦਾ ਸੰਹਾਰ ਕਰਨ ਪਿੱਛੋਂ ਵੀ ਸਾਰੇ ਕਿਸਮ ਦੇ ਪਾਪਾਂ ਤੋਂ ਮੁਕਤ ਰਹਿੰਦੇ ਹੋ। ੦ ਆਤਤਾਈ : ਕੁਕਰਮੀ, ਜਿਹੜਾ ਅੱਗ ਲਾਉਂਦਾ ਹੈ, ਧਨ ਲੁੱਟਦਾ ਹੈ, ਵਿਸ਼ ਦਿੰਦਾ ਹੈ, ਖੇਤ ਤੇ ਇਸਤਰੀ ਨੂੰ ਖੋਹ ਲੈਂਦਾ ਹੈ, ਵਧੀਕੀ ਕਰਦਾ ਹੈ – ਉਹ ਆਤਤਾਈ ਹੈ। ਆਤਤਾਈ ਉੱਪਰ ਲਿਖੇ ਛੇ ਪ੍ਰਕਾਰ ਦੇ ਹੁੰਦੇ ਹਨ। ਜੋ ਆਤਤਾਈ ਨੂੰ ਮਾਰਦਾ ਹੈ ਉਸ ਨੂੰ ਕੋਈ ਪਾਪ ਨਹੀਂ ਲੱਗਦਾ। ਜੋ ਮਾਨਵ ਦੋਖੀ ਹੈ ਉਸ ਦਾ ਅੰਤ ਕਰਨ ਵਾਲਾ ਪਾਪੀ ਨਹੀਂ। ੦ ਅਰਥ ਸ਼ਾਸਤਰ = ਆਤਤਾਈ ਨੂੰ ਮਾਰਨਾ ਅਰਥ ਸ਼ਾਸਤਰ ਅਨੁਕੂਲ ਹੈ। ਜਿਸ ਵਿੱਚ ਆਪਣਾ ਕੋਈ ਨਾ ਕੋਈ ਸਵਾਰਥ ਹੈ – ਉਹ ਅਰਥ ਸ਼ਾਸਤਰ ਹੈ। ੦ ਧਰਮ ਸ਼ਾਸਤਰ = ਕਿਸੇ ਉੱਪਰ ਕੋਈ ਹਿੰਸਾ ਨਾ ਕਰਨਾ ਧਰਮ ਸ਼ਾਸਤਰ ਹੈ। ਜਿਸ ਵਿੱਚ ਆਪਣਾ ਕੋਈ ਸਵਾਰਥ ਨਹੀਂ ਹੈ। ਆਤਤਾਈ ਨੂੰ ਮਾਰਨਾ ਭਾਵੇਂ ਪਾਪ ਨਹੀਂ, ਹਿੰਸਾ ਹੈ, ਇਸ ਲਈ ਧਰਮਸ਼ਾਸਤਰ ਦੇ ਵਿਰੁੱਧ ਹੈ। ਹਿੰਸਾ ਨਾ ਕਰਨਾ ਪਰਮ ਧਰਮ ਹੈ। ਜਿਹੜੇ ਆਤਤਾਈ ਆਪਣੇ ਪਰਿਵਾਰ ਦੇ ਵਿੱਚ ਹਨ, ਉਨ੍ਹਾਂ ਨੂੰ ਕਿਵੇਂ ਮਾਰ ਦਿੱਤਾ ਜਾਵੇ ? ਜੇ ਆਪਣਾ ਬੇਟਾ ਹੀ ਆਤਤਾਈ ਹੋਵੇ, ਉਸ ਨੂੰ ਮਾਰਨਾ ਉਚਿੱਤ ਨਹੀਂ। ਸੁਧਾਰਨਾ ਠੀਕ ਹੈ। ਅਰਥ ਸ਼ਾਸਤਰ ਦੀ ਥਾਂ ਧਰਮ ਸ਼ਾਸਤਰ ਬਲਵਾਨ ਹੁੰਦਾ ਹੈ।

**ਵਿਆਖਿਆ :-** ਸ਼੍ਰੀ ਕ੍ਰਿਸ਼ਨ ਜੀ ਲਈ ਜਨਾਰਦਨ ਨਾਂ ਵਿਸ਼ੇਸ਼ ਅਰਥਾਂ ਦਾ ਲਖਾਇਕ ਹੈ ਜਿਸ ਦੇ ਅਰਥ ਹਨ ਉਹ ਵਿਅਕਤੀ ਜਿਸ ਦੀ ਲੋਕ ਆਪਣੀ ਖੁਸ਼ਹਾਲੀ ਅਤੇ ਮੁਕਤੀ ਪ੍ਰਾਪਤੀ ਲਈ ਪੂਜਾ ਕਰਦੇ ਹਨ। ਭਾਵੇਂ ਕੌਰਵਾਂ ਨੂੰ ਕੁਕਰਮੀ ਪਾਪੀ ਤੇ ਦੁਸ਼ਟ ਸਮਝਿਆ ਗਿਆ ਸੀ, ਜਿਨ੍ਹਾਂ ਹੁਣ ਤੱਕ ਆਪਣੇ ਭੈੜੇ ਕੰਮਾਂ ਰਾਹੀਂ ਪਾਂਡਵਾਂ ਨੂੰ ਮਾਨਸਿਕ ਸੰਤਾਪ ਦੁੱਖ ਅਤੇ ਕਸ਼ਟ ਦਿੱਤੇ ਸਨ, ਅਤੇ ਰਾਜ ਸੱਤਾ ਪ੍ਰਾਪਤ ਕਰਨ ਲਈ ਨੀਚ ਕੰਮ ਕੀਤੇ ਸਨ। ਧਰਮ ਅਨੁਸਾਰ ਅਜਿਹੇ ਦੁਸ਼ਟ ਪਾਪੀ ਲੋਕਾਂ ਲਈ 'ਮੌਤ' ਦੀ ਸਜ਼ਾ ਹੀ ਢੁਕਵੀਂ ਹੈ ਪਰ ਏਥੇ ਅਰਜਨ ਸੰਵੇਦਨਸ਼ੀਲ ਹਨ, ਮੋਹ ਪਿਆਰ ਵਿੱਚ ਭਿੱਜੇ ਭਾਵੁਕ ਲਹਿਜ਼ੇ ਵਿੱਚ ਕਹਿੰਦੇ ਹਨ ਕਿ ਅਜਿਹੇ (ਕੌਰਵ) ਪਾਪੀਆਂ ਨੂੰ ਮਾਰਨ ਦੀ ਥਾਂ ਉਨ੍ਹਾਂ ਨੂੰ ਬਚਾ ਲੈਣਾ ਹੀ ਬਿਹਤਰ ਹੈ। ਕੁਕਰਮੀ ਛੇ ਪ੍ਰਕਾਰ ਦੇ ਮੰਨੇ ਗਏ ਹਨ। 1. ਘਰ ਨੂੰ ਅੱਗ ਲਾਉਣ ਵਾਲੇ। 2. ਜ਼ਹਿਰ ਦੇਣ ਵਾਲੇ। 3. ਹਥਿਆਰ ਲੈ ਕੇ ਨਿਰਦੋਸ਼ੇ ਉੱਪਰ ਹਮਲਾ ਕਰਨ ਵਾਲੇ। 4. ਧਨ ਚੋਰੀ ਕਰਨ ਵਾਲੇ। 5. ਭੂਮੀ ਅਤੇ 6. ਪਤਨੀ ਚੁਰਾਉਣ ਵਾਲੇ।

✪ ✪ ✪

**1.37 ਸ਼ਲੋਕ :**

*तस्मात् न अर्हा: क्यम् हन्तुम्, धार्तराष्ट्रान् स्व-बान्धवान्। स्व-जनम् हि कथम् हत्वा, सुखिन: स्याम मा-धव॥*

***ਤਸ੍ਮਾਤ੍ ਨ ਅਹਰਾਹ ਵਯਮ੍ ਹੰਤਮੁ, ਧਾਰ੍ਤ ਰਾਸ਼੍ਟਾਨ੍ ਸ੍ਵਬਾਂਧਵਾਨ੍।***

***ਸ੍ਵਜਨਮ੍ ਹਿ ਕਥਮ੍ ਹਤ੍ਵਾ ਸੁਖਿਨਹ ਸ੍ਯਾਮ ਮਾਧਵ॥***

**੦ ਸ਼ਬਦ ਅਰਥ :-** ਤਸ੍ਮਾਤ੍ : ਇਸ ਲਈ। ਨ : ਨਹੀਂ। ਅਹਰਾਹ : ਨਿਆਇਵਾਲਾ। ਵਯਮ੍ : ਅਸੀਂ। ਹੰਤੁਮ੍ : ਮਾਰਨਾ। ਧਰ੍ਾਤਰਾਸ਼ਟ੍ਰਾਨ੍ : ਧ੍ਰਿਤਰਾਸ਼ਟਰ ਦੇ ਪੁੱਤਰ। ਸਵ੍ਬਾਂਧਵਾਨ੍ : ਅਸਾਡੇ ਰਿਸ਼ਤੇਦਾਰ। ਸਵਜਨਮ੍ : ਰਿਸ਼ਤੇਦਾਰ। ਹਿ : ਸੱਚਮੁੱਚ। ਕਥਮ੍ : ਕਿਵੇਂ। ਹਤ੍ਵਾ : ਮਾਰੇ ਹੋਏ। ਸੁਖਿਨਹ : ਖੁਸ਼। ਸ੍ਯਾਮ : ਹੋ ਸਕਦੈ ਅਸੀਂ। ਮਾਧਵ : ਮਾਧਵਾ।

**੦ ਸ਼ਲੋਕਾਰਥ :-** ਇਸ ਲਈ ਆਪਣੇ ਹੀ ਰਿਸ਼ਤੇਦਾਰਾਂ ਨੂੰ ਮਾਰਨ ਲਈ ਅਸੀਂ ਯੋਗ ਨਹੀਂ ਹਾਂ। ਕਿਉਂਕਿ ਹੇ ਮਾਧਵ! ਆਪਣੇ ਹੀ ਲੋਕਾਂ ਨੂੰ ਮਾਰਕੇ ਅਸੀਂ ਕਿਵੇਂ ਸੁਖੀ ਰਹਿ ਸਕਾਂਗੇ ?

✪ ✪ ✪

**1.38 ਸ਼ਲੋਕ :**

*यदि-अपि एते न पश्यन्ति, लोभ-उपहत-चेतस:। कुल-क्षय-कृतम् दोषम्, मित्र-दोहे च पातकम्॥*

***ਯਦਿ ਅਪਿ ਏਤੇ ਨ ਪਸ਼੍ਯੰਤਿ, ਲੋਭ ਉਪਹਤ ਚੇਤਸਹ।***

***ਕੁਲ ਅਕਸ਼੍ਯ ਕ੍ਰਤਮ੍ ਦੋਸ਼ਮ੍, ਮਿਤ੍ਰ ਦ੍ਰੋਹੇ ਚ ਪਾਤਕਮ੍॥***

**੦ ਸ਼ਬਦ ਅਰਥ :-** ਯਦਿ ਅਪਿ : ਭਾਵੇਂ ਕਿ। ਏਤੇ : ਇਹ। ਨ : ਨਹੀਂ। ਪਸ਼੍ਯੰਤਿ : ਵੇਖਣਾ। ਲੋਭ ਉਪਹਤ ਚੇਤਸਹ : ਬੁੱਧੀ ਤੇ ਸਿਆਣਪ ਨਾਲ ਲਾਲਚ ਉੱਪਰ ਕਾਬੂ ਪਾਉਣਾ। ਕੁਲ ਅਕਸ਼੍ਯਕ੍ਰਤਮ੍ : ਪਰਿਵਾਰਾਂ ਨੂੰ ਤਬਾਹ ਕਰਨ ਵਿੱਚ। ਦੋਸ਼ਮ੍ : ਭੈੜਾ ਕੰਮ। ਮਿਤ੍ ਦ੍ਰੋਹੇ : ਮਿੱਤਰਾਂ ਨਾਲ ਦਗਾ ਕਰਨਾ, ਮਿੱਤਰਾਂ ਨੂੰ ਧੋਖਾ ਦੇਣਾ। ਚ : ਅਤੇ। ਪਾਤਕਮ੍ : ਪਾਪ।

**੦ ਸ਼ਲੋਕਾਰਥ :-** ਭਾਵੇਂ ਲੋਭ ਲਾਲਚ ਵਿੱਚ ਭ੍ਰਸ਼ਟ ਹੋਏ ਇਹ ਧ੍ਰਿਤਰਾਸ਼ਟਰ ਦੇ ਪੁੱਤਰ, ਕੁਲ ਦੇ ਨਾਸ਼ ਤੋਂ ਉਤਪੰਨ ਹੋਣ ਵਾਲੇ ਦੋਸ਼ ਨੂੰ ਅਥਵਾ ਮਿੱਤਰਾਂ ਦੇ ਨਾਲ ਧੋਖਾ ਕਰਨ ਦੇ ਪਾਪ ਨੂੰ ਨਹੀਂ ਦੇਖਦੇ।

✪ ✪ ✪

**1.39 ਸ਼ਲੋਕ :**

*कथम् न ज्ञेयम् अस्माभि:, पापात् अस्मात् नि-वर्तितुम्। कुल-क्षय-कृतम् दोषम्, प्र-पश्यद्भि: जन-अर्दन॥*

***ਕਥਮ੍ ਨ ਗ੍ਯੇਨ੍ਯੇਮ੍ ਅਸ੍ਮਾਭਿਹ, ਪਾਪਾਤ੍ ਅਸ੍ਮਾਤ੍ ਨਿਵ੍ਰਤਿਤਮ੍।***

***ਕੁਲ ਅਕ੍ਸ਼੍ਯ ਕ੍ਰਤਮ੍ ਦੋਸ਼ਮ੍ ਪ੍ਰ-ਪਸ਼੍ਯ ਦਿਹਭੀਹ ਜਨ੍ਆਰਦਨ॥***

**੦ ਸ਼ਬਦ ਅਰਥ :-** ਕਥਮ੍ : ਕਿਉਂ ?। ਨ : ਨਹੀਂ। ਗ੍ਯੇਨ੍ਯੇਮ੍ : ਸਿੱਖਣਾ ਚਾਹੀਦਾ ਹੈ। ਅਸ੍ਮਾਭਿਹ : ਅਸਾਨੂੰ। ਪਾਪਾਤ੍ : ਪਾਪ ਤੋਂ। ਅਸ੍ਮਾਤ੍ : ਇਹ। ਨਿਵ੍ਰਤਿਤਮ੍ : ਪਾਸਾ ਵੱਟ ਲੈਣਾ। ਕੁਲ ਅਕ੍ਸ਼੍ਯ ਕ੍ਰਤਮ੍ : ਪਰਿਵਾਰ ਦੀ ਤਬਾਹੀ ਵਿੱਚ, ਕੁਲਦੇ ਨਾਸ਼ ਵਿੱਚ। ਦੋਸ਼ਮ੍ : ਭੈੜਾ ਕੰਮ। ਪ੍ਰਾਪਸ਼੍ਯ ਦ੍ਰਿਹਭੀਹ : ਸਾਫ਼ ਵਿਖਾਈ ਦੇਣਾ। ਜਨ੍ਆਰਦਨ : ਹੇ ਜਨਾਰਦਨ।

**੦ ਸ਼ਲੋਕਾਰਥ :-** ਹੇ ਜਨਾਰਦਨ! ਕੁਲ ਦੇ ਨਾਸ਼ ਤੋਂ ਪੈਦਾ ਹੋਣ ਵਾਲੇ ਦੋਸ਼ਾਂ ਨੂੰ ਦੇਖਦੇ ਹੋਏ ਭੀ ਅਸਾਨੂੰ ਲੋਕਾਂ ਨੂੰ ਇਸ ਪਾਪ ਤੋਂ ਛੁਟਕਾਰਾ ਪਾਉਣ ਲਈ ਕਿਉਂ ਨਹੀਂ ਸੋਚਣਾ ਚਾਹੀਦਾ ਹੈ ?

**ਪਦ-ਅਰਥ-ਵਿਸਥਾਰ (1.37, 38, 39 ਸ਼ਲੋਕ) :-** ੦ ਤਸ੍ਮਾਤ੍ ਨ ਅਹਰਾਹ ਵਯਮ੍ ਹੰਤੁਮ੍ ਧਾਰ੍ਤਰਾਸ਼੍ਟ੍ਰਾਨ ਸ੍ਵ੍ ਬਾਂਧਵਾਨ = ਮੈਂ ਪਰਿਵਾਰ ਦੇ ਮੈਂਬਰਾਂ ਨੂੰ ਨਾ ਮਾਰਨ ਵਿੱਚ ਜਿੰਨੀਆਂ ਦਲੀਲਾਂ ਦਿੱਤੀਆਂ ਹਨ, ਜਿੰਨੇ ਵਿਚਾਰ ਪ੍ਰਗਟਾਏ ਹਨ, ਉਨ੍ਹਾਂ ਦੇ ਹੁੰਦਿਆਂ ਅਜਿਹੇ ਅੱਨਰਥਕਾਰੀ ਕੰਮਾਂ ਵਿੱਚ ਅਸੀਂ ਕਿਵੇਂ ਸ਼ਾਮਲ ਹੋ ਸਕਦੇ ਹਾਂ ? ਅਸਾਡੇ ਲਈ ਇੰਜ ਕਰਨਾ ਅਯੋਗ ਹੈ। ਕ੍ਰੋਧ ਵਿੱਚ ਜਾਂ ਲੋਭ ਵਿੱਚ ਜੇ ਅਸੀਂ ਇਨ੍ਹਾਂ ਨੂੰ ਮਾਰ ਦੇਈਏ ਤਾਂ ਬਹੁਤ ਦੁੱਖ ਹੋਵੇਗਾ। ਜਿੱਥੇ ਮੋਹ ਹੁੰਦਾ ਹੈ, ਉਥੇ ਮਾਨਵ ਦਾ ਵਿਵੇਕ ਦੱਬ ਜਾਂਦਾ ਹੈ। ਵਿਵੇਕ ਦੱਬਣ ਨਾਲ ਮੋਹ ਪ੍ਰਬਲ ਹੋ ਜਾਂਦਾ ਹੈ। ਮੋਹ ਪ੍ਰਬਲ ਹੋਣ ਨਾਲ ਆਪਣੇ ਫਰਜ਼ਾਂ ਦੀ ਪੂਰਤੀ ਚੰਗੀ ਤਰ੍ਹਾਂ ਨਹੀਂ ਹੁੰਦੀ। ੦ ਪਾਪਮ੍ਇਵ = ਅਸਾਨੂੰ ਲੋਕਾਂ ਨੂੰ ਮਾਰ ਕੇ ਬਚ ਗਏ ਇਸ ਕੁਕਰਮੀ ਧ੍ਰਿਤਰਾਸ਼ਟਰ ਦੇ ਪੁੱਤਰਾਂ ਨੂੰ, ਜਿਹੜੇ ਪਹਿਲਾਂ ਹੀ ਪਾਪੀ ਹਨ, ਇਸ ਸਮੇਂ ਭੀ ਪਾਪ ਹੀ ਲੱਗੇਗਾ। ਇਸ ਤੋਂ ਬਿਨਾਂ ਕੋਈ ਸੁੱਖ ਪ੍ਰਾਪਤ ਨਹੀਂ ਹੋਵੇਗਾ। ਯੁੱਧ ਨਾ ਕਰਨ ਵਾਲਿਆਂ ਦੀ ਥਾਂ ਮਾਰਨ ਵਾਲੇ ਲੋਕ ਪਾਪ ਦੇ ਅਧਿਕਾਰੀ ਹੋਣਗੇ। ਜਿੱਥੇ ਅਨਰਥ ਦੀ ਸੰਭਾਵਨਾ ਹੈ, ਫਲ ਪ੍ਰਾਪਤੀ ਦੀ ਆਸ ਨਹੀਂ, ਉਥੇ ਹੋਰਨਾਂ ਨਾਲ ਹਿੰਸਾ ਕਰਨਾ ਪਾਪ ਹੈ ਅਨਿਆਇ ਹੈ। ੦ ਤਸ੍ਮਾਤ੍ ਪਦ ਦੇ ਤਤ੍ ਸ਼ਬਦ ਤੋਂ ਅਦ੍ਰਿਸ਼ਟ ਫਲ ਦੇ ਅਭਾਵ ਅਥਵਾ ਅਨੱਰਥ ਦੀ ਸੰਭਾਵਨਾ ਦਾ ਪਰਾਮਰਸ਼ ਕੀਤਾ ਗਿਆ ਹੈ। ਜੋ ਸੁੱਖ ਦਿਖਾਈ ਦਿੰਦਾ ਹੈ ਉਸ ਦਾ ਅਭਾਵ ਦੱਸਣ ਲਈ ਅਰਜਨ ਕਹਿੰਦਾ ਹੈ 'ਸ੍ਵਜਨਮ੍ ਹਿ ਕਥਮ੍ ਹਤ੍ਵਾ... ਮਾਧਵ' ਜਿਸ ਦਾ ਅਰਥ ਹੈ ਕਿ ਲਕਸ਼ਮੀ ਦੇ ਪਤੀ ਹੋਣ ਦੇ ਕਾਰਨ ਮੈਨੂੰ ਲਕਸ਼ਮੀ ਦੀ ਪ੍ਰਾਪਤੀ ਕਰਵਾਉਣ ਵਾਲੇ ਕਰਮ ਵਿੱਚ ਪ੍ਰਵਰਤਤ ਨਹੀਂ ਕਰ ਸਕਦੇ। ੦ ਮਾਧਵ = ਮਾ ਸ਼ਬਦ ਲਕਸ਼ਮੀ ਵਾਚਕ ਹੈ ਅਤੇ ਧਵ ਸ਼ਬਦ ਦੇ ਅਰਥ ਹਨ ਪਤੀ। ਅਰਥਾਤ ਲਕਸ਼ਮੀ ਦਾ ਪਤੀ। ੦ ਲੋਭ ਮੂਲਕ = ਜਿਵੇਂ ਲੋਭ ਮੂਲਕ ਵਾਕ ਸਮ੍ਰਿਤਿ ਵਾਕ ਧਰਮ ਵਿੱਚ ਪ੍ਰਮਾਣ ਨਹੀਂ ਹੁੰਦਾ, ਏਸੇ ਤਰ੍ਹਾਂ ਲੋਭ ਮੂਲਕ ਆਚਰਣ ਭੀ ਪ੍ਰਮਾਣ ਨਹੀਂ ਹੁੰਦਾ। ੦ ਦੁਰਯੋਧਨ – ਲੋਕ ਮੂਲਕ ਚਰਿੱਤਰ ਹੈ, ਧਰਮ ਵਿੱਚ ਪ੍ਰਮਾਣ ਨਹੀਂ। ੦ ਲੋਭ = ਜਿੰਨਾ ਮਿਲ ਗਿਆ, ਹੋਰ ਮਿਲ ਜਾਵੇ ਫਿਰ ਇੰਜ ਮਿਲਦਾ ਹੀ ਰਹੇ, ਅਜਿਹੇ ਧਨ, ਜ਼ਮੀਨ, ਮਕਾਨ, ਆਦਰ, ਪ੍ਰਸ਼ੰਸਾ, ਪਦ, ਅਧਿਕਾਰ ਆਦਿ ਵੱਲ ਵਧਦੀ ਹੋਈ ਪ੍ਰਵਿਰਤੀ ਦਾ ਨਾਂ ਲੋਭ ਹੈ। ਜਿਸ ਕਾਰਨ ਦੁਰਯੋਧਨ ਵਿੱਚ ਜੋ ਵਿਵੇਕ ਸ਼ਕਤੀ ਹੈ, ਉਹ ਲੁਪਤ ਹੋ ਗਈ ਹੈ। ਜਿੱਥੇ ਲੋਭ ਹੈ, ਉਥੇ ਬੁੱਧੀ ਨਹੀਂ। ਦੁਰਯੋਧਨ ਵਿੱਚ ਅਜਿਹਾ ਸੋਚਣ ਸਮਝਣ ਤੇ ਵਿਚਾਰਨ ਦੀ ਸਮਰੱਥਾ ਨਹੀਂ ਕਿ ਯੁੱਧ ਵਿੱਚ ਜੋ ਤਬਾਹੀ ਹੋਵੇਗੀ ਉਸ ਨਾਲ ਸਰਬ ਨਾਸ਼ ਹੋਵੇਗਾ। ੦ ਸੰਯੋਗ ਤੇ ਵਿਯੋਗ = ਸੰਯੋਗ ਸੁੱਖ ਦਾ ਸਾਧਨ ਹੈ, ਵਿਯੋਗ ਦੁੱਖ ਦਾ ਕਾਰਨ ਹੈ। ੦ ਮੱਤਭੇਦ = ਮਤਭੇਦ ਦੁਸ਼ਮਨੀ ਦਾ ਕਾਰਨ ਬਣਦਾ ਹੈ। ੦ ਦੋਸ਼ = ਲੋਭ ਰੂਪੀ ਦੋਸ਼, ਮੋਹ ਰੂਪੀ ਦੋਸ਼ – ਦੁੱਖ ਦੀ ਉਤਪਤੀ ਹੈ। ੦ ਮਿੱਤਰ ਧ੍ਰੋਹ – ਵੈਰ ਦੋਸ਼ ਹੈ। ੦ ਮਨ ਵਿੱਚ ਪੈਦਾ ਹੋਇਆ ਧ੍ਰੋਹ ਸੁੱਖ ਨਾਸ਼ਕ ਹੈ, ਪਤਨ ਦਾ ਕਾਰਨ ਹੈ। ੦ ਦੂਜਿਆਂ ਦੇ ਦੋਸ਼ = ਮਨੁੱਖ ਦੀ ਦ੍ਰਿਸ਼ਟੀ ਜਦੋਂ ਤੱਕ ਦੂਜਿਆਂ ਦੇ ਦੋਸ਼ ਲੱਭਣ ਵਿੱਚ ਲੱਗੀ ਰਹਿੰਦੀ ਹੈ, ਤਦ ਤੱਕ ਆਪਣਾ ਆਪਣੇ ਅੰਦਰਲਾ ਦੋਸ਼ ਦਿਖਾਈ ਨਹੀਂ ਦਿੰਦਾ। ਉਲਟੇ ਆਪਣੇ ਅੰਦਰ ਅਭਿਮਾਨ ਹੋ ਜਾਂਦਾ ਹੈ। ਦੂਜਿਆਂ ਅੰਦਰ ਦੋਸ਼ ਦੇਖਣਾ ਵੀ ਦੋਸ਼ ਹੈ। ਆਪਣੇ ਅੰਦਰ ਈਰਖਾ ਪੈਦਾ ਕਰਨੀ ਫੇਰ ਅਭਿਮਾਨ ਕਰਨਾ ਵੀ ਦੋਸ਼ ਹੈ। ੦ ਅਰਜਨ ਦਾ ਪ੍ਰਸ਼ਨ ਮਹੱਤਵਪੂਰਨ ਹੈ, 'ਹੇ ਜਨਾਰਦਨ! ਕੁਲ ਦੇ ਨਾਸ਼ ਤੋਂ ਹੋਣ ਵਾਲੇ ਦੋਸ਼ ਨੂੰ ਦੇਖਣ ਵਾਲੇ ਅਸੀਂ ਲੋਕਾਂ ਨੂੰ ਇਸ ਪਾਪ ਤੋਂ ਹਟਣ ਵਾਸਤੇ ਕਿਉਂ ਨਹੀਂ ਵਿਚਾਰ ਕਰਨਾ ਚਾਹੀਦਾ ? ੦ ਪਾਪ = ਏਥੇ ਪਾਪ ਦਾ ਅਰਥ ਹੈ, ਕੁਲ ਦਾ ਕਤਲ ਕਰਨਾ, ਦੋਸਤਾਂ ਰਿਸ਼ਤੇਦਾਰਾਂ ਤੇ ਹੋਰ ਸਕੇ ਸੰਬੰਧੀਆਂ ਨੂੰ ਮਾਰਨਾ। ੦ ਸ਼ਰੇਯ ਉਹ ਹੁੰਦਾ ਹੈ ਜਿਸ ਦਾ ਫਲ ਅਸ਼ਰੇਯ (ਅਕਲਿਆਣ) ਨਾ ਹੋਵੇ 'ਜਿਹੜਾ ਕਰਮ, ਫਲ ਦੀ ਦ੍ਰਿਸ਼ਟੀ ਤੋਂ ਭੀ ਅਨੱਰਥ ਨਾਲ ਬੱਝਾ ਨਹੀਂ ਹੁੰਦਾ, ਉਹ ਕੇਵਲ ਪ੍ਰੀਤਿ ਦਾ ਕਾਰਨ ਹੋਣ ਨਾਲ 'ਧਰਮ' ਕਿਹਾ ਜਾਂਦਾ ਹੈ। ਦੋਸ਼ – ਦੂਜਿਆਂ ਦੇ ਦੋਸ਼ ਦੇਖਣੇ ਤੇ ਆਪਣੇ ਅੰਦਰਲੇ ਕੁਕਰਮਾਂ ਦਾ ਅਭਿਮਾਨ ਕਰਨਾ ਵੀ ਦੋਸ਼ ਹੈ। ਅਰਜਨ ਵਿੱਚ ਇਹ ਦੋਸ਼ ਹੈ, ਉਹ ਦੁਰਯੋਧਨ ਵਿੱਚ ਦੋਸ਼ ਦੇਖ ਰਿਹਾ ਹੈ ਤੇ ਆਪਣੇ ਅੰਦਰ ਇੱਛਾਈ ਦਾ ਅਭਿਮਾਨ ਕਰ ਰਿਹਾ ਹੈ। ਇਹ ਉਸ ਅੰਦਰ ਮੋਹ ਰੂਪੀ ਦੋਸ਼ ਹੈ।



**1.40 ਸ਼ਲੋਕ :**

*कुल-क्षये प्र-नश्यन्ति, कुल-धर्माः सनातनाः। धर्मे नष्टे कुलम् कृत्स्नम्, अ-धर्मः अभि-भवति उत॥*

***ਕੁਲ ਅਕ੍ਸ਼੍ਯੇ ਪ੍ਰਨਸ਼੍ ਯੰਤਿ ਕੁਲ ਧਰਮਾਹ ਸਨਾਤਾਨਾਹ।***
***ਧਰ੍ਮੇ ਨਸ਼੍ਟੇ ਕੁਲਮ੍ ਕ੍ਰਤ੍ਸ੍ਨਮ੍, ਅਧਰ੍ਮਹ ਅਭਿਭਵਤਿ ੳਤ॥***

**੦ ਸ਼ਬਦ ਅਰਥ :-** ਕੁਲ ਅਕਸ਼ਯੇ : ਕੁਲ ਦੇ ਨਾਸ਼ ਲਈ। ਪ੍ਰਨਸ਼੍ਯੰਤਿ : ਤਬਾਹੀ। ਕੁਲ ਧਰਮਾਹ : ਕੁਲ ਦੀਆਂ ਧਾਰਮਕ ਰੀਤੀਆਂ। ਸਨਾਤਾਨਾਹ : ਸਮ੍ਰਿਤੀ ਤੋਂ ਪਰੇ, ਬਹੁਤ ਪੁਰਾਣਾ। ਧਰਮੇ : ਅਧਿਆਤਮਕ। ਨਸ਼ਟੇ : ਤਬਾਹ ਹੋਣਾ, ਨਸ਼ਟ ਹੋਣਾ। ਕੁਲਮ੍ : ਪਰਿਵਾਰ। ਕ੍ਰਤ੍ਸ੍ਨਮ੍ : ਸਮੁੱਚਾ, ਸਾਰਾ। ਅਧਰਮਹ : ਅਧਾਰਮਿਕਤਾ। ਅਪਵਿਤ੍ਰਤਾ : ਅਸ਼ਰਧਾ। ਅਭਿਭਵਤਿ : ਕਾਬੂ ਪਾਉਣਾ। ੳਤ : ਸੱਚਮੁੱਚ।

**੦ ਸ਼ਲੋਕਾਰਥ :-** ਕੁਲ ਦੇ ਨਾਸ਼ ਹੋ ਜਾਣ ਨਾਲ ਬਹੁਤ ਹੀ ਪੁਰਾਣੀਆਂ ਕੁਲ ਦੀਆਂ ਧਾਰਮਿਕ ਰਹੁ-ਰੀਤੀਆਂ ਵੀ ਖ਼ਤਮ ਹੋ ਜਾਂਦੀਆਂ ਹਨ। ਕੁਲ ਧਰਮ ਦੇ ਨਸ਼ਟ ਹੋ ਜਾਣ ਨਾਲ ਅਧਰਮ ਪਾਪ ਅਪਵਿਤ੍ਰਤਾ ਸੰਪੂਰਨ ਕੁਲ ਨੂੰ ਦੱਬ ਲੈਂਦੀ ਹੈ। ਅਥਵਾ ਸਾਰੀ ਕੁਲ ਉੱਪਰ ਪਾਪ ਹੀ ਕਾਬੂ ਪਾ ਲੈਂਦਾ ਹੈ।

**ਪਦ-ਅਰਥ-ਵਿਸਥਾਰ :-** ੦ ਕੁਲ ਧਰਮ = ਕੁਲ ਦੀਆਂ ਚੰਗੀਆਂ ਰੀਤੀਆਂ, ਪ੍ਰਪੱਕ ਮਰਯਾਦਾਵਾਂ, ਪਵਿੱਤਰ ਪਰੰਪਰਾਵਾਂ – ਕੁਲ ਧਰਮ ਹੈ। ੦ ਕੁਲ ਅਕਸ਼ਯੇ – ਕੁਲ ਦਾ ਨਾਸ਼ ਯੁੱਧ ਸਮੇਂ ਹੋ ਜਾਣਾ ਲਾਜ਼ਮੀ ਹੈ। ਨਾਲੋ ਨਾਲ ਕੁਲ ਧਰਮ ਵੀ ਨਸ਼ਟ ਹੋ ਜਾਂਦੇ ਹਨ। ੦ ਧਰਮ ਨਸ਼ਟ੍ਰੇ ਕੁਲੰ...... ਅਭਿਭਵਤਿ ੳਤ = ਜਦੋਂ ਕੁਲ ਦੀਆਂ ਪਵਿੱਤਰ ਮਰਯਾਦਾਵਾਂ, ਰੀਤੀਆਂ, ਪਵਿੱਤਰ ਆਚਰਣ ਨਸ਼ਟ ਹੋ ਜਾਣ, ਤਦ ਧਰਮ ਦਾ ਪਾਲਣ ਨਾ ਕਰਨਾ ਤੇ ਧਰਮ ਦੇ ਉਲਟ ਕੰਮ ਕਰਨਾ ਭਾਵ ਕਰਨ ਯੋਗ ਕੰਮ ਨੂੰ ਨਾ ਕਰਨਾ, ਤੇ ਨਾ ਕਰਨ ਵਾਲੇ ਕੰਮ ਨੂੰ ਕਰਨਾ ਅਧਰਮ ਹੈ। ਸੰਪੂਰਨ ਕੁਲ ਵਿੱਚ ਅਧਰਮ ਪ੍ਰਵੇਸ਼ ਕਰਦਾ ਹੈ। ਲੜਾਈ ਤੋਂ ਬਚ ਗਏ ਬੱਚਿਆਂ ਬੁੱਢਿਆਂ ਇਸਤਰੀਆਂ ਜਾਂ ਹੋਰ ਲੋਕਾਂ ਨੂੰ ਅਧਰਮ ਦਬਾ ਲੈਂਦਾ ਹੈ। ਕਿਉਂਕਿ ਯੁੱਧ ਵਿੱਚ ਸ਼ਾਸਤਰ ਤੇ ਸ਼ਸਤਰ, ਬੁੱਧੀਜੀਵੀ, ਦਰਸ਼ਨ-ਵੇਤਾ, ਸਿਆਣੇ ਬਜ਼ੁਰਗ ਮਾਰੇ ਜਾਂਦੇ ਹਨ, ਪਿੱਛੇ ਬਚ ਗਏ ਲੋਕਾਂ ਨੂੰ ਸੇਧ ਦੇਣ ਵਾਲਾ ਵਿਦਵਾਨ ਆਚਾਰੀਆ ਕੋਈ ਨਹੀਂ ਬਚਦਾ। ਨਾ ਸ਼ਾਸ਼ਕ ਰਹਿੰਦੇ ਹਨ। ਯੁੱਧ ਵਿੱਚ ਗਿਆਨ, ਬੁੱਧੀਮਾਨ ਮਰਯਾਦਾ ਸੰਸਕਾਰ, ਆਚਰਣ ਖ਼ਤਮ ਹੋ ਜਾਂਦੇ ਹਨ। ਏਸੇ ਲਈ ਅਧਰਮ ਫੈਲ ਜਾਂਦਾ ਹੈ। ਚਾਰੇ ਪਾਸੇ ਅਰਾਜਕਤਾ ਫੈਲ ਜਾਂਦੀ ਹੈ। ੦ ੳਤ ਸ਼ਬਦ ਦੀ ਵਰਤੋਂ ਏਥੇ ਅਪਿ ਸ਼ਬਦ ਦੇ ਅਰਥ ਵਿੱਚ ਹੋਈ ਹੈ। ੳਤ ਦੇ ਅਰਥ ਸੱਚਮੁੱਚ ਹਨ, ਜੋ ਅਪਿ ਦੇ ਅਰਥ, ਭੀ ਹਨ। ਵੰਸ਼ ਪਰੰਪਰਾ ਕੁਲ ਨਾਸ਼ ਨਾਲ ਸਮਾਪਤ ਹੋ ਜਾਂਦੀ ਹੈ। ਕਿਉਂਕਿ ਯੁੱਧ ਪਿੱਛੋਂ ਕੁਲ ਦਾ ਕੋਈ ਕਰਤਾ ਜਿਉਂਦਾ ਨਹੀਂ ਰਹਿੰਦਾ। ਕੁਲ ਪੁਰਸ਼ਾਂ ਦਾ ਨਾਸ਼ ਹੋਣ ਨਾਲ ਕੁਲ ਧਰਮ ਦਾ ਨਾਸ਼ ਹੋ ਜਾਂਦਾ ਹੈ।



**1.41 ਸ਼ਲੋਕ :**

*अ-धर्म-अभिभवात् कृष्ण, प्र-दुष्यन्ति कुल-स्त्रियः। स्त्रीषु दुष्टासु वार्ष्णेय, जायते वर्ण-संकरः॥*

***ਅਧਰ੍ਮ ਅਭਿਭਵਾਤ੍ ਕ੍ਰਸ਼੍ਣ ਪ੍ਰਦੂਸ਼੍ਯੰਤਿ ਕੁਲ ਇਸਤ੍ਰੀ ਯਹ।***
***ਸਤ੍ਰੀਸ਼ੁ ਦੁਸ਼੍ਟਾਸ੍ ਵਾਰ੍ਸ਼੍ਣੇਯ ਜਾਯਤੇ ਵਰ੍ਣ ਸੰਕਰਹ॥***

**੦ ਸ਼ਬਦ ਅਰਥ :-** ਅਧਰ੍ਮ : ਅਭਿਭਵਾਤ੍। ਅਧਾਰਮਿਕਤਾ ਅਥਵਾ ਭਗਤੀਹੀਣਤਾ ਦੇ ਵਰਤਾਰੇ 'ਚੋਂ। ਕ੍ਰਸ਼੍ਣ : ਹੇ ਕ੍ਰਿਸ਼ਨਾ। ਪ੍ਰਦੂਸ਼ਯੰਤਿ : ਭੈੜਾ ਅਥਵਾ ਦੁਸ਼ਟ ਬਣ ਜਾਣਾ। ਕੁਲ ਇਸਤ੍ਰੀਯਹ : ਕੁਲ ਪਰਿਵਾਰ ਦੀਆਂ ਇਸਤਰੀਆਂ। ਸਤ੍ਰੀਸ਼ੁ : ਇਸਤਰੀਆਂ ਦੇ ਅੰਦਰ। ਦੁਸ਼੍ਟਾਸ੍ : ਭੈੜਾ ਬੇਈਮਾਨ ਹੋਣਾ। ਵਾਰ੍ਸ਼੍ਣੇਯ : ਹੇ ਵਾਰਸ਼ਨਿਆ। ਜਾਯਤੇ : ਪੈਦਾ ਹੋਣਾ, ਉਠਣਾ ਚੜ੍ਹਨਾ। ਵਰ੍ਣ ਸੰਕਰਹ : ਜਾਤ ਪਾਤ ਦਾ ਮਿਸ਼੍ਣ।

**੦ ਸ਼ਲੋਕਾਰਥ :-** ਹੇ ਕ੍ਰਿਸ਼ਨਾ! ਕੁਲ ਪਰਿਵਾਰ ਵਿੱਚ ਅਧਰਮ ਜਾਂ ਪਾਪ ਦਾ ਵਾਧਾ ਹੋ ਜਾਣ ਨਾਲ ਕੁਲ ਪਰਿਵਾਰ ਦੀਆਂ ਇਸਤ੍ਰੀਆਂ ਬਹੁਤ ਜ਼ਿਆਦਾ ਦੂਸ਼ਤ ਹੋ ਜਾਂਦੀਆਂ ਹਨ। ਹੇ ਵ੍ਰਿਸ਼ਿਣ ਵੰਸ਼ੀਆ ਕ੍ਰਿਸ਼ਨ! ਇਸਤਰੀਆਂ ਦੇ ਦੂਸ਼ਤ ਹੋ ਜਾਣ ਨਾਲ ਵਰਣਸ਼ੰਕਰ ਉਤਪਨ ਹੋ ਜਾਂਦਾ ਹੈ। ਵਰਣ ਸ਼ੰਕਰ : ਵਰਣਾਂ ਵਿੱਚ ਮਿਸ਼੍ਣ ਅਥਵਾ ਭਿੰਨ ਭਿੰਨ ਵਰਣਾਂ ਦੇ ਇਸਤਰੀ ਪੁਰਸ਼ਾਂ ਦੇ ਸੰਯੋਗ ਤੋਂ ਪੈਦਾ ਹੋਈ ਸੰਤਾਨ ਜਨਮ ਲੈਂਦੀ ਹੈ।

**ਪਦ-ਅਰਥ-ਵਿਸਥਾਰ :-** ੦ ਅਧਰ੍ਮ ਅਭਿਭਵਾਤ੍ ਕ੍ਰਸ਼ਣ੍... ਪ੍ਰਦੂਸ਼੍ਯੰਤਿ ਕੁਲ ਇਸ਼ਤ੍ਰੀਯਹ = ਯੁੱਧ ਵਿੱਚ ਕੁਲ ਨਾਸ਼ ਹੋਣ ਨਾਲ ਅਧਰਮ ਦਾ ਵਾਧਾ ਹੁੰਦਾ ਹੈ ਜਿਸ ਨਾਲ ਇਸਤਰੀਆਂ ਦਾ ਦੂਸ਼ਿਤ ਹੋਣਾ ਸੁਭਾਵਿਕ ਹੈ। ੦ ਧਰਮ ਪਾਲਣਾ = ਧਰਮ ਪਾਲਣ ਕਰਨ ਨਾਲ ਅੰਤਹਕਰਣ ਸ਼ੁੱਧ ਹੁੰਦਾ ਹੈ। ਅੰਤਹਕਰਣ ਸ਼ੁੱਧ ਹੋਣ ਨਾਲ ਬੁੱਧੀ ਵਿੱਚ ਸਤੋਗੁਣ ਪ੍ਰਵੇਸ਼ ਕਰਦੇ ਹਨ। ਸਤੋਗੁਣੀਂ ਵਿਅਕਤੀ ਚੰਗੇ ਮੰਦੇ ਕੰਮਾਂ ਨੂੰ ਕਰਨ ਨਾ ਕਰਨ ਦੀ ਚੇਤਨਾ ਰੱਖਦਾ ਹੈ। ਉਸ ਦਾ ਵਿਵੇਕ ਜਾਗਦਾ ਰਹਿੰਦਾ ਹੈ। ੦ ਅਧਰਮ ਨਾਲ ਅੰਤਹਕਰਣ ਸ਼ੁੱਧ ਨਹੀਂ ਰਹਿੰਦਾ। ਬੁੱਧੀ ਹੀਣ ਹੋ ਜਾਂਦੀ ਹੈ। ਮਨ ਅੰਦਰ ਖੋਟ ਮਲੀਨਤਾ, ਲੋਭ ਹੰਕਾਰ ਕਾਮ ਜਾਗਦਾ ਹੈ। ਤਮੋਗੁਣ ਵਧਦੇ ਹਨ। ਸੰਕਰ = ਪਰੰਪਰਾ ਵਿਰੁੱਧ ਧਰਮਾਂ ਦਾ ਮਿਸ਼ਰਣ ਹੋ ਕੇ ਜੋ ਬਣਦਾ ਹੈ ਉਸ ਨੂੰ ਸੰਕਰ ਕਹਿੰਦੇ ਹਨ। ਜਦੋਂ ਫ਼ਰਜ਼ਾਂ ਦੀਪੂਰਤੀ ਨਹੀਂ ਹੁੰਦੀ ਤਦ ਧਰਮ ਸੰਕਰ ਵਰਣ ਸੰਕਰ, ਜ਼ਾਤੀ ਸੰਕਰ ਕੁਲ ਸੰਕਰ ਵੇਸ਼ ਸੰਕਰ ਭਾਸ਼ਾ ਸੰਕਰ, ਹੰਕਾਰ ਸੰਕਰ ਆਦਿ ਸੰਕਰ ਦੋਸ਼ ਆ ਜਾਂਦੇ ਹਨ। ੦ ਕ੍ਰਸ਼੍ਣ = ਸਾਰਿਆਂ ਨੂੰ ਆਪਣੇ ਵੱਲ ਖਿੱਚਣ ਵਾਲੇ ਕ੍ਰਸ਼੍ਣ ਹਨ। ਅਰਜਨ ਕਹਿੰਦਾ ਹੈ, ਹੇ ਕ੍ਰਿਸ਼ਨ! ਇਹ ਦੱਸੋ, ਅਸਾਡੀ ਕੁਲ ਨੂੰ ਤੁਸੀਂ ਆਪਣੇ ਵੱਲ ਕਿਵੇਂ ਕਦੋਂ ਖਿੱਚੋਗੇ ? ਭਾਵ ਕਿੱਧਰ ਲੈ ਜਾਵੋਗੇ ? ਵਾਸ਼ਣੇ੍ਯ = ਅਰਜਨ ਵੱਲੋਂ ਸ਼੍ਰੀ ਭਗਵਾਨ ਕ੍ਰਿਸ਼ਨ ਨੂੰ ਇਹ ਸੰਬੋਧਨ ਸ਼ਬਦ ਹੈ ਜਿਸ ਦੇ ਅਰਥ ਹਨ ਕਿ ਆਪ ਨੇ ਵਸ਼ਿਣ ਵੰਸ਼ ਵਿੱਚ ਅਵਤਾਰ ਲਿਆ ਸੀ, ਏਸ ਲਈ ਆਪ ਵਾਸ਼ਣੇ੍ਯ ਅਖਵਾਉਂਦੇ ਹੋ। ਜਦੋਂ ਸਾਡੀ ਕੁਲ ਦਾ ਨਾਸ਼ ਹੋ ਜਾਵੇਗਾ ਤਾਂ ਸਾਡੀ ਕੁਲ ਨੂੰ ਕੀ ਨਾਂ ਦਿੱਤਾ ਜਾਵੇਗਾ ? ਇਸ ਲਈ ਕੁਲ ਦਾ ਨਾਸ਼ ਕਰਨਾ ਉਚਿੱਤ ਨਹੀਂ ਹੈ।

**ਵਿਆਖਿਆ :-** ਇਹੋ ਜਿਹੀਆਂ ਸਾਰੀਆਂ ਬੁਰਾਈਆਂ, ਜਿੰਨਾਂ ਦੀ ਅਰਜਨ ਕਲਪਨਾ ਕਰਦਾ ਹੈ, ਸੱਚ ਮੁੱਚ ਜ਼ਿੰਦਗੀ ਵਿੱਚ ਪ੍ਰਵੇਸ਼ ਕਰ ਸਕਦੀਆਂ ਹਨ। ਜੇਕਰ ਦੁਸ਼ਟ ਵਿਅਕਤੀਆਂ ਨੂੰ ਸਮਾਜ ਵਿੱਚ ਵਿਚਰਨ ਦੀ ਆਗਿਆ ਦਿੱਤੀ ਜਾਵੇ।



**1.42 ਸ਼ਲੋਕ :**

*सम्-करः नरकाय एव, कुल-घनानां कुलस्य च। पतन्ति पितरः हि एषाम्, लुप्त-पिण्ड-उदक-क्रिया:॥*

***ਸਮ੍ਕਰਹ ਨਰਕਾਯ ਏਵ ਕੁਲ ਘ੍ਨਾਨਾਂ ਕੁਲਸ੍ਯ ਚ।***
***ਪਤਇੰਤ ਪਿਤਰਹ ਹਿ ਇਸ਼ਾਮ੍ ਲੁਪ੍ਤ ਪਿੰਡ ਓਦਕ ਕ੍ਰਿਆਹ॥***

**੦ ਸ਼ਬਦ ਅਰਥ :-** ਸਮ੍ਕਰਹ : ਘਬਰਾਹਟ। ਨਰਕਾਯ : ਨਰਕ ਦੇ ਲਈ। ਏਵ : ਭੀ। ਕੁਲ ਘ੍ਨਾਨਾਂ : ਪਰਿਵਾਰ ਦੇ ਕਾਤਲਾਂ ਦੇ। ਕੁਲਸ੍ਯ : ਪਰਿਵਾਰ ਦੇ। ਚ : ਅਤੇ। ਪਤਇੰਤ : ਪਤਿੱਤ ਹੋਏ। ਪਿਤਰਹ : ਵੱਡੇ ਵਡੇਰੇ। ਹਿ : ਦਰਅਸਲ। ਇਸ਼੍ਾਮ : ਉਨ੍ਹਾਂ ਦਾ। ਲੁਪ੍ਤ ਪਿੰਡ ਓਦਕ ਕ੍ਰਿਆਹ : ਚਾਵਲ ਤੇ ਪਾਣੀ ਦੇ ਚੜ੍ਹਾਵੇ ਵਿੱਚੋਂ ਨਿਕਲਿਆ।

**੦ ਸ਼ਲੋਕਾਰਥ :-** ਵਰਣ ਸ਼ੰਕਰ ਕੁਲਨਾਸ਼ ਲਈ ਅਤੇ ਪਰਿਵਾਰ ਦੇ ਨਰਕ ਵਾਸਤੇ ਹੀ ਹੁੰਦਾ ਹੈ। ਕਿਉਂਕਿ ਜਿਨ੍ਹਾਂ ਦੀ ਪਿੰਡੋਦਕ ਕ੍ਰਿਆ ਲੁਪਤ ਹੋ ਗਈ ਹੈ। ਉਨ੍ਹਾਂ ਦੇ ਪਿਤਰ ਲੋਕ ਵੀ ਡਿੱਗ ਪੈਂਦੇ ਹਨ।

**ਵਿਆਖਿਆ :-** ਜੋ ਲੋਕ ਮਰ ਜਾਂਦੇ ਹਨ – ਉਹ ਥੋੜ੍ਹੇਸਮੇਂ ਲਈ ਪਿੱਤਰ ਲੋਕ ਵਿੱਚ ਰਹਿੰਦੇ ਹਨ, ਫਿਰ ਹੀ ਨਵੇਂ ਜਨਮ ਦੀ ਯਾਤਰਾ ਆਰੰਭ ਕਰਦੇ ਹਨ। ਵਿਛੜਿਆਂ ਨੂੰ ਉਨ੍ਹਾਂ ਦੇ ਪੁੱਤਰ ਧੀਆਂ ਜੋ ਭੇਟ ਕਰਦੇ ਹਨ, ਉਨ੍ਹਾਂ ਦੀ ਸ਼ਰਧਾ ਵਿੱਚ ਹੀ ਉਨ੍ਹਾਂ ਦੀ ਮਾਨਸਿਕਤਾ ਦਾ ਪਤਾ ਚੱਲਦਾ ਹੈ ਕਿ ਉਨ੍ਹਾਂ ਦੇ ਮਨਾਂ ਅੰਦਰ ਆਪਣੇ ਵੱਡੇ ਵਡੇਰਿਆਂ ਲਈ ਕਿੰਨੀ ਕੁ ਸ਼ਰਧਾ ਹੈ।



**1.43 ਸ਼ਲੋਕ :**

*दोषैः एतैः कुल-घनानां, वर्ण-संकर-कारकैः। उद्-साद्यन्ते जाति-धर्माः, कुल-धर्माः च शाश्वताः॥*

***ਦੋਸ਼ੈਹ ਏਤੈਹ ਕੁਲ ਘ੍ਨਾਨਾਂ ਵਰ੍ਣ ਸੰਕਰ ਕਾਰਕੈਹ।***
***ਉਦ੍ਸਾਦ੍ਯੰਤੇ ਜਾਤਿ ਧਰ੍ਮਾਹ ਕੁਲ ਧਰ੍ਮਾਹ੍ ਚ ਸ਼ਾਸ਼੍ਵ੍ਤਾਹ॥***

**੦ ਸ਼ਬਦ ਅਰਥ :-** ਦੋਸ਼ੈਹ : ਭੈੜੇ ਕੰਮ ਕਰਕੇ। ਏਤੈਹ : ਇਨ੍ਹਾਂ ਰਾਹੀਂ। ਕੁਲ ਘ੍ਨਾਨਾਂ : ਪਰਿਵਾਰ ਨੂੰ ਤਬਾਹ ਕਰਨ ਵਾਲੇ। ਵਰਣ ਸੰਕਰ ਕਾਰਕੈਹ : ਜਾਤੀਆਂ ਵਿੱਚ ਆਪਸੀ ਮਿਲਾਵਟ ਪਾਉਣ ਵਾਲੇ। ਉਦ੍ਸਾਦ੍ਯੰਤੇ : ਤਬਾਹ ਹੋ ਜਾਂਦੇ ਹਨ। ਜਾਤਿ ਧਰ੍ਮਾਹ : ਜਾਤੀ ਧਰਮ ਦੀਆਂ ਰੀਤੀਆਂ। ਕੁਲ ਧਰ੍ਮਾਹ : ਪਰਿਵਾਰ ਦੀਆਂ ਧਾਰਮਿਕ ਰਸਮਾਂ ਰੀਤੀਆਂ। ਚ : ਅਤੇ। ਸ਼ਾਸ਼੍ਵ੍ਤਾਹ : ਅਨੰਤ ਸਦੀਵੀ ਅਮਰ।

**੦ ਸ਼ਲੋਕਾਰਥ :-** ਇਨ੍ਹਾਂ ਵਰਣ ਸੰਕਰ ਕਾਰਕ ਦੇ ਔਗੁਣਾਂ ਨਾਲ ਹੀ ਕੁਲ ਨਾਸ਼ਕਾਂ ਦੇ ਪੁਰਾਤਨ ਕੁਲ ਧਰਮ ਅਤੇ ਜਾਤੀ ਧਰਮ ਨਸ਼ਟ ਹੋ ਜਾਂਦੇ ਹਨ।

**ਵਿਆਖਿਆ :-** ਜਿਹੜੇ ਵਿਅਕਤੀ ਆਪਣੀਆਂ ਕਰਤੂਤਾਂ ਕਾਰਨ ਜਾਤੀਆਂ ਵਿੱਚ ਘਬਰਾਹਟ ਪੈਦਾ ਕਰਦੇ ਹਨ ਉਹ ਦਰਅਸਲ ਆਪਣੇ ਸਦੀਵੀ ਗੁਣਾਂ (ਜਿਹੜੇ ਪਰਿਵਾਰ ਦੀ ਪੂੰਜੀ ਮੰਨੇ ਜਾਂਦੇ ਹਨ) ਨੂੰ ਹਮੇਸ਼ਾ ਹਮੇਸ਼ਾ ਲਈ ਬਰਬਾਦ ਕਰਨ ਦੇ ਜ਼ਿੰਮੇਵਾਰ ਹੁੰਦੇ ਹਨ।



**1.44 ਸ਼ਲੋਕ :**

*उद्-सन्न-कुल-धर्माणां, मनुष्याणाम् जन-अर्दन। नरके अ-नियतम् वास:, भवति इति अनु-शुश्रुम॥*

***ਓਦ੍ -ਸੰਨ-ਕੁਲ ਧਰਮਾਣਾਂ ਮਨੁਸ਼੍ਯਾਣਾਮ੍ ਜਨਅਰ੍ਦਨ।***
***ਨਰਕੇ ਅ-ਨਿਯਤਮ੍ ਵਾਸਹ, ਭਵਤਿ ਇਤਿ ਅਨੁਸ਼ੁਸ਼੍ਰੁਮ॥***

**੦ ਸ਼ਬਦ ਅਰਥ :-** ਓਦ੍ਸੰਨ ਕੁਲ ਧਰਮਾਣਾਂ : ਜਿਸ ਦੇ ਪਰਿਵਾਰ ਦੀਆਂ ਧਾਰਮਿਕ ਰਵਾਇਤਾਂ ਤਬਾਹ ਹੋ ਜਾਂਦੀਆਂ ਹਨ। ਮਨੁਸ਼੍ਯਾਣਾਮ੍ : ਆਦਮੀ ਦੀ। ਜਨਅਰ੍ਦਨ : ਹੇ ਜਨਾਰ੍ਦਨਾਂ। ਨਰਕੇ : ਨਰਕ ਵਿੱਚ। ਅਨਿਯਤਮ੍ : ਅੰਞਾਣੇ ਸਮੇਂ ਲਈ। ਵਾਸਹ : ਨਿਵਾਸ ਸਥਾਨ। ਭਵਤਿ : ਹੈ। ਇਤਿ : ਇਸ ਤਰ੍ਹਾਂ। ਅਨੁਸ਼ੁਸ਼੍ਰੁਮ : ਅਸੀਂ ਸੁਣ ਰੱਖਿਆ ਹੈ।

**੦ ਸ਼ਲੋਕਾਰਥ :-** ਹੇ ਜਨਾਰਦਨਾਂ! ਜਿਨ੍ਹਾਂ ਦਾ ਕੁਲ ਧਰਮ ਹੀ ਤਬਾਹ ਹੋ ਗਿਆ ਹੈ। ਅਜਿਹੇ ਵਿਅਕਤੀ ਨਿਰਸੰਦੇਹ ਸਾਰਥਕ ਰੂਪ ਵਿੱਚ ਨਰਕ ਅਥਵਾ ਦੁੱਖਾਂ ਦੇ ਹੱਕਦਾਰ ਹੁੰਦੇ ਹਨ। ਅਸੀਂ ਅਜਿਹਾ ਹੀ ਸੁਣ ਰੱਖਿਆ ਹੈ।

**ਪਦ-ਅਰਥ-ਵਿਸਥਾਰ (1.42, 43, 44 ਸ਼ਲੋਕ) :-** ੦ ਸਮੁਕਰਹ ਨਰਕਾਯ ਏਵ ਕੁਲ ਘ੍ਨਾਨਾਂ ਕੁਲਸ੍ਯ ਚ = ਵਰਣ ਮਿਸ਼ਰਣ ਤੋਂ ਪੈਦਾ ਹੋਣ ਵਾਲੀ ਵਰਣ ਸੰਕਰ ਸੰਤਾਨ ਵਿੱਚ ਧਰਮ ਬੁੱਧੀ ਨਹੀਂ ਹੁੰਦੀ। ਅਜਿਹੀ ਸੰਤਾਨ ਨਾ ਮਰਯਾਦਾ ਨਾ ਕੁਲ ਧਰਮ ਦਾ ਪਾਲਣ ਕਰਦੀ ਹੈ। ੦ ਕੁਲਘਾਤੀ = ਕੁਲਘਾਤੀ ਉਹ ਹਨ ਜਿਨ੍ਹਾਂ ਨੇ ਯੁੱਧ ਵਿੱਚ ਕੁਲ ਦਾ ਸੰਹਾਰ ਕਰ ਦਿੱਤਾ ਹੈ। ਕੁਲਘਾਤੀ ਕੁਲ ਨੂੰ ਨਰਕ ਵਿੱਚ ਲੈ ਜਾਂਦੇ ਹਨ। ੦ ਪਤਇੰਤ...... ਓਦਕ ਕ੍ਰਿਆਹ = ਕੁਲ ਨਾਸ਼ ਕਰਨ ਵਾਲੇ ਵੱਡੇ ਵਡੇਰਿਆਂ ਦੀ ਕੀਰਤੀ ਨਹੀਂ ਹੁੰਦੀ। ਵਰਣ ਸੰਕਰੀ ਵੱਡਿਆਂ ਦਾ ਆਦਰ ਨਹੀਂ ਕਰਦੇ। ਵਰਣ-ਸੰਕਰ ਦੁਸ਼ਟ ਕਾਰਜ ਕਰਦਾ ਹੈ। ਏਥੇ 'ਹਿ' ਸ਼ਬਦ ਅਪਿ ਦੇ ਅਰਥ ਸੰਚਾਰਦਾ ਹੈ। ਜਿਸ ਦੇ ਅਰਥ 'ਹੇਤੁ' ਵਰਗੇ ਹਨ। ੦ ਦੋਸ਼ੈ ਇਤੈਹ... ਸ਼ਾਸ਼੍ਵਤਾਹ, ਯੁੱਧ ਵਿੱਚ ਕੁਲ ਨਾਸ਼, ਧਰਮ ਨਾਸ਼ ਹੁੰਦਾ ਹੈ। ਅਧਰਮ ਫੈਲਦਾ ਹੈ। ਇਸਤਰੀਆਂ ਦੂਸ਼ਤ ਹੁੰਦੀਆਂ ਹਨ। ਵਰਣ ਸੰਕਰ ਪੈਦਾ ਹੁੰਦੇ ਹਨ। ੦ ਕੁਲ ਧਰਮ = ਇੱਕੋ ਜਾਤੀ ਵਿੱਚ ਇੱਕ ਕੁਲਦੀਆਂ ਵੱਖਰੀਆਂ ਵੱਖਰੀਆਂ ਜੋ ਪਰੰਪਰਾਵਾਂ ਹਨ, ਵੱਖਰੀਆਂ ਵੱਖਰੀਆਂ ਮਰਿਆਦਾਵਾਂ ਹਨ, ਵੱਖਰੇ ਵੱਖਰੇ ਆਚਰਣ ਹਨ, ਉਹ ਸਾਰੇ ਉਸ ਕੁਲ ਦੇ ਧਰਮ ਹਨ। ੦ ਜਾਤੀ ਧਰਮ :- ਇੱਕੋ ਜਾਤੀ ਦੇ ਸੰਪੂਰਨ ਕੁਲਾਂ ਦੇ ਸਮੁਦਾਵਾਂ ਨੂੰ ਲੈ ਕੇ ਜੋ ਧਰਮ ਕਹੇ ਜਾਂਦੇ ਹਨ, ਉਹ ਜਾਤੀ ਧਰਮ ਹੈ। ਇਹਨਾਂ ਨੂੰ ਵਰਣ ਧਰਮ ਵੀ ਕਿਹਾ ਜਾਂਦਾ ਹੈ। ੦ ਵਿਵੇਕ ਵਿਚਾਰ ਪੂਰਵਕ ਕਰੱਤਵ ਕਰਮ = ਮਨੁੱਖ ਕੋਲ ਵਿਵੇਕ ਹੈ। ਨਵਾਂ ਕੰਮ ਕਰਨ ਦਾ ਅਧਿਕਾਰ ਹੈ, ਚੰਗਾ ਮੰਦਾ ਕਰਨ, ਨਾ ਕਰਨ ਲਈ ਉਹ ਸੁਤੰਤਰ ਹੈ। ਇਸ ਲਈ ਇਸ ਨੂੰ ਵਿਵੇਕ ਵਿਚਾਰ ਪੂਰਵਕ ਕਰਤੱਵ ਕਰਮ ਕਹਿੰਦੇ ਹਨ। ੦ ਵਿਵੇਕ ਨਿਰਾਦਰ = ਉਹ ਹੈ ਜਿਸ ਤਰ੍ਹਾਂ ਕੋਈ ਵਿਅਕਤੀ ਦਿਵੇਸ਼ ਦੇ ਪਿੱਛੇ ਲੱਗ ਕੇ ਲੋਭ ਹਿੱਤ, ਆਪਣੇ ਆਚਰਣ ਸ਼ਾਸਤਰ ਜਾਂ ਕੁਲ ਮਰਯਾਦਾ ਦਾ ਉਲੰਘਣ ਕਰਦਾ ਹੈ। ਨਿੰਦਾ ਅਪਮਾਨ ਤ੍ਰਿਸ਼ਕਾਰ ਕਰਦਾ ਹੈ – ਉਹ ਦੁਖੀ ਹੁੰਦਾ ਹੈ। ੦ ਮਨੁਸ਼ਧਾਨਾਮ = ਕੁਲ ਵਿੱਚ ਜੋ ਪਹਿਲਾਂ ਹੋ ਚੁੱਕੇ ਹਨ, ਉਹ ਪਿੱਤਰ ਹਨ – ਉਨ੍ਹਾਂ ਦਾ ਆਪਣਾ ਤੇ ਅੱਗੇ ਹੋਣ ਵਾਲੇ ਵੰਸ਼ ਦਾ ਜੋ ਸਮਾਵੇਸ਼ ਕੀਤਾ ਗਿਆ ਹੈ। ਕੁਲ ਧਰਮ ਨਸ਼ਟ ਕਰਨ ਵਾਲੇ ਵਿਵੇਕ ਨਾਸ਼ ਕਰਨ ਵਾਲੇ ਲੋਕ ਚੇਤਨ ਨਹੀਂ ਹੁੰਦੇ। ਦੁੱਖ ਭੋਗਦੇ ਹਨ ਜਿਸ ਯੁੱਧ ਵਿੱਚ ਬੰਧੂਆਂ ਨੂੰ ਮਾਰਿਆ ਜਾਣਾ ਹੈ, ਸੱਚ ਮੁੱਚ ਉਹ ਯੁੱਧ ਪਾਪ ਹੈ। ਅਰਜਨ ਦਾ ਕਹਿਣਾ ਹੈ ਕਿ ਅਜਿਹਾ ਯੁੱਧ ਕਰਕੇ ਉਹ ਪਾਪ ਕਰ ਰਿਹਾ ਹੈ।

**ਵਿਆਖਿਆ :-** ਪਰਿਵਾਰ ਦੇ ਸੁੱਖ ਲਈ ਉੱਚੀਆਂ ਸੁੱਚੀਆਂ ਕਦਰਾਂ-ਕੀਮਤਾਂ ਦੀ ਸਥਾਪਤੀ ਜ਼ਰੂਰੀ ਹੈ। ਜਿਹੜਾ ਵਿਅਕਤੀ ਇਨ੍ਹਾਂ ਦੀ ਉਲੰਘਣਾ ਕਰਦਾ ਹੈ, ਉਹ ਅੰਤ ਵਿੱਚ ਦੁੱਖ ਭੋਗਦਾ ਹੈ।



**1.45 ਸ਼ਲੋਕ :**

*अहो बत महत् पापम्, कर्तुम् वि-अव-सिता: वयम्। यत् राज्य-सुख-लोभेन, हन्तुम् स्व-जनम् उद्-यता:॥*

***ਅਹੋ ਬਤ ਮਹਤ੍ ਪਾਪਮ੍ ਕਰ੍ਤੁਮ੍ ਵਿਅਵਸਿਤਾਹ ਵਿਯਮ੍।***
***ਯਤ੍ ਰਾਜ੍ਯ ਸੁੱਖ ਲੋਭੇਨ, ਹੰਤੁਮ੍ ਸ੍ਵ ਜਨਮ੍ ਓਦ੍ ਯਤਾਹ॥***

**੦ ਸ਼ਬਦ ਅਰਥ :-** ਅਹੋਬਤ : ਅਫਸੋਸ। ਮਹਤ੍ : ਮਹਾਨ। ਪਾਪਮ੍ : ਪਾਪ। ਕਰ੍ਤੁਮ੍ : ਕਰਨਾ। ਵਿਅਵਸਿਤਾਹ : ਤਿਆਰ ਹੋਏ। ਵਿਯਮ੍ : ਅਸੀਂ। ਯਤ੍ : ਉਹ। ਰਾਜ੍ਯਸੁਖ ਲੋਭੇਨ : ਰਾਜ ਦੀਆਂ ਖੁਸ਼ੀਆਂ ਦੇ ਲੋਭ ਲਈ। ਹੰਤੁਮ੍ : ਮਾਰਨਾ। ਸ੍ਵ ਜਨਮ੍ : ਰਿਸ਼ਤੇਦਾਰ। ਓਦ੍ ਯਤਾਹ : ਤਿਆਰ ਹੋਏ।

**੦ ਸ਼ਲੋਕਾਰਥ :-** ਅਫਸੋਸ ਹੈ! ਹਾਏ ਕਿਹੋ ਜਿਹਾ ਦੁੱਖ ਹੈ ਕਿ ਅਸੀਂ ਲੋਕ ਮਹਾਨ ਪਾਪ (ਗ਼ਲਤ ਕੰਮ) ਕਰਨ ਲਈ ਤੁਲੇ ਹੋਏ ਹਾਂ, ਜਿਹੜਾ ਕਿ ਰਾਜ ਅਤੇ ਸੁੱਖ ਦੇ ਲੋਭ ਵਿੱਚ ਆਪਣੇ ਹੀ ਲੋਕਾਂ ਨੂੰ ਮਾਰਨ ਦੇ ਲਈ ਤੱਤਪਰ ਹੈ।

**ਪਦ-ਅਰਥ-ਵਿਸਥਾਰ :-** ੦ 'ਜੇ ਤੇਰੀ ਅਜਿਹੀ ਹੀ ਬੁੱਧੀ ਸੀ ਤਾਂ ਤੂੰ ਫਿਰ ਏਥੇ ਯੁੱਧ ਲਈ ਤਿਆਰ ਹੋ ਕੇ ਕਿਉਂ ਆਇਆ ਸੀ ?' ਤੁਸੀਂ ਇਹ ਨਹੀਂ ਕਹਿ ਸਕਦੇ, ਕਿਉਂਕਿ ਬਿਨਾਂ ਵਿਚਾਰਿਆਂ ਮੈਂ ਇੰਜ ਕੀਤਾ ਹੈ। ਅਰਜਨ ਦਾ ਇਹੋ ਵਿਚਾਰ ਹੈ। ਜੇ ਅਰਜਨ ਯੁੱਧ ਨਹੀਂ ਕਰਦਾ, ਉਸ ਦਾ ਯੁੱਧ ਪ੍ਰਤਿ ਵੈਰਾਗ ਹੋ ਜਾਂਦਾ ਹੈ। ਭੀਮ ਤੇ ਉਹਦੇ ਸਾਥੀ ਯੁੱਧ ਕਰਨ ਲਈ ਤਿਆਰ ਹੋ ਜਾਂਦੇ ਹਨ। ਫਿਰ ਉਸ ਯੁੱਧ ਵਿੱਚ ਬੰਧੂਆਂ ਦਾ ਵੀ ਕਤਲ ਹੋਵੇਗਾ, ਫਿਰ ਅਰਜਨ ਕੀ ਕਰੇਗਾ ? ਇਸ ਸਥਿਤੀ ਵਿੱਚ ਅਰਜਨ ਦਾ ਮੱਤ ਹੈ ਜੇ ਪ੍ਰਤੀਕਾਰ ਨਾ ਕਰਨ ਵਾਲੇ, ਮੈਨੂੰ ਮੈਂ ਜੋ ਸ਼ਸਤਰ ਹੀਣ ਹਾਂ, ਧ੍ਰਿਤਰਾਸ਼ਟਰ ਦੇ ਪੁੱਤਰ ਮਾਰ ਵੀ ਦਿੰਦੇ ਹਨ ਤਾਂ ਇਹ ਮੇਰੇ ਲਈ ਕਲਿਆਣਕਾਰੀ ਹੋਵੇਗਾ। ੦ ਅਹਿੰਸਾ = ਪ੍ਰਾਣੀਆਂ ਦੀ ਹਿੰਸਾ ਨਾ ਕਰਨਾ ਅਹਿੰਸਾ ਹੈ। ਇਸ ਨਾਲ ਕੋਈ ਪਾਪ ਨਹੀਂ ਹੁੰਦਾ। ਜਿਉਣ ਨਾਲੋਂ ਮਰਨਾ ਹਿਤਕਾਰੀ ਹੈ। ੦ ਪ੍ਰਤੀਕਾਰ = ਆਪਣੇ ਪ੍ਰਾਣਾਂ ਦੀ ਰੱਖਿਆਵਾਸਤੇ ਚੇਸ਼ਟਾ ਨਾ ਕਰਨ ਵਾਲਾ। ੦ ਮਹਤਪਾਪਮੁ = ਬੁੱਧ ਵਿੱਚ ਆਪਣੇ ਬੰਧੂ ਮਿੱਤਰਾਂ ਨੂੰ ਮਾਰਨਾ। ਸ਼ਾਸਤਰ ਅਨੁਸਾਰ, ਜੀਵਨ ਵਿਕਾਸ ਕਰਨਾ ਸੁਧਾਰਨਾ ਪੁੰਨ ਹੈ। ਕਿਸੇ ਦਾ ਅਨਾਦਰ ਕਰਨਾ, ਯੁੱਧ ਵਿੱਚ ਬੇਕਸੂਰ ਨੂੰ ਮਾਰਨਾ ਮਹਾਂਪਾਪ ਹੈ। ੦ ਅਹੋ ਤੇ ਬਤ ! ਆਹੋ ਦੇ ਅਰਥ ਹੈਰਾਨ ਹੋਣਾ, ਬੁੱਧ ਦੀ ਭਿਅੰਕਰਤਾ ਨੂੰ ਸਮਝਦਿਆਂ ਹੋਇਆਂ ਯੁੱਧ ਕਰਨਾ ਹੈਰਾਨੀ ਵਾਲੀ ਗੱਲ ਹੈ। ਬਤ ਦੇ ਅਰਥ ਦੁੱਖ ਅਫਸੋਸ ਹਨ। ੦ ਲੋਭ = ਅਰਜਨ ਯੁੱਧ ਦੇ ਪਿੱਛੇ ਲੋਭ ਨੂੰ ਮੰਨਦੇ ਹਨ। ੦ ਲੌਕਿਕ ਦ੍ਰਿਸ਼ਟੀ = ਕੇਵਲ ਭੌਤਿਕ ਸਰੀਰ ਸੰਸਾਰ ਦੇ ਸੰਬੰਧ ਵਿੱਚ ਧਾਰਨ ਕੀਤੀ ਦ੍ਰਿਸ਼ਟੀ।

**ਵਿਆਖਿਆ :-** ਰਾਜ ਸੱਤਾ 'ਚੋਂ ਪ੍ਰਾਪਤ ਕੀਤੀਆਂ ਖੁਸ਼ੀਆਂ ਸਥਾਈ ਨਹੀਂ ਹੁੰਦੀਆਂ। ਇਹ ਅਜਿਹਾ ਲਾਲਚ ਹੈ ਜੋ ਮਾਨਸਿਕ ਸੰਤੁਸ਼ਟੀ ਨੂੰ ਤਬਾਹ ਕਰਦਾ ਹੈ ਅਤੇ ਮਹਾਨ ਪਾਪ ਦਾ ਕਾਰਨ ਬਣਦਾ ਹੈ।



**1.46 ਸ਼ਲੋਕ :**

*यदि माम् अ-प्रतीकारम्, अ-शस्त्रम् शस्त्र-पाणय:। धार्तराष्ट्रा: रणे हन्यु:, तत् मे क्षेम-तरम् भवेत्॥*

***ਯਦਿ ਮਾਮ੍ ਅਪ੍ਰਤੀਕਾਰਮ੍ ਅਸ਼ਸ੍ਤ੍ਰਾਮ੍ ਸ਼ਸ੍ਤ੍ਰ ਪਾਂਣਯਹ।***
***ਧਰ੍ਾਤਰਾਸ਼੍ਟ੍ਰਾਹ ਰਣੇ ਹਨ੍ਯਹ ਤਤੁ ਮੇ ਕਸੇਮ੍ ਤਰਮ੍ ਭਵੇਤ੍॥***

**੦ ਸ਼ਬਦ ਅਰਥ :-** ਯਦਿ : ਜੇ। ਮਾਮ੍ : ਮੇਰੀ, ਮੈਨੂੰ, ਮੇਰਾ। ਅਪ੍ਰਤੀਕਾਰਮ੍ : ਜੋ ਨਾ ਬਚਾਏ। ਅਸ਼ਸ੍ਤ੍ਰਾਮ੍ : ਜਿਸ ਕੋਲ ਹਥਿਆਰ ਨਾ ਹੋਣ। ਸ਼ਸ੍ਤ੍ਰ ਪਾਂਡਹ : ਜਿਨ੍ਹਾਂ ਕੋਲ ਹਥਿਆਰ ਹਨ (ਪਾਂਡੋ)। ਧਰ੍ਾਤਰਾਸ਼੍ਟ੍ਰਾਹ : ਧ੍ਰਾਤਰਾਸ਼ਟਰ। ਰਣ : ਜੰਗ ਦੇ ਖੇਤਰ ਵਿੱਚ। ਹਨ੍ਯੁਹ : ਕਤਲ ਕਰਨੇ ਚਾਹੀਦੇ ਹਨ। ਤਤੁ : ਉਹ। ਮੇ : ਮੈਨੂੰ, ਮੇਰੇ। ਕਸੇਮ੍ ਤਰਮ੍ : ਚੰਗੇਰੇ। ਭਵੇਤ੍ : ਹੋਣਗੇ।

**੦ ਸ਼ਲੋਕਾਰਥ :-** ਮੈਂ ਜਿਸ ਕੋਲ ਹਥਿਆਰ ਨਹੀਂ ਹਨ ਅਤੇ ਮੈਂ ਆਪਣੇ ਆਪ ਨੂੰ ਬਚਾਉਂਦਾ ਵੀ ਨਹੀਂ ਹਾਂ। ਆਪਣੀ ਸੁਰੱਖਿਆ ਨਹੀਂ ਕਰਦਾ। ਜੇਕਰ ਹੱਥ ਵਿੱਚ ਹਥਿਆਰ ਲੈ ਕੇ ਧ੍ਰਿਤਰਾਸ਼ਟਰ ਪੁੱਤਰ ਮਾਰ ਦਿੰਦੇ ਹਨ ਤਾਂ ਇਹ ਵਧੇਰੇ ਕਲਿਆਣਕਾਰੀ ਹੋਵੇਗਾ।

**ਪਦ-ਅਰਥ-ਵਿਸਥਾਰ :-** ੦ ਯਦਿ ਮਾਮ੍... ਕਸੇਮ੍ਤਰਮ੍ ਭਵੇਤ੍ = ਅਰਜਨ ਅਠਾਈਵੇਂ ਸ਼ਲੋਕ ਤੋਂ ਲੈ ਕੇ ਹੁਣ ਤੱਕ ਸ਼ੋਕ ਗ੍ਰਸਤ ਹੈ, ਧਨੁਸ਼ ਤਿਆਗ ਕੇ ਬੈਠ ਜਾਂਦਾ ਹੈ। ਭਗਵਾਨ – ਅਰਜਨ ਦੇ ਮਨ ਵਿੱਚ ਜੋ ਗੱਬਾਰ ਹੈ, ਵਿਚਾਰ ਹਨ – ਸਭ ਕੁੱਝ ਨੂੰ ਬਾਹਰ ਕੱਢਵਾ ਦੇਣਾ ਚਾਹੁੰਦੇ ਹਨ। ਅਰਜਨ ਦੇ ਮਨ ਦੀ ਹਵਾੜ ਜਦ ਨਿੱਕਲ ਆਵੇਗੀ, ਤਦ ਹੀ ਪ੍ਰਭੂ ਕੁੱਝ ਬੋਲਣਗੇ। ਜਦ ਅਰਜਨ ਬੋਲਦਾ ਹੈ, ਉਸ ਦੇ ਵਿਚਕਾਰ ਭਗਵਾਨ ਨਹੀਂ ਬੋਲਦੇ। ਦਰਅਸਲ ਸਾਡੇ ਸੰਸਾਰ ਦੇ ਲੋਕਾਂ ਲਈ ਅਰਜਨ ਵੱਲੋਂ ਕਹੀਆਂ ਗੱਲਾਂ ਠੀਕ ਲੱਗਦੀਆਂ ਹਨ। ਯੁੱਧ ਕਰਨਾ ਬੰਧੂਆਂ ਨੂੰ ਮਾਰਨਾ, ਕੁਲ ਨਾਸ਼ ਕਰਨਾ ਉਚਿੱਤ ਨਹੀਂ, ਆਦਿ। ਇਹ ਪਰਿਵਾਰਕ ਮੋਹ ਹੈ। ੦ ਮੋਹ ਜੋ ਗਿਆਨ ਦੇ ਉਲਟ ਭਾਵ ਹੈ। ਪਰਿਵਾਰਕ ਮੋਹ ਵਿੱਚ ਗ੍ਰਸਿਆ ਅਰਜਨ ਧਰਮ, ਬੰਧੂਆਂ ਨੂੰ ਨਾ ਮਾਰਨ ਤੇ ਪਾਪ ਨਾ ਕਰਨ ਦੀਆਂ ਗੱਲਾਂ ਕਰਦਾ ਹੈ। ਜੋ ਸਾਨੂੰ ਠੀਕ ਲੱਗਦੀਆਂ ਹਨ। ਪਰੰਤੂ ਭਗਵਾਨ ਦੀ ਦ੍ਰਿਸ਼ਟੀ, ਜੀਵ-ਕਲਿਆਣ ਵੱਲ ਹੈ। ਜਿਸ ਨੂੰ ਲੌਕਿਕ ਦ੍ਰਿਸ਼ਟੀ ਵਾਲੇ ਲੋਕ ਸਮਝ ਨਹੀਂ ਸਕਦੇ। ੦ ਕਰਤੱਵ ਪਾਲਣਾ = ਅਸਲ ਵਿੱਚ ਭਗਵਾਨ ਯੁੱਧ ਕਰਵਾਉਣ ਲਈ ਅਰਜਨ ਨੂੰ ਤਿਆਰ ਨਹੀਂ ਕਰਦੇ, ਬਲਕਿ ਆਪਣਾ ਕਰਤੱਵ ਪਾਲਣ ਲਈ ਚੇਤਨ ਕਰਦੇ ਹਨ। ਯੁੱਧ ਕਰਨ ਦਾ ਵਿਚਾਰ ਤਾਂ ਅਰਜਨ ਦਾ ਹੀ ਹੈ। ਉਸ ਵਿਚਾਰ ਨੂੰ ਹੀਣ ਕਰਕੇ ਹੁਣ ਉਹ ਯੁੱਧ ਨਾ ਲੜਨ ਦਾ ਫੈਸਲਾ ਕਰਦਾ ਹੈ। ਭਗਵਾਨ ਕਹਿੰਦੇ ਹਨ, ਜੇ ਅਰਜਨ ਯੁੱਧ ਨਹੀਂ ਕਰਦਾ ਤਾਂ ਇਹ ਇਸ ਦਾ ਮੋਹ ਹੈ। ਜੋ ਕਰਤੱਵ ਸਾਹਮਣੇ ਹੈ, ਉਸ ਤੋਂ ਉਹ ਮੁਨਕਰ ਹੋ ਰਿਹਾ ਹੈ। ਭਗਵਾਨ ਤਾਂ ਅਰਜਨ ਨੂੰ ਦਿਸ਼ਾ ਦਾ ਗਿਆਨ ਕਰਵਾ ਰਹੇ ਹਨ। ਮੰਜ਼ਿਲ ਤਾਂ ਅਰਜਨ ਨੇ ਆਪ ਪ੍ਰਾਪਤ ਕਰਨੀ ਹੈ। ਭਗਵਾਨ ਤਾਂ ਕੇਵਲ ਅਰਜਨ ਨੂੰ ਉਸ ਦੇ ਕਰਤੱਵ ਦਾ ਗਿਆਨ ਕਰਵਾ ਰਹੇ ਹਨ। ਪਰ ਭਗਵਾਨ ਦਾ ਉਪਦੇਸ਼ ਸੁਣ ਕੇ ਅਰਜਨ ਨੇ ਇੰਜ ਨਹੀਂ ਕਿਹਾ ਕਿ ਮੈਂ ਯੁੱਧ ਨਹੀਂ ਕਰਾਂਗਾ, ਪਰ ਅਜਿਹਾ ਜ਼ਰੂਰ ਆਖਿਆ, 'ਮੈਂ ਆਪ ਦੀ ਆਗਿਆ ਦਾ ਪਾਲਣ ਕਰਾਂਗਾ (ਕਰਿਸ਼੍ਯੇਵਚਨਤਵ) ਅਰਥਾਤ ਮੈਂ ਆਪਣੇ ਕਰਤੱਵ ਦਾਪਾਲਣ ਕਰਾਂਗਾ। ਭਗਵਾਨ ਨੇ ਤਾਂ ਕੇਵਲ ਅਰਜਨ ਨੂੰ ਉਸ ਦੇ ਕਰਤੱਵ ਦਾ ਗਿਆਨ ਹੀ ਕਰਵਾਇਆ ਹੈ। ੦ ਵਿਸ਼ਵ ਰੂਪ ਦਰਸ਼ਨ = ਦੇ ਸਮੇਂ ਭਗਵਾਨ ਨੇ ਅਰਜਨ ਨੂੰ ਕਿਹਾ ਸੀ, 'ਮੈਂ ਵਧਿਆ ਹੋਇਆ ਕਾਲ ਹਾਂ, ਸਭ ਦਾ ਸੰਹਾਰ ਕਰਨ ਵਾਸਤੇ ਏਥੇ ਆਇਆ ਹਾਂ। ਤੇਰੇ ਯੁੱਧ ਤੋਂ ਬਿਨਾਂ ਇਹ ਯੋਧੇ ਬਚਣਗੇ ਨਹੀਂ। ਇਹ ਨਰ ਸੰਹਾਰ ਲਾਜ਼ਮੀ ਹੈ। ਅਵੱਸ਼ਯ ਭਾਵੀ ਹੈ। ਹੋਣਹਾਰ ਨੂੰ ਰੋਕਣਾ ਅਸੰਭਵ ਹੈ। ਮਨੁੱਖ ਆਪਣਾ ਇਸ਼੍ਟ ਅਨਿਸ਼੍ਟ ਕਰਨ ਵਿੱਚ ਸੁਤੰਤਰ ਹੈ। ਕਰਤੱਵ ਪਾਲਣਾ ਜ਼ਰੂਰੀ ਹੈ।

**ਵਿਆਖਿਆ :-** ਇਹ ਅਰਜਨ ਦੇ ਮਨ ਦੀ ਉਦਾਸੀ ਨਿਰਾਸ਼ਾ ਦਾ ਸਿਖ਼ਰ ਹੈ। ਹੋਰਨਾਂ ਨੂੰ ਮਾਰਨ ਦੀ ਥਾਂ ਆਪਣਾ ਕਤਲ ਕਰਵਾਉਣ ਦੀ ਪ੍ਰਬਲ ਰੁਚੀ ਅਰਜਨ ਦੀ ਘੋਰ ਨਿਰਾਸ਼ਾ ਦਾ ਪ੍ਰਤੀਕ ਹੈ।



**1.47 ਸ਼ਲੋਕ :**

**ਸੰਜੇ ਉਵਾਚ** *सञ्जय उवाच*

*एवम् उक्त्वा अर्जुन: संख्ये, रथ-उपस्थे उप-अविशत्। वि-सृज्य स-शरम् चापम्, शोक-सं-विग्न्-मानस:॥*

***ਇਵਮ੍ ਉਕ੍ਤ੍ਵਾ ਅਰ੍ਜੁਨਹ ਸੰਖ੍ਯੇ ਰਥ ਉਪਸ੍ਥੇ ਉਪਅਵਿਸ਼ਤ੍।***
***ਵਿਸ੍ਰਜ੍ਯ ਸਸ਼ਰਮ੍ ਚਾਪਮ੍ ਸ਼ੋਕ ਸੰਵਿਗ੍ਨ੍ ਮਾਨਸਹ ॥***

**੦ ਸ਼ਬਦ ਅਰਥ :-** ਇਵਮ੍ : ਇਸ ਤਰ੍ਹਾਂ। ਉਕ੍ਤ੍ਵਾ : ਕਹਿ ਚੁੱਕਣ ਪਿੱਛੋਂ। ਅਰ੍ਜੁਨਹ : ਅਰਜਨ। ਸੰਖ੍ਯੇ : ਲੜਾਈ ਦੇ ਮੈਦਾਨ ਵਿੱਚ। ਰਥ ਉਪਸ੍ਥੇ : ਰਥ ਦੀ ਸੀਟ ਤੋਂ। ਉਪਅਵਿਸ਼ਤ੍ : ਬੈਠ ਗਿਆ। ਵਿਸ੍ਰਜ੍ਯ : ਪਿੱਛਾ ਛੁਡਾ ਕੇ। ਸਸ਼ਰ੍ਮ : ਤੀਰ। ਚਾਪਮ੍ : ਕਮਾਨ। ਸ਼ੋਕ ਸੰਵਿਗਨ੍ ਮਾਨਸਹ : ਗ਼ਮੀ ਉਦਾਸੀ ਨਾਲ ਭਰੇ ਮਨ ਨਾਲ।

**੦ ਸ਼ਲੋਕਾਰਥ :-** ਸ਼ੋਕ ਗ਼ਮ ਨਾਲ ਭਰੇ ਮਨ ਨਾਲ ਬੜੇ ਦੁੱਖ ਨਾਲ ਅਰਜਨ ਯੁੱਧ ਭੂਮੀ ਵਿੱਚ (ਤੀਰ ਕਮਾਨ) ਬਾਣ ਤੇ ਧਨੁਸ਼ ਨੂੰ ਛੱਡ ਕੇ ਰਥ ਦੇ ਪਿਛਲੇ ਹਿੱਸੇ ਵਿੱਚ ਨਿਰਾਸ਼ ਹੋ ਜਾ ਬੈਠਿਆ।

**ਪਦ-ਅਰਥ-ਵਿਸਥਾਰ :-** ਸੰਜੇ ਨੇ ਕਿਹਾ, 'ਯੁੱਧ ਭੂਮੀ ਵਿੱਚ ਅਜਿਹਾ ਕਹਿ ਕੇ ਅਰਜਨ ਸ਼ੋਕ ਵਿੱਚ ਵਿਆਕੁਲ ਚਿੱਤ ਹੋ ਕੇ ਆਪਣੇ ਧਨੁਸ਼ ਬਾਣ ਛੱਡ ਕੇ ਰਥ ਉੱਤੇ ਬੈਠ ਗਿਆ।' ਇਸ ਸ਼ੋਕਮਈ ਅਵੱਸਥਾ ਲਈ ਮੁੱਖ ਕਾਰਨ ਭਗਵਾਨ ਦਾ ਭੀਸ਼ਮ ਤੇ ਦਰੋਣ ਦੇ ਸਾਹਮਣੇ ਰਥ ਖੜ੍ਹਾ ਕਰਕੇ ਅਰਜਨ ਨੂੰ ਕੌਰਵ ਵੰਸ਼ੀਆਂ ਦੇ ਦਰਸ਼ਨ ਕਰਵਾਉਣਾ ਸੀ। ਜਿਸ ਨਾਲ ਪਰਿਵਾਰਕ ਮੋਹ ਜਾਗ ਪਿਆ। ਪਰਿਵਾਰ ਦੇ ਵਿਅਕਤੀਆਂ ਨੂੰ ਮਾਰਨਾ ਉਸਨੂੰ ਪਾਪ ਲੱਗਿਆ। ਇਹੋ ਮੋਹ ਦੀ ਮਹਿਮਾ ਹੈ ਕਿ ਉਹ ਅਰਜਨ, ਜਿਸ ਨੇ ਯੁੱਧ ਕਰਨ ਲਈ ਹਥਿਆਰ ਉਠਾਏ ਸਨ, ਹੁਣ ਸ਼ੋਕ ਮਈ ਅਵੱਸਥਾ ਧਾਰਨ ਕਰ ਬੈਠਾ ਹੈ।

**ਵਿਆਖਿਆ :-** ਭਗਵਦ ਗੀਤਾ ਦੇ ਉਪਨਿਸ਼ਦ ਵਿੱਚ ਜੋ ਬ੍ਰਹਮ ਗਿਆਨ ਹੈ ਅਤੇ ਯੋਗ ਸ਼ਾਸਤਰ ਰੂਪ ਹੈ – ਸ਼੍ਰੀ ਕ੍ਰਿਸ਼ਨ ਤੇ ਅਰਜਨ ਨੇ ਵਾਰਤਲਾਪ ਕੀਤੀ, ਜਿਸ ਅਨੁਸਾਰ ਅਰਜਨ ਵਿਸ਼ਾਦ ਯੋਗ ਸ਼ਾਸਤਰ ਰੂਪ ਹੈ। ਸ਼੍ਰੀ ਕ੍ਰਿਸ਼ਨ ਤੇ ਅਰਜਨ ਨੇ ਵਾਰਤਾਲਾਪ ਕੀਤੀ, ਜਿਸ ਅਨੁਸਾਰ ਅਰਜਨ ਵਿਸ਼ਾਦ ਯੋਗ ਹੈ ਪਹਿਲਾ ਅਧਿਆਇ ਸਮਾਪਤ ਹੋਇਆ।



## ਦੂਜਾ-ਅਧਿਆਇ
# ਸਾਂਖ੍ਯ ਯੋਗ

**2.1 ਸ਼ਲੋਕ : ਸੰਜਯ ਓਵਾਚ :** *सञ्जय उवाच*

*तम् तथा कृपया आ-विष्टम्, अश्रु-पूर्ण-आकुल-ईक्षणम्। वि-सीदन्तम् इदम् वाक्यम्, उवाच मधु-सूदनः*

***ਤਮ੍ ਤਥਾ ਕ੍ਰਪਯਾ ਆ-ਵਿਸ਼ਟ੍ਮ੍ ਅਸ੍ਰੁਪੂਰ੍ਣ ਆਕੁਲ ਇਕਸ਼ਣਮ੍।***

***ਵਿਸੀਦੰਤਮ੍ ਇਦਮ੍ ਵਾਕ੍ਯਮ੍ ਓਵਾਚ ਮਧੁ ਸੂਦਨਹ॥***

**੦ ਸ਼ਬਦ ਅਰਥ :-** ਤਮ੍ : ਉਸ ਨੂੰ। ਤਥਾ : ਇਸ ਤਰ੍ਹਾਂ। ਕ੍ਰਪਯਾ : ਰਹਿਮ ਨਾਲ। ਆਵਿਸ਼ਟ੍ਮ੍ : ਕਾਬੂ ਪਾਉਣਾ। ਅਸ੍ਰੁਪੂਰ੍ਣ ਆਕੁਲ ਇਕਸ਼ਣਮ੍ : ਹੰਝੂਆਂ ਨਾਲ ਭਰੀਆਂ ਅੱਖਾਂ ਨਾਲ ਉਤੇਜਿਤ ਹੋਣਾ, ਜਦੋ ਜਹਿਦ ਕਰਨਾ। ਵਿਸੀਦੰਤਮ੍ : ਹਿੰਮਤ ਹਾਰਨਾ, ਨਿਰਾਸ਼ ਹੋਣਾ। ਇਦਮ੍ ਵਾਕ੍ਯਮ੍ : ਭਾਸ਼ਣ। ਓਵਾਚ : ਬੋਲਿਆ। ਮਧੁ ਸੂਦਨਹ : ਮਧੁ ਸੂਦਨ।

**੦ ਸ਼ਲੋਕਾਰਥ :-** ਸੰਜੇ ਬੋਲਿਆ : ਇਸ ਤਰ੍ਹਾਂ ਕਰੁਣਾ ਗ੍ਰਸੇ, ਹੰਝੂ ਭਰੇ ਵਿਆਕੁਲ ਨੈਣਾਂ ਵਾਲੇ ਉਸ ਸ਼ੋਕ ਮਗਨ (ਅਰਜਨ) ਤੋਂ ਮਧੁਸੂਦਨ ਨੇ ਇਹ ਵਚਨ ਕਹੇ।

**ਪਦ-ਅਰਥ-ਵਿਸਥਾਰ :-** ੦ ਤਮ੍ ਤਥਾ ਕ੍ਰਪਯਾ ਆ ਵਿਸ਼ਟ੍ਮ੍ = ਅਰਜਨ ਸਾਰਥੀ ਰੂਪ ਵਿੱਚ ਬੈਠੇ ਸ਼੍ਰੀ ਭਗਵਾਨ ਨੂੰ ਆਗਿਆ ਦਿੰਦਾ ਹੈ ਕਿ ਉਹ ਉਸ ਦੇ ਰਥ ਨੂੰ ਦੋਵਾਂ ਸੈਨਾਵਾਂ ਦੇ ਵਿਚਕਾਰ ਖੜ੍ਹਾ ਕਰ ਦੇਵੇ, ਜਿਸ ਨਾਲ ਉਹ ਦੇਖ ਸਕੇ ਕਿ ਇਸ ਯੁੱਧ ਵਿੱਚ ਉਸ ਨਾਲ ਲੜਨ ਵਾਲੇ ਕਿਹੜੇ ਕਿਹੜੇ ਯੋਧੇ ਹਨ ? ਆਪਣੀ ਮੌਤ ਸਾਹਮਣੇ ਖੜ੍ਹੀ ਦੇਖਕੇ ਵੀ ਜਿਨ੍ਹਾਂ ਨੇ ਯੁੱਧ ਕਰਨ ਦਾ ਹੌਂਸਲਾ ਕੀਤਾ ਹੈ ? ਆਰੰਭ ਵਿਚ ਤਾਂ ਅਰਜਨ ਵਿੱਚ ਯੁੱਧ ਲੜਨ ਦਾ ਐਨਾ ਉਤਸ਼ਾਹ ਸੀ ਕਿ ਉਸ ਨੇ ਜੋਸ਼ ਵਿੱਚ ਆ ਕੇ ਆਪਣਾ ਧਨੁਸ਼ ਉਠਾ ਲਿਆ ਸੀ। ਪਰ ਜਦ ਦੋਵਾਂ ਸੈਨਾਵਾਂ ਵਿੱਚ ਆਪਣੇ ਪਰਿਵਾਰ ਦੇ ਵਿਅਕਤੀ ਦੋਸਤ ਮਿੱਤਰ ਰਿਸ਼ਤੇਦਾਰ ਸਾਹਮਣੇ ਖੜ੍ਹੇ ਵੇਖੇ ਤਾਂ ਉਸਨੇ ਸ਼ੋਕ ਮਈ ਹੋ, ਮੋਹ-ਗ੍ਰਸਾ ਹੋ ਕੇ ਯੁੱਧ ਨਾ ਕਰਨ ਦਾ ਮਨ ਬਣਾ ਲਿਆ। ਉਸ ਦਾ ਸਰੀਰ ਸਿਥਲ ਹੋ ਗਿਆ, ਮੂੰਹ ਸੁੱਕਣ ਲੱਗਾ। ਰੌਂਗਟੇ ਖੜ੍ਹੇ ਹੋਣ ਲੱਗੇ। ਹੱਥਾਂ ਵਿੱਚੋਂ ਧਨੁਸ਼ ਡਿੱਗ ਪਿਆ। ਸਰੀਰ ਜਲਣ ਲੱਗਾ। ਉਸ ਦੀ ਖੜ੍ਹੇ ਰਹਿਣ ਦੀ ਸ਼ਕਤੀ ਵੀ ਨਾ ਰਹੀ। ਮਨ ਬੇਚੈਨ ਹੋਣ ਲੱਗਾ। ਰੱਥ ਦੇ ਵਿਚਕਾਰ ਜਾ ਬੈਠਾ। ਹੈਰਾਨੀ ਵਿੱਚ ਸੰਜੇ ਇਨ੍ਹਾਂ ਭਾਵਾਂ ਨੂੰ ਉਪਰੋਕਤ ਸ਼ਲੋਕਾਂ ਵਿੱਚ ਪ੍ਰਗਟ ਕਰਦੇ ਰਹੇ ਹਨ। ੦ ਪਹਿਲੇ ਅਧਿਆਇ ਦੇ ਸਤਾਈਵੇਂ ਸ਼ਲੋਕ ਵਿੱਚ ਵੀ ਸੰਜੇ ਨੇ ਅਰਜਨ ਵਾਸਤੇ 'ਕ੍ਰਪਯਾ ਪਰਯਾ ਅਵਿਸ਼ਟ੍ਹ' ਪਦਾਂ ਦੀ ਵਰਤੋਂ ਕੀਤੀ ਹੈ। ੦ ਸੰਜੇ ਕਹਿੰਦਾ ਹੈ ਇਸ ਤਰ੍ਹਾਂ ਕਰੁਣਾ ਵਿੱਚ ਵਿਆਪਤ ਤੇ ਹੰਝੂਆਂ ਵਿੱਚ ਪੂਰਨ ਵਿਆਕੁਲ ਨੈਣਾਂ ਨਾਲ ਵਿਸ਼ਾਦ ਕਰਦਿਆਂ, ਉਸ ਅਰਜਨ ਨੂੰ ਮਧੂ ਸੂਦਨ ਨੇ ਇਹ ਵਾਕ ਕਿਹਾ।' ਅਰਜਨ ਦੀ ਮਨੋਦਸ਼ਾ ਲਈ ਮੋਹ ਜ਼ਿੰਮੇਵਾਰ ਹੈ। ਪਦਮ ਪੁਰਾਨ ਦੇ ਕ੍ਰਿਯਾ ਯੋਗ ਸਾਰ ਅਧਿਆਇ ਵਿੱਚ ਮੋਹ ਦੀ ਪਰਿਭਾਸ਼ਾ ਕੀਤੀ ਗਈ ਹੈ, 'ਇਹ ਮੇਰੀ ਮਾਂ ਹੈ, ਇਹ ਮੇਰਾ ਪਿਤਾ ਹੈ, ਇਹ ਮੇਰੀ ਇਸਤਰੀ ਹੈ, ਇਹ ਮੇਰਾ ਘਰ ਹੈ।" ਅਜਿਹਾ ਜੋ ਮਮਤਾ ਦਾ ਤੱਤ ਹੈ, ਉਸ ਨੂੰ ਮੋਹ ਕਹਿੰਦੇ ਹਨ। ੦ ਕ੍ਰਪਾ - ਅਸਲ ਵਿੱਚ ਕਰੁਣਾ ਦਾ ਰੂਪ ਹੈ। ਕਰੁਣਾ - ਦੂਜਿਆਂ ਦੇ ਦੁੱਖ ਦੂਰ ਕਰਨ ਦੀ ਪ੍ਰਬਲ ਇੱਛਾ ਹੁੰਦੀ ਹੈ। ਕ੍ਰਪਯਾ ਦਾ ਅਰਥ ਸਨੇਹ ਵਿਸ਼ੇਸ਼ ਵੀ ਕੀਤਾ ਗਿਆ ਹੈ। ਅਰਜਨ ਦੇ ਮਨ ਵਿੱਚ ਆਪਣੇ ਪਰਿਵਾਰ-ਜਨਾਂ ਲਈ ਸਨੇਹ ਹੀ ਉਤਪੰਨ ਹੋਇਆ ਹੈ। ੦ ਅਸ਼੍ਰੂਪੂਰ੍ਣ ਆਕੁਲ ਇਕਸ਼ਣਮ੍ = ਅਰਜਨ ਵਰਗੇ ਸੂਰਬੀਰ ਦੇ ਮਨ ਅੰਦਰ ਪਰਿਵਾਰਕ ਮੋਹ ਪ੍ਰਵੇਸ਼ ਕਰ ਗਿਆ। ਉਸ ਦੀਆਂ ਅੱਖਾਂ ਵਿੱਚ ਹੰਝੂ ਆ ਗਏ। ਐਨੇ ਹੰਝੂ ਆ ਗਏ ਕਿ ਦੇਖਣਾ ਮੁਸ਼ਕਲ ਹੋ ਗਿਆ। 0 ਵਿਸੀਦੰਤਮ੍ ਇਦਮ੍ ਵਾਕਯਮ੍ ਓਵਾਚ ਮਧੁਸੂਦਨਹ = ਕਾਇਰਤਾ ਨਾਲ ਦੁੱਖ ਅਨੁਭਵ ਕਰਦੇ ਹੋਏ ਅਰਜਨ ਨੂੰ ਭਗਵਾਨ ਮਧੂ ਸੂਦਨ ਨੇ ਇਹ (ਅੱਗੇ ਦੂਜੇ ਤੀਜੇ ਸ਼ਲੋਕ ਵਿੱਚ) ਵਚਨ ਉਚਾਰੇ। ੦ ਏਥੇ ਵਿਸੀਦੰਤਮ੍ ਓਵਾਚ ਕਹਿਣ ਨਾਲ ਕੰਮ ਚੱਲ ਸਕਦਾ ਸੀ। ੦ ਇਦਮ੍ ਵਾਕ੍ਯਮ੍ = ਕਹਿਣ ਦੀ ਲੋੜ ਹੀ ਨਹੀਂ ਸੀ, ਕਿਉਂਕਿ ਓਵਾਚ ਕ੍ਰਿਆ ਦੇ ਅੰਤਰਗਤ ਹੀ ਵਾਕ੍ਯਮ੍ ਪਦ ਆ ਜਾਂਦਾ ਹੈ। ਵਾਕ੍ਯਮ੍ ਦੇ ਅਰਥ ਹੈ ਕਿ ਭਗਵਾਨ ਦਾ ਇਹ ਵਚਨ ਇਹ ਵਾਣੀ ਵਿਲੱਖਣ ਹੈ। ਅਰਜਨ ਨੇ ਧਰਮ ਬਾਣਾ ਪਹਿਨਿਆ ਸੀ ਪਰ ਕਰਤੱਵ ਤਿਆਗ ਕਾਰਨ ਬੁਰਾਈ ਆ ਗਈ ਹੈ। ਭਗਵਾਨ ਦੇ ਇਹ ਸ਼ਬਦ ਕਟਾਖ਼-ਮਈ ਹਨ। ਅਰਜਨ ਨੇ ਯੁੱਧ ਪ੍ਰਤਿ ਜੋ ਨਿਰਾਸ਼ਾ ਦਿਖਾਈ ਹੈ, ਉਸ ਵਿੱਚ ਅਰਜਨ ਦੇ ਦੋਸ਼ ਨਜ਼ਰ ਆ ਰਹੇ ਹਨ। ਇੰਜ ਅਰਜਨ ਭਗਵਾਨ ਦੀ ਬਹੁ ਅਰਥਾਂ ਵਾਲੀ ਸਾਰਥਕ ਬਾਣੀ ਤੋਂ ਪ੍ਰੇਰਕ ਹੋ ਕੇ ਭਗਵਾਨ ਦੇ ਅੱਗੇ ਆਪਣਾ ਆਪ ਸਮੱਰਪਿਤ ਕਰ ਦਿੰਦਾ ਹੈ। ੦ ਮਧੁ ਸੂਦਨ = ਏਥੇ ਅਰਥ ਇਹ ਹੈ ਕਿ 'ਹੇ ਭਗਵਾਨ ਤੂੰ ਤਾਂ ਮਧੂ ਦੈਂਤ, ਜੋ ਪਾਪੀ ਤੇ ਦੁਸ਼ਟ ਸੀ, ਨੂੰ ਮਾਰਨ ਵਾਲਾ ਏਂ, ਹੁਣ ਦੁਰਯੋਧਨ ਦਾ ਨਾਸ਼ ਕਰਨਾ ਤੇਰੇ ਲਈ ਕਠਿਨ ਨਹੀਂ।'

**ਵਿਆਖਿਆ :-** ਇਸ ਸ਼ਲੋਕ ਵਿੱਚ ਕ੍ਰਪਯਾ ਦੇ ਅਰਥ ਦਇਆ ਤਰਸ ਦਰਦ ਰਹਿਮ ਕੀਤੇ ਹਨ ਜਿਸ ਦਾ ਅਰਜਨ ਵਰਗਾ ਮਹਾ ਯੋਧਾ ਹੱਕਦਾਰ ਨਹੀਂ ਹੈ। ਉਹ ਤਾਂ ਦੀਨ ਦੁਖੀਆਂ ਦੀ ਸਹਾਇਤਾ ਕਰਨ ਵਾਲਾ ਦੂਜਿਆਂ ਉੱਪਰ ਰਹਿਮ ਕਰਨ ਵਾਲਾ ਯੋਧਾ ਹੈ। ਜੋ ਸਦਾ ਦੁਖੀਆਂ ਦੇ ਦੁੱਖ ਘਟਾਉਂਦਾ ਹੈ। ਇਸ ਸਮੇਂ ਅਰਜਨ ਦੀ ਮਨੋਸਥਿਤੀ ਅਜਿਹੀ ਹੈ, ਜਿਸ ਨੂੰ ਉਸ ਦੀ ਉਦਾਸੀ ਨਿਰਾਸ਼ਾ ਤੋਂ ਬਚਾਉਣ ਲਈ ਸ਼੍ਰੀ ਕ੍ਰਿਸ਼ਨ ਜੀ ਵਰਗੇ ਮਹਾਨ ਗਿਆਨੀ ਦੀ ਸੁਰੱਖਿਆ ਦੀ ਲੋੜ ਹੈ। ਇਹ ਸੁਰੱਖਿਆ ਰਹਿਮ ਦੇ ਰੂਪ ਵਿੱਚ ਨਹੀਂ, ਗਿਆਨ ਪ੍ਰਦਾਨ ਕਰਨ ਦੇ ਰੂਪ ਵਿੱਚ ਜ਼ਰੂਰੀ ਹੈ। ਇਸ ਲਈਏਥੇ ਕ੍ਰਪਯਾ ਦੇ ਅਰਥ 'ਗਿਆਨ ਦੇਣ ਦੀ ਕਿਰਪਾ ਕਰੋ' ਦੇ ਰੂਪ ਵਿਚ ਹਨ।

✪ ✪ ✪

**2.02 ਸ਼ਲੋਕ :**

**ਸ਼੍ਰੀ ਭਗਵਾਨ ਉਵਾਚ** *श्री भगवान उवाच*

*कुतः त्वा कश्मलम् इदम्, वि-समे सं-उप-स्थितम्। अन्-आर्य-जुष्टम् अ-स्वार्ग्यम्, अ-कीर्ति करम् अर्जुन॥*

***ਕੁਤਹ ਤ੍ਵਾ ਕਸ਼੍ਮਲਮ੍ ਇਦਮ੍ ਵਿਸ਼ਮੇ ਸੰਉਪ ਸੁਥਿਤਮ੍।***

***ਅਨ੍ਆਰ੍ਯ ਜੁ.ਸ਼੍ਟ੍ਮ੍ ਅਸ੍ਵ੍ਰ੍ਗ੍ਯਮ੍ ਅਕੀਰ੍ਤਿਕਰਮ੍ ਅਰ੍ਜੁਨ॥***

**੦ ਸ਼ਬਦ-ਅਰਥ :-** ਕੁਤਹ : ਜਦੋਂ ਕਿ। ਤ੍ਵਾ : ਉਸ ਉੱਪਰ। ਕਸ਼੍ਮਲਮ੍ : ਨਿਰਾਸ਼ਤਾ, ਬੇਦਿਲੀ। ਇਦਮ੍ ; ਇਹ। ਵਿਸ਼ਮੇ : ਸੰਕਟਮਈ

ਅਵੱਸਥਾ। ਸੰਉਪ ਸੁਥਿਤੁਮ੍ : ਆਉਣਾ। ਅਨੁਆਰਯ ਜੁਸ਼ਟੁਮ੍ : ਜਿਸ ਦੀ ਕੋਈ ਕੀਮਤ ਨਾ ਹੋਵੇ, ਜਿਸ ਦਾ ਕੋਈ ਨਿਰਣਾ ਨਾ ਹੋਵੇ। ਅਸੁਵਰਗੁਯਮ੍ : ਸਵੱਰਗ 'ਚੋਂ ਕੱਢ ਦੇਣਾ। ਅਕੀਰੁਤਿਕਰਮ੍ : ਨਮੋਸ਼ੀ ਵਾਲਾ, ਅਪਮਾਨ ਜਨਕ। ਅਰਜੁਨ : ਹੇ ਅਰਜਨ।

**੦ ਸ਼ਲੋਕਾਰਥ :-** ਹੇ ਅਰਜਨ! ਅਜਿਹੀ ਔਖੀ ਘੜੀ ਵਿਚ ਤੈਨੂੰ ਇਹ ਮੋਹ ਕਿੱਥੋਂ ਪ੍ਰਾਪਤ ਹੋਇਆ ਹੈ, ਕਿਉਂਕਿ ਨਾ ਇਹ ਸ਼ਿਸ਼ਟ ਪੁਰਸ਼ਾਂ ਰਾਹੀਂ ਆਚਰਿਤ ਹੁੰਦਾ ਹੈ। ਨਾ ਸਵੱਰਗ ਪ੍ਰਾਪਤ ਕਰਵਾਉਣ ਵਾਲਾ ਹੈ, ਨਾ ਕੀਰਤੀ ਵਾਲਾ ਹੈ।

**ਪਦ-ਅਰਥ-ਵਿਸਥਾਰ :-** ੦ ਅਰਜੁਨ = ਅਰਜੁਨ ਸ਼ਬਦ ਦੇ ਅਰਥ ਹਨ : ਸ਼ੁੱਭ ਉੱਜਵਲ ਪਰ ਏਥੇ ਅਰਜੁਨ ਸੰਬੋਧਨੀ ਪਦ ਹੈ। ਭਗਵਾਨ ਅਰਜਨ ਨੂੰ ਕਹਿੰਦੇ ਹਨ ਕਿ ਤੂੰ ਤਾਂ ਸ਼ੁੱਭ ਉੱਜਵਲ ਵਸਤਰ ਵਾਂਗ ਏਂ। ਆਪਣੇ ਕੰਮਾਂ ਵਿੱਚ ਪਵਿੱਤਰ ਏਂ। ਫਿਰ ਨਿਰਾਸ਼ਾਜਨਕ ਮਨੋਦਸ਼ਾ ਧਾਰਨ ਕਰਕੇ ਹੁਣ ਤੂੰ ਕਿਉਂ ਕਲੰਕਿਤ ਹੋ ਰਿਹਾ ਏਂ। ਇਹ ਤੇਰੇ ਸੁਭਾਅ ਦੇ ਉਲਟ ਹੈ। ਭਗਵਾਨ ਅਰਜਨ ਨੂੰ ਪ੍ਰਸ਼ਨ ਕਰਕੇ ਪੁੱਛਦੇ ਹਨ। ਤੇ ਆਪ ਹੀ ਇਸ ਦਾ ਉੱਤਰ ਦਿੰਦੇ ਹਨ ਕਿ ਅਜਿਹਾ ਮੋਹ ਸ਼ਿਸ਼ਟ ਪੁਰਸ਼ਾਂ ਵਿੱਚ ਨਹੀਂ ਹੁੰਦਾ। ਅਜਿਹੇ ਮੋਹ ਤੋਂ ਨਾ ਸਵੱਰਗ ਨਾ ਕੀਰਤੀ ਦੀ ਪ੍ਰਾਪਤੀ ਸੰਭਵ ਹੈ। ੦ ਭਗ ਸ਼ਬਦ ਅੰਦਰ = ਸਮੱਸਤ ਇਸ਼ਵਰਯ ਸਮੱਸਤ ਧਰਮ, ਸਮੱਸਤ ਯਸ਼, ਸਮੱਸਤ ਸ਼੍ਰੀ (ਸ਼ੋਭਾ) ਸਮੱਸਤ ਵੈਰਾਗ, ਸਮੱਸਤ ਮੋਕਸ਼, ਛੇ ਸੰਗਿਆਵਾਂ ਸ਼ਾਮਲ ਹਨ। ਭਗਵਾਨ ਦੇ ਅਰਥ : ਜਿਸ ਵਿੱਚ ਸਮੱਸਤ ਏਸ਼ਵਰ੍ਯ ਸ਼ਕਤੀਆਂ ਹੋਣ। ੦ ਕੁਤਹ੍ਤ੍ਵਾ ਕਸ਼੍ਮਲਮਿ ਇਦਮ੍ = ਭਗਵਾਨ ਅਰਜਨ ਨੂੰ ਕਹਿੰਦੇ ਹਨ ਕਿ ਅਜਿਹੇ ਯੁੱਧ ਦੇ ਸਮੇਂ ਤੇਰੇ ਵਿੱਚ ਸੂਰਵੀਰਤਾ ਉਤਸ਼ਾਹ ਪੈਦਾ ਹੋਣਾ ਚਾਹੀਦਾ ਸੀ, ਪਰ ਤੇਰੇ ਵਿਚ ਤਾਂ ਕਾਇਰਤਾ ਆ ਗਈ ਹੈ। ਹੈਰਾਨੀ ਉਦੋਂ ਹੁੰਦੀ ਹੈ, ਜਦੋਂ ਆਪਣੇ ਨਾ ਜਾਣਨ ਕਾਰਨ ਤੇ ਦੂਜਿਆਂ ਨੂੰ ਜਤਲਾਉਣ ਵਾਸਤੇ ਏਥੇ ਭਗਵਾਨ ਅਰਜਨ ਨੂੰ ਅਹਿਸਾਸ ਕਰਵਾਉਂਦੇ ਹਨ। ੦ ਕੁਤਹ = ਕਹਿਣ ਦਾ ਭਾਵ ਇਹ ਕਾਇਰਤਾ ਤੇਰੇ ਮਨ ਬਚਨ ਵਿੱਚ ਹੀ ਨਹੀਂ, ਬਲਕਿ ਕਾਰਜਾਂ ਵਿੱਚ ਵੀ ਆ ਗਈ ਹੈ। ਜਿਸ ਦੇ ਕਾਰਨ ਧਨੁਸ਼ਵਾਨ ਛੱਡ ਦਿੱਤਾ ਹੈ। ੦ ਅਨੁਆਰ੍ਯ ਜੁਸ਼ਟੁਮ੍ = ਸਮਝਦਾਰ ਸ਼੍ਰੇਸ਼ਠ ਪੁਰਸ਼ਾਂ ਵਿੱਚ ਜੋ ਭਾਵ ਪੈਦਾ ਹੁੰਦੇ ਹਨ ਉਹ ਆਪਣੇ ਕਲਿਆਣ ਦੇ ਉਦੇਸ਼ ਨੂੰ ਲੈ ਕੇ ਹੀ ਹੁੰਦੇ ਹਨ। ਕਾਇਰਤਾ ਸ਼੍ਰੇਸ਼ਠ ਪੁਰਸ਼ਾਂ ਲਈ ਨਹੀਂ ਹੁੰਦੀ। ਕਲਿਆਣ ਚਾਹੁਣ ਵਾਲੇ ਸ਼੍ਰੇਸ਼ਠ ਪੁਰਸ਼ ਕਾਇਰ ਨਹੀਂ ਹੁੰਦੇ। ੦ ਅਸੁਵਰ੍ਗੁਯਮ੍ = ਕਲਿਆਣਕਾਰੀ ਗੱਲ ਸਾਹਮਣੇ ਨਾ ਰੱਖ ਕੇ ਜੇ ਸੰਸਾਰਿਕ ਦ੍ਰਿਸ਼ਟੀ ਤੋਂ ਦੇਖਿਆ ਜਾਵੇ ਤਾਂ ਸੰਸਾਰ ਵਿੱਚ ਸਵੱਰਗ ਲੋਕ ਉੱਚਾ ਹੈ। ਪਰ ਹੇ ਅਰਜਨ! ਤੇਰੀ ਇਹ ਕਾਇਰਤਾ ਸਵੱਰਗ ਨੂੰ ਦੇਣ ਵਾਲੀ ਵੀ ਨਹੀਂ । ਕਾਇਰ ਵਿਅਕਤੀ ਨੂੰ ਸਵੱਰਗ ਵੀ ਨਹੀਂ ਮਿਲਦਾ। ੦ ਅਕੀਰ੍ਤਿਕਰਮ੍ = ਜੇ ਸਵੱਰਗ ਪ੍ਰਾਪਤੀ ਦੀ ਇੱਛਾ ਨਾ ਵੀ ਹੋਵੇ ਨਾ ਲਕਸ਼ ਹੋਵੇ ਤਾਂ ਚੰਗਾ ਸਮਝਿਆ ਜਾਣ ਵਾਲਾ ਵਿਅਕਤੀ ਉਹੋ ਕੰਮ ਕਰਦਾ ਹੈ ਜਿਸ ਨਾਲ ਸੰਸਾਰ ਵਿੱਚ ਉਸ ਦੀ ਕੀਰਤੀ ਹੋਵੇ। ਲੋਕਾਂ ਵਿੱਚ ਯਸ਼ ਹੋਵੇ। ਪਰ ਕਾਇਰਤਾ ਨਾਲ ਨਾ ਸਵੱਰਗ ਪ੍ਰਾਪਤ ਹੁੰਦਾ ਹੈ ਨਾ ਕੀਰਤੀ ਮਿਲਦੀ ਹੈ। ਭਗਵਾਨ ਇਸ ਸ਼ਲੋਕ ਵਿੱਚ ਤਿੰਨ ਤਰ੍ਹਾਂ ਦੇ ਮਨੁੱਖਾਂ ਦਾ ਜ਼ਿਕਰ ਕਰਦੇ ਹਨ। 1. ਅਨੁਆਰ੍ਯ ਜੁਸ਼ਟੁਮ੍: ਜੋ ਵਿਚਾਰਸ਼ੀਲ ਮਨੁੱਖ ਹੁੰਦੇ ਹਨ ਅਜਿਹੇ ਲੋਕ ਕੇਵਲ ਆਪਣਾ ਹੀ ਕਲਿਆਣ ਚਾਹੁੰਦੇ ਹਨ। 2. ਅਸੁਵਰ੍ਗੁਯਮ੍ = ਅਜਿਹੇ ਪੁਨਆਤਮਾ ਮਨੁੱਖ – ਜਿਹੜੇ ਸ਼ੁੱਭ ਕਰਮਾਂ ਰਾਹੀਂ ਸਵੱਰਗ ਪ੍ਰਾਪਤ ਕਰਨਾ ਚਾਹੁੰਦੇ ਹਨ। ਉਹ ਸਵੱਰਗ ਨੂੰ ਉੱਤਮ ਸਮਝਕੇ ਉਸ ਦੀ ਪ੍ਰਾਪਤੀ ਲਈ ਯਤਨ ਕਰਦੇ ਹਨ। 3. ਅਕੀਰ੍ਤਿ ਕਰ੍ਮ = ਜੋ ਸਾਧਾਰਨ ਮਨੁੱਖ ਹੁੰਦੇ ਹਨ। ਉਹ ਸੰਸਾਰ ਨੂੰ ਆਦਰ ਦਿੰਦੇ ਹਨ, ਇਸ ਲਈ ਉਹ ਸੰਸਾਰ ਵਿੱਚ ਹੀ ਆਪਣੀ ਕੀਰਤੀ ਚਾਹੁੰਦੇ ਹਨ। ਅਜਿਹੀ ਕੀਰਤੀ ਨੂੰ ਹੀ ਆਪਣਾ ਲਕਸ਼ ਮੰਨਦੇ ਹਨ।

**ਵਿਆਖਿਆ :-** ਸ਼੍ਰੀ ਕ੍ਰਿਸ਼ਨ ਜੀ ਲੰਮੇ ਸਮੇਂ ਤੋਂ ਅਰਜਨ ਦੀਆਂ ਗੱਲਾਂ ਬੜੇ ਧਿਆਨ ਨਾਲ ਸੁਣ ਰਹੇ ਸਨ। ਬਿਲਕੁਲ ਨਹੀਂ ਸਨ ਬੋਲੇ। ਉਨ੍ਹਾਂ ਨੇ ਅਰਜਨ ਦੀ ਨਿਰਾਸ਼ਤਾ ਉਦਾਸੀ ਅਤੇ ਬੇਦਿਲੀ ਨੂੰ ਅਨੁਭਵ ਕਰਕੇ ਹੁਣ ਕੁੱਝ ਬੋਲਣਾ ਉਚਿੱਤ ਸਮਝਿਆ। ਉਨ੍ਹਾਂ ਦਾ ਇਹ ਆਰੰਭ ਹੋਇਆ ਸੰਵਾਦ ਹੀ ਗੀਤ ਦਾ ਆਰੰਭ ਹੈ। ਆਪ ਦਾ ਓਮ ਉਚਾਰਨ ਡੂੰਘੇ ਅਰਥਾਂ ਦਾ ਲਖਾਇਕ ਹੈ। ਓਮ ਜੋ ਅਦਿੱਖ ਹੈ, ਉਹ ਸਭ ਕੁੱਝ ਹੈ, ਜੋ ਵਿਖਾਈ ਦਿੰਦਾ ਹੈ – ਉਹ ਵੀ ਸਭ ਕੁੱਝ ਹੈ, ਜੋ ਸਮੁੱਚ ਹੈ। ਇਸ ਸਮੁੱਚ ਵਿੱਚੋਂ ਵਿਖਾਈ ਦੇਂਦਾ ਸੰਸਾਰ ਉਪਜਿਆ ਹੈ। ਜੋ ਸਮੁੱਚ ਸਰੂਪ ਅਨੰਤ ਹੈ, ਸਦੀਵੀ ਹੈ ਭਾਵੇਂ ਕਿ ਇਸ ਵਿੱਚੋਂ ਹੀ ਅਸੀਮ ਅਨੰਤ ਕਾਇਨਾਤ ਦਾ ਜਨਮ ਹੋਇਆ ਹੈ। ਆਰੀਆ ਸ਼ਬਦ ਅਤਿ ਸਭਿਆ ਅਰਥਾਂ ਦਾ ਪ੍ਰਤੀਕ ਹੈ। ਅਜਿਹਾ ਵਿਅਕਤੀ ਜਿਹੜਾ ਪੂਰਨ ਸੱਜਣ ਭੱਦਰ ਪੁਰਸ਼ ਹੈ, ਜਿਹੜਾ ਆਪਣੇ ਧਰਮ ਦਾ ਸਮਰੱਥਕ ਹੈ। ਸਵੈ ਸੰਜਮੀ ਹੈ, ਤਪੱਸਵੀ ਹੈ, ਦ੍ਰਿੜ ਤੇ ਸਦਾਚਾਰੀ ਹੈ। ਉਹ ਹੀ ਆਰੀਆ ਹੈ। ਜਿਹੜੇ ਵਿਅਕਤੀ ਧਰਮਪਾਲਕ ਨਹੀਂ, ਜੰਗਲੀ ਬਿਰਤੀਆਂ ਦੇ ਮਾਲਕ ਹਨ, ਸੂਝ ਬੂਝ ਤੋਂ ਹੀਣੇ ਹਨ, ਉਹ ਆਰੀਆ ਨਹੀਂ। ਵੇਦਾਂਤਕ ਸਿੱਖਿਆ ਦਾ ਮੂਲ ਮਕਸਦ ਜਿਹੜੇ ਲੋਕ ਆਰੀਆ ਨਹੀਂ, ਉਨ੍ਹਾਂ ਨੂੰ ਆਰੀਆ ਬਣਾਉਣਾ ਹੈ। ਅਰਜਨ – (ਜੋ ਜਨਮ ਤੋਂ ਆਰੀਆ ਹੈ ਪਰ ਹੁਣ ਯੁੱਧ ਖੇਤਰ ਵਿੱਚ ਆ ਕੇ ਨਿਰਾਸ਼ ਉਪਰਾਮ ਅਤੇ ਬੇਦਿਲਾ ਹੋ ਗਿਆ ਹੈ –) ਮੁੜ ਆਰੀਆ ਬਣੇ, ਦਲੇਰ ਬਣੇ ਯੋਧਾ ਬਣੇ – ਇਹੋ ਸ਼੍ਰੀ ਕ੍ਰਿਸ਼ਨ ਜੀ ਚਾਹੁੰਦੇ ਹਨ। ਏਸੇ ਪ੍ਰਕਰਣ ਵਿੱਚ ਉਨ੍ਹਾਂ ਨੇ ਅਰਜਨ ਨੂੰ ਸਮਝਾਉਣ ਲਈ ਪ੍ਰਵਚਨ ਕੀਤੇ, ਜੋ ਗੀਤਾ ਉਪਦੇਸ਼ ਬਣੇ। ਇਹ ਵੀ ਤਾਂ ਠੀਕ ਹੈ ਕਿ ਯੁੱਧ ਦੀ ਯਥਾਰਥਮਈ ਸਥਿਤੀ ਨੂੰ ਅਨੁਭਵ ਕਰਕੇ ਅਰਜਨ ਦਾ ਮਨ ਪਰੇਸ਼ਾਨ ਹੋ ਗਿਆ ਹੈ। ਉਹ ਘਬਰਾਇਆ ਹੋਇਆ ਹੈ। ਘਬਰਾਹਟ ਕਿਸੇ ਵਿਅਕਤੀ ਦੀ ਬੁੱਧੀ ਹੀਣ ਕਰ ਦਿੰਦੀ ਹੈ। ਪਰੇਸ਼ਾਨ ਮਨ ਵਿੱਚੋਂ ਉਦਾਸੀ ਅਤੇ ਹਨੇਰਾ, ਨਿਰਾਸ਼ਾ ਤੇ ਹੀਣਤਾ ਉਪਜਦੀ ਹੈ। ਸ਼੍ਰੀ ਕ੍ਰਿਸ਼ਨ ਜੀ ਅਰਜਨ ਦੇ ਮਨ ਦਾ ਸਹੀ ਵਿਸ਼ਲੇਸ਼ਣ ਕਰਦੇ ਹੋਏ ਉਸ ਵੱਲੋਂ ਜੋ ਕੁੱਝ ਕਿਹਾ ਗਿਆ ਹੈ ਉਸ ਨੂੰ ਬੇਅਰਥਾ ਅਤੇ ਫ਼ਜ਼ੂਲ ਸਮਝਦੇ ਹਨ, ਕਿਉਂਕਿ ਪਰੇਸ਼ਾਨ ਮਨ ਵਿੱਚੋਂ ਸਥਿਰ ਬੁੱਧੀ ਤੇ ਦ੍ਰਿੜ ਸੰਕਲਪਾਂ ਦੇ ਬੋਲ ਨਿਕਲਣੇ ਅਸੰਭਵ ਹਨ। ਪਹਿਲਾਂ ਪਰੇਸ਼ਾਨ ਹੋਏ ਮਨ ਨੂੰ ਸਥਿਰ ਕਰਨਾ ਜ਼ਰੂਰੀ ਹੈ। ਦ੍ਰਿੜ-ਸੰਕਲਪ ਧਾਰਨ ਕਰਨ ਵਾਲਾ ਬੁੱਧੀਜੀਵੀ ਸੰਜਮੀ ਵਿਅਕਤੀ ਹੀ ਆਰੀਆ ਹੈ। ਪਰੇਸ਼ਾਨ ਮਨ ਵਾਲਾ ਉਦਾਸੀ ਦੇ ਹਨੇਰੇ ਵਿੱਚ ਵਿਚਰਨ ਵਾਲਾ ਕਮਜ਼ੋਰ ਵਿਅਕਤੀ ਆਰੀਆ ਨਹੀਂ ਹੋ ਸਕਦਾ। ਜੋ ਆਰੀਆ ਨਹੀਂ, ਉਸ ਦੀ ਇਸ ਲੋਕ ਵਿੱਚ ਜਾਂ ਪਰਲੋਕ ਵਿੱਚ ਕੋਈ ਥਾਂ ਨਹੀਂ। ਉਹ ਲੋਕ ਪਰਲੋਕ ਦੇ ਕਾਬਿਲ ਹੀ ਨਹੀਂ ਹੈ।

✪ ✪ ✪

**2.03 ਸ਼ਲੋਕ :**

*क्लैब्यम् मा स्म गमः पार्थ, न एतत् त्वयि उप-पद्यते। क्षुद्रम् हृदय-दौर्बल्यम्, त्यक्त्वा उद्-तिष्ठ परम्-तप॥*

***ਕ੍ਲੈਬ੍ਯਮ੍ ਮਾ ਸ੍ਮ ਗਮਹ ਪਾਰਥ੍, ਨ ਏਤਤ੍ ਤ੍ਵਯਿ ਓਪਦ੍ਯ੍ਤੇ।***

***ਕੁਸ਼ੁਦ੍ਰਮ੍ ਹ੍ਰਦਯ ਦੌਬਲ੍ਯਮ੍, ਤ੍ਯਕ੍ਤ੍ਵਾ ਓਦ੍ਤਿਸ਼੍ਟ ਪਰਮ੍ ਤਪ॥***

**੦ ਸ਼ਬਦ ਅਰਥ :-** ਕਲੈਬ੍ਯਮ੍ : ਨਾ ਮਰਦਾਊਪੁਣਾ। ਮਾਸ੍ਮਗਮਹ : ਪ੍ਰਾਪਤ ਨਹੀਂ ਹੁੰਦਾ। ਪਾਰਥ੍ : ਹੇ ਪਾਰਥ। ਨ : ਨਹੀਂ। ਏਤਤ੍ : ਇਹ। ਤ੍ਵਯਿ : ਤੇਰੇ ਅੰਦਰ। ਓਪਦਯਤੇ : ਉਚਿੱਤ ਹੈ। ਕੁਸ਼ੁਦ੍ਰਮ੍ : ਅਰਥ। ਹ੍ਰਦਯ ਦੌਬਲ੍ਯਮ੍ : ਮਨ ਦੀ ਦੁਰਬਲਤਾ। ਤ੍ਯਕ੍ਤ੍ਵਾ : ਤਿਆਗ ਕੇ, ਛੱਡ ਦੇਣ ਪਿੱਛੋਂ। ਓਦ੍ਤਿਸ਼੍ਟ : ਖੜ੍ਹੇ ਹੋਣਾ। ਪਰਮ੍ ਤਪ : ਦੁਸ਼ਮਨਾਂ ਨੂੰ ਜਲਾ ਦੇਣ ਵਾਲਾ।

**੦ ਸ਼ਲੋਕਾਰਥ :-** ਹੇ ਪਾਰਥ! ਤੂੰ ਹਾਰ ਨਾ ਮੰਨ। ਨਾ ਹੀ ਕਾਇਰਤਾ ਅੱਗੇ ਗੋਡੇ ਟੇਕ। ਇਹ ਤੇਰੀ ਸ਼ੋਭਾ ਅਨੁਕੂਲ ਨਹੀਂ। ਤੂੰ ਤਾਂ ਦੁਸ਼ਮਨਾਂ ਨੂੰ ਤਪਾਉਣ ਵਾਲਾ ਏਂ। ਤੇਰੇ ਹਿਰਦੇ ਵਿੱਚ ਜੋ ਕਮਜ਼ੋਰੀਆਂ ਹਨ, ਉਨ੍ਹਾਂ ਨੂੰ ਛੱਡਦੇ ਅਤੇ ਯੁੱਧ ਲੜਨ ਲਈ ਤਿਆਰ ਹੋ ਜਾ।

**ਪਦ-ਅਰਥ-ਵਿਸਥਾਰ :-** ੦ ਪਰੰਤਪ – ਹੇ ਪ੍ਰਥਾਨੰਦਨ – ਪਾਰਥ – ਕੁੰਤੀ ਪੁੱਤਰ ਅਰਜਨ ਦਾ ਇੱਕ ਨਾਂ ਪਾਰਥ ਵੀ ਹੈ। ਗੀਤਾ ਵਿੱਚ ਸ਼੍ਰੀ ਭਗਵਾਨ, ਅਰਜਨ ਨੂੰ, 38 ਵਾਰ ਪਾਰ੍ਥ ਕਹਿ ਕੇ ਸੰਬੋਧਨ ਕਰਦੇ ਹਨ। ਦੂਜੇ ਨੰਬਰ 'ਤੇ ਕੌਂਤੇਯ 24 ਵਾਰ ਵਰਤਿਆ ਗਿਆ ਹੈ। ਕੁੰਤੀ ਪੁੱਤਰ ਪਾਰ੍ਥ ਦੀ ਯਾਦ ਦਿਲਾ ਕੇ ਸ਼੍ਰੀ ਭਗਵਾਨ ਅਰਜਨ ਦੇ ਅੰਤਹਕਰਣ ਅੰਦਰ ਮੁੜ ਸ਼ਕਤੀ ਸੰਚਾਰਣਾ ਚਾਹੁੰਦੇ ਹਨ। ਪਾਰਥ ਸੰਬੋਧਨ, ਅਰਜਨ ਵਿੱਚ ਵੀਰਤਾ ਪੈਦਾ ਕਰਨ ਲਈ ਕੀਤਾ ਗਿਆ ਹੈ। ਅਰਜਨ ਲਈ ਕਾਇਰਤਾ ਸ਼ਬਦ ਕੁੰਤੀ ਪੁੱਤਰ ਲਈ ਸ਼ੋਭਾ ਨਹੀਂ ਦਿੰਦਾ। ੦ ਕ੍ਲੈਬ੍ਯਮ੍ ਮਾ ਸ੍ਮ ਗਮਹ ਪਾਰ੍ਥ = ਕਾਇਰਤਾ ਕਾਰਨ ਅਰਜਨ ਯੁੱਧ ਕਰਨ ਨੂੰ ਅਧਰਮ ਤੇ ਯੁੱਧ ਨਾ ਕਰਨ ਨੂੰ ਧਰਮ ਮੰਨ ਰਿਹਾ ਸੀ। ਭਗਵਾਨ ਕਹਿੰਦੇ ਹਨ ਕਿ ਯੁੱਧ ਨਾ ਕਰਨਾ ਧਰਮ ਦੀ ਗੱਲ ਨਹੀਂ ਹੈ, ਇਹ ਤਾਂ ਨਿਪੁੰਸਕਤਾ ਹੈ। ਇਹ ਹੀਜੜਾ ਪਣ ਹੈ। ਇਸ ਲਈ ਇਹ ਹੀਜੜਾਪਣ ਛੱਡ ਦੇ। ੦ ਨ ਏਤਤ੍ ਤ੍ਵਯਿ ਓਪ ਪਦ੍ਯੁਤੇ = ਭਗਵਾਨ ਕਹਿੰਦੇ ਹਨ 'ਹੇ ਅਰਜਨ! ਤੇਰੇ ਵਿੱਚ ਇਹ ਹੀਜੜਾ ਪਣ ਕਿਉਂ ? ਤੂੰ ਤਾਂ ਕੁੰਤੀ ਪੁੱਤਰ ਏਂ। ਕੁੰਤੀ ਇੱਕ ਸੂਰਵੀਰ ਨਾਰੀ ਹੈ। ੦ ਪਰਮ੍ ਤਪ = ਸ਼ਤਰੂਆਂ ਨੂੰ ਤਪਾਉਣ ਵਾਲਾ। ਭਜਾਉਣ ਵਾਲਾ ੦ ਕਸ਼ੁਦ੍ਮ੍ ਇਸ ਸ਼ਬਦ ਦੇ ਦੋ ਅਰਥ ਹਨ 1. ਮਨ ਦੀ ਦੁਰਬਲਤਾ ਤੁੱਛਤਾ ਹੈ। ਇਸ ਨਾਲ ਨਾ ਸਵੱਰਗ ਨਾ ਕੀਰਤੀ ਨਾ ਹੀ ਮੁਕਤੀ ਮਿਲੇਗੀ। 2. ਇਹ ਹਿਰਦੇ ਦੀ ਕਮਜ਼ੋਰੀ ਤੁੱਛ ਮਾਤਰ ਹੈ। ਤੇਰੇ ਵਰਗੇ ਸੂਰਬੀਰ ਲਈ ਇਸ ਨੂੰ ਛੱਡਣਾ ਔਖਾ ਨਹੀਂ ਹੈ। ਏਥੇ ਅਰਜਨ ਦੇ ਅੱਗੇ ਯੁੱਧ ਕਰਨ ਦਾ ਕਰਤੱਵ ਹੈ, ਜਿਹੜਾ ਉਸ ਦਾ ਮੂਲ ਕਰਮ ਹੈ। ਸ਼੍ਰੀ ਭਗਵਾਨ ਕਹਿੰਦੇ ਹਨ, 'ਉਠੋ, ਖੜ੍ਹੇ ਹੋ ਜਾਵੋ ਤੇ ਯੁੱਧ ਕਰੋ।"

**ਵਿਆਖਿਆ :-** ਜਿਹੜਾ ਵਿਅਕਤੀ ਸੰਕਟ ਦਾ ਸਾਹਮਣਾ ਨਹੀਂ ਕਰ ਸਕਦਾ ਬਲਕਿ ਘਬਰਾਹਟ ਵਿੱਚ ਬੇਤੁਕਾ ਬੋਲਦਾ ਹੈ ਅਤੇ ਬੇਮੌਕਾ ਕਰਦਾ ਹੈ, ਉਹ ਉਤ ਅਥਵਾ ਮੂਰਖ ਬੁੱਧੂ ਅਖਵਾਉਂਦਾ ਹੈ। ਅਰਜਨ ਅਜਿਹਾ ਨਹੀਂ, ਉਸ ਨੇ ਤਾਂ ਜਨਮ ਤੋਂ ਉੱਚ ਸਿੱਖਿਆ ਗ੍ਰਹਿਣ ਕੀਤੀ ਹੈ। ਉਹ ਤਾਂ ਦੁਸ਼ਮਣਾਂ ਨੂੰ ਖ਼ਤਮ ਕਰਨ ਵਾਲਾ ਯੋਧਾ ਹੈ। ਪੂਰਣ ਵਿਅਕਤਿੱਤਵ ਵਾਲਾ, ਜਿਸ ਨੇ ਪਰਮਾਤਮਾ – ਸ਼ਿਵਾ ਨਾਲ ਟੱਕਰ ਲਈ ਹੈ। ਏਥੇ ਸ਼੍ਰੀ ਕ੍ਰਿਸ਼ਨ ਭਗਵਾਨ ਅਰਜਨ ਅੰਦਰ ਛੁਪੀ ਸ਼ਕਤੀ ਨੂੰ ਪੁਨਰ ਸਥਾਪਿਤ ਕਰਨ ਦੀ ਪ੍ਰੇਰਨਾ ਦਿੰਦੇ ਹਨ। ਇਸ ਸੰਸਾਰ ਦੇ ਦੋ ਮੁੱਖ ਤੱਤ, ਪੁਰਸ਼ ਤੇ ਪ੍ਰਕ੍ਰਿਤੀ ਹਨ। ਪੁਰਸ਼ – ਆਪਣੇ ਆਪ ਨੂੰ ਕਈ ਵਾਰ ਐਨਾ ਬਲਹੀਣ ਸਮਝਣ ਲੱਗਦਾ ਹੈ ਕਿ ਅੰਤ ਨੂੰ ਉਹ ਪ੍ਰਕ੍ਰਿਤੀ ਦੀ ਹੀ ਸ਼ਰਨ ਲੈਂਦਾ ਹੈ, ਪਰੰਤੂ ਜਦੋਂ ਪੁਰਸ਼ ਨੂੰ ਆਪਣੀ ਅਤੇ ਆਪਣੇ ਅੰਦਰ ਛੁਪੀਆਂ ਸ਼ਕਤੀਆਂ ਦੀ ਪੂਰੀ-2 ਪਹਿਚਾਣ ਹੋ ਜਾਂਦੀ ਹੈ ਤਾਂ ਉਸ ਵਿੱਚ ਅਪਾਰ ਸ਼ਕਤੀ ਉਤਸ਼ਾਹ ਅਤੇ ਹੌਂਸਲਾ ਪੈਦਾ ਹੋ ਜਾਂਦਾ ਹੈ। ਲੋੜ, ਅਗੰਮੀ ਵਸਤੂ ਨਾਲ ਆਪਣੇ ਆਪ ਨੂੰ ਜੋੜਨ ਦੀ ਹੈ। ਇਹੋ ਆਤਮ ਬੋਧ ਹੈ। ਆਤਮ-ਬੋਧ ਕਰਨ ਵਾਲੇ ਵਿਅਕਤੀ ਸ਼ਕਤੀਹੀਣ ਨਹੀਂ ਹੁੰਦੇ। ਤਨ ਮਨ ਤੋਂ ਪੂਰਨ ਉੱਚਤਮ ਵਿਅਕਤੀ ਹੁੰਦੇ ਹਨ। ਮਨ ਤੇ ਤਨ ਦੀ ਸ਼ਕਤੀ, ਸਹਿਜਮਈ ਚਰਿੱਤਰ ਸਥਾਪਤ ਕਰਕੇ ਹੀ ਪ੍ਰਾਪਤ ਹੁੰਦੀ ਹੈ। ਉੱਤਮ ਸ਼ਕਤੀਸ਼ਾਲੀ ਵਿਅਕਤੀ ਲਈ ਹੀ ਇਹ ਲੋਕ ਪਰਲੋਕ ਸਾਰਥਿਕ ਹੈ। ਸ਼ਕਤੀ ਰਾਹੀਂ ਹੀ ਉੱਤਮ ਚਰਿੱਤਰ ਤੇ ਸਹੀ ਵਿਵਹਾਰ ਸੰਭਵ ਹੈ। ਏਥੋਂ ਹੀ ਨੇਕ ਨੀਤੀ ਪੈਦਾ ਹੁੰਦੀ ਹੈ। ਇਹੋ ਹੀ ਅਨੰਦ ਖੁਸ਼ੀਆਂ ਦਾ ਸਰੋਤ ਹੈ। ਏਸੇ ਸ਼ਕਤੀ ਰਾਹੀਂ ਯੋਗ ਅਭਿਆਸ ਸੰਭਵ ਹੈ। ਯੋਗ ਅਭਿਆਸ ਹੀ ਮੁਕਤੀ ਦਾ ਕਾਰਨ ਬਣਦਾ ਹੈ। ਪਰਮਗਤੀ ਪ੍ਰਾਪਤ ਕਰਨੀ ਏਸੇ ਸ਼ਕਤੀ ਰਾਹੀਂ ਸੰਭਵ ਹੈ। ਇਹੋ ਸ਼ਕਤੀ ਮਾਨਵ ਵਿੱਚ ਦੈਵੀ ਗੁਣਾਂ ਨੂੰ ਪੈਦਾ ਕਰਦੀ ਹੈ। ਪਰਮਾਤਮਾ ਦੀਆਂ ਸਾਰੀਆਂ ਸਿੱਖਿਆਵਾਂ ਦਾ ਬੋਧ ਅਜਿਹੀ ਸ਼ਕਤੀ ਰਾਹੀਂ ਹੁੰਦਾ ਹੈ। ਆਤਮਬੋਧ ਰਾਹੀਂ ਹੀ ਉਤਕ੍ਰਿਸ਼ਟ ਜੀਵਨ ਦੀ ਪ੍ਰਾਪਤੀ ਹੁੰਦੀ ਹੈ। ਸ਼ਕਤੀ ਹੀ ਜੀਵਨ ਹੈ ਤੇ ਕਮਜ਼ੋਰੀ ਹੀ ਮੌਤ ਹੈ। 'ਜਿਹੜਾ ਵਿਅਕਤੀ ਕਮਜ਼ੋਰ ਹੈ, ਸ਼ਕਤੀਹੀਣ ਹੈ, ਉਹ ਇੰਜ ਹੈ ਜਿਵੇਂ ਫੁੱਲਿਆ ਹੋਇਆ ਮੋਟਾ ਚਾਵਲ ਦੁੱਧ ਵਿੱਚ ਭਿਉਂਤਾ ਕਿਸੇ ਕੰਮ ਦਾ ਨਹੀਂ ਰਹਿੰਦਾ। ਜੋ ਵਿਅਕਤੀ ਸ਼ਕਤੀਸ਼ਾਲੀ ਹੈ, ਉਹ ਹੀ ਨਾਇਕ ਪੁਰਸ਼ ਹੈ। ਉਹ ਆਪਣੇ ਜੀਵਨ ਵਿੱਚ ਹਰ ਚਿਤਵੀ, ਮੰਤਵੀ – ਵਸਤੂ ਪ੍ਰਾਪਤ ਕਰਨ ਦੇ ਸਮਰੱਥ ਹੁੰਦਾ ਹੈ।' (ਸ਼੍ਰੀ ਰਾਮਾ ਕ੍ਰਿਸ਼ਨਾ)

✪ ✪ ✪

**2.4 ਸ਼ਲੋਕ : ਅਰ੍ਜੁਨ ਓਵਾਚ** *अर्जुन उवाच*

*कथम् भीष्मम् अहम् संख्ये, द्रोणम् च मधु-सूदन। इषुभि: प्रति-योत्स्यामि, पूजा-अहौं अरि-सूदन॥*

***ਕਥਮ੍ ਭੀਸ਼੍ਮਮ੍ ਅਹਮ੍ ਸੰਖ੍ਯੇ ਦ੍ਰੋਣਮ੍ ਚ ਮਧੁਸੂਦਨ।***
***ਇਸ਼ੁਭਿਹ ਪ੍ਰਤਿ ਯੋਤ੍ਸ੍ਯਾਮਿ ਪੂਜਾ ਅਹੌਂ ਅਰਿ ਸੂਦਨ॥***

**੦ ਸ਼ਬਦ ਅਰਥ :-** ਅਰ੍ਜੁਨ ਓਵਾਚ : ਅਰਜਨ ਬੋਲੇ। ਕਥਮ੍ : ਕਿਵੇਂ। ਭੀਸ਼੍ਮਮ੍ : ਭੀਸ਼ਮ। ਅਹਮ੍ : ਮੈਂ। ਸੰਖ੍ਯੇ : ਲੜਾਈ ਵਿੱਚ। ਦ੍ਰੋਣਮ੍ : ਦ੍ਰੋਣਾ। ਚ : ਅਤੇ। ਮਧੁਸੂਦਨ : ਹੇ ਮਧੂ ਸੂਦਨ। ਇਸ਼ੁਭਿਹ : ਤੀਰਾਂ ਦੇ ਨਾਲ। ਪ੍ਰਤਿ ਯੋਤ੍ਸ੍ਯਾਮਿ : ਲੜਾਂਗੇ। ਪੂਜਾਅਹੌਂ : ਪੂਜਾ ਦੇ ਯੋਗ। ਅਰਿਸੂਦਨ : ਹੇ ਦੁਸ਼ਮਨਾਂ ਨੂੰ ਤਬਾਹ ਕਰਨ ਵਾਲੇ।

**੦ ਸ਼ਲੋਕਾਰਥ :-** ਅਰਜਨ ਬੋਲੇ : 'ਹੇ ਮਧੁਸੂਦਨ ਮੈਂ ਰਣਭੂਮੀ ਵਿੱਚ (ਪਿਤਾਮਾ) ਭੀਸ਼ਮ ਅਤੇ (ਆਚਾਰੀਆ) ਦ੍ਰੋਣ ਦੇ ਨਾਲ ਤੀਰਾਂ ਨਾਲ ਯੁੱਧ ਕਿਵੇਂ ਕਰਾਂਗਾ ? ਹੇ ਸੂਦਨ (ਸ਼ਤਰੂ ਨਾਸ਼ਕ) ਇਹ ਦੋਵੇਂ ਹੀ ਪੂਜਨ ਯੋਗ ਹਨ।

**ਪਦ-ਅਰਥ-ਵਿਸਥਾਰ :-** ੦ ਅਰਜਨ ਬੋਲਿਆ, "ਹੇ ਮਧੁਸੂਦਨ! ਮੈਂ ਰਣਭੂਮੀ ਵਿੱਚ ਭੀਸ਼ਮ ਤੇ ਦਰੋਣ ਦੇ ਨਾਲ ਵਾਣਾਂ ਸੰਗ ਯੁੱਧ ਕਿਵੇਂ ਕਰਾਂ ? ਕਿਉਂਕਿ ਹੇ ਅਰਿ ਸੂਦਨ ਇਹ ਦੋਵੇਂ ਹੀ ਪੂਜਾ ਯੋਗ ਹਨ।" ੦ ਮਧੁਸੂਦਨ ਤੇ ਅਰਿ ਸੂਦਨ ਅਰਜਨ ਵੱਲੋਂ ਸ਼੍ਰੀ ਭਗਵਾਨ ਨੂੰ ਸੰਬੋਧਨ ਦੋ ਸ਼ਬਦ ਹਨ ਕਿ ਆਪ ਤਾਂ ਦੁਸ਼ਮਣਾਂ ਤੇ ਦੈਂਤਾਂ ਨੂੰ ਮਾਰਨ ਵਾਲੇ ਹੋ। ਜੋ ਦੁਸ਼ਟ ਹਨ, ਪਾਪੀ ਹਨ, ਅਧਰਮੀ ਹਨ, ਲੋਕ ਦੁਸ਼ਮਨ ਹਨ, ਆਪ ਉਨ੍ਹਾਂ ਦਾ ਖਾਤਮਾ ਕਰਦੇ ਹੋ, ਮਧੂ ਕੈਟਭ ਇੱਕ ਦੈਂਤ ਸੀ ਜੋ ਲੋਕ ਦੁਸ਼ਮਣ ਸੀ, ਸ਼੍ਰੀ ਕ੍ਰਿਸ਼ਨ ਜੀ ਨੇ ਉਸ ਦੈਂਤ ਨੂੰ ਮਾਰਿਆ ਸੀ। ਪਰ ਮੇਰੇ ਸਾਹਮਣੇ ਤਾਂ ਭੀਸ਼ਮ ਪਿਤਾਮਾ, ਦਰੋਣਾਚਾਰੀਆ, ਪੂਜਨ ਯੋਗ ਹਸਤੀਆਂ ਖੜ੍ਹੀਆਂ ਹਨ। ਇਹ ਸਾਰੇ ਮੇਰੇ ਸਤਿਕਾਰ ਦੇ ਪਾਤਰ, ਮੇਰੇ ਸਨੇਹੀ, ਗੁਰੂ ਪਿਤਾਮਾ ਹਨ। ਉਨ੍ਹਾਂ ਨੂੰ ਕਿਵੇਂ ਮਾਰਾਂ ? ੦ ਕਥਮ੍ ਭੀਸ਼੍ਮਮ੍ ਅਹਮ੍ ਸੰਖ੍ਯ = ਮੈਂ ਕਾਇਰਤਾ ਕਰਕੇ ਯੁੱਧ ਤੋਂ ਬੇਮੁੱਖ ਨਹੀਂ ਹੋ ਰਿਹਾ, ਕੇਵਲ ਧਰਮ ਦੇਖ ਕੇ ਬੇਮੁੱਖ ਹੋ ਰਿਹਾ ਹਾਂ। ਆਪ ਸੋਚ ਲਵੋ ਕਿ ਭੀਸ਼ਮ ਪਿਤਾਮਾ, ਦਰੋਣ ਗੁਰੂ ਨਾਲ ਮੈਂ ਯੁੱਧ ਕਿਵੇਂ ਕਰਾਂ ? ਮੈਂ ਮਰਨ ਤੋਂ ਨਹੀਂ ਡਰਦਾ। ੦ ਸੰਬੰਧ = ਸੰਬੰਧ ਦੋ ਤਰ੍ਹਾਂ ਦੇ ਹੁੰਦੇ ਹਨ। 1. ਜਨਮ ਸੰਬੰਧੀ 2. ਵਿਦਿਆ ਸੰਬੰਧੀ। ਭੀਸ਼ਮ ਪਿਤਾਮਾ ਨਾਲ, ਅਰਜਨ ਦੇ ਜਨਮ ਸੰਬੰਧ ਹਨ। ਗੁਰੂ ਦਰੋਣ ਨਾਲ ਵਿਦਿਆ ਸੰਬੰਧ ਹਨ। ੦ ਇਸ਼ੁਭਿਹ ਪ੍ਰਤਿ ਯੋਤ੍ਸ੍ਯਾਮਿ ਪੂਜਾ ਅਹੌਂ = ਦੋਵੇਂ ਵਿਅਕਤੀ ਵੱਡੇ ਹਨ, ਸਤਿਕਾਰਯੋਗ ਹਨ। ਆਦਰ ਕਰਨ ਯੋਗ ਹਨ। ਇਹ ਤਾਂ ਮੇਰੇ ਉੱਪਰ ਵਾਰ ਕਰ ਸਕਦੇ ਹਨ, ਮੈਂ ਉਨ੍ਹਾਂ ਉੱਪਰ ਹਥਿਆਰ ਨਹੀਂ ਚਲਾ ਸਕਦਾ। ਇੰਜ ਕਰਨਾ ਮੇਰੇ ਲਈ ਪਾਪ ਹੈ। ਭੀਸ਼ਮ ਦਰੋਣ ਲਈ ਤਾਂ ਮੇਰੀ ਸੇਵਾ ਦੀ ਲੋੜ ਹੈ, ਪੂਜਾ ਦੀ ਲੋੜ ਹੈ। ਅਜਿਹੇ ਪੂਜਨ ਯੋਗ ਵਿਅਕਤੀਆਂ ਉੱਪਰ ਮੈਂ ਕਿਵੇਂ ਵਾਨ ਚਲਾਵਾਂ ? ੦ ਯੁੱਧ ਦੋ ਪ੍ਰਕਾਰ ਦਾ ਹੁੰਦਾ ਹੈ 1. ਧਰਮ ਪਾਲਕ ਅਰਥਾਤ ਧਰਮ-ਯੁੱਧ, ਜਿਸ ਵਿੱਚ ਧਰਮ ਦੀ ਰੱਖਿਆ

ਲਈ ਅਨਿਆਇ ਦਾ ਵਿਰੋਧ ਕਰਦਿਆਂ ਯੁੱਧ ਕੀਤਾ ਜਾਵੇ। ਦੁਸ਼ਟ-ਦਮਨ ਦੇ ਉਦੇਸ਼ ਨਾਲ ਇਹ ਯੁੱਧ ਸੰਪਨ ਹੁੰਦਾ ਹੈ, ਅਜਿਹੇ ਯੁੱਧ ਵਿੱਚ ਜੇਕਰ ਗੁਰੂ ਵੀ ਵਿਰੋਧ ਵਿੱਚ ਖੜ੍ਹਾ ਹੈ ਤਾਂ ਉਸ ਦਾ ਕਤਲ ਕਰਨਾ ਪਾਪ ਨਹੀਂ। 2. ਵ੍ਰਿਤੀਫਲਕ ਯੁੱਧ = ਜਿਹੜਾ ਕੇਵਲ ਜਿਉਂਦੇ ਰਹਿਣ ਲਈ ਰਾਜ ਪ੍ਰਾਪਤ ਕਰਨ, ਸ਼ੁਹਰਤ, ਲੋਭ ਜਾਂ ਪ੍ਰਤਿਸ਼ੋਧ ਦੀ ਭਾਵਨਾ ਨਾਲ ਲੜਿਆ ਜਾਂਦਾ ਹੈ। ਇਸ ਵਿੱਚ ਗੁਰੂ ਨੂੰ ਮਾਰਨਾ ਪਾਪ ਹੈ।

**ਵਿਆਖਿਆ :-** ਅਰਜਨ ਇਹ ਸਵੀਕਾਰ ਕਰਦਾ ਹੈ ਕਿ ਦੈਂਤਾਂ ਅਤੇ ਜਾਨੀ ਦੁਸ਼ਮਨਾਂ ਦੇ ਨਾਲ ਯੁੱਧ ਕਰਨਾ ਨਿਆਇ ਸੰਗਤ ਹੈ। ਪਰੰਤੂ ਮੇਰੇ ਸਾਹਮਣੇ ਤਾਂ ਮੇਰੇ ਸਤਿਕਾਰ ਯੋਗ ਮੇਰੇ ਵੱਡੇ ਵਡੇਰੇ ਖੜ੍ਹੇ ਹਨ, ਇਨ੍ਹਾਂ ਨਾਲ ਯੁੱਧ ਕਰਨਾ ਤਾਂ ਇੱਕ ਪਾਸੇ ਰਿਹਾ, ਮੈਂ ਤਕਰਾਰ ਵੀ ਨਹੀਂ ਕਰ ਸਕਦਾ। ਭਾਵੇਂ ਮੈਂ ਏਥੇ ਖੜ੍ਹਾ ਦੇਖ ਰਿਹਾ ਹਾਂ ਪਰ ਮੈਂ ਇਨ੍ਹਾਂ ਨਾਲ ਲੜਾਈ ਕਿਵੇਂ ਕਰਾਂ ? ਜਿਹੜੇ ਮੇਰੇ ਲਈ ਪੂਜਨ ਯੋਗ ਹਨ, ਮੇਰੇ ਵੱਡੇ ਵਡੇਰੇ ਹਨ - ਉਨ੍ਹਾਂ ਦੇ ਵਿਰੁੱਧ ਹਥਿਆਰ ਉਠਾਉਂਦਾ ਹੋਇਆ ਮੈਂ ਸ਼ਰਮਿੰਦਗੀ ਮਹਿਸੂਸ ਕਰਦਾ ਹਾਂ।"

✪ ✪ ✪

**2.05 ਸ਼ਲੋਕ :**

*गुरून् अ-हत्वा हि महा-अनुभावान्, श्रेयः भोक्तुम् भैक्ष्यम् अपि इह लोके।*
*हत्वा अर्थ-कामान् तु गुरून् इह एव, भञ्जीय भोगान् रूधिर-प्र-दिग्धान्॥*

***ਗੁਰੂਨ੍ ਅ-ਹਤ੍ਵਾ ਹਿ ਮਹਾ ਅਨ੍ਭਾਵਾਨ੍ ਸ਼੍ਰੇਯਹ ਭੋਕ੍ਤੁਮ ਭੈਅਕ੍ਸ਼ਯਮ੍ ਅਪਿ ਇਹ ਲੋਕੇ।***
***ਹਤ੍ਵਾ ਅਰ੍ਥ ਕਾਮਾਨ੍ ਤੁ ਗੁਰੂਨ੍ ਇਹ ਇਵ ਭੁੰਜੀਯ ਭੋਗਾਨ੍ ਰੁਧਿਰ ਪ੍ਰਦਿਗ੍ਧਾਨ੍॥***

**੦ ਸ਼ਬਦ ਅਰਥ :-** ਗੁਰੂਨ੍ : ਗੁਰੂਆਂ। ਅ-ਹਤ੍ਵਾ : ਕਤਲ ਕਰਨ ਦੀ ਬਜਾਏ। ਹਿ : ਸੱਚਮੁੱਚ। ਮਹਾ ਅਨ੍ਭਾਵਾਨ੍ : ਅਤਿ ਸ੍ਰੇਸ਼ਠ ਸਾਊ। ਸ਼੍ਰੇਯਹ : ਚੰਗੇਰਾ। ਭੋਕ੍ਤੁਮ : ਖਾ ਲੈਣਾ। ਭੈਅਕਸ਼ਯਮ੍ : ਭੀਖ਼। ਅਪਿ : ਭੀ। ਇਹ : ਏਥੇ। ਲੋਕੇ : ਸੰਸਾਰ ਵਿੱਚ। ਹਤ੍ਵਾ : ਕਤਲ ਕਰ ਲੈਣ ਪਿੱਛੋਂ। ਅਰ੍ਥ ਕਾਮਾਨ੍ : ਧਨ ਦੌਲਤ ਅਤੇ ਇੱਛਾ। ਤੁ : ਸੱਚਮੁੱਚ। ਗੁਰੁਨ੍ : ਗੁਰੂ। ਇਹ : ਏਥੇ। ਇਵ : ਭੀ। ਭੁੰਜੀਯ : ਖੁਸ਼ੀ ਦਾ ਆਨੰਦ ਭੋਗਨਾ। ਭੋਗਾਨ੍ : ਖੁਸ਼ੀ। ਰੁਧਿਰ ਪ੍ਰਦਿਗ੍ਧਾਨ੍ : ਖੂਨ ਨਾਲ ਲਥਪਥ।

**੦ ਸ਼ਲੋਕਾਰਥ :-** ਮੈਂ ਮਹਾਨਭਾਵੀ ਗੁਰੂਆਂ ਨੂੰ, ਮਾਰਨ ਨਾਲੋਂ ਇਸ ਸੰਸਾਰ ਵਿਚ, ਭੋਜਨ ਮੰਗਕੇ ਖਾਣ ਨੂੰ ਕਲਿਆਣਕਾਰੀ ਸਮਝਦਾ ਹਾਂ। ਕਿਉਂਕਿ ਗੁਰੂਜਨਾਂ ਨੂੰ ਮਾਰ ਕੇ ਵੀ ਆਖਰ ਇਸ ਸੰਸਾਰ ਵਿੱਚ ਮੈਂ ਖੂਨ ਨਾਲ ਲਥਪਥ ਅਰਥ ਅਤੇ ਕਾਮ ਰੂਪੀ ਭੋਗਾਂ ਨੂੰ ਹੀ ਤਾਂ ਭੋਗਾਂਗਾ।

**ਪਦ-ਅਰਥ-ਵਿਸਥਾਰ :-** ਅਰਜਨ ਦੇ ਸ਼ਬਦ ਹਨ = 'ਮਹਾਨ ਭਾਵ ਗੁਰੂਆਂ ਨੂੰ ਮਾਰਨ ਨਾਲੋਂ ਮੈਂ ਭਿਖਿਆ ਦਾ ਅੰਨ ਖਾਣ ਨੂੰ ਵਧੀਆ ਸਮਝਦਾ ਹਾਂ। ਗੁਰੂਆਂ ਨੂੰ ਮਾਰ ਕੇ ਏਥੇ ਲਹੂ ਭਿੱਜੇ ਧਨ ਦੀ ਕਾਮਨਾ ਵਾਲੇ ਭੋਗਾਂ ਨੂੰ ਹੀ ਭੋਗਾਂਗਾ।' ੦ ਗੁਰੂਨ੍ਅ-ਹਤ੍ਵਾ...... ਭੈਅਕਸ਼ਯਮ੍ ਅਪਿ ਇਹ ਲੋਕੇ = ਅਰਜਨ ਦਾ ਕਹਿਣਾ ਹੈ ਕਿ ਜੇ ਉਸ ਨੇ ਪੂਜਨ ਯੋਗ ਭੀਸ਼ਮ ਪਿਤਾਮਾ, ਗੁਰੂ ਦਰੋਣ ਦੇ ਨਾਲ ਯੁੱਧ ਨਾ ਕੀਤਾ ਤਾਂ ਦੁਰਯੋਧਨ ਇਕੱਲਾ ਮੇਰੇ ਨਾਲ ਯੁੱਧ ਨਹੀਂ ਕਰੇਗਾ। ਨਾ ਮੈਨੂੰ ਰਾਜ ਮਿਲੇਗਾ ਫਿਰ ਮੈਨੂੰ ਦੁੱਖ ਹੋਵੇਗਾ, ਮੇਰਾ ਜੀਵਨ ਨਿਰਬਾਹ ਔਖਾ ਹੋਵੇਗਾ। ਕਸ਼ਤਰੀਆਂ ਲਈ ਜੋ ਨਖਿੱਧ ਭਿਖਿਆ ਹੈ ਉਹ ਮੈਨੂੰ ਗ੍ਰਹਿਣ ਕਰਨੀ ਪਵੇਗੀ। ਮੈਂ ਅਜਿਹੀ ਭਿਖਿਆ ਉੱਪਰ ਤਾਂ ਗੁਜ਼ਾਰਾ ਕਰ ਲਵਾਂਗਾ ਪਰ ਪੂਜਨ ਯੋਗ ਭੀਸ਼ਮ ਤੇ ਦਰੋਣ ਉੱਪਰ ਹਥਿਆਰ ਨਹੀਂ ਚਲਾਵਾਂਗਾ। ੦ ਭੈਅਕ੍ਸ਼ਯਮ੍ = ਭਿਕਸ਼ਾ ਦਾ ਸਮੂਹ। ਭੈਅਕ੍ਸ਼ਯਮ੍ ਸ਼ਬਦ ਸਮੂਹ ਅਰਥ ਵਿੱਚ ਭਿਕਸ਼ਾ ਸ਼ਬਦ ਤੋਂ ਬਣਿਆ ਹੈ। ਏਥੇ ਭਿਕਸ਼ਾ ਦਾ ਅਰਥ ਅੰਨ ਹੈ। ਜਾਂ ਅੰਨ ਦਾ ਸਮੂਹ। ਭਿਕਸ਼ਾ - ਮੰਗਨ ਦੀ ਕ੍ਰਿਆ ਹੈ। ਮੰਗਣ ਪਿੱਛੋਂ ਜੋ ਅੰਨ ਪ੍ਰਾਪਤ ਹੁੰਦਾ ਹੈ। ੦ ਇਹ ਲੋਕੇ = ਭਾਵੇਂ ਭੀਖ ਮੰਗਕੇ ਖਾਣ ਨਾਲ ਮੇਰਾ ਅਪਮਾਨ ਹੋਵੇਗਾ ਪਰ ਗੁਰੂ ਪਿਤਾਮਾ ਨੂੰ ਮਾਰਨ ਨਾਲੋਂ ਭਿੱਖਿਆ ਮੰਗਣਾ ਬਿਹਤਰ ਹੈ। ੦ ਅਪਿ = ਮੇਰੇ ਲਈ ਗੁਰੂ ਪਿਤਾਮਾ ਨੂੰ ਮਾਰਨਾ ਨਿਖਿੱਧ ਹੈ। ਭੀਖ ਮੰਗਣਾ ਵੀ ਨਿਖਿੱਧ ਹੈ। ਪਰ ਗੁਰੂ ਤੇ ਪਿਤਾਮਾ ਨੂੰ ਮਾਰਨਾ ਮੇਰੇ ਲਈ ਵਧੇਰੇ ਨਿਖਿੱਧ ਹੈ। ੦ ਹਤ੍ਵਾ ਅਰ੍ਥ ਕਾਮਾਨ੍... ਰੂਧਿਰ ਪ੍ਰਦਿਗ੍ਧਾਨ = ਹੁਣ ਅਰਜਨ ਸ਼੍ਰੀ ਭਗਵਾਨ ਦੇ ਵਚਨਾਂ ਵੱਲ ਧਿਆਨ ਦਿੰਦਾ ਹੋਇਆ ਕਹਿੰਦਾ ਹੈ, ਜੇ ਮੈਂ ਆਪ ਦੀ ਆਗਿਆ ਅਨੁਸਾਰ ਯੁੱਧ ਕਰਦਾ ਹਾਂ। ਗੁਰੂ ਤੇ ਪਿਤਾਮਾ ਦੀ ਹੱਤਿਆ ਕਰਕੇ ਵਧੇਰੇ ਧਨ ਦੀ ਕਾਮਨਾ ਕਰਦਾ ਹਾਂ ਤਾਂ ਅਜਿਹੇ ਭੋਗ ਭੋਗਾਂਗਾ ਤਾਂ ਮੇਰੀ ਮੁਕਤੀ ਨਹੀਂ ਹੋਵੇਗੀ। ਅਰਥਕਾਮਾਨ੍ ਪਦ ਨੂੰ ਜੇ ਗੁਰੁਨ੍ ਪਦ ਦਾ ਵਿਸ਼ੇਸ਼ਣ ਮੰਨ ਲਿਆ ਜਾਵੇ ਤਾਂ ਕੀ ਇਤਰਾਜ਼ ਹੈ ? ਇਸ ਦਾ ਉੱਤਰ ਹੈ, 'ਅਰਥ ਦੀ ਕਾਮਨਾ ਕਰਨ ਵਾਲੇ ਗੁਰੂ-ਜਨਾਂ ਲਈ ਅਜਿਹਾ ਅਰਥ ਕਰਨਾ ਉਚਿੱਤ ਨਹੀਂ ਹੈ। ਉਨ੍ਹਾਂ ਨੇ ਦਰਯੋਧਨ ਦਾ ਅੰਨ ਖਾਧਾ ਹੈ, ਉਹ ਹੁਣ ਆਪਣਾ ਕਰਤੱਵ ਸਮਝ ਕੇ ਹੀ ਕੌਰਵਾਂ ਦੇ ਹੱਕ ਵਿੱਚ ਯੁੱਧ ਕਰਨ ਲਈ ਤਿਆਰ ਹਨ। ੦ ਮਹਾਅਨ੍ ਭਾਵਾਨ੍ = ਸ਼੍ਰੇਸ਼ਠ ਭਾਵਨਾ ਵਾਲੇ ਲੋਕ - ਅਜਿਹੇ ਲੋਕ ਅਰਥ ਦੀ ਕਾਮਨਾ ਨਹੀਂਕਰ ਸਕਦੇ। ਜੋ ਮਹਾਨ ਵਿਅਕਤੀ ਹੁੰਦੇ ਹਨ ਉਹ ਤਿਆਗੀ ਹੁੰਦੇ ਹਨ। ੦ ਗੁਰੂਆਂ ਦੇ ਖੂਨ ਨਾਲ ਰੰਗੇ ਧਨ ਤੋਂ ਸੁੱਖ ਪ੍ਰਾਪਤ ਕਰਨ ਵਿੱਚ ਮੈਨੂੰ ਬੁਰਿਆਈ ਨਜ਼ਰ ਆਉਂਦੀ ਹੈ। ਜੋ ਬੁਰਿਆਈ ਭੈੜੇ ਕੰਮ ਕਰਨ ਨਾਲ ਆਉਂਦੀ ਹੈ, ਉਸ ਨੂੰ ਖ਼ਤਮ ਕਰਨਾ ਤਾਂ ਸੌਖਾ ਹੈ ਪਰ ਜੋ ਬੁਰਿਆਈ ਚੰਗਿਆਈ ਦੇ ਰੂਪ ਵਿੱਚ ਆਉਂਦੀ ਹੈ, ਉਸ ਨੂੰ ਮਿਟਾਉਣਾ ਬਹੁਤ ਔਖਾ ਹੈ। ਇਸ ਤਰ੍ਹਾਂ ਅਰਜਨ ਅਨੁਸਾਰ ਯੁੱਧ ਕਰਤੱਵ ਕਰਮ ਕਰਨਾ ਔਖਾ ਹੈ ਅਤੇ ਇਹ ਬੁਰਿਆਈ ਹੈ। ਯੁੱਧ ਨਾ ਕਰਨਾ ਭਲਾਈ ਹੈ। ਅਰਜਨ ਲਈ ਏਥੇ ਧਰਮ ਹਿੰਸਾ ਤਿਆਗ ਦੀ ਗੱਲ ਹੈ। ਇਸੇ ਕਾਰਨ, ਅਰਜਨ ਦੇ ਮਨ ਅੰਦਰ ਸਰੀਰਾਂ ਦਾ ਮੋਹ ਹੈ। ਇਸ ਨੂੰ ਦੂਰ ਕਰਨ ਲਈ ਭਗਵਾਨ ਬਹੁਤ ਯਤਨ ਕਰ ਰਹੇ ਹਨ। ੦ ਵਾਸਤਿਵ ਰੂਪ ਵਿੱਚ ਅਰਜਨ ਨੇ ਜਿਸ ਨੂੰ ਚੰਗਿਆਈ ਮੰਨਿਆ ਹੈ, ਉਹ ਬੁਰਾਈ ਹੈ। ਪਰ ਉਸ ਵਿੱਚ ਮਾਨਤਾ ਚੰਗਿਆਈ ਦੀ ਹੋਣ ਨਾਲ ਉਹ ਬੁਰਾਈ, ਰੂਪ ਤੋਂ ਨਹੀਂ ਦਿਖਾਈ ਦਿੰਦੀ।

**ਵਿਆਖਿਆ :-** ਅਰਜਨ ਦੀ ਉਤਸ਼ਾਹਹੀਣ ਪਰ ਸ਼ਰਧਾਮਈ ਭਾਵਨਾ ਪੀੜਤ ਹੈ। ਉਹ ਆਪਣੇ ਗੁਰੂਜਨਾਂ ਨੂੰ ਮਾਰਨ ਦੀ ਥਾਂ ਮੰਗ ਕੇ ਭੋਜਨ ਖਾਣ ਨੂੰ ਬਿਹਤਰ ਸਮਝਦਾ ਹੈ। ਗੁਰੂਆਂ ਨੂੰ ਮਾਰ ਕੇ ਵੀ ਜੇਕਰ ਉਹ ਇਸ ਦੁਨੀਆਂ ਵਿੱਚ ਧਨ ਦੌਲਤ ਦੀ ਖੁਸ਼ੀ ਪ੍ਰਾਪਤ ਕਰੇਗਾ, ਉਹ ਖੁਸ਼ੀ ਖੂਨ ਨਾਲ ਲਥਪਥ ਹੋਵੇਗੀ। ਭੀਸ਼ਮ ਜਤਿ ਸਤਿ ਅਤੇ ਮਰਯਾਦਾ ਦੀ ਮੂਰਤ ਹਨ। ਆਪ ਅਜਿਹੇ ਵਿਅਕਤੀ ਹਨ ਜਿਨ੍ਹਾਂ ਦੇ ਨਾਂ ਵਿੱਚ ਪਵਿੱਤਰਤਾ ਅਤੇ ਅਟੱਲ-ਸੰਕਲਪ ਹੈ। ਆਪ ਨੂੰ ਇਹ ਵਰ ਪ੍ਰਦਾਨ ਸੀ ਕਿ ਮੌਤ ਆਪ ਦੀ ਮਰਜ਼ੀ ਤੋਂ ਬਿਨਾਂ ਨਹੀਂ ਆਵੇਗੀ। ਆਪਣੇ ਸੰਕਲਪਾਂ ਦੀ ਪੂਰਤੀ ਕਰਦਿਆਂ ਆਪ ਨੇ ਇੱਕ ਕਠੋਰ ਤਪੱਸਵੀ ਵਾਂਗ ਆਪਣੇ ਆਪ ਨੂੰ ਸਥਿਰ ਰੱਖਿਆ ਹੋਇਆ ਸੀ। ਏਸੇ ਤਰ੍ਹਾਂ ਦਰੋਣਾਚਾਰੀਆ ਧਨੁਸ਼ ਵਿੱਦਿਆ ਦੇ ਮਹਾਨ ਅਧਿਆਪਕ ਹਨ। ਕਿਰਪਾ ਆਚਾਰੀਆ ਵੀ ਇੱਕ ਅਜਿਹੇ ਯੋਧੇ ਅਤੇ ਵਿਦਵਾਨ ਪੁਰਸ਼ ਹਨ ਜਿਨ੍ਹਾਂ ਨੇ ਆਪਣੇ ਖੇਤਰ ਵਿੱਚ ਪ੍ਰਸਿੱਧੀ ਕਮਾਈ ਹੈ। ਅਰਜਨ, ਇਨ੍ਹਾਂ ਤਿੰਨਾਂ ਵਿਅਕਤੀਆਂ ਨੂੰ ਆਦਰ ਸਤਿਕਾਰ ਅਤੇ ਪਿਆਰ ਨਾਲ ਸਤਿਕਾਰਦਾ ਹੈ। ਕੋਮਲ ਭਾਵੀ ਸੰਵੇਦਨਸ਼ੀਲ ਮਨ ਵਾਲੇ ਅਰਜਨ ਲਈ ਇਨ੍ਹਾਂ ਤਿੰਨਾਂ ਨੂੰ ਆਪਣਾ ਦੁਸ਼ਮਨ ਸਮਝਣਾ ਅਸੰਭਵ ਹੈ। ਜੇਕਰ ਉਹ ਇਨ੍ਹਾਂ ਨੂੰ ਯੁੱਧ ਵਿੱਚ ਮਾਰ ਮੁਕਾਏਗਾ ਤਾਂ ਉਸ ਦੀ ਇਸ ਧਰਤੀ ਉੱਪਰ ਜ਼ਿੰਦਗੀ ਨਰਕ ਬਣ ਕੇ ਰਹਿ ਜਾਵੇਗੀ।

✪ ✪ ✪

**2.06 ਸ਼ਲੋਕ :**

*न च एतत विद्मः कतरत् नः गरीयः, यद् वा जयेम यदि वा नः जयेयुः।*

*यान् एव हत्वा न जिजीविषामः, ते अव-स्थिताः प्र-मुखे धार्तराष्ट्राः॥*

***ਨ ਚ ਏਤਤ੍ ਵਿਦ੍ਮ੍ਯ੍ਹ ਕਤਰਤ੍ ਨਹ, ਗਰੀਯਹ ਯਦ੍ਵਾ ਜਯੇਮ ਯਦਿ ਵਾ ਨਹ ਜਯੇਯੁਹ।***

***ਯਾਨ੍ ਇਵ ਹਤ੍ਵਾ ਨ ਜਿਜੀ ਵਿਸ਼ਾਮਹ ਤੇ ਅਵਸ੍ਥਿਤਾਹ ਪ੍ਰਮੁਖੇ ਧਾਰ੍ਤਰਾਸ਼੍ਟ੍ਰਹ॥***

**੦ ਸ਼ਬਦ ਅਰਥ :-** ਨ : ਨਹੀਂ। ਚ : ਅਤੇ। ਏਤਤ੍ : ਇਸ। ਵਿਦ੍ਮ੍ਯ੍ਹ : (ਅਸੀਂ) ਜਾਣਦੇ ਹਾਂ। ਕਤਰਤ੍ : ਕਿਹੜਾ, ਜਿਹੜਾ। ਨਹ : ਸਾਡੇ ਲਈ। ਗਰੀਯਹ : ਚੰਗੇਰਾ। ਯਦ੍ਵਾ : ਉਹ, ਜਾਂ। ਜਯੇਮ : ਜਿਤਨਾ ਸਾਨੂੰ ਚਾਹੀਦਾ ਹੈ। ਯਦਿ : ਜੇ। ਵਾ : ਅਤੇ, ਜਾਂ। ਨਹ : ਸਾਨੂੰ। ਜਯੇਯੁਹ : ਉਨ੍ਹਾਂ ਨੂੰ ਜਿੱਤਣਾ ਚਾਹੀਦਾ ਹੈ। ਯਾਨ੍ : ਕੀਹਨੂੰ। ਇਵ : ਭੀ। ਹਤ੍ਵਾ : ਕਤਲ ਕਰ ਚੁੱਕਣਾ। ਨ : ਨਹੀਂ। ਜਿਜੀ ਵਿਸ਼ਾਮਹ : ਅਸੀਂ ਚਾਹੁੰਦੇ ਹਾਂ ਜਿਉਣਾ। ਤੇ : ਉਹ। ਅਵਸ੍ਥਿਤਾਹ : ਖੜ੍ਹੇ ਹੋ ਰਹੇ ਹਨ। ਪ੍ਰਮੁਖੇ : (ਚਿਹਰੇ ਅੱਗੇ) ਸਾਹਮਣੇ। ਧਾਰ੍ਤਰਾਸ਼੍ਟ੍ਰਹ : ਧ੍ਰਤਰਾਸ਼ਟਰ ਦੇ ਪੁੱਤਰ।

**੦ ਸ਼ਲੋਕਾਰਥ :-** ਫਿਰ ਵੀ ਅਸੀਂ ਇਹ ਵੀ ਤਾਂ ਨਹੀਂ ਜਾਣਦੇ ਕਿ ਸਾਡੇ ਲਈ ਚੰਗੇਰਾ ਕੀ ਹੋਵੇਗਾ। ਅਸੀਂ ਜਿੱਤ ਜਾਈਏ ਜਾਂ ਉਹ ਜਿੱਤ ਲੈਣ। ਉਨ੍ਹਾਂ ਨੂੰ ਮਾਰਕੇ ਅਸੀਂ ਜਿਉਣਾ ਵੀ ਨਹੀਂ ਚਾਹੁੰਦੇ। ਉਹ ਧ੍ਰਿਤਰਾਸ਼ਟਰ ਪੁੱਤਰ ਸਾਹਮਣੇ ਖੜ੍ਹੇ ਹਨ।

**ਪਦ-ਅਰਥ-ਵਿਸਥਾਰ :-** ੦ ਨ ਚਏਤਤੁਵਿਦ੍ਯ੍ਹ੍ ਕਤਰਤ੍ ਗਰੀਯਹ = ਮੈਂ ਯੁੱਧ ਕਰਾਂ ਜਾਂ ਨਾ ਕਰਾਂ ? ਇਸ ਦਾ ਨਿਰਣਾ ਨਹੀਂ ਹੋ ਰਿਹਾ। ਆਪ ਅਨੁਸਾਰ ਯੁੱਧ ਕਰਨਾ ਧਰਮ ਹੈ, ਸ਼੍ਰੇਸ਼ਠ ਹੈ, ਮੇਰੇ ਲਈ ਗੁਰੂਆਂ ਨੂੰ ਯੁੱਧ ਕਰਕੇ ਮਾਰਨਾ ਅਧਰਮ ਤੇ ਪਾਪ ਹੈ। ਕਿਹੜਾ ਪੱਖ ਵਧੀਆ ਹੈ ? ਮੈਨੂੰ ਪਤਾ ਨਹੀਂ ਲੱਗ ਰਿਹਾ। ਅਰਜਨ ਅੰਦਰ ਦਵੰਦ ਹੈ। ੦ ਯਦਵਾ ਜਯੇਮ ਯਦਿ ਵਾ ਨਹ ਜਯੇਯੁਹ = ਜੇ ਆਪ ਦੀ ਆਗਿਆ ਅਨੁਸਾਰ ਯੁੱਧ ਕੀਤਾ ਵੀ ਜਾਵੇ ਤਾਂ ਉਨ੍ਹਾਂ ਨੂੰ ਜਿੱਤਾਂਗੇ ਜਾਂ ਉਹ (ਕੌਰਵ) ਸਾਨੂੰ ਜਿੱਤਣਗੇ, ਇਸ ਦਾ ਵੀ ਸਾਨੂੰ ਪਤਾ ਨਹੀਂ। ਏਥੇ ਅਰਜਨ ਨੂੰ ਆਪਣੇ ਉੱਪਰ ਭਰੋਸਾ ਨਹੀਂ। ੦ ਯਾਨ੍ ਇਵ ਹਤ੍ਵਾ ਨ ਜਿਜੀ ਵਿਸ਼ਾਮਹ = ਅਸੀਂ ਤਾਂ ਪਰਿਵਾਰ ਵਾਲਿਆਂ ਨੂੰ ਮਾਰ ਕੇ ਜਿਉਣ ਦੀ ਇੱਛਾ ਵੀ ਨਹੀਂ ਰੱਖਦੇ, ਭੋਗ ਭੋਗਨ, ਰਾਜ ਕਰਨ, ਹੁਕਮ ਚਲਾਉਣ ਦੀ ਗੱਲ ਤਾਂ ਦੂਰ ਰਹੀ। ਪਰਿਵਾਰ ਵਾਲੇ ਜੇ ਮਰ ਜਾਣ ਤਾਂ ਸਾਡਾ ਜੀਣਾ ਕਾਹਦਾ ? ਆਪਣੇ ਹੱਥੀਂ ਆਪਣਿਆਂ ਨੂੰ ਮਾਰ ਕੇ ਅਸੀਂ ਦੁਖੀ ਹੋਵਾਂਗੇ। ਚਿੰਤਾ ਦੁੱਖ ਸ਼ੋਕ ਵਿੱਚ ਕਾਹਦਾ ਜੀਣਾ ? ੦ ਤੇ ਅਵਸ੍ਥਿਤਾਹ ਪ੍ਰਮੁਖੇ ਧਰਾਤਰਾਸ਼੍ਟਰ੍ਹ = ਅਸੀਂ ਜਿਨ੍ਹਾਂ ਨੂੰ ਮਾਰ ਕੇ ਜਿਉਣਾ ਨਹੀਂ ਚਾਹੁੰਦੇ, ਉਹੋ ਹੀ ਧ੍ਰਿਤਰਾਸ਼ਟਰ ਦੇ ਸੰਬੰਧੀ ਸਾਹਮਣੇ ਖੜ੍ਹੇ ਹਨ। ਉਹ ਸਾਡੇ ਪਰਿਵਾਰ-ਜਨ ਹਨ ਉਨ੍ਹਾਂ ਨੂੰ ਮਾਰ ਕੇ ਸਾਨੂੰ ਜਿਉਣ ਦਾ ਅਧਿਕਾਰ ਨਹੀਂ। ੦ ਭੌਤਿਕ ਦ੍ਰਿਸ਼ਟੀ ਵਾਲੇ ਵਿਅਕਤੀ ਕਲਿਆਣਕਾਰੀ ਗੱਲ ਸੋਚ ਨਹੀਂ ਸਕਦੇ। ਜਦੋਂ ਤੱਕ ਸਾਡੀ ਦ੍ਰਿਸ਼ਟੀ ਭੌਤਿਕ ਪਦਾਰਥਾਂ ਵੱਲ ਰਹਿੰਦੀ ਹੈ ਤਦ ਤੱਕ ਅਧਿਆਤਮਕ ਦ੍ਰਿਸ਼ਟੀ ਜਾਗ੍ਰਤ ਨਹੀਂ ਹੁੰਦੀ। ਇਹੋ ਹਾਲ ਅਰਜਨ ਦਾ ਹੈ। ਅਰਜਨ ਦੀ ਦ੍ਰਿਸ਼ਟੀ ਵਿੱਚ ਸਰੀਰ, ਭੌਤਿਕ - ਪਦਾਰਥ ਮੁੱਖ ਰੂਪ ਵਿੱਚ ਹਨ, ਇਸ ਲਈ ਉਸ ਵਿੱਚ ਪਰਿਵਾਰਕ ਮੋਹ ਹੈ। ਜਦ ਤੱਕ ਇਹ ਦ੍ਰਿਸ਼ਟੀ ਹੈ, ਅਧਿਆਤਮਕ ਪ੍ਰਕਾਸ਼ ਨਹੀਂ ਹੁੰਦਾ। ਅਸਲ ਵਿੱਚ ਅਰਜਨ ਭੌਤਿਕ ਪਦਾਰਥਾਂ ਮੋਹ ਜੰਜਾਲ ਵਿੱਚ ਗ੍ਰਸਿਆ ਗਿਆ ਹੈ। ਸ਼੍ਰੀ ਭਗਵਾਨ ਉਸ ਨੂੰ ਇਸ ਜਾਲ ਵਿੱਚੋਂ ਕੱਢ ਕੇ ਉਸ ਦਾ ਕਲਿਆਣ ਕਰਨਾ ਚਾਹੁੰਦੇ ਹਨ। ੦ ਬ੍ਰਹਮ ਹੀ ਨਿਤ੍ਯ ਵਸਤੂ ਹੈ, ਹੋਰ ਸਾਰੇ ਪਦਾਰਥ ਅਨਿਤ੍ਯ ਹਨ।

✪ ✪ ✪

**2.07 ਸ਼ਲੋਕ :**

*कार्यण्य-दोष-उप-हत-स्व-भावः, पृच्छामि त्वाम् धर्म-सं-मूढ-चेताः।*

*यत् श्रेयः स्यात् निः-चितम् ब्रूहि तत् मे, शिष्यः ते अहम् शधि माम् त्वाम् प्र-पन्नम्॥*

***ਕਾਰ੍ਪਣਯ੍ ਦੋਸ਼ ਓਪ ਹਤ ਸ੍ਵ ਭਾਵਹ, ਪ੍ਰਚ੍ਛਾਮਿ ਤ੍ਵਾਮ੍ ਧਰ੍ਮ ਸੰਮੂਡ ਚੇਤਾਹ।***

***ਯਤ੍ ਸ਼੍ਰੇਹ ਸ੍ਯਾਤ੍ ਨਿਹ ਚਿਤਮ੍ ਬਰੂਹਿ ਤਤ੍ ਮੇ ਸ਼ਿ੍ਸ਼੍ਯਹ ਤੇ ਅਹਮ੍ ਸ਼ਾਧਿ ਮਾਮ੍ ਤ੍ਵਾਮ੍ ਪ੍ਰਪੱਨਮ੍॥***

**੦ ਸ਼ਬਦ ਅਰਥ :-** ਕਾਰ੍ਪਣਯ੍ ਦੋਸ਼ ਓਪਹਤ ਸ੍ਵਭਾਵਹ : ਪ੍ਰਕ੍ਰਿਤੀ ਜਿਸ ਨੂੰ ਰਹਿਮ ਨੇ ਕਲੰਕਿਤ ਕਰਕੇ ਕਾਬੂ ਕਰ ਲਿਆ ਹੋਵੇ, ਕਾਇਰਤਾ ਕਰਕੇ ਜਿਸ ਦਾ ਅਸਲੀ ਸੁਭਾਅ ਢਕਿਆ ਗਿਆ ਹੋਵੇ। ਪ੍ਰਚ੍ਛਾਮਿ : ਮੈਂ ਪੁੱਛਦਾ ਹਾਂ। ਤ੍ਵਾਮ੍ : ਓਸ ਦਾ। ਧਰ੍ਮ ਸੰਮੂਡ ਚੇਤਾਹ : ਜਿਹੜਾ ਮਨ ਫਰਜ਼ਾਂ ਪ੍ਰਤਿ ਉਲਝਣ ਵਿੱਚ ਫਸਿਆ ਹੋਵੇ। ਯਤ੍ : ਕਿਹੜਾ। ਸ਼੍ਰੇਹ : ਚੰਗਾ। ਸ੍ਯਾਤ੍ : ਹੋ ਸਕਦੈ। ਨਿਹ ਚਿਤਮ੍ : ਪਰਪੱਕ ਹੋਣਾ। ਬਰੂਹਿ : ਕਹਿਣਾ। ਤਤ੍ : ਉਹ। ਮੇ : ਮੇਰੇ ਲਈ। ਸ਼ਿਸ਼੍ਯਹ : ਚੇਲੇ। ਤੇ : ਓਸ ਦੇ। ਅਹਮ੍ : ਮੈਂ। ਸ਼ਾਧਿ : ਸਿਖਿਆ ਦੇਣੀ। ਮਾਮ੍ : ਮੈਨੂੰ। ਤਵਾਮ੍ : ਓਸ ਨੂੰ। ਪ੍ਰਪੱਨਮ੍ : ਸ਼ਰਨ ਲੈਣੀ।

**੦ ਸ਼ਲੋਕਾਰਥ :-** ਮੇਰੀ ਪ੍ਰਕ੍ਰਿਤੀ ਨੂੰ ਕਾਇਰਤਾ ਨੇ ਢਕ ਲਿਆ ਹੈ। ਮੇਰੀ ਸੋਚ ਉਲਝਣ ਵਿੱਚ ਪਈ ਹੋਈ ਹੈ। ਮੈਂ ਆਪਣੇ ਫ਼ਰਜ਼ਾਂ ਪ੍ਰਤਿ ਜਾਗਰੂਕ ਨਹੀਂ, ਅਥਵਾ ਮੇਰਾ ਚਿੱਤ, ਧਰਮ ਪ੍ਰਤੀ ਮੋਹ ਗ੍ਰਸਤ ਹੋ ਗਿਆ ਹੈ। ਇਹ ਮੈਂ ਤੁਹਾਨੂੰ ਪੁੱਛਦਾ ਹਾਂ। ਜੋ ਪ੍ਰਪੱਕ ਤੇ ਕਲਿਆਣਕਾਰੀ ਗੱਲ ਹੋਵੇ ਉਹੋ ਹੀ ਮੈਨੂੰ ਦੱਸੋ। ਮੈਂ ਤੁਹਾਡਾ ਸ਼ਿਸ਼ ਹਾਂ। ਆਪਣੀ ਸ਼ਰਣ ਵਿੱਚ ਲੈ ਕੇ ਮੈਨੂੰ ਉਪਦੇਸ਼ ਦੇਵੋ।

**ਪਦ-ਅਰਥ-ਵਿਸਥਾਰ :-** ੦ ਕਾਰ੍ਪਣ੍ਯ ਦੋਸ਼ ਉਪ ਹਤ ਸ੍ਵਭਾਵਹ = ਪ੍ਰਛਾਮਿ ਤ੍ਵਾਮ੍ ਧਰ੍ਮ ਸੰਮੂਡਚੇਤਾਹ = ੦ ਚੇਤਾਹ = ਚੇਤਸ ਸ਼ਬਦ ਏਥੇ ਬੁੱਧੀ ਦਾ ਵਾਚਕ ਹੈ। ਭਾਵੇਂ ਅਰਜਨ ਨੂੰ ਪਾਪ ਤੋਂ ਬਚਣ ਵਾਸਤੇ ਹੋਰ ਕੋਈ ਰਾਹ ਨਜ਼ਰ ਨਹੀਂ ਆਉਂਦਾ। ਇਸ ਲਈ ਯੁੱਧ ਵਿੱਚ ਉਪਰਾਮ ਹੋਣਾ ਚਾਹੁੰਦਾ ਹੈ ਤੇ ਉਸ ਨੂੰ ਉਪਰਾਮਤਾ ਵਿੱਚ ਹੀ ਭਲਾ ਸਮਝਦਾ ਹੈ। ਪਰ ਭਗਵਾਨ ਇਸ ਨੂੰ ਕਾਇਰਤਾ ਦੁਰਬਲਤਾ, ਬੁਜ਼ਦਿਲੀ ਕਹਿੰਦੇ ਹਨ ਤਾਂ ਅਰਜਨ ਦੇ ਮਨ ਵਿੱਚ ਇਹ ਵਿਚਾਰ ਆਇਆ ਕਿ ਯੁੱਧ ਤੋਂ ਛੁਟਕਾਰਾ ਪਾਉਣਾ ਮੇਰੇ ਲਈ ਉਚਿੱਤ ਨਹੀਂ ਹੈ। ਅਸਲ ਵਿੱਚ ਇਹ ਹੈ ਤਾਂ ਕਾਇਰਤਾ, ਜੋ ਇੱਕ ਕਸ਼ੱਤਰੀ ਵਿੱਚ ਨਹੀਂ ਹੋਣੀ ਚਾਹੀਦੀ। ਦੀਨਤਾ ਜਾਂ ਪਲਾਇਣ ਅਥਵਾ ਪਿੱਠ ਦਿਖਾਕੇ ਭੱਜਣਾ ਇੱਕ ਯੋਧੇ ਦਾ ਕੰਮ ਨਹੀਂ। ਕਾਇਰਤਾ ਕਾਰਨ ਉਸ ਦੀ ਕਸ਼ੱਤਰੀ ਪ੍ਰਕ੍ਰਿਤੀ ਦੱਬ ਗਈ ਹੈ, ਨਾਲੇ ਉਹ ਧਰਮ ਦੇ ਵਿਸ਼ੇ ਵਿੱਚ ਕੁੱਝ ਵੀ ਸੋਚਣ ਤੋਂ ਅਸੱਮਰਥ ਹੈ। ਬੁੱਧੀ ਮੂਡ ਹੋ ਰਹੀ ਹੈ ੦ ਅਨਾਰਯ ਜੁਸ਼ਟ੍ ਪਹਿਲਾਂ ਭਗਵਾਨ ਕਹਿ ਚੁੱਕੇ ਹਨ ਕਿ ਸ਼੍ਰੇਸ਼ਠ ਵਿਅਕਤੀ ਅਜਿਹਾ ਵਿਵਹਾਰ ਨਹੀਂ ਕਰਦੇ। ਉਹ ਤਾਂ ਉਹ ਅਜਿਹਾ ਕੰਮ ਕਰਦੇ ਹਨ ਜਿਸ ਵਿੱਚ ਉਨ੍ਹਾਂਦਾ ਕਲਿਆਣ ਹੋਵੇ। ਅਰਜਨ ਉੱਪਰ ਇਸ ਕਥਨ ਦਾ ਵੀ ਪ੍ਰਭਾਵ ਪਿਆ ਲੱਗਦਾ ਹੈ। ੦ ਸ਼ਿਸ਼੍ਯਸ੍ਤੇ ਅਹਮ੍ = ਕਲਿਆਣਕਾਰੀ ਗੱਲ ਤਾਂ ਗੁਰੂ ਤੋਂ ਪੁੱਛੀ ਜਾ ਸਕਦੀ ਹੈ। ਇਸ ਭਾਵ ਦੇ ਆਉਂਦਿਆਂ ਅਰਜਨ, ਭਗਵਾਨ ਦਾ ਸ਼ਿਸ਼ ਬਣ ਜਾਂਦਾ ਹੈ, ਕਹਿੰਦਾ ਹੈ ਮੈਂ ਆਪ ਪਾਸੋਂ ਸਿੱਖਿਆ ਲੈਣ ਦਾ ਪਾਤਰ ਹਾਂ। ਆਪ ਕਲਿਆਣਕਾਰੀ ਗੱਲ ਕਰੋ। ੦ ਸ਼ਾਧਿ

ਮਾਂ = ਗੁਰੂ ਦਾ ਕੰਮ ਸਿਖਿਆ ਦੇਣਾ ਉਪਦੇਸ਼ ਕਰਨਾ ਹੈ, ਗਿਆਨ ਕਰਵਾਉਣਾ ਹੈ ਪਰ ਮਾਰਗ ਉੱਪਰ ਤਾਂ ਆਪ ਸ਼ਿਸ਼ ਨੂੰ ਚੱਲਣਾ ਪੈਂਦਾ ਹੈ। ਮੈਂ ਆਪਣਾ ਕਲਿਆਣ ਆਪ ਕਰਨਾ ਚਾਹੁੰਦਾ ਹਾਂ ਜਾਂ ਗੁਰੂ ਰਾਹੀਂ ਕਰਵਾਉਣਾ ਹੈ ? ਆਪ ਕਲਿਆਣ ਕਰੋਗੇ ? ਜਾਂ ਗੁਰੂ ਉੱਪਰ ਛੱਡਾਂ ? ਜਿਵੇਂ ਬੱਚਾ ਕੇਵਲ ਮਾਂ ਦੇ ਦੁੱਧ ਉੱਪਰ ਨਿਰਭਰ ਰਹਿ ਕੇ ਕਮਜ਼ੋਰ ਹੋ ਜਾਂਦਾ ਹੈ ਜਾਂ ਜੇ ਬਿਮਾਰ ਹੋ ਜਾਵੇ ਤਾਂ ਉਸ ਦੀ ਦਵਾਈ ਲਈ ਮਾਂ ਨੂੰ ਆਪ ਯਤਨ ਕਰਨੇ ਪੈਂਦੇ ਹਨ। ਏਸੇ ਤਰ੍ਹਾਂ ਮੈਨੂੰ ਵੀ ਗੁਰੂ ਸ਼ਰਨ ਵਿੱਚ ਹੀ ਜਾਣਾ ਚਾਹੀਦਾ ਹੈ। ਮੈਂ ਗੁਰੂ ਉੱਪਰ ਨਿਰਭਰ ਹੋ ਜਾਵਾਂ। ਇਸ ਵਿੱਚ ਹੀ ਮੇਰਾ ਕਲਿਆਣ ਹੈ। ਉਪਰਲੇ ਭਾਵਾਂ ਨੂੰ ਅੱਗੇ ਰੱਖ ਕੇ ਅਰਜਨ ਸ਼੍ਰੀ ਭਗਵਾਨ ਨੂੰ ਕਹਿੰਦਾ ਹੈ 'ਮੈਂ ਆਪ ਦੀ ਸ਼ਰਨ ਵਿੱਚ ਹਾਂ, ਮੈਨੂੰ ਸਿੱਖਿਆ ਦੇਵੋ।' ੦ ਤ੍ਵਾਮ੍ ਪ੍ਰਨੱਮ੍ : ਪਦ ਵਿੱਚ ਅਰਜਨ, ਭਗਵਾਨ ਦੀ ਸ਼ਰਨ ਵਿੱਚ ਆਉਣ ਦੀ ਗੱਲ ਕਰਦਾ ਹੈ ਤਾਂ ਉਸ ਵੱਲੋਂ 'ਸਾਧਿ ਮਾਮ੍' ਮੈਨੂੰ ਸਿਖਿਆ ਦੇਵੋ ਕਹਿਣਾ ਮੁਨਾਸਿਬ ਨਹੀਂ ਲੱਗਦਾ। ਜੋ ਗੁਰੂ ਸ਼ਰਨ ਪ੍ਰਾਪਤ ਕਰਦਾ ਹੈ, ਸਿਖਿਆ ਜ਼ਰੂਰ ਪ੍ਰਾਪਤ ਕਰਦਾ ਹੈ। ਸ਼ਰਨ ਲੈਣ ਪਿੱਛੋਂ 'ਮੈਂ ਯੁੱਧ ਕਰਾਂਗਾ, ਨਹੀਂ ਕਰਾਂਗਾ, ਦਾ ਦਵੰਦ ਰਹਿੰਦਾ ਹੀ ਨਹੀਂ। ਸ਼ਰਨ ਲੈਣ ਪਿੱਛੋਂ ਸ਼ਰਨਾਗਤ ਦੀ ਆਪਣੀ ਕੋਈ ਮਰਜ਼ੀ ਨਹੀਂ ਹੁੰਦੀ 'ਆਪ ਦੀ ਆਗਿਆ ਦਾ ਪਾਲਣ ਕਰਾਂਗਾ।' ਹੀ ਉਸ ਨੂੰ ਕਹਿਣਾ ਪੈਂਦਾ ਹੈ। ਅਰਜਨ ਇਸ ਸ਼ਲੋਕ ਵਿੱਚ ਧਰਮ ਸੰਬੰਧੀ, ਆਪਣੇ ਕਲਿਆਣ ਦੀ ਆਪਣੇ ਆਪ ਨੂੰ ਸ਼ਿਸ਼ ਬਣਾਉਣ ਦੀ ਅਤੇ ਸ਼ਰਨਾਗਤ ਹੋ ਜਾਣ ਦੀ ਗੱਲ ਕਰਦਾ ਹੈ। ਇਨ੍ਹਾਂ ਗੱਲਾਂ ਤੋਂ ਪਤਾ ਲੱਗਦਾ ਹੈ ਕਿ ਅਰਜਨ ਦਾ ਮਨ ਬਦਲ ਰਿਹਾ ਹੈ।

**ਵਿਆਖਿਆ :-** ਏਸ ਸਥਿਤੀ ਵਿੱਚ ਸੰਕਟ ਗ੍ਰਸਿਆ ਅਰਜਨ ਇਹ ਸਵੀਕਾਰਦਾ ਹੈ ਕਿ ਉਸ ਦਾ ਉਲਝਿਆ ਮਨ ਦੁਖੀ ਹੈ, ਕਮਜ਼ੋਰ ਤੇ ਰਹਿਮ ਦੇ ਕਾਬਿਲ ਹੈ। ਉਸ ਨੂੰ ਅਧਿਆਤਮਕ ਰੌਸ਼ਨੀ ਦੀ ਲੋੜ ਹੈ। ਇੱਕ ਵਸਤੂ ਚੰਗੀ ਹੁੰਦੀ ਹੈ, ਦੂਜੀ ਮਨ ਮੋਹਕ ਤੇ ਸੁਹਾਵਣੀ। ਵਿਅਕਤੀ ਲੋੜ ਅਨੁਸਾਰ ਇਸ ਦੀ ਵਰਤੋਂ ਕਰਦਾ ਹੈ। ਪਵਿੱਤਰ - ਉਹ ਹੀ ਬਣਦਾ ਹੈ, ਜਿਹੜਾ ਚੰਗੀ ਵਸਤੂ ਦਾ ਪਿੱਛਾ ਕਰਦਾ ਹੈ। ਜਿਸ ਨੇ ਮਨਮੋਹਕ ਵਸਤੂ ਨੂੰ ਚੁਣਿਆ ਹੈ। ਉਹ ਆਪਣੇ ਮੰਤਵ ਤੋਂ ਭਟਕ ਜਾਂਦਾ ਹੈ। ਅਰਜਨ ਦੀ ਮਾਨਸਿਕ ਸਥਿਤੀ ਅਜਿਹੀ ਹੈ। ਵਿਦਿਆ ਬੁੱਧੀ ਗਿਆਨ, ਸਭਿਆਚਾਰ, ਧਨ ਦੌਲਤ ਸੁਪਤਨੀ, ਬੱਚੇ, ਸਲੱਤਨਤ ਆਦਿ ਸਭ ਸੁਹਾਵਣੀਆਂ ਤੇ ਮਨਮੋਹਕ ਵਸਤੂਆਂ ਹਨ। ਅਰਜਨ ਨੂੰ ਹੁਣ ਇਸ ਅਸਲੀਅਤ ਦਾ ਪਤਾ ਲੱਗਦਾ ਹੈ ਕਿ ਇਹ ਮਨਮੋਹਕ ਵਸਤੂਆਂ ਉਸ ਦੇ ਦੁੱਖ ਨੂੰ ਘਟਾਉਣ ਵਿੱਚ ਸਹਾਇਕ ਨਹੀਂ ਬਣ ਸਕਦੀਆਂ। ਅਰਜਨ ਦੀ ਮਨੋਸਥਿਤੀ ਏਥੇ ਬਦਲ ਗਈ ਹੈ। ਅਰਜਨ ਪਹਿਲਾਂ ਹੁਣ ਤੱਕ ਆਪਣੇ ਆਪ ਨੂੰ ਸ਼੍ਰੀ ਕ੍ਰਿਸ਼ਨ ਜੀ ਦਾ ਰਿਸ਼ਤੇਦਾਰ ਅਤੇ ਸਾਥੀ ਸਮਝਦਾ ਸੀ ਪਰ ਮਨੋਸਥਿਤੀ ਬਦਲਣ ਨਾਲ ਹੁਣ ਉਹ ਸ਼੍ਰੀ ਕ੍ਰਿਸ਼ਨ ਜੀ ਨੂੰ, ਆਪਣਾ ਸ਼ਿਸ਼ ਵਿਦਿਆਰਥੀ ਚੇਲਾ ਬਣਾਉਣ ਲਈ ਬੇਨਤੀ ਕਰਦਾ ਹੈ। ਤਰਲੇ ਕਰਦਾ ਬੇਨਤੀ ਕਰਦਾ ਹੈ ਕਿ ਉਸ ਨੂੰ ਅਧਿਆਤਮਕ ਗਿਆਨ ਦੀ ਸੁਗ਼ਾਤ ਭੇਟਕੀਤੀ ਜਾਵੇ। ਹੁਣ ਤਾਂ ਉਸ ਨੇ ਆਪਣੇ ਆਪ ਨੂੰ ਆਪਣੇ ਸਵਾਮੀ ਦੇ ਹਵਾਲੇ ਕਰ ਦਿੱਤਾ ਹੈ। ਅਧਿਆਤਮਕਤਾ ਦੀ ਪੂਰਨ ਪ੍ਰਾਪਤੀ ਤੋਂ ਪਹਿਲਾਂ ਦੀ ਅਰਜਨ ਦੀ ਇਹ ਮਨੋਦਸ਼ਾ ਅਜੀਬ ਹੈ। ਇਹੋ ਪਰਿਵਰਤਨ - ਬਿੰਦੂ ਹੈ। ਸ਼੍ਰੀ ਕ੍ਰਿਸ਼ਨ ਜੀ ਨੇ ਅਰਜਨ ਦੇ ਮਨ ਦੀ ਇਸ ਅਵੱਸਥਾ ਨੂੰ ਭਲੀ ਭਾਂਤ ਸਮਝਿਆ ਹੈ, ਏਸੇ ਲਈ ਉਹ ਉਸ ਨੂੰ ਪਿਆਰ ਉਤਸ਼ਾਹ ਹੌਂਸਲਾ ਤੇ ਗਿਆਨ ਪ੍ਰਦਾਨ ਕਰਦੇ ਹਨ। ਪ੍ਰੇਯਾਸ ਤੋਂ ਸ਼੍ਰੇਯਾਸ ਤੱਕ ਦੀ ਇਸ ਯਾਤਰਾ ਵਿੱਚ ਅਰਜਨ ਨੂੰ ਬਹੁਤ ਮਨੋ ਸੰਕਟ ਭੋਗਣਾ ਪਿਆ ਹੈ।



**2.08 ਸ਼ਲੋਕ :**

*न हि प्र-पश्यामि मम अप-नुद्यात्, यत् शोकम् उद्-शोषणम् इन्द्रियाणाम्।*

*अव-आप्-य भूमौ अ-सपत्नम् ऋद्धम्, राज्यम् सुराणाम् अपि च आधिपत्यम्॥*

***ਨ ਹਿ ਪ੍ਰਪਸ਼੍ਯਾਮਿ ਮਮ ਅਪ ਨੁਦ੍ਯਾਤ੍, ਯਤ੍ ਸ਼ੋਕਮ੍ ਓਦ੍ ਸ਼ੋਸ਼ਣਮ੍ ਇੰਦ੍ਰਯਾਣਾਮ੍।***

***ਅਵ-ਆਪ੍ ਯ ਭੂਮੌ ਅਸਪਤਨ੍ਸ੍ ਸ਼੍ਰਧਮ੍ ਰਾਜ੍ਯਮ੍ ਸੁਰਾਣਾਮ੍ ਅਪਿ ਚ ਆਧਿਪਤ੍ਯਮ੍॥***

**੦ ਸ਼ਬਦ ਅਰਥ :-** ਨ ਹੀ : ਨਹੀਂ। ਪ੍ਰਪਸ਼੍ਯਾਮਿ : ਮੈਂ ਵੇਖਦਾ ਹਾਂ। ਮਮ : ਮੇਰਾ। ਅਪਨੁਦ੍ਯਾਤ੍ : ਪ੍ਰੇਰਣਾ ਦੇਵੇਗਾ। ਯਤ੍ : ਉਹ। ਸੋਕਮ੍ : ਦੁੱਖ। ਓਦ੍ ਸ਼ੋਸ਼ਣਮ੍ : ਝੁਲਸਣਾ, ਖੁਸ਼ਕ ਕਰਨਾ, ਤਪਾਉਣਾ। ਇੰਦ੍ਰਯਾਣਾਮ੍ : ਮੇਰੀਆਂ ਗਿਆਨ ਇੰਦ੍ਰੀਆਂ। ਅਵਆਪ੍ਯ : ਪ੍ਰਾਪਤ ਕਰ ਲੈਣ ਪਿੱਛੋਂ। ਭੂਮੌ : ਧਰਮੀ ਵਿੱਚ। ਅਸਪਤਨ੍ਮ੍ : ਅਦੁੱਤੀ, ਅਨੂਠਾ। ਸ਼੍ਰਧਮ੍ : ਸੁਭਾਗਸ਼ਾਲੀ। ਰਾਜ੍ਯਮ੍ : ਰਾਜ। ਸੁਰਾਣਾਮ੍ : ਦੇਵਤਿਆਂ ਉੱਪਰ। ਅਪਿ : ਭੀ। ਚ : ਅਤੇ। ਅਧਿਪਤ੍ਯਮ : ਪ੍ਰਭੂਤਾ।

**੦ ਸ਼ਲੋਕਾਰਥ :-** ਧਰਤੀ 'ਤੇ ਸੰਕਟ ਰਹਿਤ ਅਤੇ ਸੁਭਾਗਸ਼ਾਲੀ ਖੁਸ਼ਹਾਲ ਰਾਜ ਪ੍ਰਾਪਤ ਕਰਕੇ ਜਾਂ ਸਵੱਰਗ ਉੱਪਰ ਮਾਲਕੀ ਦਾ ਅਧਿਕਾਰ ਪ੍ਰਾਪਤ ਕਰਕੇ ਵੀ, ਮੇਰੇ ਕੋਲ ਅਜਿਹਾ ਕੋਈ ਉਪਾਅ ਨਹੀਂ, ਜਿਸ ਨਾਲ ਮੈਨੂੰ ਮੇਰੀਆਂ ਇੰਦਰੀਆਂ ਨੂੰ ਤਪਾਉਣ ਤੇ ਸੁਕਾਉਣ ਵਾਲੇ ਦੁੱਖ ਤੋਂ ਛੁਟਕਾਰਾ ਮਿਲ ਜਾਵੇ।

**ਪਦ-ਅਰਥ-ਵਿਸਥਾਰ :-** ੦ ਅਰਜਨ ਸੋਚਦਾ ਹੈ ਕਿ ਭਗਵਾਨ ਅਜਿਹਾ ਸਮਝਦੇ ਹੋਣਗੇ ਕਿ ਅਰਜਨ ਯੁੱਧ ਕਰੇਗਾ ਤਾਂ ਉਸਦੀ ਜਿੱਤ ਹੋਵੇਗੀ ਤੇ ਫੇਰ ਉਸ ਨੂੰ ਰਾਜ ਮਿਲ ਜਾਵੇਗਾ, ਜਿਸ ਨਾਲ ਉਸ ਦੀ ਚਿੰਤਾ ਦੁੱਖ ਸ਼ੋਕ ਦੂਰ ਹੋ ਜਾਣਗੇ। ਪਰ ਸ਼ੋਕ ਕਾਰਨ ਮੇਰੀ ਅਜਿਹੀ ਦਸ਼ਾ ਹੋ ਗਈ ਹੈ ਕਿ ਸਭ ਕੁੱਝ ਜਿੱਤਣ ਪਿੱਛੋਂ ਵੀ ਮੇਰਾ ਸ਼ੋਂਕ ਦੂਰ ਹੋ ਜਾਣ ਦੀ ਸੰਭਾਵਨਾ ਨਹੀਂ। ੦ ਸ਼ੋਕ ਦਾ ਕਾਰਨ ਅਗਿਆਨਤਾ ਹੈ। ਜਦੋਂ ਤੱਕ ਅਗਿਆਨਤਾ ਹੈ ਤਾਂ ਉਸ ਸਮੇਂ ਤੱਕ ਦਵੈਤ ਬੁੱਧੀ ਰਹਿੰਦੀ ਹੈ। ਦਵੈਤ ਬੁੱਧੀ ਦਾ ਅੰਤ ਕੇਵਲ ਬ੍ਰਹਮ ਗਿਆਨ ਜਾਂ ਸਰਵਤ੍ਰ ਗਿਆਨ ਨਾਲ ਹੁੰਦਾ ਹੈ। ਅਰਜਨ ਨੂੰ ਹੌਲੇ-2 ਇਹ ਅਨੁਭਵ ਹੋ ਰਿਹਾ ਹੈ ਕਿ ਉਸਦਾ ਜੋ ਸ਼ੋਕ ਹੈ ਉਹ ਅਗਿਆਨਤਾ ਕਾਰਨ ਹੈ। ਇਹ ਆਤਮ ਗਿਆਨ ਰਾਹੀਂ ਦੂਰ ਹੋਵੇਗਾ। ਅਰਜਨ - ਉਪਦੇਸ਼ ਦੀ ਮਹੱਤਤਾ ਨੂੰ ਸਮਝਦਾ ਹੋਇਆ ਸ਼੍ਰੀ ਭਗਵਾਨ ਨੂੰ ਉਪਦੇਸ਼ ਦੇਣ ਲਈ ਬੇਨਤੀ ਕਰਦਾ ਹੈ। ੦ ਜੇ ਅਰਜਨ ਨੂੰ ਉਹ ਰਾਜ ਮਿਲ ਜਾਵੇ, ਜਿਸ ਵਿੱਚ ਪਰਜਾ ਖੁਸ਼ ਹੋਵੇ, ਖੁਸ਼ਹਾਲ ਹੋਵੇ। ਉਥੇ ਧਨ ਦੌਲਤ ਦੇ ਭੰਡਾਰੇ ਹੋਣ, ਕੋਈ ਦੁਸ਼ਮਨ ਨਾ ਹੋਵੇ - ਤਾਂ ਵੀ ਉਸ ਦਾ ਸ਼ੋਂਕ ਦੂਰ ਨਹੀਂ ਹੁੰਦਾ। ੦ ਜੇ ਇੰਦਰ ਦਾ ਦਿਵਯ ਭੋਗਾਂ ਵਾਲਾ ਰਾਜ ਵੀ ਮਿਲ ਜਾਵੇ ਤਾਂ ਵੀ ਉਸ ਦਾ ਸ਼ੋਂਕ ਦੂਰ ਨਹੀਂ ਹੋ ਸਕਦਾ। ਏਥੇ ਹੁਣ ਅਰਜਨ ਦੇ ਮਨ ਵਿੱਚ ਮੋਹ ਦੀ ਥਾਂ ਕਲਿਆਣ ਦੀ ਭਾਵਨਾ ਪ੍ਰਬਲ ਹੁੰਦੀ ਜਾਪਦੀ ਹੈ। ਇਹ ਤਬਦੀਲੀ ਦੀ ਸੂਚਿਤ ਸਥਿਤੀ ਹੈ। ਜੇ ਮੈਨੂੰ ਰਾਜ ਵਾਸਤੇ ਸ਼ੋਂਕ ਹੁੰਦਾ ਤਾਂ ਉਹ ਤਾਂ ਰਾਜ ਪ੍ਰਾਪਤ ਹੋ ਜਾਣ ਪਿੱਛੋਂ ਦੂਰ ਹੋ ਜਾਂਦਾ। ਪਰ ਪਰਿਵਾਰ ਦੇ ਨਾਸ਼ ਹੋ ਜਾਣ ਦੇ ਡਰ ਤੋਂ ਪੈਦਾ ਹੋਇਆ ਸ਼ੋਂਕ ਰਾਜ ਪ੍ਰਾਪਤ ਕਰ ਲੈਣ ਪਿੱਛੋਂ ਕਿਵੇਂ ਦੂਰ ਹੋਵੇਗਾ ? ਇਸ ਨਾਲ ਇਹ ਹੋਰ ਵਧੇਗਾ। ਯੁੱਧ ਵਿੱਚ ਸਾਰੇ ਮਾਰੇ ਜਾਣ ਕਾਰਨ ਪ੍ਰਾਪਤ ਕੀਤੇ ਰਾਜ ਦਾ ਆਨੰਦ ਕੌਣ ਲਵੇਗਾ ? ਅਜਿਹਾ ਰਾਜ ਕਿਸ ਕੰਮ ? ਧਰਤੀ ਜਾਂ ਸਵੱਰਗ ਦੀ ਪ੍ਰਾਪਤੀ ਦਾ ਮੇਰੇ ਲਈ ਕੋਈ ਅਰਥ ਨਹੀਂ।

**ਵਿਆਖਿਆ :-** ਅਰਜਨ ਦਲੀਲ ਦਿੰਦੇ ਹਨ ਕਿ ਜੇਕਰ ਯੁੱਧ ਲੜਿਆ ਗਿਆ ਤਾਂ ਇਹ ਲੋਕ ਤੇ ਪਰਲੋਕ ਉੱਜੜ ਜਾਵੇਗਾ। ਦਰਅਸਲ

ਇਹ ਦਲੀਲ ਦੇ ਕੇ ਅਰਜਨ ਆਪਣੇ ਅੰਤਹਕਰਣ ਵਿੱਚ ਛੁਪੀ ਉਦਾਸੀ ਤੇ ਨਿਰਾਸ਼ਾ ਨੂੰ ਛੁਪਾਉਣਾ ਚਾਹੁੰਦੇ ਹਨ। ਸ਼੍ਰੀ ਕ੍ਰਿਸ਼ਨ ਗਿਆਨੀ ਪੁਰਸ਼ ਹਨ, ਉਸ ਦੀ ਮਨੋਦਸ਼ਾ ਨੂੰ ਸਮਝਦੇ ਹਨ। ਨੰਗੀ ਸੱਚਾਈ ਦ੍ਰਿਸ਼ਟੀਗੋਚਰ ਹੋ ਜਾਂਦੀ ਹੈ। ਜਿਸ ਦੇ ਮਨ ਵਿੱਚ ਦੁੱਖ ਉਦਾਸੀ ਅਤੇ ਗ਼ਮ ਹੋਵੇ, ਉਸ ਦੀ ਅਭਿਵਿਅਕਤੀ ਕਰਨੀ ਮੁਸ਼ਕਲ ਹੈ। ਅਰਜਨ ਅਤੇ ਸ਼੍ਰੀ ਕ੍ਰਿਸ਼ਨ ਵਿਚਕਾਰ ਰਿਸ਼ਤਾ ਮਾਮੂਲੀ ਨਹੀਂ, ਆਲੌਕਿਕ ਦੈਵੀ ਅਤੇ ਅਦਭੁੱਤ ਹੈ। ਇਸ ਰਿਸ਼ਤੇ ਵਿੱਚ ਸ਼੍ਰੀ ਕ੍ਰਿਸ਼ਨ ਦਾ ਅਰਜਨ ਪ੍ਰਤਿ ਮਾਂ ਵਰਗਾ ਮੋਹ ਹੈ, ਪਿਤਾ ਵਰਗੀ ਸੰਭਾਲ ਹੈ, ਗੁਰੂ ਵਰਗੀ ਸਿੱਖਿਆ ਹੈ, ਰਾਜੇ ਵਰਗੀ ਸੁਰੱਖਿਆ ਹੈ। ਇਹੋ ਸ਼੍ਰੀ ਕ੍ਰਿਸ਼ਨ ਜੀ ਦਾ ਵਿਵਹਾਰ ਹੈ। ਏਸੇ ਲਈ ਅਰਜਨ ਬੇਝਿਜੱਕ ਹੋ ਕੇ ਆਪਣੇ ਮਨ ਦੀ ਗੱਲ ਸ਼੍ਰੀ ਕ੍ਰਿਸ਼ਨ ਜੀ ਕੋਲ ਕਰਦੇ ਹਨ।

✪ ✪ ✪

**2.09 ਸ਼ਲੋਕ : ਸੰਜੇ ਓਵਾਚ** *सञ्जय उवाच*

*एवम् उक्त्वा हृषीक-ईशम्, गुडाका-ईशः परम्-तपः। न योत्स्ये इति गो-विन्दम्, उक्त्वा तूष्णीम् बभूव ह॥*

***ਇਵਮ੍ ਉਕ੍ਤ੍ਵਾ ਹ੍ਸ਼ੀਕ-ਈਸ਼ਮ੍ ਗੁਡਾਕਾ ਇਸ਼ਹ ਪਰਮ੍ ਤਪਹ।***
***ਨ ਯੋਤ੍ਸ੍ਯੇ ਇਤਿ ਗੋਵਿਨ੍ਦਮ੍ ਉਕ੍ਤ੍ਵਾ ਤੂਸ਼੍ਣੀਮ੍ ਬਭੂਵ ਹ॥***

**o ਸ਼ਬਦ ਅਰਥ :-** ਸੰਜੇ ਓਵਾਚ : ਸੰਜੇ ਨੇ ਕਿਹਾ। ਇਵਮ੍ : ਇਸ ਤਰ੍ਹਾਂ। ਓਕ੍ਤ੍ਵਾ : ਬੋਲ ਚੁੱਕਣਾ। ਹ੍ਸ਼ੀਕ ਈਸ਼ਮ੍ : ਹਰੀਸ਼ੀਕੇਸ਼ਾ ਨੂੰ। ਗੁਡਾਕੇਸ਼ਹ : ਜਿਸ ਨੇ ਨੀਂਦ ਉੱਪਰ ਕਾਬੂ ਪਾ ਲਿਆ ਹੋਵੇ। ਪਰਮ੍ਤਪਹ : ਦੁਸ਼ਮਨਾਂ ਨੂੰ ਤਬਾਹ ਕਰਨ ਵਾਲਾ, ਸ਼ਤਰੂ ਨਾਸ਼ੀ। ਨ ਯੋਤ੍ਸ੍ਯੇ : ਮੈਂ ਨਹੀਂ ਲੜਾਂਗਾ। ਇਤਿ : ਇਸ ਤਰ੍ਹਾਂ। ਗੋਵਿੰਦਮ੍ : ਗੋਵਿੰਦਾ ਨੂੰ। ਉਕ੍ਤ੍ਵਾ : ਕਹਿਣ ਪਿੱਛੋਂ। ਤੁਸ਼੍ਣੀਮ੍ : ਚੁੱਪ ਖਾਮੋਸ਼। ਬਭੂਵ ਹ : ਹੋਣਾ।

**o ਸ਼ਲੋਕ ਅਰਥ :-** ਸੰਜੇ ਬੋਲੇ : ਹੇ ਸ਼ਤਰੂ ਨਾਸ਼ਕ! (ਧ੍ਰਿਤਰਾਸ਼ਟਰ) ਹਰੀਸ਼ਕੇਸ਼ ਗੋਵਿੰਦ ਨੂੰ ਅਜਿਹਾ ਕਹਿਣ ਪਿੱਛੋਂ, 'ਮੈਂ ਯੁੱਧ ਨਹੀਂ ਕਰਾਂਗਾ', ਗੁਡਾਕੇਸ਼ ਚੁੱਪ ਹੋ ਗਏ।

**ਵਿਆਖਿਆ :-** ਅਰਜਨ ਨੇ ਨੀਂਦ ਨੂੰ ਕਾਬੂ ਕੀਤਾ ਹੋਇਆ ਹੈ, ਏਸੇ ਲਈ ਸੰਜੇ – ਉਸ ਨੂੰ ਗੁਡਾਕੇਸ਼ ਕਹਿੰਦਾ ਹੈ। ਅਰਜਨ ਜਦ ਚਾਹੇ ਸੌਂ ਸਕਦਾ ਹੈ, ਉਸ ਨੇ ਆਪਣਾ ਤਨ ਮਨ ਸਾਧ ਕੇ ਮਰਯਾਦਾ ਪਾਲਕ ਕੀਤਾ ਹੋਇਆ ਹੈ। ਉਹ ਕਿੰਨੀ ਦੇਰ ਤੱਕ, ਕਿੱਥੇ ਕਦੋਂ – ਸੌਣ ਦੀ ਸਮਰੱਥਾ ਵਾਲਾ ਵਾਲਾ ਯੋਧਾ ਹੈ। ਉਸ ਤੋਂ ਉਸ ਦੇ ਦੁਸ਼ਮਨ ਥਰ ਥਰ ਕੰਬਦੇ ਹਨ। ਅਜਿਹੇ ਯੋਧਾ ਪੁਰਸ਼ ਦੇ ਰਥਵਾਨ ਆਪ ਪ੍ਰਭੂ ਸਰੂਪ ਸ਼੍ਰੀ ਕ੍ਰਿਸ਼ਨ ਜੀ ਹਨ। ਹਰੀਸ਼ਕੇਸ਼ਾ ਦੇ ਅਰਥ ਹਨ ਜਿਹੜਾ ਆਪਣੇ ਅੰਤਹਕਰਣ ਆਪਣੇ ਗਿਆਨ ਆਪਣੀ ਸੁੱਧ ਬੁੱਧ ਉੱਪਰ ਨਿਅੰਤਰਣ ਰੱਖ ਸਕਣ ਦੇ ਸਮਰੱਥ ਹੋਵੇ। ਸ਼੍ਰੀ ਕ੍ਰਿਸ਼ਨ ਹਰੀਕੇਸ਼ਾ ਅਤੇ ਗੋਵਿੰਦਾ ਹਨ। ਗੋਵਿੰਦਾ ਦੇ ਅਰਥ ਹਨ, ਜਿਹੜਾ ਇਸ ਕਾਇਨਾਤ ਦੇ ਹਰ ਜੀਵ ਜੰਤੂ ਦੀ ਕਿਸਮਤ ਤੋਂ ਜਾਣੂ ਹੋਵੇ। ਅਜਿਹੀ ਅਵੱਸਥਾ ਵਿੱਚ ਯੁੱਧ ਨੂੰ ਟਾਲਣਾ ਅਸੰਭਵ ਹੈ। ਸੰਜੇ ਧ੍ਰਿਤਰਾਸ਼ਟਰ ਨੂੰ ਆਪਣੀ ਰਾਏ ਦਿੰਦਾ ਹੈ।

✪ ✪ ✪

**2.10 ਸ਼ਲੋਕ :**

*तम् वाच हृषीक-ईशः, प्र-हसन् इव भारत। सेनयोः उभयोः मध्ये, वि-सीदन्तम् इदम् वचः॥*

***ਤਮ੍ ਓਵਾਚ ਹ੍ਸ਼ੀਕ ਇਸ਼ਹ, ਪ੍ਰਹਸਨ੍ ਇਵ ਭਾਰਤ।***
***ਸੇਨਯੋਹ ਉਭਯੋਹ ਮਧ੍ਯੇ, ਵਿਸੀਦਨ੍ਤਮ੍ ਇਦਮ੍ ਵਚਹ॥***

**o ਸ਼ਬਦ ਅਰਥ :-** ਤਮ੍ : ਉਸ ਨੂੰ। ਓਵਾਚ : ਕਿਹਾ, ਬੋਲਿਆ। ਹ੍ਸ਼ੀਕ ਇਸ਼ਹ : ਹਰੀਸ਼ੀ ਕੇਸ਼ਾ। ਪ੍ਰਹਸਨ੍ : ਮੁਸਕ੍ਰਾਉਂਦਾ ਹੋਇਆ। ਇਵ : ਜਿਵੇਂ ਸੀ। ਭਾਰਤ : ਭਾਰਤ। ਸੇਨਯੋਹ : ਫੌਜਾਂ ਦਾ। ਉਭਯੋਹ : ਦੋਵਾਂ ਦੇ। ਮਧਯੇ : ਵਿਚਕਾਰ। ਵਿਸ਼ੀਦਨ੍ਤਮ੍ : ਉਦਾਸੀ, ਉਪਰਾਮਤਾ। ਇਦਮ੍ : ਇਹ। ਵਚਹ : ਸ਼ਬਦ।

**o ਸ਼ਲੋਕਾਰਥ :-** ਹੇ ਭਾਰਤਵੰਸ਼ੀ! (ਧ੍ਰਤਰਾਸ਼ਟਰ) ਤਦ ਦੋਵਾਂ ਸੈਨਾਵਾਂ ਦੇ ਵਿਚਕਾਰ, ਮੁਸਕ੍ਰਾਉਂਦੇ ਹੋਏ ਉਸ (ਅਰਜਨ) ਨੂੰ ਹਰੀਸ਼ਕੇਸ਼ ਨੇ ਇਹ ਸ਼ਬਦ ਕਹੇ।

**ਪਦ-ਅਰਥ-ਵਿਸਥਾਰ (2.09, 10 ਸ਼ਲੋਕ) :-** o ਸੰਜੇ ਬੋਲੇ : 'ਹੇ ਸ਼ਤਰੂਤਾਪਨ ਧ੍ਰਿਤਰਾਸ਼ਟਰ! ਅਜਿਹਾ ਕਹਿ ਕੇ ਨੀਂਦ ਨੂੰ ਜਿੱਤਣ ਵਾਲੇ ਅਰਜਨ, ਅੰਤਰਜਾਮੀ ਭਗਵਾਨ ਗੋਬਿੰਦ ਨੂੰ 'ਮੈਂ ਯੁੱਧ ਨਹੀਂ ਕਰਾਂਗਾ।' ਇੰਜ ਸਪੱਸ਼ਟ ਕਹਿ ਕੇ ਚੁੱਪ ਹੋ ਗਏ। ਇਹ ਸਾਫ਼ ਨਿਰਣਾ ਹੈ ਜੋ ਅਰਜਨ ਨੇ ਭਗਵਾਨ ਅੱਗੇ ਸੁਣਾ ਦਿੱਤਾ। ਹੁਣ ਹੋਰ ਕੋਈ ਗੱਲ ਬਾਕੀ ਨਹੀਂ ਰਹੀ। o ਵਿਸ਼੍ਰੀਦੰਤ੍ਮ : ਉਦਾਸ ਨਿਰਾਸ਼ ਸ਼ੋਕਮਈ ਹੋਣ ਦੀ ਅਵਸਥਾ, ਉਸ ਵੇਲੇ ਅਰਜਨ ਦੇ ਮਨ ਵਿੱਚ ਪੈਦਾ ਹੋਈ, ਜਦ ਉਸਨੇ ਦੋਵਾਂ ਸੈਨਾਵਾਂ ਦੇ ਵਿਚਕਾਰ ਜਾ ਕੇ ਰਥ ਉੱਪਰ ਖੜ੍ਹੇ ਖੜ੍ਹੇ ਨੇ, ਆਪਣੇ ਪਰਿਵਾਰ ਦੇ ਵਿਅਕਤੀਆਂ ਗੁਰੂਆਂ ਦੋਸਤਾਂ ਮਿੱਤਰਾਂ ਨੂੰ ਦੇਖਿਆ। o ਪ੍ਰਹਸਨੁ ਇਵ = ਵਿਸ਼ੇਸ਼ਤਾ ਤੋਂ ਹੱਸਦਿਆਂ ਹੋਇਆਂ – ਅਰਜਨ ਦੇ ਮਨ ਵਿੱਚ ਭਾਵ ਬਦਲ ਰਹੇ ਹਨ। ਪਹਿਲਾ ਯੁੱਧ ਕਰਨ ਦਾ ਭਾਵ, ਫੇਰ ਮੋਹ ਦੇ ਭਾਵ, ਉਸ ਪਿੱਛੋਂ ਵਿਸ਼ਾਦ ਤੇ ਸ਼ੋਕਮਈ ਭਾਵ – ਇਨ੍ਹਾਂ ਬਦਲਦੇ ਭਾਵਾਂ ਨੂੰ ਦੇਖ ਭਗਵਾਨ ਹੱਸ ਪਏ। ਅਰਜਨ ਫਿਰ "ਮੈਨੂੰ ਸਿੱਖਿਆ ਦੇਵੋ" ਦੀ ਬੇਨਤੀ ਕਰਨ ਲੱਗਾ। ਸ਼ਰਨ ਆਏ ਵਿਅਕਤੀ ਨੂੰ 'ਮੈਂ ਯੁੱਧ ਕਰਾਂ ਜਾਂ ਨਾ ਕਰਾਂ ?' ਕਹਿਣ ਦਾ ਕੋਈ ਅਧਿਕਾਰ ਨਹੀਂ ਹੁੰਦਾ। ਪਰ ਏਥੇ ਸ਼ਰਨ ਆਉਣ ਤੋਂ ਪਿੱਛੋਂ ਅਰਜਨ ਫੇਰ ਕਹਿ ਦਿੰਦਾ ਹੈ, 'ਮੈਂ ਯੁੱਧ ਨਹੀਂ ਕਰਾਂਗਾ।' ਅਜਿਹੀਆਂ ਗੱਲਾਂ ਸੁਣ ਕੇ ਭਗਵਾਨ ਹੱਸਦੇ ਹਨ। ਇਸ ਹਾਸੇ ਵਿੱਚ ਵਿਸ਼ੇਸ਼ਤਾ ਹੈ ਕਿ ਜਦੋਂ ਕੋਈ ਵਿਅਕਤੀ ਚਿੰਤਾ ਕਰਦਾ ਹੈ ਤਾਂ ਉਸ ਅੰਦਰੋਂ ਵਿਵੇਕ ਖ਼ਤਮ ਹੋ ਜਾਂਦਾ ਹੈ। ਤਦ ਉਹ ਆਪਣੇ ਕਰਤੱਵ ਦਾ ਨਿਰਣਾ ਨਹੀਂ ਕਰ ਸਕਦਾ। ਕਦੇ ਕੁੱਝ ਕਹਿੰਦਾ ਹੈ, ਕਦੇ ਕੁਝ। ਅਜਿਹੀ ਮਨੋਸਥਿਤੀ ਨੂੰ ਦੇਖ ਕੇ ਅਰਜਨ ਲਈ ਭਗਵਾਨ ਦੇ ਮਨ ਵਿੱਚ ਕਿਰਪਾ ਦ੍ਰਿਸ਼ਟੀ ਪੈਦਾ ਹੋਣ ਲੱਗੀ ਤੇ ਉਨ੍ਹਾਂ ਨੇ ਉਸ ਨੂੰ ਉਪਦੇਸ਼ ਦੇਣ ਦਾ ਫੈਸਲਾ ਕੀਤਾ। o ਹ੍ਸ਼ੀਕ-ਇਸ਼ਹ – ਦਾ ਉਦੇਸ਼ ਇਹ ਦੱਸਣਾ ਹੈ ਕਿ ਭਗਵਾਨ ਅੰਤਰਯਾਮੀ ਹਨ। ਪ੍ਰਾਣੀਆਂ ਦੇ ਅੰਦਰਲੇ ਭਾਵਾਂ ਨੂੰ ਜਾਣਨ ਵਾਲੇ ਹਨ o ਇਦੰ ਵਚਹ ਓਵਾਚ : ਪਦ ਵਿੱਚ ਓਵਾਚ ਪਦ ਨਾਲ ਹੀ ਸਰ ਸਕਦਾ ਸੀ ਪਰ ਉਸ ਦੇ ਨਾਲ ਵਚਨ ਲਾਉਣਾ ਵਿਸ਼ੇਸ਼ ਅਰਥਾਂ ਦਾ ਲਖਾਇਕ ਹੈ, ਜਿਸ ਰਹਸ ਗਿਆਨ ਨੂੰ ਭਗਵਾਨ ਅਗਲੇ ਸ਼ਲੋਕਾਂ ਵਿੱਚ ਪ੍ਰਗਟ ਕਰਨ ਜਾ ਰਹੇ ਹਨ। ਇਹ ਉਸ ਵੱਲ ਸੰਕੇਤ ਕਰਨ ਦੇ ਅਰਥ ਸੰਚਾਰਦਾ ਹੈ। o ਹੇ ਭਾਰਤ! ਇਥੇ ਭਾਰਤ ਸੰਬੋਧਨੀ ਪਦ ਹੈ ਕਿ ਹੇ ਧ੍ਰਿਤਰਾਸ਼ਟਰ ਆਪ ਐਨੇ ਵੱਡੇ ਮਹਾਂਵੀਰ ਭਾਰਤ ਕੁਲ ਵਿੱਚ ਪੈਦਾ ਹੋਏ ਹੋ। ਤੁਹਾਨੂੰ ਪੁੱਤਰ ਸਨੇਹ ਦੇ ਵਸ ਵਿੱਚ ਪੈ ਕੇ ਅਰਜਨ ਦੇ ਯੁੱਧ ਵਿੱਚ ਪੈ ਜਾਣ ਨਾਲ ਖੁਸ਼ ਹੋਣਾ ਚਾਹੀਦਾ। o ਕੀ ਸ਼੍ਰੀ ਭਗਵਾਨ ਨੂੰ, ਅਰਜਨ ਦਾ ਗੁਰੂ ਹੁੰਦਿਆਂ – ਉਸ ਉੱਪਰ ਹੱਸਣਾ ਸ਼ੋਭਾ ਦਿੰਦਾ ਹੈ ? ਇਸ ਦਾ ਉੱਤਰ ਹੈ ਕਿ ਅਰਜਨ ਦੀ ਵਿੱਦਿਆ ਬੁੱਧੀ ਦੀ ਕੁਸ਼ਲਤਾ ਦੇ ਹੰਕਾਰ ਨੂੰ ਦੂਰ ਕਰਨ ਲਈ ਉਸ ਨੂੰ ਤੱਤਵ ਗਿਆਨੀ ਬਣਾਉਣ ਵਾਸਤੇ ਭਗਵਾਨ ਨੇ ਇਹ ਵਿਧੀ

ਅਪਣਾਈ। ਇਹ ਸਾਧਾਰਣ ਗੌਣ ਹਾਸਾ ਸੀ।

**ਵਿਆਖਿਆ :-** ਸ਼੍ਰੀ ਕ੍ਰਿਸ਼ਨ ਹਰੀਸ਼ਕੇਸ਼ ਦੇ ਬੁੱਲਾਂ ਉੱਪਰ ਮੁਸਕ੍ਰਾਹਟ ਹੈ। ਜਿਵੇਂ ਸੂਰਜ ਚੜ੍ਹਨ ਸਮੇਂ ਦਿਨ ਹੋਣ ਉਪਰੰਤ ਰੌਸ਼ਨੀ ਚਾਰੇ ਪਾਸੇ ਫੈਲ ਜਾਂਦੀ ਹੈ ਏਸ ਤਰ੍ਹਾਂ ਹੀ। ਕ੍ਰਿਸ਼ਨ ਜੀ ਦੇ ਚਿਹਰੇ ਦੀ ਮੁਸਕ੍ਰਾਹਟ ਇਸ ਗੱਲ ਦਾ ਸੰਕੇਤ ਹੈ ਕਿ ਯੋਗਾ ਤੇ ਅਧਿਆਤਮਕ ਸ਼ਕਤੀ ਦਾ ਗਿਆਨ ਪ੍ਰਾਪਤ ਕਰਕੇ ਅਰਜਨ ਦਾ ਚਿਹਰਾ ਵੀ ਏਸੇ ਤਰ੍ਹਾਂ ਚਮਕੇਗਾ, ਮੁਸਕ੍ਰਾਏਗਾ। ਏਸੇ ਪ੍ਰਕ੍ਰਿਆ ਨੂੰ ਪ੍ਰੇਯਾਸ ਕਹਿੰਦੇ ਹਨ। ਅਜੇ ਸ੍ਰੇਯਾਸ ਆਰੰਭ ਨਹੀਂ ਹੋਇਆ। ਅਜੇ ਤਾਂ ਮੁੱਢਲਾ ਯਤਨ ਹੈ। ਸ੍ਰੇਯਾਸ ਰਾਹੀਂ ਸਾਰੀਆਂ ਅਧਿਆਤਮਕ ਸ਼ਕਤੀਆਂ ਪ੍ਰਾਪਤ ਹੁੰਦੀਆਂ ਹਨ। ਅਰਜਨ ਨੂੰ ਸ੍ਰੇਯਾਸ ਲਈ ਪ੍ਰੇਰਿਆ ਜਾ ਰਿਹਾ ਹੈ।

✪ ✪ ✪

**2.11 ਸ਼ਲੋਕ :**

*अ-शोच्यान् अनु-अशोच:, त्वम् प्रज्ञा-वादान् च भाषसे। गत-असून् अ-गत असून् च, न अनु-शोचन्ति पण्डिता:॥*

***ਅਸ਼ੋਚ੍ਯਾਨ੍ ਅਨ੍ ਅਸ਼ੋਚਹ ਤ੍ਵਮ੍ ਪ੍ਰਗਯਾ ਵਾਦਾਨ੍ ਚ ਭਾਸ਼ਸੇ।***
***ਗਤ ਅਸੂਨ੍ ਅ-ਗਤ ਅਸੂਨ੍ ਚ ਨ ਅਨੁ ਸ਼ੋਚੰਤਿ ਪਡਿੰਤਾਹ॥***

**੦ ਸ਼ਬਦ ਅਰਥ :-** ਅਸ਼ੋਚ੍ਯਾਨ੍ : ਜਿਨ੍ਹਾਂ ਨੂੰ ਕੋਈ ਦੁੱਖ ਨਹੀਂ ਪਹੁੰਚਦਾ। ਅਨ੍ ਅਸ਼ੋਚਹ : ਜਿੰਨ੍ਹਾਂ ਨੂੰ ਦੁੱਖ ਪੁੱਜਾ ਹੈ। ਤਵਮ੍ : ਤੁਹਾਡੇ। ਪ੍ਰਗਯਾ ਵਾਦਾਨ੍ : ਸਿਆਣਪ ਬੁੱਧੀ ਦੇ ਸ਼ਬਦ। ਚ : ਅਤੇ। ਭਾਸ਼ਸੇ : ਬੋਲੇ ਗਏ। ਗਤ ਅਸੂਨ੍ : ਬੋਲੇ ਗਏ। ਗਤ ਅਸੂਨ੍ : ਜੋ ਮਰ ਗਏ। ਅਗਤ ਅਸੂਨ੍ : ਜੋ ਜਿਉਂਦੇ ਹਨ। ਚ : ਅਤੇ। ਨ : ਨਹੀਂ। ਅਨੁ ਸ਼ੋਚੰਤਿ : ਗ਼ਮ ਵਿੱਚ ਨਾ ਡੁੱਬ। ਪਡਿੰਤਾਹ : ਬੁੱਧੀਮਾਨ, ਗਿਆਨੀ।

**੦ ਸ਼ਲੋਕਾਰਥ :-** ਸ਼੍ਰੀ ਭਗਵਾਨ ਬੋਲੇ 'ਤੂੰ ਸ਼ੋਕ ਵਿੱਚ ਨਾ ਡੁੱਬ ਕੇ, ਯੋਗ ਲੋਕਾਂ ਲਈ ਸ਼ੋਕ ਕਰ ਰਿਹਾ ਏਂ ਅਤੇ ਪੰਡਿਤਾਂ ਵਰਗੇ ਸ਼ਬਦ ਬੋਲ ਰਿਹਾ ਏਂ। ਗਿਆਨੀ ਲੋਕ, ਜਿਨ੍ਹਾਂ ਦੇ ਪ੍ਰਾਣ ਚਲੇ ਗਏ ਹਨ - ਉਨ੍ਹਾਂ ਲਈ ਅਤੇ ਜਿਹੜੇ ਜਿਉਂਦੇ ਹਨ, ਉਨ੍ਹਾਂ ਲਈ ਵੀ ਸ਼ੋਕ ਨਹੀਂ ਕਰਦੇ।'

**ਪਦ-ਅਰਥ-ਵਿਸਥਾਰ :-** ੦ ਸ਼ੋਕ ਅਵੱਸਥਾ = ਮਾਨਵਸ਼ੋਕ ਗ੍ਰਸਿਆ ਉਸ ਸਮੇਂ ਹੁੰਦਾ ਹੈ, ਜਦੋਂ ਉਹ ਸੰਸਾਰ ਦੇ ਪ੍ਰਾਣੀ, ਪਦਾਰਥਾਂ ਨੂੰ ਦੋ ਵਿਭਾਗਾਂ ਵਿੱਚ ਵੰਡ ਲੈਂਦਾ ਹੈ। 1. ਇਹ ਮੇਰੇ ਹਨ। 2. ਇਹ ਮੇਰੇ ਨਹੀਂ ਹਨ। ਜਾਂ ਇਹ ਵਸਤੂ ਪਰਿਵਾਰ ਦੇ ਮੈਂਬਰ, ਧਨ-ਦੌਲਤ, ਮੇਰੀ ਹੈ, ਮੇਰੇ ਹਨ ਜਾਂ ਮੇਰਾ ਨਹੀਂ, ਮੇਰੇ ਨਹੀਂ ਹਨ। ਏਸੇ ਤਰ੍ਹਾਂ ਵਰਣ ਜਾਤ ਗੋਤ ਰਿਸ਼ਤੇਦਾਰ ਧਨ ਦੌਲਤ ਜਾਇਦਾਦ ਵਿੱਚ ਮੇਰਾ ਹੈ, ਮੇਰਾ ਨਹੀਂ ਦੀ ਵੰਡ ਪੈ ਜਾਂਦੀ ਹੈ। ਮੇਰਾ ਭਾਵ ਵਿੱਚ ਮਮਤਾ ਮੋਹ, ਕਾਮਨਾ ਪ੍ਰਿਆਪਣ ਦੀ ਉਤਪਤੀ ਹੁੰਦੀ ਹੈ। ਮਮਤਾ, ਮੋਹ, ਕਾਮਨਾ ਆਦਿ ਵਿੱਚ ਸ਼ੋਕ ਚਿੰਤਾ ਡਰ ਅਸ਼ਾਂਤੀ, ਹਲਚਲ, ਸੰਤਾਪ ਆਦਿ ਦੋਸ਼ਾਂ ਦੀ ਉਤਪਤੀ ਹੁੰਦੀ ਹੈ। ਧ੍ਰਿਤਰਾਸ਼ਟਰ ਦਾ ਦੁਖਾਂਤ ਇਹੋ ਹੈ ਕਿ ਉਹ 'ਮੇਰੇ ਪੁੱਤਰ ਕਹਿੰਦਾ ਹੈ'। ਏਥੇ ਇੱਕ ਪਾਸੇ ਉਸ ਦਾ ਆਪਣੇ ਪੁੱਤਰਾਂ ਨਾਲ ਸਨੇਹ ਦਾ ਪਤਾ ਲੱਗਦਾ ਹੈ, ਦੂਜੇ ਪਾਸੇ, ਪਾਂਡਵ ਪੁੱਤਰਾਂ ਨਾਲ ਦੂਰੀ ਦਾ ਉਲੇਖ ਹੁੰਦਾ ਹੈ। ਇਹੋ ਹਾਲ ਦਰਯੋਧਨ ਦਾ ਹੈ। ੦ ਅਰਜਨ ਕਿਉਂਕਿ ਸ਼੍ਰੀ ਭਗਵਾਨ ਦੀ ਸ਼ਰਨ ਵਿੱਚ ਆ ਜਾਂਦਾ ਹੈ, ਉਹ ਉਸ ਦਾ ਸ਼ੋਕ ਦੂਰ ਕਰਨ ਲਈ ਗੀਤਾ ਉਪਦੇਸ਼ ਦਿੰਦੇ ਹਨ। ਦੁਰਯੋਧਨ - ਸ਼੍ਰੀ ਭਗਵਾਨ ਦੀ ਸ਼ਰਣ ਤੋਂ ਦੂਰ ਹੈ, ਇਸ ਲਈ ਉਹ ਅਗਿਆਨੀ ਬਣਿਆ ਰਹਿੰਦਾ ਹੈ। ੦ ਭਗਵਾਨ ਦਾ ਇਹ ਕਹਿਣਾ ਠੀਕ ਹੈ 'ਸ਼ੋਕ ਮਤ ਕਰ, ਕੇਵਲ ਮੇਰਾ ਆਸਰਾ ਲੈ।' ੦ ਸੰਸਾਰ ਦਾ ਆਸਰਾ ਲੈਣ ਨਾਲ ਸ਼ੋਕ ਹੁੰਦਾ ਹੈ ੦ ਭਗਵਾਨ ਸ਼ਰਨ ਆ ਕੇ, ਸਾਰੇ ਸ਼ੋਕ ਦੁੱਖ ਮਿਟ ਜਾਂਦੇ ਹਨ। ੦ ਅਸ਼ੋਚਯ : ਸੰਸਾਰ ਵਿੱਚ ਦੋ ਚੀਜ਼ਾਂ ਹਨ ਸਤਿ ਤੇ ਅਸਤਿ, ਸਰੀਰੀ ਤੇ ਸਰੀਰ - ਇਨ੍ਹਾਂ ਦੋਵਾਂ ਵਿੱਚ ਸਰੀਰੀ ਤਾਂ ਅਵਿਨਾਸ਼ੀ ਹੈ ਤੇ ਸਰੀਰ ਵਿਨਾਸ਼ੀ ਹੈ, ਇਹ ਦੋਵੇਂ ਹੀ ਅਸ਼ੋਚਯ੍ ਹਨ। ੦ ਅਵਿਨਾਸ਼ੀ ਦਾ ਕਦੇ ਅੰਤ ਨਹੀਂ ਹੁੰਦਾ। ਉਹ ਕਦੇ ਮਰਦਾ ਨਹੀਂ। ਉਸ ਦਾ ਸ਼ੋਕ ਕਰਨਾ ਮੂਰਖਤਾ ਹੈ। ੦ ਵਿਨਾਸ਼ੀ - ਦਾ ਵਿਨਾਸ਼ ਹੁੰਦਾ ਹੈ, ਉਹ ਹੈ ਹੀ ਅਸਥਾਈ, ਫਿਰ ਉਸ ਲਈ ਵੀ ਸ਼ੋਕ ਕਿਉਂ ਕੀਤਾ ਜਾਵੇ ? ੦ ਸ਼ੋਕ, ਵਿਵੇਕ ਨਾ ਹੋਣ ਉੱਪਰ ਉਤਪੰਨ ਹੁੰਦਾ ਹੈ। ੦ ਪਰੱਸਥਿਤੀਆਂ ਭਾਵੇਂ ਅਨੁਕੂਲ ਹਨ ਜਾਂ ਪ੍ਰਤਿਕੂਲ - ਉਨ੍ਹਾਂ ਦਾ ਵੀ ਅੰਤ ਹੁੰਦਾ ਹੈ। ਪਰੱਸਥਿਤੀਆਂ ਵੀ ਅਸਥਾਈ ਹਨ। ਜੇ ਇਹ ਸਥਾਈ ਹੁੰਦੀਆਂ ਤਾਂ ਮਿਟਦੀਆਂ ਕਿਵੇਂ ? ਜੇ ਮਿਟ ਜਾਂਦੀਆਂ ਹਨ ਤਾਂ ਸਥਾਈ ਕਿਵੇਂ ? ਅਜਿਹੇ ਹਾਲਾਤਾਂ ਨੂੰ ਲੈ ਕੇ, ਜੋ ਖ਼ਤਮ ਹੋ ਜਾਣ ਵਾਲੇ ਹਨ, ਅਨੁਕੂਲ ਪ੍ਰਤਿਕੂਲ ਹਨ - ਉਨ੍ਹਾਂ ਪ੍ਰਤੀ ਖੁਸ਼ ਹੋਣਾ ਜਾਂ ਦੁਖੀ ਹੋਣਾ ਕੇਵਲ ਮੂਰਖਤਾ ਹੈ। ੦ ਪ੍ਰਗ੍ਯਾਵਾਨ੍ = ਅਸਤ੍ (ਅਨਾਤਮ) ਵਸਤੂ ਤੋਂ ਸਤ੍ (ਆਤ੍ਮ ਸ੍ਵਰੂਪ) ਦਾ ਵਿਵੇਕ ਕਰ ਜਿਹੜਾ ਪਰਗਟ ਰੂਪ ਤੋਂ ਆਤਮ ਸ੍ਵਰੂਪ ਨੂੰ ਜਾਣ ਦੇ ਹਨ, ਉਨ੍ਹਾਂ ਨੂੰ ਪ੍ਰਗ੍ਯੇ ਅਰਥਾਤ ਬੁਧੀਮਾਨ ਜਾਂ ਪੰਡਿਤ ਕਹਿੰਦੇ ਹਨ। ਉਨ੍ਹਾਂ ਦੀ ਬਾਣੀ ਸ਼ਾਸਤਰ ਵਿੱਚ ਵਿਆਪਤ ਹੈ, ਉਸ ਨੂੰ ਪ੍ਰਗ੍ਯਾ ਵਾਦ ਕਹਿੰਦੇ ਹਨ। ੦ ਭਗਵਾਨ, ਅਰਜਨ ਨੂੰ ਕਹਿੰਦੇ ਹਨ - 'ਇੱਕ ਪਾਸੇ ਤਾਂ ਤੂੰ ਪੰਡਤਾਈ ਘੋਟ ਰਿਹਾ ਏਂ ਦੂਜੇ ਪਾਸੇ ਸ਼ੋਕ ਕਰਦਾ ਏਂ - ਲਗਦਾ ਹੈ ਤੂੰ ਕੇਵਲ ਗੱਲਾਂ ਹੀ ਕਰ ਰਿਹਾ ਏਂ। ਅਸਲ ਵਿੱਚ ਤੂੰ ਪੰਡਿਤ ਨਹੀਂ, ਪੰਡਿਤ ਕਦੇ ਸ਼ੋਕ ਨਹੀਂ ਕਰਦੇ। ੦ ਸਰੀਰ ਨਾਸ਼ਵਾਨ ਹੈ, ਇਸ ਅੰਦਰ ਸਰੀਰੀ (ਆਤਮਾ) ਅਵਿਨਾਸ਼ੀ ਹੈ। ਇਸ ਲਈ ਸਰੀਰ ਨਾਸ਼ ਹੋਣ 'ਤੇ ਤੈਨੂੰ ਸ਼ੋਕ ਕਿਉਂ ? ੦ ਜੋ ਮਰ ਗਏ ਹਨ, ਉਨ੍ਹਾਂ ਲਈ ਸ਼ੋਕ ਕਿਉਂ ? ਜੋ ਜੀ ਰਹੇ ਹਨ ਉਨ੍ਹਾਂ ਲਈ ਵੀ ਸ਼ੋਕ ਕਿਉਂ ? ਜੋ ਜੀ ਰਹੇ ਹਨ, ਉਨ੍ਹਾਂ ਨੇ ਕੀ ਨਹੀਂ ਮਰਨਾ ? ਚਿੰਤਾ ਸ਼ੋਕ ਕਰਨ ਨਾਲ ਕੋਈ ਲਾਭ ਨਹੀਂ। ਏਥੇ, ਗਤਾ ਸੁਨ੍ ਤੇ ਅਗਤਾਸੂਨ੍ ਦੇ ਸ਼ੋਕ ਨੂੰ ਹੀ ਹੇਤ੍ ਦੱਸਿਆ ਹੈ। ਗਤਾਸੂਨ੍ - ਉਹ ਹਨ ਜਿਨ੍ਹਾਂ ਦੇ ਪਰਾਣ ਚਲੇ ਗਏ ਹਨ। ਅਗਤਾਸੂਨ੍ - ਉਹ ਹਨ ਜਿਨ੍ਹਾਂ ਦੇ ਪਰਾਣ ਅਜੇ ਨਹੀਂ ਗਏ। ਦੋਵਾਂ ਲਈ ਕਰਤੱਵ ਕਰਮ ਕਰਨ ਦੀ ਚਿੰਤਾ ਦੀ ਗੱਲ ਨਹੀਂ ਹੈ, ਚਿੰਤਾ ਨਾਲ ਵਿਵੇਕ ਵਿਚਾਰ ਬੁੱਧੀ ਨਸ਼ਟ ਹੋ ਜਾਂਦੇ ਹਨ। ੦ ਪੰਡਾ - ਸਤ੍ਅਸਤ੍ ਵਿਵੇਕਵਤੀ ਬੁੱਧੀ ਦਾ ਨਾਂ ਪੰਡਾ ਹੈ। ਉਹ ਪੰਡਾ ਜਿਸ ਵਿੱਚ ਸਤ੍ ਅਸਤ੍ ਦਾ ਸ਼ੱਪਸ਼ਟ ਵਿਵੇਕ ਹੈ, ਉਹੋ ਹੀ ਪੰਡਿਤ ਹੈ। ਸਤ੍ ਅਸਤ੍ ਲਈ ਵੀ ਸ਼ੋਕ ਕਰਨਾ ਠੀਕ ਨਹੀਂ।

**ਵਿਆਖਿਆ :-** ਪੰਡਿਤ ਉਹ ਹੈ, ਜਿਸ ਨੂੰ ਸਾਰਵਲੌਕਿਕਤਾ ਅਥਵਾ ਵਿਆਪਕਤਾ ਦੀਆਂ ਯੋਜਨਾਵਾਂ ਅਤੇ ਮੰਤਵਾਂ ਦਾ ਪੂਰਨ ਗਿਆਨ ਹੋਵੇ। ਅਜਿਹਾ ਪੰਡਤ ਆਪਣੇ ਰਿਸ਼ਤੇਦਾਰਾਂ ਦੋਸਤਾਂ ਮਿੱਤਰਾਂ ਦੀ ਮੌਤ ਉੱਪਰ ਦੁਖੀ ਨਹੀਂ ਹੁੰਦਾ। ਮੋਹ ਅਗਿਆਨਤਾ ਤੋਂ ਪੈਦਾ ਹੁੰਦਾ ਹੈ। ਦੁਖੀ ਹੋਣਾ ਅਰਥਹੀਣ ਹੈ। ਜੋ ਕੁੱਝ ਹੋਣ ਦੀ ਸੰਭਾਵਨਾ ਹੈ, ਉਸ ਸੰਬੰਧੀ ਬੁੱਧੀ ਜੀਵੀ ਸਿਆਣੇ ਲੋਕ ਚਿੰਤਾ ਨਹੀਂ ਕਰਦੇ। ਅਗਿਆਨੀ ਵਿਅਕਤੀ ਹੀ ਉਪਰਾਮ ਤੇ ਨਿਰਾਸ਼ ਹੁੰਦੇ ਹਨ। ਭੀਸ਼ਮ ਤੇ ਦ੍ਰੋਣਾ ਅਜਿਹੇ ਸੰਤ ਯੋਧਾ ਹਨ, ਜਿਨ੍ਹਾਂ ਨੇ ਜ਼ਿੰਦਗੀ ਅਤੇ ਮੌਤ ਦੇ ਰਹੱਸਾਂ ਨੂੰ ਜਾਣ ਲਿਆ ਹੈ। ਉਹ ਦੋਵੇਂ ਜੋ ਕੁਝ ਹੋਣਾ ਹੈ ਅਤੇ ਜਾਂ ਉਨ੍ਹਾਂ ਨਾਲ ਵਾਪਰਨਾ ਹੈ ਤੋਂ ਪਰੇਸ਼ਾਨ ਨਹੀਂ। ਉਨ੍ਹਾਂ ਨੂੰ ਸਮੇਂ ਤੇ ਪਰੱਸਥਿਤੀਆਂ ਨੇ ਮਜਬੂਰ ਕੀਤਾ ਹੋਇਆ ਹੈ ਕਿ ਉਹ ਕੌਰਵਾਂ ਲਈ ਜੋ ਕਪਟੀ ਰਾਜਸੱਤਾ ਦੇ ਭੁੱਖੇ, ਧੋਖੇਬਾਜ਼ ਹਨ, ਦੀ ਹਮਾਇਤ ਕਰਨ ਲਈ ਵਚਨਬੱਧ ਹੋਣ। ਭੀਸ਼ਮ ਇੰਜ ਕਰਦਾ ਹੋਇਆ, ਅਡੋਲ ਸਹਿਜਮਈ ਅਵੱਸਥਾ ਵਿੱਚ ਵਿਚਰਦਾ ਹੈ। ਪਰ ਅਰਜਨ ਦੀ ਅਵੱਸਥਾ ਹੋਰ ਹੈ, ਉਹ ਉਨ੍ਹਾਂ ਲਈ ਦੁਖੀ ਹੈ, ਜਿਹੜੇ ਆਪ ਕਪਟੀ ਵਿਅਕਤੀਆਂ ਦਾ ਸਾਥ ਦਿੰਦੇ ਹੋਏ ਦੁੱਖ ਅਨੁਭਵ ਨਹੀਂ ਕਰਦੇ। ਸ਼੍ਰੀ ਕ੍ਰਿਸ਼ਨ ਜੀ ਨੂੰ ਯੋਗੀ ਈਸ਼੍ਵਰ ਕਿਹਾ ਗਿਆ ਹੈ।

ਸ਼੍ਰੀ ਕ੍ਰਿਸ਼ਨ ਯੋਗਾਭਿਆਸੀ ਹੀ ਨਹੀਂ ਹਨ, ਬਲਕਿ ਯੋਗੀਆਂ ਦੇ ਈਸ਼ਵਰ ਹਨ। ਯੋਗਾ ਦੇ ਸਾਰੇ ਸਰੂਪ ਸਰਬਸ਼ਕਤੀਮਾਨ ਪਰਮਾਤਮਾ ਦੇ ਵਿੱਚੋਂ ਹੀ ਉਪਜੇ ਹੋਏ ਹਨ। ਜਿਵੇਂ ਸੂਰਜ ਦੇਵਤਾ ਏਸੇ ਲਈ ਹੈ ਕਿ ਉਹ ਰੌਸ਼ਨੀ ਗਰਮੀ ਭੇਂਟ ਕਰਦਾ ਹੈ। ਏਸੇ ਤਰ੍ਹਾਂ ਯੋਗਾ ਵੀ ਪ੍ਰਮਾਤਮਾ ਦੀ ਮਹਾਨ ਹਸਤੀ 'ਚੋਂ ਉਪਜੀ ਮਹਾਨ ਸ਼ਕਤੀ ਹੈ। ਇਹੋ ਸ਼ਕਤੀ-ਸਰੂਪ ਸ਼੍ਰੀ ਕ੍ਰਿਸ਼ਨ ਜੀ ਹਨ, ਜਿਨ੍ਹਾਂ ਨੂੰ ਯੋਗੀ ਈਸ਼੍ਵਰ ਕਿਹਾ ਗਿਆ ਹੈ। ਸ਼੍ਰੀ ਕ੍ਰਿਸ਼ਨ ਜੀ ਅਰਜਨ ਨੂੰ ਸਮਝਾਉਂਦੇ ਹੋਏ ਸੰਕੇਤ ਕਰਦੇ ਹਨ ਕਿ ਅਜੇ ਤਾਂ ਉਹ ਯੋਗਾ ਦੇ ਪਹਿਲੇ ਤੇ ਮੁਢਲੇ ਕਦਮ ਤੋਂ ਵੀ ਅੰਞਾਣਾ ਹੈ। ਜਿਹੜਾ ਵਿਅਕਤੀ ਆਪਣੇ ਵਿਚਾਰ ਆਪਣੇ ਕੰਮ ਆਪਣੇ ਫਰਜ਼ਾਂ ਪ੍ਰਤੀ ਇਕਸੁਰ ਹੁੰਦਾ ਹੈ, ਉਸ ਨੇ ਸਮਝੋ ਯੋਗ ਸਿੱਖਿਆ ਗ੍ਰਹਿਣ ਕਰਨੀ ਆਰੰਭ ਕਰ ਲਈ ਹੁੰਦੀ ਹੈ। ਅਰਜਨ ਅਜੇ ਮੁਢਲਾ ਯੋਗਾ ਕਾਰਜ ਵੀ ਨਹੀਂ ਕਰ ਰਿਹਾ। ਅਰਜਨ - ਕਰਦਾ ਕੁੱਝ ਹੈ, ਸੋਚਦਾ ਕੁੱਝ ਹੋਰ ਹੈ। ਬੋਲਦਾ ਹੋਰ ਹੈ। ਏਸੇ ਲਈ ਉਸ ਦਾ ਵਿਅਕਤਿੱਤਵ ਟੁੱਟਿਆ ਬਿਖਰਿਆ ਹੈ। ਉਸ ਦੀ ਨੇਕ ਨੀਤੀ ਇਮਾਨਦਾਰੀ ਟੋਟੇ ਟੋਟੇ ਹੋਈ ਪਈ ਹੈ। ਅਜਿਹਾ ਵਿਅਕਤੀ ਹੀ ਯੋਗਾ ਤੋਂ ਦੂਰ ਹੋ ਜਾਂਦਾ ਹੈ। ਜੋ ਕੁੱਝ ਮਨ ਵਿੱਚ ਹੈ, ਉਸ ਤਰ੍ਹਾਂ ਹੀ ਬੋਲੇ। ਸ਼ਬਦ ਅਤੇ ਕੰਮ ਵਿਚਕਾਰ ਝਗੜਾ ਪੈਦਾ ਨਾ ਹੋਵੇ। ਵਿਚਾਰਾਂ, ਸ਼ਬਦਾਂ ਤੇ ਕਾਰਜਾਂ ਵਿਚਕਾਰ ਆਪਸੀ ਬੇਸੁਰਾਪਣ ਹੋਣਾ ਚੰਗਾ ਨਹੀਂ।

✪ ✪ ✪

**2.12 ਸ਼ਲੋਕ :**

*न तु एव अहम् जातु न आसम्, न त्वम् न इमे जन-अधिपा:। न च एव न भविष्याम:, सर्वे वयम् अत: परम्॥*

***ਨ ਤੁ ਏਵ ਅਹਮ੍ ਜਾਤ੍ ਨ ਆਸਮ੍, ਨ ਤ੍ਵਮ੍ ਨ ਇਮੇ ਜਨ ਅਧਿਪਾਹ।***
***ਨ ਚ ਏਵ ਨ ਭਵਿਸ਼੍ਯਾਮਹ੍ ਸਰ੍ਵੇ ਵਯਮ੍ਅਤਹ ਪਰਮ੍॥***

**o ਸ਼ਬਦ ਅਰਥ :-** ਨ : ਨਹੀਂ। ਤੁ : ਸੱਚਮੁੱਚ। ਏਵ : ਭੀ। ਅਹਮ੍ : ਮੈਂ। ਜਾਤੁ : ਕਿਸੇ ਸਮੇਂ ਵੀ। ਨ : ਨਹੀਂ। ਤ੍ਵਮ੍ : ਤੁਹਾਡਾ। ਨ : ਨਹੀਂ। ਇਮੇ : ਇਹ। ਜਨ ਅਧਿਪਾਹ : ਲੋਕਾਂ ਦੇ ਹੁਕਮਰਾਨ, ਲੋਕਾਂ ਉੱਪਰ ਰਾਜ ਕਰਨ ਵਾਲੇ। ਨ : ਨਹੀਂ। ਚ : ਅਤੇ। ਏਵ : ਭੀ। ਭਵਿਸ਼੍ਯਾਮਹ੍ : ਹੋਵੇਗਾ। ਸਰ੍ਵੇ : ਸਾਰੇ। ਵਯਮ੍ : ਅਸੀਂ। ਅਤਹ : ਇਸ ਸਮੇਂ ਤੱਕ। ਪਰਮ੍ : ਪਿੱਛੋਂ।

**o ਸ਼ਲੋਕਾਰਥ :-** ਅਸਲ ਵਿੱਚ ਅਜਿਹਾ ਨਹੀਂ ਹੈ ਕਿ ਕਿਸੇ ਸਮੇਂ ਮੈਂ ਨਹੀਂ ਸੀ ਜਾਂ ਤੂੰ ਨਹੀਂ ਸੀ। ਅਥਵਾ ਰਾਜਾ ਲੋਕ ਨਹੀਂ ਸਨ ਅਤੇ ਨਾ ਅਜਿਹਾ ਹੀ ਹੈ ਕਿ ਇਸ ਦੇ ਅੱਗੇ ਅਸੀਂ ਸਾਰੇ ਲੋਕ ਨਹੀਂ ਰਹਾਂਗੇ।

**ਪਦ-ਅਰਥ-ਵਿਸਥਾਰ :-** ਤੁ = ਤੁ ਸ਼ਬਦ ਸਰੀਰ ਆਦਿ ਤੋਂ ਆਤਮਾ ਦੀ ਭਿੰਨਤਾ ਦਾ ਸੂਚਿਕ ਹੈ ਜਿਵੇਂ ਮੈਂ ਇਸ ਤੋਂ ਪਹਿਲਾਂ ਕਦੇ ਵੀ ਨਹੀਂ ਸੀ, ਅਜਿਹਾ ਨਹੀਂ ਹੈ। ਜੇ ਸੀ ਹੀ, ਏਸੇ ਤਰ੍ਹਾਂ, ਤੂ ਭੀ ਸੀ, ਤੇ ਇਹ ਰਾਜਾ ਲੋਕ ਵੀ ਸਨ। ਇਸ ਤੋਂ ਆਤਮਾ ਵਿੱਚ ਪ੍ਰਾਗ ਭਾਵ (ਕਾਰਣ ਵਿੱਚ ਕਾਰਜ ਦੀ ਉਤਪਤੀ ਤੋਂ ਪਹਿਲਾਂ ਜੋ ਅਭਾਵ ਰਹਿੰਦਾ ਹੈ, ਉਸ ਨੂੰ ਪ੍ਰਾਗ ਭਾਵ ਰਹਿੰਦੇ ਹਨ) ਦੀ ਵਿਰੋਧਤਾ ਦਿਖਾਈ ਦਿੰਦੀ ਹੈ। ਏਸੇ ਤਰ੍ਹਾਂ ਅਸੀਂ ਸਾਰੇ - ਮੈਂ ਤੂ - ਉਹ - ਰਾਜੇ ਲੋਕ, ਇਸ ਤੋਂ ਅੱਗੇ ਨਹੀਂ ਹੋਵਾਂਗੇ ? ਇਹ ਨਹੀਂ ਹੈ, ਹੋਣਗੇ ਹੀ। ਏਸੇ ਲਈ ਆਤਮਾ ਵਿੱਚ ਅਭਾਵ ਦੀ ਅਪ੍ਰਤਿਯੋਗਤਾ ਕਿਹਾ ਹੈ। ਭਾਵ ਇਹ ਕਿ ਤਿੰਨਾਂ ਕਾਲਾਂ ਵਿੱਚ ਸੱਤਾ ਨਾਲ ਸੰਬੰਧ ਰੱਖਣ ਵਾਲੀ ਹੋਣ ਉਪਰੰਤ ਆਤਮਾ ਨਿਤ੍ਯ ਹੈ ਤੇ ਅਨਿਤ੍ਯ ਸਰੀਰ ਆਦਿ ਨਾਲ ਉਸ ਦੀ ਵਿਲੱਖਣਤਾ ਸਿੱਧ ਹੁੰਦੀ ਹੈ। o ਸਤ੍ ਅਸਤ੍ = ਆਤਮਾ (ਸਰੀਰੀ) ਸਤ੍ ਹੈ। ਸਰੀਰ ਅਸਤ੍ ਹੈ। o ਅਸ਼ੋਚ੍ਯਾਨ੍ - ਪਦ ਸਰੀਰੀ (ਆਤਮਾ) ਦੀ ਨਿਤ੍ਯਤਾ ਅਤੇ ਸਰੀਰ ਦੀ ਅਨਿਤ੍ਯਤਾ ਨੂੰ ਵਿਅਕਤ ਕਰਨ ਵਾਲਾ ਪਦ ਹੈ। o ਅਹਮ੍ - ਵਿਲੱਖਣ ਗੱਲ ਇਹ ਹੈ ਜੋ ਭਗਵਾਨ ਕਹਿੰਦੇ ਹਨ, 'ਤੇਰੇ ਤੇ ਮੇਰੇ ਅਨੇਕਾਂ ਜਨਮ ਹੋਏ ਹਨ, ਜਿਨ੍ਹਾਂ ਸੰਬੰਧੀ ਮੈਂ ਤਾਂ ਜਾਣਦਾ ਹਾਂ, ਤੂੰ ਨਹੀਂ ਜਾਣਦਾ। ਏਥੇ ਭਗਵਾਨ ਆਪਣਾ ਈਸ਼ਵਰੀ ਤੱਤ ਪ੍ਰਗਟ ਕਰਦੇ ਹਨ। o ਨਾ ਚ ਏਵ... ਪਰਮ੍ = ਭਵਿੱਖ ਵਿੱਚ ਸਰੀਰਾਂ ਦੀ ਇਹੋ ਜਿਹੀ ਅਵੱਸਥਾਵਾਂ ਵਿੱਚ, ਪਰ ਅਸੀਂ ਸਾਰੇ ਰਹਾਂਗੇ। ਕਾਰਣ ਕਿ ਨਿਤ੍ਯ ਤੱਤਵ ਦਾ ਕਦੇ ਵੀ ਅਭਾਵ ਨਹੀਂ ਤੇ ਹੋਵੇਗਾ ਵੀ ਨਹੀਂ। o ਮੈਂ ਤੂ ਤੇ ਰਾਜਾ ਲੋਕ = ਅਸੀਂ ਸਾਰੇ ਪਹਿਲਾਂ ਨਹੀਂ ਸੀ। ਇਹ ਗੱਲ ਵੀ ਨਹੀਂ ਹੈ ਤੇ ਅੱਗੇ ਨੂੰ ਵੀ ਨਹੀਂ ਰਹਾਂਗੇ - ਇਹ ਗੱਲ ਵੀ ਨਹੀਂ ਹੈ, ਇੰਜ ਭੂਤ ਤੇ ਭਵਿੱਖ ਦੀ ਗੱਲ ਤਾਂ ਭਗਵਾਨ ਨੇ ਕਰ ਦਿੱਤੀ। ਵਰਤਮਾਨ ਕਾਲ ਦੀ ਗੱਲ ਨਹੀਂ ਕੀਤੀ। ਪਰ ਸਰੀਰਕ ਰੂਪ ਵਿੱਚ ਤਾਂ ਅਸੀਂ ਵਰਤਮਾਨ ਕਾਲ ਵਿੱਚ ਹੁੰਦੇ ਹਾਂ, 'ਅਸੀਂ ਸਾਰੇ ਅਜੇ ਨਹੀਂ ਹਾਂ - ਇਹ ਗੱਲ ਸੱਚ ਨਹੀਂ ਜਾਪਦੀ। ਇੰਜ ਕਹਿਣ ਦੀ ਲੋੜ ਵੀ ਨਹੀਂ ਹੈ। ਤੱਤਵ ਰੂਪ ਵਿੱਚ ਅਸੀਂ ਵਰਤਮਾਨ ਕਾਲ ਵਿੱਚ ਹਾਂ ਤੇ ਇਹ ਸਰੀਰ ਪ੍ਰਤਿਕਸ਼ਨ ਬਦਲ ਰਹੇ ਹਨ। ਸਰੀਰ ਦਾ ਅਲਗਾਵ ਸਾਨੂੰ ਵਰਤਮਾਨ ਕਾਲ ਵਿੱਚ ਕਰ ਲੈਣਾ ਚਾਹੀਦਾ ਹੈ। ਜਿਵੇਂ ਭੂਤ ਭਵਿਖ ਵਿੱਚ ਆਪਣੀ ਸੱਤਾ ਦਾ ਅਭਾਵ ਨਹੀਂ ਹੈ, ਏਸੇ ਤਰ੍ਹਾਂ ਵਰਤਮਾਨ ਵਿੱਚ ਵੀ ਸੱਤਾ ਦਾ ਅਭਾਵ ਨਹੀਂ ਹੈ। ਇਸ ਦਾ ਅਨੁਭਵ ਕਰਨ ਦੀ ਲੋੜ ਹੈ। ਸਾਰਾਂਸ਼ : ਸਾਡੇ ਸਰੀਰ ਪਹਿਲਾਂ ਵੀ ਨਹੀਂ ਹਨ। ਪਰ ਸਾਡੀ ਸੱਤਾ ਪਹਿਲਾਂ ਵੀ ਸੀ ਫਿਰ ਵੀ ਰਹੇਗੀ ਹੁਣ ਵੀ ਹੈ। ਸਾਡੀ ਸੱਤਾ ਕਾਲਾਤੀਤ ਹੈ। ਕਿਉਂਕਿ ਅਸੀਂ ਉਸ ਕਾਲ ਨੂੰ ਜਾਣਦੇ ਹਾਂ, ਤਿੰਨੇ ਕਾਲ ਭੂਤ ਵਰਤਮਾਨ ਭਵਿੱਖ, ਸਾਡੇ ਜਾਣਨ ਵਿੱਚ ਹਨ। ਇਸ ਕਾਲ ਤੱਤ ਨੂੰ ਸਮਝਾਉਣ ਵਾਸਤੇ ਹੀ ਭਗਵਾਨ ਇਸ ਸ਼ਲੋਕ ਦੀ ਵਰਤੋਂ ਕਰਦੇ ਹਨ। o ਨਿਤ੍ਯ ਤੱਤਸਥਾਈ ਹੈ ਅਨਿਤ੍ਯ ਤੱਤ ਅਸਥਾਈ ਹੈ।

**ਵਿਆਖਿਆ :-** ਸਾਰੰਸ਼ ਇਹ ਹੈ ਕਿ ਲੋਕ ਆਉਂਦੇ ਅਤੇ ਜਾਂਦੇ ਰਹਿੰਦੇ ਹਨ। ਇਹ ਅਟੱਲ ਨਿਯਮ ਹੈ। ਆਉਣ ਤੇ ਜਾਣ ਵਾਲਾ ਲੋਕਾਂ ਦਾ ਸਰੀਰ ਹੈ, ਪਰ ਆਤਮਾ ਨਹੀਂ। ਆਤਮਾ ਤਾਂ ਅਮਰ ਹੈ। ਇੰਜ ਕਿਵੇਂ ਸੰਭਵ ਹੈ ? ਇਸ ਦਾ ਉੱਤਰ ਅਗਲੇ ਸ਼ਲੋਕ ਵਿੱਚ ਹੈ।

✪ ✪ ✪

**2.13 ਸ਼ਲੋਕ :**

*देहिन: अस्मिन् यथा देहे, कौमारम् यौवनम् जरा। तथा देह-अन्तर-प्र-आसि:, धीर: तत्र न मुह्यति॥*

***ਦੇਹਿਨਹ ਅਸ੍ਮਿਨ੍ ਯਥਾ ਦੇਹੇ ਕੌਮਾਰਮ੍ ਯੌਵਨਮ੍ ਜਰਾ।***
***ਤਥਾ ਦੇਹ ਅੰਤਰ ਪ੍ਰਆਪ੍ਤਿਹ੍ ਧੀਰਹ ਤਤ੍ਰ ਨਾ ਮੁਹਯ੍ਤਿ॥***

**o ਸ਼ਬਦ ਅਰਥ :-** ਦੇਹਿਨਹ : ਪ੍ਰਤੱਖ ਰੂਪ (ਆਤਮਾ) ਸਰੀਰ। ਅਸ੍ਮਿਨ੍ : ਇਸ ਵਿੱਚ। ਯਥਾ : ਜਿਵੇਂ। ਦੇਹੇ : ਸਰੀਰ ਵਿੱਚ। ਕੌਮਾਰਮ੍ : ਬਚਪਨ ਦਾ ਸਮਾਂ। ਯੌਵਨਮ੍ : ਜਵਾਨੀ ਦਾ ਸਮਾਂ। ਜਰਾ : ਬੁਢਾਪਾ। ਤਥਾ : ਭੀ। ਦੇਹ ਅੰਤਰ ਪ੍ਰਆਪ੍ਤਿਹ੍ : ਦੂਜਾ ਸਰੀਰ ਧਾਰਨ ਕਰਦੇ ਹੋਏ। ਧੀਰਹ : ਪਰਪੱਕ। ਤਤ੍ : ਧੌਂਸ ਧਮਕੀ। ਨ : ਨਹੀਂ। ਮੁਹਯ੍ਤਿ : ਸੋਗ ਜਾਂ ਦੁੱਖ (ਪਾਉਣਾ)

**o ਸ਼ਲੋਕਾਰਥ :-** ਪਰ ਜਿਵੇਂ (ਸਰੀਰ) ਦੇਹ ਅਰਥਾਤ ਆਤਮਾ ਦੀ ਇਸ ਸਰੀਰ ਵਿੱਚ ਬਚਪਨ, ਜਵਾਨੀ ਅਤੇ ਬੁਢਾਪੇ ਦੀ ਅਵੱਸਥਾ ਹੁੰਦੀ ਹੈ। ਇਸੇ ਤਰ੍ਹਾਂ ਹੋਰ ਸਰੀਰ ਦੀ ਤਰ੍ਹਾਂ ਵੀ (ਇੱਕ ਅਵੱਸਥਾ ਹੀ) ਹੈ। ਇਸ ਵਿਸ਼ੇ ਵਿੱਚ ਬੁੱਧੀਮਾਨ ਧੀਰ ਗਿਆਨੀ, ਮੋਹ ਤੋਂ ਪ੍ਰਭਾਵਿਤ

ਨਹੀਂ ਹੁੰਦਾ।

**ਪਦ-ਅਰਥ-ਵਿਸਥਾਰ :-** ੦ ਦੇਹੀ (ਆਤਮਾ) ਹੀ ਇਸ ਦੇਹ (ਸਰੀਰ) ਵਿੱਚ ਜਿਵੇਂ ਬਾਲ ਅਵੱਸਥਾ, ਯੁਵਾ ਅਵੱਸਥਾ ਤੇ ਬਿਰਧ ਅਵੱਸਥਾ ਹੁੰਦੀ ਹੈ, ਉਸੇ ਤਰ੍ਹਾਂ ਉਸ ਨੂੰ ਦੇਹਾਂਤਰ ਦੀ ਪ੍ਰਾਪਤੀ ਹੁੰਦੀ ਹੈ। ਉਸ ਵਿਸ਼ੇ ਵਿੱਚ ਧੀਰ ਪੁਰਸ਼ ਮੋਹ ਨਹੀਂ ਕਰਦੇ। ੦ ਦੇਹਿ ਨਹ ਅਸ੍ਮਿਨ ... ਯੌਵਨਮ੍ ਜਰਾ :- ੦ ਸਰੀਰ ਧਾਰਨ ਕਰਨ ਸਮੇਂ ਪਹਿਲਾਂ ਬਾਲ ਅਵੱਸਥਾ ਫੇਰ ਯੁਵਾ ਫੇਰ ਬਿਰਧ ਅਵੱਸਥਾ ਆਉਂਦੀ ਹੈ। ਸਰੀਰ ਵਿੱਚ ਇੱਕ ਅਵੱਸਥਾ ਵੀ ਸਥਾਈ ਨਹੀਂ। ਨਿਰੰਤਰ ਤਬਦੀਲੀ ਆਉਂਦੀ ਰਹਿੰਦੀ ਹੈ। ਏਥੇ ਸਰੀਰਧਾਰੀ ਦੇ ਇਸ ਸਰੀਰ ਵਿੱਚ ਅਜਿਹਾ ਕਹਿਣ ਤੋਂ ਇਹ ਸਿੱਧ ਹੁੰਦਾ ਹੈ ਕਿ ਸਰੀਰੀ (ਆਤਮਾ) ਅਲੱਗ ਹੈ ਤੇ ਸਰੀਰ ਅਲੱਗ ਹੈ। ਆਤਮਾ ਦ੍ਰਸ਼ਟਾ ਹੈ ਤੇ ਸਰੀਰ ਦ੍ਰਿਸ਼ ਹੈ। ਸਰੀਰ ਵਿੱਚ ਪਰਿਵਰਤਨ ਹੈ। ਆਤਮਾ ਵਿੱਚ ਨਹੀਂ ਹੈ। ੦ ਤਥਾ ਦੇਹ ਅੰਤਰ ਪ੍ਰਆਪਿਤ੍ਹ = ਜਿਵੇਂ ਸਰੀਰ ਦੀਆਂ ਅਵੱਸਥਾਵਾਂ ਹੁੰਦੀਆਂ ਹਨ, ਏਸੇ ਤਰ੍ਹਾਂ ਦੇਹਾਂਤਰ ਦੀ ਅਰਥਾਤ ਦੂਜੇ ਸਰੀਰ ਦੀ ਪ੍ਰਾਪਤੀ ਹੁੰਦੀ ਹੈ, ਜਿਵੇਂ ਸਰੀਰ ਬਾਲ ਤੋਂ ਯੁਵਾ, ਯੁਵਾ ਤੋਂ ਬਿਰਧ ਅਵੱਸਥਾ ਧਾਰਨ ਕਰਦਾ ਹੈ ਤਾਂ ਇਨ੍ਹਾਂ ਅਵੱਸਥਾਵਾਂ ਦੀ ਤਬਦੀਲੀ ਸਮੇਂ ਕੋਈ ਸ਼ੋਕ ਜਾਂ ਦੁੱਖ ਨਹੀਂ ਹੁੰਦਾ। ਜੇ ਇੱਕ ਆਤਮਾ ਦੂਜੇ ਸਰੀਰ ਵਿੱਚ ਪ੍ਰਵੇਸ਼ ਕਰਦੀ ਹੈ ਤਾਂ ਦੁੱਖ ਕਿਉਂ ? ਜਾਂ ਸ਼ੋਕ ਨਹੀਂ ਹੋਣਾ ਚਾਹੀਦਾ। ਦੇਹਾਂਤਰ ਦੀ ਪ੍ਰਾਪਤੀ (ਮੌਤ ਪਿੱਛੋਂ ਦੂਜਾ ਸਰੀਰ ਧਾਰਨ ਕਰਨਾ) ਸੂਖ਼ਮ ਦ੍ਰਿਸ਼ਟੀ ਤੋਂ ਅਵੱਸਥਾਵਾਂ ਵਾਂਗ ਸਥੂਲ ਸਰੀਰ ਵਿੱਚ ਭੀ ਤਬਦੀਲੀ ਹੁੰਦੀ ਹੈ। ਬਾਲ ਅਵੱਸਥਾ ਵਿੱਚ ਜੋ ਸਰੀਰ ਸੀ, ਉਹ ਯੁਵਾ ਅਵੱਸਥਾ ਵਿੱਚ ਨਹੀਂ, ਯੁਵਾ ਅਵਸਥਾ ਵਾਲਾ ਸਰੀਰ ਬਿਰਧ ਅਵੱਸਥਾ ਵਿੱਚ ਨਹੀਂ ਰਹਿੰਦਾ। ਸਥੂਲ ਅਵੱਸਥਾ ਵਿੱਚ ਸਰੀਰ ਦਾ ਹਰ ਘੜੀ ਪਲ ਪਰਿਵਰਤਨ ਹੁੰਦਾ ਰਹਿੰਦਾ ਹੈ। ਏਸੇ ਤਰ੍ਹਾਂ ਸੂਖ਼ਮ ਸਰੀਰ ਤੇ ਕਾਰਣ ਸਰੀਰ ਵਿੱਚ ਹਰ ਘੜੀ ਪਲ ਤਬਦੀਲੀ ਹੁੰਦੀ ਰਹਿੰਦੀ ਹੈ। ਇਹ ਦੇਹਾਂਤਰ ਰੂਪ ਤੋਂ ਸਪੱਸ਼ਟ ਹੋ ਜਾਂਦਾ ਹੈ। ਸਥੂਲ ਸਰੀਰ ਦੀ ਤਬਦੀਲੀ ਦਾ ਤਾਂ ਪਤਾ ਲੱਗਦਾ ਰਹਿੰਦਾ ਹੈ, ਪਰ ਸੂਖਮ ਸਰੀਰ ਦੇ ਪਰਿਵਰਤਨ ਦਾ ਪਤਾ ਨਹੀਂ ਲੱਗਦਾ ? ਇਹ ਕਿਵੇਂ ਹੋਵੇ ? ਸਥੂਲ ਸਰੀਰ ਦਾ ਗਿਆਨ ਉਸਦੀਆਂ ਅਵੱਸਥਾਵਾਂ ਨੂੰ ਲੈ ਕੇ ਹੁੰਦਾ ਹੈ। ਸਥੂਲ ਸਰੀਰ ਦੀ ਜਾਗ੍ਰਿਤ ਸੂਖਮ ਸਰੀਰ ਦੀ ਸਵ੍ਪਨ ਤੇ ਕਾਰਨ ਸਰੀਰ ਦੀ ਸੁਸ਼ਪ੍ਰਿਤ ਅਵੱਸਥਾ ਮੰਨੀ ਜਾਂਦੀ ਹੈ। ਮਨੁੱਖ ਆਪਣੀ ਬਾਲ ਅਵੱਸਥਾ ਵਿੱਚ ਆਪਣੇ ਸੁਪਨੇ ਵਿੱਚ ਆਪਣੇ ਆਪ ਨੂੰ ਬਾਲਕ ਦੇਖਦਾ ਹੈ। ਯੁਵਾ ਅਵੱਸਥਾ ਵਿੱਚ ਆਪਣੇ ਆਪ ਨੂੰ ਯੁਵਾ ਦੇਖਦਾ ਹੈ, ਏਸੇ ਤਰ੍ਹਾਂ ਬਿਰਧ ਅਵੱਸਥਾ ਵਿੱਚ ਬਿਰਧ ਦੇਖਦਾ ਹੈ। ਇਸ ਤੋਂ ਪਤਾ ਲੱਗਦਾ ਹੈ ਕਿ ਸਥੂਲ ਸਥਿਤੀ ਦੇ ਨਾਲ ਨਾਲ ਸੂਖਮ ਸਰੀਰ ਵੀ ਬਦਲਦਾ ਹੁੰਦਾ ਹੈ। ਨੀਂਦ ਪਿੱਛੋਂ ਬਾਲ ਅਵੱਸਥਾ ਤੇ ਯੁਵਾ ਅਵੱਸਥਾ ਵਿੱਚ ਵਧੇਰੇ ਤਾਜ਼ਗੀ ਆਉਂਦੀ ਹੈ, ਬਿਰਧ ਅਵੱਸਥਾ ਵਿੱਚ ਨਹੀਂ। ਸਥੂਲ ਸਰੀਰ ਦੇ ਬਦਲਣ ਸਮੇਂ ਤਾਂ ਗਿਆਨ ਹੁੰਦਾ ਹੈ। ਪਰ ਸਰੀਰਾਂਤਰ ਦੀ ਪ੍ਰਾਪਤੀ ਹੋਣ 'ਤੇ ਪਹਿਲੇ ਸਰੀਰ ਦਾ ਗਿਆਨ ਕਿਉਂ ਨਹੀਂ ਹੁੰਦਾ ? ਇਸ ਪ੍ਰਸ਼ਨ ਦਾ ਉੱਤਰ ਹੈ ਕਿ ਮੌਤ ਤੇ ਜਨਮ ਸਮੇਂ ਬਹੁਤ ਜ਼ਿਆਦਾ ਕਸ਼ਟ ਹੁੰਦਾ ਹੈ, ਜਿਸ ਦੇ ਕਾਰਨ ਬੁੱਧੀ ਵਿੱਚ ਪਹਿਲੇ ਜਨਮ ਦੀ ਯਾਦ ਨਹੀਂ ਰਹਿੰਦੀ। ਯਾਦਦਾਸ਼ਤ ਖ਼ਤਮ ਹੋ ਜਾਂਦੀ ਹੈ। ਜਿਵੇਂ ਲਕਵਾ ਮਾਰ ਜਾਣ ਸਮੇਂ ਬੁੱਧੀ ਹੀਣ ਹੋ ਜਾਂਦੀ ਹੈ। ਜਿਸ ਦੀ ਮੌਤ ਸਮੇਂ ਅਜਿਹਾ ਕਸ਼ਟ ਨਹੀਂ ਹੁੰਦਾ, ਉਸ ਦੀ ਬੁੱਧੀ ਵਿੱਚ ਪਹਿਲੇ ਜਨਮ ਦੀ ਯਾਦ ਥੋੜ੍ਹੇ ਸਮੇਂ ਲਈ ਰਹਿ ਸਕਦੀ ਹੈ। ਫਿਰ ਉਹ ਸਮੇਂ ਦੇ ਬੀਤਣ ਨਾਲ ਭੁੱਲ ਜਾਂਦਾ ਹੈ। ੦ ਧੀਰ ਉਹ ਹੈ, ਜਿਸ ਨੂੰ ਸਤ੍ ਅਸਤ੍ ਦਾ ਬੋਧ ਹੁੰਦਾ ਹੈ। ਧੀਰ ਵਿਅਕਤੀ ਨਿਰਮਲ ਸਪੱਸ਼ਟ ਖ਼ਰਾ ਸੰਦੇਹ ਰਹਿਤ ਹੁੰਦਾ ਹੈ - ਧੀਰ ਵਿਅਕਤੀ ਦਾ ਵੀ ਦੇਹਾਂਤਰ ਹੁੰਦਾ ਹੈ। ਊਚ ਨੀਚ ਜੂਨੀਆਂ ਵਿੱਚ ਜਨਮ ਲੈਣ ਦਾ ਕਾਰਣ ਗੁਣਾਂ (ਤਮੋ, ਰਜੋ ਸਤੋ) ਦਾ ਸੰਗ ਹੈ। ੦ ਤਤ੍ਰ ਪਦ ਦਾ ਅਰਥ ਦੇਹਾਂਤਰ ਪ੍ਰਾਪਤੀ ਦੇ ਵਿਸ਼ੇ ਵਿੱਚ ਨਹੀਂ ਹੈ ਪਰ ਦੇਹ ਦੇਹੀ ਦੇ ਵਿਸ਼ੇ ਵਿੱਚ ਹੈ, ਮਤਲਬ ਇਹ ਕਿ ਦੇਹ ਕੀ ਹੈ ? ਦੇਹੀ ਕੀ ਹੈ ? ਪਰਿਵਰਤਨਸ਼ੀਲ ਕੀ ਹੈ ? ਅਪਰਿਵਰਤਨਸ਼ੀਲ ਕੀ ਹੈ ? ਅਨਿਤ੍ਯੁਤ ਤੇ ਨਿਤ੍ ਕੀ ਹੈ ? ਅਸਤ੍ਰ ਸਤ੍ ਕੀ ਹੈ ? ਵਿਕਾਰੀ ਤੇ ਅਵਿਕਾਰੀ ਕੀ ਹੈ ? ੦ ਪੁਨਰ ਜਨਮ ਪਿੱਛੋਂ ਪਹਿਲੇ ਜਨਮ ਦੇ ਸੰਸਕਾਰ ਕੁੱਝ ਸਮੇਂ ਲਈ ਸਥਾਪਤ ਰਹਿੰਦੇ ਹਨ। ਸਮਾਂ ਲੰਘਣ ਨਾਲ ਇਹ ਸੁਪਨੇ ਵਾਂਗ ਲੱਗਦੇ ਹਨ। ੦ ਦੇਹ ਅਤੇ ਦੇਹੀ ਵੱਖ-2 ਹਨ। ੦ ਸਰੀਰ ਆਦਿ ਅਨਿਤ੍ਰ ਵਸਤੂ ਹੈ। ੦ ਧੀਰ ਵਿਅਕਤੀ ਮੋਹ ਨਹੀਂ ਕਰਦੇ। ੦ ਦੇਹ ਸਰੀਰ ਹੈ ਦੇਹੀ ਆਤਮਾ ਹੈ। ੦ ਰਾਮਾਨੁਜ ਨਿੰਬਾਰਕ ਆਦਿ ਸਾਰੇ ਵੈਸ਼ਣਵ ਆਚਾਰੀਆ ਜੀਵ ਨੂੰ ਅਣੂ ਰੂਪ ਮੰਨਦੇ ਹਨ, ਜਿਨ੍ਹਾਂ ਦੇ ਮੱਤਾਂਨੁਸਾਰ ਹਿਰਦਯਦੇਸ਼ ਵਿੱਚ ਨਿਵਾਸ ਕਰਨ ਕਰਕੇ ਜੀਵ ਅਣੂ ਹੈ। ਜੀਵ ਗਿਆਨ ਸਰੂਪ ਹੋਣ ਕਾਰਨ ਸੁਖ ਦੁਖ ਅਨੁਭਵ ਕਰਦਾ ਹੈ। ੦ ਚਾਰ੍ਵਾਕ ਸ਼ਬਦ ਦੀ ਵਿਓਤਪਤੀ ਚਰ੍ਵਅਦਨੇ ਧਾਤੂ ਤੋਂ ਮੰਨੀ ਗਈ ਹੈ ਜਿਸ ਦਾ ਅਰਥ ਹੈ ਚਬਾਉਣਾ ਜਾਂ ਭੋਜਨ ਕਰਨਾ। ਇਸ ਸੰਪਰਦਾਇ ਵਿੱਚ ਖਾਣ ਪੀਣ ਤੇ ਭੋਗ ਵਿਲਾਸ ਉੱਪਰ ਹੀ ਵਧੇਰੇ ਜ਼ੋਰ ਦਿੱਤਾ ਗਿਆ ਹੈ। ਇਸ ਸੰਪਰਦਾਇ ਨੂੰ ਚਾਰਵਾਕ (ਮਧੁਰ ਵਚਨ) ਵੀ ਕਹਿੰਦੇ ਹਨ। ਕੁੱਝ ਵਿਚਾਰਵਾਨ ਚਾਰਵਾਕ ਸ਼ਬਦ ਦੀ ਵਿਉਤਪਤੀ ਚਾਰਵਾਕ (ਮਧੁਰ ਵਚਨ) ਤੋਂ ਕਰਦੇ ਹਨ। ਕੁੱਝ ਵਿਦਵਾਨ ਚਾਰਵਾ ਬੁੱਧੀ ਨੂੰ ਕਹਿੰਦੇ ਹਨ। ਬੁੱਧੀ ਨਾਲ ਸੰਬੰਧ ਹੋਣ ਕਾਰਨ ਆਚਾਰੀਆ ਨੂੰ ਵੀ ਚਾਰਵੀ ਕਹਿੰਦੇ ਹਨ। ਚਾਰਵੀ ਦਰਸ਼ਨ ਅਨੁਸਾਰ ਆਤਮਾ ਨੂੰ ਉਹ ਪੰਜ ਪ੍ਰਕਾਰ ਦੀ ਮੰਨਦੇ ਹਨ। 1. ਸਥੂਲ ਸਰੀਰ ਆਤਮਾ ਹੈ। 2. ਪੁੱਤਰ ਆਤਮਾ ਹੈ। 3. ਇੰਦਰੀਯ ਆਤਮਾ ਹੈ। 4. ਪ੍ਰਾਣ ਆਤਮਾ ਹੈ। 5. ਮਨ ਹੀ ਆਤਮਾ ਹੈ। ੦ ਜਿਸ ਨੇ ਰਾਗਦੋਸ਼ ਆਦਿ ਮਨੋਵਿਕਾਰਾਂ ਦਾ ਦਮਨ ਕਰਕੇ ਜਿੱਤ ਪ੍ਰਾਪਤ ਕਰ ਲਈ ਹੈ ਉਹੀ ਜਿਨ ਹੈ। ਜਿਹੜੇ ਇਨ੍ਹਾਂ ਦੇ ਉਪਾਸਕ ਹਨ ਉਹ ਜੈਨ ਹਨ। ਜੈਨ ਮੱਤ ਦੋ ਤਰ੍ਹਾਂ ਦਾ ਹੈ। ਦਿਗੰਬਰ ਤੇ ਸ਼ਵੇਤੰਬਰ। ਦਿਗੰਬਰ ਮੱਤਾਨੁਸਾਰ ਜੀਵ ਗਿਆਨ ਰੂਪ ਹੈ, ਇਹ ਸਥਿਰ ਪਰਿਣਾਮ ਵਾਲਾ, ਮਧ ਪਰਿਣਾਮ ਵਾਲਾ ਹੈ। ਸ਼ਵੇਤੰਬਰ ਮੱਤਾਨੁਸਾਰ ਆਤਮਾ ਨਿਤ੍ਯ ਹੈ ਜੋ ਗੁਣ ਪਰਿਣਾਮ ਵਾਲਾ ਹੈ। ਆਤਮਾ, ਮਧ ਪਰਿਣਾਮ ਨਹੀਂ ਹੋ ਸਕਦੀ, ਕਿਉਂਕਿ ਸ੍ਵ ਏਹ ਪਰਿਣਾਮ ਹੋਣ ਨਾਲ ਉਹ ਅਨਿਤ੍ਯ ਹੋ ਜਾਵੇਗੀ।

**ਵਿਆਖਿਆ :-** ਜੋ ਵੀ ਸਰੀਰ ਵਿੱਚ ਪ੍ਰਵੇਸ਼ ਕਰਦਾ ਹੈ ਉਸ ਨੂੰ ਉਮਰ ਦੇ ਵੱਖ-2 ਪੜਾਅ ਬਚਪਨ ਜਵਾਨੀ ਤੇ ਬੁਢਾਪਾ ਹੰਢਾਉਣੇ ਪੈਂਦੇ ਹਨ। ਇਹ ਪ੍ਰੀਵਰਤਨਾਂ ਦਾ ਅਨੁਭਵ ਉਸਨੂੰ ਮਹਿਸੂਸ ਕਰਨਾ ਪੈਂਦਾ ਹੈ। ਇਸ ਦਾ ਅਰਥ ਇਹ ਨਹੀਂ, ਕਿ ਸਰੀਰ ਵਿੱਚ ਰਹਿਣ ਵਾਲਾ ਜੀਵ ਬਚਪਨ ਜਵਾਨੀ ਬੁਢਾਪਾ ਵਿੱਚ ਭਿੰਨ-2 ਅਵੱਸਥਾਵਾਂ ਗ੍ਰਹਿਣ ਕਰੇਗਾ। ਦੂਜੇ ਸਰੀਰ ਵਿੱਚ ਪ੍ਰਵੇਸ਼ ਕਰਨ ਸਮੇਂ ਵੀ ਉਸ ਦੇ ਵਿਅਕਤਿੱਤਵ ਦੀ ਸ਼ਨਾਖ਼ਤ ਸਥਾਪਿਤ ਰਹੇਗੀ। ਬੁੱਧੀਜੀਵੀ ਵਿਅਕਤੀ ਇਸ ਲਈ ਮੌਤ ਤੋਂ ਨਹੀਂ ਘਬਰਾਉਂਦਾ, ਜਿਹੜਾ ਵਿਅਕਤੀ ਹਰ ਅਵੱਸਥਾ ਹਰ ਖਤਰੇ ਅਤੇ ਮੌਕੇ ਲਈ ਆਪਣੇ ਆਪ ਨੂੰ ਤਿਆਰ ਰੱਖਦਾ ਹੈ, ਉਹ ਸੁਚੇਤ ਬੁੱਧੀਮਾਨ ਹੈ। ਤਬਦੀਲੀ ਸਰੀਰ ਲਈ ਉਪਯੋਗੀ ਹੈ। ਜੋ ਨਹੀਂ ਬਦਲਦੀ ਉਹ ਆਤਮਾ ਹੈ। ਜਿਸ ਨੇ ਇਹ ਭੇਦ ਸਮਝ ਲਿਆ ਹੈ, ਉਹ ਹੀ ਸਿਆਣਾ ਹੈ। ਆਤਮਾ ਨਾਸ਼ ਨਹੀਂ ਹੁੰਦੀ। ਨਾ ਹੀ ਇਸ ਉੱਪਰ ਗਰਮੀ ਸਰਦੀ ਖੁਸ਼ੀ ਗ਼ਮੀ ਸੁੱਖ ਦੁੱਖ ਦਾ ਪ੍ਰਭਾਵ ਪੈਂਦਾ ਹੈ।

✪ ✪ ✪

**2.14 ਸ਼ਲੋਕ :**

*मात्रा-स्पर्शा: तु कौन्तेय, शीत-उष्ण-सुख-दु:ख-दा:। आगम-अपायिन: अ-नित्या:, तान् तितिक्षस्त्र भारत॥*

***ਮਾਤ੍ਰਾ ਸ੍ਪਰ੍ਸ਼ਹ ਤੁ ਕੌਂਤੇਯ ਸ਼ੀਤਓਸ਼੍ਣ ਸੁਖ ਦੁਖ ਦਾਹ।***

***ਆਗਮ ਅਪਾਯਿਨਹ ਅਨ੍ਰਿਤ੍ਯਾਹ ਤਾਨ੍ ਤਿਤਿ ਅਕਸ੍ਵ ਭਾਰਤ॥***

**੦ ਸ਼ਬਦ ਅਰਥ :-** ਮਾਤ੍ਰਾ ਸਪਰ੍ਸ਼ਹ : ਕਿਸੇ ਵਸਤੂ ਨੂੰ ਛੋਹ ਕੇ ਪ੍ਰਾਪਤ ਹੋਇਆ ਅਨੁਭਵ। ਤੁ : ਸੱਚਮੁੱਚ। ਕੌਂਤੇਯ : ਹੇ ਕੁੰਤੀ

ਪੁੱਤਰ ਕੌਂਤਯਾ। ਸੀਤਉਸ਼ਣ : ਸੁੱਖ ਦੁੱਖ। ਦਾਹ : ਸਰਦੀ ਗਰਮੀ, ਸੁੱਖ ਦੁੱਖ ਪੈਦਾ ਕਰਨ ਵਾਲਾ। ਆਗਮ ਅਪਾਯਿਨਹ : ਆਰੰਭ ਤੇ ਅੰਤ ਨਾਲ। ਅਨਤ੍ਰਿਯਾਹ : ਅਸਥਾਈ, ਜੋ ਪ੍ਰਪੱਕ ਨਾ ਹੋਵੇ। ਤਾਨ੍ : ਉਨ੍ਹਾਂ ਨੂੰ। ਤਿਤਿਅਕਸਵ੍ : ਬਰਦਾਸ਼ਤ ਕਰਨਾ, ਝੱਲਣਾ, ਸਹਿਣਸ਼ੀਲਤਾ। ਭਾਰਤ : ਹੇ ਭਾਰਤ।

**੦ ਸ਼ਲੋਕਾਰਥ :-** 'ਹੇ ਕੌਂਤੇਯ! ਇੰਦਰੀਆਂ (ਗਿਆਨ) ਅਤੇ ਵਸਤੂਆਂ ਦੇ ਸੰਯੋਗ ਨਾਲ ਠੰਡਕ ਗਰਮੀ ਦੁੱਖ ਸੁੱਖ, ਖ਼ੁਸ਼ੀ ਤੇ ਗ਼ਮੀ ਦਾ ਅਹਿਸਾਸ ਹੁੰਦਾ ਹੈ। ਇਹ ਅਹਿਸਾਸ ਆਉਂਦੇ ਹਨ ਅਤੇ ਨਸ਼ਟ ਹੋ ਜਾਂਦੇ ਹਨ, ਇਸ ਲਈ ਇਹ ਅਨਿਤ੍ਯ ਹਨ। ਭਾਵ ਅਸਥਾਈ ਹੈ। ਇਨ੍ਹਾਂ ਨੂੰ ਤੂ ਸਹਿਣ ਕਰ! ਹੇ ਭਾਰਤ ਵੰਸ਼ੀ ਅਰਜਨ!'

**ਪਦ-ਅਰਥ-ਵਿਸਥਾਰ :-** ੦ ਤੁ = ਨਿਤ੍ਯ ਤੱਤਵ ਤੋਂ ਦੇਹ ਆਦਿ, ਅਨਿਤ੍ਯ ਵਸਤੂਆਂ ਨੂੰ ਵੱਖ ਦੱਸਣ ਲਈ ਏਥੇ ਤੂ ਪਦ ਆਇਆ ਹੈ। ੦ ਮਾਤ੍ਰਾਸ੍ਪਰਸ਼ਹ = ਜਿਸ ਵਿੱਚ ਮਾਪ ਤੋਲ ਹੁੰਦਾ ਹੈ ਜਿਸ ਨਾਲ ਗਿਆਨ ਹੁੰਦਾ ਹੈ, ਇਨ੍ਹਾਂ ਗਿਆਨ ਸਾਧਨਾਂ ਤੇ ਇੰਦਰੀਆਂ ਤੇ ਅੰਤਹਕਰਣ ਦਾ ਨਾਂ ਮਾਤ੍ਰਾ ਹੈ। ਸ੍ਪਰ੍ਸ਼ : ਮਾਤਰਾ ਨਾਲ ਅਰਥਾਤ ਇੰਦਰੀਆਂ ਤੇ ਅੰਤਹਕਰਣ ਨਾਲ ਜਿਨ੍ਹਾਂ ਦਾ ਗਿਆਨ ਹੁੰਦਾ ਹੈ, ਉਸਨੂੰ ਸ੍ਪਰ੍ਸ਼ ਕਹਿੰਦੇ ਹਨ। ਜਿਵੇਂ ਸ੍ਰਿਸ਼ਟੀ ਦੇ ਮਾਤਰ ਪਦਾਰਥ ਮਾਤ੍ਰਾ ਸ੍ਪਰ੍ਸ਼ ਹਨ। ੦ ਆਗਮ ਅਪਾਯਿਨਹ : (ਆਉਣ ਜਾਣ ਵਾਲਾ) ਜੇ ਅਸੀਂ ਏਥੇ ਮਾਤਰਾ ਸਪੱਸ਼ਟ ਪਦ ਵਿੱਚ ਕੇਵਲ ਪਦਾਰਥ ਦਾ ਸੰਬੰਧ ਹੀ ਲਈਏ ਤਾਂ ਉਸ ਸੰਬੰਧ ਨੂੰ ਆਗਮ ਅਪਾਯਿਨਹ ਨਹੀਂ ਕਹਿ ਸਕਦੇ। ਕਿਉਂਕਿ ਸੰਬੰਧ ਦੀ ਸਵੀਕ੍ਰਿਤੀ ਕੇਵਲ ਅੰਤਹਕਰਣ ਵਿੱਚ ਨਾ ਹੋ ਕੇ ਸ੍ਵੰਯ ਵਿੱਚ ਹੁੰਦੀ ਹੈ। ਭਾਵ ਅਹੰਮ੍ ਵਿੱਚ ਹੁੰਦੀ ਹੈ। ਅਹੰਮ੍ ਅਥਵਾ ਸ੍ਵੰਯ ਨਿਤ੍ਯ ਹੈ। ਉਸ ਵਿੱਚ ਹੋਈ ਸਵੀਕ੍ਰਿਤੀ ਵੀ ਨਿਤ੍ਯ ਵਰਗੀ ਹੀ ਹੋ ਜਾਂਦੀ ਹੈ। ਜਦ ਤੱਕ ਸ੍ਵੰਯਾ ਇਹ ਸਵੀਕ੍ਰਿਤੀ ਨਹੀਂ ਛੱਡਦਾ, ਤਦ ਤੱਕ ਇਹ ਉਵੇਂ ਜਿਵੇਂ ਹੀ ਬਣੀ ਰਹਿੰਦੀ ਹੈ। ਪਦਾਰਥ ਦਾ ਵਿਯੋਗ ਹੋ ਜਾਣ ਉੱਪਰ ਵੀ ਪਦਾਰਥ ਦੇ ਨਾ ਰਹਿਣ 'ਤੇਵੀ ਪਦਾਰਥ ਦਾ ਸੰਬੰਧ ਬਣਿਆ ਰਹਿੰਦਾ ਹੈ। ਜਿਵੇਂ ਕਿਸੇ ਇਸਤਰੀ ਦਾ ਪਤੀ ਮਰ ਗਿਆ, ਚਾਲੀ ਪੰਜਾਹ ਸਾਲ ਪਿੱਛੋਂ ਤੱਕ ਵੀ ਉਸ ਨੂੰ ਕਿਹਾ ਜਾਂਦਾ ਹੈ ਕਿ ਇਹ ਫਲਾਣੇ ਵਿਅਕਤੀ ਦੀ ਇਸਤਰੀ ਹੈ। ਇਸ ਲਈ ਇਹ ਸੰਬੰਧ ਜਾਣ ਵਾਲਾ ਨਹੀਂ ਬਣਦਾ। ੦ ਸ਼ੀਤ ਓਸ਼੍ਣ ਸੁਖ ਦੁਖ ਦਾਹ = ਏਥੇ ਸ਼ੀਤ ਅਤੇ ਓਸ਼ਣ ਦੋ ਸ਼ਬਦ ਅਨੁਕੂਲਤਾ ਤੇ ਪ੍ਰਤਿਕੂਲਤਾ ਦੇ ਵਾਚਕ ਹਨ। ਜੇ ਇਨ੍ਹਾਂ ਦੇ ਅਰਥ ਸਰਦੀ ਗਰਮੀ ਦੇ ਹਨ ਤਾਂ ਕੇਵਲ ਤਵੱਚਾ ਸਰੀਰ ਨਾਲ ਅਥਵਾ ਸਪੱਰਸ਼ ਨਾਲ ਸੰਬੰਧਿਤ ਹਨ। ਸ਼ੀਤ ਅਨੁਕੂਲ ਤੇ ਗਰਮੀ ਪ੍ਰਤਿਕੂਲ ਹੈ। ਮਾਤਰ ਪਦਾਰਥ ਅਨੁਕੂਲਤਾ ਪ੍ਰਤਿਕੂਲਤਾ ਦੇ ਰਾਹੀਂ ਸੁੱਖ ਦੁੱਖ ਦੇਣ ਵਾਲਾ ਹੈ, ਜਿਸ ਨੂੰ ਅਸੀਂ ਚਾਹੁੰਦੇ ਹਾਂ, ਜੋ ਸਾਡੇ ਅਨੁਕੂਲ ਹੈ ਉਸ ਦੀ ਪ੍ਰਾਪਤੀ = ਸੁੱਖ ਦੀ ਪ੍ਰਾਪਤੀ ਹੈ। ਅਜਿਹੀ ਵਸਤੂ ਵਿਅਕਤੀ ਪਰੱਸਥਿਤੀ ਜੋ ਸਾਡੇ ਪ੍ਰਤਿਕੂਲ ਹੈ, ਜਿਸ ਨੂੰ ਅਸੀਂ ਨਹੀਂ ਚਾਹੁੰਦੇ। ਉਸ ਦੀ ਪ੍ਰਾਪਤੀ ਸਾਡੇ ਦੁੱਖ ਦਾ ਕਾਰਨ ਹੈ। ਦੋਵਾਂ ਪਰੱਸਥਿਤੀਆਂ ਵਿੱਚ ਸੰਬੰਧ ਦਾ ਯੋਗਦਾਨ ਹੈ। ਭਗਵਾਨ ਏਥੇ ਸੁਖ ਦੁਖਦਾਹ ਕਹਿੰਦੇ ਹਨ। ੦ ਅਨਿਤ੍ਯ = ਉਤਪਤੀ ਤੋਂ ਪਹਿਲਾਂ ਵਿਨਾਸ਼ ਦੇ ਪਿੱਛੋਂ ਵਿਚਕਾਰਲੇ ਸਮੇਂ ਵਿੱਚ ਤਾਂ ਰਹਿੰਦੇ ਹੋਣਗੇ ਤਾਂ ਇਸ ਦਾ ਉੱਤਰ ਭਗਵਾਨ ਦਿੰਦੇ ਹਨ ਕਿ ਅਨਿਤ੍ਯ ਹੋਣ ਨਾਲ ਉਹ ਮਧਯ (ਵਿਚਕਾਰਲੇ ਸਮੇਂ) ਵਿੱਚ ਵੀ ਨਹੀਂ ਰਹਿੰਦੇ। ਉਹ ਤਾਂ ਪਲ ਛਿਣ ਬਦਲਦੇ ਰਹਿੰਦੇ ਹਨ। ਐਨੀ ਤੇਜ਼ੀ ਨਾਲ ਬਦਲਦੇ ਹਨ ਕਿ ਉਨ੍ਹਾਂ ਨੂੰ ਦੁਬਾਰਾ ਉਸੇ ਰੂਪ ਵਿੱਚ ਕੋਈ ਪਹਿਚਾਣ ਹੀ ਨਹੀਂ ਸਕਦਾ। ਉਹ ਅਨਿਤ੍ਯ ਹਨ ੦ ਇੰਦਰੀਆਂ ਆਦਿ ਵਿੱਚ ਵੀ ਹਰ ਪਲ ਛਿਣ ਪਰਿਵਰਤਨ ਹੁੰਦਾ ਰਹਿੰਦਾ ਹੈ। ੦ ਤਾਨ ਤਿਤਿਅਕਸਵ੍ = ਜਿੰਨੇ ਵੀ ਮਾਤ੍ਰਾਸੱਪਰਸ਼ ਅਥਵਾ ਇੰਦ੍ਰੀਆਂ ਦੇ ਵਿਸ਼ੇ ਹਨ, ਉਨ੍ਹਾਂ ਦੇ ਸਾਹਮਣੇ ਆਉਣ 'ਤੇ ਇਹ ਅਨੁਕੂਲ ਹੈ, ਇਹ ਪ੍ਰਤਿਕੂਲ ਹੈ ਦਾ ਗਿਆਨ ਹੁੰਦਾ ਹੈ, ਜੋ ਦੋਸ਼ੀ ਨਹੀਂ ਹੈ, ਇਨ੍ਹਾਂ ਨੂੰ ਲੈ ਕੇ ਹੀ ਸਾਡੇ ਅੰਤਹਕਰਣ ਵਿੱਚ ਖੁਸ਼ੀ ਗ਼ਮੀ ਵਿਕਾਰ ਪੈਦਾ ਹੁੰਦੇ ਹਨ। ਵਿਕਾਰਾਂ ਨੂੰ ਪੈਦਾ ਨਾ ਹੋਣ ਦੇਣਾ ਅਰਥਾਤ ਮਾਤ੍ਰਾ ਸੰਪਰਸ਼ ਵਿੱਚ ਨਿਰਵਿਕਾਰ ਰਹਿਣਾ ਹੀ ਉਨ੍ਹਾਂ ਨੂੰ ਸਹਿਣਾ ਹੈ, ਇਸ ਸਹਿਣਸ਼ੀਲਤਾ ਨੂੰ ਤਿਤ੍ਰਿਅਕ੍ਸਵ ਕਹਿੰਦੇ ਹਨ। ੦ ਕੌਂਤੇਯ ਤੇ ਭਾਰਤ = ਦੋ ਸੰਬੋਧਨੀ ਪਦ ਹਨ, ਜੋ ਇਸ ਗੱਲ ਦਾ ਸੂਚਿਕ ਹਨ ਕਿ ਮਾਤਾ ਦੀ ਕੁਲ ਤੇ ਪਿਤਾ ਦੀ ਕੁਲ ਦੋਵੇਂ ਕੁਲਾਂ ਹੀ ਸ਼ੁੱਧ ਹਨ। ੦ ਸੁੱਖ : ਜੋ ਇਸ਼ਟ, ਮਿੱਤਰ, ਸ਼ਤਰੂ ਆਦਿ ਸਾਰਿਆਂ ਨੂੰ ਅਨੁਕੂਲ ਅਨੁਭਵ ਹੋਵੇ, ਉਹ ਸੁੱਖ ਹੈ। ੦ ਦੁੱਖ = ਜਿਹੜਾ ਇਸ਼ਟ ਮਿੱਤਰ, ਦੁਸ਼ਮਣ ਆਦਿ ਸਾਰਿਆਂ ਨੂੰ ਪ੍ਰਤਿਕੂਲ ਲੱਗੇ - ਉਹ ਦੁੱਖ ਹੈ।

**ਵਿਆਖਿਆ :-** ਗਿਆਨ ਇੰਦਰੀਆਂ ਤੋਂ ਪ੍ਰਾਪਤ ਕੀਤੇ ਅਹਿਸਾਸ ਹਿੱਤ ਵਾਲੇ ਵੀ ਹੋ ਸਕਦੇ ਹਨ, ਵਿਰੋਧੀ ਵੀ, ਖੁਸ਼ੀਆਂ ਭਰੇ ਵੀ, ਦੁੱਖਦਾਇਕ ਵੀ। ਦੁੱਖ ਸੁੱਖ ਦਾ ਅਹਿਸਾਸ ਉਨੀ ਦੇਰ ਤੱਕ ਰਹਿੰਦਾ ਹੈ, ਜਿੰਨਾ ਚਿਰ ਸਾਡੀਆਂ ਗਿਆਨ ਇੰਦ੍ਰੀਆਂ ਕਾਰਜ ਕਰਦੀਆਂ ਹਨ। ਗਿਆਨ ਇੰਦਰੀ ਦਾ ਸੁਖ ਭਰਿਆ ਅਹਿਸਾਸ ਕਿਸੇ ਸਮੇਂ ਦੁਖ ਦੇਣ ਵਾਲਾ ਵੀ ਹੋ ਸਕਦਾ ਹੈ। ਜਿਵੇਂ ਸੁਆਦੀ ਭੋਜਨ, ਕਿਸੇ ਸਮੇਂ ਬੀਮਾਰੀ ਦਾ ਕਾਰਨ ਬਣ ਜਾਂਦਾ ਹੈ। ਦੁੱਖ ਸੁੱਖ ਇੱਕ ਦੂਜੇ ਦੇ ਪੂਰਕ ਹਨ। ਜਿਹੜਾ ਇਸ ਪ੍ਰਕ੍ਰਿਆ ਤੋਂ ਅਭਿੱਜ ਨਿਰਲੇਪ ਰਹਿੰਦਾ ਹੈ। ਉਹੋ ਹੀ ਵਿਅਕਤੀ ਜ਼ਿੰਦਗੀ 'ਚ ਪਰਪੱਕ ਵਿਅਕਤੀ ਹੈ। ਸਹਿਣਸ਼ੀਲਤਾ ਧੀਰਜ ਤੇ ਹੌਂਸਲਾ (ਤਿਤਿਅਕਸਵ੍) ਤੰਦਰੁਸਤ ਸਫ਼ਲ ਮਨ ਦੇ ਲਈ ਅਤਿ ਜ਼ਰੂਰੀ ਸ਼ਰਤ ਹੈ। ਅਜਿਹੇ ਪ੍ਰਪੱਕ ਵਿਅਕਤੀ ਲਈ ਦੁੱਖ ਸੁੱਖ ਦੇ ਕੋਈ ਅਰਥ ਬਾਕੀ ਨਹੀਂ ਰਹਿ ਜਾਂਦੇ।

✪ ✪ ✪

**2.15 ਸ਼ਲੋਕ :**

*यम् हि न व्यथयन्ति एते, पुरूषम् पुरूष-ऋषभ। सम-दु:ख-सुखम् धीरम्, स: अ-मृत-त्वाय कल्पते॥*

***ਯਮ੍ ਹਿ ਨ ਵ੍ਯਥਯਨ੍ਤਿ ਇਤੇ ਪੁਰੁਸ਼ਮ੍ ਪੁਰੁਸ਼ਾਰ੍ਸ਼ਭ।***

***ਸਮ ਦੁਖ ਸੁਖਮ੍ ਧੀਰਮ੍ ਸਹ ਅਮ੍ਰਤਤਵਾਅ ਕਲ੍ਪਤੇ॥***

**੦ ਸ਼ਬਦ ਅਰਥ :-** ਯਮ੍ : ਕਿਸ ਲਈ, ਕਿਸ ਨੂੰ। ਹਿ : ਸੱਚਮੁੱਚ ਹੀ। ਨ : ਨਹੀਂ। ਵ੍ਯਥਯਨ੍ਤਿ : ਦੁੱਖ ਦੇਣਾ। ਇਤੇ : ਇਹ ਬਹੁਤੇ। ਪੁਰੁਸ਼ਮ੍ : ਵਿਅਕਤੀ ਆਦਮੀ। ਪੁਰੁਸ਼ਾਰ੍ਸ਼ਭ : ਆਦਮੀਆਂ ਵਿੱਚੋਂ ਮੁਖੀ। ਸਮ ਦੁਖਸੁਖਮ੍ : ਦੁੱਖ ਸੁੱਖ ਵਿੱਚ ਸਮਾਨ ਭਾਵ ਰੱਖਣੇ। ਧੀਰਮ੍ : ਪੱਕਾ। ਸਹ : ਉਹ। ਅਮ੍ਰਤਤਵਾਅ : ਮੋਕਸ਼, ਅਵਿਨਾਸ਼ਤਾ। ਕਲ੍ਪਤੇ : ਫਿੱਟ ਹੈ, ਯੋਗ ਹੈ।

**੦ ਸ਼ਲੋਕਾਰਥ :-** ਹੇ ਪੁਰਸ਼ ਸ਼੍ਰੇਸਠ! ਸੁਖ ਦੁਖ ਨੂੰ ਇੱਕ ਸਮਾਨ ਮੰਨਣ ਵਾਲੇ ਜਿਸ ਬੀਰ ਪੁਰਸ਼ ਨੂੰ ਇਹ (ਇੰਦਰੀਆਂ ਦੇ ਵਿਸ਼ੇ) ਵਿਆਕੁਲ ਨਹੀਂ ਕਰ ਪਾਉਂਦੇ, ਉਹ ਅੰਮ੍ਰਿਤ ਪਦ ਅਥਵਾ ਮੋਕਸ਼ ਪ੍ਰਾਪਤ ਕਰਨਦੇ ਅਧਿਕਾਰੀ ਹੁੰਦੇ ਹਨ।

**ਪਦ-ਅਰਥ-ਵਿਸਥਾਰ :-** ੦ ਪੁਰਸ਼ = ਪੂਰਣ ਹੋਣ ਨਾਲ ਦੇਹ ਰੂਪੀ ਪੁਰੀ ਵਿੱਚ ਰਹਿਣ ਵਾਲਾ ਪੁਰਸ਼ ਹੈ। ੦ ਬ੍ਰਹਮਵਿਤੁ ਪੁਰਸ਼ ਜੋ ਨਾ ਸ਼ੁਭ ਕਰਮਾਂ ਨਾਲ ਵਧਦਾ ਹੈ ਨਾ ਪਾਪ - ਕਰਮਾਂ ਨਾਲ ਘਟਦਾ ਹੈ। ਨਾ ਸੁਖ ਨਾ ਦੁਖ ਤੋਂ ਪ੍ਰਭਾਵਿਤ ਹੁੰਦਾ ਹੈ। ਉਹ ਧੀਰ ਹੈ। ਅਜਿਹਾ ਪੁਰਸ਼ ਬੁੱਧੀ ਦੇ ਨਾਲ ਸੁਪਨ ਰੂਪ ਹੋ ਕੇ ਇਸ ਲੋਕ ਤੋਂ ਪਰੇ ਚਲਿਆ ਜਾਂਦਾ ਹੈ। ੦ ਸ਼੍ਰੇਸ਼ਠ ਪੁਰਸ਼ ਅਥਵਾ ਪੁਰੁਸ਼ਸ਼ਰ੍ਭ = ਪਰੱਸਥਿਤੀਆਂ ਬਦਲਣ ਦਾ ਵਿਚਾਰ ਤਾਂ ਹਰ ਵਿਅਕਤੀ ਕਰਦਾ ਹੈ ਪਰ ਉਹ ਬਦਲ ਨਹੀਂ ਸਕਦੀਆਂ। ਜਿਵੇਂ ਯੁੱਧ ਰੂਪ ਪਰੱਸਥਿਤੀਆਂ ਪ੍ਰਾਪਤ ਹੋਣ 'ਤੇ ਅਰਜਨ ਨੇ ਉਨ੍ਹਾਂ ਨੂੰ ਬਦਲਣ ਦਾ ਵਿਚਾਰ ਨਾ ਕਰਕੇ ਆਪਣੇ ਕਲਿਆਣ ਦਾ ਵਿਚਾਰ ਕਰ ਲਿਆ ਹੈ। ਇਸ ਕਲਿਆਣ ਦਾ ਵਿਚਾਰ ਕਰਨਾ ਹੀ

ਮਨੁੱਖ ਵਿੱਚ ਉਸ ਦੀ ਸ਼੍ਰੇਸ਼ਠਤਾ ਹੈ। ਜੋ ਵਿਅਕਤੀ ਸਵੈ ਪ੍ਰਕਾਸ਼ ਚੈਤਨਯ ਰੂਪ ਤੋਂ ਆਪਣੇ ਪੁਰਸ਼ਤ੍ਵ ਤੇ ਪਰਮਾਨੰਦ ਰੂਪ ਤੋਂ ਆਤਮਾ ਦਾ ਸੰਪੂਰਣ ਦਵੈਤ ਦੀ ਉਪੇਖਤਾ ਸ਼੍ਰੇਸ਼ਠਤਵ ਨੂੰ ਨਾ ਜਾਣਦੇ ਹੋਏ ਵੀ ਸ਼ੋਕ ਕਰ ਰਿਹਾ ਹੈ। ਆਤਮ ਸਰੂਪ ਗਿਆਨ ਨਾਲ ਹੀ ਅਰਜਨ ਦੇ ਸ਼ੋਕ ਦੀ ਨਵਿਰਤੀ ਹੋ ਸਕਦੀ ਹੈ। ੦ ਸਮ ਦੁਹਖ੍ ਸੁਖਮ੍ ਧੀਰਮ੍ = ਧੀਰ ਮਨੁੱਖ ਸੁਖ ਦੁਖ ਵਿੱਚ ਬਰਾਬਰ ਹੁੰਦਾ ਹੈ। ਅੰਤਹਕਰਣ ਦੀ ਵ੍ਰਿਤੀ ਤੋਂ ਸੁੱਖ ਦੁੱਖ ਵੱਖ ਵੱਖ ਦਿਖਾਈ ਦਿੰਦੇ ਹਨ। (ਗੀਤਾ 13-20, 21) ਜਦੋਂ ਉਹ ਆਪਣੇ ਸਰੂਪ ਵਿੱਚ ਸਥਿਤ ਹੋ ਜਾਂਦਾ ਹੈ ਤਾਂ ਸੁਖ ਦੁਖ ਨੂੰ ਭੋਗਨ ਵਾਲਾ ਕੋਈ ਨਹੀਂ ਰਹਿੰਦਾ। ਉਸ ਨੂੰ ਸੁਖ ਦੁਖ ਬਰਾਬਰ ਲੱਗਦੇ ਹਨ। ੦ ਯਮ੍ ਹਿ ਨ ਵਯਥਯਤਿੰ ਇਤੇ ਪੁਰੁਸ਼ਮ੍ = ਜਿਨ੍ਹਾਂ ਦੀ ਦ੍ਰਿਸ਼ਟੀ ਸਾਮਾਨ ਹੈ, ਉਨ੍ਹਾਂ ਨੂੰ ਪ੍ਰਾਕ੍ਰਿਤਕ ਪਦਾਰਥ ਸੁਖੀ ਦੁਖੀ ਨਹੀਂ ਕਰ ਸਕਦੇ। ਸਾਮਾਨ ਦ੍ਰਿਸ਼ਟੀ ਕਾਰਨ ਅਨੁਕੂਲਤਾ ਨੂੰ ਲੈ ਕੇ ਉਸ ਨੂੰ ਸੁਖ ਦਾ ਗਿਆਨ ਤਾਂ ਹੁੰਦਾ ਹੈ ਪਰ ਉਸ ਨੂੰ ਨਾ ਭੋਗਨ ਕਾਰਨ ਉਸ ਸੁਖ ਦਾ ਸਥਾਈ ਰੂਪ ਤੋਂ ਸੰਸਕਾਰ ਨਹੀਂ ਪੈਂਦਾ। ਏਸੇ ਤਰ੍ਹਾਂ, ਪ੍ਰਤਿਕੂਲ ਸਮੇਂ ਦੁੱਖ ਦੇ ਸੰਸਕਾਰ ਦਾ ਪ੍ਰਭਾਵ ਨਹੀਂ ਪੈਂਦਾ। ੦ ਸਹ ਅਮ੍ਰਤ ਤਵਾਯ ਕਲ੍ਪਤੇ = ਅਜਿਹੇ ਧੀਰ ਵਿਅਕਤੀ ਅਮ੍ਰਿਤਾ ਦੇ ਯੋਗ ਹੋ ਜਾਂਦਾ ਹੈ। ਸਮਰੱਥ ਯੋਗਤਾ ਪ੍ਰਾਪਤ ਹੋਣ 'ਤੇ ਉਹ ਵਿਅਕਤੀ ਅਮਰ ਹੋ ਜਾਂਦੇ ਹਨ। ੦ ਇਹ ਮਨੁੱਖ ਜੂਨੀ ਸੁਖ ਦੁਖ ਭੋਗਨ ਲਈ ਨਹੀਂ ਪ੍ਰਾਪਤ ਹੋਈ। ਹਰੇਕ ਸੁਖ ਦੁਖ ਤੋਂ ਉੱਚਾ ਉੱਠ ਕੇ ਮਹਾਂ ਆਨੰਦ, ਪਰਮ ਸ਼ਾਂਤੀ, ਪ੍ਰਾਪਤ ਕਰਨ ਵਾਸਤੇ ਹੀ ਇਹ ਜੂਨੀ ਮਿਲੀ ਹੈ, ਜਿਸ ਨੂੰ ਪ੍ਰਾਪਤ ਕਰਕੇ ਹੋਰ ਕੁੱਝ ਪ੍ਰਾਪਤ ਕਰਨਾ ਬਾਕੀ ਨਹੀਂ ਰਹਿ ਜਾਂਦਾ। (ਗੀਤਾ 6.22) ਜੇ ਅਸੀਂ ਸੁਖ ਦੁਖ ਦਾ ਉਪਭੋਗ ਨਾ ਕਰਕੇ ਉਨ੍ਹਾਂ ਦਾ ਸਦੁਉਪਯੋਗ ਕਰਾਂਗੇ ਤਾਂ ਅਸੀਂ ਸੁਖ ਦੁਖ ਤੋਂ ਉੱਚਾ ਉੱਠ ਕੇ ਮਹਾਨ ਆਨੰਦ ਅਨੁਭਵ ਕਰ ਲਵਾਂਗੇ। ੦ ਜਿਹੜਾ ਸੁਖ ਦੀ ਇੱਛਾ ਦਾ ਤਿਆਗ ਕਰਕੇ ਦੁੱਖ ਪੀੜਾ ਨੂੰ ਪ੍ਰਸੰਨਤਾ ਪੂਰਵਕ ਸਹਿ ਲੈਂਦਾ ਹੈ। ਉਹੋ ਹੀ ਪ੍ਰਤਿਕੂਲਤਾ ਦਾ ਸਦੁ ਉਪਯੋਗ ਹੈ। ਪਰ ਜਿਹੜਾ ਸੁਖ ਨੂੰ ਦੁਰਉਪਯੋਗ ਰੂਪ ਵਿੱਚ ਪ੍ਰਯੋਗ ਕਰਦਾ ਹੈ, ਉਹ ਅਨੁਕੂਲਤਾ ਦਾ ਸਦੁਉਪਯੋਗ ਨਹੀਂ ਹੈ।

**ਵਿਆਖਿਆ :-** ਸਾਡਾ ਤਨ ਇੱਕ ਸ਼ਹਿਰ ਵਾਂਗ ਹੈ ਜਿਸ ਅੰਦਰ ਰਹਿਣ ਵਾਲੀ ਜੀਵਾਤਮਾ ਪੁਰਸ਼ ਅਖਵਾਉਂਦੀ ਹੈ। ਤਨ ਅੰਦਰ ਕਦੇ ਦੁੱਖ, ਕਦੇ ਸੁਖ ਵਾਪਰਦਾ ਰਹਿੰਦਾ ਹੈ, ਕਿਉਂਕਿ ਸਾਡੀਆਂ ਇੰਦ੍ਰੀਆਂ ਅਨਾਤਮ ਪਦਾਰਥ ਨਾਲ ਸੰਬੰਧ ਜੋੜੀ ਰੱਖਦੀਆਂ ਹਨ। ਜਿਸ ਜੀਵ ਨੇ ਤਨ ਨਾਲ ਆਪਣੇ ਆਪ ਨੂੰ ਜੋੜ ਰੱਖਿਆ ਹੈ, ਉਹ ਜੀਵ ਦੁੱਖ ਗ਼ਮ ਵਿੱਚ ਜ਼ਰੂਰ ਗ੍ਰਸਿਆ ਜਾਵੇਗਾ। ਪਰੰਤੂ ਜਿਸ ਨੇ ਆਪਣੇ ਅੰਤਹਕਰਣ ਅਥਵਾ ਮਨ ਨੂੰ ਸਾਧ ਕੇ ਸਵੈ 'ਤੇ ਕੇਂਦਰਿਤ ਕੀਤਾ ਹੈ, ਉਹੋ ਜੀਵ ਸਹਿਜ ਅਵੱਸਥਾ ਗ੍ਰਹਿਣ ਕਰਦਾ ਹੈ, ਉਸ ਉੱਪਰ ਕੋਈ ਘਟਨਾ ਦਾ ਪ੍ਰਭਾਵ ਨਹੀਂ ਪੈਂਦਾ। ਅਜਿਹਾ ਵਿਅਕਤੀ ਸਥਾਈ ਪਰਪੱਕ ਅਤੇ ਨਿਸ਼ਚਿਤ ਬੁੱਧੀ ਵਾਲਾ ਵਿਅਕਤੀ ਬਣ ਜਾਂਦਾ ਹੈ। ਉਹੋ ਵਿਅਕਤੀ ਹੀ ਅੰਮ੍ਰਿਤ ਪਦ ਅਥਵਾ ਮੋਕਸ਼ ਪ੍ਰਾਪਤ ਕਰਨ ਦਾ ਅਧਿਕਾਰੀ ਹੈ। ਅਸੀਂ ਇਸ ਜਗਤ ਵਿੱਚ ਆ ਕੇ ਵਾਪਰਦੀਆਂ ਘਟਨਾਵਾਂ ਨਾਲ ਜੋੜਕੇ ਆਪਣੇ ਲਈ ਗਿਆਨ ਅਥਵਾ ਬੋਧ ਪ੍ਰਾਪਤ ਕਰਨ ਦਾ ਯਤਨ ਕਰਦੇ ਹਾਂ। ਦੁੱਖਾਂ ਦੀ ਨਿਵ੍ਰਿਤੀ ਅਗਿਆਨਤਾ ਤੋਂ ਛੁਟਕਾਰਾ ਪਾਉਣ ਦਾ ਕਾਰਨ ਬਣਦੀ ਹੈ। ਪ੍ਰਕ੍ਰਿਤੀ ਦਾ ਮੂਲ ਅਤੇ ਅਮੂਲ ਸਮਝਣਾ ਜ਼ਰੂਰੀ ਹੈ।

✪ ✪ ✪

### 2.16 ਸ਼ਲੋਕ

*न अ-सत: विद्यते भाव:, न अ-भाव: विद्यते सत:। उभयो: अपि दृष्ट: अन्त:, तु अनयो: तत्त्व-दर्शिभि:॥*

***ਨ ਅਸਤਹ ਵਿਦ੍ਯ੍ਤੇ ਭਾਵਹ ਨ ਅਭਾਵਹ ਵਿਦ੍ਯ੍ਤੇ ਸਤਹ।***
***ਉਭਯੋਹ ਅਪਿ ਦ੍ਰਸ਼ਟ ਅਨੰਤਹ ਤੁ ਅਨਯੋਹ ਤਤਵ ਦਰ੍ਹਿਸ਼ਭਿਹ॥***

**੦ ਸ਼ਬਦ ਅਰਥ :-** ਨ : ਨਹੀਂ। ਅਸਤਹ : ਜੋ ਅਸਲ ਨਾ ਹੋਵੇ। ਵਿਦ੍ਯ੍ਤੇ : ਹੈ। ਭਾਵਹ : ਹੋਣਾ। ਨ : ਨਹੀਂ। ਅਭਾਵਹ : ਜੋ ਨਾ ਹੋਵੇ। ਵਿਦ੍ਯ੍ਤੇ : ਹੈ। ਸਤਹ : ਅਸਲ, ਠੀਕ। ਉਭਯੋਹ : ਦੋਵਾਂ ਦੀ। ਅਪਿ : ਭੀ। ਦ੍ਰਸ਼ਟ : ਹੋ ਚੁੱਕੀ ਜੋ ਵੇਖੀ ਗਈ। ਅੰਨਤਹ : ਅੰਤਲਾ ਸੱਚ। ਤੁ : ਸੱਚਮੁੱਚ। ਅਨਯੋਹ : ਇਨ੍ਹਾਂ ਦਾ। ਤਤਵ ਦਰ੍ਹਿਸ਼ਭਿਹ : ਜਿਹੜੇ ਸੱਚ ਨੂੰ ਜਾਣਦੇ ਹਨ ਉਨ੍ਹਾਂ ਰਾਹੀਂ।

**੦ ਸ਼ਲੋਕਾਰਥ :-** ਜਿਹੜੀ ਵਸਤੂ ਅਸਤਿ ਹੈ ਅਥਵਾ ਝੂਠੀ ਹੈ। ਉਸ ਦੀ ਹੋਂਦ ਹੀ ਨਹੀਂ ਹੁੰਦੀ। ਜਿਹੜੀ ਵਸਤੂ ਸਤਿ ਹੈ, ਉਸ ਦਾ ਕਦੇ ਵੀ ਅਭਾਵ ਨਹੀਂ ਹੁੰਦਾ। ਇਨ੍ਹਾਂ ਦੋਵਾਂ ਦੇ ਸਰੂਪ ਤੱਤਵ ਦਰਸ਼ੀਆਂ (ਬੁੱਧੀਜੀਵੀਆਂ) ਰਾਹੀਂ ਹੀ ਵੇਖੇ ਜਾ ਸਕਦੇ ਹਨ।

**ਪਦ-ਅਰਥ-ਵਿਸਥਾਰ :-** ੦ ਆਤਮਾ ਤੇ ਅਨਾਤਮਾ ਦੀ ਪ੍ਰਤੀਤੀ ਜਦ ਸਾਮਾਨ ਹੈ ਤਾਂ ਫਿਰ ਆਤਮਾ ਦੇ ਸਾਮਾਨ ਸਤ੍ਯ ਕਿਉਂ ਨਹੀਂ ਹੈ, ਅਥਵਾ ਅਨਾਤਮਾ ਦੇ ਸਾਮਾਨ ਆਤਮਾ ਮਿਥ੍ਯਾ ਕਿਉਂ ਨਹੀਂ ਹੈ ? ਕਿਉਂਕਿ ਦੋਵਾਂ ਦਾ ਯੋਗ ਮੋਕਸ਼ ਤਾਂ ਸਾਮਾਨ ਹੀ ਹੈ। ਜਦੋਂ ਅਰਜਨ ਨੇ ਅਜਿਹਾ ਸ਼ੰਕਾ ਪ੍ਰਗਟ ਕੀਤਾ ਤਾਂ ਸ਼੍ਰੀ ਭਗਵਾਨ ਨੇ ਦੋਵਾਂ ਵਿੱਚ ਅੰਤਰ ਕਰਦੇ ਹੋਏ ਕਿਹਾ ਕਿ 'ਅਸ੍ਤ ਵਸਤੂ ਦੀ ਕਦੇ ਵੀ ਸੱਤਾ ਨਹੀਂ ਹੁੰਦੀ ਤੇ ਸਤ੍ ਦਾ ਕਦੇ ਅਭਾਵ ਨਹੀਂ ਹੁੰਦਾ। ਇਹ ਮੱਤ ਤੱਤਵ ਗਿਆਨੀਆਂ ਦਾ ਹੈ। ੦ ਅਸਤ੍ ਕੀ ਹੈ ? ਜਿਹੜਾ ਕਾਲਦੇਸ਼ ਅਥਵਾ ਵਸਤੂ ਤੋਂ ਪਰਿਚਿਛੰਨ ਹੁੰਦਾ ਹੈ, ਉਹ ਅਸਤ੍ ਹੈ। ਪਰਿਚ੍ਛੰਨ ਤੋਂ ਭਾਵ ਸੰਬੰਧਿਤ ਹੈ। ੦ ਜੋ ਸਤੁ ਹੈ ਉਹ ਸਤ੍ ਹੀ ਹੋ, ਜੋ ਅਸਤ੍ ਹੈ ਉਹ ਅਸਤ੍ ਹੀ ਹੈ। ੦ ਸਚਿੱਦਾਨੰਦ ਸਰੂਪ ਅਨੰਤ ਹੈ, ਅਦਵੈਤ ਹੈ, ਬ੍ਰਹਮ ਹੈ, ਵਸਤੂ ਹੈ। ੦ ਅਵਸਤੂ = ਗਿਆਨ ਤੋਂ ਲੈ ਕੇ ਸਮੱਸਤ ਜੜ੍ਹ ਪਰਪੰਚ - ਅਵਸਤੂ ਹੈ। ੦ ਨਾਮ੍ ਸਤਹ ਵਿਦ੍ਯ੍ ਤੇ ਭਾਵਹ = ਸਰੀਰ ਉਤਪਤੀ ਤੋਂ ਪਹਿਲਾਂ ਵੀ ਤੇ ਪਿੱਛੋਂ, ਮਰਨ ਤੋਂ ਬਾਅਦ ਵੀ ਨਹੀਂ ਰਹੇਗਾ ਤੇ ਵਰਤਮਾਨ ਸਮੇਂ ਵਿੱਚ ਇਸ ਦਾ ਛਿਣ ਪਲ ਵਿਨਾਸ਼ ਹੋ ਰਿਹਾ ਹੈ। ਸਾਰਾਂਸ਼ ਇਹ ਕਿ ਇਹ ਸਰੀਰ ਭੂਤ, ਭਵਿੱਖ ਤੇ ਵਰਤਮਾਨ ਕਾਲ ਵਿੱਚ ਕਦੇ ਵੀ ਭਾਵਰੂਪ ਤੋਂ ਨਹੀਂ ਰਹਿੰਦਾ - ਇਹੋ ਅਸਤ੍ਰ ਹੈ। ਏਸੇ ਤਰ੍ਹਾਂ ਸੰਸਾਰ ਦਾ ਵੀ ਭਾਵ ਨਹੀਂ ਹੈ। ਇਹ ਵੀ ਅਸਤ੍ਰ ਹੈ। ਸਰੀਰ ਤਾਂ ਸੰਸਾਰ ਦਾ ਇੱਕ ਛੋਟਾ ਜਿਹਾ ਨਮੂਨਾ ਹੈ। ਸਰੀਰ ਦੇ ਪਰਿਵਰਤਨ ਤੋਂ ਹੀ ਸਾਨੂੰ ਸੰਸਾਰ ਦੇ ਪਰਿਵਰਤਨ ਦਾ ਪਤਾ ਚੱਲ ਸਕਦਾ ਹੈ ਕਿ ਇਸ ਸੰਸਾਰ ਦਾ ਪਹਿਲਾਂ ਵੀ ਅਭਾਵ ਸੀ ਤੇ ਪਿੱਛੋਂ ਵੀ ਅਭਾਵ ਹੋਵੇਗਾ ਤੇ ਵਰਤਮਾਨ ਦਾ ਵੀ ਅਭਾਵ ਹੋ ਰਿਹਾ ਹੈ। ੦ ਕਾਲ ਰੂਪੀ ਅੱਗ ਵਿੱਚ ਸੰਸਾਰ ਰੂਪੀ ਲੱਕੜੀ ਨਿਰੰਤਰ ਜਲ ਰਹੀ ਹੈ, ਜੇਕਰ ਅੱਗ ਵਿੱਚ ਲੱਕੜ ਜਲਦੀ ਹੈ ਤਾਂ ਬਾਕੀ ਕੋਇਲਾ ਤੇ ਰਾਖ ਤਾਂ ਬਚ ਜਾਂਦੀ ਹੈ। ਪਰ ਕਾਲ ਰੂਪੀ ਅੱਗ ਵਿੱਚ ਸੰਸਾਰ ਰੂਪੀ ਲੱਕੜ ਜਲਣ ਪਿੱਛੋਂ ਬਾਕੀ ਕੁੱਝ ਨਹੀਂ ਬਚਦਾ। ਇਸ ਲਈ ਇਸ ਸੰਸਾਰ ਦਾ ਅਭਾਵ ਹੀ ਅਭਾਵ ਹੈ। ਇਹ ਅਭਾਵ ਹੁਣ ਵੀ ਹੈ, ਪਹਿਲਾਂ ਵੀ ਸੀ ਤੇ ਭਵਿੱਖ ਵਿੱਚ ਵੀ ਹੋਵੇਗਾ। ਏਸੇ ਲਈ ਕਿਹਾ ਗਿਆ ਹੈ ਕਿ ਅਸਤ੍ਰ ਦੀ ਸੱਤਾ ਨਹੀਂ ਹੁੰਦੀ। ੦ ਨ ਅਭਾਵਹ ਵਿਦ੍ਯ ਤੇ ਸਤਹ = ਜੋ ਸਤ੍ ਵਸਤੂ ਹੈ ਉਸ ਦਾ ਅਭਾਵ ਨਹੀਂ ਹੁੰਦਾ। ਜਿਵੇਂ ਜਦ ਦੇਹ ਉਤਪਨ ਨਹੀਂ ਹੋਇਆ ਸੀ ਤਾਂ ਵੀ ਦੇਹੀ ਸੀ। ਦੇਹ (ਸਰੀਰ) ਨਸ਼ਟ ਹੋਣ ਉਪਰੰਤ ਵੀ ਦੇਹੀ (ਆਤਮਾ) ਰਹੇਗੀ। ਵਰਤਮਾਨ ਸਮੇਂ ਵਿੱਚ ਪਰਿਵਰਤਨਸ਼ੀਲ ਹੋਣ 'ਤੇ ਵੀ ਦੇਹੀ (ਆਤਮਾ) ਉਸ ਵਿੱਚ ਜਿਉਂ ਦੀ ਤਿਉਂ ਰਹਿੰਦੀ ਹੈ। ਜਦੋਂ ਸੰਸਾਰ ਦੀ ਉਤਪਤੀ ਨਹੀਂ ਹੋਈ ਸੀ। ਉਸ ਸਮੇਂ ਵੀ ਪਰਮਾਤਮਤੱਤਵ ਸੀ। ਸੰਸਾਰ ਦਾ ਅਭਾਵ ਹੋਣ 'ਤੇ ਵੀ ਪ੍ਰਮਾਤਮਤੱਤਵ ਰਹੇਗਾ। ਵਰਤਮਾਨ ਵਿੱਚ ਸੰਸਾਰ ਦੇ ਪਰਿਵਰਤਨਸ਼ੀਲ ਹੋਣ 'ਤੇ ਵੀ ਪਰਮਾਤਮ ਤੱਤ ਰਹੇਗਾ। ੦ ਸੰਸਾਰ ਬਦਲਦਾ ਰਹਿੰਦਾ ਹੈ, ਇਸ ਨੂੰ ਉਸੇ ਰੂਪ ਵਿੱਚ ਇੱਕ ਵਾਰ ਦੇਖ ਸਕਦੇ ਹਾਂ। ਦੂਜੇ ਪਲ-ਛਿਣ ਉਸ ਦਾ ਰੂਪ ਉਹ ਨਹੀਂ ਹੋਵੇਗਾ।

ਇੱਕ ਪਲ ਪਹਿਲਾਂ ਜਿਵੇਂ ਕੋਈ ਵਸਤੂ ਸੀ, ਦੂਜੇ ਪਲ ਉਹ ਨਹੀਂ ਰਹਿੰਦੀ। ਜਿਵੇਂ ਸਿਨੇਮਾ ਦੀ ਚਲਦੀ ਫਿਲਮ ਦੇ ਦ੍ਰਿਸ਼ ਬਦਲਦੇ ਰਹਿੰਦੇ ਹਨ, ਇਸੇ ਤਰ੍ਹਾਂ ਸੰਸਾਰ ਇੱਕ ਵਾਰ ਵੀ ਦਿਖਾਈ ਨਹੀਂ ਦਿੰਦਾ। ਕਾਰਨ ਕਿ ਸਰੀਰ ਇੰਦ੍ਰੀਆਂ ਮਨ-ਬੁੱਧੀ ਆਦਿ ਜਿਨ੍ਹਾਂ ਕਾਰਨਾਂ ਤੋਂ ਅਸੀਂ ਸੰਸਾਰ ਨੂੰ ਦੇਖਦੇ ਹਾਂ, ਅਨੁਭਵ ਕਰਦੇ ਹਾਂ, ਉਹ ਕਾਰਣ ਵੀ ਸੰਸਾਰ ਦੇ ਹਨ। ਅਸੀਂ ਅਸਲ ਵਿੱਚ ਸੰਸਾਰ ਤੋਂ ਹੀ ਸੰਸਾਰ ਨੂੰ ਦੇਖਦੇ ਹਾਂ। ਜਿਹੜਾ ਸਰੀਰ ਸੰਸਾਰ ਨਾਲ ਸਮੁੱਚੇ ਤੌਰ ’ਤੇ ਸੰਬੰਧਿਤ-ਰਹਿਤ ਹੈ, ਉਸ ਰੂਪ ਤੋਂ ਸੰਸਾਰ ਕਦੇ ਦਿਖਾਈ ਹੀ ਨਹੀਂ ਦਿੰਦਾ। ਭਾਵ ਇਹ ਕਿ ਉਸ ਸਰੂਪ ਵਿੱਚ ਸੰਸਾਰ ਦੀ ਪ੍ਰਤੀਤੀ ਨਹੀਂ ਹੈ। ਦੂਜੇ – ਸੰਸਾਰ (ਸਰੀਰ ਇੰਦਰੀਆਂ ਮਨ ਬੁੱਧੀ) ਦੀ ਸਹਾਇਤਾ ਦੇ ਬਿਨਾਂ ਚੇਤਨ ਸਰੂਪ ਕੁੱਝ ਕਰ ਹੀ ਨਹੀਂ ਸਕਦਾ। ਇਸ ਤੋਂ ਪਤਾ ਲੱਗਦਾ ਹੈ ਕਿ ਕਿਰਿਆ ਮਾਤ੍ਰ ਸੰਸਾਰ ਵਿੱਚ ਹੀ ਹੈ। ਸਰੂਪ ਵਿੱਚ ਨਹੀਂ। ਸਰੂਪ ਦਾ ਕਿਰਿਆ ਨਾਲ ਕੋਈ ਸੰਬੰਧ ਨਹੀਂ ਹੈ। ੦ ਸੰਸਾਰ ਦਾ ਸਰੂਪ, ਕਿਰਿਆ ਅਤੇ ਪਦਾਰਥ ਹੈ। ਜਦ ਸਰੂਪ ਦਾ ਨਾ ਤਾਂ ਕਿਰਿਆ ਨਾਲ ਤੇ ਨਾ ਪਦਾਰਥ ਨਾਲ ਹੀ ਕੋਈ ਸੰਬੰਧ ਹੈ, ਫਿਰ ਇਹ ਸਿੱਧ ਹੋ ਗਿਆ ਕਿ ਸਰੀਰ ਇੰਦ੍ਰੀਆਂ ਮਨ-ਬੁੱਧੀ ਸਹਿਤ ਸੰਪੂਰਨ ਸੰਸਾਰ ਦਾ ਅਭਾਵ ਹੈ, ਕੇਵਲ ਪਰਮਾਤਮ ਤਤਵ ਦਾ ਭਾਵ ਹੈ, ਜੋ ਨਿਰਲਪਤ ਰੂਪ ਵਿੱਚ ਸਭ ਦਾ ਪ੍ਰਕਾਸ਼ਕ ਹੈ ਤੇ ਆਧਾਰ ਹੈ। ਸਤ੍ ਅਸਤ੍ ਦੇਹ, ਦੇਹੀ ਤੱਤਵਾਂ ਨੂੰ ਜਾਨਣ ਵਾਲਿਆਂ ਮਹਾਂਪੁਰਸ਼ਾਂ ਨੇ ਇਨ੍ਹਾਂ ਦਾ ਤੱਤਵ ਦੇਖਿਆ ਹੈ। ਇਨ੍ਹਾਂ ਦਾ ਨਿਚੋੜ ਕੱਢਿਆ ਹੈ ਕਿ ਕੇਵਲ ਇੱਕ ਮਤ੍ ਤੱਤਵ ਹੀ ਵਿਦਮਾਨ ਹੈ। ੦ ਅਸਤ੍ ਵਸਤੂ ਦਾ ਤੱਤਵ ਵੀ ਸਤ੍ ਹੈ, ਸਤ੍ ਵਸਤੂ ਦਾ ਤੱਤਵ ਵੀ ਸਤ੍ ਹੈ। ਦੋਵਾਂ ਦਾ ਤੱਤਵ ਇੱਕੋ ਇੱਕ ਸਤ੍ ਹੈ। ਦੋਵਾਂ ਦਾ ਤੱਤਵ ਭਾਵ ਰੂਪ ਵਿੱਚ ਇੱਕ ਹੀ ਹੈ। ਇਸ ਲਈ ਸਤ੍ – ਅਸਤ੍ – ਇਨ੍ਹਾਂ ਦੋਵਾਂ ਦੇ ਤੱਤਵਾਂ ਨੂੰ ਜਾਨਣ ਵਾਲੇ ਮਹਾਂਪੁਰਸ਼ਾਂ ਦੇ ਰਾਹੀਂ ਜਾਨਣਯੋਗ ਇੱਕੋ ਸਤ੍ਤੱਤਵ ਹੈ। ਅਸਤ੍ ਦੀ ਜੋ ਸੱਤਾ ਪ੍ਰਤੀਤ ਹੁੰਦੀ ਹੈ, ਉਹ ਸੱਤਾ ਅਸਲ ਵਿੱਚ ਸਤ੍ ਦੀ ਹੈ। ਸਤ੍ ਦੀ ਸੱਤਾ ਤੋਂ ਹੀ ਅਸਤ੍ ਸੱਤਾਵਾਨ੍ ਪ੍ਰਤੀਤ ਹੁੰਦਾਹੈ। ਏਸੇ ਸਤ੍ ਨੂੰ ੦ ਪ੍ਰਕ੍ਰਿਤੀ (ਗੀਤਾ – 7.05) ਕੁਸ਼ੇਤ੍ਰਗ੍ਯ੍ (ਗੀਤਾ 13, 01 ਤੇ 02) ਪੁਰੁਸ਼੍ (ਗੀਤਾ 13.11) ਤੇ ਅਕ੍ਸ਼੍ਰ (ਗੀਤਾ 15-16) ਵਿੱਚ ਕਿਹਾ ਗਿਆ ਹੈ। ਅਸਤ ਨੂੰ ੦ ਅਪਰਾ ਪ੍ਰਕ੍ਰਿਤੀ, ਕੁਸ਼ਤ੍ਰੇ ਪ੍ਰਕ੍ਰਿਤੀ ਤੇ ਕ੍ਸ਼੍ਰ ਕਿਹਾ ਗਿਆ ਹੈ। ਅਰਜਨ ਸਰੀਰ ਲੈਕੇ ਰੌਲਾ ਪਾ ਰਿਹਾ ਹੈ ਕਿ ਯੁੱਧ ਵਿੱਚ ਸਾਰੇ ਮਾਰੇ ਜਾਣਗੇ, ਭਗਵਾਨ ਇਸ ਸ਼ੰਕੇ ਨੂੰ ਦੂਰ ਕਰਨ ਲਈ ਕਹਿੰਦੇ ਹਨ ਕਿ ਜੇਕਰ ਯੁੱਧ ਨਾ ਹੋਇਆ, ਕੀ ਫਿਰ ਉਹ ਨਹੀਂ ਮਰਨਗੇ ? ਜੋ ਅਸਤ੍ ਹੈ ਉਹ ਮਰਦਾ ਹੈ ਜੋ ਸਤ੍ ਹੈ ਉਹ ਅਮਰ ਹੈ, ਇਸ ਲਈ ਸ਼ੋਕ ਕਰਨਾ ਬੇਸਮਝੀ ਹੈ। ੦ ਧੀਰ ਤੇ ਤੱਤਵਦਰਸ਼ੀ ਦੇ ਅਰਥ ਏਸੇ ਪ੍ਰਕਰਣ ਵਿੱਚ ਰੱਖੇ ਜਾ ਸਕਦੇ ਹਨ। ਜੋ ਵਿਵੇਕੀ ਹਨ, ਸਮਝਦਾਰ ਹਨ ਚੇਤਨ ਹਨ। ਜੇ ਕੋਈ ਸ਼ੋਕ ਕਰਦਾ ਹੈ ਉਹ ਨਾ ਵਿਵੇਕੀ ਹੈ ਨਾ ਸਮਝਦਾਰ ਹੈ। ੦ ਅਸਤ੍ ਦੀ ਕੋਈ ਵਿਸ਼ੇਸ਼ਤਾ ਨਹੀਂ। ੦ ਸਤ੍ ਇਕੋ ਇੱਕ ਹੈ, ਉਸ ਦੇ ਭੇਦ ਨਹੀਂ।

**ਵਿਆਖਿਆ** :-ਤੱਤਵਦਰਸ਼ੀ ਉਹ ਵਿਅਕਤੀ ਹਨ ਜਿਨ੍ਹਾਂ ਨੂੰ ਗਿਆਨਵਾਨ ਬੁੱਧੀਮਾਨ ਅਤੇ ਬੌਧਿਕ ਪੁਰਸ਼ਾਂ (ਲੋਕ) ਕਹਿੰਦੇ ਹਾਂ। ਇਹ ਵਸਤੂਆਂ ਦੀ ਅਸਲੀਅਤ ਅਥਵਾ ਸਤਿ ਨੂੰ ਜਾਨਣ ਦੇ ਸਮਰੱਥ ਹੁੰਦੇ ਹਨ। ਇਹੋ ਯੋਗ ਵਿਅਕਤੀ ਵਸਤੂਆਂ ਦੀ ਸੰਪੂਰਨਤਾ ਤੇ ਸਮਝ ਪ੍ਰਤੀ ਜਾਗਰੂਕ ਹੁੰਦੇ ਹਨ। ਅਸਥਾਈ ਤੇ ਸਥਾਈ ਦੀ ਪ੍ਰਾਪਤੀ ਦੇ ਪ੍ਰਯੋਗ ਕਰਦਿਆਂ ਜੋ ਗਿਆਨ ਦਾ ਬੋਧ ਹੁੰਦਾ ਹੈ, ਉਹ ਗਿਆਨ ਹੀ ਜ਼ਿੰਦਗੀ ਲਈ ਸਾਰਥਕ ਤੇ ਲਾਭਕਾਰੀ ਹੈ। ਪ੍ਰਕ੍ਰਿਤੀ ਅੰਦਰ ਜੋ ਚੀਜ਼ ਵਾਸਤਵਿਕ, ਸਹਿਜ ਸਥਿਰ ਹੈ, ਪਰ ਜੋ ਵਿਖਾਈ ਦਿੰਦੀ ਹੈ, ਉਹ ਅਵਾਸਤਵਿਕ ਅਸਹਿਜ ਤੇ ਅਸਥਿਰ ਹੈ। ਭਵਿੱਖ ਦ੍ਰਿਸ਼ਟਾ ਰਿਸ਼ੀ ਅਵਤਾਰ ਪੁਰਸ਼ ਹਮੇਸ਼ਾ ਸਤਿ ਸੰਕਲਪਾਂ ਦੇ ਧਾਰਨੀ ਹੁੰਦੇ ਹਨ। ਆਪਣੇ ਸਰੀਰ ਉੱਪਰ ਕਾਬੂ ਰੱਖਦੇ ਹਨ ਸਰੀਰ ਵਿੱਚ ਜੁੜੇ ਦੁੱਖ ਸੁੱਖ ਨੂੰ ਅਸਹਿਜ ਤੇ ਅਵਾਸਤਵਿਕ ਮੰਨਦੇ ਹਨ। ਸਾਡਾ ਸਰੀਰ ਨਾ ਪਹਿਲਾਂ ਸੀ, ਨਾ ਭਵਿੱਖ ਵਿੱਚ ਰਹੇਗਾ। ਜੋ ਵਰਤਮਾਨ ਰੂਪ ਵਿੱਚ ਹੈ, ਉਹ ਵੀ ਸਥਾਈ ਨਹੀਂ। ਇਸ ਲਈ ਇਸ ਨੂੰ ਅਭਾਵਹ ਕਿਹਾ ਗਿਆ ਹੈ। ਜਿਵੇਂ ਸੁਪਨੇ ਵਿੱਚ ਵੇਖੀ ਧਨ ਦੌਲਤ ਦੀ ਖੁਸ਼ੀ ਅਵਾਸਤਵਿਕ ਹੈ, ਭਾਵੇਂ ਅਸੀਂ ਇਸ ਦਾ ਆਨੰਦ ਮਾਣ ਲੈਂਦੇ ਹਾਂ। ਸਰੀਰ, ‘ਭਾਵਹ’ ਤੋਂ ਰਹਿਤ ਹੁੰਦਾ ਹੈ, ਏਸੇ ਲਈ ਅਸਥਿਰ ਅਸਥਾਈ ਹੈ। ਇਹ ਨਾ ਪਹਿਲਾਂ ਸੀ ਅਤੇ ਨਾ ਹੀ ਭਵਿੱਖ ਵਿੱਚ ਰਹੇਗਾ, ਇਸ ਦਾ ਵਰਤਮਾਨ ਸਰੂਪ, ਸਾਰ ਤੱਤਾਂ, ਅਥਵਾ ਮੂਲ ਦਾ ਬਦਲਿਆ ਪਰਿਵਰਤਤ ਸਰੂਪ ਹੈ। ਏਸੇ ਲਈ ਇਸ ਦੀ ਹੋਂਦ ਨੂੰ ਸਵੀਕਾਰ ਨਹੀਂ ਕੀਤਾ ਜਾ ਸਕਦਾ। ਬੋਧੀ/ਗਿਆਨੀ ਪੁਰਸ਼ ਏਸੇ ਲਈ ਸਰੀਰ ਦੇ ਦੁੱਖ ਸੁੱਖ ਨੂੰ ਵਧੇਰੇ ਮਹੱਤਤਾ ਨਹੀਂ ਦਿੰਦੇ। ਆਤਮਾ ਦੀ ਹੋਂਦ ਹੈ। ਇਹ ਵਾਸਤਵਿਕ ਅਸਲ ਤੇ ਸਹਿਜ ਰੂਪ ਹੈ। ਇਹੋ ‘ਭਾਵਹ’ ਹੋਂਦ ਵਾਲੀ ਹੈ। ਅਮਿੱਟ ਹੈ। ਜਿਸ ਵਿੱਚ ਜਾਗਰੂਕਤਾ ਹੈ। ਚੇਤਨਾ ਹੈ, ਗਿਆਨ ਹੈ। ਸੂਰਤ ਹੈ। ਇਹੋ ਆਤਮ ਚੇਤਨਾ ਅਮਰ ਹੈ, ਸਮਾਂ ਮੌਤ ਅਸਮਾਨ, ਮਨ ਦੀਆਂ ਅਵੱਸਥਾਵਾਂ, ਰੁਚੀਆਂ, ਸੁਪਨਾ, ਨੀਂਦ ਆਦਿ ਦਾ ਆਤਮਾ ਉੱਪਰ ਕੋਈ ਪ੍ਰਭਾਵ ਨਹੀਂ ਪੈਂਦਾ। ਇਹ ਅਬਦਲ ਹੈ। ਲਾਸਾਨੀ ਅਦਭੁੱਤ ਹੈ। ਇਹ ਸਥਾਈ ਅਕਾਲ ਹੈ। ਚੇਤਨਾ ਹੀ ਸਤਿ ਹੈ। ਆਤਮਾ ਚੇਤਨਾ ਰੂਪੀ ਸਤਿ ਹੈ। ਇਹੋ ਅਨੰਤ ਸਰੂਪ ਹੈ।

✪ ✪ ✪

**2.17 ਸ਼ਲੋਕ :**

*अ–वि–नाशि तु तत् विद्धि, येन सर्वम् इदम् ततम् । वि–नाशम् अ–वि–अयस्य अस्य, न क:–चित् कुर्तम् अर्हति ॥*

***ਅਵਿ ਨਾਸ਼ਿ ਤੁ ਤਤੁ ਵਿਧਿ, ਯੇਨ ਸਰ੍ਵਮ੍ ਇਦਮ੍ ਤਤਮ੍।***

***ਵਿ-ਨਾਸ਼ਮ੍ ਅਵਿ-ਅਯਸ੍ਯ ਅਸ੍ਯ, ਨ ਕਹਚਿਤ੍ ਕਰ੍ਤੁਮ੍ ਅਰ੍ਹਤਿ॥***

**੦ ਸ਼ਬਦ ਅਰਥ :-** ਅਵਿਨਾਸ਼ਿ : ਜੋ ਤਬਾਹ ਨਾ ਹੋ ਸਕੇ। ਤੁ : ਸੱਚਮੁੱਚ। ਤਤੁ : ਉਹ। ਵਿਧਿ : ਜਾਣਦਾ ਹੈ। ਯੇਨ : ਕਿਸ ਰਾਹੀਂ। ਸਰ੍ਵਮ੍ : ਸਾਰੇ। ਇਦਮ੍ : ਇਹ। ਤੱਤਮ੍ : ਪਸਰਨਾ, ਸੰਚਾਰਨਾ। ਵਿਨਾਸ਼ਮ੍ : ਨਾਸ਼ਵਾਨ। ਅਵਿ ਅਯਸ੍ਯ ਅਸ੍ਯ : ਅਮਰ ਅਵਿਨਾਸ਼ੀ ਅਮਿੱਟ ਹੈ। ਨ : ਨਹੀਂ। ਕਹਚਿਤ੍ : ਕੋਈ ਇੱਕ। ਕਰ੍ਤੁਮ੍ : ਕਰਨਾ। ਅਰ੍ਹਤਿ : ਯੋਗ ਹੈ।

**੦ ਸ਼ਲੋਕਾਰਥ :-** ਜਿਸ ਦੇ ਰਾਹੀਂ ਇਹ ਸਮੁੱਚਾ ਸੰਸਾਰ ਵਿਆਪਤ ਹੈ। ਏਸੇ ਨੂੰ ਤੂੰ ਅਵਿਨਾਸ਼ੀ ਜਾਣ। ਇਸ ਆਤਮਾ ਦਾ ਵਿਨਾਸ਼ ਕਰਨ ਦੇ ਕੋਈ ਵੀ ਸਮਰੱਥ ਨਹੀਂ।

**ਪਦ-ਅਰਥ-ਵਿਸਥਾਰ :-** ੦ ਅਵਿਨਾਸ਼ਿ ਤੁ ਤਤ੍ ਵਿਧਿ : ੦ ਉਪਰਲੇ ਸ਼ਲੋਕ ਵਿੱਚ ਸਤ੍ ਅਸਤ੍ ਦੀ ਗੱਲ ਕਹੀ ਗਈ ਸੀ। ਉਸ ਵਿੱਚੋਂ ਪਹਿਲਾਂ ਸਤ੍ ਦੀ ਵਿਆਖਿਆ ਕਰਨ ਲਈ ਏਥੇ ‘ਤੁ’ ਪਦ ਆਇਆ ਹੈ। ‘ਉਸੇ ਅਵਿਨਾਸ਼ੀ ਤੱਤਵ ਨੂੰ ਤੂ ਸਮਝ’ ਇੰਝ ਕਹਿ ਭਗਵਾਨ ਨੇ ਉਸ ਤੱਤਵ ਨੂੰ ਪਰੋਖ ਦੱਸਿਆ ਹੈ। ਪਰੋਖ ਰੂਪ ਦੱਸਣ ਵਿੱਚ ਉਦੇਸ਼ ਇਹ ਹੈ, ਕਿ ਦਿਖਾਈ ਦੇਣ ਵਾਲੇ ਸੰਪੂਰਨ ਸੰਸਾਰ ਵਿਚ ਇਹ ਪਰੋਖ ਤੱਤਵ ਹੀ ਵਿਆਪਤ ਹੈ, ਪਰਿਪੂਰਣ ਹੈ, ਅਸਲ ਵਿੱਚ ਜੋ ਪਰਿਪੂਰਣ ਹੈ ਉਹੋ ‘ਹੈ’ ਜੋ ਸਾਹਮਣੇ ਸੰਸਾਰ ਵਿਖਾਈ ਦੇ ਰਿਹਾ ਹੈ ਉਹ ‘ਨਹੀਂ’ ਹੈ। ੦ ਤਤ – ਪਦ ਤੋਂ ਸਤ੍ ਤਤਵ ਨੂੰ ਪਰੋਖ ਰੀਤੀ ਤੋਂ ਕਹਿਣ ਦਾ ਉਦੇਸ਼ ਇਹ ਨਹੀਂ, ਕਿ ਉਹ ਤੱਤਵ ਬਹੁਤ ਦੂਰ ਹੈ, ਪਰ ਇਹ ਇੰਦ੍ਰੀਆਂ ਤੇ ਅੰਤਹਕਰਣ ਦਾ ਵਿਸ਼ਾ ਨਹੀਂ ਹੈ। ਏਸੇ ਲਈ ਇਸ ਪਰੋਖ ਵਿਧੀ ਨਾਲ ਕਿਹਾ ਗਿਆ ਹੈ। ੦ ਯੇਨਸਰ੍ਵਮ੍ ਇਦਮ੍ ਤਤਮ੍ = ਸਾਰਾ ਦਾ ਸਾਰਾ ਸੰਸਾਰ ਉਸ ਨਿਤ੍ਯ ਤੱਤਵ ਤੋਂ ਵਿਆਪਤ ਹੈ, ਜਿਵੇਂ ਸੋਨੇ ਦੇ ਬਣੇ ਗਹਿਣੇ ਵਿਚ ਸੋਨਾ, ਮਿੱਟੀ ਤੋਂ ਬਣੇ ਬਰਤਨ ਵਿਚ ਮਿੱਟੀ, ਹੀ ਵਿਆਪਤ ਹੈ, ਏਸੇ ਤਰ੍ਹਾਂ ਸੰਸਾਰ ਵਿੱਚ ਇਹ ਸੰਸਾਰ ਤਤਵ ਹੀ ਵਿਆਪਤ ਹੈ। ਜੋ ਜਾਣਨ ਯੋਗ ਹੈ। ਵਿਨਾਸ਼ਮ੍ ਅਵਿ ਅਯਸ੍ਯ

ਅਸ੍ਯ = ਜਦ ਸਰੀਰੀ ਅਵਿਨਾਸ਼ੀ ਹੈ। ਜਿਸਦਾ ਕੋਈ ਨਾਸ਼ ਨਹੀਂ ਕਰ ਸਕਦਾ ਪਰ ਸਰੀਰ ਵਿਨਾਸ਼ੀ ਹੈ ਜਿਹੜਾ ਪਲ ਛਿਣ ਵਿਨਾਸ਼ ਵੱਲ ਵਧ ਰਿਹਾ ਹੈ, ਜਿਸ ਨੂੰ ਵਿਨਾਸ਼ ਹੋਣ ਤੋਂ ਕੋਈ ਨਹੀਂ ਰੋਕ ਸਕਦਾ। ਤੂੰ (ਅਰਜਨ) ਸੋਚਦਾ ਹੈਂ ਕਿ ਜੇ ਤੂੰ ਯੁੱਧ ਨਹੀਂ ਕਰੇਂਗਾ ਤਾਂ ਇਹ ਸਾਰੇ ਬਚ ਜਾਣਗੇ ? ਅਸਲ ਵਿੱਚ ਤੇਰੇ ਯੁੱਧ ਕਰਨ ਜਾਂ ਨਾ ਕਰਨ ਨਾਲ ਅਵਿਨਾਸ਼ੀ ਤੇ ਵਿਨਾਸ਼ੀ ਤੱਤ ਵਿੱਚ ਕੋਈ ਫਰਕ ਨਹੀਂ ਪੈਂਦਾ। ਅਵਿਨਾਸ਼ੀ ਤਾਂ ਰਹੇਗਾ, ਵਿਨਾਸ਼ੀ ਦਾ ਨਾਸ਼ ਜ਼ਰੂਰ ਹੋ ਜਾਣਾ ਹੈ। ੦ ਅਸ੍ਯ ਦਾ ਭਾਵ ਹੈ ਕਿ ਪ੍ਰਤਿ ਪਲ ਛਿਣ ਬਦਲਣ ਵਾਲੇ ਸਰੀਰ ਅੰਦਰ ਜੋ ਸੱਤਾ ਦਿਖਾਈ ਦਿੰਦੀ ਹੈ, ਉਹੋ ਏਸੇ ਸਤ੍ਤੱਤਵ ਦੀ ਹੀ ਹੈ। 'ਮੇਰਾ ਸਰੀਰ ਹੈ ਤੇ ਮੈਂ ਸਰੀਰਧਾਰੀ ਹਾਂ' ਅਜਿਹਾ ਜੋ ਆਪਣੀ ਸੱਤਾ ਦਾ ਧਿਆਨ ਹੈ ਉਸ ਨੂੰ ਹੀ ਲਕਸ਼ ਮੰਨ ਕੇ ਭਗਵਾਨ ਨੇ ਏਥੇ ਅਸ੍ਯ ਪਦ ਦੀ ਵਰਤੋਂ ਕੀਤੀ ਹੈ।

**ਵਿਆਖਿਆ :-** ਆਕਾਸ਼ ਸਰਬ ਵਿਆਪਕ ਸਥਾਈ ਅਤੇ ਅਨੰਤ ਅਮਿਤ ਹੈ। ਜਿਵੇਂ ਆਕਾਸ਼ ਵਿਚਲੇ ਬਦਲ ਉਸ ਦੀ ਪ੍ਰਕ੍ਰਿਤੀ, ਉਸ ਦੇ ਸਰੂਪ ਨੂੰ ਨਹੀਂ ਬਦਲ ਸਕਦੇ, ਅਪਾਰ ਬੇਪਨਾਹ ਅਨੰਤ ਕਾਇਨਾਤ ਦਾ ਆਧਾਰ ਚੇਤਨਾ ਹੈ। ਕਾਇਨਾਤ ਕਦੇ ਅਲੋਪ ਹੋ ਜਾਂਦੀ ਹੈ, ਕਦੇ ਵਿਖਾਈ ਦਿੰਦੀ ਹੈ। ਚੇਤਨਾ ਵਿੱਚ ਕੋਈ ਵਾਧਾ ਘਾਟਾ ਨਹੀਂ ਹੁੰਦਾ। ਇਹ ਸਦੀਵੀ ਸਥਾਈ ਹੈ। ਗੁਰੂ ਜੀ ਵੱਲੋਂ ਦੋ ਉਂਗਲੀਆਂ ਖੜ੍ਹੇ ਕਰਨ ਦਾ ਅਰਥ ਇਹ ਹੈ ਕਿ ਇਸ ਕਾਇਨਾਤ ਵਿੱਚ ਬ੍ਰਹਮ ਤੇ ਮਾਇਆ ਦੋ ਸ਼ਕਤੀਆਂ ਹਨ। ਫਿਰ ਗੁਰੂ ਇੱਕ ਉਂਗਲ ਖੜ੍ਹੀ ਕਰਦਾ ਹੈ, ਜਿਸ ਦਾ ਅਰਥ ਹੈ। ਬ੍ਰਹਮ ਤਾਂ ਅਨੰਤ ਸਥਾਈ ਅਮਿੱਟ ਹੈ, ਜਦ ਕਿ ਮਾਇਆ ਕਦੇ ਵਿਖਾਈ ਦਿੰਦੀ ਹੈ ਕਦੇ ਅਲੋਪ ਹੋ ਜਾਂਦੀ ਹੈ। ਅਮਿਟ ਵੀ ਹੈ ਮਿਟ ਵੀ ਹੈ।



**2.18 ਸ਼ਲੋਕ :**

*अन्त-वन्त: इमे देहा:, नित्यस्य उक्ता: शरीरिण:। अ-नाशिन: अ-प्र-मेयस्य, तस्मात् युध्यस्व भारत॥*

***ਅੰਤਬਤਹ ਇਮੇ ਦੇਹਾਹ, ਨਿਤ੍ਯਸ੍ਯ ਉਕ੍ਤਾਹ ਸ਼ਰੀਰਿਣਹ।***
***ਅਨਾਸ਼ਿਨਹ ਅਪ੍ਰਮੇਯਸ੍ਯ ਤਸ੍ਮਾਤ੍ ਯੁਧ੍ਯਸ੍ਵ ਭਾਰਤ॥***

**੦ ਸ਼ਬਦ ਅਰਥ :-** ਅੰਤਬਤਹ : ਜਿਸਦਾ ਅੰਤ ਹੋਵੇ। ਇਮੇ : ਇਹ। ਦੇਹਾਹ : ਸਰੀਰ। ਨਿਤ੍ਯਸ੍ਯ : ਹਮੇਸ਼ਾ ਸਥਾਈ। ਉਕ੍ਤਾਹ : ਕਹੇ ਗਏ। ਸ਼ਰੀਰਿਣਹ : ਸਰੀਰ। ਅਨਾਸ਼ਿਨਹ : ਜੋ ਨਾਸ਼ ਨਾ ਹੋਣ। ਅਪ੍ਰਮੇਯਸ੍ਯ : ਅਮਿਤ, ਅਮਿਣਵਾਂ, ਬੇਅੰਤ, ਅਪਾਰ। ਤਸ੍ਮਾਤ੍ : ਇਸ ਲਈ। ਯੁਧ੍ਯਸ੍ਵ : ਲੜਨਾ/ਲੜੋ। ਭਾਰਤ : ਹੇ ਭਾਰਤ।

**੦ ਸ਼ਲੋਕਾਰਥ :-** ਇਸ ਨਾਸ਼ ਰਹਿਤ ਅਪ੍ਰਮੇਯ (ਹਰ ਨਿਵਾਸੀਦੇ ਪ੍ਰਾਣਾਂ ਦੇ ਅਗੋਚਰ) ਨਿੱਤ ਸਰੂਪ ਸਰੀਰੀ (ਆਤਮਾ) ਦੇ ਇਹ ਸਾਰੇ ਸਰੀਰ ਨਾਸ਼ਵਾਨ ਕਹੇ ਗਏ ਹਨ। ਇਸ ਲਈ ਹੇ ਭਾਰਤ ਵੰਸੀ ਅਰਜਨ, ਤੂੰ ਯੁੱਧ ਕਰ।

**ਪਦ-ਅਰਥ-ਵਿਸਥਾਰ :-** ੦ ਗਿਆਨ ਦੋ ਤਰ੍ਹਾਂ ਦਾ ਹੁੰਦਾ ਹੈ = ਅਧਿਆਤਮਕ ਤੇ ਅਨਾਧਿਆਤਮਕ। ਅਧਿਆਤਮਕ ਗਿਆਨ ਨਾਲ ਬੁੱਧੀ ਜੜ੍ਹ ਹੀ ਅਖਵਾਉਂਦੀ ਹੈ, ਭਾਵੇਂ ਚੇਤਨ ਰੂਪ ਵਿੱਚ ਇਹ ਪ੍ਰਕਾਸ਼ਕ ਹੈ ਪਰ ਸਰੂਪ ਤੋਂ ਇਹ ਜੜ੍ਹ ਹੈ। ੦ ਧਾਤੂ = ਜਿਸ ਤੋਂ ਸ਼ਬਦ ਦੀ ਉਤਪਤੀ ਹੋਵੇ ਉਹ ਧਾਤੂ ਹੈ। ਧਾਤਵਾਰਥ ਕਿਰਿਆ ਰੂਪ ਹੁੰਦਾ ਹੈ। ਕ੍ਰਿਆ ਹਮੇਸ਼ਾ ਉਤਪਤੀ ਤੇ ਵਿਨਾਸ਼ ਵਾਲੀ ਹੁੰਦੀ ਹੈ। ਏਥੇ ਸਤ੍ ਗਿਆਨ ਸਰੂਪ ਹੈ। ੦ ਵਿਨਾਸ਼ ਅਰਥਾਤ ਦੇਸ਼ ਕਾਲ ਜਾਂ ਵਸਤੂ ਵਿੱਚ ਜੋ ਪਰਿਛੇਦ ਹੈ, ਸੰਬੰਧ ਹੈ, ਉਹ ਜਿਸ ਵਿੱਚ ਰਹੇ, ਉਹ ਵਿਨਾਸ਼ੀ ਹੈ। ਪਰਿਛੰਨ ਹੈ। ਉਸ ਤੋਂ ਵਿਲੱਖਣ ਅਵਿਨਾਸ਼ੀ ਹੈ। ੦ ਅਨਾਸ਼ਿਨਹ = ਕਿਸੇ ਸਮੇਂ ਕਿਸੇ ਕਾਰਨ ਕਦੇ ਵੀ ਛਿਣ ਮਾਤਰ ਭੀ ਜਿਸ ਵਿੱਚ ਪਰਿਵਰਤਨ ਨਹੀਂ ਹੁੰਦਾ। ਉਸ ਨੂੰ ਅਨਾਸ਼ਿਨਹ ਅਥਵਾ ਅਵਿਨਾਸ਼ੀ ਕਹਿੰਦੇ ਹਨ। ੦ ਅਪ੍ਰਮੇਯਸ੍ਯ = ਜੋ ਪ੍ਰਮਾ (ਪ੍ਰਮਾਣ) ਦਾ ਵਿਸ਼ਯ ਨਹੀਂ ਹੈ। ਅਰਥਾਤ ਜਿਹੜਾ ਅੰਤਹਕਰਣ ਤੇ ਇੰਦਰੀਆਂ ਦਾ ਵਿਸ਼ਾ ਨਹੀਂ ਹੈ। ਉਸ ਨੂੰ ਅਪ੍ਰਮਯ ਕਹਿੰਦੇ ਹਨ। ਸ਼ਰਧਾ ਅਤੇ ਪ੍ਰਮਾਣ ਵਿੱਚ ਅੰਤਰ ਹੈ। ੦ ਨਿਤ੍ਯ = ਨਿਰੰਤਰ ਹਰ ਕਾਲ ਵਿੱਚ ਸਦੀਵੀ ਰਹਿਣ ਵਾਲਾ। ੦ ਅੰਤ ਬਤਹ ਇਮੇ ਦੇਹਾਹ, ਉਕਤਾਹ ਸ਼ਰੀਰਿਣਹ = ਇਸ ਅਵਿਨਾਸ਼ੀ ਅਪ੍ਰਮੇਯ ਤੇ ਨਿਤ੍ਯ ਸਰੀਰ ਦੇ ਸੰਪੂਰਣ ਸੰਸਾਰ ਵਿੱਚ ਜਿੰਨੇ ਵੀ ਸਰੀਰ ਹਨ, ਉਹ ਸਾਰੇ ਅੰਤਵਾਲੇ ਕਹੇ ਗਏ ਹਨ - ਇਨਾਂ ਦਾ ਪਲ ਛਿਣ ਅੰਤ ਹੋ ਰਿਹਾ ਹੈ। ਕੇਵਲ ਅੰਤ ਹੀ ਅੰਤ ਹੈ, ਹੋਰ ਕੁੱਝ ਨਹੀਂ। ਨਿਤ੍ਯਸ੍ਯ ਅਨਾਸ਼ਿਨਹ = ਇਸ ਵਿੱਚ ਉਦੇਸ਼ ਇਹ ਦੱਸਣ ਦਾ ਹੈ ਕਿ ਨਿਤ੍ ਤਤਵ ਨੇ ਜਿਸ ਦਾ ਕਦੇ ਨਾਸ਼ ਨਹੀਂ ਹੁੰਦਾ, ਇਸ ਨੂੰ ਆਪਣਾ ਮੰਨ ਰੱਖਿਆ ਹੈ। ਆਪਣਾ ਮੰਨਣ ਦਾ ਅਰਥ ਹੈ ਕਿ ਆਪਣੇ ਆਪ ਨੂੰ ਸਰੀਰ ਵਿੱਚ ਰੱਖ ਦਿੱਤਾ ਤੇ ਸਰੀਰ ਨੂੰ ਆਪਣੇ ਵਿੱਚ ਰੱਖ ਲਿਆ। ਆਪਣੇ ਨੂੰ ਸਰੀਰ ਵਿੱਚ ਰੱਖਣ ਨਾਲ 'ਮੈਂ' ਪਣ ਪੈਦਾ ਹੁੰਦਾ ਹੈ, ਅਹੰਤਾ ਵਧਦੀ ਹੈ। ਮਮਤਾ ਅਥਵਾ ਮੇਰਾ ਪਣ ਪਲਪਦਾ ਹੈ। ਜਿਨ੍ਹਾਂ ਵਸਤਾਂ ਨੂੰ ਸਵੈ ਨੇ ਆਪਣੇ ਅੰਦਰ ਰੱਖਿਆ ਹੈ, ਉਨ੍ਹਾਂ ਵਿੱਚ 'ਮੈਂ' ਪਣ ਵਧਦਾ ਗਿਆ, ਜਿਵੇਂ ਆਪਣੇ ਆਪ ਨੂੰ ਜੇ ਧਨ ਵਿੱਚ ਰੱਖ ਲਿਆ ਤਾਂ ਮੈਂ ਧਨੀ ਬਣ ਗਿਆ। ਜੇ ਵਿੱਦਿਆ ਨੂੰ ਰੱਖ ਲਿਆ ਤਾਂ ਮੈਂ ਵਿਦਵਾਨ ਹਾਂ। ਜਦੋਂ ਆਪਣਾ ਆਪ ਜਿੰਨ੍ਹਾਂ ਵਸਤਾਂ ਨੂੰ ਆਪਣੇ ਵਿੱਚ ਰੱਖਦਾ ਰਹਿੰਦਾ ਹੈ, ਉਨ੍ਹਾਂ ਵਸਤਾਂ ਵਿੱਚ ਮੇਰਾਪਣ ਹੁੰਦਾ ਹੀ ਚਲਾ ਜਾਂਦਾ ਹੈ। ਮੇਰਾ ਪੁੱਤਰ, ਮੇਰਾ ਪਿਤਾਮਾ, ਮੇਰਾ ਦੋਸਤ, ਮੇਰਾ ਗੁਰੂ। ਮੇਰੀ ਬੁੱਧੀ, ਮੇਰਾ ਸਰੀਰ ਆਦਿ। ਜਦੋਂ ਜੜ੍ਹਤਾ ਦੇ ਨਾਲ ਮੈਂ ਜਾਂ ਮੇਰਾ-ਪਣ ਆ ਜਾਵੇ ਤਾਂ ਵਿਕਾਰ ਪੈਦਾ ਹੁੰਦੇ ਹਨ, ਭਾਵ ਇਹ ਕਿ ਸਰੀਰ ਤੇ ਮੈਂ - ਦੋਵੇਂ ਵੱਖ ਵੱਖ ਹਨ। ਇਨ੍ਹਾਂ ਨੂੰ ਮਹੱਤਵ ਨਾ ਦੇਣ ਨਾਲ ਹੀ ਵਿਕਾਰ ਪੈਦਾ ਹੁੰਦੇ ਹਨ, ਭਾਵ ਜਿਹੜੇ ਇਸ ਵਿਵੇਕ ਦਾ ਆਦਰ ਕਰਦੇ ਹਨ, ਮਹੱਤਵ ਦਿੰਦੇ ਹਨ, ਉਹ ਪੰਡਿਤ ਹਨ। ਅਜਿਹੇ ਪੰਡਿਤ ਲੋਕ ਕਦੇ ਸ਼ੋਕ ਨਹੀਂ ਕਰਦੇ। ੦ ਤਸ੍ਮਾਤ੍ ਯੁਧ੍ਯਸ੍ਵ : ਭਗਵਾਨ ਅਰਜਨ ਨੂੰ ਆਗਿਆ ਦਿੰਦੇ ਹਨ, ਕਿ ਸਤ੍ ਅਸ੍ਤ ਨੂੰ ਠੀਕ ਸਮਝਕੇ ਤੂੰ ਯੁੱਧ ਕਰ, ਆਪਣੇ ਕਰਤੱਵ ਦੀ ਪਾਲਣਾ ਕਰ, ਕਿਉਂਕਿ ਸਰੀਰ ਵਿਨਾਸ਼ਕਾਰੀ ਹੈ ਤੇ ਸਰੀਰੀ ਅਵਿਨਾਸ਼ੀ ਹੈ। ਇਸ ਲਈ ਸ਼ੋਕ ਦਾ ਤਿਆਗ ਕਰ ਤੇ ਯੁੱਧ ਕਰ। ਸਤ੍ ਦਾ ਬੋਧ ਹੋ ਜਾਣ ਨਾਲ ਅਸਤ੍ ਦਾ ਅੰਤ ਹੋ ਜਾਂਦਾ ਹੈ।

**ਵਿਆਖਿਆ :-** ਸਰੀਰਾਂ ਵਿੱਚ ਰਹਿਣ ਵਾਲੀ ਆਤਮਾ ਅਮਰ ਅਮਿੱਟ ਅਨੰਤ ਅਤੇ ਅਵਿਨਾਸ਼ੀ ਹੈ। ਇਹ ਅਮਿੱਤ ਵੀ ਹੈ। ਸਰੀਰਾਂ ਦਾ ਅੰਤ ਹੋ ਜਾਂਦਾ ਹੈ। ਜਿਵੇਂ ਸਮੁੰਦਰ ਦੀ ਸਥਿਰਤਾ ਉਸ ਦੀ ਸਵੈ ਹੋਂਦ ਵਿੱਚ ਹੈ, ਭਾਵੇਂ ਉਸ ਦੇ ਧੁਰ ਅੰਦਰ ਹੇਠਾਂ ਜਾਂ ਬਾਹਰ ਕਿਨਾਰਿਆਂ 'ਤੇ ਕਿੰਨੀਆਂ ਛੋਟੀਆਂ ਵੱਡੀਆਂ ਲਹਿਰਾਂ ਚੱਲਦੀਆਂ ਹਨ, ਸਮੁੰਦਰ ਦੀ ਹੋਂਦ ਉੱਪਰ ਉਨ੍ਹਾਂ ਦਾ ਕੋਈ ਪ੍ਰਭਾਵ ਨਹੀਂ ਪੈਂਦਾ। ਏਸੇ ਤਰ੍ਹਾਂ ਪ੍ਰਕ੍ਰਿਤੀ ਅਥਵਾ ਕਾਇਨਾਤ ਵਿੱਚ ਹਜ਼ਾਰਾਂ ਤਬਦੀਲੀਆਂ ਹੁੰਦੀਆਂ ਰਹਿੰਦੀਆਂ ਹਨ, ਪਰ ਕਾਇਨਾਤ ਅਨੰਤ ਹੈ। ਏਸੇ ਤਰ੍ਹਾਂ ਆਤਮਾ ਅਨੰਤ ਅਮਿੱਤ ਹੈ, ਜੋ ਕਦੇ ਵੀ ਨਹੀਂ ਬਦਲਦੀ, ਸਥਾਈ ਹੈ। ਸਦੀਵੀ ਹੈ, ਜਿਵੇਂ ਇੱਕ ਤਲਾਅ ਅਥਵਾ ਟੋਭੇ ਦਾ ਪਾਣੀ ਗਰਮੀ ਅਥਵਾ ਧੁੱਪ ਵਿੱਚ ਭਾਫ਼ ਬਣ ਕੇ ਉੱਡ ਜਾਂਦਾ ਹੈ, ਏਸੇ ਤਰ੍ਹਾਂ ਸਰੀਰ ਵੀ ਅਲੋਪ ਹੋ ਜਾਂਦਾ ਹੈ। ਆਤਮਾ ਨਾ ਤਬਾਹ ਹੁੰਦੀ ਹੈ, ਨਾ ਖ਼ਤਮ ਕੀਤੀ ਜਾ ਸਕਦੀ ਹੈ। ਆਤਮਾ - ਮਨ ਅੰਤਹਕਰਣ ਦੀ ਕੈਦ ਤੋਂ ਵੀ ਮੁਕਤ ਹੈ। ਇਹ ਅਮਿੱਤ ਹੈ। ਦੁਨਿਆਵੀ ਰਿਸ਼ਤਿਆਂ ਦੀ ਕੈਦ ਆਤਮਾ ਲਈ ਕੁੱਝ ਵੀ ਨਹੀਂ। ਆਤਮਾ ਲਈ ਦੋਸਤ/ਦੁਸ਼ਮਨ ਸਾਮਾਨ ਹਨ। ਇਸ ਲਈ ਸ੍ਰੀ ਕ੍ਰਿਸ਼ਨ ਭਾਰਤਪੁੱਤਰ ਅਰਜਨ ਨੂੰ ਯੁੱਧ ਕਰਨ ਲਈ ਕਹਿੰਦੇ ਹਨ।

✪ ✪ ✪

**2.19 ਸ਼ਲੋਕ :**

*या: एनम् वेत्ति हन्तारम्, य: च एनम् मन्यते हतम्। उभौ तौ न वि-जानीत:, न अयम् हन्ति न हन्यते॥*

***ਯਹ ਏਨਮ੍ ਵੇਤਿੱ ਹਨ੍ਤਾਰਮ੍, ਯਹ ਚ ਇਨਮ੍ ਮਨ੍ਯਤੇ ਹਤਮ੍।***

***ਓਭੋ ਤੌਂ ਨੇ ਵਿਜਾ-ਨੀਤਹ, ਨ ਅਯਮ੍ ਹਨ੍ਤਿ, ਨ ਹਨ੍ਯਤੇ॥***

**੦ ਸ਼ਬਦ ਅਰਥ :-** ਯਹ : ਉਹ, ਕੌਣ। ਇਨਮ੍ : ਇਹ ਆਪ ਖ਼ੁਦ। ਵੇੱਤਿ : ਜਾਣਦਾ ਹੈ। ਹਨ੍ਤਾਰਮ੍ : ਕਾਤਲ। ਯਹ : ਉਹ ਕੌਣ। ਚ : ਅਤੇ। ਏਨਮ੍ : ਇਹ। ਮਨ੍ਯਤੇ : ਸੋਚਦਾ ਹੈ। ਹਤਮ੍ : ਕਤਲ। ਉਭੋ : ਦੋਵੇਂ। ਤੌਂ : ਉਹ (ਬਹੁਤੇ)। ਨ : ਨਹੀਂ। ਵਿਜਾਨੀਤਹ : ਜਾਣਦਾ ਹੈ। ਨ : ਨਹੀਂ। ਅਯਮ੍ : ਇਹ। ਹਨ੍ਤਿ : ਕਤਲ ਕਰਦਾ ਹੈ। ਨ : ਨਹੀਂ। ਹਨ੍ਯਤੇ : ਕਤਲ ਕੀਤਾ ਗਿਆ ਹੈ।

**੦ ਸ਼ਲੋਕਾਰਥ :-** ਉਹ ਜਿਹੜਾ ਇਸ ਆਤਮਾ ਨੂੰ ਮਰਨ ਵਾਲਾ ਸਮਝਦਾ ਹੈ ਤੇ ਜਿਹੜਾ ਇਸ ਨੂੰ ਮਰਿਆ ਸਮਝਦਾ ਹੈ, ਉਹ ਦੋਵੇਂ ਹੀ ਨਹੀਂ ਜਾਣਦੇ ਹਨ ਕਿਉਂਕਿ ਉਹ ਨਾ ਤਾਂ ਮਰਦਾ ਹੈ ਤੇ ਨਾ ਹੀ ਮਾਰਿਆ ਜਾਂਦਾ ਹੈ।

**ਪਦ-ਅਰਥ-ਵਿਸਥਾਰ :-** ੦ ਯਹ ਏਨਮ੍ ਵੇੱਤਿ ਹੰਤਾਰਮ੍ = ਜਿਹੜਾ ਇਸ ਸਰੀਰ ਨੂੰ ਮਾਰਨ ਵਾਲਾ ਮੰਨਦਾ ਹੈ ਉਹ ਠੀਕ ਨਹੀਂ ਜਾਣਦਾ। ਕਾਰਨ = ਸਰੀਰ ਵਿੱਚ ਕਰਤਾਪਣ ਨਹੀਂ ਹੈ। ਸਾਰੀਆਂ ਪ੍ਰਕ੍ਰਿਆਵਾਂ ਪ੍ਰਕ੍ਰਿਤੀ ਰਾਹੀਂ ਹੁੰਦੀਆਂ ਹਨ। ਜਿਸ ਨੇ ਅਜਿਹਾ ਅਨੁਭਵ ਕੀਤਾ ਹੈ, ਉਸ ਨੇ ਸਰੀਰ ਦੇ ਅਕਰਤਾ ਪਣ ਦਾ ਅਨੁਭਵ ਕੀਤਾ ਹੈ। ਮਤਲਬ ਇਹ ਕਿ ਸਰੀਰ ਵਿੱਚ ਕਰਤਾਪਣ ਨਹੀਂ ਹੈ। ਪਰ ਉਹ ਸਰੀਰ ਨਾਲ ਸੰਬੰਧ ਜੋੜ ਕੇ ਸਰੀਰ ਦੀਆਂ ਹੋਣ ਵਾਲੀਆਂ ਕਿਰਿਆਵਾਂ ਵਿੱਚ ਆਪਣੇ ਆਪ ਨੂੰ ਕਰਤਾ ਮੰਨ ਲੈਂਦਾ ਹੈ। ਜੇ ਉਹ ਸਰੀਰ ਨਾਲ ਆਪਣਾ ਸੰਬੰਧ ਨਾ ਜੋੜੇ ਤਾਂ ਉਹ ਕਿਸੇ ਵੀ ਕਿਰਿਆ ਦਾ ਕਰਤਾ ਨਹੀਂ ਹੈ। ੦ ਯਹ ਏਨਮ੍ ਵੇੱਤਿ ਹੰਤਾਰਮ੍ = ਜੋ ਉਸ ਨੂੰ ਮਰਿਆ ਮੰਨਦਾ ਹੈ, ਉਹ ਵੀ ਠੀਕ ਨਹੀਂ ਜਾਣਦਾ। ਜਿਵੇਂ ਸਰੀਰੀ (ਆਤਮਾ) ਮਰਨ ਵਾਲੀ ਨਹੀਂ, ਏਸੇ ਤਰ੍ਹਾਂ ਉਹ ਮਰਨ ਵਾਲਾ ਭੀ ਨਹੀਂ ਹੈ। ਕਿਉਂਕਿ ਇਸ ਵਿੱਚ ਪਰਿਵਰਤਨ ਨਹੀਂ ਹੁੰਦਾ ਭਾਵ ਇਹ ਕਿ ਜੋ ਉਤਪਤੀ ਵਿਨਾਸ਼ਸ਼ੀਲ ਹੈ, ਉਹ ਹੀ ਮਰ ਸਕਦੀ ਹੈ। ੦ ਓਭੋ ਤੌਂ ਨ ਵਿਜਾਨੀਤਹ ਨਾ ਅਯਮ੍ ਹਨ੍ਤਿ ਨ ਹਨ੍ਯਤੇ = ਉਹ ਦੋਵੇਂ ਹੀ ਨਹੀਂ ਜਾਣਦੇ ਅਰਥਾਤ ਜੋ ਇਸ ਸਰੀਰੀ ਨੂੰ ਮਾਰਨ ਵਾਲਾ ਮੰਨਦਾ ਹੈ ਉਹ ਵੀ ਠੀਕ ਨਹੀਂ ਜਾਣਦਾ। ਜੋ ਇਸ ਨੂੰ ਮਰਨ ਵਾਲਾ ਮੰਨਦਾ ਹੈ, ਉਹ ਵੀ ਠੀਕ ਨਹੀਂ ਜਾਣਦਾ। ਏਥੇ ਸਵਾਲ ਇਹ ਪੈਦਾ ਹੁੰਦਾ ਹੈ ਜੋ ਇਸ ਸਰੀਰੀ ਨੂੰ ਮਾਰਨ ਵਾਲਾ ਤੇ ਮਰਨ ਵਾਲਾ ਦੋਵੇਂ ਮੰਨਦਾ ਹੈ, ਕੀ ਉਹ ਠੀਕ ਜਾਣਦਾ ਹੈ ? ਉੱਤਰ ਹੈ, ਉਹ ਠੀਕ ਨਹੀਂ ਜਾਣਦਾ। ਕਾਰਨ ਕਿ ਇਹ ਸਰੀਰੀ ਅਸਲ ਵਿੱਚ ਇੰਜ ਨਹੀਂ ਹੈ। ਇਹ ਨਾਸ਼ ਕਰਨ ਵਾਲੀ ਵੀ ਨਹੀਂ ਹੈ ਤੇ ਨਸ਼ਟ ਹੋਣ ਵਾਲਾ ਵੀ ਨਹੀਂ ਹੈ। ਇਹ ਨਿਰ ਵਿਕਾਰ ਰੂਪ ਤੋਂ ਨਿਤ੍ਯ ਨਿਰੰਤਰ ਜਿਵੇਂ ਦਾ ਤਿਵੇਂ ਰਹਿਣ ਵਾਲੀ ਹੈ। ਇਸ ਲਈ ਇਸ ਸਰੀਰੀ (ਆਤਮਾ) ਨੂੰ ਲੈ ਕੇ ਸ਼ੋਕ ਨਹੀਂ ਕਰਨਾ ਚਾਹੀਦਾ। ਅਰਜਨ ਦੇ ਸਾਹਮਣੇ ਯੁੱਧ ਦਾ ਪ੍ਰਸੰਗ ਹੋਣ ਨਾਲ ਹੀ ਏਥੇ ਸਰੀਰੀ (ਆਤਮਾ) ਨੂੰ ਮਰਨ ਮਾਰਨ ਦੀ ਕਿਰਿਆ ਤੋਂ ਰਹਿਤ ਦੱਸਿਆ ਹੈ। ਅਸਲ ਵਿੱਚ ਇਹ ਸੰਪੂਰਣ ਕਿਰਿਆਵਾਂ ਤੋਂ ਰਹਿਤ ਹੈ। ਸਰੀਰ ਨਾਲ ਆਤਮਾ ਦਾ ਸੰਬੰਧ ਹੋਣ ਕਾਰਨ ਇਸ ਨੂੰ ਸਰੀਰੀ ਕਿਹਾ ਹੈ।

**ਵਿਆਖਿਆ :-** ਸਰੀਰ ਨਾਲ ਪੈਦਾ ਹੋਇਆ ਮੋਹ ਦੁੱਖ ਦਾ ਕਾਰਨ ਹੈ। ਮੌਤ ਭੌਤਿਕ ਸਰੀਰ ਨੂੰ ਆਉਂਦੀ ਹੈ। ਆਤਮਾ ਉੱਪਰ ਮੌਤ ਦਾ ਕੋਈ ਅਸਰ ਨਹੀਂ ਪੈਂਦਾ। ਜਿਵੇਂ ਅਸਮਾਨ 'ਤੇ ਬਦਲ ਆਉਂਦੇ ਤੇ ਜਾਂਦੇ ਰਹਿੰਦੇ ਹਨ। ਅਸਮਾਨ ਵਿੱਚ ਕੋਈ ਪਰਿਵਰਤਨ ਨਹੀਂ ਹੁੰਦਾ। ਏਸੇ ਤਰ੍ਹਾਂ ਸਰੀਰ ਦੇ ਪਰਿਵਰਤਨ ਨਾਲ ਆਤਮਾ ਤਾਂ ਨਿਰਲੇਪ ਰਹਿੰਦੀ ਹੈ ਕਿਉਂਕਿ ਆਤਮਾ ਅਬਦਲ ਹੈ ਅਮਿੱਤ ਤੇ ਅਮਿੱਟ ਹੈ। ਜਦਕਿ ਸਰੀਰ ਮਰਦੇ ਜਨਮਦੇ ਰਹਿੰਦੇ ਹਨ। ਬੇਸਮਝ ਅਗਿਆਨੀ ਲੋਕ ਸਰੀਰ ਦੇ ਖ਼ਤਮ ਹੋਣ 'ਤੇ ਹੀ ਰੋਂਦੇ ਪੱਛੋਤਾਉਂਦੇ ਹਨ, ਜਿਵੇਂ ਧਨ ਦੌਲਤ ਲੁੱਟੇ ਜਾਣ ਉੱਪਰ ਰੋਂਦੇ ਹਨ।

✪ ✪ ✪

**2.20 ਸ਼ਲੋਕ :**

*न जायते म्रियते वा कदा-चित्, न अयम् भूत्वा भविता वा न भूय:।*

*अ-ज: नित्य: शश्वत: अयम् पुराण:, न हन्यते हन्यमाने शरीरे॥*

***ਨ ਜਾਯਤੇ ਮ੍ਰਿਯਤੇ ਵਾ ਕਦਾਚਿੱਤ੍, ਨ ਅਯਮ੍ ਭੂਤ੍ਵਾ ਭਵਿਤਾ ਵਾ ਨ ਭੂਯਹ।***

***ਅ-ਜਹ ਨਿਤ੍ਯਹ ਸ਼ਾਸ਼੍ਵਤਹ ਅਯਮ੍ ਪੁਰਾਣਹ, ਨ ਹਨ੍ਯਤੇ ਹਨ੍ਯਮਾਨੇ ਸ਼ਰੀਰੇ॥***

**੦ ਸ਼ਬਦ ਅਰਥ :-** ਨ : ਨਹੀਂ। ਜਾਬਤੇ : ਪੈਦਾ ਹੋਇਆ ਹੈ। ਮ੍ਰਿਯਤੇ : ਮਰਦਾ ਹੈ। ਵਾ : ਜਾ। ਕਦਾਚਿੱਤ੍ : ਕਿਸੇ ਸਮੇਂ ਵੀ। ਨ : ਨਹੀਂ। ਅਯਮ੍ ਭੂਤ੍ਵਾ : ਹੋਇਆ ਹੋਵੇ। ਭਵਿਤਾ : ਹੋਵੇਗਾ। ਵਾ : ਜਾ। ਨ : ਨਹੀਂ। ਭੂਯਹ : ਕੋਈ ਹੋਰ ਵਧੇਰੇ। ਅਜਹ : ਜੋ ਪੈਦਾ ਨਹੀਂ ਹੋਇਆ। ਨਿਤ੍ਯਹ : ਸਦੀਵੀ। ਸ਼ਾਸ਼੍ਵਤਹ : ਜੋ ਨਹੀਂ ਬਦਲੇ। ਅਯਮ੍ : ਇਹ। ਪੁਰਾਣਹ : ਪੁਰਾਤਨ, ਸਨਾਤਨ। ਨ : ਨਹੀਂ। ਹਨ੍ਯਤੇ : ਮਾਰਿਆ ਗਿਆ ਹੈ। ਹਨ੍ਯਮਾਨੇ : ਮਰਿਆ ਹੋਣਾ। ਸ਼ਰੀਰੇ : ਸਰੀਰ ਵਿੱਚ।

**੦ ਸ਼ਲੋਕਾਰਕ :-** ਇਸ ਆਤਮਾ ਦਾ ਨਾ ਕਦੇ ਜਨਮ ਹੁੰਦਾ ਹੈ। ਨਾ ਇਸ ਦੀ ਕਦੇ ਮੌਤ ਹੁੰਦੀ ਹੈ। ਅਥਵਾ (ਅਜਿਹਾ ਵੀ ਨਹੀਂ ਹੈ) ਇਹ ਇੱਕ ਵਾਰ ਹੋ ਕੇ ਫਿਰ ਨਹੀਂ ਹੁੰਦਾ। ਇਹ ਜਨਮ ਰਹਿਤ ਸਦੀਵੀ ਸਨਾਤਨ ਹੈ। ਸਰੀਰ ਦੇ ਨਸ਼ਟ ਹੋ ਜਾਣ ਨਾਲ ਵੀ ਇਹ ਨਸ਼ਟ ਨਹੀਂ ਹੁੰਦੀ।

**ਪਦ-ਅਰਥ-ਵਿਸਥਾਰ :-** ੦ ਸਰੀਰ ਦੇ ਛੇ ਵਿਕਾਰ ਹਨ। 1. ਜਨਮ ਲੈਣਾ। 2. ਸੱਤਾ ਵਾਲਾ ਦਿਖਾਈ ਦੇਣਾ। 3. ਬਦਲਣਾ। 4. ਵਿਕਾਸ ਕਰਨਾ। 5. ਘਟਦੇ ਰਹਿਣਾ। 6 ਨਸ਼ਟ ਹੋ ਜਾਣਾ। ੦ ਸਰੀਰੀ ਭਾਵ ਆਤਮਾ = ਇਨ੍ਹਾਂ ਛਿਆਂ ਵਿਕਾਰਾਂ ਤੋਂ ਰਹਿਤ ਹੈ। ਭਗਵਾਨ ਨੇ ਇਸ ਸ਼ਲੋਕ ਵਿੱਚ ਇਹੋ ਕਿਹਾ ਹੈ। ੦ ਨ ਜਾਯਤੇ ਮ੍ਰਿਯਤੇ ਵਾ ਕਦਾ ਚਿੱਤ੍ = ੦ ਜਯਤੇ - ਜਨਮ ਲੈਣਾ, ਅਸ੍ਤਿ (ਹੁੰਦਾ ਹੈ) ਵਰੁਧਤੇ = ਵਧਦਾ ਹੈ। ਵਿਪਰਿਣ ਮਤੇ = ਬਦਲਦਾ ਹੈ। ਅਪਕ੍ਸ਼ੀ ਯ੍ਤੇ੍ - ਘਟਦਾ ਹੈ। ਵਿਨਸ਼੍ਯਤਿ = ਨਸ਼ਟ ਹੁੰਦਾ ਹੈ। ਇਹਨਾਂ ਨੂੰ ਛੇ ਭਾਵ ਵਿਕਾਰ ਕਿਹਾ ਜਾਂਦਾ ਹੈ। ਏਥੇ ਵਾ ਸ਼ਬਦ ਸਮੁਚਯਾਰ੍ਥ ਹੈ। ਅਰਥਾਤ ਇਹ ਆਤਮਾ ਨਾ ਜਨਮ ਲੈਂਦੀ ਹੈ ਨਾ ਮਰਦੀ ਹੈ। ਇਹ ਆਤਮਾ ਉਤਪਨ ਕਿਉਂ ਨਹੀਂ ਹੁੰਦੀ ? ਕਿਉਂਕਿ ਇਹ ਆਤਮਾ ਕਦਾਚਿਤ੍ ਕਿਸੇ ਕਾਲ ਵਿੱਚ ਨਾ ਹੋ ਕੇ ਅਰਥਾਤ ਪੂਰਵ ਕਾਲ ਵਿੱਚ ਨਾ ਹੋ ਕੇ, ਫਿਰ ਵੀ ਹੈ। ਇਹ ਤਾਂ ਪਹਿਲਾਂ ਵੀ ਵਿਦਮਾਨ ਸੀ, ਕਿਉਂਕਿ ਉਤਪੰਨ ਨਹੀਂ ਹੁੰਦੀ, ਇਸ ਲਈ ਅੱਜ ਹੈ। ੦ ਜਿਵੇਂ ਸਰੀਰ ਉਤਪੰਨ ਹੁੰਦਾ ਹੈ ਇਸ ਤਰ੍ਹਾਂ ਸਰੀਰੀ ਜਨਮ ਨਹੀਂ ਲੈਂਦੀ। ਇਹ ਕਦੇ ਵੀ ਕਿਸੇ ਵੀ ਸਮੇਂ ਜਨਮ ਨਹੀਂ ਲੈਂਦੀ। ਇਹ ਤਾਂ ਸਦਾ ਹੀ ਹੈ। ਭਗਵਾਨ ਨੇ ਇਸ ਸਰੀਰੀ

ਨੂੰ ਆਪਣਾ ਅੰਸ਼ ਮਾਤ੍ਰ ਦੱਸਿਆ ਹੈ, ਜਿਸ ਨੂੰ ਸਨਾਤਨ ਕਿਹਾ ਹੈ, ਕਿਉਂਕਿ ਆਤਮਾ ਪੈਦਾ ਨਹੀਂ ਹੁੰਦੀ, ਇਸ ਲਈ ਮਰਦੀ ਨਹੀਂ। ਜੋ ਪੈਦਾ ਹੁੰਦਾ ਹੈ ਉਹੋ ਹੀ ਮਰਦਾ ਹੈ। ੦ ਮ੍ਰਿਯਤੇ ਦਾ ਪ੍ਰਯੋਗ ਉਥੇ ਹੁੰਦਾ ਹੈ, ਜਿੱਥੇ ਜਿੱਥੇ ਪਿੰਡ ਪ੍ਰਾਣ ਦਾ ਵਿਯੋਗ ਹੁੰਦਾ ਹੈ। ਪਿੰਡ ਪ੍ਰਾਣ ਦਾ ਵਿਯੋਗ ਸਰੀਰ ਵਿੱਚ ਹੁੰਦਾ ਹੈ। ਸਰੀਰੀ ਲਈ ਨਾ ਸੰਯੋਗ ਤੇ ਨਾ ਵਿਯੋਗ ਦੇ ਕੋਈ ਅਰਥ ਹਨ। ਇਹ ਅਮਰਨ ਹੈ। ੦ ਅਯਮ੍ = ਭੂਤਵਾ ਭਵਿਤਾ ਵਾ ਨ ਭੂਯਹ = ਇਹ ਨਿਰਵਿਕਾਰ ਅਵਿਨਾਸ਼ਾ ਨਿਤ੍ਤਤਵ, ਪੈਦਾ ਹੋ ਕੇ ਫਿਰ ਹੋਣ ਵਾਲਾ ਨਹੀਂ ਹੈ ਭਾਵ ਇਹ ਕਿ ਸ੍ਵਤਹ ਸਿੱਧ ਹੈ। ਜਿਵੇਂ ਬੱਚੇ ਦੀ ਸੱਤਾ ਉਸ ਦੇ ਜਨਮ ਲੈਣ ਪਿੱਛੋਂ ਹੁੰਦੀ ਹੈ। ਵਿਕਾਰੀ ਸੱਤਾ ਦਾ ਆਦਿ ਅੰਤ ਹੁੰਦਾ ਹੈ। ਪਰ ਆਤਮਾ ਤਾਂ ਨਿਤ੍ਤਤਵ ਦੀ ਸੱਤਾ ਹੈ, ਜਿਸ ਦਾ ਨਾ ਆਦਿ ਹੈ ਨਾ ਅੰਤ ਹੈ। ੦ ਏਸੇ ਤਰ੍ਹਾਂ ਹੀ ਇਸ ਸਰੀਰੀ ਦਾ ਕਦੇ ਜਨਮ ਨਹੀਂ ਹੁੰਦਾ। ਇਸ ਲਈ ਅਜਹ ਹੈ ਅਰਥਾਤ ਜਨਮ ਰਹਿਤ ਹੈ। ਨਿਤ੍ਯ = ਇਹ ਸਰੀਰੀ ਨਿਤ੍ ਨਿਰੰਤਰ ਰਹਿਣ ਵਾਲੀ ਹੈ। ਅਨਿਤ੍ਯ ਤਾਂ ਵਸਤਾਂ ਵਿੱਚ ਹੁੰਦਾ ਹੈ। ਜੋ ਅਸਥਾਈ ਹੋਣ। ਜਿਵੇਂ ਅੱਧੀ ਉਮਰ ਲੰਘਣ ਨਾਲ ਸਰੀਰ ਘਟਣ ਲੱਗਦਾ ਹੈ। ਸ਼ਕਤੀ ਇੰਦਰੀਆਂ ਕਮਜ਼ੋਰ ਹੋ ਜਾਂਦੀਆਂ ਹਨ। ੦ ਸ਼ਾਸ਼ਵ੍ਤਹ = ਇਹ ਨਿਤ੍ਯ ਤੱਤਵ ਇੱਕ ਰੂਪ ਇੱਕ ਰਸ ਰਹਿਣ ਵਾਲਾ ਹੈ। ਜਿਸ ਦਾ ਨਾ ਪਰਿਵਰਤਨ ਹੁੰਦਾ ਹੈ। ਇਸ ਵਿੱਚ ਬਦਲਣ ਦੀ ਯੋਗਤਾ ਹੀ ਨਹੀਂ। ੦ ਪੁਰਾਣਹ = ਇਹ ਅਵਿਨਾਸ਼ੀ ਤੱਤਵ ਪੁਰਾਣਾ ਹੈ। ਅਨਾਦਿ ਹੈ। ਨਾ ਪੈਦਾ ਹੋਇਆ ਹੈ, ਨਾ ਪੈਦਾ ਹੋਣ ਵਾਲਾ ਹੈ। ੦ ਨ ਹੰਤੇ ਹੰਯਮਾਨੇ ਸ਼ਰੀਰੇ = ਸਰੀਰ ਦਾ ਨਾਸ਼ ਹੋਣ ਨਾਲ ਆਤਮਾ ਦਾ ਨਾਸ਼ ਨਹੀਂ ਹੁੰਦਾ। ਸ਼ਰੀਰ = ਸਰੀਰ ਨਸ਼ਟ ਯੋਗ ਹੈ। ੦ ਇਹ ਆਤਮਾ ਹਨਨ ਕ੍ਰਿਆ ਦੀ ਕਰਤਾ ਤੇ ਕਰਮ ਕਿਉਂ ਨਹੀਂ ਹੁੰਦੀ ? ਕਿਉਂਕਿ ਇਹ ਅਵਿਕਾਰੀ ਹੈ। ੦ ਆਤਮਾ = ਨਿਤ੍ਯ ਹੈ। ਨਿਰੰਤਰ ਹੈ, ਅਸੰਸਾਰੀ ਹੈ ਤੇ ਇਕ-ਰਸ ਹੈ। ੦ ਪੁਰਾਣ ਦਾ ਅਰਥ ਹੈ ਪਹਿਲਾਂ ਵੀ ਤੇ ਹੁਣ ਵੀ ਜੋ ਸਦਾ ਨਵੀਨ ਹੈ ਉਹ ਪੁਰਾਣ ਹੈ। ਆਤਮਾ ਪੁਰਾਣ ਹੈ। ਆਤਮਾ ਇੱਕ ਹੈ। ੦ ਅਵਿਨਾਸ਼ੀ ਦਾ ਅਰਥ ਹੈ ਸਤ੍ਯ ੦ ਨਿਤ੍ਯ ਦਾ ਅਰਥ ਹੈ - ਸਰਵਿਆਪਕ।

**ਵਿਆਖਿਆ :-** ਸਰੀਰ ਦੇ ਰੂਪ ਬਦਲਣ ਲਈ। 1. ਜਨਮ ਲੈਣਾ। 2. ਹੋਂਦ ਵਿੱਚ ਹੋਣਾ। 3. ਗਤੀਸ਼ੀਲਤਾ। 4. ਬਦਲਣਾ। 5. ਗਲਣਾ, ਮੁਰਝਾਉਣਾ। 6. ਤਬਾਹ ਹੋਣਾ ਖ਼ਤਮ ਹੋਣਾ। ਲੱਛਣ ਹਨ। ਇਹ ਸਰੀਰ ਅਨੇਕਾਂ ਤੱਤਾਂ ਦੇ ਮਿਲਣ ਤੋਂ ਬਣਿਆ ਹੈ ਪਰ ਆਤਮਾ ਇਨ੍ਹਾਂ ਸਰੀਰਕ ਤਬਦੀਲੀਆਂ ਤੋਂ ਨਿਰਲੇਪ ਬੇਅਸਰ ਅਤੇ ਪ੍ਰਭਾਵਹੀਨ ਹੈ।

✪ ✪ ✪

**2.21 ਸ਼ਲੋਕ :**

*वेद अ-वि-नाशिनम् नित्यम्, यः एनम् अ-जम् अ-वि-अयम्। कथम् सः पुरूषः पार्थ, कम् घातयति हन्ति कम्॥*

***ਵੇਦ ਅਵਿਨਾਸ਼ਨਮ੍ ਨਿਤ੍ਯਮ੍, ਯਹ ਇਨਮ੍ ਅਜਮ੍ ਅਵਿਅਯਮ੍।***
***ਕਥਮ੍ ਸਹ ਪੁਰੁਸ਼ਹ ਪਾਰ੍ਥ ਕਮ੍ ਘਾਤਯਤਿ ਹਨ੍ਤਿ ਕਮ੍॥***

**੦ ਸ਼ਬਦ ਅਰਥ :-** ਵੇਦ : ਜਾਣਦਾ ਹੈ। ਅਵਿਨਾਸ਼ਨਮ੍ : ਜੋ ਨਾਸ਼ ਨਾ ਹੋਵੇ। ਨਿਤ੍ਯਮ੍ : ਸਦੀਵੀ। ਯਹ : ਕੌਣ। ਇਨਮ੍ : ਇਹ ਖੁਦ ਆਪ। ਅਜਮ੍ : ਜੋ ਪੈਦਾ ਨਾ ਹੋਇਆ ਹੋਵੇ। ਅਵਿਅਯਮ੍ : ਜੋ ਨਾ ਖ਼ਤਮ ਹੋਵੇ, ਅਸੀਮ ਅਨੰਤਤਾ। ਕਥਮ੍ : ਕਿਵੇਂ ਕਿਹੋ ਜਿਹਾ। ਸਹ : ਉਹ। ਪੁਰੁਸ਼ਾਹ : ਵਿਅਕਤੀ। ਪਾਰ੍ਥ : ਹੇ ਪਾਰਥਾ। ਕਮ੍ : ਜਿਸ ਲਈ। ਘਾਤਯਤਿ : ਕਤਲ ਕਰਨ ਦੇ ਕਾਰਨ। ਹਨ੍ਤਿ : ਮਾਰਦਾ ਹੈ। ਕਮ੍ : ਜਿਸ ਲਈ/ਨੂੰ।

**੦ ਸ਼ਲੋਕਾਰਥ :-** ਹੇ ਪਾਰਥ! ਜਿਸ ਵਿਅਕਤੀ ਨੇ ਆਤਮਾ ਨੂੰ ਅਵਿਨਾਸ਼ੀ ਅਨੰਤ ਜਨਮ ਰਹਿਤ ਅਤੇ ਅਬਦਲ ਮੰਨ ਲਿਆ ਹੈ। ਉਹ ਕਿਵੇਂ ਕਿਸ ਨੂੰ ਕਿਉਂ ਮਰਵਾਏਗਾ ਤੇ ਮਾਰੇਗਾ ?

**ਪਦ-ਅਰਥ-ਵਿਸਥਾਰ :-** ੦ ਹੇ ਪਾਰਥ! ਜਿਹੜਾ ਪੁਰਸ਼ ਇਸ ਆਤਮਾ ਨੂੰ ਅਵਿਨਾਸ਼ੀ ਨਿਤ੍ਯ ਅਜਯ ਅਵ੍ਯਯ ਸਮਝਦਾ ਹੈ ਉਹ ਕਿਵੇਂ ਕਿਸ ਨੂੰ ਮਰਵਾਉਂਦਾ ਹੈ। ਕਿਵੇਂ ਕਿਸ ਨੂੰ ਮਾਰਦਾ ਹੈ ? ੦ ਅਵਿਨਾਸ਼ੀ = ਜਿਸ ਦਾ ਨਸ਼ਟ ਹੋਣ ਦਾ ਸੁਭਾਅ ਨਹੀਂ। ਅਨਿਤ੍ ਵਿਕਾਰ ਰਹਿਤ। ਅਵ੍ਯਯਮ੍ ਜਿਸ ਦੇ ਗੁਣਾਂ ਦਾ ਖ਼ਾਤਮਾ ਨਹੀਂ ਹੁੰਦਾ। ੦ ਜਿਹੜਾ ਪੂਰਨ ਵਿਕਾਰਾਂ ਵਿੱਚ ਸ਼ੂਨ੍ਯ = ਸਭ ਦਾ ਭਾਸ਼ਕ, ਸਾਰੇ ਕਿਸਮ ਦੇ ਦਵੈਤ ਤੋਂ ਰਹਿਤ, ਪਰਮਾਨੰਦ ਬੋਧ ਰੂਪ ਹੈ। ੦ ਵੇਦਾਵਿਨਾਸ਼ਿਨਮ੍ = ਧਾਤਯਤਿ ਹੰਤਿਕਮ੍ = ਇਸ ਸਰੀਰੀ ਦਾ ਕਦੇ ਨਾਸ਼ ਨਹੀਂ ਹੁੰਦਾ। ਨਾ ਪਰਿਵਰਤਨ, ਨਾ ਜਨਮ, ਨਾ ਵਾਧ ਘਾਟ, ਹੁੰਦਾ ਹੈ। ਅਜਿਹਾ ਜੋ ਅਨੁਭਵ ਕਰ ਲੈਂਦਾ ਹੈ, ਉਹ ਵਿਅਕਤੀ ਕਿਵੇਂ ਕਿਸ ਨੂੰ ਮਾਰੇ ? ਕਿਵੇਂ ਕਿਸ ਨੂੰ ਮਰਵਾਵੇ ? ਦੂਜਿਆਂ ਨੂੰ ਮਾਰਨਾ ਮਰਵਾਉਣਾ ਉਸ ਦੀ ਪ੍ਰਵਿਰਤੀ ਨਹੀਂ ਹੁੰਦੀ। ਏਥੇ ਪ੍ਰਭੂ ਨੇ ਸ਼ਰੀਰੀ ਨੂੰ ਅਵਿਨਾਸ਼ੀ ਅਜਹ ਤੇ ਅਵ੍ਯਯ ਕਹਿ ਕੇ ਉਸ ਨੂੰ ਛੇਆਂ ਵਿਕਾਰਾਂ ਤੋਂ ਦੂਰ ਕੀਤਾ ਹੈ। ਜਿਵੇਂ 1. ਅਵਿਨਾਸ਼ੀ ਕਹਿ ਕੇ ਮੌਤ ਤੋਂ। 2. ਨਿਤ੍ਯ ਕਹਿ ਕੇ ਅਵਸਥਾਂਤਰ ਹੋਣ ਤੋਂ ਵਧਣ ਤੋਂ। 3. ਅਜਹ ਕਹਿ ਕੇ ਜਨਮ ਵਿਕਾਰ ਤੋਂ। 4. ਅਵ੍ਯਯ ਕਹਿ ਕੇ ਕਸ਼ਯ ਰੂਪ ਤੋਂ ਆਦਿ। ੦ ਇਸ ਸ਼ਲੋਕ ਵਿੱਚ ਸ਼ਰੀਰੀ ਦੇ ਕਰਤਾ ਤੇ ਕਰ੍ਮ ਬਣਨ ਦਾ ਹੀ ਖੰਡਨ ਕਰਨਾ ਸੀ। ਫਿਰ ਏਥੇ ਕਰਨ ਨਾ ਕਰਨ ਦੀ ਗੱਲ ਨਾ ਕਰਕੇ, ਮਰਨ ਮਾਰਨ ਦੀ ਗਲ ਕਿਉਂ ਕਹੀ ਹੈ ? ਇਸ ਦਾ ਉੱਤਰ ਹੈ ਕਿ ਏਥੇ ਯੁੱਧ ਦਾ ਪ੍ਰਸੰਗ ਹੋਣ ਕਰਕੇ ਏਥੇ ਇਹ ਕਹਿਣਾ ਜ਼ਰੂਰੀ ਹੈ। ਭਾਵ ਇਹ ਕਿ ਇਹ ਸ਼ਰੀਰੀ ਕਿਸੇ ਵੀ ਕ੍ਰਿਆ ਦਾ ਕਰਤਾ ਤੇ ਕਰਮ ਨਹੀਂ ਬਣਦੀ। ਅਰਥਾਤ ਮਰਨ ਮਾਰਨ ਉੱਪਰ ਸ਼ੋਕ ਨਹੀਂ ਕਰਨਾ ਚਾਹੀਦਾ।

**ਵਿਆਖਿਆ :-** ਆਤਮਾ ਕਾਰਜ ਰਹਿਤ ਹੈ। ਜਿਸ ਨੇ ਆਤਮਾ ਦੀ ਪਹਿਚਾਣ ਕੀਤੀ ਹੈ ਉਸ ਲਈ ਖੁਦੀ ਹਉਮੈ ਕੁੱਝ ਵੀ ਨਹੀਂ। ਨਾ ਹੀ ਉਹ ਹੇਤੁਤ ਅਥਵਾ ਕਾਰਨਾਂ ਨੂੰ ਮਹੱਤਤਾ ਦਿੰਦਾ ਹੈ। ਕਰਮ ਨਾ ਹੀ ਕਿਸੇ ਉਦੇਸ਼ ਲਈ ਉਸਨੂੰ ਭ੍ਰਿਸ਼ਟ ਕਰਦੇ ਹਨ। ਜਿਸ ਵਿਅਕਤੀ ਨੂੰ ਆਤਮਾ ਦਾ ਗਿਆਨ ਹੋ ਜਾਂਦਾ ਹੈ, ਉਸ ਲਈ ਕਤਲ ਕਰਨਾ, ਕਤਲ ਦਾ ਕਾਰਨ ਬਣਨਾ - ਕੋਈ ਭਿਆਨਕ ਕੰਮ ਨਹੀਂ ਰਹਿ ਜਾਂਦਾ। ਜਿਹੜਾ ਪੁਰਸ਼ ਗਿਆਨ ਹੀਣਾ ਹੈ, ਉਹ ਭੈੜੇ ਕੰਮ ਕਰਦਾ ਹੈ। ਬ੍ਰਹਮ ਗਿਆਨੀ ਹਮਲਾ ਕਰਨ ਵਾਲੇ ਨੂੰ ਤੇ ਜਿਸ ਉੱਪਰ ਹਮਲਾ ਹੋਇਆ ਹੈ, ਦੇ ਵਿੱਚ ਅੰਤਰ ਨਹੀਂ ਕਰਦਾ।

✪ ✪ ✪

**2.22 ਸ਼ਲੋਕ :**

*वासांसि जीर्णानि यथा विहाय, नवानि गृह्णाति नरः अपराणि।*
*तथा शरीराणि वि-हाय जीर्णानि, अन्यानि सम्-याति नवानि देही॥*

***ਵਾਸਾਂਸਿ ਜੀਰ੍ਣਾਨਿ ਯਥਾ ਵਿਹਾਯ੍ਨ-ਵਾਨਿ ਗ੍ਰਹ੍ਣਾਤਿ ਨਰਹ ਅਪਰਾਣਿ।***
***ਤਥਾ ਸ਼ਰੀਰਾਣਿ ਵਿਹਾਯ ਜੀਰ੍ਣਾਨਿ, ਅਨ੍ਯਾਨਿ ਸਮ-ਯਾਤਿ ਨਵਾਨਿ ਦੇਹੀ॥***

**੦ ਸ਼ਬਦ ਅਰਥ :-** ਵਾਸਾਂਸਿ : ਕੱਪੜੇ। ਜੀਰ੍ਣਾਨਿ : ਫਟੇ ਹੋਏ, ਪਹਿਣੇ ਹੋਏ। ਯਥਾ : ਜਿਵੇਂ। ਵਿਹਾਯ : ਪਰੇ ਸੁੱਟ ਦੇਣਾ। ਨਵਾਨਿ : ਨਵਾਂ। ਗ੍ਰਹ੍ਣਾਤਿ : ਪਹਿਨ ਲੈਣਾ, ਪ੍ਰਾਪਤ ਕਰਨਾ। ਨਰਹ : ਆਦਮੀ। ਅਪਰਾਣਿ : ਹੋਰ ਦੂਜੇ। ਤਥਾ : ਇਸ ਤਰ੍ਹਾਂ। ਸ਼ਰੀਰਾਣਿ : ਸ਼ਰੀਰ ਬਹੁਤੇ। ਵਿਯਾਹ : ਉਤਾਰ ਦੇਣੇ। ਜੀਰ੍ਣਾਨਿ : ਪਹਿਣ ਚੁੱਕੇ, ਫਟੇ ਹੋਏ। ਅਨ੍ਯਾਨਿ : ਹੋਰ ਦੂਜੇ। ਸਮਯਾਤਿ : ਦਾਖਲ ਹੋਣਾ/ਕਰਨਾ। ਨਵਾਨਿ : ਨਵੇਂ। ਦੇਹੀ : ਸਰੀਰ।

**੦ ਸ਼ਲੋਕਾਰਥ :-** ਜਿਸ ਤਰ੍ਹਾਂ ਵਿਅਕਤੀ ਫਟੇ ਪੁਰਾਣੇ ਕੱਪੜਿਆਂ ਨੂੰ ਉਤਾਰ ਕੇ ਦੂਜੇ ਨਵੇਂ ਕੱਪੜੇ (ਬਸਤਰ) ਪਹਿਨ ਲੈਂਦਾ ਹੈ। ਉਸੇ ਤਰ੍ਹਾਂ ਹੀ ਇਹ ਸ਼ਰੀਰੀ (ਦੇਹੀ) ਪੁਰਾਣੇ ਬੋਦੇ ਹੋਏ ਜੀਰਣ ਸਰੀਰ ਨੂੰ ਤਿਆਗ ਕੇ ਦੂਜੇ ਨਵੇਂ ਸਰੀਰਾਂ ਨੂੰ ਗ੍ਰਹਿਣ ਕਰ ਲੈਂਦੀ ਹੈ।

**ਪਦ-ਅਰਥ-ਵਿਸਥਾਰ :-** ੦ ਵਾਸਾਂਸਿ ਜੀਰ੍ਣਾਨਿ ਯਥਾ ਵਿਹਾਯ = ... ਸਮ੍ਯਾਤਿ ਨਵਾਨਿਦੇਹੀ। ੦ ਦੇਹ ਦੇ ਤਬਦੀਲ ਹੋਣ ਉੱਪਰ ਵੀਰ ਪੁਰਸ਼ ਸ਼ੋਕ ਨਹੀਂ ਕਰਦੇ। ਜਿਵੇਂ ਪੁਰਾਣੇ ਕੱਪੜਿਆਂ ਦੇ ਬਦਲਣ ਨਾਲ ਕਿਸੇ ਵਿਅਕਤੀ ਨੂੰ ਸ਼ੋਕ ਨਹੀਂ ਹੁੰਦਾ। ਏਸੇ ਤਰ੍ਹਾਂ ਸਰੀਰ ਬਦਲਣ ਨਾਲ ਕਿਸੇ ਨੂੰ ਸ਼ੋਕ ਨਹੀਂ ਹੋਣਾ ਚਾਹੀਦਾ। ਨਰਹ = ਪਦ ਮਨੁੱਖ ਜੂਨੀ ਦਾ ਵਾਚਕ ਹੈ। ੦ ਮਰਨ ਜਨਮ = ਪੁਰਾਣਾ ਸਰੀਰ ਛੱਡਣ ਨੂੰ ਮਰਨ, ਨਵਾਂ ਸਰੀਰ ਧਾਰਣ ਕਰਨ ਨੂੰ ਜਨਮ ਕਿਹਾ ਜਾਂਦਾ ਹੈ। ੦ ਸ਼ਰੀਰਾਣਿ = ਏਥੇ ਬਹੁਵਚਨ ਦੇਣ ਦਾ ਅਰਥ ਹੈ ਕਿ ਜਦੋਂ ਤੱਕ ਸਰੀਰ ਨੂੰ ਆਪਣੇ ਅਸਲ ਸਰੂਪ ਦਾ ਯਥਾਰਥ ਬੋਧ ਨਹੀਂ ਹੁੰਦਾ, ਤਦ ਤੱਕ ਇਹ ਸ਼ਰੀਰੀ ਅਨੰਤ ਕਾਲ ਤੱਕ ਸਰੀਰ ਧਾਰਨ ਕਰਦੀ ਰਹੇਗੀ। ਹੁਣ ਤੱਕ ਪਹਿਲਾਂ ਇਸ ਨੇ ਕਿੰਨੇ ਸਰੀਰ ਧਾਰਣ ਕੀਤੇ ਹਨ, ਇਸ ਦਾ ਪਤਾ ਨਹੀਂ। ਏਸੇ ਲਈ ਬਹੁਵਚਨ ਦੀ ਵਰਤੋਂ ਕੀਤੀ ਹੈ। ੦ ਦੇਹੀ = ਸੰਪੂਰਣ ਜੀਵਾਂ ਦਾ ਲਕਸ਼ ਕਰਵਾਉਣ ਵਾਸਤੇ ਏਥੇ ਦੇਹੀ ਪਦ ਆਇਆ ਹੈ। ੦ ਸਰੀਰ ਤਾਂ ਉਮਰ ਖ਼ਤਮ ਹੋਣ ਨਾਲ ਹੀ ਮਰਦਾ ਹੈ। ਆਯੂ ਸਮਾਪਤ ਹੋਣਾ ਹੀ ਸਰੀਰ ਦਾ ਜੀਰਣ ਹੋਣਾ ਹੈ। ੦ ਯਥਾ ਤੇ ਤਥਾ = ਯਥਾ- ਜਿਵੇਂ ਤਥਾ: ਤਿਵੇਂ ਵਿਅਕਤੀ ਪੁਰਾਣੇ ਕੱਪੜੇ ਤਿਆਗਕੇ ਨਵੇਂ ਕੱਪੜੇ ਪਾਉਣ ਲਈ ਸੁਤੰਤਰ ਹੈ ਪਰ ਸਰੀਰ ਤਿਆਗਣਾ ਉਸ ਦੀ ਮਰਜ਼ੀ ਵਿੱਚ ਨਹੀਂ, ਇਥੇ ਯਥਾ ਤੇ ਤਥਾ ਕਿਵੇਂ ਆਏ ? ਏਥੇ ਭਗਵਾਨ ਦਾ ਮੰਤਵ ਸਵਤੰਤਰਤਾ ਪਰਤੰਤਰਤਾ ਦੀ ਗੱਲ ਕਰਨ ਵਿੱਚ ਨਹੀਂ ਹੈ। ਸਮੁੱਚੇ ਸਰੀਰ ਦੇ ਵਿਯੋਗ ਤੋਂਹੋਣ ਵਾਲੇ ਸ਼ੋਕ ਨੂੰ ਮਿਟਾਉਣ ਵਿੱਚ ਹੈ। ਜਿਵੇਂ ਪੁਰਾਣੇ ਕੱਪੜਿਆਂ ਦਾ ਤਿਆਗ ਕਰਕੇ ਨਵੇਂ ਕੱਪੜੇ ਪਾਉਣ ਵਾਲਾ ਵਿਅਕਤੀ ਵੀ ਇੱਥੇ ਰਹਿੰਦਾ ਹੈ ਕਿ ਏਸੇ ਤਰ੍ਹਾਂ ਪੁਰਾਣੇ ਸਰੀਰ ਨੂੰ ਛੱਡ ਕੇ ਨਵੇਂ ਸਰੀਰ ਵਿੱਚ ਚਲੇ ਜਾਣ 'ਤੇਭੀ ਦੇਹੀ ਜਿਵੇਂ ਤਿਵੇਂ ਨਿਰਲੇਪ ਰੂਪ ਵਿੱਚ ਰਹਿੰਦੀ ਹੈ। ਇਸ ਲਈ ਸ਼ੋਕ ਕਿਉਂ ? ਨਵੇਂ ਕੱਪੜੇ ਧਾਰਨ ਕਰਕੇ ਤਾਂ ਸੁਖ ਮਿਲਦਾ ਹੈ ਪਰ ਪੁਰਾਣਾ ਸਰੀਰ ਛੱਡਣ ਵੇਲੇ ਤੇ ਨਵਾਂ ਸਰੀਰ ਗ੍ਰਹਿਣ ਕਰਨ ਸਮੇਂ ਬਹੁਤ ਕਸ਼ਟ ਮਿਲਦਾ ਹੈ, ਏਥੇ ਯਥਾ ਤੇ ਤਥਾ ਕਿਵੇਂ ਲਾਗੂ ਹੋ ਸਕਦੇ ਹਨ ? ਇਸ ਦਾ ਉੱਤਰ ਇਹ ਹੈ ਕਿ ਸਰੀਰ ਦੇ ਛੱਡਣ ਸਮੇਂ ਜੋ ਦੁੱਖ ਹੁੰਦਾ ਹੈ, ਉਹ ਸਰੀਰ ਛੱਡਣ ਕਾਰਨ ਨਹੀਂ ਹੁੰਦਾ, ਬਲਕਿ ਹੋਰ ਜੀਣ ਦੀ ਲਾਲਸਾ ਕਾਰਨ ਹੁੰਦਾ ਹੈ, 'ਮੈਂ ਜਿਉਂਦਾ ਰਹਾਂ' ਇਹ ਜਿਉਣ ਦੀ ਇੱਛਾ ਅੰਦਰ ਪ੍ਰਬਲਤਾ ਹੁੰਦੀ ਹੈ ਪਰ ਮਰਨਾ ਪੈਂਦਾ ਹੈ, ਤਦ ਦੁੱਖ ਹੁੰਦਾ ਹੈ। ਭਾਵ ਇਹ ਕਿ ਜਦੋਂ ਕੋਈ ਸਰੀਰ ਦੇ ਨਾਲ ਆਪਣੀ ਇਕਾਤਮਕਤਾ ਕਰ ਲੈਂਦਾ ਹੈ ਤਾਂ ਸਰੀਰ ਦੇ ਮਰਨ ਨਾਲ ਨਸ਼ਾ ਹੋ ਜਾਣ ਨਾਲ ਆਪਣੀ ਮੌਤ ਆਪਣਾ ਮਰਨ ਸਮਝ ਲੈਂਦਾ ਹੈ। ਤੇ ਦੁਖੀ ਹੁੰਦਾ ਹੈ। ਜਿਸਨੂੰ ਸਰੀਰ ਦੇ ਨਾਲ ਮੋਹ ਨਹੀਂ, ਏਕਾਤਮਕਤਾ ਨਹੀਂ, ਉਹ ਸਰੀਰ ਤਿਆਗਣ ਸਮੇਂ ਦੁਖੀ ਨਹੀਂ ਹੁੰਦੇ। ਪਰੰਤੂ ਆਨੰਦ ਮਿਲਦਾ ਹੈ। ਹਾਂ ਕੱਪੜਿਆਂ ਦੇ ਨਾਲ ਵਿਅਕਤੀ ਦੀ ਏਕਤਾਮਕਤਾ ਨਹੀਂ ਹੁੰਦੀ। ਏਸੇ ਲਈ ਕੱਪੜਿਆਂ ਦੇ ਬਦਲਣ ਸਮੇਂ ਉਸ ਨੂੰ ਦੁੱਖ ਨਹੀਂ ਹੁੰਦਾ। ਉਸ ਦੀ ਸਮਝ ਅਨੁਸਾਰ ਇਹ ਤੱਤ ਠੀਕ ਹੈ। ਕੱਪੜੇ ਵੱਖ ਚੀਜ਼ ਹੈ ਤੇ ਮੈਂ ਅਲੱਗ ਹਾਂ, ਪਰ ਛੋਟਾ ਬੱਚਾ ਨਵੇਂ ਕੱਪੜੇ ਪਾਉਣ ਤੇ ਪੁਰਾਣੇ ਕੱਪੜੇ ਪਾਉਣ ਸਮੇਂ ਇਸ ਲਈ ਰੋਂਦਾ ਹੈ ਕਿਉਂਕਿ ਬੇਸਮਝ ਹੈ, ਮੂਰਖ ਹੈ। ਏਸੇ ਲਈ ਭਗਵਾਨ ਇਸ ਮੂਰਖਤਾ ਨੂੰ ਦੂਰ ਕਰਨ ਲਈ ਯਥਾ ਤੇ ਤਥਾ ਪਦ ਵਰਤਦੇ ਹਨ। ਏਥੇ ਇਕ ਹੋਰ ਸਵਾਲ ਪੈਦਾ ਹੁੰਦਾ ਹੈ ਕਿ ਦੇਹੀ (ਆਤਮਾ) ਤਾਂ ਸਰਵਤ ਹੈ ਨਿਤ੍ਯ ਹੈ। ਉਸ ਦਾ ਜਾਣਾ ਤੇ ਆਉਣਾ ਕਿਉਂ ? ਇਸ ਦਾ ਉੱਤਰ ਹੈ, ਜਿਵੇਂ ਕੋਈ ਬਾਲ ਅਵੱਸਥਾ ਤੋਂ ਯੁਵਾ ਅਵੱਸਥਾ ਵਿੱਚ ਜਾਣ 'ਤੇ ਉਹ ਕਹਿੰਦਾ ਹੈ, 'ਮੈਂ ਜਵਾਨ ਹੋ ਗਿਆ ਹਾਂ' ਪਰ ਅਸਲ ਵਿੱਚ ਉਹ ਜਵਾਨ ਨਹੀਂ ਹੋ ਗਿਆ ਹੁੰਦਾ, ਬਲਕਿ ਉਸ ਦਾ ਸ਼ਰੀਰ ਜਵਾਨ ਹੋ ਗਿਆ ਹੁੰਦਾ ਹੈ। ਇਸ ਲਈ ਬਾਲ ਅਵੱਸਥਾ ਵਿੱਚ ਉਹ ਜੋ ਸੀ ਜਵਾਨ ਉਮਰ ਵਿੱਚ ਵੀ ਉਹੋ ਹੀ ਹੈ। ਉਹ ਸਰੀਰ ਵਿੱਚ ਹੋਣ ਕਾਰਨ ਸਰੀਰ ਦੇ ਪਰਿਵਰਤਨ ਨੂੰ ਸਵੀਕਾਰ ਕਰ ਲੈਂਦਾ ਹੈ। ਏਸੇ ਤਰ੍ਹਾਂ ਸਰੀਰ ਦਾ ਪਰਿਵਰਤਨ ਸਰੀਰ ਦਾ ਆਉਣ ਜਾਣ ਸਰੀਰ ਦਾ ਕਰਤੱਵ ਹੈ। ਏਸੇ ਤਰ੍ਹਾਂ ਸਰੀਰ ਅਥਵਾ ਦੇਹੀ (ਆਤਮਾ) ਦਾ ਵੀ ਕਿਧਰੇ ਆਉਣਾ ਜਾਣ ਨਹੀਂ ਹੁੰਦਾ, ਕੇਵਲ ਸਰੀਰਾਂ ਦੇ ਬਦਲਣ ਕਾਰਨ ਆਉਣਾ ਜਾਣਾ ਹੈ। ੦ ਇਹ ਜਨਮ ਮਰਨ ਕਿਉਂ ? ਇਸ ਸਵਾਲ ਦੇ ਕਈ ਉੱਤਰ ਹਨ 1. ਕਰਮਾਂ ਦੀ ਦ੍ਰਿਸ਼ਟੀ ਤੋਂ ਚੰਗੇ ਕਰਮ ਭੋਗਣ ਜਾਂ ਮੰਦੇ ਫਲ ਪ੍ਰਾਪਤ ਕਰਨ ਲਈ। 2. ਗਿਆਨੀ ਦੀ ਦ੍ਰਿਸ਼ਟੀ ਤੋਂ ਅਗਿਆਨ ਦੇ ਕਾਰਨ। 3. ਭਗਤੀ ਦੀ ਦ੍ਰਿਸ਼ਟੀ ਤੋਂ ਪ੍ਰਭੂ ਦੀ ਵਿਮੁੱਖਤਾ ਦੇ ਕਾਰਨ। 4. ਭਗਵਾਨ ਨੇ ਜੀਵ ਨੂੰ ਜੋ ਸੁਤੰਤਰਤਾ ਦਿੱਤੀ ਹੈ, ਜੀਵ ਉਸ ਦਾ ਦੁਰਉਪਯੋਗ ਕਰਦਾ ਹੈ, ਇਸ ਲਈ ੦ ਇਹ ਜਨਮ ਮਰਨ ਕਿਵੇਂ ਮਿਟ ਸਕਦਾ ਹੈ ? ਉੱਤਰ ਹੈ :- 1. ਆਪਣੇ ਸਵਾਰਥ ਦਾ ਤਿਆਗ ਕਰਨ ਕਰਕੇ। 2. ਆਪਣੀ ਜਾਣਕਾਰੀ ਦਾ ਆਦਰ ਕਰਨ ਉਪਰੰਤ। 3. ਭਗਵਾਨ ਦੇ ਅੰਗ ਸੰਗ ਹੋ ਕੇ।

**ਵਿਆਖਿਆ :-** ਨਵੇਂ ਕੱਪੜੇ ਪ੍ਰਾਪਤ ਕਰ ਲੈਣ ਉਪਰੰਤ ਹੀ ਪੁਰਾਣੇ ਕੱਪੜਿਆਂ ਦਾ ਤਿਆਗ ਕੀਤਾ ਜਾਂਦਾ ਹੈ। ਜਿਵੇਂ ਸੱਪ ਆਪਣੀ ਪੁਰਾਣੀ ਚਮੜੀ ਕੁੰਜ ਦਾ ਤਿਆਗ ਉਸੇ ਸਮੇਂ ਕਰਦਾ ਹੈ, ਜਦ ਨਵੀਂ ਚਮੜੀ ਹੇਠਾਂ ਉਸਦੇ ਸਰੀਰ ਉੱਪਰ ਆ ਜਾਂਦੀ ਹੈ। ਏਸੇ ਤਰ੍ਹਾਂ ਜੀਵਾਤਮਾ ਵੀ ਪੁਰਾਣੇ ਸਰੀਰ ਨੂੰ ਤਿਆਗਣ ਤੋਂ ਪਹਿਲਾਂ ਹੀ ਆਪਣੇ ਨਵੇਂ ਸਰੀਰ ਦੀ ਮਨ ਵਿੱਚ ਪਰਿਕਲਪਨਾ ਕਰ ਲੈਂਦੀ ਹੈ। ਦੂਜੇ ਸ਼ਬਦਾਂ ਵਿੱਚ ਸਰੀਰ ਦੇ ਖ਼ਤਮ ਹੋਣ ਨਾਲ ਮਾਨਸਿਕ ਬਣਤਰ ਦਾ ਅੰਤ ਨਹੀਂ ਹੁੰਦਾ। ਇਹੋ ਜੀਵਾਤਮਾ ਹੈ, ਜਿਹੜੀ ਨਵੇਂ ਸਰੀਰ ਵਿੱਚ ਪ੍ਰਵੇਸ਼ ਕਰਦੀ ਹੈ। ਸੱਪ ਅਤੇ ਕੁੰਜ ਜਿਵੇਂ ਇੱਕ ਨਹੀਂ, ਏਸੇ ਤਰ੍ਹਾਂ ਆਤਮਾ ਅਤੇ ਸਰੀਰ ਵੀ ਇੱਕ ਨਹੀਂ। ਇਹ ਦੋਵੇਂ ਵੱਖ ਵੱਖ ਰੂਪ ਹਨ।

✪ ✪ ✪

**2.23 ਸ਼ਲੋਕ :**

*न एनम् छिन्दन्ति शस्त्राणि, न एनम् दहति पावकः। न च एनम् क्लेदयन्ति आपः, न शोषयति मारूतः॥*

***ਨ ਇਨਮ੍ ਛਿਨ੍ਦਨਿਤ ਸ਼ਸ਼੍ਤ੍ਰਾਣਿ, ਨ ਇਨਮ੍ ਦਹਤਿ ਪਾਵਕਹ।***

***ਨ ਚ ਇਨਮ੍ ਕਲੇਦਯਨ੍ਤਿ ਆਪਹ, ਨ ਸ਼ੋਸ਼ਯਤਿ ਮਾਰੂਤਹ॥***

**੦ ਸ਼ਬਦ ਅਰਥ :-** ਨ : ਨਹੀਂ। ਇਨਮ੍ : ਇਹ ਖੁਦ। ਛਿਨ੍ਦਨ੍ਤਿ : ਕੱਟਣਾ। ਸ਼ਸ਼੍ਤ੍ਰਾਣਿ : ਹਥਿਆਰ। ਨ : ਨਹੀਂ। ਇਨਮ੍ : ਇਹ ਖੁਦ ਆਪ। ਦਹਿਤ ਪਾਵਕਹ : ਅੱਗ। ਨ : ਨਹੀਂ। ਚ : ਅਤੇ। ਇਨਮ੍ : ਇਹ। ਕਲੇਦਯਨ੍ਤਿ : ਭਿੱਜਿਆ, ਗਿੱਲਾ। ਆਪਹ : ਪਾਣੀ। ਸ਼ੋਸ਼ਯਤਿ : ਖੁਸ਼ਕ ਹੋਣਾ, ਸੁੱਕ ਜਾਣਾ। ਮਾਰੂਤਹ : ਹਵਾ।

**੦ ਸ਼ਲੋਕਾਰਥ :-** ਇਸ ਆਤਮਾ ਨੂੰ ਨਾ ਸ਼ਾਸ਼ਤਰ ਕੱਟ ਸਕਦੇ ਹਨ ਅਤੇ ਨਾ ਹੀ ਅੱਗ ਸਾੜ ਸਕਦੀ ਹੈ। ਇਸ ਨੂੰ ਪਾਣੀ ਵੀ

ਗਿੱਲਾ ਨਹੀਂ ਕਰ ਸਕਦਾ। ਨਾ ਹੀ ਹਵਾ ਸੁਕਾ ਸਕਦੀ ਹੈ।

**ਪਦ-ਅਰਥ-ਵਿਸਥਾਰ :-** ੦ ਇਸ ਆਤਮਾ ਨੂੰ ਨਾ ਸ਼ੱਤਰੂ ਕੱਟ ਸਕਦੇ ਹਨ, ਨਾ ਅੱਗ ਜਲਾ ਸਕਦੀ ਹੈ, ਨਾ ਜਲ ਗਲਾ ਸਕਦਾ ਹੈ, ਨਾ ਹਵਾ ਸੁਕਾ ਸਕਦੀ ਹੈ। ੦ ਪ੍ਰਿਥਵੀ ਜਲ ਤੇਜ਼ (ਅੱਗ) ਤੇ ਹਵਾ ਇਹ ਚਾਰ ਨਾਸ਼ ਕਰਨ ਵਾਲੇ ਪ੍ਰਸਿੱਧ ਭੂਤ ਹਨ। ਏਥੇ ਆਕਾਸ਼ ਤੱਤ ਨਹੀਂ ਲਿਆ ਗਿਆ। ਏਥੇ ਪਾਵਕਹ, ਆਪਹ ਤੇ ਮਾਰੂਤਹ ਕ੍ਰਮਵਾਰ ਅੱਗ, ਪਾਣੀ ਤੇ ਹਵਾ ਲਈ ਪਦਾਂ ਦਾ ਉਚਾਰਨ ਹੈ ਪਰ ਪ੍ਰਿਥਵੀ ਲਈ ਜੋ ਪਦ ਵਰਤਿਆ ਹੈ ਉਸਨੂੰ ਸ਼ਸਤ੍ਰ ਲਿਖਿਆ ਹੈ, ਇਹ ਕਿਉਂ ? ਇਸ ਦਾ ਉੱਤਰ ਹੈ ਕਿ ਜਗਤ ਦੀ ਕੋਈ ਵੀ ਨਾਸ਼ਕ ਵਸਤੂ ਆਤਮਾ ਦਾ ਨਾਸ਼ ਨਹੀਂ ਕਰ ਸਕਦੀ। ਇਹ ਕਹਿਣ ਦਾ ਉਦੇਸ਼ ਹੋਣ 'ਤੇ ਵੀ ਯੁਧ ਵਿੱਚ ਯੁੱਧ ਦੇ ਸਮੇਂ ਸ਼ਸਤ੍ਰ ਆਦਿ ਹੀ ਪ੍ਰਾਪਤ ਹੁੰਦੇ ਹਨ। ਏਸੇ ਲਈ ਸ਼ਸਤ੍ਰ ਆਦਿ ਉਲੇਖ ਹੈ। ਆਕਾਸ਼ ਕਿਸੇ ਦਾ ਨਾਸ਼ਕ ਨਹੀਂ ਹੈ। ੦ ਆਤਮਾ ਕੱਟੇ ਜਾਣ ਦੇ ਅਯੋਗ ਹੈ। ਜਲਾਏ ਜਾਣ ਦੇ ਅਯੋਗ ਹੈ। ਭਗੋਏ ਜਾਣ ਦੇ ਅਯੋਗ ਹੈ। ਇਸਨੂੰ ਗਲਾਉਣਾ ਅਸੰਭਵ ਹੈ। ਸਾੜਨਾ ਅਸੰਭਵ ਹੈ। ਸੁਕਾਏ ਜਾਣ ਦੇ ਅਯੋਗ ਹੈ, ਆਤਮਾ ਅਛੇਦਯ ਹੈ। ਕੱਟੇ ਜਾਣ ਦੇ ਅਯੋਗ ਹੈ। ੦ ਨਇਨਮ੍ = ਛਿੰਦ ਦੰਤਿ ਸ਼ਸ਼ਤ੍ਰਾਣਿ = ਇਸ ਸਰੀਰ ਨੂੰ ਸ਼ਸਤ੍ਰ ਨਹੀਂ ਕੱਟ ਸਕਦੇ। ਆਤਮਾ ਤੱਕ ਸ਼ਸਤ੍ਰਾਂ ਦਾ ਪਹੁੰਚਣਾ ਮੁਸ਼ਕਲ ਹੈ। ਪ੍ਰਿਥਵੀ ਲਈ ਸ਼ਸਤ੍ਰ ਪਦ ਇਸ ਲਈ ਵੀ ਵਰਤਿਆ ਹੈ ਕਿ ਸਾਰੇ ਸ਼ਸਤ੍ਰ ਪ੍ਰਿਥਵੀ ਵਿਚੋਂ ਹੀ ਉਤਪਨ ਹੁੰਦੇ ਹਨ। ਪ੍ਰਿਥਵੀ ਤੱਤਵ ਆਤਮਾ ਵਿੱਚ ਕੋਈ ਵਿਕਾਰ ਪੈਦਾ ਨਹੀਂ ਕਰ ਸਕਦਾ। ੦ ਨ ਇਨਮ੍ ਦਹਿਤ ਪਾਵਕਹ = ਅਗਨੀ ਇਸ ਸਰੀਰੀ ਨੂੰ ਜਲਾ ਨਹੀਂ ਸਕਦੀ। ਉਸ ਦੀ ਪਹੁੰਚ ਤੋਂ ਬਾਹਰ ਅੱਗ ਉਸ ਲਈ ਕੋਈ ਹਾਨੀ ਨਹੀਂ ਪਹੁੰਚਾ ਸਕਦੀ। ੦ ਨ ਚੈ ਏਨਮੁ ਕਲੇਦਯਨ੍ਤਿ ਆਪ = ਪਾਣੀ ਇਸ ਨੂੰ ਗਿਲਾ ਨਹੀਂ ਕਰ ਸਕਦਾ ਨਾ ਗਲਾ ਸਕਦਾ ਹੈ। 0 ਨ ਸ਼ੋਸ਼ਯਤਿ ਮਾਰੂਤਹ = ਹਵਾ ਇਸ ਨੂੰ ਸੁਕਾ ਨਹੀਂ ਸਕਦੀ। ਵਾਯੂ ਤੱਤ ਆਤਮਾ ਅੰਦਰ ਕਿਸੇ ਕਿਸਮ ਦਾ ਵਿਕਾਰ ਪੈਦਾ ਹੀ ਨਹੀਂ ਕਰ ਸਕਦਾ। ੦ ਪ੍ਰਿਥਵੀ ਜਲ ਤੇਜ਼ ਤੇ ਹਵਾ ਇਹ ਸਾਰੇ ਤੱਤ ਆਕਾਸ਼ ਤੋਂ ਹੀ ਉਤਪੰਨ ਹੁੰਦੇ ਹਨ। ੦ ਸਰੀਰ ਨਿਤਯ ਤੱਤ ਹੈ, ਸਰਵ ਵਿਆਪਕ ਹੈ, ਇਹ ਚਾਰੇ ਤੱਤ ਸਰੀਰ ਦੇ ਅੰਤਰਗਤ ਆਉਂਦੇ ਹਨ। ਸਰੀਰੀ ਤੋਂ ਹੀ ਚਾਰੇ ਤੱਤਾਂ ਨੂੰ ਸ਼ਕਤੀ ਮਿਲਦੀ ਹੈ। ਸਰੀਰ ਮਰ ਜਾਣ 'ਤੇ ਸਰੀਰੀ ਨਹੀਂ ਮਰਦੀ। ਫਿਰ ਸ਼ੋਕ ਕਿਉਂ ??

**ਵਿਆਖਿਆ :-** ਆਤਮਾ ਦੇ ਟੋਟੇ ਨਹੀਂ ਹੋ ਸਕਦੇ। ਇਹ ਕੇਵਲ ਜਦੋਂ ਇੱਕ ਥਾਂ ਹੁੰਦੀ ਹੈ ਤਾਂ ਦੂਜੀ ਥਾਂ ਨਹੀਂ ਹੁੰਦੀ। ਸਦੀਵੀ ਹੋਣ ਕਾਰਨ ਇਹ ਥਾਂ ਪਸਰਦੀ ਹੈ। ਜਿਵੇਂ ਆਕਾਸ਼ ਹੈ, ਏਸੇ ਤਰ੍ਹਾਂ, ਆਤਮਾ ਰੂਪ ਹੈ। ਇਹ ਪ੍ਰਪੱਕ ਹੈ। ਇਹ ਹਰ ਥਾਂ ਹੋਣ ਕਾਰਨ ਹਟਾਈ ਨਹੀਂ ਜਾ ਸਕਦੀ। ਇਸ ਉੱਪਰ ਸਮੇਂ ਦਾ ਪ੍ਰਭਾਵ ਨਹੀਂ ਪੈਂਦਾ। ਏਸੇ ਲਈ ਇਹ ਸਦੀਵੀ ਹੈ।

✪ ✪ ✪

**2.24 ਸ਼ਲੋਕ :**

*अ-छेद्यः अयम् आ-दाह्यः अयम्, अ-क्लेद्यः अ-शोष्यः एव च। नित्यः सर्व-गतः स्थाणुः, अ-चलः अयम् सनातनः॥*

***ਅਛੇਦ੍ਯਹ ਅਯਮ੍ ਅਦਾਹ੍ਯਹ ਅਯਮ੍, ਅਕ੍ਲੇਦ੍ਯਹ ਅਸ਼ੋਸ਼੍ਯਹ ਏਵ ਚ।***
***ਨਿਤ੍ਯਹ ਸਰ੍ਵਗਤਹ ਸ੍ਥਾਣੁਹ, ਅਚਲਹ ਅਯਮ੍ ਸਨਾਤਨਹ॥***

**੦ ਸ਼ਬਦ ਅਰਥ :-** ਅਛੇਦ੍ਯਹ : ਕੱਟੀ ਨਹੀਂ ਜਾ ਸਕਦੀ। ਅਯਮ੍ : ਇਹ ਆਪਣੇ ਆਪ। ਅਦਾਹ੍ਯਹ : ਨਾ ਹੀ ਜਲਾਈ ਜਾ ਸਕਦੀ ਹੈ। ਅਯਮ : ਇਹ ਆਪਣੇ ਆਪ। ਅਕ੍ਲੇਦ੍ਯਹ : ਨਾ ਹੀ ਇਹ ਗਿੱਲੀ ਕੀਤੀ ਜਾ ਸਕਦੀ। ਅਸ਼ੋਸ਼੍ਯਹ : ਨਾ ਹੀ ਖੁਸ਼ਕ ਕੀਤੀ ਜਾ ਸਕਦੀ ਹੈ। ਏਵ : ਭੀ। ਚ : ਅਤੇ। ਨਿਤ੍ਯਹ : ਸਦੀਵੀ। ਸਰ੍ਵਗਤਹ : ਸਾਰੇ ਪਾਸੇ ਵਿਆਪਕ। ਸ੍ਥਾਣੁਹ : ਪਰਪੱਕ ਸਥਾਈ ਮਜ਼ਬੂਤ। ਅਚਲਹ : ਜੋ ਚੱਲ ਨਾ ਸਕੇ, ਗਤੀਹੀਨ। ਅਯਮ : ਇਹ। ਸਨਾਤਨਹ: ਪੁਰਾਤਨ।

**੦ ਸ਼ਲੋਕਾਰਥ :-** ਇਹ ਆਤਮਾ ਨਾ ਕੱਟੀ ਜਾ ਸਕਦੀ ਹੈ, ਨਾ ਜਲਾਈ ਜਾ ਸਕਦੀ ਹੈ। ਇਹ ਗਾਲੀ ਵੀ ਨਹੀਂ ਜਾ ਸਕਦੀ, ਨਾ ਇਹ ਸੁਕਾਈ ਜਾ ਸਕਦੀ ਹੈ। ਇਹ ਸਦੀਵੀ ਹੈ, ਨਿਤਯ ਹੈ, ਸਰਵ ਵਿਆਪੀ ਹੈ, ਸਥਿਰ ਹੈ, ਨਿਸ਼ਚਲ ਹੈ ਅਤੇ ਸਨਾਤਨ ਹੈ।

**ਪਦ-ਅਰਥ-ਵਿਸਥਾਰ :-** ੦ ਅਛੇਦ੍ਯਹ ਅਯਮ੍ = ਛੇਦਨ ਦਾ ਅਰਥ ਹੈ ਕੱਟਣਾ ਅਛੇਦਯਹ – ਜੋ ਕੱਟਿਆ ਨਾ ਜਾ ਸਕੇ। ਆਤਮਾ ਨੂੰ ਕੱਟਣਾ ਅਸੰਭਵ ਹੈ। ਸ਼ਸਤਰਾਂ ਦਾ ਅਭਾਵ ਨਹੀਂ, ਸ਼ਸਤਰ ਚਲਾਉਣ ਵਾਲਾ ਅਯੋਗ ਹੈ। ਸ਼ਰੀਰੀ ਛੇਦਨ ਹੋਣ ਦੇ ਯੋਗ ਨਹੀਂ। ਸਰੀਰ ਤਾਂ ਮੰਤਰਾਂ ਨਾਲ ਵਾਣੀ ਰਾਹੀਂ ਕੱਟ ਸਕਦਾ ਹੈ ਪਰ ਸ਼ਰੀਰੀ ਨਹੀਂ ਕੱਟ ਸਕਦੀ। ਅਦਾਹ੍ਯਹ ਅਯਮ੍ = ਇਹ ਸ਼ਰੀਰੀ ਅਦਾਹਯ ਹੈ ਭਾਵ ਜਲਾਈ ਨਹੀਂ ਜਾ ਸਕਦੀ। ਅੱਗ ਹੋਵੇ ਮੰਤਰ ਹੋਵੇ, ਸ਼ਰਾਪ ਹੋਵੇ ਜਾਂ ਵਾਣੀ ਹੋਵੇ ਸ਼ਰੀਰੀ ਉੱਪਰ ਇਨ੍ਹਾਂ ਦਾ ਪ੍ਰਭਾਵ ਨਹੀਂ ਪੈਂਦਾ। ਸ਼ਰੀਰੀ ਜਲਣ ਯੋਗ ਨਹੀਂ (ਸ਼ਰੀਰੀ ਵਿੱਚ ਜਲਣ ਕਿਰਿਆ ਪ੍ਰਵੇਸ਼ ਹੀ ਨਹੀਂ ਹੋ ਸਕਦੀ। ੦ ਅਕ੍ਲੇਦ੍ਯਹ = ਇਹ ਦੇਹੀ ਗਿੱਲੀ ਹੋਣ ਦੇ ਵੀ ਯੋਗ ਨਹੀਂ। ਕਿਹਾ ਜਾਂਦਾ ਹੈ ਮਾਲ ਕੋਸ਼ ਰਾਗ ਸੁਣਨ ਨਾਲ ਪੱਥਰ ਵੀ ਗਿੱਲਾ ਹੋ ਜਾਂਦਾ ਹੈ, ਪਰ ਸ਼ਰੀਰੀ (ਦੇਹੀ ਆਤਮਾ) ਰਾਗ ਰਾਗਨੀ ਤੋਂ ਗਿੱਲੀ ਨਹੀਂ ਹੁੰਦੀ। ੦ ਅਸ਼ੋਸ਼੍ਯਹ = ਜਿਸਦਾ ਸ਼ੋਸ਼ਣ ਨਾ ਹੋ ਸਕੇ। ਹਵਾ ਨਾਲ ਸ਼ਰੀਰੀ ਦਾ ਸ਼ੋਸ਼ਣ ਨਹੀਂ ਹੋ ਸਕਦਾ। ਨਾ ਇਹ ਹਵਾ ਨਾਲ ਸੁੱਕ ਸਕਦੀ ਹੈ। ਦੇਹੀ ਦਾ ਕੋਈ ਸ਼ਕਤੀ ਸ਼ੋਸ਼ਣ ਨਹੀਂ ਕਰ ਸਕਦੀ। ੦ ਏਵ ਚ : ਅਰਜਨ ਤਾਂ ਸ਼ੋਕ ਕਰ ਰਿਹਾ ਹੈ, ਜੇਕਰ ਸਭ ਦਾ ਨਾਸ਼ ਹੋ ਜਾਵੇ ਤਾਂ ਕੀ ਬਣੇਗਾ ? ਭਗਵਾਨ ਨੇ ਸਰੀਰ ਨੂੰ ਅਛੇਦ ਅਦਾਰਥ ਅਕਲ੍ਰੇਦਯ ਤੇ ਅਸ਼ੋਸ਼ਯ ਕਿਹਾ ਹੈ। ਇਸ ਲਈ ਉਹ ਏਵ ਚ ਪਦ ਉੱਪਰ ਵਿਸ਼ੇਸ਼ ਜ਼ੋਰ ਪਾ ਰਹੇ ਹਨ ਕਿ ਇਹ ਸ਼ਰੀਰੀ ਤਾਂ ਅਜਿਹੀ ਹੈ ਜਿਸ ਵਿੱਚ ਕਿਸੇ ਵੀ ਕਿਰਿਆ ਦਾ ਪ੍ਰਵੇਸ਼ ਨਹੀਂ ਹੁੰਦਾ। ਇਸ ਲਈ ਇਹ ਸ਼ਰੀਰੀ ਸ਼ੋਕ ਕਰਨ ਦੇ ਯੋਗ ਨਹੀਂ। ੦ ਨਿਤ੍ਯ = ਇਹ ਆਤਮਾ ਨਿਤ੍ਯ ਹੈ, ਨਿਰੰਤਰ ਰਹਿਣ ਵਾਲੀ ਹੈ। ਇਹ ਅਕਾਲ ਹੈ, ਫਿਰ ਵੀ ਹਰ ਕਾਲ ਵਿੱਚ ਹੈ। ੦ ਸਰਵ ਗੱਤਹ = ਸਰੀਰ ਸਦੀਵੀ ਹੈ। ਸਾਰੇ ਕਾਲਾਂ ਵਿੱਚ ਜਿਉਂ ਦੀ ਤਿਉਂ ਹੈ। ਇਹ ਸੰਪੂਰਣ ਵਿਅਕਤੀ ਵਸਤੂ ਸਰੀਰ ਆਦਿ ਵਿੱਚ ਇੱਕ ਰੂਪ ਤੋਂ ਰਹਿੰਦੀ ਹੈ। ੦ ਅਚਲਹ = ਇਹ ਸਰਵਗਤਹ ਹੈ, ਇਹ ਕਿਧਰੇ ਆਉਂਦੀ ਜਾਂਦੀ ਨਹੀਂ। ਇਹ ਦੇਹੀ ਸਥਿਰ ਸੁਭਾਅ ਵਾਲੀ ਨਹੀਂ। ਇਹ ਕਦੇ ਏਥੇ ਕਦੇ ਉਥੇ ਆਉਂਦੀ ਜਾਂਦੀ ਨਹੀਂ। ੦ ਸ੍ਥਾਣ੍ਹ ਇਹ ਸਥਿਰ ਸੁਭਾਅ ਵਾਲੀ ਹੈ। ਕੀ ਇਸ ਵਿੱਚ ਕੰਬਣੀ ਥਰਥਰਾਹਟ ਛਿੜਦੀ ਹੈ, ਜਿਵੇਂ ਕੋਈ ਬਿਰਖ਼ ਇੱਕ ਥਾਂ ਖੜ੍ਹਾ ਰਹਿੰਦਾ ਹੈ ਪਰ ਉਹ ਹਿਲਦਾ ਜੁਲਦਾ ਹੈ। ਪਰ ਇਹ ਦੇਹੀ ਬਿਰਖ ਵਾਂਗ ਹਿਲਦੀ ਜੁਲਦੀ ਨਹੀਂ। ੦ ਸਨਾਤਨਹ = ਇਹ ਦੇਹੀ ਅਚਲ ਹੈ ਸ੍ਥਾਣੁਹ ਹੈ। ਕੀ ਇਹ ਕਦੇ ਪੈਦਾ ਵੀ ਹੁੰਦੀ ਹੈ ? ਪ੍ਰਭੂ ਇਸ ਪ੍ਰਸ਼ਨ ਦਾ ਉੱਤਰ ਦਿੰਦੇ ਹੋਏ ਕਹਿੰਦੇ ਹਨ ਇਹ ਤਾਂ ਸਨਾਤਨ ਹੈ। ਅਨਾਦਿ ਹੈ ਸਦੀਵੀ ਹੈ। ਇਹ ਕਿਸੇ ਸਮੇਂ ਨਹੀਂ ਵੀ ਸੀ ? ਇਸਦੀ ਸੰਭਾਵਨਾ ਹੀ ਨਹੀਂ ਹੈ। ੦ ਸੰਸਾਰ – ਅਨ੍ਤਿਯ ਹੈ। ਦੇਹੀ ਸਰੀਰੀ ਆਤਮਾ ਤਾਂ ਨਿਤ੍ਯ ਹੈ। ੦ ਪ੍ਰਕ੍ਰਿਤੀ ਤੇ ਪ੍ਰਕ੍ਰਿਤੀ ਦੇ ਕਾਰਜਾਂ ਵਿੱਚ ਹਮੇਸ਼ਾ ਪ੍ਰਤਿਕਸ਼ਣ ਪਵਿਰਤਨ ਹੁੰਦਾ ਰਹਿੰਦਾ ਹੈ। ਜੋ ਪਰਿਵਰਤਨ ਰਹਿਤ ਹੈ ਉਹ ਸਥਾਣੁਹ ਹੈ। ੦ ਸ਼ਰੀਰੀ ਨਿਤ੍ਯ ਹੈ ਨਿਰੰਤਰ ਹੈ, ਸਦੀਵੀ ਹੈ ਸਨਾਤਨ ਹੈ, ਇੱਕ ਰੂਪ ਹੈ। ੦ ਪ੍ਰਸ਼ਨ ਹੈ ਕਿ ਸ੍ਥਾਣੁਹ ਦਾ ਅਰਥ ਅਵਿਕਾਰੀ ਹੈ ਤੇ ਅਚਲਹ ਦਾ ਅਰਥ 'ਜੋ ਵਿਕਾਰੀ ਨਹੀਂ ਹੈ – ਦੋਵਾਂ ਸ਼ਬਦਾਂ ਦੇ ਅਰਥ ਇੱਕ ਹਨ। ਸ਼ਲੋਕ ਵਿਚ ਇਹ ਵੱਖ ਵੱਖ ਕਿਉਂ ਵਰਤੇ ਗਏ ਹਨ। ਇਸ ਦਾ ਉੱਤਰ ਹੈ ਕਿ ਸਥਾਣੁ ਵਿੱਚ ਵਿਕ੍ਰਿਆ ਰਹਿਤ ਤੱਤਵ ਦੇ ਅਰਥ ਹਨ, ਅਚਲ ਵਿੱਚ ਕਿਰਿਆ ਰਹਿਤ

ਤੱਤਵ ਹਨ। ਵਿਕ੍ਰਿਆ ਕੋਈ ਵਿਕਾਰ ਨਾ ਹੋਣਾ। ਆਤਮਾ ਵਿਕਾਰ ਰਹਿਤ ਹੈ। ਆਤਮਾ ਦੀ ਇੱਕ ਅਵੱਸਥਾ ਹੋਣ ਕਾਰਨ ਉਸ ਵਿੱਚ ਕੋਈ ਕਿਰਿਆ ਨਹੀਂ ਹੁੰਦੀ।

**ਵਿਆਖਿਆ :-** ਆਤਮਾ ਨਾ ਚੀਰੀ ਜਾ ਸਕਦੀ ਹੈ ਨਾ ਵੰਡੀ ਜਾ ਸਕਦੀ ਹੈ, ਇਹ ਅਨੰਤ ਸਦੀਵੀ ਹੈ। ਇਹ ਕੇਵਲ ਇੱਕ ਸਮੇਂ ਇੱਕ ਸਥਾਨ 'ਤੇ ਰਹਿੰਦੀ ਹੈ। ਦੂਜੇ ਥਾਂ ਗੈਰਹਾਜ਼ਰ ਰਹਿੰਦੀ ਹੈ। ਏਸੇ ਲਈ ਨਿਰੰਤਰ ਟਿਕਾਊ ਨਹੀਂ ਕਹਿ ਸਕਦੇ, ਫ਼ਿਰ ਵੀ ਇਹ ਅਮਰ ਹੈ। ਹਰ ਥਾਂ ਵਿਆਪਕ ਹੈ। ਜਿਵੇਂ ਆਕਾਸ਼ ਹਰ ਥਾਂ ਹੈ, ਏਸੇ ਤਰ੍ਹਾਂ ਆਤਮਾ ਹਰ ਥਾਂ ਹੈ। ਏਸੇ ਲਈ ਇਹ ਪ੍ਰਪੱਕ ਹੈ। ਭਾਵੇਂ ਇਹ ਥਾਂ ਬਦਲਦੀ ਹੈ ਪਰ ਗਤੀਹੀਨ ਹੈ। ਸਮਾਂ ਇਸ ਦਾ ਕੁਝ ਨਹੀਂ ਵਿਗਾੜ ਸਕਦਾ, ਇਸੇ ਲਈ ਇਹ ਸਦੀਵੀ ਹੈ, ਆਤਮਾ, ਜਿਸ ਦੀ ਵਿਆਖਿਆ ਅਸੰਭਵ ਹੈ, ਫਿਰ ਵੀ ਇਸ ਦੇ ਸੰਕਲਪ ਦਾ ਰੂਪ ਧਾਰਨ ਕਰਨਾ ਔਖਾ ਹੈ। ਮਨ ਵਿੱਚ ਇਸ ਦੀ ਹੋਂਦ ਇਸ ਦੇ ਰੂਪ ਦੀ ਪਰਛਾਂਈ ਅਸ਼ਪੱਸ਼ਟ ਹੈ। ਜਿਹੜਾ ਮਨ, ਆਤਮਾ ਦੇ ਸ਼ੁੱਧ ਸਰੂਪ ਦੇ ਦਰਸ਼ਨ ਕਰਦਾ ਹੈ, ਉਹ ਮਨ ਵੀ ਪ੍ਰਕਾਸ਼ਮਈ ਅਤੇ ਨਿਰਮਲ ਹੋ ਜਾਂਦਾ ਹੈ। ਦੁੱਖ ਦਾ ਕਾਰਨ ਅਗਿਆਨਤਾ ਹੈ, ਜਿੱਥੇ ਦੁੱਖ ਹੈ, ਉਥੇ ਸਰਯਾਸ ਨਹੀਂ ਹੈ। ਦੁੱਖ ਮਨ ਦੀ ਅਣਚਾਹੀ ਬੇਲੋੜੀ ਮਨੋਅੱਵਸਥਾ ਹੈ, ਜਿਸ ਦੀ ਪ੍ਰਾਪਤੀ ਅਗਿਆਨਤਾ ਹੈ।

✪ ✪ ✪

**2.25 ਸ਼ਲੋਕ :**

*अ-व्यक्त: अयम् अ-चिन्त्य:, अयम् अ-वि-कार्य: अयम् उच्यते। तस्मात् एवम् विदित्वा एनम्, न अनु-शोचितुम् अर्हसि॥*

***ਅਵ੍ਯਕ੍ਤਹ ਅਯਮ੍ ਅਚਿੰਤ੍ਯਹ ਅਯਮ੍ ਅਵਿਕਾਰ੍ਯਹ ਅਯਮ੍ ਉੱਚ੍ਯਤੇ।***
***ਤਸ੍ਮਾਤ੍ ਏਵਮ੍ ਵਿਦਿਤ੍ਵਾ ਏਨਮ੍, ਨ ਅਨੁ ਸ਼ੋਚਿਤੁਮ੍ ਅਰ੍ਹਸਿ॥***

**੦ ਸ਼ਬਦ ਅਰਥ :-** ਅਵ੍ਯਾਕ੍ਤਹ : ਜੋ ਪ੍ਰਗਟਾਇਆ ਨਾ ਜਾ ਸਕੇ। ਅਯਮ੍ : ਇਹ ਖੁਦ ਆਪ। ਅਚਿੰਤ੍ਯਹ : ਜਿਸ ਸੰਬੰਧੀ ਸੋਚਿਆ ਵੀ ਨਾ ਸਕੇ। ਅਯਮ੍ : ਇਹ। ਅਵਿਕਾਰ੍ਯਹ : ਜੋ ਬਦਲਿਆ ਨਾ ਜਾ ਸਕੇ। ਅਯਮ੍-ਉੱਚਯਤੇ : ਇਹ ਕਿਹਾ ਗਿਆ ਹੈ। ਤਸ੍ਮਾਤ : ਇਸ ਲਈ। ਏਵਮ੍ : ਇਸ ਤਰ੍ਹਾਂ। ਵਿਦਿਤ੍ਵਾ : ਜਾਣਦੇ ਹੋਏ ਵੀ। ਇਨਮ੍ : ਇਸ ਤਰ੍ਹਾਂ। ਨ : ਨਹੀਂ। ਅਨੁਸ਼ੋਚਿਤੁਮ੍ : ਦੁੱਖ ਪਹੁੰਚਾਣਾ। ਅਰ੍ਹਸਿ : ਉਸ ਨੂੰ ਚਾਹੀਦਾ ਹੈ।

**੦ ਸ਼ਲੋਕਾਰਥ :-** ਕਿਹਾ ਜਾਂਦਾ ਹੈ ਕਿ ਇਸ (ਆਤਮਾ) ਦਾ ਪ੍ਰਗਟਾ ਨਹੀਂ ਕੀਤਾ ਜਾ ਸਕਦਾ। ਇਸ ਦਾ ਤਾਂ ਵਿਚਾਰ ਵੀ ਨਹੀਂ ਕੀਤਾ ਜਾ ਸਕਦਾ ਹੈ ਅਤੇ ਇਹ ਵਿਕਾਰ ਨੂੰ ਪ੍ਰਾਪਤ ਨਹੀਂ ਹੁੰਦਾ ਹੈ। ਇਸ ਨੂੰ ਇਸ ਤਰ੍ਹਾਂ ਜਾਣਕੇ ਤੈਨੂੰ ਸ਼ੋਕ ਕਰਨਾ ਉਚਿੱਤ ਨਹੀਂ ਹੈ।

**ਪਦ-ਅਰਥ-ਵਿਸਥਾਰ :-** ੦ ਅਵ੍ਯਾਕ੍ਤਹ ਅਯਮ੍ = ਜਿਵੇਂ ਸਰੀਰ ਸੰਸਾਰ ਸਥੂਲ ਰੂਪ ਤੋਂ ਦੇਖਣ ਵਿੱਚ ਆਉਂਦਾ ਹੈ, ਏਸੇ ਤਰ੍ਹਾਂ ਇਹ ਸ਼ਰੀਰੀ ਸਥੂਲ ਰੂਪ ਵਿੱਚ ਦੇਖਣ ਵਾਲੀ ਨਹੀਂ, ਕਿਉਂਕਿ ਇਹ ਸਥੂਲ ਸ੍ਰਿਸ਼ਟੀ ਤੋਂ ਰਹਿਤ ਹੈ। ੦ ਅਚਿੰਤਯਹ ਅਯਮ੍ : ਮਨ ਬੁੱਧੀ ਜਿਵੇਂ ਦੇਖੇ ਨਹੀਂ ਜਾ ਸਕਦੇ ਪਰ ਚਿੰਤਨ ਵਿੱਚ ਆਉਂਦੇ ਹਨ ਜਾਂ ਚਿੰਤਨ ਦੇ ਵਿਸ਼ੇ ਹਨ ਪਰ ਇਹ ਚਿੰਤਨ ਦਾ ਵੀ ਵਿਸ਼ਾ ਨਹੀਂ, ਕਿਉਂਕਿ ਇਹ ਸੂਖ਼ਮ ਸ੍ਰਿਸ਼ਟੀ ਤੋਂ ਰਹਿਤ ਹੈ। ੦ ਚੌਵੀਵੇਂ ਤੇ ਪੱਚੀਵੇਂ ਸ਼ਲੋਕ ਵਿੱਚ। 1. ਅਛੇਦ੍ਯ 2. ਅਦਾਹ੍ਯ 3. ਅਕ੍ਲਦ੍ਯ 4. ਅਸ਼ੋਸ਼੍ਯਹ 5. ਅਚਲਹ 6. ਅਵ੍ਯਕਤਹ 7. ਅਚਿੰਤ੍ਯਹ 8. ਅਵਿਕਾਰੀਯਹ ਅੱਠ ਵਿਸ਼ੇਸ਼ਣਾਂ ਨਾਲ ਦੇਹੀ ਨਿਖੇਧ ਮੁੱਖ ਤੋਂ ਅਤੇ ਨਿੱਤ੍ਯ ਸ੍ਰਵਗਤਹ, ਸ੍ਥਾਣੂਹ ਤੇ ਸਨਾਤਨਹ ਚਾਰ ਵਿਸ਼ੇਸ਼ਣਾਂ ਰਾਹੀਂ ਵਿਧੀ ਮੁੱਖ ਤੋਂ ਵਰਨਣ ਕੀਤਾ ਗਿਆ ਹੈ। ਪਰ ਅਸਲ ਵਿੱਚ ਇਸੇ ਦਾ ਵਰਨਣ ਹੋ ਹੀ ਨਹੀਂ ਸਕਦਾ। ਇਹ ਵਰਨਣ ਯੋਗ ਵਿਸ਼ਾ ਹੈ ਹੀ ਨਹੀਂ। ੦ ਤਸ੍ਮਾਤ੍ਏਵਮ੍ ਵਿਦਿਤ੍ਵਾ ਏਨਮ੍ ਨ ਅਨ੍ ਸ਼ੋਚਿਤੁਮ੍ ਅਰ੍ਹਸਿ = ਇਸ ਲਈ ਇਸ ਦੇਹੀ ਨੂੰ ਅਛੇਦਯ, ਅਸ਼ਸ਼੍ਯ ਨਿਤ੍ਯ, ਸਨਾਤਨ, ਅਵਿਕਾਰ੍ਯ ਆਦਿ ਮੰਨ ਲੈ। ਅਜਿਹਾ ਅਨੁਭਵ ਕਰ ਲਵੇਂ ਤਾਂ ਤੈਨੂੰ ਸ਼ੋਕ ਨਹੀਂ ਹੋਵੇਗਾ। ੦ ਵਿਅਕਤ = ਜੋ ਪਦਾਰਥ ਇੰਦ੍ਰੀਯਗੋਚਰ ਹੁੰਦਾ ਹੈ ਉਹ ਪ੍ਰਤਿਪਕਸ਼ ਹੋਣ ਦੇ ਕਾਰਨ ਵਿਅਕਤ ਅਖਵਾਉਂਦਾ ਹੈ। ਜੋ ਵਿਅਕਤ ਨਾ ਹੋਵੇ ਉਹ ਅਵਿਅਕਤ ਹੈ (ਵਯਕਤ ਅਵ੍ਯਕ੍ਤ) ਕੀ ਸਰੀਰ ਦੇ ਨਸ਼ਟ ਹੋ ਜਾਣ ਨਾਲ ਆਤਮਾ ਨਸ਼ਟ ਨਹੀਂ ਹੁੰਦੀ, ਜੇ ਨਹੀਂ ਹੁੰਦੀ ਤਾਂ ਕਿਉਂ ? ਇੱਕ ਵਿਚਾਰ ਇਹ ਵੀ ਹੈ ਕਿ ਜਿਵੇਂ ਦੂਜੇ ਚਾਰਵਾਕ ਲੋਕਾਂ ਅਨੁਸਾਰ, ਸ੍ਰਿਸ਼ਟੀ ਦੇ ਆਰੰਭ ਤੋਂ ਆਕਾਸ਼ ਵਾਂਗ ਹੀ ਆਤਮਾ ਦੀ ਹੋਂਦ ਸੀ। ਹਰੇਕ ਸਰੀਰ ਵਿੱਚ ਪਰਿਵਰਤਨ ਹੋਣ ਸਮੇਂ ਇਹ ਪਰਿਵਰਤਤ ਹੋ ਜਾਂਦੀ ਹੈ। ਮੌਤ ਪਿੱਛੋਂ ਵੀ ਦੂਜੇ ਸਰੀਰ ਦਾ ਆਸਰਾ ਲੈ ਕੇ ਮੁੜ ਵਿਦਮਾਨ ਹੋ ਜਾਂਦੀ ਹੈ। ਆਤਮਾ ਦੇ ਜਨਮ ਤੇ ਮਰਨ ਉਸ ਦੇ ਦੋ ਮੁੱਖ ਧਰਮ ਨਹੀਂ।

**ਵਿਆਖਿਆ :-** ਆਤਮਾ ਕਿਸੇ ਗਿਆਨ ਇੰਦਰੀ/ਅੰਤਹਕਰਣ ਦੁਆਰਾ ਵੇਖੀ, ਜਾਣੀ, ਸਮਝੀ ਨਹੀਂ ਜਾ ਸਕਦੀ। ਸਾਡੇ ਗਿਆਨ ਵਿੱਚ ਜੋ ਬੋਧ ਨਹੀਂ ਹੁੰਦਾ - ਉਹ ਵੀ ਅਤਿ ਗੁੰਝਲਦਾਰ ਹੈ, ਜਿਸ ਦੀ ਅਭਿਵਿਅਕਤੀ ਨਹੀਂ ਹੋ ਸਕਦੀ। ਜੋ ਵਸਤੂ ਅਨੁਭਵ ਤੋਂ ਬਾਹਰ ਹੈ, ਉਸ ਦੀ ਪਰਿਕਲਪਨਾ ਕਰਨਾ ਮੁਸ਼ਕਲ ਹੈ। ਹਵਾ, ਅੱਗ, ਪਾਣੀ, ਧਰਤ (ਮਿੱਟੀ) ਤਾਂ ਅਨੁਭਵ ਕੀਤੇ ਜਾ ਸਕਦੇ ਹਨ। ਵੇਖੇ/ਪਰਤੀਤੇ ਜਾ ਸਕਦੇ ਹਨ, ਇਨ੍ਹਾਂ ਦੇ ਪਰਿਵਰਤਤ ਰੂਪ ਵੀ ਸਮਝੇ ਜਾ ਸਕਦੇ ਹਨ। ਕਿਉਂਕਿ ਇਹ ਬਦਲਣ ਯੋਗ ਹਨ ਪਰ ਆਕਾਸ਼ ਅਬਦਲ ਹੈ, ਅਸਲ ਹੈ ਹਮੇਸ਼ਾ ਆਪਣੇ ਇੱਕੋ ਰੂਪ ਵਿੱਚ ਰਹਿੰਦਾ ਹੈ, ਇਹ ਬਦਲਿਆ ਨਹੀਂ ਜਾ ਸਕਦਾ। ਸਦੀਵੀ ਆਕਾਸ਼ ਚੇਤਨ ਹੈ, ਇਹ ਹਰ ਰੂਪ ਵਿੱਚ ਇੱਕੋ ਹੈ, ਸਾਵਾਂ ਹੈ। ਇਸ ਦੇ ਵੀ ਟੁਕੜੇ ਨਹੀਂ ਕੀਤੇ ਜਾ ਸਕਦੇ। ਇਹ ਇੱਕੋ ਇਕਾਈ ਹੈ। ਏਸੇ ਭਾਂਤ ਆਤਮਾ ਹੈ। ਜਿਵੇਂ ਸਮੁੰਦਰ ਦੀ ਕੋਈ ਪਰਿਭਾਸ਼ਾ ਨਹੀਂ ਕਰ ਸਕਦਾ - ਉਸ ਦਾ ਸ਼ਬਦਾਂ ਰਾਹੀਂ ਵਰਨਣ ਕਰਨਾ ਔਖਾ ਹੈ। ਏਸੇ ਤਰ੍ਹਾਂ ਬ੍ਰਾਹਮਣ ਦਾ ਵਰਨਣ ਅਤਿ ਔਖਾ ਹੈ।

✪ ✪ ✪

**2.26 ਸ਼ਲੋਕ :**

*अथ च एनम् नित्य-जातम्, नित्यम् वा मन्यसे मृतम्। तथा अपि त्वम् महा-बाहो, न एनम् शेचितुम् अर्हसि॥*

***ਅਥ ਚ ਏਨਮ੍ ਨਿਤ੍ਯ ਜਾਤਮ੍ ਨਿਤ੍ਯਮ੍ ਵਾ ਮਨ੍ਯਸੇ ਮ੍ਰਤਮ੍।***
***ਤਥਾ ਅਪਿ ਤ੍ਵਮ੍ ਮਹਾਬਾਹੋ ਨ ਏਨਮ੍ ਸੋਚਿਤੁਮ੍ ਅਰ੍ਹਸਿ॥***

**੦ ਸ਼ਬਦ ਅਰਥ :-** ਅਥ : ਹੁਣ। ਚ : ਅਤੇ। ਏਨਮ੍ : ਇਹ ਆਪ। ਨਿਤ੍ਜਾਤਮ੍ : ਨਿਰੰਤਰ ਜੋ ਪੈਦਾ ਹੁੰਦਾ ਰਹਿੰਦਾ ਹੈ। ਨਿਤ੍ਯਮ੍ : ਲਗਾਤਾਰ। ਵਾ : ਜਾ। ਮਨ੍ਯਸੇ : ਸੋਚਣ ਯੋਗ। ਮ੍ਰਤਮ੍ : ਮਰਿਆ ਹੋਇਆ। ਤਥਾਅਪਿ : ਫਿਰ ਵੀ ਤਦ। ਤਵਮ੍ : ਤੁਹਾਡੇ। ਮਹਾਬਾਹੋ : ਸ਼ਕਤੀਸ਼ਾਲੀ ਹਥਿਆਰਾਂ ਨਾਲ ਲੈਸ। ਨ : ਨਹੀਂ। ਏਨਮ੍ : ਇਹ। ਸੋਚਿਤੁਮ੍ : ਦੁਖੀ ਹੋਣਾ। ਅਰ੍ਹਸਿ : ਤੁਹਾਨੂੰ ਚਾਹੀਦਾ ਹੈ।

**੦ ਸ਼ਲੋਕਾਰਥ :-** ਅਤੇ ਜੇਕਰ ਤੁਸੀਂ ਆਤਮਾ ਨੂੰ ਸਦਾ ਜਨਮ ਲੈਣ ਵਾਲਾ ਅਤੇ ਸਦਾ ਮਰਨ ਵਾਲਾ ਮੰਨ ਲਵੋ ਤਾਂ ਵੀ ਹੇ ਮਹਾਬਾਹੋ

(ਸੂਰਬੀਰ!) ਤੈਨੂੰ ਇਸ ਤਰ੍ਹਾਂ ਸ਼ੋਕ ਨਹੀਂ ਕਰਨਾ ਚਾਹੀਦਾ।

**ਪਦ-ਅਰਥ-ਵਿਸਥਾਰ :-** ੦ ਹੇ ਮਹਾਬਾਹੋ = ਜੇ ਤੂੰ ਇਸ ਆਤਮਾ ਨੂੰ ਨਿਤ੍ਯ ਉਤਪਨ, ਨਿਤ੍ਯ ਮ੍ਰਿਤੂ ਸਮਝਦਾ ਏਂ, ਤਾਂ ਭੀ ਤੂੰ ਇਸ ਤਰ੍ਹਾਂ ਸ਼ੋਕ ਨਹੀਂ ਕਰ ਸਕਦਾ। ੦ ਅਥ : ਏਥੇ ਅਥ ਸ਼ਬਦ ਦਾ ਅਰਥ 'ਪਕਸ਼ਾਂਤਰ' ਹੈ। ਚ ਸ਼ਬਦ ਅਪਿ ਦੇ ਅਰਥ ਵਿੱਚ ਵਿਅਕਤ ਕੀਤਾ ਗਿਆ ਹੈ। ਅਰਥਾਤ 'ਅਥ ਚ' ਸ਼ਬਦਾਂ ਦਾ ਅਰਥ ਹੈ – ਪਕਸ਼ਾਂਤਰ ਤੋਂ ਵਿਚਾਰ ਕਰਨ ਉਪਰੰਤ ਇਸ ਲੌਕਿਕ ਪ੍ਰਤੀਤੀ ਦੇ ਕਾਰਨ, ਜੇ ਤੂੰ ਆਤਮਾ ਦੇ ਜਨਮ ਤੇ ਨਾਸ਼ ਦੀ ਕਲਪਨਾ ਕਰਦਾ ਏਂ, ਤਾਂ ਹੇ ਮਹਾਂਬਾਹੋ! ਇੰਜ ਕਹਿ ਕੇ, ਭਗਵਾਨ ਅਰਜਨ ਦਾ ਉਪਹਾਸ ਕਰਦੇ ਹਨ, ਕਿਉਂਕਿ ਉਸ ਨੇ ਕੁਮੱਤ ਨੂੰ ਸਵੀਕਾਰ ਕੀਤਾ ਹੋਇਆ ਹੈ। 'ਅਰਥਾਤ' ਤੇਰੇ ਵਿੱਚ ਅਜਿਹੀ ਭੈੜੀ ਦ੍ਰਿਸ਼ਟੀ ਸੰਭਵ ਨਹੀਂ ਹੈ। ਭਗਵਾਨ ਦੇ ਇਸ ਤਰ੍ਹਾਂ ਕਥਨ ਵਿੱਚ ਕਰੁਣਾ ਦੇ ਭਾਵ ਵੀ ਹਨ। ੦ ਅਥ ਚ ਏਨਮ੍... ਸ਼ੋਚਿਤੁਮ੍ ਅਰ੍ਹਸਿ = ਭਗਵਾਨ ਪਕਸ਼ਾਂਤਰ ਵਿੱਚ ਅਥ ਚ ਅਤ ਮਨ੍ਯਸੇ ਪਦ ਵਿੱਚ ਕਹਿੰਦੇ ਹਨ ਕਿ ਭਾਵੇਂ ਸਿਧਾਂਤ ਪੱਖੋਂ ਸੱਚੀ ਗੱਲ ਤਾਂ ਇਹੋ ਹੈ ਕਿ ਦੇਹੀ ਭੀ ਕਾਲ ਵਿੱਚ ਜਨਮ ਮਰਨ ਵਾਲੀ ਨਹੀਂ (ਗੀਤਾ 2/20) ਤਾਂ ਵੀ ਜੇ ਤੂੰ ਸਿਧਾਂਤ ਤੋਂ ਬਿਲਕੁਲ ਉਲਟ ਗੱਲ ਵੀ ਮੰਨ ਲਵੇਂ ਕਿ ਦੇਹੀ ਨਿਤ੍ਯ ਜਨਮ ਲੈਣ ਵਾਲੀ ਤੇ ਨਿਤ੍ਯ ਮਰਨ ਵਾਲੀ ਹੈ ਤਾਂ ਵੀ ਤੈਨੂੰ ਸ਼ੋਕ ਨਹੀਂ ਹੋਣਾ ਚਾਹੀਦਾ। ਕਾਰਨ ਕਿ ਜੋ ਜਨਮੇਗਾ ਉਹ ਮਰੇਗਾ ਹੀ। ਤੇ ਜੋ ਮਰੇਗਾ ਉਹ ਜਨਮੇਗਾ, ਵੀ। ਇਸ ਨਿਯਮ ਨੂੰ ਕੋਈ ਟਾਲ ਨਹੀਂ ਸਕਦਾ। ਇਹ ਵਿਗਿਆਨਕ ਸੱਚਾਈ ਹੈ, ਜੇ ਬੀ ਨੂੰ ਧਰਤੀ ਵਿੱਚ ਬੀਜ ਦਿੱਤਾ ਜਾਵੇ, ਤਾਂ ਉਹ ਫੁੱਲ ਕੇ ਅੰਕੁਰ ਦੇ ਦਿੰਦਾ ਹੈ ਤੇ ਇਹੋ ਅੰਕੁਰ ਕ੍ਰਮ ਅਨੁਸਾਰ ਵਧ ਕੇ ਬਿਰਖ ਰੂਪ ਧਾਰਨ ਕਰ ਲੈਂਦੀ ਹੈ। ਇਸ ਵਿੱਚ ਸੂਖ਼ਮ ਦ੍ਰਿਸ਼ਟੀ ਤੋਂ ਦੇਖਿਆ ਜਾਵੇ ਕਿ ਉਹ ਬੀਜ ਇੱਕ ਪਲ ਛਿਣ ਵੀ ਇੱਕ ਰੂਪ ਵਿੱਚ ਰਿਹਾ ਹੀ ਨਹੀਂ। ਧਰਤੀ ਵਿੱਚ ਪਹਿਲਾਂ ਆਪਣੇ ਕਠੋਰ ਰੂਪ ਨੂੰ ਛੱਡ ਕੇ ਕੋਮਲ ਰੂਪ ਵਿੱਚ ਆਇਆ, ਫਿਰ ਕਮੋਲ ਰੂਪ ਨੂੰ ਛੱਡਕੇ ਅੰਕੁਰ ਰੂਪ ਧਾਰਨ ਕੀਤਾ, ਉਸ ਦੇ ਪਿੱਛੋਂ ਅੰਕੁਰ ਰੂਪ ਛੱਡ ਕੇ ਬਿਰਖ ਰੂਪ ਬਣ ਗਿਆ। ਜਦੋਂ ਉਸ ਦੀ ਉਮਰ ਮੁੱਕ ਗਈ ਤਾਂ ਉਹ ਸੁੱਕ ਗਿਆ। ਇਸ ਤਰ੍ਹਾਂ ਬੀ ਇੱਕ ਰੂਪ ਵਿੱਚ ਕਦੇ ਵੀ ਨਹੀਂ ਰਿਹਾ। ਹਰ ਪਲ ਛਿਣ ਉਸ ਦਾ ਰੂਪ ਬਦਲਦਾ ਰਿਹਾ ਹੈ। ਜੇ ਬੀ, ਇੱਕ ਰੂਪ ਵਿੱਚ ਰਹਿੰਦਾ ਤਾਂ ਬਿਰਖ ਦੇ ਸੁੱਕਣ ਉਪਰੰਤ ਇਹ ਕਿਰਿਆ ਕਿਵੇਂ ਬਣੀ ਰਹਿੰਦੀ ? ਪਹਿਲਾਂ ਉਸ ਨੇ ਆਪਣੇ ਪਹਿਲੇ ਰੂਪ ਨੂੰ ਛੱਡਿਆ – ਇਹ ਉਸਦਾ 'ਮਰਨ' ਹੋਇਆ, ਫਿਰ ਉਸ ਨੇ ਦੂਜੇ ਰੂਪ ਨੂੰ ਧਾਰਨ ਕੀਤਾ, ਇਹ ਉਸ ਦਾ ਜਨਮ ਹੋਇਆ। ਇੰਜ ਇਹ ਪ੍ਰਤਿਪਲ ਛਿਣ ਜਨਮ ਲੈਂਦਾ ਹੈ ਮਰਦਾ ਹੈ। ਬੀ ਦੇ ਵਾਂਗ ਸਾਡਾ ਸਰੀਰ ਹੈ। ਬਹੁਤ ਸੂਖ਼ਮ ਰੂਪ ਤੋਂ ਸਾਡੇ ਵੀਰਜ ਜੰਤੂ ਔਰਤ ਰੂਪੀ ਧਰਤੀ ਵਿੱਚ ਪ੍ਰਵੇਸ਼ ਕਰ ਕੇ ਪਰਵੱਰਸ਼ ਕਰਦੇ ਹੋਏ, ਬੱਚੇ ਦੇ ਰੂਪ ਵਿੱਚ ਜਨਮ ਲੈਂਦੇ ਹਨ। ਬੱਚਾ ਬਚਪਨ ਯੁਵਾ ਤੇ ਬੁਢਾਪਾ ਹੰਢਾ ਕੇ ਅੰਤ ਨੂੰ ਮਰ ਜਾਂਦਾ ਹੈ। ਇਸ ਤਰ੍ਹਾਂ ਨਿਰੰਤਰ ਹਰਪਲ ਛਿਨ ਬਦਲਦਾ ਹੋਇਆ ਪ੍ਰਤਿ ਪਲ ਛਿਨ ਜਨਮਦਾ ਮਰਦਾ ਹੈ। ਭਗਵਾਨ ਕਹਿੰਦੇ ਹਨ ਕਿ ਜੇ ਤੂੰ ਸ਼ਰੀਰੀ ਦੀ ਤਰ੍ਹਾਂ ਸਰੀਰ ਨੂੰ ਭੀ ਨਿਤ੍ਯ ਜਨਮ ਮਰਨ ਵਾਲਾ ਮੰਨ ਲਵੇਂ ਤਾਂ ਵੀ ਤੈਨੂੰ ਸ਼ੋਕ ਕਰਨ ਦੀ ਲੋੜ ਨਹੀਂ ਹੈ।

**ਵਿਆਖਿਆ :-** "ਸਥਾਈ ਕੁੱਝ ਵੀ ਨਹੀਂ" ਭੌਤਿਕਵਾਦੀ ਇਹੋ ਕਹਿੰਦੇ ਹਨ ਕਿ ਜੇ ਇਹ ਮੱਤ ਵੀ ਸੱਚਾ ਹੈ ਤਾਂ ਵੀ ਦੁਖੀ ਹੋਣ ਦਾ ਕੋਈ ਕਾਰਨ ਨਹੀਂ। ਜੇ ਕੋਈ ਵਿਅਕਤੀ ਈਸ਼ਵਰਵਾਦੀ ਹੈ ਜਾਂ ਨਾਸਤਿਕ ਹੈ, ਅਧਿਆਤਮਕ ਜਾਂ ਭੌਤਿਕਵਾਦੀ ਹੈ ਜਾਂ ਕਿਸੇ ਹੋਰ ਮੱਤ ਦਾ ਧਾਰਨੀ ਤਾਂ ਇਸ ਦੀ ਬਹੁਤੀ ਮਹੱਤਤਾ ਨਹੀਂ। ਕਿਸੇ ਵੀ ਮੱਤ/ਵਿਸ਼ਵਾਸ ਤੋਂ ਬਿਨਾਂ ਫਿਰ ਵੀ ਉਸਨੂੰ ਦੁੱਖ ਤੋਂ ਕਿਨਾਰਾ ਕਰਨਾ ਚਾਹੀਦਾ ਹੈ। ਉਪਰਾਮਤਾ ਉਦਾਸੀ ਤੇ ਨਿਰਾਸ਼ਾ ਹੀ ਆਦਮੀ ਦੀ ਸ਼ਕਤੀ ਹੀਣ ਕਰਦੀ ਹੈ।

✪ ✪ ✪

**2.27 ਸ਼ਲੋਕ :**

*जातस्य हि ध्रुव: मृत्यु:, ध्रुव्म जन्म मृतस्य च। तस्मात् अ-पिर-हार्यें अर्थे, न त्वम् शोचितुम् अर्हसि॥*

***ਜਾਤਸ੍ਯ ਹਿ ਧ੍ਰੁਵਹ ਮ੍ਰਤ੍ਯੁਹ ਧ੍ਰੁਵਮ੍ ਜਨ੍ਮ ਮ੍ਰਤਸ੍ਯ ਚ।***
***ਤਸ੍ਮਾਤ੍ ਅਪਰਿਹਾਰ੍ਯੇ ਅਰ੍ਥੇ ਨ ਤ੍ਵਮ੍ ਸ਼ੋਚਿਤੁਮ੍ ਅਰ੍ਹਸਿ॥***

**੦ ਸ਼ਬਦ ਅਰਥ :-** ਜਾਤਸ੍ਯ : ਜੋ ਪੈਦਾ ਹੋਇਆ ਹੈ, ਜਨਮ ਲੈਣ ਵਾਲਾ। ਹਿ : ਲਈ। ਧ੍ਰੁਵਹ : ਪੱਕਾ ਜ਼ਰੂਰੀ ਸਥਾਈ। ਮ੍ਰਤ੍ਯੁਹ : ਮੌਤ। ਧ੍ਰੁਵਮ : ਜ਼ਰੂਰੀ ਪੱਕੀ ਹੈ। ਜਨ੍ਮ : ਜਨਮ। ਮ੍ਰਤਸ੍ਯ : ਮਰ ਗਏ ਦੀ। ਚ : ਅਤੇ। ਤਸ੍ਮਾਤ੍ : ਇਸ ਲਈ। ਅਪਰਿਹਾਰ੍ਯ : ਅਮਿੱਟ, ਪ੍ਰਮਾਣਿਕ, ਅਟੱਲ। ਅਰ੍ਥੇ : ਭੌਤਿਕ ਅੰਦਰ, ਵਸਤੂ ਵਿੱਚ। ਨ : ਨਹੀਂ। ਤ੍ਵਮ੍ : ਤੁਹਾਡੇ। ਸ਼ੋਚਿਤਮ੍ : ਸ਼ੋਕ ਕਰਨਾ। ਅਰ੍ਹਸਿ : ਤੁਹਾਡੇ ਚਾਹੀਦੇ ਹਨ।

**੦ ਸ਼ਲੋਕਾਰਥ :-** ਜਨਮੇ ਹੋਏ ਦੀ ਮੌਤ ਅਟੱਲ ਤੇ ਪੱਕੀ ਹੈ ਅਤੇ ਮਰੇ ਹੋਏ ਦਾ ਪੁਨਰ ਜਨਮ ਵੀ ਜ਼ਰੂਰੀ ਹੈ। ਇਸ ਲਈ ਅਜਿਹੇ ਜ਼ਰੂਰੀ ਵਿਸ਼ੇ ਵਿੱਚ ਤੈਨੂੰ – ਜੋ ਹੋਣਾ ਨਿਸ਼ਚਿਤ ਹੈ, ਉਸ 'ਤੇ ਸ਼ੋਕ ਨਹੀਂ ਕਰਨਾ ਚਾਹੀਦਾ।

**ਪਦ-ਅਰਥ-ਵਿਸਥਾਰ :-** ੦ ਜਾਤਸ੍ਯ ਹਿ ਧ੍ਰੁਵਹ ਮ੍ਰਤ੍ਸਹ – ਧ੍ਰੁਵਮ੍ ਜਨ੍ਮ੍ ਮ੍ਰਤਸ੍ਯ ਚ = ਜੇ ਸ਼ਰੀਰੀ ਨੂੰ ਜਨਮ ਮਰਨ ਵਾਲੀ ਵੀ ਮੰਨ ਲਿਆ ਜਾਵੇ ਤਾਂ ਵੀ ਇਹ ਸ਼ੋਕ ਦਾ ਵਿਸ਼ਾ ਨਹੀਂ। ਕਾਰਨ ਇਹ ਹੈ ਕਿ ਜੋ ਜਨਮ ਲੈਂਦਾ ਹੈ, ਉਹ ਮਰਦਾ ਹੈ ਇਹ ਕੁਦਰਤ ਦਾ ਨਿਯਮ ਹੈ। ਮਰ ਕੇ ਫਿਰ ਜਨਮ ਲਵੇਗਾ ਹੀ। ੦ ਤਸ੍ਮਾਤ੍ ਅਪਰਿਹਾਰ੍ਯੇ ਅਰ੍ਥੇ – ਨ ਤਵ੍ਮ੍ ਸ਼ੋਚਿਤੁਮ੍ ਅਰਹਸਿ = ਇਸ ਲਈ ਕੋਈ ਵੀ ਇਸ ਜਨਮ ਮ੍ਰਿਤੂ ਰੂਪ ਪ੍ਰਵਾਹ ਦਾ ਕੋਈ ਵੀ ਨਿਵਾਰਨ ਨਹੀਂ ਕਰ ਸਕਦਾ। ਇਸ ਪ੍ਰਕ੍ਰਿਆ ਨੂੰ ਕੋਈ ਨਹੀਂ ਰੋਕ ਸਕਦਾ। ਇਹ ਕਿਸੇ ਦੇ ਬੱਸ ਦੀ ਗੱਲ ਨਹੀਂ ਹੈ। ਇਹ ਜਨਮ ਮੌਤ ਦਾ ਚੱਕਰ ਤਾਂ ਆਦਿਕਾਲ ਤੋਂ ਚੱਲਦਾ ਆ ਰਿਹਾ ਹੈ ਤੇ ਚੱਲਦਾ ਰਹੇਗਾ। ਹਮੇਸ਼ਾ ਲਈ ਅਨੰਤ ਕਾਲ ਤੱਕ। ਇਸ ਦ੍ਰਿਸ਼ਟੀ ਤੋਂ ਤੇਰੇ ਲਈ ਸ਼ੋਕ ਕਰਨਾ ਵੀ ਉਚਿਤ ਨਹੀਂ ਹੈ। ਧ੍ਰਿਤਰਾਸ਼ਟਰ ਦੇ ਪੁੱਤਰ ਜੇ ਜਨਮੇ ਹਨ, ਤਾਂ ਜ਼ਰੂਰ ਮਰਨਗੇ। ਉਨ੍ਹਾਂ ਦੀ ਮੌਤ ਅੱਟਲ ਹੈ। ਸਭ ਦੀ ਮੌਤ ਅਟੱਲ ਹੈ। ਮੌਤ ਨੂੰ ਕੋਈ ਨਹੀਂ ਰੋਕ ਸਕਦਾ। ੦ 'ਸ਼ੋਕ ਉਸੀ ਕਾ ਕੀਜੀਏ ਜੋ ਅਣਹੋਣੀ ਹੋਏ। ਅਣਹੋਣੀ ਹੋਤੀ ਨਹੀਂ, ਹੋਣੀ ਹੈ, ਸੋ ਹੋਏ।' ਜਿਵੇਂ ਸੂਰਜ ਚੜ੍ਹਦਾ ਹੈ ਤੇ ਛਿਪਦਾ ਵੀ ਹੈ। ਫਿਰ ਚੜ੍ਹਦਾ ਹੈ। ਸਾਰੇ ਲੋਕਾਂ ਨੇ ਮਰਨਾ ਹੈ ਜਨਮ ਲੈਣਾ ਹੈ। ੦ ਅਥ 'ਚ ਪਦ ਰਾਹੀਂ ਭਗਵਾਨ ਨੇ ਦੂਜੇ (ਸਰੀਰ – ਸ਼ਰੀਰੀ ਨੂੰ ਇੱਕ ਮੰਨਣ ਵਾਲੇ) ਪੱਖ ਦੀ ਗੱਲ ਕੀਤੀ ਹੈ ਕਿ ਅਜਿਹਾ ਸਿਧਾਂਤ ਤਾਂ ਹੈ ਹੀ ਨਹੀਂ, ਪਰ ਜੇ ਤੂੰ ਅਜਿਹਾ ਮੰਨ ਵੀ ਲਵੇਂ ਤਾਂ ਵੀ ਤੇਰੇ ਵਾਸਤੇ ਸ਼ੋਕ ਕਰਨਾ ਉਚਿੱਤ ਨਹੀਂ ਹੈ। ਜਨਮ ਮੌਤ ਦਾ ਚੱਕਰ ਹਮੇਸ਼ਾ ਚੱਲਦਾ ਰਹਿੰਦਾ ਹੈ। ਫਿਰ ਸ਼ੋਕ ਕਿਉਂ ?

**ਵਿਆਖਿਆ :-** ਜਦੋਂ ਸਾਡਾ ਸਰੀਰ ਠੀਕ ਢੰਗ ਨਾਲ ਕਾਰਜ ਹੀਣ ਹੋ ਜਾਵੇ ਤਾਂ ਇਹ ਖੇਰੂੰ ਖੇਰੂੰ ਹੋ ਜਾਂਦਾ ਹੈ ਤੇ ਅਜਿਹੇ ਬਦਲੇ ਹੋਏ ਸਰੀਰ ਦੀ ਅਜਿਹੀ ਅਵੱਸਥਾ ਨੂੰ ਸਰੀਰ ਦੀ ਮੌਤ ਕਹਿੰਦੇ ਹਾਂ। ਜੋ ਸਰੀਰ ਕਾਰਜ ਕਰਨ ਦੇ ਸਮੱਰਥ ਹੈ, ਉਹ ਜੀਵਤ ਹੈ। ਜੀਵਤ ਵਿਅਕਤੀ ਅੰਦਰ ਇੱਛਾ ਸ਼ਕਤੀ ਉਸ ਦੇ ਲਈ ਉਸ ਤੋਂ ਕਾਰਜ ਕਰਵਾਉਂਦੀ ਹੈ। ਜਿਸ ਨੂੰ ਅਸੀਂ ਜੀਵਨ ਕਾਰਜ ਕਹਿੰਦੇ ਹਾਂ। ਜਨਮ ਮਰਨ ਦੀ ਪ੍ਰਕ੍ਰਿਆ,

ਸਮੇਂ ਦੇ ਨਿਯਮ ਅਨੁਸਾਰ ਜ਼ਰੂਰੀ ਹੈ। ਵਿਨਾਸ਼ਵਾਦੀਆਂ ਦਾ ਮੱਤ ਹੈ ਕਿ ਜਦੋਂ ਤੱਕ ਕਰਮ ਦਾ ਉਦੇਸ਼ ਪੂਰਾ ਨਹੀਂ ਹੁੰਦਾ, ਵਿਅਕਤੀ ਦੀ ਹੋਂਦ ਬਣੀ ਰਹਿੰਦੀ ਹੈ। ਜਨਮ ਮੌਤ ਦਾ ਚੱਕਰ ਨਿਰੰਤਰ ਚੱਲਦਾ ਰਹਿੰਦਾ ਹੈ। ਕਰਮ ਦਾ ਅੰਤ ਇੰਜ ਹੈ, ਜਿਵੇਂ ਦੀਵੇ ਵਿੱਚੋਂ ਤੇਲ ਮੁੱਕ ਜਾਵੇ, ਤੇਲ ਖ਼ਤਮ ਹੋਣ ਉਪਰੰਤ ਦੀਵੇ ਦੀ ਲਾਟ ਮੱਧਮ ਪੈ ਕੇ ਬੁੱਝ ਜਾਂਦੀ ਹੈ। ਏਸੇ ਤਰ੍ਹਾਂ ਵਿਅਕਤੀ ਲਈ ਜਦੋਂ ਕਰਮ ਦਾ ਅੰਤ ਹੋ ਜਾਵੇ ਤਾਂ ਉਹਦਾ ਅੰਤ ਹੋ ਜਾਂਦਾ ਹੈ। ਸਰੀਰ ਦਾ ਬਦਲਦਾ ਰੂਪ ਜਨਮ ਮੌਤ ਹੈ। ਸਰੀਰ ਦੇ ਬਦਲ ਦੇ ਰੂਪ ਉੱਪਰ ਰੋਣਾ ਸਿਆਣਪ ਨਹੀਂ।

✪ ✪ ✪

**2.28 ਸ਼ਲੋਕ :**

*अ-वि-अक्त-आदीनि भूतानि, वि-अक्त-मध्यानि भारत। अ-वि-अक्त-निधनानि एव, तत्र का परि-देवना॥*

***ਆਵਿ ਅਕ੍ਤ ਆਦੀਨਿ ਭੂਤਾਨਿ, ਵਿਅਕ੍ਤ ਮਧ੍ਯਾਨਿ ਭਾਰਤ।***
***ਆਵਿ ਅਕ੍ਤ ਨਿਧਨਾਨਿ ਏਵ, ਤਤ੍ਰ ਕਾ ਪਰਿ ਦੇਵਨਾ॥***

**੦ ਸ਼ਬਦ ਅਰਥ :-** ਅਵਿਅਕ੍ਤ ਆਦੀਨਿ : ਜੋ ਆਰੰਭ ਤੋਂ ਹੀ ਪ੍ਰਗਟ ਨਾ ਹੋਵੇ। ਭੂਤਾਨਿ : ਜੀਵ। ਵਿਅਕ੍ਤ : ਮਧ੍ਯਾਨਿ : ਜੋ ਆਪਣੀ ਮਧਕਾਲੀਨ ਕਾਲ ਵਿੱਚ ਅਭਿਵਿਅਕਤੀ ਕਰੇ। ਭਾਰਤ : ਹੇ ਭਾਰਤ। ਅਵਿਅਕ੍ਤ ਨਿਧਨਾਨਿ : ਜੋ ਅੰਤ ਤੱਕ ਵੀ ਪ੍ਰਗਟ ਨਾ ਹੋ ਸਕੇ। ਏਵ : ਭੀ। ਤਤ੍ਰ : ਉਥੇ। ਕਾ : ਕੀ। ਪਰਿਦੇਵਨਾ : ਦੁੱਖ।

**੦ ਸ਼ਲੋਕ-ਅਰਥ :-** ਹੇ ਭਾਰਤ ਵੰਸ਼ੀ! ਸਮੁੱਚੇ ਜੀਵ ਜਨਮ ਤੋਂ ਪਹਿਲਾਂ ਵਿਖਾਈ ਨਹੀਂ ਦਿੰਦੇ। ਵਿਚਕਾਰਲੇ ਸਮੇਂ ਹੀ ਪ੍ਰਗਟ ਹੁੰਦੇ ਹਨ। ਫਿਰ ਇਸ ਵਿੱਚ ਚਿੰਤਾ ਵਾਲੀ ਕਿਹੜੀ ਗੱਲ ਹੈ। ਤੂੰ ਦੁਖੀ ਕਿਉਂ ਹੋ ਰਿਹਾ ਏਂ ?

**ਪਦ-ਅਰਥ-ਵਿਸਥਾਰ :-** ਅਵਿਅਕ੍ਤ ਆਦੀਨਿ ਭੂਤਾਨਿ = ਦੇਖਣ ਸੁਣਨ ਤੇ ਸਮਝਣ ਸਕਣ ਵਾਲੇ ਜਿੰਨੇ ਵੀ ਪ੍ਰਾਣੀ ਹਨ। ਸਰੀਰ ਰੂਪ ਧਾਰਨ ਕਰਨ ਵਾਲੇ ਉਹ ਸਾਰੇ ਦੇ ਸਾਰੇ ਜਨਮ ਤੋਂ ਪਹਿਲਾਂ ਅਪ੍ਰਗਟ ਹਨ, ਅਰਥਾਤ ਦਿਖਾਈ ਨਹੀਂ ਸੀ ਦਿੰਦੇ। ੦ ਵਿਅਕਤ ਮਧ੍ਯਾਨਿ = ਇਹ ਸਾਰੇ ਪ੍ਰਾਣੀ ਵਿਚਕਾਰਲੇ ਸਮੇਂ ਵਿੱਚ ਅਰਥਾਤ ਜਨਮ ਦੇ ਪਿੱਛੋਂ ਤੇ ਮੌਤ ਤੋਂ ਪਹਿਲਾਂ ਸਾਫ਼ ਦਿਖਾਈ ਦਿੰਦੇ ਹਨ, ਜਿਵੇਂ ਸੌਣ ਤੋਂ ਪਹਿਲਾਂ ਸੁਪਨਾ ਨਹੀਂ ਸੀ ਤੇ ਜਾਗਣ ਉਪਰੰਤ ਵੀ ਸੁਪਨਾ ਨਹੀਂ ਰਿਹਾ। ਏਸੇ ਤਰ੍ਹਾਂ ਇਨ੍ਹਾਂ ਪ੍ਰਾਣੀਆਂ ਦੇ ਸਰੀਰਾਂ ਦਾ ਪਹਿਲਾਂ ਵੀ ਅਭਾਵ ਸੀ ਤੇ ਪਿੱਛੋਂ ਵੀ ਅਭਾਵ ਹੈ। ਪਰ ਵਿਚਕਾਰਲੇ ਸਮੇਂ, ਇਹ ਵਾਸਤਵਿਕ ਦਿਖਾਈ ਦਿੰਦੇ ਹਨ। ਇਹ ਸਰੀਰ ਦਾ ਜੀਵਨ ਸੁਪਨੇ ਵਾਂਗ ਹੈ। ੦ ਅਵਿਅਕ੍ਤ ਨਿਧਨਾਨਿਏਵ = ਇਹ ਪ੍ਰਾਣੀ ਮਰਨ ਪਿੱਛੋਂ ਲੁਪਤ ਹੋ ਜਾਣਗੇ, ਦਿਖਾਈ ਨਹੀਂ ਦੇਣਗੇ। ਇਨ੍ਹਾਂ ਦਾ ਨਾਸ਼ ਹੋ ਜਾਵੇਗਾ। ੦ ਤਤ੍ਰਕਾ ਪਰਿਦੇਵਨਾ : ਜੋ ਆਦਿ ਤੇ ਅੰਤ ਵਿੱਚ ਨਹੀਂ ਹੁੰਦਾ। ਉਹ ਵਿਚਕਾਰਲੇ ਸਮੇਂ ਵਿੱਚ ਵੀ ਨਹੀਂ ਹੁੰਦਾ। ਇਹ ਸਿਧਾਂਤ ਹੈ, ਸਾਰੇ ਪ੍ਰਾਣੀਆਂ ਦੇ ਸਰੀਰ ਪਹਿਲਾਂ ਵੀ ਨਹੀਂ ਸਨ, ਪਿੱਛੋਂ ਵੀ ਨਹੀਂ ਹੋਣਗੇ, ਅਸਲ ਵਿੱਚ ਉਹ ਵਿਚਕਾਰਲੇ ਸਮੇਂ ਵੀ ਨਹੀਂ ਹੋਣਗੇ। ਪਰ ਇਹ ਸ਼ਰੀਰੀ ਪਹਿਲਾਂ ਵੀ ਸੀ, ਪਿੱਛੋਂ ਵੀ ਹੈ ਤੇ ਫਿਰ ਵਿਚਕਾਰਲੇ ਸਮੇਂ ਵਿੱਚ ਵੀ ਹੈ। ਸਿੱਟਾ ਇਹ ਨਿਕਲਦਾ ਹੈ ਸਰੀਰਾਂ ਦਾ ਤਾਂ ਸਦਾ ਅਭਾਵ ਹੈ, ਸ਼ਰੀਰੀ ਸਦੀਵੀ ਹੈ।

**ਵਿਆਖਿਆ :-** ਰਿਸ਼ਤੇਦਾਰ ਨਾ ਜਨਮ ਤੋਂ ਪਹਿਲਾਂ ਸਨ, ਨਾ ਹੀ ਜਨਮ ਤੋਂ ਪਿੱਛੋਂ ਹੋਣਗੇ। ਇਹ ਤਾਂ ਮੱਧਕਾਲੀਨ ਸਮੇਂ ਵਿੱਚ ਥੋੜ੍ਹੇ ਜਿਹੇ ਸਮੇਂ ਲਈ ਹਨ, ਜਿਵੇਂ ਅਸੀਂ ਕਿਸੇ ਨੂੰ ਸੁਪਨੇ ਵਿੱਚ ਵੇਖ ਲਈਏ, ਉਸ ਨਾਲ ਮੋਹ ਪਾ ਲੈਂਦੇ ਹਾਂ। ਸੁਪਨਾ ਟੁੱਟਣ ਪਿੱਛੋਂ ਕੁੱਝ ਨਹੀਂ ਹੁੰਦਾ। ਇਹ ਜੀਵਨ ਕਾਲ ਦੇ ਰਿਸ਼ਤੇਦਾਰ ਦੋਸਤ ਮਿੱਤਰ ਅਸਥਾਈ ਹਨ। ਮੱਧ ਕਾਲ ਦੇ ਇਹ ਰਿਸ਼ਤੇਦਾਰ ਜੋ ਵਿਖਾਈ ਦਿੰਦੇ ਹਨ। ਅਸਲ ਵਿੱਚ ਉਹ - ਉਹ ਨਹੀਂ ਹਨ। ਇਨ੍ਹਾਂ ਨੇ ਤਾਂ ਪ੍ਰਕ੍ਰਿਤੀ ਦੇ ਨਿਯਮਾਂ ਅਨੁਸਾਰ ਆਪਣਾ ਭੌਤਿਕ ਸਰੂਪ ਧਾਰਨ ਕੀਤਾ ਹੋਇਆ ਹੈ। ਸਮੇਂ ਦੇ ਬੀਤਣ ਨਾਲ ਭੌਤਿਕ ਸਰੂਪ ਖ਼ਤਮ ਹੋ ਜਾਵੇਗਾ, ਇਹੋ ਫੇਰ ਵੀ ਵਿਖਾਈ ਨਹੀਂ ਦੇਣਗੇ। ਇਹ ਸਾਰੇ ਸਾਹਮਣੇ ਖੜ੍ਹੇ ਤੇਰੇ ਅਖੌਤੀ ਰਿਸ਼ਤੇਦਾਰ ਅਸਥਾਈ ਹਨ। ਜੋ ਕੁੱਝ ਸਮੇਂ ਲਈ ਅਸਥਾਈ ਹੋਣ, ਉਨ੍ਹਾਂ ਨਾਲ ਮੋਹ ਪਾਉਣਾ ਸਿਆਣਪ ਨਹੀਂ। ਹੇ ਅਰਜਨ! ਤੂੰ ਆਪਣਾ ਧਰਮ ਪਾਲਣ ਕਰ ਤੇ ਯੁੱਧ ਕਰ।

✪ ✪ ✪

**2.29 ਸ਼ਲੋਕ :**

*आश्चर्य-वत् पश्यति क:-चित् एनम्, आश्चर्च-वत् वदति तथा एव च अन्य:।*
*आश्चर्य-वत् च एनम् अन्य: श्रृणोति, श्रुत्वा अपि एनम् वेद न च एव क:-चित्॥*

***ਆਸ਼ਚੂਰ੍ਯ ਵੱਤ੍ ਪਸ਼੍ਯਤਿ ਕਹਚਿੱਤ੍ ਇਨਮ੍, ਆਸ਼ਚੂਰ੍ਯ ਵੱਤ੍ ਵਦਤਿ ਤਥਾ ਏਵ ਚ ਅਨ੍ਯਹ।***
***ਆਸ਼ਚੂਰ੍ਯ ਵੱਤ੍ ਚ ਇਨਮ੍ ਅਨ੍ਯਹ ਸ਼੍ਰੋਣੇਤਿ, ਸ਼੍ਰਤ੍ਵਾ ਅਪਿ ਇਨਮ੍ ਵੇਦ ਨ ਚ ਏਵ ਕਹ ਚਿਤ੍॥***

**੦ ਸ਼ਬਦ ਅਰਥ :-** ਆਸ਼ਚੂਰ੍ਯਵਤ੍ : ਹੈਰਾਨੀ ਵਿੱਚ। ਪਸ਼੍ਯਤਿ : ਵੇਖਦਾ ਹੈ। ਕਹਚਿੱਤ੍ : ਕੋਈ ਇੱਕ। ਇਨਮ੍ : ਇਹ (ਆਪ ਖੁਦ)। ਆਸ਼ਚੂਰ੍ਯਵਤ੍ : ਹੈਰਾਨ ਹੋਇਆ। ਵਦਤਿ : ਬੋਲਦਾ ਹੈ। ਤਥਾ : ਇੰਜ। ਏਵ : ਭੀ। ਚ : ਅਤੇ। ਅਨ੍ਯਾਹ : ਹੋਰ ਦੂਜਾ। ਸ਼੍ਰੋਣੇਤਿ : ਸੁਣਦਾ ਹੈ। ਸ਼੍ਰਤ੍ਵਾ : ਸੁਣ ਚੁੱਕਣ ਪਿੱਛੋਂ। ਅਪਿ : ਭੀ। ਇਨ੍ਮ : ਇਹ। ਵੇਦ : ਜਾਣਦਾ ਹੈ। ਨ : ਨਹੀਂ। ਚ : ਅਤੇ। ਏਵ : ਭੀ। ਕਹਚਿੱਤ੍ : ਕੋਈ ਇੱਕ।

**੦ ਸ਼ਲੋਕਾਰਥ :-** ਕੋਈ ਇਸ ਆਤਮਾ ਨੂੰ ਅਚੰਭੇ ਨਾਲ ਵੇਖਦਾ ਹੈ। ਵੈਸੇ ਹੀ ਦੂਜਾ ਕੋਈ ਇਸ ਨੂੰ ਅਲੌਕਿਕ ਵਾਂਗ ਕਹਿੰਦਾ ਹੈ। ਹੋਰ ਕੋਈ ਇਸ ਬਾਰੇ ਹੈਰਾਨੀ ਨਾਲ (ਵਾਂਗ) ਸੁਣਦਾ ਹੈ। ਫਿਰ ਕੋਈ ਸੁਣ ਕੇ ਵੀ ਇਸ ਨੂੰ ਨਹੀਂ ਜਾਣ ਸਕਦਾ।

**ਪਦ-ਅਰਥ-ਵਿਸਥਾਰ :-** ਆਸ਼ਚੂਰ੍ਯਵਤ੍ ਪਸ਼੍ਯਤਿ ਕਹਚਿਤ੍ ਏਨਮ੍ = ਜਿਵੇਂ ਅਸੀਂ ਦੂਜੀਆਂ ਵਸਤਾਂ ਨੂੰ ਦੇਖਦੇ ਹਾਂ, ਸੁਣਦੇ ਹਾਂ ਪੜ੍ਹਦੇ ਹਾਂ, ਉਸ ਤਰ੍ਹਾਂ ਇਸ ਆਤਮਾ ਨੂੰ ਜਾਣਨਾ ਨਹੀਂ ਹੈ। ਇਸਨੂੰ ਤਾਂ ਹਰ ਕੋਈ ਹੈਰਾਨੀ ਨਾਲ ਜਾਣਨ ਦਾ ਯਤਨ ਕਰਦਾ ਹੈ। ਦੂਜੀਆਂ ਚੀਜ਼ਾਂ ਨੂੰ ਤਾਂ ਅਸੀਂ ਅੰਦਾਜ਼ੇ ਨਾਲ ਜਾਣ ਲੈਂਦੇ ਹਾਂ ਭਾਵ ਇਹ ਜਾਣਨ ਦਾ ਵਿਸ਼ਾ ਹੁੰਦੀਆਂ ਹਨ। ਪਰ ਆਤਮਾ ਨਾ ਬੁੱਧੀ ਦਾ, ਨਾ ਮਨ ਦੇ ਜਾਣਨ ਦਾ ਵਿਸ਼ਾ ਹੈ, ਨਾ ਇਸ ਨੂੰ ਇੰਦਰੀਆਂ ਜਾਣ ਸਕਦੀਆਂ ਹਨ। ਇਸ ਆਤਮਾ ਨੂੰ ਖੁਦ ਆਪਣੇ ਆਪ ਹੀ ਜਾਣਿਆ ਜਾ ਸਕਦਾ ਹੈ। ਇਸ ਨੂੰ ਲੌਕਿਕ ਗਿਆਨ ਰਾਹੀਂ ਨਹੀਂ ਜਾਣਿਆ ਜਾ ਸਕਦਾ। ਇਸਦਾ ਜਾਣਨ ਦਾ ਢੰਗ ਬਹੁਤ ਵਿਲੱਖਣ ਹੈ। ੦ ਪਸ਼੍ਯਤਿ = ਪਦ ਦੇ ਦੋ ਅਰਥ ਹਨ, ਨੇਤਰਾਂ ਨਾਲ ਦੇਖਣਾ, ਆਪਣੇ ਆਪ ਨੂੰ ਆਪਣੇ ਰਾਹੀਂ ਜਾਣਨਾ। ਏਥੇ ਇਹ ਪਦ ਆਪਣੇ ਆਪ ਨੂੰ ਆਪਣੇ ਰਾਹੀਂ ਜਾਣਨ ਲਈ ਵਰਤਿਆ ਗਿਆ ਹੈ। ੦ ਤ੍ਰਿਪੁਟੀ 1. ਦ੍ਰਸ਼ਟਾ (ਦੇਖਣ ਵਾਲਾ) 2. ਦ੍ਰਿਸ਼੍ਯ : ਦਿਖਾਈ ਦੇਣ ਵਾਲੀ ਵਸਤੂ 3. ਦਰਸ਼ਨ (ਦੇਖਣ ਦੀ

ਸ਼ਕਤੀ) ੦ ਤ੍ਰਿਪੁਟੀ ਸ਼ਕਤੀ ਰਾਹੀਂ ਸੰਸਾਰ ਨੂੰ ਜਾਣਿਆ ਵੇਖਿਆ ਸਮਝਿਆ ਜਾ ਸਕਦਾ ਹੈ। ੦ ਕਰਮ ਨਿਰਪੇਕਸ਼ = ਆਪਣੇ ਆਪ ਨੂੰ ਆਪਣੇ ਰਾਹੀਂ ਜਾਣਨ ਵਾਲਾ ਗਿਆਨ ਕਰਨਾਸਾਪੇਕਸ਼ ਨਹੀਂ ਹੈ ਬਲਕਿ ਇਹ ਗਿਆਨ ਤਾਂ ਆਪਣੇ ਰਾਹੀਂ ਹੀ ਹੁੰਦਾ ਹੈ, ਏਸੇ ਲਈ ਇਸ ਨੂੰ ਕਰਣ ਨਿਰਪੇਕਸ਼ ਕਹਿੰਦੇ ਹਨ ਜਿਵੇਂ 'ਮੈਂ ਹਾਂ, ਅਜਿਹਾ ਜਿਹੜਾ ਆਪਣੇ ਹੋਣੇਪਣ ਦਾ ਗਿਆਨ ਹੈ, ਇਸ ਲਈ ਕਿਸੇ ਪ੍ਰਮਾਣ ਜਾਂ ਕਿਸੇ ਕਰਣ ਦੀ ਲੋੜ ਨਹੀਂ ਹੈ। ਇਸ ਨੂੰ ਆਪਣੈ ਹੋਣਪਣ ਨੂੰ ਦ੍ਰਿਸ਼-ਰੂਪ ਵਿੱਚ ਨਹੀਂ ਦੇਖ ਸਕਦੇ। ਇਸ ਦਾ ਗਿਆਨ ਆਪਣੇ ਆਪ ਨੂੰ ਹੁੰਦਾ ਹੈ। ਇਹ ਗਿਆਨ ਨਾ ਇੰਦ੍ਰੀਆਂ ਰਾਹੀਂ ਨਾ ਹੀ ਬੁੱਧੀ ਰਾਹੀਂ ਸੰਭਵ ਹੈ। ਆਪਣੇ ਆਪ ਨੂੰ ਜਾਣਨਾ ਹੈਰਾਨੀਜਨਕ ਹੁੰਦਾ ਹੈ। ਜਿਵੇਂ ਹਨੇਰੇ ਕਮਰੇ ਵਿੱਚੋਂ ਕਿਸੇ ਚੀਜ਼ ਨੂੰ ਲਿਆਉਣ ਲਈ ਰੌਸ਼ਨੀ ਦੀ ਲੋੜ ਵੀ ਪੈਂਦੀ ਹੈ, ਅੱਖਾਂ ਦੀ ਵੀ ਲੋੜ ਪੈਂਦੀ ਹੈ ਭਾਵ ਇਹ ਉਸ ਕਮਰੇ ਵਿੱਚ ਰੌਸ਼ਨੀ ਦੀ ਸਹਾਇਤਾ ਨਾਲ ਸਾਰੀਆਂ ਵਸਤਾਂ ਅੱਖਾਂ ਨਾਲ ਦੇਖਾਂਗੇ। ਫਿਰ ਉਨ੍ਹਾਂ ਨੂੰ ਲਿਆਵਾਂਗੇ। ਜੇ ਅਸੀਂ ਜਲ ਰਹੇ ਦੀਪਕ ਨੂੰ ਦੇਖਣਾ ਹੋਵੇ ਤਾਂ ਕਿਸੇ ਹੋਰ ਦੀਪਕ ਨੂੰ ਲਿਆਉਣ ਦੀ ਲੋੜ ਨਹੀਂ, ਉਸ ਨੂੰ ਉਸ ਦੀ ਰੌਸ਼ਨੀ ਨਾਲ ਹੀ ਦੇਖ ਸਕਦੇ ਹਾਂ। ਕਿਉਂਕਿ ਦੀਪਕ ਆਪਣੇ ਆਪ ਤੋਂ ਆਪਣੇ ਆਪ ਨੂੰ ਦੇਖਦਾ ਹੈ। ੦ ਸਰੀਰ = ਸਰੀਰ ਤਿੰਨ ਪ੍ਰਕਾਰ ਦੇ ਹੁੰਦੇ ਹਨ 1. ਸਥੂਲ, ਸੂਖ਼ਮ ਤੇ ਕਾਰਣ, ਇਨ੍ਹਾਂ ਤੋਂ ਬਿਨਾਂ ਹੋਰ ਪਾਣੀ ਤੋਂ ਬਣਿਆ ਹੋਇਆ ਸਥੂਲ ਸਰੀਰ ਹੈ। ਇਹ ਸਥੂਲ ਸਰੀਰ ਇੰਦ੍ਰੀਆਂ ਦਾ ਵਿਸ਼ਾ ਹੈ। ਇਸ ਸਥੂਲ ਸਰੀਰ ਦੇ ਅੰਦਰ ਪੰਜ ਗਿਆਨ ਇੰਦਰੀਆਂ ਹਨ, ਪੰਜ ਕਰਮ ਇੰਦਰੀਆਂ ਹਨ। ਪੰਜ ਪ੍ਰਾਣ ਹਨ, ਇਸ ਤੋਂ ਬਿਨਾਂ ਮਨ ਤੇ ਬੁੱਧੀ ਹੈ। ਇਹ ਸਤਾਰਾਂ ਸੂਖ਼ਮ ਤੱਤਾਂ ਨਾਲ ਬਣਿਆ ਸੂਖ਼ਮ ਸਰੀਰ ਹੈ। ਇਹ ਸੂਖਮ ਸਰੀਰ ਇੰਦਰੀਆਂ ਦਾ ਵਿਸ਼ਾ ਨਹੀਂ ਹੈ, ਪਰ ਬੁੱਧੀ ਦਾ ਵਿਸ਼ਾ ਹੈ। ਜੋ ਬੁੱਧੀ ਦਾ ਵਿਸ਼ਾ ਨਹੀਂ ਹੈ ਜਿਸ ਵਿੱਚ ਪ੍ਰਕ੍ਰਿਤੀ ਅਥਵਾ ਸੁਭਾਅ ਰਹਿੰਦਾ ਹੈ ਉਸ ਨੂੰ ਕਾਰਣ ਸਰੀਰ ਕਹਿੰਦੇ ਹਾਂ। ਜੇ ਇਨ੍ਹਾਂ ਤਿੰਨਾਂ ਸਰੀਰਾਂ 'ਤੇ ਵਿਚਾਰ ਕੀਤਾ ਜਾਵੇ ਤਾਂ ਇਹ ਸਥੂਲ ਸਰੀਰ 'ਮੇਰਾ ਸਰੂਪ' ਨਹੀਂ ਹੈ। ਕਿਉਂਕਿ ਇਹ ਪ੍ਰਤਿ ਛਿਣ ਬਦਲਦਾ ਹੈ ਤੇ ਜਾਣਨ ਯੋਗ ਹੈ। ਸੂਖਮ ਸਰੀਰ ਵੀ ਬਦਲਦਾ ਹੈ। ਇਹ ਵੀ ਜਾਣਨ ਵਿੱਚ ਆਉਂਦਾ ਹੈ। ਇਹ ਵੀ ਮੇਰਾ ਸਰੂਪ ਨਹੀਂ ਹੈ। ਕਾਰਣ ਸਰੀਰ ਪ੍ਰਕ੍ਰਿਤੀ ਸਰੂਪ ਹੈ ਪਰ ਦੇਹੀ (ਸਰੂਪ) ਪ੍ਰਕ੍ਰਿਤੀ ਤੋਂ ਵੀ ਅਤੀਤ ਹੈ। ਫਿਰ ਵੀ ਕਾਰਣ ਸਰੀਰ ਵੀ ਮੇਰਾ ਸਰੂਪ ਨਹੀਂ ਹੈ। ਇਹ ਦੇਹੀ (ਆਤਮਾ) ਜਦ ਪ੍ਰਕ੍ਰਿਤੀ ਨੂੰ ਛੱਡ ਕੇ ਆਪਣੇ ਸਰੂਪ ਵਿੱਚ ਸਥਿਤ ਹੋ ਜਾਂਦੀ ਹੈ ਤਾਂ ਉਹ ਆਪਣੇ ਆਪ ਤੋਂ ਆਪਣੇ ਆਪ ਨੂੰ ਜਾਣ ਲੈਂਦੀ ਹੈ। ਇਹ ਜਾਣਨਾ ਸੰਸਾਰਿਕ ਵਸਤੂਆਂ ਨੂੰ ਜਾਣਨ ਦੀ ਥਾਂ ਸਰਵੱਥਾ ਵਿਲੱਖਣ ਹੁੰਦਾ ਹੈ, ਇਸ ਲਈ ਇਸ ਨੂੰ (ਆਸ਼ਚਰਯ ਵਤ੍ ਪਸ਼ਯਤਿ) ਹੈਰਾਨੀ ਵਿਚ ਦੇਖਣ ਵਾਲਾ ਕਿਹਾ ਜਾਂਦਾ ਹੈ। ੦ ਕਹਚਿਤ੍ ਏਨਮ੍ = ਇਨ੍ਹਾਂ ਅਵਿਨਾਸ਼ੀ ਤੱਤਾਂ ਨੂੰ ਜਾਣਨਾ ਬਹੁਤ ਕਠਿਨ ਹੈ, ਦੁਰਲੱਭ ਹੈ। ਪਰ ਅਸਲ ਵਿੱਚ ਇਹ ਗੱਲ ਵੀ ਨਹੀਂ ਹੈ। ਇਨ੍ਹਾਂ ਤੱਤਾਂ ਨੂੰ ਜਾਣਨਾ ਔਖਾ ਵੀ ਨਹੀਂ ਹੈ। ਦੁਰਲੱਭ ਵੀ ਨਹੀਂ ਹੈ। ਇਸ ਨੂੰ ਜਾਣਨ ਵਾਲਿਆਂ ਦੀ ਘਾਟ ਨਹੀਂ ਹੈ। ਜੇ ਘਾਟ ਹੈ ਤਾਂ ਜਗਿਆਸਾ ਦੀ ਘਾਟ ਹੈ। ੦ ਆਸ਼ਚ੍ਰਯ ਵੱਤ੍ ਵਦਤਿਤਥਾ ਏਵ ਚ ਅਨ੍ਯਹ = ਏਸੇ ਤਰ੍ਹਾਂ ਦੂਜਾ ਪੁਰਸ਼ ਇਸ ਦੇਹੀ (ਆਤਮਾ) ਨੂੰ ਆਸ਼ਚ੍ਰਯ ਨਾਲ ਦੇਖਦਾ ਹੈ, ਵਰਨਣ ਕਰਦਾ ਹੈ। ਜਿਸ ਤੋਂ ਵਾਣੀ ਵੀ ਪ੍ਰਕਾਸ਼ਤ ਹੁੰਦੀ ਹੈ। ਵਾਣੀ ਦਾ ਸੰਕੇਤ ਮਾਤੁਰ ਕਰਦਾ ਹੈ, ਜਿਸ ਨਾਲ ਸੁਣਨ ਵਾਲੇ ਦਾ ਇਧਰ ਲਕਸ਼ ਹੋ ਜਾਵੇ। ੦ ਅਨ੍ਯਹ = ਪਦ ਦਾ ਅਰਥ ਇਹ ਨਹੀਂ ਕਿ ਜੋ ਜਾਣਨ ਵਾਲਾ ਹੈ, ਉਸ ਤੋਂ ਕਹਿਣ ਵਾਲਾ ਹੋਰ ਹੈ, ਕਿਉਂਕਿ ਜੋ ਆਪਣੇ ਆਪ ਜਾਣੇਗਾ ਹੀ ਨਹੀਂ, ਉਹ ਵਰਨਣ ਕੀ ਕਰੇਗਾ ? ਇਸ ਪਦ ਦਾ ਅਰਥ ਹੈ ਕਿ ਜਿੰਨੇ ਜਾਣਨ ਵਾਲੇ ਹਨ, ਉਨ੍ਹਾਂ ਵਿੱਚੋਂ ਵਰਨਣ ਕਰਨ ਵਾਲਾ ਕੋਈ ਇੱਕ ਹੀ ਹੁੰਦਾ ਹੈ। ਕਾਰਨ ਇਹ ਹੈ ਜੋ ਅਨੁਭਵੀ ਹਨ, ਤੱਤਵ ਗਿਆਨੀ ਹਨ, ਮਹਾਂ ਪੁਰਸ਼ ਹਨ = ਉਹ ਉਸ ਤੱਤਵ ਦਾ ਵਿਵੇਚਨ ਕਰਕੇ ਸੁਣਨ ਵਾਲਿਆਂ ਨੂੰ ਉਸ ਤੱਤਵ ਤੱਕ ਨਹੀਂ ਪਹੁੰਚਾ ਸਕਦੇ। ਉਨ੍ਹਾਂ ਦੀਆਂ ਸ਼ੰਕਾਵਾਂ ਤਰਕਾਂ ਦਾ ਪੂਰੀ ਤਰ੍ਹਾਂ ਸਮਾਧਾਨ ਕਰਨ ਦੀ ਸ਼ਕਤੀ ਨਹੀਂ ਰੱਖਦੇ। ਅਨ੍ਯ ਪਦ ਵਰਨਣ ਕਰਨ ਵਾਲਿਆਂ ਦੀ ਸ਼ਕਤੀ ਤੇ ਵਿਲੱਖਣਤਾ ਲਈ ਹੀ ਹੈ। ੦ ਆਸ਼੍ਚਰ੍ਯਵੱਤ੍ ਚ ਏਨ੍ਮਅਨ੍ਯਹ ਸ਼੍ਰਣੋਤਿ = ਦੂਜਾ ਇਸ ਦੇਹੀ (ਆਤਮਾ) ਨੂੰ ਹੈਰਾਨੀ ਨਾਲ ਸੁਣਦਾ ਹੈ। ਭਾਵ ਹੈ ਕਿ ਸੁਣਨ ਵਾਲੇ ਸ਼ਾਸਤਰਾਂ ਤੇ ਲੋਕ ਲੋਕਾਂਤਰਾਂ ਦੀਆਂ ਜਿੰਨੀਆਂ ਗੱਲਾਂ ਸੁਣਦੇ ਹਨ, ਉਨ੍ਹਾਂ ਵਿੱਚ ਦੇਹੀ ਦੀ ਗੱਲ ਵਿਲੱਖਣ ਲੱਗਦੀ ਹੈ। ਕਾਰਨ ਇਹ ਹੈ ਕਿ ਦੂਜਾ ਜੋ ਵੀ ਸੁਣਿਆ ਹੈ ਉਹ ਸਾਰੇ ਦਾ ਸਾਰਾ ਇੰਦਰੀਆਂ, ਮਨ ਬੁੱਧੀ ਦਾ ਤਾਂ ਵਿਸ਼ਾ ਹੈ, ਪਰ ਇਹ ਦੇਹੀ ਇੰਦਰੀਆਂ ਬੁੱਧੀ ਆਦਿ ਦਾ ਵਿਸ਼ਾ ਨਹੀਂ ਹੈ। ੦ ਅਨ੍ਯ = ਏਥੇ ਅਨ੍ਯ ਪਦ ਦਾ ਅਰਥ ਹੈ ਕਿ ਜਾਣਨ ਵਾਲਾ ਤੇ ਕਹਿਣ ਵਾਲਾ - ਇਨ੍ਹਾਂ ਦੋਵਾਂ ਤੋਂ ਸੁਣਨ ਵਾਲਾ ਜਗਿਆਸੂ ਵੱਖ ਹੈ। ੦ ਸ਼੍ਰਤ੍ਵਾ ਅਪਿਏਨਮ੍ ਵੇਦ ਨ ਚ ਏਵ ਕਹ ਚਿਤ੍ = ਕੇਵਲ ਸੁਣ ਕੇ ਹੀ ਇਸ ਨੂੰ ਨਹੀਂ ਜਾਣ ਸਕਦਾ। ਸੁਣ ਲੈਣ ਪਿੱਛੋਂ ਜਦ ਆਪਣੇ ਆਪ ਉਸ ਵਿੱਚ ਸਥਿਤ ਹੋਵੇਗਾ ਤਾਂ ਹੀ ਉਹ ਆਪਣੇ ਆਪ ਨੂੰ ਆਪਣੇ ਰਾਹੀਂ ਜਾਣ ਲਵੇਗਾ। ਆਪਣੇ ਆਪ ਨੂੰ ਆਪਣੇ ਰਾਹੀਂ ਜਾਣ ਲੈਣ ਦੀ ਗੱਲ ਗੀਤਾ ਦੇ 2.55, 3.17, 6.20, 15.11 ਸ਼ਲੋਕਾਂ ਵਿੱਚ ਵੀ ਕੀਤੀ ਗਈ ਹੈ। ਭਾਵੇਂ ਹੋਰਨਾਂ ਖੇਤਰਾਂ ਵਿੱਚ ਸ਼ਾਸਤਰਾਂ ਗੁਰੂਆਂ ਦੀ ਬਾਣੀ ਸੁਣ ਕੇ ਗਿਆਨ ਹੋ ਜਾਂਦਾ ਹੈ ਪਰ ਏਥੇ ਸੁਣਕੇ ਵੀ ਕੋਈ ਨਹੀਂ ਜਾਣ ਸਕਦਾ। ਪਰ ਗੰਭੀਰਤਾ ਨਾਲ ਸੋਚਣ 'ਤੇ ਪਤਾ ਲੱਗਦਾ ਹੈ ਕਿ ਸ਼ਾਸਤਰਾਂ ਦੀ ਬਾਣੀ ਜਾਂ ਗੁਰੂ ਗਿਆਨ ਤਾਂ ਹੀ ਪ੍ਰਾਪਤ ਹੁੰਦਾ ਹੈ ਜੇਕਰ ਸੁਣਨ ਵਾਲੇ ਦੇ ਮਨ ਵਿੱਚ ਸ਼ਰਧਾ ਹੋਵੇਗੀ। ਸੁਣਨ ਤੋਂ ਬਾਅਦ ਮਨਨ ਜ਼ਰੂਰੀ ਹੈ। ਇੱਕ ਹੁੰਦਾ ਹੈ ਕਰਨਾ, ਇੱਕ ਹੁੰਦਾ ਹੈ ਦੇਖਣਾ, ਇੱਕ ਹੁੰਦਾ ਹੈ ਜਾਣਨਾ। ਕਰਨ ਵਿੱਚ ਕਰਮ ਇੰਦ੍ਰੀਆਂ, ਦੇਖਣ ਵਿੱਚ ਗਿਆਨ ਇੰਦ੍ਰੀਆਂ ਜਾਣਨ ਵਿੱਚ ਆਪਣੇ ਗਿਆਨ ਦੀ, ਆਪਣੇ ਆਪ ਦੀ ਮੁੱਖ ਰੂਪ ਵਿੱਚ ਲੋੜ ਪੈਂਦੀ ਹੈ। ਇੰਦਰੀਆਂ ਰਾਹੀਂ ਜਾਣਿਆ ਨਹੀਂ ਜਾਂਦਾ, ਦੇਖਿਆ ਜਾਂਦਾ ਹੈ, ਜੋ ਵਿਵਹਾਰਕ ਤੌਰ 'ਤੇ ਉਪਯੋਗੀ ਹੈ। ਆਪਣੇ ਆਪ ਨੂੰ ਆਪਣੇ ਰਾਹੀਂ ਜਾਣਨਾ ਦੋ ਤਰ੍ਹਾਂ ਨਾਲ ਹੋ ਸਕਦਾ ਹੈ। 1. ਸਰੀਰ ਰੂਪੀ ਸੰਸਾਰ ਨਾਲ ਮੇਰੀ ਹਮੇਸ਼ਾ ਮਿੱਤਰਤਾ ਹੈ। 2. ਪਰਮਾਤਮਾ ਦੇ ਨਾਲ ਮੇਰੀ ਸਦਾਅ ਭਿੰਨਤਾ ਹੈ, ਦੂਜੇ ਸ਼ਬਦਾਂ ਵਿੱਚ ਪਰਿਵਰਤਨਸ਼ੀਲ ਨਾਸ਼ਵਾਨ ਪਦਾਰਥਾਂ ਨਾਲ ਮੇਰਾ ਛਿਣ ਮਾਤਰ ਵੀ ਸੰਬੰਧ ਨਹੀਂ ਹੈ ਤੇ ਅਪਰਿਵਰਤਨਸ਼ੀਲ ਅਵਿਨਾਸ਼ੀ ਪਰਮਾਤਮਾ ਨਾਲ ਮੇਰਾ ਨਿਤ੍ਯ ਸੰਬੰਧ ਹੈ। ਅਜਿਹਾ ਜਾਣ ਲੈਣ ਪਿੱਛੋਂ ਫਿਰ ਆਪਣੇ ਆਪ ਹੀ ਅਨੁਭਵ ਕੀਤਾ ਜਾਂਦਾ ਹੈ। ਉਸ ਅਨੁਭਵ ਦਾ ਵਾਣੀ ਤੋਂ ਵਰਨਣ ਨਹੀਂ ਹੋ ਸਕਦਾ, ਏਥੇ ਤਾਂ ਬੁੱਧੀ ਵੀ ਹੱਥ ਖੜ੍ਹੇ ਕਰ ਦਿੰਦੀ ਹੈ। ੦ ਵਾਸ਼ਨਾ = ਦੋ ਤਰ੍ਹਾਂ ਦੀ ਹੁੰਦੀ, ਇੱਕ ਸਮ੍ਰਿਤੀ ਮਾਤਰਾ, ਦੂਜੀ ਜਾਤੀ ਆਯੂ ਭੋਗ ਫਲਵਾਲੀ। ਇਨ੍ਹਾਂ ਕਾਰਨ ਹੀ ਰਾਗ ਦੋਸ਼ ਤੇ ਮੋਹ ਜਨਮ ਲੈਂਦੇ ਹਨ। ੦ ਅਵਿਦ੍ਯਾ = ਜਿਸ ਵਿੱਚ ਧਰਮ ਨਹੀਂ ਹੈ। ੦ ਆਸ਼ਚ੍ਰਯ = ਅਦ੍ਭੁਤ ਆਤਮਾ, ਉਸਦਾ ਗਿਆਨ, ਉਸ ਦਾ ਗਿਆਤਾ, ਤਿੰਨੇ ਹੀ ਆਸ਼੍ਚ੍ਰਯ ਹੈ। ੦ ਮੌਤ ਤੋਂ ਬਾਅਦ ਜਨਮ ਤੋਂ ਪਹਿਲਾਂ ਜੀਵ ਦੇ ਕਰਮ ਸੰਸਕਾਰ ਜਿਸ ਸਰੀਰ ਵਿੱਚ ਰਹਿੰਦੇ ਹਨ, ਉਸ ਨੂੰ ੦ ਸੂਖ਼ਮ ਸਰੀਰ ਕਹਿੰਦੇ ਹਨ , ਸੂਖ਼ਮ ਸਰੀਰ ਨੂੰ ਲਿੰਗ ਸਰੀਰ ਵੀ ਕਿਹਾ ਜਾਂਦਾ ਹੈ। ੦ ਜਨਮ ਸਥੂਲ ਸਰੀਰ ਦੇ ਸੰਬੰਧ ਨੂੰ ਜਨਮ ਅਤੇ ੦ ਮਰਨ ਅਥਵਾ ਸਥੂਲ ਸਰੀਰ ਦੇ ਵਿਯੋਗ ਨੂੰ, ਮਰਨ ਕਿਹਾ ਜਾਂਦਾ ਹੈ। ੦ ਸੂਖਮ ਸਰੀਰ ਤੇ ਆਤਮਾ ਦੋਵੇਂ ਅਵਿਨਾਸ਼ੀ ਹਨ।

**ਵਿਆਖਿਆ :-** ਆਤਮਾ ਦਾ ਅਸੀਂ ਵਰਗੀਕਰਣ ਨਹੀਂ ਕਰ ਸਕਦੇ। ਇਹ ਨਾ ਹੀ ਦ੍ਰਿਸ਼ਟਮਾਨ ਵਸਤੂ ਹੈ ਜਿਸ ਨੂੰ ਗਿਆਨ ਇੰਦ੍ਰੀਆਂ ਰਾਹੀਂ ਅਨੁਭਵ ਕੀਤਾ ਜਾ ਸਕੇ ਜਾਂ ਛੋਹਿਆ ਜਾ ਸਕੇ। ਦ੍ਰਿਸ਼ਟਮਾਨ ਕਾਇਨਾਤ ਤੋਂ ਪਰੇ ਇਸ ਆਤਮਾ ਸੰਬੰਧੀ ਜਾਣਨ ਦੀ ਜਗਿਆਸਾ ਕੋਈ ਹੀ ਕਰਦਾ ਹੈ। ਆਤਮਾ ਦੇ ਜਗਿਆਸੂ ਤੇ ਬੋਧੀ ਬਹੁਤ ਘੱਟ ਹਨ। ਆਤਮਾ ਖੇਤਰ ਵਿਸ਼ਾਲ ਹੈ, ਉਨ੍ਹਾਂ ਲਈ ਜਿਹੜੇ ਕੇਵਲ ਮਨ ਦੇ ਘੇਰੇ 'ਚ ਬਾਹਰ ਨਹੀਂ ਨਿਕਲਦੇ। ਜਿਹੜੇ ਮਨ ਨੂੰ ਸਮਝਣ ਤੋਂ ਅਸਮਰਥ ਹਨ, ਉਨ੍ਹਾਂ ਲਈ ਆਤਮਾ ਨੂੰ ਸਮਝਣਾ ਹੋਰ ਮੁਸ਼ਕਲ ਹੈ। ਜਿੰਨਾਂ ਵੀ ਅਸੀਂ ਆਤਮਾ ਨੂੰ ਸਮਝਣ ਦਾ ਅਧਿਐਨ ਕਰਾਂਗੇ, ਉਨ੍ਹਾਂ ਹੀ ਇਹ ਅਲੌਕਿਕ ਅਸੱਪਸ਼ਟ ਹੁੰਦੀ ਜਾਵੇਗੀ। ਮਨ ਅੰਦਰ ਝਾਤ ਮਾਰ ਕੇ

ਆਤਮਾ ਦੀ ਪਰਛਾਈ ਅਨੁਭਵ ਕੀਤੀ ਜਾ ਸਕਦੀ ਹੈ ਪਰ ਆਤਮਾ ਦੇ ਪ੍ਰਤੱਖ ਦਰਸ਼ਨ ਕਰਨੇ ਅਸੰਭਵ ਹਨ। ਮਨ ਤਾਂ ਇੱਕ ਪਰਦੇ ਵਾਂਗ ਹੈ, ਜਿਸ ਉੱਪਰ ਦ੍ਰਿਸ਼ ਦੀ ਪਰਛਾਈਂ ਪੈਂਦੀ ਹੈ। ਦ੍ਰਿਸ਼ ਸਾਫ਼ ਵਿਖਾਈ ਨਹੀਂ ਦਿੰਦਾ। ਇਸ ਦੀ ਸ਼ਬਦਾਂ ਰਾਹੀਂ ਪਰਿਭਾਸ਼ਾ ਕਰਨੀ ਅਤਿ ਮੁਸ਼ਕਲ ਹੈ।

✪ ✪ ✪

**2.30 ਸ਼ਲੋਕ :**

*देही नित्यम् अ-वध्य: अयम्, देहे सर्वस्य भारत। तस्मात् सर्वाणि भूतानि, न त्वम् शोचितुम् अर्हसि॥*

***ਦੇਹੀ ਨਿਤ੍ਯਮ੍ ਅਵਧ੍ਯਹ ਅਯਮ੍, ਦੇਹੇ ਸਰ੍ਵਸ੍ਯ ਭਾਰਤ।***
***ਤਸ੍ਮਾਤ੍ ਸਰ੍ਵਾਣਿ ਭੂਤਾਨਿ ਨ ਤ੍ਵਮ੍ ਸੋਚਿਤੁਮ੍ ਅਰ੍ਹਸਿ॥***

**੦ ਸ਼ਬਦ ਅਰਥ :-** ਦੇਹੀ : ਜੋ ਨਿਵਾਸੀ ਹੈ। ਨਿਤ੍ਯਮ : ਹਮੇਸ਼ਾ। ਅਵਧ੍ਯਹ : ਜੋ ਨਾਸ਼ ਨਾ ਕੀਤਾ ਜਾ ਸਕੇ। ਅਯਮ੍ : ਇਹ। ਦੇਹੇ : ਸਰੀਰ ਵਿੱਚ। ਸਰ੍ਵਸ੍ਯ : ਸਮੁੱਚਾ ਸਾਰਾ। ਭਾਰਤ : ਹੇ ਭਾਰਤ। ਤਸ੍ਮਾਤ੍ : ਇਸ ਲਈ। ਸਰ੍ਵਾਣਿ : ਸਾਰਿਆਂ ਲਈ। ਭੂਤਾਨਿ : ਜੀਵ। ਨ : ਨਹੀਂ। ਤ੍ਵਮ੍ : ਤੁਹਾਡਾ। ਸੋਚਿਤੁਮ੍ : ਦੁਖੀ ਹੋਣਾ। ਅਰ੍ਹਸਿ : ਤੁਹਾਨੂੰ ਚਾਹੀਦਾ ਹੈ।

**੦ ਸ਼ਲੋਕਾਰਥ :-** ਹੇ ਭਰਤ ਵੰਸ਼ੀ। ਸਾਰਿਆਂ ਦੇ ਸਰੀਰਾਂ ਵਿੱਚ ਸਥਿਤ ਇਹ ਦੇਹੀ ਸਦਾ ਹੀ ਅਨਾਸ਼ਵਾਨ ਵਾਲੀ ਹੈ। ਇਸ ਲਈ ਤੈਨੂੰ ਕਿਸੇ ਵੀ ਵਿਅਕਤੀ ਲਈ ਸ਼ੋਕ ਕਰਨਾ ਨਹੀਂ ਚਾਹੀਦਾ।

**ਪਦ-ਅਰਥ-ਵਿਸਥਾਰ :-** ੦ ਦੇਹੀ ਨਿਤ੍ਯਮ੍ ਅਵਧ੍ਯਹ ਅਯਮ੍ = ਦੇਹੇ ਸਰ੍ਵਸ੍ਯ ਭਾਰਤ = ਮਨੁੱਖ ਦੇਵਤਾ, ਪਸ਼ੂ, ਪੰਛੀ, ਪਤੰਗਾ ਆਦਿ ਸੰਪੂਰਣ ਪ੍ਰਾਣੀਆਂ ਦੇ ਸਰੀਰਾਂ ਵਿੱਚ ਇਹ ਦੇਹੀ ਨਿਤ੍ਯੇ ਅਵਿਨਾਸ਼ੀ ਹੈ। ੦ ਭਾਰਤ = ਭਾ + ਰਤ ਅਰਥਾਤ ਭਾ – ਜੋਤੀ – ਆਤਮਜੋਤੀ ਬ੍ਰਹਮ। ਉਸ ਵਿੱਚ ਰਤ = ਭਾਰਤ। ਭਾਰਤ – ਅਰਜਨ ਲਈ ਸੰਬੋਧਨੀ ਸ਼ਬਦ ਹੈ। ਅਰਜਨ ਆਤਮ-ਨਿਸ਼ਠ ਹੈ। ੦ ਲਿੰਗ ਦੇਹ = ਸੂਖ਼ਮ ਸਰੀਰ। ਲਿੰਗ ਸਰੀਰ ਵਿਚਲੀ ਚੇਤੰਨਯ ਆਤਮਾ ਨੂੰ ਦੇਹੀ ਕਹਿੰਦੇ ਹਨ। ੦ ਅਵਧ੍ਯਹ = ਇਸ ਸ਼ਬਦ ਦੇ ਦੋ ਅਰਥ ਹਨ। 1. ਇਸ ਦਾ ਵੱਧ (ਕਤਲ) ਨਹੀਂ ਕਰਨਾ ਚਾਹੀਦਾ। 2. ਇਸ ਦਾ ਵੱਧ (ਕਤਲ) ਹੋ ਹੀ ਨਹੀਂ ਸਕਦਾ, ਜਿਵੇਂ ਗਊ ਅਵਧ੍ਯਹ ਹੈ ਭਾਵ ਕਿਸੇ ਵੀ ਅਵੱਸਥਾ ਵਿੱਚ ਗਊ ਅਵਧ੍ਯਹ ਹੈ। ਗਊ ਨੂੰ ਮਾਰਨਾ ਨਹੀਂ ਚਾਹੀਦਾ। ਦੇਹੀ ਦੇ ਸੰਬੰਧ ਵਿੱਚ ਦੇਹੀ ਦਾ ਵਧ (ਕਤਲ) ਨਹੀਂ ਕਰਨਾ ਚਾਹੀਦਾ, ਅਜਿਹੀ ਗੱਲ ਨਹੀਂ, ਇਸ ਦੇਹੀ (ਆਤਮਾ) ਦਾ ਕਤਲ (ਨਾਸ਼) ਕਦੇ ਕਿਸੇ ਭੀ ਤਰ੍ਹਾਂ ਤੋਂ ਹੋ ਹੀ ਨਹੀਂ ਸਕਦਾ – ਕੋਈ ਕਰ ਹੀ ਨਹੀਂ ਸਕਦਾ। ਵਿਨਾਸ਼ੀ ਦੇਹ ਪਲ ਛਿਣ ਮਾਤਰ ਵੀ ਸਥਿਰ ਨਹੀਂ ਹੈ। ੦ ਸਰ੍ਵਾਣ ਭੂਤਾਨਿ = ਪਦ ਵਿੱਚ ਬਹੁਵਚਨ ਦੇਣ ਦਾ ਉਦੇਸ਼ ਹੈ ਕਿ ਕੋਈ ਵੀ ਪ੍ਰਾਣੀ ਬਾਕੀ ਨਾ ਰਹੇ, ਅਰਥਾਤ ਕਿਸੇ ਵੀ ਪ੍ਰਾਣੀ ਵਾਸਤੇ ਸ਼ੋਕ ਨਹੀਂ ਕਰਨਾ ਚਾਹੀਦਾ। ਸਰੀਰ ਵਿਨਾਸ਼ੀ ਹੈ, ਉਸ ਦੀ ਪ੍ਰਕ੍ਰਿਤੀ ਹੀ ਨਾਸ਼ਵਾਨ ਹੈ। ਹਰ ਛਿਣ ਨਸ਼ਟ ਹੋ ਰਿਹਾ ਹੈ। ਪਰ ਦੇਹੀ ਦਾ ਆਪਣਾ ਨਿਤ੍ਯ ਸਰੂਪ ਹੈ, ਉਸ ਦਾ ਕਦੇ ਵੀ ਨਾਸ਼ ਨਹੀਂ ਹੁੰਦਾ। ਜਿਹੜਾ ਇਸ ਵਾਸਤਵਿੱਕਤਾ ਨੂੰ ਸਮਝ ਲੈਂਦਾ ਹੈ, ਉਹ ਕਦੇ ਵੀ ਸ਼ੋਕ ਨਹੀਂ ਕਰਦਾ। ੦ ਇਸ ਅਧਿਆਇ ਦੇ ਗਿਆਰਵੇਂ ਸ਼ਲੋਕ ਤੋਂ ਲੈ ਕੇ ਤੀਹਵੇਂ ਸ਼ਲੋਕ ਤੱਕ ਵਿਸ਼ੇਸ਼ ਰੂਪ ਵਿੱਚ ਦੇਹੀ – ਦੇਹ, ਨਿਤ੍ਯ ਅਨਿਤ੍ਯ, ਸਤ੍ – ਅਸਤ੍, ਅਵਿਨਾਸ਼ੀ ਵਿਨਾਸ਼ੀ ਦੇ ਅਰਥ ਅੰਤਰ ਨੂੰ ਬੜੀ ਚੰਗੀ ਤਰ੍ਹਾਂ ਸਮਝਾਇਆ ਗਿਆ ਹੈ। ਸ਼੍ਰੀ ਭਗਵਾਨ ਨੇ ਮਨੁੱਖ ਦੇ ਅਨੁਭਵ ਵਾਲੀ ਗੱਲ ਕਹੀ ਹੈ। ਜਿਵੇਂ ਇਹ ਦੇਹ ਬਦਲਦੀ ਹੈ, ਦੇਹੀ ਨਹੀਂ ਬਦਲਦੀ। ਜੇ ਦੇਹੀ ਬਦਲਦੀ ਤਾਂ ਦੇਹ ਦੇ ਬਦਲਣ ਨੂੰ ਕੌਣ ਜਾਣਦਾ ? ਪਹਿਲਾਂ ਬਚਪਨ ਫੇਰ ਜਵਾਨੀ ਕਦੇ ਬਿਮਾਰੀ ਆਈ ਤੇ ਚਲੀ ਗਈ – ਇਹ ਅਵੱਸਥਾਵਾਂ ਬਦਲਦੀਆਂ ਰਹਿੰਦੀਆਂ ਹਨ। ਇਨ੍ਹਾਂ ਸਾਰੀਆਂ ਅਵੱਸਥਾਵਾਂ ਨੂੰ ਜਾਣਨ ਵਾਲੀ ਦੇਹੀ ਨਹੀਂ ਬਦਲਦੀ। ਜੋ ਬਦਲਦੀ ਹੈ, ਜੋ ਨਹੀਂ ਬਦਲਦੀ, ਇਹ ਗੱਲ ਮੰਨਣੀ ਪਵੇਗੀ। ਦੋਵੇਂ ਇੱਕ ਨਹੀਂ ਹੋ ਸਕਦੀਆਂ। ਸਭ ਇਸ ਗੱਲ ਨੂੰ ਅਨੁਭਵ ਕਰਦੇ ਹਨ। ਇਸ ਪ੍ਰਕਰਣ ਵਿੱਚ ਭਗਵਾਨ ਨੇ, ਆਤਮਾ-ਅਨਾਤਮਾ, ਬ੍ਰਹਮ-ਜੀਵ, ਪ੍ਰਕ੍ਰਿਤੀ ਪੁਰਸ਼, ਜੜ ਚੇਤਨ, ਮਾਇਆ ਅਵਿਦਿਆ, ਦਾਰਸ਼ਨਿਕ ਸ਼ਬਦ ਦਾ ਪ੍ਰਯੋਗ ਨਹੀਂ ਕੀਤਾ। ਕਾਰਨ ਇਹ ਕਿ ਲੋਕਾਂ ਨੇ ਦਾਰਸ਼ਨਿਕ ਗੱਲਾਂ ਕੇਵਲ ਸਿੱਖਣ ਲਈ ਹੀ ਮੰਨੀਆਂ ਹਨ। ਇਸ ਲਈ ਭਗਵਾਨ ਦਾਰਸ਼ਨਿਕ ਸ਼ਬਦਾਂ ਦਾ ਪ੍ਰਯੋਗ ਨਾ ਕਰਕੇ, ਦੇਹ-ਦੇਹੀ, ਸ਼ਰੀਰ-ਸ਼ਰੀਰੀ, ਅਸਤ੍-ਸਤ੍, ਵਿਨਾਸ਼ੀ-ਅਵਿਨਾਸ਼ੀ ਸ਼ਬਦਾਂ ਦਾ ਪ੍ਰਯੋਗ ਕਰਦੇ ਹਨ। ਤਾਂ ਕਿ ਦੋਵਾਂ ਦੇ ਅਰਥ ਅੰਤਰ ਨੂੰ ਸਮਝਿਆ ਜਾ ਸਕੇ। ਪੜ੍ਹਨ ਦਾ ਮੂਲ ਮੰਤਵ ਗਿਆਨ ਪ੍ਰਾਪਤੀ ਹੈ। ਇਹ ਗਿਆਨ ਬ੍ਰਹਮ, ਈਸ਼ਵਰ, ਜੀਵ, ਪ੍ਰਕ੍ਰਿਤੀ ਅਤੇ ਸੰਸਾਰ ਆਦਿ ਵਿਸ਼ਿਆਂ ਨਾਲ ਸੰਬੰਧਤ ਹੋ ਸਕਦਾ ਹੈ। ਪੜ੍ਹਾਈ ਕਰਨ ਵਾਲਾ ਤਾਂ ਗਿਆਤਾ ਹੁੰਦਾ ਹੈ ਪਰ ਬ੍ਰਹਮ ਈਸ਼ਵਰ ਆਦਿ ਅੰਤਹਕਰਣ ਦੇ ਵਿਸ਼ੇ ਹਨ। ਗਿਆਨ ਵਧਾਉਣਾ ਹੋਰ ਗੱਲ ਹੈ। ਸਾਧਕ ਬਣ ਕੇ ਅਨੁਭਵ ਕਰਨਾ ਹੋਰ ਗੱਲ ਹੈ, ਸਾਧਕ ਜਿਗਿਆਸੂ ਭਗਤ ਹੁੰਦਾ ਹੈ। ਉਹ ਪ੍ਰਕ੍ਰਿਤੀ ਤੇ ਸੰਸਾਰ ਤੋਂ ਸੰਬੰਧ ਵਿਛੇਦ ਕਰਕੇ, ਆਪਣੇ ਆਪ ਨੂੰ ਜਾਣਕੇ ਬ੍ਰਹਮ ਦੇ ਨਾਲ ਅਭਿੰਨਤਾ ਦਾ ਅਨੁਭਵ ਕਰਨਾ ਚਾਹੁੰਦਾ ਹੈ। ਈਸ਼ਵਰ ਦੀ ਸ਼ਰਨ ਲੈਣਾ ਚਾਹੁੰਦਾ ਹੈ।

**ਵਿਆਖਿਆ :-** ਏਥੇ ਭੌਤਿਕਵਾਦੀ ਦਰਸ਼ਨ ਦਾ ਖੰਡਨ ਕੀਤਾ ਗਿਆ ਹੈ। ਇਹ (ਅਧਿਆਤਮ ਸ਼ਕਤੀ) ਕਿਸੇ ਆਦਮੀ ਦੇ ਉਦਾਸ ਹੋਣ ਦੀ ਸਥਿਤੀ ਨੂੰ ਰੋਕਦੀ ਹੈ ਤੇ ਉਚਿੱਤ ਸਹਾਰਾ ਬਣਦੀ ਹੈ। ਵਿਅਕਤੀ ਇਸਦੀ ਉਂਗਲ ਫੜ ਕੇ ਅਧਿਆਤਮਕ ਪ੍ਰਕਾਸ਼ ਦੀ ਪ੍ਰਾਪਤੀ ਲਈ ਯਤਨ ਕਰਦਾ ਹੈ। ਇਹੋ ਸਰਯਾਸ ਮਾਰਗ ਹੈ।

✪ ✪ ✪

**2.31 ਸ਼ਲੋਕ :**

*स्व-धर्मम् अपि च अव-ईक्ष्य, न वि-कम्पितुम् अर्हसि। धर्म्यात् हि युद्धात् श्रेय: अन्यत्, क्षत्रियस्य न विद्यते॥*

***ਸਵ੍ ਧਰ੍ਮਮ੍ ਆਪਿ ਚ ਅਵ ਇਕ੍ਸ਼੍ਯ, ਨ ਵਿਕਮ੍ਪਿਤਮ੍ ਅਰ੍ਹਸਿ।***
***ਧਰ੍ਮ੍ਯਾਤ੍ ਹਿ ਯਦ੍ਧ੍ਾਤ੍ ਸ਼੍ਰੇਯ੍ਹ ਅਨ੍ਯਤ੍ ਕਸ਼ਿਤ੍ਰਯਸ੍ਹ ਨ ਵਿਦ੍ਯ੍ਤੇ॥***

**੦ ਸ਼ਬਦ ਅਰਥ :-** ਸਵ੍ ਧਰ੍ਮਮ੍ : ਆਪਣਾ ਫਰਜ਼। ਅਪਿ : ਭੀ। ਚ : ਭੀ। ਅਵਇਕ੍ਸ਼੍ਯ੍ : ਇਸ 'ਤੇ ਦੇਖਦੇ ਹੋਏ। ਨ : ਨਹੀਂ। ਵਿਕਮ੍ਪਿਤਮ੍ : ਜਿਸ ਦਾ ਸੰਕਲਪ ਟੁੱਟਦਾ ਹੋਵੇ, ਡਾਵਾਂਡੋਲ। ਅਰ੍ਹਸਿ : ਤੁਹਾਨੂੰ ਚਾਹੀਦਾ ਹੈ। ਧਰ੍ਮ੍ਯਾਤ੍ : ਉਚਿਤ ਜਾਂ ਠੀਕ ਤੋਂ ਬਿਨਾਂ। ਹਿ : ਸੱਚਮੁੱਚ । ਯਦ੍ਧ੍ਾਤ੍ : ਯੁੱਧ ਤੋਂ ਬਿਨਾਂ। ਸ਼੍ਰੇਯ੍ਹ : ਉਚੇਰਾ। ਅਨ੍ਯਤ੍ : ਹੋਰ ਦੂਜਾ। ਕਸ਼ਿਤ੍ਰਯਸ੍ਯ : ਕੁਸ਼ਤਰੀ ਦਾ। ਨ : ਨਹੀਂ। ਵਿਦ੍ਯ੍ਤੇ : ਹੈ।

**੦ ਸ਼ਲੋਕ ਅਰਥ :-** ਆਪਣੇ ਧਰਮ ਨੂੰ ਦੇਖਕੇ ਵੀ ਤੈਨੂੰ ਡਾਵਾਂਡੋਲ ਹੋ ਕੇ ਆਪਣੇ ਸੰਕਲਪ ਤੋਂ ਡਿੱਗਣਾ ਨਹੀਂ ਚਾਹੀਦਾ, ਕਿਉਂਕਿ

ਕਸ਼ੱਤਰੀ ਲਈ ਧਰਮ ਯੁੱਧ ਤੋਂ ਵਧਕੇ ਦੂਜਾ ਕਲਿਆਣਕਾਰੀ ਹੋਰ ਕੋਈ ਕੰਮ ਨਹੀਂ ਹੁੰਦਾ।

**ਪਦ-ਅਰਥ-ਵਿਸਥਾਰ :-** ਸਵਧਰਮ੍ ਅਪਿ ਚ ਅਵਇਕਸ਼੍ਯ, ਨ ਵਿਕਮ੍ਪਿਤੁਮ ਅਰ੍ਹਸਿ = ਇਹ ਆਪਣੇ ਆਪ ਪ੍ਰਮਾਤਮਾ ਦਾ ਅੰਸ਼ ਹੈ। ਜਦ ਇਹ ਸਰੀਰ ਦੇ ਨਾਲ ਸੰਬੰਧ ਸਥਾਪਿਤ ਕਰ ਲੈਂਦਾ ਹੈ ਤਾਂ ਇਹ (ਸ੍ਵੰ) ਆਪਣੇ ਆਪ ਨੂੰ ਕੁਝ ਮੰਨਦਾ ਹੈ। ਉਸ ਦਾ ਕਰਤੱਵ 'ਸਵੰ ਧਰਮ' ਕਹਿਲਾਉਂਦਾ ਹੈ। ਜਿਵੇਂ ਜੇ ਕੋਈ ਆਪਣੇ ਆਪ ਨੂੰ ਬ੍ਰਾਹਮਣ, ਕਸ਼ਤਰੀ ਵੈਸ਼ ਸ਼ੂਦਰ ਮੰਨਦਾ ਹੈ ਤਾਂ ਉਹ ਆਪਣੇ ਆਪਣੇ ਵਰਣਚਿੱਤ ਕਰਤੱਵਾਂ ਦਾ ਪਾਲਣ ਕਰਦਾ ਹੈ। ਇਹ ਉਸ ਦਾ ਸਵੈ ਧਰਮ ਹੈ। ਜਿਵੇਂ ਜੇ ਕੋਈ ਅਧਿਆਪਕ ਹੈ ਜਾਂ ਨੌਕਰ ਹੈ - ਤਾਂ ਉਸ ਦਾ ਵੀ ਆਪਣਾ ਆਪਣਾ ਜੋ ਕਰਤੱਵ ਹੈ, ਉਹ ਉਸ ਦਾ ਸਵੈ ਧਰਮ ਵੀ ਹੈ। ਜੇਕਰ ਕੋਈ ਕਿਸੇ ਦਾ ਪਿਤਾ ਹੈ ਜਾਂ ਪੁੱਤਰ ਹੈ ਤਾਂ ਪਿਤਾ ਦੇ ਪੁੱਤਰ, ਪੁੱਤਰ ਦੇ ਪਿਤਾ ਪ੍ਰਤਿ ਕਰਤੱਵ ਹਨ। ਜਿਨ੍ਹਾਂ ਦਾ ਪਾਲਣ ਕਰਨਾ ਸਵੈ ਧਰਮ ਹੈ। ਕਸ਼ਤਰੀਆਂ ਦਾ ਵਿਸ਼ੇਸ਼ ਸਵੈ-ਧਰਮ ਯੁੱਧ ਕਰਨਾ ਹੈ। ਜਿਸ ਅਨੁਸਾਰ ਕਸ਼ਤਰੀ ਲਈ ਯੁੱਧ ਕਰਨਾ ਉਸ ਦਾ ਕਰਤੱਵ ਅਥਵਾ ਸਵੈ ਧਰਮ ਹੈ। ਆਪਣੇ ਕਰਤੱਵ ਤੋਂ ਬੇਮੁੱਖ ਨਹੀਂ ਹੋਣਾ ਚਾਹੀਦਾ। o ਧਰ੍ਮ੍ਯਾਤ੍ ਹਿ ਯਦ੍ਧਾਤ੍ ਸ਼੍ਰੇਯ੍ਹ ਅਨ੍ਯਤ੍ ਕਸ਼ੇਤ੍ਰਿਯ੍ਸ੍ਹਨ ਵਿਦ੍ਯ੍ਤੇ = ਧਰਮ ਯੁੱਧ ਤੋਂ ਵੱਡਾ, ਕਸ਼ੱਤਰੀ ਲਈ ਹੋਰ ਕੋਈ ਵੱਡਾ ਕਲਿਆਣਕਾਰੀ ਕਾਰਜ ਨਹੀਂ ਹੈ। ਕਸ਼ੱਤਰੀ ਨੂੰ ਕਸ਼ਤਰੀ ਵਾਲਾ ਕੰਮ ਕਰਨਾ ਸ਼ੋਭਦਾ ਹੈ। ਕਲਿਆਣ ਦੀ ਪ੍ਰਾਪਤੀ ਧਰਮ ਦੀ, ਕਰਤੱਵ ਦੀ ਪਾਲਣਾ ਕਰਕੇ ਹੀ ਹੁੰਦੀ ਹੈ। ਧਰਮ ਦਾ ਤਿਆਗ ਕਰਨਾ ਕਲਿਆਣਕਾਰੀ ਕਾਰਜ ਨਹੀਂ ਹੈ।

**ਵਿਆਖਿਆ :-** ਜਿਉਣਾ ਹੀ ਕਸ਼ੱਤਰੀ ਲਈ ਜ਼ਰੂਰੀ ਨਹੀਂ। ਉਸ ਦਾ ਮਹਾਨ ਕਰਤੱਵ ਧਰਮ ਯੁੱਧ ਲੜਨਾ ਹੈ। ਧਰਮ ਨਿਆਇ ਅਤੇ ਹੱਕ ਲਈ ਯੁੱਧ ਕਰਨਾ ਕਸ਼ੱਤਰੀ ਦਾ ਧਰਮ ਹੈ। ਕਸ਼ਤਰੀ ਪਿੱਛੇ ਨਹੀਂ ਮੁੜਦੇ। ਵਿਕਾਸ ਲਈ ਹੱਕ ਪ੍ਰਾਪਤੀ ਜ਼ਰੂਰੀ ਹੈ। ਹੱਕ ਪ੍ਰਾਪਤੀ ਲਈ ਦੁੱਖ ਝੱਲਣ ਵਾਲਾ ਹੀ ਕਸ਼ੱਤਰੀ ਹੈ। ਜਿਸ ਨੇ ਕੁੱਝ ਪ੍ਰਾਪਤ ਕਰਨ ਲਈ ਕਪਟ ਧੋਖਾ ਤੇ ਬੇਈਮਾਨੀ ਦਾ ਸਹਾਰਾ ਲਿਆ ਹੈ। ਉਹ ਸਰਯਾਸ ਨਿਯਮਾਂ ਦੀ ਉਲੰਘਣਾ ਕਰਦਾ ਹੈ। ਸਵੈ ਧਰਮ ਦਾ ਪਾਲਣ ਕਰਨਾ, ਸੱਚਮੁੱਚ ਸਰਯਾਸ ਮਰਯਾਦਾ ਨੂੰ ਅਪਣਾਉਣਾ ਹੈ। ਸਵੈ ਧਰਮ ਹਰ ਵਿਅਕਤੀ ਦਾ ਫਰਜ਼ ਹੈ। ਇਹੋ ਮੁਕਤੀ ਦੀ ਕੁੰਜੀ ਹੈ।



**2.32 ਸ਼ਲੋਕ :**

*यद्दच्छया च उप-पन्नम्, स्वर्ग-द्वारम् अप-आ-वृतम्, सुखिनः क्षत्रिया: पार्थ, लभन्ते युद्धम् ईदृशम्॥*

***ਯਦ੍ਰਚ੍ਛਯਾ ਚ ਉਪ ਪਨ੍ਨਮ੍, ਸ੍ਵਰ੍ਗ੍ ਦਵ੍ਾਰਮ੍ ਅਪਆ-ਵਰੁਤਮ੍।***

***ਸੁਖਿਨਹ ਕਸ਼੍ਤ੍ਰਿਯਾਹ ਪਾਰ੍ਥ, ਲਭੰਤੇ ਯੁਧਮ੍ ਇਦ੍ਰਸ਼ਮ੍॥***

**o ਸ਼ਬਦ ਅਰਥ :-** ਯਦ੍ਰਚ੍ਛਯਾ : ਆਪਣੇ ਆਪ। ਚ : ਅਤੇ। ਉਪ ਪਨ੍ਨਮ੍ : ਆਉਣਾ। ਸ੍ਵਰਗ੍ ਦਵ੍ਾਰਮਮ : ਸਵੱਰਗ ਦੇ ਦਰਵਾਜ਼ੇ। ਅਪਆ ਵਰ੍ਤਮ : ਖੁੱਲ੍ਹੇ ਹਨ। ਸੁਖਿਨਹ : ਖੁਸ਼ੀ ਖੁਸ਼ੀ। ਕਸ਼੍ਤ੍ਰਿਯਾਹ : ਕਸ਼ੱਤਰੀ। ਪਾਰ੍ਥ : ਹੇ ਪਾਰਥਾ! ਲਭੰਤੇ : ਪ੍ਰਾਪਤ ਕਰਨਾ। ਯੁਧਮ੍ : ਲੜਾਈ ਯੁੱਧ। ਇਦ੍ਰਸ਼ਮ੍ : ਅਜਿਹਾ।

**o ਸ਼ਲੋਕਾਰਥ :-** ਹੇ ਪਾਰਥ! ਆਪਣੇ ਆਪ ਪ੍ਰਾਪਤ ਹੋਏ ਅਤੇ ਖੁੱਲ੍ਹੇ ਹੋਏ ਸਵੱਰਗ ਦੁਆਰ ਦੇ ਵਾਂਗ, ਇਸ ਤਰ੍ਹਾਂ ਦੇ ਯੁੱਧ ਨੂੰ ਭਾਗਸ਼ਾਲੀ ਕਸ਼ੱਤਰੀਜਨ ਹੀ ਪ੍ਰਾਪਤ ਕਰਦੇ ਹਨ।

**ਪਦ-ਅਰਥ-ਵਿਸਥਾਰ :-** o ਯਦ੍ਰਚ੍ਛਯਾ ਚ ਉਪ ਪਨੰਮ੍ - ਸਵੱਰਗ ਦਵ੍ਾਰਮ੍ ਅਪਆ ਵਰੁਤਮ੍ = ਪਾਂਡਵਾਂ ਨਾਲ ਜੂਆ ਖੇਡਣ ਸਮੇਂ ਦੁਰਯੋਧਨ ਨੇ ਇਹ ਸ਼ਰਤ ਲਾਈ ਸੀ ਕਿ ਹਾਰਨ ਦੀ ਸਥਿਤੀ ਵਿੱਚ ਪਾਂਡਵਾਂ ਨੂੰ ਬਾਰਾਂ ਸਾਲਾਂ ਦਾ ਬਨਵਾਸ ਤੇ ਇੱਕ ਸਾਲ ਦਾ ਅਗਿਆਤਵਾਸ ਕੱਟਣਾ ਹੋਵੇਗਾ ਜੇ ਅਗਿਆਤਵਾਸ ਦੇ ਸਮੇਂ ਵਿੱਚ ਪਾਂਡਵਾਂ ਦਾ ਪਤਾ ਲੱਗ ਜਾਂਦਾ ਹੈ ਤਾਂ ਦੁਬਾਰਾ ਬਾਰਾਂ ਸਾਲਾਂ ਦਾ ਬਨਵਾਸ ਫੇਰ ਕੱਟਣਾ ਪਵੇਗਾ। ਪਾਂਡਵਾਂ ਨੇ ਜੂਆ ਹਾਰ ਜਾਣ ਪਿੱਛੋਂ ਇਸ ਸ਼ਰਤ ਨੂੰ ਪੂਰਾ ਕੀਤਾ ਤੇ ਜਦੋਂ ਉਨ੍ਹਾਂ ਨੇ ਆਪਣਾ ਰਾਜ ਮੰਗਿਆ ਤਾਂ ਦੁਰਯੋਧਨ ਨੇ ਕਿਹਾ ਕਿ ਉਹ ਬਿਨਾਂ ਯੁੱਧ ਕੀਤਿਆਂ ਸੂਈ ਦੇ ਨੱਕੇ ਜਿੰਨੀ ਧਰਤੀ ਵੀ ਨਹੀਂ ਦੇਵੇਗਾ। ਪਾਂਡਵਾਂ ਨੇ ਸੰਧੀ ਪ੍ਰਸਤਾਵ ਭੇਜੇ, ਜੋ ਠੁਕਰਾ ਦਿੱਤੇ ਗਏ। ਏਥੇ ਭਗਵਾਨ, ਅਰਜਨ ਨੂੰ ਕਹਿੰਦੇ ਹਨ ਕਿ ਇਹ ਯੁੱਧ ਤੁਹਾਨੂੰ ਲੋਕਾਂ ਨੂੰ ਆਪਣੇ ਆਪ ਪ੍ਰਾਪਤ ਹੋਇਆ ਹੈ। ਅਜਿਹੇ ਯੁੱਧ ਵਿੱਚ ਕਸ਼ਤਰੀ ਜੇ ਲੜਦਾ ਹੋਇਆ ਸੂਰਬੀਰਤਾ ਨਾਲ ਮਰਦਾ ਹੈ ਤਾਂ ਉਸ ਲਈ ਸਵੱਰਗ-ਸ਼ੋਭਾ ਪ੍ਰਾਪਤ ਹੁੰਦੀ ਹੈ। o ਸੁਖਨਿਹ ਕਸ਼ਤ੍ਰਿਯਾਹ ਪਾਰ੍ਥ! ਲੰਭਤੇ ਯੁਧਮ੍ ਇਦ੍ਸ੍ਮ੍ = ਅਜਿਹਾ ਯੁੱਧ ਜਿਨ੍ਹਾਂ ਨੂੰ ਪ੍ਰਾਪਤ ਹੋਇਆ ਹੈ। ਅਜਿਹੇ ਕਸ਼ਤਰੀ ਬਹੁਤ ਹੀ ਭਾਗਸ਼ਾਲੀ ਹਨ ਤੇ ਸੁਖੀ ਹਨ। ਏਥੇ ਸੁਖੀ ਕਹਿਣ ਦਾ ਅਰਥ ਹੈ ਕਿ ਜੋ ਆਪਣੇ ਕਰਤੱਵਾਂ ਦਾ ਪਾਲਣ ਕਰਦੇ ਹਨ, ਉਹ ਹਮੇਸ਼ਾ ਸੁਖੀ ਰਹਿੰਦੇ ਹਨ। ਇਹ ਸੁੱਖ ਸੰਸਾਰ ਦੇ ਭਾਗਾਂ ਵਾਲਾ ਸੁੱਖ ਨਹੀਂ ਹੈ, ਇਹ ਤਾਂ ਪਸ਼ੂਆਂ ਤੇ ਪੰਛੀਆਂ ਨੂੰ ਵੀ ਮਿਲਦਾ ਹੈ। ਜਿਨ੍ਹਾਂ ਨੂੰ ਕਰਤੱਵ ਪਾਲਣ ਦਾ ਸੁੱਖ ਪ੍ਰਾਪਤ ਹੋਇਆ ਹੈ ਉਹ ਭਾਗਸ਼ਾਲੀ ਹਨ।

**ਵਿਆਖਿਆ :-** ਹਰ ਵਿਅਕਤੀ ਦੇ ਜੀਵਨ ਵਿੱਚ ਸ਼ੁਭ ਅਵਸਰ ਆਉਂਦਾ ਹੈ, ਜਦੋਂ ਉਸ ਨੂੰ ਆਪਣੇ ਜੀਵਨ ਵਿੱਚ ਸਭ ਤੋਂ ਉੱਤਮ ਸ਼ੋਭਨੀਆ ਕੰਮ ਕਰਨ ਦੇ ਮੌਕੇ ਪ੍ਰਾਪਤ ਹੁੰਦੇ ਹਨ। ਜਿਵੇਂ ਕੋਈ ਵਿਅਕਤੀ ਸ਼ੁੱਧ ਅੰਤਹਕਰਣ ਤੋਂਆਪਣੇ ਫਰਜ਼ਾਂ ਦੀ ਪੂਰਤੀ ਕਰਦਾ ਹੈ ਤਾਂ ਇੱਕ ਸ਼ੁੱਭ ਅਵਸਰ ਤੇ ਯੋਗ ਸਮਾਂ ਆਉਂਦਾ ਹੈ ਕਿ ਵਿਅਕਤੀ ਖੁਸ਼ਹਾਲੀ ਤੇ ਉਨੱਤੀ ਦੇ ਫਲ ਨਾਲ ਵਰੋਸਾਇਆ ਜਾਂਦਾ ਹੈ। ਠੀਕ ਢੁਕਵੇਂ ਸਮੇਂ ਨੇਕ ਨੀਤੀ ਨਾਲ ਕੀਤਾ ਕਾਰਜ ਚੰਗੇ ਉਪਯੋਗੀ ਸਿੱਟੇ ਲਿਆਉਂਦਾ ਹੈ। ਇਨ੍ਹਾਂ ਪਲਾਂ ਨੂੰ ਸੁਨਹਿਰੀ ਪਲ ਅਥਵਾ ਉਪਯੋਗੀ ਸਮਾਂ ਕਹਿੰਦੇ ਹਾਂ। ਅਰਜਨ ਆਪਣੇ ਫਰਜ਼ਾਂ ਦੀ ਪੂਰਤੀ ਕਰਨ ਲਈ ਹੁਣ ਯੁੱਧ ਖੇਤਰ ਵਿੱਚ ਹੈ। ਉਸ ਨੇ ਕੇਵਲ ਹੁਣ ਆਪਣੇ ਫਰਜ਼ਾਂ ਦੀ ਪੂਰਤੀ ਕਰਨੀ ਹੈ। ਉਹ ਕਸ਼ੱਤਰੀ ਹੈ। ਫ਼ਰਜ਼ਾਂ ਦੀ ਪੂਰਤੀ ਨਾਲ ਉਸ ਨੂੰ ਧਰਤੀ (ਇਲਾਵਾ) ਸਵੱਰਗ (ਰਾਜ) ਜਿੱਤ (ਸ਼ੋਭਾ) ਅਤੇ ਪ੍ਰਸਿੱਧੀ ਮਿਲ ਜਾਵੇਗੀ। ਜ਼ਿੰਦਗੀ ਦੀਆਂ ਅਨੰਤ ਖੁਸ਼ੀਆਂ ਸਾਹਮਣੇ ਹਨ। ਉਪਰਾਮਤਾ ਉਦਾਸੀ ਦੀ ਗੱਲ ਕਰਨੀ ਸਿਆਣਪ ਨਹੀਂ। ਕਿਸਮਤ ਸਾਹਮਣੇ ਖੜ੍ਹੀ ਮੁਸਕਰਾ ਰਹੀ ਹੈ। ਵਿਕਾਸ ਲਈ ਗਤੀਸ਼ੀਲਤਾ ਜ਼ਰੂਰੀ ਹੈ। ਉਹ ਲੋਕ ਹੀ ਨਿਵਾਜੇ ਜਾਂਦੇ ਹਨ ਜੋ ਕੁੱਝ ਕਰਦੇ ਹਨ। ਇਹੋ ਸਰਯਾਸ ਹੈ। ਹੇ ਅਰਜਨ! ਤੇਰੇ ਸਾਹਮਣੇ ਯੁੱਧ ਕਰਨ ਦਾ ਸੁਨਹਿਰੀ ਅਵਸਰ, ਕੇਵਲ ਕਸ਼ਤਰੀਆਂ ਦੇ ਹਿੱਸੇ ਆਉਂਦਾ ਹੈ। ਇਸ ਲਈ ਤੂੰ ਉੱਠ! ਹਥਿਆਰ ਉਠਾ ਤੇ ਯੁੱਧ ਕਰ।



**2.33 ਸ਼ਲੋਕ :**

*अथ चेत् त्वम् इमम् धर्म्यम्, संग्रामम् न करिष्यसि। ततः ख-धर्मम् कीर्तिम् च, हित्वा पापम् अव-आप्स्यसि॥*

***ਅਥ ਚੇਤ੍ ਤ੍ਵਮ੍ ਇਮਮ੍ ਧਰ੍ਮ ਯਮ੍, ਸੰਗ੍ਰਾਮਮ੍ ਨ ਕਰਿਸ਼੍ਯਸਿ।***

***ਤਤਹ ਸ੍ਵ ਧਰ੍ਮਮ੍ ਕੀਰ੍ਤਮ੍ ਚ ਹਿਤ੍ਵਾ ਪਾਪਮ੍ ਅਵਆਪ੍ਸ੍ਯਸਿ॥***

**o ਸ਼ਬਦ ਅਰਥ :-** ਅਥਚੇਤ੍ : ਪਰੰਤੂ ਜੇ। ਤ੍ਵਮ੍ : ਤੁਹਾਡੇ। ਇਮਮ੍ : ਇਹ। ਧਰ੍ਮਯਮ੍ : ਯੋਗ ਉਚਿਤ ਠੀਕ। ਸੰਗ੍ਰਾਮਮ੍ : ਯੁੱਧ ਕਾਰਜ। ਨ : ਨਹੀਂ। ਕਰਿਸ਼੍ਯਸਿ : ਕਰੇਗਾ। ਤਤਹ : ਤਦ। ਸ੍ਵਧਰ੍ਮਮ੍ : ਆਪਣੀ ਫਰਜ਼ ਪੂਰਤੀ। ਕੀਰ੍ਤਮ੍ ਚ : ਪ੍ਰਸਿੱਧ, ਅਤੇ। ਹਿਤ੍ਵਾ : ਛੱਡਕੇ, ਤਿਆਗਕੇ। ਪਾਪਮ੍ : ਪਾਪ। ਅਵਆਪ੍ਸ੍ਯਸਿ : ਹੋਏਗਾ, ਵਾਪਰਨਾ।

**o ਸ਼ਲੋਕਾਰਥ :-** ਜੇਕਰ ਤੂੰ ਇਹ ਧਰਮ ਯੁੱਧ ਨੂੰ ਨਹੀਂ ਲੜੇਂਗਾ ਤਾਂ ਆਪਣੇ ਧਰਮ ਅਤੇ ਆਪਣੀ ਕੀਰਤੀ (ਸ਼ੋਭਾ) ਨੂੰ ਤਿਆਗ ਕੇ ਪਾਪ ਨੂੰ ਪ੍ਰਾਪਤ ਕਰੇਂਗਾ। ਅਥਵਾ ਤੈਨੂੰ ਦੁੱਖ ਮਿਲੇਗਾ। ਤੇਰੇ ਅੰਦਰ ਪੱਛੋਤਾਵਾ ਆਵੇਗਾ।

**ਪਦ-ਅਰਥ-ਵਿਸਥਾਰ :-** o ਅਥ ਚੇਤ੍ ਤ੍ਵਮ੍...... ਪਾਪਮ੍ ਅਵ ਆਪ੍ਸ੍ਯਸਿ = o ਏਥੇ ਅਥ, ਅਵ੍ਯਸ = ਪਕਸ਼ਾਂਤਰ ਆਇਆ ਹੈ ਤੇ ਚੇਤ੍ ਅਵਯਯ ਸੰਭਾਵਨਾ ਦੇ ਅਰਥ ਵਿੱਚ ਆਇਆ ਹੈ। ਮਤਲਬ ਇਹ ਕਿ ਜੇ ਤੂੰ ਯੁੱਧ ਤੋਂ ਬਿਨਾਂ ਰਹਿ ਨਹੀਂ ਸਕਦਾ, ਆਪਣੇ ਕਸ਼ਤਰੀ ਸੁਭਾਅ ਦੇ ਪ੍ਰਵੱਸ਼ ਹੋ ਕੇ ਤੂੰ ਯੁੱਧ ਕਰੇਗਾ ਹੀ। (ਗੀਤਾ 18.60) ਜੇ ਅਜਿਹਾ ਮੰਨ ਵੀ ਲਈਏ ਕਿ ਤੂੰ ਯੁੱਧ ਨਹੀਂ ਕਰੇਂਗਾ ਤਾਂ ਤੇਰੇ ਰਾਹੀਂ ਕਸ਼ਤਰੀ ਧਰਮ ਦਾ ਤਿਆਗ ਹੋ ਜਾਵੇਗਾ। ਕਸ਼ਤਰੀ ਧਰਮ ਦਾ ਤਿਆਗ ਹੋਣ ਨਾਲ ਤੈਨੂੰ ਪਾਪ ਲੱਗੇਗਾ ਤੇ ਤੇਰੀ ਕੀਰਤੀ ਮਿੱਟੀ ਵਿੱਚ ਮਿਲ ਜਾਵੇਗੀ। ਕਰਤੱਵ ਤਿਆਗ ਕਰਨ ਨਾਲ ਤੈਨੂੰ ਕੀ ਲਾਭ ਹੋਵੇਗਾ ਤੇ ਤੂੰ ਕਰੇਗਾ ਵੀ ਕੀ ? ਜੇ ਆਪਣੇ ਧਰਮ ਦਾ ਤਿਆਗ ਕਰਕੇ ਕੋਈ ਹੋਰ ਧਰਮ ਸਵੀਕਾਰ ਵੀ ਕਰ ਲਿਆ ਤਾਂ ਤੈਨੂੰ ਇੰਜ ਕਰਨਾ ਵੀ ਅਨਿਆਇ ਸੰਗਤ ਨਹੀਂ। ਦੂਜਿਆਂ ਦੀਆਂ ਨਜ਼ਰਾਂ ਵਿੱਚ ਅਰਜਨ ਵਰਗਾ ਸੂਰਬੀਰ ਡਰਿਆ ਹੋਇਆ ਵਿਅਕਤੀ ਸਮਝਿਆ ਜਾਵੇਗਾ। ਜਿਸ ਨਾਲ ਉਸ ਦੀ ਕੀਰਤੀ ਦਾ ਨਾਸ਼ ਹੋ ਜਾਵੇਗਾ।

**ਵਿਆਖਿਆ :-** ਸਤਿ ਅਸਤਿ ਦੇ ਵਿਚਕਾਰ ਇਹ ਯੁੱਧ ਲੜਿਆ ਜਾਣਾ ਹੈ। ਪਾਂਡਵ ਸਤਿ ਨੂੰ ਆਧਾਰ ਬਣਾ ਕੇ ਰਣ ਖੇਤਰ ਵਿੱਚ ਉੱਤਰੇ ਹਨ, ਜਦ ਕਿ ਕੌਰਵ ਕੇਵਲ ਛਲ ਕਪਟ ਕਰਕੇ ਜੰਗ ਜਿੱਤਣ ਦੇ ਮੌਕੇ ਲੱਭਦੇ ਹਨ। ਧਰਮ ਯੁੱਧ, ਧਰਮਾਂ ਦੀ ਸੁਰੱਖਿਆ ਲਈ ਹੈ। ਜਿਸ ਯੁੱਧ ਨੂੰ ਕਰਕੇ ਜਿੱਤ ਕੇ ਮਾਨਵੀ ਕਦਰਾਂ ਕੀਮਤਾਂ ਸਥਾਪਤ ਹੋਣ। ਹੱਕਾਂ ਦੀ ਰਾਖੀ ਹੋਵੇ। ਇਨਸਾਫ਼ ਮਿਲੇ। ਬਰਾਬਰੀ ਭਾਈਚਾਰਾ ਅਤੇ ਸਭ ਲਈ ਆਦਰ ਪ੍ਰਾਪਤ ਹੋਵੇ। ਅਜਿਹੇ ਕੰਮਾਂ ਲਈ ਲੜਨਾ ਧਰਮ ਯੁੱਧ ਹੈ। ਗ਼ਲਤ ਕਾਰਜਾਂ ਨੂੰ ਨਾ ਰੋਕਣਾ ਆਪਦਾ ਸਰਬ ਨਾਸ਼ ਹੈ। ਹੱਕਾਂ ਲਈ ਨਾ ਲੜਨ ਵਾਲਾ ਵਿਅਕਤੀ ਬਹਾਦਰ ਨਹੀਂ। ਚੰਗੇ ਕਾਰਜ ਨਾ ਕਰਨੇ ਭੈੜੇ ਕੰਮ ਕਰਨ ਦੇ ਬਰਾਬਰ ਹਨ। ਜਾਂ ਭੈੜੇ ਕੰਮਾਂ ਨੂੰ ਨਾ ਰੋਕਣਾ ਬੁਜ਼ਦਿਲੀ ਹੈ। ਇਸ ਧਰਤੀ ਉੱਪਰ ਜਿਹੜੇ ਵਿਅਕਤੀ ਸਤਿ ਸੰਕਲਪਾਂ ਨੂੰ ਧਾਰਨ ਕਰਕੇ ਜ਼ਿੰਦਗੀ ਜਿਉਂਦੇ ਹਨ, ਉਹ ਹੀ ਉੱਤਮ ਤੇ ਬਹਾਦਰ ਸੂਰਮੇ ਪੁਰਸ਼ ਹਨ।

✪ ✪ ✪

**2.34 ਸ਼ਲੋਕ**

*अ-कीर्तिम् च अपि भूतानि, कथयिष्यन्ति ते अ-व्ययाम्। सम्-भावितस्य च अ-कीर्तिः, मरणात् अति-रिच्यते॥*

***ਅਕੀਰ੍ਤਿਮ੍ ਚ ਅਪਿ ਭੂਤਾਨਿ, ਕਥਯਿਸ਼੍ਯਨ੍ਤਿ ਤੇ ਅਵ੍ਯਯਾਮ੍।***
***ਸਮ੍ਭਾਵ੍ਤਿਸ੍ਯ ਚ ਅਕੀਰ੍ਤੀਹ ਮਰਣਾਤ੍ ਅਤਿ ਰਿਚਤ੍ਯਤੇ॥***

**o ਸ਼ਬਦ ਅਰਥ :-** ਅਕੀਰ੍ਤਿਮ੍ : ਬੇਇੱਜ਼ਤ ਕਰਨਾ। ਚ : ਅਤੇ। ਅਪਿ : ਭੀ। ਭੂਤਾਨਿ : ਹਸਤੀ,ਵਜੂਦ, ਹੋਂਦ। ਕਥਯਿਸ਼੍ਯਨ੍ਤਿ : ਦੱਸਣਾ, ਵਿਅਕਤ ਕਰਨਾ। ਤੇ : ਤੁਹਾਡਾ। ਅਵ੍ਯਯਾਮ੍ : ਸਦੀਵੀ। ਸਮ੍ਭਾਵ੍ਤਿਸ੍ਯ : ਸਤਿਕਾਰੇ ਗਿਆਂ ਲਈ। ਚ : ਅਤੇ। ਅਕੀਰ੍ਤੀਹ : ਸਤਿਕਾਰ ਨਾ ਦੇਣਾ। ਮਰਣਾਤ੍ : ਮੌਤ ਨਾਲੋਂ। ਅਤਿ ਰਿਚਤ੍ਯਤੇ : ਵਧਣਾ, ਅੱਗੇ ਨਿਕਲਣਾ, ਸ਼੍ਰੇਸ਼ਠ ਹੋਣਾ।

**o ਸ਼ਲੋਕਾਰਥ :-** ਫਿਰ ਸਾਰੇ ਪ੍ਰਾਣੀ ਤੇਰੀ ਸਥਾਈ ਰਹਿਣ ਵਾਲੀ ਅਪ ਕੀਰਤੀ ਨੂੰ ਕਹਿੰਦੇ ਰਹਿਣਗੇ ਅਤੇ ਸਨਮਾਨਿਤ ਵਿਅਕਤੀ ਦੇ ਲਈ ਅਪਕੀਰਤੀ ਮੌਤ ਤੋਂ ਵੀ ਵਧੇਰੇ ਦੁੱਖਦਾਇਕ ਹੁੰਦੀ ਹੈ।

**ਪਦ-ਅਰਥ-ਵਿਸਥਾਰ :-** o ਸਮੱਸਤ ਪ੍ਰਾਣੀ ਬਹੁਤ ਸਮੇਂ ਤੱਕ ਰਹਿਣ ਵਾਲੇ ਤੇਰੀ ਅਪਕੀਰਤੀ ਦਾ ਵੀ ਕਥਨ ਕਰਨਗੇ। o ਇਹ ਅਪਕੀਰਤੀ ਸਨਮਾਨਿਤ ਵਿਅਕਤੀ ਲਈ ਮੌਤ ਤੋਂ ਵੀ ਵਧ ਕੇ ਦੁੱਖਦਾਇਕ ਹੁੰਦੀ ਹੈ। o ਅਕੀਰ੍ਤਿਮ੍ ਚ, ਅਪਿ ਭੂਤਾਨਿ... ਕਥਯਿਸ਼੍ਯਤਿੰ ਤੇ ਅਵ੍ਯਯਾਮ = ਮਨੁੱਖ, ਦੇਵਤਾ, ਯਕਸ਼, ਰਾਕਸ਼ਸ਼ ਆਦਿ ਜਿਨ੍ਹਾਂ ਪ੍ਰਾਣੀਆਂ ਦਾ ਤੇਰੇ ਨਾਲ ਸੰਬੰਧ ਨਹੀਂ ਹੈ, ਜਿਨ੍ਹਾਂ ਦੀ ਨਾ ਤੇਰੇ ਨਾਲ ਮਿੱਤਰਤਾ ਹੈ ਨਾ ਦੁਸ਼ਮਣੀ ਹੈ। ਅਜਿਹੇ ਸਾਧਾਰਣ ਪ੍ਰਾਣੀ ਵੀ ਤੇਰੀ ਨਿੰਦਾ ਚੁਗਲੀ ਕਰਨਗੇ। ਕਹਿਣਗੇ ਕਿ ਅਰਜਨ ਵਰਗਾ ਯੋਧਾ – ਆਪਣੇ ਕਸ਼ਤਰੀ ਧਰਮ ਤੋਂ ਬੇਮੁੱਖ ਹੋ ਗਿਆ। ਯੁੱਧ ਦੇ ਸਮੇਂ ਜਿਸ ਨੇ ਕਾਇਰਤਾ ਦਿਖਾਈ ਹੈ। o ਤੇ ਕਹਿਣ ਦਾ ਭਾਵ ਹੈ ਕਿ ਸਵੱਰਥ ਮਿਰ੍ਤੂ ਪਾਤਾਲ ਲੋਕ ਵਿੱਚ ਜਿਸ ਦੀ ਧਾਕ ਜੰਮੀ ਹੋਈ ਹੈ, ਉਥੇ ਤੇਰੀ ਅਪਕੀਰਤੀ ਹੋਵੇਗੀ। o ਅਵ੍ਯਾਮ੍ = ਜਿਹੜਾ ਵਿਅਕਤੀ ਸ਼੍ਰੇਸ਼ਠਤਾ ਨੂੰ ਲੈ ਕੇ ਬਹੁਤ ਪ੍ਰਸਿੱਧ ਹੁੰਦਾ ਹੈ, ਉਸ ਦੀ ਕੀਰਤੀ ਜਾਂ ਅਪਕੀਰਤੀ ਵੀ ਉੱਨੀ ਵਧੇਰੇ ਸਥਾਈ ਰਹਿਣ ਵਾਲੀ ਹੁੰਦੀ ਹੈ। o ਸਮ੍ਭਾਵ੍ਤਿਸ੍ਯ ਚਅਕੀਰ੍ਤਿਹ – ਮਰਣਾਤ੍ ਅਤਿਰਿਚਯਤੇ = ਸੰਸਾਰ ਦੀ ਦ੍ਰਿਸ਼ਟੀ ਤੋਂ ਜੋ ਸ਼੍ਰੇਸ਼ਠ ਮੰਨਿਆ ਜਾਂਦਾ ਹੈ ਜਿਸ ਨੂੰ ਲੋਕ ਬਹੁਤ ਉੱਚੀ ਨਜ਼ਰ ਨਾਲ ਦੇਖਦੇ ਹਨ, ਅਜਿਹੇ ਵਿਅਕਤੀ ਦੀ ਜਦੋਂ ਅਪਕੀਰਤੀ ਹੁੰਦੀ ਹੈ ਤਾਂ ਇਹ ਅਪਕੀਰਤੀ ਉਸ ਨੂੰ ਮਾਰਨ ਤੋਂ ਵੀ ਵੱਧ ਭਿਅੰਕਰ ਹੁੰਦੀ ਹੈ, ਮਰਨ ਨਾਲ ਤਾਂ ਉਮਰ ਖ਼ਤਮ ਹੋ ਜਾਂਦੀ ਹੈ, ਉਸ ਨੇ ਕੋਈ ਅਪਰਾਧ ਤਾਂ ਕੀਤਾ ਨਹੀਂ ਹੁੰਦਾ ਪਰ ਅਪਕੀਰਤੀ ਹੋਣ ਨਾਲ ਉਹ ਖ਼ੁਦ ਧਰਮ ਮਰਯਾਦਾ ਤੋਂ ਤੇ ਕਰਤੱਵ ਪੂਰਾ ਕਰਨ ਤੋਂ ਦੂਰ ਹੋਇਆ ਮੰਨਿਆ ਜਾਂਦਾ ਹੈ। ਇਹੋ ਜਿਹਾ ਕੰਮ ਅਪਕੀਰਤੀ ਵਾਲਾ ਭਿਅੰਕਰ ਮੰਨਿਆ ਗਿਆ ਹੈ।

**ਵਿਆਖਿਆ :-** ਸਾਧਾਰਣ ਵਿਅਕਤੀ ਦੀ ਵਿਸ਼ੇਸ਼ਤਾ ਇਹ ਹੈ ਕਿ ਉਹ ਜ਼ਿੰਦਗੀ ਨੂੰ ਕਿਵੇਂ ਨਾ ਕਿਵੇਂ ਸੰਭਾਲਣ ਦਾ ਯਤਨ ਕਰਦਾ ਹੈ ਪਰ ਜੋ ਨਾਇਕ ਪੁਰਸ਼ ਹੈ, ਉਸ ਦੀ ਗੱਲ ਹੋਰ ਹੈ। ਉਹ ਨਾਲੇ ਆਪਣੀ ਜ਼ਿੰਦਗੀ ਦੀ ਸੁਰੱਖਿਆ ਤਾਂ ਕਰਦਾ ਹੀ ਹੈ। ਉਹ ਮਹਾਨ (ਧਰਮ) ਕਾਰਜਾਂ ਦੀ ਸੁਰੱਖਿਆ ਲਈ ਆਪਣਾ ਆਪ ਕੁਰਬਾਨ ਕਰ ਦਿੰਦਾ ਹੈ। ਇੰਜ ਕਰਦਿਆਂ ਉਸ ਦੀ ਕੀਰਤੀ ਸ਼ੋਭਾ ਵਧ ਜਾਂਦੀ ਹੈ। ਨਾਇਕ ਪੁਰਸ਼ ਦੁਸ਼ਮਨ ਅੱਗੇ ਗੋਡੇ ਨਹੀਂ ਟੇਕਦੇ, ਨਾ ਮੁਆਫ਼ੀ ਮੰਗਦੇ ਹਨ। ਭਾਵੇਂ ਉਨ੍ਹਾਂ ਨੂੰ ਮੌਤ ਹੀ ਕਿਉਂ ਨਾ ਆ ਜਾਵੇ। ਸ਼ੋਭਾ ਕੀਰਤੀ ਅਤੇ ਸਵੈਮਾਨ ਗੁਆ ਕੇ ਨਾਇਕ ਪੁਰਸ਼ ਲਈ ਜਿਉਣਾ ਅਤਿ ਦੁੱਖਦਾਇਕ ਹੁੰਦਾ ਹੈ।

✪ ✪ ✪

**2.35 ਸ਼ਲੋਕ :**

*भयात् रणात् उप-रतम्, मंस्यन्ते त्वाम् महा-रथाः। येषाम् च त्वम् बहु-मतः, भूत्वा यास्यसि लाघवम्॥*

***ਭਯਾਤ੍ ਰਣਾਤ੍ ਅਪਰਤਮ੍, ਮੰਸ੍ਯੰਤੇ ਤ੍ਵਾਮ੍ ਮਹਾਰਥਾਹ।***

*ਯੇਸ਼ਾਮ੍ ਚ ਤ੍ਵਮ੍ ਬਹੁਮਤਹ, ਭੂਤ੍ਵਾ ਯਾਸ੍ਯਸਿ ਲਾਘਵਮ੍॥*

**੦ ਸ਼ਬਦ ਅਰਥ :-** ਭਯਾਤ੍ : ਡਰ ਤੋਂ। ਰਣਾਤ੍ : ਯੁੱਧ ਤੋਂ। ਅਪਰਤ੍ਮ : ਵਾਪਸ ਲੈਣ। ਮੰਸ੍ਯੰਤੇ : ਸੋਚਣਗੇ। ਤ੍ਵਾਮ੍ : ਤੁਹਾਡੇ। ਮਹਾਰਥਾਹ : ਮਹਾਨ ਰਥ ਚਾਲਕ। ਯੇਸ਼ਾਮ੍ : ਕਿਨ੍ਹਾਂ ਦੇ। ਚ : ਅਤੇ। ਤ੍ਵਮ੍ : ਤੁਹਾਡੇ। ਬਹੁਮਤਹ : ਵਧੇਰੇ, ਇਸ ਬਾਰੇ ਵਿਚਾਰ ਕੀਤੀ। ਭੂਤ੍ਵਾ : ਹੋਏ ਹੋਏ। ਯਾਸ੍ਯਸਿ : ਪ੍ਰਾਪਤ ਕਰਨਗੇ। ਲਾਘਵਮ੍ : ਧੀਮੇ ਜਿਹੇ ਮਾਮੂਲੀ।

**੦ ਸ਼ਲੋਕਾਰਥ :-** ਮਹਾਰਥੀ ਲੋਕ ਤੁਹਾਨੂੰ ਡਰ ਦੇ ਕਾਰਨ ਯੁੱਧ ਤੋਂ ਭੱਜਿਆ ਹੋਇਆ ਮੰਨਣਗੇ। ਜਿਨ੍ਹਾਂ ਲੋਕਾਂ ਵਿਚਕਾਰ ਤੇਰਾ ਮਾਨ ਸਤਿਕਾਰ ਸੀ। ਉਨ੍ਹਾਂ ਲੋਕਾਂ ਦੇ ਸਾਹਮਣੇ ਹੁਣ ਤੂੰ ਤੁੱਛਤਾ ਨੂੰ ਪ੍ਰਾਪਤ ਹੋ ਜਾਵੇਂਗਾ। ਅਰਥਾਤ ਤੂੰ ਉਨ੍ਹਾਂ ਲੋਕਾਂ ਦੀਆਂ ਨਜ਼ਰਾਂ ਵਿੱਚੋਂ ਡਿੱਗ ਪਵੇਂਗਾ।

**ਪਦ-ਅਰਥ-ਵਿਸਥਾਰ :-** ੦ ਭਯਾਤ੍ ਰਣਾਤ੍ ਅਪਰਤਮ੍ – ਮੰਸ੍ਯੰਤੇ ਤਵਾਮ੍ ਮਹਾਰਥਾਹ = ਜੇ ਤੂੰ ਯੁੱਧ ਕਰਨ ਤੋਂ ਭੱਜਦਾ ਏਂ, ਤਾਂ ਮਹਾਰਥੀ ਲੋਕ ਇਹ ਸਮਝਣਗੇ ਕਿ ਯੁੱਧ ਵਿੱਚ ਮਾਰੇ ਜਾਣ ਦੇ ਡਰ ਤੋਂ ਅਰਜਨ ਯੁੱਧ ਵਿੱਚੋਂ ਭੱਜਿਆ ਹੈ। ਜੇਕਰ ਉਹ ਧਰਮ ਦੀ ਗੱਲ ਵੀ ਕਰਦਾ ਤਾਂ ਉਹ ਕਦੇ ਵੀ ਯੁੱਧ ਵਿੱਚੋਂ ਨਹੀਂ ਸੀ ਭੱਜਦਾ। ਯੁੱਧ ਕਰਨਾ ਤਾਂ ਕਸ਼ਤਰੀ ਧਰਮ ਹੈ। ੦ ਯੇਸ਼ਾਮ੍ ਚ ਤ੍ਵਮ੍ ਬਹੁਮਤਰ...... ਭੂਤਵਾ ਯਾਸ੍ਯਸਿ ਲਾਘਵਮ੍ = ਭੀਸ਼ਮ ਦ੍ਰੋਣਾਚਾਰੀਆ ਕਿਰਪਾਚਾਰੀਆ, ਸ਼ਲ੍ਯ ਆਦਿ ਜਿਹੜੇ ਵੱਡੇ ਵੱਡੇ ਮਹਾਰਥੀ ਹਨ – ਉਨ੍ਹਾਂ ਦੀ ਨਜ਼ਰ ਵਿੱਚ ਤੂੰ ਬਹੁਮਾਨਤਾ ਪ੍ਰਾਪਤ ਕਰ ਚੁੱਕਾ ਏਂ। ਉਨ੍ਹਾਂ ਦੇ ਮਨ ਵਿੱਚ ਤੇਰੀ ਸ਼ੂਰਬੀਰਤਾ ਦਾ ਸਿੱਕਾ ਜੰਮ ਚੁੱਕਾ ਹੈ। ਉਹ ਸਮਝਦੇ ਹਨ, ਜਿਸ ਅਰਜਨ ਨੇ ਅਨੇਕਾਂ ਦੈਂਤਾਂ ਦੇਵਤਿਆਂ, ਗੰਧਰਵਾਂ ਆਦਿ ਨੂੰ ਹਰਾਇਆ ਹੈ, ਉਹ ਸੱਚ ਮੁੱਚ ਹੀ ਸੂਰਬੀਰ ਹੈ। ਜੇ ਹੁਣ ਤੂੰ ਯੁੱਧ ਨਹੀਂ ਕਰੇਂਗਾ ਤਾਂ ਸੱਚਮੁੱਚ ਇਨ੍ਹਾਂ ਮਹਾਂਰਥੀਆਂ ਦੀਆਂ ਨਜ਼ਰਾਂ ਵਿੱਚ ਤੂੰ ਲਘੂਤਾ ਅਥਵਾ ਤੁੱਛਤਾ ਵਾਲਾ ਵਿਅਕਤੀ ਬਣ ਜਾਵੇਂਗਾ। ਉਨ੍ਹਾਂ ਲਈ ਤੂੰ ਨੀਵਾਂ ਹੋ ਜਾਵੇਂਗਾ।

**ਵਿਆਖਿਆ :-** ਅਰਜਨ ਦੇ ਜਾਨੀਂ-ਦੁਸ਼ਮਨ ਦੁਰਯੋਧਨ ਅਤੇ ਹੋਰ ਇਸ ਗੱਲ ਨੂੰ ਸਵੀਕਾਰ ਕਰਦੇ ਸਨ ਕਿ ਅਰਜਨ ਇੱਕ ਮਹਾਨ ਯੋਧਾ ਹੈ। ਉਸ ਦੀ ਸੂਰਬੀਰਤਾ ਅਟੱਲ ਪਰਪੱਕ ਹੈ। ਇਹ ਅਰਜਨ ਹੀ ਸੀ ਜਿਸ ਨੇ ਸ਼ਿਵਜੀ ਮਹਾਰਾਜ ਵਰਗੀ ਮਹਾਨ ਸ਼ਕਤੀ ਨਾਲ ਯੁੱਧ ਕਰਕੇ ਜਿੱਤ ਪ੍ਰਾਪਤ ਕੀਤੀ ਸੀ ਅਤੇ ਪਸ਼ੂਪਤ ਨਾਂ ਦਾ ਸ਼ਕਤੀਸ਼ਾਲੀ ਅਸਤਰ ਇਨਾਮ ਵਜੋਂ ਪ੍ਰਾਪਤ ਕੀਤਾ ਸੀ। ਸਾਰੇ ਕੌਰਵ ਯੋਧੇ ਅਰਜਨ ਦੀ ਸੂਰਬੀਰਤਾ ਨੂੰ ਕਬੂਲਦੇ ਸਨ। ਸਾਰੇ ਯੋਧੇ ਅਰਜਨ ਨੂੰ ਹਰਾਉਣ ਦੀ ਇੱਛਾ ਰੱਖਦੇ ਸਨ। ਜੇਕਰ ਅਰਜਨ ਕਰੂਕਸ਼ੇਤਰ ਰਣਖੇਤਰ ਵਿੱਚ ਰਿਸ਼ਤੇਦਾਰਾਂ ਦੇ ਮੋਹ ਵਿੱਚ ਗ੍ਰਸਿਆ ਉਤਸ਼ਾਹ ਹੀਣ ਹੋ ਕੇ ਯੁੱਧ ਨਹੀਂ ਕਰਦਾ ਤਾਂ ਅਰਜਨ ਵਿਰੋਧੀ ਬਿਨਾਂ ਲੜਾਈ ਕੀਤਿਆਂ ਜਿੱਤ ਸਕਦੇ ਹਨ। ਸ਼੍ਰੀ ਕ੍ਰਿਸ਼ਨ ਅਰਜਨ ਦੇ ਦੋਸਤ ਵੀ ਹਨ, ਗਾਈਡ ਵੀ, ਫਿਲਾਸਫਰ ਵੀ ਹਨ। ਉਸ ਨੂੰ ਸਖ਼ਤ ਸ਼ਬਦਾਂ ਵਿੱਚ ਸਲਾਹ ਦਿੰਦੇ ਹੋਏ ਯੁੱਧ ਕਰਨ ਲਈ ਪ੍ਰੇਰਦੇ ਹਨ, "ਜੇ ਤੂੰ ਹੁਣ ਯੁੱਧ ਖੇਤਰ ਵਿੱਚੋਂ ਚਲਾ ਜਾਵੇਂਗਾ ਤਾਂ ਪਹਿਲਾਂ ਹੀ, ਲੋਕ ਤੈਨੂੰ ਬੁਜ਼ਦਿਲ ਕਹਿਣਗੇ, ਇਸ ਤੋਂ ਪਹਿਲਾਂ ਕਿ ਤੂੰ ਪਿੱਛੇ ਹਟੇਂ। ਇੰਜ ਕਹਾਉਣ ਨਾਲੋਂ ਤਾਂ ਤੈਨੂੰ ਲੜਦਿਆਂ ਰਣ ਖੇਤਰ ਵਿੱਚ ਮਰ ਜਾਣਾ ਚਾਹੀਦਾ ਹੈ। ਤੇਰੇ ਵਰਗੇ ਮਹਾਂਰਥੀ ਯੋਧੇ ਲਈ ਬਦਨਾਮੀ ਖਟਣ ਤੋਂ ਪਹਿਲਾਂ ਮੌਤ ਬਿਹਤਰ ਹੈ। ਏਸੇ ਲਈ ਤੈਨੂੰ ਡਰ ਭੈਅ ਮੋਹ ਕਾਰਨ ਜ਼ਿੰਦਗੀ ਤੋਂ ਪਿੱਠ ਨਹੀਂ ਵਿਖਾਉਣੀ ਚਾਹੀਦੀ।" ਸ਼੍ਰੀ ਕ੍ਰਿਸ਼ਨ ਦੀ ਇਹ ਅੰਤਿਮ ਸਿੱਖਿਆ ਹੈ ਕਿ ਹੁਣ ਖੇਤਰ ਵਿੱਚੋਂ ਭੱਜਣ ਦੀ ਥਾਂ ਯੁੱਧ ਵਿੱਚ ਮਰਨਾ ਹੀ ਚੰਗਾ ਹੈ।

✪ ✪ ✪

**2.36 ਸ਼ਲੋਕ :**

*आ-वाच्य-वादान् च बहून्, वदिष्यन्ति तव अ-हिताः। निन्दन्तः तव सामर्थ्यम्, ततः दुःख-तरम् नु किम्॥*

*ਅਵਾਚ੍ਯ ਵਾਦਾਨ੍ ਚ ਬਹੂਨ੍, ਵਦਿਸ਼੍ਯਨ੍ਤਿ ਤਵ ਅਹਿਤਾਹ।*
*ਨਿਨ੍ਦੰਤੰਹ ਤਵ ਸਾਮਰ੍ਥਯਮ੍, ਤਤਹ ਦੁੱਖ ਤਰਮ੍ ਨੁ ਕਿਮ੍॥*

**੦ ਸ਼ਬਦ ਅਰਥ :-** ਅਵਾਚ੍ਯਵਾਦਾਨ੍ : ਸ਼ਬਦ ਜਿਹੜੇ ਬੋਲਣ ਲਈ ਅਯੋਗ ਹੋਣ, ਕਪਟੀ ਬਣਾਵਟੀ ਸ਼ਬਦ। ਚ : ਭੀ। ਬਹੂਨ੍ : ਬਹੁਤ। ਵਦਿਸ਼੍ਯਨ੍ਤਿ : ਕਹਿਣਗੇ। ਤਵ : ਤੁਹਾਡੇ। ਅਹਿਤਾਹ : ਦੁਸ਼ਮਨ, ਨਿਨ੍ਦੰਤਹ : ਜਦੋਂ ਕਿ ਬਦਨਾਮੀ ਕਰਨੀ, ਭੰਡਣਾ, ਨਿੰਦਾ ਕਰਨੀ। ਤਵः ਤੇਰਾ। ਸਾਮਰ੍ਥਯਮ੍ : ਯੋਗਤਾ, ਸ਼ਕਤੀ। ਤਤਹ : ਇਸ ਤੋਂ ਬਿਨਾਂ। ਦੁੱਖਤਰਮ੍ : ਵਧੇਰੇ ਦੁਖਦਾਈ। ਨੁ : ਭਾਵੇਂ ਕਿ ਸੱਚਮੁੱਚ : ਕਿਮ੍ : ਏਥੇ ਕੀ ਹੈ ?

**੦ ਸ਼ਲੋਕਾਰਥ :-** ਤੇਰੇ ਦੁਸ਼ਮਨ ਤੇਰੀ ਸ਼ੋਭਾ ਸ਼ਕਤੀ ਦੀ ਨਿੰਦਾ ਕਰਦੇ ਹੋਏ ਅਨੇਕਾਂ ਨਾ ਕਹਿਣ ਵਾਲੇ ਸ਼ਬਦ ਕਹਿਣਗੇ। ਅਜਿਹੇ ਸ਼ਬਦ ਜਿਨ੍ਹਾਂ 'ਚ ਕਪਟ ਤੇ ਬਨਾਵਟੀਪਣ ਵਧੇਰੇ ਹੁੰਦਾ ਹੈ। ਇਸ ਤੋਂ ਵੱਧ ਹੋਰ ਦੁੱਖ ਦੀ ਗੱਲ ਕੀ ਹੋ ਸਕਦੀ ਹੈ?

**ਪਦ-ਅਰਥ-ਵਿਸਥਾਰ :-** ੦ ਜੇ ਅਰਜਨ ਕਹਿੰਦਾ ਹੈ ਕਿ ਭੀਸ਼ਮ ਵਰਗੇ ਮਹਾਂਰਥੀ ਭਾਵੇਂ ਉਸ ਦਾ ਸਨਮਾਨ ਨਾ ਕਰਨ। ਦੁਰਯੋਧਨ ਵਰਗੇ ਸ਼ਤਰੂ ਤਾਂ ਮੇਰਾ ਮਾਨ ਕਰਨਗੇ, ਕਿਉਂ ਮੈਂ ਯੁੱਧ ਤੋਂ ਨਿਵ੍ਰਿਤ ਹੋਣ ਕਾਰਨ ਉਸ ਲਈ ਉਪਕਾਰੀ ਹੋਇਆ ਹਾਂ। ਤਾਂ ਭਗਵਾਨ ਕਹਿੰਦੇ ਹਨ ਕਿ ਤੇਰੇ ਦੁਸ਼ਮਣ ਤੇਰੀ ਸਮੱਰਥਾ ਦੀ ਨਿੰਦਾ ਕਰਦੇ ਹੋਏ ਤੈਨੂੰ ਬਹੁਤ ਸਾਰੇ ਨਾ ਕਹਿਣ ਯੋਗ ਵਚਨ ਭੀ ਕਹਿਣਗੇ। ਇਸ ਤੋਂ ਵੱਡਾ ਦੁੱਖ ਹੋਰ ਕੀ ਹੋ ਸਕਦਾ ਹੈ ? ੦ ਅਵਾਚ੍ਯ ਵਾਦਾਨ੍ ਚਬਹੂਨ੍ ਵਦਿਸ਼੍ਯੰਤਿ ਤਵ ਅਹਿਤਾਹ = ਅਹਿਤ ਨਾਂ ਸ਼ਤਰੂ ਦਾ ਹੈ ਜੋ ਅਹਿਤ ਕਰਦੇ ਹਨ ਉਹ ਦੁਸ਼ਮਨ ਹੁੰਦੇ ਹਨ। ਅਰਜਨ ਦੇ ਦੁਸ਼ਮਨ ਦੁਰਯੋਧਨ, ਦੁਸ਼ਾਸਨ, ਕਰਣ ਆਦਿ ਹਨ। ਤੇਰੇ ਵੈਰ ਨਾ ਕਰਨ 'ਤੇ ਵੀ ਖੁਦ ਤੇਰੇ ਨਾਲ ਵੈਰ ਰੱਖਕੇ ਤੇਰਾ ਅਹਿੱਤ ਕਰਨ ਵਾਲੇ ਹਨ। ਤੇਰੀ ਸਮਰੱਥਾ ਨੂੰ ਜਾਣਦੇ ਹੋਏ ਤੈਨੂੰ ਇਹ ਸਾਰੇ ਸੂਰਵੀਰ ਮੰਨਦੇ ਹਨ। ਇਹੋ ਲੋਕ ਤੇਰੇ ਯੁੱਧ ਛੱਡ ਜਾਣ ਉਪਰੰਤ ਤੇਰੀ ਨਿੰਦਾ ਕਰਨਗੇ। ਤੈਨੂੰ ਹੀਜੜਾ ਕਹਿਣਗੇ। ਕਹਿਣਗੇ ਕਿ ਡਰ ਕੇ ਭੱਜ ਗਿਆ ਹੈ, ਡਰਪੋਕ ਹੈ। ਉਨ੍ਹਾਂ ਦੇ ਦੁਰਵਚਨ ਕਿਵੇਂ ਝੱਲੇਂਗਾ ਤੂੰ। ਤਤਹ ਦੁਖ ਤਰਮ੍ ਨੁ ਕਿਮ੍ = ਇਸ ਤੋਂ ਵਧ ਕੇ ਹੋਰ ਭਿਅੰਕਰ ਦੁਖ ਕੀ ਹੋਵੇਗਾ। ਤੁੱਛ ਵਿਅਕਤੀ ਜੇ ਸੂਰਬੀਰ ਦਾ ਅਪਮਾਨ ਕਰਦਾ ਹੈ ਤਾਂ ਅਜਿਹਾ ਅਪਮਾਨ ਸਹਿ ਲੈਣਾ ਔਖਾ ਹੈ। ਜੋ ਤੇਰੇ ਦੁਸ਼ਮਨ ਤੇਰਾ ਅਪਮਾਨ ਕਰਨਗੇ, ਤੈਨੂੰ ਸਹਿ ਲੈਣਾ ਮੁਸ਼ਕਲ ਹੈ। ਤੇਰੇ ਕੋਲੋਂ ਯੁੱਧ ਕਰਨ ਤੋਂ ਰਿਹਾ ਨਹੀਂ ਜਾਵੇਗਾ, ਤੈਨੂੰ ਯੁੱਧ ਕਰਨਾ ਹੀ ਪਵੇਗਾ।

**ਵਿਆਖਿਆ :-** ਅਰਜਨ ਸ਼੍ਰੀ ਕ੍ਰਿਸ਼ਨ ਜੀ ਦੇ ਅੱਗੇ ਦਯਾ ਰਹਿਮ ਦੀ ਗੱਲ ਕਰਦਾ ਹੈ। ਸ਼੍ਰੀ ਕ੍ਰਿਸ਼ਨ ਅਜਿਹੀ ਗੱਲ ਕਰਨ ਵਾਲੇ ਨੂੰ ਆਰੀਆ ਨਹੀਂ ਸਮਝਦੇ। ਅਨੇਕਾਂ ਦਲੀਲਾਂ ਦੇ ਕੇ ਹੁਣ ਸ਼੍ਰੀ ਕ੍ਰਿਸ਼ਨ ਅਰਜਨ ਦੇ ਮਨ ਵਿੱਚ ਪੈਦਾ ਹੋਏ ਰਹਿਮ ਤੇ ਦਰਦ ਨੂੰ ਅਰਥਹੀਣ ਕਰਦੇ ਹਨ। ਜਿਹੜੇ ਅਰਜਨ ਦੀ ਬਹਾਦਰ ਸੂਰਮਤਾਈ ਦੀ ਹੁਣ ਤੱਕ ਕਦਰ ਕਰਦੇ ਆਏ ਸਨ ਜੇ ਹੁਣ ਉਸ ਦੀ ਰਹਿਮਦਿਲੀ ਦੇ ਫਲਸਰੂਪ ਉਸ ਦੀ ਨਿੰਦਾ ਕਰਦੇ ਹਨ ਤਾਂ ਇਹ ਉਸ ਲਈ ਸ਼ੋਭਾ ਵਾਲੀ ਗੱਲ ਨਹੀਂ। ਉਸ ਤੋਂ ਡਰਨ ਵਾਲੇ ਉਸ ਦੇ ਦੁਸ਼ਮਨ ਵੀ (ਜੇ ਅਰਜਨ ਰਣ ਖੇਤਰ ਵਿੱਚੋਂ ਵਾਪਸ ਹਟਦਾ ਹੈ) ਉਸ ਨੂੰ ਡਰਪੋਕ ਕਹਿਣਗੇ। ਉਸ ਦਾ ਮਖੌਲ ਉਡਾਉਣਗੇ। ਇਸ ਲਈ ਅਰਜਨ ਵਰਗੇ ਮਹਾਂ ਸੂਰਮਾ ਪੁਰਸ਼

ਨੂੰ ਲੜਾਈ ਹੀ ਕਰਨੀ ਚਾਹੀਦੀ ਹੈ। ਪਰ ਅਰਜਨ ਦੇ ਮਤਾਨੁਸਾਰ ਲੜਾਈ ਅਨੇਕਾਂ ਬੁਰਾਈਆਂ ਦਾ ਘਰ ਹੈ। ਇਸ ਤੋਂ ਸੰਕੋਚ ਕਰਨਾ ਚਾਹੀਦਾ ਹੈ।

✪ ✪ ✪

2.37 **ਸ਼ਲੋਕ :**

*हत: वा प्र-आप्स्यसि स्वर्गम्, जित्वा वा भोक्ष्यसे महीम्। तस्मात उद्-तिष्ट कौन्तेय, युद्धाय कृत-नि:-चय:॥*

***ਹਤਹ ਵਾ ਪ੍ਰਆਪ੍ਸਯਸਿ ਸਵਰ੍ਗਮ੍, ਜਿਤ੍ਵਾ ਵਾ ਭੋਕ੍ਸ਼੍ਯਸੇ ਮਹੀਮ੍।***

***ਤਸ੍ਮਾਤ ਉਦ੍ਤਿ੍ਸ਼੍ਟ ਕੌਂਤੇਯ ਯੁਦ੍ਧ੍ਾਯ ਕ੍ਰਤ ਨਿਹ ਚਯਹ॥***

**੦ ਸ਼ਬਦ ਅਰਥ :-** ਹਤਹ : ਕਤਲ ਕਰਨਾ। ਵਾ : ਜਾ। ਪ੍ਰਆਪ੍ਸ੍ਯਸਿ : ਤੁਸੀਂ ਪ੍ਰਾਪਤ ਕਰੋਗੇ। ਸਵਰ੍ਗਮ੍ : ਸਵੱਰਗ। ਜਿਤ੍ਵਾ : ਜਿੱਤ ਪ੍ਰਾਪਤ ਕਰਨ ਪਿੱਛੋਂ। ਵਾ : ਜਾ। ਭੋਕ੍ਸ਼੍ਯਸੇ : ਤੁਹਾਡੇ, ਤੁਸੀਂ ਖੁਸ਼ੀ ਪ੍ਰਾਪਤ ਕਰੋਗੇ। ਮਾਹੀਮ੍ : ਸੰਸਾਰ, ਇਹ ਧਰਤੀ। ਤਸ੍ਮਾਤ੍ : ਇਸ ਲਈ। ਉਦ੍ਤਿਸ਼੍ਟ੍ : ਖੜ੍ਹੇ ਹੋਣਾ, ਤਿਆਰ ਹੋਣਾ। ਕੌਂਤੇਯਾ : ਹੇ ਕੌਂਤੇ, ਹੇ ਕੁੰਤੀ ਪੁੱਤਰ । ਯੁੱਧ੍ਯ : ਲੜਨ ਲਈ। ਕ੍ਰਤ ਨਿਹ ਚਯਹ : ਜੋ ਪੱਕਾ ਨਾ ਹੋਵੇ।

**੦ ਸ਼ਲੋਕਾਰਥ :-** ਜੇਕਰ ਤੂੰ ਯੁੱਧ ਵਿੱਚ ਮਾਰਿਆ ਗਿਆ ਤਾਂ ਤੈਨੂੰ ਸਵੱਰਗ ਪ੍ਰਾਪਤ ਹੋਵੇਗਾ, ਜੇ ਜਿੱਤ ਗਿਆ ਤਾਂ ਤੈਨੂੰ ਜਿੱਤ ਕੇ ਰਾਜ ਅਥਵਾ ਭੂਮੀ ਦੀ ਪ੍ਰਾਪਤੀ ਹੋਵੇਗੀ। ਇਸ ਲਈ ਹੇ ਕੁੰਤੀ ਪੁੱਤਰ, ਯੁੱਧ ਕਰਨ ਦਾ ਪੱਕਾ ਨਿਸ਼ਚਾ ਧਾਰ ਅਤੇ ਖੜ੍ਹਾ ਹੋ, ਯੁੱਧ ਕਰ।

**ਪਦ-ਅਰਥ-ਵਿਸਥਾਰ :-** ੦ ਹਤਹ ਵਾ ਪ੍ਰ ਆਪ੍ਸ੍ਯਸਿ ਸ੍ਵਰ੍ਗਮ ਜਿਤ੍ਵਾ ਵਾ ਭੋਕਸ਼ਯਸੇ ਮਹੀਮ੍ = ਅਰਜਨ ਨੇ ਇਹ ਵੀ ਕਿਹਾ ਸੀ ਕਿ ਸਾਨੂੰ ਤਾਂ ਇਹ ਵੀ ਨਹੀਂ ਪਤਾ ਕਿ ਯੁੱਧ ਵਿੱਚ ਅਸੀਂ ਉਨ੍ਹਾਂ ਨੂੰ ਜਿੱਤਾਂਗੇ ? ਜਾਂ ਉਹ ਅਸਾਨੂੰ ਜਿੱਤਣਗੇ ? ਇਸ ਸੰਦੇਹ ਨੂੰ ਦੂਰ ਕਰਨ ਲਈ ਭਗਵਾਨ ਸਪੱਸ਼ਟ ਕਰਦੇ ਹਨ ਕਿ ਜੇਕਰ ਯੁੱਧ ਵਿੱਚ ਤੂੰ ਕਰਣ ਦੇ ਹੱਥੋਂ ਮਾਰਿਆ ਗਿਆ ਤਾਂ ਸਵੱਰਗ ਦੀ ਪ੍ਰਾਪਤੀ ਹੋਵੇਗੀ, ਜੇਕਰ ਤੇਰੀ ਜਿੱਤ ਹੋਵੇਗੀ ਤਾਂ ਪ੍ਰਿਥਵੀ ਰਾਜ ਦੇ ਰੂਪ ਵਿੱਚ ਤੈਨੂੰ ਪ੍ਰਾਪਤੀ ਹੋਵੇਗੀ। ਇੰਜ ਤੇਰੇ ਦੋਵਾਂ ਹੱਥਾਂ ਵਿੱਚ ਲੱਡੂ ਹਨ। ਯੁੱਧ ਕਰਨ ਨਾਲ ਤੈਨੂੰ ਲਾਭ ਹੀ ਲਾਭ ਹੈ। ਯੁੱਧ ਨਾ ਕਰਨ ਨਾਲ ਤੇਰਾ ਨੁਕਸਾਨ ਹੀ ਨੁਕਸਾਨ ਹੈ। ੦ ਤਸ੍ਮਾਤ ਓਦ੍ਤਿਸ਼੍ਟ ਕੌਂਤੇਯ ਯੁਧਾਯਕ੍ਤ ਨਿਹ ਚਯਹ = ੦ ਏਥੇ ਕੌਂਤਯੇ ਸੰਬੋਧਨੀ ਸ਼ਬਦ ਹੈ। ਭਾਵ ਇਹ ਹੈ ਕ੍ਰਿਸ਼ਨ ਭਗਵਾਨ ਕਹਿੰਦੇ ਹਨ ਕਿ ਜਦੋਂ ਮੈਂ ਸੰਧੀ ਪ੍ਰਸਤਾਵ ਲੈ ਕੇ ਗਿਆ ਸਾਂ, ਉਸ ਸਮੇਂ ਮਾਤਾ ਕੁੰਤੀ ਨੇ ਤੇਰੇ ਲਈ ਇਹੋ ਸੁਨੇਹਾ ਭੇਜਿਆ ਸੀ ਕਿ ਤੂੰ ਯੁੱਧ ਕਰ। ਤੈਨੂੰ ਯੁੱਧ ਕਰਨ ਤੋਂ ਸੰਕੋਚ ਨਹੀਂ ਕਰਨਾ ਚਾਹੀਦਾ। ਭਗਵਾਨ ਅਰਜਨ ਨੂੰ ਕੁੰਤੀ ਦਾ ਸੁਨੇਹਾ ਯਾਦ ਕਰਵਾਉਂਦੇ ਹਨ ਤੇ ਕਹਿੰਦੇ ਹਨ ਕਿ ਸਾਰੇ ਸ਼ੰਕੇ ਦੂਰ ਕਰਕੇ, ਤੂੰ ਕੇਵਲ ਯੁੱਧ ਕਰਨ ਦਾ ਹੀ ਇਰਾਦਾ ਬਣਾ ਲੈ। ਮਨੁੱਖ ਨੂੰ ਕਿਸੇ ਵੀ ਹਾਲਤ ਵਿੱਚ ਆਪਣੇ ਕਰਤੱਵਾਂ ਦਾ ਪਾਲਣ ਕਰਨ ਤੋਂ ਨਹੀਂ ਘਬਰਾਉਣਾ ਚਾਹੀਦਾ। ਮਨੁੱਖ ਦੀ ਮਨੁੱਖਤਾ ਉਸ ਦੇ ਕਰਤੱਵ ਕਰਨ ਵਿੱਚ ਹੀ ਹੈ।

**ਵਿਆਖਿਆ :-** ਭਾਵੇਂ ਅਰਜਨ ਦੀ ਰਣ ਭੂਮੀ ਵਿੱਚ ਜਿੱਤ ਨਿਸ਼ੱਚਤ ਨਹੀਂ ਹੈ, ਫਿਰ ਵੀ ਉਸ ਨੂੰ ਲੜਨਾ ਹੀ ਪਵੇਗਾ। ਜੇ ਰਣ ਖੇਤਰ ਵਿੱਚ ਯੁੱਧ ਕਰਦਾ ਮਾਰਿਆ ਗਿਆ ਤਾਂ ਉਸ ਨੂੰ ਸਵੱਰਗ ਪ੍ਰਾਪਤੀ ਹੋਵੇਗੀ ਜੇ ਜਿੱਤ ਗਿਆ ਤਾਂ ਰਾਜ ਤੇ ਭੂਮੀ ਮਿਲੇਗੀ। ਜਿਹੜੇ ਵਿਅਕਤੀ ਕਪਟੀ ਕਮੀਨੇ ਪਾਪੀ ਅਤੇ ਦੁਰਾਚਾਰੀ ਹੁੰਦੇ ਹਨ, ਉਨ੍ਹਾਂ ਨੂੰ ਯੁੱਧ ਦੇ ਮੈਦਾਨ ਵਿੱਚ ਹੀ ਖ਼ਤਮ ਕੀਤਾ ਜਾ ਸਕਦਾ ਹੈ, ਇਹ ਤੇਰੇ ਲਈ ਸੁਨਹਿਰੀ ਅਵਸਰ ਹੈ ਕਿ ਤੂੰ ਯੁੱਧ ਕਰ ਤੇ ਦੁਸ਼ਟ ਲੋਕਾਂ ਵੱਲੋਂ ਕੀਤੇ ਦੁਸ਼ਟ ਕਾਰਜਾਂ ਦਾ ਅੰਤ, ਦੁਸ਼ਟਾਂ ਦੇ ਖ਼ਾਤਮੇ ਨਾਲ ਹੀ ਸੰਭਵ ਹੈ। ਅਰਜਨ ਲਈ ਯੁੱਧ ਨਾ ਕਰਨ ਦਾ ਕਾਰਨ ਕੋਈ ਦੁਨਿਆਵੀ ਰੁਕਾਵਟ ਵੀ ਨਹੀਂ।

✪ ✪ ✪

2.38 **ਸ਼ਲੋਕ :**

*सुख-दु:खे समे कृत्वा, लाभ-अ-लाभौ जय-अ-जयौ। तत: युद्धाय युज्यख, न एवम् पापम् अव-आप्-स्यसि॥*

***ਸੁਖ ਦੁਖਹੇ ਸਮੇ ਕ੍ਰਤ੍ਵਾ, ਲਾਭ ਅਲਾਭੌਂ ਜਯ ਅਜਯੌਂ।***

***ਤਤਹ ਯੁਧ੍ਾਯ ਯੁਜ੍ਯਸ੍ਵ, ਨ ਏਵਮ੍ ਪਾਪਮ੍ ਅਵਆਪ੍ ਸ੍ਯਾਸਿ।***

**੦ ਸ਼ਬਦ ਅਰਥ :-** ਸੁਖ ਦੁਖਹੇ : ਸੁਖ ਅਤੇ ਦੁਖ ਵਿੱਚ। ਸਮੇ : ਮਨ ਜਾਂ ਸੁਭਾਅ ਦੀ ਇੱਕ ਸਾਰਤਾ ਸੰਤੁਲਨ ਸਾਮਾਨ ਵ੍ਰਿਤੀ। ਕ੍ਰਤ੍ਵਾ : ਇੰਜ ਕਰਦੇ ਹੋਏ। ਲਾਭ ਅਲਾਭੌਂ : ਲਾਭ ਤੇ ਹਾਨੀ। ਜਯ ਅਜਯੌਂ : ਜਿੱਤ ਤੇ ਹਾਰ (ਦੋਵੇਂ)। ਤਤਹ : ਤਦ। ਯੁਧ੍ਾਯ : ਲੜਨ ਵਾਸਤੇ। ਯੁਜ੍ਅਸ੍ਵ : ਲੜਾਈ ਕਰਦੇ ਰਹਿਣਾ। ਨ : ਨਹੀਂ। ਏਵਮ੍ : ਇਸ ਵਿਧੀ ਨਾਲ। ਪਾਪਮ੍ : ਪਾਪ। ਅਵਆਪ੍ ਸ੍ਯਾਸਿ : ਤੁਸੀਂ ਫਿਰ ਗ੍ਰਸਤ ਹੋਵੋਗੇ। ਆਪਣੇ ਆਪ ਨੂੰ ਇਸ ਵਿੱਚ ਗ੍ਰਸਿਆ ਪਾਵੋਗੇ।

**੦ ਸ਼ਲੋਕਾਰਥ :-** ਸੁਖ ਦੁਖ ਲਾਭ ਹਾਨੀ ਜਿੱਤ ਹਾਰ ਨੂੰ ਇੱਕੋ ਸਮਾਨ ਸਮਝ ਕੇ ਫਿਰ ਤੂੰ ਯੁੱਧ ਵਾਸਤੇ ਤਿਆਰ ਹੋ ਜਾਹ। ਇਸ ਤਰ੍ਹਾਂ ਯੁੱਧ ਕਰਨ ਨਾਲ ਤੂੰ ਆਪਣੇ ਆਪ ਨੂੰ ਪਾਪ ਅਥਵਾ ਭੈੜੇ ਕੰਮਾਂ ਵਿੱਚ ਗ੍ਰਸਿਆ ਨਹੀਂ ਪਾਵੇਂਗਾ।

**ਪਦ-ਅਰਥ-ਵਿਸਥਾਰ :-** ੦ ਸੁਖ ਦੁਖ ਲਾਭ ਹਾਨੀ ਤੇ ਜਿੱਤ ਹਾਰ = ਸਭ ਨੂੰ ਬਰਾਬਰ ਸਮਝ ਕੇ = ਇਨ੍ਹਾਂ ਵਿੱਚ ਬਰਾਬਰੀ ਰਖਦਿਆਂ = ਫਿਰ ਯੁੱਧ ਕਰਨ ਲਈ ਤਿਆਰ ਹੋ ਜਾਵੋ। ੦ ਸਮਤਾ ਰੱਖਣ ਦਾ ਅੰਤ੍ਰੀਵ ਭਾਵ ਹੈ ਕਿ ਰਾਗ ਦੋਸ਼ ਤੋਂ ਰਹਿਤ ਹੋਣਾ। ਕੇਵਲ 'ਯੁੱਧ ਕਰਨਾ ਮੇਰਾ ਧਰਮ ਹੈ' ਨੂੰ ਸਵੀਕਾਰ ਕਰਨਾ। ਕਿਸੇ ਫਲ ਦੀ ਪ੍ਰਾਪਤੀ ਤੋਂ ਬਿਨਾ ਯੁੱਧ ਕਰਨਾ ਮੂਲ ਲਕਸ਼ ਹੈ। ਫਲ ਦੀ ਕਾਮਨਾ ਕੀਤੇ ਬਿਨਾਂ ਕਰਤੱਵ ਪਾਲਣਾ ਕਰਨੀ ਮੂਲ ਧਰਮ ਹੈ। ੦ ਸੁਖ ਦੁਖਹੇ ਸਮੇ ਕਰ੍ਤ੍ਵਾ... ਲਾਭ ਅਲਾਭੌਂ ਜਯ ਅਜਯੌਂ = ਯੁੱਧ ਵਿੱਚ ਜਿੱਤ ਹਾਰ ਹੁੰਦੀ ਹੈ ਜਿਸ ਉੱਪਰ ਖੁਸ਼ੀ ਗ਼ਮੀ, ਲਾਭ ਹਾਨੀ, ਸ਼ੁਹਰਤ ਅਤੇ ਨਿੰਦਾ ਨਿਰਭਰ ਹੁੰਦੀ ਹੈ। ਸੁੱਖ ਅਤੇ ਦੁੱਖ, ਜਿੱਤ ਹਾਰ, ਲਾਭ ਹਾਨੀ ਤੇਰਾ ਉਦੇਸ਼ ਨਹੀਂ ਹੈ। ਤੇਰਾ ਉਦੇਸ਼ ਇਨ੍ਹਾਂ ਨੂੰ ਬਰਾਬਰ ਸਮਝ ਕੇ ਆਪਣੇ ਕਰਤੱਵ ਦਾ ਪਾਲਣ ਕਰਨਾ ਹੈ। ਯੁੱਧ ਵਿੱਚ ਜਿੱਤ ਹਾਰ, ਲਾਭ ਹਾਨੀ ਤੇ ਸੁਖ ਦੁਖ ਤਾਂ ਹੁੰਦੇ ਹੀ ਹਨ ਪਰ ਤੂੰ ਤਾਂ ਕੇਵਲ ਆਪਣੇ ਕਰਤੱਵ ਦਾ ਪਾਲਣ ਕਰਨਾ ਹੈ। ੦ ਸਕਾਮ ਤੇ ਨਿਸ਼੍ਕਾਮ = ਦੋਵਾਂ ਭਾਵਾਂ ਨਾਲ ਆਪਣੇ ਕਰਤੱਵ ਕਰਮ ਦਾ ਪਾਲਣ ਕਰਨਾ ਜ਼ਰੂਰੀ ਹੈ। ਜਿਸ ਦਾ ਨਿਸ਼ਕਾਮ ਭਾਵ ਹੈ ਕਿ ਉਸ ਨੂੰ ਤਾਂ ਕਰਤੱਵ ਕਰਮ ਕਰਨ ਨਾਲ ਆਲਸ ਖੁਸ਼ੀ ਬਿਲਕੁਲ ਹੀ ਨਹੀਂ ਕਰਨੀ ਚਾਹੀਦੀ। ਤਿਆਰ ਬਰ ਤਿਆਰ ਆਪਣੇ ਕਰਤੱਵ ਦਾ ਪਾਲਣ ਕਰਨਾ ਚਾਹੀਦਾ ਹੈ। ਜਿਸ ਦਾ ਨਿਸ਼ਕਾਮ ਭਾਵ ਹੈ ਜੋ ਆਪਣਾ ਕਲਿਆਣ ਚਾਹੁੰਦਾ ਹੈ ਉਸ ਨੂੰ ਵੀ ਤਤਪਰ ਹੋ ਕੇ ਆਪਣੇ ਕਰਤੱਵ ਦਾ ਪਾਲਣਾ ਕਰਨਾ ਚਾਹੀਦਾ ਹੈ। ੦ ਸੁੱਖ ਜਦ ਆਉਂਦਾ ਹੈ ਤਾਂ ਚੰਗਾ ਲੱਗਦਾ ਹੈ ਪਰ ਜਦੋਂ ਸੁਖ ਜਾਂਦਾ ਹੈ ਤਾਂ ਚੰਗਾ ਨਹੀਂ ਲੱਗਦਾ। ਇਨ੍ਹਾਂ ਵਿੱਚੋਂ ਕੌਣ ਚੰਗਾ ਹੈ ? ਕੋਣ ਬੁਰਾ ਹੈ ? ਅਰਥਾਤ ਦੋਵੇਂ ਬਰਾਬਰ ਹਨ।

ਇਸ ਤਰ੍ਹਾਂ ਸੁਖ ਦੁਖ ਵਿੱਚ ਸਮ ਬੁੱਧੀ ਰੱਖਦੇ ਹੋਏ ਤੈਨੂੰ ਆਪਣੇ ਕਰਤੱਵ ਦਾ ਪਾਲਣ ਕਰਨਾ ਚਾਹੀਦਾ ਹੈ। ੦ ਤੇਰੀ ਕਿਸੇ ਵੀ ਕਰਮ ਵਿੱਚ ਸੁਖ ਦੇ ਲੋਭ ਨਾਲ ਪ੍ਰਵਿਰਤੀ ਨਾ ਹੋਵੇ ਤੇ ਦੁੱਖ ਦੇ ਭੈਅ ਨਾਲ ਨਿਵ੍ਰਿਤੀ ਨਾ ਹੋਵੇ। ਕਿਉਂਕਿ ਤੇਰੀ ਪ੍ਰਵਿਰਤੀ ਤੇ ਨਿਵ੍ਰਿਤੀ ਸ਼ਾਸਤਰ ਦੇ ਅਨੁਸਾਰ ਹੀ ਹੈ। ੦ ਏਥੇ ਪਾਪ ਸ਼ਬਦ ਪਾਪ ਤੇ ਪੁੰਨ ਦੋਵਾਂ ਦਾ ਵਾਚਕ ਹੈ = ਜਿਸ ਦਾ ਫਲ ਹੈ ਸਵਰੱਗ ਤੇ ਨਰਕ ਦੀ ਪ੍ਰਾਪਤੀ ਰੂਪ ਬੰਧਨ, ਜਿਸ ਵਿੱਚ ਮਨੁੱਖ ਆਪਣੇ ਕਲਿਆਣ ਤੋਂ ਬਾਂਝਾ ਰਹਿ ਜਾਂਦਾ ਹੈ। ਵਾਰ ਵਾਰ ਜਨਮਦਾ ਹੈ ਮਰਦਾ ਹੈ। ਭਗਵਾਨ ਕਹਿੰਦੇ ਹਨ ਕਿ, 'ਹੇ ਅਰਜਨ ਸਮਤਾ ਵਿੱਚ ਸਥਿਤ ਹੋ ਕੇ ਯੁੱਧ ਰੂਪੀ ਕਰਤੱਵ ਕਰਮ ਕਰਨ ਨਾਲ ਤੈਨੂੰ ਪਾਪ ਤੇ ਪੁੰਨ ਦੋਵੇਂ ਹੀ ਨਹੀਂ ਬੰਨ੍ਹਣਗੇ।' ੦ ਭਗਵਾਨ ਨੇ ਇਕੱਤੀਵੇਂ ਸ਼ਲੋਕ ਤੋਂ ਲੈ ਕੇ ਅੱਠਤੀਵੇਂ ਸ਼ਲੋਕ ਤੱਕ ਵਿਚਿੱਤਰ ਭਾਵਾਂ ਦੀ ਅਭਿਵਿਅਕਤੀ ਕੀਤੀ ਹੈ। ੦ ਕਿਸੇ ਨੂੰ ਵਿਖਿਆਨ ਦੇਣਾ ਹੋਵੇ ਜਾਂ ਕਿਸੇ ਨੂੰ ਕਿਸੇ ਵਿਸ਼ੇ ਸੰਬੰਧੀ ਸਮਝਾਉਣਾ ਹੋਵੇ ਤਾਂ ਭਗਵਾਨ ਇਨ੍ਹਾਂ ਅੱਠ ਸ਼ਲੋਕਾਂ ਵਿੱਚ ਉਸ ਦੀ ਕਲਾ ਸਮਝਾਉਂਦੇ ਹਨ। ੦ ਕਰਤੱਵ - ਕਰਮ ਕਰਨਾ ਤੇ ਨਾ ਕਰਨਾ - ਤਾਂ ਉਸ ਵਿੱਚ ਪਹਿਲਾਂ ਵਿਧੀ ਦਾ, ਵਿਚਕਾਰ ਨਿਸ਼ੇਧ ਦਾ, ਅੰਤ ਵਿੱਚ ਫੇਰ ਵਿਧੀ ਦਾ ਵਰਨਣ ਕਰਦੇ ਹੋਏ ਵਿਖਿਆਨ ਸਮਾਪਤ ਕਰਨਾ ਚਾਹੀਦਾ ਹੈ। ੦ ਇਕੱਤੀਵੇਂ ਤੇ ਬੱਤੀਵੇਂ ਸ਼ਲੋਕ ਵਿੱਚ ਭਗਵਾਨ ਕਰਤੱਵ ਕਰਮ ਕਰਨ ਦੇ ਲਾਭ ਦਾ ਵਰਨਣ ਕਰਦੇ ਹਨ। ਅੰਤ ਵਿੱਚ ਤੇਤੀਵੇ ਤੋਂ ਲੈ ਕੇ ਛੱਤੀਵੇਂ ਸ਼ਲੋਕ ਵਿਚਕਾਰ ਚਾਰ ਸ਼ਲੋਕਾਂ ਰਾਹੀਂ ਕਰਤੱਵ ਕਰਮ ਨਾ ਕਰਨ ਤੋਂ ਹੁੰਦੀਆਂ ਹਾਨੀਆਂ ਦਾ ਵਰਨਣ ਕਰਦੇ ਹਨ। ਅੰਤ ਵਿੱਚ ਸੈਂਤੀਵੇਂ ਅੱਠਤੀਵੇਂ ਸ਼ਲੋਕ ਵਿੱਚ ਕਰਤੱਵ ਕਰਮ ਕਰਨ ਨਾਲ ਲਾਭ ਦਾ ਵਰਨਣ ਕਰਕੇ, ਕਰਤੱਵ ਕਰਮ ਕਰਨ ਦੀ ਆਗਿਆ ਦਿੰਦੇ ਹਨ। ੦ ਪਹਿਲੇ ਅਧਿਆਇ ਵਿੱਚ ਆਪਣੀ ਦ੍ਰਿਸ਼ਟੀ ਤੋਂ ਜੋ ਦਲੀਲਾਂ ਦਿੱਤੀਆਂ ਉਨ੍ਹਾਂ ਦਾ ਭਗਵਾਨ ਇਨ੍ਹਾ ਅੱਠਾਂ ਸ਼ਲੋਕਾਂ ਵਿੱਚ ਸਮਾਧਾਨ ਕਰਦੇ ਹਨ। ਜਿਵੇਂ ਅਰਜਨ ਕਹਿੰਦਾ ਹੈ, 'ਮੈਂ ਯੁੱਧ ਕਰਨ ਵਿੱਚ ਕਲਿਆਣ ਨਹੀਂ ਸਮਝਦਾ, (1-31) ਤਾਂ ਭਗਵਾਨ ਕਹਿੰਦੇ ਹਨ ਕਿ 'ਕਸ਼ਤਰੀ ਲਈ ਧਰਮ ਯੁੱਧ ਤੋਂ ਵਧੇਰੇ ਹੋਰ ਕੋਈ ਕਲਿਆਣਕਾਰੀ ਕੰਮ ਨਹੀਂ ਹੈ' (2-31) ਅਰਜਨ ਦਾ ਕਹਿਣਾ ਹੈ, ''ਯੁੱਧ ਕਰਕੇ ਅਸੀਂ ਖੁਸ਼ ਕਿਵੇਂ ਹੋਵਾਂਗੇ' (1.37) ਤਾਂ ਭਗਵਾਨ ਕਹਿੰਦੇ ਹਨ, 'ਜਿਨ੍ਹਾਂ ਕਸ਼ਤਰੀਆਂ ਨੂੰ ਅਜਿਹਾ ਯੁੱਧ ਮਿਲ ਜਾਂਦਾ ਹੈ ਉਹੋ ਹੀ ਸੁਖੀ ਹੁੰਦੇ ਹਨ' (2.32) ਅਰਜਨ ਦਾ ਕਹਿਣਾ ਹੈ, 'ਯੁੱਧ ਦੇ ਪਰਿਣਾਮ ਨਰਕ ਦੀ ਪ੍ਰਾਪਤੀ ਹਨ।' (1.44) ਤਾਂ ਭਗਵਾਨ ਦਾ ਉੱਤਰ ਹੈ, 'ਯੁੱਧ ਕਰਨ ਨਾਲ ਪਾਪ ਲੱਗੇਗਾ' (1.36) ਭਗਵਾਨ ਦਾ ਵਿਚਾਰ ਹੈ ਯੁੱਧ ਨਾ ਕਰਨ ਨਾਲ ਪਾਪ ਲੱਗਦਾ ਹੈ। (2.33) ਅਰਜਨ ਕਹਿੰਦਾ ਹੈ, 'ਯੁੱਧ ਕਰਨ ਨਾਲ ਪਰਿਣਾਮ ਵਿੱਚ ਧਰਮ ਦਾ ਨਾਸ਼ ਹੋਵੇਗਾ।' (1.40) ਤਾਂ ਭਗਵਾਨ ਕਹਿੰਦੇ ਹਨ, 'ਯੁੱਧ ਨਾ ਕਰਨ ਨਾਲ ਧਰਮ ਦਾ ਨਾਸ਼ ਹੋਵੇਗਾ, (2.33) ਅਰਜਨ ਯੁੱਧ ਕਰਨ ਨਾਲੋਂ ਭੀਖ ਮੰਗਣ ਨੂੰ ਚੰਗਾ ਸਮਝਦਾ ਹੈ (2.05) ਤਾਂ ਭਗਵਾਨ ਨੇ ਉਸ ਨੂੰ ਯੁੱਧ ਕਰਨ ਦੀ ਆਗਿਆ ਦਿੱਤੀ (2.38)। ਇੰਜ ਭਗਵਾਨ, ਅਰਜਨ ਦਾ ਹਰ ਕਿਸਮ ਦਾ ਸ਼ੰਕਾ ਦੂਰ ਕਰਦੇ ਹਨ।

**ਵਿਆਖਿਆ :-** ਸ਼੍ਰੀ ਕ੍ਰਿਸ਼ਨ ਅਰਜਨ ਨੂੰ ਸਪੱਸ਼ਟ ਸ਼ਬਦਾਂ ਵਿੱਚ ਪ੍ਰੇਰਦੇ ਹੋਏ ਕਹਿੰਦੇ ਹਨ ਕਿ ਹੁਣ ਉਸ ਨੂੰ ਕੇਵਲ ਯੁੱਧ ਕਰਨ ਲਈ ਲੜਨਾ ਚਾਹੀਦਾ ਹੈ। ਕਿਉਂਕਿ ਹੁਣ ਉਸ ਨੇ ਯੁੱਧ ਹੀ ਕਰਨਾ ਹੈ, ਇਸ ਲਈ ਉਸ ਦੇ ਮਨ ਵਿੱਚ ਸੁੱਖ, ਦੁੱਖ, ਜਿੱਤ ਹਾਰ, ਲਾਭ ਹਾਨੀ ਦੀ ਕੋਈ ਪ੍ਰਬਲ ਇੱਛਾ ਨਹੀਂ ਹੋਣੀ ਚਾਹੀਦੀ। ਜਿਨ੍ਹਾਂ ਨੇ ਆਪਣਾ ਮਨ ਸਾਧ ਲਿਆ ਹੈ, ਉਨ੍ਹਾਂ ਲਈ ਪਸੰਦ ਨਾ ਪਸੰਦ ਦੇ ਕੋਈ ਅਰਥ ਨਹੀਂ ਰਹਿ ਜਾਂਦੇ। ਇਹ ਦੁਨਿਆਵੀ ਦਸਤੂਰ ਹੈ ਕਿ ਅਸੀਂ ਲਾਭ ਹਾਨੀ ਸੁੱਖ ਦੁੱਖ ਅਤੇ ਜਿੱਤ ਹਾਰ ਨੂੰ ਖੁਸ਼ੀ ਅਤੇ ਗ਼ਮੀ ਦੇ ਪ੍ਰਕਰਣ ਵਿੱਚ ਲੈਂਦੇ ਹਾਂ, ਪਰ ਆਤਮ ਵਿਸ਼ਵਾਸੀ ਸਾਧਕ ਆਪਣੇ ਮਨ ਨੂੰ ਅਡੋਲ ਕਰ ਲੈਂਦੇ ਹਨ। ਜੇਕਰ ਕਿਸੇ ਵਿਅਕਤੀ ਦਾ ਮਨ ਖੁਸ਼ੀ ਗ਼ਮੀ, ਪ੍ਰਾਪਤੀ ਅਪ੍ਰਾਪਤੀ ਤੋਂ ਪ੍ਰਭਾਵਿਤ ਹੋ ਜਾਂਦਾ ਹੈ ਤਾਂ ਮਨ ਦੀ ਸਾਰਥਿਕਤਾ ਹੀ ਖ਼ਤਮ ਹੋ ਜਾਂਦੀ ਹੈ। ਜਿਹੜਾ ਮਨ ਅਜਿਹੀ ਸਥਿਤੀ ਅਤੇ ਪਰੱਸਥਿਤੀ ਤੋਂ ਪ੍ਰਭਾਵਿਤ ਨਹੀਂ ਹੁੰਦਾ ਉਹੋ ਹੀ ਬਲਵਾਨ ਅਤੇ ਪਰਪੱਕ ਮਨ ਹੈ। ਉਹੋ ਕਰਮ ਹੀ ਪਾਪ ਹੈ ਜਿਸ ਦੇ ਕਰਨ ਪਿੱਛੋਂ ਮੁਸੀਬਤ ਆਉਂਦੀ ਹੈ। ਜਿਸ ਦਾ ਮਨ ਸੁਹਜਮਈ ਪਰਪੱਕ ਵਿਸ਼ਵਾਸਪੂਰਣ ਹੈ, ਸੰਤੁਲਤ ਹੈ, ਉਸ ਲਈ ਦੁੱਖ ਮੁਸੀਬਤ ਨਿਰਾਰਥਕ ਹੈ। ਉਸ ਲਈ ਪਾਪ ਬੇਮਾਅਨੇ ਹੈ। ਦੁਨਿਆਵੀ ਵਿਅਕਤੀ ਵੱਲੋਂ ਆਰੰਭੇ ਕਰਮ, ਕਰਮਯੋਗੀ ਹੀ ਪੂਰਣ ਕਰਦੇ ਹਨ। ਪਰ ਦੋਵਾਂ ਦੇ ਕਰਮ ਕਰਨ ਦੀ ਬਿਰਤੀ ਪ੍ਰਵਿਰਤੀ ਵਿੱਚ ਅੰਤਰ ਇਹ ਹੈ ਕਿ ਦੁਨਿਆਵੀ ਵਿਅਕਤੀ ਦੁਨੀਆਂ ਨਾਲ ਆਪਣੇ ਆਪ ਨੂੰ ਬੱਝਾ ਸਮਝਦਾ ਹੈ, ਜਦ ਕਿ ਕਰਮ ਯੋਗੀ ਮੁਕਤ ਹੁੰਦਾ ਹੈ। ਇਹ ਮੋਹ ਆਕਰਸ਼ਣ ਬੰਧਨ ਅਤੇ ਤਿਆਗ ਕੇਵਲ ਮਨ ਅਥਵਾ ਅੰਤਹਕਰਣ ਵਿੱਚ ਹੁੰਦਾ ਹੈ। ਜਿਵੇਂ ਕਮਜ਼ੋਰ ਵਿਅਕਤੀ ਥੋੜ੍ਹੇ ਜਿਹੇ ਵਜ਼ਨ ਨਾਲ ਘੱਟ ਯਾਤਰਾ ਕਰਦਾ ਵਧੇਰੇ ਥੱਕ ਜਾਂਦਾ ਹੈ ਜਦਕਿ ਤੰਦਰੁਸਤ ਤਕੜੇ ਸਰੀਰ ਵਾਲਾ ਵਧੇਰੇ ਵਜ਼ਨ ਉਠਾ ਕੇ ਵੀ ਲੰਮੇਰਾ ਪੰਧ ਆਰਾਮ ਨਾਲ ਤਹਿ ਕਰ ਲੈਂਦਾ ਹੈ। ਜਿਸ ਦਾ ਤਨ ਮਨ ਤਕੜਾ ਤੇ ਸ਼ਕਤੀਸ਼ਾਲੀ ਹੈ, ਉਸ ਲਈ ਸਮੱਸਿਆਵਾਂ ਘੱਟ ਪੈਦਾ ਹੁੰਦੀਆਂ ਹਨ। ਕਰਮ ਕਰਨ ਦੀ ਚੇਤਨਾ ਅਤਿ ਜ਼ਰੂਰੀ ਹੈ। ਜੋ ਵਿਅਕਤੀ ਕ੍ਰਿਸ਼ਨ ਚੇਤਨਾ ਨਾਲ ਪੂਰਨ ਰੂਪ ਵਿੱਚ ਇਕਮਿਕ ਹੋ ਜਾਂਦਾ ਹੈ, ਉਸਦਾ ਹਰ ਕੰਮ ਬਣ ਜਾਂਦਾ ਹੈ। ਹੋਰ ਸਾਰੇ ਕਾਰਜ ਛੱਡ ਕੇ ਉਹ ਨਾ ਹੀ ਕਿਸੇ ਦਾ ਦੇਣਦਾਰ ਨਾ ਰਿਣੀ ਹੁੰਦਾ ਹੈ। ਭਾਵੇਂ ਕੋਈ ਦੇਵੀ ਦੇਵਤਾ ਹੋਵੇ, ਸੰਤ ਮਹਾਤਮਾ ਹੋਵੇ, ਸਾਰੇ ਲੋਕ ਹੋਣ, ਭਾਵੇਂ ਉਸ ਦੇ ਰਿਸ਼ਤੇਦਾਰ ਹੋਣ, ਸਾਰੀ ਕਾਇਨਾਤ ਹੋਵੇ ਜਾਂ ਉਸ ਦੇ ਬਜ਼ੁੱਰਗ ਕਿਉਂ ਨਾ ਹੋਣ।



**2.39 ਸ਼ਲੋਕ :**

*एषा ते अभि-हिता सांख्ये, बुद्धि: योगे तु इमाम् श्रृणु। बुद्धया युक्त: यया पार्थ, कर्म-बन्धम् प्र-हास्यसि॥*

***ਇਸ਼ਾ ਤੇ ਅਭਿ ਹਿਤਾ ਸਾਂਖ੍ਯੇ, ਬੁਧਿਹ ਯੋਗੇ ਤੁ ਇਮਾਮ੍ ਸ਼੍ਰਣੁ।***

***ਬੁਧਯਾ ਯੁਕ੍ਤੁਹ ਯਯਾ ਪਾਰ੍ਥ ਕਰ੍ਮ ਬੰਧਮ੍ ਪ੍ਰਹਾਸ੍ਯਸਿ॥***

**੦ ਸ਼ਬਦ ਅਰਥ :-** ਇਸ਼ਾ = ਇਹ ਸਾਰੇ। ਤੇ = ਤੁਹਾਨੂੰ। ਅਭਿ ਹਿਤਾ = ਐਲਾਨ ਕਰ ਦਿੱਤਾ, ਵਰਨਣ ਕਰ ਦਿੱਤਾ। ਸਾਂਖ੍ਯੇ = ਮੁਲਾਂਕਣ ਸਮੀਖਿਆ। ਬੁਧਿਹ = ਬੁੱਧੀ ਯੋਗਤਾ। ਯੋਗੇ = ਯੋਗਾ ਲਈ, ਬਿਨਾ ਸਾਰਥਕ ਨਤੀਜੇ ਲਈ। ਤੁ - ਸੱਚਮੁੱਚ, ਪਰੰਤੂ। ਇਮਾਮ੍ : ਇਹ। ਸ਼੍ਰਣ੍ = ਸੁਣਨਾ। ਬੁਧਯਾ = ਸਿਆਣਪ ਨਾਲ। ਯਕ੍ਤੁਹ = ਪ੍ਰੇਰਨਾ, ਕਾਰਨ ਬਣਨਾ। ਯਯਾ = ਕਿਸਦਾ, ਕਿਸ ਦੇ ਰਾਹੀਂ, ਕਿਹੜਾ, ਜਿਹੜੀ ਵਸਤੂ । ਪਾਰ੍ਥ = ਹੇ ਪਾਰਥ। ਹੇ ਪ੍ਰਥਾ ਦੇ ਪੁੱਤਰ। ਕਰ੍ਮਬੰਧ੍ = ਕਰਮ ਦੇ ਬੰਨ੍ਹਣ, ਕਰ੍ਮ ਦੀਆਂ ਪਾਬੰਦੀਆਂ। ਪ੍ਰਹਾਸ੍ ਯਸਿੱ = ਤੁਹਾਨੂੰ ਮੁਕਤੀ ਪ੍ਰਾਪਤ ਹੋਵੇਗੀ।

**੦ ਸ਼ਲੋਕਾਰਥ :-** ਹੇ ਪਾਰਥ! ਇਹ (ਸਮ) ਬੁੱਧੀ ਤੈਨੂੰ ਸੰਖਯ (ਅਰਥਾਤ ਗਿਆਨ ਯੋਗ) ਸੰਬੰਧੀ ਕਹੀ ਗਈ ਹੈ। ਹੁਣ ਤੂੰ ਇਸ ਨੂੰ ਕਰਮਯੋਗ ਦੇ ਵਿਸ਼ੇ ਸੰਬੰਧੀ ਸੁਣ। ਜਿਸ ਸਮ ਬੁੱਧੀ ਨਾਲ ਯੁਕਤ ਹੋ ਕੇ ਤੂੰ ਕਰਮ ਦੇ ਬੰਧਨ ਨੂੰ ਚੰਗੀ ਤਰ੍ਹਾਂ ਨਸ਼ਟ ਕਰ ਦੇਵੇਂਗਾ ਅਤੇ ਆਪਣੇ ਆਪ ਨੂੰ ਮੁਕਤ ਕਰਵਾ ਸਕੇਂਗਾ।

**ਪਦ-ਅਰਥ-ਵਿਸਥਾਰ :-** ਇਸ਼ਾ ਤੇ ਅਭਿਹਿਤਾ ਸਾਂਖ੍ਯੇ, ਯੁਧਿਹ ਯੋਗੇ ਤੂ ਇਮਾਮ੍ ਸ਼੍ਰਣੁ = ੦ ਏਥੇ ਤੁ ਪਦ ਪਰਕਰਣ ਸੰਬੰਧ ਵਿਛੇਦ ਕਰਨ ਲਈ ਆਇਆ ਹੈ। ਪਹਿਲਾ ਸੰਖਿਆ ਦਾ ਪਰਕਰਣ ਕਹਿ ਦਿੱਤਾ, ਹੁਣ ਯੋਗ ਦਾ ਪਰਕਰਣ ਕਹਿੰਦੇ ਹਨ। ੦ ਏਸ਼ਾ - ਪਦ ਪੂਰਵ

ਸ਼ਲੋਕ ਵਿੱਚ ਵਰਣਤ ਸਮ ਬੁੱਧੀ ਦੇ ਲਈ ਹੈ। ਇਸ ਸਮ ਬੁੱਧੀ ਦਾ ਵਰਨਣ ਪਹਿਲਾਂ ਸੰਖਿਆ-ਯੋਗ ਵਿੱਚ (ਗਿਆਰਵੇਂ ਤੋਂ ਤੀਹਵੇਂ ਸ਼ਲੋਕ ਤੱਕ) ਚੰਗੀ ਤਰ੍ਹਾਂ ਕੀਤਾ ਗਿਆ ਹੈ। ਦੇਹ - ਦੇਹੀ ਦਾ ਠੀਕ ਠੀਕ ਵਿਵੇਕ ਹੋਣ 'ਤੇ ਸਮਤਾ ਵਿੱਚ ਆਪਣੇ ਆਪ ਸਿੱਧ ਕੀਤੀ ਸਥਿਤੀ ਦਾ ਅਨੁਭਵ ਹੋ ਜਾਂਦਾ ਹੈ। ਕਾਰਨ ਇਹ ਕਿ ਦੇਹ ਵਿੱਚ ਰਾਗ ਰਹਿਣ ਨਾਲ ਹੀ ਵਿਸ਼ਮਤਾ ਆਉਂਦੀ ਹੈ। ਇਸ ਤਰ੍ਹਾਂ ਸੰਖਿਆ ਯੋਗ ਵਿੱਚ ਤਾਂ ਵਰਨਣ ਹੋ ਚੁੱਕਾ ਹੈ, ਹੁਣ ਤੂੰ ਏਸੇ ਸੰਬੰਧ ਨੂੰ ਕਰਮ ਯੋਗ ਦੇ ਵਿਸ਼ੇ ਵਿੱਚ ਸੁਣ। ੦ ਇਮਾਮ੍ = ਅਜੇ ਸਮ ਬੁੱਧੀ ਨੂੰ ਕਰਮ ਯੋਗ ਦੇ ਵਿਸ਼ੇ ਵਿੱਚ ਕਹਿਣਾ ਹੈ ਕਿ ਇਹ ਸਮ ਬੁੱਧੀ ਕਰਮਯੋਗ ਵਿੱਚ ਕਿਵੇਂ ਪ੍ਰਾਪਤ ਹੁੰਦੀ ਹੈ ? ਇਸ ਦਾ ਸਰੂਪ ਕੀ ਹੈ ? ਇਸ ਦੀ ਮਹਿਮਾ ਕੀ ਹੈ ? ੦ ਬੁਧਯਾ ਯੁਕਤਹ ਯਯਾ ਪਾਰ੍ਥ - ਕਰ੍ਮ ਬੰਧਮ੍ ਪ੍ਰਹਾਸ੍ ਯਸਿ = ਅਰਜਨ ਦੇ ਮਨ ਵਿੱਚ ਯੁੱਧ ਕਰਨ ਨਾਲ ਜੋ ਪਾਪ ਦੀ ਸੰਭਾਵਨਾ ਬਣ ਗਈ ਸੀ ਤਾਂ ਭਗਵਾਨ ਨੇ ਦਲੀਲ ਦੇ ਕੇ ਸਮਝਾਇਆ ਕਿ ਕਰਮਾਂ ਵਿੱਚ ਵਿਸ਼ਮ ਬੁੱਧੀ ਹੋਣ ਨਾਲ ਪਾਪ ਲੱਗਦਾ ਹੈ। ਸਮ ਬੁੱਧੀ ਹੋਣ ਤੋਂ ਨਹੀਂ। ਸੰਸਾਰ ਵਿੱਚ ਪਾਪ ਪੁੰਨ ਦੀਆਂ ਕਿਰਿਆਵਾਂ ਹੁੰਦੀਆਂ ਰਹਿੰਦੀਆਂ ਹਨ ਪਰ ਉਨ੍ਹਾਂ ਤੋਂ ਸਾਨੂੰ ਪਾਪ ਪੁੰਨ ਨਹੀਂ ਲੱਗਦੇ, ਕਿਉਂਕਿ ਉਨ੍ਹਾਂ ਵਿੱਚ ਸਾਡੀ ਸਮਬੁੱਧੀ ਰਹਿੰਦੀ ਹੈ ਭਾਵ ਇਹ ਕਿ ਉਨ੍ਹਾਂ ਵਿੱਚ ਸਾਡੇ ਕੋਈ ਪੱਖਪਾਤ ਅਗ੍ਰਹਿ ਰਾਗ-ਦੋਸ਼ ਨਹੀਂ ਰਹਿੰਦੇ। ਏਸੇ ਤਰ੍ਹਾਂ ਜੇ ਤੂੰ ਸਮਬੁੱਧੀ ਤੋਂ ਯੁਕਤ ਰਹੇਂਗਾ ਤਾਂ ਤੈਨੂੰ ਵੀ ਇਹ ਕਰਮ ਬੰਧਨ ਕਾਰਕ ਨਹੀਂ ਹੋਣਗੇ। ਭਗਵਾਨ ਨੇ ਕਲਿਆਣ ਸਾਧਨ ਵਜੋਂ ਏਥੇ - 'ਸੰਖਿਆ ਯੋਗ ਸਾਧਨ ਦੱਸ ਕੇ ਕਰਤੱਵ ਕਰਮ ਕਰਨ ਲਈ ਜ਼ੋਰ ਦਿੱਤਾ ਹੈ। ਕਸ਼ਤਰੀ ਦਾ ਕਰਮ ਧਰਮ ਕਰਤੱਵ ਪਾਲਣ ਯੁੱਧ ਲੜਨਾ ਹੈ। ਫਿਰ ਸਮ ਬੁੱਧੀ ਨਾਲ ਯੁੱਧ ਕਰਨ ਦੀ ਗੱਲ ਕੀਤੀ, ਹੁਣ ਉਸੇ ਸਮ ਬੁੱਧੀ ਨੂੰ ਕਰਮ ਯੋਗ ਦੇ ਸੰਬੰਧ ਵਿੱਚ ਕਹਿੰਦੇ ਹਨ। ੦ ਕਰ੍ਮਯੋਗ - ਲੋਕ ਸੰਗ੍ਰਹਿ ਦੇ ਲਈ ਸਾਰੇ ਕਰਮ ਕਰਦਾ ਹੈ। (3.20) ਭਾਵ ਲੋਕ ਸੰਗ੍ਰਹਿ - ਨਿਰਸਵਾਰਥ ਭਾਵ ਤੋਂ ਕੰਮ ਕਰਨਾ। ਲੋਕ ਮਰਯਾਦਾ ਬਣਾਈ ਰੱਖਣੀ ਅਥਵਾ ਲੋਕ ਮਰਯਾਦਾ ਸੁਰੱਖਿਅਤ ਰੱਖਣ ਵਾਸਤੇ-ਲੋਕਾਂ ਨੂੰ ਉਸ ਮਾਰਗ ਤੋਂ ਹਟਾ ਕੇ ਸਮ ਮਾਰਗ ਉੱਪਰ ਲਗਾਉਣ ਲਈ ਕਰਮ ਕਰਨ ਨਾਲ ਸਮਤਾ ਦੀ ਪ੍ਰਾਪਤੀ ਹੁੰਦੀ ਹੈ। ਇਸ ਲਈ ਸੁਗਮਤਾ ਦੀ ਵੀ ਲੋੜ ਹੈ।

**ਵਿਆਖਿਆ :-** ਗਿਆਨ ਯੋਗ, ਗਿਆਰਵੇਂ ਤੋਂ ਤੀਹਵੇਂ ਸ਼ਲੋਕ ਰਾਹੀਂ ਸਮਝਾਉਣ ਦੀ ਪ੍ਰਕ੍ਰਿਆ ਵਿੱਚ ਹੈ। ਯੋਗ ਅਥਵਾ ਅਭਿਆਸ ਦਾ ਗਿਆਨ 40, 41, 45 ਤੋਂ 53 ਸ਼ਲੋਕਾਂ ਰਾਹੀਂ ਸਿਖਾਇਆ ਗਿਆ ਹੈ। ਹਿੰਦੂ ਮੱਤਾਨੁਸਾਰ ਸੰਖਯਾ, ਦਰਸ਼ਨ ਦੇ ਛੇ ਮਾਰਗਾਂ ਵਿੱਚੋਂ ਇੱਕ ਹੈ। ਇਸ ਦੀ ਮੂਲ ਫਿਲਾਸਫ਼ੀ ਕਪਲ ਰਿਸ਼ੀ ਦੇ ਦਰਸ਼ਨ ਨਾਲ ਜੁੜੀ ਹੋਈ ਹੈ। ਸੰਖਯਾ ਦੇ ਸ਼ਬਦਾਰਥ, ਗਿਣਤੀ ਸ਼ੁਮਾਰ ਤੇ ਨਿਰਦੇਸ਼ਨ ਦੇ ਹਨ। ਇਸ ਦਰਸ਼ਨ ਅਨੁਸਾਰ ਪ੍ਰਕ੍ਰਿਤੀ, ਚੌਵੀ ਲੜੀਆਂ ਅਥਵਾ ਭਾਗਾਂ ਉੱਪਰ ਆਧਾਰਤ ਹੈ। ਪੁਰਸ਼ ਅਥਵਾ ਆਤਮਾ ਪੱਚੀਵੇਂ ਥਾਂ ਉੱਪਰ ਹੈ। ਪੁਰਸ਼ ਫੇਰ ਵੀ ਗਿਣਤੀ ਪੱਖੋਂ ਅਨੰਤ ਅਪਾਰ ਅਮਿੱਟ ਹੈ। ਏਥੇ ਸ੍ਰੀ ਕ੍ਰਿਸ਼ਨ ਸੰਖਯਾ ਸ਼ਬਦ ਦੀ ਵਰਤੋਂ ਕੇਵਲ ਆਤਮ ਗਿਆਨ ਅਥਵਾ ਗਿਆਨ ਯੋਗ ਲਈ ਕਰਦੇ ਹਨ। ਉਨ੍ਹਾਂ ਦਾ ਯੋਗ ਦਾ ਸੰਕਲਪ, ਸਾਧਨਾ ਦੇ ਸਾਰੇ ਰੂਪਾਂ ਦਾ ਵਿਸ਼ਾਲ ਰੂਪ ਹੈ ਅਥਵਾ ਸਰਬਾਂਗੀ ਹੈ। ਭਾਵੇਂ ਕਰਮ ਮਾਰਗ ਇਨ੍ਹਾਂ ਵਿੱਚੋਂ ਸਰਬ ਸ੍ਰੇਸ਼ਠ ਹੈ।

ਗਿਆਨ ਵਿੱਚ, ਸਿਧਾਂਤ ਤੇ ਪ੍ਰਯੋਗ ਦੋ ਪੱਖ ਹੁੰਦੇ ਹਨ। ਦੋਵਾਂ ਦੀ ਆਪਣੀ ਆਪਣੀ ਮਹੱਤਤਾ ਹੁੰਦੀ ਹੈ। ਪਹਿਲਾ ਬੁੱਧੀ ਸਪੱਸ਼ਟਤਾ ਲਈ ਅਤੇ ਦੂਜਾ ਬੁੱਧੀ ਨੂੰ ਵਰਤੋਂ ਵਿੱਚ ਲਿਆਉਣ ਲਈ ਕਾਰਜ ਕਰਦਾ ਹੈ। ਪਹਿਲੇ ਗਿਆਨ ਨੂੰ ਸ਼ੁੱਧ ਵਿਗਿਆਨ ਅਤੇ ਦੂਜੇ ਨੂੰ ਪ੍ਰਯੋਗ ਵਿਗਿਆਨ ਕਹਿੰਦੇ ਹਾਂ। ਜਿਵੇਂ ਆਪ ਚਿਤਵਣਾ ਸਮਝਣਾ ਗਿਆਨ ਹੈ। ਦੂਜੇ ਨੂੰ ਸਮਝਾਉਣਾ ਸਿਧਾਂਤ ਹੈ। ਉਸਨੂੰ ਕਰਕੇ ਸਮਰਤੱਖ ਰੂਪ ਵਿੱਚ ਵਿਖਾ ਦੇਣਾ ਪ੍ਰਯੋਗ ਹੈ। ਇਹੋ ਵਿਗਿਆਨ ਹੈ। ਸੰਖਯਾ ਤੇ ਯੋਗ ਧਰਮ ਦਾ ਕ੍ਰਮਵਾਰ ਗਿਆਨ, ਸਿਧਾਂਤ ਤੇ ਪ੍ਰਯੋਗ ਹੈ। ਇਨ੍ਹਾਂ ਦੀ ਆਪਸੀ ਕੋਈ ਟੱਕਰ ਨਹੀਂ ਹੈ। ਬਲ ਕਿ ਇਹ ਇੱਕ ਦੂਜੇ ਦਾ ਵਿਕਾਸ ਕਰਦੇ ਹਨ। ਆਤਮਾ ਦਾ ਪੂਰਣ ਗਿਆਨ ਪ੍ਰਾਪਤ ਕਰਨਾ ਅਤਿ ਮੁਸ਼ਕਲ ਹੈ। ਜਦੋਂ ਹੀ ਆਤਮ ਗਿਆਨ ਹੋ ਜਾਂਦਾ ਹੈ। ਜੀਵਨ ਪੂਰਣ ਰੂਪ ਵਿੱਚ ਅਮੀਰ ਗੁਣਵਾਨ ਅਤੇ ਸਾਰਥਕ ਬਣ ਜਾਂਦਾ ਹੈ। ਯੋਗਾ ਰਾਹੀਂ ਜੀਵਨ ਨੂੰ ਸੰਪੂਰਣ ਰੂਪ ਵਿੱਚ ਜੀਵਿਆ ਜਾ ਸਕਦਾ ਹੈ। ਯੋਗਾ-ਅਭਿਆਸ ਰਾਹੀਂ, ਮਨ ਪਵਿੱਤਰ ਹੁੰਦਾ ਹੈ। ਪਵਿੱਤਰ ਮਨ ਲਈ ਆਤਮਾ ਦਾ ਸੰਕਲਪ ਵਿਕਾਸਮਈ ਤੇ ਪ੍ਰਕਾਸ਼ਮਈ ਹੁੰਦਾ ਹੈ। ਏਸੇ ਲਈ ਜਨਮ ਤੇ ਯੋਗਾਂ ਦੀ ਸਦੀਵੀ ਸਾਂਝ ਹੈ। ਆਤਮਾ ਵਿੱਚ ਸਤਿ ਸੰਕਲਪ ਨੂੰ ਖੋਜਣ ਦੀ ਲੋੜ ਹੈ। ਜੋ ਗਿਆਨ ਪ੍ਰਾਪਤ ਹੋਵੇ, ਉਸ ਨੂੰ ਪ੍ਰਯੋਗ ਵਿੱਚ ਲਿਆਉਣਾ ਅਤਿ ਜ਼ਰੂਰੀ ਹੈ। ਕੁੱਝ ਲੋਕ ਅਜਿਹੇ ਵੀ ਹੁੰਦੇ ਹਨ, ਜਿਹੜੇ ਸਿਰਫ਼ ਆਤਮਾ ਦੀ ਖੋਜ ਕਰਦੇ ਹਨ। ਇਸ ਖੋਜ ਨੂੰ ਜ਼ਿੰਦਗੀ ਨਾਲ ਨਹੀਂ ਜੋੜਦੇ। ਕੁੱਝ ਲੋਕ ਜੀਵਨ ਵਿਚ ਉਨ੍ਹਾਂ ਨਿਯਮਾਂ ਨੂੰ ਜਾਣੇ ਬਗ਼ੈਰ ਪ੍ਰਵੇਸ਼ ਕਰ ਲੈਂਦੇ ਹਨ, ਜਿਹੜੇ ਜ਼ਿੰਦਗੀ ਨੂੰ ਚਲਾਉਂਦੇ ਹਨ। ਦੋਵਾਂ ਦੇ ਆਪਸੀ ਸੰਬੰਧ ਅਤਿ ਜ਼ਰੂਰੀ ਹਨ।

ਵੇਦਿਕ ਕੋਸ਼ ਅਨੁਸਾਰ ਸੰਖਯ ਦੇ ਸ਼ਬਦਾਰਥ ਹਨ, ਦ੍ਰਿਸ਼ਟਮਾਨ ਜਗਤ ਨੂੰ ਵਿਸਥਾਰ ਪੂਰਵਕ ਵਰਣਨ ਕਰਨਾ ਹੈ। ਸੰਖਯ ਦਰਸ਼ਨ ਆਤਮਾ ਦੀ ਮੂਲ ਪ੍ਰਕ੍ਰਿਤੀ ਦਾ ਉਲੇਖ ਕਰਦਾ ਹੈ। ਯੋਗਾ, ਵਿਵੇਕ ਬੁੱਧੀ ਮਨੋਸਥਿਤੀ ਇੰਦਰੀ ਬੋਧ ਅਤੇ ਗਿਆਨ ਵਿਵਹਾਰਤਾ ਉੱਪਰ ਨਿਯੰਤਰਣ ਪਾਉਂਦਾ ਹੈ। ਅਰਜਨ ਦਾ ਯੁੱਧ ਨਾ ਲੜਨਾ, ਤ੍ਰਿਪਤੀ ਪ੍ਰਸੰਨਤਾ ਦੇ ਗਿਆਨ ਉੱਪਰ ਨਿਰਭਰ ਕਰਦਾ ਹੈ। ਉਹ ਆਪਣੀ ਸਭ ਤੋਂ ਵੱਡੀ ਡਿਊਟੀ ਭੁੱਲ ਜਾਂਦਾ ਹੈ, ਕੇਵਲ ਐਨਾ ਕੁ ਹੀ ਯਾਦ ਰੱਖਦਾ ਹੈ ਕਿ ਉਹ ਆਪਣੇ ਰਿਸ਼ਤੇਦਾਰਾਂ ਦੋਸਤਾਂ ਗੁਰੂਆਂ ਦਾ ਕਤਲ ਕਰਕੇ ਖੁਸ਼ ਨਹੀਂ ਰਹਿ ਸਕੇਗਾ। ਇਸ ਵਿੱਚ ਖੁਸ਼ੀ ਤੇ ਤ੍ਰਿਪਤੀ ਦਾ ਗਿਆਨ ਹੀ ਕਾਰਜਸ਼ੀਲ ਹੈ। ਰਾਜਸੱਤਾ ਪ੍ਰਾਪਤ ਕਰਨ ਦੀ ਖੁਸ਼ੀ ਹੋਵੇ ਜਾਂ ਰਿਸ਼ਤੇਦਾਰਾਂ ਨੂੰ ਜਿਉਂਦਾ ਵੇਖਣ ਦੀ ਸੰਤੁਸ਼ਟੀ, ਇਹ ਕੇਵਲ ਨਿੱਜੀ ਗਿਆਨ ਦੀ ਤ੍ਰਿਪਤੀ ਹੈ। ਇਸ ਵਿੱਚ ਧਰਮ ਫਰਜ਼ ਅਤੇ ਬੌਧਿਕ ਸੰਕਲਪਾਂ ਦੀ ਘਾਟ ਹੈ। ਸ੍ਰੀ ਕ੍ਰਿਸ਼ਨ ਜੀ ਦਾ ਸਿਧਾਂਤਕ ਮੱਤ ਹੈ ਕਿ ਅਰਜਨ ਆਪਣੇ ਰਿਸ਼ਤੇਦਾਰਾਂ ਨੂੰ ਯੁੱਧ ਖੇਤਰ ਵਿੱਚ ਕਤਲ ਕਰਕੇ ਕੇਵਲ ਉਨ੍ਹਾਂ ਦੇ ਸਰੀਰ ਖ਼ਤਮ ਕਰੇਗਾ - ਉਨ੍ਹਾਂ ਦੀਆਂ ਆਤਮਾਵਾਂ ਨੂੰ ਨਹੀਂ ਮਾਰ ਸਕਦਾ। ਆਤਮਾ ਅਮਰ ਹੈ। ਹਰ ਵਿਅਕਤੀਗਤ ਪੁਰਸ਼, ਜਿਸ ਵਿੱਚ ਸ੍ਰੀ ਕ੍ਰਿਸ਼ਨ ਆਪ ਸ਼ਾਮਲ ਹਨ। ਅਜਿਹੇ ਵਿਅਕਤੀ ਹਨ, ਜਿਹੜੇ ਕਦੇ ਵੀ ਨਹੀਂ ਮਰਦੇ। ਉਹ ਭੂਤਕਾਲ ਸਮੇਂ ਵਿੱਚ ਵੀ ਵਿਅਕਤੀਗਤ ਰੂਪ ਵਿੱਚ ਸਨ। ਵਰਤਮਾਨ ਕਾਲ ਦੇ ਵਿੱਚ ਵੀ ਹਨ, ਭਵਿੱਖ ਵਿੱਚ ਵੀ ਹੋਣਗੇ, ਕਿਉਂਕਿ ਅਸਾਡੇ ਵਿੱਚੋਂ ਸਾਰੇ ਵਿਸ਼ੇਸ਼ ਅੱਡੋ ਅੱਡ ਵਿਅਕਤੀ ਹਨ। ਉਹ ਪਹਿਲਾਂ ਵੀ ਏਸੇ ਤਰ੍ਹਾਂ ਸਨ ਹੁਣ ਵੀ ਹਨ। ਭਵਿੱਖ ਵਿੱਚ ਵੀ ਵਿਸ਼ੇਸ਼ ਵੱਖਰੇ ਵੱਖਰੇ ਵਿਅਕਤੀਗਤ ਰਹਿਣਗੇ। ਕਿਉਂਕਿ ਅਸੀਂ ਸਾਰੇ ਵਿਅਕਤੀਗਤ ਵਿਸ਼ੇਸ਼ ਅੱਡੋ ਅੱਡ ਆਤਮਾ ਹਾਂ। ਅਸੀਂ ਆਪਣੇ ਸਰੀਰ ਇੰਜ ਹੀ ਬਦਲਦੇ ਹਾਂ, ਜਿਵੇਂ ਕੋਈ ਕੱਪੜੇ ਤਬਦੀਲ ਕਰਦਾ ਹੈ। ਸਾਡੀ ਹਰ ਇੱਕ ਦੀ ਵਿਅਕਤੀਗਤ ਵਿਸ਼ੇਸ਼ਤਾ ਸਥਾਪਿਤ ਰਹਿੰਦੀ ਹੈ। ਸ੍ਰੀ ਕ੍ਰਿਸ਼ਨ ਜੀ ਨੇ ਆਤਮਾ ਤੇ ਸਰੀਰ ਦੀ ਫਿਲਾਸਫੀ ਨੂੰ ਵਿਸਥਾਰ ਨਾਲ ਪਰਬੋਧਿਕ ਵਿਧੀ ਨਾਲ ਸਮਝਾਇਆ ਹੈ, ਜਿਸ ਨੂੰ ਸੰਖਯ ਕਿਹਾ ਗਿਆ ਹੈ। ਭਾਵੇਂ ਇਹ ਦਰਸ਼ਨ ਦਾ ਸੰਬੰਧ ਕਪਲ ਰਿਸ਼ੀ ਦੇ ਦਰਸ਼ਨ ਸ਼ਾਸਤਰ ਸੰਖਯਾ ਨਾਲ ਕੋਈ ਸਿੱਧਾ ਸੰਬੰਧ ਨਹੀਂ ਹੈ। ਪਰਮਸੱਤਾ ਪ੍ਰਭੂ ਪਰਮਾਤਮ ਵੱਲੋਂ ਇਹ ਸਾਫ਼ ਸਪੱਸ਼ਟ ਕਿਹਾ ਗਿਆ ਹੈ ਕਿ ਪੁਰਸ਼ਾ ਜਾਂ ਪ੍ਰਭੂ ਪ੍ਰਮਾਤਮ ਕਾਰਜਸ਼ੀਲ ਹੈ। ਪ੍ਰਕ੍ਰਿਤੀ ਉੱਪਰ ਝਾਤ ਮਾਰ ਕੇ ਹੀ ਉਹ ਆਪ ਜਗਤ ਦੀ ਰਚਨਾ ਕਰਦਾ ਹੈ। ਵੇਦ ਤੇ ਗੀਤਾ ਅਨੁਸਾਰ ਵੀ ਆਪ ਕਰਤਾ ਜਦੋਂ ਪ੍ਰਕ੍ਰਿਤੀ ਉਪਰ ਨਜ਼ਰ ਮਾਰਦਾ ਹੈ ਤਾਂ ਇਸ ਨੂੰ ਅਨਰੂਪੀ ਵਿਅਕਤੀਗਤ ਆਤਮਾ ਦੇ ਰੂਪ ਵਿੱਚ ਰਚਦਾ ਹੈ। ਸਾਰੇ ਵਿਅਕਤੀਗਤ ਵਿਸ਼ੇਸ਼ ਰੂਪ ਵਿੱਚ ਭੌਤਿਕ ਜਗਤ ਵਿੱਚ ਵਿਚਰਦੇ ਰਹਿੰਦੇ ਹਨ। ਭਿੰਨ ਭਿੰਨ ਪ੍ਰਕਾਰ ਦੀ ਤ੍ਰਿਪਤੀ ਸੰਤੁਸ਼ਟੀ ਪ੍ਰਾਪਤ ਕਰਕੇ ਇਹ ਵਿਅਕਤੀਗਤ ਆਤਮ ਸਰੂਪ ਆਨੰਦ ਪ੍ਰਾਪਤ ਕਰਦੇ ਰਹਿੰਦੇ ਹਨ। ਇੰਜ ਕਰਦਿਆਂ ਉਨ੍ਹਾਂ ਨੂੰ ਭੌਤਿਕ ਸ਼ਕਤੀ ਰਾਹੀਂ ਵੀ ਖੁਸ਼ੀ ਮਿਲਦੀ ਹੈ। ਇਹ ਮਨੋਵ੍ਰਿਤੀ ਉਨ੍ਹਾਂ ਨੂੰ ਮੁਕਤੀ ਦੇ ਅੰਤਿਮ ਪੜਾਅ ਉੱਪਰ ਲੈ ਜਾਂਦੀ ਹੈ ਜਦੋਂ ਕਿ ਉਹ ਕਿ ਜੀਵਾਤਮਾ ਪਰਮ ਸੱਤਾ ਪ੍ਰਭੂ ਨਾਲ ਇੱਕ ਮਿਕ ਹੋ ਜਾਣਾ ਚਾਹੁੰਦੀ ਹੈ। ਇਹ ਮਾਇਆ ਦਾ

ਅੰਤਿਮ ਮੋਹ ਜਾਲ ਹੁੰਦਾ ਹੈ, ਅਥਵਾ ਇਸ ਨੂੰ ਵੀ ਸੰਤੁਸ਼ਟੀ-ਬੋਧ ਦਾ ਮਾਇਆ ਜਾਲ ਕਹਿੰਦੇ ਹਨ। ਬਹੁਤ ਹੀ ਲੰਮੀ ਜੀਵਨ ਯਾਤਰਾ ਤੇ ਬਹੁਤ ਹੀ ਜਨਮਾਂ ਪਿੱਛੋਂ ਆਤਮ ਸੰਤੁਸ਼ਟੀ ਦਾ ਬੋਧ ਹੁੰਦਾ ਹੈ ਕਿ ਕੋਈ ਮਹਾਨ ਆਤਮਾ ਹੀ ਪ੍ਰਭੂਸੱਤਾ ਨਾਲ ਇੱਕ ਮਿੱਕ ਹੋ ਜਾਂਦੀ ਹੈ। ਪ੍ਰਭੂਸੱਤਾ ਨਾਲ ਇੱਕ ਰੂਪਤਾ ਹੀ ਮੁਕਤੀ ਹੈ। ਜਿਵੇਂ ਇੱਕ ਕਤਰਾ ਵਿਸ਼ਾਲ ਸਾਗਰ ਵਿੱਚ ਮਿਲ ਜਾਵੇ।

ਸ਼੍ਰੀ ਕ੍ਰਿਸ਼ਨ ਸਰੀਰ ਤੇ ਆਤਮਾ ਦੀ ਸੰਪੂਰਣ ਵਿਆਖਿਆ ਕਰਕੇ ਅਰਜਨ ਨੂੰ ਬੁੱਧੀ ਯੋਗ ਅਥਵਾ ਭਗਤੀ ਯੋਗ ਗਿਆਨ ਤੋਂ ਜਾਣੂ ਕਰਵਾਉਣਾ ਚਾਹੁੰਦੇ ਹਨ। ਜਿਸ ਦੇ ਅਰਥ ਹਨ ਕਿ ਅਰਜਨ ਨੂੰ ਪਿਆਰ ਵਿੱਚ ਭਗਤੀ ਸੇਵਾ ਦਾ ਗਿਆਨ ਹੋ ਜਾਵੇ। ਜਿਹੜਾ ਸਾਧਕ ਆਪਣੇ ਪ੍ਰਭੂ ਦੀ ਤ੍ਰਿਪਤੀ ਸੰਤੁਸ਼ਟੀ ਲਈ ਕਾਰਜ ਕਰਦਾ ਹੈ। ਉਹ ਕਾਰਜ ਭਾਵੇਂ ਅਤਿ ਮੁਸ਼ਕਲ ਹੈ। ਉਹ ਬੁੱਧੀ ਯੋਗ ਦੇ ਨਿਯਮਾਂ ਅਨੁਸਾਰ ਹੋਣਾ ਜ਼ਰੂਰੀ ਹੈ। ਬੁੱਧੀ ਯੋਗ ਸ਼੍ਰੀ ਕ੍ਰਿਸ਼ਨ ਦੀ ਚੇਤਨਤਾ ਮੁਤਾਬਕ ਪੂਰਨ ਆਨੰਦ ਅਤੇ ਸੇਵਾ ਭਗਤੀ ਸ਼ਰਧਾ ਦੀ ਭਾਵਨਾ ਅਨੁਸਾਰ ਹੋਣਾ ਚਾਹੀਦਾ ਹੈ, ਜੇ ਕੋਈ ਇੰਜ ਕਰੇਗਾ ਉਹ ਵਿਸਮਾਦੀ ਅਵੱਸਥਾ ਪ੍ਰਾਪਤ ਕਰੇਗਾ। ਇੰਜ ਉਹੋ ਹੀ ਕਰ ਸਕਦਾ ਹੈ ਜੋ ਪ੍ਰਭੂ ਦੀ ਖ਼ੁਸ਼ੀ ਪ੍ਰਾਪਤ ਕਰ ਲੈਂਦਾ ਹੈ। ਕ੍ਰਿਸ਼ਨ ਚੇਤਨਤਾ ਤੇ ਕਾਰਜ-ਫਲ ਪ੍ਰਾਪਤ ਕਰਨ ਦੀ ਇੱਛਾ ਵਿੱਚ ਬਹੁਤ ਅੰਤਰ ਹੈ। ਦੁਨਿਆਵੀ ਖ਼ੁਸ਼ੀਆਂ ਪ੍ਰਾਪਤ ਕਰਨੀਆਂ ਕ੍ਰਿਸ਼ਨ ਚੇਤਨਤਾ ਨਹੀਂ। ਇਸ ਲਈ ਬੁੱਧੀ ਯੋਗ ਕਾਰਜ ਦੀ ਸ਼੍ਰੇਸ਼ਠ ਪ੍ਰਕ੍ਰਿਤੀ ਹੈ।

✪ ✪ ✪

**2.40 ਸ਼ਲੋਕ :**

*न इह अभि-क्रम-नाश: अस्ति, प्रति-अव-अय: न विद्यते। सु-अल्पम् अपि अस्य धर्मस्य, त्रायते महत: भयात्॥*

***ਨ ਇਹ ਅਭਿਕ੍ਰਮ ਨਾਸ਼ਹ ਅਸ੍ਤਿ, ਪ੍ਰਤਿਅਵ ਅਯਹ ਨਾ ਵਿਦ੍ਯਤੇ।***
***ਸੁਅਲ੍ਪਮ੍ ਅਪਿਅਸ੍ਯ ਧਰ੍ਮਸ੍ਯ, ਤ੍ਰਾਯਤੇ ਮਹਤਹ ਭਯਾਤ੍॥***

**੦ ਸ਼ਬਦ ਅਰਥ :-** ਨ : ਨਹੀਂ। ਇਹ : ਇਸ ਸੰਸਾਰ ਵਿੱਚ। ਅਭਿਕ੍ਰਮਨਾਸ਼ਹ : ਯਤਨ ਹੀਣ ਹੋਣਾ। ਅਸ੍ਤਿ : ਹੈ। ਪ੍ਰਤਿਅਵਅਯਹ : ਜਿਸ ਕਾਰਨ ਉਲਟੇ ਸਿੱਟੇ ਨਿਕਲਣ ਅਵਨਤੀ। ਨਾ : ਨਹੀਂ। ਵਿਦ੍ਯਤੇ : ਹੈ। ਸੁਅਲ੍ਪਮ੍ : ਬਹੁਤ ਘੱਟ। ਅਪਿ : ਭੀ। ਅਸ੍ਯ : ਇਸ ਦਾ। ਧਰ੍ਮਸ੍ਯ : ਫਰਜ਼। ਤ੍ਰਾਯਤੇ : ਸੁਰੱਖਿਆ। ਮਹਤਹ : ਮਹਾਨ ਵਿੱਚੋਂ। ਭਯਾਤ੍ : ਡਰ, ਭੈ : ਤੋਂ।

**੦ ਸ਼ਲੋਕਾਰਥ :-** ਇਸ ਕਰਮ ਯੋਗ ਵਿੱਚ ਆਰੰਭ ਕੀਤੇ ਹੋਏ ਕਰਮਾਂ ਦਾ ਨਾਸ਼ ਨਹੀਂ ਹੁੰਦਾ ਅਤੇ ਇਸ ਦੇ ਉਲਟੇ ਸਿੱਟੇ ਵੀ ਨਹੀਂ ਨਿਕਲਦੇ ਅਰਥਾਤ ਕਰਮ ਨਾ ਕਰਨ ਨਾਲ ਹੋਣ ਵਾਲੇ ਵਿਪਰੀਤ ਫਲ ਰੂਪ ਦੋਸ਼ ਭੀ ਨਹੀਂ ਹੁੰਦੇ। ਇਸ ਲਈ ਕਰਮ ਯੋਗ ਰੂਪ ਦਾ ਥੋੜ੍ਹਾ ਭੀ ਆਚਰਣ (ਜਨਮ ਮਰਨ) ਮਹਾਨ ਭੈ ਤੋਂ ਰੱਖਿਆ ਕਰਦਾ ਹੈ।

**ਪਦ-ਅਰਥ-ਵਿਸਥਾਰ :-** ੦ ਸਮਤਾ ਕਰਣ = ਰਾਗ ਦੋਸ਼ ਤੋਂ ਰਹਿਤ ਹੋਣ ੦ ਇਸ ਸਮਬੁੱਧੀ ਦੀ ਮਹਿਮਾ ਭਗਵਾਨ ਪੂਰਵ ਸ਼ਲੋਕ ਦੇ ਉੱਤਰ ਅੱਧ ਵਿੱਚ ਤੇ ਹੁਣ ਚਾਲੀਵੇਂ ਸ਼ਲੋਕ ਵਿੱਚ ਚਾਰ ਪ੍ਰਕਾਰ ਤੋਂ ਦੱਸਦੇ ਹਨ : 1. ਇਸ ਦੇ ਰਾਹੀਂ ਕਰਮ ਬੰਧਨ ਤੋਂ ਮੁਕਤ ਹੋ ਜਾਂਦਾ ਹੈ। 2. ਇਸ ਦੇ ਉਪਕਰਮ ਦਾ ਨਾਸ਼ ਨਹੀਂ ਹੁੰਦਾ। 3. ਇਸ ਦਾ ਉਲਟਾ ਫਲ ਨਹੀਂ ਹੁੰਦਾ। 4. ਇਸ ਦਾ ਥੋੜ੍ਹਾ ਜਿਹਾ ਵੀ ਅਨੁਸ਼ਠਾਨ, ਭੈਅ ਤੋਂ ਰੱਖਿਆ ਕਰਨ ਵਾਲਾ ਹੁੰਦਾ ਹੈ। ੦ ਨ ਇਹ ਅਭਿਕ੍ਰਮ ਨਾਸ਼ਹ ਅਸਿ੍ਤ = ਇਸ ਸਮਬੁੱਧੀ (ਸਮਤਾ) ਦਾ ਜੇ ਆਰੰਭ ਹੀ ਹੋ ਜਾਵੇ ਤਾਂ ਉਸ ਆਰੰਭ ਦਾ ਨਾਸ਼ ਨਹੀਂ ਹੁੰਦਾ। ਮਨ ਵਿੱਚ ਸਮਤਾ ਪ੍ਰਾਪਤ ਕਰਨ ਦੀ ਜੋ ਲਾਲਸਾ ਲੱਗੀ ਰਹਿੰਦੀ ਹੈ। ਇਹੋ ਹੀ ਸਮਤਾ ਦਾ ਆਰੰਭ ਹੈ। ਇਸ ਆਰੰਭ ਦਾ ਕਦੇ ਅਭਾਵ ਨਹੀਂ ਹੁੰਦਾ, ਕਿਉਂਕਿ ਸਤ੍ਯ ਵਸਤੂ ਦੀ ਲਾਲਸਾ ਵੀ ਸਤ੍ਯ ਹੁੰਦੀ ਹੈ। 'ਇਹ' ਪਦ ਦੀ ਵਰਤੋਂ ਇਸ ਸੰਦਰਭ ਵਿੱਚ ਹੈ ਕਿ ਇਸ ਮਨੁੱਖ, ਲੋਕ ਵਿੱਚ 'ਇਹ' ਮਨੁੱਖ ਹੀ ਇਸ ਸਮ-ਬੁੱਧੀ ਨੂੰ ਪ੍ਰਾਪਤ ਕਰਨ ਦਾ ਅਧਿਕਾਰੀ ਹੈ। ਮਨੁੱਖ ਤੋਂ ਬਿਨਾਂ ਜੋ ਹੋਰ ਭੋਗ ਯੂਨੀਆਂ ਹਨ, ਉਨ੍ਹਾਂ ਵਿੱਚ ਰਾਗ ਦੋਸ਼ ਨਾਸ਼ ਕਰਨ ਦੇ ਅਵਸਰ ਪ੍ਰਾਪਤ ਨਹੀਂ ਹਨ। ਭੋਗ, ਰਾਗ ਦੋਸ਼ ਪੂਰਵਕ ਹੀ ਹੁੰਦੇ ਹਨ। ਜੇ ਰਾਗ ਦੋਸ਼ ਨਹੀਂ ਹੈ ਤਾਂ ਭੋਗ ਦੋਸ਼ ਨਹੀਂ ਹੋਵੇਗਾ। ੦ ਪ੍ਰਤਿ ਅਵ ਅਯਰਨਾ ਵਿਦ੍ਯਤੇ = ਸੁਕੰਮ ਭਾਵ ਪੂਰਵਕ ਕੀਤੇ ਗਏ ਕਰਮਾਂ ਵਿੱਚ ਜੇ ਮੰਤਰ ਉਚਾਰਨ ਯਗ ਵਿਧੀ ਆਦਿ ਵਿੱਚ ਜੇ ਕੋਈ ਘਾਟ ਰਹਿ ਜਾਵੇ ਤਾਂ ਉਸ ਦਾ ਉਲਟਾ ਫਲ ਹੋ ਜਾਂਦਾ ਹੈ। ਯੋਗ ਵਿਧੀ ਜ਼ਰੂਰੀ ਹੈ। ਫਲ ਇੱਛਾ ਦੇ ਹੁੰਦਿਆਂ ਸਮਤਾ ਅਸੰਭਵ ਹੈ। ਮਮਤਾ ਆਉਣ ਨਾਲ ਫਲ ਇੱਛਾ ਨਹੀਂ ਹੁੰਦੀ। ੦ ਵਿਪਰੀਤ ਫਲ ਕੀ ਹੈ ? = ਸੰਸਾਰ ਵਿੱਚ ਵਿਸ਼ਮਤਾ ਦਾ ਹੋਣਾ ਹੀ ਵਿਪਰੀਤ ਫਲ ਹੈ। ਕਿਸੇ ਕੰਮ ਵਿੱਚ ਦੋਸ਼ ਹੋਣਾ, ਘਾਟ ਹੋਣੀ ਵਿਸ਼ਮਤਾ ਹੈ। ਸਮਤਾ ਕਾਰਨ ਰਾਗ ਦੋਸ਼ ਦੂਰ ਹੁੰਦੇ ਹਨ ਤੇ ਵਿਸ਼ਮਤਾ ਆਪਣੇ ਆਪ ਦੂਰ ਹੋ ਜਾਂਦੀ ਹੈ। ੦ ਸੁਅਲ੍ਪਮ੍ ਅਪਿ ਅਸ੍ਯ ਧਰ੍ਮਸ੍ਯ ਤ੍ਰਾਯਤੇ ਮਹਤ੍ਹ ਭਯਾਤ੍ = ਜੇਕਰ ਧਰਮ ਦਾ ਸਮ ਬੁੱਧੀ ਤੇ ਸਸਮਤਾ ਦਾ ਜੀਵਨ ਵਿੱਚ ਥੋੜ੍ਹਾ ਜਿਹਾ ਅੰਸ਼ ਵੀ ਆ ਜਾਵੇ ਤੇ ਅਸਾਡੇ ਆਚਰਣ ਦੀ ਭਾਗ ਬਣ ਜਾਵੇ ਤਾਂ ਸਾਡੀ ਵਿਚਾਰਧਾਰਾ ਬਦਲ ਜਾਂਦੀ ਹੈ। ਜਨਮ ਮਰਨ ਦਾ ਭੈਅ ਦੂਰ ਹੋ ਜਾਂਦਾ ਹੈ। ਜਿਵੇਂ ਸਕੰਮ ਕਰਮ, ਫਲ ਦੇ ਨਾਲ ਨਸ਼ਟ ਹੋ ਜਾਂਦਾ ਹੈ ਇਸ ਇਹ ਸਮਤਾਧਨ ਸੰਪਤੀ ਕੋਈ ਫਲ ਦੇ ਕੇ ਨਸ਼ਟ ਨਹੀਂ ਹੁੰਦੀ। ਭਾਵ ਇਹ ਕਿ ਇਸ ਫਲ ਤੋਂ ਨਾਸ਼ਵਾਨ ਧਨ ਸੰਪਤੀ ਆਦਿ ਦੀ ਪ੍ਰਾਪਤੀ ਨਹੀਂ ਹੁੰਦੀ। ਸਮਤਾ ਦਾ ਅਰਥ ਸੰਤੁਲਤਾ ਬਰਾਬਰੀ ਦੇ ਭਾਵਾਂ ਵਿੱਚ ਸਭ ਵਿਅਕਤੀਆਂ ਨੂੰ ਇੱਕ ਸਮਾਨ ਕਰਨ ਦੇ ਸਾਧਨ ਜੁਟਲਾਉਣਾ ਹੈ। ਜਦ ਮਨ ਤੇ ਵਿਚਾਰਾਂ ਵਿੱਚ ਸਮਤਾ ਆ ਜਾਂਦੀ ਹੈ। ਇਸ ਦਾ ਅਟੱਲ ਹੋਣਾ ਜ਼ਰੂਰੀ ਹੈ। ਅਜਿਹੀ ਸਮਤਾ ਦਾ ਕਿਸੇ ਕਾਲ ਵਿੱਚ ਨਾਸ਼ ਨਹੀਂ ਹੁੰਦਾ। ਇਹ ਸਤ੍ਯ ਸਦਾ ਰਹਿਣ ਵਾਲਾ ਹੈ। ੦ ਧਰ੍ਮ = (1) ਦਾਨ ਪਰਉਪਕਾਰ ਦੀ ਪ੍ਰਕਿਰਿਆ। (2) ਆਪਣੇ ਕਰਤੱਵ ਕਰਮ ਦਾ ਪਾਲਣ ਕਰਨਾ। ੦ ਸਮਤਾ - ਗੀਤਾ ਵਿੱਚ ਸਮਤਾ ਨੂੰ ਸਭ ਤੋਂ ਉੱਤਮ ਸ਼੍ਰੇਸ਼ਠ ਮੰਨਿਆ ਗਿਆ ਹੈ। ਇਹ ਸਿੱਧੀ ਰੂਪ ਹੈ। ਇਸ ਦੇ ਦੋ ਰੂਪ ਹਨ। 1. ਅੰਤਹ ਕਰਣ ਦੀ ਸਮਤਾ 2. ਸਰੂਪ ਦੀ ਸਮਤਾ। ਸਮ ਰੂਪ ਪਰਮਾਤਮਾ ਹਰ ਜਗ੍ਹਾਂ ਹੈ। ਹਰ ਸਮੇਂ ਹੀ, ਜੋ ਸਾਧਕ ਪਰਮਾਤਮਾ ਵਿੱਚ ਸਥਿਤ ਹੋ ਜਾਂਦਾ ਹੈ, ਉਸ ਨੇ ਸੰਸਾਰ ਉੱਪਰ ਜਿੱਤ ਪ੍ਰਾਪਤ ਕਰ ਲਈ ਸਮਝੋ। ਇਸ ਦੀ ਪਹਿਚਾਣ ਅੰਤਹਕਰਣ ਦੀ ਸਮਤਾ ਤੋਂ ਹੁੰਦੀ ਹੈ। ਅੰਤਹਕਰਣ ਸਮਤਾ ਹੈ। ਸਿੱਧੀ ਅਸਿੱਧੀ ਵਿੱਚ ਸਮ ਰਹਿਣਾ, ਪ੍ਰਸ਼ੰਸਾ ਹੋਵੇ ਜਾਂ ਨਿੰਦਾ ਹੋਵੇ। ਸਫਲਤਾ ਹੋਵੇ ਜਾਂ ਅਸਫਲਤਾ, ਲੱਖਾਂ ਰੁਪਏ ਆ ਜਾਣ ਜਾਂ ਚਲੇ ਜਾਣਾ। ਅੰਤਹਕਰਣ ਉੱਪਰ ਇਸ ਦਾ ਕੋਈ ਪ੍ਰਭਾਵ ਨਾ ਪਵੇ, ਸੁੱਖ ਦੁੱਖ ਖ਼ੁਸ਼ੀ-ਗ਼ਮੀ ਆਦਿ ਨਾ ਹੋਣ, ਅਜਿਹੀ ਸਮਤਾ ਅਵਿਨਾਸ਼ੀ ਹੈ। ਇਸ ਸਮਤਾ ਦਾ ਮੂਲ ਉਦੇਸ਼ ਕਲਿਆਣ ਹੁੰਦਾ ਹੈ। ਮਨੁੱਖ ਤਪ ਦਾਨ ਤੀਰਥ, ਵਰਤ, ਪੁੰਨ ਕਰਮ ਕਰਦਾ ਹੈ ਇਨ੍ਹਾਂ ਕਿਰਿਆਵਾਂ ਦੇ ਫਲ ਤਾਂ ਨਸ਼ਟ ਹੋ ਜਾਂਦੇ ਹਨ। ਜੇ ਸਾਧਨ ਕਰਦੇ ਕਰਦੇ ਅੰਤਹਕਰਣ ਵਿੱਚ ਸਮਤਾ ਆ ਜਾਂਦੀ ਹੈ ਤਾਂ ਉਹ ਨਸ਼ਟ ਨਹੀਂ ਹੁੰਦੀ। ੦ ਸਮਤਾ ਦੇ ਵਿਸ਼ਾਲ ਅਰਥ ਹਨ। ਨਿਰਵਿਕਾਰਤਾ, ਸਹਿਜ ਅਵੱਸਥਾ, ਬਰਾਬਰੀ ਦੀ ਦ੍ਰਿਸ਼ਟੀ। ਮਨ ਦੀ ਇਕਾਗਰਤਾ ਤੋਂ ਵੀ ਉੱਚੀ ਮਨੋਸਥਿਤੀ ਸਮਤਾ ਹੈ। ਸਮਤਾ ਦੇ ਆਉਣ ਨਾਲ ਮਨੁੱਖ, ਸੰਸਾਰ ਬੰਧਨ ਤੋਂ ਸੁੱਖ ਸ਼ਾਂਤੀ ਨਾਲ ਮੁਕਤ ਹੋ ਜਾਂਦਾ ਹੈ।

**ਵਿਆਖਿਆ :-** ਉੱਤਮ ਕਾਰਜ ਉਹ ਹੈ ਜਿਸ ਦੇ ਪਿੱਛੇ ਸੰਤੁਸ਼ਟੀ ਅਥਵਾ ਰੀਝ ਪੂਰਤੀ ਦੀ ਇੱਛਾ ਨਾ ਹੋਵੇ। ਜੇਕਰ ਫਲ ਦੀ ਪ੍ਰਾਪਤੀ ਲਈ ਇੱਛਾ ਨਾ ਕਰਨ ਵਾਲਾ ਕਾਰਜ ਆਰੰਭ ਕੀਤਾ ਜਾਵੇ ਤਾਂ ਇਸ ਵਿੱਚ ਕੋਈ ਵਿਘਨ ਨਹੀਂ ਪੈਂਦਾ, ਨਾ ਹਾਨੀ ਹੁੰਦੀਹੈ। ਜੋ ਕਾਰਜ ਦੁਨਿਆਵੀ

ਸਥੂਲ ਯੋਜਨਾ ਅਨੁਸਾਰ ਕੀਤਾ ਜਾਂਦਾ ਹੈ, ਉਸ ਨੂੰ ਪੂਰਾ ਕਰਨਾ ਪੈਂਦਾ ਹੈ। ਨਹੀਂ ਤਾਂ ਸਾਰੇ ਯਤਨ ਅਸਫਲ ਹੋ ਜਾਦੇ ਹਨ। ਪਰ ਜਿਹੜੇ ਕਾਰਜ ਸ਼੍ਰੀ ਕ੍ਰਿਸ਼ਨ ਚੇਤਨਤਾ ਅਨੁਸਾਰ ਆਰੰਭ ਕੀਤੇ ਜਾਂਦੇ ਹਨ, ਭਾਵੇਂ ਪੂਰੇ ਵੀ ਨਾ ਹੋਣ, ਉਨ੍ਹਾਂ ਦਾ ਸਥਾਈ ਪ੍ਰਭਾਵ ਪੈਂਦਾ ਹੈ। ਇੱਕ ਪ੍ਰਤੀਸ਼ਤ ਕਾਰਜ ਪੂਰਤੀ ਦੇ ਸਥਾਈ ਨਤੀਜੇ ਨਿਕਲਦੇ ਹਨ। ਜੇਕਰ ਅਸੀਂ ਭੌਤਿਕ ਸੰਸਾਰ ਦੇ ਕੰਮਾਂ ਵਿੱਚ ਸੌ ਪ੍ਰਤੀਸ਼ਤ ਸਿੱਟੇ ਪ੍ਰਾਪਤ ਕਰਦੇ ਹਾਂ, ਤਾਂ ਇਸ ਦਾ ਕੋਈ ਲਾਭ ਨਹੀਂ ਹੁੰਦਾ। ਸਾਰੀ ਦੁਨੀਆਂ ਦੇ ਕੀਮਤੀ ਪਦਾਰਥ ਪ੍ਰਾਪਤ ਕਰਨ ਦਾ ਕੀ ਲਾਭ, ਜੇਕਰ ਕੋਈ ਅੰਤਰ ਆਤਮਾ ਨੂੰ ਹੀ ਗਵਾ ਲੈਂਦਾ ਹੈ। ਦੁਨੀਆਵੀ ਕਾਰਜ, ਸਰੀਰ ਦੇ ਖ਼ਾਤਮੇ ਨਾਲ ਹੀ ਸਮਾਪਤ ਹੋ ਜਾਂਦੇ ਹਨ। ਪਰ ਕ੍ਰਿਸ਼ਨ ਜੀ ਦੀ ਚੇਤਨਤਾ ਅਨੁਸਾਰ ਕੀਤੇ ਕਾਰਜਾਂ ਦਾ ਅੰਤ ਨਹੀਂ ਹੁੰਦਾ, ਇਹ ਸਦੀਵੀ ਆਤਮਾ ਸੰਗ ਵਿਚਰਦੇ ਰਹਿੰਦੇ ਹਨ। ਭਾਵੇਂ ਸਰੀਰ ਦਾ ਨਾਸ਼ ਹੋ ਜਾਵੇ। ਸ਼੍ਰੀ ਕ੍ਰਿਸ਼ਨ ਚੇਤਨਤਾ ਗ੍ਰਹਿਣ ਕਰਨ ਵਾਲਾ ਅਗਲੇ ਜਨਮ ਵਿੱਚ ਉੱਤਮ ਪਰਿਵਾਰ ਵਿੱਚ ਉੱਤਮ ਪੁਰਸ਼ ਦੇ ਰੂਪ ਵਿੱਚ ਜੀਵਨ ਗ੍ਰਹਿਣ ਕਰਦਾ ਹੈ। ਯੋਗ ਅਭਿਆਸ ਨਿਰਾਰਥਕ ਨਹੀਂ ਜਾਂਦਾ। ਇਸ ਦਾ ਥੋੜ੍ਹਾ ਜਿਹਾ ਅਭਿਆਸ, ਆਤਮਾ ਨੂੰ ਸਮਝਣ ਵਿੱਚ ਸਹਾਇਤਾ ਕਰਦਾ ਹੈ। ਮੌਤ ਦਾ ਡਰ ਸਭ ਤੋਂ ਭੈੜਾ ਭਿਆਨਕ ਡਰ ਹੈ। ਜੇਕਰ ਯੋਗ ਅਭਿਆਸ ਰਾਹੀਂ ਆਤਮਾ ਨੂੰ ਸਮਝਿਆ ਜਾਵੇ ਤਾਂ ਮੌਤ ਦਾ ਡਰ ਅਲੋਪ ਹੋ ਜਾਂਦਾ ਹੈ।



**2.41 ਸ਼ਲੋਕ :**

*वि-अव-साय-आत्मिका बुद्धि:, एका इह कुरू-नन्दन। बुहु-शाखा: हि अन्-अन्ता: च, बुद्धय: अ-वि-अव-सायनाम्॥*

***ਵਿਅਵਸਾਯ ਆਤ੍ਮਿਕਾ ਬੁਧਿਹ, ਇਕਾ ਇਹ ਕੁਰੂ ਨੰਦਨ।***

***ਬੁਹੁਸ਼ਾਖਾਹ ਹਿ ਅਨੁ ਅੰਤਾਹ ਚ, ਬੁਧਯਹ ਅਵਿਅਵ ਸਾਯਿਨਾਮ੍॥***

**੦ ਸ਼ਬਦ ਅਰਥ :-** ਵਿਅਵਸਾਯ ਆਤ੍ਮਿਕਾ : ਦ੍ਰਿੜ, ਸਥਿਰ, ਹੱਠੀ, ਸਾਹਸੀ, ਜੋ ਕ੍ਰਿਸ਼ਨ ਚੇਤਨਤਾ ਗ੍ਰਹਿਣ ਕਰੇ। ਬੁਧਿਹਇਕਾ : ਬੁੱਧੀਮਾਨ, ਬੋਧੀ। ਇਹ : ਇਸ ਸੰਸਾਰ ਵਿੱਚ। ਕੁਰੂ ਨੰਦਨ : ਹੇ ਕੌਰਵਾਂ ਦੇ ਪਿਆਰੇ ਪੁੱਤਰ। ਬਾਹੁਸ਼ਾਖਾਹ : ਭਿੰਨ ਭਿੰਨ ਸ਼ਾਖਾਵਾਂ। ਹਿ : ਸੱਚਮੁੱਚ। ਅਨੁਅੰਤਾਹ : ਜਿਸ ਦਾ ਅੰਤ ਨਾ ਹੋਵੇ। ਚ : ਅਤੇ। ਬੁਧਯਹ : ਵਿਚਾਰ। ਅਵਿਅਵ ਸਾਯਿਨਾਮ੍ : ਜੋ ਪਰਪੱਕ ਦ੍ਰਿੜ ਸੰਕਲਪੀ ਨਾ ਹੋਵੇ ਉਸ ਦਾ, ਅਰਥਾਤ ਜੋ ਕ੍ਰਿਸ਼ਨ ਚੇਤਨਤਾ ਨੂੰ ਗ੍ਰਹਿਣ ਨਾ ਕਰ ਸਕੇ।

**੦ ਸ਼ਲੋਕਾਰਥ :-** ਹੇ ਕੌਰਵ ਵੰਸ਼ੀ। ਇਸ ਕਰਮਯੋਗ ਵਿੱਚ ਦ੍ਰਿੜ ਸੰਕਲਪੀ ਪਰਪੱਕ ਬੁੱਧੀ ਇੱਕ ਹੀ ਹੁੰਦੀ ਹੈ। (ਜਿਸ ਨੇ ਕ੍ਰਿਸ਼ਨ ਚੇਤਨਤਾ ਗ੍ਰਹਿਣ ਕੀਤੀ ਹੋਵੇ) ਪਰ ਅਨਿੱਸ਼ਚੇ ਮਨੁੱਖਾਂ ਦੀਆਂ ਬੁੱਧੀਆਂ ਅਨੇਕ ਭੇਦਾਂ ਵਾਲੀਆਂ ਅਤੇ ਭਿੰਨ-ਭਿੰਨ ਤਰ੍ਹਾਂ ਦੀਆਂ ਹੁੰਦੀਆਂ ਹਨ।

**ਪਦ-ਅਰਥ-ਵਿਸਥਾਰ :-** ੦ ਵ੍ਰਿਅਵਸਾਯ ਅਤ੍ਰਿਮਕਾ ਬੁਧਿਹ ਇਕਾ ਇਹ ਕੁਰੂ ਨੰਦਨ = ਕਰਮ ਯੋਗੀ ਸਾਧਕ ਦਾ ਲਕਸ਼ = ਸਮਤਾ ਨੂੰ ਪ੍ਰਾਪਤ ਕਰਨਾ ਹੈ। ਸਮਤਾ = ਪਰਮਾਤਮਾ ਦਾ ਸਰੂਪ ਹੈ। ੦ ਪਰਮਾਤਮਾ ਸਰੂਪ ਸਮਤਾ ਦੀ ਪ੍ਰਾਪਤੀ ਲਈ ਅੰਤਹਕਰਣ ਦੀ ਸਮਤਾ ਹੀ ਸਾਧਨ ਹੈ। ਅੰਤਹਕਰਣ ਦੀ ਸਮਤਾ ਲਈ ਸੰਸਾਰ ਦਾ ਰਾਗ (ਦੋਸ਼) ਵੱਡੀ ਰੁਕਾਵਟ ਹੈ। ਇਸ ਰੁਕਾਵਟ ਨੂੰ ਵਿਅਵਸਾਯ ਆਤਿ੍ਮਕਾ ਬੁੱਧੀ, ਨਾਲ ਦੂਰ ਕੀਤਾ ਜਾ ਸਕਦਾ ਹੈ। ਇਹ ਬੁੱਧੀ ਕੀ ਹੁੰਦੀਹੈ ? ਜਿਸ ਬੁੱਧੀ ਵਿੱਚ ਸੰਸਾਰਿਕ ਵਸਤੂਆਂ ਪਦਾਰਥਾਂ ਕਾਮਨਾਵਾਂ ਲਾਲਸਾਵਾਂ ਦਾ ਤਿਆਗ ਹੋਵੇ। ਤਿਆਗ ਤਾਂ ਇੱਕ ਹੀ ਹੁੰਦਾ ਹੈ, ਭਾਵੇਂ ਧਨ ਦੀ ਕਾਮਨਾ ਜਾਂ ਮਾਨ ਸਨਮਾਨ ਦਾ ਤਿਆਗ ਹੋਵੇ, ਪਰ ਗ੍ਰਹਿਣ ਕਰਨ ਵਿੱਚ ਅਨੇਕਾਂ ਚੀਜ਼ਾਂ ਹੁੰਦੀਆਂ ਹਨ ਜਿਵੇਂ ਇੱਕ ਮਠਿਆਈ ਅਨੇਕ ਭਾਂਤ ਦੀ ਹੁੰਦੀ ਹੈ। ਏਸੇ ਤਰ੍ਹਾਂ, ਵਸਤਾਂ ਦੀਆਂ ਕਾਮਨਾਵਾਂ ਭੀ ਅਨੇਕ ਅਨੰਤ ਹੁੰਦੀਆਂ ਹਨ। ਗੀਤਾ ਵਿੱਚ ਕਰਮਯੋਗ ਤੇ ਭਗਤੀ ਯੋਗ ਦੇ ਪ੍ਰਕਰਣ ਵਿੱਚ ਵ੍ਰਿਅਵਸਾਯ ਅਤ੍ਰਿਮਕਾ ਬੁੱਧੀ (ਆਤਮਤੱਤਵ ਦੀ ਨਿਸ਼ੱਚਤਾ-ਤਮਿਕਤਾ ਇੱਕ ਹੁੰਦੀ ਹੈ) ਦਾ ਵਰਨਣ ਆਇਆ ਹੈ ਪਰ ਗਿਆਨ ਯੋਗ ਦੇ ਪ੍ਰਕਰਣ ਵਿੱਚ ਇਸ ਬੁੱਧੀ ਦਾ ਵਰਨਣ ਨਹੀਂ ਹੈ। ਕਾਰਨ ਇਹ ਹੈ ਕਿ ਗਿਆਨ ਵਿੱਚ ਪਹਿਲਾਂ ਸਰੂਪ ਤਾਂ ਬੋਧ ਹੁੰਦਾ ਹੈ, ਫਿਰ ਉਸ ਦੇ ਪਰਿਣਾਮ ਸਰੂਪ ਬੁੱਧੀ ਇੱਕ ਨਿਸ਼ਚੇ ਵਾਲੀ ਹੋ ਜਾਂਦੀ ਹੈ, ਤੇ ਕਰਮ ਯੋਗ ਤੇ ਭਗਤੀ ਯੋਗ ਵਿੱਚ ਪਹਿਲਾਂ ਬੁੱਧੀ ਦਾ ਇੱਕ ਨਿਸ਼ੱਚਯ ਹੁੰਦਾ ਹੈ। ਫਿਰ ਸਰੂਪ ਦਾ ਬੋਧ ਹੁੰਦਾ ਹੈ, ਗਿਆਨ ਯੋਗ ਵਿੱਚ ਤਾਂ ਗਿਆਨ ਦੀ ਪ੍ਰਮੁੱਖਤਾ ਹੁੰਦੀ ਹੈ, ਕਰਮ ਯੋਗ ਅਥਵਾ ਭਗਤੀ ਯੋਗ ਵਿੱਚ ਇੱਕ ਨਿਸ਼ਚੇ ਦੀ ਮੁੱਖਤਾ ਹੈ ੦ ਵਿਅਵਸਾਯ ਅਤ੍ਰਿਮਕਾ = ਅਰਥਾਤ ਨਿਰਦੋਸ਼ ਵੇਦਵਾਕਯ ਤੋਂ ਉਤਪੰਨ ਹੋਈ ਬੁੱਧੀ। ੦ ਬਹੁਸ਼ਾਖਾਹ ਹਿਅਨੁਅੰਤਾਹ ਚ ਬੁਧਯਹ ਅਵਿ ਅਵ ਸਾਯਿ ਨਾਮ੍ = ਅਵਿਅਯਵਸਾਯੀ ਉਹ ਹੁੰਦੇ ਹਨ ਜਿਨ੍ਹਾਂ ਦੇ ਅੰਦਰ ਸਕਾਮ ਭਾਵ ਹੁੰਦਾ ਹੈ। ਜੋ ਭੋਗ ਤੇ ਸੰਗ੍ਰਹਿ ਕਰਨ ਵਿੱਚ ਯਕੀਨ ਕਰਦੇ ਹਨ। ਕਾਮਨਾ ਦੇ ਕਾਰਨ ਅਜਿਹੇ ਵਿਅਕਤੀਆਂ ਦੀਆਂ ਬੁੱਧੀਆਂ ਅਨੰਤ ਹੁੰਦੀਆਂ ਹਨ ਤੇ ਇਹੋ ਬੁੱਧੀਆਂ ਅਨੇਕਾਂ ਭਾਗਾਂ ਵਾਲੀਆਂ ਹੁੰਦੀਆਂ ਹਨ। ਇੱਕ ਇੱਕ ਬੁੱਧੀ ਦੀਆਂ ਅਨੇਕਾਂ ਕਿਸਮਾਂ ਹੁੰਦੀਆਂ ਹਨ। ਜਿਵੇਂ ਪੁੱਤਰ ਪ੍ਰਾਪਤੀ ਕਰਨੀ ਇੱਕ ਬੁੱਧੀ ਹੈ। ਇਸ ਦੀ ਪ੍ਰਾਪਤੀ ਲਈ ਦਵਾਈ ਦੀ ਵਰਤੋਂ ਕਰਨੀ ਜਾਂ ਕਿਸੇ ਮੰਤਰ ਦਾ ਉਚਾਰਨ ਕਰਨਾ, ਕੋਈ ਅਨੁਸ਼ਠਾਨ ਕਰਨਾ, ਸੰਤ ਮਹਾਤਮਾ ਦਾ ਆਸ਼ੀਰਵਾਦ ਲੈਣਾ, ਉਸ ਬੁੱਧੀ ਦੀਆਂ ਅਨੇਕਾਂ ਸ਼ਾਖਾਵਾਂ ਹਨ। ਏਸੇ ਤਰ੍ਹਾਂ ਧਨ ਦੀ ਪ੍ਰਾਪਤੀ ਕਰਨੀ ਹੈ ਇਹ ਇੱਕ ਬੁੱਧੀ ਹੋਈ। ਇਸ ਉਦੇਸ਼ ਦੀ ਪੂਰਤੀ ਲਈ ਨੌਕਰੀ ਕਰਨਾ, ਚੋਰੀ ਕਰਨਾ, ਡਾਕਾ ਮਾਰਨਾ, ਧੋਖਾ ਦੇਣਾ, ਠੱਗੀ ਕਰਨੀ, ਉਸ ਬੁੱਧੀ ਦੀਆਂ ਅਨੇਕਾਂ ਸ਼ਾਖਾਵਾਂ ਹਨ। ਇਸ ਤਰ੍ਹਾਂ ਪ੍ਰਮਾਤਮਾ ਦੀ ਪ੍ਰਾਪਤੀ ਲਈ ਮਨੁੱਖ ਦੀ ਬੁੱਧੀ ਵਿੱਚ ਕੋਈ ਇੱਕ ਨਿੱਸ਼ਚਾ ਨਹੀਂ ਹੁੰਦਾ।

**ਵਿਆਖਿਆ :-** ਦੁਨੀਆਵੀ ਲੋਕ ਜਨਮ ਮਰਨ ਦੇ ਚੱਕਰ ਵਿੱਚ ਗ੍ਰਸੇ ਰਹਿੰਦੇ ਹਨ। ਪਰੰਤੂ ਅਨੰਤ ਸ਼ਕਤੀ ਨਾਲ ਇਕਮਿਕ ਹੋਣ ਲਈ ਯੋਗ ਗਿਆਨ ਦ੍ਰਿੜ ਸੰਕਲਪ ਅਤੇ ਹੱਠੀ ਮਨ ਦੀ ਲੋੜ ਹੈ। ਮਨੋ ਸਾਧਨਾਂ ਰਾਹੀਂ ਪ੍ਰਭੂਸੱਤਾ ਨੂੰ ਸਮਝਣਾ ਜ਼ਰੂਰੀ ਹੈ। ਜਿਵੇਂ ਅਰਜਨ ਨੇ ਦਰੱਖਤਾਂ ਦੇ ਸਮੂਹ ਵਿੱਚ ਇੱਕ ਪਤੇ ਉੱਪਰ ਆਪਣਾ ਸਹੀ ਨਿਸ਼ਾਨਾ ਲਾਇਆ ਸੀ। ਇਸ ਉਦੇਸ਼ ਪੂਰਤੀ ਲਈ ਉਸ ਨੇ ਆਪਣਾ ਮਨ ਸਾਧਿਆ ਸੀ। ਉਹ ਇਕਾਗਰਚਿਤ ਹੋ ਕੇ ਸਫਲ ਹੋਇਆ ਸੀ, ਏਸੇ ਤਰ੍ਹਾਂ ਹੀ ਯੋਗ ਗਿਆਨ ਪ੍ਰਾਪਤ ਕਰਨ ਲਈ ਮਨ ਸਾਧਨਾ ਅਤਿ ਜ਼ਰੂਰੀ ਹੈ। ਨਿਸ਼ਠਾ ਅਜਿਹੀ ਸ਼ਾਂਤ ਮਨ ਨਾਲ ਕੀਤੇ ਭਰੋਸੇ ਦਾ ਨਾਂ ਹੈ, ਜੋ ਅਟੱਲ ਹੋਵੇ ਪ੍ਰਪੱਕ ਹੋਵੇ। ਇਹ ਨਿਸ਼ਠਾ ਅਨੰਤ ਉੱਚਤਮ ਸ਼ਕਤੀ ਨਾਲ ਇਕਮਿਕ ਹੋਣ ਲਈ ਜਦ ਕੀਤੀ ਜਾਂਦੀ ਹੈ ਤਾਂ ਕ੍ਰਿਸ਼ਨ ਚੇਤਨਤਾ ਪ੍ਰਾਪਤ ਕਰਦੀ ਹੈ। ਅਜਿਹੀ ਚਿੰਤਨ ਬੁੱਧੀ ਵਾਲਿਆਂ ਲਈ ਸੰਸਾਰ ਭੌਤਿਕ ਵਸਤਾਂ ਅਤੇ ਆਪਸੀ ਰਿਸ਼ਤੇਦਾਰਾਂ ਦਾ ਮੋਹ, ਰੀਤੀ ਰਿਵਾਜ, ਸੰਸਾਰ, ਕੋਈ ਅਰਥ ਨਹੀਂ ਰੱਖਦਾ। ਉਸ ਲਈ ਚੰਗੇ ਮਾੜੇ ਦੇ ਵੀ ਕੋਈ ਮਾਅਨੇ ਨਹੀਂ ਰਹਿੰਦੇ। ਅਜਿਹੇ ਵਿਅਕਤੀ ਲਈ ਜ਼ਿੰਦਗੀ ਦੇ ਭੌਤਿਕ ਸੰਕਲਪ ਦਾ ਤਿਆਗ ਕਰਨਾ ਉੱਚਤਮ ਮੰਤਵ ਹੁੰਦਾ ਹੈ। ਕ੍ਰਿਸ਼ਨ ਚੇਤਨਤਾ ਪੂਰਨ ਤੌਰ 'ਤੇ ਸਹੀ ਗਿਆਨ ਰਾਹੀਂ ਹੀ ਸੰਭਵ ਹੈ। ਜਿਵੇਂ ਧਰਤੀ ਵਿਚਲਾ ਪਾਣੀ, ਦਰੱਖਤ ਦੀਆਂ ਜੜ੍ਹਾਂ ਰਾਹੀਂ, ਉਸ ਦੇ ਟਾਹਣਿਆਂ ਟਾਹਣੀਆਂ ਪੱਤਿਆਂ ਤੱਕ ਆਪਣੇ ਆਪ ਹੀ ਪਹੁੰਚਦਾ ਰਹਿੰਦਾ ਹੈ। ਏਸੇ ਤਰ੍ਹਾਂ ਕ੍ਰਿਸ਼ਨ ਚੇਤਨਤਾ ਦੇ ਗਿਆਨ ਨੂੰ ਪ੍ਰਾਪਤ ਕਰਨ ਵਾਲੇ ਉੱਤਮ ਪੁਰਸ਼ ਸਵੈ, ਪਰਿਵਾਰ, ਸਮਾਜ ਦੇਸ਼ ਅਤੇ ਸਮੁੱਚੀ ਮਾਨਤਾ ਦੀ ਸੇਵਾ ਵਿਕਾਸ ਤੇ ਉਥਾਨ ਲਈ ਕਾਰਜ ਕਰ ਸਕਦੇ ਹਨ। ਆਤਮਾ ਸੰਬੰਧੀ ਗਿਆਨ ਪ੍ਰਾਪਤ ਕਰਨ ਲਈ ਗਿਆਨ ਯੋਗ ਸਾਧਨਾ ਜ਼ਰੂਰੀ ਹੈ। ਧਿਆਨ ਰਾਹੀਂ ਇਸ ਲਕਸ਼ ਦੀ ਪ੍ਰਾਪਤੀ ਸੰਭਵ ਹੈ। ਧਿਆਨ ਸਾਧਨਾ ਅਤੇ ਇਕਾਗਰਤਾ

ਰਾਹੀਂ ਅਣਪਛਾਤਾ ਅਜਨਬੀ ਵੀ ਜਾਣਿਆ ਤੇ ਪਛਾਤਾ ਬਣ ਸਕਦਾ ਹੈ। ਪ੍ਰਭੂਸੱਤਾ ਪਰਪੱਕ ਵਿਸ਼ਵਾਸ ਤੇ ਬਲਵਾਨ ਮਨ ਦੀ ਸਾਧਨਾ ਰਾਹੀਂ ਸੰਭਵ ਹੈ। ਇੰਜ ਸਾਧਨਾ ਕਰਨ ਵਾਲੇ ਆਪਣੇ ਸਵੈ ਅੰਤਹਕਰਣ ਨੂੰ ਪਰਮ ਸੱਤਾ ਨਾਲ ਜੋੜ ਲੈਂਦੇ ਹਨ। ਉਸ ਦਾ ਤਨ ਮਨ ਅੱਖਾਂ ਕੇਵਲ ਪਰਮ ਸੱਤਾ ਵੱਲ ਧਿਆਨ ਕੇਂਦਰਿਤ ਕਰਦੀਆਂ ਹਨ। ਉਹ ਪਰਮ ਸੱਤਾ ਲਈ ਖਾਂਦਾ ਪੀਂਦਾ ਅਤ ਜਿਉਂਦਾ ਹੈ। ਉਸ ਪ੍ਰਭੂਸੱਤਾ ਦੀ ਮਿਹਰ ਸਦਕੇ ਹੀ ਉਸ ਨੇ ਇਹ ਜੀਵਨ ਪ੍ਰਾਪਤ ਕੀਤਾ ਹੈ। ਕੰਨ ਉਸ ਦੀ ਮਹਿਮਾ ਸੁਣਦੇ ਹਨ, ਇੱਕ ਇਕਾਗਰ ਮਨ ਤੇ ਅੰਤਹਕਰਣ ਦੀ ਸੰਕਲਪੀ ਦ੍ਰਿੜ ਸਾਧਨਾ ਰਾਹੀਂ ਉਨ੍ਹਾਂ ਸਾਰੀਆਂ ਅਸਲੀਅਤਾਂ ਦਾ ਪਤਾ ਲੱਗ ਜਾਂਦਾ ਹੈ। ਜਿਹੜੀਆਂ ਅਜੇ ਤੱਕ ਅਲੋਪ ਤੇ ਅਣਜਾਣੀਆਂ ਸਨ। ਇਹ ਸਭ ਸੰਖਯ ਅਤੇ ਯੋਗਾ ਅਭਿਆਸ ਰਾਹੀਂ ਸੰਭਵ ਹੈ। ਜਿਵੇਂ ਪਾਣੀ ਵਾਲੇ ਜਹਾਜ਼ ਵਿੱਚ ਲੱਗਾ ਦਿਸ਼ਾ-ਯੰਤਰ ਉਸ ਨੂੰ ਸੇਧ ਪ੍ਰਦਾਨ ਕਰਵਾਉਂਦਾ ਹੈ, ਭਾਵੇਂ ਜਹਾਜ਼ ਸਾਗਰ ਵਿੱਚ ਕਿਸੇ ਥਾਂ ਵੀ ਹੋਵੇ। ਏਸੇ ਤਰ੍ਹਾਂ ਮਨ ਜੇਕਰ ਨਿਰਧਾਰਿਤ ਮੰਤਵ ਦੀ ਪ੍ਰਾਪਤੀ ਲਈ ਇਕਾਗਰ ਚਿੱਤ ਹੋ ਕੇ ਕਾਰਜ ਕਰਦਾ ਹੈ ਤਾਂ ਸਫ਼ਲਤਾ ਜ਼ਰੂਰ ਮਿਲਦੀ ਹੈ। ਜ਼ਿੰਦਗੀ ਵਿਚਲੀਆਂ ਅਨੇਕਾਂ ਘਟਨਾਵਾਂ ਦੇ ਵਾਪਰਦਿਆਂ ਸਾਧਕ ਤੇ ਆਤਮ ਵਿਸ਼ਵਾਸੀ ਦਾ ਮਨ ਕੇਵਲ ਮੰਤਵ ਪੂਰਤੀ ਵੱਲ ਹੀ ਲੱਗਾ ਰਹਿੰਦਾ ਹੈ।

✪ ✪ ✪

**2.42 ਸ਼ਲੋਕ :**

*याम् इमाम् पुष्पिताम् वाचम्, प्र-वदन्ति अ-विपश्चित:। वेद-वाद-रता: पार्थ, न अन्यत् अस्ति इति वादिन:॥*

***ਯਾਮ੍ ਇਮਾਮ੍ ਪੁਸ਼੍ਪਿਤਾਮ੍ ਵਾਚਮ੍, ਪ੍ਰਵਦਨ੍ਤਿ ਅਵਿਪਸ਼੍ਚਿਤਹ।***
***ਵੇਦ ਵਾਦ ਰਤਾਹ ਪਾਰ੍ਥ ਨ ਅਨ੍ਯਤ੍ ਅਸ੍ਤਿ ਇਤਿ ਵਾਦਿਨਹ॥***

**੦ ਸ਼ਬਦ ਅਰਥ :-** ਯਾਮ੍ : ਕਿਹੜਾ, ਇਹ। ਇਮਾਮ੍ : ਇਹ ਸਾਰੇ। ਪੁਸ਼੍ਪਿਤਾਮ੍ : ਫੁੱਲਾਂ ਵਰਗੇ। ਵਾਚਮ੍ : ਸ਼ਬਦ, ਬੋਲ। ਪ੍ਰਵਦੰਤਿ : ਉਚਾਰਣਾ, ਕਹਿਣਾ। ਅਵਿਪਸ਼੍ਚਿਤਹ : ਉਹ ਵਿਅਕਤੀ ਜਿਸ ਦਾ ਗਿਆਨ ਘੱਟ ਅਥਵਾ ਸੀਮਤ ਹੋਵੇ ਅਥਵਾ ਬੁੱਧੀਹੀਣ। ਵੇਦ ਵਾਦਰਤਾਹ : ਉਸਤਤੀ ਭਰਪੂਰ ਵੇਦ ਦੇ ਸ਼ਬਦਾਂ ਦਾ ਆਨੰਦ ਲੈਂਦੇ ਹੋਏ। ਪਾਰ੍ਥ : ਹੇ ਪ੍ਰਥਾ ਦੇ ਪੁੱਤਰ। ਨ : ਨਹੀਂ। ਅਨ੍ਯਤ੍ : ਦੂਜੇ, ਹੋਰ ਕੋਈ। ਅਸ੍ਤਿ ਇਤਿ : ਹੈ ਇਸ ਤਰ੍ਹਾਂ। ਵਾਦਿਨਹ : ਕਹਿੰਦੇ ਹਨ, ਵਕਾਲਤ ਕਰਦੇ ਹਨ।

**੦ ਸ਼ਲੋਕਾਰਥ :-** ਹੇ ਪਾਰਥ! ਬੁੱਧੀ-ਹੀਣ ਲੋਕ ਜਿਹੜੇ ਉਸਤਤੀ ਭਰਪੂਰ ਫੁੱਲਾਂ ਵਰਗੇ ਵੇਦ-ਸ਼ਬਦਾਂ ਵਿੱਚ ਆਨੰਦ ਪ੍ਰਾਪਤ ਕਰਦੇ ਹਨ, ਪਰ ਵੇਦਾਂ ਬਾਰੇ ਝਗੜਾ ਕਰਦੇ ਹਨ, ਕਹਿੰਦੇ ਹਨ ਕਿ ਇਸ ਤੋਂ ਬਿਨਾਂ ਹੋਰ ਕੁੱਝ ਨਹੀਂ ਹੈ।

**ਵਿਆਖਿਆ :-** ਆਮ ਕਰਕੇ ਵਧੇਰੇ ਲੋਕ ਜੋ ਬੁੱਧੀ ਹੀਣ ਹੁੰਦੇ ਹਨ ਅਤੇ ਆਪਣੀ ਅਗਿਆਨਤਾ ਕਾਰਨ ਕਰਮ ਕਾਂਡਾਂ ਵੱਲੋਂ ਨਿਰਧਾਰਤ ਕੀਤੀਆਂ ਗਤੀਵਿਧੀਆਂ ਵਿੱਚ ਉਲਝੇ ਰਹਿੰਦੇ ਹਨ। ਉਹ ਸਵੱਰਗ ਪ੍ਰਾਪਤ ਕਰਨ ਦੀ ਇੱਛਾ ਪ੍ਰਾਪਤੀ ਤੋਂ ਬਿਨਾਂ ਹੋਰ ਕੁੱਝ ਨਹੀਂ ਚਾਹੁੰਦੇ, ਜਿੱਥੇ ਜਾ ਕੇ ਉਹ ਸ਼ਰਾਬ ਖੂਬਸੂਰਤ ਔਰਤਾਂ ਤੇ ਦੁਨਿਆਵੀ ਐਸ਼ੋਆਰਾਮ ਦੀਆਂ ਵਸਤਾਂ ਪ੍ਰਾਪਤ ਕਰ ਸਕਣ। ਵੇਦਾਂ ਵਿੱਚ ਅਨੇਕਾਂ ਉਪਾਅ ਹਨ, ਜਿਨ੍ਹਾਂ ਦੇ ਧਾਰਨ ਕਰਨ ਨਾਲ ਸਵੱਰਗ ਪ੍ਰਾਪਤੀ ਹੁੰਦੀ ਹੈ। ਅਗਿਆਨੀ ਲੋਕ ਕੁੱਝ ਉਪਾਅ ਕਰਕੇ ਸਵੱਰਗ ਪ੍ਰਾਪਤੀ, ਵੇਦਕ ਗਿਆਨ ਦਾ ਮੂਲ ਸਾਰ ਸਮਝਦੇ ਹਨ। ਅਜਿਹੇ ਲੋਕ ਕ੍ਰਿਸ਼ਨ-ਚੇਤਨਤਾ ਦੇ ਗਿਆਨ ਨੂੰ ਪ੍ਰਾਪਤ ਹੀ ਨਹੀਂ ਕਰ ਸਕਦੇ। ਸਵੱਰਗ ਪ੍ਰਾਪਤੀ ਦਾ ਲਕਸ਼ ਅਜਿਹਾ ਸਪਨਾ ਹੈ ਜਿਸ ਦੀ ਪੂਰਤੀ ਅਸੰਭਵ ਹੈ।

✪ ✪ ✪

**2.43 ਸ਼ਲੋਕ :**

*काम-आत्मान: स्वर्ग-परा:, जन्म-कर्मु-फल-प्र-दाम्। क्रिया-विशेष-बहुलाम्, भोग-ऐश्वर्य-गतिम् प्रति॥*

***ਕਾਮ ਆਤ੍ਮਾਨਹ ਸਵਰ੍ਗ ਪਰਾਹ, ਜਨਮ੍ ਕਰਮ੍ ਫਲ ਪ੍ਰਦਾਮ੍।***
***ਕ੍ਰਿਯਾ ਵਿਸ਼ੇਸ਼ ਬਹੁਲਾਮ੍ ਭੋਗ ਏਸ਼੍ਵਰ੍ਯਾ ਗਤਿਮ੍ ਪ੍ਰਤਿ॥***

**੦ ਸ਼ਬਦ ਅਰਥ :-** ਕਾਮਆਤ੍ਮਾਨਹ : ਇੱਛਾਵਾਂ ਨਾਲ ਭਰਪੂਰ। ਸਵਰ੍ਗ ਪਰਾਹ : ਸਵਰਗ ਪ੍ਰਾਪਤੀ ਜਿਨ੍ਹਾਂ ਦਾ ਸਭ ਤੋਂ ਵੱਡਾ ਮੰਤਵ। ਜਨਮ੍ ਕਰਮ੍ ਫਲ ਪ੍ਰਦਾਮ੍ : ਆਪਣੇ ਕਰਮਾਂ ਕਾਰਨ ਨਵੇਂ ਜਨਮ ਪ੍ਰਾਪਤੀ ਵੱਲ ਵਧਣਾ। ਕ੍ਰਿਯਾ ਵਿਸ਼ੇਸ਼ ਬਹੁਲਾਮ੍ : ਭਿੰਨ ਭਿੰਨ ਪ੍ਰਕਾਰ ਦੇ ਕਾਰਜਾਂ ਲਈ ਉਤਸ਼ਾਹਿਤ ਹੋ ਕੇ। ਭੋਗ ਏਸ਼੍ਵਰ੍ਯਾ ਗਤਿਮ੍ ਪ੍ਰਤਿ : ਖੁਸ਼ੀ ਤੇ ਪ੍ਰਭੂਤਵ ਪ੍ਰਾਪਤ ਕਰਨ ਲਈ।

**੦ ਸ਼ਲੋਕਾਰਥ :-** ਜਿਹੜੇ ਇੱਛਾਵਾਂ ਨਾਲ ਓਤਪੋਤ ਲੋਕ ਹਨ। ਜਿਨ੍ਹਾਂ ਨੇ ਇਸ ਜਨਮ ਤੇ ਇਸ ਦੇ ਕਾਰਜਾਂ ਨੂੰ ਕੇਵਲ ਸਵੱਰਗ ਪ੍ਰਾਪਤੀ ਦਾ ਮੰਤਵ ਬਣਾ ਰੱਖਿਆ ਹੈ। ਜਿਨ੍ਹਾਂ ਦੇ ਸ਼ਬਦ ਕੇਵਲ ਵਿਸ਼ੇਸ਼ ਰੀਤੀਆਂ ਨਾਲ ਹੀ ਭਰਪੂਰ ਹਨ, ਜਿਹੜੇ ਸਿਰਫ਼ ਖੁਸ਼ੀ ਤੇ ਪ੍ਰਭੂਤਵ ਲਈ ਹੀ ਜਿਉਂਦੇ ਹਨ, ਉਹ ਬੁੱਧੀਹੀਣ ਹਨ।

**ਵਿਆਖਿਆ :-** ਅਜਿਹੇ ਲੋਕ ਕੇਵਲ ਦੁਨਿਆਵੀ ਆਨੰਦ ਦੀ ਪ੍ਰਾਪਤੀ ਦਾ ਲਕਸ਼ ਅੱਗੇ ਰੱਖਦੇ ਹਨ। ਜਿਨ੍ਹਾਂ ਨੂੰ ਯੋਗ ਸਿੱਖਿਆ ਦਾ ਗਿਆਨ ਨਹੀਂ ਹੈ। ਉਨ੍ਹਾਂ ਲਈ ਮੁਕਤੀ ਕੇਵਲ ਸਵੱਰਗ ਪ੍ਰਾਪਤੀ ਹੈ। ਇਹ ਸਰੀਰਕ ਖੁਸ਼ੀਆਂ ਕੇਵਲ ਅਸਥਾਈ ਆਨੰਦ ਪ੍ਰਾਪਤੀ ਦਾ ਸਾਧਨ ਮਾਤ੍ਰ ਹਨ। ਵਾਸ਼ਨਾਵਾਦੀ ਸਰੀਰਕ ਭੌਤਿਕਵਾਦੀ ਅਤੇ ਸੰਵੇਦਨਾਵਾਦੀ ਵਿਸ਼ਈ ਆਨੰਦ ਸਥਾਈ ਨਹੀਂ ਹੁੰਦਾ, ਇਸ ਦਾ ਆਤਮਾ ਨਾਲ ਕੋਈ ਲੈਣਾ ਦੇਣਾ ਨਹੀਂ ਹੈ। ਇਹ ਖੁਸ਼ੀ ਆਤਮਾ ਦੀ ਖੁਰਾਕ ਨਹੀਂ।

✪ ✪ ✪

**2.44 ਸ਼ਲੋਕ :**

*भोग-ऐश्वर्य-प्र-सक्तानाम्, तया अप-हृत-चेतसाम्। वि-अव-साय-आत्मिका बुद्धि:, सम्-आ-धौ न वि-धीयते॥*

***ਭੋਗ ਏਸ਼੍ਵਰ੍ਯ ਪ੍ਰਸ਼ਕਤਾਨਾਮ੍ ਤਯਾ ਅਪਹਰ੍ਤ ਚੇਤ ਸਾਮ੍।***
***ਦਿਅਵਸਾਯ ਆਤ੍ਮਿਕਾ ਬੁਧਿਹ ਸਮ੍ ਆਧੌਂ ਨ ਵਿ ਧੀਯਤੇ॥***

**੦ ਸ਼ਬਦ ਅਰਥ :-** ਭੋਗਏਸ਼੍ਵਰ੍ਯ ਪ੍ਰਸਕ੍ਤਾਨਾਮ੍ : ਜਿਹੜੇ ਲੋਕ ਬਹੁਤ ਹੀ ਖੁਸ਼ੀਆਂ ਤੇ ਪ੍ਰਭੂਸੱਤਾ ਨਾਲ ਬੱਝੇ ਹੋਏ ਹਨ। ਤਯਾ : ਉਸ ਰਾਹੀਂ। ਅਪਹਰ੍ਤ ਚੇਤ ਸਾਮ੍ : ਜਿਨ੍ਹਾਂ ਦੇ ਮਨ ਪਰੇ ਉਲਝ ਗਏ ਹਨ। ਦਿਅਵਸਾਯਆਤ੍ਮਿਕਾ = ਪੱਕੇ ਦ੍ਰਿੜ ਇਰਾਦੇ ਵਾਲੇ। ਬੁਧਿਹ : ਸੇਵਾ ਭਗਤੀ ਕਾਰਨ। ਸਮ੍ਆਧੌਂ : ਸਮਾਧੀ ਵਿੱਚ। ਨ : ਨਹੀਂ। ਵਿਧੀਯਤੇ : ਨੀਯਤ ਹੈ।

**੦ ਸ਼ਲੋਕਾਰਥ :-** ਉਸ ਬਾਣੀ ਰਾਹੀਂ ਜਿਨ੍ਹਾਂ ਦਾ ਮਨ ਜਿੱਤ ਲਿਆ ਗਿਆ ਹੈ ਤੇ ਜਿਹੜੇ ਭੋਗ ਅਤੇ ਐਸ਼ੋ ਆਰਾਮ ਵਿੱਚ ਮਸਤ ਹਨ। ਅਜਿਹੇ ਲੋਕਾਂ ਦੇ ਅੰਤਹਕਰਣ ਵਿਚ ਨਾ ਆਤਮ ਗਿਆਨ ਪ੍ਰਵੇਸ਼ ਕਰਦਾ ਹੈ ਅਤੇ ਨਾ ਹੀ ਆਤਮ ਵਿਸ਼ਵਾਸ ਦਾ ਵਿਕਾਸ ਹੁੰਦਾ ਹੈ।

**ਪਦ-ਅਰਥ-ਵਿਸਥਾਰ (2.42, 43, 44 ਸ਼ਲੋਕ) :-** ੦ ਯਾਮ੍ ਇਮਾਮ੍ ਪੁਸ਼ਿਪ੍ਤਾਮ੍ ਵਾਚਮ੍ ਪ੍ਰਵਦੰਤਿ ਅਵਿਪਕਸ਼ਚਿਤਹ = ਜਿਸ ਸਤ੍ ਅਸਤ੍ ਨਿਤਯ੍ ਅਨਿਤਯ੍ ਅਵਿਨਾਸ਼ੀ ਵਿਨਾਸ਼ੀ ਦਾ ਵਿਵੇਕ ਨਹੀਂ ਹੈ। ਅਜਿਹੇ ਅਵਿਵੇਕ ਦੀ ਮਨੁੱਖ ਵੇਦਾਂ ਦੀ, ਜਿਸ ਬਾਣੀ ਵਿੱਚ ਸੰਸਾਰ ਤੇ ਭੋਗਾਂ ਦਾ ਵਰਨਣ ਹੈ, ਉਸ ਪੁਸ਼ਿਪ੍ਤ ਵਾਣੀ ਨੂੰ ਕਿਹਾ ਕਰਦੇ ਹਨ। ਪੁਸ਼ਿਪ੍ਤਾਮ ਦਾ ਅਰਥ ਹੈ ਭੋਗ ਤੇ ਈਸ਼ਵਰਯ ਦੀ ਪ੍ਰਾਪਤੀ ਦਾ ਵਰਨਣ ਕਰਨ ਵਾਲੀ ਵਾਣੀ, ਕੇਵਲ ਫੁੱਲ ਪੱਤੀ ਹੀ ਹੈ, ਫਲ ਨਹੀਂ। ਤ੍ਰਿਪਤੀ ਤਾਂ ਫਲ ਨਾਲ ਹੀ ਹੁੰਦੀ ਹੈ। ਫੁੱਲ ਪੱਤੀ ਦੀ ਤਾਂ ਸ਼ੋਭਾ ਨਹੀਂ ਹੁੰਦੀ। ਉਹ ਵਾਣੀ ਸਥਾਈ ਫਲ ਦੇਣ ਵਾਲੀ ਨਹੀਂ ਹੈ। ਉਸ ਵਾਣੀ ਦਾ ਜੋ ਫਲ ਸਵੱਰਗ ਆਦਿ ਦਾ ਭੋਗ ਹੈ ਉਹ ਕੇਵਲ ਦੇਖਣ ਨੂੰ ਹੀ ਸੁੰਦਰ ਲੱਗਦਾ ਹੈ, ਉਸ ਵਿੱਚ ਸਥਾਈਪਨ ਨਹੀਂ ਹੈ। ਯਾਮ੍ਇਮਾਮ੍ = ਕਾਮਨਾਵਾਂ ਵਿੱਚ ਗ੍ਰਸੇ ਰਹਿਣਾ। ਐਨੇ ਗ੍ਰਸੇ ਰਹਿਣਾ ਕਿ ਕਾਮਨ ਰੂਪ ਹੀ ਬਣ ਜਾਣਾ। ਉਸ ਨੂੰ ਆਪਣੇ ਤੇ ਕਾਮਨਾ ਵਿਚਕਾਰ ਕੋਈ ਭਿੰਨਤਾ ਨਜ਼ਰ ਨਹੀਂ ਆਉਂਦੀ। ਉਨ੍ਹਾਂ ਦਾ ਤਾਂ ਇੱਕੋ ਭਾਵ ਹੈ ਕਿ ਕਾਮਨਾ ਤੋਂ ਬਿਨਾ ਆਦਮੀ ਜੀ ਨਹੀਂ ਸਕਦਾ। ਕੋਈ ਕੰਮ ਨਹੀਂ ਹੋ ਸਕਦਾ। ਕਾਮਨਾ ਤੋਂ ਬਿਨਾ ਆਦਮੀ ਪੱਥਰ ਬਣ ਜਾਂਦਾ ਹੈ। ਕਾਮਨਾ ਤੋਂ ਬਿਨਾ ਉਹ ਚੇਤਨਾ ਤੋਂ ਹੀਣਾ ਹੋ ਜਾਂਦਾ ਹੈ। ਅਜਿਹੇ ਭਾਵ ਵਾਲੇ ਵਿਅਕਤੀ ਕਾਮ੍ ਇਮਾਮ੍ ਹਨ। ਸਵੱਰਗਪਰਾਹ = ਸਵਰੱਗਾਂ ਵਿੱਚ ਵਧੀਆ ਤੋਂ ਵਧੀਆ ਦਿਵ੍ਯ ਭੋਗ ਮਿਲਦੇ ਹਨ, ਇਸ ਲਈ ਉਨ੍ਹਾਂ ਦੀ ਦ੍ਰਿਸ਼ਟੀ ਤੋਂ ਸਵੱਰਗ ਹੀ ਸ਼੍ਰੇਸ਼ਠ ਹੈ। ਉਹ ਉਨ੍ਹਾਂ ਸਵੱਰਗ ਭੋਗਾਂ ਦੀ ਪ੍ਰਾਪਤੀ ਲਈ ਦਿਨ ਰਾਤ ਲੱਗੇ ਰਹਿੰਦੇ ਹਨ। ਏਥੇ ਸਵੱਰਗ ਪਰਾਹ ਪਦ ਤੋਂ ਉਨ੍ਹਾਂ ਵਿਅਕਤੀਆਂ ਦੀ ਗੱਲ ਕਹੀ ਗਈ ਹੈ, ਜੋ ਵੇਦਾਂ ਸ਼ਾਸਤਰਾਂ ਵਿੱਚ ਵਰਨਨਤ ਸਵੱਰਗ ਵਿੱਚ ਭਰੋਸਾ ਕਰਦੇ ਹਨ। ੦ ਜਨ੍ਮ ਕਰ੍ਮ ਫਲ ਪ੍ਰਦਾਮ੍ = ਇਹ ਪੁਸ਼ਿਪ੍ਤਾਮ੍ ਵਾਣੀ ਜਨਮ ਰੂਪੀ ਕਰਮ ਨੂੰ ਦੇਖਣ ਵਾਲੀ ਹੈ, ਕਿਉਂਕਿ ਉਸ ਵਿੱਚ ਸੰਸਾਰਕ ਭੋਗਾਂ ਨੂੰ ਮਹੱਤਵ ਦਿੱਤਾ ਗਿਆ ਹੈ। ਉਹਨਾਂ ਭੋਗਾਂ ਦਾ ਰਾਗ (ਦੋਸ਼) ਹੀ ਅੱਗੋਂ, ਜਨਮ ਹੋਣ ਵਿੱਚ ਕਾਰਨ ਹੈ। (ਗੀਤਾ 13.21) ੦ ਕ੍ਰਿਯਾ ਵਿਸ਼ੇਸ਼ ਬਹੁਲਾਮ੍ – ਭੋਗ ਏਸ਼ਵਰ੍ਯ ਗਤਿਮ੍ ਪ੍ਰਤਿ = ਇਹ ਪੁਸ਼ਪਤ ਦਿਖਾਵੇ ਵਾਲੀ ਵਾਣੀ ਜੋ ਕੇਵਲ ਸ਼ੋਭਾ ਯੁਕਤ ਹੈ – ਭੋਗ ਤੇ ਐਸ਼ ਦੀ ਪ੍ਰਾਪਤੀ ਦੇ ਲਈ, ਜਿਨ੍ਹਾਂ ਸ਼ਕਾਮ ਅਨੁਸ਼ਠਾਨਾਂ ਦਾ ਵਰਨਣ ਕਰਦੀ ਹੈ, ਉਨ੍ਹਾਂ ਵਿੱਚ ਕ੍ਰਿਆਵਾਂ ਦੀ ਬਹੁਲਤਾ ਰਹਿੰਦੀ ਹੈ। ਇਨ੍ਹਾਂ ਵਿੱਚ ਕਈ ਪ੍ਰਕਾਰ ਦੀਆਂ ਵਿਧੀਆਂ ਹੁੰਦੀਆਂ ਹਨ। ਅਨੇਕਾਂ ਕ੍ਰਿਆਵਾਂ ਕਰਨੀਆਂ ਪੈਂਦੀਆਂ ਹਨ। ਅਨੇਕਾਂ ਪਦਾਰਥਾਂ ਦੀ ਲੋੜ ਪੈਂਦੀ ਹੈ। ਸਰੀਰ ਲਈ ਵਧੇਰੇ ਮਿਹਨਤ ਕਰਦੀ ਪੈਂਦੀ ਹੈ। ੦ 'ਹੇ ਪਾਰਥ! ਵੇਦਾਂ ਦੇ ਅਰਥਵਾਦ ਵਿੱਚ ਹੀ ਰੀਤੀ, ਕਰਮ ਕਾਂਡ ਦੀ ਅਪੇਕਸ਼ਾ ਕੋਈ ਗਿਆਨ ਕਾਂਡ ਨਹੀਂ ਹੈ। ਅਜਿਹਾ ਕਹਿਣ ਵਾਲੇ ਸਵੱਰਗ ਨੂੰ ਹੀ ਸਰਵ ਸ੍ਰੇਸ਼ਠ ਸਮਝਣ ਵਾਲੇ ਕਾਮ ਆਤ੍ਮਾਨਹ ਅਵਿਵੇਕੀਜਨ ਜੋ ਜਨਮ ਕਰ੍ਮ ਤੇ ਫਲ ਪ੍ਰਦਾਨ ਕਰਨਵਾਲੀ ਭੋਗ ਏਸ਼੍ਵ੍ਰ੍ਯ ਦੀ ਪ੍ਰਾਪਤੀ ਦੇ ਲਈ ਅਗਿਮ੍ਪ੍ਰਤਿ ਆਦਿ ਵਿਸ਼ੇਸ਼ ਕਰਮਾਂ ਦੇ ਵਿਸਥਾਰ ਨਾਲ ਯੁਕਤ ਇਸ ਪੁਸ਼ਪਤ ਪਲਾਸ਼ਦੇ ਸਮਾਨ੍ ਆਪਹਰ੍ਤ ਮਣੀਯ ਵਾਣੀ ਨੂੰ ਬੋਲਦੇ ਹਨ। ਉਸ ਵਾਣੀ ਰਾਹੀਂ ਅਪਹਰ੍ਤ ਚਿੱਤ ਵਾਲੇ ਤਥਾ ਭੋਗ ਤੇ ਐਸ਼ਵਰ੍ਯ ਵਿੱਚ ਆਸਿਤਕ ਰੱਖਣ ਵਾਲੇ ਉਨ੍ਹਾਂ ਪੁਰਸ਼ਾਂ ਦੇ ਅੰਤਹਕਰਣ ਵਿੱਚ ਵਿਅਵਸਾਯਆਤ੍ਮਿਕਾ ਬੁੱਧੀ ਨਹੀਂ ਹੁੰਦੀ। ਇਹ 2.42, 43, 44 ਸ਼ਲੋਕਾਂ ਦਾ ਸਾਰ ਹੈ। ਕਹਿਣ ਦਾ ਭਾਵ ਇਹ ਹੈ, ਅਜਿਹੇ ਬਿਰਖ ਜਿਨ੍ਹਾਂ ਉੱਪਰ ਫੁੱਲ ਪੱਤੇ ਤਾਂ ਹਨ, ਫਲ ਨਹੀਂ ਆਉਂਦੇ, ਕੇਵਲ ਅੱਖਾਂ ਨੂੰ ਪਿਆਰੇ ਲੱਗਦੇ ਹਨ। ਉਪਯੋਗਤਾ ਪੱਖੋਂ ਹੀਣੇ ਹਨ। ਏਸੇ ਤਰ੍ਹਾਂ ਕਰਮਕਾਂਡ ਬਾਣੀ ਕੰਨਾਂ ਨੂੰ ਬਹੁਤ ਰਮਣੀਕ ਤੇ ਸੁਹਾਵਣੀ ਲੱਗਦੀ ਹੈ, ਉਸ ਦਾ ਆਤਮਾ ਉੱਪਰ ਕੋਈ ਲਾਭਕਾਰੀ ਪ੍ਰਭਾਵ ਨਹੀਂ ਪੈਂਦਾ। ਕਰਮਕਾਂਡ ਨਾਲੋਂ ਗਿਆਨ ਕਾਂਡ ਵਧੇਰੇ ਉਪਯੋਗੀ ਹੁੰਦਾ ਹੈ। ਗਿਆਨ ਕਾਂਡ ਜਿਸ ਵਿੱਚ ਬ੍ਰਹਮ ਵਿੱਦਿਆ ਹੈ, ਉਸ ਦਾ ਅਧਿਕਾਰੀ ਬ੍ਰਹਮ ਗਿਆਨੀ ਹੈ। ੦ ਭੋਗ ਏਸ਼ਵਰ੍ਯ ਪ੍ਰਸਤ੍ਕ੍ਰਾਨਾਮ੍ ਤਯਾ ਅਪਹ੍ਰਤ ਚੇਤ ਸਾਮ੍ = (1) ਸ਼ਬਦ (2) ਸਪੱਰਸ਼ (3) ਰੂਪ (4) ਰਸ ਤੇ (5) ਗੰਧ ਸੁੱਖ ਦੇ ਪੰਜ ਸਾਧਨ ਹਨ। ਅਜਿਹੇ ਸੁਖ ਨੂੰ ੦ ਭੋਗ ਕਹਿੰਦੇ ਹਨ। ਭੋਗ ਭੋਗਣ ਵਾਲੇ ਪਦਾਰਥ ਰੁਪਏ ਪੈਸੇ ਮਕਾਨ ਇਸਤਰੀ ਆਦਿ ਦੀ ਪ੍ਰਾਪਤੀ ਕਰਕੇ ਉਨ੍ਹਾਂ ਦੀ ਲੋੜ ਤੋਂ ਵੱਧ ਵਰਤੋਂ ਕਰਨੀ ਏਸ਼ਵਰੀਆ ਹੈ। ਇਨ੍ਹਾਂ ਵੱਲ ਆਕਰਸ਼ਤ ਹੋਣ ਨੂੰ ਭੋਗ ਏਸ਼ ਵ੍ਰਯ ਪ੍ਰਸਤ੍ਕ੍ਨਾਮ ਕਿਹਾ ਜਾਂਦਾ ਹੈ। ੦ ਆਸੁਰਾ ਸੰਪਤੀ ਵਾਲੇ ਵਿਅਕਤੀ ਉਹ ਹੁੰਦੇ ਹਨ ਜੋ ਭੋਗੇ ਤੇ ਐਸ਼ੋਆਰਾਮ ਵਿੱਚ ਲੱਗੇ ਰਹਿੰਦੇ ਹਨ। ੦ ਅਸੁ = ਦਾ ਅਰਥ ਪ੍ਰਾਣ ਹੈ ਜੋ ਪ੍ਰਾਣ ਸੰਭਾਲਦੇ ਹਨ। ਉਸ ਨੂੰ ਸੁੱਖ ਸਾਧਨਾਂ ਵਿੱਚ ਪਾਉਂਦੇ ਹਨ, ਉਹ ਆਸੁਰੀ ਹਨ। ਜਾਂ ਅਸੁਰ ਹੈ। ਅਸੁਰ ਰੁਚੀ ਵਾਲੇ ਵਿਅਕਤੀ ਸਰੀਰਕ ਸੁੱਖ ਲਈ ਪਦਾਰਥ ਭੋਗਦੇ ਹਨ। ੦ ਵਿਅਵਸਾਯ ਆਤ੍ਮਿਕਾ ਬੁਧਿਹ ਸਮ੍ ਆਧੋ ਨ ਵਿਧੀਯਤੇ = ੦ ਮਨੁੱਖ ਦਾ ਜਨਮ ਲੈਣ ਦਾ ਅਸਲੀ ਉਦੇਸ਼ ਪ੍ਰਮਾਤਮਾ ਦੀ ਪ੍ਰਾਪਤੀ ਹੈ। ਅਜਿਹੀ ਵਿਅਵਸਾਯ ਆਤ੍ਮਿਕਾ ਬੁੱਧੀ ਉਨ੍ਹਾਂ ਲੋਕਾਂ ਦੀ ਨਹੀਂ ਹੁੰਦੀ ਕਿ ਉਹ ਜੋ ਭੋਗ ਭੋਗੇ ਜਾ ਚੁੱਕੇ ਹਨ ਜਾਂ ਭੋਗੇ ਜਾ ਸਕਦੇ ਹਨ ਜਾਂ ਜਿਨ੍ਹਾਂ ਸੰਬੰਧੀ ਸੁਣ ਰੱਖਿਆ ਹੈ। ਉਨ੍ਹਾਂ ਕਾਰਨ ਬੁੱਧੀ ਵਿੱਚ ਜੋ ਮਲੀਨਤਾ ਆ ਜਾਂਦੀ ਹੈ, ਉਸ ਨੂੰ ਉਹ ਦੂਰ ਕਰਨ ਦੇ ਸਮਰੱਥ ਹੋਣ। ਮਲੀਨਤਾ ਦੂਰ ਕਰਕੇ ਹੀ ਪਰਮਾਤਮਾ ਦੀ ਪ੍ਰਾਪਤੀ ਸੰਭਵ ਹੈ। 'ਮੈਂ ਵਿਦਵਾਨ ਹਾਂ, ਮੈਂ ਕਲਾਕਾਰ ਹਾਂ।' ਤਾਂ ਹਰ ਕੋਈ ਅਭਿਮਾਨ ਸੁੱਖ ਭੋਗਣ ਲਈ ਕਹਿ ਦਿੰਦਾ ਹੈ। ਪਰਮਾਤਮਾ ਪ੍ਰਾਪਤੀ ਤੋਂ ਮਿਲਣ ਵਾਲੇ ਸੁਖ ਨੂੰ ਭੋਗਣ ਲਈ ਬ੍ਰਹਮ ਗਿਆਨ ਪ੍ਰਾਪਤ ਕਰਨ ਵਾਲਾ ਬਣਨਾ ਔਖਾ ਹੈ। ੦ ਜੇ ਮਨੁੱਖ ਵੀ ਸੁੱਖ ਲਈ ਵਸਤੂ ਪਦਾਰਥ ਰਸ ਭੋਗਦਾ ਹੈ। ਪਸ਼ੂ ਪੰਛੀ ਵੀ ਵਿਲਾਸ ਵਿੱਚ ਲੱਗੇ ਰਹਿੰਦੇ ਹਨ ਤਾਂ ਦੋਵਾਂ ਵਿੱਚ ਅੰਤਰ ਕੀ ਹੈ ? ਮੰਨਿਆ ਪਸ਼ੂ ਪੰਛੀ ਭੋਗ ਯੂਨੀ ਵਾਲੇ ਜੀਵ ਹਨ। ਪਰ ਮਾਨਵ ਜਨਮ ਦਾ ਮੁੱਖ ਉਦੇਸ਼ ਆਪਣੇ ਕਰਤੱਵਾਂ ਦੀ ਪ੍ਰਾਪਤੀ ਕਰਕੇ ਆਪਣਾ ਕਲਿਆਣ ਕਰਨਾ ਹੈ। ਨਿਸ਼ਕਾਮ ਹੋ ਕੇ ਸੇਵਾ ਭਾਵ ਪੈਦਾ ਕਰਨੇ ਹਨ। ਪਰ ਜਦ ਭੋਗ ਸਮੱਗਰੀ ਸਾਹਮਣੇ ਆ ਜਾਂਦੀ ਹੈ ਤਾਂ ਉਹ ਭੋਗਣ ਦੇ ਮੋਹ ਦਾ ਤਿਆਗ ਨਹੀਂ ਕਰ ਸਕਦਾ। ੦ ਵਾਸਤਵ ਵਿੱਚ ਸਾਂਸਾਰਿਕ ਪਦਾਰਥ, ਪ੍ਰਮਾਤਮਾ ਦੀ ਤਰਫ਼ ਜਾਣ ਵਿੱਚ ਰੁਕਾਵਟ ਹੀ ਬਣਦੇ, ਪਰ ਵਰਤਮਾਨ ਸਮੇਂ ਵਿੱਚ ਜੋ ਭੋਗਾਂ ਦਾ ਮੋਹ ਹੈ, ਮਹੱਤਵ ਹੈ ਜੋ ਸਾਡੇ ਅੰਤਹਕਰਣ ਵਿੱਚ ਸਥਾਪਿਤ ਹੋ ਚੁੱਕਾ ਹੈ, ਉਹੋ ਹੀ ਵੱਡੀ ਰੁਕਾਵਟ ਹੈ। ਭੋਗ ਐਨੀ ਰੁਕਾਵਟ ਨਹੀਂ ਬਣਦੇ, ਜਿੰਨਾ ਭੋਗਾਂ ਦਾ ਮਹੱਤਵ ਰੁਕਾਵਟ ਬਣਦਾ ਹੈ। ਭੋਗ ਤੇ ਸੰਗ੍ਰਹਿ ਦੀ ਰੁਚੀ ਵਾਲੇ ਵਿਅਕਤੀ ਲਈ ਪ੍ਰਮਾਤਮਾ ਦੂਰ ਦੂਰ ਹੋ ਜਾਂਦਾ ਹੈ।

**ਵਿਆਖਿਆ :-** ਸਮਾਧੀ ਦੇ ਅਰਥ ਮਨ ਦੀ ਪੂਰਣ ਇਕਾਗਰਤਾ ਹੈ। ਜਦੋਂ ਮਨ ਸਾਧਕ ਬਣ ਕੇ ਇਕਾਗਰਚਿੱਤ ਪ੍ਰਕਿਰਿਆ ਗ੍ਰਹਿਣ ਕਰਦਾ ਹੈ ਤੇ ਆਪਣੇ ਆਪ ਦਾ ਅਧਿਐਨ ਕਰਦਾ ਹੈ, ਆਪਣੇ ਸੰਬੰਧੀ ਸੋਚਦਾ ਵਿਚਾਰਦਾ ਹੈ। ਆਪਣੇ ਆਪ ਨੂੰ ਸਮਝਦਾ ਹੈ – ਉਸ ਅਵੱਸਥਾ ਨੂੰ ਸਮਾਧੀ ਕਹਿੰਦੇ ਹਾਂ। ਉਹ ਲੋਕ ਜਿਹੜੇ ਚੰਮ ਖੁਸ਼ੀਆਂ, ਦੁਨਿਆਵੀ ਵਸਤਾਂ, ਭੌਤਿਕ ਪ੍ਰਾਪਤੀਆਂ ਲਈ ਰੁੱਝੇ ਰਹਿੰਦੇ ਹਨ, ਸਮਾਧੀ ਨਹੀਂ ਲਾ ਸਕਦੇ। ਇੱਛਾਵਾਂ ਗ੍ਰਸੇ ਲੋਕ ਅਧਿਆਤਮਕ ਪਦ ਤੱਕ ਦੀ ਪ੍ਰਾਪਤੀ ਨਹੀਂ ਕਰ ਸਕਦੇ। ਅਜਿਹੇ ਲੋਕ ਮਾਨਵ ਜਾਤ ਵਿੱਚ ਨਿਰਮਲ ਨਹੀਂ ਹੁੰਦੇ। ਕਠੋਰ ਹੁੰਦੇ ਹਨ। ਅਜਿਹੇ ਲੋਕ ਦੁਨਿਆਵੀ ਖੁਸ਼ੀਆਂ ਪ੍ਰਾਪਤ ਕਰਨਨੂੰ ਹੀ ਜੀਵਨ ਦਾ ਮੰਤਵ ਸਮਝਦੇ ਹਨ। ਇਹ ਆਪਣੀ ਯੋਗਤਾ ਬੁੱਧੀ ਅਤੇ ਸਭੇ ਕਾਰਜ ਏਸੇ ਉਦੇਸ਼ ਦੀ ਪ੍ਰਾਪਤੀ ਲਈ ਖਰਚ ਕਰ ਦਿੰਦੇ ਹਨ। ਰੀਤੀ ਰਿਵਾਜ ਕਰਮ ਕਾਂਡ-ਦਰਸ਼ਨ ਅਜਿਹੇ ਲੋਕਾਂ ਲਈ ਹੀ ਹਨ, ਜਿਹੜੇ ਸੰਸਾਰੀ ਜਨਮ ਪ੍ਰਾਪਤੀ ਦੇ ਸਮੇਂ ਨੂੰ ਆਨੰਦਦਾਇਕ ਬਣਾਉਣ ਦੇ ਅਭਿਲਾਸ਼ੀ ਹਨ। ਆਨੰਦ ਪ੍ਰਾਪਤ ਕਰਨ ਲਈ ਭੌਤਿਕ ਵਸਤਾਂ ਇਕੱਠੀਆਂ ਕਰਨੀਆਂ ਜੀਵਨ ਦਾ ਲਕਸ਼ ਨਹੀਂ ਹੈ। ਪੂਰਨਤਾ ਪਰਪੱਕਤਾ ਪ੍ਰਭੂਸੱਤਾ ਨਾਲ ਇਕਮਿਕਤਾ ਪ੍ਰਾਪਤ ਕਰਨੀ ਮੁੱਖ ਮੰਤਵ ਹੈ, ਜੋ ਕੇਵਲ ਯੋਗ ਸੰਖਯ ਗਿਆਨ ਰਾਹੀਂ ਹੀ ਸੰਭਵ ਹੈ। ਅਧਿਆਤਮਕ ਪ੍ਰਕਾਸ਼ ਦੀ ਪ੍ਰਾਪਤੀ ਕਾਮਵਾਸ਼ਨਾ ਭੋਗ-ਇੱਛਾ ਲਾਲਸਾ ਅਤੇ

ਲਾਲਚ ਰਾਹੀਂ ਅਸੰਭਵ ਹੈ। ਅਧਿਆਤਮਕ ਪ੍ਰਕਾਸ਼ ਹੀ ਮੁੱਖ ਉਦੇਸ਼ ਹੈ ਜੋ ਸਾਧਕ ਨੇ ਪ੍ਰਾਪਤ ਕਰਨਾ ਹੈ।

✪ ✪ ✪

**2.45 ਸ਼ਲੋਕ :**

*त्रैगुण्य-विषया: वेदा:, नि:-त्रैगुण्य: भव अर्जुन। निर्-द्वन्द्व: नित्य-सत्त्व-सथ:, निर्-योग-क्षेम: आत्म-वान्॥*

***ਤ੍ਰੈਗੁਣਯ ਵਿਸ਼ਯਾਹ ਵੇਦਾਹ, ਨਿਹ ਤ੍ਰੈ ਗੁਣਯਹ ਭਵ ਅਰ੍ਜੁਨ।***

***ਨਿਰ੍ ਦਵੰਦਹੁ ਨਿਤ੍ਯ ਸੱਤਵਸ੍ਥਹ ਨਿਰ੍ ਯੋਗ ਕਸ਼ੇਮਹ ਆਤ੍ਮਵਾਨ੍॥***

**੦ ਸ਼ਬਦ ਅਰਥ :-** ਤ੍ਰੈਗੁਣ ਵਿਸ਼ਯਾਹ : ਤਿੰਨ ਗੁਣਾਂ ਨਾਲ ਵਿਚਰਨਾ, ਭੌਤਿਕ ਪ੍ਰਕ੍ਰਿਤੀ ਦੇ ਤਿੰਨ ਵਿਵਹਾਰਾਂ ਨਾਲ ਸੰਬੰਧ ਰੱਖਣਾ। ਵੇਦਾਹ : ਵੇਦ ਗਿਆਨ। ਨਿਹ ਤ੍ਰੈਗੁਣਯਹ : ਇਨ੍ਹਾਂ ਤਿੰਨਾਂ ਗੁਣਾਂ ਤੋਂ ਬਿਨਾਂ, ਅਧਿਆਤਮਕ ਅਵੱਸਥਾ ਦੀ ਪਵਿੱਤਰ ਸਥਿਤੀ। ਭਵ : ਹੋਣਾ। ਅਰ੍ਜੁਨ : ਹੇ ਅਰਜਨਾ। ਨਿਰਦਵੰਦਹੁ : ਵਿਰੋਧੀ ਦੇ ਦੁੱਖਾਂ ਤੋਂ ਮੁਕਤ। ਨਿਤ੍ਯ ਸਤੱਵਸ੍ਥਹ = ਹਮੇਸ਼ਾ ਸਤਿ ਸੰਕਲਪ ਧਾਰਨ ਕਰਨ। ਨਿਰਯੋਗ ਕਸ਼ੇਮਹ : ਪ੍ਰਾਪਤੀ ਲਾਭ ਸੰਭਾਲ ਸੁਰੱਖਿਆ ਤੋਂ ਮੁਕਤ ਹੋਣਾ। ਆਤਮ੍ਵਾਨ : ਸਵੈ ਵਿੱਚ ਸਥਾਪਿਤ ਕਰਨਾ।

**੦ ਸ਼ਲੋਕਾਰਥ :-** ਹੇ ਅਰਜਨ! ਵੇਦ ਤਿੰਨ ਗੁਣਾਤਮਕ ਸੰਸਾਰ ਦਾ ਪ੍ਰਤਿਪਾਦਨ ਕਰਨ ਵਾਲੇ ਹਨ। ਤੂ ਇਨ੍ਹਾਂ ਤਿੰਨਾਂ ਗੁਣਾਂ ਤੋਂ ਮੁਕਤ (ਅਸੰਸਾਰੀ) ਹੋ ਜਾ। ਸੁੱਖ ਦੁੱਖ ਦੂੰਦਾਂ ਤੋਂ ਰਹਿਤ ਨਿੱਤ ਵਸਤੂ ਵਿੱਚ ਰਹਿਣ ਵਾਲਾ, ਅਪ੍ਰਾਪਤ ਵਸਤੂ ਦੀ ਪ੍ਰਾਪਤੀ ਅਤੇ ਪ੍ਰਾਪਤ ਵਸਤੂਆਂ ਦੀ ਸੁਰੱਖਿਆ ਦੇ ਲਈ ਯਤਨ ਨਾ ਕਰਨ ਵਾਲਾ (ਅਥਵਾ ਪਰਮ ਆਦਰ ਰਹਿਤ) ਹੋ ਜਾ।

**ਪਦ-ਅਰਥ-ਵਿਸਥਾਰ :-** ੦ ਤ੍ਰੈਗੁਣ੍ਯ ਵਿਸ਼ਯਾਹ ਵੇਦਾਹ = ਵੇਦਾਂ ਦਾ ਉਹ ਅੰਸ਼ ਜਿਨ੍ਹਾਂ ਵਿੱਚ ਤਿੰਨਾਂ ਗੁਣ ਦੇ ਕਾਰਜਾਂ ਸਵੱਰਗ ਆਦਿ ਭੋਗ ਭੂਮੀਆਂ ਦੇ ਤਿੰਨਾਂ ਗੁਣਾਂ ਦਾ ਵਰਨਣ ਹੈ। ਏਥੋਂ ਵੇਦਾਂ ਦੀ ਨਿੰਦਾ ਕਰਨਾ ਉਦੇਸ਼ ਨਹੀਂ, ਬਲਕਿ ਨਿਸ਼ਕਾਮ ਭਾਵ ਦੀ ਮਹਿਮਾ ਕਰਨਾ ਹੈ, ਜਿਵੇਂ ਹੀਰੇ ਦਾ ਵਰਨਣ ਕਰਦੇ ਕਰਦੇ ਕੱਚ ਦਾ ਵਰਨਣ ਕਰ ਦੇਈਏ। ਏਥੇ ਕੱਚ ਦੀ ਨਿੰਦਾ ਕਰਨ ਦਾ ਉਦੇਸ਼ ਨਹੀਂ ਹੁੰਦਾ। ਤਿੰਨਾਂ ਗੁਣਾਂ ਦੇ ਵਰਨਣ ਤੋਂ ਬਿਨਾਂ ਵੇਦਾਂ ਵਿੱਚ ਤਾਂ ਪ੍ਰਮਾਤਮਾ ਦੀ ਪ੍ਰਾਪਤੀ ਦੇ ਹੋਰ ਸਾਧਨਾਂ ਦਾ ਵੀ ਜ਼ਿਕਰ ਹੈ। ੦ ਨਿਹ ਤ੍ਰੈਗੁਣਯਹ ਭਵ ਅਰ੍ਜੁਨ = ਹੇ ਅਰਜਨ! ਤੂੰ ਤਿੰਨਾਂ ਗੁਣਾਂ ਦੇ ਕਾਰਜ ਰੂਪ ਸੰਸਾਰ ਦੀ ਇੱਛਾ ਦਾ ਤਿਆਗ ਕਰਕੇ ਅਸੰਸਾਰੀ ਬਣ ਜਾ, ਸੰਸਾਰ ਤੋਂ ਉੱਚਾ ਉਠ ਜਾ। ੦ ਨਿਰਦਵੰਦ = ਮਨੁੱਖ ਦੇ ਜੋ ਦੁਸ਼ਮਨ ਹਨ, ਜਿਨ੍ਹਾਂ ਨੂੰ ਰਾਗ-ਦੋਸ਼ ਕਿਹਾ ਗਿਆ ਹੈ, ਉਨ੍ਹਾਂ ਦਵੰਦਾਂ ਤੋਂ ਉੱਪਰ ਉੱਠਣ ਦੀ ਲੋੜ ਹੈ। ਦਵੰਦ ਹੀ ਮੋਹ ਸਿਰਜਦੇ ਹਨ। ਸੰਸਾਰ ਵਿੱਚ ਫਸਾਉਣ ਦਾ ਕਾਰਨ ਬਣਦੇ ਹਨ। ਸਾਧਕ ਉਹ ਹੈ ਜੋ ਨਿਰਦਵੰਦ ਹੈ। ਇਹੋ ਹੀ ਮੋਕਸ਼ ਹੈ। ਨਿਰਦਵੰਦ ਨਾਲ ਮੂਰਖਤਾ ਚਲੀ ਜਾਂਦੀ ਹੈ, ਸਾਮਾਨਤਾ ਆਉਂਦੀ ਹੇ। ੦ ਜੇ ਕਿਸੇ ਵਿਅਕਤੀ ਵਸਤੂ ਵਿੱਚ ਰਾਗ (ਮੋਹ) ਹੈ, ਤਾਂ ਦੂਸਰੀ ਵਸਤੂ ਵਿਅਕਤੀ ਆਦਿ ਵਿੱਚ ਦੋਸ਼ ਹੋ ਜਾਵੇਗਾ। ਇੰਜ ਪ੍ਰਭੂ ਦੂਰ ਹੋ ਜਾਵੇਗਾ। ਇਹ ਵੀ ਦੋਸ਼ ਹੈ। ਪ੍ਰਮਾਤਮਾ ਪ੍ਰੇਮ ਨਾਲ ਸੰਸਾਰ ਦੋਸ਼ ਦੂਰ ਹੋ ਜਾਂਦੇ ਹਨ। ੦ ਨਿਤ੍ਯ ਸੱਤ੍ਵ ਸ੍ਥਹ = ਇੰਦਰੀਆਂ ਤੋਂ ਛੁੱਟਕਾਰਾ ਪ੍ਰਾਪਤ ਕਰਨ ਦਾ ਇੱਕੋ ਇੱਕ ਉਪਾਅ ਪ੍ਰਮਾਤਮਾ ਦਾ ਮਿਲਣ ਕਰਨਾ ਹੈ। ੦ ਨਿਰ੍ਯੋਗ ਕਸ਼ੇਮਹ - ਤੂ ਯੋਗ ਤੇ ਭਗਤੀ ਯੋਗ ਦੀ ਇੱਛਾ ਨਾ ਕਰ। ਜੇ ਮੇਰੇ ਹੁੰਦੇ ਹਨ, ਉਨ੍ਹਾਂ ਲਈ ਮੈਂ ਯਤਨ ਕਰਦਾ ਹਾਂ। ੦ ਆਤਮਵਾਨ੍ ਤੂੰ ਕੇਵਲ ਪ੍ਰਮਾਤਮਾ ਦਾ ਹੀ ਬਣ। ੦ ਤ੍ਰੈ ਗੁਣ : ਸਤੋ, ਰਜੋ ਤਮੋਗੁਣ ਤ੍ਰੈਗੁਣ ਹਨ। ਗੁਣਾਂ ਦਾ ਕਰਮ ਤ੍ਰੈਗੁਣ ਹੈ। ਅਰਥਾਤ ਕਾਮ ਮੂਲ ਸੰਸਾਰ ਹੈ। ਜੋ ਜਿਸ ਫਲ ਦਾ ਕਾਮੀ ਹੁੰਦਾ ਹੈ, ਉਸਨੂੰ ਉਹ ਉਸ ਫਲ ਦਾ ਬੋਧ ਕਰਵਾਉਂਦੇ ਹਨ। ਨਿਸ਼੍ਤ੍ਰੈਗੁਣਯ : ਨਿਸ਼੍ਕਾਮ ਨਿਦਵੰਦ ਨਿਤ੍ਯਸੱਤਵਸ੍ਥਹ ਆਤ੍ਮਵਾਨ੍ ਤੂੰ ਕੇਵਲ ਪ੍ਰਮਾਤਮਾ ਦੇ ਪਰਾਯਣ ਹੋ। ਕੇਵਲ ਪ੍ਰਮਾਤਮਾ ਪ੍ਰਾਪਤੀ ਦਾ ਲਕਸ਼ ਹੀ ਤੇਰੇ ਸਾਹਮਣੇ ਹੋਣਾ ਚਾਹੀਦਾ ਹੈ। ੦ ਦਵੰਦ = ਇਕ ਵਸਤੂ ਜਾਂ ਇੱਕ ਵਿਸ਼ੇ ਵਿੱਚ ਦੋ ਭਾਵ ਹੋਣੇ, ਦਵੰਦ ਹੁੰਦਾ ਹੈ।

**ਵਿਆਖਿਆ :-** ਪ੍ਰਕ੍ਰਿਤੀ ਦ੍ਰਿਸ਼ਟਮਾਨ ਕਾਇਨਾਤ ਦੇ ਵੇਦ ਅਨੁਸਾਰ ਤਿੰਨ ਸਰੂਪ ਹਨ। ਰਿਗ, ਯਜੁਰ, ਸਾਮ ਅਤੇ ਅਥਰਵ ਨਾਂ ਦੇ ਚਾਰ ਗ੍ਰੰਥ ਵੇਦ ਹਨ। ਇਹ ਕਾਇਨਾਤ ਦ੍ਰਿਸ਼ਟਮਾਨ ਪ੍ਰਕ੍ਰਿਤੀ ਦਾ ਮੁਲਾਂਕਣ ਕਰਨਵਾਲੇ ਦਰਸ਼ਨ ਹਨ। ਇਹਨਾਂ ਦੇ ਅਧਿਐਨ ਨਾਲ ਵਿਅਕਤੀ ਸਮਝ ਲੈਂਦਾ ਹੈ ਕਿ ਪ੍ਰਕ੍ਰਿਤੀ ਕਿਵੇਂ ਕਾਰਜ ਕਰਦੀ ਹੈ। ਇਹ ਬੌਧਿਕ ਦਰਸ਼ਨ ਅਤਿ ਜ਼ਰੂਰੀ ਹੈ। ਵੇਦਾਂ ਨੂੰ ਅਵਿਨਾਸ਼ੀ ਮੰਨਿਆ ਗਿਆ ਹੈ। ਪ੍ਰਕ੍ਰਿਤੀ ਵੀ ਅਵਿਨਾਸ਼ੀ ਹੈ, ਸਦੀਵੀ ਹੈ। ਪ੍ਰਕ੍ਰਿਤੀ ਵਿੱਚ ਸਤੋ ਰਜੋ ਅਤੇ ਤਮੋ ਗੁਣ ਹਨ। ਦ੍ਰਿਸ਼ਟੀਵਾਨ ਬੌਧਿਕ ਪੁਰਸ਼ ਲਈ ਪ੍ਰਕ੍ਰਿਤੀ ਦੀ ਸੀਮਾ ਵਿੱਚ ਰਹਿਣਾ ਜ਼ਰੂਰੀ ਨਹੀਂ ਹੈ। ਨਾ ਹੀ ਇੰਜ ਕਰਨਾ ਉਸ ਦੇ ਜੀਵਨ ਦਾ ਮੰਤਵ ਹੈ। ਜ਼ਿੰਦਗੀ ਵਿੱਚ ਗ਼ਮੀ ਖੁਸ਼ੀ, ਹਾਰ ਜਿੱਤ, ਅਪ੍ਰਾਪਤੀ ਪ੍ਰਾਪਤੀ ਮੌਤ ਜਨਮ ਅਤੇ ਸਰਦੀ ਗਰਮੀ, ਹਾਨੀ ਲਾਭ ਦੀ ਦਵੰਦ ਪ੍ਰਕਿਰਿਆ ਹਮੇਸ਼ਾ ਹੀ ਚਲਦੀ ਰਹਿੰਦੀ ਹੈ। ਦ੍ਰਿਸ਼ਟਮਾਨ ਕਾਇਨਾਤ ਦੀ ਇਹ ਪ੍ਰਕਿਰਿਆ ਅਟੱਲ ਹੈ। ਯੋਗ ਅਜਿਹੀ ਪ੍ਰਕਿਰਿਆ ਹੈ ਜਿਸ ਨਾਲ ਲੋੜੀਂਦੀਆਂ ਦੁਨਿਆਵੀ ਵਸਤੂਆਂ ਦੀ ਪ੍ਰਾਪਤੀ ਹੋ ਸਕਦੀ ਹੈ, ਪਰੰਤੂ ਯੋਗ ਸ਼ਕਤੀ ਪ੍ਰਾਪਤ ਕਰਨ ਪਿੱਛੋਂ ਦੁਨਿਆਵੀ ਵਸਤੂ ਦੀ ਸੁਵਰਤੋਂ, ਸਾਂਭ ਸੰਭਾਲ ਦੀ ਸੋਝੀ ਆ ਜਾਂਦੀ ਹੈ। ਦੁਨਿਆਵੀ ਵਸਤੂ ਉੱਪਰ ਬਹੁਤਾ ਧਿਆਨ ਕੇਂਦਰਿਤ ਕਰਨਾ ਜ਼ਰੂਰੀ ਨਹੀਂ ਹੈ। ਇਹ ਅਧਿਆਤਮਕ ਪੁਰਸ਼ ਦੀ ਬਿਰਤੀ ਨਹੀਂ। ਜੇ ਅਧਿਆਤਮਕ ਪੁਰਸ਼ ਇੰਜ ਕਰਦਾ ਹੈ ਤਾਂ ਉਹ ਆਪਣੇ ਮਾਰਗ 'ਚੋਂ ਭਟਕ ਜਾਂਦਾ ਹੈ। ਜਦੋਂ ਕੋਈ ਆਪਣੇ ਆਪ ਨੂੰ ਸਵੈ ਨਾਲ ਜੋੜਦਾ ਹੈ ਤਾਂ ਉਹ ਦ੍ਰਿਸ਼ਟਮਾਨ ਸੰਸਾਰ ਨੂੰ ਆਪਣੀ ਸੋਚ ਵਿੱਚੋਂ ਕੱਢ ਦਿੰਦਾ ਹੈ। ਸ਼੍ਰੀ ਰਾਮ ਕ੍ਰਿਸ਼ਨਾਂ ਦੇ ਸ਼ਬਦਾਂ ਵਿੱਚ 'ਜੇਕਰ ਸ਼ਬਦ 'ਗੀਤਾਂ' ਨੂੰ ਵਾਰ ਵਾਰ ਤੇਜ਼ੀ ਨਾਲ ਦੁਹਰਾਉਂਦੇ ਹਾਂ, ਤਾਂ ਤਾਗੀ ਸੱਵਰ ਵਾਰ ਵਾਰ ਗੂੰਜਦਾ ਹੈ। ਤਾਗੀ ਤਾਗੀ ਅਥਵਾ ਤਿਆਗੀ। ਤਿਆਗ ਕਰਨ ਵਾਲਾ ਤਿਆਗੀ। ਸਮੁੱਚੇ ਗੀਤਾ ਸਾਰ ਦਾ ਨਿਚੋੜ ਤਿਆਗ ਹੈ, ਇਸ ਦੁਨਿਆਵੀ ਜੀਵਨ ਵਿੱਚ ਕਿਰਿਆ ਪ੍ਰਕਿਰਿਆ ਦਾ ਸਿਲਸਿਲਾ ਚਲਦਾ ਰਹਿੰਦਾ ਹੈ। ਇਸ ਦਵੰਦਾਤਮਕ ਪ੍ਰਕਿਰਿਆ ਦੇ ਚਲਦਿਆਂ ਸੂਝਵਾਨ ਵਿਅਕਤੀ ਉਹ ਹੈ ਜੋ ਆਪਣੇ ਅੰਦਰ ਖੁਸ਼ੀ ਗ਼ਮੀ, ਗਰਮੀ ਸਰਦੀ ਦੀ, ਅਵੱਸਥਾ ਵਿੱਚ ਸਹਿਣਸ਼ੀਲਤਾ ਅਤੇ ਤਿਆਗ ਦੇ ਸੰਕਲਪਾਂ ਉੱਪਰ ਚੱਲਣ ਦਾ ਯਤਨ ਕਰੇ। ਇਹੋ ਕ੍ਰਿਸ਼ਨ ਚੇਤਨਤਾ ਹੈ।'

✪ ✪ ✪

**2.46 ਸ਼ਲੋਕ :**

*यावान् अर्थ: उद-पाने, सर्वत: सम्-प्लुत-उदके। तावान् सर्वेषु वेदेषु, ब्राह्मणस्य वि-जानत:॥*

***ਯਾਵਾਨ੍ ਅਰ੍ਥਹ ਓਦਪਾਨੇ ਸਰ੍ਵਤਹ ਸਮ੍ ਪ੍ਲੁਤ ਓਦਕੇ।***

***ਤਾਵਾਨ੍ ਸਰ੍ਵੇਸ਼ ਵੇਦਸ਼ੁ ਬ੍ਰਾਹਮ੍ਣਸ੍ਯ ਵਿ ਜਾਨਤਹ॥***

**੦ ਸ਼ਬਦ ਅਰਥ :-** ਯਾਵਾਨ੍ : ਸਭ ਸਾਰੇ ਉਹ, ਬਹੁਤ ਹੀ। ਅਰ੍ਥਹ : ਵਰਤੋਂ, ਇਸ ਦਾ ਭਾਵ ਹੈ। ਉਦਪਾਨ : ਪਾਣੀ ਵਾਲੇ ਖੂਹ ਵਿੱਚ, ਜਿੱਥੇ ਪਾਣੀ ਇਕੱਠਾ ਕੀਤਾ ਜਾਂਦਾ, ਕੁੰਡ ਬਾਉਲੀ, ਤਲਾ ਖੂਹ ਆਦਿ। ਸਰ੍ਵਤਹ : ਹਰ ਥਾਂ, ਪਾਸੇ। ਸਮੁਪਲੁਤਉਦਕੇ : ਜਦੋਂ

ਹੜ ਆ ਜਾਵੇ, ਕੁੰਡ ਬਾਉਲੀ ਵਿੱਚ ਜਾਂ ਖੂਹ ਵਿੱਚ ਪਾਣੀ ਉੱਪਰ ਆ ਜਾਵੇ। ਤਾਵਾਨ੍ : ਜਿਸ ਦੀ ਵਰਤੋਂ ਵਧੇਰੇ ਹੋਵੇ, ਏਸੇ ਤਰ੍ਹਾਂ। ਸਰ੍ਵੇਸ਼੍ : ਸਮੁੱਚੇ। ਵੇਦੇਸ਼੍ : ਵੇਦਾਂ ਵਿੱਚ, ਵੇਦਕ-ਸਾਹਿੱਤ। ਬ੍ਰਾਹਮ੍ਣਸ੍ਯ : ਬ੍ਰਾਹਮਣ ਦਾ, ਉਹ ਵਿਅਕਤੀ ਜੋ ਉੱਤਮ ਬ੍ਰਾਹਮਣ ਨੂੰ ਜਾਣਦਾ ਹੈ। ਵਿਜਾਨਤਹ : ਜਾਣਦੇ ਹੋਏ, ਜਿਸ ਨੂੰ ਪੂਰਣ ਗਿਆਨ ਹੋਵੇ।

੦ **ਸ਼ਲੋਕਾਰਥ :-** ਸਾਰਿਆਂ ਪਾਸਿਆਂ ਤੋਂ ਧਰਤੀ ਉੱਪਰ ਪਾਣੀ ਹੀ ਪਾਣੀ ਇਕੱਠਾ ਹੋਣ ਨਾਲ, ਛੋਟੇ ਛੋਟੇ (ਹੌਜ਼ ਕੁੰਡ ਖੂਹ ਤਲਾਅ) ਜਲਾਸ਼ਿਆਂ ਵਿੱਚ ਵਿਅਕਤੀ ਦਾ ਜਿੰਨਾ ਪ੍ਰਯੋਜਨ ਰਹਿੰਦਾ ਹੈ। ਉਸੇ ਤਰ੍ਹਾਂ ਬ੍ਰਾਹਮਣ ਨੂੰ ਜਣਨ ਵਾਲੇ ਬ੍ਰਾਹਮਣ ਦਾ ਸਾਰੇ ਵੇਦਾਂ ਵਿੱਚ ਉਨਾ ਹੀ ਪ੍ਰਯੋਜਨ ਰਹਿੰਦਾ ਹੈ। ਅਰਥਾਤ ਜਿਸ ਤਰ੍ਹਾਂ ਵੱਡੇ ਜਲਾਸ਼ੇ ਮਿਲ ਜਾਣ 'ਤੇ, ਜਲ ਵਾਸਤੇ ਛੋਟੇ ਜਲਾਸ਼ੇ ਦੀ ਲੋੜ ਨਹੀਂ ਰਹਿ ਜਾਂਦੀ, ਉਸੇ ਤਰ੍ਹਾਂ ਪੂਰਣ ਬ੍ਰਾਹਮਣਨੰਦ ਦੀ ਪ੍ਰਾਪਤੀ ਹੋ ਜਾਣ 'ਤੇ ਆਨੰਦ ਦੇ ਲਈ ਵੇਦਾਂ ਦੀ ਲੋੜ ਨਹੀਂ ਰਹਿ ਜਾਂਦੀ।

**ਪਦ-ਅਰਥ-ਵਿਸਥਾਰ :-** ੦ ਯਾਵਾਨ੍ ਅਰ੍ਥਹ ਉਦਪਾਨੇ, ਸਰ੍ਵਤਹ ਸਮ੍ ਪ੍ਲੁਤ ਓਦਕੇ = ਜਲ ਤੋਂ ਸਰ੍ਵਥਾ ਪਰਿਪੂਰਣ ਸਾਫ਼ ਨਿਰਮਲ ਮਹਾਨ ਸਰੋਵਰ ਪ੍ਰਾਪਤ ਹੋ ਜਾਣ ਨਾਲ ਮਨੁੱਖ ਨੂੰ ਛੋਟੇ ਛੋਟੇ ਜਲ ਦੇ ਸਰੋਤਾਂ ਦੀ ਲੋੜ ਨਹੀਂ ਪੈਂਦੀ। ਜੇਕਰ ਛੋਟਿਆਂ ਜਲਾਸ਼ਯਾਵਾਂ ਵਿੱਚ ਜੇ ਹੱਥ ਪੈਰ ਵੀ ਧੋਤੇ ਜਾਣ ਤਾਂ ਉਨ੍ਹਾਂ ਵਿੱਚ ਮਿੱਟੀ ਘੁਲ ਜਾਣ ਨਾਲ ਇਹ ਜਲ ਪੀਣ ਤੇ ਨਹਾਉਣ ਦੇ ਯੋਗ ਨਹੀਂ ਰਹਿੰਦਾ। ਜੇਕਰ ਅਜਿਹੇ ਜਲ ਵਿੱਚ ਨਿਰੰਤਰ ਨਹਾਇਆ ਜਾਵੇ ਤਾਂ ਉਸ ਵਿੱਚ ਕੱਪੜੇ ਵੀ ਨਹੀਂ ਧੋਤੇ ਜਾ ਸਕਦੇ। ਜੇ ਕੱਪੜੇ ਧੋਤੇ ਜਾਂਦੇ ਰਹਿਣ ਤਾਂ ਇਹ ਪਾਣੀ ਪੀਣ ਦੇ ਯੋਗ ਵੀ ਨਹੀਂ ਰਹਿੰਦਾ। ਮਹਾਨ ਸਰੋਵਰ ਉਹ ਹੁੰਦਾ ਹੈ, ਜਿਸ ਵਿੱਚ ਸਭ ਕੁਝ ਕਰਨ ਨਾਲ ਵੀ ਉਸ ਦੇ ਪਾਣੀ ਵਿੱਚ ਕੋਈ ਗੰਦਗੀ ਨਹੀਂ ਫੈਲਦੀ। ਉਸ ਅੰਦਰ ਸ੍ਵੱਛਤਾ ਨਿਰਮਲਤਾ ਪਵਿੱਤਰਤਾ ਬਣੀ ਰਹਿੰਦੀ ਹੈ। ੦ ਤਾਵਾਨ੍ ਸਰ੍ਵੇਸ਼੍-ਵੇਦਸ਼੍ ਬ੍ਰਹਮਣਸ੍ਯ ਵਿਜਾਨਤਾਹ = ਏਸੇ ਤਰ੍ਹਾਂ ਜੋ ਮਹਾਨ ਪੁਰਸ਼ ਹੁੰਦੇ ਹਨ, ਜੋ ਪਰਮਾਤਮਾ ਨੂੰ ਪ੍ਰਾਪਤ ਹੁੰਦੇ ਹਨ। ਉਨ੍ਹਾਂ ਲਈ ਵੇਦਾਂ ਵਿੱਚ ਕਹੇ ਗਏ ਯਗਯੁ, ਦਾਨ, ਤਪ, ਤੀਰ੍ਥ, ਵਰ੍ਤ ਆਦਿ ਪੁੰਨ ਕਾਰਜਾਂ ਦੇ ਕੋਈ ਅਰਥ ਨਹੀਂ ਰਹਿੰਦੇ। ਉਨ੍ਹਾਂ ਲਈ ਇਹ ਪੁੰਨ ਕਾਰਜ ਜਲ ਦੇ ਛੋਟੇ-2 ਭੰਡਾਰਿਆਂ ਵਰਗੇ ਰਹਿ ਜਾਂਦੇ ਹਨ। ਅਜਿਹਾ ਦ੍ਰਿਸ਼ਟਾਂਤ ਅੱਗੇ ਜਾ ਕੇ ਸੱਤਰਵੇਂ ਸ਼ਲੋਕ ਵਿੱਚ ਦਿੱਤਾ ਗਿਆ ਹੈ ਕਿ ਉਹ ਗਿਆਨੀ ਮਹਾਤਮਾ ਸਮੁੰਦਰ ਵਾਂਗ ਗੰਭੀਰ ਹੁੰਦੇ ਹਨ, ਉਨ੍ਹਾਂ ਦੇ ਅੱਗੇ ਜਿੰਨੇ ਮਰਜ਼ੀ ਭੋਗ ਆ ਜਾਣ ਉਨ੍ਹਾਂ ਵਿੱਚ ਕੋਈ ਗਿਰਾਵਟ ਨਹੀਂ ਆਉਂਦੀ। ੦ ਬ੍ਰਾਹਮਣਸ੍ਯ ਵਿਜਾਨਤਹ = ਜੋ ਪ੍ਰਮਾਤਮਾ ਵੇਦਾਂ ਸ਼ਾਸਤਰਾਂ ਦੇ ਤੱਤਵ ਨੂੰ ਜਾਣਦਾ ਹੈ। ੦ ਤਾਵਾਨ੍ - ਕਹਿਣ ਦਾ ਅਰਥ ਹੈ ਕਿ ਪ੍ਰਮਾਤਮਾ ਦੀ ਪ੍ਰਾਪਤੀ ਕਰਨ ਪਿੱਛੋਂ ਉਹ ਨਿਰ ਦਵੰਦ ਨਿਰਯੋਗ ਹੋ ਜਾਂਦਾ ਹੈ। ਉਸ ਵਿੱਚੋਂ ਸਾਰੇ ਦੋਸ਼ ਲੁਪਤ ਹੋ ਜਾਂਦੇ ਹਨ। ਉਹ ਨਿਤ੍ਮ ਤੱਤਵ ਵਿੱਚ ਸਥਿਤ ਹੋ ਜਾਂਦਾ ਹੈ।

**ਵਿਆਖਿਆ :-** ਵੇਦ ਗਿਆਨ ਦਾ ਅਧਿਐਨ ਪ੍ਰਭੂਤਵ ਨੂੰ ਜਾਣਨ ਲਈ ਕੀਤਾ ਜਾਂਦਾ ਹੈ। ਸਵੈ-ਚਿੰਤਨ ਦਾ ਮੰਤਵ ਪ੍ਰਭੂਸੱਤਾ ਨੂੰ ਸਮਝਣਾ ਹੈ। ਉਸ ਪ੍ਰਭੂਤੱਵ ਦਾ ਸਵੈ ਨਾਲ ਕੀ ਸੰਬੰਧ ਹੈ। ਜੀਵ ਪ੍ਰਾਣੀ ਪ੍ਰਭੂਤਵ ਦਾ ਹੀ ਇੱਕ ਅਟੁੱਟ ਅੰਗ ਹੈ। ਜੋ ਵਿਅਕਤੀ ਸਵੈ ਚਿੰਤਨ ਨਾਲ ਪ੍ਰਭੂਤਵ ਦੀ ਪਹਿਚਾਣ ਕਰਦਾ ਹੈ, ਉਹ ਆਰੀਆ ਹੈ। ਵੇਦ ਗਰੰਥ ਉਨ੍ਹਾਂ ਵਿਅਕਤੀਆਂ ਲਈ ਲਾਭਕਾਰੀ ਹਨ, ਜਿਹੜੇ ਅਜੇ ਅਗਿਆਨੀ ਹਨ। ਕੇਵਲ ਵੇਦ ਗਿਆਨ ਪ੍ਰਾਪਤ ਕਰਨ ਦੇ ਨਾਲ, ਦੁਨਿਆਵੀ ਖੁਸ਼ੀਆਂ ਪ੍ਰਾਪਤ ਨਹੀਂ ਹੋ ਜਾਂਦੀਆਂ। ਧਰਤੀ ਦੀਆਂ ਖੁਸ਼ੀਆਂ, ਅਤੇ ਸਵੱਰਗੀ ਆਨੰਦ, ਮਹਾਨ ਸ਼ਕਤੀ ਪ੍ਰਭੂਤਵ ਪ੍ਰਕਾਸ਼ ਦੀਆਂ ਕਿਰਨਾਂ ਮਾਤਰ ਹਨ। ਬ੍ਰਹਮ-ਗਿਆਨ ਦੀ ਪ੍ਰਾਪਤੀ, ਪ੍ਰਕ੍ਰਿਤੀ ਅਤੇ ਦ੍ਰਿਸ਼ਟਮਾਨ ਹੋਂਦ ਦੇ ਆਪਸੀ ਰਿਸ਼ਤੇ ਨੂੰ ਪੱਕਿਆਂ ਕਰਦੀ ਹੈ। ਬ੍ਰਹਮ ਗਿਆਨ ਤੋਂ ਹੀਣੇ ਵਿਅਕਤੀ ਨੂੰ ਤੁੱਛ ਖੁਸ਼ੀ ਨਾਲ ਸਬਰ ਕਰਨਾ ਪੈਂਦਾ ਹੈ।



**2.47 ਸ਼ਲੋਕ :**

*कर्मणि एव अधि-कार: ते, मा फलेषु कदाचन। मा कर्म-फल-हेतु: भू:, मा ते सङ्गः अस्तु अ-कर्मणि॥*

***ਕਰ੍ਮਣਿ ਏਵ ਅਧਿਕਾਰਹ ਤੇ, ਮਾ ਫਲੇਸ਼ੁ ਕਦਾਚਨ।***

***ਮਾ ਕਰ੍ਮ ਫਲ ਹੇਤੂਹ ਭੂਹ, ਮਾ ਤੇ ਸੰਗਹ ਅਸ੍ਤ ਅਕਰ੍ਮਣਿ॥***

੦ **ਸ਼ਬਦ ਅਰਥ :-** ਕਰ੍ਮਣਿ : ਕੰਮ ਕਾਰ ਵਿੱਚ, ਜੋ ਫਰਜ਼ ਨਿਰਧਾਰਤ ਹਨ। ਏਵ : ਯਕੀਨਨ, ਸਿਰਫ਼। ਅਧਿਕਾਰਹ : ਹੱਕ। ਤੇ : ਤੁਹਾਨੂੰ। ਮਾ : ਕਦੇ ਵੀ ਨਹੀਂ। ਫਲੇਸ਼ੁ : ਫਲਾਂ ਅੰਦਰ, ਪ੍ਰਾਪਤੀ ਵਿੱਚ। ਕਦਾਚਨ : ਕਿਸੇ ਸਮੇਂ ਵੀ। ਮਾ : ਕਦੇ ਵੀ ਨਹੀਂ। ਕਰ੍ਮਫਲ : ਕਾਰਜ ਦਾ ਫਲ। ਹੇਤੂਹ ਭੂਹ : ਕਾਰਨ ਹੋਵੇ। ਸੰਗਹ : ਸੰਯੋਗ, ਮੇਲ। ਅਸ੍ਤ : ਉਥੇ ਹੋਵੇ। ਅਕਰ੍ਮਣਿ : ਨਾ ਕਰਦੇ ਹੋਏ।

੦ **ਸ਼ਲੋਕਾਰਥ :-** ਕਰਮ ਕਰਨਾ ਤੇਰਾ ਅਧਿਕਾਰ ਹੈ। ਉਸ ਦੇ ਫਲ-ਪ੍ਰਾਪਤੀ ਦੀ ਆਸ ਕਰਨਾ ਨਹੀਂ। ਤੂੰ ਕਰਮ ਫਲ ਦੀ ਇੱਛਾ ਰੱਖਣ ਵਾਲਾ ਨਾ ਬਣ। ਨਾ ਹੀ ਤੂੰ ਆਪਣੇ ਕਰਮਾਂ ਦੇ ਫਲ ਦਾ ਆਪਣੇ ਆਪ ਨੂੰ ਭਾਗੀਦਾਰ ਸਮਝ। ਆਪਣੇ ਫਰਜ਼ਾਂ ਨੂੰ ਨਾ ਕਰਨ ਲਈ ਆਪਣੇ ਆਪ ਨੂੰ ਕਦੇ ਵੀ ਨਾ ਜੋੜ।

**ਪਦ-ਅਰਥ-ਵਿਸਥਾਰ :-** ੦ ਕਰ੍ਮਣਿ ਏਵ ਅਧਿਕਾਰਹ ਤੇ = ਪ੍ਰਾਪਤ ਕਰਤੱਵ ਕਰਮ ਦਾ ਪਾਲਣ ਕਰਨ ਵਿੱਚ ਹੀ ਤੇਰਾ ਅਧਿਕਾਰ ਹੈ। ਇਸ ਵਿੱਚ ਤੂੰ ਸੁਤੰਤਰ ਏਂ। ਕਿਉਂਕਿ ਮਨੁੱਖ ਕਰਮ ਯੋਨੀ ਹੈ। ਮਨੁੱਖ ਹੀ ਕਰਮ ਕਰਦਾ ਹੈ। ਹੋਰ ਕੋਈ ਜੀਵ ਕਰਮ ਨਹੀਂ ਕਰਦਾ। ਨਾ ਪਸ਼ੂ ਪੰਛੀ ਨਾ ਬਿਰਖ ਪੱਤੇ ਫੁੱਲ ਪੱਤੀ - ਕੋਈ ਨਵਾਂ ਕਰਮ ਨਹੀਂ ਕਰ ਸਕਦੇ। ਦੇਵਤਿਆਂ ਅੰਦਰ ਨਵਾਂ ਕਰਮ ਕਰਨ ਦੀ ਸਮੱਰਥਾ ਤਾਂ ਹੈ ਪਰ ਉਹ ਪਹਿਲਾਂ ਕੀਤੇ ਗਏ ਯੱਗ ਦਾਨ ਆਦਿ ਸ਼ੁਭ ਕਰਮਾਂ ਦਾ ਫਲ ਹੀ ਭੋਗਦੇ ਹਨ। ਦੇਵਤੇ ਭਗਵਾਨ ਦੇ ਵਿਧਾਨ ਅਨੁਸਾਰ, ਮਨੁੱਖ ਲਈ ਕਰਮ ਕਰਨ ਦੀ ਸਾਮੱਗਰੀ ਤਾਂ ਦੇ ਸਕਦੇ ਹਨ ਪਰ ਕੇਵਲ ਸੁੱਖ ਭੋਗਣ ਵਿੱਚ ਲਿਪਤ ਹੋਣ ਕਾਰਣ ਆਪਣੇ ਆਪ ਨਵਾਂ ਕਰਮ ਨਹੀਂ ਕਰ ਸਕਦੇ। ਨਰਕ ਵਿਚਲੇ ਜੀਵ ਵੀ ਭੋਗ ਯੂਨੀ ਹੋਣ ਦੇ ਕਾਰਨ ਭੈੜੇ ਕੰਮਾਂ ਦਾ ਫਲ ਭੋਗਦੇ ਹਨ, ਉਹ ਵੀ ਨਵਾਂ ਕਰਮ ਨਹੀਂ ਕਰ ਸਕਦੇ। ਨਵਾਂ ਕੰਮ ਕਰਨ ਦਾ ਅਧਿਕਾਰ ਕੇਵਲ ਮਨੁੱਖ ਕੋਲ ਹੀ ਹੈ। ਅੰਤਮ ਮਨੁੱਖੀ ਜਨਮ ਭਗਵਾਨ ਨੇ, ਤਾਂ ਦਿੱਤਾ ਹੈ ਕਿ ਮਨੁੱਖ ਆਪਣਾ ਕਲਿਆਣ ਕਰ ਲਵੇ। ਆਪਣੇ ਵਾਸਤੇ ਕਰਮ ਕਰਨ ਨਾਲ ਬੰਧਨ ਪੈ ਜਾਂਦੇ ਹਨ। ਜੇ ਕਰਮ ਕਰਨ ਦੀ ਆਲਸ ਵਿੱਚ ਫਸਦਾ ਰਹੇਗਾ ਤਾਂ ਜਨਮ ਮਰਨ ਦੇ ਚੱਕਰ ਵਿੱਚ ਫਸਿਆ ਰਹੇਗਾ। ਕਰਤੱਵ ਕਰਮ ਕਰਨਾ ਹੀ ਮਾਨਵ-ਧਰਮ ਹੈ। ੦ ਕਰ੍ਮਣਿ = ਪਦ ਵਿੱਚ ਇੱਕ ਵਚਨ ਦੇਣ ਦਾ ਅਰਥ ਹੈ ਕਿ ਮਨੁੱਖ ਦੇ ਅੱਗੇ ਦੇਸ਼ ਕਾਲ ਘਟਨਾ ਹਾਲਾਤ ਹਨ ਜਿਨ੍ਹਾਂ ਨੂੰ ਲੈ ਕੇ ਸ਼ਾਸਤਰ ਵਹਿਤ ਕਰਮ ਤਾਂ ਵੱਖ ਵੱਖ ਹੋਣਗੇ। ਪਰ ਇੱਕ ਸਮੇਂ ਵਿੱਚ ਇੱਕ ਵਿਅਕਤੀ ਕਿਸੇ ਇੱਕ ਕਰਮ ਨੂੰ ਤੱਤਰਪਤਾ ਪੂਰਵਕ ਕਰ ਸਕਦਾ ਹੈ। ਜਿਵੇਂ ਕਸ਼ਤਰੀ ਹੋਣ ਦੇ ਕਾਰਨ ਅਰਜਨ ਲਈ ਯੁੱਧ ਕਰਨਾ, ਦਾਨ ਦੇਣਾ ਆਦਿ ਕਰਤੱਵ ਕਰਮ ਦਾ ਵਿਧਾਨ ਹੈ। ਪਰ ਹੁਣ ਯੁੱਧ ਸਾਹਮਣੇ ਹੈ। ਹੁਣ ਉਹ ਯੁੱਧ ਕਰਨ ਦਾ ਕਰਮ ਹੀ ਕਰ ਸਕਦਾ ਹੈ। ਇਹੋ ਉਸ ਦਾ ਕਰਤੱਵ ਹੈ। ੦ ਮਨੁੱਖ ਸਰੀਰ ਵਿੱਚ ਦੋ ਗੱਲਾਂ ਹਨ (1) ਪੁਰਾਣੇ ਕਰਮਾਂ ਦਾ ਫਲ ਭੋਗ, ਅਤੇ ਨਵਾਂ ਪੁਰਸ਼ਾਰਥ। ੦ ਦੂਜੀਆਂ ਜੂਨੀਆਂ ਵਿੱਚ ਕੇਵਲ ਪੁਰਾਣੇ ਕਰਮਾਂ ਦਾ ਫਲ ਭੋਗ ਹੈ। ਜਿਵੇਂ ਕੀੜੇ ਪਤੰਗੇ ਪਸ਼ੂ ਪੰਛੀ, ਦੇਵਤਾ, ਬ੍ਰਹਮ ਲੋਕ ਤੱਕ ਦੀਆਂ ਯੋਨੀਆਂ ਭੋਗ ਯੋਨੀਆਂ ਹਨ। ਇਨ੍ਹਾਂ ਲਈ ਕੋਈ ਵਿਧਾਨ ਨਹੀਂ ਕਿ ਉਨ੍ਹਾਂ ਨੂੰ ਇਹ ਕਰੋ ਜਾਂ ਇਹ ਕਰੋ, ਦੇ ਅਨੁਸਾਰ ਸੇਧ ਦਿੱਤੀ ਜਾਵੇ। ਉਹ ਜੋ ਕੁੱਝ ਵੀ ਕਰਮ

ਕਰਦੇ ਹਨ, ਉਨ੍ਹਾਂ ਦਾ ਉਹ ਕਰਮ ਭੀ ਕਰਮ ਯੋਗ ਵਿੱਚ ਹੈ। ਉਨ੍ਹਾਂ ਵੱਲੋਂ ਕੀਤਾ ਜਾਣ ਵਾਲਾ ਕਰਮ ਉਨ੍ਹਾਂ ਦੇ ਪ੍ਰਾਰਬਧ ਦੇ ਅਨੁਸਾਰ ਪਹਿਲਾਂ ਹੀ ਰਚਿਆ ਹੋਇਆ ਹੈ। ਉਨ੍ਹਾਂ ਦੇ ਜੀਵਨ ਵਿੱਚ ਅਨੁਕੂਲ ਪ੍ਰਤਿਕੂਲ ਹਾਲਾਤਾਂ ਦਾ ਜੋ ਭੋਗ ਹੁੰਦਾ ਹੈ, ਉਹ ਭੋਗ ਵੀ ਫਲ ਭੋਗ ਵਿੱਚ ਹੈ, ਪਰ ਮਾਨਵ ਸਰੀਰ ਤਾਂ ਕੇਵਲ ਨਵੇਂ ਪੁਰਸ਼ਾਰਥ ਲਈ ਹੈ ਤਾਂ ਉਹ ਆਪਣਾ ਕਲਿਆਣ ਕਰ ਲਵੇ। ੦ ਮਨੁੱਖ ਕਰਮ ਕਰਨ ਵਿੱਚ ਸੁਤੰਤਰ ਹੈ ਪਰ ਫਲ ਪ੍ਰਾਪਤੀ ਲਈ ਨਹੀਂ੦ ਦੁੱਖ ਤੇ ਸੁੱਖ ਦੇ ਹਾਲਾਤ ਵਿੱਚ ਮਨੁੱਖ ਨੂੰ ਉਲਾਰ ਹੋ ਕੇ ਕੰਮ ਨਹੀਂ ਕਰਨਾ ਚਾਹੀਦਾ। ਦੁੱਖ ਵਿੱਚ ਘਬਰਾਉਣਾ ਤੇ ਸੁੱਖ ਵਿੱਚ ਸਵੈ ਅਭਿਮਾਨੀ ਨਹੀਂ ਬਣਨਾ ਚਾਹੀਦਾ। ੦ ਫਲ ਉੱਪਰ ਮਨੁੱਖ ਦਾ ਕੋਈ ਅਧਿਕਾਰ ਨਹੀਂ ਹੈ। ੦ ਮਾ ਫਲੇਸ਼ੁ ਕਦਾਚਨ = ਫਲ ਉੱਪਰ ਤੇਰਾ ਅਧਿਕਾਰ ਨਹੀਂ। ਨਾ ਤੇਰੀ ਸੁਤੰਤਰਤਾ ਹੈ। ਕਰਤੱਵ ਕਰਮ ਉਹ ਹੀ ਉੱਤਮ ਹੈ ਜੋ ਫਲ ਪ੍ਰਾਪਤੀ ਦੀ ਇੱਛਾ ਕਰਨ ਤੋਂ ਬਿਨਾਂ ਕੀਤਾ ਜਾਵੇ। ਇੱਛਾ ਰੱਖ ਕੇ ਕੀਤਾ ਕਰਤੱਵ ਕਰਮ ਬੰਧਨ ਵਾਲਾ ਹੋ ਜਾਂਦਾ ਹੈ। ੦ ਫਲੇ ਸਜ੍ਤਹ-ਨਿਧ੍ਯਤੇ (ਗੀਤਾ 5.12) ੦ ਜਿੰਨੇ ਵੀ ਕਰਮ ਹੁੰਦੇ ਹਨ, ਉਹ ਸਾਰੇ ਪ੍ਰਾਕ੍ਰਿਤਕ ਪਦਾਰਥਾਂ ਤੇ ਵਿਅਕਤੀਆਂ ਦੇ ਸੰਗਠਨ ਤੋਂ ਹੀ ਹੁੰਦੇ ਹਨ। ਆਪਣੇ ਆਪ ਕਰਮ ਨਹੀਂ ਹੁੰਦੇ। ਕਰਮ ਫਲ ਦਾ ਚਾਹੁਣਾ ਮਨੁੱਖ ਦੇ ਹਿੱਤ ਵਿੱਚ ਨਹੀਂ ਹੈ। ੦ ਫਲੇਸ਼ੁ = ਪਦ ਵਿੱਚ ਬਹੁ ਵਚਨ ਦੇਣ ਦਾ ਮਤਲਬ ਹੈ ਕਿ ਮਨੁੱਖ ਕਰਮ ਤਾਂ ਇੱਕ ਕਰਦਾ ਹੈ ਪਰ ਉਸ ਕਰਮ ਦੇ ਫਲ ਅਨੇਕ ਚਾਹੁੰਦਾ ਹੈ ਤੇ ਉਹ ਅਨੇਕ ਫਲਾਂ ਦੀ ਇੱਛਾ ਵੀ ਕਰਦਾ ਹੈ। ਜਿਵੇਂ ਪੁੰਨ ਕੀਰਤੀ, ਮਾਨ ਸਤਿਕਾਰ ਧਨ ਆਦਿ ਦੇ ਰੂਪ ਵਿੱਚ ਫਲ ਪ੍ਰਾਪਤ ਕਰਨ ਦੀਆਂ ਅਨੇਕਾਂ ਇੱਛਾਵਾਂ ਹਨ। ੦ ਨਿਸ਼ਕਾਮ ਹੋਣ ਦੇ ਉਪਾਅ : (1) ਕਾਮਨਾ ਪੈਦਾ ਹੋਣ ਦਾ ਅਭਾਵ ਹੁੰਦਾ ਹੈ। ਕਾਮਨਾ ਪੂਰਤੀ ਵਿੱਚ ਪਰਤੰਤਰਤਾ ਅਤੇ ਅਪੂਰਤੀ ਤੋਂ ਦੁੱਖ ਹੁੰਦਾ ਹੈ। ਕਾਮਨਾ ਪੂਰੀ ਹੋਣ ਤੋਂ ਪ੍ਰਾਪਤ ਹੋਏ ਸੁੱਖ ਨਾਲ ਹੋਰ ਕਾਮਨਾਵਾਂ ਦੀ ਉਤਪਤੀ ਹੁੰਦੀ ਹੈ ਤੇ ਨਵੇਂ ਨਵੇਂ ਕਰਮ ਕਰਨ ਦੀ ਰੁਚੀ ਵਧਦੀ ਹੈ। (2) ਕਰਮ ਨਿਤ੍ਯ ਨਹੀਂ ਹੈ, ਇਸ ਦਾ ਆਰੰਭ ਤੇ ਅੰਤ ਹੁੰਦਾ ਹੈ। ਇਨ੍ਹਾਂ ਕੰਮਾਂ ਦਾ ਫਲ ਵੀ ਨਿਤ੍ਯ ਨਹੀਂ ਹੈ, ਕਿਉਂ ਫਲ ਦਾ ਸੰਯੋਗ ਵਿਯੋਗ ਹੁੰਦਾ ਹੈ। ਸੰਯੋਗ ਨਾਲ ਸੁਖ ਵਿਯੋਗ ਨਾਲ ਦੁਖ ਦੇ ਭਾਵ ਪੈਦਾ ਹੁੰਦੇ ਹਨ। ਪਰ ਆਪਣਾ ਆਪ ਖੁਦ ਨਿਤ੍ਯ ਹੈ ਅਨਿਤ੍ਯ ਕਰਮ ਤੇ ਕਰਮ ਫਲ ਤੋਂ ਨਿਤ੍ਯ ਸਰੂਪ ਨੂੰ ਕੋਈ ਲਾਭ ਨਹੀਂ ਹੁੰਦਾ। ਅਜਿਹਾ ਠੀਕ ਸਮਝਣ ਨਾਲ ਨਿਸ਼ਕਾਮਤਾ ਆਉਂਦੀ ਹੈ। ੦ ਨਿਸ਼ਕਾਮ ਹੋਣ ਲਈ ਸਾਧਕ ਦੇ ਮਨ ਵਿੱਚ ਤੇਜ਼ੀ ਦਾ ਵਿਵੇਕ ਵੀ ਹੋਣਾ ਚਾਹੀਦਾ ਹੈ। ੦ ਮਾ ਕਰ੍ਮਫਲ ਹੇਤੁ ਭਰੂਹ = ਤੂ ਕਰਮ ਫਲ ਹੇਤੂ ਵੀ ਮੱਤ ਬਣ, ਭਾਵ ਇਹ ਕਿ ਸਰੀਰ ਇੰਦਰੀਆਂ ਮਨ ਬੁੱਧੀ ਨਾਲ ਤੇਰੀ ਮਮਤਾ ਇਕ ਛਿਨ ਮਾਤ੍ਰ ਵੀ ਨਹੀਂ ਹੋਣੀ ਚਾਹੀਦੀ। ੦ ਮਾ ਤੇ ਸੰਗਹ ਅਸ੍ਤੁ ਅਕਰ੍ਮਣਿ = ਕਰਮ ਨਾ ਕਰਨ ਵਿੱਚ ਤੇਰਾ ਭਰੋਸਾ ਨਹੀਂ ਹੋਣਾ ਚਾਹੀਦਾ। ਜਿਸ ਨਾਲ ਆਲਸ ਪ੍ਰਸਾਦ ਬੰਧਨ ਭੋਗ ਵਧ ਜਾਂਦੇ ਹਨ, ਜੋ ਆਪਣੇ ਆਪ ਭੋਗ ਹੀ ਹਨ। ਇਹ ਭੋਗ ਤਮੋਗੁਣ ਹੈ। ੦ ਕਰਮ ਰਹਿਤ ਹੋਣ ਨਾਲ ਸਾਨੂੰ ਲੌਕਿਕ ਲਾਭ ਮਿਲੇਗਾ, ਸੰਸਾਰ ਵਿੱਚ ਅਸਾਡੀ ਪ੍ਰਸਿੱਧੀ ਹੋਵੇਗੀ ਤੇ ਪਰਮਾਰਥ ਉੱਨਤੀ ਹੋਵੇਗੀ। ੦ ਇਸ ਸ਼ਲੋਕ ਵਿੱਚ ਭਗਵਾਨ ਦਾ ਮੂਲ ਉਦੇਸ਼ ਇਹ ਦੱਸਣਾ ਹੈ ਕਿ, 'ਪਰਿਵਰਤਨਸ਼ੀਲ ਵਸਤੂ, ਵਿਅਕਤੀ ਪਦਾਰਥ, ਕ੍ਰਿਆ, ਘਟਨਾ ਪਰਸਥਿਤੀ, ਅਵੱਸਥਾ, ਸਥੂਲ ਸੂਖਮ, ਕਾਰਣ ਸਰੀਰ ਆਦਿ ਦੇ ਨਾਲ ਸਾਧਕ ਦੀ ਪੂਰੀ-2 ਨਿਰਲੇਪਤਾ ਹੋਣੀ ਚਾਹੀਦੀ ਹੈ। ਇਨ੍ਹਾਂ ਨਾਲ ਕਿਸੇ ਤਰ੍ਹਾਂ ਦਾ ਵੀ ਸਬੰਧ ਨਹੀਂ ਹੋਣਾ ਚਾਹੀਦਾ। ਮੁੱਖ ਚਾਰ ਗੱਲਾਂ ਹਨ। (1) ਕਰਮ ਕਰਨਾ ਹੀ ਤੇਰਾ ਅਧਿਕਾਰ ਹੈ (2) ਫਲ ਉੱਪਰ ਤੇਰਾ ਕੋਈ ਅਧਿਕਾਰ ਨਹੀਂ। (3) ਤੂੰ ਫਲ ਦਾ ਹੇਤੂ ਇੱਛਕ ਮੱਤ ਬਣ। (4) ਕਰਮ ਨਾ ਕਰਨ ਵਿੱਚ ਵੀ ਤੇਰੀ ਆਸਤਿਕਾ ਨਾ ਹੋਵੇ।

**ਵਿਆਖਿਆ :-** ਤਿੰਨ ਵਿਸ਼ੇਸ਼ ਗੱਲਾਂ ਧਿਆਨ ਯੋਗ ਹਨ (1) ਨਿਰੰਤਰ ਫਰਜ਼ (2) ਨਿਰੰਤਰ ਕਾਰਜ (3) ਨਿਸ਼ਕ੍ਰਿਇਤਾ (ਫਲ ਦੀ ਇੱਛਾ ਕੀਤੇ ਬਿਨਾਂ ਕੰਮ ਕਰਨਾ)। ਨਿਰਧਾਰਤ ਕਾਰਜ ਅਸੀਂ ਦੁਨੀਆਵੀ ਭੌਤਿਕ ਗਤੀਵਿਧੀਆਂ ਅਨੁਸਾਰ ਕਰਦੇ ਹਾਂ। ਨਿਰੰਤਰ ਕਾਰਜ ਉਹ ਹਨ, ਜਿਹੜੇ ਅਸੀਂ ਪ੍ਰਭੂਸੱਤਾ ਦੀ ਮੰਨਜ਼ੂਰੀ ਤੋਂ ਬਿਨਾ ਕਰਦੇ ਹਾਂ। ਨਿਸ਼ਕ੍ਰਿਅਤਾ ਦੇ ਅਰਥ ਆਪਣੇ ਕੰਮ ਕਰਨ ਦੇ ਫਰਜ਼ਾਂ ਨੂੰ ਨਾ ਨਿਭਾਉਣਾ। ਅਰਜਨ ਨੂੰ ਸ਼੍ਰੀ ਕ੍ਰਿਸ਼ਨ ਇਹ ਸਿੱਖਿਆ ਦਿੰਦੇ ਹਨ ਕਿ ਉਹ ਨਿਸ਼ਕ੍ਰਿਆਵਾਦੀ ਨਾ ਬਣੇ, ਬਲਕਿ ਕਾਰਜਾਂ ਦੇ ਫਲ ਦੀ ਆਸ ਲਾਉਣ ਤੋਂ ਬਿਨਾਂ ਹੀ ਕਾਰਜ ਕਰੇ। ਜਿਹੜਾ ਫਲ ਪ੍ਰਾਪਤੀ ਦੀ ਇੱਛਾ ਨਾਲ ਜੁੜ ਜਾਂਦਾ ਹੈ ਤਾਂ ਉਸ ਦਾ ਕੰਮ ਕ੍ਰਿਆ ਦਾ ਕਾਰਨ ਬਣਦਾ ਹੈ। ਜਿਸ ਨਾਲ ਖੁਸ਼ੀ ਗ਼ਮੀ ਦਾ ਜੁੜਨਾ ਸੰਭਵ ਹੈ। ਨਿਰਧਾਰਤ ਫਰਜ਼ਾਂ ਵਿਚ ਸ਼ਾਮਲ ਹਨ : ਨਿੱਤ ਦੇ ਕਾਰਜ, ਅਤਿ ਜ਼ਰੂਰੀ ਸੰਕਟ ਕਾਲੀਨ ਕਾਰਜ, ਅਤੇ ਉਹ ਕਾਰਜ ਜਿਨ੍ਹਾਂ ਦੇ ਕਰਨ ਦੀ ਮਨ ਵਿੱਚ ਇੱਛਾ ਹੋਵੇ। ਕੰਮ ਤੇ ਕਾਰਨ, ਬੰਧਨ ਬਣ ਜਾਂਦੇ ਹਨ। ਬੰਧਨ ਵਾਲੇ ਕੰਮ ਉਪਯੋਗੀ ਨਹੀਂ। ਨਿਰਧਾਰਿਤ ਫਰਜ਼ ਪੂਰਤੀ ਕਰਨੀ ਹਰ ਇੱਕ ਲਈ ਜ਼ਰੂਰੀ ਹੈ, ਇਹ ਫਰਜ਼ ਪੂਰਤੀ ਫਲ-ਇੱਛਾ/ਪ੍ਰਾਪਤੀ ਤੋਂ ਬਿਨਾ ਹੀ ਕਰਨੀ ਚਾਹੀਦੀ ਹੈ। ਇੰਜ ਕਰਨ ਨਾਲ ਮੁਕਤੀ ਸੰਭਵ ਹੈ। ਅਰਜਨ ਨੂੰ ਫਰਜ਼ ਪੂਰਤੀ ਲਈ ਲੜਨਾ ਜ਼ਰੂਰੀ ਹੈ। ਜੇਕਰ ਉਹ ਨਹੀਂ ਲੜਦਾ ਤਾਂ ਉਹ ਮੋਹ-ਬੰਧਨ ਵਿੱਚ ਗ਼ੁਲਾਮ ਵਿਅਕਤੀ ਵਾਂਗ ਹੈ। ਇਹ ਬੰਧਨ ਮੁਕਤੀ ਨਹੀਂ ਦਵਾ ਸਕਦੇ। ਨਿਸ਼ਕ੍ਰਿਆਵਾਦੀ ਹੋਣਾ ਹੀ ਪਾਪ ਹੈ। ਲੜਨਾ (ਫਰਜ਼ ਸਮਝ ਕੇ) ਇੱਕ ਅਤਿ ਪਵਿੱਤਰ ਕਾਰਜ ਹੈ। ਹਰ ਕਾਰਜ ਦਾ ਮੰਤਵ ਸਾਹਮਣੇ ਹੁੰਦਾ ਹੈ। ਮੰਤਵਹੀਣ ਕੀਤਾ ਕਾਰਜ ਅਰਥਹੀਣ ਹੈ। ਨਿਸ਼ਕ੍ਰਿਆਵਾਦੀ ਤੋਂ ਕਿਰਿਆਵਾਦੀ ਹੋਣਾ ਪ੍ਰਯਾਸ ਤੋਂ ਸ੍ਵਯਾਸ ਵੱਲ ਵਧਣਾ ਹੈ। ਇੱਛਾਵਾਂ ਸਹਿਤ ਕੀਤੇ ਕਾਰਜ ਜਨਮ ਮਰਨ ਦੇ ਚੱਕਰ ਲਈ ਹੁੰਦੇ ਹਨ ਪਰ ਜਿਹੜੇ ਇੱਛਾਵਾਂ ਉੱਪਰ ਕਾਬੂ ਪਾ ਕੇ ਇੱਛਾ ਰਹਿਤ ਕਾਰਜ ਕਰਦੇ ਹਨ, ਉਹ ਮੁਕਤੀ ਪ੍ਰਾਪਤ ਕਰ ਲੈਂਦੇ ਹਨ। ਇੱਛਾਵਾਂ ਤੋਂ ਸੁੰਤਤਰ ਹੋਣਾ ਹੀ ਅਸਲ ਮੁਕਤੀ ਹੈ। ਇਸ ਨਾਲ ਵਿਚਾਰ ਸਮਝ ਅਤੇ ਅੰਤਹਕਰਣ ਵਿੱਚ ਪ੍ਰਭੂਤੱਵ ਪ੍ਰਕਾਸ਼ ਪ੍ਰਵੇਸ਼ ਕਰਦਾ ਹੈ। ਜਿਵੇਂ ਸਾਗਰ ਵਿੱਚ ਤੈਰਦੀ ਕਿਸ਼ਤੀ ਆਪਣੇ ਅੰਦਰ ਸਾਗਰ ਦੇ ਪਾਣੀ ਨੂੰ ਪ੍ਰਵੇਸ਼ ਨਹੀਂ ਕਰਨ ਦਿੰਦੀ, ਏਸੇ ਤਰ੍ਹਾਂ ਚੇਤਨ ਵਿਅਕਤੀ, ਸੰਸਾਰਕ ਇੱਛਾਵਾਂ ਨੂੰ ਆਪਣੇ ਅੰਦਰ ਪ੍ਰਵੇਸ਼ ਨਹੀਂ ਹੋਣ ਦਿੰਦਾ।

✪ ✪ ✪

**2.48 ਸ਼ਲੋਕ :**

*योग-स्थ: कुरू कर्माणि, सङ्गम् त्यक्त्वा धनम्-जय। सिद्धि-असिद्धयो: सम: भूत्वा, समत्वम् योग: उच्यते॥*

***ਯੋਗਸ੍ਥਹ ਕੁਰੂ ਕਰ੍ਮਣਿ, ਸੰਗਮ੍ ਤ੍ਯਕ੍ਤ੍ਵਾ ਧਨਮ੍ ਜਯ।***
***ਸਿਧਿ ਅਸਿਧਿਯੋਹ ਸਮਹ ਭੂਤ੍ਵਾ, ਸਮਤ੍ਵਮ੍ ਯੋਗਹ ਉਚ੍ਯਤੇ॥***

**੦ ਸ਼ਬਦ ਅਰਥ :-** ਯੋਗਸ੍ਥਹ : ਯੋਗਾ ਵਿੱਚ ਪਰਪੱਕਤਾ। ਕੁਰੂਕਰ੍ਮਣਿ : ਆਪਣੇ ਫਰਜ਼ਾਂ ਨੂੰ ਨਿਭਾਉਣਾ। ਸੰਗਮ੍ : ਮੋਹ ਬੰਧਨ ਸੰਬੰਧੀ। ਤ੍ਯਕ੍ਤ੍ਵਾ : ਤਿਆਗ ਦੇਣਾ, ਛੱਡ ਦੇਣਾ। ਧਨਮ੍ਜਯ : ਹੇ ਧਨਜਯੇ। ਸਿਧਿ ਅਸਿਧਯੋਹ : ਸਫਲਤਾ ਅਸਫਲਤਾ ਵਿੱਚ। ਸਮਹ : ਉਹੋ ਹੀ। ਭੂਤ੍ਵਾ : ਹੋ ਚੁੱਕਣਾ। ਸਮਤ੍ਵਮ : ਸਾਮਾਂਤਰ ਬਰਾਬਰ ਅਥਵਾ ਮਨ ਦੇ ਸਮਾਨੰਤਰ। ਯੋਗਹ : ਯੋਗ। ਉਚ੍ਯਤੇ : ਕਿਹਾ ਜਾਂਦਾ ਹੈ।

**੦ ਸ਼ਲੋਕਾਰਥ :-** ਹੇ ਅਰਜਨ! ਯੋਗ ਧਾਰਨ ਕਰਨ ਵਿੱਚ ਪਰਪੱਕ ਰਹਿ ਤੇ ਆਪਣੇ ਫਰਜ਼ਾਂ ਦੀ ਪੂਰਤੀ ਕਰ। ਸਫਲਤਾ ਅਸਫਲਤਾ ਦੇ ਮੋਹ ਤੋਂ ਦੂਰ ਰਹਿ। ਮਨ ਦੀ ਅਜਿਹੀ ਸਹਿਜ-ਸਥਿਤੀ ਨੂੰ ਯੋਗ ਕਿਹਾ ਜਾਂਦਾ ਹੈ।

**ਪਦ-ਅਰਥ-ਵਿਸਥਾਰ :-** ੦ ਧਨਮ੍ ਜਯ = ਜਿਹੜਾ ਧਨ ਨੂੰ ਜਿਉਂਦਾ ਹੈ। ਭਗਵਾਨ ਕਹਿੰਦੇ ਹਨ ਕਿ ਹੇ ਅਰਜਨ! ਤੂੰ ਯੁੱਧ ਵਿੱਚ ਕਈ ਵਾਰ ਜਿੱਤ ਦਾ ਲਾਭ ਪ੍ਰਾਪਤ ਕਰਕੇ ਬਹੁ ਧਨ ਨੂੰ ਤਾਂ ਜਿੱਤ ਚੁੱਕੇ ਹੋ, ਹੁਣ ਤੂੰ ਪਰਮਾਰਥ ਗਿਆਨ ਰੂਪੀ ਧਨ ਨੂੰ ਜਿੱਤ ਕੇ ਅੱਗੇ ਆਵੋ ਤਾਂ ਹੀ ਤੇਰਾ ਨਾਂ ਧਨੰਜਯ ਹੋਵੇਗਾ। ਏਥੇ ਦ੍ਰਿਸ਼ਟ ਫਲਾਂ ਦਾ ਤਿਆਗ ਕਰਕੇ ਸਾਰੇ ਪ੍ਰਕਾਰ ਦੇ ਕਰਮਾਂ ਦੀ ਪਾਲਣਾ ਕਹੀ ਗਈ ਹੈ। ੦ ਸੰਗਮ੍ ਤ੍ਯਕ੍ਤ੍ਵਾ = ਕਿਸੇ ਵੀ ਕਰਮ, ਕਰਮ ਫਲ, ਦੇਸ਼ ਕਾਲ, ਘਟਨਾ ਪਰਿਸਥਿੱਤੀ। ਅੰਤਹਕਰਣ ਆਦਿ ਵਿੱਚ ਤੇਰਾ ਸੰਬੰਧ ਨਾ ਹੋਵੇ। ਤੂੰ ਕੇਵਲ ਨਿਰਲੇਪਤਾ ਪੂਰਵਕ ਕਰਮ ਕਰ। ਤੈਨੂੰ ਕਰਮ-ਫਲ ਨਾਲ ਚਿਪਕਣ ਦੀ ਲੋੜ ਨਹੀਂ ਹੈ। ੦ ਸਿਧਿ ਅਸਿਧੀ ਯੋਹ ਸਮਹ ਭੂਤ੍ਵਾ = ਆਸਤਿਕ ਦੇ ਤਿਆਗ ਦਾ ਪਰਿਣਾਮ = ਸਿੱਧੀ ਤੇ ਅਸਿੱਧੀ ਵਿੱਚ ਸਮਤਾ ਦਾ ਆ ਜਾਣਾ। ਕਰਮ ਦਾ ਪੂਰਾ ਹੋਣਾ ਜਾਂ ਨਾ ਹੋਣਾ, ਏਸੇ ਤਰ੍ਹਾਂ ਸੰਸਾਰਕ ਦ੍ਰਿਸ਼ਟੀ ਤੋਂ ਉਸ ਦਾ ਫਲ ਅਨੁਕੂਲ ਹੋਣਾ ਜਾਂ ਪ੍ਰਤਿਕੂਲ ਹੋਣਾ, ਉਹ ਕਰਮ ਕਰਨ ਨਾਲ ਆਦਰ ਨਿਰਦਾਰ, ਪ੍ਰਸ਼ੰਸਾ ਨਿੰਦਾ ਹੋਣਾ, ਅੰਤਹਕਰਣ ਦੀ ਸੁੱਧੀ ਹੋਣਾ ਜਾਂ ਨਾ ਹੋਣਾ, ਆਦਿ ਜੋ ਸਿੱਧ ਤੇ ਅਸਿੱਧ ਹੈ, ਉਸ ਵਿੱਚ ਸਮ ਰਹਿਣਾ ਚਾਹੀਦਾ ਹੈ। ਕੇਵਲ ਈਸ਼ਵਰ ਲਈ ਕਰਮ ਕਰ, ਈਸ਼ਵਰ ਤੇਰੇ ਉੱਪਰ ਪ੍ਰਸੰਨ ਹੋ ਜਾਣਗੇ। 'ਕਰਮਯੋਗੀ ਦੀ ਐਨੀ ਸਮਤਾ ਅਥਵਾ ਨਿਸ਼ਕਾਮ ਭਾਵ ਹੋਣੇ ਚਾਹੀਦੇ ਹਨ ਕਿ ਕਰਮ ਦੀ ਪੂਰਤੀ ਹੋਵੇ ਜਾਂ ਨਾ, ਫਲ ਮਿਲੇ ਨਾ ਮਿਲੇ, ਆਪਣੀ ਭਗਤੀ ਹੋਵੇ ਭਾਵੇਂ ਨਾ, ਤੈਨੂੰ ਤਾਂ ਕੇਵਲ ਕਰਤੱਵ ਕਰਨਾ ਹੈ। ਅਸੰਗਤਾ ਦੀ ਥਾਂ ਸਮਤਾ ਜ਼ਰੂਰੀ ਹੈ। ੦ ਯੋਗਸਥਹ ਕੁਰੁ ਕਰ੍ਮਣਿ = ਸਿੱਧੀ ਅਸਿੱਧੀ ਵਿੱਚ ਸਮ ਹੋਣ ਪਿੱਛੋਂ ਉਸ ਦਾ ਸਮਤਾ ਵਿੱਚ ਨਿਰੰਤਰ ਅਟੱਲ ਸਥਿੱਤ ਰਹਿਣਾ ਹੀ ਯੋਗਸਥਹ ਹੋਣਾ ਹੈ। ਸਮਤਾ ਨੂੰ ਹਿਰਦੇ ਵਿੱਚ ਰੱਖਦੇ ਹੋਏ ਕਰਤੱਵ ਕਰਮ ਨੂੰ ਕਰਨਾ ਚਾਹੀਦਾ ਹੈ, ੦ ਸਮਤ੍ਵਮ੍ ਯੋਗਹ ਉਚ੍ਯਤੇ = ਸਮਤਾ ਪ੍ਰਭੂ ਸਰੂਪ ਹੈ, ਇਹ ਸਮਤਾ ਅੰਤਹਕਰਣ ਵਿੱਚ ਬਣੀ ਰਹਿਣੀ ਚਾਹੀਦੀ ਹੈ। ਗੀਤਾ ਦੇ 5.19 ਸ਼ਲੋਕ ਵਿੱਚ ਭਗਵਾਨ ਅੱਗੇ ਵੀ ਕਹਿੰਦੇ ਹਨ, 'ਜਿਨ੍ਹਾਂ ਦਾ ਮਨ ਸਮਤਾ ਵਿੱਚ ਸਥਿੱਤ ਹੈ, ਉਨ੍ਹਾਂ ਨੇ ਸੰਸਾਰ ਨੂੰ ਜਿੱਤ ਲਿਆ ਹੈ। ੦ ਸਮਤਾ ਦਾ ਨਾਂ ਹੀ ਯੋਗ ਹੈ। ਇਹੋ ਯੋਗ ਦੀ ਪਰਿਭਾਸ਼ਾ ਹੈ। 6.23 ਸ਼ਲੋਕ ਵਿੱਚ ੦ ਜਿਸ ਵਿੱਚ ਵਿਯੋਗ ਹੈ ਉਸ ਦਾ ਨਾਂ ਯੋਗ ਹੈ, ਵੀ ਕਿਹਾ ਹੈ। ਦੋਵੇਂ ਪਰਿਭਾਸ਼ਾਵਾਂ ਅਸਲ ਵਿੱਚ ਇੱਕ ਹੀ ਹਨ। ੦ ਬੁੱਧੀ ਦੋ ਤਰ੍ਹਾਂ ਦੀ ਹੁੰਦੀ (1) ਅਵ੍ਯਵਸਾ ਯਾਤਿ੍ਮਕਾ (2) ਵ੍ਯਵਸਾਯਾ ਤ੍ਮਿਕਾ॥ ਜਿਸ ਵਿੱਚ ਸੰਸਾਰਕ ਸੁੱਖ ਭੋਗ ਆਰਾਮ, ਵਡਿਆਈ ਆਦਿ ਪ੍ਰਾਪਤ ਕਰਨ ਦਾ ਸਾਧਨ ਹੋਵੇ ਉਸ ਨੂੰ ਅਵ੍ਯਵਸਾਯਾਤਿ੍ਮਕਾ ਬੁੱਧੀ ਕਹਿੰਦੇ ਹਨ। ੦ ਜਿਸ ਵਿੱਚ ਸਮਤਾ ਦੀ ਪ੍ਰਾਪਤੀ ਕਰਨ ਤੇ ਆਪਣਾ ਕਲਿਆਣ ਕਰਨ ਦਾ ਉਦੇਸ਼ ਹੋਵੇ, ਉਸ ਬੁੱਧੀ ਨੂੰ ਵ੍ਯਵਸਾਯਾ ਤ੍ਮਿਕਾ ਕਹਿੰਦੇ ਹਨ। ਪਹਿਲੀ ਕਿਸਮ ਦੀ ਬੁੱਧੀ ਅਨੰਤ ਹੁੰਦੀ ਹੈ, ਦੂਜੀ ਤਰ੍ਹਾਂ ਦੀ ਬੁੱਧੀ ਇੱਕ ਹੁੰਦੀ ਹੈ। ਜੋ ਪਹਿਲੀ ਬੁੱਧੀ ਵਾਲੇ ਹੁੰਦੇ ਹਨ ਉਹ ਲੋਕ ਸੰਸਾਰੀ ਹੁੰਦੇ ਹਨ, ਦੂਜੀ ਬੁੱਧੀ ਵਾਲੇ ਲੋਕ ਸਾਧਕ ਹੁੰਦੇ ਹਨ। ੦ ਸਮਤਾ ਵੀ ਦੋ ਪ੍ਰਕਾਰ ਦੀ ਹੁੰਦੀ ਹੈ। (1) ਸਾਧਨ ਰੂਪ ਸਮਤਾ = ਅੰਤਹਕਰਣ ਦੀ (2) ਸਾਧਨ ਯਰੂਪ ਸਮਤਾ ਪਰਮਾਤਮ ਸਰੂਪ ਦੀ। ਸਾਧਨ ਰੂਪ ਸਮਤਾ ਵਾਲਾ, ਸਿੱਧੀ ਅਸਿੱਧੀ, ਅਨੁਕੂਲਤਾ ਪ੍ਰਤਿਕੂਲਤਾ ਆਦਿ ਵਿੱਚ ਸਮ ਬਣਿਆ ਰਹਿੰਦਾ ਹੈ, ਜਿਸ ਵਿੱਚ ਆਪ ਖੁਦ ਨੂੰ ਸਮਤਾ ਪ੍ਰਾਪਤ ਹੋਵੇ, ਉਹ ਸਾਧ੍ਯ ਰੂਪ ਸਮਤਾ ਹੈ। ੦ ਹੁਣ ਚਾਰਾਂ ਭੇਦਾਂ ਨੂੰ ਇੰਜ ਸਮਝ ਲੈਣਾ ਠੀਕ ਹੈ। ਇੱਕ ਸੰਸਾਰੀ ਹੁੰਦਾ ਹੈ, ਇੱਕ ਸਾਧਕ ਹੁੰਦਾ ਹੈ ਇੱਕ ਸਾਧਨ ਹੁੰਦਾ ਹੈ, ਇੱਕ ਸਾਧ੍ਯ ਹੁੰਦਾ ਹੈ। ਭੋਗ ਭੋਗਣਾ ਤੇ ਸੰਗ੍ਰਹਿ ਕਰਨਾ, ਇਹੋ ਉਸ ਦਾ ਉਦੇਸ਼ ਹੁੰਦਾ ਹੈ, ਜਿਸ ਵਿੱਚ ਅਜਿਹੇ ਗੁਣ ਹੋਣ, ਉਸ ਦੀ ਬੁੱਧੀ ਵ੍ਯਵਸਾਯਾਤਿ੍ਮਕਾ ਹੁੰਦੀ ਹੈ। ਜਿਸ ਵਿੱਚ ਸਮਤਾ ਪ੍ਰਾਪਤ ਕਰਨ ਦਾ ਅਟੱਲ ਇਰਾਦਾ ਹੋਵੇ, ਉਸ ਵਿੱਚ ਹਰ ਹਾਲਤ ਵਿੱਚ ਸਮਤਾ ਰਹਿੰਦੀ ਹੈ। ਉਹ ਸੰਸਾਰ ਤੋਂ ਉੱਪਰ ਉੱਠ ਜਾਂਦਾ ਹੈ।

**ਵਿਆਖਿਆ :-** ਮਨ ਨੂੰ ਬੇਚੈਨ ਕਰਨ ਵਾਲੀਆਂ ਸਥਿੱਤੀਆਂ ਉੱਪਰ ਕਾਬੂ ਪਾਕੇ, ਅੰਤਹਕਰਣ ਨੂੰ ਵਿਸ਼ੇਸ਼ ਉੱਚਤਮ ਸ਼ਕਤੀ ਨਾਲ ਜੋੜਨ ਦੀ ਪ੍ਰਕਿਰਿਆ ਸਾਧਨਾ ਹੀ ਯੋਗ ਹੈ। ਆਪ ਪ੍ਰਭੂਤਵ ਸ਼ਕਤੀ ਕ੍ਰਿਸ਼ਨ ਜੀ ਹਨ ਜਿਹੜੇ ਪ੍ਰੇਰਨਾ ਦੇ ਰੂਪ ਵਿੱਚ ਅਰਜਨ ਨੂੰ ਯੁੱਧ ਕਰਨ ਲਈ ਉਤਸ਼ਾਹਿਤ ਕਰਦੇ ਹਨ। ਅਰਜਨ ਲਈ ਜਿੱਤ ਹਾਰ ਦੇ ਮੰਤਵ ਨੂੰ ਸਾਹਮਣੇ ਰੱਖੇ ਬਿਨਾਂ ਕੇਵਲ ਯੁੱਧ ਕਰਨ ਦੇ ਫਰਜ਼ਾਂ ਦੀ ਪੂਰਤੀ ਕਰਨੀ ਯੋਗਾ ਸਾਧਨ ਜ਼ਰੂਰੀ ਹੈ। ਇਹੋ ਕ੍ਰਿਸ਼ਨ ਫਰਮਾਨ, ਕ੍ਰਿਸ਼ਨ ਦਰਸ਼ਨ, ਕ੍ਰਿਸ਼ਨ ਚੇਤਨਾ ਹੈ। ਜਿਸ ਦੀ ਅਰਜਨ ਨੂੰ ਪਾਲਣਾ ਕਰਨੀ ਜ਼ਰੂਰੀ ਹੈ। ਅਰਜਨ ਲਈ ਸ੍ਰੀ ਕ੍ਰਿਸ਼ਨ ਇੱਛਾ ਪੂਰਣ ਦਾ ਸੰਕਲਪ ਹੀ ਉਸਦਾ ਧਰਮ ਹੈ। ਯੋਗੀ ਉਹ ਹੈ, ਜੋ ਪ੍ਰਭਤਵ ਦੇ ਹੁਕਮਾਂ ਦੀ ਪਾਲਣਾ ਕਰਦਾ ਹੈ। ਯੋਗੀ ਪ੍ਰਭੂ ਦਾ ਸੇਵਾਦਾਰ ਹੈ ਉਸਦੇ ਹਰ ਹੁਕਮ ਦੀ ਪੂਰਤੀ ਕਰਨ ਲਈ ਹਮੇਸ਼ਾ ਤੱਤਪਰ ਰਹਿੰਦਾ ਹੈ। ਯੋਗੀ ਅਸਫਲਤਾ ਵਿੱਚ ਨਿਰਾਸ਼ ਨਹੀਂ ਹੁੰਦੇ, ਸਫਲਤਾ ਵਿੱਚ ਖੁਸ਼ ਵੀ ਨਹੀਂ ਹੁੰਦੇ। ਉਨ੍ਹਾਂ ਦੀ ਸੰਤੁਸ਼ਟੀ ਪ੍ਰਭੂ ਲਈ ਕਾਰਜ ਕਰਦੇ ਰਹਿਣ ਵਿੱਚ ਹੈ। ਯੋਗੀ ਦਾ ਮਨ ਜਿੱਤ ਹਾਰ ਸਥਿਤੀ ਵਿੱਚ ਨਹੀਂ ਬਦਲਦਾ। ਯੋਗੀ ਨੇ ਤਾਂ ਹਰ ਹਾਲ ਹਰ ਅਵੱਸਥਾ ਵਿੱਚ ਸਹਿਜਾਤਮਕ ਬਿਰਤੀ ਧਾਰਨ ਕਰਨੀ ਹੈ। ਯੋਗੀ ਲਈ ਭੌਤਿਕ ਵਸਤਾਂ, ਭੌਤਿਕ ਮਾਲਕੀ, ਰਿਸ਼ਤਿਆਂ ਦਾ ਮੋਹ, ਕੁੱਝ ਅਰਥ ਨਹੀਂ ਰੱਖਦਾ। ਉਹ ਹਮੇਸ਼ਾ ਅਡੋਲ ਟਿਕਾਅ ਵਿੱਚ ਸਥਿਰ ਮਨ ਦਾ ਮਾਲਕ ਯੋਗ ਧਾਰਨ ਕਰਨ ਵਾਲਾ ਉੱਤਮ ਪੁਰਸ਼ ਹੁੰਦਾ ਹੈ।

✪ ✪ ✪

**2.49 ਸ਼ਲੋਕ :**

*दूरेण हि अ-वरम् कर्म, बुद्धि-योगात् धनम्-जय। बुद्धौ शरणम् अनु-इच्छ, कृपणा: फल-हेतव:॥*

***ਦੂਰੇਣ ਹਿ ਅਵਰਮ੍ ਕਰ੍ਮ, ਬੁਧਿ ਯੋਗਾਤ੍ ਧਨਮ੍ ਜਯ।***
***ਬੁੱਧੌ ਸ਼ਰਣਮ੍ ਅਨਇੱਛ, ਕ੍ਰਪਣਹ ਫਲ ਹੇਤਵਹ॥***

**੦ ਸ਼ਬਦ ਅਰਥ :-** ਦੂਰੇਣ : ਦੂਰ ਕਰ ਦੇਣਾ, ਸੁੱਟ ਦੇਣਾ, ਕੱਢ ਦੇਣਾ। ਹਿ : ਸੱਚਮੁੱਚ। ਅਵਰਮ੍ : ਤੁੱਛ ਘਟੀਆ, ਨਿੰਦਣ ਯੋਗ, ਕੋਹਝਾ। ਕਰ੍ਮ : ਕਾਰਜ ਪ੍ਰਕਿਰਿਆ। ਬੁਧਿ ਯੋਗਾਤ੍ : ਕ੍ਰਿਸ਼ਨ ਚੇਤਨਾ ਦੀ ਸ਼ਕਤੀ, ਯੋਗ ਬੁੱਧੀ ਤੋਂ। ਧਨਮ੍ਜਯ : ਹੇ ਧਨਜਯਾ, ਹੇ ਦੌਲਤ ਜੇਤੂ। ਬੁੱਧੌਂ : ਬੁੱਧ ਵਿੱਚ, ਅਜਿਹੀ ਚੇਤਨਾ ਵਿੱਚ। ਸ਼ਰਣਮ੍ : ਪੂਰਣ ਅਧੀਨਗੀ, ਸ਼ਰਣ ਵਿੱਚ। ਅਨੁਇੱਛ : ਇੱਛਾ ਕਰਨੀ, ਲੱਭਣਾ, ਤਲਾਸ਼ ਕਰਨਾ। ਕ੍ਰਪਣਹ : ਕੰਜੂਸ, ਕਮੀਨਾ, ਭੈੜਾ। ਫਲ ਹੇਤਵਹ : ਫਲ ਪ੍ਰਾਪਤੀ ਦੀ ਇੱਛਾ ਕਰਨ ਵਾਲਾ।

**੦ ਸ਼ਲੋਕਾਰਥ :-** ਹੇ ਧਨ ਦੌਲਤ ਦੇ ਜੇਤੂ। ਫਲ ਪ੍ਰਾਪਤੀ ਲਈ ਕੀਤੇ ਕਾਰਜ ਮਨ ਦੀ ਇਕਸਾਰਤਾ ਸੰਤੁਲਤਾ ਨਾਲ ਕੀਤੇ ਕੰਮਾਂ ਨਾਲੋਂ ਬਹੁਤ ਹੀ ਘਟੀਆ ਹੁੰਦੇ ਹਨ। ਤੂੰ ਮਨ ਬੁੱਧੀ ਦਾ ਸਹਾਰਾ ਪ੍ਰਾਪਤ ਕਰ। ਫਲ ਪ੍ਰਾਪਤੀ ਦੀ ਇੱਛਾ ਕਰਨ ਵਾਲੇ ਵਿਅਕਤੀ ਅਤਿਅੰਤ ਭੈੜੇ ਦੁਸ਼ਟ ਅਤੇ ਅਭਾਗੇ ਹੁੰਦੇ ਹਨ।

**ਪਦ-ਅਰਥ-ਵਿਸਥਾਰ :-** ੦ ਦੂਰੇਣ ਹਿ ਅਵਰਮ੍ ਕਰ੍ਮ ਬੁੱਧ ਯੋਗਾਤ੍ ੦ ਬੁਧਿਯੋਗ ਅਰਥਾਤ ਸਮਤਾ ਦੀ ਆਪੇਖਤਾ ਸਕਾਮ ਭਾਵ ਤੋਂ ਕਰਮ ਕਰਨਾ ਹੀ ਨਿਕ੍ਰਸ਼ਟ ਹੈ। ਕਰਮ ਤਾਂ ਉਤਪੰਨ ਹੁੰਦੇ ਹਨ, ਨਸ਼ਟ ਹੋ ਜਾਂਦੇ ਹਨ। ਇਨ੍ਹਾਂ ਦੇ ਫਲ ਵੀ ਸੰਯੋਗ ਵਿਯੋਗ ਹੁੰਦੇ ਹਨ। ਪਰ ਯੋਗ ਨਿਤ੍ਯ ਹੈ, ਉਸ ਦਾ ਕਦੇ ਵੀ ਵਿਯੋਗ ਨਹੀਂ ਹੁੰਦਾ। ਏਸੇ ਲਈ ਸਮਤਾ ਦੀ ਥਾਂ ਸਕਾਮ ਕਰਮ ਬਹੁਤ ਭੈੜੇ ਹਨ। ਏਥੇ ਸਕਾਮ ਸ਼ਬਦ ਕਈ ਵਾਰ ਆਇਆ ਹੈ, ਜਿਸ ਦੇ ਅਰਥ ਆਪਣੇ ਸਵਾਰਥ-ਹਿੱਤ ਵਾਸਤੇ ਕੀਤਾ ਕੰਮ ਹੈ। ਸਾਰੇ ਕੰਮਾਂ ਵਿੱਚ ਸਮਤਾ ਉੱਤਮ ਹੈ। ਸਮਤਾ

ਤੋਂ ਬਿਨਾਂ ਸਰੀਰ ਵਿੱਚ ਹੰਕਾਰ ਤੇ ਮਮਤਾ ਦਾ ਆ ਜਾਣਾ ਸੁਭਾਵਿਕ ਹੈ। ੦ ਦੂਰੇਣ = ਜਿਵੇਂ ਰੌਸ਼ਨੀ ਤੇ ਹਨੇਰਾ ਆਪਣੇ ਸਾਹਮਣੇ ਨਹੀਂ ਹੋ ਸਕਦੇ, ਏਸੇ ਤਰ੍ਹਾਂ ਬੁੱਧੀ ਯੋਗ ਤੇ ਸਕਾਮ ਕਰਮ ਇੱਕ ਦੂਜੇ ਦੇ ਸਾਹਮਣੇ ਨਹੀਂ ਹੋ ਸਕਦੇ। ਦੋਵਾਂ ਵਿੱਚ ਅੰਤਰ ਮਹਾਨ ਹੈ। ਬੁੱਧੀ ਯੋਗ ਪਰਮਾਤਮ ਦੀ ਪ੍ਰਾਪਤੀ ਕਰਨ ਵਾਲਾ ਤੇ ਸਕਾਮ ਕਰਮ ਜਨਮ ਮਰਨ ਦੇਣ ਵਾਲਾ ਹੈ। ੦ ਬੁੱਧੌ ਸ਼ਰਣਮ੍ ਅਨ੍ਇੱਛ = ਤੂੰ ਸਮਤਾ ਰੂਪੀ ਬੁੱਧੀ ਦੀ ਸ਼ਰਣ ਲੈ। ਸਮਤਾ ਵਿੱਚ ਹਮੇਸ਼ਾ ਬਣੇ ਰਹਿਣਾ ਉਸ ਦੀ ਸ਼ਰਣ ਲੈਣਾ ਹੈ। ੦ ਕ੍ਰਪਣਹ ਫਲ ਹੇਤਵਹ = ਕਰਮਾਂ ਦੇ ਫਲ ਦਾ ਹੇਤੂ ਬਣਨਾ ਬਹੁਤ ਭੈੜਾ ਹੈ। ਕਰਮ ਫਲ ਸਮੱਗਰੀ ਨਾਲ ਆਪਣਾ ਸੰਬੰਧ ਜੋੜ ਲੈਣਾ ਹੀ ਕਰਮ ਫਲ ਦਾ ਹੇਤੂ ਬਣਦਾ ਹੈ। ੦ ਕਰਮ ਤੇ ਕਰਮ ਫਲ ਦੇ ਵਿਭਾਗ ਵੱਖਰੇ ਵੱਖਰੇ ਹਨ। ਇਨ੍ਹਾਂ ਦੋਵਾਂ ਤੋਂ ਰਹਿਤ ਜੋ ਨਿਤ੍ਯ ਤੱਤਵ ਹੈ, ਉਸ ਦਾ ਵਿਭਾਗ ਅਲੱਗ ਹੈ। ਉਹ ਨਿਤ੍ਯ ਤੱਤਵ ਅਨਿਤ੍ਯ ਕਰਮ ਫਲ ਦੇ ਆਸ਼੍ਰਿਤ ਹੋ ਜਾਵੇ, ਇਸ ਤੋਂ ਭੈੜੀ ਗੱਲ ਹੋਰ ਕੀ ਹੋ ਸਕਦੀ ਹੈ।

**ਵਿਆਖਿਆ :-** ਫਲ ਦੀ ਇੱਛਾ ਪ੍ਰਾਪਤੀ ਲਈ ਕੰਮ ਕਰਨਾ ਫਰਜ਼ ਪੂਰਤੀ ਨਹੀਂ। ਬਿਨਾਂ ਫਲ ਪ੍ਰਾਪਤੀ ਦੀ ਇੱਛਾ ਤੋਂ ਕੀਤਾ ਸੇਵਾ ਭਾਵ ਵਾਲਾ ਨਿਸ਼ਕਾਮ ਭਾਵੀ ਕਾਰਜ ਕਰਨਾ ਫਰਜ਼ ਹੈ। ਸੇਵਾ ਭਾਵ ਉਹ ਹੈ ਜੋ ਮਨ ਦੇ ਧੁਰ ਅੰਦਰੋਂ ਬਿਨਾਂ ਲੋਭ ਲਾਲਚ ਸ਼ੋਭਾ ਅਤੇ ਯਸ਼ ਪ੍ਰਾਪਤੀ ਦੇ ਕੀਤਾ ਜਾਵੇ। ਅਜਿਹੀ ਕਿਰਿਆ ਹੀ ਫਰਜ਼ ਹੈ। ਇਹੋ ਧਰਮ ਹੈ। ਇਹੋ ਪ੍ਰਭੂਤਵ ਦੇ ਲਈ ਕੀਤਾ ਸੇਵਾ ਕਾਰਜ ਹੈ। ਜਿਹੜੇ ਥੋੜ-ਦਿਲੇ, ਕੰਜੂਸ, ਘੱਟ-ਦਿਲੇ, ਅਸਾਹਸੀ ਪੁਰਸ਼ ਹੁੰਦੇ ਹਨ, ਉਹੋ ਹੀ ਫਲ ਇੱਛਾ ਦੇ ਲਈ ਲੋਭੀ ਹੁੰਦੇ ਹਨ। ਕੁੱਝ ਪ੍ਰਾਪਤ ਕਰਨ ਲਈ ਤਾਂਘਦੇ ਹਨ। ਸੇਵਾ ਦਾ ਕਾਰਜ ਕਰਨ ਤੋਂ ਪਹਿਲਾਂ ਮਨ ਵਿੱਚ ਉਸ ਸੇਵਾ ਦੇ ਫਲ ਸੰਬੰਧੀ ਚਿਤਵਨਾ ਵੀ ਸਿਆਣਪ ਨਹੀਂ। ਪ੍ਰਭੂਤੱਵ ਦੀ ਇੱਛਾ ਪੂਰਤੀ ਲਈ ਹਮੇਸ਼ਾ ਕਾਰਜ ਕਰਨਾ ਹੀ ਮਾਨਵੀ ਧਰਮ ਹੈ। ਆਪਣੇ ਕਿਸੇ ਲਈ ਇਹ ਸਮਝ ਕੇ ਕੰਮ ਕਰਨਾ ਕਿ ਇਸ ਦੇ ਕਰਨ ਨਾਲ ਕੁੱਝ ਮਿਲੇਗਾ, ਕੰਮ ਕਰਨ ਦੀ ਫ਼ਰਜ਼ ਭਾਵਨਾ ਨੂੰ ਹੀਣਾ ਕਰਨਾ ਹੈ। ਜਿਉਂ ਜਿਉਂ ਅਸੀਂ ਬਿਨਾ ਇੱਛਾ ਤੋਂ ਫ਼ਰਜ਼ ਪੂਰਤੀ ਕਰਦੇ ਹਾਂ, ਅਸਾਡੇ ਵਿੱਚ ਤਿਉਂ ਤਿਉਂ ਸ਼ਕਤੀ ਪਲਮਦੀ ਹੈ, ਜਿਵੇਂ ਖੂਹ ਵਿੱਚੋਂ ਅਸੀਂ ਜਿੰਨਾ ਪਾਣੀ ਬਾਹਰ ਕੱਢਦੇ ਹਾਂ, ਧਰਤੀ ਵਿੱਚੋਂ ਉਸ ਵਿੱਚ ਹੋਰ ਤਾਜ਼ਾ ਪਾਣੀ ਆਪਣੇ ਆਪ ਆ ਜਾਂਦਾ ਹੈ। ਫਰਜ਼ ਭਾਵਨਾ ਨਾਲ ਕੀਤਾ ਕਾਰਜ ਸ਼ਕਤੀ ਉਤਸ਼ਾਹ ਅਤੇ ਸੰਤੁਲਤ ਬੁੱਧੀ ਦਾ ਵਿਕਾਸ ਕਰਦਾ ਹੈ।

✪ ✪ ✪

**2.50 ਸ਼ਲੋਕ :**

*बुद्धि-युक्त: जहाति इह, उभे सु-कृत-दुस्-कृते। तस्मात् योगाय युज्यस्व, योग: कर्मसु कौशलम्॥*

***ਬੁੱਧਿ ਯੁਕ੍ਤਹ ਜਹਾਤਿ ਇਹ, ਓਭੇ ਸੁਕ੍ਰਤ ਦੁਸ੍ ਕ੍ਰਤੇ।***

***ਤਸ੍ਮਾਤ੍ ਯੋਗਾਯ ਯੁਜ੍ਯ ਸ੍ਵ, ਯੋਗਹ ਕ੍ਰਮਸੁ ਕੌਸ਼ਲਮ੍॥***

**੦ ਸ਼ਬਦ ਅਰਥ :-** ਬੁੱਧਿ ਯੁਕ੍ਤਹ : ਬੁੱਧੀਮਾਨ ਸੇਵਾ ਭਗਤੀ ਦੇ ਯੋਗ। ਜਹਾਤਿ : ਛੁਟਕਾਰਾ, ਮੁਕਤੀ ਪਾਉਣਾ। ਇਹ : ਇਸ ਜੀਵਨ ਵਿੱਚ। ਓਭੇ : ਦੋਵੇਂ। ਸੁਕ੍ਰਤ ਦੁਸ੍ਕ੍ਰਤੇ : ਚੰਗੇ ਤੇ ਭੈੜੇ ਕੰਮ ਜਾਂ ਫਲ। ਤਸ੍ਮਾਤ੍ : ਇਸ ਲਈ ਯੋਗਾਯ : ਯੋਗਾ ਨੂੰ। ਯੁਜ੍ਯਸ੍ਵ : ਆਪਣੇ ਆਪ ਨੂੰ ਸਮੱਰਪਣ ਕਰ ਦੇਣਾ, ਰੁਝੇਵੇਂ ਵਿੱਚ ਪਾਉਣਾ। ਯੋਗਾਯ : ਯੋਗਾ। ਕ੍ਰਮਸ੍ : ਕ੍ਰਿਆਸ਼ੀਲ। ਕੌਸ਼ਲਮ੍ : ਹੁਨਰ ਕਲਾ।

**੦ ਸ਼ਲੋਕਾਰਥ :-** ਪੂਰਣ ਬੁੱਧੀਮਾਨ ਵਿਅਕਤੀ ਇਸ ਲੋਕ ਵਿੱਚ ਪਾਪ ਅਤੇ ਪੁੰਨ, ਦੋਵਾਂ ਨੂੰ ਤਿਆਗ ਦਿੰਦਾ ਹੈ ਅਰਥਾਤ ਉਨ੍ਹਾਂ ਤੋਂ ਮੁਕਤ ਹੋ ਜਾਂਦਾ ਹੈ। ਇਸ ਲਈ ਤੂੰ ਆਪਣੇ ਆਪ ਨੂੰ ਸਮੁੱਚੇ ਰੂਪ ਵਿੱਚ ਯੋਗ ਦੇ ਸਮੱਰਪਣ ਕਰ। ਇਹੋ ਬੁੱਧੀ ਯੁਕਤ ਯੋਗ ਹੀ ਕਰਮਾਂ ਵਿੱਚ ਕੁਸ਼ਲਤਾ ਲਿਆਉਂਦਾ ਹੈ। ਅਰਥਾਤ ਕਰਮਾਂ ਨੂੰ ਬੰਧਨ ਤੋਂ ਮੁਕਤ ਕਰਵਾਉਂਦਾ ਹੈ। ਯੋਗ ਹੀ ਸਾਰੇ ਕਰਮ ਦੀ ਕਲਾ ਹੈ।

**ਪਦ-ਅਰਥ-ਵਿਸਥਾਰ :-** ੦ ਬੁੱਧਿ ਯੁਕ੍ਤਹ ਜਹਾਤਿ ਇਹ, ਓਭੇ ਸੁਕ੍ਰਤ ਦੁਸ੍ ਕ੍ਰਤੇ = ਜਿਹੜਾ ਵਿਅਕਤੀ ਸਮਤਾ ਯੁਕਤ ਹੈ। ਉਹ ਜੀਵਤ ਅਵੱਸਥਾ ਵਿੱਚ ਹੀ ਪੁੰਨ ਪਾਪ ਦਾ ਤਿਆਗ ਕਰ ਦਿੰਦਾ ਹੈ। ਉਸ ਨੂੰ ਪੁੰਨ ਪਾਪ ਨਹੀਂ ਲੱਗਦੇ। ਜਿਵੇਂ ਸਰਬ ਵਿਆਪੀ ਪ੍ਰਭੂ ਨੂੰ ਪੁੰਨ ਪਾਪ ਨਹੀਂ ਲੱਗਦੇ। (ਗੀਤਾ 2.38) ੦ ਸਮਤਾ - ਇੱਕ ਅਜਿਹੀ ਵਿੱਦਿਆ ਹੈ, ਜਿਸ ਨਾਲ ਵਿਅਕਤ-ਅਵੱਸਥਾ ਕਿਹਾ ਹੈ। ਜਿਵੇਂ ਕੰਵਲ ਦਾ ਫੁੱਲ ਜਲ ਵਿੱਚ ਪੈਦਾ ਹੋ ਕੇ, ਤੇ ਰਹਿੰਦਾ ਹੋਇਆ ਵੀ ਜਲ ਤੋਂ ਨਿਰਲੇਪ ਹੈ। ਸਮਤਾ ਯੁਕਤ ਲਈ ਪੁੰਨ ਪਾਪ ਉਸ ਦਾ ਕੁੱਝ ਨਹੀਂ ਕਰ ਸਕਦੇ। ਉਹੋ ਚੇਤਨ ਸਰੂਪ ਬਣ ਜਾਂਦਾ ਹੈ। ੦ ਤਸ੍ਮਾਤ੍ ਯੋਗਾਯ ਯੁਜ੍ਯਸ੍ਵ = ਇਸ ਲਈ ਤੂੰ ਯੋਗ ਅਥਵਾ ਸਮਤਾ ਨੂੰ ਗ੍ਰਹਿਣ ਕਰ ਲੈ। ਅਸਲ ਵਿੱਚ ਤੇਰਾ ਸਰੂਪ ਹੀ ਸਮਤਾ ਹੈ। ਕਿਉਂਕਿ ਤੇਰੇ ਵਿੱਚ ਰਾਗ ਦੋਸ਼ ਹੈ, ਇਸ ਲਈ ਤੈਨੂੰ ਸਮਤਾ ਦਾ ਅਨੁਭਵ ਨਹੀਂ ਹੋ ਰਿਹਾ। ਸਮਤਾ ਗ੍ਰਹਿਣ ਕਰਨ ਨਾਲ ਤੈਨੂੰ ਸੁੱਖ ਦੁੱਖ ਦਾ ਗਿਆਨ ਹੋ ਜਾਵੇਗਾ। ਦੁੱਖ ਸੁੱਖ ਸਮਰੂਪ ਰੱਖਣ ਵਿੱਚ ਸਹਾਈ ਬਣਦਾ ਹੈ। ਤੂੰ ਸਮਤਾ ਦਾ ਅਨੁਭਵ ਕਰ। ੦ ਯੋਗਹ ਕ੍ਰਮਸੁ ਕੌਸ਼ਲਮ੍ = ਕਰਮਾਂ ਵਿੱਚ ਯੋਗ ਹੀ ਕੁਸ਼ਲਤਾ ਹੈ ਜੋ ਕਰਮਾਂ ਦੀ ਸਿੱਧੀ ਅਸਿੱਧੀ ਫਲ ਦੀ ਪ੍ਰਾਪਤੀ ਅਪ੍ਰਾਪਤੀ ਵਿੱਚ ਸਮ ਰੱਖਦਾਹੈ। ਉਤਪਤੀ ਤੇ ਵਿਨਾਸ਼ ਸ਼ੀਲ ਕਰਮਾਂ ਵਿੱਚ ਯੋਗ ਵਧੇਰੇ ਮਹੱਤਵਪੂਰਣ ਹੈ। ਜੇ ਇਸ ਪਦਾਂ ਦਾ ਅਰਥ ਕਰ੍ਮ ਹੀ ਕੁਸ਼ਲਤਾ ਕੀਤਾ ਜਾਵੇ ਤਾਂ ਇਸ ਵਿੱਚ ਕੀ ਇਤਰਾਜ਼ ਹੈ ? ਜੇ ਅਜਿਹਾ ਅਰਥ ਕੀਤਾ ਜਾਵੇਗਾ ਤਾਂ ਵੱਡੀ ਕੁਸ਼ਲਤਾ ਤੋਂ ਸਾਵਧਾਨੀਪੂਰਵਕ ਚੋਰੀ ਕਰਦਾ ਹੈ ਉਸ ਦਾ ਇਹ ਚੋਰੀ ਰੂਪ ਕਰਮ ਭੀ ਯੋਗ ਹੋ ਜਾਵੇਗਾ, ਇਸ ਲਈ ਅਜਿਹਾ ਅਰਥ ਕਰਨਾ ਠੀਕ ਨਹੀਂ।

**ਵਿਆਖਿਆ :-** ਕਰਮ-ਚੰਗੇ ਮਾੜੇ ਹੁੰਦੇ ਹਨ, ਜੇ ਕੋਈ ਚੰਗਾ ਕੰਮ ਕਰਦਾ ਹੈ ਤਾਂ ਉਸ ਨੂੰ ਚੰਗਾ ਕੰਮ ਕਰਕੇ ਚੰਗਾ ਫਲ ਮਿਲਦਾ ਹੈ, ਆਤਮਾ ਖੁਸ਼ ਹੁੰਦੀ ਹੈ। ਜੇ ਸੰਤੁਸ਼ਟੀ ਅਤੇ ਪ੍ਰਸੰਨਤਾ ਦੀ ਮਨੋਸਥਿਤੀ ਹੈ, ਤਾਂ ਕਰਮ ਚੰਗਾ ਹੈ। ਕਰਮ ਅਜਿਹਾ ਵੀ ਹੁੰਦਾ ਹੈ ਜਿਸ ਦੇ ਕਰਨ ਪਿੱਛੋਂ ਮਨ ਤੜਪਦਾ ਹੈ। ਪਛੋਤਾਵਾ ਹੁੰਦਾ ਹੈ। ਡਰ ਪੈਦਾ ਹੁੰਦਾ ਹੈ, ਅਜਿਹਾ ਕੰਮ ਭੈੜਾ ਹੈ। ਇਹ ਚੰਗੇ ਮੰਦੇ ਕੰਮ ਜਨਮ ਮਰਨ ਦੇ ਚੱਕਰ ਅਨੁਸਾਰ ਨਿਰੰਤਰ ਚੱਲਦੇ ਰਹਿੰਦੇ ਹਨ। ਕਰਮ ਯੋਗੀ ਉਹ ਹੈ, ਜਿਸ ਦੇ ਮਨ ਅੰਤਹਕਰਣ ਉੱਪਰ ਚੰਗੇ ਮੰਦੇ ਕਰਮਾਂ ਦਾ ਪ੍ਰਭਾਵ ਹੀ ਨਹੀਂ ਪੈਂਦਾ। ਜਿਵੇਂ ਇੱਕ ਡਾਕਟਰ ਆਪਣੇ ਮਰੀਜ਼ ਦੀ ਚੀਰ ਫਾੜ ਆਪਣਾ ਫਰਜ਼ ਸਮਝ ਕੇ ਕਰਦਾ ਹੈ। ਜੇ ਕਰ ਮਰੀਜ਼ ਦੀ ਓਪਰੇਸ਼ਨ ਕਰਦਿਆਂ ਮੌਤ ਹੋ ਜਾਵੇ ਤਾਂ ਡਾਕਟਰ ਆਪਣੇ ਆਪ ਨੂੰ ਕਾਤਲ ਨਹੀਂ ਸਮਝਦਾ। ਕਿਉਂਕਿ ਉਸ ਨੇ ਆਪਣੇ ਫਰਜ਼ ਦੀ ਪੂਰਤੀ ਸੰਤੁਲਤ ਮਨ ਨਾਲ ਕੀਤੀ ਹੈ। ਪਰ ਡਾਕਟਰ ਆਪਣੇ ਹੀ ਪੁੱਤਰ ਦਾ ਆਪ੍ਰੇਸ਼ਨ ਨਹੀਂ ਕਰ ਸਕਦਾ, ਕਿਉਂਕਿ ਇਹ ਆਤਮ ਸੰਦੇਹ ਉਸ ਦੇ ਅੰਦਰ ਇਸ ਲਈ ਹੈ ਕਿਉਂਕਿ ਉਸ ਦੇ ਆਪਣੇ ਪੁੱਤਰ ਨਾਲ ਮੋਹ ਸੰਬੰਧ ਬਣਾਏ ਹੁੰਦੇ ਹਨ। ਇਹ ਆਤਮ ਵਿਸ਼ਵਾਸ਼, ਤਾਂ ਪੈਦਾ ਹੁੰਦਾ ਹੈ ਕਿਉਂਕਿ ਉਸ ਦੀ ਪੁੱਤਰ ਨਾਲ ਮੋਹ ਸੰਬੰਧਾਂ ਦੀ ਨਿੱਸ਼ਠਾ ਤੇ ਖਿੱਚ ਹੀ ਉਸ ਦੇ ਮਨ ਦਾ ਸੰਤੁਲਨ ਵਿਗਾੜ ਦਿੰਦੀ ਹੈ। ਇਸ ਦਾ ਅਰਥ ਇਹ ਹੋਇਆ ਕਿ ਫਰਜ਼ ਪੂਰਤੀ ਕਰਦਿਆਂ ਜਿੰਨਾ ਅਸੀਂ ਰਿਸ਼ਤਿਆਂ ਦੀ ਪਿਆਰ ਭਰੀ ਨੇੜਤਾ ਨੂੰ ਦੂਰ ਰਖਾਂਗੇ, ਅਸੀਂ ਆਪਣੇ ਫਰਜ਼ ਨੂੰ ਚੰਗੀ ਤਰ੍ਹਾਂ ਨਿਭਾਅ ਸਕਾਂਗੇ। ਇੰਜ ਕੀਤਿਆਂ ਹੀ ਫਰਜ਼ਾਂ ਦੀ ਪੂਰਤੀ ਵਧੇਰੇ ਸਾਰਥਿਕ ਹੁੰਦੀ ਹੈ। ਇਹੋ ਸਿਧਾਂਤ ਜ਼ਿੰਦਗੀ ਦੇ ਹਰ ਖੇਤਰ ਵਿੱਚ ਲਾਗੂ ਹੁੰਦਾ ਹੈ। ਫਰਜ਼ ਪੂਰਤੀ ਲਈ, ਯੋਗ, ਮਹੱਤਵਪੂਰਣ ਕਿਰਦਾਰ ਅਦਾ ਕਰਦਾ ਹੈ। ਫਰਜ਼/ਕਾਰਜ ਪੂਰਤੀ ਬਰਾਬਰੀ ਸੰਤੁਲਨ ਅਤੇ ਸਾਵੇਂਪਣ ਵਿੱਚ ਹੁੰਦੀ ਹੈ। ਉਲਾਰ ਰਹਿ ਕੇ ਫਰਜ਼ ਭਾਵਨਾ ਦਾ ਮੰਤਵ ਹੀਣ ਹੋ ਜਾਂਦਾ ਹੈ। ਚਾਹੇ ਮੋਹ ਦਾ ਸੰਬੰਧ ਹੋਵੇ ਜਾਂ ਲੋਭ ਪਿਆਰ ਕਾਮ ਇੱਛਾ ਦੀ ਪ੍ਰਬਲ ਇੱਛਾ - ਇਹ

ਵਿਅਕਤੀ ਦੀ ਫਰਜ਼ਪੂਰਤੀ ਤੇ ਕਾਰਜ ਸ਼ਕਤੀ ਨੂੰ ਹੀਣ ਕਰਦੀ ਹੈ। ਮਨ ਦੀ ਸੰਤੁਲਨ ਪ੍ਰਕਿਰਿਆ ਵਿਅਕਤੀ ਦੀ ਪਸੰਦ ਨਾ ਪਸੰਦ ਨੇੜਤਾ ਦੂਰੀ ਵਿੱਚੋਂ ਬਣਦੀ ਵਿਗੜਦੀ ਰਹਿੰਦੀ ਹੈ। ਜੇਕਰ ਕੋਈ ਯੋਗ ਬੋਧੀ ਹੈ ਤਾਂ ਕੋਈ ਕਰਮ ਫਲ ਉਸ ਦੀ ਕਿਸੇ ਪ੍ਰਕਿਰਿਆ ਉੱਪਰ ਪ੍ਰਭਾਵ ਨਹੀਂ ਪਾਉਂਦਾ। ਉਸ ਦੀ ਪੂਰਣ ਮਨ ਦੀ ਸ਼ਕਤੀ ਵਰਤਮਾਨ ਤੇ ਭੂਤ ਦੇ ਕੰਮਾਂ ਦੇ ਪ੍ਰਭਾਵ ਨੂੰ ਹੀਣ ਕਰ ਦਿੰਦੀ ਹੈ। ਸਵਾਮੀ ਵਿਵੇਕਾਨੰਦ ਜੀ ਦਾ ਕਥਨ ਹੈ। 'ਹਿਮਾਲਾ ਦੀਆਂ ਗੁਫਾਵਾਂ ਵਿੱਚ ਬੈਠਾ ਯੋਗੀ ਆਪਣੇ ਮਨ ਨੂੰ ਬੇਲੋੜੀਆਂ ਵਸਤਾਂ ਲਈ ਢਿੱਲਾ ਛੱਡ ਦਿੰਦਾ ਹੈ, ਪਰ ਭੀੜ ਭੜੱਕੇ ਵਾਲੀ ਕਿਸੇ ਸ਼ਹਿਰ ਦੀ ਸੜਕ ਦੇ ਇੱਕ ਕੋਨੇ ਵਿੱਚ, ਆਪਣੇ ਕੰਮ ਵਿੱਚ ਮਗਨ ਰੁਝਿਆ ਮੋਚੀ ਆਪਣੇ ਜੁੱਤੀਆਂ ਗੰਢਣ ਦੇ ਕੰਮ ਨੂੰ' ਫਰਜ਼ ਸਮਝ ਕੇ ਸੇਵਾ ਭਾਵ ਨਾਲ, ਜਦ ਕਾਰਜ ਕਰਦਾ ਹੈ ਤਾਂ ਉਹ ਹਿਮਾਲਾ ਦੀਆਂ ਗੁਫਾਵਾਂ ਵਿੱਚ ਬੈਠੇ (ਭਗਤੀ ਕਰਦੇ) ਯੋਗੀ ਨਾਲੋਂ ਸ਼੍ਰੇਸ਼ਠ ਹੈ।'

**2.51 ਸ਼ਲੋਕ :**

*कर्म-जम् बुद्धि-युक्ता: हि, फलम् त्यक्त्वा मनीषिण:। जन्म-बन्ध-वि-निर् मुक्ता:, पदम् गच्छन्ति अन्-आमयम्॥*

***ਕਰ੍ਮਜਮ੍ ਬੁਧਿ ਯੁਕਤਹ ਹਿ, ਫਲਮ੍ ਤ੍ਯਕ੍ਤ੍ਵਾ ਮਨੀਸ਼ਿਣਹ।***

***ਜਨ੍ਮ ਬੰਧ ਵਿ ਨਿਰ੍ ਮੁਕ੍ਤ੍ਾਹ, ਪਦਮ੍ ਗਛਨ੍ਤਿ ਅਨ੍ ਆਮਯਮ੍॥***

**੦ ਸ਼ਬਦ ਅਰਥ :-** ਕਰ੍ਮਜਮ੍ : ਜਨਮ ਲੈਣ ਪਿੱਛੋਂ ਚੁਸਤੀ ਫੁਰਤੀ ਵਾਲੇ ਰੁਝੇਵੇਂ। ਬੁਧਿ ਯੁਕਤਹ : ਬੁੱਧੀ ਯੋਗ ਜੋ ਸ਼ਰਧਾ ਭਾਵ ਨਾਲ ਸੇਵਾ ਕਰੇ। ਹਿ : ਸੱਚਮੁੱਚ। ਫਲਮ੍ : ਫਲ ਸਿੱਟੇ। ਤ੍ਯਕ੍ਤ੍ਵਾ : ਛੱਡ ਦੇਣਾ। ਮਨੀਸ਼ਿ੍ਣਹ : ਰਿਸ਼ੀ ਮੁਨੀ ਸੰਤ ਮਹਾਤਮਾ। ਜਨ੍ਮ ਬੰਧ : ਜਨਮ ਮਰਨ ਦੇ ਬੰਧਨ। ਵਿ ਨਿਰ੍ ਮੁਕਤਾਹ : ਆਜ਼ਾਦ ਹੋਈ ਰੂਹ/ਆਤਮਾ। ਅਨ੍ ਆਮਯਮ੍ : ਮੁਸੀਬਤਾਂ ਤੋਂ ਮੁਕਤ।

**੦ ਸ਼ਲੋਕਾਰਥ :-** ਬੁੱਧੀ ਯੋਗ ਵਿਅਕਤੀ (ਜਿਹੜੇ ਸ਼ਰਧਾ ਭਾਵ੍ ਨਾਲ ਸੇਵਾ ਕਰਦੇ ਹਨ) ਕਰਮ ਤੋਂ ਉਤਪਨ ਹੋਣ ਵਾਲੇ ਫਲ ਨੂੰ ਤਿਆਗਕੇ, ਜਨਮ ਰੂਪੀ ਬੰਧਨ ਤੋਂ ਮੁਕਤ ਹੋ ਕੇ, ਵਿਕਾਰ ਰਹਿਤ ਪਦ (ਮੋਕਸ਼) ਨੂੰ ਪ੍ਰਾਪਤ ਕਰ ਲੈਂਦੇ ਹਨ।

**ਪਦ-ਅਰਥ-ਵਿਸਥਾਰ :-** ੦ ਕਰ੍ਮ ਜਮ੍ ਬੁਧਿਯੁਕਤਹ ਹਿ ਫਲਮ੍ ਤ੍ਯਕ੍ਤ੍ਵਾ ਮਨੀਸ਼ਿਣਹ = ਸਮਤਾ ਯੁਕਤ ਵਿਅਕਤੀ ਹੀ ਬੁੱਧੀਮਾਨ ਹੈ। 18.10 ਸ਼ਲੋਕ ਵਿੱਚ ਬੁੱਧੀਮਾਨ ਦੀ ਪਰਿਭਾਸ਼ਾ ਇੰਜ ਕੀਤੀ ਗਈ ਹੈ 'ਜੋ ਵਿਅਕਤੀ ਅਕੁਸ਼ਲ ਕਰਮਾਂ ਵਿੱਚ ਦੋਸ਼ ਨਹੀਂ ਕਰਦਾ ਤੇ ਕੁਸ਼ਲ ਕਰਮਾਂ ਵਿੱਚ ਰਾਗ ਨਹੀਂ ਕਰਦਾ, ਉਹ ਬੁੱਧੀਮਾਨ ਹੈ। ਕਰਮ ਤਾਂ ਫਲ ਦੇ ਰੂਪ ਵਿੱਚ ਦ੍ਰਿਸ਼ਟੀਗੋਚਰ ਹੁੰਦਾ ਹੈ, ਉਸ ਦੇ ਫਲ ਦਾ ਤਿਆਗ ਕੋਈ ਨਹੀਂ ਕਰ ਸਕਦਾ। ਜੋ ਬੀਜਦਾ ਹੈ ਉਹੋ ਹੀ ਫਲ ਪ੍ਰਾਪਤ ਕਰਦਾ ਹੈ। ਏਥੇ ਭਾਵ ਹੈ, ਕਰਮ ਜਨ੍ਯ, ਫਲ ਦੀ, ਇੱਛਾ ਕਾਮਨਾ, ਮਮਤਾ, ਵਾਸ਼ਨਾ ਦਾ ਤਿਆਗ ਕਰਨਾ। ਇਨ੍ਹਾਂ ਦਾ ਤਿਆਗ ਸਾਰੇ ਕਰ ਸਕਦੇ ਹਨ। ਜਨ੍ਮ ਬੰਦ ਵਿਨਿਰ੍ਮੁਕਤਾਹ : ਸਮਤਾ ਯੁਕਤ ਮਨੀਸ਼ੀ (ਵਿਦਵਾਨ) ਸਾਧਕ ਜਨਮ ਰੂਪ ਬੰਧਨ ਤੋਂ ਮੁਕਤ ਹੋ ਜਾਂਦੇ ਹਨ। ਕੋਈ ਵਿਕਾਰ ਉਨ੍ਹਾਂ ਵਿੱਚ ਨਹੀਂ ਰਹਿੰਦੇ। ੦ ਪਦਮ੍ ਗਛਤਿੰ ਅਨ੍ਆਮਯਮ੍ = ਆਮਯਮ੍ ਨਾਂ ਰੋਗ ਦਾ ਹੈ। ਰੋਗ ਇੱਕ ਵਿਕਾਰ ਹੈ। ਜਿੰਨਾ ਚਿਰ ਭੋਰਾ ਵੀ ਵਿਕਾਰ ਨਾ ਹੋਵੇ, ਉਨ੍ਹਾਂ ਨੂੰ ਆਮਯਮ੍ ਅਥਵਾ ਨਿਰਵਿਕਾਰੀ ਕਹਿੰਦੇ ਹਾਂ। ਅਸਲ ਵਿੱਚ ਨਿਰਵਿਕਾਰ (ਆਮਯਮ੍) ਦਾ ਤਾਂ ਆਪਣਾ ਸਰੂਪ ਅਰਥਾਤ ਪ੍ਰਮਾਤਮ ਤੱਤਵ ਹੀ ਹੈ। ੦ ਇਸ ਸ਼ਲੋਕ ਵਿੱਚ ਬੁੱਧੀ ਯੁਕਤਾ ਅਤੇ ਮਨੀਸ਼ਿਣਹ ਪਦਾਂ ਦਾ ਜ਼ਿਕਰ ਹੈ। ਜੋ ਬਹੁ ਵਚਨ ਹਨ। ਅਰਥ ਇਹ ਹੈ ਕਿ ਜਿਹੜੇ ਵੀ ਸਮਤਾ ਵਿੱਚ ਸਥਿੱਤ ਹੋ ਜਾਂਦੇ ਹਨ, ਉਹ ਸਾਰੇ ਦੇ ਸਾਰੇ ਆਮਯਮ੍ ਪਦ ਗ੍ਰਹਿਣ ਕਰ ਲੈਂਦੇ ਹਨ। ਜਦੋਂ ਉਤਪਤੀ ਵਿਨਾਸ਼ਸ਼ੀਲ ਪਦਾਰਥਾਂ ਦੇ ਨਾਲ ਸੰਬੰਧ ਨਹੀਂ ਰਹਿੰਦਾ ਤਾਂ ਸ੍ਵਤਹ ਨਿਰਵਿਕਾਰਤਾ ਦਾ ਅਨੁਭਵ ਹੋ ਜਾਂਦਾ ਹੈ। ਇਸ ਲਈ ਵਧੇਰੇ ਮਿਹਨਤ ਕਰਨ ਦੀ ਲੋੜ ਨਹੀਂ ਹੁੰਦੀ। ਇਸ ਲਈ ਵਿਸ਼ੇਸ਼ ਨਿਰਮਾਣ ਦੀ ਲੋੜ ਨਹੀਂ ਪੈਂਦੀ, ਇਹ ਤਾਂ ਸੁਭਾਵਿਕ ਹੈ।

**ਵਿਆਖਿਆ :-** ਯੋਗੀ ਲਈ ਹਰ ਪ੍ਰਕਾਰ ਦੇ ਕਰਮ ਸਾਮਾਨ ਹੁੰਦੇ ਹਨ। ਯੋਗੀ, ਅਜਿਹੇ ਕਰਮਾਂ ਨੂੰ, ਜੋ ਮੁਸੀਬਤ ਸੰਕਟ ਦੁੱਖ ਨਾਲ ਭਰਪੂਰ ਹੋਣ, ਅਤਿ ਸ਼੍ਰੇਸ਼ਠ ਉੱਤਮ ਸ਼ਾਲੀਨ ਅਤੇ ਚੰਗੇਰਾ ਬਣਾ ਲੈਂਦੇ ਹਨ। ਕਰਮਾਂ ਦੀ ਮੂਲ ਕਾਰਜ ਪ੍ਰਕਿਰਿਆ ਜਨਮ ਮਰਨ ਦੇ ਚੱਕਰ ਨੂੰ ਚਲਾਈ ਰੱਖਣਾ ਹੁੰਦਾ ਹੈ। ਜਿਵੇਂ ਸ਼ਿਵ ਜੀ ਭਗਵਾਨ ਨੇ ਸਾਗਰ ਮੰਥਨ ਕਰਕੇ ਜ਼ਹਿਰ ਖ਼ਤਮ ਕੀਤੀ ਤੇ ਸੰਸਾਰ ਨੂੰ ਅੰਮ੍ਰਿਤ ਭੇਂਟ ਕਰਕੇ, ਬਚਾਇਆ। ਯੋਗ ਸੰਸਾਰ ਦੀਆਂ ਸਾਰੀਆਂ ਬੁਰਿਆਈਆਂ ਲਈ ਅਕਸ਼ੀਰ ਹੈ। ਭੌਤਿਕ ਸੰਸਾਰ ਸੰਕਟਾਂ ਖਤਰਿਆਂ ਅਤੇ ਮੁਸੀਬਤਾਂ ਦਾ ਘਰ ਹੈ। ਅਗਿਆਨਤਾ ਕਾਰਨ, ਬੁੱਧੀਹੀਣ ਵਿਅਕਤੀ, ਆਪਣੇ ਜੀਵਨ ਹਾਲਾਤ ਨੂੰ ਕੁੱਝ ਭਲੇ ਦੇ ਕੰਮ ਕਰਕੇ ਸੰਭਾਲਣ ਦਾ ਯਤਨ ਕਰਦੇ ਹਨ। ਉਹ ਸਮਝਦੇ ਹਨ ਉਨ੍ਹਾਂ ਵੱਲੋਂ ਪੁੰਨ ਕਾਰਜਾਂ ਨਾਲ ਉਨ੍ਹਾਂ ਦੀਆਂ ਮੁਸੀਬਤਾਂ ਘੱਟ ਜਾਣਗੀਆਂ। ਉਹ ਇਹ ਨਹੀਂ ਜਾਣਦੇ ਕਿ ਇਸ ਕਾਇਨਾਤ ਵਿੱਚ ਜੀਵਨ ਰੂਪੀ ਅਜਿਹਾ ਕੋਈ ਸਰੀਰ ਨਹੀਂ, ਜਿਸ ਨੂੰ ਮੁਸੀਬਤਾਂ ਦਾ ਸਾਹਮਣਾ ਨਾ ਕਰਨਾ ਪਵੇ। ਜਨਮ ਮਰਨ ਆਪਣੇ ਆਪ ਜ਼ਿੰਦਗੀ ਦੀ ਮੁਸੀਬਤ ਹੈ। ਬੁਢਾਪਾ ਬਿਮਾਰੀ, ਘਾਟਾ, ਦੁੱਖ ਸੰਕਟ ਹੋਰ ਮੁਸੀਬਤਾਂ ਹਨ। ਜਿਸ ਜੀਵਨ ਅਥਵਾ ਆਤਮਾ ਨੇ ਇਹ ਜਾਣ ਲਿਆ ਹੈ ਕਿ ਅਸਾਡਾ ਸਭ ਦਾ ਪ੍ਰਭੂ ਤਵ ਮਹਾਨ ਸ਼ਕਤੀਮਾਨ ਪਰਮਾਤਮ ਕਰਤਾ ਤੇ ਰਖਿਅਕ ਹੈ। ਉਹ ਵਿਅਕਤੀ ਆਪ ਸ਼ਰਧਾ ਪਿਆਰ ਸਮੱਰਪਣ ਅਤੇ ਆਤਮਾ ਤੋਂ ਉਸ ਦੀ ਸੇਵਾ ਸ਼ਰਧਾ ਪਿਆਰ ਵਿੱਚ ਆਪਣੇ ਆਪ ਨੂੰ ਸਮੱਰਪਣ ਕਰ ਦੇਵੇਗਾ। ਅੰਤ ਨੂੰ ਉਹ ਅਜਿਹੇ ਬੈਕੁੰਠ ਸੰਸਾਰ ਵਿੱਚ ਪ੍ਰਵੇਸ਼ ਕਰੇਗਾ, ਜਿੱਥੇ ਨਾ ਦੁੱਖ ਸੁੱਖ, ਨਾ ਜਿੱਤ ਹਾਰ, ਨਾ ਬਿਮਾਰੀ, ਨਾ ਬੁਢਾਪਾ ਹੈ। ਏਥੇ ਨਾ ਜਨਮ ਮਰਨ ਹੈ। ਇਹੋ ਯੋਗ ਮਾਰਗ ਹੈ, ਜਿਸ ਉੱਪਰ ਚੱਲਦਿਆਂ ਸੰਸਾਰੀ ਜੀਵ ਮੁਕਤੀ ਪ੍ਰਾਪਤ ਕਰਦਾ ਹੈ। ਫਿਰ ਆਪ ਪ੍ਰਭੂ ਬਣ ਜਾਂਦਾ ਹੈ।

✪ ✪ ✪

**2.52 ਸ਼ਲੋਕ :**

*यदा ते मोह-कलिलम्, बुद्धि: वि-अति-तरिष्यति। तदा गन्तासि निर्-वेदम्, श्रोतव्यस्य श्रुतस्य च॥*

***ਯਦਾ ਤੇ ਮੋਹ ਕਲਿਲਮ੍, ਬੁਧਿਹ ਵਿਅਤਿ ਤਰਿਸ਼੍ ਯਤਿ।***

***ਤਦਾ ਗਨ੍ਤਾਸਿ ਨਿਰ੍ ਵੇਦਮ੍, ਸ਼੍ਰੋਤ ਵ੍ਯਸ੍ਯ ਸ਼੍ਰੁਤਸ੍ਯੇ ਚ॥***

**੦ ਸ਼ਬਦ ਅਰਥ :-** ਯਦਾ : ਜਦੋਂ। ਤੇ : ਤੁਹਾਡਾ। ਮੋਹ : ਮਾਇਆ, ਭਰਮ, ਭੁਲੇਖਾ। ਕਲਿਲਮ੍ : ਸੰਘਣਾ ਜੰਗਲ। ਬੁਧਿਹ : ਬੁੱਧੀ। ਵਿਅਤਿਤਰਿਸ਼੍ਯਤਿ : ਪਾਰ ਕਰਨਾ, ਲੰਘ ਜਾਣ। ਤਦਾ : ਉਸ ਸਮੇਂ, ਤਦ। ਗਨ੍ਤਾਸਿ : ਤੁਸੀਂ ਪ੍ਰਾਪਤ ਕਰੋਗੇ, ਤੁਸੀਂ ਜਾਓਗੇ। ਨਿਰ੍ਵੇਦਮ੍ : ਨਿਰਦਈ, ਪੱਥਰਚਿੱਤ, ਬੇਰਹਿਮ। ਸ਼੍ਰੋਤਵ੍ਯਸ੍ਯ : ਜੋ ਸੁਣਾਈ ਦਿੰਦਾ ਹੈ। ਸ਼੍ਰੁਤਸਯ : ਜੋ ਸਭ ਕੁੱਝ ਸੁਣਾਈ ਦੇ ਚੁੱਕਾ ਹੈ। ਚ : ਭੀ।

**੦ ਸ਼ਲੋਕਾਰਥ :-** ਜਦੋਂ ਤੇਰੀ ਬੁੱਧੀ ਮੋਹ ਭਰਮ ਦੇ ਮਿਥਿਆ ਦੇ ਸੰਘਣੇ ਜੰਗਲ ਨੂੰ ਪਾਰ ਕਰ ਲਵੇਗੀ, ਤਦ ਤੂੰ ਉਸ ਸਮੇਂ ਸੁਣਨ

ਯੋਗ ਅਤੇ ਸੁਣੇ ਹੋਏ ਸਾਰਿਆਂ ਵਿਸ਼ਿਆਂ ਪ੍ਰਤੀ ਵੈਰਾਗ ਸਥਿਤੀ ਨੂੰ ਪ੍ਰਾਪਤ ਕਰ ਲਵੇਂਗਾ। ਭਾਵ ਇਹ ਵਿਸ਼ੇ ਤੇਰੇ ਲਈ ਨਿਰਾਰਥਕ ਹੋ ਜਾਣਗੇ।

**ਪਦ-ਅਰਥ-ਵਿਸਥਾਰ :-** ੦ ਯਦਾ ਤੇ ਮੋਹ ਕਲਿਲ੍ਮ ਬੁਧਿਹ ਵਿਅਤਿ ਤਰਿਸ਼੍ਯਤਿ = ੦ ਮੋਹ ਕੀ ਹੈ ? ਸਰੀਰ ਵਿੱਚ ਅਹੰਤਾ ਤੇ ਮਮਤਾ ਕਰਨਾ। ਸਰੀਰ ਤੋਂ ਮਾਤਾ ਪਿਤਾ ਪੁੱਤਰ ਭੈਣ ਭਰਾ ਪਤਨੀ, ਵਸਤੂ ਪਦਾਰਥ ਆਦਿ ਵਿੱਚ ਮਮਤਾ ਜਤਲਾਉਣ ਦਾ ਨਾਂ ਮੋਹ ਹੈ। ਜੋ ਪ੍ਰਾਪਤੀ ਸੁੱਖ ਦਾ ਕਾਰਨ ਹੈ, ਉਸ ਤੋਂ ਖੁਸ਼ੀ ਹੁੰਦੀ ਹੈ, ਜਿਸ ਅਪ੍ਰਾਪਤੀ ਨਾਲ ਦੁੱਖ ਮਿਲੇ, ਉਹ ਦੁੱਖ ਦਾ ਕਾਰਨ ਹੈ। ੦ ਕਲਿਲਮ੍ – ਕਲਿਲ ਅਰਥਾਤ ਦਲਦਲ। ਬੰਧੂ ਤੇ ਰਿਸ਼ਤੇਦਾਰ, ਪਦਾਰਥ ਮੋਹ ਦਲਦਲ ਹੈ। ਜਦੋਂ ਮੋਹ ਰੂਪੀ ਬੁੱਧੀ ਇਸ ਦਲਦਲ ਵਿੱਚ ਫਸ ਜਾਂਦੀ ਹੈ ਤਾਂ ਵਿਅਕਤੀ ਕਰਤੱਵ ਤੋਂ ਹੀਣਾ ਬੁੱਧੀਹੀਣ ਅਥਵਾ ਮੂਰਖ ਬਣ ਜਾਂਦਾ ਹੈ। ਚੇਤਨ ਹੋ ਕੇ ਵੀ ਵਿਅਕਤੀ ਪਦਾਰਥਾਂ ਵਸਤਾਂ, ਰਿਸ਼ਤੇਦਾਰਾਂ ਨਾਲ ਸੰਬੰਧ ਜੋੜ ਲੈਂਦਾ ਹੈ, ਜਿਨ੍ਹਾਂ ਨਾਲ ਸੰਬੰਧ ਜੋੜਦਾ ਹੈ, ਉਹ ਉਸ ਲਈ ਸਥਾਈ ਨਹੀਂ ਹੁੰਦੇ। ਮੋਹ ਵਿਅਕਤੀ ਦੀ ਬੁੱਧੀ ਨੂੰ ਹੀਣ ਕਰ ਦਿੰਦਾ ਹੈ। ਜਿਵੇਂ ਕੋਈ ਵਿਅਕਤੀ ਆਪਣੀ ਮੰਜ਼ਿਲ ’ਤੇ ਪੁੱਜਣ ਤੋਂ ਪਹਿਲਾਂ ਰਾਹ ਵਿੱਚ ਖੇਡ ਕੁੱਦ ਕੇ ਆਪਣਾ ਸਮਾਂ ਲੰਘਾ ਲਵੇ ਤੇ ਉਸ ਦੀ ਮੰਜ਼ਿਲ ਉਸ ਨੂੰ ਨਾ ਮਿਲੇ, ਏਸੇ ਤਰ੍ਹਾਂ ਵਿਅਕਤੀ ਇਸ ਸੰਸਾਰ ਦੀਆਂ ਵਸਤਾਂ, ਆਪਣੇ ਰਿਸ਼ਤੇਦਾਰਾਂ ਨਾਲ ਮੋਹ ਵਿੱਚ ਫਸਕੇ ਆਪਣੀ ਅਸਲੀ ਮੰਜ਼ਿਲ ਭੁੱਲ ਜਾਂਦਾ ਹੈ। ਉਸ ਦੀ ਬੁੱਧੀ ਮੋਹ ਰੂਪੀ ਦਲਦਲ ਵਿੱਚ ਫਸ ਜਾਂਦੀ ਹੈ। ਇੰਜ ਉਸ ਦਾ ਕਲਿਆਣ ਰੁਕ ਜਾਂਦਾ ਹੈ। ਉਹ ਉਪਕਾਰ ਤੋਂ ਮੂੰਹ ਮੋੜ ਲੈਂਦਾ ਹੈ। ਪਦਾਰਥ ਭੋਗਣ ਦੀ ਪ੍ਰਬਲਤਾ ਕਾਰਨ, ਪਰ-ਹਿੱਤ ਭਾਵਨਾ ਦੂਰ ਹੋ ਜਾਂਦੀ ਹੈ। ਪਰ ਜੇਕਰ ਪਰ-ਉਪਕਾਰ ਦੀ ਭਾਵਨਾ ਦ੍ਰਿੜ ਹੋ ਜਾਵੇ, ਤਾਂ ਆਪਣੇ ਸੁੱਖ ਦਾ ਤਿਆਗ ਕਰਨ ਦੀ ਸ਼ਕਤੀ ਦਾ ਦ੍ਰਿੜ ਹੋਣਾ ਲਾਜ਼ਮੀ ਹੈ। ਦੂਜਿਆਂ ਨੂੰ ਸੁੱਖ ਦੇਣ ਦਾ ਭਾਵ ਜਿੰਨਾ ਤੇਜ਼ ਹੋਵੇਗਾ, ਉੱਨਾ ਹੀ ਆਪਣੇ ਸੁਖ ਦੀ ਇੱਛਾ ਦਾ ਤਿਆਗ ਪ੍ਰਬਲ ਹੋਵੇਗਾ। ਇੰਜ ਕਰਮ-ਯੋਗੀ ਵਾਂਗ ਸੇਵਾ ਕਰਨ ਦੀ ਭਾਵਨਾ ਜਾਗਦੀ ਹੈ। ਇਹ ਮਾਰਗ ਔਖਾ ਜ਼ਰੂਰ ਹੈ। ਇਸ ਲਈ ਵਿਵੇਕ ਵਿਚਾਰ ਦੀ ਦ੍ਰਿੜਤਾ ਦੀ ਲੋੜ ਹੈ। ਸੇਵਾ ਭਾਵ ਪ੍ਰਬਲ ਹੋਣ। ਭੋਗਾਂ ਦਾ ਤਿਆਗ ਕਰਨ ਦੀ ਸ਼ਕਤੀ ਹੋਵੇ। ਇਸ ਲਈ ਕਰਮ ਯੋਗੀ ਨੂੰ ਸ਼੍ਰੇਸ਼ਠ ਸੁਗਮ ਜਲਦੀ ਸਿੱਧੀ ਦੇਣ ਵਾਲਾ ਆਖਿਆ ਹੈ। ੦ ਤਦਾ ਗਨ੍ਤਾਸਿ ਨਿਰ੍ ਵੇਦ੍ਮ : ਸ਼੍ਰੋਤ ਵ੍ਯਸ੍ਯ ਸ਼੍ਰਤਸ੍ਯੇ = ਮਨੁੱਖ ਨੇ ਜਿੰਨੇ ਭੋਗਾਂ ਨੂੰ ਭੋਗਿਆ ਸੁਣਿਆ ਤੇ ਅਨੁਭਵ ਕੀਤਾ ਹੈ, ਉਹ ਸਾਰੇ ਭੋਗ ਏਥੇ ਸ਼੍ਰੁਤਸ੍ਯੇਹ ਪਦ ਦੇ ਅੰਤ੍ਰਗਤ ਹਨ। ਸੱਵਰਗ ਲੋਕ, ਬ੍ਰਹਮ ਲੋਕ, ਜਿਨ੍ਹਾਂ ਵਿੱਚ ਭੋਗ ਸੁਣੇ ਹੀ ਜਾ ਸਕਦੇ ਹਨ ਨਾ ਦੇਖੇ ਜਾਂ ਭੋਗੇ ਜਾ ਸਕਦੇ ਹਨ। ਉਹ ਸਾਰੇ ਭੋਗ ਸ਼੍ਰੋਤ ਵਯਸ੍ਯ ਪਦ ਦੇ ਅੰਤ੍ਰਗਤ ਹਨ। ਜਦ ਤੇਰੀ ਬੁੱਧੀ ਮੋਹ ਰੂਪੀ ਦਲਦਲ ਨੂੰ ਪਾਰ ਕਰ ਲਵੇਗੀ ਤਾਂ ਇਨ੍ਹਾਂ ਲੌਕਿਕ ਤੇ ਪਾਰ-ਲੌਕਿਕ ਭੋਗਾਂ ਦੇ ਵਿਸ਼ਿਆਂ ਨਾਲ ਤੈਨੂੰ ਵੈਰਾਗ ਹੋ ਜਾਵੇਗਾ। ਬੁੱਧੀ ਜਦ ਦਲਦਲ ਨੂੰ ਪਾਰ ਕਰ ਜਾਵੇਗੀ ਤਾਂ ਬੁੱਧੀ ਵਿੱਚ ਤੇਜ਼ੀ ਦਾ ਵਿਵੇਕ ਜਾਗ੍ਰਿਤ ਹੋ ਜਾਂਦਾ ਹੈ ਕਿ ਸੰਸਾਰ ਪ੍ਰਤਿਛਿਣ ਬਦਲ ਰਿਹਾ ਹੈ, ‘ਮੈਂ ਤਾਂ ਉਥੇ ਹੀ ਰਹਿੰਦਾ ਹਾਂ। ਏਥੇ ਮੈਨੂੰ ਕਿਵੇਂ ਸ਼ਾਂਤੀ ਮਿਲ ਸਕਦੀ ਹੈ ? ਮੇਰਾ ਅਭਾਵ ਕਿਵੇਂ ਮਿਟ ਸਕਦਾ ਹੈ ?’ ਏਥੇ ਸ਼੍ਰੋਤ੍ ਦੀ ਥਾਂ ਭੁਕਤ ਤੇ ਸ਼੍ਰੋਤਵ੍ਯ ਦੀ ਥਾਂ ਭੋਕਤਵ੍ਯ ਕਹਿਣਾ ਚਾਹੀਦਾ ਹੈ ਪਰ ਏਥੇ ਭਾਵ ਇਹ ਹੈ ਕਿ ਸੰਸਾਰ ਵਿੱਚ ਸਿੱਧੇ ਜਾਂ ਅਸਿੱਧੇ ਰੂਪ ਵਿੱਚ ਵਿਸ਼ਿਆਂ ਦੀ ਜੋ ਖਿੱਚ ਹੈ, ਉਹ ਸੁਣਨ ਤੋਂ ਹੁੰਦੀ ਹੈ। ਸੁਣਨ ਕਿਰਿਆ ਮੁੱਖ ਹੈ। ਜਾਂ ਅਸਿੱਧੇ ਰੂਪ ਵਿਚ ਵਿਸ਼ਿਆਂ ਤੋਂ ਮੁਕਤੀ ਪ੍ਰਾਪਤ ਕਰਨ ਲਈ ਗਿਆਨ ਤੇ ਭਗਤੀ ਮਾਰਗ ਦਾ ਵਰਨਣ ਕੀਤਾ ਹੈ। ੦ ਯਦਾ ਪਦ ਕਹਿਣ ਦਾ ਭਾਵ ਹੈ ਕਿ ਇਨ੍ਹਾਂ ਸ਼੍ਰੁਤ ਤੇ ਸ਼੍ਰੋਤਵਯ ਵਿਸ਼ਿਆਂ ਨਾਲ ਐਨੇ ਸਾਲਾਂ ਤੇ ਮਹੀਨਿਆਂ ਤੇ ਦਿਨਾਂ ਵਿੱਚ ਵੈਰਾਗ ਹੋਵੇਗਾ – ਇਸ ਸੰਬੰਧੀ ਕੋਈ ਨਿਯਮ ਨਹੀਂ ਹੈ। ਜਦੋਂ ਵੀ ਬੁੱਧੀ ਮੋਹ ਦੀ ਦਲਦਲ ਨੂੰ ਪਾਰ ਕਰ ਲਵੇਗੀ, ਉਸ ਸਮੇਂ ਭੋਗਾਂ ਤੋਂ ਵੈਰਾਗ ਹੋ ਜਾਵੇਗਾ।

**ਵਿਆਖਿਆ :-** ਯੋਗ ਦੀ ਉੱਚਤਮ ਅਵੱਸਥਾ ਉੱਪਰ ਪੁੱਜ ਕੇ ਮੋਹ ਭਰਮ ਮਿਥਿ ਦੇ ਸਾਰੇ ਜੰਜਾਲ ਖ਼ਤਮ ਹੋ ਜਾਂਦੇ ਹਨ। ਇਸ ਅਵੱਸਥਾ ’ਤੇ ਪੁੱਜਾ ਹੋਇਆ ਯੋਗੀ ਫਿਰ ਆਤਮ ਅਤੇ ਪ੍ਰਕ੍ਰਿਤੀ (ਅਸਲੀ ਅਤੇ ਨਕਲੀ) ਵਿੱਚ ਅੰਤਰ ਕਰਦਾ ਹੈ। ਜੀਵ – ਜੋ ਹੋਣ ਦੀ ਸੰਭਾਵਿਤ ਪ੍ਰਕਿਰਿਆ ਪਾਰ ਕਰਨ ਵਾਲਾ ਹੈ – ਸਤਿ ਦਾ ਅਨੁਭਵ ਕਰਦਾ ਹੈ। ਫਿਰ ਉਸ ਨੂੰ ਦ੍ਰਿਸ਼ਟਮਾਨ ਸੰਸਾਰ ਦੀ ਅਸਲ ਕੀਮਤ ਦਾ ਪਤਾ ਲੱਗਦਾ ਹੈ। ਉਸ ਲਈ ਇਸ ਸੰਸਾਰ ਦੀਆਂ ਪ੍ਰਗਟੀਕਰਣ ਵਸਤਾਂ ਗਰਮੀ ਸਰਦੀ ਗੈਸ, ਵਿਕਾਸ ਪ੍ਰਕਿਰਿਆ, ਸਿਤਾਰਿਆਂ ਦੀ ਬਣਤਰ, ਉਤਪਤੀ, ਗਤੀ ਆਦਿ ਅਤੇ ਹੋਰ ਉਲਝਣਾਂ ਨਿਰਾਰਥਕ ਹੋ ਜਾਂਦੀਆਂ ਹਨ। ਉਸ ਲਈ ਸੰਸਾਰ ਦੀ ਕੋਈ ਘਟਨਾ ਭਾਵੇਂ ਮਹਾਂਭਾਰਤ ਦਾ ਯੁੱਧ ਹੋਵੇ, ਬੇਮਾਅਨੇ ਹੈ। ਕਰਮ-ਕਾਂਡ/ਰਸਮਾਂ/ਰੀਤੀਆਂ/ਉਸ ਲਈ ਮਹੱਤਵਪੂਰਣ ਨਹੀਂ ਰਹਿ ਜਾਂਦੀਆਂ। ਅਤਿ ਸ਼ਰਧਾਵਾਨ ਨਿਸ਼ਠਾਵਾਨ ਕ੍ਰਿਸ਼ਨ ਭਗਤ, ਹਰ ਸਮੇਂ, ਹਰ ਪਾਸੇ, ਹਰ ਹਾਲ ਵਿੱਚ, ਤੂੰ ਹੀ ਤੂੰ ਕਰਦਾ ਹੋਇਆ ਉਸ ਨਾਲ ਇੱਕਮਿੱਕ ਹੋ ਜਾਂਦਾ ਹੈ।

✪ ✪ ✪

**2.53 ਸ਼ਲੋਕ :**

*श्रुति-वि-प्रति-पन्ना ते, यदा स्थास्यति नि:- चला। सम्-आ-धौ अ-चला बुद्धि:, तदा योगम् अव-आप्-स्यसि॥*

***ਸ਼੍ਰੁਤਿ ਵਿਪ੍ਰਤਿਪੰਨਾ ਤੇ, ਯਦਾ ਸ੍ਥਾਸ੍ਯਤਿਨਿਹ-ਚਲਾ।***

***ਸਮ੍ਆ ਧੌ ਅਚਲਾ ਬੁਧਿਹ, ਤਦਾ ਯੋਗਮ੍ ਅਵ ਆਪ੍ਸ੍ਯਸਿ॥***

**੦ ਸ਼ਬਦ ਅਰਥ :-** ਸ਼੍ਰੁਤਿ ਵਿਪ੍ਰਤਿਪੰਨਾ : ਵੇਦਾਂ ਦੇ ਅਗੰਮੀ ਗਿਆਨ ਨੂੰ ਉਲਝਾਉਣਾ। ਤੇ : ਤੁਹਾਡਾ। ਯਦਾ : ਜਦੋਂ। ਸ੍ਥਾਸ੍ਯਤਿਨਿਹ : ਰਹੇਗੀ। ਸਥਾਪਿਤ ਰਹੇਗੀ। ਖੜ੍ਹੇਗੀ : ਨਿਹਚਲਾ : ਅਹਿੱਲ। ਸਮ੍ਆ ਧੌ : ਸਵੈ, ਅੰਦਰ। ਅੰਤਹਕਰਣ : ਕ੍ਰਿਸ਼ਨ, ਚੇਤਨਤਾ। ਅਚਲਾ : ਪਰਪੱਕ। ਬੁਧਿਹ : ਯੋਗਤਾ, ਅਕਲ ਸਿਆਣਪ। ਤਦਾ : ਉਸ ਸਮੇਂ। ਯੋਗਮ੍ : ਸਵੈ ਚਿੰਤਨ। ਅਵਆਪ੍ਸ੍ਯਸਿ : ਤੁਸੀਂ ਗ੍ਰਹਿਣ ਕਰੋਗੇ।

**੦ ਸ਼ਲੋਕਾਰਥ :-** ਜਦੋਂ ਤੇਰਾ ਮਨ, ਵੇਦ ਬਾਣੀ ਦੇ ਅਗਮੀ ਗਿਆਨ ਨੂੰ ਉਲਝਾਉਣ ਵਾਲੇ ਤੱਥਾ ਨੂੰ ਸੁਣ ਸੁਣ ਕੇ ਡਾਵਾਂਡੋਲ ਹੋ ਜਾਵੇਗਾ ਤੇ ਫੇਰ ਅੰਤ ਨੂੰ ਸਵੈ ਚਿੰਤਨ (ਸਮਾਧੀ) ਦੀ ਅਵੱਸਥਾ ’ਤੇ ਪਰਪੱਕ ਹੋ ਜਾਵੇਗਾ, ਉਸ ਸਮੇਂ ਤੈਨੂੰ ਯੋਗ ਪ੍ਰਾਪਤ ਹੋਵੇਗਾ।

**ਪਦ-ਅਰਥ-ਵਿਸਥਾਰ :-** ੦ ਸ਼੍ਰਤਿਵਿ ਪ੍ਰਤਿ ਪੰਨਾ ਤੇ ਯਦਾ...... ਯੋਗਮ੍ ਅਵਆਪ੍ ਸ੍ਯਸਿ = ਅਰਜਨ ਦੇ ਮਨ ਵਿੱਚ ਪਰਿਵਾਰ ਦੀ ਰਖਿਆ ਤੇ ਯੁੱਧ ਧਰਮ ਦਾ ਪਾਲਣ ਕਰਨ ਦਾ ਕਰਤੱਵ ਦੇ ਪ੍ਰਤਿ ਵਿਪਰੀਤ ਗੱਲਾਂ ਹਨ। ਜਿਸ ਨਾਲ ਉਸ ਦੀ ਬੁੱਧੀ ਬੇਚੈਨ ਹੋ ਗਈ ਹੈ। ਏਥੇ ਭਗਵਾਨ ਸ਼ਾਸਤਰੀਆ ਮੱਤ ਭੇਦਾਂ ਵਿੱਚ ਬੁੱਧੀ ਨੂੰ ਨਿਚੱਲ ਤੇ ਪ੍ਰਮਾਤਮਾ ਦੇ ਵਿਸ਼ੇ ਵਿੱਚ ਬੁੱਧੀ ਨੂੰ ਅਚੱਲ ਕਰਨ ਦੀ ਪ੍ਰੇਰਨਾ ਦਿੰਦੇ ਹਨ। ੦ ਜਾਲ : ਦੋ ਪ੍ਰਕਾਰ ਦਾ ਹੁੰਦਾ ਹੈ। 1. ਸੰਸਾਰੀ ਜਾਲ = ਸੰਸਾਰ ਦੇ ਮੋਹ ਵਿੱਚ ਫਸ ਜਾਣ ਨੂੰ ਸੰਸਾਰੀ ਜਾਲ। 2. ਸੰਪਰਦਾਵਾਂ ਦੇ ਦਵੈਤ ਅਦਵੈਤ ਆਦਿ ਅਨੇਕ ਮੱਤਾਂ ਵਿੱਚ ਉਲਝ ਜਾਣ ਨੂੰ ਸ਼ਾਸਤਰੀਆ ਜਾਲ ਕਹਿੰਦੇ ਹਨ। ਸੰਸਾਰੀ ਜਾਲ ਤਾਂ ਇੰਜ ਹੈ ਜਿਵੇਂ ਉਲਝਿਆ ਹੋਇਆ ਢਾਈ ਸੌ ਗਰਾਮ ਸੂਤ ਹੋਵੇ, ਪਰ ਸ਼ਾਸਤਰੀਆ ਜਾਲ ਤਾਂ ਸੌ-ਟਨ ਉਲਝੇ ਸੂਤ ਵਾਂਗ ਹੈ। ਦੋਵਾਂ ਜਾਲਾਂ ਵਿੱਚ ਬੁੱਧੀ ਨਿਸ਼ਚੇ ਵਾਲੀ ਹੋਣੀ ਚਾਹੀਦੀ ਹੈ। ਪ੍ਰਭੂ ਪ੍ਰਾਪਤੀ ਲਈ ਬੁੱਧੀ ਅਚੱਲ ਹੋਵੇ। ੦ ਸਾਧਕ ਦੇ ਮਨ ਵਿੱਚ ਪਹਿਲਾਂ ਤਾਂ ਇਹ ਸੰਦੇਹ ਹੁੰਦਾ ਹੈ ਕਿ ਸੰਸਾਰਕ ਵਿਵਹਾਰ ਠੀਕ ਕੀਤਾ ਜਾਵੇ ਜਾਂ ਪ੍ਰਮਾਤਮਾ ਦੀ ਪ੍ਰਾਪਤੀ ਕੀਤੀ ਜਾਵੇ ? ਜੇ ਉਸ ਦਾ ਫੈਸਲਾ ਹੁੰਦਾ ਹੈ ਕਿ ਉਸ ਨੇ ਸੰਸਾਰ ਤੋਂ ਕੀ ਲੈਣਾ ਹੈ ਤਾਂ ਉਸ ਨੇ ਤਾਂ ਸੰਸਾਰ ਦੀ ਸੇਵਾ ਕਰਨੀ ਹੈ ਤਾਂ ਉਸ ਨੂੰ ਭੋਗਾਂ ਵਿੱਚ ਪੈਣ ਨਾਲ ਵੈਰਾਗ ਹੋ ਜਾਂਦਾ ਹੈ, ਫਿਰ ਜਦ ਉਹ ਪ੍ਰਮਾਤਮਾ ਵੱਲ ਝੁਕਦਾ

ਹੈ ਤਾਂ ਸਾਹਮਣੇ ਸ਼ਾਸਤਰੀਆ ਮੱਤਭੇਦ ਖੜ੍ਹੇ ਹੋ ਜਾਂਦੇ ਹਨ ਕਿ ਪ੍ਰਭੂ ਮਿਲਣ ਲਈ ਕਿਹੜਾ ਮਾਰਗ ਚੁਣਿਆ ਜਾਵੇ ? ਕਿਹੜੀ ਸਾਧਨ ਪੱਧਤੀ ਅਪਨਾਈ ਜਾਵੇ ? ਪਰ ਜਦ ਆਪਣੀ ਸ਼ਰਧਾ ਬੁੱਧੀ ਅਤੇ ਯੋਗਤਾ ਰਾਹੀਂ ਕੋਈ ਫੈਸਲਾ ਕਰ ਲੈਂਦਾ ਹੈ ਜਾਂ ਨਿਰਣਾ ਨਾ ਕਰਨ ਦੀ ਹਾਲਤ ਵਿੱਚ ਭਗਵਾਨ ਦੀ ਸ਼ਰਨ ਆ ਜਾਂਦਾ ਹੈ ਤਾਂ ਉਸ ਦੀ ਪ੍ਰਭੂ ਕਿਰਪਾ ਨਾਲ ਬੁੱਧੀ ਨਿੱਚਲ ਹੋ ਜਾਂਦੀ ਹੈ। ਵਿਚਾਰ ਪੂਰਵਕ ਦੇਖਿਆ ਜਾਵੇ, ਜੀਵ ਦਾ ਸਰੂਪ ਭਾਵੇਂ ਜਿਵੇਂ ਵੀ ਹੋਵੇ ਪਰ ਜੀਵ 'ਮੈਂ ਹਾਂ' - ਇਸ ਉੱਪਰ ਸਾਰੇ ਇੱਕ ਮੱਤ ਹਨ। ਸੰਸਾਰ ਦਾ ਰੂਪ ਭਾਵੇਂ ਕਿਹੋ ਜਿਹਾ ਹੋਵੇ, ਸੰਸਾਰ ਨੂੰ ਛੱਡਣਾ ਹੀ ਹੈ। ਪਰਮਾਤਮਾ ਦਾ ਸਰੂਪ ਕਿਹੋ ਜਿਹਾ ਹੋਵੇ, ਉਸ ਨੂੰ ਪ੍ਰਾਪਤ ਕਰਨਾ ਹੀ ਹੈ। ਇਸ ਤਰ੍ਹਾਂ ਦੇ ਫੈਸਲੇ ਕਰਨ ਨਾਲ ਸਾਧਕ ਦੀ ਬੁੱਧੀ ਨਿਚੱਲ ਹੋ ਜਾਂਦੀ ਹੈ। ਫਿਰ ਸਾਧਕ ਆਸਾਨੀ ਨਾਲ ਪ੍ਰਭੂ ਨਾਲ ਨਿਤ੍ਯ ਯੋਗ ਨੂੰ ਪ੍ਰਾਪਤ ਕਰ ਲੈਂਦਾ ਹੈ। ਸ਼ਾਸਤਰੀਆ ਨਿਰਣਾ ਕਰਨ ਜਾਂ ਆਪਣੇ ਕਲਿਆਣ ਦੇ ਨਿਸ਼ਚੇ ਵਿੱਚ ਜਿੰਨੀ ਘਾਟ ਰਹਿ ਜਾਂਦੀ ਹੈ, ਉੱਨੀ ਹੀ ਦੇਰ ਹੋ ਜਾਂਦੀ ਹੈ। ਸੰਸਾਰ ਨਾਲ ਸੰਬੰਧ ਤੋੜਨ ਲਈ ਬੁੱਧੀ ਨਿਚੱਲ ਹੁੰਦੀ ਹੈ, ਪਰ ਪ੍ਰਭੂ ਨਾਲ ਸੰਬੰਧ ਜੋੜਨ ਲਈ ਬੁੱਧੀ ਅਚੱਲ ਹੋਣੀ ਚਾਹੀਦੀ ਹੈ। ੦ ਤਦਾ ਯੋਗਮ੍ ਅਵਆਪ੍ ਸ੍ਯਸਿ = ਅਜਿਹੇ ਯੋਗ ਦੀ ਪ੍ਰਾਪਤੀ ਉਹ ਯੋਗ ਹੈ ਜੋ ਅਸਤ੍ ਪਦਾਰਥਾਂ ਦੇ ਵਿਯੋਗ ਤੋਂ ਪ੍ਰਾਪਤ ਹੁੰਦਾ ਹੈ। ਮਨੁੱਖ ਦੀ ਸਦਾ ਤੋਂ ਜੋ ਅਸਲ ਸਥਿਤੀ ਪਰਮਾਤਮਾ ਨਾਲ ਨਿਤ੍ਯ ਯੋਗ ਦੀ ਹੈ। ਉਸ ਸਥਿਤੀ ਨੂੰ ਧਾਰਨ ਕਰਨਾ ਯੋਗ ਹੈ। ਇਸ ਸਥਿਤੀ ਵਿੱਚ ਵਿਯੋਗ ਹੁੰਦਾ ਹੀ ਨਹੀਂ। ਏਥੇ ਨਾ ਸੰਯੋਗ ਨਾ ਵਿਯੋਗ ਨਾ ਯੋਗ ਲਾਗੂ ਹੁੰਦਾ ਹੈ। ਜੋ ਸੰਬੰਧ ਅਸਤ੍ ਹਨ, ਉਨ੍ਹਾਂ ਦੇ ਤਿਆਗਣ ਨੂੰ ਯੋਗ ਸੰਗਿਆ ਦਿੱਤੀ ਗਈ ਹੈ। ਅਸਲ ਵਿੱਚ ਅਸਲੀ ਯੋਗ ਨਿੱਤ੍ ਯੋਗ ਦਾ ਵਾਚਕ ਹੈ। ਇਸ ਨਿਤ੍ਯੋਗ ਦੀ ਅਨੁਭੂਤੀ ਸੇਵਾ ਰਾਹੀਂ ਕਰਨ ਨਾਲ ਕਰਮ ਯੋਗ ਬਣ ਜਾਂਦਾ ਹੈ ੦ ਜੇਕਰ ਨਿਤ੍ਯੋਗ ਦੀ ਅਨੁਭੂਤੀ ਵਿਵੇਕ ਵਿਚਾਰ ਤੋਂ ਕੀਤੀ ਜਾਵੇ ਤਾਂ ਗਿਆਨ ਯੋਗ ਦਾ ਰੂਪ ਧਾਰਨ ਹੁੰਦਾ ਹੈ। ੦ ਪ੍ਰੇਮ ਸ਼ਰਧਾ ਨਾਲ ਕੀਤੀ ਅਨੁਭੂਤੀ ਭਗਤੀ ਯੋਗ ਅਖਵਾਉਂਦੀ ਹੈ। ੦ ਸੰਸਾਰ ਦੇ ਲੈਅ ਚਿੰਤਨ ਰਾਹੀਂ ਕੀਤੀ ਜਾਵੇ ਤਾਂ ਲਯ ਯੋਗ ੦ ਪ੍ਰਾਣਾਯਾਮ ਦੇ ਰਾਹੀਂ ਕੀਤੀ ਜਾਵੇ ਤਾਂ ਹੱਠ ਯੋਗ ਅਤੇ ਯਮ ਨਿਯਮ ਆਦਿ ਅੱਠ ਅੰਕਾਂ ਰਾਹੀਂ ਕੀਤੀ ਅਨੁਭੂਤੀ ਨੂੰ ਅਸ਼ਟਾਂਗ ਯੋਗ ਕਹਿੰਦੇ ਹਨ।

**ਵਿਆਖਿਆ :-** ਸਮਾਧੀ ਕੀ ਹੈ ? ਆਪਣੇ ਅੰਤਹਕਰਣ ਮਨ ਮਸਤਕ ਨੂੰ ਪ੍ਰਭੂਤਵ ਪ੍ਰਮਾਤਮ ਨਾਲ ਇਕਮਿਕ ਕਰਨਾ। ਸਮਾਧੀ ਵਿੱਚ ਲੀਨ ਯੋਗੀ ਜੋ ਕਾਰਜ ਕਰਦਾ ਹੈ, ਉਹ ਪ੍ਰਭੂਤਵ ਪ੍ਰਮਾਤਮ ਚੇਤਨਤਾ ਅਨੁਸਾਰ ਉਸ ਦੇ ਹੁਕਮ ਵਿੱਚ ਰਹਿ ਕੇ ਮਾਨਵ ਸੇਵਾ ਲਈ ਕਰਦਾ ਹੈ। ਸਮਾਧੀ ਵਿੱਚ ਲੀਨ ਸਾਧਕ ਦਾ ਮਨ ਡੋਲਦਾ ਨਹੀਂ, ਨਾ ਪਰੇਸ਼ਾਨ ਹੁੰਦਾ ਹੈ। ਜਦੋਂ ਮਨੋਵ੍ਰਿਤੀ ਆਪਣੀ ਸੰਤੁਲਨ ਅਵੱਸਥਾ ਨੂੰ ਵੀ ਪਾਰ ਕਰ ਲੈਂਦੀ ਹੈ, ਉਹ ਸਮਾਧੀ ਹੈ, ਇਸ ਨੂੰ ਅਧਿਆਤਮਕ ਪ੍ਰਕਾਸ਼ ਵੀ ਕਹਿੰਦੇ ਹਨ। ਉਸ ਸਮੇਂ ਆਤਮਾ ਆਪਣੀ ਮੂਲ ਸ਼ੋਭਾ ਨੂੰ ਅਨੁਭਵ ਕਰਦੀ ਹੈ। ਯੋਗਾ ਇਸ ਅਵੱਸਥਾ ਵਿੱਚ ਆਪਣੀ ਉੱਚਤਮ ਸੀਮਾ ਵਿੱਚ ਲੀਨ ਹੁੰਦਾ ਹੈ। ਇਹੋ ਪਵਿੱਤਰ ਸ੍ਰੇਸ਼ਠ ਅਤੇ ਉੱਤਮ ਮਨੋਚੇਤਨਾ ਹੈ, ਜੋ ਜੀਵਨ ਦਾ ਮੰਤਵ ਹੈ। ਨੇਕੀ ਚੰਗਿਆਈ ਉੱਤਮ ਗੁਣਾਂ ਦੀ ਪ੍ਰਾਪਤੀ ਕਰਨ ਪਿੱਛੋਂ ਦੁਨਿਆਵੀ ਉਲਝਣਾਂ ਵਿੱਚ ਫਸ ਕੇ ਫੇਰ ਅਧਿਆਤਮਕ ਮੰਤਵ ਪ੍ਰਾਪਤ ਕਰਨੇ ਔਖੇ ਹਨ। ਜੇਕਰ ਅਧਿਆਤਮਕ ਚਾਨਣ ਪ੍ਰਾਪਤ ਕਰਨ ਪਿੱਛੋਂ ਕੋਈ ਵਿਅਕਤੀ ਦੁਨਿਆਵੀ ਜੀਵਨ ਵਿੱਚ ਪ੍ਰਵੇਸ਼ ਕਰਦਾ ਹੈ ਤਾਂ ਉਸ ਦੀਆਂ ਮਨੋ ਚਿਤਾਵਾਂ ਦੂਰ ਹੀ ਰਹਿੰਦੀਆਂ ਹਨ।



**5.54 ਸ਼ਲੋਕ**

**ਅਰਜੁਨਾ ਉਵਾਚ :** *अर्जुन उवाच*

*स्थित-प्रज्ञस्य का भाषा, समाधि-सथस्य के-शव। स्थित-धीः किम् प्र-भाषेत, किम् आसीत व्रजेत किम्॥*

***ਸ੍ਥਿਤ ਪ੍ਰਗ੍ਯ੍ਸ੍ਯ ਕਾ ਭਾਸ਼ਾ ਸਮਾਧਿ ਸ੍ਥੱਸ੍ਯ ਕੇਸ਼ਵ।***
***ਸ੍ਥਿਤ ਧੀਹ ਕਿਮ੍ ਪ੍ਰਭਾਸ਼ੇਤ ਕਿਮ੍ ਆਸੀਤ ਵ੍ਰਜੇਤ ਕਿਮ੍॥***

**੦ ਸ਼ਬਦ ਅਰਥ :-** ਸ੍ਥਿਤ ਪ੍ਰਗ੍ਯ੍ਸ੍ਯਾ : ਅਜਿਹਾ ਰਿਸ਼ੀ ਜਿਸ ਦੀ ਬੁੱਧੀ ਪਰਪੱਕ ਹੋਵੇ, ਜੋ ਕ੍ਰਿਸ਼ਨ ਚੇਤਨਤਾ ਵਿੱਚ ਲੀਨ ਹੋਵੇ। ਕਾ : ਕੀ ? ਭਾਸ਼ਾ : ਭਾਸ਼ਾ, ਬੋਲੀ, ਵਿਵਰਣ। ਸਮਾਧਿ ਸ੍ਥੱਸ੍ਯ : ਜਿਹੜੇ ਵਿਅਕਤੀ ਉੱਚਤਮ ਮਨੋ ਚੇਤਨਾ ਵਿੱਚ ਪ੍ਰਵੇਸ਼ ਕਰ ਚੁੱਕੇ ਹਨ। ਕੇਸ਼ਵ : ਹੇ ਕ੍ਰਿਸ਼ਨ! ਸ੍ਥਿਤ ਧੀਹ : ਜੋ ਪਰਪੱਕ ਬੌਧਿਕ ਅਵੱਸਥਾ ਵਿੱਚ ਲੀਨ ਹੋਵੇ। ਕਿਮ੍ : ਕਿਵੇਂ ਕੀ ? ਪ੍ਰਭਾਸ਼ੇਤ : ਬੋਲਦਾ ਹੈ। ਕਿਮ੍ : ਕਿਵੇਂ ਕੀ ? ਆਸੀਤ : ਬੈਠਦਾ ਹੈ, ਰਹਿੰਦਾ ਹੈ। ਵ੍ਰਜੇਤ : ਚਲਦਾ ਫਿਰਦਾ ਹੈ। ਕਿਮ੍ : ਕਿਵੇਂ ਕੀ।

**੦ ਸ਼ਲੋਕਾਰਥ :-** ਅਰਜਨ ਨੇ ਕਿਹਾ - 'ਹੇ ਕੇਸ਼ਵ! ਜਿਹੜੇ ਪਰਪੱਕ ਸਥਿਰ ਵਾਲੇ ਸਮਾਧੀ ਵਿੱਚ ਲੀਨ ਹੁੰਦੇ ਹਨ ਉਨ੍ਹਾਂ ਦੇ ਕੀ ਲੱਛਣ ਹਨ ? ਪਰਪੱਕ ਸਥਿਰ ਬੁੱਧੀ ਵਿੱਚ ਵਿਅਕਤੀ ਕਿਵੇਂ ਬੋਲਦਾ ਹੈ ? ਕਿਵੇਂ ਬੈਠਦਾ ਹੈ ? ਤੇ ਕਿਵੇਂ ਚੱਲਦਾ ਫਿਰਦਾ ਹੈ ?'

**ਪਦ-ਅਰਥ-ਵਿਸਥਾਰ :-** ੦ ਕੇਸ਼ਵ! ਏਥੇ ਸੰਬੋਧਨੀ ਸ਼ਬਦ ਸ਼੍ਰੀ ਕ੍ਰਿਸ਼ਨ ਭਗਵਾਨ ਲਈ ਹੈ। ਅਰਜਨ ਦਾ ਉਦੇਸ਼ ਇਹ ਸੂਚਿਤ ਕਰਨਾ ਹੈ ਕਿ ਸਰਵ ਅੰਤਰਯਾਮੀ ਹੋਣ ਦੇ ਕਾਰਨ ਆਪ ਹੀ ਅਜਿਹਾ ਰਹੱਸ ਦੱਸਣ ਦੇ ਸਮਰੱਥ ਹੋ। ੦ ਸ੍ਥਿਤ ਪ੍ਰਗ੍ਯ੍ਸ੍ਯ ਕਾ ਭਾਸ਼ਾ = ਸਥਿਰ ਬੁੱਧੀ ਵਾਲੇ ਮਨੁੱਖ ਦੀ ਕੀ ਪਰਿਭਾਸ਼ਾ ਹੈ ? ਇਹ ਪਦ ਸਾਧਕ ਤੇ ਸਿੱਧ, ਦੋਵਾਂ ਦਾ ਵਾਚਕ ਹੈ। ਜਿਸ ਦਾ ਵਿਚਾਰ ਦ੍ਰਿੜ ਹੈ ਜੋ ਸਾਧਨ ਤੋਂ ਕਦੇ ਵੀ ਨਹੀਂ ਥਿੜਕਦਾ, ਅਜਿਹਾ ਸਾਧਕ ਹੀ ਸ੍ਥਿਤ ਪ੍ਰਗ੍ਯ੍ਸ੍ਯ ਹੈ। ਸ੍ਥਿਰ (ਸਥਿੱਰ ਬੁੱਧੀ) ਬੁਧਿ ਵਾਲਾ ਹੈ। ੦ ਅਰਜਨ ਨੇ ਤਾਂ ਸਿਥਰ ਬੁੱਧੀ ਦੀ ਗੱਲ ਪੁੱਛੀ ਹੈ ਪਰ ਭਗਵਾਨ ਨੇ ਸ੍ਥਿਤ ਪਰਗ੍ਯ ਦੇ ਲੱਛਣਾਂ ਵਿੱਚ ਸਾਧਕਾਂ ਦੀ ਗੱਲ ਕਿਉਂ ਕਹੀ ਹੈ। ਉੱਤਰ ਹੈ = ਭਗਵਾਨ ਨੇ ਸਿੱਧ ਦੇ ਲੱਛਣਾਂ ਵਿੱਚ ਸਾਧਕ, ਜਿਸ ਤਰ੍ਹਾਂ ਸਿੱਧ ਹੋ ਸਕੇ, ਉਸ ਦੇ ਸਾਧਨ ਦੱਸ ਦਿੱਤੇ, ਜੋ ਸਿੱਧ ਹੋ ਗਏ ਹਨ ਉਨ੍ਹਾਂ ਦੇ ਲੱਛਣ ਵੀ ਦੱਸ ਦਿੱਤੇ ਹਨ। ੦ ਸਮਾਧਿ = ਪਦ ਪਰਮਾਤਮਾ ਦਾ ਵਾਚਕ ਹੈ। ੦ ਕਾ ਭਾਸ਼ਾ = ਪਰਮਾਤਮਾ ਸਥਿਤ ਸਥਿਰ ਬੁੱਧੀ ਵਾਲੇ ਮਨੁੱਖ ਨੂੰ ਕਿਸ ਬਾਣੀ ਰਾਹੀਂ ਕਿਹਾ ਜਾ ਸਕਦਾ ਹੈ, ਅਰਥਾਤ ਉਸ ਦੀ ਪਰਿਭਾਸ਼ਾ ਕੀ ਹੈ ? ਉਸ ਦੇ ਲੱਛਣ ਕੀ ਹਨ ? ੦ ਸ੍ਥਿਤਧੀਹ ਕਿਮ੍ ਪ੍ਰਭਾਸ਼ੇਤ = ਇਹ ਸਥਿਰ ਬੁੱਧੀ ਵਾਲਾ ਵਿਅਕਤੀ ਕਿਵੇਂ ਬੋਲਦਾ ਹੈ। (ਉੱਤਰ ਦੇਖੋ 56-57 ਸ਼ਲੋਕ ਵਿੱਚ) ੦ ਕਿਮ੍ ਆਸੀਤ = ਉਹ ਕਿਵੇਂ ਬੈਠਦਾ ਹੈ ? ਅਰਥਾਤ ਸੰਸਾਰ ਤੋਂ ਕਿਵੇਂ ਉਪਰਾਮ ਹੁੰਦਾ ਹੈ ? (ਉੱਤਰ ਵੇਖੋ 58 ਤੋਂ ਲੈ ਕੇ 63 ਸ਼ਲੋਕ ਤੱਕ) ੦ ਵ੍ਰਜੇਤ ਕਿਮ੍ = ਉਹ ਕਿਵੇਂ ਚੱਲਦਾ ਹੈ ਭਾਵ ਇਹ ਕਿ ਉਹ ਕਿਵੇਂ ਵਿਵਹਾਰ ਕਰਦਾ ਹੈ ? (ਉੱਤਰ 64 ਤੋਂ ਲੈ ਕੇ 71 ਸ਼ਲੋਕ ਤੱਕ)

**ਵਿਆਖਿਆ :-** ਇਸ ਸ਼ਲੋਕ ਵਿੱਚ ਸ੍ਥਿਤ ਪ੍ਰਗ੍ਯ੍ਸ੍ਯ, ਸਮਾਧਿਸ੍ਥੱਸ੍ਯ ਅਤੇ ਸਿਥਤਧੀਹ - ਇੱਕੋ ਸਾਮਾਨ ਅਰਥਾਂ ਦੇ ਵਾਚੀ ਸ਼ਬਦ ਹਨ, ਜਿਹੜਾ ਬ੍ਰਹਮ ਨੂੰ ਜਾਣ ਲੈਂਦਾ ਹੈ ਉਹੋ ਹੀ ਬ੍ਰਾਹਮਣ ਹੈ। ਜਦੋਂ ਕੋਈ ਅਜਿਹਾ ਜੀਵ ਸਮਾਧੀ ਅਵੱਸਥਾ ਵਿੱਚ ਹੁੰਦਾ ਹੈ। ਉਸ ਦੀ ਮਾਨਸਿਕ ਅਵੱਸਥਾ ਕਿਹੋ ਜਿਹੀ ਹੁੰਦੀ ਹੈ ? ਜਦੋਂ ਉਹ ਦੁਨਿਆਵੀ ਭੌਤਿਕੀ ਵਸਤਾਂ ਵੱਲ ਆਪਣਾ ਧਿਆਨ ਕਰਦਾ ਹੈ, ਉਸ ਸਮੇਂ ਉਸ ਦਾ ਕੀ ਹਾਲ ਹੁੰਦਾ ਹੈ ? ਇਸ ਦਾ ਉੱਤਰ ਕੇਵਲ ਇਹੋ ਹੈ ਕਿ ਪੂਰਣਤਾ ਸੰਤੁਲਤਾ ਪਰਪੱਕਤਾ ਅਤੇ ਉੱਚਤਮ - ਅਵੱਸਥਾ ਲਈ ਨਿਰੰਤਰ ਸ਼ਰਧਾਵਾਨ ਸ੍ਰੇਸ਼ਠ ਲਗਨ ਧਿਆਨ ਸ਼ਰਧਾ ਅਤੇ ਇਕਮਿਕ ਹੋਣ ਦੀ ਪ੍ਰਬਲ ਰੀਝ ਹੈ। ਕਿਸੇ ਵਿਅਕਤੀ ਦੀ ਯੋਗਤਾ ਬੁੱਧੀ ਦਾ ਗਿਆਨ ਉਸ

ਦੇ ਵਿਵਹਾਰ, ਉਸ ਦੀ ਬੋਲਚਾਲ ਉਸ ਦੇ ਵਿਚਾਰਾਂ ਰਾਹੀਂ ਸੰਚਾਰੇ ਜਾਂਦੇ ਹਨ।

✪ ✪ ✪

**2.55 ਸ਼ਲੋਕ :**

**ਸ਼੍ਰੀ ਭਗਵਾਨ੍ ਉਵਾਚ** *श्री भगवानुवाच*

*प्र-जहाति यदा कामान्, सर्वान् पार्थ मनः-गतान्। आत्मनि एव आत्मना तुष्टः, स्थित-प्रज्ञः तदा उच्यते॥*

***ਪ੍ਰਜਹਾਤਿ ਯਦਾ ਕਾਮਾਨ੍, ਸਰ੍ਵਾਨ੍ ਪਾਰ੍ਥ ਮਨਹਗਤਾਨ੍।***
***ਆਤ੍ਮਨਿ ਏਵ ਆਤ੍ਮਨਾ ਤੁਸ਼੍ਟਹ ਸ੍ਥਿਤ ਪ੍ਰਗ੍ਯਹ ਤਦਾ ਉਚ੍ਯਤੇ॥***

**੦ ਸ਼ਬਦ ਅਰਥ :-** ਸ਼੍ਰੀ ਭਗਵਾਨ ਨੇ ਕਿਹਾ :- ਪ੍ਰਜਾਹਿਤ : ਛੱਡ ਦੇਣਾ, ਪਰੇ ਕਰਨਾ। ਯਦਾ : ਕਦੋਂ ਜਦੋਂ। ਕਾਮਾਨ੍ : ਇੱਛਾਵਾਂ। ਸਰ੍ਵਾਨ੍ : ਸਾਰੇ। ਪਾਰ੍ਥ : ਹੇ ਪਾਰਥ। ਮਨਹਗਤਾਨ੍ : ਮਨ ਦੀ, ਮਨਘੜ੍ਹਤ। ਆਤ੍ਮਨਿ : ਆਤਮਾ ਦੀ ਸਵੱਛ ਅਵੱਸਥਾ, ਸਵੈ, ਅੰਤਹਕਰਣ। ਏਵ : ਸਿਰਫ਼। ਆਤ੍ਮਨਾ : ਸਵੈ ਆਪੇ ਰਾਹੀਂ। ਤੁਸ਼ਟਹ : ਤਸੱਲੀ ਹੋਣੀ। ਸ੍ਥਿਤ ਪ੍ਰਗ੍ਯਹ : ਬੁੱਧੀ, ਪਰਪੱਕ ਯੋਗਤਾ। ਤਦਾ : ਤਦ। ਉਚ੍ਯਤੇ : ਉਸ ਨੂੰ ਕਿਹਾ ਗਿਆ।

**੦ ਸ਼ਲੋਕਾਰਥ :-** ਸ਼੍ਰੀ ਭਗਵਾਨ ਬੋਲੇ :- ਹੇ ਪਾਰਥ! ਜਦੋਂ ਵਿਅਕਤੀ ਮਨ ਵਿੱਚ ਵਿਦਮਾਨ ਰਹਿਣ ਵਾਲੀਆਂ ਸਾਰੀਆਂ ਕਾਮਨਾਵਾਂ ਨੂੰ ਤਿਆਗ ਦਿੰਦਾ ਹੈ ਤੇ ਆਪਣੇ ਆਪ ਤੋਂ ਆਪਣੇ ਆਪ ਵਿੱਚ ਹੀ ਸੰਤੁਸ਼ਟ ਰਹਿੰਦਾ ਹੈ, ਤਦ ਹੀ ਉਹ ਪਰਪੱਕ ਸਥਿਰ ਬੁੱਧੀਮਾਨ ਅਖਵਾਉਂਦਾ ਹੈ।

**ਪਦ-ਅਰਥ-ਵਿਸਥਾਰ :-** ੦ ਮਨਹ = ਕਾਮ ਸੰਕਲਪ, ਸੰਸਾ, ਸ਼ਰਧਾ, ਅਸ਼ਰਧਾ, ਧ੍ਰਿਤਿ ਅਧ੍ਰਿਤਿ, ਲੱਜਾ, ਬੁੱਧੀ, ਭੈਅ – ਇਹ ਸਾਰੇ ਮਨ ਹੈ। ਭਾਵ ਮਨ ਇਨ੍ਹਾਂ ਸਾਰੇ ਰੂਪਾਂ ਨੂੰ ਪ੍ਰਗਟ ਕਰਦਾ ਹੈ। ੦ ਪ੍ਰਜਾਹਿਤ ਯਦਾ ਕਾਮਾਨ੍ ਸਰ੍ਵਾਨ੍ ਪਾਰ੍ਥ ਮਨਹ ਗਤਾਨ੍ = ਕਾਮਨਾ ਨਾ ਤਾਂ ਆਪਣੇ ਆਪ ਅੰਤਰ ਹੈ ਨਾ ਮਨ ਵਿੱਚ ਹੈ, ਕਾਮਨਾ ਤਾਂ ਆਉਣ ਜਾਣ ਵਾਲੀ ਹੈ ਤੇ ਨਿਰੰਤਰ ਰਹਿਣ ਵਾਲੀ ਵੀ ਹੈ। ਆਪਣੇ ਆਪ ਵਿੱਚ ਕਾਮਨਾ ਕਿਵੇਂ ਹੋ ਸਕਦੀ ਹੈ ? ਮਨ ਇੱਕ ਕਰਣ ਹੈ, ਉਸ ਵਿੱਚ ਕਾਮਨਾ ਨਿਰੰਤਰ ਨਹੀਂ ਰਹਿ ਸਕਦੀ, ਉਸ ਵਿੱਚ ਵੀ ਆਉਂਦੀ ਹੈ। ਮਨਹ ਗਤਾਨ੍ = ਮਨ ਵਿੱਚ ਕਾਮਨਾ ਕਿਵੇਂ ਹੋ ਸਕਦੀ ਹੈ ? ਪਰ ਸਰੀਰ ਇੰਦਰੀਆਂ ਮਨ ਬੁੱਧੀ ਨਾਲਲਿਪਤ ਹੋਣ ਕਾਰਨ ਮਨੁੱਖ ਮਨ ਵਿੱਚ ਆਉਣ ਵਾਲੀ ਕਾਮਨਾਵਾਂ ਨੂੰ ਆਪਣੇ ਅੰਦਰ ਮੰਨ ਲੈਂਦਾ ਹੈ। ੦ ਜਹਾਤਿ = ਕ੍ਰਿਆ ਦੇ ਨਾਲ ਪ੍ਰ ਉਪਸਰਗ ਦੇਣ ਦਾ ਅਰਥ ਇਹ ਹੈ ਕਿ ਸਾਧਕ ਕਾਮਨਾਵਾਂ ਦਾ ਸਮੁੱਚੇ ਤੌਰ 'ਤੇ ਤਿਆਗ ਕਰ ਦਿੰਦਾ ਹੈ। ਕੁੱਝ ਵੀ ਨਹੀਂ ਰਹਿੰਦਾ। ਆਪਣੇ ਸਰੂਪ ਦਾ, ਜਿਸ ਨਾਲ ਕੋਈ ਸੰਬੰਧ ਨਹੀਂ ਹੈ, ਉਸ ਦਾ ਤਿਆਗ ਨਹੀਂ ਹੁੰਦਾ। ੦ ਤਿਆਗ ਉਸ ਦਾ ਹੁੰਦਾ ਹੈ ਜੋ ਆਪਣਾ ਨਹੀਂ ਹੈ ਪਰ ਉਸ ਨੂੰ ਆਪਣਾ ਮੰਨ ਲਿਆ ਹੈ। ਇਸੇ ਤਰ੍ਹਾਂ ਕਾਮਨਾ ਆਪਣੇ ਵਿੱਚ ਨਹੀਂ ਹੈ। ਪਰ ਜੋ ਨਹੀਂ ਹੈ, ਉਸਨੂੰ ਆਪਣੇ ਅੰਦਰ ਮੰਨ ਲਿਆ ਹੈ। ਇਸ ਮਾਨਤਾ ਦਾ ਤਿਆਗ ਕਰਨ ਨੂੰ ਏਥੇ ਪ੍ਰਜਹਾਤਿ ਕਿਹਾ ਗਿਆ ਹੈ। ੦ ਕਾਮਾਨ੍ = ਸ਼ਬਦ ਵਿੱਚ ਬਹੁਵਚਨ ਹੋਣ 'ਤੇ ਸਰ੍ਵਾਨ੍ ਪਦ ਉਸ ਦੇ ਅੰਤਰਗਤ ਆ ਜਾਂਦਾ ਹੈ, ਫੇਰ ਵੀ ਸਰ੍ਵਾਨ੍ ਪਦ ਦੇਣ ਦਾ ਮਤਲਬ ਹੈ ਕਿ ਕੋਈ ਭੀ ਕਾਮਨਾ ਨਾ ਰਹੇ। ਕਿਸੇ ਵੀ ਕਾਮਨਾ ਦਾ ਕੋਈ ਵੀ ਅੰਸ਼ ਬਾਕੀ ਨਾ ਰਹੇ। ੦ ਆਤ੍ਮਨਿ ਏਵ ਆਤ੍ਮਨਾ ਤੁਸ਼੍ਟਹ = ਕਾਮਨਾਵਾਂ ਦਾ ਤਿਆਗ ਕਰਕੇ ਆਪਣੇ ਆਪ ਵਿੱਚ ਸੰਤੁਸ਼ਟ ਰਹਿਣ। ੦ ਸੰਤੋਸ਼ ਦੋ ਤਰ੍ਹਾਂ ਦਾ ਹੈ। ੦ ਸੰਤੋਸ਼ ਗੁਣ = ਅੰਤਹਕਰਣ ਵਿੱਚ ਕਿਸੇ ਪ੍ਰਕਾਰ ਦੀ ਕੋਈ ਇੱਛਾ ਨਾ ਹੋਵੇ – ਆਪਣੇ ਆਪ ਵਿੱਚ ਅਸੰਤੋਸ਼ ਦਾ ਅਤਿਅੰਤ ਭਾਵ – ਸੰਤੋਸ਼ ਸਰੂਪ ਅਖਵਾਉਂਦਾ ਹੈ। ੦ ਸ੍ਥਿਤ ਪ੍ਰਗ੍ਯਹ ਓਚ੍ਯਤੇ = ਅਨੰਨਤ ਕਾਮਨਾਵਾਂ ਜਿੰਨ੍ਹਾਂ ਦੀਆਂ ਬਹੁ ਸ਼ਾਖਾਵਾਂ ਹਨ, ਜਿਨ੍ਹਾਂ ਨੂੰ ਆਪਣੇ ਅੰਦਰ ਮੰਨਦਾ ਸੀ, ਉਸ ਸਮੇਂ ਵੀ ਅਸਲ ਵਿੱਚ ਆਪਣੇ ਅੰਦਰ ਨਹੀਂ ਸਨ। ਆਪ ਆਪਣੇ ਆਪ ਵਿੱਚ ਸ੍ਥਿਤ ਪ੍ਰਗ੍ਯ ਹੀ ਸੀ, ਉਸ ਸਮੇਂ ਉਸ ਨੂੰ ਸ੍ਥਿਤ ਪ੍ਰਗ੍ਯ ਦਾ ਅਨੁਭਵ ਨਹੀਂ ਹੁੰਦਾ ਸੀ, ਹੁਣ ਜਦ ਸਾਰੀਆਂ ਕਾਮਨਾਵਾਂ ਦਾ ਤਿਆਗ ਕਰ ਦਿੱਤਾ ਹੈ ਤਾਂ ਹੀ ਉਹ ਸ੍ਥਿਤ ਪ੍ਰਗ੍ਯ ਕਿਹਾ ਜਾਂਦਾ ਹੈ। ਹੁਣੇ ਹੀ ਉਸ ਨੂੰ ਇਸ ਦਾ ਅਨੁਭਵ ਹੋਇਆ ਹੈ। ੦ ਸਾਧਕ ਬੁੱਧੀ ਨੂੰ ਸਥਿਰ ਬਣਾਉਂਦਾ ਹੈ ਪਰ ਕਾਮਨਾਵਾਂ ਦਾ ਪੂਰਣ ਤੌਰ 'ਤੇ ਤਿਆਗ ਹੋ ਜਾਣ ਨਾਲ ਬੁੱਧੀ ਨੂੰ ਸਥਿਰ ਬਣਾਉਣ ਦੀ ਲੋੜ ਹੀ ਨਹੀਂ, ਇਹ ਆਪਣੇ ਆਪ ਸੁਭਾਵਿਕ ਸਥਿਰ ਹੋ ਜਾਂਦੀ ਹੈ। ੦ ਕਰਮ ਯੋਗ ਹੈ ਹੀ ਉਹ ਜਿਸ ਵਿੱਚ ਸਾਧਕ ਦਾ ਕਰਮ ਨਾਲ ਵਧੇਰੇ ਸੰਬੰਧ ਰਹੇ। (ਦੇਖੋ ਗੀਤਾ 6.03) ਇਹ ਸਿੱਧ ਅਵੱਸਥਾ ਵਿੱਚ ਵੀ ਹੁੰਦਾ ਹੈ। ਸਿੱਧ ਅਵੱਸਥਾ ਵਿੱਚ ਕਰਮ ਯੋਗੀ ਰਾਹੀਂ ਮਰਯਾਦਾ ਦੇ ਰਾਹੀਂ ਕਰਮ ਹੁੰਦੇ ਰਹਿੰਦੇ ਹਨ। ਜੋ ਦੂਜਿਆਂ ਲਈ ਆਦਰਸ਼ ਹੁੰਦੇ ਹਨ।

**ਵਿਆਖਿਆ :-** ਅਰਜਨ ਦੇ ਪ੍ਰਸ਼ਨ ਦੇ ਪਹਿਲੇ ਭਾਗ ਦਾ ਉੱਤਰ ਇਸ ਸ਼ਲੋਕ ਵਿੱਚ ਦਿੱਤਾ ਗਿਆ ਹੈ। ਅੱਗ ਦੀ ਪ੍ਰਕ੍ਰਿਤੀ ਗਰਮ ਹੈ, ਇਸ ਨੂੰ ਨਿੱਘ ਲੈਣ ਲਈ ਕਿਸੇ ਹੋਰ ਕੋਲ ਜਾਣ ਦੀ ਲੋੜ ਨਹੀਂ। ਏਸੇ ਤਰ੍ਹਾਂ ਆਤਮਾ ਆਪਣੇ ਆਪ ਵਿਸਮਾਦੀ ਅਨਾਦਿ ਸੁੱਖ ਅਤੇ ਆਨੰਦ ਹੈ, ਜੋ ਵਸਤਾਂ ਬਾਹਰ ਹਨ, ਆਤਮਾ ਉਨ੍ਹਾਂ ਨੂੰ ਆਪਣੇ ਸੰਪਰਕ ਵਿੱਚ ਕਰਕੇ ਆਨੰਦਮਈ ਬਣਾ ਦਿੰਦੀ ਹੈ। ਉਨ੍ਹਾਂ ਵਸਤਾਂ ਦੀ ਭਾਲ ਵਿੱਚ ਜਾਂ ਉਨ੍ਹਾਂ ਨੂੰ ਪ੍ਰਾਪਤ ਕਰਕੇ ਆਨੰਦ ਪ੍ਰਾਪਤ ਕੀਤਾ ਜਾ ਸਕਦਾ ਹੈ। ਜਦੋਂ ਕੋਈ ਆਪਣੇ ਸਵੈ ਤੋਂ ਬਾਹਰ ਜਾ ਕੇ ਆਨੰਦ ਤਲਾਸ਼ ਕਰਦਾ ਹੈ ਤਾਂ ਉਹ ਕਾਮ ਹੈ। ਦੂਜੇ ਸ਼ਬਦਾਂ ਵਿੱਚ ਮਨ–ਬਦਲੀ ਦੀ ਲੁਟ ਖਸੁੱਟ ਹੀ ਕਾਮ ਹੈ। ਜਿਸ ਨਾਲ ਆਤਮਾ ਦੀ ਦ੍ਰਿਸ਼ਟੀ ਮੰਦ ਹੋ ਜਾਂਦੀ ਹੈ। ਨਾਲੋ ਨਾਲ ਬਾਹਰਲੀਆਂ ਵਸਤਾਂ 'ਚੋਂ ਮਿਲੀ ਖੁਸ਼ੀ ਹੀ ਉੱਤਮ ਲੱਗਣ ਲੱਗਦੀ ਹੈ। ਪਰ ਜਦੋਂ ਮਨ ਕਾਮ ਤੋਂ ਮੁਕਤ ਹੋ ਕੇ ਆਪਣੇ ਅੰਦਰ ਝਾਤ ਮਾਰਦਾ ਹੈ ਤਾਂ ਹੀ ਆਤਮਾ ਆਪਣੀ ਪੂਰੀ ਸ਼ਾਨ ਸ਼ੌਕਤ ਵਿੱਚ ਅਨੁਭਵ ਕੀਤੀ ਜਾ ਸਕਦੀ ਹੈ। ਜਿਸ ਨੇ ਬਾਹਰੋਂ ਖੁਸ਼ੀ ਤਲਾਸ਼ ਕਰਨ ਦੀ ਥਾਂ ਆਪਣੇ ਅੰਤਹਕਰਣ 'ਚੋਂ ਖੁਸ਼ੀ ਲੱਭ ਲਈ ਹੈ, ਉਹੋ ਹੀ ਬ੍ਰਾਹਮਣ ਹੈ। ਉਹੋ ਸੰਤੁਸ਼ਟ ਹੁੰਦਾ ਹੈ। ਇੰਜ ਕਰਨ ਵਾਲਾ ਯੋਗੀ ਹੈ, ਬ੍ਰਾਹਮਣ ਹੈ। ਬੌਧੀ ਪੂਰਣ ਵਿਕਾਸ ਹੋਈ ਆਤਮਾ, ਆਪਣੇ ਸਵੈ ਨਾਲ ਹਮੇਸ਼ਾ ਸੰਤੁਸ਼ਟੀ ਦੇ ਆਲਮ ਵਿੱਚ ਸਹਿਜਮਈ ਰਹਿੰਦੀ ਹੈ। ਪਰਮ–ਆਨੰਦ ਦੀ ਅਜਿਹੀ ਅਵੱਸਥਾ ਸ਼੍ਰੀ ਕ੍ਰਿਸ਼ਨ ਚੇਤਨਤਾ ਅੰਦਰ ਹੈ। ਯੋਗੀ ਲੋਕ ਅਜਿਹੀ ਅਵੱਸਥਾ ਨੂੰ ਪ੍ਰਾਪਤ ਕਰਨ ਦੇ ਸਮੱਰਥ ਹੋ ਜਾਂਦੇ ਹਨ।

✪ ✪ ✪

**2.56 ਸ਼ਲੋਕ :**

*दुःखेषु अन्-उद्-विग्न-मनाः, सुखेषु वि-गत-स्पृहः। वीत-राग-भय-क्रोधः, स्थित-धीः मुनिः उच्यते॥*

***ਦੁਹਖੇਸ਼ੁ ਅਨ੍ਓਦ੍ ਵਿਗ੍ਨਮਨਾਹ, ਸੁਖੇਸ਼੍ ਵਿ ਗਤ ਸ੍ਪਰ੍ਹਹ।***
***ਵੀਤ ਰਾਗ ਭਯ ਕ੍ਰੋਧਹ ਸ੍ਥਿਤਧੀਹ ਮੁਨਿਹ ਉਚ੍ਯਤੇ॥***

**੦ ਸ਼ਬਦ ਅਰਥ :-** ਦੁਖ੍ਸ਼ੁਵ : ਦੁੱਖ ਸੰਕਟ ਵਿੱਚ। ਅਨਓਦ੍ ਵਿਗ੍ਨਮਨਾਹ : ਮਨ ਵਿੱਚ ਕ੍ਰੋਧ ਧਾਰਨ ਕਰਨ ਤੋਂ ਬਿਨਾਂ। ਸੁਖੇਸ਼੍

: ਖੁਸ਼ੀ ਆਦਿ ਵਿੱਚ। ਵਿਗਤ ਸ੍ਪਰ੍ਹਹ : ਬਿਨਾਂ ਦਿਲਚਸਪੀ ਲਏ, ਬਿਨਾਂ ਇੱਛਾ ਕੀਤੇ। ਵੀਤ ਰਾਗ ਭਯ ਕ੍ਰੋਧਹ : ਦੁੱਖ ਗੁੱਸੇ ਡਰ ਦੀ ਸਥਿਤੀ ਤੋਂ ਮੁਕਤ। (ਵੀਤ : ਮੁਕਤ। ਰਾਗ : ਮੋਹ ਸੰਬੰਧ। ਭਯ : ਡਰ। ਕ੍ਰੋਧਹ : ਕ੍ਰੋਧ) ਸਿ੍ਥਤ ਧੀਹ : ਪਰਪੱਕ ਬੁੱਧੀ। ਮੁਨਿਹ : ਰਿਸ਼ੀ। ਉਚ੍ਯਤੇ : ਉਸ ਨੂੰ ਪੁਕਾਰਿਆ ਗਿਆ, ਕਿਹਾ ਗਿਆ।

**੦ ਸ਼ਲੋਕਾਰਥ :-** ਉਹ ਜਿਸ ਦਾ ਮਨ ਦੁੱਖਾਂ ਵਿੱਚ ਬੇਚੈਨ ਨਹੀਂ ਹੁੰਦਾ। ਸੁੱਖਾਂ ਵਿੱਚ ਚੰਚਲਤਾ ਗ੍ਰਹਿਣ ਨਹੀਂ ਕਰਦਾ, ਨਾ ਸੁੱਖਾਂ ਲਈ ਅਰਦਾਸ ਕਰਦਾ ਹੈ। ਜਿਹੜਾ ਰਾਗ ਭੈਅ ਕ੍ਰੋਧ ਤੋਂ ਮੁਕਤ ਹੋ ਚੁੱਕਾ ਹੈ, ਅਜਿਹੇ ਵਿਅਕਤੀ ਨੂੰ ਅਡੋਲ ਬੁੱਧੀਵਾਨ ਰਿਸ਼ੀਮੁਨੀ ਕਿਹਾ ਜਾਂਦਾ ਹੈ।

**ਪਦ-ਅਰਥ-ਵਿਸਥਾਰ :-** ੦ ਕਿਉਂਕਿ ਕ੍ਰਿਆ ਵਿੱਚ ਭਾਗ ਪ੍ਰਧਾਨ ਹੁੰਦਾ ਹੈ। ਭਗਵਾਨ, ਭਾਵ ਦੀ ਪ੍ਰਧਾਨਤਾ ਨੂੰ ਲੈ ਕੇ ਉੱਤਰ ਦਿੰਦੇ ਹਨ ਕਿ ਸਿਥਤਪ੍ਰਗ੍ਯ੍ ਕਿਵੇਂ ਬੋਲਦਾ ਹੈ। ਭਾਵ, ਬਦਲਣ ਨਾਲ ਕ੍ਰਿਆ ਬਦਲ ਜਾਂਦੀ ਹੈ। ੦ ਦੁਖੇਸ਼੍ ਅਨ੍ ਉਦ੍ ਵਿਗ੍ਨ ਮਨਾਹ = ਦੁੱਖ ਨਿੰਦਾ ਅਪਮਾਨ ਪ੍ਰਤਿਕੂਲਤਾ ਕਾਰਨ, ਜਿਸ ਦੇ ਮਨ ਵਿੱਚ ਉਦਵੇ੍ਗ ਨਾ ਆਵੇ। ਕਰਮਯੋਗੀ ਦੇ ਮਨ ਵਿੱਚ ਹਲਚਲ ਬੇਚੈਨੀ ਇਸ ਲਈ ਨਹੀਂ ਹੁੰਦੀ ਕਿ ਉਸ ਦੇ ਅੱਗੇ ਮੁੱਖ ਕਰਤੱਵ ਹੁੰਦਾ ਹੈ, ਉਹ ਦੂਜਿਆਂ ਦੇ ਹਿੱਤ ਲਈ ਕੰਮ ਕਰਦਾ ਹੈ। ਕਰਮਾਂ ਦੇ ਫਲ ਦੀ ਗੱਲ ਨਹੀਂ ਕਰਦਾ। ਮਨ ਵਿੱਚ ਕਾਮਨਾ ਨਹੀਂ ਰੱਖਦਾ। ਪ੍ਰਤਿਕੂਲਤਾ ਸਮੇਂ ਉਸ ਦਾ ਮਨ ਪ੍ਰਸੰਨ ਰਹਿੰਦਾ ਹੈ। ੦ ਸੁਖੇਸ਼ੁ ਵਿਗਤ ਸ੍ਪਰ੍ਹ = ਉਸ ਦੇ ਮਨ ਨੂੰ ਅਨੁਕੂਲਤਾ ਪ੍ਰਭਾਵਿਤ ਨਹੀਂ ਕਰਦੀ। ਸੁੱਖਾਂ ਦੀ – ਸੰਭਾਵਨਾ ਤੇ ਉਨ੍ਹਾਂ ਦੀ ਪ੍ਰਾਪਤੀ ਹੋਣ 'ਤੇ ਵੀ ਉਸ ਦੇ ਅੰਦਰ ਭਟਕਨਾ ਨਹੀਂ ਹੰਦੀ। ੦ ਵੀਤਰਾਗਭਯ ਕ੍ਰੋਧਹ = ਸੰਸਾਰ ਦੇ ਪਦਾਰਥਾਂ ਦਾ ਮਨ ਉੱਪਰ ਜੋ ਰੰਗ ਚੜ੍ਹ ਜਾਂਦਾ ਹੈ, ਉਸ ਨੂੰ ਰਾਗ ਕਹਿੰਦੇ ਹਨ। ਪਦਾਰਥਾਂ ਵਿੱਚ ਰਾਗ ਹੋਣ 'ਤੇ ਜੇ ਕੋਈ ਤਾਕਤ ਵਾਲਾ ਵਿਅਕਤੀ ਉਨ੍ਹਾਂ ਪਦਾਰਥਾਂ ਦਾ ਨਾਸ਼ ਕਰਦਾ ਹੈ ਤਾਂ ਮਨ ਵਿੱਚ ਭੈਅ ਹੁੰਦਾ ਹੈ, ਜੇ ਵਿਅਕਤੀ ਨਿਰਬਲ ਹੁੰਦਾ ਹੈ ਤਾਂ ਉਸ ਦੇ ਮਨ ਵਿੱਚ ਕ੍ਰੋਧ ਹੁੰਦਾ ਹੈ ਪਰ ਜਿਸ ਵਿਅਕਤੀ ਦੇ ਅੰਦਰ ਦੂਜਿਆਂ ਨੂੰ ਸੁੱਖ ਦੇਣ ਹਿੱਤ ਕਰਨ, ਸੇਵਾ ਕਰਨ ਦੇ ਭਾਵ ਜਾਗ੍ਰਿਤ ਹੋ ਜਾਂਦੇ ਹਨ ਤਾਂ ਉਨ੍ਹਾਂ ਦਾ ਰਾਗ ਸੁਭਾਵਿਕ ਹੀ ਮਿਟ ਜਾਂਦਾ ਹੈ ਫਿਰ ਨਾ ਭੈਅ ਨਾ ਕ੍ਰੋਧ ਰਹਿੰਦਾ ਹੈ। ਇਸ ਦਾ ਭਾਵ ਇਹ ਕਿ ਉਹ ਰਾਗ ਭੈਅ ਕ੍ਰੋਧ ਤੋਂ ਮੁਕਤ ਹੋ ਜਾਂਦਾ ਹੈ। ਇੰਜ ਉਹ ਸਾਧਕ ਤੋਂ ਸਿੱਧ ਬਣ ਜਾਂਦਾ ਹੈ। ੦ ਰਾਗ ਦੇ ਸਰੂਪ = ਵਾਸ਼ਨਾ ਕਾਮਨਾ ਆਦਿ ਰਾਗ ਦੇ ਸਰੂਪ ਹਨ। ੦ ਵਾਸ਼ਨਾ = ਅੰਤਹਕਰਣ ਵਿੱਚ, ਜੋ ਛਿਪਿਆ ਰਾਗ ਰਹਿੰਦਾ ਹੈ, ਉਸ ਨੂੰ ਵਾਸ਼ਨਾ ਕਹਿੰਦੇ ਹਨ। ਵਾਸ਼ਨਾ ਦਾ ਦੂਜਾ ਨਾਂ ਆਸਤਿਕ ਹੈ। ੦ ਮੈਨੂੰ ਇਹ ਵਸਤੂ ਮਿਲ ਜਾਵੇ, ਅਜਿਹੀ ਇੱਛਾ ਦਾ ਨਾਂ ਕਾਮਨਾ ਹੈ। ੦ ਕਾਮਨਾ ਪੂਰੀ ਹੋਣ ਦੀ ਜੋ ਸੰਭਾਵਨਾ ਹੈ, ਉਸ ਦਾ ਨਾਂ ਆਸ਼ਾ ਹੈ। ੦ ਕਾਮਨਾ ਪੂਰੀ ਹੋਣ 'ਤੇ ਭੀ ਪਦਾਰਥਾਂ ਦੇ ਵਧਣ ਦੀ ਤੇ ਪਦਾਰਥਾਂ ਦੇ ਹੋਰ ਮਿਲਣ ਦੀ ਜੋ ਇੱਛਾ ਹੁੰਦੀ ਹੈ, ਉਸ ਦਾ ਨਾਂ ਲੋਭ ਹੈ। ੦ ਲੋਭ ਦੀ ਮਾਤਰਾ ਵਧੇਰੇ ਵਧਣ ਦਾ ਨਾਂ ਤ੍ਰਿਸ਼ਨਾ ਹੈ। ਅਸਲ ਗੱਲ ਤਾਂ ਇਹ ਹੈ ਕਿ ਉਤਪਤੀ ਤੇ ਵਿਨਾਸ਼ਸ਼ੀਲ ਪਦਾਰਥਾਂ ਵਿੱਚ ਜੋ ਖਿੱਚ ਹੈ, ਆਕਰਸ਼ਨ ਹੈ, ਸ਼੍ਰੇਸ਼ਠ ਤੇ ਮਹੱਤਵ ਬੁੱਧੀ ਹੈ, ਉਸ ਨੂੰ ਵਾਸ਼ਨਾ ਕਾਮਨਾ ਦਾ ਨਾਂ ਦਿੰਦੇ ਹਾਂ। ੦ ਮੁਨੀ = ਕਰਮ ਯੋਗ ਪ੍ਰਕਰਣ ਹੋਣ ਤੋਂ ਏਥੇ ਮਨਨਸ਼ੀਲ ਕਰਮਯੋਗੀ ਮੁਨੀ ਕਿਹਾ ਗਿਆ ਹੈ। ਮਨਨਸ਼ੀਲਤਾ ਦਾ ਅਰਥ – ਸਾਵਧਾਨੀ ਨਾਲ ਕੀਤਾ ਮਨਨ – ਜਿਸ ਦਾ ਮਨ ਕਾਮਨਾ ਵਾਸ਼ਨਾਂ ਤੋਂ ਰਹਿਤ ਹੋਵੇ। ਕਰਮਯੋਗੀ ਲਈ ਨਿਰੰਤਰ ਅਨਾਸਕਤ ਰਹਿਣਾ ਹੀ ਉਸ ਦੀ ਸਾਵਧਾਨੀ ਹੈ। ਮਨਨਸ਼ੀਲ ਸੰਨਿਆਸੀ ਨੂੰ ਸਿਥਤਪ੍ਰਗ੍ਯ੍ ਕਿਹਾ ਜਾਂਦਾ ਹੈ। ੦ ਰਾਗ = ਸੁੱਖ ਭੋਗਣ ਪਿੱਛੋਂ ਵੀ ਜੋ ਚਿੱਤ ਵਿੱਚ ਇੱਛਾ ਰਹਿੰਦੀ ਹੈ, ਉਹ ਰਾਗ ਹੈ।

**ਵਿਆਖਿਆ :-** ਮੁਨੀ ਉਹ ਹੈ ਜੋ ਆਪਣੇ ਮਨ ਨੂੰ ਹਕੀਕੀ ਨਿਰਣੇ ਕਰਨ ਤੋਂ ਬਿਨਾਂ ਹੀ ਮਾਨਸਿਕ ਅੰਦਾਜ਼ੇ ਲਈ ਭਿੰਨ ਭਿੰਨ ਵਿਧੀਆਂ ਨਾਲ ਬੇਚੈਨ ਕਰ ਸਕਦਾ ਹੈ। ਹਰ ਮੁਨੀ ਦਾ ਆਪਣਾ ਦ੍ਰਿਸ਼ਟੀਕੋਣ ਆਪਣਾ ਨਜ਼ਰੀਆ ਆਪਣਾ ਦਰਸ਼ਨ ਹੁੰਦਾ ਹੈ। ਉਸ ਦੀ ਵੱਖਰੇ ਵੱਖਰੇ ਢੰਗ ਨਾਲ ਸੋਚਣ ਸਮਝਣ ਸਮਝਾਉਣ ਦੀ ਵਿਧੀ ਹੀ ਉਸ ਨੂੰ ਮੁਨੀ ਸਥਾਪਿਤ ਕਰਦੀ ਹੈ। ਉਸ ਦਾ ਆਪਣਾ ਮਾਰਗ, ਉਸ ਦੀ ਆਪਣੀ ਵੱਖਰੀ ਸੋਚ, ਪ੍ਰਕਿਰਿਆ ਹੀ ਉਸ ਨੂੰ ਮੁਨੀ ਦੀ ਪਦਵੀ ਉੱਪਰ ਪਹੁੰਚਾਂਦੀ ਹੈ। ਇਸ ਸ਼ਲੋਕ ਵਿੱਚ ਸਿਥ੍ਤਧੀਹ ਮੁਨੀ ਸ਼ਬਦ ਦੀ ਵਰਤੋਂ ਕੀਤੀ ਗਈ ਹੈ। ਉਸ ਦੇ ਅਰਥ ਸਾਧਾਰਣ ਮੁਨੀ ਦੇ ਅਰਥਾਂ ਤੋਂ ਵਿਸ਼ਾਲ ਹਨ, ਅਜਿਹਾ ਸਿੱਧ ਪੁਰਸ਼ ਜਿਸ ਨੂੰ ਨਾ ਰਾਗ, ਨਾ ਡਰ, ਨਾ ਕ੍ਰੋਧ ਪ੍ਰਭਾਵਿਤ ਕਰ ਸਕੇ। ਉਸ ਲਈ ਕ੍ਰਿਸ਼ਨ ਚੇਤਨਤਾ, ਪ੍ਰਭੂਤਵ ਹੀ ਸਭ ਕੁੱਝ ਹੈ। ਉਹ ਦੁੱਖ ਸੰਕਟ ਤੇ ਮੁਸੀਬਤਾਂ ਨੂੰ ਸਭ ਪ੍ਰਭੂਤੱਵ ਦੀ ਦੇਣ ਸਮਝਦਾ ਹੈ। ਉਹ ਹਰ ਅਵੱਸਥਾ ਵਿੱਚ, ਪ੍ਰਭੂਤਵ ਸਿਖਿਆ ਉੱਪਰ ਚੱਲ ਕੇ ਉਸ ਦੀ ਸੇਵਾ ਲਈ ਤੱਤਪਰ ਰਹਿੰਦਾ ਹੈ। ਉਹ ਜਿੱਤ ਕੇ ਖੁਸ਼ ਨਹੀਂ ਹੁੰਦਾ, ਹਾਰ ਕੇ ਨਿਰਾਸ਼ ਨਹੀਂ ਹੁੰਦਾ। ਸਹਿਜ ਅਵੱਸਥਾ ਵਿੱਚ ਨਿਸ਼ਕਾਮ ਹੋ ਕੇ ਯੋਗ ਧਾਰਨਾ 'ਤੇ ਚੱਲਦਾ ਹੈ। ਡਰ ਅਗਿਆਨਤਾ ਕਾਰਨ ਪੈਦਾ ਹੁੰਦਾ ਹੈ। ਇਸ ਦੇ ਹੁੰਦਿਆਂ ਵਿਅਕਤੀ ਅੰਦਰੋਂ ਮਾਨਵੀ ਗੁਣ ਅਲੋਪ ਹੋ ਜਾਂਦੇ ਹਨ। ਡਰ ਮੌਤ ਤੋਂ ਵੀ ਭੈੜਾ ਹੈ। ਸਾਡੇ ਪੁਰਾਤਨ ਗਰੰਥ ਉਪਨਿਸ਼ਦਾਂ ਦਾ ਨਿੱਡਰਤਾ ਬਣਾਈ ਰੱਖਣ ਦਾ ਸੁਨੇਹਾ ਅਟੱਲ ਹੈ। ਜਨਮ ਵਿੱਚ ਮੌਤ ਦਾ ਡਰ ਸਭ ਤੋਂ ਵੱਡਾ ਹੈ। ਨਿੱਡਰਤਾ ਬਣਾਈ ਰੱਖਣ ਨਾਲ ਬੁੱਧੀ ਦਾ ਵਿਕਾਸ ਹੁੰਦਾ ਹੈ ਅਤੇ ਜੀਵਨ ਮੌਲਦਾ ਹੈ। ਜੇ ਮਨ ਦੀ ਨਿਰਲੇਪਤਾ ਨਿਰਪੱਖਤਾ ਅਤੇ ਸੁਤੰਤਰਤਾ ਹੈ ਤਾਂ ਡਰ ਗੁੱਸਾ ਅਲੋਪ ਰਹਿੰਦਾ ਹੈ। ਮੁਨੀ ਦਾ ਮਨ ਡਰ ਗੁੱਸੇ ਤੋਂ ਮੁਕਤ, ਪ੍ਰਕਾਸ਼ਮਈ ਸੁਤੰਤਰ, ਸਹਿਜਮਈ ਅਤੇ ਸਵੈ ਵਿੱਚ ਲੀਨ ਹੁੰਦਾ ਹੈ। ਸ਼੍ਰੀ ਰਾਮਾ-ਕ੍ਰਿਸ਼ਨਾ ਦੇ ਸ਼ਬਦਾਂ ਵਿੱਚ 'ਜੋ ਵਿਅਕਤੀ ਨਫ਼ਰਤ ਸਾੜਾ ਗੁੱਸੇ ਅਤੇ ਕਮੀਨਗੀ ਦੇ ਵੱਸ ਵਿੱਚ ਹੈ, ਉਹ ਕਦੇ ਵੀ ਅਧਿਆਪਕ ਪਦ ਪ੍ਰਾਪਤ ਨਹੀਂ ਕਰ ਸਕਦਾ।'



**2.57 ਸ਼ਲੋਕ :**

*य: सर्वत्र अन्-अभि-स्नेह:, तत् तत् प्र-आप्य शुभ-अशुभम् । न अभि-नन्दति न द्वेष्टि, तस्य प्रज्ञा प्रति-स्थिता ॥*

***ਯਹ ਸਰ੍ਵਤ੍ਰ ਅਨ੍ਅਭਿ ਸ੍ਨੇਹਹ, ਤਤੁ ਤਤੁ ਪ੍ਰਆਪ੍ਯ ਸ਼ੁਭ ਅਸ਼ੁਭਮੁ।***
***ਨ ਅਭਿ ਨਨ੍ਦਤਿ ਨ ਦਵੇਸ਼ਿਟ, ਤਸ੍ਯ ਪ੍ਰੰਗ੍ਯਾ ਪ੍ਰਤਿ ਸਿ੍ਥਤਾ॥***

**੦ ਸ਼ਬਦ ਅਰਥ :-** ਯਹ : ਇੱਕ ਕਿਹੜਾ, ਕੌਣ। ਸਰ੍ਵਤ੍ਰ : ਹਰ ਥਾਂ/ਪਾਸੇ। ਅਨ੍ਅਭਿ ਸ੍ਨੇਹਹ : ਪ੍ਰੇਮ ਤੋਂ ਬਿਨਾਂ। ਤਤੁ : ਉਹ। ਤਤੁ : ਉਹ। ਪ੍ਰਆਪ੍ਯ : ਪ੍ਰਾਪਤ ਕਰਦੇ ਹੋਏ। ਸ਼ੁਭ ਅਸ਼ੁਭਮ : ਚੰਗਿਆਈ ਬੁਰਾਈ। ਨ : ਨਹੀਂ। ਅਭਿ ਨਨ੍ਦਤਿ :ਪ੍ਰਾਰਥਨਾ ਕਰਨੀ, ਖੁਸ਼ੀ ਮਨਾਉਣੀ। ਨ : ਨਹੀਂ। ਦਵੇ੍ਸ਼ਟਿ : ਨਫ਼ਰਤ ਕਰਨੀ। ਤਸ੍ਯ : ਉਸ ਦਾ। ਪ੍ਰੰਗ੍ਯਾ : ਪੂਰਨ ਗਿਆਨ। ਪ੍ਰਤਿਸਿ੍ਥਤਾ : ਨੀਯਤ ਹੈ।

**੦ ਸ਼ਲੋਕਾਰਥ :-** ਜਿਹੜਾ ਵਿਅਕਤੀ ਸਾਰੇ ਵਿਸ਼ਿਆਂ ਵਿੱਚ ਕਿਸੇ ਨਾਲ ਮੋਹ ਬੰਧਨ ਵਿੱਚ ਨਹੀਂ ਬੱਝਦਾ, ਨਾ ਹੀ ਉਹ ਚੰਗੀ ਜਾਂ ਭੈੜੀ ਵਸਤੂ ਪ੍ਰਾਪਤ ਕਰਕੇ ਖੁਸ਼ ਹੁੰਦਾ ਹੈ, ਨਾ ਨਿਰ ਉਤਸ਼ਾਹਿਤ ਹੁੰਦਾ ਹੈ, ਉਹ ਸਥਿਰ ਬੁੱਧੀ ਵਾਲਾ ਵਿਅਕਤੀ ਹੈ।

**ਪਦ-ਅਰਥ-ਵਿਸਥਾਰ :-** ੦ ਸਿ੍ਥਤ ਪ੍ਰਗ੍ਯ = ਜਿਸ ਦੀ ਬੁੱਧੀ ਸਥਿਰ ਹੋਵੇ। ੦ ਯਹ ਸਰ੍ਵਤ੍ਰ ਅਨ੍ਅਭਿ ਸ੍ਨੇਹਹ = ਜਿਹੜਾ ਸਾਰੀਆਂ ਥਾਵਾਂ 'ਤੇ ਸਨੇਹ ਰਹਿਤ ਹੈ। ਜਿਸ ਦਾ ਸਰੀਰ ਮਨ ਬੁੱਧੀ ਇਸਤਰੀ ਮਰਦ ਘਰ ਧਨ ਦੌਲਤ ਆਦਿ ਨਾਲ ਕੋਈ ਲਗਾਓ ਨਹੀਂ।

੦ ਅਭਿਸਨੇਹਹ = ਵਸਤੂ ਆਦਿ ਦੇ ਹੋਣ ਨਾਲ ਬਣਿਆ ਰਹੇ, ਵਸਤੂ ਚਲੇ ਜਾਣ 'ਤੇ ਖ਼ਤਮ ਹੋ ਜਾਵੇ। ਵਸਤੂ ਆਦਿ ਨਾਲ ਜੋ ਸਨੇਹ ਹੈ, ਇਕਾਤਮਕਤਾ ਹੈ, ਉਸ ਨੂੰ ਅਭਿਸਨੇਹ ਕਿਹਾ ਜਾਂਦਾ ਹੈ। ਕਰਮ ਯੋਗੀ ਅਭਿਸਨੇਹੀ ਨਹੀਂ ਹੁੰਦਾ। ੦ ਤਤ੍ ਤ੍ਤ੍ ਪ੍ਰਆਪ੍ਯ ਸ਼ੁਭ ਅਸ਼ੁਭਮ੍ = ਨ ਅਭਿਨਨ੍ਦਤਿਨ ਦਵੇਸ਼ਿਟ = ਜਦੋਂ ਉਸ ਵਿਅਕਤੀ ਦੇ ਸਾਹਮਣੇ ਸ਼ੁਭ ਅਸ਼ੁਭ ਸ਼ੋਭਨੀਯ-ਅਸ਼ੋਭੀਨੀਯ ਚੰਗੀ ਮੰਦੀ, ਅਨੁਕੂਲ ਪ੍ਰਤਿ ਅਨਕੂਲ ਪਰਸਥਿਤੀ ਆਉਂਦੀ ਹੈ ਤਾਂ ਉਹ ਕਿਸੇ ਵੀ ਸਥਿਤੀ ਵਿੱਚ ਨਹੀਂ ਘਬਰਾਉਂਦਾ। ਅਨੁਕੂਲ ਹਾਲਾਤ ਵਿੱਚ ਮਨ ਦੀ ਖੁਸ਼ੀ ਜਾਂ ਪ੍ਰਤਿਕੂਲ ਅਵੱਸਥਾ ਵਿੱਚ ਮਨ ਦੇ ਦੁੱਖ ਵਿੱਚ ਉਹ ਸਦਾ ਨਿਰਲੇਪ ਰਹਿੰਦਾ ਹੈ। ੦ ਤਤੁ ਤਤੁ = ਅਨੁਕੂਲ ਪ੍ਰਤਿਕੂਲ ਵਸਤੂ ਆਦਿ ਦੇ ਕਿਤੇ ਵੀ, ਕਦੇ ਵੀ ਤੇ ਕਿਵੇਂ ਭੀ ਪ੍ਰਾਪਤ ਹੋਣ ਉੱਪਰ ਉਸ ਵਿੱਚ ਨਾ ਅਭਿਨੰਦਨ ਨਾ ਦੋਸ਼ ਦੇ ਭਾਵ ਪੈਦਾ ਹੁੰਦੇ ਹਨ। ੦ ਤਸ੍ਯ ਪ੍ਰਗ੍ਯ੍ ਪ੍ਰਤਿਸ਼ਿਟ੍ਤਾ = ਉਸ ਦੀ ਬੁੱਧੀ ਪ੍ਰਤਿਸ਼ਿੱਟਤ ਇੱਕ ਰਸ ਇੱਕ ਰੂਪ ਹੈ। ਸਾਧਨਾ ਕਰਦੇ ਸਮੇਂ ਉਸੇ ਦੀ ਬੁੱਧੀ ਜੋ ਵ੍ਯਵਸਾਯਾਤ੍ਮਿਕਾ ਬੁੱਧੀ ਸੀ, ਹੁਣ ਉਹ ਪਰਮਾਤਮਾ ਵਿੱਚ ਅਚੱਲ ਅਟੱਲ ਹੋ ਗਈ ਹੈ। ਉਸ ਦੀ ਬੁੱਧੀ ਨੂੰ ਅਨੁਭਵ ਹੋ ਗਿਆ ਹੈ ਕਿ ਸੰਸਾਰ ਦੇ ਅੱਛੇ ਮੰਦੇ ਨਾਲ ਅਸਲ ਵਿੱਚ ਮੇਰਾ ਕੋਈ ਸੰਬੰਧ ਨਹੀਂ ਹੈ। ਕਾਰਨ ਕਿ ਇਹ ਚੰਗੇ ਮੰਦੇ ਮੌਕੇ ਤਾਂ ਬਦਲਣ ਵਾਲੇ ਹਨ ਪਰ ਮੇਰਾ ਸਰੂਪ ਨਾ ਬਦਲਣ ਵਾਲਾ ਹੈ। ਇਸ ਲਈ ਬਦਲਣ ਵਾਲੇ ਦੇ ਨਾਲ ਨਾ ਬਦਲਣ ਵਾਲੇ ਦਾ ਸੰਬੰਧ ਕਿਵੇਂ ਹੋ ਸਕਦਾ ਹੈ। ਮੂਲ ਰੂਪ ਵਿੱਚ ਪ੍ਰਕ੍ਰਿਤੀ ਤੇ ਪ੍ਰਕ੍ਰਿਤੀ ਦੇ ਕੰਮ ਸੁਭਾਵਿਕ ਬਦਲਦੇ ਰਹਿੰਦੇ ਹਨ। ਹਾਂ ਬੁੱਧੀ ਵਿੱਚ ਜੋ ਫ਼ਰਕ ਪੈਂਦਾ ਹੈ, ਉਹ ਮਿਟ ਜਾਂਦਾ ਹੈ ਤੇ ਬੁੱਧੀ ਪ੍ਰਤਿਸ਼ਿੱਟਤ ਹੋ ਜਾਂਦੀ ਹੈ। ਬੁੱਧੀ ਭਾਵੇਂ ਕਿੰਨੀ ਤੇਜ਼ ਜਾਂ ਵਿਚਾਰਸ਼ੀਲ ਕਿਉਂ ਨਾ ਹੋਵੇ ਪਰ ਪ੍ਰਮਾਤਮਾ ਨੂੰ ਉਹ ਬੁੱਧੀ ਦੇ ਅੰਤਰਗਤ ਨਹੀਂ ਲਿਆ ਜਾ ਸਕਦਾ। ਕਾਰਨ ਇਹ ਹੈ ਕਿ ਬੁੱਧੀ ਤਾਂ ਸੀਮਤ ਹੁੰਦੀ ਹੈ ਪਰ ਪ੍ਰਮਾਤਮਾ ਅਨੰਤ ਹੈ, ਅਸੀਮ ਹੈ। ਪਰ ਉਹ ਅਸੀਮ ਪ੍ਰਮਾਤਮਾ ਵਿੱਚ ਜਦ ਬੁੱਧੀ ਲੀਨ ਹੋ ਜਾਂਦੀ ਹੈ ਤਾਂ ਉਸ ਸੀਮਤ ਬੁੱਧੀ ਵਿੱਚ ਪ੍ਰਮਾਤਮਾ ਤੋਂ ਬਿਨਾਂ ਦੂਜੀ ਕੋਈ ਸ਼ਕਤੀ ਨਹੀਂ ਰਹਿੰਦੀ। ਇਹੋ ਬੁੱਧੀ ਦਾ ਪ੍ਰਮਾਤਮਾ ਨਾਲ ਪ੍ਰਤਿਸ਼ਿਟੱਤ ਹੋਣਾ ਹੈ। ੦ ਕਰਮਯੋਗੀ ਉਹ ਹੈ ਜੋ ਕਿਰਿਆ ਸ਼ੀਲ ਹੋਵੇ। ਜੋ ਅਨੁਕੂਲ ਪ੍ਰਤਿ ਕੂਲ ਅਵੱਸਥਾ ਵਿੱਚ ਨਿਰਲੇਪ ਹੋਵੇ।

**ਵਿਆਖਿਆ :-** ਦੁਨਿਆਵੀ ਵਿਅਕਤੀ ਖੁਸ਼ੀ ਗ਼ਮੀ ਦੁੱਖ ਸੁੱਖ ਜਿੱਤ ਹਾਰ ਪ੍ਰਕ੍ਰਿਆ ਵਿੱਚੋਂ ਦੀ ਲੰਘਦੇ ਹੋਏ ਆਸਾ ਨਿਰਾਸ਼ਾ ਉਤਸ਼ਾਹ ਨਿਰਉਤਸ਼ਾਹ ਦੀ ਅਵੱਸਥਾ ਨੂੰ ਭੋਗਦੇ ਰਹਿੰਦੇ ਹਨ। ਪਰੰਤੂ ਸਿੱਧ ਪੁਰਸ਼ ਯੋਗੀ ਵਿੱਚ ਦੁਨਿਆਵੀ ਲੋਕਾਂ ਦੀ ਮਨੋ ਅਵੱਸਥਾ ਤੋਂ ਉੱਪਰ ਉਠੇ ਹੋਏ ਆਪਣੇ ਮਨ ਨੂੰ ਸਾਧਕੇ ਸਹਜ ਅਵੱਸਥਾ ਵਿੱਚ ਪਾ ਲੈਂਦੇ ਹਨ। ਸ਼੍ਰੀ ਰਾਮਕ੍ਰਿਸ਼ਨ ਦੇ ਸ਼ਬਦਾਂ ਵਿੱਚ 'ਪਹਾੜ ਦੀ ਟੀਸੀ ਉੱਪਰ ਖੜ੍ਹੇ ਹੋਏ ਵਿਅਕਤੀ ਨੂੰ ਜਿਵੇਂ ਹੇਠਾਂ ਮੈਦਾਨਾਂ ਵਿੱਚ ਲੱਗੇ ਉੱਚੇ ਲੰਮੇ ਦਰੱਖਤ/ਘਾਹ/ਤੇ ਉੱਚਾ ਨੀਵਾਂ ਇੱਕੋ ਜਿਹਾ ਵਿਖਾਈ ਦਿੰਦਾ ਹੈ। ਸਿਆਣਾ ਬੁੱਧੀਮਾਨ ਯੋਗੀ ਪ੍ਰਭੂਤੱਵ ਦੀ ਹਰ ਵਸਤੂ ਨੂੰ ਏਸੇ ਤਰ੍ਹਾਂ ਇੱਕ ਸਾਮਾਨ ਵੇਖਦਾ ਹੈ। ਉਹ ਚੰਗੇ ਮਾੜੇ, ਵਧੀਆ ਘਟੀਆ ਵਿੱਚ ਕੋਈ ਅੰਤਰ ਨਹੀਂ ਕਰਦਾ।'



**2.58 ਸ਼ਲੋਕ :**

*यदा सम्-हरते च अयम्, कूर्मः अङ्गानि इव सर्वशः। इन्द्रियाणि इन्द्रिय-अर्थेभ्यः, तस्य प्र-ज्ञा प्रति-स्थिता॥*

***ਯਦਾ ਸਮ੍ਹਰਤੇ ਚ ਅਯਮ੍, ਕੂਰ੍ਮੁਹ ਅੰਗਾਨਿ ਇਵ ਸਰ੍ਵਸਹ।***

***ਇੰਦ੍ਰਯਾਣਿ ਇੰਦ੍ਰਿਯ ਅਰ੍ਥੇਭਯਾਸ, ਤਸ੍ਯ ਪ੍ਰਗ੍ਯਾ ਪ੍ਰਤਿ ਸਿਥਤਾ॥***

**੦ ਸ਼ਬਦ ਅਰਥ :-** ਯਦਾ : ਜਦੋਂ। ਸਮ੍ਹਰਤੇ : ਵਾਪਸ ਲੈਣ, ਨਿਬੇੜ ਦੇਣਾ। ਚ : ਅਤੇ। ਅਯਮ੍ : ਇਹ ਯੋਗੀ। ਕੂਰ੍ਮੂਹ : ਕੱਛੂ। ਅੰਗਾਨਿ : ਹੱਥ ਪੈਰ (ਸ਼ਰਾਰਤੀ)। ਇਵਾ : ਪਸੰਦ ਕਰਨਾ। ਸਰ੍ਵਸਹ : ਹਰ ਪਾਸੇ। ਇੰਦ੍ਰਯਾਣਿ : ਗਿਆਨ, ਬੋਧ, ਚੇਤਨਾ। ਇੰਦ੍ਰੇਯ ਅਰ੍ਥੇਭਯਾਸ : ਗਿਆਨ ਦੇਣ ਵਾਲੇ ਪਦਾਰਥ। ਤਸ੍ਯ : ਉਸ ਦਾ। ਪ੍ਰਗ੍ਯਾ : ਬੁੱਧੀ। ਪ੍ਰਤਿਸਿਥਤਾ : ਪਰਪੱਕ ਹੈ, ਨੀਯਤ ਕੀਤੀ ਹੋਈ ਹੈ।

**੦ ਸ਼ਲੋਕਾਰਥ :-** ਜਿਸ ਤਰ੍ਹਾਂ ਕੱਛੂ ਆਪਣੇ ਅੰਗਾਂ ਨੂੰ ਸਮੇਟ ਲੈਂਦਾ ਹੈ। ਏਸੇ ਤਰ੍ਹਾਂ ਹੀ ਜਦ ਉਹ ਵਿਅਕਤੀ ਇੰਦਰੀਆਂ ਨੂੰ ਇੰਦ੍ਰੀਆਂ ਦੇ ਰੂਪ ਰਸ ਆਦਿ ਵਿਸ਼ਿਆਂ ਤੋਂ, ਸਭ ਤਰ੍ਹਾਂ ਨਾਲ ਸਮੇਟ ਲੈਂਦਾ ਹੈ। ਤਦ ਉਸ ਦੀ ਬੁੱਧੀ ਪ੍ਰਤਿਸ਼ਠਤ (ਅਰਥਾਤ ਸਥਿਰ) ਹੋ ਜਾਂਦੀ ਹੈ।

**ਪਦ-ਅਰਥ-ਵਿਸਥਾਰ :-** ੦ ਯਦਾ ਸਮ੍ਹਰਤੇ ਚ (ਅਯਮ, ਕੂਰ੍ਮੁਹ) ਅੰਗਾਨਿ ਇਵ ਸਰ੍ਵਸਹ = ਜਦੋਂ ਕੱਛੂ ਚੱਲਦਾ ਹੈ ਤਾਂ ਉਸ ਦੇ ਛੇ ਅੰਗ ਚਾਰ ਪੈਰ, ਇੱਕ ਪੂਛ, ਇੱਕ ਮਸਤਕ ਦਿਖਾਈ ਦਿੰਦੇ ਹਨ ਪਰ ਜਦੋਂ ਉਹ ਆਪਣੇ ਅੰਗਾਂ ਨੂੰ ਛੁਪਾ ਲੈਂਦਾ ਹੈ ਤਾਂ ਉਸ ਦੀ ਪਿੱਠ ਹੀ ਦਿਖਾਈ ਦਿੰਦੀ ਹੈ। ਏਸੇ ਤਰ੍ਹਾਂ ਸਥਿਰ ਬੁੱਧੀ ਵਾਲਾ, ਪੰਜ ਇੰਦ੍ਰੀਆਂ ਤੇ ਛੇਵੇਂ ਮਨ ਤੋਂ, ਨਿਰਲੇਪ ਹੋ ਕੇ ਕਾਰਜ ਕਰਦਾ ਹੈ। ਪਰ ਜੇਕਰ ਉਸ ਦਾ ਛਿਣ ਮਾਤਰ ਵੀ ਉਸ ਦੀਆਂ ਇੰਦਰੀਆਂ ਨਾਲ ਸੰਬੰਧ ਹੋਵੇ ਤਾਂ ਸਥਿਰ ਬੁੱਧੀ ਵਾਲਾ ਨਹੀਂ ਅਖਵਾ ਸਕਦਾ। ੦ ਇਸ ਸ਼ਲੋਕ ਵਿੱਚ ਯਦਾ ਪਦ ਦੇ ਨਾਲ ਤਦਾ ਨਹੀਂ ਲਾਇਆ ਗਿਆ। ਕਿਉਂਕਿ ਯਦਾ ਦੇ ਨਾਲ ਤਦਾ ਪਦ ਜ਼ਰੂਰ ਆਉਂਦਾ ਹੈ। ਪਰ ਇਸ ਥਾਂ ਤਦਾ ਦੀ ਲੋੜ ਤਾਂ ਨਹੀਂ ਕਿ ਏਥੇ ਕੋਈ ਵਸਤੂ ਕਿਸੇ ਵਸਤੂ ਦੇ ਅਧੀਨ ਨਹੀਂ ਹੈ ਤੇ ਕਾਲ ਵਾਚਕ ਤਦਾ ਪਦ ਦੀ ਲੋੜ ਨਹੀਂ ਹੈ। ੦ ਇੰਦ੍ਰਯਾਣਿ ਇੰਦ੍ਰਯ ਪ੍ਰਤਿਸ੍ਥਿਤਾ = ਇੰਦਰੀਆਂ ਨੂੰ ਵਿਸ਼ਿਆਂ ਤੋਂ ਹਟਾਉਣ ਨਾਲ ਪਰਮਾਤਮਾ ਦਾ ਜੋ ਅਨੁਭਵ ਹੋਇਆ ਹੈ, ਉਹ ਅਨੁਭਵ ਮਨ ਸਹਿਤ ਇੰਦਰੀਆਂ ਦਾ ਵਿਸ਼ਾ ਨਹੀਂ ਹੈ, ਭਾਵ ਇਹ ਹੈ ਇਹ ਤੱਤਵ ਭੋਗ ਵਿਸ਼ਿਆਂ ਦੇ ਨਾਲ ਸੰਬੰਧ ਰੱਖਦੇ ਹੋਏ ਤੇ ਭੋਗਾਂ ਨੂੰ ਭੋਗਦੇ ਹੋਏ ਭੀ ਅਜਿਹਾ ਹੀ ਹੈ। ਪਰ ਭੋਗਾਂ ਦੇ ਨਾਲ ਸੰਬੰਧ ਰੂਪ ਪਰਦਾ ਰਹਿਣ ਨਾਲ ਉਸ ਦਾ ਅਨੁਭਵ ਨਹੀਂ ਹੁੰਦਾ ਤੇ ਇਹ ਪਰਦਾ ਹਟਦਿਆਂ ਹੀ ਉਸ ਦਾ ਅਨੁਭਵ ਹੋ ਜਾਂਦਾ ਹੈ।

**ਵਿਆਖਿਆ :-** ਯੋਗੀ ਸਵੈ-ਚਿੰਤਕ ਆਤਮਾ, ਸਾਧਕ ਅਜਿਹਾ ਸ਼ਕਤੀਸ਼ਾਲੀ ਜੀਵ ਬਣ ਜਾਂਦਾ ਹੈ ਕਿ ਉਹ ਆਪਣੀ ਮਰਜ਼ੀ ਅਨੁਸਾਰ ਇੰਦ੍ਰੀਆਂ ਦੀ ਸੁਵਰਤੋਂ ਕਰਦਾ ਹੈ। ਇੰਦ੍ਰੀਆਂ ਉਸ ਦੇ ਬੱਸ ਵਿੱਚ ਹੋ ਜਾਂਦੀਆਂ ਹਨ। ਦੁਨਿਆਵੀ ਲੋਕ ਆਪਣੀਆਂ ਇੱਛਾਵਾਂ ਅਥਵਾ ਇੰਦ੍ਰੀਆਂ ਦੇ ਗ਼ੁਲਾਮ ਹੁੰਦੇ ਹਨ। ਯੋਗੀ ਉਸ ਸਪੇਰੇ ਵਾਂਗ ਹੈ ਜੋ ਆਪਣੀਆਂ ਜ਼ਹਿਰ ਰੂਪੀ ਇੰਦ੍ਰੀਆਂ ਦੇ ਸੱਪ ਨੂੰ ਕਾਬੂ ਰੱਖਦਾ ਹੈ। ਉਸ ਦੀ ਮਰਜ਼ੀ ਅਨੁਸਾਰ ਉਸ ਦੇ ਅੰਤਹਕਰਣ ਦੀ ਚੇਤਨਾ ਕਾਰਜ ਕਰਦੀ ਹੈ। ਇਸ ਚੇਤਨਾ ਦਾ ਮੁੱਖ ਉਦੇਸ਼ ਪ੍ਰਭੂਤਵ ਦੇ ਦੱਸੇ ਮਗਰ ਉੱਪਰ ਚੱਲਦਿਆਂ ਸੇਵਾ ਉਪਾਸ਼ਨਾ ਕਰਨਾ ਹੈ। ਯੋਗੀ ਅੰਤਰਯਾਮੀ ਹੁੰਦਾ ਹੈ। ਜੋ ਸਵੈ ਦੇ ਪ੍ਰਕਾਸ਼ਮਈ ਆਨੰਦ ਵਿੱਚ ਮਸਤ ਰਹਿੰਦਾ ਹੈ।



**2.59 ਸ਼ਲੋਕ :**

*विषया: वि-नि-वर्तन्ते, निर्- आ-हारस्य देहिनः। रस-वर्जम् रसः अपि अस्य, परम् दृष्टा नि-वर्तते॥*

***ਵਿਸ਼ਯਾਹ ਵਿਨਿ ਵਰ੍ਤੰਤੇ, ਨਿਰ੍ ਆਹਾਰਸ੍ਯ ਦੇ - ਹਿਨਹ।***

***ਰਸ ਵਰ੍ਜਮ੍ ਰਸਹ ਅਪਿ ਅਸ੍ਯ, ਪਰਮ੍ ਦ੍ਰਸ਼ਟਾ ਨਿ ਵਰ੍ਤਤੇ॥***

**੦ ਸ਼ਬਦ ਅਰਥ :-** ਵਿਸ਼ਯਾਹ : ਗਿਆਨ ਦੇਣ ਵਾਲੀਆਂ ਆਨੰਦਮਈ ਵਸਤਾਂ। ਵਿਨਿ ਵ੍ਤੰਤੇ : ਬਚਾਓ ਕਰਨਾ, ਪਰੇ ਹਟਣਾ। ਨਿਰ੍ ਆ ਹਾਰਸ੍ਯ : ਸੰਜਮ, ਪਰਹੇਜ਼, ਤਿਆਗ। ਦੇਹਿਨਹ : ਵਿਅਕਤੀ ਦੀ। ਰਸ ਵਰ੍ਜਮ੍ : ਇੱਛਾਵਾਂ ਦਾ ਤਿਆਗ। ਰਸਹ : ਇੱਛਾਵਾਂ, ਸੁਆਦ। ਅਪਿ : ਭੀ, ਭਾਵੇਂ, ਹੈ। ਅਸ੍ਯ : ਉਸ ਦਾ। ਪਰਮ੍ : ਇਸ ਤੋਂ ਚੰਗੇਰੀਆਂ ਚੀਜ਼ਾਂ ਲਈ। ਦ੍ਰਸ਼ਟਾ : ਪ੍ਰਯੋਗ ਰਾਹੀਂ, ਦੇਖਕੇ, ਪਰਖ ਕੇ। ਨਿ ਵਰ੍ਤਤੇ : ਪਰੇ ਹੋਣਾ, ਰੁਕ ਜਾਣਾ, ਦੂਰ ਹੋਣਾ।

**੦ ਸ਼ਲੋਕਾਰਥ :-** ਤਿਆਗੀ ਅਥਵਾ ਨਿਰਾਕਾਰੀ (ਜਿਹੜੇ ਇੰਦ੍ਰੀਆਂ ਰਾਹੀਂ ਵਿਸ਼ਿਆਂ ਦਾ ਗ੍ਰਹਿਣ ਨਹੀਂ ਕਰਦੇ) ਪੁਰਸ਼ ਦੇ ਵੀ ਵਿਸ਼ੇ ਤਾਂ ਨਵ੍ਰਿਤ ਹੋ ਜਾਂਦੇ ਹਨ ਪਰ ਰਸ ਨੂੰ ਛੱਡ ਕੇ (ਅਰਥਾਤ ਵਿਸ਼ਿਆਂ ਵਿੱਚ ਰਸ ਬੁੱਧੀ ਜਾਂ ਤ੍ਰਿਸ਼ਨਾ ਨਵਿਰਤ ਨਹੀਂ ਹੁੰਦੀ।) ਇਹ ਸੰਜਮੀ ਤਿਆਗੀ ਪੁਰਸ਼ ਦਾ ਇਹ ਰਸ (ਅਰਥਾਤ ਤ੍ਰਿਸ਼ਨਾ) ਭੀ ਪ੍ਰਮਾਤਮਾ ਦੀ ਅੰਤਰ ਦ੍ਰਿਸ਼ਟੀ ਕਰਕੇ ਨਵ੍ਰਿਤ ਹੋ ਜਾਂਦਾ ਹੈ।

**ਪਦ-ਅਰਥ-ਵਿਸਥਾਰ :-** ੦ ਵਿਸ਼ਯਾਹ ਵਿਨਿ ਵਰ੍ਤੰਤੇ ਨਿਰਆਹਾਰਾਸ੍ਯ ਦੇ ਹਿਨਹ, ਰਸਵਰ੍ਜਮ੍ = ਮਨੁੱਖ ਨਿਰਾਹਾਰ ਦੋ ਤਰ੍ਹਾਂ ਨਾਲ ਹੁੰਦਾ ਹੈ। (1) ਆਪਣੀ ਇੱਛਾ ਨਾਲ ਭੋਜਨ ਦਾ ਤਿਆਗ ਕਰਨਾ ਜਾਂ ਬਿਮਾਰੀ ਵਿੱਚ ਭੋਜਨ ਨਾ ਖਾਣਾ (2) ਸੰਪੂਰਣ ਵਿਸ਼ਿਆਂ ਦਾ ਤਿਆਗ ਕਰਕੇ ਇਕਾਂਤ ਵਿੱਚ ਬੈਠਣਾ ਅਰਥਾਤ ਇੰਦ੍ਰੀਆਂ ਨੂੰ ਵਿਸ਼ਿਆਂ ਤੋਂ ਹਟਾ ਲੈਣਾ। ਏਥੇ ਇੰਦ੍ਰੀਆਂ ਨੂੰ ਵਿਸ਼ਿਆਂ ਤੋਂ ਹਟਾਉਣ ਵਾਲੇ ਸਾਧਕ ਵਾਸਤੇ ਹੀ ਨਿਰਆਹਾਰਸ੍ਯ ਪਦ ਦੀ ਵਰਤੋਂ ਕੀਤੀ ਗਈ ਹੈ। ਜਿਵੇਂ ਬਿਮਾਰੀ ਸਮੇਂ ਬਿਮਾਰ ਦੇ ਮਨ ਵਿੱਚ ਭੋਜਨ ਕਰਨ ਦੀ ਇੱਛਾ ਬਣੀ ਰਹਿੰਦੀ ਹੈ ਕਿ ਰਾਜੀ ਹੋ ਕੇ ਸ਼ਕਤੀ ਪ੍ਰਾਪਤ ਕਰਨ ਲਈ ਭੋਜਨ ਕਰਨਾ ਹੈ, ਏਸੇ ਤਰ੍ਹਾਂ ਇੰਦ੍ਰੀਆਂ ਨੂੰ ਵਿਸ਼ਿਆਂ ਤੋਂ ਹਟਾਉਣ ਪਿੱਛੋਂ ਵੀ ਸਾਧਕ ਦੇ ਮਨ ਵਿੱਚ ਵਿਸ਼ਿਆਂ ਵਿੱਚ ਰਸ ਤੇ ਸੁੱਖ ਬੁੱਧੀ ਬਣੀ ਰਹਿੰਦੀ ਹੈ। ਉਹ ਛੇਤੀ ਨਾਲ ਦੂਰ ਨਹੀਂ ਹੁੰਦੀ। ਜਿਨ੍ਹਾਂ ਦਾ ਸੁਭਾਵਿਕ ਹੀ ਵਿਸ਼ਿਆਂ ਵਿੱਚ ਰਾਗ ਨਹੀਂ ਹੈ, ਜੋ ਤੀਬਰ ਵਿਰਾਗਵਾਨ ਹਨ, ਉਨ੍ਹਾਂ ਸਾਧਕਾਂ ਨੂੰ ਰਸ ਬੁੱਧੀ ਸਾਧਨਾ ਅਵੱਸਥਾ ਵਿੱਚ ਹੀ ਨਿਵ੍ਤ ਹੋ ਜਾਂਦੀ ਹੈ ਜੋ ਜਿਹੜੇ ਤੀਬਰ ਵੈਰਾਗ ਤੋਂ ਬਿਨਾਂ ਹੀ ਵਿਚਾਰ ਪੂਰਵਕ ਸਾਧਨਾ ਵਿੱਚ ਲੱਗੇ ਹੋਏ ਹਨ, ਉਨ੍ਹਾਂ ਸਾਧਕਾਂ ਵਾਸਤੇ ਇਹ ਕਿਹਾ ਗਿਆ ਹੈ ਕਿ ਵਿਸ਼ਿਆਂ ਦਾ ਤਿਆਗ ਕਰ ਦੇਣ ਤੇ ਵੀ ਉਨ੍ਹਾਂ ਦੀ ਰਸ ਬੁੱਧੀ ਨਿਵ੍ਤ ਨਹੀਂ ਹੁੰਦੀ। ੦ ਰਸ ਵਰ੍ਜਮ੍ ਰਸਹ ਅਪਿ ਅਸ੍ਯ ਪਰਮ੍ ਦ੍ਰਸ਼ਟਾ ਨਿ ਵਰ੍ਤਤੇ = ਇਸ ਸਥਿਰ ਬੁੱਧੀ ਵਾਲੇ ਦੀ ਰਸ ਬੁੱਧੀ ਪਰਮਾਤਮਾ ਦਾ ਅਨੁਭਵ ਹੋਣ ਨਾਲ ਹੀ ਨਿਵ੍ਤ ਹੋ ਜਾਂਦੀ ਹੈ। ਫਿਰ ਉਹ ਸਿ੍ਥਰ ਪ੍ਰਗ੍ਯ੍ ਹੋ ਜਾਂਦਾ ਹੈ। ਰਸ ਬੁੱਧੀ ਅਹਿਮ ਮੈਂ ਪਣ ਵਿੱਚ ਹੀ ਰਹਿੰਦੀ ਹੈ ਤੇ ਸਥੂਲ ਵਿੱਚ ਰਾਗ ਦਾ ਰੂਪ ਧਾਰਨ ਕਰ ਲੈਂਦੀ ਹੈ। ਸਾਧਕ ਨੂੰ ਆਪਣੇ ਅਹੰਮ 'ਚੋਂ ਮੈਂ ਨੂੰ ਕੱਢ ਦੇਣਾ ਚਾਹੀਦਾ ਹੈ। ਕਾਮਨਾ ਰਾਗ ਕਰਨਾ ਉਸ ਦਾ ਕੰਮ ਨਹੀਂ ਹੈ।

**ਵਿਆਖਿਆ :-** ਜਿਵੇਂ ਜਦੋਂ ਕੋਈ ਵਿਅਕਤੀ ਬਿਮਾਰ ਹੋ ਜਾਂਦਾ ਹੈ ਤਾਂ ਉਸ ਦੀਆਂ ਬੋਧ ਕਰਨ ਦੀਆਂ ਤ੍ਰਿਸ਼ਨਾਂ ਸ਼ਕਤੀਆਂ ਹੀਣ ਹੋ ਜਾਂਦੀਆਂ ਹਨ, ਜਿਸ ਨਾਲ ਉਸ ਦੀ ਇੱਛਾ ਮਰ ਜਾਂਦੀ ਹੈ, ਤੰਦਰੁਸਤ ਹੋਣ ਪਿੱਛੋਂ ਉਹ ਠੀਕ ਹੋ ਜਾਂਦੀ ਹੈ। ਏਸੇ ਤਰ੍ਹਾਂ ਸਰੀਰ ਤੇ ਮਨੋਸਥਿਤੀ ਜਦੋਂ ਬਹੁਤ ਹੀ ਦਬਾਓ ਵਿੱਚ ਹੋਵੇ ਤਾਂ ਮਨ ਬੇਚੈਨ ਹੋ ਕੇ ਭਟਕਦਾ ਹੈ। ਜਿਵੇਂ ਜੇ ਕਿਸੇ ਬੀਜ ਨੂੰ ਅੱਗ ਵਿੱਚ ਸਾੜ ਦਿੱਤਾ ਜਾਵੇ ਤਾਂ ਉਸ ਦੀ ਦੁਬਾਰਾ ਉੱਗਣ ਦੀ ਸ਼ਕਤੀ ਖ਼ਤਮ ਹੋ ਜਾਂਦੀ ਹੈ। ਏਸੇ ਤਰ੍ਹਾਂ ਜਿਸ ਦਾ ਮਨ ਆਵਾਰਾ ਹੋ ਗਿਆ ਹੈ, ਜੇਕਰ ਉਸ ਨੂੰ ਪ੍ਰਭੂਤੱਵ ਮਹਾਨ ਸ਼ਕਤੀ ਦਾ ਗਿਆਨ ਹੋ ਜਾਵੇ ਤਾਂ ਉਸ ਵਿਚਲੀ ਅਵਾਰਗੀ ਹਮੇਸ਼ਾ ਲਈ ਖ਼ਤਮ ਹੋ ਜਾਂਦੀ ਹੈ, ਜਿਹੜਾ ਜਨਮ ਮਰਨ ਦੇ ਚੱਕਰ ਵਿੱਚ ਪਿਆ ਦੁਨਿਆਵੀ ਪੁਰਸ਼ ਹੈ, ਉਸ ਦੇ ਮਨ ਦੇ ਜੋਸ਼ ਵਿੱਚ ਹਮੇਸ਼ਾ ਲਈ ਠਹਿਰਾਓ ਆ ਸਕਦਾ, ਪਰੰਤੂ ਯੋਗੀ ਪੁਰਸ਼ ਆਪਣੀਆਂ ਬੌਧਿਕ ਸ਼ਕਤੀਆਂ ਨੂੰ, ਜਦੋਂ ਪਰਮਾਤਮਾ ਪ੍ਰਕਾਸ਼ ਨਾਲ ਜੋੜ ਲੈਂਦਾ ਤਾਂ ਉਸ ਦੇ ਅੰਦਰ ਸਦੀਵੀ ਪ੍ਰਕਾਸ਼ ਝਲਕਣ ਲੱਗਦਾ ਹੈ। ਕ੍ਰਿਸ਼ਨ ਚੇਤਨਤਾ ਹੀ ਪੂਰਣ ਯੋਗ ਸ਼ਕਤੀ ਹੈ। ਜੋ ਕਲਿਆਣਕਾਰੀ ਹੈ।



**2.60 ਸ਼ਲੋਕ :**

*यततः हि अपि कौन्तेय, पुरूषस्य वि-पश्चितः। इन्द्रियाणि प्र-माथीनि, हरन्ति प्रसभम् मनः॥*

***ਯਤਤਹ ਹਿ ਅਪਿ ਕੌਂਤੇਯ ਪੁਰੁਸ਼ਸ੍ਯ ਵਿਪਸ਼੍ਚਤਹ।***
***ਇੰਦ੍ਰਯਾਣਿ ਪ੍ਰਮਾਥੀਨਿ ਹਰਇੰਤ ਪ੍ਰਸਭਮ੍ ਮਨਹ॥***

**੦ ਸ਼ਬਦ ਅਰਥ :-** ਯਤਤਹ : ਯਤਨ ਕਰਦੇ ਹੋਏ। ਹਿ : ਸੱਚਮੁੱਚ। ਅਪਿ : ਭੀ। ਕੌਂਤੇਯ : ਕੁੰਤੀ ਪੁੱਤਰ। ਪਰੁਸ਼ਸ੍ਯ : ਵਿਅਕਤੀ ਦੇ। ਵਿਪਸ਼੍ਚਤਹ : ਭੇਦ ਭਾਵ ਨਾਲ ਭਰਪੂਰ ਗਿਆਨ, ਜਾਂ ਸਿਆਣੇ ਲਈ। ਇੰਦ੍ਰਯਾਣਿ : ਗਿਆਨ, ਬੋਧ, ਇੰਦਰੀ, ਵਿਚਾਰ, ਭਾਵਨਾ। ਪ੍ਰਮਾਥੀਨਿ : ਉਤੇਜਿਤ ਹੋਣਾ, ਉਭਾਰਣਾ, ਉਤਸ਼ਾਹ ਦੇਣਾ, ਜਾਂ ਅਸ਼ਾਂਤ ਹੋਣਾ, ਤਬਾਹੀ ਮਚਾਉਣੀ, ਹਰਇੰਤ : ਸ਼ਕਤੀ ਨਾਲ ਸੁੱਟਣਾ, ਬਾਹਰ ਲਿਜਾਣਾ। ਪ੍ਰਸਭਮ੍ : ਸ਼ਕਤੀ ਨਾਲ, ਗੁੱਸੇ ਨਾਲ, ਤੇਜ਼ ਉਤੇਜਿਤ ਲਹਿਜੇ ਵਿੱਚ। ਮਨਹ : ਮਨ।

**੦ ਸ਼ਲੋਕਾਰਥ :-** ਹੇ ਕੁੰਤੀ ਪੁੱਤਰ! ਉਤੇਜਿਤ ਇੰਦਰੀਆਂ ਬੁੱਧੀਮਾਨ ਵਿਅਕਤੀ ਦੇ ਮਨ ਨੂੰ ਵੀ ਬਲਪੂਰਵਕ ਆਪਣੇ ਕਾਬੂ ਕਰਕੇ ਅਸ਼ਾਂਤ ਕਰ ਦਿੰਦੀਆਂ ਹਨ। (ਬੁੱਧੀ ਯੁਕਤ ਵਿਅਕਤੀ ਤਾਂ ਪੂਰਣ ਪਰਪੱਕਤਾ ਦੇ ਲਈ ਤਾਂਘਦਾ ਹੀ ਰਹਿ ਜਾਂਦਾ ਹੈ।)

**ਪਦ-ਅਰਥ-ਵਿਸਥਾਰ :-** ੦ ਯਤਤਹ ਹਿ ਅਪਿ ਕੌਂਤੇਯ ਪੁਰੁਸ਼ਸ੍ਯ ਵਿਪਸ਼੍ਚਤਹ = ਜਿਹੜਾ ਸਵੈ ਯਤਨ ਕਰਦਾ ਹੈ। ਸਾਧਨ ਕਰਦਾ ਹੈ ਫਲ ਇੱਛਾ ਦਾ ਤਿਆਗੀ ਤੇ ਵਿਵੇਕਸ਼ੀਲ ਤੇ ਕਲਿਆਣਕਾਰੀ ਹੈ। ਵਿਚਾਰਵਾਨ ਹੈ ਅਜਿਹੇ ਵਿਦਵਾਨ ਪੁਰਸ਼ ਨੂੰ 'ਯਤਤਹ ਹਿਆਪਿ ਪੁਰੁਸ਼ਸ੍ਯ ਵਿਪਸ਼੍ਚਤਹ ਕਿਹਾ ਹੈ। ਅਜਿਹੇ ਵਿਦਵਾਨ ਪੁਰਸ਼ ਦੀਆਂ ਪ੍ਰਮਾਥੀਨ ਇੰਦ੍ਰੀਆਂ ਉਸ ਦੇ ਮਨ ਨੂੰ ਬਲਪੂਰਵਕ ਹਰ ਲੈਂਦੀਆਂ ਹਨ ਤੇ ਵਿਸ਼ਿਆਂ ਵੱਲ ਖਿੱਚ ਲੈਂਦੀਆਂ ਹਨ। ਕਾਰਨ ਇਹ ਹੈ ਕਿ ਜਦੋਂ ਤੱਕ ਬੁੱਧੀ ਪ੍ਰਭੂ ਵਿੱਚ ਸਥਿਤ ਨਹੀਂ ਹੁੰਦੀ। ਬੁੱਧੀ ਵਿੱਚ ਸੰਸਾਰ ਦੀ ਥੋੜ੍ਹੀ ਮੋਟੀ ਸੱਤਾ ਰਹਿੰਦੀ ਹੈ, ਭੋਗੇ ਹੋਏ ਭੋਗਾਂ ਦੇ ਸੰਸਕਾਰ ਰਹਿੰਦੇ ਹਨ। ਇੰਦਰੀਆਂ ਮਨ ਬੁੱਧੀ ਨੂੰ ਜ਼ਬਰਦਸਤੀ ਵਿਸ਼ਿਆਂ ਵੱਲ ਖਿੱਚ ਲੈ ਆਉਂਦੀਆਂ ਹਨ। ਅਜਿਹੀਆਂ ਬਹੁਤ ਕਹਾਣੀਆਂ ਹਨ, ਜਿਨ੍ਹਾਂ ਵਿੱਚ ਵੱਡੇ ਵੱਡੇ ਰਿਸ਼ੀਆਂ ਨੂੰ ਔਰਤ ਦੀ ਕਾਮ ਵਾਸ਼ਨਾ ਵਿੱਚ ਗ੍ਰਸਿਆ ਦਿਖਾਇਆ ਹੈ। 'ਮੈਂ ਜਿਤੇਂਦਰ ਹਾਂ, ਦਾ ਕਦੇ ਵੀ ਅਭਿਮਾਨ ਨਹੀਂ ਕਰਨਾ ਚਾਹੀਦਾ।' ੦ ਪ੍ਰਮਾਥੀਨ = ਏਥੇ ਭਗਵਾਨ ਇੰਦ੍ਰੀਆਂ ਲਈ ਇਸ ਪਦ ਦੀ ਵਰਤੋਂ ਕਰਦੇ ਹਨ। 6.34 ਸ਼ਲੋਕ ਵਿੱਚ ਅਰਜਨ ਮਨ ਲਈ ਪ੍ਰਮਾਥੀਨ ਪਦ ਦੀ ਵਰਤੋਂ ਕਰਦਾ ਹੈ। ਠੀਕ ਇੰਦਰੀਆਂ ਤੇ ਮਨ ਦੋਵੇਂ ਹੀ ਪ੍ਰਮਾਥੀਨ ਹਨ। ਇੰਦਰੀਆਂ, ਮਨ ਨੂੰ, ਮਨ ਬੁੱਧੀ ਨੂੰ ਹਰ ਲੈਂਦੀਆਂ ਹਨ। ਸਾਧਕ ਨੂੰ ਦੋਵਾਂ ਉੱਪਰ ਨਿਯੰਤਰਣ ਕਰਨ ਦੀ ਲੋੜ ਹੈ। ੦ ਮਨੁੱਖ ਨੂੰ ਚਾਹੀਦਾ ਹੈ ਕਿ ਉਹ ਮਾਤਾ ਭੈਣ ਅਥਵਾ ਪੁੱਤਰੀ ਦੇ ਨਾਲ ਇਕਾਂਤ ਵਿੱਚ ਨਾ ਬੈਠੇ, ਕਿਉਂਕਿ ਬਲਵਾਨ ਇੰਦ੍ਰੀਆਂ ਸਮੂਹ ਵਿਦਵਾਨ ਨੂੰ ਵੀ ਆਪਣੇ ਵਸ ਵਿੱਚ ਕਰ ਲੈਂਦੀਆਂ ਹਨ। ੦ ਯਤਤਹ = ਯਤਨ ਕਰਨ ਤੇ ਵੀ ੦ ਪ੍ਰਮਾਥੀਨਿ = ਉਤੇਜਿਤ ਅਤਿ ਸ਼ਕਤੀਸ਼ਾਲੀ ਹੋਣ ਦੇ ਬਾਵਜੂਦ ਵੀ । ੦ ਹਰਇੰਤ = ਲੋਕ ਵਿੱਚ ਇਹ ਗੱਲ ਪ੍ਰਸਿੱਧ ਹੀ ਹੈ। (ਜਿਵੇਂ ਚੋਰ ਡਾਕੂ ਬਲਪੂਰਵਕ ਹੀ ਧਨੀ ਤੇ ਧਨ ਦੇ ਰਖਿਅਕਾਂ ਨੂੰ ਦਬਾ ਕੇ ਉਨ੍ਹਾਂ ਦੇ ਦੇਖਦੇ ਦੇਖਦੇ ਹੀ ਧਨ ਨੂੰ ਖੋਹ ਲੈਂਦੇ ਹਨ, ਏਸੇ ਤਰ੍ਹਾਂ ਇੰਦ੍ਰੀਆਂ ਭੀ ਮਨ ਨੂੰ ਵਿਸ਼ਿਆਂ ਦੇ ਨੇੜੇ ਲੈ ਜਾਂਦੀਆਂ ਹਨ।)

**ਵਿਆਖਿਆ :-** ਇੰਦ੍ਰੀਆਂ ਵਿਸਾਹਘਾਤ ਅਥਵਾ ਕਪਟੀ ਹੁੰਦੀਆਂ ਹਨ। ਇਨ੍ਹਾਂ ਵਿੱਚ ਕਾਹਲਾਪਣ, ਅਤੇ ਹਫ਼ੜਾ ਦਫੜੀ ਦਾ ਵੇਗ ਹੁੰਦਾ ਹੈ, ਜਿਵੇਂ ਜੰਗਲੀ ਘੋੜਾ ਜਿਸ ਨੂੰ ਹੁਣੇ ਹੁਣੇ ਤਾਂਗੇ ਨਾਲ ਜੋੜਿਆ ਜਾਵੇ ਤਾਂ ਉਸ ਤੋਂ ਕੰਮ ਲੈਣਾ ਖ਼ਤਰੇ ਤੋਂ ਖਾਲੀ ਨਹੀਂ। ਸਾਧਕ ਨੂੰ ਮਰਯਾਦਾਪੂਰਣ ਯੁਕਤੀਆਂ ਅਨੁਸਾਰ ਕਾਰਜ ਕਰਨਾ ਅਤਿ ਮੁਸ਼ਕਲ ਹੈ, ਇੰਦ੍ਰੀਆਂ ਉੱਪਰ ਕਾਬੂ ਪਾਉਣਾ ਇੱਕ ਔਖੀ ਘਾਟੀ ਜਿੱਤਣ ਵਾਂਗ ਹੈ। ਅਨੇਕਾਂ ਵਾਰ ਹਾਰ ਦਾ ਸਾਹਮਣਾ ਕਰਨਾ ਪੈ ਸਕਦਾ ਹੈ। ਮੁਸ਼ਕਲਾਂ ਮੁਸੀਬਤਾਂ ਦਾ ਸਾਹਮਣਾ ਵੀ ਕਰਨਾ ਪੈਂਦਾ ਹੈ। ਇੰਦ੍ਰੀਆਂ ਉੱਪਰ ਜਿੱਤ ਪ੍ਰਾਪਤ ਕਰਨ ਵਾਲਾ ਅਸਲ ਯੋਗੀ ਹੈ, ਜਿਹੜੇ ਏਸ ਜਗਤ ਵਿੱਚ ਵੀ ਅਤੇ ਪ੍ਰਲੋਕ ਵਿੱਚ ਵੀ ਮੁਕਤ ਹੋ ਜਾਂਦਾ ਹੈ। ਜਿਸ ਨੇ ਇੰਦ੍ਰੀਆਂ ਉੱਪਰ ਨਿਯੰਤਰਣ ਕਰ ਲਿਆ ਹੈ। ਉਸ ਦੀ ਸ਼੍ਰੇਸ਼ਠ ਪ੍ਰਭੂਤਵ ਭਾਵਨਾ ਵੀ ਚੇਤਨ ਅਤੇ ਪੂਰਣ ਹੋ ਜਾਵੇਗੀ। ਜਿਵੇਂ ਜਿੱਥੋ ਜ਼ਹਿਰੀਲੇ ਜੀਵ ਜਾਂ ਜਾਨਵਰ ਰਹਿੰਦੇ ਹਨ, ਓਥੋਂ ਦੇ ਵਸਨੀਕਾਂ ਨੂੰ ਸੁਚੇਤ ਰਹਿਣਾ ਪੈਂਦਾ ਹੈ ਕਿ ਕਿਧਰੇ ਜ਼ਹਿਰੀਲੇ ਜੀਵ ਡੰਗ ਨਾ ਮਾਰ ਜਾਣ। ਏਸੇ ਤਰ੍ਹਾਂ ਇੰਦਰੀਆਂ ਵੀ ਜ਼ਹਿਰੀਲੇ ਡੰਗ ਮਾਰਨ ਵਾਲੇ ਜੀਵਾਂ ਵਾਂਗ ਹਨ। ਹਰ ਬੁੱਧੀਮਾਨ ਇਸ ਤੋਂ ਸੁਚੇਤ ਰਹਿੰਦਾ ਹੈ।



**2.61 ਸ਼ਲੋਕ :**

*तानि सर्वाणि सम्-यम्य, युक्त: आसीत मद्-पर:। वशे हि यस्य इन्द्रियाणि, तस्य प्रज्ञा प्रति-स्थिता॥*

***ਤਾਨਿ ਸਰ੍ਵਾਣਿ ਸਮ੍ਯਮ੍ਯ, ਯੁਕਤਹ ਆਸੀਤ ਮਦ੍ਪਰਹ।***

***ਵਸ਼ੇ ਹਿ ਯਸ੍ਯੇ ਇੰਦ੍ਰਾਯਾਣਿ, ਤਸ੍ਯ ਪ੍ਰਗ੍ਯਾ ਪ੍ਰਤਿ ਸ੍ਥਿਤਾ॥***

**੦ ਸ਼ਬਦ ਅਰਥ :-** ਤਾਨਿ : ਉਹ ਉਨ੍ਹਾਂ ਨੂੰ। ਸਰ੍ਵਾਣਿ : ਸਾਰੇ। ਸਮ੍ਯਮ੍ਯ : ਕਾਬੂ ਵਿੱਚ। ਨਿਯੰਤਰਣ ਵਿੱਚ। ਯੁਕਤਹ : ਰੁਝੇ ਹੋਏ, ਸ਼ਾਮਲ ਹੋਏ। ਆਸੀਤ : ਬੈਠਣਾ ਚਾਹੀਦਾ, ਇੰਜ ਸਥਿਤ ਹੋਣਾ। ਮਦ੍ਪਰਹ : ਰਿਸ਼ਤੇ ਵਿੱਚ, ਸੰਬੰਧਤ ਹਨ ਮੇਰੇ ਨਾਲ। ਵਸ਼ੇ : ਕਾਬੂ, ਨਿਅੰਤਰਣ, ਕਬਜ਼ੇ ਵਿੱਚ, ਅਧੀਨ ਕਰਨਾ। ਹਿ : ਯਕੀਨਨ, ਪੱਕੇ ਤੌਰ ਤੇ। ਯਸ੍ਯੇ : ਜਿਸਦਾ/ਕਿਸ ਦਾ। ਇੰਦ੍ਰਾਯਾਣਿ : ਇੰਦ੍ਰੀਆਂ। ਤਸ੍ਯ : ਉਸ ਦਾ। ਪ੍ਰਗ੍ਯਾ : ਚੇਤਨਾ, ਬੁੱਧੀ ਗਿਆਨ, ਆਤਮ ਪ੍ਰਕਾਸ਼। ਪ੍ਰਤਿਸ੍ਥਿਤਾ : ਪੱਕਾ ਹੋ ਗਿਆ ਹੈ, ਵਸ ਗਿਆ ਹੈ।

**੦ ਸ਼ਲੋਕਾਰਥ :-** ਯੋਗੀ ਉਹ ਹੈ, ਜਿਹੜਾ ਇਨ੍ਹਾਂ ਇੰਦ੍ਰੀਆਂ ਉੱਪਰ ਨਿਯੰਤਰਣ ਕਰਨ ਦੇ ਸਮਰੱਥ ਹੁੰਦਾ ਹੈ। ਅਤੇ ਆਪਣਾ ਪੂਰਣ ਧਿਆਨ ਕੇਵਲ ਮੇਰੇ (ਪ੍ਰਭੂਤੱਵ) ਉੱਪਰ ਕੇਂਦਰਿਤ ਕਰਦਾ ਹੈ, ਇਹ ਸਮਝ ਕੇ ਕਿ ਇਹ ਸਭ ਤੋਂ ਉੱਚਤਮ ਮੰਜ਼ਿਲ ਇਹੋ ਹੈ। ਉਸ ਦੀ ਬੁੱਧੀ ਅਥਵਾ ਗਿਆਨ ਚੇਤਨਾ ਸਥਿਰ ਅਡੋਲ ਹੁੰਦੀ ਹੈ। ਉਹ ਆਪਣੀਆਂ ਇੰਦ੍ਰੀਆਂ ਨੂੰ ਆਪਣੇ ਵੱਸ ਵਿੱਚ ਰੱਖਦਾ ਹੈ।

**ਪਦ-ਅਰਥ-ਵਿਸਥਾਰ :-** ੦ ਤਾਨਿ ਸਰ੍ਵਾਣਿ ਸਮ੍ ਯਮ੍ਯ, ਯੁਕ੍ਤ੍ਹ ਆਸੀਤ ਮਦ੍ ਪਰਹ = ਇਸ ਦਾ ਅਰਥ ਇਹ ਹੈ ਜਦ ਸਾਧਕ ਇੰਦ੍ਰੀਆਂ ਨੂੰ ਵੱਸ ਵਿੱਚ ਕਰਦਾ ਹੈ ਤਦ ਉਸ ਵਿੱਚ ਆਪਣੀ ਸ਼ਕਤੀ ਦਾ ਅਭਿਮਾਨ ਹੁੰਦਾ ਹੈ। ਕਿ ਮੈਂ ਇੰਦ੍ਰੀਆਂ ਨੂੰ ਆਪਣੀ ਹੀ ਸ਼ਕਤੀ ਨਾਲ ਆਪਣੇ ਵੱਸ ਵਿੱਚ ਕੀਤਾ ਹੈ। ਇਹੋ ਅਭਿਮਾਨ ਸਾਧਕ ਲਈ ਹਾਨੀਕਾਰਕ ਹੈ। ਭਗਵਾਨ ਤੋਂ ਬੇਮੁਖ ਕਰਵਾਉਣ ਵਾਲਾ ਇਹੋ ਅਭਿਮਾਨ ਸਾਧਕ ਨੂੰ ਹੰਕਾਰੀ ਬਣਾ ਦਿੰਦਾ ਹੈ। ਪਰ ਮੰਨਣਾ ਇਹ ਚਾਹੀਦਾ ਹੈ ਕਿ ਜੇ ਸਾਧਕ ਨੇ ਇੰਦ੍ਰੀਆਂ ਨੂੰ ਵੱਸ ਵਿੱਚ ਕੀਤਾ ਹੈ ਤਾਂ ਇਸ ਵਿੱਚ ਵੀ ਭਗਵਾਨ ਦੀ ਕਿਰਪਾ ਹੋਈ ਹੈ। ਇੰਜ ਭਗਵਾਨ ਦੀ ਪ੍ਰਾਪਤੀ ਦੇ ਸਾਧਨ ਖੁੱਲਦੇ ਹਨ। ੦ ਮਦ੍ਪਰਹ : ਮਾਨਵ ਸਰੀਰ ਦਾ ਮਿਲਣਾ, ਸਾਧਨ ਵਿੱਚ ਰੁਚੀ ਹੋਣਾ, ਸਾਧਨ ਵਿੱਚ ਲੱਗਣਾ, ਸਾਧਨ ਦਾ ਸਿੱਧ ਹੋਣਾ, ਆਦਿ ਸਭ ਕੁੱਝ ਭਗਵਾਨ ਦੀ ਕਿਰਪਾ ਉੱਪਰ ਨਿਰਭਰ ਹੈ। ਪਰ ਅਭਿਮਾਨ ਦੇ ਕਾਰਨ ਮਨੁੱਖ ਇਸ ਪਾਸੇ ਵੱਲ ਧਿਆਨ ਨਹੀਂ ਦਿੰਦਾ। ੦ ਭਗਵਾਨ ਦੇ ਪਰਾਯਣ ਹੋਣ ਦਾ ਅਰਥ ਹੈ, ਕੇਵਲ ਭਗਵਾਨ ਵਿੱਚ ਹੀ ਮਹੱਤਵ ਬੁੱਧੀ ਦਾ ਹੋਵੇ ਕਿ ਭਗਵਾਨ ਹੀ ਮੇਰੇ ਹਨ। ਸੰਸਾਰ ਦਾ ਮੈਂ ਨਹੀਂ, ਨਾ ਮੇਰਾ ਸੰਸਾਰ ਹੈ। ਸਾਧਨ ਦੀ ਸਫਲਤਾ ਭਗਵਾਨ ਦੀ ਪਰਾਯਣਤਾ ਹੈ। ਗੀਤਾ ਵਿੱਚ ਭਗਵਾਨ ਦੀ ਮਹਿਮਾ ਵਧੇਰੇ ਹੈ। ੦ ਵਸ਼ੇਹਿ ਯਸ੍ਯ ਇੰਦ੍ਰਯਾਣਿ ਤਸ੍ਯ ਪ੍ਰਗ੍ਯਾ ਪ੍ਰਤਿ ਸ੍ਥਿਤਾ = 2.59 ਸ਼ਲੋਕ ਵਿੱਚ ਕਿਹਾ ਗਿਆ ਹੈ ਕਿ ਇੰਦ੍ਰੀਆਂ ਦਾ ਵਿਸ਼ਿਆਂ ਤੋਂ ਸੰਬੰਧ ਤੋੜਨ ਨਾਲ ਸ੍ਥਿਤ ਪ੍ਰਗ੍ਯਤਾ ਨਹੀਂ ਹੁੰਦੀ ਪਰ ਇਸ ਸ਼ਲੋਕ ਵਿੱਚ ਕਿਹਾ ਹੈ ਕਿ ਜਿਸ ਦੀਆਂ ਇੰਦ੍ਰੀਆਂ ਵੱਸ ਵਿੱਚ ਹਨ, ਉਹ ਸ੍ਥਿਤ ਪ੍ਰਗ੍ਯ ਹੈ। ਇਸ ਦਾ ਭਾਵ ਇਹ ਹੋਇਆ ਕਿ 2.51 ਸ਼ਲੋਕ ਵਿੱਚ ਇੰਦ੍ਰੀਆਂ ਦਾ ਵਿਸ਼ਿਆਂ ਨਾਲ ਸੰਬੰਧ ਟੁੱਟਣ ਨਾਲ ਵੀ ਮਨ ਅੰਦਰ ਰਸ ਬੁੱਧੀ ਨਿਵ੍ਰਤ ਹੋ ਗਈ ਹੈ, ਇਸ ਲਈ ਇਹ ਨਿਯਮ ਨਹੀਂ ਹੈ ਕਿ ਇੰਦ੍ਰੀਆਂ ਦਾ ਵਿਸ਼ਿਆਂ ਤੋਂ ਸੰਬੰਧ ਟੁੱਟਣ ਨਾਲ ਉਹ ਸ੍ਥਿਤ ਪ੍ਰਗ੍ਯ ਹੋ ਹੀ ਜਾਵੇਗਾ, ਕਿਉਂਕਿ ਉਸ ਵਿੱਚ ਰਸ ਬੁੱਧੀ ਰਹਿ ਸਕਦੀ ਹੈ, ਪਰੰਤੂ ਇਹ ਨਿਯਮ ਹੈ ਕਿ ਸ੍ਥਿਤ ਪ੍ਰਗਯ ਸਥਿਰ ਬੁੱਧੀ ਹੋਣ ਨਾਲ ਹੀ ਇੰਦ੍ਰੀਆਂ ਵੱਸ ਵਿੱਚ ਹੋ ਜਾਂਦੀਆਂ ਹਨ।

**ਵਿਆਖਿਆ :-** ਯੋਗ ਦੀ ਸਭ ਤੋਂ ਉੱਚਤਮ ਅਵੱਸਥਾ ਕ੍ਰਿਸ਼ਨ ਚੇਤਨਤਾ ਪ੍ਰਾਪਤ ਕਰਨੀ ਹੈ। ਇੰਜ ਕਰਕੇ ਇੰਦ੍ਰੀਆਂ ਦੀਆਂ ਸ਼ਕਤੀਆਂ ਕਾਬੂ ਕੀਤੀਆਂ ਜਾ ਸਕਦੀਆਂ ਹਨ। ਜਿਹੜਾ ਵਿਅਕਤੀ ਦੁੱਖ ਵਿੱਚ ਘਬਰਾਉਂਦਾ ਨਹੀਂ, ਸੁੱਖ ਵਿੱਚ ਮਚਲਦਾ ਨਹੀਂ, ਝਗੜੇ ਵਿੱਚ ਕ੍ਰੋਧਿਤ ਨਹੀਂ ਹੁੰਦਾ, ਲੋਭ ਮੋਹ ਹੰਕਾਰ ਦੇ ਸ਼ਕੰਜੇ ਵਿੱਚ ਨਹੀਂ ਫਸਦਾ। ਸਹਿਣਸ਼ੀਲਤਾ ਬਣਾਈ ਰੱਖਦਾ ਹੈ। ਉਹ ਅਸਲ ਯੋਗੀ ਹੈ। ਯੋਗੀ ਲਈ ਪ੍ਰਭੂਤੱਵ ਪ੍ਰਕਾਸ਼ ਪ੍ਰਾਪਤ ਕਰਕੇ ਸ਼ਕਤੀ ਪ੍ਰਾਪਤ ਕਰਦੇ ਰਹਿਣਾ ਅਤਿ ਜ਼ਰੂਰੀ ਹੈ। ਉਸ ਦੇ ਮਨ ਵਿੱਚ ਹੋਰ ਫਜ਼ੂਲ ਭੈੜੇ ਵਾਧੂ ਵਿਚਾਰ ਪ੍ਰਵੇਸ਼ ਹੀ ਨਹੀਂ ਕਰਦੇ। ਪ੍ਰਭੂਤਵ ਸ਼ਕਤੀ ਸਹਿਜਮਈ ਪ੍ਰਕ੍ਰਿਆ ਰਾਹੀਂ ਉਸਦੇ ਮਨ ਅੰਦਰ ਉੱਚਤਮ ਚੰਗੇਰੇ ਵਿਚਾਰ ਭਰਦੀ ਰਹਿੰਦੀ ਹੈ। ਭੈੜੇ ਵਿਚਾਰ ਉਸਦੇ ਨੇੜੇ ਹੀ ਨਹੀਂ ਆਉਂਦੇ।



**2.62 ਸ਼ਲੋਕ :**

*ध्वायत: विषयान् पुंस:, सङ्ग: तेषु उप-जायते। सङ्गात् सम्-जायते काम:, कामात् क्रोध: अभि-जायते॥*

***ਧ੍ਯਾਯਤਹ ਵਿਸ਼ਯਾਨ੍ ਪੁੰਸਹ, ਸੰਗਹ ਤੇਸ਼ੁ ਉਪ ਜਾਯਤੇ।***

***ਸੰਗਾਤ੍ ਸਮ੍ ਜਾਯਤੇ ਕਾਮਹ, ਕਾਮਾਤ੍ ਕ੍ਰੋਧਹ ਅਭਿ ਜਾਯਤੇ॥***

**੦ ਸ਼ਬਦ ਅਰਥ :-** ਧ੍ਯਾਯਤਹ : ਵਿਚਾਰ ਕਰਦੇ ਹੋਏ। ਵਿਸ਼ਯਾਨ੍ : ਗਿਆਨਮਈ ਵਸਤੂ ਉੱਪਰ। ਪੁੰਸਹ : ਵਿਅਕਤੀ ਦੇ। ਸੰਗਹ : ਮੋਹ ਸੰਬੰਧ, ਨੇੜਤਾ। ਤੇਸ਼ੁ : ਇਨ੍ਹਾਂ ਵਿੱਚ। ਉਪਜਾਯਤੇ : ਉੱਠਣਾ ਚੜ੍ਹਨਾ, ਪੈਦਾ ਹੋਣਾ, ਵਧਣਾ। ਸੰਗਾਤ੍ : ਨੇੜਤਾ, ਮੋਹ ਪਿਆਰ। ਸਮ੍ਜਾਯਤੇ : ਪੈਦਾ ਹੋਣਾ। ਕਾਮਹ : ਇੱਛਾ। ਕਾਮਾਤ੍ : ਇੱਛਾ ਤੋਂ। ਕ੍ਰੋਧਹ : ਗੁੱਸਾ, ਕ੍ਰੋਧ। ਅਭਿ ਜਾਯਤੇ : ਪੈਦਾ ਹੋਣਾ, ਨਿਕਲਣਾ, ਜ਼ਾਹਰ ਕਰਨਾ।

**੦ ਸ਼ਲੋਕਾਰਥ :-** ਜਦੋਂ ਕੋਈ ਵਿਅਕਤੀ ਇੰਦ੍ਰਿਆਵੀ ਵਸਤੂਆਂ ਦੀ ਕਲਪਨਾ ਕਰਦਾ ਹੈ ਤਾਂ ਸੁਭਾਵਿਕ ਹੀ ਉਸ ਦੀ ਉਨ੍ਹਾਂ ਵਸਤੂਆਂ (ਨੂੰ ਪ੍ਰਾਪਤ ਕਰਨ) ਲਈ ਇੱਛਾ ਪ੍ਰਬਲ ਹੋ ਜਾਂਦੀ ਹੈ। ਉਨ੍ਹਾਂ ਨਾਲ ਮੋਹ ਪੈਦਾ ਹੋ ਜਾਂਦਾ ਹੈ। ਅਜਿਹੇ ਮੋਹ ਵਿੱਚੋਂ ਕਾਮਨਾ ਵਾਸ਼ਨਾ ਪੈਦਾ ਹੁੰਦੀ।

ਕਾਮ ਵਾਸ਼ਨਾ ਤੋਂ ਕ੍ਰੋਧ ਦੀ ਉਤਪਤੀ ਹੁੰਦੀ ਹੈ।

**ਪਦ-ਅਰਥ-ਵਿਸਥਾਰ :-** ੦ ਧਯਾਯਤਹ ਵਿਸ਼ਯਾਨ੍ ਪੁੰਸਹ, ਸੰਗਹ ਤੇਸ਼ੂ ਓਪ ਜਾਯਤੇ = ਭਗਵਾਨ ਨਾਲ ਚਿੰਤਨ ਸੰਬੰਧ ਨਾ ਹੋਣ ਨਾਲ ਵਿਸ਼ੇ ਵਿਕਾਰਾਂ ਵੱਲ ਧਿਆਨ ਜਾਂਦਾ ਹੈ। ਜੀਵ ਦੇ ਇੱਕ ਪਾਸੇ ਸੰਸਾਰ ਹੈ। ਦੂਜੇ ਪਾਸੇ ਪ੍ਰਮਾਤਮਾ ਹੈ। ਜੇ ਉਹ ਪਰਮਾਤਮਾ ਦਾ ਆਸਰਾ ਛੱਡ ਦਿੰਦਾ ਹੈ ਤਾਂ ਜ਼ਰੂਰੀ ਹੈ ਕਿ ਉਹ ਸੰਸਾਰ ਦਾ ਹੀ ਆਸਰਾਲਵੇਗਾ - ਉਸ ਲਈ ਹੋਰ ਕੋਈ ਚਾਰਾ ਹੀ ਨਹੀਂ। ਸੰਸਾਰ ਵਿੱਚ ਰਹਿੰਦਿਆਂ ਸੰਸਾਰ ਨਾਲ ਚਿੰਤਨ ਕਰਦਿਆਂ ਸੰਸਾਰਕ ਪਦਾਰਥਾਂ ਤੋਂ ਜੋ ਸੁਖ ਮਿਲਦਾ ਹੈ, ਉਸ ਨਾਲ ਵਿਸ਼ਿਆਂ ਨੂੰ ਹੋਰ ਭੋਗਣ ਦੀ ਲਾਲਸਾ ਪੈਦਾ ਹੁੰਦੀ ਹੈ। ਇਸ ਲਾਲਸਾ ਦੀ ਪੂਰਤੀ ਲਈ ਹੋਰ ਵਿਸ਼ਿਆਂ ਦਾ ਭੋਗ ਕਰਨਾ ਪੈਂਦਾ ਹੈ। ਇੰਜ ਇਹ ਚੱਕਰ ਚੱਲਦਾ ਰਹਿੰਦਾ ਹੈ। ੦ ਵਿਸ਼ਿਆਂ ਵਿੱਚ ਰਾਗ (ਮੋਹ) ਪੈਦਾ ਹੋਣ 'ਤੇ, ਉਨ੍ਹਾਂ ਵਿਸ਼ਿਆਂ ਨੂੰ ਭੋਗਣ ਦੀ ਕਾਮਨਾ ਪੈਦਾ ਹੋ ਜਾਂਦੀ ਹੈ ਕਿ ਇਹ ਭੋਗ ਮੈਨੂੰ ਹੀ ਪ੍ਰਾਪਤ ਹੋਣ। ੦ ਕਾਮਨਾ ਦੇ ਅਨੁਕੂਲ ਪਦਾਰਥਾਂ ਦੇ ਮਿਲਦੇ ਰਹਿਣ ਦਾ ਲਾਭ ਪੈਦਾ ਹੋ ਜਾਂਦਾ ਹੈ, ਕਾਮਨਾ ਪੂਰਤੀ ਦੀ ਸੰਭਾਵਨਾ ਬਣੀ ਰਹਿੰਦੀ ਹੈ। ਜੇ ਕਾਮਨਾ ਪੂਰਤੀ ਦੇ ਰਾਹ ਵਿੱਚ ਕੋਈ ਰੁਕਾਵਟ ਪੈਦਾ ਕਰਦਾ ਹੈ ਤਾਂ ਕ੍ਰੋਧ ਉਪਜਦਾ ਹੈ। ਵਰੁਣ ਆਸ਼ਰਮ ਗੁਣ ਯੋਗਤਾ ਦਾ ਜੋ ਅਭਿਮਾਨ ਰਹਿੰਦਾ ਹੈ, ਉਸ ਵਿੱਚ ਆਪਣੇ ਆਦਰ ਸਨਮਾਨ ਆਦਿ ਦੀ ਵੀ ਕਾਮਨਾ ਰਹਿੰਦੀ ਹੈ। ਜੇ ਕੋਈ ਇਸ ਕਾਮਨਾ ਦੀ ਪ੍ਰਾਪਤੀ ਵਿੱਚ ਕੋਈ ਰੁਕਾਵਟ ਬਣਦਾ ਹੈ ਤਾਂ ਵੀ ਕ੍ਰੋਧ ਪੈਦਾ ਹੁੰਦਾ ਹੈ। ੦ ਕਾਮਨਾ - ਰਜੋਗੁਣੀ ਵਿਰਤੀ ਹੈ। ੦ ਸੰਮੋਹ = ਤਮੋਗੁਣੀ ਵਿਰਤੀ ਹੈ। ੦ ਕ੍ਰੋਧ = ਰਜੋਗੁਣ ਤੇ ਤਮੋਗੁਣ ਦੇ ਵਿਚਕਾਰ ਦੀ ਵਿਰਤੀ ਹੈ। ਕ੍ਰੋਧ ਦੇ ਅੰਤਰ ਕਿਸੇ ਨਾ ਕਿਸੇ ਰੂਪ ਵਿੱਚ ਰਾਗ ਜ਼ਰੂਰ ਹੁੰਦਾ ਹੈ, ਜਿਵੇਂ ਅਪਮਾਨ ਕਰਨ ਵਾਲੇ ਉੱਪਰ ਕ੍ਰੋਧ ਆਉਂਦਾ ਹੈ ਤਾਂ ਮਾਨ-ਸਤਿਕਾਰ ਰਾਗ ਹੈ। ਨਿੰਦਾ ਕਰਨ ਵਾਲੇ ਉੱਪਰ ਜੇ ਕ੍ਰੋਧ ਆਉਂਦਾ ਹੈ ਤਾਂ ਏਥੇ ਪ੍ਰਸ਼ੰਸਾ ਰਾਗ ਹੈ। ੦ ਕ੍ਰੋਧ ਨਾਲ ਬੁੱਧੀ ਨਸ਼ਟ ਹੁੰਦੀ ਹੈ। ਬੁੱਧੀ ਨਸ਼ਟ ਨਾਲ ਵਿਅਕਤੀ ਨਸ਼ਟ ਹੋ ਜਾਂਦਾ ਹੈ।

**ਵਿਆਖਿਆ :-** ਭੌਤਿਕ ਵਸਤੂਆਂ ਪ੍ਰਤਿ ਦੁਨਿਆਵੀ ਲੋਕਾਂ ਦਾ ਮੋਹ ਜਾਗਣਾ ਸੁਭਾਵਿਕ ਹੈ। ਦੁਨਿਆਵੀ ਵਸਤਾਂ ਦੀ ਇੱਛਾ ਦੀ ਪ੍ਰਕ੍ਰਿਆ ਵਿੱਚ ਹੋਰ ਵਕਾਰ ਸ਼ਾਮਲ ਹੋ ਜਾਂਦੇ ਹਨ। ਜਿਨ੍ਹਾਂ ਨਾਲ ਜੀਵਨ ਵਿੱਚ ਭੈਅ, ਕ੍ਰੋਧ ਲਾਲਚ ਅਤੇ ਕਾਮ ਦੀ ਅੱਗ ਭਟਕਦੀ ਹੈ। ਇੰਜ ਵਿਅਕਤੀ ਦੇ ਜੀਵਨ ਵਿੱਚ ਨਿਰੰਤਰ ਇਹੋ ਮਾਇਆ ਯੋਗ ਕਾਰਜਸ਼ੀਲ ਰਹਿੰਦਾ ਹੈ। ਇਸ ਤੋਂ ਮੁਕਤੀ ਪ੍ਰਾਪਤ ਕਰਨ ਲਈ ਯੋਗ ਮਾਰਗ ਸਭ ਤੋਂ ਉੱਤਮ ਸਾਧਨ ਹੈ। ਇਹ ਸਾਧਨਾ ਤਪੱਸਿਆ ਮਰਯਾਦਾ ਅਤੇ ਉੱਚੇ ਸੁੱਚੇ ਸੰਕਲਪਾਂ ਦੀ ਅਮਲ ਪੂਰਤੀ ਦਾ ਪ੍ਰਯਾਸ ਤਾਂ ਸਰਯਾਸ ਵੱਲ ਜਾਣ ਦਾ ਮਾਰਗ ਹੈ।



**2.63 ਸ਼ਲੋਕ :**

*क्रोधात् भवति सं-मोहः, सं-मोहान् स्मृति-वि-भ्रमः। स्मृति-भ्रम्शात् बुद्धि-नाशः, बुद्धि-नाशात् प्र-नश्यति॥*

***ਕ੍ਰੋਧਾਤ੍ ਭਵਤਿ ਸੰਮੋਹਹ, ਸੰਮੋਹਾਤ੍ ਸ੍ਮ੍ਰਿਤਿ ਵਿਭ੍ਰਮਹ।***
***ਸਮ੍ਰਿਤਿ ਭ੍ਰਮ੍ਸ਼ਾਤ੍ ਬੁਧਿਨਾਸ਼ਹ, ਬੁਧਿ ਨਾਸ਼ਾਤ੍ ਪ੍ਰਨਸ਼੍ਯਤਿ॥***

**੦ ਸ਼ਬਦ ਅਰਥ :-** ਕ੍ਰੋਧਾਤ : ਗੁੱਸੇ ਤੋਂ। ਭਵਤਿ : ਵਾਪਰਨਾ, ਹੋਣਾ। ਸੰਮੋਹਹ : ਮਾਇਆ, ਪੂਰਨ ਉਲਝਣ ਭਰਮ ਭੁਲੇਖਾ। ਸੰਮੋਹਾਤ੍ : ਛਲ ਕਪਟ, ਲਾਲਚ, ਮਾਇਆ ਤੋਂ। ਸ੍ਮ੍ਰਿਤਿ ਵਿਭ੍ਰਮਹ : ਯਾਦ ਖੋ ਜਾਣੀ, ਭੁੱਲਣਾ। ਬੁਧਿ ਨਾਸ਼ਹ : ਬੁੱਧੀ ਦਾ ਨਾਸ਼ ਹੋਣਾ, ਵਿਵੇਕ ਦੀ ਤਬਾਹੀ। ਪ੍ਰਨਸ਼੍ਯਤਿ : ਤਬਾਹ ਹੋਣਾ, ਨਾਸ਼ ਕਰਨਾ ਮਿੱਟੀ ਹੋਣਾ

**੦ ਸ਼ਲੋਕਾਰਥ :-** ਕ੍ਰੋਧ ਤੋਂ ਛਲ ਕਪਟ ਧੋਖਾ ਵਹਿਮ ਦੀ ਉਤਪਤੀ ਹੁੰਦੀ ਹੈ। ਛਲ ਕਪਟ ਨਾਲ ਸਿਮ੍ਰਤੀ ਵਿੱਚ ਭਰਮ ਪੈਦਾ ਹੁੰਦਾ ਹੈ। ਸਿਮ੍ਰਤੀ ਜਦੋਂ ਨਸ਼ਟ ਹੋ ਜਾਂਦੀ ਹੈ ਤਾਂ ਵਿਵੇਕ ਬੁੱਧੀ ਦਾ ਨਾਸ਼ ਹੁੰਦਾ ਹੈ। ਜਦੋਂ ਬੁੱਧੀ ਹੀ ਨਸ਼ਟ ਹੋ ਜਾਵੇ ਤਾਂ ਸਮਝੋ ਸਾਰੇ ਦਾ ਸਾਰਾ ਮਨੁੱਖ ਹੀ ਤਬਾਹ ਹੋ ਜਾਂਦਾ ਹੈ (ਤੇ ਉਹ ਦੁਨਿਆਵੀ ਭੌਤਿਕ ਜਗਤ ਦੇ ਮਾਇਆ ਰੂਪੀ ਦਰਿਆ ਵਿੱਚ ਡੁੱਬ ਜਾਂਦਾ ਹੈ।)

**ਪਦ-ਅਰਥ-ਵਿਸਥਾਰ :-** ੦ ਕ੍ਰੋਧਾਤ੍ ਭਵਤਿ ਸੰ ਮੋਹਹ = ਕ੍ਰੋਧ ਤੋਂ ਸਮੋਹ ਹੁੰਦਾ ਹੈ ਅਰਥਾਤ ਮੂੜਤਾ ਛਾ ਜਾਂਦੀ ਹੈ। ਮੋਹ ਦਾ ਕਾਰਨ ਕਾਮ ਕ੍ਰੋਧ ਲੋਭ ਤੇ ਮਮਤਾ ਹੈ। 1. ਕਾਮ ਤੋਂ ਪੈਦਾ ਹੋਇਆ ਸਮੋਹ ਵਿਵੇਕ ਸ਼ਕਤੀ ਤੇ ਬੁੱਧੀ ਨੂੰ ਕਮਜ਼ੋਰ ਕਰਦਾ ਹੈ। ਮਨੁੱਖ ਗ਼ਲਤ ਕੰਮ ਕਰਦਾ ਹੈ। 2. ਕ੍ਰੋਧ ਤੋਂ ਪੈਦਾ ਹੋਇਆ ਸਮੋਹ ਤੋਂ ਮਨੁੱਖ ਨੂੰ ਆਪਣੇ ਬਜ਼ੁੱਰਗਾਂ ਮਿੱਤਰਾਂ ਪ੍ਰਤਿ ਨਿਰਾਦਰ ਕਰਨ ਵਾਲਾ ਭੈੜਾ ਕੰਮ ਕਰਨਾ ਪੈਂਦਾ ਹੈ। 3. ਲੋਭ ਤੋਂ ਪੈਦਾ ਹੋਏ ਸਮੋਹ ਕਾਰਨ ਮਨੁੱਖ ਵਿੱਚੋਂ ਸਤ੍ ਅਸਤ੍ ਧਰਮ ਅਧਰਮ ਵਿੱਚ ਅੰਤ ਕਰਨ ਦੀ ਸੋਝੀ ਖ਼ਤਮ ਹੋ ਜਾਂਦੀ ਹੈ। 4. ਮਮਤਾ ਤੋਂ ਪੈਦਾ ਹੋਇਆ ਸਮੋਹ ਉਸ ਵਿੱਚ ਸਮ-ਭਾਵ ਨਹੀਂ ਰਹਿਣ ਦਿੰਦਾ। ਉਸ ਵਿੱਚ ਪੱਖਪਾਤ ਪੈਦਾ ਹੋ ਜਾਂਦਾ ਹੈ। ੦ ਕ੍ਰੋਧ ਤੋਂ ਪੈਦਾ ਹੋਣ ਵਾਲਾ ਸਮੋਹ, ਕਾਮ ਲੋਭ ਤੇ ਮਮਤਾ ਤੋਂ ਪੈਦਾ ਹੋਣ ਵਾਲੇ ਸਮੋਹ ਤੋਂ ਵੀ ਭਿਅੰਕਰ ਹੈ। ਏਸੇ ਲਈ ਭਗਵਾਨ ਏਥੇ ਕੇਵਲ ਕ੍ਰੋਧ ਤੋਂ ਪੈਦਾ ਹੋਣ ਵਾਲੇ ਸਮੋਹ ਦਾ ਜ਼ਿਕਰ ਕਰਦੇ ਹਨ। ੦ ਸੰਮੋਹਾਤ੍ ਸਮ੍ਰਿਤਿ ਵਿ ਭ੍ਰਮਹ = ਮੂੜਤਾ ਛਾ ਜਾਣ ਨਾਲ ਸਮ੍ਰਿਤਿ ਨਸ਼ਟ ਹੋ ਜਾਂਦੀ ਹੈ। ਮਨੁੱਖ ਵਿੱਚ ਜੀਵਨ ਦਾ ਜੋ ਉਦੇਸ਼ ਹੈ ਕਿ ਮੈਂ ਅਜਿਹਾ ਕੰਮ ਕਰਨਾ ਹੈ, ਅਜਿਹਾ ਸਾਧਨ ਕਰਨਾ ਹੈ, ਆਪਣਾ ਕਲਿਆਣ ਕਰਨਾ ਹੈ। ਆਦਿ ਸਮ੍ਰਿਤਿ ਭੁੱਲ ਜਾਂਦੀ ਹੈ। ੦ ਸ੍ਮ੍ਰਿਤਿ ਭ੍ਰਮਸ਼ਾਤ੍ ਬੁੱਧਿ ਨਾਸ਼ਹ = ਸਮ੍ਰਿਤਿ ਨਸ਼ਟ ਹੋਣ ਨਾਲ ਬੁੱਧੀ ਵਿਵੇਕ ਨਸ਼ਟ ਹੋ ਜਾਂਦੇ ਹਨ। ਭਾਵੇਂ ਇਹ ਕਿ ਮਨੁੱਖ ਵਿੱਚ ਨਵਾਂ ਵਿਚਾਰ ਪੈਦਾ ਕਰਨ ਦੀ ਸ਼ਕਤੀ ਸਮਰੱਥ ਹੀ ਨਹੀਂ ਰਹਿੰਦੀ। ੦ ਬੁਧਿਨਾਸ਼ਾਤ ਪ੍ਰਨਸ਼ਯਤਿ = ਜਦੋਂ ਵਿਵੇਕ ਖ਼ਤਮ ਹੋ ਜਾਂਦਾ ਹੈ ਤਾਂ ਵਿਅਕਤੀ ਆਪਣੀ ਸਥਿਤੀ ਤੋਂ ਹੀ ਗਿਰ ਜਾਂਦਾ ਹੈ। ਇਸ ਵੇਲੇ ਮਨੁੱਖ ਦੇ ਬਚਾਓ ਲਈ ਕੇਵਲ ਇੱਕੋ ਸਹਾਰਾ ਭਗਵਾਨ ਬਣਦੇ ਹਨ। ੦ ਵਿਸ਼ਿਆਂ ਦੇ ਧਿਆਨ ਕਰਨ ਮਾਤਰ ਨਾਲ ਰਾਗ, ਰਾਗ ਤੋਂ ਕਾਮ, ਕਾਮ ਤੋਂ ਕ੍ਰੋਧ, ਕ੍ਰੋਧ ਤੋਂ ਸਮੋਹ, ਸਮੋਹ ਤੋਂ ਸਮ੍ਰਿਤਿਨਾਸ਼, ਸਮ੍ਰਿਤਿ ਨਾਸ਼ ਤੋਂ ਬੁੱਧੀ ਨਾਸ਼ - ਬੁੱਧੀ ਨਾਸ਼ ਤੋਂ ਮਨੁੱਖ ਦਾ ਪਤਨ ਹੁੰਦਾ ਹੈ। ਪਤਨ ਹੋਣ ਵਿੱਚ ਬਹੁਤ ਦੇਰ ਨਹੀਂ ਲੱਗਦੀ।

**ਵਿਆਖਿਆ :-** ਦੁਨਿਆਵੀ ਵਸਤਾਂ ਅਸਾਡੇ ਆਲੇ ਦੁਆਲੇ ਵਿਚਰਦੀਆਂ ਰਹਿੰਦੀਆਂ ਹਨ। ਜਿਨ੍ਹਾਂ ਨਾਲ ਅਸੀਂ ਸਹਿਜੇ ਹੀ ਮੋਹ ਪਾ ਲੈਂਦੇ ਹਾਂ। ਮੋਹ ਦੋਸਤੀ ਨੇੜਤਾ ਕਾਰਨ ਅਸੀਂ ਇਨ੍ਹਾਂ ਵਸਤੂਆਂ 'ਚੋਂ ਆਨੰਦ ਤ੍ਰਿਪਤੀ ਸੁਖ ਦੀ ਤ੍ਰਿਪਤੀ ਕਰਦੇ ਹਾਂ। ਜਦੋਂ ਅਸਾਨੂੰ ਇਨ੍ਹਾਂ ਵਸਤਾਂ ਦਾ ਅਭਾਵ ਹੋ ਜਾਂਦਾ ਹੈ ਤਾਂ ਅਸਾਡਾ ਮਨ ਵਿਆਕੁਲ ਹੋ ਕੇ ਤੜਪਦਾ ਹੈ, ਦੁਖੀ ਹੁੰਦਾ ਹੈ। ਇਨ੍ਹਾਂ ਚੀਜ਼ਾਂ ਦੇ ਨਾ ਮਿਲਣ ਉਪਰੰਤ ਮਨ ਵਿੱਚ ਬੇਚੈਨੀ ਤੋਂ ਕ੍ਰੋਧ ਦੀ ਜਵਾਲਾ ਭਟਕਦੀ ਹੈ। ਇੱਛਾਵਾਂ ਦੇ ਜਾਲ ਵਿੱਚ ਮਨ ਐਨਾ ਫਸ ਜਾਂਦਾ ਹੈ ਕਿ ਮੁਕਤੀ ਨਹੀਂ ਪਾ ਸਕਦਾ। ਮਨ ਦੀ ਯਾਦ ਸ਼ਕਤੀ ਖੋ ਜਾਂਦੀ ਹੈ। ਮਨ ਅੰਦਰ ਕ੍ਰੋਧ ਦੀ ਅੱਗ, ਤਨ ਦੀ ਤਬਾਹੀ ਦਾ ਕਾਰਨ ਬਣਦਾ ਹੈ। ਜਿਵੇਂ ਪਿੱਪਲ ਦਾ ਬੀਜ਼ ਇੱਕ ਕੰਧ ਦੀ ਤ੍ਰੇੜ ਵਿੱਚ ਡਿੱਗਿਆ ਜਦ ਹਰਾ ਹੋ ਕੇ ਵੱਡੇ ਰੁੱਖ ਦਾ ਰੂਪ ਧਾਰਦਾ ਹੈ ਤਾਂ ਸਾਰੀ ਕੰਧ ਤ੍ਰੇੜਾਂ ਨਾਲ ਭਰ ਜਾਂਦੀ ਹੈ ਤੇ ਆਖਰ ਡਿੱਗ ਪੈਂਦੀ ਹੈ। ਇਹੋ ਇੱਛਾ ਰੂਪੀ ਬੀਜ ਮਨ ਦੀ ਦੀਵਾਰ ਵਿੱਚ ਜਦੋਂ ਵੱਡਾ ਰੁੱਖ ਬਣ ਜਾਂਦਾ ਹੈ ਤਾਂ ਮਨ ਦੀਆਂ ਕੰਧਾਂ ਢਹਿ ਢੇਰੀ ਹੋ ਜਾਂਦੀਆਂ ਹਨ। ਚੰਗੇ ਵਿਚਾਰ ਮਨ-ਮੰਦਰ ਦੀ ਉਸਾਰੀ ਕਰਦੇ ਹਨ। ਮੰਦੇ ਵਿਚਾਰ ਮਨ ਮੰਦਰ ਢਾਹ ਦਿੰਦੇ ਹਨ।



**2.64 ਸ਼ਲੋਕ :**

*राग-द्वेष-वि-युक्तैः तु, विषयान् इन्द्रियैः चरन्। आत्म-वश्यैः वि-धेय-आत्मा, प्र-सादम् अधि-गच्छति॥*

***ਰਾਗਦਵੇਸ਼ਹ ਵਿਯੁਕ੍ਤੈਤਹ ਤੁ ਵਿਸ਼੍ਯਾਨ੍ ਇੰਦ੍ਰਯੈਹ ਚਰਨ੍।***
***ਆਤ੍ਮ ਵਸ਼ਯੈਹ ਵਿਧੇਹ ਆਤ੍ਮਾ ਪ੍ਰਸਾਦਮ੍ ਅਧਿ ਗਛਤਿ॥***

**੦ ਸ਼ਬਦ ਅਰਥ :-** ਰਾਗਦਵੇਸ਼ਹ ਵਿਯੁਕ੍ਤੈਹ : ਆਕਰਸ਼ਣ ਤੋਂ ਮੁਕਤ। (ਰਾਗ - ਨੇੜਤਾ ਮੋਹ ਪ੍ਰੇਮ ਵਿਯੁਕਤੈਹ = ਦੂਰੀ ਮੁਕਤੀ) ਤੁ : ਪਰੰਤੂ। ਵਿਸ਼ਯਾਨ੍ : ਵਸਤੂਆਂ। ਇੰਦ੍ਰਯੈਹ : ਗਿਆਨ ਬੋਧ ਤੋਂ, ਚੇਤਨਾ ਨਾਲ। ਚਰਨ੍ : ਚੱਲਣਾ ਫਿਰਨਾ ਵਿਚਾਰਨਾ, ਕਾਰਜ ਕਰਨਾ। ਆਤਮ ਵਸ਼ਯੈਹ : ਆਤਮਾ ਜਿਸ ਨੇ ਆਪਣੇ ਆਪ ਤੇ ਕਾਬੂ ਕੀਤਾ ਹੈ। ਪ੍ਰਸਾਦਮ੍ : ਸੁੱਖਚੈਨ ਅਮਨ। ਅਧਿਗਛਤਿ : ਪ੍ਰਾਪਤ ਕਰਨਾ।

**੦ ਸ਼ਲੋਕਾਰਥ :-** ਮਰਯਾਦਾ ਯੁਕਤ ਪੂਰਣ ਯੋਗੀ ਆਪਣੀਆਂ ਇੰਦ੍ਰੀਆਂ ਨੂੰ ਨਿਯੰਤਰਣ ਵਿੱਚ ਰੱਖਦਾ ਹੋਇਆ ਵਿਸ਼ਿਆਂ ਦਾ ਗ੍ਰਹਿਣ ਕਰਦਾ ਰਹਿੰਦਾ ਹੈ। ਇੰਜ ਕਰਦਾ ਹੋਇਆ ਵੀ ਉਹ ਇਨ੍ਹਾਂ ਇੰਦ੍ਰੀਆਂ ਦੀ ਖਿੱਚ ਅਤੇ ਮੋਹ ਤੋਂ ਮੁਕਤ ਰਹਿੰਦਾ ਹੈ ਅਤੇ ਪ੍ਰਭੂਤਵ ਦੀ ਪ੍ਰਸੰਨਤਾ ਨੂੰ ਪ੍ਰਾਪਤ ਕਰਦਾ ਹੈ।

**ਪਦ-ਅਰਥ-ਵਿਸਥਾਰ :-** ੦ ਰਾਗਦਵੇ੍ਸ਼ ਵਿਯੁਕ੍ਤੈਹ ਤੁ ਵਿਸ਼ਯਾਨ੍ ਇੰਦ੍ਰਯੈਹ ਚਰਨ੍ : ਆਤ੍ਮਵਸ਼੍ਯੈਹ ਵਿਧੇਹਆਤ੍ਮਾ - ਤੁ = ਪਹਿਲੇ ਸ਼ਲੋਕ ਵਿੱਚ ਭਗਵਾਨ ਨੇ ਕਿਹਾ ਕਿ ਆਸਕਿਤ ਰਹਿੰਦੇ ਹੋਏ ਵਿਸ਼ਿਆਂ ਦਾ ਚਿੰਤਨ ਕਰਨ ਨਾਲ ਹੀ ਪਤਨ ਹੋ ਜਾਂਦਾ ਹੈ। ਪਰ ਏਥੇ ਭਗਵਾਨ ਕਹਿੰਦੇ ਹਨ ਆਸਕਿਤ ਨਾ ਰਹਿਣ 'ਤੇ ਵਿਸ਼ਿਆਂ ਦਾ ਸੇਵਨ ਕਰਨ ਨਾਲ ਉਥਾਨ ਹੋ ਜਾਂਦਾ। ਪਹਿਲੇ ਸ਼ਲੋਕ ਵਿੱਚ ਬੁੱਧੀ ਦਾ ਨਾਸ਼ ਕਿਹਾ ਹੈ, ਏਥੇ ਬੁੱਧੀ ਦਾ ਪ੍ਰਮਾਤਮਾ ਵਿੱਚ ਸਥਿਤੀ ਦੱਸਿਆ ਹੈ, ਇਸ ਲਈ ਪਹਿਲਾਂ ਕਹੇ ਗਏ ਵਿਸ਼ੇ ਤੋਂ ਏਥੇ ਕਹੇ ਵਿਸ਼ੇ ਦਾ ਅੰਤਰ ਦੱਸਣ ਵਾਸਤੇ 'ਤੁ' ਸ਼ਬਦ ਦੀ ਵਰਤੋਂ ਕੀਤੀ ਹੈ। ੦ ਵਿਧੇਯ ਆਤਮਾ = ਸਾਧਕ ਦਾ ਅੰਤਹ ਕਰਣ ਆਪਣੇ ਵੱਸ ਵਿੱਚ ਰਹਿਣਾ ਚਾਹੀਦਾ ਹੈ। ਅੰਤਹਕਰਣ ਵੱਸ ਵਿੱਚ ਕਰਨ ਤੋਂ ਬਿਨਾਂ ਕਰਮ ਯੋਗੀ ਸਿੱਧੀ ਪ੍ਰਾਪਤ ਨਹੀਂ ਕਰ ਸਕਦਾ ਹੈ। ਹਰ ਕਰ੍ਮ ਕਰਦਿਆਂ ਵਿਸ਼ਿਆਂ ਵਿੱਚ ਰਾਗ ਹੋਣ 'ਤੇ ਪਤਨ ਹੋਣ ਦੀ ਸੰਭਾਵਨਾ ਰਹਿੰਦੀ ਹੈ। ਅਸਲ ਵਿੱਚ ਦੇਖਿਆ ਜਾਵੇ ਤਾਂ ਅੰਤਹਕਰਣ ਨੂੰ ਆਪਣੇ ਵੱਸ ਵਿੱਚ ਰੱਖਣਾ ਹਰੇਕ ਸਾਧਕ ਲਈ ਬਹੁਤ ਹੀ ਜ਼ਰੂਰੀ ਹੈ। ਕਰਮਯੋਗੀ ਦੇ ਲਈ ਤਾਂ ਬਹੁਤ ਹੀ ਜ਼ਰੂਰੀ ਹੈ। ੦ ਆਤਮਵਸ਼੍ਯੇਹ : ਰਾਗਦਵੇ੍ਸ਼ ਵਿਯੁਕ੍ਤੈਹ ਵਿਸ਼ਯਾਨ੍ ਇੰਦ੍ਰਯੈ = ਵਿਧੇਯਾਤ੍ਮਾ ਪਦ ਅੰਤਹਕਰਣ ਨੂੰ ਵੱਯ ਕਰਨ ਦੇ ਅਰਥਾਂ ਵਿੱਚ ਆਇਆ ਹੈ। ਪਰ ਏਥੇ ਆਤ੍ਮ ਵਸ਼ਯੈਹ ਇੰਦਰੀਆਂ ਨੂੰ ਵੱਸ ਕਰਨ ਦੇ ਅਰਥਾਂ ਵਿੱਚ ਆਇਆ ਹੈ। ਵਿਵਹਾਰ ਕਰਦੇ ਸਮੇਂ ਇੰਦਰੀਆਂ ਆਪਣੇ ਵੱਸ ਵਿੱਚ ਹੋਣ। ਇਸ ਲਈ ਇੰਦ੍ਰੀਆਂ ਦਾ ਰਾਗ ਦੋਸ਼ ਰਹਿਤ ਹੋਣਾ ਜ਼ਰੂਰੀ ਹੈ। ਵਿਸ਼ਿਆਂ ਦੇ ਗ੍ਰਹਿਣ ਤੇ ਤਿਆਗ ਦਾ ਐਨਾ ਮਹੱਤਵ ਨਹੀਂ ਹੈ ਜਿੰਨਾ ਮਹੱਤਵ ਇੰਦ੍ਰੀਆਂ ਵਿੱਚ ਰਾਗ ਤੇ ਦੋਸ਼, ਨਾ ਹੋਣ ਦੇਣ ਦਾ ਹੈ। 3.34 ਸ਼ਲੋਕ ਵਿੱਚ ਭਗਵਾਨ ਸਾਧਕ ਨੂੰ ਸੁਚੇਤ ਕਰਦੇ ਰਹਿੰਦੇ ਹਨ ਕਿ ਇੰਦਰੀਆਂ ਵਿੱਚ ਰਾਗ ਦੇ ਦੋਸ਼ ਪੱਕੇ ਦੁਸ਼ਮਨ ਹਨ। ੦ ਵਿਸ਼੍ਯਾਨ ਚਰਨ = ਜਿਸ ਦਾ ਅੰਤਹਕਰਣ ਆਪਣੇ ਵਸ ਵਿੱਚ ਹੈ ਤੇ ਇੰਦਰੀਆਂ ਵੀ ਵੱਸ ਵਿੱਚ ਹਨ। ਵਿਵਹਾਰ ਠੀਕ ਹੈ ਪਰ ਵਿਸ਼ਿਆਂ ਦਾ ਭੋਗ ਨਹੀਂ ਕਰਦਾ। ਭੋਗ ਬੁੱਧੀ ਤੋਂ ਕੀਤਾ ਵਿਸ਼ਾ ਸੇਵਨ ਹੀ ਪਤਨ ਦਾ ਕਾਰਨ ਹੁੰਦਾ ਹੈ। ਇਹ ਪਦ ਭੋਗ ਬੁੱਧੀ ਦਾ ਨਿਸ਼ੇਧ ਕਰਨ ਵਾਸਤੇ ਹੈ। ੦ ਪ੍ਰਸਾਦਮ੍ ਅਧਿ ਗਚ੍ਛਤਿ = ਰਾਗ ਦੋਸ਼ ਰਹਿਤ ਹੋ ਕੇ ਵਿਸ਼ਿਆਂ ਦਾ ਸੇਵਨ ਕਰਨ ਨਾਲ ਸਾਧਕ ਅੰਤਹਕਰਣ ਦੀ ਪ੍ਰਸੰਨਤਾ ਤੇ ਸਵੱਛਤਾ ਨੂੰ ਪ੍ਰਾਪਤ ਹੁੰਦਾ ਹੈ। ਇਹ ਪ੍ਰਸੰਨਤਾ ਮਾਨਸਿਕ ਤਪ ਹੈ। (ਗੀਤਾ 17.16) ਜਿਹੜਾ ਸਰੀਰ ਤੇ ਵਾਚਿਕ ਤਪ ਤੋਂ ਉੱਚਾ ਹੁੰਦਾ ਹੈ। ਇਸ ਲਈ ਸਾਧਕ ਨੂੰ ਨਾ ਤਾਂ ਰਾਗ ਪੂਰਣ ਵਿਸ਼ਿਆਂ ਦਾ ਸੇਵਨ ਕਰਨਾ ਚਾਹੀਦਾ ਹੈ, ਨਾ ਹੀ ਦਵੇਸ਼ ਪੂਰਣ ਵਿਸ਼ਿਆਂ ਦਾ ਤਿਆਗ ਕਰਨਾ ਚਾਹੀਦਾ ਹੈ। ਕਿਉਂਕਿ ਰਾਗ ਤੇ ਦਵੇਸ਼ ਦੋਵੇਂ ਹੀ ਸੰਸਾਰ ਨਾਲ ਜੁੜੇ ਹੋਏ ਹਨ। ਫਿਰ ਹੀ ਪ੍ਰਮਾਤਮਾ ਦੀ ਪ੍ਰਾਪਤੀ ਸੰਭਵ ਹੈ।

**ਵਿਆਖਿਆ :-** ਦੁਨਿਆਵੀ ਇੱਛਾਵਾਂ ਦਾ ਆਕਰਸ਼ਣ ਬਾਹਰਮੁਖੀ ਹੁੰਦਾ ਹੈ। ਕੁੱਝ ਇੱਛਾਵਾਂ ਆਨੰਦਦਾਇਕ, ਜਦਕਿ ਕੁੱਝ ਦੁੱਖਦਾਇਕ ਹੁੰਦੀਆਂ ਹਨ। ਇਨ੍ਹਾਂ ਸਾਰਿਆਂ ਦਾ ਸੰਬੰਧ ਸ਼ੁੱਧ ਮਨ ਨਾਲ ਹੁੰਦਾ ਹੈ। ਮਨ ਉੱਪਰ ਇਨ੍ਹਾਂ ਦੀ ਉਤੇਜਿਤ ਪ੍ਰਭਾਵ ਕ੍ਰਿਆ ਨੁਕਸਾਨ ਪਹੁੰਚਾਉਂਦੀ ਹੈ। ਯੋਗੀ ਉਹ ਹੁੰਦਾ ਹੈ, ਜਿਸ ਨੇ ਆਪਣਾ ਮਨ ਜਿੱਤ ਲਿਆ ਹੁੰਦਾ ਹੈ। ਮਨ ਨੂੰ ਰੰਗ ਰਲੀਆਂ ਮਨਾਉਣ ਦੀ ਖੁੱਲ੍ਹ ਯੋਗੀ ਨਹੀਂ ਦਿੰਦਾ। ਉਹ ਬਾਹਰਮੁਖੀ ਵਸਤਾਂ ਨਾਲ ਜੋ ਸੰਬੰਧ ਬਣਾਈ ਰੱਖੇਗਾ ਤਾਂ ਉਸ ਵਿੱਚ ਮਰਯਾਦਾ ਤੇ ਪਵਿੱਤਰਤਾ ਹੋਵੇਗੀ। ਮਨ ਸ਼ਾਂਤ ਰਹੇਗਾ, ਇਕਾਗਰਤਾ ਵਧੇਗੀ। ਸਾਧਨਾ ਸਮਾਧੀ ਦੀ ਅਵੱਸਥਾ ਤੱਕ ਪੁੱਜ ਕੇ ਉਹ ਪ੍ਰਭੂਤਵ ਨਾਲ ਇਕ ਮਿਕ ਹੋ ਜਾਵੇਗਾ। ਜਿਵੇਂ ਕੰਵਲ ਦਾ ਫੁੱਲ ਪਾਣੀ ਵਿੱਚ ਪੈਦਾ ਹੋ ਕੇ ਵਿਕਾਸ ਕਰਦਾ ਹੋਇਆ ਪਾਣੀ ਤੋਂ ਨਿਰਲੇਪ ਰਹਿੰਦਾ ਹੈ।



**2.65 ਸ਼ਲੋਕ :**

*प्र-सादे सर्व-दुःखानाम्, हानिः अस्य उप-जायते। प्रसन्न-चेतसः हि आशु, बुद्धिः परि-अव-तिष्ठते॥*

***ਪ੍ਰਸਾਦੇ ਸਰ੍ਵ ਦੁਖਾਨਾਮ੍, ਹਾਨਿਹ ਅਸ੍ਯ ਉਪ ਜਾਯਤੇ।***
***ਪ੍ਰਸੰਨ ਚੇਤਸਹ ਹਿ ਆਸ਼ੁ ਬੁਧਿਹ ਪਰਿਅਵ ਤਿਸ਼੍ਠਤੇ॥***

**੦ ਸ਼ਬਦ ਅਰਥ :-** ਪ੍ਰਸਾਦੇ : ਸੁਖ ਸ਼ਾਂਤੀ ਦੇ ਆਲਮ ਵਿੱਚ। ਸਰ੍ਵਦੁਖਾਨਾਮ੍ : ਸਾਰੇ ਦੁੱਖ ਕਸ਼ਟ। ਹਾਨਿਹ : ਤਬਾਹੀ। ਅਸ੍ਯ : ਉਸ ਦਾ। ਉਪਜਾਯਤੇ : ਚੜ੍ਹਨਾ ਉੱਠਣਾ ਜਾਗਣਾ, ਪ੍ਰਸੰਨ। ਚੇਤਸਹ : ਸਾਧਿਆ ਹੋਇਆ ਮਨ। ਹਿ : ਕਿਉਂਕਿ। ਆਸੁ : ਛੇਤੀ। ਬੁਧਿਹ : ਬੁੱਧੀ ਵਿਵੇਕ। ਪਰਿਅਵ ਤਿਸ਼ਠਤੇ : ਪਰਪੱਕ ਹੋਣਾ, ਮਜ਼ਬੂਤ ਹੋਣਾ, ਸਥਿਰ ਹੋਣਾ।

**੦ ਸ਼ਲੋਕਾਰਥ :-** ਸਾਧਨਾ ਦੀ ਉੱਚਤਮ ਅੱਵਸਥਾ ਵਿੱਚ ਯੋਗੀ ਦੇ ਸਾਰੇ ਦੁੱਖ ਕਸ਼ਟ ਅਤੇ ਮੁਸੀਬਤਾਂ ਦਾ ਅੰਤ ਹੋ ਜਾਂਦਾ ਹੈ। ਉਸ ਦੀ ਆਤਮਾ, ਆਨੰਦ ਲਈ ਪ੍ਰਭੁਤਵ ਪ੍ਰਕਾਸ਼ ਨਾਲ ਸੰਤੁਲਤ ਹੋ ਜਾਂਦੀ ਹੈ।

**ਪਦ-ਅਰਥ-ਵਿਸਥਾਰ :-** ੦ ਪ੍ਰਸਾਦੇ ਸਰ੍ਵ ਦੁਹਖਾਨਾਮ੍ ਹਾਨਿਹ ਅਸ੍ਯ ਜਪ ਜਾਯਤੇ = ਚਿੱਤ ਦੀ ਸਵੱਛਤਾ ਪ੍ਰਾਪਤ ਹੋ ਜਾਣ ਨਾਲ ਸੰਪੂਰਣ ਦੁੱਖਾਂ ਦਾ ਨਾਸ਼ ਹੋ ਜਾਂਦਾ ਹੈ। ਜੇ ਰਾਗ ਹੈ ਤਾਂ ਚਿੱਤ ਦੀ ਖਿੰਨਤਾ ਹੈ, ਖਿੰਨਤਾ ਨਾਲ ਕਾਮ ਹੈ, ਕਾਮ ਹੀ ਸਾਰੇ ਦੁੱਖਾਂ ਦਾ ਕਾਰਨ ਹੈ। ਪਰ ਜਦੋਂ ਰਾਗ ਹੀ ਮਿਟ ਗਿਆ ਤਾਂ ਪ੍ਰਸੰਨਤਾ ਹੈ, ਦੁੱਖਾਂ ਦਾ ਅੰਤ ਹੈ। ੦ ਦੁੱਖ, ਪ੍ਰਕ੍ਰਿਤੀ ਕਾਰਜਾਂ ਤੇ ਸਰੀਰ ਨਾਲ ਸੰਬੰਧਤ ਹੁੰਦੇ ਹਨ। ਸੰਸਾਰ ਨਾਲ ਸੰਬੰਧਿਤ ਸਰੀਰ ਹੈ। ਪ੍ਰਸੰਨਤਾ ਨਾਲ ਖਿੰਨਤਾ ਮਿਟ ਜਾਂਦੀ ਹੈ। ੦ ਸਰ੍ਵ ਦੁਖਾ ਨਾਮ੍ ਹਾਨਿਹ, ਦਾ ਅਰਥ ਹੈ ਕਿ ਕਰਮਾਂ ਦੇ ਅਨੁਸਾਰ ਉਸ ਦੇ ਸਾਹਮਣੇ ਦੁਖਦਾਈ ਘਟਨਾ ਹਾਲਾਤ ਆ ਸਕਦੇ ਹਨ, ਪਰ ਉਸ ਦੇ ਅੰਤਹਕਰਣ ਵਿੱਚ ਦੁੱਖ ਸੰਤਾਪ ਹਲਚਲ ਆਦਿ

ਵਿਕ੍ਰਿਤ ਨਹੀਂ ਹੋ ਸਕਦੀ। ੦ ਪ੍ਰਸੰਨ ਚੇਤਸਹ ਹਿ ਆਸ਼ੁ ਬੁਧਿਹ ਪਰਿਅਵਤਿਸ਼ਠ੍ਤੇ = ਪ੍ਰਸੰਨ ਸਵੱਛ ਚਿੱਤ ਵਾਲਿਆਂ ਦੀ ਬੁੱਧੀ ਬਹੁਤ ਛੇਤੀ ਪ੍ਰਮਾਤਮਾ ਵਿੱਚ ਸਥਿਰ ਹੋ ਜਾਂਦੀ ਹੈ - ਸਾਧਕ ਆਪਣੇ ਆਪ ਪ੍ਰਮਾਤਮਾ ਵਿੱਚ ਸਥਿਰ ਹੋ ਜਾਂਦਾ ਹੈ। ਉਸ ਦੀ ਬੁੱਧੀ ਸੰਦੇਹ ਰਹਿਤ ਹੋ ਜਾਂਦੀ ਹੈ।

**ਵਿਆਖਿਆ :-** ਇਹ ਸੰਸਾਰ ਚੰਗੇ ਮੰਦੇ ਕਾਰਜਾਂ ਦਾ ਕੇਂਦਰ ਹੈ ਪਰ ਵਧੇਰੇ ਵਿਅਕਤੀ ਵਧੇਰੇ ਬੁਰਿਆਈ ਵੱਲ ਰੁਚਿਤ ਹੋ ਕੇ ਹਮੇਸ਼ਾ ਹਨੇਰੇ ਵਿੱਚ ਭਟਕਦੇ ਹਨ। ਉਨ੍ਹਾਂ ਵਿੱਚੋਂ ਬਹੁਤੇ ਤਾਂ ਇਹ ਆਸ ਕਰਦੇ ਹਨ ਕਿ ਜਦੋਂ ਸੰਸਾਰ ਦਾ ਸੁਧਾਰ ਹੋ ਜਾਵੇਗਾ ਤਾਂ ਉਹ ਵਧੇਰੇ ਸੁੱਖ ਸਾਧਨਾ ਦਾ ਆਨੰਦ ਉਠਾਉਣਗੇ। ਮਨ ਅੰਦਰ ਹਮੇਸ਼ਾ ਚੰਗੇ ਭੈੜੇ ਕਾਰਜਾਂ ਦੀ ਪ੍ਰਚੰਡ ਉਤੇਜਿਤ ਭਾਵਨਾ ਬਣੀ ਰਹਿੰਦੀ ਹੈ। ਜਿੰਨਾ ਮਨ ਸਾਧਿਆ ਜਾਵੇਗਾ, ਨਿਯੰਤਰਣ ਰੇਖਾ ਵਿੱਚ ਰਹੇਗਾ। ਉਨੇ ਹੀ ਦੁੱਖ ਕਲੇਸ਼ ਘਟਣਗੇ। ਜਦੋਂ ਮਨ ਪੂਰਣ ਸਾਧਨਾ ਅਵੱਸਥਾ ਪ੍ਰਾਪਤ ਕਰਕੇ ਟਿਕਾਓ ਤੇ ਸਹਿਜ ਦੀ ਅਵੱਸਥਾ ਵਿੱਚ ਆ ਜਾਵੇਗਾ ਤਾਂ ਦੁੱਖ ਕਸ਼ਟ ਅਤੇ ਚਿੰਤਾਵਾਂ ਖ਼ਤਮ ਹੋ ਜਾਣਗੀਆਂ। ਮਨ ਨੂੰ ਪ੍ਰਭੂਤਵ ਸੱਤਾ ਨਾਲ ਜੋੜਨ ਦੇ ਪ੍ਰਯਤਨ ਕਰਨੇ ਯੋਗੀ ਦਾ ਕਰਤੱਵ ਹੈ। ਮਨ ਅੰਦਰ ਜਿਹੜੇ ਵਿਅਕਤੀ ਸੰਤੁਲਤਾ ਠਰ੍ਹਮਾ ਸੰਤੁਸ਼ਟੀ ਸਹਜਾਤਮਕ ਬਿਰਤੀ ਧਾਰਨ ਕਰ ਲੈਂਦੇ ਹਨ, ਉਹ ਹੌਲੇ ਹੌਲੇ ਜੀਵਨ ਨੂੰ ਪ੍ਰਭੂਸੱਤਾ ਨਾਲ ਜੋੜ ਲੈਂਦੇ ਹਨ।



**2.66 ਸ਼ਲੋਕ :**

*न अस्ति बुद्धिः अ-युक्तस्य, न च अ-युक्तस्य भावना। न च अ-भावयतः शान्तिः, अ-शान्तस्य कुतः सुखम्॥*

***ਨਾ ਅਸ੍ਤਿ ਬੁਧਿਹ ਅਯੁਕ੍ਤ੍ਸ੍ਯ, ਨ ਚ ਅਯੁਕਤਸ੍ਯ ਭਾਵਨਾ।***

***ਨ ਚ ਅਭਾਵਯਤਹ ਸ਼ਾਂਤਿਹ, ਅਸ਼ਾਂਤਸ੍ਯ ਕੁਤਹ ਸੁਖਮ੍॥***

**੦ ਸ਼ਬਦ ਅਰਥ :-** ਨ : ਨਹੀਂ। ਅਸ੍ਤਿ : ਹੈ। ਬੁਧਿਹ : ਗਿਆਨ ਬੁੱਧੀ। ਅਯੁਕ੍ਤ੍ਸ੍ਯ : ਜੋ ਪਰਪੱਕ ਵਿਸ਼ਵਾਸ ਵਾਲਾ ਨਾ ਹੋਵੇ, ਜੋ ਪ੍ਰਭੂਸੱਤਾ ਨਾਲ ਨਾ ਜੁੜਿਆ ਹੋਵੇ। ਨ : ਨਹੀਂ। ਚ : ਅਤੇ। ਅਯੁਕਤਸ੍ਯ : ਜੋ ਪਰਪੱਕ ਵਿਸ਼ਵਾਸ ਵਾਲਾ ਨਾ ਹੋਵੇ, ਜੋ ਪ੍ਰਭੂ ਸੱਤਾ ਨਾਲ ਨਾ ਜੁੜਿਆ ਹੋਵੇ। ਨ : ਨਹੀਂ। ਚ : ਅਤੇ। ਅਯੁਕਤਸ੍ਯ : ਜੋ ਚੰਚਲ ਡਾਵਾਂ ਡੋਲ, ਆਥਿਰ ਹੋਵੇ। ਭਾਵਨਾ : ਸਾਧਨਾ। ਅਭਾਵਯਤਹ : ਜੋ ਸਾਧਨਾ ਤਪੱਸਿਆ ਕਰਨ ਦੇ ਯੋਗ ਨਾ ਹੋਵੇ, ਅਸਥਿਰ। ਸ਼ਾਂਤਿਹ : ਅਮਨ। ਅਸ਼ਾਂਤਸ੍ਯ : ਅਮਨ ਰਹਿਤ, ਅਸ਼ਾਂਤ। ਕੁਤਹ : ਕਦੋਂ ਕਿਵੇਂ। ਸੁਖਮ੍ : ਖੁਸ਼ੀ।

**੦ ਸ਼ਲੋਕਾਰਥ :-** ਜਿਸ ਦਾ ਮਨ ਚੰਚਲ ਅਸਥਿਰ ਅਤੇ ਡਾਵਾਂਡੋਲ ਹੈ, ਉਸ ਵਿੱਚ ਬੁੱਧੀ ਪ੍ਰਵੇਸ਼ ਨਹੀਂ ਕਰਦੀ। ਨਾ ਹੀ ਅਜਿਹੇ ਅਸਥਿਰ ਮਨ ਅੰਦਰ ਸਾਧਨਾ ਤਪੱਸਿਆ ਕਰਨ ਦੀ ਸਮਰੱਥਾ ਹੁੰਦੀ ਹੈ। ਅਜਿਹੇ ਅਸਥਿਰ ਅਸਾਧਕ ਮਨ ਵਿੱਚ ਸੁੱਖ ਸ਼ਾਂਤੀ ਵੀ ਨਹੀਂ ਹੁੰਦੀ। ਸ਼ਾਂਤੀ ਰਹਿਤ ਮਨ ਕਿਵੇਂ ਖੁਸ਼ੀ ਆਨੰਦ ਤੇ ਸਹਿਜ ਅਵੱਸਥਾ ਪ੍ਰਾਪਤ ਕਰ ਸਕਦਾ ਹੈ ?

**ਪਦ-ਅਰਥ-ਵਿਸਥਾਰ :-** ਨ ਅਸ੍ਤਿ ਬੁਧਿਹ ਅਯੁਕਤਸ੍ਯ = ਜਿਸ ਦਾ ਮਨ ਤੇ ਇੰਦਰੀਆਂ ਸਯਮਿਤ ਨਹੀਂ ਹਨ, ਅਜਿਹੇ ਸੰਨਿਆਸੀ ਪੁਰਸ਼ਾਂ ਦੀ 'ਮੈਂ ਤਾਂ ਕੇਵਲ ਪ੍ਰਮਾਤਮਾ ਪ੍ਰਾਪਤੀ ਕਰਨੀ ਹੈ' ਅਜਿਹੀ ਇੱਕ ਨਿਸ਼ਚੇਵਾਲੀ ਬੁੱਧੀ ਨਹੀਂ ਹੁੰਦੀ। ਕਾਰਨ ਮਨ ਤੇ ਇੰਦਰੀਆਂ ਪਰਪੱਕ ਨਾ ਹੋਣ ਕਾਰਨ ਸੰਸਾਰਕ ਭੋਗ ਵਿੱਚ ਲਗਿਆ ਉਹ ਉਤਪਤੀ ਤੇ ਵਿਨਾਸ਼ ਦੇ ਕੰਮ ਕਰਦਾ ਰਹਿੰਦਾ ਹੈ। ਉਹ ਕਦੇ ਮਾਨ ਕਦੇ ਸੁਖ ਕਦੇ ਧਨ ਕਦੇ ਭੋਗ ਪ੍ਰਾਪਤੀ ਦੀ ਲਾਲਸਾ ਵੀ ਕਰਦਾ ਰਹਿੰਦਾ ਹੈ। ੦ ਨ ਚ ਅਯੁਕਤਸ੍ਯ ਭਾਵਨਾ = ਜਿਸ ਦੀ ਬੁੱਧੀ ਵਯਵਸਾਯਾ-ਤਿਮਕਾ ਨਹੀਂ ਹੁੰਦੀ, ਉਸ ਦੀ, 'ਮੈਂ ਤਾਂ ਕੇਵਲ ਆਪਣੇ ਕਰਤੱਵ ਦਾ ਪਾਲਣ ਕਰਨਾ ਹੈ ਤੇ ਫਲ ਦੀ ਇੱਛਾ ਤੇ ਕਾਮਨਾ ਦਾ ਤਿਆਗ ਕਰਨਾ ਹੈ। ਅਜਿਹੀ ਭਾਵਨਾ ਨਹੀਂ ਹੁੰਦੀ। ਇਸ ਦਾ ਕਾਰਨ ਆਪਣਾ ਧ੍ਯੇਯ ਸਥਿਰ ਨਾ ਹੋਣਾ ਹੈ। ੦ ਨ ਅਭਾਵਯਤਹ ਸ਼ਾਂਤਿਹ = ਜਿਹੜਾ ਆਪਣੇ ਕਰਤੱਵ ਦੀ ਪਾਲਣਾ ਨਹੀਂ ਕਰਦਾ, ਉਸ ਨੂੰ ਸ਼ਾਂਤੀ ਨਹੀਂ ਮਿਲ ਸਕਦੀ। ਜਿਵੇਂ ਸਾਧੂ ਅਧਿਆਪਕ ਬ੍ਰਾਹਮਣ ਕਸ਼ਤਰੀ ਵੈਸ਼੍ਯ ਸ਼ੂਦਰ ਆਦਿ ਜੇ ਆਪਣੇ ਆਪਣੇ ਕਰਤੱਵਾਂ ਦਾ ਪਾਲਣ ਨਹੀਂ ਕਰਦੇ ਤਾਂ ਉਨ੍ਹਾਂ ਨੂੰ ਸ਼ਾਂਤੀ ਨਹੀਂ ਮਿਲਦੀ। ੦ ਅਸ਼ਾਂਤਸ੍ਯ ਕੁਤਹ ਸੁਖਮ੍ - ਜਿਹੜਾ ਅਸ਼ਾਂਤ ਹੈ ਉਹ ਸੁਖੀ ਕਿਵੇਂ ਰਹਿ ਸਕਦਾ ਹੈ ? ਕਿਉਂਕਿ ਉਸ ਦੇ ਹਿਰਦੇ ਵਿੱਚ ਹਰ ਸਮੇਂ ਹਲਚਲ ਮੱਚੀ ਰਹਿੰਦੀ ਹੈ। ਬਾਹਰ ਤੋਂ ਉਸ ਨੂੰ ਕਿੰਨੇ ਵੀ ਭੋਗ ਆਦਿ ਭੋਗਨ ਨੂੰ ਮਿਲ ਜਾਣ ਤਾਂ ਵੀ ਉਸ ਦਾ ਹਿਰਦਾ ਸੰਤੁਸ਼ਟ ਨਹੀਂ ਹੁੰਦਾ। ਉਹ ਸੁਖੀ ਨਹੀਂ ਹੁੰਦਾ।

**ਵਿਆਖਿਆ :-** ਯੋਗ-ਪ੍ਰਕਿਰਿਆ, ਇੱਕ ਵਿਗਿਆਨਕ ਕਾਰਜ ਹੈ। ਯੋਗ ਅਭਿਆਸੀ, ਯੁਕਤਾ ਅਖਵਾਉਂਦਾ ਹੈ। ਜਿਸ ਨੇ ਯੋਗ ਵਿੱਚ ਮਨ ਨਹੀਂ ਲਗਾਇਆ, ਉਹ ਅਯੁਕਤਾ ਹੈ। ਯੋਗਾ ਕਰਨ ਵਾਲੇ ਨੇ ਸਵੈ ਸਭਿਆਚਾਰ ਰਾਹੀਂ ਉਚਿੱਤ ਯੋਗ ਵਿਧੀ ਨਾਲ ਆਪਣੇ ਨੂੰ ਇਸ ਤਰ੍ਹਾਂ ਵਿਕਾਸ ਕਰ ਲਿਆ ਹੁੰਦਾ ਹੈ ਕਿ ਉਹ (ਯੋਗੀ) ਠੀਕ ਸੋਚਦਾ ਵਿਚਾਰਦਾ ਕਾਰਜ ਕਰਦਾ ਵਿਚਰਦਾ ਹੈ। ਉਸ ਦਾ ਤਨ ਮਨ ਤੰਦਰੁਸਤ ਰਿਸ਼ਟ ਪੁਸ਼ਟ ਬਲਵਾਨ ਸਥਿਰ ਸੰਤੁਲਤ ਅਤੇ ਠਰ੍ਹੰਮੇ ਵਾਲਾ ਸਹਿਜਮਈ ਹੁੰਦਾ ਹੈ। ਉਸ ਦੀ ਮਨੋਭਾਵਨਾ ਸਹਿਜਮਈ ਹੁੰਦੀ ਹੈ। ਉਸ ਦੇ ਮਨ ਦੀ ਨਿਰਮਲਤਾ ਪਾਰਦਰਸ਼ੀ ਸ਼ਕਤੀ ਵਾਂਗ ਹੁੰਦੀ ਹੈ ਜਿਸ ਨਾਲ ਉਹ ਹਮੇਸ਼ਾ ਸ਼ਾਂਤਚਿੱਤ ਵਿਖਾਈ ਦਿੰਦਾ ਹੈ। ਜਦ ਕਿ ਅਸਥਿਰ ਮਨ ਅੰਦਰ ਪੂਰਣ ਆਨੰਦ ਅਸੰਭਵ ਹੈ। ਉਸ ਦੇ ਅੰਦਰ ਵਿਵੇਕ ਕਰਨ ਦੀ ਸ਼ਕਤੀ ਅਲੋਪ ਹੋ ਜਾਂਦੀ। ਥੋਥਾ ਚਨਾ ਵਾਜੇ ਘਣਾ, ਕਥਨ ਅਨੁਸਾਰ ਉਹ ਕੇਵਲ ਆਪਣੇ ਰੋਣੇ ਰੋਂਦਾ ਰਹਿੰਦਾ ਹੈ। ਸ਼੍ਰੀ ਰਾਮਾ ਕ੍ਰਿਸ਼ਨ ਜੀ ਦੇ ਸ਼ਬਦਾਂ ਵਿੱਚ 'ਕੱਚੀ ਮਿੱਟੀ ਕਿਸੇ ਰੂਪ ਆਕਾਰ ਵਿੱਚ ਢਾਲੀ ਜਾ ਸਕਦੀ ਹੈ ਪਰ ਪੱਕੀ ਮਿੱਟੀ ਨੂੰ ਇੰਜ ਨਹੀਂ ਕਰ ਸਕਦੇ। ਏਸੇ ਲਈ ਜਿਹੜਾ ਮਨ ਦੁਨਿਆਵੀ ਲੌਕਿਕ ਇੱਛਾਵਾਂ ਨਾਲ ਅਯੋਗ ਹੋ ਗਿਆ ਹੈ। ਉਸ ਨੂੰ ਅਸੀਂ ਦੈਵੀ ਰੱਬੀ ਰੂਪ ਆਕਾਰ ਵਿੱਚ ਨਹੀਂ ਢਾਲ ਸਕਦੇ।



**2.67 ਸ਼ਲੋਕ :**

*इन्द्रियाणाम् हि चरताम्, यत् मनः अनु-वि-धीयते। तत् अस्य हरित प्रज्ञाम्, वायुः नावम् इव अम्भसि॥*

***ਇੰਦ੍ਰਯਾਣਾਮ੍ ਹਿ ਚਰਤਾਮ੍, ਯਤ੍ ਮਨਹ ਅਨੁਵਿਧੀਯਤੇ।***

***ਤਤੁ ਅਸ੍ਯੇ ਹਰਤਿ ਪ੍ਰਗਯਾਮ੍, ਵਾਯੁਹ ਨਾਵਮ੍ ਇਵ ਅਮ੍ਭਸਿ॥***

**੦ ਸ਼ਬਦ ਅਰਥ :-** ਇੰਦ੍ਰਯਾਣਮ੍ : ਗਿਆਨ ਵਿਵੇਕ ਬੁੱਧੀ, ਹੋਸ਼, ਸੰਵੇਦਨਸ਼ੀਲਤਾ। ਹਿ : ਸੱਚਮੁੱਚ ਲਈ। ਚਰਤਾਮ੍ : ਆਵਾਰਾ ਫਿਰਨਾ। ਯਤ੍ : ਉਹ, ਕਿਹੜਾ। ਤਤੁ : ਉਹ। ਅਸ੍ਯੇ : ਉਸ ਦਾ। ਹਰਤਿ : ਪ੍ਰਾਪਤ ਕਰਨਾ, ਲੈ ਲੈਣਾ, ਖੋਹ ਲੈਣਾ। ਪ੍ਰਗਯਮ੍ : ਵਿਵੇਕ ਭੇਦ ਭਾਵ, ਬੁੱਧੀ। ਵਾਯੁਹ : ਹਵਾ। ਨਾਵਮ੍ : ਕਿਸ਼ਤੀ। ਇਵ: ਵਾਂਗ ਵਰਗੀ। ਅਮ੍ਭਸਿ : ਪਾਣੀ ਵਿੱਚ।

**੦ ਸ਼ਲੋਕਾਰਥ :-** ਜਿਵੇਂ ਤੇਜ਼ ਹਵਾ (ਤੂਫ਼ਾਨ) ਪਾਣੀ ਵਾਲੀ ਕਿਸ਼ਤੀ ਨੂੰ ਪਰੇ ਖਿੱਚ ਕੇ ਲੈ ਜਾਂਦੀ ਹੈ, ਏਸੇ ਤਰ੍ਹਾਂ ਭਾਉਂਦੀਆਂ ਚੱਕਰ ਲਾਉਂਦੀਆਂ ਵਿਚਰਨ ਵਾਲੀਆਂ ਇੰਦ੍ਰੀਆਂ ਉਸ ਦੀ ਬੁੱਧੀ ਉਸ ਦੇ ਵਿਵੇਕ ਅਤੇ ਮਨ ਨੂੰ ਭੀ ਹਰ ਲੈਂਦੀਆਂ ਹਨ।

**ਪਦ-ਅਰਥ-ਵਿਸਥਾਰ :-** ਇੰਦ੍ਰਯਾਣਾਮ੍ ਹਿਚਰਤਾਮ੍, ਯਤ੍ਮਨਹ ਅਨ੍ਵਿਧੀਯਤੇ = ਆਪਣੇ ਕਾਰਜ ਖੇਤਰ ਵਿੱਚ ਸਭ ਤਰ੍ਹਾਂ ਦਾ ਕਾਰਜ ਕਰਦਿਆਂ, ਸਾਧਕ ਦੇ ਅੱਗੇ ਇੰਦ੍ਰੀਆਂ ਦੇ ਆਪਣੇ ਆਪਣੇ ਵਿਸ਼ੇ ਆ ਜਾਂਦੇ ਹਨ। ਜਦੋਂ ਇੰਦ੍ਰੀਆਂ ਕਿਸੇ ਵਿਸ਼ੇ ਨਾਲ ਰਾਗ ਪੈਦਾ ਕਰਦੀਆਂ ਹਨ, ਉਹ ਇੰਦ੍ਰੀਆਂ ਮਨ ਨੂੰ ਆਪਣਾ ਬਣਾ ਲੈਂਦੀਆਂ ਹਨ। ਮਨ ਵਿੱਚ ਸੁਖ ਬੁੱਧੀ ਦੇ ਨਾਲ ਨਾਲ ਭੋਗ ਬੁੱਧੀ ਪੈਦਾ ਹੋ ਜਾਂਦੀ ਹੈ, ਜਿਵੇਂ ਭੋਜਨ ਕਰਨ ਵੇਲੇ ਜਦੋਂ ਕਿਸੇ ਪਦਾਰਥ ਦਾ ਸਵਾਦ ਆਉਂਦਾ ਹੈ। ਰਸਨ ਇੰਦ੍ਰੀਆਂ ਉਸ ਨਾਲ ਜੁੜ ਜਾਂਦੀਆਂ ਹਨ। ਮਨ ਨੂੰ ਖਿੱਚਣ ਲੱਗਦੀਆਂ ਹਨ ਤੇ ਮਨ ਉਸੇ ਸਵਾਦ ਵਿੱਚ ਪ੍ਰਸੰਨ ਹੋ ਜਾਂਦਾ ਹੈ। ੦ ਤਤ੍ਅਸ੍ਯੇ ਹਰਤਿ ਪ੍ਰਗ੍ਯ੍ਾਮ = ਮਨ ਵਿੱਚ ਵਿਸ਼ਿਆਂ ਦਾ ਮਹੱਤਵ ਬੈਠ ਜਾਣ ਨਾਲ ਉਹ (ਮਨ) ਇਕੱਲਾ ਹੀ ਸਾਧਕ ਦੀ ਬੁੱਧੀ ਨੂੰ ਹਰ ਲੈਂਦਾ ਹੈ। ਅਰਥਾਤ ਸਾਧਕ ਵਿੱਚ ਕਰਤੱਵ ਪਾਲਣਾ ਦੀ ਭਾਵਨਾ ਦੀ ਥਾਂ ਭੋਗ ਬੁੱਧੀ ਆ ਜਾਂਦੀ ਹੈ। ਪ੍ਰਭੂ ਪ੍ਰਾਪਤੀ ਵਾਲਾ ਇਰਾਦਾ ਹੀਨ ਹੋਣ ਲੱਗਦਾ ਹੈ। ਬੁੱਧੀ ਵਿਚਲਿਤ ਹੋਣ ਨੂੰ ਦੇਰ ਨਹੀਂ ਲੱਗਦੀ। ਬੁੱਧੀ ਦਾ ਅੰਤ ਹੋ ਜਾਂਦਾ ਹੈ। ੦ ਵਾਯੁਹ ਨਾਵਮ੍ ਇਵ ਅਮ੍ਭਸਿ = ਆਪ, ਬੁੱਧੀ ਨੂੰ ਹਰਨ ਦਾ ਕਾਰਨ ਇੱਕ ਦ੍ਰਿਸ਼ਟਾਂਤ ਰਾਹੀਂ ਸਮਝਾਉਂਦੇ ਹਨ। ਜਲ ਵਿੱਚ ਚਲ ਰਹੀ ਕਿਸ਼ਤੀ ਨੂੰ ਜਿਵੇਂ ਹਵਾ ਹਰ ਲੈਂਦੀ ਹੈ, ਏਸੇ ਤਰ੍ਹਾਂ ਮਨ ਬੁੱਧੀ ਨੂੰ ਹਰ ਲੈਂਦਾ ਹੈ, ਜਿਵੇਂ ਕੋਈ ਮਨੁੱਖ ਕਿਸੇ ਨਦੀ ਜਾਂ ਸਮੁੰਦਰ ਨੂੰ ਕਿਸ਼ਤੀ ਰਾਹੀਂ ਪਾਰ ਕਰਦਾ, ਕਿਸੇ ਟਿਕਾਣੇ ਤੇ ਜਾ ਰਿਹਾ ਹੋਵੇ ਤੇ ਹਵਾ ਉਲਟੀ ਚੱਲ ਰਹੀ ਹੋਵੇ ਤਾਂ ਉਹ ਹਵਾ ਕਿਸ਼ਤੀ ਨੂੰ ਅਸਲ ਟਿਕਾਣੇ ਤੋਂ ਉਲਟ ਲੈ ਜਾਵੇਗੀ। ਏਸੇ ਤਰ੍ਹਾਂ ਹੀ ਮਨੁੱਖ ਬੁੱਧੀ ਰੂਪੀ ਕਿਸ਼ਤੀ ਰਾਹੀਂ ਸੰਸਾਰ ਸਾਗਰ ਨੂੰ ਪਾਰ ਕਰਕੇ, ਪ੍ਰਭੂ ਰੂਪੀ ਟਿਕਾਣੇ ਵੱਲ ਜਾ ਰਿਹਾ ਹੈ ਤਾਂ ਇੰਦਰੀਆਂ ਰੂਪੀ ਤੇਜ਼ ਉਲਟ ਹਵਾ ਬੁੱਧੀ ਰੂਪੀ ਕਿਸ਼ਤੀ ਨੂੰ ਉਲਟ ਦਿਸ਼ਾ ਪ੍ਰਦਾਨ ਕਰਵਾ ਰਹੀ ਹੁੰਦੀ ਹੈ ਤੇ ਪ੍ਰਭੂ ਰੂਪੀ ਟਿਕਾਣੇ ਵੱਲ ਲਿਜਾਣ ਦੀ ਥਾਂ ਕਿਸ਼ਤੀ ਨੂੰ ਸੰਸਾਰ ਦੀ ਮਾਇਆ ਵਿੱਚ ਉਲਝਾ ਰਹੀ ਹੁੰਦੀ ਹੈ। ਇਸ ਨਾਲ ਸਾਧਕ ਦੀ ਵਿਸ਼ਿਆਂ ਵਿੱਚ ਸੁੱਖ ਬੁੱਧੀ ਅਤੇ ਉਨ੍ਹਾਂ ਦੇ ਉਪਯੋਗੀ ਪਦਾਰਥਾਂ ਵਿੱਚ ਬੁੱਧੀ ਉਲਝ ਜਾਂਦੀ ਹੈ। ਹਵਾ ਕਿਸ਼ਤੀ ਨੂੰ ਦੋ ਢੰਗਾਂ ਨਾਲ ਵਿਚਲਿਤ ਕਰਦੀ ਹੈ। ਉਸ ਦੇ ਰਾਹ ਦੀ ਰੁਕਾਵਟ ਬਣ ਸਕਦੀ ਹੈ ਜਾਂ ਉਸ ਨੂੰ ਡਬੋ ਸਕਦੀ ਹੈ। ਪਰ ਸਿਆਣਾ ਚਤੁਰ ਕਿਸ਼ਤੀ ਵਾਹਕ ਹਵਾ ਦੀ ਕਿਰਿਆ ਨੂੰ ਆਪਣੇ ਅਨੁਕੂਲ ਬਣਾ ਲੈਂਦਾ ਹੈ ਤੇ ਮੰਜ਼ਿਲ 'ਤੇ ਪਹੁੰਚਾ ਦਿੰਦਾ ਹੈ। ਏਸੇ ਤਰ੍ਹਾਂ ਇੰਦ੍ਰੀਆਂ ਤੋਂ ਅਨੁਗਾਮੀ ਹੋਇਆ ਮਨ ਬੁੱਧੀ ਨੂੰ ਦੋ ਤਰ੍ਹਾਂ ਨਾਲ ਵਿਚਲਿਤ ਕਰ ਸਕਦਾ ਹੈ, ਪਹਿਲਾ ਪ੍ਰਮਾਤਮਾ ਪ੍ਰਾਪਤੀ ਦੇ ਨਿਸ਼ਚੇ ਨੂੰ ਦਬਾ ਕੇ ਭੋਗ ਬੁੱਧੀ ਪੈਦਾ ਕਰ ਦਿੰਦਾ ਹੈ। ਇੰਜ ਮਨੁੱਖ ਨਖਿੱਧ ਭੋਗ ਭੋਗਦਾ ਹੋਇਆ ਆਪਣਾ ਪਤਣ ਕਰਵਾ ਲੈਂਦਾ ਹੈ। ਪਰ ਜਿਸ ਨੇ ਮਨ ਤੇ ਇੰਦ੍ਰੀਆਂ ਨੂੰ ਵੱਸ ਵਿੱਚ ਕੀਤਾ ਹੁੰਦਾ ਹੈ, ਉਸ ਦੀ ਬੁੱਧੀ ਨੂੰ ਮਨ ਵਿਚਿਲਤ ਨਹੀਂ ਕਰਦਾ, ਬਲਕਿ ਸਾਧਕ ਨੂੰ ਪਰਮਾਤਮਾ ਤੱਕ ਪੁੱਜਣ ਵਿੱਚ ਸਹਾਇਤਾ ਕਰਦਾ ਹੈ।

**ਵਿਆਖਿਆ :-** ਮਾਨਵੀ ਸੰਵੇਦਨਾ ਮਾਨਵੀ ਹੋਸ਼ ਕੇਵਲ ਪ੍ਰਭੂਤਵ ਦੀ ਸੇਵਾ ਲਈ ਅਰਪਣ ਹੈ। ਜੇਕਰ ਇਨ੍ਹਾਂ ਵਿੱਚੋਂ ਇੱਕ ਵੀ ਇੰਦ੍ਰੀ, ਵਿਅਕਤੀ ਦੀ ਰੀਝ ਪੂਰਤੀ ਲਈ ਕਾਰਜ ਕਰਦੀ ਹੈ ਤਾਂ ਉਹ ਸਾਧਕ ਨੂੰ ਉਸ ਦੇ ਦੈਵੀ ਮਾਰਗ ਤੋਂ ਪਰੇ ਹਟਾਉਣ ਵਿੱਚ ਸਫ਼ਲ ਹੋ ਸਕਦੀ ਹੈ। ਮਾਨਵ ਦੀਆਂ ਸਮੁੱਚੀਆਂ ਗਿਆਨ-ਇੰਦ੍ਰੀਆਂ, ਕੇਵਲ ਪ੍ਰਭੂਤਵ ਵੱਲ ਕੇਂਦ੍ਰਿਤ ਹੋਣੀਆਂ ਚਾਹੀਦੀਆਂ ਹਨ। ਜਿਹੜਾ ਮਨ ਇੰਦ੍ਰੀਆਵੀ-ਵੇਗ ਦੇ ਹੜ੍ਹ ਵਿੱਚ ਬਹਿ ਜਾਂਦਾ ਹੈ, ਉਹ ਆਵਾਰਾ ਹੋ ਜਾਂਦਾ ਹੈ, ਜਿਵੇਂ ਸਮੁੰਦਰ ਵਿੱਚ ਜਿਸ ਜਹਾਜ਼ ਕੋਲ ਰਾਡਾਰ ਨਹੀਂ ਹੁੰਦਾ, ਉਹ ਭਟਕ ਸਕਦਾ ਹੈ। ਜਿਵੇਂ ਮੋਮਬੱਤੀ ਅੱਗ ਦੀ ਨਿੱਕੀ ਜਿਹੀ ਲਾਟ ਨਾਲ ਰੌਸ਼ਨੀ ਪੈਦਾ ਕਰਦੀ ਹੈ, ਏਸੇ ਤਰ੍ਹਾਂ ਹੀ ਮਨ, ਜਿਸ ਵਿੱਚ ਆਤਮਾ ਦਾ ਪ੍ਰਕਾਸ਼ ਹੈ, ਸਦਾ ਲਈ ਪ੍ਰਕਾਸ਼ਮਾਨ ਹੋ ਜਾਂਦਾ ਹੈ। ਚੰਮ ਖੁਸ਼ੀਆਂ ਦਾ ਸੁਆਦ ਇੰਜ ਹੈ ਜਿਵੇਂ ਅਸੀਂ ਸਰੀਰ ਉੱਪਰਲੇ ਫੋੜੇ ਉੱਪਰ ਖਾਜ਼ ਕਰਨ ਵੇਲੇ, ਲਜਿੱਤ ਮਹਿਸੂਸ ਕਰਦੇ ਹਾਂ, ਪਰ ਸਾਡੀ ਬਿਮਾਰੀ ਵਧ ਜਾਂਦੀ ਹੈ।



**2.68 ਸ਼ਲੋਕ :**

*तस्मात् यस्य महा-बाहो, नि-गृहीतानि सर्वशः। इन्द्रियाणि इन्द्रिय-अर्थेभ्यः, तस्य प्रज्ञा प्रति-स्थिता॥*

***ਤਸ੍ਮਾਤ੍ ਯਸ੍ਯ ਮਹਾ ਬਾਹੋ ਨਿ ਗ੍ਰਹੀਤਾਨਿ ਸਰ੍ਵਸ਼ਹ।***
***ਇੰਦ੍ਰਯਾਣਿ ਇੰਦ੍ਰਯ ਅਰ੍ਥੇ ਭ੍ਯਹਸ ਤਸ੍ਯ ਪ੍ਰਗ੍ਯ ਪ੍ਰਤਿਸ੍ਥਿਤਾ॥***

**੦ ਸ਼ਬਦ ਅਰਥ :-** ਤਸ੍ਮਾਤ੍ : ਇਸ ਲਈ। ਯਸ੍ਹ : ਕਿਸ ਦਾ। ਮਹਾਬਾਹੋ : ਹੇ ਸ਼ਕਤੀਸ਼ਾਲੀ ਹਥਿਆਰਾਂ ਵਾਲੇ। ਨਿਗ੍ਰਹੀਤਾਨਿ : ਐਨੇ ਦੱਬਾ ਦਿੱਤੇ ਕੁਚਲੇ ਗਏ। ਸਰ੍ਵਸ਼ਹ : ਪੂਰਣ ਤੌਰ 'ਤੇ, ਪੂਰੇ। ਇੰਦ੍ਰਯਾਣਿ : ਗਿਆਨ, ਹੋਸ਼, ਸੰਵੇਦਨਾ। ਇੰਦ੍ਰਯ ਅਰ੍ਥੇ ਭ੍ਯਹਸ : ਗਿਆਨ ਦੇਣ ਵਾਲੀਆਂ ਵਸਤੂਆਂ, ਇੰਦ੍ਰਿਆਵੀ ਚੀਜ਼ਾਂ। ਤਸ੍ਯ : ਉਸ ਦਾ। ਪ੍ਰਗਯ : ਗਿਆਨ, ਬੁੱਧੀ, ਵਿਵੇਕ। ਪ੍ਰਤਿਸ੍ਥਿਤਾ : ਪੱਕੀ ਹੈ, ਨੀਯਤ ਹੈ।

**੦ ਸ਼ਲੋਕਾਰਥ :-** ਇਸ ਲਈ ਹੇ ਸ਼ਕਤੀਸ਼ਾਲੀ ਹਥਿਆਰਾਂ ਵਾਲੇ। ਜਿਸ ਦੀਆਂ ਇੰਦ੍ਰੀਆਂ ਇੰਦ੍ਰਿਆਵੀ ਵਿਸ਼ਿਆਂ ਤੋਂ, ਨਿਯੰਤਰਣ ਵਿੱਚ ਕੀਤੀਆਂ ਹੋਈਆਂ ਹਨ, ਉਸ ਦੀ ਬੁੱਧੀ (ਗਿਆਨ ਯੋਗਤਾ) ਹੀ ਸਥਿਰ ਹੈ। ਸੰਖਯਾ ਯੋਗ ਅਤੇ ਬੁੱਧੀ ਯੋਗ ਲਾਭਦਾਇਕ ਇੱਛਾਵਾਂ ਦੀ ਇੱਛਾ ਕੀਤੇ ਬਿਨਾਂ ਬੁੱਧੀ ਗਿਆਨ ਰਾਹੀਂ ਇੰਦ੍ਰੀਆਂ ਉੱਪਰ ਨਿਯੰਤਰਣ ਕੀਤਾ ਜਾ ਸਕਦਾ ਹੈ।

**੦ ਪਦ-ਅਰਥ-ਵਿਸਥਾਰ :-** ੦ ਤਸ੍ਮਾਤ੍ : ਪਦ ਵਿਚ ਭਗਵਾਨ ਕਹਿੰਦੇ ਹਨ ਕਿ ਜਿਸ ਤੇ ਮਨ ਤੇ ਇੰਦ੍ਰੀਆਂ ਵਿੱਚ ਸੰਸਾਰ ਦਾ ਆਕਰਸ਼ਣ ਨਹੀਂ ਰਿਹਾ, ਉਸ ਦੀ ਬੁੱਧੀ ਪ੍ਰਤਿਸ਼ਿਟਤ ਹੁੰਦੀ ਹੈ। ੦ ਸਰ੍ਵਸਹ : ਪਦ ਤੋਂ ਭਾਵ ਹੈ ਕਿ ਸੰਸਾਰ ਦੇ ਨਾਲ ਵਿਵਹਾਰ ਕਰਦੇ ਹੋਏ ਅਥਵਾ ਇਕਾਂਤ ਵਿੱਚ ਚਿੰਤਣ ਕਰਦੇ ਹੋਏ ਕਿਸੇ ਵੀ ਅਵੱਸਥਾ ਵਿੱਚ ਉਸ ਦੀਆਂ ਇੰਦ੍ਰੀਆਂ ਭੋਗਾਂ ਵਿਚ ਨਹੀਂ ਗ੍ਰਸਤ ਹੁੰਦੀਆਂ, ਭਾਵੇਂ ਕਿੰਨੇ ਵੀ ਵਿਸ਼ੇ ਉਸ ਦੇ ਅੱਗੇ ਆ ਜਾਣ ਪਰ ਉਸ ਦਾ ਕੁੱਝ ਵੀ ਨਹੀਂ ਵਿਗੜਦਾ, ਨਾ ਮਨ ਬੁੱਧੀ ਖਰਾਬ ਹੁੰਦੀ ਹੈ। ਪਹਾੜਾਂ ਵਾਂਗ ਉਸ ਦੀ ਬੁੱਧੀ ਦ੍ਰਿੜ ਹੋ ਜਾਂਦੀ ਹੈ। ੦ ਨਿਗ੍ਰਹੀਤਾਨਿ : ਦਾ ਅਰਥ ਹੈ ਕਿ ਇੰਦ੍ਰੀਆਂ ਵਿਸ਼ਿਆਂ ਤੋਂ ਪੂਰੀ ਤਰ੍ਹਾਂ ਵੱਸ ਵਿੱਚ ਕੀਤੀਆਂ ਹੋਈਆਂ ਹਨ। ਜਿਵੇਂ ਸੱਪ ਦੇ ਦੰਦ ਕੱਢ ਲੈਣ ਨਾਲ ਉਸ ਦਾ ਜ਼ਹਿਰ ਨਹੀਂ ਰਹਿੰਦਾ ਜੇ ਉਹ ਕੱਟ ਵੀ ਲਵੇ ਤਾਂ ਉਸ ਦਾ ਅਸਰ ਨਹੀਂ ਹੁੰਦਾ। ਏਸੇ ਤਰ੍ਹਾਂ ਇੰਦ੍ਰੀਆਂ ਨੂੰ ਰਾਗ ਦੋਸ਼ ਤੋਂ ਰਹਿਤ ਕਰ ਦੇਣਾ ਹੀ ਜਿਵੇਂ ਉਨ੍ਹਾਂ ਦੇ ਜ਼ਹਿਰੀਲੇ ਦੰਦ ਕੱਢ ਦੇਣਾ ਹੈ। ਅਜਿਹਾ ਕਰਨ ਨਾਲ ਇੰਦ੍ਰੀਆਂ ਸ਼ਕਤੀਹੀਣ ਹੋ ਜਾਂਦੀਆਂ ਹਨ। ਇਸ ਸ਼ਲੋਕ ਰਾਹੀਂ ਦੱਸਿਆ ਹੈ ਕਿ ਸਾਧਕ ਨੂੰ ਦ੍ਰਿੜਤਾ ਨਾਲ ਇਹ ਨਿਸ਼ਚਾ ਕਰ ਲੈਣਾ ਚਾਹੀਦਾ ਹੈ ਕਿ ਮੇਰਾ ਲਕਸ਼ ਪਰਮਾਤਮਾ ਦੀ ਪ੍ਰਾਪਤੀ ਹੈ, ਨਾ ਹੀ ਭੋਗ ਭੋਗਣੇ ਜਾਂ ਸੰਗ੍ਰਹਿ ਕਰਨਾ ਹੈ। ਜੇ ਅਜਿਹੀ ਸਾਵਧਾਨੀ ਸਾਧਕ ਸਥਾਪਤ ਕਰਦਾ ਹੈ ਤਾਂ ਸਮਝੋ ਉਸ ਦੀ ਬੁੱਧੀ ਸਥਿਰ ਹੈ। ੦ ਸਰ੍ਵਸਹ = ਮਨ ਸਹਿਤ ਸਾਰੀਆਂ ਇੰਦ੍ਰੀਆਂ। ੦ ਤਸ੍ਯ = ਸਿੱਧ ਅਤੇ ਸਾਧਕ ਦੋਵਾਂ ਦਾ ਪਰਾਮਰਸ਼ ਕੀਤਾ ਗਿਆ ਹੈ। ੦ ਮਹਾਬਾਹੋ = ਇੰਦ੍ਰੀਆਂ ਰੂਪੀ ਦੁਸ਼ਮਨ ਨੂੰ ਜਿੱਤਣ ਵਾਲੇ ਮਹਾਬੀਰ।

**ਵਿਆਖਿਆ :-** ਸਾਧਕ ਉਹ ਹੈ ਜਿਸ ਨੇ ਇੰਦ੍ਰਿਆਵੀ ਮੋਹ ਰੂਪੀ ਸ਼ਕਤੀਆਂ ਉੱਪਰ ਨਿਅੰਤਰਣ ਕਰ ਲਿਆ ਹੈ। ਚੰਗਾ ਕੀ ਹੈ ? ਭੈੜਾ ਕੀ ਹੈ ? ਇਸ ਦਾ ਫੈਸਲਾ ਸਾਡੇ ਮਨ ਵਿਚਲੀਆਂ ਸੰਵੇਦਨਾਵਾਂ ਦਾ ਵਿਵਹਾਰ ਕਰਦਾ ਹੈ ਜਿਸ ਨੇ ਸਾਡੀਆਂ ਇੰਦ੍ਰਿਆਵੀ-ਸ਼ਕਤੀਆਂ ਨੂੰ ਕ੍ਰਿਆ ਦੇਣੀ ਹੈ। ਜਿਹੜੀਆਂ ਇੰਦ੍ਰੀਆਂ ਸਾਡੀਆਂ ਇੱਛਾਵਾਂ ਦੀਆਂ, ਗ਼ੁਲਾਮ ਬਣ ਚੁੱਕੀਆਂ ਹਨ, ਉਹ ਸਾਨੂੰ ਭੈੜੇ ਕੰਮ (ਪਾਪ) ਕਰਨ 'ਤੇ ਮਜ਼ਬੂਰ ਕਰਦੀਆਂ ਹਨ। ਜਿਸ ਮਨ ਦੇ ਗਿਆਨ ਨੇ ਆਪਣੇ ਆਪ ਨੂੰ ਪ੍ਰਭੂਤਵ ਨਾਲ ਜੋੜ ਲਿਆ ਹੈ, ਸੇਵਾ, ਅਰਚਨਾ, ਲੋਕ ਭਗਤੀ ਤੇ ਸਤਿਕਾਰ ਕਰਨ ਦੀ ਲਗਨ ਲਾਈ ਹੈ, ਉਹ ਮਨ ਨੇਕੀ ਸਤਿ ਸੰਕਲਪ ਦਾ ਧਾਰਨੀ ਬਣ ਗਿਆ ਹੈ। ਪੰਜ ਗਿਆਨ ਇੰਦ੍ਰੀਆਂ ਰਾਹੀਂ ਪ੍ਰਮਾਤਮ-ਸ਼ਕਤੀ ਦੀ ਗਿਆਨ ਪਹਿਚਾਣ ਸੰਭਵ ਹੈ। ਇੰਦ੍ਰੀਆਵੀ ਸ਼ਕਤੀਆਂ ਉੱਪਰ ਨਿਯੰਤਰਣ ਕਰਨ ਵਾਲੇ ਯੋਗੀ ਦੀ ਅਪਾਰ ਸ਼ਕਤੀ ਸਦੀਵੀ ਹੈ। ਉਸ ਦੀ ਬੁੱਧੀ ਵਿਵੇਕ ਅਪਾਰ ਹੈ। ਯੋਗੀ ਆਪਣੀਆਂ ਕਾਰਜ ਵਿਧੀਆਂ ਰਾਹੀਂ ਨਰਕ ਰੂਪੀ ਸੰਸਾਰ ਨੂੰ ਸਵੱਰਗ ਰੂਪੀ ਸੰਸਾਰ ਵਿੱਚ ਬਦਲ ਸਕਦਾ ਹੈ।



**2.69 ਸ਼ਲੋਕ :**

*या निशा सर्व-भूतानाम्, तस्याम् जागर्ति सम्-यमी। यस्याम् जाग्रति भूतानि, सा निशा पश्यत: मुने:॥*

***ਯਾ ਨਿਸ਼ਾ ਸਰਵ੍ਭੂਤਾਨਾਮ੍ ਤਸ੍ਯਾਮ੍ ਜਾਗ੍ਰਤਿ ਸਮ੍ਯਮੀ।***
***ਯਸ੍ਯਾਮ੍ ਜਾਗ੍ਰਤਿ ਭੂਤਾਨਿ ਸਾ ਨਿਸ਼ਾ ਪਸ਼੍ਯਤਹ ਮੁਨੇਹ॥***

**੦ ਸ਼ਬਦ ਅਰਥ :-** ਯਾ : ਕਿਹੜਾ ਜਿਹੜਾ ਕੌਣ। ਨਿਸ਼ਾ : ਰਾਤ। ਸਰਵ੍ਭੂਤਾਨਾਮ੍ : ਸਾਰੇ ਜੀਵਾ ਦੀ। ਤਸ੍ਯਾਮ੍ : ਉਸ ਅੰਦਰ। ਜਾਗ੍ਰਤਿ : ਜਾਗਣ ਅਵੱਸਥਾ। ਸਮ੍ਯਮੀ : ਸਵੈ ਨਿਯੰਤਰਣ। ਯਸ੍ਯਾਮ੍ : ਇਸ ਵਿੱਚ, ਕੌਣ, ਕਿਹੜਾ। ਭੂਤਾਨਿ : ਸਾਰੇ ਜੀਵ। ਸਾ : ਉਹ। ਨਿਸ਼ਾ : ਰਾਤ। ਪਸ਼੍ਯਤਹ : ਦੇਖਣ ਪਿੱਛੋਂ। ਮੁਨੇਹ : ਮੁਨੀ ਦੀ।

**੦ ਸ਼ਲੋਕਾਰਥ :-** ਸਾਰੇ ਜੀਵ-ਪ੍ਰਾਣੀਆਂ ਲਈ ਜਦੋਂ ਰਾਤ ਅਥਵਾ (ਕਾਲਖ਼) ਹੁੰਦੀ ਹੈ, ਉਸ ਵਿੱਚ ਸਵੈ ਨਿਅੰਤਰਣ ਕਰਨ ਵਾਲਾ (ਸੰਜਮੀ ਯੋਗੀ) ਹੀ ਜਾਗਦਾ ਹੈ। ਜਿਸ ਅਵੱਸਥਾ ਵਿੱਚ ਸਾਰੇ ਜੀਵ ਪ੍ਰਾਣੀ ਜਾਗਦੇ ਹਨ ਤਾਂ ਆਤਮ ਦਰਸ਼ਨ ਕਰਨ ਵਾਲੇ ਮੁਨੀ ਲਈ ਉਹ ਅਵੱਸਥਾ ਰਾਤ ਦੀ (ਕਾਲਖ਼) ਹੁੰਦੀ ਹੈ।

**ਪਦ-ਅਰਥ-ਵਿਸਥਾਰ :-** ੦ ਯਾ ਨਿਸ਼ਾ ਸਰ੍ਵਭੂਤਾ ਨਾਮ੍ ਤਸ੍ਯਾਮ੍ = ਜਿਸ ਦੀਆਂ ਇੰਦ੍ਰੀਆਂ ਦੇ ਮਨ ਵੱਸ ਵਿੱਚ ਨਹੀਂ ਹਨ, ਉਹ ਭੋਗ ਵਿਲਾਸੀ ਹਨ। ਪਰਮਾਤਮਾ ਵੱਲੋਂ ਨਿਵੇਸਲੇ ਹਨ। ਜਿਹੜੇ ਪਰਮਾਤਮਾ, ਤੱਤਵ ਗਿਆਨ, ਦੁੱਖਾਂ ਦੇ ਕਾਰਨ ਤੇ ਸੰਤਾਪ ਦੀ ਉਤਪਤੀ ਸੰਬੰਧੀ ਨਹੀਂ ਸੋਚਦੇ, ਉਹ ਸਮਝੋ ਹਨੇਰੇ ਵਿੱਚ ਵਿਚਰਦੇ ਹਨ। ੦ ਭੂਤਾ ਨਾਮ੍ = ਜਿਵੇਂ ਪਸ਼ੂ ਪੰਛੀ ਖਾਣ ਪੀਣ ਵਿੱਚ ਹੀ ਲੱਗੇ ਰਹਿੰਦੇ ਹਨ, ਏਸੇ ਤਰ੍ਹਾਂ ਵਿਅਕਤੀ ਸੰਸਾਰੀ ਬਣਕੇ ਦਿਨ ਰਾਤ, ਖਾਣ ਪੀਣ, ਸੁੱਖ ਭੋਗਣ, ਧਨ ਕਮਾਉਣ ਵਿੱਚ ਲੱਗੇ ਰਹਿੰਦੇ ਹਨ। ਮਨੁੱਖ ਵੀ ਪਸ਼ੂਆਂ ਵਾਂਗ ਪ੍ਰਭੂ ਵੱਲੋਂ ਮੂੰਹ ਮੋੜ ਲੈਂਦਾ ਹੈ। ਅੰਤਰ ਇਹ ਹੈ ਕਿ ਵਿਵੇਕ ਦੇ ਘੱਟ ਹੋਣ ਕਾਰਨ ਪਸ਼ੂ ਪੰਛੀ ਸਾਰਾ ਸਮਾਂ ਖਾਣ ਪੀਣ ਵਿੱਚ ਲੰਘਾ ਦਿੰਦੇ ਹਨ ਪਰ ਮਨੁੱਖ ਵਿੱਚ ਵਿਵੇਕ ਸ਼ਕਤੀ ਦੇ ਜਾਗ੍ਰਿਤ ਹੋਣ ਕਾਰਨ ਉਹ ਆਪਣਾ ਕਲਿਆਣ ਕਰ ਲੈਂਦਾ ਹੈ। ਪ੍ਰਭੂ ਪ੍ਰਾਪਤੀ ਕਰ ਸਕਦਾ ਹੈ। ਪਰ ਵਿਵੇਕ ਸ਼ਕਤੀ ਦੇ ਦੁਰਉਪਯੋਗ ਕਾਰਨ ਮਨੁੱਖ ਪਦਾਰਥ ਭੋਗ ਕਰਦਾ ਹੈ। ਧਨ ਜੋੜਦਾ ਹੈ। ਪਰ ਪਸ਼ੂ ਪੰਛੀ ਸੰਗ੍ਰਹਿ ਨਹੀਂ ਕਰਦੇ, ਪੇਟ ਭਰਕੇ ਚੁੱਪ ਹੋ ਜਾਂਦੇ ਹਨ। ਮਨੁੱਖ ਸੰਗ੍ਰਹਿ ਕਰਦਾ ਹੈ। ੦ ਤਸ੍ਯਾਮ੍ ਜਾਗ੍ਰਿਤ ਸਮ੍ਯਮੀ = ਮਨੁੱਖ ਪ੍ਰਭੂ ਤੋਂ ਬੇਮੁੱਖ ਹੋ ਕੇ ਜੇ ਹਨੇਰੇ ਵਿੱਚ ਭਟਕਦਾ ਹੈ, ਆਪਣਾ ਕਲਿਆਣ ਨਹੀਂ ਕਰਦਾ, ਤਾਂ ਇਸ ਵਿੱਚ ਉਸ ਦਾ ਕਸੂਰ ਹੈ। ਪਰ ਸੰਜਮੀ ਮਨੁੱਖ ਮਨ ਤੇ ਇੰਦ੍ਰੀਆਂ ਨੂੰ ਵੱਸ ਵਿੱਚ ਕਰਕੇ ਜਾਗ ਪੈਂਦਾ ਹੈ। ਉਸ ਦਾ ਮੂਲ ਮੰਤਵ ਪ੍ਰਭੂ ਪ੍ਰਾਪਤੀ ਹੈ, ਉਹੋ ਹੀ ਸੰਜਮੀ ਕਹਾਉਂਦਾ ਹੈ। ਪ੍ਰਭੂਤੱਤਵ ਨੂੰ, ਆਪਣੇ ਸਰੂਪ ਨੂੰ, ਸੰਸਾਰ ਦੇ ਯਥਾਰਥ ਨੂੰ ਸਮਝਣਾ ਉਸ ਦਾ ਕਰਤੱਵ ਹੈ। ਤਾਂ ਹੀ ਉਸ ਦੇ ਹਨੇਰੇ ਦਾ ਅੰਤ ਹੁੰਦਾ ਹੈ। ੦ ਯਸ੍ ਯਾਮ੍ ਜਾਗ੍ਰਿਤਿ ਭੂਤਾ ਨਿ = ਜਿਹੜੇ ਭੋਗ ਤੇ ਸੰਗ੍ਰਹਿ ਵਿੱਚ ਸਾਵਧਾਨ ਰਹਿੰਦੇ ਹਨ, ਇੱਕ ਇੱਕ ਪੈਸੇ ਦਾ ਹਿਸਾਬ ਰੱਖਦੇ ਹਨ। ਧਨ ਦੌਲਤ ਜ਼ਮੀਨ ਇਕੱਠੀ ਕਰਕੇ ਖ਼ੁਸ਼ ਹੁੰਦੇ ਹਨ। ਪੂੰਜੀ ਲਾਭ ਨੂੰ ਮਾਨ ਸਮਝਦੇ ਹਨ, ਉਨ੍ਹਾਂ ਵਿੱਚ ਜੋ ਸਾਵਧਾਨ ਰਹਿੰਦੇ ਹਨ, ਉਹੋ ਹੀ ਉਨ੍ਹਾਂ ਲੋਕਾਂ ਦਾ ਜਾਗਣਾ ਹੈ। ੦ ਸਾ ਨਿਸ਼ਾ ਪਸ਼੍ਯਤਹ ਮੁਨੇਹ = ਜਿਨ੍ਹਾਂ ਸੰਸਾਰਕ ਪਦਾਰਥਾਂ ਦਾ ਭੋਗ ਤੇ ਸੰਗ੍ਰਹਿ ਕਰਨ ਨੂੰ ਮਨੁੱਖ ਆਪਣੇ ਆਪ ਨੂੰ ਵੱਡਾ ਬੁੱਧੀਮਾਨ ਸਮਝਦਾ ਹੈ ਚਤੁਰ ਮੰਨਦਾ ਹੈ, ਪਰਮਾਤਮਾ ਨੂੰ ਜਾਨਣ ਵਾਲੇ ਮਨਨਸ਼ੀਲ ਸਨਿਆਸੀ ਮਨੁੱਖ ਦੀ ਦ੍ਰਿਸ਼ਟੀ ਵਿੱਚ ਉਹ ਸਾਰੇ ਰਾਤ ਦੇ ਸਮਾਨ ਹਨ, ਉਨ੍ਹਾਂ ਅੱਗੇ ਬਿਲਕੁਲ ਹਨੇਰਾ ਹੈ। ਜਿਵੇਂ ਬੱਚੇ ਖੇਡਦੇ ਖੇਡਦੇ ਕੱਚ ਤੇ ਕੰਕਰ ਦੇ ਟੁਕੜਿਆਂ ਲਈ ਲੜ ਪੈਂਦੇ ਹਨ, ਉਨ੍ਹਾਂ ਨੂੰ ਪ੍ਰਾਪਤ ਕਰਕੇ ਖ਼ੁਸ਼ ਹੁੰਦੇ ਹਨ, ਗਵਾ ਕੇ ਦੁਖੀ ਹੁੰਦੇ ਹਨ, ਉਹ ਕੱਚ ਜਾਂ ਕੰਕਰ ਦਾ ਮਹੱਤਵ ਨਹੀਂ ਸਮਝਦੇ। ਏਸੇ ਤਰ੍ਹਾਂ ਭੋਗ ਵਿਲਾਸ ਧਨ ਦੌਲਤ ਇਕੱਠਾ ਕਰਨ ਵਾਲੇ ਲੋਕ ਲੜਾਈ ਝਗੜੇ ਝੂਠ ਕਪਟ ਵਿੱਚ ਖ਼ੁਸ਼ ਰਹਿੰਦੇ ਹਨ, ਪਰ ਜੋ ਲੋਕ ਸੰਸਾਰ ਤੇ ਪ੍ਰਭੂ ਨੂੰ ਜਾਣ ਲੈਂਦੇ ਹਨ, ਮਨਨਸ਼ੀਲ ਸੰਨਿਆਸੀ ਲੋਕ ਭੋਗ ਵਿਲਾਸ ਦੀ ਅਸਲੀਅਤ ਸਮਝ ਕੇ ਪ੍ਰਭੂ ਦੀ ਪਹਿਚਾਣ ਕਰ ਲੈਂਦੇ ਹਨ। ਪਦਾਰਥਾਂ ਦਾ ਸਦਉਪਯੋਗ ਕਰਦੇ ਹਨ।

**ਵਿਆਖਿਆ :-** ਭੌਤਿਕ ਰੂਪ ਵਿੱਚ ਅਸੀਂ ਭਿੰਨ ਭਿੰਨ ਜੀਵਾਂ ਦੀਆਂ ਪ੍ਰਕਿਰਿਆਵਾਂ ਅਵੱਸਥਾਵਾਂ ਵਿੱਚ ਭਿੰਨਤਾ ਵੇਖਦੇ ਹਾਂ। ਜਿਵੇਂ ਮਨੁੱਖੀ ਜੀਵ ਰਾਤ ਨੂੰ ਆਰਾਮ ਕਰਦੇ ਹਨ, ਜਦ ਕਿ ਉੱਲੂ ਵਰਗੇ ਜੀਵਾਂ ਲਈ ਰਾਤ ਕਾਰਜ ਕਰਨ ਦਾ ਸਮਾਂ ਹੈ, ਕਿਉਂਕਿ ਉਹ ਦਿਨ ਸਮੇਂ ਵੇਖ ਨਹੀਂ ਸਕਦੇ। ਦਿਨ ਰਾਤ ਦੀ ਮਹੱਤਤਾ ਕਿਸੇ ਲਈ ਇੱਕ ਸਮਾਨ ਨਹੀਂ ਹੈ। ਜਿਵੇਂ ਚੋਰ ਲਈ ਰਾਤ, ਮਿਹਨਤੀ ਕਾਮੇ ਲਈ ਦਿਨ ਲਾਭਕਾਰੀ ਹੈ। ਏਸੇ ਤਰ੍ਹਾਂ ਯੋਗੀ ਸਥਿਰ ਮਨ ਵਾਲੇ ਪ੍ਰਭੂ-ਸ਼ਕਤੀ ਦੀ ਪਹਿਚਾਣ ਹਨੇਰੇ ਵਿੱਚ ਵੀ ਕਰ ਲੈਂਦੇ ਹਨ। ਉਨ੍ਹਾਂ ਲਈ ਧਰਤੀ ਉੱਪਰ ਵਿਚਰਦੀਆਂ ਸਾਰੀਆਂ ਵਸਤੂਆਂ ਦੀ ਯਥਾਰਥਕਤਾ ਨੂੰ ਸਮਝਣਾ ਕੋਈ ਔਖਾ ਕਾਰਜ ਨਹੀਂ ਹੈ। ਉਹ ਸ੍ਰਿਸ਼ਟੀ ਪ੍ਰਤਿ ਜਾਗਰੂਕ ਹਨ। ਜਿਨ੍ਹਾਂ ਨੇ ਪ੍ਰਭੂਤੱਵ ਨਾਲ ਇਕਮਿਕਤਾ ਪ੍ਰਾਪਤ ਕਰ ਲਈ ਹੈ, ਉਹ ਬ੍ਰਾਹਮਣ ਇੰਦ੍ਰੀਆਵੀ ਸ਼ਕਤੀਆਂ ਉੱਪਰ ਕਾਬੂ ਕਰਕੇ ਆਪਣੇ ਆਪ ਨੂੰ ਪ੍ਰਭੂਤਵ ਵਿੱਚ ਲੀਨ ਕਰ ਲੈਂਦੇ ਹਨ। ਇਹੋ ਸ਼ਕਤੀ ਹੈ, ਇਹੋ ਅੰਤਿਮ ਪੜ੍ਹਾ ਹੈ। ਇਹੋ ਕਿਣਕੇ ਦਾ ਮਹਾਂ ਥਲ ਵਿਚ, ਤੁਪਕੇ ਦਾ ਸਾਗਰ ਵਿੱਚ ਰਲ ਜਾਣ ਦਾ ਅੰਤਿਮ ਪੜਾ ਹੈ। ਮਹਾਂ ਪ੍ਰਕਾਸ਼ ਵਿੱਚ ਕਿਰਨ ਦਾ ਮਿਲਣਾ ਮਹਾਂਪ੍ਰਕਾਸ਼ ਹੋ ਜਾਣਾ ਹੈ। ਇਹੋ ਪ੍ਰਭੂਤਵ ਦੀ ਪਹਿਚਾਣ ਹੈ।



**2.70 ਸ਼ਲੋਕ :**

*आ-पूर्यमाणम् अ-चल-प्रतिष्ठम्, समुद्रम् आप: प्र-विशन्ति यद्-वत्।*
*तद्-वत् कामा: यम् प्र-विशन्ति सर्वे, स: शन्तिम् आपनोति न काम-कामी॥*

***ਆਪੂਰ੍ਯਾਣਮ੍ ਅਚਲ ਪ੍ਰਤਿਸ਼੍ਟਮ੍, ਸਮੁਦ੍ਰਮ੍ ਆਪਹ ਪ੍ਰਵਿਸ਼ੰਤਿ ਯਦ੍ਵਤ੍।***
***ਤਦ੍ ਵਤ੍ ਕਾਮਾਹ ਯਮ੍ ਪ੍ਰਵਿੰਸ਼ਤਿੰ ਸਰ੍ਵੇ ਸਹ ਸ਼ਾਂਤਿਮ੍ ਆਪਨੋਤਿ, ਨ ਕਾਮ ਕਾਮੀ॥***

**੦ ਸ਼ਬਦ ਅਰਥ :-** ਆਪੂਰ੍ਯਾਣਮ੍ : ਸਾਰੇ ਪਾਸਿਆਂ ਤੋਂ ਭਰਿਆ ਹੋਇਆ। ਅਚਲ ਪ੍ਰਤਿਸ਼੍ਟਾਮ੍ : ਜਿਹੜਾ ਸਥਿਰ ਅਹਿਲ ਉੱਪਰ ਆਧਾਰਿਤ ਹੋਵੇ। ਸਮੁਦ੍ਰਮ੍ : ਸਾਗਰ। ਆਪਹ : ਪਾਣੀ। ਪ੍ਰਵਿੰਸ਼ਤਿ : ਦਾਖਲ ਹੋਣਾ। ਯਦ੍ਵਤ੍ : ਜਿਵੇਂ। ਤਦ੍ਵਤ੍ : ਇਸ ਤਰ੍ਹਾਂ। ਕਾਮਾਹ : ਇੱਛਾਵਾਂ। ਯਮ੍ : ਕਿਸ ਦੀ। ਪ੍ਰਵਿੰਸ਼ਤਿ : ਸ਼ਾਮਲ ਹੋਣਾ। ਸਰ੍ਵੇ : ਸਾਰੇ। ਸਹ : ਉਹ। ਸ਼ਾਂਤਿਮ੍ : ਅਮਨ। ਆਪਨੋਤਿ : ਪ੍ਰਾਪਤ ਕਰਦਾ ਹੈ। ਨ : ਨਹੀਂ। ਕਾਮਕਾਮੀ : ਇੱਛਾਵਾਂ ਦੀਆਂ ਇੱਛਾਵਾਂ।

**੦ ਸ਼ਲੋਕਾਰਥ :-** ਜਿਵੇਂ ਕਿ ਸਾਰੇ ਪਾਸਿਆਂ ਵੱਲੋਂ ਪਾਣੀ ਨਾਲ ਭਰਪੂਰ ਸਥਿਰ ਸਾਗਰ ਵਿੱਚ ਭਿੰਨ ਭਿੰਨ ਪ੍ਰਕਾਰ ਦੀਆਂ ਨਦੀਆਂ ਦਾ ਜਲ, ਉਸ ਨੂੰ ਹਲਾਏ ਬਿਨਾ, ਉਸ ਵਿੱਚ ਸ਼ਾਮਲ ਹੋ ਜਾਂਦਾ ਹੈ। ਉਸੇ ਤਰ੍ਹਾਂ ਹੀ ਸਥਿਰ ਬੁੱਧੀ ਵਾਲੇ ਯੋਗ ਪੁਰਸ਼ ਵਿੱਚ ਇੱਛਾਵਾਂ ਦੀਆਂ ਇੱਛਾਵਾਂ ਕਿਸੇ ਤਰ੍ਹਾਂ ਦਾ ਵਿਕਾਰ ਉਤਪੰਨ ਕੀਤੇ ਬਿਨਾਂ ਉਸ ਵਿੱਚ ਪ੍ਰਵੇਸ਼ ਕਰ ਜਾਂਦੀਆਂ ਹਨ। ਉਹੋ ਸਦੀਵ ਪਰਮ ਸ਼ਾਂਤੀ ਨੂੰ ਪ੍ਰਾਪਤ ਕਰਦਾ ਹੈ। ਉਸ ਵਿੱਚ ਭੋਗਾਂ ਦੀ ਕਾਮਨਾ ਨਹੀਂ ਹੁੰਦੀ।

**ਪਦ-ਅਰਥ-ਵਿਸਥਾਰ :-** ੦ ਆ ਪੂਰ੍ਯਾਣਮ੍ ਆ ਚਲ ਪ੍ਰਤਿਸ਼ਟਮ੍ ਸਮੁਦ੍ਰਮ੍ ਆਪਹ ਪ੍ਰਵਿਸ਼ਤਿੰ ਯਦ੍ਵਤ੍ = ਵਰਖਾ ਦੀ ਰੁੱਤ ਵਿੱਚ ਵਧੇਰੇ ਮੀਂਹ ਪੈਣ ਕਾਰਨ ਨਦੀਆਂ ਵਿੱਚ ਵਾੜ ਆ ਜਾਂਦੀ ਹੈ। ਚਾਰੇ ਪਾਸੇ ਪਾਣੀ ਹੀ ਪਾਣੀ ਨਜ਼ਰ ਆਉਂਦਾ ਹੈ। ਇਹ ਸਾਰਾ ਪਾਣੀ ਸਮੁੰਦਰ ਵਿੱਚ ਜਾ ਪੈਂਦਾ ਹੈ ਪਰ ਸਮੁੰਦਰ ਵਧਦਾ ਨਹੀਂ। ਆਪਣੀ ਮਰਯਾਦਾ ਵਿੱਚ ਹੀ ਰਹਿੰਦਾ ਹੈ। ਜਦ ਗਰਮੀਆਂ ਵਿੱਚ ਨਦੀਆਂ ਨਾਲਿਆਂ ਦਾ ਪਾਣੀ ਘੱਟ ਹੋ ਜਾਂਦਾ ਹੈ। ਸਮੁੰਦਰ ਵਿੱਚ ਪਾਣੀ ਘੱਟ ਪੈਂਦਾ ਹੈ ਤਾਂ ਸਮੁੰਦਰ ਦਾ ਪਾਣੀ ਘਟਦਾ ਨਹੀਂ। ਨਾ ਹੀ ਸੂਰਜ ਦੀਆਂ ਕਿਰਨਾਂ ਰਾਹੀਂ ਪਾਣੀ ਦੀ ਭਾਫ਼ ਬਣਨ ਨਾਲ ਸਾਗਰ ਦੇ ਪਾਣੀ ਉੱਪਰ ਕੋਈ ਪ੍ਰਭਾਵ ਪੈਂਦਾ ਹੈ। ਉਹ ਤਾਂ ਸਦਾ ਹੀ ਜਿਵੇਂ ਦਾ ਤਿਵੇਂ ਰਹਿੰਦਾ ਹੈ। ਆਪਣੀ ਮਰਯਾਦਾ ਦਾ ਕਦੇ ਤਿਆਗ ਨਹੀਂ ਕਰਦਾ। ੦ ਤਦ੍ਵਤ੍ ਕਾਮਾਹ, ਯਮ੍ ਪ੍ਰਵਿਸ਼ਤਿੰ ਸਰਵੇ, ਸਹ ਸ਼ਾਂਤਿਮ੍ ਆਪਨੋਤਿ ਕਾਮਕਾਮੀ = ਅਜਿਹੇ ਹੀ ਸੰਸਾਰ ਦੇ ਸੰਪੂਰਣ ਭੋਗ ਉਸ ਪ੍ਰਮਾਤਮਾ ਨੂੰ ਜਾਨਣ ਵਾਲੇ ਸੰਨਿਆਸੀ ਨੂੰ ਜਦ ਪ੍ਰਾਪਤ ਹੁੰਦੇ ਹਨ ਤਾਂ ਉਸ ਦੇ ਸਰੀਰ ਤੇ ਮਨ ਉੱਪਰ ਕੋਈ ਭੈੜਾ ਪ੍ਰਭਾਵ ਨਹੀਂ ਪਾਉਂਦੇ, ਨਾ ਉਸ ਵਿੱਚ ਵਿਕਾਰ ਪੈਦਾ ਕਰਦੇ ਹਨ। ਅਜਿਹੇ ਸੰਨਿਆਸੀ ਅੰਦਰ ਜੋ ਸ਼ਾਂਤੀ ਹੈ, ਪ੍ਰਭੂ ਦੇ ਕਾਰਨ ਹੈ। ਭੋਗ ਪਦਾਰਥਾਂ ਦੇ ਕਾਰਨ ਕਦੇ ਵੀ ਸ਼ਾਂਤੀ ਨਹੀਂ ਮਿਲਦੀ। ਸ੍ਥਿਤਪ੍ਰਗ੍ਯ ਸਥਿਰ ਬੁੱਧੀ ਵਾਲਾ ਵਿਅਕਤੀ ਤੱਤਵ ਚੇਤਨ ਹੈ, ਨਿਤ੍ਯ ਹੈ। ਸਤ੍ ਹੈ, ਅਸੀਮ ਹੈ। ਅਨੰਤ ਹੈ, ਅਨਿਤਯ੍ ਹੈ ਅਸਤ੍ ਹੈ, ਸੀਮਤ ਹੈ। ਇਸ ਦੀ ਤੁਲਨਾ ਸਮੁੰਦਰ ਨਾਲ ਨਹੀਂ ਕੀਤੀ ਜਾ ਸਕਦੀ। ਸਮੁੰਦਰ ਵਿੱਚ ਤਾਂ ਨਦੀਆਂ ਪਹੁੰਚ ਜਾਂਦੀਆਂ ਹਨ ਪਰ ਸਥਿਰ ਬੁੱਧੀ ਵਾਲੇ ਵਿਅਕਤੀ ਵਿੱਚ ਜੋ ਤੱਤਵ ਹੈ, ਉਥੇ ਇਹ ਸੰਸਾਰਕ ਭੋਗ ਪਦਾਰਥ ਵੀ ਨਹੀਂ ਪੁੱਜ ਸਕਦੇ ੦ ਨਾ ਕਾਮ ਕਾਮੀ = ਜਿਸ ਦੇ ਮਨ ਵਿੱਚ ਭੋਗ ਪਦਾਰਥਾਂ ਦੀ ਕਾਮਨਾ ਹੈ, ਜੋ ਪਦਾਰਥਾਂ ਨੂੰ ਹੀ ਮਹੱਤਵ ਦਿੰਦੇ ਹਨ ਉਨ੍ਹਾਂ ਦੀ ਦ੍ਰਿਸ਼ਟੀ ਪਦਾਰਥਾਂ ਵੱਲ ਹੀ ਹੈ, ਉਨ੍ਹਾਂ ਨੂੰ ਜਿੰਨੇ ਵੀ ਸੰਸਾਰਕ ਭੋਗ ਪਦਾਰਥ ਮਿਲ ਜਾਣ ਤਾਂ ਵੀ ਉਨ੍ਹਾਂ ਦੀ ਤ੍ਰਿਪਤੀ ਨਹੀਂ ਹੁੰਦੀ, ਨਾ ਉਨ੍ਹਾਂ ਦੀ ਕਾਮਨਾ ਤ੍ਰਿਸ਼ਨਾ ਮਿਟਦੀ ਹੈ, ਨਾ ਸੰਤਾਪ ਖ਼ਤਮ ਹੁੰਦਾ ਹੈ, ਚੇਤਨ ਸਰੂਪ ਤ੍ਰਿਪਤੀ ਜੜ੍ਹ ਪਦਾਰਥਾਂ ਤੋਂ ਕਦੇ ਵੀ ਨਹੀਂ ਮਿਲ ਸਕਦੀ। ੦ ਕਾਮਾਹ : ਏਥੇ ਕਾਮਾਹ ਪਦ ਕਾਮਨਾਵਾਂ ਦਾ ਵਾਚਕ ਨਹੀਂ ਹੈ, ਪਰ ਜਿਨ੍ਹਾਂ ਪਦਾਰਥਾਂ ਦੀ ਕਾਮਨਾ ਕੀਤੀ ਜਾਂਦੀ ਹੈ, ਉਨ੍ਹਾਂ ਭੋਗ ਪਦਾਰਥਾਂ ਦਾ ਵਾਚਕ ਹੈ।

**ਵਿਆਖਿਆ :-** ਸਾਗਰ ਵਿੱਚ ਪਾਣੀ ਪੈਂਦਾ ਤੇ, ਉੱਡਦਾ ਵੀ ਰਹਿੰਦਾ ਹੈ ਪਰ ਉਸ ਦੀ ਸਥਿਤੀ ਨਹੀਂ ਵਿਗੜਦੀ। ਉਸ ਦਾ ਰੂਪ ਆਕਾਰ ਅਬਦਲ ਰਹਿੰਦਾ ਹੈ, ਏਸੇ ਤਰ੍ਹਾਂ ਮੁਨੀ, ਮਨ ਦਾ ਸਾਗਰ ਸਾਮਾਨ ਹੈ, ਮੁਨੀ ਦੇ ਅਪਾਰ ਮਨ ਰੂਪੀ ਵਿਸ਼ਾਲ ਸਾਗਰ ਵਿੱਚ ਜੇਕਰ ਇੱਛਾਵਾਂ ਦੀਆਂ ਲਹਿਰਾਂ ਉੱਠਦੀਆਂ ਹਨ, ਉਹ ਅਲੋਪ ਹੋ ਜਾਂਦੀਆਂ ਹਨ, ਉਸ ਦੇ ਮਨ ਨੂੰ ਡਾਵਾਂਡੋਲ ਨਹੀਂ ਕਰ ਸਕਦੀਆਂ। ਉਸ ਦਾ ਮਨ ਅਡੋਲ ਵਿਸ਼ਾਲ ਸਹਜ ਅਤੇ ਸਾਵਾਂ ਹੁੰਦਾ ਹੈ। ਉਹ ਜੀਵਨ ਮੁਕਤਾ ਹੁੰਦਾ ਹੈ। ਜਿਸ ਦੀ ਆਤਮਾ ਮੁਕਤ, ਜਨਮ ਮਰਨ ਮੁਕਤ, ਸਰੀਰ ਮੁਕਤ ਹੁੰਦੀ ਹੈ। ਜੋ ਆਤਮਾ ਹੈ ਉਹ ਸੰਸਾਰ ਲਾਭ ਹਿੱਤ ਹੈ। ਉਸ ਦੀਆਂ ਮਨੋ ਇੱਛਾਵਾਂ ਆਪਣੇ ਆਪ ਸਾਧੀਆਂ ਜਾਂਦੀਆਂ ਹਨ। ਉਹ ਸਾਧਕ ਸਦੀਵ ਹੋਂਦ ਵਾਲੀ ਪਦਵੀ ਗ੍ਰਹਿਣ ਕਰਦਾ ਹੈ।



**2.71 ਸ਼ਲੋਕ :**

*वि–हाय कामान् यः सर्वान्, पुमान् चरति निः–स्पृहः। निर्–ममः निर्–अहम्–कारः, सः शन्तिम् अधि–गच्छति॥*

***ਵਿਹਾਯ ਕਾਮਾਨ੍ ਯਹ ਸਰ੍ਵਾਨ੍, ਪੁਮਾਨ੍ ਚਰਤਿ ਨਿਹ ਸ੍ਪਰ੍ਹਹ।***
***ਨਿਰ੍ ਮਮਹਨਿਰ੍ ਅਹਮ੍ ਕਾਰਹ, ਸਹ ਸ਼ਾਂਤਿਮ੍ ਅਧਿਗਛ੍ਤਿ॥***

**੦ ਸ਼ਬਦ ਅਰਥ :-** ਵਿਹਾਯ : ਛੱਡਣਾ, ਤਿਆਗਣਾ। ਕਾਮਾਨ੍ : ਇੱਛਾਵਾਂ। ਯਹ : ਉਹ। ਸਰ੍ਵਾਨ : ਸਾਰੀਆਂ। ਪੁਮਾਨ੍ : ਆਦਮੀ, ਪੁਰਸ਼। ਚਰਤਿ : ਏਧਰ ਓਧਰ ਘੁੰਮਦਾ ਹੈ, ਚੱਲਦਾ ਹੈ। ਨਿਹ ਸ੍ਪਰ੍ਹਹ : ਅਭਿਲਾਸ਼ਾ ਅਕਾਂਖਿਆਂ ਤੋਂ ਮੁਕਤ। ਨਿਰਮਮਹ : ਮਾਲਕੀ ਤੋਂ ਮੁਕਤ ਕਰਨ, ਰਹਿਤ ਕਰ ਦੇਣਾ। ਨਿਰ੍ ਅਹਮ੍ ਕਾਰਹ : ਹੰਕਾਰ ਰਹਿਤ, ਅਭਿਲਾਸ਼ਾ ਰਹਿਤ ਕਰ ਦੇਣਾ। ਨਿਰ੍ ਅਹਮ੍ ਕਾਰਹ : ਹੰਕਾਰ ਰਹਿਤ, ਅਭਿਲਾਸ਼ਾ ਰਹਿਤ। ਸਹ : ਉਹ। ਸ਼ਾਂਤਿਮ੍ : ਅਮਨ ਲਈ। ਅਧਿਗਛ੍ਤਿ : ਪ੍ਰਾਪਤ ਕਰਨਾ, ਗ੍ਰਹਿਣ ਕਰਨਾ।

**੦ ਸ਼ਲੋਕਾਰਥ :-** ਉਹ ਵਿਅਕਤੀ ਸੁੱਖ ਸ਼ਾਂਤੀ ਆਨੰਦ ਦੀ ਅਵੱਸਥਾ ਗ੍ਰਹਿਣ ਕਰਦਾ ਹੈ, ਜਿਸ ਨੇ ਆਪਣੀਆਂ ਅਕਾਂਖਿਆਵਾਂ ਅਥਵਾ ਅਭਿਲਾਸ਼ਾਵਾਂ ਨੂੰ ਖ਼ਤਮ ਕਰ ਲਿਆ ਹੈ। ਜਿਸ ਨੇ ਆਪਣੀਆਂ ਇੱਛਾਵਾਂ ਕੋਲੋਂ ਆਪਣੇ ਆਪ ਨੂੰ 'ਮੈਂ' ਅਤੇ 'ਮੇਰਾ' ਭਾਵ ਤੋਂ ਮੁਕਤ ਕਰ ਲਿਆ ਹੈ। ਅਥਵਾ ਜਿਹੜਾ ਪੁਰਸ਼ ਸਮੁੱਚੀਆਂ ਕਾਮਨਾਵਾਂ ਨੂੰ ਤਿਆਗਕੇ ਮਮਤਾ ਰਹਿਤ ਹੰਕਾਰ ਰਹਿਤ ਹੋ ਕੇ ਵਿਚਰਨ ਦੀ ਕਲਾ ਸਿੱਖ ਲਈ ਹੈ ਉਹੋ ਹੀ ਸੁੱਖ ਸ਼ਾਂਤੀ ਨੂੰ ਪ੍ਰਾਪਤ ਕਰਦਾ ਹੈ।

**ਪਦ-ਅਰਥ-ਵਿਸਥਾਰ :-** ੦ ਵਿਹਾਯ ਕਾਮਾਨ੍ ਯਹ ਸਰ੍ਵਾਨ, ਪੁਮਾਨ੍ ਚਰਤਿ ਨਿਹ ਸਪਰ੍ਹਹ ਕਾਮਨਾ = ਅਪ੍ਰਾਪਤ ਵਸਤੂਆਂ ਦੀ ਇੱਛਾ ਦਾ ਨਾਂ ਕਾਮਨਾ ਹੈ। ਪਰ ਸਥਿਰ ਬੁੱਧੀ ਵਾਲੇ ਲੋਕ ਕਾਮਨਾਵਾਂ ਦਾ ਤਿਆਗ ਕਰ ਦਿੰਦੇ ਹਨ ਫਿਰ ਵੀ ਸਰੀਰ ਦੇ ਨਿਰਬਾਹ ਮਾਤਰ ਲਈ ਉਨ੍ਹਾਂ ਨੂੰ ਪ੍ਰਾਪਤ ਅਪ੍ਰਾਪਤ ਚੀਜ਼ਾਂ ਦੀ ਲੋੜ ਪੈਂਦੀ ਹੈ, ਉਸ ਨੂੰ ਸਪਰ੍ਹਹ ਕਹਿੰਦੇ ਹਨ। ਸ੍ਥਿਤ ਪ੍ਰਗ੍ਯ ਪੁਰਸ਼ ਸਪਰ੍ਹਹ ਦਾ ਵੀ ਤਿਆਗ ਕਰ ਦਿੰਦਾ ਹੈ। ਕਾਰਨ ਇਹ ਕਿ ਜਿਸ ਵਾਸਤੇ ਸਰੀਰ ਮਿਲਿਆ ਸੀ, ਉਸੇ ਦੀ (ਪ੍ਰਭੂ ਦੀ) ਪ੍ਰਾਪਤੀ ਹੋ ਗਈ ਹੈ, ਹੁਣ ਹੋਰ ਕਿਸੇ ਚੀਜ਼ ਦੀ ਲੋੜ ਹੀ ਨਹੀਂ। ਭਾਵੇਂ ਸਰੀਰ ਰਹੇ, ਨਾ ਰਹੇ, ਉਸ ਸਰੀਰ ਵੱਲ ਬੇ ਪ੍ਰਵਾਹ ਹੋ ਜਾਂਦਾ ਹੈ, ਇਹੋ ਉਸ ਦੀ ਨਿਹ ਸਪਰ੍ਹਹ ਅਵੱਸਥਾ ਹੈ। ਇਸ

ਦਾ ਇਹ ਅਰਥ ਵੀ ਨਹੀਂ ਕਿ ਉਹ ਨਿਰਬਾਹ ਲਈ ਕਿਸੇ ਚੀਜ਼ ਦੀ ਵਰਤੋਂ ਕਰਦਾ ਹੀ ਨਹੀਂ। ਸੇਵਨ ਤਾਂ ਕਰਦਾ ਹੈ, ਜਿਸ ਨਾਲ ਸਰੀਰ ਬਣਿਆ ਰਹੇ, ਤਾਂ ਚੰਗਾ ਹੈ। ਜੀਵਨ ਨਿਰਬਾਹ ਲਈ ਚੀਜ਼ਾਂ ਮਿਲਦੀਆਂ ਰਹਿਣ ਤਾਂ ਚੰਗਾ ਹੈ। ਅਜਿਹੀ ਉਸ ਅੰਦਰ ਕੋਈ ਪ੍ਰਵਾਹ ਨਹੀਂ ਹੁੰਦੀ। ਕਰਮ ਯੋਗ ਵਿੱਚ ਵੀ ਪੂਰਨ ਕਾਮਨਾਵਾਂ ਦਾ ਤਿਆਗ ਕੀਤੇ ਬਿਨਾਂ ਕੋਈ ਸ੍ਥਿਤ-ਪ੍ਰਗਯ ਨਹੀਂ ਹੁੰਦਾ। ਕਾਮਨਾਵਾਂ ਕਰਕੇ ਹੀ ਸੰਸਾਰ ਨਾਲ ਸੰਬੰਧ ਜੁੜਿਆ ਹੋਇਆ ਹੈ। ਮਨੁੱਖ, ਜਿਨ੍ਹਾਂ ਵਸਤੂਆਂ ਨੂੰ ਆਪਣੀ ਮੰਨਦਾ ਹੈ, ਅਸਲ ਵਿੱਚ ਉਹ ਆਪਣੀਆਂ ਨਹੀਂ, ਉਹੋ ਤਾਂ ਉਸ ਨੂੰ ਸੰਸਾਰ ਤੋਂ ਮਿਲੀਆਂ ਹਨ। ਮਿਲੀਆਂ ਵਸਤੂਆਂ ਨੂੰ ਆਪਣੀ ਮੰਨ ਲੈਣਾ, ਵੱਡੀ ਭੁੱਲ ਹੈ। ਜਦੋਂ ਇਹ ਭੁੱਲ ਮਿੱਟ ਜਾਂਦੀ ਹੈ ਤਾਂ ਸਥਿਰ ਬੁੱਧੀ ਵਾਲਾ ਵਿਅਕਤੀ, ਵਸਤੂ ਵਿਅਕਤੀ ਪਦਾਰਥ ਸਰੀਰ ਇੰਦਰੀਆਂ ਤੋਂ ਮਮਤਾ ਰਹਿਤ ਹੋ ਜਾਂਦਾ ਹੈ। ੦ ਨਿਰ ਹੰਕਾਰਹ = ਇਹ ਸਰੀਰ 'ਮੈਂ' ਹੀ ਹਾਂ। ਸਰੀਰ ਨੂੰ ਸਭ ਕੁਝ ਮੰਨ ਲੈਣਾ ਹੰਕਾਰ ਹੈ। ਸਥਿਰ ਬੁੱਧੀ ਵਾਲਾ ਵਿਅਕਤੀ ਅਜਿਹਾ ਨਹੀਂ ਕਰਦਾ। ਸਰੀਰ ਇੰਦਰੀਆਂ ਮਨ ਬੁੱਧੀ, ਸਾਰੇ ਕਿਸੇ ਪ੍ਰਕਾਸ਼ ਵਿੱਚ ਦਿਖਾਈ ਦਿੰਦੇ ਹਨ ਤੇ ਜੋ 'ਮੈਂ' ਪਨ ਹੈ, ਉਸ ਦਾ ਵੀ ਕੋਈ ਪ੍ਰਕਾਸ਼ ਵਿੱਚ ਭਾਨ ਹੁੰਦਾ ਹੈ। ਪ੍ਰਕਾਸ਼ ਦੀ ਦ੍ਰਿਸ਼ਟੀ ਤੋਂ ਸਰੀਰ ਇੰਦ੍ਰੀਆਂ ਮਨ ਬੁੱਧੀ ਅਹੰਤਾ (ਮੈਂ ਪਨ) ਇਹ ਸਾਰੇ ਦ੍ਰਿਸ਼ ਹਨ। ਦ੍ਰਿਸ਼ਟਾ ਦ੍ਰਿਸ਼ ਤੋਂ ਵੱਖ ਹੁੰਦਾ ਹੈ, ਇਹ ਨਿਯਮ ਹੈ। ਅਜਿਹਾ ਅਨੁਭਵ ਹੋ ਜਾਣ ਨਾਲ ਸਥਿਰ ਬੁੱਧੀ ਵਾਲਾ ਨਿਰ ਹੰਕਾਰ ਹੋ ਜਾਂਦਾ ਹੈ। ੦ ਸਹ ਸ਼ਾਂਤਿਮ ਅਧਿਗਛਤਿ = ਸਥਿਰ ਗਿਆਨ ਸ਼ਾਂਤੀ ਦਾ ਸਰੋਤ ਹੈ, ਜਿਸ ਵਿੱਚ ਨਾ ਕਾਮਨਾ ਨਾ ਮਮਤਾ ਤੇ ਸਪਰ੍ਹਹ ਹੁੰਦੀ ਹੈ। ਇਸ ਸ਼ਲੋਕ ਵਿੱਚ ਕਾਮਨਾ, ਸਪਰ੍ਹਹ ਸਮਤਾ ਤੇ ਅਹੰਤਾ ਵਿੱਚ ਅਹੰਤਾ ਨੂੰ ਮੁੱਖ ਮੰਨਿਆ ਹੈ, ਜੇ ਅਹੰਤਾ ਦਾ ਨਿਸ਼ੇਧ ਹੋ ਗਿਆ ਤਾਂ ਬਾਕੀ ਤਿੰਨੇ ਵਿਕਾਰ ਆਪਣੇ ਆਪ ਖ਼ਤਮ ਹੋ ਜਾਦੇ ਹਨ। ਜੇ ਮੈਂ ਪਣ ਹੀ ਨਹੀਂ ਤਾਂ ਨਾ ਮਮਤ ਨਾ ਕਾਮਨਾ ਤੇ ਸਪਰ੍ਹਹ ਰਹੇਗੀ। ੦ ਨਿਰਹੰਕਾਰ = ਕਾਮਨਾ ਮਮਤਾ ਤੇ ਸਪਰ੍ਹਹ ਤੇ ਅਹੰਤਾ ਵਿੱਚੋਂ ਕਾਮਨਾ ਹੀ ਸਥੂਲ ਹੈ। ਕਾਮਨਾ ਤੋਂ ਸੂਖਮ ਸਪਰ੍ਹਹ, ਸਪਰ੍ਹਹ ਤੋਂ ਸੂਖਮ ਮਮਤਾ ਤੇ ਮਮਤਾ ਤੋਂ ਸੂਖਮ ਅਹੰਤਾ ਹੈ। ਕਾਮਨਾ ਦਾ ਤਿਆਗ ਕਰਨ ਨਾਲ ਬਾਕੀ ਸਾਰੇ ਵਿਕਾਰਾਂ ਦਾ ਅੰਤ ਕਰਨਾ ਆਸਾਨ ਹੋ ਜਾਂਦਾ ਹੈ। ਕਾਮਨਾ ਕਰਨ ਨਾਲ ਕੋਈ ਵਸਤੂ ਨਹੀਂ ਮਿਲਦੀ। ਵਸਤੂ ਜੋ ਮਿਲਣ ਵਾਲੀ ਹੈ, ਉਹੋ ਹੀ ਮਿਲੇਗੀ। ਫੇਰ ਕਾਮਨਾ ਦਾ ਤਿਆਗ ਕਿਉਂ ਨਹੀਂ ਕੀਤਾ ਜਾਂਦਾ ? ਕਾਮਨਾ ਤੋਂ ਪਿੱਛੋਂ ਸਪਰ੍ਹਹ (ਸਰੀਰ ਨਿਰਬਾਹ ਲਈ ਲੋੜੀਂਦੀਆਂ ਵਸਤਾਂ ਦੀ ਇੱਛਾ) ਰਹਿੰਦੀ ਹੈ। ਇਸ ਦੀ ਪੂਰਤੀ ਸਾਡੇ ਹੱਥ ਵਿੱਚ ਨਹੀਂ। ਜੋ ਹੋਣਾ ਹੈ ਉਹ ਤਾਂ ਹੋਵੇਗਾ ਹੀ, ਫਿਰ ਵੀ ਸਰੀਰ ਲਈ ਅੰਨ੍ਹ ਜਲ ਬਸਤਰ ਦੀ ਕਾਮਨਾ ਛੱਡ ਦੇਣਾ ਨਾਲ ਸਪ੍ਰਹਾ ਵੀ ਛੁੱਟ ਜਾਂਦੀ ਹੈ। ਫੇਰ ਬਾਕੀ ਮਮਤਾ ਰਹਿ ਜਾਂਦੀ ਹੈ। ਮਮਤਾ ਰੱਖਣ ਨਾਲ ਵਸਤੂ ਆਦਿ ਸੁਰੱਖਿਅਤ ਰਹਿੰਦੀ ਹੈ, ਇਹ ਵੀ ਕੋਈ ਨਿਯਮ ਨਹੀਂ। ਮਮਤਾ ਨਾ ਰਹਿਣ ਤੋਂ ਵਸਤੂ ਆਦਿ ਨਸ਼ਟ ਹੋ ਜਾਂਦੀ ਹੈ, ਇਹ ਵੀ ਕੋਈ ਨਿਯਮ ਨਹੀਂ। ਪ੍ਰਾਪਤ ਵਸਤੂਆਂ ਵਿੱਚ ਮਮਤਾ ਰੱਖਣ ਨਾਲ ਕੋਈ ਪਰਯੋਜਨ ਪੂਰਾ ਨਹੀਂ ਹੁੰਦਾ। ਭਾਵ ਇਹ ਹੈ ਕਿ ਕ੍ਰਮਵਾਰ ਮਮਤਾ ਸਪਰ੍ਹਹ ਤੇ ਮਮਤਾ ਦੇ ਤਿਆਗ ਪਿੱਛੋਂ ਹੀ ਅਹੰਤਾ ਦਾ ਤਿਆਗ ਕਰਨਾ ਆਸਾਨ ਹੋ ਜਾਂਦਾ ਹੈ। ਪਰ ਕਾਮਨਾ ਸਪਰ੍ਹਹ ਤੇ ਮਮਤਾ ਦਾ ਤਿਆਗ ਕਰਨ ਤੋਂ ਪਹਿਲਾਂ ਹੀ ਅਹੰਤਾ ਦਾ ਤਿਆਗ ਕਰਨ ਵਿੱਚ ਕਠਿਨਾਈ ਹੁੰਦੀ ਹੈ। ਇਸ ਲਈ ਸਾਧਕ ਨੂੰ ਪਹਿਲਾਂ ਕ੍ਰਮਵਾਰ ਕਾਮਨਾ ਸਪਰ੍ਹਹ ਤੇ ਮਮਤਾ ਤੋਂ ਰਹਿਤ ਹੋਣ ਦਾ ਕਰ੍ਮਯੋਗੀ ਸਾਂਖਯੋਗੀ ਤੇ ਭਗਤ ਦੀ ਦ੍ਰਿਸ਼ਟੀ ਤੋਂ ਭਿੰਨ ਭਿੰਨ ਹੈ।

**ਵਿਆਖਿਆ :-** ਇੱਛਾਵਾਂ ਦੇ ਹੁੰਦਿਆਂ ਮਨ ਦੀ ਸ਼ਾਂਤੀ ਅਸੰਭਵ ਹੈ। ਸੁਹਜ ਸ਼ਾਂਤੀ ਕਾਮਨਾਵਾਂ ਦੇ ਤਿਆਗਣ ਵਿੱਚ ਹੈ। ਮੈਂ ਅਤੇ ਮੇਰਾ ਦੇ ਭਾਵ ਵਿਅਕਤੀ ਨੂੰ ਕਰਮ ਪ੍ਰਕ੍ਰਿਆ ਦੇ ਗ਼ੁਲਾਮ ਬਣਾਉਣ ਵਾਲੇ ਸ਼ਬਦ ਸ਼ਕਤੀ ਹਨ। ਜਿਵੇਂ ਸਾਗਰ ਵਿੱਚ ਉੱਠ ਰਹੀਆਂ ਲਹਿਰਾਂ ਉਸ ਦੇ ਰੂਪ ਆਕਾਰ ਨੂੰ ਵਿਗਾੜਦੀਆਂ ਜਾਪਦੀਆਂ ਹਨ, ਏਸੇ ਤਰ੍ਹਾਂ ਵਿਅਕਤੀ ਵਿੱਚ ਅਕਾਂਖਿਆ ਦੀ ਪ੍ਰਬਲ ਲੋਚਾ ਉਸ ਦੇ ਮਨ ਦੇ ਰੂਪ ਆਕਾਰ ਨੂੰ ਵਿਗਾੜ ਦਿੰਦੀ ਹੈ। ਜਦੋਂ ਮਨੋ ਇੱਛਾਵਾਂ ਖ਼ਤਮ ਹੋ ਜਾਂਦੀਆਂ ਹਨ ਤਾਂ 'ਮੈਂ' ਤੇ 'ਮੇਰਾ' ਦੇ ਭਾਵਾਂ ਦਾ ਅੰਤ ਆਪਣੇ ਆਪ ਹੋ ਜਾਂਦਾ ਹੈ। ਪ੍ਰਭੂਸੱਤਾ ਨਾਲ ਇੱਕ ਹੋਣ ਦਾ ਵਰ ਪ੍ਰਾਪਤ ਕਰਨ ਵਾਲੇ ਯੋਗੀ ਮਹਾਨ ਹੁੰਦੇ ਹਨ।



**2.72 ਸ਼ਲੋਕ :**

*एषा ब्राह्मी स्थितिः पार्थ, न एनाम् प्र-आप्-य वि-मुह्यति। स्थित्वा अस्याम् अन्त-काले, अपि ब्रह्म-निर्वाणम् ऋच्छति॥*

***ਇਸ਼ਾ ਬ੍ਰਾਹਮੀ ਸ੍ਥਿਤਿਹ ਪਾਰ੍ਥ, ਨ ਇਨਾਮ੍ ਪ੍ਰਆਪ੍ਯ ਵਿਮੁਹ੍ਯ੍ਤਿ।***
***ਸ੍ਥਿਤ੍ਵਾ ਅਸ੍ਯਾਮ੍ ਅੰਤਕਾਲੇ ਆਪਿ, ਬ੍ਰਹਮ ਨਿਰ੍ਵਾਨਮ੍ ਰਚ੍ਛ੍ਤਿ॥***

**੦ ਸ਼ਬਦ ਅਰਥ :-** ਇਸ਼ਾ : ਇਹ। ਬ੍ਰਾਹਮੀ : ਬ੍ਰਾਹਮਣ ਦਾ। ਸ੍ਥਿਤਿਹ : ਅਵੱਸਥਾ। ਪਾਰ੍ਥ : ਹੇ ਪਾਰਥ। ਨ : ਨਹੀਂ। ਇਨਾਮ੍ : ਇਹ। ਪ੍ਰਆਪ੍ਯ : ਪ੍ਰਾਪਤ ਕਰਕੇ। ਵਿਮੁਹ੍ਯਤਿ : ਭਰਮਾਉਣਾ, ਸਬਜ਼ ਬਾਗ਼ ਵਿਖਾਉਣੇ। ਸ੍ਥਿ੍ਤ੍ਵਾ : ਸਥਾਪਿਤ ਹੋਣਾ। ਅਸ੍ਯਾਮ੍ : ਇਸ ਵਿੱਚ ਅਜਿਹਾ। ਅੰਤਕਾਲੇ : ਜੀਵਨ ਦੇ ਅੰਤਲੇ ਸਮੇਂ। ਆਪਿ : ਭੀ। ਬ੍ਰਹਮ ਨਿਰ੍ਵਾਨਮ੍ : ਬ੍ਰਹਮਾ ਦੇ ਨਾਲ ਇਕ ਮਿਕ ਹੋਣਾ। ਰਚ੍ਛ੍ਤਿ : ਪ੍ਰਾਪਤ ਕਰਨਾ, ਗ੍ਰਹਿਣ ਕਰਨਾ।

**੦ ਸ਼ਲੋਕਾਰਥ :-** ਹੇ ਪਾਰਥ! ਇਹ ਬ੍ਰਾਹਮਣ ਦੀ ਅਵੱਸਥਾ ਹੈ। ਜਦੋਂ ਇਸ ਦੀ ਪ੍ਰਾਪਤੀ ਹੋ ਜਾਂਦੀ ਹੈ ਤਾਂ ਇਸ ਨੂੰ ਕੋਈ ਵੀ ਭਰਮਾ ਨਹੀਂ ਸਕਦਾ। ਭਾਵੇਂ ਕੋਈ ਮੌਤ ਦੇ ਮੂੰਹ ਵਿੱਚ ਹੀ ਕਿਉਂ ਨਾ ਆ ਗਿਆ ਹੋਵੇ ਤਾਂ ਵਿਅਕਤੀ ਬ੍ਰਹਮ ਦੇ ਨਾਲ ਇਕਮਿਕ ਹੋਣ ਦੀ ਪ੍ਰਕ੍ਰਿਆ ਪੂਰੀ ਕਰ ਲੈਂਦਾ ਹੈ।

**ਪਦ-ਅਰਥ-ਵਿਸਥਾਰ :-** ੦ ਇਸ਼ਾ ਬ੍ਰਾਹਮੀ ਸ੍ਥਿਤਿਹ ਪਾਰ੍ਥ, ਨ ਇਨਾਮ੍ ਪ੍ਰਆਪ੍ਯ-ਵਿਮੁਹ੍ਯ੍ਤੀ = ੦ ਇਹ ਬ੍ਰਹਮ ਵਿੱਚ ਸਥਿਤ ਹੋਏ ਮਨੁੱਖ ਦੀ ਸਥਿਤੀ ਹੈ। ਜਦੋਂ ਵਿਅਕਤੀ ਹੰਕਾਰ ਰਹਿਤ ਹੋ ਜਾਂਦਾ ਹੈ ਤਾਂ ਬ੍ਰਹਮ ਵਿੱਚ ਸਥਿਤ ਹੋ ਜਾਂਦਾ ਹੈ। ੦ ਵਿਅਕਤੀ ਉਸ ਸਮੇਂ ਤੱਕ ਹੈ ਜਦ ਉਸ ਦਾ ਸੰਬੰਧ ਸੰਸਾਰ ਨਾਲ ਹੈ, ਅਥਵਾ ਉਹ ਸੰਸਾਰੀ ਹੈ। ਸੰਸਾਰ ਨਾਲੋਂ ਸੰਬੰਧ ਤੋੜਨ ਪਿੱਛੋਂ ਯੋਗੀ ਦੀ ਆਪਣੀ ਕੋਈ ਵਿਅਕਤੀਗਤ ਸਥਿਤੀ ਨਹੀਂ ਰਹਿੰਦੀ। ੦ ਇਸ਼ਾ ਪਦ ਪਹਿਲੇ ਸ਼ਲੋਕ ਵਿੱਚ ਆਏ ਵਿਹਾਯ ਕਾਮਾਨੁ, ਨਿਹਸ੍ਪ੍ਰ੍ਹਹ, 'ਨਿਰਮਮਹ ਤੇ ਨਿਰ ਅਹਮ੍ਕਾਰ ਪਦਾਂ ਦਾ ਲਕਸ਼ ਕਰਦਾ ਹੈ। ਭਗਵਾਨ ਦੇ ਮੂੰਹੋਂ ਕਹੇ ਇਹ ਸ਼ਬਦ, 'ਤੇਰੀ ਬੁੱਧੀ ਜਦ ਮੋਹ ਤੇ ਸਰੁਤੀ ਤੋਂ ਰਹਿਤ ਹੋ ਜਾਵੇਗੀ, ਤਦ ਹੀ ਤੂੰ ਯੋਗ ਪ੍ਰਾਪਤ ਕਰ ਲਵੇਂਗਾ। ਇਸ ਕਥਨ ਨੂੰ ਸੁਣ ਕੇ ਅਰਜਨ ਦੇ ਮਨ ਵਿੱਚ ਇਸ ਸਥਿਤੀ ਨੂੰ ਜਾਣਨ ਲਈ ਜਗਿਆਸਾ ਪੈਦਾ ਹੋਈ ਅਤੇ ਚਾਰ ਪ੍ਰਸ਼ਨ ਕੀਤੇ, ਜਿਨ੍ਹਾਂ ਦੇ ਉੱਤਰ ਦੇ ਕੇ ਭਗਵਾਨ ਨੇ ਇਸ ਸਥਿਤੀ ਦਾ ਵਰਨਣ ਕੀਤਾ ਹੈ। ਇਹੋ ਨਿਤ ਯੋਗ ਦੀ ਪ੍ਰਾਪਤੀ ਹੈ। ਏਥੇ ੦ ਪਾਰਥ! ਸੰਬੋਧਨ ਏਸੇ ਵਿਸ਼ੇ ਨੂੰ ਧਿਆਨ ਰੱਖਕੇ ਕੀਤਾ ਗਿਆ ਹੈ। ੦ ਨ ਇਨਾਮ੍ ਪ੍ਰਆਪ੍-ਯਵਿ ਮੁਹਯਤਿ = ਜਦੋਂ ਤੱਕ ਸਰੀਰ ਵਿੱਚ ਹੰਕਾਰ ਹੈ ਉਸ ਸਮੇਂ ਤੱਕ ਮੋਹ ਹੈ। ਸਮੁੱਚੇ ਤੌਰ 'ਤੇ ਹੰਕਾਰ ਦਾ ਅਭਾਵ ਹੋਣ ਨਾਲ ਵਿਅਕਤੀ ਬ੍ਰਹਮ ਵਿੱਚ ਲੀਨ ਹੋ ਜਾਂਦਾ ਹੈ। ਫਿਰ ਮੋਹ ਵੀ ਨਹੀਂ ਰਹਿੰਦਾ। ਮੋਹ ਦੀ ਉਤਪਤੀ ਸੱਤਿ ਤੇ ਅਸੱਤਿ ਨੂੰ ਚੰਗੀ ਤਰ੍ਹਾਂ ਨਾ ਜਾਨਣ ਤੋਂ ਪੈਦਾ ਹੁੰਦੀ ਹੈ। ਭਾਵ ਇਹ ਹੈ ਕਿ ਆਪਣੇ ਸਤ੍ ਹੁੰਦੇ ਹੋਏ ਭੀ ਅਸਤ੍ ਦੇ ਨਾਲ ਆਪਣੀ ਏਕਤਾ ਮੰਨਦੇ ਰਹਿਣਾ ਹੀ ਮੋਹ ਹੈ। ੦ ਜਦੋਂ ਸਾਧਕ ਅਸਤ੍ ਨੂੰ ਚੰਗੀ ਤਰ੍ਹਾਂ ਜਾਣ ਲੈਂਦਾ ਹੈ ਤਾਂ ਉਹ ਅਸਤ੍ ਨੂੰ ਤਿਆਗ

ਦਿੰਦਾ ਹੈ। ਤੇ ਫਿਰ ਉਸ ਨੂੰ ਆਪਣੀ ਵਾਸਤਵਿਕ ਸਥਿਤੀ ਦਾ ਪਤਾ ਲੱਗ ਜਾਂਦਾ ਹੈ। ੦ ਸਿਥਤ੍ਵਾ ਅਸ੍ਯਾਮ੍ ਅੰਤ ਕਾਲੇ ਅਪਿ, ਬ੍ਰਹਮ ਨਿਰ੍ਵਾਣਮ੍ ਰਚ੍ਛਤਿ = ਕਿਉਂਕਿ ਇਹ ਸਰੀਰ ਪ੍ਰਮਾਤਮਾ ਦੀ ਪ੍ਰਾਪਤੀ ਲਈ ਹੈ। ਸਾਧਾਰਣ ਤੋਂ ਸਾਧਾਰਣ ਗ਼ਰੀਬ ਵਿਅਕਤੀ ਵੀ ਅੰਤਮ ਸਮੇਂ ਜੇਕਰ ਪ੍ਰਭੂ ਵੱਲ ਧਿਆਨ ਧਰ ਲੈਂਦਾ ਹੈ। ਜੜ੍ਹਤਾ ਨਾਲੋਂ ਆਪਣਾ ਸੰਬੰਧ ਤੋੜ ਲੈਂਦਾ ਹੈ ਤਾਂ ਉਸ ਨੂੰ ਸ਼ਾਂਤੀ ਅਥਵਾ ਨਿਰਵਾਨ ਮਿਲਦਾ ਹੈ। ਭਗਵਾਨ, ਗੀਤਾ ਦੇ ਅਨੇਕਾਂ ਸ਼ਲੋਕਾਂ ਵਿੱਚ ਇਸ ਵਿਚਾਰ ਦੀ ਪ੍ਰੋੜਤਾ ਕਰਦੇ ਹਨ। ਬ੍ਰਾਹਮੀ ਸਥਿਤੀ ਦੀ ਵੀ ਆਪਣੀ ਮਹਿਮਾ ਹੈ। ਇਸ ਦਾ ਥੋੜ੍ਹਾ ਜਿਹਾ ਅਨੁਭਵ ਸੰਭਵ ਹੈ ? ਉਸ ਸੂਰਤ ਵਿੱਚ ਜਦੋਂ ਅੰਤ ਸਮੇਂ ਬੁੱਧੀ ਵਿਚਾਰ ਵਿੱਚ ਸ਼ਕਤੀ ਹੀਣ ਹੋ ਜਾਂਦੀ ਹੈ, ਇਸ ਦਾ ਸਮਾਧਾਨ ਤਾਂ ਇਹੋ ਹੈ ਜੇ ਵਿਅਕਤੀ ਦਾ ਧਿਆਨ ਮਾਤਰ ਹੀ ਪ੍ਰਭੂ ਵੱਲ ਹੋ ਜਾਵੇ, ਇੰਜ ਕਰਨਾ ਸੁਗਮ ਹੈ। ਤਾਂ ਪ੍ਰਭੂ ਪ੍ਰਾਪਤੀ ਵੀ ਸੰਭਵ ਹੈ। ੦ ਅਪਿ ਪਦ ਦਾ ਅਰਥ ਅੰਤਕਾਲ ਤੋਂ ਪਹਿਲਾਂ ਜੀਵਤ ਅਵੱਸਥਾ ਵਿੱਚ ਇਹ ਸਥਿਤੀ ਸੰਭਵ ਹੈ, ਜੇ ਅੰਤਕਾਲ ਸਮੇਂ ਵੀ ਮਮਤਾ ਰਹਿਤ, ਹੰਕਾਰ ਰਹਿਤ ਅਹੰਮ ਰਹਿਤ ਸਥਿਤੀ ਧਾਰਨ ਕੀਤੀ ਜਾਵੇ ਤਾਂ ਮੁਕਤੀ ਜ਼ਰੂਰ ਪ੍ਰਾਪਤ ਹੋ ਸਕਦੀ ਹੈ। ਕਰਮ, ਯੋਗੀ ਵੀ ਨਿਰਵਾਨ ਦੀ ਪ੍ਰਾਪਤੀ ਕਰ ਸਕਦਾ ਹੈ। ੦ ਜੜ੍ਹ ਅਤੇ ਚੇਤਨ : ਜੋ ਪ੍ਰਾਨਿਮਾਤ੍ਰ ਦਾ ਸਰੂਪ ਹੈ, ਉਹ ਚੇਤਨ ਹੈ, ਪਰ ਉਸ ਦਾ ਸੰਬੰਧ ਜੜ੍ਹ ਨਾਲ ਹੈ। ਜੜ੍ਹ ਵੱਲ ਖਿੱਚੇ ਜਾਣ ਦਾ ਅਰਥ ਹੈ, ਪਤਨ ਵੱਲ ਜਾਣਾ। ਚਿੰਨਮਯ ਤੱਤਵ ਵੱਲ ਜਾਣਾ ਉਥਾਨ ਵੱਲ ਜਾਣਾ ਹੈ। ਜੜ ਤੋਂ ਮੋਹ ਦੀ ਪ੍ਰਬਲਤਾ ਹੁੰਦੀ ਹੈ। ਪ੍ਰਭੂ ਵੱਲ ਜਾਣ ਨਾਲ ਵਿਵੇਕ ਦੀ ਪ੍ਰਾਪਤੀ ਹੁੰਦੀ ਹੈ। ੦ ਮੋਹ ਤੇ ਵਿਵੇਕ ਦੇ ਰੂਪ ਹਨ 1. ਅਹੰਤਾ ਮਮਤਾ ਭਰਪੂਰ ਮੋਹ ਅਥਵਾ ਕਾਮਨਾ ਯੁਕਤ ਮੋਹ। 2. ਸਤ੍ ਅਸਤ੍ ਦਾ ਵਿਵੇਕ ਅਥਵਾ ਕਰਤੱਵ ਅਕਰਤੱਵ ਦਾ ਵਿਵੇਕ। ੦ ਪ੍ਰਾਪਤ ਵਸਤੂ ਸਰੀਰ ਆਦਿ ਵਿੱਚ ਅਹੰਤਾ ਮਮਤਾ ਕਰਨਾ, ਇਹ ਅਹੰਤਾ ਮਮਤਾ ਯੁਕਤ ਮੋਹ ਹੈ ੦ ਅਪ੍ਰਾਪਤ ਵਸਤੂ ਘਟਨਾ ਪ੍ਰਸਥਿਤੀ ਆਦਿ ਦੀ ਕਾਮਨਾ ਕਰਨਾ – ਇਹ ਕਾਮਨਾ ਯੁਕਤ ਮੋਹ ਹੈ। ਸਰੀਰੀ (ਸ਼ਰੀਰ ਵਿੱਚ ਰਹਿਣ ਵਾਲਾ) ਵੱਖ ਹੈ ਤੇ ਸਰੀਰ ਵੱਖ ਹੈ। ਸਰੀਰੀ ਸਤੁ ਹੈ ਸਰੀਰ ਅਸਤੁ ਹੈ। ਸਰੀਰੀ ਚੇਤਨ ਹੈ ਤੇ ਸਰੀਰ ਜੜ੍ਹ ਹੈ। ਇਨ੍ਹਾਂ ਨੂੰ ਵੱਖ-2 ਜਾਣਨਾ ਸਤ੍ ਅਸਤ੍ ਦਾ ਵਿਵੇਕ ਹੈ। ਏਸੇ ਤਰ੍ਹਾਂ ਕਰਤੱਵ ਅਕਰਤੱਵ, ਧਰਮ ਅਧਰਮ ਦੇ ਵਿੱਚ ਅੰਤਰ ਕਰਨਾ ਕਰਤੱਵ ਅਕਰਤੱਵ ਤੇ ਧਰਮ ਅਧਰਮ ਦਾ ਵਿਵੇਕ ਹੈ। ੦ ਪਹਿਲੇ ਅਧਿਆਇ ਵਿੱਚ ਅਰਜਨ ਨੂੰ ਦੋ ਤਰ੍ਹਾਂ ਦਾ ਮੋਹ ਹੋ ਗਿਆ ਸੀ, 1. ਅਹੰਤਾ ਮਮਤਾ ਯੁਕਤ ਮੋਹ = ਅਹੰਤਾ ਨੂੰ ਲੈ ਕੇ 'ਅਸਾਡੇ ਦੋਸ਼ਾਂ ਨੂੰ ਜਾਣਨ ਵਾਲਾ ਧਰਮਾਤਮਾ ਹੈ' ਤੇ ਮਮਤਾ ਨੂੰ ਲੈ ਕੇ, 'ਇਹ ਪਰਿਵਾਰ ਦੇ ਜੀਅ ਮਰ ਜਾਣਗੇ।' 2 ਕਾਮਨਾ ਯੁਕਤ ਮੋਹ ਸਾਨੂੰ ਪਾਪ ਨਾ ਲੱਗੇ। ਕੁਲ ਨੂੰ ਨਾਸ਼ ਦਾ ਦੋਸ਼ ਨਾ ਲੱਗੇ। ਮਿੱਤਰ ਦ੍ਰੋਹ ਦਾ ਪਾਪ ਨਾ ਲੱਗੇ, ਨਰਕਾਂ ਵਿੱਚ ਨਾ ਜਾਣਾ ਪਵੇ। ਅਸਾਡੇ ਪਿੱਤਰਾਂ ਦਾ ਪਤਨ ਨਾ ਹੋਵੇ। ੦ ਦੂਜੇ ਅਧਿਆਇ ਵਿੱਚ ਅਰਜਨ ਦੋਵੇਂ ਪ੍ਰਕਾਰ ਦੇ ਮੋਹ ਤੋਂ ਛੁਟਕਾਰਾ ਪ੍ਰਾਪਤ ਕਰਨ ਦੇ ਉਪਾਅ ਪੁੱਛਦਾ ਹੈ = ਉੱਤਰ ਵਿੱਚ ਭਗਵਾਨ ਦੋ ਤਰ੍ਹਾਂ ਦਾ ਵਿਵੇਕ ਵਰਨਣ ਕਰਦੇ ਹਨ। 1. ਸਰੀਰੀ ਅਤੇ ਸਰੀਰ ਦਾ, ਸਤੁ ਅਤੇ ਅਸਤੁ ਦਾ ਵਿਵੇਕ 2. ਕਰਤੱਵ ਅਕਰਤੱਵ ਦਾ ਵਿਵੇਕ। ੦ ਵਿਵੇਕ ਦੀ ਲੋੜ ਲਈ ਕਰਮ ਯੋਗ ਸ਼ਾਂਖਯ ਯੋਗ ਤੇ ਭਗਤੀ ਯੋਗ ਬਹੁਤ ਜ਼ਰੂਰੀ ਹੈ।

**ਵਿਆਖਿਆ :-** ਜਿਵੇਂ ਸੁਪਨੇ ਦਾ ਉੱਨੀ ਦੇਰ ਹੀ ਆਪਣਾ ਮੁੱਲ ਹੈ, ਜਿੰਨੀ ਦੇਰ ਆਉਂਦਾ ਰਹਿੰਦਾ ਹੈ। ਦੁੱਖ ਸੁੱਖ ਦੀ ਆਪਣੀ ਮਹੱਤਤਾ ਹੁੰਦੀ ਹੈ। ਸੁਪਨਾ ਟੁੱਟਣ ਉੱਪਰ ਜਾਗ ਪੈਣ ਉਪਰੰਤ ਇਹ ਇੱਕ ਭਰਮ ਮਾਇਆ ਜਾਪਦਾ ਹੈ। ਬ੍ਰਹਮ ਨਿਰਮਾਣ ਮਾਨਵੀ ਹੋਂਦ ਦੀ ਉੱਚਤਮ ਅਵੱਸਥਾ ਹੈ। ਜੇਕਰ ਇਹ ਸੁਪਨੇ ਵਾਂਗ ਹੈ ਤਾਂ ਇਸ ਦੀ ਕੋਈ ਮਹੱਤਤਾ ਨਹੀਂ ਹੈ। ਦੁਨਿਆਵੀ ਹੋਂਦ ਬ੍ਰਹਮਪਦ ਪਾਉਣ ਵਾਲੇ ਲਈ ਵਧੇਰੇ ਭਰਮਾਉਂਦੀ ਨਹੀਂ। ਇਸੇ ਨੂੰ ਅਪ੍ਰੋਕਸ਼ਾਂ ਅਨੁਭੂਤੀ ਕਿਹਾ ਜਾਂਦਾ ਹੈ। ਜਿਸ ਵਿੱਚ ਸਾਧਕ ਗੁਣਾਂ ਦੀਆਂ ਹੱਦਾਂ ਪਾਰ ਕਰ ਜਾਂਦਾ ਹੈ। ਮਨ, ਬੁੱਧੀ-ਵਿਕਾਸ ਦੀਆਂ ਕਈ ਸੀਮਾਵਾਂ ਪਾਰ ਕਰ ਲੈਂਦਾ ਹੈ। ਜੋ ਵਿਅਕਤੀ ਇਸ ਅਨੁਭੂਤੀ ਤੋਂ ਵਾਂਝਾ ਹੈ, ਉਹ ਜੀਵਾਤਮ ਅਖਵਾਉਂਦਾ ਹੈ। ਅਜਿਹਾ ਪੁਰਸ਼ ਸਰੀਰ ਵਿੱਚ ਦਾਖਲ ਹੋ ਕੇ ਸਰੀਰ ਸੰਭਾਲਦਾ ਹੈ, ਏਸੇ ਨੂੰ ਜੀਵਸ ਮੁਕਤਾ ਕਿਹਾ ਜਾਂਦਾ ਹੈ। ਸਰੀਰ ਹੁੰਦਿਆਂ ਮੁਕਤ ਹੋਣਾ। ਜਿਵੇਂ ਸਾਰੇ ਦਰਿਆ, ਸਮੁੰਦਰ ਵਿੱਚ ਦਾਖਲ ਹੋ ਕੇ ਸਮੁੰਦਰ ਬਣ ਜਾਂਦੇ ਹਨ। ਸਾਰੇ ਜੀਵ ਬ੍ਰਹਮ ਵਿੱਚ ਪ੍ਰਵੇਸ਼ ਕਰਕੇ ਪੂਰਣ ਅਵੱਸਥਾ ਗ੍ਰਹਿਣ ਕਰ ਲੈਂਦੇ ਹਨ। ਇਹੋ ਜੀਵਨ ਦੀ ਮੰਜ਼ਿਲ ਹੈ। ਇਹੋ ਅਵੱਸਥਾ ਸਰੀਰ ਦੇ ਖ਼ਤਮ ਹੋਣ ਦੇ ਅੰਤਲੇ ਸਮੇਂ ਵੀ ਪ੍ਰਾਪਤ ਕੀਤੀ ਜਾ ਸਕਦੀ ਹੈ। ਆਦਮੀ ਬ੍ਰਹਮ ਨਿਰਮਾਣ ਪ੍ਰਾਪਤ ਕਰਦਾ ਹੈ, ਫਿਰ ਉਹ ਸਰੀਰ ਦੀ ਕੈਦ ਵਿੱਚ ਨਹੀਂ ਹੁੰਦਾ।



### ਤੀਜਾ ਅਧਿਆਇ

# ਕਰ੍ਮ ਯੋਗਹ (ਯੋਗ-ਪ੍ਰਕ੍ਰਿਆ)

3.01 **ਸ਼ਲੋਕ :**

**੦ ਅਰ੍ਜੁਨ ਓਵਾਚ ੦** *अर्जुन उवाच*

*ज्यायसी चेत् कर्मण: ते, मता बुद्धि: जन–अर्दन। तत् किम् कर्मणि घोरे माम्, नि–योजयसि के–शव॥*

***ਜ੍ਯਾਯਸੀ ਚੇਤ੍ ਕਰ੍ਮਣਹ ਤੇ, ਮਤਾ ਬੁਧਿਹ ਜਨ ਅਰ੍ਦਨ।***

***ਤਤ੍ ਕਿਮ੍ ਕਰ੍ਮਣਿ ਘੋਰੇ ਮਾਮ੍, ਨਿਯੋਜਯਸਿ ਕੇਸ਼ਵ॥***

**੦ ਸ਼ਬਦ ਅਰਥ :-** ਅਰ੍ਜੁਨ ਓਵਾਚ : ਅਰਜਨ ਨੇ ਕਿਹਾ। ਜ੍ਯਾਯਸੀ : ਚੰਗੇਰਾ। ਚੇਤ੍ : ਜੇਕਰ। ਕਰ੍ਮਣਹ : ਕਿਰਿਆ ਤੋਂ ਬਿਨਾ। ਤੇ : ਉਸ ਨੂੰ। ਮਤਾ : ਵਿਚਾਰ। ਬੁਧਿਹ : ਗਿਆਨ ਚੇਤਨਾ। ਜਨਾਅਰ੍ਦਨ : ਹੇ ਜਨ੍ਾਰਦਨ। ਤਤ੍ : ਫਿਰ। ਕਿਮ੍ : ਕਿਉਂ। ਕਰ੍ਮਣਿ : ਕ੍ਰਿਆ ਵਿੱਚ। ਘੋਰੇ : ਭਿਆਨਕ। ਮਾਮ੍ : ਮੇਰੇ। ਨਿਯੋਜਯਸਿ : ਮੈਨੂੰ ਰੁਝੇਵੇਂ ਵਿੱਚ ਪਾਈ ਰੱਖਿਆ। ਕੇਸ਼ਵ : ਹੇ ਕੇਸ਼ਵਾ।

**੦ ਸ਼ਲੋਕਾਰਥ :-** ਅਰਜਨ ਨੇ ਕਿਹਾ, "ਹੇ ਜਨਾਰਦਨ! ਜੇ ਆਪ ਕਰਮ ਦੀ ਬਜਾਏ ਬੁੱਧੀ (ਅਰਥਾਤ ਗਿਆਨ) ਨੂੰ ਉੱਤਮ ਮੰਨਦੇ ਹੋ, ਤਾਂ ਫਿਰ ਕੇਸ਼ਵ! ਮੈਨੂੰ ਅਜਿਹੇ ਭਿਅੰਕਰ ਕਰਮ ਵਿੱਚ ਕਿਉਂ ਪਾ ਰਹੇ ਹੋ ?"

**ਪਦ-ਅਰਥ-ਵਿਸਥਾਰ :-** ੦ ਜਨਾਰ੍ਦਨ : ਇਸ ਪਦ ਵਿੱਚ ਅਰਜਨ ਦੇ ਕਹਿਣ ਦਾ ਭਾਵ ਇਹ ਹੈ ਕਿ 'ਹੇ ਕ੍ਰਿਸ਼ਨ! ਆਪ ਸਾਰਿਆਂ ਦੀ ਯਾਚਨਾ ਪੂਰੀ ਕਰਨ ਵਾਲੇ ਹੋ। ਮੇਰੀ ਯਾਚਨਾ ਤਾਂ ਜ਼ਰੂਰ ਹੀ ਪੂਰੀ ਕਰੋਗੇ। ਜਨ+ਅਰ੍ਦ ਸਾਰਿਆਂ ਲੋਕਾਂ ਦੀ + ਗਤਿ ਤੇ ਯਾਚਨਾ। ਜਨ੍ਾਰਦਨ = ਸਾਰੇ ਜਨਾਂ, ਲੋਕਾਂ ਰਾਹੀਂ ਪੁਰਸ਼ਾਰਥ ਪ੍ਰਾਪਤੀ ਵਾਸਤੇ ਜੋ ਯਾਚਿਤ ਪ੍ਰਾਰਥਿਤ ਹੁੰਦੇ ਹਨ, ਉਸ ਨੂੰ ਜਨਾਰਦਨ ਕਹਿੰਦੇ ਹਨ। ੦ ਜ੍ਯਾਯਸੀ ਚੇਤੁ ਕਰ੍ਣਹ ਤੇ... ਨਿਯੋਜ ਯਸਿ ਕੇਸ਼ਵ। ਵਿਅਕਤੀ ਦੇ ਅੰਤਹਕਰਣ ਵਿੱਚ ਇੱਕ ਕਮਜ਼ੋਰੀ ਰਹਿੰਦੀ ਹੈ ਕਿ ਕੁੱਝ ਪ੍ਰਸ਼ਨ ਕਰਕੇ ਉੱਤਰ ਦੇ ਰੂਪ ਵਿੱਚ ਵਕਤਾ ਪਾਸੋਂ ਆਪਣੀ ਗੱਲ ਅਥਵਾ ਸਿਧਾਂਤ ਦਾ ਹੀ ਸਮੱਰਥਨ ਚਾਹੁੰਦਾ ਹੈ। ਇਸ ਨੂੰ ਕਮਜ਼ੋਰੀ ਇਸ ਲਈ ਕਿਹਾ ਗਿਆ ਹੈ ਕਿ ਵਕਤਾ ਦੇ ਨਿਰਦੇਸ਼ ਦਾ, ਭਾਵੇਂ ਇਹ ਮਨੋ ਅਨਕੂਲ ਹੋਵੇ ਜਾਂ ਪੂਰੀ ਤਰ੍ਹਾਂ ਪ੍ਰਤਿਕੂਲ ਪਾਲਣ ਕਰਨ ਦਾ ਨਿਸ਼ਚਾ ਹੀ ਸੂਰਬੀਰਤਾ ਹੈ। ਬਾਕੀ ਸਭ ਕਮਜ਼ੋਰੀ ਜਾਂ ਕਾਇਰਤਾ ਹੀ ਕਹੀ ਜਾਵੇਗੀ। ਇਸ ਕਮਜ਼ੋਰੀ ਦੇ ਕਾਰਨ ਹੀ ਮਨੁੱਖ ਨੂੰ ਪ੍ਰਤਿਕੂਲਤਾ ਸਹਿਣ ਵਿੱਚ ਕਠਿਨਾਈ ਹੁੰਦੀ ਹੈ। ਜਦ ਉਹ ਪ੍ਰਤਿਕੂਲਤਾ ਸਹਿਣ ਨਹੀਂ ਕਰ ਸਕਦਾ, ਤਦ ਉਹ ਇੱਛਾਈ ਦਾ ਚੋਲਾ ਪਹਿਣ ਲੈਂਦਾ ਹੈ। ਭਾਵ ਇਹ ਕਿ ਤਦ ਭਲਾਈ ਦੇ ਪਹਿਰਾਵੇ ਵਿੱਚ ਬੁਰਾਈ ਆਉਂਦੀ ਹੈ। ਜੋ ਬੁਰਾਈ ਚੰਗਿਆਈ ਦੇ ਰੂਪ ਵਿੱਚ ਆਉਂਦੀ ਹੈ, ਉਸ ਦਾ ਤਿਆਗ ਕਰਨਾ ਬਹੁਤ ਔਖਾ ਹੁੰਦਾ ਹੈ। ਏਥੇ ਵੀ ਅਰਜਨ ਅੰਦਰ ਤਿਆਗ ਰੂਪੀ ਭਲਾਈ ਦੇ ਪਹਿਰਾਵੇ ਵਿੱਚ ਕਰਤੱਵ ਤਿਆਗ ਰੂਪੀ ਬੁਰਾਈ ਆਈ ਹੈ। ਇਸ ਲਈ ਉਹ ਕਰਤੱਵ ਕਰਮ ਤੋਂ ਗਿਆਨ ਨੂੰ ਸ਼੍ਰੇਸ਼ਠ ਮੰਨ ਰਿਹਾ ਹੈ। ਏਸੇ ਲਈ ਉਹ ਪ੍ਰਸ਼ਨ ਕਰ ਰਿਹਾ ਹੈ ਕਿ ਜੇ ਆਪ ਕਰਮ ਨੂੰ ਗਿਆਨ ਤੋਂ ਉੱਤਮ ਮੰਨਦੇ ਹੋ ਤਾਂ ਮੈਨੂੰ ਯੁੱਧ ਰੂਪ ਘੋਲ ਕਰਮ ਵਿੱਚ ਕਿਉਂ ਲਾਉਂਦੇ ਹੋ ? ਭਗਵਾਨ ਨੇ 2.19 ਸ਼ਲੋਕ ਵਿੱਚ ਬੁੱਧੀ ਯੋਗ ਪਦ ਵਿੱਚ ਸਮਬੁੱਧੀ ਦੀ ਗੱਲ ਕੀਤੀ ਸੀ, ਪਰ ਅਰਜਨ ਨੇ ਉਸ ਨੂੰ ਗਿਆਨ ਸਮਝ ਲਿਆ। ਇਸ ਲਈ ਅਰਜਨ, ਸ਼੍ਰੀ ਭਗਵਾਨ ਨੂੰ ਕਹਿੰਦਾ ਹੈ, ਕਿ ਹੇ ਜਨਾਰਦਨ! ਆਪਨੇ ਪਹਿਲਾਂ ਕਿਹਾ ਸੀ ਕਿ, 'ਮੈਂ ਸਾਂਖਯ ਵਿੱਚ ਬੁੱਧੀ ਕਹਿ ਦਿੱਤੀ, ਏਸੇ ਨੂੰ ਆਪ ਯੋਗ ਦੇ ਵਿਸ਼ੇ ਵਿੱਚ ਸੁਣ। ਇਸ ਬੁੱਧੀ ਨਾਲ ਯੁਕਤ ਹੋਇਆ ਤੂੰ ਕਰਮ ਬੰਧਨ ਨੂੰ ਛੱਡ ਦੇਂਵੇਗਾ। ਪਰ ਕਰਮ-ਬੰਧਨ ਤਾਂ ਹੀ ਛੱਡੇਗਾ, ਜੇਕਰ ਤੈਨੂੰ ਗਿਆਨ ਪ੍ਰਾਪਤ ਹੋਵੇਗਾ। ਆਪ ਨੇ ਇਹ ਵੀ ਕਹਿ ਦਿੱਤਾ ਕਿ ਬੁੱਧੀ ਯੋਗ ਅਰਥਾਤ ਗਿਆਨ ਤੋਂ ਕਰਮ ਅਤਿਅੰਤ ਉਤਕ੍ਰਿਸ਼ਟ ਹੈ (2.41) ਜੇ ਆਪ ਦੀ ਮਾਨਤਾ, ਅਨੁਸਾਰ ਕਰਮ ਤੋਂ ਗਿਆਨ ਸ਼੍ਰੇਸ਼ਠ ਹੈ, ਉੱਤਮ ਹੈ ਤਾਂ ਫਿਰ ਮੈਨੂੰ ਸ਼ਾਸਤਰ ਵਿਧੀ ਅਨੁਸਾਰ ਯੋਗਦਾਨ ਤਪ ਆਦਿ ਸ਼ੁਭ ਕੰਮਾਂ ਵਿੱਚ ਨਹੀਂ ਲੱਗਣਾ ਚਾਹੀਦਾ। ਕੇਵਲ ਗਿਆਨ ਵਿੱਚ ਰੁੱਝੇ ਰਹਿਣਾ ਚਾਹੀਦਾ ਹੈ। ਪਰ ਇਸ ਦੇ ਉਲਟ ਆਪ ਮੈਨੂੰ ਯੁੱਧ ਵਰਗੇ ਅਤਿਅੰਤ ਕਰੂਰ ਕਰਮ ਵਿੱਚ, ਜਿਸ ਵਿੱਚ ਦਿਨ ਭਰ ਮਨੁੱਖ ਨੂੰ ਹੱਤਿਆ ਕਰਨੀ ਪੈਂਦੀ ਹੈ, ਕਿਉਂ ਲਗਾ ਰਹੇ ਹੋ ? 'ਹੇ ਅਛੂਤ, ਭਗਵਾਨ ਨੇ ਅਰਜਨ ਦੇ ਮਨ ਵਿੱਚ ਆਏ ਜੋਸ਼ ਨੂੰ ਅਨੁਭਵ ਕਰਕੇ ਹੀ ਕਿਹਾ ਸੀ। ਅਰਜਨ ਨੇ ਜਿਸ ਵੇਲੇ ਸ਼੍ਰੀ ਭਗਵਾਨ ਨੂੰ ਦੋਵਾਂ ਸੈਨਾਵਾਂ ਦੇ ਵਿਚਕਾਰ ਆਪਣਾ ਰਥ ਖੜ੍ਹਾ ਕਰਨ ਲਈ ਕਿਹਾ ਸੀ। ਪਰ ਜਦ ਰਥ ਵਿਚਕਾਰ ਖੜ੍ਹਾ ਹੋ ਗਿਆ ਤਾਂ ਅਰਜਨ ਨੇ ਜਦ ਭੀਸ਼ਮ ਪਿਤਾਮਾ, ਦਰੋਣਾਚਾਰੀਆ, ਕਿਰਪਾ ਆਚਾਰੀਆ ਤੇ ਹੋਰ ਸਕੇ ਸੰਬੰਧੀਆਂ ਨੂੰ ਸਾਹਮਣੇ ਦੇਖਿਆ ਤਾਂ ਉਸ ਅੰਦਰ ਮੋਹ ਪੈਦਾ ਹੋ ਗਿਆ। ਮੋਹ ਜਾਗ੍ਰਿਤ ਹੋ ਜਾਣ ਨਾਲ ਉਸ ਦੀ ਵਿਰਤੀ ਯੁੱਧ ਕਰਮ ਤੋਂ ਗਿਆਨ ਕਰਮ ਵੱਲ ਹੋ ਗਈ। ਕਿਉਂਕਿ ਗਿਆਨ ਰਾਹੀਂ ਯੁੱਧ ਵਰਗੇ ਘੋਰ ਕਰਮ ਨਹੀਂ ਕਰਨੇ ਪੈਂਦੇ। ਏਥੇ ਅਰਜਨ ਕਹਿੰਦਾ ਹੈ ਕਿ ਆਪ ਮੈਨੂੰ ਘੋਰ ਕਰਮ ਵਿੱਚ ਕਿਉਂ ਪਾਉਂਦੇ ਹੋ ? ੦ ਏਥੇ ਬੁੱਧੀ ਪਦ ਦਾ ਅਰਥ ਗਿਆਨ ਲਿਆ ਗਿਆ ਹੈ, ਜੇ ਏਥੇ ਬੁੱਧੀ ਪਦ ਦੇ ਅਰਥ ਸਮ-ਬੁੱਧੀ (ਸਮਤਾ) ਕੀਤੇ ਜਾਣ ਤਾਂ ਮਕਸਦ ਪੂਰਾ ਨਹੀਂ ਹੁੰਦਾ। ਕਿਉਂਕਿ 2.48 ਸ਼ਲੋਕ ਵਿੱਚ ਅਰਜਨ ਨੂੰ ਯੋਗ (ਸਮਤਾ) ਵਿੱਚ ਸਥਿਤ ਹੋ ਕੇ ਕਰਮ ਕਰਨ ਦੀ ਆਗਿਆ ਦਿੱਤੀ ਸੀ। ਭਗਵਾਨ ਸਪੱਸ਼ਟ ਕਰਦੇ ਹਨ ੦ ਗਿਆਨੀਆਂ ਦੀ ਨਿਸ਼ਠਾ ਗਿਆਨ ਯੋਗ ਤੋਂ ਤੇ ੦ ਯੋਗੀਆਂ ਦੀ ਨਿਸ਼ਠਾ ਕਰਮ ਯੋਗ ਤੋਂ ਹੁੰਦੀ ਹੈ। ਇਸ ਲਈ ਅਰਜਨ ਦੇ ਪ੍ਰਸ਼ਨ ਵਿੱਚ ਬੁੱਧੀ ਪਦ ਦਾ ਅਰਥ ਗਿਆਨ ਲੈਣਾ ਯੁਕਤੀ ਸੰਗਤ ਹੈ।

**ਵਿਆਖਿਆ :-** ਅਰਜਨ ਦੇ ਮਨ ਵਿੱਚ ਦੁੱਖ ਉਦਾਸੀ ਗਿਲਾਨੀ ਨਿਰਾਸ਼ਾ ਦੀ ਜੋ ਅਵੱਸਥਾ ਬਣ ਗਈ ਸੀ ਉਸ ਦੀ ਨਿਵ੍ਰਿਤੀ ਲਈ ਸ਼੍ਰੀ ਕ੍ਰਿਸ਼ਨ ਜੀ, ਉਸ ਨੂੰ ਯੋਗ ਮਾਰਗ ਰਾਹੀਂ ਮੁਕਤੀ ਪ੍ਰਾਪਤ ਕਰਨ ਦੀ ਵਿਧੀ ਦੱਸ ਚੁੱਕੇ ਹਨ। ਅਰਜਨ ਦੇ ਮਨ ਅੰਦਰ ਦੁਨਿਆਵੀ ਮੋਹ ਕਾਰਨ ਪੈਦਾ ਹੋਇਆ ਦੁੱਖ ਹੈ। ਇਹ ਦੁੱਖ ਕੇਵਲ ਕ੍ਰਿਸ਼ਨ-ਚੇਤਨਤਾ ਦੇ ਅਨੁਸਾਰ ਬੁੱਧੀ ਯੋਗਾ ਧਾਰਨ ਕਰਕੇ ਹੀ ਦੂਰ ਹੋ ਸਕਦਾ ਹੈ। ਇਸ ਲਈ ਯੋਗ ਸੋਚ ਸਮਝ, ਯੋਗ ਸਾਧਨਾ, ਯੋਗ ਮਨੋ ਸੰਤੁਲਨ, ਯੋਗ ਤਿਆਗ, ਯੋਗ ਧੀਰਜ, ਯੋਗ ਬਿਰਤੀ ਧਾਰਨ ਕਰਨ ਦੀ ਲੋੜ ਹੈ। ਬੁੱਧੀ ਯੋਗ ਦੀ ਮਹੱਤਤਾ ਸਮਝਾ ਕੇ ਸ਼੍ਰੀ ਕ੍ਰਿਸ਼ਨ ਹੁਣ ਕਰਮ ਯੋਗ ਦਰਸ਼ਨ ਦੀ ਵਿਆਖਿਆ ਆਰੰਭ ਕਰਦੇ ਹਨ।



3.02 **ਸ਼ਲੋਕ :**

*वि-आ-मिश्रेण इव वाक्येन, बुद्धिम् मोहयसि इव मे। तत् एकम् वद निस्-चित्य, येन श्रेय: अहम् आप्-नुयाम्॥*

***ਵਿਆ ਮਿਸ਼੍ਰੇਣ ਇਵ ਵਾਕ੍ਯੇਨ, ਬੁਧਿਮ ਮੋਹਯਸਿਇਵ ਮੇ।***

***ਤਤ੍ ਏਕਮ੍ ਵਦ ਨਿਸ੍ਚਿਤ੍ਯ, ਯੇਨ ਸ਼੍ਰੇਯਹ ਅਹਮ੍ ਆਪ੍ਨੁਯਾਮ੍॥***

**੦ ਸ਼ਬਦ ਅਰਥ :-** ਵਿਆਮਿਸ਼੍ਰੇਣ : ਵਿਆਕੁਲ ਕਰਨਾ, ਔਖਾ ਕਰਨਾ, ਘਬਰਾ ਦੇਣਾ। ਇਵ : ਜਿਵੇਂ ਇਹ ਸੀ। ਵਾਕ੍ਯੇਨ : ਬੋਲਣ ਨਾਲ, ਸ਼ਬਦ ਉਚਾਰਣ ਨਾਲ। ਬੁਧਿੱਮ੍ : ਸਮਝਦੇ ਹੋਏ। ਮੋਹਯਸਿ : ਘਬਰਾਇਆ, ਬੇਚੈਨ ਹੋਇਆ। ਇਵ : ਜਿਵੇਂ ਇਹ ਹੈ। ਮੇ : ਮੇਰਾ। ਤਤ੍ : ਉਹ। ਏਕਮ੍ : ਇੱਕ। ਵਦ : ਦੱਸਣਾ, ਕਹਿਣਾ। ਨਿਸ਼੍ਚਿਤ੍ਯਹ : ਯਕੀਨਨ, ਪੱਕੇ ਤੌਰ 'ਤੇ। ਯੇਨ : ਜਿਸ ਕਰਕੇ। ਸ਼੍ਰੇਯਹ : ਵਰਦਾਨ ਦੇਣਾ, ਅਸੀਸ। ਅਹ੍ਮ : ਮੈਂ। ਆਪਨੁਯਾਮ੍ : ਪ੍ਰਾਪਤ ਕਰ ਸਕਦਾ ਹੈ।

**੦ ਸ਼ਲੋਕਾਰਥ :-** ਆਪ ਆਪਣੀ ਔਖੀ ਤੇ ਵਿਆਕੁਲ ਕਰਨ ਵਾਲੀ ਸ਼ਬਦਾਵਲੀ ਨਾਲ ਮੇਰੀ ਬੁੱਧੀ ਨੂੰ ਬੇਚੈਨ ਤੇ ਪ੍ਰੇਸ਼ਾਨ ਕਰ ਰਹੇ ਹੋ। ਕਿਰਪਾ ਕਰਕੇ, ਹੇ ਕੇਸ਼ਵ! ਇਹ ਗੱਲ ਪੱਕੇ ਤੌਰ 'ਤੇ ਦੱਸ ਦੇਵੋ ਕਿ ਜਿਸ ਗੱਲ ਨੂੰ ਗ੍ਰਹਿਣ ਕਰਕੇ ਮੈਂ ਪ੍ਰਭੂਤਵ ਨੂੰ ਪ੍ਰਾਪਤ ਕਰ ਸਕਾਂ ਤੇ ਮੇਰਾ ਕਲਿਆਣ ਹੋ ਜਾਵੇ।

**ਪਦ-ਅਰਥ-ਵਿਸਥਾਰ :-** ਵਿਆਮਿਸ਼੍ਰੇਣ ਇਵ ਵਾਕ੍ਯੇਨ, ਬਧਿਮ੍ ਮੋਹਯਸਿ ਇਵ ਮੇ = ਇਸ ਪਦ ਵਿੱਚ ਅਰਜਨ ਦਾ ਭਾਵ ਹੈ ਕਿ ਕਦੇ ਤਾਂ ਆਪ ਕਹਿੰਦੇ ਹੋ ਕਿ ਕਰਮ ਕਰੋ । ਕੁਰੁ ਕਰ੍ਮਣਿ (2.48) ਕਦੇ ਆਪ ਕਹਿੰਦੇ ਹੋ, ਗਿਆਨ ਦਾ ਆਸਰਾ ਲਵੋ, ਬੁਧੋ ਸ਼ਰਣਮ ਅਨੁਇੱਛ੍ (2.49) ਇਨ੍ਹਾਂ ਦੋਵਾਂ ਦੀ ਸਿੱਖਿਆ ਵਿੱਚ ਮੇਰੀ ਬੁੱਧੀ ਮੋਹਿਤ ਹੋ ਗਈ ਹੈ ਭਾਵ ਮੈਂ ਸਪਸ਼ਟ ਨਹੀਂ ਹਾਂ। ਕੀ ਮੈਨੂੰ ਕਰਮ ਕਰਨੇ ਚਾਹੀਦੇ ਹਨ ? ਜਾਂ ਗਿਆਨ ਦਾ ਸਹਾਰਾ ਲੈਣਾ ਚਾਹੀਦਾ ਹੈ ? ੦ ਏਵ = ਇਹ ਸ਼ਬਦ ਸ਼ਰਧਾ ਮੂਲਕ ਹੈ। ਸ਼ਰਧਾ ਕਾਰਨ ਅਰਜਨ, ਸ਼੍ਰੀ ਭਗਵਾਨ ਨੂੰ ਠੀਕ ਮੰਨ ਰਿਹਾ ਹੈ ਤੇ ਕਹਿ ਰਿਹਾ ਹੈ ਕਿ ਜੋ ਕੁੱਝ ਭਗਵਾਨ ਕਹਿ ਰਹੇ ਹਨ, ਠੀਕ ਹੈ, ਉਸ ਨਾਲ ਉਸ ਦੀ ਬੁੱਧੀ ਮੋਹਿਤ ਨਹੀਂ ਹੁੰਦੀ। ਪਰ ਠੀਕ ਨਾ ਸਮਝਣ ਕਾਰਨ ਕਦੇ ਅਰਜਨ ਨੂੰ ਲੱਗਦਾ ਹੈ ਕਿ ਭਗਵਾਨ ਆਪਣੇ ਵਚਨਾਂ ਰਾਹੀਂ ਉਸ ਦੀ ਬੁੱਧੀ ਨੂੰ ਮੋਹਿਤ ਵੀ ਕਰ ਰਹੇ ਹਨ। ਜੇ ਭਗਵਾਨ, ਅਰਜਨ ਦੀ ਬੁੱਧੀ ਨੂੰ ਮੋਹਿਤ ਵੀ ਕਰਦੇ ਤਾਂ ਫਿਰ ਅਰਜਨ ਦੇ ਮੋਹ ਨੂੰ ਕਰਦਾ ਹੀ ਕੌਣ ? ੦ ਤਤ੍ ਏਕਮ੍ ਵਦ ਨਿਸ੍ ਚਿਤ੍ਯਹ ਯੇਨ ਸ਼੍ਰੇਯਹ ਅਹਮ੍ ਆਪ੍ ਨੁਯਾਮ੍ = ਅਰਜਨ ਦਾ ਪ੍ਰਸ਼ਨ ਹੈ, 'ਕੀ ਮੇਰਾ ਕਲਿਆਣ ਕਰਮ ਕਰਨ ਨਾਲ ਹੋਵੇਗਾ ਜਾਂ ਗਿਆਨ ਤੋਂ ਹੋਵੇਗਾ ?' ਇਨ੍ਹਾਂ ਵਿੱਚੋਂ ਕਿਸੇ ਇੱਕ ਨੂੰ ਮੇਰੇ ਲਈ ਨਿਸ਼ਚਿਤ ਕਰੋ। ਜਿਸ ਨਾਲ ਮੇਰਾ ਕਲਿਆਣ ਹੋ ਜਾਵੇ। ਹੁਣ ਵੀ ਮੈਂ ਇਹੋ ਗੱਲ ਕਹਿ ਰਿਹਾ ਹਾਂ।

**ਵਿਆਖਿਆ :-** ਸੰਖਯ ਅਥਵਾ ਬੁੱਧੀ ਯੋਗ ਨੂੰ ਕ੍ਰਿਆਤਮਕ ਰੂਪ ਦੇਣ ਲਈ ਕਰਮਯੋਗ ਦਾ ਪ੍ਰਯੋਗ ਜ਼ਰੂਰੀ ਹੈ। ਅਰਜਨ ਆਪਣੇ ਫਰਜ਼ ਪੂਰਤੀ ਵਾਲੇ ਕਰਮ ਕਰਨ ਤੋਂ ਸੰਕੋਚ ਕਰਦਾ ਹੈ। ਸ਼੍ਰੀ ਕ੍ਰਿਸ਼ਨ ਜੀ ਇਸ ਗੱਲ ਉੱਪਰ ਜ਼ੋਰ ਦੇ ਰਹੇ ਹਨ ਕਿ ਕੋਈ ਵੀ ਸਿਧਾਂਤ ਅਤੇ ਵਿਚਾਰਧਾਰਾ ਦਾ ਫਲ ਤਾਂ ਮਿਲਦਾ ਹੈ। ਜੇਕਰ ਉਨ੍ਹਾਂ ਸਿਧਾਤਾਂ ਵਿਚਾਰਾਂ ਨੂੰ ਅਸੀਂ ਅਮਲੀ ਰੂਪ ਦੇਣ ਵਾਲੇ ਕਾਰਜ ਕਰੀਏ। ਜਨਮ ਕਾਲ ਅਮੋਲਕ ਉੱਤਮ ਅਤੇ ਇਸ ਲਈ ਮਹੱਤਵਪੂਰਣ ਹੈ ਕਿ ਵਿਅਕਤੀ ਨੂੰ ਇਸ ਸਮੇਂ ਆਪਣੇ ਫਰਜ਼ ਪੂਰੇ ਕਰਨ ਦਾ ਸਮਾਂ ਮਿਲਦਾ ਹੈ। ਅਰਜਨ ਬੇਨਤੀ ਭਰੇ ਸ਼ਬਦਾਂ ਰਾਹੀਂ ਸ਼੍ਰੀ ਕ੍ਰਿਸ਼ਨ ਜੀ ਨੂੰ ਕਹਿੰਦਾ ਹੈ, "ਹੇ ਕੇਸ਼ਵ! ਆਪ ਜੀਵ ਦੀ ਅਗਿਆਨਤਾ ਨੂੰ ਦੂਰ ਕਰ ਸਕਦੇ ਹੋ। ਆਪ ਹੀ ਵਿਅਕਤੀ ਦੇ ਜੀਵਨ ਵਿੱਚੋਂ ਮੁਸੀਬਤਾਂ ਖਤਮ ਕਰ ਸਕਦੇ ਹੋ। ਫਿਰ ਆਪਨੇ ਮੈਨੂੰ ਸੰਕਟ ਵਿੱਚ ਕਿਉਂ ਪਾ ਰੱਖਿਆ ਹੈ ?" ਅਰਜਨ ਨੂੰ ਇਹ ਵੀ ਭਰੋਸਾ ਹੈ ਕਿ ਸ਼੍ਰੀ ਕ੍ਰਿਸ਼ਨ ਹੀ ਉਸ ਨੂੰ ਇਸ ਸੰਕਟ ਵਿੱਚੋਂ ਬਾਹਰ ਕੱਢਣ ਦੇ ਸਮੱਰਥ ਹਨ। ਏਸੇ ਲਈ ਅਰਜਨ ਸ਼੍ਰੀ ਕ੍ਰਿਸ਼ਨ ਜੀ ਨੂੰ ਮਾਰਗ ਦਰਸ਼ਕ ਬਣ ਕੇ ਸਰਿਯਾਸ ਗ੍ਰਹਿਣ ਕਰਵਾਉਣ ਦੀ ਬੇਨਤੀ ਕਰਦਾ ਹੈ।



**3.03 ਸ਼ਲੋਕ :**

**ਸ਼੍ਰੀ ਭਗਵਾਨੁਵਾਚ** *श्री भगवानुवाच*

*लोके अस्मिन् द्वि-विधा निष्ठा, पुरा प्र-उक्ता मया अन्-अघ। ज्ञान-योगेन सांख्यानाम्, कर्म-योगेन योगिनाम्॥*

***ਲੋਕੇ ਅਸ੍ਮਿਨ੍ ਦਿਵ੍ਵਿਧਾ ਨਿਸ਼੍ਠਾ, ਪੁਰਾ ਪ੍ਰੋਕ੍ਤਾ ਮਯਾ ਅਨ੍ਅਘ।***

***ਗ੍ਯਾਨ ਯੋਗੇਨ ਸਾਂਖ੍ਯਾ ਨਾਮ੍, ਕਰ੍ਮ ਯੋਗੇਨ ਯੋਗਿਨਾਮ੍॥***

**੦ ਸ਼ਬਦ ਅਰਥ :-** ਸ਼੍ਰੀ ਭਗਵਾਨ ਓਵਾਚ : ਸ਼੍ਰੀ ਭਗਵਾਨ ਨੇ ਫਰਮਾਇਆ। ਲੋਕੋ : ਦੁਨੀਆਂ ਵਿੱਚ। ਅਸ੍ਮਿਨ੍ : ਇਸ ਵਿੱਚ। ਦਿਵ੍ਵਿਧਾ : ਦੋ ਭਾਂਤ ਦੇ, ਦੋ ਪ੍ਰਕਾਰ ਦੇ। ਨਿਸ਼੍ਠਾ : ਭਰੋਸਾ, ਵਿਸ਼ਵਾਸ, ਸ਼ਰਧਾ। ਪੁਰਾ : ਪਹਿਲਾ, ਪੂਰਵ। ਪ੍ਰੋਕ੍ਤਾ : ਕਿਹਾ। ਮਯਾ : ਮੇਰੇ ਰਾਹੀਂ। ਅਨ੍ਅਘ : ਹੇ ਪਾਪ ਰਹਿਤ। ਗ੍ਯਾਨ ਯੋਗੇਨ : ਗਿਆਨ ਪ੍ਰਾਪਤ ਕਰਨ ਦੀ ਪ੍ਰਕਿਰਿਆ ਵਿੱਚ। ਸਾਂਖ੍ਯਾ ਨਾਮ੍ : ਸੰਖਿਆ ਦੀ। ਕਰ੍ਮ ਯੋਗੇਨ : ਕੰਮ ਕਰਨ ਦੀ ਪ੍ਰਕ੍ਰਿਆ। ਯੋਗਿਨਾਮ੍ : ਯੋਗੀਆਂ ਦੀ।

**੦ ਸ਼ਲੋਕਾਰਥ :-** ਹੇ ਪਾਪ ਰਹਿਤ ਅਰਜਨ! ਮੈਂ ਪਹਿਲਾਂ ਹੀ ਤੈਨੂੰ ਦੋ ਭਾਂਤ ਦੀ ਨਿਸ਼ਠਾ ਸੰਬੰਧੀ ਦੱਸ ਚੁੱਕਾ ਹਾਂ। ਇਹ ਹੈ ਕਿ ਗਿਆਨ ਯੋਗ ਰਾਹੀਂ ਗਿਆਨ ਯੋਗੀਆਂ ਦੀ ਅਤੇ ਕਰਮ ਯੋਗ ਰਾਹੀਂ ਕਰਮ ਯੋਗੀਆਂ ਦੀ ਨਿਸ਼ਠਾ ਹੈ। ਅਰਥਾਤ ਸੰਸਾਰ ਦੇ ਆਰੰਭ ਸਮੇਂ ਤੋਂ ਹੀ ਪਹਿਲਾਂ ਗਿਆਨ ਮਾਰਗ ਸਮਝਣ ਵਾਲਿਆਂ ਲਈ ਅਤੇ ਕਰਮ ਮਾਰਗ, ਜਾਗਰੂਕ ਕ੍ਰਿਆਸ਼ੀਲ ਅਤੇ ਸਾਹਸੀ ਮਿਹਨਤੀਆਂ ਲਈ ਦੋ ਮਾਰਗ ਨੀਯਤ ਹਨ।

**ਪਦ-ਅਰਥ-ਵਿਸਥਾਰ :-** ੦ ਅਨ੍ਅਘ = ਨਿਸ਼ਪਾਪ ਅਰਜਨ। ਇਸ ਸੰਬੋਧਨ ਵਿੱਚ ਇਹ ਸੂਚਿਤ ਕੀਤਾ ਗਿਆ ਹੈ ਕਿ ਅਰਜਨ, ਭਗਵਾਨ ਤੋਂ ਬ੍ਰਹਮ ਵਿੱਦਿਆ ਦਾ ਉਪਦੇਸ਼ ਪ੍ਰਾਪਤ ਕਰਨ ਦੇ ਯੋਗ ਹੈ ਕਿਉਂਕਿ ਉਹ ਨਿਸ਼ਪਾਪਤਾ ਹੈ ਜਿਸ ਵਿੱਚ ਉਪਦੇਸ਼ ਵਾਕ ਨਾਲ ਆਤਮ ਗਿਆਨ ਹੁੰਦਾ ਹੈ। ਪਾਪਾਂਤ ਕਰਣ ਵਿੱਚ ਆਤਮ ਗਿਆਨ ਨਹੀਂ ਹੁੰਦਾ। ੦ ਲੋਕੇ ਆਸ੍ਮਿਨ੍ ਦਿਵਿ ਵਿਧਾ ਨਿਸ਼ਠਾ ਪੁਰਾ ਪ੍ਰੋਕਤਾ ਮਯਾ = ਏਥੇ ਲੋਕੇ ਪਦ ਦਾ ਅਰਥ ਮਨੁੱਖੀ ਸਰੀਰ ਸਮਝਣਾ ਚਾਹੀਦਾ ਹੈ, ਕਿਉਂਕਿ ਗਿਆਨ ਯੋਗ ਤੇ ਕਰਮਯੋਗ ਦੋਵੇਂ ਤਰ੍ਹਾਂ ਦੇ ਸਾਧਨਾਂ ਨੂੰ ਕਰਨ ਦਾ ਅਧਿਕਾਰ ਅਥਵਾ ਸਾਧਕ ਬਣਨ ਦਾ ਅਧਿਕਾਰ, ਮਨੁੱਖੀ ਸਰੀਰ ਨੂੰ ਹੀ ਹੈ। ੦ ਨਿਸ਼ਠਾ = ਅਰਥਾਤ ਸਮਭਾਵ ਵਿੱਚ ਸਥਿਤ ਇੱਕ ਹੀ ਹੈ। ਜਿਸ ਨੂੰ ਦੋ ਤਰ੍ਹਾਂ ਪ੍ਰਾਪਤ ਕੀਤਾ ਜਾ ਸਕਦਾ ਹੈ। 1. ਗਿਆਨ-ਯੋਗ 2. ਕਰਮ ਯੋਗ ਰਾਹੀਂ। ੦ ਪੁਰਾ = ਪੁਰਾ ਸ਼ਬਦ ਦਾ ਅਰਥ ਅਨਾਦਿ ਕਾਲ ਵੀ ਹੁੰਦਾ ਹੈ ਤੇ ਹੁਣ ਤੋਂ ਕੁਝ ਪਹਿਲਾਂ ਵੀ ਹੁੰਦਾ ਹੈ। ਏਥੇ ਇਸ ਪਦ ਦਾ ਅਰਥ ਹੈ ਹੁਣੇ ਤੋਂ ਕੁੱਝ ਚਿਰ ਪਹਿਲਾਂ। 1. ਦੋ ਨਿਸ਼ਠਾਵਾਂ : ਸਾਂਖਯਾਨਿਸ਼ਠਾ, ਗਿਆਨ ਯੋਗ 2. ਯੋਗ ਨਿਸ਼ਠਾ : ਕਰਮ ਯੋਗ। ੦ ਲੋਕ ਵਿੱਚ ਦੋ ਤਰ੍ਹਾਂ ਦੇ ਪੁਰਸ਼ ਹਨ 1. ਖ਼ਰ (ਨਾਸ਼ ਹੋਣ

ਵਾਲਾ ਸੰਸਾਰ) 2. ਅੱਖ਼ਰ : ਅਭਿਨਾਸ਼ੀ ਸਰੂਪ। ੦ ਕਰਮ ਯੋਗ = ਖ਼ਰ ਦੀ ਸਿੱਧੀ ਅਸਿੱਧੀ, ਪ੍ਰਾਪਤ ਅਪ੍ਰਾਪਤ ਵਿੱਚ ਸਮ ਰਹਿਣਾ ਕਰਮਯੋਗ ਹੈ। ੦ ਗਿਆਨ ਯੋਗ = ਅੱਖਰ ਵਿੱਚ ਸਥਿੱਤ ਹੋਣਾ, ਖ਼ਰ ਤੋਂ ਬੇਮੁੱਖ ਹੋਣਾ ਗਿਆਨ ਯੋਗ ਹੈ। ਪਰੰਤੂ ਖ਼ਰ ਤੇ ਅੱਖਰ ਦੋਵਾਂ ਤੋਂ ਉੱਤਮ ਪੁਰਸ਼ ਤਾਂ ਹੋਰ ਹੀ ਹੈ, ਜੋ ਪ੍ਰਮਾਤਮਾ ਦੇ ਨਾਂ ਨਾਲ ਯਾਦ ਕੀਤਾ ਜਾਂਦਾ ਹੈ। ੦ ਉਹ ਪ੍ਰਮਾਤਮਾ ਖ਼ਰ ਤੋਂ ਤਾਂ ਅਤੀਤ ਹੈ ਤੇ ਅੱਖਰ ਤੋਂ ਉੱਤਮ ਹੈ। ਸ਼ਾਸਤਰ ਤੇ ਵੇਦ ਵਿੱਚ ਇਸ ਨੂੰ ੦ ਪਰਸ਼ੋਤਮ ਕਿਹਾ ਗਿਆ ਹੈ। ਇਸ ਲਈ ਖ਼ਰ ਦੀ ਪ੍ਰਧਾਨਤਾ ਤੋਂ ਕਰਮਯੋਗ, ਅੱਖਰ ਦੀ ਪਰਮਾਤਮਾ ਤੋਂ, ਗਿਆਨ ਯੋਗ ਤੇ ਪਰਮਾਤਮਾ ਦੀ ਪ੍ਰਧਾਨਤਾ ਤੋਂ ਭਗਤ ਯੋਗ ਹੈ। ੦ ਅਸਲ ਵਿੱਚ ਭਗਵਾਨ ਦਾ ਸੰਬੰਧ ਕਰਮ ਯੋਗ ਤੇ ਗਿਆਨ ਯੋਗ ਦੋਵਾਂ ਯੋਗਾਂ ਵਿੱਚ ਰਹਿੰਦਾ ਹੈ, ਇਨ੍ਹਾਂ ਦੇ ਵਿਧਾਇਕ ਭਗਵਾਨ ਹਨ। ਭਗਵਾਨ ਨੇ ਹੀ ਕਰਮ ਯੋਗ ਤੇ ਗਿਆਨ ਯੋਗ ਰਾਹੀਂ ਕਲਿਆਣ ਕਰਨ ਦਾ ਵਿਧਾਨ ਬਣਾਇਆ ਹੈ। ਇਸ ਲਈ ਕਰਮ ਯੋਗੀ ਤੇ ਗਿਆਨ ਯੋਗੀ ਦੋਵੇਂ ਭਗਵਾਨ ਦਾ ਹੀ ਪਾਲਣ ਕਰਦੇ ਹਨ। ੦ ਸ਼ਾਂਖਯ੍ ਨਿਸ਼ਠਾ ਤੇ ਯੋਗ ਨਿਸ਼ਠਾ ਸਾਧਕਾਂ ਦੀਆਂ ਦੋ ਨਿਸ਼ਠਾਵਾਂ ਹਨ। ਦੋਵਾਂ ਵਿੱਚ ਸਾਧਕ ਕਾਰਜਸ਼ੀਲ ਹੈ। ਜਾਂ ਸੰਸਾਰ ਹੈ। ਗਿਆਨ ਯੋਗੀ ਸੰਸਾਰ ਤੋਂ ਸੰਬੰਧ ਨਿਖੇਧ ਕਰਕੇ ਆਪਣੇ ਸਰੂਪ ਵਿੱਚ ਸਥਿੱਤ ਹੁੰਦਾ ਹੈ ਤੇ ਕਰਮ ਯੋਗੀ ਸੰਸਾਰ ਦੀ ਵਸਤੂ (ਸਰੀਰ ਆਦਿ) ਨੂੰ ਸੰਸਾਰ ਦੀ ਸੇਵਾ ਵਿੱਚ ਲਾ ਕੇ ਸੰਸਾਰ ਤੋਂ ਸੰਬੰਧ ਨਿਸ਼ੇਧ ਕਰਦਾ ਹੈ। ਪਰ ਪ੍ਰਭੂ ਨਿਸ਼ਠਾ ਵਿੱਚ ਸਾਧਕ ਲਈ ਪ੍ਰਭੂ ਪਹਿਲਾਂ ਹੈ। ਇਸ ਦਾ ਅਨੁਭਵ ਨਹੀਂ ਹੁੰਦਾ, ਵਿਸ਼ਵਾਸ ਹੁੰਦਾ ਹੈ। ਸਭ ਕੁੱਝ ਐਪਰ ਭਗਵਾਨ ਹੈ। ੦ ਜਾਣਨਾ ਤੇ ਮੰਨਣਾ – ਵਿੱਚ ਕੋਈ ਅੰਤਰ ਨਹੀਂ – ਦੋਵੇਂ ਸੰਦੇਹ ਰਹਿਤ ਹੁੰਦੇ ਹਨ। ਮੰਨੀ ਹੋਈ ਗੱਲ ਵਿੱਚ ਵਿਚਾਰ ਦੀ ਸੰਭਾਵਨਾ ਨਹੀਂ ਹੁੰਦੀ। ਜਿਵੇਂ 'ਫਲਾਣੀ ਮੇਰੀ ਮਾਂ ਹੈ' ਇਹ ਕੇਵਲ ਮੰਨਿਆ ਹੋਇਆ ਹੈ। ਇਸ ਮੰਨੇ ਹੋਏ ਵਿੱਚ ਕਦੇ ਸੰਦੇਹ ਨਹੀਂ ਹੁੰਦਾ। ਕਦੇ ਜਗਿਆਸਾ ਨਹੀਂ ਹੁੰਦੀ। ਕਦੇ ਵਿਚਾਰ ਨਹੀਂ ਕਰਨਾ ਪੈਂਦਾ। ਇਸ ਲਈ ਗੀਤਾ ਵਿੱਚ ਭਗਤੀ ਯੋਗ ਦੇ ਪਰਕਰਣ ਵਿੱਚ ਜਿੱਥੇ ਜਾਣਨ ਦੀ ਗੱਲ ਆਈ ਹੈ, ਉਸ ਦੇ ਮੰਨਣ ਦੇ ਅਰਥਾਂ ਵਿੱਚ ਹੀ ਲੈਣਾ ਚਾਹੀਦਾ ਹੈ। ਏਸੇ ਤਰ੍ਹਾਂ ਗਿਆਨ ਯੋਗ ਤੇ ਕਰਮ ਯੋਗ ਦੇ ਪਰਕਰਣ ਵਿੱਚ, ਏਥੇ ਮੰਨਣ ਦੀ ਗੱਲ ਆਈ ਹੈ, ਉਸ ਨੂੰ ਜਾਣਨ ਦੇ ਅਰਥਾਂ ਵਿੱਚ ਲੈਣਾ ਚਾਹੀਦਾ ਹੈ। ੦ ਸ਼ਾਂਖਯਨਿਸ਼ਠਾ ਤੇ ਯੋਗ ਨਿਸ਼ਠਾ ਤਾਂ ਸਾਧਨ ਸਾਧਯ ਹੈ ਤੇ ਸਾਧਕ ਉੱਪਰ ਨਿਰਭਰ ਹੈ, ਪਰ ਭਗਵਾਨ ਨਿਸ਼ਠਾ ਤੇ ਯੋਗ ਨਿਸ਼ਠਾ ਤਾਂ ਸਾਧਨ ਸਾਧਯ ਹੈ ਤੇ ਸਾਧਕ ਉੱਪਰ ਨਿਰਭਰ ਹੈ, ਪਰ ਭਗਵਾਨ ਨਿਸ਼ਠਾ ਸਾਧਨ ਸਾਧਯ ਨਹੀਂ ਹੈ। ਭਗਵਾਨ ਨਿਸ਼ਠਾ ਵਿੱਚ ਸਾਧਕ ਭਗਵਾਨ ਹੈ ਤੇ ਉਨ੍ਹਾਂ ਦੀ ਕਿਰਪਾ ਉੱਪਰ ਨਿਰਭਰ ਹੈ। ਭਗਵਾਨ ਨਿਸ਼ਠਾ ਦਾ ਵਰਨਣ ਗੀਤਾ ਵਿੱਚ ਥਾਂ ਥਾਂ ਉਲੇਖ ਕੀਤਾ ਗਿਆ ਹੈ। ੦ ਗ੍ਯ੍ਾਨ ਯੋਗੇਨ ਸ਼ਾਂਖ੍ਯਾਨਾਮ੍ : ਪ੍ਰਕ੍ਰਿਤੀ ਤੋਂ ਉਤਪਤਨ ਸੰਪੂਰਨ ਗੁਣ ਹੀ ਗੁਣਾਂ ਵਿੱਚ ਵਰਤ ਰਹੇ ਹਨ। ਸੰਪੂਰਣ ਕ੍ਰਿਆਵਾਂ ਗੁਣਾਂ ਵਿੱਚ, ਇੰਦਰੀਆਂ ਵਿੱਚ ਹੋ ਰਹੀਆਂ ਹਨ (ਗੀਤਾ 3.27) ਤੇ ਮੇਰਾ ਇਨ੍ਹਾਂ ਨਾਲ ਕੁੱਝ ਵੀ ਸੰਬੰਧ ਨਹੀਂ ਹੈ। ਅਜਿਹਾ ਮੰਨ ਕੇ ਸਾਰੀਆਂ ਕ੍ਰਿਆਵਾਂ ਵਿੱਚ ਕਰਤਾਪਨ ਦੇ ਅਭਿਮਾਨ ਦਾ ਪੂਰੀ ਤਰ੍ਹਾਂ ਤਿਆਗ ਕਰ ਦੇਣਾ 'ਗਿਆਨ ਯੋਗ' ਹੈ। ੦ ਕਰ੍ਮ ਯੋਗੋਮੇਨ ਯੋਗਿ ਨਾਮ੍ = ਵਰਣ ਆਸ਼ਰਮ, ਸੁਭਾਅ ਤੇ ਹਾਲਾਤ ਦੇ ਅਨੁਸਾਰ ਜੋ ਸ਼ਾਸਤਰ ਵਿਹਿਤ ਕਰਤੱਵ ਕਰਮ ਸਾਹਮਣੇ ਆ ਜਾਣ (ਉਸ ਕਰਮ ਤੇ ਉਸ ਦੇ ਫਲ ਵਿੱਚ) ਕਾਮਨਾ, ਮਮਤਾ ਤੇ ਆਸਤਿਕਾ ਪੂਰਣ ਤਿਆਗ ਕਰਕੇ ਕਰਨਾ ਤੇ ਕਰਮ ਦੀ ਸਿੱਧੀ ਤੇ ਅਸਿੱਧੀ ਵਿੱਚ ਸਮ ਰਹਿਣਾ ਹੀ ਕਰਮ ਯੋਗ ਹੈ।

**ਵਿਆਖਿਆ :-** ਸਵੈ ਦੀ ਪਹਿਚਾਣ ਕਰਕੇ, ਸਵੈ ਰਾਹੀਂ, ਵਿਵੇਕ ਧਿਆਨ ਅਤੇ ਨਿਰਲੇਪਤਾ (ਆਪਣੇ ਸਵੈ ਤੋਂ ਦੂਰ) ਗਿਆਨ ਮਾਰਗ ਹੈ, ਇਸ ਰਾਹੀਂ ਵਿਚਾਰਾਂ ਵਿੱਚ ਸਪਸ਼ੱਟਤਾ ਪ੍ਰਾਪਤ ਹੁੰਦੀ ਹੈ, ਜਿਉਂ ਜਿਉਂ ਉਸ ਨੂੰ ਆਪਣੇ ਅੰਤਹ ਕਰਨ ਦੀ ਸ਼ਕਤੀ ਅਤੇ ਸਪੱਸ਼ਟਤਾ ਦਾ ਪਤਾ ਲੱਗਦਾ ਹੈ। ਫਰਜ਼ ਪੂਰਤੀ ਕਰਦਿਆਂ ਸੰਤੁਸ਼ਟੀ ਖੁਸ਼ੀ, ਦੈਵੀ ਆਨੰਦ ਮਿਲਦਾ ਹੈ। ਦੂਜਾ ਕਰਮਯੋਗ ਦਾ ਮਾਰਗ ਹੈ। ਇਹ ਸਵੈ ਵਿੱਚ ਪਰਪਕਤਾ ਵਿਸ਼ਵਾਸ ਅਤੇ ਅੰਤਹਕਰਣ ਦੀ ਸ਼ਕਤੀ ਯੋਗਤਾ ਬੁੱਧੀ ਕਲਾ ਸਿਆਣਪ ਦੇ ਵਿਕਾਸ ਲਈ ਪ੍ਰਯੋਗ ਬਣਦਾ ਹੈ। ਕਰਮ ਮਾਰਗ ਲਈ, ਗਿਆਨ ਵਿਕਾਸ ਹੁੰਦਾ ਹੈ। ਗਿਆਨ ਨੂੰ ਕਸਵੱਟੀ ਉੱਪਰ ਵਰਤਣ ਦਾ ਅਸਲ ਸਾਧਨ ਕਰਮ ਹੈ। ਗਿਆਨ ਮਾਰਗ ਦੇ ਕਰਮ ਮਾਰਗ ਇੱਕ ਦੂਜੇ ਨਾਲ ਜੁੜੇ ਹੋਏ ਹਨ। ਗਿਆਨ ਤੋਂ ਵਿਗਿਆਨ ਕਰਮ ਮਾਰਗ ਉੱਪਰ ਚੱਲ ਕੇ ਹੀ ਬਣਦੀ ਹੈ। ਕਰਮ ਮਾਰਗ ਤੇ ਚੱਲ ਕੇ ਹੀ ਸਹੀ ਗਿਆਨ, ਵਿਗਿਆਨ ਬਣਦਾ ਹੈ। ਗਿਆਨ ਯੋਗ ਤੋਂ ਕਰਮ ਯੋਗ ਦੀ ਯਾਤਰਾ ਸਿੱਧਾਂਤਕ ਗਿਆਨ ਤੋਂ ਸਿਧਾਂਤ ਨੂੰ ਪਰਖਣ ਤੇ ਉਸ ਦਾ ਪ੍ਰਯੋਗ ਕਰਕੇ ਉਸ ਨੂੰ ਅਮਲ ਵਿੱਚ ਢਾਲਣ ਦੀ ਪ੍ਰਕਿਰਿਆ ਹੈ। ਜਿਵੇਂ ਕਿ ਪਹਿਲਾਂ ਸਪੱਸ਼ਟ ਹੋ ਚੁੱਕਾ ਹੈ, ਸੰਖਿਆ ਯੋਗ ਭੌਤਿਕ ਵਸਤੂਆਂ, ਪ੍ਰਕ੍ਰਿਤੀ ਦੀ ਆਤਮਾ ਦਾ ਮੁਲਾਂਕਣ ਕਰਦਿਆਂ ਅਧਿਐਨ ਕਰਨਾ ਹੈ। ਉਸ ਵਿਅਕਤੀ ਲਈ ਜਿਹੜਾ ਪ੍ਰਯੋਗ ਗਿਆਨ ਰਾਹੀਂ ਭੌਤਿਕ ਵਸਤੂਆਂ ਤੇ ਪ੍ਰਕ੍ਰਿਤੀ ਦੀ ਆਤਮਾ ਨੂੰ ਸਮਝਣ ਦਾ ਇੱਛੁਕ ਹੈ। ਪਰ ਜਿਹੜਾ ਵਿਅਕਤੀ ਕ੍ਰਿਸ਼ਨ-ਚੇਤਨਤਾ ਦੇ ਬੁੱਧੀ ਯੋਗ ਸੰਕਲਪ ਨੂੰ ਧਾਰਨ ਕਰ ਚੁੱਕਦਾ ਹੈ, ਉਹ ਕਾਰਜ ਦੇ ਬੰਧਨਾਂ ਤੋਂ ਛੁਟਕਾਰਾ ਪ੍ਰਾਪਤ ਕਰ ਲੈਂਦਾ ਹੈ। ਬੁੱਧੀ ਯੋਗ ਕ੍ਰਿਸ਼ਨ-ਦਰਸ਼ਨ ਹੈ। ਜਿਸ ਰਾਹੀਂ ਸਾਰੀਆਂ ਇੰਦ੍ਰਿਆਵੀ ਇੱਛਾਵਾਂ ਉੱਪਰ ਵਿਧੀ ਪੂਰਵਕ ਕੰਟਰੋਲ ਕੀਤਾ ਜਾ ਸਕਦਾ ਹੈ। ਇੱਛਾਵਾਂ ਨੂੰ ਨਿਯੰਤਰਣ ਕਰਨ ਦੀ ਕਲਾ ਹੀ ਬੁੱਧੀ ਯੋਗ ਹੈ। ਸੰਖਯਾ-ਯੋਗ, ਬੁੱਧੀ ਯੋਗ ਦੇ ਆਪਣੇ ਆਪਣੇ ਸੁਤੰਤਰ ਸੰਕਲਪ ਹਨ। ਦੋਵਾਂ ਦਾ ਮੰਤਵ ਪਰਮਸਤਿ ਦੀ ਪ੍ਰਾਪਤੀ ਹੈ। ਅਥਵਾ ਅੰਤਹਕਰਣ ਦਾ ਪ੍ਰਭੂਤਵ ਨਾਲ ਸੰਬੰਧ ਅਟੁੱਟ ਕਰਨਾ ਹੈ। ਸਾਹਸੀ ਸਾਧਕ ਵਿਵੇਕ ਬੁੱਧੀਵਾਨ ਇਨ੍ਹਾਂ ਦੋਵੇਂ ਮਾਰਗਾਂ ਉੱਪਰ ਚਲਦੇ ਹਨ।



**3.04 ਸ਼ਲੋਕ :**

*न कर्मणाम् अन-आरम्भात्, नैस्-कर्म्यम् पुरूषः अश्-नुते। न च सम्-नि-असनात् एव, सिद्धिम् सम्-अघि-गच्छति॥*

***ਨ ਕਰ੍ਮਣਾਮ੍ ਅਨ੍ ਆਰੰਭ ਭਾਤ੍, ਨੈਸ਼੍ ਕਰ੍ਮ੍ਯਮ੍ ਪੁਰੁਸ਼ਹ ਅਸ਼੍ਨੁਤੇ।***
***ਨ ਚ ਸਮ੍ਨਿ ਅਸਨਾਤ੍ ਏਵ, ਸਿਧਿਮ੍ ਸਮ੍ਅਧਿ ਗਛਤਿ॥***

**ਸ਼ਬਦਾਰਥ :-** ਨ : ਨਹੀਂ। ਕਰ੍ਮਣਾਮ੍ : ਫਰਜ਼ਾਂ ਕਾਰਜਾਂ ਦਾ। ਅਨ੍ ਆਰੰਭ ਭਾਤ੍ : ਜੋ ਨਾ ਨਿਭਾਇਆ ਜਾਵੇ, ਨਾ ਪੂਰਣ ਕਰਨਾ। ਨੈਸ਼੍ ਕਰ੍ਮਯਮ੍ : ਪ੍ਰਕਿਰਮਾਂ ਤੋਂ ਮੁਕਤੀ, ਪ੍ਰਕਿਰਿਆ ਰਹਿਤ। ਪੁਰੁਸ਼ਹ : ਵਿਅਕਤੀ। ਅਸ਼੍ਨੁਤੇ : ਪਹੁੰਚਦਾ ਹੈ। ਨ : ਨਹੀਂ। ਚ : ਅਤੇ। ਸਮ੍ਨਿ ਅਸਨਾਤ੍ : ਤਿਆਗ ਰਾਹੀਂ। ਏਵ : (ਸਾਧਾਰਣ) ਸਿਰਫ਼। ਸਿਧਿਮ੍ : ਪੂਰਣਤਾ ਰਾਹੀਂ ਸਫ਼ਲਤਾ। ਸਮ੍ਅਧਿ ਗਛਤਿ : ਪ੍ਰਾਪਤ ਕਰਨਾ, ਗ੍ਰਹਿਣ ਕਰਨਾ।

**ਸ਼ਲੋਕਾਰਥ :-** ਨਾ ਹੀ ਆਪਣੇ ਫਰਜ਼ ਤੋਂ ਦੂਰ ਭੱਜ ਕੇ ਅਸੀਂ ਪ੍ਰਤਿਕਿਰਿਆ ਅਥਵਾ ਪ੍ਰਤਿਗਾਮਤਾ ਤੋਂ ਮੁਕਤੀ ਪਾ ਸਕਦੇ ਹਾਂ ਅਤੇ ਨਾ ਹੀ ਆਤਮ ਤਿਆਗ ਅਥਵਾ ਸੰਨਿਆਸ ਦਾ ਕੇਵਲ ਮਾਤਰ ਮਾਰਗ ਆਪਣਾਕੇ ਹੀ ਪੂਰਣਤਾ ਉਤਕ੍ਰਿਸ਼ਟਤਾ ਅਥਵਾ ਸਿੱਧੀਕਰਣ ਗ੍ਰਹਿਣ ਕੀਤਾ ਜਾ ਸਕਦਾ ਹੈ।

**ਪਦ-ਅਰਥ-ਵਿਸਥਾਰ :-** ਨ ਕਰ੍ਮਣਾਮ੍ ਅਨ੍ ਆਰੰਭ੍ ਭਾਤ੍ ਨੈਸ੍ ਕਰ੍ਮਯਮ੍ ਪੁਰੁਸ਼ਹ ਅਸ਼੍ਨੁਤੇ = ਕਰਮਯੋਗ ਵਿੱਚ ਕਰਮ ਕਰਨਾ ਅਤਿ ਜ਼ਰੂਰੀ ਹੈ। ਕਰਮ ਯੋਗੀ ਦੀ ਸਿੱਧੀ ਉਸ ਦੇ ਨਿਸ਼ਕਾਮ ਕਰਮ ਕਰਨ ਵਿੱਚ ਹੈ। ਮਨੁੱਖ ਦੇ ਅੰਤਹਕਰਣ ਵਿੱਚ ਕਰਮ ਕਰਨ ਦਾ ਜੋ ਵੇਗ

ਵਿਦਵਾਨ ਰਹਿੰਦਾ ਹੈ, ਉਸ ਨੂੰ ਸ਼ਾਂਤ ਕਰਨ ਲਈ ਕਾਮਨਾਵਾਂ ਦਾ ਤਿਆਗ ਕਰਕੇ ਕਰਤੱਵ ਕਰਮ ਕਰਨਾ ਜ਼ਰੂਰੀ ਹੈ। ਕਾਮਨਾ ਰੱਖ ਕੇ ਕਰਮ ਕਰਨ ਨਾਲ ਇਹ ਵੇਗ ਮਿਟਦਾ ਨਹੀਂ, ਬਲਕਿ ਵਧਦਾ ਹੈ। ੦ ਨੈਸ਼੍ ਕਰਮ੍ਯਮ੍ ਪੁਰੁਸ਼ਹ ਅਸ਼੍ਨੁਤੇ = ਪਦਾਂ ਦਾ ਭਾਵ ਹੈ ਕਿ ਕਰਮ ਯੋਗੀ ਦਾ ਆਚਰਣ ਕਰਨ ਵਾਲਾ ਮਨੁੱਖ ਕਰਮਾਂ ਨੂੰ ਕਰਦੇ ਹੋਏ ਹੀ ਨਿਸ਼ਕਰਮਤਾ ਨੂੰ ਪ੍ਰਾਪਤ ਕਰਦਾ ਹੈ। ਜਿਸ ਸਥਿਤੀ ਵਿੱਚ ਮਨੁੱਖ ਦੇ ਕਰਮ ਅਕਰਮ ਹੋ ਜਾਂਦੇ ਹਨ, ਅਰਥਾਤ ਬੰਧਨ ਕਾਰਕ ਨਹੀਂ ਹੁੰਦੇ, ਉਸ ਸਥਿਤੀ ਨੂੰ ਨਿਸ਼ ਕਰਮਤਾ ਕਹਿੰਦੇ ਹਨ। ਕਾਮਨਾਵਾਂ ਤੋਂ ਰਹਿਤ ਹੋ ਕੇ ਕੀਤੇ ਗਏ ਕਰਮਾਂ ਵਿੱਚ ਫਲ ਦੇਣ ਦੀ ਸ਼ਕਤੀ ਦਾ ਉਸੇ ਤਰ੍ਹਾਂ ਪੂਰਣ ਅਭਾਵ ਹੋ ਜਾਂਦਾ ਹੈ, ਜਿਵੇਂ ਭੁੰਨੇ ਜਾਂ ਉਬਾਲੇ ਬੀ ਵਿੱਚ ਮੁੜ ਅੰਕੁਰ ਫੁੱਟਣ ਦੀ ਸ਼ਕਤੀ ਨਸ਼ਟ ਹੋ ਜਾਂਦੀ ਹੈ। ਨਿਸ਼ਕਾਮ ਮਨੁੱਖ ਦੇ ਕਰਮਾਂ ਵਿੱਚ ਮੁੜ ਜਨਮ ਮਰਨ ਦੀ ਸ਼ਕਤੀ ਖ਼ਤਮ ਹੋ ਜਾਂਦੀ ਹੈ। ੦ ਦੂਜਿਆਂ ਦੀ ਸੇਵਾ ਵਿੱਚ ਲਾਏ ਅਥਵਾ ਸਮੱਰਪਿਤ ਕਰਮਾਂ ਨਾਲ ਹੀ ਕਾਮਨਾਵਾਂ ਦਾ ਤਿਆਗ ਹੁੰਦਾ ਹੈ। ਕਰਮ ਮਾਤਰਾ ਦਾ ਸੰਬੰਧ ਸੰਸਾਰ ਨਾਲ ਹੈ। ਆਪਣਾ (ਸਰੂਪ ਦਾ) ਸੰਬੰਧ ਪ੍ਰਮਾਤਮਾ ਨਾਲ ਹੈ। ਆਪਣੇ ਨਾਲ ਕਰਮ ਦਾ ਸੰਬੰਧ ਹੀ ਨਹੀਂ ਹੈ। ਜਦ ਤੱਕ ਆਪਣੇ ਵਾਸਤੇ ਕਰਮ ਕਰੋਗੇ, ਕਾਮਨਾਵਾਂ ਦਾ ਤਿਆਗ ਕਰਨਾ ਸੰਭਵ ਹੀ ਨਹੀਂ। ਨ ਚ ਸਮ੍ਨਿ ਅਸਨਾਤ੍ ਏਵ, ਸਿਧਿਮ੍ ਸਮ੍ ਅਧਿ ਗੱਛਤਿ॥ = ਕੇਵਲ ਕਰਮ ਦੇ ਸਰੂਪ ਤੋਂ ਤਿਆਗ ਕਰਨ ਦੇਣ ਨਾਲ ਸ਼ਾਂਖਯ ਯੋਗ ਦੀ ਸਿੱਧੀ ਅਥਵਾ ਨਿਸ਼ਕਰਮਤਾ ਦੀ ਪ੍ਰਾਪਤੀ ਨਹੀਂ ਹੁੰਦੀ। ਸਿੱਧੀ ਦੀ ਪ੍ਰਾਪਤੀ ਵਾਸਤੇ ਉਸ ਨੂੰ ਕਰਤਾਪਨ (ਅਹੰਤਾ) ਦਾ ਤਿਆਗ ਕਰਨਾ ਬਹੁਤ ਜ਼ਰੂਰੀ ਹੈ। ਇਸ ਲਈ ਸ਼ਾਂਖਯੋਗ ਲਈ ਕਰਮਾਂ ਦੇ ਸਰੂਪ ਤੋਂ ਤਿਆਗ ਕਰਨਾ ਜ਼ਰੂਰੀ ਨਹੀਂ ਹੈ, ਪਰ ਅਹੰਤਾ ਦਾ ਤਿਆਗ ਜ਼ਰੂਰੀ ਹੈ। ਸ਼ਾਂਖਯ ਯੋਗ ਵਿੱਚ ਕਰਮ ਕੀਤੇ ਵੀ ਜਾ ਸਕਦੇ ਹਨ। ਪਰ ਕਰਮ ਯੋਗ ਵਿੱਚ ਸਿੱਧੀ ਪ੍ਰਾਪਤੀ ਲਈ ਕਰਮ ਕਰਨਾ ਜ਼ਰੂਰੀ ਹੁੰਦਾ ਹੈ। (ਗੀਤਾ 6.03) ੦ ਏਕਾਂਤ = ਏਕਾਂਤ ਦਾ ਅਰਥ ਇਹ ਨਹੀਂ, ਕਿ ਵੱਖਰੇ ਹੋ ਕੇ ਲੋਕਾਂ ਤੋਂ ਦੂਰ ਇਕੱਲੇ ਹੀ ਬੈਠਣਾ ਹੈ। ਬਲਕਿ ਸਰੀਰ ਤੋਂ ਸੰਬੰਧ ਨੂੰ ਦੂਰ ਰੱਖਣਾ ਹੈ ? ਸਰੀਰ ਵਿੱਚੋਂ ਮਮਤਾ ਅਹੰਤਾ (ਆਪਣੇ ਪਣ) ਦਾ ਤਿਆਗ ਅਸਲ ਵਿੱਚ ਏਕਾਂਤ ਹੈ।

**ਵਿਆਖਿਆ :-** ਕਰਮ (ਕਾਰਜ) ਕਰਨੇ ਜੀਵਨ ਦਾ ਮੁੱਖ ਫਰਜ਼ ਹੈ। ਜੀਵਨ ਪ੍ਰਾਪਤ ਕਰਕੇ ਜੋ ਵਿਅਕਤੀ ਨਿਸ਼ਕਰਮ ਭਾਵੀ ਬਣ ਜਾਂਦਾ ਹੈ, ਦਰਅਸਲ ਉਹ ਜੀਵਨ ਸਮੱਸਿਆਵਾਂ ਤੋਂ ਭੱਜਦਾ ਹੈ। ਜੀਵਨ ਜੀਵਣ ਵਾਲਾ ਕੋਈ ਵੀ ਵਿਅਕਤੀ ਕਰਮ ਬੰਧਨ ਤੋਂ ਮੁਕਤ ਨਹੀਂ ਹੋ ਸਕਦਾ। ਕੇਵਲ ਕੰਮ ਨਾ ਕਰਨ ਨਾਲ ਸਿੱਧੀ ਅਥਵਾ ਕਰਮ ਭਾਵੀ ਬਣ ਜਾਣਾ ਅਸੰਭਵ ਹੈ। ਜੇ ਕਿਸੇ ਨੇ ਜੀਵਨ ਵਿੱਚ ਉਤਕ੍ਰਿਸ਼ਟ ਪਦਵੀ ਗ੍ਰਹਿਣ ਕਰਨੀ ਹੈ ਤਾਂ ਆਪਣੇ ਕਰਮ (ਕੰਮਾਂ) ਰਾਹੀਂ ਹੀ ਸੰਭਵ ਹੈ। ਸੰਨਿਆਸ ਦਾ ਅਰਥ ਆਪਣੇ ਤਨ ਮਨ ਨੂੰ ਨਿਰਮਲ ਪਵਿੱਤਰ ਕਰਕੇ ਪ੍ਰਭੂਤਵ ਨਾਲ ਇਕਮਿਕ ਹੋਣਾ ਹੈ। ਸ਼੍ਰੀ ਕ੍ਰਿਸ਼ਨ ਜੀ, ਜੀਵਨ ਨੂੰ ਦਿਨ ਪ੍ਰਤਿਦਿਨ ਦੀ ਕਾਰਜ ਗਤੀਵਿਧੀਆਂ ਤੋਂ ਆਪਣੇ ਆਪ ਨੂੰ ਮੁਕਤ ਕਰਨ ਨੂੰ ਸਵੀਕਾਰ ਨਹੀਂ ਕਰਦੇ। ਮਨ ਦੀ ਸ਼ੁੱਧੀ ਤੋਂ ਬਿਨਾਂ ਇੰਜ ਕਰਨਾ ਸਮਾਜਕ ਨਿਯਮਾਂ ਨੂੰ ਉਲਟਾਉਣਾ ਹੈ। ਸਾਰੇ ਲੋਕ ਜੇਕਰ ਇੰਜ ਕਰਨ ਤਾਂ ਸਮਾਜਕ ਕਾਰਜ ਠੱਪ ਹੋ ਜਾਣਗੇ। ਮਨ ਦੀ ਸ਼ੁੱਧੀ ਕਰਕੇ ਆਪਣੇ ਕਾਰਜਾਂ ਨੂੰ ਕਰਨਾ ਹੀ ਸ਼੍ਰੀ ਕ੍ਰਿਸ਼ਨ ਦਰਸ਼ਨ ਹੈ। ਮਨ ਦੀ ਸ਼ੁੱਧੀ ਹੀ ਸੰਨਿਆਸ ਦਾ ਪਹਿਲਾ ਨਿਯਮ ਹੈ। ਜਿਸ ਨਾਲ ਮਨ ਚੇਤਨ ਹੁੰਦਾ ਹੈ। ਮਨ, ਨਿਯਮ ਪਾਲਣ ਕਰਦਾ ਹੋਇਆ, ਫਰਜ਼ ਪੂਰਤੀ ਕਰਦਾ ਹੈ। ਫਰਜ਼ ਪੂਰਤੀ ਕਰਦਿਆਂ ਜ਼ਿੰਦਗੀ ਵਿੱਚ ਮੁਸ਼ਕਲਾਂ ਨਹੀਂ ਆਉਂਦੀਆਂ। ਜੀਵ ਆਤਮਾ ਦੀ ਪਹਿਲੀ ਸਿੱਖਿਆ ਮਨ ਦੀ ਸ਼ੁੱਧੀ ਹੈ। ਅਸੀਂ ਬੱਚੇ ਨੂੰ ਸਕੂਲ/ਪਾਠਸ਼ਾਲਾ ਵਿੱਚ ਇਸ ਲਈ ਭੇਜਦੇ ਹਾਂ ਕਿ ਉਸ ਦਾ ਮਨ ਸਾਧਿਆ ਜਾਵੇ। ਮਨ ਵਿੱਚ ਉੱਚੇ ਸੁੱਚੇ ਵਿਚਾਰ ਪਰਪੱਕ ਹੋ ਜਾਣ। ਨਿਸ਼ਕਰਮ, ਕਿਸੇ ਲਾਲਚ ਤੋਂ ਬਿਨਾਂ ਆਪਣੇ ਕੰਮ ਨੂੰ, ਆਪਣਾ ਫਰਜ਼ ਸਮਝ ਕੇ ਕਰਨ ਦੀ ਕ੍ਰਿਆ ਹੈ। ਏਸੇ ਦਾ ਨਾਂ ਸਿੱਧੀ ਹੈ। ਬੁੱਧੀਮਾਨ, ਜਿਸ ਨੇ ਮਨ ਨੂੰ ਸਾਧ ਲਿਆ ਹੈ, ਸਿੱਧ ਪੁਰਸ਼ ਹੈ। ਜੋ ਫਰਜ਼ਾਂ ਪ੍ਰਤਿ ਜਾਗਰੂਕ ਹੈ, ਉਹ ਸਿੱਧ ਹੈ। ਜਿਵੇਂ ਪੱਕਿਆ ਫਲ ਪੂਰਣਤਾ ਪ੍ਰਾਪਤ ਕਰ ਲੈਂਦਾ ਹੈ। ਪੂਰਣ ਵਿਅਕਤੀ ਕ੍ਰਿਆ ਰਹਿਤ ਜਾਪਦਾ ਹੈ ਪਰ ਜਿਵੇਂ ਪੱਕਿਆ ਫਲ ਟੁੱਟਣ ਤੋਂ ਪਿੱਛੋਂ ਹੀ ਪੂਰਣ ਫਰਜ਼ ਦੀ ਪੂਰਤੀ ਕਰਦਾ ਹੈ, ਏਸੇ ਤਰ੍ਹਾਂ ਪੂਰਨ ਵਿਅਕਤੀ ਅੰਤਮ ਸਮੇਂ ਤੱਕ ਫਰਜ਼ ਪੂਰਤੀ ਕਰਦਾ ਰਹਿੰਦਾ ਹੈ। ਜੀਵਨ ਦਾ ਮੂਲ ਮੰਤਵ ਪ੍ਰਭੂਤੱਵ ਨਾਲ ਇਕਮਿਕ ਹੋਣਾ ਹੈ। ਇਹ ਮੰਤਵ ਆਪਣੇ ਫਰਜ਼ਾਂ ਦੀ ਪੂਰਤੀ ਕਰਦਿਆਂ ਹੀ ਸੰਭਵ ਹੈ।



**3.05 ਸ਼ਲੋਕ :**

*न हि क:-चित् क्षणम् अपि, जातु तिष्ठति अ-कर्म-कृत। कार्यते हि अ-वश: कर्म, सर्व: प्र-कृति-जै: गुणै:॥*

***ਨਹਿ ਕਹਚਿਤ੍ ਕਸ਼ਣਮ੍ ਅਪਿ, ਜਾਤੁ ਤਿਸ਼੍ਟਤਿ ਅਕਰ੍ਮ ਕਰ੍ਤ੍।***
***ਕਾਰ੍ਯਤੇ ਹਿ ਅਵਸ਼ਹ ਕਰ੍ਮ, ਸਰ੍ਵਹ ਪ੍ਰਕ੍ਰਿਤੀ ਜੈਹ ਗੁਣੈਹ॥***

**੦ ਸ਼ਬਦ ਅਰਥ :-** ਨਹਿ : ਨਹੀਂ। ਕਹਚਿਤ੍ : ਕੋਈ ਇੱਕ। ਕਸ਼ਣਮ੍ : ਇੱਕ ਪਲ। ਅਪਿ : ਵੀ। ਜਾਤੁ : ਵੀ ਵੱਖਰੀ। ਤਿਸ਼ਟ੍ਤਿ : ਰਹਿੰਦਾ ਹੈ। ਅਕਰ੍ਮ ਕਰ੍ਤ੍ : ਕਰਮ ਨਾ ਕਰਦੇ ਹੋਏ। ਕਾਰ੍ਯਤੇ : ਬਣਾਇਆ ਹੈ। ਹਿ : ਲਈ। ਅਵਸ਼ਹ : ਬੇਸਹਾਰੇ। ਕਰ੍ਮ : ਕ੍ਰਿਆ ਕੰਮ। ਸਰ੍ਵਹ : ਸਾਰੇ। ਪ੍ਰਕ੍ਰਿਤੀ ਜੈਹ : ਪ੍ਰਕ੍ਰਿਤੀ 'ਚੋਂ ਜਨਮਿਆ। ਗੁਣੈਹ : ਗੁਣਾਂ ਦੇ ਕਾਰਨ।

**੦ ਸ਼ਲੋਕਾਰਥ :-** ਕੋਈ ਵਿਅਕਤੀ ਕੇਵਲ ਇੱਕ ਪਲ ਦੇ ਲਈ ਵੀ ਪ੍ਰਕਿਰਿਆ ਰਹਿਤ ਨਹੀਂ ਰਹਿ ਸਕਦਾ। ਹਰ ਇੱਕ ਵਿਅਕਤੀ ਪ੍ਰਕ੍ਰਿਤੀ ਵੱਲੋਂ ਪ੍ਰਾਪਤ ਗੁਣਾਂ ਦੇ ਕਾਰਜ ਕਾਰਨ ਬੇਸਹਾਰਾ (ਬੇਬੱਸ ਹੋਇਆ) ਪੱਕਿਆ ਕਾਰਜ ਕਰਦਾ ਹੈ।

**ਪਦ-ਅਰਥ-ਵਿਸਥਾਰ :-** ੦ ਨਹਿ ਕਹਿ ਚਿਤ੍ ਕਸ਼ਣਮ੍ ਅਪਿ, ਜਾਤੁ ਤਿਸ਼ਟਤਿ ਆ ਕਰ੍ਮ ਕਰ੍ਤ੍ = ੦ ਕਰਮਯੋਗ ੦ ਗਿਆਨ ਯੋਗ ੦ ਭਗਤੀ ਯੋਗ ਵਿੱਚ ਸਾਧਕ ਨੂੰ ਕਰਮ ਕਰਨਾ ਜ਼ਰੂਰੀ ਹੈ। ਏਥੇ ੦ ਕਸ਼ਣਮ੍ ਅਤੇ ੦ ਜਾਤੁ ਤੇ ਕਹਚਿਤ੍ ਤਿੰਨ ਪਦ ਹਨ, ਜੋ ਤਿੰਨ ਵਿਕਲਪ ਹਨ। ਕਹਚਿਤ੍ ਦਾ ਪ੍ਰਯੋਗ ਭਗਵਾਨ ਨੇ ਇਸ ਲਈ ਕੀਤਾ ਹੈ ਕਿ ਕੋਈ ਵੀ ਮਨੁੱਖ ਕਰਮ ਕਰਨ ਤੋਂ ਬਿਨਾਂ ਨਹੀਂ ਰਹਿ ਸਕਦਾ। ਚਾਹੇ ਉਹ ਗਿਆਨੀ ਹੋਵੇ ਜਾਂ ਅਗਿਆਨੀ। ਭਾਵੇਂ ਗਿਆਨੀ ਦਾ ਆਪਣੇ ਅਖਵਾਉਣ ਵਾਲੇ ਸਰੀਰ ਨਾਲ ਕੋਈ ਸੰਬੰਧ ਨਹੀਂ ਰਹਿੰਦਾ ਤੇ ਉਸ ਦੇ ਅਖਵਾਉਣ ਵਾਲੇ ਸਰੀਰ ਵਿੱਚ ਵੀ ਹਰ ਸਮੇਂ ਕਿਰਿਆ ਹੁੰਦੀ ਰਹਿੰਦੀ ਹੈ। ੦ ਕਸ਼ਣਮ੍ = ਦੇ ਭਾਵਾਰਥ ਹਨ ਕਿ ਭਾਵੇਂ ਮਨੁੱਖ 'ਮੈਂ' ਹਰ ਵੇਲੇ ਕਰਮ ਕਰਦਾ ਹੈ, ਅਜਿਹਾ ਨਹੀਂ ਮੰਨਿਆ ਜਾ ਸਕਦਾ। ਜਦ ਤੱਕ ਉਹ ਸਰੀਰ ਦੇ ਨਾਲ ਸੰਬੰਧ ਮੰਨਦਾ ਹੈ, ਤਦ ਤੱਕ ਇੱਕ ਛਿਣ ਲਈ ਵੀ ਕਰਮ ਕੀਤੇ ਬਿਨਾਂ ਨਹੀਂ ਰਹਿ ਸਕਦਾ। ੦ ਜਾਤੁ ਦਾ ਅਰਥ ਹੈ ਕਿ ਜਾਗਦਿਆਂ, ਸੁਪਨੇ ਵਿੱਚ, ਮੂਰਛਤਾ ਵਿੱਚ ਆਦਿ ਕਿਸੇ ਅਵੱਸਥਾ ਵਿੱਚ ਮਨੁੱਖ ਕਰਮ ਕੀਤੇ ਬਿਨਾਂ ਨਹੀਂ ਰਹਿ ਸਕਦਾ। ਇਸ ਦਾ ਉੱਤਰ ਅਵਸ਼ਹ ਪਦ ਵਿੱਚ ਭਗਵਾਨ ਦਿੰਦੇ ਹਨ ਕਿ ਪ੍ਰਕ੍ਰਿਤੀ ਦੇ ਅਧੀਨ ਹੋਣ ਦੇ ਕਾਰਨ ਉਸ ਨੂੰ ਕਰਮ ਕਰਨੇ ਹੀ ਪੈਂਦੇ ਹਨ। ਪ੍ਰਕ੍ਰਿਤੀ ਨਿਰੰਤਰ ਪਰਿਵਰਤਨਸ਼ੀਲ ਹੈ। ਸਾਧਕ ਨੇ ਆਪਣੇ ਲਈ ਕੁੱਝ ਵੀ ਨਹੀਂ ਕਰਨਾ ਹੈ। ਜੋ ਕਰਮ ਅੱਗੇ ਆ ਜਾਂਦੇ ਹਨ, ਉਨ੍ਹਾਂ ਨੂੰ ਕੇਵਲ ਦੂਜਿਆਂ ਦੇ ਹਿੱਤ ਵਾਸਤੇ ਕਰਨਾ ਹੈ। ਪਰਮਾਤਮਾ ਦੀ ਪ੍ਰਾਪਤੀ ਦਾ ਉਦੇਸ਼ ਹੋਣ ਕਾਰਨ ਸਾਧਕ ਭੈੜੇ ਕਰਮ ਤਾਂ ਕਰ ਹੀ ਨਹੀਂ ਸਕਦਾ। ੦ ਕਰ੍ਮ ਸਥੂਲ ਸਰੀਰ ਦੀਆਂ ਕ੍ਰਿਆਵਾਂ ਨਹੀਂ। ਗੀਤਾ-ਦਰਸ਼ਨ ਮਨ ਦੀਆਂ ਕ੍ਰਿਆਵਾ

ਨੂੰ ਵੀ ਕਰਮ ਮੰਨਦਾ ਹੈ। ਆਮ ਧਾਰਨਾ ਹੈ ਕਿ ਮਨੁੱਖ ਨਿੱਤ ਦੇ ਕੰਮਾਂ ਨੂੰ ਕਰਮ ਮੰਨ ਲੈਂਦਾ ਹੈ, ਜਿਵੇਂ ਬੱਚਿਆਂ ਦਾ ਪਾਲਣ ਪੋਸ਼ਣ, ਰੋਜ਼ੀ ਰੋਟੀ ਦੇ ਕੰਮ, ਵਿਉਪਾਰ ਨੌਕਰੀ ਅਧਿਐਨ ਅਧਿਆਪਨ ਆਦਿ ਤੇ ਹੋਰ ਖਾਣ ਪੀਣ ਪਹਿਣਨ ਸੌਣਾ, ਬੈਠਨਾ, ਚਿੰਤਨ ਕਰਨਾ ਨੂੰ ਕਰਮ ਮੰਨਦੇ ਹਨ। ਬਹੁਤੇ ਲੋਕਾਂ ਦੀ ਇਹੋ ਧਾਰਨਾ ਹੈ ਕਿ ਜਦ ਉਹ ਆਪਣਾ ਨਿੱਤ ਦਾ ਕੰਮ ਕਰਨਾ ਛੱਡ ਦਿੰਦੇ ਹਨ ਤਾਂ ਕਹਿੰਦੇ ਹਨ ਕਿ ਮੈਂ ਤਾਂ ਕਰਮ ਨਹੀਂ ਕਰ ਰਿਹਾ। ਇਹ ਉਨ੍ਹਾਂ ਦੀ ਭਾਰੀ ਭੁੱਲ ਹੈ। ਸਰੀਰ ਨਿਰਬਾਹ ਵਾਸਤੇ ਸਥੂਲ ਸਰੀਰ ਦੀਆਂ ਪ੍ਰਕਿਰਿਆਵਾਂ ਨੀਂਦ, ਚਿੰਤਨ, ਤੇ ਸੂਖਮ ਸਰੀਰ ਦੀਆਂ ਕ੍ਰਿਆਵਾਂ ਚਿੰਤਨ ਸਮਾਧੀ ਆਦਿ ਕਾਰਣ ਸਰੀਰ ਕ੍ਰਿਆਵਾਂ ਇਹ ਸਭ ਕਰਮ ਹੀ ਹੈ। ਜਦ ਤੱਕ ਸਰੀਰ ਤੋਂ ਹੋਣ ਵਾਲੀਆਂ ਕੇਵਲ ਮਾਤੁਰ ਕ੍ਰਿਆਵਾਂ ਕਰਮ ਹੈ। ਕਾਰਣ ਕਿ ਸਰੀਰ ਪ੍ਰਕ੍ਰਿਤੀ ਦਾ ਕਾਰਜ ਹੈ। ਪ੍ਰਕ੍ਰਿਤੀ ਕਦੇ ਵੀ ਅਕ੍ਰਿਆ ਨਹੀਂ ਹੁੰਦੀ। ਸਰੀਰ ਵਿੱਚ ਅਹੰਤਾ ਮਮਤਾ ਰਹਿੰਦੇ ਹੋਏ, ਕੋਈ ਵੀ ਵਿਅਕਤੀ ਕਿਸੇ ਵੀ ਅਵੱਸਥਾ ਵਿੱਚ ਛਿਣ ਪਲ ਲਈ ਵੀ ਕਰਮ ਕੀਤੇ ਬਿਨਾਂ ਨਹੀਂ ਰਹਿ ਸਕਦਾ। ਚਾਹੇ ਉਹ ਅਵੱਸਥਾ ਪ੍ਰਵਿਰਤੀ ਦੀ ਹੋਵੇ ਜਾਂ ਨਿਵਿਰਤੀ ਦੀ। ੦ ਕਾਰ੍ਯਤੇ ਹਿ ਅਵਸਹ ਕਰਮ ਸ਼ਰਵਹ ਪ੍ਰਕ੍ਰਿਤੀ ਜੈਹ ਗੁਣੈਹ = ਪ੍ਰਕ੍ਰਿਤੀ ਜਨ ਗੁਣ (ਪ੍ਰਕ੍ਰਿਤੀ ਦੇ) ਪਰਵੱਸ ਹੋਏ ਪ੍ਰਾਣੀਆਂ ਤੋਂ ਕਰ੍ਮ ਕਰਵਾਉਂਦੀ ਹੈ। ਪਰ ਵੱਸ ਹੋਣ 'ਤੇ ਪ੍ਰਕ੍ਰਿਤੀ ਦੇ ਗੁਣਾਂ ਰਾਹੀਂ ਕਰਮ ਕਰਾਏ ਜਾਂਦੇ ਹਨ। ਕਿਉਂਕਿ ਪ੍ਰਕ੍ਰਿਤੀ ਤੇ ਉਸ ਦੇ ਗੁਣ ਹਮੇਸ਼ਾ ਕ੍ਰਿਆਸ਼ੀਲ ਹੁੰਦੇ ਹਨ। (ਗੀਤਾ 3.27) (13.21) ਭਾਵੇਂ ਆਤਮਾ ਖੁਦ ਅਕ੍ਰਿਆ ਅਸੰਗ ਅਵਿਨਾਸ਼ੀ ਨਿਰਵਿਕਾਰ ਤੇ ਨਿਰਲੇਪ ਹੈ, ਫਿਰ ਵੀ ਹੁਣ ਤੱਕ ਪ੍ਰਕ੍ਰਿਤੀ ਤੇ ਉਸ ਦੇ ਕੰਮ ਸਥੂਲ ਸੂਖ਼ਮ ਤੇ ਕਾਰਣ ਸਰੀਰ ਵਿੱਚ, ਕਿਸੇ ਵੀ ਸਰੀਰ ਦੇ ਨਾਲ ਆਪਣਾ ਸੰਬੰਧ ਮੰਨ ਕੇ ਉਸ ਤੋਂ ਸੁੱਖ ਚਾਹੁੰਦੇ ਹਨ। ਜਦੋਂ ਤੱਕ ਉਹ ਪ੍ਰਕ੍ਰਿਤੀ ਦੇ ਪਰਵੱਸ ਹਨ। (ਗੀਤਾ 14.05) ਅਵਸ਼ਹ ; ਪਦ ਵਿੱਚ ਇਹੋ ਭਾਵ ਹੈ। ੦ ਮੂਲ ਗੱਲ ਇਹ ਹੈ ਕਿ ਜਦ ਤੱਕ ਪ੍ਰਕ੍ਰਿਤੀ ਤੇ ਉਸ ਦੇ ਗੁਣਾਂ ਤੋਂ ਅਤੀਤ ਨਹੀਂ ਹੁੰਦਾ, ਪਰਮਾਤਮਾ ਦੀ ਪਰਾਪਤੀ ਨਹੀਂ ਕਰ ਲੈਂਦਾ, ਤਦ ਤੱਕ ਇਹ ਗੁਣ ਕਾਲ ਸੁਭਾਅ ਆਦਿ ਤੇ ਅਵੱਸ਼ ਤੇ ਪਰਵੱਸ਼ ਹੀ ਰਹਿੰਦਾ ਹੈ ਅਰਥਾਤ ਇਹ ਜੀਵ ਜਦ ਤੱਕ ਪ੍ਰਕ੍ਰਿਤੀ ਨਾਲ ਆਪਣਾ ਸੰਬੰਧ ਮੰਨਦਾ ਹੈ। ਪ੍ਰਕ੍ਰਿਤੀ ਵਿੱਚ ਸਥਿਤ ਹੈ, ਤਦ ਤੱਕ ਕਦੇ ਗੁਣਾਂ ਕਦੇ ਕਾਲ ਕਦੇ ਭੋਗਾਂ ਦੇ ਤੇ ਕਦੇ ਸੁਭਾਅ ਦੇ ਪਰਵੱਸ ਹੁੰਦਾ ਹੈ। ਕਦੇ ਆਜ਼ਾਦ ਨਹੀਂ ਹੁੰਦਾ। ਇਸ ਤੋਂ ਬਿਨਾਂ ਇਸ ਹਾਲਾਤ ਵਿਚ, ਵਿਅਕਤੀ, ਇਸਤਰੀ ਪੁੱਤਰ, ਧਨ ਮਕਾਨ ਆਦਿ ਦੇ ਵੀ ਪਰਵੱਸ ਹੁੰਦਾ ਰਹਿੰਦਾ ਹੈ। ਇਸ ਤੋਂ ਮੁਕਤੀ ਦਾ ਸਾਧਨ ਪ੍ਰਮਾਤਮਾ ਦੀ ਪ੍ਰਾਪਤੀ ਦੇ ਲਕਸ਼ ਦੀ ਪੂਰਤੀ ਕਰਨਾ ਹੀ ਹੈ। ੦ ਹਿ = ਕੋਈ ਵੀ ਜਿਤੇਦ੍ਰਿਆ ਕਰਮ ਕੀਤੇ ਬਿਨਾ ਨਹੀਂ ਰਹਿ ਸਕਦਾ।

**ਵਿਆਖਿਆ :-** ਪ੍ਰਕ੍ਰਿਤੀ ਵਿੱਚ ਸਤੋ ਰਜੋ ਤਮੋ ਗੁਣ ਹੁੰਦੇ ਹਨ। ਇਹ ਤਰਲ ਪਦਾਰਥ ਵਾਂਗ ਨਿਰੰਤਰ ਗਤੀਸ਼ੀਲ ਰਹਿੰਦੀ ਹੈ। ਦੂਜੇ ਸ਼ਬਦਾਂ ਵਿੱਚ ਕਰਮ, ਪ੍ਰਕ੍ਰਿਤੀ ਵਿੱਚ ਸਹਿਜੇ ਹੀ ਮੌਜੂਦ ਰਹਿੰਦੇ ਹਨ। ਜੀਵ ਕਿਉਂਕਿ ਪ੍ਰਕ੍ਰਿਤੀ ਨਾਲ ਜੁੜਿਆ ਹੁੰਦਾ ਹੈ, ਇਸ ਲਈ ਉਹ ਕਰਮ ਨਾਲ ਪ੍ਰਤਿਬੱਧਤ ਹੁੰਦਾ ਹੈ। ਉਸ ਦੀ ਜੋ ਵੀ ਇੱਛਾ ਹੁੰਦੀ ਹੈ, ਉਹ ਵਿਅਰਥ ਫਜ਼ੂਲ ਹੁੰਦੀ ਹੈ ਤੇ ਉਹ ਆਪਣੇ ਕੰਮਾਂ ਰਾਹੀਂ ਉਸ ਤੋਂ ਛੁਟਕਾਰਾ ਪਾਉਣਾ ਚਾਹੁੰਦਾ ਹੈ। ਭਾਵੇਂ ਖਾ ਰਿਹਾ ਹੋਵੇ, ਸੌਂ ਰਿਹਾ ਹੋਵੇ, ਸਾਹ ਲੈ ਰਿਹਾ ਹੋਵੇ, ਗੱਲ ਕੀ ਹਰ ਦਿਲ ਦੀ ਧੜਕਣ ਨਾਲ, ਇਹ ਸਭ ਕੁੱਝ ਉਸ ਦਾ ਕਰਮ ਹੈ। ਅਣੂ ਤੋਂ ਲੈ ਕੇ ਕਾਇਨਾਤ ਤੱਕ ਅਣਗਿਣਤ ਕਿਸਮ ਦੀਆਂ ਗਤੀਵਿਧੀਆਂ ਨਾਲ ਸਾਰੇ ਜੀਵ ਰੁਝੇ ਹੋਏ ਹਨ। ਕਰਮ ਤੋਂ ਛੁਟਕਾਰਾ ਅਥਵਾ ਮੁਕਤੀ ਪ੍ਰਾਪਤ ਕਰਨੀ ਅਸੰਭਵ ਹੈ, ਜਦੋਂ ਤੱਕ ਜੀਵ ਪ੍ਰਕ੍ਰਿਤੀ ਦਾ ਅੰਗ ਹੈ। ਸ਼੍ਰੀ ਰਾਮਾ ਕ੍ਰਿਸ਼ਨਾ ਦੇ ਸ਼ਬਦਾਂ ਵਿੱਚ, 'ਬਿਮਾਰ ਲੋਕ ਉਨੀ ਦੇਰ ਤੱਕ ਹਸਪਤਾਲ ਅੰਦਰ ਦਾਖਲ ਰਹਿੰਦੇ ਹਨ, ਜਿੰਨੀ ਦੇਰ ਉਹ ਬਿਮਾਰ ਹਨ ਤੇ ਜਾਂ ਉਨ੍ਹਾਂ ਦਾ ਪੂਰਾ ਇਲਾਜ ਨਹੀਂ ਹੋ ਜਾਂਦਾ। ਤੰਦਰੁਸਤ ਹੋ ਜਾਣ ਉਪਰੰਤ ਉਨ੍ਹਾਂ ਨੂੰ ਹਸਪਤਾਲ ਅੰਦਰ ਰਹਿਣ ਦੀ ਲੋੜ ਨਹੀਂ। ਏਸੇ ਤਰ੍ਹਾਂ ਅਸੀਂ ਲੋਕ ਅਗਿਆਨਤਾ ਦੀ ਬਿਮਾਰੀ ਕਾਰਨ ਪ੍ਰਕ੍ਰਿਤੀ ਰੂਪੀ ਹਸਪਤਾਲ ਵਿੱਚ ਰਹਿੰਦੇ ਹਾਂ। ਸਾਡਾ ਇਲਾਜ ਪ੍ਰਕ੍ਰਿਤੀ ਦੇ ਨਿਯਮਾਂ ਅਨੁਸਾਰ ਪ੍ਰਭਾਵਸ਼ੀਲ ਢੰਗ ਨਾਲ ਕੀਤਾ ਜਾਂਦਾ ਹੈ ਤਾਂ ਕਿ ਅਸੀਂ ਤੰਦਰੁਸਤ ਹੋ ਜਾਈਏ। ਜਦੋਂਬ੍ਰਹਮਜਨਮ ਹੋ ਜਾਂਦਾ ਹੈ ਤਾਂ ਅਸੀਂ ਪ੍ਰਕ੍ਰਿਤੀ ਨੂੰ ਛੱਡ ਕੇ ਗਤੀਹੀਣ ਅਵੱਸਥਾ ਵਿੱਚ ਆ ਜਾਂਦੇ ਹਾਂ। ਸਾਡੀ ਆਤਮਾ ਦੀ ਪ੍ਰਕ੍ਰਿਤੀ ਹਮੇਸ਼ਾ ਕਾਰਜਸ਼ੀਲ ਰਹਿੰਦੀ ਹੈ। ਆਤਮਾ ਦੀ ਅਸਲ ਸ਼ਕਤੀ ਤੋਂ ਬਿਨਾਂ ਸਾਡਾ ਭੌਤਿਕ ਸਰੀਰ ਹਿਲਜੁਲ ਨਹੀਂ ਕਰ ਸਕਦਾ। ਸਰੀਰ ਤਾਂ ਸਾਡੀ ਨਿਰਜਿੰਦ ਸਵਾਰੀ ਹੈ, ਜਿਸ ਨੂੰ ਸਾਡੀ ਆਤਮਾ ਰੂਪੀ ਇੰਜਨ ਚਲਾਉਂਦਾ ਹੈ। ਇਹ ਆਤਮਾ ਨਿਰੰਤਰ ਗਤੀਸ਼ੀਲ ਹੈ। ਜਿਹੜੀ ਆਤਮਾ ਦੀ ਸ਼ਕਤੀ ਉੱਤਮ ਕਾਰਜਾਂ ਵਿੱਚ ਆਪਣੇ ਫਰਜ਼ਾਂ ਦੀ ਪੂਰਤੀ ਕਰਦੀ ਹੈ, ਉਹ ਪ੍ਰਭੂਤਵ ਨਾਲ ਇੱਕ ਮਿੱਕ ਹੋ ਜਾਂਦੀ ਹੈ। ਮਨ ਨੂੰ ਪਵਿੱਤਰ ਕਰਨਾ, ਸਾਧਨਾ, ਫਰਜ਼ ਪੂਰਤੀ ਕਰਨਾ ਅਤਿ ਜ਼ਰੂਰੀ ਹੈ। ਹਾਂ ਜਿਹੜਾ ਵਿਅਕਤੀ ਪ੍ਰਕ੍ਰਿਤੀ ਵਿੱਚ ਰਹਿੰਦਾ ਹੋਇਆ ਕਰਮਾਂ (ਕੰਮਾਂ) ਤੋਂ ਮੂੰਹ ਮੋੜਦਾ ਹੈ। ਉਸ ਦੇ ਸਿੱਟੇ ਭੈੜੇ ਹੁੰਦੇ ਹਨ।



**3.06 ਸ਼ਲੋਕ :**

*कर्म-इन्द्रियाणि सम्-यम्य, य: आस्ते मनसा स्मरन्। इन्द्रिय-अर्थान् वि-मूढ-आत्मा, मिथ्या-आचार: स: उच्यते॥*

***ਕਰ੍ਮ ਇੰਦ੍ਰਯਾਣਿ ਸਮ੍ ਯਮ੍ਯ, ਯਹ ਆਸ੍ਤੇ ਮਨਸਾ ਸ੍ਮਰਨ੍।***
***ਇੰਦ੍ਰਿਯ ਅਰ੍ਥਾਨ੍ ਵਿਮੂਡ ਆਤ੍ਮਾ, ਮਿਥ੍ਯਾਆਚਾਰਹ ਸਹ ਉਚ੍ਯਤੇ॥***

**੦ ਸ਼ਬਦ ਅਰਥ :-** ਕਰ੍ਮ ਇੰਦ੍ਰਿਯਾਣਿ : ਕਰਮ (ਕ੍ਰਿਆਵਾਂ) ਦੇ ਅੰਗ, (ਕਰਮ ਇੰਦ੍ਰੀਆਂ)। ਸਮ੍ ਯਮ੍ਯ : ਕੰਟਰੌਲ ਕਰਦਿਆਂ, ਨਿਯੰਤਰ। ਯਹ : ਕੌਣ। ਆਸ੍ਤੇ : ਬੈਠਦਾ ਹੈ। ਮਨਸਾ : ਮਨ ਰਾਹੀਂ। ਸ੍ਮਰਨ੍ : ਸੋਚਦਿਆਂ, ਯਾਦ ਕਰਦਿਆਂ। ਇੰਦ੍ਰਯ ਅਰ੍ਥਾਨ੍ : ਗਿਆਨ ਦੇਣ ਵਾਲੀਆਂ ਵਸਤੂਆਂ। ਵਿਮੂਡ : ਪਾਗਲ। ਆਤਮਾ : ਰੂਹ। ਮਿਥ੍ਯਾ ਆਚਾਰਹ : ਬਹਾਨਾ ਕਰਨ ਵਾਲਾ, ਮੋਮਠੱਗ। ਸਹ : ਉਹ। ਉਚ੍ਯਤੇ : ਪੁਕਾਰਿਆ ਜਾਂਦਾ ਹੈ, ਕਿਹਾ ਜਾਂਦਾ ਹੈ।

**੦ ਸ਼ਲੋਕਾਰਥ :-** ਜਿਹੜਾ ਵਿਅਕਤੀ ਕਰਮ ਇੰਦ੍ਰੀਆਂ ਨੂੰ ਹਮੇਸ਼ਾ ਰੋਕਣ ਵੱਲ ਰੁਚਿਤ ਰਹਿੰਦਾ ਹੈ। ਉਸ ਛਲੀਏ ਵਿਅਕਤੀ ਨੂੰ ਮੋਮਠੱਗਣਾ ਕਿਹਾ ਜਾਂਦਾ ਹੈ। ਪਰ ਅਜਿਹਾ ਵਿਅਕਤੀ ਆਪਣੇ ਮਨ ਅੰਦਰ ਇੰਦ੍ਰਿਆਵੀ ਵਸਤਾਂ ਦਾ ਧਿਆਨ ਕਰਦਾ ਹੀ ਰਹਿੰਦਾ ਹੈ।

**ਪਦ-ਅਰਥ-ਵਿਸਥਾਰ :-** ੦ ਕਰ੍ਮ ਇੰਦ੍ਰਿਯਾਣਿ ਸਮ੍ਯਮ੍ਯ ਯਹ ਆਸ੍ਤੇ ਮਨਸਾ ਸ੍ਮਰਨ੍ – ਏਥੇ ਕਰਮ ਇੰਦ੍ਰੀਆਂ ਪਦ ਦਾ ਅਰਥ ਪੰਜ ਕਰਮ ਇੰਦਰੀਆਂ ਤੋਂ ਹੈ (ਵਾਕ੍ ਹਸਤ, ਪਾਦ, ਉਪਸ੍ਥ ਤੇ ਗੁਦਾ) ਤੋਂ ਹੀ ਨਹੀਂ ਬਲਕਿ ਇਨ੍ਹਾਂ ਦੇ ਨਾਲ ਪੰਜ ਗਿਆਨ ਇੰਦ੍ਰੀਆਂ ਸ੍ਰੋਤ (ਕੰਨ) ਤਵਚਾ (ਚਮੜੀ) ਨੇਤ੍ (ਅੱਖਾਂ) ਰਸਨਾ (ਨੱਕ) ਤੇ ਪ੍ਰਾਣ ਤੋਂ ਵੀ ਹੈ, ਕਿਉਂਕਿ ਗਿਆਨ ਇੰਦ੍ਰੀਆਂ ਤੋਂ ਬਿਨਾ ਕਰਮ ਇੰਦ੍ਰੀਆਂ ਕਰਮ ਨਹੀਂ ਕਰ ਸਕਦੀਆਂ। ਇਸ ਦੇ ਸਿਵਾਏ ਕੇਵਲ ਹੱਥ ਪੈਰ ਆਦਿ ਕਰਮ ਇੰਦ੍ਰੀਆਂ ਨੂੰ ਰੋਕਣ ਤੋਂ ਤੇ ਅੱਖ ਕੰਨ ਆਦਿ ਗਿਆਨ ਇੰਦ੍ਰੀਆਂ ਨੂੰ ਨਾ ਰੋਕਣ ਤੋਂਪੂਰਾ ਮਿਥਿਆਚਾਰ ਭੀ ਸਿੱਧ ਨਹੀਂ ਹੁੰਦਾ। ੦ ਗੀਤਾ ਵਿੱਚ ਕਰਮ ਇੰਦ੍ਰੀਆਂ ਦੇ ਅੰਤਰਗਤ ਹੀ ਗਿਆਨ ਇੰਦ੍ਰੀਆਂ ਮੰਨੀਆਂ ਗਈਆਂ ਹਨ। ਇਸ ਵਾਸਤੇ ਗੀਤਾ ਵਿੱਚ ਕਰਮ ਇੰਦ੍ਰੀ ਸ਼ਬਦ ਤਾਂ ਆਉਂਦਾ ਹੈ ਪਰ ਗਿਆਨ ਇੰਦ੍ਰੀਆਂ ਸ਼ਬਦ ਨਹੀਂ ਆਉਂਦਾ। 5.08 ਤਦੇ 5.09 ਸ਼ਲੋਕਾਂ ਵਿੱਚ ਦੇਖਣਾ ਸੁਣਨਾ ਸਪੱਰਸ਼ ਕਰਨਾ ਆਦਿ ਗਿਆਨ ਇੰਦਰੀਆਂ ਦੀਆਂ ਕ੍ਰਿਆਵਾਂ ਨੂੰ ਕਰਮ ਇੰਦ੍ਰੀਆਂ ਦੀਆਂ ਕਿਰਿਆਵਾਂ

ਦੇ ਨਾਲ ਸਮਿਲਿਤ ਕੀਤਾ ਗਿਆ ਹੈ, ਜਿਸ ਤੋਂ ਸਿੱਧ ਹੁੰਦਾ ਹੈ ਕਿ ਗੀਤਾ, ਗਿਆਨ -ਇੰਦ੍ਰੀਆਂ ਨੂੰ ਭੀ ਕਰਮ ਇੰਦ੍ਰੀਆਂ ਮੰਨਦੀ ਹੈ। ਗੀਤਾ ਮਨ ਦੀ ਕ੍ਰਿਆਵਾਂ ਨੂੰ ਭੀ ਕਰਮ ਮੰਨਦੀ ਹੈ। (17.15) ਨਿਚੋੜ ਇਹ ਹੈ ਕਿ ਮਾਤਰ ਪ੍ਰਕ੍ਰਿਤ ਕਿਰਿਆਸ਼ੀਲ ਹੋਣ ਨਾਲ ਪ੍ਰਕ੍ਰਿਤੀ ਦਾ ਕਾਰਜ ਮਾਤਰ ਕ੍ਰਿਆਸ਼ੀਲ ਹੈ। ੦ ਸਮੁਯਮ੍ਯ : ਪਦ ਦਾ ਅਰਥ ਹੁੰਦਾ ਹੈ, ਇੰਦ੍ਰੀਆਂ ਦਾ ਚੰਗੀ ਤਰ੍ਹਾਂ ਤੋਂ ਨਿਯਮਨ ਅਰਥਾਤ ਉਨ੍ਹਾਂ ਨੂੰ ਵੱਸ ਵਿੱਚ ਕਰਨਾ। ਹੱਠ ਪੂਰਵਕ ਬਾਹਰ ਤੋਂ ਰੋਕਣਾ ਹੈ। ੦ ਮੂੜ ਬੁੱਧੀ ਵਾਲਾ ਵਿਅਕਤੀ (ਸਤ੍ ਅਸਤ੍ ਦੇ ਵਿਵੇਕ ਤੋਂ ਰਹਿਤ) ਮਨੁੱਖ ਬਾਹਰ ਤੋਂ ਤਾਂ ਇੰਦ੍ਰੀਆਵੀ ਕ੍ਰਿਆਵਾਂ ਨੂੰ ਹੱਠ ਨਾਲ ਰੋਕ ਲੈਂਦਾ ਹੈ ਪਰ ਮਨ ਤੋਂ ਉਨ੍ਹਾਂ ਇੰਦ੍ਰੀਆਂ ਦੇ ਵਿਸ਼ਿਆਂ ਨੂੰ ਚਿੰਤਨ ਵਿੱਚ ਲਿਆਉਂਦਾ ਰਹਿੰਦਾ ਹੈ। ਅਜਿਹੀ ਸਥਿਤੀ ਨੂੰ ਕ੍ਰਿਆ ਰਹਿਤ ਮੰਨ ਲੈਂਦਾ ਹੈ। ਇਸ ਲਈ ਉਹ ਮਿਥਿਚਾਰੀ (ਮਿਥਯ -ਆਚਰਣ) ਕਰਨ ਵਾਲਾ ਕਿਹਾ ਜਾਂਦਾ ਹੈ। ੦ ਸੰਸਾਰਿਕ ਭੋਗਾਂ ਨੂੰ ਬਾਹਰ ਤੋਂ ਭੀ ਭੋਗਿਆ ਜਾ ਸਕਦਾ ਹੈ ਤੇ ਮਨਨ ਮਨ ਤੋਂ ਵੀ। ਬਾਹਰ ਤੋਂ ਰਾਗ ਪੂਰਵਕ ਭੋਗਾਂ ਨੂੰ ਭੋਗਣ ਤੋਂ ਅੰਤਹਕਰਣ ਵਿੱਚ ਭੋਗਾਂ ਦੇ ਜਿਵੇਂ ਸੰਸਕਾਰ ਪੈਂਦੇ ਹਨ। ਉਂਜ ਵੀ ਸੰਸਕਾਰ ਮਨ ਤੋਂ ਭੋਗਾਂ ਨੂੰ ਭੋਗਣ ਨਾਲ, ਅਰਥਾਤ ਰਾਗ ਪੂਰਵਕ ਭੋਗਾਂ ਦਾ ਚਿੰਤਨ ਕਰਨ ਨਾਲ ਵੀ ਪੈਂਦੇ ਹਨ। ਬਾਹਰ ਤੋਂ ਭੋਗਾਂ ਦਾ ਤਿਆਗ ਤਾਂ ਮਨੁੱਖ ਵਿਚਾਰ ਤੋਂ, ਲੋਕ ਲਿਹਾਜ਼ ਤੋਂ ਤੇ ਵਿਵਹਾਰ ਤੋਂ ਗੜਬੜੀ ਆਉਣ ਤੇ ਭੈਅ ਤੋਂ ਵੀ ਕਰ ਸਕਦਾ ਹੈ। ਪਰ ਮਨ ਦੇ ਭੋਗ ਭੋਗਣ ਵਿੱਚ ਬਾਹਰ ਤੋਂ ਕੋਈ ਰੁਕਾਵਟ ਨਹੀਂ ਆਉਂਦੀ। ਇਸ ਲਈ ਉਹ ਮਨ ਤੋਂ ਭੋਗਾਂ ਨੂੰ ਭੋਗਦਾ ਰਹਿੰਦਾ ਹੈ ਤੇ ਮਿਥਯਾ ਅਭਿਮਾਨ ਕਰਦਾ ਹੈ ਕਿ ਮੈਂ ਭੋਗਾਂ ਦਾ ਤਿਆਗੀ ਹਾਂ। ਮਨ ਤੋਂ ਭੋਗਣ ਨਾਲ ਵਿਸ਼ੇਸ਼ ਨੁਕਸਾਨ ਹੁੰਦਾ ਹੈ। ਇਸ ਲਈ ਬਾਹਰਲੇ ਅਤੇ ਮਨ ਦੇ ਭੋਗਾਂ ਦਾ, ਦੋਵਾਂ ਦਾ ਤਿਆਗ ਕਰਨਾ ਜ਼ਰੂਰੀ ਹੈ। ਭਗਵਾਨ ਦਾ ਅਰਜਨ ਨੂੰ ਇਹੋ ਕਹਿਣਾ ਹੈ, ਜਿਹੜਾ ਵਿਅਕਤੀ ਅਹੰਤਾ, ਮਮਤਾ, ਆਸ਼ਿਤ ਕਾਮਨਾ ਰੱਖਦੇ ਹੋਏ ਕੇਵਲ ਬਾਹਰ ਤੋਂ ਕਰਮਾਂ ਦਾ ਤਿਆਗ ਕਰਕੇ ਆਪਣੇ ਆਪ ਨੂੰ ਕਿਰਿਆ ਰਹਿਤ ਮੰਨਦਾ ਹੈ, ਉਸ ਦਾ ਆਚਰਣ ਮਿੱਥਯਾ ਹੈ ਭਾਵ ਇਹ ਸਾਧਕ ਨੂੰ ਕਰਮਾਂ ਦਾ ਸਰੂਪ ਤੋਂ ਤਿਆਗ ਨਾ ਕਰਕੇ ਉਨ੍ਹਾਂ ਨੂੰ ਕਾਮਨਾ ਮਮਤਾ ਰਹਿਤ, ਤੱਤਪਰਤਾ ਤੋਂ ਕਰਦੇ ਰਹਿਣਾ ਚਾਹੀਦਾ ਹੈ।

**ਵਿਆਖਿਆ :-** ਇੰਦ੍ਰੀਆਂ ਦੀਆਂ ਇੱਛਾਵਾਂ ਨੂੰ ਉੱਪਰੋਂ ਉੱਪਰੋਂ ਰੋਕਣ ਦਾ ਵਿਖਾਵਾ ਕਰਨਾ ਅਤੇ ਅੰਦਰ ਮਨ ਅੰਦਰ ਉਨ੍ਹਾਂ ਵਸਤੂਆਂ ਦੀ ਇੱਛਾ ਕਰਦੇ ਰਹਿਣਾ ਆਪਦੇ ਨਾਲ ਛਲ ਕਰਨ ਵਾਂਗ ਹੈ। ਅਜਿਹਾ ਵਿਅਕਤੀ ਬੁੱਧੂ ਹੈ। ਮਿਥਿਆਚਾਰੀ ਹੈ। ਮਨ ਦੀ ਗਤੀਸ਼ੀਲਤਾ ਤੇ ਕਾਰਜ ਕਰਨ ਦੀ ਪ੍ਰਕਿਰਿਆ ਉਸ ਵੇਲੇ ਤੱਕ ਨਿਰੰਤਰ ਬਣੀ ਰਹਿੰਦੀ ਹੈ, ਜਦੋਂ ਤੱਕ ਕਿ ਜੀਵ ਆਤਮਾ ਪ੍ਰਕ੍ਰਿਤੀ ਨਾਲ ਸੰਬੰਧਤ ਕਾਰਜਸ਼ੀਲ ਹੈ। ਮਨ ਅੰਦਰੋਂ ਜਦੋਂ ਇੱਛਾਵਾਂ ਉੱਪਰ ਬੰਦਸ਼ ਲਾਉਣ ਦੀ ਕਿਰਿਆ ਚੱਲਦੀ ਹੈ ਤਾਂ ਉਸ ਅੰਦਰ ਸੋਚ ਤਰੰਗਾਂ ਪੈਦਾ ਹੁੰਦੀਆਂ ਹਨ। ਇੰਜ ਕਰਨਾ ਖ਼ਤਰਨਾਕ ਹੈ। ਇੰਜ ਹੈ ਜਿਵੇਂ ਕੋਈ ਤੇਜ਼ ਰਫ਼ਤਾਰ ਗੱਡੀ ਦੀ ਰਫ਼ਤਾਰ ਨੂੰ ਰੋਕੇ ਬਗ਼ੈਰ ਬਰੇਕ ਲਾ ਦੇਵੇ। ਇੰਜ ਦੁਰਘਟਨਾ ਹੋਣ ਦਾ ਖ਼ਤਰਾ ਹੈ। ਮਨ ਤਾਂ ਹਮੇਸ਼ਾ ਪਰਿਵਰਤਨ ਕ੍ਰਿਆ ਅਧੀਨ ਬਦਲਦਾ ਰਹਿੰਦਾ ਹੈ। ਜਦੋਂ ਕੋਈ ਵਿਅਕਤੀ ਆਪਣੇ ਆਪ ਉੱਪਰ ਨਿਯੰਤਰਣ ਕਰ ਲੈਂਦਾ ਹੈ ਤਾਂ ਉਸ ਦਾ ਸਵੈ ਵਿਅਕਤਿੱਤਵ ਤਬਾਹ ਹੋ ਜਾਂਦਾ ਹੈ। ਜੋ ਵਿਗੜਦਾ ਹੈ, ਉਸ ਲਈ ਮਨੁੱਖ ਦੀ ਦੁਸ਼ਟਤਾ ਜ਼ਿੰਮੇਵਾਰ ਹੈ। ਮਨੁੱਖ ਦੀ ਢੀਠਤਾਈ ਕਿ ਮੈਂ ਕਾਰਜ ਤਿਆਗ ਕਰਨਾ ਹੈ, ਛਲ ਕਪਟ ਵਾਂਗ ਹੈ। ਵਿਖਾਵਾ ਯੋਗੀ ਬਣ ਜਾਣ ਦਾ ਕਰਨ ਵਾਲੇ ਇੱਛਾਵਾਂ ਉੱਪਰ ਜੇ ਕੰਟਰੋਲ ਨਹੀਂ ਕਰਦੇ, ਅਜਿਹੇ ਲੋਕ ਆਪਣੇ ਆਪ ਤੇ ਆਪਣੇ ਸਮਾਜ ਨਾਲ ਧੋਖਾ ਕਰਦੇ ਹਨ। ਅਜਿਹੇ ਵਿਖਾਵੇ ਕਰਨ ਵਾਲੇ ਲੋਕਾਂ ਦਾ ਮਨ ਨਾ ਹੀ ਪਵਿੱਤਰ ਹੁੰਦਾ ਹੈ ਨਾ ਹੀ ਸਾਧਿਆ ਹੁੰਦਾ ਹੈ। ਉਨ੍ਹਾਂ ਦਾ ਗਿਆਨ ਸੀਮਤ ਹੁੰਦਾ ਹੈ, ਬਿਰਥਾ ਹੁੰਦਾ ਹੈ।



**3.07 ਸ਼ਲੋਕ :**

*यः तु इन्द्रियाणि मनसा, नि-यम्य आ-रभते अर्जुन। कर्म-इन्द्रियैः कर्म-योगम्, अ-सक्तः सः वि-शिष्यते॥*

***ਯਹ ਤੁ ਇੰਦ੍ਰਯਾਣਿ ਮਨਸਾ, ਨਿਯਮ੍ਯ ਆਰਭਤੇ ਅਰ੍ਜੁਨ।***
***ਕਰ੍ਮ ਇੰਦ੍ਰਯੈਹ ਕਰ੍ਮ ਯੋਗਮ੍, ਅਸਕ੍ਤੁਹ ਸਹ ਵਿਸ਼ਿਸ਼੍ਯਤੇ॥***

**੦ ਸ਼ਬਦ ਅਰਥ :-** ਯਹ : ਕਿਸ ਦਾ। ਤੁ : ਪਰੰਤੂ। ਇੰਦ੍ਰਿਆਣਿ : ਗਿਆਨ ਸੰਵੇਦਨਾ। ਮਨਸਾ : ਮਨ। ਨਿਯਮ੍ਯ : ਕੰਟਰੋਲ ਕਰਦੇ ਹੋਏ। ਆਰਭਤੇ : ਸ਼ੁਰੂ ਕਰਨਾ। ਅਰ੍ਜੁਨ : ਹੇ ਅਰਜਨ। ਕਰ੍ ਇੰਦ੍ਰਯੈਹ : ਕਿਰਿਆ ਦੇ ਅੰਗਾਂ ਰਾਹੀਂ। ਕਰ੍ਯੋਗਮ੍ : ਕਰਮਯੋਗ। ਅਸਕ੍ਤਹ : ਜੋ ਕਿਸੇ ਨਾਲ ਜੁੜਿਆ ਨਾ ਹੋਵੇ। ਸਹ ਵਿਸ਼ਿਸ਼੍ਯਤੇ : ਇਹ ਭਲੇ ਲਈ ਹੈ। ਅੱਗੇ ਨਿੱਕਲਣਾ, ਉੱਤਮ ਹੋਣਾ।

**੦ ਸ਼ਲੋਕਾਰਥ :-** 'ਪਰ ਹੇ ਅਰਜਨ! ਜੋ ਵਿਅਕਤੀ ਮਨਤੋਂ ਸੰਪੂਰਣ ਇੰਦ੍ਰੀਆਂ ਨੂੰ ਰੋਕ ਕੇ, ਬਿਨਾਂ ਆਪਣੇ ਆਪ ਨੂੰ ਜੋੜਕੇ, ਕਰਮ ਇੰਦ੍ਰੀਆਂ ਰਾਹੀਂ ਕਰਮ ਯੋਗ ਦਾ ਆਚਰਣ ਕਰਦਾ ਹੈ। ਉਹੋ ਵਿਅਕਤੀ ਹੀ ਸ਼੍ਰੇਸ਼ਠ ਹੈ।'

**ਪਦ-ਅਰਥ-ਵਿਸਥਾਰ :-** ੦ ਤੁ : ਏਸੇ ਅਨਾਸਤਕ ਹੋ ਕੇ ਕਰਮ ਕਰਨ ਵਾਲੇ ਨੂੰ ਮਿਥਿਆਚਾਰੀ ਦੀ ਅਪੇਕਸ਼ਾ ਹੀ ਨਹੀਂ। ਸ਼ਾਂਖਯੋਗੀ ਦੀ ਅਪੇਕਸ਼ਾ ਵੀ ਸ਼੍ਰੇਸ਼ਠ ਦੱਸਣ ਦੀ ਦ੍ਰਿਸ਼ਟੀ ਤੋਂ ਤੁ ਪਦ ਦਿੱਤਾ ਹੈ। ੦ ਅਰ੍ਜੁਨ : ਅਰ੍ਜੁਨ ਦਾ ਅਰਥ ਹੁੰਦਾ ਹੈ, ਸਵੱਛ ਸਾਫ਼ ਨਿਰਮਲ ਸਫ਼ੈਦ ਭਾਵ, ਤੂੰ ਅੰਤਹਕਰਣ ਤੋਂ ਨਿਰਮਲ ਏਂ। ਤੇਰੇ ਉੱਪਰ ਕਰਤੱਵ ਕਰਮ ਨਾ ਕਰਨ ਦਾ ਸੰਦੇਹ ਨਹੀਂ ਕੀਤਾ ਜਾ ਸਕਦਾ। ੦ ਯਹਤੁ ਇੰਦ੍ਰਯਾਣੀ ਮਨਸਾ ਨਿਯਮ੍ਯ : ਏਸੇ ਮਨਸਾ ਸ਼ਬਦ ਸੰਪੂਰਣ ਅੰਤਹਕਰਣ ਮਨ ਬੁੱਧੀ ਚਿੱਤ ਅਤੇ ਅੰਹਕਾਰ ਦਾ ਵਾਚਕ ਹੈ। ੦ ਇੰਦ੍ਰਿਆਣੀ ਪਦ ਛੇਵੇਂ ਸ਼ਲੋਕ ਵਿੱਚ ਆਏ ਕਰਮ ਇੰਦ੍ਰੀਆਂ ਦੇ ਰਾਹੀਂ ਹੀ ਕਰਮ ਯੋਗ ਦਾ ਆਚਰਣ ਹੁੰਦਾ ਹੈ। ੦ ਨਿਯਮ੍ਯ ਪਦ ਵਿੱਚ ਸ਼ਾਸਤਰ ਮਰਯਾਦਾ ਦੇ ਅਨੁਸਾਰ ਇੰਦਰੀਆਂ ਨੂੰ ਨਿਯਮਤ ਕਰਨ ਦੀ ਗੱਲ ਕਹੀ ਗਈ ਹੈ। ਨਿਯਮ ਪਾਲਣ ਕਰਨ ਨਾਲ ਇੰਦ੍ਰੀਆਂ ਉੱਪਰ ਆਪਣੇ ਆਪ ਸੰਜਮ ਹੋ ਜਾਂਦਾ ਹੈ। ੦ ਆਸਤਕ = ਇਹ ਦੋ ਥਾਵਾਂ ਉੱਪਰ ਹੁੰਦੀ ਹੈ। 1. ਕਰਮਾਂ ਵਿੱਚ 2. ਕਰਮ ਫਲਾਂ ਵਿੱਚ। ਕੁੱਲ-ਦੋਸ਼, ਆਸਤਕ ਵਿੱਚ ਰਹਿੰਦੇ ਹਨ, ਕਰਮਾਂ ਤੇ ਉਨ੍ਹਾਂ ਦੇ ਫਲਾਂ ਵਿੱਚ ਨਹੀਂ। ਆਸਤਿਕ ਰਹਿੰਦੇ ਹੋਏ ਯੋਗ ਸਿੱਧ ਨਹੀਂ ਹੋ ਸਕਦਾ। ਯੋਗ ਲਈ ਆਸਤਿਕ ਦਾ ਤਿਆਗ ਜ਼ਰੂਰੀ ਹੈ। ਸਾਧਕ ਆਸਤਕ ਰਹਿਤ ਤਾਂ ਹੀ ਹੋ ਸਕਦਾ ਹੈ ਜੇਕਰ ਸਰੀਰ ਇੰਦਰੀਆਂ ਮਨ ਬੁੱਧੀ ਨੂੰ 'ਮੇਰੀ' ਤੇ ਮੇਰੇ ਲਈ ਨਾ ਮੰਨ ਕੇ ਸੰਸਾਰ ਦੇ ਹਿੱਤ ਵਾਸਤੇ ਤੱਤਪਰਤਾ ਨਾਲ ਕਰਤੱਵ ਕਰਮ ਦਾ ਪਾਲਣ ਕਰਨ ਲੱਗ ਜਾਵੇ। ੦ ਕਰਮ ਇੰਦ੍ਰੀਆਂ ਤੋਂ ਹੋਣ ਵਾਲੀਆਂ ਸਾਧਾਰਣ ਕ੍ਰਿਆਵਾਂ ਤੋਂ ਲੈ ਕੇ ਚਿੰਤਨ ਜਾਂ ਸਮਾਧੀ ਤੱਕ ਦੀਆਂ ਕ੍ਰਿਆਵਾਂ ਦਾ ਅਸਾਡੇ ਸਰੂਪ ਦੇ ਨਾਲ ਕੋਈ ਵੀ ਸੰਬੰਧ ਨਹੀਂ ਹੈ। (ਗੀਤਾ 5.11) ਪਰ ਸਰੂਪ ਤੋਂ ਅਨਾਸਤਿਕ ਹੁੰਦੇ ਹੋਏ ਵੀ ਇਹ ਜੀਵਾਤਮਾ ਆਪਣੇ ਆਪ ਆਸਤਿਕ ਕਰਕੇ, ਸੰਸਾਰ ਤੋਂ ਆਪਣਾ ਸੰਬੰਧ ਜੋੜ ਲੈਂਦੀ ਹੈ। ੦ ਕਰਮਯੋਗੀ ਦੀ ਮਹਿਮਾ ਆਸਤਿਕ ਰਹਿਤ ਹੋਣ ਵਿੱਚ ਹੀ ਹੈ। ਆਸਤਿਕ ਰਹਿਤ ਤਾਂ ਹੋਇਆ ਜਾ ਸਕਦਾ ਹੈ, ਜੇਕਰ ਅਸੀਂ ਕਰਮਾਂ ਦੇ ਫਲ ਦੀ ਇੱਛਾ ਬਿਲਕੁਲ ਨਾ ਕਰੀਏ। ਕਿਸੇ ਕੰਮ ਵਿੱਚ ਸ਼ਾਮਲ ਹੋਣਾ ਸਾਧਕ ਦਾ ਉਦੇਸ਼, ਆਸਤਿਕ ਤਿਆਗ ਹੁੰਦਾ ਹੈ। ਇੰਜ ਕਰਨ ਨਾਲ ਗਿਆਨ ਯੋਗੀ ਤੇ ਕਰਮ ਯੋਗੀ ਵਧੇਰੇ ਸੁਗਮ ਸਿੱਧ ਹੁੰਦਾ ਹੈ। ਕਰਮਾਂ ਦਾ ਤਿਆਗ ਕਰਨਾ ਚਾਹੀਦਾ ਹੈ ਜਾਂ ਨਹੀਂ, ਮੂਲ ਰੂਪ ਵਿੱਚ ਇਹ ਗੀਤਾ ਦਾ ਸਿਧਾਂਤ ਨਹੀਂ ਹੈ। ਗੀਤਾ ਸਿਧਾਂਤ ਦੇ ਅਨੁਸਾਰ ਕਰਮਾਂ ਵਿੱਚ ਜੋ ਦੋਸ਼ ਹੈ, ਉਸ ਦਾ ਤਿਆਗ ਜ਼ਰੂਰੀ ਹੈ। ਕਰਮ ਯੋਗ ਵਿੱਚ ਕਰਮ ਸਦਾ ਉਪਕਾਰ ਹੈ, ਜੋ ਦੂਜਿਆਂ ਦੇ ਹਿੱਤ ਵਾਸਤੇ ਹੁੰਦਾ ਹੈ। ਅਰਜਨ ਕਰਮ ਨੂੰ 'ਆਪਣੇ ਲਈ' ਮੰਨਦਾ ਹੈ, ਇਸ ਲਈ ਉਸ ਨੂੰ ਯੁੱਧ ਰੂਪੀ ਕਰਮ ਬਹੁਤ

ਭਿਆਨਕ ਦਿਖਾਈ ਦੇ ਰਹੇ ਹਨ। ਇਸ ਲਈ ਭਗਵਾਨ ਕਹਿੰਦੇ ਹਨ ਕਿ ਆਸਤਿਕ ਹੀ ਭਿਆਨਕ ਹੈ। ਕਰਮ ਨਹੀਂ। ੦ ਕਰ੍ਮ ਇੰਦ੍ਰੀਯੈਹ ਕਰਮ ਯੋਗਮ੍ ਆਸਕ੍ਤ੍ਹ ਸਹ ਵਿਸ਼ਿਸ਼੍ਯਤੇ = ਏਸੇ ਸ਼ਲੋਕ ਦੇ ਪਹਿਲੇ ਚਰਣ ਵਿੱਚ ਇੰਦ੍ਯਾਣਿ ਪਦ ਦਾ ਅਰਥ ਦਸਾਂ ਇੰਦ੍ਰੀਆਂ ਤੋਂ ਹੈ। ਪਰ ਏਥੇ ਇੰਦ੍ਰੀ ਕਰ੍ਮੇਂਦਿਰਯੋ ਪਦ ਨੂੰ ਵੀ ਦਸਾਂ ਇੰਦ੍ਰੀਆਂ ਦਾ ਵਾਚਕ ਸਮਝਣਾ ਚਾਹੀਦਾ ਹੈ। ਜੇ ਕਰਮ ਇੰਦ੍ਰੀਆਂ ਪਦ ਵਿੱਚ ਹੱਥ ਪੈਰ ਬਾਣੀ ਆਦਿ ਨੂੰ ਲਿਆ ਜਾਵੇ ਤਾਂ ਦੇਖਣਾ ਸੁਣਨਾ, ਤੇ ਮਨ ਤੋਂ ਵਿਚਾਰ ਕਰਨ ਤੋਂ ਬਿਨਾਂ ਕਰਮ ਕਿਵੇਂ ਹੋਵੇਗਾ ? ਏਥੇ ਅੰਤਹਕਰਣ ਤੇ ਬਹਿ ਹਕਰਣ ਨੂੰ ਭੀ ਕਰਮ ਇੰਦੀਆਂ ਮੰਨਿਆ ਗਿਆ ਹੈ। ਕਿਉਂਕਿ ਇਨ੍ਹਾਂ ਸਾਰੀਆਂ ਤੋਂ ਕਰਮ ਹੁੰਦੇ ਹਨ। ੦ ਕਰਮ ਯੋਗ ਕੀ ਹੈ ? ਜਦੋਂ ਕਰਮ ਆਪਣੇ ਲਈ ਨਾ ਕਰਕੇ ਦੂਜਿਆਂ ਦੇ ਹਿੱਤ ਵਾਸਤੇ ਕੀਤੇ ਜਾਣ, ਉਹ ਕਰਮ ਯੋਗ ਹੈ। ਇਹ ਯਾਦ ਕਰਨ ਦੀ ਲੋੜ ਹੈ ਕਿ ਜਦ ਅਸੀਂ ਆਪਣੇ ਲਈ ਕਰਮ ਕਰਦੇ ਹਾਂ ਤਾਂ ਫਲ ਦੀ ਅਭਿਲਾਸ਼ਾ ਉਪਜਦੀ ਹੈ। ਇਸ ਲਈ ਲਾਲਚ ਅਹੰਤਾ ਅਤੇ ਸਵੈਮਾਨ ਉਪਜਣਾ ਲਾਜ਼ਮ ਹੈ। ਪਰ ਦੂਜਿਆਂ ਲਈ ਕੀਤਾ ਕਰਮ ਤੇ ਉਸ ਦੇ ਕਰਮ ਫਲ ਦਾ ਸੰਬੰਧ ਤਾਂ ਦੂਜਿਆਂ ਦੇ ਹਿੱਤ ਲਈ ਹੁੰਦਾ ਹੈ, ਜਿਸ ਦਾ ਭਾਵ ਪ੍ਰਭੂ-ਹਿੱਤ ਹੈ। ਇਸ ਲਈ ਦੇਸ਼ ਕਾਲ, ਹਾਲਾਤ ਦੇ ਮੁਤਾਬਕ ਪ੍ਰਾਪਤ ਕਰਤੱਵ ਕਰਮ ਨੂੰ ਨਿਰਸਵਾਰਥ ਭਾਵਨਾ ਨਾਲ ਕਰਨਾ, ਕਰਮਯੋਗ ਹੈ। ੦ ਕਰਮ-ਯੋਗ-ਸਾਧਕ ਦੇ ਦੋ ਰੂਪ ਹਨ 1. ਜਿਸ ਦੇ ਅੰਦਰ ਕਰਮ ਵੇਗ ਆਸਤਿਕ ਰੁਚੀ ਹੈ ਪਰ ਆਪਣਾ ਕਲਿਆਣ ਕਰਨ ਦੀ ਇੱਛਾ ਮੁੱਖ ਹੈ। ਅਜਿਹੇ ਸਾਧਕ ਵਾਸਤੇ ਨਵੇਂ ਨਵੇਂ ਕਰਮ ਕਰਨ ਦੀ ਲੋੜ ਨਹੀਂ ਹੈ। ਉਸ ਲਈ ਕੇਵਲ ਪ੍ਰਾਪਤ ਪਰਿਸੱਥਿਤੀਆਂ ਦਾ ਸਦ ਉਪਯੋਗ ਕਰਨ ਦੀ ਲੋੜ ਹੈ। 2. ਜਿਸ ਅੰਦਰ ਆਪਣਾ ਕਲਿਆਣ ਕਰਨ ਦੀ ਇੱਛਾ ਨਹੀਂ ਹੈ। ਸੰਸਾਰ ਸੇਵਾ ਪਰਉਪਕਾਰ, ਦੂਜਿਆਂ ਨੂੰ ਸੁੱਖ ਪਹੁੰਚਾਉਣ, ਸਮਾਜ ਸੁਧਾਰ ਕਰਨ ਵਿੱਚ ਵਧੇਰੇ ਰੁਚੀ ਹੈ, ਅਜਿਹਾ ਸਾਧਕ ਨਵੇਂ ਨਵੇਂ ਕੰਮਾਂ ਰਾਹੀਂ, ਲੋਕ ਸੇਵਾ ਕਲਿਆਣ ਕਰਨ ਲਈ ਜੋ ਕਰਮ ਕਰਦਾ ਹੈ ਉਹ ਉੱਦਮੀ ਹੈ। ਅਰਜਨ ਨੂੰ ਵੀ ਪ੍ਰਾਪਤ ਹਾਲਾਤ ਦਾ ਸਦ੍ ਉਪਯੋਗ ਕਰਨ ਲਈ ਕਿਹਾ ਹੈ। ੦ ਸਹ ਵਿਸ਼ਿਸ਼੍ਯਤੇ = ਜਿਹੜਾ ਆਪਣੇ ਸਵਾਰਥ ਦਾ, ਫਲ ਦੀ ਆਸਤਿਕਤਾ ਦਾ ਤਿਆਗ ਕਰਕੇ ਪਰਉਪਕਾਰ ਲਈ ਕਰਮ ਕਰਦਾ ਹੈ। ਉਹੋ ਹੀ ਸ਼੍ਰੇਸ਼ਠ ਹੈ। ਵਾਸਤਵਿਕ ਵਿੱਚ ਮਿਥਯਚਾਰੀ ਪੁਰਸ਼ ਦੀ ਅਪੇਕਸ਼ਾ ਸਵੱਰਗ ਆਦਿ ਦੀ ਪ੍ਰਾਪਤੀ ਲਈ ਸੁਕਾਮਭਾਵ ਪੂਰਵਕ ਕਰਮ ਕਰਨ ਵਾਲਾ ਵੀ ਕਰਮ ਯੋਗੀ ਸ਼੍ਰੇਸ਼ਠ ਹੈ।

**ਵਿਆਖਿਆ :-** ਮਨ ਵਿੱਚ ਇੱਛਾਵਾਂ ਬਾਹਰੋਂ ਰੋਕਣ ਦਾ ਵਿਖਾਵਾ ਛਲ ਕਪਟ ਕ੍ਰਿਆ ਹੈ। ਇਹ ਅਸਿਖਿਅਕ ਵਿਅਕਤੀ ਦੇ ਲੱਛਣ ਹਨ। ਸਾਧਕ ਉਹੋ ਹੈ ਜੋ ਆਪਣੇ ਵਿਵਹਾਰ ਮਨੋ ਅੱਵਸਥਾ ਅਤੇ ਇੱਛਾਵਾਂ ਉੱਪਰ ਨਿਯੰਤਰਣ ਕਰਦਾ ਹੈ। ਮਨ ਦੀ ਮਰਯਾਦਾ ਅਤਿ ਜ਼ਰੂਰੀ ਹੈ। ਮਨ ਦੀ ਸ਼ਕਤੀ ਫਾਲਤੂ ਗਵਾਉਣ ਦੀ ਥਾਂ ਸਿਰਜਨਾ ਲਈ ਲਾਉਣੀ ਚਾਹੀਦੀ ਹੈ। ਮਨ ਦੀਆਂ ਸਾਰੀਆਂ ਸ਼ਕਤੀਆਂ ਦਾ ਉਪਯੋਗ ਪ੍ਰਭੂਤਵ ਸੇਵਾ ਲਈ ਹੋਣਾ ਚਾਹੀਦਾ ਹੈ। ਸਵੈ ਨਿਯੰਤਰਣ ਸਵੈ ਪੂਰਣਤਾ ਲਈ ਅਤਿ ਜ਼ਰੂਰੀ ਹੈ। ਗਿਆਨ ਇੰਦ੍ਰੀਆਂ ਅਤੇ ਕਰਮ ਇੰਦ੍ਰੀਆਂ ਦੀ ਢੁੱਕਵੀਂ ਵਰਤੋਂ ਕਰਨ ਵਾਲਾ ਵਿਅਕਤੀ ਹੀ ਸ਼੍ਰੇਸਠ ਹੈ।



**3.08 ਸ਼ਲੋਕ :**

*नियतम् कुरू कर्म त्वम्, कर्म ज्याय: हि अ-कर्मण:। शरीर-यात्रा अपि च ते, न प्र-सिद्धयेत् अ-कर्मण॥*

***ਨਿਯਤਮ੍ ਕੁਰੂ ਕਰ੍ਮ ਤ੍ਵਮ੍, ਕਰ੍ਮ ਜ੍ਯਾਯਹ ਹਿ ਅਕਰ੍ਮਣਹ।***
***ਸ਼ਰੀਰ ਯਾਤਰ੍ਾ ਅਪਿ ਚ ਤੇ, ਨ ਪ੍ਰਸਿਧਚੇਯ੍ਤ੍ ਅਕਰ੍ਮਣਹ॥***

**੦ ਸ਼ਬਦ ਅਰਥ :-** ਨਿਯਤ੍ਮ : ਨਿਰਧਾਰਿਤ ਕਰਨਾ। ਕੁਰੂ : ਅਦਾ ਕਰਨਾ। ਕਰ੍ਮ : ਕੰਮ, ਫਰਜ਼। ਤ੍ਵਮ੍ : ਤੁਹਾਡਾ। ਜ੍ਯਾਯਹ : ਚੰਗੇਰਾ। ਹਿ : ਲਈ। ਅਕਰ੍ਮਣਹ : ਬਿਨਾ ਕੰਮ ਤੋਂ, ਕਿਰਿਆ ਰਹਿਤ। ਸ਼ਰੀਰ ਯਾਤਰਾ : ਸਰੀਰ ਨੂੰ ਸੰਭਾਲਣਾ। ਅਪਿ : ਭੀ। ਚ : ਅਤੇ। ਤੇ : ਤੇਰਾ। ਨ : ਨਹੀਂ। ਪ੍ਰਸਿਧਚੇਯ੍ਤ੍ : ਸੰਭਵ ਹੋਵੇਗਾ, ਪ੍ਰਭਾਵਿਤ। ਅਕਰ੍ਮਣਹ : ਕਾਰਜ ਰਹਿਤ ਤੋਂ।

**੦ ਸ਼ਲੋਕਾਰਥ :-** 'ਆਪਣੇ ਫਰਜ਼ਾਂ ਦੀ ਪੂਰਤੀ ਕਰ! ਹੇ ਅਰਜਨ! ਹਥਿਆਰ ਉਠਾ ਤੇ ਯੁੱਧ ਕਰ। ਕਿਉਂਕਿ ਕਰਮ ਨਾ ਕਰਨ ਨਾਲੋਂ ਕਰਮ ਕਰਨਾ ਹੀ ਉੱਤਮ ਹੈ। ਵਿਅਕਤੀ ਕੰਮ ਕੀਤੇ ਤੋਂ ਬਿਨਾਂ ਆਪਣੇ ਭੌਤਿਕ ਸਰੀਰ ਦੀ ਚੰਗੀ ਤਰ੍ਹਾਂ ਸੰਭਾਲ ਵੀ ਨਹੀਂ ਕਰ ਸਕਦਾ।'

**ਪਦ-ਅਰਥ-ਵਿਸਥਾਰ :-** ਤੂੰ ਨਿਤ੍ਯ ਕਰਮਾਂ ਦਾ ਅਨੁਸ਼ਠਾਨ ਕਰ, ਕਿਉਂਕਿ ਕਰਮ ਨਾ ਕਰਨ ਦੀ ਥਾਂ ਕਰਮ ਕਰਨਾ ਹੀ ਸ਼੍ਰੇਸ਼ਠ ਹੈ। ਕਰਮ ਨਾ ਕਰਨ ਤੋਂ ਤਾਂ ਤੇਰੀ ਸਰੀਰਕ ਯਾਤਰਾ ਵੀ ਸਿੱਧ ਨਹੀਂ ਹੋ ਸਕੇਗੀ। ਨਾ ਅੰਤਹ-ਕਰਣ ਦੀ ਸ਼ੁੱਧੀ ਹੋਵੇਗੀ। ਕਰਮ ਦੇ ਨਾਲ ਬੰਧਨ ਹੈ। ਕਰਮ ਦੇ ਨਾਲ ਵਿਧਾਨ ਹੈ, ਕਰਮ ਦੇ ਨਾਲ ਮਰਯਾਦਾ ਤੱਤ ਹੈ। ੦ ਨਿਯਤਮ੍ ਕੁਰੂ ਕਰ੍ਮ ਤ੍ਵਮ੍ = ਸ਼ਾਸਤਰ ਵਿਧਾਨ ਅਨੁਸਾਰ ਦੋ ਪ੍ਰਕਾਰ ਦੇ ਕਰਮ ਕਰਨੇ ਉੱਚਿਤ ਹਨ = ਜੋ ਔਖੇ ਕਰਮ ਹਨ। ਪਰ ਜਿਹੜੇ ਕਰਮ ਨਿਸ਼ਿੱਧ ਹਨ, ਉਨ੍ਹਾਂ ਦਾ ਤਿਆਗ ਕਰਨਾ ਆਸਾਨ ਹੁੰਦਾ ਹੈ। ਜੇ ਤੁਸੀਂ ਵਿਹਿਤ ਕਰਮ ਭਾਵੇਂ ਨਹੀਂ ਕਰਦੇ ਤਾਂ ਐਨਾ ਨੁਕਸਾਨ ਨਹੀਂ, ਪਰ ਜੇਕਰ ਤੁਸੀਂ ਨਿਸ਼ਿੱਧ (ਭੈੜੇ) ਕਰਮ ਦਾ ਤਿਆਗ ਕਰਦੇ ਹੋ ਤਾਂ ਵਧੇਰੇ ਲਾਭ ਹੈ। ਜਿਵੇਂ ਝੂਠ ਬੋਲਣਾ, ਚੋਰੀ ਕਰਨਾ ਹਿੰਸਾ ਕਰਨਾ ਨਿਸਿੱਧ ਕੰਮ ਹਨ, ਇਨ੍ਹਾਂ ਦਾ ਤਿਆਗ ਕਰਨ ਨਾਲ ਆਪਣੇ ਆਪ ਵਿਹਿਤ ਕਰਮ ਹੋਣ ਲੱਗਦੇ ਹਨ। ੦ ਨਿਤ੍ ਕਰਮ = ਵਰ੍ਣ ਆਸ਼ਰਮ, ਸੁਭਾਅ, ਹਾਲਾਤ ਅਨੁਸਾਰ ਪ੍ਰਾਪਤ ਕਰਤੱਵ ਕਰਮ ਜਿਵੇਂ ਭੋਜਨ ਕਰਨਾ, ਵਿਉਪਾਰ ਕਰਨਾ, ਮਕਾਨ ਬਣਵਾਉਣਾ, ਭੁੱਲੇ ਰਾਹੀ ਨੂੰ ਰਾਹ ਪਾਉਣਾ ਆਦਿ। ੦ ਨਿਤ੍ਯ ਕੁਰੂ ਕਰ੍ਮ = ਅਰਜਨ ਲਈ ਕਸ਼ਤਰੀ ਹੋਣ ਦੇ ਨਾਤੇ ਉਸ ਦੇ ਵਰ੍ਣ ਧਰਮ ਅਨੁਸਾਰ ਪ੍ਰਾਪਤ ਹਾਲਾਤ ਵਿੱਚ ਯੁੱਧ ਕਰਨਾ ਉਸ ਦਾ ਸੁਭਾਵਕ ਕਰਮ ਹੈ। ਉਸ ਲਈ ਇਹ ਨਿਤ੍ਯ ਕਰਮ ਹੈ। ੦ ਕਰ੍ਮ ਜਯਾਯਹਹਿ ਅਕਰਮਣਹ = 3.01 ਸ਼ਲੋਕ ਵਿੱਚ ਭਗਵਾਨ, ਅਰਜਨ ਦੇ ਪ੍ਰਸ਼ਨ ਦੇ ਉੱਤਰ ਵਿੱਚ ਜ੍ਯਾਯਸੀ ਪਦ ਦਾ ਉੱਤਰ ਜ੍ਯਾਯ ਪਦ ਨਾਲ ਹੀ ਦੇ ਰਹੇ ਹਨ। ਪਰ ਏਥੇ ਭਗਵਾਨ ਦਾ ਮੁੱਖ ਸਿਧਾਂਤ ਹੈ 'ਤੇਰੇ ਕਰਮ ਨਾ ਕਰਨ ਨਾਲ ਆਸਤਿਕ ਨਾ ਹੋਵੇ।' ਕਰਤੱਵ ਕਰਮ ਤੋਂ ਜੀ ਚੁਰਾਉਣ ਵਾਲਾ ਵਿਅਕਤੀ ਪ੍ਰਸਾਦ, ਆਲਸ, ਨੀਂਦ ਵਿੱਚ ਆਪਣਾ ਅਮੁੱਲ ਸਮਾਂ ਨਸ਼ਟ ਕਰ ਦੇਵੇਗਾ, ਭਾਵ ਸ਼ਾਸਤਰ ਨਿਖਿੱਧ ਕਰਮ ਕਰੇਗਾ। ਜਿਸ ਨਾਲ ਉਸ ਦਾ ਪਤਨ ਹੋਵੇਗਾ। ਸਰੂਪ ਤੋਂ ਕਰਮਾਂ ਦਾ ਤਿਆਗ ਕਰਨ ਦੀ ਬਜਾਏ ਕਰਮ ਕਰਦਿਆਂ ਕਰਮ ਨਾਲ ਸੰਬੰਧ ਤੋੜਨਾ ਸ਼੍ਰੇਸ਼ਠ ਹੈ। ਕਾਰਨ ਇਹ ਹੈ ਕਿ ਕਾਮਨਾ, ਵਾਸ਼ਨਾ, ਪੱਖਪਾਤ ਆਦਿ ਤੋਂ ਕਰਮ ਸੰਬੰਧ ਜੁੜ ਜਾਂਦੇ ਹਨ, ਭਾਵੇਂ ਮਨੁੱਖ ਕਰਮ ਕਰੇ ਜਾਂ ਨਾ ਕਰੇ। ਕਾਮਨਾ ਆਦਿ ਦੇ ਤਿਆਗ ਦਾ ਉਦੇਸ਼ ਰੱਖ ਕੇ ਕਰਮਯੋਗ ਦਾ ਆਚਰਣ ਕਰਨ ਨਾਲ ਕਾਮਨਾ ਦਾ ਤਿਆਗ ਆਸਾਨੀ ਨਾਲ ਹੋ ਜਾਂਦੀ ਹੈ। ੦ ਸ਼ਰੀਰ ਯਾਤਰਾ ਅਪਿਚਤੇ = ਨ ਪ੍ਰਸਿੱਧ ਚੇਯਤ੍ ਅਕਰਮਣਹ = ਅਰਜਨ ਦੇ ਮਨ ਵਿੱਚ ਇਹ ਭਾਵ ਪੈਦਾ ਹੋ ਗਿਆ ਸੀ ਜੇ ਉਹ ਕਰਮ ਨਾ ਕਰੇ ਤਾਂ ਕਰਮ ਨਾਲ ਉਸ ਦਾ ਸੰਬੰਧ ਆਪਣੇ ਆਪਣੇ ਆਪ ਟੁੱਟ ਜਾਵੇਗਾ। ਪਰ ਭਗਵਾਨ ਅਨੇਕਾਂ ਵਿਧੀਆਂ ਰਾਹੀਂ ਅਰਜਨ ਨੂੰ ਕਰਮ ਕਰਨ ਦੀ ਪ੍ਰੇਰਨਾ ਦਿੰਦੇ ਹਨ। ਕਹਿੰਦੇ ਹਨ, 'ਅਰਜਨ! ਤੈਨੂੰ ਕਰਮ ਤਾਂ ਕਰਨੇ ਹੀ ਪੈਣਗੇ, ਹੋਰਨਾਂ ਦੀ ਗੱਲ ਤਾਂ ਕੀ ਹੈ ? ਕਰਮ ਕੀਤੇ ਬਿਨਾਂ ਤੇਰਾ ਸਰੀਰਕ ਨਿਰਬਾਹ ਵੀ ਨਹੀਂ।" ਜਿਵੇਂ ਗਿਆਨ ਯੋਗ ਵਿੱਚ ਵਿਵੇਕ ਰਾਹੀਂ ਸੰਸਾਰ ਤੋਂ ਸੰਬੰਧ ਟੁੱਟਦਾ ਹੈ, ਏਸੇ ਤਰ੍ਹਾਂ ਕਰਮ ਯੋਗ ਵਿੱਚ ਕਰਤੱਵ ਕਰਮ ਦਾ ਠੀਕ ਠੀਕ ਅਨੁਸ਼ਠਾਨ ਕਰਨ ਤੋਂ ਸੰਸਾਰ ਨਾਲ ਸੰਬੰਧ ਟੁੱਟ ਜਾਂਦਾ ਹੈ। ਇਸ ਲਈ ਗਿਆਨ

ਯੋਗੀ ਦੀ ਥਾਂ ਕਰਮ ਯੋਗੀ ਨੂੰ ਵੀ ਕਿਸੇ ਪੱਖੋਂ ਵੀ ਘੱਟ ਨਹੀਂ ਸਮਝਣਾ ਚਾਹੀਦਾ। ਕਰਮਯੋਗੀ, ਸਰੀਰ ਨੂੰ ਸੰਸਾਰ ਦਾ ਹੀ ਮੰਨ ਕੇ ਉਸ ਨੂੰ ਸੰਸਾਰ ਵਾਂਗ ਹੀ ਸੇਵਾ ਵਿੱਚ ਲਾ ਦਿੰਦਾ ਹੈ। ਭਾਵ ਸਰੀਰ ਵਿੱਚ ਉਸ ਦਾ ਆਪਣਾ ਪਨ ਨਹੀਂ ਰਹਿੰਦਾ। ਉਹ ਸਥੂਲ ਸੂਖ਼ਤਮ ਤੇ ਕਾਰਣ ਸਰੀਰ ਦੀ ਏਕਤਾ, ਕ੍ਰਮ ਅਨੁਸਾਰ ਸਥੂਲ ਸੂਖਮ ਤੇ ਕਾਰਣ ਸੰਸਾਰ ਤੋਂ ਕਰਦਾ ਹੈ। ਜਦ ਕਿ ਗਿਆਨ ਯੋਗੀ ਆਪਣੀ ਏਕਤਾ ਬ੍ਰਹਮ ਨਾਲ ਕਰਦਾ ਹੈ। ਇਸ ਪ੍ਰਕਾਰ ਕਰਮਯੋਗੀ ਜੜ੍ਹ ਤੱਤਵ ਦੀ ਏਕਤਾ ਕਰਦਾ ਹੈ ਤੇ ਗਿਆਨ ਯੋਗੀ ਚੇਤਨ-ਤੱਤਵ ਦੀ ਏਕਤਾ ਕਰਦਾ ਹੈ।

**ਵਿਆਖਿਆ :-** ਸਰੀਰ ਪ੍ਰਤਿ ਅਸਾਡੇ ਆਪਣੇ ਕਰਮ ਹਨ, ਜਿਵੇਂ ਸਰੀਰ ਦੀ ਤੰਦਰੁਸਤੀ ਲਈ ਕਸਰਤ ਕਰਨੀ, ਖਾਣਾ ਪੀਣਾ ਨਹਾਉਣਾ ਅਤੇ ਪਹਿਨਣਾ। ਇਨ੍ਹਾਂ ਨੂੰ ਨਿੱਤ ਕਰਮ ਕਿਹਾ ਗਿਆ ਹੈ। ਇਹ ਅਜਿਹੇ ਅਟੱਲ ਤੇ ਜ਼ਰੂਰੀ ਕੰਮ ਹਨ, ਜਿਹੜੇ ਕਰਨੇ ਹੀ ਚਾਹੀਦੇ ਹਨ। ਇਸ ਨਿੱਤਕ੍ਰਿਆ ਦੇ ਨਿਰੰਤਰ ਕਰਦੇ ਰਹਿਣ ਨਾਲ ਸਰੀਰ ਤੰਦਰੁਸਤ ਰਹਿੰਦਾ ਹੈ। ਇਥੇ ਇਹ ਵੀ ਜ਼ਰੂਰੀ ਹੈ ਕਿ ਨਿੱਤ ਕਰਮ ਕਰਦਿਆਂ ਜਿਹੜਾ ਵਿਅਕਤੀ ਸੋਚਣ ਸਮਝਣ ਵਿਚਾਰਨ ਦੀ ਪ੍ਰਕ੍ਰਿਆ ਵਿੱਚੋਂ ਨਾ ਲੰਘਕੇ, ਉਹ ਕਾਰਜ ਕਰਦਾ ਹੈ, ਜਿਹੜੇ ਸਰੀਰ ਲਈ ਹਾਨੀਕਾਰਕ ਹਨ ਤਾਂ ਉਹ ਚੇਤਨ ਵਿਅਕਤੀ ਨਹੀਂ। ਬਹੁਤਾ ਖਾਣਾ, ਨਸ਼ੇ ਕਰਨੇ ਅਜਿਹੇ ਨਿੱਤ ਕਰਮ, ਹਾਨੀਕਾਰਕ ਹਨ। ਏਸੇ ਤਰ੍ਹਾਂ ਖਾਣਾ ਨਿੱਤ ਕਰਮ ਹੈ ਜੇਕਰ ਅਸੀਂ ਜ਼ਰੂਰੀ ਤੱਤਾਂ ਵਾਲਾ ਸਵੱਛ ਭੋਜਨ ਨਹੀਂ ਕਰਦੇ ਤਾਂ ਉਸ ਨਾਲ ਸਰੀਰ ਤੰਦਰੁਸਤ ਨਹੀਂ ਰਹਿ ਸਕਦਾ। ਸਾਫ਼ ਪਾਣੀ ਪੀਣਾ ਸਾਡਾ ਨਿੱਤ ਕਰਮ ਹੈ। ਜੀਵਨ ਯਾਤਰੂ ਨੂੰ ਆਪਣੇ ਸਰੀਰ ਦੀ ਸੰਭਾਲ ਇੱਕ ਪਵਿੱਤਰ ਫਰਜ਼ ਵਜੋਂ ਕਰਨੀ ਚਾਹੀਦੀ ਹੈ। ਜੇਕਰ ਸਾਡਾ ਸਰੀਰ ਅਰੋਗ ਹੈ, ਬੀਮਾਰ ਹੈ ਤਾਂ ਤਨ ਦੇ ਨਾਲ ਮਨ ਬਿਮਾਰ ਹੈ। ਮਨ ਵਿੱਚ ਨਿਰਾਸ਼ਾ ਉਤਸ਼ਾਹ ਹੀਣਤਾ ਅਤੇ ਦੁੱਖ ਪ੍ਰਵੇਸ਼ ਕਰੇਗਾ। ਲੰਮੀ ਉਮਰ ਦੀਆਂ ਖ਼ੁਸ਼ੀਆਂ ਤੰਦਰਸਤ ਸਰੀਰ ਵਿੱਚ ਹੈ। ਤੰਦਰੁਸਤ ਸਰੀਰ ਲਈ ਨਿੱਤ ਕਰਮਾਂ ਦੇ ਨਿਯਮ ਪਾਲਣੇ ਜ਼ਰੂਰੀ ਹਨ। ਸਰੀਰ ਦੇ ਵਿਕਾਸ ਵਿੱਚ ਤੰਦਰੁਸਤ ਮਨ ਵਧੇਰੇ ਯੋਗਦਾਨ ਪਾਉਂਦਾ ਹੈ। ਨਵੇਂ ਸਾਹਸੀ ਔਖੇ ਕੰਮ ਕਰਨ ਨਾਲ ਹੌਂਸਲਾ ਵਧਦਾ ਹੈ। ਉੱਨਤੀ ਤੇ ਵਿਕਾਸ ਪੰਧ ਤਹਿ ਕਰਦਿਆਂ ਕਰਮ ਕਰਨ ਨਾਲ ਆਨੰਦਮਈ ਪ੍ਰਸਿਥਤੀ ਪੈਦਾ ਹੁੰਦੀ ਹੈ। ਅਜਿਹੇ ਨਵੇਂ ਕਰਮ ਕਰਨ ਤੋਂ ਸੰਕੋਚ ਕਰਨਾ ਚਾਹੀਦਾ ਹੈ, ਜਿਸ ਨਾਲ ਮਨ ਇੱਛਾਵਾਂ ਦੀ ਕੈਦ ਵਿੱਚ ਫਸ ਜਾਵੇ। ਕਰਮ ਇੰਦ੍ਰੀਆਂ, ਗਿਆਨ ਇੰਦ੍ਰੀਆਂ, ਦੀ ਸਹਾਇਤਾ ਨਾਲ ਤਨ ਮਨ ਦੀ ਸਿਹਤ ਸੰਭਾਲ ਕਰਨੀ ਅਤਿ ਜ਼ਰੂਰੀ ਹੈ, ਇਹ ਸਾਡਾ ਫਰਜ਼ ਹੈ। ਭੌਤਿਕ ਤੇ ਅਧਿਆਤਮਕ ਉੱਨਤੀ ਲਈ ਵਿਅਕਤੀ ਨੂੰ ਉੱਤਮ ਕਾਰਜਾਂ ਰਾਹੀਂ ਮੰਤਵ ਦੀ ਪੂਰਤੀ ਸੰਭਵ ਹੈ। (ਕਰਮ ਦੇ ਸਪੱਸ਼ਟਭਾਵੀ ਅਰਥ ਕਾਰਜ/ਕੰਮ/ਅਥਵਾ ਕ੍ਰਿਆ ਦੇ ਹਨ) ਕਰਮ ਦੇ ਕਿਸਮਤ ਅਰਥ ਕਰਨੇ ਨਾ ਉਚਿੱਤ ਹਨ ਨਾ ਹੀ ਸਾਰਥਿਕ। ਗਿਆਨ ਵਿਗਿਆਨ ਦੀ ਸਾਰਥਿਕਤਾ ਕੇਵਲ ਕਰਮ ਰਾਹੀਂ ਸੰਭਵ ਹੈ।



**3.09 ਸ਼ਲੋਕ :**

*यज्ञ-अर्थात् कर्मण: अन्यत्र, लोक: अयम् कर्म-बन्धन:। तद्-अर्थम् कर्म कौन्तेय, मुक्त-सङ्ग: सम्-आ-चर॥*

***ਯਗ੍ਯ੍ ਅਰ੍ਥਾਤੁ ਕਰ੍ਮਣਹ, ਅਨ੍ਯਤ੍ਰ ਲੋਕਹ ਅਯਮ੍ ਕਰ੍ਮ ਬੰਧਨਹ।***

***ਤਦ੍ ਅਰ੍ਥਮ੍ ਕਰ੍ਮ ਕੌਂਤੇਯ, ਮੁਕ੍ਤ੍ ਸੰਗ੍ਯ੍ ਸਮ੍ ਆਚਰ॥***

**੦ ਸ਼ਬਦ ਅਰਥ :-** ਯਗ੍ਯ੍ ਅਰ੍ਥਾਤ੍ : ਕੁਰਬਾਨੀ ਕਰਨ ਦੇ ਲਈ। ਕਰ੍ਮਣਹ : ਕ੍ਰਿਆ ਦੇ। ਅਨ੍ਯਿਤ੍ਰ : ਦੂਜੀ ਤਰ੍ਹਾਂ। ਲੋਕਹ ਅਯਮ੍ : ਦੁਨੀਆ, ਇਹ। ਕਰ੍ਮ ਬੰਧਨਹ : ਕਰਮ ਦੇ ਬੰਧਨ। ਤਦ੍ ਅਰ੍ਥਮ : ਉਸ ਦੇ ਵਾਸਤੇ। ਕਰ੍ਮ : ਕਾਰਜ ਕਿਰਿਆ। ਕੌਂਤੇਯ : ਹੇ ਕੁੰਤੀ ਪੁੱਤਰ। ਮੁਕ੍ਤ੍ ਸੰਗ੍ਯ੍ : ਮੋਹ ਬੰਧਨ ਤੋਂ ਮੁਕਤ। ਸਮ੍ ਆਚਰ : ਆਯੋਤਿ ਕਰਨਾ।

**੦ ਸ਼ਲੋਕਾਰਥ :-** ਯਗ ਈਸ਼ਵਰ (ਵਿਸ਼ਨੂੰ) ਦੇ ਲਈ ਆਯੋਜਿਤ ਕਰਨ ਦੀ ਥਾਂ ਤੇ ਭੌਤਿਕ ਕਾਰਜਾਂ (ਦੀ ਪ੍ਰਾਪਤੀ) ਲਈ ਕੀਤਾ ਜਾਵੇ ਤਾਂ ਯੱਗ ਕਰਨ ਵਾਲਾ ਵਿਅਕਤੀ ਕਰਮ ਬੰਧਨ ਹੋ ਜਾਂਦਾ ਹੈ। ਇਸ ਲਈ ਹੇ ਕੁੰਤੀ ਪੁੱਤਰ! ਤੂ ਓਸ ਪ੍ਰਭੂਤਵ ਦੀ ਤਸੱਲੀ ਲਈ, ਆਪਣੀ ਫਰਜ਼ ਪੂਰਤੀ ਲਈ ਯੁੱਧ ਕਰ। (ਭਲੀ ਭਾਂਤ ਕਰਮ ਕਰ) ਇਸ ਤਰ੍ਹਾਂ ਤੂੰ ਹਮੇਸ਼ਾ ਬੰਧਨ ਮੁਕਤ ਹੋ ਕੇ ਸੁਤੰਤਰ ਰਹੇਂਗਾ।

**ਪਦ-ਅਰਥ-ਵਿਸਥਾਰ :-** ਯਗ੍ਯ੍ ਅਰ੍ਥਾਤੁ ਕਰ੍ਮਣਹ ਅਨ੍ਯਤ੍ਰ - ੦ ਯਗ੍ਯ੍ = ਕਰਤੱਵ ਮਾਤਰਾ ਦਾ ਨਾਂ ਯਗ ਹੈ। ਯਗ ਸ਼ਬਦ ਦੇ ਅਰਥ ਹਨ ਦਾਨ, ਤਪ, ਹੋਮ, ਤੀਰਥ ਸੇਵਨ,ਵਰਤ, ਵੇਦ-ਅਧਿਐਨ ਆਦਿ ਜਿਸ ਵਿਚ ਸਾਰੀਆਂ ਸਰੀਰਕ ਵਿਵਹਾਰਕ ਤੇ ਪਰਮਾਰਥ ਕਿਰਿਆਵਾਂ ਆ ਜਾਂਦੀਆਂ ਹਨ। ਕਰਤੱਵ ਸੇਵਾ, ਭਲਾਈ ਸੁਧਾਰ, ਸਹਾਇਤਾ, ਨੌਕਰੀ ਮਿਲਵਰਤਨ, ਨਾਲ ਕੀਤੇ ਕਾਰਜ 'ਵਿਉਹਾਰ ਅਧਿਐਨ, ਅਧਿਆਪਨ ਆਦਿ ਕੰਮਾਂ ਦਾ ਨਾਂ ਯਗ ਹੈ। ਦੂਜਿਆਂ ਨੂੰ ਸੁੱਖ ਦੇਣਾ, ਗਿਆਨ ਦੇਣਾ, ਸੇਧ ਪਰਦਾਨ ਕਰਨੀ, ਸਹਾਇਤਾ ਕਰਨੀ, ਦੁੱਖ ਘਟਾਉਣੇ, ਚੇਤਨਾ ਵੰਡਣੀ, ਯਗਾਰਥ ਕਾਰਜ ਹਨ। ਯਗਾਰਥ ਕੰਮ ਕਰਨ ਨਾਲ ਅਹੰਤਾ, ਲੋਭ ਮੋਹ ਹੰਕਾਰ, ਮਿਟ ਜਾਂਦੇ ਹਨ। ਚੰਗੇ ਉਦੇਸ਼ ਦੀ ਪੂਰਤੀ ਲਈ ਕੀਤਾ ਹਰ ਕਾਰਜ ਯਗਾਰਥ ਕਾਰਜ ਹੈ। ਜੇ ਵਿਉਪਾਰੀ ਈਮਾਨਦਾਰੀ ਨਾਲ ਧਨ ਕਮਾਉਂਦਾ ਹੈ, ਅਧਿਆਪਕ ਕਰਤੱਵ ਸਮਝ ਕੇ ਪੜ੍ਹਾਉਂਦਾ ਹੈ। ਨੌਕਰ, ਠੀਕ ਕਾਰਜ ਕਰਦਾ ਹੈ, ਪਿਤਾ ਬੱਚਿਆਂ ਲਈ ਪਰਿਵਾਰ ਲਈ ਕਾਰਜ ਕਰਦਾ ਹੈ। ਪੁੱਤਰ ਮਾਪਿਆਂ ਤੇ ਪਰਿਵਾਰ ਦੇ ਭਲੇ ਲਈ ਕਾਰਜ ਕਰਦਾ ਹੈ ਤਾਂ ਇਹ ਵੀ ਯਗਾਰਥ ਕਾਰਜ ਹਨ। ੦ ਅਨ੍ਯਤ੍ਰ ਕਰ੍ਮ = ਦੋ ਤਰ੍ਹਾਂ ਦੇ ਹੁੰਦੇ ਹਨ। 1. ਉੱਪਰੋਂ ਮਿੱਠਾ ਬਣ ਕੇ ਮਿੱਠੇ ਸ਼ਬਦਾਂ ਨਾਲ ਕਿਸੇ ਦਾ ਸਵਾਗਤ ਕਰਨਾ ਪਰ ਅੰਦਰੋਂ ਸਵਾਰਥ ਭਾਵਨਾ ਰੱਖਣੀ। ਬਨਾਵਟੀਪਨ ਤੇ ਸਵਾਰਥ ਦੀ ਭਾਵਨਾ ਨੂੰ ਅਨ੍ਯਤ੍ਰਕਰਮ ਕਹਿੰਦੇ ਹਨ। ਇਹ ਯਗਾਰਥ ਕਰਮ ਨਹੀਂ ਹੁੰਦਾ। 2. ਏਸੇ ਤਰ੍ਹਾਂ ਸਤਸੰਗ ਹੋਵੇ ਜਾਂ ਸਭਾ - ਕੋਈ ਵਿਅਕਤੀ, ਜੇ ਮਨ ਵਿੱਚ ਇਸ ਭਾਵ ਨੂੰ ਰੱਖਦੇ ਹੋਏ ਪ੍ਰਸ਼ਨ ਕਰਦਾ ਹੈ ਕਿ ਵਕਤਾ ਤੇ ਸ਼ਰੋਤਾਗਣ ਮੈਨੂੰ ਚੰਗਾ ਸਮਝਣਗੇ, ਉਨ੍ਹਾਂ ਉੱਪਰ ਮੇਰਾ ਚੰਗਾ ਪ੍ਰਭਾਵ ਵਾਪਰੇਗਾ ਤਾਂ ਇਹ ਕਰਮ ਵੀ ਅਨ੍ਯਤ੍ਰ ਕਰਮ ਹੈ, ਯਗਾਰਥ ਕਰਮ ਨਹੀਂ ਹੈ। ਭਾਵਾਰਥ ਇਹ ਹੈ ਕਿ ਸਾਧਕ ਕਰਮ ਤਾਂ ਕਰੇ ਪਰ ਉਸ ਵਿੱਚ ਸਵਾਰਥ, ਵਿਖਾਵਾ, ਦੂਜਿਆਂ ਦੀਆਂ ਨਜ਼ਰਾਂ ਵਿੱਚ ਆਉਣ ਦੀ ਕਾਮਨਾ, ਆਦਿ ਦਾ ਭਾਵ ਨਾ ਹੋਵੇ। ਨਾ ਭੋਗ ਵਿਲਾਸ ਲਈ ਕਰਮ ਕੀਤਾ ਜਾਵੇ। ਦੂਜਿਆਂ ਦੇ ਹਿਤ ਨਾਲੋਂ ਆਪਣਾ ਹਿਤ ਵੱਖ ਨਹੀਂ ਹੈ, ਸਾਰੇ ਕੰਮ ਲੋਕ ਹਿਤ ਲਈ ਕੀਤੇ ਜਾਣ, ਇਹੋ ਯੱਗ ਹੈ। ੦ ਬੰਧਨ ਕਾਰਕ ਕਾਰਜ ਉਹ ਹਨ ਜੋ ਕੇਵਲ ਆਪਣੇ ਹਿਤ ਲਈ, ਆਪਣੇ ਵਿਅਕਤਿੱਤਵ ਦੇ ਹਿਤ ਲਈ, ਏਥੋਂ ਤੱਕ ਅਧਿਐਨ ਅਧਿਆਪਣ ਨੌਕਰੀ ਸਰਕਾਰੀ ਸੇਵਾ, ਚਿੰਤਨ, ਭਜਨ, ਜਪ ਤਪ ਚੇਤਨ ਕਾਰਜ, ਕੇਵਲ ਲੋਕ ਹਿੱਤ ਵਾਲੇ ਹੀ ਹੋਣ। ੦ ਲੋਕਹ ਅਯਮ੍ ਕਰ੍ਮ, ਬੰਧਨਹ, ਕਰਤੱਵ ਕਰਮ (ਯਗ੍ਯ) ਕਰਨ ਦਾ ਅਧਿਕਾਰ ਮੁੱਖ ਰੂਪ ਵਿੱਚ ਮਨੁੱਖ ਨੂੰ ਹੀ ਹੈ। ਜਦੋਂ ਮਨੁੱਖ ਦੂਜਿਆਂ ਦੇ ਹਿੱਤ ਵਾਸਤੇ ਕੰਮ ਨਾ ਕਰਕੇ ਆਪਣੇ ਹਿੱਤ ਲਈ ਕੰਮ ਕਰਦਾ ਹੈ ਤਾਂ ਕਰਮ ਬੰਧਨ ਬਣ ਜਾਂਦਾ ਹੈ। ਸਵਾਰਥ ਭਾਵਨਾ ਨਾਲ ਕੀਤਾ ਕੰਮ ਕਰਮ ਬੰਧਨ ਹੈ। ਮਨੁੱਖ ਕਰਮ ਨਾਲ ਨਹੀਂ, ਬਲਕਿ ਉਸ ਵਿੱਚ ਜੋ ਸਵੈ ਹਿੱਤ ਹੁੰਦਾ ਹੈ ਉਸ ਨਾਲ ਬੱਝ ਜਾਂਦਾ ਹੈ। ੦ ਤਦ੍ ਅਰ੍ਥਮ੍ ਕਰ੍ਮ ਕੌਂਤੇਯ - ਮੁਕ੍ਤ੍ ਸੰਗਹ ਸਮ੍ਆਚਰ = ਏਥੇ ਮੁਕਤ ਸੰਗ ਦਾ ਅਰਥ ਹੈ ਕਿ ਕਰਮਾਂ ਵਿੱਚ ਜਿਨ੍ਹਾਂ ਨਾਲ ਕਰਮ ਕੀਤੇ ਜਾਂਦੇ ਹਨ, ਸਰੀਰ ਮਨ ਬੁਧੀ ਆਦਿ ਸਮੱਗਰੀ ਮਮਤਾ ਆਸਤਿਕਤਾ ਹੋਣ ਨਾਲ ਹੀ ਬੰਧਨ ਹੁੰਦਾ ਹੈ। ਕਰਮ ਵਿੱਚ ਮਮਤਾ ਸਵੈਹਿੱਤ ਦੇ ਤਿਆਗ ਨਾਲ ਪਰਹਿੱਤ ਲਈ ਕਰਤੱਵ ਕਰਮ ਦਾ ਆਚਰਣ ਹੁੰਦਾ ਹੈ। ੦ ਆਲਸ ਤੇ ਪ੍ਰਸਾਦ ਦੇ ਕਾਰਨ

ਨਿੱਤਕਰਮ ਦਾ ਤਿਆਗ ਕਰਨਾ 'ਤਾਮਸ ਤਿਆਗ' ਕਹਿਲਾਉਂਦਾ ਹੈ। ਜਿਸ ਦਾ ਫਲ ਮੂਡਤਾ, ਬੁੱਧੀ ਹੀਣਤਾ ਹੁੰਦਾ ਹੈ। ਏਥੇ ਭਗਵਾਨ - ਅਰਜਨ ਨੂੰ ਤਿਆਗ ਕਰਨ ਲਈ ਨਹੀਂ ਕਹਿੰਦੇ, ਬਲਿਕ ਕਰਮ ਵਿਚਲੇ ਸਵਾਰਥ ਮਮਤਾ, ਕਾਮਨਾ ਪੱਖਪਾਤ ਆਦਿ ਦਾ ਤਿਆਗ ਕਰਨ ਲਈ ਕਹਿੰਦੇ ਹਨ। ੦ ਮਨੁੱਖੀ ਪ੍ਰਕ੍ਰਿਤੀ ਅਨੁਸਾਰ ਆਮ ਤੌਰ 'ਤੇ ਕਰਮ, ਫਲ ਦੀ ਪ੍ਰਾਪਤੀ ਲਈ ਹੀ ਕੀਤਾ ਜਾਂਦਾ ਹੈ, ਪਰ ਜਦ ਫਲ ਦਾ ਤਿਆਗ ਕਰਨ ਦੀ ਗੱਲ ਸਾਹਮਣੇ ਆਉਂਦੀ ਹੈ ਤਾਂ ਮਨੁੱਖ ਸੋਚਦਾ ਹੈ, ਜਿਸ ਕਰਮ ਵਿੱਚੋਂ ਫਲ ਪ੍ਰਾਪਤੀ ਹੀ ਨਹੀਂ, ਉਸ ਕਰਮ ਨੂੰ ਮੈਂ ਕਰਕੇ ਕੀ ਲੈਣਾ ਹੈ ? ਦੂਜੀ ਗੱਲ ਜਦੋਂ ਕਰਮ ਕਰਨ ਪਿੱਛੋਂ ਪਤਾ ਲੱਗ ਜਾਵੇ ਕਿ ਕਰਮ ਦਾ ਫਲ ਉਲਟਾ ਹੋ ਜਾਵੇਗਾ ਤਾਂ ਉਹ ਸੋਚਦਾ ਹੈ, ਜੇ ਚੰਗਾ ਤੋਂ ਚੰਗਾ ਕੰਮ ਕਰਕੇ ਵੀ ਉਲਟੇ ਫਲ ਦੀ ਪ੍ਰਾਪਤੀ ਹੈ, ਤਾਂ ਫਿਰ ਕਰਮ ਕਰਨ ਦਾ ਕੀ ਲਾਭ ? ਅਜਿਹਾ ਕਰਮ ਕੀਤਾ ਹੀ ਕਿਉਂ ਜਾਵੇ ? ੦ ਪੂਰੀਆਂ ਕ੍ਰਿਆਵਾਂ ਜੜ੍ਹ ਵਿੱਚ ਤੇ ਜੜ੍ਹ ਦੇ ਵਾਸਤੇ ਹੁੰਦੀਆਂ ਹਨ। ਚੇਤਨ ਵਿੱਚ ਤੇ ਚੇਤਨ ਵਾਸਤੇ ਕਦੇ ਕੋਈ ਕ੍ਰਿਆ ਨਹੀਂ ਹੁੰਦੀ। ਇਸ ਲਈ 'ਕਰਨਾ' ਆਪਣੇ ਲਈ ਹੀ ਨਹੀਂ, ਕਦੇ ਹੋਇਆ ਨਹੀਂ, ਤੇ ਹੋ ਸਕਦਾ ਹੀ ਨਹੀਂ। ਹਾਂ ਸੰਸਾਰ ਨਾਲ ਮਿਲੇ ਹੋਏ ਇਸ ਸਰੀਰ ਆਦਿ ਜੜ੍ਹ ਪਦਾਰਥਾਂ ਨੂੰ ਚੇਤਨ ਅੰਸ਼ ਵਿੱਚ 'ਮੈਂ', 'ਮੇਰਾ' ਤੇ 'ਮੇਰੇ ਲਈ' ਮੰਨ ਲੈਂਦਾ ਹੈ। ਓਨੇ ਅੰਸ਼ ਵਿੱਚ ਉਸ ਦਾ ਸੁਭਾਅ 'ਆਪਣੇ ਲਈ' ਕਰਨ ਦਾ ਹੋ ਜਾਂਦਾ ਹੈ। ਦੂਜਿਆਂ ਲਈ ਕੰਮ ਕਰਨ ਨਾਲ ਮਮਤਾ ਸੁਗਮਤਾ ਮਿਟ ਜਾਂਦੀ ਹੈ। ੦ ਸਮੁੱਚਾ ਸਾਰ ਇਹ ਹੈ 'ਕਰਨਾ ਸੰਸਾਰ ਲਈ ਹੈ, ਆਪਣੇ ਲਈ ਕਰਨ ਨਾਲ ਮਨੁੱਖ ਕਰਮ ਨਾਲ ਬੱਝ ਜਾਂਦਾ ਹੈ। ਯਗ੍ਯੋ ਵੈ ਵਿਸ਼ਣੂਹ = ਯਗ ਹੀ ਵਿਸ਼ਨੂ ਹੈ। ਇਸ ਸਰੁਤਿ ਅਨੁਸਾਰ ਯਗ ਦਾ ਅਰਥ ਪ੍ਰਮੇਸ਼ਵਰ ਹੈ।

**ਵਿਆਖਿਆ :-** ਅਸੀਂ ਆਪਣੇ ਨਿੱਤ ਕਰਮ ਆਪਣੇ ਤਨ ਮਨ ਨੂੰ ਤੰਦਰੁਸਤ ਰੱਖਣ ਤੇ ਇਨ੍ਹਾਂ ਦਾ ਵਿਕਾਸ ਕਰਨ ਲਈ ਨਿਰੰਤਰ ਕਰਦੇ ਰਹਿੰਦੇ ਹਾਂ। ਇੰਜ ਕਰਦਿਆਂ ਅਸੀਂ ਆਪਣੇ ਸਮਾਜਕ ਫ਼ਰਜ਼ਾਂ ਦੀ ਪੂਰਤੀ ਵੀ ਕਰਦੇ ਹਾਂ। ਆਪਣੇ ਲਈ ਕੀਤਾ ਯੱਗ ਨਿਰਾਰਥਕ ਹੈ। ਵਿਸ਼ਨੂੰ ਜਗਤ ਪਾਲਕ ਹੈ। ਜਗਤ ਦੇ ਪਾਲਕ ਲਈ ਕੀਤਾ ਯਗ ਲੋਕ ਸੇਵਾ ਹੈ। ਜੇਕਰ ਕੇਵਲ ਆਪਣੇ ਹੀ ਕਿਸੇ ਫਲ ਦੀ ਆਸ ਕਰਕੇ ਯਗ ਕਰਦੇ ਹਾਂ ਜਾਂ ਭੈੜੇ ਕੰਮਾਂ (ਕਰਮਾਂ) ਦੀ ਆਪਣੀ ਆਪਣੀ ਪ੍ਰਕ੍ਰਿਆ ਹੁੰਦੀ ਹੈ। ਚੰਗੇ ਕੰਮਾਂ ਦਾ ਪ੍ਰਭਾਵ ਤਨ ਮਨ ਸਮਾਜ ਲਈ ਚੰਗਾ ਪ੍ਰਭਾਵ ਹੈ, ਮੰਦੇ ਕੰਮ ਭੈੜਾ ਪ੍ਰਭਾਵ ਪਾਉਂਦੇ ਹਨ। ਕੇਵਲ ਮਨੋਂ ਤ੍ਰਿਪਤੀ ਸੰਤੁਸ਼ਟੀ ਲਈ ਕੰਮ ਨਾ ਕਰੋ। ਪ੍ਰਭੂਤੱਵ ਦੀ ਸੇਵਾ ਲੋਕ ਸੇਵਾ ਹੈ, ਲੋਕ ਸੇਵਾ ਪ੍ਰਭੂ ਦੀ ਸੇਵਾ ਹੈ। ਕੰਮ ਕਰਨ ਸਮੇਂ ਮੁਕਾਬਲੇ, ਮਿਲਵਰਤਨ, ਸਵੈ ਸਮੱਰਪਣ ਭਾਵਨਾ (ਅਰਪਤ ਭਾਵਨਾ) ਦਾ ਹੋਣਾ ਜ਼ਰੂਰੀ ਹੈ ਜਿਸ ਨਾਲ ਮੰਤਵ ਦੀ ਪੂਰਤੀ ਅਤੇ ਜੀਵਨ ਸੰਤੁਸ਼ਟੀ ਹੁੰਦੀ ਹੈ। ਮੁਕਾਬਲਾ - ਭਾਵਨਾ ਅਧੀਨ ਕੀਤੇ ਕਾਰਜ ਨਰੋਏ ਤਨ ਮਨ ਦੀ ਲੋੜ ਅਨੁਭਵ ਕਰਵਾਉਂਦੇ ਹਨ। ਗਿਆਨ ਯੋਗ ਰਾਹੀਂ ਤਨ ਮਨ ਦੀ ਤੰਦਰੁਸਤੀ ਜ਼ਰੂਰੀ ਹੈ। ਕਮਜ਼ੋਰ ਤਨ ਮਨ ਵਾਲੇ ਮੁਕਾਬਲੇ ਵਿੱਚ ਹਾਰ ਜਾਂਦੇ ਹਨ। ਮੁਕਾਬਲਾ ਕਰਦਿਆਂ ਖੇਡ ਭਾਵਨਾ ਸਦਭਾਵਨਾ ਬਣਾਈ ਰੱਖੀ ਜਾਵੇ। ਜੋ ਤਕੜਾ ਹੈ, ਉਸ ਨੂੰ ਜੀਵਨ ਜਿਉਣ ਦਾ ਅਧਿਕਾਰ ਹੈ। ਤਕੜਾ ਮਾੜੇ ਨੂੰ ਸਮੇਟਦਾ ਹੈ। ਮੁਕਾਬਲਾ ਬੁੱਧੀ ਯੋਗ ਰਾਹੀਂ ਸਾਰਥਕ ਬਣ ਸਕਦਾ ਹੈ। ਮੁਕਾਬਲੇ ਨੂੰ ਸੰਪਨ ਕਰਦਿਆਂ ਬੌਧਿਕ ਮਰਯਾਦਾ ਵਿੱਚ ਰਹਿਣਾ ਯੋਗ ਕਾਰਜ ਹੈ। ਮੁਕਾਬਲੇ ਵਿੱਚ ਮਿਲਵਰਤਨ ਦਾ ਭਾਵ ਧੱਕਾ ਕਰਨ ਤੋਂ ਸੰਕੋਚ ਕਰਨਾ ਹੈ। ਨਿਯਮਾਂ ਦੀ ਪਾਲਣਾ ਕਰਨਾ ਹੈ। ਜੇਕਰ ਮੁਕਾਬਲੇ ਦੇ ਨਾਲ ਮਿਲਵਰਤਨ ਦੀ ਭਾਵਨਾ ਜੁੜ ਜਾਵੇ ਤਾਂ ਜੀਵਨ ਹੋਰ ਵਧੇਰੇ ਵਿਕਾਸ ਸ਼ੀਲ ਅਤੇ ਮੰਤਵ ਦੀ ਪ੍ਰਾਪਤੀ ਲਈ ਉਤਸ਼ਾਹਜਨਕ ਬਣ ਸਕਦਾ ਹੈ। ਮਿਲਵਰਤਣ ਪ੍ਰਾਪਤ ਕਰਨ ਦੀ ਕਲਾ ਗਿਆਨ ਯੋਗ ਮਾਰਗ ਉੱਪਰ ਚੱਲਣਾ ਹੈ। ਮਿਲਵਰਤਨ ਲਈ ਕ੍ਰੋਧ ਦਾ ਤਿਆਗ, ਇੰਦ੍ਰੀਆਂ ਉੱਪਰ ਨਿਯੰਤਰਣ ਅਤੇ ਆਤਮ ਵਿਸ਼ਵਾਸ ਨਾਲ ਦੂਜਿਆਂ ਲਈ ਕੰਮ ਕਰਨ ਦਾ ਚਾਅ ਤੇ ਲਗਨ ਜ਼ਰੂਰੀ ਹੈ। ਜੀਵਨ ਵਿੱਚ ਜਾਨਵਰ ਬਿਰਤੀ ਧਾਰਨ ਕਰਨ ਵਾਲੇ ਕਦੇ ਵੀ ਕਿਸੇ ਦੀ ਮਿਲਵਰਤਨ ਨਹੀਂ ਲੈ ਸਕਦੇ। ਸਭਿਆਚਾਰ ਅਪਣਾਉਣ ਵਾਲਾ, ਮੇਲ-ਮਿਲਾਪ ਦੀ ਆਨੰਦਮਈ ਖੁਸ਼ਬੋ ਪ੍ਰਾਪਤ ਕਰ ਸਕਦਾ ਹੈ। ਮਿਲਕੇ ਸਾਰਿਆਂ ਦੀ ਮਿਲਵਰਤਨ ਨਾਲ ਸਥਾਪਿਤ ਅਮਨ ਚਿਰਜੀਵਾ ਹੁੰਦਾ ਹੈ। ਮਿਲਵਰਤਨ ਨਾਲ ਵਿਕਾਸ ਕਾਰਜਾਂ ਦੇ ਫਲ ਛੇਤੀ ਮਿਲ ਜਾਂਦੇ ਹਨ।

ਏਸੇ ਤਰ੍ਹਾਂ ਸਵੈ ਸੱਮਰਪਣ ਦੀ ਭਾਵਨਾ ਨਾਲ ਕੀਤੇ ਕਾਰਜ ਜੀਵਨ ਦੇ ਉੱਚਤਮ ਨਿਯਮਾਂ ਦਾ ਸਤਿਕਾਰ ਕਰਦੇ ਹਨ। ਕੰਮ ਭਾਵੇਂ ਭੌਤਿਕ ਹੋਵੇ ਜਾਂ ਅਧਿਆਤਮਕ ਸਵੈ-ਸਮਰੱਪਣ ਤੋਂ ਬਿਨਾਂ ਅਧੂਰੇ ਹਨ। ਸਵੈ ਸਮਰੱਪਣ ਸਵੈ-ਖੋਜ, ਆਪਣੇ ਅੰਦਰ ਪੈਦਾ ਹੋਈਆਂ ਬੁਰਿਆਈਆਂ ਤਲਾਸ਼ ਕਰਨ ਅਤੇ ਆਪਣੇ ਅੰਤਹਕਰਣ ਦੀ ਸ਼ਕਤੀ ਦਾ ਵਿਕਾਸ ਕਰਨ ਲਈ ਜ਼ਰੂਰੀ ਹੈ। ਆਪਣੇ ਅੰਦਰ ਜੋ ਕੁੱਝ ਵੀ ਵਧੀਆ ਹੈ, ਉਸ ਨੂੰ ਦੂਜਿਆਂ ਲਈ ਉਪਯੋਗੀ ਬਣਾ ਕੇ ਪੇਸ਼ ਕਰਨਾ ਸਵੈ-ਸਮੱਰਪਣ ਹੈ। ਇੰਜ ਦੇਣ ਤੇ ਲੈਣ ਵਾਲਾ ਸੰਤੁਸ਼ਟੀ ਦੇ ਆਲਮ ਵਿੱਚ ਆਨੰਦਮਈ ਹੋ ਜਾਂਦਾ ਹੈ। ਇਹ ਇੰਜ ਹੈ ਜਿਵੇਂ ਖੂਹ ਵਿੱਚੋਂ ਪਾਣੀ ਬਾਹਰ ਕੱਢ ਕੇ ਸੁੱਕੇ ਖੇਤਾਂ ਦੀ ਪਿਆਸ ਬੁਝਾਉਣਾ ਹੈ। ਸੁੱਕੇ ਖੇਤ ਇਸ ਕਾਰਜ ਰਾਹੀਂ ਹਰਿਆਵਲੇ ਹੋ ਜਾਂਦੇ ਹਨ। ਇਸ ਨੂੰ ਤਿਆਗ/ਕੁਰਬਾਨੀ। ਸਵੈ-ਸਮੱਰਪਣ ਕਹਿ ਸਕਦੇ ਹਾਂ। ਆਪਣੀ ਥਾਂ ਦੂਜੇ ਲਈ 'ਕੁੱਝ' ਭੇਟ ਕਰਨਾ ਬਹਾਦਰੀ ਹੈ। ਥੁੜ ਪੂੰਜੀਏ, ਥੁੜ ਦਿਲ ਵਾਲੇ ਇਹ ਮਹਾਨ ਕੰਮ ਨਹੀਂ ਕਰ ਸਕਦੇ। ਏਸੇ ਤਰ੍ਹਾਂ ਆਪਣਾ ਗਿਆਨ, ਆਪਣੇ ਤਜਰੱਬੇ ਆਪਣਾ ਧਨ ਆਪਣਾ ਤਨ ਮਨ ਦੂਜਿਆਂ ਲਈ ਸਮੱਰਪਣ ਕਰਨ ਨਾਲ ਮੂਲ ਘਟਦਾ ਨਹੀਂ, ਵਿਕਾਸ ਕਰਦਾ ਹੈ। ਗਿਆਨ ਵੰਡਣ ਨਾਲ ਵਧਦਾ ਹੈ। ਸੂਰਜ ਸੰਸਾਰ ਨੂੰ ਧਰਤੀ ਨੂੰ ਰੌਸ਼ਨੀ ਵੰਡਦਾ ਹੈ। ਸੂਰਜ ਦੀ ਰੌਸ਼ਨੀ ਕੀ ਘਟ ਜਾਂਦੀ ਹੈ ? ਏਸੇ ਤਰ੍ਹਾਂ ਚੰਨ ਰਿਸ਼ਮਾਂ ਚਾਨਣ ਵੰਡਣ ਨਾਲ, ਘੱਟ ਨਹੀਂ ਹੁੰਦੀਆਂ। ਸਾਗਰ ਦਾ ਪਾਣੀ ਵੰਡਣ ਨਾਲ ਘਟਦਾ ਨਹੀਂ। ਨਾ ਰੇਗਸਤਾਨ ਦੇ ਥਲ ਵੰਡਣ ਨਾਲ ਘਟ ਜਾਂਦੇ ਹਨ। ਲੋਕ ਸੇਵਾ, ਉਤਸ਼ਾਹ, ਸ਼ਰਧਾ, ਪਿਆਰ, ਮਿਲਵਰਤਨ ਅਤੇ ਵਿਕਾਸ ਦੀ ਸੂਚਕ ਭਾਵਨਾ ਹੈ। ਲੋਕ ਸੇਵਾ ਪ੍ਰਭੂ ਸੇਵਾ ਹੈ। ਅਧਿਆਤਮਕ ਉੱਚਾਈਆਂ ਪ੍ਰਾਪਤ ਕਰਨ ਵਾਲਾ ਵੀ ਲੋਕ ਸੇਵਾ ਦੀ ਭਾਵਨਾ ਦਾ ਸਮਰੱਥਕ ਹੈ। ਜੋ ਕਾਮਧੇਨੁ ਗਊ ਹੁੰਦੀ ਹੈ। ਉਸੇ ਵਾਂਗ ਇਹੋ ਲੋਕ ਸੇਵਕ ਹੈ, ਜੋ ਸਦਾ ਲੋਕਾਂ ਲਈ ਜੀਵਨ ਭਰ ਕਾਰਜ ਕਰਦਾ ਹੈ। ਯੱਗ ਕਰਨ ਦੀ ਪ੍ਰਕ੍ਰਿਆ ਨੂੰ ਅਸੀਂ ਸੀਮਤ ਸ਼ਬਦ ਅਰਥਾਂ ਵਿੱਚ ਸੰਚਾਰਦੇ ਹਾਂ। ਅਧਿਆਪਕ ਆਪਣੇ ਵਿਦਿਆਰਥੀਆਂ ਨੂੰ ਈਮਾਨਦਾਰ ਸਿਖਿਆ ਗ੍ਰਹਿਣ ਕਰਵਾਉਂਦਾ ਹੋਇਆ ਉਨ੍ਹਾਂ ਅੰਦਰ ਉੱਚੀਆਂ ਸੁੱਚੀਆਂ ਕਦਰਾਂ ਕੀਮਤਾਂ ਦੇ ਭਾਵ ਸੰਚਾਰਦਾ ਹੈ ਤਾਂ ਉਹ ਯੱਗ ਕਰ ਰਿਹਾ ਹੁੰਦਾ ਹੈ। ਮੋਚੀ ਹੋਵੇ, ਕੱਪੜਾ ਬੁਣਨ ਵਾਲਾ ਜੁਲਾਹਾ ਹੋਵੇ, ਕਿਸਾਨ ਹੋਵੇ ਜਾਂ ਕੋਈ ਹੋਰ ਕਾਮਗਰ, ਜਦ ਉਹ ਅੰਤਹਕਰਣ ਤੋਂ ਫਲ ਦੀ ਆਸ ਕੀਤੇ ਬਗ਼ੈਰ ਆਪਣੇ ਆਪਣੇ ਕਾਰਜਾਂ ਨੂੰ ਲੋਕ ਸੇਵਾ ਕਰਕੇ ਕਰਦੇ ਹਨ ਤਾਂ ਉਹ ਯਗ ਹੀ ਕਰ ਰਹੇ ਹੁੰਦੇ ਹਨ। ਜਿਸ ਕਾਰਜ ਵਿੱਚ, ਆਤਮ-ਸੇਵਾ ਦਾ ਪ੍ਰਕਾਸ਼ ਹੈ, ਉਹ ਯਗ ਹੈ। ਜਿੱਥੇ ਇਸ ਤਰ੍ਹਾਂ ਦਾ ਯਗ ਹੈ, ਉਥੇ ਪ੍ਰਭੂ ਮੌਜੂਦ ਹੈ। ਉਥੇ ਪ੍ਰਭੂ ਮੁਸਕ੍ਰਾ ਰਿਹਾ ਹੈ। ਵਿਸ਼ਨੂੰ ਵਿਕਾਸ/ਅਥਵਾ ਪਾਲਣ ਕਰਨ ਵਾਲੇ ਦੇਵਤਾ ਹਨ। ਯਗ ਕਰਨ ਵਾਲੇ ਵਿਅਕਤੀ ਸਰਯਾਸ ਪ੍ਰਾਪਤ ਕਰਦੇ ਹਨ। ਮਾਨਵੀ ਜਨਮ ਲੈਣ ਵਾਲਾ ਹੀ ਪ੍ਰਭੂਤੱਵ ਰੁਤਵਾ ਪ੍ਰਾਪਤ ਕਰਦਾ ਹੈ। ਇਹ ਯੱਗ ਰਾਹੀਂ ਸੰਭਵ ਹੈ।



**3.10 ਸ਼ਲੋਕ :**

*सह-यज्ञा: प्रजा: सृष्टा, पुरा उवाच प्रजा-पति: । अनेन प्र-सविष्यध्वम्, एष व: अस्तु इष्ट-काम-धुक् ॥*

***ਸਹ ਯਗ੍ਯਾਹ ਪ੍ਰਜਾਹ ਸ੍ਰ.ਸ਼੍ਟਵਾ, ਪੁਰਾ ਓਵਾਚ ਪ੍ਰਜਾ ਪਤਿਹ।***

### ਅਨੇਨ ਪ੍ਰਸਵਿਸ਼੍ਯਧ੍ਵਮ੍ ਏਸ਼, ਵਹ ਅਸ੍ਤੁ ਇਸ਼੍ਟ੍ ਕਾਮਧੁਕ੍॥

**੦ ਸ਼ਬਦ ਅਰਥ :-** ਸਹ ਯਗ੍ਯਾਹ : ਕੁਰਬਾਨੀ ਲਈ ਇਕੱਠੇ ਹੋਣਾ। ਪ੍ਰਜਾਹ : ਮਨੁੱਖਤਾ। ਸ੍ਰਸ਼੍ਟਵਾ : ਉਤਪਨ ਕਰਨ ਪਿੱਛੋਂ, ਰਚਨਾ ਕਰਨ ਉਪਰੰਤ। ਪੁਰਾ : ਪੁਰਾਤਨ, ਆਰੰਭ ਵਿਚਲਾ ਸਮਾ। ਉਵਾਚ : ਕਿਹਾ। ਪ੍ਰਜਾਪਤਿਹ : ਪਰਜਾਪਤੀ, ਜੀਵਾਂ ਦਾ ਮਾਲਕ, ਕਰਤਾ। ਅਨੇਨ : ਇਸ ਤੋਂ। ਪ੍ਰਸਵਿਸ਼੍ਯਧ੍ਵਮ੍ : ਉਹ ਪ੍ਰਚਾਰੇਗਾ, ਪ੍ਰਫੁਲਤ। ਏਸ਼ : ਇਹ। ਵਹਅਸ੍ਤੁ = ਵਹ : ਤੇਰਾ, ਅਸ੍ਤ : ਹੋਵੇ, ਇਹ ਹੋਵੇ। ਇਸ਼੍ਟ੍ ਕਾਮਧੁਕ੍ : ਇੱਛਾਵਾਂ ਰੂਪੀ ਗਊ ਤੋਂ ਦੁੱਧ ਪ੍ਰਾਪਤ ਕਰਨਾ, ਬਖਸ਼ਸ਼ਾਂ ਦੇਣ ਵਾਲਾ।

**੦ ਸ਼ਲੋਕਾਰਥ :-** ਸ੍ਰਿਸ਼ਟੀ ਦੇ ਜਨਮ ਸਮੇਂ ਪਰਜਪਤੀ ਬ੍ਰਹਮਾ ਨੇ ਯਗ ਦੇ ਨਾਲ ਨਾਲ ਲੋਕਾਂ ਦੀ ਰਚਨਾ ਕੀਤੀ ਤੇ ਫਰਮਾਇਆ ਕਿ ਤੁਸੀਂ ਲੋਕ, ਇਸ ਯਗ ਦੇ ਰਾਹੀਂ ਬੁੱਧੀ ਨੂੰ ਪ੍ਰਾਪਤ ਕਰੋਗੇ, ਇਹ ਯਗ ਤੁਹਾਨੂੰ ਲੋਕਾਂ ਨੂੰ ਇੱਛਤ ਭੋਗ ਦੇਣ ਵਾਲਾ ਵੀ ਹੈ।

**ਪਦ-ਅਰਥ-ਵਿਸਥਾਰ :-** ੦ ਸਹ ਯਗਯੁਾਹ ਪ੍ਰਜਾਹ ਸ੍ਰਸ਼ਟਵਾ ਪੁਰਾ ਉਵਾਚ ਪ੍ਰਜਾ ਪਤਿਹ = ਬ੍ਰਹਮਾ ਜੀ ਇਸ ਪਰਜਾ ਸ਼੍ਰਿਸ਼ਟੀ ਦੇ ਰਚਣ ਵਾਲੇ ਵੀ ਹਨ, ਉਸ ਦੀ ਪਾਲਨਾ ਤੇ ਕਲਿਆਣ ਕਰਨ ਵਾਲੇ ਵੀ ਹਨ ਤੇ ਰੱਖਿਆ ਵੀ ਕਰਦੇ ਹਨ। ਰਚਨਾ ਕਰਨ ਵਾਲੇ ਦਾ ਕਰਤੱਵ ਕਰਮ ਉਸ ਦੀ ਸੁਰੱਖਿਆ ਤੇ ਸੰਭਾਲ ਵੀ ਹੈ। ਏਸੇ ਲਈ ਬ੍ਰਹਮਾ ਨੂੰ ਪਰਜਾਪਤੀ ਕਹਿੰਦੇ ਹਨ। ਬ੍ਰਹਮਾ ਜੀ ਨੇ ਅਨੁਕੂਲ ਤੇ ਪ੍ਰਤਿਕੂਲ ਹਾਲਾਤ ਵਿੱਚ ਸਦ ਉਪਯੋਗ ਕਰਨ ਦਾ ਵਿਵੇਕ ਲੈ ਕੇ ਮਨੁੱਖ ਦੀ ਰਚਨਾ ਕੀਤੀ ਹੈ। ਮਨੁੱਖ ਨੂੰ ਤਾਂ ਪ੍ਰਮਾਤਮਾ ਵੱਲੋਂ ਵਿਸ਼ੇਸ਼ ਵਿਵੇਕ ਸ਼ਕਤੀ ਪ੍ਰਾਪਤ ਹੈ ਪਰ ਪਸ਼ੂਆਂ ਪੰਛੀਆਂ ਬਿਰਖਾਂ ਕੋਲ ਨਾ ਵਿਵੇਕ ਹੈ ਨਾ ਬੁੱਧੀ ਹੈ, ਉਹ ਵੀ ਸੁਰੱਖਿਆ ਕਲਿਆਣ ਦੇ ਭਾਗੀਦਾਰ ਹਨ। ੦ ਪਰਜਾ = ਮਨੁੱਖ ਇਸਤਰੀ ਪਸ਼ੂ ਪੰਛੀ ਹਰ ਜੀਵ ਬਿਰਖ ਸਾਰੇ ਪ੍ਰਾਣੀ ਪਰਜਾ ਹੈ। ਏਥੇ ਪਰਜਾਪਦ ਕੇਵਲ ਮਨੁੱਖ ਲਈ ਹੈ। ੦ ਕਰਮਯੋਗ ਦੀ ਪਰੰਪਰਾ ਆਦਿ ਕਾਲ ਤੋਂ ਪ੍ਰਚਲਿਤ ਹੈ। ੦ ਯਗਯ੍ = ਪ੍ਰਮਾਤਮਾ ਪ੍ਰਾਪਤੀ ਦੇ ਸਾਰੇ ਸਾਧਨ ਵੀ ਯਗ ਹਨ, ਜੋ ਵੀ ਕ੍ਰਿਆ-ਸ਼ਾਸਤਰ ਵਿਧੀ ਨਾਲ ਕੀਤੀ ਜਾਵੇ ਉਹ ਯਗ ਹੈ। ੦ ਇਸ਼ਟ ਸ਼ਬਦ ਯਗ ਕਰਮ ਕਰਤੱਵ ਦਾ ਵਾਚਕ ਹੈ। ੦ ਕਾਮ ਸ਼ਬਦ ਕਮ੍ ਧਾਤੁ ਤੋਂ ਪਦਾਰਥ ਸਾਮੱਗਰੀ ਦਾ ਵਾਚਕ ਹੈ। ੦ ਅਨੇਨ ਪ੍ਰਸਵਿਸ਼ਯਧਵ੍ਮ੍, ਏਸ਼ ਵਹਅਸ੍ਤੁ ਇਸ਼ਟ ਕਾਮ ਧੁਕ੍ : ਕਰਮ ਰਾਹੀਂ ਸਾਰਿਆਂ ਦੀ ਉੱਨਤੀ ਕਰਨਾ - ਕਰਤੱਵ ਕਰਮ ਦੀ ਉਪਯੋਗਤਾ ਹੈ। ਪਰਜਾ ਪਤੀ ਬ੍ਰਹਮਾ ਜੀ ਦੇ ਵਚਨਾਂ ਤੋਂ ਭੀ ਤੁਹਾਨੂੰ ਸਿੱਖਿਆ ਮਿਲਦੀ ਹੈ। ਲੌਕਿਕ ਪਰਲੌਕਿਕ ਉੱਨਤੀ ਦਾ ਆਧਾਰ ਪਰਉਪਕਾਰ ਹੈ। ਨਿਸ਼ਕਾਮ ਕਰਮ ਮੁਕਤੀ ਦਾ ਸਾਧਨ ਹੈ। ੦ ਇਸ਼੍ਟਕਾਮ = ਇੱਛਤ ਭੋਗ ਸਾਮੱਗਰੀ ਵੀ ਹੈ, ਪਰ ਏਥੇ ਅਰਥ ਯਗਯ੍ (ਕਰਤੱਵ) ਕਰਨ ਦੀ ਲੋੜੀਂਦੀ ਸਾਮੱਗਰੀ ਹੈ। ਇੱਛਤ ਭੋਗ ਸਾਮੱਗਰੀ ਬੰਧਨ ਕਾਰਕ ਹੈ।

**ਵਿਆਖਿਆ :-** ਈਸ਼ਵਰ ਦੀ ਇੱਕ ਅਕ੍ਰਿਤੀ, ਪ੍ਰਕ੍ਰਿਤੀ ਦੀ ਰਚਨਾਤਮਕ ਸ਼ਕਤੀ ਹੈ ਇਸ ਪਹਿਲੂ ਤੋਂ ਪ੍ਰਭੂਤਵ ਨੂੰ ਅਨੇਕ ਰੂਪਾਂ ਵਿੱਚ ਸਮਝਣ ਦੀ ਲੋੜ ਹੈ। ਉਹ (ਪ੍ਰਭੂ) ਮਨੁੱਖੀ ਹੋਣੀ/ਨਸੀਬ ਉੱਪਰ ਹਕੂਮਤ ਵੀ ਕਰਦਾ ਹੈ, ਉਸ ਦੀ ਅਗਵਾਈ ਵੀ ਕਰਦਾ ਹੈ। ਏਸੇ ਲਈ ਉਸ ਨੂੰ ਪਰਜਾਪਤੀ ਕਹਿੰਦੇ ਹਨ। ਜੀਵ ਏਸ ਧਰਤੀ ਉੱਪਰ ਆਪਣੇ ਨਾਲ ਮੁਸੀਬਤਾਂ ਲੈ ਕੇ ਪੈਦਾ ਹੁੰਦਾ ਹੈ। ਜੀਵ ਜੀਵਨ ਭੋਗਦਾ ਹੋਇਆ ਇਨ੍ਹਾਂ ਦੁੱਖਾਂ ਤੋਂ ਛੁਟਕਾਰਾ ਪ੍ਰਾਪਤ ਕਰਨ ਦਾ ਯਤਨ ਕਰਦਾ ਰਹਿੰਦਾ ਹੈ। ਫਿਰ ਵੀ ਇਹ ਭੌਤਿਕ ਜੀਵਨ ਵਿੱਚ ਆਪਣੇ ਲਈ ਆਨੰਦਮਈ ਮਹਿਲ ਨਹੀ ਉਸਾਰ ਸਕਦਾ। ਮਨੁੱਖ ਦੀ ਪ੍ਰਕ੍ਰਿਤੀ ਅਰਪਤ ਕਰਨ ਦੀ ਹੈ। ਖੋਹ ਕੇ ਇਕੱਠਾ ਕਰਨ ਦੀ ਨਹੀਂ। ਜਿਹੜੇ ਵਿਅਕਤੀ ਖੋਹ ਕੇ ਇਕੱਠਾ ਕਰਨ ਦੀ ਰੁਚੀ ਵਿੱਚ ਅੰਨ੍ਹੇ ਹੋ ਗਏ ਹਨ, ਉਹ ਮੁਸੀਬਤਾਂ ਦਾ ਸਾਹਮਣਾ ਕਰਦੇ ਹਨ। ਭੇਟਾ ਅਰਪਤ ਕਰਨ ਵਾਲੇ ਵਿਅਕਤੀ ਅੰਦਰ ਵਿਕਾਸ ਕਰਨ ਦੀ ਰੁਚੀ ਹੁੰਦੀ ਹੈ। ਯਗ ਰਚਾਉਣ ਦੇ ਅਰਥ ਵੀ ਇਹੋ ਹਨ। ਵਿਅਕਤੀ ਦੇ ਉਹ ਕਾਰਜ ਸਾਰਥਿਕ ਲਾਭਕਾਰੀ ਅਤੇ ਉੱਤਮ ਹਨ, ਜਿਹੜੇ ਯਗ ਰੂਪ ਧਾਰਨ ਕਰਦੇ ਹਨ। ਕਾਮਧੇਨੂ ਗਊ ਅਰਪਤ ਕਰਦੀ ਹੈ। ਕਾਮਧੇਨੂ - ਜਿਸ ਦੇ ਔਰਤ ਦਾ ਸਿਰ, ਗਊ ਦਾ ਸਰੀਰ ਅਤੇ ਪੰਛੀ ਦੇ ਪੰਖ ਲੱਗੇ ਹੁੰਦੇ ਹਨ। ਪਦ ਵਿੱਚ ਅਰਪਤ ਕਰਨ ਦੇ ਸਾਰੇ ਅਰਥ ਸੰਜੋਏ ਹੋਏ ਹਨ। ਔਰਤ-ਕੁਰਬਾਨੀ, ਗਊ-ਸਬਰ ਸੰਤੋਖ, ਪੰਛੀ ਦੇ ਪੰਖ ਵਿਕਾਸ ਦੇ ਸੂਚਿਕ, ਸਾਰੇ ਅਰਪਤ ਭੇਟ ਦੇ ਲਖਾਇਕ ਸ਼ਬਦ ਹਨ। ਇਹ ਕਾਮਧੇਨੂ ਯੱਗ ਦੇ ਅਰਥਾਂ ਵਿੱਚ ਸਵੀਕਾਰ ਕੀਤਾ ਗਿਆ ਸ਼ਬਦ ਹੈ ਜੋ ਕੋਈ ਕਾਮਧੇਨੂ ਤੋਂ ਮੰਗਦਾ ਹੈ, ਇਹ ਭੇਟ ਕਰਦੀ ਹੈ। ਇਹ ਵਿਕਾਸ, ਖ਼ੁਸ਼ਹਾਲੀ ਅਤੇ ਆਨੰਦ ਦੀ ਪ੍ਰਤੀਕ ਸ਼ਕਤੀ ਹੈ। ਕਾਮਧੇਨੂ ਗਊ ਵਿੱਚ ਪ੍ਰਯਾਸ ਵੀ ਹੈ ਸਰ੍ਯਾਸ ਵੀ ਹੈ। ਇਹੋ ਬ੍ਰਹਿਮੰਡੀ ਜਗਤ ਦਾ ਮੰਤਵ ਹੈ। ਪ੍ਰਕ੍ਰਿਤੀ ਭੇਟ ਕਰਨ ਵਾਲੀ ਮਹਾਨ ਸ਼ਕਤੀ ਹੈ। ਪ੍ਰਕ੍ਰਿਤੀ ਦੇ ਸਾਰੇ ਤੱਤ ਹਵਾ ਪਾਣੀ ਸੂਰਜ ਚੰਨ ਸਿਤਾਰੇ ਧਰਤੀ, ਪਰਬਤ ਮਾਨਵ ਸਮਾਜ ਨੂੰ ਭੇਟ ਕਰਨ ਵਾਲੇ ਸ਼ਕਤੀਸ਼ਾਲੀ ਤੱਤ ਹਨ। ਏਸ ਲਈ ਇਹ ਦੇਵੀ ਦੇਵਤਾ ਹਨ।



**3.11 ਸ਼ਲੋਕ :**

*देवान् भावयत अनेन, ते देवा: भावयन्तु व:। परस्-परम् भावयन्त:, श्रेय: परम् अव-आप्-स्यथ॥*

### ਦੇਵਾਨ੍ ਭਾਵ੍ਯਤ ਅਨੇਨ, ਤੇ ਦੇਵਾਹ ਭਾਵਯੰਤੁ ਵਹ।
### ਪਰਸ੍ ਪਰਮ੍ ਭਾਵਯੰਤਹ, ਸ਼ਰੇਯਹ ਪਰਮ੍ ਅਵਆਪ੍ ਸ੍ਯਥ॥

**੦ ਸ਼ਬਦ ਅਰਥ :-** ਦੇਵਾਨ੍ : ਦੇਵਤੇ, ਉਪਦੇਵ। ਭਾਵ੍ਯਤ : ਖੁਸ਼ ਕਰਨ ਉਪਰੰਤ, ਪਾਲਣਾ ਕਰਨਾ। ਅਨੇਨ : ਇਸ ਨਾਲ, ਇਸ ਕੁਰਬਾਨੀ ਨਾਲ। ਤੇ : ਉਹ। ਦੇਵਾਹ : ਦੇਵਤਾ। ਭਾਵਯੰਤ੍ : ਖੁਸ਼ ਹੋਣਗੇ, ਵਧਣ ਫੁੱਲਣਗੇ। ਵਹ : ਤੁਸੀਂ, ਤੂੰ। ਪਰਸ੍ਪਰਮ੍ : ਆਪਸ ਵਿੱਚੀਂ, ਇੱਕ ਦੂਜੇ ਦੇ। ਪਰਮ੍ : ਉਚੇਰੇ। ਭਾਵਯੰਤਹ : ਪਾਲਣਾ ਕਰਨੀ। ਸ਼ਰੇਯਹ : ਚੰਗੇਰਾ। ਪਰਮ੍ : ਉਚੇਰਾ। ਅਵਆਪ੍ : ਪ੍ਰਾਪਤ ਕਰਨਗੇ।

**੦ ਸ਼ਲੋਕਾਰਥ :-** ਇਹ ਯਗ (ਯੁੱਧ) ਕਰਕੇ ਤੂੰ ਦੇਵਤਿਆਂ ਨੂੰ ਪ੍ਰਫੁਲਿਤ ਕਰ ਅਤੇ ਉਹ ਦੇਵਤੇ ਵੀ ਚੰਗੇ ਕਾਰਜ ਕਰਕੇ ਤੁਹਾਨੂੰ ਲੋਕਾਂ ਨੂੰ ਵਧਾਉਣ। ਇੰਜ ਇੱਕ ਦੂਜੇ ਦੀ ਉੱਨਤੀ ਕਰਦਿਆਂ ਤੁਸੀਂ ਲੋਕ ਪਰਮ ਕਲਿਆਣ ਨੂੰ ਪ੍ਰਾਪਤ ਕਰ ਲਵੋ।

**ਪਦ-ਅਰਥ-ਵਿਸਥਾਰ :-** ਦੇਵਾਨ੍ ਭਾਵ੍ਯਤ ਅਨੇਨ ੦ ਏਥੇ ਦੇਵ ਸ਼ਬਦ ਉਪਲਕਸ਼ਕ ਹੈ। ਇਸ ਪਦ ਅਨੁਸਾਰ ਏਥੇ ਇਸ ਦੇ ਅਰਥ ਮਨੁੱਖ, ਦੇਵਤਾ ਰਿਸ਼ੀ ਪਿਤਰ ਆਦਿ ਸਾਰੇ ਪ੍ਰਾਣੀਆਂ ਦੇ ਲਈ ਹਨ। ੦ ਕਰਮਯੋਗੀ ਦਾ ਉਦੇਸ਼ ਆਪਣੇ ਕਰਤੱਵ ਕਰਮਾਂ ਤੋਂ ਪ੍ਰਾਣੀ ਮਾਤਰ ਨੂੰ ਦੁੱਖ ਪਹੁੰਚਾਉਣਾ ਹੈ। ਆਪਣੇ-2 ਕਰਤੱਵ ਦਾ ਪਾਲਣ ਕਰਨ ਨਾਲ ਮਨੁੱਖ ਦਾ ਸਵੈ ਕਲਿਆਣ ਹੋ ਜਾਂਦਾ ਹੈ। ਕਰਤੱਵ ਕਰਨ ਦਾ ਅਧਿਕਾਰ ਕੇਵਲ ਮਨੁੱਖ ਨੂੰ ਹੀ ਹੈ। ੦ ਤੇ ਦੇਵਾਹ ਭਾਵਯੰਤੁ ਵਹ = ਜਿਵੇਂ ਬਿਰਖ ਵੇਲ ਆਦਿ ਨੂੰ ਸੁਭਾਵਿਕ ਹੀ ਫੁੱਲ ਫਲ ਲੱਗਦੇ ਪਰ ਜੇਕਰ ਖਾਦ ਪਾਣੀ ਦੇ ਕੇ ਚੰਗੀ ਦੇਖ ਭਾਲ ਕੀਤੀ ਜਾਵੇ ਤਾਂ ਉਨ੍ਹਾਂ ਨੂੰ ਫੁੱਲ ਫਲ ਵਧੇਰੇ ਲੱਗਦੇ ਹਨ, ਏਸੇ ਤਰ੍ਹਾਂ ਕਰਤੱਵ ਕਰਮ ਦੀ ਪੂਰਤੀ ਨਾਲ ਲੋਕ ਕਲਿਆਣ ਵਧੇਰੇ ਹੁੰਦਾ ਹੈ। ਦੇਵਤਾ ਖ਼ੁਸ਼ ਰਹਿੰਦੇ ਹਨ। ਜੇਕਰ ਪੂਰੀ ਤਰ੍ਹਾਂ ਕਰਤੱਵ ਕਰਮ ਪੂਰੀ ਤਰ੍ਹਾਂ ਨਹੀਂ ਹੁੰਦੇ ਤਾਂ ਲੋਕ ਕਲਿਆਣ ਵਿੱਚ ਕਮੀ ਆ ਜਾਂਦੀ ਹੈ। ੦ ਪਰਸ੍ ਪਰਮ੍ ਭਾਵਯੰਤਹ = ਇਸ ਦਾ ਅਰਥ ਇਹ ਨਹੀਂ ਕਿ ਜੇਕਰ ਦੂਜਾ ਸਾਡੀ ਸੇਵਾ ਕਰੇ ਤਾਂ ਅਸੀਂ ਉਸ ਦੀ ਸੇਵਾ ਕਰਾਂਗੇ, ਬਲਕਿ ਸਹੀ ਅਰਥ ਹੈ ਕਿ ਸਾਨੂੰ ਆਪਣੇ ਕਰਤੱਵ ਰਾਹੀਂ ਸੇਵਾ ਕਰਨੀ ਚਾਹੀਦੀ ਹੈ। ਦੂਜਿਆਂ ਦੇ ਕਰਤੱਵ ਵੱਲ ਦੇਖਣ ਦੀ

ਥਾਂ ਆਪਣੇ ਕਰਤੱਵ ਦੀ ਪਾਲਨਾ ਜ਼ਰੂਰੀ ਹੈ। ਸਾਨੂੰ ਆਪਣੇ ਸੰਸਾਰਕ ਸੰਬੰਧੀਆਂ ਮਾਤਾ ਪਿਤਾ ਇਸਤਰੀ ਪੁਰਸ਼ ਭਾਈ ਭੈਣ ਆਦਿ ਲਈ ਕਰਤੱਵ ਕਰਮ ਸਮਝ ਕੇ ਸੇਵਾ ਕਰਨੀ ਮਾਨਵ ਧਰਮ ਹੈ। ਮਰਯਾਦਾ ਅਨੁਸਾਰ ਇਨ੍ਹਾਂ ਨੂੰ ਸੁੱਖ ਦੇਣਾ ਸਾਡਾ ਧਰਮ ਹੈ। ੦ ਆਪਣੇ ਲਈ ਸੁਖ ਭੋਗਣ ਵਾਲਾ ਵਿਅਕਤੀ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਹਿੰਸਾ ਤੋਂ ਕਦੇ ਬਚ ਨਹੀਂ ਸਕਦਾ। ਪਰਉਪਕਾਰ ਪ੍ਰਮਾਰਥ ਕਰਨ ਵਾਲਾ ਵਿਅਕਤੀ ਸ਼ਾਂਤੀ ਸੁੱਖ ਚੈਨ ਪ੍ਰਾਪਤ ਕਰਦਾ ਹੈ।

**ਵਿਆਖਿਆ :-** ਮਾਨਵੀ ਗਿਆਨ ਚੇਤਨਾ ਸਮਝਦਾਰੀ ਵਿਵੇਕ ਬੁੱਧੀ ਹੋਸ਼, ਗਿਆਨ ਇੰਦ੍ਰੀਆਂ, ਅਨੁਭੂਤੀ, ਸੰਵੇਦਨਸ਼ੀਲਤਾ, ਯੋਗਤਾ, ਮਨਸ਼ਾ ਆਦਿ ਦੇਵ-ਸ਼ਕਤੀਆਂ ਹਨ। ਇਨ੍ਹਾਂ ਨੂੰ ਵੀ ਦੇਵਤਾ ਕਿਹਾ ਜਾਂਦਾ ਹੈ। ਦੇਵਾ ਦੇ ਸ਼ਬਦਾਰਥ ਪ੍ਰਕਾਸ਼ਿਤ ਹੋਣਾ, ਪ੍ਰਸਿੱਧ ਹੋਣਾ, ਚਮਕਣਾ ਲਿਸ਼ਕਣਾ, ਆਦਿ ਹਨ। ਮਨੁੱਖੀ ਗਿਆਨ ਦੇ ਇੰਦ੍ਰਿਆਵੀ ਤੱਤ ਆਪਣੇ ਆਪ ਇੱਕ ਦੂਜੇ ਨੂੰ ਚਾਨਣ ਕਰਦੇ ਹਨ। ਇਨ੍ਹਾਂ ਦੇ ਸਹਾਰੇ ਮਨ ਪ੍ਰਕਾਸ਼ਮਾਨ ਹੁੰਦਾ ਹੈ। ਏਸੇ ਲਈ ਉਪਰੋਕਤ ਮਨ ਦੇ ਤੱਤ ਦੇਵਾ ਹਨ। ਇਸ ਸਰੀਰ ਵਿੱਚ ਨਿਵਾਸ ਕਰਨ ਵਾਲੇ ਨੂੰ ਇੰਦ੍ਰਿਆਵੀ ਤੱਤ ਹੀ ਰੌਸ਼ਨ ਕਰਦੇ ਹਨ। ਜੇਕਰ ਸਰੀਰ ਨੂੰ ਭੋਜਨ ਨਹੀਂ ਮਿਲਦਾ ਤਾਂ ਇਹ ਤੱਤ ਕਮਜ਼ੋਰ ਪੈ ਜਾਂਦੇ ਹਨ ਅਤੇ ਪੂਰਣ ਕਾਰਜ ਨਹੀਂ ਕਰਦੇ। ਇਨ੍ਹਾਂ ਦੀ ਉਪਯੋਗਤਾ ਇਨ੍ਹਾਂ ਦੀ ਸਹੀ ਵਰਤੋਂ ਵਿੱਚ ਹੈ। ਇਨ੍ਹਾਂ ਨਾਲ ਗਿਆਨ ਪ੍ਰਕਾਸ਼ ਹੁੰਦਾ ਹੈ। ਬੁੱਧੀ ਦਾ ਵਿਕਾਸ ਹੁੰਦਾ ਹੈ। ਮਹਾਨ ਵਿਕਾਸਸ਼ੀਲ ਆਤਮਾ ਦੇਵਤਾ ਹੁੰਦੀ ਹੈ। ਬ੍ਰਹਿਮੰਡੀ ਸ਼ਕਤੀਆਂ ਨੂੰ ਦੇਵਤਾ ਕਿਹਾ ਜਾਂਦਾ ਹੈ। ਦੇਵਤਾ ਮਾਨਵਤਾ ਦੇ ਭਲੇ ਲਈ ਕਾਰਜਸ਼ੀਲ ਰਹਿੰਦੇ ਹਨ। ਜੋ ਕੁਰਬਾਨੀ ਦਿੰਦਾ ਹੈ, ਉਹ ਦੇਵਤਾ ਹੈ, ਪਰਮਾਰਥ ਕਾਰਜ ਕਰਨੇ ਹੀ ਦਿੱਵਤਾ ਹੈ। ਦੇਵਤਾ ਪੂਜਨੀਕ ਹੁੰਦਾ ਹੈ।



### 3.12 ਸ਼ਲੋਕ :

*इष्टान् भोगान् हि व: देवा:, दा-स्यन्ते यज्ञ-भाविता:। तै: दत्तान् अ-प्र-दाय एभ्य:, य: भुङ्क्ते स्तेन: एव स:॥*

***ਇਸ਼ਟ੍ਰਾਨ੍ ਭੋਗਾਨ੍ ਹਿ ਵਹ ਦੇਵਾਹ, ਦਾ ਸ੍ਯਨ੍ਤੇ ਯਗ੍ਯ੍ ਭਾ-ਵਿਤਹ।***
***ਤੈਹ ਦੱਤਾਨ੍ ਅਪ੍ਰਦਾਯ ਇਭ੍ਯਹ, ਯਹ ਭੁੰਕ੍ਤੇ ਸ੍ਤੇਨਹ ਏਵ ਸਹ॥***

**੦ ਸ਼ਬਦ ਅਰਥ :-** ਇਸ਼੍ਟ੍ਰਾਨ੍ : ਇੱਛਾ ਕੀਤੀ। ਭੋਗਾਨ੍ : ਵਸਤੂਆਂ। ਹਿ : ਇਸ ਤਰ੍ਹਾਂ। ਵਹ : ਤੈਨੂੰ। ਦੇਵਾਹ : ਦੇਵਤਿਆਂ। ਦਾ ਸ੍ਯਨ੍ਤੇ : ਦੇਵਾਂਗਾ। ਯਗ੍ਯ੍ ਭਾਵਿਤਹ : ਕੁਰਬਾਨੀ ਰਾਹੀਂ ਵਧਣਾ ਫੁੱਲਣਾ, ਤਸੱਲੀ ਪ੍ਰਾਪਤ ਕਰਨੀ। ਤੈਹ : ਉਨ੍ਹਾਂ ਦੀ। ਦਾਤਾਨ੍ : ਦਿੱਤਾ ਗਿਆ, ਵਸਤਾਂ ਦਿੱਤੀਆਂ। ਅਪ੍ਰਦਾਯ : ਭੇਟਾ ਕਰਨ ਤੋਂ ਬਿਨਾਂ। ਇਭ੍ਯਹ : ਦੇਵਤਿਆਂ ਨੂੰ। ਯਹ : ਕਿਹੜਾ। ਭੁੰਕ੍ਤੇ : ਆਨੰਦ ਲੈਣਾ, ਖੁਸ਼ ਹੋਣਾ। ਸ੍ਤੇਨਹ : ਚੋਰ। ਏਵ : ਸੱਚਮੁੱਚ। ਸਹ : ਉਹ।

**੦ ਸ਼ਲੋਕਾਰਥ :-** ਯਗ ਕੁਰਬਾਨੀ ਤੋਂ ਪ੍ਰਸੰਨ ਹੋ ਕੇ ਦੇਵਤਾ ਵਿਅਕਤੀ ਨੂੰ ਉਸ ਦੀਆਂ ਹਰ ਪ੍ਰਕਾਰ ਦੀਆਂ ਲੋੜਾਂ ਖੁਸ਼ੀਆਂ ਪ੍ਰਦਾਨ ਕਰਦੇ ਹਨ। ਉਨ੍ਹਾਂ ਦੇਵਤਿਆਂ ਵੱਲੋਂ ਦਿੱਤੇ ਪਦਾਰਥਾਂ ਨੂੰ ਜੋ ਉਨ੍ਹਾਂ ਨੂੰ ਭੇਂਟ ਕੀਤੇ ਬਿਨਾਂ ਭੋਗਦਾ ਹੈ। ਉਹ ਚੋਰ ਹੈ।

**ਪਦ-ਅਰਥ-ਵਿਸਥਾਰ :-** ੦ ਇਸ੍ਟਾਨ ਭੋਗਾਨ ਹਿ ਵਹ ਦੇਵਾਹ, ਦਾ ਸ੍ਯਨ੍ਤੇ ਯਗ੍ਯ੍ ਭਾਵਿਤਾਹ = ਏਥੇ ਵੀ ਇਸ਼੍ਟਾਨ੍ ਭੋਗਾਨ੍ ਦਾ ਅਰਥ ਇੱਛਤ ਪਦਾਰਥ ਨਹੀਂ ਹੈ। ਭੋਗਾਂ ਦੀ ਇੱਛਾ ਤੇ ਕਲਿਆਣ ਦਾ ਆਪਸੀ ਸੰਬੰਧ ਨਹੀਂ ਹੈ। ਏਥੇ ਇਸ਼ਟ ਸ਼ਬਦ ਯਜ ਧਾਤੁ ਤੋਂ ਉਤਪਨ ਹੋਣ ਨਾਲ ਭੋਗ ਸ਼ਬਦਦਾ ਅਰਥ ਜ਼ਰੂਰੀ ਸਾਮੱਗਰੀ ਹੋਣ ਨਾਲ ਹੈ। ਦੇਵਤਾ ਤੁਹਾਨੂੰ ਲੋਕਾਂ ਨੂੰ ਯਗ੍ਯ੍ (ਕਰਤੱਵ ਕਰਮ) ਕਰਨ ਦੀ ਜ਼ਰੂਰੀ ਸਾਮੱਗਰੀ ਦਿੰਦੇ ਰਹਿਣਗੇ। ੦ ਯਗ੍ਯ੍ ਭਾਵਿਤਾਹ ਦੇਵਤਾ = ਦੇਵਤਾ ਤਾਂ ਆਪਣਾ ਅਧਿਕਾਰ ਸਮਝ ਕੇ ਮਨੁੱਖਾਂ ਨੂੰ ਜ਼ਰੂਰੀ ਸਮੱਗਰੀ ਪ੍ਰਦਾਨ ਕਰਦੇ ਹਨ। ਕੇਵਲ ਮਨੁੱਖਾਂ ਨੂੰ ਹੀ ਆਪਣਾ ਕਰਤੱਵ ਨਿਭਾਉਣਾ ਹੈ। ੦ ਤੈਹ ਦੱਤਾਨ੍ ਅਪ੍ਰਦਾਯ ਏਭ੍ਯਹ, ਯਹ ਭੁਕੰਤੇ ਸ੍ਤੇਨਹ ਏਵ ਸਹ = ਬ੍ਰਹਮਾ ਜੀ ਨੇ ਦੇਵਤਿਆਂ ਲਈ ਤੇਹ ਦੇਵਤਾਨ੍ ਪਦਾਂ ਦੀ ਵਰਤੋਂ ਕੀਤੀ ਹੈ। ਕਿਉਂਕਿ ਉਨ੍ਹਾਂ ਦੇ ਅੱਗੇ ਮਨੁੱਖ ਸਨ, ਦੇਵਤਾ ਨਹੀਂ। ਪਰ ਏਥੇ ਏਭ੍ਯਹ ਪਦ (ਜੋ ਇਦਮ੍ ਸ਼ਬਦ ਤੋਂ ਬਣਦਾ ਹੈ ਦਾ ਪ੍ਰਯੋਗ ਹੋਇਆ ਹੈ, ਜਿਹੜਾ ਸਮੀਪਤਾ ਦਾ ਬੌਧਿਕ ਹੈ।) ਭਗਵਾਨ ਦੀਆਂ ਨਜ਼ਰਾਂ ਵਿੱਚ ਸਾਰੇ ਹੀ ਨੇੜੇ ਹਨ। ੦ ਭੁਕੰਤੇ = ਸ਼ਬਦ ਦਾ ਅਰਥ ਕੇਵਲ ਭੋਜਨ ਕਰਨ ਨਾਲ ਨਹੀਂ, ਸਮੁੱਚੇ ਸਰੀਰ ਦੇ ਲਈ ਸਮੁੱਚੀ ਸਾਮੱਗਰੀ ਆਪਣੇ ਸੁਖ ਲਈ ਵਰਤਣਾ ਹੈ। ਇਹ ਸ਼ਰੀਰ ਮਾਂ ਬਾਪ ਤੋਂ ਪ੍ਰਾਪਤ ਹੋਇਆ ਹੈ ਤੇ ਪਾਲਣ ਪੋਸ਼ਣ ਵੀ ਉਨ੍ਹਾਂ ਨੇ ਹੀ ਕੀਤਾ ਹੈ। ਗੁਰੂਆਂ ਅਧਿਆਪਕਾਂ ਨੇ ਵਿਦਿਆ ਪ੍ਰਦਾਨ ਕਰਵਾਈ ਹੈ। ਦੇਵਤਾ ਸਭ ਨੂੰ ਕਰਤੱਵ ਕਰਮ ਦੀ ਸਮੱਗਰੀ ਦਿੰਦੇ ਹਨ। ਰਿਸ਼ੀ ਸਾਰਿਆਂ ਨੂੰ ਗਿਆਨ ਤੇ ਵੱਡੇ ਬਜ਼ੁਰਗ ਸੁੱਖ-ਸੁਵਿਧਾ ਦੀਆਂ ਚੰਗੀਆਂ ਵਿਧੀਆਂ ਦੱਸਦੇ ਹਨ। ਪਸ਼ੂ ਪੰਛੀ ਬਿਰਖ ਵੇਲ ਬੂਟੇ ਜੰਗਲ ਦੂਜਿਆਂ ਦੇ ਸੁੱਖ ਲਈ ਹਨ। ਏਸੇ ਤਰ੍ਹਾਂ ਸਾਨੂੰ ਸ਼ਕਤੀ ਪਦ ਧਨ ਦੌਲਤ ਧਰਤੀ ਅਧਿਕਾਰ ਜਾਇਦਾਦ ਸਾਨੂੰ ਦੂਜਿਆਂ ਕੋਲੋਂ ਮਿਲੇ ਹਨ। ਅਥਵਾ ਸਰੀਰ ਇੰਦਰੀਆਂ ਮਨ ਬੁੱਧੀ ਆਦਿ ਪਦਾਰਥ ਸਾਨੂੰ ਸੰਸਾਰ ਤੋਂ ਮਿਲੇ ਹਨ। ਇਹ ਸਾਡੇ ਆਪਣੇ ਨਹੀਂ, ਨਾ ਕਦੇ ਹੋਵਣਗੇ। ਇਨ੍ਹਾਂ ਨੂੰ ਆਪਣਾ ਸਮਝ ਕੇ ਇਨ੍ਹਾਂ ਤੋਂ ਸੁੱਖ ਪ੍ਰਾਪਤ ਕਰਨ ਦੀ ਕਾਮਨਾ ਕਰਨੀ ਬੰਧਨ ਹੈ। ਜਿੱਥੋਂ ਇਹ ਪਦਾਰਥ ਸਾਨੂੰ ਪ੍ਰਾਪਤ ਹੋਏ ਹਨ, ਜੇਕਰ ਅਸੀਂ ਇਨ੍ਹਾਂ ਦਾ ਖਰਚ ਇਨ੍ਹਾਂ ਦੀ ਵਰਤੋਂ ਉਨ੍ਹਾਂ ਦੇ ਹੀ ਭਲੇ ਲਈ ਕਰ ਦੇਈਏ ਤਾਂ ਪਰਉਪਕਾਰ ਵੀ ਹੈ ਤੇ ਸਾਡਾ ਕਲਿਆਣ ਵੀ ਹੈ। ੦ ਕਰਮ ਯੋਗ ਸਿਧਾਂਤ ਵਿੱਚ ਪ੍ਰਾਪਤ ਸਾਮੱਗਰੀ ਸਾਮਰੱਥ ਸਮਾਂ, ਸਮਝਦਾਰੀ ਦਾ ਸਦ ਉਪਯੋਗ ਕਰਨ ਦਾ ਵਿਧਾਨ ਹੈ। ਨਵੀਂ ਸਾਮੱਗਰੀ ਦੀ ਕਾਮਨਾ ਕਰਨਾ ਕਰਮਯੋਗੀ ਲਈ ਸ਼ੋਭਾ ਨਹੀਂ ਦਿੰਦਾ। ਜੋ ਪ੍ਰਾਪਤ ਸਾਮੱਗਰੀ ਹੈ, ਉਸ ਦੀ ਵਰਤੋਂ ਪਰਹਿਤ ਲਈ ਕਰਨਾ ਹੀ ਕਰਮਯੋਗੀ ਦਾ ਮਹੱਤਵ ਹੈ। ੦ ਸਤੇਨਹ ਏਵਸਹ = ਪਦ ਵਿੱਚ ਇੱਕ ਵਚਨ ਦੇਣ ਦਾ ਭਾਵ ਇਹ ਹੈ ਕਿ ਆਪਣੇ ਕਰਤੱਵ ਦਾ ਪਾਲਣ ਨਾ ਕਰਨ ਵਾਲਾ ਮਨੁੱਖ ਸਭ ਨੂੰ ਪ੍ਰਾਪਤ ਹੋਣ ਵਾਲੀ ਸਾਮੱਗਰੀ (ਅੰਨ, ਜਲ, ਵਸਤਰ ਆਦਿ) ਦਾ ਭਾਗ ਦੂਜਿਆਂ ਨੂੰ ਦਿੱਤੇ ਬਿਨਾਂ ਹੀ ਇਕੱਲਾ ਆਪਣੇ ਆਪ ਲੈ ਲੈਂਦਾ ਹੈ। ਇਸ ਲਈ ਉਹ ਚੋਰ ਹੈ। ਪਰ ਜੋ ਮਨੁੱਖ ਸਾਮੱਗਰੀ ਪਰ ਹਿੱਤ ਸੇਵਾ ਵਿੱਚ ਲਾ ਕੇ ਉਸ ਦੇ ਬਦਲੇ ਵਿੱਚ ਮਾਨ ਵਡਿਆਈ ਚਾਹੁੰਦਾ ਹੈ। ਉਹ ਵੀ ਚੋਰ ਹੈ। ਅਜਿਹੇ ਵਿਅਕਤੀ ਦਾ ਮਨ ਕਦੇ ਨਿਰਮਲ ਸਾਫ਼ ਨਹੀਂ ਹੁੰਦਾ। ਇਸ ਸੰਸਾਰ ਦੇ ਨਾਲ ਹੀ ਇਹ ਸਰੀਰ ਹੈ, ਇਸ ਲਈ ਸਰੀਰ ਨੂੰ ਆਪਣਾ ਮੰਨਣਾ, ਸੰਸਾਰ ਨੂੰ ਆਪਣਾ ਨਾ ਮੰਨਣਾ ਹੀ ਰਾਗ ਦੋਸ਼ ਹੈ। ਕਰਮ ਯੋਗੀ ਰਾਗ ਦੋਸ਼ ਤੋਂ ਰਹਿਤ ਹੁੰਦਾ ਹੈ। ਕਰਮ ਯੋਗੀ ਆਪਣੇ ਲਈ ਨਹੀਂ, ਸੰਸਾਰ ਲਈ ਕਰਮ ਕਰਦਾ ਹੈ।

**ਵਿਆਖਿਆ :-** ਵੇਦ ਅਨੁਸਾਰ ਵਿਅਕਤੀ ਦੇਵਤਿਆਂ, ਉਪ-ਦੇਵਤਿਆਂ ਦੇ ਸਮੱਰਪਣ ਯੱਗ ਹਵਨ ਭੇਟ ਕੁਰਬਾਨੀ ਕਰਦੇ ਹਨ, ਦਰਅਸਲ ਇਹ ਸਭ ਪ੍ਰਭੂਤੱਵ ਲਈ ਹੀ ਕੀਤੇ ਯਗ ਹੁੰਦੇ ਹਨ। ਦੇਵਤਾ ਉਪਦੇਵਤਾ ਪਰਮ ਸ਼ਕਤੀ ਪ੍ਰਭੂ ਦੇ ਥਾਪੇ ਹੋਏ ਪ੍ਰਤਿਨਿਧ ਅਥਵਾ ਕਾਰਜ ਕਰਤਾ ਹਨ। ਮਹਾਨਤਮ ਸ਼ਕਤੀ ਪ੍ਰਭੂ ਆਪ ਹੈ। ਪ੍ਰਭੂਤਵ-ਸ਼ਕਤੀ, ਚੰਦ ਸੂਰਜ ਹਵਾ ਪਾਣੀ ਅਗਨੀ ਧਰਤੀ ਅਤੇ ਬਨੱਸਪਤੀ ਨੂੰ ਕਾਰਜਸ਼ੀਲ ਕਰਦੀ ਹੈ। ਪ੍ਰਭੂਤਵ ਜੇਕਰ ਦਿੰਦਾ ਹੈ ਤਾਂ ਲੈਂਦਾ ਵੀ ਹੈ। ਪ੍ਰਭੂ ਸ਼ਕਤੀ ਦੀ ਮਰਯਾਦਾ ਨੂੰ ਪਾਲਨਾ ਹੀ ਪ੍ਰਭੂ ਭਗਤੀ ਹੈ। ਜੀਵਨ ਵਿੱਚ ਕੁਰਬਾਨੀ ਬਲੀਦਾਨ ਸਮੱਰਪਣ ਹੋਮ ਯਗ, ਸ੍ਵਾਰਥ ਤਿਆਗ ਭੇਟਾ, ਕ੍ਰਿਤਗੱਤਾ ਅਰਪਣਾ ਅਤੇ ਤਿਆਗ ਦੇ ਅਰਥ ਵਿਸ਼ਾਲ ਹਨ। ਅਸੀਂ

ਆਪਣੇ ਜੀਵਨ ਵਿੱਚ ਜੇਕਰ ਤਿਆਗ ਸਮੱਰਪਣ ਨਹੀਂ ਕਰਦੇ ਤਾਂ ਜੀਵਨ ਦੀ ਵਿਕਾਸ ਪ੍ਰਕਿਰਿਆ ਰੁਕ ਜਾਂਦੀ ਹੈ। ਮਾਪੇ ਸਮੱਰਪਣ, ਕੁਰਬਾਨੀ ਦੀ ਭਾਵਨਾ ਨਾਲ ਆਪਣੇ ਬੱਚਿਆਂ ਦੀ ਪਾਲਣਾ ਕਰਦੇ ਹਾਂ। ਬਨੱਸਪਤੀ ਵਿਕਾਸ ਹੋਵੇ, ਖੇਤੀ ਕਾਰਜ ਹੋਣ, ਮਾਨਵੀ ਸਿੱਖਿਆ ਹੋਵੇ, ਅਥਵਾ ਕੋਈ ਵਿਕਾਸ ਕਾਰਜ ਹੋਵੇ, ਉਹ ਕੁਰਬਾਨੀ ਸਮੱਰਪਣ ਦੀ ਭਾਵਨਾ ਨਾਲ ਹੀ ਪੂਰਾ ਹੁੰਦਾ ਹੈ। ਵਿਕਾਸ ਦਾ ਹਰ ਕਾਰਜ ਸਮੱਰਪਣ ਨਾਲ ਸੰਪਨ ਹੁੰਦਾ ਹੈ। ਖੁਰਾਕ ਪੈਦਾ ਕਰਨ, ਘਰ ਉਸਾਰਨ, ਵਿੱਦਿਆ ਗ੍ਰਹਿਣ ਕਰਨ, ਅਧਿਐਨ ਕਰਨ, ਵੇਦਾਂਤ ਅਧਿਐਨ, ਸੈਂਕੜੇ ਕਾਰਜ ਕੁਰਬਾਨੀ ਸਮੱਰਪਣ ਦੀ ਅਪਾਰ ਸ਼ਕਤੀ ਰਾਹੀਂ ਸੰਪੰਨ ਹੁੰਦੇ ਹਨ। ਅਸੀਂ ਕੁਰਬਾਨੀ ਦੇ ਸੀਮਤ ਅਰਥ ਕਰਦੇ ਹਾਂ। ਕੁਰਬਾਨੀ ਤਿਆਗ ਭਾਵਨਾ ਵਿੱਚ ਵੀ ਹੈ। ਦੂਜਿਆਂ ਦੇ ਭਲੇ ਲਈ ਕੰਮ ਕਰਨ ਵਾਲੇ ਸੈਂਕੜੇ ਲੋਕ ਵੀ ਕੁਰਬਾਨੀ ਕਰਦੇ ਹਨ। ਡਾਕਟਰ ਹੋਵੇ ਜਾਂ ਵੈਦ, ਸਿਖਿਅਕ ਹੋਵੇ ਜਾਂ ਗੁਰੂ, ਵਿਗਿਆਨੀ ਹੋਵੇ ਜਾਂ ਇੰਜਨੀਅਰ, ਕਾਮਾ ਹੋਵੇ ਜਾਂ ਮਿਹਨਤ ਕਰਨ ਵਾਲਾ ਸਾਧਾਰਣ ਆਦਮੀ, ਹਰ ਕੋਈ ਸਮਰੱਪਣ ਕਰਦਾ ਹੋਇਆ, ਵਿਕਾਸ ਉਸਾਰੀ ਅਤੇ ਦੂਜਿਆਂ ਦੇ ਲਾਭ ਹਿੱਤ ਕਾਰਜ ਕਰਦਾ ਹੈ। ਲੈਣ ਤੇ ਦੇਣ ਦੇ ਕਾਰਜਾਂ ਵਿੱਚ ਸੰਤੁਲਨ ਜ਼ਰੂਰੀ ਹੈ। ਜੇਕਰ ਕੁਰਬਾਨੀ ਕਰਨ ਵਾਲੇ ਸਮੱਰਪਤ ਲੋਕ ਵਧੇਰੇ ਹਨ, ਵਿਹਲੇ ਸੁਸਤ ਆਲਸੀ ਸ਼ਕਤੀਹੀਣ ਘੱਟ ਹਨ ਤਾਂ ਸਮਾਜਿਕ ਵਿਕਾਸ ਹੋਵੇ। ਜੇਕਰ ਇਸ ਦੇ ਉਲਟ ਹੈ ਤਾਂ ਸਮਾਜ ਵਿੱਚ ਚੋਰ ਡਾਕੂ ਲੁਟੇਰੇ ਵਧੇਰੇ ਹੁੰਦੇ ਹਨ। ਚੰਗੇਰਾ ਵਿਅਕਤੀ ਉਹ ਹੈ, ਜੋ ਆਪਣੇ ਆਤਮ-ਵਿਸ਼ਵਾਸ਼ ਨਾਲ ਦੂਜਿਆਂ ਲਈ ਸਮੱਰਪਤ ਹੈ। ਲੋਕ ਸਮਾਜ ਮਾਨਵਤਾ ਦ੍ਰਿਸ਼ਟ-ਸੰਸਾਰ ਦੇ ਭਲੇ ਲਈ ਕਾਰਜਸ਼ੀਲ ਹੈ। ਸਮਰੱਪਣ ਕੁਰਬਾਨੀ ਮਾਨਵ ਪ੍ਰਤੀ ਸ਼੍ਰੇਸ਼ਠ ਪੁਰਸ਼ ਦਾ ਅਵਲੀਨ ਫਰਜ਼ ਵੀ ਹੈ।



**3.13 ਸ਼ਲੋਕ :**

*यज्ञ-शिष्ट-अशिनः सन्तः मुच्यन्ते सर्व-किल्बिषैः। भुञ्जते ते तु अघम् पापाः ये पचन्ति आत्म-कारणात्॥*

***ਯਗਯ ਸ਼੍ਰਿਸ਼ਟ੍ ਅਸ਼ਿਨਹ ਸੰਤਹ, ਮੁਚ੍ਯੰਤੇ ਤੇ ਸਰ੍ਵ ਕਿਲ੍ਬਿਸ਼ੈਹ।***
***ਭੁੰਜਤੇ ਤੇ ਤੁ ਅਘਮ੍ ਪਾਪਹ, ਯੇ ਪਚਿੰਤ ਆਤ੍ਮ ਕਾਰਣਾਤ੍॥***

**੦ ਸ਼ਬਦ ਅਰਥ :-** ਯਗ੍ਯ੍ ਸ਼੍ਰਿਸ਼ਟ੍ ਅਸ਼ਿਨਹ : ਜਿਸਨੇ ਕੁਰਬਾਨੀ ਦਾ ਬਚਿਆ ਫਲ ਚਖਿਆ ਹੋਵੇ, ਕੁਰਬਾਨੀ ਦੇ ਅਵਸ਼ੇਸ਼। ਸੰਤਹ : ਨਿਆਕਾਰੀ ਧਰਮਾਤਮਾ, ਸੰਤ ਨੇਕ। ਮੁਚ੍ਯੰਤੇ : ਮੁਕਤ ਕਰਵਾਏ ਗਏ। ਸਰ੍ਵ ਕਿਲ੍ਬਿਸ਼ੈਹ : ਸਾਰੇ ਪਾਪਾਂ ਤੋਂ। ਭੁੰਜਤੇ : ਆਨੰਦ ਲੈਣਾ, ਖੁਸ਼ ਹੋਣਾ, ਖੁਸ਼ੀ ਲਈ ਖਾਣਾ। ਤੇ : ਉਹ। ਤੁ : ਸੱਚਮੁੱਚ। ਅਘਮ੍ : ਪਾਪ। ਪਾਪਹ : ਪਾਪੀ। ਯੇ : ਉਹ ਕੌਣ। ਪਚਿੰਤ : ਤਿਆਰ ਕਰਨਾ, ਖਾਣਾ ਬਣਾਉਣਾ। ਆਤ੍ਮ ਕਾਰਣਾਤ੍ : ਆਪਣੇ ਵਾਸਤੇ, ਖੁਸ਼ੀ ਦਾ ਆਨੰਦ ਲੈਣ ਲਈ।

**੦ ਸ਼ਲੋਕਾਰਥ :-** ਯਗ ਵਿੱਚੋਂ ਬਚਿਆ (ਅਵਸ਼ੇਸ਼) ਭੋਜਨ ਖਾਣ ਵਾਲੇ ਵਿਅਕਤੀ ਸੱਜਣ ਪੁਰਸ਼ ਹੁੰਦੇ ਹਨ, ਜਿਹੜੇ ਸਮੁੱਚੇ ਪਾਪਾਂ ਤੋਂ ਮੁਕਤ ਹੁੰਦੇ ਹਨ, ਪਰ ਜਿਹੜੇ ਕੇਵਲ ਆਪਣੇ ਸੁਆਦ ਦੀ ਖੁਸ਼ੀ ਲਈ ਆਪ ਭੋਜਨ ਤਿਆਰ ਕਰਦੇ ਹਨ, ਉਹ ਪਾਪੀ ਲੋਕ ਕੇਵਲ ਪਾਪ ਨੂੰ ਹੀ ਖਾਂਦੇ ਹਨ।

**ਪਦ-ਅਰਥ-ਵਿਸਥਾਰ :-** ੦ ਯਗ੍ਯ੍ ਸ਼੍ਰਿਸ਼ਟ ਅਸ਼ਿਨਹ ਸੰਤਹ = ਕਰਤੱਵ ਕਰਮ ਦਾ ਨਿਸ਼ਕਾਮ ਭਾਵ ਨਾਲ ਵਿਧੀ ਪੂਰਵਕ ਪਾਲਣ ਕਰਨ ਨਾਲ ਯੋਗ ਦੇ ਰੂਪ ਵਿੱਚ ਯੋਗ ਤੇ ਸਮਤਾ ਬਾਕੀ ਰਹਿ ਜਾਂਦੀ ਹੈ। ਕਰਮ ਤਾਂ ਸੰਸਾਰ ਤੋਂ ਪ੍ਰਾਪਤ ਸਾਮੱਗਰੀ ਰਾਹੀਂ ਹੀ ਹੁੰਦਾ ਹੈ। ਇਸ ਲਈ ਸੰਸਾਰ ਦੀ ਸੇਵਾ ਵਿੱਚ ਲਾ ਦੇਣ 'ਤੇ ਵੀ ਉਹ ਕਰਮ ਯਗ ਸਿੱਧ ਹੁੰਦਾ ਹੈ। ਯਗ ਦੀ ਸਿੱਧੀ ਤੋਂ ਪਿੱਛੋਂ ਸਮੁੱਚਾ ਅਵਸ਼ਿੱਸ਼ਟ ਰਹਿਣ ਵਾਲਾ ਯੋਗ ਆਪਣੇ ਲਈ ਹੁੰਦਾ ਹੈ। ਇਹ ਯੋਗ (ਸਮਤਾ) ਹੀ ਯਗ ਸ਼ੇਸ਼ ਹੈ। ਇਸ ਨੂੰ ਭਗਵਾਨ ਨੇ 4.31 ਅਨੁਸਾਰ ਅੰਮ੍ਰਿਤ ਕਿਹਾ ਹੈ। ੦ ਮੁਚ੍ਯੰਤੇ ਸਰ੍ਵ ਕਿਲ੍ਬਿਸ਼ੈਹ = ਪਦ ਬਹੁਵਚਨ ਦਾ ਅਰਥ ਸੰਪੂਰਨ ਪਾਪ ਤੇ ਬੰਧਨ ਤੋਂ ਹੈ। ਨਾਲ ਸਰ੍ਵ ਦੇ ਅਰਥ ਹੈ ਕਿ ਯਗਸ਼੍ਰੇਸ਼ ਦਾ ਅਨੁਭਵ ਕਰਨ ਨਾਲ ਮਨੁੱਖ ਨੂੰ, ਕਿਸੇ ਕਿਸਮ ਦਾ ਬੰਧਨ ਨਹੀਂ ਰਹਿੰਦਾ। ਉਹ ਪੂਰੀ ਤਰ੍ਹਾਂ ਕਰਮ ਵਲੀਨ ਹੋ ਜਾਂਦਾ ਹੈ। ਕਾਮਨਾ ਨਾ ਰਹਿਣ ਨਾਲ ਹੀ ਕਰਮ ਵਲੀਨ ਹੁੰਦਾ ਹੈ। ਸਰ੍ਵ ਕਿਲਿਬਸ਼ੈਹ ਦੇ ਅਰਥ ਯਗਸ਼੍ਰੇਸ਼ ਦਾ ਅਨੁਭਵ ਕਰਨ ਵਾਲੇ ਵਿਅਕਤੀ ਸੰਪੂਰਨ ਬੰਧਨ ਰੂਪ ਕਰਮ ਤੋਂ ਮੁਕਤ ਹੋ ਜਾਂਦੇ ਹਨ। ਸਮਤਾ ਦਾ ਅਨੁਭਵ ਕਰਨ ਨਾਲ ਪਾਪ ਪੁੰਨ ਰਹਿੰਦੇ ਹੀ ਨਹੀਂ। (ਗੀਤਾ 2.50) ਕਾਮਨਾ ਨਾਲ ਬੰਧਨ ਹੈ ਜੋ ਪਾਪਾਂ ਦੀ ਜੜ੍ਹ ਹੈ (3.37) ਇਸ ਦਾ ਤਿਆਗ ਅਤਿ ਜ਼ਰੂਰੀ ਹੈ। ਅਸਲ ਵਿੱਚ ਕਾਮਨਾ ਦੀ ਆਪਣੀ ਸੱਤਾ ਕੋਈ ਵੀ ਨਹੀਂ ਹੁੰਦੀ। ਕਾਮਨਾ ਅਭਾਵ ਤੋਂ ਉਤਪਨ ਹੁੰਦੀ ਹੈ। ਆਪਣੇ ਆਪ ਵਿੱਚ, ਜੋ ਸਤ੍ਸਰੂਪ ਹੈ, ਕਿਸੇ ਕਿਸਮ ਦਾ ਅਭਾਵ ਹੈ ਹੀ ਨਹੀਂ, ਨਾ ਹੋ ਸਕਦਾ ਹੈ। ਇਸ ਲਈ ਆਪਣੇ ਆਪ ਅੰਦਰ ਕੋਈ ਕਾਮਨਾ ਨਹੀਂ ਹੁੰਦੀ। ੦ ਕਾਮਨਾ ਦੀ ਉਤਪਤੀ ਤਾਂ ਹੀ ਹੁੰਦੀ ਹੈ, ਜਦੋਂ ਗ਼ਲਤੀ ਨਾਲ ਸਰੀਰ ਆਦਿ ਅਸਤ੍ ਪਦਾਰਥਾਂ ਦੇ ਨਾਲ ਆਪਣੀ ਏਕਤਾ ਮੰਨ ਕੇ ਮਨੁੱਖ ਅਸਤ੍ ਪਦਾਰਥਾਂ ਦੇ ਅਭਾਵ ਨਾਲ, ਆਪਣੇ ਅੰਦਰ ਅਭਾਵ ਸਮਝਣ ਲੱਗਦਾ ਹੈ। ਉਸ ਅਭਾਵ ਦੀ ਪੂਰਤੀ ਲਈ ਅਸਤ੍ ਪਦਾਰਥਾਂ ਦੀ ਕਾਮਨਾ ਕਰਨ ਲੱਗਦਾ ਹੈ। ਇਹ ਯਾਦ ਰੱਖਣ ਦੀ ਲੋੜ ਹੈ ਕਿ ਆਰੰਭ ਤੇ ਸਮਾਪਤ ਹੋਣ ਵਾਲੀਆਂ ਕ੍ਰਿਆਵਾਂ ਤੋਂ ਉਤਪਨ ਤੇ ਨਸ਼ਟ ਹੋਣ ਵਾਲੇ ਪਦਾਰਥ ਹੀ ਮਿਲਣਗੇ। ਅਜਿਹੇ ਉਤਪਤੀ ਵਿਨਾਸ਼ਸ਼ੀਲ ਪਦਾਰਥਾਂ ਤੋਂ ਮਨੁੱਖ ਦੇ ਅਭਾਵਾਂ ਦੀ ਪੂਰਤੀ ਕਦੇ ਹੋ ਹੀ ਨਹੀਂ ਸਕਦੀ। ਫਿਰ ਇਨ੍ਹਾਂ ਦੀ ਕਾਮਨਾ ਕਿਉਂ ? ੦ ਯੇ ਪਚੰਤਿ ਆਤਮ ਕਾਰਣਾਤ੍ = ਆਪਣੇ ਲਈ ਕੁੱਝ ਵੀ ਚਾਹੁਣ ਦਾ ਭਾਵ ਹੈ, ਕਾਮਨਾ ਮਮਤਾ ਹੈ। ਜਿੰਨੀ ਬੁੱਧੀ ਵਧੇਰੇ ਓਨਾ ਹੀ ਉਹ ਵਧੇਰੇ ਪਾਪੀ ਹੁੰਦਾ ਹੈ। ਆਤਮਕਾਰਣਾਤ = ਆਪਣੇ ਆਪ ਨੂੰ ਛਿਣ ਮਾਤਰ ਚੰਗਾ ਅਖਵਾਉਣ ਦਾ ਭਾਗ। ਪੰਚਿਤ ਦਾ ਅਰਥ ਪਕਾਉਣ ਤੋਂ ਹੀ ਨਾ ਹੋ ਕੇ ਖਾਣ ਪੀਣ ਚੱਲਣ ਫਿਰਨ ਬੈਠਣ ਉੱਠਣ ਆਦਿ ਸੰਸਾਰਕ ਕ੍ਰਿਆਵਾਂ ਤੋਂ ਹੈ। ਸੰਸਾਰ ਦੇ ਛੋਟੇ ਤੋਂ ਛੋਟੇ ਅੰਸ਼ ਸਰੀਰ ਨੂੰ ਆਪਣਾ ਤੇ ਆਪਣੇ ਵਾਸਤੇ ਮੰਨਣਾ ਮਹਾਨ ਭੁੱਲ ਹੈ। ੦ ਸਰੀਰ ਦੀ ਸੇਵਾ ਉਹ ਹੈ 'ਸਰੀਰ ਨੂੰ ਆਪਣਾ ਨਾ ਮੰਨਦੇ ਹੋਏ ਵੀ, ਉਸ ਨੂੰ ਲੋੜ ਅਨੁਸਾਰ ਅੰਨ ਪਾਣੀ ਵਸਤਰ ਆਦਿ ਦੇਣਾ ਤੇ ਇਸਨੂੰ ਆਲਸੀ ਪ੍ਰਸਾਦੀ ਭੋਗੀ ਨਾ ਬਣਾਉਣਾ ਸਰੀਰ ਦੀ ਸੇਵਾ ਹੈ। ਇਸ ਵਿੱਚ ਮਮਤਾ ਨਹੀਂ ਰਹਿੰਦੀ। ੦ ਭੁੰਜਤੇ ਤੇ ਤੁ ਅਘਮ੍ ਪਾਪਾਹ = ਆਪਣੇ ਲਈ ਕਰਮ ਵਾਲਿਆਂ ਲਈ ਭਗਵਾਨ ਕਹਿੰਦੇ ਹਨ ਕਿ ਉਹ ਇੰਜ ਕਰਕੇ ਪਾਪ ਇਕੱਠੇ ਕਰ ਲੈਂਦਾ ਹੈ ਕਿ ਜਨਮ ਮਰਨ ਦੇ ਚੱਕਰ ਕੱਟਦਿਆਂ ਚੌਰਾਸੀ ਲੱਖ ਜੂਨੀ ਭੋਗ ਕੇ ਵੀ ਉਹ ਪੂਰੇ ਨਹੀਂ ਹੁੰਦੇ। ੦ ਮਨੁੱਖ ਜੂਨੀ ਇੱਕ ਅਜਿਹਾ ਅਦਭੁੱਤ ਖੇਤ ਹੈ, ਜਿਸ ਵਿੱਚ ਉਹ ਕਰਮ ਬੀਜਦਾ ਹੈ ਤੇ ਫਲ ਦੀ ਆਸ ਨਹੀਂ ਕਰ ਸਕਦਾ। ਜੇ ਕਰਦਾ ਹੈ ਤਾਂ ਪਾਪੀ ਹੈ, ਜੇ ਨਹੀਂ ਕਰਦਾ ਤਾਂ ਕਰਮ ਯੋਗੀ ਹੈ। ਕੇਵਲ ਆਪਣੇ ਵਾਸਤੇ ਕਰਮ ਕਰਨ ਦਾ ਭਾਵ ਹੀ ਪਾਪ ਹੈ।

**ਵਿਆਖਿਆ :-** ਇਸ ਸ਼ਲੋਕ ਵਿੱਚ ਹੱਕ ਹਲਾਲ ਦੇ ਭੋਜਨ ਵੱਲ ਸੰਕੇਤ ਹੈ। ਯਗ ਹੋਮ ਵਿੱਚੋਂ ਬਚਿਆ ਭੋਜਨ ਮਿਹਨਤੀ, ਈਮਾਨਦਾਰ-ਵਿਅਕਤੀ ਦੀ ਕਮਾਈ ਵਿੱਚੋਂ ਤਿਆਰ ਕੀਤਾ ਭੋਜਨ ਹੈ। ਜੋ ਬੇਈਮਾਨ ਹਨ, ਦੂਜਿਆਂ ਦੇ ਹੱਕ ਮਾਰ ਕੇ, ਪਾਪ ਕਰਕੇ ਦੌਲਤ ਇਕੱਠੀ ਕਰਦੇ ਹਨ, ਕੇਵਲ ਖੁਸ਼ੀ ਆਨੰਦ ਲਈ ਭੋਜਨ ਕਰਦੇ ਹਨ। ਉਹ ਭੋਜਨ ਨਹੀਂ ਪਾਪ ਹੀ ਖਾਂਦੇ ਹਨ। ਸੰਤ ਪੁਰਸ਼ ਸਦਾ ਪ੍ਰਭੂਤਵ ਨਾਲ ਇਕਮਿਕ

ਹੁੰਦੇ ਹਨ। ਯੱਗ ਕਰਨ ਵਾਲੇ ਸਾਧਕ ਪਰਤਾਪੀ ਨੇਕ ਸਹਜ ਬਿਰਤੀ ਦੇ ਮਾਲਕ ਸੰਤ ਪੁਰਸ਼ ਕਿਵੇਂ ਪਾਪ ਕਰ ਸਕਦੇ ਹਨ ? ਅਜਿਹੇ ਪੁਰਸ਼ਾਂ ਦਾ ਭੋਜਨ ਵੀ ਹੱਕ ਸਤਿ ਕਮਾਈ ਨਾਲ ਤਿਆਰ ਕੀਤਾ ਹੁੰਦਾ ਹੈ। ਵਿਹਲੜ, ਬੁੱਧੀਹੀਣ, ਅਨਿਆਏਕਾਰੀ, ਦੁਸ਼ਟ ਲੋਕ ਹੀ ਪਾਪ ਦੀ ਕਮਾਈ ਵਾਲਾ ਭੋਜਨ ਕਰਦੇ ਹਨ। ਕੰਮ (ਕਰਮ) ਆਪਣੇ ਆਪ ਵਿੱਚ ਨਾ ਚੰਗਾ ਹੁੰਦਾ ਹੈ ਅਤੇ ਨਾ ਹੀ ਭੈੜਾ, ਕੰਮ ਕਰਨ ਪਿੱਛੇ ਜੋ ਮੰਤਵ, ਭਾਵਨਾ ਹੁੰਦੀ ਹੈ, ਉਹੋ ਹੀ ਕੰਮ ਨੂੰ ਚੰਗਾ ਭੈੜਾ ਬਣਾ ਦਿੰਦੀ ਹੈ। ਆਪਾ ਹਉਂ ਜਿਸ ਕਿਰਿਆ ਕਰਨ ਨਾਲ ਅਲੋਪ ਹੋ ਜਾਂਦਾ ਹੈ, ਉਹ ਕੰਮ ਵਧੀਆ ਹੈ। ਜੋ ਕਾਰਜ ਜਿਸ ਵਿੱਚ ਪ੍ਰਭੂਤੱਵ ਸੇਵਾ ਲੋਕ ਕਲਿਆਣ ਅਤੇ ਸਰਬ ਹਿੱਤ ਸੰਪਨ ਹੁੰਦੇ ਹਨ। ਨੇਕ ਹੈ। ਯਗ ਦੀ ਸਾਰਥਕਤਾ ਸੇਵਾ ਭਾਵ ਵਿੱਚ ਹੈ। ਕੰਮ ਉਹ ਸਾਰਥਕ ਹੈ, ਜਿਸ ਦੇ ਕਰਨ ਪਿੱਛੇ ਮੰਤਵ ਸਰਬ-ਕਲਿਆਣ ਲੋਕ-ਸੇਵਾ ਅਤੇ ਨੇਕਨੀਤ ਹੋਵੇ। ਪ੍ਰਭੂਤਵ ਦੇ ਨਾਂ ਉੱਪਰ ਸਾਰੇ ਕਾਰਜ ਇਹੋ ਮੰਤਵ ਦੀ ਪੂਰਤੀ ਕਰਨ ਲਈ ਹਨ। ਅਜਿਹਾ ਯਗ ਕੋਈ ਵੀ ਕਰੇ, ਉਹ ਸੇਵਕ ਭਗਤ ਦਾਨੀ ਦਿਆਲੂ ਸੰਤ ਮਹਾਤਮਾ ਹੈ। ਦੁਨਿਆਵੀ ਮਨੁੱਖ ਦੀ ਉੱਤਮ ਨੀਯਤ ਨੇਕ ਸੰਕਲਪ ਦ੍ਰਿੜ ਇਰਾਦੇ ਨਾਲ ਸੇਵਾ ਯਗ ਕਰ ਸਕਦੇ ਹਨ। ਯਗ ਭਾਵੇਂ ਦੇਵਤਾ ਦੇ ਸਮੱਰਪਣ ਹੋਵੇ ਜਾਂ ਰਿਸ਼ੀ ਲਈ ਕੀਤਾ ਗਿਆ ਹੋਵੇ ਜਾਂ ਵੱਡੇ ਵਡੇਰਿਆਂ ਨੂੰ ਸਮੱਰਪਣ ਹੋਵੇ ਜਾਂ ਮਾਨਵਤਾ ਦੀ ਸੇਵਾ ਵਾਲਾ ਯਗ ਹੋਵੇ ਜਾਂ ਸਮੁੱਚੇ ਜਗਤ ਕਾਇਨਾਤ ਦੀ ਪਵਿੱਤਰਤਾ ਲਈ ਕੀਤਾ ਗਿਆ ਹੋਵੇ, ਅਸਲ ਵਿੱਚ ਇਸ ਦੀ ਅੰਤ੍ਰੀਵ ਮੰਤਵ ਭਾਵਨਾ ਪ੍ਰਭੂਤਵ ਸ਼ਕਤੀ ਦੇ ਨਿਯਮਾਂ ਅਨੁਸਾਰ ਕਾਰਜ ਕਰਨ ਦੀ ਸੇਵਾ ਭਾਵਨਾ ਨੂੰ ਪਰਚੰਡ ਕਰਨਾ ਹੈ। ਰੀਤੀ ਰਿਵਾਜ ਫੋਕੇ ਵਹਿਮ, ਅਗਿਆਨਤਾ ਅਤੇ ਭੇਦ ਭਾਵ ਫੈਲਾਉਣ ਵਾਲੀ ਯਗ ਕ੍ਰਿਆ ਦਾ ਕੋਈ ਲਾਭ ਨਹੀਂ ਹੈ। ਇਹ ਯਾਦ ਰੱਖਣ ਦੀ ਲੋੜ ਹੈ। ਪਰਮਾਤਮਾ ਸਵੈ ਰਚਿਤਾ ਹੈ। ਸ਼ਕਤੀਮਾਨ ਹੈ, ਸਮੁੱਚੇ ਜਗਤ ਦਾ ਰਚੇਤਾ ਹੈ। ਸਾਰੇ ਜੀਵ ਉਸ ਦੀ ਰਚਨਾ ਦੀਆਂ ਅਨੇਕਾਂ ਰੂਪ ਇਕਾਈਆਂ ਹਨ। ਅਸਾਨੂੰ ਜੀਵਾਂ ਨੂੰ ਉਸ ਦੀ ਇਸ ਖੂਬਸੂਰਤ ਰਚਨਾ ਨੂੰ ਬਿਗਾੜਨ ਦਾ ਕੋਈ ਹੱਕ ਨਹੀਂ ਹੈ।



**3.14 ਸ਼ਲੋਕ :**

*अन्नात् भवन्ति भूतानि, पर्जन्यात् अन्न-सम्-भव:। यज्ञात् भवति पर्जन्य:, यज्ञ: कर्म-सम्-उद्-भव:॥*

***ਅਨ੍ਨਾਤ੍ ਭਵੰਤਿ ਭੂਤਾਨਿ, ਪਰ੍ਜੰਯਾਤ੍ ਅੰਨਸਮ੍ ਭਵਹ।***
***ਯਗ੍ਯਾਤ੍ ਭਵਤਿ ਪਰ੍ਜੰਯਹ ਯਗ੍ਯਹ ਕਰ੍ਮ ਸਮੁਦ੍ਭਵਹ॥***

**੦ ਸ਼ਬਦ ਅਰਥ :-** ਅੰਨ੍ਨਾਤ੍ : ਭੋਜਨ ਅਨਾਜ ਤੋਂ। ਭੰਵਤਿ : ਅੱਗੇ ਆਉਣਾ, ਨਿਕਲਣਾ, ਪੈਦਾ ਹੋਣਾ। ਭੂਤਾਨਿ : ਭੌਤਿਕ ਸਰੀਰ, ਜੀਵ। ਪਰ੍ਜੰਯਾਤ : ਮੀਂਹ 'ਚੋਂ। ਅੰਨਸਮ੍ ਭਵਹ : ਸੰਭਵ ਬਣਾਇਆ ਗਿਆ ਹੈ, ਭੋਜਨ ਖਾਦ ਖੁਰਾਕ। ਯਗ੍ਯਾਤ : ਕੁਰਬਾਨੀ ਯੱਗ ਹੋਮ ਦੇ ਕਰਨ ਦੇ ਨਿਯਮ 'ਚੋਂ। ਭਵਤਿ : ਸੰਭਵ ਹੈ। ਪਰ੍ਜੰਯਹ : ਮੀਂਹ ਤੋਂ। ਯਗ੍ਯਹ : ਕੁਰਬਾਨੀ ਯੱਗ। ਕਰ੍ਮ ਸਮੁਦ੍ਭਵਹ : ਕਿਰਿਆ 'ਚੋਂ ਪੈਦਾ ਹੋਇਆ।

**੦ ਸ਼ਲੋਕਾਰਥ :-** ਜੀਵ, ਭੋਜਨ ਨਾਲ ਜਿਉਂਦਾ ਰਹਿੰਦਾ ਹੈ। ਮੀਂਹ ਕਾਰਨ ਭੋਜਨ ਅੰਨ ਪੈਦਾ ਹੁੰਦਾ ਹੈ। ਯੱਗ ਰਾਹੀਂ ਮੀਂਹ ਵਰ੍ਹਦਾ ਹੈ। ਯਗ ਕਰਮ ਯੋਗ ਰਾਹੀਂ ਸੰਭਵ ਹੈ। (ਯਗ ਫਰਜ਼ ਪੂਰਤੀ ਦੀ ਦੇਣ ਹੈ।)

**ਪਦ-ਅਰਥ-ਵਿਸਥਾਰ :-** ੦ ਅੰਨਾਤ੍ ਭਵੰਤਿ ਭੂਤਾਨਿ : ਅੰਨ = ਪ੍ਰਾਣਾਂ ਨੂੰ ਧਾਰਨ ਕਰਨ ਵਾਸਤੇ ਜੋ ਖਾਇਆ ਜਾਂਦਾ ਹੈ, ਉਸ ਨੂੰ ਅੰਨ ਕਹਿੰਦੇ ਹਨ। ਜਿਵੇਂ ਮਿੱਟੀ ਖਾਣ ਵਾਲੇ ਕੀੜੇ ਲਈ ਮਿੱਟੀ ਹੀ ਅੰਨ ਹੈ। ਮਨੁੱਖ ਪਸ਼ੂ ਆਦਿ ਬਿਰਖ ਪੰਛੀ ਸੱਪ ਚਿਉਂਟੀ ਜੂੰ ਆਦਿ ਚਾਰੇ ਕਿਸਮ ਦੇ ਜੀਵ ਅੰਨ ਖਾਕੇ ਜਿਉਂਦੇ ਰਹਿੰਦੇ ਹਨ। ਹਰ ਇੱਕ ਜੀਵ ਲਈ ਵੱਖ-2 ਵਸਤਾਂ ਅੰਨ੍ਹ ਹੈ। ੦ ਪਰਜਨ੍ਯਾਤ੍ ਅੰਨ ਸਮ੍ ਭਵਹ = ਸਾਰੇ ਖ਼ਾਦ ਪਦਾਰਥਾਂ ਦੀ ਉਤਪਤੀ ਜਲ ਤੋਂ ਹੁੰਦੀ ਹੈ। ਘਾਹ ਤੇ ਫੂਸ, ਅਨਾਜ, ਮਿੱਟੀ ਜਲ ਦੀ ਉਪਜ ਹੈ। ਅੰਨ, ਵਸਤਰ ਮਕਾਨ ਸਰੀਰਕ ਨਿਰਬਾਹ ਲਈ ਵਸਤਾਂ ਜਲ ਨਾਲ ਸੰਬੰਧਿਤ ਹਨ। ਜਲ ਦਾ ਆਧਾਰ ਮੀਂਹ ਹੈ। ੦ ਯਗ੍ਯਾਤ੍ ਭਵਤਿ ਪ੍ਰਜਨ੍ਯਹ = ਯਗ੍ਯਹ ਸ਼ਬਦ ਮੁੱਖ ਰੂਪ ਤੋਂ ਆਹੂਤੀ ਦੇਣ ਦੀ ਕ੍ਰਿਆ ਦੇ ਵਾਚਕ ਸ਼ਬਦ ਹਨ ਪਰ ਏਥੇ ਗੀਤਾ ਸਿਧਾਂਤ ਅਨੁਸਾਰ ਕਰਤੱਵ ਕਰਮ ਦਾ ਉਪਲੱਛਣ ਹੈ। ਯਗ ਵਿੱਚ ਤਿਆਗ ਦੀ ਪਰਮੁੱਖਤਾ ਹੁੰਦੀ ਹੈ। ਆਹੂਤੀ ਦੇਣ ਸਮੇਂ ਵੀ ਅੰਨ ਘਿਓ, ਆਦਿ ਚੀਜ਼ਾਂ ਦਾ ਤਿਆਗ ਕੀਤਾ ਜਾਂਦਾ ਹੈ। ਦਾਨ ਕਰਨ ਸਮੇਂ ਵੀ ਚੀਜ਼ਾਂ ਦਾ ਤਿਆਗ ਕੀਤਾ ਜਾਂਦਾ ਹੈ। ਤਪ ਕਰਨ ਵਿੱਚ ਵੀ ਮੁੱਖ ਭੋਗ ਦਾ ਤਿਆਗ ਹੈ। ਕਰਤੱਵ ਕਰਮ ਵਿੱਚ ਵੀ ਆਪਣੇ ਸਵਾਰਥ ਆਰਾਮ ਆਦਿ ਦਾ ਤਿਆਗ ਹੈ। ਇਸ ਲਈ ਯਗ ਕਿਰਿਆਵਾਂ ਸ਼ਾਸਤਰ ਅਨੁਸਾਰ ਕਿਰਿਆਵਾਂ ਹਨ। ੦ ਬ੍ਰਹਦਾਰਣਯਕ ਉਪਨਿਸ਼ਦ ਵਿੱਚ ਕਥਾ ਇਸ ਤਰ੍ਹਾਂ ਹੈ : 'ਪਰਜਾਪਤੀ ਬ੍ਰਹਮਾ ਜੀ ਨੇ ਦੇਵਤਾ, ਮਨੁੱਖ ਅਤੇ ਦੈਂਤ (ਅਸੁਰ) ਤਿੰਨਾਂ ਦੀ ਰਚਨਾ ਕਰਕੇ ਉਨ੍ਹਾਂ ਨੂੰ ਦ ਅੱਖਰ ਦਾ ਉਪਦੇਸ਼ ਦਿੱਤਾ। ਦੇਵਤਿਆਂ ਕੋਲ ਭੋਗ ਸਾਮੱਗਰੀ ਵਧੇਰੇ ਹੋਣ ਕਾਰਨ ਉਨ੍ਹਾਂ ਨੂੰ 'ਦ' ਦਾ ਅਰਥ ਦਮਨ ਕਰੋ, ਸਮਝਾਇਆ। ਮਨੁੱਖ ਵਿੱਚ ਸੰਗ੍ਰਹਿ ਦੀ ਸਾਮੱਗਰੀ ਵਧੇਰੇ ਹੋਣ ਕਾਰਨ ਉਸ ਨੂੰ 'ਦ' ਦਾ ਅਰਥ ਦਾਨ ਕਰੋ ਸਮਝਾਇਆ। ਦੈਂਤਾਂ ਕੋਲ ਹਿੰਸਾ ਦੇ ਭਾਵ ਅਧਿਕ ਹੋਣ ਕਾਰਨ ਉਨ੍ਹਾਂ ਲਈ ਦ ਦਾ ਅਰਥ ਦਯਾ ਕਰੋ ਸਮਝਾਏ।' ਤਿੰਨਾਂ ਦਾ ਮੂਲ ਅਰਥ ਉਦੇਸ਼ ਇੱਕੋ ਹੈ, ਦੂਜਿਆਂ ਦਾ ਹਿੱਤ ਕਰਨ ਵਿੱਚ ਹੈ। ਕਹਿੰਦੇ ਹਨ ਜਦੋਂ ਬੱਦਲ ਗਰਜਦਾ ਹੈ ਤਾਂ ਦ ਦ ਦ ਦੀ ਗਰਜਨਾ ਕਰਦਾ ਦਮਨ ਕਰੋ, ਦਾਨ ਕਰੋ ਤੇ ਦਯਾ ਕਰੋ ਦੀ ਯਾਦ ਚਲਾਉਂਦਾ ਹੈ। ਵਚਨ ਦੀ ਥਾਂ ਆਪਣੇ ਆਚਰਣ ਦਾ ਅਸਰ ਦੂਜਿਆਂ ਉੱਪਰ ਸੁਭਾਵਿਕ ਵਧੇਰੇ ਪੈਂਦਾ ਹੈ। ੦ ਯਗ੍ ਯ੍ਹ ਕਰ੍ਮ ਸਮੁਦ੍ਭਵਹ = ਨਿਸ਼ਕਾਮ ਭਾਵ ਪੂਰਵਕ ਕੀਤੇ ਜਾਣ ਵਾਲੇ ਲੌਕਿਕ ਤੇ ਸ਼ਾਸਤਰੀ ਕਰਮਾਂ ਦਾ ਨਾਂ ਯੋਗ ਹੈ। ਬ੍ਰਹਮਚਾਰੀ, ਅਗਨੀਹੋਤਰ ਕਰਨਾ, ਪਿਤਾ ਮਾਤਾ ਲਈ ਆਪਣੇ ਪਰਿਵਾਰ ਪੁੱਤਰ ਲਈ ਆਪਣੇ ਮਾਤਾ ਪਿਤਾ ਦੀ, ਅਧਿਆਪਕ ਦੇ ਲਈ ਵਿਦਿਆਰਥੀਆਂ ਦੀ, ਇਸਤਰੀਆਂ ਲਈ ਰਸੋਈ ਬਣਾਉਣ ਦੇ ਰੂਪ ਵਿੱਚ ਸੇਵਾ ਕਰਨਾ ਯਗ ਹੈ। ਹਰ ਇੱਕ ਲਈ ਨਿਸ਼ਕਾਮ ਹੋ ਕੇ ਆਪਣਾ ਆਪਣਾ ਕੰਮ ਕਰਨਾ ਯਗ ਹੈ। ਡਾਕਟਰ ਲਈ ਰੋਗੀ ਦਾ ਦੁੱਖ ਦੂਰ ਕਰਨਾ, ਅੰਮ੍ਰਿਤਮਈ ਕਰਮ ਯਗ ਹੈ।

**ਵਿਆਖਿਆ :-** ਪ੍ਰਭੂਤਵ ਪੂਜਾ/ਮਾਨਤਾ/ਸ਼ਰਧਾ/ਸਮੱਰਪਣ ਵਿੱਚ ਸਾਰੇ ਦੇਵੀ ਦੇਵਤਿਆਂ ਦੀ ਪੂਜਾ ਆਪਣੇ ਆਪ ਵਿਅਕਤ ਹੋ ਜਾਂਦੀ ਹੈ। ਦੇਵਤਿਆਂ ਦੀ ਵੱਖਰੀ ਪੂਜਾ ਦੀ ਲੋੜ ਨਹੀਂ। ਪ੍ਰਭੂ ਨੂੰ ਭੋਜਨ ਕਰਵਾਉਣ ਦਾ ਅਰਥ ਦੇਵੀ ਦੇਵਤਿਆਂ ਨੂੰ ਭੋਜਨ ਸਮੱਰਪਤ ਕਰਨਾ ਹੈ। ਦੇਵੀ ਦੇਵਤਿਆਂ ਨੂੰ ਭੋਜਨ ਸਮੱਰਪਤ ਕਰਨ ਦਾ ਅਰਥ ਮਾਨਵ ਸੇਵਾ ਹੈ। ਯਗ 'ਚੋਂ (ਅਵਸ਼ੇਸ਼) ਬਚਿਆ ਭੋਜਨ ਖਾਣ ਦੇ ਅਰਥ ਵਿਅਕਤੀ ਨੂੰ ਸਬਰ ਤ੍ਰਿਪਤੀ ਕਰਨ ਦੀ ਜਾਂਚ ਸਿਖਾਉਣਾ ਹੈ। ਘੱਟ ਖਾ ਕੇ ਗੁਜ਼ਾਰਾ ਕਰਨ ਦੀ ਕਲਾ ਸਿੱਖਣੀ ਜ਼ਰੂਰੀ ਹੈ। ਪ੍ਰਭੂ ਪ੍ਰਸ਼ਾਦ = ਭੋਜਨ ਪ੍ਰਤਿ ਸਤਿਕਾਰ ਦੀ ਭਾਵਨਾ ਜਗਾਉਣਾ ਹੈ, ਜਿਵੇਂ ਅਸੀਂ ਪ੍ਰਸ਼ਾਦ ਦਾ ਸਤਿਕਾਰ ਕਰਦੇ ਹਾਂ, ਭੋਜਨ ਦਾ ਵੀ ਸਤਿਕਾਰ ਕਰਨਾ ਚਾਹੀਦਾ ਹੈ। ਕਿਉਂ ਜੀਵ ਦਾ ਜੀਵਨ ਭੋਜਨ ਸਹਾਰੇ ਹੈ। ਯਗ ਵਿੱਚ ਉੱਤਮ ਸਾਮਗਰੀ ਨਾਲ ਭੋਜਨ ਤਿਆਰ ਕੀਤਾ ਜਾਂਦਾ ਹੈ। ਉੱਤਮ ਭੋਜਨ ਹੀ ਜੀਵਨ ਦਾਤਾ ਹੈ। ਪਾਣੀ ਦੀ ਸਾਡੇ ਜੀਵਨ ਲਈ ਮਹੱਤਤਾ ਮਹਾਨ ਹੈ। ਪਾਣੀ ਭੋਜਨ ਵਾਂਗ ਜੀਵ ਦੀ ਜੀਵਨ ਸ਼ਕਤੀ ਹੈ। ਇਸ ਰਾਹੀਂ ਭੋਜਨ ਜਨਮ ਲੈਂਦਾ

ਹੈ। ਮੀਂਹ ਦਾ ਵਰ੍ਹਨਾ ਵਿਗਿਆਨਕ ਵਿਧੀ ਅਨੁਸਾਰ ਤਾਂ ਹੀ ਸੰਭਵ ਹੈ। ਜੇਕਰ ਯਗ ਤੋਂ ਪੈਦਾ ਹੋਇਆ ਸ਼ੁੱਧ ਵਾਤਾਵਰਣ ਹੈ, ਨਿਸ਼ਚਿਤ ਗਰਮੀ ਨਾਲ ਪਾਣੀ ਦੀ ਭਾਫ਼ ਬਣਦੀ ਹੈ। ਜੋ ਫੇਰ ਅਨੁਕੂਲ ਵਾਤਾਵਰਣ ਕਾਰਨ ਮੀਂਹ ਵਿੱਚ ਬਦਲ ਜਾਂਦੀ ਹੈ। ਯਗ ਹਵਨ ਮੀਂਹ ਲਈ ਸਹਾਇਕ ਪ੍ਰਕਿਰਿਆ ਹੈ। ਇਸ ਪ੍ਰਕ੍ਰਿਤੀ ਦੀ ਲੀਲ੍ਹਾ ਹੈ। ਜੇਕਰ ਕੋਈ ਕੰਮ ਮਨ ਦੀ ਸਹੀ ਵਿਧੀ ਨਾਲ ਸੰਪੰਨ ਕੀਤਾ ਜਾਵੇ ਤਾਂ ਉਹ ਯਗ ਸਾਮਾਨ ਹੈ। ਅਜਿਹਾ ਕੰਮ ਹੀ ਪਰਵ ਹੈ। ਸੂਰਜ ਦੀ ਗਰਮੀ ਸਮੁੰਦਰ ਦੇ ਪਾਣੀ ਨੂੰ ਭਾਫ਼ ਵਿੱਚ ਬਦਲਣ ਦਾ ਸਾਧਨ ਬਣਦੀ ਹੈ। ਭਾਫ਼ ਜੋ ਵਿਖਾਈ ਨਹੀਂ ਦਿੰਦੀ, ਆਪਣੇ ਆਪ ਪਰਵ ਹੈ, ਭਾਫ਼ ਪ੍ਰਕਿਰਿਆ ਬਦਲ ਕੇ ਮੀਂਹ ਬਣ ਜਾਂਦਾ ਹੈ। ਏਸੇ ਤਰ੍ਹਾਂ ਜਦੋਂ ਕੂੜੇ ਨੂੰ ਅੱਗ ਵਿੱਚ ਪਾ ਦਿੰਦੇ ਹਾਂ ਤਾਂ ਕਾਰਬਨ ਡਾਈਅਕਸਾਈਡ ਬਣ ਜਾਂਦੀ ਹੈ, ਜੋ ਵਿਖਾਈ ਨਹੀਂ ਦਿੰਦੀ। ਇਹ ਵੀ ਪਰਵ ਹੈ। ਇਹ ਪੌਦਿਆਂ ਲਈ ਭੋਜਨ ਦੇ ਕੰਮ ਆਉਂਦੀ ਹੈ। ਏਸੇ ਤਰ੍ਹਾਂ ਵਿਅਕਤੀ, ਜਦੋਂ ਹੋਮ ਯੱਗ ਕਰਦਾ ਹੈ, ਸੇਵਾ ਕਾਰਜ ਦੂਜਿਆਂ ਦੇ ਹਿਤ ਵਾਲੇ ਕੰਮ ਕਰਦਾ ਹੈ) ਤਾਂ ਉਸ ਦਾ ਆਤਮ ਵਿਸ਼ਵਾਸ ਵਿਕਾਸ ਕਰਦਾ ਹੈ। ਮੰਤਰ ਉਹ ਸਾਰਥਕ ਹੈ, ਜੋ ਮਨ ਦੀ ਸ਼ਕਤੀ ਨੂੰ ਵਧਾਵੇ। ਆਤਮ ਵਿਸ਼ਵਾਸ ਪੈਦਾ ਕਰੋ। ਜਦੋਂ ਕਿਸੇ ਵਿਅਕਤੀ ਦਾ ਮਨ ਸਾਫ਼ ਨੇਕ ਪਵਿੱਤਰ ਹੋਵੇਗਾ ਤਾਂ ਉਸ ਵੱਲੋਂ ਕੀਤੇ ਕੰਮ ਕਾਜ ਚੰਗੇ ਸਾਰਥਕ ਤੇ ਲੋਕ ਹੇਤੂ ਹੋਣਗੇ। ਮਨੋ-ਸ਼ਕਤੀ ਪਰਵ ਬਣ ਜਾਵੇਗੀ। ਪਰਵ ਕਾਰਜ ਕਲਿਆਣਕਾਰੀ ਪਵਿੱਤਰ ਹੁੰਦੇ ਹਨ।



**ਸ਼ਲੋਕ 3.15 :**

*कर्म ब्रह्म-उद्-भवम् विद्धि, ब्रह्म अ-क्षर-सम्-उद्-भवम् । तस्मात् सर्व-गतम् ब्रह्म, नित्यम् यज्ञे प्रति-स्थितम् ॥*

***ਕਰ੍ਮ ਬ੍ਰਹਮ ਓਦ੍ਭਵਮ੍ ਵਿਧਿ, ਬ੍ਰਹਮ ਅਕਸ਼ਰ ਸਮਓਦ੍ ਭਵਮ੍।***
***ਤਸ੍ਮਾਤ੍ ਸਰ੍ਵ ਗਤਮ੍ ਬ੍ਰਹਮ, ਨਿਤ੍ਯਮ੍ ਯਗ੍ਯੇ ਪ੍ਰਤਿ ਸ੍ਥਿਤਮ੍॥***

**੦ ਸ਼ਬਦ ਅਰਥ :-** ਕਰ੍ਮ : ਕੰਮ ਕਾਜ। ਬ੍ਰਹਮ : ਵੇਦ ਗਿਆਨ। ਓਦ੍ਭਵਮ੍ : ਬ੍ਰਹਮਾ 'ਚੋਂ ਪੈਦਾ ਹੋਇਆ। ਵਿਧਿ : ਜਾਣਨਾ। ਬ੍ਰਹਮਾ : ਬ੍ਰਹਮਾ। ਅਕਸ਼ਰ ਸਮਓਦ੍ ਭਵਮ੍ : ਜੋ ਤਬਾਹ ਨਾ ਕੀਤੇ ਜਾਣ, ਉਸ ਵਿੱਚੋਂ ਪੈਦਾ ਹੋਣ ਵਾਲਾ, ਸਿੱਧਿਆਂ ਉਜਾਗਰ ਹੋਣਾ। ਤਸ੍ਮਾਤ੍ : ਇਸ ਲਈ। ਸਰ੍ਵ ਗਤਮ੍ : ਜੋ ਚਾਰੇ ਪਾਸੇ ਫੈਲਿਆ ਹੋਵੇ। ਬ੍ਰਹਮ : ਸੂਝ ਜਾਂ ਅਨੁਭਵ ਤੋਂ ਪਰੇ ਦੀ ਅਵੱਸਥਾ, ਜਿੱਥੇ ਇੰਦ੍ਰਿਆਵੀ ਗਿਆਨ ਵੀ ਨਾ ਪੁੱਜ ਸਕਦਾ ਹੋਵੇ, ਜਿੱਥੇ ਗੁਣਾਂ ਦੀਆਂ ਹੱਦਾਂ ਪਾਰ ਕਰ ਜਾਂਦੀਆਂ ਹਨ। ਨਿਤ੍ਯਮ੍ : ਸਦੀਵੀ। ਯਗ੍ਯੇ : ਕੁਰਬਾਨੀ। ਪ੍ਰਤਿ ਸ੍ਥਿਤਮ੍ : ਸਥਿਤ ਹੈ, ਸਥਾਪਿਤ ਹੈ।

**੦ ਸ਼ਲੋਕਾਰਥ :-** 'ਕਰਮ ਨੂੰ ਤੂ ਬ੍ਰਹਮ ਅਥਵਾ ਵੇਦ ਚੋਂ ਉਤਪਨ ਹੋਇਆ ਜਾਣ ਲੈ। ਬ੍ਰਹਮ (ਵੇਦ) ਅੱਖਰ (ਅਰਥਾਤ ਅਵਿਨਾਸ਼ੀ ਪਾਰ ਬ੍ਰਹਮ) 'ਚੋਂ ਪੈਦਾ ਹੋਇਆ ਹੈ। ਇਸ ਲਈ ਸਰਵ ਵਿਆਪੀ ਪਾਰ ਬ੍ਰਹਮ ਸਦਾ ਯਗ ਵਿੱਚ ਪ੍ਰਤਿਸ਼ਟਤ ਹਨ।'

**ਪਦ-ਅਰਥ-ਵਿਸਥਾਰ :-** ਕਰਮ ਬ੍ਰਹਮ ਓਦ੍ ਭਵਮ੍ ਵਿਧਿ = ਵੇਦ ਕਰਤੱਵ ਕਰਮ ਕਰਨ ਦੀ ਵਿਧੀ ਦੱਸਦੇ ਹਨ (4.32) ਮਨੁੱਖ ਨੂੰ ਕਰਤੱਵ ਕਰਨ ਦੀ ਵਿਧੀ ਦਾ ਗਿਆਨ ਵੇਦ ਵਿੱਚ ਹੋਣ ਕਾਰਨ ਹੀ ਕਰਮਾਂ ਨੂੰ ਵੇਦ ਤੋਂ ਉਤਪਨ ਹੋਇਆ ਮੰਨਿਆ ਜਾਂਦਾ ਹੈ। ਵੇਦ ਸ਼ਬਦ ਦੇ ਅੰਤਰਗਤ ਰਿਗ ਯਜੁਰ, ਸਾਮ ਤੇ ਅਥਰ੍ਵ ਵੇਦ ਦੇ ਨਾਲ ਨਾਲ ਸਿਮ੍ਰਤੀ ਪੁਰਾਣ, ਇਤਿਹਾਸ (ਰਾਮਾਇਦ ਮਹਾਭਾਰਤ) ਤੇ ਹੋਰ ਸੰਪਰਦਾਵਾਂ ਦੇ ਗਰੰਥ ਤੇ ਅਨੁਭਵ ਵਚਨ ਵੇਦਾਨੁਕੂਲ ਸਤ੍ ਸ਼ਾਸਤਰਾਂ ਦੀ ਗੱਲ ਕਰਦੇ ਹਨ। ੦ ਬ੍ਰਹਮ ਅਕਸ਼ਰ ਸਮ੍ ਓਦ੍ ਭਵਮ੍ = ਏਥੇ ਬ੍ਰਹਮ ਪਦ, ਵੇਦ ਦਾ ਵਾਚਕ ਹੈ। ਵੇਦਾਂ ਦੀ ਉਤਪਤੀ ਸਚਿਦਾਨੰਦ ਪਰਮਾਤਮਾ ਤੋਂ ਹੋਈ ਹੈ। (17.23) ਪ੍ਰਭੂ ਮੂਲ ਹੈ। ਵੇਦ, ਕਰਮ ਪਾਲਣ ਦੀ ਵਿਧੀ ਦੱਸਦੇ ਹਨ ਤੇ ਮਨੁੱਖ ਉਸ ਦਾ ਕਰਤੱਵ ਪਾਲਣ ਕਰਦੇ ਹਨ। ਕਰਤੱਵ ਪਾਲਣ ਹੀ ਯੱਗ ਹੈ। ਯਗ ਤੋਂ ਵਰਖਾ ਹੁੰਦੀ ਹੈ। ਵਰਖਾ ਤੋਂ ਅੰਨ ਤੇ ਅੰਨ ਤੋਂ ਪ੍ਰਾਣੀ ਹੁੰਦੇ ਹਨ। ਉਨ੍ਹਾਂ ਪ੍ਰਾਣੀਆਂ ਵਿੱਚੋਂ ਮਨੁੱਖੀ, ਕਰਤੱਵ ਕਰਮ ਦੇ ਪਾਲਣ ਤੋਂ ਯਗ ਬਣਦਾ ਹੈ। ਇਸ ਤਰ੍ਹਾਂ ਸ਼੍ਰਿਸਟੀ ਚੱਲਦੀ ਹੈ। ੦ ਤਸ੍ਮਾਤ ਸਰਵ੍ ਗਤਮ੍ ਬ੍ਰਹਮ, ਨਿਤ੍ਯਮ ਯਗ੍ਯੇ ਪ੍ਰਤਿ ਸ੍ਥਿਤਮ੍ : ਏਥੇ ਬ੍ਰਹਮ ਪਦ ਅੱਖਰ (ਸਰਗੁਣ ਨਿਰਾਕਾਰ ਪਰਮਾਤਮਾ) ਦਾ ਵਾਚਕ ਹੈ। ਜੋ ਸਰਬ ਵਿਆਪੀ ਹੈ। ਵੇਦ ਨਹੀਂ। ਪਰਮਾਤਮਾ ਯਗ ਵਿੱਚ ਸਦਾ ਹੀ ਵਿਦਮਾਨ ਰਹਿੰਦਾ ਹੈ। ਭਾਵ ਨਿਸ਼ਕਾਮ ਕਰਮ ਦੀ ਮਹੱਤਤਾ ਦੱਸਣਾ ਹੈ। (18.46) ੦ ਸ਼ੰਕਾ = ਪ੍ਰਭੂ ਜਦ ਸਰਵ ਵਿਆਪੀ ਹੈ ਤਾਂ ਉਸਨੂੰ ਕੇਵਲ ਯਗ ਵਿੱਚ ਹੀ ਕਿਉਂ ਪ੍ਰਤਿਸ਼ਿਟਤ ਕਿਹਾ ਗਿਆ ਹੈ ? ਇਸ ਦਾ ਉੱਤਰ ਇਹ ਹੈ, ਠੀਕ ਪ੍ਰਭੂ ਸਰਵ ਵਿਆਪੀ ਹੈ। ਏਸੇ ਲਈ ਏਥੇ ਉਸ ਨੂੰ ਸਰ੍ਵਗਤ ਕਿਹਾ ਗਿਆ ਹੈ। ਯਗ ਉਸ ਦਾ ਉਪਲਬਦੀ ਸਥਾਨ ਹੈ। ਪ੍ਰਭੂ ਯੁਗ 'ਚੋਂ ਮਿਲਦਾ ਹੈ। ਜਿਵੇਂ ਪਾਣੀ ਤਾਂ ਸਾਰੀ ਧਰਤੀ ਹੇਠ ਹੈ, ਪਰ ਖੂਹ ਵਿੱਚ ਹੀ ਮਿਲਦਾ ਹੈ। ਜਾਂ ਪਾਈਪ ਵਿੱਚ ਤਾਂ ਪਾਣੀ ਹੁੰਦਾ ਹੈ ਪਰ ਮਿਲਦਾ ਟੂਟੀ ਰਾਹੀਂ ਹੀ ਹੈ।

**ਵਿਆਖਿਆ :-** ਦ੍ਰਿਸ਼ਟਮਾਨ ਜਗਤ ਪਸਾਰਾ ਤ੍ਰੈਗੁਣਾਂ ਬ੍ਰਹਮਾ ਦੀ ਸੰਰਚਨਾ ਹੈ। ਜਿਹੜਾ ਸਮਾਂ ਖਲਾਅ (ਪੁਲਾੜ ਆਕਾਸ਼) ਅਤੇ ਕਾਰਜ ਕਾਰਣ ਸਿਧਾਂਤ ਉੱਪਰ ਰੂਪਮਾਨ ਹੈ। ਇਹ ਬਹੁ ਪਾਸਾਰੀ ਕਾਇਨਾਤ ਅਨੰਤ ਪਾਸਾਰੀ ਹੈ। ਹਰ ਪਾਸੇ ਹਰ ਥਾਂ ਹਰ ਸਮੇਂ ਹੈ। ਬ੍ਰਹਮ ਵਿੱਚੋਂ ਜਨਮ ਲੈ ਕੇ ਇਹ ਬ੍ਰਹਮ-ਸਰੂਪ ਸ਼ਕਤੀ ਉੱਚਤਮ ਬ੍ਰਹਮੰਡੀ ਜਗਤ ਦੇ ਰੂਪ ਵਿੱਚ ਆਪਣੇ ਆਪ ਵਿੱਚ ਬੌਧਿਕ ਸਰੂਪ ਹੈ। ਇਹ ਜਗਤ ਪਾਸਾਰੇ ਦੀਆਂ ਕਿਰਨਾਂ ਬੌਧਿਕ ਪ੍ਰਕਾਸ਼ ਵਾਂਗ ਹਨ, ਜਿਵੇਂ ਵੇਦ ਗਿਆਨ ਪ੍ਰਕਾਸ਼ ਹੈ। ਇਹ ਦ੍ਰਿਸ਼ਟਮਾਨ ਜਗਤ ਪਾਸਾਰ ਨਿਰੰਤਰ ਤਰਲ ਪਦਾਰਥ ਵਾਂਗ ਗਤੀਸ਼ੀਲ ਹੈ। (ਜਗਤ ਜੋ ਗਤੀਸ਼ੀਲ ਸੰਸਾਰ ਜੋ ਨਿਰੰਤਰ ਸਿਰਜਦਾ ਹੈ) ਇਸ ਤਰ੍ਹਾਂ ਕਰਮ (ਕੰਮ ਕਿਰਿਆ ਅਤੇ ਬ੍ਰਹਿਮੰਡੀ ਕਾਰਜ) ਇੱਕੋ ਸਾਮਾਨ ਹਨ। ਜੀਵ ਕਾਰਜ ਬ੍ਰਹਿਮੰਡੀ ਕਾਰਜ ਨਿਰੰਤਰ ਕਾਰਜਸ਼ੀਲ ਹਨ। ਜਦੋਂ ਕਰਮ ਉੱਤਮ ਸ਼੍ਰੇਸ਼ਠ, ਨੇਕੀ ਸੇਵਾ ਭਾਵਾਂ ਦੇ ਮੰਤਵ ਨਾਲ ਸੰਪਨ ਹੋਣ, ਤਾਂ ਉਹ ਯੋਗ ਅਖਵਾਉਂਦੇ ਹਨ। ਪ੍ਰਭੂਤਵ ਦੀ ਭਾਵਨਾ ਨਾਲ ਕੀਤਾ ਜਾਣ ਵਾਲਾ ਹਰ ਕਾਰਜ ਯਗ ਹੈ। ਪ੍ਰਭੂ ਸੇਵਾ ਯੱਗ ਹੈ। ਜਿਵੇਂ ਆਦਰਸ਼ ਰਾਜ ਉਹ ਹੈ, ਜਿਸ ਵਿੱਚ ਵਸਦੇ ਸਾਰੇ ਲੋਕ ਮਰਯਾਦਾ ਸ਼ੀਲ ਕਾਨੂੰਨਪਾਲਕ ਹੁੰਦੇ ਹਨ। ਏਸੇ ਤਰ੍ਹਾਂ ਜੇਕਰ ਸਾਰੇ ਜਗਤ ਦੇ ਲੋਕ ਪ੍ਰਭੂਤਵ ਦੀ ਸੇਵਾ ਭਾਵਨਾ ਅਧੀਨ ਮਰਯਾਦਾਸ਼ੀਲ ਬਣ ਕੇ ਉੱਤਮ ਸੇਵਾ ਮਰਯਾਦਾ ਪਾਲਕ ਵਾਲੇ ਕੰਮ ਕਰਨ ਤਾਂ ਇਹ ਵੀ ਯੱਗ ਹੈ। ਫਿਰ ਇਹ ਜਗਤ ਸਵੱਰਗ ਹੈ। ਮਨੁੱਖ ਚਾਹੇ ਤਾਂ ਇਸ ਧਰਤੀ ਨੂੰ ਸਵੱਰਗ ਬਣਾ ਸਕਦਾ ਹੈ। ਇਸ ਲਈ ਮਰਯਾਦਾ ਕੁਰਬਾਨੀ ਤਿਆਗ, ਸਮਰੱਪਣ ਭਾਵਨਾ, ਮਿਲਵਰਤਨ, ਸਹਿਣਸ਼ੀਲਤਾ ਅਤੇ ਸੇਵਾ ਭਾਗ ਜਾਗ੍ਰਿਤ ਕਰਨ ਦੀ ਲੋੜ ਹੈ। ਪ੍ਰਭੂਤਵ ਸ਼ਕਤੀ ਦਾ ਪਾਸਾਰਾ ਪ੍ਰਕ੍ਰਿਤੀ ਦੀ ਬਹੁ ਪਾਸਾਰ ਲੀਲ੍ਹਾ ਵਿੱਚ ਹੈ। ਪ੍ਰਕ੍ਰਿਤੀ ਨੂੰ ਪਵਿੱਤਰ ਰੱਖਣਾ ਵੀ ਯੱਗ ਹੈ। ਪ੍ਰਕ੍ਰਿਤੀ ਪਿਆਰ ਤੋਂ ਭਾਵ ਪ੍ਰਕ੍ਰਿਤੀ ਦੀ ਸੁਰੱਖਿਆ ਸੰਭਾਲ ਅਤੇ ਉਸ ਦੀ ਪਵਿੱਤਰਤਾ ਬਣਾਈ ਰੱਖਣਾ ਹੀ ਤਾਂ ਹੁੰਦਾ ਹੈ।



**3.16 ਸ਼ਲੋਕ :**

*एवम् प्र-वर्तितम् चक्रम्, न अनु-वर्तयति इह य: । अघ-आयु: इन्द्रिय-आ-राम:, मोघम् पार्थ स: जीवति ॥*

*ਏਵਮ੍ ਪ੍ਰਵਿਰ੍ਤਮ੍ ਚਕ੍ਰਮ੍, ਨ ਅਨੁਵਰ੍ਤਯਤਿ ਇਹ ਯਹ।*
*ਅਘ ਆਯੁਹ ਇੰਦ੍ਰਿਯਆਰਾਮਹ, ਮੋਘਮ੍ ਪਾਰ੍ਥ ਸਹਜੀਵਿਤ॥*

**੦ ਸ਼ਬਦ ਅਰਥ :-** ਏਵਮ੍ : ਇਸ ਪ੍ਰਕਾਰ। ਪ੍ਰਵਿਰ੍ਤਮ੍ : ਘੁੰਮਦਾ ਕਰ ਦੇਣਾ, ਵੇਦ ਅਨੁਸਾਰ ਸਥਾਪਿਤ ਕਰਨਾ। ਚਕ੍ਰਮ੍ : ਪਹੀਆ। ਨ : ਨਹੀਂ। ਅਨਵਰ੍ਤਯਤਿ : ਪਿੱਛਾ ਕਰਨਾ, ਪਿੱਛੇ ਆਉਣਾ। ਇਹ : ਏਥੇ। ਯਹ : ਕੌਣ। ਅਘਆਯੁਹ : ਪਾਪ ਵਿੱਚ ਰਹਿਦਾ। ਇੰਦ੍ਰਿਯਆਰਾਮਹ : ਇੰਦ੍ਰਿਆਵੀ ਖੁਸ਼ੀਆਂ ਨੂੰ ਮਾਣਨਾ। ਮੋਘਮ੍ : ਬਿਰਥਾ ਫਜ਼ੂਲ। ਪਾਰ੍ਥ : ਹੇ ਪਾਰਥ। ਸਹਜੀਵਿਤ : ਉਹ ਰਹਿੰਦਾ ਹੈ।

**੦ ਸ਼ਲੋਕਾਰਥ :-** ਹੇ ਪਾਰਥ! ਜੋ, ਇਸ ਲੋਕ ਵਿੱਚ ਇਸ ਤਰ੍ਹਾਂ ਪ੍ਰਚਲਿਤ ਸ਼੍ਰਿਸ਼ਟੀ ਚੱਕਰ ਦੇ ਨਿਯਮਾਂ ਦੀ ਪਾਲਣਾ ਨਹੀਂ ਕਰਦਾ, ਉਹ ਇੰਦ੍ਰਿਆਵੀ ਸੁੱਖਾਂ ਵਿੱਚ ਗੇੜੇ ਖਾਣ ਵਾਲਾ ਪਾਪਮਈ ਜੀਵਨ ਬਤੀਤ ਕਰਨ ਵਾਲਾ – ਬੇਅਰਥ ਹੀ ਜਿਉਂਦਾ ਹੈ।

**ਪਦ-ਅਰਥ-ਵਿਸਥਾਰ :-** ੦ ਏਵਮ੍ ਪ੍ਰਵਿਰਤਤਮ੍ ਚਕ੍ਰਮ੍ = ਪਾਰਥ ਸ਼ਬਦ ਅਰਜਨ ਲਈ ਸੰਬੋਧਨੀ ਸ਼ਬਦ ਹੈ ਕਿ ਉਹ ਉਸ ਪ੍ਰਥਾ (ਕੁੰਤੀ) ਦਾ ਪੁੱਤਰ ਹੈ, ਜਿਸ ਨੇ ਜ਼ਿੰਦਗੀ ਭਰ ਦੁਖ ਸਹਿ ਕੇ ਆਪਣੇ ਕਰਤੱਵ ਦਾ ਪਾਲਣ ਕੀਤਾ। ਉਸ ਨੂੰ ਵੀ ਹੁਣ ਆਪਣੇ ਕਰਤੱਵ ਕਰਮ ਦਾ ਪਾਲਣ ਕਰਨਾ ਚਾਹੀਦਾ ਹੈ। ੦ ਜਿਵੇਂ ਰਥ ਦਾ ਪਹੀਆ ਟੁੱਟ ਜਾਣ 'ਤੇ ਰਥ ਉੱਪਰ ਬੈਠੇ ਸਾਰੇ ਰਥੀ ਤੇ ਸਾਰਥੀ ਸਵਾਰਾਂ ਨੂੰ ਧੱਕਾ ਲੱਗਦਾ ਹੈ। ਇਸ ਤਰ੍ਹਾਂ ਜੇਕਰ ਮਨੁੱਖ ਕਰਤੱਵ ਕਰਮ ਨਹੀਂ ਕਰਦਾ ਤਾਂ ਸਮੁੱਚੀ ਸ਼੍ਰਿਸ਼ਟੀ ਦੇ ਸੰਚਾਲਨ ਵਿੱਚ ਧੱਕਾ ਲੱਗਦਾ ਹੈ। ੦ ਸੰਸਾਰ ਤੇ ਵਿਅਕਤੀ ਵਸਤੂ ਦੋ ਵਸਤੂ ਨਹੀਂ। ਜਿਵੇਂ ਸਰੀਰ ਤੇ ਅੰਗਾਂ ਦਾ ਰਿਸ਼ਤਾ ਅਟੁੱਟ ਹੁੰਦਾ ਹੈ, ਸੰਸਾਰ ਤੇ ਵਿਅਕਤੀ ਵਸਤੂ ਦਾ ਨੇੜੇ ਦਾ ਗੂਹੜਾ ਸੰਬੰਧ ਹੈ। ਜਦ ਵਿਅਕਤੀ ਮਮਤਾ, ਕਾਮਨਾ ਤੇ ਅਹੰਤਾ ਦਾ ਤਿਆਗ ਕਰਕੇ ਕਰਤੱਵ ਕਰਮ ਕਰਦਾ ਹੈ ਤਾਂ ਸੰਸਾਰ ਦੇ ਦੁੱਖਾਂ ਦੀ ਪ੍ਰਾਪਤੀ ਹੁੰਦੀ ਹੈ। ੦ ਇੰਦ੍ਰਯ ਆਰਾਮਹ = ਜੋ ਵਿਅਕਤੀ ਕਾਮਨਾ ਮਮਤਾ ਆਦਿ ਵਿੱਚ ਗ੍ਰਸਿਆ ਇੰਦਰੀਆ ਰਾਹੀਂ ਭੋਗ ਭੋਗਦਾ ਹੈ, ਉਸ ਨੂੰ ਏਥੇ ਭੋਗਾਂ ਵਿੱਚ ਰਮਣ ਕਰਨ ਵਾਲਾ ਕਿਹਾ ਗਿਆ ਹੈ। ਅਜਿਹਾ ਵਿਅਕਤੀ ਪਸ਼ੂ ਤੋਂ ਵੀ ਨੀਵਾਂ ਮੰਨਿਆ ਗਿਆ ਹੈ। ਇੰਦ੍ਰਯਾਨ ਮਨੁੱਖ ਨਵੇਂ ਨਵੇਂ ਅਸਭਿਅ ਕੰਮ ਕਰਦਾ ਹੈ ਜੋ ਦੁੱਖਾਂ ਦਾ ਕਾਰਨ ਬਣਦੇ ਹਨ। ੦ ਅਘਆਯੁਹ = ਭੋਗੀ ਵਿਅਕਤੀ ਹਿੰਸਕ ਬਣ ਜਾਂਦਾ ਹੈ, ਸਵਾਰਥੀ ਬਣਦਾ ਹੈ, ਦੂਜਿਆਂ ਦਾ ਹਿੱਤ ਨਹੀਂ ਕਰਦਾ। ਅਜਿਹੇ ਵਿਅਕਤੀ ਦਾ ਜੀਵਨ ਆਪਣੇ ਆਪ ਨਰਕ ਹੈ। ਪਾਪੀ ਕੇਵਲ ਪਾਪ ਹੀ ਖਾਂਦੇ ਹਨ। ਬੇਅਰਥਾ ਜੀਵਨ ਜਿਉਂਦੇ ਹਨ।

**ਵਿਆਖਿਆ :-** ਪ੍ਰਕ੍ਰਿਤੀ ਦੀ ਸ਼ੁੱਧ ਪ੍ਰਕ੍ਰਿਆ ਇਸ ਧਰਤੀ ਉੱਪਰ ਸਾਰੇ ਜੀਵਾਂ ਦੇ ਜੀਵਨ ਲਈ ਇੱਕ ਸਾਮਾਨ ਵਿਕਾਸ ਕਰਨ ਦੀ ਸ਼ਕਤੀ ਪ੍ਰਦਾਨ ਕਰਨ ਵਾਲੀ ਹੈ। ਪ੍ਰਕ੍ਰਿਤੀ ਦੇ ਨਿਯਮ, ਜੀਵ ਨੂੰ ਵਿਕਾਸ ਕਰਨਾ, ਮਰਯਾਦਾ ਪਾਲਣ, ਮਿਲਕੇ ਇੱਕ ਦੂਜੇ ਦੀ ਸਹਾਇਤਾ ਲੈਣ ਦੇਣ ਅਤੇ ਜੀਓ ਤੇ ਜੀਣ ਦਿਓ ਦੇ ਅਨੁਸਾਰ ਪ੍ਰਬਲ ਹੁੰਦੇ ਹਨ। ਪ੍ਰਕ੍ਰਿਤੀ ਜੀਵ ਨੂੰ ਆਪਣੀ ਪਾਠਸ਼ਾਲਾ ਵਿੱਚ ਇੰਜ ਸਿੱਖਿਆ ਦਿੰਦੀ ਹੈ ਜਿਵੇਂ ਸਕੂਲ ਵਿੱਚ ਗੁਰੂ ਆਪਣੇ ਸ਼ਿਸ਼ੂ ਨੂੰ ਸਿੱਖਿਆ ਦਿੰਦਾ ਹੈ। ਜੋ ਜੀਵ ਇਸ ਧਰਤੀ ਤੇ ਆਉਂਦਾ ਹੈ, ਕਿ ਉਹ ਪ੍ਰਕ੍ਰਿਤੀ ਤੋਂ ਪ੍ਰਾਪਤ ਕਰੇ ਤੇ ਉਸਨੂੰ ਪ੍ਰਕ੍ਰਿਤੀ ਬਣਾਈ ਰੱਖੇ। ਜੀਵ ਇਸ ਤਰ੍ਹਾਂ ਕਾਰਜ ਕਰੇ ਕਿ ਪ੍ਰਕ੍ਰਿਤੀ ਵਾਂਗ ਸਮਾਜ ਉੱਪਰ ਬੋਝ ਨਾ ਬਣੇ। ਸ਼੍ਰਿਸ਼ਟੀ ਦੇ ਨਿਯਮਾਂ ਦੀ ਪਾਲਣ ਕਰਨ ਵਾਲੇ ਉੱਤਮ ਪੁਰਸ਼ ਹੀ ਜੀਵਨ ਦਾ ਸਹੀ ਆਨੰਦ ਪ੍ਰਾਪਤ ਕਰਦੇ ਹਨ। ਸਵੈ ਦੀ ਪਹਿਚਾਣ ਜ਼ਰੂਰੀ ਹੈ, ਇਸ ਲਈ ਕਰਮ ਯੋਗ, ਹੋਮ ਯੱਗ ਯੋਗ ਅਤੇ ਭਗਤੀ ਯੋਗ ਅਜਿਹੇ ਤਿੰਨ ਸਾਧਨ ਹਨ, ਜਿਨ੍ਹਾਂ ਰਾਹੀਂ ਅਸੀਂ ਪ੍ਰਕ੍ਰਿਤੀ ਸਮਾਜ ਅਤੇ ਸੰਸਾਰ ਨੂੰ ਸਵੱਰਗ ਬਣਾ ਸਕਦੇ ਹਾਂ।



**3.17 ਸ਼ਲੋਕ :**

*यः तु आत्म-रतिः एव स्यात्, आत्म-तृप्तः च मानवः। आत्मनि एव च सम्-तुष्टः, तस्य कार्यम् न विद्यते॥*

*ਯਹ ਤੁ ਆਤਮ੍ ਰਤਿਹ ਏਵ ਸ੍ਯਾਤ੍, ਆਤ੍ਮ ਤ੍ਰਪ੍ਤਹ ਚ ਮਾਨਵਹ।*
*ਆਤ੍ਮਨਿ ਏਵ ਚ ਸਮ੍ ਤੁਸ਼੍ਟ੍ਹ, ਤਸ੍ਯ ਕਾਰ੍ਯਮ੍ ਨ ਵਿਦ੍ਯ੍ਤੇ॥*

**੦ ਸ਼ਬਦ ਅਰਥ :-** ਯਹ : ਕੌਣ। ਤੁ : ਪਰੰਤੂ। ਆਤ੍ਮ ਰਤਿਹ : ਸਵੈ ਅੰਦਰ ਆਨੰਦਮਈ ਹੋਣਾ। ਏਵ : ਸਿਰਫ਼। ਸ੍ਥਾਤ੍ : ਹੋ ਸਕਦਾ ਹੈ। ਆਤ੍ਮ ਤ੍ਰਪ੍ਤਹ : ਸਵੈ ਅੰਦਰ ਸੰਤੁਸ਼ਟ। ਚ : ਅਤੇ। ਮਾਨਵਹ : ਵਿਅਕਤੀ। ਆਤ੍ਮਨਿ : ਸਵੈ ਅੰਦਰ, ਅੰਤਹਕਰਣ। ਏਵ : ਸਿਰਫ਼। ਚ : ਅਤੇ। ਸਮ੍ਤੁਸ਼੍ਟ੍ਹ : ਸਵੈ ਬਰਾਬਰ ਸੰਤੁਸ਼ਟ। ਤਸ੍ਯ : ਉਸ ਦੇ। ਕਾਰ੍ਯਾਮ੍ : ਕਰਨ ਯੋਗ ਕੰਮ। ਨ : ਨਹੀਂ। ਵਿਦ੍ਯ੍ਤੇ : ਹੈ।

**੦ ਸ਼ਲੋਕਾਰਥ :-** ਪਰ ਜਿਹੜਾ ਵਿਅਕਤੀ ਕੇਵਲ ਆਤਮਾ ਵਿੱਚ ਹੀ ਰਮਣ ਕਰਨ ਵਾਲਾ ਆਨੰਦਮਈ ਹੈ। ਆਤਮਾ ਅੰਦਰ ਹੀ ਸੰਤੁਸ਼ਟ ਹੈ, ਤ੍ਰਿਪਤ ਹੈ। ਉਸ ਦੇ ਲਈ ਕੋਈ ਹੋਰ ਕਰਤੱਵ ਨਹੀਂ ਹੈ।

**ਪਦ-ਅਰਥ-ਵਿਸਥਾਰ :-** ਯਹਤੁ ਆਤਮ ਰਤਿਹ ਏਵ ਸਯਾਤ੍ ਆਤ੍ਮ ਤ੍ਰਪਤਹ ਚ ਮਾਨਵਹ, ਆਤਮਨਿ ਏਵ ਚ ਸਮੁਤੁਸ਼੍ਟ੍ਹ = ਏਥੇ ਤੁ ਸ਼ਬਦ ਦੀ ਵਰਤੋਂ ਕਰਤੱਵ ਨਾ ਪਾਲਣ ਵਾਲੇ ਲਈ ਕੀਤੀ ਗਈ ਹੈ। ਜਦ ਤੱਕ ਮਨੁੱਖ ਆਪਣਾ ਸੰਬੰਧ ਸੰਸਾਰ ਨਾਲ ਮੰਨਦਾ ਹੈ, ਤਦ ਤੱਕ ਉਹ ਆਪਣੀ ਰਤਿ (ਪ੍ਰਤਿ) ਇੰਦ੍ਰੀਆਂ ਦੇ ਭੋਗਾਂ। ਇਸਤਰੀ ਪੁੱਤਰ ਪਰਿਵਾਰ ਤੇ ਤ੍ਰਿਪਤ ਭੋਜਨ ਅੰਨ ਜਲ ਤੋਂ ਤੇ ਸੰਤੁਸ਼ਟ ਧਨ ਨਾਲ ਮੰਨਦਾ ਹੈ। ਪਰ ਉਸ ਦੀ ਪ੍ਰੀਤਿ ਸੰਤੁਸ਼ਟੀ ਪੂਰੀ ਨਹੀਂ ਹੁੰਦੀ ਕਿਉਂਕਿ ਸੰਸਾਰ ਪ੍ਰਤਿ ਛਿਣ ਬਦਲਦਾ ਹੈ। ਜੜ੍ਹ ਤੇ ਨਾਸ਼ਵਾਨ ਹੈ, ਪਰ ਆਪਣਾ ਆਪ ਸ਼ਰੀਰੀ ਅਵਿਨਾਸ਼ੀ ਹੈ।ਦੋਵਾਂ ਦਾ ਕੋਈ ਸੰਬੰਧ ਨਹੀਂ ਹੈ। ਕਿਸੇ ਵਿਅਕਤੀ ਦੀ ਪ੍ਰੀਤੀ, ਸਦਾ ਸੰਸਾਰ ਨਾਲ ਨਹੀਂ ਰਹਿੰਦੀ, ਇਹ ਸਾਰਿਆਂ ਦਾ ਅਨੁਭਵ ਹੈ। ੦ ਮਾਨਵ ਸ਼ਬਦ ਦਾ ਅਰਥ ਸੰਨਿਆਸੀ ਹੈ। ਬਾਹਰ ਤੇ ਅੰਦਰ ਤੋਂ, ਜੋ ਬ੍ਰਹਮ ਨੂੰ ਗ੍ਰਹਿਣ ਕਰਦਾ ਹੈ। ਉਸਨੂੰ ਮਾਨ ਪ੍ਰਤ੍ਯਗ੍ ਦਰਸ਼ਨ ਕਹਿੰਦੇ ਹਨ, ਇਸ ਅਰਥ ਨੂੰ ਪ੍ਰਕਾਸ਼ਨ ਕਰਨ ਵਾਲਾ ਮਾਨਵ ਹੈ। ਮਾਨਵ ਸ਼ਬਦ ਏਥੇ ਇਸ ਲਈ ਇਹ ਦੱਸਣ ਲਈ ਹੈ ਕਿ ਜਿਹੜਾ ਵਿਅਕਤੀ ਇਸ ਤਰ੍ਹਾਂ ਦਾ ਹੈ ਉਹ ਮਾਨਵ ਹੈ। ਮਾਨਵ ਕਰਤੱਵ ਕਰਮ ਕਰਦਾ ਹੈ। ੦ ਤਸ੍ਯ ਕਾਰ੍ਯਮ੍ ਨ ਵਿਦ੍ਯ੍ਤੇ = ਮਨੁੱਖ ਲਈ ਜੋ ਵੀ ਕਰਤੱਵ ਕਰਮ ਵਿਧਾਨ ਕੀਤਾ ਗਿਆ ਹੈ। ਉਸ ਦਾ ਮੁੱਖ ਉਦੇਸ਼ ਪ੍ਰਮਾਤਮਾ ਦੀ ਪ੍ਰਾਪਤੀ ਹੈ। ਜਿਸ ਦੀ ਪ੍ਰਾਪਤੀ ਪਿੱਛੋਂ ਹੋਰ ਕੁੱਝ ਪਾਉਣਾ ਜਾਣਨਾ, ਕਰਨਾ ਬਾਕੀ ਨਹੀਂ ਰਹਿ ਜਾਂਦਾ।

**ਵਿਆਖਿਆ :-** ਪ੍ਰਕ੍ਰਿਤੀ ਵਿੱਚ ਕਰਮ ਪ੍ਰਧਾਨ ਸ਼ਕਤੀ ਹੈ ਪਰ ਆਤਮਾ ਵਿੱਚ ਕਰਮ ਪ੍ਰਕਿਰਿਆ ਨਹੀਂ। ਕ੍ਰਿਆਹੀਣਤਾ ਅਤੇ ਆਤਮਾ ਇੱਕ ਸਮਾਨ ਹੈ। ਮਨ ਤਾਂ ਪ੍ਰਕ੍ਰਿਤੀ ਦੀ ਇੱਕ ਗਤੀ ਹੈ, ਅਵੱਸਥਾ ਜਾਂ ਦਸ਼ਾ ਹੈ, ਜਿਸ ਵਿੱਚ ਕਰਮ ਨਿਰੰਤਰ ਕਾਰਜ ਕਰਦਾ ਹੈ। ਮਨ ਦੇ ਕਾਰਜ ਕਰਨ ਵਿੱਚ ਵਿਸ਼ੇਸ਼ਤਾ ਹੈ, ਪਰ ਜਦੋਂ ਮਨ ਬਾਹਰੀ ਸੰਸਾਰ ਨਾਲ ਇੰਦ੍ਰਿਆਵੀ ਸਹਾਇਤਾ ਨਾਲ ਟੱਕਰ ਲੈਂਦਾ ਹੈ ਤਾਂ ਇਸ ਦੀਆਂ ਗਤੀਵਿਧੀਆਂ ਵਧ ਜਾਂਦੀਆਂ ਹਨ। ਜਦੋਂ ਇਹ ਸਵੈ ਜਾਂ ਆਤਮ ਵਿੱਚ ਪ੍ਰਵੇਸ਼ ਕਰਦਾ ਹੈ ਤਾਂ ਇਸ ਦੀ ਹਲਚਲ ਖ਼ਤਮ ਹੋ ਜਾਂਦੀ ਹੈ। ਜਿਵੇਂ

ਦਰਿਆ, ਸਾਗਰ ਵਿੱਚ ਜਾ ਮਿਲਣ ਤੋਂ ਪਹਿਲਾਂ ਬਹੁਤ ਚੰਚਲ ਸ਼ੋਰ ਮਚਾਉਣ ਵਾਲਾ ਮਚਲਦਾ ਤੇਜ਼ ਰਫ਼ਤਾਰ ਵਾਲਾ ਦਰਿਆ ਹੁੰਦਾ ਹੈ, ਪਰ ਸਮੁੰਦਰ ਵਿੱਚ ਜਾ ਕੇ ਇਸ ਦੀ ਸਾਰੀ ਹਲਚਲ ਚੰਚਲਤਾ ਤੇ ਤੇਜ਼ੀ ਖ਼ਤਮ ਹੋ ਜਾਂਦੀ ਹੈ। ਏਸੇ ਤਰ੍ਹਾਂ ਮਨ ਜਦੋਂ ਆਤਮਾ ਵਿੱਚ ਪ੍ਰਵੇਸ਼ ਕਰ ਲੈਂਦਾ ਹੈ। ਉਸ ਦੀ ਸਾਰੀ ਚੰਚਲਤਾ ਸਮਾਪਤ ਹੋ ਜਾਂਦੀ ਹੈ। ਉਹ ਆਤਮਾ ਸਰੂਪ ਧਾਰਨ ਕਰਦਾ ਹੈ। ਵਿਸਮਾਦ, ਮੋਕਸ਼, ਆਨੰਦ, ਆਤਮਾ ਦਾ ਮੂਲ ਲੱਛਣ ਹੈ। ਜਿਹੜਾ ਮਨ ਸਵੈ ਆਤਮਾ ਵਿੱਚ ਲੀਨ ਹੋ ਜਾਂਦਾ ਹੈ। ਉਹ ਆਪ ਵਿਸਮਾਦ ਮੋਕਸ਼ ਆਨੰਦ ਦੀ ਅਵੱਸਥਾ ਗ੍ਰਹਿਣ ਕਰ ਲੈਂਦਾ ਹੈ। ਸਾਰੀਆਂ ਗਤੀਵਿਧੀਆਂ (ਜੋ ਮਨ ਅੰਦਰ ਚੱਲਦੀਆਂ ਰਹਿੰਦੀਆਂ ਹਨ) ਆਤਮਾ ਅੰਦਰ ਸ਼ਾਂਤ ਹੋ ਜਾਂਦੀਆਂ ਹਨ। ਇਸ ਤਰ੍ਹਾਂ ਸਾਰੇ ਜੀਵ ਆਪਣੀ ਮੰਜ਼ਿਲ ਵੱਲ ਅਚੇਤ ਸੁਚੇਤ ਰੂਪ ਵਿੱਚ ਵਧਣ ਲਈ ਰੁਚਿਤ ਹਨ। ਉਹ ਮੰਜ਼ਿਲ ਹੈ, ਮਨ ਦਾ ਆਤਮਾ ਵਿੱਚ ਲੀਨ ਹੋਣਾ। ਜਿੱਥੇ ਜਾ ਕੇ ਕਿਸੇ ਦੀ ਕੋਈ ਫਰਜ਼ ਭਾਵਨਾ ਨਹੀਂ। ਸ਼੍ਰੀ ਰਾਮਾ ਕ੍ਰਿਸ਼ਨ ਜੀ ਦੇ ਸ਼ਬਦਾਂ ਵਿੱਚ, 'ਘੜੀ ਅੰਦਰ ਮਿੰਟ ਤੇ ਘੰਟੇ ਦੀਆਂ ਵੱਡੀਆਂ ਛੋਟੀਆਂ ਸੂਈਆਂ ਆਪਸ ਵਿੱਚ ਵੱਖ ਵੱਖ ਕੰਮ ਕਰਦੀਆਂ, ਹਰ ਘੰਟੇ ਇੱਕ ਵਾਰ ਇਕੱਠੀਆਂ ਹੁੰਦੀਆਂ ਹਨ। ਜੀਵ ਆਤਮਾ ਤੇ ਪਰਮ ਆਤਮਾ ਭਾਵੇਂ ਵੱਖ-ਵੱਖ ਵਿਖਾਈ ਹਨ। ਇੱਕ ਸਮੇਂ ਇਹ ਵੀ ਦੋਵੇਂ ਆਪਸ ਵਿੱਚ ਮਿਲ ਜਾਂਦੇ ਹਨ। ਜਿਸ ਵਿਅਕਤੀ ਦੀ ਚੇਤਨਾ ਵਿੱਚ ਪ੍ਰਭੂਤੱਵ ਪ੍ਰਕਾਸ਼ ਹੈ, ਉਸ ਵਿੱਚ ਆਪਣੇ ਆਪ ਸਵੈ ਵਿਸ਼ਵਾਸ, ਪੂਰਣਤਾ ਫਰਜ਼ ਪੂਰਤੀ ਲਈ ਸ਼ਕਤੀ ਆ ਜਾਂਦੀ ਹੈ। ਅਜਿਹੇ ਵਿਅਕਤੀ ਲਈ ਭੌਤਿਕ ਵਸਤੂਆਂ ਦਾ ਮੋਹ ਖ਼ਤਮ ਹੋ ਜਾਂਦਾ ਹੈ। ਨਾ ਔਰਤ ਦਾ ਮੋਹ, ਨਾ ਸ਼ਰਾਬ ਦੀ ਖਿੱਚ, ਨਾ ਪੈਸੇ ਦਾ ਲਾਲਚ, ਨਾ ਪਦਵੀ ਹੰਕਾਰ, ਨਾ ਕ੍ਰੋਧ ਦੀ ਅੱਗ, ਨਾ ਕਾਮਕ ਲੋਚਾ। ਉਹ ਤਾਂ ਆਤਮ ਸਰੂਪ ਸਹਿਜ ਮਈ ਅਵੱਸਥਾ ਵਿੱਚ ਵਿਚਰਦਾ ਹੈ।



**3.18 ਸ਼ਲੋਕ :**

*न एव तस्य कृतेन अर्थः, न अ-कृतेन इह क:-चन। न च अस्य सर्व-भूतेषु, क:-चित् अर्थ-वि-अप-आ-श्रयः॥*

***ਨ ਏਵ ਤਸ੍ਯ ਕ੍ਰਤੇਨ ਅਰ੍ਥਹ, ਨ ਅਕ੍ਰਤੇਨ ਇਹ ਕਹਚਨ।***

***ਨ ਚ ਅਸ੍ਯ ਸਰ੍ਵ ਭੂਤੇਸ਼ੁ, ਕਹਚਿਤ੍ ਅਰ੍ਥ ਵਿਅਪ ਆਸ਼੍ਰ੍ਯਹ॥***

**੦ ਸ਼ਬਦ ਅਰਥ :-** ਨ : ਨਹੀਂ। ਏਵ : ਭੀ। ਤਸ੍ਯ : ਉਸ ਦਾ। ਕ੍ਰਤੇਨ : ਕੰਮ ਰਾਹੀਂ। ਅਰ੍ਥਹ : ਸੰਬੰਧਤ ਹੈ, ਫਿਕਰਮੰਦ ਹੈ। ਨ : ਨਹੀਂ। ਅਕ੍ਰਤੇਨ : ਕੰਮ ਰਾਹੀਂ। ਇਹ : ਏਥੇ। ਕਹਚਨ : ਕੋਈ। ਨ : ਨਹੀਂ। ਚ : ਅਤੇ। ਆਸ੍ਯ : ਇਸ ਆਦਮੀ ਦਾ। ਸਰ੍ਵ ਭੂਤੇਸ਼ੁ : ਸਾਰੇ ਜੀਵਾਂ ਅੰਦਰ। ਕਹਚਿਤ੍ : ਕੋਈ। ਅਰ੍ਥ ਵਿਅਪ ਆਸ਼੍ਰ੍ਯਹ : ਕਿਸੇ ਵਸਤੂ ਉੱਪਰ ਆਸਰਾ ਕਰਨਾ।

**੦ ਸ਼ਲੋਕਾਰਥ :-** ਉਸ ਵਿਅਕਤੀ ਦਾ ਇਸ ਸੰਸਾਰ ਵਿੱਚ ਨਾ ਤਾਂ ਕਰਮ ਕਰਨ ਨਾਲ ਕੋਈ ਪ੍ਰਯੋਜਨ ਪੂਰਾ ਹੁੰਦਾ ਹੈ, ਨਾ ਹੀ ਕਰਮ ਨਾ ਕਰਨ ਨਾਲ ਕੋਈ ਮੰਤਵ ਦੀ ਪੂਰਤੀ ਹੁੰਦੀ ਹੈ, ਇਸ ਦਾ ਸਮੁੱਚੇ ਪ੍ਰਾਣੀਆਂ ਵਿੱਚ (ਅਰਥਾਤ ਕਿਸੇ ਵੀ ਪ੍ਰਾਣੀ ਦੇ ਨਾਲ) ਕੁੱਝ ਵੀ ਸਵਾਰਥ ਸੰਬੰਧ ਨਹੀਂ ਹੁੰਦਾ।

**ਪਦ-ਅਰਥ-ਵਿਸਥਾਰ :-** ੦ ਨ ਏਵ ਤਸ੍ਯ ਕ੍ਰਤੇਨ ਅਰ੍ਥਹ = ਹਰ ਇੱਕ ਵਿਅਕਤੀ ਦੀ ਕਰਨ ਦੀ ਪ੍ਰਵਿਰਤੀ ਜਦ ਤੱਕ ਸੰਸਾਰਕ ਵਸਤੂਆਂ ਦੀ ਪ੍ਰਾਪਤੀ ਲਈ ਹੁੰਦੀ ਹੈ, ਤਦ ਤੱਕ ਉਸ ਦਾ ਆਪਣੇ ਲਈ ਕਰਨਾ ਬਾਕੀ ਰਹਿੰਦਾ ਹੈ। ਜਦ ਤੱਕ ਉਸ ਦਾ ਆਪਣੇ ਲਈ ਕਰਨਾ ਬਾਕੀ ਰਹਿੰਦਾ ਹੈ। ਤਦ ਤੱਕ ਉਸ ਦੀ ਪ੍ਰਾਪਤ ਕਰਨ ਦੀ ਇੱਛਾ ਰਹਿੰਦੀ ਹੈ। ਏਸੇ ਪਾਉਣ ਦੀ ਇੱਛਾ ਕਾਰਨ ਵਿਅਕਤੀ ਬੰਧਨਾਂ ਵਿੱਚ ਬੱਝਦਾ ਹੈ। ਇਸ ਇੱਛਾ ਨਿਵ੍ਰਿਤੀ ਲਈ ਕਰਤੱਵ ਕਰਮ ਕਰਨ ਦੀ ਲੋੜ ਪੈਂਦੀ ਹੈ। ੦ ਕਰਮ ਦੋ ਪ੍ਰਕਾਰ ਨਾਲ ਕੀਤੇ ਜਾਂਦੇ ਹਨ। 1. ਕਾਮਨਾ ਪੂਰਤੀ ਲਈ 2. ਕਾਮਨਾ ਨਿਵ੍ਰਿਤੀ ਵਾਸਤੇ। ਸਾਧਾਰਨ ਵਿਅਕਤੀ ਕਾਮਨਾ ਪੂਰਤੀ ਲਈ ਤੇ ਕਰਮ ਯੋਗੀ ਕਾਮਨਾ ਨਿਵ੍ਰਿਤੀ ਲਈ ਕਰਮ ਕਰਦੇ ਹਨ। ਇਸ ਲਈ ਕਰਮ ਯੋਗ ਤੋਂ ਮਹਾਂਪੁਰਸ਼ ਵਿੱਚ ਕੋਈ ਵੀ ਕਾਮਨਾ ਨਾ ਰਹਿਣ ਦੇ ਕਾਰਨ ਉਸ ਦਾ ਕਿਸੇ ਵੀ ਕਰਤੱਵ ਨਾਲ ਛਿਣ-ਮਾਤਰ ਵੀ ਸੰਬੰਧ ਨਹੀਂ ਰਹਿੰਦਾ। ਉਸ ਦੇ ਰਾਹੀਂ ਨਿਰਸਵਾਰਥ ਭਾਵ ਤੋਂ ਸਮੁੱਚੀ ਸ੍ਰਿਸ਼ਟੀ ਲਈ ਤੇ ਹਿਤ ਵਾਸਤੇ ਕਰਤੱਵ ਕਰਮ ਹੁੰਦੇ ਹਨ। ਪਦਾਰਥ ਸਰੀਰ ਇੰਦ੍ਰੀਆਂ ਅੰਤਹਕਰਣ ਆਦਿ ਕੇਵਲ ਸੰਸਾਰ ਦੇ ਹਨ, ਸੰਸਾਰ ਤੋਂ ਮਿਲੇ ਹਨ। ਵਿਅਕਤੀਗਤ ਨਹੀਂ। ਇਸ ਲਈ ਸੰਸਾਰ ਹਿੱਤ ਲਈ ਕਰਨਾ ਜ਼ਰੂਰੀ ਹੈ। ੦ ਨ ਅਕ੍ਰਤੇਨ ਇਹ ਕਹਚਨ = ਜਿਸ ਨੇ ਸਰੀਰ ਬੁੱਧੀ ਇੰਦਰੀਆਂ ਮਨ ਆਦਿ ਨਾਲ ਆਪਣਾ ਸੰਬੰਧ ਮੰਨ ਲਿਆ ਹੈ ਤੇ ਜੋ ਆਲਸ ਪ੍ਰਸਾਦ, ਆਦਿ ਵਿੱਚ ਰੁਚੀ ਰੱਖਦਾ ਹੈ, ਉਹ ਕਰਮਾਂ ਨੂੰ ਨਹੀਂ ਕਰਨਾ ਚਾਹੁੰਦਾ, ਕਿਉਂ ਉਸ ਦਾ ਪ੍ਰਯੋਜਨ ਪ੍ਰਸਾਦ ਆਲਸ ਆਰਾਮ ਆਦਿ ਤੋਂ ਉਤਪੰਨ ਤਾਮਸ ਸੁੱਖ ਰਹਿੰਦਾ ਹੈ (18.39) ਪਰ ਮਹਾਂਪੁਰਸ਼ਾਂ ਲਈ ਇੰਜ ਕਰਨਾ ਜ਼ਰੂਰੀ ਨਹੀਂ। ਜੋ ਵਿਅਕਤੀ ਸਾਤਵਿਕ ਸੁੱਖ ਤੋਂ ਉੱਚਾ ਉੱਠ ਚੁੱਕਾ ਹੈ। ਤਾਮਸ ਸੁੱਖ ਵਿੱਚ ਕਿਵੇਂ ਆ ਸਕਦਾ ਹੈ ? ੦ ਨ ਚ ਆਸ੍ਯ ਸਰਵ ਭੂਤੇਸ਼ੁ ਕਹਚਿਤ੍ ਅਰ੍ਥ ਵਿਅਪ ਆਸ਼੍ਰ੍ਯਹ = ਸ਼ਰੀਰ ਤੇ ਸੰਸਾਰ ਨਾਲ ਛਿਣ ਮਾਤਰ ਸੰਬੰਧ ਨਾ ਹੋਣ ਕਾਰਨ ਉਸ ਮਹਾਂਪੁਰਸ਼ ਦੀਆਂ ਸਾਰੀਆਂ ਕ੍ਰਿਆਵਾਂ ਦੂਜਿਆਂ ਦੇ ਹਿੱਤ ਵਾਸਤੇ ਹੁੰਦੀਆਂ ਹਨ। ਜਿਵੇਂ ਸਰੀਰ ਦੇ ਸਾਰੇ ਅੰਗ ਸਰੀਰ ਹਿਤ ਲਈ ਲੱਗੇ ਰਹਿੰਦੇ ਹਨ। ਇਸੇ ਤਰ੍ਹਾਂ ਮਹਾਂਪੁਰਸ਼ ਦਾ ਆਪਣਾ ਅਖਵਾਉਣ ਵਾਲਾ ਸਰੀਰ (ਜੋ ਸੰਸਾਰ ਦਾ ਇੱਕ ਛੋਟਾ ਜਿਹਾ ਅੰਸ਼ ਹੈ) ਸੰਸਾਰ ਦੇ ਹਿੱਤ ਵਿੱਚ ਲੱਗਾ ਰਹਿੰਦਾ ਹੈ। ਉਸ ਦਾ ਭਾਵ ਅਤੇ ਉਸ ਦੀਆਂ ਸੰਪੂਰਨ ਚੇਸ਼ਟਾਵਾਂ ਸੰਸਾਰ ਹਿੱਤ ਲਈ ਹੁੰਦੀਆਂ ਹਨ। ੦ ਸਿੱਧ ਮਹਾਂਪੁਰਸ਼ ਲਈ ਭਗਵਾਨ ਤਿੰਨ ਗੱਲਾਂ ਕਹਿੰਦੇ ਹਨ। 1. ਕਰਮ ਕਰਨ ਨਾਲ ਉਸ ਦਾ ਕੋਈ ਪ੍ਰਯੋਜਨ ਨਹੀਂ ਰਹਿੰਦਾ। 2. ਕਰਮ ਨਾ ਕਰਨ ਨਾਲ ਉਸ ਦਾ ਕੋਈ ਪ੍ਰਯੋਜਨ ਨਹੀਂ ਰਹਿੰਦਾ। 3. ਕਿਸੇ ਵੀ ਪ੍ਰਾਣੀ ਤੇ ਪਦਾਰਥ ਨਾਲ ਉਸ ਦਾ ਛਿਣ ਪਲ ਲਈ ਸੰਬੰਧ ਨਹੀਂ ਰਹਿੰਦਾ। ੦ ਜਦ ਤੱਕ ਮਨੁੱਖ ਵਿੱਚ ਕਰਨ ਦਾ ਰਾਗ, ਪਾਉਣ ਦੀ ਇੱਛਾ ਜਿਉਣ ਦੀ ਆਸ਼ਾ ਤੇ ਮਰਨ ਦਾ ਡਰ ਰਹਿੰਦਾ ਹੈ, ਤਦ ਤੱਕ ਉਸ 'ਤੇ ਕਰਤੱਵ ਦਾ ਦਾਯਿਤਵ ਰਹਿੰਦਾ ਹੈ ਪਰ ਜਿਸ ਵਿੱਚ ਕੋਈ ਨਾ ਰਾਗ, ਨਾ ਵਸਤੂ ਪ੍ਰਾਪਤੀ ਦੀ ਇੱਛਾ, ਨਾ ਜੀਵਨ ਦੀ ਆਸ਼ਾ ਨਾ ਮੌਤ ਦਾ ਡਰ ਹੈ, ਉਸ ਨੂੰ ਤਾਂ ਕਰਤੱਵ ਕਰਨਾ ਹੀ ਨਹੀਂ ਪੈਂਦਾ। ਉਸ ਦੇ ਕਰਤੱਵ ਤਾਂ ਆਪਣੇ ਆਪ ਹੀ ਹੁੰਦੇ ਰਹਿੰਦੇ ਹਨ।

**ਵਿਆਖਿਆ :-** ਇਸ ਸ਼ਲੋਕ ਵਿੱਚ ਉਸ ਵਿਅਕਤੀ ਤੋਂ ਭਾਵ, ਉਹ ਵਿਅਕਤੀ ਹੈ, ਜਿਸ ਨੇ ਸਵੈ-ਆਤਮਾ ਦੀ ਪਹਿਚਾਣ ਕਰ ਲਈ ਹੈ। ਜਿਵੇਂ ਗੂਹੜੀ ਨੀਂਦ ਵਿੱਚ ਵਿਅਕਤੀ ਬੇਫਿਕਰੀ ਦੇ ਆਲਮ ਵਿੱਚ ਸੰਤੁਸ਼ਟੀ ਤੁਸ਼ਟੀ ਦੇ ਆਨੰਦਿਤ ਆਲਮ ਵਿੱਚ ਸੁੱਤਾ ਰਹਿੰਦਾ ਹੈ। ਏਸੇ ਤਰ੍ਹਾਂ ਜਿਹੜਾ ਵਿਅਕਤੀ ਅਧਿਆਤਮਕ ਪ੍ਰਕਾਸ਼ ਨਾਲ ਭਰਪੂਰ ਹੈ। ਉਹ ਅਨੰਤ ਆਨੰਦ ਵਿੱਚ ਰਹਿੰਦਾ ਹੈ। ਨਾ ਉਸ ਨੇ ਕੁੱਝ ਪ੍ਰਾਪਤ ਕਰਨਾ ਹੈ, ਨਾ ਲੈਣਾ ਨਾ ਦੇਣਾ ਹੈ। ਇਹ ਸਹਿਜ ਸੁਖ ਸ਼ਾਂਤੀ ਦੀ ਅਵੱਸਥਾ ਨੂੰ ਬ੍ਰਹਮ ਅਵੱਸਥਾ ਕਹਿੰਦੇ ਹਾਂ। ਸ਼੍ਰੀ ਰਾਮ ਕ੍ਰਿਸ਼ਨ ਜੀ ਦੇ ਕਥਨ ਅਨੁਸਾਰ, 'ਅਧਿਆਤਮਕ ਪ੍ਰਕਾਸ਼ ਨਾਲ ਰੌਸ਼ਨ ਹੋਏ ਵਿਅਕਤੀ ਵਿੱਚ ਅਨੰਤ ਬੇਪਨਾਹ ਖੁਸ਼ੀ ਦਾ ਭੰਡਾਰ ਹੁੰਦਾ ਹੈ। ਜਿਵੇਂ ਸਮੁੰਦਰ ਦੀ ਉੱਪਰਲੀ ਤਹਿ ਭੜਥੂ ਪਾਉਣ ਵਾਲੀ ਤੇਜ਼ ਪ੍ਰਬਲ ਹੁੰਦੀ ਹੈ। ਪਰੰਤੂ ਉਸ ਦੇ ਧੁਰ ਹੇਠਾਂ ਸ਼ਾਂਤੀ ਖਾਮੋਸ਼ੀ ਅਤੇ ਚੁੱਪ ਹੁੰਦੀ ਹੈ। ਇਹੋ ਜਿਹੀ ਅਵੱਸਥਾ ਹੀ ਪ੍ਰਭੂਤਵ ਪ੍ਰਕਾਸ਼ ਵਾਲੇ ਵਿਅਕਤੀ ਦੀ ਹੁੰਦੀ ਹੈ। ਇਸ ਪ੍ਰਾਪਤੀ ਲਈ ਕਰਮ ਯੋਗ ਮਾਰਗ ਸਭ ਤੋਂ ਉੱਤਮ ਮਾਰਗ ਹੈ।



**3.19 ਸ਼ਲੋਕ :**

*तस्मात् अ-सक्त: सततम्, कार्यम् कर्म सम्-आ-चर। अ-सक्त: हि आ-चरन् कर्म, परम् आप्-नोति पुरूष:॥*

***ਤਸ੍ਮਾਤ੍ ਆਸਕ੍ਤ੍ਹ ਸਤਤਮ੍, ਕਾਰ੍ਯਮ੍ ਕਰ੍ਮ ਸਮ੍ ਆਚਰ।***
***ਅਸਕ੍ਤ੍ਹ ਹਿ ਆਚਰਨ੍ ਕਰ੍ਮ, ਪਰਮ੍ ਆਪ੍ਨੋਤਿ ਪੁਰੁਸ਼ਾਹ॥***

**੦ ਸ਼ਬਦ ਅਰਥ :-** ਤਸ੍ਮਾਤ੍ : ਇਸ ਲਈ। ਆਸਕ੍ਤ੍ਹ : ਮੋਹ ਬੰਧਨ ਤੋਂ ਮੁਕਤ। ਸਤਤਮ੍ : ਨਿਰੰਤਰ, ਹਮੇਸ਼ਾ। ਕਾਰ੍ਯਮ੍ : ਜੋ ਕਰਨਾ ਚਾਹੀਦਾ ਹੈ। ਕਰ੍ਮ : ਕੰਮ, ਕ੍ਰਿਆ। ਸਮ੍ਆਚਰ : ਕਰਨਾ, ਪੂਰਾ ਕਰਨਾ, ਆਯੋਜਿਤ ਕਰਨਾ। ਅਸਕ੍ਤ੍ਹ : ਬਿਨਾ ਮੋਹ ਬੰਧਨ ਤੋਂ। ਹਿ : ਕਿਉਂਕਿ। ਆਚਰਨ : ਆਯੋਜਿਤ, ਪੂਰਾ ਕਰਨਾ। ਕਰ੍ਮ : ਕੰਮ। ਪਰਮ੍ : ਉੱਚਤਮ, ਮਹਾਨ। ਆਪ੍ਨੋਤਿ : ਪ੍ਰਾਪਤ ਕਰਨਾ। ਪੁਰੁਸ਼ਾਹ : ਵਿਅਕਤੀ।

**੦ ਸ਼ਲੋਕਾਰਥ :-** ਬਿਨਾਂ ਮੋਹ ਬੰਧਨ ਤੋਂ ਆਪਣੀਆਂ ਜ਼ਰੂਰੀ ਫਰਜ਼ਾਂ ਦੀਆਂ ਪੂਰਤੀਆਂ ਕਰਦੇ ਰਹੋ। ਮੋਹ ਬੰਧਨ ਤੋਂ ਮੁਕਤ ਹੋ ਕੇ, ਜੋ ਆਦਮੀ ਆਪਣੇ ਫਰਜ਼ ਨਿਭਾਉਂਦਾ ਹੈ। ਉਹ ਪ੍ਰਭੂਤੱਵ ਨੂੰ ਪ੍ਰਾਪਤ ਕਰਦਾ ਹੈ।

**ਪਦ-ਅਰਥ-ਵਿਸਥਾਰ :-** ੦ ਤਸ੍ਮਾਤ੍ ਆਸਕ੍ਤ੍ਹ ਸੱਤਮ੍, ਕਾਰਯਮ੍ ਕਰ੍ਮ ਸਮ੍ ਆਚਰ = ਤਸ੍ਮਾਦ ਪਦ ਦੀ ਵਰਤੋਂ ਪਹਿਲੇ ਸ਼ਲੋਕ ਦਾ ਸੰਬੰਧ ਇਸ ਸ਼ਲੋਕ ਨਾਲ ਜੋੜਨ ਲਈ ਕੀਤੀ ਗਈ ਹੈ। ਭਗਵਾਨ ਪਹਿਲੇ ਸ਼ਲੋਕ ਵਿੱਚ ਵਰਨਣ ਕੀਤੇ ਮਹਾਂਪੁਰਸ਼ ਵਾਂਗ ਨਿਸ਼ਕਾਮ ਭਾਵ ਤੋਂ ਕਰਤੱਵ ਕਰਮ ਕਰਨ ਦੀ ਸਲਾਹ ਦਿੰਦੇ ਹਨ। ਆਪਣੇ ਸਰੂਪ 'ਸ੍ਵ' ਵਾਸਤੇ ਕਰਮ ਕਰਨ ਤੇ ਨਾ ਕਰਨ ਨਾਲ ਕੋਈ ਪ੍ਰਯੋਜਨ ਨਹੀਂ ਹੈ। ਕਰਮ ਸਦੈਵ 'ਪਰ' (ਦੂਜਿਆਂ) ਦੇ ਲਈ ਹੁੰਦਾ ਹੈ। 'ਸ੍ਵ' ਦੇ ਲਈ ਨਹੀਂ ਹੁੰਦਾ। ਦੂਜਿਆਂ ਲਈ ਕਰਮ ਕਰਨ ਦਾ ਰਾਗ ਮਿਟ ਜਾਂਦਾ ਹੈ। ੦ ਆਸਤਿਕ = ਆਪਣੇ ਸਰੂਪ ਨਾਲ ਜੜ੍ਹ ਪਦਾਰਥਾਂ ਦੇ ਪ੍ਰਤਿ ਬਣੀ ਖਿੱਚ ਨੂੰ ਆਸਤਿਕ ਕਹਿੰਦੇ ਹਨ, 'ਮੈਂ ਸਰੀਰ ਹਾਂ ਤੇ ਸਰੀਰ ਮੇਰਾ ਹੈ। ਇੰਜ ਕਰਨਾ ਸਰੀਰ ਆਦਿ ਨਾਸ਼ਵਾਨ ਪਦਾਰਥਾਂ ਦਾ ਮਹੱਤਵ ਅੰਤਹਕਰਣ ਵਿੱਚ ਅੰਕਿਤ ਹੁੰਦਾ ਹੈ। ਏਸੇ ਲਈ ਉਨ੍ਹਾਂ ਪਦਾਰਥ ਵਿੱਚ ਆਸਤਿਕ ਹੋ ਜਾਂਦੀ ਹੈ। ਅਜਿਹਾ ਮਨੁੱਖ ਦੂਜਿਆਂ ਦਾ ਹਿੱਤ ਨਹੀਂ ਕਰ ਸਕਦਾ। ਬਿਨਾਂ ਆਸਤਿਕ ਤੋਂ ਵਿਅਕਤੀ ਲੋਕ ਹੇਤੂ ਕਾਰਜ ਕਰਦਾ ਹੈ। ੦ ਕਾਰ੍ਯਮ੍ ਕਰ੍ਮ ਸਮ੍ ਆਚਰ = ਕਰਤੱਵ ਉਸ ਨੂੰ ਕਹਿੰਦੇ ਹਨ ਜਿਸ ਨੂੰ ਕਰ ਸਕਦੇ ਹਾਂ। ਜਿਸ ਨੂੰ ਜ਼ਰੂਰੀ ਕਰਨਾ ਹੀ ਚਾਹੀਦਾ ਹੈ। ਕਰਤੱਵ, ਆਪਣੇ ਸਵਾਰਥ ਤਿਆਗ ਕੇ ਦੂਜਿਆਂ ਦੇ ਹਿਤ ਵਾਲਾ ਕੰਮ ਕਰਨ ਦਾ ਹੀ ਨਾਂ ਹੈ। ਕਰਤੱਵ ਦਾ ਸੰਬੰਧ ਹਮੇਸ਼ਾ ਪਰ ਹਿੱਤ ਨਾਲ ਹੁੰਦਾ ਹੈ। ਕਰਤੱਵ ਕਰਨ ਵਾਲੇ ਸਾਰੇ ਸੁਤੰਤਰ ਹੁੰਦੇ ਹਨ ਤੇ ਸਮਰੱਥ ਹੁੰਦੇ ਹਨ। ਕੋਈ ਪਰਾਧੀਨ ਨਹੀਂ ਹੁੰਦਾ। ਕਰਤੱਵ ਪਾਲਣ ਵਿੱਚ ਨਾ ਆਲਸ ਨਾਲ ਫਲ ਪ੍ਰਾਪਤੀ ਇੱਛਾ ਰੁਕਾਵਟ ਬਣਨੀ ਚਾਹੀਦੀ ਹੈ। ਕਰਤੱਵ ਦਾ ਸੰਬੰਧ ਹਾਲਾਤ ਨਾਲ ਹੁੰਦਾ ਹੈ। ੦ ਸਮ੍ਆਚਰ = ਪਦ ਦਾ ਮੰਤਵ ਹੈ ਕਿ ਕਰਤੱਵ ਬਹੁਤ ਹੀ ਸਾਵਧਾਨੀ ਉਤਸ਼ਾਹ ਤੇ ਵਿਧੀ ਪੂਰਵਕ ਕਰਨ ਦੀ ਲੋੜ ਹੈ। ਕਰਤੱਵ ਦੀ ਪਾਲਣਾ ਕਰਦਾ ਹੋਇਆ ਪਾਪਾਂ ਨੂੰ ਪ੍ਰਾਪਤ ਨਹੀਂ ਹੁੰਦਾ। (ਗੀਤਾ 18.47) ੦ ਸਾਧਾਰਣ ਵਿਅਕਤੀ ਜੋ ਕਰਮ ਕਰਦਾ ਹੈ, ਉਸ ਵਿੱਚ ਮੋਹ ਮਮਤਾ ਕਾਮਨਾ ਹੁੰਦੀ ਹੈ, ਪਰ ਕਰਮਯੋਗੀ ਦੇ ਕਰਮਾਂ ਦਾ ਮੂੰਹ ਸੰਸਾਰ ਹਿਤ ਪਰ ਉਪਕਾਰ ਵੱਲ ਹੁੰਦਾ ਹੈ। ੦ ਅਸਕ੍ਤ੍ਹ ਹਿ ਆਚਰਨ੍ ਕਰ੍ਮ = ਮਨੁੱਖ ਹੀ ਆਸਿਕਤ ਪੂਰਵ ਸੰਸਾਰ ਨਾਲ ਆਪਣੇ ਸੰਬੰਧ ਜੋੜਦਾ ਹੈ, ਸੰਸਾਰ ਨਹੀਂ। ਮਨੁੱਖ ਦਾ ਫਰਜ਼ ਹੈ ਕਿ ਜੋ ਵੀ ਕਰਮ ਕਰੋ, ਉਹ ਕੇਵਲ ਸੰਸਾਰ ਹਿਤ ਵਾਸਤੇ ਹੀ ਹੋਣ। ਕਰਮਯੋਗੀ ਸੰਸਾਰ ਦੀ ਸੇਵਾ ਕਰਨ ਨਾਲ ਵਰਤਮਾਨ ਦੀਆਂ ਵਸਤੂਆਂ ਨਾਲ ਅਤੇ ਕੁੱਝ ਨਾ ਚਾਹੁਣ ਨਾਲ ਭਵਿੱਖ ਦੀਆਂ ਵਸਤੂਆਂ ਨਾਲ ਸੰਬੰਧ ਨਿਖੇਧ ਕਰਨਾ ਹੈ। ੦ ਪਰਮ੍ ਆਪ੍ ਨੋਤਿ ਪੁਰੁਸ਼ਹ = ਏਥੇ ਪਰਮ੍ਪਦ, ਕਰਮਯੋਗੀ ਦੇ ਪ੍ਰਮਾਤਮਾ ਨੂੰ ਪ੍ਰਾਪਤ ਹੋਣ ਦੀ ਗੱਲ ਕਰਨ ਲਈ ਵਰਤਿਆ ਗਿਆ ਹੈ। ਭਾਵ ਕਰਮਯੋਗੀ ਲਈ ਪ੍ਰਾਪਤ ਕੀਤੀ ਜਾਣ ਵਾਲੀ ਵਸਤੂ ਪ੍ਰਮਾਤਮਾ ਹੀ ਹੈ। ਜੋ ਸਦਾ ਹੋਵੇ, ਦੇਸ਼ ਕਾਲ ਵਿੱਚ ਹੋਵੇ, ਸਾਰਿਆਂ ਲਈ ਹੋਵੇ, ਸਾਰਿਆਂ ਦਾ ਆਪਣਾ ਹੋਵੇ, ਜੋ ਸਾਰਿਆਂ ਨੂੰ ਅਭਿੰਨ ਰੂਪ ਵਿੱਚ ਪ੍ਰਾਪਤ ਹੋਵੇ। ਉਸ ਨੂੰ ਪ੍ਰਾਪਤ ਕਰਨਾ ਕਰਮ ਯੋਗੀ ਦਾ ਕਰਮ ਕਰਤੱਵ ਹੈ।

**ਵਿਆਖਿਆ :-** ਮੋਹ ਬੰਧਨ ਨਾਲ ਦੁੱਖ ਹੈ। ਦੁੱਖ ਕਾਰਨ ਫਰਜ਼ ਪੂਰਤੀ ਅਸੰਭਵ ਹੈ। ਫਰਜ਼ ਪੂਰਤੀ ਲਈ ਮੋਹ ਬੰਧਨ ਤੋਂ ਮੁਕਤ ਹੋਣਾ ਲਾਜ਼ਮ ਹੈ। ਮੋਹ ਬੰਧਨ ਤੋਂ ਮੁਕਤੀ ਨਾਲ ਮਨ ਸ਼ਾਂਤ ਰਹਿੰਦਾ ਹੈ। ਕਰਮ ਦੇ ਲਈ ਸ਼ਾਂਤੀ ਜ਼ਰੂਰੀ ਹੈ। ਕੰਮ, ਫਰਜ਼ ਦੀ ਪੂਰਤੀ ਸ਼ਾਂਤੀ ਨਾਲ ਸੰਭਵ ਹੈ। ਜਿਹੜਾ ਮਨ ਬੇਚੈਨ ਹੈ। ਉਹ ਨਿਰੰਤਰ ਲਗਨ ਮਿਹਨਤ ਨਾਲ ਕੰਮ ਨਹੀਂ ਕਰ ਸਕਦਾ। ਮਨ ਜੇ ਸ਼ਾਂਤ ਹੈ, ਆਪਣੇ ਅੰਦਰ ਝਾਤ ਪਾ ਕੇ ਆਪਣੇ ਆਪ ਨੂੰ ਜਾਣਨ ਸਮਝਣ ਖੋਜਣ ਦਾ ਕਾਰਜ ਕਰੇਗਾ। ਜਿਹੜੇ ਫਰਜ਼ ਪੂਰਤੀ ਨਹੀਂ ਕਰਦੇ, ਉਹਨਾਂ ਦਾ ਮਨ ਚੈਨ ਵੀ ਪ੍ਰਾਪਤ ਨਹੀਂ ਕਰਦਾ। ਉਹ ਡਰੇਗਾ, ਪਛੋਤਾਏਗਾ, ਸ਼ਾਂਤੀ ਗਵਾਏਗਾ। ਸਵੈ-ਬੋਧ ਲਈ ਮਨ ਦੀ ਸ਼ਾਂਤੀ ਜ਼ਰੂਰੀ ਹੈ। ਦੁਨਿਆਵੀ ਗਤੀਵਿਧੀਆਂ ਵਿੱਚ ਰੁੱਝ ਕੇ ਵੀ ਤੁਸੀਂ ਆਪਣਾ ਮਨ ਪ੍ਰਭੂਤਵ ਸ਼ਕਤੀ ਵੱਲ ਕੇਂਦ੍ਰਿਤ ਕਰੋ। ਇਹੋ ਸੱਚਾ ਮਾਰਗ ਹੈ।



**3.20 ਸ਼ਲੋਕ :**

*कर्मणा एव हि सम्-सिध-तिम्, आ-स्थिता: जनक-आदय:। लोक संग्रहम् एव अपि, सम्-पश्यन् कर्तुम् अर्हसि॥*

***ਕਰ੍ਮਣ ਏਵ ਹਿ ਸਮ੍ਸਿੱਧ੍ਤਿਮ੍, ਆਸ੍ਥਿਤਾਹ ਜਨਕ ਆਦਯਹ।***
***ਲੋਕ ਸੰਗ੍ਰ-ਹਮ੍ ਏਵ ਅਪਿ, ਸਮ੍ ਪਸ਼੍ਯਨ੍ ਕਰ੍ਤੁਮ੍ ਅਰ੍ਹਸਿ॥***

**੦ ਸ਼ਬਦ ਅਰਥ :-** ਕਰ੍ਮਣ : ਕੰਮਾਂ ਰਾਹੀਂ। ਏਵ : ਸਿਰਫ਼। ਹਿ : ਸੱਚਮੁੱਚ। ਸਮ੍ਸਿੱਧ੍ਤਿਮ੍ : ਪੂਰਣਤਾ। ਆਸ੍ਥਿਤਾਹ : ਪ੍ਰਾਪਤ ਕੀਤਾ। ਜਨਕ ਆਦਯਹ : ਜਨਕ ਅਤੇ ਹੋਰ ਦੂਜੇ। ਲੋਕ ਸੰਗ੍ਰਹਮ : ਲੋਕਾਂ ਦੀ ਸੁਰੱਖਿਆ। ਏਵ : ਸਿਰਫ਼। ਅਪਿ : ਸਿਰਫ਼ ਵਾਸਤੇ। ਸਮ੍ ਪਸ਼੍ਯਨ੍ : ਸਵੀਕਾਰ ਕਰਦੇ ਹੋਏ, ਮੰਨਦੇ ਹੋਏ, ਵੇਖਦੇ ਹੋਏ। ਕਰ੍ਤੁਮ ਅਰ੍ਹਸਿ : ਤੁਹਾਨੂੰ ਇਹ ਕਰਨਾ ਚਾਹੀਦਾ ਹੈ, ਤੁਸੀਂ ਇੰਜ ਕਰਨ ਦੇ ਹੱਕਦਾਰ ਹੋ।

**੦ ਸ਼ਲੋਕਾਰਥ :-** ਜਨਕ ਅਤੇ ਹੋਰ ਮਹਾਨ ਹਸਤੀਆਂ ਨੇ ਵੀ ਆਪਣੇ ਆਪਣੇ ਫਰਜ਼ਾਂ ਦੀ ਪੂਰਤੀ ਕਰਦਿਆਂ ਪੂਰਣਤਾ ਦੀ ਪਦਵੀ ਗ੍ਰਹਿਣ ਕੀਤੀ ਸੀ। ਸਿਰਫ਼ ਲੋਕਾਂ ਵਿੱਚ ਸਿੱਖਿਆ ਗਿਆਨ ਦੇਣ ਲਈ ਆਮ ਤੌਰ 'ਤੇ ਤੈਨੂੰ ਆਪਣੇ ਫਰਜ਼ ਦੀ ਪੂਰਤੀ ਕਰਨੀ ਚਾਹੀਦੀ ਹੈ।

**ਪਦ-ਅਰਥ-ਵਿਸਥਾਰ :-** ੦ ਕਰ੍ਮਣ ਏਵਹਿ ਸਮ੍ ਸਿਧ੍ਤਿਮ੍ ਆਸ੍ਥਿਤਾਹ ਜਨਕ ਆਦਯਹ = ਏਥੇ ਆਦਯਹ ਪਦ, ਆਰੰਭ ਤੇ

ਪ੍ਰਕਾਰ ਦੋਵਾਂ ਦਾ ਵਾਚਕ ਮੰਨਿਆ ਗਿਆ ਹੈ। ਜਿਸ ਦੇ ਅਨੁਸਾਰ ਜਨਕਾਦਯ ਪਦ ਦਾ ਅਰਥ ਹੈ ਰਾਜਾ ਜਨਕ ਵਰਗੇ ਗ੍ਰਹਸਥਾਸ਼੍ਰਮ ਵਿੱਚ ਰਹਿ ਕੇ ਨਿਸ਼ਕਾਮ ਭਾਵ ਤੋਂ ਸਾਰੇ ਕਰਮ ਕਰਦੇ ਹੋਏ ਪਰਮ ਸਿੱਧੀ ਨੂੰ ਪ੍ਰਾਪਤ ਹੋਏ ਮਹਾਂਪੁਰਸ਼, ਜੋ ਰਾਜਾ ਜਨਕ ਤੋਂ ਪਹਿਲਾਂ ਤੇ ਪਿੱਛੋਂ ਹੁਣ ਤੱਕ ਹੋ ਚੁੱਕੇ ਹਨ। ਕਰਮਯੋਗ ਬਹੁਤ ਪੁਰਾਣਾ ਯੋਗ ਹੈ। ਕਰਮ ਯੋਗੀ ਉਹੋ ਹੀ ਉੱਚਤਮ ਪ੍ਰਾਪਤੀ ਕਰ ਸਕਦਾ ਹੈ, ਜਿਸ ਨੇ ਪ੍ਰਕ੍ਰਿਤੀ ਵੱਲੋਂ ਪ੍ਰਾਪਤ ਵਸਤੂਆਂ ਨੂੰ ਕਦੇ ਵੀ ਨਾ ਆਪਣੀਆਂ ਸਮਝਿਆ ਹੈ, ਨਾ ਹੀ ਆਪਣੇ ਲਈ ਇਨ੍ਹਾਂ ਦੀ ਵਰਤੋਂ ਕੀਤੀ ਹੈ। ੦ ਕਰ੍ਮਣ ਏਵ ਦਾ ਸੰਬੰਧ ਪੂਰਵ ਸ਼ਲੋਕ ਦੇ ਆਸਤਿਕ ਰਹਿਤ ਹੋ ਕੇ ਕਰਮ ਕਰਨ ਨਾਲ ਹੈ। ਗੀਤਾ ਵਿੱਚ ਇਹ ਵਿਸ਼ੇਸ਼ਤਾ ਹੈ ਕਿ ਭਗਵਾਨ ਪਹਿਲੇ ਸ਼ਲੋਕ ਦੀ ਵਿਸ਼ੇਸ਼ ਗੱਲ ਸੰਖੇਪ ਵਿੱਚ ਅਗਲੇ ਸ਼ਲੋਕ ਵਿੱਚ ਵੀ ਕਹਿ ਜਾਂਦੇ ਹਨ। ਕਰ੍ਮਣ ਏਵ, ਕਰਮ ਦੇ ਪ੍ਰਸੰਗ ਵਿੱਚ ਹੈ। ਏਥੇ ਪ੍ਰਮਾਤਮ ਤੱਤਵ ਦੇ ਅਨੁਭਵ ਵਿੱਚ ਆਉਣ ਵਾਲੀ ਰੁਕਾਵਟਾਂ ਨੂੰ ਦੂਰ ਕਰਨ ਦੇ ਕਾਰਨ ਕਰਮ ਰਾਹੀਂ ਪਰਮ ਸਿੱਧੀ ਦੀ ਪ੍ਰਾਪਤੀ ਦੀ ਗੱਲ ਕੀਤੀ ਗਈ ਹੈ। ੦ ਹਰੇਕ ਕਰਮ ਦਾ ਆਰੰਭ ਤੇ ਅੰਤ ਹੁੰਦਾ ਹੈ, ਇਸ ਲਈ ਕਰਮ ਫਲ ਦਾ ਆਰੰਭ ਅੰਤ ਵੀ ਲਾਜ਼ਮੀ ਹੈ। ੦ ਸੰਸਾਰਕ ਪਦਾਰਥਾਂ ਦੀ ਪਾਪਤੀ ਚਿੰਤਨ ਨਾਲ ਨਹੀਂ ਹੁੰਦੀ, ਬਲਕਿ ਕਰਮ ਰਾਹੀਂਹੁੰਦੀ। ਚਿੰਤਨ ਰਾਹੀਂ ਕੇਵਲ ਪ੍ਰਭੂ ਪ੍ਰਾਪਤੀ ਸੰਭਵ ਹੈ। ੦ ਲੋਕ ਸੰਗ੍ਰਹਮ੍ ਏਵ ਅਪਿ, ਸਮ੍ਪਸ੍ਯਨ੍ ਕਰ੍ਤੁਮ੍ ਅਰ੍ਹਸਿ = ਲੋਕ ਸ਼ਬਦ ਦੇ ਤਿੰਨ ਅਰਥ ਹਨ : 1. ਮਨੁੱਖ ਲੋਕ। 2. ਲੋਕਾਂ ਵਿੱਚ ਰਹਿਣ ਵਾਲੇ ਪ੍ਰਾਣੀ। 3. ਸ਼ਾਸਤਰ (ਵੇਦਾਂ ਤੋਂ ਬਿਨਾਂ ਹੋਰ ਸ਼ਾਸਤਰ) ਲੋਕ ਸੰਗ੍ਰਹਿ = ਮਨੁੱਖ ਲੋਕ ਦੀ ਤੇ ਉਸ ਵਿੱਚ ਰਹਿਣ ਵਾਲੇ ਪ੍ਰਾਣੀਆਂ ਦੀ ਤੇ ਸ਼ਾਸਤਰਾਂ ਦੀ ਮਰਯਾਦਾ ਦੇ ਅਨੁਸਾਰ ਸਮੁੱਚ ਆਚਰਣਾਂ ਦਾ ਹੋਣਾ (ਜੀਵਨ ਚਰਚਾ-ਮਾਤਰ) ਦਾ ਹੋਣਾ ਲੋਕ-ਸੰਗ੍ਰਹਿ ਹੈ। ਇਸ ਦਾ ਮੂਲ ਸਾਰ ਇਹ ਹੈ ਕਿ ਲੋਕ ਮਰਯਾਦਾ ਨੂੰ ਸੰਭਾਲਣ ਵਾਸਤੇ, ਲੋਕਾਂ ਨੂੰ ਅਸੱਤ੍ ਤੋਂ ਬੇਮੁਖ ਕਰਕੇ ਸਤ੍ ਦੇ ਸਾਹਮਣੇ ਕਰਨ ਵਾਸਤੇ ਨਿਰਸਵਾਰਥ ਪੂਰਵਕ ਕੰਮ ਕਰਨਾ ਹੈ। ਗੀਤਾ ਵਿੱਚ ਅਜਿਹੇ ਕਰਮ ਨੂੰ 'ਯਗ੍ਯਾਰਥ ਕਰਮ ਵੀ ਕਿਹਾ ਹੈ। ੦ ਕਰਮ ਦਿਖਾਵੇ ਖ਼ਾਤਰ ਕੀਤਾ ਜਾਵੇ, ਲੋਕ ਸੰਗ੍ਰਹਿ ਨਹੀਂ, ਕੋਈ ਦੇਖੇ ਨਾ ਦੇਖੇ, ਲੋਕ ਮਰਯਾਦਾ ਅਨੁਸਾਰ ਆਪਣੇ ਆਪਣੇ (ਵਰਣ ਆਸ਼ਰਮ ਸੰਪਰਦਾਇ ਆਦਿ ਅਨੁਸਾਰ) ਕਰਤੱਵ ਦਾ ਪਾਲਣ ਕਰਨ ਨਾਲ ਲੋਕ ਸੰਗ੍ਰਹਿ ਹੁੰਦਾ ਹੈ। ਜਿੰਨੇ ਵੀ ਨਿਰਮਾਣ ਕੰਮ ਹੁੰਦੇ ਹਨ, ਪਰ-ਉਪਕਾਰ ਹਨ, ਜੀਵਨ ਸਾਧਨ ਹਨ, ਕਲਿਆਣਕਾਰੀ ਕਾਰਜ ਹਨ। ਸਮਾਜਿਕ ਉਥਾਨ ਹੈ। ਸਿੱਖਿਆ ਕਾਰਜ ਹਨ। ਸਭ ਕੁੱਝ ਇੱਕ ਦੂਜੇ ਦੀ ਸਹਾਇਤਾ ਮਿਲਵਰਤਨ ਅਤੇ ਸਹਿਯੋਗ ਨਾਲ ਹੁੰਦਾ ਹੈ। ਏਸੇ ਲਈ ਕਰਮ ਕਰਨ ਦਾ ਉਦੇਸ਼ ਮਿਲਵਰਤਨ ਸੇਵਾ, ਉੱਨਤੀ, ਸਹਿਯੋਗ, ਜੀਵਨ ਉਥਾਨ ਹੋਣਾ ਚਾਹੀਦਾ ਹੈ।

**ਵਿਆਖਿਆ :-** ਪਦਵੀ ਰੁਤਬੇ ਅਤੇ ਸੱਤਾ ਵਿੱਚ ਕੋਈ ਵਿਅਕਤੀ ਭਾਵੇਂ ਕਿੰਨਾ ਵੀ ਮਹਾਨ ਹੋਵੇ, ਉਸ ਦੇ ਵੀ ਆਪਣੇ-2 ਫਰਜ਼ ਹੁੰਦੇ ਹਨ। ਉਹ ਜੇ ਆਪਣੇ ਆਪਣੇ ਫਰਜ਼ਾਂ ਦੀ ਪੂਰਤੀ ਕਰਦੇ ਹਨ ਤਾਂ ਹੀ ਮਹਾਨ ਨੇਤਾ, ਯੋਧਾ ਸੂਰਮਾ, ਰਿਸ਼ੀ ਮੁਨੀ ਦੀ ਪਦਵੀ ਗ੍ਰਹਿਣ ਕਰਦੇ ਹਨ। ਫਰਜ਼ ਲੋਕ ਕਲਿਆਣ ਜਾਂ ਲੋਕ ਸੇਵਾ ਦਾ ਹੋਵੇ, ਲੋਕਾਂ ਲਈ ਯੁੱਧ ਕਰਨ ਦਾ ਹੋਵੇ। ਸੱਚ ਹੱਕ ਲਈ ਸੰਘਰਸ਼ ਕਰਨ ਦਾ ਹੋਵੇ, ਜਾਂ ਨਿੱਤ ਕਰਮ ਹੋਣ, ਇਨ੍ਹਾਂ ਦੀ ਪੂਰਤੀ ਕਰਨ ਵਾਲੇ ਹੀ ਮਹਾਨ ਹੁੰਦੇ ਹਨ। ਹਾਂ, ਜਿਨ੍ਹਾਂ ਅੰਦਰ ਅਧਿਆਤਮਕ ਪ੍ਰਕਾਸ਼ ਹੈ, ਪ੍ਰਭੂਤਵ ਸ਼ਕਤੀ ਦਾ ਪ੍ਰਤਾਪ ਹੈ, ਉਹ ਲੋਕ ਸਮਾਜ ਸੰਸਾਰ ਦੀ ਵਧੇਰੇ ਸੇਵਾ ਕਰ ਸਕਦੇ ਹਨ। ਅਗਿਆਨੀ ਦੂਜੇ ਨੂੰ ਕੀ ਗਿਆਨ ਦੇ ਸਕਦਾ ਹੈ ? ਅੱਖਾਂ ਤੋਂ ਅੰਨ੍ਹਾ ਦੂਜੇ ਨੂੰ ਕੀ ਰਸਤਾ ਦੱਸੇਗਾ ? ਫਰਜ਼ ਪੂਰਤੀ ਸੱਚਾ ਧਰਮ ਹੈ। ਇਹੋ ਸੇਵਾ ਹੈ, ਇਹੋ ਭਗਤੀ ਹੈ, ਸਾਧਨਾ ਹੈ, ਕੁਰਬਾਨੀ ਹੈ।



**3.21 ਸ਼ਲੋਕ :**

*यत् यत् आ-चरति श्रेष्ठ:, तत् तत् एव इतर: जन:। स: यत् प्रमाणम् कुरूते, लोक: तत् अनु-वर्तते॥*

***ਯਤ੍ ਯਤ੍ ਆਚਰਤਿ ਸ਼੍ਰੇਸ਼ਠਹ, ਤਤ੍ ਤਤ੍ ਏਵ ਇਤਰਹ ਜਨਹ।***
***ਸਹ ਯਤ੍ ਪ੍ਰਮਾਣਮ੍ ਕੁਰੂਤੇ, ਲੋਕਹ ਤਤ੍ ਅਨ੍ ਵਰ੍ਤ ਤੇ॥***

**੦ ਸ਼ਬਦ ਅਰਥ :-** ਯਤ੍ ਯਤ੍ : ਜੋ ਵੀ ਹੁੰਦਾ ਹੈ। ਆਚਰਤਿ : ਹੁੰਦਾ ਹੈ, ਘਟਦਾ ਹੈ। ਸ਼੍ਰੇਸ਼ਠਹ : ਸਤਿਕਾਰ ਯੋਗ, ਨੇਤਾ, ਉੱਤਮ, ਵਧੀਆ। ਤਤ੍ ਤਤ੍ : ਉਹ ਓਵੇਂ। ਏਵ : ਸਿਰਫ਼। ਇਤਰਹ : ਦੂਜਾ। ਜਨਹ : ਲੋਕ। ਸਹ : ਉਹ। ਯਤ੍ : ਕੀ ਕਿਵੇਂ। ਪ੍ਰਮਾਣਮ੍ : ਗਵਾਹੀ, ਪੱਧਰ, ਦਰਜਾ, ਕਸਵੱਟੀ। ਕੁਰੂਤੇ : ਕਰਦਾ ਹੈ। ਲੋਕਹ : ਦੁਨੀਆਂ। ਤਤ੍ : ਉਹ। ਅਨ੍ਵਰਤ੍ਤੇ : ਪਿੱਛਾ ਕਰਦੇ ਹਨ।

**੦ ਸ਼ਲੋਕ ਅਰਥ :-** ਮਹਾਨ ਪੁਰਸ਼ ਜੋ ਜੋ ਕਾਰਜ ਕਰਦੇ ਹਨ, ਆਮ ਸਾਧਾਰਨ ਵਿਅਕਤੀ ਉਸ ਦੀ ਉਵੇਂ ਹੀ ਨਕਲ ਕਰਦੇ ਹਨ। ਉਹ ਜਿਸ ਨੂੰ ਸ਼੍ਰੇਸ਼ਠ ਕਹਿ ਕੇ ਪ੍ਰਮਾਣਿਤ ਕਰਦਾ ਹੈ, ਲੋਕ ਉਸ ਅਨੁਸਾਰ ਵਰਤਨ ਲੱਗਦੇ ਹਨ।

**ਪਦ-ਅਰਥ-ਵਿਸਥਾਰ :-** ੦ ਯਤ੍ ਯਤ੍ ਆਚਰਤਿ ਸ਼੍ਰੇਸ਼ਠਹ, ਤਤ੍ ਤਤ੍ ਏਵ ਇਤਰਹ ਜਨਹ = ਸ਼੍ਰੇਸ਼ਠ ਪੁਰਸ਼ ਉਹੋ ਹੈ, ਜਿਹੜਾ ਸੰਸਾਰ ਨੂੰ ਅਤੇ ਸਰੀਰ ਆਦਿ ਪਦਾਰਥਾਂ ਸਮੇਤ ਆਪਣੇ ਆਪ ਨੂੰ ਤੱਤਵ ਤੋਂ ਜਾਣਦਾ ਹੈ। ਉਸ ਦਾ ਇਹ ਸੁਭਾਵਿਕ ਅਨੁਭਵ ਹੁੰਦਾ ਹੈ ਕਿ ਸਰੀਰ, ਇੰਦ੍ਰੀਆਂ, ਮਨ, ਬੁੱਧੀ, ਧਨ, ਪਰਿਵਾਰ, ਜ਼ਮੀਨ ਆਦਿ ਪਦਾਰਥ ਸੰਸਾਰ ਦੇ ਹਨ, ਆਪਣੇ ਨਹੀਂ, ਏਥੋਂ ਤੱਕ ਇਹ ਸ਼੍ਰੇਸ਼ਠ ਪੁਰਸ਼ ਤਿਆਗ ਵੈਰਾਗ, ਪ੍ਰੇਮ, ਗਿਆਨ, ਸਦਗੁਣ ਆਦਿ ਨੂੰ ਵੀ ਆਪਣਾ ਨਹੀਂ ਮੰਨਦਾ, ਕਿਉਂਕਿ ਉਨ੍ਹਾਂ ਨੂੰ ਆਪਣਾ ਮੰਨਣ ਨਾਲ ਵਿਅਕਤਿੱਤਵ ਪੁਸ਼ਟ ਹੁੰਦਾ ਹੈ। ਜੋ ਤੱਤਵ ਪ੍ਰਾਪਤੀ ਇੱਕ ਵਾਧਕ ਹੈ। 'ਮੈਂ ਤਿਆਗੀ ਹਾਂ, ਮੈਂ ਵਿਰਾਗੀ ਹਾਂ, ਮੈਂ ਭਗਤ ਹਾਂ ਆਦਿ ਭਾਵ ਵਿਅਕਤੀ ਨੂੰ ਪੁਸ਼ਟ ਕਰਨ ਵਾਲੇ ਹੋਣ ਕਾਰਨ ਤੱਤਵ ਪ੍ਰਾਪਤੀ ਵਿੱਚ ਵਾਧਕ ਹੁੰਦੇ ਹਨ। 'ਸ਼੍ਰੇਸ਼ਠ ਪੁਰਸ਼ ਵਿੱਚ ਤਾਂ ਹੰਕਾਰ ਹੁੰਦਾ ਹੀ ਨਹੀਂ। ਸੰਸਾਰ ਤੋਂ ਮਿਲੇ ਹੋਏ ਸਰੀਰ ਧਨ ਪਰਿਵਾਰ ਪਦ ਇਸ ਲਈ ਹੁੰਦੇ ਹਨ ਕਿ ਇਨ੍ਹਾਂ ਦੀ ਵਰਤੋਂ ਦੂਜਿਆਂ ਦੀ ਸੇਵਾ ਵਿੱਚ ਕੀਤੀ ਜਾਵੇ। ੦ ਸੰਸਾਰ ਦੇ ਪਦਾਰਥ ਕਿਸੇ ਦੇ ਨਹੀਂ ਬਣਦੇ। ਸੰਸਾਰ ਸੇਵਾ ਲਈ ਹਨ। ਦੇਣ ਦੇ ਭਾਵ ਤੋਂ ਸਮਾਜ ਵਿੱਚ ਏਕਤਾ ਪ੍ਰੇਮ, ਉਤਪਨ ਹੁੰਦਾ ਹੈ ਅਤੇ ਲੈਣ ਦੇ ਭਾਵ ਤੋਂ ਸੰਘਰਸ਼ ਉਤਪਨ ਹੁੰਦਾ ਹੈ। ਦੇਣ ਦਾ ਭਾਵ ਕਲਿਆਣ ਵਾਲਾ ਹੈ, ਲੈਣ ਦਾ ਭਾਵ ਪਤਨ ਕਰਨ ਵਾਲਾ ਹੈ। ਸਰੀਰ ਨੂੰ 'ਮੈਂ ਮੇਰਾ, ਮੇਰੇ ਵਾਸਤੇ' ਮੰਨ ਲੈਣ ਵਾਲਾ ਜੀਵ ਉਤਪਨ ਹੁੰਦਾ ਹੈ। ਸਰੀਰ ਨਾਲ ਆਪਣਾ ਸੰਬੰਧ ਨਾ ਮੰਨਣ ਦੇ ਕਾਰਨ ਸ਼੍ਰੇਸ਼ਠ ਵਿੱਚ ਲੈਣ ਦਾ ਭਾਵ ਛਿਣ ਮਾਤਰ ਵੀ ਨਹੀਂ ਹੁੰਦਾ। ੦ ਸ਼੍ਰੇਸ਼ਠ ਪੁਰਸ਼ ਦੋ ਤਰ੍ਹਾਂ ਦੇ ਹੁੰਦੇ ਹਨ। 1. ਅਵਧੂਤ ਕੋਟੀ ਦੇ। 2. ਆਚਾਰੀਆ ਕੋਟੀ ਦੇ। ਅਵਧੂਤ ਕੋਟੀ ਦੇ ਪੁਰਸ਼ ਤਾਂ ਅਵਧੂਤਾਂ ਲਈ ਹੀ ਸ਼੍ਰੇਸ਼ਠ ਹੁੰਦੇ ਹਨ, ਸਾਧਾਰਨ ਜਨਤਾ ਲਈ ਨਹੀਂ। ਪਰ ਆਚਾਰੀਆ ਕੋਟੀ ਦੇ ਸ਼੍ਰੇਸ਼ਠ ਪੁਰਸ਼, ਮਨੁੱਖ ਮਾਤਰ ਵਾਸਤੇ ਸ਼੍ਰੇਸ਼ਠ ਹੁੰਦੇ ਹਨ। ਆਚਾਰਯ ਸ਼੍ਰੇਸ਼ਠ ਪੁਰਸ਼ਾਂ ਦਾ ਆਚਰਣ ਸ਼ਾਸਤਰਾਂ ਅਨੁਸਾਰ ਹੈ। ਉਹ ਸੰਸਾਰ ਉੱਪਰ ਉਪਕਾਰ ਕਰਦੇ ਹਨ। ਲੋਕਾਂ ਦਾ ਭਲਾ ਸੋਚਦੇ ਹਨ। ਆਪਣੀ ਮਹਿਕ ਫਲਾ ਕੇ ਬਦਬੂ ਘਟਾਉਂਦੇ ਹਨ। ਜਿਵੇਂ ਸਰੀਰ ਦੇ ਵੱਖ-2 ਅੰਗ ਹਨ, ਪਰ ਅਸਲ ਵਿੱਚ ਇੱਕ ਹਨ। ਕਿਸੇ ਇੱਕ ਅੰਗ ਦੀ ਪੀੜ ਸਾਰੇ ਅੰਗਾਂ ਦੀ ਪੀੜਾ ਜਾਪਦੀ ਹੈ। ਏਸੇ ਤਰ੍ਹਾਂ ਸਾਰੇ ਸੰਸਾਰ ਦੇ ਵੱਖ-ਵੱਖ ਪ੍ਰਾਣੀ ਵੱਖਰੇ ਵੱਖਰੇ ਹੁੰਦੇ ਹੋਏ ਵੀ ਇੱਕ ਹਨ। ਜਿਵੇਂ ਸਰੀਰ ਦੇ ਇੱਕ ਰੋਗੀ ਅੰਗ ਦਾ ਠੀਕ ਤੰਦਰੁਸਤ ਹੋ ਜਾਣ ਨਾਲ ਸਾਰੇ ਸਰੀਰ ਦਾ ਲਾਭ ਹੁੰਦਾ ਹੈ। ਏਸੇ ਤਰ੍ਹਾਂ ਹੀ ਲੋਕ ਦੁਖ ਪੀੜਾ ਘਟਣ ਨਾਲ ਸਾਰੇ ਸਮਾਜ ਦਾ ਲਾਭ ਹੈ। ਸ਼੍ਰੇਸ਼ਠ ਪੁਰਸ਼ ਦੇ ਸ਼੍ਰੇਸ਼ਠ ਭਾਵ ਸਾਰੇ ਸਮਾਜ ਲਈ ਲਾਭਕਾਰੀ ਹਨ। ੦ ਆਚਰਿਤ = ਏਥੇ ਕਿਰਿਆ ਦੇ ਤੌਰ ਤੇ

ਪ੍ਰਯੋਗ ਹੋਇਆ ਹੈ। ਜਿਨ੍ਹਾਂ ਕਿਰਿਆਵਾਂ ਵਿੱਚ ਆਪਣਾ ਸਵਾਰਥ ਨਹੀਂ ਹੈ। ਸਭ ਲੋਕ ਹਿੱਤਾਂ ਲਈ ਹਨ। ਜਿਨ੍ਹਾਂ ਦੇ ਵਚਨ ਵਿੱਚ ਕੋਈ ਅਭਿਮਾਨ ਨਹੀਂ ਹੈ। ਜਿਨ੍ਹਾਂ ਦੇ ਕਰਨ ਨਾਲ ਸੰਚਾਰੂ ਕਰਤੱਵ ਪਾਲਨ ਹੁੰਦਾ ਹੈ। ੦ ਸਹ ਯਤ੍ ਪ੍ਰਮਾਣਮ੍ ਕੁਰੁਤੇ, ਲੋਕਹ ਤੱਤ੍ ਅਨੁਵਰਤਤੇ = ਜਿਸ ਦੇ ਅੰਤਹਕਰਣ ਵਿੱਚ ਕਾਮਨਾ, ਮਮਤਾ, ਸਵਾਰਥ, ਪੱਖਪਾਤ ਆਦਿ ਦੋਸ਼ ਨਹੀਂ ਹਨ ਤੇ ਨਾਸ਼ਵਾਨ ਪਦਾਰਥ ਦਾ ਮਹੱਤਵ ਜਾਂ ਕੁੱਝ ਵੀ ਲੈਣ ਦਾ ਭਾਵ ਨਹੀਂ ਹੈ। ਅਜਿਹੇ ਮਨੁੱਖਾਂ ਦੇ ਰਾਹੀਂ ਕਹੇ ਗਏ ਵਚਨਾਂ ਦਾ ਪ੍ਰਭਾਵ ਦੂਜਿਆਂ ਉੱਪਰ ਪੈਂਦਾ ਹੈ। ਇਹ ਉਨ੍ਹਾਂ ਦੇ ਵਚਨਾਂ ਅਨੁਸਾਰ ਆਪਣੇ ਆਪ ਆਚਰਣ ਕਰਨ ਵੀ ਲੱਗ ਜਾਂਦੇ ਹਨ। ਭਗਵਾਨ ਸ਼੍ਰੇਸ਼ਠ ਪੁਰਸ਼ਾਂ ਲਈ 'ਯਤ੍' ਯਤ੍ ਤਤ੍ ਤਤ੍ (ਵਿਸ਼ੇਸ਼ਣ ਰੂਪ ਵਿੱਚ) ਏਵ ਦੇਣ ਦੇ ਅਰਥ ਹਨ ਕਿ ਉਨ੍ਹਾਂ ਦੇ ਗੁਣਾਂ ਦਾ ਪ੍ਰਭਾਵ ਸਮਾਜ ਉੱਪਰ ਪੰਜ ਗੁਣਾਂ ਵਧੇਰੇ ਪੈਂਦਾ ਹੈ ਤੇ ਪ੍ਰਮਾਣ ਵਿੱਚ ਦੋ ਪਦ 'ਯਤ੍' ਤੇ ਤਤ੍ ਦੇਣ ਦਾ ਉਦੇਸ਼ ਹੈ ਕਿ ਪ੍ਰਮਾਣ ਦਾ ਪ੍ਰਭਾਵ ਸਮਾਜ ਉੱਪਰ ਕੇਵਲ ਦੋ ਗੁਣਾ ਪੈਂਦਾ ਹੈ। ਇਸ ਲਈ ਭਗਵਾਨ ਨੇ 3.20 ਸ਼ਲੋਕ ਵਿੱਚ ਲੋਕ-ਸੰਗ੍ਰਹਿ ਵਾਸਤੇ ਆਪਣੇ ਕਰਤੱਵ ਕਰਮ ਦਾ ਪਾਲਣ ਕਰਨ ਉੱਪਰ ਹੀ ਵਿਸ਼ੇਸ਼ ਤੌਰ 'ਤੇ ਜ਼ੋਰ ਦਿੱਤਾ ਹੈ। ਸ਼੍ਰੇਸ਼ਠ ਪੁਰਸ਼ ਜੋ ਕੁੱਝ ਕਹਿੰਦਾ ਹੈ, ਪਹਿਲਾਂ ਉਸ ਉੱਪਰ ਅਮਲ ਕਰਕੇ ਦਿਖਾਉਂਦਾ ਹੈ। ਲੋਕਾਂ ਨੂੰ ਉਨ੍ਹਾਂ ਦੇ ਕਰਤੱਵ ਕਰਮ ਕਰਨ ਦੀ ਸਲਾਹ ਦਿੰਦਾ ਹੈ। ਸ਼੍ਰੇਸ਼ਠ ਪੁਰਸ਼ ਦੀ ਰੀਸ ਸ਼੍ਰੇਸ਼ਠ ਆਚਰਣ ਵਾਲੇ ਹੀ ਕਰ ਸਕਦੇ ਹਨ। ਸ਼੍ਰੇਸ਼ਠ ਪੁਰਸ਼ ਤਾਂ ਹੀ ਸ਼੍ਰੇਸ਼ਠ ਪੁਰਸ਼ ਅਖਵਾਉਣ ਦਾ ਹੱਕਦਾਰ ਹੈ ਜੇਕਰ ਉਸ ਅੰਦਰ ਕਰਤੱਵ ਕਰਮ ਕਰਨ ਦਾ ਉੱਦਮ ਹੈ।

**ਵਿਆਖਿਆ :-** ਨੇਤਾ ਉਹ ਹੈ ਜੋ ਨੇਤ੍ਰਤਵ ਕਰਦਾ ਹੈ, ਅਗਵਾਈ ਕਰਦਿਆਂ ਉੱਚੀਆਂ ਸੁੱਚੀਆਂ ਕਦਰਾਂ ਕੀਮਤਾਂ ਦੀ ਸਥਾਪਨਾ ਕਰਦਾ ਹੈ, ਆਚਾਰੀਆ ਚੇਤਨਯਾ ਦੇ ਕਥਨ ਅਨੁਸਾਰ 'ਅਧਿਆਪਕ ਨੂੰ ਸਿੱਖਿਆ ਦੇਣ ਤੋਂ ਪਹਿਲਾਂ ਠੀਕ ਢੰਗ ਨਾਲ ਵਿਵਹਾਰ ਕਰਨਾ ਸਿੱਖਣਾ ਚਾਹੀਦਾ ਹੈ। ਆਦਰਸ਼ ਅਧਿਆਪਕ ਜਾਂ ਆਚਾਰੀਆ ਆਪਣੇ ਵਿਦਿਆਰਥੀਆਂ ਲਈ ਆਪਣੇ ਆਪ ਆਦਰਸ਼ ਹੁੰਦਾ ਹੈ। ਨੇਤਾ ਹੋਵੇ ਜਾਂ ਅਧਿਆਪਕ ਨਿਯਮ ਪਾਲਕ ਸਮਾਜ ਹੇਤੂ ਅਤੇ ਲੋਕ ਪ੍ਰੀਆ ਹੁੰਦੇ ਹਨ। ਵਿਅਕਤੀ ਆਪਣੇ ਆਪ ਵਿਚ, ਪ੍ਰਮਾਤਮਾ ਵੱਲੋਂ ਰਚਿਆ ਅਦੁੱਤੀ ਤੋਹਫ਼ਾ ਹੈ, ਜਿਸ ਨੂੰ ਅਨੇਕਾਂ ਬਰਕਤਾਂ ਨਾਲ ਨਿਵਾਜਿਆ ਗਿਆ ਹੈ। ਵਿਅਕਤੀ ਜਿਸ ਦੇ ਅੰਦਰ ਪ੍ਰਭੁਤੱਵ ਵਾਲੀਆਂ ਖੂਬੀਆਂ ਹਨ, ਸੱਚ ਮੁੱਚ ਨੇਤਾ ਬਣਨ ਦੇ ਯੋਗ ਹੈ। ਅਜਿਹਾ ਵਿਅਕਤੀ ਸਮਾਜ ਲਈ ਆਦਰਸ਼ ਬਣਦਾ ਹੈ। ਸਮਾਜ ਪ੍ਰਤੀ ਉਹ ਇੰਜ ਹੀ ਕਾਰਜਸ਼ੀਲ ਹੈ ਜਿਵੇਂ ਸਰੀਰ ਲਈ ਗੁਰਦੇ ਹੁੰਦੇ ਹਨ। ਲੋਕ ਭਲੇ ਲਈ ਕੰਮ ਕਰਨ ਵਾਲਾ ਨੇਤਾ ਆਪਣੇ ਅੰਦਰਲੀ ਸਮੁੱਚੀ ਸ਼ਕਤੀ ਰਾਹੀਂ, ਆਪਣੀ ਪੂਰੀ ਪ੍ਰਤਿਭਾ ਅਨੁਸਾਰ ਕੰਮ ਕਰਕੇ ਅਜਿਹੀ ਉਦਾਹਰਣ ਸਥਾਪਿਤ ਕਰਦਾ ਹੈ ਕਿ ਉਸ ਤੋਂ ਪਿੱਛੋਂ ਹੋਰ ਲੋਕ ਉਸ ਦੇ ਕੀਤੇ ਕੰਮਾਂ ਨੂੰ ਯਾਦ ਕਰਦੇ ਹਨ ਤੇ ਉਹਦੇ ਪਦ ਚਿੰਨਾਂ ਤੇ ਚੱਲਦੇ ਹਨ। ਸਮਾਜ ਨੂੰ ਅਗਵਾਈ ਦੇਣ ਵਾਲੇ ਨੇਤਾ ਦੀ ਜ਼ਿੰਮੇਵਾਰੀ ਬਹੁਤ ਵੱਡੀ ਹੁੰਦੀ ਹੈ।



**3.22 ਸ਼ਲੋਕ :**

*न मे पार्थ अस्-ति कर्तव्यम्, त्रिषु लोकेषु किम्-चन। न अन्-अव-आप्-तम् अव-आप्-तव्यम्, वर्ते व च कर्मणि॥*

***ਨ ਮੇ ਪਾਰ੍ਥ ਅਸ੍ਤਿ ਕਰ੍ਤਵ੍ਯਮ੍, ਤ੍ਰਿਸ਼ੁ ਲੋਕ੍ਸ਼ੁ ਕਿਮ੍ ਚਨ।***

***ਨ ਅਨ੍ਅਵ ਆਪ੍ ਤਮ੍ ਅਵਆਪ੍ ਤਵ੍ਯਮ੍, ਵਰ੍ਤੇ ਏਵ ਚ ਕਰ੍ਮਣਿ॥***

**੦ ਸ਼ਬਦ ਅਰਥ :-** ਨ : ਨਹੀਂ। ਮੇ : ਮੇਰਾ। ਪਾਰ੍ਥ : ਹੇ ਪਾਰਥ। ਅਸਤਿ : ਹੈ। ਕਰ੍ਤਵ੍ਯਮ੍ : ਫਰਜ਼ ਪੂਰਤੀ ਕਰਨੀ। ਤ੍ਰਿਸ਼ੁ : ਤ੍ਰੈ ਮਾਤਰਾ ਵਿੱਚ। ਲੋਕ੍ਸ਼ੁ : ਸੰਸਾਰ, ਗ੍ਰਹਿ ਨਖੱਤਰੀ ਦੁਨੀਆਂ। ਕਿਮ੍ ਚਨ : ਕੋਈ ਵਸਤੂ। ਨ : ਨਹੀਂ। ਅਨ੍ ਅਵਆਪ੍ ਤਮ੍ : ਜੋ ਪ੍ਰਾਪਤ ਨਾ ਹੋਵੇ। ਅਵਆਪ੍ਤਵ੍ਯਮ੍ : ਜੋ ਪ੍ਰਾਪਤ ਕਰਨਾ ਹੈ। ਵਰ੍ਤੇ : ਹਾਂ। ਏਵ : ਵੀ ਸੱਚਮੁੱਚ। ਕਰ੍ਮਣਿ : ਨਿਰਧਾਰਿਤ ਫਰਜ਼, ਕ੍ਰਿਆ ਕਰਦੇ ਰਹਿਣਾ।

**੦ ਸ਼ਲੋਕਾਰਥ :-** ਹੇ ਪਾਰਥ! ਤ੍ਰੈ ਲੋਕ ਵਿੱਚ ਅਜਿਹਾ ਕੋਈ ਵੀ ਨਹੀਂ ਹੈ ਜਿਸ ਨੂੰ ਮੈਂ ਪ੍ਰਾਪਤ ਕਰਨਾ ਹੈ, ਜਾਂ ਜਿਸ ਨੂੰ ਮੈਂ ਪ੍ਰਾਪਤ ਨਹੀਂ ਕਰਨਾ ਹੈ, ਤਾਂ ਵੀ ਮੈਂ ਕਰਮ ਕਰਨ ਵਿੱਚ ਲੱਗਾ ਰਹਿੰਦਾ ਹਾਂ।

**ਪਦ-ਅਰਥ-ਵਿਸਥਾਰ :-** ੦ ਨ ਮੇ ਪਾਰ੍ਥ ਅਸ੍ਤਿ ਕਰ੍ਤਵਮ੍ ਤ੍ਰਿਸ਼ੁ ਲੋਕ੍ਸ਼ੁ ਕਿਮ੍ ਚਨ = ਭਗਵਾਨ ਲਈ ਤ੍ਰੈ ਲੋਕ ਵਿੱਚ ਕੋਈ ਵੀ ਕਰਤੱਵ ਬਾਕੀ ਨਹੀਂ ਹੈ। ਉਨ੍ਹਾਂ ਲਈ ਕੋਈ ਵੀ ਪ੍ਰਾਪਤ ਕਰਨਾ ਬਾਕੀ ਨਹੀਂ ਹੈ। ਕਰਮ ਕਰਨ ਦਾ ਮੰਤਵ ਕੁੱਝ ਪ੍ਰਾਪਤ ਕਰਨ ਦਾ ਰੱਖਿਆ ਗਿਆ ਹੈ। ਪਰ ਭਗਵਾਨ ਕਹਿੰਦੇ ਹਨ ਕਿ ਕੁੱਝ ਭੀ ਕਰਨਾ ਤੇ ਪਾਉਣਾ ਬਾਕੀ ਨਾ ਹੋਣ 'ਤੇ ਵੀ ਮੈਂ ਕਰਮ ਕਰਦਾ ਹਾਂ। ਭਗਵਾਨ ਦਾ ਅਵਤਾਰ ਲੈਣ ਦਾ ਉਦੇਸ਼ ਸਵੈ ਹਿੱਤ ਨਹੀਂ, ਪਰ ਹਿੱਤ ਹੈ। ਸੰਤਾਂ ਸਾਧੂਆਂ ਦਾ ਕਲਿਆਣ, ਪਾਪੀ ਦੈਂਤਾਂ ਦਾ ਵਿਨਾਸ਼। ਧਰਮ ਦੀ ਰੱਖਿਆ ਅਵਤਾਰ ਲੈ ਕੇ ਆਪਣੇ ਲਈ ਨਹੀਂ, ਪਰਉਪਕਾਰ ਲਈ ਕਰਦੇ ਹਨ। ਮਨੁੱਖੀ ਕਲਿਆਣ ਤਾਂ ਹੀ ਸੰਭਵ ਹੈ ਜਦ ਮਨੁੱਖ ਪੁੰਨ ਪਾਪ ਤੋਂ ਉੱਪਰ ਉੱਠ ਪਵੇ। ਏਸੇ ਲਈ ਕਰਮਯੋਗੀ ਸਰੀਰ ਇੰਦ੍ਰੀਆਂ ਮਨ ਬੁੱਧੀ ਪਦਾਰਥ ਸੰਪੂਰਨ ਸਾਮੱਗਰੀ ਨੂੰ (ਜੋ ਅਸਲ ਵਿੱਚ ਸੰਸਾਰ ਦੀ ਹੀ ਹੈ) ਸੰਸਾਰ ਦੀ ਮੰਨਦਾ ਹੈ। ਫਲ ਪ੍ਰਾਪਤੀ ਦੇ ਪਿੱਛੇ ਕਰਮ ਹੁੰਦਾ ਹੈ, ਜੱਦ ਮਨੁੱਖ ਕੁੱਝ ਪਾਉਣ ਲਈ ਕਰਮ ਕਰਦਾ ਹੈ, ਤਦ ਤੱਕ ਉਸ ਲਈ ਕਰਤੱਵ ਕਰਮ ਕਰਨਾ ਬਾਕੀ ਰਹਿ ਜਾਂਦਾ ਹੈ। ੦ ਮਨੁੱਖ ਦਾ ਆਪਣਾ ਕੋਈ ਕਰਤੱਵ ਨਹੀਂ ਹੈ, ਕਿਉਂਕਿ ਪ੍ਰਮਾਤਮਾ ਪ੍ਰਾਪਤੀ ਨਿਤ੍ ਪ੍ਰਾਪਤ ਹੈ। ਆਪਣਾ ਆਪ ਵੀ ਨਿਤ੍ ਹੈ। ਜਦੋਂ ਕਿ ਕਰਮ ਫਲ ਅਨਿਤ੍ ਉਤਪਨ ਹੋ ਕੇ ਨਾਸ਼ ਹੋਣ ਵਾਲਾ ਹੈ। ਕਰਮ ਤੇ ਕਰਮ ਫਲ ਅਨਿਤ੍ ਹੈ। ਕਰਮ ਦਾ ਸੰਬੰਧ ਪਰ (ਸਰੀਰ ਤੇ ਸੰਸਾਰ) ਨਾਲ ਹੈ। ਆਪਣੇ ਆਪ ਨਾਲ ਨਹੀਂ। ਇਸ ਲਈ ਆਪਣੇ ਲਈ ਕੁੱਝ ਕਰਨਾ ਹੀ ਨਹੀਂ ਹੈ। ੦ ਵਰ੍ਤੇ ਏਵ ਚ ਕਰ੍ਮਣਿ : ਏਥੇ ਏਵ ਪਦ ਵਿੱਚ ਭਗਵਾਨ ਦਾ ਭਾਵ ਹੈ ਕਿ ਮੈਂ ਉਤਸ਼ਾਹ ਤੇ ਸੰਤੁਸ਼ਟੀ ਨਾਲਆਲਸ ਰਹਿਤ ਹੋ ਕੇ ਕਰਮਾਂ ਨੂੰ ਸਾਵਧਾਨੀ ਨਾਲ ਕਰਦਾ ਹਾਂ। ਕਰਮਾਂ ਦਾ ਨਾ ਤਿਆਗ ਕਰਨਾ ਹੈ, ਨਾ ਉਪੇਕਸ਼ਾ। ੦ ਭਗਵਾਨ ਤਾਂ ਸਦਾ ਕਰਤੱਵ ਪਰਾਯਣ ਰਹਿੰਦੇ ਹਨ, ਕਦੇ ਵੀ ਕਰਤੱਵ ਯੁਕਤ ਨਹੀਂ ਹੁੰਦੇ। ਇਸ ਲਈ ਸਾਧਕ ਨੂੰ ਵੀ ਕਦੇ ਕਰਤੱਵ ਕਰਮ ਦੀ ਅਵਹੇਲਣਾ ਨਹੀਂ ਕਰਨੀ ਚਾਹੀਦੀ।

**ਵਿਆਖਿਆ :-** ਪ੍ਰਭੂਤਵ ਸ਼ਕਤੀ ਉਹੋ ਹੈ, ਜਿਸ ਨੇ ਸਾਰੀਆਂ ਸ਼ਕਤੀਆਂ ਉੱਪਰ ਆਪਣਾ ਨਿਯੰਤਰਣ ਕੀਤਾ ਹੋਇਆ ਹੈ। ਤ੍ਰੈ ਲੋਕ ਵਿੱਚ ਏਸੇ ਸ਼ਕਤੀ ਦੀ ਹਕੂਮਤ ਚੱਲਦੀ ਹੈ। ਹਰ ਇੱਕ ਇਸ ਦੇ ਅਧੀਨ ਹੈ। ਜੇ ਕਿਸੇ ਨੂੰ ਕੋਈ ਸ਼ਕਤੀ ਪ੍ਰਾਪਤ ਵੀ ਹੈ, ਉਹ ਪ੍ਰਭੂਤਵ ਵੱਲੋਂ ਉਸ ਨੂੰ ਅਧਿਕਾਰ ਵਜੋਂ ਸੌਂਪੀ ਗਈ ਹੈ। ਦੇਵੀ ਦੇਵਤੇ ਸਭ ਉਸ ਦੀ ਸ਼ਕਤੀ ਅਨੁਸਾਰ ਕਾਰਜ ਕਰਦੇ ਹਨ। ਉਹ ਨਾ ਕਿਸੇ ਭੌਤਿਕ ਸਰੀਰ ਵਿੱਚ ਬਿਰਾਜਮਾਨ ਹੈ, ਜਿਵੇਂ ਸਾਧਾਰਣ ਵਿਅਕਤੀ ਹੁੰਦਾ ਹੈ, ਨਾ ਹੀ ਕਿਸੇ ਸਮੇਂ ਜਨਮ ਲੈਂਦਾ ਹੈ, ਨਾ ਹੀ ਮਰਦਾ ਹੈ, ਉਸ ਦੀ ਆਤਮਾ ਤੇ ਸਰੀਰ ਵਿੱਚ ਕੋਈ ਅੰਤਰ ਨਹੀਂ ਹੈ। ਉਸ ਦੇ ਬਰਾਬਰ ਉਸ ਤੋਂ ਵੱਡਾ ਕੋਈ ਨਹੀਂ। ਉਸ ਦੇ ਸਾਰੇ ਕਾਰਜ ਪ੍ਰਕ੍ਰਿਤੀ ਪ੍ਰਕ੍ਰਿਆਵਾਂ ਰਾਹੀਂ ਖੁਦ ਬ ਖੁਦ ਹੁੰਦੇ ਰਹਿੰਦੇ ਹਨ। ਉਸ ਦੇ ਆਪਣੇ ਕੋਈ ਕਾਰਜ ਨਹੀਂ। ਉਸ ਉੱਪਰ ਕੋਈ ਨਿਯਮ ਕਾਨੂੰਨ ਲਾਗੂ ਨਹੀਂ ਹੁੰਦਾ। ਉਹ ਕਾਲ ਰਹਿਤ ਹੈ। ਅਟੱਲ ਹੈ, ਸਦੀਵੀ ਹੈ, ਆਪਣੇ ਆਪ ਵਿੱਚ ਆਪ ਹੈ। ਈਸ਼ਵਰ ਨੂੰ ਸੁਗੁਣਾ ਬ੍ਰਹਮ ਇਸ ਲਈ ਕਿਹਾ ਗਿਆ ਹੈ ਕਿ ਇਹ ਜਗਤ ਵਿੱਚ

ਹਰ ਥਾਂ ਹਰ ਕਾਲ ਵਿੱਚ ਹਾਜ਼ਰ ਹੈ। ਉਸ ਵੱਲੋਂ ਨਿਰਧਾਰਿਤ ਕਾਰਜ ਉਸ ਦੇ ਦੇਹਧਾਰੀ ਅਵਤਾਰ ਸ਼੍ਰੀ ਰਾਮ ਸ਼੍ਰੀ ਕ੍ਰਿਸ਼ਨਾ ਤੇ ਹੋਰ ਆਦਿ ਮਹਾਂਪੁਰਸ਼ ਪੂਰੇ ਕਰਦੇ ਹਨ। ਪ੍ਰਭੂਤੱਵ ਇਨ੍ਹਾਂ ਮਹਾਨ ਹਸਤੀਆਂ ਤੋਂ ਫਿਰ ਵੀ ਵਡੇਰਾ ਸ਼ਕਤੀਸ਼ਾਲੀ ਹੈ। ਉਹ ਇੱਛਾ ਰਹਿਤ ਹੈ, ਫਿਰ, ਉਹ ਆਪਣੇ ਫਰਜ਼ਾਂ ਦੀ ਪੂਰਤੀ ਕਰਦਾ ਹੈ।



**3.23 ਸ਼ਲੋਕ :**

*यदि हि अहम् न वर्तेयम्, जातु कर्मणि अ-तन्द्रित:। मम वर्त्म अनु-वर्तन्ते, मनुष्या: पार्थ सर्व-श:॥*

***ਯਦਿ ਹਿ ਅਹਮ੍ ਨ ਵਰ੍ਤੇਯਮ੍, ਜਾਤੁ ਕਰ੍ਮਣਿ ਅਤਿੰਦ੍ਰਤਹ।***

***ਮਮ ਵਰ੍ਤ੍ਮ ਅਨੁ ਵਰ੍ਤੰਤੇ ਮਨੁਸ਼੍ਯਾਹ ਪਾਰ੍ਥ ਸਰ੍ਵਸ਼ਹ॥***

**੦ ਸ਼ਬਦ ਅਰਥ :-** ਯਦਿ : ਜੇ। ਹਿ : ਸੱਚਮੁੱਚ। ਅਹਮ੍ : ਮੈਂ। ਨ : ਨਹੀਂ। ਵਰ੍ਤੇਯਮ੍ : ਕੰਮ ਕਰਨ ਵਿੱਚ ਰੁਝਿਆ ਹੋਇਆ। ਜਾਤ੍ : ਹਮੇਸ਼ਾ। ਕਰ੍ਮਣਿ : ਕੰਮ ਕਰਦਿਆਂ। ਅੰਤਿਦ੍ਰਤਹ : ਬੜੇ ਧਿਆਨ ਨਾਲ। ਮਮ : ਮੇਰਾ। ਵਰ੍ਤ੍ਮ : ਮਾਰਗ ਰਸਤਾ। ਅਨੁਵਰ੍ਤੰਤੇ : ਪਿੱਛਾ ਕਰਨਾ। ਮਨਸ਼੍ਯਾ : ਆਦਮੀ। ਪਾਰ੍ਥ : ਹੇ ਪਾਰਥ। ਸਰ੍ਵਸ਼ਯ : ਹਰ ਤਰੀਕੇ ਨਾਲ।

**੦ ਸ਼ਲੋਕਾਰਥ :-** ਹੇ ਪਾਰਥ! ਜੇ ਮੈਂ ਆਪ ਖੁਦ ਕਠੋਰ ਹੋ ਕੇ ਕਾਰਜ ਨਾ ਕਰਾਂ ਤਾਂ ਸਾਰੇ ਵਿਅਕਤੀ (ਮੇਰੀ ਨਕਲ ਕਰਦਿਆਂ) ਮੇਰੇ ਮਾਰਗ ਉੱਪਰ ਹੀ ਚੱਲਣਗੇ।

**ਪਦ-ਅਰਥ-ਵਿਸਥਾਰ :-** ੦ ਯਦਿ ਹਿ ਅਹਮ੍ ਨ ਵਰ੍ਤੇਯਮ੍, ਜਾਤ ਕਰਮਣਿ ਅਤਿੰਦ੍ਰਤਹ = ੦ ਪਹਿਲੇ ਸ਼ਲੋਕ ਵਿੱਚ ਆਏ ਵਰ੍ਤ ਏਵ ਚ ਕਰਮਣਿ ਪਦਾਂ ਦੀ ਪੁਸ਼ਟੀ ਵਾਸਤੇ ਏਥੇ 'ਹਿ' ਪਦ ਆਇਆ ਹੈ। ੦ ਭਗਵਾਨ ਕਹਿੰਦੇ ਹਨ ਕਿ ਮੈਂ ਸਾਵਧਾਨੀ ਪੂਰਵਕ ਕਰ੍ਮ ਨਾ ਕਰਾਂ - ਅਜਿਹਾ ਹੋ ਹੀ ਨਹੀਂ ਸਕਦਾ। ਪਰ ਜੇ ਅਜਿਹਾ ਮੰਨਵੀ ਲਵੋ ਕਿ ਮੈਂ ਕਰਮ ਨਾ ਕਰਾਂ - ਅਜਿਹਾ ਹੋ ਹੀ ਨਹੀਂ ਸਕਦਾ। ਪਰ ਜੇ ਅਜਿਹਾ ਮੰਨ ਵੀ ਲਵੋ ਕਿ ਮੈਂ ਕਰਮ ਨਾ ਕਰਾਂ - ਇਸ ਅਰਥ ਵਿੱਚ ਭਗਵਾਨ ਨੇ ਏਥੇ 'ਯਦਿ ਜਾਤੁ' ਪਦਾਂ ਦੀ ਵਰਤੋਂ ਕੀਤੀ ਹੈ। ੦ ਅਤਿੰਦ੍ਰਤਹ = ਦਾ ਅਰਥ ਹੈ ਕਿ ਕਰਤੱਵ ਕਰਮ ਕਰਨ ਵਿੱਚ ਆਲਸ ਪ੍ਰਮਾਦ ਨਹੀਂ ਕਰਨਾ ਚਾਹੀਦਾ। ਸਾਵਧਾਨੀ ਪੂਰਵਕ ਕਰਤੱਵ ਕਰਮ ਨਾ ਕਰਨ ਨਾਲ ਮਨੁੱਖ ਆਲਸ ਤੇ ਪ੍ਰਮਾਦ ਦੇ ਵੱਸ ਵਿੱਚ ਹੋ ਕੇ ਆਪਣਾ ਅਮੁੱਲਾ ਜੀਵਨ ਨਸ਼ਟ ਕਰ ਲੈਂਦਾ ਹੈ। ਕਰਮਾਂ ਵਿੱਚ ਆਲਸ ਪ੍ਰਮਾਦ ਨਾ ਲਿਆ ਕੇ ਉਨ੍ਹਾਂ ਨੂੰ ਤੱਤਪਰਤਾ ਪੂਰਵਕ ਕਰਨ ਨਾਲ ਹੀ ਕਰਮਾਂ ਨਾਲ ਸੰਬੰਧ ਵਿਛੇਦ ਹੁੰਦਾ ਹੈ। ਇਸ ਲਈ ਭਗਵਾਨ ਨੇ 3.19 ਸ਼ਲੋਕ ਵਿੱਚ ਸਮ੍ਆਚਰ ਤੇ ਇਸ ਸ਼ਲੋਕ ਵਿੱਚ ਅਤਿੰਦ੍ਰਤਹ ਪਦ ਦੀ ਵਰਤੋਂ ਕੀਤੀ ਹੈ। ੦ ਜੇ ਕਿਸੇ ਕਰਮ ਦੀ ਵਾਰ ਵਾਰ ਯਾਦ ਆਉਂਦੀ ਹੈ ਤਾਂ ਇਹੋ ਸਮਝਣਾ ਚਾਹੀਦਾ ਹੈ ਕਿ ਕਰਮ ਕਰਨ ਵਿੱਚ ਕੋਈ ਤਰੁੱਟੀ (ਕਾਮਨਾ ਅਪੂਰਣਤਾ ਆਲਸ ਪ੍ਰਮਾਦ ਉਪੇਕਸ਼ਾ) ਹੋਈ ਹੈ। ਜਿਸ ਕਾਰਨ ਕਰਮ ਸੰਬੰਧ ਵਿਛੇਦ ਨਹੀਂ ਹੋਇਆ ਹੈ। ੦ ਮਮ ਵਰ੍ਤ੍ਮ ਅਨ੍ਵਰਤੰਤੇ, ਮਨੁਸ਼੍ਯਾਹ, ਪਾਰ੍ਥ ਸਰ੍ਵਸ਼ਹ = ਜੋ ਮੇਰਾ (ਭਗਵਾਨ ਦਾ) ਦੱਸਿਆ ਮਾਰਗ ਗ੍ਰਹਿਣ ਕਰਦੇ ਹਨ, ਅਸਲ ਵਿੱਚ ਉਹ ਮਨੁੱਖ ਕਹਿਲਾਉਣ ਦੇ ਯੋਗ ਹਨ, ਪਰ ਜਿਹੜੇ ਮੈਨੂੰ ਆਦਰਸ਼ ਨਹੀਂ ਮੰਨਦੇ। ਆਲਸ ਪ੍ਰਮਾਦ ਵੱਸ ਹੋ ਕੇ ਕਰਤੱਵ ਕਰਮ ਨਹੀਂ ਕਰਦੇ ਤੇ ਅਧਿਕਾਰ ਚਾਹੁੰਦੇ ਹਨ ਉਹ ਮਨੁੱਖ ਹੁੰਦਿਆਂ ਵੀ ਅਸਲ ਵਿੱਚ ਮਨੁੱਖ ਅਖਵਾਉਣ ਦੇ ਯੋਗ ਨਹੀਂ। ਸ਼੍ਰੇਸ਼ਠ ਪੁਰਸ਼ ਹਮੇਸ਼ਾ ਮੇਰੇ ਦੱਸੇ ਮਾਰਗ 'ਤੇ ਚੱਲਦੇ ਹਨ। ਸ਼੍ਰੇਸ਼ਠ ਪੁਰਸ਼ ਤਾਂ ਇੱਕੋ ਲੋਕ ਵਿੱਚ ਸ਼੍ਰੇਸ਼ਠ ਹਨ ਪਰ ਮੈਂ ਤਿੰਨਾਂ ਲੋਕਾਂ ਵਿੱਚ ਆਦਰਸ਼ ਪੁਰਸ਼ ਹਾਂ। ੦ ਸੰਸਾਰ ਇੱਕ ਵਿਦਿਆਲਯਾ ਹੈ, ਏਥੇ ਅਸੀਂ ਕਾਮਨਾ ਮਮਤਾ ਸਵਾਰਥ ਆਦਿ ਦੇ ਤਿਆਗ ਪੂਰਵਕ, ਦੂਜਿਆਂ ਦੇ ਭਲੇ ਲਈ ਕਰਮ ਕਰਨ ਦੀ ਸਿੱਖਿਆ ਗ੍ਰਹਿਣ ਕਰਦੇ ਹਾਂ। ਸਾਨੂੰ ਇੱਕ ਦੂਜੇ ਦੇ ਅਧਿਕਾਰ ਦੀ ਰੱਖਿਆ ਕਰਨੀ ਚਾਹੀਦੀ ਹੈ।

**ਵਿਆਖਿਆ :-** ਵੱਡੇ ਮਹਾਨ ਲੋਕਾਂ ਦੀ ਇਹੋ ਖੂਬੀ ਹੈ ਕਿ ਜੋ ਕੁੱਝ ਦੂਜਿਆ ਕੋਲੋਂ ਕਰਵਾਉਣਾ ਚਾਹੁੰਦੇ ਹਨ, ਉਸ ਨੂੰ ਉਹ ਪਹਿਲਾਂ ਆਪ ਕਰਨ ਦੀ ਉਦਾਹਰਣ ਪੇਸ਼ ਕਰਦੇ ਹਨ। ਆਪਣੇ ਫਰਜ਼ ਪ੍ਰਤੀ ਜਾਗਰੂਕ ਅਤੇ ਸਮੱਰਪਣ ਦੀ ਭਾਵਨਾ ਨਾਲ ਕਾਰਜ ਕਰਨਾ ਵੱਡੇ ਮਹਾਨ ਪੁਰਸ਼ਾਂ ਦੇ ਚਰਿੱਤਰ ਦੇ ਗੁਣ ਹਨ। ਭਾਵੇਂ ਸਾਧਾਰਨ ਵਿਅਕਤੀ ਵਿੱਚ ਮਹਾਨ ਪੁਰਸ਼ ਵਾਲੇ ਗੁਣ ਨਹੀਂ ਹੁੰਦੇ ਪਰ ਉਹ ਮਹਾਨ ਆਦਮੀ ਦੇ ਔਗੁਣ ਜ਼ਰੂਰ ਵੇਖਦੇ ਹਨ, ਇਹ ਸਾਧਾਰਨ ਵਿਅਕਤੀਆਂ ਦਾ ਖ਼ਾਸਾ ਹੈ। ਸਾਧਾਰਨ ਵਿਅਕਤੀ, ਮਹਾਨ ਵਿਅਕਤੀਆਂ ਦੇ ਚਰਿੱਤਰ ਵਿੱਚ ਅਵਗੁਣ ਵੇਖਦੇ ਹੀ ਨਹੀਂ ਬਲਕਿ ਉਨ੍ਹਾਂ ਨੂੰ ਛਿੱਕੇ ਵਿੱਚ ਪਾ ਕੇ ਛੰਡਦੇ ਵੀ ਹਨ। ਉਨ੍ਹਾਂ ਨੂੰ ਨਸ਼ਰ ਕਰਦੇ ਹਨ। ਸ਼੍ਰੀ ਕ੍ਰਿਸ਼ਨ ਜੀ - ਦੂਜਿਆਂ ਲਈ ਆਦਰਸ਼ ਹਨ। ਉਹ ਪਹਿਲਾਂ ਆਪ ਫ਼ਰਜ਼ ਪੂਰਤੀ, ਧਰਮ ਪਾਲਣ ਦਾ ਕਾਰਜ ਕਰਨ ਵਾਲੇ ਮਹਾਂ ਪੁਰਸ਼ ਹਨ। ਏਸੇ ਲਈ ਉਹ ਹੋਰ ਸਾਰਿਆਂ ਨੂੰ ਤੇ ਅਰਜਨ ਨੂੰ ਧਰਮ (ਫ਼ਰਜ਼) ਪਾਲਣ ਲਈ ਕਹਿੰਦੇ ਹਨ।



**3.24 ਸ਼ਲੋਕ :**

*उद्-सीदेयु: इमे लोका: न कुर्याम् कर्म चेत् अहम्। सम्-करस्य च कर्ता स्याम्, उप-हन्-याम् इमा: प्रजा:॥*

***ਓਦ੍ ਸੀਦੇਯੁਹ ਇਮੇ ਲੋਕਾਹ, ਨ ਕੁਰ੍ਯਾਮ੍ ਕਰ੍ਮ ਚੇਤ੍ ਅਹਮ੍।***

***ਸਮ੍ ਕਰਸ੍ਯ ਚ ਕਰ੍ਤਾ ਸ੍ਯਾਮ੍, ਓਪ ਹਨ੍ਯਾਮ੍ ਇਮਾਹ ਪ੍ਰਜਾਹ॥***

**੦ ਸ਼ਬਦ ਅਰਥ :-** ਓਦ੍ਸੀ ਦੇਯੁਹ : ਬਰਬਾਦ ਹੋ ਜਾਣਾ, ਤਬਾਹ ਕਰ ਦੇਣਾ। ਇਮੇ : ਇਹ ਸਾਰੇ। ਲੋਕਾਹ : ਸੰਸਾਰ ਦੇ ਲੋਕੀਂ, ਦੁਨੀਆਂ। ਨ : ਨਈਂ। ਕੁਯਰ੍ਾਮ੍ ਕਰ੍ਮੇ : ਕਰਨਗੇ। ਕਰ੍ਮ : ਕੰਮਕਾਰ। ਚੇਤ੍ : ਜੇਕਰ। ਅਹਮ੍ : ਮੈਂ। ਸਮ੍ ਕਰਸ੍ਯ : ਜਾਤਪਾਤ ਦਾ ਰੌਲਾ ਗੌਲਾ, ਨਾਚਾਹੀ ਆਬਾਦੀ ਬਾਰੇ। ਚ : ਅਤੇ। ਕਰ੍ਤਾ : ਲੇਖਕ। ਸ੍ਯਾਮ੍ : ਹੋਵੇਗਾ। ਓਪ ਹਨ੍ਯਾਮ੍ ਇਮਾਹ : ਤਬਾਹ ਕਰ ਦੇਵੇਗਾ। ਇਮਾਹ : ਇਹ। ਪ੍ਰਜਾਹ : ਜੀਵ ਜੋ ਜਿਉਂਦੇ ਹਨ ਉਹ।

**੦ ਸ਼ਲੋਕਾਰਥ :-** ਜੇਕਰ ਮੈਂ ਕਰਮ ਨਾ ਕਰਾਂ ਤਾਂ ਇਹ ਸਾਰੇ ਲੋਕ ਤਬਾਹ ਹੋ ਜਾਣਗੇ। ਫਿਰ ਮੈਂ ਵਧੀਆ ਮਨੁੱਖੀ ਸ਼੍ਰੇਣੀਆਂ ਵਿੱਚ ਉਲਝਣ ਪੈਦਾ ਕਰਕੇ ਅਣਚਾਹੀ ਵਸੋਂ ਪੈਦਾ ਕਰਨ ਦਾ ਕਾਰਨ ਬਣ ਸਕਦਾ ਹਾਂ। ਇਸ ਲਈ ਫਿਰ ਮੈਂ ਸੰਵੇਦਨਸ਼ੀਲ ਜੀਵਾਂ ਦੀ ਸ਼ਾਂਤੀ ਭੰਗ ਕਰਨ ਦਾ ਜ਼ਿੰਮੇਵਾਰ ਬਣਾਂਗਾ।

**ਪਦ-ਅਰਥ-ਵਿਸਥਾਰ :-** ੦ ਓਦ੍ ਸੀਦੇਯੁਹ, ਏਮੇ ਲੋਕਾਹ ਨ ਕੁਰ੍ਯਾਮ੍ ਕਰ੍ਮਚੇਤ੍ ਅਹਮ੍ = ਭਗਵਾਨ ਨੇ 3.23 ਸ਼ਲੋਕ ਵਿੱਚ ਜਿੱਥੇ ਕਰਮਾਂ ਵਿੱਚ ਸਾਵਧਾਨੀ ਨਾ ਰੱਖਣ ਨਾਲ ਹੋਣ ਵਾਲੀ ਹਾਨੀ ਦੀ ਗੱਲ ਕੀਤੀ ਹੈ। ਹੁਣ ਇਸ ਸ਼ਲੋਕ ਰਾਹੀਂ, ਕਰਮ ਨਾ ਕਰਨ ਨਾਲ ਹੋਣ ਵਾਲੀ ਹਾਨੀ ਦਾ ਜ਼ਿਕਰ ਕੀਤਾ ਹੈ। ੦ 'ਚੇਤ੍' ਭਾਵੇਂ ਅਜਿਹਾ ਹੋ ਹੀ ਨਹੀਂ ਸਕਦਾ ਕਿ ਮੈਂ ਕਰਤੱਵ ਕਰਮ ਨਾ ਕਰਾਂ, ਫਿਰ ਵੀ ਜੇਕਰ

ਅਜਿਹਾ ਮੰਨ ਵੀ ਲਿਆ ਜਾਵੇ, ਇਸ ਅਰਥ ਵਿੱਚ ਭਗਵਾਨ ਏਥੇ ਚੇਤ੍ ਪਦ ਦਾ ਪ੍ਰਯੋਗ ਕਰਦੇ ਹਨ। ੦ ਸਮੁੱਚਾ ਭਾਵ ਇਹ ਹੈ ਕਿ ਮਨੁੱਖ ਦੀ ਕਰ੍ਮ ਨਾ ਕਰਨ ਵਿੱਚ ਵੀ ਆਸਤਿਕਾ ਨਹੀਂ ਹੋਣੀ ਚਾਹੀਦੀ। ਭਗਵਾਨ ਦੇ ਕਥਨ ਅਨੁਸਾਰ, 'ਮੇਰੇ ਵਾਸਤੇ ਕੁੱਝ ਵੀ ਪ੍ਰਾਪਤ ਨਾ ਹੋਣ 'ਤੇ ਵੀ ਮੈਂ ਕਰਮ ਕਰਦਾ ਹਾਂ, ਜੇ ਮੈਂ ਆਪਣੇ ਕਰਤੱਵ ਦਾ ਪਾਲਨ ਨਾ ਵੀ ਕਰਾਂ ਤਾਂ ਸਾਰੀ ਮਨੁੱਖ ਜਾਤੀ ਨਸ਼ਟ ਹੋ ਜਾਵੇ। ਉਸ ਦਾ ਪਤਨ ਹੋ ਜਾਵੇ। ਭਗਵਾਨ ਤਾਂ ਤ੍ਰੈ-ਲੋਕ ਦੇ ਆਦਰਸ਼ ਪੁਰਸ਼ ਹਨ। ਸ਼੍ਰੇਸ਼ਠ ਪੁਰਸ਼ ਉਨ੍ਹਾਂ ਦੇ ਦੱਸੇ ਮਾਰਗ ਦਾ ਅਨੁਸ਼ਰਣ ਕਰਦੇ ਹਨ। ਜੇ ਭਗਵਾਨ ਹੀ ਆਪਣੇ ਕਰਤੱਵ ਦਾ ਪਾਲਣ ਨਹੀਂ ਕਰਨਗੇ ਤਾਂ ਤ੍ਰੈ ਲੋਕ ਵਿੱਚ ਕੋਈ ਵੀ ਆਪਣੇ ਕਰਤੱਵ ਦਾ ਪਾਲਣ ਨਹੀਂ ਕਰੇਗਾ। ੦ ਸਮ੍ਕਰਸ੍ਯ ਚ ਕਰਤਾ ਸ੍ਯਾਮ੍, ਉਪਹਨ੍-ਯਾਮ੍ ਇਮਾਹ ਪ੍ਰਜਾਹ = ਜੇਕਰ ਮੈਂ ਕਰਤੱਵ ਕਰਮ ਨਾ ਕਰਾਂ ਤਾਂ ਸਾਰੇ ਲੋਕ ਨਸ਼ਟ ਭ੍ਰਸ਼ਟ ਹੋ ਜਾਣਗੇ। ਨਸ਼ਟ ਹੋਣ ਦਾ ਕਾਰਨ ਮੈਂ ਬਣਾਂਗਾ। ਜਦੋਂ ਕਿ ਅਜਿਹਾ ਸੰਭਵ ਨਹੀਂ। ੦ ਪਰਸਪਰ ਵਿਰੁੱਧ ਦੋ ਧਰ੍ਮ (ਭਾਵ) ਇੱਕ ਵਿੱਚ ਮਿਲ ਜਾਣ ਤਾਂ ਉਸ ਨੂੰ ਸੰਕਰ ਕਹਿੰਦੇ ਹਨ। ੦ 1.40-41 ਸ਼ਲੋਕ ਵਿੱਚ ਅਰਜਨ ਨੇ ਕਿਹਾ ਸੀ 'ਜੇ ਮੈਂ ਯੁੱਧ ਕਰਾਂਗਾ ਤਾਂ ਕੁਲ ਦਾ ਨਾਸ਼ ਹੋ ਜਾਵੇਗਾ, ਕੁਲ ਧਰਮ ਨਸ਼ਟ ਹੋ ਜਾਵੇਗਾ।' ਪੂਰੀ ਕੁਲ ਵਿੱਚ ਪਾਪ ਫੈਲ ਜਾਵੇਗਾ। ਕੁਲ ਦੀਆਂ ਇਸਤਰੀਆਂ ਦੂਸ਼ਤ ਹੋ ਜਾਣਗੀਆਂ, ਫਿਰ ਵਰ੍ਣ ਸੰਕਰ ਉਤਪਨ ਹੋ ਜਾਵੇਗਾ। ਪਰ ਏਥੇ ਭਗਵਾਨ ਉਲਟ ਗੱਲ ਕਰਦੇ ਹਨ ਕਿ ਯੁੱਧ ਰੂਪ ਕਰ੍ਤੱਵ ਕਰਮ ਨਾ ਕਰਨ ਨਾਲ ਵਰ੍ਣ ਸੰਕਰਤਾ ਉਤਪੰਨ ਹੋ ਜਾਵੇਗੀ। ਆਪਣਾ ਉਦਾਹਰਣ ਦਿੰਦੇ ਹੋਏ ਭਗਵਾਨ ਕਹਿੰਦੇ ਹਨ ਕਿ 'ਜੇ ਮੈਂ ਕਰਤੱਵ ਕਰਮ ਨਾ ਕਰਾਂ ਤਾਂ ਕਰਮ ਧਰਮ ਉਪਾਸਨਾ ਵਰਣ ਆਸ਼ਰਮ ਜਾਤੀ ਆਦਿ ਸਾਰਿਆਂ ਵਿੱਚ ਸੰਕਰਤਾ ਆ ਜਾਵੇਗੀ। ਭਾਵਾਰਥ ਇਹ ਹੈ ਕਿ ਕਰਤੱਵ ਕਰਮ ਨਾ ਕਰਨ ਨਾਲ ਵੀ ਸੰਕਰਤਾ ਆਉਂਦੀ ਹੈ।

**ਵਿਆਖਿਆ :-** ਕਿਸੇ ਬੀਜ ਦੀ ਗੁਣਵੰਤਾ ਦਾ ਪਤਾ ਉਸ ਵੇਲੇ ਲਗਦਾ ਹੈ ਜਦੋਂ ਉਹ ਧਰਤੀ ਵਿੱਚੋਂ ਉਗ ਪੈਂਦਾ ਹੈ। ਏਸੇ ਤਰ੍ਹਾਂ ਕਿਸੇ ਵਿਅਕਤੀ ਦੇ ਚਰਿੱਤਰ ਅਤੇ ਗੁਣਾਂ ਦਾ ਪਤਾ ਉਸ ਦੇ ਕੰਮਾਂ (ਕਰਮਾਂ) ਤੋਂ ਲੱਗਦਾ ਹੈ। ਜਿਹੜਾ ਵਿਅਕਤੀ ਕੰਮ ਕਰਨ (ਫਰਜ਼ ਪੂਰਤੀ) ਤੋਂ ਮਨ ਚੁਰਾਉਂਦਾ ਹੈ। ਕੋਈ ਕੰਮ ਹੀ ਨਹੀਂ ਕਰਦਾ, ਉਹ ਮਰੇ ਵਿਅਕਤੀ ਸਾਮਾਨ ਹੈ। ਭਾਵੇਂ ਉਸ ਦਾ ਸਰੀਰ ਜਿਉਂਦਾ ਹੁੰਦਾ ਹੈ ਪਰ ਉਹ ਇਸ ਧਰਤੀ ਉੱਪਰ ਸਮਾਜ ਲਈ ਬੋਝ ਹੁੰਦਾ ਹੈ। ਜਿਸ ਵਿਅਕਤੀ ਅੰਦਰ ਬੌਧਿਕ ਚੇਤਨਾ ਨਹੀਂ, ਆਉਂਦੀ ਉਹ ਚੰਗੇ ਭੈੜੇ, ਨਿਆਇ ਅਨਿਆਇ, ਸੱਚ ਝੂਠ, ਗਿਆਨ ਅਗਿਆਨ ਅਤੇ ਸੁੰਦਰ ਭੱਦੇ ਵਿੱਚ ਅੰਤਰ ਕਰਨ ਦੇ ਸਮਰੱਥ ਨਹੀਂ ਹੁੰਦਾ। ਸੂਝ ਸਮਝ ਵਾਲਾ ਚੇਤਨ ਵਿਅਕਤੀ ਉਪਰੋਕਤ ਤੱਤਾਂ ਵਿੱਚ ਅੰਤਰ ਵੀ ਕਰਦਾ ਹੈ ਤੇ ਉਨ੍ਹਾਂ ਵਿੱਚੋਂ ਜੋ ਲੋਕ ਹੇਤੂ ਹੁੰਦਾ ਹੈ। ਉਸ ਨੂੰ ਅਮਲ ਵਿੱਚ ਲਿਆਉਣ ਦਾ ਕਾਰਜ ਵੀ ਕਰਦਾ ਹੈ। ਇਹੋ ਅਸਲ ਮਨੁੱਖ ਦਾ ਧਰਮ ਮਾਰਗ ਹੈ। ਇਹੋ ਸਤਿ-ਸੰਕਲਪ ਹੈ। ਜਿਹੜੇ ਵਿਅਕਤੀ ਦੁਸ਼ਟ-ਬੁੱਧੀ ਵਾਲੇ ਸੰਵਾਰਣ ਦੀ ਥਾਂ ਵਿਗਾੜਦੇ ਹਨ, ਉਸਾਰਨ ਦੀ ਥਾਂ ਤਬਾਹ ਕਰਦੇ ਹਨ, ਸ਼ਾਂਤੀ ਦੀ ਥਾਂ ਅਸ਼ਾਂਤੀ ਫੈਲਾਉਂਦੇ ਹਨ, ਉਹੋ ਹੀ ਲੋਕਾਂ ਦੀ ਵਾਧੂ ਅਣਚਾਹੀ ਆਬਾਦੀ ਹੈ। ਮਾਨਵੀ ਕਦਰਾਂ ਕੀਮਤਾਂ ਤੇ ਉੱਚਤਮ ਧਰਮ ਦੇ ਨਿਯਮ ਸਮਾਜ ਸੰਸਾਰ ਤੋਂ ਲੋਕਾਂ ਵਿੱਚ ਸ਼ਾਂਤੀ ਸਥਾਪਿਤ ਕਰਦੇ ਹਨ। ਜੀਵਨ ਵਿੱਚ ਅਧਿਆਤਮ ਵਿਧੀ ਸਮਾਜ ਲਈ ਵੀ ਉਪਯੋਗੀ ਹੁੰਦੀ। ਅਧਿਆਤਮਕ ਪੁਰਸ਼ ਸਦਾ ਹੀ ਸ਼ਾਂਤੀ ਪ੍ਰਿਆ ਹੁੰਦੇ ਹਨ। ਉਹ ਚੰਗੇਰਾ ਸਮਾਜ ਉਸਾਰਦੇ ਹਨ।



**3.25 ਸ਼ਲੋਕ :**

*सक्ताः कर्मणि अ-विद्वांसः, यथा कुर्वन्ति भारत। कुर्यात् विद-वान् तथा अ-सक्तः, चिकीर्षुः लोक-सम्-ग्रहम्॥*

***ਸਕ੍ਤਾਹ ਕਰ੍ਮਣਿ ਅਵਿਦ੍ ਵਾਂਸਹ, ਯਥਾ ਕੁਰ੍ਵੰਤਿ ਭਾਰਤ।***

***ਕੁਰ੍ਯਾਰਤ੍ ਵਿਦ੍ਵਾਨੁ ਤਥਾ ਅਸਕ੍ਤਹ, ਚਿਕੀਰ੍ਸ਼ੁਹ ਲੋਕ ਸਮ੍ ਗ੍ਰਹਮ੍॥***

**੦ ਸ਼ਬਦ ਅਰਥ :-** ਸਕ੍ਤਾਹ : ਸੰਬੰਧਿਤ ਹੋਇਆ, ਜੁੜਿਆ। ਕਰ੍ਮਣਿ : ਕਿਰਿਆ ਨਾਲ, ਕੰਮ ਕਾਰਾਂ ਨਾਲ। ਆਵਿਦ੍ ਵਾਂਸਹ : ਅਗਿਆਨਤਾ। ਯਥਾ : ਜਿਵੇਂ। ਕੁਰਵੰਤਿ : ਕੰਮ ਕਰਨਾ। ਭਾਰਤ : ਹੇ ਭਾਰਤ। ਕੁਰ੍ਯਾਰਤ੍ : ਕੰਮ ਕਰਨਾ ਚਾਹੀਦਾ ਹੈ। ਵਿਦ੍ਵਾਨੁ : ਬੁੱਧੀਮਾਨ। ਤਥਾ : ਅਜਿਹਾ। ਅਸ਼ਕ੍ਤਹ : ਜੋ ਕਿਸੇ ਨਾਲ ਨਾ ਜੁੜਿਆ ਹੋਵੇ। ਚਿਕੀਰਸ਼ੁਹ : ਇੱਛਾ ਕਰਦੇ ਹੋਏ। ਲੋਕ ਸਮ੍ਗਹਮ੍ : ਸੰਸਾਰ ਦੇ ਭਲੇ ਲਈ।

**੦ ਸ਼ਲੋਕਾਰਥ :-** ਹੇ ਭਾਰਤ ਵੰਸ਼ੀ! (ਅਰਜਨ) ਕਰਮ ਨਾਲ ਨਾ ਜੁੜੇ ਹੋਏ ਅਗਿਆਨੀ ਲੋਕ ਫਲ ਪ੍ਰਾਪਤੀ ਲਈ ਜਿਸ ਤਰ੍ਹਾਂ ਕੰਮ ਕਰਦੇ ਹਨ, ਗਿਆਨੀ ਬੁੱਧੀਮਾਨ ਕਰਮ ਨਾਲ ਜੁੜ ਕੇ ਵੀ ਲੋਕ ਕਲਿਆਣ ਦੇ ਮੰਤਵ ਦੀ ਪੂਰਤੀ ਲਈ ਉਸੇ ਤਰ੍ਹਾਂ ਕੰਮ ਕਰਨ। ਉਨ੍ਹਾਂ ਦੇ ਮਨ ਵਿੱਚ ਫਲ ਪ੍ਰਾਪਤੀ ਦੀ ਇੱਛਾ ਨਾ ਹੋਵੇ।

**ਪਦ-ਅਰਥ-ਵਿਸਥਾਰ :-** ੦ ਸਕ੍ਤਾਹ ਕਰ੍ਮਣਿ ਅਵਿਦਵਾਂਸਹ ਯਥਾ ਕੁਰਵਤਿੰ ਭਾਰਤ = ਜਿਨ੍ਹਾਂ ਲੋਕਾਂ ਨੂੰ ਸ਼ਾਸਤਰ ਪਦਤਿ ਤੋਂ ਸ਼ਾਸਤਰ ਅਨੁਸਾਰ ਸ਼ੁਭ ਕਰਮਾਂ ਉੱਪਰ ਪੂਰੀ ਸ਼ਰਧਾ ਹੈ, ਉਨ੍ਹਾਂ ਨੂੰ ਸ਼ਾਸਤਰ ਵਿਹਿਤ ਕਰਮਾਂ ਦਾ ਫਲ ਜ਼ਰੂਰ ਮਿਲਦਾ ਹੈ। ਇਸ ਗੱਲ ਉੱਪਰ ਪੂਰਾ ਭਰੋਸਾ ਹੈ। ਜਿਹੜਾ ਨਾ ਤੱਤਵ ਗਿਆਨੀ ਹੈ ਨਾ ਦੁਰਾਚਾਰੀ ਹੈ ਪਰ ਉਨ੍ਹਾਂ ਦੇ ਕਰਮਾਂ ਭੋਗ ਤੇ ਪਦਾਰਥ ਆਸਤਿਕ ਹਨ। ਅਜਿਹੇ ਪੁਰਖਾਂ ਵਾਸਤੇ ਏਥੇ ਸਕਤਾਹ, ਅਵਿਦ੍ਵਾਂਸਹ ਪਦ ਆਏ ਹਨ। ਭਾਵੇਂ ਉਹ ਸ਼ਾਸਤਰਾਂ ਦੇ ਗਿਆਤਾ ਹਨ ਪਰ ਕਾਮਨਾ ਦੇ ਕਾਰਨ ਅਜਿਹੇ ਮਨੁੱਖ ਅਗਿਆਨੀ ਹਨ, ਅਜਿਹੇ ਪੁਰਸ਼ ਸ਼ਾਸਤਰ ਵਿਦਵਾਨ ਤਾਂ ਹਨ ਪਰ ਤੱਤਵ ਗਿਆਨੀ ਨਹੀਂ ਹਨ। ੦ ਆਪਣੇ ਲਈ ਹੀ ਕਰਮ ਕਰਨ ਵਾਲੇ ਹਮੇਸ਼ਾ ਅਗਿਆਨੀ ਹੁੰਦੇ ਹਨ। ੦ ਕੁਰ੍ਯਾਰਤ੍ ਵਿਦ੍ਵਾਨ੍ ਤਥਾ ਅਸਕ੍ਤਹ ਚਿਕੀਰ੍ਸ਼ੁਹ ਲੋਕ ਸਮ੍ ਗ੍ਰਹਮ੍ = ਜਿਸ ਵਿੱਚ ਕਾਮਨਾ, ਮਮਤਾ ਆਸਤਿਕ ਵਾਸ਼ਨਾ ਪੱਖਪਾਤ ਸਵਾਰਥ ਆਦਿ ਦਾ ਅਭਾਵ ਹੈ। ਸਰੀਰ ਆਦਿ ਪਦਾਰਥਾਂ ਦੇ ਨਾਲ ਛਿਣਮਾਤਰ ਵੀ ਲਗਾਓ ਨਹੀਂ ਰਿਹਾ, ਅਜਿਹੇ ਤੱਤਵ ਮਹਾਂ-ਪੁਰਸ਼ ਲਈ, ਏਥੇ ਆਸਤਿਕ ਵਿਦਵਾਨ ਪਦ ਆਏ ਹਨ। ਆਸਤਿਕ ਰਹਿਤ ਮਨੁੱਖ ਸ਼੍ਰੇਸ਼ਠ ਹੁੰਦਾ ਹੈ, ਉਸ ਦੇ ਸਾਰੇ ਆਚਰਣ ਸੁਭਾਵਿਕ ਹੀ ਯਗ ਵਾਸਤੇ ਮਰਯਾਦਾ ਸੁਰੱਖਿਅਤ ਰੱਖਣ ਵਾਸਤੇ ਹੁੰਦੇ ਹਨ, ਜਿਵੇਂ ਭੋਗੀ ਵਿਅਕਤੀ ਦੀ ਭੋਗ ਵਿੱਚ ਮੋਹੀ ਵਿਅਕਤੀ ਦੀ ਪਰਿਵਾਰ ਵਿੱਚ, ਲੋਭੀ ਦੀ ਧਨ ਵਿੱਚ ਰਤਿ ਹੁੰਦੀ ਹੈ। ਏਸੇ ਤਰ੍ਹਾਂ ਸ਼੍ਰੇਸ਼ਠ ਮਨੁੱਖ ਦਾ ਧਿਆਨ ਮਾਨਵ ਹਿੱਤ ਵੱਲ ਹੁੰਦਾ ਹੈ। ਦੂਜੇ ਲੋਕਾਂ ਨੂੰ ਅਜਿਹੇ ਗਿਆਨੀ ਲੋਕ ਸੰਗ੍ਰਹਿ ਵਾਲੇ ਦਿਖਾਈ ਦਿੰਦੇ ਹਨ ਪਰ ਅਸਲ ਵਿੱਚ ਉਨ੍ਹਾਂ ਵਿੱਚ ਲੋਕ ਸੰਗ੍ਰਹਿ ਦੀ ਇੱਛਾ ਨਹੀਂ ਹੁੰਦੀ। ਕਿਉਂਕਿ ਉਹ ਸੰਸਾਰ ਤੋਂ ਪ੍ਰਾਪਤ ਸਰੀਰ ਇੰਦ੍ਰੀਆਂ ਮਨ ਬੁੱਧੀ ਪਦਾਰਥ ਪਦ ਅਧਿਕਾਰ ਤੇ ਧਨ ਯੋਗਤਾ ਤੇ ਸ਼ਕਤੀ ਨੂੰ ਆਪਣੇ ਲਈ ਨਹੀਂ ਵਰਤਦੇ, ਸੰਸਾਰ ਦੇ ਲਈ ਲਾਉਂਦੇ ਹਨ। ੦ ਯਥਾ ਤੇ ਤਥਾ ਪਦ ਕਰਮ ਕਰਨ ਦੇ ਪ੍ਰਕਾਰ ਦੇ ਅਰਥ ਵਿੱਚ ਆਏ ਹਨ। ਭਾਵ ਇਹ ਜਿਵੇਂ ਅਗਿਆਨੀ (ਸਕਾਮ) ਪੁਰਸ਼ ਆਪਣੇ ਸਵਾਰਥ ਲਈ ਸਾਵਧਾਨੀ ਨਾਲ ਕਰਮ ਕਰਦੇ ਹਨ, ਉਸੇ ਤਰ੍ਹਾਂ ਗਿਆਨੀ ਪੁਰਸ਼ ਵੀ ਲੋਕ ਸੰਗ੍ਰਹਿ ਅਰਥਾਤ ਦੂਜਿਆਂ ਦੇ ਹਿੱਤ ਵਾਸਤੇ ਕਰਮ ਕਰਨ। ਗਿਆਨੀ ਪੁਰਸ਼ਾਂ ਨੂੰ ਪ੍ਰਾਣੀ ਮਾਤਰ ਦੇ ਹਿੱਤਾਂ ਦਾ ਮਨ ਵਿੱਚ ਭਾਵ ਰੱਖ ਕੇ ਸੰਪੂਰਨ ਲੌਕਿਕ ਅਤੇ ਵੈਦਿਕ ਕਰਤੱਵ ਕਰਮਾਂ ਦਾ ਆਚਰਣ ਕਰਦੇ ਰਹਿਣਾ ਚਾਹੀਦਾ ਹੈ। ਆਸਤਕ ਫਲ ਦੀ ਕਾਮਨਾ ਤੋਂ ਰਹਿਤ ਹੋ ਕੇ ਕਰਮ ਕਰਦੇ ਰਹਿਣਾ ਜ਼ਰੂਰੀ ਹੈ ੦ ਭਾਰਤ = ਇਸ ਸੰਬੋਧਨ ਵਿੱਚ ਇਹ ਦੱਸਦੇ ਹਨ ਕਿ ਭਾਰਤ ਵੰਸ਼ ਵਿੱਚ ਉਤਪੰਨ ਹੋਣ ਦੇ ਕਾਰਨ ਅਥਵਾ 'ਭਾ' ਜੋ ਗਿਆਨ ਹੈ, ਉਸ ਵਿੱਚ ਰਤ ਹੋਣ ਦੇ ਕਾਰਨ, ਆਪ ਸ਼ਾਸਤਰ ਦੇ ਅਨੁਸਾਰ ਮੂਲ ਅਰਥ ਸਮਝਣ ਦੀ ਸਮਰਥਾ ਰੱਖਦੇ ਹੋ।

**ਵਿਆਖਿਆ :-** ਵਿਅਕਤੀ ਵਿੱਚ ਅੰਤਰ ਕਰਨ ਲਈ ਉਸ ਦੀਆਂ ਇੱਛਾਵਾਂ ਦਾ ਮੁਲਾਂਕਣ ਕਰਨਾ ਪਵੇਗਾ। ਜਿਸ ਦਾ ਮਨ ਮਸਤਕ ਪ੍ਰਭੂਤਵ ਪ੍ਰਕਾਸ਼ ਨਾਲ ਰੌਸ਼ਨ ਹੈ ਉਸ ਦੀਆਂ ਇੱਛਾਵਾਂ ਹੀ ਨਹੀਂ ਹੁੰਦੀਆਂ। ਉਹ ਇੱਛਾ ਮੁਕਤ ਹੁੰਦਾ ਹੈ, ਜਦ ਕਿ ਦੁਨਿਆਵੀ ਜੀਵ ਅਨੇਕਾਂ ਇੱਛਾਵਾਂ ਦੀ ਕੈਦ ਵਿੱਚ ਜਕੜਿਆ ਹੁੰਦਾ ਹੈ। ਪ੍ਰਕਾਸ਼ਮਈ ਪੁਰਸ਼ ਦੇ ਕਾਰਜ ਕਰਨ ਪਿੱਛੇ ਨਾ ਫਲ ਪ੍ਰਾਪਤੀ ਦਾ ਮੰਤਵ ਹੁੰਦਾ ਹੈ, ਨਾ ਉਸ ਦੀ ਨਿੱਜੀ ਇੱਛਾ ਬਾਕੀ ਹੁੰਦੀ ਹੈ ਬਲਕਿ ਅਜਿਹਾ ਰੌਸ਼ਨ ਪੁਰਸ਼, ਦੂਜਿਆਂ ਦਾ ਮਾਰਗ ਦਰਸ਼ਨ ਕਰਦਾ ਹੈ। ਦੁਖੀਆਂ ਦੇ ਦੁੱਖ ਘਟਾਉਂਦਾ ਹੈ। ਅਗਿਆਨਤਾ ਦੂਰ ਕਰਦਾ ਹੈ। ਅਨਿਆਏ ਵਿਰੁੱਧ ਲੜਦਾ ਹੈ। ਸਤਿ ਸੰਕਲਪਾਂ ਦਾ ਸੰਚਾਰ ਕਰਦਾ ਹੋਇਆ ਸਮਾਜ ਨੂੰ ਸ਼ਾਂਤੀ ਪ੍ਰਦਾਨ ਕਰਦਾ ਹੈ।



**3.26 ਸ਼ਲੋਕ :**

*न बुद्धि-भेदम् जनयेत्, अ-ज्ञानाम् कर्म-सङ्गिनाम्। जोषयेत् सर्व-कर्माणि, विद्-वान् युक्तः सम्-आ-चरन्॥*

***ਨ ਬੁੱਧਿ ਭੇਦਮ੍ ਜਨਯੇਤ੍, ਅਗਯ੍ਾਨਮ੍ ਕਰ੍ਮ ਸੰਗਿਯਾਨਮ੍।***

***ਜੋ-ਸ਼ਯੇਤ੍ ਸਰ੍ਵ ਕਰ੍ਮਣਿ, ਵਿਦ੍ਵਾਨ੍ ਯੁਕਤ੍ਹ ਸਮ੍ ਆਚਰਨ੍॥***

**੦ ਸ਼ਬਦ ਅਰਥ :-** ਨ : ਨਹੀਂ। ਬੁੱਧਿ ਭੇਦਮ੍ : ਬੁੱਧੀਮਾਨਾਂ ਦੇ ਮਨਾਂ ਅੰਦਰ ਹਲਚਲ। ਜਨਯੇਤ੍ : ਕਰਨਾ, ਪੈਦਾ ਕਰਨਾ ਚਾਹੀਦਾ ਹੈ। ਅਗਯਾਨਮ੍ : ਪਾਗਲਾਂ ਦਾ, ਅਗਿਆਨੀ ਜੋ ਹੋਣ। ਕਰ੍ਮ ਸੰਗਿਯਾਨ੍ਮ : ਫਲ ਯੋਗ ਦੇ ਕੰਮ ਦੇ ਨਾਲ ਸੰਬੰਧਿਤ। ਜੋ-ਸ਼ਯੇਤ੍ : ਕਰਨਾ ਚਾਹੀਦਾ ਹੈ, ਰੁਝੇ ਰਹਿਣਾ। ਸਰ੍ਵ ਕਰ੍ਮਣਿ : ਕੰਮ ਕਾਰ ਸਾਰੇ। ਵਿਦ੍ਵਾਨ੍ : ਬੁੱਧੀਮਾਨ, ਸਿਆਣੇ। ਯੁਕਤ੍ਹ : ਸਾਂਵੇ ਪੱਧਰੇ। ਸਮ੍ ਆਚਰਨ੍ : ਅਭਿਆਸ ਕਰਨਾ, ਆਯੋਜਿਤ ਕਰਨਾ, ਕੰਮ ਨੂੰ ਨੇਪਰੇ ਚਾੜ੍ਹਨਾ।

**੦ ਸ਼ਲੋਕਾਰਥ :-** ਬੁੱਧੀਮਾਨ ਵਿਅਕਤੀਆਂ ਨੂੰ ਅਗਿਆਨੀਆਂ ਦੇ ਮਨਾਂ ਨੂੰ ਬੇਚੈਨ ਕਰਨਾ ਅਤੇ ਛੇੜਨਾ ਨਹੀਂ ਚਾਹੀਦਾ, ਜਿਹੜੇ ਫਲਯੋਗ ਕਾਰਜਾਂ ਦੇ ਨਾਲ ਸੰਬੰਧਿਤ ਹਨ। ਉਨ੍ਹਾਂ ਦੇ ਕੰਮ ਨਾ ਕਰਨ ਲਈ ਹੌਂਸਲੇ ਨਹੀਂ ਵਧਾਉਣੇ ਚਾਹੀਦੇ। ਉਨ੍ਹਾਂ ਨੂੰ ਸਮੱਰਪਣ ਸ਼ਰਧਾਮਈ ਭਾਵਨਾ ਨਾਲ ਕੰਮ ਕਰਨ ਵਿੱਚ ਕੁੱਝ ਰੱਖਣਾ ਚਾਹੀਦਾ ਹੈ।

**ਪਦ-ਅਰਥ-ਵਿਸਥਾਰ :-** ੦ ਨ ਬੁਧਿ ਭੇਦਮ੍ ਜਨਯੇਤ ਅਗਿ੍ਯਾਨਮ੍ ਕਰ੍ਮ ਸੰਗਿਯ ਨਾਮ੍ = 3.25 ਸ਼ਲੋਕ ਵਿੱਚ ਅਸਕਤਹ ਤੇ ਵਿਦਵਾਨ ਪਦਾਂ ਵਿੱਚ ਜਿਸ ਦਾ ਵਰਨਣ ਹੋਇਆ ਹੈ, ਉਸ ਆਸਕਤ ਰਹਿਤ ਵਿਦਵਾਨ ਨੂੰ ਏਥੇ ਯੁਕਤਹ ਵਿਦਵਾਨ ਕਿਹਾ ਗਿਆ ਹੈ। ਜਿਸ ਦੇ ਅੰਤਹਕਰਣ ਵਿੱਚ ਸੁਭਾਵਿਕ ਸਮਤਾ ਹੈ। ਜੋ ਨਿਰ ਵਿਕਾਰ ਹੈ। ਜਿਸ ਨੇ ਇੰਦਰੀਆਂ ਨੂੰ ਜਿੱਤ ਲਿਆ ਹੈ, ਜਿਸ ਵਾਸਤੇ ਮਿੱਟੀ ਪੱਥਰ ਸੋਨਾ ਚਾਂਦੀ ਬਰਾਬਰ ਹਨ। ਅਜਿਹਾ ਤੱਤਵ ਪੁਰਸ਼ ਹੀ ਯੁਕਤਹ ਵਿਦਵਾਨ ਅਖਵਾਉਂਦਾ ਹੈ (ਗੀਤਾ 6.08) ੦ ਪਿਛਲੇ 3.25 ਸ਼ਲੋਕ ਵਿੱਚ ਸਕਤਾਹ ਤੇ ਅਵਿਦਵਾਂਸ, ਪਦਾਂ ਰਾਹੀਂ ਜਿਨ੍ਹਾਂ ਦਾ ਵਰਨਣ ਹੈ, ਉਨ੍ਹਾਂ ਸ਼ੁਭ ਕਰਮਾਂ ਲਈ ਆਸਤਿਕ ਵਾਲੇ ਅਗਿਆਨੀ ਪੁਰਸ਼ਾਂ ਨੂੰ ਏਥੇ 'ਕਰਮ ਸੰਗਿਯਨਾਮ੍ ਅਗਯ੍ਾਨਾਮ੍ ਪਦਾਂ ਰਾਹੀਂ ਕਿਹਾ ਗਿਆ ਹੈ। ੦ ਸ਼ਾਸਤ੍ਰ ਵਿਹਿਤ ਕਰਮਾਂ ਨੂੰ ਆਪਣੇ ਲਈ (ਸੁੱਖ ਭੋਗ ਮਾਨ ਵਡਿਆਈ ਆਦਿ ਦੀ ਪ੍ਰਾਪਤੀ ਲਈ ਕਰਨ ਦੇ ਕਾਰਨ ਇਨ੍ਹਾ ਪੁਰਸ਼ਾਂ ਨੂੰ ਕਰਮ ਸੰਗੀ ਤੇ ਅਗਿਆਨੀ ਕਿਹਾ ਗਿਆ ਹੈ।) ੦ ਸ਼੍ਰੇਸ਼ਠ ਪੁਰਸ਼ਾਂ ਦੀ ਵਿਸ਼ੇਸ਼ ਜ਼ਿੰਮੇਵਾਰੀ ਹੁੰਦੀ ਹੈ, ਇਸ ਲਈ ਉਨ੍ਹਾਂ ਨੂੰ ਅਜਿਹਾ ਕੰਮ ਕਦੇ ਨਹੀਂ ਕਰਨਾ ਚਾਹੀਦਾ, ਜਿਸ ਨਾਲ ਅਗਿਆਨੀ ਪੁਰਸ਼ਾਂ ਦਾ ਪਤਨ ਨਾ ਹੋਵੇ। ੦ ਸਮਾਚਰਨ੍ ਤੇ ਯੁਕਤ੍ਹ = ਪਦ ਵਿੱਚ ਭਗਵਾਨ ਵਿਦਵਾਨਾਂ ਨੂੰ ਆਗਿਆ ਦਿੰਦੇ ਹਾਂ। 1. ਆਪਣੇ ਆਪ ਸਾਵਧਾਨੀ ਨਾਲ ਸ਼ਾਸਤਰ ਅਨੁਸਾਰ ਦੱਸੇ ਕਰਤੱਵ ਕਰਮਾਂ ਨੂੰ ਚੰਗੀ ਤਰ੍ਹਾਂ ਕਰੋ। 2. ਕਰਮ ਵਿੱਚ ਅਗਿਆਨੀ ਪੁਰਸ਼ਾਂ ਤੋਂ ਵੀ ਉਸੇ ਤਰ੍ਹਾਂ ਕਰਮ ਕਰਵਾਓ। ਦਿਖਾਵੇ ਲਈ ਕਰਮ ਕਰਨਾ ਦੰਭ ਹੈ। ਇਹ ਦੁਸ਼ਟ ਬੁੱਧੀ ਦੇ ਲੱਛਣ ਹਨ। 3. ਭਗਵਾਨ ਲੋਕਾਂ ਨੂੰ ਦਿਖਾਉਣ ਦੇ ਲਈ ਨਹੀਂ ਪਰ ਲੋਕ-ਸੰਗ੍ਰਹਿ ਦੇ ਲਈ ਕਰਤੱਵ ਕਰਮ ਕਰਨ ਦੀ ਆਗਿਆ ਦਿੰਦੇ ਹਨ।

**ਵਿਆਖਿਆ :-** ਕਰਮਾਂ ਦਾ ਬੁੱਧੀ ਭੇਦ ਕਰਨਾ ਠੀਕ ਨਹੀਂ, ਬਲਕਿ ਸਾਵਧਾਨੀ ਨਾਲ ਸਮੁੱਚੇ ਕਰਮਾਂ ਦਾ ਚੰਗੀ ਤਰ੍ਹਾਂ ਆਚਰਣ ਕਰਨਾ ਚਾਹੀਦਾ ਹੈ। ਆਗਿਆਨੀ ਲੋਕ ਵੀ ਇੰਜ ਕਰਨ, ਇਹੋ ਮੰਤਵ ਹੈ। ਫਰਜ਼ ਪੂਰਤੀ, ਕੇਵਲ ਫਰਜ਼ ਸਮਝ ਕੇ ਕਰਨੀ ਚਾਹੀਦੀ ਹੈ। ਇੰਜ ਕਰਦਿਆਂ ਭਾਵੇਂ ਇੱਛਾਵਾਂ ਦਾ ਤਿਆਗ ਕਰਨਾ ਪਵੇ। ਭਾਵੇਂ ਸਾਧਾਰਣ ਵਿਅਕਤੀ ਲਈ ਇਹ ਦਰਸ਼ਨ ਸਮਝਣਾ ਔਖਾ ਹੈ। ਸਾਧਾਰਣ ਵਿਅਕਤੀ ਤਾਂ ਜੋ ਵੀ ਕਾਰਜ ਕਰਦਾ ਹੈ, ਕਿਸੇ ਫਲ/ਮੰਤਵ ਪੂਰਤੀ ਲਈ ਕਰਦਾ ਹੈ। ਕਿਸੇ ਨਾ ਕਿਸੇ ਬਹਾਨੇ ਮਿਹਨਤ ਸਾਧਨਾ ਕਰਨ ਤੋਂ ਸੰਕੋਚ ਕਰਦਾ ਹੈ। ਜਿਹੜਾ ਵਿਅਕਤੀ ਸੁਸਤ ਹੈ, ਉਸ ਨੂੰ ਫਲ ਦੀ ਪ੍ਰਾਪਤੀ ਲਈ ਕਹਿਣਾ, ਠੀਕ ਹੈ, ਸੁਸਤ ਆਦਮੀ ਦੇ ਅੰਦਰ ਇੱਛਾਵਾਂ ਜਗਾ ਕੇ ਉਸ ਨੂੰ ਕੰਮ ਕਰਨ ਲਈ ਸਾਧਨਾ ਵੀ ਠੀਕ ਹੈ। ਇੰਜ ਕਰਦਿਆਂ ਉਸ ਵਿੱਚ ਮਿਹਨਤ ਲਗਨ ਕਰਨ ਦੀ ਆਦਤ ਪੈਂਦੀ ਹੈ। ਇੰਜ ਕਰਦਿਆਂ ਉਸ ਦਾ ਮਨ ਤੰਦਰੁਸਤ ਰਹੇ। ਬੁੱਧੀਮਾਨ ਸਦਾ ਅਗਿਆਨੀਆਂ ਵਿੱਚ ਸਿਰਜਨਾਤਮਕ ਵਲੱਵਲਾ ਪੈਦਾ ਕਰਨ। ਅਗਿਆਨੀਆਂ ਵਿੱਚ ਪ੍ਰੇਰਨਾ ਪੈਦਾ ਕਰਕੇ, ਉਨ੍ਹਾਂ ਦੇ ਮਨਾਂ ਦੇ ਹਨੇਰੇ ਦੂਰ ਕਰਨ ਦੇ ਉਪਰਾਲੇ ਬੁੱਧੀਮਾਨ ਲੋਕ ਹੀ ਕਰਨ। ਇਹੋ ਕਾਰਜ ਬਹੁਤ ਉਪਯੋਗੀ ਹੈ ਕਿ ਅਗਿਆਨੀ ਹਨੇਰੇ ਵਿੱਚ ਨਾ ਭਟਕਣ, ਬਲਕਿ ਕੰਮ ਨਾਲ ਜੁੜਨ।



**3.27 ਸ਼ਲੋਕ :**

*प्र-कृतेः क्रियमाणानि, गुणैः कर्माणि सर्व-शः। अहम्-कार-वि-मूढ-आत्मा, कर्ता अहम् इति मन्-यते॥*

***ਪ੍ਰਕ੍ਰਤੇਹ ਕ੍ਰਿਯਾਮਾਣਨਿ, ਗੁਣਹੈ ਕਰ੍ਮਾਣਿ ਸਰ੍ਵਸ਼ਹ॥***

***ਅਹਮ੍ਕਾਰ ਵਿਮੂਡ ਆਤ੍ਮਾ, ਕਰ੍ਤਾ ਅਹਮ੍ ਇਤਿ ਮਨ੍ਯਤੇ॥***

**੦ ਸ਼ਬਦ ਅਰਥ :-** ਪ੍ਰਕ੍ਰਤਹੇ : ਕੁਦਰਤ ਦੀ। ਕ੍ਰਿਯਾਮਾਣਨਿ : ਆਯੋਜਿਤ ਹੋਣਾ। ਗੁਣੈਹ : ਗੁਣਾਂ ਦੇ ਕਾਰਨ। ਕਰ੍ਮਾਣਿ : ਕੰਮਕਾਰ ਅਨੁਸਾਰ। ਸਰ੍ਵਸ਼ਹ : ਸਾਰੇ ਕੇਸਾਂ ਵਿੱਚ। ਅਹ੍ਮਕਾਰ : ਵਿਮੂਡ ਆਤ੍ਮਾ : ਜਿਸ ਦਾ ਮਨ ਹੰਕਾਰ ਨਾਲ ਅੰਨਾ ਹੋਇਆ ਹੈ। ਕਰ੍ਤਾ : ਕੰਮ ਕਰਨ ਵਾਲਾ। ਅਹਮ੍ : ਮੈਂ। ਇਤਿ : ਇਸ ਤਰ੍ਹਾਂ। ਮਨ੍ਯਤ : ਸੋਚਦਾ ਹੈ।

**੦ ਸ਼ਲੋਕਾਰਥ :-** ਪ੍ਰਕ੍ਰਿਤੀ ਦੇ ਗੁਣ, ਕਰਮਾਂ ਨੂੰ ਆਯੋਜਿਤ ਕਰਦੇ ਹਨ ਪਰ ਜਿਸ ਦਾ ਮਨ ਚਿੱਤ ਅਹਿੰਕਾਰ ਨਾਲ ਵਿਮੂਡ ਹੋ ਰਿਹਾ ਹੈ, ਉਹ ਵਿਅਕਤੀ ਸਮਝਦਾ ਹੈ ਕਿ ਮੈਂ ਹੀ ਕਰਤਾ ਹਾਂ।

**ਪਦ-ਅਰਥ-ਵਿਸਥਾਰ :-** ੦ ਪ੍ਰਕ੍ਰਿਤੀ = ਮਾਇਆ ਅਰਥਾਤ ਪਰਮੇਸ਼ਵਰ ਦੀ ਮਿਥਯ ਗਿਆਨਾਤਮਕਾ ਸ਼ਕਤੀ ਹੈ। ਚਰਾ ਚਰ

ਜਗਤ ਦੇ ਕਾਰਣ ਨੂੰ ਪ੍ਰਕ੍ਰਿਤੀ ਕਹਿੰਦੇ ਹਨ। ਸ਼ਾਂਖਯ ਮੱਤਾਨੁਸਾਰ ਸਤੋ, ਰਜੋ ਤਮੋ ਤਿੰਨ ਗੁਣਾਂ ਦੀ ਸਾਮ੍ਯਾਵਸਤਾ ਨੂੰ ਪ੍ਰਕ੍ਰਿਤੀ ਕਹਿੰਦੇ ਹਨ। ਇਸ ਤ੍ਰਿਗੁਣਾਤਿਮਕਾ ਪ੍ਰਕ੍ਰਿਤੀ ਨੂੰ ਪ੍ਰਧਾਨ ਵੀ ਕਹਿੰਦੇ ਹਨ। ਵੇਦਾਂਤ ਮੱਤ ਵਿੱਚ ਤ੍ਰਿਗੁਣਾਤਿਮਕਾ ਪ੍ਰਕ੍ਰਿਤੀ ਨੂੰ ਮਾਇਆ ਕਹਿੰਦੇ ਹਨ। ਏਸੇ ਭੇਦ ਦੇ ਕਾਰਨ ਪਰਿਣਾਮ ਵਾਦ ਦਾ ਮਾਯਾਵਾਦ ਤੋਂ ਵ੍ਯਵਹਾਰ ਹੁੰਦਾ ਹੈ। ਮਾਇਆ ਮਿਥ੍ਯ ਗਿਆਨਾਤਮਿਕਤਾ ਹੈ। ਪਰਮੇਸ਼ਵਰ ਦੀ ਸ਼ਕਤੀ ਹੈ। ਸੁਤੰਤਰ ਨਹੀਂ। ਸ਼ਾਂਖਮਤ ਵਿੱਚ ਪ੍ਰਕ੍ਰਿਤੀ ਸੁਤੰਤਰ ਕਹੀ ਜਾਂਦੀ ਹੈ। ਇਹੋ ਦੋਵਾਂ ਮੱਤਾਂ ਵਿੱਚ ਭੇਦ ਹੈ। ੦ ਇਹ ਸੰਪੂਰਨ ਕਰਮ ਸਭ ਤਰ੍ਹਾਂ ਨਾਲ ਪ੍ਰਕ੍ਰਿਤੀ = ਮਾਇਆ ਦੇ ਗੁਣਾਂ ਰਾਹੀਂ ਕੀਤੇ ਜਾਂਦੇ ਹਨ। ਪਰ ਅਹੰਕਾਰ ਤੋਂ, ਜਿਸ ਦਾ ਆਤਮਾ = ਅੰਤਹਕਰਣ ਅਤਿਅੰਤ ਮੂੜ ਹੈ, ਉਹ ਪੁਰਸ਼ 'ਮੈਂ ਕਰਤਾ ਹਾਂ' ਅਜਿਹਾ ਮੰਨਦਾ ਹੈ। ੦ ਪ੍ਰਕਤੇਹ...... ਸਰ੍ਵਸ਼ = ਜਿਸ ਸਮਸ਼੍ਟਿ ਸ਼ਕਤੀ ਨਾਲ ਸਰੀਰ ਬਿਰਖ, ਆਦਿ ਪੈਦਾ ਹੁੰਦੇ ਹਨ, ਵਧਦੇ ਘਟਦੇ ਹਨ। ਉਸੇ ਸ਼ਕਤੀ ਰਾਹੀਂ ਮਨੁੱਖ ਨੂੰ ਦੇਖਣ ਸੁਣਨ, ਖਾਣ ਪੀਣ ਦੀਆਂ ਕ੍ਰਿਆਵਾਂ ਹੁੰਦੀਆਂ ਹਨ। ਪਰ ਮਨੁੱਖ ਹੰਕਾਰ ਨਾਲ ਮੋਹਿਤ ਹੋ ਕੇ ਅਗਿਆਨ ਵੱਸ ਇੱਕੋ ਇਹੋ ਸ਼ਕਤੀ ਨਾਲ ਹੋਣ ਵਾਲੀਆਂ ਕ੍ਰਿਆਵਾਂ ਦੇ ਦੋ ਭਾਗ ਕਰ ਲੈਂਦਾ ਹੈ। ਪਹਿਲੀ ਸੁਭਾਵਿਕ ਹੋਂਦ ਵਾਲੀਆਂ ਕ੍ਰਿਆਵਾਂ, ਜਿਵੇਂ ਭੋਜਨ ਦਾ ਪਚਣਾ, ਸਰੀਰ ਦਾ ਬਣਨਾ, ਆਦਿ। ਦੂਜੀ ਜਿਵੇਂ ਦੇਖਣਾ ਬੋਲਣਾ, ਭੋਜਨ ਕਰਨਾ। ਗਿਆਨ ਪੂਰਵਕ ਹੋਣ ਵਾਲੀਆਂ ਕ੍ਰਿਆਵਾਂ ਨੂੰ ਮਨੁੱਖ ਅਗਿਆਨ ਵੱਸ ਆਪਣੇ ਰਾਹੀਂ ਕੀਤੀਆਂ ਜਾਣ ਵਾਲੀਆਂ ਮੰਨ ਲੈਂਦਾ ਹੈ। ੦ ਪ੍ਰਕ੍ਰਿਤੀ ਦੇ ਗੁਂਣ : ਪ੍ਰਕ੍ਰਿਤੀ ਤੋਂ ਉਤਪਨ ਸਤੋ ਰਜੋ ਤੇ ਤਮੋ ਗੁਣਾਂ ਦਾ ਕੰਮ ਹੋ ਜਾਣ ਨਾਲ, ਬੁੱਧੀ ਹੰਕਾਰ ਮਨ, ਪੰਜ ਮਹਾਭੂਤ, ਦਸ ਇੰਦ੍ਰੀਆਂ ਤੇ ਇੰਦ੍ਰੀਆਂ ਦੇ ਸ਼ਬਦ ਆਦਿ ਪੰਜ ਵਿਸ਼ੇ ਇਹ ਵੀ ਪ੍ਰਕ੍ਰਿਤੀ ਦੇ ਗੁਂਣ ਕਹੇ ਜਾਂਦੇ ਹਨ। ਉਪਰੋਕਤ ਪਦਾਂ ਰਾਹੀਂ ਭਗਵਾਨ ਸਪੱਸ਼ਟ ਕਰਦੇ ਹਨ ਕਿ ਸੰਪੂਰਣ ਕ੍ਰਿਆਵਾਂ, ਪ੍ਰਕ੍ਰਿਤੀ ਦੇ ਗੁਣਾਂ ਰਾਹੀਂ ਕੀਤੀਆਂ ਜਾਂਦੀਆਂ ਹਨ। ਸਰੂਪ ਦੇ ਰਾਹੀਂ ਨਹੀਂ। ੦ ਅਹਮ੍ਕਾਰ ਵਿਮੂਡ ਆਤਮਾ, ਕਰਤਾ ਅਹਮ੍ ਇਤਿ ਮਨੁਯਤੇ ੦ ਹੰਕਾਰ - ਅੰਤਹਕਰਣ ਦੀ ਇੱਕ ਵਿਰਤੀ ਹੈ। ਆਪਣਾ ਆਪ ਖੁਦ ਆਪ ਉਸ ਵਿਰਤੀ ਦਾ ਗਿਆਤਾ ਹੈ। ਪਰ ਭੁੱਲ ਕੇ ਆਪਣੇ ਆਪ ਨੂੰ ਉਸ ਵਿਰਤੀ ਨਾਲ ਮਿਲਾਉਣ ਅਰਥਾਤ ਉਸ ਵਿਰਤੀ ਨੂੰ ਹੀ ਆਪਣਾ ਸਰੂਪ ਮੰਨ ਲੈਣ ਨਾਲ ਇਹ ਮਨੁੱਖ ਮੂੜ ਆਤਮਾ ਕਹਾਉਂਦਾ ਹੈ। ੦ ਜਿਵੇਂ ਸਰੀਰ ਇਦਮ੍ (ਇਹ) ਹੈ ਏਸੇ ਤਰ੍ਹਾਂ ਹੀ ਅਹੰਕਾਰ ਭੀ 'ਇਦਮ੍' (ਇਹ) ਕਦੀ (ਅਹਮ੍) ਮੈਂ ਨਹੀਂ ਹੋ ਸਕਦਾ। ਇਹ ਸਿਧਾਂਤ ਹੈ। ਜਦੋਂ ਮਨੁੱਖ ਭੁੱਲ ਤੋਂ ਇਦਮ੍ ਨੂੰ ਅਹਮ੍ ਤੇ ਇਹ ਨੂੰ ਮੈਂ ਮੰਨ ਲੈਂਦਾ ਹੈ, ਤਦ ਉਹ ਅਹਮ੍ਕਾਰ ਵਿਮੂਡ ਆਤਮਾ ਕਹਾਉਂਦਾ ਹੈ। ਇਹ ਮੰਨਿਆ ਹੋਇਆ ਹੰਕਾਰ ਸਵੀਕਾਰ ਕਰਨ ਨਾਲ ਨਹੀਂ ਮਿਟਦਾ, ਕਿਉਂਕਿ ਸਵੀਕਾਰ ਕਰਨ ਵਿੱਚ ਭੀ ਅਹੰਕਾਰ ਰਹਿੰਦਾ ਹੈ। ਮੰਨਿਆ ਹੋਇਆ ਅਹੰਕਾਰ ਮਿਟਦਾ ਹੈ। ਅਸਵੀਕ੍ਰਿਤ ਤੋਂ ਅਰਥਾਤ ਨਾ ਮੰਨਣ ਤੋਂ। ੦ ਅਹਮ੍ = ਦੋ ਤਰ੍ਹਾਂ ਦਾ ਹੁੰਦਾ ਹੈ 1. ਵਾਸਤਵਿਕ (ਆਧਾਰ ਰੂਪ) ਅਹਮ੍, ਜਿਵੇਂ ਮੈਂ ਹਾਂ, ਆਪਣੀ ਸੱਤਾ ਮਾਤਰ 2. ਅਵਾਸਤਵਿਕ (ਮੰਨਿਆ ਹੋਇਆ) ਮੈਂ ਸ਼ਰੀਰ ਹਾਂ। ਜੋ ਕ੍ਰਮਵਾਰ ਨਿਤ੍ ਅਤੇ ਅਨਿਤ੍ ਵੀ ਕਹੇ ਜਾ ਸਕਦੇ ਹਨ। ੦ ਕਰ੍ਤਾ ਅਹਮ੍ ਇਤਿ ਮਨ੍ਯਤੇ = ਭਾਵੇਂ ਕਰਮ ਪ੍ਰਕ੍ਰਿਤੀ ਦੇ ਵਿੱਚੋਂ ਜਨਮ ਲੈਣ ਵਾਲੇ ਗੁਣਾਂ ਰਾਹੀਂ ਕੀਤੇ ਜਾਂਦੇ ਹਨ ਪਰ ਹੰਕਾਰੀ ਅਗਿਆਨੀ ਪੁਰਸ਼ ਕੁੱਝ ਕਰਮਾਂ ਦਾ ਕਰਤਾ ਆਪਣੇ ਆਪ ਨੂੰ ਮੰਨ ਲੈਂਦਾ ਹੈ। ਮੈਂ ਪਨ ਦਾ ਕਾਰਨ ਵੀ ਹੰਕਾਰ ਹੈ ਤੇ ਉਹ ਸਰੀਰਕ ਕ੍ਰਿਆਵਾਂ ਦਾ ਕਰਤਾ ਵੀ ਆਪਣੇ ਆਪ ਨੂੰ ਸਮਝਣ ਲੱਗਦਾ ਹੈ। ਮਨੁੱਖ ਅੰਦਰਲੀ ਖੁਦ ਦੀ ਮਾਨਤਾ ਨੂੰ ਉਹ ਮਿਟਾ ਵੀ ਨਹੀਂ ਸਕਦਾ। ੦ ਕਰਨਾ ਨਾ ਕਰਨਾ ਦੋਵੇਂ ਕਿਰਿਆਵਾਂ ਹਨ। ਸੌਣਾ ਬੈਠਨਾ ਉੱਠਣਾ ਆਦਿ ਸਭ ਕਿਰਿਆਵਾਂ ਹਨ। ਚੇਤਨ ਸਰੂਪ ਵਿੱਚ ਕਰਨਾ ਤੇ ਨਾ ਕਰਨਾ ਦੋਵੇਂ ਹੀ ਨਹੀਂ ਹਨ। ਕਿਉਂਕਿ ਉਹ ਦੋਵਾਂ ਤੋਂ ਪਰੇ ਹੈ। ਉਹ ਅਕਿਰਿਆ ਤੇ ਸਭ ਦਾ ਪ੍ਰਕਾਸ਼ਕ ਹੈ। ਜੇ ਆਪਣੇ ਆਪ ਵਿੱਚ ਵੀ ਕਿਰਿਆ ਹੁੰਦੀ ਹੈ ਤਾਂ ਉਹ ਕਿਰਿਆ ਸ਼ਰੀਰ ਆਦਿ ਵਿੱਚ ਪਰਿਵਰਤਨ ਰੂਪ ਕਿਰਿਆਵਾਂ ਦਾ ਗਿਆਤਾ ਕਿਵੇਂ ਹੁੰਦਾ ? ਕਰਨਾ ਤੇ ਨਾ ਕਰਨਾ ਉਥੇ ਹੁੰਦਾ ਹੈ, ਜਿੱਥੇ ਜਿੱਥੇ ਅੰਤਮ੍ (ਮੈਂ) ਰਹਿੰਦਾ ਹੈ। ਅਹਮ੍ ਨਾ ਰਹਿਣ 'ਤੇ ਕਿਰਿਆ ਦੇ ਨਾਲ ਕੋਈ ਸੰਬੰਧ ਨਹੀਂ ਰਹਿੰਦਾ। ਕਰਨਾ ਜਾਂ ਨਾ ਕਰਨਾ ਜਿਸ ਵਿੱਚ ਪ੍ਰਕਾਸ਼ਤ ਹੁੰਦੇ ਹਨ ਉਸ ਅਕਿਰਿਆ ਤੱਤਵ (ਆਪਣੇ ਸਰੂਪ) ਵਿੱਚ ਮਨੁੱਖ ਮਾਤਰ ਦੀ ਸੁਭਾਵਿਕ ਸਥਿਤੀ ਹੈ। ਪਰ ਅਹਮ੍ ਦੇ ਕਾਰਨ ਮਨੁੱਖ ਪ੍ਰਕ੍ਰਿਤੀ ਵਿੱਚ ਹੋਣ ਵਾਲੀਆਂ ਕਿਰਿਆਵਾਂ ਨਾਲ ਆਪਣਾ ਸੰਬੰਧ ਮੰਨ ਲੈਂਦਾ ਹੈ। ਪ੍ਰਕ੍ਰਿਤੀ ਨਾਲ ਮੰਨਿਆ ਸੰਬੰਧ ਹੀ ਅਹਮ੍ ਕਹਾਉਂਦਾ ਹੈ। ੦ ਮੈਂ ਸ਼ਰੀਰ ਹਾਂ, ਮੈਂ ਕਰਤਾ ਹਾਂ, ਆਦਿ ਅਸਤ੍ ਮਾਨਤਾਵਾਂ ਭੀ ਐਨੀਆਂ ਦ੍ਰਿੜ ਹੋ ਜਾਂਦੀਆਂ ਹਨ ਕਿ ਇਨ੍ਹਾਂ ਨੂੰ ਛੱਡਣਾ ਕਠਿਨ ਜਾਪਦਾ ਹੈ। ਫਿਰ ਮੈਂ ਸ਼ਰੀਰ ਨਹੀਂ ਹਾਂ, ਮੈਂ ਅਕਰਤਾ ਹਾਂ, ਆਦਿ ਸਤ੍ ਮਾਨਤਾਵਾਂ ਦ੍ਰਿੜ ਕਿਵੇਂ ਨਹੀਂ ਹੋਣਗੀਆਂ ?

**ਵਿਆਖਿਆ :-** ਕਰਮ ਪ੍ਰਕ੍ਰਿਤੀ ਦੇ ਅੰਦਰ ਵਿਦਮਾਨ ਹੁੰਦੇ ਹਨ। ਪ੍ਰਕ੍ਰਿਤੀ ਸਤੋ, ਰਜੋ ਅਤੇ ਤਮੋ ਗੁਣਾਂ ਉੱਪਰ ਆਧਾਰਿਤ ਹੁੰਦੀ ਹੈ ਪਰ ਆਤਮਾ ਵਿੱਚ ਕੋਈ ਕਰਮ ਦਾ ਯੋਗਦਾਨ ਨਹੀਂ ਹੁੰਦਾ। ਗਿਆਨੀ ਵਿਅਕਤੀ ਕ੍ਰਿਆਸ਼ੀਲ ਪ੍ਰਕ੍ਰਿਤੀ ਅਤੇ ਕ੍ਰਿਆ ਰਹਿਤ ਸਵੈ (ਆਤਮਾ) ਵਿੱਚ ਅੰਤਰ ਕਰਨਤੋਂ ਅਸਮ੍ਰਥ ਰਹਿੰਦਾ ਹੈ। (ਆਤਮਾ) ਸਵੈ ਨੂੰ ਆਤਮਾ ਤੋਂ ਰਹਿਤ ਸਵੀਕਾਰ ਕਰਨਾ ਹੰਕਾਰ ਹੈ। ਜਿਵੇਂ ਦੋ ਵੱਡੀਆਂ ਰੇਲਵੇ ਲਾਈਨਾਂ ਉੱਪਰ ਕੋਲ ਕੋਲ ਬਰਾਬਰ ਖੜ੍ਹੀਆਂ ਗੱਡੀਆਂ ਹੁੰਦੀਆਂ ਹਨ। ਜਦ ਇੱਕ ਗੱਡੀ ਚੱਲ ਪੈਂਦੀ ਹੈ, ਦੂਜੀ ਗੱਡੀ ਦੇ ਮੁਸਾਫਿਰ ਸਮਝਦੇ ਹਨ ਕਿ ਉਨ੍ਹਾਂ ਦੀ ਹੀ ਗੱਡੀ ਚੱਲਦੀ ਹੈ। ਏਸੇ ਤਰ੍ਹਾਂ ਹੀ ਕ੍ਰਿਆਸ਼ੀਲ ਪ੍ਰਕ੍ਰਿਤੀ ਦੀ ਪ੍ਰਕ੍ਰਿਆ, ਕ੍ਰਿਆ ਰਹਿਤ ਆਤਮਾ ਨਾਲ ਜੋੜ ਲਈ ਜਾਂਦੀ ਹੈ, ਅਸਾਡਾ ਹੰਕਾਰ, ਪ੍ਰਕ੍ਰਿਤੀ ਨੂੰ ਹੀ ਆਤਮਾ ਸਮਝ ਲੈਂਦਾ ਹੈ। ਇਹ ਬੰਧਨ ਉਸ ਵੇਲੇ ਤੱਕ ਰਹਿੰਦੇ ਹਨ, ਜਦੋਂ ਤੱਕ ਅਸੀਂ ਹੰਕਾਰ ਮੁਕਤ ਨਹੀਂ ਹੋ ਜਾਂਦੇ। ਮੈਂ, ਖੁਦੀ ਤੇ ਸਾਧਨ ਹੰਕਾਰ ਸਥਿਤੀ ਕੇਵਲ ਅਗਿਆਨਤਾ ਕਾਰਨ ਹੈ।



**3.28 ਸ਼ਲੋਕ :**

*तत्व-विद् तु महा-बाहो, गुण-कर्म-वि-भागयो:। गुणा: गुणेषु वर्तन्ते, इति मत्वा न सज्जते॥*

***ਤਤਵ ਵਿਦ੍ ਤੁ ਮਹਾ-ਬਾਹੋ, ਗੁਣ ਕਰ੍ਮ ਵਿ ਭਾਗਯੋਹ।***
***ਗੁਣਹ ਗੁਣੇਸ਼ੁ ਵਰ੍ਤੰਦੇ ਇਤਿ ਮਤ੍ਵਾ ਨ ਸਜ੍ਜਤੇ॥***

**੦ ਸ਼ਬਦ ਅਰਥ :-** ਤਤਵਵਿਦ੍ : ਸਮੁੱਚੀ ਸੱਚਾਈ ਜਾਨਣ ਵਾਲਾ। ਤੁ : ਪਰੰਤੂ। ਮਹਾਬਾਹੋ : ਸ਼ਕਤੀਸ਼ਾਲੀ ਹਥਿਆਰ ਵਾਲਾ। ਗੁਣ ਕਰ੍ਮ : ਭੌਤਿਕ ਵਸਤੂਆਂ ਦੇ ਪ੍ਰਭਾਵ ਦਾ ਕੰਮ। ਭਾਗਯੋਹ : ਵੰਡ ਆਦਿ। ਗੁਣਹ ਗੁਣੇਸ਼ : ਵਸਤੂਆਂ ਦੇ ਰੂਪ ਵਿੱਚ ਗੁਣਵੰਤਾ ਦੇ ਵਿਚਕਾਰ, ਰੀਝ ਪੂਰਤੀ ਦੀ ਭਾਵਨਾ ਅਧੀਨ। ਵਰ੍ਤੰਦੇ : ਰਹਿੰਦੇ ਹਨ। ਇਤਿ : ਇਸ ਤਰ੍ਹਾਂ। ਮਤ੍ਵਾ : ਜਾਣਦੇ ਹੋਏ। ਨ : ਨਹੀਂ। ਸਜ੍ਜਤੇ : ਨਾਲ ਸੰਬੰਧਤ ਹੈ, ਜੁੜਿਆ ਹੋਇਆ ਹੈ।

**੦ ਸ਼ਲੋਕਾਰਥ :-** ਪਰ ਹੇ ਮਹਾ ਬਾਹੋ। ਗੁਣ ਵਿਭਾਗ ਅਤੇ ਕਰਮ ਵਿਭਾਗ ਦੇ ਤੱਤਵ ਨੂੰ ਜਾਨਣ ਵਾਲਾ ਗਿਆਨੀ ਪੁਰਸ਼, ਇਹ ਸਮਝ ਕੇ ਕਿ ਗੁਣ ਹੀ ਗੁਣਾਂ ਵਿੱਚ ਵਰਤ ਰਹੇ ਹਨ (ਭਾਵ ਤਿੰਨ ਗੁਣਾਂ ਤੋਂ ਉਤਪਨ ਅੰਤਹ ਕਰਣ ਇੰਦ੍ਰੀਆਂ ਇਨ੍ਹਾਂ ਗੁਣਾਂ ਤੋਂ ਉਤਪਨ ਵਿਸ਼ਿਆਂ ਵਿੱਚ ਵਰਤ ਰਹੀਆਂ ਹਨ।) ਉਨ੍ਹਾਂ ਵਿੱਚ ਨਹੀਂ ਉਲਝਦਾ।

**ਪਦ-ਅਰਥ-ਵਿਸਥਾਰ :-** ੦ ਤਤਵ ਵਿਦ੍ ਤੁ ਮਹਾਬਾਹੋ ਗੁਣ ਕਰ੍ਮ ਵਿ ਭਾਗਯੋਹ = ਪਹਿਲੇ ਸ਼ਲੋਕ ਵਿੱਚ ਹੰਕਾਰ ਗ੍ਰਸੇ ਅੰਤਹ-

ਕਰਣ ਵਾਲੇ ਲੋਕ ਤੋਂ ਤਤਵ ਗਿਆਨ ਵਾਲੇ ਮਹਾਂਪੁਰਸ਼ਾਂ ਦੀ ਸਮੱਰਥਾ ਵੱਖਰੀ ਦੱਸਣ ਲਈ ਏਥੇ ਤੁ ਪਦ ਦੀ ਵਰਤੋਂ ਕੀਤੀ ਗਈ ਹੈ। ਸਤੋ ਰਜੋ ਤਮੋ ਤਿੰਨੇ ਗੁੰਣ ਪ੍ਰਕ੍ਰਿਤੀ ਤੋਂ ਜਨਮ ਲੈਂਦੇ ਹਨ। ਜਿਨ੍ਹਾਂ ਕਾਰਨ ਇਹ ਸ੍ਰਿਸ਼ਟੀ ਤ੍ਰੈ ਗੁਣਾਂ ਵਾਲੀ ਬਣਦੀ ਹੈ। ਸਰੀਰ ਇੰਦ੍ਰੀਆਂ ਮਨ ਬੁੱਧੀ ਪ੍ਰਾਣੀ ਪਦਾਰਥ ਸਾਰੇ ਗੁਣਾਂਮਈ ਹਨ। ਏਸੇ ਨੂੰ ਗੁਣ ਵਿਭਾਗ ਕਹਿੰਦੇ ਹਨ। ੦ ਗੁਣ ਤੇ ਕਰਮ ਅਰਥਾਤ ਪਦਾਰਥ ਤੇ ਕ੍ਰਿਆਵਾਂ ਨਿਰੰਤਰ ਬਦਲਦੀਆਂ ਰਹਿੰਦੀਆਂ ਹਨ। ਪਦਾਰਥ ਉਤਪਨ ਹੋ ਕੇ ਨਸ਼ਟ ਹੋ ਜਾਂਦੇ ਹਨ ਪਰ ਕ੍ਰਿਆਵਾਂ ਦਾ ਆਰੰਭ ਹੋ ਕੇ ਅੰਤ ਹੋ ਜਾਂਦਾ ਹੈ। ਚੇਤਨ ਰੂਪ ਵਿੱਚ ਕੋਈ ਕ੍ਰਿਆ ਨਹੀਂ ਹੁੰਦੀ। ਉਹ ਸਦਾ ਨਿਰਲੇਪ ਨਿਰਵਿਕਾਰ ਰਹਿੰਦੀ ਹੈ। ਉਸ ਦਾ ਕਿਸੇ ਪ੍ਰਾਕ੍ਰਿਤਕ ਪਦਾਰਥ ਤੇ ਕ੍ਰਿਆ ਨਾਲ ਸੰਬੰਧ ਨਹੀਂ ਹੁੰਦਾ। ਅਜਿਹਾ ਠੀਕ ਠੀਕ ਅਨੁਭਵ ਕਰਨਾ ਹੀ ਚੇਤਨ ਨੂੰ ਤੱਤਵ ਤੋਂ ਜਾਣਨਾ ਹੈ। ੦ ਅਗਿਆਨੀ ਪੁਰਸ਼ ਜਦੋਂ ਇਨ੍ਹਾਂ ਗੁਣ ਵਿਭਾਗ ਤੇ ਕਰਮ ਵਿਭਾਗ ਨੂੰ ਮੰਨ ਲੈਂਦਾ ਹੈ ਤਾਂ ਹੀ ਉਹ ਬੱਝ ਜਾਂਦਾ ਹੈ। ਇਸ ਬੰਧਨ ਦਾ ਮੁੱਖ ਕਾਰਨ ਅਗਿਆਨ ਹੈ। ਸਾਧਕ ਦੀ ਦ੍ਰਿਸ਼ਟੀ ਤੋਂ ਇਸ ਬੰਧਨ ਦਾ ਕਾਰਨ ਰਾਗ ਹੈ, ਰਾਗ ਅਵਿਵੇਕ ਤੋਂ ਹੁੰਦਾ ਹੈ। ਵਿਵੇਕ ਜਾਗ੍ਰਿਤ ਹੋਣ 'ਤੇ ਰਾਗ ਹੈ, ਰਾਗ ਅਵਿਵੇਕ ਤੋਂ ਹੁੰਦਾ ਹੈ। ਵਿਵੇਕ ਜਾਗ੍ਰਿਤ ਹੋਣ 'ਤੇ ਰਾਗ ਨਸ਼ਟ ਹੋ ਜਾਂਦਾ ਹੈ। ਮਨੁੱਖੀ ਵੇਗ ਨੂੰ ਜਾਗ੍ਰਿਤ ਕਰਨ ਦੀ ਲੋੜ ਹੈ ਤਾਂਕਿ ਰਾਗ ਦਾ ਖਾਤਮਾ ਕੀਤਾ ਜਾ ਸਕੇ। ੦ ਗੁਣ ਕਰਮ ਵਿਭਾਗ ਨੂੰ ਤੱਤਵ ਤੋਂ ਜਾਨਣ ਦੀ ਵਿਧੀ = ਸ਼ਰੀਰ ਰਹਿੰਦੇ ਹੋਏ ਵੀ ਚੇਤਨ ਤੱਤਵ (ਸਰੂਪ) ਸਰ੍ਵਥਾ ਅਕਿਰਿਆ ਤੇ ਨਿਰਲੇਪ ਰਹਿੰਦਾ। (13.31) ਪ੍ਰਕ੍ਰਿਤੀ ਦਾ ਕੰਮ ਸ਼ਰੀਰ ਇੰਦ੍ਰੀਆਂ ਮਨ ਬੁੱਧੀ ਆਦਿ (ਅਹਮ੍) ਇਹ ਕਿਹਾ ਜਾਂਦਾ ਹੈ 'ਇਦਮ੍' ਇਹ ਕਦੇ ਅਹਮ੍ (ਮੈਂ) ਨਹੀਂ ਹੁੰਦਾ। ਜਦ ਇਹ ਸ਼ਰੀਰ ਆਦਿ, ਮੈਂ ਨਹੀਂ ਹੈ, ਤਦ 'ਇਹ' ਵਿੱਚ ਹੋਣ ਵਾਲੀ ਕਿਰਿਆ ਮੇਰੀ ਕਿਵੇਂ ਹੋਈ ? ਮਤਲਬ ਇਹ ਕਿ ਸਰੀਰ ਇੰਦ੍ਰੀਆਂ ਮਨ ਬੁੱਧੀ ਆਦਿ ਸਭ ਪ੍ਰਕ੍ਰਿਤੀ ਦੇ ਕਾਰਜ ਹਨ। ਆਪਣੇ ਆਪ ਇਸ ਨਾਲ ਅਸੰਬੰਧ ਨਿਰਲੇਪ ਹੈ। ਇਨ੍ਹਾਂ ਵਿੱਚ ਹੋਣ ਵਾਲੀਆਂ ਕ੍ਰਿਆਵਾਂ ਦਾ ਕਰਤਾ ਆਪ ਖੁਦ ਕਿਵੇਂ ਹੋ ਸਕਦਾ ਹੈ ? ਇਸ ਤਰ੍ਹਾਂ ਆਪਣੇ ਆਪ ਨੂੰ ਪਦਾਰਥ ਤੇ ਕ੍ਰਿਆਵਾਂ ਤੋਂ ਵੱਖ ਅਨੁਭਵ ਕਰਨ ਵਾਲਾ ਬੰਧਨ ਵਿੱਚ ਨਹੀਂ ਪੈਂਦਾ। ੦ ਦੇਖਣਾ, ਸੁਣਨਾ, ਖਾਣਾ, ਪੀਣਾ, ਸਭ ਕ੍ਰਿਆਵਾਂ ਹਨ। ਦੇਖਣ ਸੁਣਨ ਆਦਿ ਦੇ ਵਿਸ਼ੇ ਸਭ ਪਦਾਰਥ ਹਨ। ਇਨ੍ਹਾਂ ਕ੍ਰਿਆਵਾਂ ਤੇ ਪਦਾਰਥਾਂ ਨੂੰ ਅਸੀਂ ਇੰਦ੍ਰੀਆਂ (ਅੱਖ, ਨੱਕ, ਮੂੰਹ ਆਦਿ ਤੋਂ) ਜਾਣਦੇ ਹਾਂ। ਇੰਦ੍ਰੀਆਂ ਮਨ ਤੋਂ, ਮਨ ਨੂੰ ਬੁੱਧੀ ਤੋਂ, ਤੇ ਬੁੱਧੀ ਨੂੰ ਸਵੀਕਾਰ ਹੋਏ ਅਹਮ੍ (ਮੈਂ ਪਨ ) ਨਾਲ ਜਾਣਦੇ ਹਾਂ। ਇਹ ਅਹਮ੍ ਵੀ ਇੱਕ ਸਾਮਾਨ੍ਯ ਪ੍ਰਕਾਸ਼ ਤੋਂ ਪ੍ਰਕਾਸ਼ਤ ਹੁੰਦਾ ਹੈ। ਇਹੋ ਸਭ ਦਾ ਗਿਆਤਾ ਹੈ, ਸਭ ਦਾ ਪ੍ਰਕਾਸ਼ਕ ਤੇ ਸਭ ਦਾ ਆਧਾਰ ਹੈ। ੦ ਸਿਮ੍ਰਤੀ ਅਨੁਭਵ ਤੋਂ ਜਨਮ ਲੈਂਦੀ ਹੈ। ਸਾਰਿਆਂ ਨੂੰ ਹਰ ਹਾਲਤ ਵਿੱਚ ਆਪਣੀ ਸ਼ਕਤੀ ਦਾ ਬੋਧ ਹੁੰਦਾ ਹੈ। ੦ ਗਿਆਨ ਯੋਗ : ਪ੍ਰਭੂ ਪਰਿਵਰਤਨ ਸ਼ੀਲ ਨਹੀਂ, ਉਸ ਨਾਲ ਸਾਡਾ ਸੰਬੰਧ ਨਿਤ੍ ਹੈ। ਪ੍ਰਕ੍ਰਿਤੀ ਪਰਿਵਰਤਨਸ਼ੀਲ ਹੈ। ਉਸ ਨਾਲ ਸਾਡਾ ਸੰਬੰਧ ਕੇਵਲ ਮੰਨਿਆ ਹੋਇਆ ਹੈ। ਪ੍ਰਕ੍ਰਿਤੀ ਦੇ ਮੰਨੇ ਹੋਏ ਸੰਬੰਧ ਨੂੰ ਜੇ ਵਿਚਾਰ ਰਾਹੀਂ ਮਿਟਾਉਂਦੇ ਹਾਂ ਤਾਂ ਉਸ ਨੂੰ ਗਿਆਨ-ਯੋਗ ਕਹਿੰਦੇ ਹਾਂ। ਜੇਕਰ ਅਜਿਹੇ ਸੰਬੰਧ ਨੂੰ ਪਰ ਹਿੱਤਾਰਥ ਕਰਮ ਕਰਦੇ ਹੋਏ ਮਿਟਾਉਂਦੇ ਹਾਂ ਤਾਂ ਉਸ ਨੂੰ ਕਰਮ ਯੋਗ ਕਹਿੰਦੇ ਹਾਂ। ੦ ਯੋਗ : ਪ੍ਰਕ੍ਰਿਤੀ ਨਾਲੋਂ ਸੰਬੰਧ ਵਿਛੇਦ ਕਰਨ ਨੂੰ ਯੋਗ ਕਹਿੰਦੇ ਹਨ। ੦ ਪ੍ਰਕ੍ਰਿਤੀ ਨਾਲੋਂ ਸੰਬੰਧ ਤੋੜਨ ਤੋਂ ਪਹਿਲਾਂ ਪ੍ਰਮਾਤਮਾ ਨਾਲ ਆਪਣੇ ਨਿਤ ਦੇ ਸੰਬੰਧਾਂ ਨੂੰ ਪਹਿਚਾਣਨ ਵਾਲਾ ਹੀ ਤੱਤਵਵਿਤ੍ ਹੈ। ੦ ਗੁਣਾਹ ਗੁਣੇਸ਼ ਵਰ੍ਤੰਤੇ - ਪ੍ਰਕ੍ਰਿਤੀ ਤੋਂ ਜਨਮ ਲੈਣ ਵਾਲੇ ਗੁਣ ਉਤਪਨ ਹੋਣ ਦੇ ਕਾਰਨ, ਸ਼ਰੀਰ ਇੰਦ੍ਰੀਆਂ ਮਨ ਬੁੱਧੀ ਆਦਿ ਵੀ ਗੁਣ ਹੀ ਅਖਵਾਉਂਦੇ ਹਨ। ਇਨ੍ਹਾਂ ਨਾਲ ਸੰਪੂਰਣ ਕਰਮ ਹੁੰਦੇ ਹਨ ਤੇ ਵਿਵੇਕ ਦੀ ਘਾਟ ਕਾਰਨ ਅਗਿਆਨੀ ਵਿਅਕਤੀ ਇਹਨਾਂ ਗੁਣਾਂ ਦੇ ਨਾਲ ਆਪਣਾ ਸੰਬੰਧ ਮੰਨ ਕੇ ਇਨ੍ਹਾ ਤੋਂ ਹੋਣ ਵਾਲੀਆਂ ਕਿਰਿਆਵਾਂ ਦਾ ਆਪਣੇ ਆਪ ਨੂੰ ਕਰਤਾ ਮੰਨ ਲੈਂਦਾ ਹੈ। ਮੈਂ ਕਰਤਾ ਹਾਂ, ਕਹਿੰਦਾ ਹੈ। ਪਰ ਸਾਮਾਨ੍ਯ ਪ੍ਰਕਾਸ਼ ਚੇਤਨ ਵਿੱਚ ਆਪਣੀ ਸਥਿਤੀ ਦਾ ਅਨੁਭਵ ਹੋਣ ਪਿੱਛੋਂ ਮੈਂ ਕਰਤਾ ਹਾਂ - ਦਾ ਅਜਿਹਾ ਭਾਵ ਆ ਹੀ ਨਹੀਂ ਸਕਦਾ। ਰੇਲ ਗੱਡੀ ਦਾ ਇੰਜਨ ਚੱਲਦਾ ਹੈ। ਉਸ ਵਿੱਚ ਕ੍ਰਿਆ ਹੁੰਦੀ ਹੈ ਪਰ ਖਿੱਚਣ ਦੀ ਸ਼ਕਤੀ ਇੰਜਨ ਤੇ ਮਾਲਕ ਦੇ ਮਿਲਣ ਤੋਂ ਆਉਂਦੀ ਹੈ। ਅਸਲ ਵਿੱਚ ਖਿੱਚਣ ਦੀ ਸ਼ਕਤੀ ਤਾਂ ਇੰਜਣ ਵਿੱਚ ਹੈ ਪਰ ਇਸ ਦੀ ਕ੍ਰਿਆ ਦਾ ਆਰੰਭ ਕਰਨ ਵਾਲਾ ਚਾਲਕ ਹੈ। ਕਾਰਨ ਇਹ ਕਿ ਇੰਜਨ ਵਿੱਚ ਮਨ ਬੁੱਧੀ ਇੰਦ੍ਰੀਆਂ ਨਹੀਂ ਹਨ, ਪਰ ਉਸ ਨੂੰ ਮਨ ਬੁੱਧੀ ਇੰਦ੍ਰੀਆਂ ਵਾਲੇ ਚਾਲਕ ਦੀ ਲੋੜ ਪੈਂਦੀ ਹੈ, ਤਾਂ ਹੀ ਉਸ ਦੀ ਕ੍ਰਿਆ ਸ਼ਕਤੀ ਉਪਯੋਗ ਵਿੱਚ ਆਉਂਦੀ ਹੈ। ਪਰ ਮਨੁੱਖ ਕੋਲ ਤਾਂ ਮਨ ਹੈ, ਬੁੱਧੀ ਹੈ, ਇੰਦ੍ਰੀਆਂ ਵੀ ਹਨ। ਇਨ੍ਹਾਂ ਦੀ ਸ਼ਕਤੀ ਕਾਰਜ ਕਰਦੀ ਹੈ। ਗਿਆਨ ਦਾ ਪ੍ਰਕਾਸ਼ ਬੁੱਧੀ ਵਿੱਚ ਆਉਂਦਾ ਹੈ। ਬੁੱਧੀ ਨੂੰ ਮਨ ਗ੍ਰਹਿਣ ਕਰਦਾ ਹੈ। ਫਿਰ ਸਰੀਰ ਰੂਪੀ ਇੰਜਨ ਦਾ ਸੰਚਾਲਨ ਹੁੰਦਾ ਹੈ। ੦ ਬੁੱਧੀ ਮਨ ਇੰਦ੍ਰੀਆਂ ਤੇ ਸ਼ਰੀਰ - ਇਹ ਸਾਰੇ ਹੀ ਗੁੰਣ ਹਨ। ਇਨ੍ਹਾਂ ਨੂੰ ਪ੍ਰਕਾਸ਼ਤ ਕਰਨ ਵਾਲਾ, ਸ਼ਕਤੀ ਦੇਣ ਵਾਲਾ 'ਆਪ ਖੁਦ' ਇਨ੍ਹਾਂ ਗੁਣਾਂ ਤੋਂ ਅਸੰਬੰਧਤ ਨਿਰਲੇਪ ਰਹਿੰਦਾ ਹੈ। ਇਸ ਲਈ ਸੰਪੂਰਣ ਗੁੰਣ ਹੀ ਗੁਣਾਂ ਵਿੱਚ ਵਰਤ ਰਹੇ ਹਨ। ੦ ਖਿੱਚ ਸਦਾ ਸਜਾਤੀਯਤਾ ਵਿੱਚ ਹੀ ਹੁੰਦੀ ਹੈ ਜਿਵੇਂ ੦ ਕੰਨਾਂ ਦੀ ਸ਼ਬਦ ਵਿੱਚ ੦ ਚਮੜੀ ਦੀ ਛੋਹ ਨਾਲ ੦ ਨੱਕ ਦੀ ਗੰਧ ਨਾਲ ੦ ਏਸੇ ਤਰ੍ਹਾਂ ਪੰਜੇ ਇੰਦ੍ਰੀਆਂ ਆਪਣੇ ਆਪਣੇ ਵਿਸ਼ਿਆਂ ਨੂੰ ਖਿੱਚਦੀਆਂ ਹਨ। ਇੱਕ ਇੰਦ੍ਰੀ ਦੀ ਦੂਜੀ ਇੰਦ੍ਰੀ ਦੇ ਵਿਸ਼ੇ ਨਾਲ ਖਿੱਚ ਨਹੀਂ ਹੁੰਦੀ। ਇੱਕ ਵਸਤੂ ਦਾ ਦੂਜੀ ਵਸਤੂ ਵੱਲ ਖਿੱਚੇ ਜਾਣ ਦਾ ਕਾਰਨ ਸਜਾਤੀਯਤਾ ਹੈ। ੦ ਪੁਰਸ਼ ਅੰਦਰ ਸੰਬੰਧ ਜੋੜਨ ਅਥਵਾ ਨਾ ਜੋੜਨ ਦੀ ਯੋਗਤਾ ਤਾਂ ਹੈ ਪਰ ਕਿਰਿਆ ਕਰਨ ਦੀ ਯੋਗਤਾ ਉਸ ਵਿੱਚ ਨਹੀਂ ਹੈ। ਇਹ ਕ੍ਰਿਆ ਕਰਨ ਦੀ ਯੋਗਤਾ ਉਸੇ ਵਿੱਚ ਹੁੰਦੀ ਹੈ ਜਿਸ ਵਿੱਚ ਪਰਿਵਰਤਨ (ਵਿਕਾਰ) ਹੁੰਦਾ ਹੈ। ਪੁਰਸ਼ ਵਿੱਚ ਪਰਿਵਰਤਨ ਦਾ ਸੁਭਾਅ ਨਹੀਂ ਹੈ। ਭਾਵ ਪ੍ਰਕ੍ਰਿਤੀ ਵਿੱਚ ਕ੍ਰਿਆਸ਼ੀਲਤਾ ਸੁਭਾਵਕ ਹੈ। ਇਸ ਲਈ ਪ੍ਰਕ੍ਰਿਤੀ ਨਾਲ ਸੰਬੰਧ ਜੋੜਨ ਨੂੰ ਪੁਰਸ਼ ਆਪਣੇ ਵਿੱਚ ਕ੍ਰਿਆ ਮੰਨ ਲੈਂਦਾ ਹੈ। (ਗੀਤਾ 3.27) ੦ ਪਰਿਵਰਤਨ ਰੂਪ ਕ੍ਰਿਆ ਹੋਣਾ ਪ੍ਰਕ੍ਰਿਤੀ ਦਾ ਸੁਭਾਅ ਹੈ, ਪੁਰਸ਼ ਦਾ ਨਹੀਂ। ੦ ਇਤਿ ਮਤ੍ਵਾ ਨ ਸੱਜਤੇ = ਏਥੇ ਮਤ੍ਵਾ ਪਦ ਜਾਣਨ ਦੇ ਅਰਥ ਕਰਦਾ ਹੈ। ਤੱਤਵ ਗਿਆਨੀ ਮਹਾਂਪੁਰਸ਼ ਪ੍ਰਕ੍ਰਿਤੀ (ਜੜ੍ਹ) ਤੇ ਪੁਰਸ਼ (ਚੇਤਨ) ਨੂੰ ਸੁਭਾਵਿਕ ਹੀ ਵੱਖ ਵੱਖ ਮੰਨਦਾ ਹੈ। ਇਸ ਲਈ ਇਹ ਪ੍ਰਕ੍ਰਿਤੀ ਤੋਂ ਜਨਮੇ ਗੁਣਾਂ ਵਿੱਚ ਆਸਤਕ ਨਹੀਂ ਹੁੰਦਾ। ੦ ਗੀਤਾ (3.04) ਕਰਮਾਂ ਦਾ ਆਰੰਭ ਕੀਤੇ ਬਿਨਾਂ ਮਨੁੱਖ ਨਿਸ਼ਕਰਮਤਾ ਨੂੰ ਪ੍ਰਾਪਤ ਨਹੀਂ ਹੁੰਦਾ। ਹੋਣ ਦੀ ਇੱਛਾ ਵਾਲੇ ਮਨਨਸ਼ੀਲ ਵਿਅਕਤੀਆਂ ਵਾਸਤੇ ਕਰਮ ਕਰਨਾ ਹੀ ਹੇਤ੍ ਕਿਹਾ ਗਿਆ ਹੈ। (6.03) ੦ ਤਤਵਵਿਤ = ਜੋ ਪਦਾਰਥ ਜਿਵੇਂ ਹੈ, ਉਸ ਨੂੰ ਉਸੇ ਰੂਪ ਵਿੱਚ ਜੋ ਜਾਣਦਾ ਹੈ, ਉਸ ਨੂੰ ਤੱਤਵ ਵਿਤ ਕਿਹਾ ਜਾਂਦਾ ਹੈ।

**ਵਿਆਖਿਆ :-** ਇੰਦ੍ਰੀ ਅਨੁਭਵਸ਼ੀਲਤਾ ਅਤੇ ਉਸ ਨਾਲ ਸੰਬੰਧਤ ਵਸਤਾਂ ਦਾ ਆਪਸੀ ਰਿਸ਼ਤਾ ਹੁੰਦਾ ਹੈ। ਉਹ ਇੱਕੋ ਤੱਤ ਅਤੇ ਇੱਕੋ ਗੁਣਾਂ 'ਤੇ ਆਧਾਰਿਤ ਹੁੰਦੀਆਂ ਹਨ। ਜਿਵੇਂ ਅੱਗ ਅੰਦਰ ਆਪਣੇ ਗੁਣ ਹੁੰਦੇ ਹਨ, ਅੱਗ ਦਾ ਮੁੱਖ ਚਰਿੱਤਰ ਤੇ ਖ਼ਾਸਾ ਰੌਸ਼ਨੀ ਦੀਆਂ ਕਿਰਨਾਂ ਛੱਡਣਾ ਹੈ। ਅੱਗ ਵਿੱਚ ਜਦੋਂ ਗੁਣ ਇਕੱਠੇ ਹੁੰਦੇ ਹਨ ਤਾਂ ਇਹ ਇੱਕ ਪਾਸੇ ਦ੍ਰਿਸ਼ਟੀ ਬੋਧ, ਦੂਜੇ ਪਾਸੇ ਦ੍ਰਿਸ਼ਟੀ ਵਸਤੂ ਦਾ ਕਾਰਜ ਕਰਦੇ ਹਨ। ਕਿਉਂਕਿ ਇਨ੍ਹਾਂ ਅੰਦਰ ਇੱਕੋ ਸਾਮਾਨ ਪ੍ਰਕ੍ਰਿਤੀ ਹੁੰਦੀ ਹੈ, ਇੰਦ੍ਰੀ ਬੋਧ ਦੀ ਅਨੁਭਵਸ਼ੀਲਤਾ ਸੰਭਵ ਹੁੰਦੀ ਹੈ। ਤੇ ਇਹ ਸੱਚ ਹੈ ਕਿ ਪੰਜ ਬੋਧ ਇੰਦ੍ਰੀਆਂ ਵਿੱਚ ਵੀ ਇਹੋ ਹੁੰਦਾ ਹੈ। ਆਤਮਾ ਜੋ ਆਪ ਇੱਕ ਚੇਤਨਾ ਹੈ, ਬੋਧ ਇੰਦ੍ਰੀ ਅਨੁਭਵਸ਼ੀਲਤਾ ਤੋਂ ਪ੍ਰਭਾਵਹੀਣ ਰਹਿੰਦੀ ਹੈ। ਭਾਵੇਂ ਆਕਾਸ਼ ਸਤਹ ਦੇ ਹੇਠਾਂ ਜੋਸ਼ੀਲੇ ਬੱਦਲ ਹੁੰਦੇ ਹਨ। ਰਿਸ਼ੀ ਜੋ ਇਸ ਸਤਿ ਨੂੰ ਸਮਝਦਾ ਹੈ, ਇਸ ਜੰਜਾਲ ਤੋਂ ਮੁਕਤ ਹੁੰਦਾ ਹੈ। ਬੁੱਧੀਮਾਨ ਚੇਤਨ ਵਿਅਕਤੀ ਆਪਣੇ ਆਪ ਨੂੰ ਇਸ ਭੌਤਿਕ ਜਗਤ ਵਿੱਚ ਔਖਾ ਓਪਰਾ ਤੇ ਹੋਰ ਤਰ੍ਹਾਂ ਅਨੁਭਵ ਕਰਦਾ ਹੈ। ਪਰ ਉਹ ਆਪਣੇ ਆਪ ਨੂੰ ਪ੍ਰਭੂਤੱਵ ਦਾ ਨਰੋਆ ਅੰਗ ਸਮਝਦਾ ਹੈ। ਤੱਤਵ ਤੋਂ ਭਾਵ ਬ੍ਰਹਮ, ਪਰਮਾਤਮ ਪ੍ਰਭੂਤੱਵ ਦੀ ਮਹਾਨ ਸ਼ਕਤੀ ਹੈ।



**3.29 ਸ਼ਲੋਕ :**

*प्र-कृते: गुण-सं-मूढा:, सज्जन्ते गुण-कर्मसु। तान् अ-कृत्स्न-विद: मन्दान्, कृत्स्न-विद् न वि-चालयेत्॥*

***ਪ੍ਰਕ੍ਰਤੇਹ ਗੁਣਹ ਸੰਮੂਡਾਹ ਸਜੰਨਤੇ ਗੁਣ ਕਰ੍ਮਸੁ।***

***ਤਾਨ੍ ਅਕ੍ਰਤ੍ਸ਼੍ਨ੍ ਵਿਦਹ ਮਨ੍ਦਾਨ੍ ਕ੍ਰਤ੍ਸ੍ਨ੍ ਵਿਦ੍ ਨ ਵਿਚਾਲ ਯੇਤ੍॥***

**੦ ਸ਼ਬਦ ਅਰਥ :-** ਪ੍ਰਕ੍ਰਤੇਹ : ਕੁਦਰਤ ਦੇ। ਗੁਣ ਸੰਮੂਡਾਹ : ਜਿਸ ਵਿਅਕਤੀ ਵਿੱਚ ਗੁਣ ਨਾ ਹੋਣ। ਸਜੰਨਤੇ : ਸੰਬੰਧਿਤ ਹਨ। ਗੁਣ ਕਰ੍ਮਸੁ : ਗੁਣਾਂ ਦੇ ਵਿਅਕਤ ਹੋਣ 'ਤੇ। ਤਾਨ੍ : ਉਹ (ਅਨੇਕਾਂ)। ਅਕ੍ਰਤ੍ਸ਼੍ਨ੍ ਵਿਦਹ : ਜਿਸ ਵਿਅਕਤੀ ਨੂੰ ਪੂਰਾ ਪੂਰਾ ਗਿਆਨ ਨਾ ਹੋਵੇ। ਨ : ਨਹੀਂ। ਮਨ੍ਦਾਨ੍ : ਪਾਗਲ। ਕ੍ਰਤ੍ਸ੍ਨ੍ ਵਿਦ੍ : ਜਿਸ ਵਿਅਕਤੀ ਕੋਲ ਪੂਰੀ ਬੁੱਧੀ ਹੋਵੇ। ਨ : ਨਹੀਂ। ਵਿਚਾਲਯੇਤ੍ : ਜੋ ਨਾ ਵਸੇ।

**੦ ਸ਼ਲੋਕਾਰਥ :-** ਪ੍ਰਕ੍ਰਿਤੀ ਦੇ ਗੁਣਾਂ ਤੋਂ ਭਰਮਾਏ ਤੇ ਮੋਹਿਤ ਹੋਏ ਵਿਅਕਤੀ ਗੁਣਾਂ ਅਤੇ ਕਰਮਾਂ ਨਾਲ ਜੁੜੇ ਰਹਿੰਦੇ ਹਨ। ਉਨ੍ਹਾਂ ਨੂੰ ਮੰਦ ਬੁੱਧੀ ਵਾਲੇ ਬੁੱਧੀ ਹੀਣ ਸਾਧਾਰਣ ਵਿਅਕਤੀਆਂ ਨੂੰ ਪੂਰਣ ਪਰਪੱਕ ਬੁੱਧੀਮਾਨ ਗਿਆਨੀ ਪੁਰਸ਼ ਅਸਥਿਰ ਨਾ ਕਰਨ।

**ਪਦ-ਅਰਥ-ਵਿਸਥਾਰ :-** ੦ ਪ੍ਰਕ੍ਰਤੇਹ ਗੁਣਹ ਸੰ-ਮੂਡਾਹ ਸਜਨੰਤੇ ਗੁਣ ਕਰ੍ਮਸੁ = ਪ੍ਰਕ੍ਰਿਤੀ ਤੋਂ ਜਨਮ ਲੈਣ ਵਾਲੇ ਤਮੋ ਰਜੋ ਗੁਣ ਮਨੁੱਖ ਨੂੰ ਬੰਨ੍ਹਣ ਵਾਲੇ ਹਨ। ਸਤੋਗੁਣ ਸੁਖ ਗਿਆਨ ਲਈ, ਰਜੋਗੁਣ ਕਰਮ ਨਾਲ, ਤਮੋ ਗੁਣ ਪ੍ਰਮਾਦ ਆਲਸ ਨੀਂਦ ਨਾਲ ਮਨੁੱਖ ਨੂੰ ਬੰਨ੍ਹਦਾ ਹੈ। ਏਸੇ ਲਈ ਗੁਣਾਂ ਨਾਲ ਮੋਹਿਤ ਪੁਰਸ਼ ਨੂੰ ਸਕਤਾਹ, ਅਵਿਦਵਾਨ, ਕਰ੍ਮ ਸੰਗਿਨਾਮ ਅਗ੍ਯ੍ਾਨਮ੍ ਨਾਂ ਨਾਲ ਵਰਨਣ ਕੀਤਾ ਗਿਆ ਹੈ। ੦ ਗਿਆਨੀ ਲੋਕ ਸ਼ੁਭ ਕਰਮ ਤਾਂ ਕਰਦੇ ਹਨ, ਪਰ ਕਰਦੇ ਹਨ, ਨਿਤ੍ਯ ਨਿਰੰਤਰ ਨਾ ਰਹਿਣ ਵਾਲੇ ਨਾਸ਼ਵਾਨ ਪਦਾਰਥ ਦੀ ਪ੍ਰਾਪਤੀ ਲਈ। ਧਨ ਆਦਿ ਵਿੱਚ ਮਮਤਾ, ਤੇ ਜੋ ਪ੍ਰਾਪਤ ਨਹੀਂ ਹੋਏ, ਉਨ੍ਹਾਂ ਲਈ ਕਾਮਨਾ ਕਰਦੇ ਹਨ। ਇਸ ਲਈ ਉਹ ਗੁਣਾਂ (ਪਦਾਰਥਾਂ) ਤੇ ਕਰਮ ਦੇ ਤੱਤਵ ਨੂੰ ਨਹੀਂ ਸਮਝ ਸਕਦੇ। ੦ ਅਗਿਆਨੀ ਮਨੁੱਖ ਸ਼ਾਸਤਰ-ਵਹਿਤ ਕਰਮਾਂ ਨੂੰ ਤੇ ਉਨ੍ਹਾਂ ਦੀਆਂ ਵਿਧੀਆਂ ਨੂੰ ਤਾਂ ਜਾਣਦੇ ਹਨ ਪਰ ਗੁਣਾਂ ਤੇ ਕਰਮਾਂ ਦੇ ਤੱਤਵ ਨੂੰ ਚੰਗੀ ਤਰ੍ਹਾਂ ਨਾਲ ਨਾ ਜਾਣਨ ਕਾਰਨ, ਉਨ੍ਹਾਂ ਨੂੰ ਪੂਰਣਤਾ, ਨਾ ਜਾਣਨ ਵਾਲੇ ਕਿਹਾ ਗਿਆ ਹੈ। ਸੰਸਾਰਕ ਭੋਗ ਤੇ ਸੰਗ੍ਰਹਿ ਵਿੱਚ ਰੁਚੀ ਰੱਖਣ ਕਾਰਨ ਉਨ੍ਹਾਂ ਨੂੰ (ਮੰਦਾਨ੍) ਮੰਦ ਬੁੱਧੀ ਵਾਲੇ ਕਿਹਾ ਗਿਆ ਹੈ। ੦ ਕ੍ਰਤ੍ਸ੍ਨ੍ ਵਿਦ੍ ਨ ਵਿਚਾਲਯੇਤ੍ = ਗੁਣਾਂ ਤੇ ਕਰਮ ਵਿਭਾਗਾਂ ਨੂੰ ਪੂਰੀ ਤਰ੍ਹਾਂ ਜਾਣਨ ਵਾਲਾ ਤੇ ਕਾਮਨਾ ਮਮਤਾ ਤੋਂ ਰਹਿਤ ਗਿਆਨੀ ਪੁਰਸ਼ ਨੂੰ ਚਾਹੀਦਾ ਹੈ ਕਿ ਪਹਿਲਾ ਵਰਨਣ ਹੋਇਆ, (ਸੁਕਾਮ ਭਾਵ ਪੂਰਵਕ, ਸ਼ੁਭ-ਕਰਮਾਂ ਵਿਚ ਲੱਗੇ ਹੋਏ) ਅਗਿਆਨੀ ਪੁਰਸ਼ਾਂ ਨੂੰ ਭਾਵ ਪੂਰਵਕ ਸ਼ੁਭ ਕਰਮਾਂ ਤੋਂ ਨਾ ਹਟਾਵੇ। ਜਿਸ ਨਾਲ ਉਹ ਮੰਦ ਬੁੱਧੀ ਵਾਲੇ ਪੁਰਸ਼ ਆਪਣੀ ਵਰਤਮਾਨ ਸਥਿਤੀ ਤੋਂ ਹੇਠਾਂ ਨਾ ਡਿੱਗ ਪੈਣ। 3.25, 3.26 ਸ਼ਲੋਕਾਂ ਵਿੱਚ ਅਜਿਹੇ ਗਿਆਨੀ ਪੁਰਸ਼ ਦਾ ਅਸਤਕ ਵਿਦਵਾਨ ਤੇ ਯੁਕਤਹ ਵਿਦਵਾਨ ਨਾਂ ਨਾਲ ਜ਼ਿਕਰ ਕੀਤਾ ਗਿਆ ਹੈ। ੦ ਕ੍ਰਿਆ ਤੇ ਕਰਮ ਵਿੱਚ ਫ਼ਰਕ ਹੈ। ਕ੍ਰਿਆ ਨਾਲ ਜਦ ਮੈਂ ਕਰਤਾ ਹਾਂ, ਅਜਿਹਾ ਅਹਮ੍ ਭਾਵ ਆਉਂਦਾ ਹੈ ਤਾਂ ਇਹ ਕ੍ਰਿਆ ਕਰਮ ਹੋ ਜਾਂਦੀ ਹੈ। ਉਸ ਦਾ ਇਸ਼ਟ ਅਨਿਸ਼ਟ ਤੇ ਮਿਸ਼ਰਤ, ਤਿੰਨ ਪ੍ਰਕਾਰ ਦਾ ਫਲ ਮਿਲਦਾ ਹੈ। ਪਰ ਜਿੱਥੇ ਮੈਂ ਕਰਤਾ ਨਹੀਂ ਹਾਂ, ਅਜਿਹਾ ਭਾਵ ਰਹਿੰਦਾ ਹੈ, ਉਥੇ ਇਹ ਕ੍ਰਿਆ ਕਰਮ ਨਹੀਂ ਬਣਦੀ। ਅਥਵਾ ਫਲਦਾਇਕ ਨਹੀਂ ਹੁੰਦੀ। ਫਲ ਦਾਇਕ ਕਰਮ, ਕਰਮ ਨਹੀਂ ਹੁੰਦੇ।

**ਵਿਆਖਿਆ :-** ਜਿਵੇਂ ਕਿਸੇ ਨਰਮ ਫਲ ਦੇ ਗੁੱਦੇ ਤੇ ਛਿੱਲਕੇ ਵਿੱਚ ਬਹੁਤ ਅੰਤਰ ਨਹੀਂ ਹੁੰਦਾ, ਜਦੋਂ ਉਹ ਵੱਡਾ ਹੋ ਜਾਵੇ, ਪੱਕ ਜਾਵੇ ਤਾਂ ਇਸ ਅੰਤਰ ਦਾ ਪਤਾ ਲੱਗਦਾ ਹੈ। ਏਸੇ ਤਰ੍ਹਾਂ ਸਾਧਾਰਣ ਵਿਅਕਤੀ ਕ੍ਰਿਆ ਭਰਪੂਰ ਪ੍ਰਕ੍ਰਿਤੀ ਅਤੇ ਕ੍ਰਿਆ-ਰਹਿਤ ਆਤਮਾ ਵਿੱਚ ਅੰਤਰ ਕਰਨ ਤੋਂ ਅਸਮ੍ਰਥ ਹੁੰਦਾ ਹੈ। ਉਹ ਤਾਂ ਕਰਮ ਵਿੱਚ ਹੀ ਰੁੱਝੇ ਰਹਿੰਦੇ ਹਨ। ਜੇਕਰ ਦੋਵਾਂ ਵਿੱਚ ਭੇਦ ਭਾਵ ਕਰਨ ਦਾ ਯਤਨ ਵੀ ਕੀਤਾ ਜਾਵੇ ਤਾਂ ਉਨ੍ਹਾਂ ਦੀ ਸਮਝ ਵਿੱਚ ਅਸਪੱਸ਼ਟਤਾ ਤੇ ਉਲਝਣ ਪੈਦਾ ਹੋ ਜਾਂਦੀ ਹੈ। ਉਹ ਜੇਕਰ ਆਪਣੇ ਫਰਜ਼ਾਂ ਦੀ ਪੂਰਤੀ ਕਰਦੇ ਹਨ ਤਾਂ ਕੋਈ ਹਾਨੀ ਨਹੀਂ ਹੈ। ਫਰਜ਼ਾਂ ਨਾਲ ਜੁੜਣ ਵਾਲਿਆਂ ਨੂੰ ਉਤਸ਼ਾਹਿਤ ਕਰਨਾ ਚਾਹੀਦਾ ਹੈ। ਕੰਮ ਨਾਲ ਜੁੜੇ ਰਹਿਣ ਦੀ ਕ੍ਰਿਆ, ਵਿਅਕਤੀ ਦੀ ਵਿਕਾਸ ਤੇ ਤਬਦੀਲੀ ਲਈ ਲਾਭਦਾਇਕ ਸਿੱਧ ਹੁੰਦੀ ਹੈ। ਸੁਸਤ ਆਲਸੀ ਵਿਅਕਤੀ ਵਧੇਰੇ ਸਰੀਰ ਨਾਲ ਜੁੜਿਆ ਮੋਹ ਕਰਦਾ ਹੈ, ਉਸ ਨੂੰ ਆਤਮਾ ਦੀ ਸ਼ਕਤੀ ਅਤੇ ਅੰਤ੍ਰੀਵ ਭਾਵਨਾ ਦਾ ਗਿਆਨ ਨਹੀਂ ਹੁੰਦਾ। ਅਜਿਹਾ ਪੁਰਸ਼ ਕੇਵਲ ਸਰੀਰਕ ਸੰਬੰਧਾਂ ਨੂੰ ਹੀ ਸਭ ਕੁਝ ਅਤੇ ਖੁਦ ਨੂੰ ਸਵੈ ਦਾ ਸੰਸਾਰ ਸਮਝਦਾ ਹੈ। ਸਰੀਰ ਨਾਲ ਸੰਬੰਧ ਰੱਖਣ ਵਾਲਿਆਂ ਨੂੰ ਹੀ ਉਹ ਰਿਸ਼ਤੇਦਾਰ ਸਮਝਦਾ ਹੈ। ਖ਼ੂਨ ਦੇ ਰਿਸ਼ਤੇ ਉਸ ਨੂੰ ਪਿਆਰੇ ਲੱਗਦੇ ਹਨ। ਉਸ ਲਈ ਉਹ ਧਰਤੀ, ਜਿੱਥੇ ਉਹ ਪੈਦਾ ਹੋਇਆ ਹੈ, ਪੂਜਣ ਯੋਗ ਹੈ। ਉਹ ਆਪਣੇ ਵਿੱਚ ਧਾਰਮਿਕ ਪੂਜਾ ਵਿਧੀਆਂ ਤੇ ਰਸਮਾਂ ਨੂੰ ਅੰਤਿਮ ਸਮਝਦਾ ਹੈ। ਭੌਤਿਕ ਵਿਅਕਤੀਆਂ ਲਈ ਸਮਾਜ ਸੇਵਾ, ਕੌਮੀ ਭਾਵਨਾ ਅਤੇ ਪਰਮਾਰਥਵਾਦ ਉਸ ਦੀਆ ਹੋਰ ਗਤੀਵਿਧੀਆਂ ਹੋ ਸਕਦੀਆਂ ਹਨ। ਇੰਜ ਉਹ ਦੁਨਿਆਵੀ ਕੰਮਾਂ ਵਿੱਚ ਰੁਝੇ ਰਹਿੰਦੇ ਹਨ। ਅਜਿਹੇ ਲੋਕਾਂ ਲਈ ਅਧਿਆਤਮ ਉੱਚਤਾ ਤੇ ਅਧਿਆਤਮਕ ਪ੍ਰਾਪਤੀ ਇੱਕ ਮਿੱਥ, ਇੱਕ ਮਾਇਆ ਹੈ। ਇਸ ਲਈ ਉਹ ਅਧਿਆਤਮਕ ਖੇਤਰ ਤੋਂ ਦੂਰ ਰਹਿੰਦੇ ਹਨ। ਅਜਿਹੇ ਲੋਕਾਂ ਦੇ ਜੀਵਨ ਵਿੱਚ ਉਨ੍ਹਾਂ ਲੋਕਾਂ ਨੂੰ ਕੋਈ ਦਖਲ ਨਹੀਂ ਦੇਣਾ ਚਾਹੀਦਾ, ਜਿਹੜੇ ਪੂਰਣ ਪ੍ਰਭੁਤਵ ਪ੍ਰਕਾਸ਼ ਨਾਲ ਰੌਸ਼ਨ ਹਨ। ਇਹੋ ਚੰਗਾ ਹੋਵੇਗਾ ਕਿ ਬੁੱਧੀਮਾਨ ਪੂਰਣ ਪਰਪੱਕ ਅਧਿਆਤਮਕਤਾ ਵਿਅਕਤਿੱਤਵ ਵਾਲੇ ਵਿਅਕਤੀ ਆਪਣੇ ਕਾਰਜਾਂ ਵਿੱਚ ਹੀ ਲੱਗੇ ਰਹਿਣ। ਅਗਿਆਨੀ ਪੁਰਸ਼ - ਅਧਿਆਤਮਕਤਾ ਦੀ ਬੌਧਿਕਤਾ ਨੂੰ ਸਮਝ ਨਹੀਂ ਸਕਦੇ। ਕ੍ਰਿਸ਼ਨ ਜੀ ਫਰਮਾਉਂਦੇ ਹਨ ਕਿ ਸਾਨੂੰ ਅਗਿਆਨੀ ਲੋਕਾਂ ਦੇ ਜੀਵਨ ਨੂੰ ਪਰੇਸ਼ਾਨ ਨਹੀਂ ਕਰਨਾ ਚਾਹੀਦਾ, ਪਰੰਤੂ ਫਿਰ ਵੀ ਬੁੱਧੀਮਾਨ ਅਗਿਆਨੀ ਲੋਕਾਂ ਦੀ ਮਾਨਸਿਕਤਾ ਵਿੱਚ ਫੈਲੇ ਹਨੇਰੇ ਨੂੰ ਦੂਰ ਕਰਨ ਦਾ ਸਾਹਸੀ ਕੰਮ ਕਰਦੇ ਰਹਿੰਦੇ ਹਨ। ਇਹੋ ਉਨ੍ਹਾਂ ਦਾ ਫਰਜ਼ ਹੈ।



**3.30 ਸ਼ਲੋਕ :**

*मयि सर्वाण कर्माणि, सं-नि-अस्-य अधि-आत्म-चेतसा। निर्-आसी: निर्-मम: भूत्वा, युध्-यस्व वि-गत-ज्वर:॥*

***ਮਯਿ ਸਰ੍ਵਾਣਿ ਕਰ੍ਮਾਣਿ, ਸੰਨਿਅਸ੍ਯ ਅਧਿਆਤਮ੍ ਚੇਤਸਾ।***

***ਨਿਰ੍ਆਸੀਹ ਨਿਰ੍ਮਮਹ ਭੂਤ੍ਵਾ, ਯੁਧ੍ ਯਸ੍ਵ ਵਿਗਤ ਜ੍ਵਰਹ॥***

**੦ ਸ਼ਬਦ ਅਰਥ :-** ਮਯਿ : ਮੇਰੇ ਵਿੱਚ। ਸਰ੍ਵਾਣਿ : ਸਾਰੇ ਕਿਸਮਾਂ ਦੇ। ਕਰ੍ਮਣਿ : ਕੰਮ ਕਾਰ, ਸੰਨਿਅਸ੍ਯ : ਬਿਲਕੁਲ ਤਿਆਗ ਕੇ, ਛੱਡ ਕੇ। ਅਧਿਆਤਮ੍ ਚੇਤਸਾ : ਸਵੈ ਵਿੱਚ ਮਨ ਕੇਂਦਰਿਤ ਕਰਨਾ, ਸਵੈ ਦਾ ਪੂਰਨ ਗਿਆਨ ਕਰਨਾ। ਨਿਰ੍ ਆਸੀਹ : ਆਸ ਉਮੀਦ ਤੋਂ ਮੁਕਤ ਹੋਣਾ, ਲਾਭ ਫਲ ਦੀ ਇੱਛਾ ਤੋਂ ਬਿਨਾ। ਨਿਰ੍ਮਮਹ : ਮਾਲਕੀ ਤੋਂ ਬਿਨਾਂ। ਭੂਤ੍ਵਾ : ਹੋ ਜਾਣ ਤੇ। ਯੁਧੁ ਯਸ੍ਵ : ਲੜਨਾ। ਵਿਗਤ ਜ੍ਵਰਹ : ਮਾਨਸਿਕ ਬੁਖ਼ਾਰ ਤੋਂ ਮੁਕਤ, ਆਲਸੀ ਸੁਸਤ ਨਾ ਹੋਣਾ।

**੦ ਸ਼ਲੋਕਾਰਥ :-** ਹੇ ਅਰਜਨ! ਸਾਰੇ ਕੰਮਾਂ ਨੂੰ ਅਧਿਆਤਮ ਚਿੱਤ ਰਾਹੀਂ, ਭਾਵ ਆਤਮ-ਸਰੂਪ ਵਿੱਚ ਲੱਗੇ ਹੋਏ ਚਿੱਤ ਦੁਆਰਾ, ਮੇਰੇ ਵਿੱਚ ਅਰਪਿਤ ਕਰਦਿਆਂ (ਪ੍ਰਭੂਤੱਵ ਵਿੱਚ ਇੱਕਮਿੱਕ ਹੋ ਕੇ) ਆਸਾ-ਰਹਿਤ, ਮਮਤਾ ਰਹਿਤ ਤੇ ਸੰਤਾਪ ਰਹਿਤ ਹੋ ਕੇ, ਤੂੰ ਯੁੱਧ ਕਰ।

**ਪਦ-ਅਰਥ-ਵਿਸਥਾਰ :-** ੦ ਮੁਝੇ ਸਰ੍ਵਾਤਮਾ, ਸਰ੍ਵਗ੍ਯ, ਪਰਮੇਸ਼ਵਰ, ਵਾਸੁਦੇਵ ੦ ਕਰਮ ਸਮੱਰਪਣ ਕਰ੍ਮ, ਦਾ ਸਮੱਰਪਣ ਦੋ ਤਰ੍ਹਾਂ ਨਾਲ ਹੁੰਦਾ ਹੈ। 1. ਈਸ਼ਵਰ ਸਮੱਰਪਣ 2. ਬ੍ਰਹਮ ਸਮੱਰਪਣ। ਇਸ ਤਰ੍ਹਾਂ ਈਸ਼ਵਰ ਸਮੱਰਪਣ ਦੇ ਵੀ ਦੋ ਰੂਪ ਹਨ (ਕ) ਮੈਂ ਕਰਤਾ ਹਾਂ – ਇਸ ਤਰ੍ਹਾਂ ਦਾ ਅਭਿਮਾਨ ਪੁਨਰ ਰੂਪ ਤੋਂ ਤਿਆਗ ਕੇ ਕਰਮ ਕਰਨਾ। ਜਦੋਂ ਸਾਧਕ ਵਿੱਚ, 'ਭਗਵਾਨ ਦੀ ਪ੍ਰਕ੍ਰਿਤੀ ਹੀ ਸਮੁੱਚੇ ਕਰਮਾਂ ਰਾਹੀਂ ਭਗਵਾਨ ਦੀ ਸੇਵਾ ਕਰ ਰਹੀ ਹੈ। ਦੇਹ ਇੰਦ੍ਰੀਆਂ ਅੰਤਹਕਰਣ ਇਹ ਸਭ ਤਾਂ ਪ੍ਰਕ੍ਰਿਤੀ ਹੀ ਹੈ। 'ਮੈਂ ਵੀ ਪ੍ਰਕ੍ਰਿਤੀ ਹੈ। ਇਸ ਲਈ 'ਮੈਂ ਕਰਤਾ ਹਾਂ' ਇਹ ਕਿਵੇਂ ਹੋ ਸਕਦਾ ਹੈ। ਈਸ਼ਵਰ ਹੀ ਆਪਣੀ ਪ੍ਰਕ੍ਰਿਤੀ ਦੇ ਰਾਹੀਂ ਆਪਣੇ ਕਰਮਾਂ ਨੂੰ ਕਰਦਾ ਹੈ ਤੇ ਈਸ਼ਵਰ ਹੀ ਕਰਤਾ ਹੋਣ ਨਾਲ ਕਰਮਫਲ ਵੀ ਉਸ ਦਾ ਹੁੰਦਾ ਹੈ। ਅਜਿਹੀ ਦ੍ਰਿੜ-ਬੁੱਧੀ ਹੋ ਜਾਂਦੀ ਹੈ ਤਾਂ ਉਹ ਪੂਰਣ ਰੂਪ ਵਿੱਚ, 'ਮੈਂ ਕਰਤਾ ਨਹੀਂ ਹਾਂ' ਅਭਿਮਾਨ ਮੁਕਤ ਹੋ ਕੇ ਆਪਣਾ ਸਭ ਕੁਝ ਪ੍ਰਭੂ ਦੇ ਸਮੱਰਪਣ ਕਰ ਦਿੰਦਾ ਹੈ। (ਖ) ਅੰਸ਼ਿਕ ਰੂਪ ਤੋਂ 'ਮੈਂ ਕਰਤਾ ਹਾਂ', ਅਜਿਹਾ ਅਭਿਮਾਨ ਕਰਕੇ ਕਰਮ ਕਰਨ ਵਾਲੇ ਵਿਅਕਤੀ ਇਹ ਨਹੀਂ ਸਮਝ ਪਾਉਂਦੇ ਕਿ ਅਖੰਡ ਚਿੱਤ ਸ਼ਕਤੀ = ਮਾਇਆ = ਪ੍ਰਕ੍ਰਿਤੀ ਹੀ ਸੰਸਾਰ ਦਾ ਕੰਮ ਕਰ ਰਹੀ ਹੈ। ਇਸ ਲਈ ਇਹ ਆਪਣੇ ਆਪ ਨੂੰ ਈਸ਼ਵਰ ਦੇ ਅੰਸ਼ ਰੂਪ ਨਾਲ ਕਲਪਨਾ ਕਰਕੇ ਭਗਵਾਨ ਦੀ ਆਗਿਆ ਦੇ ਅਨੁਸਾਰ ਈਸ਼ਵਰ ਦੇ ਹੀ ਦਾਸ ਜਾਂ ਦਾਸੀ ਰੂਪ ਵਿੱਚ ਕਰਦੇ ਹੋਏ ਸਾਰੇ ਕਰਮਾਂ ਨੂੰ ਈਸ਼ਵਰ ਦੇ ਸਮਰੱਪਣ ਕਰਦੇ ਹਨ। ੦ ਬ੍ਰਹਮਾਪਰਣ – ਵਿੱਚ, ਗਿਆਨੀ ਵਿਅਕਤੀ ਸਾਰੇ ਜਗਤ ਤੇ ਆਪਣੇ ਆਪ ਨੂੰ ਬ੍ਰਹਮ ਹੀ ਮੰਨਦੇ ਹਨ। ਕਰਤਾ, ਕਰਮ, ਕਰਣ, ਕਰਮਫਲ ਸਭ ਪ੍ਰਕ੍ਰਿਤੀ ਦੇ ਗੁਣਾਂ ਦੇ ਕੰਮ ਹਨ, ਅਰਥਾਤ ਮਾਇਆ ਦੀ ਰਚਨਾ ਹਨ। ਉਨ੍ਹਾਂ ਦੀ ਬ੍ਰਹਮ ਦੀ ਸੱਤਾ ਤੋਂ ਭਿੰਨ ਹੋਰ ਕੋਈ ਸੱਤਾ ਨਹੀਂ ਰਹਿੰਦੀ। ਇਸ ਲਈ ਇਸ ਤਰ੍ਹਾਂ ਦੇ ਗਿਆਨੀ ਦੀ ਦ੍ਰਿਸ਼ਟੀ ਤੋਂ ਕਰਤਾ ਕਰਮ ਆਦਿ ਬ੍ਰਹਮ ਹੈ। ਉਹ ਸਾਰੇ ਉਸ ਦੀਆਂ ਆਤਮਾ ਹੀ ਹੈ। ਇਸ ਨੂੰ ਬ੍ਰਹਮਾ ਪਰਣ ਕਹਿੰਦੇ ਹਨ। ੦ ਮਯਿ ਸਰ੍ਵਾਣਿ ਕਰ੍ਮਾਣਿ ਸੰਨਿ ਅਸ੍ਯ ਅਧਿਆਤਮ੍ ਚੇਤਸਾ = ਸਾਧਕ ਦਾ ਇਹ ਵਿਚਾਰ ਕਿ ਕਰਮ ਕਰਨ ਨਾਲ ਬੰਧਨ ਹੁੰਦਾ ਹੈ ਇਸ ਲਈ ਬੰਧਨ ਰਹਿਤ ਕਰਮ ਕਿਵੇਂ ਕੀਤੇ ਜਾਣ ? ਇਸ ਦੇ ਉੱਤਰ ਵਿੱਚ ਭਗਵਾਨ ਕਹਿੰਦੇ ਹਨ ਕਿ ਤੂੰ ਅਧਿਆਤਮ ਚਿੱਤ ਏਂ, ਵਿਵੇਕਸ਼ੀਲ ਏਂ, ਇਸ ਲਈ ਸੰਪੂਰਣ ਕਰਤੱਵ ਕਰਮ ਮੇਰੇ ਸਮੱਰਪਣ ਕਰਦੇ। ਇਨ੍ਹਾਂ ਕਰਮਾਂ ਨਾਲ ਆਪਣਾ ਸੰਬੰਧ ਬਿਲਕੁਲ ਨਾ ਰੱਖ। ਸੰਸਾਰ ਦੀ ਪੂਰਣ ਕਿਰਿਆ ਵਿੱਚ ਭਗਵਾਨ ਦੀ ਸ਼ਕਤੀ ਹੀ ਚੱਲਦੀ ਹੈ। ਸਰੀਰ ਇੰਦ੍ਰੀਆਂ ਪਦਾਰਥ ਆਦਿ ਸਭ ਕੁੱਝ ਭਗਵਾਨ ਦਾ ਹੀ ਹੈ। ਤੇ ਭਗਵਾਨ ਵੀ ਆਪਣੇ ਹਨ। ਅਜਿਹਾ ਅਨੁਭਵ ਕਰਕੇ ਜਦ ਅਰਜਨ ਵਿਚਾਰ ਕਰੇਗਾ ਤਾਂ ਇਹ ਕਰਮ ਉਸ ਨੂੰ ਬੰਧਨ ਵਾਲੇ ਨਹੀਂ ਜਾਪਣਗੇ। ਬਲਕਿ ਲੋਕ ਕਲਿਆਣ ਕਰਨ ਵਾਲੇ ਜਾਪਣਗੇ। ੦ ਸਰੀਰ ਮਨ ਬੁੱਧੀ ਪਦਾਰਥ ਉੱਪਰ ਆਪਣਾ ਕੋਈ ਅਧਿਕਾਰ ਨਹੀਂ ਹੈ, ਸਭ ਕੁੱਝ ਪ੍ਰਕ੍ਰਿਤੀ ਦੇ ਹਨ, ਇਹ ਮਨੁੱਖੀ ਅਨੁਭਵ ਹੈ। ਪਰ ਇਹ ਸਭ ਕੁਝ ਭਗਵਾਨ ਦੇ ਹਨ। ੦ ਅਧਿਆਤਮ ਚੇਤਸਾ = ਕਿਸੇ ਵੀ ਮਾਰਗ ਦਾ ਸਾਧਕ ਹੈ, ਉਸ ਦਾ ਉਦੇਸ਼ ਅਧਿਆਤਮਕ ਹੋਣਾ ਚਾਹੀਦਾ ਹੈ। ਲੌਕਿਕ ਨਹੀਂ। ਭੌਤਿਕ ਪਦਾਰਥ ਆਪਣੇ ਹੀ ਨਹੀਂ, ਇਹ ਤਾਂ ਕੇਵਲ ਵਰਤੋਂ ਵਿੱਚ ਲਿਆਉਣ ਲਈ ਅਸਥਾਈ ਸਮੇਂ ਲਈ ਹਨ। ੦ ਪ੍ਰਮਾਤਮਾ ਦੀ ਵਸਤੂ ਨੂੰ ਆਪਣੀ ਮੰਨ ਲੈਣਾ ਭੁੱਲ ਹੈ। ਸਭ ਕੁੱਝ ਨੂੰ ਪ੍ਰਮਾਤਮਾ ਦੀ ਮੰਨ ਕੇ ਉਸ ਨੂੰ ਸਮੱਰਪਿਤ ਕਰਨਾ ਹੀ ਅਧਿਆਤਮ ਚਿੱਤ ਰਾਹੀਂ ਕਾਰਜ ਕਰਨਾ ਹੈ। ੦ ਇਸ ਪਦ ਦਾ ਅਰਥ ਇਹ ਵੀ ਹੈ ਕਿ ਵਿਵੇਕ ਤੋਂ ਹੀ ਉਤਪਤੀ ਵਿਨਾਸ਼ਸ਼ੀਲ ਸਰੀਰ ਸੰਸਾਰ ਆਪਣਾ ਦਿਖਾਈ ਦਿੰਦਾ ਹੈ, ਪਰ ਇਹ ਆਪਣਾ ਨਹੀਂ ਹੈ। ਪਰ ਅਵਿਨਾਸ਼ੀ ਪ੍ਰਭੁਤੱਤਵ ਆਪਣਾ ਦਿਖਾਈ ਨਹੀਂ ਦਿੰਦਾ। ਸੰਸਾਰ ਨੂੰ ਆਪਣਾ ਦੇਖਣਾ ਸਾਡਾ ਪਤਨ ਹੈ। ਸੰਸਾਰ ਨੂੰ ਆਪਣਾ ਨਾ ਦੇਖਣਾ ਸਾਡਾ ਉਥਾਨ ਹੈ। ੦ ਨਿਰ੍ ਆਸੀਹ ਨਿਰ੍ ਮਮਹ੍ ਭੂਤਵਾ ਯੁਧ੍ ਯਸ੍ਵ ਵਿਗਤ ਜ੍ਵਰਹ = ਸੰਪੂਰਨ ਕਰਮਾਂ ਤੇ ਪਦਾਰਥਾਂ ਨੂੰ ਭਗਵਾਨ ਦੇ ਸਮੱਰਪਿਤ ਕਰਨ ਦੇ ਪਿੱਛੋਂ ਕਾਮਨਾ, ਮਮਤਾ ਤੇ ਸੰਤਾਪ ਦਾ ਕੁੱਝ ਅੰਸ਼ ਬਾਕੀ ਰਹਿ ਜਾਂਦਾ ਹੈ। ਜਿਵੇਂ ਅਸੀਂ ਕਿਸੇ ਨੂੰ ਪੁਸਤਕ ਭੇਟ ਕਰ ਦੇਈਏ। ਜਦ ਦੂਜਾ ਪੁਸਤਕ ਪੜ੍ਹ ਰਿਹਾ ਹੁੰਦਾ ਹੈ ਤਾਂ ਅਸਾਡੇ ਮਨ ਵਿੱਚ ਇਹ ਭਾਵ ਰਹਿੰਦਾ ਹੈ ਕਿ ਇਹ ਮੇਰੀ ਦਿੱਤੀ ਪੁਸਤਕ ਪੜ੍ਹ ਰਿਹਾ ਹੈ। ਏਸੇ ਨੂੰ ਆਂਸ਼ਿਕ ਮਮਤਾ ਕਹਿੰਦੇ ਹਾਂ। ਭਗਵਾਨ ਏਸੇ ਲਈ ਅਰਜਨ ਨੂੰ ਕਹਿੰਦੇ ਹਨ ਕਿ 'ਤੂੰ ਨਵੀਂ ਵਸਤੂ ਦੀ ਕਾਮਨਾ ਮੱਤ ਕਰ। ਪ੍ਰਾਪਤ ਵਸਤੂ ਵਿੱਚ ਮਮਤਾ ਮੱਤ ਕਰ। ਨਸ਼ਟ ਵਸਤੂ ਦਾ ਸੰਤਾਪ ਮੱਤ ਕਰ। ਸਭ ਕੁਝ ਮੇਰੇ ਅਰਪਣ ਕਰ। ਇੰਜ ਕਰਨ ਨਾਲ ਤੇਰੇ ਅੰਦਰ ਮਮਤਾ ਕਾਮਨਾ ਦਾ ਅੰਸ਼ ਮਾਤ੍ਰ ਵੀ ਖ਼ਤਮ ਹੋ ਜਾਵੇਗਾ। ੦ ਜ਼੍ਵਰ – ਗੀਤਾ ਵਿੱਚ ਜ਼੍ਵਰਹ ਸ਼ਬਦ ਏਥੇ ਹੀ ਆਇਆ ਹੈ। ਯੁੱਧ ਵਿੱਚ ਪਰਿਵਾਰਕ ਸਨੇਹ ਦੀ ਸੰਭਾਵਨਾ ਬਣੀ ਰਹਿੰਦੀ ਹੈ। ਵਧੇਰੇ ਸਾਵਧਾਨ ਰਹਿਣ ਲਈ ਭਗਵਾਨ 'ਵਿਗਤ ਜ਼੍ਵਰਹ' ਪਦ ਦੀ ਵਰਤੋਂ ਕਰਦੇ ਹਨ ਕਿ ਤੂੰ ਸੰਤਾਪ ਰਹਿਤ ਹੋ ਕੇ ਯੁੱਧ ਰੂਪੀ ਕਰਤੱਵ ਕਰਮ ਕਰ।' ਏਸੇ ਪ੍ਰਕਰਣ ਵਿੱਚ ੦ ਯੁਧ੍ ਯਸ੍ਵ ਪਦ ਦੇ ਅਰਥ ਹਨ। ੦ ਸਮੇਂ ਸਮੇਂ ਜੋ ਵੀ ਕਰਤੱਵ ਕਰਮ ਜੋ ਸਾਹਮਣੇ ਆਉਂਦੇ ਹਨ ਉਨ੍ਹਾਂ ਨੂੰ ਨਿਸ਼ਕਾਮ ਨਿਰਮਮ ਨਿਰਸੰਤਾਪ ਹੋ ਕੇ ਕਰਨਾ ਚਾਹੀਦਾ ਹੈ। ੦ ਜ੍ਵਰਹ ਸੰਬੰਧੀ ਹੋਰ :- ਸਿੱਧੀ ਅਸਿੱਧੀ ਅਨੁਕੂਲਤਾ ਪ੍ਰਤਿਕੂਲਤਾ ਆਦਿ ਵਿੱਚ ਸਮ ਰਹਿਣਾ ਵਿਗਤ ਜ੍ਵਰਹ ਰਹਿਣਾ ਹੈ। ਅਨੁਕੂਲਤਾ ਨਾਲ ਖੁਸ਼ੀ, ਪ੍ਰਤਿਕੂਲਤਾ ਨਾਲ ਸੰਤਾਪ ਦੋਵੇਂ ਹੀ ਜਵ੍ਰਹ ਹਨ। ਰਾਗ ਦੋਸ਼ ਤੋਂ ਪੰਜ ਵਿਕਾਰ ਵੀ ਜ੍ਵਰਹ ਹਨ।

**ਵਿਆਖਿਆ :-** ਜਿੰਨਾ ਬਹੁਤਾ ਕੋਈ ਵਿਅਕਤੀ ਆਪਣੇ ਮਨ ਨੂੰ ਸਤਿ ਕਰਮਾਂ ਨਾਲ ਸੰਬੰਧਿਤ ਕਰੇਗਾ, ਉੱਨਾ ਹੀ ਵਧੇਰੇ ਉਸ ਦਾ ਮਨ ਸੰਤੁਲਿਤ ਹੋ ਕੇ ਸਹਿਜ-ਅਵੱਸਥਾ ਗ੍ਰਹਿਣ ਕਰੇਗਾ। ਏਸੇ ਲਈ ਆਪਣੇ ਆਪ ਨੂੰ ਪ੍ਰਭੂ ਚੇਤਨਾ ਨਾਲ ਜੋੜਦਿਆਂ ਆਪਣੇ ਫਰਜ਼ ਪੂਰੇ ਕਰਨੇ ਚਾਹੀਦੇ ਹਨ। ਇਸ ਸਰਵ ਵਿਆਪਕ ਲੋਕ ਵਿੱਚ ਸੱਚਾਈ ਅਤੇ ਪ੍ਰਭੂ ਸ਼ਕਤੀ, ਸਾਰੇ ਕੰਮਾਂ ਦੀ ਪਰਵਰਤਕ (ਪ੍ਰੇਰਨਾ) ਹੈ। ਪ੍ਰਭੂ ਹੀ ਅਚੇਤ ਸੁਚੇਤ ਵਸਤਾਂ ਦਾ ਮਾਲਕ ਹੈ, ਵਿਅਕਤੀ ਨੂੰ ਸਤਿ ਦੀ ਖੋਜ ਕਰਨੀ ਚਾਹੀਦੀ ਹੈ ਤੇ ਆਪਣੇ ਜੀਵਨ ਨੂੰ ਸਤਿ ਕਾਰਜਾਂ ਵਿੱਚ ਲਾਉਣਾ ਚਾਹੀਦਾ ਹੈ। ਇੰਜ ਕਰਨ ਨਾਲ ਇੱਕ ਤਾਂ ਵਿਅਕਤੀ ਦੇ ਮਨ ਦਾ ਬੁਖ਼ਾਰ ਮੱਠਾ ਹੋ ਜਾਵੇਗਾ, ਦੂਜੇ ਉਸ ਵਿੱਚ ਫਰਜ਼ ਪੂਰੇ ਕਰਨ ਦੀ ਸ਼ਕਤੀ ਵਧੇਗੀ। ਸ਼੍ਰੀ ਰਾਮ ਕ੍ਰਿਸ਼ਨ ਜੀ ਅਨੁਸਾਰ ਈਸ਼ਰ ਅਜਿਹੇ ਦੋ ਮੌਕਿਆਂ ਉੱਪਰ (ਵਿਅੰਗਮਈ) ਮੁਸਕ੍ਰਾਉਂਦਾ ਹੈ, 'ਜਦੋਂ ਪੁੱਤਰ ਮੌਤ ਦੇ ਬਿਸਤਰੇ ਉੱਪਰ ਪਿਆ ਮਰਨ ਕਿਨਾਰੇ ਹੋਵੇ ਤੇ ਡਾਕਟਰ ਮਾਂ ਨੂੰ ਭਰੋਸਾ ਦੇ ਰਿਹਾ ਹੋਵੇ' 'ਕੋਈ ਫ਼ਿਕਰ ਨਾ ਕਰ, ਮੈਂ ਇਸ ਨੂੰ ਬਚਾਉਣ ਵਾਸਤੇ ਜੋ ਹਾਂ।' ਮੁਸਕ੍ਰਾਹਟ ਦਾ ਦੂਜਾ ਮੌਕਾ ਉਹ ਹੈ, ਜਦੋਂ ਦੋ ਭਰਾ ਜ਼ਮੀਨ ਦੀ ਪੜਤਾਲ ਕਰਦੇ ਹੋਏ, ਆਪਣਾ ਆਪਣਾ ਹਿੱਸਾ ਮੰਗਦੇ ਹੋਏ ਕਹਿੰਦੇ ਹਨ, 'ਇਹ ਹਿੱਸਾ ਮੇਰਾ ਹੈ ਅਤੇ ਉਹ ਤੇਰਾ ਹੈ।' ਫਰਜ਼ ਪੂਰੇ ਕਰਨ ਲਈ ਅਜਿਹੀ ਮਰਯਾਦਾ ਉੱਪਰ ਚੱਲਣ ਦੀ ਲੋੜ ਹੈ, ਜਿਹੜੀ ਯੁੱਧ ਸਮੇਂ ਪ੍ਰਪੱਕ ਹੁੰਦੀ ਹੈ। ਇਸ ਵਿਆਪਕ ਪਸਾਰੇ ਵਿੱਚ ਜੀਵ, ਪ੍ਰਭੂਸੱਤਾ ਦੇ ਅਧੀਨ ਕਾਰਜ ਕਰਦਾ ਹੈ। ਅਰਜਨ ਵੀ ਪ੍ਰਭੂਤੱਵ ਸ਼ਕਤੀ ਦੇ ਅਧੀਨ ਹੈ। ਉਸ ਨੂੰ ਆਪਣੇ ਸਵੈ ਦੀ ਇੱਛਾ ਦਾ ਤਿਆਗ ਕਰਕੇ ਪ੍ਰਭੂਤੱਵ ਆਦੇਸ਼ ਵਾਂਗ ਯੁੱਧ ਕਰਨਾ ਚਾਹੀਦਾ ਹੈ। ਪ੍ਰਭੂਤੱਵ ਸਾਰੀਆਂ ਆਤਮਾਵਾਂ ਦੀ ਆਤਮਾ ਹੈ। ਮਾਲਕ ਦੇ ਹੁਕਮ ਦੀ ਪਾਲਣਾ ਕਰਨਾ ਹਰ ਜੀਵ ਦਾ ਫਰਜ਼ ਹੈ। ਜੀਵ ਨੂੰ ਇਸ ਲਈ ਫਰਜ਼ ਪੂਰੇ ਨਹੀਂ ਕਰਨੇ ਚਾਹੀਦੇ ਕਿ ਉਸ ਨੂੰ ਕੋਈ ਮੰਤਵ ਪੂਰਤੀ ਦਾ ਫਲ ਪ੍ਰਾਪਤ ਹੋਵੇਗਾ, ਬਲਕਿ ਫਰਜ਼ ਪੂਰਨੇ ਚਾਹੀਦੇ ਹਨ ਜਿਵੇਂ ਖ਼ਜ਼ਾਨਚੀ ਅਣਗਿਣਤ ਰਾਸ਼ੀ ਗਿਣ ਦਿੰਦਾ ਹੈ ਪਰ ਉਸ ਦਾ ਆਪਣਾ ਰੁਪਿਆ ਕੋਈ ਨਹੀਂ ਹੁੰਦਾ, ਏਸੇ ਤਰ੍ਹਾਂ ਫਰਜ਼ ਪੂਰਤੀ ਹੈ। ਇਸ ਸੰਸਾਰ ਵਿੱਚ ਸਦੀਵੀ ਕੋਈ ਵਸਤੂ ਕਿਸੇ ਦੀ ਵੀ ਨਹੀਂ ਹੈ। ਹਰ ਵਸਤੂ ਪ੍ਰਭੂ ਦੀ ਹੈ, ਬਾਕੀ ਸਾਡੇ ਲਈ ਸਭ ਮਾਇਆ ਹੈ। ਜਦੋਂ ਕਿਸੇ ਨੂੰ ਇਹ ਸੋਝੀ ਆ ਜਾਂਦੀ ਹੈ ਤਾਂ ਫਿਰ ਕੋਈ ਮੇਰੀ, ਮੇਰਾ ਦੀ ਮਾਲਕੀ ਨਹੀਂ ਪ੍ਰਗਟਾਉਂਦਾ।



3.31 **ਸ਼ਲੋਕ :**

*ये मे मतम् इदम् नित्यम्, अनु-तिष्ठन्ति मानवा:। श्रद्धा-वन्त अन्-असू-यन्त:, मुचयन्ते ते अपि कर्मभि:॥*

***ਯੇ ਮੇ ਮਤਮ੍ ਇਦਮ੍ ਨਿਤ੍ਯਮ੍, ਅਨੁ ਤਿਸ਼੍ਟਇੰਤ ਮਾਨਵਾਹ।***

***ਸ਼੍ਰਧਾਵੰਤਹ ਅਨ੍ਅਸੂਯੰਤਹ, ਮੁਚਯੰਤੇ ਤੇ ਅਪਿ ਕਰ੍ਮਭਿਹ॥***

**੦ ਸ਼ਬਦ ਅਰਥ :-** ਯੇ : ਉਹ ਕੌਣ। ਮੇ : ਮੇਰਾ। ਮਤਮ੍ : ਸਿਖਿਆ ਦੇਣੀ। ਇਦਮ੍ : ਇਹ। ਨਿਤ੍ਯਮ : ਨਿਰੰਤਰ ਲਗਾਤਾਰ। ਅਨ੍ਤਿਸ਼ਟਇੰਤ : ਅਭਿਆਸ ਕਰਨਾ, ਨਿਯੋਜਤ ਕਰਨਾ। ਮਾਨਵਾਹ : ਮਾਨਵਤਾ, ਆਦਮੀ। ਸ਼੍ਰਧਾਵੰਤਹ : ਵਿਸ਼ਵਾਸਪਾਤਰ। ਅਨ੍ਅਸੂਯੰਤਹ : ਵੈਰ ਵਿਰੋਧ ਨਫ਼ਰਤ ਤੋਂ ਪਰੇ। ਮੁਚਯੰਤੇ : ਆਜ਼ਾਦ ਹੋਣਾ, ਮੁਕਤ ਹੋਣਾ। ਤੇ : ਉਹ ਸਾਰੇ। ਅਪਿ : ਭੀ। ਕਰ੍ਮਭਿਹ : ਫਲ ਯੋਗ ਕੰਮ ਦੇ ਨਿਯਮਾਂ ਦੀ ਗ਼ੁਲਾਮੀ ਤੋਂ ਮੁਕਤ।

**੦ ਸ਼ਲੋਕਾਰਥ :-** ਜਿਹੜੇ ਵਿਅਕਤੀ ਸ਼ਰਧਾ ਯੁਕਤ ਅਥਵਾ ਦੋਸ਼ ਦ੍ਰਿਸ਼ਟੀ ਤੋਂ ਰਹਿਤ ਹੋ ਕੇ ਮੇਰੇ ਇਸ ਮੱਤ ਦਾ ਅਨੁਸ਼ਰਣ ਕਰਦੇ ਹਨ, ਉਹ ਵੀ ਕਰਮਾਂ ਤੋਂ ਮੁਕਤ ਹੋ ਜਾਂਦੇ ਹਨ।

**ਪਦ-ਅਰਥ-ਵਿਸਥਾਰ :-** ੦ ਯੇ ਮੇ ਮਤਮ੍ ਇਦਮ੍ ਨਿਤ੍ਯਮ੍ ਅਨੁਤਿਸ਼ਤਿੰ ਮਾਨਵਾਹ = ਕਿਸੇ ਵੀ ਵਰਣ, ਆਸ਼ਰਮ, ਧਰ੍ਮ ਸੰਪ੍ਰਦਾਇ ਆਦਿ ਦਾ ਵੀ ਮਨੁੱਖ ਆਦਿ ਦੇ ਕਰਮ ਬੰਧਨ ਤੋਂ ਮੁਕਤ ਹੋਣਾ ਚਾਹੀਦਾ ਹੈ। ਸਰੀਰ ਇੰਦ੍ਰੀਆਂ ਮਨ ਬੁੱਧੀ ਪਦਾਰਥ ਆਦਿ ਕਰਮ ਸਮੇਤ ਕੁੱਝ ਵੀ ਆਪਣਾ ਨਹੀਂ ਹੈ। ਇਸ ਵਾਸਤਵਿਕਤਾ ਨੂੰ ਜਾਣ ਲੈਣ ਵਾਲੇ ਲੋਕ ਕਰਮ ਬੰਧਨ ਤੋਂ ਮੁਕਤ ਹੋ ਜਾਂਦੇ ਹਨ। ੦ ਸ਼੍ਰਧਾਵੰਤਹ ਭਗਵਾਨ ਨੇ ਨਿਰਸੰਦੇਹ ਦ੍ਰਿੜ ਵਿਸ਼ਵਾਸ ਤੇ ਪੂਜਾਭਾਵ ਤੋਂ ਮਨੁੱਖ ਨੂੰ ਸ਼ਰਧਾਵੰਤਹ ਪਦ ਵਿੱਚ ਕਿਹਾ ਗਿਆ ਹੈ। ਸ਼ਰੀਰ ਜੜ੍ਹ ਪਦਾਰਥਾਂ ਨੂੰ ਮਨੁੱਖ ਆਪਣੇ ਲਈ ਨਾ ਮੰਨਕੇ, ਮਨੁੱਖ ਮੁਕਤ ਹੋ ਜਾਂਦਾ ਹੈ। ਇਸ ਵਾਸਤਵਿਕਤਾ ਉੱਪਰ ਸ਼ਰਧਾ ਹੋਣ ਨਾਲ ਜੜ੍ਹਤਾ ਦੇ ਅਰਥ ਹੋਏ ਸੰਬੰਧ ਦਾ ਤਿਆਗ ਕਰਨਾ, ਸੁਗਮ ਹੋ ਜਾਂਦਾ ਹੈ। ੦ ਜੋ ਸ਼ਰਧਾਵਾਨ ਹੈ, ਉਹ ਸਤ੍ਸ਼ਾਸਤਰ ਸਤ੍ਚਰਚਾ ਤੇ ਸਤਿਸੰਗ ਕਰਦਾ ਹੋਇਆ ਅਮਲ ਕਰਦਾ ਹੈ। ੦ ਅਨ੍ ਅਸੂਯੰਤਹ ਪਦ ਦਿੱਤਾ ਗਿਆ ਹੈ। ਗੁਣਾਂ ਵਿੱਚ ਦੋਸ਼ ਦੇਖਣ ਨੂੰ ਅਸੂਯਾ ਕਹਿੰਦੇ ਹਨ। ਅਸੂਯਾ ਦੋਸ਼ ਦ੍ਰਿਸ਼ਟੀ ਹੈ। ਅਸੂਯਾ ਦੋਸ਼ ਤੋਂ ਰਹਿਤ ਵਿਅਕਤੀ, ਅਨਸੂਯੰਤਹ ਹੈ ੦ ਪੂਰਨ ਸ਼ਰਧਾ ਅਤਿ ਜ਼ਰੂਰੀ ਹੈ। ਜੇਕਰ ਕੋਈ ਵਿਅਕਤੀ ਗੀਤਾ ਸੰਬੰਧੀ ਇਹੋ ਜਿਹੀ ਰਾਇ ਦਿੰਦਾ ਹੈ ਕਿ ਭਗਵਾਨ ਦਰਸ਼ਨ ਤਾਂ ਉੱਤਮ ਹੈ ਪਰ ਭਗਵਾਨ, ਆਪਣੀ ਆਤਮ ਸ਼ਲਾਘਾ ਆਤਮ ਅਭਿਮਾਨ ਐਨਾ ਕਰਦੇ ਹਨ, ਉਹ ਚੰਗਾ ਨਹੀਂ ਲੱਗਦਾ। ਕਹਿਣ ਨਾਲ ਸ਼ਰਧਾ ਖੰਡਿਤ ਹੋ ਜਾਂਦੀ ਹੈ। ੦ ਵਾਸਤਵਿਕਤਾ ਇਹ ਹੈ, ਸਭ ਕੁੱਝ ਭਗਵਾਨ ਦਾ ਹੈ। ਅਸੀਂ ਸਭ ਕੁੱਝ ਨੂੰ ਆਪਣਾ ਮੰਨਣ ਦੀ ਗ਼ਲਤੀ ਕਰਦੇ ਹਾਂ। ੦ ਭਗਵਾਨ ਦਾ ਮੱਤ ਭਗਵਾਨ ਦਾ ਸਿਧਾਂਤ ਹੈ। ੦ ਨਿਤ੍ਯਮ੍ ਪਦ ਦਾ ਅਰਥ ਹੈ, ਭਗਵਾਨ ਦੇ ਮੱਤ 'ਤੇ ਨਿਤ੍ਨਿਰੰਤਰ (ਸਦਾ) ਸਥਿਤ ਰਹਿਣਾ, ਉਸ ਅਨੁਸਾਰ ਕੰਮ ਕਰਨਾ। ੦ ਮੁਚਯੰਤੇ ਤੇ ਅਪਿ ਕਰਮਿ ਭਿਹ = ਭਗਵਾਨ ਅਰਜਨ ਨੂੰ ਇਹ ਕਹਿੰਦੇ ਹਨ ਕਿ ਮੈਂ ਤੈਨੂੰ ਸਭ ਕੁੱਝ ਅਰਪਣ ਕਰਕੇ ਕਰਤੱਵ ਕਰਮ ਕਰਨ ਦੀ ਸਪੱਸ਼ਟ ਆਗਿਆ ਦੇ ਰਿਹਾ ਹਾਂ। ਜਿਸ ਨਾਲ ਤੈਨੂੰ ਮੁਕਤੀ ਮਿਲੇਗੀ। ਪਰ ਜਿਨ੍ਹਾਂ ਨੂੰ ਮੈਂ ਅਜਿਹੀ ਆਗਿਆ ਸਪੱਸ਼ਟ ਰੂਪ ਵਿੱਚ ਨਹੀਂ ਦਿੰਦਾ, ਜੇ ਉਹ ਵੀ ਇਸ ਮੱਤ ਅਨੁਸਾਰ ਚੱਲਣਗੇ, ਉਹ ਵੀ ਮੁਕਤ ਹੋ ਜਾਣਗੇ। ਕਾਰਨ ਇਹ ਹੈ ਕਿ ਇਹ ਮੱਤ ਹੀ ਅਜਿਹਾ ਹੈ ਕਿ ਮੈਨੂੰ ਕੋਈ ਮੰਨੇ ਜਾਂ ਨਾ ਮੰਨੇ, ਕੇਵਲ ਇਸ ਮੱਤ ਦਾ ਪਾਲਣ ਕਰਨ ਵਾਲਾ ਮਨੁੱਖ ਮੁਕਤ ਹੋ ਜਾਂਦਾ ਹੈ।

**ਵਿਆਖਿਆ :-** ਪ੍ਰਭੂਤਵ ਦੇ ਨਿਯਮਾਂ ਦਾ ਪਾਲਣ ਕਰਨਾ ਅਤਿ ਜ਼ਰੂਰੀ ਹੈ। ਉਹੋ ਹੀ ਕਰਤਾਰੀ ਸ਼ਕਤੀ ਹੈ। ਉਸ ਮਹਾਂਸ਼ਕਤੀ ਉੱਪਰ ਦੋਸ਼ ਆਰੋਪਨਾ ਮੂਰਖਤਾ ਹੈ। ਕਰਮਾਂ ਦੇ ਨਿਯਮਾਂ ਤੋਂ ਮੁਕਤ ਹੋਣਾ ਮੁਸ਼ਕਲ ਹੈ। ਜਿਵੇਂ ਜੇ ਰਸਤਾ ਉੱਚਾ ਨੀਵਾਂ, ਟੇਡਾ ਮੇਢਾ, ਮੁਸ਼ਕਲਾਂ ਭਰਿਆ ਹੋਵੇ, ਰਾਹੀ ਨੂੰ ਟਿਕਾਣੇ 'ਤੇ ਪੁੱਜਣਾ ਔਖਾ ਹੁੰਦਾ ਹੈ ਪਰ ਉਹ (ਭਗਵਾਨ) ਉਨ੍ਹਾਂ ਰਾਹੀਆਂ ਦਾ ਪਿੱਛਾ ਪੂਰੇ ਭਰੋਸੇ ਨਾਲ ਸ਼ਰਧਾਲੂ ਬਣ ਕੇ ਕਰਦਾ ਹੈ ਜੋ ਇਸ ਰਾਹ 'ਤੇ ਤੁਰਦੇ ਜਾ ਰਹੇ ਹਨ। ਉਸ ਨੂੰ ਏਸੇ ਲਈ ਟਿਕਾਣੇ 'ਤੇ ਪੁੱਜ ਜਾਣ ਦਾ ਭਰੋਸਾ ਹੁੰਦਾ ਹੈ। ਅਧਿਆਤਮ ਮਾਰਗ ਸਾਧਾਰਣ ਵਿਅਕਤੀ ਲਈ ਟੇਢਾ ਮੇਢਾ ਔਖਾ ਮਾਰਗ ਹੈ। ਇਸ ਵਿੱਚ ਕੋਈ ਨੁਕਸਾਨ ਨਹੀਂ, ਜੇਕਰ ਉਹ ਆਪਣੇ ਆਪ ਨਾਲ ਸ਼ਰਧਾ ਕਰਕੇ ਅੱਗੇ ਵਧਦਾ ਹੈ ਅਤੇ ਯੋਗ ਮਾਰਗ ਗ੍ਰਹਿਣ ਕਰਦਾ ਹੈ। ਇੰਜ ਉਹ ਕਰਮ ਦੇ ਝੰਝਟ ਤੋਂ ਵੀ ਮੁਕਤ ਹੁੰਦਾ ਹੈ। ਸ਼ਰਧਾ ਮਨ ਦੀ ਪਰਪੱਕ ਆਤਮ-ਵਿਸ਼ਵਾਸ਼ ਨਾਲ ਕੀਤੀ ਅਜਿਹੀ ਪ੍ਰਕ੍ਰਿਆ ਹੈ ਜਿਸ ਨਾਲ ਅੱਗੇ ਵਧਿਆ ਜਾ ਸਕਦਾ ਹੈ। ਸ਼ਰਧਾ ਕਰਦਿਆਂ ਦੂਜਿਆਂ ਉੱਪਰ ਭਰੋਸਾ ਕਰਨਾ ਪੈਂਦਾ ਹੈ, ਦੂਜਿਆਂ ਨੂੰ ਨਾਲ ਲੈ ਕੇ ਚੱਲਣਾ ਪੈਂਦਾ ਹੈ। ਇਹੋ ਸ਼ਰਧਾ ਦਾ ਚਰਿੱਤਰ ਹੈ। ਪ੍ਰਭੂਤੱਵ ਦਾ ਆਗਿਆ ਪਾਲਕ ਹੋ ਕੇ ਉਸ ਨਾਲ ਇਕਮਿਕ ਹੋਣਾ ਸ਼ਰਧਾ ਹੈ। ਸ਼ਰਧਾ ਅਟੁੱਟ ਲਗਨ, ਦ੍ਰਿੜ-ਸੰਕਲਪ, ਨਿਰੰਤਰ-ਵਿਸ਼ਵਾਸ ਅਤੇ ਸਹੀ-ਸਮਝ ਦਾ ਨਾਂ ਹੈ। ਸਹਿਣਸ਼ੀਲਤਾ ਜ਼ਰੂਰੀ ਹੈ। ਭਰਮ ਅਗਿਆਨਤਾ ਵਿੱਚ ਕੀਤੀ ਸ਼ਰਧਾ ਨਿਰਾਰਥਕ ਹੈ।



3.32 **ਸ਼ਲੋਕ :**

*ये तु एतत् अभि-असूयन्त:, न अनु-निष्ठन्ति मे मतम्। सर्व-ज्ञान-वि-मूढान् तान्, विद्-हि नश्-तान् अ-चेतस:॥*

***ਯੇ ਤੁਏਤ੍ ਅਭਿਅਸੂਯੰਤਹ, ਨ ਅਨੁ ਤਿਸ਼੍ਟਿਤੰ ਮੇ ਮਤਮ੍।***

***ਸਰ੍ਵ ਗ੍ਯਾਨ ਵਿਮੁਡਾਨ੍ ਤਾਨ੍, ਵਿਦ੍ਹਿ ਨਸ਼੍ ਤਾਨ੍ ਅਚੇਤਸਹ॥***

**੦ ਸ਼ਬਦ ਅਰਥ :-** ਯੇ : ਉਹ ਜਿਹੜੇ। ਤੁ : ਪਰੰਤੂ। ਏਤਤ੍ : ਇਸ। ਅਭਿਅਸੂ ਯੰਤਹ : ਨਫ਼ਰਤ ਤੋਂ ਪਰ੍ਹੇ। ਨ : ਨਹੀਂ। ਅਨੁਤਿਸ਼੍ਟਿਤੰ : ਅਭਿਆਸ ਕਰਨਾ। ਮੇ : ਮੇਰਾ। ਮਤਮ੍ : ਸਿੱਖਿਆ ਦੇਣੀ। ਸਰ੍ਵ ਗਯਾਨ ਵਿਮੁਡਾਨ੍ : ਸਾਰੇ ਗਿਆਨ ਤੋਂ ਧੋਖਾ ਖਾਣਾ। ਤਾਨ੍ : ਉਨ੍ਹਾਂ ਦਾ। ਵਿਦ੍ਹਿ : ਜਾਣਨਾ। ਨਸ਼੍ਤਾਨ੍ : ਤਬਾਹ ਹੋਣਾ। ਅਚੇਤਸਹ : ਕ੍ਰਿਸ਼ਨ ਚੇਤਨਤਾ ਤੋਂ ਬਿਨਾਂ, ਵਿਵੇਕ ਤੋਂ ਬਿਨਾਂ।

**੦ ਸ਼ਲੋਕਾਰਥ :-** ਜਿਹੜੇ ਦੋਸ਼ ਦ੍ਰਿਸ਼ਟੀ ਵਿੱਚ ਯੁਕਤ ਹੋ ਕੇ ਮੇਰੇ ਇਸ ਵਿਚਾਰ ਮੱਤ ਦੀ ਪੈਰਵੀ ਨਹੀਂ ਕਰਦੇ ਉਨ੍ਹਾਂ ਮੂਰਖਾਂ ਨੂੰ ਤੂੰ ਸਮੱਸਤ (ਸਮੁੱਚੇ) ਗਿਆਨੀਆਂ ਵਿੱਚ ਮੂੜ੍ਹ ਅਤੇ ਬੁੱਧੀਹੀਣ ਹੀ ਸਮਝ।

**ਪਦ-ਅਰਥ-ਵਿਸਥਾਰ :-** ਤੁ ਸ਼ਬਦ ਸ਼ਰਧਾਵਾਨ ਦੇ ਧਰਮ ਤੋਂ ਵਿਪਰੀਤ ਅਸ਼ਰਧਾ ਨੂੰ ਸੂਚਿਤ ਕਰਦਾ ਹੈ। ੦ ਯੇ ਤੁ ਏਤਤ੍ ਅਭਿਅਸੂਯੰਤਹ ਨ ਅਨੁ ਤਿਸ਼ਟਿਤੰ ਮੇ ਮਤਮ੍ = ਜਿਵੇਂ ਸੰਸਾਰ ਅੰਦਰ ਸਾਰੇ ਸਵਾਰਥੀ ਮਨੁੱਖ ਚਾਹੁੰਦੇ ਹਨ ਕਿ ਅਸਾਨੂੰ ਹੀ ਸਾਰੇ ਪਦਾਰਥ ਮਿਲਣ, ਸਾਨੂੰ ਹੀ ਲਾਭ ਹੋਵੇ, ਏਸੇ ਤਰ੍ਹਾਂ ਭਗਵਾਨ ਚਾਹੁੰਦੇ ਹਨ ਕਿ ਸਾਰੇ ਕਰਮਾਂ ਨੂੰ ਮੈਨੂੰ ਹੀ ਅਰਪਣ ਕੀਤਾ ਜਾਵੇ, ਮੈਨੂੰ ਹੀ ਸਵਾਮੀ

ਮੰਨਿਆ ਜਾਵੇ।' ਇਸ ਤਰ੍ਹਾਂ ਮੰਨਣਾ 'ਭਗਵਾਨ' ਉੱਪਰ ਦੋਸ਼ਾਰੋਪਣ ਕਰਨਾ ਹੈ। o 'ਕਾਮਨਾ ਮਮਤਾ, ਰਾਗ ਦੋਸ਼ ਆਦਿ ਵਿਕਾਰਾਂ ਤੋਂ ਰਹਿਤ ਹੋਣਾ ਅਸੰਭਵ ਹੈ।' ਇਸ ਤਰ੍ਹਾਂ ਮੰਨਣਾ ਭਗਵਾਨ ਦੇ 'ਮੱਤ ਉੱਪਰ' ਦੋਸ਼ਾਰੋਪਣ ਕਰਨਾ ਹੈ। o ਭੋਗ ਤੇ ਸੰਗ੍ਰਹਿ ਦੀ ਇੱਛਾ ਵਾਲੇ ਜਿਹੜੇ ਮਨੁੱਖ ਸਰੀਰ ਆਦਿ ਪਦਾਰਥਾਂ ਨੂੰ ਆਪਣੇ ਤੋਂ ਆਪਣੇ ਲਈ ਮੰਨਦੇ ਹਨ ਤੇ ਸਾਰੇ ਕਰਮ ਆਪਣੇ ਲਈ ਕਹਿੰਦੇ ਹਨ, ਉਹ ਭਗਵਾਨ ਦੇ ਮਤ ਅਨੁਸਾਰ ਨਹੀਂ ਚੱਲਦੇ। o ਸਰ੍ਵ ਗ੍ਯ੍ਾਨ ਵਿ ਮੂਡਾਨ੍ ਤਾਨ੍ ਵਿਦ੍ਹਿ ਨਸ਼੍ ਤਾਨ੍ ਅਚੇਤਸਹ = ਭਗਵਾਨ ਦੇ ਮੱਤ ਉੱਪਰ ਨਾ ਚੱਲਣ ਵਾਲੇ, ਸਭ ਤਰ੍ਹਾਂ ਦੇ ਸੰਸਾਰਕ ਗਿਆਨ ਵਿਧਾਵਾਂ ਕਲਾਵਾਂ ਵਿੱਚ ਮੋਹਿਤ ਰਹਿੰਦੇ ਹਨ, ਉਹ ਨਵੀਆਂ ਕਾਢਾਂ ਕੱਢਣ, ਚਿੱਤਰਕਾਰੀ, ਭਵਨ ਉਸਾਰੀ, ਸ਼ਿਲਪ ਕਲਾ, ਮੰਤਰ ਤੰਤਰ ਯੰਤਰ ਆਦਿ ਦੀ ਜਾਣਕਾਰੀ ਕਰਨ ਵਿੱਚ ਲੱਗੇ ਰਹਿੰਦੇ ਹਨ। ਜੋ ਕੁੱਝ ਹੈ, ਉਹ ਇਹੀ ਹੈ – ਅਜਿਹਾ ਉਨ੍ਹਾਂ ਦਾ ਨਿਸ਼ਚਾ ਹੁੰਦਾ ਹੈ। ਅਜਿਹੇ ਲੋਕਾਂ ਨੂੰ ਏਥੇ ਸੰਪੂਰਣ ਗਿਆਨ ਵਿੱਚ ਮੋਹਿਤ ਕਿਹਾ ਗਿਆ ਹੈ। o ਅਚੇਤਸਹ = ਭਗਵਾਨ ਮੱਤ ਨੂੰ ਨਾ ਮੰਨਣ ਵਾਲੇ ਲੋਕਾਂ ਵਿੱਚ ਸਤ੍ ਅਸਤ੍, ਸਾਰ ਅਸਾਰ, ਧਰਮ ਅਧਰਮ, ਬੰਧਨ ਮੋਕਸ਼ ਆਦਿ ਪਰਮਾਰਥਕ ਗੱਲਾਂ ਦਾ ਵੀ ਗਿਆਨ ਵਿਵੇਕ ਨਹੀਂ ਹੁੰਦਾ। ਉਨ੍ਹਾਂ ਵਿੱਚ ਚੇਤਨਾ ਨਹੀਂ ਹੁੰਦੀ। ਉਹ ਪਸ਼ੂਆਂ ਵਾਂਗ ਬੇਹੋਸ਼ ਰਹਿੰਦੇ ਹਨ। ਉਹ ਬੇਅਰਥ ਆਸ਼ਾ, ਬੇਅਰਥ ਕਰਮ, ਬੇਅਰਥ ਮੰਤਵ ਵਾਲੇ ਮੂਡ ਪੁਰਸ਼ ਹੁੰਦੇ ਹਨ। o ਵਿਦ੍ਹਿ ਨਸ਼ਤਾਨ੍ = ਮਨੁੱਖੀ ਸਰੀਰ ਨੂੰ ਪਾ ਕੇ ਵੀ ਜੋ ਭਗਵਾਨ ਮੱਤ ਅਨੁਸਾਰ ਨਹੀਂ ਚੱਲਦੇ, ਉਹ ਜਨਮ ਮਰਨ ਦੇ ਚੱਕਰ ਵਿਚ ਹੀ ਪਏ ਰਹਿੰਦੇ ਹਨ। o ਮਨੁੱਖੀ ਜੀਵਨ ਵਿੱਚ ਅੰਤਕਾਲ ਤੱਕ ਮੁਕਤੀ ਦੀ ਸੰਭਾਵਨਾ ਬਣੀ ਰਹਿੰਦੀ ਹੈ। ਅਜਿਹੇ ਲੋਕ ਜੋ ਹੁਣ ਭਗਵਾਨ ਮੱਤ ਉੱਪਰ ਨਹੀਂ ਚੱਲਦੇ, ਉਹ ਭਵਿੱਖ਼ ਵਿੱਚ ਵੀ ਇਸ ਮੱਤ ਅਨੁਸਾਰ ਜੀਵਨ ਲੰਘਾ ਸਕਦੇ ਹਨ। ਇਸ ਨਾਲ ਉਨ੍ਹਾਂ ਦੀ ਮੁਕਤੀ ਹੁੰਦੀ ਹੈ। o ਰਾਗ ਤੇ ਦੋਸ਼ = ਦੋਵੇਂ ਹੀ ਮਨੁੱਖ ਦੇ ਸ਼ਤਰੂ ਹਨ, ਜਿਨ੍ਹਾਂ ਕਾਰਨ ਜਨਮ ਮਰਨ ਦਾ ਚੱਕਰ ਚੱਲਦਾ ਰਹਿੰਦਾ ਹੈ।

**ਵਿਆਖਿਆ :-** ਅਗਿਆਨੀ ਵਿਅਕਤੀ ਹੀ ਮੂੜ ਬੁੱਧੀਹੀਣ ਅਤੇ ਦੂਰ ਦ੍ਰਿਸ਼ਟੀ ਰਹਿਤ ਹੁੰਦਾ ਹੈ। ਅਗਿਆਨਤਾ ਹੀ ਸਾਰੀਆਂ ਸਮੱਸਿਆਵਾਂ ਦੀ ਜੜ੍ਹ ਹੈ। ਭਾਵੇਂ ਅਗਿਆਨੀ ਕਿੰਨਾ ਵੱਡਾ ਸ਼ਕਤੀਸ਼ਾਲੀ ਅਮੀਰ ਹੋਵੇ, ਉਹ ਆਪਣੇ ਅੰਤਹਕਰਣ ਨਾਲ ਨਹੀਂ ਜੁੜਿਆ ਹੁੰਦਾ। ਏਸੇ ਲਈ ਉਹ ਕਦੇ ਵੀ ਪੂਰਣ ਬ੍ਰਹਮ ਰੂਪ ਗ੍ਰਹਿਣ ਨਹੀਂ ਕਰਦਾ। ਅਜਿਹਾ ਅਗਿਆਨੀ ਆਪਣਾ ਤੇ ਦੂਜਿਆਂ ਦਾ ਨੁਕਸਾਨ ਕਰਦਾ ਹੈ। ਅੱਗ ਜੇਕਰ ਗ਼ਲਤ ਵਰਤੋਂ ਵਿੱਚ ਲਿਆਂਦੀ ਜਾਵੇ, ਘਰ ਜਲਾ ਸਕਦੀ ਹੈ ਪਰ ਸੁਵਰਤੋਂ ਕਰਕੇ ਅਸੀਂ ਇਸ ਨਾਲ ਖਾਣਾ ਵੀ ਤਿਆਰ ਕਰਦੇ ਹਾਂ। ਸਦਾ ਉਹ ਵਿਅਕਤੀ ਹੀ ਹਾਰ ਦਾ ਮੂੰਹ ਵੇਖਦੇ ਹਨ, ਜਿਹੜੇ ਕੁਦਰਤ ਦੇ ਕਾਨੂੰਨ ਨੂੰ ਨਾ ਸਮਝਦੇ ਹਨ ਨਾ ਹੀ ਜਾਣਨ ਦਾ ਯਤਨ ਕਰਦੇ ਹਨ। ਜਿਨ੍ਹਾਂ ਨੇ ਕੁਦਰਤ ਨੂੰ ਸਮਝ ਲਿਆ ਹੈ, ਉਹ ਉਸ ਦੀ ਰਜ਼ਾ ਵਿੱਚ ਚੱਲਦੇ ਹਨ, ਉਹ ਖੁਸ਼ਹਾਲ ਵੀ ਹਨ, ਗਿਆਨੀ ਵੀ। ਪਰ ਦੂਜੇ ਅਗਿਆਨੀ ਲੋਕ ਆਪ ਵੀ ਦੁਖੀ ਹੁੰਦੇ ਹਨ ਅਤੇ ਦੂਜਿਆਂ ਦੇ ਦੁੱਖਾਂ ਦਾ ਕਾਰਨ ਵੀ ਬਣਦੇ ਹਨ।



3.33 **ਸ਼ਲੋਕ :**

*सद्दशम् चेष्टते स्वस्या:, प्रकृते: ज्ञान–वान् अपि। प्रकृति यान्ति भूतानि, नि–ग्रह: किम् करिष्यति॥*

***ਸਦ੍ਰਸ਼ਮ੍ ਚੇ੍ਸ਼੍ਟਤੇ ਸ੍ਵਸ੍ਯਹ, ਪ੍ਰ੍ਕ੍ਰਤੇਹ ਗ੍ਯ੍ਾਨ ਵਾਨ੍ ਅਪਿ।***
***ਪ੍ਰ੍ਕ੍ਰਿਤੀਮ ਯਾਂਨ੍ਤਿ ਭੂਤਾਨਿ, ਨਿਗ੍ਰਹਹ ਕਿਮ੍ ਕਰਿ੍ਸ਼੍ਯਤਿ॥***

**o ਸ਼ਬਦ ਅਰਥ :-** ਸਦ੍ਰਸ਼ਮ੍ : ਦੇ ਅਨੁਸਾਰ। ਚੇ੍ਸ਼੍ਟ੍ਤੇ : ਯਤਨ ਕਰਦਾ ਹੈ, ਕਾਰਜ ਕਰਨਾ। ਸ੍ਵਸ੍ਯਹ : ਕਿਸੇ ਦੀ ਆਪਣੀ ਪ੍ਰ੍ਕ੍ਰਿਤੀ। ਪ੍ਰ੍ਕ੍ਰਤੇਹ : ਸੁਭਾਅ। ਗ੍ਯ੍ਾਨਵਾਨ : ਬੁੱਧੀਮਾਨ ਗਿਆਨੀ। ਅਪਿ : ਭਾਵੇਂ, ਵੀ। ਪ੍ਰ੍ਕ੍ਰਿਤੀਮ : ਪ੍ਰ੍ਕ੍ਰਿਤੀ। ਯਾਂਨ੍ਤਿ : ਪਿੱਛਾ ਕਰਨਾ। ਭੂਤਾਨਿ : ਜੀਵ। ਨਿਗ੍ਰਹਹ : ਬੰਦਸ਼, ਦਬਾਉਣਾ, ਰੋਕਣਾ। ਕਿਮ੍ : ਕੀ। ਕਰਿ੍ਸ਼੍ਯਤਿ : ਕਰ ਸਕਦੇ ਹਨ, ਕਰੇਗਾ।

**o ਸ਼ਲੋਕਾਰਥ :-** ਗਿਆਨਵਾਨ ਵਿਅਕਤੀ ਭੀ ਆਪਣੀ ਪ੍ਰ੍ਕ੍ਰਿਤੀ ਦੇ ਅਨੁਸਾਰ ਕੰਮ ਕਰਦਾ ਹੈ। ਸਾਰੇ ਜੀਵ ਹੀ ਪ੍ਰ੍ਕ੍ਰਿਤੀ ਅਨੁਸਾਰ ਕਾਰਜ ਕਰਦੇ ਹਨ। ਅਜਿਹੀ ਅਵੱਸਥਾ ਵਿੱਚ ਕੋਈ ਕਿਸੇ ਨਾਲ ਜਿੱਦ ਜਾਂ ਸ਼ਾਸਨ ਕੀ ਕਰੇਗਾ ?

**ਪਦ-ਅਰਥ-ਵਿਸਥਾਰ :-** ਸਦ੍ਰਸ਼ਮ ਚੇਸ਼ਟ ਤੇ ਸ੍ਵਸ੍ਯਾਹ ਪ੍ਰ੍ਕ੍ਰਤੇਹ ਗ੍ਯ੍ਾਨਵਾਨ੍ ਅਪਿ॥ o ਪ੍ਰ੍ਕ੍ਰਤਿਮ ਯਾਂਤਿ ਭੂਤਾਨਿ = ਜਿੰਨੇ ਵੀ ਕਰਮ ਕੀਤੇ ਜਾਂਦੇ ਹਨ ਉਹ ਸੁਭਾਅ ਤੇ ਸਿਧਾਂਤ ਨੂੰ ਸਾਹਮਣੇ ਰੱਖ ਕੇ ਕੀਤੇ ਜਾਂਦੇ ਹਨ। (ਸਿਧਾਂਤ ਦੀ ਧਰਮ ਅਨੁਸਾਰ ਪਰਿਭਾਸ਼ਾ ਹੈ ਜੋ ਸ਼ਾਸਤਰ ਤੇ ਭਗਵਾਨ ਦੀ ਆਗਿਆ ਅਨੁਸਾਰ ਹੋਵੇ।) o ਸੁਭਾਅ ਦੇ ਦੋ ਰੂਪ ਹਨ। 1. ਰਾਗ ਦੋਸ਼ ਰਹਿਤ 2. ਰਾਗ ਦੋਸ਼ ਯੁਕਤ। ਜਿਵੇਂ ਕਿਸੇ ਮਿੱਤਰ ਦਾ ਪੱਤਰ ਮਿਲਣ 'ਤੇ ਅਸੀਂ ਉਸ ਨੂੰ ਰਾਗ ਪੂਰਵਕ ਪੜ੍ਹਦੇ ਹਾਂ। ਪਰ ਸ਼ਤਰੂ ਦਾ ਪੱਤਰ ਮਿਲਣ 'ਤੇ ਉਸ ਨੂੰ ਦੋਸ਼ ਪੂਰਵਕ ਪੜ੍ਹਦੇ ਹਾਂ। ਇਹ ਪੜ੍ਹਨਾ ਰਾਗ ਦੋਸ਼-ਯੁਕਤ ਸੁਭਾਅ ਤੋਂ ਹੋਇਆ। ਧਾਰਮਿਕ ਪੁਸਤਕਾਂ ਦਾ ਪੜ੍ਹਨਾ ਸਿਧਾਂਤ ਤੋਂ ਪੜ੍ਹਨਾ ਹੋਇਆ। ਏਸੇ ਤਰ੍ਹਾਂ ਪੜ੍ਹਨਾ ਸੁਣਨਾ, ਸੁੰਘਣਾ, ਸਪੱਰਸ਼ ਕਰਨਾ, ਆਦਿ ਕ੍ਰਿਆਵਾਂ ਸੁਭਾਅ ਤੇ ਸਿਧਾਂਤ ਦੋਵਾਂ ਤੋਂ ਹੁੰਦੀਆਂ ਹਨ। ਰਾਗ ਦੋਸ਼ ਰਹਿਤ ਸੁਭਾਅ ਦੋਸ਼ੀ ਨਹੀਂ ਹੁੰਦਾ। ਪਰ ਰਾਗ ਦੋਸ਼-ਯੁਕਤ ਸੁਭਾਅ ਦੋਸ਼ੀ ਹੁੰਦਾ ਹੈ। ਅਸ਼ੁੱਭ ਸੁਭਾਅ ਹੋਣ ਕਾਰਨ ਰਾਗ ਦੋਸ਼ ਪੂਰਵਕ ਹੋਣ ਵਾਲੀ ਕ੍ਰਿਆਵਾਂ ਮਨੁੱਖ ਨੂੰ ਬੰਨ੍ਹ ਲੈਂਦੀਆਂ ਹਨ। ਸ਼ੁੱਧ ਸੁਭਾਅ ਕਾਰਨ ਸਿਧਾਂਤ ਤੋਂ ਹੋਣ ਵਾਲੀਆਂ ਕ੍ਰਿਆਵਾਂ ਕਲਿਆਣਕਾਰੀ ਹੁੰਦੀਆਂ ਹਨ। ਜੋ ਸੁਭਾਅ ਸ਼ੁੱਧ ਹੈ ਤਾਂ ਰਿਸ਼ਤੇ ਵਿਗੜਦੇ ਨਹੀਂ, ਬਣਦੇ ਹਨ। o ਜਿਵੇਂ ਲੋਭੀ ਸਦਾ ਹੀ ਸਾਵਧਾਨ ਰਹਿੰਦਾ ਹੈ ਕਿ ਉਸ ਨੂੰ ਘਾਟਾ ਨਾ ਪੈ ਜਾਵੇ, ਏਸੇ ਤਰ੍ਹਾਂ ਸਾਧਕ ਨਿਰੰਤਰ ਸਾਵਧਾਨ ਰਹਿੰਦਾ ਹੈ ਕਿ ਉਸ ਰਾਹੀਂ ਕੋਈ ਕਿਰਿਆ ਰਾਗ ਦੋਸ਼ ਪੂਰਵਕ ਨਾ ਹੋ ਜਾਵੇ। ਸ਼ੁੱਧ ਸੁਭਾਅ ਵਾਲੇ ਕਰਮ ਬੰਧਨ ਤੋਂ ਮੁਕਤ ਹੋ ਜਾਂਦੇ ਹਨ। o ਰਾਗ ਮੰਨੇ ਹੋਏ ਅਹਮ੍ ਵਿੱਚ ਰਹਿੰਦਾ ਹੈ ਤੇ ਮਨ ਬੁੱਧੀ ਇੰਦ੍ਰੀਆਂ ਤੇ ਉਨ੍ਹਾਂ ਦੇ ਵਿਸ਼ਿਆਂ ਵਿੱਚ ਦਿਖਾਈ ਦਿੰਦਾ ਹੈ। ਅਹਮ੍ ਦੇ ਦੋ ਰੂਪ ਹਨ। 1. ਚੇਤਨ ਦਵਾਰਾ ਜੜ੍ਹ ਦੇ ਨਾਲ ਮੰਨੇ ਹੋਏ ਸੰਬੰਧ ਨਾਲ ਹੋਣ ਵਾਲਾ ਅਹਮ੍। 2. ਜੜ੍ਹ, ਪ੍ਰ੍ਕ੍ਰਿਤੀ ਗ੍ਯਾਨ ਵਾਨ੍ ਅਪਿ। o ਸ਼੍ਵ੍ਸ਼੍ਯਾਹ = ਪਦ ਦਾ ਅਰਥ ਹੈ ਕਿ ਗਿਆਨੀ ਮਹਾਂਪੁਰਸ਼ਾਂ ਦੀ ਪ੍ਰ੍ਕ੍ਰਿਤੀ ਨਿਰਦੋਸ਼ ਹੁੰਦੀ ਹੈ। ਉਹ ਪ੍ਰ੍ਕ੍ਰਿਤੀ ਦੇ ਵੱਸ ਵਿੱਚ ਨਹੀਂ ਹੁੰਦੇ, ਪ੍ਰ੍ਕ੍ਰਿਤੀ ਉਨ੍ਹਾਂ ਦੇ ਵੱਸ ਵਿੱਚ ਹੁੰਦੀ ਹੈ। ਗਿਆਨੀ ਮਹਾਂਪੁਰਸ਼ ਵਿੱਚ ਕਰਤੱਵ ਅਭਿਮਾਨ ਅਤੇ ਸਵਾਰਥ ਬੁੱਧੀ ਨਹੀਂ ਹੁੰਦੀ। ਉਸ ਰਾਹੀਂ ਬੰਧਨ ਕਰਮ ਹੁੰਦਾ ਹੈ। ਚੇਸ਼ਟਾ ਜਾਂ ਕਿਰਿਆ ਨਹੀਂ। ਇਸ ਲਈ ਏਥੇ ਚੇ੍ਸ਼੍ਟ੍ਤੇ ਪਦ ਆਇਆ ਹੈ। o ਸੁਭਾਅ = ਪਿਛਲੇ ਤੇ ਹੁਣ ਦੇ ਵਰਤਮਾਨ ਜਨਮ ਦੇ ਸੰਸਕਾਰ, ਮਾਤਾ ਪਿਤਾ ਦੇ ਸੰਸਕਾਰ, ਵਰਤਮਾਨ ਦੀ ਸੰਗਤ, ਸਿੱਖਿਆ, ਵਾਤਾਵਰਣ ਅਧਿਐਨ, ਉਪਾਸਨਾ, ਚਿੰਤਨ, ਕਿਰਿਆ ਭਾਵ ਆਦਿ ਨਾਲ ਸੁਭਾਅ ਬਣਦਾ ਹੈ। ਹਰ ਵਿਅਕਤੀ ਦੀ ਪ੍ਰ੍ਕ੍ਰਿਤੀ ਭਿੰਨ ਭਿੰਨ ਹੁੰਦੀ ਹੈ। ਵਿਅਕਤੀਗਤ ਸੁਭਾਅ ਦੀ ਭਿੰਨਤਾ ਗਿਆਨੀ ਪੁਰਸ਼ਾਂ ਵਿੱਚ ਵੀ ਹੁੰਦੀ ਹੈ। o ਗਿਆਨੀ ਮਹਾਂਪੁਰਸ਼ਾਂ ਦਾ ਸੁਭਾਅ ਸ਼ੁੱਧ (ਰਾਗ ਦੋਸ਼ ਰਹਿਤ) ਹੁੰਦਾ ਹੈ ਤੇ ਇਹ ਪ੍ਰ੍ਕ੍ਰਿਤੀ ਦੇ ਵੱਸ ਵਿੱਚ ਨਹੀਂ ਹੁੰਦਾ। o ਨਿਗ੍ਰਹਹ ਕਿਮ੍ ਕਰਿਸ਼੍ਯਤਿ = ਜਿਨ੍ਹਾਂ ਦਾ ਸੁਭਾਅ ਮਹਾਨ ਹੈ, ਸ਼ੁੱਧ ਹੈ, ਸ਼੍ਰੇਸਠ ਹੈ ਉਨ੍ਹਾਂ ਦੀਆਂ ਕ੍ਰਿਆਵਾਂ ਵੀ ਸ਼ੁੱਧ ਹੁੰਦੀਆਂ ਹਨ ਤੇ ਪ੍ਰ੍ਕ੍ਰਿਤੀ ਅਨੁਸਾਰ ਹੁੰਦੀਆਂ ਹਨ। ਹੱਠ ਦਾ ਕੋਈ ਯੋਗਦਾਨ ਨਹੀਂ, ਹਰ ਕੋਈ ਆਪਣੇ ਸੁਭਾਅ ਅਨੁਸਾਰ ਕੰਮ ਕਰਦਾ ਹੈ। ਅਸ਼ੁੱਧ ਸੁਭਾਅ ਵਾਲਾ ਅਸ਼ੁੱਧ ਕਿਰਿਆ ਕਰਦਾ ਹੈ। ਸ਼ੁੱਧ ਸੁਭਾਅ ਵਾਲਾ ਸ਼ੁੱਧ ਕਰਮ ਕਰਦਾ ਹੈ। o ਅਰਜਨ ਭੀ ਜਦ ਹੱਠ ਪੂਰਵਕ ਯੁੱਧ ਰੂਪੀ ਕਰਤੱਵ ਕਰਮ

ਦਾ ਤਿਆਗ ਕਰਨਾ ਚਾਹੁੰਦਾ ਹੈ ਤਾਂ ਭਗਵਾਨ ਉਸ ਨੂੰ ਇਹੋ ਕਹਿੰਦੇ ਹਨ ਕਿ ਤੇਰਾ ਸੁਭਾਅ ਹੀ ਉਸ ਨੂੰ ਬਲਪੂਰਵਕ ਯੁੱਧ ਕਰਨ ਲਈ ਮਜ਼ਬੂਰ ਕਰੇਗਾ। ੦ ਕਿਉਂਕਿ ਤੇਰੇ ਸੁਭਾਅ ਵਿੱਚ ਯੁੱਧ ਕਰਨ ਦੀ ਪ੍ਰਵਿਰਤੀ ਹੈ। ਇਸ ਲਈ ਸੁਭਾਵਿਕ ਕਰਮਾਂ ਨਾਲ ਬੱਝਿਆ ਹੋਇਆ ਤੂੰ ਬੇਬੱਸ ਹੋ ਕੇ ਯੁੱਧ ਕਰੇਂਗਾ। ੦ ਮਹਾਂਪੁਰਸ਼ਾਂ ਵਿੱਚ ਆਪਣੀ ਸ਼ੁੱਧ ਪ੍ਰਕ੍ਰਿਤੀ ਦੇ ਉਲਟ ਚੇਸ਼ਟਾ ਨਹੀਂ ਹੁੰਦੀ। ੦ ਪ੍ਰਕ੍ਰਿਤੀ ਦਾ ਸੁਧਾਰ - ਰਾਗ ਦੋਸ਼ ਰਹਿਤ ਕਰਮ ਕਰਨ ਤੇ ਭਗਵਾਨ ਦੀ ਸ਼ਰਨ ਵਿੱਚ ਆਉਣ ਨਾਲ ਹੁੰਦਾ ਹੈ। ੦ ਕੋਈ ਵੀ ਸਾਧਕ ਜੇ ਚਾਹੁੰਦਾ ਹੈ ਕਿ ਉਹ ਪ੍ਰਕ੍ਰਿਤੀ ਦੇ ਵੱਸ ਵਿੱਚ ਨਾ ਹੋਵੇ, ਤਾਂ ਉਸ ਨੂੰ (ੳ) ਕੋਈ ਆਦਰਸ਼ ਸਾਹਮਣੇ ਰੱਖ ਕੇ ਕੰਮ ਕਰਨਾ ਚਾਹੀਦਾ ਹੈ (ਅ) ਸ਼੍ਰੇਸ਼ਠ ਮਹਾਂਪੁਰਸ਼ਾਂ ਦੇ ਆਚਰਣ ਉੱਪਰ ਚੱਲਣਾ ਚਾਹੀਦਾ ਹੈ। ੦ ਕਰਮ ਪ੍ਰਵਾਹ ਨੂੰ ਰੋਕਣ ਦੀ ਥਾਂ ਉਸ ਨੂੰ ਚੰਗੇ ਪਾਸੇ ਵੱਲ ਮੋੜਨਾ ਸਿਆਣਪ ਹੈ। ੦ ਪ੍ਰਕ੍ਰਿਤੀ ਕੀ ਹੈ ? ਪੂਰਵ ਜਨਮ ਵਿੱਚ ਕ੍ਰਿਤ ਧਰਮ ਅਧਰਮ ਗਿਆਨ ਇੱਛਾ ਆਦਿ ਦੇ ਸੰਸਕਾਰਾਂ ਦਾ ਨਾਂ ਪ੍ਰਕ੍ਰਿਤੀ ਹੈ। ਇਸ ਵਿੱਚ ਵਰਤਮਾਨ ਜਨਮ ਦੇ ਵਿੱਦਿਆ ਕਰਮ ਤੇ ਗਿਆਨ ਵੀ ਸ਼ਾਮਲ ਹੁੰਦੇ ਹਨ।

**ਵਿਆਖਿਆ :-** ਕੁਝ ਪੌਦੇ ਲੰਮੇ, ਕੁਝ ਝਾੜੀ ਨੁਮਾ, ਕੁੱਝ ਸ਼ਕਤੀਸ਼ਾਲੀ ਉੱਗਦੇ ਹਨ, ਕਿਸੇ ਦਾ ਫਲ ਮਿੱਠਾ ਤੇ ਕਿਸੇ ਦਾ ਕੌੜਾ ਹੁੰਦਾ ਹੈ। ਫਲ, ਸਬਜ਼ੀਆਂ ਵਿੱਚ ਪ੍ਰਕ੍ਰਿਤੀ ਦੀ ਜੋ ਭਿੰਨਤਾ ਹੈ, ਉਹ ਤਬਦੀਲ ਨਹੀਂ ਕੀਤੀ ਜਾ ਸਕਦੀ। ਏਸੇ ਤਰ੍ਹਾਂ ਸਾਧਾਰਣ ਵਿਅਕਤੀ ਕ੍ਰਿਆ ਭਰਪੂਰ ਪ੍ਰਕ੍ਰਿਤੀ ਅਤੇ ਕ੍ਰਿਆ ਹੀਣ ਆਤਮਾ ਵਿੱਚ ਕੋਈ ਅੰਤਰ ਨਹੀਂ ਕਰ ਸਕਦਾ। ਏਸੇ ਲਈ ਉਹ ਕਰਮ ਵਿੱਚ ਉਲਝੇ ਰਹਿੰਦੇ ਹਨ। ਜੇਕਰ ਉਹ ਆਤਮਾ ਤੇ ਪ੍ਰਕ੍ਰਿਤੀ ਵਿਚਕਾਰ ਵਿਵੇਕ ਕਰਨ ਦਾ ਜਾਂ ਅੰਤਰ ਕਰਨ ਦਾ ਯਤਨ ਵੀ ਕਰਦੇ ਹਨ ਤਾਂ ਉਨ੍ਹਾਂ ਦਾ ਮਨ ਆਪ ਹੀ ਉਲਝਿਆ ਤੇ ਬੇਚੈਨ ਹੋਣ ਲੱਗਦਾ ਹੈ। ਜੇਕਰ ਉਹ ਕਿਸੇ ਮੋਹ ਪਿਆਰ ਨਾਲ ਸੰਬੰਧ ਕਰਕੇ ਆਪਣੇ ਫਰਜ਼ਾਂ ਦੀ ਪੂਰਤੀ ਕਰਦੇ ਹਨ ਤਾਂ ਹਾਨੀ ਕੋਈ ਨਹੀਂ ਹੈ। ਉਨ੍ਹਾਂ ਦਾ ਹੌਂਸਲਾ ਵਧਾਉਣ ਦੀ ਲੋੜ ਹੈ। ਵਿਅਕਤੀ ਦੀ ਤਬਦੀਲੀ ਲਈ ਮੋਹ ਪਿਆਰ ਨਾਲ ਜੁੜ ਕੇ ਕੰਮ ਕਰਨ ਦੀ ਆਪਣੀ ਮਹੱਤਤਾ ਹੈ। ਵਧੇਰੇ ਗਿਆਨਵਾਨ ਵਿਅਕਤੀ ਮਾਇਆ ਜਾਲ 'ਚੋਂ ਮੁਕਤ ਨਹੀਂ ਹੁੰਦੇ। ਉਹ ਇਹ ਨਹੀਂ ਜਾਣਦੇ ਕਿ ਸਰੀਰ ਨਾਲੋਂ ਆਤਮਾ ਕਿਵੇਂ ਵੱਖ ਕੀਤੀ ਜਾ ਸਕਦੀ ਹੈ। ਅਧਿਆਤਮ-ਵਾਦੀ ਭਾਵੇਂ ਵਿਗਿਆਨ ਵਿੱਚ ਕਿੰਨਾ ਅੱਗੇ ਕਿਉਂ ਨਾ ਹੋਣ ਪਰ ਅੰਦਰੋਂ ਤੇ ਵੱਖਰੇ ਰੂਪ ਵਿੱਚ ਉਹ ਪ੍ਰਕ੍ਰਿਤੀ ਦੇ ਪ੍ਰਭਾਵ ਅਧੀਨ ਕਾਰਜ ਕਰਦੇ ਹਨ। ਇਸ ਸਥਿਤੀ ਤੋਂ ਉਹ ਬਚ ਨਹੀਂ ਸਕਦੇ। ਭਾਵੇਂ ਕੋਈ ਕਿੰਨਾ ਵੀ ਸਿਖਿਅਕ ਬੁੱਧੀਮਾਨ ਹੋ ਜਾਵੇ, ਕਿਉਂਕਿ ਵਧੇਰੇ ਸਮੇਂ ਉਹ ਬੌਧਿਕ ਪਦਾਰਥਾਂ ਨਾਲ ਜੁੜਿਆ ਰਹਿੰਦਾ ਹੈ, ਇਸ ਲਈ ਇਨ੍ਹਾਂ ਪਦਾਰਥਾਂ ਦੀ ਕੈਦ ਵਿੱਚ ਰਹਿੰਦਾ ਹੈ। ਕ੍ਰਿਸ਼ਨ ਚੇਤਨਾ ਹੀ ਉਸ ਨੂੰ ਉਸ ਦੀ ਕੈਦ 'ਚੋਂ ਮੁਕਤੀ ਦਵਾ ਸਕਦੀ ਹੈ। ਕਿਸੇ ਨੂੰ ਅਚਾਨਕ ਦੁਨੀਆਂ ਛੱਡ ਕੇ ਯੋਗੀ ਸੰਨਿਆਸੀ ਬਣਨ ਦੀ ਲੋੜ ਨਹੀਂ। ਮਾਇਆ-ਮੁਕਤੀ ਲਈ ਸਾਧਨਾ ਕਰਦਿਆਂ ਕ੍ਰਿਸ਼ਨ-ਚੇਤਨਾ ਪ੍ਰਾਪਤ ਕਰਦੇ ਰਹਿਣਾ ਚਾਹੀਦਾ ਹੈ। ਇਸ ਪ੍ਰਭੂ-ਪ੍ਰਕਾਸ਼ ਨਾਲ ਹੀ ਮੁਕਤੀ ਮਿਲਦੀ ਹੈ। ਪ੍ਰਕ੍ਰਿਤੀ ਵਿੱਚ ਅੰਤਰ ਤਬਦੀਲੀ ਮਾਨਵ ਵਿੱਚ ਹੋਰਨਾਂ ਵਸਤਾਂ ਨਾਲੋਂ ਵਧੇਰੇ ਹੁੰਦੀ ਹੈ। ਮਾਨਵੀ-ਸੁਭਾਅ, ਬੁੱਧੀਮਾਨ ਅਤੇ ਸਿਆਣੇ ਵਿਅਕਤੀਆਂ ਵਿੱਚ ਵੀ ਵੱਖ ਵੱਖ ਵਿਰੋਧਮਈ ਹੁੰਦਾ ਹੈ। ਕੋਈ ਅੰਤਰਮੁਖੀ, ਕੋਈ ਬਾਹਰ ਮੁਖੀ ਹੁੰਦਾ ਹੈ। ਇੱਕ ਸੰਤ ਸਾਧਨਾ ਭਗਤੀ ਵੱਲ ਜਦ ਕਿ ਇੱਕ ਰਿਸ਼ੀ ਵਿਵੇਕ ਵੱਲ ਧਿਆਨ ਦਿੰਦਾ ਹੈ। ਭਾਵੇਂ ਮਨ, ਸੁਭਾਵ ਉਨ੍ਹਾਂ ਦੇ ਭਿੰਨ ਭਿੰਨ ਵੱਖਰੇ ਹੁੰਦੇ ਹਨ ਪਰ ਇੱਕ ਸਾਂਝ ਪੂਰਣਤਾ ਪ੍ਰਾਪਤ ਕਰਨ ਦੀ ਹੁੰਦੀ ਹੈ। ਇਸ ਲਈ ਯੋਗੀ ਮਨ ਮਰਯਾਦਾ ਵਿੱਚ ਢਾਲਕੇ ਉਸ ਨੂੰ ਸਾਧਨਾ ਵਿੱਚ ਪਾਉਂਦਾ ਹੈ ਤੇ ਉਹ ਵਿਅਕਤੀ ਜੋ ਕੰਮ ਕਰਨ ਵਿੱਚ ਭਰੋਸਾ ਰੱਖਦਾ ਹੈ, ਮਾਨਵੀ ਸੇਵਾ ਨੂੰ ਹੀ ਆਪਣਾ ਉੱਤਮ ਮੰਤਵ ਸਮਝਦਾ ਹੈ। ਮਨ ਤਰੰਗ ਲਈ ਕਿਸੇ ਕਿਸਮ ਦੀ ਹਿੰਸਾ ਦੀ ਲੋੜ ਨਹੀਂ। ਹਰ ਇੱਕ ਨੂੰ ਆਪਣੀ ਮਨ ਪ੍ਰਕ੍ਰਿਤੀ (ਸੁਭਾਅ) ਅਨੁਸਾਰ ਕੰਮ ਕਰਨ ਦੀ ਖੁੱਲ੍ਹ ਹੋਣੀ ਚਾਹੀਦੀ ਹੈ। ਹਰ ਵਿਅਕਤੀ ਆਪਣੀ ਪ੍ਰਕ੍ਰਿਤੀ ਦਾ ਸਾਕਾਰ ਰੂਪ ਹੈ। ਮੁਕਤੀ ਪ੍ਰਾਪਤ ਕਰਨ ਦਾ ਵਧੀਆ ਢੰਗ ਮੁਕਤੀ ਨਿਰਮਾਣ ਅਥਵਾ ਆਤਮ ਸੁਰੱਖਿਆ ਹੈ। ਆਤਮਾ ਦੀ ਸੁਰੱਖਿਆ ਦੇ ਮੰਤਵ ਦੀ ਪ੍ਰਾਪਤੀ ਪਿੱਛੋਂ ਸਵੈ-ਨਿਯੰਤਰਣ ਅਤੇ ਮਰਯਾਦਾ ਅਰਥਹੀਣ ਤੇ ਉਦੇਸ਼ਹੀਣ ਹੋ ਜਾਂਦੇ ਹਨ। ਇਹ ਨਾ ਕਰੋ, ਉਹ ਨਾ ਕਰੋ, ਦੀਆਂ ਨਸੀਅਤਾਂ ਫਜ਼ੂਲ ਲੱਗਣ ਲੱਗਦੀਆਂ ਹਨ।



**3.34 ਸ਼ਲੋਕ :**

*इन्द्रियस्य इन्द्रियस्य अर्थे, राग-द्वेषौ वि-अव-स्थितौ। तयो: न वशम् आ-गच्छेत्, तौ हि अस्य परि-पन्थिनौ॥*

***ਇੰਦ੍ਰਿਯਸ੍ਯ ਇੰਦ੍ਰਿਯਸ੍ਯ ਅਰ੍ਥੇ, ਰਾਗਦ੍ਵੇਸ਼ੌ ਵਿ ਅਵ ਸ੍ਥਿਤੌ।***
***ਤਯਹੋ ਨ ਵਸ਼ਮ੍ ਆ ਗਛੇਤ੍, ਤੌ ਹਿ ਅਸ੍ਯ ਪਰਿ ਪੰਥਿ ਨੌ॥***

**੦ ਸ਼ਬਦ ਅਰਥ :-** ਇੰਦ੍ਰਿਯਸ੍ਯ : ਗਿਆਨ ਚੇਤਨ ਸੰਵੇਦਨਾ ਦਾ। ਇੰਦ੍ਰਿਯਸ੍ਯ : ਗਿਆਨ ਬੋਧ ਲਈ। ਅਰ੍ਥੇ : ਵਸਤੂ ਵਿੱਚ। ਰਾਗਦ੍ਵੇਸ਼ੌ : ਮੋਹ ਪਿਆਰ ਤੇ ਬੇਮੁਖਤਾ, ਘ੍ਰਿਣਾ। ਵਿਅਵ ਸ੍ਥਿਤੌ : ਬੈਠਣਾ, ਟਿਕਾਣਾ ਮਲਣਾ। ਤਯਹੋ : ਇਨ੍ਹਾਂ ਦੋਵਾਂ ਵਿੱਚੋਂ। ਨ : ਨਹੀਂ। ਵਸ਼ਮ੍ : ਅਸਰ ਪਾਉਣਾ, ਸਿੱਕਾ ਜਮਾਉਣਾ, ਕਾਬੂ ਕਰਨਾ। ਆ ਗਛੇਤ੍ : ਅਧੀਨ ਆਉਣਾ ਚਾਹੀਦਾ ਹੈ। ਤੌਂ : ਉਹ। ਹਿ : ਯਕੀਨਨ, ਭਰੋਸੇ ਨਾਲ। ਅਸ੍ਯ : ਉਸ ਦਾ। ਪਰਿ ਪੰਥਿ ਨੌਂ : ਦੁਸ਼ਮਨ, ਜਿਨ੍ਹਾਂ ਪੱਥਰਾਂ ਨਾਲ ਠੋਹਕਰ ਲੱਗੇ।

**੦ ਸ਼ਲੋਕਾਰਥ :-** ਮੋਹ ਪਿਆਰ ਅਤੇ ਬੇਮੁਖਤਾ ਗਿਆਨ ਇੰਦ੍ਰੀਆਂ ਦੇ ਅਜਿਹੇ ਤੱਤ ਕੁਦਰਤੀ ਹਨ। ਇਨ੍ਹਾਂ ਦੋਵਾਂ ਦੇ ਅਧੀਨ ਕਿਸੇ ਨੂੰ ਨਹੀਂ ਹੋਣਾ ਚਾਹੀਦਾ। ਕਿਉਂਕਿ ਇਹ ਦੋਵੇਂ ਤੱਤ ਹੀ ਇਸ ਜੀਵ ਦੇ ਦੁਸ਼ਮਨ ਹਨ। (ਕਲਿਆਣ ਮਾਰਗ ਵਿੱਚ ਵਿਘਨ ਪਾਉਣ ਵਾਲੇ ਸ਼ਤਰੂ ਹਨ।)

**ਪਦ-ਅਰਥ-ਵਿਸਥਾਰ :-** ੦ ਇੰਦ੍ਰਿਯਸ੍ਯ ਇੰਦ੍ਰਿਯਸ੍ਯ ਅਰ੍ਥੇ ਰਾਗਦ੍ਵੇਸ਼ੌ ਵਿਅਵ ਸ੍ਥਿਤੌ = ੦ ਇੰਦ੍ਰਿਯਸਯ - ਹਰ ਇੱਕ ਇੰਦ੍ਰੀ ਦੇ ਹਰ ਵਿਸ਼ੇ ਨੂੰ ਭਿੰਨ ਤਿੰਨ ਰੂਪ ਵਿੱਚ ਰਾਗ ਦੋਸ਼ ਨੂੰ ਵੱਖ ਵੱਖ ਸਥਿਤ ਦੱਸਣ ਲਈ ਇਸ ਪਦ ਦੀ ਵਰਤੋਂ ਏਥੇ ਦੋ ਵਾਰ ਕੀਤੀ ਗਈ ਹੈ। ਹਰ ਇੰਦ੍ਰੀ (ਸ਼੍ਰੋਤ੍ ਤ੍ਵਚਾ (ਕੰਨ ਤੇ ਜੀਭ) ਅੱਖ ਰਸਨਾ ਤੇ ਪ੍ਰਾਣ ਦੇ ਹਰਕੇ ਵਿਸ਼ੇ ਸ਼ਬਦ, ਸਪੱਰਸ਼ ਰੂਪ ਰਸ ਤੇ ਗੰਧ ਵਿੱਚ ਅਨੁਕੂਲਤਾ ਤੇ ਪ੍ਰਤਿਕੂਲਤਾ ਦੇ ਭਾਵ ਹਨ ਤਾਂ ਮਨੁੱਖ ਦਾ ਉਸ ਵਿਸ਼ੇ ਨਾਲ ਰਾਗ ਹੋ ਜਾਂਦਾ ਹੈ। ਜੇ ਪ੍ਰਤਿਕੂਲਤਾ ਹੈ ਤਾਂ ਉਸ ਵਿਸ਼ੇ ਵਿੱਚ ਪ੍ਰਵੇਸ਼ ਹੋ ਜਾਂਦਾ ਹੈ। ੦ ਸਾਰੇ ਵਿਸ਼ੇ ਆਪਣੀ ਅਨੁਕੂਲਤਾ ਤੇ ਪ੍ਰਤਿਕੂਲਤਾ ਦੇ ਭਾਵ ਤੋਂ ਹੀ ਪਿਆਰੇ ਤੇ ਅਪਿਆਰੇ ਲੱਗਦੇ ਹਨ। ਭਾਵ ਇਹ ਕਿ ਮਨੁੱਖ ਵਿਸ਼ਿਆਂ ਵਿੱਚ ਆਪਣੀ ਅਨੁਕੂਲਤਾ ਤੇ ਪ੍ਰਤਿਕੂਲਤਾ ਦੇ ਭਾਵ ਨਾਲ ਹੀ ਪਿਆਰੇ ਜਾਂ ਪਿਆਰੇ ਨਹੀਂ ਲੱਗਦੇ ਹਨ। ੦ ਮਨੁੱਖ ਵਿਸ਼ਿਆਂ ਵਿੱਚ ਆਪਣਾ ਅਨੁਕੂਲ ਜਾਂ ਪ੍ਰਤਿਕੂਲ ਭਾਵ ਕਰਕੇ ਉਨ੍ਹਾਂ ਨੂੰ ਚੰਗਾ ਜਾਂ ਬੁਰਾ ਮੰਨ ਕੇ ਰਾਗ ਦੋਸ਼ ਕਰ ਲੈਂਦਾ ਹੈ। ਏਸੇ ਲਈ ਰਾਗ ਦੋਸ਼ ਨੂੰ ਭਗਵਾਨ ਨੇ ਹਰ ਇੰਦ੍ਰੀ ਦੇ ਹਰ ਵਿਸ਼ੇ ਵਿੱਚ ਸਥਿਤ ਦੱਸਿਆ ਹੈ। ੦ ਰਾਗ ਦੋਸ਼ ਮੰਨੇ ਹੋਏ ਅਹਮ੍ ਵਿੱਚ ਰਹਿੰਦੇ ਹਨ। ੦ ਸਰੀਰ ਨਾਲ ਅਹਮ੍ ਦਾ ਹੀ ਨੇੜੇ ਦਾ ਸੰਬੰਧ ਮੰਨਿਆ ਗਿਆ ਹੈ। ੦ ਜਦ ਤੱਕ ਸਰੀਰ ਵਿੱਚ ਮੰਨਿਆ ਹੋਇਆ ਸੰਬੰਧ ਰਹਿੰਦਾ ਹੈ ਤਦ ਤੱਕ ਉਸ ਵਿੱਚ ਰਾਗ ਦੋਸ਼ ਰਹਿੰਦੇ ਹਨ। ਇਨ੍ਹਾਂ ਸ਼ਲੋਕਾਂ (3.37, 3.43) ਰਾਹੀਂ ਇਸੇ ਰਾਗ ਦਵੇਸ਼ ਨੂੰ ਭਗਵਾਨ, ਕਾਮ ਤੇ ਕ੍ਰੋਧ ਵੀ ਕਹਿੰਦੇ ਹਨ। ਰਾਗ ਤੇ ਦੁਵੇਸ਼ ਦੇ ਸਥੂਲ ਰੂਪ ਕਾਮ ਤੇ ਕ੍ਰੋਧ ਹੀ ਹਨ। ਇਹ ਕਾਮ ਇੰਦ੍ਰੀਆਂ, ਮਨ ਤੇ ਬੁੱਧੀ ਤਾਂ ਕੇਵਲ ਕਰਮ ਕਰਨ ਦੇ ਕਰਣ (ਹਥਿਆਰ ਸਾਧਨ) ਹਨ। ਇਨ੍ਹਾਂ ਵਿੱਚ

ਕਾਮ ਕ੍ਰੋਧ ਅਥਵਾ ਰਾਗ ਦੋਸ਼ ਨਹੀਂ ਹੁੰਦਾ। ੦ ਤਯਹੋ ਨ ਵਸਮ੍ ਆ ਗਛੇਤੁ = ਰਾਗ ਦੋਸ਼ ਦੀ ਉਤਪਤੀ ਹੋ ਜਾਣ ਨਾਲ ਉਸ ਨੂੰ ਸਾਧਨ ਤੇ ਸਾਧਯ ਤੋਂ ਕਦੇ ਨਿਰਾਸ਼ਾ ਨਹੀਂ ਹੋਣੀ ਚਾਹੀਦੀ। ਨਾ ਕੰਮ ਛੱਡਣਾ ਚਾਹੀਦਾ ਹੈ। ਕਰਨਾ ਜਾਂ ਨਾ ਕਰਨਾ ਸ਼ਾਸਤਰ ਅਨੁਸਾਰ ਹੋਵੇ। ਨਹੀਂ ਤਾਂ ਸਾਧਕ ਰਾਗ ਦਵੇਸ਼ ਦੇ ਵੱਸ ਵਿੱਚ ਸਮਝਿਆ ਜਾਵੇਗਾ। ੦ ਜੇ ਸਾਧਕ ਸੰਪੂਰਣ ਕਰਮਾਂ ਤੇ ਆਪਣੇ ਆਪ ਨੂੰ ਭਗਵਾਨ ਅਰਪਣ ਕਰ ਦਿੰਦਾ ਹੈ। ਅਜਿਹਾ ਮੰਨ ਲੈਂਦਾ ਹੈ ਕਿ ਕਰਮ ਮੇਰੇ ਲਈ ਨਹੀਂ, ਭਗਵਾਨ ਵਾਸਤੇ ਹਨ। ਜਿਸ ਸਰੀਰ ਵਿੱਚ ਕਰਮ ਹੁੰਦੇ ਹਨ, ਉਹ ਸਰੀਰ ਇੰਦ੍ਰੀਆਂ ਮਨ ਬੁੱਧੀ ਵੀ ਪ੍ਰਭੂ ਦੀ ਹੈ, ਮੈਂ ਵੀ ਓਸੇ ਦਾ ਹਾਂ, ਫਿਰ ਨਿਸ਼ਕਾਮ ਨਿਰ ਸੰਤਾਪ ਨਿਰਮਮ ਹੋ ਕੇ ਕਰਤੱਵ ਕਰਨ ਦੇ ਨਾਲ ਰਾਗ ਦੋਸ਼ ਮਿਟ ਜਾਂਦੇ ਹਨ। ੦ ਪਦਮ ਪੁਰਾਣ ਦਾ ਇੱਕ ਸ਼ਲੋਕ (ਸ੍ਰਿਸ਼ਟੀ 11.355-356) ਹੈ 'ਹੇ ਮਨੁੱਖੋ! ਤੁਸੀਂ ਲੋਕ ਧਰਮ ਦਾ ਸਾਰ ਸੁਣੋ ਤੇ ਸੁਣ ਕੇ ਧਾਰਨ ਕਰੋ, ਕਿ ਜੋ ਕੁੱਝ ਅਸੀਂ ਆਪਣੇ ਲਈ ਨਹੀਂ ਚਾਹੁੰਦੇ, ਉਸ ਨੂੰ ਦੂਜਿਆਂ ਲਈ ਨਾ ਕਰੋ।" ੦ ਪ੍ਰਕ੍ਰਿਤੀ (ਜੜ੍ਹ) ਅਤੇ ਪੁਰਸ਼ (ਚੇਤਨ) ਦੋਵੇਂ ਵੱਖ ਵੱਖ ਹਨ। ਦੋਵਾਂ ਦਾ ਵਿਵੇਕ ਸਿੱਧ ਹੈ। ੦ ਸੰਸਾਰ ਦੇ ਕਿਸੇ ਵਿਸ਼ੇ ਵਿੱਚ 'ਰਾਗ' ਹੋਣ ਨਾਲ ਦੂਜੇ ਵਿਸ਼ੇ ਵਿੱਚ ਦਵੇਸ਼ ਹੁੰਦਾ ਹੈ। ਪਰ ਪ੍ਰਭੂ ਨਾਲ ਪ੍ਰੇਮ ਹੋਣ ਨਾਲ ਸੰਸਾਰ ਨਾਲ ਵੈਰਾਗ ਹੋਵੇਗਾ। ੦ ਤੌ ਹਿ ਅਸ੍ਯ ਪਰਿ ਪਨ੍ਥਿਨੌ : ਸਾਧਕ ਨੂੰ ਚਾਹੀਦਾ ਹੈ ਕਿ ਉਹ ਮਨ ਦੀ ਇਕਾਗਰਤਾ ਨੂੰ ਮਹੱਤਵ ਨਾ ਦੇ ਕੇ, ਜਿੱਥੇ ਵੀ ਰਾਗ ਦਵੇਸ਼ ਹੈ, ਉਥੇ ਉਸ ਨੂੰ ਤਤਕਾਲ ਹਟਾ ਦੇਵੇ। ਫਿਰ ਮਨ ਦੀ ਇਕਾਗਰਤਾ ਸਥਾਪਿਤ ਹੋ ਜਾਵੇਗੀ। ਸਾਧਕ ਜੋ ਕੁੱਝ ਕਰ ਸਕਦਾ ਹੈ, ਭਗਵਾਨ ਉਸ ਨੂੰ ਉਹੋ ਕੁੱਝ ਕਰਨ ਦੀ ਆਗਿਆ ਦਿੰਦੇ ਹਨ।

**ਵਿਆਖਿਆ :-** ਇਸ ਭੌਤਿਕ ਸੰਸਾਰ ਵਿੱਚ ਅਨੇਕਾਂ ਵਸਤਾਂ ਹਨ, ਜਿਹੜੀਆਂ ਜੇ ਸਾਨੂੰ ਚੰਗੀਆਂ ਲੱਗਦੀਆਂ ਹਨ, ਅਸੀਂ ਉਨ੍ਹਾਂ ਨੂੰ ਪ੍ਰਾਪਤ ਕਰਨ ਦੇ ਲਈ ਆਕਰਸ਼ਤ ਹੋ ਜਾਂਦੇ ਹਾਂ। ਪ੍ਰਾਪਤ ਕਰਕੇ ਉਨ੍ਹਾਂ ਨਾਲ ਮੋਹ ਪਿਆਰ ਪਾ ਲੈਂਦੇ ਹਾਂ। ਕੁੱਝ ਅਨੇਕਾਂ ਹੋਰ ਵਸਤਾਂ ਸਾਨੂੰ ਮੋਹਤ ਨਹੀਂ ਕਰ ਸਕਦੀਆਂ। ਸਾਨੂੰ ਗਿਆਨ ਇੰਦ੍ਰੀਆਂ ਤੇ ਭੌਤਿਕ ਵਸਤਾਂ ਦੇ ਅਧੀਨ ਨਹੀਂ ਹੋਣਾ ਚਾਹੀਦਾ। ਸਵੈ-ਚਿੰਤਨ ਦੇ ਰਸਤੇ ਵਿੱਚ ਇਹ ਦੋਵੇਂ, ਰਾਹ ਦੇ ਪੱਥਰ ਵਾਂਗ ਹਨ, ਜਿਨ੍ਹਾਂ ਨਾਲ ਸਾਡੇ ਪੈਰ ਠੋਕਰ ਖਾਂਦੇ ਹਨ। ਜਿਹੜੀ ਵਸਤੂ ਉੱਪਰ ਕੋਈ ਬੰਦਸ਼ ਨਹੀਂ, ਚੰਗੀ ਲੱਗਦੀ ਹੈ, ਉਹ ਮਨ ਨੂੰ ਖੁਸ਼ੀ ਤੇ ਆਨੰਦ ਪ੍ਰਦਾਨ ਕਰਦੀ ਹੈ, ਜਿਵੇਂ ਸੈਕਸ ਦੀ ਖੁਸ਼ੀ ਅਨੰਦ ਦਾਇਕ ਹੈ ਤੇ ਇਸ ਨੂੰ ਵਿਆਹ ਮਰਯਾਦਾ ਅਨੁਸਾਰ ਭੋਗਣ ਦੀ ਖੁੱਲ੍ਹ ਹੈ। ਹਰ ਇੱਕ ਵਿਅਕਤੀ ਲਈ ਆਪਣੀ ਪਤਨੀ ਤੋਂ ਬਿਨਾਂ ਦੂਜੀ ਪਰਾਈ ਔਰਤ ਨੂੰ ਭੋਗਣਾ ਵਰਜਿਤ ਹੈ। ਦੂਜੀਆਂ ਹੋਰ ਸਾਰੀਆਂ ਔਰਤਾਂ ਨੂੰ ਮਾਂ ਭੈਣ ਧੀ ਸਮਝਣ ਦੀ ਹਦਾਇਤ ਹੈ। ਅਜਿਹਾ ਪਾਬੰਦ ਹੋਣ ਉਪਰੰਤ ਵੀ ਆਦਮੀ ਪਰਾਈ ਔਰਤ ਦੇ ਸੈਕਸ ਵਿੱਚ ਫਸ ਜਾਂਦਾ ਹੈ। ਇਹੋ ਜਿਹੀ ਖੁੱਲ੍ਹ ਨੂੰ ਰੋਕਣਾ ਜ਼ਰੂਰੀ ਹੈ, ਨਹੀਂ ਤਾਂ ਅਧਿਆਤਮ ਪੂਰਣਤਾ ਪ੍ਰਾਪਤ ਕਰਨੀ ਅਸੰਭਵ ਹੈ। ਭੌਤਿਕਵਾਦੀ ਲੰਮੇ ਸਮੇਂ ਤੋਂ ਭੌਤਿਕ ਵਸਤੂਆਂ ਵਿੱਚੋਂ ਆਨੰਦ ਪ੍ਰਾਪਤ ਕਰਦੇ ਰਹੇ ਹਨ। ਇਸ ਰਵੱਈਏ ਉੱਪਰ ਕਾਬੂ ਕੀਤਾ ਜਾਣਾ ਜ਼ਰੂਰੀ ਹੈ। ਸਰੀਰ ਅਤੇ ਇੰਦ੍ਰੀਆਂ ਵਿੱਚ ਲਾਉਣਾ ਜੀਵਨ ਆਪਣੇ ਆਪ ਵਿੱਚ ਸਭ ਕੁਝ ਨਹੀਂ ਹੈ। ਅਮਾਨਵੀ ਤੋਂ ਮਾਨਵੀ ਗੁਣਾਂ ਦਾ ਪਸਾਰਾ ਕਰਨ ਲਈ ਸੰਵੇਦਨਾ ਚੇਤਨਾ ਅਤੇ ਗਿਆਨ ਦਾ ਬਹੁਤ ਵੱਡਾ ਯੋਗਦਾਨ ਹੈ। ਆਦਮੀ ਮੁਕਤੀ ਪ੍ਰਾਪਤ ਕਰਕੇ ਪ੍ਰਭੂਤੱਵ ਕਿਵੇਂ ਪ੍ਰਾਪਤ ਕਰਦਾ ਹੈ ? ਸਵਾਲ ਇਹੋ ਸਾਹਮਣੇ ਹੈ ? ਆਨੰਦਮਈ ਅਭਿਲਾਸ਼ਾਵਾਂ ਮਾਇਆ ਮੁਕਤੀ ਤੋਂ ਛੁਟਕਾਰਾ ਪਾਉਣਾ ਔਖਾ ਹੈ। ਸਰਬ ਸ਼ਕਤੀਮਾਨ ਨਾਲ ਇਕਮਿਕ ਹੋਣਾ ਜ਼ਰੂਰੀ ਹੈ। ਇਸ ਦੇ ਰਾਹ ਦਾ ਪੱਥਰ ਇੰਦ੍ਰੀਆਂ ਹਨ। ਭਾਵੇਂ ਇਨ੍ਹਾਂ ਨਾਲ ਮੋਹ ਬੰਧਨ ਹੈ ਜਾਂ ਬੇਮੁਖਤਾ, ਇਹ ਕਾਰਜਸ਼ੀਲ ਹਨ। ਇੰਦ੍ਰਿਆਵੀ ਕ੍ਰਿਆ ਪਸੰਦ ਨਾ ਪਸੰਦ ਅਨੁਸਾਰ ਕਾਰਜਸ਼ੀਲ ਹੈ। ਜਦੋਂ ਇਨ੍ਹਾਂ ਦਾ ਨੁਕਸਾਨ ਇਹ ਨਜ਼ਰੀਆ, ਸਹਾਇਕ ਸਾਧਕ ਨਜ਼ਰੀਆ ਬਣ ਜਾਂਦਾ ਹੈ ਤਾਂ ਪਸੰਦ ਨਾ ਪਸੰਦ ਦੀ ਦ੍ਰਿਸ਼ਟੀ ਕਾਫੂਰ ਹੋ ਜਾਂਦੀ ਹੈ। ਗਿਆਨ ਵਿਗਿਆਨ ਵਿਅਕਤੀ ਦੇ ਸੁਭਾਅ ਨੂੰ ਚੰਗੇ ਪਾਸੇ ਵੱਲ ਸਿਰਜਨਾਤਮਕ ਵਲਵਲੇ ਅਨੁਸਾਰ ਕਾਰਜ ਕਰਦਾ ਹੈ। ਜਦੋਂ ਮਾਨਵੀ ਜੀਵ ਪ੍ਰਭੂਤਵ ਸੱਤਾ ਨਾਲ ਇਕਮਿਕ ਹੋ ਜਾਂਦਾ ਹੈ ਤਾਂ ਗਿਆਨ ਬੋਧ ਕਰਮ ਕਰਨ ਤੋਂ ਸੰਕੋਚ ਕਰਨ ਲੱਗਦਾ ਹੈ। ਇੱਛਾਵਾਂ ਅਤੇ ਕ੍ਰੋਧ ਕਾਮ ਮੋਹ ਹੰਕਾਰ ਨੂੰ ਇੱਕੋ ਵਾਰ ਤਬਾਹ ਕਰਨਾ ਬਹੁਤ ਔਖਾ ਹੈ। ਅਸੰਭਵ ਹੈ। ਦੁਨਿਆਵੀ ਵਸਤੂਆਂ ਲਈ ਇੱਛਾਵਾਂ ਨੂੰ ਪ੍ਰਭੂ-ਇੱਛਾਵਾਂ ਸਮਝ ਕੇ ਕਾਰਜ ਕਰਨ ਦੀ ਲੋੜ ਹੈ।



**3.35 ਸ਼ਲੋਕ :**

*श्रेयान् स्व-धर्मः वि-गुणः, पर-धर्मात् सु-अनु-स्थितात्। स्व-धर्मे निधनम् श्रेयः, पर-धर्मः भय-आ-वहः॥*

***ਸ਼ਰ੍ਰੇਯਾਨ੍ ਸ੍ਵ ਧਰ੍ਮਹ ਵਿਗੁਣਹ, ਪਰ ਧਰ੍ਮਾਤ੍ ਸੁਅਨ੍ ਸ੍ਥਿਤਾਤ੍।***
***ਸ੍ਵ ਧਰ੍ਮੇਂ ਨਿਧਨਮ੍ ਸ਼੍ਰੇਯਹ, ਪਰ ਧਰ੍ਮਹ ਭਯ ਆ ਵਹਹ॥***

**੦ ਸ਼ਬਦ ਅਰਥ :-** ਸ਼ਰੇਯਾਨ੍ : ਚੰਗੇਰਾ। ਸ੍ਵ ਧਰ੍ਮਹ : ਸਵੈ ਦੇ ਆਪਣੇ ਫਰਜ਼। ਵਿਗੁਣਹ : ਨੁਕਸ਼ ਵਾਲੇ, ਲਾਭਹੀਣ। ਪਰ ਧਰ੍ਮਾਤ੍ : ਦੂਜੇ ਦੇ ਫਰਜ਼ ਤੋਂ ਬਿਨਾਂ। ਸੁਅਨ੍ ਸ੍ਥਿਤਾਤ੍ : ਪੂਰੀ ਤਰ੍ਹਾਂ ਕਾਰਜ ਨਿਭਾਉਣਾ। ਸ੍ਵ ਧਰ੍ਮੇ : ਹਰ ਇੱਕ ਦੇ ਨਿਰਧਾਰਿਤ ਫਰਜ਼। ਨਿਧਨਮ੍ : ਤਬਾਹਯੋਗ। ਸ਼੍ਰੇਯਹ : ਚੰਗੇਰੇ। ਪਰ ਧਰ੍ਮਹ : ਫਰਜ਼, ਦੂਜਿਆਂ ਲਈ ਨਿਰਧਾਰਿਤ। ਭਯਆਵਹਹ : ਖ਼ਤਰਨਾਕ, ਭਿਆਨਕ, ਡਰ ਵਾਲੇ।

**੦ ਸ਼ਲੋਕਾਰਥ :-** ਉੱਤਮ ਰੀਤੀ ਨਾਲ ਪਾਲਣ ਕੀਤੇ ਗਏ ਪਰਾਏ ਧਰਮ ਦੀ ਉਪੇਕਸ਼ਾ (ਥਾਂ), ਆਪਣਾ ਧਰਮ ਗੁਣ ਰਹਿਤ ਹੋਣ 'ਤੇ ਵੀ ਵਧੇਰੇ ਚੰਗਾ ਹੈ। ਆਪਣੇ ਧਰਮ ਵਿੱਚ ਮਰਨਾ ਭੀ ਕਲਿਆਣਕਾਰੀ ਹੈ ਪਰ ਦੂਜੇ ਦਾ ਧਰਮ ਭਿਆਨਕ ਹੈ।

**ਪਦ-ਅਰਥ-ਵਿਸਥਾਰ :-** ਸ਼ਰ੍ਰੇਯਾਨ੍ ਸ੍ਵ ਧਰ੍ਮਹ ਵਿਗੁਣਹ, ਪਰ ਧਰ੍ਮਾਤ੍ ਸੁਅਨ੍ ਸ੍ਥਿਤਾਤ = ੦ ਦੂਜੇ ਵਰਣ ਆਸ਼ਰਮ ਆਦਿ ਦਾ ਧਰਮ (ਕਰਤੱਵ) ਬਾਹਰ ਤੋਂ ਦੇਖਣ ਨੂੰ ਗੁਣ ਭਰਪੂਰ, ਸੁਗਮ, ਸੁੱਖ ਦੇਣ ਵਾਲਾ, ਸੁਵਿਧਾ ਵਾਲਾ, ਮਾਨ ਵਡਿਆਈ ਵਾਲਾ ਹੋਵੇ, ਤਾਂ ਵੀ ਉਸ ਕਰਤੱਵ ਧਰਮ ਦਾ ਪਾਲਣ ਕਰਨਾ ਆਪਣੇ ਲਈ ਦੁਖਦਾਇਕ ਹੈ, ਪਰ ਆਪਣਾ ਕਰਤੱਵ (ਧਰਮ) ਦੇਖਣ ਨੂੰ ਧਨ ਵਡਿਆਈ ਸੁੱਖ ਆਰਾਮ ਸ਼ੋਭਾ ਤੇ ਸੁੱਖ ਸੁਵਿਧਾ ਵਾਲਾ ਜੇ ਨਹੀਂ ਵੀ ਹੈ, ਉਸ ਦੀ ਪਾਲਣਾ ਕਰਨੀ ਬਹੁਤ ਕਲਿਆਣਕਾਰੀ ਹੈ। ੦ ਮਨੁੱਖ ਲਈ ਆਪਣੇ ਧਰਮ ਦਾ ਪਾਲਣ ਕਰਨਾ ਸੁਭਾਵਿਕ ਵੀ ਹੈ, ਸਹਿਜ ਵੀ ਹੈ। ਆਪਣੇ ਕਰਤੱਵ ਕਰਨ ਵਾਲਾ ਵਿਅਕਤੀ ਮੁਕਤ ਹੋ ਜਾਂਦਾ ਹੈ। ੦ ਅਰਜਨ ਯੁੱਧ ਕਰਨ ਦੀ ਥਾਂ ਮੰਗ ਕੇ ਅੰਨ ਖਾਣ ਨੂੰ ਬਿਹਤਰ ਸਮਝਦਾ ਹੈ ਪਰ ਏਥੇ ਭਗਵਾਨ ਅਰਜਨ ਨੂੰ ਸਮਝਾਉਂਦੇ ਹਨ ਕਿ ਭਿਖ਼ਾਰੀ ਦਾ ਕਰਤੱਵ (ਧਰਮ) ਭਿਖਿਆ ਮੰਗਣਾ ਹੈ, ਇਹ ਤੇਰਾ ਧਰਮ ਨਹੀਂ, ਤੇਰਾ ਧਰਮ ਤਾਂ ਯੁੱਧ ਕਰਨਾ ਹੈ, ਕਿਉਂਕਿ ਤੂੰ ਕਸ਼ਤਰੀ ਏਂ। ੦ ਵਿਗੁਣਹ : ਪਦ ਦਾ ਭਾਵ ਵੀ ਇਹੋ ਹੈ ਕਿ ਦੂਜਿਆਂ ਦੇ ਕਰਤੱਵਾਂ ਤੋਂ ਆਪਣੇ ਕਰਤੱਵਾਂ ਵਿੱਚ ਗੁਣਾਂ ਦੀ ਘਾਟ ਦਿਖਾਈ ਦੇਣ 'ਤੇ ਵੀ ਆਪਣਾ ਕਰੱਤਵ ਹੀ ਕਲਿਆਣ ਕਰਨ ਵਾਲਾ ਹੁੰਦਾ ਹੈ। ੦ ਸਵ੍ ਧਰ੍ਮੇ ਨਿਧਨਮ੍ ਸ਼੍ਰੇਯਹ, ਪਰ ਧਰ੍ਮਹ ਭਯ ਆਵਾਹ = ਆਪਣੇ ਧਰਮ ਦਾ ਪਾਲਣ ਸੁੱਖ ਦੁੱਖ ਦੇਖ ਕੇ ਨਹੀਂ ਕੀਤਾ ਜਾਂਦਾ। ਆਪਣੇ ਧਰਮ ਦਾ ਪਾਲਣ ਕਰਦਿਆਂ ਜੇਕਰ ਦੁੱਖ ਕਸ਼ਟ ਜਾਂ ਹਾਨੀ ਹੁੰਦੀ ਹੈ ਤਾਂ ਅਜਿਹਾ ਕਸ਼ਟ ਵੀ ਕਲਿਆਣਕਾਰੀ ਤੇ ਉੱਨਤੀ ਕਰਨ ਵਾਲਾ ਹੁੰਦਾ ਹੈ। ਇਹ ਕਸ਼ਟ ਨਹੀਂ ਇਸ ਨੂੰ ਤਪ ਸਮਝਣਾ ਚਾਹੀਦਾ ਹੈ। ਅਜਿਹੇ ਕਰਨ ਵਾਲੇ ਜੋ ਮਰ ਜਾਂਦੇ ਹਨ, ਉਨ੍ਹਾਂ

ਨੂੰ ਧਰਮਾਤਮਾ ਕਹਿੰਦੇ ਹਨ। ਕਰਤੱਵ ਕਰਨ ਵਾਲੇ ਦੀ ਲੌਕਿਕ-ਦ੍ਰਿਸ਼ਟੀ ਤੋਂ ਬਹੁਤ ਵਡਿਆਈ ਸ਼ੋਭਾ ਹੁੰਦੀ ਹੈ। ੦ ਜਿਸ ਵਿਸ਼ੇ ਦਾ ਸਾਨੂੰ ਪਤਾ ਨਹੀਂ, ਉਸ ਦਾ ਪਤਾ ਸ਼ਾਸਤਰ ਤੋਂ ਲੱਗਦਾ ਹੈ। ਸ਼ਾਸਤਰ ਅਨੁਸਾਰ ਜੋ ਧਰਮ ਦੀ ਰੱਖਿਆ ਕਰਦਾ ਹੈ ਉਸ ਦੀ ਰੱਖਿਆ ਧਰਮ ਕਰਦਾ ਹੈ। (ਮਨੁ-ਸਮ੍ਰਿਤੀ) ਆਪਣਾ ਧਰਮ ਪਾਲਣ ਕਰਨ ਦੀ ਦ੍ਰਿਸ਼ਟੀ ਧਰਮ ਉੱਪਰ ਹੀ ਰਹਿੰਦੀ ਹੈ। ਧਰਮ ’ਤੇ ਦ੍ਰਿਸ਼ਟੀ ਰਹਿਣ ਨਾਲ ਜੇਕਰ ਮੌਤ ਵੀ ਹੋ ਜਾਵੇ ਤਾਂ ਉਸ ਦਾ ਕਲਿਆਣ ਹੋ ਜਾਂਦਾ ਹੈ। ੦ ਭਾਵੇਂ ਧਰਮ ਦਾ ਪਾਲਣ ਵਰਤਮਾਨ ਵਿੱਚ ਸੁਗਮ ਦਿਖਾਈ ਦਿੰਦਾ ਹੈ। ਪਰ ਪਰਿਣਾਮ ਤੋਂ ਇਹ ਸਿਧਾਂਤ ਤੋਂ ਦੂਰ ਹੈ। ਜੇ ਮਨੁੱਖ ਸਵਾਰਥ ਭਾਵ ਦਾ ਤਿਆਗ ਕਰਕੇ ਪਰਹਿੱਤ ਵਾਸਤੇ ਆਪਣੇ ਧਰਮ ਦਾ ਪਾਲਣ ਕਰਦਾ ਹੈ ਤਾਂ ਉਸ ਲਈ ਕੋਈ ਭੈਅ ਨਹੀਂ। ੦ ਸੁਭਾਵਿਕ ਕਰਮ ਤੇ ਸਾਮਾਨ ਧਰਮ ਦੋਵੇਂ ਆਪਣਾ ਧਰਮ ਹਨ। ੦ ਪਰਮਾਤਮਾ ਤੇ ਉਸ ਦਾ ਅੰਸ਼ (ਆਪ ਖੁਦ) ਹੈ। ਪ੍ਰਕ੍ਰਿਤੀ ਤੇ ਉਸ ਦੇ ਕੰਮ, ਸਰੀਰ ਦੇ ਸੰਸਾਰ ਅਨ੍ਰਿਯ ਹੈ। ਆਪਣਾ ਧਰਮ ਤੇ ਸਵ੍ ਧਰਮ ਤੇ ਹੋਰ ਧਰਮ ਪਰ ਧਰਮ ਅਖਵਾਉਂਦੇ ਹਨ। ਇਸ ਲਈ ਸੂਖਮ ਦ੍ਰਿਸ਼ਟੀ ਤੋਂ ਦੇਖਿਆ ਜਾਵੇ ਤਾਂ ਨਿਰਵਿਕਾਰਤਾ ਨਿਰਦੋਸਤਾ ਅਵਿਨਾਸ਼ਤਾ ਨਿਤ੍ਯਤਾ, ਨਿਸ਼ਕਾਮਤਾ ਨਿਰਕਾਮਤਾ ਆਦਿ ਜਿੰਨੇ ਆਪਣੇ (ਸਵ੍ ਧਰ੍ਮਹ ਦੇ) ਧਰਮ ਹਨ, ਸਾਰੇ ਸਵ੍ ਧਰਮ੍ ਹਨ। ੦ ਉਤਪਨ ਹੋਣਾ, ਉਤਪਨ ਹੋ ਕੇ ਰਹਿਣਾ, ਬਦਲਣਾ, ਵਧਣਾ, ਵਟਦੇ ਜਾਣਾ, ਮਾਨ ਵਡਿਆਈ ਦੀ ਇੱਛਾ, ਜਿੰਨੇ ਵੀ ਸੰਸਾਰ ਦੇ ਧਰਮ ਹਨ, ਉਹ ਸਾਰੇ ‘ਪਰਧਰਮ’ ਹਨ। ਆਪਣੇ (ਸਵ੍ਯੰ) ਵਿੱਚ ਕੋਈ ਪਰਿਵਰਤਨ ਨਹੀਂ ਹੁੰਦਾ, ਉਸ ਦਾ ਨਾਸ਼ ਹੁੰਦਾ ਹੈ, ਇਸ ਲਈ ਪਰ ਧਰਮ ਨਾਸ਼ਵਾਨ ਹੈ। ੦ ਸਵ੍ ਧਰਮ ਤਿਆਗ (ਕਰਮਯੋਗ) ਬੋਧ (ਗਿਆਨ ਯੋਗ) ਤੇ ਪ੍ਰੇਮ (ਭਗਤੀ ਯੋਗ) ਦਾ ਨਿਚੋੜ ਹੈ। ਇਸ ਵਿੱਚ ਅਭਿਆਸ ਦੀ ਲੋੜ ਨਹੀਂ, ਕਿਉਂਕਿ ਅਭਿਆਸ ਤਾਂ ਸਰੀਰ ਦੇ ਸੰਬੰਧ ਨਾਲ ਹੁੰਦਾ ਹੈ। ਸਰੀਰ ਦੇ ਸੰਬੰਧ ਤੋਂ ਹੋਣ ਵਾਲਾ ਸਭ ਪਰ ਧਰਮ ਹੈ। ੦ ਯੋਗੀ ਹੋਣਾ ਸ੍ਵ ਧਰਮ ਹੈ, ਭੋਗੀ ਹੋਣਾ ਪਰ ਧਰਮ ਹੈ। ਨਿਰਲੇਪ ਨਿਰਮਲ ਸੇਵਾ ਭਾਵ ਰੱਖਣਾ, ਪ੍ਰੇਮੀ ਹੋਣਾ, ਨਿਸ਼ਕਾਮ ਹੋਣਾ, ਸ੍ਵ ਧਰਮ ਹੈ, ਜਦ ਕਿ ਰਾਗੀ ਹੋਣਾ ਕਾਮਨਾ ਰੱਖਣੀ ਮਮਤਾ ਦਿਖਾਉਣੀ ਪ੍ਰਕ੍ਰਿਤੀ ਨਾਲ ਸੰਬੰਧ ਰੱਖਣਾ, ਪਰ ਧਰਮ ਹੈ। ੦ ਪਰਮਾਤਮਾ ਦਾ ਅੰਸ਼ ਸ਼ਰੀਰ (ਸ੍ਵ) ਹੈ। ੦ ਪ੍ਰਕ੍ਰਿਤੀ ਦਾ ਅੰਸ਼ ਸ਼ਰੀਰ (ਪਰ) ਹੈ। ੦ ਸ੍ਵ ਦੇ ਦੋ ਅਰਥ ਹਨ 1. ਸ੍ਵਯ ਆਪਣਾ ਆਪ। 2. ਸ੍ਵਕੀਯ : ਪਰਮਾਤਮਾ ਸ੍ਵਰੂਪ, ਬੋਧ ਰੂਪ ਤੇ ਸ੍ਵਕੀਯ ਪਰਮਾਤਮਾ ਦੀ ਇੱਛਾ, ਦੋਵੇਂ ਹੀ ਸ੍ਵ ਧਰਮ ਹਨ। ੦ ਪੁਰਸ਼ ਚੇਤਨ ਹੈ, ਇਸ ਲਈ ਉਸ ਦਾ ਧਰਮ ਪਰ ਧਰਮ ਹੈ। ੦ ਮਨੁੱਖ ਵਿੱਚ ਦੋ ਇੱਛਾਵਾਂ ਰਹਿੰਦੀਆਂ ਹਨ। 1. ਸਾਂਸਾਰਿਕ ਅਥਵਾ ਭੋਗ ਤੇ ਸੰਗ੍ਰਹਿ ਕਰਨ ਦੀ ਇੱਛਾ ਤੇ, ਪਰਮਾਰਥਿਕ ਅਥਵਾ ਆਪਣੇ ਕਲਿਆਣ ਦੀ ਇੱਛਾ। ਇਸ ਵਿੱਚ ਭੋਗ ਤੇ ਸੰਗ੍ਰਹਿ ਕਰਨ ਦੀ ਇੱਛਾ ‘ਪਰ ਧਰਮ ਹੈ, ਜੋ ਸਰੀਰ ਦਾ ਧਰਮ ਹੈ।’ ਆਪਣੇ ਕਲਿਆਣ ਦੀ ਇੱਛਾ ਸ੍ਵ ਧਰ੍ਮ ਹੈ। ਕਿਉਂਕਿ ਇਸ ਵਿੱਚ ਪ੍ਰਭੂ-ਅੰਸ਼ ਹੈ। ੦ ਮਨੁੱਖ ਦਾ ਮੁੱਖ ਕੰਮ ਪਰ ਧਰਮ ਤੋਂ ਵਿਮੁੱਖ ਹੋ ਕੇ ਸ੍ਵ ਧਰਮ ਦੇ ਸਨਮੁੱਖ ਹੋਣਾ ਹੈ। ੦ ਸੰਸਾਰ ਦੇ ਸਾਰੇ ਦੁੱਖ ਚਿੰਤਾ ਪਰਮ ਧਰਮ ਦਾ ਆਸਰਾ ਲੈਂਦੇ ਹਨ ਪਰ ਸਰ੍ਵਥਾ ਸਰ੍ਵਦਾ ਰਹਿਣ ਵਾਲੇ ਆਨੰਦ ਪ੍ਰਾਪਤ ਕਰਦੇ ਹਨ।

**ਵਿਆਖਿਆ :-** ਇਸ ਸ਼ਲੋਕ ਵਿੱਚ ਆਪਣੇ ਤੇ ਪਰ-ਧਰਮ ਸ਼ਬਦ ਡੂੰਘੇ ਅਰਥਾਂ ਦਾ ਲਖਾਇਕ ਹਨ। ਧਰਮ ਦੇ ਅਰਥ ਫਰਜ਼, ਡਿਊਟੀ ਕਾਰਜ ਅਤੇ ਜ਼ਿੰਮੇਵਾਰੀ ਤੋਂ ਹੈ। ਵਿਅਕਤੀ ਦੀ ਫ਼ਿਤਰਤ ਹੈ ਕਿ ਜਿਹੜਾ ਕੰਮ ਮਨ ਨੂੰ ਚੰਗਾ ਲੱਗੇ, ਉਹ ਕਰਦਾ ਹੈ, ਮਨ ਨੂੰ ਜੋ ਕੰਮ ਚੰਗਾ ਨਹੀਂ ਲੱਗਦਾ - ਉਹ ਕਰਨ ਤੋਂ, ਸੰਕੋਚ ਕਰਦਾ ਹੈ। ਅਰਜਨ ਦੀ ਸਥਿਤੀ ਵੀ ਇਹੋ ਹੈ। ਹੁਣ ਤੱਕ ਦਿੱਤੀ ਸੰਖਿਆ ਅਨੁਸਾਰ ਅਰਜਨ ਨੂੰ ਰਾਜੇ ਦੇ ਫਰਜ਼ਾਂ ਅਤੇ ਯੋਧੇ ਦੇ ਕਾਰਜ ਕਰਨ ਨੂੰ ਧਰਮ ਕਿਹਾ ਗਿਆ ਸੀ। ਉਸ ਦਾ ਇਹੋ ਸਵੈ ਧਰਮ ਸੀ। ਪਰ ਹੁਣ ਯੁੱਧ ਵਿੱਚ ਸਥਿਤੀ ਤੇ ਬਦਲਣ ਨਾਲ ਸਾਹਮਣੇ ਖੜ੍ਹੇ, ਉਸ ਦੇ ਨੇੜੇ ਦੇ ਰਿਸ਼ਤੇਦਾਰ ਮਿੱਤਰ ਪਿਆਰੇ ਗੁਰੂ ਤੇ ਸਤਿਕਾਰ ਯੋਗ ਬਜ਼ੁੱਰਗ, ਉਸ ਦੇ ਦੁਸ਼ਮਨ ਕਿਵੇਂ ਬਣ ਗਏ ਤੇ ਉਹ ਉਨ੍ਹਾਂ ਵਿਰੁੱਧ ਕਿਵੇਂ ਲੜੇ ? ਉਸ ਦਾ ਮਨ ਯੁੱਧ ਕਰਕੇ ਆਪਣਿਆਂ ਨੂੰ ਮਾਰਨ ਨੂੰ ਨਹੀਂ ਕਰਦਾ। ਕ੍ਰਿਸ਼ਨ ਜੀ ਦੀ ਸਿੱਖਿਆ ਅਨੁਸਾਰ ਜੇਕਰ ਕੋਈ ਡਰ ਘ੍ਰਿਣਾ ਕਾਰਨ ਸਵੈ ਧਰਮ ਬਦਲਦਾ ਹੈ ਤੇ ਫਰਜ਼ ਪੂਰਤੀ ਨਹੀਂ ਕਰਦਾ ਤਾਂ ਹਾਨੀਕਾਰਕ ਸਥਿਤੀ ਹੈ। ਏਸੇ ਤਰ੍ਹਾਂ ਆਨੰਦ ਖੁਸ਼ੀ ਮਸਤੀ ਵਿੱਚ ਸਵੈ ਫਰਜ਼ ਦੀ ਉਲੰਘਣਾ ਕਰਨੀ ਵੀ ਉਚਿੱਤ ਨਹੀਂ। ਪਰਪੱਕਤਾ, ਆਤਮ ਵਿਸ਼ਵਾਸ, ਦ੍ਰਿੜ ਸੰਕਲਪ ਨਾਲ ਸਵੈ ਧਰਮ ਦੀ ਪਾਲਣਾ ਕਰਨੀ ਵਿਅਕਤੀ ਦੇ ਚਰਿੱਤਰ ਦਾ ਨਿਰਮਾਣ ਹੈ ਤੇ ਉਸ ਦੇ ਵਿਕਾਸ ਲਈ ਲਾਭਕਾਰੀ ਹੈ। ਜੀਵਨ ਅਤੇ ਮੌਤ ਨਿਰੰਤਰ ਕ੍ਰਿਆ ਹੈ ਪਰ ਜਿਸ ਵਿਅਕਤੀ ਨੇ ਆਪਣੇ ਫਰਜ਼ ਤੇ ਸਵੈ ਧਰਮ ਦੀ ਪਾਲਣਾ ਕੀਤੀ ਹੈ, ਉਹ ਉੱਤਮ ਗੁਣਾਂ ਦਾ ਧਾਰਨੀ ਹੈ। ਧਰਮ ਤੋਂ ਜੇ ਅਰਜਨ ਭੱਜਦਾ ਹੈ, ਯੁੱਧ ਨਹੀਂ ਕਰਦਾ ਤਾਂ ਸਮਝੋ ਉਹ ਆਪਣਾ ਮਾਨਵ ਹੋਣ ਦਾ ਹੱਕ ਗਵਾ ਲੈਂਦਾ ਹੈ। ਜੇਕਰ ਅਰਜਨ ਬਨਵਾਸੀ ਸੰਨਿਆਸੀ ਬਣ ਜਾਂਦਾ ਹੈ ਤੇ ਆਪਣਾ ਜੀਵਨ ਤਿਆਗੀ ਵਾਂਗ ਲੰਘਾਉਂਦਾ ਹੈ ਤਾਂ ਵੀ ਉਸ ਦੇ ਅੰਤਹਕਰਣ ਵਿੱਚ ਧਰਮ ਪਾਲਣ ਨਾ ਕਰਨ ਦਾ ਪਛੋਤਾਵਾ ਰਹੇਗਾ। ਇਹੋ ਜਿਹਾ ਜੀਵਨ, ਮੌਤ ਤੋਂ ਵੀ ਭੈੜਾ ਹੈ ਤੇ ਉਹ ਡਰਪੋਕ ਅਖਵਾਏਗਾ। ਆਦਮੀ ਨੂੰ ਸਥਿਤੀ ਅਨੁਸਾਰ ਬਦਲਦੇ ਹਾਲਾਤ ਅਨੁਸਾਰ ਜੋ ਉਚਿੱਤ ਹੈ, ਉਹੋ ਹੀ ਕਰਨਾ ਚਾਹੀਦਾ ਹੈ। ਸੱਚਾ ਸਾਧਕ ਉਹ ਹੈ ਜੋ ਲਗਨ ਮਿਹਨਤ ਕਰੇ, ਲਕਸ਼ ਦੀ ਪ੍ਰਾਪਤੀ ਵੱਲ ਵਧਦਾ ਜਾਵੇ। ਫਰਜ਼ ਚਾਹੇ ਅਧਿਆਤਮਕ/ਭੌਤਿਕ ਖੇਤਰ ਦੇ ਹੋਣ, ਸਭ ਲਈ ਨਿਯਮ ਬਰਾਬਰ ਹਨ।



**3.36 ਸ਼ਲੋਕ :**

**ਅਰ੍ਜੁਨ ਉਵਾਚ :** *अर्जुन उवाच*

*अथ केन प्र-युज्-त:, अयम् पापम् चरति पुरूष:। अन्-इच्छन् अपि वार्ष्णेय, बलात् इव नि-योजित:॥*

***ਅਥਕੇਨ ਪ੍ਰਯੁਜ੍ਤਹ ਅਯਮ੍, ਪਾਪਮ੍ ਚਰਤਿ ਪੂਰੁਸ਼ਹ।***

***ਅਨ੍ ਇੱਛਨ੍ ਅਪਿ ਵਾਰ੍ਸ਼੍ਣਯ, ਬਲਾਤ੍ਇਵ ਨਿਯੋਜਿਤਹ॥***

**੦ ਸ਼ਬਦ ਅਰਥ :-** ਅਰਜਨ ਉਵਾਚ : ਅਰਜਨ ਨੇ ਕਿਹਾ। ਅਥ : ਹੁਣ। ਕੇਨ : ਕਿਹੜਾ ਕਿਵੇਂ। ਪ੍ਰਯੁਜ੍ਤਹ : ਉਕਸਾਉਣਾ, ਉਤੇਜਿਤ ਕਰਨਾ। ਅਯਮ੍ : ਇੱਕ ਇਹ। ਪਾਪਮ੍ : ਪਾਪ। ਚਰਤਿ : ਕਰਦਾ ਹੈ। ਪੂਰੁਸ਼ਹ : ਵਿਅਕਤੀ। ਅਨ੍ਇੱਛਨ੍ : ਨਾ ਚਾਹੁੰਦੇ ਹੋਏ ਵੀ। ਅਪਿ : ਵੀ। ਵਾਰ੍ਸ਼੍ਣਯ : ਹੇ ਵਿਸ਼ਨੂੰ ਵੰਸ਼ੀ, ਹੇ ਵਰਸ਼ਨਯਾ। ਬਲਾਤ੍ : ਸ਼ਕਤੀ ਨਾਲ। ਇਵ : ਜਿਵੇਂ ਇਹ ਸੀ। ਨਿਯੋਜਿਤਹ : ਰੁਝਿਆ ਹੋਇਆ।

**੦ ਸ਼ਲੋਕਾਰਥ :-** ਅਰਜਨ ਨੇ ਕਿਹਾ ‘ਹੇ ਵਿਸ਼ਨੂੰ ਵੰਸ਼ੀ! ਤੂ ਫੇਰ ਕੀਹਦੇ ਰਾਹੀਂ ਪ੍ਰੇਰਿਤ ਹੋ ਕੇ ਆਪ ਖੁਦ ਨਾ ਚਾਹੁੰਦਾ ਵੀ ਸ਼ਕਤੀ ਨਾਲ ਪਾਪ ਕਰਨ ਦਾ ਆਯੋਜਿਨ ਕਰਦਾ ਏਂ।’

**ਪਦ-ਅਰਥ-ਵਿਸਥਾਰ :-** ਅਥ ਕੇਨ ਪਰਯੁਜ੍ਤਹ ਅਯਮ੍...... ਬਲਾਤਇਵ ਨਿਯੋਜਿਤਹ = ੦ ਵਰਿਸ਼੍ਣਯ = ਯਾਦੂ ਕਾਲ ਵਿੱਚ ਵਰਿਸ਼੍ਣਯ ਨਾਂ ਦਾ ਇੱਕ ਵੰਸ਼ ਸੀ। ਉਸੇ ਵੰਸ਼ ਵਿੱਚੋਂ ਅਵਤਾਰ ਲੈਣ ਤੇ, ਭਗਵਾਨ ਸ਼੍ਰੀ ਕ੍ਰਿਸ਼ਨ ਦਾ ਨਾਂ ਵਾਰਸ਼ਣੇਯ ਪੈ ਗਿਆ ਸੀ। ਪਹਿਲੇ ਸ਼ਲੋਕ ਵਿੱਚ ਭਗਵਾਨ ਸ੍ਵ ਧਰਮ ਪਾਲਨ ਦੀ ਪ੍ਰਸ਼ੰਸਾ ਕਰਦੇ ਹਨ। ਧਰਮ ‘ਵਰੁਣ ਤੇ ਕੁਲ ਦਾ ਹੁੰਦਾ ਹੈ। ਅਰਜਨ, ਕੁਲ ਵੰਸ਼ ਦੇ ਨਾਂ ਤੋਂ ਭਗਵਾਨ ਨੂੰ ਸੰਬੋਧਿਨ ਕਰਦਾ ਹੋਇਆ ਪ੍ਰਸ਼ਨ ਕਰਦਾ ਹੈ, ਵਿਚਾਰਵਾਨ ਪੁਰਸ਼ ਪਾਪ ਨਹੀਂ ਕਰਨਾ ਚਾਹੁੰਦਾ। ਪਾਪ ਦਾ ਪਰਿਣਾਮ ਦੁੱਖ ਹੁੰਦਾ

ਹੈ। ਦੁੱਖ ਕੋਈ ਨਹੀਂ ਚਾਹੁੰਦਾ। ੦ ਅਨਿੱਛਨ੍ ਭੋਗ ਤੇ ਸੰਗ੍ਰਹਿ ਦੀ ਇੱਛਾ ਦਾ ਤਿਆਗ ਨਹੀਂ, ਪਾਪ ਕਰਨ ਦੀ ਇੱਛਾ ਦਾ ਤਿਆਗ ਹੈ। ਕਾਰਨ - ਕਿ ਭੋਗ ਤੇ ਸੰਗ੍ਰਹਿ ਦੀ ਇੱਛਾ ਹੀ ਸਾਰੇ ਪਾਪਾਂ ਦਾ ਮੂਲ ਹੈ। ਜਿਸ ਦੇ ਨਾ ਰਹਿਣ 'ਤੇ ਪਾਪ ਹੁੰਦੇ ਹੀ ਨਹੀਂ।" ੦ ਵਿਚਾਰਸ਼ੀਲ ਮਨੁੱਖ ਪਾਪ ਕਰਨਾ ਤਾਂ ਨਹੀਂ ਚਾਹੁੰਦਾ, ਪਰ ਅੰਦਰ ਸਾਂਸਾਰਿਕ ਭੋਗ ਤੇ ਸੰਗ੍ਰਹਿ ਦੀ ਇੱਛਾ ਰਹਿਣ ਕਰਕੇ ਉਹ ਕਰਨ ਯੋਗ ਕਰਤੱਵ ਕਰਮ ਨਹੀਂ ਕਰ ਪਾਉਂਦਾ। ਤੇ ਨਾ-ਕਰਨ-ਯੋਗ-ਪਾਪ-ਕਰਮ, ਕਰ ਬੈਠਦਾ ਹੈ। ੦ ਅਨਿਛਨ੍ ਪਦ ਦੀ ਪ੍ਰਬਲਤਾ ਨੂੰ ਦੱਸਣ ਵਾਸਤੇ ਅਰਜਨ ਬਲਾਤ੍ਇਵ ਨਿਯੋਜਿਤਹ ਪਦ ਦੀ ਵਰਤੋਂ ਕਰਦੇ ਹਨ। ਵਿਚਾਰਸ਼ੀਲ ਮਨੁੱਖ ਪਾਪ ਨੂੰ ਜਾਣਦਾ ਹੋਇਆ ਵੀ ਉਸ ਤੋਂ ਦੂਰ ਰਹਿਣਾ ਚਾਹੁੰਦਾ ਹੈ ਪਰ ਬਚ ਨਹੀਂ ਸਕਦਾ। ਕੋਈ ਨਾ ਕੋਈ ਕਾਰਨ ਹੈ। ਉਹ ਬਲਵਾਨ ਹੈ। ੦ ਪਾਪ ਦਾ ਮੂਲ ਕਾਮ ਹੈ ਭਾਵ ਇਹ ਕਿ ਸੰਸਾਰਕ ਭੋਗ ਵਿਲਾਸ ਤੇ ਸੰਗ੍ਰਹਿ ਦੀ ਭਾਵਨਾ ਪਾਪ ਦਾ ਮੂਲ ਹੈ। ਪਾਪੀ ਮਨੁੱਖ ਦੀ ਬਿਰਤੀ ਧਰਮ ਵਿੱਚ ਇਸ ਲਈ ਨਹੀਂ ਲੱਗਦੀ, ਕਿਉਂਕਿ ਉਸ ਦੇ ਅੰਤਹਕਰਣ ਵਿੱਚ ਪਾਪ ਕਰਨ ਦੀ ਭਾਵਨਾ ਹੁੰਦੀ ਹੈ। ੦ ਅਥ ਕੇਨ ਪ੍ਰਯੁਕ੍ਤਹ ਅਯਮ੍, ਪਦ ਵਿੱਚ ਅਨਿਛਨ੍ ਪਦ ਦੀ ਪ੍ਰਬਲਤਾ ਜਾਪਦੀ ਹੈ। ਭਾਵ ਇਹ ਹੈ ਕਿ ਵਿਚਾਰਵਾਨ ਮਨੁੱਖ ਆਪ ਪਾਪ ਤਾਂ ਕਰਨਾ ਨਹੀਂ ਚਾਹੁੰਦਾ, ਕੋਈ ਦੂਜਾ ਹੀ ਉਸ ਤੋਂ ਜ਼ਬਰਦਸਤੀ ਪਾਪ ਕਰਵਾ ਰਿਹਾ ਹੁੰਦਾ ਹੈ। ਇਹ ਦੂਜਾ ਹੈ ਕੌਣ ? ਇਹੋ ਪ੍ਰਸ਼ਨ ਅਰਜਨ ਵੱਲੋਂ ਕੀਤਾ ਗਿਆ ਹੈ। ੦ ਭਗਵਾਨ ਨੇ 3.34 ਸ਼ਲੋਕ ਰਾਹੀਂ ਰਾਗ ਤੇ ਦਵੇਸ਼ (ਜਿਸ ਦਾ ਸੂਖਮ ਰੂਪ ਕਾਮ ਤੇ ਕ੍ਰੋਧ ਹੈ) ਨੂੰ ਸਾਧਕ ਦੇ ਪੱਕੇ ਦੁਸ਼ਮਨ ਦੱਸਿਆ ਹੈ ਤੇ ਇਹੋ ਪਾਪ ਦੇ ਕਾਰਨ ਹਨ। ਪਰ ਅਰਜਨ ਨੂੰ ਅਜੇ ਸਮਝ ਨਹੀਂ ਪਈ ਤੇ ਪ੍ਰਸ਼ਨ ਕਰਦਾ ਹੈ ਕਿ ਵਿਚਾਰਵਾਨ ਮਨੁੱਖ ਪਾਪ ਕਿਉਂ ਕਰਦਾ ਹੈ ? ਇਸ ਪ੍ਰਸ਼ਨ ਦਾ ਨਚੋੜ ਇਹ ਹੈ ਕਿ ਅਸ਼ਰਧਾ, ਮੂੜਤਾ, ਰਾਗ ਦਵੇਸ਼, ਸਵ ਧਰਮ ਵਿੱਚ ਅਰੁਚੀ, ਪਰ ਧਰਮ ਵਿੱਚ ਰੁਚੀ, ਇਨ੍ਹਾਂ ਵਿੱਚ ਕਿਹੜਾ ਕਾਰਨ ਹੈ ਜਿਸ ਨਾਲ ਵਿਚਾਰਵਾਨ ਵਿਅਕਤੀ ਨਾ ਚਾਹੁੰਦਾ ਹੋਇਆ ਵੀ ਪਾਪ ਕਰਦਾ ਹੈ। ੦ ਵਾਰ੍ਸ਼੍ਨਯ ਵੰਸ਼ - ਕੁੰਤੀ (ਅਰਜਨ ਦੇ ਮਾਤਾ ਜੀ) ਵੀ ਏਸੇ ਵੰਸ਼ ਵਿੱਚ ਪੈਦਾ ਹੋਈ ਸੀ। ਇਹ ਵੀ ਵਿਸ਼ੇਸ਼ ਮਹੱਤਤਾ ਵਾਲਾ ਪਦ ਹੈ ਕਿ ਮੈਂ ਕੁੰਤੀ ਪੁੱਤਰ ਹਾਂ, ਜੋ ਏਸੇ ਵੰਸ਼ ਵਿੱਚ ਪੈਦਾ ਹੋਈ ਸੀ। ਮੇਰੇ ਵੱਲ ਉਚੇਚੇ ਧਿਆਨ ਦਿੱਤਾ ਜਾਵੇ।

**ਵਿਆਖਿਆ :-** ਅਰਜਨ ਜਾਣਦਾ ਹੈ ਕਿ ਉਹ ਭਾਵੇਂ ਯੁੱਧ ਨਹੀਂ ਕਰਨਾ ਚਾਹੁੰਦਾ, ਪਰ ਉਸ ਨੂੰ ਯੁੱਧ ਕਰਨ ਲਈ ਉਕਸਾਇਆ, ਉਤੇਜਿਤ ਕੀਤਾ ਤੇ ਪ੍ਰੇਰਿਆ ਜਾ ਰਿਹਾ ਹੈ। ਉਸ ਲਈ ਆਪਣਿਆਂ ਨਾਲ ਹੀ ਯੁੱਧ ਕਰਨਾ ਪਾਪ ਕਾਰਜ ਹੈ। ਉਸ ਨੂੰ ਮਜ਼ਬੂਰਨ ਸਖ਼ਤੀ ਨਾਲ ਯੁੱਧ ਕਰਨ ਲਈ ਰਾਜ਼ੀ ਕੀਤਾ ਜਾ ਰਿਹਾ ਹੈ ? ਇਸ ਅਵੱਸਥਾ ਵਿੱਚ ਉਹ ਸੰਕੀਰਣ ਹੈ। ਜਿਸ ਦਾ ਸਪੱਸ਼ਟੀਕਰਣ ਕਰਵਾਉਣ ਲਈ ਉਹ ਸ਼੍ਰੀ ਕ੍ਰਿਸ਼ਨ ਜੀ ਨੂੰ ਅਜਿਹਾ ਪ੍ਰਸ਼ਨ ਕਰਦਾ ਹੈ। ਦੁਨਿਆਵੀ ਭੌਤਿਕ ਵਾਦੀ ਵਿਅਕਤੀ ਨੂੰ ਆਪਣੀਆਂ ਇੱਛਾਵਾਂ ਦੇ ਵਿਰੁੱਧ ਵੀ ਕਾਰਜ ਕਰਨੇ ਪੈਂਦੇ ਹਨ। ਕੀ ਕੋਈ ਉੱਚਤਮ ਪ੍ਰਭੂਸੱਤਾ ਵਾਲੀ ਜਿਉਂਦੀ ਹਸਤੀ ਕਿਸੇ ਨੂੰ ਪਾਪ ਕਰਨ ਲਈ ਉਤੇਜਿਤ ਕਰ ਸਕਦੀ ਹੈ ? ਕੀ ਅਰਜਨ ਪਾਪ ਕਰਨ ਜਾ ਰਿਹਾ ਹੈ ? ਇਨ੍ਹਾਂ ਪ੍ਰਸ਼ਨਾਂ ਦਾ ਉੱਤਰ ਸ਼੍ਰੀ ਕ੍ਰਿਸ਼ਨ ਜੀ ਦੇ ਰਹੇ ਹਨ।



**3.37 ਸ਼ਲੋਕ :**

**ਸ਼੍ਰੀ ਭਗਵਾਨ ਉਵਾਚ** *श्री भगवानुवाच*

*काम: एष: क्रोध: एष:, रज:-गुण-सम्-उद्-भव:। महा-अशन: महा-पाप्मा, विद्-धि एनम् इह वैरिणम्॥*

***ਕਾਮਹ ਏਸ਼ਹ ਕ੍ਰੋਧਹ ਏਸ਼ਹ, ਰਜਹ ਗੁਣ ਸਮ੍ ਓਦ੍ ਭਵਹ।***
***ਮਹਾਅਸ਼ਨਹ ਮਹਾਪਾਪ੍ਮਾ, ਵਿਦ੍ਧਿ ਇਨਮ੍ ਇਹ ਵੈਰਿਣਮ੍॥***

**੦ ਸ਼ਬਦ ਅਰਥ :-** ਸ਼੍ਰੀ ਭਗਵਾਨ ਉਵਾਚ : ਸ਼੍ਰੀ ਭਗਵਾਨ ਕਹਿੰਦੇ ਹਨ। ਕਾਮਹ : ਇੱਛਾ। ਏਸ਼ਹ : ਇਹ। ਰਜਹ ਗੁਣ ਸਮੁਓਦ੍ ਭਵਹ : ਰਜੋਗੁਣਾਂ ਵਿੱਚੋਂ ਪੈਦਾ ਹੋਇਆ। ਮਹਾਅਸ਼ਨਹ : ਖਾ ਜਾਣਾ, ਨਿਗਲ ਜਾਣਾ, ਬਰਬਾਦ ਕਰਨਾ। ਮਹਾਪਾਪ੍ਮਾ : ਵੱਡਾ ਪਾਪ, ਸਾਰੇ ਪਾਪਾਂ। ਵਿਦ੍ਧਿ : ਜਾਣਨਾ। ਇਨਮ੍ : ਇਹ। ਇਹ : ਏਥੇ। ਵੈਰੀਣਮ੍ : ਦੁਸ਼ਮਨ।

**੦ ਸ਼ਲੋਕਾਰਥ :-** ਸ਼੍ਰੀ ਭਗਵਾਨ ਫਰਮਾਉਂਦੇ ਹਨ, 'ਇਹ ਇੱਛਾ ਹੈ, ਰਜੋਗੁਣ ਤੋਂ ਪੈਦਾ ਹੋਇਆ ਇਹ ਭੋਗ ਇੱਛਾ ਹੈ, ਇਹ ਕ੍ਰੋਧ ਹੈ। ਇਹ ਬਹੁਤ ਖਾਣ ਵਾਲਿਆਂ (ਅਰਥਾਤ ਇੱਛਾ ਹਵਸ ਤੋਂ ਕਦੇ ਵੀ ਤ੍ਰਿਪਤ ਨਾ ਹੋਣ ਵਾਲਿਆਂ) ਅਤੇ ਮਹਾਂਪਾਪੀਆਂ ਦਾ ਕੰਮ ਹੈ। ਇਸ ਨੂੰ ਤੂੰ ਇਸ ਸੰਸਾਰ ਵਿੱਚ ਆਪਣਾ ਦੁਸ਼ਮਨ ਮੰਨ।"

**ਪਦ-ਅਰਥ-ਵਿਸਥਾਰ :-** ੦ ਰਜਹਗੁਣ ਸਮੁਓਦ੍ ਭਵਹ = ਅੱਗੇ 14.07 ਸ਼ਲੋਕ ਵਿੱਚ ਭਗਵਾਨ ਨੇ ਤ੍ਰਿਸ਼ਨਾ (ਕਾਮਨਾ) ਤੇ ਆਸਤਿਕ ਤੋਂ ਰਜੋਗੁਣ ਪੈਦਾ ਹੋਣ ਦੀ ਗੱਲ ਕੀਤੀ ਹੈ। ਪਰ ਏਥੇ ਆਪ ਕਹਿੰਦੇ ਹਨ, ਰਜੋ ਗੁਣ ਨਾਲ ਕਾਮ ਉਤਪਨ ਹੁੰਦਾ ਹੈ ਤੇ ਕਾਮ ਤੋਂ ਰਾਗ ਵਧਦਾ ਹੈ। ਭਾਵ ਇਹ ਹੈ ਕਿ ਸਾਂਸਾਰਿਕ ਪਦਾਰਥਾਂ ਨੂੰ ਸੁੱਖਦਾਈ ਮੰਨਣ ਨਾਲ ਰਾਗ ਉਤਪਨ ਹੁੰਦਾ ਹੈ। ਜਿਸ ਨਾਲ ਅੰਤਹਕਰਣ ਵਿੱਚ ਉਨ੍ਹਾਂ ਦਾ ਮਹੱਤਵ ਵਧ ਕੇ ਦ੍ਰਿੜ ਹੋ ਜਾਂਦਾ ਹੈ। ਫਿਰ ਉਨ੍ਹਾਂ ਪਦਾਰਥਾਂ ਨੂੰ ਸੰਗ੍ਰਹਿ ਕਰਨ ਤੇ ਉਨ੍ਹਾਂ ਤੋਂ ਸੁੱਖ ਲੈਣ ਦੀ ਕਾਮਨਾ ਪੈਦਾ ਹੁੰਦੀ ਹੈ। ਇਹੋ ਚੱਕਰ ਚੱਲਦਾ ਰਹਿੰਦਾ ਹੈ। ੦ ਕਾਮਹ ਏਸ਼ਹ ਕ੍ਰੋਧਹ ਏਸ਼੍ਹ = ੦ ਕਾਮ ਕੀ ਹੈ ? ਜਦੋਂ ਅਸੀਂ ਕਹਿੰਦੇ ਹਾਂ, ਇਹ ਮੈਨੂੰ ਮਿਲ ਜਾਵੇ, ਇਹ ਮੈਨੂੰ ਮਿਲ ਜਾਵੇ ਤਾਂ ਹੀ ਕਾਮ ਇੱਛਾ ਪੈਦਾ ਹੁੰਦੀ ਹੈ। ਜਦੋਂ ਵਿਨਾਸ ਸ਼ੀਲ ਜੜ੍ਹ ਪਦਾਰਥਾਂ ਦੀ ਸੰਗ੍ਰਹਿ ਦੀ ਇੱਛਾ ਸੰਯੋਗ ਜਨ ਸੁੱਖ ਦੀ ਇੱਛਾ ਪ੍ਰਬਲ ਹੁੰਦੀ ਹੈ ਤਾਂ ਕਾਮ ਜਾਗਦਾ ਹੈ। ੦ ਪਾਪ ਕੀ ਹੈ ? ਕਾਮ ਕ੍ਰੋਧ ਦੀ ਵਸੀ-ਭੂਤ ਹੋ ਕੇ ਕੀਤਾ ਹੋਇਆ ਕੰਮ ਪਾਪ ਹੈ। ਪਦਾਰਥ ਜੋ ਵਿਨਾਸ਼ਸ਼ੀਲ ਹਨ, ਉਨ੍ਹਾਂ ਦੀ ਕਾਮਨਾ ਕਰਨਾ ਹੀ ਪਾਪ ਹੈ। ੦ ਕ੍ਰੋਧ ਦੀ ਉਤਪਤੀ ਤਦ ਹੁੰਦੀ ਹੈ ਜਦੋਂ ਕਾਮ ਪੂਰਤੀ ਵਿੱਚ ਰੁਕਾਵਟ ਖੜ੍ਹੀ ਕੀਤੀ ਜਾਵੇ। ਕਾਮ ਹੀ ਪਾਪ ਤੇ ਕ੍ਰੋਧ ਦਾ ਮੂਲ ਹੈ। ਕਾਮ ਦੀ ਜਿੰਨੀ ਪੂਰਤੀ ਹੁੰਦੀ ਹੈ, ਕਾਮਨਾ ਉਨੀ ਜਾਗਦੀ ਹੈ। ਲੋਭ ਜਾਗ੍ਰਿਤ ਹੋ ਕੇ ਵਧਦਾ ਹੈ। ਜੇ ਕਾਮ ਪੂਰਤੀ ਵਿੱਚ ਰੁਕਾਵਟ ਹੁੰਦੀ ਹੈ। ਕਾਮਨਾ ਉਨੀ ਜਾਗਦੀ ਹੈ। ਲੋਭ ਜਾਗ੍ਰਿਤ ਹੋ ਕੇ ਵਧਦਾ ਹੈ। ਜੇ ਕਾਮ ਪੂਰਤੀ ਵਿੱਚ ਰੁਕਾਵਟ ਪਾਉਣ ਵਾਲਾ ਵਧੇਰੇ ਬਲਵਾਨ ਹੋਵੇ ਤਾਂ ਕ੍ਰੋਧ ਦੀ ਥਾਂ ਭੈਅ ਦਾ ਵਾਤਾਵਰਣ ਪੈਦਾ ਹੁੰਦਾ ਹੈ। ੦ ਕਾਮਨਾ - ਸੰਪੂਰਣ ਪਾਪਾਂ ਸੰਤਾਪਾਂ, ਦੁੱਖਾਂ ਦੀ ਜੜ੍ਹ ਹੈ। ਕਾਮਨਾ ਵਾਲੇ ਵਿਅਕਤੀਆਂ ਨੂੰ ਜਾਗ੍ਰਿਤ ਅਵੱਸਥਾ ਵਿੱਚ ਸੁੱਖ ਮਿਲਣ ਦੀ ਗੱਲ ਤਾਂ ਦੂਰ ਦੀ ਰਹੀ, ਸੁਪਨੇ ਵਿੱਚ ਵੀ ਸੁੱਖ ਨਹੀਂ ਮਿਲਦਾ। ੦ ਦੁੱਖ ਕੀ ਹੈ ? ਜੋ ਚਾਹੁੰਦੇ ਹਾਂ, ਉਹ ਨਾ ਹੋਵੇ, ਜੋ ਚਾਹੁੰਦੇ ਨਹੀਂ, ਉਹ ਹੋ ਜਾਵੇ, ਇਹੋ ਦੁੱਖ ਹੈ। ਜੇਕਰ ਚਾਹੁੰਦੇ ਤੇ ਨਾ ਚਾਹੁੰਦੇ ਨੂੰ ਹੀ ਛੱਡ ਦਿੱਤਾ ਜਾਵੇ ਤਾਂ ਦੁੱਖ ਨਹੀਂ ਹੁੰਦਾ। ਦੁੱਖ ਕਾਮਨਾ ਦਾ ਪੁੱਤਰ ਹੈ। ੦ ਕਾਮਨਾ ਕੀ ਹੈ, ਨਾਸ਼ਵਾਨ ਪਦਾਰਥਾਂ ਦੀ ਇੱਛਾ ਹੀ ਕਾਮਨਾ ਹੈ। ਕਾਮਨਾ ਸਦਾ ਅਧੂਰੀ ਤੇ ਹਮੇਸ਼ਾ ਵਧਦੀ ਰਹਿੰਦੀ ਹੈ। ਕਾਮਨਾ ਆਪਣੇ ਤੋਂ ਭਿੰਨ ਤੇ ਪਰਮਾਤਮਾ ਆਪਣੇ ਤੋਂ ਅਭਿੰਨ ਹੈ। ਸੇਵਾ (ਕਰਮ ਯੋਗ) ਤੱਤਵ ਗਿਆਨ (ਗਿਆਨ ਯੋਗ) ਪ੍ਰਭੂ ਪ੍ਰੇਮ (ਭਗਤੀ ਯੋਗ) ਦੀ ਇੱਛਾ ਕਰਨਾ ਕਾਮਨਾ ਨਹੀਂ ਹੈ। ਪਰਮਾਤਮਾ ਦੀ ਇੱਛਾ ਕਰਨਾ ਕਾਮਨਾ ਨਹੀਂ, ਸਾਡੀ ਲੋੜ ਹੈ। ਸਾਡੀ ਭੁੱਖ ਹੈ, ਕਿਉਂਕਿ ਜੀਵਨ ਵਿੱਚ ਪਰਮਾਤਮਾ ਰੂਪੀ ਭੁੱਖ ਦੀ ਤ੍ਰਿਪਤੀ ਹੀ ਸਾਡਾ ਕਰਤੱਵ ਕਰਮ ਹੈ। ੦ ਸਵਾਲ ਹੈ = ਜੇ ਕਾਮਨਾ ਹੀ ਨਹੀਂ ਤਾਂ ਸੰਸਾਰ ਦੇ ਕੰਮ ਕਿਵੇਂ ਚੱਲਣਗੇ ? ਇਸ ਦਾ ਉੱਤਰ ਇਹੋ ਹੈ ਕਿ ਸੰਸਾਰ ਦਾ ਕੰਮ ਤਾਂ

ਵਸਤਾਂ ਤੇ ਕ੍ਰਿਆਵਾਂ ਤੋਂ ਚੱਲਦਾ ਹੈ, ਮਨ ਦੀ ਕਾਮਨਾ ਤੋਂ ਨਹੀਂ। ਵਸਤੂਆਂ ਦਾ ਸੰਬੰਧ ਕਰਮ ਨਾਲ ਹੁੰਦਾ ਹੈ। ਚਾਹੇ ਉਹ ਕਰਮ ਪੂਰਵਲੇ ਹੋਣ ਜਾਂ ਵਰਤਮਾਨ ਸਮੇਂ ਦੇ। ਕਰਮ ਤਾਂ ਬਾਹਰੀ ਹੁੰਦੇ ਹਨ ਤੇ ਕਾਮਨਾ ਅੰਦਰਲੀ ਹੁੰਦੀ ਹੈ। ਬਾਹਰਲੇ ਕਰਮਾਂ ਦਾ ਫਲ ਵਸਤੂ ਪਰਿੱਸਥਿਤੀਆਂ ਆਦਿ ਦੀ ਪ੍ਰਾਪਤੀ ਦੇ ਨਾਲ ਹੈ ਹੀ ਨਹੀਂ। ੦ ਜੋ ਵਸਤੂਆਂ ਦੇ ਅਧੀਨ ਹੈ, ਉਹ ਕਾਮਨਾ ਕਰਨ ਨਾਲ ਕਿਵੇਂ ਪ੍ਰਾਪਤ ਹੋ ਸਕਦੀ ਹੈ। ਗ਼ਰੀਬ ਧਨ ਦੀ ਕਾਮਨਾ ਕਰਦੇ ਹਨ, ਧਨ ਤਾਂ ਕਰਮ ਰਾਹੀਂ ਪ੍ਰਾਪਤ ਹੁੰਦਾ ਹੈ, ਕਾਮਨਾ ਕਰਕੇ ਨਹੀਂ। ੦ ਕਾਮਨਾ ਕਰੋ ਜਾਂ ਨਾ ਕਰੋ, ਜੋ ਕੁੱਝ ਮਿਲਣ ਵਾਲਾ ਹੈ, ਮਿਲ ਹੀ ਜਾਵੇਗਾ, ਜੋ ਕੁੱਝ ਹੋਣ ਵਾਲਾ ਹੈ, ਹੋ ਕੇ ਹੀ ਰਹੇਗਾ। ਫਿਰ ਕਾਮਨਾ ਕਰਨ ਦਾ ਕੀ ਲਾਭ ? ਕਾਮਨਾ ਦੀ ਪੂਰਤੀ ਨਾਲ ਮਨ ਖੁਸ਼ ਹੁੰਦਾ ਹੈ ਪਰ ਰਾਗ ਦੋਸ਼ ਪੈਦਾ ਹੁੰਦਾ ਹੈ। ਜਿਸ ਚੀਜ਼ ਦੀ ਅਸੀਂ ਕਾਮਨਾ ਨਹੀਂ ਕਰਦੇ, ਉਹ ਮਿਲ ਜਾਂਦੀ ਹੈ। ਜਿਵੇਂ ਸਰੀਰਕ ਰੋਗ। ਜਿਸ ਚੀਜ਼ ਦੀ ਅਸੀਂ ਕਾਮਨਾ ਕਰਦੇ ਹਾਂ, ਉਹ ਨਹੀਂ ਮਿਲਦੀ ਜਿਵੇਂ ਸਵੱਰਗ। ੦ ਕਾਮਨਾ ਤਤਕਾਲਕ ਸੁੱਖ ਦੀ ਵੀ ਹੋ ਸਕਦੀ ਹੈ, ਭਾਵੀ ਸੁੱਖ ਦੀ ਵੀ। ਭੋਗ ਤੇ ਸੰਗ੍ਰਹਿ ਦੀ ਇੱਛਾ ਤੱਤਕਾਲਕ ਸੁੱਖ ਦੀ ਹੈ, ਕਰਮ ਫਲ ਪ੍ਰਾਪਤੀ ਦੀ ਇੱਛਾ ਭਾਵੀ ਸੁਖ ਦੀ ਹੈ। ਇਨ੍ਹਾਂ ਸਾਰੀਆਂ ਕਾਮਨਾਵਾਂ ਵਿੱਚ ਦੁੱਖ ਹੀ ਦੁੱਖ ਹੈ। ਵਰਤਮਾਨ ਤੇ ਭਵਿੱਖ ਲਈ ਵੀ ਦੁੱਖ ਦਾ ਕਾਰਨ ਕਾਮਨਾ ਹੈ। ਕਾਮਨਾ ਤੇ ਕਾਰਨ ਕਰਮ ਤੇ ਵਿਕਰਮ ਹੁੰਦੇ ਹਨ। ਜਦ ਕਾਮਨਾ ਲਈ ਕਰਮ ਕਰਦੇ ਹਾਂ ਤੇ ਕਾਮਨਾ ਦੇ ਪ੍ਰਬਲ ਤੇ ਵਧਣ ਨਾਲ ਵਿਕਰਮ ਕਰਦੇ ਹਾਂ ਤਾਂ ਦੁੱਖ ਵਧਦੇ ਹਨ। ੦ ਕਾਮਨਾ ਪੂਰੀ ਹੋ ਜਾਣ ਲਈ ਅਸੀਂ ਉਸੇ ਅਵੱਸਥਾ ਵਿੱਚ ਆ ਜਾਂਦੇ ਹਾਂ, ਜਿਸ ਅਵੱਸਥਾ ਵਿੱਚ ਕਾਮਨਾ ਉਤਪਨ ਹੋਈ ਸੀ। ਕਾਮਨਾ ਛੱਡਣੀ ਕਠਿਨ ਹੈ, ਇੱਕ ਕਾਮਨਾ ਤੋਂ ਪਿੱਛੋਂ ਦੂਜੀ ਕਾਮਨਾ ਉਤਪੰਨ ਹੋ ਜਾਂਦੀ ਹੈ। ਕਾਮਨਾ ਪੂਰਤੀ ਸਾਰਿਆਂ ਲਈ ਸੰਭਵ ਨਹੀਂ ਹੈ, ਜਦ ਕਿ ਇਨ੍ਹਾਂ ਦਾ ਤਿਆਗ ਸਾਰਿਆਂ ਲਈ ਸੰਭਵ ਹੈ। ਕਿਉਂਕਿ ਕਾਮਨਾ ਤਾਂ ਅਨਿਤ੍ਯ ਹੈ ਤੇ ਤਿਆਗ ਨਿਤ੍ਯ ਹੈ। ਨਿਸ਼ਕਾਮ ਹੋਣ ਵਿੱਚ ਕਠਿਨਾਈ ਕੀ ਹੈ ? ਅਸੀਂ ਨਿਰਮਮ ਨਹੀਂ ਹੁੰਦੇ, ਇਹੋ ਕਠਿਨਾਈ ਹੈ। ੦ ਜੇ ਕਾਮਨਾ ਦਾ ਤਿਆਗ ਕਰਨਾ ਕਠਿਨ ਹੈ ਕੀ ਕਾਮਨਾ ਦੀ ਪੂਰਤੀ ਕਰਨਾ ਕਠਿਨ ਨਹੀਂ ? ੦ ਸਾਡੀ ਮੁਸ਼ਕਲ ਇਹੋ ਹੈ, ਜੋ ਕੰਮ ਕਰ ਨਹੀਂ ਸਕਦੇ, ਉਸ ਲਈ ਤਾਂਘਦੇ ਹਾਂ, ਜੋ ਕਰ ਸਕਦੇ ਹਾਂ, ਉਹ ਕਰਦੇ ਹੀ ਨਹੀਂ। ਇਸ ਲਈ ਸਾਧਕ ਨੂੰ ਕਾਮਨਾ ਦਾ ਤਿਆਗ ਕਰਨਾ ਚਾਹੀਦਾ ਹੈ। ੦ ਕਾਮਨਾਵਾਂ ਦੇ ਚਾਰ ਪ੍ਰਕਾਰ ਹਨ : 1. ਸਰੀਰ ਦੇ ਨਿਰਬਾਹ ਲਈ ਲੋੜੀਂਦੀਆਂ ਕਾਮਨਾਵਾਂ ਪੂਰੀਆਂ ਕਰੋ। 2. ਜੋ ਕਾਮਨਾਵਾਂ ਵਿਅਕਤੀਗਤ ਤੇ ਨਿਆਇ ਪੂਰਵਕ ਹਨ ਤੇ ਸਾਡੀ ਸਮਰੱਥਾ ਤੋਂ ਬਾਹਰ ਹਨ, ਉਨ੍ਹਾਂ ਨੂੰ ਭਗਵਾਨ ਦੇ ਅਰਪਣ ਕਰਕੇ ਮਿਟਾ ਦੇਵੋ। 3. ਦੂਜਿਆਂ ਦੀਆਂ ਨਿਆਇ-ਯੁਕਤ ਕਾਮਨਾਵਾਂ ਪੂਰੀਆਂ ਕਰੋ, ਜੋ ਹਤਿਕਾਰੀ ਹਨ, ਜਿਨ੍ਹਾਂ ਦੀ ਪੂਰਤੀ ਕਰਨ ਦੀ ਸਮੱਰਥਾ ਸਾਡੇ ਵਿੱਚ ਹੈ। ਇੰਜ ਕਰਨ ਨਾਲ ਸਾਡੇ ਵਿੱਚ ਕਾਮਨਾ ਤਿਆਗ ਦੀ ਸ਼ਕਤੀ ਆਉਂਦੀ ਹੈ। 4. ਉਪਯੁਕਤ ਤਿੰਨਾਂ ਪ੍ਰਕਾਰ ਦੀਆਂ ਕਾਮਨਾਵਾਂ ਤੋਂ ਬਿਨਾਂ ਦੂਜੀਆਂ ਹੋਰ ਸਾਰੀਆਂ ਕਾਮਨਾਵਾਂ ਨੂੰ ਵਿਚਾਰ ਦੇ ਰਾਹੀਂ ਮਿਟਾ ਦੇਵੋ। ੦ ਮਹਾਂ ਅਸ਼ਨਹ ਮਹਾ ਪਾਪ੍ਮਾ = ਕੋਈ ਵੈਰੀ ਅਜਿਹਾ ਹੁੰਦਾ ਹੈ ਜੋ ਭੇਟ ਪੂਜਾ ਅਥਵਾ ਅਰਚਨਾ ਵਿਨਯ ਤੋਂ ਸ਼ਾਂਤ ਹੋ ਜਾਂਦਾ ਹੈ ਪਰ ਇਹ ਕਾਮ ਅਜਿਹਾ ਵੈਰੀ ਹੈ, ਜੋ ਕਿਸੇ ਪੂਜਾ ਅਰਚਨਾ ਤੋਂ ਵੀ ਸ਼ਾਂਤ ਨਹੀਂ ਹੁੰਦਾ। ਕਦੇ ਵੀ ਤ੍ਰਿਪਤ ਨਹੀਂ ਹੁੰਦਾ। ਧਨ ਪ੍ਰਾਪਤੀ ਨਾਲ ਜਿਵੇਂ ਕਾਮਨਾ ਵਧਦੀ ਹੈ, ਏਸੇ ਤਰ੍ਹਾਂ ਭੋਗ ਤ੍ਰਿਪਤੀ ਨਹੀਂ ਹੁੰਦੀ। ਏਸੇ ਲਈ ਕਾਮਨਾ ਨੂੰ ਮਹਾਸ਼ਨਹ (ਖਾ ਜਾਣਾ ਨਿਗਲ ਜਾਣਾ ਬਰਬਾਦ ਕਰਨ ਦੀ ਪ੍ਰਕ੍ਰਿਆ) ਕਿਹਾ ਹੈ। ੦ ਵਾਸਤਵਿਕ ਤੱਤਵ ਤੋਂ ਬੇਮੁੱਖ ਹੋਏ ਬਿਨਾਂ ਕੋਈ ਸੰਸਾਰਕ ਭੋਗ ਭੋਗਿਆ ਹੀ ਨਹੀਂ ਜਾ ਸਕਦਾ। ਰਾਗ ਪੂਰਵਕ ਸੰਸਾਰਕ ਭੋਗ ਭੋਗਣ ਲਾਲ ਸਾਧਕ ਪਰਮਾਤਮਾ ਤੋਂ ਬੇਮੁੱਖ ਹੋ ਜਾਂਦਾ ਹੈ। ੦ ਸੰਸਾਰਕ ਵਸਤਾਂ ਨੂੰ ਭੋਗਣ ਵਾਲਾ ਵਿਅਕਤੀ ਹਿੰਸਾ ਰੂਪੀ ਪਾਪ ਤੋਂ ਬਚ ਹੀ ਨਹੀਂ ਸਕਦਾ। ੦ ਭੋਗ ਬੁੱਧੀ ਨਾਲ ਭੋਗਣ ਵਾਲਾ ਪੁਰਸ਼ ਆਪਣਾ ਤਾਂ ਪਤਨ ਕਰਦਾ ਹੈ, ਭੋਗ ਵਸਤੂਆਂ ਦਾ ਦੁਰਉਪਯੋਗ ਕਰਕੇ ਉਨ੍ਹਾਂ ਦਾ ਵੀ ਨਾਸ਼ ਕਰਦਾ ਹੈ। ੦ ਸਰੀਰ ਨਿਰਬਾਹ ਲਈ, ਜੋ ਲੋੜ ਪੂਰਤੀ ਕਰਨਾ ਹੈ, ਉਹ ਮਹਾਸ਼ਨਹ ਤੇ ਮਹਾਪਾਪ੍ਮਾ ਨਹੀਂ ਹੈ। ਕਿਉਂਕਿ ਸਰੀਰ ਨਿਰਬਾਹ ਮਾਤਰ ਦੀ ਲੋੜ ਕਾਮਨਾ ਨਹੀਂ ਹੈ, ਜਿਵੇਂ ਭੁੱਖ ਲੱਗਣ ਤੇ ਭੋਜਨ ਕਰਨ ਨਾਲ ਤ੍ਰਿਪਤੀ ਹੋ ਗਈ। ਪਰ ਕਾਮਨਾ ਵਿੱਚ ਕਦੇ ਤ੍ਰਿਪਤੀ ਨਹੀਂ ਹੁੰਦੀ, ਇਹ ਤਾਂ ਸਦਾ ਵਧਦੀ ਹੈ। ੦ ਵਿਦ੍ਧਿ ਇਨਮ੍ ਇਹ ਵੈਰਿਨਮ੍ - ਭਾਵੇਂ ਸੰਸਾਰ ਵਸਤੂਆਂ ਦੇ ਤਿਆਗ ਕਰਨ ਨਾਲ ਹੀ ਸੁੱਖ ਸ਼ਾਂਤੀ ਦੀ ਪ੍ਰਾਪਤੀ ਹੁੰਦੀ ਹੈ ਪਰ ਕਈ ਵਾਰ ਅਗਿਆਨਤਾ ਦੀ ਅਵੱਸਥਾ ਵਿੱਚ ਹੀ ਪਦਾਰਥਾਂ ਨੂੰ ਸੁੱਖ ਦੇ ਸਾਧਨ ਮੰਨ ਲੈਂਦਾ ਹੈ। ਇਨ੍ਹਾਂ ਨੂੰ ਸੁੱਖ ਮੰਨਕੇ ਆਪਣਾ ਮਿੱਤਰ ਸਮਝਦਾ ਹੈ। ਹਿਤੈਸ਼ੀ ਮੰਨ ਲੈਂਦਾ ਹੈ ਪਰ ਇੰਜ ਸੋਚਣਾ ਠੀਕ ਨਹੀਂ। ਪਦਾਰਥ/ਵਸਤਾਂ ਸਾਡੇ ਲਈ ਸੁੱਖ ਸ਼ਾਂਤੀ ਦਾ ਸਾਧਨ ਨਹੀਂ ਹਨ। ਨਾ ਮਿੱਤਰ ਹਨ, ਬਲਕਿ ਵੈਰੀ ਹਨ। ਵੈਰੀ ਇਸ ਲਈ ਕਿ ਇਨ੍ਹਾਂ ਨਾਲ ਵਿਵੇਕ ਢਕਿਆ ਜਾਂਦਾ ਹੈ ਤੇ ਪਾਪਾਂ ਲਈ ਪ੍ਰੇਰਨਾ ਮਿਲਦੀ ਹੈ। ਸੰਸਾਰ ਦੇ ਮੂਲ ਦੁੱਖਾਂ ਦਾ ਕਾਰਨ ਕਾਮਨਾ ਹੈ। ਸੁੱਖ ਦੀ ਪ੍ਰਾਪਤੀ ਹੁੰਦੀ ਹੀ ਨਹੀਂ। ੦ ਕਾਮਨਾਵਾਂ ਦੇ ਤਿਆਗ ਦਾ ਇੱਕੋ ਉਪਾਅ - ਨਿਸ਼ਕਾਮ ਸੇਵਾ, ਦੂਜਿਆਂ ਨੂੰ ਸੁੱਖ ਪਹੁੰਚਾਉਣਾ, ਬੁੱਧੀ ਦਾ ਸਦਉਪਯੋਗ ਕਰਨਾ, ਦੂਜਿਆਂ ਦੀਆਂ ਮੁਸ਼ਕਲਾਂ ਘਟਾਉਣਾ ਤੇ ਕਰਮ ਯੋਗੀ ਵਾਂਗ ਕਾਰਜ ਕਰਨਾ ਹੈ। ਅਹਮ੍ ਨੂੰ ਖ਼ਤਮ ਕਰੋ, ਸੇਵਕ ਬਣੋ, ਪਰਉਪਕਾਰੀ ਬਣੋ, ਇਹੋ ਕਲਿਆਣਕਾਰੀ ਕਾਰਜ ਹਨ।

**ਵਿਆਖਿਆ :-** ਜੀਵ ਜੋ ਜਿਉਂਦੀ ਹਸਤੀ ਹੈ, ਭਿੰਨ ਭਿੰਨ ਇੱਛਾ ਭੋਗਾਂ ਦਾ ਸ਼ਿਕਾਰ ਬਣਦਾ ਹੈ। ਇੱਛਾ ਭੋਗ ਅਜਿਹੀ ਅੱਗ ਹੈ ਜਿਸ ਨੇ ਨਾਂਹ ਪੱਖੀ ਕਾਰਜ ਕਰਨੇ ਹਨ, ਵਿਗਾੜਨਾ ਹੈ ਸਾੜਨਾ ਹੈ। ਤਬਾਹ ਕਰਨਾ ਹੈ। ਜੇ ਹਵਸ ਦੀ ਅੱਗ ਕੇਵਲ ਆਪਣੀ ਪਤਨੀ ਰਾਹੀਂ ਠੰਡੀ ਕੀਤੀ ਜਾਵੇ ਤਾਂ ਇੰਜ ਹੈ ਜਿਵੇਂ ਅੱਗ ਤੋਂ ਸਿਰਜਨਾਤਮਿਕ ਉਪਯੋਗ ਲਈ ਕੰਮ ਲੈਣਾ, ਜਿਵੇਂ ਖਾਣਾ ਤਿਆਰ ਕਰਨ, ਠੰਡ ਦੂਰ ਕਰਨੀ ਆਦਿ। ਪਰਾਈ ਇਸਤਰੀ ਨਾਲ ਹਵਸ ਦੀ ਅੱਗ ਇੰਜ ਹੈ ਜੋ ਕੇਵਲ ਸਾੜਨ ਮਾਰਨ ਤਬਾਹ ਕਰਨ ਦੇ ਕੰਮ ਆਉਂਦੀ ਹੈ। ਇਸ ਹਵਸ ਤੋਂ ਬਚਣ ਲਈ (ਯੱਗ (ਸਿੱਧੀ) ਯੋਗ) ਸੰਖਯਾ ਯੋਗ ਕਰਮ ਯੋਗ ਮਾਰਗ ਜ਼ਰੂਰੀ ਹੈ। ਆਪਣੇ ਮਨ ਦੇ ਸ਼ੀਸ਼ੇ ਉੱਪਰ ਲੱਗੀ ਅਗਿਆਨਤਾ ਦੀ ਧੁੰਦ ਸਾਫ਼ ਕਰਨੀ ਜ਼ਰੂਰੀ ਹੈ। ਪ੍ਰਭੂਤਵ ਚਿਤਵਨ ਅਤੇ ਆਤਮ-ਮੰਥਨ ਕਰਨ ਨਾਲ ਇਹ ਅਗਿਆਨਤਾ ਦੀ ਧੁੰਦ ਦੂਰ ਹੁੰਦੀ ਹੈ। ਇੱਛਾ ਹਵਸ ਵਿਅਕਤੀ ਦੀ ਬਰਬਾਦੀ ਹੈ। ਦੁਸ਼ਮਨ ਹੈ, ਜੇਕਰ ਹਵਸ, ਇੱਛਾ ਭੋਗ ਦੇ ਬਹਾ ਨੂੰ ਰੋਕਿਆ ਜਾਵੇ ਤਾਂ ਇਹ ਗੁੱਸਾ, ਕ੍ਰੋਧ, ਕ੍ਰੋਪੀ, ਕਹਰ ਬਣ ਜਾਂਦਾ ਹੈ। ਕ੍ਰੋਧ ਦੀ ਅੱਗ ਅਤਿ ਭੈੜੀ ਹੈ। ਹਵਸ ਕ੍ਰੋਧ ਦੇ ਇੱਕੋ ਰੂਪ ਹਨ। ਦੋਵਾਂ ਦੀ ਪ੍ਰਕ੍ਰਿਤੀ ਇੱਕੋ ਹੈ। ਇਹ ਰਜੋ ਗੁਣਾਂ 'ਚੋਂ ਪੈਦਾ ਹੁੰਦੇ ਹਨ। ਇੱਛਾ ਭੋਗ ਵਾਰ ਵਾਰ ਭੋਗਣ ਨਾਲ ਖ਼ਤਮ ਨਹੀਂ ਹੁੰਦਾ, ਪੁਨਰ ਇੱਛਾ ਸਿਰਜਤ ਹੁੰਦੀ ਹੈ। ਇੱਛਾ ਜਿਉਂ ਜਿਉਂ ਭਟਕਦੀ ਹੈ, ਪਾਪ ਰੂਪੀ ਦੁਸ਼ਮਨ ਦੀਆਂ ਗਤੀਆਂ ਤੇਜ਼ ਹੁੰਦੀਆਂ ਹਨ। ਇਹ ਅਜਿਹਾ ਸ਼ੈਤਾਨ ਹੈ ਜੋ ਵਿਅਕਤੀ ਦੀ ਸੋਝੀ ਮਾਰ ਦਿੰਦਾ ਹੈ। ਹਵਸੀ ਵਿਅਕਤੀ ਬੇਚੈਨ ਰਹਿੰਦਾ ਹੈ। ਸੰਤੁਸ਼ਟ ਨਹੀਂ ਹੁੰਦਾ। ਨਾ ਹੀ ਉਹ ਆਪਣੇ ਮਨ ਨਾਲ ਪ੍ਰਭੂ ਦਾ ਸੰਵਾਦ ਰਚਾ ਸਕਦਾ ਹੈ। ਉਸ ਦੀ ਤਨ ਮਨ ਦੀ ਸ਼ਕਤੀ ਦਿਨੋ ਦਿਨ ਹੀਣ ਹੁੰਦੀ ਹੈ।



**3.38 ਸ਼ਲੋਕ :**

*धूमेन आ-व्रियते वह्निः, यथा आ-दर्शः मलेन च। यथा उल्बेन आ-वृतः गर्भः, तथा तेन इदम् आ-वृ-तम्॥*

***ਧੂਮੇਨ ਆਵ੍ਰਿਯਤੇ ਵਹਿਨਿਹ, ਯਥਾ ਆਦਰ੍ਸ਼ਹ ਮਲੇਨ ਚ।***
***ਯਥਾ ਓਲ੍ਬੇਨ ਆਵ੍ਰਤਹ ਗਰ੍ਭਹ, ਤਥਾ ਤੇਨ ਇਦਮ੍ ਆਵ੍ਰਤਮ੍॥***

**੦ ਸ਼ਬਦ ਅਰਥ :-** ਧੂਮੇਨ : ਧੂੰਆਂ ਤੋਂ। ਆਵ੍ਰਿਯਤੇ : ਢਕਿਆ ਹੋਇਆ। ਵਹਿਨਿਹਹ : ਅੱਗ। ਯਥਾ : ਜਿਵੇਂ ਠੀਕ। ਆਦਰਸ਼ਹ : ਸ਼ੀਸ਼ਾ। ਮਲੇਨ : ਮਿੱਟੀ ਗਰਦ ਤੋਂ। ਚ : ਅਤੇ। ਯਥਾ : ਜਿਵੇਂ ਕਿਵੇਂ। ਓਲ੍ਬੇਨ : ਗਰਭ 'ਚੋਂ ਬੱਚੇਦਾਨੀ 'ਚੋਂ। ਆਵ੍ਤਹ : ਢਕਿਆ ਹੋਇਆ। ਗਰ੍ਭਹ : ਅੱਧਾ ਬਨਿਆ ਬੱਚਾ। ਤਥਾ : ਇੰਜ ਇਸ ਤਰ੍ਹਾਂ। ਤੇਨ : ਇਸ ਤੋਂ। ਇਦਮ੍ : ਇਹ। ਆਵ੍ਤਮ੍ : ਢਕਿਆ।

**੦ ਸ਼ਲੋਕਾਰਥ :-** ਜਿਵੇਂ ਧੂੰਏਂ ਨਾਲ ਅੱਗ, ਗਰਦ ਨਾਲ ਸ਼ੀਸ਼ਾ, ਜੇਰ (ਅੱਧੇ ਬਣੇ ਬੱਚੇ) ਨਾਲ ਗਰਭ ਢਕਿਆ ਰਹਿੰਦਾ। ਉਸੇ ਤਰ੍ਹਾਂ ਕਾਮ ਦੀ ਇੱਛਾ (ਭੋਗ) ਰਾਹੀਂ ਇਹ ਵਿਵੇਕ ਗਿਆਨ ਢਕਿਆ ਰਹਿੰਦਾ ਹੈ।

**ਪਦ-ਅਰਥ-ਵਿਸਥਾਰ :-** ੦ ਧੂਮੇਨ ਆਵ੍ਰਿਯਤੇ ਵਹਿਨ੍ਹਹ = ਜਿਵੇਂ ਧੂੰਏ ਨਾਲ ਅੱਗ ਢਕੀ ਰਹਿੰਦੀ ਹੈ, ਏਸੇ ਤਰ੍ਹਾਂ ਕਾਮਨਾ ਨਾਲ ਮਨੁੱਖ ਦਾ ਵਿਵੇਕ ਢਕਿਆ ਰਹਿੰਦਾ ਹੈ। ਵਿਵੇਕ ਵਿੱਚੋਂ ਸ਼ਪੱਸ਼ਟਤਾ ਨਹੀਂ ਮਿਲਦੀ। ੦ ਬੁੱਧੀ ਤਿੰਨ ਕਿਸਮਾਂ ਦੀ ਹੁੰਦੀ ਹੈ। 1. ਸਾਤਵਿਕ 2. ਰਾਜਸੀ 3. ਤਾਮਸੀ। ਸਾਤਵਿਕ ਬੁੱਧੀ ਵਿੱਚ ਕਰਤੱਵ ਤੇ ਅਕਰਤੱਵ ਦਾ ਠੀਕ ਠੀਕ ਗਿਆਨ ਹੁੰਦਾ ਹੈ। ਰਾਜਸੀ ਬੁੱਧੀ ਵਿੱਚ ਕਰਤੱਵ ਤੇ ਕਰਤੱਵ ਵਿੱਚ ਠੀਕ ਠੀਕ ਅੰਤਰ ਨਹੀਂ ਹੁੰਦਾ। ਤੇ ਤਾਮਸੀ ਬੁੱਧੀ ਸਾਰੀਆਂ ਵਸਤੂਆਂ ਲਈ ਵਿਪਰੀਤ ਗਿਆਨ ਹੁੰਦਾ ਹੈ। ਕਾਮਨਾ ਉਤਪਨ ਹੋਣ ਨਾਲ ਸਾਤਵਿਕ ਬੁੱਧੀ ਭੀ, ਧੂੰਏ ਨਾਲ ਅੱਗ ਦੇ ਵਾਂਗ ਢਕੇ ਜਾਣਾ ਹੈ। ਫਿਰ ਰਾਜਸੀ ਤੇ ਤਾਮਸੀ ਬੁੱਧੀ ਦਾ ਤਾਂ ਕਹਿਣਾ ਹੀ ਕੀ ਹੈ ? ਸੰਸਾਰਕ ਇੱਛਾ ਤੇ ਪਰਮਾਰਥ ਦੀ ਆਪਸੀ ਟੱਕਰ ਹੈ। ਸੰਸਾਰਕ ਇੱਛਾ ਕਰਦਿਆਂ ਕਾਮਨਾ ਵਧਦੀ ਹੈ, ਪਰਮਾਰਥ ਨਾਲ ਇੱਛਾ ਦਾ ਤਿਆਗ ਹੁੰਦਾ ਹੈ। ਸੰਸਾਰਕ ਇੱਛਾ ਕਰਦਿਆਂ ਕਾਮਨਾ ਵਧਦੀ ਹੈ, ਪਰਮਾਰਥ ਨਾਲ ਇੱਛਾ ਦਾ ਤਿਆਗ ਹੁੰਦਾ ਹੈ। ਸੰਸਾਰਕ ਇੱਛਾ ਦੇ ਵਧਣ ਨਾਲ ਪਰਮਾਰਥ ਮਾਰਗ ਵਿੱਚ ਹਨੇਰਾ ਵਧ ਜਾਂਦਾ ਹੈ। ੦ ਕਾਮਨਾ ਦੇ ਤਿਆਗ ਲਈ, ਇਹ ਵਿਚਾਰ ਜ਼ਰੂਰੀ ਹੈ ਕਿ ਕਾਮਨਾ ਕੀਤੀ ਵਸਤੂ ਉਸ ਲਈ ਸਥਾਈ ਵੀ ਹੈ, ਸਥਾਈ ਸੁੱਖ ਦਾ ਸਰੋਤ ਵੀ ਹੈ ? ਜੇ ਇੱਛਾ ਯੋਗ ਵਸਤੂ ਪਹਿਲਾਂ ਹੀ ਸਾਡੇ ਕੋਲ ਨਹੀਂ ਹੈ, ਪਿੱਛੋਂ ਕਿਉਂ ਰਹੇਗੀ ? ਅਜਿਹੀ ਵਸਤੂ ਵਿਚਕਾਰਲੇ ਸਮੇਂ ਵਿੱਚ ਵੀ ਨਹੀਂ ਹੈ। ਅਜਿਹਾ ਨਹੀਂ ਹੈ, ਪਿੱਛੋਂ ਕਿਉਂ ਰਹੇਗੀ ? ਅਜਿਹੀ ਵਸਤੂ ਵਿਚਕਾਰਲੇ ਸਮੇਂ ਵਿੱਚ ਵੀ ਨਹੀਂ ਹੈ। ਅਜਿਹਾ ਵਿਚਾਰ ਇੱਛਾ ਤਿਆਗ ਲਈ ਸਹਾਇਕ ਬਣ ਸਕਦਾ ਹੈ। ੦ ਯਥਾ ਆਦਰ੍ਸ਼ਹ ਮਲੇਨ ਚ - ਜਿਵੇਂ ਮੈਲ (ਗਰਦ) ਨਾਲ ਢਕ ਜਾਣ 'ਤੇ ਸ਼ੀਸ਼ੇ ਦਾ ਪ੍ਰਤਿਬਿੰਬ ਦਿਖਾਈ ਦੇਣਾ ਬੰਦ ਹੋ ਜਾਂਦਾ ਹੈ, ਏਸੇ ਤਰ੍ਹਾਂ ਹੀ ਕਾਮਨਾ ਵੇਗ ਵਧਣ ਨਾਲ 'ਮੈਂ ਸਾਧਕ ਹਾਂ, ਮੇਰਾ ਇਹ ਕਰਤੱਵ ਤੇ ਕਰਤੱਵ ਹੈ, ਇਸ ਦਾ ਗਿਆਨ ਨਹੀਂ ਰਹਿੰਦਾ। ਅੰਤਹਕਰਣ ਵਿੱਚ ਨਾਸ਼ਵਾਨ ਵਸਤਾਂ ਦਾ ਮਹੱਤਵ ਵਧੇਰੇ ਹੋ ਜਾਣ ਨਾਲ, ਮਨੁੱਖ ਉਨ੍ਹਾਂ ਵਸਤਾਂ ਦੇ ਭੋਗ ਤੇ ਸੰਗ੍ਰਹਿ ਦੀ ਕਾਮਨਾ ਕਰਨ ਲੱਗਦਾ ਹੈ। ਜਿਉਂ ਜਿਉਂ ਇਹ ਕਾਮਨਾ ਵਧਦੀ ਹੈ, ਤਿਉਂ ਤਿਉਂ ਮਨੁੱਖ ਦਾ ਪਤਨ ਹੁੰਦਾ ਹੈ। ਮਹੱਤਵ ਵਸਤੂਆਂ ਦਾ ਨਹੀਂ, ਉਨ੍ਹਾਂ ਦੀ ਉਪਯੋਗਤਾ ਵਿੱਚ ਵੀ ਹੈ। ਰੁਪੈ ਪੈਸੇ ਧਨ ਦੌਲਤ ਵਿਦਿਆ ਸ਼ਕਤੀ ਦੀ ਉਪਯੋਗਤਾ ਉਸ ਦੀ ਸਦ ਵਰਤੋਂ ਵਿੱਚ ਹੈ। ਪ੍ਰਾਪਤ ਵਸਤਾਂ ਦਾ ਸਦ ਉਪਯੋਗ ਜ਼ਰੂਰੀ ਹੈ। ਸਦ ਉਪਯੋਗ ਲਈ ਵਧੇਰੇ ਵਸਤਾਂ ਦੀ ਕਾਮਨਾ ਕਰਨੀ ਠੀਕ ਨਹੀਂ। ਸੰਸਾਰਕ ਵਸਤਾਂ ਦੀ ਕਾਮਨਾ ਦੇ ਤਿਆਗ ਨਾਲ ਪ੍ਰਭੂ ਪ੍ਰੇਮ ਵਧਦਾ ਹੈ। ੦ ਯਥਾ ਉਲ੍ਵੇਨ ਆਵ੍ਤਹ ਗਰ੍ਭਹ = ਸ਼ੀਸ਼ੇ ਉੱਪਰ ਮੈਲ ਆਉਣ ਨਾਲ ਆਪਣਾ ਮੂੰਹ ਤਾਂ ਦਿਖਾਈ ਨਹੀਂ ਦਿੰਦਾ ਪਰ ਇਹ ਦਰਪਣ ਢਕੇ ਹੋਏ ਗਰਭ ਦੇ ਵਾਂਗ ਪਤਾ ਨਹੀਂ ਲੱਗਦਾ ਕਿ ਅੰਦਰ ਲੜਕਾ ਹੈ ਜਾਂ ਲੜਕੀ ? ਏਸੇ ਤਰ੍ਹਾਂ ਕਾਮਨਾਵਾਂ ਦੀ ਪ੍ਰਬਲਤਾ ਨਾਲ ਕਰਤੱਵ ਅਕਰਤੱਵ ਦਾ ਵੀ ਪਤਾ ਨਹੀਂ ਲੱਗਦਾ। ਵਿਵੇਕ ਪੂਰੀ ਤਰ੍ਹਾਂ ਢਕਿਆ ਜਾਂਦਾ ਹੈ। ਜਿਸ ਕਾਰਨ ਕਾਮਨਾ ਦਾ ਵੇਗ ਵੀ ਵਧ ਜਾਂਦਾ ਹੈ। ੦ ਕਾਮਨਾ ਤੋਂ ਕ੍ਰੋਧ, ਕ੍ਰੋਧ ਤੋਂ ਬੁੱਧੀ ਦਾ ਨਸ਼ਟ ਹੋਣਾ, ਬੁੱਧੀ ਨਸ਼ਟ ਹੋਣ ਨਾਲ, ਕੰਮ ਨਹੀਂ ਹੁੰਦਾ, ਝੂਠ ਬੋਲਣ, ਬੇਈਮਾਨੀ ਕਰਨ, ਅਨਿਆਇ ਪਾਪ, ਅਤਿਆਚਾਰ, ਨਾ ਕਰਨ ਯੋਗ ਕੰਮ ਕਰਨ ਲੱਗਦਾ ਹੈ। ਅਜਿਹੇ ਲੋਕਾਂ ਦਾ ਕੀ ਨਾਮਕਰਨ ਕੀਤਾ ਜਾਵੇ, ਜੋ ਸੰਸਾਰਕ ਸੁੱਖ ਭੋਗਾਂ ਨੂੰ ਹੀ ਅਸਲੀ ਸੁੱਖ ਮੰਨਦੇ ਹਨ। ੦ ਤਥਾ ਤੇਨ ਇਦਮ੍ ਆਵ੍ਤਮ - ੦ ਵਿਵੇਕ ਨੂੰ ਢਕਣ ਦੇ ਭਗਵਾਨ ਵੱਲੋਂ ਤਿੰਨ ਦ੍ਰਿਸ਼ਟਾਂਤ ਦਿੱਤੇ ਗਏ ਹਨ। 1. ਕਾਮਨਾ ਨੂੰ ਜੋ ਸੁੱਖ ਦਾ ਸਾਧਨ ਸਮਝਦੇ ਹਨ, ਉਨ੍ਹਾਂ ਲਈ ਇਨ੍ਹਾਂ ਦਾ ਤਿਆਗ ਕਠਿਨ ਹੈ। 2. ਅਜਿਹੇ ਲੋਕ ਕਾਮਨਾ ਦੀ ਅਸਲ ਪਹਿਚਾਣ ਹੀ ਨਹੀਂ ਕਰ ਸਕਦੇ। 3. ਪਰਮਾਰਥ ਰੁਚੀ ਵਾਲੇ ਕਾਮਨਾਵਾਂ ਦੀ ਪਹਿਚਾਣ ਕਰਕੇ ਉਨ੍ਹਾਂ ਦਾ ਨਸ਼ਟ ਕਰ ਸਕਦੇ ਹਨ। ੦ ਕਾਮਨਾ ਦੀ ਉਤਪਤੀ ਦੇ ਨਾਲ ਉਸ ਦਾ ਤੇਜ਼ੀ ਨਾਲ ਵਧਣ ਦੀ ਕ੍ਰਿਆ ਉਸੇ ਵੇਲੇ ਵਧਣੀ ਆਰੰਭ ਹੋ ਜਾਂਦੀ ਹੈ। ਕਾਮਨਾ ਦਾ ਨਿਰੰਤਰ ਵਿਕਾਸ ਦੁੱਖਾਂ ਦਾ ਕਾਰਨ ਹੈ। ਕਾਮਨਾ ਦੀ ਉਤਪਤੀ ਸਮੇਂ ਹੀ ਉਸ ਦਾ ਨਸ਼ਟ ਕਰਨਾ ਜ਼ਰੂਰੀ ਹੈ।

**ਵਿਆਖਿਆ :-** ਅਸਾਡੀ ਆਤਮਾ ਨੂਰਾਨੀ ਹੈ, ਪ੍ਰਕਾਸ਼ਮਈ ਹੈ, ਪਰ ਅਸਾਡੇ ਮਨ ਵਿੱਚੋਂ ਇੰਦ੍ਰਿਆਵੀ ਇੱਛਾਵਾਂ ਪੈਦਾ ਹੁੰਦੀਆਂ ਹਨ, ਉਨ੍ਹਾਂ ਨਾਲ ਇਹ ਨੂਰਾਨੀ ਆਤਮਾ ਉੱਪਰ ਪਰਦਾ ਪੈ ਜਾਂਦਾ ਹੈ। ਇਸ ਗੱਲ ਉੱਪਰ ਇਹ ਨਿਰਭਰ ਕਰਦਾ ਹੈ ਕਿ ਕਿਹੜੀ ਇੱਛਾ ਕਿਹੜੇ ਗੁਣ ਤੋਂ ਉਪਜੀ ਹੈ ਤੇ ਉਸ ਦਾ ਕਿੰਨਾ ਕੁ ਪਰਭਾਵ ਹੈ। ਜੇ ਕੋਈ ਇੱਛਾ ਸਤਿਗੁਣ ਤੋਂ ਉੱਪਜੀ ਹੋਈ ਹੈ, ਉਹ ਇੰਜ ਹੈ ਜਿਵੇਂ ਅੱਗ ਨੂੰ ਧੂੰਆਂ ਢਕ ਲੈਂਦਾ ਹੈ, ਥੋੜ੍ਹੀ ਜਿਹੀ ਪ੍ਰਭੂਤਵ ਦੀ ਹਵਾ ਲੱਗਣ ਨਾਲ ਅੱਗ ਜਲ ਉੱਠੇਗੀ ਤੇ ਧੂੰਆਂ ਅਲੋਪ ਹੋ ਜਾਵੇਗਾ। ਵਿਵੇਕ ਬੁੱਧੀ, ਸਾਤਤਿਵ ਇੱਛਾਵਾਂ ਦੇ ਬੱਦਲਾਂ ਨੂੰ ਦੂਰ ਕਰ ਦਿੰਦੀ ਹੈ ਅਤੇ ਆਤਮਾ ਨੂੰ ਨਿਰਮਲ ਕਰਦੀ ਹੈ। ਸ਼ੀਸ਼ੇ ਉੱਪਰ ਜੰਮੀ ਗਰਦ ਨੂੰ ਸਾਫ਼ ਕਰਨ ਲਈ ਕੁੱਝ ਨਾ ਕੁੱਝ ਉਪਰਾਲਾ ਤਾਂ ਕਰਨਾ ਹੀ ਪੈਂਦਾ ਹੈ। ਜਿਹੜੀ ਇੱਛਾ ਰਜੋ ਗੁਣਾਂ ਤੋਂ ਉਤਪਨ ਹੋਈ ਹੋਵੇ, ਉਸ ਨੂੰ ਹਟਾਉਣ ਲਈ ਬਹੁਤ ਸਖ਼ਤ ਮਿਹਨਤ ਕਰਨ ਦੀ ਲੋੜ ਹੈ। ਏਸੇ ਤਰ੍ਹਾਂ ਤਮੋਗੁਣਾਂ 'ਚੋਂ ਉਪਜੀ ਇੱਛਾ ਵੀ ਇੰਜ ਹੈ, ਜਿਵੇਂ ਗਰਭ ਨੂੰ ਜੇਰ ਢਕ ਲਵੇ। ਜਾਂ ਅੱਧਾ ਬਣਿਆ ਬੱਚਾ ਬੱਚੇਦਾਨੀ ਨੂੰ ਲਕੋ ਲਵੇ। ਇਸ ਲਈ ਸਬਰ ਸੰਤੋਖ ਸਮੇਂ ਦੀ ਉਡੀਕ ਜ਼ਰੂਰੀ ਹੈ। ਸਬਰ ਸੰਤੋਖ ਕਰਨ ਨਾਲ ਅਧੂਰਾ ਬੱਚਾ ਵਿਕਾਸ ਕਰੇਗਾ ਤੇ ਜਨਮ ਲੈ ਸਕਦਾ ਹੈ। ਆਤਮਾ ਵਿਸ਼ਵਾਸ, ਸਵੈ ਪਹਿਚਾਣ, ਸਹੀ ਸਮਝ ਅਤੇ ਪ੍ਰਭੂਤਵ ਭਰੋਸਾ ਤਮੋਗੁਣਾਂ ਤੋਂ ਉਪਜੀ ਇੱਛਾ ਨੂੰ ਸ਼ਾਂਤ ਕਰਦਾ ਹੈ। ਸ਼੍ਰੀ ਰਾਮਾ ਕ੍ਰਿਸ਼ਨ ਅਨੁਸਾਰ 'ਜਿਵੇਂ ਚਮਕਦੇ ਸੂਰਜ ਨੂੰ ਇੱਕ ਬੱਦਲ ਦਾ ਟੁਕੜਾ ਢਕ ਲੈਂਦਾ ਹੈ, ਏਸੇ ਤਰ੍ਹਾਂ ਮਾਇਆ ਇੱਛਾ ਦਾ ਰੂਪ ਧਾਰਨ ਕਰਕੇ, ਈਸ਼ਵਰ ਰੂਪੀ ਸੂਰਜ ਨੂੰ ਢਕ ਲੈਂਦੀ ਹੈ। ਜਦੋਂ ਬੱਦਲ ਵਿਖਾਈ ਨਹੀਂ ਦਿੰਦਾ ਤਾਂ ਸੂਰਜ ਚਮਕਣ ਲੱਗਦਾ ਹੈ।' ਜਦੋਂ ਇੱਛਾਵਾਂ ਖ਼ਤਮ ਹੋ ਜਾਵਣ ਤਾਂ ਈਸ਼ਵਰ ਆਪਣੇ ਆਪ ਦਰਸ਼ਨ ਦਿੰਦਾ ਹੈ। ਇਸ ਸ਼ਲੋਕ ਵਿੱਚ ਪ੍ਰਤੀਕਾਤਮਕ ਸ਼ਬਦ ਡੂੰਘੇ ਅਰਥਾਂ ਦੇ ਲਖਾਇਕ ਹਨ। ਅੱਗ ਨੂੰ ਧੂੰਆਂ, ਸ਼ੀਸ਼ੇ ਨੂੰ ਗਰਦ, ਬੱਚੇਦਾਨੀ ਨੂੰ ਜ਼ੇਰ। ਅੱਗ ਸਾਡੀ ਚੇਤਨਾ ਹੈ। ਧੂੰਆਂ ਇੱਛਾਵਾਂ ਹਨ। ਇੱਛਾਵਾਂ - ਚੇਤਨਾ ਨੂੰ ਬਹੁਤੀ ਦੇਰ ਨਹੀਂ ਢਕ ਸਕਦੀਆਂ। ਏਸੇ ਤਰ੍ਹਾਂ ਸ਼ੀਸ਼ਾ - ਅਸਾਡਾ ਸਵੈ, ਅੰਤਹਕਰਣ ਅਤੇ ਮਨ ਹੈ। ਗਰਦ ਇੱਛਾਵਾਂ ਦਾ ਪ੍ਰਤੀਕ ਹੈ। ਸਵੈ ਸ਼ਕਤੀ ਅਤੇ ਮਨ ਨੂੰ ਸਮਝਣ ਉਪਰੰਤ ਇੱਛਾਵਾਂ ਦੀ ਗਰਦ ਸਾਫ਼ ਹੋ ਜਾਂਦੀ ਹੈ। ਅੱਧ ਜਨਮਿਆ ਬੱਚਾ - ਅਸਾਡੀ ਅਸੱਮਰਥਾ ਅਤੇ ਸ਼ਕਤੀਹੀਣਤਾ ਦਾ ਪ੍ਰਤੀਕ ਹੈ। ਬੱਚੇਦਾਨੀ (ਗਰਭ) ਸਾਡੀ ਸਿਰਜਣਾ ਸ਼ਕਤੀ ਹੈ। ਜਿਵੇਂ ਬੱਚਾ ਗਰਭ ਵਿੱਚ ਬੇਸਹਾਰਾ, ਕਮਜ਼ੋਰ ਹੋ ਜਾਂਦਾ ਹੈ। ਸਮੇਂ ਦੀ ਮਰਯਾਦਾ ਸਬਰ ਸੰਤੋਖ ਆਤਮ ਵਿਸ਼ਵਾਸ ਨਾਲ ਹਵਸ ਨੂੰ ਸ਼ਕਤੀਹੀਣ ਕੀਤਾ ਜਾ ਸਕਦਾ ਹੈ। ਇੰਜ ਹਵਸ ਰੂਪੀ ਦੁਸ਼ਮਣ ਉੱਪਰ ਜਿੱਤ ਪ੍ਰਾਪਤ ਕੀਤੀ ਜਾ ਸਕਦੀ ਹੈ।



**3.39 ਸ਼ਲੋਕ :**

*आ-वृ-तम् ज्ञानम् एतेन, ज्ञानिनः नित्य-वैरिणा। काम-रूपेण कौन्तेय, दुस्-पूरेण अनलेन च॥*

***ਆਵ੍ਰਤਮ੍ ਗ੍ਯ੍ਾਨਮ੍ ਇਤੇਨ, ਗ੍ਯ੍ਾਨਿਨਹ ਨਿਤ੍ਯ ਵੈਰਿਣਾ।***
***ਕਾਮ ਰੂਪੇਣ ਕੌਂਤਯੇ, ਦਸ੍ ਪੂਰੇਣ ਅਨਲੇਨ ਚ॥***

**੦ ਸ਼ਬਦ ਅਰਥ :-** ਆਵ੍ਰਤਮ੍ : ਢਕਿਆ ਹੋਇਆ। ਗ੍ਯ੍ਾਨਮ੍ : ਬੁੱਧੀ। ਇਤੇਨ : ਇਸ ਤੋਂ। ਗ੍ਯ੍ਾਨਿਨਹ : ਸਿਆਣਿਆਂ ਦੀ। ਨਿਤ੍ਯ ਵੈਰਿਣਾ : ਨਿਰੰਤਰ ਪੱਕਾ ਦੁਸ਼ਮਨ। ਕਾਮ ਰੂਪੇਣ : ਜਿਸ ਦਾ ਰੂਪ ਇੱਛਾ ਹੈ। ਕੌਂਤਯੇ : ਹੇ ਕੁੰਤੀ, ਪੁੱਤਰ। ਦਸ੍ ਪੂਰੇਣ : ਜੋ ਕਦੇ ਵੀ ਸੰਤੁਸ਼ਟ ਨਾ ਹੋਵੇ। ਅਨਲੇਨ : ਅੱਗ ਤੋਂ। ਚ : ਅਤੇ।

**੦ ਸ਼ਲੋਕਾਰਥ :-** 'ਗਿਆਨ ਬੁੱਧੀ - ਹੇ ਕੁੰਤੀ ਪੁੱਤਰ! ਹਮੇਸ਼ਾ ਕਦੇ ਵੀ ਸੰਤੁਸ਼ਟ ਨਾ ਹੋਣ ਵਾਲੀਆਂ ਇੱਛਾਵਾਂ ਨਾਲ ਢਕੀ ਰਹਿੰਦੀ ਹੈ। ਇਹ ਇੱਛਾਵਾਂ, ਬੁੱਧੀਮਾਨ ਗਿਆਨੀ ਪੁਰਸ਼ ਦੀਆਂ ਪੱਕੀਆਂ ਦੁਸ਼ਮਨ ਹਨ।'

**ਪਦ-ਅਰਥ-ਵਿਸਥਾਰ :-** ੦ ਇਤੇਨ - 3.37 ਸ਼ਲੋਕ ਵਿੱਚ ਉਲੇਖ ਹੈ ਕਿ ਪਾਪ ਕਰਵਾਉਣ ਦਾ ਕਾਰਨ ਕਾਮ ਅਥਵਾ ਕਾਮਨਾ ਦੀ ਉਤਪਤੀ ਹੈ। ਏਸੇ ਕਾਮਨਾ ਲਈ ਏਥੇ ਇਤੇਨ ਪਦ ਦੀ ਵਰਤੋਂ ਕੀਤੀ ਗਈ ਹੈ। ੦ ਦੁਸ੍ ਪੂਰੇਣ ਅਨਲੇਨ ਚ, ਜਿਵੇਂ ਅੱਗ ਵਿੱਚ ਥੋੜ੍ਹੀ ਥੋੜ੍ਹੀ ਅਨੁਕੂਲ ਆਹੂਤੀ ਪਾਉਣ ਨਾਲ ਅੱਗ ਕਦੇ ਤ੍ਰਿਪਤ ਨਹੀਂ ਹੁੰਦੀ, ਵਧਦੀ ਹੀ ਰਹਿੰਦੀ ਹੈ, ਏਸੇ ਤਰ੍ਹਾਂ ਕਾਮਨਾ ਦੇ ਅਨੁਕੂਲ ਭੋਗ ਭੋਗਣ ਨਾਲ ਕਾਮਨਾ ਕਦੇ ਵੀ ਤ੍ਰਿਪਤ ਨਹੀਂ ਹੁੰਦੀ, ਬਲਕਿ ਵਧਦੀ ਹੀ ਰਹਿੰਦੀ ਹੈ। ਜੋ ਵਸਤੂ ਸਾਹਮਣੇ ਆ ਜਾਂਦੀ ਹੈ, ਕਾਮਨਾ ਅੱਗ ਵਾਂਗ ਉਸ ਨੂੰ ਭਸਮ ਕਰ ਲੈਂਦੀ ਹੈ। ਭੋਗ ਸੰਗ੍ਰਹਿ ਦੀ ਕਾਮਨਾ ਕਦੇ ਪੂਰੀ ਨਹੀਂ ਹੁੰਦੀ ਬਲਕਿ ਵਧਦੀ ਹੈ। ਵਾਸਤਵ ਵਿੱਚ ਧਨ ਐਨਾ ਵਾਧਕ ਨਹੀਂ, ਜਿੰਨੀ ਵਾਧਕ ਉਸ ਦੀ ਕਾਮਨਾ ਕਰਦੇ ਰਹਿਣ ਵਿੱਚ ਹੈ। ੦ ਕਾਮ ਰੂਪੇਣ = ਕਾਮ ਜੜ੍ਹ ਦੇ ਸੰਬੰਧ ਤੋਂ ਹੋਣ ਵਾਲੀ ਸੁੱਖ ਦੀ ਚਾਹ ਨੂੰ ਕਾਮ ਕਹਿੰਦੇ ਹਨ। ਨਾਸ਼ਵਾਨ ਸੰਸਾਰ ਵਿੱਚ ਵਿੱਚ ਥੋੜ੍ਹੀ ਭੀ ਮਹੱਤਵਬੁੱਧੀ ਦਾ ਹੋਣਾ ਕਾਮ ਹੈ। ੦ ਅਪ੍ਰਾਪਤ ਨੂੰ ਪ੍ਰਾਪਤ ਕਰਨ ਦੀ ਚਾਹ ਕਾਮਨਾ ਹੈ। ਅੰਤਹਕਰਣ ਵਿੱਚ ਜੋ ਸੂਖ਼ਮ ਭਾਵਨਾਵਾਂ ਦੱਬੀਆਂ ਰਹਿੰਦੀਆਂ ਹਨ, ਉਨ੍ਹਾਂ ਨੂੰ ਵਾਸ਼ਨਾ ਕਹਿੰਦੇ ਹਨ। ਵਸਤੂਆਂ ਦੀ ਲੋੜ ਪ੍ਰਤੀਤ ਹੋਣ ਨੂੰ ਸ੍ਪ੍ਰਹਾ ਕਹਿੰਦੇ ਹਨ। ਵਸਤੂਆਂ ਵਿੱਚ ਉੱਤਮਤ ਤੇ ਪ੍ਰਿਯਤਾ ਦੇਖਣਾ ਆਸਤਿਕ ਹੈ। ਵਸਤੂ ਮਿਲਣ ਦੀ ਸੰਭਾਵਨਾ ਰੱਖਣਾ ੦ ਆਸ਼ਾ ਹੈ। ਜੇ ਵਧੇਰੇ ਮਿਲੀ ਵਸਤੂ ਸਵੀਕਾਰ ਕਰ ਲਈ ਜਾਵੇ ਤਾਂ ੦ ਲੋਭ ਹੈ, ਇਸ ਨੂੰ ੦ ਤ੍ਰਿਸ਼ਨਾ ਵੀ ਕਹਿੰਦੇ ਹਨ। ਇਹ ਸਾਰੇ ਕਾਮ ਦੇ ਰੂਪ ਹਨ। ੦ ਗ੍ਯ੍ਾਨਿਨਹ ਨਿਤ੍ਯ ਵੈਰਿਣਾ = ਗ੍ਯ੍ਾਨਿਨਹ ਪਦ ਸਾਧਨ ਵਿੱਚ ਲੱਗੇ ਹੋਏ ਵਿਵੇਕਸ਼ੀਲ ਸਾਧਕਾਂ ਦੇ ਵਾਸਤੇ ਆਇਆ ਹੈ। ਵਿਵੇਕਸ਼ੀਲ ਸਾਧਕ ਹੀ ਕਾਮ ਰੂਪ ਵੈਰੀ ਦੀ ਪਹਿਚਾਣ ਕਰ ਸਕਦਾ ਹੈ। ਤੇ ਉਸ ਦਾ ਨਾਸ਼ ਕਰਦਾ ਹੈ। ਇਸ ਨੂੰ ਸੁੱਖਦਾਈ ਸਮਝਣਾ ਗ਼ਲਤ ਹੈ। ਭਗਵਾਨ ਦਾ ਕਹਿਣਾ ਹੈ ਕਿ ਕਾਮ, ਵਿਵੇਕਸ਼ੀਲ ਸਾਧਕ ਦਾ ਨਿਤ੍ਯ ਵੈਰੀ ਹੈ। ਕਾਮਨਾ ਦੀ ਉਤਪਤੀ ਦੇ ਨਾਲ ਹੀ ਵਿਵੇਕਸ਼ੀਲ ਸਾਧਕ ਦੇ ਮਨ ਵਿੱਚ ਵਿਚਾਰ ਆਉਂਦਾ ਹੈ ਕਿ ਜਦੋਂ ਵੀ ਕੋਈ ਨਾ ਕੋਈ ਆਫ਼ਤ ਆਵੇਗੀ ਤਾਂ ਕਾਮਨਾ ਉਸ ਦਾ ਕਾਰਨ ਹੋਵੇਗੀ। ਕਾਮਨਾ ਵਿੱਚ ਸੰਸਾਰ ਦਾ ਮਹੱਤਵ ਤੇ ਆਸਰਾ ਰਹਿੰਦਾ ਹੈ, ਜੋ ਪਰਮਾਰਥ ਮਾਰਗ ਦਾ ਵਾਧਕ ਹੈ। ਵਿਵੇਕਸ਼ੀਲ ਸਾਧਕ ਨੂੰ ਮੁੱਢ ਤੋਂ ਕਾਮਨਾ ਚੁਭਦੀ ਹੈ। ਦੁੱਖ ਦੇਣ ਵਾਲੀ ਲੱਗਦੀ ਹੈ। ਕਾਮਨਾ ਨਾ ਹੋਵੇ ਤਾਂ ਭੋਗ ਪਦਾਰਥ ਸੁੱਖਦਾਇਕ ਨਹੀਂ ਲੱਗਦੇ। ਇਹੋ ਕਾਮਨਾ ਅਗਿਆਨੀਆਂ ਲਈ ਵੈਰੀ ਹੈ। ੦ ਆਵ੍ਰਤੰਮ੍ ਗ੍ਯ੍ਾਨਮ੍ - ਏਥੇ ਗ੍ਯ੍ਾਨਮ੍ ਪਦ ਸਾਧਨ ਵਿੱਚ ਲੱਗੇ ਹੋਏ ਵਿਵੇਕਸ਼ੀਲ ਸਾਧਕ ਲਈ ਆਇਆ ਹੈ। ਵਿਵੇਕਸ਼ੀਲ ਸਾਧਕ ਹੀ ਕਾਮ ਰੂਪ ਵੈਰੀ ਨੂੰ ਪਹਿਚਾਣਦਾ ਹੈ ਤੇ ਉਸਦਾ ਨਾਸ਼ ਵੀ ਕਰਦਾ ਹੈ। ਇਹੋ ਕਾਮ ਉਨ੍ਹਾਂ ਦਾ ਵੈਰੀ ਹੈ। ੦ ਵਿਵੇਕ ਪਰਿਣਾਮ ਮਾਤਰ ਹੈ। ਪਸ਼ੂ ਪੰਛੀ ਆਦਿ ਮਨੁੱਖ ਯੂਨੀਆਂ ਵਿੱਚ ਇਹ ਵਿਵੇਕ ਵਿਕਸਤ ਨਹੀਂ ਹੰਦਾ ਤੇ ਜੀਵਨ ਨਿਰਵਾਹਿਤ ਸੀਮਤ ਰਹਿੰਦਾ ਹੈ। ਪਰ ਮਨੁੱਖ ਵਿੱਚ ਜੇ ਕਾਮਨਾ ਨਾ ਹੋਵੇ ਤਾਂ ਇਹ ਵਿਵੇਕ ਵਿਕਸਤ ਹੋ ਸਕਦਾ ਹੈ। ਕਾਮਨਾ ਦੇ ਕਾਰਨ ਹੀ ਮਨੁੱਖੀ ਵਿਵੇਕ ਢਕਿਆ ਰਹਿੰਦਾ ਹੈ, ਜਿਸ ਕਾਰਨ ਪ੍ਰਭੂ ਪ੍ਰਾਪਤੀ ਦਾ ਲਕਸ਼ ਦੂਰ ਹੋ ਜਾਂਦਾ ਹੈ। ਜਦੋਂ ਕੋਈ ਸਾਡੇ ਪ੍ਰਤਿ ਝੂਠ ਬੋਲੇ ਤਾਂ ਭੈੜਾ ਲਗਦਾ ਹੈ ਜੇ ਸੱਚ ਬੋਲੇ ਤਾਂ ਚੰਗਾ ਲੱਗਦਾ ਹੈ, ਇਸ ਦਾ ਅਰਥ ਇਹ ਹੋਇਆ ਕਿ ਚੰਗੇ ਬੁਰੇ, ਸਦਗੁਣ ਦੁਰਗੁਣ ਕਰਤੱਵ ਅਕਰਤੱਵ ਆਦਿ ਦਾ ਗਿਆਨ ਅਰਥਾਤ ਵਿਵੇਕ ਸਾਰਿਆਂ ਮਨੁੱਖਾਂ ਵਿੱਚ ਹੁੰਦਾ ਹੈ ਪਰ ਅਜਿਹਾ ਹੋਣ ਨਾਲ ਵੀ ਉਹ ਝੂਠ ਤੇ ਅਪ੍ਰਿਯਾ ਬੋਲਦਾ ਹੈ। ਆਪਣੇ ਕਰਤੱਵ ਦਾ ਪਾਲਣ ਨਹੀਂ ਕਰਦਾ। ਕਾਰਨ, ਉਸ ਦਾ ਵਿਵੇਕ, ਕਾਮਨਾ ਨਾਲ ਢਕਿਆ ਜਾਂਦਾ ਹੈ। ਕਾਮਨਾ ਤਿਆਗ ਵਿੱਚ ਸੁੱਖ ਦਾ ਵਿਵੇਕ ਫਿਰ ਕੰਮ ਨਹੀਂ ਕਰਦਾ। ਕਿ ਕਾਮਨਾ ਦੇ ਭੋਗ ਦੀ ਥਾਂ ਸੱਚ ਤਾਂ ਇਹ ਹੈ ਕਾਮਨਾ ਦੇ ਤਿਆਗ ਵਿੱਚ ਹੀ ਸੁੱਖ ਹੈ। ਮਨੁੱਖ ਦੁੱਖਾਂ ਤੋਂ ਤਾਂ ਬਚਣਾ ਚਾਹੁੰਦਾ ਹੈ ਪਰ ਦੁੱਖਾਂ ਦਾ ਕਾਰਨ ਕਾਮ ਨਹੀਂ ਛੱਡਦਾ।

**ਵਿਆਖਿਆ :-** ਹਵਸ, ਕਾਮ ਇੱਛਾ ਭੋਗ ਦੀ ਅੱਗ ਜਦ ਪਰਚੰਡ ਹੁੰਦੀ ਹੈ ਤਾਂ ਵਿਅਕਤੀ ਦੀ ਬੁੱਧੀ ਸੋਚ ਸਮਝ ਇਸ ਅੱਗ ਵਿੱਚ ਸੜ ਜਾਂਦੀ ਹੈ। ਕਾਮ ਦੀ ਅੱਗ ਨੂੰ ਠੰਡਾ ਕਰਨ ਲਈ ਸਹੀ ਗਿਆਨ ਸਮਝ ਤਸੱਲੀ ਧੀਰਜ ਆਤਮ ਵਿਸ਼ਵਾਸ ਹੀ ਕੰਮ ਆਉਂਦਾ ਹੈ। ਇਸ ਹੜ੍ਹ ਨੂੰ ਰੋਕਣਾ ਖ਼ਤਰਨਾਕ ਵੀ ਹੈ। ਏਸੇ ਤਰ੍ਹਾਂ ਲਾਲਚ ਭੌਤਿਕ ਵਸਤੂਆਂ ਦੀ ਪ੍ਰਾਪਤੀ ਦਾ ਹੋਵੇ ਜਾਂ ਇੱਛਾ/ਹਵਸ ਤ੍ਰਿਪਤੀ ਦਾ, ਅਤਿ ਖ਼ਤਰਨਾਕ ਹੈ। ਮਾਨਵੀ ਚਰਿੱਤਰ ਲਈ ਇੱਛਾਵਾਂ ਦੀ ਅੱਗ ਮਾਰੂ ਸਾਬਤ ਹੁੰਦੀ ਹੈ। ਅਗਿਆਨੀ ਇੱਛਾਵਾਂ ਦੀ ਕੈਦ ਵਿੱਚ ਫਸ ਜਾਂਦੇ ਹਨ, ਜਦ ਕਿ ਬੁੱਧੀਮਾਨ ਨਿਕਲਣ ਦਾ ਯਤਨ ਕਰਦੇ ਹਨ। ਇੱਛਾ ਭੋਗ ਦਾ ਕੋਈ ਅੰਤਰ ਨਹੀਂ। ਕਾਮ ਪੂਰਤੀ ਤੋਂ ਆਨੰਦ ਮਿਲਦਾ ਹੈ। ਏਸ ਆਨੰਦ ਲੈਣ ਦੀ ਇੱਛਾ ਕਦੇ ਵੀ ਸੰਤੁਸ਼ਟ ਨਹੀਂ ਹੁੰਦੀ। ਜਿਉਂ ਜਿਉਂ ਵਧੇਰੇ ਆਨੰਦ ਭੋਗਦੇ ਹਾਂ, ਕਾਮ ਇੱਛਾ ਹੋਰ ਭੜਕਦੀ ਹੈ। ਜਿਵੇਂ ਅੱਗ ਵਿੱਚ ਸੁੱਕਾ ਬਾਲਣ ਪਾਉਣ ਉਪਰੰਤ ਅੱਗ ਹੋਰ ਤੇਜ਼ ਹੋ ਜਾਂਦੀ ਹੈ। ਭੌਤਿਕ ਜਗਤ ਨੂੰ ਕਾਮ ਦੀ ਹੱਥਕੜੀ ਕਿਹਾ ਗਿਆ ਹੈ। ਜੋ ਜੀਵ ਪ੍ਰਭੂਤਵ ਮਰਯਾਦਾ ਦੀ ਭੰਗਣਾ ਕਰਕੇ ਇੱਛਾ ਭੋਗ ਦੀ ਹਵਸ ਵਧੇਰੇ ਭੋਗਦਾ ਹੈ, ਉਸ ਨੂੰ ਕਾਮ ਦੀ ਹੱਥਕੜੀ ਵਿੱਚ ਜਕੜਿਆ ਜਾਂਦਾ ਹੈ। ਗਿਆਨ, ਕਰਮ, ਯੋਗ, ਰਾਹੀਂ ਬੁੱਧੀ ਨਿਰਮਲ ਹੁੰਦੀ ਹੈ।



**3.40 ਸ਼ਲੋਕ :**

*इन्द्रियाणि मनः बुध्-तिः, असय अधि-सथा-नम् उच्यते। एतेः वि-मोहयति एषः, ज्ञानम् आ-वृत्य देहिनम्॥*

***ਇੰਦ੍ਰਿਯਾਣਿ ਮਨਹ ਬੁੱਧ੍ ਤਿਹ, ਅਸ੍ਯ ਅਧਿ ਸ੍ਥਾ ਨਮ੍ ਓਚ੍ਯਤੇ।***
***ਏਤੈਹ ਵਿਮੋਹ ਯਤਿ ਇਸ਼ਹ, ਗ੍ਯ੍ਾਨਮ੍ ਆਵ੍ਰਤ੍ਯ ਦੇਹਿਨਮ੍॥***

**੦ ਸ਼ਬਦ ਅਰਥ :-** ਇੰਦ੍ਰਿਯਾਣਿ : ਇੰਦ੍ਰੀਆਂ, ਬੁੱਧ ਗਿਆਨ, ਚੇਤਨਾ। ਮਨਹ : ਮਨ। ਬੁੱਧ੍ ਤਿਹ : ਬੁੱਧੀਮਾਨ। ਆਸ੍ਯ : ਇਸ ਦਾ। ਆਧਿ ਸ੍ਥਾਨਮ੍ : ਸਥਾਨ, ਤੱਕੀਆ, ਸੀਟ। ਉਚ੍ਯਤੇ : ਕਿਹਾ ਜਾਂਦਾ ਹੈ, ਪੁਕਾਰਿਆ ਜਾਂਦਾ ਹੈ। ਏਤੈਹ : ਇਨ੍ਹਾਂ ਤੋਂ। ਵਿਮੋਹਯਤਿ : ਭਰਮਾਉਣਾ, ਧੋਖਾ ਦੇਣਾ, ਛਲਣਾ। ਇਸ਼ਹ : ਇਸ ਦਾ। ਗ੍ਯ੍ਾਨਮ੍ : ਗਿਆਨ, ਬੁੱਧੀ। ਆਵ੍ਰਤ੍ਯ : ਢਕਿਆ ਹੋਣਾ। ਦੇਹਿਨਮ੍ : ਸਰੀਰ ਰੂਪ ਵਿੱਚ।

**੦ ਸ਼ਲੋਕਾਰਥ :-** ਇੰਦ੍ਰੀਆਂ ਮਨ ਅਤੇ ਬੁੱਧੀ ਇਸ ਕਾਮ ਇੱਛਾ ਦਾ ਬੈਠਣ ਸਥਾਨ ਹੈ। ਇਨ੍ਹਾਂ ਰਾਹੀਂ ਗਿਆਨ ਨੂੰ ਭਰਮਾ ਕੇ ਧੋਖਾ ਦੇ ਕੇ ਹੀ ਕਾਮ ਜੀਵ ਨੂੰ ਮੋਹਤ ਕਰ ਦਿੰਦਾ ਹੈ।

**ਪਦ-ਅਰਥ-ਵਿਸਥਾਰ :-** ੦ ਇੰਦ੍ਰਿਯਾਣਿ ਮਨਹ ਬੁੱਧ੍ ਤਿਹ = ਕਾਮ ਦੇ ਦਰਸ਼ਨ ਪੰਜਾਂ ਥਾਵਾਂ 'ਤੇ ਹੁੰਦੇ ਹਨ। 1. ਪਦਾਰਥਾਂ ਵਿੱਚ (ਗੀਤਾ 3.34) 2. ਇੰਦ੍ਰੀਆਂ ਵਿੱਚ 3. ਮਨ ਵਿੱਚ 4. ਬੁੱਧੀ ਵਿੱਚ ਤੇ 5. ਅਹ੍ਮ ਵਿੱਚ। (ਗੀਤਾ 2.51) ਸਾਰੀਆਂ ਕ੍ਰਿਆਿਵਾਂ ਸਰੀਰ ਇੰਦ੍ਰੀਆਂ ਮਨ ਤੇ ਬੁੱਧੀ ਵਿੱਚ ਹੁੰਦੀਆਂ ਹਨ। ਇਹ ਚਾਰੇ ਕਰਮ ਕਰਨ ਦੇ ਸਾਧਨ ਹਨ। ਜੇ ਇਨ੍ਹਾਂ ਵਿੱਚ ਕਾਮ ਰਹਿੰਦਾ ਹੈ ਤਾਂ ਉਹ ਪਰਮਾਰਥਿਕ ਕਰਮ ਨਹੀਂ ਹੋਣ ਦਿੰਦਾ। ਇਸ ਲਈ ਕਰਮ ਯੋਗੀ ਨਿਸ਼ਕਾਮ ਨਿਰਮਮ ਤੇ ਅਨਾਸਤਕ ਹੋ ਕੇ ਸਰੀਰ ਇੰਦ੍ਰੀਆਂ ਮਨ ਤੇ ਬੁੱਧੀ ਰਾਹੀਂ ਅੰਤਹਕਰਣ ਦੀ ਸ਼ੁੱਧੀ ਵਾਸਤੇ ਕਰਮ ਕਰਦਾ ਹੈ। (5.11) ਅਸਲ ਵਿੱਚ ਕਾਮ ਅਹਮ੍ ਵਿੱਚ ਵੀ ਰਹਿੰਦਾ ਹੈ। ਅਹਮ੍ = ਮੈਂ ਪਨ ਕੇਵਲ ਮੰਨਿਆ ਹੋਇਆ ਹੈ। ਮਾਨਤਾ ਤੋਂ ਬਿਨਾਂ ਇਸ ਦਾ ਹੋਰ ਦੂਜਾ ਕੋਈ ਪ੍ਰਮਾਣ ਨਹੀਂ ਹੈ। ਅਹਮ੍ ਵਿੱਚ ਕਾਮਨਾ ਰਹਿੰਦੀ ਹੈ। ਕਾਮਨਾ ਹੀ ਪਾਪ ਦਾ ਮੂਲ ਹੈ। ਅਹਮ੍ ਵਿੱਚ ਨਵੀਂ ਨਵੀਂ ਕਾਮਨਾ ਪੈਦਾ ਹੁੰਦੀ ਹੈ ਜੋ ਪਾਪ ਕਰਨ ਕਰਵਾਉਣ ਦਾ ਸਾਧਨ ਬਣਦੀ ਹੈ। ੦ ਜਾਗ੍ਰਿਤ ਕਾਮਨਾ ਹੀ ਇੱਕ ਮਾਤ੍ਰ ਬੰਧਨ ਹੈ। ਹੋਰ ਕੋਈ ਬੰਧਨ ਨਹੀਂ। ਜੋ ਕਾਮਨਾ ਦੇ ਬੰਧਨ ਤੋਂ ਛੁੱਟ ਜਾਂਦਾ ਹੈ ਉਹ ਬ੍ਰਹਮ-ਭਾਵ ਪ੍ਰਾਪਤ ਕਰ ਲੈਂਦਾ ਹੈ। ੦ ਏਤੈਹ ਵਿਮੋਹਯਤਿ ਇਸ਼ਹ - ਗ੍ਯਾਨਮ੍ ਆ ਵ੍ਰਤਯ ਦੇਹਿਨਮ੍ - ੦ ਕਾਮ ਦੇ ਕਾਰਨ ਮਨੁੱਖ ਨੂੰ ਜੋ ਕਰਨਾ ਚਾਹੀਦਾ ਹੈ, ਉਹ ਕਰਦਾ ਨਹੀਂ। ਜੋ ਨਹੀਂ ਕਰਨਾ ਚਾਹੀਦਾ, ਉਹ ਕਰਦਾ ਹੈ। ਇਸ ਤਰ੍ਹਾਂ ਕਾਮਨਾ ਦੇਹ ਅਭਿਮਾਨੀ ਪੁਰਸ਼ਾਂ ਨੂੰ ਮੋਹਿਤ ਕਰ ਲੈਂਦੀ ਹੈ। 2.62 ਸ਼ਲੋਕ ਵਿਚ ਭਗਵਾਨ ਕਹਿੰਦੇ ਹਨ ਕਿ ਕਾਮ ਤੋਂ ਕ੍ਰੋਧ ਉਤਪਨ ਹੁੰਦਾ ਹੈ। ਕ੍ਰੋਧ ਤੋਂ ਸੰਮੋਹ ਪੈਦਾ ਹੁੰਦਾ ਹੈ। ਕਾਮ ਵਿੱਚ ਰੁਕਾਵਟ ਪੈਣ ਨਾਲ ਕ੍ਰੋਧ ਭਟਕਦਾ ਹੈ। ਜੇ ਵਾਧਾ ਨਾ ਪੁੱਜੇ ਤਾਂ ਹੋਰ ਕਾਮ ਅਭਿਲਾਸ਼ਾ ਦੇ ਰੂਪ ਵਿੱਚ ਲੋਭ ਦੀ ਉਤਪਤੀ ਹੁੰਦੀ ਹੈ। ਕਾਮਨ ਰਜੋਗੁਣ ਕੰਮ ਹੈ ਤੇ ਮੋਹ ਤਮੋ ਗੁਣ ਕੰਮ ਹੈ। ਇਹ ਦੋਵੇਂ ਨੇੜੇ ਨੇੜੇ ਹੀ ਰਹਿੰਦੇ ਹਨ। ਤਮੋਗੁਣ ਰਜੋਗੁਣ ਤੇ ਸਾਤਵ ਗੁੰਣ ਤਿੰਨਾਂ ਵਿੱਚ ਆਪਸੀ ੦ 10.100 ਅੰਕਾਂ ਜਿੰਨਾ ਫਾਸਲਾ ਹੈ। ਸੱਚ ਤਾਂ ਇਹ ਹੈ ਕਿ ਕਾਮ ਕ੍ਰੋਧ ਲੋਭ ਮੋਹ ਹੰਕਾਰ ਸਭ ਦੇ ਨੇੜੇ ਨੇੜੇ ਹੀ ਰਹਿੰਦੇ ਹਨ। ੦ ਜਦੋਂ ਕਾਮਨਾ ਉਪਜਦੀ ਹੈ ਤਾਂ ਮਨੁੱਖ ਪਹਿਲਾਂ ਇੰਦ੍ਰੀਆਂ ਨਾਲ ਭੋਗ ਭੋਗਣ ਦੀ ਕਾਮਨਾ ਕਰਦਾ ਹੈ। ਪਹਿਲਾਂ ਤਾਂ ਭੋਗ ਪਦਾਰਥ ਮਿਲਦੇ ਨਹੀਂ, ਜੇ ਮਿਲ ਵੀ ਜਾਵਣ ਤਾਂ ਟਿਕਦੇ ਨਹੀਂ। ਮਨ ਭਟਕਦਾ ਹੈ, ਤਨ ਬੇਚੈਨ ਹੁੰਦਾ ਹੈ। ਤਰ੍ਹਾਂ ਤਰ੍ਹਾਂ ਦੇ ਢੰਗ ਲੱਭਦਾ ਹੈ ਕਿ ਕਾਮ ਭੋਗ ਭੋਗਿਆ ਜਾਵੇ। ੦ ਦੇਹਿਨਮ੍ ਵਿਮੋਹਯਤਿ ਪਦ ਦਾ ਅਰਥ ਹੈ ਕਿ ਸਰੀਰ ਅੰਦਰ ਮੈਂ ਤੇ ਮੇਰਾ ਮੰਨਣ ਵਾਲਾ ਹੀ ਦੇਹ ਅਭਿਮਾਨੀ ਹੁੰਦਾ ਹੈ। ਭਗਵਾਨ ਦੇ ਕਥਨ ਅਨੁਸਾਰ ਦੇਹ ਤੇ ਦੇਹੀ, ਸਰੀਰ ਤੇ ਸਰੀਰੀ ਅਲੱਗ ਅਲੱਗ ਹਨ। (ਗੀਤਾ 2-11 ਤੋਂ 30)। ਇਹ ਸਾਰਿਆਂ ਦਾ ਅਨੁਭਵ ਹੈ। ਇਹ ਕਾਮ ਗਿਆਨ ਨੂੰ ਢਕ ਕੇ ਦੇਹ ਅਭਿਮਾਨੀ ਨੂੰ ਬੰਨ੍ਹ ਲੈਂਦਾ ਹੈ, ਦੇਹੀ ਨੂੰ ਨਹੀਂ। ਜਿਸ ਦਾ ਦੇਹ ਨਾਲ ਸੰਬੰਧ ਨਹੀਂ, ਜੋ ਨਹੀਂ ਮੰਨਦਾ, ਉਸ ਨੂੰ ਨਹੀਂ ਬੰਨ੍ਹ ਸਕਦਾ।

**ਵਿਆਖਿਆ :-** ਜੀਵ ਦਾ ਮਨ ਇੱਕ ਕਿਲੇ ਸਮਾਨ ਹੈ ਜਿਸ ਉੱਪਰ ਕਾਮ ਇੱਛਾਵਾਂ ਹਰ ਸਮੇਂ ਹਮਲਾ ਕਰਦੀਆਂ ਰਹਿੰਦੀਆਂ ਹਨ। ਕਾਮ ਇੱਛਾਵਾਂ, ਮਨ ਬੁੱਧੀ ਅਤੇ ਹੋਰ ਇੰਦ੍ਰੀਆਂ ਨੂੰ ਧੋਖੇ ਨਾਲ ਮੋਹ ਕੇ, ਕੈਦੀ ਬਣਾ ਲੈਂਦੀਆਂ ਹਨ। ਖੁਸ਼ੀ ਮਿਲਣ ਕਾਰਨ ਹਵਸ ਤੇਜ਼ ਹੁੰਦੀ ਹੈ। ਮਨ ਦੀ ਅੰਤ੍ਰੀਵ ਸੋਚਣ ਸਮਝਣ ਦੀ ਕ੍ਰਿਆ ਮੰਦ ਹੋ ਜਾਂਦੀ ਹੈ। ਬੁੱਧੀ-ਮਾਨ, ਵੀ ਅਸ਼ਲੀਲ ਗੱਲਾਂ ਕਰਨ ਲੱਗਦਾ ਹੈ। ਪ੍ਰਭੁਤਵ ਵੱਲੋਂ ਮਨ ਅਵੇਸਲਾ ਹੋ ਜਾਂਦਾ ਹੈ। ਸ਼੍ਰੀ ਰਾਮ ਕ੍ਰਿਸ਼ਨ ਦੇ ਕਥਨ ਅਨੁਸਾਰ, 'ਜੋ ਮਨ, ਇੰਦ੍ਰਿਆਵੀ ਇੱਛਾਵਾਂ ਦੇ ਪਿੱਛੇ ਲੱਗ ਕੇ ਭਟਕਦਾ ਹੈ, ਉਹ ਇੰਜ ਹੈ ਜਿਵੇਂ ਇੱਕ ਪਵਿੱਤਰ ਨਿਰਮਲ ਵਿਅਕਤੀ ਗੁੰਡਿਆਂ ਦੇ ਵਿਚਕਾਰ ਰਹਿ ਰਿਹਾ ਹੋਵੇ ਅਤੇ ਜਿਵੇਂ ਇੱਕ ਅਮੀਰ ਆਦਮੀ ਗੰਦੀ ਬਸਤੀ ਵਿੱਚ ਰਹਿੰਦਾ ਹੋਵੇ। ਕਾਮ ਦੁਸ਼ਮਨ ਹੈ, ਜਿਸ ਨੇ ਸਰੀਰ ਦੇ ਮਹੱਤਵਪੂਰਣ ਭਾਗਾਂ ਉੱਪਰ ਆਪਣਾ ਕਬਜ਼ਾ ਜਮਾ ਲਿਆ ਹੈ। ਮਨ ਸਾਡੇ ਸਰੀਰ ਦਾ ਮਹੱਤਵਪੂਰਣ ਹਿੱਸਾ ਹੈ। ਇੱਥੇ ਹੀ ਸਾਡੇ ਵਿਚਾਰ, ਸਾਡੀ ਰੀਝ ਪੂਰਤੀ, ਸਾਡੀ ਖੁਸ਼ੀ ਅਤੇ ਸੰਤੁਸ਼ਟੀ ਪੂਰਣ ਹੁੰਦੀ ਹੈ। ਏਥੇ ਹੀ ਕਾਮ ਬਿਰਾਜਦਾ ਹੈ। ਗਿਆਨ ਅਤੇ ਆਤਮਾ ਦੀ ਰੂਹ (ਭਾਵਨਾ) ਨੇੜੇ ਨੇੜੇ ਹਨ। ਜੇ ਗਿਆਨ ਮਲੀਨ ਹੋ ਜਾਵੇ ਤਾਂ ਉਸ ਦਾ ਆਤਮਾ ਉੱਪਰ ਚੰਗਾ ਪ੍ਰਭਾਵ ਨਹੀਂ ਪੈਂਦਾ। ਗਿਆਨ ਆਤਮਾ ਦੀ ਸ਼ੁੱਧੀ ਲਈ, ਕਾਮ ਇੱਛਾ ਮਰਯਾਦਾ ਯੁਕਤ ਹੋਣੀ ਜ਼ਰੂਰੀ ਹੈ। ਕਾਮ ਤੋਂ ਛੁਟਕਾਰਾ ਪਾਉਣ ਦੀ ਥਾਂ ਉਸ ਨੂੰ ਸਾਰਥਕ ਮਰਯਾਦਾ ਯੁਕਤ ਬਣਾ ਕੇ ਸ਼ਕਤੀਸ਼ਾਲੀ ਹਥਿਆਰ ਵਾਂਗ ਸਦਾ ਹੀ ਵਰਤਣਾ ਚਾਹੀਦਾ ਹੈ।



**3.41 ਸ਼ਲੋਕ :**

*तस्मात् त्वम् इन्द्रियाणि आदौ, नि-यम्-य भरत-ऋषभ। पाप्मानम् प्र-जहि हि एनम्, ज्ञान-विज्ञान-नाशनम्॥*

***ਤਸ੍ਮਾਤ੍ ਤ੍ਵਮ੍ ਇੰਦ੍ਰਿਯਾਣਿ ਆਦੌ, ਨਿਯਮ੍ਯ ਭਰਤ ਰ੍ਸ਼ਭ।***

***ਪਾਪ੍ ਮਾਨਮ੍ ਪ੍ਰਜਹਿ ਹਿ ਏਨਮ੍ ਗ੍ਯ੍ਾਨਵਿ-ਗ੍ਯਾਨ ਨਾਸ਼ਨਮ੍॥***

**੦ ਸ਼ਬਦ ਅਰਥ :-** ੦ ਤਸ੍ਮਾਤ੍ : ਇਸ ਲਈ। ਤਵਮ੍ : ਤੂ। ਇੰਦ੍ਰਿਯਾਣਿ : ਗਿਆਨ ਇੰਦ੍ਰੀਆਂ। ਆਦੌ : ਆਰੰਭ ਵਿੱਚ। ਨਿਯਮ੍ਯ : ਨਿਯੰਤਰਣ ਵਿੱਚ। ਭਰਤ ਰ੍ਸ਼ਭ : ਹੇ ਸ੍ਰੇਸ਼ਠ ਭਾਰਤੀ। ਪਾਪ੍ਮਾਨਮ੍ : ਪਾਪ ਨਾਲ ਭਰਪੂਰ। ਪ੍ਰਜਹਿ : ਮਾਰਨਾ। ਹਿ : ਸੱਚਮੁੱਚ। ਏਨਮ੍ : ਇਹ। ਗ੍ਯ੍ਾਨ ਵਿਗ੍ਯ੍ਾਨ ਨਾਸ਼ਨਮ੍ : ਸੋਚ ਸਮਝ ਗਿਆਨ ਤੇ ਹੋਸ਼ ਨੂੰ ਤਬਾਹ ਕਰਨ ਵਾਲਾ।

**੦ ਸ਼ਲੋਕਾਰਥ :-** ਇਸ ਲਈ, ਹੇ ਸ੍ਰੇਸ਼ਠ ਭਾਰਤੀ! ਤੂੰ ਪਹਿਲਾਂ ਇੰਦ੍ਰੀਆਂ ਉੱਪਰ ਨਿਯੰਤਰਣ ਕਰ, ਫਿਰ ਇਸ ਗਿਆਨ ਤੇ ਵਿਗਿਆਨ ਦਾ ਨਾਸ਼ ਕਰਨ ਵਾਲੀ ਪਾਪ ਰੂਪੀ ਕਾਮ ਸ਼ਕਤੀ ਦਾ ਪ੍ਰਤਿ ਤਿਆਗ ਕਰ।

**ਪਦ-ਅਰਥ-ਵਿਸਥਾਰ :-** ੦ ਤਸਮਾਤ੍ ਤਵਮ੍ ਇੰਦ੍ਰਿਯਾਣਿ ਆਦੌਂ, ਨਿਯਮ੍ਯ ਭਰਤ ਰ੍ਸ਼ਭ = ਇੰਦਰੀਆਂ ਨੂੰ ਭੋਗ ਬੁੱਧੀ ਵਿੱਚ ਨਾ ਪੈਣ ਦੇਣਾ, ਪਰ ਸਾਧਨ ਬੁੱਧੀ ਵਿੱਚ ਪਾਉਣਾ। ਉਨ੍ਹਾਂ ਨੂੰ ਵੱਸ ਕਰਨਾ ਹੈ। ਰਾਗ ਪੂਰਵਕ ਪ੍ਰਵਿਰਤੀ ਤੇ ਦੋਸ਼ ਪੂਰਵਕ ਨਿਵ੍ਰਿਤੀ ਹੋਣ ਨਾਲ ਰਾਗ ਦੋਸ਼ ਪੁਸ਼ਟ ਹੋ ਜਾਂਦੇ ਹਨ, ਨਾ ਚਾਹੁੰਦੇ ਹੋਏ ਵੀ ਮਨੁੱਖ ਨੂੰ ਪਤਨ ਵੱਲ ਲੈ ਜਾਂਦੇ ਹਨ। ਕਰਤੱਵ ਤੇ ਅਕਰਤੱਵ ਦੇ ਅੰਤਰ ਨੂੰ ਸਮਝਣ ਲਈ ਸ਼ਾਸਤਰ ਦੀ ਸਹਾਇਤਾ ਜ਼ਰੂਰੀ ਹੈ। (16.24) ਸ਼ਾਸਤਰ ਅਨੁਸਾਰ ਕਰਤੱਵ ਕਰਨਾ ਤੇ ਅਕਰਤੱਵ ਦਾ ਤਿਆਗ ਜ਼ਰੂਰੀ ਹੈ। ਕਾਮ ਨੂੰ ਮਾਰਨ ਲਈ ਇੰਦ੍ਰੀਆਂ ਦਾ ਵੱਸ ਕਰਨਾ ਜ਼ਰੂਰੀ ਹੈ। ਤੱਤਵ ਅਨੁਭਵ ਤੋਂ ਬਿਨਾਂ ਕਾਮ ਦਾ ਨਸ਼ਟ ਅਸੰਭਵ ਹੈ। ਕਾਮ ਨਸ਼ਟ ਦਾ ਭਾਵ ਕਾਮ ਦੀ ਉਪਯੋਗਤਾ ਸੁਵਰਤੋਂ ਤੇ ਬੁੱਧੀ ਅਨੁਸਾਰ ਪੂਰਤੀ ਹੈ। ਕਾਮ ਦਾ ਨਾਸ਼ ਤਾਂ ਹੁੰਦਾ ਹੀ ਨਹੀਂ। ਇੰਦਰੀਆਂ ਨੂੰ ਵੱਸ ਕਰਕੇ ਨਿਸ਼ਕਾਮ ਭਾਵ ਪੂਰਵਕ, ਕਰਤੱਵ ਕਰਮ ਕਰਨਾ ਹੀ ਕਲਿਆਣ ਦਾ ਮਾਰਗ ਹੈ। ੦ ਏਨਮ੍ ਗ੍ਯ੍ਾਨ ਵਿ ਗ੍ਯ੍ਾਨ ਨਾਸ਼ਨਮ੍ = ਗ੍ਯ੍ਾਨ ਪਦ ਦਾ ਅਰਥ ਏਥੇ ਸ਼ਾਸਤਰਾਂ ਦਾ ਗਿਆਨ ਹੈ। ਏਥੇ ਗਿਆਨ ਦਾ ਅਰਥ ਵਿਵੇਕ ਤੋਂ ਹੈ। ਵਿਗ੍ਯ੍ਾਨ ਵਿਗਿਆਨ ਪਦ ਦਾ ਅਰਥ ਵਿਸ਼ੇਸ਼ ਗਿਆਨ = ਤੱਤਵ ਗਿਆਨ = ਅਨੁਭਵ ਗਿਆਨ = ਅਸਲੀ ਗਿਆਨ ਜਾਂ ਬੋਧ ਹੈ। ੦ ਵਿਵੇਕ ਤੇ ਤੱਤਵ ਗਿਆਨ - ਦੋਵੇਂ ਹੀ ਸ੍ਵਤਹ ਸਿੱਧ ਹਨ। ਤੱਤਵ ਗਿਆਨ ਦਾ ਅਨੁਭਵ ਤਾਂ ਸਾਰਿਆਂ ਨੂੰ ਨਹੀਂ ਹੁੰਦਾ ਪਰ ਵਿਵੇਕ ਦਾ ਅਨੁਭਵ ਸਾਰਿਆਂ ਨੂੰ ਹੁੰਦਾ ਹੈ। ਅਰਜਨ ਦੇ ਪ੍ਰਸ਼ਨ 'ਮਨੁੱਖ ਨਾ ਚਾਹੁੰਦਾ ਹੋਇਆ ਵੀ ਪਾਪ ਕਿਉਂ ਕਰਦਾ ਹੈ ?' ਦੇ ਉੱਤਰ ਵਿੱਚ ਇਹੋ ਸਿੱਧ ਹੁੰਦਾ ਹੈ ਕਿ ਮਨੁੱਖ ਵਿੱਚ ਵਿਵੇਕ ਹੈ। ਇਸ ਵਿਵੇਕ ਨਾਲ ਉਹ ਪਾਪ

ਤੇ ਪੁੰਨ ਦੋਵਾਂ ਨੂੰ ਜਾਣਦਾ ਹੈ। ਪਾਪ ਨਹੀਂ ਕਰਨਾ ਚਾਹੁੰਦਾ। ਪਾਪ ਨਾ ਕਰਨ ਦੀ ਇੱਛਾ ਵਿਵੇਕ ਤੋਂ ਬਿਨਾਂ ਨਹੀਂ ਹੋ ਸਕਦੀ, ਪਰ ਇਹ ਕਾਮ ਕਿਉਂਕਿ ਵਿਵੇਕ ਨੂੰ ਢਕ ਲੈਂਦਾ ਹੈ, ਇਸ ਲਈ ਮਨੁੱਖ ਨਾ ਚਾਹੁੰਦਾ ਹੋਇਆ ਵੀ ਪਾਪ ਕਰਦਾ ਹੈ। ਜਿਸ ਮਨੁੱਖ ਵਿਚ ਵਿਵੇਕ ਜਾਗ੍ਰਿਤ ਹੈ, ਉਸ ਨੂੰ ਭਵਿੱਖ ਦੀ ਅਥਵਾ ਪਰਿਣਾਮ ਦੀ ਜਾਣਕਾਰੀ ਹੁੰਦੀ ਹੈ। ਪਾਪ ਉਹ ਕੰਮ ਹੈ, ਜਦੋਂ ਪਰਿਣਾਮ ਵੱਲ ਦ੍ਰਿਸ਼ਟੀ ਨਾ ਕਰਕੇ ਕੋਈ ਕੰਮ ਕੀਤਾ ਜਾਵੇ। ੦ ਕਾਮ ਨੂੰ ਗਿਆਨ ਤੇ ਵਿਗਿਆਨ ਦਾ ਨਾਸ਼ ਕਰਨ ਵਾਲੀ ਸ਼ਕਤੀ ਦੱਸਿਆ ਹੈ। ਨਾਸ਼ ਸ਼ਬਦ ਦਾ ਅਰਥ ਇਹ ਹੈ ਕਿ ਗਿਆਨ ਤੇ ਵਿਗਿਆਨ ਕਦੇ ਨਾਸ਼ ਨਹੀਂ ਹੁੰਦੇ, ਉਨ੍ਹਾਂ ਨੂੰ ਕਾਮ ਢੱਕ ਲੈਂਦਾ ਹੈ। ਜਿਵੇਂ ਸੂਰਜ ਅੱਗੇ ਥੋੜ੍ਹੇ ਸਮੇਂ ਲਈ ਬੱਦਲ ਆ ਜਾਂਦੇ ਹਨ ਤੇ ਰੌਸ਼ਨੀ ਮੱਧਮ ਹੋ ਜਾਂਦੀ ਹੈ। ਗਿਆਨ ਵਿਗਿਆਨ ਢਕੇ ਜਾਣ ਦੇ ਅਰਥ ਹਨ, ਬੁੱਧੀ ਢਕੀ ਜਾਂਦੀ ਹੈ। ੦ ਪਾਪ੍ ਮਾਨਮ੍ ਪ੍ਰਜਹਿ ਹਿ ਏਨਮ੍ - ਕਾਮਨਾ ਸਾਰੇ ਪਾਪਾਂ ਦੀ ਜੜ੍ਹ ਹੈ ਜਿਸ ਦੇ ਉਤਪੰਨ ਹੋਣ ਨਾਲ ਪਾਪ ਹੋਣ ਦੀ ਸੰਭਾਵਨਾ ਹੁੰਦੀ ਹੈ। ਕਾਮਨਾ ਮਨੁੱਖ ਦੇ ਵਿਵੇਕ ਨੂੰ ਅੰਨ੍ਹਾ ਬਣਾ ਦਿੰਦੀ ਹੈ। ਤਾਂ ਮਨੁੱਖ ਨੂੰ ਪਾਪ ਪੁੰਨ ਦਾ ਗਿਆਨ ਹੀ ਨਹੀਂ ਰਹਿੰਦਾ। ਕਾਮਨਾ ਕਾਰਨ ਨਾ ਗ੍ਰਹਿਸਤ ਜੀਵਨ, ਨਾ ਸਾਧੂ ਜੀਵਨ, ਸ਼ਾਂਤੀ ਪ੍ਰਾਪਤ ਕਰ ਸਕਦਾ ਹੈ, ਭਟਕਨਾ ਲੱਗਦੀ ਹੈ। ਭਗਵਾਨ ਇਸ ਕਾਮਨਾ ਦਾ ਨਾਸ਼ ਕਰਨ ਦੀ ਆਗਿਆ ਦਿੰਦੇ ਹਨ।

**ਵਿਆਖਿਆ :-** ਸਾਡਾ ਮਨ ਰੂਪੀ ਕਿਲ੍ਹਾ ਜੇ ਕਾਮ ਰੂਪੀ ਤੂਫ਼ਾਨ ਨਾਲ ਢਹਿ ਢੇਰੀ ਹੋ ਜਾਵੇ ਤਾਂ ਦੁਸ਼ਮਨ ਦੀ ਹਾਲਤ ਤਕੜੀ ਹੋ ਜਾਂਦੀ ਹੈ। ਹੋਰ ਮਾਰੂ ਸ਼ਕਤੀਆਂ ਸਾਡੇ ਮਨ ਰੂਪੀ ਕਿਲ੍ਹੇ ਉੱਪਰ ਕਬਜ਼ਾ ਕਰਨ ਲਈ ਅੱਗੇ ਆਉਂਦੀਆਂ ਹਨ। ਲੋੜ ਇਹੋ ਹੈ ਕਿ ਅਸੀਂ ਆਪਣੇ ਮਨ ਦੇ ਕਿਲ੍ਹੇ ਨੂੰ ਐਨਾ ਸ਼ਕਤੀਸ਼ਾਲੀ ਉਸਾਰੀਏ ਕਿ ਕਾਮ ਰੂਪੀ ਤੂਫਾਨ ਇਸ ਦਾ ਕੁੱਝ ਨਾ ਵਿਗਾੜ ਸਕੇ। ਜਿਸ ਨੇ ਇੱਛਾਵਾਂ ਨੂੰ ਨਿਯੰਤਰਣ ਕਰ ਲਿਆ ਹੈ ਉਹ ਜੀਵ ਨਾਇਕ ਪੁਰਸ਼ ਹੈ। ਕਾਮਨਾਵਾਂ ਮਾਰਨ ਦੀ ਲੋੜ ਨਹੀਂ, ਉਨ੍ਹਾਂ ਦੀ ਸੁਵਰਤੋਂ ਕਰਨੀ ਜ਼ਰੂਰੀ ਹੈ। ਮਾਇਆ ਇੱਛਾ ਹੀ ਹੈ ਜੋ ਜੀਵ ਦੇ ਅਧਿਆਤਮਕ ਵਿਕਾਸ ਨੂੰ ਰੋਕਦੀ ਹੈ।

✪ ✪ ✪

**3.42 ਸ਼ਲੋਕ :**

*इन्द्रियाणि पराणि आहु:, इन्द्रियेभ्य: परम् मन:। मनस: तु परा बुद्धि:, या: बुद्धे पर-त: तु स:॥*

***ਇੰਦ੍ਰਿਯਾਣਿ ਪਰਾਣਿ ਆਹੁਹ, ਇੰਦ੍ਰਿਯੇਭ੍ਯਹ ਪਰਮ੍ ਮਨਹ।***
***ਮਨਸਹ ਤੁ ਪਰਾ ਬੁਧ੍ਰਿਹ, ਯਹ ਬੁਧੇਹ ਪਰਤਹ ਤੁ ਸਹ॥***

**੦ ਸ਼ਬਦ ਅਰਥ :-** ਇੰਦ੍ਰਿਯਾਣਿ : ਗਿਆਨ, ਬੋਧ, ਇੰਦ੍ਰੀਆਂ। ਪਰਾਣਿ : ਚੰਗੇਰਾ। ਆਹੂਹ : ਉਹ ਕਹਿੰਦੇ ਹਨ। ਇੰਦ੍ਰਿਯੇਭ੍ਯਹ : ਇੰਦ੍ਰੀਆਂ ਤੋਂ ਪਰੇ ਜਾਂ ਵਧ ਮਨ ਤੋਂ ਪਰੇ। ਪਰਮ੍ : ਚੰਗੇਰਾ। ਮਨਹ : ਮਨ। ਮਨਸਹ : ਮਨ ਦੀ ਬਜਾਏ। ਤੁ : ਪਰੰਤੂ। ਪਰਾ : ਚੰਗੇਰਾ। ਬੁਧ੍ਰਿਹ : ਗਿਆਨ, ਬੁੱਧੀ। ਯਹ : ਕੌਣ। ਬੁਧੇਹ : ਬੁੱਧੀਮਾਨ ਤੋਂ ਪਰੇ। ਪਰਤਹ : ਵਡੇਰਾ। ਤੁ : ਪਰੰਤੂ। ਸਹ : ਉਹ।

**੦ ਸ਼ਲੋਕਾਰਥ :-** ਬੁੱਧੀਮਾਨ ਇੰਦ੍ਰੀਆਂ ਨੂੰ ਸਥੂਲ ਸਰੀਰ ਨਾਲੋਂ ਸ਼੍ਰੇਸ਼ਠ ਕਹਿੰਦੇ ਹਨ। ਇੰਦ੍ਰੀਆਂ ਤੋਂ ਸ਼੍ਰੇਸ਼ਠ ਮਨ ਹੈ। ਮਨ ਤੋਂ ਭੀ ਸ੍ਰੇਸ਼ਠ ਬੁੱਧੀ ਹੈ ਅਤੇ ਜੋ ਬੁੱਧੀ ਤੋਂ ਵੀ ਪਰੇ ਹੈ, ਉਹ ਆਤਮਾ ਹੈ।

**ਪਦ-ਅਰਥ-ਵਿਸਥਾਰ :-** ੦ ਇੰਦ੍ਰਿਯਾਣਿ ਪਰਾਣਿ ਆਹੁ : ਇੰਦਰੀਆਂ ਰਾਹੀਂ ਵਿਸ਼ਿਆਂ ਦਾ ਗਿਆਨ ਹੁੰਦਾ ਹੈ। ਪਰ ਵਿਸ਼ਿਆਂ ਰਾਹੀਂ ਇੰਦਰੀਆਂ ਦਾ ਗਿਆਨ ਨਹੀਂ ਹੁੰਦਾ। ਵਿਸ਼ਿਆਂ ਤੋਂ ਬਿਨਾਂ ਇੰਦਰੀਆਂ ਦੀ ਸੱਤਾ ਸਿੱਧ ਨਹੀਂ ਹੁੰਦੀ। ਇੰਦਰੀਆਂ ਵਿਸ਼ਿਆਂ ਨੂੰ ਪ੍ਰਕਾਸ਼ਤ ਕਰਦੀਆਂ ਹਨ, ਵਿਸ਼ੇ ਇੰਦਰੀਆਂ ਨੂੰ ਨਹੀਂ। ਇੰਦਰੀਆਂ ਵਿਆਪਕ ਹਨ। ਇੰਦਰੀਆਂ ਦੇ ਅੰਤਰਗਤ ਵਿਸ਼ੇ ਆਉਂਦੇ ਹਨ। ਵਿਸ਼ਿਆਂ ਦੀ ਉਪਕੇਸ਼ਾ ਇੰਦਰੀਆਂ ਸੂਖ਼ਮ ਹਨ। ੦ ਇੰਦ੍ਰਿਯੇਭ੍ਯਹ ਪਰਮ੍ ਮਨਹ = ਇੰਦ੍ਰੀਆਂ ਮਨ ਨੂੰ ਨਹੀਂ ਜਾਣਦੀਆਂ। ਪਰ ਮਨ ਸਾਰੀਆਂ ਇੰਦਰੀਆਂ ਨੂੰ ਜਾਣਦਾ ਹੈ। ਹਰ ਇੱਕ ਇੰਦਰੀ ਵੀ ਆਪਣੇ ਆਪਣੇ ਵਿਸ਼ੇ ਨੂੰ ਜਾਣਦੀ ਹੈ। ਹੋਰ ਇੰਦਰੀਆਂ ਦੇ ਵਿਸ਼ੇ ਨੂੰ ਨਹੀਂ। ਜਿਵੇਂ ਕੰਨ ਸਿਰਫ਼ ਸ਼ਬਦਾਂ ਨੂੰ ਜਾਣਦੇ ਹਨ, ਸਪੱਰਸ਼ ਰੂਪ ਗੰਧ ਨੂੰ ਨਹੀਂ ਜਾਣਦੇ। ਤਵੱਚਾ ਕੇਵਲ ਸਪੱਰਸ਼ ਨੂੰ ਹੀ ਜਾਣਦੀ ਹੈ ਪਰ ਸ਼ਬਦ ਰਸ ਗੰਧ ਨੂੰ ਨਹੀਂ ਜਾਣਦੀ। ਪਰ ਮਨ ਪੰਜਾਂ ਇੰਦਰੀਆਂ ਦੇ ਵਿਸ਼ਿਆਂ ਨੂੰ ਵੀ ਜਾਣਦਾ ਹੈ। ਇਸ ਲਈ ਮਨ ਇੰਦਰੀਆਂ ਤੋਂ ਸੂਖਮ ਹੈ, ਸ਼੍ਰੇਸ਼ਠ ਹੈ, ਸਬਲ ਹੈ, ਪ੍ਰਕਾਸ਼ਕ ਵਿਆਪਕ ਤੇ ਸੂਖ਼ਮ ਹੈ। ੦ ਮਨਸਹਤੁ ਪਰਾ ਬੁਧਿਹ = ਮਨ, ਬੁੱਧੀ ਨੂੰ ਨਹੀਂ ਜਾਣਦਾ ਪਰ ਬੁੱਧੀ ਮਨ ਨੂੰ ਜਾਣਦੀ ਹੈ। ਮਨ ਕਿਹੋ ਜਿਹਾ ਹੈ ? ਸ਼ਾਂਤ ਹੈ ਜਾਂ ਵਿਆਕਲ ਹੈ ? ਠੀਕ ਹੈ ਜਾਂ ਗ਼ਲਤ ਹੈ ? ਆਦਿ ਗੱਲਾਂ ਨੂੰ ਬੁੱਧੀ ਜਾਣਦੀ ਹੈ। ਇੰਦਰੀਆਂ ਠੀਕ ਕੰਮ ਕਰਦੀਆਂ ਹਨ ਜਾਂ ਨਹੀਂ, ਇਸ ਨੂੰ ਬੁੱਧੀ ਜਾਣਦੀ ਹੈ। ਬੁੱਧੀ ਮਨ ਨੂੰ ਤੇ ਉਸ ਦੇ ਸੰਕਲਪਾਂ ਨੂੰ ਵੀ ਜਾਣਦੀ ਹੈ ਤੇ ਇੰਦਰੀਆਂ ਨੂੰ ਵੀ ਤੇ ਉਸ ਦੇ ਵਿਸ਼ਿਆਂ ਨੂੰ ਵੀ ਜਾਣਦੀ ਹੈ। ੦ ਯਹ ਬੁਧੇਹ ਪਰਤਹ ਤੂ ਸਹ = ੦ ਬੁੱਧੀ ਦਾ ਮਾਲਕ ਅਹਮ੍ ਹੈ ਇਸ ਲਈ ਕਿਹਾ ਜਾਂਦਾ ਹੈ, 'ਮੇਰੀ ਬੁੱਧੀ, ਬੁੱਧੀਕਰਣ ਹੈ ਤੇ ਅਹਮ੍ ਕਰਤਾ ਹੈ। ਕਰਣ ਪਰਤੰਤਰ ਗ਼ੁਲਾਮ ਹੁੰਦਾ ਹੈ, ਪਰ ਕਰਤਾ ਸੁਤੰਤਰ ਹੁੰਦਾ ਹੈ। ਉਸ ਅਹਮ੍ ਵਿੱਚ ਜੋ ਜੜ੍ਹ ਅੰਸ਼ ਹੈ, ਉਸ ਵਿੱਚ ਕਾਮ ਰਹਿੰਦਾ ਹੈ ਜਿਵੇਂ ਚੇਤਨ ਹੋਵੇ, ਇੰਜ ਲੱਗਦਾ ਹੈ। ਅਸਲ ਵਿੱਚ ਅਹਮ੍ ਵਿੱਚ ਹੀ ਕਾਮ ਰਹਿੰਦਾ ਹੈ। ਅਹਮ੍ ਹੀ ਭੋਗ ਦੀ ਇੱਛਾ ਕਰਦਾ ਹੈ। ਸੁੱਖ ਵੀ ਦੁੱਖ ਵੀ ਭੋਗਦਾ ਹੈ। ਭੋਗਤਾ (ਭੋਗਨ ਵਾਲਾ) ਭੋਗ ਤੇ ਭੋਗਯ (ਭੋਗੀ ਜਾਣ ਵਾਲੀ ਵਸਤੁ) ਇਨ੍ਹਾਂ ਤਿੰਨ ਵਿੱਚ ਜਾਤੀਗਤ ਏਕਤਾ ਹੈ। ਇਸ ਤੋਂ ਬਿਨਾਂ ਖਿੱਚ ਪੈਦਾ ਨਹੀਂ ਹੁੰਦੀ। ਅਹਮ੍ ਤੱਕ ਸਭ ਪ੍ਰਕ੍ਰਿਤੀ ਦਾ ਅੰਸ਼ ਹੈ। ਉਸ ਅਹਮ੍ ਤੋਂ ਵੀ ਅੱਗੇ ਪ੍ਰਮਾਤਮਾ ਦਾ ਵੀ ਅੰਸ਼ ਹੈ, ਜੋ ਖ਼ੁਦ ਆਪ ਹੈ। ਪ੍ਰਮਾਤਮਾ ਸਰੀਰ ਇੰਦਰੀਆਂ ਮਨ ਬੁੱਧੀ ਤੇ ਅਹਮ੍ ਦਾ ਆਸਰਾ ਹੈ। ਆਧਾਰ, ਕਾਰਣ ਤੇ ਪ੍ਰੇਰਕ ਹੈ। ਭਾਵ ਇਹ ਕਿ ਪ੍ਰਭੂ ਸ਼੍ਰੇਸ਼ਠ ਹੈ, ਬਲਵਾਨ ਹੈ, ਪ੍ਰਕਾਸ਼ਕ ਵਿਆਪਕ ਤੇ ਸੂਖ਼ਮ ਹੈ। ਚੇਤਨ ਜੋ ਹੈ, ਉਹੋ ਹੀ ਸੁੱਖ-ਦੁੱਖ ਭੋਗਦਾ ਹੈ। ਜੜ੍ਹ ਨਹੀਂ, ਚੇਤਨ ਆਪਣੇ ਆਪ ਨੂੰ ਭੋਗਤਾ ਮੰਨ ਲੈਂਦਾ ਹੈ। ੦ ਸਥੂਲ ਸਰੀਰ ਵਿਸ਼ਯ ਹੈ ੦ ਇੰਦਰੀਆਂ ਬਹਿਹ ਕਰਣ ਹੈ ੦ ਮਨ ਬੁੱਧੀ ਅੰਤਹਕਰਣ ਹੈ। ੦ ਜੜ੍ਹ ਅੰਸ਼ ਦੀ ਪ੍ਰਧਾਨਤਾ ਕਾਰਨ ਸੰਸਾਰ ਵੱਲ ਤੇ ਚੇਤਨ ਅੰਸ਼ ਦੀ ਪ੍ਰਧਾਨਤਾ ਨਾਲ ਪਰਮਾਤਮਾ ਵੱਲ ਖਿੱਚ ਪੈਦਾ ਹੁੰਦੀ ਹੈ। ੦ ਅਹਮ੍ ਅੰਦਰ ਜੋ ਜੜ੍ਹ ਅੰਸ਼ ਹੈ, ਉਸ ਵਿੱਚ ਕਾਮ ਰਹਿੰਦਾ ਹੈ। ਪ੍ਰਕ੍ਰਿਤੀ ਦੇ ਕੰਮਾਂ ਦੀ ਮਹੱਤਵਤਾ ਦਾ ਸੂਖ਼ਮ ਅੰਸ਼, 'ਕਾਰਣ ਸਰੀਰ' ਹੀ ਅਹਿਮ੍ ਦਾ ਜੜ੍ਹ-ਅੰਸ਼ ਹੈ।

**ਵਿਆਖਿਆ :-** ਇੱਕ ਸੂਖਮ ਹਲਕੀ ਬਾਰੀਕ ਵਿਰਲੀ ਵਸਤੂ ਦੂਜੀ ਸਾਧਾਰਣ ਵਸਤੂ ਤੋਂ ਚੰਗੇਰੀ ਹੁੰਦੀ ਹੈ। ਪੰਜ (ਗਿਆਨ) ਇੰਦ੍ਰੀਆਂ ਸਮੁੱਚੇ ਸਰੀਰ ਤੋਂ ਬਿਹਤਰ ਹਨ। ਪਰ ਮਨ ਪੰਜ ਇੰਦ੍ਰੀਆਂ ਉੱਪਰ ਹਕੂਮਤ ਕਰਦਾ ਹੈ, ਇਸ ਲਈ ਇਹਨਾਂ ਤੋਂ ਵੀ ਚੰਗੇਰਾ ਹੈ, ਪਰ ਗਿਆਨੀ ਬੁੱਧੀਮਾਨ ਜੋ ਮਨ ਉੱਪਰ ਨਿਯੰਤਰਣ ਰੱਖਣ ਦੇ ਸਮੱਰਥ ਹਨ, ਮਨ ਤੋਂ ਉੱਪਰ ਹਨ। ਆਤਮਾ ਬੁੱਧੀ ਗਿਆਨ ਦਾ ਪ੍ਰਕਾਸ਼ ਹੈ, ਜੋ ਬੁੱਧੀਮਾਨਾਂ ਨੂੰ ਵੀ ਰੌਸ਼ਨੀ ਪ੍ਰਕਾਸ਼ਦੀ ਹੈ, ਇਸ ਲਈ ਆਤਮਾ, ਮਨ ਤੋਂ ਉੱਤਮ ਹੈ। ਜਿਵੇਂ ਸਰੀਰ ਦੀ ਚਮੜੀ ਤੇ ਫਲ ਦੇ ਛਿਲਕੇ ਵੱਖ ਵੱਖ ਰੂਪ ਵਾਲੇ ਨਰਮ ਸਖ਼ਤ ਹੁੰਦੇ ਹਨ। ਬਾਹਰਲਾ ਖੋਲ ਜਿਉਂ-2 ਵਿਕਾਸ ਕਰਦਾ ਹੈ। ਅੰਦਰਲੇ ਗੁੱਦੇ ਦਾ ਮੂਲ ਲੱਛਣ ਬਣਦਾ ਹੈ, ਗੁੱਦਾ ਹੀ ਅਸਲ ਤੱਤ ਹੁੰਦਾ ਹੈ। ਏਸੇ ਤਰ੍ਹਾਂ ਵਿਅਕਤੀ ਦੇ ਢਾਂਚੇ ਦੀ ਬਣਤਰ ਵਿੱਚ ਵਿਰਲਾ ਤੇ ਸੂਖ਼ਮ ਅੰਗ, ਸਮੁੱਚੇ ਸਰੀਰ ਨਾਲੋਂ ਆਤਮਾ ਦੇ ਨੇੜੇ ਹੈ। ਸਰੀਰ ਨਾਲ ਸੰਬੰਧ ਦਾ ਅਰਥ ਇੰਦ੍ਰਿਆਵੀ ਬੋਧ ਹੋਣਾ ਕੁਦਰਤੀ ਹੈ। ਇੰਦ੍ਰਿਆਵੀ ਬੋਧ, ਮਨ ਨਾਲ ਰਿਸ਼ਤਾ ਜੋੜਦਾ ਹੈ, ਮਨ-ਬੁੱਧੀ ਗਿਆਨ ਦਾ ਸੂਚਿਕ ਹੈ। ਇਨ੍ਹਾਂ ਸਾਰਿਆਂ ਨਾਲ ਜੇ ਰਿਸ਼ਤਾ ਹੈ ਤਾਂ ਸਰੀਰ ਵਧੇਰੇ ਸਮੱਸਿਆਵਾਂ ਤੇ ਮੁਸੀਬਤਾਂ ਵਿੱਚ ਫਸ ਜਾਵੇਗਾ। ਫਿਰ ਇਨ੍ਹਾਂ ਇੰਦ੍ਰੀਆਂ ਤੋਂ ਕਿਵੇਂ ਛੁਟਕਾਰਾ ਪਾਇਆ ਜਾਵੇ ? ਇਸ ਦਾ ਉੱਤਰ ਜਾਨਣ ਦੀ ਲੋੜ ਹੈ। ਇੰਦ੍ਰਿਆਵੀ ਤੱਤਾਂ ਰਾਹੀਂ ਕਾਮ ਭੋਗ ਇੱਛਾ ਦੀ ਅਭਿਵਿਅਕਤੀ

ਹੁੰਦੀ ਹੈ। ਕਾਮ ਭੋਗ ਦੀ ਇੱਛਾ ਸਰੀਰ ਵਿੱਚ ਜਨਮ ਤੋਂ ਕੁਦਰਤੀ ਹੁੰਦੀ ਹੈ, ਜੋ ਇੱਛਾਵਾਂ ਦੀ ਮੂਲ ਹੈ। ਇਸ ਲਈ ਦੂਜੇ ਸ਼ਬਦਾਂ ਵਿੱਚ ਗਿਆਨ ਇੰਦ੍ਰੀਆਂ ਸਰੀਰ ਨਾਲੋਂ ਬਿਹਤਰ ਹਨ। ਸਰੀਰ ਗਿਆਨ+ਕਰਮ ਇੰਦ੍ਰੀਆਂ ਰਾਹੀਂ ਕਾਰਜ ਕਰਦਾ ਹੈ। ਜੇ ਕਿਸੇ ਜੀਵ ਦਾ ਮਨ ਪ੍ਰਭੂਤੱਵ ਚੇਤਨਾ ਨਾਲ ਜੁੜਿਆ ਹੈ ਤਾਂ ਉਹ ਸੁਭਾਵਿਕ ਹੀ ਨਿਯੰਤਰਣ ਵਿੱਚ ਰਹੇਗਾ ਤੇ ਉਹ ਕਾਮ ਭੋਗ ਇੱਛਾ 'ਤੇ ਵੀ ਕੰਟਰੋਲ ਕਰੇਗਾ। ਮਨ ਦੇ ਸੁਚੇਤ ਤੇ ਕੰਟਰੋਲ ਕਾਰਨ ਬੁੱਧੀ ਦਾ ਵਿਕਾਸ ਹੋਵੇਗਾ। ਬੁੱਧੀਕਾਰ, ਸਾਡੀ ਆਤਮਾ ਨਿਰਮਲ ਹੈ। ਇਸ ਲਈ ਮਨ ਉੱਪਰ ਨਿਯੰਤਰਣ ਜ਼ਰੂਰੀ ਹੈ, ਸੰਤੁਸ਼ਟੀ-ਭਾਵਨਾ ਮਨ ਲਈ ਅਤਿ ਜ਼ਰੂਰੀ ਹੈ। ਇੱਛਾਵਾਂ ਖ਼ਤਮ ਕਰਨ ਦੀ ਥਾਂ ਜ਼ਰੂਰਤ ਅਨੁਸਾਰ ਪੂਰੀਆਂ ਕਰਨ ਦੀ ਵਿਧੀ ਦਾ ਨਾਂ ਨਿਯੰਤਰਣ ਹੈ। ਸੀਮਾ ਤੋਂ ਪਾਰ ਜਾਣਾ ਖ਼ਤਰਨਾਕ ਹੈ। ਲੋੜ ਤੇ ਇੱਛਾ ਵਿੱਚ ਅੰਤਰ ਕਰਨ ਲਈ ਮਨ ਬੁੱਧੀ ਤੋਂ ਕੰਮ ਲੈਣ ਦੀ ਜਾਂਚ ਸਿੱਖਣੀ ਚਾਹੀਦੀ ਹੈ। ਇਹੋ ਕਰਮ ਗਿਆਨ ਯੋਗ ਮਾਰਗ ਹੈ। ਮਨ ਦੀ ਪ੍ਰਕ੍ਰਿਤੀ ਨੂੰ ਸਾਧਨਾ ਹੀ ਗਿਆਨ ਹੈ। ਮਨ ਦੇ ਘੋੜੇ ਨੂੰ ਬੁੱਧੀਮਾਨ ਖੁੱਲ੍ਹਾ ਨਹੀਂ ਛੱਡਦੇ। ਮਨ ਨੂੰ ਸਿਰਜਨਾਤਮਕ ਕਾਰਜਾਂ ਵਿੱਚ ਲਾ ਕੇ ਉਸ ਦਾ ਵਿਕਾਸ ਕਰਨ, ਸੋਚ ਵਿਚਾਰਾਂ ਦੇ ਗਿਆਨ ਸਾਗਰ ਵਿੱਚ ਗੋਤੇ ਖਾਣ ਦੇ ਮੌਕੇ ਪ੍ਰਦਾਨ ਕਰੋ। ਮਨ ਹੀ ਆਤਮਾ ਨੂੰ ਨਿਰਮਲ ਕਰਦਾ ਹੈ। ਮਨ ਦੀ ਸ਼ਕਤੀ ਗਿਆਨ ਸ਼ਕਤੀ ਨਾਲ ਦ੍ਰਿੜ ਹੁੰਦੀ ਹੈ।

✪ ✪ ✪

**3.43 ਸ਼ਲੋਕ :**

*एवम् बुध्-ते: परम् बुध्-त्वा, सम्-स्तभ्य आत्मानम् आत्मना। जहि शत्रुम् महा-बाहो, काम-रूपम् दुर्-आ-सदम्॥*

***ਏਵਮ੍ ਬੁਧ ਤੇਹ ਪਰਮ੍ ਬੁਧ੍ ਤ੍ਵਾ ਸਮ੍ਸ੍ਤਭ੍ਯ ਆਤਮਾਨਮ੍ ਆਤ੍ਮਨਾ।***
***ਜਹਿ ਸ਼ਤ੍ਰੂਮ੍ ਮਹਾਬਾਹੋ, ਕਾਮ ਰੂਪਮ੍ ਦੂਰ੍ ਆਸਦਮ੍॥***

**੦ ਸ਼ਬਦ ਅਰਥ :-** ਏਵਮ੍ : ਇਸ ਤਰ੍ਹਾਂ। ਬੁਧਤੇਹ : ਬੁੱਧੀਮਾਨ ਤੋਂ ਪਰੇ। ਪਰਮ੍ ਬੁਧ ਤ੍ਵਾ : ਚੰਗੇਰਾ, ਬਿਹਤਰ, ਜਿਸ ਨੂੰ ਸਾਰੇ ਜਾਣਦੇ ਹੋਣ, ਪ੍ਰਸਿੱਧ। ਸਮ੍ਸ੍ਤਭ੍ਯ : ਨਿਯੰਤਰਣ, ਕਾਬੂ ਵਿੱਚ। ਆਤ੍ਮਾਨਮ੍ : ਸਵੈ। ਆਤ੍ਮਨਾ : ਆਤਮਾ। ਜਹਿ : ਕਤਲ ਕਰਨ ਤੈਨੂੰ। ਸ਼ਤ੍ਰੂਮ੍ : ਦੁਸ਼ਮਨ। ਮਹਾਬਾਹੋ : ਸ਼ਕਤੀਸ਼ਾਲੀ ਹਥਿਆਰਬੰਦ। ਕਾਮ ਰੂਪਮ੍ : ਇੱਛਾ ਰੂਪ। ਦੂਰ੍ਆਸਦਮ੍ : ਅਜਿੱਤ, ਜਿਸ ਨੂੰ ਜਿੱਤਣਾ ਮੁਸ਼ਕਲ ਹੈ।

**੦ ਸ਼ਲੋਕਾਰਥ :-** ਇਸ ਤਰ੍ਹਾਂ ਬੁੱਧੀ ਤੋਂ ਉੱਤਮ ਆਤਮਾ ਨੂੰ ਸਮਝ ਕੇ ਅਤੇ ਆਤਮਾ ਨੂੰ ਸ਼ੁੱਧ ਬੁੱਧੀ ਨਾਲ ਤੇ ਮਨ ਨੂੰ ਵਸ ਕਰਕੇ, "ਹੇ ਮਹਾ ਬਾਹੋ ਤੂੰ ਇਸ ਕਾਮਰੂਪੀ ਸ਼ਕਤੀਸ਼ਾਲੀ ਸ਼ਤਰੂ ਨੂੰ ਜਿੱਤ ਲੈ।"

**ਪਦ-ਅਰਥ-ਵਿਸਥਾਰ :-** ੦ ਏਵਮ੍ ਬੁਧ੍ਤੇਹ ਪਰਮ੍ ਬੁੱਧ੍ ਤ੍ਵਾ – ਪਹਿਲਾਂ ਤਾਂ ਸਰੀਰ ਉੱਪਰ ਇੰਦਰੀਆਂ, ਇੰਦਰੀਆਂ ਉੱਪਰ ਮਨ, ਮਨ ਉੱਪਰ ਬੁੱਧੀ ਤੇ ਬੁੱਧੀ ਉੱਪਰ ਕਾਮ ਦੀ ਚਰਚਾ ਕੀਤੀ ਗਈ ਸੀ ਪਰ ਹੁਣ ਉਪਯੁਕਤ ਪਦਾਂ ਉੱਪਰ ਬੁੱਧੀ ਉੱਪਰ ਕਾਮ ਨੂੰ ਜਾਣਨ ਲਈ ਕਹਿਣ ਦਾ ਭਾਵ ਅਰਥ ਹੈ ਕਿ ਇਹ ਕਾਮ ਅਹਮ੍ ਵਿੱਚ ਰਹਿੰਦਾ ਹੈ। ਆਪਣੇ ਵਾਸਤਵਿਕ ਰੂਪ ਵਿੱਚ ਕਾਮ ਨਹੀਂ ਹੈ। ਜੇ ਇੰਜ ਕਾਮ ਹੁੰਦਾ ਤਾਂ ਕਦੇ ਵੀ ਨਾ ਮਿਟਦਾ। ੦ ਨਾਸ਼ਵਾਨ ਜੜ੍ਹ ਦੇ ਨਾਲ ਸੰਬੰਧ ਜੋੜਨ ਨਾਲ ਹੀ ਕਾਮ ਉਤਪਨ ਹੁੰਦਾ ਹੈ। ਕਾਮ ਰਹਿੰਦਾ ਤਾਂ ਜੜ੍ਹ ਵਿੱਚ ਹੈ, ਪਰ ਦਿਖਾਈ ਦਿੰਦਾ ਹੈ ਸਵਰੂਪ ਵਿੱਚ। ਇਸ ਲਈ ਬੁੱਧੀ ਤੋਂ ਪਰੇ ਰਹਿਣ ਵਾਲੇ ਇਸ 'ਕਾਮ' ਨੂੰ ਜਾਣ ਲੈਣ ਪਿੱਛੋਂ ਖ਼ਤਮ ਕਰ ਦੇਣਾ ਚਾਹੀਦਾ ਹੈ। ੦ ਸਮ੍ਸ੍ਤ-ਭਯ ਆਤ੍-ਮਾਨਮ੍ ਆਤ੍ਮਨਾ = ਬੁੱਧੀ ਤੋਂ ਪਰੇ ਅਹ੍ਮ ਵਿੱਚ ਰਹਿਣ ਵਾਲੇ 'ਕਾਮ' ਨੂੰ ਖ਼ਤਮ ਕਰਨ ਦੇ ਕੀ ਢੰਗ ਹਨ। ਉੱਤਰ ਹੈ :- ਆਪਣੇ ਰਾਹੀਂ ਆਪਣੇ ਆਪ ਨੂੰ ਵੱਸ ਵਿੱਚ ਕਰਨਾ ਅਰਥਾਤ ਆਪਣਾ ਸੰਬੰਧ ਕੇਵਲ ਆਪਣੇ ਸ਼ੁੱਧ ਸਰੂਪ ਦੇ ਨਾਲ ਅਥਵਾ ਆਪਣੇ ਅੰਸ਼ੀ ਭਗਵਾਨ ਦੇ ਨਾਲ ਰੱਖਣਾ। ਜੋ ਵਾਸਤਵਿਕ ਵਿੱਚ ਹੈ। 6.05 ਸ਼ਲੋਕ ਵਿੱਚ ਇਹੋ ਗੱਲ ਕਹੀ ਗਈ ਹੈ। ਆਪਣੇ ਆਪ ਵਿੱਚ ਸਰੂਪ ਪ੍ਰਮਾਤਮਾ ਅੰਸ਼ ਹੈ ਤੇ ਸ਼ਰੀਰ ਇੰਦਰੀਆਂ ਮਨ ਬੁੱਧੀ ਸੰਸਾਰ ਦੇ ਅੰਸ਼ ਹਨ। ਜਦੋਂ ਸਵਰੂਪ ਆਪਣੇ ਅੰਸ਼ੀ ਪਰਮਾਤਮਾ ਤੋਂ ਬੇਮੁੱਖ ਹੋ ਕੇ ਪ੍ਰਕ੍ਰਿਤੀ (ਸੰਸਾਰ) ਦੇ ਸਨਮੁੱਖ ਹੋ ਜਾਂਦਾ ਹੈ ਤਾਂ ਹੀ ਉਸ ਵਿੱਚ ਕਾਮਨਾ ਉਤਪਨ ਹੁੰਦੀ ਹੈ। ਕਾਮਨਾ ਅਭਾਵ ਤੋਂ ਉਤਪਨ ਹੁੰਦੀ ਹੈ। ਅਭਾਵ ਸੰਸਾਰ ਦੇ ਸੰਬੰਧ ਨਾਲ ਹੁੰਦਾ ਹੈ ਕਿਉਂਕਿ ਸੰਸਾਰ ਅਭਾਵ ਰੂਪ ਹੀ ਹੈ। ੦ (ਨਾ ਅਸਤਹ ਵਿਦ੍ਯ੍ਤੇ ਭਾਵਹ 2.16) ਸੰਸਾਰ ਤੋਂ ਸੰਬੰਧ ਤੋੜ ਕੇ ਕਾਮਨਾਵਾਂ ਨਾਸ਼ ਹੋ ਜਾਂਦੀਆਂ ਹਨ, ਕਿਉਂਕਿ ਸਰੂਪ ਵਿੱਚ ਅਭਾਵ ਨਹੀਂ ਹੈ। ੦ ਮੈਂ ਸਦਾ ਜੀਂਦਾ ਰਹਾਂ, ਮੈਂ ਸਾਰੇ ਸੁੱਖ ਜਾਣ ਲਵਾਂ, ਸਭ ਕੁੱਝ ਜਾਣ ਲਵਾਂ, ਮੈਂ ਸਦਾ ਲਈ ਸੁਖੀ ਹੋ ਜਾਵਾਂ – ਇਸ ਰੂਪ ਵਿੱਚ ਅਸਲ ਵਿੱਚ ਸਤ੍ ਚਿਤ੍ ਆਨੰਦ ਸਰੂਪ ਪਰਮਾਤਮਾ ਦੀ ਹੀ ਇੱਛਾ ਕਰਦਾ ਹੈ, ਪਰ ਸੰਸਾਰ ਦੇ ਨਾਲ ਸੰਬੰਧ ਮੰਨਣ ਕਾਰਨ ਉਹ ਭੁੱਲ ਨਾਲ ਇਨ੍ਹਾਂ ਇੱਛਾਵਾਂ ਨੂੰ ਸੰਸਾਰ ਤੋਂ ਹੀ ਪੂਰਾ ਕਰਨਾ ਚਾਹੁੰਦਾ ਹੈ – ਇਹੋ ਕਾਮ ਹੈ। ਇਸ ਕਾਮ ਦੀ ਪੂਰਤੀ ਤਾਂ ਕਦੇ ਹੋ ਹੀ ਨਹੀਂ ਸਕਦੀ। ਇਸ ਲਈ ਇਸ 'ਕਾਮ' ਦਾ ਨਾਸ਼ ਕਰਨਾ ਪਵੇਗਾ। ਜਿਸ ਸੰਸਾਰ ਨਾਲ ਆਪਣਾ ਸੰਬੰਧ ਜੋੜਿਆ ਹੈ, ਉਹੋ ਉਸ ਨੂੰ ਤੋੜ ਵੀ ਸਕਦਾ ਹੈ। ਇਸ ਲਈ ਭਗਵਾਨ ਨੇ ਆਪਣੇ ਰਾਹੀਂ ਹੀ ਸੰਸਾਰ ਤੋਂ ਆਪਣਾ ਸੰਬੰਧ ਤੋੜਨ ਕਰਕੇ 'ਕਾਮ' ਨੂੰ ਮਾਰਨ ਦੀ ਆਗਿਆ ਦਿੱਤੀ ਹੈ। ੦ ਜਹਿ ਸ਼ਤਰੁਮ੍ ਮਹਾਬਾਹੋ, ਕਾਮ ਰੂਪਮ੍ ਦੁਰੁ ਆਸਦਮ੍, ਦਾ ਅਰਥ ਹੈ ਵੱਡੀ ਤੇ ਬਲਵਾਨ ਭੁਜਾਵਾਂ ਵਾਲਾ ਸੂਰਬੀਰ ਅਰਜਨ ਨੂੰ ਮਹਾਬਾਹੋ! ਅਰਥਾਤ ਸ਼ੂਰਬੀਰ ਕਹਿ ਕੇ ਭਗਵਾਨ ਇਹ ਲਕਸ਼ ਪੂਰਾ ਕਰਦੇ ਹਨ ਕਿ ਤੂੰ ਇਸ ਕਾਮਰੂਪ ਦਾ ਦਮਨ ਕਰਨ ਦੇ ਸਮਰੱਥ ਏਂ।" ਸੰਸਾਰ ਨਾਲ ਸੰਬੰਧ ਰੱਖਦੇ ਹੋਏ ਇਸ ਕਾਮ ਰੂਪੀ ਦੁਸ਼ਮਣ ਨੂੰ ਖ਼ਤਮ ਕਰਨਾ ਬਹੁਤ ਔਖਾ ਹੈ। ਇਹ 'ਕਾਮ' ਵੱਡੇ ਵੱਡੇ ਵਿਦਵਾਨਾਂ ਦਾ ਵਿਵੇਕ ਢਕ ਲੈਂਦਾ ਹੈ। ਜਿਸ ਨਾਲ ਉਹ ਆਪਣੇ ਕਰਤੱਵ ਕਰਮ ਕਰਨ ਤੋਂ ਬੇਧਿਆਨੇ ਹੋ ਜਾਂਦੇ ਹਨ। ਕਾਮ ਤੋਂ ਸਾਵਧਾਨ ਰਹਿਣ ਦੀ ਲੋੜ ਹੈ। ੦ ਪਰਮਾਤਮਾ ਨੇ ਮਾਨਵ ਸਰੀਰ, ਆਪਣੀ ਪ੍ਰਾਪਤੀ ਵਾਸਤੇ ਦਿੱਤਾ ਹੈ, ਇਸ ਲਈ ਕਾਮਨਾ ਦਾ ਤਿਆਗ ਕਰਨਾ ਕਠਿਨ ਨਹੀਂ। ੦ ਸੁੱਖ (ਅਨੁਕੂਲਤਾ ਦੀ ਕਾਮਨਾ ਨੂੰ ਮਿਟਾਉਣ ਦੇ ਲਈ ਹੀ ਭਗਵਾਨ ਸਮੇਂ ਸਮੇਂ ਦੁੱਖ (ਪ੍ਰਤਿਕੂਲਤਾ) ਭੇਜਦੇ ਹਨ ਕਿ ਸੁੱਖ ਦੀ ਕਾਮਨਾ ਮੱਤ ਕਰੋ। ਕਾਮਨਾ ਕਰੋਗੇ ਤਾਂ ਦੁੱਖ ਪਾਉਣਾ ਹੀ ਪਵੇਗਾ। ੦ ਕਰਮ ਯੋਗੀ ਆਪਣੇ ਲਈ ਕੁੱਝ ਵੀ ਨਹੀਂ ਕਰਦਾ। ਨਾ ਹੀ ਆਪਣਾ ਕੁੱਝ ਮੰਨਦਾ ਹੈ। ਇਸ ਲਈ ਉਸ ਵਿੱਚ ਕਾਮਨਾਵਾਂ ਦਾ ਨਾਸ਼ ਸੁਗਮਤਾ ਪੂਰਵਕ ਹੋ ਜਾਂਦਾ ਹੈ। ਕਾਮਨਾ ਦਾ ਨਾਸ਼ ਹੋਣ ਨਾਲ ਉਸ ਦੇ ਉਦੇਸ਼ ਦੀ ਪੂਰਤੀ ਹੁੰਦੀ ਹੈ। ਉਹ ਆਪਣੇ ਆਪ ਵਿੱਚ ਹੀ ਆਪਣੇ ਆਪ ਨੂੰ ਪਾ ਕੇ ਜਾਣੀ-ਜਾਣ ਪੂਰਨ ਗਿਆਤਾ ਬਣ ਜਾਂਦਾ ਹੈ। ਉਸ ਲਈ ਕੁੱਝ ਵੀ ਕਰਨਾ ਜਾਣਨਾ, ਤੇ ਪਾਉਣਾ ਬਾਕੀ ਨਹੀਂ ਰਹਿ ਜਾਂਦਾ। ੦ ਉਦੇਸ਼ – ਉਦੇਸ਼ ਉਹ ਹੈ ਜਿਸ ਨੂੰ ਮਨੁੱਖ ਨਿਰੰਤਰ ਚਾਹੁੰਦਾ ਹੈ। ਭਾਵੇਂ ਸਰੀਰ ਦੇ ਟੁਕੜੇ ਟੁਕੜੇ ਕਿਉਂ ਨਾ ਕਰ ਦਿੱਤੇ ਜਾਣ ਤਾਂ ਵੀ ਉਦੇਸ਼ ਦੀ ਇੱਛਾ ਪ੍ਰਬਲ ਰਹਿੰਦੀ ਹੈ। ੦ ਕਾਮਨਾ ਦੀ ਸਿੱਧੀ ਨਹੀਂ ਹੁੰਦੀ, ਕਾਮਨਾਵਾਂ ਤਾਂ ਨਾਸ਼ ਹੀ ਕੀਤੀਆਂ ਜਾਂਦੀਆਂ ਹਨ।

**ਵਿਆਖਿਆ :-** ਸਰੀਰ ਵਿੱਚ ਉਤੇਜਿਤ ਹੋਈਆਂ ਇੱਛਾਵਾਂ ਅੰਤਹਕਰਣ ਮਨ ਬੁੱਧੀ ਤੇ ਜੀਵ ਚੇਤਨਾ ਨੂੰ ਹੀਣ ਕਰ ਦਿੰਦੀਆਂ ਹਨ। ਸਰੀਰ ਵਿੱਚ ਦੁੱਖ ਮੁਸੀਬਤਾਂ ਪ੍ਰਵੇਸ਼ ਕਰਦੀਆਂ ਹਨ। ਪਲ ਕੁ ਦੀ ਖੁਸ਼ੀ ਸਵਾਦ ਲੱਜ਼ਤ ਨੂੰ ਅਸੀਂ ਲੋਕ ਵਧੇਰੇ ਖੁਸ਼ੀ ਦਾ ਨਾਂ ਦਿੰਦੇ ਹਾਂ। ਜੋ ਖੁਸ਼ੀ ਸਰੀਰ ਨਾਲ ਜੁੜੀ ਹੋਈ ਹੈ। ਉਸ ਨਾਲ ਇੰਦ੍ਰਿਆਵੀ, ਮਨ ਤੇ ਗਿਆਨ ਲਈ ਸਮੱਸਿਆ ਉਪਜਣੀ ਸੁਭਾਵਿਕ ਹੈ। ਇਸ ਮੁਸ਼ਕਲ ਤੋਂ ਬਚਣਾ ਅਸੰਭਵ ਹੈ। ਆਤਮਕ ਚੇਤਨਾ ਰਾਹੀਂ ਹੀ ਬਚਿਆ ਜਾ ਸਕਦਾ ਹੈ।

✪ ✪ ✪

## ਚੌਥਾ ਅਧਿਆਇ

# ਗਿਆਨ ਕਰਮ ਸਨਿਆਸ ਯੋਗ

**4.01 ਸ਼ਲੋਕ :**

**੦ ਸ਼੍ਰੀ ਭਗਵਾਨ ਉਵਾਚ** *श्री भगवानुवाच*

*इमम् विवस्वते योगम्, प्र-उक्तवान् अहम् अ-वि-अयम्। विवस्वान् मनवे प्र-आह, मनुः इक्ष्वाकवे अ-ब्रवीत्॥*

***ਇਮਮ੍ ਵਿਵਸ੍ਵਤੇ ਯੋਗਮ੍ ਪ੍ਰੋਕ੍ਤਵਾਨ੍ ਅਹਮ੍ ਅਵਿਅਯਮ੍।***

***ਵਿਵਸ੍ਵਾਨ੍ ਮਨਵੇ ਪ੍ਰਆਹ, ਮਨੁਹ ਇਕਸ਼ਵਾਕਵੇ ਅਬ੍ਰਵੀਤ੍॥***

**੦ ਸ਼ਬਦ ਅਰਥ :-** ਸ਼੍ਰੀ ਭਗਵਾਨ ਉਵਾਚ : ਸ਼੍ਰੀ ਭਗਵਾਨ ਨੇ ਕਿਹਾ। ਇਮਮ੍ : ਇਹ। ਵਿਵਸ੍ਵਤੇ : ਵਿਵਾਸਵੱਤ ਨੂੰ। ਯੋਗਮ੍ : ਯੋਗਾ। ਪ੍ਰੋਕ੍ਤਵਾਨ੍ : ਸਿਖਾਇਆ। ਅਹਮ੍ : ਮੈਂ। ਅਵਿਅਯਮ੍ : ਜੋ ਤਬਾਹ ਨਾ ਹੋ ਸਕੇ। ਵਿਵਸ੍ਵਾਨ੍ : ਵਿਵਾਸਵੱਤ। ਮਨਵੇ : ਮਨੂ ਨੂੰ। ਪ੍ਰਆਹ : ਸਿਖਾਇਆ। ਮਨੁਹ : ਮਨੂ। ਇਕਸਵਾਕਵੇ : ਇਕਸਵਾਕੋ ਨੂੰ। ਅਬ੍ਰਵੀਤ੍ : ਸਿਖਾਇਆ।

**੦ ਸ਼ਲੋਕਾਰਥ :-** ਮੈਂ ਇਹ ਨਾਸ਼ ਨਾ ਹੋਣ ਵਾਲੀ ਵਿਦਿਆ (ਯੋਗ ਵਿਗਿਆਨ) ਦਾ ਗਿਆਨ ਸੂਰਜ ਦੇਵਤਾ ਨੂੰ ਦਿੱਤਾ ਸੀ। ਸੂਰਜ ਦੇਵ ਨੇ ਇਹ ਯੋਗ ਵਿਗਿਆਨ ਆਪਣੇ ਪੁੱਤਰ ਮਨੂ ਨੂੰ ਸਿਖਾਇਆ। ਫੇਰ ਮਨੂ ਨੇ ਆਪਣੇ ਪੁੱਤਰ ਇਕਸਵਾਕੁਵੇ ਨੂੰ ਇਸ ਵਿਗਿਆਨ ਦੀ ਸਿੱਖਿਆ ਦਿੱਤੀ।

**ਪਦ-ਅਰਥ-ਵਿਸਥਾਰ :-** ੦ ਇਮ੍ਮ ਵਿਵਸ੍ਵਤੇ ਯੋਗ੍ਮ ਪ੍ਰਉਕਤਵਾਨ੍ ਅਹਮ੍ ਅਵਿਅਯਮ੍ = ਭਗਵਾਨ ਨੇ ਜਿਨ੍ਹਾਂ ਸੂਰਯ ਮਨੁ ਤੇ ਇਕਸ਼ਵਾਕਵੇ ਰਾਜਿਆਂ ਦਾ ਵਰਨਣ ਕੀਤਾ ਹੈ ਇਹ ਸਾਰੇ ਗ੍ਰਹਿਸਥੀ ਸਨ ਤੇ ਉਨ੍ਹਾਂ ਨੇ ਪਰਮ ਸਿੱਧੀ ਪ੍ਰਾਪਤ ਕੀਤੀ ਸੀ। ਇਮਮ੍ ਪਦ ਦਾ ਉਦੇਸ਼ ਪੂਰਵ ਪ੍ਰਕਰਣ ਤੇ ਰਾਜ ਘਰਾਣੇ ਦੀ ਪਰੰਪਰਾ ਦੇ ਅਨੁਸਾਰ ਕਰਮ ਯੋਗ ਲੈਣਾ ਉਚਿਤ ਲੱਗਦਾ ਹੈ। ੦ ਜੋ ਵਿਅਕਤੀ ਸਾਂਖਯ = ਗਿਆਨ ਯੋਗ = ਕਰਮ ਯੋਗ ਨੂੰ ਫਲ ਰੂਪ ਵਿੱਚ, ਇੱਕ ਦੇਖਦਾ ਹੈ, ਉਹੋ ਹੀ ਯਥਾਰਥ ਵੇਖਦਾ ਹੈ। ਇਸ ਵਚਨ ਅਨੁਸਾਰ ਸਾਧ੍ਯ = ਗਿਆਨ ਯੋਗ ਤੇ ਸਾਧਨ = ਕਰਮ ਯੋਗ ਹੈ। ੦ ਫਲ ਪ੍ਰਾਪਤੀ ਮੋਕਸ਼ ਹੈ। ੦ ਕਰਮ ਯੋਗ ਦਾ ਵਰਨਣ ਤਾਂ ਪੁਰਾਣਾਂ ਵਿੱਚ ਵੀ ਆਉਂਦਾ ਹੈ ਪਰ ਗੀਤਾ ਵਿੱਚ ਵਿਸਥਾਰ ਹੈ, ਤੇ ਸਰਲ ਵੀ ਹੈ। ੦ ਭਗਵਾਨ ਨਿਤ੍ਯ ਹੈ, ਉਨ੍ਹਾਂ ਦਾ ਅੰਸ਼ ਜੀਵਾਤਮਾ ਵੀ ਨਿਤ੍ਯ ਹੈ ਤੇ ਦੋਵਾਂ ਦਾ ਸੰਬੰਧ ਵੀ ਨਿਤ੍ਯ ਹੈ। ਭਗਵਾਨ ਪ੍ਰਾਪਤੀ ਦੇ ਸਾਰੇ ਮਾਰਗ, ਯੋਗ ਮਾਰਗ, ਗਿਆਨ ਮਾਰਗ, ਭਗਤੀ ਮਾਰਗ ਵੀ ਨਿਤ੍ਯ ਹਨ। ਕਿਉਂਕਿ ਜੀਵਾਤਮਾ ਪ੍ਰਭੂ ਲਈ ਹੈ, ਉਸ ਨੂੰ ਪ੍ਰਭੂ ਦਾ ਹੋਣ ਲਈ ਕੁਝ ਨਹੀਂ ਕਰਨਾ ਪੈਂਦਾ। ਪਰ ਜਦੋਂ ਤੱਕ ਜੀਵਾਤਮਾ ਅਨਿਤ੍ਯ ਕਿਰਿਆਵਾਂ, ਪਦਾਰਥ, ਘਟਨਾ ਆਦਿ ਨਾਲ ਆਪਣਾ ਸੰਬੰਧ ਬਣਾ ਲੈਂਦੀ ਹੈ ਤਾਂ ਉਸ ਦਾ ਪ੍ਰਭੂ ਦੇ ਨਾਲ ਆਪਣੇ ਸੰਬੰਧਾਂ ਦਾ ਅਨੁਭਵ ਨਹੀਂ ਹੁੰਦਾ। ਜਿਵੇਂ ਧਰਤੀ ਦਾ ਇਕ ਕਣ ਵੀ ਵਿਸ਼ਾਲ ਧਰਤੀ ਦਾ ਇੱਕ ਹਿੱਸਾ ਹੈ, ਏਸੇ ਤਰ੍ਹਾਂ ਸਰੀਰ ਵਿਸ਼ਾਲ ਬ੍ਰਹਿਮੰਡ ਦਾ ਇੱਕ ਅੰਸ਼ ਹੈ। ਅਜਿਹੇ ਮੰਨਲੈਣ ਨਾਲ ਕਰਮ ਤਾਂ ਸੰਸਾਰ ਲਈ ਹੋਣਗੇ, ਪਰ 'ਯੋਗ' ਨਿਤ੍ਯ ਯੋਗ ਆਪਣੇ ਲਈ ਹੋਵੇਗਾ, ਭਾਵ ਇਸ ਦਾ ਅਨੁਭਵ ਹੋ ਜਾਵੇਗਾ। ੦ ਵਿਵਸ੍ਵਤੇ ਯੋਗਮ੍ - ਪ੍ਰਉਕਤਵਾਨ੍ - ਜਿਵੇਂ ਸੂਰਜ ਸਦਾ ਚੱਲਦਾ ਰਹਿੰਦਾ ਹੈ - ਸਦਾ ਕਰਮ - ਯੋਗੀ ਹੈ। ਸਭ ਨੂੰ ਪ੍ਰਕਾਸ਼ਤ ਕਰਦਾ ਹੈ, ਪਰ ਆਪ ਨਿਰਲੇਪ ਰਹਿੰਦਾ ਹੈ, ਏਸੇ ਤਰ੍ਹਾਂ ਸਾਧਕ ਨੂੰ ਵੀ ਹਾਲਾਤ ਦੇ ਅਨੁਸਾਰ ਆਪਣੇ ਕਰਤੱਵ ਕਰਮ ਦਾ ਪਾਲਣ ਕਰਨਾ ਚਾਹੀਦਾ ਹੈ। (ਗੀਤਾ 3.19) ਦੂਜਿਆਂ ਨੂੰ ਵੀ ਕਰਮ ਯੋਗੀ ਦੀ ਸਿੱਖਿਆ ਦੇ ਕੇ ਨਿਰਲੇਪ ਰਹਿਣਾ ਚਾਹੀਦਾ ਹੈ। ੦ ਇਸ ਸ਼੍ਰਿਸ਼ਟੀ ਵਿੱਚ ਸੂਰਜ ਸਭ ਤੋਂ ਆਦਿ ਹੈ। ਸ਼੍ਰਿਸ਼ਟੀ ਦੀ ਰਚਨਾ ਤੋਂ ਪਹਿਲਾਂ ਵੀ ਸੂਰਜ ਹੈ ਸੀ। ਸੂਰਜ ਅਵਿਨਾਸ਼ੀ ਕਰਮ ਯੋਗੀ ਹੈ। ੦ ਭਗਵਾਨ ਸਭ ਦੇ ਆਦਿ ਗੁਰੂ ਹਨ ਤੇ ਕਰਮ ਯੋਗ ਵੀ ਅਨਾਦਿ ਹੈ। ਭਗਵਾਨ ਏਥੇ ਅਰਜਨ ਨੂੰ ਇਹ ਦੱਸ ਰਹੇ ਹਨ, ਕਿ ਇਹ ਜੋ ਮੈਂ ਕਰਮਯੋਗ ਦੀ ਗੱਲ ਤੇਰੇ ਨਾਲ ਕਰ ਰਿਹਾ ਹਾਂ, ਇਹਕੋਈ ਅੱਜ ਦੀ ਨਵੀਂ ਗੱਲ ਨਹੀਂ ਹੈ। ੦ ਸੂਰਜ ਹੀ ਕਰਮਯੋਗ ਦਾ ਅਧਿਕਾਰੀ ਹੈ। ਉਸ ਨੂੰ ਹੀ ਮੁੱਢ ਵਿੱਚ ਯੋਗ ਦਾ ਉਪਦੇਸ਼ ਦਿੱਤਾ ਗਿਆ ਸੀ। ੦ ਉਂਜ ਵੀ ਜੋ ਸਰਬ ਸ਼੍ਰੇਸ਼ਠ ਹੈ। ਸਭ ਤੋਂ ਪਹਿਲਾਂ ਜਨਮ ਲੈਣ ਵਾਲਾ ਹੈ। ਉਸਨੂੰ ਹੀ ਉਪਦੇਸ਼ ਦਿੱਤਾ ਜਾਂਦਾ ਹੈ। ਸ਼੍ਰਿਸ਼ਟੀ ਦਾ ਸਭ ਤੋਂ ਪਹਿਲਾਂ ਉਤਪਨ ਹੋਣ ਵਾਲਾ ਕੇਵਲ ਸੂਰਜ ਹੈ। ੦ ਪਹਿਲਾਂ, ਸਰਬ ਸ਼੍ਰੇਸ਼ਠ ਸੂਰਜ ਦੀ ਉਤਪਤੀ ਹੋਈ, ਫੇਰ ਸਾਰੇ ਜੀਵ ਲੋਕ ਦੀ। ਸਭ ਨੂੰ ਉਤਪੰਨ ਕਰਨ ਵਾਲੇ ਸੂਰਜ ਨੂੰ ਸਭ ਤੋਂ ਪਹਿਲਾਂ ਕਰਮ ਯੋਗੀ ਕਿਹਾ ਜਾਂਦਾ ਹੈ। ਇਸ ਨੂੰ ਕਰਮ ਯੋਗ ਦਾ ਉਪਦੇਸ਼ ਦਿੱਤਾ ਗਿਆ। ੦ ਸੂਰਜ ਸੰਪੂਰਣ ਜਗਤ ਦੇ ਨੇਤਰ ਹਨ। ਉਸ ਤੋਂ ਸਾਰੇ ਜਗਤ ਨੂੰ ਗਿਆਨ ਪ੍ਰਾਪਤ ਹੁੰਦਾ ਹੈ। ਸੂਰਜ ਦੇ ਚੜ੍ਹਨ ਨਾਲ ਸਾਰੇ ਪ੍ਰਾਣੀ ਜਾਗ੍ਰਿਤ ਹੋ ਜਾਂਦੇ ਹਨ। ਆਪਣੇ ਆਪਣੇ ਕੰਮਾਂ ਵਿੱਚ ਲੱਗ ਜਾਂਦੇ ਹਨ। ਸੂਰਜ ਹੀ ਲੋਕਾਂ ਵਿੱਚ ਕਰਤੱਵ ਕਰਮ ਦੀ ਭਾਵਨਾ ਭਰਦਾ ਹੈ। ੦ ਸੂਰਜ ਨੂੰ ਸੰਪੂਰਨ ਜਗਤ ਦੀ ਆਤਮਾ ਭੀ ਕਿਹਾ ਗਿਆ ਹੈ। ੦ ਵਾਸਤਵ ਵਿੱਚ ਨਾਰਾਇਣ ਦੇ ਰੂਪ ਵਿੱਚ ਉਪਦੇਸ਼ ਦੇਣ ਤੇ ਸੂਰਜ ਦੇ ਰੂਪ ਵਿੱਚ ਉਪਦੇਸ਼ ਗ੍ਰਹਿਣ ਕਰਨਾ ਸੂਤਰਧਾਰ ਭਗਵਾਨ ਦੀ ਇੱਕ ਲੀਲ੍ਹਾ ਹੀ ਹੈ। ਅਰਜਨ ਨੂੰ ਵੀ ਉਪਦੇਸ਼ ਗ੍ਰਹਿਣ ਕਰਨ ਦੀ ਲੋੜ ਪਈ। ਏਸੇ ਤਰ੍ਹਾਂ ਭਗਵਾਨ ਗਿਆਨ ਸਰੂਪ ਹੋ ਕੇ ਸੂਰਜ ਨੂੰ ਉਪਦੇਸ਼ ਦਿੰਦੇ ਹਨ। ੦ ਵਿਵਸ੍ਵਾਨ੍ ਮਨਵੇ ਪ੍ਰਆਹ, ਮਨੁਹਇਕਸ਼ਵਾਕ ਵੇ ਅਬਰ੍ਵੀਤ੍ - ਕਰਮਯੋਗ ਗ੍ਰਿਹਸਥੀਆਂ ਲਈ ਵਿਸ਼ੇਸ਼ ਵਿਦਿਆ ਹੈ। ਬ੍ਰਹਮਚਾਰੀਆਂ, ਗ੍ਰਿਹਸਥ, ਵਾਨ-ਪ੍ਰਸਥ ਤੇ ਸੰਨਿਆਸ ਚਾਰਾਂ ਆਸ਼ਰਮਾਂ ਵਿੱਚੋਂ ਗ੍ਰਿਹਸਥ ਆਸ਼ਰਮ ਮੁੱਖ ਹੈ। ਏਸੇ ਆਸ਼ਰਮ ਨਾਲ ਬਾਕੀ ਆਸ਼ਰਮਾਂ ਦੀ ਉਤਪਤੀ ਹੁੰਦੀ ਹੈ। ਏਸੇ ਆਸ਼ਰਮ ਵਿੱਚ ਰਹਿਕੇ ਸਾਧਕ ਪ੍ਰਭੂ ਦੀ ਪ੍ਰਾਪਤੀ ਕਰ ਸਕਦਾ ਹੈ। ਉਸ ਨੂੰ ਪ੍ਰਭੂ ਪ੍ਰਾਪਤੀ ਲਈ ਆਸ਼ਰਮ ਬਦਲਣ ਦੀ ਲੋੜ ਨਹੀਂ। ਭਗਵਾਨ ਨੇ ਸੂਰਜ ਮਨੁ ਇਕਸ਼ਵਾਕ ਨਾਂ ਲੈ ਕੇ ਇਹ ਦੱਸਿਆ ਹੈ ਕਿ ਗ੍ਰਹਿਸਥੀ ਵੀ ਕਰਮਯੋਗ ਵਿਦਿਆ ਨੂੰ ਜਾਣਦੇ ਸਨ, ਤੇ ਉਨ੍ਹਾਂ ਨੇ ਵੀ ਕਾਮਨਾਵਾਂ ਦਾ ਨਾਸ਼ ਕੀਤਾ ਸੀ। ਆਪ ਖੁਦ ਭਗਵਾਨ ਤੇ ਅਰਜਨ ਵੀ ਗ੍ਰਿਹਸਥੀ ਸਨ। ਇਸ ਲਈ ਕਰਮਯੋਗ ਦਾ ਪਾਲਣ ਕਰਨ ਲਈ ਅਰਜਨ ਨੂੰ ਆਗਿਆ ਦਿੱਤੀ। ਅਰਜਨ, ਰਾਜ ਘਰਾਣੇ ਦਾ ਸ਼੍ਰੇਸ਼ਠ ਗ੍ਰਿਹਸਥੀ ਹੈ। ਕਰਮ ਯੋਗ ਰਾਜ ਘਰਾਣੇ ਦੀ ਵਿਸ਼ੇਸ਼ ਵਿੱਦਿਆ ਹੈ। ਪ੍ਰਾਪਤ ਹਾਲਾਤ ਦਾ ਸਦਉਪਯੋਗ ਕਰਮ ਯੋਗ ਹੈ। ਕਰਮ ਯੋਗ ਦਾ ਪਾਲਣ ਕਿਸੇ ਵੀ ਵਰਣ ਆਸ਼ਰਮ ਸੰਪਰਦਾਏ ਦੇ ਲੋਕ ਪਾਲਣ ਕਰ ਸਕਦੇ ਹਨ। ਪਹਿਲਾ ਅਰਜਨ ਪ੍ਰਾਪਤ ਕਰਤੱਵ ਕਰ੍ਕਮ (ਯੁੱਧ) ਕਰਨ ਦੀ ਥਾਂ ਭੀਖ ਮੰਗਣ ਨੂੰ ਬਿਹਤਰ ਸਮਝਦਾ ਸੀ। ਉਹ ਲੜਨ ਨਾਲੋਂ ਸੰਨਿਆਸ ਲੈਣਾ ਉਚਿੱਤ ਸਮਝਦਾ ਸੀ। ਪਰ ਹੁਣ ਭਗਵਾਨ ਉਸ ਨੂੰ ਕਰਮ ਯੋਗ

ਦਾ ਪਾਲਣ ਕਰਨ ਦੀ ਪ੍ਰੇਰਨਾ ਦਿੰਦੇ ਹਨ। ਸ਼੍ਰੇਸ਼ਠ ਤੇ ਪ੍ਰਭਾਵਸ਼ਾਲੀ ਪੁਰਸ਼, ਕਰਮਯੋਗੀ ਸਨ। ਇਸ ਤੋਂ ਕਰਮ ਯੋਗ ਦੀ ਮਹਿਮਾ ਦਾ ਪਤਾ ਲੱਗਦਾ ਹੈ। ਕਰਤੱਵ ਕਰਮ ਦੇ ਅਰਥ ਆਪਣੇ ਲਈ ਕੁੱਝ ਨਾ ਕਰਕੇ ਦੂਜਿਆਂ ਦੇ ਹਿੱਤ ਲਈ ਕਰਮ ਕਰਨਾ ਹੈ। ਕਰਮ - ਨਿਸ਼ਕਾਮ ਭਾਵ ਤੋਂ ਕੀਤਾ ਜਾਵੇ, ਫਲ ਦੀ ਇੱਛਾ ਨਾ ਕੀਤੀ ਜਾਵੇ - ਉਦੇਸ਼ ਨੂੰ ਜ਼ਰੂਰ ਸਾਹਮਣੇ ਰੱਖਿਆ ਜਾਵੇ। ਫਲ ਤਾਂ ਨਸ਼ਟ ਹੋ ਜਾਂਦਾ ਹੈ, ਉਦੇਸ਼ ਨਿਤ੍ਯ ਹੈ। ਕਰਤੱਵ ਕਰਮ ਕਰਨ ਵਿੱਚ ਮਿਹਨਤ ਕਰਨ ਦੀ ਲੋੜ ਨਹੀਂ। ਇਹ ਸਹਜ-ਸੁਭਾਵਿਕ ਹੁੰਦਾ ਹੈ।

**ਵਿਆਖਿਆ :-** ਸ੍ਰੀ ਭਗਵਾਨ ਤੋਂ ਭਾਵ ਪ੍ਰਭੂ ਦੀ ਸਰਬੋਤਮ ਸ਼ਕਤੀ। ਵਿਵਸ੍ਵਤੇ ਤੋਂ ਭਾਵ ਸੂਰਜ ਦੇਵਤਾ ਹੈ। ਯੋਗ ਅਜਿਹਾ ਵਿਗਿਆਨ ਹੈ ਜੋ ਜੀਵ ਦੇ ਪ੍ਰਭੂਤੱਵ ਨਾਲ ਰਿਸ਼ਤੇ ਨੂੰ ਜੋੜਦਾ ਹੈ। ਵਿਵਸਵਾਨ ਸੂਰਜ ਦਾ ਦੂਜਾ ਨਾਂ ਹੈ। ਮਨਵੇ ਨੂੰ ਮਾਨਵਤਾ ਦਾ ਪਿਤਾ ਮੰਨਿਆ ਗਿਆ ਹੈ। ਮਨੂ ਵੀ ਏਸੇ ਲੜੀ ਵਿੱਚ ਹੈ। ਵਿਗਿਆਨ, ਵਿਸ਼ੇਸ਼ ਗਿਆਨ ਜੋ ਨਿੱਤ ਕਰਮ ਵਿੱਚ ਪ੍ਰਯੋਗ ਹੋ ਕੇ ਉਪਯੋਗੀ ਬਣਦਾ ਹੋਵੇ। ਯੋਗ ਆਪਣੇ ਆਪ ਵਿੱਚ ਇੱਕ ਵਿਗਿਆਨ ਹੈ। ਯੋਗ ਨਾਸ਼ ਨਹੀਂ ਕੀਤਾ ਜਾ ਸਕਦਾ। ਯੋਗ-ਅਭਿਆਸ ਸਦੀਵੀ ਹੈ, ਜੋ ਵਿਗਿਆਨਕ ਵਿਧੀ ਹੈ। ਸਦਾ ਲਾਭਕਾਰੀ ਹੈ। ਸਦਾ ਕਲਿਆਣਕਾਰੀ ਹੈ। ਮਨੂੰ ਜੀਵ ਦੇ ਜੀਵਨ ਅੰਦਰ ਆਚਰਣ ਨੂੰ ਉਸਾਰੂ ਸਿਰਜਨਾਤਮਕ ਭਖ਼ਦਾ ਅਤੇ ਸਮਾਜਿਕ ਬਣਾਉਣ ਦੇ ਨਿਯਮ ਘੜਨ ਵਾਲਾ ਵਿਗਿਆਨੀ ਹੈ। ਜਦੋਂ ਕੋਈ ਦੇਵਤਾ ਜਾਂ ਹੁਕਮਰਾਨ ਰਾਜਾ ਮਹਾਰਾਜਾ ਜਾਂ ਵਿਅਕਤੀ ਆਮ ਤੇ ਵਿਸ਼ੇਸ਼ ਯੋਗ ਵਿਗਿਆਨ ਸਿੱਖ ਲੈਂਦਾ ਹੈ ਤਾਂ ਉਹ ਆਪਣੀ ਜੀਵਨ ਸਮਾਜਿਕ ਅਤੇ ਰਾਜਨੀਤਕ ਪ੍ਰਕ੍ਰਿਆ, ਸਹਿਜਮਈ ਤੇ ਉਸਾਰੂ ਵਿਧੀ ਨਾਲ ਚਲਾਉਣ ਦੇ ਸਮੱਰਥ ਹੁੰਦਾ ਹੈ। ਯੋਗ ਇੱਕ ਅਤਿ ਉੱਚਤਮ ਬੌਧਿਕ ਵਿਗਿਆਨਕ ਵਿਦਿਆ ਹੈ, ਜਿਸ ਨਾਲ ਦੁਨਿਆਵੀ ਸਮੱਸਿਆਵਾਂ ਸਹਿਜੇ ਹੀ ਹੱਲ ਹੋ ਜਾਂਦੀਆਂ ਹਨ। ਯੋਗ ਕੁੱਲ ਕਾਇਨਾਤ, ਕੁੱਲ ਸੰਸਾਰ ਤੇ ਉਸ ਦੇ ਵਿੱਚ ਰਹਿੰਦੇ ਵਸਨੀਕਾਂ ਦੇ ਭਲੇ ਲਈ ਸਿਰਜਨਾਤਮਕ ਵਿਦਿਆ ਹੈ। ਸੂਰਜ ਆਪਣੇ ਆਲੇ ਦੁਆਲੇ ਦੇ ਗ੍ਰਹਨਖੱਤਰਾਂ ਦਾ ਰਾਜਾ ਮੰਨਿਆ ਗਿਆ ਹੈ। ਗ੍ਰਹਿ ਨਖੱਤਰਾਂ ਦਾ ਸੂਰਜ ਦੇ ਆਲੇ ਦੁਆਲੇ ਘੁੰਮਣਾ ਵਿਗਿਆਨਕ ਪ੍ਰਕ੍ਰਿਆ (ਯੋਗ) ਹੈ। ਇਹ ਵਿਗਿਆਨਕ ਸੱਚ ਹੈ। ਅਟੱਲ ਹੈ। ਸੂਰਜ ਕਾਰਜ ਸਦੀਵੀ ਹਨ, ਦੈਵੀ ਹਨ। ਸੂਰਜ ਆਪਣੇ ਗ੍ਰਹਾਂ ਨਖੱਤਰਾਂ ਤੇ ਇਨ੍ਹਾਂ ਉੱਪਰ ਵਸਦੇ ਰਹਿੰਦੇ ਜੀਵਾਂ ਦਾ ਰਖਿਅਕ ਹੈ। ਸਿਰਜਣਾ ਕਰਦਾ ਹੈ, ਖ਼ਤਮ ਕਰਦਾ ਹੈ, ਫਿਰ ਨਵੇਂ ਸਿਰੇ ਜਨਮ ਲੈਣ ਵਿੱਚ ਉਪਯੋਗੀ ਬਣ ਕੇ ਪਾਲਣਾ ਕਰਦਾ ਹੈ। ਇਹ ਤੱਥ ਵਿਗਿਆਨਕ ਹੈ। ਯੋਗ ਵਿਦਿਆ ਸਨਾਤਨ ਹੈ। ਮਨੂ ਦੇ ਸਮੇਂ ਦੀ, ਜਿਸ ਨੂੰ ਮਨੁੱਖਤਾ ਦਾ ਪਿਤਾਮਾ ਕਿਹਾ ਗਿਆ ਹੈ। ਅਸੀਂ ਯੋਗ ਵਿੱਦਿਆ ਦੇ ਸਨਾਤਨ ਸੰਕਲਪ ਸੰਬੰਧੀ ਖੋਜੀਆਂ ਦੀ ਧਾਰਨਾ ਦਾ ਉਲੇਖ ਕਰਦੇ ਹਾਂ। ਕਲਯੁਗ ਦੇ ਲਗਭਗ 432000 ਸਾਲ, ਦੁਆਪਰ ਯੁਗ ਦੇ 800,000 ਸਾਲ, ਤ੍ਰੇਤਾ ਯੁਗ ਦੇ 1,200,000 ਸਾਲ ਭਾਵ 2,005,000 ਸਾਲ ਪਹਿਲਾਂ ਮਨੂ ਦੀ ਹੋਂਦ ਮੰਨ ਸਕਦੇ ਹਾਂ। ਜਦੋਂ ਮਨੂ ਨੇ ਧਰਤੀ ਗ੍ਰਹਿ ਦੇ ਰਾਜਾ ਇਕ੍ਸ਼ਵਾਕਵੇ ਨੂੰ ਇਹ ਵਿੱਦਿਆ ਸਿਖਾਈ ਸੀ, ਮਨੂ ਦੀ ਸਮੁੱਚੀ ਪ੍ਰਭਾਵ ਪ੍ਰਕ੍ਰਿਆ 305300000 ਸਾਲ ਹੈ, ਜਿਨ੍ਹਾਂ ਵਿੱਚੋਂ 120,400,000 ਸਾਲ ਬੀਤ ਗਏ ਹਨ। ਇਸ ਤਰ੍ਹਾਂ ਮਨੂੰ ਦੇ ਕਾਲ ਤੋਂ ਪਹਿਲਾਂ ਗੀਤਾ ਗਿਆਨ ਦਿੱਤਾ ਗਿਆ ਸੀ। ਗੀਤਾ ਗਿਆਨ ਦੇਣ ਦਾ ਸਮਾਂ 120400,000 ਸਾਲ ਪਹਿਲਾਂ ਮੰਨਿਆ ਜਾ ਸਕਦਾ ਹੈ। ਮਨੂ ਦੇ ਜਨਮ ਤੋਂ ਪਹਿਲਾਂ ਗੀਤਾ ਉਪਦੇਸ਼ (ਯੋਗ ਦਰਸ਼ਨ) ਸ੍ਰੀ ਕ੍ਰਿਸ਼ਨ ਭਗਵਾਨ ਵੱਲੋਂ ਆਪਣੇ ਸ਼ਿਸ਼ ਸੂਰਜ ਦੇਵਤਾ ਵਿਵਸਵਾਨ ਨੂੰ ਦਿੱਤਾ ਗਿਆ ਸੀ। ਪੰਜ ਹਜ਼ਾਰ ਸਾਲ ਪਹਿਲਾਂ ਇਹੋ ਗੀਤਾ ਉਪਦੇਸ਼ ਮੁੜ ਸ੍ਰੀ ਕ੍ਰਿਸ਼ਨ ਭਗਵਾਨ ਨੇ ਅਰਜਨ ਨੂੰ ਸੁਣਾਇਆ। ਇਸ ਲਈ ਇਹ ਦਰਸ਼ਨ ਦੈਵੀ, ਅਲੌਕਿਕ, ਮਨੁੱਖ ਦੀ ਸ਼ਕਤੀ ਤੋਂ ਪਰੇ ਦਾ ਮੰਨਿਆ ਜਾਂਦਾ ਹੈ। ਇਸ ਦਰਸ਼ਨ ਵਿੱਚ ਮਨੁੱਖੀ ਵਿਚਾਰਾਂ ਦੀ ਕੋਈ ਮਿਲਾਵਟ ਨਹੀਂ। ਗੀਤਾ ਉਪਦੇਸ਼ ਸ੍ਰੀ ਕ੍ਰਿਸ਼ਨ ਜੀ ਵੱਲੋਂ ਸੂਰਜ ਦੇਵ ਨੂੰ, ਸੂਰਜ ਦੇਵਤਾ ਨੇ ਮਨੂ ਨੂੰ, ਮਨੂ ਦੇਵ ਨੇ ਆਪਣੇ ਪੁੱਤਰ ਇਕਸ਼ਵਾਕੂ ਨੂੰ ਗ੍ਰਹਿਣ ਕਰਵਾਉਣ ਦੀ ਫਰਜ਼ ਪੂਰਤੀ ਕੀਤੀ। ਪ੍ਰਕ੍ਰਿਤੀ ਦੇ ਨਿਯਮ ਅੱਟਲ ਹਨ। ਪ੍ਰਭੂਤੱਵ ਸਭ ਤੋਂ ਉੱਚਤਮ ਸ਼ਕਤੀ ਹੈ। ਸੂਰਜ ਪ੍ਰਭੂਤੱਵ ਸ਼ਕਤੀ ਦੇ ਨਿਯਮਾਂ ਅਨੁਸਾਰ ਕਾਰਜ ਕਰਦਾ ਹੈ। ਇਹ ਸਮੁੱਚੇ ਨਖੱਤਰਾਂ ਦਾ ਰਾਜਾ ਹੈ। ਸੂਰਜ ਦੀ ਬੇਪਨਾਹ ਸ਼ਕਤੀ (ਗਰਮੀ) ਹੈ। ਸੂਰਜ ਨੂੰ ਪ੍ਰਭੂ ਦੀ ਅੱਖ ਕਿਹਾ ਗਿਆ ਹੈ। ਓਸ ਦੇ ਹੁਕਮ ਅਨੁਸਾਰ ਇਹ ਆਪਣੀ ਧੁਰੀ ਦੁਆਲੇ ਆਪ ਵੀ ਘੁੰਮਦਾ ਹੈ, ਯਾਤਰਾ ਕਰਦਾ ਹੈ ਤੇ ਆਪਣੇ ਆਲੇ ਦੁਆਲੇ ਦੇ ਨਖੱਤਰਾਂ ਨੂੰ ਘੁਮਾਉਂਦਾ ਹੈ। ਸੂਰਜ ਪ੍ਰਭੂ ਸ਼ਕਤੀ ਹੈ। ਸੂਰਜ ਸ਼ਕਤੀ ਨਾਲ ਧਰਤੀ ਦੀ ਪ੍ਰਕ੍ਰਿਤੀ ਮੌਲਦੀ ਹੈ। ਅੱਗ ਪਾਣੀ ਹਵਾ, ਤੇ ਹੋਰ ਭੌਤਿਕ ਪਦਾਰਥ ਮੌਲਦੇ ਤੇ ਕਾਰਜਸ਼ੀਲ ਹੁੰਦੇ ਹਨ। ਹਰ ਵਸਤੂ ਜਨਮ, ਵਿਕਾਸ ਕ੍ਰਮ ਤੇ ਮਰਨ ਪ੍ਰਕ੍ਰਿਆ ਵਿੱਚੋਂ ਲੰਘਦੀ ਹੈ। ਸੂਰਜ ਯੋਗ ਪ੍ਰਭੂ ਲੀਲ੍ਹਾ ਨੂੰ ਸਮਝਣ ਦਾ ਵਧੀਆ ਗਿਆਨ ਹੈ।

✪ ✪ ✪

**4.02 ਸ਼ਲੋਕ :**

*एवम् परम्परा-प्राप्तम्, इमम् राज-ऋषय: विदु:। स: कालेन इह महता, योग: नश्-त: परम्-तप॥*

***ਏਵਮ੍ ਪਰਮ੍ਪਰਾ ਪ੍ਰਾਪ੍ਤਮ੍, ਇਮਮ੍ ਰਾਜ ਰਿਸ਼ੀਯਹ ਵਿਦੁਹ।***

***ਸਹ ਕਾਲੇਨ ਇਹਾ ਮਹਤਾ, ਯੋਗਹ ਨਸ਼੍ਤਹ ਪਰਮ੍ ਤਪ॥***

**o ਸ਼ਬਦ ਅਰਥ :-** ਏਵਮ੍ : ਇਸ ਤਰ੍ਹਾਂ। ਪਰਮ੍ਪਰਾ ਪ੍ਰਾਪ੍ਤਮ : ਪਰੰਪਰਾ ਅਨੁਸਾਰ ਉੱਤਰ ਅਧਿਕਾਰੀ ਦੇ ਗਿਆਨ ਹਵਾਲੇ ਕਰਨਾ। ਇਮਮ੍ : ਇਹ। ਰਾਜ ਰਿਸ਼ੀਯਹ : ਰਾਜ ਘਰਾਣੇ ਦੇ ਸੰਤ ਰਿਸ਼ੀ ਰਾਜਾ। ਵਿਦੁਹ : ਜਾਣਦੇ ਸਨ। ਸਹ : ਇਹ। ਕਾਲੇਨ : ਸਮੇਂ ਦੇ ਲੰਘ ਜਾਣ ਨਾਲ। ਇਹਾ : ਇਹ ਸੰਸਾਰ, ਏਥੇ। ਮਹਤਾ : ਵੱਡੇ ਲੰਮੇ ਸਮੇਂ ਤੋਂ। ਯੋਗਹ : ਯੋਗਾ। ਨਸ਼੍ਤਹ : ਤਬਾਹ ਹੋਏ। ਪਰਮ੍ਤਪ : ਹੇ ਪਰਮਤਪਾ - ਹੇ ਅਰਜਨ! ਸ਼ਤਰੂਆਂ ਨੂੰ ਜਿੱਤਣ ਵਾਲੇ।

**o ਸ਼ਲੋਕਾਰਥ :-** ਹੇ ਪਰਮਤਪਾ ਅਰਜਨ! ਇਸ ਤਰ੍ਹਾਂ ਇਹ ਗਿਆਨ ਪਰੰਪਰਾ ਅਨੁਸਾਰ ਉੱਤਰ ਅਧਿਕਾਰੀ ਨੂੰ ਗ੍ਰਹਿਣ ਕਰਵਾਉਣ ਨਾਲ ਰਾਜ ਰਿਸ਼ੀਆਂ ਨੇ ਸਿੱਖ ਲਿਆ। ਪਰ ਹੁਣ ਇਹ ਯੋਗ ਲੰਮੇ ਸਮੇਂ ਤੋਂ ਇਸ ਸੰਸਾਰ ਵਿੱਚ ਨਸ਼ਟ (ਅਲੋਪ) ਹੋ ਗਿਆ ਹੈ।

**ਪਦ-ਅਰਥ-ਵਿਸਥਾਰ :-** o ਰਾਜਰਿਸ਼ੀ = ਜੋ ਰਾਜਾ ਵੀ ਹੈ 'ਰਿਸ਼ੀ ਵੀ ਹੈ। ਉਸ ਨੂੰ ਰਾਜ-ਰਿਸ਼ੀ ਕਹਿੰਦੇ ਹਨ। ਇਹ ਸ਼ਬਦ ਬ੍ਰਾਹਮਣਾ ਆਦਿ ਦਾ ਉਪ ਲੱਛਣ ਹੈ। ਇਸ ਦਾ ਅਰਥ ਇਹ ਵੀ ਹੋ ਸਕਦਾ ਹੈ ਕਿ ਰਾਜਾ ਲੋਕ ਵੀ ਜਾਣਦੇ ਸਨ, ਰਿਸ਼ੀ ਲੋਕ ਵੀ ਜਾਣਦੇ ਸਨ। o ਏਵਮ੍ ਪਰੰਪਰਾ ਪ੍ਰਾਪ੍ਤਮ੍ ਇਮਮ੍ ਰਾਜਰਿਸ਼ੀ ਯਹ ਵਿਦੁਹ - ਸੂਰਜ ਮਨੂ ਇਕਸ਼ਵਕੁ ਆਦਿ ਨੇ ਕਰਮ ਯੋਗ ਨੂੰ ਭਲੀ ਭਾਂਤ ਜਾਣ ਕੇ ਉਸ ਦਾ ਆਪਣੇ ਆਪ ਆਚਰਣ ਕੀਤਾ ਤੇ ਪਰਜਾ ਨਾਲ ਵੀ ਉਸੇ ਤਰ੍ਹਾਂ ਦਾ ਸਲੂਕ ਕੀਤਾ। ਤੇ ਇੰਜ ਇਹ ਪਰੰਪਰਾ ਚੱਲੀ। ਕਰਮ ਯੋਗ ਦੀ ਇਸ ਵਿਦਿਆ ਨੂੰ ਪਰਿਵਾਰ ਸਮਾਜ ਪਿੰਡ ਆਦਿ ਦੇ ਮੁਖੀਆਂ ਨੂੰ ਜਾਣ ਲੈਣ ਦੀ ਲੋੜ ਹੈ। ਕਰਮ ਯੋਗੀ ਰਾਜ ਤੇ ਰਾਜ-ਭੋਗਾਂ ਤੋਂ ਮੁਕਤ ਹੁੰਦੇ ਹਨ। ਪਰਜਾ ਦਾ ਹਿੱਤ ਹੀ ਉਨ੍ਹਾਂ ਦੀ ਪ੍ਰਵਿਰਤੀ ਵਿੱਚ ਰਹਿੰਦਾ ਸੀ। ਪਰਜਾ ਦਾ ਕਲਿਆਣ ਕਰਨਾ, ਉਨ੍ਹਾਂ ਦਾ ਧਰਮ ਹੁੰਦਾ ਸੀ। o ਸਹ ਕਾਲੇਨ, ਇਹ ਮਹਤਾ ਯੋਗਹ ਨਸ਼੍ਤਹ ਪਰਮ੍ਤਪ - o ਪਰਮ੍ਤਪ - ਦੁਸ਼ਮਨਾਂ ਨੂੰ ਤਪਾਉਣ/ਹਰਾਉਣ ਵਾਲੇ ਅਥਵਾ ਜਿਤ ਇੰਦਰ੍ਯ - ਹੋਣ ਕਾਰਨ ਇਸ ਯੋਗ ਦੇ ਅਧਿਕਾਰੀ। o ਪਰਮਾਤਮਾ ਨਿਤ੍ਯ ਹੈ, ਉਸ ਦੀ ਪ੍ਰਾਪਤੀ ਲਈ ਜੋ ਸਾਧਨ ਕਰਮਯੋਗ ਗਿਆਨਯੋਗ, ਭਗਤੀਯੋਗ ਆਦਿ ਜੋ ਹਨ, ਉਹ ਵੀ ਪ੍ਰਮਾਤਮਾ ਵੱਲੋਂ ਨਿਸ਼ਚਿਤ ਕੀਤੇ ਗਏ ਹਨ, ਜੋ ਨਿਤ੍ਯ ਹਨ। ਇਨ੍ਹਾਂ ਦਾ ਕਦੇ ਵੀ ਅਭਾਵ ਨਹੀਂ ਹੁੰਦਾ। ਏਥੇ ਨਸ਼ਟ੍

ਪਦ ਦਾ ਅਰਥ ਲੁਪਤ ਅਪ੍ਰਗਟ ਹੋਣਾ ਹੀ ਹੈ, ਅਭਾਵ ਹੋਣਾ ਨਹੀਂ। ੦ ਪਹਿਲੇ ਸ਼ਲੋਕ ਵਿੱਚ ਅਵਿਅਯਮ੍ ਅਰਥਾਤ ਅਵਿਨਾਸ਼ੀ ਕਿਹਾ ਗਿਆ ਹੈ, ਏਥੇ ਨਸ਼ਟ ਪਦ ਦਾ ਅਰਥ ਹੈ, ਜੇਕਰ ਕਰਮ ਯੋਗ ਦਾ ਅਭਾਵ ਮੰਨਿਆ ਜਾਵੇ ਤਾਂ ਦੋਵਾਂ ਪਾਸਿਆਂ ਤੋਂ ਵਿਰੋਧ ਉਤਪਨ ਹੋਵੇਗਾ ਕਿ ਜੇ ਕਰਮ ਯੋਗ ਅਵਿਨਾਸ਼ੀ ਹੈ ਤਾਂ ਉਸ ਦਾ ਅਭਾਵ ਕਿਵੇਂ ਹੋ ਗਿਆ ? ਜੇ ਅਭਾਵ ਹੈ ਤਾਂ ਅਵਿਨਾਸ਼ੀ ਕਿਵੇਂ ? ਜੇ ਅਭਾਵ ਹੈ ਤਾਂ ਮੁੜ ਪ੍ਰਗਟ ਨਹੀਂ ਹੁੰਦਾ। ਪਰ ਏਥੇ ਇਹ ਨਸ਼ਟ੍ ਪਦਾਂ ਦਾ ਅਰਥ ਇਹ ਹੈ ਕਿ ਇਸ ਅਵਿਨਾਸ਼ੀ ਕਰਮ ਯੋਗ ਦੇ ਤੱਤਵ ਦਾ ਵਰਨਣ ਕਰਨ ਵਾਲੇ ਗ੍ਰੰਥਾਂ ਤੇ ਉਸ ਦੇ ਤੱਤਵਾਂ ਨੂੰ ਜਾਨਣ ਵਾਲੇ ਤੇ ਉਸ ਨੂੰ ਆਚਰਣ ਵਿੱਚ ਲਿਆਉਣ ਵਾਲੇ ਸ਼੍ਰੇਸ਼ਠ ਪੁਰਸ਼ਾਂ ਦਾ ਇਸ ਲੋਕ ਵਿੱਚ ਅਭਾਵ ਜਿਹਾ ਹੋ ਗਿਆ ਹੈ। ੦ ਕਰਮ ਯੋਗ ਦਾ ਆਚਰਣ ਲੁਪਤ ਹੋਣ 'ਤੇ ਵੀ ਉਸ ਦਾ ਸਿਧਾਂਤ (ਆਪਣੇ ਲਈ ਕੁੱਝ ਨਾ ਕਰਨਾ) ਹਮੇਸ਼ਾ ਰਹਿੰਦਾ ਹੈ, ਕਿਉਂਕਿ ਇਸ ਸਿਧਾਂਤ ਨੂੰ ਅਪਣਾਏ ਬਿਨਾਂ ਕਿਸੇ ਵੀ ਯੋਗ (ਗਿਆਨ ਯੋਗ ਭਗਤੀ ਯੋਗ ਆਦਿ) ਦਾ ਨਿਰੰਤਰ ਸਾਧਨ ਨਹੀਂ ਹੋ ਸਕਦਾ। ਕਰਮ ਤਾਂ ਮਨੁੱਖ ਨੂੰ ਕਰਨੇ ਹੀ ਪੈਂਦੇ ਹਨ। ੦ ਅਸਲ ਵਿੱਚ ਕਰਮ ਯੋਗ ਵਿੱਚ ਕਰਮ ਲੁਪਤ ਨਹੀਂ ਹੁੰਦੇ ਪਰ ਕਰਮਾਂ ਦਾ ਪ੍ਰਵਾਹ ਆਪਣੇ ਵੱਲ ਹੋਣ ਨਾਲ ਯੋਗ ਹੀ ਲੁਪਤ ਹੁੰਦਾ ਹੈ। ਜਿਵੇਂ ਸੰਸਾਰ ਵਿੱਚ ਪਦਾਰਥ ਕਰਮ ਕਰਨ ਨਾਲ ਮਿਲਦੇ ਹਨ, ਏਸੇ ਤਰ੍ਹਾਂ ਪ੍ਰਭੂ ਮਿਲਣ, ਕਰਮ ਕਰਕੇ ਹੀ ਹੋਵੇਗਾ। ੦ ਕਰਮ ਹਮੇਸ਼ਾ ਸੰਸਾਰ ਲਈ ਹੁੰਦੇ ਹਨ, ਯੋਗ ਆਪਣੇ ਲਈ ਹੁੰਦਾ ਹੈ। ੦ ਯੋਗ ਵਸਤੇ ਕਰਮ ਕਰਨਾ ਨਹੀਂ ਹੁੰਦਾ, ਉਹ ਤਾਂ ਆਪਣੇ ਆਪ ਵਿੱਚ ਸਿੱਧ ਹੈ। ਇਹ ਮੰਨ ਲੈਣਾ ਕਿ ਇਹ ਕਰਮ, ਕਰਨ ਨਾਲ ਹੋਵੇਗਾ ਇਹੋ ਹੀ ਯੋਗ ਦਾ ਲੁਪਤ ਹੋਣਾ ਹੈ।

**ਵਿਆਖਿਆ :-** ਗੀਤਾ-ਦਰਸ਼ਨ ਅਜਿਹਾ ਵਿਅਕਤੀ ਪ੍ਰਾਪਤ ਕਰ ਸਕਦਾ ਹੈ। ਜੋ ਸਾਧਕ ਦ੍ਰਿੜ ਸੰਕਲਪੀ, ਸਹਜ-ਆਤਮਕ, ਗਿਆਨੀ, ਬੋਧੀ ਅਤੇ ਸੰਤ ਪੁਰਸ਼ ਹੋਵੇ। ਇਹ ਗਿਆਨ ਦੁਸ਼ਟ-ਬੁੱਧੀ ਵਾਲੇ ਰਾਖਸ਼ ਦਾਨਵ ਦੈਂਤ ਪ੍ਰਾਪਤ ਕਰਨ ਦੇ ਸਮਰੱਥ ਨਹੀਂ ਹੋ ਸਕਦੇ। ਜੋ ਪੁਰਸ਼ ਗੀਤਾ-ਗਿਆਨ ਪ੍ਰਾਪਤ ਕਰ ਲੈਂਦੇ ਹਨ, ਉਹਨਾਂ ਦਾ ਪਹਿਲਾ ਫਰਜ਼, ਇਸ ਗਿਆਨ ਦਾ ਪਾਸਾਰ ਕਰਨ, ਲੋਕ ਮਾਨਸ ਤੱਕ ਸੰਚਾਰਨਾ ਹੁੰਦਾ ਸੀ। ਆਰੰਭ ਵਿੱਚ ਯੋਗ ਪੁਰਸ਼ ਦੀ ਸਹੀ ਚੋਣ ਕਰਨ ਦੇ ਉਦੇਸ਼ ਨਾਲ ਇਹ ਗਿਆਨ ਉੱਤਰ ਅਧਿਕਾਰੀ ਪਰੰਪਰਾ ਅਨੁਸਾਰ ਪ੍ਰਦਾਨ ਕੀਤਾ ਜਾਣ ਲੱਗਾ। ਪੰਜ ਹਜ਼ਾਰ ਸਾਲ ਪਹਿਲਾਂ ਖ਼ੁਦ ਸ਼੍ਰੀ ਕ੍ਰਿਸ਼ਨ ਜੀ ਨੇ ਉੱਤਰ ਅਧਿਕਾਰੀ ਦੀ ਗਿਆਨ ਪ੍ਰਾਪਤ ਕਰਨ ਦੀ ਪਰੰਪਰਾ ਨੂੰ ਸਮਾਪਤ ਹੋਇਆ ਸਵੀਕਾਰ ਕੀਤਾ ਹੈ। ਇਹ ਦਰਸ਼ਨ ਮਾਨਵਤਾ ਲਈ ਇੱਕ ਵਰਦਾਨ ਹੈ, ਕਲਿਆਣਕਾਰੀ ਹੈ ਅਤੇ ਤਨ ਮਨ ਆਤਮਾ ਦੇ ਸਿਰਜਨਾਤਮਿਕ ਵਿਕਾਸ ਰਾਹੀਂ ਪ੍ਰੇਰਨਾ ਦਾ ਸਰੋਤ ਹੈ। ਇਹ ਅੰਮ੍ਰਿਤਬਾਣੀ ਹੈ, ਜਿਸ ਰਾਹੀਂ ਗਿਆਨ ਵਿਗਿਆਨ ਦਰਸ਼ਨ ਦੀਆਂ ਉੱਚਤਮ ਰਵਾਇਤਾਂ ਸਥਾਪਿਤ ਹੁੰਦੀਆਂ ਹਨ। ਉੱਤਮ ਯੋਗ ਬੌਧਿਕ ਅਤੇ ਦਾਰਸ਼ਨਿਕ ਪੁਰਸ਼ਾਂ ਦੇ ਅਭਾਵ ਕਾਰਨ ਗੀਤਾ-ਗਿਆਨ ਪ੍ਰਦਾਨ ਕਰਨ ਦੀ ਉੱਤਰ ਅਧਿਕਾਰੀ ਪਰੰਪਰਾ ਸਮਾਪਤ ਹੋ ਗਈ। ਇਹ ਗਿਆਨ ਉਹ ਪ੍ਰਾਪਤ ਕਰਨ, ਜਿਨ੍ਹਾਂ ਵਿੱਚ ਇਸ ਨੂੰ ਸਮਝਣ, ਸੋਚਣ ਵਿਚਾਰਨ ਤੇ ਅਮਲੀ ਰੂਪ ਦੇਣ ਦੀ ਤੌਫ਼ੀਕ ਹੈ। ਗਿਆਨ ਗ੍ਰਹਿਣ ਕਰਕੇ ਕੇਵਲ ਆਪਣੀ ਯੋਗਤਾ ਵਧਾ ਲੈਣੀ ਗਿਆਨ ਪ੍ਰਾਪਤੀ ਦਾ ਉਦੇਸ਼ ਨਹੀਂ। ਪ੍ਰਾਪਤ ਕੀਤੇ ਗਿਆਨ ਦਾ ਪ੍ਰਸਾਰ ਕਰਨਾ ਵੀ ਜ਼ਰੂਰੀ ਹੈ। ਜੇਕਰ ਗਿਆਨ ਸੰਚਾਰ ਪ੍ਰਕ੍ਰਿਆ ਰਾਹੀਂ ਯੋਗ ਪੁਰਸ਼ਾਂ ਕੋਲ ਨਹੀਂ ਪੁੱਜਦਾ ਤਾਂ ਸੁਭਾਵਿਕ ਹੀ ਇਹ ਸਮੇਂ ਦੀ ਕੁੱਖ ਵਿੱਚ ਲੁਪਤ ਹੋ ਜਾਂਦਾ ਹੈ।

✪ ✪ ✪

**4.03 ਸ਼ਲੋਕ :**

*स: एव अयम् मया ते अद्य, योग: प्र-उक्त: पुरा-तन:। भक्त: अस्-सि मे सखा च इति, रहस्यम् हि एतत् उत्तमम्॥*

***ਸਹ ਏਵ ਅਯਮ੍ ਮਯਾ ਤੇ ਅਧ੍ਯ, ਯੋਗਹ ਪ੍ਰੋਕ੍ਤਹ ਪੁਰਾਤਨਹ।***
***ਭਕ੍ਤਹ ਅਸ੍ਸਿ ਮੇ੍ ਸਖਾ ਚਇਤਿ, ਰਹਸ੍ਯਮ੍ ਹਿ ਏਤਤ੍ ਓਤਤਮਮ੍॥***

**੦ ਸ਼ਬਦ ਅਰਥ :-** ਸਹ : ਉਹ। ਏਵ : ਵੀ। ਅਯਮ੍ : ਇਹ। ਮਯਾ : ਮੇਰੇ ਰਾਹੀਂ। ਤੇ : ਤੁਹਾਨੂੰ। ਅਧ੍ਯ : ਅੱਜ। ਯੋਗਹ : ਯੋਗ। ਪ੍ਰੋਕ੍ਤਹ : ਸਿਖਾਇਆ ਗਿਆ ਹੈ। ਪੁਰਾਤਨਹ : ਪੁਰਾਤਨ। ਭਕ੍ਤਹ : ਭਗਤ। ਅਸ੍ਸਿ : ਤੁਹਾਡਾ ਹੈ, ਤੁਸੀਂ ਹੋ। ਮੇ੍ : ਮੇਰਾ। ਸਖਾ : ਦੋਸਤ ਮਿੱਤਰ। ਚ : ਭੀ। ਇਤਿ : ਇਸ ਲਈ। ਰਹਸ੍ਯਮ੍ : ਰਹੱਸ, ਭੇਦ, ਲਕੋ। ਹਿ : ਯਕੀਨਨ (ਲਈ)। ਏਤਤ੍ : ਇਹ। ਓਤਤਮਮ੍ : ਵਧੀਆ ਉੱਤਮ, ਸ਼੍ਰੇਸ਼ਠ।

**੦ ਸ਼ਲੋਕਾਰਥ :-** ਓਹੋ ਹੀ ਸਨਾਤਨੀ ਯੋਗ ਗਿਆਨ, ਅੱਜ ਤੈਨੂੰ, ਮੈਂ ਪ੍ਰਦਾਨ ਕਰਵਾ ਰਿਹਾ ਹਾਂ, ਕਿਉਂਕਿ ਤੂੰ ਮੇਰਾ ਸ਼ਰਧਾਲੂ ਵੀ ਏਂ। ਮੇਰਾ ਭਗਤ ਵੀ ਏਂ। ਇਹ ਰਹੱਸ ਸੱਚਮੁੱਚ ਅਤਿ ਉੱਤਮ ਹੈ। (ਇਸ ਨੂੰ ਗੁਪਤ ਰੱਖਣ ਦੀ ਲੋੜ ਹੈ।)

**ਪਦ-ਅਰਥ-ਵਿਸਥਾਰ :-** ਭਗਤਹ ਅਸ੍ਸਿ ਮੇ ਸਖਾ ਚਇਤਿ = ਅਰਜਨ ਸ਼੍ਰੀ ਕ੍ਰਿਸ਼ਨ ਭਗਵਾਨ ਨੂੰ ਸਖਾ (ਮਿੱਤਰ) ਤੇ ਭਗਤ ਤਾਂ ਪਹਿਲਾਂ ਹੀ ਮੰਨਦੇ ਸਨ। ਪਰ ਹੁਣ ਦਾਸ ਨਵੇਂ ਬਣਾਏ ਹਨ। ਆਦੇਸ਼ ਜਾਂ ਉਪਦੇਸ਼ ਦਾਸ ਅਥਵਾ ਸ਼ਿਸ਼ ਨੂੰ ਹੀ ਦਿੱਤਾ ਜਾਦਾ ਹੈ। ਮਿੱਤਰ ਨੂੰ ਨਹੀਂ। ਅਰਜਨ ਹੁਣ ਭਗਵਾਨ ਦੀ ਸ਼ਰਨ ਵਿੱਚ ਹੈ, ਇਸ ਲਈ ਹੁਣ ਭਗਵਾਨ ਦਾ ਉਪਦੇਸ਼ ਆਰੰਭ ਹੁੰਦਾ ਹੈ। ੦ ਅਰਜਨ – ਮਨ ਤੋਂ ਭਗਵਾਨ ਨਾਲ ਪ੍ਰੇਮ ਕਰਦਾ ਹੈ। ਏਸੇ ਲਈ ਉਸ ਨੇ ਭਗਵਾਨ ਪਾਸੋਂ ਉਸ ਦੀ ਅਸਤਰ ਸ਼ਾਸਤਰ ਨਾਲ ਸੁਸਜਿੱਤ ਨਾਰਾਇਣੀ ਸੈਨਾ ਦੀ ਥਾਂ ਕੇਵਲ 'ਭਗਵਾਨ' ਨੂੰ ਸਾਰਥੀ ਵਜੋਂ ਸਵੀਕਾਰ ਕੀਤਾ ਸੀ। ੦ ਸਾਧਾਰਨ ਲੋਕ ਭਗਵਾਨ ਵੱਲੋਂ ਦਿੱਤੀਆਂ ਵਸਤਾਂ ਨੂੰ ਆਪਣਾ ਮੰਨ ਲੈਂਦੇ ਹਨ, ਭਗਵਾਨ ਨੂੰ ਆਪਣਾ ਨਹੀਂ ਮੰਨਦੇ। (ਜੋ ਅਸਲ ਵਿੱਚ ਹੀ ਆਪਣਾ ਹੈ) ਭਗਵਾਨ ਨੂੰ ਚਾਹੁਣ ਵਾਲੇ ਲੋਕ ਹੀ ਭਗਤ ਹੁੰਦੇ ਹਨ। ੦ ਸਹ ਏਵ ਅਯਮ੍ ਮਯਾ ਤੇ ਅਧ੍ਯ – ਯੋਗਹ ਪ੍ਰੋਕਤਹ ਪੁਰਾਤਨਹ – ਅਰਥ ਇਹ ਹੈ ਕਿ ਕਰਮਯੋਗ ਸੰਬੰਧੀ ਜੋ ਕੁੱਝ ਕਿਹਾ ਗਿਆ ਹੈ ਉਹ ਪੂਰਣ ਹੈ। ਭਗਵਾਨ ਦਾ ਕਹਿਣਾ ਹੈ ਕਿ ਸ਼੍ਰਿਸ਼ਟੀ ਦੇ ਆਰੰਭ ਵਿੱਚ ਮੈਂ ਸੂਰਜ ਪ੍ਰਤਿ ਜੋ ਕਰਮ ਯੋਗ ਕਿਹਾ ਸੀ ਉਹੋ ਹੀ ਅੱਜ ਮੈਂ ਤੈਨੂੰ ਕਹਿ ਰਿਹਾ ਹਾਂ। ਸਮੇਂ ਨਾਲ ਇਹ ਯੋਗ ਅਪ੍ਰਗਟ ਹੋ ਗਿਆ ਸੀ, ਮੈਂ ਵੀ ਅਪ੍ਰਗਟ ਹੀ ਸਾਂ। ਹੁਣ ਮੈਂ ਅਵਤਾਰ ਲੈ ਕੇ ਪ੍ਰਗਟ ਹੋਇਆ ਹਾਂ ਤੇ ਯੋਗ ਨੂੰ ਵੀ ਪ੍ਰਗਟ ਕੀਤਾ ਹੈ। ਅੱਜ ਵੀ ਕਰਮਯੋਗ ਦੀ ਪਹਿਲਾਂ ਵਾਂਗ ਮਹੱਤਤਾ ਹੈ। ਕਰਮਯੋਗ ਮੁਕਤੀ ਸਾਧਨ ਹੈ। ੦ ਰਹਸ੍ਯਮ੍ ਹਿ ਏਤਤ੍ ਉੱਤਮਮ੍ = ਜਿਵੇਂ 18.66 ਸ਼ਲੋਕ ਵਿੱਚ ਸ਼੍ਰੀ ਭਗਵਾਨ ਨੇ ਅਰਜਨ ਨੂੰ ਕਿਹਾ ਹੈ ਕਿ 'ਤੂ ਮੇਰੀ ਸ਼ਰਨ ਆ ਜਾ – ਮੈਂ ਤੈਨੂੰ ਸੰਪੂਰਣ ਪਾਪਾਂ ਤੋਂ ਮੁਕਤ ਕਰ ਦੇਵਾਂਗਾ' ਉਸੇ ਤਰ੍ਹਾਂ ਏਥੇ ਉੱਤਮ ਰਹੱਸ ਪ੍ਰਗਟ ਕਰਦੇ ਹੋਏ 'ਕਿ ਮੈਂ ਹੀ ਸ਼੍ਰਿਸ਼ਟੀ ਦੇ ਆਰੰਭ ਵਿੱਚ ਸੂਰਜ ਨੂੰ ਉਪਦੇਸ਼ ਦਿੱਤਾ ਸੀ, ਉਹੋ ਉਪਦੇਸ਼ ਹੀ ਮੈਂ ਤੈਨੂੰ ਅੱਜ ਦੇ ਰਿਹਾ ਹਾਂ।' ਭਾਵ ਇਹ ਹੈ ਕਿ ਸ਼੍ਰੀ ਭਗਵਾਨ ਸਾਰਥੀ ਰੂਪ ਵਿੱਚ ਉਸ ਦੀ ਆਗਿਆ ਦਾ ਪਾਲਣ ਕਰਦਿਆਂ ਹੋਇਆਂ ਵੀ ਉਸ ਨੂੰ ਉਪਦੇਸ਼ ਦੇ ਰਹੇ ਹਨ। ਅਰਜਨ ਸ਼੍ਰੀ ਭਗਵਾਨ ਦਾ ਭਗਤ ਹੈ ਤੇ ਮਿੱਤਰ ਹੈ। ੦ ਰਹੱਸ – ਭਗਵਾਨ ਏਥੇ ਰਹੱਸਮਈ ਸ਼ਬਦਾਂ ਦੀ ਵਰਤੋਂ ਕਰਦੇ ਹਨ, ਜਿਸ ਦਾ ਅਰਥ ਹੈ ਕਿ ਸਾਧਕ ਦੀ ਦ੍ਰਿਸ਼ਟੀ ਹਮੇਸ਼ਾ ਭਗਵਾਨ ਵੱਲ ਹੀ ਰਹਿਣੀ ਚਾਹੀਦੀ ਹੈ। ਆਦਿ ਉਪਚੇਸ਼ਟਾ ਕਹਿ ਕੇ ਭਗਵਾਨ ਆਪਣੇ ਆਪ ਨੂੰ 'ਗੁਰੂ' ਪ੍ਰਗਟ ਕਰਦੇ ਹਨ। ਏਸੇ ਤਰ੍ਹਾਂ ਭਗਵਾਨ ਮਨੁੱਖ ਅਵਤਾਰ ਦੇ ਸਮੇਂ ਭੀ ਅਰਜਨ ਦੇ ਸਾਹਮਣੇ ਆਪਣਾ ਈਸ਼ਵਰ ਭਾਵ ਪ੍ਰਗਟ ਕਰ ਦਿੰਦੇ ਹਨ। ਜੋ ਗੱਲ ਛੁਪਾ ਕੇ ਰੱਖਣ ਦੀ ਲੋੜ ਹੈ, ਉਹ ਗੱਲ ਪ੍ਰਗਟ ਕਰ ਦਿੱਤੀ ਗਈ ਹੈ, ਇਹੋ ਹੀ ਉੱਤਮ ਰਹੱਸ ਹੈ। ੦ ਕਰਮ ਯੋਗੀ ਨੂੰ ਵੀ ਉੱਤਮ-ਰਹੱਸ ਮੰਨਿਆ ਜਾ ਸਕਦਾ ਹੈ। ਜਿਨ੍ਹਾਂ ਕਰਮਾਂ ਨਾਲ ਜੀਵ ਬੰਨ੍ਹਿਆ ਜਾਂਦਾ ਹੈ, ਜੇ ਉਨ੍ਹਾਂ

ਕਰਮਾਂ ਨਾਲ ਉਸ ਦੀ ਮੁਕਤੀ ਹੋ ਜਾਵੇ - ਉਹੋ ਹੀ ਉੱਤਮ ਰਹੱਸ ਹੈ ੦ ਕਰਮ ਵਿੱਚ ਰਹੱਸ ਦੀਆਂ ਤਿੰਨ ਗੱਲਾਂ ਹਨ 1. ਮੇਰਾ ਕੁੱਝ ਨਹੀਂ ਹੈ। ਕਾਰਨ ਮੇਰਾ ਸਰੂਪ ਸਤ੍ (ਅਵਿਨਾਸ਼ੀ) ਹੈ ਤੇ ਜੋ ਕੁੱਝ ਮਿਲਿਆ ਹੈ, ਉਹ ਸਭ ਕੁਝ ਅਸਤ੍ ਹੈ (ਨਾਸ਼ਵਾਨ ਹੈ) ਫਿਰ ਅਸਤ੍ ਮੇਰਾ ਕਿਵੇਂ ਹੋ ਸਕਦਾ ਹੈ। 2. ਮੇਰੇ ਲਈ ਕੁੱਝ ਨਹੀਂ ਚਾਹੀਦਾ। ਕਾਰਨ ਇਹ ਕਿ ਸਤ੍ ਵਿਚ ਕਦੇ ਕਮੀ ਹੀ ਨਹੀਂ ਹੁੰਦੀ। ਫਿਰ ਕਿਸ ਵਸਤੂ ਦੀ ਕਾਮਨਾ ਕੀਤੀ ਜਾਵੇ। 3. ਆਪਣੇ ਲਈ ਕੁੱਝ ਨਹੀਂ ਕਰਨਾ। ਇਸ ਵਿੱਚ ਪਹਿਲਾ ਕਾਰਨ ਇਹ ਹੈ ਕਿ ਸਵੈ ਅੰਦਰ ਚੇਤਨ ਪ੍ਰਮਾਤਮਾ ਦਾ ਅੰਸ਼ ਹੈ। ਅਤੇ ਕਰਮ ਜੜ੍ਹ ਹੈ। ਸਵ੍ਯੰਨਿਤ੍ ਨਿਰੰਤਰ ਰਹਿੰਦਾ ਹੈ। ਪਰ ਕਰਮ ਦਾ ਤੇ ਉਸ ਦੇ ਫਲ ਦਾ ਅੰਤ ਹੁੰਦਾ ਹੈ। ਪਰ ਉਸ ਦਾ ਸੰਗ ਅੰਦਰ ਰਹਿ ਜਾਂਦਾ ਹੈ। ਜਿਹੜਾ ਜਨਮ ਮਰਨ ਦਾ ਕਾਰਨ ਬਣਦਾ ਹੈ। ੦ ਕਰਮ ਯੋਗ ਵਿੱਚ ਕਰਮ ਸੰਸਾਰ ਲਈ ਤੇ ਯੋਗ ਆਪਣੇ ਲਈ ਹੁੰਦਾ ਹੈ। ਪਰ ਆਪਣੇ ਲਈ ਕਰਮ ਕਰਨ ਨਾਲ ਯੋਗ ਦਾ ਅਨੁਭਵ ਨਹੀਂ ਹੁੰਦਾ। ਯੋਗ ਦਾ ਅਨੁਭਵ ਤਾਂ ਹੀ ਹੋਵੇਗਾ, ਜਦ ਕਰਮ ਦਾ ਪ੍ਰਵਾਹ ਪੂਰਾ ਪੂਰਾ ਸੰਸਾਰ ਵੱਲ ਹੋ ਜਾਵੇਗਾ। ਕਾਰਨ ਕਿ ਸਰੀਰ ਇੰਦ੍ਰੀਆਂ, ਮਨ, ਬੁੱਧੀ ਪਦਾਰਥ ਧਨ ਸੰਪਤੀ, ਜੋ ਕੁੱਝ ਸਾਡਾ ਹੈ, ਉਹ ਸਭ ਸੰਸਾਰ ਤੋਂ ਅਭਿੰਨ ਹੈ, ਸੰਸਾਰ ਦਾ ਹੀ ਹੈ। ਜੋ ਸੰਸਾਰ ਦਾ ਹੈ ਉਸ ਨੂੰ ਸੰਸਾਰ ਦੀ ਸੇਵਾ ਵਿੱਚ ਲਾ ਦੇਣਾ ਚਾਹੀਦਾ ਹੈ। ੦ ਜਿਵੇਂ ਸੂਰਜ ਦੀ ਰੌਸ਼ਨੀ ਵਿੱਚ ਲੋਕ ਕੰਮ ਕਰਦੇ ਹਨ ਪਰ ਸੂਰਜ ਦਾ ਉਨ੍ਹਾਂ ਕੰਮਾਂ ਵਿੱਚ ਆਪਣਾ ਕੋਈ ਸੰਬੰਧ ਨਹੀਂ ਹੁੰਦਾ। ਏਸੇ ਤਰ੍ਹਾਂ ਚੇਤਨਾ ਦੇ ਪ੍ਰਕਾਸ਼ ਵਿੱਚ ਸੰਪੂਰਨ ਕਰਮ ਹੁੰਦੇ ਹਨ, ਪਰ ਚੇਤਨ ਦਾ, (ਆਪਣੇ ਖੁਦ ਦਾ) ਉਸ ਨਾਲ ਕੋਈ ਸੰਬੰਧ ਨਹੀਂ ਹੁੰਦਾ। ੦ ਕਰਮਯੋਗ ਦੇ ਠੀਕ ਪਾਲਣ ਨਾਲ ਹੀ ਕਰਮਯੋਗੀ ਨੂੰ ਭਗਤੀਪ੍ਰਾਪਤ ਹੁੰਦੀ ਹੈ। ੦ ਕਰਤੱਵ ਕਰਮ ਪਾਲਣ ਕਰਨ ਸਮੇਂ ਦੂਜੇ ਲੋਕਾਂ ਨੂੰ ਕਰਤੱਵ ਕਰਮ ਕਰਨ ਦੀ ਪ੍ਰੇਰਨਾ ਮਿਲਦੀ ਹੈ। ੦ ਅੱਜ ਤੇ ਹੁਣੇ ਹੀ ਇਹ ਦ੍ਰਿੜ ਵਿਚਾਰ ਕਰ ਲਵੋ ਕਿ ਆਉਣ ਤੇ ਜਾਣ ਵਾਲੇ ਹਾਲਾਤ ਦੇ ਸੰਬੰਧ ਵਿੱਚ ਚਿੰਤਾ ਸ਼ੋਕ ਕਰਨਾ ਗ਼ਲਤੀ ਹੈ। ਇਹ ਗ਼ਲਤੀ ਅਸੀਂ ਨਹੀਂ ਕਰਾਂਗੇ। ਇੰਜ ਚਿੰਤਾ ਮਿਟ ਜਾਵੇਗੀ। ੦ ਜਨਮ, ਨਵੇਂ ਸਰੀਰ ਅਤੇ ਇੰਦ੍ਰੀਆਂ ਨੂੰ ਗ੍ਰਹਿਣ ਕਰਨਾ ਜਨਮ ਹੈ। ਪਹਿਲੇ ਸਰੀਰ ਤੇ ਇੰਦ੍ਰੀਆਂ ਦਾ ਤਿਆਗ ਮੌਤ ਹੈ।

ਵਿਆਖਿਆ :- ਕੁੱਝ ਵਿਅਕਤੀ ਸੰਤ ਬਿਰਤੀ ਵਾਲੇ ਸ਼ਰਧਾਲੂ ਭਗਤ ਹੁੰਦੇ ਹਨ। ਵਿਦਿਆ ਗ੍ਰਹਿਣ ਕਰਨ ਦਾ ਹੱਕ ਸਭ ਨੂੰ ਹੈ, ਪਰੰਤੂ ਗਿਆਨ ਗ੍ਰਹਿਣ ਕਰਨ ਦੀ ਯੋਗਤਾ ਬੁੱਧੀ ਸ਼ਕਤੀ ਸਮੱਰਥਾ ਗਿਆਨ-ਪ੍ਰਾਪਤੀ ਲਈ ਜ਼ਰੂਰੀ ਹੈ। ਦਾਨਵ ਦੈਂਤ, ਮੰਦ ਬੁੱਧੀ ਵਾਲੇ ਦੁਸ਼ਟ ਪਸ਼ੂ ਬਿਰਤੀ ਦੇ ਲਖਾਇਕ ਕਿਵੇਂ ਉੱਚਤਮ ਗਿਆਨ ਪ੍ਰਾਪਤ ਕਰ ਸਕਦੇ ਹਨ ? ਸ਼੍ਰੀ ਕ੍ਰਿਸ਼ਨ ਜੀ ਦੀ ਪਰਖ ਪੜਚੋਲ ਅਨੁਸਾਰ ਅਰਜਨ ਅਜਿਹਾ ਵਿਅਕਤੀ ਹੈ ਜੋ ਯੋਧਾ ਸੂਰਬੀਰ ਤਾਂ ਹੈ ਹੀ, ਬਲਕਿ ਬੁੱਧੀਮਾਨ ਦ੍ਰਿੜ ਸੰਕਲਪੀ ਅਤੇ ਬੌਧਿਕ ਪੁਰਸ਼ ਵੀ ਹੈ। ਉਹ ਯੋਗ ਵਿਗਿਆਨ ਗ੍ਰਹਿਣ ਕਰਨ ਦੇ ਸਮਰੱਥ ਹੈ। ਉਹ ਇਸ ਵਿਗਿਆਨ ਦਰਸ਼ਨ ਨੂੰ ਸਮਝਣ ਤੇ ਕ੍ਰਿਆਤਮਕ ਰੂਪ ਦੇ ਸਮਰੱਥ ਵੀ ਹੈ। ਗਿਆਨ, ਗੁਰੂ-ਸ਼ਰਧਾ, ਹਲੀਮੀ, ਅਤੇ ਨਿਰਮਤਾ, ਸੇਵਾ ਭਾਵ ਨਾਲ ਵਿਚਾਰਵਾਨ ਪੁਰਸ਼ ਗ੍ਰਹਿਣ ਕਰ ਸਕਦੇ ਹਨ। ਅਰਜਨ ਵਿੱਚ ਇਹ ਗੁਣ ਮੌਜੂਦ ਹਨ। ਏਸੇ ਲਈ ਸ਼੍ਰੀ ਕ੍ਰਿਸ਼ਨ ਜੀ, ਅਰਜਨ ਨੂੰ ਇਹ ਗਿਆਨ ਗ੍ਰਹਿਣ ਕਰਵਾਉਣ ਦਾ ਉਪਰਾਲਾ ਕਰ ਰਹੇ ਹਨ। ਯੋਗ ਗਿਆਨ ਨੂੰ ਰਹੱਸਮਈ ਗਿਆਨ ਕਹਿਣ ਦਾ ਭਾਵ ਇਹੋ ਹੈ ਕਿ ਯੋਗ ਵਿਅਕਤੀ ਹੀ ਇਸ ਸਿੱਖਿਆ ਨੂੰ ਗ੍ਰਹਿਣ ਕਰੇ ਤੇ ਫੇਰ ਪ੍ਰਸਾਰ ਕਰਕੇ - ਇਸ ਗਿਆਨ ਦੀ ਚਮਤਕਾਰੀ ਸ਼ਕਤੀ ਦਾ ਸੰਚਾਰ ਕਰੇ। ਅਰਜਨ ਇੰਜ ਕਰਨ ਦੇ ਯੋਗ ਹੈ। ਅਰਜਨ ਯੋਗ ਗਿਆਨ ਨੂੰ ਸਿੱਖ ਲਵੇ, ਇਹ ਸ਼੍ਰੀ ਕ੍ਰਿਸ਼ਨ ਜੀ ਦਾ ਵਧੀਆ ਪ੍ਰਯਾਸ ਹੈ। ਪ੍ਰਯਾਸ ਤੋਂ ਸਰ੍ਯਾਸ ਤੱਕ ਦੀ ਯਾਤਰਾ ਸ਼੍ਰੀ ਕ੍ਰਿਸ਼ਨ ਭਗਵਾਨ ਅਰਜਨ ਦੀ ਉਂਗਲ ਫੜ ਕੇ ਕਰਵਾ ਰਹੇ ਹਨ।

✪ ✪ ✪

**4.04 ਸ਼ਲੋਕ :**

**੦ ਅਰਜੁਨ ਓਵਾਚ** *अर्जुन उवाच*

*अ-परम भवत: जन्म, परम् जन्म विवस्वत:। कथम् एतत् वि-जा-नीयाम्, त्वम् आदौ प्र-उक्तवान् इति॥*

***ਅਪਰਮ੍ ਭਵਤਹ ਜਨ੍ਮ, ਪਰਮ੍ ਜਨ੍ਮ ਵਿਵਸ੍ਵਤਹ।***
***ਕਥਮ੍ ਏਤਤ੍ ਵਿਜਾ ਨੀਯਾਮ੍, ਤ੍ਵਮ੍ ਆਦੋ ਪ੍ਰੋਕ੍ਤਵਾਨ੍ ਇਤਿ॥***

**੦ ਸ਼ਬਦ ਅਰਥ :-** ਅਰ੍ਜੁਨ ਓਵਾਚ : ਅਰਜਨ ਨੇ ਕਿਹਾ। ਅਪਰਮ੍ ਭਵਤਹ : ਛੋਟਾ, ਤੇਰਾ। ਜਨ੍ਮ : ਜਨਮ। ਪਰਮ੍ : ਪਹਿਲੇ। ਜਨ੍ਮ : ਜਨਮ। ਵਿਵਸ੍ਵਤਹ : ਵਿਵਸ੍ਵਤ ਦਾ। ਕਥਮ੍ : ਕਿਵੇਂ। ਏਤਤ੍ : ਇਹ। ਵਿਜਾਨੀਯਾਮ੍ : ਕੀ ਮੈਂ ਸਮਝਾਂਗਾ ਵੀ। ਤਵਮ੍ : ਤੇਰਾ। ਆਦੋ : ਆਰੰਭ ਵਿੱਚ। ਪ੍ਰੋਕ੍ਤਵਾਨ : ਸਿਖਾਇਆ। ਇਤਿ : ਇਸ ਤਰ੍ਹਾਂ।

**੦ ਸ਼ਲੋਕਾਰਥ :-** ਅਰਜਨ ਨੇ ਕਿਹਾ। ਆਪ ਦਾ ਜਨਮ ਤਾਂ ਹੁਣੇ ਸਮੇਂ ਵਿੱਚ ਹੋਇਆ ਹੈ ਅਤੇ ਸੂਰਜ ਦਾ ਜਨਮ ਬਹੁਤ ਪਹਿਲੇ ਸਮੇਂ ਹੋਇਆ ਹੈ, ਫਿਰ ਵੀ ਆਪਨੇ ਸ੍ਰਿਸ਼ਟੀ ਦੇ ਆਰੰਭ ਵਿੱਚ ਸੂਰਜ ਨਾਲ ਮਿਲ ਕੇ ਉਸ ਨੂੰ ਇਸ ਯੋਗ ਵਿਗਿਆਨ ਦਾ ਪਾਠ ਪੜ੍ਹਾਇਆ ਸੀ ? ਇਸ ਗੱਲ ਦੀ ਮੈਨੂੰ ਸਮਝ ਨਹੀਂ ਪੈ ਰਹੀ ?

**ਪਦ-ਅਰਥ-ਵਿਸਥਾਰ :-** ੦ ਅਪਰਮ੍ ਭਵਤਹ ਜਨਮ ਪਰਮ੍ ਜਨ੍ਮ ਵਿਵਸ੍ਵਤਹ - 'ਆਪ ਦਾ ਜਨਮ ਤਾਂ ਅਜੇ ਕੁੱਝ ਸਾਲ ਪਹਿਲਾਂ ਸ਼੍ਰੀ ਵਾਸੁਦੇਵ ਜੀ ਦੇ ਘਰ ਹੋਇਆ ਹੈ। ਪਰ ਸੂਰਜ ਦਾ ਜਨਮ ਸ੍ਰਿਸ਼ਟੀ ਦੇ ਆਰੰਭ ਵਿੱਚ ਹੋਇਆ ਸੀ। ਇਸ ਲਈ ਆਪ ਨੇ ਸੂਰਜ ਨੂੰ ਕਿਵੇਂ 'ਕਰਮ ਯੋਗੀ' ਆਖਿਆ ਹੈ ?" ਅਰਜਨ ਪ੍ਰਸ਼ਨ ਕਰਦਾ ਹੈ ਕਿਉਂਕਿ ਉਸ ਦੇ ਮਨ ਵਿੱਚ ਸ਼ੰਕਾ ਹੈ। ਪਰ ਤਰਕ ਨਹੀਂ ਹੈ, ਕੇਵਲ ਜਿਗਿਆਸਾ ਕਰਦਾ ਹੈ। ਕੇਵਲ ਭਗਵਾਨ ਹੀ ਇਸ ਪ੍ਰਸ਼ਨ ਦਾ ਉੱਤਰ ਦੇਣ ਦੇ ਸਮੱਰਥ ਹਨ। ੦ ਕਥਮ੍ ਏਤਤ੍ ਵਿਜਾ ਨੀਯਾਮ੍ ਤਵ੍ਮ ਆਦੌਂ ਪ੍ਰੋਕਤਵਾਨ੍ ਇਤਿ - ਮੈਂ ਆਪ ਨੂੰ ਸ੍ਰਿਸ਼ਟੀ ਦੇ ਆਦਿ ਵਿੱਚ ਉਪਦੇਸ਼ ਦੇਣ ਵਾਲਾ ਕਿਵੇਂ ਮੰਨਾ ? ਸੂਰਜ ਨੂੰ ਉਪਦੇਸ਼ ਦੇਣ ਦੇ ਪਿੱਛੋਂ ਸੂਰਜ ਵੰਸ਼ ਦੀ (ਮਨੁ, ਇਕਸਵਾਕ) ਆਦਿ ਦੀਆਂ ਕਈ ਪੀਹੜੀਆਂ ਲੰਘ ਗਈਆਂ ਹਨ। ਆਪ ਦਾ ਅਵਤਾਰ ਤਾਂ ਹੁਣ ਹੀ ਹੋਇਆ ਹੈ। ਫਿਰ ਤੁਸੀਂ ਸ੍ਰਿਸ਼ਟੀ ਆਦਿ ਵਿੱਚ ਸੂਰਜ ਨੂੰ ਉਪਦੇਸ਼ ਕਿਵੇਂ ਦਿੱਤਾ ਸੀ ? ਇਹ ਗੱਲ ਮੈਂ ਚੰਗੀ ਤਰ੍ਹਾਂ ਸਮਝਣਾ ਚਾਹੁੰਦਾ ਹਾਂ।

**ਵਿਆਖਿਆ :-** ਅਰਜਨ ਬੁੱਧੀਮਾਨ ਹੈ, ਪ੍ਰਭੂ ਭਗਤ ਹੈ, ਸਭ ਕੁੱਝ ਜਾਣਦਾ ਹੋਇਆ ਅਜਿਹਾ ਪ੍ਰਸ਼ਨ ਕਰਦਾ ਹੈ ਜਿਸ ਦੇ ਉੱਤਰ ਦਾ ਉਸ ਨੂੰ ਪਤਾ ਹੈ। ਪਰੰਤੂ ਉਹ ਸ਼੍ਰੀ ਕ੍ਰਿਸ਼ਨ ਦੇ ਮੂੰਹੋਂ ਇਸ ਪ੍ਰਸ਼ਨ ਦਾ ਉੱਤਰ ਸੁਣਨਾ ਚਾਹੁੰਦਾ ਹੈ, ਇਸ ਲਈ ਕਿ ਉਸ ਵਾਂਗ ਹੋਰ ਜੀਵਾਤਮਾਵਾਂ ਸ਼੍ਰੀ ਕ੍ਰਿਸ਼ਨ ਦੀ ਪ੍ਰਭੂਤੱਵਤਾ ਦੇ ਚਮਤਕਾਰ ਸਵੀਕਾਰ ਕਰ ਲੈਣਾ। ਸ਼੍ਰੀ ਕ੍ਰਿਸ਼ਨ ਰੂਪ ਪ੍ਰਭੂਤੱਵ ਹੈ। ਮਨੁੱਖੀ ਜਾਮੇ ਵਿੱਚ ਸ਼੍ਰੀ ਕ੍ਰਿਸ਼ਨ ਭਾਵੇਂ ਏਸ ਧਰਤੀ ਉੱਪਰ ਦੇਵਕੀ ਪੁੱਤਰ ਹਨ, ਪਰ ਉਹ ਜੋ ਏਸ ਰੂਪ ਵਿੱਚ ਪ੍ਰਭੂਤੱਵ ਸ਼ਕਤੀ ਹੈ, ਯੁੱਗਾਂ ਯੁਗਾਂ ਤੋਂ ਸਦੀਵੀ ਅਜਨਮੇ ਅਕਾਲ ਪੁਰਖ ਹਨ, ਦੈਵੀ ਹਨ, ਸ਼ਕਤੀਸ਼ਾਲੀ ਹਨ, ਪਰਤਾਪੀ ਹਨ। ਗਿਆਨਵੇਤਾ ਦਾਰਸ਼ਨਿਕ ਯੋਧਾ ਹਨ। ਅਨੇਕਾਂ ਰੂਪਾਂ ਵਾਲੇ, ਅਮਰ ਅੰਤਰਯਾਮੀ ਹਨ।

✪ ✪ ✪

**4.05 ਸ਼ਲੋਕ :**

**ਸ਼੍ਰੀ ਭਗਵਾਨ ਉਵਾਚ :** *श्री भगवानुवाच*

*बहूनि मे वि-अति-इतानि, जन्मानि तव च अर्जुन। तानि अहम् वेद सर्वाणि, न त्वम् वेत्थ परम्-तप॥*

***ਬਹੂਨਿ ਮੇ ਵਿਅਤਿ ਇਤਾਨਿ, ਜਨ੍ਮਾਨਿ ਤਵ ਚ ਅਰ੍ਜੁਨ।***

***ਤਾਨਿ ਅਹਮ੍ ਵੇਦ ਸਰ੍ਵਾਣਿ, ਨ ਤ੍ਵਮ੍ ਵੇਤ੍ਥ ਪਰਮ੍ ਤਪ॥***

**੦ ਸ਼ਬਦ ਅਰਥ :-** ਸ਼੍ਰੀ ਭਗਵਾਨ ਉਵਾਚ : ਸ਼੍ਰੀ ਭਗਵਾਨ ਨੇ ਕਿਹਾ, ਬਹੂਨਿ : ਬਹੁਤ। ਮੇ : ਮੇਰਾ। ਵਿਅਤਿ ਇਤਾਨਿ : ਮਰ ਚੁੱਕੇ ਹਨ। ਜਨ੍ਮਾਨਿ : ਜਨਮ (ਵਧੇਰੇ)। ਤਵ : ਤੁਹਾਡੇ। ਚ : ਅਤੇ। : ਅਰ੍ਜੁਨ : ਹੇ ਅਰਜਨ। ਤਾਨਿ : ਉਹ ਸਾਰੇ। ਅਹਮ੍ : ਮੈਂ। ਵੇਦ : ਜਾਣਦੇ ਹਾਂ। ਸਰ੍ਵਾਣਿ : ਸਾਰੇ। ਨ : ਨਹੀਂ। ਤ੍ਵਮ੍ : ਤੁਹਾਡੇ। ਵੇਤ੍ਥ : ਜਾਣਦੇ ਹਨ। ਪਰਮ੍ਤਪ : ਹੇ ਪਰਾਣਤਪਾ।

**੦ ਸ਼ਲੋਕਾਰਥ :-** ਸ਼੍ਰੀ ਭਗਵਾਨ ਨੇ ਕਿਹਾ, 'ਹੇ ਪ੍ਰਾਣ ਤਪਾ ਅਰਜਨ! ਮੇਰੇ ਅਤੇ ਤੇਰੇ ਅਨੇਕਾਂ ਜਨਮ ਹੋਏ ਹਨ। ਮੈਂ ਆਪਣੇ ਜਨਮਾਂ ਸੰਬੰਧੀ ਭਲੀ ਭਾਂਤ ਜਾਣਦਾ ਹਾਂ, ਜਦ ਕਿ ਤੂੰ ਆਪਣੇ ਪਿਛਲੇ ਜਨਮਾਂ ਬਾਰੇ ਕੁੱਝ ਨਹੀਂ ਜਾਣਦਾ।'

**ਪਦ-ਅਰਥ-ਵਿਸਥਾਰ :-** ੦ ਬਹੂਨਿ ਮੇ ਵਿਅਤਿਇਤਾਨਿ ਜਨ੍ਮਾਨਿ ਤਵ ਚ ਅਰ੍ਜੁਨ = ਤੀਜੇ ਸ਼ਲੋਕ ਵਿੱਚ ਅਰਜਨ ਨੂੰ ਭਗਵਾਨ ਨੇ ਆਪਣਾ ਸਖਾ (ਮਿੱਤਰ) ਕਿਹਾ ਸੀ, ਨਾਲੇ ਭਗਤ ਵੀ। ਇਸ ਲਈ ਚੌਥੇ ਸ਼ਲੋਕ ਵਿੱਚ ਅਰਜਨ ਨਿਰਸੰਕੋਚ ਹੋ ਕੇ ਆਪਣੇ ਮਨ ਦੀ ਗੱਲ ਇੱਕ ਪ੍ਰਸ਼ਨ ਕਰਕੇ ਕਰਦਾ ਹੈ। ਅਰਜਨ ਦੇ ਮਨ ਵਿੱਚ ਭਗਵਾਨ ਜਨਮ ਦੇ ਰਹੱਸ ਨੂੰ ਜਾਣਨ ਦੀ ਜਗਿਆਸਾ ਪੈਦਾ ਹੋਈ ਹੈ। ਇਹ ਜਗਿਆਸਾ ਇਸ ਤਰ੍ਹਾਂ ਦੀ ਹੈ, ਜਿਵੇਂ ਕੋਈ ਸਰੋਤਾ ਪ੍ਰਸ਼ਨ ਕਰਦਾ ਹੈ, ਉੱਤਰ ਸੰਤ ਮਹਾਤਮਾ ਦਿੰਦੇ ਹਨ। ਇਸ ਦਾ ਇਹ ਅਰਥ ਨਹੀਂ ਕਿ ਸ਼ਰਧਾ ਦਾ ਅਭਾਵ ਹੈ। ਭਗਵਾਨ ਇਸ ਪ੍ਰਸ਼ਨ ਦਾ ਉੱਤਰ ਦਿੰਦੇ ਹਨ, 'ਸਮੇਂ ਸਮੇਂ ਮੇਰੇ ਤੇ ਤੇਰੇ ਅਨੇਕਾਂ ਜਨਮ ਹੋ ਚੁੱਕੇ ਹਨ। ਪਰ ਮੇਰਾ ਜਨਮ ਹੋਰ ਤਰ੍ਹਾਂ ਦਾ ਹੈ, ਜਿਸ ਦਾ ਵਰਨਣ ਅਗਲੇ ਛੇਵੇਂ ਸ਼ਲੋਕ ਵਿੱਚ ਹੈ ਤੇ ਤੇਰਾ ਜਨਮ ਹੋਰ ਤਰ੍ਹਾਂ ਦਾ ਹੈ। ਮੇਰੇ ਤੇ ਤੇਰੇ ਜਨਮ ਵੱਖ ਵੱਖ ਹੁੰਦਿਆਂ ਵੀ ਵੱਖਰੀ ਵੱਖਰੀ ਕਿਸਮ ਦੇ ਹਨ।" 2.12 ਸ਼ਲੋਕ ਵਿੱਚ ਭਗਵਾਨ ਨੇ ਅਰਜਨ ਨੂੰ ਕਿਹਾ ਸੀ ਕਿ ਮੈਂ (ਭਗਵਾਨ) ਤੇ ਤੂ (ਰਾਜਾ ਲੋਕ) ਜੀਵ ਪਹਿਲਾਂ ਨਹੀਂ ਸਨ ਤੇ ਭਵਿੱਖ ਵਿੱਚ ਅੱਗੇ ਨਹੀਂ ਰਹਿਣਗੇ। ਅਜਿਹਾ ਨਹੀਂ ਹੈ। ਭਗਵਾਨ ਤੇ ਉਨ੍ਹਾਂ ਦਾ ਅੰਸ਼ ਜੀਵਾਤਮਾ ਦੋਵੇਂ ਅਨਾਦਿ ਤੇ ਨਿਤ੍ਯ ਹਨ। ੦ ਤਾਨਿ ਅਹਮ੍ ਵੇਦ ਸਰ੍ਵਾਣਿ ਨ ਤ੍ਵਮ੍ ਵੇਤ੍ਥ ਪਰਮ੍ਤਪ = ਸੰਸਾਰ ਵਿੱਚ ਅਜਿਹੇ ਜਾਤੀ ਸੁਮਰ ਜੀਵ ਵੀ ਹੁੰਦੇ ਹਨ, ਜਿਨ੍ਹਾਂ ਨੂੰ ਆਪਣੇ ਪੂਰਵ ਜਨਮਾਂ ਦਾ ਗਿਆਨ ਹੁੰਦਾ ਹੈ। ਅਜਿਹੇ ਮਹਾਂਪੁਰਸ਼ਾਂ ਨੂੰ ਯੁੰਜਾਨ ਯੋਗੀ ਕਹਿੰਦੇ ਹਨ। ਇਹ ਸਾਧਨ ਕਰਕੇ ਸਿੱਧ ਹੁੰਦੇ ਹਨ। ਉਨ੍ਹਾਂ ਨੂੰ ਬਿਰਤੀ ਲਾ ਕੇ ਗਿਆਨ ਹੋ ਜਾਂਦਾ ਹੈ। ਅਜਿਹੇ ਯੋਗੀ ਆਪਣੇ ਪੁਰਾਣੇ ਜਨਮਾਂ ਨੂੰ ਜਾਣਦੇ ਹਨ। ਸਾਰੇ ਜਨਮਾਂ ਸੰਬੰਧੀ ਨਹੀਂ। ਪਰ ਭਗਵਾਨ ਤਾਂ ਯੁਕਤ ਯੋਗੀ ਅਖਵਾਉਂਦੇ ਹਨ, ਜਿਨ੍ਹਾਂ ਨੂੰ ਸਾਧਨਾ ਦੀ ਵੀ ਲੋੜ ਨਹੀਂ ਹੁੰਦੀ। ਉਹ ਸਿੱਧ ਤੇ ਨਿਤ੍ਯ ਹੁੰਦੇ ਹਨ। ਨਾ ਉਨ੍ਹਾਂ ਨੂੰ ਸਾਧਨਾ ਕਰਨੀ ਪੈਂਦੀ ਹੈ ਨਾ ਬਿਰਤੀ ਲਾਉਣ ਦੀ ਲੋੜ ਹੈ। ਉਹ ਤਾਂ ਆਪਣੇ ਸਾਰੇ ਜਨਮਾਂ ਦਾ ਹਾਲ ਜਾਣਨ ਦੇ ਸਮਰੱਥ ਹੁੰਦੇ ਹਨ। ਉਨ੍ਹਾਂ ਦਾ ਗਿਆਨ ਆਖੰਡ ਹੁੰਦਾ ਹੈ। ਉਹ ਭੂਤ ਵਰਤਮਾਨ ਭਵਿੱਖ ਦੇ ਸਾਰੇ ਹਾਲਾਤ ਜਾਣਦੇ ਹਨ। (7.26) ਭਗਵਾਨ ਹਰ ਕਾਲ ਵਿੱਚ ਹਰ ਸਮੇਂ ਹਰ ਥਾਂ ਹਰ ਵਸਤੂ ਵਿਅਕਤੀ ਜੀਵ ਸਥਿਤੀ ਵਿੱਚ ਜੀਵਤ ਰਹਿੰਦੇ ਹਨ। ('ਮੈਂ ਉਨ੍ਹਾਂ ਸਾਰਿਆਂ ਨੂੰ ਜਾਣਦਾ ਹਾਂ' ਭਗਵਾਨ ਦੇ ਇਸ ਵਚਨ ਤੋਂ ਸਾਧਕ ਨੂੰ ਇੱਕ ਵਿਸ਼ੇਸ਼ ਆਨੰਦ ਆਉਣਾ ਚਾਹੀਦਾ ਹੈ ਕਿ ਅਸੀਂ ਪ੍ਰਭੂ ਦੀ ਜਾਣਕਾਰੀ ਵਿੱਚ ਹਾਂ। ਭਗਵਾਨ ਸਾਨੂੰ ਨਿਰੰਤਰ ਦੇਖ ਰਹੇ ਹਨ, ਅਸੀਂ ਕਿਹੋ ਜਿਹੇ ਕਿਉਂ ਨਾ ਹੋਈਏ, ਅਸੀਂ ਭਗਵਾਨ ਦੇ ਗਿਆਨ ਵਿੱਚ ਹਾਂ।) ੦ ਜਨਮਾਂ ਨੂੰ ਨਾ ਜਾਣਨ ਨਾਲ ਮੂਲ ਹਿੱਤ ਹੈ – ਅੰਤਹਕਰਣ ਵਿੱਚ ਨਾਸ਼ਵਾਨ ਪਦਾਰਥਾਂ ਦੀ ਖਿੱਚ ਦੀ ਮਹੱਤਤਾ ਦਾ ਹੋਣਾ। ਏਸੇ ਲਈ ਮਨੁੱਖ ਵਿੱਚ ਗਿਆਨ ਦਾ ਵਿਕਾਸ ਨਹੀਂ ਹੁੰਦਾ। ਅਰਜਨ ਦੇ ਅੰਤਹਕਰਣ ਵਿਚ ਵੀ ਪਦਾਰਥਾਂ ਵਿਅਕਤੀਆਂ ਰਿਸ਼ਤਿਆਂ ਦਾ ਮੋਹ ਜਾਂ ਮਹੱਤਵ ਸੀ। ਅਰਜਨ ਰਾਜ ਭੋਗ ਸੁੱਖ ਸ਼ੋਭਾ ਪਦਾਰਥਾਂ ਦੀ ਕਾਮਨਾ ਕਰਦਾ ਸੀ। ਉਸ ਵਿੱਚ ਤਿਆਗ ਨਹੀਂ ਸੀ। ਗਿਆਨ ਦੀ ਘਾਟ ਸੀ ਕਿ ਸੰਸਾਰ ਕ੍ਰਿਆ ਪਦਾਰਥ ਸਦਾ ਪਰਿਵਰਤਨਸ਼ੀਲ ਤੇ ਅਸਤ੍ ਹਨ। ਇਨ੍ਹਾਂ ਦੀ ਹਮੇਸ਼ਾ ਹੀ ਘਾਟ ਬਣੀ ਰਹਿੰਦੀ ਹੈ। ਅਭਾਵ ਰਹਿੰਦਾ ਹੈ। ਕਾਮਨਾ ਕਦੇ ਪੂਰੀ ਨਹੀਂ ਹੁੰਦੀ। ੦ ਸੰਤ ਦੀ ਪ੍ਰਕ੍ਰਿਤੀ ਵਿੱਚ ਛਿਪੇ ਰਹਿਣ ਦੀ ਬਿਰਤੀ ਹੈ, ਪਰ ਇਹ ਤਿੰਨ ਮੌਕਿਆਂ ਉੱਪਰ ਸਾਹਮਣੇ ਆਉਂਦੇ ਹਨ। ੦ ਜਦ ਕੋਈ ਅਧਿਆਤਮਕ ਸ਼ਰਧਾਲੂ ਸਾਹਮਣੇ ਆ ਜਾਵੇ ਤੇ ਉਹ ਸੰਤ ਮਹਾਤਮਾ ਨੂੰ ਜਾਣਨ ਦੀ ਅਭਿਲਾਸ਼ਾ ਕਰੇ। ੦ ਜਦ ਕਿਸੇ ਆਪਣੇ ਪ੍ਰੇਮੀ ਦੇ ਸਰੀਰ ਤਿਆਗਣ ਦਾ ਸਮਾਂ ਹੋਵੇ। ੦ ਜਦ ਸੰਤ ਮਹਾਤਮਾ, ਆਪਣਾ ਅਖਵਾਉਣ ਵਾਲਾ ਸਰੀਰ ਛੱਡ ਰਿਹਾ ਹੋਵੇ।

**ਵਿਆਖਿਆ :-** ਜੋ ਦੈਵੀ ਹੈ, ਪ੍ਰਭੂਤਵ ਵਿਅਕਤਿੱਤਵ ਦਾ ਧਾਰਨੀ ਹੈ, ਪਰਮ ਆਤਮਾ ਹੈ, ਉਹ ਜਾਣੀ ਜਾਣ ਹੈ। ਸਵੈ ਸਿਰਜਕ ਹੈ। ਕਾਲ ਰਹਿਤ ਹੈ, ਜਨਮ ਮਰਨ ਦੀ ਕੈਦ 'ਚੋਂ ਮੁਕਤ ਹੈ। ਅਮਰ ਆਤਮਾ ਹੈ। ਪਰ ਭੌਤਿਕ ਸੰਸਾਰ ਦੇ ਜੀਵ, ਜਨਮ ਲੈਣ ਸਮੇਂ ਤੋਂ ਹੀ ਕਰਮ ਜਾਲ ਵਿੱਚ ਫਸ ਕੇ ਆਪਣੇ ਪਹਿਲੇ ਜਨਮ ਸਮਾਚਾਰ ਭੁੱਲ ਜਾਂਦੇ ਹਨ। ਅਰਜਨ ਵੀ ਆਪਣੇ ਪਹਿਲੇ ਜਨਮਾਂ ਦੇ ਹਾਲਾਤ ਭੁੱਲ ਚੁੱਕਾ ਹੈ। ਪਰ ਸ਼੍ਰੀ ਕ੍ਰਿਸ਼ਨ ਜੀ ਈਸ਼ਵਰ ਦੇ ਅਵਤਾਰ ਰੂਪ ਹਨ। ਇਸ ਲਈ ਆਪ ਸਦੀਵੀ ਬੰਧਨ ਮੁਕਤ, ਪਵਿੱਤਰ ਨਿਰਮਲ, ਹਰ ਥਾਂ ਹਰ ਕਾਲ ਵਿੱਚ ਸਥਾਈ ਸ਼ਕਤੀ ਹਨ। ਆਪ ਨੂੰ ਸਭ ਕੁੱਝ ਯਾਦ ਹੈ। ਆਪ ਦਾ ਮਨ ਚੇਤਨ ਹੈ, ਬੁੱਧੀ ਪ੍ਰਕਾਸ਼ਮਈ ਹੈ। ਆਪ ਜਗਤ ਪਾਸਾਰੇ ਦਾ ਭੇਤ ਜਾਣਨ ਵਾਲੇ ਸਦਾ ਸੱਚ ਦਾ ਨੰਦ ਸਤਿਰੂਪ ਪ੍ਰਤਾਪੀ ਹਨ। ਸ਼੍ਰੀ ਰਾਮਾ ਕ੍ਰਿਸ਼ਨ ਦੇ ਸ਼ਬਦਾਂ ਵਿੱਚ, 'ਅਵਤਾਰ, ਈਸ਼ਵਰ ਦਾ ਦੇਹਧਾਰੀ ਸਰੂਪ ਹਨ। ਸਤਿ ਚਿੱਤ ਆਨੰਦ ਦੇ ਵਿਸ਼ਾਲ ਸਾਗਰ ਵਿੱਚ, ਇੱਕੋ ਸਮੇਂ ਇੱਕ ਥਾਂ ਲਹਿਰ ਉੱਚੀ ਹੁੰਦੀ ਹੈ ਜਿਸ ਨੂੰ ਸ਼੍ਰੀ ਕ੍ਰਿਸ਼ਨ ਕਿਹਾ ਗਿਆ। ਇੱਕ ਹੋਰ ਲਹਿਰ ਹੋਰ ਥਾਂ ਉੱਠਦੀ ਹੈ ਕਿਸੇ ਸਮੇਂ ਬਾਅਦ, ਤਾਂ ਉਸ ਨੂੰ ਈਸਾ ਮਸੀਹ ਕਹਿ ਦਿੱਤਾ ਜਾਂਦਾ ਹੈ।'

✪ ✪ ✪

**4.06 ਸ਼ਲੋਕ :**

*अ-ज: अपि सन् अ-वि-अय-आत्मा, भूतानाम् ईश्-वर: अपि सन्।*

*प्र-कृ-तिम् स्वाम् अधि-स्था-य, सम्-भवामि आत्म-मायया॥*

***ਅਜਹ ਅਪਿ ਸਨ੍ ਅਵਿਅਯ ਆਤ੍ਮਾ, ਭੂਤਾਨਾਮ੍ ਇਸ਼੍ਵਰਹ ਅਪਿ ਸਨ੍।***

***ਪ੍ਰਕ੍ਰਿਤਮ੍ ਸ੍ਵਾਮ੍ ਅਧਿ ਸ੍ਥਾ-ਯ ਸਮ੍ ਭਵਾਮਿ ਆਤ੍ਮ ਮਾਯਯਾ॥***

**੦ ਸ਼ਬਦ ਅਰਥ :-** ਅਜਹ : ਜੋ ਪੈਦਾ ਨਾ ਹੋਇਆ ਹੋਵੇ। ਅਪਿ : ਭੀ। ਸਨ੍ : ਜੀਵ। ਅਵਿਅਯ : ਜਿਸ ਦੀ ਪ੍ਰਕ੍ਰਿਤੀ ਤਬਾਹ ਨਾ ਹੋਣ ਵਾਲੀ ਹੋਵੇ, ਜੋ ਖਰਾਬ ਨਾ ਹੋਵੇ। ਆਤ੍ਮਾ : ਆਤਮਾ, ਰੂਹ। ਭੂਤਾਨਾਮ੍ : ਉਹ ਸਾਰੇ ਜੋ ਪੈਦਾ ਹੋ ਚੁੱਕੇ ਹਨ। ਈਸ਼੍ਵਰਹ : ਪ੍ਰਭੂਤਵ, ਪਰਮਾਤਮਾ। ਅਪਿ : ਭੀ। ਸਨ੍ : ਜੀਵ ਰੂਪ। ਪ੍ਰਕ੍ਰਿਤਮ੍ : ਪ੍ਰਕ੍ਰਿਤੀ, ਕੁਦਰਤ। ਸ੍ਵਾਮ੍ : ਮੇਰਾ ਖੁਦ ਆਪਣਾ। ਅਧਿਸ੍ਥਾਯ : ਰਾਜ ਕਰਨਾ,

ਉਚਿਤ ਹੋਣਾ। ਸਮੑਭਵਾਮਿ : ਅਵਤਾਰ ਧਾਰਨਾ, ਸਰੀਰ ਧਾਰੀ ਹੋਣਾ, ਮੂਰਤੀਮਾਨ ਹੋਣਾ। ਆਤ੍ਮ : ਆਤਮਾ ਖੁਦ, ਸਵੈ। ਮਾਯਯਾ : ਮੇਰੀ ਆਪਣੀ ਮਾਇਆ।

**੦ ਸ਼ਲੋਕਾਰਥ :-** 'ਮੈਂ ਜਨਮ ਨਹੀਂ ਲੈਂਦਾ। ਮੈਂ ਅਵਿਨਾਸ਼ੀ ਸਰੂਪ ਹੁੰਦੇ ਹੋਏ ਵੀ, ਤੇ ਸਮੁੱਚੇ ਪ੍ਰਾਣੀਆਂ ਦਾ ਈਸ਼ਵਰ ਹੁੰਦੇ ਹੋਏ ਵੀ, ਆਪਣੀ ਪ੍ਰਕ੍ਰਿਤੀ ਦਾ ਸਹਾਰਾ ਲੈ ਕੇ ਆਪਣੀ ਯੋਗ ਮਾਯਾ ਦੇ ਰਾਹੀਂ ਪ੍ਰਗਟ ਹੁੰਦਾ ਹਾਂ।'

**ਪਦ-ਅਰਥ-ਵਿਸਥਾਰ :-** ੦ ਅਜਹ ਅਪਿ ਸਨ੍ ਅਵਿਅਯ – ਆਤ੍ਮਾ = ਇਹ ਛੇਵਾਂ ਸ਼ਲੋਕ ਹੈ – ਇਸ ਵਿੱਚ ਛੇ ਗੱਲਾਂ ਦੀ ਵਿਆਖਿਆ ਕੀਤੀ ਗਈ ਹੈ। ੦ ਤਿੰਨ ਗੱਲਾਂ ਭਗਵਾਨ ਦੀਆਂ ਹਨ 1. ਅਜਹ (ਜੋ ਪੈਦਾ ਨਹੀਂ ਹੁੰਦਾ) 2. ਅਵਿਅਯ (ਜੋ ਅਵਿਨਾਸ਼ੀ ਹੈ) 3. ਈਸ਼ਵਰ ਜੋ ਕਰਤਾ ਮਾਲਕ ਹੈ, ਅੱਗੇ ਜਾ ਕੇ 4. ਪ੍ਰਕ੍ਰਿਤੀ ਤੇ 5. ਯੋਗ ਮਾਯਾ – ਦੋ ਗੱਲਾਂ ਭਗਵਾਨ ਦੀਆਂ ਸ਼ਕਤੀਆਂ ਹਨ। 6. ਭਗਵਾਨ ਦੇ ਪ੍ਰਗਟ ਹੋਣ ਦੀ ਹੈ। ੦ ਇਨ੍ਹਾਂ ਪਦਾਂ ਰਾਹੀਂ ਭਗਵਾਨ ਦੱਸਦੇ ਹਨ ਕਿ ਸਾਧਾਰਣ ਮਨੁੱਖ ਵਾਂਗ ਨਾ ਮੇਰਾ ਜਨਮ ਹੋਇਆ ਹੈ। ੦ ਨਾ ਮੇਰਾ ਮਰਨ ਹੈ (ਅਜੂਨੀ ਹਾਂ) ਮੈਂ ਅਵਿਨਾਸ਼ੀ ਹਾਂ, ਅਨੰਤ ਹਾਂ। ਪਰਗਟ ਵੀ ਹੁੰਦਾ ਹਾਂ, ਅੰਤਰ ਧਿਆਨੀ ਵੀ ਹਾਂ, ਸਗੁਣ ਨਿਰਗੁਣ ਹਾਂ। ੦ ਸੰਪੂਰਨ ਵਿਅਕਤੀ ਜਨਮ ਤੋਂ ਪਹਿਲਾਂ ਤੇ ਮਰਨ ਤੋਂ ਪਿੱਛੋਂ ਅਪਰਗਟ ਸਨ – ਵਿਚਕਾਰ ਸਮੇਂ ਅਸਥਾਈ ਤੌਰ 'ਤੇ ਪਰਗਟ ਹੋਏ। (ਗੀਤਾ 2.28) ਪਰ ਭਗਵਾਨ ਤਾਂ ਸੂਰਜ ਵਾਂਗ ਸਦਾ ਨਿਰੰਤਰ ਪ੍ਰਗਟ ਰਹਿੰਦੇ ਹਨ। ਜਿਵੇਂ ਸੂਰਜ ਚੜ੍ਹਨ ਤੇ ਛਿਪਨ ਪਿੱਛੋਂ ਵੀ ਸੂਰਜ ਰਹਿੰਦਾ ਹੈ। ਸੂਰਜ ਸਦਾ ਰਹਿੰਦਾ ਹੈ। ਭਗਵਾਨ ਵੀ ਸਦਾ ਸਦੀਵੀ ਨਿਰਗੁਣ ਸਗੁਣ ਸਰੂਪ ਵਿੱਚ ਹਨ। ਭਗਵਾਨ – ਹੋਰ ਪ੍ਰਾਣੀਆਂ ਵਾਂਗ ਜਨਮ ਨਹੀਂ ਲੈਂਦੇ। ੦ ਜਨਮ ਲੈਣ ਵਾਲੇ ਲਈ ਆਯੂ ਤੇ ਸੁੱਖ ਦੁੱਖ ਦਾ ਭੋਗ ਦੋ ਗੱਲਾਂ ਲਾਜ਼ਮੀ ਹਨ। ਭਗਵਾਨ ਦਾ ਨਾਂ ਬਚਪਨ ਜਵਾਨੀ ਬੁਢਾਪਾ ਹੈ। ਉਹ ਅਮਰ ਹਨ। ਪਰ ਭਗਵਾਨ ਅਵਤਾਰ ਲੈ ਕੇ ਮਨੁੱਖ ਦੇ ਰੂਪ ਵਿੱਚ ਬਾਲ ਲੀਲ੍ਹਾ ਕਰਦੇ ਹਨ। ਵੱਡੇ ਹੋ ਕੇ ਦੈਂਤਾਂ ਪਾਪੀਆਂ ਦਾ ਨਾਸ਼ ਕਰਦੇ ਹਨ। ਦੇਵਤਿਆਂ ਦੀ ਰੱਖਿਆ ਕਰਦੇ ਹਨ। ਲੋਕ ਕਲਿਆਣ ਕਰਦੇ ਹਨ। ਭਗਵਾਨ ਸਦਾ ਸੁੰਦਰ ਸਰੂਪ ਰਹਿੰਦੇ ਹਨ। ਪਰਿਵਰਤਨਹੀਣ ਹਨ। ਮੌਤ ਰਹਿਤ ਹਨ। ੦ ਭੂਤ ਨਾਮ੍ ਇਸ਼ਵਰਹ ਅਪਿ ਸਨ੍ – ਪ੍ਰਾਣੀ ਮਾਤ੍ਰ ਦੇ ਇੱਕ ਮਾਤਰ ਈਸ਼ਵਰ (ਮਹਾਨ ਸ਼ਾਸਕ) ਰਹਿੰਦੇ ਹੋਏ ਵੀ ਭਗਵਾਨ ਅਵਤਾਰ ਧਾਰਨ ਸਮੇਂ ਛੋਟੇ ਜਿਹੇ ਬਾਲਕ ਬਣ ਜਾਂਦੇ ਹਨ। ਬਾਲਕ ਬਣ ਜਾਣ ਪਿੱਛੋਂ ਵੀ ਉਨ੍ਹਾਂ ਵਿੱਚ ਈਸ਼ਵਰ-ਭਾਵ ਦੀ ਕਮੀ ਨਹੀਂ ਹੁੰਦੀ। ਸੰਪੂਰਨ ਪ੍ਰਾਣੀਆਂ ਦੇ ਕਰਤਾ ਹੋਣ ਕਾਰਨ ਵੀ ਆਪ ਸਭ ਦੀ ਕਿਸੇ ਨਾ ਕਿਸੇ ਰੂਪ ਵਿੱਚ ਸਹਾਇਤਾ ਕਰਦੇ ਹਨ। ਭਗਵਾਨ ਆਪ ਅਰਜਨ ਦੇ ਸਾਰਥੀ ਬਣਦੇ ਹਨ। ਸਾਰਥੀ ਹੋ ਕੇ ਗੀਤਾ ਉਪਦੇਸ਼ ਦਿੰਦੇ ਹਨ। ੦ ਪ੍ਰਕ੍ਰਤਿਮ੍ ਸ੍ਵਾਮ੍ ਅਧਿ ਸ੍ਥਾ ਯ – ਜੋ ਸਤੋ ਰਜੋ ਤਮੋ ਗੁਣ ਹਨ। ਇਨ੍ਹਾਂ ਤਿੰਨਾਂ ਗੁਣਾਂ ਤੋਂ ਵੱਖਰੀ ਹੀ ਭਗਵਾਨ ਦੀ ਸ਼ੁੱਧ ਪ੍ਰਕ੍ਰਿਤੀ ਹੈ। ਆਪ ਸਚਦਾਨੰਦ ਧੰਨ ਸਰੂਪ ਹਨ। ਹਰ ਪ੍ਰਕਾਰ ਦੀ ਸ਼ਕਤੀ ਦੇ ਮਾਲਕ ਭਗਵਾਨ ਫਿਰ ਵੀ ਆਪ ਭਗਤੀ ਤੇ ਬ੍ਰਹਮ ਵਿੱਦਿਆ ਦੇ ਗਿਆਤਾ ਹਨ। ੦ ਪ੍ਰਕ੍ਰਿਤੀ ਭਗਵਾਨ ਦੀ ਸ਼ਕਤੀ ਹੈ, ਜਿਵੇਂ ਅੱਗ ਵਿੱਚ ਰੌਸ਼ਨੀ ਕਰਨ ਤੇ ਜਲਾਉਣ ਦੀਆਂ ਦੋ ਸ਼ਕਤੀਆਂ ਹਨ। ਅਜਿਹੀ ਭਗਵਾਨ ਦੀ ਸ਼ਕਤੀ ਹੈ, ਆਪ ਸੰਪੂਰਨ ਦੇਸ਼ ਕਾਲ, ਵਸਤੂ, ਵਿਅਕਤੀ ਆਦਿ ਵਿੱਚ ਸਦਾ ਰਹਿੰਦੇ ਹਨ। ਨਿਰਗੁਣ ਉਪਾਸਨਾ ਵਿੱਚ ਉਹੀ ਸ਼ਕਤੀ ਭਗਤੀ ਬਣ ਜਾਂਦੀ ਹੈ। ਜੀਵ ਭਗਵਾਨ ਦਾ ਹੀ ਅੰਸ ਹੈ। ਭਗਵਾਨ ਦੀ ਸ਼ਕਤੀ ਜੀਵ ਵਿੱਚ ਭਗਤੀ ਦੇ ਰੂਪ ਵਿੱਚ ਆਉਂਦੀ ਹੈ। ੦ ਭਗਤੀ ਰੂਪ ਸ਼ਕਤੀ ਦੇ ਦੋ ਰੂਪ ਹਨ – ਬ੍ਰਿਹਾ ਤੇ ਮਿਲਣ। ਭਗਵਾਨ ਬ੍ਰਿਹਾ ਵੀ ਭੇਜਦਾ ਹੈ ਮਿਲਣ ਵੀ ਕਰਵਾਉਂਦਾ ਹੈ। ੦ ਗਿਆਨ ਮਾਰਗ ਵਿੱਚ ਭਗਵਾਨ ਦੀ ਸ਼ਕਤੀ ਪਹਿਲਾਂ ਜਗਿਆਸਾ ਦੇ ਰੂਪ ਵਿੱਚ ਆਉਂਦੀ ਹੈ। ਜਿਸ ਵਿੱਚ ਸਾਧਕ ਤੱਤਵ ਜਾਣਦਾ ਹੈ। ਫਿਰ ਬ੍ਰਹਮ ਵਿਦਿਆ ਦੇ ਰੂਪ ਵਿੱਚ। ਜੋ ਜੀਵ ਦੇ ਅਗਿਆਨ ਦਾ ਨਾਸ਼ ਕਰਕੇ ਉਸ ਦੇ ਵਾਸਤਵਿਕ ਸਰੂਪ ਨੂੰ ਪ੍ਰਕਾਸ਼ ਕਰ ਦਿੰਦੀ ਹੈ। ੦ ਸਮ੍ ਭਵਾਮਿ ਆਤ੍ਮ ਮਾਯਯਾ – ਜੋ ਵਿਅਕਤੀ ਭਗਵਾਨ ਤੋਂ ਵਿਮੁੱਖ ਰਹਿੰਦੇ ਹਨ, ਉਨ੍ਹਾਂ ਦੇ ਸਾਹਮਣੇ ਭਗਵਾਨ ਆਪਣੀ ਯੋਗ ਮਾਯਾ ਵਿੱਚ ਛਿਪੇ ਰਹਿੰਦੇ ਹਨ ਤੇ ਸਾਧਾਰਣ ਵਿਅਕਤੀ ਵਰਗੇ ਹੀ ਜਾਪਦੇ ਹਨ। ਜਿਉਂ ਜਿਉਂ ਮਨੁੱਖ ਭਗਵਾਨ ਦੇ ਸਨਮੁੱਖ ਹੁੰਦਾ ਜਾਂਦਾ ਹੈ, ਤਿਵੇਂ ਤਿਵੇਂ ਭਗਵਾਨ ਪ੍ਰਗਟ ਹੁੰਦੇ ਰਹਿੰਦੇ ਹਨ। ਏਸੇ ਯੋਗ ਮਾਯਾ ਦਾ ਆਸਰਾ ਲੈ ਕੇ ਭਗਵਾਨ ਅਦਭੁੱਤ ਲੀਲਾਵਾਂ ਕਰਦੇ ਹਨ। ਮੂੜ ਵਿਅਕਤੀ ਦੀਆਂ ਅੱਖਾਂ ਅੱਗੇ ਦੋ ਪਰਦੇ ਰਹਿੰਦੇ ਹਨ। ਇਕ ਤਾਂ ਆਪਣੀ ਮੂੜਤਾ ਦਾ, ਦੂਜਾ ਭਗਵਾਨ ਦੀ ਯੋਗ ਮਾਯਾ ਦਾ। ਮੂੜ੍ਹਤਾ ਦੂਰ ਕਰਨ ਨਾਲ ਭਗਵਾਨ ਦੇ ਦਰਸ਼ਨ ਹੋ ਜਾਂਦੇ ਹਨ। ਭਗਵਾਨ ਦੇ ਦਰਸ਼ਨ ਹੋਣ ਨਾਲ ਆਪਣੇ ਸਰੂਪ ਦਾ ਬੋਧ ਵੀ ਹੋ ਜਾਂਦਾ ਹੈ। ੦ ਜੋ ਜਨਮ ਲੈਂਦਾ ਹੈ, ਉਸ ਦੀ ਮੌਤ ਨਿਸ਼ਚਿਤ ਹੈ। ਜੋ ਮਰਦਾ ਹੈ, ਉਸ ਦਾ ਪੁਨਰ ਜਨਮ ਹੋਣਾ ਲਾਜ਼ਮੀ ਹੈ। ਇਸ ਦਾ ਕਾਰਨ ਧਰਮ ਤੇ ਅਧਰਮ ਹੈ।

**ਵਿਆਖਿਆ :-** ਸ਼੍ਰੀ ਕ੍ਰਿਸ਼ਨ ਵੇਖਨ ਨੂੰ ਸਾਧਾਰਨ ਪੁਰਸ਼ ਲੱਗਦੇ ਸਨ ਪਰ ਉਨ੍ਹਾਂ ਦੀ ਅੰਤਰ ਆਤਮਾ ਦੈਵੀ, ਸ਼ਕਤੀਸ਼ਾਲੀ, ਅੰਤਰਯਾਮੀ, ਆਪਣੇ ਪਹਿਲੇ ਜਨਮਾਂ ਦੀ ਗਾਥਾ ਜਾਨਣ ਵਾਲੀ ਹੈ। ਸਾਧਾਰਣ ਆਦਮੀ ਦੀ ਯਾਦ ਸ਼ਕਤੀ ਬਹੁਤ ਘੱਟ ਹੁੰਦੀ ਹੈ, ਸ਼੍ਰੀ ਕ੍ਰਿਸ਼ਨ ਜੀ ਏਥੇ ਆਪਣੀ ਪ੍ਰਕ੍ਰਿਤੀ ਆਪਣੇ ਸੁਭਾਅ, ਆਪਣੇ ਸਰੂਪ ਦਾ ਵਰਨਣ ਕਰਦੇ ਹਨ। ਭਾਵੇਂ ਹੁਣ ਉਹ ਭੌਤਿਕ ਸੰਸਾਰ ਵਿੱਚ ਵਿਚਰਦੇ ਹਨ, ਪਰ ਉਨ੍ਹਾਂ ਦੀ ਆਤਮਾ ਦਾ ਮੂਲ ਸੰਬੰਧ ਅੰਤਰਮਈ ਪ੍ਰਭੂਤਵ ਨਾਲ ਹੈ। ਵੇਖਣ ਨੂੰ ਸਰੀਰ ਰੂਪ ਵਾਲੇ ਪੁਰਸ਼ ਹਨ ਪਰ ਉਹ ਅਸਲ ਵਿਚ ਇਸ ਕਾਇਨਾਤ ਦੇ ਕਰਤਾ ਮਾਲਕ ਹਨ। ਸ਼੍ਰੀ ਕ੍ਰਿਸ਼ਨ ਜੀ ਆਪ ਇੱਕ ਸੂਰਜ ਹਨ, ਜਿਸ ਦੀ ਹੋਂਦ ਸਦੀਵੀ ਹੈ, ਜੋ ਮਹਾਨ ਹੈ, ਸਾਧਾਰਣ ਲੋਕ ਸਮਝਦੇ ਹਨ, ਸੂਰਜ ਚੜ੍ਹ ਗਿਆ ਹੈ, ਡੁੱਬ ਗਿਆ ਹੈ। ਪਰ ਸੂਰਜ ਨਾ ਚੜ੍ਹਦਾ ਹੈ ਨਾ ਡੁੱਬਦਾ ਹੈ। ਇਹੋ ਸ਼੍ਰੀ ਕ੍ਰਿਸ਼ਨ ਜੀ ਦਾ ਸਰੂਪ ਹੈ। ਆਪ ਪਹਿਲਾਂ ਵੀ ਸਨ, ਹੁਣ ਵੀ ਹਨ, ਭਵਿੱਖ ਵਿੱਚ ਵੀ ਪ੍ਰਕਾਸ਼ਮਾਨ ਰਹਿਣਗੇ। ਕਦੇ ਉਹ ਸੂਰਜ ਵਾਂਗ ਵਿਖਾਈ ਦੇ ਕੇ ਸਾਰੇ ਜਗਤ ਨੂੰ ਰੌਸ਼ਨ ਕਰਦੇ ਹਨ, ਕਦੇ ਜਦ ਸੂਰਜ ਵਾਂਗ ਅਲੋਪ ਹੋ ਜਾਂਦੇ ਹਨ, ਤਾਂ ਸੰਸਾਰ ਵਿੱਚ ਅਨਿਆਇ, ਅਗਿਆਨਤਾ ਅਤੇ ਵਿਕਾਰਾਂ ਦਾ ਹਨੇਰਾ ਪਸਰ ਜਾਂਦਾ ਹੈ। ਪ੍ਰਕ੍ਰਿਤੀ ਜਾਂ ਮਾਇਆ ਸ਼ਕਤੀ ਇਸ ਭੌਤਿਕ ਸੰਸਾਰ ਦੇ ਹਰ ਵਿਅਕਤੀ ਉੱਪਰ ਉਸੇ ਤਰ੍ਹਾਂ ਪ੍ਰਭਾਵ ਛੱਡਦੀ ਹੈ, ਜਿਵੇਂ ਕਿ ਦੇਹ ਧਾਰੀ ਅਵਤਾਰ ਉੱਪਰ। ਜਿੱਥੇ ਸਾਧਾਰਣ ਵਿਅਕਤੀ ਮਾਇਆ ਜਾਲ ਵਿੱਚ ਫਸ ਕੇ ਉਸ ਦੀ ਕਰੋਪੀ ਦੇ ਦੁੱਖ ਕਸ਼ਟ ਝੱਲਦਾ ਹੈ। ਅਵਤਾਰ ਦੇਹ ਧਾਰੀ ਆਪਣੀ ਦੈਵੀ ਸ਼ਕਤੀ ਨਾਲ ਉਸ ਦਾ ਟਾਕਰਾ ਕਰਦਾ ਹੈ। ਜ਼ੁਲਮ ਦਾ ਅੰਤ ਕਰਦਾ ਹੈ। ਸਮਾਜਿਕ ਅਨਿਆਇ ਨੂੰ ਨੰਗਾ ਕਰਦਾ ਹੈ। ਸਤਿ ਦਾ ਪ੍ਰਚਾਰ ਕਰਦਾ ਹੈ। ਪ੍ਰਕ੍ਰਿਤੀ ਵਿੱਚ ਹਰ ਵਸਤੂ ਦੇ ਦ੍ਰਿਸ਼ਟੀ ਗੋਚਰ ਹੋਣ ਦਾ ਨਿਰਧਾਰਿਤ ਸਮਾਂ ਹੁੰਦਾ ਹੈ। ਕੌਣ ਕਿਵੇਂ ਕਿੱਥੇ ਕਦੋਂ – ਕੋਈ ਪ੍ਰਭੁਤਵ ਸ਼ਕਤੀ ਵਾਲਾ ਵਿਅਕਤੀ ਕਿਸੇ ਅਵਤਾਰ ਦੇਹਧਾਰੀ ਰੂਪ ਵਿੱਚ ਜਨਮ ਲੈ ਕੇ ਇਸ ਸੰਸਾਰ ਦਾ ਕਲਿਆਣ ਕਰੇ , ਇਸ ਸੰਬੰਧੀ ਪਿਛਲਾ ਇਤਿਹਾਸ ਤਾਂ ਗਵਾਹੀ ਦਿੰਦਾ ਹੈ। ਭਵਿੱਖ ਚੁੱਪ ਹੈ। ਇਹ ਵੀ ਪ੍ਰਭੂ ਦੀ ਮਾਇਆ ਸ਼ਕਤੀ ਹੈ ਕਿ ਜਦੋਂ ਇਸ ਧਰਤੀ ਉੱਪਰ ਦੈਂਤ ਦਾਨਵ ਜ਼ੁਲਮ ਅਨਿਆਏ ਵਧ ਜਾਂਦੇ ਹਨ। ਪਾਪ ਫੈਲਦਾ ਹੈ ਤਾਂ ਕੋਈ ਸਾਹਸੀ ਦੈਵੀ, ਬੋਧੀ ਅਤੇ ਸ਼ਕਤੀਸ਼ਾਲੀ ਮਹਾਂਪੁਰਸ਼ ਜਨਮ ਲੈਂਦਾ ਹੈ ਤੇ ਆਪਣੇ ਜੀਵਨ ਕਾਲ ਵਿੱਚ ਕੌਤਿਕ ਵਿਖਾ ਕੇ ਜਗਤ ਕਲਿਆਣ ਕਰਕੇ ਅਲੋਪ ਹੋ ਜਾਂਦਾ ਹੈ। ਇਹੋ ਸ਼੍ਰੀ ਕ੍ਰਿਸ਼ਨ ਭਗਵਾਨ ਦੇ ਵਰਤਮਾਨ ਜਨਮ ਦਾ ਕ੍ਰਿਸ਼ਮਾ ਹੈ।

✪ ✪ ✪

**4.07 ਸ਼ਲੋਕ :**

*यदा यदा हि धर्मस्य, ग्लानिः भवति भारत। अभि-उद्-थानम् अ-धर्मस्य, तदा आत्मानम् सृजामि अहम्॥*

***ਯਦਾ ਯਦਾਹਿ ਧਰ੍ਮਸ੍ਯ, ਗ੍ਲਾਨਿਹ ਭਵਤਿ ਭਾਰਤ।***

***ਅਭਿਓਦ੍ ਥਾਨਮ੍ ਅਧਰ੍ਮਸ੍ਯ, ਤਦਾ ਆਤ੍ਮਾਨਮ੍ ਸ੍ਰਜਾਮਿਅਹਮ੍॥***

**੦ ਸ਼ਬਦ ਅਰਥ :-** ਯਦਾ ਯਦਾ : ਜਦੋਂ ਕਦੇ। ਹਿ : ਸੱਚਮੁੱਚ। ਧਰ੍ਮਸ੍ਯ : ਨਿਆਇ ਤੇ ਧਰਮ ਦੀ। ਗ੍ਲਾਨਿਹ : ਗਿਰਾਵਟ। ਭਵਤਿ : ਹੈ। ਭਾਰਤ : ਹੇ ਭਾਰਤ। ਅਭਿਓਦ੍ਥਾਨਮ੍ : ਅਨਿਆਇ ਤੇ ਅਧਰਮ ਦੀ। ਅਧਰ੍ਮਸ੍ਯ : ਅਧਰਮ ਦੀ। ਤਦਾ : ਤਦ। ਆਤ੍ਮਾਨਮ੍ : ਮੇਰਾ ਸਵੈ, ਆਪਣਾ ਖੁਦ। ਸ੍ਰਜਾਮਿਅਹਮ੍ : ਮੈਂ ਆਪ ਨੂੰ ਅਭਿਵਿਅਕਤ ਕਰਨਾ, ਉਜਾਗਰ ਕਰਨਾ।

**੦ ਸ਼ਲੋਕਾਰਥ :-** ਹੇ ਭਾਰਤ ਵੰਸ਼ੀ! ਜਦੋਂ ਵੀ ਧਰਮ ਦੀ ਹਾਨੀ ਹੁੰਦੀ ਹੈ ਅਤੇ ਧਰਮ ਦਾ ਵਾਧਾ ਹੁੰਦਾ ਹੈ, ਤਦ ਹੀ ਮੈਂ ਆਪ ਖੁਦ ਆਪਣੇ ਆਪ ਦਾ ਸਿਰਜਣ ਕਰਦਾ ਹਾਂ। (ਦੇਹਧਾਰੀ ਸਰੂਪ ਧਾਰਨ ਕਰਕੇ ਪ੍ਰਗਟ ਹੁੰਦਾ ਹਾਂ।)

**ਪਦ-ਅਰਥ-ਵਿਸਥਾਰ :-** ੦ ਯਦਾ ਯਦਾ ਹੀ ਧਰ੍ਮਸ੍ਯ ਗ੍ਲਾਨਿਹ ਭਵਤਿ ਭਾਰਤ, ਅਭਿਓਦ੍ਥਾਨਮ੍ ਅਧਰ੍ਮਸ੍ਯ – ੦ ਧਰਮ ਹੀ ਹਾਨੀ ਤੇ ਬੁੱਧੀ ਦਾ ਸਰੂਪ ਹੈ – ਭਗਵਤ ਪ੍ਰੇਮੀ, ਧਰਮਾਤਮਾ, ਸਦਾਚਾਰੀ ਨਿਰਅਪਰਾਧ ਅਤੇ ਨਿਰਬਲ ਮਨੁੱਖਾਂ ’ਤੇ ਨਾਸਤਿਕ ਪਾਪੀ ਦੁਰਾਚਾਰ ਅਤੇ ਬਲਵਾਨ ਮਨੁੱਖਾਂ ਦਾ ਅਤਿਆਚਾਰ ਵਧ ਜਾਣਾ ਤੇ ਲੋਕਾਂ ਵਿੱਚ ਸਦਗੁਣ ਸਦਾਚਾਰਾਂ ਦੀ ਅਤਿਅਧਿਕ ਘਾਟ ਤੇ ਦੁਰਗੁਣ ਦੁਰਾਚਾਰਾਂ ਦੀ ਅਤਿਅਧਿਕ ਬੁੱਧੀ ਹੋ ਜਾਣਾ। ੦ ਯਦਾ ਯਦਾ ਪਦ ਦਾ ਅਰਥ ਹੈ ਕਿ ਜਦ ਵੀ ਲੋੜ ਪੈਂਦੀ ਹੈ, ਤਦ ਹੀ ਭਗਵਾਨ ਅਵਤਾਰ ਧਾਰਦੇ ਹਨ। ੦ ਅਧਰਮ ਦਾ ਵਾਧਾ ਤਾਂ ਹੈ ਜਦੋਂ ਅਸੀਂ ਨਾਸ਼ਵਾਨ ਪਦਾਰਥਾਂ ਵੱਲ ਖਿੱਚੇ ਜਾਦੇ ਹਾਂ। ਜਿਵੇਂ ਮਾਤਾ ਪਿਤਾ ਨਾਲ ਸਰੀਰ ਬਣਦਾ ਹੈ ਤੇ ਏਸੇ ਤਰ੍ਹਾਂ ਪ੍ਰਕ੍ਰਿਤੀ ਤੇ ਪਰਮਾਤਮਾ ਸ਼੍ਰਿਸ਼ਟੀ ਦੀ ਸਿਰਜਨਾ ਕਰਦੇ ਹਨ। ੦ ਪ੍ਰਕ੍ਰਿਤੀ ਤੇ ਉਸ ਦਾ ਕੰਮ ਸਦਾ ਬਦਲਦਾ ਰਹਿੰਦਾ ਹੈ। ਕਦੇ ਇੱਕ ਛਿਣ ਲਈ ਵੀ ਇੱਕ ਰੂਪ ਨਹੀਂ ਰਹਿੰਦਾ। ਪਰਮਾਤਮਾ ਤੇ ਉਸ ਦੇ ਅੰਸ਼ – ਦੋਵੇਂ ਸੰਪੂਰਨ ਦੇਸ਼ ਕਾਲ ਆਦਿ ਤੋਂ ਨਿਤ੍ਯ ਨਿਰੰਤਰ ਰਹਿੰਦੇ ਹਨ। ਇਨ੍ਹਾਂ ਵਿੱਚ ਰਤਾ ਵੀ ਪਰਿਵਰਤਨ ਨਹੀਂ ਹੁੰਦਾ। ਜਦੋਂ ਜੀਵ ਅਨਿਤ੍ਯ ਵਿਨਾਸ਼ਸ਼ੀਲ ਪ੍ਰਾਕ੍ਰਿਤ ਪਦਾਰਥਾਂ ਤੋਂ ਸੁੱਖ ਪ੍ਰਾਪਤ ਕਰਨ ਦੀ ਇੱਛਾ ਕਰਨ ਲੱਗਦਾ ਹੈ ਤਾਂ ਹੀ ਉਸ ਦਾ ਪਤਨ ਹੁੰਦਾ ਹੈ। ਲੋਕਾਂ ਵਿੱਚ ਜਿਉਂ ਜਿਉਂ ਸੰਸਾਰਕ ਭੋਗ ਤੇ ਸੰਗ੍ਰਹਿ ਦੀ ਰੁਚੀ ਵਧਦੀ ਹੈ, ਤਿਵੇਂ ਤਿਵੇਂ ਹੀ ਅਧਰਮ ਵਧਦਾ ਹੈ ਤੇ ਜਿਉਂ ਜਿਉਂ ਅਧਰਮ ਵਧਦਾ ਹੈ, ਤਿਵੇਂ ਹੀ ਸਮਾਜ ਵਿੱਚ ਪਾਪ ਵਿਦਰੋਹ ਅਨਿਆਇ ਤੇ ਜ਼ੁਲਮ ਵੀ ਵਧਦੇ ਹਨ। ੦ ਚਾਰੇ ਯੁੱਗਾਂ ਵਿੱਚ ਧਰਮ ਵਿਦਮਾਨ ਰਹਿੰਦਾ ਹੈ ੦ ਸਤਿਯੁਗ ਵਿੱਚ ਚਾਰ-ਚਰਣ ਤ੍ਰੇਤਾ ਯੁਗ ਵਿੱਚ ਤਿੰਨ ਚਰਣ, ਦੁਆਪਰ ਯੁਗ ਵਿੱਚ ਦੋ ਚਰਣ ਤੇ ਕਲਿਯੁਗ ਵਿੱਚ ਕੇਵਲ ਇੱਕ ਚਰਣ ਹੀ ਧਰਮ ਬਾਕੀ ਰਹਿ ਜਾਂਦਾ ਹੈ। ੦ ਤਦਾ ਆਤ੍ਮਾਨਮ੍ ਸ੍ਰਜਾਮਿ ਅਹਮ੍ – ਜਦੋਂ ਵੀ ਧਰਮ ਦੀ ਹਾਨੀ ਤੇ ਅਧਰਮ ਦਾ ਵਾਧਾ ਹੁੰਦਾ ਹੈ ਤਦ ਹੀ ਭਗਵਾਨ ਅਵਤਾਰ ਧਾਰਣ ਕਰਦੇ ਹਨ। ਅਵਤਾਰ ਧਾਰਣ ਦਾ ਮੁੱਖ ਉਦੇਸ਼ ਲੋਕਾਂ ਦੇ ਪਤਨ ਨੂੰ ਰੋਕ ਉਨ੍ਹਾਂ ਨੂੰ ਧਰਮ ਵਿੱਚ ਵਾਪਸ ਲਿਆਉਣਾ ਹੁੰਦਾ ਹੈ। ੦ ਧਰਮ ਦੀ ਹਾਨੀ ਤਦ ਹੀ ਹੁੰਦੀ ਹੈ, ਜਦ ਅਸੀਂ ਕਰਮ ਕਰਦਿਆਂ ਉਨ੍ਹਾਂ ਵਿੱਚ ਸੁਕਾਮ ਭਾਵ ਭਰ ਲੈਂਦੇ ਹਾਂ। ਕਾਮਨਾ ਤੋਂ ਕਾਮ, ਕਾਮ ਤੋਂ ਪਾਪ, ਕਾਮ ਤੋਂ ਹੀ ਲੋਭ ਮੋਹ ਹੰਕਾਰ ਅਤੇ ਕ੍ਰੋਧ ਉਪਜਦਾ ਹੈ। ਸਾਧੂ ਸੰਤ ਮਹਾਤਮਾ, ਜਿਸ ਦੇਸ਼ ਵਿੱਚ ਰਹਿੰਦੇ ਹਨ ਉਥੇ ਅਧਰਮ ਦਾ ਵਿਕਾਸ ਨਹੀਂ ਹੁੰਦਾ। ਕੇਵਲ ਧਰਮ ਪਸਰਦਾ ਹੈ।

**ਵਿਆਖਿਆ :-** ਧਰਮ ਕੀ ਹੈ ? ਅਸਲ ਵਿੱਚ ਕਰਮ (ਕੰਮਾਂ ਕਾਜਾਂ) ਦੇ ਭਿੰਨ ਭਿੰਨ ਸਰੂਪਾਂ ਦੀ ਪ੍ਰਭਾਵ ਪ੍ਰਕ੍ਰਿਆ ਹੈ, ਜੋ ਵਿਅਕਤੀ ਦੇ ਵਿਕਾਸ ਦਾ ਕਾਰਨ ਬਣਦਾ ਹੈ। ਕੰਮ ਕੀ ਕਰਦੇ ਹਾਂ, ਕਿਵੇਂ ਕਰਦੇ ਹਾਂ, ਕਿਸ ਲਈ ਕਰਦੇ ਹਾਂ। ਪ੍ਰਾਪਤੀ ਕੀ ਹੈ। ਪ੍ਰਾਪਤੀ ਦਾ ਮਨ ਆਤਮਾ ਉੱਪਰ ਕੀ ਪ੍ਰਭਾਵ ਪੈਂਦਾ ਹੈ। ਜੇਕਰ ਇਹਨਾਂ ਪ੍ਰਸ਼ਨਾਂ ਦਾ ਉੱਤਰ ਹਾਂ ਵਿੱਚ ਹੈ, ਤਾਂ ਕਰਮ ਦੀ ਪ੍ਰਾਪਤੀ ਧਰਮ ਹੈ। ਜੇ ਕਰਮ ਦੀ ਪ੍ਰਾਪਤੀ ਨਾਂਹ ਵਾਚਕ ਹੈ। ਤਾਂ ਅਧਰਮ ਹੈ। ਅਜਿਹੇ ਕੰਮ ਕਰਦਿਆਂ ਮਨ ਦੋਸ਼ੀ ਹੈ, ਲਾਲਚੀ ਬਣਦਾ ਹੈ, ਹਵਸੀ ਬਣਦਾ ਹੈ, ਤਣਾਓ ਭਰਪੂਰ ਹੈ। ਪਛੋਤਾਉਂਦਾ ਹੈ। ਹੰਕਾਰ ਉਤਪਨ ਹੁੰਦਾ ਹੈ। ਕ੍ਰੋਧ ਉਪਜਦਾ ਹੈ। ਤਾਂ ਅਜਿਹੇ ਕੰਮ ਅਧਰਮ ਹਨ। ਅਜਿਹੇ ਕੰਮ ਜਿਨ੍ਹਾਂ ਦੇ ਕਰਨ ਨਾਲ ਸੰਤੁਸ਼ਟੀ ਵਿਸ਼ਵਾਸ਼ ਮਿਲੇ, ਵਿਕਾਸ ਵਧੇ, ਉਤਸ਼ਾਹ ਖੁਸ਼ੀ ਪ੍ਰਾਪਤ ਹੋਵੇ, ਲੋਕ ਕਲਿਆਣ ਹੋਵੇ, ਅਜਿਹੇ ਕੰਮਾਂ ਨੂੰ ਅਸੀਂ ਧਰਮ ਕਹਿ ਸਕਦੇ ਹਾਂ। ਧਰਮ ਸ਼ਾਲੀਨਤਾ ਦਾ ਨਾਂ ਹੈ। ਮਿਲਵਰਤਣ ਦਾ ਨਾਂ ਹੈ। ਨਿਆਂ ਹੈ। ਸਾਵਾਂਪਣ ਰੱਖਣ ਵਿੱਚ ਹੈ। ਦੁੱਖ ਵੰਡਾਉਣ ਤੇ ਅਮਨ ਸਥਾਪਤੀ ਵਿੱਚ ਹੈ। ਭੁੱਖ ਸੰਤਾਪ ਤੇ ਦੁੱਖ ਮਿਟਾਉਣ ਵਿੱਚ ਹੈ। ਪਿਆਰ ਸਤਿਕਾਰ ਦੀ ਭਾਵਨਾ ਵਿੱਚ ਹੈ। ਨਿਆਂ ਵਿੱਚ ਹੈ। ਹੱਕ ਪ੍ਰਾਪਤੀ ਵਿੱਚ ਹੈ। ਫਰਜ਼ ਪੂਰਣ ਵਿੱਚ ਹੈ। ਸਤਿਕਾਰ ਪਿਆਰ ਵੰਡਣ ਵਿੱਚ ਹੈ। ਸਤਿ ਸੰਕਲਪਾਂ ਦੇ ਕਾਰਨ ਕਰਨ ਤੇ ਅਮਲ ਵਿੱਚ ਹੈ। ਧਰਮ ਦਾ ਵਿਕਾਸ ਅਮਨ ਹੈ। ਸਵੱਰਗ ਸਥਾਪਨਾ ਹੈ। ਅਧਰਮ ਇਸ ਦੇ ਉਲਟ ਦੁੱਖ ਭੁੱਖ ਬਿਮਾਰੀ ਅਨਿਆਏ ਹਵਸ ਲਾਲਚ, ਹੰਕਾਰ, ਕ੍ਰੋਧ ਅਤੇ ਅਸਾਵੇਂਪਣ ਦੀ ਉਤਪਤੀ ਦਾ ਕਾਰਨ ਹੈ। ਅਧਰਮ ਜੰਗ ਜ਼ੁਲਮ ਗ਼ਰੀਬੀ ਦਾ ਦੂਜਾ ਨਾਂ ਹੈ। ਧਰਮ ਦੇ ਵਧਣ ਨਾਲ ਸੁੱਖ ਸ਼ਾਂਤੀ ਸਮਾਜ ਤੇ ਸਭਿਆਚਾਰਕ ਵਿਕਾਸ ਹੁੰਦਾ ਹੈ। ਜਦ ਕਿ ਅਧਰਮ ਦੇ ਵਧਣ ਨਾਲ ਅਸ਼ਾਂਤੀ, ਹਫੜਾ ਤਫਰੀ, ਬੇਚੈਨੀ ਸੰਤਾਪ ਦੀ ਸ਼ਕਤੀ ਵਧਦੀ ਹੈ। ਜਦੋਂ ਅਧਰਮ ਵਧ ਜਾਵੇ ਤਾਂ ਕੋਈ ਨਾ ਕੋਈ ਨਾਇਕ ਪੁਰਸ਼, ਯੋਧਾ ਸੂਰਮਾ, ਨਿਆਇਕਾਰੀ, ਬੌਧਿਕ ਪੁਰਸ਼ ਅਤੇ ਅਵਤਾਰ ਦੇਹ ਧਾਰ ਕੇ ਪ੍ਰਗਟ ਹੁੰਦਾ ਹੈ, ਇਤਿਹਾਸ ਬੋਲਦਾ ਹੈ ਕਿ ਜਦ ਅਧਰਮ ਫੈਲਿਆ ਹੈ, ਕਦੇ ਸ਼੍ਰੀ ਕ੍ਰਿਸ਼ਨ ਜੀ, ਕਦੇ ਗੌਤਮ ਬੁੱਧ, ਕਦੇ ਗੁਰੂ ਨਾਨਕ, ਕਦੇ ਈਸਾ, ਕਦੇ ਮੁਹੰਮਦ ਅਵਤਾਰ ਧਾਰਨ ਕਰਦੇ ਰਹੇ ਹਨ। (ਧਰਮ ਪ੍ਰਭੂਤਵ ਦੀ ਸੰਪੂਰਣ ਮਾਨਤਾ ਹੈ।)

✪ ✪ ✪

**4.08 ਸ਼ਲੋਕ :**

*परि-त्राणाय साधूनाम्, वि-नाशाय च दुस्-कृताम्। धर्म-सं-स्थापन-अर्थाय, सं-भवामि युगे युगे॥*

***ਪਰ੍ਤਿਰਾਣਯ ਸਾਧੂਨਾਮ੍, ਵਿਨਾਸ਼ਾਯ ਚ ਦੁਸ੍ ਕ੍ਰਤਾਮ੍।***

***ਧਰਮ੍ ਸੰਸ੍ਥਾਪਨ ਅਰ੍ਥਾਯ, ਸੰਭਵਾਮਿ ਯੁਗੇ ਯੁਗੇ॥***

**੦ ਸ਼ਬਦ :-** ਪਰਿਤ੍ਰਾਣਯ : ਸੁਰੱਖਿਆ ਲਈ, ਮੁਕਤੀ ਜਾਂ ਕਲਿਆਣ ਲਈ। ਸਾਧੂਨਾਮ੍ : ਭਗਤਾਂ ਦੀ, ਚੰਗੇ ਪੁਰਸ਼ਾਂ ਦੀ। ਵਿਨਾਸ਼ਾਯ : ਤਬਾਹੀ ਲਈ। ਚ : ਅਤੇ, ਭੀ। ਦੁਸ੍ ਕ੍ਰਤਾਮ੍ : ਭੈੜੇ ਦੁਸ਼ਟ ਪਾਪੀਆਂ ਦੀ। ਧਰ੍ਮ ਸੰਸਥਾਪਨ : ਧਰਮ ਇਨਸਾਫ਼ ਦੀ ਪਰਪੱਕਤਾ ਤੇ ਯੋਗ ਸਥਾਪਨਾ ਲਈ। ਅਰ੍ਥਾਯ : ਸਥਾਪਨਾ ਮੁੜ ਕਰਨੀ। ਸੰਭਵਾਮਿ : ਮੈਂ ਪ੍ਰਗਟ ਹੁੰਦਾ ਹਾਂ। ਯੁਗੇ ਯੁਗੇ : ਹਰ ਯੁਗ ਵਿੱਚ, ਹਜ਼ਾਰ ਸਾਲ ਦਾ ਸਮਾਂ, ਸੁੱਖ ਸ਼ਾਂਤੀ ਦਾ ਸਮਾਂ।

**੦ ਸ਼ਲੋਕਾਰਥ :-** ਸਾਧੂਆਂ ਸੰਤਾਂ ਦੀ ਸੁਰੱਖਿਆ ਲਈ, ਪਾਪ ਕੰਮ ਕਰਨ ਵਾਲਿਆਂ ਦਾ ਨਾਸ਼ ਕਰਨ ਲਈ ਅਤੇ ਧਰਮ ਦੀ ਭਲੀ ਭਾਂਤ ਸਥਾਪਨਾ ਲਈ, ਮੈਂ ਯੁਗ ਯੁਗ ਵਿੱਚ ਪ੍ਰਗਟ ਹੁੰਦਾ ਹਾਂ।

**ਪਦ-ਅਰਥ-ਵਿਸਥਾਰ :-** ੦ ਪਰਿ ਤ੍ਰਾਣਾਯ ਸਾਧੂ ਨਾਮ੍ ਵਿਨਾਸ਼ਾਯ ਚ ਦੁਸ੍ ਕ੍ਰਤਾਮ੍ – ਜੋ ਸਾਧੂ ਲੋਕ ਹੁੰਦੇ ਹਨ, ਉਨ੍ਹਾਂ ਦੁਆਰਾ ਹੀ ਧਰਮ ਦਾ ਪ੍ਰਚਾਰ ਤੇ ਪਾਸਾਰ ਹੁੰਦਾ ਹੈ। ਭਗਵਾਨ ਦਾ ਅਵਤਾਰ ਧਾਰਨ ਦਾ ਉਦੇਸ਼ ਹੀ ਉਨ੍ਹਾਂ ਦੀ ਸੁਰੱਖਿਆ ਕਰਨਾ ਹੈ। ੦ ਸਾਧੂ ਨਾਮ੍ – ਜੋ ਲੋਕ ਹੇਤੂ, ਭਗਵਾਨ ਪ੍ਰੇਮੀ ਸ਼ਰਧਾਲੂ ਹਨ। ਨਾਮ ਸਿਮਰਣ ਕਰਦੇ ਹਨ। ਧਰਮ ਦੇ ਪ੍ਰਚਾਰਕ ਹਨ, ਪ੍ਰਭੂ ਉੱਪਰ ਭਰੋਸਾ ਕਰਦੇ ਹਨ। ੦ ਕਾਮਨਾਵਾਂ ਦੀ ਉਤਪਤੀ ਦਾ ਕਾਰਨ ਹੈ ਅਸਤ੍ ਤੇ ਪਰਿਵਰਤਨਸ਼ੀਲ-ਵਸਤਾਂ ਨੂੰ ਮਹੱਤਵ ਦੇਣਾ ਹੈ। ਕਾਮਨਾਵਾਂ ਦੇ ਵਧਣ ਨਾਲ ਸਾਧੂ ਸੁਭਾਅ ਨਸ਼ਟ ਹੋ ਜਾਂਦਾ ਹੈ। ੦ ਸਾਧੂ ਪੁਰਸ਼ ਉਹ ਹੈ, ਜੋ ਮਨ ਤਨ ਤੇ ਭਾਵਾਂ ਤੋਂ ਤੇ ਕ੍ਰਿਆਵਾਂ ਤੋਂ ਲੋਕ-ਹੇਤੂ ਹੋਵੇ। ਪਸ਼ੂਆਂ ਪੰਛੀਆਂ ਬਿਰਖਾਂ ਪਰਬਤਾਂ ਮਨੁੱਖ ਦੇਵਤਿਆਂ ਪਿਤਰਾਂ ਰਿਸ਼ੀਆਂ ਮੁਨੀਆਂ ਦਾ ਸਦਾਹਿਤ ਚਾਹੇ। ਭਗਵਾਨ ਸਾਧੂ ਭਾਵਾਂ ਦੀ ਸੁਰੱਖਿਆ ਕਰਦੇ ਹਨ। ਸਾਧੂ ਸਿਧਾਤਾਂ ਦਾ ਸਮਰੱਥਨ ਕਰਦੇ ਹਨ। ੦ ਵਿਨਾਸ਼ਾਯ ਚ ਦੁਸ੍ ਕ੍ਰਤਾਮ੍ – ਦੁਸ਼ਟ ਮਨੁੱਖ ਅਧਰਮ ਦਾ ਪ੍ਰਚਾਰ ਤੇ ਧਰਮ ਦਾ ਨਾਸ਼ ਕਰਦੇ ਹਨ। ਉਨ੍ਹਾਂ ਦਾ ਵਿਨਾਸ਼ ਕਰਨ ਲਈ ਭਗਵਾਨ ਅਵਤਾਰ ਧਾਰਦੇ ਹਨ। ੦ ਸਾਧੂਆਂ ਉੱਪਰ ਉਹ ਲੋਕ ਅਤਿਆਚਾਰ ਕਰਦੇ ਹਨ ਜਿਹੜੇ ਕਾਮਨਾ ਦੇ ਵਿਕਾਸ ਕਰਨ ਨਾਲ ਝੂਠ ਬੋਲਦੇ ਹਨ, ਛਲ ਕਪਟ ਫਰੇਬ ਕਰਦੇ ਹਨ। ਦੁਰਾਚਾਰੀ ਹਨ। ਵੇਦ ਸ਼ਾਸਤਰਾਂ ਦੇ ਵਿਰੋਧੀ ਹਨ। ਅਜਿਹੇ ਲੋਕਾਂ ਲਈ ਦੁਸ੍ ਕ੍ਰਤਾਮ੍ ਸ਼ਬਦ ਦੀ ਵਰਤੋਂ ਕੀਤੀ ਹੈ। ਭਾਵੇਂ ਭਗਵਾਨ ਦਾ ਕੋਈ ਵੀ ਵੈਰੀ ਨਹੀਂ ਹੈ ਪਰ ਜੋ ਦੁਸ਼ਟ ਹੈ, ਭਗਤਾਂ ਦਾ ਕਾਤਲ ਹੈ। ਅਪਰਾਧੀ ਹੈ। ਉਹ ਭਗਵਾਨ ਦਾ ਸ਼ਤਰੂ ਹੈ। ੦ ਭਗਵਾਨ ਦੀ ਜਿੰਨੀ ਕ੍ਰਿਪਾ ਸਾਧੂਆਂ ਦਾ ਉਦਾਰ ਕਰਨ ਵਿੱਚ ਹੈ। ਉਨਾਂ ਦਾ ਧਿਆਨ ਹੀ ਦੈਤਾਂ ਦਾਨਵਾਂ ਮਾਨਵ ਦੋਖੀਆਂ ਨੂੰ ਨਸ਼ਟ ਕਰਨ ਵਿੱਚ ਵੀ ਹੈ। ੦ ਸੰਤ ਧਰਮ ਦੀ ਸਥਾਪਨਾ ਤਾਂ ਕਰਦੇ ਹਨ ਪਰ ਦੁਸ਼ਟਾਂ ਦਾ ਵਿਨਾਸ਼ ਨਹੀਂ ਕਰਦੇ। ਦੁਸ਼ਟਾਂ ਦਾ ਵਿਨਾਸ਼ ਤਾਂ ਭਗਵਾਨ ਹੀ ਕਰਦੇ ਹਨ। ੦ ਨਿਰਗੁਣ ਬ੍ਰਹਮ – ਪ੍ਰਕ੍ਰਿਤੀ ਮਾਯਾ ਅਗਿਆਨ ਆਦਿ ਦਾ ਵਿਰੋਧੀ ਨਹੀਂ ਹੈ, ਬਲਕਿ ਉਨ੍ਹਾਂ ਦੀ ਰੱਖਿਆ ਕਰਨ ਵਾਲਾ ਉਨ੍ਹਾਂ ਦੀ ਪਾਲਣਾ ਕਰਨ ਵਾਲਾ ਹੈ। ੦ ਉਦਾਰਤਾ ਦੇ ਭੰਡਾਰ ਸਾਡੇ ਸਾਹਮਣੇ ਹਨ। ਜਿਵੇਂ ਅੰਨ ਭੁੱਖ ਮਿਟਾਉਂਦਾ ਹੈ। ਪਾਣੀ ਪਿਆਸ ਬੁਝਾਉਂਦਾ ਹੈ। ਧਰਤੀ ਮਾਂ ਵਾਂਗ ਪਾਲਣਾ ਕਰਦੀ ਹੈ। ਹਵਾ ਪ੍ਰਾਣ ਦਾਨੀ ਹੈ। ਸੂਰਜ ਰੌਸ਼ਨੀ ਪ੍ਰਦਾਨ ਕਰਦਾ ਹੈ। ਇਹ ਉਦਾਰਤਾ ਦੇ ਭੰਡਾਰ ਹਨ। ੦ ਭਗਵਾਨ ਦਾ ਦੁਸ਼ਟਾਂ ਨਾਲ ਵਿਰੋਧ ਨਹੀਂ ਹੈ, ਉਨ੍ਹਾਂ ਵੱਲੋਂ ਕੀਤੇ ਦੁਸ਼ਟ ਕਾਰਜਾਂ ਦਾ ਵਿਰੋਧ ਹੈ। ੦ ਧਰ੍ਮ ਸੰਸਥਾਪਨ ਅਰ੍ਥਾਯ – ਨਿਸ਼ਕਾਮ ਭਾਵ ਦਾ ਉਪਦੇਸ਼ ਆਦੇਸ਼ ਤੇ ਪ੍ਰਚਾਰ ਹੀ ਧਰਮ ਦੀ ਸਥਾਪਨਾ ਹੈ। ਕਾਰਨ ਕਿ ਨਿਸ਼ਕਾਮ ਭਾਵ ਦੀ ਘਾਟ ਤੇ ਅਸਤ੍ ਵਸਤਾਂ ਨੂੰ ਸਤ੍ ਮੰਨ ਲੈਣ ਨਾਲ ਹੀ ਅਧਰਮ ਵਧਦਾ ਹੈ। ੦ ਭਗਵਾਨ ਧਰਮ ਦਾ ਆਸਰਾ ਹੈ। (ਗੀਤਾ 14.27) ਧਰਮ ਦਾ ਕਦੇ ਨਾਸ਼ ਨਹੀਂ ਹੁੰਦਾ। ੦ ਸੰਭਵਾਮਿ ਯੁਗੇ ਯੁਗੇ – ਲੋੜ ਪੈਣ 'ਤੇ ਭਗਵਾਨ ਨਾਲ ਹਰ ਇੱਕ ਯੁੱਗ ਵਿੱਚ ਅਵਤਾਰ ਲੈਂਦੇ ਹਨ। ਜਿੰਨੀ ਵਾਰ ਲੋੜ ਪੈਂਦੀ ਹੈ ਉਨੀ ਵਾਰ ਭਗਵਾਨ ਅਵਤਾਰ ਧਾਰਦੇ ਹਨ। ੦ ਕਾਰਕ ਪੁਰਸ਼ ਉਹ ਹੁੰਦੇ ਹਨ ਜੋ ਭਗਵਾਨ ਨੂੰ ਪ੍ਰਾਪਤ ਹੋ ਚੁੱਕੇ ਹਨ। ਭਗਵਾਨ ਅੰਦਰ ਬਿਰਾਜਦੇ ਹਨ। ਸੰਤ ਮਹਾਤਮਾ ਦੇ ਰੂਪ ਵਿੱਚ ਵੀ ਭਗਵਾਨ ਦਾ ਅਵਤਾਰ ਧਾਰਨ ਹੋਇਆ ਹੈ। ਉਦੇਸ਼ ਲੋਕਾਂ ਦਾ ਕਲਿਆਣ ਕਰਨਾ ਹੈ। ੦ ਭਗਵਾਨ ਸਾਰੇ ਅਵਤਾਰਾਂ ਵਿੱਚ ਪੂਰਣ ਹੁੰਦੇ ਹਨ। ੦ ਭਗਵਾਨ ਦੇ ਤੇ ਮਨੁੱਖ ਦੇ ਜਨਮ ਲੈਣ ਵਿੱਚ ਤਿੰਨ ਅੰਤਰ ਦੱਸੇ ਗਏ ਹਨ 1. ਜਾਣਨ ਵਿੱਚ ਅੰਤਰ, ਦੋਵਾਂ ਦੇ ਅਨੇਕਾਂ ਜਨਮ ਹੋ ਚੁੱਕੇ ਹਨ। ਉਨ੍ਹਾਂ ਜਨਮਾਂ ਸੰਬੰਧੀ ਮਨੁੱਖ ਕੁੱਝ ਨਹੀਂ ਜਾਣਦਾ, ਭਗਵਾਨ ਜਾਣਦੇ ਹਨ। 2. ਜਨਮ ਵਿੱਚ ਅੰਤਰ – ਮਨੁੱਖ ਤਾਂ ਪ੍ਰਕ੍ਰਿਤੀ ਦੇ ਪਰਵਸ ਹੋ ਕੇ ਆਪਣੇ ਕੀਤੇ ਕਰਮਾਂ ਦਾ ਫਲ ਭੋਗਣ ਲਈ ਤੇ ਫਲ ਭੋਗ ਪੂਰਵਕ ਪ੍ਰਮਾਤਮਾ ਦੀ ਪ੍ਰਾਪਤੀ ਲਈ ਜਨਮ ਲੈਂਦਾ ਹੈ ਪਰ ਭਗਵਾਨ ਆਪਣੀ ਪ੍ਰਕ੍ਰਿਤੀ ਨੂੰ ਅਧੀਨ ਕਰਕੇ ਸਵਾਧੀਨਤਾ ਪੂਰਵਕ ਆਪਣੀ ਯੋਗ ਮਾਯਾ ਨਾਲ ਆਪ ਪ੍ਰਗਟ ਹੁੰਦੇ ਹਨ। 3. ਕਾਰਜ ਅੰਤਰ – ਸਾਧਾਰਨ ਵਿਅਕਤੀ ਆਪਣੀ ਕਾਮਨਾ ਦੀ ਪੂਰਤੀ ਲਈ ਕੰਮ ਕਰਦਾ ਹੈ। ਜੋ ਮਨੁੱਖ ਜਨਮ ਦਾ ਉਦੇਸ਼ ਹੈ, ਪਰ ਭਗਵਾਨ ਕੇਵਲ ਮਾਤਰ ਜੀਵਾਂ ਦੇ ਕਲਿਆਣ ਲਈ ਕਾਰਜ ਕਰਦਾ ਹੈ।

**ਵਿਆਖਿਆ :-** ਦੇਹਧਾਰੀ ਅਵਤਾਰ, ਭੌਤਿਕ ਸੰਸਾਰ ਵਿੱਚ, ਨਾਇਕ ਸੂਰਮੇ, ਨੇਤਾ ਧਰਮਾਤਮਾ ਸਾਧੂ ਸੰਤ, ਗੁਰੂ ਰੂਪ ਧਾਰਨ ਕਰਕੇ ਪ੍ਰਵੇਸ਼ ਕਰਦੇ ਹਨ, ਜਿਹੜੇ ਆਪਣੇ ਜੀਵਨ ਕਾਲ ਵਿੱਚ, ਸਮੇਂ ਸਮਾਜ ਵਿੱਚ ਫੈਲੇ ਅਨਿਆਇ, ਜ਼ੁਲਮ ਅਤੇ ਤਸ਼ੱਦਦ ਦਾ ਟਾਕਰਾ ਕਰਦੇ ਹਨ। ਜ਼ਾਲਮਾਂ ਦਾ ਅੰਤ ਕਰਦੇ ਹਨ। ਅਗਿਆਨਤਾ ਦਾ ਹਨੇਰਾ ਮਿਟਾਉਂਦੇ ਹਨ, ਲੋਕ ਚੇਤਨਾ ਜਗਾਉਂਦੇ ਹਨ। ਸੱਚ ਹੱਕ ਅਤੇ ਫਰਜ਼ ਦੀ ਭਾਵਨਾ ਦੀ ਜਵਾਲਾ ਪ੍ਰਚੰਡ ਕਰਦੇ ਹਨ। ਇਨ੍ਹਾਂ ਦੇ ਹੱਥੋਂ ਦੈਤਾਂ ਦਾਨਵਾਂ, ਦੁਸ਼ਟਾਂ ਅਤੇ ਜ਼ਾਲਮਾਂ ਦਾ ਅੰਤ ਹੁੰਦਾ ਹੈ। ਭਾਰਤੀ ਮਿਥਿਹਾਸ ਇਤਿਹਾਸ ਵਿੱਚ ਅਜਿਹੀਆਂ ਦਰਜਨਾਂ ਉਦਾਹਰਣਾਂ ਹਨ। ਕਦੇ ਕੰਸ ਨੂੰ ਕ੍ਰਿਸ਼ਨ, ਹਰਨਾਕਸ਼ ਨੂੰ ਪ੍ਰਹਿਲਾਦ, ਰਾਵਣ ਨੂੰ ਰਾਮ, ਦੈਤਾਂ ਨੂੰ ਦੁਰਗਾ ਕਾਲੀ ਆਦਿ ਮਾਰਨ ਵਾਲੇ ਮਹਾਨ ਨਾਇਕ ਪੈਦਾ ਹੁੰਦੇ ਰਹੇ ਹਨ। ਇਹੋ ਪ੍ਰਕ੍ਰਿਤੀ ਦੀ ਖੇਡ ਹੈ। ਪਾਪੀ ਨੂੰ ਮਾਰਨ ਲਈ ਉਸ ਦਾ ਪਾਪ ਮਹਾਂਬਲੀ ਰੂਪ ਧਾਰਨ ਕਰਕੇ ਉਸ ਦਾ ਅੰਤ ਕਰਦਾ ਹੈ। ਇਹੋ ਕੁਦਰਤ ਦਾ ਨਿਯਮ ਹੈ ਕਿ ਆਤਮ ਸ਼ੁੱਧੀ ਲਈ, ਸਫਾਈ ਜਾਂ ਵਿਰੇਚਨ ਲਈ ਪ੍ਰਕ੍ਰਿਤੀ ਕੋਈ ਨਾ ਕੋਈ ਸਾਧਨ ਪੈਦਾ ਕਰਦੀ ਹੈ। ਹਨੇਰੀ ਮੀਂਹ ਧੁੱਪ ਆਲੇ ਦੁਆਲੇ ਨੂੰ ਸ਼ੁੱਧ ਕਰਨ ਦੇ ਪ੍ਰਕ੍ਰਿਤਕ ਸਾਧਨ ਹਨ। ਏਸੇ ਤਰ੍ਹਾਂ ਜਦੋਂ ਸਮਾਜ ਸੰਸਾਰ ਵਿੱਚ ਪਾਪੀ ਦੁਸ਼ਟ ਵਧੇਰੇ ਵਧ ਜਾਂਦੇ ਹਨ ਤਾਂ ਪ੍ਰਭੂਤਵ ਸ਼ਕਤੀ ਇਨ੍ਹਾਂ ਦਾ ਅੰਤ ਕਰਦੀ ਹੈ। ਜਦੋਂ ਧਰਤੀ ਉੱਪਰ ਆਬਾਦੀ ਦਾ ਵਿਸਫੋਟ ਹੁੰਦਾ ਹੈ ਤਾਂ ਕਦੇ ਜੰਗ, ਕਦੇ ਬਿਮਾਰੀ, ਕਦੇ ਦੁਰਘਟਨਾਵਾਂ, ਕਦੇ ਕਾਲ, ਕਦੇ ਤੂਫ਼ਾਨ, ਕਦੇ ਭੂਚਾਲ ਆਬਾਦੀ ਘਟਾਉਣ ਦਾ ਕਾਰਨ ਬਣਦੇ ਹਨ। ਅਸਾਡੇ ਅੰਦਰ ਤਿੰਨ ਗੁਣ ਵਧੇਰੇ ਮਾਤਰਾ ਵਿੱਚ ਕਾਰਜ ਕਰਨ ਲੱਗਦੇ ਹਨ ਤਾਂ ਲੋਕਾਂ ਵਿੱਚ ਹਵਸ, ਲਾਲਚ, ਕ੍ਰੋਧ, ਸਵੈਹਿੱਤ, ਕਾਮ, ਹੰਕਾਰ, ਵਿਕਾਰ ਵਧੇਰੇ ਮਾਤਰਾ ਵਿੱਚ ਕਸ਼ਟ ਦੁੱਖ ਸੰਤਾਪ, ਜ਼ੁਲਮ ਪਾਪ ਫੈਲਾਉਂਦੇ ਹਨ। ਜਦੋਂ ਕੋਈ ਸਤਿਪੁਰਸ਼, ਨਾਇਕ ਸੂਰਮਾ, ਯੋਧਾ ਬਲਕਾਰੀ ਕਦੇ ਕ੍ਰਿਸ਼ਨ, ਕਦੇ ਰਾਮ, ਕਦੇ ਈਸਾ, ਕਦੇ ਮੁਹੰਮਦ, ਕਦੇ ਨਾਨਕ, ਕਦੇ ਗੋਬਿੰਦ, ਕਦੇ ਕਬੀਰ ਬਣ ਕੇ ਆਉਂਦਾ ਹੈ ਤਾਂ ਉਹ ਲੋਕਾਂ ਵਿੱਚ ਸਤਿ (ਸਤੋ) ਗੁਣਾਂ ਦਾ ਵਾਧਾ ਕਰਦਾ ਹੈ। ਸਤੋ ਗੁਣ ਜਦੋਂ ਵਧੇਰੇ ਮਾਤਰਾ ਵਿੱਚ ਪ੍ਰਵੇਸ਼ ਹੋ ਜਾਣ ਤਾਂ ਉਹ ਵਿਅਕਤੀ ਧਾਰਮਿਕ ਸੰਤੋਖੀ, ਬੁੱਧੀਮਾਨ, ਯੋਗੀ ਬੋਧੀ ਅਤੇ ਨਾਇਕ ਬਣ ਜਾਵੇਗਾ। ਇਹੋ ਸਤੋ ਗੁਣੀਂ ਪੁਰਸ਼ ਜਗਤ ਦੇ ਕਲਿਆਣ ਲਈ ਸਾਰਥਿਕ ਸ਼ਕਤੀ ਬਣਦੇ ਹਨ।

✪ ✪ ✪

**4.09 ਸ਼ਲੋਕ :**

*जन्म कर्म च मे दिव्-यम्, एवम् यः वेद्-ति तत्त्व-तः। त्यज्-त्वा देहम् पुनः जन्म, न एति माम् एति सः अर्जुन॥*

***ਜਨ੍ਮ ਕਰ੍ਮ ਚ ਮੇ ਦਿਵ੍ ਯਮ੍, ਏਵਮ੍ ਯਹ ਵੇਦ੍ਤਿ ਤੱਤਵ ਤਹ।***

***ਤ੍ਯਜ੍ਤ੍ਵਾ ਦੇਹਮ੍ ਪੁਨਹ ਜਨ੍ਮ, ਨ ਏਤਿ ਮਾਮ੍ ਏਤਿ ਸਹ ਅਰ੍ਜੁਨ॥***

**੦ ਸ਼ਬਦ ਅਰਥ :-** ਜਨ੍ਮ : ਜਨਮ। ਕਰ੍ਮ : ਕਾਰਜ, ਕ੍ਰਿਆ। ਚ : ਅਤੇ। ਮੇ : ਮੇਰਾ। ਦਿਵ੍ਯਮ੍ : ਦੈਵੀ। ਏਵਮ੍ : ਇਸ ਤਰ੍ਹਾਂ। ਯਹ : ਕੌਣ। ਵੇਦ੍ਤਿ : ਜਾਣਦਾ ਹੈ। ਤੱਤਵਤਹ : ਦੈਵੀ, ਸੱਚੀ ਸੁੱਚੀ ਰੌਸ਼ਨੀ ਵਿੱਚ। ਤ੍ਯਜ੍ਤ੍ਵਾ : ਛੱਡ ਦੇਣਾ, ਤਿਆਗ ਦੇਦਾ। ਦੇਹਮ੍ : ਸਰੀਰ। ਪੁਨਹ : ਮੁੜ ਕੇ ਦੁਵਾਰਾ, ਪੁਨਰ। ਜਨ੍ਮ : ਜਨਮ। ਨ : ਨਹੀਂ। ਏਤਿ : ਪ੍ਰਾਪਤ ਕਰਦਾ ਹੈ। ਮਾਮ੍ : ਮੈਨੂੰ। ਏਤਿ : ਆਉਂਦਾ ਹੈ। ਸਹ : ਉਹ। ਅਰ੍ਜੁਨ : ਹੇ ਅਰਜਨ।

**੦ ਸ਼ਲੋਕਾਰਥ :-** "ਹੇ ਅਰਜਨ! ਮੇਰੇ ਜਨਮ ਅਤੇ ਕਰਮ ਦਿੱਬ ਹਨ। ਇਸ ਤਰ੍ਹਾਂ ਜਿਹੜਾ ਵਿਅਕਤੀ ਤਤਵ (ਅਸਲੀਅਤ) ਨੂੰ ਜਾਣ ਲੈਂਦਾ ਹੈ। ਉਹ ਸਰੀਰ ਨੂੰ ਤਿਆਗ ਦੇਣ ਪਿੱਛੋਂ ਫਿਰ ਜਨਮ ਨਹੀਂ ਲੈਂਦਾ। ਬਲਕਿ ਮੇਰੇ (ਪ੍ਰਭੂਤਵ) ਵਿੱਚ ਸਮਿਲਤ ਹੋ ਜਾਂਦਾ ਹੈ।"

**ਪਦ-ਅਰਥ-ਵਿਸਥਾਰ :-** ੦ ਦਿਵ੍ਯ - ਦੂਜਿਆਂ ਦੀ ਸਹਾਇਤਾ ਤੋਂ ਬਿਨਾਂ ਜੋ ਆਪਣੇ ਪ੍ਰਕਾਸ਼ ਨਾਲ ਰੌਸ਼ਨ ਹੁੰਦਾ ਹੈ। ਉਸ ਨੂੰ ਦਿਵ੍ਯ ਕਹਿੰਦੇ ਹਾਂ। ੦ ਅਰ੍ਜੁਨ : ਏਥੇ ਭਗਵਾਨ ਨੇ ਅਰਜਨ ਸੰਬੋਧਨ ਨਾਲ ਇਹ ਸੂਚਿਤ ਕੀਤਾ ਹੈ ਕਿ ਹੇ ਅਰਜਨ! ਹੇ ਸ਼ੁੱਧ ਬੁੱਧੀ ਵਾਲੇ! ਤੇਰੀ ਬੁੱਧੀ ਨਿਰਮਲ ਹੈ। ਤੂੰ ਮੇਰੇ ਜਨਮ ਤੇ ਕਰਮ ਦੇ ਯਥਾਰਥ ਸੰਬੰਧੀ ਭਲੀ ਭਾਂਤ ਸਮਝ ਸਕਦਾ ਏਂ। ਪੁਨਰ ਜਨਮ ਤੋਂ ਮੁਕਤ ਹੋ ਸਕਦਾ ਏਂ। ੦ ਜਨ੍ਮ ਕਰ੍ਮ ਚ ਮੇਦਿਵ੍ਯਮ੍ - ਏਵਮ੍ ਯਹ ਵੇਦੁਤਿ ਤੱਤ੍ਵ ਤਹ = ਭਗਵਾਨ ਦਾ ਨਾ ਜਨਮ ਨਾ ਮਰਨ ਹੁੰਦਾ ਹੈ। ਉਹ ਅਜੂਨੀ ਹਨ, ਅਵਿਨਾਸ਼ੀ ਹਨ। ਉਹ ਮਨੁੱਖਾਂ ਵਾਂਗ ਜਨਮ ਨਹੀਂ ਲੈਂਦੇ। ਜਦੋਂ ਅਵਤਾਰ ਧਾਰਦੇ ਹਨ ਤਾਂ ਮਾਨਵ ਕਲਿਆਣ ਲਈ ਸੁਤੰਤਰ ਰੂਪ ਵਿੱਚ ਆਪਣੀ ਇੱਛਾ ਅਨੁਸਾਰ ਸਰੀਰ ਧਾਰਦੇ ਹਨ। ਭਗਵਾਨ ਦਾ ਸਰੀਰ ਹੱਡ ਮਾਸ ਦਾ ਨਹੀਂ ਹੁੰਦਾ। ਨਾ ਮਨੁੱਖਾਂ ਵਾਂਗ ਉਨ੍ਹਾਂ ਦਾ ਸਰੀਰ ਵਿਕਾਰੀ, ਪੰਚ ਤੱਤਾਂ ਵਾਲਾ, ਰਜ ਵੀਰਯ ਤੋਂ ਉਤਪਨ ਹੁੰਦਾ ਹੈ। ਭਗਵਾਨ ਤਾਂ ਅਲੌਕਿਕ, ਅਨਾਮਯ, ਵਿਕਾਰ ਰਹਿਤ, ਪਰਮ ਦਿਵਯ੍ ਤੇ ਪ੍ਰਗਟ ਹੋਣ ਵਾਲੇ ਹੁੰਦੇ ਹਨ। ਦੇਵਤਿਆਂ ਦੇ ਸਰੀਰ ਵੀ ਦਿਵ੍ਯ ਹੁੰਦੇ ਹਨ। ਪਰ ਭਗਵਾਨ ਦਾ ਸਰੀਰ ਤਾਂ ਉਨ੍ਹਾਂ ਤੋਂ ਵੀ ਵਿਲੱਖਣ ਹੁੰਦਾ ਹੈ। ਜਿਸ ਦਾ ਦੇਵਤੇ ਵੀ ਦਰਸ਼ਨ ਕਰਦੇ ਹਨ। ੦ ਭਗਵਾਨ ਦੇ ਜਨਮ ਨਾ ਧਾਰਨ ਤੇ ਅਵਿਨਾਸ਼ੀ ਹੁੰਦਿਆਂ ਵੀ - ਈਸ਼ਵਰ ਹੁੰਦੇ ਹੋਏ ਵੀ - ਆਪ ਜੀਵਾਂ ਦੇ ਹਿੱਤ ਲਈ ਆਪਣੀ ਪ੍ਰਕ੍ਰਿਤੀ ਨੂੰ ਅਧੀਨ ਕਰਕੇ ਸੁਤੰਤਰਾ ਪੂਰਵਕ ਯੁਗਾਂ ਯੁਗਾਂ ਵਿੱਚ ਮਨੁੱਖ ਆਦਿ ਦੇ ਰੂਪ ਵਿੱਚ ਅਵਤਾਰ ਧਾਰਦੇ ਹਨ। ਇਸ ਤੱਤਵ ਨੂੰ ਜਾਣ ਲੈਣਾ, ਤੇ ਦ੍ਰਿੜਤਾ ਪੂਰਵਕ ਮੰਨ ਲੈਣਾ ਭਗਵਾਨ ਦੇ ਜਨਮਾਂ ਦੀ ਦਿਵ੍ਯਤਾ ਨੂੰ ਜਾਣ ਲੈਣਾ ਹੈ। ਸ਼ੁਭ ਕਾਰਜ ਕਰਦਿਆਂ ਹੋਇਆਂ ਵੀ ਭਗਵਾਨ ਅਭਿਮਾਨ ਨਹੀਂ ਕਰਦੇ। ਨਾ ਕਰਮ ਫਲ ਦੀ ਇੱਛਾ ਕਰਦੇ ਹਨ। ਇਸ ਤੱਤ ਨੂੰ ਜਾਣ ਲੈਣਾ ਭਗਵਾਨ ਦੇ ਕਰਮਾਂ ਦੀ ਦਿਵ੍ਯਤਾ ਨੂੰ ਜਾਣਨਾ ਹੈ। ਭਗਵਾਨ ਜੀਵ ਹਿਤੈਸ਼ੀ ਹਨ। ਨਿਰਲੇਪ ਹਨ। ੦ ਤ੍ਯਜਤ੍ਵਾ ਦੇਹਮ੍ ਪੁਨਹ ਜਨ੍ਮ ਨਏਤਿ - ਭਗਵਾਨ ਦਾ ਤ੍ਰੈਲੋਕ ਵਿੱਚ ਨਾ ਕੁੱਝ ਕਰਨਾ ਬਾਕੀ ਹੈ ਨਾ ਕੁਝ ਪਾਉਣਾ ਹੀ ਬਾਕੀ ਹੈ। (ਗੀਤਾ 3.22) ਫਿਰ ਵੀ ਆਪ ਕੇਵਲ ਜੀਵਾਤਮਾ ਦੇ ਕਲਿਆਣ ਵਾਸਤੇ ਕਿਰਪਾ ਪੂਰਵਕ ਇਸ ਭੂਮੰਡਲ ਉੱਪਰ ਅਵਤਾਰ ਲੈਂਦੇ ਹਨ। ਭਾਂਤ ਭਾਂਤ ਦੇ ਕੌਤਕ ਕਰਦੇ ਹਨ। ਇਨ੍ਹਾਂ ਵੱਲ ਧਿਆਨ ਦੇਣ ਨਾਲ ਭਗਵਾਨ ਨਾਲ ਰਿਸ਼ਤਾ ਸਥਾਪਿਤ ਕੀਤਾ ਜਾ ਸਕਦਾ ਹੈ। ਭਗਵਾਨ ਸੰਬੰਧ ਜੁੜਨ ਨਾਲ ਸੰਸਾਰ ਸੰਬੰਧ ਟੁੱਟ ਜਾਂਦਾ ਹੈ। ਫਿਰ ਪੁਨਰ ਜਨਮ ਨਹੀਂ ਹੁੰਦਾ। ੦ ਅਸਲ ਵਿੱਚ ਕਰਮ ਬੰਧਨ ਕਾਰਕ ਨਹੀਂ ਹੁੰਦੇ। ਕਰਮਾਂ ਵਿੱਚ ਜੋ ਬੰਨ੍ਹਣ ਦੀ ਸ਼ਕਤੀ ਹੈ, ਉਹ ਕੇਵਲ ਮਨੁੱਖ ਦੀ ਆਪਣੀ ਬਣਾਈ ਹੋਈ ਕਾਮਨਾ ਹੀ ਹੈ। ਕਾਮਨਾ ਕਰਨ ਤੇ ਰਾਗ ਦੋਸ਼ ਕਾਰਨ ਮਨੁੱਖ ਕਰਮ ਨਾਲ ਬੰਨ੍ਹਿਆ ਜਾਂਦਾ ਹੈ। ਪਰ ਕਲਿਆਣ ਸੇਵਾ ਭਾਵ ਨਾਲ ਬੰਧਨ ਕੱਟੇ ਜਾਦੇ ਹਨ। ੦ ਮਾਮ੍ ਇਤਿ ਸਹ ਅਰ੍ਜੁਨ - ੦ ਨਾਸ਼ਵਾਨ ਕਰਮਾਂ ਨਾਲ ਆਪਣਾ ਸੰਬੰਧ ਮੰਨ ਲੈਣ ਨਾਲ ਨਿਤ੍ਯ ਪ੍ਰਾਪਤ ਪ੍ਰਮਾਤਮਾ ਭੀ ਅਪ੍ਰਾਪਤ ਪ੍ਰਤੀਤ ਹੁੰਦਾ ਹੈ। ਨਿਸ਼ਕਾਮ ਭਾਵ ਪੂਰਵਕ ਕੇਵਲ ਦੂਜਿਆਂ ਦੇ ਹਿਤ ਵਾਸਤੇ ਸੰਪੂਰਣ ਕਰਮ ਕਰਨ ਨਾਲ ਮਾਤਰ ਕਰਮਾਂ ਦਾ ਪ੍ਰਵਾਹ ਕੇਵਲ ਸੰਸਾਰ ਦੇ ਵਾਗ ਹੋ ਜਾਂਦਾ ਹੈ ਤੇ ਨਿਤ੍ਯ ਪ੍ਰਾਪਤ ਪਰਮਾਤਮਾ ਦਾ ਅਨੁਭਵ ਹੋ ਜਾਂਦਾ ਹੈ। ਭਗਵਾਨ ਦੀ ਜੀਵਾਂ ਉੱਪਰ ਮਹਾਨ ਕਿਰਪਾ ਹੈ। ਭਗਤੀ ਨਾਲ ਪ੍ਰਭੂ ਮਿਲਦਾ ਹੈ। ਦਿਵ੍ਯਤਾ ਪ੍ਰਾਪਤੀ ਨਾਲ ਮਨੁੱਖ ਦੇ ਕਰਮ ਵੀ ਦਿਵਯ ਹੋ ਜਾਂਦੇ ਹਨ।

**ਵਿਆਖਿਆ :-** ਪੈਦਾਇਸ਼ ਰੂਪ ਨਾ ਧਾਰਣ ਕਰਨ ਵਾਲਾ ਈਸ਼ਵਰ ਅਵਤਾਰ ਦੇਹਧਾਰੀ ਮਹਾਂਪੁਰਸ਼ ਦੇ ਰੂਪ ਵਿੱਚ ਜਨਮ ਲੈ ਕੇ ਵੱਡਾ ਹੁੰਦਾ ਹੈ, ਪ੍ਰਭੂਤਵ ਸ਼ਕਤੀ ਦੇ ਪ੍ਰਤਾਪ ਨਾਲ, ਪਵਿੱਤਰ ਕਾਰਜ ਕਰਦਾ ਹੈ। ਲੋਕ ਹੇਤੂ ਕਾਰਜ ਕਰਨੇ ਇਸ ਮਹਾਂ ਪੁਰਸ਼ ਦੇ ਲਕਸ਼ ਹਨ। ਜਿੰਨੀ ਦੇਰ ਤੱਕ ਅਵਤਾਰ ਪੁਰਸ਼ ਭੌਤਿਕ ਜਗਤ ਵਿੱਚ ਰਹਿੰਦੇ ਹਨ, ਪ੍ਰਭੂਤਵ ਪ੍ਰਕਾਸ਼ ਨਾਲ ਅਨਿਆਏ ਜ਼ੁਲਮ, ਅਸਤਿ, ਪਾਪ, ਭੇਦ ਭਾਵ, ਉਚ ਨੀਚ ਅਤੇ ਦੁਸ਼ਟ ਕਾਰਜਾਂ ਦਾ ਅੰਤ ਕਰਦੇ ਹਨ। ਫੇਰ ਏਸ ਭੌਤਿਕ ਸਰੀਰ ਨੂੰ ਤਿਆਗ ਕੇ ਪ੍ਰਭੂਤਵ ਨਾਲ ਜਾ ਮਿਲਦੇ ਹਨ। ਯੋਗ ਕਰਮ ਗਿਆਨ ਕਰਮ ਕਰਨ ਵਾਲੇ ਯੋਗੀ, ਬੁੱਧੀਮਾਨ ਪ੍ਰਕ੍ਰਿਤੀ ਤੇ ਪ੍ਰਭੂਤਵ ਦੀ ਜਦੋਂ ਵੀ ਯਥਾਰਥ ਸਥਿਤੀ (ਅਸਲੀਅਤ) ਨੂੰ ਜਾਣ ਲੈਂਦੇ ਹਨ ਤਾਂ ਉਨ੍ਹਾਂ ਦੇ ਮਨ ਅੰਦਰਲੇ ਹਨੇਰੇ ਖ਼ਤਮ ਹੋ ਜਾਂਦੇ ਹਨ। ਉਹ ਚੇਤਨ ਹੋ ਕੇ ਆਪ ਲੋਕ ਕਲਿਆਣ ਕਰਨ ਦਾ ਉੱਦਮ ਕਰਨ ਲੱਗਦੇ ਹਨ। ਪ੍ਰਮਾਤਮਾ ਨੂੰ ਜਾਣ ਲੈਣਾ ਬਹੁਤ ਸਾਧਨਾ ਮਈ ਕਾਰਜ ਹੈ। ਵੇਦ ਫਰਮਾਨ ਹੈ ਕਿ ਜਿਹੜਾ ਕੋਈ ਪ੍ਰਭੂ ਨੂੰ ਜਾਣ ਲੈਂਦਾ ਹੈ, ਉਹ ਪੂਰਣ ਹੋ ਕੇ ਜਨਮ ਮਰਨ ਦੀ ਕੈਦ 'ਚੋਂ ਮੁਕਤ ਹੋ ਜਾਂਦਾ ਹੈ। ਇਹੋ ਸਾਡੀ ਅਗਿਆਨਤਾ ਹੈ ਕਿ ਅਸੀਂ ਪ੍ਰਭੂ ਦੀ ਨਾ ਪਰਿਭਾਸ਼ਾ ਕਰ ਸਕਦੇ ਹਾਂ, ਨਾ ਹੀ ਉਸ ਨੂੰ ਜਾਣ ਸਕਦੇ ਹਾਂ। ਪ੍ਰਭੂ ਨੂੰ ਸਮਝਣ ਵਿਚਾਰਨ ਤੇ ਚਿਤਵਣ ਦਾ ਯਤਨ ਤੱਕ ਵੀ ਨਹੀਂ ਕਰਦੇ। ਕੇਵਲ ਗਿਆਨ ਪ੍ਰਾਪਤ ਕਰਨਾ ਕੇਵਲ ਪ੍ਰਭੂ ਦਾ ਨਾਂ ਲੈਣਾ, ਪ੍ਰਭੂ ਨੂੰ ਜਾਣਨਾ ਨਹੀਂ। ਇਸ ਲਈ ਗਿਆਨ ਪ੍ਰਾਪਤੀ, ਅਧਿਐਨ ਸੋਚਣ ਵਿਚਾਰਨ ਚਿਤਵਨ ਮੰਨਨ ਅਤੇ ਦ੍ਰਿੜ ਸੰਕਲਪ ਆਤਮ ਵਿਸ਼ਵਾਸ, ਧੀਰਜ ਸਾਧਨਾ, ਧਿਆਨ ਦੀ ਲੋੜ ਹੈ। ਪ੍ਰਭੂਤੱਵ ਨਾਲ ਏਕਤਾ ਗ੍ਰਹਿਣ ਕਰਨ ਦੀ ਸਥਿਤੀ ਉਸ ਸਮੇਂ ਉਤਪਨ ਹੁੰਦੀ ਹੈ, ਜਦੋਂ ਅਸੀਂ ਆਪਣੇ ਕਾਰਜਾਂ ਵਿੱਚ ਸਤੋ ਗੁੰਣ ਵਿਵਹਾਰ ਵਿੱਚ ਸਤੋਗੁਣ, ਸਾਧਨਾ ਵਿੱਚ ਪ੍ਰਭੂਤਵ ਸ਼ਕਤੀ ਦਾ ਪ੍ਰਤਾਪ ਦ੍ਰਿਸ਼ਟੀਗੋਚਰ ਕਰਨ ਦੇ ਸਮੱਰਥ ਹੋ ਜਾਵਾਂਗੇ। ਪ੍ਰਭੂ ਦੇ ਅਨੇਕਾਂ ਸਰੂਪ ਵੇਖਣ ਸੁਣਨ ਤੇ ਸਮਝਣ ਲਈ ਅਸਾਡੇ ਸਾਹਮਣੇ ਹਨ, ਪਰੰਤੂ ਪ੍ਰਭੂਤਵ ਸ਼ਕਤੀ ਦਾ ਇੱਕੋ ਰੂਪ ਹੈ। ਜੋ ਏਕ/ਅਨੇਕ ਸਗੁਣ ਨਿਰਗੁਣ ਹੈ। ਸ਼੍ਰੇਸ਼ਠ ਹੈ, ਉੱਤਮ ਹੈ ਮਹਾਨ ਹੈ, ਕਲਿਆਣਕਾਰੀ ਹੈ। ਦਿੱਵਯ ਹੈ। ਦੈਵੀ ਹੈ, ਸਦੀਵੀ ਹੈ। ਏਸ ਨੂੰ ਸਮਝਣਾ, ਜਾਣਨਾ ਔਖਾ ਹੈ। ਸਮਝਣ ਵਾਲੇ ਮੁਕਤੀ ਪ੍ਰਾਪਤ ਕਰ ਲੈਂਦੇ ਹਨ। ਬਾਕੀ ਸਭ ਅਨਾੜੀ ਹਨ।

✪ ✪ ✪

**4.10 ਸ਼ਲੋਕ :**

*वि-इ-त-राग-भय-क्रोधा:, मद्-माया: माम् उप-आ-श्रि-ता:। बहव: ज्ञान-तपसा, पू-ता: मद्-भावम् आ-गता:॥*

***ਵਿਈਤ ਰਾਗਭਯ ਕ੍ਰੋਧਾਹ, ਮਦ੍ ਮਾਯਾਹ ਮਾਮ੍ ਓਪਆਸ਼੍ਰਿਤਾਹ।***
***ਬਹਵਹ ਗ੍ਯ੍ਾਨਤਪਸਾ, ਪੂਤਾਹ ਮਦ੍ ਭਾਵਮ੍ ਆਗਤਾਹ॥***

**੦ ਸ਼ਬਦ ਅਰਥ :-** ਵਿਈਤ ਰਾਗ ਭਯ ਕ੍ਰੋਧਾਹ : ਕ੍ਰੋਧ ਅਤੇ ਡਰ ਦੇ ਬੰਧਨ ਤੋਂ ਮੁਕਤ। ਮਦ੍ ਮਯਾਹ : ਮੇਰੇ ਵਿੱਚ ਸਮਲਿਤ ਹੋਇਆ। ਮਾਮ੍ : ਮੇਰੇ 'ਚ। ਓਪਆਸ਼੍ਰਿਤਾਹ : ਮੇਰੀ ਸ਼ਰਣ ਆਉਣਾ। ਬਹਵਹ : ਬਹੁਤ। ਗ੍ਯ੍ਾਨ ਤਪਸਾ : ਗਿਆਨ ਦੀ ਅੱਗ ਰਾਹੀਂ। ਪੂਤਾਹ : ਪਵਿੱਤਰ ਕਰਨਾ। ਮਦ੍ ਭਾਵ੍ਮ੍ : ਮੇਰੇ ਜੀਵ। ਆਗਤਾਹ : ਪ੍ਰਾਪਤ ਕਰ ਚੁੱਕੇ ਹਨ।

**੦ ਸ਼ਲੋਕਾਰਥ :-** ਆਸਤਕ, ਭੈਅ ਅਤੇ ਕ੍ਰੋਧ ਤੋਂ ਮੁਕਤ ਹੋ ਕੇ, ਮੇਰੇ ਵਿੱਚ ਸਮਿਲਿਤ ਹੋ ਕੇ ਅਤੇ ਮੇਰਾ ਸਹਾਰਾ ਲੈ ਕੇ ਬਹੁਤ ਸਾਰੇ ਵਿਅਕਤੀ ਗਿਆਨ ਰੂਪੀ ਤਪ ਵਿੱਚ ਪਵਿੱਤਰ ਹੋ ਕੇ, ਮੇਰੇ ਸਰੂਪ ਨੂੰ ਪ੍ਰਾਪਤ ਕਰ ਚੁੱਕੇ ਹਨ।

**ਪਦ-ਅਰਥ-ਵਿਸਥਾਰ :-** ੦ ਰਾਗ : ਹਮੇਸ਼ਾ ਫਲ ਦੀ ਤ੍ਰਿਸ਼ਨਾ ਨੂੰ ਰਾਗ ਕਹਿੰਦੇ ਹਨ ੦ ਭੈਅ ਸਮੁੱਚੇ ਵਿਸ਼ਿਆਂ ਦਾ ਪਰਿਤਿਆਗ ਕਰ ਗਿਆਨ ਮਾਰਗ ਵਿੱਚ ਕਿਵੇਂ ਜੀਵਾਂਗੇ, ਅਜਿਹੀ ਤ੍ਰਾਸਦੀ ਨੂੰ ਭੈਅ ਕਹਿੰਦੇ ਹਨ। ੦ ਗਿਆਨ ਤੋਂ ਬਿਨਾਂ ਇਸ ਲੋਕ ਵਿੱਚ ਹੋਰ ਕੋਈ

ਪਵਿੱਤਰ ਨਹੀਂ। ੦ ਵਿ-ਈ-ਤ ਰਾਗ ਭਯ ਕ੍ਰੋਧਾਹ = ਪਰਮਾਤਮਾ ਤੋਂ ਬੇਮੁਖ ਹੋਣ ਨਾਲ ਨਾਸ਼ਵਾਨ ਪਦਾਰਥਾਂ ਵਿੱਚ ਰਾਗ ਹੋ ਜਾਂਦਾ ਹੈ। ਰਾਗ ਤੋਂ ਮਮਤਾ ਤੇ ਮਮਤਾ ਤੋਂ ਅਪ੍ਰਾਪਤੀ ਦੀ ਕਾਮਨਾ, ਫਿਰ ਕਾਮਨਾ ਤੋਂ ਲੋਭ ਕ੍ਰੋਧ ਹੰਕਾਰ ਉਤਪਨ ਹੁੰਦੇ ਹਨ। ਰਾਗ ਹੀ ਭੈਅ ਕ੍ਰੋਧ ਲੋਭ ਮਮਤਾ ਕਾਮਨਾ - ਦੋਸ਼ਾਂ ਦਾ ਮੂਲ ਹੈ। ਰਾਗ ਤਾਂ ਮਿਟਦਾ ਹੈ, ਜੇਕਰ ਅਸੀਂ ਪਦਾਰਥਾਂ ਨੂੰ ਆਪਣਾ ਨਾ ਮੰਨੀਏ। ਦੂਜਿਆਂ ਦੇ ਕਲਿਆਣ ਲਈ ਸੇਵਾ ਭਾਵ ਪੈਦਾ ਕਰੀਏ। ਭਗਵਾਨ ਦੇ ਅਵਤਾਰ ਲੈਣ ਵਿੱਚ ਉਨ੍ਹਾਂ ਦਾ ਕੋਈ ਉਦੇਸ਼ ਨਹੀਂ ਹੁੰਦਾ, ਕੇਵਲ ਲੋਕ ਕਲਿਆਣ ਦਾ ਉਦੇਸ਼ ਅੱਗੇ ਹੁੰਦਾ ਹੈ। ਭਗਵਾਨ ਵੱਲ ਖਿੱਚ ਤੇ ਰਾਗ ਵੱਲ ਅਖਿੱਚ ਹੋ ਜਾਂਦੀ ਹੈ। ੦ ਮਦ੍ ਮਾਯਾਹ - ਭਗਵਾਨ ਦੇ ਜਨਮ ਤੇ ਕਰਮ ਦੀ ਦਿਵ੍ਯਾਤਾ ਨੂੰ ਤੱਤਵ ਨਾਲ ਜਾਣਨ ਨਾਲ ਮਨੁੱਖ ਦੀ ਭਗਵਾਨ ਵਿੱਚ ਪ੍ਰਿਯਤਾ ਵਧਦੀ ਹੈ। ਭਗਵਾਨ ਦੀ ਸ਼ਰਨ ਪ੍ਰਾਪਤ ਕਰਨ ਨਾਲ ਆਪਣੇ ਆਪ ਮਦ੍ ਮਾਯਾਹ ਭਾਵ ਭਗਵਨ੍ਮਯ ਹੋ ਜਾਂਦੇ ਹਨ। ਮਦ੍ ਮਾਯਾਹ ਮਾਮ੍ ਓਪ ਆਸ਼ਿਰਤਾਹ - ਵਿੱਚ ਭਗਵਾਨ ਦੀ ਤੱਲੀਨਤਾ ਹੈ। ਮਨੁੱਖ ਨੂੰ ਕਿਸੇ ਆਸਰੇ ਦੀ ਲੋੜ ਹੈ। ਭਗਵਾਨ ਅੰਸ਼ ਜੀਵ ਭਗਵਾਨ ਤੋਂ ਵਿਮੁੱਖ ਹੋ ਕੇ ਦੂਜਿਆਂ ਦਾ ਆਸਰਾ ਲੈਂਦਾ ਹੈ। ਜੋ ਟਿਕਦਾ ਨਹੀਂ ਮਿਟ ਜਾਂਦਾ ਹੈ। ਭਗਵਾਨ ਦੇ ਆਸਰੇ ਨਾਲ ਮਨੁੱਖ ਦੀ ਪਰਾਧੀਨਤਾ ਖ਼ਤਮ ਹੁੰਦੀ ਹੈ। ਸਭ ਤੋਂ ਵੱਡਾ ਆਸਰਾ ਭਗਵਾਨ ਦਾ ਹੀ ਹੈ। ਉਹੋ ਹੀ ਆਸਰਾ ਦਿੰਦਾ ਹੈ। ਬਹੁਵਹ ਗ੍ਯਾਨ ਤਪਸਾ ਪੂਤਾਹ ਮਦ੍ ਭਾਵਮ੍ ਆਗਤਾਹ = ਭਾਵੇਂ ਗਿਆਨਯੋਗ (ਸ਼ਾਂਖਨਿਸ਼ਟਾ) ਨਾਲ ਭੀ ਮਨੁੱਖ ਪਵਿੱਤਰ ਹੋ ਜਾਂਦਾ ਹੈ। ੦ ਗਿਆਨਤਪ ਉਹ ਹੈ, ਜਦੋਂ ਨਾਸ਼ਵਾਨ ਵਸਤਾਂ ਨੂੰ ਆਪਣੀ ਤੇ ਆਪਣੇ ਲਈ ਨਹੀਂ ਮੰਨਿਆ ਜਾਂਦਾ। ਗਿਆਨ ਤਪ ਸਾਰੇ ਤਪਾਂ ਤੋਂ ਵੱਡਾ ਹੈ। ਗਿਆਨ ਤਪੀ ਵਿੱਚ ਈਸ਼ਵਰੀ ਭਾਵ ਰਹਿੰਦੇ ਹਨ।

**ਵਿਆਖਿਆ :-** ਭੌਤਿਕ ਸੰਸਾਰ ਵਿੱਚ ਵਿਚਰਨ ਵਾਲੇ ਇੱਛਾਵਾਂ ਇੰਦ੍ਰੀਆਂ ਦੀ ਕੈਦ ਵਿੱਚ ਕੈਦ ਵਿਅਕਤੀ ਲਈ ਪ੍ਰਭੂਤਵ ਅਥਵਾ ਮਹਾਆਤਮਾ ਦੀ ਪ੍ਰਕ੍ਰਿਤੀ ਨੂੰ ਸਮਝਣਾ ਜਾਨਣਾ ਅਸੰਭਵ ਹੈ। ਇਹ ਲੋਕ ਇਹਵੀ ਕਲਪਨਾ ਤੱਕ ਨਹੀਂ ਕਰ ਸਕਦੇ। ਪ੍ਰਭੂਤਵ (ਆਤਮਾ) ਸ਼ਕਤੀ ਨਾ ਨਾਸ਼ ਹੋ ਸਕਦੀ ਹੈ ਅਤੇ ਨਾ ਖ਼ਤਮ ਹੋ ਸਕਦੀ ਹੈ। ਇਹ ਤਾਂ ਸਰਵ ਵਿਆਪਕ, ਸਰਬ ਕਲਾ ਸੰਪੂਰਣ ਸਰਬ ਲੋਕ ਦੀ ਗਿਆਤਾ, ਦੈਵੀ, ਅਨੰਤ ਕ੍ਰਿਪਾਲ ਦਿਆਲੂ ਹੈ। ਅਜਿਹੇ ਲੋਕ ਅਧਿਆਤਮਕ ਹੋਂਦ ਨੂੰ ਵੀ ਨਹੀਂ ਸਵੀਕਾਰਦੇ। ਨਿਰਾਸ਼ ਉਦਾਸ ਅਤੇ ਮਾਯੂਸ ਹੋਏ ਪ੍ਰਭੂਤਵ ਤੋਂ ਬੇਮੁਖ ਹੋਏ, ਹਨੇਰੇ ਵਿੱਚ ਭਟਕਣ ਵਾਲੇ, ਭਰਮ ਭੁਲੇਖੇ ਵਿੱਚ ਫਸੇ, ਅਸਥਾਈ ਆਸਰਾ ਲੈਣ ਲਈ ਨਸ਼ੇ ਕਰਦੇ ਹਨ। ਉਹ ਪ੍ਰਭੂ ਦਾ ਸਥਾਈ ਸਹਾਰਾ ਲੈਣ ਤੋਂ ਅਸੱਮਰਥ ਹੋ ਕੇ, ਹਨੇਰੇ ਦੇ ਜੰਗਲ ਵਿੱਚ ਭਟਕਦੇ ਹਨ ਤੇ ਮਰ ਜਾਂਦੇ ਹਨ। ਜਿਵੇਂ ਅਸੀਂ ਗੰਦੇ ਪਾਣੀ ਨੂੰ ਸਾਵਧਾਨੀ ਨਾਲ ਫਿਲਟਰ ਕਰਕੇ, ਸ਼ੁੱਧ ਕਰ ਲੈਂਦੇ ਹਾਂ ਏਸੇ ਤਰ੍ਹਾਂ ਸਾਡਾ ਮਲੀਨ ਮਨ ਵੀ ਜਿਸ ਵਿੱਚ ਕ੍ਰੋਧ ਦੀ ਅੱਗ, ਲਾਲਚ ਦਾ ਹਨੇਰਾ, ਕਾਮ ਦੀ ਹਵਸ ਹੰਕਾਰ ਦੇ ਪੱਥਰ, ਮੋਹ ਦਾ ਦੁੱਖ ਭਰਿਆ ਹੁੰਦਾ ਹੈ ਤਾਂ ਹੀ ਪਵਿੱਤਰ, ਨਿਰਮਲ ਸ਼ਾਂਤ ਅਤੇ ਪ੍ਰਸ਼ੰਸਾਮਈ ਹੋ ਸਕਦਾ ਹੈ, ਜੇਕਰ ਇਸ ਵਿੱਚ ਅਸੀਂ ਪ੍ਰਭੂਤੱਵ ਦੀ ਸ਼ਕਤੀ, ਚਾਨਣ ਮਹਿਕ ਅਤੇ ਰਹਿਮਤ ਭਰਨ ਦੀ ਜਾਂਚ ਸਿੱਖ ਲਈਏ। ਪ੍ਰਭਤੱਵ ਦੀ ਅਨੂਪਮ ਧਰਮ ਉਦੇਸ਼ਕ ਸ਼ਾਸਤ੍ਰ ਵੇਤਾ ਹਸਤੀ ਨਾਲ ਇਕਮਿਕ ਹੋਣ ਦੀ ਤਾਂਘ ਅਸਾਡੇ ਵਿੱਚ ਐਨੀ ਤੀਬਰਤਾ ਨਾਲ ਨਹੀਂ ਉਪਜਦੀ, ਜਿੰਨੀ ਅਸੀਂ ਭੌਤਿਕ ਵਸਤੂਆਂ ਇੱਛਾਵਾਂ ਲਾਲਸਾਵਾਂ ਦੀ ਪੂਰਤੀ ਲਈ ਤਾਂਘਦੇ ਹੋਏ ਯਤਨਸ਼ੀਲ ਹੁੰਦੇ ਹਾਂ। ਪ੍ਰਭੂ ਦਿਆਲੂ ਕ੍ਰਿਪਾਲੂ ਤੇ ਰਹਿਮਤ ਬਖਸ਼ਸ਼ਾਂ ਪ੍ਰਦਾਨ ਕਰਨ ਵਾਲੀ ਸ਼ਕਤੀ ਹੈ, ਉਸ ਦੀ ਸ਼ਰਨ ਆਉਣਾ ਔਖਾ ਨਹੀਂ ਹੈ। ਲੋੜ ਦ੍ਰਿੜ-ਸੰਕਲਪ ਦੀ ਹੈ, ਪਿਆਰ ਦੀ ਹੈ, ਸ਼ਰਧਾ ਦੀ ਹੈ। ਇਹੋ ਸਾਰੇ ਰੋਗਾਂ ਦੇ ਲਈ ਅਕਸੀਰ ਹੈ। ਮੁਕਤੀ ਮਾਰਗ ਸੰਨਿਆਸ ਜਾਂ ਪਰਿਵਾਰ ਸੰਸਾਰ ਨੂੰ ਤਿਆਗ ਕੇ, ਨਹੀਂ, ਯੋਗ ਮਾਰਗ, ਕਰਮ ਮਾਰਗ, ਗਿਆਨ ਮਾਰਗ ’ਤੇ ਚੱਲਦਿਆਂ ਅੰਤਹਕਰਣ ਨੂੰ ਸਮਝਦਿਆਂ, ਆਪਣੀ ਬੁੱਧੀ ਨੂੰ ਚੇਤਨ ਕਰਦਿਆਂ ਇਹ ਪ੍ਰਾਪਤੀ ਸੰਭਵ ਹੈ। ‘ਈਸ਼ਵਰ ਵਿੱਚ ਮਾਇਆ ਸਰਬ ਵਿਆਪੀ ਹੈ। ਮਾਇਆ ਵਿਦਿਆ/ਅਵਿਦਿਆ, ਗਿਆਨ/ਅਗਿਆਨ ਦੀ ਉਪਜ ਹੈ। ਵਿੱਦਿਆ, ਮਾਇਆ ਵਿੱਚ ਵਿਵੇਕ ਹੈ, ਸਾਧਨਾ ਹੈ, ਮੋਹ ਹੈ, ਜੜ੍ਹ ਹੈ, ਪਿਆਰ ਹੈ, ਜੀਵਾਂ ਨਾਲ ਮਿਲਵਰਤਨ ਕਰਨ ਦੀ ਭਾਵਨਾ ਹੈ। ਇਹ ਪ੍ਰਭੂਤਵ ਨੂੰ ਮਿਲਣ ਦੀ ਪ੍ਰੇਰਨਾ ਬਣਦੀ ਹੈ। ਅਵਿਦਿਆ, ਮਾਇਆ ਵਿਅਕਤੀ ਨੂੰ ਪਰਮਾਤਮਾ ਤੋਂ ਦੂਰ ਰੱਖਦੀ ਹੈ।” ਸ਼੍ਰੀ ਰਾਮਾ ਕ੍ਰਿਸ਼ਨਾ



**4.11 ਸ਼ਲੋਕ :**

*ये यथा माम् प्र-पद्-यन्ते, तान् तथा एव भजामि अहम्। मम वर्त्म अनु-वर्तन्ते, मनुष्या: पार्थ सर्व-श:॥*

***ਯੇ ਯਥਾ ਮਾਮ੍ ਪਰ੍ਪਦ੍ ਯੰਤੇ, ਤਾਨ੍ ਤਥਾ ਏਵ ਭਜਾਮਿ ਅਹਮ੍।***
***ਮਮ ਵਰ੍ਤਮ ਅਨ੍ ਵਰ੍ਤੰਤੇ, ਮਨੁਸ਼੍ਯਾਹ ਪਾਰ੍ਥ ਸਰ੍ਵ ਸ਼ਹ॥***

**੦ ਸ਼ਬਦ ਅਰਥ :-** ਯੇ : ਕੌਣ। ਯਥਾ : ਕਿਸੇ ਤਰੀਕੇ ਨਾਲ। ਮਾਮ੍ : ਮੈਨੂੰ। ਪਰ੍ਪਦ੍ਯੰਤੇ : ਬਰਾਬਰ/ਪਹੁੰਚ। ਤਾਨ੍ੇ : ਉਨ੍ਹਾਂ। ਤਥਾ : ਇਸ ਤਰ੍ਹਾਂ। ਏਵ : ਭੀ। ਭਜਾਮਿ : ਇਨਾਮ। ਅਹਮ੍ : ਮੈਂ। ਮਮ : ਮੇਰਾ। ਵਰ੍ਤਮ : ਰਸਤਾ। ਅਨ੍ਵਰ੍ਤੰਤੇ : ਪਿੱਛਾ ਕਰਨਾ। ਮਨੁਸ਼੍ਯਾਹ : ਆਦਮੀ। ਪਾਰ੍ਥ : ਹੇ ਪਾਰਥ। ਸਰ੍ਵਸ਼ਹ : ਸਾਰੇ ਤਰੀਕਿਆਂ ਤੋਂ।

**੦ ਸ਼ਲੋਕਾਰਥ :-** “ਹੇ ਪਾਰਥ! ਜਿਹੜੇ ਲੋਕ ਜਿਸ ਤਰ੍ਹਾਂ ਮੇਰੀ ਸ਼ਰਨ ਪ੍ਰਾਪਤ ਕਰਦੇ ਹਨ, ਉਸੇ ਤਰ੍ਹਾਂ ਹੀ ਮੈਂ ਉਨ੍ਹਾਂ ਦੀਆਂ ਇੱਛਾਵਾਂ ਦੀ ਪੂਰਤੀ ਕਰਦਾ ਹਾਂ। ਕਿਉਂਕਿ ਸਾਰੇ ਲੋਕ ਸਭ ਤਰ੍ਹਾਂ ਨਾਲ ਮੇਰੇ ਹੀ ਮਾਰਗ ਦਾ ਪਿੱਛਾ ਕਰਦੇ ਹਨ।”

**ਪਦ-ਅਰਥ-ਵਿਸਥਾਰ :-** ੦ ਪਾਰ੍ਥ! ਸੰਬੋਧਨੀ ਪਦ ਹੈ। ਭਗਵਾਨ ਦੇ ਕਹਿਣ ਦਾ ਸਾਰ ਹੈ - ਸਾਧਾਰਣ ਵਿਅਕਤੀ ਮੇਰੇ ਦੱਸੇ ਮਾਰਗ ਉੱਪਰ ਚੱਲਦੇ ਹਨ। ਤੂੰ ਤਾਂ ਪ੍ਰਥਾ ਦਾ ਪੁੱਤਰ ਏਂ, ਮੇਰਾ ਸੰਬੰਧੀ ਵੀ। ਤੂੰ ਮੇਰੇ ਦੱਸੇ ਮਾਰਗ ਉੱਪਰ ਕਿਉਂ ਨਹੀਂ ਚੱਲ ਰਿਹੈਂ। ਮੈਨੂੰ ਹੈਰਾਨੀ ਹੁੰਦੀ ਹੈ। ੦ ਯੇ ਯਥਾ ਮਾਮ੍ ਪਰ੍ਪਦ੍ ਯੰਤੇ, ਤਾਨ੍ ਤਥਾ ਏਵ ਭਜਾਮਿ ਅਹਮ੍ - ਭਗਤ ਭਗਵਾਨ ਦੀ ਜਿਸ ਭਾਵਨਾ ਨਾਲ ਜਿਸ ਸੰਬੰਧ, ਜਿਸ ਪ੍ਰਕਾਰ ਤੋਂ ਸ਼ਰਨ ਲੈਂਦਾ ਹੈ, ਭਗਵਾਨ ਵੀ ਉਸੇ ਭਾਗ ਸੰਬੰਧ ਤੇ ਪ੍ਰਕਾਰ ਨਾਲ ਉਸ ਨੂੰ ਆਸਰਾ ਦਿੰਦੇ ਹਨ। ਭਗਵਾਨ ਭਗਤ ਦੀ ਬੇਨਤੀ ਉੱਪਰ ਭਗਤ ਦੇ ਗੁਰੂ, ਮਾਤਾ ਪਿਤਾ, ਪੁੱਤਰ ਸ਼ਿਸ਼ ਭਾਈ ਭੈਣ ਨੌਕਰ ਸੇਵਕ ਬਣ ਜਾਂਦੇ ਹਨ। ਭਗਵਾਨ ਤੋਂ ਬਿਨਾਂ ਜਿਵੇਂ ਭਗਤ ਵਿਆਕੁਲ ਹੋ ਜਾਂਦਾ ਹੈ, ਏਸੇ ਤਰ੍ਹਾਂ ਭਗਵਾਨ ਵੀ ਭਗਤ ਤੋਂ ਬਿਨਾਂ ਵਿਆਕਲ ਹੋ ਜਾਂਦੇ ਹਨ। ੦ ਭਗਵਾਨ ਅਨੇਕ ਰੂਪ ਧਾਰਨ ਧਾਰ ਕੇ ਅਨੋਖੇ ਖੇਲ ਖੇਡਦੇ ਹਨ। ੦ ਯਥਾ ਤੇ ਤਥਾ = ਸੰਬੰਧ ਭਾਵ ਤੇ ਲਗਨ ਦੇ ਅਰਥਾਂ ਵਿੱਚ ਇਹ ਪਦ ਹਨ। ਭਗਵਾਨ ਭਗਤ ਦੀ ਚਾਲ ਨਹੀਂ ਚੱਲਦੇ, ਕੇਵਲ ਆਪਣੀ ਚਾਲ ਹੀ ਚੱਲਦੇ ਹਨ। ੦ ਭਗਵਾਨ ਦੀ ਪ੍ਰਾਪਤੀ ਲਈ ਸਾਧਕ ਆਪ ਹੀ ਵੱਡੀ ਰੁਕਾਵਟ ਹੈ। ਸਾਧਕ ਵਿੱਚ ਪੂਰੀ ਸਮੱਰਥਾ ਸ਼ਰਧਾ ਪ੍ਰੇਮ ਤੇ ਸਮੇਂ ਦੀ ਘਾਟ ਹੁੰਦੀ ਹੈ। ਭਗਤੀ, ਫਲ-ਪ੍ਰਾਪਤੀ ਲਈ ਨਹੀਂ ਕੀਤੀ ਜਾਂਦੀ। ਇਹ ਤਾਂ ਭਗਵਾਨ ਦੀ ਸ਼ਰਨ ਪ੍ਰਾਪਤੀ ਲਈ ਕੀਤੀ ਜਾਂਦੀ ਹੈ। ‘ਤੂੰ ਆਪਣਾ ਸਭ ਕੁੱਝ ਮੇਰੇ ਸਮੱਰਪਣ ਕਰ ਦੇ - ਮੈਂ ਆਪਣਾ ਸਭ ਕੁੱਝ ਤੇਰੇ ਹਵਾਲੇ ਕਰ ਦੇਵਾਂਗਾ।” ਇਹ ਭਗਵਾਨ ਦਾ ਸਰਲ ਵਿਧੀ ਨਾਲ ਮਿਲਾਪ ਹੈ। ਇਹੋ ਸਸਤਾ ਸੌਦਾ ਹੈ। ੦ ਪਰ੍ਪਦ੍ਯੰਤੇ ਪਦ ਭਗਵਾਨ ਦੀ ਪ੍ਰਾਪਤੀ ਅਥਵਾ ਸ਼ਰਨਾਗਤ ਦਾ ਵਿਸ਼ਾ ਹੈ। ਇਸ ਵਿੱਚ ਵੈਰ ਦਵੇਸ਼ ਨਹੀਂ ਹੈ। ੦ ਮਮ ਵਰ੍ਤ੍ਮ ਅਨ੍ ਵਰ੍ਤੰ ਤੇ - ਮਨੁਸ਼੍ਯਾਹ ਪਾਰ੍ਥ! ਸਰ੍ਵਸ਼ਹ - ਸ਼੍ਰੇਸ਼ਠ ਪੁਰਸ਼ ਜਿਵੇਂ ਆਚਰਣ

ਕਰਦਾ ਹੈ ਦੂਜੇ ਲੋਕ ਵੀ ਉਸੇ ਵਾਂਗ ਆਚਰਣ ਕਰਨ ਲੱਗਦੇ ਹਨ। (ਗੀਤਾ : 3.21) ਭਗਵਾਨ ਸਭ ਤੋਂ ਸ਼੍ਰੇਸ਼ਠ ਹੈ। ਏਸੇ ਲਈ ਸਾਰੇ ਲੋਕ ਉਸ ਦੀ ਨਕਲ ਕਰਦੇ ਹਨ। ਜਿਵੇਂ ਸਾਧਕ ਸੰਬੰਧ ਜੋੜਦਾ ਹੈ, ਤਿਵੇਂ ਭਗਵਾਨ ਸੰਬੰਧ ਜੋੜਦੇ ਹਨ। "ਜਿਵੇਂ ਤੁਹਾਡੀ ਸੰਸਾਰ ਨਾਲ ਪ੍ਰਿਯਤਾ ਹੈ।" ਭਗਵਾਨ ਕਹਿੰਦੇ ਹਨ 'ਉਸੇ ਤਰ੍ਹਾਂ ਮੇਰੇ ਨਾਲ ਪ੍ਰਿਯਤਾ ਸਥਾਪਿਤ ਕਰ ਲਵੋ।' ੦ ਜਿਸ ਪ੍ਰੇਮ ਵਿੱਚ ਨਿਰਸਵਾਰਥ ਹੈ। ਉਹ ਪ੍ਰੇਮ ਆਪਣੇ ਆਪ ਪ੍ਰਭੂ ਵੱਲ ਮੁੜ ਜਾਂਦਾ ਹੈ। ੦ ਜੋ ਆਪਣਾ ਸੰਬੰਧ ਕੇਵਲ ਭਗਵਾਨ ਨਾਲ ਮੰਨ ਲੈਂਦਾ ਹੈ, ਅਰਥਾਤ ਪਹਿਚਾਣ ਲੈਂਦਾ ਹੈ, ਤਾਂ ਉਸ ਨੂੰ ਭਗਵਾਨ ਨਾਲ ਆਪਣੇ ਨਿਤ੍ਯ ਸੰਬੰਧ ਦਾ ਅਨੁਭਵ ਹੋ ਜਾਂਦਾ ਹੈ।

**ਵਿਆਖਿਆ :-** ਹਰ ਇੱਕ ਵਿਅਕਤੀ ਦਾ ਸੁਭਾਅ ਭਿੰਨ ਭਿੰਨ ਹੈ, ਹਰ ਇੱਕ ਦਾ ਸੁਹਜ ਸੁਆਦ ਵੱਖਰਾ ਵੱਖਰਾ ਹੈ। ਕੋਈ ਕੁੱਝ ਖਾਣਾ ਪਸੰਦ ਕਰਦਾ ਹੈ, ਕੋਈ ਕੁੱਝ। ਪਰੰਤੂ ਜੋ ਵੀ, ਇਸ ਤਰ੍ਹਾਂ ਦਾ ਕੋਈ ਭੋਜਨ ਖਾਂਦਾ ਹੈ, ਉਸ ਨੂੰ ਉਸ ਤੋਂ ਖ਼ੁਰਾਕੀ ਤੱਤ ਮਿਲ ਜਾਂਦੇ ਹਨ। ਏਸੇ ਤਰ੍ਹਾਂ ਦੇ ਭਿੰਨ ਭਿੰਨ ਧਰਮ ਹਨ ਜੋ ਭਿੰਨ ਭਿੰਨ ਵਿਅਕਤੀਆਂ ਨੂੰ ਉਨ੍ਹਾਂ ਦੀ ਪ੍ਰਕ੍ਰਿਤੀ ਬਿਰਤੀ ਤੇ ਪਹੁੰਚ ਅਨੁਸਾਰ ਰਾਸ ਆ ਜਾਂਦੇ ਹਨ। ਕਿਸੇ ਸਰੂਪ ਨੂੰ ਸਾਹਮਣੇ ਰੱਖ ਕੇ ਕਿਸੇ ਦੀ ਪੂਜਾ ਕਰਨੀ, ਕਿਸੇ ਲਈ ਸਹਾਇਤਾ ਪ੍ਰਾਪਤੀ ਹੋ ਸਕਦੀ ਹੈ, ਕਿਸੇ ਲਈ ਰੁਕਾਵਟ ਬਣ ਸਕਦੀ ਹੈ। ਪ੍ਰਭੂ ਨੂੰ ਕੋਈ ਵਿਅਕਤੀ, ਕੋਈ ਢੰਗ ਅਪਣਾ ਕੇ ਪਿਆਰਦਾ ਹੈ। ਦੂਜਾ ਵਿਅਕਤੀ ਕੋਈ ਹੋਰ ਰਸਤਾ ਫੜ ਕੇ ਪ੍ਰਾਪਤ ਕਰਦਾ ਹੈ। ਕੋਈ ਉਸ ਦੀ ਘਿਰਣਾ ਯੋਗ ਨਿੰਦਾ ਕਰਦਾ ਹੈ। ਪ੍ਰਭੂ ਹੀ ਹੈ ਜਿਹੜਾ ਆਪਣੇ ਸ਼ਰਧਾਲੂਆਂ ਦੇ ਦਿਲਾਂ ਦੇ ਅਥਾਹ ਪਿਆਰ ਤੇ ਸ਼ਰਧਾ ਦੀ ਕਦਰ ਕਰਦਾ ਹੈ। ਸ਼ਰਧਾਲੂ ਆਤਮ ਵਿਸ਼ਵਾਸ ਕਰਦਿਆਂ ਸਮੁੱਚੇ ਕਾਇਨਾਤ ਵਿੱਚ ਪ੍ਰਭੂ ਦੀ ਲੀਲਾ ਦਾ ਨਜ਼ਾਰਾ ਵੇਖ ਸਕਦੇ ਹਨ। ਪ੍ਰਭੂ ਹਰ ਜੀਵ ਨੂੰ ਆਪਣੇ ਦਰ 'ਤੇ ਆਉਣ ਦੀ ਖੁੱਲ੍ਹ ਦਿੰਦਾ ਹੈ। ਇਹੋ ਪ੍ਰਭੂ ਦਾ ਖ਼ਾਸਾ ਹੈ। ਏਸੇ ਤਰ੍ਹਾਂ ਪ੍ਰਕ੍ਰਿਤੀ ਹੈ, ਜਦੋਂ ਅਸੀਂ ਆਪਣੀਆਂ ਗਿਆਨ ਇੰਦ੍ਰੀਆਂ ਰਾਹੀਂ ਪ੍ਰਕ੍ਰਿਤੀ ਨੂੰ ਸਮਝਦੇ ਹਾਂ, ਪ੍ਰਕ੍ਰਿਤੀ ਤੋਂ ਪ੍ਰਾਪਤ ਕਰਦੇ ਹਾਂ ਤਾਂ ਸਾਨੂੰ ਪ੍ਰਕ੍ਰਿਤੀ ਦੇ ਰੂਪ ਵਿੱਚ ਪ੍ਰਭੂਤੱਵ ਅਨੁਭਵ ਹੁੰਦਾ ਹੈ। ਅਸੀਂ ਜਾਣ ਲੈਂਦੇ ਹਾਂ ਕਿ ਪ੍ਰਕ੍ਰਿਤੀ ਦੇ ਮੁਸਕਾਉਣ ਨਾਲ ਪ੍ਰਭੂ ਮੁਸਕ੍ਰਾ ਰਿਹਾ ਹੈ। ਪ੍ਰਕ੍ਰਿਤੀ ਵਿੱਚ ਪ੍ਰਭੂ ਮੁਸਕਾਉਣ ਨਾਲ ਪ੍ਰਭੂ ਮੁਸਕ੍ਰਾ ਰਿਹਾ ਹੈ। ਪ੍ਰਕ੍ਰਿਤੀ ਵਿੱਚ ਪ੍ਰਭੂ ਮੁਸਕਾਉਂਦਾ ਹੈ, ਰੌਸ਼ਨੀ ਵੰਡਦਾ ਹੈ। ਵਿਅਕਤੀ ਪ੍ਰਭੂ ਨੂੰ ਆਪਣੀ ਪ੍ਰਕ੍ਰਿਤੀ ਅਨੁਸਾਰ ਸਮਝਣ ਦਾ ਯਤਨ ਕਰਦਾ ਹੈ। ਜਿੰਨੀ ਅੰਤ੍ਰੀਵ ਦ੍ਰਿਸ਼ਟੀ ਅੰਤਹਕਰਣ ਦਾ ਵਿਸ਼ਵਾਸ ਅਤੇ ਸ਼ਰਧਾ ਸੰਕਲਪ ਹੋਵੇਗਾ, ਉਨੀ ਤੀਬਰਤਾ ਨਾਲ ਅਸੀਂ ਪ੍ਰਭੂ-ਦਰਸ਼ਨ ਪ੍ਰਾਪਤ ਕਰਨ ਦੇ ਸਮੱਰਥ ਹੋ ਜਾਂਦੇ ਹਾਂ। ਪ੍ਰਭੂ ਨੂੰ ਸਮਝਣਾ ਜੀਵ ਲਈ ਕਲਿਆਣਕਾਰੀ ਹੈ।



**4.12 ਸ਼ਲੋਕ :**

*काङ्क्षन्तः कर्मणाम् सिद्धिम्, यजन्ते इह देवताः। क्षिप्रम् हि मानुषे लोके, सिध्-तिः भवति कर्म-जा॥*

***ਕਾਂਕਸ਼ੰਤਹ ਕਰ੍ਮਣਾਮ੍ ਸਿਧਿਮ੍, ਯਜਨ੍ਤੇ ਇਹ ਦੇਵਤਾਹ।***

***ਕ੍ਸ਼ਿਪ੍ਰਮ੍ ਹਿ ਮਾਨੁਸ਼ੇ ਲੋਕੇ, ਸਿਧ੍ਤਿਹ ਭਵਤਿ ਕਰ੍ਮ ਜਾ॥***

**੦ ਸ਼ਬਦ ਅਰਥ :-** ਕਾਂਕਸ਼ੰਤਹ : ਇੱਛਾ ਕਰਨੀ, ਕਿਸੇ ਚੀਜ਼ ਨੂੰ ਚਾਹੁਣਾ। ਕਰ੍ਮਣਾਮ੍ : ਕ੍ਰਿਆ ਦੇ, ਕੰਮਕਾਰ, ਯੋਗ ਗਤੀਵਿਧੀਆਂ। ਸਿਧਿਮ੍ : ਸਫਲਤਾ। ਯਜਨ੍ਤੇ : ਕੁਰਬਾਨੀ ਦੇਣੀ, ਪੂਜਾ ਕਰਨੀ। ਇਹ : ਇਸ ਸੰਸਾਰ ਵਿੱਚ। ਦੇਵਤਾਹ : ਦੇਵਤੇ। ਕ੍ਸ਼ਿਪ੍ਰਮ੍ : ਛੇਤੀ ਹੀ। ਹਿ : ਕਿਉਂਕਿ। ਮਾਨੁਸ਼ੇ : ਮਾਨਵ ਅੰਦਰ। ਲੋਕੇ : ਦੁਨੀਆਂ ਵਿੱਚ। ਸਿਧ੍ਤਿਹ : ਸਫਲਤਾ। ਭਵਤਿ : ਪ੍ਰਾਪਤ ਕੀਤਾ ਹੈ। ਕਰ੍ਮ ਜਾ : ਯੋਗ ਕਾਮਾ, ਯੋਗ ਕੰਮਾਂ ਨੂੰ ਕਰਨ ਵਾਲਾ।

**੦ ਸ਼ਲੋਕਾਰਥ :-** ਇਸ ਮਨੁੱਖ ਲੋਕ ਵਿੱਚ ਕਰਮਾਂ ਦੀ ਸਿੱਧੀ ਅਤੇ ਫਲ ਪ੍ਰਾਪਤੀ ਚਾਹੁਣ ਵਾਲੇ ਲੋਕ ਦੇਵਤਿਆਂ ਨੂੰ ਪੂਜਦੇ ਹਨ, ਕਿਉਂਕਿ ਮਨੁੱਖ ਲੋਕ ਵਿੱਚ ਆਦਮੀ, ਪਰਿਣਾਮ ਯੋਗ ਕੰਮਾਂ ਤੋਂ ਛੇਤੀ ਸਫਲਤਾ ਪ੍ਰਾਪਤ ਕਰ ਲੈਂਦੇ ਹਨ।

**ਪਦ-ਅਰਥ-ਵਿਸਥਾਰ :-** ੦ ਕਾਂਕਸ਼ੰਤਹ ਕਰ੍ਮਣਾਮ੍ਸਿਧਿਮ ਯਜੰਤੇ ਇਹ ਦੇਵਤਾਹ = ਮਨੁੱਖ ਨੂੰ ਨਵੇਂ ਕਰਮ ਕਰਨ ਦਾ ਅਧਿਕਾਰ ਪ੍ਰਾਪਤ ਹੈ। ਕਰਮ ਕਰਨ ਨਾਲ ਸਿੱਧੀ ਮਿਲਦੀ ਹੈ। ਮਨੁੱਖੀ ਵਿਸ਼ਵਾਸ ਹੈ ਕਿ ਬਿਨਾਂ ਕੰਮ ਕੀਤਿਆਂ ਕੋਈ ਵੀ ਵਸਤੂ ਲਹੀਂ ਮਿਲਦੀ। ਜਿਵੇਂ ਸਾਧਾਰਣ ਵਸਤਾਂ ਲਈ ਕੋਈ ਕੰਮ ਕਰਨਾ ਪੈਂਦਾ ਹੈ। ਏਸੇ ਤਰ੍ਹਾਂ ਭਗਵਾਨ ਦੀ ਪ੍ਰਾਪਤੀ ਲਈ ਨਿਸ਼ਕਾਮ ਸੇਵਾ, ਆਪਣੇ ਲਈ ਕਰਮ ਕਰਨ ਦੀ ਇੱਛਾ ਦਾ ਤਿਆਗ, ਤਪ, ਧਿਆਨ ਸ਼ਰਧਾ ਸਮਾਧੀ ਦੇ ਕਰਮ ਕਰਨੇ ਪੈਂਦੇ ਹਨ। ਭਗਵਾਨ ਦਾ ਆਧਾਰ ਕਰਮ ਨਹੀਂ, ਉਹ ਤਾਂ ਸੰਪੂਰਣ ਨਿਤਯ ਅਪਰਿਵਰਤਨਸ਼ੀਲ ਅਨਾਦਿ ਹਨ। ਭਗਵਾਨ ਦੀ ਪ੍ਰਾਪਤੀ ਸਾਧਾਰਣ ਵਸਤਾਂ ਦੀ ਪ੍ਰਾਪਤੀ ਵਾਂਗ ਨਹੀਂ ਹੈ। ਭਗਵਾਨ ਤੇ ਦੇਵਤਾ ਵਿੱਚ ਅੰਤਰ ਹੈ। ਭਗਵਾਨ ਤਾਂ ਪਿਤਾ ਵਾਂਗ ਹੈ ਤੇ ਦੇਵਤਾ ਦੁਕਾਨਦਾਰ ਵਾਂਗ ਹੈ। ਜੇ ਦੁਕਾਨਦਾਰ ਵਸਤੂ ਨਾ ਦੇਵੇ ਤਾਂ ਉਸ ਨੂੰ ਪੈਸੇ ਲੈਣ ਦਾ ਅਧਿਕਾਰ ਨਹੀਂ ਹੈ। ਪਿਤਾ ਨੂੰ ਪੈਸੇ ਲੈਣ ਤੇ ਵਸਤੂ ਦੇਣ ਦਾ ਵੀ ਅਧਿਕਾਰ ਹੈ। ਬਾਲਕ ਨੂੰ ਪਿਤਾ ਪਾਸੋਂ ਵਸਤੂ ਲੈਣ ਦਾ ਮੁੱਲ ਨਹੀਂ ਦੇਣਾ ਪੈਂਦਾ। ਇਸ ਲਈ ਭਗਵਾਨ ਤੋਂ ਕੁੱਝ ਲੈਣ ਲਈ ਕੁੱਝ ਬਦਲੇ ਵਿੱਚ ਦੇਣ ਦੀ ਲੋੜ ਨਹੀਂ। ਪਰ ਦੇਵਤਾਵਾਂ ਤੋਂ ਕੁੱਝ ਪ੍ਰਾਪਤ ਕਰਨ ਦੇ ਬਦਲੇ ਵਿਧੀ ਪੂਰਵਕ ਕਰਮ ਕਰਨੇ ਪੈਂਦੇ ਹਨ। ਦੁਕਾਨਦਾਰ ਤੋਂ ਬਾਲਕ ਪੈਸੇ ਦੇ ਕੇ ਹਾਨੀਕਾਰਕ ਵਸਤਾਂ, ਜਿਵੇਂ ਚਾਕੂ ਦੀਆ ਸਲਾਈ ਆਦਿ ਖ਼ਰੀਦ ਸਕਦਾ ਹੈ। ਪਰ ਪਿਤਾ ਆਪਣੇ ਬਾਲਕ ਨੂੰ ਹਾਨੀਕਾਰਕ ਵਸਤਾਂ ਨਹੀਂ ਦਿੰਦਾ। ਪਿਤਾ ਉਹੋ ਹੀ ਚੀਜ਼ਾਂ ਦੇਵੇਗਾ। ਜਿਸ ਨਾਲ ਬਾਲਕ ਦਾ ਹਿੱਤ ਹੁੰਦਾ ਹੈ। ਦੇਵਤੇ ਤਾਂ ਆਪਣੇ ਉਪਾਸਕਾਂ ਨੂੰ ਉਨ੍ਹਾਂ ਦੇ ਹਿੱਤ ਅਹਿੱਤ ਦਾ ਵਿਚਾਰ ਕੀਤੇ ਬਿਨਾਂ ਹੀ ਉਨ੍ਹਾਂ ਦੀਆਂ ਇੱਛਤ ਵਸਤਾਂ ਦੇ ਦਿੰਦੇ ਹਨ ਪਰ ਪਰਮ ਪਿਤਾ ਭਗਵਾਨ ਆਪਣੇ ਭਗਤਾਂ ਨੂੰ ਆਪਣੀ ਇੱਛਾ ਅਨੁਸਾਰ ਉਹੋ ਵਸਤਾਂ ਦਿੰਦੇ ਹਨ, ਜੋ ਸਰਬ-ਹਿਤਕਾਰੀ ਹੋਣ। ਏਸੇ ਲਈ ਮਨੁੱਖ ਅਗਿਆਨ ਵੱਸ ਹੋ ਕੇ ਕਾਮਨਾ ਅਧੀਨ ਹੋ ਕੇ ਅਲਪ ਬੁੱਧੀ ਕਾਰਨ ਦੇਵਤਿਆਂ ਦੀ ਉਪਾਸਨਾ ਕਰਦੇ ਹਨ। ੦ ਇਹ ਮਨੁੱਖ ਲੋਕ ਕਰਮ ਭੂਮੀ ਹੈ। ੦ ਇਸ ਤੋਂ ਬਿਨਾਂ ਦੂਜੇ ਲੋਕ (ਸਵਰੱਗ ਨਰਕ) ਆਦਿ ਭੋਗ ਭੂਮੀਆਂ ਹਨ। ਮਨੁੱਖ ਲੋਕ ਵਿੱਚ ਕਰਮ ਕਰਨ ਦਾ ਅਧਿਕਾਰ ਕੇਵਲ ਮਨੁੱਖਾਂ ਨੂੰ ਹੀ ਹੈ, ਪਸ਼ੂ-ਪੰਛੀਆਂ ਨੂੰ ਨਹੀਂ। ਮਨੁੱਖ ਸਰੀਰ ਵਿੱਚ ਕੀਤੇ ਹੋਏ ਕਰਮਾਂ ਦਾ ਫਲ ਹੀ ਲੋਕ ਤੇ ਪਰਲੋਕ ਵਿੱਚ ਭੋਗਿਆ ਜਾਂਦਾ ਹੈ। ੦ ਨਾਸ਼ਵਾਨ ਕਰਮਾਂ ਦਾ ਫਲ ਵੀ ਨਾਸ਼ਵਾਨ ਹੁੰਦਾ ਹੈ। ੦ ਅਸਲ ਸਿੱਧੀ ਭਗਵਾਨ ਦੀ ਪ੍ਰਾਪਤੀ ਹੈ। ਭਗਵਾਨ ਪ੍ਰਾਪਤੀ ਦੇ ਸਾਧਨ ਕਰਮ ਯੋਗ, ਗਿਆਨ-ਯੋਗ ਤੇ ਭਗਤੀ ਯੋਗ ਭੀ ਜਨਮ ਜਨ੍ਯ ਨਹੀਂ ਹਨ। ਯੋਗ ਦੀ ਸਿੱਧੀ ਕਰਮਾਂ ਰਾਹੀਂ ਨਹੀਂ ਹੁੰਦੀ, ਕਰਮਾਂ ਨਾਲ ਸੰਬੰਧ ਤਿਆਗਣ ਤੋਂ ਹੁੰਦੀ ਹੈ। ੦ ਯੋਗ ਕੀ ਹੈ ? ਪਰਮਾਤਮਾ ਨਾਲ ਨਿਤ੍ਯ ਸੰਬੰਧ ਸੰਭਵ ਹੈ, ਸੁਭਾਵਿਕ ਹੈ। ੦ ਕੋਈ ਵੀ ਧਰਮ ਜਦ ਸਤ੍ ਵਾਸਤੇ ਕੀਤਾ ਜਾਂਦਾ ਹੈ ਤਾਂ ਉਸ ਦਾ ਪਰਿਣਾਮ ਸਤ੍ ਹੋਣ ਨਾਲ ਉਸ ਕਰਮ ਦਾ ਨਾਂ ਸਤ੍ ਹੋ ਜਾਂਦਾ ਹੈ। ੦ ਆਪਣੇ ਲਈ ਕਰਮ ਕਰਨ ਨਾਲ ਯੋਗ ਦਾ ਅਨੁਭਵ ਨਹੀਂ ਹੁੰਦਾ। ਕਰਮ ਯੋਗ ਵਿੱਚ ਦੂਜਿਆਂ ਲਈ ਸਾਰੇ ਕਰਮ ਕੀਤੇ ਜਾਂਦੇ ਹਨ। ਆਪਣੇ ਲਈ ਕਰਮ ਕਰਨ ਉੱਪਰ ਮਨੁੱਖ ਬੰਧਨ ਵਿੱਚ ਬੰਨ੍ਹਿਆ ਜਾਦਾ ਹੈ। ਦੂਜਿਆਂ ਲਈ ਕਰਮ ਕਰਨ ਨਾਲ ਮਨੁੱਖ ਮੁਕਤ ਹੁੰਦਾ ਹੈ। ੦ ਮਨੁੱਖ ਨੂੰ ਕਰਮ ਕਰਨ ਲਈ ਪਰ (ਸਰੀਰ ਇੰਦਰੀਆਂ ਮਨ ਬੁੱਧੀ ਪਦਾਰਥ ਵਿਅਕਤੀ ਦੇਸ਼ ਕਾਲ ਆਦਿ) ਪਰਿਵਰਤਨਸ਼ੀਲ ਵਸਤਾਂ ਦੀ ਸਹਾਇਤਾ ਲੈਣੀ ਪੈਂਦੀ

ਹੈ।

**ਵਿਆਖਿਆ :-** ਦੇਵਤੇ, ਪਰਮ ਪ੍ਰਭੂ-ਵਿਅਕਤਿਤਵ ਨਹੀਂ ਹੁੰਦੇ। ਨਾ ਹੀ ਦੇਵਤੇ ਪ੍ਰਭੂ ਦੇ ਭਿੰਨ ਭਿੰਨ ਵੱਖਰੇ ਰੂਪ ਹੁੰਦੇ ਹਨ। ਉਹ ਪ੍ਰਭੂ ਦੇ ਅੰਗੀ ਸੰਗੀ ਹੁੰਦੇ ਹਨ। ਪ੍ਰਭੂ ਇੱਕ ਹੈ, ਉਸ ਦੇ ਅੰਗੀ ਸੰਗੀ ਅਨੇਕ ਹੋ ਸਕਦੇ ਹਨ। ਵੇਦ ਕਹਿੰਦੇ ਹਨ, 'ਪ੍ਰਭੂ ਇੱਕ ਹੈ, ਇਸ ਭੌਤਿਕ ਸੰਸਾਰ ਨੂੰ ਚਲਾਉਣ ਲਈ ਪ੍ਰਭੂ ਨੇ ਦੇਵਤਿਆਂ ਨੂੰ ਸ਼ਕਤੀਆਂ ਦੇ ਰੱਖੀਆਂ ਹਨ, ਉਹ ਆਪਣੇ ਖੇਤਰ ਦਾ ਪ੍ਰਬੰਧ ਚਲਾਉਂਦੇ ਹਨ। ਜਿਵੇਂ ਸੂਰਜ ਦੇਵਤਾ, ਧਰਤੀ ਦੇਵਤਾ, ਚੰਦਰ ਦੇਵਤਾ, ਇੰਦਰ ਦੇਵਤਾ ਆਦਿ ਅਨੇਕਾਂ ਪ੍ਰਾਕ੍ਰਿਤਕ ਸ਼ਕਤੀਆਂ ਹਨ, ਜਿਹੜੀਆਂ ਇਸ ਸੰਸਾਰ ਦੇ ਸੰਚਾਲਨ ਵਿੱਚ ਆਪਣਾ ਵਿਸ਼ੇਸ਼ ਯੋਗਦਾਨ ਪਾਉਂਦੀਆਂ ਹਨ। ਇਨ੍ਹਾਂ ਸ਼ਕਤੀਆਂ ਦੀ ਵਿਸ਼ੇਸ਼ ਮਹੱਤਤਾ ਹੈ। ਇਹ ਦੇਵਤੇ (ਪ੍ਰਾਕ੍ਰਿਤਕ ਸ਼ਕਤੀਆਂ) ਪ੍ਰਭੂ ਦੀਆਂ ਸ਼ਕਤੀਆਂ ਹਨ। ਦੇਵਤੇ ਆਪ ਪ੍ਰਭੂ ਦੀ ਅਰਾਧਨਾ ਕਰਦੇ ਹਨ। ਪ੍ਰਭੂ ਇੱਕ ਹੈ, ਇਸ ਦੇ ਸਮਾਨ ਕੋਈ ਹੋਰ ਸ਼ਕਤੀ ਹੈ ਹੀ ਨਹੀਂ। ਜਿੰਨਾ ਉਚੇਰਾ ਉਦੇਸ਼ ਹੁੰਦਾ ਹੈ, ਉਨੇ ਲੰਮੇ ਸਮੇਂ ਤੱਕ ਅਤੇ ਵਧੇਰੇ ਸ਼ਕਤੀ ਸੰਕਲਪਾਂ ਨਾਲ ਉਸ ਦੀ ਪ੍ਰਾਪਤੀ ਲਈ ਜੂਝਣਾ ਪੈਂਦਾ ਹੈ। ਕਿਸੇ ਵੀ ਕਾਰਜ ਦੀ ਸਫਲਤਾ ਤੋਂ ਵਧੇਰੇ ਮਹੱਤਵਪੂਰਨ ਸਵੈ ਬੋਧ ਹੈ। ਜੋ ਗਿਆਨ ਇੰਦ੍ਰੀਆਂ ਅਨੁਭਵ ਕਰਦੀਆਂ ਹਨ, ਇਸ ਭੌਤਿਕ ਸੰਸਾਰ ਦੇ ਵਿਅਕਤੀ ਉਸ ਦੀ ਅਭਿਵਿਅਕਤੀ ਕਰ ਦਿੰਦੇ ਹਨ। ਅੱਜ ਦਾ ਵਿਅਕਤੀ ਕੰਮ ਘੱਟ ਕਰਕੇ ਉਸ ਦੇਫਲ ਦੀ ਪ੍ਰਾਪਤੀ ਦੀ ਇੱਛਾ ਛੇਤੀ ਅਤੇ ਵਧੇਰੇ ਕਰਦਾ ਹੈ। ਇਹ ਸੁਚੱਜੇ ਚਰਿੱਤਰ ਦੀ ਖ਼ਾਸੀਅਤ ਨਹੀਂ ਹੈ। ਜੋ ਵਿਅਕਤੀ ਅਗਿਆਨੀ ਹਨ, ਉਹ ਉਨ੍ਹਾਂ ਇੱਛਕ ਵਸਤੂਆਂ ਦੀ ਤਲਾਸ਼ ਕਰਦੇ ਹਨ, ਜਿਹੜੀਆਂ ਛੇਤੀ ਪ੍ਰਾਪਤ ਹੋ ਸਕਦੀਆਂ ਹਨ। ਪਰ ਇਨ੍ਹਾਂ ਦਾ ਲਾਭ ਕੀ ਹੈ ? ਇਹ ਸਥਾਈ ਖੁਸ਼ੀ ਨਹੀਂ ਹੈ। ਸਥਾਈ ਖੁਸ਼ੀ ਪ੍ਰਭੂ ਪ੍ਰਾਪਤੀ ਹੈ ਜੋ ਸਾਧਨਾ ਸਿਆਣਪ ਅਤੇ ਭਗਤੀ ਨਾਲ ਪ੍ਰਾਪਤ ਹੁੰਦੀ ਹੈ। ਜਿੰਨਾ ਕੋਈ ਵਿਅਕਤੀ ਸਾਧਕ ਬੁੱਧੀਜੀਵੀ ਅਤੇ ਪ੍ਰਤਾਪੀ ਹੋਵੇਗਾ, ਉਸ ਦੇ ਲਕਸ਼ ਉਨੇ ਵੱਡੇ ਹੋਣਗੇ। ਪ੍ਰਕ੍ਰਿਤੀ ਨੂੰ ਮਾਣਨ ਦੇ ਨਾਲ ਜੇਕਰ ਅਸਾਡੇ ਅੰਦਰ ਉਸ ਨੂੰ ਸਮਝਣ ਦੀ ਕਲਾ ਆ ਜਾਵੇ ਤਾਂ ਅਸੀਂ ਪ੍ਰਭੂ ਨੂੰ ਸਮਝਣ ਦੇ ਸੱਮਰਥ ਵੀ ਹੋ ਸਕਦੇ ਹਾਂ।



**4.13 ਸ਼ਲੋਕ :**

*चातु:-वर्ण्यम् मया सृज्-तम् गुण-कर्म-वि-भाग-श:। तस्य कर्तारम् अपि माम्, विद्-धि अ-कर्तारम् अ-वि-अयम्॥*

***ਚਾਤੁਹ ਵਰ੍ਣਯਮ੍ ਮਯਾ ਸ੍ਰਜੁਤਮ੍, ਗੁਣ ਕਰ੍ਮ ਵਿਭਾਗ ਸ਼ਹ।***
***ਤਸ੍ਯ ਕਰ੍ਤਾਰਮ੍ ਅਪਿ ਮਾਮ੍, ਵਿਦ੍ਧਿ ਅਕਰ੍ਤਾ-ਰਮ੍ ਅਵਿਅਯਮ੍॥***

**੦ ਸ਼ਬਦ ਅਰਥ :-** ਚਾਤੁਹ ਵਰ੍ਣਯਮ : ਮਨੁੱਖੀ ਸਮਾਜ ਦੇ ਚਾਰ ਵਿਭਾਗ, ਚਾਰ ਜਾਤਾਂ। ਮਯਾ : ਮੇਰੇ ਰਾਹੀਂ। ਸ੍ਰਜੁਤਮ੍ : ਪੈਦਾ ਕੀਤਾ ਗਿਆ ਹੈ। ਗੁਣ ਕਰ੍ਮ ਵਿਭਾਗ ਸ਼ਹ : ਗੁਣਾਂ ਅਤੇ ਕਰਮਾਂ ਦੇ ਅੰਤਰ ਨੂੰ ਸਾਹਮਣੇ ਰੱਖਦੇ ਹੋਏ। ਤਸ੍ਯ : ਇਸ ਲਈ ਇਸ ਦਾ। ਕਰ੍ਤਾਰਮ : ਲੇਖਕ, ਪਿਤਾ, ਕਰਤਾ। ਅਪਿ : ਭੀ। ਮਾਮ੍ : ਮੇਰਾ। ਵਿਦ੍ਧਿ : ਜਾਣਦੇ ਹਾਂ। ਅਕਰ੍ਤਾਰਮ੍ : ਜੋ ਕਾਰਜ ਨਾ ਕਰਦਾ ਹੋਵੇ। ਅਵਿਅਯਮ੍ : ਜੀਵ, ਜੋ ਨਾ ਬਦਲੇ, ਅਬਦਲ।

**੦ ਸ਼ਲੋਕਾਰਥ :-** 'ਮੇਰੇ ਵੱਲੋਂ ਗੁਣਾਂ ਅਤੇ ਕਰਮਾਂ (ਕੰਮਾਂ) ਦੇ ਵਿਭਾਗ ਅਨੁਸਾਰ (ਬ੍ਰਾਹਮਣ, ਕਸ਼ਤਰੀ, ਵੈਸ਼ਯ, ਸ਼ੂਦਰ) ਚਾਰ ਵਰਣ ਰਚੇ ਗਏ। ਇਸ ਤਰ੍ਹਾਂ ਮੈਂ ਉਸ ਸ੍ਰਿਸ਼ਟੀ ਦੇ ਰਚਨਾ ਕ੍ਰਮ ਦਾ ਕਰਤਾ ਹੋਣ 'ਤੇ ਵੀ, ਤੂੰ ਮੈਨੂੰ ਕ੍ਰਿਆ ਰਹਿਤ, ਅਤੇ ਅਬਦਲ ਹੀ ਸਮਝ।

**ਪਦ-ਅਰਥ-ਵਿਸਥਾਰ :-** ਚਾਤੁਹ ਵਰ੍ਣਯਮ ਮਯਾ ਸ੍ਰਜੁਤਮ੍ ਗੁਣ ਕਰ੍ਮ ਵਿਭਾਗ ਸ਼ਹ = ਪੂਰਵ ਜਨਮਾਂ ਵਿੱਚ ਕੀਤੇ ਗਏ ਕਰਮਾਂ ਅਨੁਸਾਰ ਸਤੋ ਰਜੋ ਤੇ ਤਮੋ - ਇਨ੍ਹਾਂ ਤਿੰਨਾਂ ਗੁਣਾਂ ਵਿੱਚ ਅਧਿਕਤਾ ਰਹਿੰਦੀ ਹੈ। ਸ੍ਰਿਸ਼ਟੀ ਰਚਨਾ ਦੇ ਸਮੇਂ ਉਨ੍ਹਾਂ ਗੁਣਾਂ ਅਤੇ ਕਰਮਾਂ ਦੇ ਅਨੁਸਾਰ ਭਗਵਾਨ, ਬ੍ਰਾਹਮਣ, ਕਸ਼ੱਤਰੀ ਵੇਸ਼ਯ ਤੇ ਸ਼ੂਦਰ ਚਾਰੇ ਵਰਣਾਂ ਦੀ ਰਚਨਾ ਕਰਦੇ ਹਨ। ਗੁਣਾਂ 'ਤੇ ਆਧਾਰਿਤ ਹੀ ਯੂਨੀਆਂ ਦੀ ਰਚਨਾ ਹੁੰਦੀ ਹੈ। ੦ ਚਾਤੁਵਰ੍ਣਯਮ੍ ਪਦ ਦਾ ਅਰਥ ਹੈ ਕਿ ਮਨੁੱਖ ਹੀ ਚਾਰ ਤਰ੍ਹਾਂ ਦੇ ਨਹੀਂ ਹੁੰਦੇ, ਪਸ਼ੂ ਪੰਛੀ ਬਿਰਖ ਆਦਿ ਵੀ ਚਾਰ ਪ੍ਰਕਾਰ ਦੇ ਹੁੰਦੇ ਹਨ। ਜਿਵੇਂ ਪੰਛੀਆਂ ਵਿੱਚ ਕਬੂਤਰ, ਹੰਸ ਬ੍ਰਾਹਮਣ, ਬਾਜ਼ ਕਸ਼ਤਰੀ, ਚੀਲ ਆਦਿ ਵੈਸ਼ਯ ਤੇ ਕਾਂ ਸ਼ੂਦਰ ਹੈ। ਏਸੇ ਤਰ੍ਹਾਂ ਦਰੱਖਤਾਂ ਵਿਚ ਪਿੱਪਲ ਬ੍ਰਾਹਮਣ, ਨਿੰਮ ਆਦਿ ਕਸ਼ਤਰੀ, ਇਮਲੀ ਆਦਿ ਵੈਸ਼ਯ ਅਤੇ ਕਿੱਕਰ ਆਦਿ ਸ਼ੂਦਰ ਹੈ। ਵਰਣ ਵਿਭਾਗ ਮਨੁੱਖ ਹੀ ਸਮਝ ਸਕਦੇ ਹਨ ਉਸੇ ਮੁਤਾਬਕ ਕੰਮ ਕਰ ਸਕਦੇ ਹਨ। ਕਿਉਂਕਿ ਕਰਮ ਕਰਨ ਦਾ ਅਧਿਕਾਰ ਮਨੁੱਖ ਕੋਲ ਹੀ ਹੈ। ੦ ਚਾਰੇ ਵਰਣਾਂ ਦੀ ਰਚਨਾ 'ਮੈਂ' ਹੀ ਕੀਤੀ ਹੈ, ਦਾ ਭਾਵ ਹੈ ਕਿ ਚਾਰੇ ਵਰਣ ਦੇ ਲੋਕ ਮੇਰੇ ਅੰਸ਼ ਹੀ ਹਨ। ਮੈਂ ਸਦਾ ਸਭ ਦਾ ਹਿਤਕਾਰੀ ਹਾਂ। ਵਰਣ ਅਨੁਸਾਰ ਕਰਤੱਵ ਕਰਮ ਕਰਨਾ ਮਨੁੱਖ ਦਾ ਧਰਮ ਹੈ। ੦ ਤਸ੍ਯ ਕਰ੍ਤਾਰਮ ਅਪਿ ਮਾਮ੍ ਵਿਦ੍ਧਿਕਰਤਾਰਮ੍ ਅਵਿਅਯਮ੍ - ਅਕਰ੍ਤਾਰਮ੍ ਪਦ ਕਰਮ ਕਰਦੇ ਹੋਏ ਵੀ ਕਰਤੱਵ ਅਭਿਮਾਨ ਦਾ ਅਭਾਵ ਬਣਾਉਣ ਵਾਸਤੇ ਆਇਆ ਹੈ। ਸ੍ਰਿਸ਼ਟੀ ਰਚਨਾ, ਪਾਲਨ ਸੰਘਾਰ ਆਦਿ ਸੰਪੂਰਣ ਕਰਮ ਨੂੰ ਕਰਦੇ ਹੋਏ ਵੀ ਭਗਵਾਨ ਉਨ੍ਹਾਂ ਕਰਮਾਂ ਤੋਂ ਸਰਵੱਥਾ ਅਤੀਤ ਨਿਰਲਿਪਤ ਹੀ ਰਹਿੰਦੇ ਹਨ। ਸ੍ਰਿਸ਼ਟੀ ਰਚਨਾ ਵਿੱਚ ਭਗਵਾਨ ਹੀ ਅਪਾਦਾਨ ਤੇ ਨਿਮਿੱਤ ਕਾਰਨ ਹੈ। ਜਿਵੇਂ ਮਿੱਟੀ ਤੋਂ ਬਣੇ ਪਾਤਰ ਵਿੱਚ ਮਿੱਟੀ ਅਪਾਦਾਨ ਕਾਰਨ ਹੈ, ਤੇ ਘੁਿਆਰ ਹੀ ਨਿਮਿਤ ਕਾਰਨ ਹੈ। ਮਿੱਟੀ ਦਾ ਪਾਤਰ ਬਣਾਉਣ ਵਿੱਚ ਮਿੱਟੀ ਵੀ ਖਰਚ ਹੁੰਦੀ ਹੈ ਤੇ ਸ਼ਕਤੀ ਵੀ। ਪਰ ਸ੍ਰਿਸ਼ਟੀ ਬਣਾਉਣ ਵਿੱਚ ਭਗਵਾਨ ਦਾ ਕੁੱਝ ਵੀ ਖ਼ਰਚ ਨਹੀਂ ਹੁੰਦਾ। ਆਪ ਤਾਂ ਉਹੋ ਜਿਹੇ ਹੀ ਰਹਿੰਦੇ ਹਨ, ਏਸੇ ਲਈ ਆਪ ਨੂੰ ਅਭਿਅਯਮ੍ ਕਿਹਾ ਗਿਆ ਹੈ। ਜਿਸ ਦਾ ਅਰਥ ਹੈ ਆਪ ਤਾਂ ਅਬਦਲ ਹਨ। ਇਸ ਲਈ ਜੇਕਰ ਸਾਧਕ ਸਰੀਰ ਸਾਂਸਾਰਿਕ ਪਦਾਰਥਾਂ ਨੂੰ ਆਪਣਾ ਤੇ ਆਪਣੇ ਲਈ ਨਾ ਸਮਝੇ, ਤਾਂ ਫਿਰ ਉਸ ਨੂੰ ਅਵ੍ਯਯਤਾ ਦਾ ਅਨੁਭਵ ਹੋ ਜਾਂਦਾ ਹੈ। ੦ ਵਿਦਿ = ਪਦ ਵਿੱਚ ਭਗਵਾਨ ਨੇ ਆਪਣੇ ਕਰਮਾਂ ਦੀ ਦਿਵ੍ਯਤਾ ਨੂੰ ਸਮਝਣ ਦੀ ਆਗਿਆ ਦਿੱਤੀ ਹੈ। ਕਰਮ ਕਰਦੇ ਹੋਏ ਵੀ ਕਰਮ ਸਾਮਗ੍ਰੀ ਤੇ ਕਰਮ ਫਲ ਤੋਂ ਆਪਣਾ ਸੰਬੰਧ ਨਾ ਰਹਿਣਾ ਹੀ ਕਰਮਾਂ ਦੀ ਦਿਵ੍ਯਤਾ ਹੈ।

**ਵਿਆਖਿਆ :-** ਸ੍ਰਿਸ਼ਟੀ ਦੀ ਰਚਨਾ ਗੁਣ ਅਤੇ ਕਰਮ 'ਦੇ ਆਧਾਰ 'ਤੇ ਹੋਈ ਹੈ। ਜਿਨ੍ਹਾਂ ਜੀਵਾਂ ਵਿੱਚ ਸਤੋ ਗੁਣਾਂ ਦੇ ਤੱਤ ਹਨ। (ਜੀਨਜ਼) ਉਹ ਪ੍ਰਾਕ੍ਰਿਤਕ ਤੌਰ ਤੇ ਬੁੱਧੀਜੀਵੀ, ਵਿਦਵਾਨ, ਅਧਿਐਨ ਕਰਤਾ, ਬੌਧਿਕ ਅਤੇ ਪੰਡਤ ਹੁੰਦੇ ਹਨ, ਅਜਿਹੇ ਲੋਕਾਂ ਨੂੰ ਬ੍ਰਾਹਮਣ ਕਿਹਾ ਗਿਆ। ਸਤੋਗੁਣਾਂ ਦੇ ਨਾਲ ਜਿਨ੍ਹਾਂ ਵਿਅਕਤੀਆਂ ਵਿੱਚ ਦਲੇਰੀ ਉਤਸ਼ਾਹ ਹੌਂਸਲਾ ਸ਼ਕਤੀ, ਅਭਿਮਾਨ ਰਾਜ ਕਰਨ ਦੀ ਯੋਗਤਾ ਸਮਰੱਥਾ ਅਤੇ ਨਾਇਕ ਬਣਨ ਦੇ ਗੁਣ ਹੁੰਦੇ ਸਨ ਉਨ੍ਹਾਂ ਨੂੰ ਕਸ਼ੱਤਰੀ ਕਿਹਾ ਜਾਣ ਲੱਗਾ। ਜਿਹੜੇ ਲੋਕ ਰਜੋ ਅਤੇ ਤਮੋ ਗੁਣਾਂ ਦੇ ਧਾਰਨੀ ਸਨ ਜਿਨ੍ਹਾਂ ਵਿੱਚ ਵਣਜ ਕਰਨ, ਖੇਤੀ ਕਰਨ, ਸੰਭਾਲ ਕਰਨ, ਸਮਾਜ ਨੂੰ ਚਲਾਉਣ ਤੇ ਸਾਂਭਣ ਦੀ ਸਮਰੱਥਾ ਸੀ ਉਹ ਵੈਸ਼ਯ ਅਖਵਾਏ। ਕੇਵਲ ਤਮੋ ਗੁਣਾਂ ਵਾਲੇ ਜੋ ਅਗਿਆਨੀ ਸਾਧਾਰਣ, ਸਖ਼ਤ ਕੰਮ ਕਰਨ ਵਾਲੇ, ਅਨਪੜ੍ਹ ਅਤੇ ਦੁਸ਼ਟ ਪਾਪੀ ਹਵਸੀ, ਕ੍ਰੋਧੀ ਹੰਕਾਰੀ, ਜ਼ਾਲਮ ਸਨ, ਉਹ ਸ਼ੂਦਰ ਲੜੀ ਵਿੱਚ ਰੱਖੇ ਗਏ। ਉਸ ਸਮੇਂ ਇਹ ਵੰਡ ਕਰਮ/ਗੁਣ ਉੱਪਰ ਹੀ ਆਧਾਰਿਤ ਸੀ। ਜਿਹੋ ਜਿਹੇ ਕਿਸੇ ਵਿਅਕਤੀ ਵਿੱਚ ਗੁਣ ਪ੍ਰਧਾਨ ਵੇਖੇ ਜਾਂਦੇ ਸਨ, ਉਸ ਨੂੰ ਉਸ ਵਿਭਾਗ ਦੇ ਲੋਕਾਂ ਵਿੱਚ ਰੱਖ ਲਿਆ ਜਾਂਦਾ ਸੀ। ਸਮੇਂ ਦੇ ਬੀਤਣ ਨਾਲ ਗੁਣਾਂ ਦੇ ਆਧਾਰ 'ਤੇ ਕੰਮ ਕਰਨ

ਦੀ ਥਾਂ ਉਨ੍ਹਾਂ ਦੇ ਉੱਤਰ ਅਧਿਕਾਰੀ ਅਥਵਾ ਉਨ੍ਹਾਂ ਦੀ ਸੰਤਾਨ ਨੂੰ ਉਸੇ ਵਿਭਾਗ ਵਿੱਚ ਰੱਖਿਆ ਜਾਣ ਲੱਗਾ। ਇੰਜ ਜਾਤ ਪਾਤ ਦੀ ਉਤਪਤੀ ਹੋਈ। ਵਰਣ ਦੇ ਸ਼ਬਦਾਰਥ ਜਾਤ/ਫਿਰਕਾ/ਜਮਾਤ ਦੇ ਹਨ। ਵਰਣ ਨੂੰ ਰੰਗ ਵੀ ਕਿਹਾ ਜਾਂਦਾ ਹੈ, ਜਿਵੇਂ ਚਿੱਟਾ ਕਾਲਾ ਲਾਲ ਨੀਲਾ। ਪਰ ਅਸਲ ਵਿੱਚ ਸਤੋ ਗੁਣਾਂ ਵਾਲੇ ਲੋਕਾਂ ਦਾ ਰੰਗ ਚਿੱਟਾ, ਰਜੋ ਗੁਣਾਂ ਵਾਲੇ ਲੋਕਾਂ ਦਾ ਰੰਗ ਲਾਲ ਅਤੇ ਤਮੋ ਗੁਣਾਂ ਵਾਲੇ ਲੋਕ ਕਾਲੇ ਰੰਗ ਦੇ ਹੁੰਦੇ ਸਨ। ਸਾਰੀ ਕਾਇਨਾਤ ਤ੍ਰੈਰੰਗੀ ਅਥਵਾ ਤ੍ਰੈਗੁਣਾਂ ਦਾ ਸਰੂਪ ਹੈ। ਤ੍ਰੈਗੁਣਾਂ ਦੇ ਆਪਸੀ ਮਿਲਣ ਨਾਲ ਔਰਤ ਮਰਦ ਦੇ ਵੱਖਰੇ ਵੱਖਰੇ ਗੁਣ, ਵਿਆਹ ਬੰਧਨ ਪਿੱਛੋਂ ਰੰਗ ਗੁਣ ਬਦਲਦੇ ਰਹੇ। ਸ਼ੁਧ ਗੁਣ ਸ਼ੁੱਧ ਰੰਗ ਨਹੀਂ ਰਹੇ। ਕਿਸੇ ਵਿਅਕਤੀ ਦਾ ਮੁੱਲ, ਸਰੀਰ ਵਿਚਲੇ ਗੁਣ ਦੀ ਥਾਂ ਉਸ ਦੇ ਮਨ ਵਿਚਲੇ ਗੁਣਾਂ ਕਰਕੇ ਪਾਇਆ ਜਾਂਦਾ ਹੈ। ਮਨ ਦਾ ਰੰਗ ਉਸ ਦੇ ਗੁਣਾਂ ਨੂੰ ਪ੍ਰਦਰਸ਼ਨ ਕਰਦਾ ਹੈ। ਸੱਚ ਬੋਲਣ ਵਾਲਾ, ਸੰਤੋਖੀ, ਸੰਤੁਸ਼ਟੀ, ਰਹਿਮ ਦਿਲ, ਦਿਆਲੂ, ਨੇਕ ਪੁਰਸ਼, ਸ਼ਰਧਾਲੂ, ਕ੍ਰਿਪਾਲੂ, ਵਿਅਕਤੀ ਸੁਭਾਵਿਕ ਤੌਰ 'ਤੇ ਸਤੋਗੁਣਾਂ ਦਾ ਧਾਰਨੀ ਹੈ। ਜਿਹੋ ਜਿਹੇ ਕਿਸੇ ਵਿਅਕਤੀ ਵਿੱਚ ਗੁਣ ਹੋਣਗੇ, ਉਸੇ ਗੁਣਾਂ ਵਾਲਾ ਉਹ ਵਿਅਕਤੀ ਕੰਮ ਕਰਦਾ ਹੈ। ਜਿਹੋ ਜਿਹਾ ਕੰਮ ਕਰਦਾ ਹੈ, ਉਸ ਦਾ ਮਨ ਚਰਿੱਤਰ ਸਮਾਜਕ ਦਰਜਾ ਅਤੇ ਮਾਨ ਸਨਮਾਨ ਉਸੇ ਰੂਪ ਵਿੱਚ ਮਿਲਦਾ ਹੈ। ਇਹ ਮਾਨਵੀ ਸਮਾਜ ਦੀ ਵੰਡ ਅਧਿਆਤਮਕ ਦ੍ਰਿਸ਼ਟੀ ਤੋਂ ਹੈ। ਪਰ ਸਮੇਂ ਦੇ ਲੰਘਣ ਨਾਲ ਜਾਤ ਪਾਤ ਦੀ ਵੰਡ ਸਮਾਜਿਕ ਗਿਰਾਵਟ ਦਾ ਕਾਰਨ ਬਣ ਗਈ।



**4.14 ਸ਼ਲੋਕ :**

*न माम् कर्माणि लिम्पन्ति, न मे कर्म-फले स्पृहा। इति माम् यः अभि-जानाति कर्मभिः न सः बध्-यते॥*

***ਨ ਮਾਮ੍ ਕਰ੍ਮਾਣਿ ਲਿਮ੍ਪੰਤਿ, ਨ ਮੇ ਕਰ੍ਮ ਫਲੇ ਸ੍ਪ੍ਰਹਾ।***
***ਇਤਿ ਮਾਮ੍ ਯਹ ਅਭਿ ਜਾਨਾਤਿ, ਕਰ੍ਮਭਿਹ ਨ ਸਹ ਬਧ੍ਯਤੇ॥***

**੦ ਸ਼ਬਦ ਅਰਥ :-** ਨ : ਨਹੀਂ। ਮਾਮ੍ : ਮੇਰਾ। ਕਰ੍ਮਣਿ : ਕ੍ਰਿਆ, ਕੰਮ, ਕਾਜ। ਲਿਮ੍ਪੰਤਿ : ਪ੍ਰਭਾਵ ਪਾਉਣਾ, ਦੂਸ਼ਿਤ ਕਰਨਾ। ਨ : ਨਹੀਂ। ਮੇ : ਮੇਰਾ। ਕਰ੍ਮ ਫਲੇ : ਯੋਗ ਫਲ ਕਾਰਜ। ਸ੍ਪ੍ਰਹਾ : ਉਤਸ਼ਾਹ, ਪ੍ਰੇਰਨਾ, ਇੱਛਾ। ਇਤਿ : ਇਸ ਤਰ੍ਹਾਂ। ਮਾਮ੍ : ਮੈਨੂੰ। ਯਹ : ਕੌਣ। ਅਭਿਜਾਨਾਤਿ : ਜਾਣਦਾ ਹੈ। ਕਰ੍ਮਭਿ : ਕੰਮਾਂ ਰਾਹੀਂ। ਨ : ਨਹੀਂ। ਸਹ : ਉਹ। ਬਧ੍ਯਤੇ : ਪਾਬੰਦ ਹੈ।

**੦ ਸ਼ਲੋਕਾਰਥ :-** ਮੈਨੂੰ ਕਰਮ ਦੂਸ਼ਿਤ ਨਹੀਂ ਕਰਦੇ, ਕਿਉਂਕਿ ਕਰਮਾਂ ਦੇ ਫਲ ਵਿੱਚ ਮੇਰੀ ਤ੍ਰਿਸ਼ਨਾ ਹੀ ਨਹੀਂ ਹੁੰਦੀ। ਇੰਜ ਜੋ ਵੀ ਮੈਨੂੰ ਜਾਣ ਲੈਂਦਾ ਹੈ, ਉਹ ਵੀ ਕਰਮਾਂ ਉੱਪਰ ਪਾਬੰਦ ਨਹੀਂ ਹੁੰਦਾ।

**ਪਦ-ਅਰਥ-ਵਿਸਥਾਰ :-** ੦ ਨਾ ਮਾਮ੍ ਕਰ੍ਮਾਣਿ ਲਿਮਪੰਤਿ, ਨ ਮੇ ਕਰ੍ਮ ਫਲੇ ਸ੍ਪ੍ਰਹਾ = ਵਿਸ਼ਵ ਰਚਨਾ ਆਦਿ ਸਾਰੇ ਕਰਮ ਕਰਦੇ ਹੋਏ ਭੀ ਭਗਵਾਨ ਦਾ ਉਨ੍ਹਾਂ ਕਰਮਾਂ ਨਾਲ ਕੁੱਝ ਵੀ ਸੰਬੰਧ ਨਹੀਂ ਹੈ। ਉਨ੍ਹਾਂ ਦੇ ਕਰਮਾਂ ਵਿੱਚ ਵਿਖੱਮਤਾ ਪੱਖਪਾਤ ਆਦਿ ਦੋਸ਼, ਲੇਸ਼ਮਾਤ੍ਰ ਭੀ ਨਹੀਂ ਹੈ। ਉਨ੍ਹਾਂ ਦੇ ਕਰਮ ਫਲ ਵਿੱਚ ਨਾ ਕਾਮਨਾ ਨਾ ਹੀ ਮਮਤਾ ਹੈ। ਇਸ ਲਈ ਕਰਮ ਭਗਵਾਨ ਨੂੰ ਲਿਪਤ ਨਹੀਂ ਕਰਦੇ। ੦ ਉਤਪਤੀ ਵਿਨਾਸ਼ਸ਼ੀਲ ਵਸਤੂ ਮਾਤ੍ਰ ਕਰਮਫਲ ਹੈ, ਜਿਵੇਂ ਮੇਰਾ ਕਰਮਫਲ ਕਾਮਨਾ ਵਾਲਾ ਨਹੀਂ ਹੈ, ਏਸੇ ਤਰ੍ਹਾਂ ਤੁਹਾਡਾ ਕਰਮ ਫਲ ਵੀ ਕਾਮਨਾ ਮਮਤਾ ਵਾਲਾ (ਸ੍ਪਰ੍ਹਾ) ਨਾ ਹੋਵੇ। ਇਸ ਤਰ੍ਹਾਂ ਕਰਕੇ ਤੁਸੀਂ ਕਰਮਾਂ ਨਾਲ ਬੱਝੇ ਨਹੀਂ ਜਾਵੋਗੇ। ੦ ਪਿਛਲੇ ਸ਼ਲੋਕ ਵਿੱਚ ਭਗਵਾਨ ਨੇ ਦੱਸਿਆ ਸੀ ਕਿ ਸ੍ਰਿਸ਼ਟੀ ਰਚਨਾ ਆਦਿ ਸਾਰੇ ਕਰਮਾਂ ਦਾ ਕਰਤਾ ਹੁੰਦੇ ਹੋਏ ਭੀ ਮੈਂ ਅਕਰਤਾ ਹਾਂ। ਭਾਵ ਇਹ ਹੈ ਕਿ ਕਰਤਾ ਹੁੰਦੇ ਹੋਏ ਵੀ ਭਗਵਾਨ ਵਿੱਚ ਕਰਤੱਵ - ਅਭਿਮਾਨ ਨਹੀਂ ਹੈ। ੦ ਸ੍ਪਰ੍ਹਾ = ਇੱਛਾ। ਜੋ ਵਿਅਕਤੀ ਮੈਨੂੰ ਜਾਣਦਾ ਹੈ, ਉਹ ਕਰਮਾਂ ਵਿੱਚ ਨਹੀਂ ਬੰਨ੍ਹਿਆ ਜਾਂਦਾ। ਸਾਧਕ ਨੂੰ ਵੀ ਇੰਜ ਹੋਣਾ ਚਾਹੀਦਾ ਹੈ। ਫਲ ਇੱਛਾ ਦਾ ਤਿਆਗ ਕਰਕੇ ਕੇਵਲ ਦੂਜਿਆਂ ਦੇ ਲਈ ਕਰਮ ਕਰਨ ਨਾਲ ਕਰਤੱਵ ਤੇ ਭੋਗ ਕਰਤੱਵ ਦੋਵੇਂ ਨਹੀਂ ਰਹਿੰਦੇ। ੦ ਸੰਸਾਰ ਕਰਤੱਵ ਭੋਗਤਵ ਹੀ ਹੈ। ੦ ਇਤਿ ਮਾਮ੍ ਯਹ ਅਭਿਜਾਨਾਤਿ - ਮਨੁੱਖ ਅੰਦਰ ਜਦ ਕਾਮਨਾਵਾਂ ਉਤਪਨ ਹੁੰਦੀਆਂ ਹਨ, ਤਦ ਉਸ ਦੀ ਦ੍ਰਿਸ਼ਟੀ ਉਤਪਤ ਹੋਏ ਵਿਨਾਸ਼ਸ਼ੀਲ ਪਦਾਰਥ 'ਤੇ ਰਹਿੰਦੀ ਹੈ। ਇਸ ਕਾਰਨ ਉਹ ਭਗਵਾਨ ਦੇ ਤੱਤਵ ਨੂੰ ਨਹੀਂ ਜਾਣ ਸਕਦਾ। ਪਰ ਕਾਮਨਾਵਾਂ ਦੇ ਮਿਟਣ ਨਾਲ ਜਦ ਅੰਤਹਕਰਣ ਸ਼ੁੱਧ ਹੋ ਜਾਂਦਾ ਹੈ। ਤਾਂ ਹੀ ਭਗਵਾਨ ਵੱਲ ਧਿਆਨ ਜਾਂਦਾ ਹੈ, ਤਾਂ ਹੀ ਮਾਨਵ ਭਗਵਾਨ ਪ੍ਰਾਣੀ ਮਾਤਰ ਦੇ ਸ਼ੁਭਚਿੰਤਕ ਹਨ, ਸੁਹਿਰਦ ਹਨ। ੦ ਭਗਵਾਨ ਜੀਵਾਂ ਨੂੰ ਕਰਮ ਬੰਧਨ ਤੋਂ ਰਹਿਤ ਕਰਨ ਵਾਸਤੇ ਹੀ ਮਾਨਵ ਸਰੀਰ ਦਿੰਦੇ ਹਨ। ਪਰ ਸਮਝ ਨਾ ਹੋਣ ਕਾਰਨ ਮਨੁੱਖ ਨਵੇਂ ਨਵੇਂ ਕੁਰਮਕਾਂ ਨਾਲ ਸੰਬੰਧ ਜੋੜ ਲੈਂਦਾ ਹੈ। ਭਗਵਾਨ ਸ੍ਰਿਸ਼ਟੀ ਦਾ ਰਚਨਹਾਰਾ ਹੈ, ਕਰਤਾ ਹੈ, ਪਰ ਕਰਤਾ ਰਹਿਤ ਹੋ ਕੇ ਮਾਨਵ ਕਲਿਆਣ ਲਈ ਸ੍ਰਿਸ਼ਟੀ ਦੀ ਰਚਨਾ ਕਰਦਾ ਹੈ। ੦ ਕਰ੍ਮਭਿਹ ਨ ਸਹ ਬਧ੍ ਯਤੇ - ੦ ਭਗਵਾਨ ਦੇ ਕਰਮ ਦਿਵ੍ਯ ਹਨ। ਸੰਤ ਮਹਾਤਮਾ ਦੇ ਕਰਮ ਵੀ ਦਿਵਯ ਹਨ। ਸੰਤ ਮਹਾਤਮਾ ਹੀ ਨਹੀਂ, ਅਸਲ ਵਿੱਚ ਮਨੁੱਖ ਵੀ ਆਪਣੇ ਆਪ ਨੂੰ ਦਿਵ੍ਯ ਬਣਾ ਸਕਦਾ ਹੈ। ਪਰ ਜਦੋਂ ਕਰਮਾਂ ਵਿੱਚ ਮਮਤਾ ਕਾਮਨਾ ਦੀ ਮਲੀਨਤਾ ਹੁੰਦੀ ਹੈ ਤਾਂ ਇਹ ਕਰਮ ਬੰਧਨ ਵਾਲੇ ਹੋ ਜਾਂਦੇ ਹਨ। ਜਦ ਮਲੀਨਤਾ ਦੂਰ ਹੋ ਜਾਂਦੀ ਹੈ ਤਾਂ ਉਹ ਉਸ ਨੂੰ ਨਹੀਂ ਬੰਨਦੇ। ੦ ਕਰ੍ਮ ਨੂੰ ਤਾਂ ਹੀ ਦਿਵ੍ਯ ਬਣਾਇਆ ਜਾ ਸਕਦਾ ਹੈ ਜੇਕਰ ਵਸਤਾਂ ਨੂੰ ਆਪਣਾ ਨਾ ਮੰਨ ਕੇ ਸੰਸਾਰ ਦੀਆਂ - ਤੇ ਸੰਸਾਰ ਵਾਸਤੇ - ਸੰਸਾਰ ਦੀ ਸੇਵਾ ਵਿੱਚ ਲਾ ਦਿੱਤਾ ਜਾਵੇ। ੦ ਸਰੀਰ ਦੀਆਂ ਤੇ ਸਰੀਰ ਆਦਿ ਜੋ ਬ੍ਰਹਮ ਵਸਤਾਂ ਹਨ। ਉਨ੍ਹਾਂ ਨੂੰ ਅਸੀਂ ਨਾਲ ਨਹੀਂ ਸੀ ਲਿਆਏ। ਤੇ ਨਾ ਹੀ ਆਪਣੇ ਨਾਲ ਲੈ ਜਾਵਾਂਗੇ। ਤੇ ਨਾ ਹੀ ਨਾਲ ਲੈ ਜਾ ਸਕਦੇ ਹਾਂ। ਨਾ ਹੀ ਉਨ੍ਹਾਂ ਵਿੱਚ ਇੱਛਾ ਅਨੁਸਾਰ ਪਰਿਵਰਤਨ ਕਰ ਸਕਦੇ ਹਾਂ। ਤੇ ਨਾ ਇੱਛਾ ਅਨੁਸਾਰ ਰੱਖ ਸਕਦੇ ਹਾਂ। ਉਨ੍ਹਾਂ ਉੱਪਰ ਸਾਡਾ ਅਧਿਕਾਰ ਹੀ ਨਹੀਂ। ਏਸੇ ਤਰ੍ਹਾਂ ਜਨਮ ਜਨਮਾਂਤਰਾਂ ਤੋਂ ਆਏ ਸੂਖ਼ਮ ਤੇ ਕਾਰਣ ਸਰੀਰ ਪਰਿਵਰਤਨਸ਼ੀਲ ਤੇ ਪ੍ਰਕ੍ਰਿਤੀ ਦੇ ਕਾਰਜ ਹਨ। ਇਹ ਵਸਤਾਂ ਆਪਣੇ ਲਈ ਵੀ ਨਹੀਂ ਹਨ, ਕਿਉਂਕਿ ਉਨ੍ਹਾਂ ਦੇ ਮਿਲਣ 'ਤੇ - ਹੋਰ ਮਿਲਣ ਦੀ ਇੱਛਾ ਰਹਿੰਦੀ ਹੈ। ਜੇ ਇਹ ਵਸਤਾਂ ਆਪਣੇ ਲਈ ਹੁੰਦੀਆਂ ਤਾਂ ਹੋਰ ਮਿਲਣ ਦੀ ਇੱਛਾ ਰਹਿੰਦੀ। ਇਸ ਤਰ੍ਹਾਂ ਹੁੰਦਿਆਂ ਹੋਇਆਂ ਵੀ ਇਨ੍ਹਾਂ ਵਸਤਾਂ ਨੂੰ ਆਪਣੀ ਮੰਨਣਾ ਵੱਡੀ ਭੁੱਲ ਹੈ। ਇਨ੍ਹਾਂ ਵਿੱਚ ਆਪਣਾਪਣ ਦੇਖਣਾ ਵੀ ਭੁੱਲ ਹੈ। ਇਨ੍ਹਾਂ ਦਾ ਸਦਉਪਯੋਗ ਹੋਣਾ ਚਾਹੀਦਾ ਹੈ। ਅਧਿਕਾਰ ਨਹੀਂ। ਨਿਸ਼ਕਾਮਤਾ ਨਾਲ ਦੂਜਿਆਂ ਦੀ ਸੇਵਾ ਲਈ ਵਸਤਾਂ ਨੂੰ ਸਮਰਪਿੱਤ ਕਰਨਾ ਵਸਤਾਂ ਦਾ ਸਦਉਪਯੋਗ ਹੈ।

**ਵਿਆਖਿਆ :-** ਕਰਮ ਯੋਗੀ ਜਗਿਆਸੂ, ਵਿਅਕਤੀ ਦੇ ਮਨ ਅੰਦਰ ਵਾਰ ਵਾਰ ਪਰਿਵਰਤਨ ਲਿਆਉਂਦੇ ਰਹਿੰਦੇ ਹਨ। 'ਮੈਂ ਇਹ ਕਰਦਾ ਹਾਂ, ਮੈਨੂੰ ਇਹ ਕੰਮ ਕਰਨ 'ਤੇ ਮਜ਼ਾ ਆਉਂਦਾ ਹੈ'। ਅਜਿਹੀ ਰੁਚੀ ਹੀ ਮਨੋਸਥਿਤੀ ਦੀ ਤਬਦੀਲੀ ਹੈ। ਪਰ ਪ੍ਰਭੂ ਦੇ ਅੰਦਰ ਨਾ ਜਗਿਆਸਾ ਹੈ ਨਾ ਕੁੱਝ ਕਰਨ ਦੀ ਅਭਿਲਾਸ਼ਾ ਹੈ। ਇਸ ਲਈ ਕੋਈ ਕਰਮ ਉਸ ਉੱਪਰ ਕੋਈ ਆਰੋਪ ਨਹੀਂ ਲਾ ਸਕਦਾ। ਜਦੋਂ ਉਸ ਵਸਤੂ ਦੀ ਇੱਛਾ ਕੀਤੀ ਜਾਂਦੀ ਹੈ, ਜਿਹੜੀ ਸਾਡੇ ਕੋਲ ਨਹੀਂ ਹੁੰਦੀ, ਨਾ ਮਿਲਣ 'ਤੇ ਮਨ ਤੜਪਦਾ ਹੈ। ਪਰ ਪ੍ਰਭ ਕੋਲ ਕਿਸੇ ਵਸਤੂ ਪ੍ਰਾਪਤੀ ਦੀ ਇੱਛਾ ਹੀ ਨਹੀਂ, ਉਹ ਤਾਂ ਸਰਬ ਕਲਾ ਸਮੱਰਥ ਪੂਰਣ ਹੈ। ਪ੍ਰਭੂ ਨੂੰ ਸਮਝ ਤੇ ਜਾਣ ਪਿੱਛੋਂ ਭੌਤਿਕ ਸੰਸਾਰ ਦਾ ਜੀਵ ਆਪਣੀਆਂ ਇੱਛਾਵਾਂ ਉੱਪਰ ਨਿਯੰਤਰਣ ਕਰਨਾ ਸਿੱਖ ਲਵੇ ਤਾਂ ਉਸ ਦੇ ਮਨ ਉੱਪਰ ਕੋਈ ਆਰੋਪ ਨਹੀਂ ਲੱਗ ਸਕਦਾ। ਵੱਡੇ ਲੋਕਾਂ ਵਰਗਾ ਬਣਨ ਲਈ ਉਤਸ਼ਾਹਿਤ

ਹੋਣ ਨਾਲ ਵੱਡੇ ਲੋਕ ਬਣਨ ਦੇ ਮਾਰਗ ਖੁੱਲ੍ਹ ਜਾਂਦੇ ਹਨ। ਜੋ ਵਿਅਕਤੀ ਕੋਈ ਕਾਰਜ ਕਰਦਾ ਹੈ, ਉਸ ਦਾ ਚੰਗਾ ਭੈੜਾ ਫਲ, ਕਰਨ ਵਾਲੇ ਕਰਤਾ ਨੂੰ ਪ੍ਰਾਪਤ ਹੁੰਦਾ ਹੈ। ਉਸ ਦਾ ਪ੍ਰਭੂ ਉੱਪਰ ਕੋਈ ਪ੍ਰਭਾਵ ਨਹੀਂ ਪੈਂਦਾ। ਪ੍ਰਭੂ ਤਾਂ ਸੰਸਾਰ ਦਾ ਕਰਤਾ ਹੈ। ਉਸ ਉੱਪਰ ਭੌਤਿਕ ਸੰਸਾਰ ਦੀਆਂ ਗਤੀਵਿਧੀਆਂ ਕੋਈ ਪ੍ਰਭਾਵ ਨਹੀਂ ਛੱਡਦੀਆਂ। ਉਹ ਜੱਗ ਰਚੇਤਾ ਹੈ, ਇਕੱਲਾ ਹੈ। ਕਰਤਾ ਹੈ, ਮਨੁੱਖ ਚੰਗਾ ਕਰਦਾ ਹੈ, ਮੰਦਾ ਕਰਦਾ ਹੈ, ਇਹ ਪ੍ਰਭੂ ਦਾ ਜਿੰਮਾ ਨਹੀਂ। ਇਸ ਦੇ ਜ਼ਿੰਮੇਵਾਰ ਸੰਸਾਰੀ ਲੋਕ ਹਨ। ਪ੍ਰਭੂ ਭੌਤਿਕ ਸੰਸਾਰ ਵਸਤੂਆਂ ਤੋਂ ਨਿਰਲੇਪ ਹੈ। ਜਿਵੇਂ ਮੀਂਹ ਇਸ ਧਰਤੀ ਉੱਪਰ ਪੈਦਾ ਹੋਣ ਵਾਲੀਆਂ ਸਬਜ਼ੀਆਂ ਦੀ ਕੋਈ ਜ਼ਿੰਮੇਵਾਰੀ ਨਹੀਂ ਲੈਂਦਾ ਪਰ ਮੀਂਹ ਤੋਂ ਬਿਨਾਂ ਭਿੰਨ ਭਿੰਨ ਪ੍ਰਕਾਰ ਦੀਆਂ ਸਬਜ਼ੀਆਂ ਪੈਦਾ ਵੀ ਨਹੀਂ ਹੁੰਦੀਆਂ। ਭੌਤਿਕ ਸੰਸਾਰ ਦੀ ਰਚਨਾ ਆਪ ਪ੍ਰਭੂ ਨੇ ਕੀਤੀ ਹੈ। ਭੌਤਿਕ ਪ੍ਰਕ੍ਰਿਤੀ ਦ੍ਰਿਸ਼ਟਮਾਨ ਜਗਤ ਦੇ ਬਹੁ ਪਾਸਾਰੇ ਦਾ ਕਾਰਨ ਹੈ। ਏਸੇ ਤਰ੍ਹਾਂ ਸਿਰਜਿਤ ਜੀਵ ਅਨੇਕਾਂ ਭਾਂਤ ਦੇ ਹਨ। ਦੇਵੀ ਦੇਵਤੇ, ਮਾਨਵ, ਪਸ਼ੂ ਪੰਛੀ – ਇਹਨਾਂ ਸਾਰਿਆਂ ਦੀ ਆਪਣੇ ਪਹਿਲੇ ਤੇ ਵਰਤਮਾਨ ਕੰਮਾਂ ਦੀ ਆਪਣੀ ਜ਼ਿੰਮੇਵਾਰੀ ਹੈ। ਪ੍ਰਭੂ ਨੇ ਉਨ੍ਹਾਂ ਨੂੰ ਕੇਵਲ ਕਾਰਜ ਕਰਨ ਦੀਆਂ ਸਹੂਲਤਾਂ ਪ੍ਰਦਾਨ ਕੀਤੀਆਂ ਹਨ। ਜੇ ਕੋਈ ਚੰਗਾ ਜਾਂ ਭੈੜਾ ਕਾਰਜ ਕਰਦਾ ਹੈ ਤਾਂ ਪ੍ਰਭੂ ਇਸ ਲਈ ਜ਼ਿੰਮੇਵਾਰ ਨਹੀਂ ਹੈ। ਪ੍ਰਭੂ ਕਿਸੇ ਇੱਕ ਦਾ ਨਾ ਹੋ ਕੇ ਸਭ ਲਈ ਬਰਾਬਰ ਹੈ। ਜਿਸ ਨੇ ਕਰਮ ਸਿਧਾਂਤ ਨੂੰ ਸਮਝ ਲਿਆ ਹੈ, ਉਹ ਬੁੱਧੀਮਾਨ ਹੈ। ਬੁੱਧੀਮਾਨ ਭੈੜੇ ਗ਼ਲਤ ਕੰਮ ਕਰਨ ਤੋਂ ਸੰਕੋਚ ਕਰੇਗਾ। ਜੇ ਕੋਈ ਵਿਅਕਤੀ ਗ਼ਲਤ ਭੈੜੇ ਕੰਮ ਕਰਕੇ ਪ੍ਰਭੂ ਤੋਂ ਪ੍ਰਾਰਥਨਾ ਰਾਹੀਂ ਮੰਗ ਕਰਦਾ ਹੈ, ਚੰਗੇ ਫਲ ਪ੍ਰਾਪਤ ਕਰਨ ਦੀ, ਤਾਂ ਉਹ ਸਭ ਤੋਂ ਵੱਡਾ ਮੂਰਖ ਹੈ। ਚੰਗੇ ਕਰਮ ਕਰਨ ਵਾਲੇ ਨੂੰ ਜੇ ਚੰਗਾ ਫਲ ਮਿਲਦਾ ਹੈ, ਪ੍ਰਮਾਤਮਾ ਨਹੀਂ ਦਿੰਦਾ, ਬਲਕਿ ਉਸ ਦੇ ਚੰਗੇ ਕੰਮ ਕਰਨ ਦੇ ਫਲ ਦੀ ਪ੍ਰਾਪਤੀ – ਉਸ ਲਈ ਲਾਭਦਾਇਕ ਬਣਦੀ ਹੈ।



**4.15 ਸ਼ਲੋਕ :**

*एवम् ज्ञा-त्वा कृतम् कर्म, पूर्वैः अपि मुमुक्षुभिः। कुरू कर्म एव तस्मात् त्वम्, पूर्वैः पूर्व-तरम् कृतम्॥*

***ਏਵਮ੍ ਗਯ੍ਾਤ੍ਵਾ ਕ੍ਰਤਮ੍ ਕਰ੍ਮ੍, ਪੂਰ੍ ਵੈਹ ਅਪਿ ਮੁਮੁਕਸ਼੍ਭਿਹ।***
***ਕੁਰੂ ਕਰ੍ਮ ਏਵ ਤਸ੍ਮਾਤ੍ ਤ੍ਵਮੁ, ਪੂਰ੍ਵੈਹ ਪੂਰ੍ਵ ਤਰਮ੍ ਕ੍ਰਤਮ੍॥***

**੦ ਸ਼ਬਦ ਅਰਥ :-** ਏਵਮ੍ : ਇਸ ਤਰ੍ਹਾਂ। ਗਯ੍ਾਤ੍ਵਾ : ਜਾਣ ਲੈਣ ਪਿੱਛੋਂ। ਕ੍ਰਤ੍ਮ : ਕੀਤਾ ਗਿਆ। ਕਰ੍ਮ : ਕੰਮ ਕ੍ਰਿਆ। ਪੂਰ੍ਵੈਹ : ਪਹਿਲੇ ਪੁਰਾਣੇ। ਅਪਿ : ਭੀ। ਮੁਮੁਕਸ਼੍ਭਿਹ : ਤਲਾਸ਼ ਕਰਨਾ, ਮੁਕਤੀ ਦੀ ਭਾਲ ਕਰਨ ਵਾਲਾ। ਕੁਰੂ : ਕਾਰਜ ਕਰਨਾ, ਨਿਭਾਉਣਾ। ਕਰ੍ਮ : ਕੰਮ। ਏਵ : ਭੀ। ਤਸ੍ਮਾਤ੍ : ਇਸ ਵਾਸਤੇ। ਤ੍ਵਮ੍ : ਤੁਹਾਡਾ। ਪੂਰ੍ਵੈਹ : ਪੁਰਾਣੇ। ਪੂਰ੍ਵਤਰਮ੍ : ਪੁਰਾਣੇ ਸਮਿਆਂ ਵਿੱਚ। ਕ੍ਰਤਮ੍ : ਕੀਤਾ ਗਿਆ।

**੦ ਸ਼ਲੋਕਾਰਥ :-** ਪੂਰਵ ਕਾਲ ਦੇ ਮੁਕਤੀ ਦੀ ਭਾਲ ਕਰਨ ਵਾਲਿਆਂ ਨੇ ਵੀ ਇਸ ਤਰ੍ਹਾਂ ਜਾਣ ਲੈਣ ਪਿੱਛੋਂ ਹੀ ਕਰਮ ਕੀਤੇ ਹਨ। ਇਸ ਲਈ ਤੂੰ ਵੀ ਵੱਡੇ ਵਡੇਰਿਆਂ ਵੱਲੋਂ ਪਹਿਲੇ ਸਮੇਂ ਕੀਤੇ ਜਾਣ ਵਾਲੇ ਕੰਮਾਂ ਨੂੰ ਹੀ ਕਰ ਤੇ ਮੁਕਤੀ ਪ੍ਰਾਪਤ ਕਰ।

**ਪਦ-ਅਰਥ-ਵਿਸਥਾਰ :-** ੦ ਏਵਮ੍ ਗਯ੍ਾਤਵਾ ਕ੍ਰਤਮ੍ ਕਰ੍ਮ ਪੂਰਵੈਹ ਅਪਿ ਮੁਮੁਕਸ਼੍ਭਿਹ = ਅਰਜਨ ਆਪਣਾ ਕਲਿਆਣ ਚਾਹੁੰਦਾ ਹੈ। ਪਰ ਯੁੱਧ ਰੂਪ ਤੇ ਪ੍ਰਾਪਤ ਆਪਣੇ ਕਰਤੱਵ ਕਰਮਾਂ ਨੂੰ ਕਰਨ ਵਿੱਚ ਉਸ ਨੂੰ ਆਪਣਾ ਕਲਿਆਣ ਦਿਖਾਈ ਨਹੀਂ ਦਿੰਦਾ। ਉਹ ਘੋਰ ਕਰਮ ਸਮਝ ਕੇ ਉਸ ਦਾ ਤਿਆਗ ਕਰਨਾ ਚਾਹੁੰਦਾ ਹੈ। ਭਗਵਾਨ ਪੂਰਵ ਕਾਲ ਦੇ ਲੋਕਾਂ ਦਾ ਉਦਾਹਰਣ ਦਿੰਦੇ ਹਨ ਕਿ ਉਨ੍ਹਾਂ ਸਾਰਿਆਂ ਨੇ ਆਪਣੇ ਆਪਣੇ ਕਰਤੱਵ ਕਰਮ ਦਾ ਪਾਲਣ ਕਰਦਿਆਂ ਹੀ ਕਲਿਆਣ ਦੀ ਪ੍ਰਾਪਤੀ ਕੀਤੀ ਹੈ। ਤੈਨੂੰ ਵੀ ਉਨ੍ਹਾਂ ਅਨੁਸਾਰ ਕਰਤੱਵ ਕਰਮ ਕਰਨਾ ਚਾਹੀਦਾ ਹੈ। ੦ ਸ਼ਾਸਤਰਾਂ ਵਿੱਚ ਵੀ ਲਿਖਿਆ ਹੈ ਕਿ ਆਪਣੇ ਕਲਿਆਣ ਦੀ ਇੱਛਾ ਜਾਗ੍ਰਿਤ ਹੋਣ ਨਾਲ ਕਰਮਾਂ ਦਾ ਤਿਆਗ ਕਰਨਾ ਚਾਹੀਦਾ ਹੈ। ਕਲਿਆਣ ਤੋਂ ਪਿੱਛੋਂ ਮਨੁੱਖ ਕਰਮਾਂ ਦਾ ਅਧਿਕਾਰੀ ਨਹੀਂ ਹੁੰਦਾ। ੦ ਏਥੇ ਭਗਵਾਨ ਕਹਿੰਦੇ ਹਨ 'ਕਲਿਆਣ ਚਾਹੁਣ ਵਾਲਿਆਂ ਲਈ ਵੀ ਕਰਮ ਯੋਗ ਦਾ ਤੱਤਵ ਜਾਣ ਕੇ ਕਰਮ ਕਰਦੇ ਰਹਿਣਾ ਚਾਹੀਦਾ ਹੈ। ੦ ਕਰਮ੍ ਯੋਗ ਤੱਤਵ ਹੈ। ਕਰਮ ਕਰਦੇ ਹੋਏ ਯੋਗ ਵਿੱਚ ਸਥਿਤ ਰਹਿਣਾ ਤੇ ਨਾਲੋ ਨਾਲ ਕਰਮ ਕਰਨਾ। ੦ ਕਰਮ ਸੰਸਾਰ ਲਈ ਤੇ ਯੋਗ ਆਪਣੇ ਲਈ ਹੁੰਦਾ ਹੈ। ੦ ਕਰਮਾਂ ਨੂੰ ਕਰਨਾ (ਪ੍ਰਵਿਰਤੀ) ਤੇ ਕਰਮਾਂ ਨੂੰ ਨਾ ਕਰਨਾ (ਨਿਵ੍ਰਿਤੀ) ਦੋਵੇਂ ਹੀ ਕਰਮ ਕਰਨਾ ਹੈ। ਇਹ ਦੋਵੇਂ ਉੱਚੇ ਉੱਠੇ ਯੋਗ ਹਨ, ਜੋ ਪੂਰਣ ਨਿਵ੍ਰਿਤੀ ਹੈ। ਪੂਰਣ ਨਿਵ੍ਰਿਤੀ ਦੀ ਕੋਈ ਅਵੱਸਥਾ ਨਹੀਂ ਹੁੰਦੀ। ਪਿਛਲੇ ਸ਼ਲੋਕ ਵਿੱਚ ਭਗਵਾਨ ਨੇ ਕਰਮ ਫਲ ਦੀ ਇੱਛਾ ਨਾ ਕਰਨ ਦੀ ਗੱਲ ਕੀਤੀ ਸੀ। ਇਸ ਲਈ ਹੀ ਭਗਵਾਨ ਨੂੰ ਕਰਮ ਨਹੀਂ ਬੰਨ੍ਹ ਸਕਦੇ। ਜੋ ਮਨੁੱਖ ਕਰਮ ਫਲ ਦੀ ਇੱਛਾ ਨਹੀਂ ਕਰਦਾ, ਉਹ ਵੀ ਕਰਮਾਂ ਨਾਲ ਨਹੀਂ ਬੰਨ੍ਹਿਆ ਜਾ ਸਕਦਾ। ਫਲ-ਇੱਛਾ ਨਾਲ ਹੀ ਮਨੁੱਖ ਬੰਨ੍ਹਿਆ ਜਾਂਦਾ ਹੈ। ੦ ਜੇ ਮਨੁੱਖ ਆਪਣੀ ਵਡਿਆਈ, ਲਾਭ, ਮਾਨ ਸਵੱਰਗ ਆਦਿ ਦੀ ਪ੍ਰਾਪਤੀ ਲਈ ਹੀ ਕਰਮ ਕਰਦਾ ਹੈ, ਤਾਂ ਇਹੋ ਕਰਮ ਉਸ ਨੂੰ ਬੰਨ੍ਹ ਦਿੰਦੇ ਹਨ। ੦ ਕੁਰੂ ਕਰ੍ਮ ਏਵ ਤਸ੍ਮਾਤ੍ ਤ੍ਵਮ੍ ਪੂਰ੍ਵੈਹ ਪੂਰ੍ਵ ਤਰਮ੍ ਕ੍ਰਤਮ੍ = ਭਗਵਾਨ ਅਰਜਨ ਨੂੰ ਮੁਖਾਤਬ ਹਨ 'ਜਿਵੇਂ ਪਹਿਲਾਂ ਵੀ ਆਪਣੇ ਕਲਿਆਣ ਦੀ ਇੱਛਾ ਲਈ ਕਰਮ ਕੀਤੇ ਹਨ, ਹੁਣ ਵੀ ਸੰਸਾਰ ਹਿੱਤ ਵਾਸਤੇ ਕਰਮ ਕਰ। ਸਰੀਰ ਇੰਦਰੀਆਂ ਮਨ ਆਦਿ ਸਾਰੀ ਕਰਮ ਸਮੱਗਰੀ ਆਪਣੇ ਤੋਂ ਭਿੰਨ ਸੰਸਾਰ ਤੋਂ ਅਭਿੰਨ ਹੈ। ਉਹ ਸੰਸਾਰ ਦੀ ਹੈ, ਸੰਸਾਰ ਸੇਵਾ ਲਈ ਹੈ। ਉਸ ਨੂੰ ਆਪਣੀ ਮੰਨ ਕੇ ਉਸ ਲਈ ਕਰਮ ਕਰਨ ਨਾਲ, ਕਰਮ ਦਾ ਸੰਬੰਧ ਆਪਣੇ ਨਾਲ ਹੋ ਜਾਂਦਾ ਹੈ। ਜਦ ਸਾਰੇ ਕੰਮ ਦੂਜਿਆਂ ਦੇ ਭਲੇ ਲਈ ਕੀਤੇ ਜਾਂਦੇ ਹਨ, ਤਾਂ ਕਰਮਾਂ ਦਾ ਸੰਬੰਧ ਆਪਣੇ ਨਾਲ ਨਹੀਂ ਰਹਿੰਦਾ। ਅਸੀਂ ਸਹਿਜੇ ਹੀ ਯੋਗ ਅਥਵਾ ਪ੍ਰਭੂ ਨਾਲ ਸੰਬੰਧ ਜੋੜ ਲੈਂਦੇ ਹਾਂ।

**ਵਿਆਖਿਆ :-** ਦੋ ਪ੍ਰਕਾਰ ਦੇ ਵਿਅਕਤੀ ਹੁੰਦੇ ਹਨ, ਭੌਤਿਕਵਾਦੀ ਅਤੇ ਅਭੌਤਿਕਵਾਦੀ। ਦੋਵਾਂ ਲਈ ਪ੍ਰਭੂ ਨੂੰ ਸਮਝਣਾ ਅਤਿ ਜ਼ਰੂਰੀ ਹੈ। ਭੌਤਿਕਵਾਦੀ ਲੋਕ ਪ੍ਰਭੂ ਚੇਤਨਾ ਪ੍ਰਾਪਤ ਕਰਕੇ ਲੋਕ-ਸੇਵਾ ਦੀ ਭਗਤੀ ਸਾਧਨਾ ਕਰਨ ਦੇ ਸਮਰੱਥ ਹੋ ਸਕਦੇ ਹਨ। ਅਭੌਤਿਕਵਾਦੀ ਜਨਮ ਮਰਨ ਦੀ ਉੱਚਤਮ ਅਵੱਸਥਾ ਅਥਵਾ ਮੁਕਤੀ ਪ੍ਰਾਪਤ ਕਰ ਸਕਦੇ ਹਨ। ਅਰਜਨ ਯੁੱਧ ਦੀ ਆਪਣੀ ਫਰਜ਼-ਚੇਤਨਾ ਤੋਂ ਬੇਮੁਖ ਹੋਣਾ ਚਾਹੁੰਦਾ ਹੈ। ਪਰ ਸ਼੍ਰੀ ਕ੍ਰਿਸ਼ਨ ਉਸ ਨੂੰ ਯੁੱਧ ਕਰਨ ਦੇ ਫਰਜ਼ ਤੋਂ ਸੁਚੇਤ ਕਰਵਾਉਂਦੇ ਹਨ। ਉਸ ਦੇ ਵੱਡੇ ਵਡੇਰਿਆਂ ਦਾ ਚੇਤਾ ਕਰਵਾ ਕੇ ਉਸ ਨੂੰ ਫਰਜ਼ ਪੂਰਤੀ ਕਰਨ ਦੀ ਪ੍ਰੇਰਨਾ ਦਿੰਦੇ ਹਨ। ਜਗਿਆਸੂ ਇੱਛਾਵਾਂ ਘੱਟ ਕਰ ਸਕਦਾ ਹੈ, ਕਰਮ ਕਰਨੇ ਨਹੀਂ ਛੱਡ ਸਕਦਾ। ਜਿਸ ਨੇ ਮੁਕਤੀ ਪ੍ਰਾਪਤ ਕਰਨ ਦਾ ਲਕਸ਼ ਸਾਹਮਣੇ ਰੱਖਿਆ ਹੈ, ਉਹ ਇਸ ਮਾਰਗ ਉੱਪਰ ਹਜ਼ਾਰਾਂ ਸਾਲ ਤੱਕ ਚੱਲ ਸਕਦਾ ਹੈ। ਇਹੋ ਪ੍ਰਭੂ ਭਗਤੀ ਹੈ।



**4.16 ਸ਼ਲੋਕ :**

*किम् कर्म किम् अ-कर्म इति, कवय: अपि अत्र मोहिता:। तत् ते कर्म प्र-वक्ष्यामि, यत् ज्ञात्वा मोक्ष्यसे अ-शुभात्॥*

***ਕਿਮ੍ ਕਰ੍ਮ ਕਿਮ੍ ਅਕਰ੍ਮ ਇਤਿ, ਕਵਯਹ ਅਪਿਅਤ੍ਰ ਮੋਹਿਤਾਹ।***

***ਤਤ੍ ਤੇ ਕਰ੍ਮ ਪ੍ਰਵਕਸ਼੍ਯਾਮਿ, ਯਤ੍ ਗ੍ਯ੍ਾਤ੍ਵਾ ਮੋਕਸ਼੍ਯਸੇ ਅਸ਼ੁਭਾਤ੍॥***

**੦ ਸ਼ਬਦ ਅਰਥ :-** ਕਿਮ੍ : ਕੀ। ਕਰ੍ਮ : ਕ੍ਰਿਆ ਕੰਮ। ਕਿਮ੍ : ਕੀ। ਅਕਰ੍ਮ : ਕ੍ਰਿਆਹੀਣ। ਇਤਿ : ਇਸ ਤਰ੍ਹਾਂ। ਕਵਯਹ : ਸੰਤਰਿਸ਼ੀ। ਅਪਿ : ਭੀ। ਅਤ੍ਰ : ਇਸ ਤਰ੍ਹਾਂ। ਮੋਹਿਤਾਹ : ਛੱਡ ਦੇਣਾ, ਤਿਆਗ ਦੇਣਾ। ਤਤ੍ : ਉਹ। ਤੇ : ਤੁਹਾਨੂੰ। ਕਰ੍ਮ : ਕ੍ਰਿਆ, ਕੰਮ। ਪ੍ਰਵਕਸ਼੍ਯਾਮਿ : ਮੈਂ ਸਿੱਖਿਆ ਦੇਵਾਂਗਾ, ਮੈਂ ਬਿਆਨ ਕਰਾਂਗਾ। ਯਤ੍ : ਕਿਹੜਾ ਜਿਹੜਾ। ਗ੍ਯ੍ਾਤ੍ਵਾ : ਜਾਣੀ ਜਾਣ। ਮੋਕਸ਼੍ਯਸੇ : ਤੁਹਾਨੂੰ ਮੁਕਤ ਕਰ ਲਿਆ ਜਾਵੇਗਾ। ਅਸ਼ੁਭਾਤ੍ : ਭੈੜੇ ਕੰਮਾਂ ਤੋਂ, ਬੁਰਿਆਈ 'ਚੋਂ।

**੦ ਸ਼ਲੋਕਾਰਥ :-** 'ਕਰਮ ਕੀ ਹਨ ਅਤੇ ਅਕਰਮ ਕੀ ਹਨ' ਏਥੇ (ਅਰਥਾਤ ਇਸ ਵਿਸ਼ੇ 'ਤੇ) ਵਿਦਵਾਨ ਬੁੱਧੀਮਾਨ ਵੀ ਉਲਝਣ ਵਿੱਚ ਪੈ ਜਾਂਦੇ ਹਨ। ਇਸ ਲਈ ਇਹ ਕਰਮ ਤੱਤਵ ਮੈਂ ਤੈਨੂੰ ਦੱਸਾਂਗਾ। ਜਿਸ ਨੂੰ ਜਾਣ ਕੇ ਤੂੰ ਅਸ਼ੁਭ ਤੋਂ (ਅਰਥਾਤ ਸੰਸਾਰ ਬੰਧਨਾਂ ਤੋਂ) ਮੁਕਤ ਹੋ ਜਾਵੇਂਗਾ।

**ਪਦ-ਅਰਥ-ਵਿਸਥਾਰ :-** ੦ ਕਰਮ ਕੀ ਹੈ ਅਕਰ੍ਮ ਕੀ ਹੈ। ੦ ਦੇਹ ਇੰਦਰੀਆਂ ਦੀ ਚੇਸ਼ਟਾ, ਭਗਵਾਨ ਆਰਾਧਨਾ, ਕਾਮਨਾ ਸਹਿਤ ਸ਼ਾਸਤਰੀਆ ਤੇ ਲੌਕਿਕ ਕਰਮ, ਹੀ ਕਰਮ ਹੈ। ਜਦ ਕਿ ਕੁੱਝ ਨਾ ਕਰਕੇ ਸੰਨਿਆਸੀ ਦੇ ਰੂਪ ਵਿੱਚ ਚੁੱਪ ਰਹਿਣਾ, ਪ੍ਰਭੂ ਦੀ ਆਰਾਧਨਾ ਨਾ ਕਰਨਾ, ਪ੍ਰਭੂ ਦੇ ਸਰੂਪ ਦਾ ਪਰੋਖ ਰੂਪ ਵਿੱਚ ਗਿਆਨ ਗੁਰਮੁਖ ਤੋਂ ਪ੍ਰਾਪਤ ਕਰ ਕੇ ਉਸ ਗਿਆਨ ਦੇ ਨਾਲ ਨਿਸ਼ਕਾਮ ਰੂਪ ਵਿੱਚ ਅਨੁਸ਼ਿਠਤ ਕਰਮ, ਅਕਰ੍ਮ ਹੈ। ੦ ਕਿਮ੍ ਕਰ੍ਮ ਕਿਮ੍ ਅਕਰ੍ਮ ਇਤਿ = ਸਾਧਾਰਣ ਮਨੁੱਖ ਸਰੀਰ ਤੇ ਇੰਦ੍ਰੀਆਂ ਦੀਆਂ ਕ੍ਰਿਆਵਾਂ ਨੂੰ ਕਰਮ ਲੈਂਦੇ ਹਨ ਤੇ ਜਦੋਂ ਸਰੀਰ ਦੀਆਂ ਤੇ ਇੰਦ੍ਰੀਆਂ ਦੀਆਂ ਕ੍ਰਿਆਵਾਂ ਬੰਦ ਹੋ ਜਾਣ ਤਾਂ ਉਸ ਨੂੰ ਅਕਰਮ ਮੰਨ ਲੈਂਦੇ ਹਨ। ਪਰ ਭਗਵਾਨ ਨੇ ਸਰੀਰ ਬਾਣੀ ਤੇ ਮਨ ਰਾਹੀਂ ਹੋਣ ਵਾਲੀਆਂ ਸਾਰੀਆਂ ਕ੍ਰਿਆਵਾਂ ਨੂੰ ਕਰਮ ਮੰਨਿਆ ਹੈ। ੦ ਭਾਵ ਅਨੁਸਾਰ ਹੀ ਕਰਮ ਦੀ ਸੰਗਿਆ ਹੁੰਦੀ ਹੈ। ਭਾਵ ਬਦਲਣ ਨਾਲ ਕਰਮ ਦੀ ਸੰਗਿਆ ਵੀ ਬਦਲ ਜਾਂਦੀ ਹੈ। ਜਿਵੇਂ ਸਰੂਪ ਤੋਂ ਕਰਮ ਸਤੋ ਗੁਣਾਂ ਵਾਲਾ ਦਿਖਾਈ ਦਿੰਦਾ ਹੋਇਆ ਵੀ ਜੇ ਕਰਤਾ ਦਾ ਭਾਵ ਰਜੋ ਤੇ ਤਮੋ ਹੁੰਦਾ ਹੈ। ਤਾਂ ਉਹ ਕਰਮ ਵੀ ਰਜੋ ਤੇ ਤਮੋ ਹੋ ਜਾਂਦਾ ਹੈ। ਜਿਵੇਂ ਕੋਈ ਦੇਵੀ ਦੀ ਉਪਾਸਨਾ ਕਰ ਰਿਹਾ ਹੈ। ਜੋ ਸਰੂਪ ਤੋਂ ਸਾਤਵਿਕ ਹੈ ਜੇ ਕਰਤਾ ਉਸ ਨੂੰ ਕਿਸੇ ਕਾਮਨਾ ਦੀ ਸਿੱਧੀ ਲਈ ਕਰਦਾ ਹੈ ਤਾਂ ਇਹੋ ਕਰ੍ਮਤ੍ਮ ਗੁਣੀਂ ਬਣ ਜਾਂਦਾ ਹੈ। ੦ ਜੇ ਕਰਤਾ ਵਿੱਚ ਫਲ ਇੱਛਾ ਮਮਤਾ ਨਹੀਂ ਹੈ ਤਾਂ ਉਸ ਦੇ ਰਾਹੀਂ ਕੀਤਾ ਕਰਮ 'ਅਕਰ੍ਮ' ਹੋ ਜਾਂਦਾ ਹੈ। ਫਲ ਦੇ ਬੰਨ੍ਹਣ ਵਾਲੇ ਨਹੀਂ ਹੁੰਦੇ। ੦ ਨਿਚੋੜ ਇਹ ਹੈ ਕਿ ਕੇਵਲ ਬਾਹਰੀ ਕ੍ਰਿਆ ਕਰਨ ਤੇ ਨਾ ਕਰਨ ਨਾਲ, ਕਰਮ ਅਸਲ ਵਿੱਚ ਸਰੂਪ ਦਾ ਗਿਆਨ ਨਹੀਂ ਹੁੰਦਾ। ਕਰਮਾਂ ਦੇ ਤੱਤਵਾਂ ਦੇ ਯਥਾਰਥ ਸੰਬੰਧੀ ਨਿਰਣਾ ਕਰਨਾ ਔਖਾ ਹੈ। ੦ ਜਿਸ ਕ੍ਰਿਆ ਨੂੰ ਉਹ ਕਰਮ ਮੰਨਦੇ ਹਨ, ਉਹ ਕਰਮ ਵੀ ਹੋ ਸਕਦਾ ਹੈ, ਅਕਰਮ ਹੋ ਸਕਦਾ ਹੈ ਤੇ ਵਿਕਰਮ ਵੀ ਹੋ ਸਕਦਾ ਹੈ। ਕਾਰਨ ਇਹ ਹੈ ਕਿ ਕਰਤਾ ਦੇ ਭਾਵ ਅਨੁਸਾਰ ਕਰਮ ਦਾ ਸਰੂਪ ਹੀ ਬਦਲ ਜਾਂਦਾ ਹੈ। ੦ ਭਗਵਾਨ ਵਾਸਤਵਿਕ ਕਰਮ ਤੇ ਇਸ ਤੇ ਬੰਨੇ ਜਾਣ ਸੰਬੰਧੀ ਤੇ ਇਸਤੋਂ ਮੁਕਤ ਹੋ ਜਾਣ ਸੰਬੰਧੀ ਕਹਿੰਦੇ ਹਨ। ੦ ਜੇ ਮਨੁੱਖ ਵਿੱਚ ਮਮਤਾ, ਫਲ ਇੱਛਾ ਹੈ ਤਾਂ ਕਰਮ ਨਾ ਕਰਦੇ ਹੋਏ ਅਸਲ ਵਿੱਚ ਕਰਮ ਨਹੀਂ ਹੋ ਰਿਹਾ ਹੈ। ਜੇ ਮਮਤਾ ਫਲ ਇੱਛਾ ਨਹੀਂ ਹੈ ਤਾਂ ਕਰਮ ਕਰਦੇ ਹੋਏ ਵੀ ਕਰਮ ਨਹੀਂ ਹੋ ਰਿਹਾ। ੦ ਜੇ ਕਰਤਾ ਨਿਰਲਿਪਤ ਹੈ ਤਾਂ ਕਰਮ ਕਰਨਾ, ਨਾ ਕਰਨਾ - ਦੋਵੇਂ ਹੀ ਅਕਰ੍ਮ ਹਨ। ਜੇ ਕਰਤਾ ਲਿਪਤ ਹੈ ਤਾਂ ਕਰਮ ਕਰਨਾ ਤੇ ਨਾ ਕਰਨਾ, ਦੋਵੇਂ ਕਰਮ ਹਨ ਤੇ ਬੰਨ੍ਹਣ ਵਾਲੇ ਹਨ। ੦ ਭਗਵਾਨ ਨੇ ਕਰਮ ਦੇ ਦੋ ਭੇਦ ਕੀਤੇ ਹਨ 1. ਕਰਮ - ਜਿਸ ਨਾਲ ਜੀਵ ਬੰਨ੍ਹਿਆ ਜਾਂਦਾ ਹੈ। ਆਪਣੇ ਲਈ ਕੰਮ ਕਰਨਾ। 2. ਅਕਰ੍ਮ - ਦੂਜਿਆਂ ਲਈ ਕੰਮ ਕਰਨਾ ਮੁਕਤ ਹੋ ਜਾਣਾ। ੦ ਕਰਮ ਦਾ ਤਿਆਗ ਕਰਨਾ - ਅਕਰ੍ਮ ਨਹੀਂ ਹੈ। ਜੋ ਮੋਹ ਪੂਰਵਕ ਕਰਮ - ਤਿਆਗੇ ਗਏ ਹਨ, ਉਹ ਤਾਮਸ੍ ਹਨ। ੦ ਜੋ ਸਰੀਰ ਦੇ ਕਸ਼ਟ ਤੋਂ ਡਰ ਕੇ ਕਰਮ ਤਿਆਗੇ ਗਏ ਹਨ। ਉਨ੍ਹਾਂ ਨੂੰ ਰਜ਼ੋ ਕਹਿੰਦੇ ਹਨ। ਦੋਵਾਂ ਗੁਣਾਂ ਵਾਲੇ ਕਰਮਾਂ ਦਾ ਤਿਆਗ ਕਰਕੇ ਵੀ ਕਰਮਾਂ ਤੋਂ ਛੁਟਕਾਰਾ ਨਹੀਂ ਮਿਲਦਾ। ੦ ਪਰ ਜਿਨ੍ਹਾਂ ਕਰਮਾਂ ਵਿੱਚ ਤਿਆਗ ਦੀ ਇੱਛਾ ਹੈ। ਫਲ ਪ੍ਰਾਪਤੀ ਦਾ ਤਿਆਗ ਹੈ। ਨਿਸ਼ਕਾਮ ਭਾਵ ਵਾਲੇ ਹਨ - ਉਹ ਸਤੋ ਗੁਣੀਂ ਕਰਮ ਹਨ। ੦ ਕਰਮ੍ ਕਰਦੇ ਹੋਏ ਭੀ ਉਸ ਤੋਂ ਨਿਰਲਿਪਤ ਰਹਿਣਾ ਅਸਲ ਵਿੱਚ ਅਕਰ੍ਮ ਹੈ। ੦ ਭਗਵਾਨ ਦਾ ਅਰਜਨ ਨੂੰ ਸੁਨੇਹਾ ਹੈ, 'ਯੁੱਧ ਰੂਪੀ ਕਰਮਾਂ ਦਾ ਤਿਆਗ ਕਰਨ ਨਾਲ ਤੇਰੀ ਅਕਰ੍ਮ ਅਵੱਸਥਾ (ਬੰਧਨ ਤੋਂ ਮੁਕਤੀ) ਨਹੀਂ ਹੋਵੇਗੀ। ਤੂੰ ਯੁੱਧ ਕਰਦੇ ਹੋਏ ਹੀ ਅਕਰ੍ਮ ਅਵੱਸਥਾ ਨੂੰ ਪ੍ਰਾਪਤ ਕਰ ਸਕਦਾ ਏ। ਅਕਰ੍ਮ ਹੈ ਕੀ ? ਇਸ ਤੱਤ ਨੂੰ ਸਮਝਣ ਦੀ ਲੋੜ ਹੈ। ੦ ਨਿਰਲਿਪਤ ਰਹਿੰਦੇ ਹੋਏ ਕਰਮ ਕਰਨਾ ਤੇ ਕਰਮ ਕਰਦੇ ਹੋਏ ਨਿਰਲਿਪਤ ਰਹਿਣਾ - ਇਹੋ ਅਸਲ ਵਿੱਚ ਅਕਰ੍ਮ ਅਵੱਸਥਾ ਹੈ। ੦ ਕਵਯਹ... ਗ੍ਯ੍ਾਤ੍ਵਾ ਮੋਕ੍ਸ਼੍ ਯਸੇ ਅਸ਼ੁਭਾਤ੍ - ਸਾਧਾਰਣ ਵਿਅਕਤੀ ਵਿੱਚ ਐਨੀ ਸਮਰੱਥਾ ਨਹੀਂ ਕਿ ਉਹ ਕਰਮ ਤੇ ਅਕਰਮ ਤੱਤਵਾਂ ਵਿਚਕਾਰ ਫੈਸਲਾ ਕਰ ਸਕਣ। ਬੁੱਧੀਜੀਵੀ ਵੀ ਇਸ ਪ੍ਰਸ਼ਨ ਦਾ ਉੱਤਰ ਲੱਭ ਨਹੀਂ ਸਕੇ। ਇਨ੍ਹਾਂ ਦੇ ਤੱਤਵ ਸੰਬੰਧੀ ਜਾਂ ਤਾਂ ਕਰਮਯੋਗੀ ਤੋਂ ਸਿੱਧ ਹੋਏ ਅਨੁਭਵੀ ਤੱਤਵ ਗਿਆਨੀ ਮਹਾਂਪੁਰਸ਼ ਜਾਣਦੇ ਹਨ ਜਾਂ ਆਪ ਭਗਵਾਨ ਜਾਣਦੇ ਹਨ। ੦ ਜੀਵ ਕਰਮਾਂ ਨਾਲ ਬੰਨ੍ਹਿਆ ਹੋਇਆ ਹੈ, ਤੇ ਕਰਮਾਂ ਤੋਂ ਮੁਕਤ ਹੋਵੇਗਾ, ਏਥੇ ਭਗਵਾਨ ਪ੍ਰਣ ਕਰਦੇ ਹਨ, 'ਕਿ ਮੈਂ ਉਹ ਕਰ੍ਮਤੱਤਵ ਭਲੀ ਭਾਂਤ ਕਹਾਂਗਾ, ਜਿਸ ਵਿੱਚ ਕਰਮ ਕਰਦੇ ਹੋਏ ਵੀ ਬੰਧਨ ਕਾਰਕ ਨਾ ਹੋਵੇ। ਕਰਮ ਕਰਨ ਦੀ ਇਹ ਵਿਦਿਆ ਦੱਸਾਂਗਾ। ਜਿਸ ਨਾਲ ਤੂੰ ਕਰਦਾ ਕਰਨ ਹੋਇਆ ਭੀ ਜਨਮ ਮਰਨ ਦੇ ਬੰਧਨ ਤੋਂ ਮੁਕਤ ਹੋ ਜਾਵੇਗਾ। ੦ ਯੋਗ ਦਾ ਅਰਥ ਸਮਤਾ ਵੀ ਹੈ। ਕਰਮ ਬੰਧਨ ਤੋਂ ਛੁਟਕਾਰਾ ਪ੍ਰਾਪਤ ਕਰਨ ਲਈ ਯੋਗ ਜ਼ਰੂਰੀ ਹੈ।

**ਵਿਆਖਿਆ :-** ਜਨਮ ਮਰਨ ਦਾ ਨਿਰੰਤਰ ਚੱਕਰ ਸਭ ਤੋਂ ਭੈੜੀ ਬਦੀ ਹੈ। ਇਸ ਦਾ ਅੰਤ ਕਿਵੇਂ ਹੋਵੇ, ਇਹ ਜਾਣਨ ਲਈ ਕਰਮ ਤੱਤਵ ਸਮਝਣ ਦੀ ਲੋੜ ਹੈ। ਕਰਮ ਤੱਤਵ ਗਿਆਨ ਗੁਰੂ ਸ਼ਿਸ਼ ਪਰੰਪਰਾ ਰਾਹੀਂ ਪ੍ਰਾਪਤ ਹੁੰਦਾ ਹੈ। ਕਰਮ ਵਿਗਿਆਨ ਦਾ ਪਾਠ ਪ੍ਰਭੂ ਨੇ ਪਹਿਲਾਂ ਸੂਰਜ ਦੇਵਤਾ ਨੂੰ ਸਿਖਾਇਆ ਸੀ। ਸੂਰਜ ਦੇਵਤਾ ਨੇ ਫਿਰ ਆਪਣੇ ਪੁੱਤਰ ਮਨੂ ਨੂੰ ਇਹ ਪਾਠ ਸਿਖਾਇਆ। ਮਨੂ ਨੇ ਆਪਣੇ ਪੁੱਤਰ ਇਕਸਵਾਕ ਨੂੰ। ਇਹ ਸਿੱਖਿਆ ਦੇਣ ਦੀ ਪ੍ਰਥਾ ਬਹੁਤ ਪੁਰਾਤਨ ਹੈ। ਇਸ ਨੂੰ ਸਮਝਦਿਆਂ ਵਧੇਰੇ ਬੁੱਧੀਮਾਨ ਵਿਅਕਤੀ ਚੱਕਰ ਖਾ ਜਾਂਦੇ ਹਨ। ਹੁਣ ਇਹ ਗਿਆਨ ਆਪ ਸ਼੍ਰੀ ਕ੍ਰਿਸ਼ਨ, ਅਰਜਨ ਨੂੰ ਦੇਣ ਜਾ ਰਹੇ ਹਨ। ਅਧੂਰੇ ਗਿਆਨ ਵਾਲਾ ਵਿਅਕਤੀ, ਕਰਮ ਤੱਤਵ ਦੇ ਵਿਗਿਆਨ ਨੂੰ ਸਿਖਾਉਣ ਤੋਂ ਸਦਾ ਅਸਮੱਰਥ ਰਹਿੰਦਾ ਹੈ।



**4.17 ਸ਼ਲੋਕ :**

*कर्मण: हि अपि बोध्-तृवयम्, बोध्-तव्यम् च वि-कर्मण:। अ-कर्मण: च बोध्-तव्यम्, गहना कर्मण: गति:॥*

***ਕਰ੍ਮਣਹ ਹਿ ਅਪਿ ਬੋਧ੍ ਤਵ੍ਯਮ੍, ਬੋਧ੍ਤਵ੍ਯਮ੍ ਚ ਵਿ ਕਰ੍ਮਣਹ।***

***ਅਕਰ੍ਮਣਹ ਚ ਬੋਧ੍ਤਵ੍ਯਮ੍, ਗਹਨਾ ਕਰ੍ਮਣਹ ਗਤਿਹ॥***

**੦ ਸ਼ਬਦ ਅਰਥ :-** ਕਰ੍ਮਣਹ : ਕ੍ਰਿਆ ਦੇ, ਕੰਮ ਦਾ। ਹਿ : ਲਈ। ਅਪਿ : ਭੀ। ਬੋਧ੍ ਤਵ੍ਯ੍ਮ : ਜਾਣਨਾ ਚਾਹੀਦਾ ਹੈ। ਬੋਧ੍ਤਵਯਮ੍ : ਜਾਣਨਾ ਚਾਹੀਦਾ ਹੈ। ਚ : ਅਤੇ। ਵਿਕਰ੍ਮਣਹ : ਜਿਹੜੇ ਕੰਮ ਰੋਕੇ ਗਏ ਹਨ, ਵਿਵਰੱਜਤ ਕੰਮਾਂ। ਅਕਰ੍ਮਣਹ : ਕ੍ਰਿਆਹੀਣ ਦੇ। ਚ : ਅਤੇ। ਬੋਧ੍ਤਵ੍ਯਮ੍ : ਜਾਣਨੇ ਚਾਹੀਦੇ ਹਨ। ਗਹਨਾ : ਡੂੰਘਾ। ਕਰ੍ਮਣਹ : ਕ੍ਰਿਆ ਦੇ। ਗਤਿਹ : ਮਾਰਗ, ਰਸਤਾ, ਚੱਲਣਾ।

**੦ ਸ਼ਲੋਕਾਰਥ :-** ਕਰਮ ਦਾ ਤੱਤਵ ਭੀ ਜਾਣਨਾ ਚਾਹੀਦਾ ਹੈ। ਵਿਕ੍ਰਮ ਦਾ ਤੱਤਵ ਵੀ ਜਾਣਨਾ ਚਾਹੀਦਾ ਹੈ ਅਤੇ ਅਕ੍ਰਮ ਦਾ ਤੱਤਵ ਵੀ ਜਾਣਨਾ ਚਾਹੀਦਾ ਹੈ। ਕਿਉਂਕਿ ਕਰਮ ਦੀ ਗਤੀ ਅਤਿ ਡੂੰਘੀ ਹੈ।

**ਪਦ-ਅਰਥ-ਵਿਸਥਾਰ :-** ੦ ਕ੍ਰ੍ਮਣਹ ਹਿ ਅਪਿ ਬੋਧ੍ ਤਵ੍ਯਮ੍ – ਬੋਧ ਤਵ੍ਯਮ ਚ ਵਿਕਰ੍ਮਣਹ – ੦ ਕਰਮ ਕਰਦੇ ਹੋਏ ਨਿਰਲੇਪ ਰਹਿਣਾ ਹੀ ਕਰਮ ਦੇ ਤੱਤਵ ਨੂੰ ਜਾਣਨਾ ਹੈ। ਕਰਮ ਸਰੂਪ ਦੇਖਣ ਵਿੱਚ ਭਾਵੇਂ ਇੱਕ ਹੈ ਪਰ ਉਸ ਦੇ ਅੱਗੇ ਚੱਲ ਕੇ ਤਿੰਨ ਭੇਦ ਹਨ। 1. ਕਰਮ 2. ਅਕਰਮ 3. ਵਿਕਰਮ। ਸਕਾਮ ਭਾਵ ਤੋਂ ਕੀਤੀ ਸ਼ਾਸਤਰ ਵਿਧੀ ਨਾਲ ਕਿਰਿਆ 'ਕਰਮ' ਬਣ ਜਾਂਦੀ ਹੈ। (2) ਫਲ ਇੱਛਾ ਮਮਤਾ ਰਹਿਤ ਹੋ ਕੇ ਕੇਵਲ ਦੂਜਿਆਂ ਲਈ ਕੀਤਾ ਗਿਆ ਕਰਮ ਕਰਮ ਬਣ ਜਾਂਦਾ ਹੈ। (3) ਦੂਜਿਆਂ ਦਾ ਅਹਿੱਤ ਕਰਨ ਅਥਵਾ ਦੂਜਿਆਂ ਨੂੰ ਦੁੱਖ ਪਹੁੰਚਾਉਣ ਲਈ ਕੀਤਾ ਗਿਆ ਕਰਮ – ਵਿਕ੍ਰਮ ਹੈ। ੦ ਕਰਮਣਹ ਹਿ ਅਪਿ ਬੋਧ – ਨਿਰਲਿਪਤ ਰਹਿੰਦੇ ਹੋਏ ਕਰਮ ਹੁੰਦੇ ਹਨ ਜਦੋਂ ਕਾਮਨਾ ਵਧੇਰੇ ਵਧ ਜਾਵੇ ਤਾਂ ਹੀ ਵਿਕਰਮ (ਪਾਪ ਕਰਮ) ਹੁੰਦੇ ਹਨ। ਜੇਕਰ ਯੁੱਧ ਕਰਮ ਵੀ ਸਮਤਾ ਪੂਰਵਕ ਸ਼ਾਸਤਰ ਵਿਧੀ ਅਨੁਸਾਰ ਕੀਤਾ ਜਾਵੇ ਤਾਂ ਪਾਪ ਨਹੀਂ ਲੱਗਦਾ। ੦ ਸਮਤਾ ਪੂਰਵਕ ਕੰਮ ਕਰਨ ਨਾਲ ਦੇਖਣ ਨੂੰ ਤਾਂ ਵਿਕਰਮ ਲੱਗਦਾ ਹੈ ਪਰ ਇਹ ਅਕਰਮ ਹੋ ਜਾਂਦਾ ਹੈ। ੦ ਸ਼ਾਸਤਰ ਨਿਖੇਧ ਕਰਮ – ਵਿਕਰਮ ਹੈ। ਵਿਕਰਮ ਹੋਣ ਨਾਲ ਕਾਮਨਾ ਹੀ ਹੇਤੁ ਹੈ। (3.36–37) ੦ ਵਿਕਰਮ ਦਾ ਤੱਤਵ ਕਾਮਨਾ ਹੈ। ੦ ਗਹਨਾ ਕਰ੍ਮਣ ਗਤਿਹ = ਕਿਹੜਾ ਕਰਮ ਮੁਕਤ ਕਰਨ ਵਾਲਾ ਹੈ ਕਿਹੜਾ ਬੰਨਣ ਵਾਲਾ ਹੈ। ਇਸ ਦਾ ਨਿਰਣਾ ਕਰਨਾ ਔਖਾ ਹੈ। ੦ ਕਰਮ ਕੀ ਹੈ ? ਅਕਰਮ ਕੀ ਹੈ ? ਤੇ ਵਿਕਰਮ ਕੀ ਹੈ ? ਇਸ ਦਾ ਸ਼ਾਸਤਰ ਤੱਤਵ ਜਾਣਨ ਲਈ ਵੱਡੇ ਵੱਡੇ ਸ਼ਾਸਤਰੀ ਵਿਦਵਾਨ ਆਪਣੇ ਆਪ ਨੂੰ ਅਸੱਮਰਥ ਸਮਝਦੇ ਹਨ। ਅਰਜਨ ਦਾ ਵੀ ਇਹੋ ਹਾਲ ਹੈ। ੦ 4.19 ਤੋਂ 4.23 ਸ਼ਲੋਕ ਤੱਕ ਭਗਵਾਨ ਨੇ 'ਕਰਮ ਵਿੱਚ ਅਕਰਮ' ਦੀ ਗੱਲ ਕੀਤੀ ਹੈ। ਭਾਵ ਕਰਮ ਕਰਦਿਆਂ ਵੀ ਬੰਧਨ ਨਾ ਹੋਵੇ, ਜੋ ਵਿਕਰਮ ਕਰਮ ਦੇ ਨੇੜੇ ਹੀ ਹੁੰਦਾ ਹੈ। ੦ ਕਾਮਨਾ ਦਾ ਤਿਆਗ ਕਰਨ ਲਈ ਤੇ ਵਿਕਰਮ ਨੂੰ ਨਿਕ੍ਰਸ਼ਟ ਦੱਸਣ ਲਈ ਭਗਵਾਨ ਨੇ ਵਿਕਰਮ ਦਾ ਨਾਂ ਲਿਆ ਹੈ। ੦ ਜਿਸ ਕਾਮਨਾ ਤੋਂ ਕਰਮ ਹੁੰਦੇ ਹਨ, ਉਸੇ ਕਾਮਨਾ ਦੇ ਵਧੇਰੇ ਵਧਣ ਨਾਲ ਵਿਕਰਮ ਹੋਣ ਲੱਗਦੇ ਹਨ। ਪਰ ਕਾਮਨਾ ਨਸ਼ਟ ਹੋ ਜਾਣ ਨਾਲ ਸਾਰੇ ਕਰਮ ਅਕਰਮ ਹੋ ਜਾਂਦੇ ਹਨ। ੦ ਮੁੱਖ ਲੋੜ ਅਕਰਮ ਨੂੰ ਜਾਣਨ ਦੀ ਹੀ ਹੈ। ਅਕਰਮ ਹੁੰਦਾ ਹੈ ਕਾਮਨਾ ਦਾ ਨਾਸ਼ ਹੋਣ ਨਾਲ, ਕਾਮਨਾ ਦਾ ਨਾਸ਼ ਹੋਣ ਨਾਲ ਵਿਕਰਮ ਹੁੰਦਾ ਹੀ ਨਹੀਂ। ਇਸ ਲਈ ਇਸ ਪ੍ਰਸੰਗ ਵਿੱਚ ਵਿਕਰਮ ਦੀ ਗੱਲ ਨਹੀਂ ਕੀਤੀ ਗਈ।

**ਵਿਆਖਿਆ :-** ਕਰਮ ਅਕਰਮ ਤੇ ਵਿਕਰਮ ਦੇ ਤੱਤਵ ਨੂੰ ਜਾਣਨਾ ਜ਼ਰੂਰੀ ਹੈ। ਜਿਸ ਕੰਮ ਨੂੰ ਕਰਨ ਨਾਲ ਲੋਕ ਹੇਤੂ ਕਲਿਆਣ ਹੋਵੇ, ਸਿਰਜਨ ਪ੍ਰਕਿਰਿਆ ਹੋਵੇ, ਵਿਕਾਸ ਹੋਵੇ। ਦੂਜੇ ਦਾ ਭਲਾ ਹੋਵੇ, ਅਜਿਹਾ ਕੰਮ ਸੁਕਰਮ ਹੈ ਪਵਿੱਤਰ ਹੈ। ਮਨ ਨੂੰ ਖੁਸ਼ੀ ਦੇਣ ਵਾਲਾ ਜੋ ਕਰਮ ਆਤਮਾ ਅਨਾਤਮ ਜਗਤ ਲਈ ਉਪਕਾਰੀ ਹੈ। ਜਿਸ ਕੰਮ ਨੂੰ ਕੀਤਿਆਂ ਦੂਜੇ ਦਾ ਦਿਲ ਦੁਖੇ। ਵਿਨਾਸ਼ ਹੋਵੇ, ਅਸ਼ਾਂਤੀ ਫੈਲੇ, ਦੁਰਭਾਵਨਾ ਫੈਲੇ। ਕਸ਼ਟ ਪਸਰੇ, ਦੁਰ ਵਿਵਹਾਰ ਰਾਹੀਂ ਨਫ਼ਰਤ ਗਿਲਾਨੀ ਕ੍ਰੋਧ ਹੰਕਾਰ ਉਪਜੇ। ਅਜਿਹਾ ਕਰਮ ਵਿਕਰਮ ਹੈ। ਵਿਕਰਮ ਤੇ ਅਕ੍ਰਿਆ ਸੰਬੰਧੀ ਅਗਲੇ ਸ਼ਲੋਕਾਂ ਵਿੱਚ ਵਿਆਖਿਆ ਕੀਤੀ ਗਈ ਹੈ। ਜਿਸ ਨੇ ਇਹ ਸਮਝ ਲਿਆ ਹੈ ਕਿ ਹਰ ਜੀਵ ਪ੍ਰਭੂਤਵ ਦਾ ਅੰਗ ਹੈ। ਉਹ ਹਮੇਸ਼ਾ ਪ੍ਰਭੂ ਵੱਲੋਂ ਨਿਰਧਾਰਿਤ ਨਿਯਮਾਂ ਦਾ ਪਾਲਣ ਕਰਦੇ ਹੋਏ ਸੁਕਰਮ ਕਰੇਗਾ। ਜਿਹੜੇ ਕਰਮ ਪ੍ਰਭੂ ਨਿਯਮਾਂ ਦੀ ਉਲੰਘਣਾ ਕਰਕੇ ਕੀਤੇ ਜਾਂਦੇ ਹਨ, ਉਹ ਵਿਕਰਮ ਹਨ।



**4.18 ਸ਼ਲੋਕ :**

*कर्मणि अ-कर्म यः पश्येत्, अ-कर्मणि च कर्म यः। सः बुद्धि-मान् मनुष्येषु, सः युज्-तः कृत्स्न-कर्म-कृत॥*

***ਕਰ੍ਮਣਿ ਅਕਰ੍ਮ ਯਹ ਪਸ਼੍ਯੇਤ੍, ਅਕਰ੍ਮਣਿ ਚ ਕਰ੍ਮ ਯਹ।***
***ਸਹ ਬੁਧਿਮਾਨ੍ ਮਨੁਸ਼੍ਯੇਸ਼ੁ, ਸਹ ਯੁਜ੍ ਤਹ ਕ੍ਰਤ੍ਸਨ ਕਰ੍ਮਕ੍ਰਤ੍॥***

**੦ ਸ਼ਬਦ ਅਰਥ :-** ਕਰ੍ਮਣਿ : ਕਿਰਿਆ ਵਿੱਚ। ਅਕਰ੍ਮ : ਕਿਰਿਆਹੀਣਤਾ। ਯਹ : ਕੌਣ। ਪਸ਼੍ਯੇਤ : ਵੇਖੇਗਾ, ਜਾਣੇਗਾ, ਪਰਖੇਗਾ। ਅਕਰ੍ਮਣਿ : ਕ੍ਰਿਆਹੀਣਤਾ ਵਿੱਚ। ਚ : ਅਤੇ। ਕਰ੍ਮ : ਕਿਰਿਆ ਕਾਰਜ। ਯਹ : ਕੌਣ। ਸਹ : ਉਹ। ਬੁਧਿਮਾਨ੍ : ਬੁੱਧੀਮਾਨ। ਮਨੁਸ਼੍ਯੇਸ਼ੁ : ਵਿਅਕਤੀ ਅੰਦਰ। ਸਹ : ਉਹ। ਯੁਜ੍ ਤਹ ਯੋਗੀ ਕ੍ਰਤ੍ਸਨ ਕਰਮ੍ਕ੍ਰਤ੍ : ਸਾਰੇ ਕੰਮਾਂ ਨੂੰ ਕਰਨ ਦੀ ਪ੍ਰਕਿਰਿਆ।

**੦ ਸ਼ਲੋਕਾਰਥ :-** ਜੋ ਕਰਮ ਵਿੱਚ ਅਕਰਮ, ਅਕਰਮ ਵਿੱਚ ਕਰਮ ਵੇਖਦਾ ਹੈ। ਉਹ ਮਨੁੱਖਾਂ ਵਿੱਚ ਬੁੱਧੀਮਾਨ ਹੈ। ਉਹ ਯੋਗੀ ਹੈ ਅਤੇ ਸਮੁੱਚੇ ਕੰਮਾਂ ਦਾ ਕਰਨ ਵਾਲਾ ਹੈ।

**ਪਦ-ਅਰਥ-ਵਿਸਥਾਰ :-** ੦ ਕਰ੍ਮਣਿ ਅਕਰ੍ਮ ਯਹ ਪਸ਼ਯੇਤ੍ – ਕਰਮ ਵਿੱਚ ਅਕ੍ਰਮ ਦੇਖਣ ਦਾ ਮਤਲਬ ਹੈ – ਕਰਮ ਕਰਦੇ ਹੋਏ ਤੇ ਨਾ ਕਰਦੇ ਹੋਏ, ਉਸ ਤੋਂ ਨਿਰਲਿਪਤ ਹੋਣਾ। ਦੂਜੇ ਸ਼ਬਦਾਂ ਵਿੱਚ ਆਪਣੇ ਲਈ ਕੋਈ ਭੀ ਪਰਵਿਰਤੀ ਜਾਂ ਨਿਵਿਰਤੀ ਨਾ ਕਰਨਾ। ਅਮੁੱਕ ਕਰਮ ਮੈਂ ਕਰਦਾ ਹਾਂ – ਇਸ ਕਰਮ ਦਾ ਫਲਾਣਾ ਫਲ ਮੈਨੂੰ ਮਿਲੇ। ਅਜਿਹਾ ਭਾਵ ਰੱਖ ਕੇ ਹੀ ਮਨੁੱਖ ਕਰਮਾਂ ਨਾਲ ਬੱਝ ਜਾਂਦਾ ਹੈ। ੦ ਹਰ ਇੱਕ ਕਰਮ ਦਾ ਆਰੰਭ ਤੇ ਅੰਤ ਹੁੰਦਾ ਹੈ। ਫਲ ਦਾ ਵੀ ਆਦਿ ਤੇ ਅੰਤ ਹੁੰਦਾ ਹੈ। ਪਰ ਜੀਵ ਨਿਤ੍ਯ ਨਿਰੰਤਰ ਰਹਿੰਦਾ ਹੈ। ਜੀਵ ਆਪਣੇ ਆਪ ਪਰਿਵਰਤਨਸ਼ੀਲ ਕਰਮ ਤੇ ਉਸ ਦੇ ਫਲ ਤੋਂ ਸੰਬੰਧ ਰਹਿਤ ਹੈ। ਪਰ ਫਲ ਦੀ ਇੱਛਾ ਕਾਰਨ ਉਸ ਨਾਲ ਬੱਝ ਜਾਂਦਾ ਹੈ। ਪਰ ਭਗਵਾਨ ਨੂੰ ਕਰਮ ਨਹੀਂ ਬੰਨ੍ਹਦੇ (4.14) ਕਰਮ ਫਲ ਭਗਵਾਨ ਦੀ ਇੱਛਾ ਨਹੀਂ। ਫਲ ਦੀ ਇੱਛਾ ਹੀ ਬੰਨ੍ਹਣ ਵਾਲੀ ਹੈ। ੦ ਆਪਣੇ ਅਧਿਕਾਰ ਦਾ ਤਿਆਗ ਤੇ ਅਸਾਡੇ ਉੱਪਰ ਜਿਨ੍ਹਾਂ ਦਾ ਅਧਿਕਾਰ ਹੈ, ਉਨ੍ਹਾਂ ਦੀ ਸੇਵਾ ਕਰਨ ਨਾਲ ਪੁਰਾਣਾ ਕਰਜਾ ਵਾਪਸ ਤੇ ਨਵਾਂ ਕਰਜਾ ਲੈਣ ਦੀ ਲੋੜ ਨਹੀਂ ਪੈਂਦੀ। ੦ ਦੁੱਖ ਸਰੀਰਕ-ਦੁੱਖ ਸਮਝ ਕੇ ਕਰਮ ਨਾ ਕਰਨਾ ਰਜੋ ਤਿਆਗ ਹੈ। ੦ ਮੋਹ ਆਲਸ ਪਰਮਾਦ ਕਾਰਨ ਕਰਮ ਨਾ ਕਰਨਾ ਤਮੋ ਤਿਆਗ ਹੈ। ੦ ਜਦ ਤੱਕ ਕਰਮ ਨਾ ਕਰਨ ਨਾਲ ਸੰਬੰਧ ਹੈ, ਤਦ ਤੱਕ ਪ੍ਰਕ੍ਰਿਤੀ ਨਾਲ ਸੰਬੰਧ ਬਣਿਆ ਰਹਿੰਦਾ ਹੈ। ੦ ਅਕਰ੍ਮਣਿ ਚ ਕਰ੍ਮ ਯਹ – ਅਕਰ੍ਮ ਵਿੱਚ ਕਰਮ ਦੇਖਣ ਦਾ ਅਰਥ ਹੈ ਨਿਰਲਿਪਤ ਰਹਿੰਦੇ ਹੋਏ ਕਰਮ ਕਰਨਾ ਤੇ ਨਾ ਕਰਨਾ। ਭਾਵ ਇਹ ਕਿ ਕਰਮ ਕਰਦੇ ਸਮੇਂ ਤੇ ਨਾ ਕਰਦੇ ਸਮੇਂ ਭੀ ਨਿਤ੍ ਨਿਰੰਤਰ ਨਿਰਲਿਪਤ ਰਹਿਣਾ। ੦ ਸੰਸਾਰਿਕ ਪ੍ਰਵਿਰਤੀ ਤੇ ਨਿਵ੍ਰਿਤੀ ਦੋਵੇਂ ਕਰਮ ਹਨ। ੦ ਸਾਧਕ ਜਦ ਤੱਕ ਪ੍ਰਕਿਰਤੀ ਨਾਲ ਆਪਣੇ ਸੰਬੰਧ ਮੰਨਦਾ ਹੈ ਤਦ ਤੱਕ ਉਹ ਕਰਮ ਕਰਨ ਵਿੱਚ ਆਪਣੀ ਸੰਸਾਰ ਉੱਨਤੀ ਸਮਝਦਾ ਹੈ। ਅਸਲ

ਵਿੱਚ ਪ੍ਰਵਿਰਤੀ ਤੇ ਨਿਵ੍ਰਿਤੀ ਦੋਵੇਂ ਹੀ ਪ੍ਰਵਿਰਤੀ ਹੈ। ਦੋਵਾਂ ਦਾ ਹੀ ਪ੍ਰਕ੍ਰਿਤੀ ਨਾਲ ਸੰਬੰਧ ਹੈ। ਅਸਲ ਵਿੱਚ ਪ੍ਰਵਿਰਤੀ ਤੇ ਨਿਵ੍ਰਿਤੀ ਦੋਵੇਂ ਹੀ ਪ੍ਰਵਿਰਤੀ ਹੈ। ਦੋਵਾਂ ਦਾ ਹੀ ਪ੍ਰਕ੍ਰਿਤੀ ਨਾਲ ਸੰਬੰਧ ਹੈ। ਜਿਵੇਂ ਚੱਲਣਾ ਫਿਰਨਾ, ਖਾਣਾ ਪੀਣਾ ਆਦਿ ਸਥੂਲ ਸਰੀਰ ਦੀਆਂ ਪ੍ਰਕਿਰਿਆਵਾਂ ਹਨ। ਏਸੇ ਤਰ੍ਹਾਂ ਇਕਾਂਤ ਵਿੱਚ ਬੈਠੇ ਰਹਿਣਾ, ਧਿਆਨ ਲਾਉਣਾ, ਸੂਖ਼ਮ ਸਰੀਰ ਦੀਆਂ ਕ੍ਰਿਆਵਾਂ ਹਨ। ਸਮਾਧੀ ਲਾਉਣਾ, ਕਾਰਣ ਸਰੀਰ ਦੀਆਂ ਕ੍ਰਿਆਵਾਂ ਹਨ। ਇਸ ਲਈ ਨਿਰਲੇਪ ਰਹਿੰਦੇ ਹੋਏ ਵੀ ਲੋਕ ਸੰਗ੍ਰਹਿ ਹਿੱਤ ਕੰਮ ਕਰਨਾ ਹੈ। ੦ ਸਹ ਬੁਧਿਮਾਨ੍ ਮਨੁਸ਼੍ਯੇਸ਼੍ - ਜੋ ਮਨੁੱਖ ਕਰਮ ਅਕਰਮ ਦੇਖਦਾ ਹੈ। ਅਕਰਮ ਵਿੱਚ ਕਰਮ ਦੇਖਦਾ ਹੈ। ਨਿੱਤ੍ ਨਿਰੰਤਰ ਨਿਰਲੇਪ ਰਹਿੰਦਾ ਹੈ, ਉਹੋ ਹੀ ਅਸਲ ਵਿੱਚ ਕਰਮ ਤੱਤਵ ਨੂੰ ਜਾਣਨ ਵਾਲਾ ਹੈ। ਜਦ ਤੱਕ ਉਹ ਨਿਰਲੇਪ ਨਹੀਂ ਹੁੰਦਾ, ਤਦ ਤੱਕ ਕਰਮ ਤੱਤਵ ਸਮਝਣਾ ਉਸ ਲਈ ਅਸੰਭਵ ਹੈ। ਇਸਨੂੰ ਸਮਝਣ ਲਈ ਕਰਮ ਤੇ ਪਦਾਰਥਾਂ ਨੂੰ ਆਪਣਾ ਤੇ ਆਪਣੇ ਲਈ ਮੰਨਦਾ ਹੈ ਦਾ ਤਿਆਗ ਜ਼ਰੂਰੀ ਹੈ। ੦ ਸਹ ਬੁਧਿਮਾਨ੍ਮਨੁਸ਼੍ ਯੇਸ਼ੁ - ਦਾ ਅਰਥ ਹੈ ਕਿ ਜਿਸ ਨੇ ਕਰਮ ਵਿੱਚ ਅਕਰਮ ਤੇ ਅਕਰਮ ਵਿੱਚ ਕਰਮ ਤੱਤਵ ਨੂੰ ਜਾਣ ਲਿਆ ਹੈ, ਉਹੋ ਸਭ ਕੁੱਝ ਜਾਣ ਗਿਆ ਹੈ। ੦ ਸਹਯੁਜ੍ਤਹ - ਕਰਮ ਯੋਗੀ ਸਿੱਧੀ ਤੇ ਅਸਿੱਧੀ ਵਿੱਚ ਸਮ ਰਹਿੰਦਾ ਹੈ। ਕਰਮਫਲ ਮਿਲੇ ਜਾਂ ਨਾ ਮਿਲੇ, ਉਸ ਨੂੰ ਕੋਈ ਪ੍ਰਵਾਹ ਨਹੀਂ। ਉਸ ਨੇ ਇੱਛਾ ਤਿਆਗ ਦਿੱਤੀ ਹੁੰਦੀ ਹੈ ਉਹੋ ਹੀਯੋਗੀ ਹੈ। ੦ ਯੁਜਤਹ ਪਦ ਦਾ ਭਾਵ ਹੈ ਕਿ ਉਸ ਨੇ ਪ੍ਰਾਪਤ ਕਰਨ ਯੋਗ ਤੱਤਵ ਨੂੰ ਪ੍ਰਾਪਤ ਕਰ ਲਿਆ ਹੈ। ੦ ਕ੍ਰਤਸ੍ਨ ਕਰ੍ਮਕ੍ਰਤ - ਜਦ ਤੱਕ ਪਾਉਣਾ ਬਾਕੀ ਰਹਿੰਦਾ ਹੈ, ਤਦ ਤੱਕ ਕਰਨਾ ਬਾਕੀ ਰਹਿੰਦਾ ਹੈ ਭਾਵ ਇਹ ਕਿ ਜਦ ਤੱਕ ਕੁਝ ਨਾ ਕੁਝ ਪਾਉਣ ਦੀ ਇੱਛਾ ਰਹਿੰਦੀ ਹੈ, ਤਦ ਤੱਕ ਕਰਨ ਦਾ ਮੋਹ ਨਹੀਂ ਮਿਟਦਾ। ੦ ਨਾਸ਼ਵਾਨ ਕਰਮਾਂ ਤੋਂ ਮਿਲਣ ਵਾਲਾ ਫਲ ਵੀ ਨਾਸ਼ਵਾਨ ਹੁੰਦਾ ਹੈ। ਜਦ ਤੱਕ ਨਾਸ਼ਵਾਨ ਫਲ ਦੀ ਇੱਛਾ ਹੈ, ਤਦ ਤੱਕ ਕਰਮ ਕਰਨਾ ਸਮਾਪਤ ਨਹੀਂ ਹੁੰਦਾ। ੦ ਕਰਨਾ ਜਾਣਨਾ, ਤੇ ਪਾਉਣਾ ਬਾਕੀ ਨਾ ਰਹਿਣ ਤੋਂ ਉਹ ਕਰਮ ਯੋਗੀ ਅਸ਼ੁੱਭ ਸੰਸਾਰ ਬੰਧਨ ਤੋਂ ਮੁਕਤ ਹੋ ਜਾਂਦਾ ਹੈ। (4.16-32)

**ਵਿਆਖਿਆ :-** ਕ੍ਰਿਆ ਕਾਰਜ ਪ੍ਰਕ੍ਰਿਤੀ ਅੰਦਰ ਜਮਾਂਦਰੂ ਸਹਜਮਈ ਅਤੇ ਸੁਭਾਵਿਕ ਹੈ ਅਤੇ ਏਸੇ ਤਰ੍ਹਾਂ, ਕਿਰਿਆਹੀਨਤਾ ਆਤਮਾ ਲਈ ਹੈ। ਪਹਿਲੇ ਭਾਵ ਅਨੁਸਾਰ ਪ੍ਰਕ੍ਰਿਤੀ ਵਿੱਚ ਕਿਰਿਆ ਗਤੀਸ਼ੀਲ ਹੈ, ਆਤਮਾ ਵਿੱਚ ਗਤੀਹੀਣ ਹੈ। ਪ੍ਰਕ੍ਰਿਤੀ ਸਿਰਜੀ ਜਾ ਰਹੀ ਹੈ ਦੂਜਾ, ਜੀਵ ਰੂਪ ਹੈ। ਪਹਿਲੀ ਨਾਸ਼ ਹੋਣ ਵਾਲੀ ਹੈ ਦੂਜੀ ਨਾਸ਼ ਨਹੀਂ ਕੀਤੀ ਜਾ ਸਕਦੀ। ਅਗਿਆਨੀ ਲੋਕ ਦੋਵਾਂ ਵਿੱਚ ਅੰਤਰ ਨਹੀਂ ਕਰ ਸਕਦੇ। ਜਿਵੇਂ ਬਰਾਬਰ ਬਰਾਬਰ ਦੋ ਰੇਲ ਗੱਡੀਆਂ ਵਿੱਚ ਬੈਠੇ ਮੁਸਾਫਰ ਦੂਜੀ ਗੱਡੀ ਦੇ ਚੱਲਣ 'ਤੇ ਆਪਣੀ ਗੱਡੀ ਚੱਲ ਪੈਣ ਦਾ ਭੁਲੇਖਾ ਖਾ ਜਾਂਦੇ ਹਨ। ਏਥੇ ਕ੍ਰਿਆ ਨੂੰ ਗ਼ਲਤ ਸਮਝ ਲਿਆ ਜਾਂਦਾ ਹੈ ਕਿ ਇਹ ਕਿਰਿਆਹੀਣ ਹੈ। ਅਗਿਆਨਤਾ ਕਾਰਨ ਕਿਰਿਆ ਨੂੰ ਕਿਰਿਆ ਹੀਣ ਸਮਝਣ ਦਾ ਭੁਲੇਖਾ ਲੱਗਦਾ ਹੈ। ਏਸੇ ਤਰ੍ਹਾਂ, ਸਮੁੰਦਰ ਤਟ ਤੇ ਖੜ੍ਹਾ ਆਦਮੀ, ਸਮੁੰਦਰੀ ਜਹਾਜ਼ ਨੂੰ ਵੇਖ ਕੇ ਸਮਝਦਾ ਹੈ ਕਿ ਇਹ ਖੜ੍ਹਾ ਹੈ ਪਰ ਉਹ ਆ ਰਿਹਾ ਹੁੰਦਾ ਹੈ। ਏਥੇ ਅਕ੍ਰਿਆ ਨੂੰ ਕਿਰਿਆ ਸਮਝ ਲਿਆ ਜਾਂਦਾ ਹੈ। ਪ੍ਰਕ੍ਰਿਤੀ ਵਿੱਚ ਕਿਰਿਆ ਤੇ ਕਿਰਿਆਹੀਣਤਾ ਆਪਣੇ ਅਸਲੀ ਰੂਪ ਵਿੱਚ ਪੇਸ਼ ਨਹੀਂ ਹੁੰਦੇ। ਕਿਰਿਆ ਨੂੰ ਕ੍ਰਿਆਹੀਣ ਮੰਨ ਲਿਆ ਜਾਂਦਾ ਹੈ। ਕਿਰਿਆਹੀਣਤਾ ਨੂੰ ਕਿਰਿਆ। ਇਹ ਅਗਿਆਨਤਾ ਕਾਰਨ ਹੈ। ਏਸੇ ਤਰ੍ਹਾਂ ਅਗਿਆਨੀ ਆਪਣੇ ਆਪ ਨੂੰ ਸਰੀਰ ਰੂਪ ਵਿੱਚ ਸਮਝਦਾ ਹੈ, 'ਮੈਂ ਹੁਣ ਕੰਮ ਕਰਦਾ ਹਾਂ। ਮੈਂ ਹੁਣ ਆਰਾਮ ਕਰਦਾ ਹਾਂ।" ਇਹ ਤਾਂ ਆਤਮਾ ਉੱਪਰ ਪ੍ਰਕ੍ਰਿਤੀ ਕਾਰਜ ਕਰਦੀ ਹੈ। ਜੋ ਸਵੈ ਨਹੀਂ, ਉਸ ਨੂੰ ਸਵੈ ਸਮਝਣ ਦੀ ਗ਼ਲਤੀ ਕਰਨਾ ਹੀ ਹਉਮੈਵਾਦ ਅਥਵਾ ਨਿੱਜਵਾਦ ਹੈ। ਹਉਮੈਵਾਦੀ ਵਿਅਕਤੀ ਵਿੱਚ ਹੋਤ੍ਤਾ ਹੁੰਦੀ ਹੈ। ਉਹ ਆਪਣੇ ਫਰਜ਼ਾਂ ਦੀ ਪੂਰਤੀ ਕਰਨ ਵੱਲ ਉਚੇਚ ਧਿਆਨ ਨਹੀਂ ਦਿੰਦਾ। ਜਿਸ ਵਿਅਕਤੀ ਵਿੱਚ ਸਵੈ ਅਨੁਭਵ ਕਰਨ ਦੀ ਚੇਤਨਾ ਹੈ, ਉਸ ਵਿੱਚ ਹਉਮੈਂ ਨਹੀਂ ਹੁੰਦੀ। ਉਹ ਕਰਮ ਕਰਦਾ ਹੈ। ਜਦੋਂ ਉਸ ਦਾ ਸਰੀਰ ਕਾਰਜ ਕਰਦਾ ਹੈ ਤਾਂ ਸਵੈ ਉਸ ਦੀ ਗਵਾਹੀ ਭਰਦਾ ਹੈ। ਆਤਮਾ, ਕਰਮ ਵਿੱਚ ਜਕੜੀ ਨਹੀਂ ਜਾ ਸਕਦੀ। ਜੇ ਬਹੁਤ ਕੰਮ, ਘੱਟ ਕੰਮ ਜਾਂ ਫਰਜ਼ ਪੂਰਾ ਨਾ ਕਰਨ ਦੀ ਅਣਗਹਿਲੀ ਹੈ ਤਾਂ ਇਹ ਸਵੈ ਨਹੀਂ ਜਾਣਦਾ। ਇਸ ਉਚੇਰੀ ਸਥਿਤੀ ਕਿਰਿਆਹੀਣਤਾ ਵਿੱਚ ਕਿਰਿਆ ਅਧੀਨ ਪਹਿਚਾਣੀ ਜਾ ਸਕਦੀ ਹੈ। ਇਹ ਸਥਿਤੀ ਉਨ੍ਹਾਂ ਲੋਕਾਂ ਦੀ ਹੈ ਜੋ ਅੰਤਹਕਰਣ ਨੂੰ ਸਮਝ ਚੁੱਕੇ ਹਨ ਅਤੇ ਜਾਂ ਜਿਹੜੇ ਅੰਤਹਕਰਣ ਦੇ ਸਵੈ ਗਿਆਨ ਪ੍ਰਾਪਤੀ ਦੇ ਉਚਿੱਤ ਮਾਰਗ ਉੱਪਰ ਚੱਲਦੇ ਹਨ। ਕਾਰਜ ਪ੍ਰਣਾਲੀ, ਸਰੀਰ ਅੰਦਰ ਤੇ ਉਸ ਦੇ ਰਾਹੀਂ ਚੱਲਦੀ ਰਹਿੰਦੀ ਹੈ। ਮਨ ਅਤੇ ਇੰਦਰੀਆਂ ਕਰਮ ਦੀ ਰੂਪ ਰੇਖਾ ਉਲੀਕਦੀਆਂ ਹਨ। ਸਭ ਤੋਂ ਸਰਬੋਤਮ ਗਿਆਨ ਪ੍ਰਭੂ ਆਪ ਹੈ ਜਿਸ ਦਾ ਕੋਈ ਕਰਮ ਕਾਰਜ ਨਹੀਂ ਉਹ ਤਾਂ ਕਿਰਿਆਹੀਣ ਹੈ। ਕਿਰਿਆਹੀਣਤਾ ਵਿੱਚ ਕਿਰਿਆਸ਼ੀਲ ਗੁਣ ਭਰਨੇ ਆਪਣੇ ਆਪਣੇ ਫਰਜ਼ਾਂ ਦੀ ਪੂਰਤੀ ਕਰਨ ਨਾਲ ਸੰਭਵ ਹੈ। ਗਿਆਨ ਪ੍ਰਾਪਤ ਕਰਨ ਨਾਲ ਹੀ ਕਿਰਿਆਹੀਣਤਾ ਨੂੰ ਕਿਰਿਆਸ਼ੀਲ ਬਣਾਇਆ ਜਾ ਸਕਦਾ ਹੈ। ਗਿਆਨਵਾਨ ਵਿਅਕਤੀ ਹੀ ਫਰਜ਼ ਪੂਰਤੀ ਕਰਦਾ ਹੈ। ਇਹ ਆਦਮੀ ਦੀ ਅਗਿਆਨਤਾ ਹੈ ਕਿ ਉਹ ਇਹ ਸਮਝਦਾ ਹੈ ਕਿ ਕਰਮ ਕਰਨ ਵਾਲਾ ਕੇਵਲ ਉਹੀ ਹੈ ਪਰ ਜਦੋਂ ਆਪਣੇ ਹਉਮੈ ਅਤੇ ਸਾਧਨ ਨੂੰ ਇੱਕ ਪਾਸੇ ਰੱਖ ਦਿੰਦਾ ਹੈ ਉਹ ਅਨੁਭਵ ਕਰਦਾ ਹੈ ਕਿ ਜੋ ਕੁੱਝ ਉਹ ਕਰ ਰਿਹਾ ਹੈ, ਉਹ ਸਾਰੇ ਪ੍ਰਭੂ ਦੇ ਹੀ ਅਸਲ ਕੰਮ ਹਨ। ਉਹ ਆਪ ਕਿਰਿਆ ਵਿੱਚ ਕਿਰਿਆਹੀਣਤਾ ਵੇਖਦਾ ਹੈ। ਆਦਮੀ ਜੋ ਕੁੱਝ ਸੁਪਨੇ ਵਿੱਚ ਕਰਦਾ ਹੈ, ਉਸ ਦਾ ਜ਼ਿੰਮੇਵਾਰ ਨਹੀਂ ਹੈ, ਪਰ ਉਸ ਅਵਸਥਾ ਵਿੱਚ ਜੋ ਵਾਪਰਦਾ ਹੈ, ਉਹ ਵੀ ਪ੍ਰਭੂ ਕਾਰਜ ਹੈ। ਆਦਮੀ ਦੇ ਵਿਸ਼ੇਸ਼ ਵਸੀਲੇ ਅਥਵਾ ਉਪਰਾਲਿਆਂ ਦੇ ਹੁੰਦਿਆਂ ਜਾਂ ਨਾ ਹੁੰਦਿਆਂ, ਪ੍ਰਭੂ ਕਾਰਜ ਚੰਗੀ ਤਰ੍ਹਾਂ ਪੂਰੇ ਹੁੰਦੇ ਰਹਿੰਦੇ ਹਨ। ਜਿਸ ਨੇ ਇਹ ਅਸਲੀਅਤ ਨੂੰ ਸਮਝ ਲਿਆ ਹੈ ਕਿ ਉਹ ਆਦਮੀ ਦੀ ਕਿਰਿਆਹੀਣਤਾ ਵਿੱਚ ਪ੍ਰਭੂ ਦੀ ਕਿਰਿਆਸ਼ੀਲਤਾ ਦੇ ਦਰਸ਼ਨ ਕਰਦਾ ਹੈ। ਅੰਨ੍ਹੇ ਵਿਅਕਤੀ ਲਈ ਕਰਮ ਦੀ ਪ੍ਰਕ੍ਰਿਤੀ ਕੇਵਲ ਜਨਮ ਮਰਨ ਦਾ ਚੱਕਰ ਹੈ, ਪਰ ਉਹ ਕਰਮ ਜਿਸ ਵਿੱਚ ਹਉਮੈਂ ਨਹੀਂ, ਪ੍ਰਭੂ ਦੀ ਪ੍ਰਸਿੱਧੀ ਲਈ ਹੈ ਜਿਸ ਲਈ ਆਦਮੀ ਪਾਬੰਦ ਨਹੀਂ ਹੈ। ਇਹ ਵਿਅਕਤੀ ਨੂੰ ਉਸ ਦੇ ਪੂਰਵਲੇ ਕਰਮਾਂ ਤੋਂ ਮੁਕਤ ਕਰਦੀ ਹੈ। ਪ੍ਰਭੂ ਲਈ ਕੀਤੇ ਕਰਮ ਦੀ ਆਪਣੀ ਮਹੱਤਤਾ ਹੈ। ਫਰਜ਼ ਪੂਰਤੀ ਵਾਲੇ ਕੰਮਾਂ ਨੂੰ ਸੁਸਤੀ ਤੇ ਅਗਿਆਨਤਾ ਕਾਰਨ, ਨਾ ਕਰਨਾ ਬਹੁਤ ਹਾਨੀਕਾਰਕ ਹੈ। ਮਨ, ਸਮਾਜ ਤੇ ਇਕਾਂਤ ਵਿੱਚ ਦੋਵੇਂ ਹਾਲਤਾਂ ਵਿੱਚ ਸਭਿਆ ਬਣਨਾ ਚਾਹੁੰਦਾ ਹੈ ਜੇ ਕਰ ਮਨ ਆਪਣੀ ਸਥਿਤੀ ਸੰਤੁਲਤ ਰੱਖ ਸਕੇ ਤੇ ਸ਼ਾਂਤ ਬਣਾਈ ਰੱਖੇ, ਭਾਵੇਂ ਜੰਗ ਲੜ ਰਿਹਾ ਹੋਵੇ ਤਾਂ ਉਹ ਕ੍ਰਿਆ ਵਿੱਚ ਕ੍ਰਿਆਹੀਣਤਾ ਵੇਖ ਰਿਹਾ ਹੁੰਦਾ ਹੈ। ਭਾਵੇਂ ਕਿਸੇ ਦਾ ਸਰੀਰ ਦੁਨੀਆਂ ਦੇ ਝੰਜਟਾਂ ਤੋਂ ਵੱਖ ਹੋ ਜਾਵੇ ਤੇ ਆਪਣੇ ਆਪ ਨੂੰ ਕਿਸੇ ਪਹਾੜ ਦੀ ਖੱਡ ਵਿੱਚ ਰੱਖ ਲਵੇ, ਜੇ ਉਸ ਦਾ ਮਨ ਪ੍ਰਭੂ ਵੱਲ ਹੈ, ਪੱਕੇ ਤੌਰ 'ਤੇ ਈਮਾਨਦਾਰੀ ਨਾਲ, ਤਾਂ ਉਹ ਕ੍ਰਿਆਹੀਣਤਾ ਵਿੱਚ ਕ੍ਰਿਆ ਵੇਖ ਰਿਹਾ ਹੁੰਦਾ ਹੈ। ਸ਼੍ਰੀ ਕ੍ਰਿਸ਼ਨ ਅਤੇ ਅਰਜਨ ਕਰੂਕਸ਼ੇਤਰ ਯੁੱਧ ਵਿੱਚ ਹਨ। ਸ਼੍ਰੀ ਕ੍ਰਿਸ਼ਨ ਜੀ ਰਥਵਾਨ ਹਨ ਤੇ ਅਰਜਨ ਯੁੱਧ ਲੜਨ ਲਈ ਤਿਆਰ ਹੈ। ਯੁੱਧ ਲੜਨ ਤੋਂ ਪਹਿਲਾਂ ਅਰਜਨ ਦੇ ਮਨ ਵਿੱਚ ਯੁੱਧ ਕਰਨ, ਨਾ ਕਰਨ ਦੀ ਦੋਚਿੱਤੀ ਨੇ ਉਸ ਨੂੰ ਪਰੇਸ਼ਾਨ ਕਰ ਰੱਖਿਆ ਹੈ। ਉਹ ਸਾਹਮਣੇ ਖੜ੍ਹੇ ਅੰਗੀ ਸੰਗੀਆਂ ਤੇ ਵੱਡੇ ਵਡੇਰਿਆਂ ਨੂੰ ਵੇਖ ਹਥਿਆਰ ਸੁੱਟ ਦਿੰਦਾ ਹੈ। ਸ਼੍ਰੀ ਕ੍ਰਿਸ਼ਨ ਤੇ ਅਰਜਨ ਦੇ ਪਹਿਲੇ ਸਰੂਪ ਬਦਲ ਜਾਂਦੇ ਹਨ। ਸ਼੍ਰੀ ਕ੍ਰਿਸ਼ਨ ਕਿਰਿਆ ਵਿੱਚ ਨਿਸ਼ਕਿਰਿਆ ਹੈ, ਉਸ ਦਾ ਫਰਜ਼ ਤਾਂ ਰਥ ਚਲਾਉਣਾ ਹੀ ਹੈ। ਖੱਬੇ ਹੱਥ ਨਾਲ ਉਸ ਨੇ ਚਾਰ ਸਫ਼ੈਦ ਘੋੜਿਆਂ ਦੀਆਂ ਲਗਾਮਾਂ ਖਿੱਚ ਕੇ ਫੜ ਰੱਖੀਆਂ ਹਨ, ਜਦਕਿ ਸੱਜੇ ਹੱਥ ਦੀ ਉਂਗਲ ਖੜ੍ਹੀ ਕਰਕੇ ਉਹ ਅਰਜਨ ਨੂੰ ਗੀਤਾ ਫਿਲਾਸਫੀ ਦਾ ਗਿਆਨ ਸਮਝਾ ਰਹੇ ਹਨ। ਦੋਵੇਂ ਹੱਥ ਤਾਂ ਰੁੱਝੇ ਹੋਏ ਹਨ, ਪਰ ਉਨ੍ਹਾਂ ਦੇ ਚਿਹਰੇ ਦੀ ਚਮਤਕਾਰੀ ਆਭਾ ਇੱਕ ਹੋਰ ਸੁਨੇਹਾ ਦੇ ਰਹੀ ਹੈ। ਉਨ੍ਹਾਂ ਦਾ ਸ਼ਾਂਤ ਮਨ ਸੰਕੇਤ ਹੈ ਕਿ ਉਨ੍ਹਾਂ ਦੇ ਅੰਦਰ ਕਿੰਨੀ ਪਰਪੱਕਤਾ ਤੇ ਇਰਾਦੇ ਦੀ ਦ੍ਰਿੜਤਾ ਤੇ ਇਕਾਗਰਤਾ ਹੈ। ਕਰਮ ਪ੍ਰਕ੍ਰਿਤੀ ਨਾਲ ਸੰਬੰਧਤ ਹਨ। ਆਤਮ, ਸਰੀਰ ਰੂਪ ਵਿੱਚ ਹੈ ਸ਼੍ਰੀ ਕ੍ਰਿਸ਼ਨ ਹਮੇਸ਼ਾ ਨਿਸ਼ਕਿਰਿਆ ਸਥਾਪਿਤ ਕਰ ਚੁੱਕੇ ਹਨ। ਉਦੇਸ਼ ਵਿੱਚ ਸੰਤੁਲਨ ਹੈ, ਕਿਰਿਆ ਵਿੱਚ ਨਿਸ਼ਕਿਰਿਆ ਹੈ। ਇਹ ਈਸ਼ਵਰੀ ਜੋਸ਼ ਯੋਗੇਸ਼ਵਰ

ਰਾਹੀਂ ਵਿਅਕਤ ਹੁੰਦਾ ਹੈ। ਦੂਜੇ ਪਾਸੇ ਅਰਜਨ ਨੇ ਯੁੱਧ ਨਾ ਕਰਨ ਦਾ ਫੈਸਲਾ ਕੀਤਾ ਹੋਇਆ ਹੈ। ਉਹ ਨਿਸ਼ਕਿਰਿਆ ਅਵੱਸਥਾ ਵਿੱਚ ਹੈ। ਭਾਵੇਂ ਅਸਲੀਅਤ ਹੋਰ ਹੈ। ਉਸ ਦੇ ਅੰਦਰ ਇੱਕ ਹੋਰ ਯੁੱਧ ਹੋ ਰਿਹਾ ਹੈ। ਭਾਵਨਾਵਾਂ ਦੀ ਲੜਾਈ ਉਸ ਨੂੰ ਦੂੰਦ ਵਿੱਚ ਪਾ ਰਹੀ ਹੈ, ਕਦੇ ਉਹ ਡਰ ਕਾਰਨ ਆਪਣੇ ਦਿਲ ਨੂੰ ਤੋੜਦਾ ਜਾਪਦਾ ਹੈ, ਕਦੇ ਉਸ ਨੂੰ ਲੱਗਦਾ ਹੈ ਉਸ ਦਾ ਸਾਰਾ ਸਰੀਰ ਹੀ ਨਾਸ਼ ਹੋ ਜਾਵੇਗਾ। ਜਿਸ ਨੇ ਹੁਣੇ ਹੁਣੇ ਆਪਣੇ ਆਪਣੇ ਫਰਜ਼ ਪੂਰਤੀ ਦੇ ਕੰਮ ਨੂੰ ਨਾ ਕਰਨ ਦਾ ਫੈਸਲਾ ਲਿਆ ਹੈ, ਉਸ ਦਾ ਚਿਹਰਾ ਪ੍ਰਗਟ ਕਰਦਾ ਹੈ ਕਿ ਉਸ ਦੇ ਆਪਣੇ ਅੰਦਰ ਇੱਕ ਤੇਜ਼ ਤੂਫ਼ਾਨ ਚੱਲ ਰਿਹਾ ਹੈ। ਇਸ ਤਰ੍ਹਾਂ ਦੇ ਟੁੱਟੇ ਤੇ ਸੰਕਟ ਕਾਲੀਨ ਮਨ ਵਾਲੇ ਅਰਜਨ ਦੇ ਅੰਦਰ ਨਿਸ਼ਕਿਰਿਆ ਵਿੱਚ ਕਿਰਿਆ ਕਾਰਜ ਕਰਦੀ ਹੈ। ਇੱਕ ਯੋਗੀ ਨੂੰ ਸੰਸਾਰ ਵਿੱਚ ਤਾਂ ਹੋਣਾ ਚਾਹੀਦਾ ਹੈ, ਸੰਸਾਰ ਦਾ ਬਣ ਕੇ ਵਿਚਰਨਾ ਨਹੀਂ ਚਾਹੀਦਾ। ਉਹ ਆਪਣਾ ਮਸਤਕ ਅਨੰਦਮਈ ਇਕਾਂਤ ਸਥਿਤੀ ਵਿੱਚ ਰੱਖਦਾ ਹੈ, ਜਦ ਕਿ ਉਸ ਦੇ ਹੱਥ ਸਮਾਜ ਵਿੱਚ ਹੁੰਦੇ ਹਨ। ਭਾਵੇਂ ਉਹ ਕਾਰਜ ਕਰਦਾ ਰਹਿੰਦਾ ਹੈ ਪਰ ਉਹ ਆਪਣੇ ਅੰਤਹਕਰਣ ਵਿੱਚ ਰਾਹਤ ਅਨੁਭਵ ਕਰਦਾ ਹੈ। ਸ਼੍ਰੀ ਕ੍ਰਿਸ਼ਨ ਆਪਣੇ ਨਿੱਜੀ ਜੀਵਨ ਰਾਹੀਂ ਮਹਾਨ ਦਰਸ਼ਨ ਪੇਸ਼ ਕਰਦੇ ਹਨ ਉਹ ਹੈ ਕਿਰਿਆ ਤੇ ਨਿਸ਼ਕਿਰਿਆ ਦਾ। ਜਿਵੇਂ ਸਾਧਾਰਣ ਅੱਧੇ ਪੜ੍ਹੇ ਲਿਖੇ ਗ਼ਲਤੀ ਕਰਦੇ ਹਨ, ਉਹ ਵੀ ਅਰਜਨ ਵਾਂਗ ਆਪਣੇ ਰਸਤੇ ਤੋਂ ਭਟਕ ਜਾਂਦੇ ਹਨ। ਪਰ ਪ੍ਰਭੂ ਦੀ ਕ੍ਰਿਪਾਲਤਾ ਕਾਰਨ ਆਖਰ ਸਿੱਧੇ ਰਸਤੇ 'ਤੇ ਆ ਜਾਂਦੇ ਹਨ। ਸਵਾਮੀ ਵਿਵੇਕਾਨੰਦ ਦੇ ਅਨੁਸਾਰ "ਸ਼੍ਰੀ ਕ੍ਰਿਸ਼ਨ ਦੇ ਅੰਦਰ ਸ਼ਕਤੀ ਦਾ ਸੰਚਾਰ ਹੈ ਤੇ ਕ੍ਰਿਆ ਹੀ ਉਸ ਦਾ ਸੁਨੇਹਾ ਹੈ। ਆਪਣੇ ਅੰਤਹਕਰਣ ਤੋਂ ਉਹ ਆਤਮਾ ਵਿੱਚ ਸਥਾਪਿਤ ਹੈ, ਜੋ ਨਿਸ਼ਕਿਰਿਆ ਹੈ ਜਿਸ ਨੇ ਆਪਣਾ ਮਨ ਪ੍ਰਭੂ ਨਾਲ ਜੋੜ ਰੱਖਿਆ ਹੈ, ਉਸ ਨੂੰ ਆਪਣੇ ਫਰਜ਼ ਤਨ ਮਨ ਤੋਂ ਪੂਰੇ ਕਰਨੇ ਚਾਹੀਦੇ ਹਨ।" ਜਿਸ ਨੇ ਕ੍ਰਿਸ਼ਨ-ਦਰਸ਼ਨ ਦਾ ਭੇਦ ਪਾ ਲਿਆ ਹੈ, ਉਹ ਕਰਮਾਂ ਦੀ ਕੈਦ ਤੋਂ ਮੁਕਤ ਹੈ। ਉਹ ਸੁਭਾਵਿਕ ਤੌਰ ਤੇ ਚੇਤਨ ਬੁੱਧੀਮਾਨ ਵਿਅਕਤੀ ਹੋਵੇਗਾ।



**4.19 ਸ਼ਲੋਕ :**

*यस्य सर्वे सम्-आ-रम्भा:, काम-सम्-कल्प-वर्जिता: । ज्ञान-अग्नि-दग्ध-कर्माणम्, तम् आहु: पण्डितम् बुधा: ॥*

***ਯਸ੍ਯ ਸਰ੍ਵੇ ਸਮ੍ ਆਰੰਭਾਹ, ਕਾਮ ਸਮ੍ਕਲ੍ਪ ਵਰ੍ਜਿਤਤਾਹ।***

***ਗ੍ਯ੍ਾਨ ਅਗ੍ਨਿ ਦ੍ਹਤ ਕਰ੍ਮਾਣਮ੍ ਤਮ੍ ਆਹੁਹ ਪੰਡਿਮ੍ ਬੁੱਧਾਹ॥***

**੦ ਸ਼ਬਦ ਅਰਥ :-** ਯਸ੍ਯ : ਕਿਸਦਾ। ਸਰ੍ਵੇ : ਸਾਰੇ। ਸਮ੍ ਆਰੰਭਾਹ : ਹੱਥ ਵਿੱਚ ਲੈਣਾ, ਸਾਰੇ ਯਤਨ ਕਰਨੇ। ਕਾਮਸਮ੍ਕਲ੍ਪ ਵਜਿਰਤ੍ਤਾਹ : ਇੱਛਾਵਾਂ ਤੇ ਫਲ ਪ੍ਰਾਪਤੀ ਤੋਂ ਵਰਜਿਤ ਹੋਣਾ। ਗ੍ਯ੍ਾਨ ਅਗ੍ਨਿ ਦ੍ਹਤ੍ ਕਰ੍ਮਾਣਮ੍ : ਜਿਸ ਦੇ ਕੰਮਾਂ ਨੂੰ ਗਿਆਨ ਦੀ ਅੱਗ ਨੇ ਜਲਾ ਕੇ ਰੱਖ ਦਿੱਤਾ ਹੈ। ਤਮ੍ : ਉਸ ਦਾ। ਆਹੁਹ : ਪੁਕਾਰਿਆ। ਪੰਡਿਤਮ੍ : ਸੰਤ ਸੰਨਿਆਸੀ। ਬੁੱਧਾਹ : ਬੁੱਧੀਮਾਨ।

**੦ ਸ਼ਲੋਕਾਰਥ :-** ਜਿਸ ਦੇ ਸਾਰੇ ਦੇ ਸਾਰੇ ਕੰਮ (ਕਰਮ) ਕਾਮਨਾ ਅਤੇ ਸੰਕਲਪਾਂ ਤੋਂ ਰਹਿਤ ਹੁੰਦੇ ਹਨ ਅਤੇ ਜਿਸ ਦੇ ਪੂਰੇ ਦੇ ਪੂਰੇ ਕੰਮ, ਗਿਆਨ ਰੂਪੀ ਅਗਨੀ ਤੋਂ ਜਲ ਚੁੱਕੇ ਹਨ, ਉਸ ਨੂੰ ਬੁੱਧੀਮਾਨ ਪੰਡਤ ਕਹਿੰਦੇ ਹਨ।

**ਪਦ-ਅਰਥ-ਵਿਸਥਾਰ :-** ੦ ਯਸ੍ਯ ਸਰ੍ਵੇ ਸਮ੍ ਆਰੰਭਾਹ, ਕਾਮ ਸਮ੍ ਕਲ੍ਪ ਵਰ੍ਜਿਤਾਹ = ਵਿਸ਼ਿਆਂ ਦਾ ਵਾਰ ਵਾਰ ਚਿੰਤਨ ਹੋਣ ਨਾਲ ਉਨ੍ਹਾਂ ਦੀ ਵਾਰ ਵਾਰ ਯਾਦ ਆਉਣ ਨਾਲ ਉਨ੍ਹਾਂ ਵਿੱਚੋਂ ਇਹ ਵਿਸ਼ਾ ਚੰਗਾ ਹੈ। ਕੰਮ ਵਿੱਚ ਆਉਣ ਵਾਲਾ ਹੈ। ਸੁੱਖ ਦੇਣ ਵਾਲਾ ਹੈ। ਅਜਿਹੀ ਬੁੱਧੀ ਦਾ ਹੋਣਾ ਸੰਕਲਪ ਹੈ ਤੇ ਇਹ ਵਿਸ਼ੇ ਪਦਾਰਥ ਅਸਾਡੇ ਲਈ ਚੰਗੇ ਨਹੀਂ - ਅਜਿਹੀ ਬੁੱਧੀ ਦਾ ਹੋਣਾ 'ਵਿਕਲਪ' ਹੈ। ਅਜਿਹੇ ਸੰਕਲਪ ਤੇ ਵਿਕਲਪ ਬੁੱਧੀ ਵਿੱਚ ਦੋਵੇਂ ਹੁੰਦੇ ਰਹਿੰਦੇ ਹਨ। ਜਦੋਂ ਵਿਕਲਪ ਮਿਟ ਕੇ ਇੱਕ ਸੰਕਲਪ ਰਹਿ ਜਾਂਦਾ ਹੈ ਤਾਂ ਇਹ ਵਿਸ਼ੇ ਪਦਾਰਥ ਅਸਾਨੂੰ ਮਿਲਣੇ ਚਾਹੀਦੇ ਹਨ। ਇਹ ਅਸਾਡੇ ਹੋਣੇ ਚਾਹੀਦੇ ਹਨ। ਏਸੇ ਤਰ੍ਹਾਂ ਅੰਤ੍ਹਕਰਣ ਵਿੱਚ ਉਨ੍ਹਾਂ ਨੂੰ ਪ੍ਰਾਪਤ ਕਰਨ ਦੀ ਜੋ ਇੱਛਾ ਪੈਦਾ ਹੋ ਜਾਦੀ ਹੈ ਉਸ ਦਾ ਨਾਂ ਕਾਮ ਹੈ, ਦੂਜੇ ਸ਼ਬਦਾਂ ਵਿੱਚ ਕਾਮਨਾ ਹੈ। ੦ ਕਰਮਯੋਗੀ ਤੋਂ ਸਿੱਧ ਹੋਏ ਮਹਾਂਪੁਰਸ਼ਾਂ ਵਿੱਚ 'ਸੰਕਲਪ ਤੇ ਕਾਮਨਾ' ਦੋਵੇਂ ਹੀ ਨਹੀਂ ਰਹਿਣੇ ਚਾਹੀਦੇ। ਉਨ੍ਹਾਂ ਵਿੱਚ ਨਾ ਕਾਮਨਾਵਾਂ ਦਾ ਸੰਕਲਪ ਰਹਿੰਦਾ ਹੈ ਤੇ ਨਾ ਸੰਕਲਪਾਂ ਦਾ ਕਾਰਜ, ਕਾਮਨਾ ਹੀ ਰਹਿੰਦੀ ਹੈ। ਉਸ ਦੇ ਰਾਹੀਂ ਜੋ ਵੀ ਕਰਮ ਹੁੰਦੇ ਹਨ, ਉਹ ਸਾਰੇ ਸੰਕਲਪ ਤੇ ਕਾਮਨਾ ਤੋਂ ਰਹਿਤ ਹੁੰਦੇ ਹਨ। ੦ ਸੰਕਲਪ ਤੇ ਕਾਮਨਾ - ਇਹ ਦੋਵੇਂ ਕਰਮ ਦੇ ਬੀਜ ਹਨ। ਸੰਕਲਪਤ੍ ਕਾਮਨਾ ਨਾ ਰਹਿਣ ਨਾਲ, ਕਰਮ - ਅਕਰਮ ਹੋ ਜਾਂਦੇ ਹਨ। ਭਾਵ - ਕਰਮ ਬੰਨ੍ਹਣ ਵਾਲੇ ਨਹੀਂ ਹੁੰਦੇ। ਭਗਵਾਨ ਵੱਲੋਂ ਕਿਸੇ ਥਾਂ ਸੰਕਲਪਾਂ (6.04) ਕਿਸੇ ਥਾਂ ਕਾਮਨਾਵਾਂ ਦਾ (2.55) ਤੇ ਕਿਧਰੇ ਸੰਕਲਪ ਤੇ ਕਾਮਨਾਵਾਂ ਦੋਵਾਂ (6.24-6.25) ਦਾ ਤਿਆਗ ਦੱਸਿਆ ਗਿਆ ਹੈ। ੦ ਸੰਕਲਪਾਂ ਦੇ ਤਿਆਗ ਨੂੰ ਸਮਝਣ ਦੀ ਲੋੜ ਹੈ। ਸੰਕਲਪ ਹੀ ਕਾਮਨਾ ਦਾ ਕਾਰਨ ਹੈ। ਸਾਧਕ ਨੂੰ ਪੂਰੇ ਸੰਕਲਪਾਂ ਤੇ ਕਾਮਨਾਵਾਂ ਦਾ ਤਿਆਗ ਕਰਨਾ ਚਾਹੀਦਾ ਹੈ। ੦ ਮੋਟਰ ਦੀਆਂ ਚਾਰ ਅਵੱਸਥਾਵਾਂ ਹਨ। 1. ਮੋਟਰ ਜਦੋਂ ਗਰਾਜ਼ ਵਿੱਚ ਖੜ੍ਹੀ ਹੁੰਦੀ ਹੈ, ਨਾ ਇੰਜਨ ਨਾ ਪਹੀਏ ਚੱਲਦੇ ਹਨ। 2. ਮੋਟਰ ਚਾਲੂ ਕਰਨ ਨਾਲ ਇੰਜਨ ਤਾਂ ਚੱਲਦਾ ਹੈ ਪਰ ਪਹੀਏ ਨਹੀਂ ਚੱਲਦੇ। 3. ਮੋਟਰ ਨੂੰ ਉਥੋਂ ਚਲਾਉਣ ਨਾਲ ਵੀ ਇੰਜਨ ਚੱਲਦਾ ਹੈ ਤੇ ਪਹੀਏ ਵੀ ਚੱਲਦੇ ਹਨ। 4. ਜਦੋਂ ਢਲਾਣ ਆਉਂਦੀ ਹੈ, ਇੰਜਨ ਬੰਦ ਕਰ ਦਿੱਤਾ ਜਾਂਦਾ ਹੈ, ਪਹੀਏ ਚੱਲਦੇ ਰਹਿੰਦੇ ਹਨ। ਏਸੇ ਤਰ੍ਹਾਂ ਮਨੁੱਖ ਦੀਆਂ ਵੀ ਚਾਰ ਅਵੱਸਥਾਵਾਂ ਹਨ। 1. ਨਾ ਕਾਮਨਾ ਹੁੰਦੀ ਹੈ ਨਾ ਕਰਮ ਹੁੰਦਾ ਹੈ। 2. ਕਾਮਨਾ ਹੁੰਦੀ ਹੈ ਕਰਮ ਨਹੀਂ ਹੁੰਦਾ। 3. ਕਾਮਨਾ ਵੀ ਹੁੰਦੀ ਹੈ ਕਰਮ ਵੀ ਹੁੰਦਾ ਹੈ। 4. ਕਾਮਨਾ ਨਹੀਂ ਹੁੰਦੀ ਤੇ ਕਰਮ ਹੁੰਦਾ ਹੈ। ਮੋਟਰ ਦੀ ਚੌਥੀ ਅਵੱਸਥਾ ਉੱਤਮ ਹੈ। ਇੰਜਨ ਨਹੀਂ ਚੱਲਦਾ, ਪਹੀਏ ਚੱਲਦੇ ਰਹਿੰਦੇ ਹਨ। ਪੈਟਰੋਲ ਖਰਚ ਨਹੀਂ ਹੁੰਦਾ, ਅਤੇ ਰਸਤਾ ਵੀ ਕੱਟਿਆ ਜਾਂਦਾ ਹੈ। ਏਸੇ ਤਰ੍ਹਾਂ ਮਨੁੱਖ ਦੀ ਸਭ ਤੋਂ ਵਧੀਆ ਅਵੱਸਥਾ ਇਹ ਹੈ ਕਿ ਕਾਮਨਾ ਨਾ ਹੋਵੇ, ਕਰਮ ਤਾਂ ਹੁੰਦੇ ਰਹਿਣ। ੦ ਸਮ੍ਆਰੰਭਾਹ - ਪਦ ਦਾ ਭਾਵ ਇਹ ਹੈ ਕਿ ਕਰਮਯੋਗੀ ਤੋਂ ਸਿੱਧ ਮਹਾਂਪੁਰਸ਼ਾਂ ਦੇ ਰਾਹੀਂ ਹਰੇਕ ਕਰਮ ਸੁਧਾਰੂ ਰੂਪ ਤੋਂ ਤੱਤਪਰਤਾ ਹੁੰਦਾ ਹੈ। ਇੱਕ ਭਾਵ ਇਹ ਵੀ ਹੈ, ਉਸ ਦੇ ਕਰਮ ਸ਼ਾਸਤਰ ਅਨੁਸਾਰ ਹੁੰਦੇ ਹਨ, ਉਸ ਦੇ ਰਾਹੀਂ ਕਰਮ ਯੋਗ ਕਰਮ ਹੁੰਦੇ ਹਨ, ੦ ਸਰਵੇ ਪਦ ਦਾ ਅਰਥ ਹੈ - ਉਸ ਦੇ ਰਾਹੀਂ ਹੋਣ ਵਾਲੇ ਸਾਰੇ ਦੇ ਸਾਰੇ ਕਰਮ ਸੰਕਲਪ ਤੇ ਕਾਮਨਾ ਤੋਂ ਰਹਿਤ ਹੁੰਦੇ ਹਨ। ਸਾਰੇ ਨਿੱਤ ਕਾਰਜ ਸੰਕਲਪਾਂ ਤੇ ਕਾਮਨਾ ਤੋਂ ਰਹਿਤ ਹੁੰਦੇ ਹਨ। ੦ ਗ੍ਯ੍ਾਨ ਅੱਗਨਿ ਦ੍ਹ ਤ ਕਰ੍ਮਾਣਮ੍ - ਕਰ੍ਮਾਂ ਦਾ ਸੰਬੰਧ ਪਰ (ਸਰੀਰ-ਸੰਸਾਰ) ਦੇ ਨਾਲ ਹੈ। ਸਵੈ (ਆਪਣੇ ਆਪ) ਨਾਲ ਨਹੀਂ, ਕਿਉਂਕਿ ਕਰਮਾਂ ਦੇ ਆਰੰਭ ਤੇ ਅੰਤ ਹੁੰਦਾ ਹੈ ਪਰ ਸਰੂਪ ਸਦਾ ਜਿਵੇਂ ਦੀ ਜਿਵੇਂ ਰਹਿੰਦਾ ਹੈ। ਇਸ ਤੱਤਵ ਨੂੰ ਜਾਣ ਲੈਣਾ ਗਿਆਨ ਹੈ। ਇਸ ਗਿਆਨ ਰੂਪ ਨਾਲ ਅਗਨੀ ਤੋਂ ਸੰਪੂਰਣ ਕਰਮ ਭਸ਼ਮ ਹੋ ਜਾਂਦੇ ਹਨ। ਅਰਥਾਤ ਕਰਮਾਂ ਵਿੱਚ ਫਲ ਦੇਣ ਦੀ (ਬੰਨ੍ਹਣ ਦੀ) ਸ਼ਕਤੀ ਨਹੀਂ ਰਹਿੰਦੀ। (4.16 ਤੇ 32) ੦ ਅਸਲ ਵਿੱਚ ਸਰੀਰ ਤੇ ਕ੍ਰਿਆ - ਦੋਵੇਂ ਹੀ ਸੰਸਾਰ ਤੋਂ ਅਭਿੰਨ ਹਨ। ਪਰ ਮੂਲ ਰੂਪ ਵਿੱਚ ਗ਼ਲਤੀ ਨਾਲ ਇਨ੍ਹਾਂ ਦਾ ਸੰਬੰਧ ਮੰਨ ਲੈਂਦਾ ਹੈ। ੦ ਤਮ੍ ਆਹੁਹ ਪੰਡਿਤਮ੍ ਬੁਧਾਹ - ੦ ਸੰਸਾਰ ਵਿੱਚ (ਬਾਹਰ ਤੋਂ ਤਿਆਗ ਕਰਨ ਵਾਲੇ) ਤਿਆਗੀ ਪੁਰਸ਼ ਦੀ ਮਹਿਮਾ ਤਾਂ ਸਾਰੇ ਗਾਉਂਦੇ ਹਨ ਪਰ ਗ੍ਰਹਿਸਤ ਵਿੱਚ ਰਹਿਕੇ ਸਾਰੇ ਕਰਤੱਵ ਕਰਮ ਕਰਦੇ ਹੋਏ ਭੀ ਜਿਹੜਾ ਨਿਰਲਿਪਤ ਰਹਿੰਦਾ ਹੈ, ਉਸ (ਅੰਦਰ ਦਾ ਤਿਆਗ ਕਰਨ ਵਾਲੇ) ਨੂੰ ਸਮਝਣ ਵਾਲਾ ਕੋਈ ਬਿਰਲਾ ਹੀ ਹੁੰਦਾ ਹੈ। ਜਿਵੇਂ ਕੰਵਲ ਦਾ ਫੁੱਲ ਚਿੱਕੜ ਤੋਂ ਨਿਰਲੇਪ

ਰਹਿੰਦਾ ਹੈ। ਕਰਮ ਯੋਗੀ ਮਨੁੱਖੀ ਸਰੀਰ ਵਿੱਚ ਪੈਦਾ ਹੋ ਕੇ ਕਰਮ ਮਈ ਜਗਤ ਵਿੱਚ ਕਰਮ ਕਰਦੇ ਹੋਏ ਕਰਮਾਂ ਤੋਂ ਲਿਪਤ ਨਹੀਂ ਹੁੰਦਾ। ਇਹ ਸਾਧਾਰਣ ਬੁੱਧੀਮਾਨੀ ਦਾ ਕੰਮ ਨਹੀਂ। ੦ ਮੂੜ੍ਹ ਪੁਰਸ਼ ਦੀ ਨਿਵਿਰਤੀ ਦੀ ਪ੍ਰਵਿਰਤੀ ਨੂੰ ਉਤਪਨ ਕਰਨ ਵਾਲੀ ਹੁੰਦੀ ਹੈ ਤੇ ਗਿਆਨੀ ਪੁਰਸ਼ ਦੀ ਪ੍ਰਵਿਰਤੀ ਭੀ ਨਿਵਿਰਤੀ ਰੂਪ ਫਲ ਨੂੰ ਦੇਣ ਵਾਲੀ ਹੁੰਦੀ ਹੈ।

**ਵਿਆਖਿਆ :-** ਜਿਹੜੇ ਕਰਮ ਇਰਾਦੇ ਤੇ ਇੱਛਾਵਾਂ ਤੋਂ ਉਤੇਜਿਤ ਹੁੰਦੇ ਹਨ, ਉਨ੍ਹਾਂ ਵਿੱਚ ਸ਼ਕਤੀ ਹੁੰਦੀ ਹੈ ਕਿ ਉਹ ਕਾਰਜ ਕਰਤਾ ਨੂੰ ਬੰਨ੍ਹ ਦੇਣ। ਜੇ ਕਾਰਜਕਰਤਾ ਦੇ ਮਨ ਵਿੱਚ ਇਹ ਸੰਕਲਪ ਉਤਪੰਨ ਹੋ ਜਾਵੇ ਕਿ ਸਾਰੇ ਕੰਮ (ਕਰਮ) ਈਸ਼ਵਰ ਵਿੱਚੋਂ ਹੀ ਪੈਦਾ ਹੁੰਦੇ ਹਨ ਤਾਂ ਉਹ ਕਰਮ ਨਾਲ ਨਹੀਂ ਜੁੜਦਾ। ਉਸ ਵਿੱਚ ਨਾ ਕੋਈ ਜਗਿਆਸਾ, ਨਾ ਸਾਧਨ ਬਾਕੀ ਰਹਿੰਦਾ ਹੈ। ਜਿਵੇਂ ਅੱਗ ਨਾਲ ਜਲ ਚੁੱਕੀ ਰੱਸੀ ਦੀ ਜਲਣ ਪਿੱਛੋਂ ਸ਼ਕਲ ਭਾਵੇਂ ਪਹਿਲਾਂ ਵਰਗੀ ਲੱਗਦੀ ਹੈ, ਪਰ ਉਸ ਦੀ ਕਾਰਜ ਸ਼ਕਤੀ ਖ਼ਤਮ ਹੋ ਜਾਂਦੀ ਹੈ। ਜੋ ਕੁੱਝ ਹੁੰਦਾ ਹੈ। ਉਸ ਦੀ ਸਾਰੀ ਜ਼ਿੰਮੇਵਾਰੀ ਪ੍ਰਭੂ ਦੀ ਹੀ ਹੈ। ਉਸ ਨੂੰ ਰਿਸ਼ੀ ਮੁਨੀ ਸਰਬ ਬੁੱਧ ਦਾ ਭੰਡਾਰਾ ਕਹਿੰਦੇ ਹਨ, ਉਸ ਦੇ ਸਾਰੇ ਜੀਵ ਉਸ ਦੇ ਦਿੱਤੇ ਗਿਆਨ ਨਾਲ ਓਤਪੋਤ ਹੁੰਦੇ ਹਨ। ਸ੍ਰੀ ਰਾਮਾ ਕ੍ਰਿਸ਼ਨ ਦੇ ਸ਼ਬਦਾਂ ਵਿੱਚ 'ਇਹ ਬ੍ਰਹਿਮੰਡੀ ਮਾਂ ਇਸ ਸੰਸਾਰ ਵਿੱਚ ਹਰ ਵਸਤੂ ਨੂੰ ਚਲਾਉਣ ਵਾਲੀ ਅਸਲ ਪ੍ਰੇਰਕ ਸ਼ਕਤੀ ਹੈ। ਜੀਵ ਉਸ ਦੇ ਹੱਥ ਵਿੱਚ ਖਿਡੌਣਿਆਂ ਵਾਂਗ ਹਨ। ਅਗਿਆਨੀ ਲੋਕ ਤਾਂ ਸਮਝਦੇ ਹਨ ਕਿ ਉਹੋ ਹੀ ਕਾਰਜ ਕਰਤਾ ਹਨ।'



**4.20 ਸ਼ਲੋਕ :**

*त्यज्-त्वा कर्म-फल-आ-सङ्गम्, नित्य-तृप्त: निर्-आ-श्रय:।*
*कर्माणि अभि-प्र-वृत्-त: अपि, न एव किम्-चित् करोति स:॥*

***ਤ੍ਯਜ੍ਤ੍ਵਾ ਕਰ੍ਮਫਲ ਆਸੰਗਮ੍, ਨਿਤ੍ਯ ਤਰ੍ਪਤ੍ਹ ਨਿਰ੍ ਆਸ਼੍ਰ੍ਯਹ।***
***ਕਰ੍ਮਣਿ ਅਭਿ ਪਰ੍ਵਰ੍ਤ੍ਹ ਅਪਿ, ਨ ਏਵ ਕਿਮ੍ ਚਿਤ੍ ਕਰੋਤਿ ਸਹ॥***

**੦ ਸ਼ਬਦ ਅਰਥ :-** ਤ੍ਯਜ੍ਤਵਾ : ਜਿਸ ਨੂੰ ਛੱਡ ਦਿੱਤਾ ਹੋਵੇ। ਕਰ੍ਮ ਫਲ ਆਸੰਗਮ੍ : ਜਿਹੜੇ ਕ੍ਰਿਆ ਦੇ ਫਲ ਨਾਲ ਜੁੜੇ ਹੋਏ ਹਨ। ਨਿਤ੍ਯ ਤਰ੍ਪਤ੍ਹ : ਹਮੇਸ਼ਾ ਜੋ ਸੰਤੋਖੀ ਹਨ। ਨਿਰ੍ਆਸ਼੍ਰਹ : ਜਿਹੜੇ ਕਿਸੇ ਉੱਪਰ ਆਸ਼ਰਿਤ ਨਹੀਂ। ਕਰ੍ਮਣਿ : ਕਿਰਿਆ ਵਿੱਚ। ਅਭਿ ਪਰ੍ਵਰ੍ਤ੍ਹ : ਰੁਝੇ ਹੋਏ। ਅਪਿ : ਭੀ। ਨ : ਨਹੀਂ। ਏਵ : ਯਕੀਨਨ। ਕਿਮ੍ਚਿਤ੍ : ਕੋਈ ਵਸਤੂ। ਕਰੋਤਿ : ਕਰਨਾ। ਸਹ : ਉਹ।

**੦ ਸ਼ਲੋਕਾਰਥ :-** ਉਹ ਕਰਮਾਂ ਵਿੱਚ ਅਤੇ ਉਨ੍ਹਾਂ ਦੇ ਫਲਾਂ ਵਿੱਚ ਮੋਹ ਦਾ ਤਿਆਗ ਕਰਕੇ ਹਮੇਸ਼ਾ ਪਰਮਾਤਮਾ ਵਿੱਚ ਤ੍ਰਿਪਤ ਹੈ ਅਤੇ ਸੰਸਾਰ ਦੇ ਆਸਰੇ ਤੋਂ ਰਹਿਤ ਹੋ ਕੇ ਕਰਮ ਵਿੱਚ ਚੰਗੀ ਤਰ੍ਹਾਂ ਲੱਗਿਆ ਹੋਇਆ ਵੀ ਅਸਲ ਵਿੱਚ ਕੁੱਝ ਨਹੀਂ ਕਰਦਾ।

**ਪਦ-ਅਰਥ-ਵਿਸਥਾਰ :-** ੦ ਤ੍ਯਜ੍ਤਵਾ ਕਰ੍ਮਫਲ ਆਸੰਗਮ੍ = ਜਦੋਂ ਕਰਮ ਕਰਦੇ ਹੋਏ, ਕਰਤਾ ਦਾ ਇਹ ਭਾਵ ਰਹਿੰਦਾ ਹੈ ਕਿ ਸਰੀਰ ਆਦਿ ਕਰਮ ਸਾਮੱਗਰੀ ਮੇਰੀ ਹੈ। ਮੈਂ ਕਰਮ ਕਰਦਾ ਹਾਂ। ਕਰਮ ਮੇਰਾ ਹੈ, ਮੇਰੇ ਵਾਸਤੇ ਹੈ। ਇਸ ਦਾ ਫਲਾਣਾ ਫਲ ਮੈਨੂੰ ਮਿਲੇਗਾ, ਤਦ ਉਹ ਕਰਮ ਫਲ ਦਾ ਹੇਤੂ ਬਣ ਜਾਂਦਾ ਹੈ। ਕਰਮ ਯੋਗ ਨਾਲ ਸਿੱਧ ਮਹਾਂਪੁਰਸ਼ਾਂ ਨੂੰ ਪ੍ਰਾਕ੍ਰਤ ਪਦਾਰਥਾਂ ਨਾਲ ਸਰਬੱਥਾ ਸੰਬੰਧ ਤਿਆਗਣ ਦਾ ਅਨੁਭਵ ਹੁੰਦਾ ਹੈ। ਇਸ ਲਈ ਕਰਮ ਕਰਨ ਦੀ ਸਾਮੱਗਰੀ ਵਿੱਚ ਕਰਮਾਂ ਵਿੱਚ ਆਸਤਿਕਤਾ ਨਾ ਰਹਿਣ ਕਰਕੇ ਕਰਮ ਫਲ ਦਾ ਹੇਤੂ ਨਹੀਂ ਬਣਦਾ। ੦ ਫੌਜ ਜਿੱਤ ਦੀ ਇੱਛਾ ਨਾਲ ਯੁੱਧ ਕਰਦੀ ਹੈ। ਵਿਜੇ ਹੋਣਾ - ਸੈਨਾ ਦੀ ਵਿਜੇ ਨਹੀਂ ਮੰਨੀ ਜਾਂਦੀ, ਬਲਕਿ ਰਾਜ ਦੀ ਵਿਜੇ ਮੰਨੀ ਜਾਂਦੀ ਹੈ। ਰਾਜ ਹੀ ਫੌਜ ਨੂੰ ਹਰ ਕਿਸਮ ਦੀ ਸਹਾਇਤਾ ਦਿੰਦਾ ਹੈ। ਸੈਨਾ ਵੀ ਰਾਜ ਲਈ ਯੁੱਧ ਕਰਦੀ ਹੈ। ਏਸੇ ਤਰ੍ਹਾਂ ਸਰੀਰ ਇੰਦ੍ਰੀਆਂ, ਮਨ, ਬੁੱਧੀ ਆਦਿ ਕਰਮ ਸਾਮੱਗਰੀ ਦੇ ਨਾਲ ਸੰਬੰਧ ਜੋੜ ਲੈਣ ਨਾਲ ਹੀ ਜੀਵ ਉਨ੍ਹਾਂ ਦੇ ਰਾਹੀਂ ਕੀਤੇ ਗਏ ਕਰਮ ਫਲ ਦਾ ਭਾਗੀ ਹੁੰਦਾ ਹੈ। ੦ ਅਸਲ ਵਿੱਚ ਕਰਮ ਫਲ ਦੇ ਨਾਲ ਸਰੂਪ ਦਾ ਕੋਈ ਸੰਬੰਧ ਹੈ ਹੀ ਨਹੀਂ। ਸਰੂਪ ਤਾਂ ਚੇਤਨ ਅਵਿਨਾਸ਼ੀ ਤੇ ਨਿਰਵਿਕਾਰ ਹੈ। ਪਰ ਕਰਮ ਤੇ ਕਰਮ ਫਲ ਦੋਵੇਂ ਜੜ੍ਹ ਤੇ ਵਿਕਾਰੀ ਹਨ। ਸਦਾ ਸਰੂਪ ਦੇ ਨਾਲ ਨਾ ਕੋਈ ਰਹਿੰਦਾ ਹੈ, ਨਾ ਹੀ ਕੋਈ ਫਲ ਹੀ ਰਹਿੰਦਾ ਹੈ। ੦ ਨਿਰ੍ ਆਸ਼੍ਰ੍ਯਹ = ਦੇਸ਼ ਕਾਲ ਵਸਤੂ ਵਿਅਕਤੀ ਹਾਲਾਤ ਦਾ ਭੋਰਾ ਵੀ ਆਸਰਾ ਨਾ ਲੈਣਾ ਹੀ ਆਸ਼੍ਰ੍ਯਹ ਹੈ। ਕਿੰਨਾ ਵੱਡਾ ਰਾਜਾ ਮਹਾਰਾਜਾ ਅਮੀਰ ਵਿਅਕਤੀ ਹੋਵੇ, ਉਸ ਨੂੰ ਦੇਸ਼ ਕਾਲ ਆਦਿ ਦਾ ਆਸਰਾ ਲੈਣਾ ਪੈਂਦਾ ਹੈ। ਆਸਰਾ ਮਿਲੇ ਨਾ ਮਿਲੇ ਕਰਮਯੋਗੀ ਨੂੰ ਕੋਈ ਪ੍ਰਵਾਹ ਨਹੀਂ ਹੁੰਦੀ। ਉਹ ਨਿਰ ਆਸਰਾ ਹੁੰਦਾ ਹੈ। ੦ ਨਿਤ੍ਯ ਤਰ੍ਪਤ੍ਹ = ਜੀਵਾਤਮਾ ਪਰਮਾਤਮਾ ਦਾ ਸਨਾਤਮ ਅੰਸ਼ ਹੋਣ ਨਾਲ ਸਤ ਸਰੂਪ ਹੈ। ਅਸਤ ਦਾ ਕਦੇ ਅਭਾਵ ਨਹੀਂ ਹੁੰਦਾ। ਪਰ ਜਦੋਂ ਅਸਤ੍ ਨਾਲ ਆਪਣੇ ਸੰਬੰਧ ਜੋੜ ਲੈਂਦਾ ਹੈ ਤਾਂ ਉਸ ਨੂੰ ਆਪਣੇ ਅੰਦਰ ਕੋਈ ਨਾ ਕੋਈ ਘਾਟ ਦਾ ਅਨੁਭਵ ਹੁੰਦਾ ਹੈ। ਜਿਸ ਦੀ ਪੂਰਤੀ ਲਈ ਉਹ ਸੰਸਾਰਿਕ ਵਸਤਾਂ ਦੀ ਕਾਮਨਾ ਕਰਦਾ ਹੈ। ਇੱਛਿਤ ਵਸਤਾਂ ਮਿਲਣ ਕਾਰਨ ਉਸ ਨੂੰ ਇੱਕ ਤ੍ਰਿਪਤੀ ਮਿਲਦੀ ਹੈ, ਜਿਹੜੀ ਖਿਣ ਮਾਤਰ ਦੀ ਤ੍ਰਿਪਤੀ ਹੁੰਦੀ ਹੈ। ਹਰ ਵਸਤੂ ਅਭਾਵ ਵੱਲ ਵਧ ਰਹੀ ਹੈ। ਜੀਵ ਜਦੋਂ ਤੱਕ ਆਪਣਾ ਸੰਬੰਧ ਵਿਨਾਸ਼ਸ਼ੀਲ ਕ੍ਰਿਆਵਾਂ ਨਾਲ ਜੋੜਦਾ ਰਹਿੰਦਾ ਹੈ, ਉਹ ਉਨ੍ਹਾਂ ਉੱਪਰ ਆਸ਼ਰਿਤ ਰਹਿੰਦਾ ਹੈ। ਜਦ ਤੱਕ ਉਸ ਨੂੰ ਸਵੈਸਿੱਧ ਨਿਤ੍ਯ ਤ੍ਰਿਪਤੀ ਦਾ ਅਨੁਭਵ ਨਹੀਂ ਹੁੰਦਾ। ੦ ਕਰ੍ਮਣਿ ਅਭਿ ਪਰ੍ਵਰ੍ਤ੍ਤਹ ਅਪਿ ਨ ਏਵ ਕਿਮ੍ ਚਿਤ੍ ਕਰੋਤਿ ਸਹ - ਕਰਮ ਯੋਗੀ ਤੋਂ ਸਿੱਧ ਮਹਾਂਪੁਰਸ਼ ਦੇ ਰਾਹੀਂ ਹੋਣ ਵਾਲੇ ਸਾਰੇ ਕਰਮ ਇੱਛਾ ਤੋਂ ਬਿਨਾਂ ਹੁੰਦੇ ਹਨ। ਉਸ ਦੇ ਸਾਰੇ ਕਰਮ ਸੰਸਾਰ ਹਿੱਤ ਲਈ ਹੁੰਦੇ ਹਨ। ਜਿਸ ਦੀ ਕਰਮ ਫਲ ਨਾਲ ਆਸਤਿਕਤਾ ਹੁੰਦੀ ਹੈ, ਉਹ ਇਸ ਤਰ੍ਹਾਂ ਕਰਮ ਨਹੀਂ ਕਰਦੇ। ਫਲ ਚਿੰਤਨ ਕਰਨ ਨਾਲ ਉਨ੍ਹਾਂ ਦੀ ਸ਼ਕਤੀ ਬੇਅਰਥ ਜਾਂਦੀ ਹੈ। ਪੂਰੀ ਸ਼ਕਤੀ ਕਰਮ ਕਰਨ ਵਿੱਚ ਨਹੀਂ ਲੱਗਦੀ। ੦ ਅਪਿ - ਅਨੀਤੀ ਨਾਲ ਕਰਮ ਕਰਦਾ ਹੋਇਆ ਵੀ, ਉਹ ਅਸਲ ਵਿੱਚ ਕੋਈ ਕਰਮ ਨਹੀਂ ਕਰਦਾ। ਸਾਰੇ ਕਰਮ ਅਕਰਮ ਹੋ ਜਾਂਦੇ ਹਨ।

**ਵਿਆਖਿਆ :-** ਅਕਰਮ ਜੋ ਹੈ, ਬਾਹਰੀ ਵਸਤੂਆਂ ਤੇ ਮਾਮਲਿਆਂ ਨਾਲ ਨਹੀਂ ਪਰਖਿਆ ਜਾਂਦਾ। ਇਹ ਤਾਂ ਸੱਚੇ ਅਰਥਾਂ ਵਿੱਚ ਮਨੋਸਥਿਤੀ ਹੈ, ਜਿਸ ਨਾਲ ਕਰਮ, ਅਕਰਮ ਦਾ ਪਤਾ ਲੱਗਦਾ ਹੈ। ਜਿਵੇਂ ਡਾਕੀਆ ਖ਼ੁਸ਼ੀ ਗ਼ਮੀ ਦਾ ਖ਼ਤ ਵੰਡ ਕੇ ਜਾਂਦਾ ਹੈ, ਉਸ ਦਾ ਪ੍ਰਭਾਵ ਵੰਡਣ ਵਾਲੇ ਡਾਕੀਏ ਉੱਪਰ ਨਹੀਂ ਪੈਂਦਾ, ਖ਼ਤ ਪ੍ਰਾਪਤ ਕਰਨ ਵਾਲੇ ਉੱਪਰ ਪੈਂਦਾ ਹੈ। ਸਿਆਣਾ ਆਦਮੀ ਕੇਵਲ ਕੰਮ ਕਰਦਾ ਹੈ, ਉਸ ਤੋਂ ਪੈਦਾ ਹੋਏ ਪ੍ਰਭਾਵ ਵੱਲ ਨਹੀਂ ਜਾਂਦਾ। ਫਲ ਦੇਣਾ ਜਾਂ ਨਾ ਦੇਣਾ ਪ੍ਰਭੂ ਕਾਰਜ ਹੈ। ਪ੍ਰਭੂ ਸੰਤੁਸ਼ਟੀ ਦਾ ਦਾਤਾ ਹੈ। ਉਸ ਦੀਆਂ ਕੋਈ ਇੱਛਾਵਾਂ ਨਹੀਂ ਹਨ। ਉਹ ਕਿਸੇ ਵਿਅਕਤੀ ਉੱਪਰ ਨਿਰਭਰ ਨਹੀਂ ਹੈ। ਉਹ ਆਦਮੀ ਜਿਸ ਨੇ ਆਪਣੇ ਮਨ ਨੂੰ ਇਸ ਚੌਖਟੇ ਵਿੱਚ ਜੜ੍ਹ ਲਿਆ ਹੈ, ਉਹ ਗਿਆਨ ਪ੍ਰਾਪਤ ਕਰ ਲੈਂਦਾ ਹੈ। ਅਧਿਆਤਮ ਮਰਯਾਦਾ ਅਤਿ ਜ਼ਰੂਰੀ ਹੈ ਤਾਂ ਹੀ ਸਵੈ ਬੋਧ ਪ੍ਰਾਪਤ ਹੋਵੇਗਾ।



**4.21 ਸ਼ਲੋਕ :**

*निर्-आशी: यत-चित्त-आत्मा, त्यज्-त-सर्व-परि-ग्रह: । शरीरम् केवलम् कर्म, कुर्वन् न आप्-नोति किल्बिषम् ॥*

***ਨਿਰ੍ਆਸ਼ੀਹ ਯਤ ਚਿੱਤ ਆਤ੍ਮਾ, ਤ੍ਯਜ੍ ਤਸਰ੍ਵ ਪਰਿ ਗ੍ਰਹਹ।***

***ਸ਼ਰੀਰਮ੍ ਕੇਵਲਮ੍ ਕਰ੍ਮ, ਕੁਵਰ੍ਨ੍ ਨ ਆਪ੍ ਨੋਤਿ ਕਿਲ੍ਬਿਸ਼ਮ੍॥***

**੦ ਸ਼ਬਦ ਅਰਥ :-** ਨਿਰ੍ਆਸ਼ੀਹ : ਉਮੀਦ, ਆਸ਼ਾ ਤੋਂ ਬਿਨਾਂ। ਯਤਚਿੱਤ ਆਤ੍ਮਾ : ਜੋ ਵਿਅਕਤੀ ਸਵੈ ਨਿਯੰਤਰਣ ਵਿੱਚ ਅਤੇ ਮਨ ਦੇ ਨਾਲ ਹੈ। ਤ੍ਯਜ੍ਤ ਸਰ੍ਵ ਪਰਿਗ੍ਰਹ : ਆਪਣੇ ਕੋਲ ਜੋ ਕੁੱਝ ਵੀ ਹੈ, ਉਸ ਦਾ ਤਿਆਗ ਕਰਨਾ। ਸਰੀਰਮ੍ : ਸਰੀਰ। ਕੇਵਲਮ੍ : ਕੇਵਲ ਸਿਰਫ਼। ਕਰ੍ਮ : ਕੰਮ। ਕੁਵਰ੍ਨ੍ : ਕਰਨਾ। ਨ : ਨਹੀਂ। ਆਪ੍ਨੋਤਿ : ਪ੍ਰਾਪਤ ਨਹੀਂ ਕਰਦੇ ਹਨ। ਕਿਲ੍ਬਿਸ਼ਮ੍ : ਪਾਪ ਪ੍ਰਕ੍ਰਿਆ।

**੦ ਸ਼ਲੋਕਾਰਥ :-** ਜੋ ਵਿਅਕਤੀ ਆਸ਼ਾ ਰਹਿਤ ਹੈ, ਜਿਸ ਨੇ ਆਪਣੇ ਅੰਤਹਕਰਣ ਅਤੇ ਸਰੀਰ ਨੂੰ ਕਾਬੂ ਕਰ ਲਿਆ ਹੈ ਅਤੇ ਜਿਸ ਨੇ ਸਮੁੱਚੇ ਭੋਗ ਦੀ ਸਾਮੱਗਰੀ ਦਾ ਤਿਆਗ ਕਰ ਦਿੱਤਾ ਹੈ, ਅਜਿਹਾ ਵਿਅਕਤੀ, ਕੇਵਲ ਸਰੀਰ ਸੰਬੰਧੀ ਕਰਮ ਕਰਦਾ ਹੋਇਆ ਪਾਪਾਂ ਨੂੰ ਪ੍ਰਾਪਤ ਨਹੀਂ ਹੁੰਦਾ।

**ਪਦ-ਅਰਥ-ਵਿਸਥਾਰ :-** ੦ ਯਤਚਿੱਤਾਤ੍ਮਾ – ਸੰਸਾਰ ਵਿੱਚ ਆਸ਼ਾ ਤੇ ਇੱਛਾ ਰਹਿਣ ਦੇ ਕਾਰਨ ਹੀ ਸਰੀਰ ਇੰਦ੍ਰੀਆਂ ਮਨ ਆਦਿ ਵੱਸ ਵਿੱਚ ਨਹੀਂ ਹੁੰਦੇ। ਕਰਮਯੋਗੀ ਵਿੱਚ ਆਸ਼ਾ ਜਾਂ ਚਿੰਤਾ ਨਹੀਂ ਹੁੰਦੀ। ਸਭ ਕੁੱਝ ਵੱਸ ਵਿੱਚ ਹੋਣ ਕਾਰਨ, ਉਸ ਦੀ ਕੋਈ ਕ੍ਰਿਆ ਵੀ ਬੇਅਰਥ ਨਹੀਂ ਜਾਂਦੀ। ੦ ਤ੍ਯਜ੍ ਤਸਰਵ੍ ਪਰਿਗ੍ਰਹ – ਕਰਮ ਯੋਗੀਜੋ ਸੰਨਿਆਸੀ ਹੈ, ਤਾਂ ਉਹ ਭੋਗ ਸਮੱਗਰੀ ਦਾ ਤਿਆਗ ਕਰਦਾ ਹੈ। ਜੇ ਗ੍ਰਿਹਸਤੀ ਹੈ ਤਾਂ ਉਹ ਭੋਗ ਬੁੱਧੀ ਨਾਲ ਆਪਣੇ ਸੁੱਖ ਲਈ ਕਿਸੇ ਵੀ ਸਾਮੱਗਰੀ ਨੂੰ ਵਰਤਦਾ ਹੈ। ਭੋਗ ਬੁੱਧੀ ਨਾਲ ਸੰਗ੍ਰਹਿ ਦਾ ਤਿਆਗ ਕਰਨਾ ਤਾਂ ਸਾਧਕ ਮਾਤਰ ਦੇ ਲਈ ਜ਼ਰੂਰੀ ਹੈ। ੦ ਨਿਰ੍ਆਸ਼ੀਹ = ਕਰਮਾਂ ਵਿੱਚ ਆਸ਼ਾ ਕਾਮਨਾ ਇੱਛਾ ਵਾਸ਼ਨਾ ਆਦਿ ਨਹੀਂ ਰਹਿੰਦੇ। ਉਹ ਬਾਹਰ ਤੋਂ ਵੀ ਭੋਗ ਸਾਮੱਗਰੀ ਦਾ ਤਿਆਗ ਕਰਦਾ ਹੈ ਅਤੇ ਅੰਦਰੋਂ ਵੀ ਭੋਗ ਸਾਮੱਗਰੀ ਦੀ ਇੱਛਾ ਦਾ ਤਿਆਗ ਕਰਦਾ ਹੈ। ਆਸ਼ਾ ਜਾਂ ਇੱਛਾ ਦਾ ਪੂਰੀ ਤਰ੍ਹਾਂ ਤਿਆਗ ਨਾ ਹੋਣ 'ਤੇ ਵੀ ਉਸ ਦਾ ਉਦੇਸ਼ ਇਨ੍ਹਾਂ ਦੇ ਤਿਆਗ ਦਾ ਹੀ ਰਹਿੰਦਾ ਹੈ। ੦ ਸ਼ਰੀਰਮ੍ ਕੇਵਲਮ੍ ਕਰ੍ਮ ਕੁਵਰ੍ਨ੍ – ਸਰੀਰ ਸੰਬੰਧੀ ਕਰਮ ਦੇ ਦੋ ਅਰਥ ਹਨ। 1. ਸਰੀਰ ਰਾਹੀਂ ਹੋਣ ਵਾਲੇ। 2. ਸਰੀਰ ਦੇ ਨਿਰਬਾਹ ਲਈ ਕੀਤੇ ਜਾਣ ਵਾਲੇ ਕਰਮ। ਸਰੀਰ ਰਾਹੀਂ ਹੋਣ ਵਾਲੇ ਕਰਮਾਂ ਦੀ ਗੱਲ, 5.11 ਸ਼ਲੋਕ ਵਿੱਚ ਕੀਤੀ ਗਈ ਹੈ ਜਿਸ ਦਾ ਨਿਚੋੜ ਇਹ ਹੈ ਕਿ ਸਾਰੇ ਕਰਮ ਕੇਵਲ ਸਰੀਰ ਇੰਦ੍ਰੀਆਂ ਮਨ ਬੁੱਧੀ ਦੇ ਰਾਹੀਂ ਹੀ ਹੋ ਰਹੇ ਹਨ। ੦ ਸਰੀਰ ਦੇ ਨਿਰਵਾਹ ਲਈ ਖਾਣਾ ਪੀਣਾ ਟੱਟੀ ਪਿਸ਼ਾਬ ਕਰਨਾ ਹੀ ਠੀਕ ਹੈ, ਜੋ ਸਰੀਰਕ ਨਿਰਵਾਹ ਦੇ ਕੰਮ ਹਨ। ਕਰਮਯੋਗੀ ਉੰਨੇ ਹੀ ਕਰਮ ਕਰਦਾ ਹੈ, ਜਿੰਨੇ ਕੁ ਸਰੀਰ ਨਿਰਵਾਹ ਲਈ ਉਚਿੱਤ ਹਨ। ੦ ਨ ਆਪ੍ਨੋਤਿ ਕਿਲ੍ਬਿਸ਼ਮ੍ – ਜਿਹੜੇ ਕਰਮ ਕਰਨ ਜਾਂ ਨਾ ਕਰਨ ਨਾਲ ਆਪਣਾ ਛਿਣ ਮਾਤਰ ਵੀ ਸੰਬੰਧ ਰੱਖਦਾ ਹੈ, ਉਹ ਪਾਪ ਨੂੰ – ਅਥਵਾ ਜਨਮ ਮਰਨ ਬੰਨਣ ਨੂੰ ਪ੍ਰਾਪਤ ਹੁੰਦਾ ਹੈ। ਪਰ ਆਸ਼ਾ ਰਹਿਤ ਯੋਗੀ ਕਰਮ ਕਰਨ ਅਥਵਾ ਨਾ ਕਰਨ ਨਾਲ ਆਪਣਾ ਕੋਈ ਵੀ ਸੰਬੰਧ ਨਹੀਂ ਰੱਖਦਾ। ਇਸ ਲਈ ਉਹ ਪਾਪ ਨੂੰ ਪ੍ਰਾਪਤ ਨਹੀਂ ਕਰਦਾ। ਉਸ ਦੇ ਸਾਰੇ ਕਰਮ ਅਕਰਮ ਹੋ ਜਾਂਦੇ ਹਨ। ਆਲਸ ਪ੍ਰਮਾਦ ਵੀ ਭੋਗ ਹੈ। ਕਰਮਯੋਗੀ ਇਨ੍ਹਾਂ ਦਾ ਵੀ ਤਿਆਗ ਕਰਦਾ ਹੈ। ੦ ਕਿਲ੍ਬਿਸ਼ਮ ਨ ਆਪ੍ਨੋਤਿ – ਕਹਿਣ ਦੀ ਲੋੜ ਨਹੀਂ ਉਹ ਤਾਂ ਯਤ ਚਿੱਤਾ-ਤਮਾ ਹੈ – ਉਸ ਦੇ ਸਰੀਰ ਇੰਦ੍ਰੀਆਂ ਵਿੱਚ ਆਲਸ ਪ੍ਰਮਾਦ ਨਹੀਂ ਆ ਸਕਦੇ। ਕਰਮ ਯੋਗੀ ਵਿੱਚ ਕਾਮਨਾ ਮਮਤਾ ਹੁੰਦੀ ਹੀ ਨਹੀਂ। ਇਸ ਲਈ ਪਾਪ ਨਹੀਂ ਲੱਗਦਾ। ਨਾ ਉਸ ਨੂੰ ਕੋਈ ਦੋਸ਼ ਲੱਗਦਾ ਹੈ, ਮਹਾਂਪੁਰਸ਼ਾਂ ਵਿੱਚ ਕਰਮ ਅਭਾਵ ਹੁੰਦਾ ਹੈ। ੦ ਜਦ ਤੱਕ ਭੋਗ ਬੁੱਧੀ ਹੈ, ਕਰਮਾਂ ਤੇ ਪਦਾਰਥਾਂ ਵਿੱਚ ਇੱਛਾ ਹੈ, ਤਦ ਤੱਕ ਕਰਮ ਕਰਨ ਤੇ ਨਾ ਕਰਨ ਨਾਲ ਪਾਪ ਲੱਗਦਾ ਹੀ ਹੈ। ਏਸੇ ਲਈ ਏਥੇ ਕਰਮ ਯੋਗੀ ਕਿਉਂਕਿ ਨਿਰਲੇਪ ਹੈ, ਕਾਮਨਾ ਰਹਿਤ ਹੈ, ਉਸ ਨੂੰ ਪਾਪ ਨਹੀਂ ਲੱਗਦਾ। ੦ ਕਰਮ ਯੋਗੀ – ਕਰਮ ਯੋਗੀ ਹੀ ਹੈ – ਭਾਵੇਂ ਉਹ ਗ੍ਰਹਿਸਤ ਵਿੱਚ ਹੈ ਜਾਂ ਸੰਨਿਆਸ ਆਸ਼ਰਮ ਵਿੱਚ ਹੈ।

**ਵਿਆਖਿਆ :-** ਪ੍ਰਭੂਤਵ ਚੇਤਨ ਵਿਅਕਤੀ ਆਪਣੇ ਕੰਮਾਂ ਤੋਂ ਚੰਗੇ ਭੈੜੇ ਫਲਾਂ ਦੀ ਆਸ ਨਹੀਂ ਕਰਦਾ। ਉਸ ਦਾ ਮਨ ਦੀ ਸ਼ਕਤੀ ਤੇ ਬੁੱਧੀ ਉੱਪਰ ਪੂਰਾ ਪੂਰਾ ਕੰਟਰੌਲ ਹੁੰਦਾ ਹੈ। ਉਸ ਨੂੰ ਇਹ ਇਲਮ ਹੁੰਦਾ ਹੈ ਕਿ ਉਹ ਖੁਦ ਆਪ ਪਰਮ ਪ੍ਰਭੂ ਦਾ ਭਾਗ ਹੈ। ਜੋ ਕੁਝ ਉਹ ਕਰਦਾ ਹੈ, ਪ੍ਰਭੂ ਦੀ ਮਰਜ਼ੀ ਹੈ। ਉਸ ਦੀ ਬੁੱਧੀ ਮਨ,ਚੇਤਨਾ, ਹੱਥ ਪੈਰ ਪ੍ਰਭੂ ਦੀ ਇੱਛਾ ਅਨੁਸਾਰ ਹੀ ਕਾਰਜ ਕਰਦੇ ਹਨ। ਉਸ ਨੂੰ ਆਪਣੇ ਸਰੀਰ ਨੂੰ ਜਿਉਂਦਾ ਰੱਖਣ ਦੀ ਵੀ ਚਿੰਤਾ ਨਹੀਂ ਹੁੰਦੀ। ਕਿਉਂਕਿ ਉਸ ਦਾ ਪਾਲਣ ਹਾਰ ਉਸ ਦਾ ਪਰਮ ਪਦ ਪ੍ਰਭੂ ਹੈ। ਕਰਮ, ਜਿਨ੍ਹਾਂ ਦੇ ਕਰਨ ਨਾਲ ਵਿਅਕਤੀ ਦੀ ਨੈਤਿਕਤਾ, ਸਦਾਚਾਰਕ ਗੁੰਣ ਅਤੇ ਅਧਿਆਤਮਕ ਵਿਕਾਸ ਘਟਦਾ ਹੋਵੇ, ਉਹਨਾਂ ਕਰਮਾਂ ਨੂੰ ਹੀ ਪਾਪ ਕਿਹਾ ਜਾਂਦਾ ਹੈ। ਪਾਪ ਇੱਛਾਵਾਂ ਤੋਂ ਉਤਪਨ ਹੁੰਦੇ ਹਨ। ਯੋਗੀ ਉਹ ਹੈ, ਜਿਸ ਨੇ ਇੱਛਾਵਾਂ ਘਟਾ ਕੇ ਕੰਟਰੋਲ ਕਰ ਲਿਆ ਹੈ, ਉਹ ਪਾਪ ਹੀ ਨਹੀਂ ਕਰਦਾ। ਕਿਉਂਕਿ ਉਸ ਦੀਆਂ ਇੱਛਾਵਾਂ ਬਹੁਤ ਹੀ ਘੱਟ ਹਨ। ਜਾਂ ਬਿਲਕੁਲ ਨਹੀਂ। ਇਸ ਲਈ ਉਸ ਦਾ ਤਨ ਮਨ (ਅੰਤਹਕਰਣ) ਪਵਿੱਤਰ ਰਹਿੰਦਾ ਹੈ। ਯੋਗੀ ਦੀਆਂ ਸਰੀਰਕ ਇੱਛਾਵਾਂ ਬਹੁਤ ਹੀ ਸੀਮਤ ਹੁੰਦੀਆਂ ਹਨ। ਨਾ ਉਹ ਤੋਹਫ਼ੇ, ਚੰਗੇ ਪਦਾਰਥ, ਕੀਮਤੀ ਖਾਣ ਪਾਣ ਦੀ ਅਭਿਲਾਸ਼ਾ ਕਰਦਾ ਹੈ ਅਤੇ ਨਾ ਹੀ ਕਿਸੇ ਦਾ ਅਹਿਸਾਸਨ ਮੰਨਦਾ ਹੈ। ਉਸ ਕੋਲ ਆਪਣੀ ਕੋਈ ਮਲਕੀਅਤ ਨਹੀਂ ਹੁੰਦੀ। ਉਸ ਦੇ ਸਰੀਰ ਦੀਆਂ ਗਤੀਵਿਧੀਆਂ ਆਪਣੇ ਆਪ ਸੰਪਨ ਹੁੰਦੀਆਂ ਰਹਿੰਦੀਆਂ ਹਨ। ਅਜਿਹਾ ਯੋਗੀ ਹੀ ਆਤਮ ਸਰੂਪ ਆਤਮ ਗਿਆਨੀ ਹੁੰਦਾ ਹੈ।



**4.22 ਸ਼ਲੋਕ :**

*यदृच्छा-लाभ-सं-तुष्ट:, द्वन्द्व-अति-इत: वि-मत्सर: । सम: सिद्धौ अ-सिद्धौ च, कृ-त्वा अपि न नि-बध्-यते ॥*

***ਯਦ੍ ਚ੍ਛਾ ਲਾਭ ਸੰਤੁਸ਼੍ਟਹ, ਦੁਵੰਦੁਅਤਿ ਇਤਹਵਿਮਤ੍ਸਰਹ।***

***ਸਮਹ ਸਿੱਧੌਂ ਅਸਿਧੌਂ ਚ, ਕ੍ਰਤ੍ਵਾ ਅਪਿ ਨ ਨਿਬਧ੍ਯਤੇ॥***

**੦ ਸ਼ਬਦ ਅਰਥ :-** ਯਦ੍ਚੱਛਾ ਲਾਭ ਸੰਤੁਸ਼੍ਟਹ : ਉਸ ਉੱਪਰ ਸੰਤੋਖ ਕਰਨਾ ਜੋ ਯਤਨ ਕਰਨ ਤੋਂ ਬਿਨਾਂ ਹੀ ਪ੍ਰਾਪਤ ਹੁੰਦਾ ਹੈ। ਦੁਵੰਦੁਅਤਿ : ਦ੍ਵੰਦ ਦੀ ਸਥਿਤੀ ਤੋਂ ਮੁਕਤ। ਇਤਹਵਿਮ ਤ੍ਸਰਹ : ਨਫ਼ਰਤ ਤੋਂ ਪਰੇ। ਸਮਸਿਧੌਂ : ਸਫਲਤਾ ਵਿੱਚ ਪਰਪੱਕ। ਅਸਿਧੌਂ : ਅਸਫਲ। ਚ : ਭੀ, ਅਤੇ। ਕ੍ਰਤਵਾ : ਕਰਨਾ। ਅਪਿ : ਭੀ। ਨ : ਨਹੀਂ। ਨਿਬਧ੍ਯਤੇ : ਪਾਬੰਦ ਹੈ, ਪ੍ਰਭਾਵਿਤ ਹੈ।

**੦ ਸ਼ਲੋਕਾਰਥ :-** ਬਿਨਾਂ ਮੰਗੇ ਆਪਣੇ ਆਪ ਪ੍ਰਾਪਤ ਹੋਏ ਪਦਾਰਥਾਂ ਵਿੱਚ ਸੰਤੁਸ਼ਟ ਰਹਿਣ ਵਾਲਾ। ਦ੍ਵੰਦਾਤਮਕ ਸਥਿਤੀ ਤੋਂ ਪਰੇ, ਈਰਖਾ ਤੋਂ ਰਹਿਤ, ਅਥਵਾ ਸਿੱਧੀ ਅਤੇ ਅਸਿੱਧੀ ਵਿੱਚ ਸਾਮਾਨ ਰਹਿਣ ਵਾਲਾ ਵਿਅਕਤੀ ਕਰਮ ਕਰਦਾ ਹੋਇਆ ਵੀ ਉਨ੍ਹਾਂ ਨਾਲ ਪਾਬੰਦ ਨਹੀਂ ਹੁੰਦਾ ਅਥਵਾ ਉਨ੍ਹਾਂ ਤੋਂ ਪ੍ਰਭਾਵਿਤ ਨਹੀਂ ਹੁੰਦਾ।

**ਪਦ-ਅਰਥ-ਵਿਸਥਾਰ :-** ਯਦ੍ਚ੍ਛਾ ਲਾਭ ਸੰਤੁਸ਼ਟਹ – ਆਪਣੇ ਆਪ ਹੀ ਹੋਣ ਵਾਲੇ ਲਾਭ ਤੋਂ ਸੰਤੁਸ਼ਟ ਰਹਿਣ ਵਾਲਾ। ੦ ਖੁਸ਼ੀ

ਗ਼ਮੀ ਤੋਂ ਪਰੇ ਰਹਿਣ ਵਾਲਾ, ਈਰਖਾ ਤੋਂ ਰਹਿਤ। ਸ਼ਾਸਤਰ ਮੱਤ ਅਨੁਸਾਰ ਅੰਨ ਵਸਤਰ ਆਦਿ ਦਾ ਜੋ ਲਾਭ ਹੈ, ਉਹ ਯਦ੍ਚ੍ਛਾ ਲਾਭ ਹੈ। ਜੋ ਉਸੇ ਨਾਲ ਸੰਤੁਸ਼ਟ ਹੈ। ਉਸ ਨੂੰ ਹੋਰ ਵਧੇਰੇ ਦੀ ਇੱਛਾ ਨਹੀਂ। ਕਰਮਯੋਗੀ ਸ਼ਾਸਤਰ ਵਿਧੀ ਅਨੁਸਾਰ ਕੰਮ ਕਰਦਾ ਹੈ। ਜੋ ਕਰਮ ਫਲ ਦੀ ਪ੍ਰਾਪਤੀ ਅਨੁਕੂਲਤਾ, ਪ੍ਰਤਿਕੂਲਤਾ, ਲਾਭ ਹਾਨੀ, ਮਾਨ ਅਪਮਾਨ ਦੇ ਰੂਪ ਵਿੱਚ ਮਿਲਦੀ ਹੈ, ਉਸ ਨਾਲ ਉਹ ਸੰਤੁਸ਼ਟ ਹੁੰਦਾ ਹੈ। ਪਰਿਣਾਮ ਭਾਵੇਂ ਘਾਟੇ ਵਾਲਾ ਜਾਂ ਵਾਧੇ ਵਾਲਾ ਹੋਵੇ, ਉਸ ਉੱਪਰ ਕੋਈ ਪ੍ਰਭਾਵ ਨਹੀਂ ਪੈਂਦਾ। ਲਾਭ ਦੇ ਅਰਥ ਹਨ ਜੋ ਕੁੱਝ ਵੀ ਪ੍ਰਾਪਤ ਹੋਵੇ, ਉਹ ਕਰਮ ਯੋਗੀ ਦਾ ਲਾਭ ਹੈ। ੦ ਵਿਮਤ੍ਸਰਹ : ਉਸ ਦੇ ਮਨ ਵਿੱਚ ਕਿਸੇ ਪ੍ਰਾਣੀ ਲਈ ਭੋਰਾ ਵੀ ਈਰਖਾ ਨਹੀਂ ਹੁੰਦੀ। ਕਰਮਯੋਗੀ ਇਸ ਵਿਸ਼ੇ ਵਿੱਚ ਚੇਤਨ ਰਹਿੰਦਾ ਹੈ। ਉਸ ਦੇ ਸਾਰੇ ਕਾਰਜ ਲੋਕ ਹੇਤੂ ਹੁੰਦੇ ਹਨ। ੦ ਈਰਖਾ ਦੋਸ਼ ਬਹੁਤ ਸੂਖਮ ਹੈ। ਮਿੱਤਰ ਹੁੰਦੇ ਹੋਏ ਨੇੜੇ ਨੇੜੇ ਦੁਕਾਨਦਾਰਾਂ ਵਿੱਚ ਈਰਖਾ ਰਹਿਣੀ ਸੁਭਾਵਿਕ ਹੈ। ਈਰਖਾ – ਉਸ ਵੇਲੇ ਪੈਦਾ ਹੁੰਦੀ ਹੈ, ਜਦੋਂ ਆਪਣੇ ਹਿੱਤ ਉੱਪਰ ਦੂਜਾ ਚੋਟ ਮਾਰਦਾ ਹੈ। ੦ ਦਵੰਦ ਅਤਿਹਇਤਹ ਸਰਹ – ਕਰਮ ਯੋਗੀ ਮਾਨ ਅਪਮਾਨ, ਲਾਭ ਹਾਨੀ, ਅਨੁਕੂਲ ਪ੍ਰਤਿਕੂਲ ਤੋਂ ਨਿਰਲੇਪ ਰਹਿੰਦਾ ਹੈ। ਉਸ ਦੇ ਮਨ ਵਿੱਚ ਕੋਈ ਵਿਕਾਰ ਨਹੀਂ ਰਹਿੰਦੇ, ਜਿਵੇਂ ਖ਼ੁਸ਼ੀ ਗ਼ਮੀ ਆਦਿ। ਦਵੰਦ ਦੋਚਿਤੀ – ਕੀ ਠੀਕ ਹੈ, ਕੀ ਗ਼ਲਤ ਹੈ। ਕਰਮ ਯੋਗੀ ਸਾਰੇ ਦਵੰਦਾਂ ਤੋਂ ਉੱਪਰ ਹੈ। ੦ ਸਮਹ ਸਿਧੌਂ ਆਸਿਧੌ ਚ – ਕਿਸੇ ਵੀ ਕਰਤੱਵ ਕਰਮ ਦਾ ਨਿਰਵਿਘਨ ਪੂਰਾ ਹੋ ਜਾਣਾ ਸਿੱਧੀ ਹੈ। ਕਿਸੇ ਰੁਕਾਵਟ ਕਾਰਨ ਜਦ ਕਰਤੱਵ ਕਰਮ ਪੂਰਾ ਨਹੀਂ ਹੁੰਦਾ ਤਾਂ ਅਸਿੱਧੀ ਹੈ। ਜਾਂ ਕਰਮ ਫਲ ਦੀ ਪਾਪਤੀ ਸਿੱਧੀ ਹੈ। ਅਪ੍ਰਾਪਤੀ ਅਸਿੱਧੀ ਹੈ। ਸਿੱਧੀ ਅਸਿੱਧੀ ਤੋਂ ਉਪਜੇ ਖ਼ੁਸ਼ੀ ਗ਼ਮੀ, ਅਨੁਕੂਲਤਾ ਪ੍ਰਤਿਕੂਲਤਾ ਤੋਂ ਨਿਰਲੇਪ ਰਹਿਣਾ, ਕਰਮ ਯੋਗੀ ਲਈ ਜ਼ਰੂਰੀ ਹੈ। ਮੇਰਾ ਕੁੱਝ ਨਹੀਂ, ਮੈਂ ਆਪਣੇ ਲਈ ਕੁੱਝ ਨਹੀਂ ਕਰਨਾ, ਮੈਨੂੰ ਕੁੱਝ ਵੀ ਨਹੀਂ ਚਾਹੀਦਾ – ਇਹ ਤਿੰਨ ਗੱਲਾਂ ਦਾ ਪੂਰੀ ਤਰ੍ਹਾਂ ਗਿਆਨ ਹੋ ਜਾਵੇ ਤਾਂ ਸਿੱਧੀ ਅਸਿੱਧੀ ਵਿੱਚ ਸਮਭਾਵ ਰਿਹਾ ਜਾ ਸਕਦਾ ਹੈ। ੦ ਕ੍ਰਤ੍ਵਾ ਅਪਿ ਨਨਿ-ਬਧ੍ਯਤੇ – ਏਥੇ ਕ੍ਰਤ੍ਵਾ ਅਪਿ ਦਾ ਅਰਥ ਹੈ ਕਿ ਕਰਮ ਯੋਗੀ ਕਰਮ ਕਰਦੇ ਹੋਏ ਵੀ ਨਹੀਂ ਬੰਨ੍ਹਿਆ ਜਾਂਦਾ। ਉਹ ਤਾਂ ਨਿਰਲੇਪ ਰਹਿੰਦਾ ਹੈ। ਉਸ ਦਾ ਸੰਬੰਧ ਤਾਂ ਨਿਤ੍ਯ ਨਿਰੰਤਰ ਰਹਿਣ ਵਾਲੇ ਸਰੂਪ ਨਾਲ ਹੈ। ਪ੍ਰਤਿਛਣ ਪਰਿਵਰਤਨ ਸ਼ੀਲ ਪ੍ਰਕ੍ਰਿਤੀ ਨਾਲ ਨਹੀਂ। ਉਹ ਸਮ ਦ੍ਰਿਸ਼ਟੀ ਵਾਲਾ ਹੁੰਦਾ ਹੈ।

**ਵਿਆਖਿਆ :-** ਪ੍ਰਭੂਚੇਤਨਾ ਤੋਂ ਪ੍ਰੇਰਨਾ ਲੈ ਕੇ ਜੀਵ ਅਜਿਹੀ ਅਵੱਸਥਾ ਪ੍ਰਾਪਤ ਕਰ ਲੈਂਦਾ ਹੈ ਕਿ ਉਸ ਨੂੰ ਨਾ ਆਪਣੇ ਸਰੀਰ ਦੇ ਚਲਾਉਣ ਦੀ, ਨਾ ਲਾਭ ਨਾ ਹਾਨੀ ਦੀ, ਕੋਈ ਚਿੰਤਾ ਹੁੰਦੀ ਹੈ। ਨਾ ਉਹ ਕਿਸੇ ਤੋਂ ਮੰਗਦਾ ਹੈ, ਨਾ ਕਿਸੇ ਨੂੰ ਕੁੱਝ ਦਿੰਦਾ ਹੈ। ਈਮਾਨਦਾਰੀ ਨਾਲ ਪ੍ਰਾਪਤ ਕੀਤੀ ਵਸਤੂ ਤੋਂ ਉਹ ਸੰਤੁਸ਼ਟ ਰਹਿੰਦਾ ਹੈ। ਉਹ ਦੂਹਰੀ ਜ਼ਿੰਦਗੀ ਨਹੀਂ ਜਿਉਂਦਾ। ਪਰ ਜਿਸ ਵਿਅਕਤੀ ਅੰਦਰ ਹਉਮੈਂ ਹੁੰਦੀ ਹੈ, ਉਹ ਕਰਮ ਨਾਲ ਬੱਝਾ ਹੁੰਦਾ ਹੈ। ਉਸ ਦੀਆਂ ਇੱਛਾਵਾਂ ਪ੍ਰਬਲ ਹੁੰਦੀਆਂ ਹਨ ਤੇ ਸਰੀਰਕ ਲੋੜਾਂ ਵੀ ਵਧੇਰੇ ਹੁੰਦੀਆਂ ਹਨ। ਇਹ ਸਭ ਕੁਝ ਉਸ ਦੀ ਅਗਿਆਨਤਾ ਤੋਂ ਪੈਦਾ ਹੁੰਦਾ ਹੈ। ਉਹ ਦੂਜਿਆਂ ਦੀ ਉੱਨਤੀ ਉੱਪਰ ਨਫ਼ਰਤ ਕਰਨ ਲੱਗਦਾ ਹੈ। ਦੋਵਾਂ ਵਿਅਕਤੀ ਦੇ ਇਸ ਅੰਤਰ ਨੂੰ ਸਮਝਣਾ ਜ਼ਰੂਰੀ ਹੈ। ਇੰਜ ਕਿਉਂ ਹੈ ? ਇਸ ਦਾ ਉੱਤਰ ਸੰਸਾਰੀ ਤੇ ਪ੍ਰਭੂ ਚੇਤਨਾ ਨਾਲ ਜੁੜੇ ਵਿਅਕਤੀ ਦੇ ਅੰਤਰ ਨੂੰ ਸਮਝਣ ਵਿੱਚ ਹੈ।



**4.23 ਸ਼ਲੋਕ :**

*तग-सङ्गस्य मुच्-तस्य, ज्ञान-अव-स्थित-चेतस:। यज्ञाय आ-चरत:, कर्म समग्रम् प्र-वि-लीयते॥*

***ਗਤ ਸੰਗਸ੍ਯ ਮੁਚ੍ ਤਸ੍ਯੇ, ਗ੍ਯ੍ਾਨ ਅਵਸ੍ਥਿਤ ਚੇਤਸਹ।***
***ਯਗ੍ਯ੍ਾਯ ਆਚਰਤਹ ਕਰ੍ਮ, ਸਮਗ੍ਰਮ੍ ਪ੍ਰਵਿ ਲੀਯਤੇ॥***

**੦ ਸ਼ਬਦ ਅਰਥ :-** ਗਤ ਸੰਗਸ੍ਯ : ਜੋ ਮੋਹ ਪਿਆਰ ਦੇ ਸੰਬੰਧਾਂ ਤੋਂ ਬਚਦਾ ਹੋਵੇ। ਮੁਚ੍ ਤਸ੍ਯੇ : ਮੁਕਤ ਹੋਏ ਦਾ। ਗ੍ਯ੍ਾਨ ਅਵਸ੍ਥਿਤ ਚੇਤਸਹ : ਜਿਸ ਦਾ ਮਨ ਗਿਆਨ ਬੁੱਧੀ ਨਾਲ ਜੁੜਿਆ ਹੋਵੇ। ਯਗ੍ਯ੍ਾਯ : ਕੁਰਬਾਨੀ। ਆਚਰਤਹ : ਕਾਰਜ ਕਰਨਾ। ਕਰ੍ਮ : ਕਾਰਜ। ਸਮਗ੍ਰਮ੍ : ਸਮੁੱਚਾ, ਸਾਰਾ। ਪ੍ਰਵਿਲੀਯਤੇ : ਘੁਲ ਮਿਲ ਜਾਣਾ।

**੦ ਸ਼ਲੋਕਾਰਥ :-** ਜਿਹੜਾ ਮੋਹ ਬੰਧਨ ਤੋਂ ਨਿਰਲੇਪ ਹੋ ਗਿਆ ਹੈ, ਜਿਸ ਦਾ ਚਿੱਤ ਨਿਰੰਤਰ ਗਿਆਨ ਵਿੱਚ ਹੀ ਮਗਨ ਰਹਿੰਦਾ ਹੈ। ਅਜਿਹੇ ਕੇਵਲ ਯਗ ਦੇ ਲਈ ਹੀ ਕਰਮ ਕਰਨ ਵਾਲੇ ਵਿਅਕਤੀ ਦੇ ਸਮੁੱਚੇ ਕਾਰਜ ਪੂਰਣਤ ਵਿਲੀਨ ਹੋ ਜਾਂਦੇ ਹਨ।

**ਪਦ-ਅਰਥ-ਵਿਸਥਾਰ :-** ਗਤ ਸੰਗਸ੍ਯ = ਕ੍ਰਿਆਿਵਾਂ, ਪਦਾਰਥਾਂ, ਘਟਨਾਵਾਂ, ਹਾਲਾਤਾਂ, ਵਿਅਕਤੀਆਂ ਦਾ ਜੋ ਸੰਗ ਹੈ ਤੇ ਉਨ੍ਹਾਂ ਨਾਲ ਜੋ ਹਿਰਦੇ ਤੋਂ ਲਗਾਓ ਹੈ, ਅਸਲ ਵਿੱਚ ਉਹੋ ਹੀ ਬੰਨ੍ਹਣ ਵਾਲਾ ਹੈ, ਭਾਵ ਜਨਮ ਮਰਨ ਦੇਣ ਵਾਲਾ ਹੈ। ਸਵਾਰਥ ਭਾਵ ਨੂੰ ਛੱਡ ਕੇ ਕੇਵਲ ਲੋਕਾਂ ਦੇ ਹਿੱਤ ਲਈ ਲੋਕ ਸੰਗ੍ਰਹਿ ਅਰਥ ਕਰਮ ਕਰਦੇ ਰਹਿਣ ਵਿੱਚ ਕਰਮਕ ਯੋਗੀ ਕ੍ਰਿਆਵਾਂ ਪਦਾਰਥਾਂ ਆਦਿ ਤੋਂ ਅਸੰਗ ਹੋ ਜਾਂਦਾ ਹੈ। ਉਸ ਦੀ ਇੱਛਾ ਪੂਰੀ ਤਰ੍ਹਾਂ ਮਿਟ ਜਾਂਦੀ ਹੈ। ੦ ਅਸਲ ਵਿੱਚ ਸਰੂਪ ਤੋਂ ਅਸੰਗ ਹੀ ਹੈ। (4.03 ਤੇ 4.15) ਅਸੰਗ ਹੁੰਦੇ ਹੋਏ ਵੀ ਉਹ ਸਰੀਰ ਇੰਦ੍ਰੀਆਂ ਮਨ ਬੁੱਧੀ ਪਦਾਰਥ ਹਾਲਾਤ ਵਿਅਕਤੀ ਆਦਿ ਤੋਂ ਸੰਬੰਧ ਮੰਨ ਕੇ ਸੁੱਖ ਦੀ ਇੱਛਾ ਕਰਦਾ ਹੈ। ਜਿਵੇਂ ਮੈਂ ਚਾਹਾਂ, ਉਸੇ ਤਰ੍ਹਾਂ ਹੋਵੇ। ਜਦੋਂ ਤੱਕ ਅਜਿਹਾ ਭਾਵ ਰਹਿੰਦਾ ਹੈ ਜਾਂ ਜੋ ਹੋਣਾ ਹੈ, ਹੋਵੇਗਾ। ਮਨੁੱਖ ਆਪਣੀ ਮਨਚਾਹੀ ਕਰ ਕੇ ਬਿਨਾ ਕਾਰਨ ਹੀ ਬੰਧਨ ਵਿੱਚ ਫਸਦਾ ਹੈ। ੦ ਕਰਮ ਯੋਗੀ ਪ੍ਰਾਪਤ ਹੋਈਆਂ ਵਸਤਾਂ ਨੂੰ ਸੰਸਾਰ ਦੇ ਭਲੇ ਲਈ ਵਰਤਦਾ ਹੈ। ਉਸ ਦੇ ਅਹਮ੍ ਅੰਦਰ ਭਾਵ ਅੰਤਹਕਰਣ ਵਿੱਚ ਮੈਂ ਮਾਨਵ-ਸੇਵਕ ਹਾਂ, ਦਾ ਭਾਵ ਸੁਦ੍ਰਿੜ ਹੋ ਜਾਂਦਾ ਹੈ। 'ਸੇਵਾ ਯੋਗ ਵਸਤੂ ਉਸ (ਪ੍ਰਮਾਤਮਾ) ਦੀ ਸੀ, ਉਸੇ ਨੂੰ ਭੇਟ ਕਰ ਦਿੱਤੀ ਹੈ।' ਕਰਮਯੋਗੀ ਇਹੋ ਸੋਚਦਾ ਹੈ। ਪ੍ਰਭੂ ਵੱਲੋਂ ਦਿੱਤੀ ਵਸਤੂ ਉੱਪਰ ਸਾਡਾ ਕੋਈ ਹੱਕ ਨਹੀਂ ਹੈ। ਇੰਜ ਕਰਕੇ ਜੋ ਪ੍ਰਸੰਨਤਾ ਹੁੰਦੀ ਹੈ। ਕਰਮ ਯੋਗੀ ਉਸ ਪ੍ਰਸੰਨਤਾ ਦਾ ਭੋਗ ਨਹੀਂ ਕਰਦਾ। ੦ ਯਗ੍ਯ੍ਾਯ ਆਚਰਤਹ ਕਰ੍ਮ ਸਮਗ੍ਰਮ੍ ਪ੍ਰਵਿ ਲੀਯਤੇ – ਕਰਮ ਵਿੱਚ ਅਕਰਮ ਦੇਖਣ ਦਾ ਇੱਕ ਪ੍ਰਕਾਰ ਹੈ, ਯੱਗਾਰਥ ਕਰਮ ਅਰਥਾਤ ਯਗ ਦੇ ਲਈ ਕਰਮ ਕਰਨਾ। ੦ ਯਗ ਕੀ ਹੈ ? ਨਿਰਸਵਾਰਥ ਹੋ ਕੇ ਦੂਜਿਆਂ ਦੇ ਹਿੱਤ ਲਈ ਕਰਮ ਕਰਨਾ ਯਗ ਹੈ। ਜੋ ਯਗ ਲਈ ਸੰਪੂਰਨ ਕਰਮ ਕਰਦਾ ਹੈ। ਉਹ ਕਰਮ ਬੰਧਨ ਤੋਂ ਮੁਕਤ ਹੋ ਜਾਂਦਾ ਹੈ। ੦ ਪ੍ਰਕ੍ਰਿਤੀ ਦਾ ਕਾਰਜ ਹੈ, ਕ੍ਰਿਆ ਅਤੇ ਪਦਾਰਥ ਦੋਵਾਂ ਕ੍ਰਿਆਵਾਂ ਦਾ ਅੰਤ ਹੁੰਦਾ ਹੈ, ਪਦਾਰਥਾਂ ਦਾ ਵੀ ਅੰਤ ਹੁੰਦਾ ਹੈ। ਕ੍ਰਿਆ ਆਰੰਭ ਹੋਣ ਤੋਂ ਪਹਿਲਾਂ ਤੇ ਪਿੱਛੋਂ ਹੀ ਨਹੀਂ ਰਹੇਗੀ। ਏਸੇ ਤਰ੍ਹਾਂ ਪਦਾਰਥ ਉਤਪਨ ਹੋਣ ਤੋਂ ਪਹਿਲਾਂ ਵੀ ਨਹੀਂ ਸੀ, ਪਿੱਛੋਂ ਵੀ ਨਹੀਂ ਰਹੇਗਾ। ਇਹ ਸਿਧਾਂਤ ਹੈ, ਜੋ ਵਸਤੂ ਆਦਿ ਤੇ ਅੰਤ ਵਿੱਚ ਵੀ ਨਹੀਂ ਰਹਿੰਦੀ, ਉਹ ਮੱਧ ਵਿਚਕਾਰਲੇ ਸਮੇਂ ਵੀ ਸਥਾਈ ਨਹੀਂ ਹੋ ਸਕਦੀ। ਪਰ ਚੇਤਨ ਸਰੂਪ ਦਾ ਨਾ ਆਦਿ ਹੈ ਨਾ ਅੰਤ ਹੈ। ਉਹ ਸਦਾ ਕਿਰਿਆ ਸਰੂਪ ਤੋਂ ਜਿਉਂ ਦਾ ਤਿਉਂ ਰਹਿੰਦਾ ਹੈ। ਉਹ ਚੇਤਨ ਤੱਤਵ ਕਿਰਿਆ ਤੇ ਪਦਾਰਥ ਦੋਵਾਂ ਦਾ ਪ੍ਰਕਾਸ਼ਕ ਹੈ। ਇਸ ਤਰ੍ਹਾਂ ਕਿਰਿਆ ਦੇ ਪਦਾਰਥ ਦੇ ਨਾਲ ਭੋਰਾ ਵੀ ਸੰਬੰਧ ਨਹੀਂ। ੦ ਕਰਮਯੋਗ ਵਿੱਚ ਮਮਤਾ (ਮੇਰਾਪਨ) ਦਾ ਅਤੇ ਗਿਆਨਯੋਗ ਵਿੱਚ ਅਹੰਤਾ (ਮੈਂ ਪਨ) ਦਾ ਤਿਆਗ ਮੁੱਖ ਹੈ। ਕਰਮਯੋਗੀ ਆਪਣੇ ਲਈ ਤਾਂ ਕੰਮ ਕਰਦਾ ਹੀ ਨਹੀਂ, ਇਸ ਲਈ ਕਰਮਯੋਗੀ ਵਿੱਚ ਪਹਿਲਾਂ ਮਮਤਾ

ਫਿਰ ਅਹੰਤਾ ਖ਼ਤਮ ਹੁੰਦੀ ਹੈ। ੦ ਕਾਮਨਾ ਤੋਂ ਕਰਮ, ਕਾਮਨਾ ਦੇ ਵਧੇਰੇ ਵਧਣ ਨਾਲ ਵਿਕਰਮ ਅਤੇ ਕਾਮਨਾ ਦਾ ਬੇਹੱਦ ਅਭਾਵ ਹੋਣ ਨਾਲ ਅਕਰਮ ਹੁੰਦਾ ਹੈ। ਮੂਲ ਕਾਮਨਾ ਹੈ।

**ਵਿਆਖਿਆ :-** ਬੰਧਨ ਅਤੇ ਮੁਕਤੀ - ਮਨ ਦੀਆਂ ਪੈਦਾ ਹੋਣ ਵਾਲੀਆਂ ਦੋ ਬਿਰਤੀਆਂ ਹਨ। ਯਗ ਕੇਵਲ ਉਹ ਹੀ ਕਰਦਾ ਹੈ, ਜਿਸ ਨੇ ਪ੍ਰਭੂ ਦੀ ਸ਼ੁਹਰਤ ਨੂੰ ਜਾਣ ਲਿਆ ਹੈ। ਜਿਹੜਾ ਵਿਅਕਤੀ ਮੋਹ ਬੰਧਨ ਤੋਂ ਮੁਕਤ ਹੈ, ਕੁੱਝ ਕੁ ਗਤੀ-ਵਿਧੀਆਂ ਉਹਦੇ ਮਨ ਦਾ ਘੱਟ ਵਿਗਾੜ ਕਰਦੀਆਂ ਹਨ। ਸਾਰੇ ਕਾਰਨ (ਸਾਰੇ ਕੰਮ) ਬੇਕਾਰ ਹੋ ਜਾਂਦੇ ਹਨ, ਕਿਉਂਕਿ ਆਦਮੀ ਮੋਹ ਪਿਆਰ ਬੰਧਨ ਤੋਂ ਮੁਕਤ ਹੋ ਜਾਂਦਾ ਹੈ।



**4.24 ਸ਼ਲੋਕ :**

*ब्रह्म अर्पणम् ब्रह्म हविः, ब्रह्म-अग्नौ ब्रह्मणा हुतम्। ब्रह्म एव तेन गम्-तव्यम्, ब्रह्म-कर्म-सम्-आ-धिना॥*

***ਬ੍ਰਹਮ੍ ਅਰ੍ਪਣਮ੍ ਬ੍ਰਹਮ੍ ਹਵਿਹ, ਬ੍ਰਹਮ੍ ਅਗਨੌ ਬ੍ਰਹਮਣਾ ਹੁਤਮ੍।***
***ਬ੍ਰਹਮ੍ ਏਵ ਤੇਨ ਗਮ੍ਤਵ੍ਯਮ੍, ਬ੍ਰਹਮ ਕਰ੍ਮ ਸਮ੍ ਆਧਿਨਾ॥***

**੦ ਸ਼ਬਦ ਅਰਥ :-** ਬ੍ਰਹਮ : ਬ੍ਰਾਹਮਣ। ਅਰ੍ਪਣਮ੍ : ਭੇਟ ਕਰਨਾ, ਭੇਟਾ, ਬਲੀਦਾਨ। ਹਾਵਿਹ : ਸਾਫ਼ ਕੀਤਾ ਮੱਖਣ। ਬ੍ਰਹਮ ਅਗਨੌ : ਬ੍ਰਹਮ੍ ਅਗਨੀ ਵਿੱਚ। ਹੁਤਮ੍ : ਪੇਸ਼ ਕਰਨਾ, ਭੇਟਾ ਕੀਤੀ ਗਈ। ਬ੍ਰਹਮ : ਬ੍ਰਾਹਮਣ। ਏਵ : ਸਿਰਫ਼। ਤੇਨ : ਉਸ ਦੀ। ਗਮ੍ਤਵ੍ਯਮ੍ : ਪਹੁੰਚਣਗੇ। ਬ੍ਰਹਮਕਰ੍ਮ : ਬ੍ਰਹਮਾ ਦੇ ਕਰਮ। ਸਮ੍ਆਧਿਨਾ : ਉਹ ਵਿਅਕਤੀ ਜਿਹੜਾ ਕਰਮ ਵਿੱਚ ਲੀਨ ਹੋਵੇ, ਬ੍ਰਾਹਮਣ ਅਖਵਾਉਂਦਾ ਹੈ।

**੦ ਸ਼ਲੋਕਾਰਥ :-** ਭੇਟਾ ਕੀਤੀ ਗਈ ਵਸਤੂ (ਅੱਗ ਵਿੱਚ ਆਹੂਤੀ ਪਾਈ ਗਈ ਸਮੱਗਰੀ) ਬ੍ਰਹਮ ਹੈ। ਹਵਨ ਵਿੱਚ ਘਿਓ ਆਦਿ ਦ੍ਰਵ ਪਦਾਰਥ ਪਵਿੱਤਰ ਮੱਖਣ ਬ੍ਰਹਮ ਹੈ। ਹਵਨ ਕਰਤਾ ਰਾਹੀਂ ਅੱਗ ਵਿੱਚ ਪਾਈ ਹਵਨ ਕ੍ਰਿਆ ਵੀ ਬ੍ਰਹਮ ਹੈ। ਉਹ ਬ੍ਰਹਮ ਰੂਪ ਕਰਮ ਵਿੱਚ ਸਥਿਤ ਹੋਏ ਯੋਗੀ ਦੇ ਰਾਹੀਂ ਪ੍ਰਾਪਤ ਕੀਤੀ ਜਾਣ ਵਾਲੀ ਯੋਗ ਫਲ ਭੀ ਬ੍ਰਹਮ ਹੀ ਹੈ।

**ਪਦ-ਅਰਥ-ਵਿਸਥਾਰ :-** ਹੋਮ (ਤਿਆਗ ਕੀਤੇ ਜਾਣ ਵਾਲੇ ਦ੍ਰਵ ਨੂੰ, ਜਿਸ ਅਗਨੀ ਵਿੱਚ ਛੱਡ ਦਿੱਤਾ ਜਾਂਦਾ ਹੈ, ਉਸ ਨੂੰ ਹੋਮ ਕਹਿੰਦੇ ਹਨ) ੦ ਅਰ੍ਪਣਮ੍ ਬ੍ਰਹਮ ਹੈ। ਹਵਿਹ (ਦ੍ਰਵ ਵਸਤੂ) ਬ੍ਰਹਮ ਹੈ। ਬ੍ਰਹਮ ਰੂਪ ਅਗਨੀ ਵਿੱਚਬ੍ਰਹਮ ਰੂਪ ਕਰਤਾ ਰਾਹੀਂ ਜੋ ਹਵਨ ਕੀਤਾ ਜਾਂਦਾ ਹੈ ਉਹ ਹੀ ਬ੍ਰਹਮ ਹੈ। ੦ ਯਗ ਵਿੱਚ ਆਹੂਤੀ ਮੁੱਖਹੁੰਦੀ ਹੈ। ਇਹ ਆਹੂਤੀ ਤਦ ਪੂਰਨ ਹੁੰਦੀ ਹੈ, ਜਦ ਉਹ ਅਗਨੀ ਰੂਪ ਹੋ ਜਾਵੇ। ਉਸ ਦੀ ਆਪਣੀ ਕੋਈ ਸੱਤਾ ਨਾ ਰਹੇ। ਜਿੰਨੇ ਵੀ ਯਗ ਹਨ, ਉਨ੍ਹਾਂ ਵਿੱਚ ਪਰਮਾਤਮਾ ਦਾ ਅਨੁਭਵ ਕਰਨਾ ਭਾਵਨਾ ਨਹੀਂ ਹੈ। ਭਾਵਨਾ ਤਾਂ ਪਦਾਰਥਾਂ ਦੀ ਹੈ। ਇਹੋ ਅਸਲ ਵਾਸਤਵਿਕਤਾ ਹੈ। 4.24 ਤੋਂ 4.30 ਸ਼ਲੋਕਾਂ ਤੱਕ ਯਗ ਦਾ ਵਰਨਣ ਹੈ। ਯਗ ਤੋਂ ਕਰਤਾ ਦੇ ਸਾਰੇ ਕਰਮ, ਅਕਰਮ ਹੁੰਦੇ ਹਨ। ਯਗ ਪਰੰਪਰਾ ਦੀ ਰੱਖਿਆ ਲਈ ਕੀਤੇ ਜਾਣ ਤਾਂ ਸਭ ਤੋਂ ਸਭ ਕਰਮ, ਅਕਰਮ ਹੋ ਜਾਂਦੇ ਹਨ। ੦ ਬ੍ਰਹਮ ਏਵ ਤੇਨ ਗਮ੍ ਤਵ੍ਯਮ੍ ੦ ਆਹੂਤੀ ਦੇਣ ਵਾਲਾ, ਜਿਸ ਵਿੱਚ ਆਹੂਤੀ ਪਾਈ ਜਾਂਦੀ ਹੈ, ਉਹ ਅਗਨੀ ਵੀ ਬ੍ਰਹਮ ਹੈ। ਆਹੂਤੀ ਦੇਣ ਦੀ ਕ੍ਰਿਆ ਵੀ ਬ੍ਰਹਮ ਹੈ। ੦ ਬ੍ਰਹਮ ਕਰਮ ਸਮ੍ ਆਧਿਨਾ - ਜਿਵੇਂ ਹਵਨ ਕਰਨ ਵਾਲਾ ਪੁਰਸ਼ - ਹਵਿ (ਮੱਖਣ, ਘਿਓ) ਅਗਨੀ ਆਦਿ ਸਭ ਨੂੰ ਬ੍ਰਹਮ ਦਾ ਹੀ ਸਰੂਪ ਮੰਨਿਆ ਜਾਂਦਾ ਹੈ। ਏਸੇ ਤਰ੍ਹਾਂ ਜੋ ਹਰੇਕ ਕਰਮਾਂ ਵਿੱਚ, ਕਰਤਾ ਕਰਣ ਕਰਮ ਤੇ ਪਦਾਰਥ ਸਭ ਨੂੰ ਬ੍ਰਹਮ ਸਰੂਪ ਅਨੁਭਵ ਕਰਦਾ ਹੈ, ਉਸ ਪੁਰਸ਼ ਦੀ ਬ੍ਰਹਮ ਵਿੱਚ ਹੀ ਕਰਮ ਸਮਾਧੀ ਹੁੰਦੀ ਹੈ। ਅਰਥਾਤ ਉਸ ਦੀ ਸੰਪੂਰਨ ਕਰਮਾਂ ਵਿੱਚ ਬ੍ਰਹਮ ਬੁੱਧੀ ਹੁੰਦੀ ਹੈ। ਉਸ ਦੇ ਸਾਰੇ ਕਰਮ ਬ੍ਰਹਮ ਰੂਪ ਬਣ ਜਾਂਦੇ ਹਨ। ੦ ਸਭ ਬ੍ਰਹਮ ਹੈ, ਉਸ ਤੋਂ ਬਿਨਾਂ ਕੁੱਝ ਨਹੀਂ, ਕੋਈ ਨਹੀਂ। ਅਰਪਣ ਕਰਨ ਵਾਲੇ ਹੱਥ ਪਦਾਰਥ ਭੋਜਨ ਕਰਨ ਵਾਲਾ, ਅਗਨੀ, ਅੱਗ ਵਿੱਚ ਅੰਨ ਦੀ ਆਹੂਤੀ ਬ੍ਰਹਮ ਹੈ। ਦੇਖੋ ਗੀਤਾ ਸ਼ਲੋਕ 13.13, 9.16, 15.7, 15.14, 9.16, 4.31।

**ਵਿਆਖਿਆ :-** ਪ੍ਰਭੂ ਦੇ ਨਿਰਧਾਰਿਤ ਕੀਤੇ ਮਾਰਗ ਉੱਪਰ ਚੱਲਣ ਵਾਲੇ ਬ੍ਰਹਮ ਰੂਪ ਧਾਰਣ ਕਰ ਲੈਂਦੇ ਹਨ। ਭੌਤਿਕ ਜਗਤ ਵਿੱਚ ਵਿਚਰਣ ਵਾਲਾ ਵਿਅਕਤੀ ਨਿਰਸੰਦੇਹ ਜੇਕਰ ਕਰਮ-ਯੋਗ ਮਾਰਗ ਉੱਪਰ ਚੱਲਦਾ ਹੈ। ਸਮਾਜ ਦੇ ਲੋਕਾਂ ਨੂੰ ਚੇਤਨਾ ਪ੍ਰਦਾਨ ਕਰਦਾ ਹੋਇਆ, ਵਾਤਾਵਰਣ ਸ਼ੁੱਧ ਕਰਦਾ ਹੈ। ਤਾਂ ਸੱਚ ਮੁੱਚ ਉਹ ਬ੍ਰਹਮ ਹੈ। ਆਲੇ-ਦੁਆਲੇ ਦੇ ਵਾਤਾਵਰਣ ਨੂੰ ਪਵਿੱਤਰ ਰੱਖਣ ਵਾਲਾ, ਬ੍ਰਹਮ ਅਵੱਸਥਾ ਦਾ ਧਾਰਨੀ ਹੈ। ਬ੍ਰਹਮ ਦਾ ਅਰਥ ਅਧਿਆਤਮਕਤਾ ਹੈ, ਅਜਿਹੇ ਵਿਅਕਤੀ ਦੇ ਦਿਲ ਦਿਮਾਗ਼ ਵਿਚ ਜੋ ਚੇਤਨਾ ਹੈ, ਉਹ ਬ੍ਰਹਮ-ਜਯੋਤੀ ਅਖਵਾਉਂਦੀ ਹੈ।



**4.25 ਸ਼ਲੋਕ :**

*दैवम् एव अपरे यज्ञम्, योगिनः परि-उप-आसते। ब्रह्म-अग्नौ अपरे यज्ञम्, यज्ञेन एव उप-जुह्वति॥*

***ਦੈਵਮ੍ ਏਵ ਅਪਰੇ ਯਗ੍ਯਮ੍, ਯੋਗਿਨਹ ਪਰਿ ਓਪ ਆਸਤੇ।***
***ਬ੍ਰਹਮ੍ ਅਗ੍ਨੌ ਅਪਰੇ ਯਗ੍ਯਮ੍ ਯਗ੍ਯੇਨ ਏਵ ਉਪਜੁਹ੍ਵਤਿ॥***

**੦ ਸ਼ਬਦ ਅਰਥ :-** ਦੈਵਮ੍ : ਦੇਵਤਿਆਂ ਦੀ ਪੂਜਾ ਕਰਦਿਆਂ। ਏਵ : ਇਸ ਤਰ੍ਹਾਂ। ਅਪਰੇ : ਕੁੱਝ। ਯਗ੍ਮ੍ : ਕੁਰਬਾਨੀ। ਯੋਗਿਨਹ : ਰਹੱਸਮਈ ਯੋਗੀਆਂ ਦੀ। ਪਰਿਓਪਆਸਤੇ : ਕਾਰਜ ਕਰਨਾ, ਨਿਯੋਜਤ ਕਰਨਾ। ਬ੍ਰਹਮ ਅਗ੍ਨੌ : ਬ੍ਰਹਮ ਦੀ ਅੱਗ ਵਿੱਚ। ਅਪਰੇ : ਦੂਜੇ। ਯਗ੍ਯੇਨ : ਕੁਰਬਾਨੀ। ਏਵ : ਇਸ ਤਰ੍ਹਾਂ। ਉਪਜੁਹ੍ਵਤਿ : ਭੇਟ ਕੁਰਬਾਨੀ ਦੇ ਰੂਪ ਵਿੱਚ।

**੦ ਸ਼ਲੋਕਾਰਥ :-** ਕੁੱਝ ਯੋਗੀਗਣ ਦੈਵਯਗ (ਦੇਵਤਿਆਂ ਦੀ ਪੂਜਾ ਨੂੰ ਸਮਰੱਪਤ ਯਗ) ਦਾ ਆਯੋਜਿਨ ਕਰਦੇ ਹਨ। ਕੁਝ ਹੋਰ ਯੋਗੀਗਣ ਬ੍ਰਹਮਰੂਪ ਅਗਨਿ ਵਿੱਚ ਯਗ ਦੇ ਰਾਹੀਂ ਹੀ (ਜੀਵਾਤਮਾ ਰੂਪ) ਯਗ ਦਾ ਹਵਨ ਕਰਦੇ ਹਨ।

**ਪਦ-ਅਰਥ-ਵਿਸਥਾਰ :-** ੦ ਦੈਵਮ੍ ਏਵ ਅਪਰੇ ਯਗ੍ਯਮ੍ - ਯੋਗਿਨਹ ਪਰਿ ਉਪ ਆਸਤੇ - ਪਹਿਲੇ ਸ਼ਲੋਕ ਵਿੱਚ ਭਗਵਾਨ ਨੇ ਪੂਰਨ ਬ੍ਰਹਮ ਦਰਸ਼ਨ ਸਰੂਪ ਯਗ ਕਰਨ ਵਾਲੇ ਸਾਧਕ ਦਾ ਵਰਨਣ ਕੀਤਾ ਹੈ। ਪਰ ਏਥੇ ਭਗਵਾਨ 'ਅਪਰੇ' ਪਦ ਵਿੱਚ ਉਸ ਤੋਂ ਭਿੰਨ ਪ੍ਰਕਾਰ ਦੇ ਯਗ ਕਰਨ ਵਾਲੇ ਸਾਧਕ ਦਾ ਵਰਨਣ ਕਰਦੇ ਹਨ। ੦ ਏਥੇ ਯੋਗਿਨਹ - ਪਦ ਯਗਾਰਥ ਕਰਮ ਕਰਨ ਵਾਲੇ ਨਿਸ਼ਕਾਮ ਸਾਧਕ ਵਾਸਤੇ ਆਇਆ ਹੈ। ਸੰਪੂਰਣ ਕ੍ਰਿਆਵਾਂ ਤੇ ਪਦਾਰਥਾਂ ਨੂੰ ਆਪਣਾ ਅਤੇ ਆਪਣੇ ਲਈ ਨਾ ਮੰਨ ਕੇ ਉਨ੍ਹਾਂ ਨੂੰ ਕੇਵਲ ਭਗਵਾਨ ਦਾ ਤੇ ਭਗਵਾਨ ਵਾਸਤੇ ਹੀ ਮੰਨਣਾ ਦੇਵ ਯਗ ਹੈ। ਭਗਵਾਨ ਦੇਵਾਂ ਦੇ ਵੀ ਦੇਵ ਹਨ, ਇਸ ਲਈ ਸਭ ਕੁੱਝ ਉਨ੍ਹਾਂ ਨੂੰ ਅਰਪਣ ਕਰ ਦੇਣ ਨੂੰ ਹੀ ਏਥੇ 'ਦੇਵ ਯਗ' ਕਿਹਾ ਗਿਆ ਹੈ। ੦ ਬ੍ਰਹਮ੍ ਅਗਨੌ ਅਪਰੇ ਯੁਗਮ੍ ਯਗ੍ਯੇਨ ਏਵ ਓਪ ਜੁਹੂਵ੍ਤਿ - ਇਸ ਸ਼ਲੋਕ ਦੇ ਪੂਰਵ ਅਧ ਵਿੱਚ ਦੱਸੇ

ਗਏ ਦੇਵ ਯਗ ਤੋਂ ਭਿੰਨ ਦੂਜੇ ਯਗ ਦਾ ਵਰਨਣ ਕਰਨ ਵਾਸਤੇ ਏਥੇ ਅਪਰੇ ਪਦ ਆਇਆ ਹੈ। ੦ ਚੇਤਨ ਦਾ ਜੜ੍ਹ ਨਾਲ ਮੇਲ ਹੋਣ ਕਰਕੇ ਹੀ ਉਸ ਨੂੰ ਜੀਵਾਤਮਾ ਕਹਿੰਦੇ ਹਨ। ਵਿਵੇਕ ਵਿਚਾਰ ਪੂਰਵਕ ਜੜ ਤੋਂ ਪੂਰੀ ਤਰ੍ਹਾਂ ਵਿਮੁਖ ਹੋ ਕੇ ਪ੍ਰਮਾਤਮਾ ਤੋਂ ਭਿੰਨ ਆਪਣੀ ਸੁਤੰਤਰ ਸੱਤਾ ਭੋਰਾ ਵੀ ਨਹੀਂ ਰੱਖਣਾ।

**ਵਿਆਖਿਆ :-** ਪੂਰਣ ਯੋਗੀ ਉਹ ਹੈ ਜੋ ਪ੍ਰਭੂਤਵ ਚੇਤਨਾ ਵਿੱਚ ਗ੍ਰਸਤ ਆਪਣੇ ਫਰਜ਼ਾਂ ਦੀ ਪੂਰਤੀ ਕਰਦਾ ਰਹਿੰਦਾ ਹੈ। ਕੁਰਬਾਨੀ ਦੇਣ ਦਾ ਮੰਤਵ ਸਮੂਹ ਲੋਕ-ਹੇਤੂ ਹੈ। ਉੱਚੇ ਸੁੱਚੇ ਸੰਕਲਪਾਂ ਦਾ ਨਿਰਧਾਰਣ ਕਰਨਾ ਹੈ। ਯਗ ਹਵਨ ਭੇਂਟ ਕੇਵਲ ਆਪਣੀ ਪ੍ਰਸਿੱਧੀ, ਨਿੱਜੀ ਲਾਭ ਹੇਤੂ ਨਹੀਂ ਹੁੰਦੇ। ਨਾ ਯਗ ਹਵਨ ਮਨ ਦੀ ਖੁਸ਼ੀ ਲਈ ਕੀਤੇ ਜਾਂਦੇ ਹਨ। ਭੌਤਿਕ ਵਸਤੂਆਂ ਨਾਲ ਪ੍ਰਾਪਤ ਕੀਤੀ ਖੁਸ਼ੀ ਯਗ ਹਵਨ ਦੇ ਮੰਤਵ ਅੱਗੇ ਕੁੱਝ ਨਹੀਂ। ਯਗ ਹਵਨ ਦੇ ਦੇਵੀ ਦੇਵਤਿਆਂ ਦੀ ਪੂਜਾ ਅਧਿਆਤਮਕ ਵਿਕਾਸ ਲਈ ਹੈ। ਸਵੈ ਦੀ ਕੁਰਬਾਨੀ ਕੇਵਲ ਈਸ਼ਵਰ ਲਈ ਹੈ, ਇੰਜ ਕਰਨ ਦਾ ਮੰਤਵ ਹਉਮੈ ਦੇ ਹੋ ਰਹੇ ਵਿਕਾਸ ਨੂੰ ਰੋਕਣਾ ਹੈ।



**4.26 ਸ਼ਲੋਕ :**

*श्रोत्र-आदीनि इन्द्रियाणि अन्ये, सं-यम-अग्निषु जु-ह्वति। शब्द-आदीन् विषयान् अन्ये, इन्द्रिया-अग्निषु जु-ह्वति॥*

***ਸ਼੍ਰੋਤ੍ਰ ਆਦੀਨਿ ਇੰਦ੍ਰਿਯਾਣਿ ਅਨ੍ਯੇ, ਸੰਯਮ ਅਗ੍ਨਿ੍ਸ਼ੁ ਜੁ ਹਵ੍ਤਿ।***

***ਸ਼ਬ੍ਦ ਆਦੀਨ੍ ਵਿ੍ਸ਼ਯਾਨ੍ ਅਨ੍ਯੇ, ਇੰਦ੍ਰਿਯ ਅਗ੍ਨਿ੍ਸ਼ੁ ਜੁ ਹਵ੍ਤਿ॥***

**੦ ਸ਼ਬਦ ਅਰਥ :-** ਸ਼੍ਰੋਤ੍ਰ ਆਦੀਨਿ ਇੰਦ੍ਰਿਯਾਣਿ : ਉਹ ਅੰਗ ਜੋ ਗਿਆਨ ਇੰਦ੍ਰਿਆ ਲਈ ਹਨ, ਗਿਆਨ ਇੰਦ੍ਰੀਆਂ ਦੇ ਸਰੋਤ ਅੰਗ। ਅਨਯੇ : ਦੂਜੇ। ਸੰਯਮ ਅਗ੍ਨਿਸ਼ੁ : ਨਿਯੰਤਰਣ ਦੀ ਅੱਗ, ਕੁਰਬਾਨੀ ਦੀ ਅੱਗ। ਜੁ ਹਵ੍ਤਿ : ਕੁਰਬਾਨੀ। ਸ਼ਬ੍ਦ ਆਦੀਨ੍ ਵਿ੍ਸ਼ਯਾਨ੍ : ਗਿਆਨ ਵਸਤੂ, ਜਿਵੇਂ ਆਵਾਜ਼, ਸੁਰ। ਅਨਯੇ : ਹੋਰ। ਇੰਦ੍ਰਿਯ ਅਗਿਨਸ਼ੁ : ਗਿਆਨ ਇੰਦ੍ਰੀਆਂ ਦੀ ਅੱਗ ਵਿੱਚ। ਜੁ ਹਵ੍ਤਿ : ਕੁਰਬਾਨੀ।

**੦ ਸ਼ਲੋਕਾਰਥ :-** ਕੁੱਝ ਯੋਗੀ ਜਨ ਕਰਣ ਆਦਿ ਸਮੁੱਚੀਆਂ ਇੰਦ੍ਰੀਆਂ ਦਾ ਨਿਯੰਤਰਣ ਰੂਪ ਅਗਨੀਆਂ ਵਿੱਚ ਹਵਨ ਕਰਿਆ ਕਰਦੇ ਹਨ। ਹੋਰ ਕੁੱਝ ਯੋਗੀ ਸ਼ਬਦ ਆਦਿ ਵਿਸ਼ਿਆਂ ਦਾ ਇੰਦ੍ਰੀ ਰੂਪ ਅਗਨੀਆਂ ਵਿੱਚ ਹਵਨ ਕਰਿਆ ਕਰਦੇ ਹਨ।

**ਪਦ-ਅਰਥ-ਵਿਸਥਾਰ :-** ੦ ਸ਼੍ਰੋਤ੍ਰ ਆਦੀਨਿ ਇੰਦ੍ਰਯਾਣਿ ਅਨ੍ਯੇ - ਸੰਯਮ ਅਗਿਨ੍ਸ਼ੁ ਜੁਹਵ੍ਤਿ = ਏਥੇ ਸੰਯਮ ਰੂਪ ਅਗਨੀਆਂ ਵਿੱਚ ਇੰਦ੍ਰੀਆਂ ਦੀ ਆਹੂਤੀ ਦੇਣ ਨੂੰ ਯੁਗ ਕਿਹਾ ਗਿਆ ਹੈ। ਭਾਵ ਇਹ ਕਿ ਇਕਾਂਤ ਕਾਲ ਵਿੱਚ ਸ਼੍ਰੋਤਰ (ਕੰਨ) ਨੇਤਰ (ਅੱਖਾਂ) ਰਸਨਾ (ਜੀਭ) ਤਵੱਚਾ (ਚਮੜੀ) ਤੇ ਧ੍ਰਾਣ (ਨੱਕ) ਇਹ ਪੰਜ ਇੰਦ੍ਰੀਆਂ ਆਪਣੇ ਆਪਣੇ ਵਿਸ਼ੇ ਸ਼ਬਦ, ਸਪੱਰਸ਼, ਰੂਪ, ਰਸ, ਗੰਧ, ਵੱਲ ਨਾ ਜਾਣ। ਇੰਦ੍ਰੀਆਂ ਸੰਯਮ ਰੂਪ ਹੀ ਬਣ ਜਾਣ। ਪੂਰਾ ਕੰਟਰੋਲ ਤਦ ਹੀ ਸਮਝਣਾ ਚਾਹੀਦਾ ਹੈ, ਜਦ ਇੰਦ੍ਰੀਆਂ ਮਨ ਬੁੱਧੀ ਅਹਮ੍ - ਇਨ੍ਹਾਂ ਸਾਰਿਆਂ ਵਿੱਚ, ਰਾਗ ਇੱਛਾ ਮਮਤਾ ਦਾ ਅਭਾਵ ਹੋ ਜਾਵੇ। ੦ ਸ਼ਬ੍ਦ ਆਦੀਨ੍ ਵਿਸ਼ਯਾਨ੍ ਅਨ੍ਯੇ - ਇੰਦ੍ਰਯ ਅਗ੍ਨਿ੍ਸ਼੍ ਜੁਹਵਤਿ - ਸ਼ਬਦ (ਕੰਨ) ਸਪੱਰਸ਼ (ਚਮੜੀ) ਰੂਪ (ਅੱਖਾਂ) ਰਸ (ਜੀਭ) ਤੇ ਗੰਧ (ਨੱਕ) ਇਹ ਪੰਜ ਵਿਸ਼ੇ ਹਨ ਜਿਨ੍ਹਾਂ ਦਾ ਇੰਦ੍ਰੀਆ ਰੂਪ ਅਗਨੀ ਵਿੱਚ ਹਵਨ ਕਰਨ ਨਾਲ ਇਹ ਯੱਗ ਹੋ ਜਾਂਦਾ ਹੈ। ਸਾਰ ਇਹ ਹੈ ਕਿ ਇੰਦ੍ਰੀਆਂ ਵਿੱਚ ਕੋਈ ਵਿਕਾਰ ਪੈਦਾ ਨਾ ਹੋਵੇ। (ਗੀਤਾ 2.64, 2.65) ਇੰਦ੍ਰੀਆਂ ਰਾਗਦੋਸ਼ ਤੋਂ ਰਹਿਤ ਹੋ ਜਾਣ। ਤਾਂ ਹੀ ਪ੍ਰਭੂ ਪ੍ਰਾਪਤੀ ਸੰਭਵ ਹੈ। ੦ ਰਾਗ ਆਸਤਿਕਾ ਨੂੰ ਮਿਟਾਉਣ ਲਈ ਦੋ ਢੰਗ ਹਨ। 1. ਪਹਿਲੀ ਵਿਧੀ ਅਨੁਸਾਰ ਸਾਧਕ ਆਪ ਖੁਦ ਇਕਾਂਤ ਵਿੱਚ ਇੰਦ੍ਰੀਆਂ ਉੱਪਰ ਕਾਬੂ ਪਾਉਣ ਦਾ ਯਤਨ ਕਰਦਾ ਹੈ। ਇਸ ਲਈ ਵਿਵੇਕ-ਵਿਚਾਰ, ਜਪ ਧਿਆਨ ਦੀ ਵਿਧੀ ਅਪਨਾਈ ਜਾ ਸਕਦੀ ਹੈ। 2. ਸਾਧਕ ਵਿਵਹਾਰ ਕਾਲ ਵਿੱਚ ਰਾਗ ਦੋਸ਼ ਰਹਿਤ ਇੰਦ੍ਰੀਆਂ ਨਾਲ ਵਿਵਹਾਰ ਕਰਦੇ ਹੋਏ, ਮਨ ਬੁੱਧੀ ਤੇ ਅਹਮ੍ ਨਾਲ ਭੀ ਰਾਗ ਦੋਸ਼ ਦਾ ਅਭਾਵ ਕਰ ਲੈਂਦਾ ਹੈ। ਰਾਗ ਦਾ ਅਭਾਵ ਹੋਣ ਨਾਲ ਵਿਵਹਾਰ ਕਾਲ ਤੇ ਇਕਾਂਤ ਕਾਲ ਦੋਵਾਂ ਵਿੱਚ ਉਸ ਦੀ ਸਾਮਾਨ ਸਥਿਤੀ ਰਹਿੰਦੀ ਹੈ। ੦ ਸੰਯਮ (ਕੰਟਰੋਲ) ਧਾਰਨਾ, ਧਿਆਨ ਤੇ ਸਮਾਧੀ ਤਿੰਨਾਂ ਦਾ ਇੱਕ ਵਿਸ਼ਯ ਵਿੱਚ ਹੋਣਾ ਸੰਯਮ ਹੈ। ਇਸ ਵਿੱਚ ਮਨ ਨੂੰ ਹਿਰਦੇ ਕਮਲ ਆਦਿ ਸਥਾਨਾਂ ਵਿੱਚ ਬਹੁਤ ਦੇਰ ਤੱਕ ਸਥਿਤ ਰੱਖਣਾ (ਧਾਰਣਾ) ਹੈ। ੦ ਇੰਦ੍ਰੀ ਹਵਨ = ਇੰਦ੍ਰੀਆਂ ਉੱਪਰ ਨਿਯੰਤਰਣ।

**ਵਿਆਖਿਆ :-** ਦੋ ਤਰ੍ਹਾਂ ਦੇ ਯਗ ਹਵਨ ਹਨ। ਪਹਿਲਾ ਅਜਿਹਾ, ਜਿਸ ਦਾ ਮੰਤਵ ਗਿਆਨ ਇੰਦ੍ਰੀਆਂ ਨੂੰ ਹੀਣ ਕਰਨਾ ਹੈ। ਦੂਜੇ ਦਾ ਮੰਤਵ ਗਿਆਨ ਇੰਦ੍ਰੀਆਂ ਨੂੰ ਪੂਰਣ ਰੂਪ ਵਿੱਚ ਪ੍ਰਭਾਵਸ਼ਾਲੀ ਬਣਾਉਣਾ ਹੈ। ਨਿਯੰਤਰਣ ਦੀ ਅੱਗ ਤੋਂ ਭਾਵ ਗਿਆਨ ਇੰਦ੍ਰੀਆਂ ਨੂੰ ਕਾਬੂ ਰੱਖਣਾ ਹੈ। ਜੋ ਇਸ ਪ੍ਰਕਾਰ ਦਾ ਯੱਗ ਕਰਨ ਵਾਲੇ ਆਯੋਜਿਤ ਹਨ, ਉਨ੍ਹਾਂ ਨੂੰ ਅਜਿਹੀ ਖੁਰਾਕ (ਭੋਜਨ) ਲੈਣੀ ਪੈਂਦੀ ਹੈ। ਜੋ ਕੇਵਲ ਸਰੀਰ ਦੇ ਵਿਕਾਸ ਲਈ ਲਾਹੇਵੰਦ ਹੋਵੇ। ਖਾਣ ਪੀਣ ਵਾਲੀਆਂ ਵਸਤਾਂ ਦਾ ਆਨੰਦ ਪ੍ਰਾਪਤ ਕਰਨ ਦੇ ਉਸ ਲਈ ਕੋਈ ਅਰਥ ਨਹੀਂ ਹਨ। ਪਹਿਲੀ ਅਵੱਸਥਾ ਵਿੱਚ ਭੌਤਿਕ ਸਰੀਰ ਮਕੈਨੀਕਲੀ, ਮਸ਼ੀਨ ਵਾਂਗ ਚੱਲਦਾ ਰਹਿੰਦਾ ਹੈ। ਮਨ ਆਪਣੇ ਅੰਦਰ ਅੰਦਰ ਹੀ ਵਿਚਰਦਾ ਰਹਿੰਦਾ ਹੈ। ਦੂਜੀ ਤਰ੍ਹਾਂ ਦਾ ਯਗ ਉਹੋ ਹੈ, ਜਿਸ ਵਿੱਚ ਗਿਆਨ ਇੰਦ੍ਰੀਆਂ ਨੂੰ ਪ੍ਰਭਾਵਸ਼ਾਲੀ ਲਾਭਕਾਰੀ ਕਲਿਆਣਕਾਰੀ ਬਣਾਇਆ ਜਾਂਦਾ ਹੈ। ਇਸ ਉਦੇਸ਼ ਦੀ ਪ੍ਰਾਪਤੀ ਪ੍ਰਭੂਤੱਵ ਸ਼ਕਤੀ ਰਾਹੀਂ ਸੰਭਵ ਹੈ। ਗਿਆਨ ਦੀ ਅੱਗ ਵਿੱਚ ਗਿਆਨ ਵਸਤੂ ਨੂੰ ਭੇਂਟ ਵਜੋਂ ਭੇਟਾ ਕੀਤਾ ਜਾਂਦਾ ਹੈ। ਜੋ ਅੱਖਾਂ ਵੇਖਦੀਆਂ ਹਨ, ਬੁੱਲ੍ਹ ਬੋਲਦੇ ਉਚਾਰਦੇ ਹਨ, ਖੁਰਾਕ ਜੋ ਖਾਧੀ ਜਾਂਦੀ ਹੈ, ਸਭ ਕੁੱਝ ਨੂੰ ਪ੍ਰਭੂ ਨੂੰ ਸਮਰੱਪਤ ਸਮਝਿਆ ਜਾਂਦਾ ਹੈ। ਗਿਆਨ ਇੰਦ੍ਰੀਆਂ ਨੂੰ ਅਧਿਆਤਮਕਤਾ ਵਿੱਚ ਰੂਪਾਂਤਰ ਕਰ ਲਿਆ ਜਾਂਦਾ ਹੈ। ਗਿਆਨ ਇੰਦ੍ਰੀਆਂ ਉੱਪਰ ਨਿਯੰਤਰਣ ਕਰਨ ਦੀ ਥਾਂ, ਉਨ੍ਹਾਂ ਦਾ ਉਦਾਰੀਕਰਣ ਅਥਵਾ ਸ਼ੁੱਧੀ-ਕਰਣ ਜ਼ਰੂਰੀ ਹੁੰਦਾ ਹੈ। ਇਹ ਪ੍ਰਕਿਰਿਆ ਮਨ ਨੂੰ ਪਵਿੱਤਰ ਕਰਨ ਦੀ ਹੀ ਹੈ।



**4.27 ਸ਼ਲੋਕ :**

*सर्वाणि इन्द्रिय-कर्माणि, प्राण-कर्माणि च अपरे। आत्म-सं-यम-योग-अग्नौ, जुह्वति ज्ञान-दीपिते॥*

***ਸਰ੍ਵਾਣਿ ਇੰਦ੍ਰਿਯ ਕਰ੍ਮਣਿ, ਪ੍ਰਾਣ ਕਰ੍ਮਣਿ ਚਅਪਰੇ।***

***ਆਤ੍ਮ ਸੰਯਮ ਯੋਗ ਅਗ੍ਨੌਂ, ਜਹਵਤੀ ਗ੍ਯ੍ਾਨ ਦੀਪਿਤੇ॥***

**੦ ਸ਼ਬਦ ਅਰਥ :-** ਸਰ੍ਵਣਿ : ਸਾਰੀਆਂ। ਇੰਦ੍ਰੀਯ ਕਰ੍ਮਣਿ : ਇੰਦ੍ਰੀਆਂ ਦਾ ਕਾਰਜ ਕਰਨਾ। ਪ੍ਰਾਣ ਕਰ੍ਮਣਿ : ਸਾਹ ਲੈਣ ਦੀ ਪ੍ਰਕ੍ਰਿਆ। ਚ : ਅਤੇ। ਅਪਰੇ : ਦੂਸਰੇ। ਆਤਮ ਸੰਯਮ ਯੋਗ ਅਗਨੌਂ : ਸਵੈ ਨਿਯੰਤਰਣ ਕੀਤੇ, ਯੋਗ ਦੀ ਅੱਗ ਵਿੱਚ। ਜੁਹਵਤੀ : ਕੁਰਬਾਨੀ। ਗ੍ਯ੍ਾਨ ਦੀਪਿਤੇ : ਗਿਆਨ ਦਾ ਚਾਨਣ (ਗਿਆਨ ਪ੍ਰਜਵਲਿਤ ਕਰਨਾ)।

**੦ ਸ਼ਲੋਕਾਰਥ :-** ਦੂਜੇ ਯੋਗੀ ਲੋਕ ਸਮੁੱਚੀ ਇੰਦ੍ਰੀਆਂ ਦੇ ਵੱਲ ਪ੍ਰਾਣਾਂ ਦੀਆਂ ਕ੍ਰਿਆਵਾਂ ਦਾ, ਗਿਆਨ ਦੇ ਰਾਹੀਂ ਪ੍ਰਕਾਸ਼ਿਤ ਆਤਮ ਸੰਜਮ ਯੋਗ ਰੂਪ ਅੱਗ ਵਿੱਚ ਹਵਨ ਰਾਹੀਂ ਕਿਰਿਆ ਕਰਦੇ ਹਨ।

**ਪਦ-ਅਰਥ-ਵਿਸਥਾਰ :-** ੦ ਸਰ੍ਵਾਣਿ ਇੰਦ੍ਯ ਕਰ੍ਮਾਣਿ, ਪ੍ਰਾਣ ਕਰ੍ਮਾਣਿ ਚ ਅਪਰੇ = ਇਸ ਸ਼ਲੋਕ ਵਿੱਚ ਸਾਧਕ ਨੂੰ ਯਗ ਦਾ ਸਰੂਪ ਦਿੱਤਾ ਗਿਆ ਹੈ। ਕੁੱਝ ਯੋਗੀ ਲੋਕ ਦਸਾਂ ਇੰਦ੍ਰੀਆਂ ਦੀਆਂ ਕ੍ਰਿਆਵਾਂ ਦਾ ਸਮਾਧੀ ਵਿੱਚ ਹਵਨ ਕਰਿਆ ਕਰਦੇ ਹਨ। ਸਮਾਧੀ ਰਾਹੀਂ ਇੰਦ੍ਰੀਆਵੀ ਸ਼ਕਤੀਆਂ ਉੱਪਰ ਨਿਅੰਤਰਣ। ਸਮਾਧੀ ਰੂਪੀ ਯਗ ਵਿੱਚ ਪ੍ਰਾਣਾਂ ਦੀਆਂ ਕ੍ਰਿਆਵਾਂ ਦਾ ਭੀ ਹਵਨ ਹੋ ਜਾਂਦਾ ਹੈ। ਸਮਾਧੀ ਕਾਲ ਵਿੱਚ ਪ੍ਰਾਣਾਂ ਦੀਆਂ ਕ੍ਰਿਆਵਾਂ ਵੀ ਰੁਕ ਜਾਂਦੀਆਂ ਹਨ। ਇੰਜ ਸਮਾਧੀ ਅੰਦਰ ਪ੍ਰਾਣਾਂ ਦੀ ਗਤੀ ਰੋਕਣ ਦੇ ਦੋ ਢੰਗ ਹਨ। 1. ਹਠ ਯੋਗ ਸਮਾਧੀ, ਜਿਸ ਵਿੱਚ ਪ੍ਰਾਣਾਂ ਨੂੰ ਰੋਕਣ ਲਈ ਕੁੰਭ ਕੀਤਾ ਜਾਂਦਾ ਹੈ। ਕੁੰਭ ਦਾ ਅਭਿਆਸ ਜਦ ਵਧ ਜਾਂਦਾ ਹੈ ਤਾਂ ਪ੍ਰਾਣ ਰੁਕ ਜਾਂਦੇ ਹਨ। ਇੰਜ ਪ੍ਰਾਣ ਘੰਟਿਆਂ ਤੇ ਦਿਨਾਂ ਵਿੱਚ ਜਿਵੇਂ ਡੱਡੂ ਸਾਹ ਰੋਕ ਕੇ ਪਏ ਰਹਿੰਦੇ ਹਨ। ਮੁੜ ਮੀਂਹ ਆਉਣ ਸਮੇਂ ਬਾਹਰ ਨਿਕਲਦੇ ਹਨ। 2. ਮਨ ਦੀ ਇਕਾਗਰਤਾ ਰਾਹੀਂ ਮਨ ਇਕਾਗਰ ਹੋਣ ਨਾਲ ਪ੍ਰਾਣ ਗਤੀ ਆਪਣੇ ਆਪ ਰੁਕ ਜਾਂਦੀ ਹੈ। ੦ ਗ੍ਯ੍ਾਨ ਦੀਪਿਤੇ, ਸਮਾਧੀ ਤੇ ਨੀਂਦ – ਦੋਵਾਂ ਅਵੱਸਥਾਵਾਂ ਵਿੱਚ ਸਰੀਰ ਨਾਲ ਸੰਬੰਧ ਰਹਿੰਦਾ ਹੈ। ਬਾਹਰ ਤੋਂ ਦੋਵਾਂ ਦੀ ਸਾਮਾਨ ਅਵੱਸਥਾ ਦਿਖਾਈ ਦਿੰਦੀ ਹੈ। ਏਥੇ ਗ੍ਯ੍ਾਨਦੀਪਿਤੇ ਪਦ ਵਿੱਚ ਸਮਾਧੀ ਅਤੇ ਨੀਂਦ ਵਿੱਚ ਆਪਸੀ ਭਿੰਨਤਾ ਸਿੱਧ ਕੀਤੀ ਗਈ ਹੈ। ਨਚੋੜ ਇਹ ਹੈ ਕਿ ਬਾਹਰ ਤੋਂ ਸਮਾਨ ਦਿਖਾਈ ਦੇਣ 'ਤੇ ਭੀ ਸਮਾਧੀ ਕਾਲ ਵਿੱਚ 'ਇਕ ਸੱਚ ਦਾ ਨੰਦ ਪਰਮਾਤਮਾ ਹੀ ਪੂਰੀ ਤਰ੍ਹਾਂ ਪਰਿਪੂਰਣ ਹੈ।' ਅਜਿਹਾ ਗਿਆਨ ਪ੍ਰਕਾਸ਼ਿਤ (ਜਾਗ੍ਰਿਤ) ਰਹਿੰਦਾ ਹੈ ਤੇ ਨੀਂਦ ਸਮੇਂ ਵਿੱਚ ਵਿਰਤੀਆਂ ਅਵਿਦਿਆ ਵਿੱਚ ਲੀਨ ਹੋ ਜਾਂਦੀਆਂ ਹਨ। ਸਮਾਧੀ ਵਿੱਚ ਪ੍ਰਾਣ ਗਤੀ ਰੁਕ ਜਾਂਦੀ ਹੈ। ਨੀਂਦ ਸਮੇਂ ਪ੍ਰਾਣ ਗਤੀ ਚਲਦੀ ਰਹਿੰਦੀ ਹੈ। ਇਸ ਲਈ ਨੀਂਦ ਆਉਣ ਨਾਲ ਸਮਾਧੀ ਨਹੀਂ ਲੱਗਦੀ। ੦ ਆਤ੍ਮ ਸੰਯਮ ਯੋਗ ਅਗ੍ਨੌਂ – ਜੁਹਵਤਿ ਗ੍ਯ੍ਾਨ ਦੀਪਿਤੇ – ਚਿੱਤ ਰਿਤੀ ਨੂੰ ਰੋਕਣ ਦਾ ਰੂਪ ਅਰਥਾਤ ਸਮਾਧੀ ਰੂਪ ਯਗ ਕਰਨ ਵਾਲੇ ਯੋਗੀ-ਲੋਕ ਇੰਦ੍ਰੀਆਂ ਤੇ ਪ੍ਰਾਣਾਂ ਦੀ ਕ੍ਰਿਆਵਾਂ ਦਾ ਸਮਾਧੀ ਯੋਗ ਰੂਪ ਅੱਗ ਵਿੱਚ ਹਵਨ ਕਰਿਆ ਕਰਦੇ ਹਨ, ਅਰਥਾਤ ਮਨ ਬੁੱਧੀ ਰਹਿਤ ਸੰਪੂਰਣ ਇੰਦ੍ਰੀਆਂ ਤੇ ਪ੍ਰਾਣਾਂ ਦੀਆਂ ਕ੍ਰਿਆਵਾਂ ਨੂੰ ਰੋਕ ਕੇ ਸਮਾਧੀ ਵਿੱਚ ਸਥਿਤ ਹੋ ਜਾਂਦੇ ਹਨ। ਇੱਕ ਸੱਚ ਦਾ ਨੰਦ ਧਨ ਪ੍ਰਮਾਤਮਾ ਗਿਆਨ ਹੀ ਜਾਗ੍ਰਿਤ ਕਰਦਾ ਰਹਿੰਦਾ ਹੈ।

**ਵਿਆਖਿਆ :-** ਮਨ ਦੀ ਚੇਤਨ ਸੁਚੇਤ ਅਥਵਾ ਸੰਵੇਦਨਸ਼ੀਲ ਹੈ ਅਤੇ ਇਸ ਦੀ ਅਵੱਸਥਾ ਅਚੇਤ ਵੀ ਹੈ। ਜਿਵੇਂ ਮਨ ਨੂੰ ਅਸੀਂ ਅੰਗੀਠੀ ਵਿੱਚ ਪਾਏ ਕੋਲੇ ਵਾਂਗ ਸਮਝ ਲਈਏ, ਅੱਗ ਵਿੱਚ ਜਿਹੜਾ ਖ਼ੂਬ ਭਖ਼ਦਾ ਦਮਕਦਾ ਹੈ ਤੇ ਫੇਰ ਬੁਝ ਵੀ ਜਾਂਦਾ ਹੈ। ਮਨ ਦਾ ਕਾਰਜ ਬਾਹਰਲੀਆਂ ਵਸਤੂਆਂ ਦਾ ਅੰਦਰਲੇ ਸਵੈ ਨਾਲ ਮੇਲ ਕਰਵਾਉਣਾ ਹੈ। ਜਦੋਂ ਮਨ, ਗੂਹੜੀ ਨੀਂਦ ਵਿੱਚ, ਦ੍ਰਿਸ਼ਮਾਨ ਜਗਤ ਦੀਆਂ ਭੋਗੀਆਂ ਵਸਤਾਂ ਤੋਂ ਅਵੇਸਲਾ ਹੋ ਜਾਂਦਾ ਹੈ ਤਾਂ ਉਹ ਜਾਗਦਾ ਹੋਇਆ ਵੀ ਕਾਰਜ ਨਹੀਂ ਕਰਦਾ। ਪਰ ਜਦੋਂ ਮਨ ਆਤਮਾ ਦੀ ਪਹਿਚਾਣ ਕਰ ਲੈਂਦਾ ਹੈ ਤਾਂ ਭਖ਼ਦੇ ਕੋਲੇ ਵਾਂਗ ਚੇਤਨ ਲਾਲ ਹੋ ਜਾਂਦਾ ਹੈ, ਤਾਂ ਇਹ ਆਤਮਾ ਦੇ ਚਰਿੱਤਰ ਰੂਪ ਨੂੰ ਗ੍ਰਹਿਣ ਕਰ ਲੈਂਦਾ ਹੈ। ਅਜਿਹੀ ਮਨ ਦੀ ਸਥਿਤੀ ਨੂੰ, ਜੋ ਚੇਤਨ ਹੈ, ਆਤਮਾ ਦੀ ਪਹਿਚਾਣ ਕਰਨ ਦੀ ਸਮੱਰਥਾ ਰੱਖਦੀ ਹੈ, ਸਵੈ ਨਿਯੰਤਰਣ ਦੀ ਅੱਗ ਕਿਹਾ ਗਿਆ ਹੈ। ਜਦੋਂ ਮਨ ਆਤਮਾ ਨਾਲ ਮਿਲ ਜਾਂਦਾ ਹੈ ਤਾਂ ਗਿਆਨ ਇੰਦ੍ਰੀਆਂ ਦੇ ਸਾਰੇ ਕਾਰਜ ਅਤੇ ਜੀਵਨ ਸ਼ਕਤੀ, ਖ਼ੁਦ ਆਪਣੇ ਆਪ ਹੀ ਪਵਿੱਤਰ ਬਣ ਜਾਂਦੀ ਹੈ। ਇਸ ਯੱਗ ਨੂੰ ਆਯੋਜਿਤ ਕਰਨ ਵਾਲਾ ਬ੍ਰਾਹਮਣ ਬਣ ਜਾਂਦਾ ਹੈ।



**4.28 ਸ਼ਲੋਕ :**

*द्रव्य-यज्ञाः तपः-यज्ञाः, योग-यज्ञाः तथा अपरे। स्व-अध्याय-ज्ञान-यज्ञाः च, यत्-तयः सं-शित-व्रताः॥*

***ਦ੍ਰਵ੍ਯ ਯਗ੍ਯ੍ਾਹ ਤਪਹ ਯਗ੍ਯ੍ਾਹ, ਯੋਗ ਯਗ੍ਯ੍ਾਹ, ਤਥਾ ਅਪਰੇ।***
***ਸ੍ਵਅਧ੍ਯਾਯ ਗ੍ਯ੍ਾਨ ਯਗ੍ਯ੍ਾਹ ਚ, ਯਮ੍ਤਯਹ ਸੰਸ਼ਿਤ ਵ੍ਰਤਾਹ॥***

**੦ ਸ਼ਬਦ ਅਰਥ :-** ਦ੍ਰਵ੍ਯ ਯਗ੍ਯ੍ਾਹ : ਜਿਹੜੇ ਧਨ ਦੌਲਤ ਨੂੰ ਯੱਗ ਦੀ ਭੇਟ ਚੜ੍ਹਾਉਂਦੇ ਹਨ। ਤਪਹ ਯਗ੍ਯ੍ਾਹ : ਜਿਹੜੇ ਦ੍ਰਿੜ ਸਦਾਚਾਰ ਜਾਂ ਰੁੱਖੇਪਣ ਨੂੰ ਭੇਟ ਚੜ੍ਹਾਉਂਦੇ ਹਨ। ਯੋਗ ਯਗ੍ਯ੍ਾਹ : ਜਿਹੜਾ ਯੋਗ ਨੂੰ ਭੇਟਾ ਕਰਦੇ ਹਨ। ਤਥਾ : ਦੁਵਾਰਾ, ਬਾਰ ਬਾਰ। ਅਪਰੇ : ਦੂਜੇ। ਸ੍ਵਅਧ੍ਯਾਯ ਗ੍ਯ੍ਾਨ ਯਗ੍ਯ੍ਾਹ : ਜਿਹੜੇ ਆਪਣੀ ਬੁੱਧੀ ਆਪਣੇ ਗਿਆਨ ਨੂੰ ਭੇਟ ਚੜ੍ਹਾਉਂਦੇ ਹਨ। ਚ : ਅਤੇ। ਯਮ੍ਤਯਹ : ਅਜਿਹੇ ਵਿਅਕਤੀ ਜਿਨ੍ਹਾਂ ਨੇ ਆਤਮ ਨਿਯੰਤਰਣ ਕਰ ਰੱਖਿਆ ਹੈ। ਸੰਸ਼ਿਤਵ੍ਰਤਾਹ : ਅਜਿਹੇ ਵਿਅਕਤੀ ਜਿਨ੍ਹਾਂ ਸਖ਼ਤ ਸੰਕਲਪ ਕਰ ਰੱਖੇ ਹਨ।

**੦ ਸ਼ਲੋਕਾਰਥ :-** ਕੁਝ ਹੋਰ ਯੋਗੀ ਹਨ ਜਿਹੜੇ ਧਨ ਦੌਲਤ ਨੂੰ, ਕੁਝ ਹੋਰ ਯੋਗੀ ਦ੍ਰਿੜ ਸਦਾਚਾਰ ਤੇ ਆਪਣੀ ਤਪੱਸਿਆ ਨੂੰ, ਭੇਟ ਚੜ੍ਹਾ ਦਿੰਦੇ ਹਨ, ਅਜਿਹੇ ਵਿਅਕਤੀ ਹੀ ਅਸਲ ਵਿੱਚ ਤੀਖਣ ਵ੍ਰਤਾਂ ਨਾਲ ਯੁਕਤ ਪ੍ਰਯਤਨਸ਼ੀਲ ਪੁਰਸ਼ ਹਨ, ਜਿਹੜੇ ਵੇਦਾਂ ਨੂੰ ਪੂਰਣ ਗਿਆਨ ਪ੍ਰਾਪਤੀ ਲਈ ਅਧਿਐਨ ਕਰਦੇ ਹਨ।

**ਪਦ-ਅਰਥ-ਵਿਸਥਾਰ :-** ੦ ਸ਼ਾਸਤਰ ਅਨੁਸਾਰ ਦ੍ਰਵ ਯਗ ਉਹ ਹੈ ਜਿਸ ਵਿੱਚ ਦ੍ਰਵ ਤਿਆਗ ਕੀਤਾ ਗਿਆ ਹੋਵੇ। ੦ ਪੂਰ੍ਤ ਕਰਮ ਹਨ = ਬਾਓਲੀ ਖੂਹ ਆਦਿ ਲਗਵਾਉਣਾ, ਦੇਵ ਮੰਦਰ ਬਣਵਾਉਣਾ, ਅੰਨ ਦਾਨ ਕਰਨਾ, ਬਗ਼ੀਚਾ ਲਗਵਾਉਣਾ। ੦ ਦੱਤ ਕਰਮ – ਉਹ ਹਨ ਜੋ ਯਗ ਵੇਦੀ ਤੋਂ ਬਾਹਰ ਦਾਨ ਕੀਤੇ ਜਾਣ। ਵੇਦੀ ਦੇ ਅੰਦਰ ਕੀਤੇ ਜਾਣ ਵਾਲੇ ਦਾਨ ਵੀ ਦੈਵ ਯਗ ਅਖਵਾਉਂਦੇ ਹਨ। ੦ ਯੋਗ ਦੇ ਅੱਠ ਅੰਗ ਹਨ 1. ਯਮ 2. ਨਿਯਮ 3. ਆਸਨ 4. ਪ੍ਰਾਣਾਯਾਮ 5. ਪ੍ਰਤ੍ਯਾਹਾਰ 6. ਧਾਰਣਾ 7. ਧਿਆਨ 8. ਸਮਾਧੀ। ੦ ਯਮ੍ਤਯਹ ਸੰਸ਼ਿਤ ਵ੍ਰਤਾਹ – ਅਹਿੰਸਾ, ਸਤ੍ਯ, ਅਸਤ੍ਯ (ਚੋਰੀ ਦਾ ਅਭਾਵ) ਬ੍ਰਹਮਚਾਰੀਆ, ਅਪਰਿਗ੍ਰਹ (ਭੋਗ ਬੁੱਧੀ ਤੋਂ ਸੰਗ੍ਰਹਿ ਦਾ ਅਭਾਵ) ਇਹ ਪੰਜ ਯਮ ਹਨ। ਜਿਨ੍ਹਾਂ ਨੂੰ ਮਹਾਵ੍ਰਤ ਕਿਹਾ ਜਾਂਦਾ ਹੈ। ਜਿਨ੍ਹਾਂ ਦੀ ਸ਼ਾਸਤਰਾਂ ਵਿੱਚ ਬਹੁਤ ਮਹਿਮਾ ਹੈ। ੦ ਜਿਹੜਾ ਇਨ੍ਹਾਂ ਵ੍ਰਤਾਂ ਦੀ ਪਾਲਣਾ ਕਰਦਾ ਹੈ, ਉਸ ਸਾਧਕ ਨੂੰ ੦ ਸੰਸ਼ਿਤ ਵ੍ਰਤਾਹ ਕਹਿੰਦੇ ਹਨ। ਜੋ ਯਗਾਂ ਦੇ ਨਿਯਮਾਂ ਦੀ ਪਾਲਣਾ ਕਰੇ, ਉਹ ਵੀ ਸੰਸ਼ਿਤ ਵ੍ਰਤਾਹ ਅਖਵਾਉਂਦਾ ਹੈ। ੦ ਦ੍ਰਵਯ੍ਗ੍ਯਾਹ – ਲੋਕ ਭਲਾਈ ਦੇ ਕੰਮ ਜਿਵੇਂ ਖੂਹ ਲਗਵਾਉਣਾ, ਤਲਾਬ ਖੁਦਵਾਉਣਾ, ਮੰਦਰ ਉਸਾਰਨਾ, ਧਰਮਸ਼ਾਲਾ ਬਣਵਾਉਣੀ, ਕਾਲ ਪੈਣ ਸਮੇਂ ਲੋਕਾਂ ਨੂੰ ਅੰਨ ਪਾਣੀ ਕੱਪੜੇ ਵੰਡਣੇ, ਬੀਮਾਰਾਂ ਲਈ ਦਵਾਈਆਂ, ਅਤੇ ਪੁਸਤਕਾਂ ਦੇਣੀਆਂ ਆਦਿ ਨੂੰ ੦ ਦ੍ਰਵ੍ਯਗ ਕਿਹਾ ਜਾਂਦਾ ਹੈ। ਦ੍ਰਵ – ਤਿੰਨਾਂ ਸਰੀਰਾਂ ਸਹਿਤ ਸੰਪੂਰਣ ਪਦਾਰਥ। ਸਰੀਰ ਆਦਿ ਜਿੰਨੀਆਂ ਵਸਤਾਂ ਸਾਡੇ ਕੋਲ ਹਨ – ਉਨ੍ਹਾਂ ਨਾਲ ਯਗ ਹੋ ਸਕਦਾ ਹੈ। ਹੋਰ ਵਧੇਰੇ ਚੀਜ਼ਾਂ ਦੀ ਲੋੜ ਨਹੀਂ। ੦ ਤਪਹਯਗ੍ਯ੍ਾਹ – ਆਪਣੇ ਕਰਤੱਵ (ਸ੍ਵੈ ਧਰ੍ਮ) ਦੇ ਪਾਲਣ ਵਿੱਚ ਜੋ ਪ੍ਰਤਿਕੂਲਤਾਵਾਂ ਕਠਿਨਾਈਆਂ ਆਉਂਦੀਆਂ ਹਨ, ਉਨ੍ਹਾਂ ਨੂੰ ਖ਼ੁਸ਼ੀ ਖ਼ੁਸ਼ੀ ਸਹਿ ਲੈਣਾ ਤਪੋ ਯਗ ਹੈ। ਲੋਕ-ਹਿੱਤ ਲਈ ਇਕਾਦਸ਼ੀ ਦਾ ਵ੍ਰਤ ਰੱਖਣਾ ਮੋਨ ਧਾਰਨਾ ਆਦਿ ਵੀ ਤਪੋਯਗ ਹੈ। ਪ੍ਰਤਿਕੂਲ ਤੋਂ ਪ੍ਰਤਿਕੂਲ ਹਾਲਾਤ, ਵਸਤੂ ਵਿਅਕਤੀ ਘਟਨਾ ਆਉਣ ਸਮੇਂ ਸਾਧਕ ਖ਼ੁਸ਼ੀ ਖ਼ੁਸ਼ੀ ਹੌਂਸਲੇ ਨਾਲ ਆਪਣੇ ਕਰਤੱਵ

ਦਾ ਪਾਲਣ ਕਰਦਾ ਹੈ, ਉਹੋ ਵੀ ਤਪੋ ਯਗ ਹੈ। ਪਿੰਡ ਵਿੱਚ ਗੰਦਗੀ ਦੂਰ ਕਰਨਾ, ਅਨਪੜ੍ਹਾਂ ਨੂੰ ਵਿਦਿਆ ਦੇਣੀ, ਸਲੀਕਾ ਸਿਖਲਾਉਣਾ, ਨਸ਼ਿਆਂ ਤੋਂ ਦੂਰ ਰੱਖਣ ਲਈ ਗਿਆਨ ਦੇਣਾ, ਚੰਗਾ ਵਿਵਹਾਰ ਕਰਵਾਉਣਾ ਵੀ ਤਪੋਯਗ ਹੈ। ੦ ਸ੍ਵ ਅਧ੍ਯਾਯ ਗ੍ਯਾਨ ਯਗ੍ਯਾਹ ਚ – ਕੇਵਲ ਲੋਕ ਹਿੱਤ ਵਾਸਤੇ ਗੀਤਾ ਰਾਮਾਇਣ, ਗੁਰੂ ਗਰੰਥ ਸਾਹਿਬ, ਗੁਰਬਾਣੀ ਭਗਵਤ ਆਦਿ ਤੇ ਵੇਦਾਂ ਦਾ, ਉਪਨਿਸ਼ਦਾਂ ਦਾ ਯਥਾਅਧਿਕਾਰ ਪਾਠ ਮੰਨਨ ਕਰਕੇ ਸਮਝਾਉਣਾ, ਵਿਚਾਰ ਪੂਰਵਕ ਪਠਨ ਪਾਠਨ ਕਰਨਾ ਆਪਣੀਆਂ ਵ੍ਰਿਤੀਆਂ ਤੇ ਜੀਵਨ ਦਾ ਮੰਥਨ ਕਰਨਾ – ਗਿਆਨ ਯਗ ਹੈ। 18.70 ਸ਼ਲੋਕ ਵਿੱਚ ਵੀ ਭਗਵਾਨ ਕਹਿੰਦੇ ਹਨ ਕਿ ਜੋ ਗੀਤਾ ਸ਼ਾਸਤਰ ਦਾ ਅਧਿਐਨ ਕਰੇਗਾ, ਉਸ ਦੇ ਰਾਹੀਂ ਮੈਂ ਗਿਆਨ ਯਗ ਨਾਲ ਪੂਜਿਆ ਜਾਵਾਂਗਾ। ਗੀਤਾ ਅਧਿਐਨ ਗਿਆਨ-ਯੋਗ ਹੈ।

**ਵਿਆਖਿਆ :-** ਯੱਗ ਕੁਰਬਾਨੀ ਪਿਆਰ ਦੂਜਿਆਂ ਦੇ ਭਲੇ ਲਈ ਉਪਕਾਰੀ ਕਾਰਜਾਂ ਦੀ ਪ੍ਰਕਿਰਿਆ ਹੈ। ਕੁੱਝ ਲੋਕ ਧਨ ਦੌਲਤ ਦੇ ਰੂਪ ਵਿੱਚ ਯੱਗ ਕਰਦੇ ਹਨ, ਇਹ ਧਨ ਦੌਲਤ ਲੋਕ ਭਲਾਈ ਲਈ ਖਰਚ ਹੁੰਦਾ ਹੈ, ਧਰਮਸ਼ਾਲਾ ਸਕੂਲ ਦੀ ਇਮਾਰਤ ਜਾਂ ਸਰਾਏ ਬਣਾਉਣ ਲਈ ਅਜਿਹਾ ਧਨ ਖਰਚ ਹੁੰਦਾ ਹੈ। ਇਹ ਪਰ-ਉਪਕਾਰ ਹੈ। ਹਸਪਤਾਲ ਵੀ ਏਸੇ ਦਾਨ ਦਿੱਤੇ ਰੁਪਏ ਨਾਲ ਖੋਲਿਆ ਜਾ ਸਕਦਾ ਹੈ। ਅਨਾਥਆਲਿਆ ਹੋਵੇ ਜਾਂ ਵਿਦਿਆਲਿਆ, ਜਾਂ ਬੁਢਾਪਾ ਘਰ ਪੁਸਤਕਾਲਾ ਉਸਾਰਨ ਲਈ ਧਨ ਦੌਲਤ ਦੀ ਲੋੜ ਪੈਂਦੀ ਹੈ। ਜਿਹੜੇ ਲੋਕ ਅਜਿਹੇ ਕੰਮਾਂ ਲਈ ਧਨ ਦੌਲਤ ਦਾਨ ਕਰਦੇ ਹਨ, ਉਹੋ ਵੀ ਯੱਗ ਹੈ। ਸਾਧਾਰਣ ਲੋਕਾਂ ਵਿੱਚ ਉੱਚੀਆਂ ਸੁੱਚੀਆਂ ਸਦਾਚਾਰਕ ਕਦਰਾਂ ਕੀਮਤਾਂ ਦੀ ਸਥਾਪਣਾ ਲਈ ਗਿਆਨ ਪਰਸਾਰਣਾ, ਧਰਮ ਕਾਰਜਾਂ ਲਈ ਪ੍ਰਚਾਰ ਕਰਨਾ, ਇਹ ਵੀ ਯੱਗ ਹੈ। ਗਿਆਨ ਵੰਡਣਾ ਪੁੰਨ ਹੈ। ਪਰਤਾਪ ਬੁੱਧੀਮਾਨ ਲੋਕਾਂ ਵਿੱਚ ਅਗਿਆਨਤਾ ਦਾ ਹਨੇਰਾ ਦੂਰ ਕਰਨ ਲਈ ਦ੍ਰਿੜ-ਸੰਕਲਪ ਨਾਲ ਕਾਰਜ ਕਰਦੇ ਹਨ, ਇਹ ਵੀ ਯੱਗ ਹੈ, ਇਹੋ ਤਪੱਸਿਆ ਹੈ। ਵੇਦਕ ਗਿਆਨ ਦਾ ਅਧਿਐਨ ਯਗ ਹੈ। ਵਾਤਾਵਰਣ ਨੂੰ ਸ਼ੁੱਧ ਰੱਖਣਾ ਯੱਗ ਹੈ। ਯੱਗ ਦੇ ਬਦਲਦੇ ਹਾਲਾਤ ਵਿੱਚ ਅਰਥ ਬਦਲਦੇ ਰਹੇ ਹਨ। ਯਗ ਦ੍ਰਵ ਮਾਯਾ ਦਾ ਹੋਵੇ ਜਾਂ ਚੰਦ੍ਰਯਾਨਾ, ਚਤੁਮਾਸਯਾ ਹੋਵੇ ਜਾਂ ਤਪੋਮਾਯਾ ਦਾ ਹੋਵੇ ਜਾਂ ਹਥਯਾਯੋਗ ਦਾ ਹੋਵੇ, ਇਨ੍ਹਾਂ ਸਾਰਿਆਂ ਦਾ ਸਮੇਂ ਤੇ ਸਥਾਨ ਅਨੁਕੂਲ ਮੰਤਵ ਹੈ। ਅੱਜਕੱਲ੍ਹ ਦੇ ਸਮੇਂ ਵਿੱਚ ਦਰੱਖਤ ਲਾਉਣੇ, ਵਾਤਾਵਰਣ ਸ਼ੁੱਧ ਰੱਖਣਾ, ਅਨਪੜ੍ਹਾਂ ਨੂੰ ਮੁਫ਼ਤ ਪੜ੍ਹਾਉਣਾ, ਸਮਾਜਕ ਬੁਰਾਈਆਂ ਦਾ ਅੰਤ ਕਰਨਾ, ਸੰਕਟ ਸਮੇਂ ਲੋਕਾਂ ਦੀ ਸਹਾਇਤਾ ਕਰਨੀ, ਚੇਤਨਾ ਵੰਡਣੀ, ਸਹੀ ਗਿਆਨ ਵਿਗਿਆਨ ਦਾ ਪ੍ਰਚਾਰ ਕਰਨਾ ਹੀ ਯੱਗ ਹੈ। ਜੋ ਵਿਅਕਤੀ ਅਜਿਹੇ ਕਾਰਜਾਂ ਵਿੱਚ ਤਨ ਮਨ ਧਨ ਤਪੱਸਿਆ ਲਗਾਉਂਦਾ ਹੈ। ਅਸਲ ਵਿੱਚ ਉਹੋ ਹੀ ਯੋਗੀ ਹੈ। ਜਿਹੜੇ ਲੋਕ, ਬਿਮਾਰ ਦਾ ਇਲਾਜ ਕਰਕੇ ਉਸ ਨੂੰ ਤੰਦਰੁਸਤ ਕਰਦੇ ਹਨ, ਅਨਪੜ੍ਹ ਨੂੰ ਪੜ੍ਹਾ ਕੇ ਉਸ ਨੂੰ ਸੂਝਵਾਨ ਬਣਾਉਂਦੇ ਹਨ। ਆਪਣਾ ਤਨ ਮਨ ਸਾਧ ਕੇ ਦੂਜਿਆਂ ਲਈ ਅਗਿਆਨਤਾ ਦਾ ਹਨੇਰਾ ਦੂਰ ਕਰਦੇ ਹਨ, ਪਰਉਪਕਾਰ ਕਰਦੇ ਤੇ ਕਰਵਾਉਂਦੇ ਹਨ – ਉਹ ਵੀ ਯੱਗ ਕਰਦੇ ਹਨ।



**4.29 ਸ਼ਲੋਕ :**

*अप-अने जुह्वति प्र-अनम्, प्राणे अपानम् तथा अपरे। प्राण-अपान-गती रूध-त्वा, प्राण-आयाम-पर-अयना:॥*

***ਅਪਅਨੇ ਜੁਹਵਤਿ ਪ੍ਰਅਨਮ੍, ਪ੍ਰਾਣੇ ਅਪਾਨਮ੍ ਤਥਾ ਅਪਰੇ।***

***ਪ੍ਰਾਣ ਅਪਾਨ ਗਤੀ ਰੂਧਤ੍ਵਾ, ਪ੍ਰਾਣ ਆਯਾਮ ਪਰਅਯਨਾਹ॥***

**੦ ਸ਼ਬਦ ਅਰਥ :-** ਅਪਅਨੇ : ਹਵਾ, ਸਾਹ ਜਿਹੜਾ ਹੇਠਾਂ ਨੂੰ ਜਾਂਦਾ ਹੈ, ਅੰਦਰ ਜਾਂਦਾ ਹੈ। ਜੁਹਵਤੀ : ਭੇਟਾ ਕਰਦੀ ਹੈ। ਪ੍ਰਅਨਮ੍ : ਸਾਹ ਜੋ ਅੰਦਰੋਂ ਬਾਹਰ ਵੱਲ ਨੂੰ ਆਉਂਦਾ ਹੈ। ਪ੍ਰਾਣੋ : ਬਾਹਰ ਨਿਕਲਣ ਵਾਲਾ ਸਾਹ (ਹਵਾ)। ਅਪਾਨਮ੍ : ਹੇਠਾਂ, ਅੰਦਰ ਨੂੰ ਜਾਣ ਵਾਲੀ ਹਵਾ। ਤਥਾ : ਭੀ। ਅਪਰੇ : ਦੂਸਰੇ। ਪ੍ਰਾਣ : ਬਾਹਰ ਜਾਣ ਵਾਲੀ ਹਵਾ। ਅਪਾਨ : ਹੇਠਾਂ ਨੂੰ ਜਾਣ ਵਾਲੀ ਹਵਾ। ਗਤੀ : ਹਰਕਤ। ਰੁਧ੍ਤ੍ਵਾ : ਚੈੱਕ ਕਰਨਾ। ਪ੍ਰਾਣ ਆਯਾਮ ਪਰਅਯਨਾਹ : ਸਾਰੀ ਹਵਾ ਨੂੰ ਰੋਕਣਾ, ਸਾਰੀ ਹਵਾ ਵਿੱਚ ਰਲ ਜਾਣਾ, ਸਮਾਧੀ ਅਵੱਸਥਾ ਪ੍ਰਾਪਤ ਕਰਨੀ।

**੦ ਸ਼ਲੋਕਾਰਥ :-** ਅਨੇਕਾਂ ਪੁਰਸ਼ ਅਪਾਨ ਹਵਾ ਵਿੱਚ ਪ੍ਰਾਣ ਹਵਾ ਦਾ ਹਵਨ ਕਰਦੇ ਹਨ ਅਤੇ ਹੋਰ ਅਨੇਕਾਂ ਪ੍ਰਾਣ ਹਵਾ ਵਿੱਚ ਅਪਾਨ ਹਵਾ ਦਾ ਹਵਨ ਕਰਦੇ ਹਨ ਤੇ ਕਈ ਹੋਰ ਪ੍ਰਾਣ ਤੇ ਅਪਾਨ ਦੀ ਗਤੀ ਨੂੰ ਰੋਕ ਕੇ ਪ੍ਰਾਣਾਯਾਮ ਦੇ ਪਰਾਯਾਣ ਹੋ ਜਾਂਦੇ ਹਨ।

**ਪਦ-ਅਰਥ-ਵਿਸਥਾਰ :-** ੦ ਮਹਾਵ੍ਰਤ – ਜਾਤੀ, ਦੇਸ਼ ਕਾਲ ਤੇ ਸਮੇਂ ਸੀਮਾ ਤੋਂ ਰਹਿਤ ਸਰਵ ਭੂਮੀਆਂ ਵਿੱਚ ਪਾਲਣ ਕਰਨ ਯੋਗ ਯਮ ਮਹਾਵ੍ਰਤ ਅਖਵਾਉਂਦੇ ਹਨ ਜਿਵੇਂ ੦ ਸ਼ਿਕਾਰੀ ਕਹਿੰਦਾ ਹੈ ਮੈਂ ਮ੍ਰਿਗ ਤੋਂ ਬਿਨਾ ਕਿਸੇ ਹੋਰ ਜਾਨਵਰ ਦਾ ਸ਼ਿਕਾਰ ਨਹੀਂ ਕਰਾਂਗਾ। ੦ ਮੈਂ ਤੀਰਥ ਸਥਾਨ 'ਤੇ ਕਿਸੇ ਦਾ ਕਤਲ ਨਹੀਂ ਕਰਾਂਗਾ। ੦ ਮੈਂ ਦੇਵਤਾ ਬ੍ਰਾਹਮਣਾਂ ਦੇ ਹਿੱਤ ਤੋਂ ਸਿਵਾਏ ਕਿਸੇ ਹੋਰ ਸਮੇਂ ਹਿੰਸਾ ਨਹੀਂ ਕਰਾਂਗਾ। ੦ ਭੁੱਖ ਦੇ ਭੈਅ ਤੋਂ ਬਿਨਾਂ ਮੈਂ ਕਦੇ ਚੋਰੀ ਨਹੀਂ ਕਰਾਂਗਾ – ਆਦਿ ਪ੍ਰਣ ਕਰਨੇ ਮਹਾਵ੍ਰਤ ਹਨ। ੦ ਮਹਾਵ੍ਰਤ ਆਤਮ ਵਿਸ਼ਵਾਸ ਤੇ ਦ੍ਰਿੜਤਾ ਨਾਲ ਸੰਪਨ ਹੁੰਦੇ ਹਨ। ਨਸ਼ਾ ਕਰਨ ਵਾਲਿਆਂ ਲਈ ਮਹਾਵ੍ਰਤ ਉਪਯੋਗੀ ਹਨ। ੦ ਅਪ-ਅਨੇ ਜੁਹਵਤਿ ਪ੍ਰਅਨਮ੍ ਪ੍ਰਾਣੇ ਅਪਾਨਮ੍ ਤਥਾ ਅਪਰੇ = ਪ੍ਰਾਣ ਦਾ ਹਿਰਦਾ (ਉੱਪਰ) ਹੈ ਅਤੇ ਅਪਾਨ ਦੀ ਥਾਂ ਗੁਦਾ (ਹੇਠਾਂ) ਹੈ। ੦ ਸਾਹ ਨੂੰ ਬਾਹਰ ਕੱਢਣ ਸਮੇਂ ਹਵਾ ਦੀ ਗਤੀ ਉੱਪਰ ਵੱਲ ਨੂੰ – ਸਾਹ ਨੂੰ ਅੰਦਰ ਲਿਜਾਣ ਸਮੇਂ ਹਵਾ ਦੀ ਗਤੀ ਹੇਠਾਂ ਵੱਲ ਨੂੰ ਜਾਂਦੀ ਹੈ। ਇਸ ਲਈ ਸਾਹ ਨੂੰ ਬਾਹਰ ਕੱਢਣਾ ਪ੍ਰਾਣ ਦਾ ਕੰਮ ਹੈ, ਸਾਹ ਨੂੰ ਅੰਦਰ ਲੈ ਜਾਣਾ ਅਪਾਨ ਦਾ ਕੰਮ ਹੈ। ਯੋਗੀ ਲੋਕ ਪਹਿਲਾਂ ਬਾਹਰ ਦੀ ਹਵਾ ਨੂੰ ਖੱਬੀ ਨਸ (ਚੰਦਰ ਨਾੜੀ) ਰਾਹੀਂ ਅੰਦਰ ਲਿਜਾਂਦੇ ਹਨ। ਇਹ ਹਵਾ ਹਿਰਦੇ ਵਿੱਚ ਸਥਿਤੀ ਪ੍ਰਾਣ ਵਾਯੂ ਨਾਲ ਮਿਲ ਕੇ ਨਾਭੀ 'ਚੋਂ ਹੁੰਦੀ ਹੋਈ ਸੁਭਾਵਿਕ ਹੀ ਅਪਾਨ ਵਿੱਚ ਲੀਨ ਹੋ ਜਾਂਦੀ ਹੈ। ਇਸ ਨੂੰ 'ਪੂਰਕ' ਕਹਿੰਦੇ ਹਨ। ਫਿਰ ਉਹ ਪ੍ਰਾਣ ਵਾਯੂ ਤੇ ਅਪਾਨ ਵਾਯੂ ਦੋਵਾਂ ਦੀ ਗਤੀ ਰੋਕ ਦਿੰਦੇ ਹਨ, ਨਾ ਸਾਹ ਬਾਹਰ ਆਉਂਦਾ ਹੈ ਨਾ ਅੰਦਰ ਜਾਂਦਾ ਹੈ ਇਸ ਨੂੰ 'ਕੁੰਭ' ਕਹਿੰਦੇ ਹਨ। ਇਸ ਤੋਂ ਪਿੱਛੋਂ ਉਹ ਅੰਦਰਲੀ ਹਵਾ ਨੂੰ ਸੱਜੀ ਨਾਸ (ਸੂਰਜ ਨਾੜੀ) ਰਾਹੀਂ ਬਾਹਰ ਕੱਢਦੇ ਹਨ। ਇਹ ਹਵਾ ਸੁਭਾਵਿਕ ਹੀ ਪ੍ਰਾਣਵਾਯੂ ਨੂੰ ਤੇ ਉਸ ਦੇ ਪਿੱਛੇ ਪਿੱਛੇ ਅਪਾਨ ਵਾਯੂ ਨੂੰ ਨਾਲ ਲੈ ਕੇ ਬਾਹਰ ਨਿਕਲਦੀ ਹੈ। ਇਹੋ ਪ੍ਰਾਣ ਵਾਯੂ ਦਾ ਹਵਨ ਕਰਨਾ ਹੈ। ਇਸ ਨੂੰ ਰੇਚਕ ਕਹਿੰਦੇ ਹਨ। ਚਾਰ ਭਗਵਾਨ ਨਾਮ ਤੋਂ ਪਹਿਲਾਂ, ਸੋਲਾਂ ਭਗਵਾਨ ਨਾਮ ਤੋਂ ਕੁੰਭ ਤੇ ਅੱਠ ਭਗਵਾਨ ਨਾਂ ਤੋਂ ਰੇਚਕ ਕੀਤਾ ਜਾਂਦਾ ਹੈ। ੦ ਇਸ ਤਰ੍ਹਾਂ ਯੋਗੀ ਲੋਕ ਪਹਿਲਾਂ ਚੰਦਰ ਨਾੜੀ (ਖੱਬੀ ਨਾਸ) ਪੂਰਕ, ਫਿਰ ਕੁੰਭ ਤੇ ਫਿਰ ਸੂਰਜ ਨਾੜੀ (ਸੱਜੀ ਨਾਸ) ਤੋਂ ਰੇਚਕ ਕਰਦੇ ਹਨ। ਇਨ੍ਹਾਂ ਤੋਂ ਪਿੱਛੋਂ ਸੂਰਜ ਨਾੜੀ ਤੋਂ ਪੂਰਕ, ਫਿਰ ਕੁੰਭ ਤੇ ਫਿਰ ਚੰਦਰ ਨਾੜੀ ਤੋਂ ਰੇਚਕ ਕਰਦੇ ਹਨ। ਇੰਜ ਵਾਰ ਵਾਰ ਪੂਰਕ, ਕੁੰਭ, ਰੇਚਕ ਕਰਨਾ ਪ੍ਰਾਣਾਯਾਮ ਰੂਪ ਯਗ ਹੈ। ਇਸ ਯਗ ਨਾਲ ਸਾਰੇ ਪਾਪ ਦੂਰ ਹੋ ਜਾਂਦੇ ਹਨ।

**ਵਿਆਖਿਆ :-** ਸਾਹ ਲੈਣ ਦੀ ਪ੍ਰਕ੍ਰਿਆ ਉੱਪਰ ਨਿਯੰਤਰਣ ਕਰਨ ਦੀ ਯੋਗ ਪ੍ਰਣਾਲੀ ਨੂੰ ਪ੍ਰਾਣ-ਯਗ ਕਿਹਾ ਜਾਂਦਾ ਹੈ, ਯੋਗ ਵਿਧੀ ਰਾਹੀਂ ਸਾਹ ਨੂੰ ਨਿਯੰਤਰਣ ਕਰਨ ਦਾ ਪਹਿਲਾ ਹਾਥਯ-ਯੋਗ ਵਿਧੀ ਅਖਵਾਉਂਦਾ ਹੈ, ਇਸ ਵਿੱਚ ਸਰੀਰ ਦੇ ਭਿੰਨ ਭਿੰਨ ਆਸਣ ਕੀਤੇ ਜਾਂਦੇ ਹਨ। ਇਹ ਆਸਣ ਸਾਹ ਨੂੰ ਰੋਕਣ ਤੇ ਉਸ ਉੱਪਰ ਨਿਯੰਤਰਣ ਕਰਨ ਦੇ ਅਭਿਆਸ ਦੀ ਲੜੀ ਹਨ। ਇਨ੍ਹਾਂ ਦਾ ਮੂਲ ਮੰਤਵ

ਅਧਿਆਤਮਕ ਅਨੁਭਵ ਵੱਲ ਵਿਕਾਸ ਕਰਨਾ ਹੈ। ਅਪਨਾ ਹਵਾ ਦਾ ਅਰਥ ਹੈ, ਸਾਹ ਜੋ ਹੇਠਾਂ ਨੂੰ ਜਾਂਦਾ ਹੈ ਭਾਵ ਜਿਹੜਾ ਸਾਹ ਅਸੀਂ ਬਾਹਰ ਤੋਂ ਅੰਦਰ ਵੱਲ ਲੈ ਕੇ ਜਾਂਦੇ ਹਾਂ। ਉਹ ਪੂਰਕ ਹੈ। ਪ੍ਰਾਣ ਹਵਾ ਉਹ ਹੈ ਜੋ ਹਵਾ ਅੰਦਰੋਂ ਬਾਹਰ ਵੱਲ ਨੂੰ ਜਾਂਦੀ ਹੈ, ਉਹ ਰੇਚਕ ਹੈ। ਪ੍ਰਾਣਯਮ ਯੋਗੀ ਸਾਹ ਅਭਿਆਸ ਉਲਟੇ ਢੰਗ ਨਾਲ ਕਰਦੇ ਹਨ, ਜਿੰਨੀ ਦੇਰ ਤੱਕ ਚੱਲਦਾ ਹੋਇਆ ਸਾਹ ਕ੍ਰਿਆਹੀਣ ਹੋ ਕੇ ਸੰਤੁਲਤ ਨਹੀਂ ਹੋ ਜਾਂਦਾ। ਅਜਿਹੀ ਅਵੱਸਥਾ ਨੂੰ ਉਹ ਪੂਰਕ ਕਹਿੰਦੇ ਹਨ। ਏਸੇ ਤਰ੍ਹਾਂ ਬਾਹਰ ਕੱਢਣ ਵਾਲਾ ਸਾਹ ਨੂੰ ਅੰਦਰ ਜਾਣ ਵਾਲੇ ਸਾਹ ਨਾਲ ਮਲਾਇਆ ਜਾਂਦਾ ਹੈ, ਜਿਸ ਨੂੰ ਰੇਚਕ ਕਿਹਾ ਜਾਂਦਾ ਹੈ। ਜਦੋਂ ਦੋਵੇਂ ਚੱਲਦੇ ਹੋਏ ਸਾਹ ਕਿਰਿਆਹੀਣ ਨਹੀਂ ਹੋ ਜਾਂਦੇ, ਇਹ ਅਭਿਆਸ ਕੀਤਾ ਜਾਂਦਾ ਹੈ, ਅਜਿਹੀ ਪ੍ਰਕਿਰਿਆ ਨੂੰ ਕੁੰਭਾਕਾ ਕਿਹਾ ਜਾਂਦਾ ਹੈ। ਇਸ ਤਰ੍ਹਾਂ ਕੁੰਭਕ ਅਭਿਆਸ ਨਾਲ ਯੋਗੀ ਆਪਣੀ ਉਮਰ ਵਧਾਉਣ ਦਾ ਕਾਰਜ ਕਰਦੇ ਹਨ। ਜਿਨ੍ਹਾਂ ਅੰਦਰ ਪ੍ਰਭੂਤਵ ਸ਼ਕਤੀ ਹੈ ਉਹ ਅਜਿਹਾ ਅਭਿਆਸ ਆਪਣੇ ਆਪ ਕਰਦੇ ਰਹਿੰਦੇ ਹਨ। ਉਹ ਆਪਣੀਆਂ ਸਾਰੀਆਂ ਗਿਆਨ ਇੰਦ੍ਰੀਆਂ ਉੱਪਰ ਨਿਯੰਤਰਣ ਕਰ ਲੈਂਦੇ ਹਨ। ਇਹ ਵੀ ਗੱਲ ਵਿਸ਼ੇਸ਼ ਧਿਆਨ ਯੋਗ ਹੈ ਕਿ ਵਿਅਕਤੀ ਦੇ ਮਨ ਦੀ ਸਥਿਤੀ ਅਤੇ ਸਾਹ ਲੈਣ ਦੀ ਪ੍ਰਕਿਰਿਆ ਦਾ ਬਹੁਤ ਨੇੜੇ ਦਾ ਰਿਸ਼ਤਾ ਹੈ। ਇਸ ਪ੍ਰਕਿਰਿਆ ਦੀ ਨਿਰੰਤਰਤਾ ਅਤੇ ਇਸ ਵਿੱਚ ਰੁਕਾਵਟ ਪੈਣ ਦੀ ਸੂਰਤ ਵਿੱਚ ਇੱਕ ਦੂਜੇ ਉੱਪਰ ਚੰਗਾ ਭੈੜਾ ਪ੍ਰਭਾਵ ਪੈਂਦਾ ਰਹਿੰਦਾ ਹੈ। ਏਸੇ ਤਰ੍ਹਾਂ ਡਰ, ਕਾਮ ਹਵਸ, ਕ੍ਰੋਧ ਵੀ ਮਾਨਸਿਕ ਦਸ਼ਾ ਉੱਪਰ ਭੈੜਾ ਪ੍ਰਭਾਵ ਪਾਉਂਦੇ ਹਨ। ਸਾਹ ਲੈਣ ਦੀ ਪ੍ਰਕਿਰਿਆ ਸਾਵੀ ਨਹੀਂ ਰਹਿੰਦੀ। ਹਾਂ ਜੇਕਰ ਤੁਹਾਡੇ ਅੰਦਰ ਸੰਤੁਲਨ ਹੈ, ਆਸ਼ਾ ਹੈ, ਆਤਮ ਵਿਸ਼ਵਾਸ ਹੈ, ਸ਼ਾਂਤੀ ਹੈ, ਸਬਰ ਸੰਤੋਖ ਹੈ, ਪਿਆਰ ਮੋਹ ਹੈ। ਤੰਦਰੁਸਤੀ ਹੈ ਤਾਂ ਤੁਹਾਡੀ ਸਾਹ ਲੈਣ ਦੀ ਪ੍ਰਕਿਰਿਆ ਠੀਕ ਰਹੇਗੀ। ਜੇਕਰ ਸਾਹ ਪ੍ਰਣਾਲੀ ਠੀਕ ਨਹੀਂ ਤਾਂ ਇਸ ਦਾ ਮਨ ਉੱਪਰ ਭੈੜਾ ਪ੍ਰਭਾਵ ਪੈਂਦਾ ਹੈ ਜੇ ਠੀਕ ਹੈ ਤਾਂ ਮਨ ਤੰਦਰੁਸਤ ਰਿਸ਼ਟ ਪੁਸ਼ਟ ਹੋ ਕੇ ਖੁਸ਼ਗਵਾਰ ਰਹਿੰਦਾ ਹੈ। ਯੋਗੀ ਹਮੇਸ਼ਾ ਇਸ ਸੱਚਾਈ ਨੂੰ ਧਿਆਨ ਵਿੱਚ ਰੱਖਦੇ ਹੋਏ ਪ੍ਰਾਣਯਾਮਯ ਕਰਦੇ ਹਨ। ਮੂੰਹ ਰਾਹੀਂ ਸਾਹ ਲੈਣ ਦੀ ਪ੍ਰਕਿਰਿਆ ਤੋਂ ਬਚਿਆ ਰਹਿਣਾ ਚਾਹੀਦਾ ਹੈ। ਨੱਕ ਰਾਹੀਂ ਜੋ ਸਾਹ ਲਿਆ ਜਾਂਦਾ ਹੈ, ਅੰਦਰ ਨੂੰ ਜਾਂਦੀ ਹਵਾ 'ਅਪਅਨੇ' ਤੇ ਅੰਦਰੋਂ ਬਾਹਰ ਨੂੰ ਜਾਣ ਵਾਲੀ ਹਵਾ ਪ੍ਰਾਣਯ ਅਖਵਾਉਂਦੀ ਹੈ। ਦੂਜੇ ਸ਼ਬਦਾਂ ਵਿੱਚ ਪੂਰਕ ਤੇ ਰੇਚਕ ਕਿਹਾ ਜਾਂਦਾ ਹੈ। ਸਾਹ ਰੋਕਣ ਦੀ ਪ੍ਰਕ੍ਰਿਆ ਕੁੰਭਕ ਅਖਵਾਉਂਦੀ ਹੈ। ਜੇਕਰ ਪ੍ਰਾਣਯਮ੍ ਗ਼ਲਤ ਢੰਗ ਨਾਲ ਕੀਤਾ ਗਿਆ ਹੈ ਤਾਂ ਸਰੀਰ ਦੇ ਅੰਤਰ ਦੀ ਤੰਤਰ ਪ੍ਰਣਾਲੀ ਵਿਗੜ ਜਾਣ ਦਾ ਖ਼ਤਰਾ ਹੈ। ਇਸ ਪ੍ਰਣਾਯਮ ਪ੍ਰਣਾਲੀ ਦੀ ਵਿਧੀ ਯੋਗ ਗੁਰੂ ਅਭਿਆਸੀ ਤੋਂ ਹੌਲੇ ਹੌਲੇ ਸਹੀ ਢੰਗ ਨਾਲ ਸਿੱਖੀ ਜਾਵੇ ਤਾਂ ਲਾਭਦਾਇਕ ਹੈ। ਇਸ ਵਿਧੀ ਦੇ ਅਪਨਾਉਣ ਨਾਲ ਅਨੇਕਾਂ ਸਰੀਰਕ ਮਾਨਸਿਕ ਬਿਮਾਰੀਆਂ ਦਾ ਇਲਾਜ ਹੋ ਸਕਦਾ ਹੈ। ਏਸੇ ਅਭਿਆਸ ਤੋਂ ਯੋਗੀ ਉੱਤਮ ਸੁਚੇਤ ਮਨ, ਸਾਹ ਲੈਣ ਦੀ ਸੁਚੱਜੀ ਪ੍ਰਣਾਲੀ ਤੇ ਤੰਦਰੁਸਤ ਤਨ ਪ੍ਰਾਪਤ ਕਰਦੇ ਹਨ। ਯੋਗੀ ਏਸੇ ਸ਼ਕਤੀ ਨੂੰ ਪ੍ਰਾਪਤ ਕਰਕੇ ਚੱਲਦੇ ਹੋਏ ਉੱਡਦੇ ਮਹਿਸੂਸ ਕਰਦੇ ਹਨ।



**4.30 ਸ਼ਲੋਕ :**

*अपरे नियम्-त-आ-हारा:, प्राणान् प्राणेषु जुह्वति। सर्वे अपि एते यज्ञ-विद:, यज्ञ-क्षपित-कल्मषा:॥*

***ਅਪਰੇ ਨਿਯਮ੍ ਤ ਆਹਾਰਾਹ, ਪ੍ਰਾਣਾਨ੍ ਪ੍ਰਾਣੇਸ਼ੂ ਜੁਹਵਤਿ।***
***ਸਰ੍ਵੇ ਅਪਿ ਏਤੇ ਯਗ੍ਯ੍ਵਿਦਹ, ਯਗ੍ਯ੍ ਅਕਸ਼ਪਤਿ ਕਲ੍ਮ੍ਸ਼ਾਹ॥***

**੦ ਸ਼ਬਦ ਅਰਥ :-** ਅਪਰੇ : ਦੂਜੇ ਲੋਕ। ਨਿਯਮ੍ਤ ਆਹਾਰਾਹ : ਨਿਯਮ੍ਬੱਧ ਖ਼ੁਰਾਕ (ਭੋਜਨ)। ਪ੍ਰਾਣਾਨ੍ : ਜੀਵਨ ਲਈ ਸਾਹ। ਪ੍ਰਾਣੇਸ਼੍ : ਜੀਵਨ ਲਈ ਸਾਹ ਪ੍ਰਣਾਲੀ ਲਈ, ਤੋਂ। ਜੁਹਵ੍ਤਿ : ਕੁਰਬਾਨੀ, ਭੇਟਾ। ਸਰ੍ਵੇ : ਸਾਰੇ। ਅਪਿ : ਭੀ। ਏਤੇ : ਇਹ। ਯਗ੍ਯ੍ਵਿਦਹ : ਜਿਹੜੇ ਕੁਰਬਾਨੀ/ਭੇਟਾ ਸੰਬੰਧੀ ਜਾਣਦੇ ਹਨ। ਯਗ੍ਯ੍ ਅਕਸ਼ਪਤਿ ਕਲ੍ਮ੍ਸ਼ਯ : ਜਿਨ੍ਹਾਂ ਦੇ ਪਾਪ ਕੁਰਬਾਨੀ, ਭੇਟਾਂ ਰਾਹੀਂ ਨਾਸ਼ ਕਰ ਦਿੱਤੇ ਗਏ।

**੦ ਸ਼ਲੋਕਾਰਥ :-** ਦੂਜੇ ਹੋਰ ਨਿਯਮਬੱਧ ਭੋਜਨ ਕਰਦੇ ਹੋਏ ਪ੍ਰਾਣਾਂ ਦਾ ਪ੍ਰਾਣਾਂ ਵਿੱਚ ਹੀ ਹਵਨ ਯੱਗ ਕਰਦੇ ਹਨ। ਇਹ ਸਾਰੇ ਲੋਕ ਯੱਗਾਂ ਨੂੰ ਜਾਣਨ ਵਾਲੇ ਅਤੇ ਯੱਗਾਂ ਰਾਹੀਂ ਪਾਪਾਂ ਨੂੰ ਨਾਸ਼ ਕਰਨ ਵਾਲੇ ਹਨ।

**ਪਦ-ਅਰਥ-ਵਿਸਥਾਰ :-** ੦ ਅਪਰੇ ਨਿਯਮ੍ਤ ਆਹਾਰਾਹ ਪ੍ਰਾਣਾਨ੍ ਪ੍ਰਾਣੇਸ਼ੁ ਜੁਹਵ੍ਤਿ - ਨਿਯਮਤਿ ਆਹਾਰ ਵਿਹਾਰ (ਖਾਣ ਪੀਣ ਤੇ ਚੱਲਣ) ਕਰਨ ਵਾਲੇ ਸਾਧਕ ਹੀ ਪ੍ਰਾਣਾਂ ਦਾ ਪ੍ਰਾਣਾਂ ਵਿੱਚ ਹਵਨ ਕਰ ਸਕਦੇ ਹਨ। ਅਧਿਕ ਜਾਂ ਬਹੁਤ ਘੱਟ ਭੋਜਨ ਕਰਨ ਵਾਲਾ ਅਥਵਾ ਬਿਲਕੁਲ ਭੋਜਨ ਨਾ ਕਰਨ ਵਾਲਾ ਇਹ ਪ੍ਰਾਣਾਯਾਮ ਨਹੀਂ ਕਰ ਸਕਦਾ। (ਗੀਤਾ 6.16, 6.17)। ਪ੍ਰਾਣਾਂ ਦਾ ਹਵਨ ਕਰਨ ਦਾ ਅਰਥ ਹੈ, ਪ੍ਰਾਣਾਂ ਦਾ ਪ੍ਰਾਣਾਂ ਵਿੱਚ ਤੇ ਅਪ੍ਰਾਨ ਦਾ ਅਪ੍ਰਾਨ ਵਿੱਚ ਹਵਨ ਕਰਨਾ। ਅਰਥਾਤ ਪ੍ਰਾਣ ਤੇ ਅਪ੍ਰਾਨ ਨੂੰ ਆਪਣੇ ਆਪਣੇ ਸਥਾਨਾਂ 'ਤੇ ਰੋਕ ਦੇਣਾ। ਨਾ ਸਾਹ ਬਾਹਰ ਕੱਢਣਾ ਨਾ ਸਾਹ ਅੰਦਰ ਲਿਜਾਣਾ। ਇਸ ਨੂੰ ਸਤੰਭ ਵਿਰਤੀ ਪ੍ਰਾਣਾਯਮ੍ ਕਹਿੰਦੇ ਹਨ। ਇਸ ਪ੍ਰਾਣਾਯਮ੍ ਤੋਂ ਸੁਭਾਵਿਕ ਹੀ ਵਿਰਤੀਆਂ ਸ਼ਾਂਤ ਹੁੰਦੀਆਂ ਹਨ। ਪਾਪਾਂ ਦਾ ਨਾਸ਼ ਹੁੰਦਾ ਹੈ। ਅੰਤਹਕਰਣ ਨਿਰਮਲ ਹੁੰਦਾ ਹੈ। ਪ੍ਰਭੂ ਪ੍ਰਾਪਤੀ ਹੁੰਦੀ ਹੈ। ੦ ਸਰ੍ਵੇ ਅਪਿਇਤੇ ਯਗ੍ਯ੍ ਵਿਦਹ ਯਗ੍ਯ੍ ਕਲ੍ਮ੍ਸ਼ਾਹ - 4.24 ਤੋਂ 4.30 ਸ਼ਲੋਕ ਤੱਕ ਦੇ ਪੂਰਵ ਅੱਧ ਤੱਕ ਜਿਨ੍ਹਾਂ ਯਗਾਂ ਦਾ ਵਰਨਣ ਹੋਇਆ ਹੈ, ਉਨ੍ਹਾਂ ਦੇ ਉੱਪਰ ਅਮਲ ਕਰਨ ਵਾਲੇ ਸਾਧਕ ਵਾਸਤੇ ਏਥੇ ਸਰਵੇ ਅਪਿਇਤੇ ਪਦ ਆਇਆ ਹੈ। ਇਨ੍ਹਾਂ ਦੇ ਉੱਪਰ ਅਮਲ ਕਰਨ ਨਾਲ ਪ੍ਰਭੂ ਪ੍ਰਾਪਤੀ ਹੁੰਦੀ ਹੈ। ਸਾਰੇ ਪਾਪ ਨਸ਼ਟ ਹੁੰਦੇ ਹਨ। ਕਰਮ ਸੰਬੰਧ ਵਿਛੇਦ ਹੁੰਦੇ ਹਨ। ਇਹੋ ਸਾਧਕ ਯਗ ਨੂੰ ਜਾਣਨ ਵਾਲੇ ਹੁੰਦੇ ਹਨ। ਜੋ ਲੋਕ ਪ੍ਰਮਾਤਮਾ ਦੀ ਪ੍ਰਾਪਤੀ ਦੀ ਥਾਂ ਭੋਗ ਭੋਗਣ ਤੇ ਆਨੰਦ ਪ੍ਰਾਪਤੀ ਲਈ ਯਗ ਕਰਦੇ ਹਨ - ਉਹ ਯਗ ਦੇ ਤੱਤਵ ਨੂੰ ਨਹੀਂ ਜਾਣ ਸਕਦੇ। ਉਨ੍ਹਾਂ ਲਈ ਵਿਨਾਸ਼ੀ ਪਦਾਰਥਾਂ ਦੀ ਕਾਮਨਾ ਹੀ ਬੰਧਨ ਹੈ। ਤੇ ਉਹ ਜਨਮ ਮਰਨ ਦੇ ਚੱਕਰ ਵਿੱਚ ਪਏ ਰਹਿੰਦੇ ਹਨ। ੦ ਕੇਵਲ ਦੂਜਿਆਂ ਦੇ ਹਿੱਤ ਲਈ ਕਰਮ ਕਰਨ ਨਾਲ ਹੀ ਸੰਸਾਰ ਤੋਂ ਸੰਬੰਧ ਛੁੱਟ ਜਾਂਦਾ ਹੈ, ਫਿਰ ਪ੍ਰਭੂ ਪ੍ਰੇਮ ਜਾਗ੍ਰਿਤ ਹੁੰਦਾ ਹੈ।

**ਵਿਆਖਿਆ :-** ਯੱਗ ਪ੍ਰਣਾਲੀ ਅਨੁਸਾਰ, ਧਨ ਦੌਲਤ, ਗਿਆਨ ਬੋਧ ਅਤੇ ਦਰਸ਼ਨ ਦੀ ਕੁਰਬਾਨੀ ਦਾ ਮੂਲ ਮੰਤਵ ਇਹੋ ਹੈ ਕਿ ਸਾਧਾਰਣ ਵਿਅਕਤੀ ਵੀ ਇਸ ਵਿਧੀ ਨੂੰ ਅਪਨਾ ਕੇ ਆਪਣੀਆਂ ਇੰਦ੍ਰੀਆਂ ਉੱਪਰ ਨਿਯੰਤਰਣ ਕਰ ਲਵੇ। ਇਹ ਭੌਤਿਕ ਜਗਤ ਦੇ ਜੀਵਨ ਲਈ ਅਤਿ ਜ਼ਰੂਰੀ ਹੈ। ਇੰਦ੍ਰੀਆਵੀ ਸੰਤੁਲਤ ਮਨ ਦੀ ਸ਼ਾਂਤੀ ਤੇ ਤਨ ਦੀ ਤੰਦਰੁਸਤੀ ਲਈ ਅਤਿ ਜ਼ਰੂਰੀ ਹੈ। ਗਿਆਨ ਪੂਰਤੀ ਵੀ ਮਨ ਦੀ ਸ਼ਾਂਤੀ ਦਾ ਇੱਕ ਸਾਧਨ ਹੈ। ਪ੍ਰਤਿਬੱਧਤ ਨਿਯਮ ਅਤੇ ਸੰਤੁਲਤ ਭੋਜਨ ਯੋਗ ਲਈ ਮੁਢਲੇ ਨਿਯਮ ਹਨ। ਜਿਵੇਂ ਵੀਨਾ ਦੀਆਂ ਤਾਰਾਂ ਵਿੱਚੋਂ ਮਿੱਠਾ ਸੰਗੀਤ ਤਾਂ ਹੀ ਨਿਕਲੇਗਾ, ਜੇਕਰ ਉਸ ਦੀਆਂ ਤਾਰਾਂ ਸਹੀ ਹਨ, ਢਿੱਲੀਆਂ ਨਹੀਂ। ਇਹ ਵੀ ਯਾਦ ਰੱਖਣ ਦੀ ਲੋੜ ਹੈ ਕਿ ਜੀਵਨ ਦੀ ਨਿਰਭਰਤਾ ਕੇਵਲ ਜੀਵਨ ਹੈ। ਜੀਵਨ ਲਈ ਨਿਯਮ ਬੱਧ ਕਸਰਤ (ਯੋਗ) ਅਤੇ ਸੰਤੁਲਤ ਭੋਜਨ ਜ਼ਰੂਰੀ ਹੈ। ਭੋਜਨ ਖਾਣਾ, ਭੋਜਨ ਹਜ਼ਮ ਕਰ ਲੈਣਾ - ਸਰੀਰ ਨੂੰ ਸ਼ਕਤੀ ਪ੍ਰਦਾਨ ਕਰਨ ਵਾਲੀ ਕੁਦਰਤੀ ਪ੍ਰਕਿਰਿਆ ਹੈ। ਆਪਣੇ ਅੰਦਰ ਕੋਈ ਵਿਅਕਤੀ ਤਾਂ ਹੀ ਸ਼ਕਤੀ ਦਾ ਨਿਰਮਾਣ ਕਰਕੇ ਉਸ ਦਾ ਵਿਕਾਸ ਕਰ ਸਕਦਾ ਹੈ, ਜੇਕਰ ਉਹ ਉਚਿਤ ਯੋਗ ਵਿਧੀ ਨਾਲ ਦੂਜੇ ਜੀਵਨ ਤੋਂ ਸ਼ਕਤੀ ਪ੍ਰਾਪਤ ਕਰੇਗਾ।

ਯੋਗਾ ਦੀ ਅਭਿਆਸ ਪ੍ਰਣਾਲੀ ਵਿਅਕਤੀ ਨੂੰ ਪਾਪ ਮੁਕਤ ਰੱਖਦੀ ਹੈ ਅਰਥਾਤ ਯੋਗਾ ਕਰਨ ਵਾਲਾ ਵਿਅਕਤੀ ਸ਼ੁੱਧ ਮਨ ਤੇ ਤੰਦਰੁਸਤ ਸਰੀਰ ਵਾਲਾ ਕਦੇ ਵੀ ਅਜਿਹੇ ਭੈੜੇ ਕੰਮ ਨਹੀਂ ਕਰੇਗਾ ਜੋ ਉਸ ਲਈ ਪਾਪ ਸਮਾਨ ਹੋਣ। ਸਾਡਾ ਆਪਣਾ ਜੀਵਨ, ਬ੍ਰਹਿਮੰਡੀ ਜੀਵਨ ਵਾਸਤੇ ਹੈ। ਬ੍ਰਹਿਮੰਡੀ ਜੀਵਨ ਵਿੱਚ ਅਰਬਾਂ ਖ਼ਰਬਾਂ ਜੀਵ ਹਨ। ਅਸੀਂ ਕੇਵਲ ਆਪਣੇ ਲਈ ਹੀ ਸਾਹ ਨਹੀਂ ਲੈਂਦੇ, ਦੂਜਿਆਂ ਲਈ ਵੀ ਸਾਹ ਲੈਂਦੇ ਹਾਂ। ਸਾਹ ਲੈਣ ਦਾ ਅਰਥ ਜੀਵਨ ਹੈ। ਜੀਵਨ ਕੇਵਲ ਆਪਣੇ ਹਿੱਤ ਲਈ ਨਹੀਂ, ਬਲਕਿ ਸਮਾਜ ਸੰਸਾਰ ਬ੍ਰਹਿਮੰਡੀ ਜੀਵਾਂ ਲਈ ਅਰਪਿਤ ਹੋਣਾ ਚਾਹੀਦਾ ਹੈ।



**4.31 ਸ਼ਲੋਕ :**

*यज्ञ-शिष्ट-अमृत-भुजः, यान्ति ब्रह्म सना-तनम्। न अयम् लोकः अस्ति अ-यज्ञस्य, कुतः अन्यः कुरू-सद्-तम॥*

***ਯਗ੍ਯ੍ਸ਼ਿਸ਼੍ਟ੍ ਅੰਮ੍ਰਤ ਭੁਜਹ ਯਾਨ੍ਤਿ ਬ੍ਰਹਮ ਸਨਾਤਨਮ੍।***

***ਨ ਅਯਮ੍ ਲੋਕਹ ਅਸ੍ਤਿ ਅਯ ਗ੍ਯ੍ਸ੍ਯ, ਕੁ੍ਤਹ ਅਨ੍ਯਹ ਕੁਰੂ ਸਦ੍ ਤਮ॥***

**੦ ਸ਼ਬਦ ਅਰਥ :-** ਯਗ੍ਯ੍ਸ਼ਿਸ਼੍ਟ੍ ਅੰਮ੍ਰਤ ਭੁਜਹ : ਅੰਮ੍ਰਿਤ ਪੀਣ ਵਾਲੇ। ਯਾਨ੍ਤਿ : ਜਾਣਾ। ਬ੍ਰਹਮ : ਬ੍ਰਾਹਮਣ। ਸਨਾਤਨਮ੍ : ਅੰਦਰਲੇ। ਨ : ਨਹੀਂ। ਅਯਮ੍ : ਇਹ ਲੋਕ। ਲੋਕਹ : ਇਹ ਦੁਨੀਆ। ਅਸ੍ਤਿ : ਹੈ। ਅਯਗ੍ਯ੍ਸ੍ਯ : ਜੋ ਕੁਰਬਾਨੀ ਦੇਣ ਵਾਲਾ ਹੋਵੇ। ਕੁ੍ਤਹ : ਕਿਵੇਂ। ਅਨ੍ਯਹ : ਹੋਰ। ਕੁਰੂਸਦ੍ਤਮ : ਹੇ ਕੌਰਵਾਂ 'ਚੋਂ ਉੱਤਮ।

**੦ ਸ਼ਲੋਕਾਰਥ :-** 'ਯਗ ਤੋਂ ਬਚੇ ਹੋਏ ਅੰਮ੍ਰਿਤ (ਰੂਪ ਅੰਨ) ਦਾ ਭੋਜਨ ਕਰਨ ਵਾਲੇ ਸਨਾਤਨਪੁਰ ਬ੍ਰਹਮ ਦੀ ਪਦਵੀ ਪਾ ਲੈਂਦੇ ਹਨ। ਹੇ ਕੁਰੂ ਸ਼੍ਰੇਸ਼ਟ! ਯੱਗ ਰਹਿਤ ਮਨੁੱਖ ਦੇ ਲਈ ਤਾਂ ਇਹ ਲੋਕ ਭੀ ਨਹੀਂ ਹੈ, ਫਿਰ ਪ੍ਰਲੋਕ ਕਿਵੇਂ ਹੋ ਸਕਦਾ ਹੈ ?

**ਪਦ-ਅਰਥ-ਵਿਸਥਾਰ :-** ੦ ਯਗ੍ਯ੍ ਸ਼ਿਸ਼੍ਟ ਅਮ੍ਰਤ ਭੁਜਹ ਯਾਂਨ੍ਤਿ ਬ੍ਰਹਮ੍ ਤਨਮ੍ = ਯਗ ਕਰਨ ਨਾਲ ਅਰਥਾਤ ਨਿਸ਼ਕਾਮ ਭਾਵ ਪੂਰਵਕ ਦੂਜਿਆਂ ਨੂੰ ਸੁੱਖ ਪਹੁੰਚਾਉਣ ਨਾਲ ਸਮਤਾ ਅਥਵਾ ਬਰਾਬਰੀ ਦਾ ਅਨੁਭਵ ਹੋ ਜਾਣਾ ਹੀ ਯਗ੍ਯ੍ਸ਼ਿਸ਼੍ਟ ਅੰਮ੍ਰਤ ਹੈ, ਜਿਸ ਦਾ ਅਨੁਭਵ ਕਰਕੇ ਸਨਾਤਨ – ਪਾਰਬ੍ਰਹਮ ਪਰਮਾਤਮਾ ਨੂੰ ਪ੍ਰਾਪਤ ਹੋ ਜਾਂਦੇ ਹਨ। (ਗੀਤਾ 3.13) ੦ ਸਰੂਪ ਤੋਂ ਮਨੁੱਖ ਅਮਰ ਹੈ, ਮਰਨ ਵਾਲੀ ਵਸਤੂਆਂ ਦੇ ਸੰਗ ਤੋਂ ਹੀ ਮਨੁੱਖ ਨੂੰ ਮੌਤ ਦਾ ਅਨੁਭਵ ਹੁੰਦਾ ਹੈ। ਇਨ੍ਹਾਂ ਵਸਤਾਂ ਨੂੰ ਸੰਸਾਰ ਹਿੱਤ ਵਿੱਚ ਲਾਉਣ ਨਾਲ ਜਦ ਮਨੁੱਖ ਅਸੰਗ ਹੋ ਜਾਂਦਾ ਹੈ ਤਦ ਉਸ ਨੂੰ ਆਪੇ ਹੀ ਅੰਮ੍ਰਿਤਾ ਦਾ ਪਤਾ ਲੱਗ ਜਾਂਦਾ ਹੈ। ੦ ਕਰਤੱਵ ਮਾਤਰ ਕੇਵਲ ਕਰਤੱਵ ਸਮਝਕੇ ਕੀਤਾ ਜਾਵੇ ਤਾਂ ਇਹ ਯਗ ਹੋ ਜਾਂਦਾ ਹੈ। ੦ ਦੂਜਿਆਂ ਦੇ ਹਿੱਤ ਲਈ ਕੀਤੇ ਜਾਣ ਵਾਲੇ ਕਰਮ ਹੀ ਕਰਤੱਵ ਹੁੰਦੇ ਹਨ। ੦ ਜੋ ਕਰਮ ਆਪਣੇ ਲਈ ਹੈ, ਉਹ ਕਰਤੱਵ ਨਹੀਂ। ੦ ਯਗ ਵਿੱਚ ਦੇਣਾ ਹੀ ਦੇਣਾ ਹੁੰਦਾ ਹੈ। ਸਮੱਰਪਣ ਕਰਨਾ ਹੈ। ਲੈਣਾ ਨਿਰਵਾਹ ਮਾਤਰ ਹੈ। (4.21) ੦ ਸਰੀਰ ਯਗ ਕਰਨ ਦੇ ਸਮਰੱਥ ਰਹੇ, ਇਸ ਦ੍ਰਿਸ਼ਟੀ ਤੋਂ ਸਰੀਰ ਨਿਰਵਾਹ ਮਾਤਰ ਲਈ ਵਸਤਾਂ ਦਾ ਉਪਯੋਗ ਕਰਨਾ ਵੀ ਯਗ ਦੇ ਅੰਤਰਗਤ ਆਉਂਦਾ ਹੈ। ੦ ਮਨੁੱਖੀ ਸਰੀਰ ਯਗ ਵਾਸਤੇ ਹੀ ਹੈ। ਉਸਨੂੰ ਮਾਨ ਵਡਿਆਈ ਸੁੱਖ ਆਰਾਮ ਵਾਸਤੇ ਲਾਉਣਾ ਬੰਧਨ ਕਾਰਕ ਹੈ। ਯਗ ਲਈ ਕਰਮ ਕਰਨ ਵਾਲਾ ਮਨੁੱਖ ਬੰਧਨ ਰਹਿਤ ਹੁੰਦਾ ਹੈ। ੦ ਨ ਅਯਮ੍ ਲੋਕਹ ਅਸ੍ਤਿ ਅਯਗ੍ਯ੍ਸ੍ਯ, ਕੁ੍ਤਹ ਅਨ੍ਯਹ ਕੁਰੂ ਸਦ੍ਤਮ – ਜਿਵੇਂ 3.08 ਸ਼ਲੋਕ ਵਿੱਚ ਭਗਵਾਨ ਕਹਿੰਦੇ ਹਨ ਕਿ ਯਗ ਨਾ ਕਰਨ ਵਾਲਾ ਤੇਰਾ ਇਹ ਲੋਕ ਭੀ ਲਾਭਦਾਇਕ ਨਹੀਂ ਹੋਵੇਗਾ, ਫਿਰ ਪਰਲੋ ਦਾ ਤਾਂ ਕਹਿਣਾ ਹੀ ਕੀ ਹੈ ? ਕੇਵਲ ਸਵਾਰਥ ਭਾਵ ਤੋਂ ਆਪਣੇ ਲਈ ਕਰਮ ਕਰਨ ਨਾਲ ਇਸ ਲੋਕ ਵਿੱਚ ਸੰਘਰਸ਼ ਉਤਪਨ ਹੋ ਜਾਵੇਗਾ, ਸੁੱਖ ਸ਼ਾਂਤੀ ਭੰਗ ਹੋ ਜਾਵੇਗੀ। ਪਰਲੋ ਸਮੇਂ ਨਾ ਕਲਿਆਣ ਹੋਵੇਗਾ। ੦ ਆਪਣੇ ਕਰਤੱਵ ਦਾ ਪਾਲਣ ਨਾ ਕਰਨ ਨਾਲ ਇਸ ਲੋਕ ਵਿੱਚ ਸੰਘਰਸ਼ ਉਤਪਨ ਹੋ ਜਾਵੇਗਾ, ਸੁਖ ਸ਼ਾਂਤ ਭੰਗ ਹੋ ਜਾਵੇਗੀ। ਪਰਲੋ ਸਮੇਂ ਨਾ ਕਲਿਆਣ ਹੋਵੇਗਾ। ੦ ਆਪਣੇ ਕਰਤੱਵ ਦਾ ਪਾਲਣ ਨਾ ਕਰਨ ਨਾਲ ਘਰ ਵਿੱਚ ਬੇਚੈਨੀ, ਸੰਘਰਸ਼ ਪੈਦਾ ਹੁੰਦਾ ਹੈ। ਝਗੜੇ ਆਰੰਭ ਹੁੰਦੇ ਹਨ। ਸਵਾਰਥੀ ਵਿਅਕਤੀ ਘਰ ਵਿੱਚ ਜੇਕਰ ਇੱਕ ਵੀ ਹੋਵੇ, ਉਹ ਦੂਜਿਆਂ ਦੀਆਂ ਅੱਖਾਂ ਵਿੱਚ ਰੜਕਦਾ ਰਹਿੰਦਾ ਹੈ। ੦ ਆਪਣੇ ਕਰਤੱਵ ਦਾ ਪਾਲਣ ਕਰਨ ਵਾਲਿਆਂ ਤੋਂ ਦੂਜੇ ਵੀ ਕਰਤੱਵ ਕਰਨ ਦੀ ਪ੍ਰੇਰਨਾ ਲੈਂਦੇ ਹਨ। ਕਰਤੱਵ ਪਾਲਕ ਦਾ ਇਹ ਲੋਕ ਤੇ ਪਰਲੋਕ ਵੀ ਸੁਖਾਵਾਂ ਹੋ ਜਾਂਦਾ ਹੈ।

**ਵਿਆਖਿਆ :-** ਯਗ ਤੋਂ ਬਚੀ ਹੋਈ ਸਾਮੱਗਰੀ (ਅੰਨ) ਨੂੰ ਅੰਮ੍ਰਿਤ ਕਿਹਾ ਗਿਆ ਹੈ। ਸਾਦਗੀ ਸੁੱਚਤਾ, ਮਨ ਦੀ ਨਿਯੰਤਰਣਤਾ, ਥੋੜ੍ਹਾ ਖਾਣ ਦੀ ਬਿਰਤੀ ਧਾਰਣ ਕਰਨਾ, ਯਗ ਹੈ। ਜੇਕਰ ਅਸੀਂ ਆਪਣੇ ਅੰਦਰੋਂ ਖ਼ੁਦਗਰਜ਼ੀ ਤਿਆਗ ਦਿੰਦੇ ਹਾਂ, ਕਿਸੇ ਪ੍ਰਤਿ ਕ੍ਰੋਧ ਨਫ਼ਰਤ ਦੀ ਭਾਵਨਾ ਨਹੀਂ ਕਰਦੇ। ਕਾਮ ਕ੍ਰੋਧ ਨਫ਼ਰਤ ਤੇ ਗਿਲਾਨੀ ਨੂੰ ਖ਼ਤਮ ਕਰ ਦਿੰਦੇ ਹਾਂ – ਸਾਡਾ ਸਾਧਾਰਨ ਖਾਧਾ ਭੋਜਨ ਅੰਮ੍ਰਿਤ ਬਣ ਜਾਂਦਾ ਹੈ। ਇਹੋ ਪੂਰਣਤਾ ਹੈ। ਇਹੋ ਪ੍ਰਭੂਤੱਵ ਨਾਲ ਇਕਮਿਕ ਹੋ ਜਾਣ ਦੀ ਪ੍ਰਕਿਰਿਆ ਹੈ। ਇਹੋ ਪੂਰਣਤਾ ਦਾ ਆਨੰਦ ਹੈ, ਖ਼ੁਦੀ ਦੇ ਹੰਕਾਰ ਨੂੰ ਖ਼ਤਮ ਕਰਨਾ ਹੀ ਪ੍ਰਭੂ ਦੇ ਨੇੜੇ ਜਾਣ ਦਾ ਯਤਨ ਹੈ। ਜਦੋਂ ਵਿਅਕਤੀ ਕੇਵਲ ਆਪਣੇ ਲਈ ਹੀ ਜਿਉਂਦਾ ਹੈ ਤਾਂ ਸਮਝੋ ਖ਼ਤਮ ਹੈ। ਉਸ ਦੇ ਅੰਦਰ ਦੈਵੀ ਪ੍ਰਕਾਸ਼ ਆਪਣੇ ਆਪ ਉਜਾਗਰ ਹੁੰਦਾ ਹੈ, ਜਦੋਂ ਉਹ ਆਪਣਾ ਆਪ ਭੇਂਟ ਕਰ ਦਿੰਦਾ ਹੈ ਤਾਂ ਸਮਝੋ ਉਹ ਬ੍ਰਾਹਮਣ ਹੈ, ਉਹ ਆਪਣੀ ਮੂਲ ਅਵੱਸਥਾ ਗ੍ਰਹਿਣ ਕਰ ਚੁੱਕਾ ਹੈ। ਜੇਕਰ ਕੋਈ ਅੰਤਰ ਮਨ ਲਈ ਲਾਭ ਪ੍ਰਾਪਤ ਕਰਦਾ ਹੈ ਤਾਂ ਸਮਝੋ ਇਸ ਤੋਂ ਵੱਡਾ ਕੋਈ ਹੋਰ ਲਾਭ ਨਹੀਂ। ਯੋਗ ਯਗ ਪ੍ਰਣਾਲੀ ਰਾਹੀਂ ਜੇਕਰ ਅਸੀਂ ਉਚੱਤਮ ਅਧਿਆਤਮਕ ਅਵੱਸਥਾ ਗ੍ਰਹਿਣ ਕਰ ਲੈਂਦੇ ਹਾਂ ਤਾਂ ਜ਼ਾਹਰ ਹੈ, ਨਿੱਕੀਆਂ ਵਸਤਾਂ ਤੇ ਛੋਟੇ ਛੋਟੇ ਲਾਭ ਪ੍ਰਾਪਤ ਕਰਨੇ ਕੋਈ ਔਖੇ ਨਹੀਂ।



**4.32 ਸ਼ਲੋਕ :**

*एवम् बहु-विधाः यज्ञाः, वि-तन्-ताः ब्रह्मणः मुखे। कर्म-जान् विद्-हि तान् सर्वान्, एवम् ज्ञा-त्वा वि-मोक्ष्यसे॥*

***ਏਵਮ੍ ਬਹੁਵਿਧਾਹ ਯਗ੍ਯ੍ਾਹ, ਵਿ ਤਨ੍ਤਾਹ ਬ੍ਰਹ੍ਮਣਹ ਮੁਖੇ।***

***ਕਰ੍ਮ ਜਾਨ੍ ਵਿਦ੍ਹਿ ਤਾਨ੍ ਸਰ੍ਵਾਨ੍, ਏਵਮ੍ ਗ੍ਯਾਤ੍ਵਾ ਵਿ ਮੋਕ੍ਸ਼ਯਸੇ॥***

**੦ ਸ਼ਬਦ ਅਰਥ :-** ਏਵਮ੍ : ਇਸ ਤਰ੍ਹਾਂ। ਬਹੁਵਿਧਾਹ : ਭਿੰਨ ਭਿੰਨ ਪ੍ਰਕਾਰ ਦੇ। ਯਗ੍ਯ੍ਾਹ : ਕੁਰਬਾਨੀਆਂ। ਵਿਤਨ੍ਤਾਹ : ਫੈਲੇ ਹੋਏ। ਬ੍ਰਹ੍ਮਣਹ : ਬ੍ਰਾਹਮਣਾਂ ਅਥਵਾ ਵੇਦਾਂ ਦਾ। ਮੁਖੇ : ਚਿਹਰੇ ਤੋਂ। ਕਰ੍ਮਜਾਨ੍ : ਕਰਮ ਤੋਂ ਪੈਦਾ ਹੋਇਆ, ਕ੍ਰਿਆ ਜਨਮ। ਵਿਦ੍ਹਿ : ਜਾਣਨਾ। ਤਾਨ੍ : ਤੇਰਾ, ਉਨ੍ਹਾਂ ਦਾ। ਸਰ੍ਵਾਨ : ਸਾਰੇ। ਏਵਮ੍ : ਇਸ ਤਰ੍ਹਾਂ। ਗ੍ਯਾਤ੍ਵਾ : ਜਾਣੀ ਜਾਣ। ਵਿਮੋਕ੍ਸ਼੍ਯਸੇ : ਤੁਸੀਂ ਮੁਕਤ ਕਰਵਾ ਲਏ ਜਾਵੋਗੇ।

**० ਸ਼ਲੋਕਾਰਥ :-** ਇਸ ਪ੍ਰਕਾਰ ਹੋਰ ਵੀ ਕਈ ਤਰ੍ਹਾਂ ਦੇ ਯਗਾਂ ਸੰਬੰਧੀ ਬ੍ਰਹਮ ਮੁੱਖ (ਅਰਥਾਤ ਵੇਦ ਬਾਣੀ ਵਿੱਚ) ਵਿਸਥਾਰ ਪੂਰਵਕ ਵਰਨਣ ਹੈ। ਉਨ੍ਹਾਂ ਸਾਰਿਆਂ ਨੂੰ ਤੂੰ ਕਰਮ ਰਾਹੀਂ ਪੂਰੇ ਹੋਣ ਵਾਲੇ ਸਮਝ। ਇਸ ਤਰ੍ਹਾਂ ਜਾਣ ਕੇ ਤੂੰ ਸੰਸਾਰ ਬੰਧਨ ਤੋਂ ਮੁਕਤ ਹੋ ਜਾਵੇਂਗਾ।

**ਪਦ-ਅਰਥ-ਵਿਸਥਾਰ :-** ० ਯਗ੍ਯਾਤਵਾ - ਯਗ ਦਾ ਗਿਆਤਾ ਅਤੇ ਯਗ ਦਾ ਕਰਤਾ। ० ਏਵਮ੍ ਬਹੂ ਵਿਧਾਹਯ ਗ੍ਯ੍ਾਹ ਵਿਤਨ੍ ਤਾਹ ਬ੍ਰਹਮਣਹ ਮੁਖੇ - 4.24 ਤੋਂ 4.30 ਤੱਕ ਦੇ ਸ਼ਲੋਕ ਤੱਕ ਜਿਨ੍ਹਾਂ ਬਾਰਾਂ ਯਗਾਂ ਦਾ ਵਰਨਣ ਕੀਤਾ ਗਿਆ ਹੈ। ਉਨ੍ਹਾਂ ਦੇ ਸਿਵਾਏ ਹੋਰ ਅਨੇਕ ਪ੍ਰਕਾਰ ਦੇ ਯਗ ਹਨ, ਜਿਨ੍ਹਾਂ ਦਾ ਵੇਦਾਂ ਵਿੱਚ ਉਲੇਖ ਕੀਤਾ ਮਿਲਦਾ ਹੈ। ਸਾਧਕਾਂ ਦੀਆਂ ਭਿੰਨ ਭਿੰਨ ਪ੍ਰਕ੍ਰਿਤੀਆਂ ਹੁੰਦੀਆਂ ਹਨ, ਇਸ ਲਈ ਉਨ੍ਹਾਂ ਦੇ ਵੱਖ-2 ਸਾਧਨ ਹੁੰਦੇ ਹਨ। ਵੇਦਾਂ ਵਿੱਚ ਅਨੁਸ਼ਠਾਨਾਂ ਦਾ ਵਰਨਣ ਕੀਤਾ ਗਿਆ ਹੈ, ਉਨ੍ਹਾਂ ਦਾ ਫਲ ਨਾਸ਼ਵਾਨ ਹੀ ਹੈ। ਅਵਿਨਾਸ਼ੀ ਨਹੀਂ। ਏਥੇ ਨਿਸ਼ਕਾਮ ਕਰਮ ਸਰੂਪ ਉਨ੍ਹਾਂ ਯਗਾਂ ਦੀ ਗੱਲ ਕਹੀ ਗਈ ਹੈ, ਜਿਨ੍ਹਾਂ ਦੇ ਅਨੁਸ਼ਠਾਨਾਂ ਤੋਂ ਪਰਮਾਤਮਾ ਦੀ ਪ੍ਰਾਪਤੀ ਹੁੰਦੀ ਹੈ। (4.31) ० ਵੇਦਾਂ ਵਿੱਚ ਕੇਵਲ ਸਵੱਰਗ ਪ੍ਰਾਪਤੀ ਦੇ ਸਾਧਨ ਰੂਪ ਸੁਕਾਮ ਅਨੁਸ਼ਠਾਨਾਂ ਦਾ ਹੀ ਵਰਨਣ ਹੈ, ਅਜਿਹੀ ਗੱਲ ਨਹੀਂ ਹੈ। ਉਨ੍ਹਾਂ ਵਿੱਚ ਪ੍ਰਮਾਤਮਾ ਪ੍ਰਾਪਤੀ ਦੇ ਸਾਧਨ ਰੂਪ ਸ਼੍ਰਵਣ ਮਨਨ ਨਿਦਿਧ੍ਯਾਸਨ ਪ੍ਰਾਣਾਯਮ੍ ਸਮਾਧੀ ਆਦਿ ਅਨੁਸ਼ਠਾਨਾਂ ਦਾ ਵੀ ਜ਼ਿਕਰ ਹੈ। ਇਨ੍ਹਾਂ ਪਦਾਂ ਵਿੱਚ ਉਨ੍ਹਾਂ ਦਾ ਹੀ ਲਕਸ਼ ਹੈ। ० ਗੀਤਾ 3.14, 3.15 ਸ਼ਲੋਕ ਵਿੱਚ ਕਿਹਾ ਗਿਆ ਹੈ ਕਿ ਯਗ ਵੇਦ ਤੋਂ ਉਤਪਨ ਹੋਏ ਹਨ ਅਤੇ ਸਰਬ ਵਿਆਪੀ ਪਰਮਾਤਮਾ ਉਨ੍ਹਾਂ ਯਗਾਂ ਵਿੱਚ ਨਿਤ੍ਯ ਪ੍ਰਤਿਸ਼ਟਤ (ਸਥਾਪਤ) ਰਹਿਣ ਨਾਲ ਉਨ੍ਹਾਂ ਯਗਾਂ ਦਾ ਅਨੁਸ਼ਠਾਨ ਕੇਵਲ ਪ੍ਰਮਾਤਮਾ ਤੱਤਵ ਦੀ ਪ੍ਰਾਪਤੀ ਦੇ ਲਈ ਹੀ ਕਰਨਾ ਚਾਹੀਦਾ। ० ਕਰ੍ਮਜਾਨ੍ ਵਿਦ੍ਹਿ ਤਾਨ੍ ਸਰ੍ਵਾਨ੍ ਏਵਮ੍ ਗ੍ਯ੍ਾਤ੍ਵਾ ਵਿਮੋਕ੍ਸ਼੍ਯਸੇ - ० ਤਾਨ੍ ਸਰ੍ਵਾਨ੍ ਪਦ ਉਨ੍ਹਾਂ ਸਾਰੇ ਯਗਾਂ ਲਈ ਹੈ ਜਿਨ੍ਹਾਂ ਬਾਰੇ ਯੱਗਾਂ ਦਾ ਤੇ ਵੇਦਾਂ ਵਿੱਚ ਵਰਨਣ ਕੀਤੇ ਯੱਗਾਂ ਦਾ ਜ਼ਿਕਰ ਕੀਤਾ ਗਿਆ ਹੈ। ० ਕਰ੍ਮਜਾਨ੍ ਵਿਦ੍ਹਿ = ਸਾਰੇ ਯਗ ਕਰਮਜਨਯ ਹਨ ਅਰਥਾਤ ਕਰਮਾਂ ਤੋਂ ਹੋਣ ਵਾਲੇ ਹਨ। ਸਰੀਰ ਵਿੱਚ ਹੋਣ ਵਾਲੀਆਂ ਕਿਰਿਆਵਾਂ ਤੇ ਵਾਣੀ ਦੇ ਕਥਨਾਂ ਤੋਂ ਜੋ ਮਨ ਵਿੱਚ ਸੰਕਲਪ ਪੈਦਾ ਹੁੰਦੇ ਹਨ, ਉਹ ਸਾਰੇ ਕਰਮ ਅਖਵਾਉਂਦੇ ਹਨ। (ਗੀਤਾ 18.15) ० ਅਰਜਨ ਆਪਣਾ ਕਲਿਆਣ ਤਾਂ ਚਾਹੁੰਦੇ ਹਨ ਪਰ ਯੁੱਧ ਰੂਪ ਕਰਤੱਵ ਕਰਮ ਨੂੰ ਪਾਪ ਮੰਨ ਕੇ ਉਨ੍ਹਾਂ ਦਾ ਤਿਆਗ ਕਰਨਾ ਚਾਹੁੰਦੇ ਹਨ। ਇਸ ਲਈ ਕਰਮ ਜਾਨ੍ ਵਿਧੀ ਪਦਾਂ ਤੋਂ ਭਗਵਾਨ, ਅਰਜਨ ਦੇ ਪ੍ਰਤਿ ਅਜਿਹਾ ਭਾਵ ਪ੍ਰਗਟ ਕਰ ਰਹੇ ਹਨ ਕਿ ਯੁੱਧ ਰੂਪ ਕਰਤੱਵ ਕਰਮ ਦਾ ਤਿਆਗ ਕਰਕੇ ਆਪਣੇ ਕਲਿਆਣ ਦੇ ਲਈ ਤੂੰ ਜੋ ਸਾਧਨ ਕਰੇਗਾ - ਉਹ ਵੀ ਤਾਂ ਕਰਮ ਹੋਵੇਗਾ। ० ਅਸਲ ਵਿੱਚ ਕਲਿਆਣ, ਕਰਮ ਤੋਂ ਨਹੀਂ ਹੁੰਦਾ। ਇਸ ਲਈ ਕਰਮਾਂ ਤੋਂ ਸੰਬੰਧ ਤੋੜਨ ਨਾਲ ਹੁੰਦਾ ਹੈ। ਜੇ ਤੂੰ ਯੁੱਧ ਰੂਪ ਕਰਤੱਵ ਕਰਮ ਨੂੰ ਨਿਰਲੇਪ ਹੋ ਕੇ ਕਰੇਂਗਾ, ਉਸ ਨਾਲ ਵੀ ਤੇਰਾ ਕਲਿਆਣ ਹੋ ਜਾਵੇਗਾ। ਕਿਉਂਕਿ ਮਨੁੱਖ ਨੂੰ ਕਰਮ ਨਹੀਂ ਬੰਨ੍ਹਦੇ। ਕਰਮ ਤੇ ਉਸ ਦੇ ਫਲ ਦੀ ਇੱਛਾ ਬੰਨ੍ਹਦੀ ਹੈ। (ਗੀਤਾ 6.04) ਯੁੱਧ ਤਾਂ ਤੇਰਾ ਸਹਿਜ ਕਰਮ ਹੈ, ਇਹ ਤੇਰੇ ਲਈ ਕਰਨਾ ਆਸਾਨ ਹੈ। ० ਏਵਮ੍ ਗ੍ਯ੍ਾਤ੍ਵਾ ਵਿਮੋਕਸ਼੍ਯਸੇ ਅਤੇ 4.14 ਸ਼ਲੋਕ ਵਿੱਚ ਭਗਵਾਨ ਕਹਿੰਦੇ ਹਨ ਕਿ ਕਰਮ ਫਲ ਵਿੱਚ ਮੇਰੀ ਇੱਛਾ ਨਹੀਂ ਹੈ, ਇਸ ਲਈ ਮੈਨੂੰ ਕਰਮ ਨਹੀਂ ਬੰਨ੍ਹਦੇ। ਇਸ ਤਰ੍ਹਾਂ ਜੋ ਮੈਨੂੰ ਜਾਣ ਲੈਂਦਾ ਹੈ, ਉਹ ਵੀ ਕਰਮਾਂ ਨਾਲ ਨਹੀਂ ਬੰਨ੍ਹਿਆ ਜਾਂਦਾ। ० ਜਿਸ ਨੇ ਕਰਮ ਕਰਦੇ ਹੋਏ ਭੀ ਉਨ੍ਹਾਂ ਤੋਂ ਨਿਰਲਿਪਤ ਰਹਿਣ ਦੀ ਵਿੱਦਿਆ ਨੂੰ ਸਿੱਖ ਕੇ ਉਸ ਦਾ ਅਨੁਭਵ ਕਰ ਲਿਆ ਹੈ, ਉਹ ਕਰਮ ਬੰਧਨ ਤੋਂ ਮੁਕਤ ਹੋ ਜਾਂਦਾ ਹੈ। ਏਸੇ ਤਰ੍ਹਾਂ ਪੰਦਰਵੇਂ ਸੋਲਵੇਂ ਸ਼ਲੋਕਾਂ ਵਿੱਚ ਏਸੇ ਸਿਧਾਂਤ ਦੀ ਪ੍ਰੋੜਤਾ ਕੀਤੀ ਹੈ। ਏਥੇ ਵੀ ਕਿਹਾ ਹੈ ਕਿ ਫਲ ਦੀ ਇੱਛਾ ਦਾ ਤਿਆਗ ਕਰਕੇ ਕੇਵਲ ਲੋਕ ਹਿਤਾਰਥ ਕਰਮ ਕਰਨ ਨਾਲ ਮਨੁੱਖ ਕਰਮ ਬੰਧਨ ਤੋਂ ਮੁਕਤ ਹੋ ਜਾਂਦਾ ਹੈ। ਕਰਮ ਨਾਲ ਬੰਨ੍ਹਣ ਦਾ ਅਰਥ ਕਰਮ ਨਾਲ ਸੰਬੰਧ ਸਥਾਪਿਤ ਕਰਨਾ ਹੈ। ਜਦ ਸਰੀਰ ਜਾਂ ਸੰਸਾਰ ਵਿੱਚ ਹੋਣ ਵਾਲੀ ਕਿਸੇ ਕ੍ਰਿਆ ਨਾਲ ਮਨੁੱਖ ਦਾ ਸੰਬੰਧ ਨਹੀਂ ਰਹਿੰਦਾ ਤਾਂ ਉਹ ਕਰਮ ਬੰਧਨ ਤੋਂ ਮੁਕਤ ਹੋ ਜਾਂਦਾ ਹੈ।

**ਵਿਆਖਿਆ :-** ਭੌਤਿਕ ਸੰਸਾਰ ਵਿੱਚ ਇੰਦ੍ਰਿਆਵੀ ਉਤੇਜਨਾ ਕਾਰਨ ਮਨ ਦੀ ਸਥਿਤੀ ਬੇਚੈਨ ਰਹਿੰਦੀ ਹੈ। ਇਸ ਦਾ ਕਾਰਨ ਅਗਿਆਨਤਾ ਦਾ ਹਨੇਰਾ ਹੈ। ਅਗਿਆਨਤਾ ਕਾਰਨ ਅਸੀਂ ਉਹ ਕੰਮ ਕਰਦੇ ਹਾਂ, ਜਿਨ੍ਹਾਂ ਦੇ ਕਰਨ ਨਾਲ ਤਨ ਸੰਕਟ ਭੋਗਦਾ ਹੈ। ਮਨ ਤੜਪਦਾ ਹੈ। ਇਹੋ ਜਿਹੇ ਕੰਮ, ਜਿਨ੍ਹਾਂ ਦੇ ਕੀਤਿਆਂ ਪਛੋਤਾਵਾ ਲੱਗੇ, ਪਾਪ ਹਨ। ਇਸ ਜਾਲ ਨੂੰ ਮਾਇਆ ਜਾਲ ਕਿਹਾ ਗਿਆ ਹੈ। ਇਸ ਜਾਲ ਤੋਂ ਮੁਕਤੀ ਪ੍ਰਾਪਤ ਕਰਨ ਲਈ ਵੇਦ ਬਾਣੀ 'ਚੋਂ ਚਾਨਣ ਪ੍ਰਾਪਤ ਕਰਨ ਦੀ ਲੋੜ ਹੈ। ਯਗ ਯੋਗ ਪ੍ਰਣਾਲੀ ਰਾਹੀਂ ਤਨ ਮਨ ਸਮਾਜਕ ਜੀਵਨ ਤੇ ਇਹ ਸੰਸਾਰ ਯਾਤਰਾ ਸਫ਼ਲ ਹੋ ਸਕਦੀ ਹੈ। ਬ੍ਰਹਮਾ ਦੇ ਚਾਰ ਮੁੱਖ (ਚਿਹਰੇ) ਹਨ। ਵੇਦ, ਪ੍ਰਕ੍ਰਿਤੀ, ਦ੍ਰਿਸ਼ਟਮਾਨ-ਜਗਤ ਅਤੇ ਮਾਇਆ। ਇਹ ਯਥਾਰਥ ਹੈ ਜਿਸ ਵਿਅਕਤੀ ਨੂੰ ਵੇਦ ਗਿਆਨ ਹੈ ਉਹ ਇਹ ਜਾਣ ਲੈਂਦਾ ਕਿ ਪ੍ਰਕ੍ਰਿਤੀ ਕਿਵੇਂ ਕਾਰਜ ਕਰਦੀ ਹੈ। ਪ੍ਰਕ੍ਰਿਤੀ ਹੀ ਕਰਮ ਯੁਕਤ ਹੈ। ਅਥਵਾ ਪ੍ਰਕ੍ਰਿਤੀ ਕਿਰਿਆਸ਼ੀਲ ਹੈ। ਪ੍ਰਕ੍ਰਿਤੀ ਵਿੱਚ ਹੀ ਕਰਮ ਦੀ ਦੈਵੀ ਰੂਪ-ਰੇਖਾ ਹੈ। ਜਿਨ੍ਹਾਂ ਨੇ ਕਰਮ ਨੂੰ ਯਗ ਯੋਗ ਕਿਰਿਆ ਵਿੱਚ ਤਬਦੀਲ ਕਰ ਲਿਆ ਹੈ, ਉਹ ਪ੍ਰਕ੍ਰਿਤੀ ਦੀ ਪਵਿੱਤਰ ਕਰਮ ਯੋਜਨਾ ਨੂੰ ਸਮਝ ਲੈਂਦੇ ਹਨ। ਪ੍ਰਕ੍ਰਿਤੀ ਵਿੱਚ ਸਾਰੀਆਂ ਯੋਜਨਾਵਾਂ ਨੂੰ ਯਗ ਯੋਗ ਪ੍ਰਕਿਰਿਆ ਵਿੱਚ ਬਦਲਣ ਦੀ ਸ਼ਕਤੀ ਹੈ। ਜਦੋਂ ਕਰਮ ਆਪਣੇ ਸਾਧਾਰਣ ਰੂਪ ਵਿੱਚ ਹੁੰਦਾ ਹੈ ਤਾਂ ਵੀ ਇਸ ਵਿੱਚ ਯਗ ਹੋਣ ਦੀ ਸਮਰੱਥਾ ਹੁੰਦੀ ਹੈ। ਯਗ ਪ੍ਰਣਾਲੀ ਰਾਹੀਂ ਵਿਅਕਤੀ ਸਰੀਰ ਮਨ ਤੇ ਬੁੱਧੀ ਤੋਂ ਕਾਰਜ ਕਰਵਾ ਸਕਦਾ ਹੈ।



**4.33 ਸ਼ਲੋਕ :**

*श्रेयान् द्रव्य-मयात् यज्ञात्, ज्ञान-यज्ञः पर्म-तप। सर्वम् कर्म अ-खिलम् पार्थ, ज्ञाने परि-सम्-आप्-य-ते॥*

***ਸ਼੍ਰੇਯਾਨ੍ ਦ੍ਰਵ੍ਯ ਮਯਾਤ੍ ਯਗ੍ਯਾਤ੍, ਗ੍ਯ੍ਾਨ੍ ਯਗ੍ਯ੍ਹ ਪਰ੍ਮ੍ ਤਪ।***
***ਸਰ੍ਵਮ੍ ਕਰ੍ਮ ਅਖਿਲਮ੍ ਪਾਰ੍ਥ, ਗ੍ਯ੍ਾਨੇ ਪਰਿਸਮਮ ਆਪ੍ਯਤੇ॥***

**० ਸ਼ਬਦ ਅਰਥ :-** ਸ਼੍ਰੇਯਾਨ੍ : ਵਧੀਆ ਉੱਤਮ। ਦ੍ਰਵ੍ਯਮਯਾਤ੍ : ਵਸਤਾਂ ਨਾਲ (ਯੱਗ ਵਿੱਚ ਵਰਤੀਆਂ ਜਾਣ ਵਾਲੀਆਂ ਵਸਤਾਂ ਤੋਂ ਜੋ ਕੋਲ ਹਨ)। ਯਗ੍ਯਾਤ੍ : ਕੁਰਬਾਨੀ। ਗ੍ਯ੍ਾਨ ਯਗ੍ਯ੍ਹ ਪਰ੍ਮ ਤਪ : ਕੁਰਬਾਨੀ ਵਿਧੀ ਸੰਬੰਧੀ ਗਿਆਨ। ਪਰਮ੍ਤਪ : ਹੇ ਪਰਮਤਪਾ। ਸਰ੍ਵਮ੍ : ਸਾਰੇ। ਕਰ੍ਮ : ਕ੍ਰਿਆ, ਕੰਮ। ਅਖਿਲਮ੍ : ਸੁਮੁੱਚੇ। ਪਾਰ੍ਥ : ਹੇ ਪਾਰਥਾ ਦੇ ਪੁੱਤਰ। ਗ੍ਯ੍ਾਨੇ : ਗਿਆਨ ਬੁੱਧੀ। ਪਰਿਸਮ੍ ਆਪ੍ਯਤੇ : ਅੰਤ, ਸਿਖਰ, ਆਖਰ।

**० ਸ਼ਲੋਕਾਰਥ :-** ਹੇ ਪਰਨਤਪ! ਦ੍ਰਵਮਯਗ (ਯਗ ਵਿੱਚ ਵਰਤੀਆਂ ਜਾਣ ਵਾਲੀਆਂ (ਸਾਮਗਰੀ) ਦੀਆਂ ਵਸਤਾਂ ਨੂੰ ਰੱਖਣ ਦੀ ਥਾਂ) ਗਿਆਨ ਯੱਗ ਉੱਤਮ ਹੈ। ਕਿਉਂਕਿ, ਹੇ ਪਾਰਥ! ਜਿਹੜੇ ਕਰਮ ਮੋਕਸ਼ ਪ੍ਰਾਪਤ ਕਰਨ ਲਈ ਕੀਤੇ ਜਾਂਦੇ ਹਨ, ਉਹ (ਨਿਹਸ਼ੇਸ਼ ਸਮੱਸਤ ਕਰਮ) ਗਿਆਨ ਅੰਦਰ ਹੀ ਖ਼ਤਮ ਹੋ ਜਾਂਦੇ ਹਨ।

**ਪਦ-ਅਰਥ-ਵਿਸਥਾਰ :-** ਸ਼੍ਰੇਯਾਨ ਦ੍ਰਵ੍ਯਮਯਾਤ੍ ਯਗ੍ਯਾਤ੍ ਗ੍ਯ੍ਾਨ ਯਗ੍ਯ੍ਹ ਪਰਮ੍ਤਹ = ० ਜਿਨ੍ਹਾਂ ਯਗਾਂ ਵਿੱਚ ਦ੍ਰਵਾਂ (ਪਦਾਰਥਾਂ) ਅਥਵਾ ਕਰਮਾਂ ਦੀ ਲੋੜ ਹੁੰਦੀ ਹੈ ਉਹ ਸਾਰੇ ਯਗ ਦ੍ਰਵ੍ਯ ਹੁੰਦੇ ਹਨ। ਦ੍ਰਵ ਸ਼ਬਦ ਦੇ ਨਾਲ ਮਯ ਪ੍ਰਚੁਰਤਾ ਦੇ ਅਰਥਾਂ ਵਿੱਚ ਹੈ, ਜਿਵੇਂ ਮਿੱਟੀ

ਦੀ ਪ੍ਰਧਾਨਤਾ ਵਾਲਾ ਪਾਤਰ ਮਨੁਮਯ ਅਖਵਾਉਂਦਾ ਹੈ। ਜਿਸ ਵਿੱਚ ਦ੍ਰਵ ਦੀ ਪ੍ਰਧਾਨਤਾ ਹੋਵੇ। ਦ੍ਰਵ ਮਯ ਯਗ ਤੋਂ ਗਿਆਨ ਯਗ ਉੱਤਮ ਹੈ। ਕਿਉਂਕਿ ਗਿਆਨ ਯਗ ਤੋਂ ਦ੍ਰਵ ਤੇ ਕਰਮ ਦੀ ਲੋੜ ਨਹੀਂ ਹੁੰਦੀ। ੦ ਭਗਵਾਨ ਦੇ ਸ਼ਬਦਾਂ ਅਨੁਸਾਰ ਸਾਰੇ ਯਗ ਕਰਮਜਨ੍ਯ ਹਨ (4.32) ਸੰਪੂਰਨ ਕਰਮ ਗਿਆਨਯਗ ਨਾਲ ਪਰਿ ਸਮਾਪਤ ਹੋ ਜਾਂਦੇ ਹਨ। ਗਿਆਨ ਯਗ – ਕਰਮ ਜਨ੍ਯ ਨਹੀਂ ਹੈ। ਹਰ ਵਿਵੇਕ ਵਿਚਾਰ ਜਨ੍ਯ ਹੈ। ਹਾਂ – ਏਥੇ ਜਿਸ ਗਿਆਨ ਯਗ ਦੇ ਅੰਤਰਗਤ ਆਏ ਗਿਆਨ ਯਗ (4.28) ਦਾ ਵਾਚਕ ਨਹੀਂ ਹੈ। ਅੱਗੇ ਤੇ 4.34 ਸ਼ਲੋਕ ਵਿੱਚ ਵਰਣਤ ਗਿਆਨ ਪ੍ਰਾਪਤ ਕਰਨ ਦੀ ਪ੍ਰਚਲਿਤ ਪ੍ਰਕਿਰਿਆ ਦਾ ਵਾਚਕ ਹੈ। ਪਹਿਲਾਂ ਉਲੇਖ ਕੀਤੇ ਬਾਰਾਂ ਯਗਾਂ ਦਾ ਵਾਚਕ ਏਥੇ ਦ੍ਰਵਮਯ ਯਗ ਹੈ। ਦ੍ਰਵਮਯ ਯਗ ਸਮਾਪਤ ਕਰਕੇ ਹੀ ਗਿਆਨ ਯਗ ਕੀਤਾ ਜਾਂਦਾ ਹੈ। ਸੂਖ਼ਮ-ਦ੍ਰਿਸ਼ਟੀ ਨਾਲ ਦੇਖਿਆ ਜਾਵੇ ਤਾਂ ਗਿਆਨ ਯਗ ਭੀ ਕ੍ਰਿਆ ਜਨ੍ਯ ਹੀ ਹੈ। ਇਸ ਵਿੱਚ ਵਿਵੇਕ ਵਿਚਾਰ ਦੀ ਪ੍ਰਧਾਨਤਾ ਰਹਿੰਦੀ ਹੈ। ੦ ਸਰਵ ਕਰ੍ਮ ਅਖਿਲਮ੍ ਪਾਰ੍ਥ – ਗ੍ਯ੍ਾਨੇ ਪਰਿਸਮ੍ ਆਪ੍ਯਤੇ – ੦ ਸਰ੍ਵਮ੍ ਤੇ ਅਖਿਲਮ੍ ਦੋਵੇਂ ਸ਼ਬਦ ਪਰਯਾਇਵਾਚੀ ਹਨ, ਜਿਨ੍ਹਾਂ ਦਾ ਅਰਥ 'ਸੰਪੂਰਣ' ਹੁੰਦਾ ਹੈ। ਸਰ੍ਵਮ੍ ਕਰ੍ਮ ਦਾ ਅਰਥ ਸੰਪੂਰਣ ਕਰਮ (ਮਾਤ੍ਰਕਰਮ) ਤੇ ਅਖਿਲਮ੍ ਦਾ ਅਰਥ 'ਸੰਪੂਰਣ' ਦ੍ਰਵ (ਮਾਤ੍ਰ ਪਦਾਰਥ) ਹੀ ਠੀਕ ਹੈ। ੦ ਆਪਣੇ ਲਈ ਕਰਮ ਕਰਨ ਨਾਲ ਅੰਤਹਕਰਣ ਵਿੱਚ ਅਸ਼ੁੱਧੀ ਅਤੇ ਆਪਣੇ ਲਈ ਕਰਮ ਨਾ ਕਰਨ ਨਾਲ ਅੰਤਹਕਰਣ ਵਿੱਚ ਸ਼ੁੱਧੀ ਹੁੰਦੀ ਹੈ। ਅੰਹਤਕਰਣ ਵਿੱਚ ਮਲ (ਪਾਪ) ਚੰਚਲਤਾ ਤੇ ਅਗਿਆਨਤਾ ਤਿੰਨ ਦੋਸ਼ ਹੁੰਦੇ ਹਨ। ਪਹਿਲੇ ਦੋ ਦੋਸ਼ ਲੋਕ ਸੇਵਾ ਲਈ ਕਰਮ ਕਰਨ ਨਾਲ ਤੇ ਤੀਜਾ ਦੋਸ਼ ਗਿਆਨ ਪ੍ਰਾਪਤ ਕਰਕੇ ਮਿਟ ਜਾਂਦੇ ਹਨ। ੦ ਗਿਆਨ ਪ੍ਰਾਪਤੀ 1. ਵਿਵੇਕ 2. ਵੈਰਾਗ 3. ਸਮਾਦਿ ਸ਼ਟ੍ਰੰਪਤਿ – ਸ਼ਮੱਦਮ, ਸ਼ਰਧਾ, ਉਪਰਤਿ ਤਿਤਿਕਸ਼ਾ ਤੇ ਸਮਾਧਾਨ 4. ਮੁਕਸ਼ਤਾ 5. ਸ਼੍ਰਵਣ 6. ਮਨਨ 7. ਨਿਦਿ ਧਯਾਸਨ ਤੇ 8. ਤਤਵਪਦਾਰਥ ਸੰਸ਼ੋਧਨ ਰਾਹੀਂ ਹੁੰਦੀ ਹੈ। ੦ ਵਿਵੇਕ – ਸਤ੍ ਤੇ ਅਸਤ੍ ਨੂੰ ਵੱਖ ਵੱਖ ਜਾਣ ਲੈਣਾ ਵਿਵੇਕ ਕਹਿਲਾਉਂਦਾ ਹੈ। ੦ ਵੈਰਾਗ – ਸਤ੍ ਤੇ ਅਸਤ੍ ਨੂੰ ਵੱਖ ਵੱਖ ਜਾਣ ਲੈਣ ਪਿੱਛੋਂ ਅਸਤ੍ ਦਾ ਤਿਆਗ ਵੈਰਾਗਹੈ। ੦ ਸ਼ਮ – ਮਨ ਨੂੰ ਇੰਦ੍ਰੀਆਂ ਦੇ ਵਿਸ਼ਿਆਂ ਤੋਂ ਹਟਾਉਣਾ ਸ਼ਮ ਹੈ। ੦ ਇੰਦ੍ਰੀਆਂ ਨੂੰ ਵਿਸ਼ਿਆਂ ਤੋਂ ਹਟਾਉਣਾ ਦਮ ਹੈ। ੦ ਈਸ਼ਵਰ ਸ਼ਾਸਤਰ ਵਧੇਰੇ ਵਿਸ਼ਵਾਸ ਰੱਖਣਾ ਸ਼ਰਧਾ ਹੈ। ੦ ਵਿਰਤੀਆਂ ਤੋਂ ਸੰਸਾਰ ਵੱਲੋਂ ਹਟਾਉਣਾ ਉਪਰਤਿ ਹੈ। ੦ ਸਰਦੀ ਗਰਮੀ ਆਦਿ ਦ੍ਵੰਦਾਂ ਨੂੰ ਸਹਿ ਲੈਣਾ ਤਿਤਿਕਸ਼ਾ ਹੈ। ੦ ਅੰਤਹਕਰਣ ਵਿੱਚੋਂ ਸ਼ੰਕਾਵਾਂ ਦੂਰ ਕਰਨੀਆਂ ਸਮਾਧਾਨ ਹੈ। ੦ ਸੰਸਾਰ ਤੋਂ ਛੁਟਕਾਰਾ ਪ੍ਰਾਪਤ ਕਰਨ ਦੀ ਇੱਛਾ ਮੁਮੁਕਸ਼ਤਾ ਹੈ। ਇਨ੍ਹਾਂ ਸਾਰੇ ਗੁਣਾਂ ਦੀ ਪ੍ਰਾਪਤੀ ਪਿੱਛੋਂ ਸਾਧਕ ਗੁਰੂ ਕੋਲ ਜਾ ਕੇ ਸ਼ਾਸਤਰ ਗਿਆਨ ਪ੍ਰਾਪਤ ਕਰਦਾ ਹੈ, ਜਿਸ ਨੂੰ ਸ਼੍ਰਵਣ ਕਹਿੰਦੇ ਹਨ। ੦ ਪ੍ਰਮਾਤਮਾ ਦਾ ਚਿੰਤਨ ਕਰਨਾ ਮਨਨ ਹੈ। ੦ ਵਿਪਰੀਤ ਭਾਵਨਾ ਉਹ ਹੈ, ਜਿਸ ਰਾਹੀਂ ਸੰਸਾਰ ਤੇ ਪਰਮਾਤਮਾ ਦੀ ਸੱਤਾ ਨੂੰ ਨਾ ਮੰਨਿਆ ਜਾਵੇ। ੦ ਵਿਪਰੀਤ ਭਾਵਨਾ ਹਟਾਉਣ ਦੀ ਪ੍ਰਕਿਰਿਆ ਦਾ ਨਾਂ ਨਿਦਿਧ੍ਯਾਸਨ ਹੈ। ੦ ਤੱਤਵ ਪਦਾਰਥ ਸੰਸ਼ੋਧਨ – ਪ੍ਰਾਕ੍ਰਿਤ ਪਦਾਰਥ ਮਾਤਰ ਤੋਂ ਸੰਬੰਧ ਟੁੱਟ ਜਾਵੇ, ਕੇਵਲ ਇੱਕ ਚਿੰਮਯ ਤੱਤਵ ਬਾਕੀ ਰਹਿ ਜਾਵੇ, ਉਸ ਨੂੰ ਤੱਤਵ ਪਦਾਰਥ ਸੰਸ਼ੋਧਨ ਕਹਿੰਦੇ ਹਨ।

**ਵਿਆਖਿਆ :-** ਭੌਤਿਕ ਜਗਤ ਦੀਆਂ ਵਸਤਾਂ ਹੋਣ ਜਾਂ ਯਗ ਵਿੱਚ ਵਰਤੀ ਜਾਣ ਵਾਲੀ ਸਾਮੱਗਰੀ ਕਿਸੇ ਵਿਅਕਤੀ ਲਈ ਲਾਭਕਾਰੀ ਨਹੀਂ। ਜ਼ਿੰਦਗੀ ਵਿੱਚ ਇਨ੍ਹਾਂ ਦਾ ਕੋਈ ਵੀ ਮੁੱਲ ਨਹੀਂ। ਇਹ ਨਾਸ਼ਮਾਨ ਹੈ। ਜ਼ਿੰਦਗੀ ਵਿੱਚ ਗਿਆਨ ਦੀ ਮਹੱਤਤਾ ਹੈ। ਗਿਆਨ ਰੂਹ ਦੀ ਖ਼ੁਰਾਕ ਹੈ। ਅਗਿਆਨਤਾ ਨੂੰ ਦੂਰ ਕਰਨ ਵਾਲੀ ਦੈਵੀ ਸ਼ਕਤੀ ਹੈ। ਗਿਆਨ ਚਾਨਣ ਹੈ। ਜੇਕਰ ਕਿਸੇ ਵਿਅਕਤੀ ਕੋਲ ਵਧੇਰੇ ਕੀਮਤੀ ਸੁੱਖਦਾਈ ਭੌਤਿਕ ਵਸਤਾਂ ਹਨ ਪਰ ਉਹ ਬੁੱਧੀਮਾਨ ਨਹੀਂ ਅਖਵਾ ਸਕਦਾ। ਜਿਸ ਵਿਅਕਤੀ ਕੋਲ ਚਹੁਮੁਖੀ ਗਿਆਨ ਹੈ, ਉਹੋ ਹੀ ਬੁੱਧੀਮਾਨ ਹੈ। ਜੇਕਰ ਤੁਹਾਡੇ ਕੋਲ ਲੋੜ ਤੋਂ ਵੱਧ ਭੌਤਿਕ ਤੇ ਕੀਮਤੀ ਵਸਤਾਂ ਹਨ ਤਾਂ ਮਨ ਵਿੱਚ ਚਿੰਤਾ ਤੇ ਡਰ ਬਣਿਆ ਰਹੇਗਾ। ਇਸ ਨਾਲ ਤਨ ਮਨ ਦੀ ਸ਼ਕਤੀ ਘਟਦੀ ਹੈ। ਪਰ ਗਿਆਨ ਦੇ ਵਿਕਾਸ ਨਾਲ ਬੁੱਧੀ ਦਾ ਵਿਕਾਸ ਹੁੰਦਾ ਹੈ। ਬੁੱਧੀਮਾਨ ਉਹ ਕਰਮ ਕਰੇਗਾ, ਜਿਸ ਨਾਲ ਉਸ ਦਾ ਤਨ ਮਨ ਪਵਿੱਤਰ ਰਹੇ, ਸ਼ਾਂਤੀ ਪ੍ਰਾਪਤ ਕਰੇ। ਜਿਵੇਂ ਕੀਮਤੀ ਹੀਰੇ ਜਵਾਹਾਰਾਤ ਨਾਲ ਲੱਦੀ ਸੋਨੇ ਦੀ ਮੂਰਤੀ (ਜੋ ਕੀਮਤੀ ਪੱਥਰਾਂ ਨਾਲ ਬਣੇ ਆਲੀਸ਼ਾਨ ਮੰਦਰ ਵਿੱਚ ਸਥਾਪਤ ਹੈ) ਦੀ ਪੂਜਾ ਕਰਨ ਨਾਲੋਂ, ਆਪਣੇ ਘਰ ਵਿੱਚ ਰੱਖੀ ਸਾਦੀ ਮੂਰਤੀ ਅੱਗੇ ਉਪਾਸਨਾ ਕਰਨਾ ਆਪਣੇ ਆਪ ਨੂੰ ਪ੍ਰਭੂ ਦੇ ਨੇੜੇ ਰੱਖਣ ਦਾ ਵਧੀਆ ਸਾਧਨ ਹੈ। ਮਨ ਦੀ ਸ਼ੁੱਧਤਾ ਕੀਮਤੀ ਵਸਤਾਂ ਦੇ ਰੱਖਣ ਵਿੱਚ ਨਹੀਂ, ਬਲਕਿ ਸਾਦਗੀ ਵਿੱਚ ਹੈ। ਮਨ ਮਹਿਕੇ ਜਿਵੇਂ ਫੁੱਲ ਟਹਿਕਦਾ ਮਹਿਕਦਾ ਹੈ, ਇਸ ਲਈ ਪ੍ਰਾਕ੍ਰਿਤਕ ਗੁਣਾਂ ਦੀ ਲੋੜ ਹੈ। ਬਨਾਵਟੀ ਸਜਾਵਟ ਲਈ ਕੀਮਤੀ ਵਸਤੂਆਂ ਨਾਲ ਸਜਾਈ ਮੂਰਤੀ ਦੀ ਥਾਂ ਫੁੱਲਾਂ ਨਾਲ ਸ਼ਿੰਗਾਰੀ ਮੂਰਤੀ ਦੀ ਪੂਜਾ ਬਿਹਤਰ ਹੈ ਜੋ ਵਿਅਕਤੀ ਨੂੰ ਰੱਬ ਦੇ ਨੇੜੇ ਲਿਜਾਣ ਦਾ ਸਾਧਨ ਬਣਦੀ ਹੈ।



**4.34 ਸ਼ਲੋਕ :**

*तत् विद्धि प्र-नि-पातेन, परि-प्रश्नेन सेवया। उप-देक्ष्यन्ति ते ज्ञानम्, ज्ञानिनः तद्-त्व-दर्शिनः॥*

***ਤਤ੍ ਵਿਧਿ ਪ੍ਰਨਿ ਪਾਤੇਨ, ਪਰਿ ਪ੍ਰਸ਼ਨੇਨ ਸੇਵਯਾ॥***

***ਉਪ ਦੇਕ੍ਸ਼੍ਯੰਤਿ ਤੇ ਗ੍ਯ੍ਾਨਮ੍ ਗ੍ਯ੍ਾਨਿਨਹ ਤਦ੍ਤ੍ਵ ਦ੍ਰਸ਼ਿਨਹ॥***

**੦ ਸ਼ਬਦ ਅਰਥ :-** ਤਤ੍ : ਉਹ। ਵਿਧਿ : ਜਾਣਨਾ। ਪ੍ਰਨਿਪਾਤੇਨ : ਅਧਿਆਤਮਕ ਗੁਰੂ ਦੀ ਸੰਗਤ ਪ੍ਰਾਪਤ ਕਰਕੇ, ਡੰਡੋਤ ਕਰਕੇ, ਸ਼ਰਧਾ ਵਿਖਾ ਕੇ। ਪਰਿ ਪ੍ਰਸ਼ਨੇਨ : ਪ੍ਰਸ਼ਨ ਤੋਂ ਪੁੱਛ ਕੇ। ਸੇਵਯਾ : ਸੇਵਾ ਰਾਹੀਂ। ਉਪ ਦੇਕ੍ਸ਼੍ਯੰਤਿ : ਸਿਖਿਆ ਦੇਵਾਂਗਾ, ਪਹਿਲ ਕਰੇਗਾ। ਤੇ : ਉਹ ਤੇਰਾ। ਯਗ੍ਾਨਮ੍ : ਗਿਆਨ। ਗ੍ਯ੍ਾਨਮ੍ : ਸਿਆਣੇ ਬੁੱਧੀਮਾਨ। ਤਦ੍ਤ੍ਵ੍ ਦ੍ਰਸ਼ਿਨਹ : ਜਿਨ੍ਹਾਂ ਨੇ ਸੱਚ ਨੂੰ ਜਾਣ ਲਿਆ ਹੈ।

**੦ ਸ਼ਲੋਕਾਰਥ :-** ਉਸ ਗਿਆਨ ਦੀ ਪ੍ਰਾਪਤੀ ਉਨ੍ਹਾਂ ਤੱਤਵ ਗਿਆਨੀਆਂ ਦੇ ਕੋਲ ਜਾ ਕੇ ਤੈਨੂੰ ਪ੍ਰਾਪਤ ਹੋ ਸਕਦੀ ਹੈ, ਤੂੰ ਉਨ੍ਹਾਂ ਕੋਲ ਜਾਹ। ਉਨ੍ਹਾਂ ਨੂੰ ਪ੍ਰਣਾਮ ਕਰਨ ਨਾਲ, ਉਨ੍ਹਾਂ ਤੋਂ ਪ੍ਰਸ਼ਨ ਪੁੱਛਣ ਨਾਲ ਅਤੇ ਉਨ੍ਹਾਂ ਦੀ ਸੇਵਾ ਕਰਨ ਨਾਲ ਇਹ ਤੱਤਵ ਦਰਸ਼ਨ ਗਿਆਨੀ ਤੈਨੂੰ ਉਸ ਗਿਆਨ ਦਾ ਉਪਦੇਸ਼ ਕਰਨਗੇ।

**ਪਦ-ਅਰਥ-ਵਿਸਥਾਰ :-** ੦ ਤਤ੍ ਵਿਧਿ ਪ੍ਰਨਿ ਪਾਤੇਨ – ਪਰਿ ਪ੍ਰਸ਼ਨੇਨ ਸੇਵਯਾ = ਯੁੱਧ ਕਰਨ ਨੂੰ ਅਰਜਨ ਪਾਪ ਸਮਝਦਾ ਹੈ। ਆਪਣੇ ਹਿੱਤ ਵਾਲਾ ਕੰਮ ਨਹੀਂ ਸਮਝਦਾ। ਯੁੱਧ ਕਰਨ ਨਾਲੋਂ ਤਾਂ ਭਿਖਿਆ ਮੰਗਣਾ ਬਿਹਤਰ ਕਹਿੰਦਾ ਹੈ। ਇੰਜ ਅਰਜਨ ਯੁੱਧ ਕਰਤੱਵ ਕਰਮ ਦਾ ਤਿਆਗ ਕਰਨ ਨੂੰ ਸ਼੍ਰੇਸ਼ਠ ਮੰਨਦਾ ਹੈ ਪਰ ਭਗਵਾਨ ਦੇ ਮੱਤ ਅਨੁਸਾਰ ਗਿਆਨ ਪ੍ਰਾਪਤੀ ਲਈ ਕਰਮ ਦਾ ਤਿਆਗ ਕਰਨਾ ਜ਼ਰੂਰੀ ਨਹੀਂ ਹੈ। (3.20 ਤੋਂ 4.15)। ਏਥੇ ਭਗਵਾਨ ਅਰਜਨ ਨੂੰ ਇਹ ਕਹਿ ਰਹੇ ਹਨ, ਜੇ ਤੂੰ ਕਰਮਾ ਦਾ ਸਰੂਪ ਤੋਂ ਤਿਆਗ ਕਰਕੇ ਗਿਆਨ ਪ੍ਰਾਪਤ ਕਰਨ ਨੂੰ ਹੀ ਉੱਤਮ ਮੰਨਦਾ ਏਂ ਤਾਂ ਤੂੰ ਕਿਸੇ ਤੱਤਵ ਦਰਸ਼ੀ ਗਿਆਨੀ ਮਹਾਂਪੁਰਸ਼ ਦੇ ਕੋਲ ਜਾ ਕੇ ਵਿਧੀ ਪੂਰਵਕ ਗਿਆਨ ਦੀ ਪ੍ਰਾਪਤੀ ਕਰ। ਮੈਂ ਤੈਨੂੰ ਅਜਿਹਾ ਉਪਦੇਸ਼ ਨਹੀਂ ਦੇਵਾਂਗਾ। ੦ ਏਥੇ ਭਗਵਾਨ ਦਾ ਮੂਲ ਮਨੋਰਥ ਅਰਜਨ ਨੂੰ ਕਿਸੇ ਤੱਤਵ ਗਿਆਨੀ ਕੋਲ ਭੇਜਣ ਦਾ ਨਹੀਂ, ਬਲਕਿ ਚੇਤਨ ਕਰਵਾਉਣ ਦਾ ਹੈ। ਉਦੇਸ਼, ਅਰਜਨ ਦਾ ਕਲਿਆਣ ਹੈ। ਸ਼ਰਧਾ ਦੀ ਘਾਟ ਕਾਰਨ ਜਦ ਇੱਕ ਮਹਾਂਪੁਰਸ਼ ਦੀ ਕੋਈ

ਗੱਲ ਨਹੀਂ ਮੰਨਦਾ ਤਾਂ ਉਹ (ਮਹਾਂਪੁਰਸ਼) ਆਪਣੇ ਸੇਵਕ ਨੂੰ ਕਹਿ ਦਿੰਦਾ ਹੈ ਕਿ ਭਈ ਜੇਕਰ ਤੈਨੂੰ ਮੇਰੀ ਗੱਲ ਸਮਝ ਨਹੀਂ ਆਉਂਦੀ ਤਾਂ ਕਿਸੇ ਦੂਜੇ ਮਹਾਂਪੁਰਸ਼ ਗਿਆਨੀ ਪੁਰਸ਼ ਕੋਲੋਂ ਪੁੱਛ ਲੈ। ੦ ਗਿਆਨ, ਪ੍ਰਾਪਤ ਕਰਨ ਦੀ ਪ੍ਰਚਲਿਤ ਪ੍ਰਣਾਲੀ ਹੈ ਕਰਮਾਂ ਦਾ ਸਵਰੂਪ ਤੋਂ ਤਿਆਗ ਕਰਕੇ ਜਿਗਿਆਸਾ ਪੂਰਵਕ ਬ੍ਰਹਮ ਨਿਸ਼ਠਾ ਤੇ ਸ਼੍ਰੋਤ੍ਰਿਯ ਗੁਰੂ ਕੋਲ ਜਾ ਕੇ ਵਿਧੀ ਪੂਰਵਕ ਗਿਆਨ ਪ੍ਰਾਪਤ ਕਰਨਾ । ੦ ਪ੍ਰਣਿਪਾਤੇਨ – ਗਿਆਨ ਪ੍ਰਾਪਤੀ ਲਈ ਸ਼ਰਧਾ ਪੂਰਵਕ ਗੁਰੂ ਕੋਲ ਜਾ ਕੇ ਉਨ੍ਹਾਂ ਅੱਗੇ ਡੰਡੌਤ ਕਰਨੀ ਤੇ ਪ੍ਰਣਾਮ ਕਰਨਾ। ੦ ਨੀਚ ਵਤ੍ ਸੇਵੇਤ ਸਦ੍ ਗੁਰੂਮ – ਆਪਣੇ ਸਰੀਰ ਤੋਂ ਗੁਰੂ ਦਾ ਕਿਸੇ ਕਿਸਮ ਦਾ ਨਿਰਾਦਰ ਤ੍ਰਿਸਕਾਰ ਨਾ ਹੋਵੇ। ਨਿਮਰਤਾ ਸਰਲਤਾ ਜਗਿਆਸਾ ਸੁਭਾਵ ਤੋਂ ਗੁਰੂ ਪਾਸ ਰਹਿਣਾ। ਗੁਰੂ ਸੇਵਾ ਕਰਨੀ। ਆਗਿਆ ਪਾਲਣ ਕਰਨਾ। ਆਪਣਾ ਸਰੀਰ ਤੇ ਵਸਤਾਂ, ਗੁਰੂ ਅਰਪਣ ਕਰਨੀਆਂ। ੦ ਸੇਵਯ – ਸਰੀਰ ਵਸਤਾਂ ਰਾਹੀਂ ਗੁਰੂ ਸੇਵਾ ਕਰਨੀ – ਜਿਸ ਨਾਲ ਗੁਰੂ ਪ੍ਰਸੰਨਤਾ ਪ੍ਰਾਪਤ ਕਰੇ। ਮਨ ਤਨ ਤੋਂ ਗੁਰੂ ਆਗਿਆ ਦਾ ਪਾਲਣ ਕਰਨਾ। ੦ ਸੰਤਾਂ ਦੀ ਸੇਵਾ ਸੰਤ ਸਿਧਾਂਤਾਂ ਉੱਪਰ ਅਮਲ ਕਰਨਾ ਹੈ। ਸੰਤਾਂ ਨੂੰ ਸਰੀਰ ਨਾਲੋਂ ਆਪਣੇ ਸਿਧਾਂਤ ਪਿਆਰੇ ਹੁੰਦੇ ਹਨ। ੦ ਪਰਿ ਪ੍ਰਸ਼ਨੇਨ – ਕੇਵਲ ਪ੍ਰਮਾਤਮਾ ਨੂੰ ਜਾਨਣ ਲਈ, ਜਗਿਆਸਾ ਭਾਵ ਤੋਂ ਨਿਮਰਤਾ ਪੂਰਵਕ, ਗੁਰੂ ਕੋਲੋਂ ਪ੍ਰਸ਼ਨ ਪੁੱਛਿਆ ਜਾਵੇ। ਗੁਰੂ ਦੀ ਪ੍ਰੀਖਿਆ ਨਾ ਲਈ ਜਾਵੇ। ੦ ਗ੍ਯਾਨਿਨਹ ਤਦ੍ਤ੍ਵ ਦ੍ਰਸ਼ਿਨਹ – ਪਦ ਦਾ ਅਰਥ ਹੈ ਕਿ ਉਸ ਮਹਾਂਪੁਰਸ਼ ਨੂੰ ਪ੍ਰਮਾਤਮਾ ਦਾ ਅਨੁਭਵ ਹੋ ਗਿਆ ਹੋਵੇ ਤੇ ਗ੍ਯਾਨਿਨਹ ਦਾ ਅਰਥ ਹੈ ਕਿ ਉਨ੍ਹਾਂ ਨੂੰ ਵੇਦਾਂ ਸ਼ਾਸਤਰਾਂ ਦਾ ਚੰਗੀ ਤਰ੍ਹਾਂ ਗਿਆਨ ਪ੍ਰਾਪਤ ਕਰਨਾ ਚਾਹੀਦਾ ਹੈ। ੦ ਅੰਤਹਕਰਣ ਦੀ ਸ਼ੁੱਧੀ ਦੇ ਅਨੁਸਾਰ ਗਿਆਨ ਪ੍ਰਾਪਤੀ ਦੇ ਤਿੰਨ ਕਿਸਮ ਦੇ ਅਧਿਕਾਰੀ ਹੁੰਦੇ ਹਨ। 1. ਉੱਤਮ – ਜਿਸ ਨੂੰ ਸ਼੍ਰਵਣ ਮਾਤਰ ਤੋਂ ਤਤਵ ਗਿਆਨ ਹੋ ਜਾਂਦਾ ਹੈ। 2. ਮਧਯਮ : ਜਿਸ ਨੂੰ ਸ਼੍ਰਵਣ ਮਨਨ ਤੇ ਨਿਦਿਧ੍ਯਾਸਨ ਕਰਨ ਨਾਲ ਤੱਤਵ ਗਿਆਨ ਹੁੰਦਾ ਹੈ। 3. ਕਨਿਸ਼ਠ – ਜਿਸ ਨੂੰ ਤੱਤਵ ਸਮਝਣ ਲਈ ਭਿੰਨ ਭਿੰਨ ਪ੍ਰਕਾਰ ਦੀਆਂ ਸ਼ੰਕਾਵਾਂ ਭਰੀਆਂ ਕ੍ਰਿਆਵਾਂ 'ਚੋਂ ਲੰਘਣਾ ਪੈਂਦਾ ਹੈ। ਗੁਰੂ ਅਜਿਹੀਆਂ ਸ਼ੰਕਾਵਾਂ ਨੂੰ ਦੂਰ ਕਰਨ ਵਾਲਾ ਤੱਤਵ ਗਿਆਨੀ ਹੋਵੇ ਤਾਂ ਵਧੀਆ ਹੈ। ਗੁਰੂ ਪਾਰਦਰਸ਼ੀ ਹੋਵੇ। ੦ ਗੁਰੂ ਸਤਿਕਾਰ ਸੇਵਾ ਡੰਡੌਤ ਦਾ ਅਰਥ, ਸਾਧਕ ਮਨ ਵਿੱਚ ਸ਼ਰਧਾ ਉਪਜਾਣਾ ਹੈ। ਜਗਿਆਸਾ ਪੈਦਾ ਕਰਨਾ ਹੈ। ਗੁਰੂ ਹਮੇਸ਼ਾ ਹੀ ਵਿਦਿਆਰਥੀ ਤੋਂ ਵਧੇਰੇ ਜਾਣਨ ਵਾਲਾ ਗਿਆਨੀ ਪੁਰਸ਼ ਹੁੰਦਾ ਹੈ। ੦ ਗੁਰੂ ਆਤਮਾ ਈਸ਼ਵਰ ਲਈ ਸਤਿਕਾਰ ਭਾਵ ਵਜੋਂ ਇੱਕ ਵਚਨ ਦਾ ਪ੍ਰਯੋਗ ਨਹੀਂ ਕਰਨਾ ਚਾਹੀਦਾ।

**ਵਿਆਖਿਆ :-** ਸਪੱਸ਼ਟ ਹੈ ਕਿ ਗਿਆਨ ਬੁੱਧੀਮਾਨ ਯੋਗ ਸ਼੍ਰੇਸਠ ਗੁਰੂਆਂ ਅਤੇ ਆਚਾਰੀਆਂ ਕੋਲੋਂ ਪ੍ਰਾਪਤ ਹੁੰਦਾ ਹੈ। ਗੁਰੂਆਂ ਅਧਿਆਪਕਾਂ ਕੋਲੋਂ ਗਿਆਨ ਪ੍ਰਾਪਤੀ ਲਈ ਵਿਦਿਆਰਥੀ ਦੇ ਮਨ ਵਿੱਚ ਸੇਵਾ ਸ਼ਰਧਾ ਅਤੇ ਪ੍ਰੇਮ ਦਾ ਸੰਕਲਪ ਹੋਵੇ। ਪ੍ਰਸ਼ਨ ਪੁੱਛਣਾ ਵੀ ਮਹੱਤਵਪੂਰਣ ਹੈ, ਜਿਸ ਨਾਲ ਵਿਅਕਤੀ ਦੇ ਮਨ ਦੀ ਜਗਿਆਸਾ ਤ੍ਰਿਪਤ ਹੁੰਦੀ ਹੈ। ਗਿਆਨ ਵਧਦਾ ਹੈ। ਸੇਵਾ ਇੱਕ ਉੱਤਮ ਕ੍ਰਿਆ ਹੈ। ਇਸ ਨਾਲ ਮਨ ਆਨੰਦ ਪ੍ਰਾਪਤ ਕਰਦਾ ਹੈ। ਤਨ ਸਾਧਿਆ ਜਾਂਦਾ ਹੈ। ਯੱਗ ਤੇ ਯੋਗ ਕੇਵਲ ਗਿਆਨ ਪ੍ਰਾਪਤ ਕਰਨ ਦੇ ਸਾਧਨ ਹਨ। ਸ਼ਰਧਾ ਆਤਮ ਵਿਸ਼ਵਾਸ ਦ੍ਰਿੜ ਸੰਕਲਪ ਗਿਆਨ ਪ੍ਰਾਪਤ ਕਰਨ ਦੇ ਸਹੀ ਕਰਮ ਹਨ। ਗਿਆਨ ਪ੍ਰਾਪਤ ਕਰਨਾ, ਭੌਤਿਕ ਵਸਤੂ ਪ੍ਰਾਪਤ ਕਰਨ ਤੋਂ ਉੱਤਮ ਹੈ। ਅਸਲ ਗਿਆਨ ਸਤਿ ਦੀ ਪਹਿਚਾਣ ਕਰਵਾਉਂਦਾ ਹੈ। ਗਿਆਨ ਦੀ ਅਣਹੋਂਦ ਨਾਲ ਨਾ ਯੋਗ ਦੀ ਸਾਰਥਿਕਤਾ ਹੈ, ਨਾ ਹੀ ਯੱਗ ਦੇ ਮੰਤਵ ਦੀ ਪੂਰਤੀ ਹੁੰਦੀ ਹੈ। ਕੇਵਲ ਕਰਮਕਾਂਡਾਂ ਉੱਪਰ ਚੱਲਦੇ ਰਹਿਣ ਨਾਲ ਸਤਿ ਗਿਆਨ ਨਹੀਂ ਮਿਲਦਾ। ਦੈਵੀ ਗਿਆਨ ਪ੍ਰਾਪਤ ਕਰਨ ਲਈ ਵਿਵਹਾਰਕ ਰਵੱਈਆ ਅਖਤਿਆਰ ਨਹੀਂ ਕੀਤਾ ਜਾ ਸਕਦਾ। ਜਿਵੇਂ ਜਗਦਾ ਦੀਪਕ ਇੱਕ ਹੋਰ ਦੀਵੇ ਨੂੰ ਰੌਸ਼ਨ ਕਰਦਾ ਹੈ। ਏਸੇ ਤਰ੍ਹਾਂ ਬੁੱਧੀਮਾਨ ਗੁਰੂ ਆਪਣੇ ਅਗਿਆਨੀ ਸ਼ਿਸ਼ ਨੂੰ ਵਿਦਿਆ ਦਾ ਚਾਨਣ ਪ੍ਰਦਾਨ ਕਰਦਾ ਹੈ। ਅਧਿਆਤਮਕ ਗਿਆਨ ਲਈ ਯੱਗ ਤੇ ਯੋਗ ਵਿਧੀ ਗੁਰੂ ਤੋਂ ਸਿੱਖਣੀ ਚਾਹੀਦੀ ਹੈ।



**4.35 ਸ਼ਲੋਕ :**

*यत् ज्ञा-त्वा न पुन: मोहम्, एवम या-स्यसि पाण्डव। येन भूतानि अ-शेषेण, द्रक्ष्यसि आत्मनि अथो मयि॥*

***ਯਤ੍ ਗ੍ਯ੍ਤ੍ਵਾ ਨ ਪੁਨਹ ਮੋਹਮ੍, ਏਵ੍ਮ ਯਾ ਸ੍ਯਸਿ ਪਾਂਡਵ।***
***ਯੇਨ ਭੂਤਾਨਿ ਅਸ਼ੇ੍ਸ਼ਣ ਦ੍ਰਕ੍ਸ਼੍ਯਸਿ, ਆਤ੍ਮਨਿ ਅਥੋ ਮਯਿ॥***

**੦ ਸ਼ਬਦ ਅਰਥ :-** ਯਤ੍ : ਕਿਹੜਾ। ਗ੍ਯ੍ਤ੍ਵਾਨ : ਜਾਣਿਆ ਹੋਇਆ। ਨ : ਨਹੀਂ। ਪੁਨਰ : ਦੁਵਾਰਾ ਫਿਰ। ਮੋਹਮ੍ : ਮਾਇਆ, ਉਲਝਣ। ਏਵਮ੍ : ਇਸ ਵਰਗਾ। ਯਾਸ੍-ਯਸਿ : ਤੁਸੀਂ ਜਾਵੋਗੇ। ਪਾਂਡਵ : ਹੇ ਪਾਂਡੋ। ਯੇਨ : ਕਿਸਤੋਂ, ਕਿਹੜਾ। ਭੂਤਾਨਿ : ਸਾਰੇ ਜਿਉਂਦੇ ਵਿਅਕਤੀ। ਅਸ਼ੇ੍ਸ਼ਣ : ਸਮੁੱਚੇ, ਸਾਰੇ। ਦ੍ਰਕ੍ਸ਼-ਯਸਿ : ਤੁਸੀਂ ਵੇਖੋਗੇ। ਆਤ੍ਮਨਿ : ਉੱਚਤਮ ਸ਼੍ਰੇਸ਼ਠ ਆਤਮਾ ਵਿੱਚ। ਅਥੋ : ਦੂਜੇ ਸ਼ਬਦਾਂ ਵਿੱਚ। ਮਯਿ : ਮੇਰੇ ਵਿੱਚ।

**੦ ਸ਼ਲੋਕਾਰਥ :-** ਹੇ ਪਾਂਡਵ ਪੁੱਤਰ। ਜਿਸ ਨੂੰ ਜਾਣ ਕੇ ਤੂੰ ਫਿਰ ਤੋਂ ਇਸ ਤਰ੍ਹਾਂ ਮੋਹ ਨੂੰ ਪ੍ਰਾਪਤ ਨਹੀਂ ਹੋਵੇਂਗਾ। ਭਾਵ ਇਹ ਕਿ ਜਿਸ ਦੇ ਰਾਹੀਂ ਤੂੰ ਸਮੁੱਚੇ ਪ੍ਰਾਣੀਆਂ ਨੂੰ ਮੇਰੇ ਆਪਣੇ ਰੂਪ ਦਾ ਭਾਗ ਸਮਝਦੇ ਹੋਏ ਆਪਣੀ ਅੰਤਰ ਆਤਮਾ ਵਿੱਚ ਵੇਖੇਂਗਾ।

**ਪਦ-ਅਰਥ-ਵਿਸਥਾਰ :-** ੦ ਯਤ੍ ਗ੍ਯਾਤ੍ਵਾ ਨ ਪੁਨਾ ਮੋਹਮ੍ – ਏਵਮ੍ ਯਾ ਸ੍ਯਸਿ ਪਾਂਡਵ = ਪਹਿਲੇ ਸ਼ਲੋਕ ਵਿੱਚ ਭਗਵਾਨ ਅਰਜਨ ਨੂੰ ਕਹਿੰਦੇ ਹਨ ਕਿ ਤੈਨੂੰ ਮਹਾਂਪੁਰਸ਼ ਤੱਤ ਵਿਗਿਆਨ ਦਾ ਉਪਦੇਸ਼ ਦੇਣਗੇ, ਫਿਰ ਵੀ ਵਾਸਤਵਿਕ ਬੋਧ ਤੇ ਸਵਰੂਪ ਯਥਾਰਥ ਅਨੁਭਵ ਨਹੀਂ ਹੁੰਦਾ। (ਗੀਤਾ 2.21)। ਵਾਸਤਵਿਕ ਬੋਧ ਦਾ ਕੋਈ ਵਰਨਣ ਨਹੀਂ ਕਰ ਸਕਦਾ। ਕਿਉਂਕਿ ਇਹ ਮਨਵਾਣੀ ਆਦਿ ਤੋਂ ਪਰ੍ਹੇ ਹੈ। ਇਹ ਤਾਂ ਸੰਜਮ ਨਾਲ ਆਪਣੇ ਵਿਵੇਕ (ਜੜ੍ਹ ਚੇਤਨ ਦੇ ਭੇਦ ਦਾ ਗਿਆਨ) ਨੂੰ ਮਹੱਤਵ ਦੇਣ ਨਾਲ ਪ੍ਰਾਪਤ ਹੁੰਦਾ ਹੈ। ਜਿਸ ਨਾਲ ਅਵਿਵੇਕ ਪੂਰੀ ਤਰ੍ਹਾਂ ਮਿਟ ਜਾਂਦਾ ਹੈ। ਜੜ੍ਹ ਤੋਂ ਸੰਬੰਧ ਟੁੱਟ ਜਾਂਦੇ ਹਨ। ਵਾਸਤਵਿਕ ਬੋਧ ਦੀ ਪ੍ਰਾਪਤੀ ਪਿੱਛੋਂ ਮੋਹ ਨਹੀਂ ਹੁੰਦਾ। ਸੰਸਾਰ ਵਿੱਚ ਮੇਰੇ ਮਨ ਦਾ ਸੰਬੰਧ ਨਹੀਂ ਰਹਿੰਦਾ। ੦ ਯੇਨ ਭੂਤਾਨਿ ਅਸ਼ੇ੍ਸ਼ਨ ਦੁਰ੍ਕਸ਼੍ਯਸਿ ਆਤਮਨਿ ਅਥੋਮਯਿ ੦ ਤਤਵ ਗਿਆਨ ਦੀ ਪ੍ਰਾਪਤੀ ਨਾਲ ਆਪਣੀ ਸੱਤਾ ਦਾ ਪਤਾ ਲੱਗਦਾ ਹੈ ਅਤੇ ਅਨੰਤ ਬ੍ਰਹਮਾਂਡ ਉਸ ਦੇ ਸਾਹਮਣੇ ਆ ਜਾਂਦਾ ਹੈ। ਉਹ ਪੂਰਣ ਜਗਤ ਨੂੰ ਆਪਣੇ ਅੰਦਰ ਦੇਖਦਾ ਹੈ। 6.29 ਸ਼ਲੋਕ ਵਿੱਚ ਵੀ ਇਸ ਸਥਿਤੀ ਦਾ ਵਰਨਣ ਕੀਤਾ ਗਿਆ ਹੈ। ੦ ਅਥੋ ਮਯਿ = ਭਗਵਾਨ ਤੱਤਵ ਗਿਆਨ ਪ੍ਰਾਪਤ ਕਰਨ ਦੀ ਗੱਲ ਕਹਿ ਰਹੇ ਹਨ। ੦ ਤਵਮ੍ ਪਦ ਦਾ ਅਨੁਭਵ ਹੋਇਆ। ਇੰਜ ਪਹਿਲਾਂ ਤਵਮ੍ ਫਿਰ ਤਤ੍ (ਸਵਰੂਪ ਤੇ ਪਰਮਾਤਮ ਤੱਤਵ) ਦੇ ਨਾਲ ਤ੍ਵਮ੍ ਦੀ ਏਕਤਾ ਦਾ ਅਨੁਭਵ ਹੋ ਜਾਂਦਾ ਹੈ। ਇਸ ਅਵੱਸਥਾ ਵਿੱਚ ੦ ਦ੍ਰਿਸ਼ਟਾ ੦ ਦ੍ਰਿਸ਼ ੦ ਦਰਸ਼ਨ, ਤਿੰਨੇ ਨਹੀਂ ਰਹਿੰਦੇ। ਪਰ ਲੋਕਾਂ ਦੀ ਦ੍ਰਿਸ਼ਟੀ ਵਿੱਚ ਆਪਣੇ ਅਖਵਾਉਣ ਵਾਲੇ ਅੰਤਹਕਰਣ ਵਿੱਚ ਜੋ ਭਾਵ ਦਿਖਾਈ ਦਿੰਦਾ ਹੈ, ਉਸ ਨੂੰ ਲੈ ਕੇ ਭਗਵਾਨ ਕਹਿੰਦੇ ਹਨ ਕਿ ਉਹ ਸਭਨਾਂ ਨੂੰ ਮੇਰੇ ਅੰਦਰ ਦੇਖਦਾ ਹੈ। ਜਿਵੇਂ ਸਥੂਲ ਦ੍ਰਿਸ਼ਟੀ ਤੋਂ ਸਮੁੰਦਰ ਤੇ ਲਹਿਰਾਂ ਵੱਖ-2 ਦਿਖਾਈ ਦਿੰਦੀਆਂ ਹਨ ਪਰ ਸੂਖ਼ਮ ਦ੍ਰਿਸ਼ਟੀ ਤੋਂ ਦੋਵੇਂ ਇੱਕ ਹਨ। ਸੱਤਾ ਕੇਵਲ ਜਲ ਤੱਤਵ ਦੀ ਹੈ। ਜਲ ਤੱਤਵ ਵਿੱਚ ਨਾ ਸਮੁੰਦਰ ਹੈ, ਨਾ ਲਹਿਰਾਂ ਹਨ। ਪ੍ਰਿਥਵੀ ਨਾਲ ਸੰਬੰਧ ਹੋਣ ਕਾਰਨ ਸਮੁੰਦਰ ਵੀ ਸੀਮਿਤ

ਹੈ। ਲਹਿਰਾਂ ਵੀ ਸੀਮਿਤ ਹਨ। ਪਰ ਜਲ ਤੱਤਵ ਸੀਮਤ ਨਹੀਂ। ਸਮੁੰਦਰ ਤੇ ਲਹਿਰਾਂ ਨੂੰ ਨਾ ਦੇਖਦੇ ਹੋਏ ਕੇਵਲ ਜਲ ਤੱਤਵ ਨੂੰ ਦੇਖਣਾ ਹੀ ਯਥਾਰਥ ਦ੍ਰਿਸ਼ਟੀ ਹੈ। ੦ ਏਸੇ ਤਰ੍ਹਾਂ ਸੰਸਾਰ ਰੂਪ ਸਮੁੰਦਰ ਹੈ ਤੇ ਸਰੀਰ ਰੂਪੀ ਲਹਿਰਾਂ ਹਨ ਤੇ ਇਨ੍ਹਾਂ ਵਿੱਚ ਭਿੰਨਤਾ ਦਿਖਾਈ ਦਿੰਦੀ ਹੈ। ਸਰੀਰ ਤਾਂ ਸੰਸਾਰ ਵਿੱਚ ਪੈਦਾ ਹੋ ਕੇ ਸੰਸਾਰ ਵਿੱਚ ਹੀ ਨਸ਼ਟ ਹੁੰਦੇ ਰਹਿੰਦੇ ਹਨ। ਅਸਲ ਵਿੱਚ ਸੰਸਾਰ ਰੂਪੀ ਸਮੁੰਦਰ ਤੇ ਸਰੀਰ ਪੂਰੀ ਲਹਿਰਾਂ ਦੀ ਆਪਣੀ ਕੋਈ ਵਾਸਤਵਿਕਤਾ ਨਹੀਂ ਹੈ। ਨਾ ਇਨ੍ਹਾਂ ਦੀ ਸੁਤੰਤਰ ਸੱਤਾ ਹੈ। ਅਸਲ ਤੱਤ ਵੀ ਸੱਤਾ ਪ੍ਰਮਾਤਮਾ ਦੀ ਹੈ। ਪ੍ਰਮਾਤਮਾ ਵਿੱਚ ਨਾ ਸੰਸਾਰ ਹੈ, ਨਾ ਸਰੀਰ ਹੈ। ਸੰਸਾਰ ਦਾ ਪ੍ਰਕ੍ਰਿਤੀ ਨਾਲ ਸੰਬੰਧ ਹੋਣ ਕਾਰਨ ਇਹ ਸੀਮਿਤ ਹੈ। ਸਰੀਰ ਵੀ ਸੀਮਿਤ ਹੈ। ਪਰ, ਪਰਮਾਤਮਾ ਸੀਮਿਤ ਨਹੀਂ। ਇਸ ਲਈ ਸੰਸਾਰ ਸਰੀਰ ਨੂੰ ਨਾ ਦੇਖ ਕੇ ਕੇਵਲ ਪ੍ਰਮਾਤਮਾ ਨੂੰ ਹੀ ਦੇਖਣਾ ਯਥਾਰਥਮਈ ਦ੍ਰਿਸ਼ਟੀ ਹੈ।

**ਵਿਆਖਿਆ :-** ਜਿਸ ਨੇ ਆਪਣੀ ਆਤਮਾ ਰਾਹੀਂ ਪ੍ਰਭੂਤੱਵ ਦੀ ਪਹਿਚਾਣ ਕਰ ਲਈ ਹੈ, ਉਸ ਨੂੰ ਇਹ ਗਿਆਨ ਹੋ ਗਿਆ ਹੈ ਕਿ ਦ੍ਰਿਸ਼ਟਮਾਨ ਜਗਤ ਦਾ ਪਾਸਾਰਾ ਕੀ ਹੈ ? ਉਹ ਇਹ ਵੀ ਜਾਣ ਗਿਆ ਹੈ ਕਿ ਜੀਵ ਪ੍ਰਭੂ ਦਾ ਹੀ ਭਾਗ ਹੈ। ਜੋ ਇਹ ਨਹੀਂ ਹੈ, ਉਹ ਮਾਇਆ ਹੈ। (ਮਾ = ਨਹੀਂ, ਯਾ = ਇਹ) ਜਿਸ ਦੀ ਹੋਂਦ ਪ੍ਰਭੂ ਤੋਂ ਵੱਖ ਹੈ, ਉਹ ਮਾਇਆ ਹੈ। ਜਿਵੇਂ ਰਾਤ ਦੇ ਘੁੱਪ ਹਨੇਰੇ ਵਿਚ ਯੁੱਧ ਅੰਦਰ ਦੋ ਫੌਜਾਂ ਆਹਮਣੇ ਸਾਹਮਣੇ ਲੜਦੀਆਂ ਰਹੀਆਂ। ਇੱਕ ਦੂਜੇ ਦਾ ਬਹੁਤ ਨੁਕਸਾਨ ਹੋਇਆ। ਦਿਨ ਚੜ੍ਹਿਆ ਤਾਂ ਪਤਾ ਲੱਗਾ ਕਿ ਆਹਮਣੇ ਸਾਹਮਣੇ ਲੜਨ ਵਾਲੀਆਂ ਫੌਜਾਂ ਤਾਂ ਇੱਕੋ ਪਾਸੇ ਦੀਆਂ ਸਨ। ਦੋਵਾਂ ਦਾ ਦ੍ਰਿਸ਼ਟੀਕੋਣ ਰਵੱਈਆ ਤੇ ਮਨ ਬਦਲ ਜਾਂਦਾ ਹੈ। ਦੁਸ਼ਮਨੀ ਦੋਸਤੀ ਵਿੱਚ ਤਬਦੀਲ ਹੋ ਜਾਂਦੀ ਹੈ। ਏਸੇ ਤਰ੍ਹਾਂ ਇਹ ਸੰਸਾਰ ਹੈ। ਅਸੀਂ ਅਗਿਆਨਤਾ ਹਨੇਰੇ ਵਿੱਚ ਆਪਣੀਆਂ ਸ਼ਕਤੀਆਂ ਨਾਲ ਲੜਦੇ ਰਹਿੰਦੇ ਹਾਂ। ਜਦੋਂ ਗਿਆਨ ਦਾ ਚਾਨਣ ਪਸਰਦਾ ਹੈ ਤਾਂ ਦੂਰੀਆਂ ਅਲੋਪ ਹੋ ਜਾਂਦੀਆਂ ਹਨ। ਅਸਲੀਅਤ ਸਾਹਮਣੇ ਆ ਜਾਂਦੀ ਹੈ। ਸ਼੍ਰੀ ਰਾਮਾ ਕ੍ਰਿਸ਼ਨਾ ਦੇ ਸ਼ਬਦਾਂ ਵਿੱਚ, 'ਗਿਆਨ ਏਕਤਾ ਕਰਵਾਉਂਦਾ ਹੈ ਅਤੇ ਅਗਿਆਨਤਾ ਅਨੇਕ ਰੂਪਤਾ ਪੈਦਾ ਕਰਦੀ ਹੈ।' ਗਿਆਨ ਹੀ ਤਾਂ ਹੈ ਜੋ ਮੁਸ਼ਕਲਾਂ ਦੂਰ ਕਰਦਾ ਹੈ। ਸਮੱਸਿਆਵਾਂ ਦਾ ਹੱਲ ਲੱਭਦਾ ਹੈ। ਯਥਾਰਥ ਦੀ ਪਹਿਚਾਣ ਕਰਵਾਉਂਦਾ ਹੈ। ਸਹੀ ਵਿਚਾਰ, ਸਿਧਾਂਤ ਅਤੇ ਦਰਸ਼ਨ ਦਾ ਗਿਆਤਾ ਬਣਦਾ ਹੈ।



**4.36 ਸ਼ਲੋਕ :**

*अपि चेत् असि पापेभ्यः, सर्वेभ्यः पाप-कृत्-तमः। सर्वम् ज्ञान-प्लवेन एव, वृजिनम् सम्-तरिष्यसि॥*

***ਅਪਿ ਚੇਤ੍ ਅਸਿ ਪਾਪੇ ਭ੍ਯਹ, ਸਰ੍ਵੇ-ਭ੍ਯਹ ਪਾਪ ਕ੍ਰਤ੍ ਤਮਹ।***
***ਸਰ੍ਵਮ੍ ਗ੍ਯ੍ਾਨ ਪਲ੍ਵੇਨ ਏਵ, ਵ੍ਰਜਿਨਮ੍ ਸਮ੍ਤਰਿਸ਼੍ ਯਸਿ॥***

**੦ ਸ਼ਬਦ ਅਰਥ :-** ਅਪਿ : ਭੀ। ਚੇਤ੍ : ਜੋ, ਅਗਰ। ਅਸਿ : ਤੁਹਾਡਾ, ਤੇਰਾ। ਪਾਪੇ ਭ੍ਯਹ : ਪਾਪੀਆਂ ਦਾ, ਪਾਪੀਆਂ ਤੋਂ ਬਿਨਾਂ। ਸਰਵੇ ਭਯਹ : ਸਾਰਿਆਂ ਤੋਂ ਇਲਾਕਾ। ਪਾਪਕ੍ਰਤ ਤਮਹ : ਪਾਪ ਵਾਲੇ। ਸਰ੍ਵੇਮ੍ : ਸਾਰੇ। ਗ੍ਯ੍ਾਨ ਪਲ੍ਵੇਨ : ਸ਼੍ਰੇਸ਼ਠ, ਬੇਅੰਤ ਗਿਆਨ ਦੇ ਬੇੜੇ ਰਾਹੀਂ। ਏਵ : ਇਕੱਲਾ। ਵ੍ਰਜਿਨਮ੍ : ਪਾਪ। ਸਮ੍ਤਰਿਸ਼੍ਯਸਿ : ਤੁਸੀਂ ਪਾਰ ਕਰੋਗੇ।

**੦ ਸ਼ਲੋਕਾਰਥ :-** ਜੇਕਰ ਤੂੰ ਆਪਣੇ ਆਪ ਨੂੰ ਸਾਰੇ ਪਾਪੀਆਂ ਵਿੱਚ ਸਭ ਤੋਂ ਵੱਧ ਪਾਪੀ ਵੀ ਸਮਝਦਾ ਏਂ ਤਾਂ ਵੀ ਤੂੰ ਬੇਅੰਤ ਗਿਆਨ ਦੀ ਕਿਸ਼ਤੀ ਵਿੱਚ ਬੈਠ ਕੇ ਸਮੁੱਚੇ ਪਾਪਾਂ ਦੇ ਸਾਗਰ 'ਚੋਂ ਭਲੀ ਭਾਂਤ ਤਰ ਕੇ ਪਾਰ ਹੋ ਜਾਵੇਂਗਾ।

**ਪਦ-ਅਰਥ-ਵਿਸਥਾਰ :-** ੦ ਅਪਿ ਚੇਤ੍ - ਅਸਿ ਪਾਪੇਭ੍ਯਹ ਸਰ੍ਵੇਭ੍ਯਹ ਪਾਪ ਕ੍ਰਤੁ ਤਮਹ - ੦ ਪਾਪ ਕਰਨ ਵਾਲਿਆਂ ਦੀਆਂ ਤਿੰਨ ਸ਼੍ਰੇਣੀਆਂ ਹੁੰਦੀਆਂ ਹਨ। 1. 'ਪਾਪਕ੍ਰਤ' ਅਰਥਾਤ ਪਾਪ ਕਰਨ ਵਾਲਾ 2. ਪਾਪਕ੍ਰੱਤਰ - ਅਰਥਾਤ ਦੋ ਪਾਪੀਆਂ ਤੋਂ ਵਧੇਰੇ ਪਾਪ ਕਰਨ ਵਾਲਾ 3. ਪਾਪਕ੍ਰਤਮ - ਸੰਪੂਰਣ ਪਾਪੀਆਂ ਤੋਂ ਵਧੇਰੇ ਪਾਪ ਕਰਨ ਵਾਲਾ। ਏਥੇ ਭਗਵਾਨ ਨੇ ਪਾਪ ਕ੍ਰਤਮ ਦਾ ਜੋ ਪ੍ਰਯੋਗ ਕੀਤਾ ਹੈ, ਉਸ ਦਾ ਨਿਚੋੜ ਇਹ ਹੈ ਕਿ ਜੇ ਤੂੰ ਸੰਪੂਰਣ ਪਾਪੀਆਂ ਤੋਂ ਵੀ ਵੱਧ ਪਾਪ ਕਰਨ ਵਾਲਾ ਏਂ ਤਾਂ ਵੀ ਤੱਤਵ ਗਿਆਨ ਰਾਹੀਂ ਸੰਪੂਰਣ ਪਾਪਾਂ ਤੋਂ ਮੁਕਤੀ ਪ੍ਰਾਪਤ ਕਰ ਸਕਦਾ ਏਂ। ਭਾਵ ਜਿਹੜੇ ਪਾਪਾਂ ਦਾ ਤਿਆਗ ਕਰਦੇ ਹਨ, ਉਹ ਤਾਂ ਬਹੁਤ ਚੰਗੇ ਹਨ, ਪਰ ਜਿਨ੍ਹਾਂ ਨੇ ਪਹਿਲਾਂ ਹੀ ਬਹੁਤ ਪਾਪ ਕੀਤੇ ਹਨ, ਉਨ੍ਹਾਂ ਨੂੰ ਵੀ ਜਗਿਆਸਾ ਜਾਗ੍ਰਿਤ ਹੋਣ ਪਿੱਛੋਂ ਆਪਣੇ ਕਲਿਆਣ ਲਈ ਨਿਰਾਸ਼ ਨਹੀਂ ਹੋਣਾ ਚਾਹੀਦਾ। ਪਾਪੀ ਤੋਂ ਪਾਪੀ ਮਨੁੱਖ, ਜੋ ਚਾਹੇ ਆਪਣਾ ਕਲਿਆਣ ਕਰ ਸਕਦਾ ਹੈ। ਪੁਰਾਣੇ ਪਾਪਾਂ ਨਾਲੋਂ ਵਰਤਮਾਨ ਪਾਪ ਕਲਿਆਣ ਕਰਵਾਉਣ ਲਈ ਰੁਕਾਵਟ ਬਣਦੇ ਹਨ। ਵਰਤਮਾਨ ਪਾਪ ਛੱਡ ਕੇ ਤੱਤਵ ਗਿਆਨ ਪ੍ਰਾਪਤ ਕਰਨ ਦਾ ਨਿਸ਼ਚਾ ਕਰਨਾ ਆਪਣੇ ਆਪ, ਪਾਪਾਂ ਤੋਂ ਛੁਟਕਾਰਾ ਪ੍ਰਾਪਤ ਕਰਨ ਦਾ ਮਾਰਗ ਹੈ। ਜਿਵੇਂ ਕਿਸੇ ਥਾਂ ਸੌ ਸਾਲਾਂ ਤੋਂ ਹਨੇਰਾ ਹੋਵੇ, ਪਰ ਜੇ ਦੀਵਾ ਜਗਾਇਆ ਜਾਵੇ ਤਾਂ ਹਨੇਰਾ ਦੂਰ ਕਰਨ ਲਈ ਉਥੇ ਸੌ ਸਾਲ ਨਹੀਂ ਲੱਗਦੇ, ਦੀਵਾ ਜਲਾਉਣ ਨਾਲ ਹੀ ਸੌ ਸਾਲ ਦਾ ਹਨੇਰਾ ਦੂਰ ਹੋ ਜਾਂਦਾ ਹੈ। ਏਸੇ ਤਰ੍ਹਾਂ ਤੱਤਵ ਗਿਆਨ ਹੋਣ ਨਾਲ ਪਿਛਲੇ/ ਵਰਤਮਾਨ ਪਾਪ ਨਸ਼ਟ ਹੋ ਜਾਂਦੇ ਹਨ। ੦ ਚੇਤ੍ - ਪਦ ਦਾ ਅਰਥ ਹੈ ਕਿ ਅਜਿਹੇ ਪਾਪੀ ਮਨੁੱਖ ਪ੍ਰਮਾਤਮਾ ਵਿੱਚ ਨਹੀਂ ਲੱਗਦੇ, ਅਜਿਹੀ ਗੱਲ ਨਹੀਂ ਹੈ, ਜੇ ਮਹਾਂ ਪੁਰਸ਼ ਦੀ ਸੰਗਤ ਮਿਲ ਜਾਵੇ, ਕੋਈ ਘਟਨਾ ਵਾਪਰੇ, ਵਾਤਾਵਰਣ ਪ੍ਰਭਾਵ ਕਾਰਨ ਜੇ ਕੋਈ ਦ੍ਰਿੜ ਇਰਾਦਾ ਕਰ ਲਵੇ ਤਾਂ ਪ੍ਰਮਾਤਮਾ ਤੱਤਵ ਦਾ ਗਿਆਨ ਪ੍ਰਾਪਤ ਕੀਤਾ ਜਾ ਸਕਦਾ ਹੈ। ੦ ਸਰ੍ਵ ਗ੍ਯ੍ਾਨ ਪਲ੍ਵੇਨ ਏਵ, ਵ੍ਰਜਿਨਮ੍ ਸਮ੍ ਤਰਿਸ਼੍ ਯਸਿ - ੦ ਪ੍ਰਕ੍ਰਿਤੀ ਦੇ ਕਾਰਜ ਸਰੀਰ ਤੇ ਸੰਸਾਰ ਦੇ ਸੰਬੰਧ ਤੋਂ ਹੀ ਸੰਪੂਰਣ ਪਾਪ ਹੁੰਦੇ ਹਨ। ਤੱਤਵ ਗਿਆਨ ਹੋਣ ਨਾਲ ਜਦ ਇਸ ਨਾਲੋਂ ਸੰਬੰਧ ਟੁੱਟ ਜਾਂਦੇ ਹਨ, ਤਦ ਪਾਪ ਕਿਵੇਂ ਰਹਿ ਸਕਦੇ ਹਨ। ੦ ਗਿਆਨ ਪ੍ਲਵੇਨ - ਅਰਥਾਤ ਗਿਆਨ ਰੂਪੀ ਨੌਕਾ ਦਾ ਪ੍ਰਾਪਤ ਹੋਣਾ ਹੈ। ਮਨੁੱਖ ਕਿੰਨਾ ਪਾਪੀ ਕਿਉਂ ਨਾ ਰਹੇ ਹੋਵੇ - ਗਿਆਨ ਰੂਪੀ ਨੌਕਾ ਰਾਹੀਂ ਉਹ ਸੰਪੂਰਣ ਪਾਪ ਦੇ ਸਮੁੰਦਰ ਵਿੱਚੋਂ ਚੰਗੀ ਤਰ੍ਹਾਂ ਤਰ ਕੇ ਪਾਰ ਜਾ ਸਕਦਾ ਹੈ। ਇਹ ਗਿਆਨ ਰੂਪੀ ਕਿਸ਼ਤੀ ਨਾ ਟੁਟਦੀ ਹੈ, ਨਾ ਫਟਦੀ ਹੈ, ਨਾ ਡੁੱਬਦੀ ਹੈ, ਨਾ ਹੀ ਡੁਬੋਂਦੀ ਹੈ। ਕੇਵਲ ਪਾਰ ਕਰਵਾਉਂਦੀ ਹੈ। ੦ ਗਿਆਨ ਯੁਗ੍ਯ੍ (4.33) ਤੋਂ ਹੀ ਇਹ ਗਿਆਨ ਰੂਪੀ ਨੌਕਾ ਪ੍ਰਾਪਤ ਹੁੰਦੀ ਹੈ। ਇਹ ਗਿਆਨ ਯਗ ਵਿਵੇਕ ਨੂੰ ਲੈ ਕੇ ਚੱਲਦਾ ਹੈ ਤੇ ਤੱਤਵ ਗਿਆਨ ਵਿੱਚ ਇਸਦੀ ਪੂਰਣਤਾ ਹੋ ਜਾਂਦੀ ਹੈ। ਫਿਰ ਪਾਪ ਨਹੀਂ ਰਹਿੰਦਾ।

**ਵਿਆਖਿਆ :-** ਪਾਪ ਅਤੇ ਪੁੰਨ ਕਿਸੇ ਵੀ ਯਥਾਰਥ ਅਥਵਾ ਕਾਰਜ ਦੇ ਪੁੱਠੇ ਤੇ ਸਿੱਧੇ ਪਾਸੇ ਹੁੰਦੇ ਹਨ। ਕਰਮ ਦੀ ਸਹੀ ਵਰਤੋਂ ਪੁੰਨ ਰੂਪ ਧਾਰਨ ਕਰਦੀ ਹੈ ਜਦ ਕਿ ਇਸ ਦੀ ਗ਼ਲਤ ਵਰਤੋਂ ਪਾਪ ਬਣ ਜਾਂਦੀ ਹੈ। ਅਗਿਆਨਤਾ ਵਿੱਚ ਅਸੀਂ ਕਈ ਵਾਰ ਕੁਕਰਮ ਕਰ ਬੈਠਦੇ ਹਾਂ, ਇਹੋ ਪਾਪ ਹੈ। ਪੂਰਨ ਗਿਆਨ ਦੇ ਚੌਖਟੇ ਵਿੱਚ ਕੀਤਾ ਕਾਰਜ ਲਾਭਕਾਰੀ ਹੋ ਜਾਂਦਾ ਹੈ। ਪੂਰਨ ਗਿਆਨ ਦਾ ਹੀ ਪ੍ਰਤਾਪ ਹੈ ਕਿ ਅਸੀਂ ਕਰਮ ਤੋਂ ਕੀਤੇ ਪਾਪ ਨੂੰ ਸੁਕਰਮ ਰਾਹੀਂ ਪੁੰਨ ਵਿੱਚ ਬਦਲ ਸਕੀਏ। ਗਿਆਨ ਹੀ ਇੱਕੋ ਇੱਕ ਸਾਧਨ ਹੈ, ਜਿਹੜਾ ਸਾਨੂੰ ਪਾਪਾਂ ਦੇ ਹਨੇਰੇ ਵਿੱਚੋਂ ਬਾਹਰ ਕੱਢ ਸਕਦਾ ਹੈ। ਭੌਤਿਕ ਸੰਸਾਰ ਨੂੰ ਮੂਰਖਤਾ ਅਗਿਆਨਤਾ ਦਾ ਸਮੁੰਦਰ ਕਿਹਾ ਗਿਆ ਹੈ, ਅਤੇ ਭੌਤਿਕਵਾਦੀ ਜੀਵਨ ਅੱਗ ਦੀ ਲਪੇਟ ਵਿੱਚ ਆਏ ਜੰਗਲ ਵਰਗਾ ਹੈ। ਇਸ ਅਗਿਆਨਤਾ ਦੇ ਸਮੁੰਦਰ ਨੂੰ ਤੇ ਅੱਗ ਦੀ ਲਪੇਟ ਵਿੱਚ ਆਏ ਜੰਗਲ ਨੂੰ, ਅਸੀਂ

ਗਿਆਨ ਵਿਗਿਆਨ ਦੇ ਸਾਧਨ ਰਾਹੀਂ ਹੀ ਪਾਰ ਕਰਨਾ ਹੈ।



**4.37 ਸ਼ਲੋਕ :**

*यथा एधांसि सम्-इद्धः अग्निः, भस्म-सात् कुरूते अर्जुन। ज्ञान-अग्निः सर्व-कर्माणि, भस्म-सात् कुरूते तथा॥*

***ਯਥਾ ਏਧਾਂਸਿ ਸਮ੍ਇ ਧਹ ਅਗ੍ਨਿਹ, ਭਸ੍ਮ ਸਾਤ੍ ਕੁਰੂਤੇ ਅਰ੍ਜੁਨ।***

***ਗ੍ਯ੍ਾਨ ਅਗਿ੍ਨਹ ਸਰ੍ਵ ਕਰ੍ਮਣਿ, ਭਸ੍ਮ ਸਾਤ੍ ਕੁਰੂਤੇ ਤਥਾ॥***

**੦ ਸ਼ਬਦ ਅਰਥ :-** ਯਥਾ : ਜਿਵੇਂ, ਇਸ ਤਰ੍ਹਾਂ। ਏਧਾਂਸਿ : ਬਾਲਣ ਸਾਮੱਗਰੀ। ਸਮ੍ਇਧਹ : ਬਲ ਰਹੀ, ਲਾਟਾਂ ਛੱਡ ਰਹੀ। ਅਗ੍ਨਿਹ : ਅੱਗ। ਭਸ੍ਮਸਾਤ੍ : ਸਾੜ ਕੇ ਸੁਆਹ ਕਰ ਦੇਣਾ। ਕੁਰੂਤੇ : ਬਣਾਉਂਦੀ ਹੈ। ਅਰ੍ਜੁਨ : ਹੇ ਅਰਜਨ। ਗ੍ਯ੍ਾਨ ਅਗਿ੍ਨਹ : ਗਿਆਨ ਦੀ ਅੱਗ। ਸਰ੍ਵ ਕਰ੍ਮਣਿ : ਸਾਰੇ ਕੰਮ। ਭਸ੍ਮ ਸਾਤ੍ : ਸੁਆਹ ਕਰਨਾ। ਕੁਰੂ-ਤੇ : ਬਣਾਉਣਾ, ਕਰਨਾ। ਤਥਾ : ਇੰਜ।

**੦ ਸ਼ਲੋਕਾਰਥ :-** ਹੇ ਅਰਜਨ! ਜਿਵੇਂ ਕਿ ਜਲਦੀ ਹੋਈ ਅੱਗ ਬਾਲਣ ਨੂੰ ਸੁਆਹ ਬਣਾ ਦਿੰਦੀ ਹੈ। ਏਸੇ ਤਰ੍ਹਾਂ ਹੀ ਗਿਆਨ ਰੂਪੀ ਅੱਗ, ਸਾਰੇ ਕਰਮਾਂ ਨੂੰ ਭਸਮ ਕਰ ਦਿੰਦੀ ਹੈ।

**ਪਦ-ਅਰਥ-ਵਿਸਥਾਰ :-** ੦ ਯਥਾ ਇਧਾਂਸਿ ਸਮ੍ਇਧਹ ਅਗਿਨ੍ਹ ਭਸ੍ਮਸਾਤ੍ ਕੁਰੂ-ਤੇ ਅਰ੍ਜੁਨ = ਪਿਛਲੇ ਦ੍ਰਿਸ਼ਟਾਂਤ ਵਾਂਗ ਇੱਕ ਹੋਰ ਦ੍ਰਿਸ਼ਟਾਂਤ ਪੇਸ਼ ਕਰਦੇ ਹੋਏ ਭਗਵਾਨ ਕਹਿੰਦੇ ਹਨ ਕਿ ਜਿਵੇਂ ਪ੍ਰਜਵਲਿਤ ਅਗਨੀ ਕਾਠ ਲੱਕੜ ਆਦਿ ਪੂਰੇ ਬਾਲਣ ਨੂੰ ਇੰਜ ਭਸਮ ਕਰ ਦਿੰਦੀ ਹੈ ਕਿ ਉਸਦਾ ਭੋਰਾ ਅੰਸ਼ ਬਾਕੀ ਨਹੀਂ ਰਹਿੰਦਾ, ਏਸੇ ਤਰ੍ਹਾਂ ਗਿਆਨ ਰੂਪੀ ਅਗਨੀ ਪੂਰੇ ਪਾਪਾਂ ਨੂੰ ਇੰਜ ਭਸਮ ਕਰ ਦਿੰਦੀ ਹੈ ਕਿ ਉਸ ਦਾ ਭੋਰਾ ਅੰਸ਼ ਬਾਕੀ ਨਹੀਂ ਰਹਿੰਦਾ। ੦ ਗ੍ਯ੍ਾਨ ਅਗਨਿ੍ਹ ਸਰ੍ਵ ਕਰ੍ਮਣਿ ਭਸ੍ਮ ਸਾਤ੍ ਕੁਰੂਤੇ ਤਥਾ - ਜਿਵੇਂ ਅੱਗ ਲੱਕੜ ਨੂੰ ਭਸਮ ਕਰ ਦਿੰਦੀ ਹੈ ਇਸੇ ਤਰ੍ਹਾਂ ਹੀ ਤੱਤਵ ਗਿਆਨ ਰੂਪੀ ਅੱਗ ਸੰਚਿਤ, ਪ੍ਰਾਬਧਾ ਤੇ ਕ੍ਰਿਆਿਮਾਨ ਤਿੰਨ ਕਰਮਾਂ ਨੂੰ ਭਸਮ ਕਰ ਦਿੰਦੀ ਹੈ। ਅੱਗ ਵਿੱਚ ਇੱਕ ਲੱਕੜ ਦੇ ਅਭਾਵ ਵਾਂਗ ਤੱਤਵ ਗਿਆਨ ਵਿੱਚ ਸੰਪੂਰਨ ਕਰਮਾਂ ਦਾ ਅਤਿਅੰਤ ਅਭਾਵ ਹੋ ਜਾਂਦਾ ਹੈ। ਗਿਆਨ ਰਾਹੀਂ ਸੰਸਾਰ ਸੰਬੰਧਾਂ ਤੋਂ ਮੁਕਤੀ ਮਿਲਦੀ ਹੈ। ਨਾ ਫਿਰ ਸੰਸਾਰ ਦੀ ਸੁਤੰਤਰ ਸੱਤਾ ਦਾ ਅਨੁਭਵ ਹੁੰਦਾ ਹੈ। ਸਾਰੀਆਂ ਕ੍ਰਿਆਿਵਾਂ ਪ੍ਰਕ੍ਰਿਤੀ ਰਾਹੀਂ ਹੁੰਦੀਆਂ ਹਨ। (13.21) ਜਦੋਂ ਇਨ੍ਹਾਂ ਕ੍ਰਿਆਿਵਾਂ ਨੂੰ ਅਸੀਂ ਆਪਣਾ ਮੰਨ ਲੈਂਦੇ ਹਾਂ ਤਾਂ ਕਰਮ ਹੁੰਦੇ ਹਨ। ਜਿਵੇਂ ਨਾੜੀਆਂ ਵਿੱਚ ਖੂਨ ਦਾ ਵਗਣਾ, ਸਰੀਰ ਰੂਪ ਵਿੱਚ ਬਾਲਕ ਦਾ ਜਵਾਨ ਹੋਣਾ। ਸਾਹਾਂ ਦਾ ਆਉਣਾ ਜਾਣਾ। ਭੋਜਨ ਦਾ ਪਚਣਾ ਆਦਿ ਕ੍ਰਿਆਿਵਾਂ ਜਿਸ ਪ੍ਰਕ੍ਰਿਤੀ ਵਿੱਚ ਹੁੰਦੀਆਂ ਹਨ, ਪਰ ਮਨੁੱਖ ਅਗਿਆਨਤਾ ਕਾਰਨ ਇਨ੍ਹਾਂ ਕ੍ਰਿਆਿਵਾਂ ਨਾਲ ਆਪਣਾ ਸੰਬੰਧ ਇਨ੍ਹਾਂ ਦੇ ਕਰਤਾ ਵਜੋਂ ਬਣਾ ਲੈਂਦਾ ਹੈ। ਜਿਸ ਨਾਲ ਕਰਮ ਹੁੰਦੇ ਹਨ। ੦ ਤੱਤਵ ਗਿਆਨ ਨਾਲ ਸੰਚਿਤ ਕਰਮ ਨਸ਼ਟ ਹੋ ਜਾਂਦੇ ਹਨ, ਨਾ ਅਭਿਮਾਨ ਰਹਿੰਦਾ ਹੈ। ਸਾਰੇ ਕ੍ਰਿਯਿਮਾਣ ਅਕਰਮ ਹੋ ਜਾਂਦੇ ਹਨ। ਫਲ-ਜਨਕ ਨਹੀਂ ਰਹਿੰਦੇ। ਅਨੁਕੂਲ ਪ੍ਰਤਿਕੂਲ ਸਥਿਤੀ ਆਉਣ ਕਾਰਨ ਉਹ ਸੁਖੀ ਦੁਖੀ ਨਹੀਂ ਹੁੰਦਾ। ਸਾਰੇ ਕਰਮ ਸੰਬੰਧਾਂ ਤੋਂ ਮੁਕਤ ਹੋ ਜਾਂਦਾ ਹੈ।

**ਵਿਆਖਿਆ :-** ਅਗਿਆਨਤਾ ਵਿੱਚ ਜੀਵਤਮਾ ਕਰਮ ਦੇ ਤਿੰਨ ਰੂਪਾਂ ਦਾ ਭਾਗੀਦਾਰ ਬਣਦਾ ਹੈ। ਸਮ-ਚਿੱਤ ਜਿਸ ਵਿੱਚ ਦੂਰ ਭਵਿੱਖ ਵਿੱਚ ਵੀ ਕੀਤੇ ਕਰਮ ਦਾ ਫਲ ਪ੍ਰਾਪਤ ਹੁੰਦਾ ਹੈ। ਦੂਜਾ ਹੈ ਆਗਮਿਨ ਕੀਤੇ ਕਰਮ ਦਾ ਫਲ ਨੇੜੇ ਭਵਿੱਖ ਵਿੱਚ ਮਿਲਦਾ ਹੈ। ਤੀਜਾ : ਪ੍ਰਾਬਧਾ : ਜੋ ਕਰਮ ਵਰਤਮਾਨ ਸਰੀਰ ਵਿੱਚ ਵਧੇਰੇ ਪ੍ਰਭਾਵ ਪਾਉਂਦਾ ਹੈ। ਗਿਆਨ ਦੀ ਅੱਗ ਰਾਹੀਂ ਪਹਿਲੇ ਦੋ ਪ੍ਰਕਾਰ ਦੇ ਕਰਮ ਭਸਮ ਕੀਤੇ ਜਾ ਸਕਦੇ ਹਨ। ਤੀਜੇ ਕਿਸਮ ਦੇ ਕਰਮ, ਗਿਆਨ ਦੀ ਕਾਰਜਸ਼ੀਲਤਾ ਨਾਲ ਪ੍ਰਭਾਵਹੀਣ ਕੀਤੇ ਜਾ ਸਕਦੇ ਹਨ। ਜੀਵ, ਇਸ ਵੱਲ ਆਪਣੇ ਸਰੀਰ ਨਾਲੋਂ ਵਧੇਰੇ ਧਿਆਨ ਨਹੀਂ ਦਿੰਦਾ। ਸਵੈ ਦਾ ਪੂਰਨ ਗਿਆਨ ਅਤੇ ਪ੍ਰਭੂ ਨਾਲ ਇਕਮਿਕਤਾ - ਹੀ ਗਿਆਨ ਦੀ ਅੱਗ ਹੈ। ਇਹੋ ਚੇਤਨਾ ਹੈ। ਵੇਦ ਗਿਆਨ ਉਹ ਪ੍ਰਾਪਤ ਕਰ ਸਕਦਾ ਹੈ, ਜਿਸ ਨੂੰ ਸਵੈ ਗਿਆਨ ਹੈ। ਜਿਸ ਨੇ ਪ੍ਰਭੂ ਨੂੰ ਜਾਣ ਲਿਆ ਹੈ। ਅੱਗ ਦਾ ਕੰਮ ਚੰਗੀਆਂ ਮੰਦੀਆਂ ਕੀਮਤੀ ਵਸਤੂਆਂ ਨੂੰ ਭਸਮ ਕਰ ਦੇਣਾ ਹੈ। ਏਸੇ ਤਰ੍ਹਾਂ ਗਿਆਨ ਦੀ ਅੱਗ ਸਭ ਤਰ੍ਹਾਂ ਦੇ ਕੰਮਾਂ ਨੂੰ ਭਸਮ ਕਰ ਦਿੰਦੀ ਹੈ। ਪੂਰਨ ਗਿਆਨ - ਕ੍ਰਿਆਿ ਪ੍ਰਕ੍ਰਿਆ ਨੂੰ ਸਮੇਟ ਲੈਂਦਾ ਹੈ। ਜੇਕਰ ਕਿਸੇ ਨੂੰ ਪੂਰਣ ਗਿਆਨ ਹੈ ਤਾਂ ਕਰਮ ਰਾਹੀਂ ਆਪਣੀਆਂ ਸਾਰੀਆਂ ਸਮੱਸਿਆਵਾਂ ਔਕੜਾਂ ਬਿਮਾਰੀਆਂ ਸੰਕਟ ਕਾਲੀਨ ਘੜੀਆਂ ਦਾ ਹੱਲ ਲੱਭ ਸਕੇਗਾ। ਗਿਆਨ ਵਿਗਿਆਨ ਨੇ ਪ੍ਰਾਕ੍ਰਿਤਕ ਮੁਸੀਬਤਾਂ ਬਿਮਾਰੀਆਂ, ਮਨੁੱਖੀ ਸਮੱਸਿਆਵਾਂ ਦਾ ਹੱਲ ਲੱਭ ਲਿਆ ਹੈ। ਗਿਆਨ ਵਿਗਿਆਨ ਨੇ ਇਸ ਧਰਤੀ ਨੂੰ ਸਵੱਰਗ ਬਣਾਇਆ ਹੈ। ਸਤਿ ਦੀ ਖੋਜ ਕੀਤੀ ਹੈ। ਧਰਤੀ ਪਾਤਾਲ ਅਤੇ ਅੰਬਰ ਛਾਣ ਲਏ ਹਨ।



**4.38 ਸ਼ਲੋਕ :**

*न हि ज्ञानेन सद्दशम्, पवित्रम् इह विद्-यते। तत् स्वयम् योग-सम्-सिद्धः, कालेन आत्मनि विन्दति॥*

***ਨਾ ਹਿ ਗ੍ਯ੍ਾਨੇਨ ਸਦ੍ਰਸ਼ਮ੍, ਪਵਿਤ੍ਰਮ੍ ਇਹ ਵਿਦ੍ਯਤੇ।***

***ਤਤ੍ ਸ੍ਵਯਮ੍ ਯੋਗ ਸਮ੍ ਸਿਧਹ, ਕਾਲੇਨ ਆਤ੍ਮਨਿ ਵਿਨ੍ਦਤਿ॥***

**੦ ਸ਼ਬਦ ਅਰਥ :-** ਨਾ : ਨਹੀਂ। ਹਿ : ਸੱਚਮੁੱਚ। ਗ੍ਯ੍ਾਨੇਨ : ਸਿਆਣਪ ਬੁੱਧ ਦਾ। ਸਦ੍ਰਸ਼ਮ੍ : ਵਰਗਾ। ਪਵਿਤ੍ਰਮ੍ : ਪਾਕ ਪਵਿੱਤਰ ਸ਼ੁਧ ਰੂਪ। ਇਹ : ਏਥੇ। ਵਿਦ੍ਯਤੇ : ਹੈ, ਹੋਂਦ ਹੈ। ਤਤ੍ : ਉਹ। ਸ੍ਵਯਮ੍ : ਆਪਣੇ ਆਪ। ਯੋਗਸਮ੍ ਸਿਧਹ : ਯੋਗਾ ਵਿੱਚ ਪਰਪੱਕ ਤੱਜਰਬੇਕਾਰ। ਕਾਲੇਨ : ਸਮੇਂ ਸਿਰ। ਆਤ੍ਮ ਮਨਿ : ਸਵੈ ਅੰਦਰ। ਵਿਨ੍ਦਤਿ : ਪ੍ਰਾਪਤ ਕਰਦਾ ਹੈ, ਆਨੰਦ ਲੈਂਦਾ ਹੈ।

**੦ ਸ਼ਲੋਕਾਰਥ :-** ਇਸ ਸੰਸਾਰ ਵਿੱਚ, ਸੱਚ ਤਾਂ ਇਹ ਹੈ ਕਿ ਗਿਆਨ ਵਰਗਾ ਪਵਿੱਤਰ ਕਰਨ ਵਾਲਾ ਹੋਰ ਕੋਈ ਕਾਰਜ ਵੀ ਨਹੀਂ ਹੈ। ਉਸ ਗਿਆਨ ਨੂੰ ਯੋਗ ਰਾਹੀਂ ਸਿੱਧ ਹੋਇਆ ਵਿਅਕਤੀ, ਸਮਾਂ ਆਉਣ 'ਤੇ ਆਪਣੇ ਆਪ ਹੀ ਆਪਣੇ (ਅੰਤਹਕਰਣ) ਵਿੱਚ ਪ੍ਰਾਪਤ ਹੋ ਜਾਵੇਗਾ।

**ਪਦ-ਅਰਥ-ਵਿਸਥਾਰ :-** ੦ ਨਾ ਹਿ ਗ੍ਯ੍ਾਨੇਨ ਸਦ੍ਰਸ਼ਮ੍ ਪਵਿਤ੍ਰਮ੍ ਇਹ ਵਿਦ੍ਯਤੇ = ਇਹ ਪਦ ਮਨੁੱਖ ਲੋਕ ਦਾ ਵਾਚਕ ਹੈ। ਮਨੁੱਖ ਲੋਕ ਵਿੱਚ ਹੀ ਸਭ ਤਰ੍ਹਾਂ ਦੀ ਪਵਿੱਤਰਤਾ ਹੈ, ਜਿਸ ਨੂੰ ਪ੍ਰਾਪਤ ਕਰਨ ਦਾ ਅਧਿਕਾਰ ਮਨੁੱਖ ਸਰੀਰ ਨੂੰ ਹੀ ਹੈ। ਇਹ ਅਧਿਕਾਰ ਹੋਰ ਸਰੀਰ ਨੂੰ ਨਹੀਂ। ਵੱਖ-2 ਕਿਸਮ ਦੇ ਅਧਿਕਾਰ ਮਨੁੱਖ ਲੋਕ ਵਿੱਚ ਹੀ ਮਿਲੇ ਹਨ। ੦ ਸੰਸਾਰ ਦੀ ਸੁਤੰਤਰ ਸੱਤਾਨੂੰ ਸਵੀਕਾਰ ਕਰ ਲੈਣ ਨਾਲ, ਤੇ ਉਸ ਵਿੱਚੋਂ ਸੁੱਖ ਪ੍ਰਾਪਤ ਕਰਨ ਦੀ ਇੱਛਾ ਤੋਂ ਹੀ ਸੰਪੂਰਨ ਦੋਸ਼ ਪਾਪ ਪੈਦਾ ਹੁੰਦੇ ਹਨ। (3.37) ਤੱਤਵ ਗਿਆਨ ਹੋਣ ਨਾਲ ਨਾ ਸੰਸਾਰ

ਦੀ ਸੁਤੰਤਰ ਸੱਤਾ ਹੀ ਨਾ ਪਾਪਾਂ ਦਾ ਭੈਅ ਰਹਿੰਦਾ ਹੈ। ਕੇਵਲ ਪਵਿੱਤਰਤਾ ਆ ਜਾਂਦੀ ਹੈ। ਇਸ ਲਈ ਗਿਆਨ ਹੀ ਸਭ ਤੋਂ ਵੱਧ ਉਪਯੋਗੀ ਹੈ, ਪਵਿੱਤਰ ਹੈ। ੦ ਯਗ ਦਾਨ ਤਪ ਪੂਜਾ, ਵਰਤ, ਉਪਵਾਸ, ਜਪ ਧਿਆਨ, ਪ੍ਰਾਣਾਯਾਮ ਆਦਿ ਜਿੰਨੇ ਸਾਧਨ ਹਨ, ਲੋਕ ਕਲਿਆਣ ਲਈ ਹਨ। ਤੀਰਥ ਸਥਾਨ ਮਨੁੱਖ ਦੇ ਮਨ ਵਿੱਚ ਖੋਟ ਕੱਢਣ ਦੇ ਸਾਧਨ ਹਨ। ਪਰ ਮਨੁੱਖ ਦਾ ਤਨ ਮਨ ਕੇਵਲ ਤੱਤਵ ਗਿਆਨ ਦੇ ਰਾਹੀਂ ਹੀ ਪਵਿੱਤਰ ਹੁੰਦਾ ਹੈ। ਪ੍ਰਮਾਤਮਾ ਤਾਂ ਪਵਿੱਤਰ ਤੋਂ ਵੀ ਪਵਿੱਤਰ ਹੈ। ਪਰਮਾਤਮਾ ਦੀ ਪਰਮ ਪਵਿੱਤਰਤਾ ਦਾ ਧਿਆਨ ਧਰ ਕੇ ਪ੍ਰਾਪਤ ਕੀਤਾ ਗਿਆਨ ਵੀ ਪਵਿੱਤਰ ਹੈ। ੦ ਯੋਗ ਸਮੁਸਿਧਹ - ਜਿਸ ਦਾ ਕਰਮ ਯੋਗ ਸਿੱਧ ਹੈ, ਪੂਰਣ ਹੈ, ਉਹ ਮਹਾਂ ਪੁਰਸ਼ ਹੀ ਯੋਗਸਮੁ ਸਿਧਹ ਹੈ 6.04 ਸ਼ਲੋਕ ਅਨੁਸਾਰ ਉਸ ਨੂੰ ਯੋਗ ਰੂੜ੍ਹ ਵੀ ਕਿਹਾ ਜਾਂਦਾ ਹੈ। ਇਹ ਕਰਮ ਯੋਗੀ ਦੀ ਅੰਤਿਮ ਅਵੱਸਥਾ ਹੈ। ਯੋਗ ਰੂੜ੍ਹ ਹੋ ਜਾਣ ਨਾਲ ਹੀ ਤੱਤਵ ਗਿਆਨ ਦੀ ਪ੍ਰਾਪਤੀ ਹੋ ਜਾਂਦੀ ਹੈ। ਤੇ ਫਿਰ ਸੰਸਾਰ ਸੰਬੰਧ ਨਹੀਂ ਰਹਿੰਦੇ। ੦ ਕਰਮ ਯੋਗੀ ਦੀ ਮੁੱਖ ਗੱਲ ਹੈ। ਆਪਣੇ ਲਈ ਕੁੱਝ ਵੀ ਨਾ ਮੰਨ ਕੇ ਸੰਪੂਰਣ ਕਰਮ ਸੰਸਾਰ ਦੇ ਹਿੱਤ ਵਾਸਤੇ ਕਰਨਾ। ਆਪਣੇ ਲਈ ਕੁੱਝ ਵੀ ਨਹੀਂ ਕਰਨਾ। 'ਮੈਂ ਸੇਵਕ ਹਾਂ' ਦਾ ਭਾਵ ਉਤਪਨ ਹੁੰਦਾ ਹੈ। ਫਿਰ ਉਹ ਸੇਵਕ ਦੀ ਥਾਂ ਕੇਵਲ ਸੇਵਾ ਬਣ ਜਾਂਦਾ ਹੈ। ਸੰਸਾਰ ਦੀ ਸੱਤਾ ਕਿਰਿਆ ਬਣ ਜਾਂਦੀ ਹੈ। ਇਸ ਨੂੰ ਯੋਗ ਦੀ ਸਮ ਸਿੱਧੀ ਕਹਿੰਦੇ ਹਾਂ। ਜਦੋਂ ਕਰਮ ਆਪਣੇ ਲਈ ਨਾ ਹੋ ਕੇ (ਦੂਜਿਆਂ ਲਈ) ਅਕਰਮ ਬਣ ਜਾਣ ਤਾਂ ਇਹੋ ਕਰਮ ਵਿਗਿਆਨ ਹੈ। ਕਰਮ ਗਿਆਨ ਹੋਣ ਨਾਲ ਕਰਮ ਫਲ ਦੀ ਲੋੜ ਨਹੀਂ। ੦ ਫਿਰ ਪ੍ਰਭੂ ਨਾਲ ਆਪਣੇ ਨਿਤ੍ਯ ਸੰਬੰਧਾਂ ਦਾ ਅਨੁਭਵ ਹੁੰਦਾ ਹੈ, ਜੋ ਯੋਗ ਵਿਗਿਆਨ ਹੈ। ੦ ਤਤ੍ ਸਵ੍ਯਮ੍ ਯੋਗ ਸਮੁਸਿੱਧਹ ਕਾਲੇਨ ਆਤ੍ਮਨਿ ਵਿਨ੍ਤਿ = ਕਾਲੇਨ ਦਾ ਅਰਥ ਹੈ ਕਿ ਕਰਮ ਯੋਗ ਤੋਂ ਫਲ ਪ੍ਰਾਪਤੀ ਜ਼ਰੂਰੀ ਹੁੰਦੀ ਹੈ। ੦ ਤੱਤਵ ਗਿਆਨ ਸੰਪੂਰਨ ਕਰਮ ਭਸਮ ਕਰਨ ਵਾਲਾ ਤੇ ਪਵਿੱਤਰ ਕਰਨ ਵਾਲਾ ਸਾਧਨ ਹੈ। ਕਰਮ ਯੋਗੀ ਯੋਗ ਸਿੱਧੀ ਰਾਹੀਂ ਇਸ ਤੱਤਵ ਗਿਆਨ ਨੂੰ ਆਪਣੇ ਆਪ ਪ੍ਰਾਪਤ ਕਰ ਲੈਂਦਾ ਹੈ। ੦ ਗੁਰੂ ਕੋਲ ਜਾ ਕੇ ਉਪਦੇਸ਼ ਪ੍ਰਾਪਤ ਕਰਕੇ ਕੀ ਸਾਧਕ ਤੱਤਵ ਗਿਆਨ ਪ੍ਰਾਪਤ ਕਰ ਲਵੇਗਾ ? ਪਰ ਭਗਵਾਨ ਕਹਿੰਦੇ ਹਨ ਕਿ ਕਰਮਯੋਗੀ ਦੀ ਪ੍ਰਣਾਲੀ ਨਾਲ ਕਰਮ ਕਰਨ ਵਾਲੇ ਮਨੁੱਖਾਂ ਨੂੰ ਯੋਗ ਸਿੱਧੀ ਪ੍ਰਾਪਤ ਹੋ ਜਾਣ ਨਾਲ ਤੱਤਵ ਗਿਆਨ ਜ਼ਰੂਰ ਹੋ ਜਾਂਦਾ ਹੈ। ਕਾਲੇਨ ਪਦ ਇਨ੍ਹਾਂ ਅਰਥਾਂ ਦਾ ਲਖਾਇਕ ਹੈ। ੦ ਸ੍ਵਯਮ੍ ਪਦ ਦਾ ਅਰਥ 'ਕਰਮਯੋਗੀ' ਆਪ ਖ਼ੁਦ ਆਪਣੇ ਆਪ ਤੱਤਵ ਗਿਆਨ ਦੀ ਪ੍ਰਾਪਤੀ ਕਰ ਸਕਦਾ ਹੈ। ਉਸ ਨੂੰ ਕਿਸੇ ਗੁਰੂ ਅਧਿਆਪਕ ਗਰੰਥ ਦੀ ਲੋੜ ਨਹੀਂ ਪੈਂਦੀ। ੦ ਆਤ੍ਮਨਿ ਵਿਨ੍ ਦਤਿ - ਤੱਤਵ ਗਿਆਨ - ਕਰਮ ਯੋਗੀ ਆਪ ਹੀ ਪ੍ਰਾਪਤ ਕਰਨ ਦੇ ਸਮਰੱਥ ਹੈ। ਪ੍ਰਭੂ ਸਭ ਥਾਂ ਹੈ। ਆਪਣੇ ਆਪ ਵਿੱਚ ਵੀ ਹੈ। ਕਰਮ ਯੋਗ ਗਿਆਨ, ਸੰਸਾਰ ਸੰਬੰਧਾਂ ਨੂੰ ਤੋੜਦਾ ਹੈ। ੦ ਜੋ ਸਭ ਨੂੰ ਜਾਣਨ ਵਾਲਾ ਹੈ, ਜਿਸ ਦੇ ਰਾਹੀਂ ਸਾਰਿਆਂ ਨੂੰ ਜਾਣਿਆ ਜਾ ਸਕਦਾ ਹੈ। ਤੇ ਜਿਸ ਰਾਹੀਂ ਸੰਪੂਰਨ ਵਸਤਾਂ ਦਾ ਗਿਆਨ ਹੁੰਦਾ ਹੈ, ਉਹੋ ਹੀ ਪਰਮਾਤਮ-ਤੱਤਵ ਹੈ।

**ਵਿਆਖਿਆ :-** ਜਿਵੇਂ ਕੋਈ ਵਿਅਕਤੀ ਸੁਪਨੇ ਵਿੱਚ ਆਪਣੇ ਆਪ ਨੂੰ ਮੌਤ ਤੱਕ ਦਿੱਤੇ ਜਾਣ ਵਾਲੇ ਤਸੀਹਿਆਂ ਵਿੱਚ ਜਕੜਿਆ ਸਮਝਦਾ ਹੈ, ਪਰ ਜਦੋਂ ਉਸ ਦੀ ਅੱਖ ਖੁੱਲ੍ਹਦੀ ਹੈ, ਤਾਂ ਉਹ ਆਪਣੇ ਆਪ ਨੂੰ ਇਹ ਤਸੱਲੀ ਦਿੰਦਾ ਹੈ ਕਿ ਇਹਤਾਂ ਸੁਪਨਾ ਸੀ ਤੇ ਫੇਰ ਉਹ ਸੁਪਨੇ ਦਾ ਸੰਕਟ ਤੇ ਦੁੱਖ ਭੁੱਲ ਜਾਂਦਾ ਹੈ। ਭਾਵੇਂ ਉਸ ਨੂੰ ਦੁੱਖ ਦੇਣ ਵਾਲਾ ਕੋਈ ਨਹੀਂ ਹੁੰਦਾ, ਉਸ ਨੂੰ ਜੋ ਦੁੱਖ ਅਨੁਭਵ ਹੋਇਆ ਸੀ, ਉਹ ਉਸ ਦੀ ਆਪਣੀ ਸਿਰਜਨਾ ਸੀ। ਜਾਗ੍ਰਿਤ ਅਵੱਸਥਾ ਅਸਲ ਵਿੱਚ ਏਥੇ ਸੁਪਨੇ ਵਿੱਚ ਸਵੈ-ਸਿਰਜੀ ਅਗਿਆਨਤਾ ਦੀ ਸਥਿਤੀ ਨੂੰ ਸ਼ੁੱਧ ਕਰਦੀ ਹੈ। ਏਸੇ ਤਰ੍ਹਾਂ ਸਵੈ-ਗਿਆਨ ਦੀ ਪੂਰਣਤਾ, ਵਿਅਕਤੀ ਨੂੰ ਮਨੁੱਖੀ ਜਨਮ ਤੇ ਮੌਤ ਦੇ ਭਰਮ ਤੋਂ ਜਾਣੂ ਕਰਵਾਉਂਦੀ ਹੈ। ਇਸ ਨਾਲ ਮੁੜ ਕੇ ਪਰਮਾਤਮਾ ਦੀ ਭਗਵਾਨਤਾ ਅਥਵਾ ਬਖਸ਼ਿਸ਼ ਪ੍ਰਾਪਤ ਹੋ ਜਾਂਦੀ ਹੈ। ਗਿਆਨ ਹੀ ਇੱਕ ਅਜਿਹਾ ਵਧੀਆ ਸਾਧਨ ਹੈ ਜਿਸ ਨਾਲ ਆਦਮੀ ਆਪਣੇ ਆਪ ਨੂੰ ਨਿਰਮਲ ਕਰਦਾ ਹੈ। ਇਸ ਮੰਤਵ ਦੀ ਪ੍ਰਾਪਤੀ ਲਈ ਕਰਮ ਯੋਗ ਅਭਿਆਸ ਜ਼ਰੂਰੀ ਹੈ। ਸਵੈ-ਗਿਆਨ ਰਾਹੀਂ ਪ੍ਰਭੂਤਵ ਸ਼ਕਤੀ ਸਦੀਵੀ ਸ਼ਾਂਤੀ ਨਿਰਮਲ ਮਨ ਨਿਰਮਲ ਕਾਇਆ ਦੀ ਪ੍ਰਾਪਤ ਹੁੰਦਾ ਹੈ।



**4.39 ਸ਼ਲੋਕ :**

*श्रद्धा-वान् लभते ज्ञानम्, तद्-पर: सम्-यम्-त-इन्द्रिय:। ज्ञानम् लभ्-त्वा पराम् शन्तिम्, अ-चिरेण अधि-गच्छति॥*

***ਸ਼੍ਰਧਾਵਾਨ੍ ਲਭਤੇ ਗਯ੍ਯਾਨਮ੍, ਤਦ੍ ਪਰਹ ਸਮ੍ ਯਮ੍ ਤ ਇੰਦ੍ਰਿਯਹ।***

***ਗਯ੍ਯਾਨਮ੍ ਲਭ੍ਤ੍ਵਾ ਪਰਾਮ੍ ਸ਼ਾਂਤਿਮ੍, ਅਚਿਰੇਣ ਅਧਿ ਗਛਤਿ॥***

**੦ ਸ਼ਬਦ ਅਰਥ :-** ਸ਼੍ਰਧਾਵਾਨ : ਵਫ਼ਾਦਾਰ ਵਿਅਕਤੀ, ਉਹ ਵਿਅਕਤੀ ਜਿਸ ਵਿੱਚ ਪੂਰਣ ਸ਼ਰਧਾ ਹੋਵੇ। ਲਭਤੇ : ਪ੍ਰਾਪਤ ਕਰਦਾ ਹੈ। ਗਯ੍ਯਾਨਮ੍ : ਗਿਆਨ ਬੁੱਧੀ। ਤਦ੍ਪਰਹ : ਸ਼ਰਧਾਲੂ, ਜੋ ਤਨੋ ਮਨੋ ਜੁੜਿਆ ਹੈ। ਸਮ੍ ਯਮ੍ਤ ਇੰਦ੍ਰਿਯਹ : ਜਿਸ ਨੇ ਇੰਦ੍ਰੀਆਂ ਉੱਪਰ ਕਾਬੂ ਪਾਇਆ ਹੋਇਆ ਹੈ। ਗਯ੍ਯਾਨਮ੍ : ਗਿਆਨ। ਲਭ੍ਤ੍ਵਾ : ਪ੍ਰਾਪਤ ਕਰ ਲਿਆ ਹੈ। ਪਰਾਮ੍ : ਬੇਅੰਤ ਪੂਰਣ। ਸ਼ਾਂਤਿਮ੍ : ਸ਼ਾਂਤੀ। ਅਚਿਰੇਣ : ਬਹੁਤ ਛੇਤੀ। ਅਧਿ ਗਛਤਿ : ਪ੍ਰਾਪਤ ਕਰਦਾ ਹੈ।

**੦ ਸ਼ਲੋਕਾਰਥ :-** ਜਿਸ ਵਿਅਕਤੀ ਵਿੱਚ ਪਰਪੱਕ ਸ਼ਰਧਾ ਹੈ। ਜੋ ਸਾਧਨ ਯੁਕਤ ਹੈ। ਜਿਸ ਨੇ ਆਪਣੀਆਂ ਇੰਦ੍ਰੀਆਂ ਉੱਪਰ ਕਾਬੂ ਕੀਤਾ ਹੋਇਆ ਹੈ। ਉਹ ਹੀ ਬੇਅੰਤ ਪੂਰਣ ਗਿਆਨ ਪ੍ਰਾਪਤ ਕਰਦਾ ਹੈ ਅਤੇ ਗਿਆਨ ਪ੍ਰਾਪਤ ਕਰਕੇ ਫੇਰ ਉਹ ਜਲਦੀ ਹੀ ਮੋਕਸ਼ ਅਥਵਾ ਪਰਮ-ਸ਼ਾਂਤੀ ਪ੍ਰਾਪਤ ਕਰ ਲੈਂਦਾ ਹੈ।

**ਪਦ-ਅਰਥ-ਵਿਸਥਾਰ :-** ੦ ਸ਼੍ਰਧਾਵਾਨ੍ ਲਭਤੇ ਗਯ੍ਯਾਨਮ੍ ਤਦ੍-ਪਰਹ ਸਮ੍ ਯਮ੍ਤ ਇੰਦ੍ਰਿਯਹ = ਇਸ ਸ਼ਲੋਕ ਵਿੱਚ ਸ਼੍ਰਧਾਵਾਨ ਪੁਰਸ਼ ਨੂੰ ਗਿਆਨ ਪ੍ਰਾਪਤ ਹੋਣ ਦੀ ਗੱਲ ਕੀਤੀ ਗਈ ਹੈ। ਸ਼ਰਧਾ ਘੱਟ ਹੋਣ ਨਾਲ ਵੀ ਮਨੁੱਖ ਭੁੱਲ ਕਾਰਨ ਆਪਣੇ ਆਪ ਨੂੰ ਵਧੇਰੇ ਸ਼ਰਧਾ ਵਾਲਾ ਮੰਨ ਸਕਦਾ ਹੈ। ਭਗਵਾਨ ਸ਼ਰਧਾ ਪਹਿਚਾਣ ਲਈ ਦੋ ਵਿਸ਼ੇਸ਼ਣ ਵਰਤਦੇ ਹਨ - ਸਮ੍ਯਮ੍ ਤਇੰਦ੍ਰਯਹ ਅਤੇ ਤਦ੍ਪਰਹ। ੦ ਜਿਸ ਦੀਆਂ ਸਾਰੀਆਂ ਇੰਦ੍ਰੀਆਂ ਉਸ ਦੇ ਵੱਸ ਵਿੱਚ ਹਨ, ਉਹ ਸਮਯਮ੍ਤ ਇੰਦ੍ਰਯਹਹੈ। ੦ ਜਿਹੜਾ ਆਪਣੇ ਸਾਧਨ ਵਿੱਚ ਤਤਪਰ ਪੂਰਵਕ ਲੱਗਿਆ ਹੋਇਆ ਹੈ, ਉਹ ਤਤ੍ਪਰਹ ਹੈ। ਇੰਦ੍ਰੀਆਂ ਉੱਪਰ ਸੰਜਮ ਤੇ ਤਨ ਮਨ ਦੀ ਤਤਪਰਤਾ - ਸਾਧਕ ਦੀ ਕਸੌਟੀ ਹੈ। ੦ ਸ਼ਰਧਾ - ਪ੍ਰਭੂ ਮਹਾਂਪੁਰਸ਼ਾਂ, ਧਰਮ ਸ਼ਾਸਤਰ ਵਿੱਚ ਆਦਰ ਪੂਰਵਕ ਵਿਸ਼ਵਾਸ ਦਾ ਨਾਂ ਸ਼ਰਧਾ ਹੈ। ਜੀਵ ਤੇ ਪ੍ਰਭੂ ਵਿੱਚ ਕੋਈ ਦੂਰੀ ਨਹੀਂ, ਕੇਵਲ ਮੰਨੀ ਹੋਈ ਹੈ। ਪ੍ਰਭੂ ਆਪਣੇ ਵਿੱਚ ਹੈ। ਵਿਸ਼ਵਾਸ ਵਿਚ ਹੈ। ਇਹ ਪ੍ਰਭੂ ਪ੍ਰਾਪਤੀ ਲਈ ਜ਼ਰੂਰੀ ਹੈ। ੦ ਤੱਤਵ ਵੀ ਵਿਦਮਾਨ ਹੈ, ਮੈਂ ਵੀ ਵਿਦਮਾਨ ਹਾਂ। 'ਮੈਂ' ਤੱਤਵ ਦਾ ਅਨੁਭਵ ਕਰਨਾ ਚਾਹੁੰਦਾ ਹਾਂ। ਫਿਰ ਦੇਰ ਕਿਉਂ ? ੦ ਲਭਤੇ - ਜਿਸ ਵਸਤੂ ਦਾ ਨਿਰਮਾਣ ਨਹੀਂ ਹੁੰਦਾ, ਅਜਿਹੀ ਨਿਤਯ ਸਿੱਧ ਵਸਤੂ ਦੀ ਪ੍ਰਾਪਤੀ ਲਭਤੇ ਹੈ। ਜਿਸ ਵਸਤੂ ਦਾ ਨਿਰਮਾਣ ਹੁੰਦਾ ਹੈ, ਜੋ ਵਸਤੂ ਪਹਿਲਾਂ ਨਹੀਂ ਹੁੰਦੀ, ਬਣਾਈ ਜਾਂਦੀ ਹੈ, ਉਸ ਵਸਤੂ ਦੀ ਪ੍ਰਾਪਤੀ ਨੂੰ ਲਭਤੇ ਨਹੀਂ ਕਹਿ ਸਕਦੇ। ੦ ਜੋ ਸੰਸਾਰ ਦੀ ਉਤਪਤੀ ਦੇ ਪਹਿਲਾਂ ਵੀ ਰਹਿੰਦਾ ਹੈ ਤੇ ਸੰਸਾਰ ਦੇ ਨਸ਼ਟ ਹੋ ਜਾਣ ਪਿੱਛੋਂ ਵੀ ਰਹਿੰਦਾ ਹੈ ਉਹ ਤੱਤਵ 'ਹੈ', ਨਾਂ ਤੋਂ ਕਿਹਾ ਜਾਂਦਾ ਹੈ। ਪਰ ਜੋ ਵਸਤੂ ਉਤਪਨ ਹੋਣ ਤੋਂ ਪਹਿਲਾਂ ਵੀ ਨਹੀਂ ਸੀ ਤੇ ਨਸ਼ਟ ਹੋਣ ਤੋਂ ਬਾਅਦ ਵੀ ਨਹੀਂ

ਸੀ ਰਹੇਗੀ, ਵਿਚਕਾਰਲੇ ਸਮੇਂ ਵਿੱਚ ਵੀ ਨਾਸ਼ ਹੋ ਰਹੀ ਸੀ। ਉਸ ਵਸਤੂ ਨੂੰ 'ਨਹੀਂ' ਨਾਂ ਦਿੱਤਾ ਜਾਂਦਾ ਹੈ। ਨਹੀਂ ਦੀ ਪ੍ਰਕ੍ਰਿਤੀ ਹੁੰਦੀ ਹੈ, ਪ੍ਰਾਪਤੀ ਨਹੀਂ। ਉਹ ਹੈ ਹੀ ਨਹੀਂ। ਨਹੀਂ ਨੂੰ ਨਹੀਂ ਰੂਪ ਵਿੱਚ ਮੰਨਦੇ ਹੋਏ, 'ਹੈ' ਨੂੰ ਹੈ ਰੂਪ ਵਿੱਚ ਮੰਨ ਲੈਣਾ ਸ਼ਰਧਾ ਹੈ। ਜਿਸ ਨਾਲ ਨਿਤ੍ਯ ਸਿੱਧ ਗਿਆਨ ਦੀ ਪ੍ਰਾਪਤੀ ਹੁੰਦੀ ਹੈ। ੦ ਗ੍ਯ੍ਾਨਮ੍ ਲਬ੍ਤ੍ਵਾ ਪਰਾਮ੍ ਸ਼ਾਂਤਿਮ੍ ਅਚਿਰੇਣ ਅਧਿ ਗੱਛਤਿ – ਜਿਸ ਵਿੱਚ ਸ਼ਰਧਾ ਹੈ। ਜੋ ਮੇਰਾ ਸ਼ਰਧਾਲੂ ਹੈ। ਮੈਂ ਉਸਨੂੰ ਪ੍ਰਾਪਤ ਹੁੰਦਾ ਹਾਂ। ਜਿਸ ਨਾਲ ਜਨਮ ਮਰਨ ਦਾ ਚੱਕਰ ਮੁੱਕ ਜਾਂਦਾ ਹੈ। ੦ ਜੋ ਵਸਤੂ ਆਪਣੇ ਆਪ ਵਿੱਚ ਹੈ, ਉਸ ਨੂੰ ਆਪਣੇ ਆਪ ਵਿੱਚ ਨਾ ਲੱਭ ਕੇ ਬਾਹਰ ਹੋਰ ਥਾਂ ਲੱਭਣਾ, ਪਰਮਾਤਮਾ ਦਾ ਤੱਤਕਾਲ ਅਨੁਭਵ ਨਾ ਹੋਣ ਦਾ ਕਾਰਨ ਹੈ। ੦ ਪਰਮਸ਼ਾਂਤੀ ਪਰਮਾਤਮਾ ਦੀ ਪ੍ਰਾਪਤੀ ਹੈ। ਸੰਸਾਰਕ ਵਸਤਾਂ ਨਹੀਂ, ਵਸਤਾਂ ਵਿਨਾਸ਼ਸ਼ੀਲ ਹਨ। ਵਿਨਾਸ਼ਸ਼ੀਲ ਵਸਤਾਂ ਕਦੇ ਸ਼ਾਂਤੀ ਨਹੀਂ ਦੇ ਸਕਦੀਆਂ। ਕੇਵਲ ਨਿਤ੍ਯ ਅਵਿਨਾਸ਼ੀ ਪਰਮਾਤਮਾ ਹੀ ਸ਼ਾਂਤੀ ਦਾ ਸਰੋਤ ਹੈ।

**ਵਿਆਖਿਆ :-** ਸ਼ਰਧਾ ਆਤਮ-ਵਿਸ਼ਵਾਸ ਅਤੇ ਦ੍ਰਿੜ ਸੰਕਲਪ ਰਾਹੀਂ ਹੀ ਗਿਆਨ ਦੀ ਪ੍ਰਾਪਤੀ ਹੁੰਦੀ ਹੈ। ਗੁਰੂ ਵਿੱਚ ਸ਼ਰਧਾ, ਆਤਮ-ਵਿਸ਼ਵਾਸ ਦ੍ਰਿੜ-ਸੰਕਲਪ ਨਾਲ ਗਿਆਨ ਗ੍ਰਹਿਣ ਕਰਨਾ ਜ਼ਰੂਰੀ ਹੈ। ਤਿਆਗ ਵੀ ਜ਼ਰੂਰੀ ਹੈ। ਤਨ ਮਨ ਨੂੰ ਮਿਹਨਤ ਦੀ ਭੱਠੀ ਵਿੱਚ ਢਾਲਣਾ ਪੈਂਦਾ ਹੈ। ਲਕਸ਼ ਪ੍ਰਾਪਤੀ ਲਈ ਨਿਰੰਤਰ ਕੀਤੀ ਮਿਹਨਤ ਨਾਲ ਗਿਆਨ ਪ੍ਰਾਪਤ ਹੁੰਦਾ ਹੈ। ਆਪਣੇ ਤਨ ਮਨ ਉੱਪਰ ਪੂਰਾ ਪੂਰਾ ਕੀਤਾ ਨਿਯੰਤਰਣ ਹੀ ਸਾਧਕ ਦੀ ਸਾਧਨਾ ਹੈ। ਭਗਤੀ ਹੈ। ਮੰਤਵ ਪ੍ਰਾਪਤੀ ਹੀ ਭਗਤੀ ਦੀ ਸ਼ਕਤੀ ਹੈ। ਜੇਕਰ ਕੋਈ ਇੰਜ ਨਹੀਂ ਕਰਦਾ, ਭਾਵੇਂ ਕੋਈ ਸੱਤ ਜਨਮ ਲੈ ਲਵੇ, ਉਸ ਨੂੰ ਗਿਆਨ ਦੀ ਪ੍ਰਾਪਤੀ ਨਹੀਂ ਹੁੰਦੀ। ਮੁਕਤੀ ਮੋਕਸ਼ ਅਤੇ ਕਲਿਆਣ ਪਿੱਛੋਂ ਜੋ ਦੈਵੀ ਸ਼ਾਂਤੀ ਮਿਲਦੀ ਹੈ। ਉਸ ਦਾ ਵਰਨਣ ਨਹੀਂ ਕੀਤਾ ਜਾ ਸਕਦਾ।



**4.40 ਸ਼ਲੋਕ :**

*अ-ज्ञ: च अ-श्रद्दधान: च, संशय-आत्मा वि-नश्यति। न अयम् लोक: अस्ति न पर:, न सुखम् संशय-आत्मन:॥*

***ਅਗ੍ਯ੍ਹ ਚ, ਅਸ਼੍ਰਧਾਧਾਨਹ, ਚ ਸੰਸ਼ਯ ਆਤ੍ਮਾ ਵਿ ਨਸ਼ਯਤਿ।***

***ਨ ਅਯਮ੍ ਲੋਕਹ ਅਸ੍ਤਿ ਨ ਪਰਹ, ਨ ਸੁਖਮ੍ ਸੰਸ਼ਯ ਆਤ੍ਮਨਹ॥***

**੦ ਸ਼ਬਦ ਅਰਥ :-** ਅਗ੍ਯ੍ਹ : ਅਗਿਆਨੀ, ਮੂਰਖ। ਚ : ਅਤੇ। ਅਸ਼੍ਰਧਾਧਾਨਹ : ਦੈਵੀ ਗਿਆਨ ਪਵਿੱਤਰ ਪੁਸਤਕਾਂ ਵਿੱਚ ਜਿਸ ਨੂੰ ਸ਼ਰਧਾ ਨਾ ਹੋਵੇ। ਚ : ਅਤੇ। ਸੰਸ਼ਯ : ਆਤਮਾ, ਸਵੈ ਉੱਪਰ ਸ਼ੱਕ ਕਰਨਾ। ਵਿਨਸ਼ਯਤਿ : ਜੋ ਮੁੱਕਰ ਜਾਵੇ, ਜੋ ਤਬਾਹੀ ਵੱਲ ਜਾਂਦਾ ਹੈ। ਨ : ਨਹੀਂ। ਅਯਮ੍ ਲੋਕਹ : ਇਸ ਲੋਕ ਦਾ, ਇਸ ਦੁਨੀਆਂ ਦਾ। ਅਸ੍ਤਿਹ : ਹੈ। ਨ : ਨਹੀਂ। ਪਰਹ : ਅਗਲਾ। ਨ : ਨਹੀਂ। ਸੁਖਮ੍ : ਸੁਖ ਆਨੰਦ। ਸੰਸ਼ਯ ਆਤ੍ਮਨਹ : ਆਪਣੇ ਆਪ ਆਪਣੀ ਆਤਮਾ ਉੱਪਰ ਸ਼ੱਕ ਕਰਨਾ।

**੦ ਸ਼ਲੋਕਾਰਥ :-** ਜੋ ਅਗਿਆਨੀ ਹੈ, ਜਿਸ ਵਿੱਚ ਸ਼ਰਧਾ ਦੀ ਘਾਟ ਹੈ, ਜਿਸ ਨੂੰ ਆਪਣੇ ਆਪ ਉੱਪਰ ਆਪਣੀ ਆਤਮਾ 'ਤੇ ਸ਼ੱਕ ਹੈ, ਉਹ ਅੰਤ ਨੂੰ ਵਿਨਾਸ਼ ਹੋ ਜਾਵੇਗਾ। ਅਜਿਹੇ ਸ਼ੱਕ ਯੁਕਤ ਵਿਅਕਤੀ ਲਈ ਨਾ ਇਹ ਲੋਕ ਨਾ ਹੀ ਪਰਲੋਕ ਹੈ, ਨਾ ਉਹ ਕਿਸੇ ਕਿਸਮ ਦਾ ਸੁੱਖ ਪ੍ਰਾਪਤ ਕਰ ਸਕਦਾ ਹੈ।

**ਪਦ-ਅਰਥ-ਵਿਸਥਾਰ :-** ੦ ਅਗ੍ਯ੍ਹ ਚ ਅਸ਼੍ਰਧਾਨਹ ਚ ਸੰਸ਼ਯ ਆਤ੍ਮਾ ਵਿਨਸ਼ਯਤਿ – ਜਿਸ ਪੁਰਸ਼ ਦਾ ਵਿਵੇਕ ਅਜੇ ਜਾਗ੍ਰਿਤ ਨਹੀਂ ਹੋਇਆ ਹੈ ਜਾਂ ਜਿੰਨਾ ਵਿਵੇਕ ਜਾਗ੍ਰਿਤ ਹੋਇਆ ਹੈ, ਉਸ ਨੂੰ ਉਹ ਮਹੱਤਵ ਨਹੀਂ ਦਿੰਦਾ ਤੇ ਨਾਲ ਹੀ ਜੋ ਅਸ਼ਰਧਾਲੂ ਹੈ ਅਜਿਹੇ ਖੁਦ ਨੁਮਾ ਮਨੁੱਖ ਨੂੰ ਪ੍ਰਮਾਰਥ ਮਾਰਗ ਉੱਪਰ ਚੱਲਣਾ ਮੁਸ਼ਕਲ ਹੁੰਦਾ ਹੈ। ਕਿਉਂਕਿ ਅਜਿਹੇ ਮਨੁੱਖ ਦੀ ਬੁੱਧੀ ਤਾਂ ਹੀਣ ਹੁੰਦੀ ਹੈ। ਦੂਜਿਆਂ ਦੀ ਗੱਲ ਦਾ ਅਜਿਹੇ ਲੋਕ ਮਾਨ ਨਹੀਂ ਕਰਦੇ। ਤਾਂ ਅਜਿਹੇ ਪੁਰਸ਼ ਦੇ ਸੰਸ਼ਯ ਕਿਵੇਂ ਨਸ਼ਟ ਹੋ ਸਕਦੇ ਹਨ। ਨਾ ਫਿਰ ਉਸ ਦੀ ਤਰੱਕੀ ਹੋ ਸਕਦੀ ਹੈ। ੦ ਸੰਸ਼ਯਾਤਮਾ – ਜਿਸ ਪੁਰਸ਼ ਵਿੱਚ ਸ਼ੱਕ ਹੋਵੇ, ਸੰਦੇਹ ਹੋਵੇ – ਕੀ ਇਹ ਠੀਕ ਹੈ ? ਕੀ ਉਹ ਠੀਕ ਹੈ ? ਵੱਖ-2 ਗੱਲਾਂ ਕਰਦਾ ਹੋਵੇ। ਸਮਝਣ ਵਿਚਾਰ ਨਾਲ ਸੰਦੇਹ ਪੈਦਾ ਨਹੀਂ ਹੁੰਦਾ। ਸ਼ੱਕ ਸੰਦੇਹ ਅਧੂਰੇ ਗਿਆਨ ਕਾਰਨ ਪੈਦਾ ਹੁੰਦਾ ਹੈ। ਸੰਦੇਹ ਕਾਰਨ ਮਨੁੱਖ ਪਰਮਾਰਥ ਨੂੰ ਢਕੌਂਸਲਾ ਸਮਝਦਾ ਹੈ। ਜਿਸ ਨਾਲ ਉਸ ਦਾ ਪਤਨ ਹੁੰਦਾ ਹੈ। ੦ ਸਾਧਕ ਦਾ ਕੰਮ ਖੋਜ ਕਰਨਾ ਹੈ। ਇੰਦਰੀਆਂ ਨਾਲ ਦੇਖੀਆਂ ਗੱਲਾਂ ਨੂੰ ਉਹ ਸੱਚ ਮੰਨ ਲੈਂਦਾ ਹੈ। ਅੱਗੇ ਨਹੀਂ ਵਧ ਸਕਦਾ। ਲਕਸ਼ ਪ੍ਰਾਪਤ ਨਹੀਂ ਕਰਦਾ। ਸੰਤੋਖ ਨਹੀਂ ਕਰ ਸਕਦਾ। ਸ਼ਾਸਤਰਾਂ ਗ੍ਰੰਥਾਂ ਉੱਪਰ ਉਹ ਭਰੋਸਾ ਨਹੀਂ ਕਰਦਾ। ਉਸ ਦਾ ਸ਼ੰਕਾ ਦੂਰ ਤਾਂ ਹੀ ਹੋ ਸਕਦਾ ਹੈ। ਜੇਕਰ ਤੱਤਵ ਗਿਆਨ ਪ੍ਰਾਪਤ ਕਰਵਾਉਣ ਵਾਲਾ ਕੋਈ ਮਹਾਪੁਰਸ਼ ਉਸ ਨੂੰ ਮਿਲ ਜਾਵੇ। ੦ ਜਦੋਂ ਸ਼ੰਕਾ ਸੰਸ਼ਯ ਕਾਰਨ ਮਨੁੱਖ ਨੂੰ ਦੁੱਖ ਹੁੰਦਾ ਹੈ ਤਾਂ ਉਸ ਤੋਂ ਛੁਟਕਾਰਾ ਪ੍ਰਾਪਤ ਕਰਨ ਲਈ ਭਗਵਾਨ ਆਪ ਉਸ ਦੀ ਸਹਾਇਤਾ ਕਰਦੇ ਹਨ। ਉਸ ਦਾ ਦੁੱਖ ਮਿਟਾ ਦਿੰਦੇ ਹਨ। ੦ ਨਅਯਮ੍ ਲੋਕਹ ਅਸ੍ਤਿਨ ਪਰਹ, ਨ ਸੁਖਮ੍ ਸੰਸ਼ਯ ਆਤ੍ਮਨਹ – ਇਸ ਸ਼ਲੋਕ ਵਿੱਚ ਸੰਸ਼ਯਾਤਮਾ ਮਨੁੱਖ ਦਾ ਵਰਨਣ ਹੈ। ਜੋ ਅਗਿਆਨੀ ਹੈ। ਜਿਸ ਦੇ ਮਨ ਵਿੱਚ ਸ਼ਰਧਾ ਨਹੀਂ ਹੈ। ਨਾ ਵਿਵੇਕ ਹੈ, ਨਾ ਬੁੱਧੀ ਹੈ। ੦ ਕੁੱਝ ਦ੍ਰਿਸ਼ਟਤਾ, ਕੁੱਝ ਸੰਸ਼ਯ, ਕੁੱਝ ਗਿਆਨ। ਘਰ ਦਾ ਰਿਹਾ ਨਾ ਘਾਟ ਦਾ, ਜਿਵੇਂ ਧੋਬੀ ਦਾ ਕੁੱਤਾ। ਸ਼ਖਮ੍ ਸੰਸ਼ਯ ਮਨੁੱਖ ਦਾ ਇਸ ਲੋਕ ਵਿੱਚ ਵਿਵਹਾਰ ਵਿਗੜ ਜਾਂਦਾ ਹੈ। ਹਰ ਗੱਲ ਉੱਪਰ ਸ਼ੰਕਾ ਕਰਨ ਨਾਲ ਉਸ ਦੀ ਸੋਚਣ ਸਮਝਣ ਵਿਚਾਰਨ ਦੀ ਸ਼ਕਤੀ ਨਸ਼ਟ ਹੋ ਜਾਂਦੀ ਹੈ। ੦ ਸ਼ੰਕਾ ਪੈਦਾ ਤਾਂ ਹੁੰਦਾ ਹੈ, ਜਦੋਂ ਆਤਮ ਵਿਸ਼ਵਾਸ ਨਾ ਹੋਵੇ। ਦੋ ਵੱਖ ਵੱਖ ਗੱਲਾਂ ਨੂੰ ਸਾਹਮਣੇ ਰੱਖੇ, ਪਰ ਕਿਸੇ ਉੱਪਰ ਵੀ ਭਰੋਸਾ ਨਾ ਕਰ ਸਕੇ। ਇਸ ਦਾ ਕਾਰਨ ਅਗਿਆਨਤਾ ਹੈ। ਅਸ਼ੱਰਧਾ ਹੈ। ਆਤਮ ਵਿਸ਼ਵਾਸ ਦੀ ਘਾਟ ਹੈ। ਅਗਿਆਨੀ ਪੁਰਸ਼ ਆਪਣੀ ਆਤਮਾ ਨੂੰ ਨਹੀਂ ਜਾਣਦਾ ਹੈ।

**ਵਿਆਖਿਆ :-** ਵਹਿਮ ਭਰਮ, ਅਗਿਆਨਤਾ ਦਾ ਦੂਜਾ ਨਾਂ ਹੈ। ਵਹਿਮ ਇੱਕ ਅਜਿਹੀ ਬਿਮਾਰੀ ਹੈ, ਜਿਸ ਦਾ ਕੋਈ ਇਲਾਜ ਨਹੀਂ। ਸ਼ਰਧਾ ਉਹ ਵਿਅਕਤੀ ਕਰ ਸਕਦਾ ਹੈ ਜਿਸ ਦਾ ਮਨ ਤੰਦਰੁਸਤ ਤੇ ਵਹਿਮ-ਰਹਿਤ ਹੈ। ਜਿਸ ਨੂੰ ਆਪਣੇ ਆਪ ਉੱਪਰ ਹੀ ਭਰੋਸਾ ਨਹੀਂ, ਉਹ ਆਤਮ-ਵਿਸ਼ਵਾਸ ਦ੍ਰਿੜ ਸੰਕਲਪ ਕਿਵੇਂ ਧਾਰਨ ਕਰ ਸਕਦਾ ਹੈ ? ਉਹ ਜਿਉਂਦਾ ਮੁਰਦਾ ਹੈ। ਗਿਆਨ ਸ਼ਰਧਾ, ਆਤਮ-ਵਿਸ਼ਵਾਸ ਅਤੇ ਦ੍ਰਿੜ ਸੰਕਲਪ ਤੋਂ ਹੀਣਾ ਵਿਅਕਤੀ ਜਾਨਵਰ ਵਰਗਾ ਹੈ। ਜਿਹੜਾ ਕੇਵਲ ਖਾਣ ਲਈ ਜਿਉਂਦਾ ਹੈ, ਬੇਅਸੂਲਾ, ਮੰਤਵਹੀਣ ਗਿਆਨ ਵਿਹੂਣਾ ਵਿਸ਼ਵਾਸ ਰਹਿਤ ਜੀਵ। ਜਿਸ ਨੂੰ ਆਪਣ ਅੰਤਹਕਰਣ ਦੀ ਸਮਝ ਨਹੀਂ, ਉਹ ਵੀ ਅਗਿਆਨੀ ਹੈ। ਸ਼ਰਧਾ ਅੰਦਰ ਦੈਵੀ ਗੁਣਾਂ ਦਾ ਵਿਕਾਸ ਹੁੰਦਾ ਹੈ। ਸ਼ਰਧਾਵਾਨ ਵਿਅਕਤੀ ਹੀ ਦਿਆਲੂ ਤੇ ਕ੍ਰਿਪਾਲੂ ਹੁੰਦਾ ਹੈ। ਸ਼ਰਧਾ ਹੀਣ ਵਿਅਕਤੀ ਕੁੱਝ ਵੀ ਨਹੀਂ ਸਿੱਖ ਸਕਦਾ। ਉਹ ਸ਼ੱਕੀ ਵਹਿਮੀ ਤੇ ਸੰਕੀਰਣ ਹੋਵੇਗਾ। ਉਸ ਨੂੰ ਕਿਸੇ ਦੂਜੇ ਉੱਪਰ ਭਰੋਸਾ ਨਹੀਂ ਹੁੰਦਾ। ਉਸ ਨੂੰ ਕੋਈ ਆਪਣਾ ਨਹੀਂ ਬਣਾਉਂਦਾ, ਉਹ ਨਾ ਹੀ ਕਿਸੇ ਦਾ ਮਿੱਤਰ ਬਣ ਸਕਦਾ ਹੈ, ਬਲਕਿ ਉਹ ਹਮੇਸ਼ਾ ਆਪਣੇ ਆਪ ਨੂੰ ਦੂਜਿਆਂ ਕੋਲੋਂ ਵੱਖ ਕਰੀ ਰੱਖੇਗਾ। ਇਹ ਉਸ ਲਈ ਤਬਾਹੀ ਦਾ ਮਾਰਗ ਹੈ। ਸ਼ੱਕੀ ਵਿਅਕਤੀ ਦਾ ਮਨ ਅਸ਼ਾਂਤ ਬੇਚੈਨ ਰਹੇਗਾ। ਉਹ ਨਾ ਇਸ ਲੋਕ ਵਿੱਚ ਜਿਉਂਦਿਆਂ ਸ਼ਾਂਤੀ ਤੇ ਚੈਨ ਪ੍ਰਾਪਤ ਕਰ ਸਕਦਾ

ਹੈ ਨਾ ਹੀ ਪਰਲੋਕ ਵਿੱਚ। ਅਜਿਹਾ ਵਿਅਕਤੀ ਹਮੇਸ਼ਾ ਨਰਕ ਭੋਗਦਾ ਹੈ।



**4.41 ਸ਼ਲੋਕ :**

*योग-सम्-नि-अस्-त-कर्माणम्, ज्ञान-सम्-छिन्न-संशयम्। आत्म-वन्तम् न कर्माणि, नि-बध्नन्ति धनम्-जय॥*

***ਯੋਗ ਸਮੁਨਿ ਅਸੁਤ ਕਰੁਮਾਣਮੁ, ਗੁਯੁਾਨੁ ਸਮੁਛਿੰਨ ਸੰਸ਼ਯਮੁ।***
***ਆਤੁਮ ਵੰਤਮੁ ਨੇ ਕਰੁਮਣਿ, ਨਿ ਬੰਧੁਨਤਿੰ ਧਨਮੁ ਜਯ॥***

**੦ ਸ਼ਬਦ ਅਰਥ :-** ਯੋਗ : ਕਰਮ ਯੋਗ ਵਿੱਚ ਸ਼ਰਧਾ ਸੇਵਾ। ਸਮੁਨਿਅਸੁਤ : ਤਿਆਗਣਾ। ਕਰੁਮਾਣਮੁ : ਪੂਜਾ ਉਪਾਸਨਾ ਕਰਨ ਵਾਲੇ ਦੇ ਕੰਮਾਂ। ਗੁਯੁਾਨ : ਗਿਆਨ ਬੁੱਧੀ, ਯੋਗ। ਸਮੁਛਿੰਨ : ਗਿਆਨ ਵਾਧੇ ਰਾਹੀਂ ਰੋਕ, ਗਿਆਨ ਰਾਹੀਂ ਜਿਸ ਦੇ ਸ਼ੱਕ ਦੂਰ ਕੀਤੇ ਜਾਂਦੇ ਹਨ। ਆਤੁਮ ਵੰਤਮੁ : ਸਵੈ ਅੰਦਰ ਹੋਣਾ, ਅੰਤਹ ਕਰਣ ਅੰਦਰ ਵਾਸ ਕਰਨਾ। ਨ : ਨਹੀਂ। ਕਰੁਮਾਣਿ : ਕ੍ਰਿਆਵਾਂ, ਕੰਮ। ਨਿਬੰਧੁਨਤਿੰ : ਪ੍ਰਤਿਬੱਧਤ, ਸੰਬੰਧਿਤ ਹੋਣਾ। ਧਨਮੁ ਜਯ : ਅਮੀਰਾਂ ਨੂੰ ਜਿੱਤਣ ਵਾਲੇ ਧਨੰਨਜਯਾ।

**੦ ਸ਼ਲੋਕਾਰਥ :-** ਹੇ ਧਨੰਨਜਯ! ਯੋਗ ਰਾਹੀਂ ਜਿਸ ਦੇ ਸਾਰੇ ਕਰਮਾਂ ਦਾ ਤਿਆਗ ਹੋ ਗਿਆ ਹੈ ਅਤੇ ਗਿਆਨ ਰਾਹੀਂ ਜਿਸ ਦੇ ਸਾਰੇ ਸ਼ੰਕੇ ਦੂਰ ਹੋ ਗਏ ਹਨ, ਅਜਿਹੇ ਅੰਤਹਕਰਣ ਯੁਕਤ ਆਤਮਵਾਨ ਵਿਅਕਤੀ ਨੂੰ ਕਰਮ ਨਹੀਂ ਬੰਨ੍ਹ ਸਕਦੇ।

**ਪਦ-ਅਰਥ-ਵਿਸਥਾਰ :-** ੦ ਯੋਗ ਸਮੁ ਨਿ ਅਸੁਤ ਕਰੁਮਾਣਮੁ ਗੁਯੁਾਨ ਸਮੁ ਛਿੰਨ ਸੰਸ਼ਯਮ = ਸਰੀਰ ਇੰਦ੍ਰੀਆਂ ਮਨ ਬੁੱਧੀ, ਜੋ ਵਸਤਾਂ ਸਾਨੂੰ ਪ੍ਰਾਪਤ ਹੋਈਆਂ ਹਨ ਤੇ ਅਸਾਡੀਆਂ ਦਿਖਾਈ ਦਿੰਦੀਆਂ ਹਨ। ਇਹ ਸਭ ਦੂਜਿਆਂ ਦੀ ਸੇਵਾ ਉਪਕਾਰ ਲਈ ਹਨ। ਇਨ੍ਹਾਂ ਉੱਪਰ ਸਾਡਾ ਅਧਿਕਾਰ ਨਹੀਂ ਹੈ। ਜਦੋਂ ਇਸ ਦ੍ਰਿਸ਼ਟੀ ਨਾਲ ਇਨ੍ਹਾਂ ਦਾ ਉਪਯੋਗ ਦੂਜਿਆਂ ਦੀ ਸੇਵਾ ਤੇ ਭਲੇ ਲਈ ਕੀਤਾ ਜਾਂਦਾ ਹੈ ਤਾਂ ਕਰਮਾਂ ਤੇ ਵਸਤਾਂ ਦਾ ਪ੍ਰਵਾਹ ਸੰਸਾਰ ਵੱਲ ਹੀ ਹੋ ਜਾਂਦਾ ਹੈ। ਇਸ ਤਰ੍ਹਾਂ ਯੋਗ (ਸਮਤਾ - ਬਰਾਬਰੀ) ਰਾਹੀਂ ਜੋ ਕਰਮ ਤੋਂ ਛੁਟਕਾਰਾ ਪ੍ਰਾਪਤ ਕਰ ਲੈਂਦਾ ਹੈ, ਉਹ ਯੋਗ ਸਮੁ ਨਿਅਸੁਤ ਕਰੁਮਾਣਮੁ ਅਥਵਾ ਯੋਗ ਸੰਨਿਆਸੀ ਹੁੰਦਾ ਹੈ। ੦ ਕਰਮ ਸੰਬੰਧ ਤੋੜਨ ਤੋਂ ਬਿਨਾਂ ਆਪਣਾ ਕਲਿਆਣ ਕਿਵੇਂ ਹੋਵੇ ? ਕੁੱਝ ਸ਼ੰਕੇ ਰਹਿੰਦੇ ਹਨ। ਪਰ ਕਰਮ ਤੱਤਵ ਨੂੰ ਚੰਗੀ ਤਰ੍ਹਾਂ ਜਾਣ ਲੈਣ ਪਿੱਛੋਂ ਸ਼ੰਕੇ ਖ਼ਤਮ ਹੋ ਜਾਂਦੇ ਹਨ। ਸਪੱਸ਼ਟ ਗਿਆਨ ਹੋ ਜਾਂਦਾ ਹੈ ਕਿ ਕਰਮਾਂ ਦਾ ਵੀ ਤੇ ਉਨ੍ਹਾਂ ਦੇ ਫਲਾਂ ਦਾ ਵੀ ਅੰਤ ਹੁੰਦਾ ਹੈ, ਸਰੂਪ ਉਸੇ ਤਰ੍ਹਾਂ ਰਹਿੰਦਾ ਹੈ। ਇਸ ਲਈ ਕਰਮ ਦਾ ਸੰਬੰਧ 'ਪਰ' ਨਾਲ ਹੈ, ਸੰਸਾਰ ਨਾਲ ਹੈ। ਆਤਮ (ਸਵੈ) ਨਾਲ ਨਹੀਂ। ਆਪਣੇ ਨਾਲ ਸੰਬੰਧ ਜੋੜਨਾ ਫਜ਼ੂਲ ਹੈ। ਆਪਣਾ ਕਲਿਆਣ ਦੂਜਿਆਂ ਲਈ ਕਰਮ ਕਰਨ ਨਾਲ ਹੀ ਹੁੰਦਾ ਹੈ। ੦ ਆਤੁਮ ਵਨੁਤਮੁ - ਕਰਮ ਯੋਗੀ ਦਾ ਉਦੇਸ਼ ਸਵਰੂਪ ਬੋਧ ਨੂੰ ਪ੍ਰਾਪਤ ਕਰਨ ਦਾ ਹੁੰਦਾ ਹੈ। ਇਸ ਲਈ ਉਹ ਸਦਾ ਸਰੂਪ ਦੇ ਪਰਾਯਣ ਰਹਿੰਦਾ ਹੈ। ਉਸ ਦੇ ਸਾਰੇ ਕੰਮ ਸੰਸਾਰ ਲਈ ਹੁੰਦੇ ਹਨ। ਖਾਣਾ ਪੀਣਾ ਬੈਠਣਾ ਉਠਣਾ ਜੀਵਨ ਨਿਰਵਾਹ ਦੂਜਿਆਂ ਲਈ ਹੁੰਦਾ ਹੈ। ੦ ਆਪਣੇ ਲਈ ਕੋਈ ਵੀ ਕਰਮ ਨਾ ਕਰਨ ਨਾਲ ਕਰਮਯੋਗੀ ਦਾ ਸੰਪੂਰਣ ਕਰਮਾਂ ਤੋਂ ਸੰਬੰਧ ਟੁੱਟ ਜਾਂਦਾ ਹੈ। ਤੇ ਹਮੇਸ਼ਾ ਲਈ ਸੰਸਾਰ ਬੰਧਨ ਤੋਂ ਮੁਕਤ ਹੋ ਜਾਂਦਾ ਹੈ।

**ਵਿਆਖਿਆ :-** ਚਿੱਕੜ ਨਾਲ ਲਿੱਬੜੀ ਮੱਛੀ, ਚਿੱਕੜ ਤੋਂ ਵੀ ਬੇਸ਼ਕਲ ਨਹੀਂ ਹੁੰਦੀ, ਭਾਵੇਂ ਉਹ ਸਾਰਾ ਸਮਾਂ ਚਿੱਕੜ ਵਿੱਚ ਰਹਿੰਦੀ ਹੈ। ਏਸੇ ਤਰ੍ਹਾਂ ਯੋਗੀ ਉਹ ਹੈ, ਜਿਹੜਾ ਕਰਮਾਂ ਰਾਹੀਂ ਰੂਪ ਧਾਰਣ ਨਹੀਂ ਕਰਦਾ, ਭਾਵੇਂ ਉਹ ਸਾਰਾ ਸਮਾਂ ਇਨ੍ਹਾ ਵਿੱਚ ਹੀ ਰੁਝਿਆ ਰਹਿੰਦਾ ਹੈ। ਪ੍ਰਕ੍ਰਿਤੀ ਭੁੱਲਣਹਾਰ ਨਹੀਂ ਹੈ। ਪ੍ਰਕ੍ਰਿਤੀ ਦੇ ਕਾਰਜ ਕਰਨ ਵਿੱਚ ਦੈਵੀ ਯੋਜਨਾ ਤੇ ਮੰਤਵ ਹੈ। ਪ੍ਰਕ੍ਰਿਤੀ ਜੀਵਾਤਮਾ ਨੂੰ ਹੌਲੇ ਹੌਲੇ ਕਦਮ ਵ ਕਦਮ ਸਿੱਖਿਆ ਦਿੰਦੀ ਹੈ, ਅਤੇ ਮਰਯਾਦਾ ਯੁਕਤ ਕਰਦੀ ਹੈ ਅਤੇ ਫੇਰ ਪਰਪੱਕ ਪੂਰਣ ਕਰ ਦਿੰਦੀ ਹੈ। ਜਿਸ ਨੇ ਪ੍ਰਕ੍ਰਿਤੀ ਦੀ ਇਸ ਲੀਲ੍ਹਾ ਨੂੰ ਸਮਝ ਲਿਆ ਹੈ, ਜੋ ਗਿਆਨੀ ਹੈ, ਉਸ ਦੇ ਮਨ ਵਿੱਚ ਸ਼ੰਕੀਰਣਤਾ ਨਹੀਂ ਆਉਂਦੀ, ਉਹ ਸਪੱਸ਼ਟਵਾਦੀ ਅਤੇ ਪ੍ਰਕਾਸ਼ਮਈ ਹੋਵੇਗਾ। ਉਹ ਹਮੇਸ਼ਾ ਇਸ ਬ੍ਰਹਿਮੰਡ ਮੰਡਲ ਦੀ ਯੋਜਨਾ ਅਨਸਾਰ ਹੀ ਆਪਣੇ ਸਮੁੱਚੇ ਆਪੇ ਨੂੰ ਈਮਾਨਦਾਰੀ ਨਾਲ ਸਵੈ ਦੀ ਪੂਰਣਤਾ ਲਈ ਕਾਰਜਸ਼ੀਲ ਬਣਾਉਂਦਾ ਰਹਿੰਦਾ ਹੈ। ਇਹ ਸਮੁੱਚਾ ਰਵੱਈਆ ਤੇ ਇਸ ਦੀ ਉਚਿੱਤ ਵਰਤੋਂ ਹੀ ਵਿਅਕਤੀ ਨੂੰ ਪ੍ਰਕਾਸ਼ਮਈ ਕਰਦੀ ਹੈ। ਗਿਆਨਵਾਨ ਚੇਤਨ ਵਿਅਕਤੀ ਆਪਣੇ ਅੰਤਹਕਰਣ ਵਿੱਚ ਸਥਾਪਿਤ ਹੋ ਜਾਂਦਾ ਹੈ, ਨਾ ਕਰਮ ਤੋਂ ਮੁੱਖ ਮੋੜਦਾ ਹੈ, ਨਾ ਕਰਮ ਵਿੱਚ ਉਲਝਦਾ ਹੈ। ਉਹ ਫਿਰ ਸੁਤੰਤਰ ਹੋ ਕੇ ਕਾਰਜ ਕਰਦਾ ਹੈ। ਦੂਜੇ ਸ਼ਬਦਾਂ ਵਿੱਚ ਅਜਿਹਾ ਚੇਤਨ ਚਿੰਤਨਸ਼ੀਲ ਵਿਅਕਤੀ ਹੀ ਪ੍ਰਭੂ ਨਾਲ ਇਕਮਿੱਕ ਹੋ ਜਾਂਦਾ ਹੈ।



**4.42 ਸ਼ਲੋਕ :**

*तस्मात् अ-ज्ञान-राम्-भू-तम्, हृद्-स्थम् ज्ञान-असिना आत्मनः।*
*छिद्-त्वा एनम् सं-शयम् योगम्, आ-तिष्ठ उद्-तिष्ठ भारत॥*

***ਤਸੁਮਾਤੁ ਅਗੁਯੁਾਨ ਸਮੁ ਭੂਤਮੁ, ਹ੍ਰਦੁਸੁਥਮੁ ਗੁਯੁਾਨੁ ਅਸਿਨਾ ਆਤੁਮਨਹ।***
***ਛਿਦੁ ਤੁਵਾ ਏਨਮੁ ਸੰਸ਼ਯਮੁ ਯੋਗਮੁ, ਆਤਿਸ਼ੁਟ ਓਦੁਤਿਸ਼ੁਟੁ ਭਾਰਤ॥***

**੦ ਸ਼ਬਦ ਅਰਥ :-** ਤਸੁਮਾਤੁ : ਇਸ ਲਈ। ਅਗੁਯੁਾਨ ਸਮੁਭੂਤਮੁ : ਅਗਿਆਨਤਾ ਤੋਂ ਪੈਦਾ ਹੋਇਆ। ਹ੍ਰਦੁਸੁਥਮੁ : ਦਿਲ ਵਿੱਚ ਰਹਿਣ ਵਾਲਾ। ਗੁਯੁਾਨੁਅਸਿਨਾ : ਗਿਆਨ ਦੀ ਤਲਵਾਰ ਰਾਹੀਂ ਗਿਆਨ ਦੇ ਹਥਿਆਰ ਰਾਹੀਂ। ਆਤੁਮਨਹ : ਸਵੈ ਦਾ ਅੰਤਹਕਰਣ ਦਾ। ਛਿਦੁਤੁਵਾ : ਕੱਟ ਕਰ ਲੈਣਾ। ਏਨਮੁ : ਇਹ। ਸੰਸ਼ਯਮੁ : ਸ਼ੱਕ। ਯੋਗਮੁ : ਯੋਗਾ ਵਿੱਚ। ਆਤਿਸ਼ੁਟ : ਸਥਿਤ ਹੋਣਾ, ਸ਼ਰਣ ਲੈਣੀ। ਉਦੁਤਿਸ਼ੁਟ : ਲੜਨ ਲਈ ਖੜ੍ਹਾ ਹੋਣਾ। ਭਾਰਤ : ਹੇ ਭਾਰਤ।

**੦ ਸ਼ਲੋਕਾਰਥ :-** ਇਸ ਲਈ ਹੇ ਭਾਰਤ ਵੰਸ਼ੀ! ਉਹ ਸਾਰੇ ਸ਼ੱਕ ਜਿਹੜੇ ਤੇਰੇ ਦਿਲ ਵਿੱਚ ਅਗਿਆਨਤਾ ਤੋਂ ਪੈਦਾ ਹੋਏ ਹਨ, ਉਨ੍ਹਾਂ ਨੂੰ ਗਿਆਨ ਦੀ ਤਲਵਾਰ ਨਾਲ ਸਮਾਪਤ ਕਰ ਦੇ, ਅਤੇ ਤੂੰ ਯੋਗ ਵਿੱਚ ਸਥਿਤ ਹੋ ਜਾ। ਯੁੱਧ ਕਰਨ ਲਈ ਤਿਆਰ ਹੋ। ਖੜ੍ਹਾ ਹੋ।

**ਪਦ-ਅਰਥ-ਵਿਸਥਾਰ :-** ੦ ਤਸੁਮਾਤੁ ਅਗੁਯੁਾਨੁ ਸਮੁ ਭੂ ਤਮੁ ਹ੍ਰਦੁਸੁਥਮੁ ਗੁਯੁਾਨ ਅਸਿਨਾ ਆਤੁਮਨਹ - ੦ ਭਗਵਾਨ ਨੇ ਸਮਤਾ ਬਰਾਬਰੀ ਸਥਾਪਿਤ ਕਰਕੇ ਕਰਮਾਂ ਤੋਂ ਸੰਬੰਧ ਤੋੜਣ ਦੀ ਗੱਲ ਕੀਤੀ ਸੀ। ਹੁਣ ਭਗਵਾਨ ਤਸੁਮਾਤੁ ਪਦ ਰਾਹੀਂ ਅਰਜਨ ਨੂੰ ਅਜਿਹਾ ਜਾਣ ਕੇ ਕਰਤੱਵ ਕਰਮ ਕਰਨ ਦੀ ਪ੍ਰੇਰਨਾ ਦਿੰਦੇ ਹਨ। ਅਰਜਨ ਦੇ ਮਨ ਵਿੱਚ ਸ਼ੰਕਾ ਸੀ ਕਿ ਯੁੱਧ ਵਰਗੇ ਸਖ਼ਤ ਕੰਮ ਰਾਹੀਂ ਉਸ ਦਾ ਕਲਿਆਣ ਕਿਵੇਂ ਸੰਭਵ ਹੈ ? ਕਲਿਆਣ ਲਈ ਉਹ ਕਰਮ ਯੋਗ ਜਾਂ ਗਿਆਨ ਯੋਗ ਦੀ ਵਿਧੀ ਅਪਣਾਵੇ ? ਇਸ ਸ਼ਲੋਕ ਵਿੱਚ ਭਗਵਾਨ ਅਰਜਨ ਦੇ ਮਨ ਵਿੱਚ ਪੈਦਾ ਹੋਏ ਸ਼ੰਕੇ ਨੂੰ ਦੂਰ ਕਰਦੇ ਹਨ। ੦ ਅਗੁਯੁਾਨੁ ਸਮੁ ਭੂਤਮੁ - ਪਦ ਦਾ ਅਰਥ ਹੈ ਕਿ ਸਭ ਸ਼ੰਕੇ ਅਗਿਆਨਤਾ ਅਰਥਾਤ

ਕਰਮਾਂ ਦੇ, ਤੇ ਯੋਗ ਦੇ ਤੱਤਵ ਨੂੰ ਠੀਕ ਠਾਕ ਨਾ ਸਮਝਣ ਤੋਂ ਪੈਦਾ ਹੁੰਦੇ ਹਨ। ੦ ਅਗ੍ਯਾਨ ਸਮ੍ ਭੂਤਮ੍ - ਪਦ ਦਾ ਅਰਥ ਹੈ ਕਿ ਸਭ ਸ਼ੰਕੇ ਅਗਿਆਨਤਾ ਅਰਥਾਤ ਕਰਮਾਂ ਦੇ ਤੇ ਯੋਗ ਦੇ ਤੱਤਵ ਨੂੰ ਠੀਕ ਠਾਕ ਨਾ ਸਮਝਣ ਤੋਂ ਪੈਦਾ ਹੁੰਦੇ ਹਨ। ਪਦਾਰਥਾਂ ਤੇ ਕ੍ਰਿਆਵਾਂ ਨੂੰ ਆਪਣਾ ਤੇ ਆਪਣੇ ਲਈ ਮੰਨਣਾ ਹੀ ਅਗਿਆਨਤਾ ਹੈ। ਇਹ ਅਗਿਆਨ ਉਸ ਸਮੇਂ ਤੱਕ ਰਹਿੰਦਾ ਹੈ ਜਦ ਤੱਕ ਮਨ ਵਿੱਚ ਸੰਕੀਰਣਤਾ ਹੈ। ਕ੍ਰਿਆਵਾਂ ਤੇ ਪਦਾਰਥ ਵਿਨਾਸ਼ੀ ਤੇ ਉਨ੍ਹਾਂ ਦਾ ਸਰੂਪ ਅਵਿਨਾਸ਼ੀ ਹੈ। ੦ ਪਿਛਲੇ ਸ਼ਲੋਕ ਵਿੱਚ ਵੀ ਇਹੋ ਕਿਹਾ ਹੈ ਕਿ ਜਦ ਮਨੁੱਖ ਕਰਮ ਕਰਨ ਦੀ ਵਿਦਿਆ ਨੂੰ ਜਾਣ ਲੈਂਦਾ ਹੈ ਤਾਂ ਉਸ ਦੇ ਸਾਰੇ ਸ਼ੰਕੇ ਦੂਰ ਹੋ ਜਾਂਦੇ ਹਨ। ਉਸ ਨੇ ਤਾਂ ਆਪਣੇ ਲਈ ਕੁੱਝ ਕਰਨਾ ਹੀ ਨਹੀਂ ਹੈ। ੦ ਅਰਜਨ ਨੇ ਨਿਰਾਸ਼ ਹੋ ਕੇ ਆਪਣੇ ਤੀਰ ਕਮਾਨ ਛੱਡ, ਰਥ ਵਿੱਚ ਬੈਠ ਕੇ ਯੁੱਧ ਨਾ ਕਰਨ ਦਾ ਫੈਸਲਾ ਕਰ ਲਿਆ ਸੀ। ਭਗਵਾਨ ਅਨੇਕਾਂ ਵਿਧੀਆਂ ਰਾਹੀਂ ਅਰਜਨ ਨੂੰ ਯੁੱਧ ਕਰਨ ਦੀ ਪ੍ਰੇਰਨਾ ਦਿੰਦੇ ਹਨ। ਜਿਵੇਂ ਯੋਗ ਵਿੱਚ ਸਥਿਤ ਹੋ ਕੇ ਕਰਮ ਕਰਨ ਦੀ ਸਿੱਖਿਆ। ਯੋਗ ਅਥਵਾ ਸਮਤਾ ਧਾਰਨ ਕਰਨਦੀ ਸਿੱਖਿਆ ਤੇ ਕਰਮਯੋਗ ਤੇ ਗਿਆਨ ਯੋਗ ਧਾਰਨ ਕਰਨ ਦੀ ਪ੍ਰੇਰਨਾ। ਜਿਸ ਨਾਲ ਅਰਜਨ ਆਪਣੇ ਪਹਿਲੇ ਫੈਸਲੇ 'ਯੁੱਧ ਨਾ ਕਰਨ' ਉੱਪਰ ਮੁੜ ਵਿਚਾਰ ਕਰਨ ਲਈ ਸਹਿਮਤ ਹੁੰਦਾ ਜਾਪਦਾ ਹੈ।

**ਵਿਆਖਿਆ** :- ਸ਼ੱਕ ਸਾਰੀਆਂ ਬੀਮਾਰੀਆਂ ਬੁਰਿਆਈਆਂ ਦੀ ਜੜ੍ਹ ਹੈ। ਇਹ ਅਗਿਆਨਤਾ ਦੀ ਦੇਣ ਹੈ। ਸ਼ੱਕ ਕਾਰਨ ਅਸਲੀਅਤ ਨੂੰ ਨਾ ਜਾਣਿਆ ਜਾ ਸਕਦਾ ਹੈ ਨਾ ਸਮਝਿਆ ਜਾ ਸਕਦਾ ਹੈ। ਅਗਿਆਨਤਾ ਅਤੇ ਸਥਿਰਤਾ ਆਪਸ ਵਿੱਚ ਜੜ੍ਹਿਤ ਹਨ। ਕੁੱਝ ਕਰਨ ਨਾ ਕਰਨ ਦਾ ਦ੍ਵੰਦ, ਆਲਸ ਅਵੱਸਥਾ ਵਿੱਚ ਬਣਿਆ ਰਹਿੰਦਾ ਹੈ। ਜਿਵੇਂ ਸਵੇਰੇ ਦੀ ਨੀਂਦ ਤਿਆਗਣ ਪਿੱਛੋਂ ਚੁਸਤ ਹੋ ਕੇ ਵਿਅਕਤੀ ਆਪਣੇ ਕੰਮੀਂ ਲੱਗ ਜਾਂਦਾ ਹੈ ਤੇ ਚੁਸਤੀ ਫੁਰਤੀ ਨਾਲ ਕੰਮ ਕਰਦਾ ਹੈ, ਏਸੇ ਤਰ੍ਹਾਂ ਗਿਆਨ ਰੂਪੀ ਪ੍ਰਭਾਤ, ਰੂਹ ਨੂੰ ਮਾਰਨ ਵਾਲੇ ਸ਼ੱਕ (ਹਨੇਰੇ) ਦਾ ਖ਼ਾਤਮਾ ਕਰਦੀ ਹੈ। ਫੇਰ ਸਮਝਣ ਕਰਨ ਦੀ ਪ੍ਰਕ੍ਰਿਆ ਨਾਲੋ ਨਾਲ ਚੱਲਦੀ ਹੈ। ਆਦਮੀ ਸੰਪਨ ਹੋ ਜਾਂਦਾ ਹੈ। ਇਸ ਅਧਿਆਇ ਵਿੱਚ ਯੋਗ ਦਰਸ਼ਨ ਪੇਸ਼ ਹੈ। ਇਸ ਨੂੰ ਸਨਾਤਨ ਯੋਗ ਵੀ ਕਹਿੰਦੇ ਹਨ। ਜਿਉਂਦੀ ਹਸਤੀ ਵੱਲੋਂ ਅੰਦਰਲੇ ਕਾਰਜ ਕਰਨ ਦਾ ਨਾਂ ਵੀ ਯੋਗ ਹੈ। ਇੱਕ ਯੋਗ ਉਹ ਹੈ ਜੋ ਭੌਤਿਕ ਵਸਤੂਆਂ ਦੀ ਕੁਰਬਾਨੀ ਹੈ ਦੂਜਾ ਯੋਗ ਅੰਤਹਕਰਣ ਸਵੈ-ਗਿਆਨ ਦੀ ਕੁਰਬਾਨੀ ਹੈ। ਜੋ ਕੇਵਲ ਅਧਿਆਤਮਕ ਪ੍ਰਕਿਰਿਆ ਹੈ। ਜੇਕਰ ਭੌਤਿਕ ਵਸਤੂਆਂ ਦੀ ਕੁਰਬਾਨੀ ਨੂੰ ਆਤਮਾ ਦੇ ਪਵਿੱਤਰੀਕਰਣ ਲਈ ਨਹੀਂ ਵਰਤਿਆ ਜਾਂਦਾ ਤਾਂ ਇਹ ਕੇਵਲ ਭੌਤਿਕੀ ਹੀ ਰਹਿ ਜਾਂਦੀ ਹੈ। ਪੂਰਣ ਕੁਰਬਾਨੀ ਉਹੋ ਹੈ ਜੋ ਕੇਵਲ ਅਧਿਆਤਮਕ ਵਿਕਾਸ ਪਰਪੱਕਤਾ ਅਤੇ ਪ੍ਰਭੂ ਸੇਵਾ ਲਈ ਹੈ। ਅਧਿਆਤਮਕਤਾ ਅੰਦਰ ਦੋ ਮੁੱਖ ਤੱਤ ਹਨ, ਪਹਿਲਾ ਆਪਣੇ ਅੰਤਹਕਰਣ ਨੂੰ ਸਮਝਣਾ, ਆਪਣੀ ਵਿਧਾਨਕ ਅਵੱਸਥਾ ਨੂੰ ਜਾਣਨਾ, ਦੂਜਾ - ਮਹਾਨ ਉੱਚਤਮ ਪ੍ਰਭੂ ਦੀ ਸੱਚਾਈ ਨੂੰ ਸਮਝਣਾ ਹੈ। ਇਹ ਦੋਵੇਂ ਤੱਤ ਗੀਤਾ ਅਧਿਐਨ ਰਾਹੀਂ ਸਮਝ ਆ ਜਾਂਦੇ ਹਨ।



### *ਪੰਜਵਾਂ ਅਧਿਆਇ*

# ਸੰਨਿਆਸ-ਯੋਗ

**5.01 ਸ਼ਲੋਕ :**

**ਅਰ੍ਜੁਨ ਓਵਾਚ :** *अर्जुन उवाच*

*सम्-नि-आसम् कर्मणाम् कृष्ण पुन: योगम् च शंस्-असि। यत् श्रेय: एतयो: एकम्, तत् मे ब्रूहि सु-नि: चितम्॥*

***ਸਮ੍ਨਿ ਆਸਮ੍ ਕਰ੍ਮਣਾਮ੍ ਕ੍ਰਸ਼ਣ, ਪੁਨਹ ਯੋਗਮ੍ ਚ ਸ਼ੰਸ੍ ਅਸਿ।***

***ਯਤ੍ ਸ਼੍ਰੇਯਹ ਏਤਯੋਹ ਏਕਮ੍, ਤਤ੍ ਮੇ ਬਰੂਹਿ ਸੁਨਿਹ ਚਿਤਮ੍॥***

**੦ ਸ਼ਬਦ ਅਰਥ :-** ਅਰ੍ਜੁਨ ਓਵਾਚ : ਅਰਜਨ ਨੇ ਕਿਹਾ। ਸਮ੍ਨਿਆਸਮ੍ : ਸੰਨਿਆਸ। ਕਰ੍ਮਾਣਮ੍ : ਕੰਮਾਂ ਕ੍ਰਿਆਵਾਂ, ਕਰਮਾਂ ਤੋਂ। ਕ੍ਰਸ਼ਣ : ਹੇ ਕ੍ਰਿਸ਼ਨਾ। ਪੁਨਹ : ਦੁਵਾਰਾ, ਫੇਰ। ਯੋਗਮ੍ : ਯੋਗਾ। ਚ : ਅਤੇ। ਸ਼ੰਸ੍ਆਸਿ : ਤੇਰੀ ਵਡਿਆਈ, ਤੂੰ ਵਡਿਆਈ ਕਰ ਰਿਹਾ ਏਂ। ਯਤ੍ : ਕਿਹੜਾ। ਸ਼੍ਰੇਯਹ : ਲਾਭਦਾਇਕ ਹੈ, ਚੰਗੇਰਾ ਹੈ। ਏਤਯੋਹ : ਇਨ੍ਹਾਂ ਦੋਵਾਂ ਵਿੱਚੋਂ। ਏਕਮ੍ : ਇੱਕ। ਤਤ੍ : ਉਹ। ਮੇ : ਮੇਰਾ। ਬਰੂਹਿ : ਦੱਸਣਾ, ਦੱਸਦਾ ਹੈ। ਸੁਨਿਹ ਚਿਤਮ੍ : ਪੱਕੇ ਤੌਰ 'ਤੇ ਅੰਤਿਮ ਰੂਪ 'ਚ।

**੦ ਸ਼ਲੋਕਾਰਥ :-** ਅਰਜਨ ਬੋਲੇ, 'ਹੇ ਕ੍ਰਿਸ਼ਨ ਆਪ ਕਰਮਾਂ ਦੇ ਤਿਆਗ (ਸੰਨਿਆਸ) ਵੱਲ ਵੀ ਜਾਂਦੇ ਹੋ ਤੇ ਕਰਮ ਕਰਨ ਦੀ ਪ੍ਰਸ਼ੰਸਾ ਵੀ ਕਰਦੇ ਹੋ। ਇਨ੍ਹਾਂ ਦੋਵਾਂ ਵਿੱਚੋਂ, ਜੋ ਵੀ ਕਲਿਆਣਕਾਰੀ ਹੈ, ਉਸ ਨੂੰ ਮੇਰੇ ਲਈ ਪੱਕੇ ਤੌਰ 'ਤੇ ਵਰਨਣ ਕਰੋ।

**ਪਦ-ਅਰਥ-ਵਿਸਥਾਰ :-** ੦ ਸਮ੍ਨਿ ਆਸਮ੍ ਕਰ੍ਣਾਮ੍ ਕ੍ਰਸ਼੍ਣ = ਅਰਜਨ ਦੇ ਮਨ ਅੰਦਰ ਆਪਣੇ ਕਲਿਆਣ ਦੀ ਇੱਛਾ ਪ੍ਰਧਾਨ ਹੈ। ਪਰ ਸਾਧਨ ਦੀ ਸਫ਼ਲਤਾ ਵਿੱਚ ਦੇਰੀ ਦੇ ਕਾਰਨ ਭੀ ਇਹੀ ਹੈ ਕਿ ਕਲਿਆਣ ਦੀ ਇੱਛਾ ਪੂਰੀ ਤਰ੍ਹਾਂ ਜਾਗ੍ਰਿਤ ਨਹੀਂ ਹੋਈ। ਜਿਨ੍ਹਾਂ ਸਾਧਕਾਂ ਵਿੱਚ ਤੀਬਰ ਵੈਰਾਗ ਨਹੀਂ ਹੁੰਦਾ, ਉਹ ਵੀ ਕਲਿਆਨ ਦੀ ਇੱਛਾ ਜਾਗ੍ਰਿਤ ਹੋਣ 'ਤੇ ਕਰਮ ਯੋਗ ਦਾ ਸਾਧਨ ਆਸਾਨੀ ਨਾਲ ਆਪਣਾ ਸਕਦੇ ਹਨ। ਅਰਜਨ ਦੇ ਮਨ ਵਿੱਚ ਭੋਗਾਂ ਤੋਂ ਪੂਰਾ ਵੈਰਾਗ ਨਹੀਂ ਹੈ, ਪਰ ਉਸ ਵਿੱਚ ਆਪਣੇ ਕਲਿਆਣ ਦੀ ਇੱਛਾ ਹੈ। ਇਸ ਲਈ ਅਰਜਨ ਕਰਮ ਯੋਗ ਦਾ ਅਧਿਕਾਰੀ ਹੈ। ਇਸ ਲਈ ਅਰਜਨ ਏਥੇ ਪ੍ਰਸ਼ਨ ਕਰਦਾ ਹੈ ਕਿ ਕਲਿਆਣ ਲਈ ਕਿਹੜਾ ਮਾਰਗ ਅਪਣਾਇਆ ਜਾਵੇ ? ਕਰਮ ਯੋਗ ਜਾਂ ਸੰਨਿਆਸ ਯੋਗ ਗ੍ਰਹਿਣ ਕੀਤਾ ਜਾਵੇ ? ਕ੍ਰਸ਼ਣ – ਭਗਤਾਂ ਦੇ ਦੁੱਖਾਂ ਦਾ ਹਰਣ ਕਰਨ ਵਾਲੇ। ਆਪ ਸੰਨਿਆਸੀ ਲੋਕ ਏਸੇ ਆਤਮ ਲੋਕ ਦੀ ਇੱਛਾ ਕਰਦੇ ਹੋਏ ਸੰਨਿਆਸ ਗ੍ਰਹਿਣ ਕਰਦੇ ਹੋ। ੦ ਕ੍ਰਸ਼ਿ = ਸ਼ਬਦ ਦਾ ਅਰਥ ਹੈ ਸੱਤਾ ਜਾਂ ਸਤ੍ ਤੇ ਣ ਦਾ ਅਰਥ ਹੈ – ਆਨੰਦ। ਸੱਤਾ ਤੇ ਆਨੰਦ ਦਾ ਜੋ ਇੱਕ ਰੂਪ ਹੈ ਅਰਥਾਤ ਸਦਾ ਸੱਚ ਦਾ ਨੰਦ ਰੂਪ ਜੋ ਪਾਰ ਬ੍ਰਹਮ ਹੈ। ਉਸ ਨੂੰ ਕ੍ਰਸ਼ਣ ਕਿਹਾ ਜਾਂਦਾ ਹੈ।

**ਵਿਆਖਿਆ :-** ਚੌਥੇ ਅਧਿਆਇ ਦੇ ਸ਼ਲੋਕ ਨੰ: 18, 19, 21, 24, 32, 33, 37 ਅਤੇ 41 ਵਿੱਚ ਸ੍ਰੀ ਕ੍ਰਿਸ਼ਨ ਜੀ, ਕਰਮ ਦੇ ਤਿਆਗ ਦੀ ਵਕਾਲਤ ਕਰਦੇ ਹਨ। ਏਸੇ ਅਧਿਆਇ ਦੇ ਅਖੀਰਲੇ ਸ਼ਲੋਕਾਂ ਵਿੱਚ ਉਹ ਕਰਮ ਕਰਨ ਨੂੰ ਯੋਗ ਮੰਨਦੇ ਹੋਏ ਇਸ ਦੀ ਪ੍ਰੋੜਤਾ ਕਰਦੇ ਹਨ। ਅਰਜਨ ਇਸ ਲਈ ਸਪੱਸ਼ਟੀਕਰਨ ਦੀ ਮੰਗ ਕਰਦਾ ਹੈ। ਗਿਆਨ ਦੀ ਨਿਸ਼ਕ੍ਰਿਆ ਨਾਲ ਕੰਮ ਵੀ ਕ੍ਰਿਆਹੀਣ ਹੋ ਜਾਂਦਾ ਹੈ। ਗਿਆਨ ਦੇ ਤਿਆਗ ਦਾ ਅਰਥ ਇਹ ਹੋਇਆ ਕਿ ਸਾਰੇ ਕਰਮ ਨਿਸ਼ਕ੍ਰਿਆ ਹੋ ਜਾਂਦੇ ਹਨ। ਸਾਰੇ ਕਰਮ ਗਿਆਨ ਇੰਦ੍ਰੀਆਂ ਨੂੰ ਨਿਯੋਜਿਤ ਕਰਦੇ ਹਨ। ਜੇਕਰ ਕੰਮਾਂ ਨੂੰ ਦੈਵੀ ਸੇਵਾ ਸਮਝ ਕੇ ਸੰਪਨ ਕੀਤਾ ਜਾਂਦਾ ਹੈ ਤਾਂ ਇਹ ਕਿਵੇਂ ਰੁਕ ਜਾਂਦੇ ਹਨ ? ਅਰਜਨ ਦਾ ਮੱਤ ਹੈ ਕਿ ਗਿਆਨ ਦਾ ਤਿਆਗ, ਸਮੁੱਚੇ ਤੌਰ 'ਤੇ (ਸਾਰੀਆਂ) ਹਰ ਪ੍ਰਕਾਰ ਦੀਆਂ ਗਤੀਵਿਧੀਆਂ ਤੋਂ ਮੁਕਤ ਹੋਣਾ ਚਾਹੀਦਾ ਹੈ। ਕਿਉਂਕਿ ਕੰਮ ਅਤੇ ਤਿਆਗ (ਕਰਮ ਨਾ ਕਰਨਾ) ਪ੍ਰਕਿਰਿਆ ਦੋਵੇਂ ਭਿੰਨ ਭਿੰਨ ਜਾਪਦੇ ਹਨ। ਅਜਿਹੀ ਦੂੰਦਮਈ ਵਿਚਾਰਧਾਰਾ ਨੂੰ ਸੁਲਝਾਉਣਾ ਉਸ ਲਈ ਮੁਸ਼ਕਲ ਹੈ।

**5.02 ਸ਼ਲੋਕ :**

**ਸ਼੍ਰੀ ਭਗਵਾਨ੍ਵਾਚ :** *श्री भगवानुवाच*

*सम्-न्यास: कर्म-योग: च, नि: श्रेयस-करौ उभौ। तयो: तु कर्म-सम्-न्यासात्, कर्म-योग: वि-शिष्यते॥*

***ਸਮ੍ਨ੍ਯਾਸਹ ਕਰ੍ਮਯੋਗਹ ਚ, ਨਿਹ ਸ਼੍ਰੇਯਸ ਕਰੌਂ ਓਭੌਂ।***

***ਤਯੋਹ ਤੁ ਕਰ੍ਮ ਸਮ੍ ਨ੍ਯਾਸਾਤ੍, ਕਰ੍ਮਯੋਗਹ ਵਿਸ਼ਿਸ਼੍ਯਤੇ॥***

**੦ ਸ਼ਬਦ ਅਰਥ :-** ਸਮ੍ਨ੍ਯਾਸਹ : ਤਿਆਗ ਸੰਨਿਆਸ। ਕਰ੍ਮਯੋਗਹ : ਕਰਮ ਦਾ ਯੋਗ। ਚ : ਅਤੇ। ਨਿਹਸ਼੍ਰੇਯਸ ਕਰੌ : ਮੁਕਤੀ ਅਥਵਾ ਸਭ ਤੋਂ ਉੱਚੀ ਬਖਸ਼ਸ਼ ਪ੍ਰਾਪਤ ਕਰਨ ਵੱਲ ਵਧਣਾ। ਓਭੌਂ : ਦੋਵੇਂ। ਤਯੋਹ : ਇਨ੍ਹਾਂ ਵਿੱਚੋਂ ਦੋ। ਤੁ : ਪਰ। ਕਰ੍ਮ ਸਮ੍ ਨ੍ਯਾਸਾਤ੍ : ਕ੍ਰਿਆ ਦੇ ਤਿਆਗ ਤੋਂ ਇਲਾਵਾ। ਕਰ੍ਮਯੋਗ : ਕ੍ਰਿਆ ਯੋਗ। ਵਿਸ਼ਿਸ਼੍ਯਤੇ : ਸ਼੍ਰੇਸ਼ਠ ਹੈ।

**੦ ਸ਼ਲੋਕਾਰਥ :-** ਸ਼੍ਰੀ ਭਗਵਾਨ ਬੋਲੇ, 'ਸੰਨਿਆਸ ਅਤੇ ਕਰਮਯੋਗ ਦੋਵੇਂ ਹੀ ਕਲਿਆਣਕਾਰੀ ਹਨ ਪਰ ਉਨ੍ਹਾਂ ਦੋਵਾਂ ਵਿੱਚ ਕਰਮ ਸੰਨਿਆਸ ਦੀ ਥਾਂ ਕਰਮਯੋਗ ਉੱਤਮ ਹੈ।'

**ਪਦ-ਅਰਥ-ਵਿਸਥਾਰ :-** ੦ ਕਰਮ ਸੰਨਿਆਸ ਤੇ ਕਰਮ ਯੋਗ ਇਹ ਦੋਵੇਂ ਕਲਿਆਣਕਾਰੀ ਹਨ – ਇਨ੍ਹਾਂ ਦੋਵਾਂ ਵਿੱਚ ਕਰਮ ਸੰਨਿਆਸ ਦੀ ਥਾਂ ਕਰਮ ਯੋਗ ਸ਼੍ਰੇਸ਼ਠ ਹੈ। ਦੋਵੇਂ ਗਿਆਨ ਦੀ ਉਤਪਤੀ ਵਾਲੇ ਹਨ। ਮੋਕਸ਼ ਲਈ ਉਪਯੋਗੀ ਹਨ। ੦ ਸੰਨਿਆਸ ਦੋ ਕਿਸਮ ਦਾ ਹੁੰਦਾ ਹੈ। 1. ਵਿਦਤ ਸੰਨਿਆਸ ਤੇ ਵਿਵਿਦਿਸ਼ਾ ਸੰਨਿਆਸ। ੦ ਭਗਵਾਨ ਅਨੁਸਾਰ ਸਾਂਖ੍ਯ ਯੋਗ ਤੇ ਕਰ੍ਮ ਯੋਗ ਦਾ ਪਾਲਣ ਹਰ ਵਰਗ, ਵਰਣ ਆਸ਼ਰਮ ਸੰਪਰਦਾਇ ਵਾਲੇ ਮਨੁੱਖਾਂ ਲਈ ਹੈ। ਇਹ ਕਿਸੇ ਵਿਸ਼ੇਸ਼ ਵਰਣ ਆਸ਼ਰਮ ਲਈ ਨਹੀਂ ਹੈ। ੦ ਗਿਆਨ ਪ੍ਰਾਪਤ ਕਰਨ ਵਾਲੀ

ਕਰਮ ਦਾ ਤਿਆਗ ਕਰਕੇ ਵਿਧੀ ਪੂਰਵਕ ਪ੍ਰਣਾਲੀ ਨੂੰ ਅਰਜਨ 'ਕਰਮ ਸੰਨਿਆਸ' ਦਾ ਨਾਂ ਦਿੰਦਾ ਹੈ। ਪਰ ਭਗਵਾਨ ਸਾਂਖ੍ਯ ਯੋਗ ਨੂੰ ਜ਼ਰੂਰੀ ਕਹਿੰਦੇ ਹਨ। ਭਗਵਾਨ ਅਰਜਨ ਦੇ ਪ੍ਰਸ਼ਨ ਦਾ ਉੱਤਰ ਦਿੰਦੇ ਹੋਏ ਕਹਿੰਦੇ ਹਨ ੦ ਸੰਨ੍ਯਾਸ = ਏਥੇ ਸੰਨ੍ਯਾਸ ਪਦ ਦਾ ਅਰਥ ਸਾਂਖ੍ਯ ਯੋਗ ਹੈ, ਕਰਮਾਂ ਦਾ ਸਰੂਪ ਤੋਂ ਤਿਆਗ ਨਹੀਂ। ਭਗਵਾਨ, ਕਰਮਾਂ ਦਾ ਤਿਆਗ ਪੂਰਵਕ ਸੰਨਿਆਸ ਦਾ ਵਿਵੇਚਨ ਨਾ ਕਰਕੇ, ਕਰਮ ਕਰਦੇ ਹੋਏ ਗਿਆਨ ਨੂੰ ਪ੍ਰਾਪਤ ਕਰਨ ਦਾ, ਜੋ ਸਾਂਖ੍ਯ ਯੋਗ ਦਾ ਮਾਰਗ ਹੈ, ਉਸ ਦਾ ਵਿਵੇਚਨ ਕਰਦੇ ਹਨ। ਜਿਸ ਰਾਹੀਂ ਹਰ ਕੋਈ ਗਿਆਨ ਪ੍ਰਾਪਤ ਕਰ ਸਕਦਾ ਹੈ। ੦ ਸਾਂਖ੍ਯ ਯੋਗ ਦੀ ਸਾਧਨਾ ਵਿੱਚ ਵਿਵੇਕ ਵਿਚਾਰ ਦੀ ਮੁੱਖਤਾ ਰਹਿੰਦੀ ਹੈ, ਜਿਸ ਲਈ ਤੀਬਰ ਵੈਰਾਗ ਵੀ ਜ਼ਰੂਰੀ ਹੈ। ਇਸ ਸਾਧਨਾ ਵਿੱਚ ਸੰਸਾਰ ਦੀ ਸੁਤੰਤਰ ਸੱਤਾ ਦੀ ਥਾਂ ਕੇਵਲ ਪ੍ਰਮਾਤਮਾ ਦੀ ਦ੍ਰਿਸ਼ਟੀ ਨੂੰ ਇਕਾਗਰ ਬਣਾਇਆ ਜਾਂਦਾ ਹੈ। ਰਾਗ ਦੋਸ਼ ਮਿਟਾ ਕੇ ਸੰਸਾਰ ਦੀ ਸੁਤੰਤਰ ਸੱਤਾ ਦਾ ਅਭਾਵ ਹੋਣਾ ਕਠਿਨ ਹੈ, ਨਾਲੇ ਕਰਮ ਯੋਗ ਦਾ ਸਾਧਨ ਕੀਤੇ ਬਿਨਾ ਸੰਨਿਆਸ ਦਾ ਸਾਧਨ ਹੋਣਾ ਕਠਿਨ ਹੈ। ੦ ਕਰਮਯੋਗ ਚ – ਗੀਤਾ : 5.03 ਸ਼ਲੋਕ ਅਨੁਸਾਰ ਮਾਨਵ ਮਾਤਰ ਵਿੱਚ ਕਰਮ ਕਰਨ ਦਾ ਰਾਗ ਅਨਾਦਿਕਾਲ ਤੋਂ ਚਲਿਆ ਆ ਰਿਹਾ ਹੈ, ਜਿਸ ਨੂੰ ਮਿਟਾਉਣ ਲਈ ਕਰਮ ਕਰਨਾ ਜ਼ਰੂਰੀ ਹੈ। ਕਰਤੱਵ ਕਰਮ ਕਰਨ ਦੀ ਕਲਾ ਦਾ ਨਾਂ ਕਰਮ ਯੋਗ ਹੈ। ਕਰਮ ਯੋਗ ਵਿੱਚ ਕੰਮ ਛੋਟਾ ਹੈ ਜਾਂ ਵੱਡਾ ਇਸ ਵੱਲ ਦ੍ਰਿਸ਼ਟੀ ਨਹੀਂ ਜਾਂਦੀ। ਲੋੜ ਵਧੇਰੇ ਨਿਸ਼ਕਾਮ ਭਾਵ ਦੀ ਹੈ। ਦੂਜਿਆਂ ਦੇ ਹਿੱਤ ਦੀ ਹੈ। ਅਜਿਹਾ ਕੰਮ ਕਰੋ, ਜੋ ਆਪਣੇ ਲਈ ਨਾ ਹੋ ਕੇ ਦੂਜਿਆਂ ਦੇ ਉਪਕਾਰ ਤੇ ਭਲੇ ਲਈ ਹੋਵੇ। ਫਲ ਪ੍ਰਾਪਤੀ ਇੱਛਾ ਲਈ ਕੀਤਾ ਕਰਮ ਠੀਕ ਨਹੀਂ। ੦ ਨਿਹ ਸ਼੍ਰੇਯਸ ਕਰੌ ਓਭੌ – ਅਰਜਨ ਦਾ ਪ੍ਰਸ਼ਨ ਸ਼ਾਂਖਯ੍ਯੋਗ ਤੇ ਕਰਮ ਯੋਗ ਵਿੱਚੋਂ ਕਿਹੜਾ ਸਾਧਨ ਵਧੀਆ ਹੈ ? ਸੰਬੰਧੀ ਪੁੱਛਿਆ ਗਿਆ ਹੈ। ਭਗਵਾਨ ਇਨ੍ਹਾਂ ਦੋਵਾਂ ਨੂੰ ਹੀ ਕਲਿਆਣਕਾਰੀ ਕਹਿੰਦੇ ਹੋਏ ਵਿਆਖਿਆ ਕਰਦੇ ਹਨ, ਕਿ ਦੋਵਾਂ ਵਿੱਚ ਹੀ ਸਮਤਾ ਦੀ ਪ੍ਰਾਪਤੀ ਹੁੰਦੀ ਹੈ। ਦੋਵਾਂ ਰਾਹੀਂ ਪ੍ਰਭੂ ਅਨੁਭਵ ਹੁੰਦਾ ਹੈ। ਦੋਵੇਂ ਪ੍ਰਭੂ ਪ੍ਰਾਪਤ ਲਈ ਸੁਤੰਤਰ ਸਾਧਨ ਹਨ। ੦ ਤਯੋਹ ਤੁ ਕਰ੍ਮ ਸਮ੍ ਨ੍ਯਾਸਾਤ੍ – ਇੱਕੋ ਹੀ ਸ਼ਾਂਖ੍ਯ ਯੋਗ ਦੇ ਦੋ ਭੇਦ ਹਨ। ਜੋ ਪਹਿਲਾਂ ਤੋਂ 4.34 ਸ਼ਲੋਕ ਵਿੱਚ ਪੇਸ਼ ਹੈ ਜਿਸ ਅਨੁਸਾਰ ਕਰ੍ਮ ਦਾ ਸਰੂਪ ਤੋਂ ਤਿਆਗ ਹੁੰਦਾ ਹੈ। ਦੂਜਾ 2.11 ਸ਼ਲੋਕ ਤੋਂ ਲੈ ਕੇ 2.30 ਸ਼ਲੋਕ ਤੱਕ, ਜਿਸ ਅਨੁਸਾਰ ਕਰ੍ਮ ਦਾ ਸਰੂਪ ਤੋਂ ਤਿਆਗ ਨਹੀਂ ਹੈ। ਏਥੇ ਇਸ ਪਦ ਰਾਹੀਂ ਦੋਵੇਂ ਪ੍ਰਕਾਰ ਦੇ ਸ਼ਾਂਖਯ ਯੋਗ ਦਾ ਵਰਨਣ ਹੈ। ੦ ਕਰ੍ਮ ਯੋਗ ਵਿਸ਼੍ਸ਼੍ਯਤੇ, 5.03 ਅਗਲੇ ਸ਼ਲੋਕ ਰਾਹੀਂ ਭਗਵਾਨ ਕਹਿੰਦੇ ਹਨ ਕਿ ਕਰਮਯੋਗੀ ਨਿਤ੍ਯਸੰਨ੍ਯਾਸੀ ਸਮਝਣ ਯੋਗ ਹੈ। ਕਿਉਂ ਉਹ ਤਾਂ ਸੁੱਖ ਪੂਰਵਕ ਸੰਸਾਰ ਤੋਂ ਮੁਕਤ ਹੋ ਜਾਂਦਾ ਹੈ। 5.06 ਸ਼ਲੋਕ ਵਿੱਚ ਵੀ ਭਗਵਾਨ ਨੇ, ਕਰਮ ਯੋਗ ਦੇ ਬਿਨਾਂ ਸ਼ਾਂਖਯ ਯੋਗ ਦਾ ਸਾਧਨ ਹੋਣਾ ਕਠਿਨ ਹੈ। ਕਰਮ ਯੋਗੀ ਤਾਂ ਛੇਤੀ ਹੀ ਬ੍ਰਹਮ ਨੂੰ ਪ੍ਰਾਪਤ ਕਰ ਲੈਂਦਾ ਹੈ। ਭਾਵ ਸ਼ਾਂਖਯ ਯੋਗ ਤਾਂ ਕਰਮਯੋਗੀ ਦੀ ਜ਼ਰੂਰਤ ਹੈ। ਪਰ ਕਰਮਯੋਗ ਵਿੱਚ ਸ਼ਾਂਖ਼ਯਯੋਗ ਦੀ ਲੋੜ ਨਹੀਂ ਹੈ। ਭਾਵੇਂ ਦੋਵੇਂ ਸਾਧਨ ਕਲਿਆਣਕਾਰੀ ਹਨ ਪਰ ਭਗਵਾਨ ਕਰਮ ਯੋਗ ਨੂੰ ਉੱਤਮ ਮੰਨਦੇ ਹਨ। ਗੀਤਾ ਵਿੱਚ ਯਗ੍ਯਾਰਥ ਕਰਮ ਸੰਬੰਧੀ ਵੀ ਕਿਹਾ ਗਿਆ ਹੈ। ੦ ਕਰਮ ਯੋਗੀ ਦਾ ਅਹਮ੍ ਛੇਤੀ ਹੀ ਆਸਾਨੀ ਨਾਲ ਨਸ਼ਟ ਹੋ ਜਾਂਦਾ ਹੈ ਜਦ ਕਿ ਗਿਆਨ ਯੋਗੀ ਦਾ ਅਹਮ੍ ਦੂਰ ਤੱਕ ਉਸ ਦੇ ਨਾਲ ਰਹਿੰਦਾ ਹੈ। ਮੈਂ 'ਸੇਵਕ ਹਾਂ, ਸੇਵਾ ਲਈ ਹੀ ਸੇਵਕ ਹਾਂ, ਆਪਣੇ ਲਈ ਨਹੀਂ' ਅਜਿਹਾ ਮੰਨ ਲੈਣ ਨਾਲ ਕਰਮ ਯੋਗੀ ਦਾ ਅਹਮ੍ ਸੇਵਯ ਦੀ ਸੇਵਾ ਵਿੱਚ ਲੱਗ ਜਾਂਦਾ ਹੈ ਪਰ 'ਮੈਂ ਮੁਮੁਕਸ਼ ਹਾਂ, ਅਜਿਹਾ ਮੰਨ ਲੈਣ ਨਾਲ ਗਿਆਨ ਯੋਗੀ ਦਾ ਅਹਮ੍ ਨਾਲ ਰਹਿੰਦਾ ਹੈ। ਕਰਮ ਯੋਗ ਕੇਵਲ ਦੂਜਿਆਂ ਲਈ ਕਰਦਾ ਹੈ, ਆਪਣੇ ਲਈ ਕੁੱਝ ਨਹੀਂ ਕਰਦਾ, ਪਰ ਗਿਆਨ-ਯੋਗੀ ਆਪਣੇ ਹਿੱਤ ਵਾਸਤੇ ਸਾਧਨ ਪੈਦਾ ਕਰਦਾ ਹੈ। ਜਿਸ ਕਾਰਨ ਅਹਮ੍ ਬਣਿਆ ਰਹਿੰਦਾ ਹੈ। ੦ ਕਰਮਯੋਗੀ ਸੇਵਾ ਕਰਨ ਦੇ ਲਈ ਤਾਂ ਸਭ ਨੂੰ ਆਪਣਾ ਮੰਨਦਾ ਹੈ, ਪਰ ਆਪਣੇ ਲਈ ਕਿਸੇ ਨੂੰ ਵੀ ਆਪਣਾ ਨਹੀਂ ਮੰਨਦਾ।

**ਵਿਆਖਿਆ :-** ਆਤਮਾ ਦੀ ਮੁਕਤੀ 'ਸਰੇਯਾਸ' ਵਿੱਚ ਹੈ, ਇਹੋ ਹੀ ਮਨੁੱਖੀ ਜੀਵਨ ਦੀ ਸੰਪੂਰਨਤਾ ਹੈ। ਇਸ ਦੀ ਪ੍ਰਾਪਤੀ ਕਰਮ ਦੇ ਤਿਆਗ ਜਾਂ ਕਰਮ ਕਰਨ ਵਿੱਚ ਹੈ। ਜਿਵੇਂ ਹਿਮਾਲਿਆ ਦੀ ਗੋਦ ਵਿੱਚ ਪਵਿੱਤਰ ਬਦਰੀਨਾਥ ਆਸ਼ਰਮ ਪੁੱਜਣ ਲਈ ਜਾਂ ਤਾਂ ਤੁਰ ਕੇ ਜਾਂ ਹੈਲੀਕਾਪਟਰ (ਜਹਾਜ਼) ਨਾਲ ਪੁੱਜਿਆ ਜਾ ਸਕਦਾ ਹੈ। ਦੋਵਾਂ ਵਿੱਚ ਪਹਿਲਾ ਵਧੀਆ ਹੈ, ਕਿਉਂਕਿ ਪੈਰਾਂ ਨਾਲ ਯਾਤਰਾ ਕਰਦਿਆਂ ਭਿੰਨ ਭਿੰਨ ਪ੍ਰਕਾਰ ਦੇ ਲੋਕਾਂ ਨੂੰ ਮਿਲਿਆ ਜਾ ਸਕਦਾ ਹੈ, ਪ੍ਰਕ੍ਰਿਤੀ ਦੇ ਦਰਸ਼ਨ ਹੁੰਦੇ ਹਨ। ਏਸੇ ਤਰ੍ਹਾਂ ਹੀ ਕਰਮ ਯੋਗ ਵੀ ਇੰਜ ਹੈ, ਜਿਵੇਂ ਪੈਦਲ ਬਦਰੀਕਾਸ਼ਰਮ ਦੀ ਯਾਤਰਾ ਕਰਨੀ ਹੋਵੇ। ਕਰਮ-ਸੰਨਿਆਸ ਇੰਜ ਹੈ ਜਿਵੇਂ ਅਸੀਂ ਬਦਰੀਕਾਸ਼ਰਮ ਜਹਾਜ਼ ਚੜ੍ਹ ਕੇ ਜਾਈਏ। ਕਰਮਯੋਗ ਰਾਹੀਂ ਤਜੱਰਬੇ ਸੰਪਨ ਹੁੰਦੇ ਹਨ। ਮਾਨਵ ਵਿੱਚ ਜੋ ਦੈਵੀ-ਸ਼ਕਤੀ ਹੁੰਦੀ ਹੈ, ਉਸ ਦਾ ਪੂਰਣਤਾ ਵੱਲ ਵਿਕਾਸ ਹੁੰਦਾ ਹੈ। ਅਸੀਂ ਪ੍ਰਭੂ ਦੀ ਸਿਰਜਨਾ ਨਾਲ ਸੰਬੰਧ ਜੋੜ ਲੈਂਦੇ ਹਾਂ। ਕਰਮ ਸੰਨਿਆਸ ਨਾਲ ਇਸ ਮਹਾਨ ਮੰਤਵ ਦੀ ਪੂਰਤੀ ਨਹੀਂ ਹੁੰਦੀ। ਕਰਮ ਸੰਨਿਆਸ ਦੀ ਮਹੱਤਤਾ ਵੀ ਘੱਟ ਨਹੀਂ ਹੈ। ਇਸ ਨਾਲ ਮਨ ਦੀ ਸ਼ਾਂਤੀ ਤਿਆਗ ਕਰਨ ਦੀ ਸ਼ਕਤੀ ਦੀ ਬਖਸ਼ਸ਼ ਪ੍ਰਾਪਤ ਹੁੰਦੀ ਹੈ। ਕ੍ਰਿਆ ਨਾਲ ਜੋ ਜ਼ਰੂਰੀ ਸਾਧਨ ਹੁੰਦੇ ਹਨ, ਉਨ੍ਹਾਂ ਨਾਲ ਸੰਤੁਲਨ ਵਿਗੜ ਜਾਂਦਾ ਹੈ। ਕਈ ਇਤਰਾਜ਼ ਉਠਾਏ ਜਾ ਸਕਦੇ ਹਨ। ਕਰਮਫਲ ਦੀ ਇੱਛਾ ਭੌਤਿਕ ਜਗਤ ਦੀ ਮਾਇਆ ਬਣਦੀ ਹੈ, ਜਿਸ ਵਿੱਚ ਜੀਵ ਕੈਦ ਹੋ ਜਾਂਦਾ ਹੈ। ਸਰੀਰਕ ਆਨੰਦ ਜਿਉਂ-2 ਵਧੇਰੇ ਪ੍ਰਾਪਤ ਹੋਵੇਗਾ, ਤਿਉਂ ਤਿਉਂ ਭੌਤਿਕੀ ਕੈਦ ਲੰਮੀ ਹੋਵੇਗੀ। ਲੋਕ ਇੰਦ੍ਰੀਆਵੀ ਖੁਸ਼ੀਆਂ ਦੀ ਪੂਰਤੀ ਲਈ ਪਾਗ਼ਲ ਹੋ ਰਹੇ ਹਨ। ਉਹ ਇਹ ਨਹੀਂ ਜਾਣਦੇ ਕਿ ਸਾਡਾ ਵਰਤਮਾਨ ਸਰੀਰ ਉਨ੍ਹਾਂ ਗਤੀਵਿਧੀਆਂ ਦੇ ਕਾਰਨ ਪੈਦਾ ਹੋਈਆਂ ਮੁਸੀਬਤਾਂ ਨਾਲ ਭਰਿਆ ਪਿਆ ਹੈ, ਜਿਹੜੀਆਂ ਅਸੀਂ ਪਹਿਲਾਂ ਹਾਸਿਲ ਕਰ ਚੁੱਕੇ ਹਾਂ। ਇਹ ਸਰੀਰ ਤਾਂ ਅਸਥਾਈ ਹੈ, ਫਿਰ ਵੀ ਕਦੇ ਨਾ ਕਦੇ ਦੁੱਖ ਦੇ ਰਿਹਾ ਹੈ। ਇੰਦ੍ਰੀਆਵੀ ਖੁਸ਼ੀ ਦੀ ਪੂਰਤੀ ਚੰਗੀ ਨਹੀਂ ਹੈ। ਮਨ, ਫਲ ਪ੍ਰਾਪਤ ਵਾਲੇ ਕੰਮ ਵਿੱਚ ਐਨਾ ਰੁੱਝਾ ਰਹਿੰਦਾ ਹੈ ਕਿ ਅਸੀਂ ਨਾ ਅੰਤਹਕਰਣ ਵੱਲ, ਨਾ ਦੂਜੇ ਲੋਕਾਂ ਵੱਲ ਧਿਆਨ ਦੇ ਸਕਦੇ ਹਾਂ। ਸੰਨਿਆਸ ਦੀ ਮੰਤਵ ਪੂਰਤੀ ਤਾਂ ਹੀ ਸੰਭਵ ਹੈ, ਜਦੋਂ ਇਹ ਸਮਝ ਆ ਜਾਵੇ, ਕਿ ਇਸ ਭੌਤਿਕ ਜਗਤ ਦਾ ਦ੍ਰਿਸ਼ਟਮਾਨ ਪਾਸਾਰਾ ਸਭ ਪ੍ਰਭੂ ਦਾ ਹੈ। ਇਸ ਉੱਪਰ ਕਿਸੇ ਦਾ ਵੀ ਅਧਿਕਾਰ ਨਹੀਂ ਹੈ। ਕਿਸੇ ਦਾ ਵੀ ਕੁੱਝ ਵੀ ਨਹੀਂ ਹੈ। ਫਿਰ ਸੰਨਿਆਸ ਦੀ ਮਹੱਤਤਾ ਰਹਿ ਵੀ ਕੀ ਜਾਂਦੀ ਹੈ ? ਜਦੋਂ ਇਹ ਸਮਝ ਆ ਜਾਵੇ ਉਹੋ (ਪ੍ਰਭੂ) ਸਭ ਕੁੱਝ ਹੈ। ਸਭ ਕੁੱਝ ਉਸ ਦਾ ਹੈ। ਉਸ ਦੀ ਸੇਵਾ ਵਿੱਚ ਅਸੀਂ ਸਭ ਕਰਮ (ਕੰਮ) ਕਰਦੇ ਹਾਂ। ਵਿਖਾਵੇ ਲਈ ਸੰਨਿਆਸ ਦਾ ਕੀ ਲਾਭ, ਜੇ ਤੁਹਾਡਾ ਮਨ ਹੀ ਪਵਿੱਤਰ ਨਹੀਂ ਹੋਇਆ ? ਪ੍ਰਭੂਤਵ ਨੂੰ ਸਮਝਣਾ ਜ਼ਰੂਰੀ ਹੈ, ਸੰਨਿਆਸ ਨਾਲ ਪ੍ਰਭੂ ਨੂੰ ਸਮਝਣ ਦਾ ਕਰਮ ਬਿਹਤਰ ਹੈ। ਪ੍ਰਭੂ ਦੀ ਮਰਜ਼ੀ ਅਨੁਸਾਰ ਕਰਮ ਕਰਨਾ ਸਹੀ ਹੈ। ਫਲ ਪ੍ਰਾਪਤੀ ਲਈ ਕਰਮ ਕਰਨਾ ਹੋਰ ਗੱਲ ਹੈ। ਗਿਆਨ ਪ੍ਰਾਪਤੀ ਲਈ ਕੀਤਾ ਕਾਰਜ ਹੋਰ ਵਧੇਰੇ ਗਿਆਨ ਦੇ ਵਿਕਾਸ ਲਈ ਕਾਰਜ ਕਰਦਾ ਹੈ। ਕਰਮ ਅਜਿਹਾ ਕੀਤਾ ਜਾਵੇ, ਜਿਸ ਨਾਲ ਮਨੋ ਗਿਆਨ ਵਧਦਾ ਹੋਵੇ।



**5.03 ਸ਼ਲੋਕ :**

*ज्ञेय: स: नित्य-सम्-न्यासी, य: न द्वेष्टि न काङ्क्षति। निर्-द्वन्द्व: हि महा-बाहो, सुखम् बन्धात् प्र-मुच्यते॥*

***ਗ੍ਯੇਯਹ ਸਹ ਨਿਤ੍ਯ ਸਮ੍ ਨ੍ਯਾਸੀ, ਯਹਨ ਦ੍ਵੇ-ਸ਼ਟਿ ਨ ਕਾਂਕ੍ਸ਼ਤਿ।***

***ਨਿਰ੍ ਦੁਵੰਦੁਵਹ ਹਿ ਮਹਾਬਾਹੋ, ਸੁਖ਼ਮ੍ ਬੰਧਾਤ੍ ਪ੍ਰਮੁਚ੍ਯਤੇ॥***

**੦ ਸ਼ਬਦ ਅਰਥ :-** ਗ੍ਯੇਯਹ : ਜਾਣਨਾ ਚਾਹੀਦਾ ਹੈ। ਸਹ : ਉਹ। ਨਿਤ੍ਯਸਮ੍-ਨ੍ਯਾਸੀ : ਪੱਕਾ ਤਿਆਗੀ। ਯਹ : ਕੌਣ। ਨ

: ਨਹੀਂ। ਦ੍ਵੇਸ਼ਟਿ : ਨਫ਼ਰਤ ਕਰਨਾ। ਨ : ਨਹੀਂ। ਕਾਂਕ੍ਸ਼ਤਿ : ਇੱਛਾਵਾਂ। ਨਿਰ੍ਦ੍ਵੰਦ੍ਵਹ : ਦਵੰਦ ਤੋਂ ਮੁਕਤ। ਮਹਾਂਬਾਹੋ : ਹੇ ਸ਼ਕਤੀਸ਼ਾਲੀ ਹਥਿਆਰਾਂ ਨਾਲ ਲੈਸ। ਸੁਖ਼ਮ੍ : ਆਸਾਨੀ ਨਾਲ। ਬੰਧਾਤ੍ਤੁ : ਬੰਧਨ ਤੋਂ। ਪ੍ਰਮੁਚ੍ਯਤੇ : ਮੁਕਤ ਕਰਵਾਉਣਾ।

**੦ ਸ਼ਲੋਕਾਰਥ :-** ਜਿਹੜਾ ਨਾ ਕਿਸੇ ਨਾਲ ਦਵੇਸ਼ ਕਰਦਾ ਹੋਵੇ, ਨਾ ਕਿਸੇ ਵਸਤੂ ਦੀ ਇੱਛਾ ਕਰਦਾ ਹੋਵੇ, ਅਜਿਹਾ ਕਰਮ ਯੋਗੀ ਸਦਾ ਸੰਨਿਆਸੀ ਹੀ ਸਮਝਿਆ ਜਾਣਾ ਚਾਹੀਦਾ ਹੈ, ਕਿਉਂਕਿ ਮਹਾਬਾਹੋ ਦ੍ਵੰਦਾਂ ਤੋਂ ਰਹਿਤ ਵਿਅਕਤੀ ਸੁੱਖ ਪੂਰਵਕ ਕਰਮਾਂ ਤੋਂ ਮੁਕਤ ਹੈ।

**ਪਦ-ਅਰਥ-ਵਿਸਥਾਰ :-** ੦ ਗ੍ਯੇਯਹ ਸਹ ਨਿਤ੍ਯ ਸਮ੍ ਨ੍ਯਾਸੀ - ਯਹਨ ਦ੍ਵੇਸ਼ਟਿ ਨ ਕਾਂਕ੍ਸ਼ਤਿ = ੦ ਮਹਾਂਬਾਹੋ! ਸੰਬੋਧਨੀ ਪਦ ਦੇ ਅਰਥ ਹਨ 1. ਜਿਸ ਦੀਆਂ ਵੱਡੀਆਂ ਵੱਡੀਆਂ ਬਾਹਾਂ ਹੋਣ ਜੋ ਬਲਵਾਨ ਹੋਵੇ, ਸੂਰਬੀਰ ਹੋਵੇ। 2. ਜਿਸ ਦੇ ਮਿੱਤਰ ਭਾਈ ਵੱਡੇ ਵੱਡੇ ਪੁਰਸ਼ ਹੋਣ। ਮਿੱਤਰ ਸ਼੍ਰੀ ਕ੍ਰਿਸ਼ਨ ਭਗਵਾਨ ਲਈ, ਭਾਈ ਧਰਮ ਰਾਜ ਯੁਧਿਸ਼ਟਰ ਅਰਜਨ ਦੇ ਲਈ ਮਾਨ ਵਾਲੀ ਗੱਲ ਸੀ। ਅਰਜਨ ਨੂੰ ਕਰਮਯੋਗ ਕਰਨ ਦੇ ਲਈ ਇਹ ਸਹਾਇਕ ਸਿੱਧ ਹੁੰਦੇ ਹਨ। ੦ ਯਹ ਨ ਦ੍ਵੇਸ਼ਟਿ - ਕਰਮਯੋਗੀ ਉਹ ਹੁੰਦਾ ਹੈ, ਜਿਹੜਾ ਕਿਸੇ ਵੀ ਪ੍ਰਾਣੀ ਪਦਾਰਥ ਪਰਿਸੱਥਿਤੀ ਸਿਧਾਂਤ ਆਦਿ ਨਾਲ ਵਿਤਕਰਾ ਨਹੀਂ ਕਰਦਾ। ਕਰ੍ਮਯੋਗੀ ਦਾ ਇੱਕੋ ਇੱਕ ਕੰਮ ਸਭ ਦੀ ਸੇਵਾ ਕਰਨਾ, ਸਭ ਨੂੰ ਸੁੱਖ ਦੇਣਾ ਹੈ। ਯਹ ਨ ਦਵੇਸ਼ਟਿ ਪਦ ਦੇਣ ਦਾ ਅਰਥ ਹੈ ਕਿ ਜਿਹੜਾ ਕਿਸੇ ਨੂੰ ਬੁਰਾ ਨਹੀਂ ਸਮਝਦਾ, ਕਿਸੇ ਦਾ ਬੁਰਾ ਨਹੀਂ ਚਾਹੁੰਦਾ - ਅਸਲ ਵਿੱਚ ਹੈ ਕਰਮਯੋਗੀ ਹੈ। ੦ ਭਲਾਈ ਕਰਨ ਨਾਲ ਸਮਾਜ ਦਾ ਹਿੱਤ ਹੈ। ਬੁਰਾਈ - ਨਾਲ ਸਮਾਜਿਕ ਸ਼ਾਂਤੀ ਖ਼ਤਮ ਹੁੰਦੀ ਹੈ। ਭਲਾਈ ਕਰਨ ਸਮੇਂ ਅਭਿਮਾਨ ਕਰਨਾ ਸਿਆਣਪ ਨਹੀਂ, ਕਰਮਯੋਗ ਅਨੁਸਾਰ ਜਿੱਥੇ ਅਪੂਰਣਤਾ ਹੈ, ਉਥੇ ਅਭਿਮਾਨ ਹੈ, ਪਰ ਪੂਰਣ ਵਿਅਕਤੀ ਅਭਿਮਾਨੀ ਨਹੀਂ ਹੁੰਦਾ। ੦ ਨ ਕਾਂਕ੍ਸ਼ਤਿ = ਕਰਮ ਯੋਗ ਵਿੱਚ ਕਾਮਨਾ ਦਾ ਤਿਆਗ ਮੁੱਖ ਹੈ। ਕਰਮਯੋਗੀ ਕਿਸੇ ਵੀ ਪ੍ਰਾਣੀ ਪਦਾਰਥ ਹਾਲਾਤ, ਦੀ ਕਾਮਨਾ ਨਹੀਂ ਕਰਦਾ। ਕਰਮ ਯੋਗੀ ਤਾਂ ਕਾਮਨਾ ਦਾ ਤਿਆਗ ਕਰਕੇ ਪਰਹਿੱਤ ਦੀ ਗੱਲ ਹੀ ਸੋਚਦਾ ਹੈ, ਕਰਦਾ ਹੈ। ਇਹੋ ਨਿਸ਼ਕਾਮਤਾ ਹੈ। ਕਰਮ ਯੋਗ ਵਿੱਚ ਕਰਤਾ ਨਿਸ਼ਕਾਮ ਹੁੰਦਾ ਹੈ, ਕਰਮ ਨਹੀਂ। ਕਰਮ ਯੋਗ ਤੇ ਨਿਸ਼ਕਾਮ ਕਰਮ ਇੱਕੋ ਅਰਥਾਂ ਦੇ ਲਖਾਇਕ ਹਨ। ੦ ਗ੍ਯੇਯਹ ਸਹਨਿਤ੍ਯ ਸਮ੍ਨ੍ਯਾਸੀ - ਅਰਜਨ ਨੇ ਯੁੱਧ ਨਾ ਕਰਨ ਦੀ ਥਾਂ ਭੀਖ ਮੰਗਣ ਨੂੰ ਬਿਹਤਰ ਸਮਝਿਆ ਸੀ (ਗੀਤਾ 2.05)। ਉਸ ਨੇ ਸੰਨਿਆਸ ਲੈਣਾ ਉੱਤਮ ਮੰਨਿਆ ਸੀ। ਉਸੇ ਪ੍ਰਸੰਗ ਦੀ ਰੌਸ਼ਨੀ ਵਿੱਚ ਭਗਵਾਨ ਕਹਿੰਦੇ ਹਨ ਕਿ 'ਹੇ ਅਰਜਨ! ਇਹ ਸੰਨਿਆਸ ਤਾਂ ਗੁਰੂਜਣਾਂ ਨੂੰ ਨਾ ਮਾਰ ਕੇ ਸੰਨਿਆਸ ਲੈਣਾ ਹੀ ਸ਼੍ਰੇਸ਼ਠ ਹੈ, ਤੂੰ ਇਸ ਲਈ ਕਿਹਾ ਸੀ ਕਿ ਗੁਰੂ ਜਣਾਂ ਦੇ ਮਾਰੇ ਜਾਣ ਦਾ ਭੈਅ ਤੇਰੇ ਅੰਦਰ ਸੀ। ਇਹ ਭੈਅ ਤੋਂ ਲਿਆ ਸੰਨਿਆਸੀ ਬਾਹਰੀ ਸੰਨਿਆਸੀ ਹੁੰਦਾ ਹੈ। ਪਰ ਕਰਮ ਯੋਗੀ ਦਾ ਸੰਨਿਆਸ ਰਾਗ ਦੋਸ਼ ਰਹਿਤ ਅੰਤਰਮਈ ਤੇ ਸੱਚਾ ਸੰਨਿਆਸ ਹੁੰਦਾ ਹੈ। ਜੋ ਅੰਦਰ ਤੋਂ ਸੰਸਾਰ ਦੇ ਸਹਾਰੇ ਦਾ ਤਿਆਗ ਕਰਨ ਵਾਲੇ ਕਰਮ ਯੋਗੀ ਹਨ, ਉਹ ਸੰਨਿਆਸੀ ਹਨ। ਜੋ ਕਰਮਯੋਗੀ ਸ਼ਾਸਤਰ ਅਨੁਸਾਰ ਕਰਮ ਕਰਦਾ ਹੈ, ਉਹ ਵੀ ਸੰਨਿਆਸੀ ਹੈ। ਕਰਮਯੋਗੀ ਹੀ ਸੱਚੇ ਅਰਥਾਂ ਵਿੱਚ ਸ਼ਾਂਖਯ ਯੋਗ ਦਾ ਪਾਲਣ ਕਰਦਾ ਹੈ। ਸ਼ਾਂਖਯਯੋਗੀ ਪਹਿਲਾਂ ਕਰਮਯੋਗੀ ਹੁੰਦਾ ਹੈ, ਫਿਰ ਸੰਨਿਆਸੀ। ਕਰਮਯੋਗੀ ਮੁੱਢ ਤੋਂ ਸੰਨਿਆਸੀ ਹੈ। ੦ ਨਿਰ੍ਦ੍ਵੰਦ੍ਹ ਹਿ ਮਹਾਬਾਹੋ! ਸੁਖਮ੍ ਬੰਧਾਤ੍ ਪ੍ਰਮੁਚ੍ਯਤੇ = ਸਾਧਨਾ ਦੇ ਆਰੰਭ ਵਿੱਚ ਸਾਧਕ ਦੇ ਮਨ ਅੰਦਰ ਦਵੰਦ ਰਹਿੰਦਾ ਹੈ। ਇੱਕ ਪਾਸੇ ਪ੍ਰਮਾਤਮਾ, ਦੂਜੇ ਪਾਸੇ ਸੰਸਾਰ ਤੇ ਇੰਦਰੀਆਂ ਦੇ ਭੋਗ, ਕਦੇ ਪ੍ਰਮਾਤਮਾ, ਕਦੇ ਭੋਗ, ਸਾਧਕ ਦੇ ਭਾਵ ਬਦਲਦੇ ਰਹਿੰਦੇ ਹਨ। ਨਾ ਪ੍ਰਭੂ ਮਿਲਦਾ ਹੈ। ਨਾ ਭੋਗ ਭੋਗ ਕੇ ਮਨ ਸ਼ਾਂਤ ਹੁੰਦਾ ਹੈ। ਇਹ ਦਵੰਦ, ਤਾਂ ਖ਼ਤਮ ਹੁੰਦਾ ਹੈ, ਜਦੋਂ ਪ੍ਰਮਾਤਮਾ ਦੀ ਪ੍ਰਾਪਤੀ ਲਈ ਦ੍ਰਿੜ-ਆਤਮ ਵਿਸ਼ਵਾਸ ਪੈਦਾ ਕੀਤਾ ਜਾਵੇ। ਸਾਧਕ ਨੂੰ ਦ੍ਰਿੜ ਵਿਸ਼ਵਾਸ ਕਰਨ ਦੀ ਲੋੜ ਹੈ ਕਿ ਕਿੰਨਾ ਵੀ ਸੁੱਖ ਆਰਾਮ, ਭੋਗ ਵਿਲਾਸ ਕਿਉਂ ਨਾ ਹੋਵੇ, ਤੂੰ ਉਸ ਨੂੰ ਪ੍ਰਾਪਤ ਹੀ ਨਹੀਂ ਕਰਨਾ। ੦ ਨ ਦ੍ਵੇਸ਼ਟਿ ਨਾ ਕਾਂਕ੍ਸ਼ਤਿ ਦਾ ਅਰਥ ਰਾਗ ਦੋਸ਼ ਰਹਿਤ ਹੋਣਾ ਹੈ। ਆਪਣੇ ਨਾ ਚਾਹੁਣ 'ਤੇ ਵੀ ਅਨੁਕੂਲਤਾ = ਸੁੱਖ ਤੇ ਪ੍ਰਤਿਕੂਲਤਾ = (ਦੁੱਖ) ਆਉਂਦੀ ਹੀ ਹੈ। ਇਸ ਵੱਲ ਧਿਆਨ ਹੀ ਨਾ ਕੀਤਾ ਜਾਵੇ। ੦ ਸੰਸਾਰ ਵਿੱਚ ਉਲਝਣ ਦੇ ਦੋ ਕਾਰਨ ਹਨ। 1. ਰਾਗ ਤੇ 2. ਦੋਸ਼। ਜਿੰਨੇ ਵੀ ਸਾਧਨ ਹਨ। ਰਾਗ ਦੋਸ਼ ਮਿਟਾਉਣ ਲਈ ਹਨ। ਰਾਗ ਦੋਸ਼ ਦੇ ਖਾਤਮੇ ਨਾਲ ਪਰਮਾਤਮਾ ਪ੍ਰਾਪਤ ਹੁੰਦਾ ਹੈ।

**ਵਿਆਖਿਆ :-** ਸੰਨਿਆਸੀ ਵਿਖਾਵੇ ਲਈ ਬਣਨਾ ਸਿਆਣਪ ਨਹੀਂ। ਤਿਆਗ ਬਲੀਦਾਨ ਅੰਤਰਾਤਮਾ ਤੋਂ ਹੀ ਹੋਣਾ ਚਾਹੀਦਾ ਹੈ। ਜੇਕਰ ਵਿਅਕਤੀ ਕੋਈ ਕੰਮ ਇਸ ਲਈ ਨਹੀਂ ਕਰਦਾ ਕਿ ਇਹ ਕੰਮ ਉਸ ਨੂੰ ਪਸੰਦ ਨਹੀਂ, ਇਹ ਕਰਮ ਸੰਨਿਆਸ ਨਹੀਂ ਹੈ। ਇਹ ਤਾਂ ਆਪਣੇ ਫਰਜ਼ਾਂ ਤੋਂ ਭੱਜਣਾ ਹੈ। ਖ਼ੁਦਗਰਜ਼ੀ ਏਥੇ ਸਵੈ ਤੋਂ ਇਨਕਾਰ ਹੈ। ਅਜਿਹਾ ਵਿਅਕਤੀ ਆਪਣੇ ਅੰਦਰਲੀ ਗਤੀਹੀਣਤਾ/ਸਥਿਰਤਾ ਨੂੰ ਸੰਤੁਲਤ ਅਵੱਸਥਾ ਸਮਝਣ ਦੀ ਗ਼ਲਤੀ ਕਰਦਾ ਹੈ। ਆਲਸ ਸੁਸਤ ਢਿੱਲੜ ਰਹਿਣ ਦੀ ਖ਼ੁਸ਼ੀ ਨੂੰ ਅਸਲ ਅੰਤਹਕਰਣ ਦੀ ਖ਼ੁਸ਼ੀ ਸਮਝ ਲਿਆ ਜਾਂਦਾ ਹੈ। ਇਹ ਕਰਮ ਨਹੀਂ, ਬਲਕਿ ਅਸਾਡਾ ਅਜਿਹਾ ਰਵੱਈਆ ਹੈ, ਜਿਹੜਾ ਸਾਨੂੰ ਬੰਧਨ ਵਿੱਚ ਜਕੜਦਾ ਹੈ ਜਾਂ ਮੁਕਤ ਕਰਦਾ ਹੈ। ਕਰਮਯੋਗੀ ਤਾਂ ਉਹ ਹੈ, ਜਿਹੜਾ ਕਾਲਪਨਕ ਸ਼ਾਂਤੀ ਦੇ ਮੁਕਾਬਲੇ ਪੱਕਾ ਸਬੂਤ ਹੈ। ਵਿਖਾਵੇ ਦਾ ਸੰਨਿਆਸ ਛੇਤੀ ਹੀ ਖੋਖਲਾ ਹੋ ਜਾਂਦਾ ਹੈ ਤੇ ਜਿਸ ਦਾ ਸਿੱਟਾ ਦੁੱਖ ਸੰਕਟ ਰੂਪ ਧਾਰਨ ਕਰਦਾ ਹੈ। ਜਦੋਂ ਕਰਮ ਯੋਗੀ ਆਪਣੀ ਪੂਰੀ ਗਤੀਵਿਧੀ ਸੰਪਨ ਕਰਨ ਦੀ ਪ੍ਰਕਿਰਿਆ ਵਿੱਚ ਹੋਵੇ, ਉਸ ਦੀ ਆਪਣੀ ਪਸੰਦ ਨਾ ਪਸੰਦ ਬਾਕੀ ਰਹਿ ਹੀ ਨਹੀਂ ਜਾਂਦੀ। ਅਸਲੀ ਸੱਚੀ ਤਿਆਗ ਭਾਵਨਾ ਉਸ ਵਿੱਚ ਪ੍ਰਚੰਡ ਹੋ ਜਾਂਦੀ ਹੈ। ਕਾਰਜ ਕਰਨ ਸਮੇਂ ਉਹ ਕੋਈ ਕਾਰਜ ਕਰਤਾ ਨਹੀਂ ਲੱਗਦਾ, ਜੀਵ ਰੂਪ ਵਿੱਚ (ਵਿਅਕਤੀ ਦੇ ਤੌਰ 'ਤੇ) ਉਹ ਦੁਨਿਆਵੀ ਵਿਅਕਤੀ ਨਹੀਂ ਹੁੰਦਾ। ਅਜਿਹਾ ਵਿਅਕਤੀ ਉਸ ਕੰਵਲ ਫੁੱਲ ਵਾਂਗ ਹੈ, ਜੋ ਚਿੱਕੜ ਵਿੱਚ ਰਹਿਕੇ ਨਿਰਲੇਪ ਖਿੜਨ ਅਵੱਸਥਾ ਗ੍ਰਹਿਣ ਕਰਦਾ ਹੈ। ਪ੍ਰਭੂ ਸੇਵਾ ਉਸ ਲਈ ਲੋਕ ਸੇਵਾ ਹੁੰਦੀ ਹੈ। ਲੋਕ ਸੇਵਾ ਨੂੰ ਉਹ ਪ੍ਰਭੂ ਸੇਵਾ ਸਮਝਦਾ ਹੈ। ਸਹੀ ਗਿਆਨ ਰਾਹੀਂ ਉਹ ਕਰਮ ਕਰਨਾ ਆਪਣਾ ਪਰਮ ਧਰਮ ਸਮਝਦਾ ਹੈ।

✪ ✪ ✪

**5.04 ਸ਼ਲੋਕ :**

*सांख्य-योगौ पृथक् बाला:, प्र-वदन्ति न पण्डिता:। एकम् अपि आ-स्थित: सम्यक्, उभयो: विन्दते फलम्॥*

***ਸਾਂਖ੍ਯ-ਯੋਗੌਪ੍ਰਥ੍ਕ ਬਾਲਾਹ, ਪ੍ਰਵਦਿੰਤ ਨ ਪੰਡਿਤਾਹ।***

***ਏਕਮ੍ ਅਪਿ ਆਸਿਥ੍ਤਹ, ਸਮ੍ਯਕ੍ ਓਭਯੋਹ ਵਿੰਦਤੇ ਫਲਮ੍॥***

**੦ ਸ਼ਬਦ ਅਰਥ :-** ਸਾਂਖ੍ਯਾ ਯੋਗੌ : ਭੌਤਿਕ ਸੰਸਾਰ ਦਾ ਵਿਸ਼ਲੇਸ਼ਣਾਤਮਕ ਅਧਿਐਨ। ਸਾਂਖਯ (ਗਿਆਨ) ਯੋਗੌ (ਯੋਗ ਕਰਨ ਦੀ ਪ੍ਰਕਿਰਿਆ)। ਪ੍ਰਥਕ੍ : ਅੱਡਰਾ, ਨਿਆਰਾ, ਸਾਫ਼, ਵੱਖਰਾ। ਬਾਲਾਹ : ਬੱਚੇ। ਪ੍ਰਵਦਿੰਤ : ਗੱਲਾਂ ਕਰਨੀਆਂ। ਨ : ਨਹੀਂ। ਪੰਡਿਤਾਹ : ਸਿਆਣੇ। ਏਕਮ੍ : ਇੱਕ। ਅਪਿ : ਭੀ। ਆਸਥ੍ਤਿਹ : ਸਥਾਪਿਤ ਹੋ ਜਾਣਾ। ਸਮ੍ਯਕ : ਸੱਚੀ ਮੁੱਚੀ, ਸੱਚ ਦੇ ਨੇੜੇ। ਓਭਯੋਹ : ਦੋਵਾਂ ਦਾ। ਵਿੰਦਤੇ : ਆਨੰਦ ਲੈਣ। ਫਲਮ੍ : ਫਲ, ਸਿੱਟਾ।

**੦ ਸ਼ਲੋਕਾਰਥ :-** ਬਾਲਕ (ਅਗਿਆਨੀ ਵਿਅਕਤੀ) ਸ੍ਾਂਖਯਾ (ਕਰਮ ਸੰਨਿਆਸ) ਤੇ ਯੋਗ (ਕਰਮ ਯੋਗ) ਨੂੰ ਭਿੰਨ ਭਿੰਨ ਫਲ

ਵਾਲੇ ਕਹਿੰਦੇ ਹਨ। ਪੰਡਿਤਗਣ ਅਜਿਹਾ ਨਹੀਂ ਕਹਿੰਦੇ, ਕਿਉਂਕਿ ਇਨ੍ਹਾਂ ਵਿੱਚੋਂ ਇੱਕ ਵਿੱਚ ਭੀ ਉੱਤਮ, ਰੂਪ ਤੋਂ ਸਥਿਤ ਪੁਰਖ, ਦੋਵਾਂ ਦੇ ਫਲ ਨੂੰ ਪ੍ਰਾਪਤ ਕਰ ਲੈਂਦਾ ਹੈ।

**ਪਦ-ਅਰਥ-ਵਿਸਥਾਰ :-** ੦ ਸ਼ਾਂਖਯ੍ ਯੋਗੌ ਪ੍ਰਥਕ ਬਾਲਾਹ ਪ੍ਰਵਦਿੰਤ ਨ ਪੰਡਿਤਾਹ = ਤੱਤਵਦਰਸ਼ੀ ਗੁਰੂ ਪਾਸੋਂ ਗਿਆਨ ਪ੍ਰਾਪਤ ਕਰਨ ਨੂੰ ਕਰਮ ਸੰਨਿਆਸ ਕਿਹਾ ਗਿਆ ਹੈ। ਭਗਵਾਨ ਆਪਣੇ ਸਿਧਾਂਤ ਨੂੰ ਮੁੱਖ ਸਮਝਦੇ ਹੋਏ ਉਸ ਨੂੰ ਸੰਨਿਆਸ ਤੇ ਕਰਮ ਸੰਨਿਆਸ ਦਾ ਨਾਂ ਦਿੰਦੇ ਹਨ। ਹੁਣ ਉਹ ਉਸੇ ਸਾਧਨ ਨੂੰ ਸ਼ਾਂਖ੍ਯ ਕਹਿੰਦੇ ਹਨ। ਭਗਵਾਨ ਸਰੀਰ, ਸਰੀਰੀ ਦੇ ਭੇਦ ਦਾ ਵਿਚਾਰ ਕਰਕੇ ਸਰੂਪ ਵਿੱਚ ਸਥਿਤ ਹੋਣ ਨੂੰ ਸ਼ਾਂਖਯ੍ ਕਹਿੰਦੇ ਹਨ। ਭਗਵਾਨ ਦੇ ਮੱਤਾਨੁਸਾਰ ਸੰਨਿਆਸ ਤੇ ਸ਼ਾਂਖਯ੍ ਪਰ੍ਯਾਯਵਾਚੀ ਹਨ, ਜਿਸ ਵਿੱਚ ਕਰਮ ਦਾ ਸਰੂਪ ਤਿਆਗ ਕਰਨ ਦੀ ਲੋੜ ਨਹੀਂ ਹੈ। ੦ ਅਰਜਨ ਜਿਸ ਨੂੰ ਕਰਮ ਸੰਨਿਆਸ ਕਹਿ ਰਿਹਾ ਹੈ। ਉਹ ਅਸਲ ਵਿੱਚ ਭਗਵਾਨ ਵੱਲੋਂ ਕਹੇ ਸ਼ਾਂਖ਼ਯ ਦਾ ਹੀ ਇੱਕ ਅੰਤਰ ਭੇਦ ਹੈ। ਕਾਰਨ, ਕਿ ਗੁਰੂ ਤੋਂ ਸੁਣਕੇ ਹੀ ਸਾਧਕ ਸਰੀਰ, ਸਰੀਰ ਦੇ ਭੇਦ ਦਾ ਹੀ ਵਿਚਾਰ ਕਰਦਾ ਹੈ। ੦ ਬਾਲਾਹ - ਪਦ ਵਿੱਚ ਭਗਵਾਨ ਇਹ ਕਹਿੰਦੇ ਹਨ ਕਿ ਉਮਰ ਤੇ ਬੁੱਧੀ ਵਿੱਚ ਵੱਡੇ ਹੋ ਕੇ ਭੀ ਜਿਹੜੇ ਸ਼ਾਂਖਯਯੋਗ ਤੇ ਕਰਮਯੋਗ ਨੂੰ ਵੱਖ ਵੱਖ ਫਲ ਵਾਲੇ ਮੰਨਦੇ ਹਨ, ਉਹ ਬਾਲਕ ਅਥਵਾ ਬੇਸਮਝ ਹਨ। ਜਿਨ੍ਹਾਂ ਨੇ ਸ਼ਾਂਖਯਯੋਗ ਤੇ ਕਰਮ ਯੋਗ ਦੇ ਤੱਤਵ ਨੂੰ ਠੀਕ ਠੀਕ ਸਮਝ ਲਿਆ ਹੈ, ਅਸਲ ਵਿੱਚ ਉਹ ਮਹਾਂਪੁਰਸ਼ ਹੀ ਪੰਡਿਤ ਤੇ ਬੁੱਧੀਮਾਨ ਹਨ। ੦ ਏਕਮ੍ ਅਪਿ ਆਸ੍ਥਿਤਹ ਸਮ੍ਯਕ੍ ਓਭਯੋਹ ਵਿੰਦਤੇ ਫਲ੍ਮ = ਕਰਮ ਯੋਗ ਸ਼ਾਂਖਯ ਯੋਗ ਦੋਵਾਂ ਦਾ ਇੱਕੋ ਫਲ ਹੈ। ਦੋਵਾਂ ਦਾ ਲਕਸ਼ ਪ੍ਰਮਾਤਮਾ ਦੀ ਪ੍ਰਾਪਤੀ ਹੈ। ਇਨ੍ਹਾਂ ਰਾਹੀਂ ਪ੍ਰਮਾਤਮਾ ਦਾ ਅਨੁਭਵ ਹੁੰਦਾ ਹੈ। ਦੋਵੇਂ ਸਾਧਨ ਇੱਕੋ ਲਕਸ਼ ਦੀ ਪ੍ਰਾਪਤੀ ਲਈ ਹਨ।

**ਵਿਆਖਿਆ :-** ਕਰਮ ਸੰਨਿਆਸਾ ਜੋ ਗਿਆਨ ਵਿੱਚ ਕਮਾਲ 'ਤੇ ਪੁੱਜ ਜਾਂਦਾ ਹੈ, ਏਥੇ ਸਾਂਖਯਾ ਅਖਵਾਉਂਦਾ ਹੈ। ਜੋ ਵਿਅਕਤੀ ਵੇਦ ਗਿਆਨ ਦੀ ਲਿਖਤ ਦਾ ਸਾਰਾਂਸ਼ ਨਹੀਂ ਸਮਝ ਸਕਦੇ, ਉਹ ਅਗਿਆਨੀ ਹੁੰਦੇ ਹਨ। ਸਿਧਾਂਤ ਤੇ ਪ੍ਰਯੋਗ ਦਾ ਆਪਸੀ ਸੰਬੰਧ ਵੀ ਹੈ ਤੇ ਇੱਕ ਦੂਜੇ ਉੱਪਰ ਨਿਰਭਰ ਵੀ ਹਨ। ਜੇਕਰ ਸਹੀ ਗਿਆਨ ਪ੍ਰਾਪਤ ਹੁੰਦਾ ਹੈ ਤਾਂ ਕੰਮ ਵੀ ਸਹੀ ਹੋਵੇਗਾ। ਏਸੇ ਤਰ੍ਹਾਂ ਸਹੀ ਸਮਝ ਦੀ ਵਧੇਰੇ ਲੋੜ ਹੈ। ਸਹੀ ਕੰਮ ਨਾਲ ਸਹੀ ਜਾਣਕਾਰੀ ਮਿਲਦੀ ਹੈ। ਭੌਤਿਕ ਸੰਸਾਰ ਦਾ ਵਿਸ਼ਲੇਸ਼ਣਾਤਮਕ ਅਧਿਐਨ ਕਰਨ ਦਾ ਮੰਤਵ ਆਤਮਾ ਦੀ ਹੋਂਦ ਲੱਭਣਾ ਹੈ। ਭੌਤਿਕ ਸੰਸਾਰ ਦੀ ਆਤਮਾ, ਵਿਸ਼ਨੂੰ ਹੈ, ਉੱਤਮ ਆਤਮਾ ਉਹ ਜੋ ਪ੍ਰਭੂ ਦੀ ਸੇਵਾ ਵਿੱਚ ਅਰਪਿਤ ਹੈ। ਇੱਕ ਤਰੀਕਾ ਤਾਂ ਇਹ ਹੈ ਕਿ ਦਰੱਖਤ ਦੀ ਜੜ੍ਹ ਲੱਭੀ ਜਾਵੇ, ਦੂਜਾ ਢੰਗ ਜੜ੍ਹ ਨੂੰ ਪਾਣੀ ਦੇਣ ਦਾ ਹੈ। ਸਾਂਖਯਾ ਗਿਆਨ ਦਾ ਅਸਲ ਵਿਦਿਆਰਥੀ ਉਹ ਹੈ ਜਿਹੜਾ ਇਸ ਭੌਤਿਕ ਸੰਸਾਰ ਦੀ ਜੜ੍ਹ ਪ੍ਰਾਪਤ ਕਰਦਾ ਹੈ। ਵਿਸ਼ਨੂੰ ਪ੍ਰਭੂਤੱਵ ਦੀ ਸੇਵਾ ਵਿੱਚ ਆਪਣਾ ਸਭ ਕੁੱਝ ਅਰਪਿਤ ਕਰ ਦਿੰਦਾ ਹੈ। ਦੋਵਾਂ ਵਿੱਚ ਕੋਈ ਅੰਤਰ ਨਹੀਂ। ਦੋਵਾਂ ਦਾ ਟੀਚਾ ਸੇਵਾ ਹੈ। ਕੇਵਲ ਪ੍ਰਭੂ ਦੀ ਸੇਵਾ ਲੋਕ-ਸੇਵਾ ਹੈ।



**5.05 ਸ਼ਲੋਕ :**

*यत् सांख्यैः प्र-आप्-यते स्थानम्, तत् योगैः अपि गम्-यते। एकम् सांख्यम् च योगम् च, यः पश्यति सः पश्यति॥*

***ਯਤ੍ ਸਾਂਖ੍ਯੈਹ ਪ੍ਰਆਪ੍ ਯਤੇ ਸ੍ਥਾਨਮ੍, ਤਤ੍ ਯੋਗੈਹ ਅਪਿ ਗਮ੍ਯਤੇ।***
***ਏਕਮ੍ ਸਾਂਖਯਮ੍ ਚ ਯੋਗਮ੍ ਚ, ਯਹ ਪਸ਼੍ਯਤਿ ਸਹ ਪਸ਼੍ਯਤਿ॥***

**੦ ਸ਼ਬਦ ਅਰਥ :-** ਯਤ੍ : ਉਹ। ਸਾਂਖ੍ਯੈਹ : ਸਾਂਖਯਾ ਦਰਸ਼ਨ ਦੇ ਰਾਹੀਂ। ਪ੍ਰਆਪ੍ਯਤੇ : ਪ੍ਰਾਪਤ ਕੀਤਾ ਗਿਆ ਹੈ। ਸ੍ਥਾਨਮ੍ : ਸਥਾਨ, ਥਾਂ। ਤਤ੍ : ਉਹ। ਯੋਗੈਹ : ਸੇਵਾ ਤੇ ਸ਼ਰਧਾ ਰਾਹੀਂ। ਅਪਿ : ਭੀ। ਗਮ੍ਯਤੇ : ਪ੍ਰਾਪਤ ਕਰ ਸਕਦਾ ਹੈ। ਏਕਮ੍ : ਇੱਕ। ਸਾਂਖਯਮ੍ : ਵਿਸ਼ਲੇਸ਼ਣਾਤਮਕ ਅਧਿਐਨ। ਚ : ਅਤੇ। ਯੋਗਮ੍ : ਭਗਤੀ ਦੇ ਕਾਰਜ। ਚ : ਅਤੇ। ਯਹ : ਇਕ ਜੋ ਹੈ। ਪਸ਼੍ਯਤਿ : ਵੇਖਦਾ ਹੈ। ਸਹ : ਉਹ। ਪਸ਼੍ਯਤਿ : ਅਸਲ ਵਿੱਚ ਵੇਖਦਾ ਹੈ।

**੦ ਸ਼ਲੋਕਾਰਥ :-** ਸਾਂਖਯ ਯੋਗੀਆਂ (ਕਰਮ ਯੋਗੀਆਂ + ਸੰਨਿਆਸ ਯੋਗੀਆਂ) ਵੱਲੋਂ ਜੋ ਮੋਕਸ਼ ਨਾਂ ਦਾ ਪਦ ਪ੍ਰਾਪਤ ਕੀਤਾ ਜਾਂਦਾ ਹੈ, ਕਰਮ ਯੋਗੀਆਂ ਵੱਲੋਂ ਵੀ ਉਹੋ ਹੀ ਪ੍ਰਾਪਤ ਕੀਤਾ ਜਾਂਦਾ ਹੈ, ਇਸ ਲਈ ਜੋ ਸਾਂਖਯਾ (ਗਿਆਨ ਯੋਗ) ਅਤੇ ਕਰਮ ਯੋਗ ਨੂੰ ਫਲ ਦੀ ਦ੍ਰਿਸ਼ਟੀ ਤੋਂ ਇੱਕ ਵੇਖਦਾ ਹੈ, ਉਹੋ ਹੀ ਯਥਾਰਥ ਵੇਖਦਾ ਹੈ।

**ਪਦ-ਅਰਥ-ਵਿਸਥਾਰ :-** ੦ ਯਤ੍ ਸਾਂਖ੍ਯੈਹ ਪ੍ਰਆਪ੍ ਯਤੇ ਸ੍ਥਾਨਮ ਤਤ੍ ਯੋਗੈਹ ਅਪਿ ਗ੍ਮਯਤੇ = ਪਹਿਲੇ ਸ਼ਲੋਕ ਦੇ ਉੱਤਰਾਰਥ ਵਿੱਚ ਭਗਵਾਨ ਨੇ ਕਿਹਾ ਸੀ, ਕਿ ਇੱਕ ਸਾਧਨ ਵਿੱਚ ਚੰਗੀ ਤਰ੍ਹਾਂ ਸਥਿਤ ਹੋ ਕੇ ਮਨੁੱਖ ਦੋਵਾਂ ਸਾਧਨਾਂ ਦੇ ਫਲਸਰੂਪ ਪਰਮਾਤਮਾ ਦੀ ਪ੍ਰਾਪਤੀ ਕਰ ਸਕਦਾ ਹੈ। ਹੁਣ ਭਗਵਾਨ ਦੂਜੇ ਢੰਗ ਨਾਲ ਕਹਿੰਦੇ ਹਨ, 'ਜੋ ਤੱਤਵ ਸ਼ਾਂਖਯ ਯੋਗੀ ਪ੍ਰਾਪਤ ਕਰਦੇ ਹਨ, ਉਹੋ ਤੱਤਵ ਹੀ ਕਰਮ ਯੋਗੀ ਪ੍ਰਾਪਤ ਕਰ ਲੈਂਦੇ ਹਨ।' ਸੰਸਾਰ ਵਿੱਚ ਇਹ ਮਾਣਤਾ ਹੈ, ਕਿ ਕਰਮਯੋਗ ਤੋਂ ਕਦੇ ਕਲਿਆਣ ਨਹੀਂ ਹੁੰਦਾ, ਕਲਿਆਣ ਤਾਂ ਗਿਆਨ ਯੋਗ ਰਾਹੀਂ ਹੁੰਦਾ ਹੈ। ਇਸ ਮਾਣਤਾ ਨੂੰ ਦੂਰ ਕਰਨ ਲਈ ਏਥੇ 'ਅਪਿ' ਅਵ੍ਯਯ ਦੀ ਵਰਤੋਂ ਕੀਤੀ ਗਈ ਹੈ। ੦ ਸ਼ਾਂਖਯਯੋਗੀ ਤੇ ਕਰ੍ਮਯੋਗੀ ਦੋਵਾਂ ਦਾ ਅੰਤ ਵਿੱਚ ਕਰਮ ਤੋਂ ਅਰਥਾਤ ਕ੍ਰਿਆਸ਼ੀਲ ਪ੍ਰਕ੍ਰਿਤੀ ਤੋਂ ਸੰਬੰਧ ਟੁੱਟ ਜਾਂਦਾ ਹੈ। ਦੋਵੇਂ ਹੀ ਯੋਗ ਇੱਕ ਹੋ ਜਾਂਦੇ ਹਨ। ਦੋਵੇਂ ਇੱਕ ਦੂਜੇ ਨਾਲ ਮਿਲੇ ਜੁਲੇ ਹਨ। ਸ਼ਾਂਖਯ ਯੋਗ ਦਾ ਵਿਵੇਕ ਪ੍ਰਕ੍ਰਿਤੀ ਪੁਰਸ਼ ਦਾ ਸੰਬੰਧ ਤੋੜਣ ਵਾਸਤੇ ਹੁੰਦਾ ਹੈ ਤੇ ਕਰਮ ਯੋਗ ਦਾ ਕਰਮ ਸੰਸਾਰ ਦੀ ਸੇਵਾ ਲਈ ਹੁੰਦਾ ਹੈ। ਦੋਵਾਂ ਦੀ ਇੱਕ ਸਥਿਤੀ ਹੈ। ੦ ਸੰਸਾਰ ਨਾਲੋਂ ਸੰਬੰਧ ਤੋੜਨ ਦੇ ਗਿਆਨ ਯੋਗ ਤੇ ਕਰਮ ਯੋਗ ਦੇ ਮਾਰਗ ਹਨ। ਪ੍ਰਭੂ ਸਰੂਪ ਸਤ੍-ਸਰੂਪ ਹੈ। ਜਿਸ ਵਿੱਚ ਕੋਈ ਕਾਮਨਾ ਨਹੀਂ ਪੈਦਾ ਹੁੰਦੀ। ਇਸ ਨਾਲ ਇੱਕ ਹੋਣ ਦਾ ਸਾਧਨ ਗਿਆਨ ਯੋਗ ਹੈ। ੦ ਕਰਮ ਯੋਗ ਉਹ ਹੈ - ਪਦਾਰਥਾਂ ਕਰਮਾਂ ਵਸਤਾਂ ਦਾ ਦੂਜਿਆਂ ਲਈ, ਸੇਵਾਰਥ ਲਈ ਖਰਚ ਕਰਨਾ, ਨਿਰ ਸਵਾਰਥ ਸੇਵਾ ਕਰਨਾ। ੦ ਗਿਆਨਯੋਗ ਵਿੱਚ ਵਿਵੇਕ ਵਿਚਾਰ ਰਾਹੀਂ ਤੇ ਕਰਮਯੋਗ ਵਿੱਚ ਸੇਵਾ ਰਾਹੀਂ ਸੰਸਾਰ ਤੋਂ ਸੰਬੰਧ ਤੋੜਿਆ ਜਾਂਦਾ ਹੈ। ੦ ਏਕਮ੍ ਸ਼ਾਂਖ੍ਯਮ੍ ਚ ਯੋਗਮ੍ ਚ, ਯਹ ਪਸ਼੍ਯਤਿ ਸਹ ਪਸ਼੍ਯਤਿ = ਭਗਵਾਨ ਪਹਿਲਾਂ ਕਹਿ ਚੁੱਕੇ ਹਨ ਕਿ ਸ਼ਾਂਖਯ੍ ਯੋਗ ਤੇ ਗਿਆਨ ਯੋਗ ਨੂੰ ਬੇਸਮਝ ਲੋਕ ਹੀ ਵੱਖ ਵੱਖ ਫਲ ਦੇਣ ਵਾਲੇ ਕਹਿੰਦੇ ਹਨ। ਏਥੇ ਵੀ ਇਹੋ ਕਿਹਾ ਗਿਆ ਹੈ ਕਿ ਜਿਹੜਾ ਮਨੁੱਖ ਇਨ੍ਹਾਂ ਦੋਵਾਂ ਸਾਧਨਾਂ ਨੂੰ ਫਲ ਦ੍ਰਿਸ਼ਟੀ ਤੋਂ ਇੱਕ ਦੇਖਦਾ ਹੈ, ਉਹੋ ਹੀ ਯਥਾਰਥਰੂਪ ਦੇਖਦਾ ਹੈ। ਦੋਵੇਂ ਇੱਕ ਹਨ। ਦੋਵਾਂ ਦਾ ਲਕਸ਼ ਇੱਕ ਹੈ। ਇਨ੍ਹਾਂ ਨੂੰ ਜਾਣਨ ਵਾਲਾ ਬੁੱਧੀਮਾਨ ਹੈ। ਦੋਵਾਂ ਦੀ ਪੂਰਣਤਾ ਨਾਲ ਸਾਧਕ ਦੇ ਮਨ ਅੰਦਰ ਜਿਉਣ ਦੀ ਇੱਛਾ ਵਧਦੀ ਹੈ। ਮਰਨ ਦਾ ਭੈਅ ਨਹੀਂ ਰਹਿੰਦਾ। ਪ੍ਰਾਪਤ ਕਰਨ ਦਾ ਲਾਲਚ ਤੇ ਕਰਨ ਦਾ ਰਾਗ ਖ਼ਤਮ ਹੋ ਜਾਂਦੇ ਹਨ।

**ਵਿਆਖਿਆ :-** ਗਿਆਨ ਅਤੇ ਕਰਮ ਇੱਕੋ ਅਧਿਆਤਮਕ ਹਸਤੀ ਦੇ ਸਿੱਧੇ ਅਤੇ ਪੁੱਠੇ ਪਾਸੇ ਹਨ। ਇੱਕ ਦੂਜੇ ਨੂੰ ਨਿਕਾਰਦੇ ਨਹੀਂ ਹਨ। ਜਿਸ ਨੇ ਉਸ ਨੂੰ ਸਹੀ ਤੇ ਸੱਚੇ ਰੂਪ ਵਿੱਚ ਜਾਣ ਲਿਆ ਹੈ, ਉਹ ਸਹੀ ਕਾਰਜ ਕਰਦਾ ਹੈ। ਦੂਜੇ ਸ਼ਬਦਾਂ ਵਿੱਚ ਸਹੀ ਗਿਆਨ ਠੀਕ ਕਾਰਜ ਦਾ ਸਰੋਤ ਹੈ। ਜਿਹੜਾ ਪੂਰਣ ਰੂਪ ਵਿੱਚ ਠੀਕ ਕਰਦਾ ਹੈ। ਉਹ ਉਸ ਨੂੰ ਸਹੀ ਵਿਧੀ ਨਾਲ ਜਾਣ ਵੀ ਲਏਗਾ। ਜਾਣਨਾ (ਗਿਆਨ)

ਅਤੇ ਕਰਨਾ (ਕਰਮ) ਇੱਕ ਦੂਜੇ ਨਾਲ ਜੁੜੇ ਹੋਏ ਹਨ, ਇੱਕ ਦੂਜੇ ਵਿੱਚ ਤਬਦੀਲ ਹੁੰਦੇ ਰਹਿੰਦੇ ਹਨ। ਜਦੋਂ (ਗਿਆਨ ਦੇ) ਇੱਕ ਪਾਸੇ ਨਾਲ ਸੰਬੰਧ ਜੁੜ ਜਾਂਦਾ ਹੈ ਤਾਂ ਫੇਰ (ਕਰਮ ਦਾ) ਦੂਜੇ ਪਾਸੇ ਨਾਲ ਆਪਣੇ ਆਪ ਹੀ ਜੁੜ ਜਾਂਦਾ ਹੈ। ਗਿਆਨ ਤੇ ਕਰਮ, ਇਸ ਤਰ੍ਹਾਂ ਸਾਧਕ ਦੀ ਇੱਕੋ ਅਧਿਆਤਮਕ ਉਪਲਬਧੀ ਦੀਆਂ ਦੋ ਪੜ੍ਹਤਾਂ ਹਨ। ਜੋ ਬ੍ਰਹਮ ਨੂੰ ਜਾਣ ਲੈਂਦਾ ਹੈ, ਉਹ ਬ੍ਰਾਹਮਣ ਹੈ, ਏਥੇ ਜਗਿਆਸਾ ਸਰੂਪ, ਜਿਸ ਨੂੰ ਅਸੀਂ ਜਾਣਦੇ ਹਾਂ, ਉਹ ਹੈ ਸਾਂਖਯਾ ਅਤੇ ਉਚਿਤ ਤੱਤ ਯੋਗਾ ਹੈ। ਅਧਿਆਤਮ ਖੋਜ ਦਾ ਅਸਲ ਮੰਤਵ, ਜ਼ਿੰਦਗੀ ਦੀ ਅੰਤਿਮ ਮੰਜ਼ਿਲ ਲੱਭਦਾ ਹੈ। ਇਹ ਸਵੈ ਅਨੁਭਵ ਰਾਹੀਂ ਸੰਭਵ ਹੈ। ਸਾਂਖਯਾ ਦਰਸ਼ਨ ਰਾਹੀਂ ਇਹ ਪਤਾ ਲੱਗਦਾ ਹੈ ਕਿ ਜੀਵ ਇਸ ਭੌਤਿਕ ਸੰਸਾਰ ਦਾ ਹਿੱਸਾ ਨਹੀਂ ਹੈ। ਸਮੁੱਚੇ ਤੌਰ 'ਤੇ ਸਰਬੋਤਮ ਆਤਮਾ ਦਾ ਇਸ ਭੌਤਿਕ ਸੰਸਾਰ ਨਾਲ ਕੋਈ ਵਾਸਤਾ ਨਹੀਂ ਹੈ। ਸਾਂਖਯ ਦੇ ਪਹਿਲੀ ਪ੍ਰਕ੍ਰਿਆ ਵਿੱਚ ਹੀ ਵਿਅਕਤੀ ਨੂੰ ਭੌਤਿਕ ਵਸਤੂਆਂ ਨਾਲੋਂ ਆਪਣੇ ਆਪ ਨੂੰ ਤੋੜਨਾ ਪੈਂਦਾ ਹੈ। ਪਰ ਭਗਤੀ ਭਾਵੀ ਯੋਗਾ ਵਿੱਚ ਵਿਅਕਤੀ ਨੂੰ ਪ੍ਰਭੂ ਭਾਵਨਾ ਨਾਲ ਜੋੜਨਾ ਪੈਂਦਾ ਹੈ। ਭਾਵੇਂ ਦੋਵੇਂ ਰਸਤੇ ਇੱਕੋ ਹਨ, ਫਿਰ ਵੀ ਇੱਕ ਤਿਆਗ ਜਾਪਦਾ ਹੈ ਦੂਜਾ ਸੰਬੰਧਤ ਲੱਗਦਾ ਹੈ।

✪ ✪ ✪

**5.06 ਸ਼ਲੋਕ :**

*सम्-नि-आस: तु माह-बाहो, दु:खम् आप्तुम् अ-योगत:। योग-युक्त: मुनि ब्रह्म, नचिरेण अधि-गच्छति॥*

***ਸਮ੍ਨਿਆਸਹ ਤੁ ਮਹਾਬਾਹੋ, ਦੁੱਖਮ੍ ਆਪ੍ਤੁਮ੍ ਅਯੋਗਤਹ।***
***ਯੋਗਯੁਗ੍ਤ੍ਹ ਮੁਨਿਹ ਬ੍ਰਹ੍ਮ੍, ਨ ਚਿਰੇਣ ਅਧਿ ਗੱਚ੍ਛਤਿ॥***

**੦ ਸ਼ਬਦ ਅਰਥ :-** ਸਮ੍ਨਿਆਸਹ : ਜੀਵਨ ਦੀ ਤਿਆਗਮਈ ਸਥਿਤੀ, ਸਨਿਆਸ। ਤੁ : ਪਰ। ਮਹਾਬਾਹੋ : ਸ਼ਕਤੀਸ਼ਾਲੀ ਹਥਿਆਰ ਚਾਲਕ। ਦੁੱਖਮ੍ : ਸਖ਼ਤ ਨਿਰਾਸ਼। ਦੁਖਮ੍ : ਸੰਕਟ ਵਿੱਚ। ਆਪ੍ਤੁਮ੍ : ਜੁੜਿਆ ਹੋਇਆ। ਅਗੋਤਹ : ਯੋਗਾ ਤੋਂ ਬਿਨਾ। ਯੋਗ ਯੁਗ੍ਤ੍ਹ : ਯੋਗਾ ਦੀ ਸ਼ਰਧਾਮਈ ਸੇਵਾ ਵਿੱਚ ਰੁਝਿਆ ਹੋਇਆ। ਮੁਨਿਹ : ਮੁਨੀ, ਦਾਰਸ਼ਲਿਕ, ਵਿਚਾਰਵਾਨ। ਬ੍ਰਹ੍ਮ੍ : ਬ੍ਰਹਮ ਆਤਮਾ, ਸਭ ਤੋਂ ਵੱਡਾ ਪ੍ਰਭੂ। ਨ : ਨਹੀਂ। ਚਿਰਣ : ਛੇਤੀ ਦੇਰ ਕਰਨਾ। ਅਧਿ ਗਚ੍ਛਤਿ : ਪ੍ਰਾਪਤ ਕਰਨਾ, ਜਾਣਾ।

**੦ ਸ਼ਲੋਕਾਰਥ :-** ਪਰ ਹੇ ਮਹਾਬਾਹੋ! ਕਰਮ ਯੋਗ ਤੋਂ ਬਿਨਾਂ ਕਰਮ ਸੰਨਿਆਸ ਪ੍ਰਾਪਤ ਕਰਨਾ ਔਖਾ ਹੈ। ਕਰਮ ਯੋਗ ਨਾਲ ਜੁੜਿਆ ਮੁਨੀ, ਸ਼ੀਘਰ (ਛੇਤੀ) ਹੀ ਬ੍ਰਹਮ ਨੂੰ ਪ੍ਰਾਪਤ ਕਰ ਲੈਂਦਾ ਹੈ।

**ਪਦ-ਅਰਥ-ਵਿਸਥਾਰ :-** ੦ ਸਮ੍ ਨਿਆਸਹ ਤੁ ਮਹਾਬਾਹੋ, ਦੁਖਮ੍ ਆਪ੍ਤੁਮ੍ ਅਯੋਗਤਹ = ਸ਼ਾਂਖਯੋਗ ਦੀ ਸਫਲਤਾ ਲਈ ਕਰਮਯੋਗ ਦਾ ਸਾਧਨ ਅਪਨਾਉਣਾ ਜ਼ਰੂਰੀ ਹੈ। ਕਿਉਂਕਿ ਉਸ ਤੋਂ ਬਿਨਾਂ ਸ਼ਾਂਖਯੋਗ ਦੀ ਸਿੱਧੀ ਔਖੀ ਹੁੰਦੀ ਹੈ। ਪਰ ਕਰਮ ਯੋਗ ਦੀ ਸਿੱਧੀ ਲਈ ਸ਼ਾਂਖਯ੍ਯੋਗ ਦਾ ਸਾਧਨ ਕਰਨ ਦੀ ਲੋੜ ਨਹੀਂ ਹੈ। ਤੁ ਪਦ ਏਸੇ ਭਾਵ ਲਈ ਦਿੱਤਾ ਗਿਆ ਹੈ। ੦ ਸ਼ਾਂਖਯ ਯੋਗ ਦਾ ਲਕਸ਼ ਪਰਮਾਤਮ ਤੱਤਵ ਅਨੁਭਵ ਕਰਨਾ ਹੁੰਦਾ ਹੈ। ਪਰ ਰਾਗ ਦੇ ਹੁੰਦਿਆਂ ਨਾ ਪ੍ਰਭੂ ਅਨੁਭਵ ਹੁੰਦਾ ਹੈ, ਨਾ ਸਾਧਨਾ ਦੀ ਸਮਝ ਪੈਂਦੀ ਹੈ। ਰਾਗ ਕਰਮਯੋਗੀ 'ਤੇ ਅਮਲ ਕਰਨ ਨਾਲ ਮਿਟਾਇਆ ਜਾ ਸਕਦਾ ਹੈ। ਸ਼ਾਂਖਯ ਯੋਗ ਦੀ ਸਿੱਧੀ ਲਈ ਕਰਮਯੋਗ ਸਾਧਨ ਜ਼ਰੂਰੀ ਹੈ। ੦ ਯੋਗਯੁਕਤਹ ਮੁਨਿਹ ਬ੍ਰਹਮ੍, ਨਚਿਰੇਣ ਅਧਿ ਗੱਚ੍ਛਤਿ - ਆਪਣੇ ਨਿਸ਼ਕਾਮ ਭਾਵ ਤੇ ਦੂਜਿਆਂ ਦੇ ਹਿੱਤ ਦਾ ਮਨਨ ਕਰਨ ਵਾਲੇ ਕਰਮ ਯੋਗੀ ਨੂੰ ਏਥੇ ਮੁਨਿਹ (ਮੁਨੀ) ਕਿਹਾ ਗਿਆ ਹੈ। ਕਰਮ ਯੋਗੀ ਲਈ ਉਸ ਦਾ ਭਾਵ ਨਿਸ਼ਕਾਮ ਕਰਨਾ ਜ਼ਰੂਰੀ ਹੁੰਦਾ ਹੈ। ਉਹ ਸਕ੍ਾਮ ਭਾਵ ਨੂੰ ਮਿਟਾ ਦਿੰਦਾ ਹੈ। ਸਕਾਮ ਭਾਵ ਆਉਂਦਿਆਂ ਹੀ ਸਾਰੀਆਂ ਕ੍ਰਿਆਵਾਂ ਆਪਣੀਆਂ ਤੇ ਆਪਣੇ ਲਈ ਹੋ ਜਾਂਦੀਆਂ ਹਨ। ਦੂਜਿਆਂ ਦੇ ਹਿੱਤ ਕਿਵੇਂ ਪੂਰੇ ਕੀਤੇ ਜਾਣ ? ਇਸ ਦਾ ਮਨਨ ਕਰਨ ਨਾਲ ਹੀ ਰਾਗ ਦਾ ਤਿਆਗ ਆਸਾਨ ਹੋ ਜਾਂਦਾ ਹੈ। ੦ ਕਰਮ ਯੋਗੀ ਪ੍ਰਮਾਤਮਾ ਦੀ ਪ੍ਰਾਪਤੀ ਕਰਦਾ ਹੈ, ਜੇ ਕੋਈ ਰੁਕਾਵਟ ਹੈ ਤਾਂ ਸੰਸਾਰ ਦੇ ਰਾਗ ਦੀ। ੦ ਦੇਹਧਾਰੀ ਦੇਹ ਅਭਿਮਾਨੀ ਵਿਅਕਤੀ ਸੰਪੂਰਨ ਕਰਮਾਂ ਦਾ ਤਿਆਗ ਨਹੀਂ ਕਰ ਸਕਦੇ। ੦ ਤਿਆਗੀ ਉਹੋ ਹੀ ਹੈ, ਜਿਹੜਾ ਕਰਮ ਫਲ ਦਾ ਤਿਆਗੀ ਹੈ। ਕਰਮ ਯੋਗੀ ਸ਼ਾਂਤੀ ਪ੍ਰਾਪਤ ਕਰਦਾ ਹੈ। ਸੰਸਾਰ ਬੰਧਨ ਤੋਂ ਮੁਕਤ ਹੋ ਜਾਂਦਾ ਹੈ। ਏਸੇ ਲਈ ਕਰਮ ਯੋਗ ਨੂੰ ਸੁਗਮ ਛੇਤੀ ਸਿੱਧੀ ਦਾਇਕ ਤੇ ਹੋਰ ਸਾਧਨ ਤੋਂ ਵਧੀਆ ਪਰਮਾਤਮਾ ਪ੍ਰਾਪਤੀ ਦਾ ਸਾਧਨ ਕਿਹਾ ਹੈ।

**ਵਿਆਖਿਆ :-** ਸੰਨਿਆਸੀ ਦੋ ਤਰ੍ਹਾਂ ਦੇ ਹੁੰਦੇ ਹਨ। 1. ਮਾਇਆਵਾਦੀ ਸੰਨਿਆਸੀ, ਸਾਂਖਯਾ ਦਰਸ਼ਨ ਦਾ ਅਧਿਐਨ ਕਰਦੇ ਹਨ। 2. ਵੈਸ਼ਨਵਾ ਸੰਨਿਆਸੀ ਭਗਵੰਤਮ ਦਰਸ਼ਨ ਦਾ ਅਧਿਐਨ ਕਰਦੇ ਹਨ। ਭਾਵੇਂ ਦੋਵੇਂ ਕਿਸਮਾਂ ਦੇ ਸੰਨਿਆਸੀ ਵੇਦਾਂਤ ਸੂਤਰ ਦਾ ਅਧਿਐਨ ਕਰਦੇ ਹਨ ਪਰ ਮਾਯਾਵਾਦੀਆਂ ਦਾ ਮੁਲਾਂਕਣ ਕਰਨ ਦੀ ਆਪਣੀ ਵਿਧੀ ਹੈ। ਭਗਵੰਤਮ੍ ਸਕੂਲ ਦੇ ਵਿਦਿਆਰਥੀ ਪ੍ਰਭੂ ਸੇਵਾ ਲਈ ਕੋਈ ਕਸਰ ਨਹੀਂ ਛੱਡਦੇ। ਵੈਸ਼ਨਵ੍ ਸ਼ਰਧਾਲੂ ਭੌਤਿਕ ਜਗਤ ਦੀਆਂ ਵਸਤਾਂ ਨਾਲ ਸੰਬੰਧ ਤੋੜ ਲੈਂਦੇ ਹਨ। ਉਨ੍ਹਾਂ ਦਾ ਅਧਿਐਨ ਲੰਮੇਰਾ ਹੋ ਗਿਆ ਸੀ ਇਸ ਲਈ ਬ੍ਰਾਹਮਣਾਂ ਤੋਂ ਤੰਗ ਆ ਗਏ ਸਨ ਤੇ ਬਿਨਾਂ ਯੋਗ ਸਮਝ ਤੋਂ ਉਹ ਭਗਵੰਤਮ ਦੀ ਸ਼ਰਣ ਲੈਂਦੇ ਸਨ। ਪਰ ਜਿਹੜੇ ਦੋਵਾਂ ਮੱਤਾਂ ਨੂੰ ਛੱਡ ਕੇ ਕ੍ਰਿਸ਼ਨ ਭਗਤੀ ਮਾਰਗ ਅਪਨਾਉਂਦੇ ਹਨ, ਉਹ ਉੱਤਮ ਮੰਨੇ ਜਾਂਦੇ ਹਨ। ਇੱਕ ਨਰਮ ਕੱਚਾ-ਫਲ ਦਰੱਖ਼ਤ ਦੀ ਟਾਹਣੀ ਨਾਲ ਲੱਗਿਆ ਹੋਇਆ ਪੱਕਦਾ ਰਹਿੰਦਾ ਹੈ ਤੇ ਖੁਰਾਕ ਪ੍ਰਾਪਤ ਕਰਦਾ ਰਹਿੰਦਾ ਹੈ, ਪਰ ਜਦੋਂ ਪੂਰੇ ਰੂਪ ਵਿੱਚ ਪੱਕ ਜਾਂਦਾ ਹੈ ਤਾਂ ਆਪਣੇ ਸਹਾਰਾ ਦੇਣ ਵਾਲੇ ਨੂੰ ਛੱਡ ਦਿੰਦਾ ਹੈ। ਏਸੇ ਤਰ੍ਹਾਂ ਕਰਮਯੋਗੀ ਪ੍ਰਕ੍ਰਿਤੀ ਤੋਂ ਤਜਰੱਬੇ ਪ੍ਰਾਪਤ ਕਰ ਬੁੱਧੀਮਾਨ ਬਣਦਾ ਹੈ। ਉਹ ਫਿਲਾਸਫ਼ਰ ਬਣਦਾ ਹੈ, ਜਿਹੜਾ ਅਸੂਲਾਂ ਨਿਯਮਾਂ ਨੂੰ ਪ੍ਰਯੋਗ ਵਿੱਚ ਲਿਆਉਂਦਾ ਹੈ। ਅਧਿਆਤਮਕ ਜੀਵਨ ਸਿਧਾਂਤਕ ਮੱਤ ਅਤੇ ਭਰੋਸਾ ਕਰਨ ਦੀ ਪ੍ਰਵਿਰਤੀ ਲਈ ਕੋਈ ਥਾਂ ਨਹੀਂ ਹੈ। ਕੇਵਲ ਪ੍ਰਯੋਗ ਰਾਹੀਂ ਹੀ ਉਹ ਜਾਣਦਾ ਹੈ ਕਿ ਜੀਵਨ ਦੈਵੀ-ਅਨੁਭੂਤੀ ਵਿੱਚ ਸਾਧਾਰਣ ਬੁੱਧੀ ਨਾਲੋਂ ਵਧੀਆ ਹੈ। ਏਸੇ ਤਰ੍ਹਾਂ ਤਿਆਗੀ ਦਾ ਮਨ ਲਾਲਚੀ ਦੇ ਮਨ ਤੋਂ ਵਧੇਰੇ ਉਦਾਰਚਿੱਤ ਅਤੇ ਜਿਗਰੇ ਵਾਲਾ ਹੋਵੇਗਾ। ਜੋ ਦੂਜਿਆਂ ਲਈ ਆਪਣਾ ਜੀਵਨ ਜਿਉਂਦਾ ਹੈ। ਉਸ ਦੀ ਜ਼ਿੰਦਗੀ ਫੁੱਲ ਵਾਂਗ ਖਿੜਦੀ ਮਹਿਕਦੀ ਹੈ, ਜਿਹੜਾ ਕੇਵਲ ਆਪਣੇ ਲਈ ਜਿਉਂਦਾ ਹੈ, ਉਹ ਛੇਤੀ ਮੁਰਝਾ ਜਾਂਦਾ ਹੈ। ਮਿਹਨਤੀ ਮੁਸ਼ੱਕਤੀ ਵਿਅਕਤੀ ਨੂੰ ਭਰਵੀਂ ਨੀਂਦ ਛੇਤੀ ਆ ਜਾਂਦੀ ਹੈ, ਏਸੇ ਤਰ੍ਹਾਂ ਜੋ ਆਪਣਾ ਆਪ ਸਵਾਰਥ ਤਿਆਗ ਕੇ ਦੂਜਿਆਂ ਦੀ ਸੇਵਾ ਕਰਦਾ ਹੈ, ਉਸ ਨੂੰ ਸਮਾਧੀ ਅਰਾਧਨਾ ਤੇ ਪ੍ਰਭੂ ਵੱਲ ਧਿਆਨ ਕਰਨ ਦੀ ਕਲਾ ਵੀ ਵਧੇਰੇ ਆ ਜਾਂਦੀ ਹੈ। ਆਪੇ ਦਾ ਸਵੈ ਖੰਡਣ ਮਨ ਵਿੱਚ ਪਵਿੱਤਰਤਾ ਦਾ ਭਾਵ ਭਰਦਾ ਹੈ। ਜਿਸ ਦਾ ਮਨ ਪਵਿੱਤਰ ਹੈ, ਉਹ ਮੁਨੀ ਹੈ, ਰਿਸ਼ੀ ਹੈ, ਭਗਤ ਹੈ, ਸੰਨਿਆਸੀ ਹੈ, ਯੋਗੀ ਹੈ, ਬ੍ਰਾਹਮਣ ਹੈ। ਅਜਿਹਾ ਵਿਅਕਤੀ ਕਰਮ ਯੋਗ ਨੂੰ ਕਰਮ ਸੰਨਿਆਸ ਨਾਲ ਜੋੜ ਸਕਦਾ ਹੈ। ਕਰਮ ਸੰਨਿਆਸ ਕਰਨ ਲਈ ਵਿਕਾਰਾਂ ਦਾ ਨਾਸ ਤਿਆਗ, ਆਤਮ ਵਿਸ਼ਵਾਸ, ਬਲੀਦਾਨ ਅਤੇ ਦ੍ਰਿੜ-ਸੰਕਲਪਾਂ ਦੀ ਪੂਰਤੀ ਦੇ ਨਾਲ ਨਾਲ ਸਰਬੋਤਮ ਗਿਆਨ ਦੀ ਪ੍ਰਾਪਤੀ ਵੀ ਅਤਿ ਜ਼ਰੂਰੀ ਹੈ।

✪ ✪ ✪

**5.07 ਸ਼ਲੋਕ :**

*योग-युक्त: वि-शुद्ध-आत्मा, वि-जित-आत्मा जित-इन्द्रिय: । सर्व-भूत-आत्म-भूत-आत्मा, कुर्वन् अपि न लिप्-यते ॥*

***ਯੋਗ ਯੁਕ੍ਤ੍ਹ ਵਿਸ਼ੁੱਧ ਆਤ੍ਮਾ, ਵਿਜਿੱਤ ਆਤ੍ਮਾ ਜਿੱਤ ਇੰਦ੍ਰੀਯਹ।***

***ਸਰ੍ਵ ਭੂਤਆਤ੍ਮ, ਭੂਤ ਆਤਮਾ, ਕੁਰ੍ਵਨ੍ ਅਪਿ ਨਾ ਲਿਪ੍ ਯਤੇ॥***

**੦ ਸ਼ਬਦ ਅਰਥ :-** ਯੋਗ ਯੁਕ੍ਤ੍ਹ : ਜਿਹੜਾ ਕ੍ਰਿਆ ਦੇ ਪਵਿੱਤਰ ਕੰਮ ਨੂੰ ਸੰਪਨ ਕਰਦਾ ਹੈ, ਭਗਤੀ ਦੈਵੀ ਸੇਵਾ ਕਾਰਜ ਵਿੱਚ ਰੁੱਝਾ ਹੋਇਆ। ਵਿਸ਼ੁੱਧ ਆਤ੍ਮਾ : ਜਿਸ ਦੀ ਆਤਮਾ, ਮਨ ਪਵਿੱਤਰ ਹੋਵੇ। ਜਿੱਤ ਇੰਦ੍ਰੀਯਹ : ਜਿਸ ਨੇ ਆਪਣੀਆਂ ਇੰਦ੍ਰੀਆਂ ਨੂੰ ਕਾਬੂ ਕਰ ਲਿਆ ਹੋਵੇ। ਸਰ੍ਵ ਭੂਤਆਤ੍ਮ ਭੂਤਆਤ੍ਮਾ : ਜੀਵਾਂ ਪ੍ਰਤਿ ਦਿਆ, ਰਹਿਮ ਦੀ ਭਾਵਨਾ ਰੱਖਣ ਵਾਲਾ ਦੂਜੇ ਜੀਵਾਂ ਦੀ ਆਤਮਾ ਵਿੱਚ ਆਪਣੇ ਸਵੈ ਨੂੰ ਅਨੁਭਵ ਕਰਨ ਵਾਲਾ। ਕਰ੍ਵਨ੍ : ਰੁਝਿਆ ਹੋਣਾ ਕੰਮ ਕਰਦਿਆਂ ਆਪਣੇ ਆਪ ਨੂੰ ਰੁਝੇਵੇਂ ਵਿੱਚ ਸਮਝਣਾ, ਜਾਂ ਐਕਟਿੰਗ ਕਰਨਾ। ਅਪਿ : ਵੀ। ਨ : ਨਹੀਂ। ਲਿਪ੍ਯਤੇ : ਚਿਤਰਣਾ, ਸਰੂਪ ਧਾਰਨਾ।

**੦ ਸ਼ਲੋਕਾਰਥ :-** ਜਿਹੜਾ ਕਰਮ ਯੋਗ ਰਾਹੀਂ ਆਪਣੇ ਮਨ ਨੂੰ ਪਵਿੱਤਰ ਕਰ ਚੁੱਕਾ ਹੈ, ਜਿਸ ਨੇ ਆਪਣੀਆਂ ਇੰਦ੍ਰੀਆਂ ਨੂੰ ਜਿੱਤ ਕੇ ਆਪਣੇ ਸਵੈ ਨੂੰ ਸਾਧ ਲਿਆ ਹੈ, ਜੋ ਜਤਿੰਦਰ ਹੈ। ਜਿਸ ਦੀ ਆਤਮਾ ਸਮੁੱਚੇ ਲੋਕਾਂ ਦੀ ਆਤਮਾ ਵਰਗੀ ਹੋ ਗਈ ਹੈ। ਅਜਿਹਾ ਪੁਰਖ ਕਰਮ ਕਰਦਾ ਹੋਇਆ ਵੀ ਉਸ ਵਿੱਚ ਲਿਪਤ ਨਹੀਂ ਹੁੰਦਾ। ਅਥਵਾ ਉਸ ਉੱਪਰ ਕਰਮ ਦਾ ਪ੍ਰਭਾਵ ਨਹੀਂ ਪੈਂਦਾ।

**ਪਦ-ਅਰਥ-ਵਿਸਥਾਰ :-** ੦ ਯੋਗ ਯੁਗਤਹ ਵਿਸ਼ੁੱਧ ਆਤਮਾ ਵਿਜਿਤ ਆਤ੍ਮਾ ਜਿਤ ਇੰਦ੍ਰੀਯਹ - ਜਿਤ ਇੰਦ੍ਰੀਯਹ = ਇੰਦ੍ਰੀਆਂ ਵੱਸ ਵਿੱਚ ਕਰਨ ਦਾ ਅਰਥ ਹੈ - ਇੰਦ੍ਰੀਆਂ ਦਾ ਰਾਗ ਦੋਸ਼ ਤੋਂ ਰਹਿਤ ਹੋਣਾ। ਜਿਸ ਕਾਰਨ ਮਨ ਵਿਗੜਦਾ ਨਹੀਂ। ਜੋ ਵਿਅਕਤੀ ਸੁਣ ਕੇ ਛੂਹ ਕੇ, ਦੇਖ ਕੇ, ਖਾ ਕੇ ਤੇ ਸੁੰਘ ਕੇ ਨਾ ਪਰਸੰਨ ਹੋਵੇ ਨਾ ਬੇਚੈਨ (ਖਿੰਨ) ਹੋਵੇ, ਉਸ ਨੂੰ ਹੀ ਜਿੱਤ-ਇੰਦ੍ਰੀਯਹ ਕਿਹਾ ਜਾਂਦਾ ਹੈ। ੦ ਕਰਮਯੋਗੀ ਦਾ ਪਹਿਲਾ ਕਰਤੱਵ ਇੰਦ੍ਰੀਆਂ ਨੂੰ ਵੱਸ ਕਰਨਾ ਹੈ। (ਵੇਖੋ ਗੀਤਾ 3.07 ਤੇ 3.41) ਤਾਂ ਹੀ ਸ਼ਾਤਰ ਰਹਿ ਸਕਦਾ ਹੈ। ੦ ਵਿਸ਼ੁਧਾਤ੍ਮਾ = ਅੰਤਹਕਰਣ ਦੀ ਮਲੀਨਤਾ ਵਿੱਚ ਹੇਤੁ ਹੈ - ਸੰਸਾਰਕ ਪਦਾਰਥਾਂ ਦਾ ਮਹੱਤਵ। ਜਿੱਥੇ ਪਦਾਰਥ ਦੀ ਮਹੱਤਤਾ ਹੈ, ਉਥੇ ਕਾਮਨਾਵਾਂ ਦੀ ਉਤਪਤੀ ਹੈ। ਨਿਸ਼ਕਾਮਤਾ ਲਈ ਕਾਮਨਾਵਾਂ ਦਾ ਤਿਆਗ ਵੀ ਜ਼ਰੂਰੀ ਹੈ। ਇਸ ਲਈ ਪਦਾਰਥਾਂ ਦੇ ਮਹੱਤਵ ਨੂੰ ਘਟਾਉਣਾ ਜ਼ਰੂਰੀ ਹੈ। ਇੱਕੋ ਇੱਕ ਪ੍ਰਮਾਤਮਾ ਪ੍ਰਾਪਤੀ ਲਈ ਦ੍ਰਿੜ ਉਦੇਸ਼ ਹੋਣ ਨਾਲ ਅੰਤਹਕਰਣ ਦੀ ਸ਼ੁੱਧੀ ਛੇਤੀ ਹੁੰਦੀ ਹੈ। ਕਰਮ ਯੋਗ, ਦ੍ਰਿੜ-ਉਦੇਸ਼ ਦੀ ਪ੍ਰਾਪਤੀ ਨੂੰ ਅੱਗੇ ਰੱਖਦਾ ਹੈ। ੦ ਵਿਜਿਤ-ਆਤਮਾ - ਕਰਮਯੋਗ ਵਿੱਚ ਸਰੀਰ ਦੇ ਸੁਖ ਭੋਗ ਆਰਾਮ ਦੇ ਤਿਆਗ ਕਰਨ ਦੀ ਬਹੁਤ ਮਹੱਤਤਾ ਹੈ। ਜੇ ਸਰੀਰ ਵਿੱਚ ਆਲਸ ਹੈ। ਪ੍ਰਮਾਦ ਹੈ ਤਾਂ ਕਰਮਯੋਗ ਦੀ ਪੂਰਣਤਾ ਸੰਭਵ ਨਹੀਂ। ਸਰੀਰ ਨੂੰ ਵੱਸ ਕਰਨਾ ਜ਼ਰੂਰੀ ਹੈ। ਇੱਕੋ ਇੱਕ ਪ੍ਰਮਾਤਮਾ ਪ੍ਰਾਪਤੀ ਲਈ ਦ੍ਰਿੜ-ਉਦੇਸ਼ ਹੋਣ ਨਾਲ ਅੰਤਹਕਰਣ ਦੀ ਬਹੁਤ ਮਹੱਤਤਾ ਹੈ। ਜੇ ਸਰੀਰ ਵਿੱਚ ਆਲਸ ਹੈ। ਪ੍ਰਮਾਦ ਹੈ ਤਾਂ ਕਰਮਯੋਗ ਦੀ ਪੂਰਣਤਾ ਸੰਭਵ ਨਹੀਂ। ਸਰੀਰ ਨੂੰ ਵੱਸ ਕਰਨਾ ਜ਼ਰੂਰੀ ਹੈ। ੦ ਸਰ੍ਵ ਭੂਤ ਆਤ੍ਮ ਭੂਤ ਆਤਮਾ : ਕਰਮਯੋਗੀ ਨੂੰ ਸੰਪੂਰਣ ਪ੍ਰਾਣੀਆਂ ਦੇ ਨਾਲ ਹੀ ਆਪਣੀ ਏਕਤਾ ਦਾ ਅਨੁਭਵ ਹੋ ਜਾਂਦਾ ਹੈ, ਜਿਵੇਂ ਸਰੀਰ ਦਾ ਕੋਈ ਇੱਕ ਅੰਗ ਜ਼ਖਮੀ ਹੋਵੇ ਤਾਂ ਦੂਜੇ ਅੰਗ ਉਸ ਦੀ ਸੇਵਾ ਲਈ ਹਮੇਸ਼ਾ ਤਿਆਰ ਰਹਿੰਦੇ ਹਨ, ਏਸੇ ਤਰ੍ਹਾਂ ਕਰਮਯੋਗੀ ਨੂੰ ਦੂਜਿਆਂ ਲਈ ਸੁੱਖ ਪਹੁੰਚਾਣ ਦੀ ਚੇਸ਼ਟਾ ਰਹਿੰਦੀ ਹੈ। ਸਹਿਜ ਭਾਵ ਤੋਂ ਨਿਸ਼ਕਾਮ ਕੰਮ ਕਰਨਾ ਉਸ ਦਾ ਕਰਤੱਵ ਕਰਮ ਹੈ। ਉਹ ਸੰਸਾਰ ਦੇ ਸਾਰੇ ਲੋਕਾਂ ਨਾਲ ਆਪਣਾਪਨ ਤੇ ਮਰਯਾਦਾ ਅਨੁਸਾਰ ਸਮਤਾ ਦੇ ਭਾਵ ਪੈਦਾ ਕਰਦਾ ਹੈ। ਉਦਾਰਤਾ, ਉਸ ਦਾ ਸੁਭਾਅ ਬਣ ਜਾਂਦੀ ਹੈ। ੦ ਕਰਮਯੋਗੀ ਚਾਹੇ ਆਪਣੇ ਸਰੀਰ ਤੋਂ ਅਸੰਗ ਹੋ ਜਾਵੇ, ਚਾਹੇ ਆਪਣੇ ਸਰੀਰ ਵਰਗੇ ਸੰਪੂਰਣ ਪ੍ਰਾਣੀਆਂ ਦੇ ਸਰੀਰ ਨਾਲ ਏਕਤਾ ਮੰਨ ਲਵੇ। ਦੋਵਾਂ ਦਾ ਨਤੀਜਾ ਇੱਕ ਹੋਵੇਗਾ। ਗਿਆਨ ਯੋਗੀ ਆਪਣੇ ਸਰੀਰ ਤੋਂ ਅਸੰਗ ਹੁੰਦਾ ਹੈ, ਤੇ ਕਰਮ ਯੋਗੀ ਸਾਰੇ ਸਰੀਰਾਂ ਦੇ ਨਾਲ ਆਪਣੇ ਸਰੀਰ ਦੀ ਏਕਤਾ ਮੰਨਦਾ ਹੈ। ਏਕਤਾ ਮੰਨ ਲੈਣ ਨਾਲ ਉਹ ਉਦਾਰਵਾਦੀ ਬਣ ਜਾਂਦਾ ਹੈ। ੦ ਯੋਗਯੁਕਤਾਹ - ਜੋ ਜਿਤੇਇੰਦ੍ਰ ਵਿਸ਼ੁੱਧਾਤਮਾ ਤੇ ਵਿਜਿਤਾਤਮਾ ਤੇ ਸਰ੍ਵ ਭੁਤਾਤਮਾਤਮਾ ਹੈ - ਉਹ ਇਨ੍ਹਾਂ ਚਾਰਾਂ ਲੱਛਣਾਂ ਨਾਲ ਯੁਕਤ ਕਰਮ ਯੋਗੀ ਹੈ। ਉਸ ਨੂੰ ਏਥੇ ੦ ਯੋਗਯੁਕਤਹ ਕਿਹਾ ਗਿਆ ਹੈ। ਜਿਸ ਦਾ ਉਦੇਸ਼ ਅਤੇ ਰੁਚੀ ਪ੍ਰਮਾਤਮਾ ਦੀ ਪ੍ਰਾਪਤੀ ਹੈ। ਦੋਵੇਂ, ਇੱਕ ਪ੍ਰਮਾਤਮਾ ਹੀ ਹੋ ਗਏ ਹਨ। ੦ ਕੁਰਬਨ੍ ਅਪਿਨ ਲ੍ਿਪਯਤੇ = ਕਰਮਯੋਗੀ ਕਰਮ ਕਰਦਾ ਹੋਇਆ ਵੀ ਕਰਮ ਨਾਲ ਨਹੀਂ ਬੱਝਦਾ। ੦ ਕਰਮ ਦੇ ਪ੍ਰਤਿਮਮਤਾ ਕਰਮ ਫਲ ਦੀ ਇੱਛਾ, ਕਰਮ ਜਨ੍ਯ ਸੁੱਖ ਦੀ ਇੱਛਾ ਤੇ ਭੋਗ - ਕਰਤੱਵ ਅਭਿਮਾਨ ਬਣ ਜਾਂਦਾ ਹੈ। ਇਸ ਲਈ ਇਨ੍ਹਾਂ ਦਾ ਤਿਆਗ ਜ਼ਰੂਰੀ ਹੈ। ੦ ਸ਼ਾਂਖਯੋਗ ਤਾਂ ਗੁਣ ਹੀ ਗੁਣਾ ਵਿੱਚ ਵਰਤ ਰਹੇ ਹਨ, ਅਜਿਹਾ ਮੰਨ ਕੇ ਕਰਮਾਂ ਨਾਲ ਨਹੀਂ ਬੰਨ੍ਹਿਆ ਜਾਂਦਾ, ਉਸ ਦੇ ਕਰਮ ਅਕਰਮ ਹੋ ਜਾਂਦੇ ਹਨ। ਪਰ ਕਰਮ ਯੋਗੀ ਪਰਹਿੱਤ ਦੇ ਲਈ ਕਰਮ ਕਰਦਾ ਹੋਇਆ ਗੁਣਾਂ ਗੁਣੇਸ਼ੁ ਵਰ੍ਤੰਤੇ ਦੇ ਵਾਂਗ ਹੋ ਜਾਂਦਾ ਹੈ। ੦ ਅਪਿ - ਦਾ ਭਾਵ ਇਹ ਹੈ ਕਿ ਕਰਮਯੋਗੀ ਕਰਮ ਕਰਦੇ ਸਮੇਂ ਤਾਂ ਨਿਰਲੇਪ ਹੈ ਹੀ - ਕਰਮ ਨਾ ਕਰਦੇ ਸਮੇਂ ਭੀ ਉਹ ਨਿਰਲਿਪਤ ਹੋ ਜਾਂਦਾ ਹੈ (4.18) ਉਸਦਾ ਕਰਮ ਕਰਨ ਜਾਂ ਨਾ ਕਰਨ ਵਿੱਚ ਕੋਈ ਪ੍ਰਯੋਜਨ ਨਹੀਂ ਰਹਿੰਦਾ (3.18) ਉਹ ਸਦਾ ਨਿਰਲਿਪਤ ਰਹਿੰਦਾ ਹੈ।

**ਵਿਆਖਿਆ :-** ਭੌਤਿਕ ਸੰਸਾਰ ਦੇ ਵਿਅਕਤੀ ਅਤੇ ਸੰਨਿਆਸੀ-ਕਰਮਯੋਗੀ ਦੇ ਕਾਰਜ ਕਰਨ ਦੀ ਵਿਧੀ ਵਿੱਚ ਅੰਤਰ ਹੈ। ਭੌਤਿਕ ਸੰਸਾਰ ਵਿੱਚ ਜਕੜਿਆ ਵਿਅਕਤੀ ਜਦੋਂ ਆਪਣੇ ਹਿੱਤ ਲਈ ਕੰਮ ਕਰੇਗਾ ਤਾਂ ਉਹ ਦਿਨੋ ਦਿਨ ਆਪਣੇ ਆਪ ਨੂੰ ਜਕੜਿਆ ਹੋਇਆ ਮਹਿਸੂਸ ਕਰੇਗਾ। ਪਰ ਜੋ ਸੰਨਿਆਸੀ ਯੋਗੀ ਪੁਰਖ ਹੈ, ਜਿਸ ਨੇ ਆਪਣੀਆਂ ਇੱਛਾਵਾਂ ਦੇ ਆਖੇ ਲੱਗ ਕੇ ਕੋਈ ਕਾਰਜ ਨਹੀਂ ਕਰਨਾ, ਉਹ ਮਰਯਾਦਾ ਯੁਕਤ ਹੋ ਕੇ ਕੰਮ ਕਰਦਾ ਹੋਇਆ, ਪੂਰਣਤਾ ਪਰਪੱਕਤਾ ਵੱਲ ਵਧਦਾ ਰਹਿੰਦਾ ਹੈ। ਇੱਛਾਵਾਂ-ਰਹਿਤ ਮਨ ਵਾਲੇ ਵਿਅਕਤੀ ਦੇ ਗਿਆਨ ਵਿੱਚ ਵਾਧਾ ਹੋਵੇਗਾ, ਉਸ ਦੀ ਸਮਝ ਵਿੱਚ ਬੁੱਧੀ ਪ੍ਰਕਾਸ਼ ਪ੍ਰਵੇਸ਼ ਕਰੇਗਾ। ਇਹ ਮਨ ਦੀ ਚਮਤਕਾਰੀ ਸ਼ਕਤੀ, ਪਵਿੱਤਰਤਾ ਅਤੇ ਗਿਆਨ ਦੀ ਸੰਤੁਲਨ ਅਵੱਸਥਾ ਨਾਲ, ਉਹ ਦ੍ਰਿਸ਼ਟਮਾਨ ਜਗਤ ਨੂੰ ਸਮਝਣ ਦਾ ਯਤਨ ਕਰੇਗਾ, ਉਸ ਦੀ ਦ੍ਰਿਸ਼ਟੀ ਉਸ ਦੀ ਬੁੱਧੀ ਦਾ ਪਾਸਾਰਾ ਬੇਪਨਾਹ ਹੋ ਜਾਂਦਾ ਹੈ। ਉਸ ਅੰਦਰ ਚੇਤਨਾ ਦਾ ਜੋ ਜਨਮ ਹੁੰਦਾ ਹੈ, ਉਸ ਦੇ ਅਨੇਕਾਂ ਪਸਾਰੇ ਹੁੰਦੇ ਹਨ। ਅਜਿਹੇ ਯੋਗੀ ਪੁਰਸ਼ ਦਾ ਕਰਮ ਯੋਗ ਆਪਣੇ ਆਪ ਹੀ ਕਰਮ ਸੰਨਿਆਸ ਹੈ। ਇਸ ਤਰ੍ਹਾਂ ਉਸ ਅੰਦਰ ਅਧਿਆਤਮਕਤਾ ਦਾ ਪ੍ਰਕਾਸ਼ ਹੌਲੇ ਹੌਲੇ ਪ੍ਰਵੇਸ਼ ਕਰਦਾ ਹੈ। ਜਿਸ ਦਾ ਮਨ ਨਿਯੰਤਰਣ ਹੈ, ਉਸ ਦਾ ਮਨ ਪਵਿੱਤਰ ਹੈ। ਜਿਸ ਦਾ ਮਨ ਪਵਿੱਤਰ ਹੈ, ਉਹ ਕਦੇ ਵੀ ਕੋਈ ਗ਼ਲਤ ਤੇ ਭੈੜਾ ਕੰਮ ਨਹੀਂ ਕਰੇਗਾ। ਜੋ ਜਤਿੰਦਰ ਹੈ, ਉਹ ਪਵਿੱਤਰ ਹੈ। ਉਹ ਗਿਆਨ ਪ੍ਰਾਪਤ ਕਰਨ ਦੇ ਸਮੱਰਥ ਹੈ। ਜੋ ਪ੍ਰਭੂ ਦੇ ਹੁਕਮ ਵਿੱਚ ਹੈ। ਉਹ ਇਹ ਨਹੀਂ ਵੇਖਦਾ ਕਿ ਪ੍ਰਭੂ ਵੱਲੋਂ ਉਸ ਲਈ ਨਿਰਧਾਰਿਤ ਕੀਤੇ ਕੰਮ ਚੰਗੇ ਜਾਂ ਭੈੜੇ ਹਨ, ਇਨ੍ਹਾਂ ਦਾ ਫਲ ਕਿਹੋ ਜਿਹਾ ਹੋਵੇਗਾ। ਉਸ ਨੇ ਉਸ ਪ੍ਰਭੂ ਦੀ ਮਰਜ਼ੀ ਰਜ਼ਾ ਅਨੁਸਾਰ ਕਾਰਜ ਕਰਨਾ ਹੈ। ਸ਼੍ਰੀ ਕ੍ਰਿਸ਼ਨ ਜੀ, ਅਰਜਨ ਨੂੰ ਅਜਿਹੀ ਸਿੱਖਿਆ ਦੇ ਕੇ ਯੁੱਧ ਕਰਨ ਲਈ ਪ੍ਰੇਰਨਾ ਦਿੰਦੇ ਹਨ।

✪ ✪ ✪

**5.08 ਸ਼ਲੋਕ :**

*न एव किम्-चित् कर्-ओमि इति, युज्-त: मन्येत तत्त्व-वित् । पश्यन् श्रृण्वन् स्पृशन् जिघ्रन्, अश्नन् गच्छन् स्वपन् श्वसन् ॥*

***ਨ ਏਵ ਕਿਮ੍ਚਿਤ੍ ਕਰ੍ ਓਮਿ ਇਤਿ੍ ਯੁਜੁਤਹ ਮਨ੍ਯੇਤ ਤੱਤਵ ਵਿਤ੍।***
***ਪਸ਼੍ਯਨ੍ ਸ਼੍ਰਣ੍ਵਨ੍ ਸ੍ਪ੍ਰਸ਼ਨ੍ ਜਿਘ੍ਰਨ੍, ਅਸ਼ਨਨ੍ ਗਚ੍ਛਨ੍ ਸ੍ਵਪਨ੍ ਸ੍ਵਸਨ੍॥***

**੦ ਸ਼ਬਦ ਅਰਥ :-** ਨ : ਨਹੀਂ। ਏਵ : ਭੀ। ਕਿਮ੍ਚਿਤ੍ : ਕੋਈ ਵਸਤੂ। ਕਰ੍ਓਮਿ : ਮੈਂ ਕਰਦਾ ਹਾਂ। ਇਤਿ : ਇਸ ਤਰ੍ਹਾਂ। ਯੁਜੁਤਹ : ਯੋਗੀ। ਮਨ੍ਯੇਤ : ਸੋਚਦਾ ਹੈ। ਤੱਤਵ ਵਿਤ੍ : ਸੱਚਾਈ ਨੂੰ ਜਾਣਨ ਵਾਲਾ। ਪਸ਼੍ਯਨ੍ : ਵੇਖਦੇ ਹੋਏ। ਸ਼੍ਰਣ੍ਵਨ੍ : ਸੁਣਦੇ ਹੋਏ। ਸ੍ਪ੍ਰਸ਼ਨ੍ : ਛੂੰਹਦੇ ਹੋਏ। ਜਿਘ੍ਰਨ੍ : ਸੁੰਘਦੇ ਹੋਏ। ਅਸ਼੍ਨਨ੍ : ਖਾਂਦੇ ਹੋਏ। ਗਚ੍ਛਨ੍ : ਜਾਂਦੇ ਹੋਏ। ਸ੍ਵਪਨ੍ : ਸੌਂਦੇ ਹੋਏ। ਸ੍ਵਧਨ੍ : ਸਾਹ ਲੈਂਦੇ ਹੋਏ।

**੦ ਪਦ-ਅਰਥ-ਵਿਸਥਾਰ :-** (5.08, 5.09 ਸ਼ਲੋਕ :) ੦ ਤਤਵਵਿਤ੍ ਯੁਕਤਹ = ਇਹ ਪਦ ਸ਼ਾਂਖਯ੍ ਯੋਗ ਦੇ ਵਿਵੇਕਸ਼ੀਲ ਸਾਧਕ ਦੇ ਵਾਚਕ ਹਨ, ਜਿਹੜੇ ਤਤਵਵਿਤ੍ ਮਹਾਪੁਰਸ਼ਾਂ ਵਾਂਗ ਨਿਰਭ੍ਰਾਂਤੀ ਕਰਨ ਲਈ ਤਿਆਰ ਰਹਿੰਦੇ ਹਨ। ਉਸ ਵਿੱਚ ਅਜਿਹਾ ਵਿਵੇਕ ਜਾਗ੍ਰਿਤ ਹੋ ਗਿਆ ਹੈ ਕਿ ਸਾਰੀਆਂ ਕ੍ਰਿਆਵਾਂ ਪ੍ਰਕ੍ਰਿਤੀ ਵਿੱਚ ਹੀ ਹੋ ਰਹੀਆਂ ਹਨ। ਉਨ੍ਹਾਂ ਦਾ ਮੇਰੇ ਨਾਲ ਕੋਈ ਸੰਬੰਧ ਨਹੀਂ ਹੈ। ਜਿਹੜੇ ਆਪਣੇ ਅੰਦਰ ਛਿਣ ਭਰ ਲਈ ਕ੍ਰਿਆਵਾਂ ਦੇ ਕਰਤਾ ਨੂੰ ਨਹੀਂ ਦੇਖਦਾ। ਉਹੋ ਹੀ ਤੱਤਵਵਿਤ੍ ਹੈ। ਉਹ ਸਰੂਪ ਤੋਂ ਕਰਤਾਪਣ ਨਹੀਂ। ਨਾ ਉਹ ਸਰੀਰ ਮਨ ਬੁੱਧੀ ਪ੍ਰਾਣ ਆਦਿ ਦੇ ਨਾਲ ਕਦੇ ਵੀ ਆਪਣੀ ਏਕਤਾ ਸਵੀਕਾਰ ਕਰਦਾ ਹੈ। ੦ ਪ੍ਰਭੂ ਕਿਰਪਾ ਕਰਕੇ ਸਾਰੇ ਸੰਸਾਰ ਵਿੱਚ ਜੋ ਕ੍ਰਿਆਵਾਂ ਹੋ ਰਹੀਆਂ ਹਨ, ਉਸੇ ਦੀ ਕਿਰਪਾ ਕਰਕੇ ਸਰੀਰਕ ਕ੍ਰਿਆਵਾਂ ਵੀ ਹੁੰਦੀਆਂ ਹਨ। ਮਨੁੱਖ ਇਨ੍ਹਾਂ ਨਾਲ ਆਪਣਾ ਸੰਬੰਧ ਮੰਨ ਲੈਂਦਾ ਹੈ। ਇਸ ਸੰਬੰਧ ਨੂੰ ਦੂਰ ਕਰਨ ਲਈ ਸਾਧਕ ਨੂੰ ਆਪਣੇ ਆਪ ਨੂੰ ਕਰਤਾ ਨਹੀਂ ਮੰਨਣਾ ਚਾਹੀਦਾ। ਜਿਵੇਂ ਸੁਪਨੇ ਵਿੱਚੋਂ ਜਾਗਣ ਪਿੱਛੋਂ ਸੁਪਨੇ ਦੀਆਂ ਘਟਨਾਵਾਂ ਨਾਲ ਕੋਈ ਸੰਬੰਧ ਨਹੀਂ ਰਹਿੰਦਾ, ਏਸੇ ਤਰ੍ਹਾਂ ਹੀ ਤਤਵਵਿਤ੍ ਮਹਾਂਪੁਰਸ਼ ਦਾ ਸਰੀਰ ਆਦਿ ਨਾਲ ਹੋਣ ਵਾਲੀਆਂ ਕ੍ਰਿਆਵਾਂ ਨਾਲ ਕੋਈ ਸੰਬੰਧ ਨਹੀਂ ਰਹਿੰਦਾ। ੦ ਇਹ ਸਮਝਣ ਦੀ ਲੋੜ ਹੈ ਜੋ ਪ੍ਰਕਾਸ਼ਕ ਤੇ ਆਧਾਰ ਹੈ, ਉਸ ਵਿੱਚ ਨਾ ਕਰਨਾ ਤੇ ਹੋਣਾ ਹੁੰਦਾ ਹੈ। ੦ ਪਸ਼੍ਯਨ੍ ਸ਼੍ਰਣ੍ਵਨ੍ ਸ੍ਪ੍ਰਸ਼ਨ ਜਿਘ੍ਰਨ੍ ਅਸ਼ਨਨ੍ ਗਚ੍ਛਨ੍ ਸਵਪਨ੍ ਸ਼੍ਵਸ੍ਨ ੦ ਏਥੇ ਦੇਖਣਾ ਸੁਣਨਾ, ਸਪਰਸ਼ ਕਰਨਾ, ਸੁੰਘਣਾ ਤੇ ਖਾਣਾ - ਇਹ ਪੰਜੇ ਕ੍ਰਿਆਵਾਂ ਅੱਖਾਂ, ਕੰਨ, ਚਮੜੀ, ਨੱਕ ਤੇ ਜੀਭ ਪੰਜ ਇੰਦ੍ਰੀਆਂ ਨਾਲ ਸੰਬੰਧਿਤ ਹੈ। ਚੱਲਣਾ, ਗ੍ਰਹਿਣ ਕਰਨਾ, ਬੋਲਣਾ, ਮਲ ਮੂਤਰ ਦਾ ਤਿਆਗ ਕਰਨਾ ਚਾਰੇ ਕ੍ਰਿਆਵਾਂ ਪਾਦ ਹਸਤ ਵਾਕ ਉਪਸਥ ਤੇ ਗੁਦਾ ਪੰਜ ਇੰਦ੍ਰੀਆਂ ਨਾਲ ਸੰਬੰਧਿਤ ਹਨ। ਸੌਣ ਦੀ ਕ੍ਰਿਆ ਅੰਤਹਕਰਣ ਦੀ ਹੈ। ਸਾਹ ਲੈਣਾ - ਇਹ ਕ੍ਰਿਆ ਪ੍ਰਾਣ ਦੀ ਹੈ। ਅੱਖਾਂ ਖੋਲਣੀਆਂ ਤੇ ਬੰਦ ਕਰਨੀਆਂ ਕੂਰਮ ਨਾਂ ਦੇ ਉਪ ਪ੍ਰਾਣ ਦੀਆਂ ਹਨ। ਇੰਦ੍ਰੀਆਂ ਦਾ ਜੋ ਉਲੇਖ ਭਗਵਾਨ ਨੇ ਕੀਤਾ ਹੈ, ਉਸ ਦਾ ਅਰਥ ਹੈ ਕਿ ਸਾਰੀਆਂ ਕ੍ਰਿਆਵਾਂ ਪ੍ਰਕ੍ਰਿਤੀ ਦੇ ਕਾਰਜ, ਸਰੀਰ ਇੰਦ੍ਰੀਆਂ ਮਨ ਬੁੱਧੀ ਪ੍ਰਾਣ ਆਦਿ ਰਾਹੀਂ ਹੀ ਹੁੰਦੀਆਂ ਹਨ। ੦ ਦੂਜਾ ਭਾਗ ਇਹ ਵੀ ਲਗਦਾ ਹੈ ਕਿ ਸ਼ਾਂਖਯ ਯੋਗ ਦੇ ਰਾਹੀਂ ਵਰਣ, ਆਸ਼ਰਮ, ਸੁਭਾਅ, ਹਾਲਾਤ, ਖਾਣ ਪਾਣ, ਵਿਉਪਾਰ ਕਰਨਾ, ਉਪਦੇਸ਼ ਦੇਣਾ, ਲਿਖਣਾ ਪੜ੍ਹਨਾ, ਸੁਣਨਾ, ਸੋਚਣਾ ਆਦਿ ਕ੍ਰਿਆਵਾਂ ਨਾ ਹੁੰਦੀਆਂ, ਅਜਿਹੀ ਗੱਲ ਨਹੀਂ ਹੈ, ਉਸ ਦੇ ਰਾਹੀਂ ਵੀ ਇਹ ਕਿਰਿਆਵਾਂ ਹੋ ਸਕਦੀਆਂ ਹਨ। ੦ ਮਨੁੱਖ ਆਪਣੇ ਆਪ ਨੂੰ ਉਨ੍ਹਾਂ ਕ੍ਰਿਆਵਾਂ ਦਾ ਹੀ ਕਰਤਾ ਮੰਨਦਾ ਹੈ, ਜਿਨ੍ਹਾਂ ਨੂੰ ਉਹ ਜਾਣ ਕੇ ਮਨ ਬੁੱਧੀ ਪੂਰਵਕ ਕਰਦਾ ਹੈ। ਜਿਵੇਂ ਪੜ੍ਹਨਾ, ਲਿਖਣਾ, ਸੋਚਣਾ, ਦੇਖਣਾ, ਭੋਜਨ ਕਰਨਾ ਆਦਿ। ਪਰ ਅਨੇਕਾਂ ਕਿਰਿਆਵਾਂ ਅਜਿਹੀਆਂ ਵੀ ਹੁੰਦੀਆਂ ਹਨ, ਜਿਨ੍ਹਾਂ ਨੂੰ ਮਨੁੱਖ ਜਾਣ ਬੁੱਝ ਕੇ ਨਹੀਂ ਕਰਦਾ, ਜਿਵੇਂ ਸਾਹ ਦਾ ਆਉਣਾ ਜਾਣਾ, ਅੱਖਾਂ ਦਾ ਖੁੱਲ੍ਹਣਾ ਬੰਦ ਕਰਨਾ ਆਦਿ। ਫਿਰ ਇਸ ਸ਼ਲੋਕ ਵਿੱਚ ਇਨ੍ਹਾਂ ਕ੍ਰਿਆਵਾਂ ਦਾ ਕਰਤਾ ਆਪਣੇ ਆਪ ਨੂੰ ਨਾ ਮੰਨਣ ਦੀ ਗੱਲ ਕਿਵੇਂ ਕਹੀ ਗਈ ? ਇਸ ਦਾ ਉੱਤਰ ਇਹ ਹੈ ਕਿ ਸਾਮਾਨ ਰੂਪ ਵਿੱਚ ਸਾਹ ਦਾ ਆਉਣਾ ਜਾਣਾ ਸੁਭਾਵਿਕ ਕ੍ਰਿਆਵਾਂ ਹਨ ਪਰ ਪ੍ਰਾਣਾਯਾਮ ਆਦਿ ਵਿੱਚ ਮਨੁੱਖ ਸਾਹ ਲੈਣ ਆਦਿ ਕਿਰਿਆਵਾਂ ਜਾਣ ਕੇ ਕਰਦਾ ਹੈ। ਇਵੇਂ ਹੀ ਅੱਖਾਂ ਦਾ ਖੋਲਣਾ, ਬੰਦ ਕਰਨਾ, ਜਾਣ ਕੇ ਕੀਤਾ ਜਾਂਦਾ ਹੈ ਪਰ ਇਨ੍ਹਾਂ ਨੂੰ ਮਨੁੱਖ ਸੁਭਾਵਿਕ ਮੰਨ ਕੇ ਆਪਣੇ ਆਪ ਨੂੰ ਇਨ੍ਹਾਂ ਦਾ ਕਰਤਾ ਨਹੀਂ ਮੰਨਦਾ। ਏਸੇ ਤਰ੍ਹਾਂ ਹੋਰ ਕਿਰਿਆਵਾਂ ਨੂੰ ਸੁਭਾਵਿਕ ਮੰਨ ਕੇ ਆਪਣੇ ਆਪ ਨੂੰ ਕਰਤਾ ਨਹੀਂ ਮੰਨਣਾ ਚਾਹੀਦਾ। ੦ ਯਸ਼ਯਨ੍ - ਏਥੇ ਯਸ਼ਯਨ੍ ਆਦਿ ਜੋ ਤੇਰਾਂ ਕਿਰਿਆਵਾਂ ਦੱਸੀਆਂ ਹਨ ਇਨ੍ਹਾਂ ਦਾ ਬਿਨਾਂ ਕਿਸੇ ਆਧਾਰ ਦੇ ਹੋਣਾ ਸੰਭਵ ਨਹੀਂ ਹੈ। ਇਨ੍ਹਾਂ ਦਾ ਜੋ ਆਧਾਰ ਹੈ, ਉਸ ਵਿੱਚ ਕੋਈ ਕਿਰਿਆ ਨਹੀਂ ਹੁੰਦੀ। ੦ ਏਸੇ ਤਰ੍ਹਾਂ ਪ੍ਰਕਾਸ਼ਤ ਹੋਣ ਵਾਲੀਆਂ ਇਹ ਸੰਪੂਰਣ ਕਿਰਿਆਵਾਂ ਬਿਨਾਂ ਕਿਸੇ ਪ੍ਰਕਾਸ਼ ਦੇ ਸਿੱਧ ਨਹੀਂ ਹੋ ਸਕਦੀਆਂ। ੦ ਜਿਸ ਪ੍ਰਕਾਸ਼ ਤੋਂ ਕਿਰਿਆਵਾਂ ਪ੍ਰਕਾਸ਼ਤ ਹੁੰਦੀਆਂ ਹਨ, ਜਿਸ ਪ੍ਰਕਾਸ਼ ਦੇ ਅੰਤਰਗਤ ਹੁੰਦੀਆਂ ਹਨ, ਉਸ ਪ੍ਰਕਾਸ਼ ਵਿੱਚ ਕਦੇ ਕੋਈ ਕਿਰਿਆ ਹੋਈ ਨਹੀਂ ਹੁੰਦੀ। ਨਾ ਹੋਵੇਗੀ ਨਾ ਹੋ ਸਕਦੀ ਹੈ, ਹੋਣੀ ਸੰਭਵ ਹੀ ਨਹੀਂ। ਅਜਿਹਾ ਉਹ ਤੱਤਵ ਸਭ ਦਾ ਆਧਾਰ ਪ੍ਰਕਾਸ਼ਕ ਆਪਣੇ ਆਪ ਵਿੱਚ ਪ੍ਰਕਾਸ਼ ਰੂਪ ਹੈ। ਇਹ ਸਭ ਵਿੱਚ ਰਹਿੰਦਾ ਹੋਇਆ ਵੀ ਕੁੱਝ ਨਹੀਂ ਕਰਦਾ। ੦ ਇੰਦ੍ਰਿਯਾਨਿ ਇੰਦ੍ਰਯ ਅਰ੍ਥੇਸ਼੍ ਵਰ੍ਤੰਤੇ ਇਤਿ ਧਾਰਯਨ੍ - ਜਦ ਸਾਰੇ ਰੂਪਾਂ ਵਿੱਚ ਕਰਤਾਪਨ ਹੈ ਹੀ ਨਹੀਂ ਤਾਂ ਕਿਰਿਆਵਾਂ ਕਿਵੇਂ ਤੇ ਕਿਸ ਦੇ ਰਾਹੀਂ ਹੋ ਰਹੀਆਂ ਹਨ ? ਇਸ ਪ੍ਰਸ਼ਨ ਦਾ ਉੱਤਰ ਭਗਵਾਨ ਦਿੰਦੇ ਹੋਏ ਕਹਿੰਦੇ ਹਨ ਕਿ ਸਾਰੀਆਂ ਕਿਰਿਆਵਾਂ ਇੰਦ੍ਰੀਆਂ ਰਾਹੀਂ ਇੰਦ੍ਰੀਆਂ ਦੇ ਵਿਸ਼ਿਆਂ ਵਿੱਚ ਹੀ ਹੋ ਰਹੀਆਂ ਹਨ। ਭਾਵ ਇੰਦ੍ਰੀਆਂ ਵਿੱਚ ਕਰਤੱਵ ਦੱਸਣ ਦਾ ਨਹੀਂ, ਬਲਕਿ ਸਰੂਪ ਨੂੰ ਕਰਤੱਵ ਰਹਿਤ ਦੱਸਣਾ ਹੈ। ੦ ਇੰਦ੍ਰਯਾਨਿ ਪਦ ਵਿੱਚ ਗਿਆਨ ਇੰਦ੍ਰੀਆਂ, ਕਰਮ ਇੰਦ੍ਰੀਆਂ, ਅੰਤਹਕਰਣ ਪ੍ਰਾਣ, ਉਪ ਪ੍ਰਾਣ ਅਦਿ ਸ਼ਾਮਲ ਹਨ। ਇੰਦ੍ਰੀਆਂ ਦੇ ਪੰਜ ਵਿਸ਼ੇ ਸ਼ਬਦ ਸਪੱਰਸ਼, ਰੂਪ, ਰਸ ਤੇ ਗੰਧ ਹਨ। ੦ ਇੰਦ੍ਰੀਆਂ ਰਾਹੀਂ ਹੋਣ ਵਾਲੀਆਂ ਸੰਪੂਰਣ ਕਿਰਿਆਵਾਂ ਪ੍ਰਕ੍ਰਿਤੀ ਵਿੱਚ ਵੀ ਹੁੰਦੀਆਂ ਹਨ। (ਵੇਖੋ 3.27, 13.21, 3.28 ਅਤੇ 14.19 ਆਦਿ ਸ਼ਲੋਕ) ੦ ਕਿਰਿਆਵਾਂ ਦਾ ਅਰਥ ਹੈ ਪਰਿਵਰਤਨ। ਪ੍ਰਕ੍ਰਿਤੀ ਵਿੱਚ ਨਿਰੰਤਰ ਪਰਿਵਰਤਨ ਹੋ ਰਿਹਾ ਹੈ। ਪ੍ਰਕ੍ਰਿਤੀ ਕਦੇ ਵੀ ਅਕਿਰਿਆ ਨਹੀਂ ਹੁੰਦੀ। ਸਰੂਪ ਵਿੱਚ ਕਦੇ ਕ੍ਰਿਆ ਨਹੀਂ ਹੋ ਸਕਦੀ। ੦ ਕਿਰਿਆ ਮਾਤਰ ਪ੍ਰਕਾਸ਼ ਹੈ, ਸਰੂਪ ਪ੍ਰਕਾਸ਼ਕ ਹੈ। ੦ ਨ ਏਵ੍ ਕਿਮ੍ ਚਿਤ੍ ਕਰ੍ ਓਮਿਇਤਿ ਯੁਜ੍ ਤਹ ਮਨ੍ਯਤੇ = ਏਥੇ 'ਮੈਂ' ਸਵਰੂਪ ਤੋਂ ਕਰਤਾ ਨਹੀਂ ਹੈ। ਭਾਵ ਇਹ ਨਹੀਂ ਕਿ ਮੈਂ (ਸਵਰੂਪ) ਪਹਿਲਾਂ ਕਰਤਾ ਸੀ। ਸਵਰੂਪ ਵਿੱਚ ਕਰਤਾਪਨ ਨਾ ਪਹਿਲਾ ਸੀ, ਨਾ ਹੁਣ ਹੈ ਨਾ ਹੋਵੇਗਾ। ਕਿਰਿਆਵਾਂ ਪ੍ਰਕ੍ਰਿਤੀ ਵਿੱਚ ਹੋ ਰਹੀਆਂ ਹਨ। ਪ੍ਰਕ੍ਰਿਤੀ ਸਦਾ ਕ੍ਰਿਆਸ਼ੀਲ ਹੈ। ਪੁਰਸ਼ ਅਰਥਾਤ ਚੇਤਨ ਤੱਤਵ ਸਦਾ ਕਿਰਿਆ ਰਹਿਤ ਹੈ, ਜਿਵੇਂ ਰੇਲਗੱਡੀ ਵਿੱਚ ਕੋਈ ਵਿਅਕਤੀ ਬੈਠਾ ਹੈ, ਉਹ ਚੱਲ ਨਹੀਂ ਰਿਹਾ ਹੁੰਦਾ। ਪਰ ਰੇਲ ਗੱਡੀ ਦੇ ਚੱਲਣ ਕਾਰਨ ਉਸ ਦਾ ਚੱਲਣ ਤੋਂ ਬਿਨਾਂ ਹੀ ਚੱਲਣਾ ਹੋ ਜਾਂਦਾ ਹੈ। ਰੇਲ ਗੱਡੀ ਵਿੱਚ ਚੜ੍ਹਨ ਦੇ ਕਾਰਨ ਹੁਣ ਉਹ ਚੱਲਣ ਤੋਂ ਰਹਿਤ ਹੈ। ਜਿਵੇਂ ਰੇਲਗੱਡੀ ਵਿੱਚ ਕੋਈ ਵਿਅਕਤੀ ਬੈਠਾ ਹੈ, ਉਹ ਚੱਲ ਨਹੀਂ ਰਿਹਾ ਹੁੰਦਾ। ਰੇਲ ਗੱਡੀ ਵਿੱਚ ਚੜ੍ਹਨ ਦੇ ਕਾਰਨ ਹੁਣ ਉਹ ਚਲਣ ਤੋਂ ਰਹਿਤ ਨਹੀਂ ਹੋ ਸਕਦਾ। ਏਸੇ ਤਰ੍ਹਾਂ ਹੀ ਕਿਰਿਆਸ਼ੀਲ ਪ੍ਰਕ੍ਰਿਤੀ ਦੇ ਕਾਰਜ ਰੂਪ ਸਥੂਲ ਸੂਖ਼ਮ, ਤੇ ਕਾਰਣ - ਕਿਸੇ ਵੀ ਸਰੀਰ ਦੇ ਨਾਲ ਜਦ ਆਪ ਆਪਣਾ ਸੰਬੰਧ ਜੋੜ ਲੈਂਦਾ ਹੈ ਤਾਂ ਆਪ ਖੁਦ ਕਰਮ ਨਾ ਕਰਦੇ ਹੋਏ ਵੀ ਉਹ ਉਸ ਸਰੀਰ ਤੋਂ ਹੋਣ ਵਾਲੀਆਂ ਕਿਰਿਆਵਾਂ ਦਾ ਕਰਤਾ ਹੋਏ ਬਿਨਾ ਨਹੀਂ ਰਹਿ ਸਕਦਾ। ੦ ਸ਼ਾਂਖ਼ਯ ਯੋਗੀ ਇੰਦ੍ਰੀਆਂ ਅੰਤਹਕਰਣ ਆਦਿ ਦੇ ਨਾਲ ਕਦੇ ਆਪਣਾ ਸੰਬੰਧ ਨਹੀਂ ਰੱਖਦਾ। ਏਸੇ ਲਈ ਉਹ ਕਰਮਾਂ ਦਾ ਕਰਤਾਪਨ ਆਪਣੇ ਆਪ ਨੂੰ ਕਦੇ ਨਹੀਂ ਮੰਨਦਾ। (ਗੀਤਾ 5.13) ਗੀਤਾ ਵਿੱਚ ਆਪਣੇ ਆਪ ਨੂੰ ਕਰਤਾ ਮੰਨਣ ਵਾਲੇ ਦੀ ਨਿੰਦਾ ਕੀਤੀ ਗਈ ਹੈ (3.27) (18.16) ਤੇ ਸਵਰੂਪ ਨੂੰ ਅਕਰਤਾ ਮੰਨਣ ਵਾਲੇ ਦੀ ਪ੍ਰਸ਼ੰਸਾ ਕੀਤੀ ਗਈ ਹੈ (13.21) ੦ ਏਵ - ਪਦ ਦੇਣ ਦਾ ਅਰਥ ਵੀ ਇਹੋ ਹੈ ਕਿ ਸਾਧਕ ਆਪਣੇ ਆਪ ਨੂੰ ਕਦੇ ਵੀ ਕਰਤਾ ਨਾ ਮੰਨੇ। ਜਦ ਆਪਣੇ ਅੰਦਰ ਕਰਤਾਪਨ ਦੀ ਮਾਨਤਾ ਨਾ ਕਰੇ, ਤਾਂ ਉਸ

ਵੱਲੋਂ ਕੀਤੀਆਂ ਜਾਣ ਵਾਲੀਆਂ ਕਰਮ ਸੰਗਿਆ ਕਰਮ ਨਹੀਂ ਰਹਿੰਦੀ, ਬਲਕਿ ਕਿਰਿਆ ਹੋ ਜਾਂਦੀ ਹੈ। ੦ ਪ੍ਰਕ੍ਰਿਤੀ ਦੇ ਸੰਬੰਧ ਤੋਂ ਬਿਨਾਂ ਕੋਈ ਕਿਰਿਆ ਕਰਨੀ ਅਸੰਭਵ ਹੈ।

✪ ✪ ✪

**5.09 ਸ਼ਲੋਕ :**

*प्र-लपन् वि-सृजन् गृह्णन्, उद्-मिषन् नि-मिषन् अपि। इन्द्रियाणि इन्द्रिय-अर्थेषु, वर्तन्ते इति धारयन्॥*

***ਪ੍ਰਲਪਨ੍ ਵਿਸ੍ਰਜਨ੍ ਗ੍ਰਹਨ੍ਨੁ, ਓਦ੍ਮਿਸ਼ਨ੍ ਨਿਮਿਸ਼ਨ੍ ਅਪਿ।***
***ਇੰਦ੍ਰਿਯਾਣਿ ਇੰਦ੍ਰਯਾ ਅਰ੍ਥੇਸ਼੍, ਵਰ੍ਤੰਤੇ ਇਤਿ ਧਾਰਯਨ੍॥***

**੦ ਸ਼ਬਦ ਅਰਥ :-** ਪ੍ਰਲਪਨ੍ : ਬੋਲਦੇ ਹੋਏ। ਵਿਸ੍ਰਜਨ੍ : ਵਖੇਰਦੇ ਹੋਏ। ਗ੍ਰਹਨ੍ਨੁ : ਪ੍ਰਾਪਤ ਕਰਦੇ ਹੋਏ। ਓਦ੍ਮਿਸ਼੍ਰਨ੍ : ਅੱਖਾਂ ਖੋਲਦੇ ਹੋਏ। ਨਿਮਿਸ਼ਨ੍ : ਅੱਖਾਂ ਬੰਦ ਕਰਦੇ ਹੋਏ। ਅਪਿ : ਭੀ। ਇੰਦ੍ਰਿਯਾਣਿ : ਬੋਧ ਗਿਆਨ, ਭਾਵਨਾ ਵਿਚਾਰ, ਚੇਤਨਾ, ਸੰਵੇਦਨਾ। ਇੰਦ੍ਰਯਾ ਅਰ੍ਥੇਸ਼੍ : ਗਿਆਨ ਬੋਧ ਦੀਆਂ ਵਸਤਾਂ ਵਿਚਕਾਰ। ਵਰ੍ਤੰਤੇ : ਹਿੱਲਦਾ ਹੈ। ਇਤਿ : ਇਸ ਤਰ੍ਹਾਂ। ਧਾਰਯਨ੍ : ਪ੍ਰੇਰਿਆ ਗਿਆ, ਮੰਨ ਲੈਣਾ।

**੦ ਸ਼ਲੋਕਾਰਥ (5.08 ਅਤੇ 5.09 ਸ਼ਲੋਕ) :-** ਆਤਮ ਤੱਤਵ ਨੂੰ ਜਾਣਨ ਵਾਲਾ ਯੋਗੀ ਤਾਂ, ਦੇਖਦੇ, ਸੁਣਦੇ, ਛੂੰਹਦੇ, ਸੁੰਘਦੇ, ਖਾਂਦੇ ਚੱਲਦੇ, ਸੌਂਦੇ, ਸਾਹ ਲੈਂਦੇ, ਬੋਲਦੇ ਹੋਏ, ਤਿਆਗ ਵੀ ਕਰਦਾ ਹੈ, ਗ੍ਰਹਿਣ ਵੀ ਕਰਦਾ ਹੈ, ਅੱਖਾਂ ਨੂੰ ਖੋਲ੍ਹਦਾ ਅਤੇ ਬੰਦ ਕਰਦਾ ਹੋਇਆ ਵੀ 'ਇੰਦ੍ਰੀਆਂ ਇੰਦ੍ਰਿਆਵੀ ਵਿਸ਼ਿਆਂ ਵਿੱਚ ਵਰਤ ਰਹੀਆਂ ਹਨ।' ਇਸ ਤਰ੍ਹਾਂ ਸਮਝ ਕੇ ਅਜਿਹਾ ਮੰਨਦਾ ਹੈ ਕਿ 'ਮੈਂ ਕੁੱਝ ਵੀ ਨਹੀਂ ਕਰਦਾ ਹਾਂ।'

**ਵਿਆਖਿਆ (5.08 ਅਤੇ 5.09 ਸ਼ਲੋਕ) :-** ਸਰੀਰ ਨਾਲ ਸੰਬੰਧਿਤ ਸਾਰੀਆਂ ਸਰਗਰਮੀਆਂ ਆਤਮਕ ਰੂਪ ਵਿੱਚ ਚੱਲਦੀਆਂ ਰਹਿੰਦੀਆਂ ਹਨ। ਸਵੈ, ਗਤੀਹੀਣ ਹੁੰਦਾ ਹੈ। ਜੋ ਸਵੈ ਆਤਮਾ ਨੂੰ ਜਾਣਦਾ ਹੈ, ਉਹ ਕਿਸੇ ਸਾਧਨ ਤੋਂ ਮੁਕਤ ਹੁੰਦਾ ਹੈ। ਕਿਸੇ ਸਵਾਰੀ/ਮੋਟਰ ਕਾਰ, ਗੱਡੀ ਆਦਿ ਵਿੱਚ ਬੈਠਾ ਯਾਤਰੀ ਆਪ ਆਪਣੇ ਆਪ ਨੂੰ ਨਹੀਂ ਚਲਾਉਂਦਾ। ਉਹ ਤਾਂ ਚੱਲਦੇ ਦੌੜਦੇ ਹੋਏ ਵਾਹਨ ਨਾਲ ਆਪਣੇ ਆਪ ਨੂੰ ਜੋੜ ਲੈਂਦਾ ਹੈ ਅਤੇ ਫਿਰ ਰਹਿੰਦਾ ਹੈ, 'ਮੈਂ ਜਾ ਰਿਹਾ ਹਾਂ।' ਉਹ ਵਿਅਕਤੀ ਜੋ ਨੀਂਦ ਵਿੱਚ ਅਚਾਨਕ ਬੋਲ ਪੈਂਦਾ ਹੈ - ਅਸਲ ਵਿੱਚ ਇਸ ਬੋਲਣ ਦੀ ਕ੍ਰਿਆ ਦਾ ਪ੍ਰਤਿਨਿਧ ਨਹੀਂ ਹੁੰਦਾ। ਏਸੇ ਤਰ੍ਹਾਂ ਇੱਕ ਵਿਅਕਤੀ ਜਿਹੜਾ ਬਹੁਤ ਡੂੰਘੇ ਵਿਚਾਰਾਂ ਵਿੱਚ ਗੜੂੰਦ ਹੁੰਦਾ ਹੈ। ਉਸ ਮਿੱਠੀ ਖਾਣ ਵਾਲੀ ਵਸਤੂ ਦਾ ਪੂਰਾ ਸੁਆਦ ਨਹੀਂ ਲੈ ਸਕਦਾ, ਜੋ ਉਹ ਖਾਂਦਾ ਹੈ। ਅਜਿਹੇ ਸਾਰੇ ਮਾਮਲਿਆਂ ਵਿੱਚ, ਸਰਗਰਮੀਆਂ ਸੰਬੰਧਿਤ ਵਿਅਕਤੀ ਨਾਲ ਨਹੀਂ ਜੁੜੀਆਂ ਹੁੰਦੀਆਂ। ਏਸੇ ਤਰ੍ਹਾਂ ਗਿਆਨੀ ਪੁਰਖ ਜੋ ਆਪਣੇ ਆਪ ਨੂੰ ਆਤਮਾ ਵਿੱਚ ਸਥਾਪਿਤ ਕਰਦਾ ਹੈ - ਸਰਗਰਮੀਆਂ ਨੂੰ ਚਲਾਉਣ ਵਾਲਾ ਨਹੀਂ ਹੁੰਦਾ, ਜਿਹੜੀਆਂ ਉਸ ਦੇ ਸਰੀਰ ਵਿੱਚ ਚੱਲ ਰਹੀਆਂ ਹੁੰਦੀਆਂ ਹਨ। ਬੋਧ ਗਿਆਨ ਚੇਤਨਾ, ਮਨ ਬੁੱਧੀ ਅਤੇ ਜੀਵਨ ਸ਼ਕਤੀ ਨੂੰ ਪਰਾਣ ਕਹਿੰਦੇ ਹਨ। ਸ਼੍ਰੀ ਰਾਮਾ ਕ੍ਰਿਸ਼ਨਾ ਅਨੁਸਾਰ, 'ਜਿਹੜਾ ਕੋਈ ਇਹ ਸਮਝ ਲੈਂਦਾ ਹੈ ਕਿ ਉਹ ਕੇਵਲ ਪ੍ਰਭੂ ਦੇ ਹੱਥਾਂ ਦਾ ਹੀ ਖਿਡੌਣਾ ਹੈ।' ਉਸ ਦੀਆਂ ਆਪਣੀਆਂ ਹਉਮੈਵਾਦੀ ਭਾਵਨਾਵਾਂ ਬਾਕੀ ਨਹੀਂ ਰਹਿ ਜਾਂਦੀਆਂ। ਉਸ ਨੂੰ ਇਹ ਪਤਾ ਹੁੰਦਾ ਹੈ ਕਿ ਉਹ ਤਾਂ ਇੱਕ ਹਥਿਆਰ ਹੈ, ਜਿਸ ਦੇ ਰਾਹੀਂ ਪ੍ਰਮਾਤਮਾ ਨੇ ਆਪਣਾ ਕੰਮ ਪੂਰਾ ਕਰਵਾਉਣਾ ਹੈ। ਅਜਿਹਾ ਵਿਅਕਤੀ ਫੇਰ ਕਿਸੇ ਦਾ ਨੁਕਸਾਨ ਨਹੀਂ ਕਰਦਾ। ਉਸ ਵਿੱਚੋਂ ਅੰਹਵਾਦ ਖ਼ਤਮ ਹੋ ਜਾਂਦਾ ਹੈ। ਫਿਲਾਸਫਰ ਦੇ ਪੱਥਰ ਨਾਲ ਲੱਗ ਕੇ ਲੋਹੇ ਦਾ ਚਾਕੂ ਆਪਣੇ ਆਪ ਸੋਨੇ ਦਾ ਬਣ ਜਾਂਦਾ ਹੈ, ਭਾਵੇਂ ਚਾਕੂ ਦਾ ਰੂਪ ਪਹਿਲਾਂ ਵਾਂਗ ਹੀ ਰਹਿੰਦਾ ਹੈ ਪਰ ਕਟਦਾ ਨਹੀਂ। ਗਿਆਨੀ ਪੁਰਸ਼ ਦੀ ਅਵੱਸਥਾ ਵੀ ਇਹੋ ਜਿਹੀ ਹੋ ਜਾਂਦੀ ਹੈ, ਜਿਸ ਦੇ ਮਨ ਅੰਦਰ ਅਗਿਆਨਤਾ ਦੀ ਕੋਈ ਵੀ ਸਰਗਰਮੀ ਉਸ ਅੰਦਰ ਨਹੀਂ ਵਾਪਰਦੀ।" ਗਿਆਨ ਅਤੇ ਕਰਮ ਦੇ ਰਿਸ਼ਤੇ ਦਾ ਜੋ ਪ੍ਰਭਾਵ ਪੈਂਦਾ ਹੁੰਦਾ ਹੈ, ਉਹ ਇਸ ਪ੍ਰਕਾਰ ਹੈ।

✪ ✪ ✪

**5.10 ਸ਼ਲੋਕ :**

*ब्रह्मणि आ-धा-य कर्माणि, सङ्गम् तृयज्-त्वा करोति यः। लिप्यते न सः पापेन, पद्म-पत्रम् इव अम्भसा॥*

***ਬ੍ਰਾਹਮ੍ਣਿ ਆਧਾਯ ਕਰ੍ਮਣਿ, ਸੰਗਮ੍ ਤ੍ਯਜ੍ ਤ੍ਵਾ ਕਰੋਤਿ ਯਹ।***
***ਲਿਪ੍ਯਤੇ ਨ ਸਹ ਪਾਪਨੇ, ਪਦ੍ਮ ਪਾਤਰਮ੍ ਇਵ ਅਮ੍ਭਸਾ॥***

**੦ ਸ਼ਬਦ ਅਰਥ :-** ਬ੍ਰਾਹਮ੍ਣਿ : ਬ੍ਰਾਹਮਣ ਵਿੱਚ। ਆਧਾਯ : ਰੱਖਦਿਆਂ ਹੋਇਆ। ਕਰ੍ਮਣਿ : ਕ੍ਰਿਆ। ਸੰਗਮ੍ : ਸੰਬੰਧ ਮੋਹ ਪਿਆਰ। ਤ੍ਯਾਜ੍ ਤ੍ਵਾ : ਛੱਡ ਦੇਣਾ। ਕਰੋਤਿ : ਨਿਯੋਜਿਤ ਕਰਨਾ, ਕੰਮ ਕਰਨਾ। ਲਿਪ੍ਯਤੇ : ਰੂਪ ਧਾਰਨ ਕਰਨਾ, ਸ਼ਕਲ ਬਣਾ ਦੇਣੀ, ਸਰੂਪ ਕਰਨਾ। ਨ : ਨਹੀਂ। ਸਹ : ਉਹ। ਪਾਪਨੇ : ਪਾਪ ਤੋਂ। ਪਦ੍ਮ ਪਾਤਰਮ੍ : ਕੰਵਲ ਦੇ ਫੁੱਲ ਦਾ ਪੱਤਾ। ਇਵ : ਵਰਗਾ। ਅਮ੍ਭਸਾ : ਪਾਣੀ ਰਾਹੀਂ।

**੦ ਸ਼ਲੋਕਾਰਥ :-** ਜਿਹੜਾ ਸਮੁੱਚੇ ਕਰਮਾਂ ਨੂੰ ਬ੍ਰਹਮ ਵਿੱਚ ਅਰਪਿਤ ਕਰਕੇ ਅਤੇ ਮੋਹ ਪਿਆਰ ਤੇ ਰਿਸ਼ਤੇ ਨੂੰ ਤਿਆਗ ਕੇ ਕਰਮ ਕਰਦਾ ਹੈ, ਉਹ ਪਾਣੀ ਵਿੱਚ ਕੰਵਲ ਫੁੱਲ ਵਾਂਗ, ਪਾਪ ਨਾਲ ਲਿਬੜਿਆ ਨਹੀਂ ਹੁੰਦਾ।

**ਪਦ-ਅਰਥ-ਵਿਸਥਾਰ :-** ੦ ਬ੍ਰਹਮਣਿ ਆਧਾਯ ਕਰ੍ਮਣਿ ਸੰਗਮ੍ ਤ੍ਯਜ੍ਤ੍ਵਾ ਕਰੋਤਿਯਹ = ਸਰੀਰ ਇੰਦ੍ਰੀਆਂ ਮਨ ਬੁੱਧੀ ਪ੍ਰਾਣ ਆਦਿ ਸਭ ਭਗਵਾਨ ਦੇ ਹੀ ਹਨ। ਆਪਣੇ ਤਾਂ ਹੈ ਹੀ ਨਹੀਂ। ਇਨ੍ਹਾਂ ਰਾਹੀਂ ਹੋਣ ਵਾਲੀਆਂ ਕਿਰਿਆਵਾਂ ਨੂੰ ਭਗਤ ਯੋਗੀ ਆਪਣੀਆਂ ਕਿਵੇਂ ਮੰਨ ਲੈਣ ? ਇਸ ਲਈ ਇਸ ਦਾ ਇਹ ਭਾਵ ਰਹਿੰਦਾ ਹੈ ਕਿ ਮਾਤ੍ਰ ਕਿਰਿਆਵਾਂ ਭਗਵਾਨ ਵੱਲੋਂ ਹੀ ਹੋ ਰਹੀਆਂ ਹਨ। ਭਗਵਾਨ ਵਾਸਤੇ ਹੋ ਰਹੀਆਂ ਹਨ। ਮੈਂ ਤਾਂ ਨਿਮਿੱਤ ਮਾਤਰ ਹਾਂ। ਸਭ ਕੁੱਝ ਭਗਵਾਨ ਕਰਦਾ ਹੈ। ੦ ਸਰੀਰ ਆਦਿ ਵਸਤਾਂ ਆਪਣੀਆਂ ਹੈ ਨਹੀਂ। ਭਗਵਾਨ ਵੱਲੋਂ ਮਿਲੀਆਂ ਹੋਈਆਂ ਹਨ ਤੇ ਵਿਛੜ ਜਾਣ ਵਾਲੀਆਂ ਹਨ। ਨਾ ਸਾਡਾ ਇਨ੍ਹਾਂ ਉੱਪਰ ਸੁਤੰਤਰ ਅਧਿਕਾਰ ਹੈ। ਇਹ ਤਾਂ ਦੂਜਿਆਂ ਦੀ ਸੇਵਾ ਲਈ ਮਿਲੀਆਂ ਹਨ। ਇਨ੍ਹਾਂ ਰਾਹੀਂ ਹੋਣ ਵਾਲੀਆਂ ਕਿਰਿਆਵਾਂ ਨੂੰ ਆਪਣੀਆਂ ਮੰਨਣਾ ਵੀ ਇਮਾਨਦਾਰੀ ਨਹੀਂ। ਜਿਸ ਦੀਆਂ ਇਹ ਵਸਤਾਂ ਹਨ, ਈਮਾਨਦਾਰੀ ਨਾਲ ਉਨ੍ਹਾਂ ਨੂੰ ਉਸ ਦੇ ਸਮੱਰਪਿਤ ਕਰ ਦੇਣਾ ਚਾਹੀਦਾ ਹੈ। ੦ ਕਰਮਯੋਗੀ - ਸਾਰੀਆਂ ਕਿਰਿਆਵਾਂ ਸਾਰੇ ਪਦਾਰਥ ਭਗਵਾਨ ਦੇ ਹਵਾਲੇ ਕਰ ਦਿੰਦਾ ਹੈ। ਭਗਵਾਨ ਪ੍ਰਕ੍ਰਿਤੀ ਤੇ ਸੰਸਾਰ ਦੋਵਾਂ ਦਾ ਮਾਲਕ ਹੈ। ੦ ਸੰਗਮ੍ਤ੍ਯਜ੍ਤ੍ਵਾ ਕਰੋਤਿਯਹ - ਕਿਸੇ ਵੀ ਪ੍ਰਾਣੀ ਪਦਾਰਥ, ਸਰੀਰ, ਇੰਦ੍ਰੀਆਂ ਮਨ ਬੁੱਧੀ ਪ੍ਰਾਣ ਕ੍ਰਿਆ ਆਦਿ ਵਿੱਚ ਭੋਰਾ ਵੀ ਰਾਗ ਖਿੱਚ ਆਕਰਸ਼ਣ, ਲਗਾਓ ਮਹੱਤਵ, ਮਮਤਾ, ਕਾਮਨਾ ਆਦਿ ਦਾ ਨਾ ਰਹਿਣਾ ਹੀ ਆਸਤਿਕ ਦਾ ਪੂਰਾ ਤਿਆਗ ਹੈ। ੦ ਆਪਣੇ ਲਈ ਕੁੱਝ ਨਹੀਂ ਕਰਨਾ, ਨਾ ਸੁੱਖ ਭੋਗਣਾ, ਨਾ ਇੱਛਾ

ਕਰਨੀ। ਪੂਰਾ ਤਿਆਗ ਫਲ ਪ੍ਰਾਪਤੀ ਦੀ ਅਭਿਲਾਸ਼ਾ ਨਾ ਕਰਨਾ, ਕਾਮਨਾ ਤੱਕ ਨਾ ਕਰਨਾ, ਸਾਧਕ ਲਈ ਜ਼ਰੂਰੀ ਹੈ। ੦ ਲਿਪ੍ਯਤੇ ਨ ਸਹ ਪਾਪੇਨ - ਪਦ੍ਮ ਪਤ੍ਰਮ੍ਇਵ ਅਮ੍ਭਸਾ - ਇਹ ਕਿੰਨੀ ਵਿਸ਼ੇਸ਼ ਗੱਲ ਹੈ ਕਿ ਭਗਵਾਨ ਦੇ ਸਾਹਮਣੇ ਹੋ ਕੇ ਭਗਤ ਯੋਗੀ ਸੰਸਾਰ ਵਿੱਚ ਰਹਿ ਕੇ ਸੰਪੂਰਣ ਭਗਵਦਾਰਥ ਕਰਮ ਕਰਦੇ ਹੋਏ ਵੀ ਕਰਮਾਂ ਨਾਲ ਨਹੀਂ ਬੱਝਦਾ। ਜਿਵੇਂ ਕੰਵਲ ਦਾ ਫੁੱਲ ਚਿੱਕੜ ਤੋਂ ਨਿਰਲੇਪ ਰਹਿੰਦਾ ਹੈ। ਜਲ ਵਿੱਚ ਰਹਿ ਕੇ ਵੀ ਜਲ ਤੋਂ ਨਿਰਲੇਪ ਰਹਿੰਦਾ ਹੈ। ਇਸੇ ਤਰ੍ਹਾਂ ਭਗਵਾਨ ਦੇ ਸਨਮੁਖ ਹੋਣ ਦੇ ਕਾਰਨ ਭਗਤ ਯੋਗੀ ਸੰਸਾਰ ਵਿੱਚ ਰਹਿੰਦਾ ਹੋਇਆ ਵੀ ਸਾਰੀਆਂ ਕ੍ਰਿਆਵਾਂ ਕਰਨ ਦੇ ਬਾਵਜੂਦ ਵੀ ਸੰਸਾਰ ਤੋਂ ਨਿਰਲੇਪ ਰਹਿੰਦਾ ਹੈ। ਭਗਵਾਨ ਤੋਂ ਬੇਮੁਖ ਹੋ ਕੇ ਸੰਸਾਰ ਦੀ ਕਾਮਨਾ ਕਰਨਾ, ਸਾਰੇ ਪਾਪਾਂ ਦਾ ਮੁੱਖ ਹੇਤੁ ਹੈ। ਕਾਮਨਾ ਆਸਤਿਕਤਾ ਤੋਂ ਉਤਪਨ ਹੁੰਦੀ ਹੈ। ਆਸਤਿਕਤਾ ਦਾ ਅਭਾਵ ਕਾਮਨਾ ਦਾ ਅੰਤ ਕਰਨਾ ਹੈ। ਧੂੰਏਂ ਤੋਂ ਅੱਗ ਵਾਂਗ ਸਾਰੇ ਕਰਮ ਕਿਸੇ ਨਾ ਕਿਸੇ ਤਰ੍ਹਾਂ ਦੋਸ਼ ਵਿੱਚ ਗ੍ਰਸੇ ਹੁੰਦੇ ਹਨ। (18.48) ਪਰ ਆਸ਼ਾ, ਕਾਮਨਾ ਦਾ ਤਿਆਗ ਕਰਨ ਵਾਲਾ ਨਿਰਦੋਸ਼ ਬਣ ਜਾਂਦਾ ਹੈ। ਪਾਪ ਵਿਲੀਨ ਹੋ ਜਾਂਦਾ ਹੈ। ੦ ਪਾਪੇਨ ਪਦ ਕਰਮਾਂ ਤੋਂ ਹੋਣ ਵਾਲੇ ਉਸ ਪਾਪ ਪੁੰਣਯ ਰੂਪ ਫਲ ਦਾ ਵਾਚਕ ਹੈ, ਜੋ ਆਗਾਮੀ ਜਨਮ ਆਰੰਭ ਦਾ ਕਾਰਨ ਹੁੰਦਾ ਹੈ। ਭਗਤ ਯੋਗੀ ਪਾਪ ਪੁੰਨ ਰੂਪ ਫਲ ਨਾਲ ਕਦੇ ਵੀ ਨਹੀਂ ਬੱਝਦਾ।

**ਵਿਆਖਿਆ :-** ਕੰਵਲ ਦੇ ਫੁੱਲ ਦੀ ਪੂਰੀ ਖੁਰਾਕ, ਉਸ ਦਾ ਵਿਕਾਸ ਪਾਣੀ ਉੱਪਰ ਨਿਰਭਰ ਹੈ। ਜਦੋਂ ਇਹ ਪਾਣੀ ਤੋਂ ਵੱਖ ਹੋ ਜਾਂਦਾ ਹੈ ਤਾਂ ਖੁਸ਼ਕ ਹੋ ਜਾਂਦਾ ਹੈ। ਜਦੋਂ ਲਗਾਤਾਰ ਪਾਣੀ 'ਚ ਰਹਿੰਦਾ ਹੈ ਤਾਂ ਕੰਵਲ ਦੀਆਂ ਪੱਤੀਆਂ ਪਾਣੀ ਨਾਲ ਭਿੱਜਦੀਆਂ ਨਹੀਂ। ਵਿਅਕਤੀ ਵੀ ਕਰਮ ਤੋਂ ਪੈਦਾ ਹੋਇਆ ਹੈ ਅਤੇ ਏਸੇ ਦੇ ਸਹਾਰੇ ਜਿਉਂਦਾ ਹੈ। ਪਰ ਯੋਗੀ ਜਦੋਂ ਵੀ ਕਰਮ ਕਰਦਾ ਹੈ ਤਾਂ ਉਹ ਇਸ ਤੋਂ ਪ੍ਰਭਾਵਿਤ ਨਹੀਂ ਹੁੰਦਾ।

✪ ✪ ✪

**5.11 ਸ਼ਲੋਕ :**

*कायेन मनसा बुद्ध्या, केवलैः इन्द्रियैः अपि। योगिनः कर्म कुर्वन्ति, सङ्गम् त्यज्-त्वा आत्म-शुद्धये॥*

***ਕਾਯੇਨ ਮਨਸਾ ਬੁੱਧਯ੍ਯਾ ਕੇਵਲੈਹ ਇੰਦ੍ਰਯੈ ਆਪਿ।***

***ਯੋਗਿਨਹ ਕਰ੍ਮ ਕਰ੍ਵੰਤਿ, ਸੰਗਮ੍ ਤ੍ਯਜ੍ ਤ੍ਵਾ ਆਤ੍ਮ ਸ਼ੁੱਧਯੇ॥***

**੦ ਸ਼ਬਦ ਅਰਥ :-** ਕਾਯੇਨ : ਸਰੀਰ ਰਾਹੀਂ। ਮਨਸਾ : ਮਨ ਤੋਂ। ਬੁੱਧਯ੍ਯਾ : ਬੁੱਧੀ ਰਾਹੀਂ। ਕੇਵਲੈਹ : ਸਿਰਫ਼। ਇੰਦ੍ਰਯੋ : ਬੁੱਧੀ ਗਿਆਨ, ਚੇਤਨਾ ਰਾਹੀਂ। ਆਪਿ : ਭੀ। ਯੋਗਿ ਨਹ : ਯੋਗੀ। ਕਰ੍ਮ : ਕ੍ਰਿਆ ਕੰਮ। ਕਰ੍ਵੰਤਿ : ਕੰਮ ਕਰਨਾ। ਸੰਗ੍ਮ : ਮੇਲ ਸੰਬੰਧ। ਤ੍ਯਜ੍ਤ੍ਵਾ : ਛੱਡ ਦੇਣਾ, ਤਿਆਗ ਦੇਣਾ। ਆਤ੍ਮ ਸ਼ੁੱਧਯੇ : ਆਪਣੇ ਸਵੈ (ਆਤਮ) ਨੂੰ ਪਵਿੱਤਰ ਕਰਨਾ।

**੦ ਸ਼ਲੋਕਾਰਥ :-** ਯੋਗੀ ਮੋਹ ਬੰਧਨ ਤੇ ਪਿਆਰ ਨੂੰ ਤਿਆਗ ਕੇ ਸਰੀਰ ਤੋਂ, ਮਨ ਬੁੱਧੀ ਅਤੇ ਇੰਦ੍ਰੀਆਂ ਰਾਹੀਂ ਵੀ ਅੰਤਹਕਰਣ ਦੀ ਸ਼ੁੱਧੀ ਲਈ ਕੰਮ ਕਰਦੇ ਹਨ।

**ਪਦ-ਅਰਥ-ਵਿਸਥਾਰ :-** ੦ ਕਾਯੇਨ ਮਨਸਾ ਬੁੱਧਯ੍ਯਾ - ਕੇਵਲੈਹ ਇੰਦ੍ਰਯੈਹ ਆਪਿ - ਯੋਗਿਨਹ - ੦ ਯੋਗਨਿਹ - ਪਦ ਕਰਮ ਯੋਗੀ ਲਈ ਹੈ। ਜਿਹੜੇ ਯੋਗੀ ਭਗਵਦ ਪਰੁਣ ਬੁੱਧੀ ਨਾਲ ਕਰਮ ਕਰਦੇ ਹਨ, ਉਹ ਭਗਤ ਯੋਗੀ ਅਖਵਾਉਂਦੇ ਹਨ। ਪਰ ਜੋ ਯੋਗੀ ਕੇਵਲ ਸੰਸਾਰ ਦੀ ਸੇਵਾ ਲਈ ਨਿਸ਼ਕਾਮ ਭਾਗ ਪੂਰਵਕ ਕਰਮ ਕਰਦੇ ਹਨ, ਉਨ੍ਹਾਂ ਨੂੰ ਕਰਮਯੋਗੀ ਕਹਿੰਦੇ ਹਨ। ੦ ਕਾਯੇਨ - ਜਿਨ੍ਹਾਂ ਨੂੰ ਸਾਧਾਰਣ ਮਨੁੱਖ ਆਪਣੀ ਮੰਨਦੇ ਹਨ, ਉਹ ਸਰੀਰ ਇੰਦ੍ਰੀਆਂ ਮਨ ਬੁੱਧੀ ਅਸਲ ਵਿੱਚ ਕਿਸੇ ਵੀ ਦ੍ਰਿਸ਼ਟੀ ਤੋਂ ਆਪਣੀ ਨਹੀਂ। ਇਹ ਭਗਵਾਨ ਵੱਲੋਂ ਪ੍ਰਾਪਤ ਹੋਈ ਵਿਛੜਨ ਵਾਲੀਆਂ ਹਨ। ਆਪਣੀਆਂ ਹੋ ਨਹੀਂ ਸਕਦੀਆਂ। ਕਿਸੇ ਵੀ ਦ੍ਰਿਸ਼ਟੀ ਤੋਂ ਇਨ੍ਹਾਂ ਨੂੰ ਆਪਣਾ ਮੰਨ ਲੈਣਾ, ਇਨ੍ਹਾਂ ਵਿੱਚ ਮਮਤਾ ਰੱਖਣਾ ਭੁੱਲ ਹੈ। ਮਮਤਾ ਨੂੰ ਪੂਰੀ ਤਰ੍ਹਾਂ ਮਿਟਾਉਣ ਲਈ ਏਥੇ ਕੇਵਲੈਹ ਪਦ ਆਇਆ ਹੈ। ਇਹ ਸ਼ਬਦ ਬਹੁਵਚਨ ਹੋਣ ਕਾਰਨ ਇੰਦ੍ਰੀਆਂ ਦਾ ਵਿਸ਼ੇਸ਼ਣ ਹੈ। ਇਹ ਸ਼ਬਦ ਸਰੀਰ ਇੰਦ੍ਰੀਆਂ ਮਨ ਬੁੱਧੀ ਸਭਨਾਂ ਵਿੱਚ, ਸਾਧਕ ਨੂੰ ਮਮਤਾ ਹਟਾਉਣ ਦੀ ਪ੍ਰੇਰਨਾ ਕਰਦਾ ਹੈ। ੦ ਕਰਤਾ ਦੇ ਨਿਮਮ ਹੋਣ ਨਾਲ ਹੀ ਸਰੀਰ ਇੰਦ੍ਰੀਆਂ ਮਨ ਬੁੱਧੀ ਸਭ ਥਾਵਾਂ ਤੋਂ ਮਮਤਾ ਮਿੱਟ ਜਾਂਦੀ ਹੈ। ੦ ਸਰੀਰ ਆਦਿ ਇੰਦ੍ਰੀਆਂ ਸਵਰੂਪ ਤੋਂ ਸਾਰੇ ਭਿੰਨ ਹਨ, ਮਮਤਾ ਤਾਂ ਮੰਨੀ ਹੋਈ ਹੈ, ਅਸਲ ਵਿੱਚ ਹੈ ਨਹੀਂ। ੦ ਸਾਧਾਰਣ ਲੋਕ ਫਲ ਪ੍ਰਾਪਤੀ ਲਈ ਕਰਮ ਕਰਦੇ ਹਨ ਪਰ ਕਰਮ ਯੋਗੀ ਫਲ ਦੀ ਆਸਤਿਕਤਾ ਨੂੰ ਮਿਟਾਉਣ ਲਈ ਕਰਮ ਕਰਦਾ ਹੈ। ੦ ਆਪਣਾ ਮੰਨਣ ਵਾਲਾ - ਇੱਛਾ ਦਾ ਤਿਆਗ ਕਰ ਹੀ ਨਹੀਂ ਸਕਦਾ। ੦ ਸੰਗਮ੍ ਤ੍ਯਜ੍ ਤਵਾ ਆਤ੍ਮ੍ ਸ਼ੁੱਧਯੇ - ਪਿਛਲੇ ਸ਼ਲੋਕ ਵਿੱਚ ਵੀ ਇਹੋ ਪਦ ਆਇਆ ਹੈ, ਇਸ ਦੀ ਵਿਆਖਿਆ ਕੀਤੀ ਜਾ ਚੁੱਕੀ ਹੈ। ਆਮ ਤੌਰ 'ਤੇ ਮਲ ਦੂਰ ਕਰਨ ਨੂੰ ਅੰਤਹਕਰਣ ਦੀ ਸ਼ੁੱਧੀ ਮੰਨ ਲਿਆ ਜਾਂਦਾ ਹੈ ਪਰ ਅਸਲ ਵਿੱਚ ਅੰਤਹਕਰਣ ਦੀ ਸ਼ੁੱਧੀ - ਸਰੀਰ ਇੰਦ੍ਰੀਆਂ ਮਨ ਬੁੱਧੀ ਤੋਂ ਮਮਤਾ ਦਾ ਪੂਰੀ ਤਰ੍ਹਾਂ ਮਿਟਾ ਦੇਣਾ ਹੀ ਹੈ। ਇਨ੍ਹਾਂ ਨੂੰ ਆਪਣਾ ਮੰਨ ਲੈਣਾ ਅਸ਼ੁੱਧੀ ਹੈ। ਅੰਤਹਕਰਣ ਦੀ ਸ਼ੁੱਧੀ ਲਈ ਸਰੀਰ ਬੁੱਧੀ ਮਨ ਇੰਦ੍ਰੀਆਂ ਨੂੰ ਆਪਣਾ ਨਾ ਮੰਨਣਾ ਹੀ ਜ਼ਰੂਰੀ ਹੈ। ੦ ਅਹੰਤਾ ਵਿੱਚ ਮਮਤਾ ਹੁੰਦੀ ਹੈ, ਜੇ ਮਮਤਾ ਨਹੀਂ ਤਾਂ ਅਹੰਤਾ ਵੀ ਨਹੀਂ। ੦ ਕਰ੍ਮ ਕੁਰਵੰਤਿ - ਸਰੀਰ ਇੰਦ੍ਰੀਆਂ ਬੁੱਧੀ ਵਿੱਚ ਜੋ ਸੂਖਮ ਅਪਨਾਪਣ ਰਹਿ ਜਾਂਦਾ ਹੈ। ਉਸ ਨੂੰ ਦੂਰ ਕਰਨ ਲਈ ਹੀ ਕਰਮਯੋਗੀ ਕਰਮ ਕਰਦੇ ਹਨ। ਕਰਮ ਤੋਂ ਸੁੱਖ ਦੁੱਖ ਫਲ ਇੱਛਾ ਦਾ ਤਿਆਗ ਹੀ ਕਰਮ ਬੰਧਨ ਤੋਂ ਮੁਕਤ ਕਰਵਾਉਂਦਾ ਹੈ। ਕਰਮ ਦੂਜਿਆਂ ਦੇ ਹਿੱਤ ਲਈ ਹੋਵੇ। ਜਦੋਂ ਯੋਗੀ ਇੰਜ ਕਰਦਾ ਹੈ ਤਾਂ ਕਰਮ ਯੋਗੀ ਬਣ ਜਾਂਦਾ ਹੈ।

**ਵਿਆਖਿਆ :-** ਇੱਛਾਵਾਂ ਦੀ ਪ੍ਰਾਪਤੀ ਦੀ ਪ੍ਰਤਿਬੱਧਤਾ ਸਰੀਰ ਤੋਂ ਕੰਮ ਲੈਂਦੀ ਹੋਈ - ਮੋਹ ਰਿਸ਼ਤੇ ਦੇ ਸੰਬੰਧ ਦੀਆਂ ਬੁਰਾਈਆਂ ਉਪਜਾਉਂਦੀ ਹੈ। ਫਿਰ ਉਹ ਉਸ ਪਾਸੇ ਵੱਲ ਮਨ ਨੂੰ ਕੇਂਦਰਿਤ ਕਰਦੀ ਹੈ, ਜਿਸ ਦਾ ਮਨਸ਼ਾ ਖ਼ਤਰਨਾਕ ਹੁੰਦਾ ਹੈ। ਜਦੋਂ ਬੁਰਾਈ ਜੜ੍ਹੋਂ ਉਖਾੜ ਦਿੱਤੀ ਜਾਂਦੀ ਹੈ ਤਾਂ ਪ੍ਰਭੂ ਸੇਵਾ ਲਈ ਸਭ ਸਾਧਨ ਪ੍ਰਾਪਤ ਹੁੰਦੇ ਹਨ। ਜਿੰਨਾ ਵੀ ਕੋਈ ਕੰਮ ਉੱਤਮ ਹੋਵੇਗਾ, ਉਨਾਂ ਹੀ ਉਹ ਆਪਣੇ ਆਪ ਨੂੰ ਸ਼ੁੱਧ ਕਰਨ ਵਿੱਚ ਸਫ਼ਲ ਹੋ ਜਾਣਗੇ। ਆਤਮ ਸ਼ੁੱਧੀ ਕਰਣ ਦਾ ਇਸ ਤਰ੍ਹਾਂ ਪ੍ਰਭਾਵ ਪੈਂਦਾ ਹੈ। ਕਰਮ ਤੋਂ ਸਾਧਕ ਨੂੰ ਮੰਤਵ ਦੀ ਪੂਰਤੀ ਕਰਨ ਵਿੱਚ ਸਹਾਇਤਾ ਮਿਲਦੀ ਹੈ। ਜਿਸ ਕੰਮ ਕਾਜ ਦਾ ਸ਼ੁੱਧੀਕਰਣ ਹੋ ਚੁੱਕਿਆ ਹੈ, ਉਹ ਹੀ ਸਦਾਚਾਰ ਹੈ। ਸਦਾਚਾਰ ਰਾਹੀਂ ਇਸ ਭੌਤਿਕ ਜਗਤ ਦੀ ਕੈਦ ਵਿੱਚੋਂ ਮੁਕਤ ਹੋਣਾ ਜ਼ਰੂਰੀ ਹੈ। ਜੋ ਕੁੱਝ ਹੈ, ਉਹ ਪ੍ਰਭੂ ਦਾ ਹੈ, ਪ੍ਰਭੂ ਸੇਵਾ ਹੀ ਜੀਵਨ ਹੈ।

✪ ✪ ✪

**5.12 ਸ਼ਲੋਕ :**

*युक्तः कर्म-फलम् त्यज्-त्वा, शन्तिम् आप्-नोति नैष्ठिकीम्। अ-युक्तः काम-कारेण, फले सज्-तः नि-बध्-यते॥*

***ਯੁਕ੍ਤ੍ਹ ਕਰ੍ਮਫਲਮ੍ ਤ੍ਰਯਜ੍ ਤ੍ਰਵਾ, ਸ਼ਾਂਤਿਮ੍ ਆਪ੍ਨੋਤਿ ਨੈਸ਼੍ਟ੍ ਕੀਮ੍।***

***ਆਯੁਕ੍ਤ੍ਹ ਕਾਮ ਕਾਰੇਣ, ਫਲ ਸਜ੍ ਤਹ ਨਿਬੱਧ੍ ਯਤੇ॥***

**੦ ਸ਼ਬਦ ਅਰਥ :-** ਯੁਕ੍ਤ੍ਹ : ਜੋ ਇੱਕ ਹੋਵੇ, ਜੋ ਪ੍ਰਭੂ ਭਗਤੀ ਵਿੱਚ ਰੁਝਿਆ ਹੋਵੇ, ਸਾਧਕ। ਕਰ੍ਮਫਲਮ੍ : ਕਾਰਜ ਫਲ। ਤਯਜ੍ਤ੍ਵਾ : ਤਿਆਗ ਕਰਕੇ। ਸ਼ਾਂਤਿਮ੍ : ਸ਼ਾਂਤੀ, ਅਮਨ। ਆਪ੍ਨੋਤਿ : ਪ੍ਰਾਪਤ ਕਰਦਾ ਹੈ। ਨੈਸ਼੍ਟਿ੍ ਕੀਮ੍ : ਅੰਤਿਮ ਸ਼ਾਂਤ। ਆਯੁਕ੍ਤ੍ਹ : ਜੋ ਪ੍ਰਭੂ ਭਗਤ ਨਾ ਹੋਵੇ, ਟੁੱਟਿਆ ਹੋਇਆ। ਕਾਮ ਕਾਰੇਣ : ਕਰਮ ਫਲ ਦਾ ਆਨੰਦ ਲੈਂਦੇ ਹੋਏ। ਫਲ : ਸਿੱਟੇ ਵਿੱਚ। ਸਜ੍ਤਹ : ਜੁੜਿਆ ਹੋਇਆ। ਨਿਬਧ੍ਯਤੇ : ਪ੍ਰਤਿਬੰਧਤ, ਜੁੜਿਆ ਹੋਇਆ।

**੦ ਸ਼ਲੋਕਾਰਥ :-** ਕਰਮ ਯੋਗੀ ਕਰਮਾਂ ਦੇ ਫਲ ਨੂੰ ਤਿਆਗ ਕੇ ਗਿਆਨ ਤੋਂ ਪ੍ਰਾਪਤ ਹੋਈ ਪਰਮ-ਸ਼ਾਂਤੀ ਨੂੰ ਪ੍ਰਾਪਤ ਕਰ ਲੈਂਦਾ ਹੈ ਪਰ ਜੋ ਵਿਅਕਤੀ ਪ੍ਰਭੂ ਨਾਲੋਂ ਟੁੱਟਿਆ ਹੋਵੇ, ਉਹ ਕਾਮਨਾਵਾਂ ਦੀ ਪ੍ਰੇਰਨਾ ਲੈ ਕੇ ਕਰਮ ਫਲ ਵਿੱਚ ਗ੍ਰਸਿਆ ਜਾਂਦਾ ਹੈ।

**ਪਦ-ਅਰਥ-ਵਿਸਥਾਰ :-** ਯੁਕਤਹ – ਇਸ ਪਦ ਦਾ ਅਰਥ ਪਰਸੰਗ ਅਨੁਸਾਰ ਕੀਤਾ ਜਾਂਦਾ ਹੈ। ਏਥੇ ਕਰਮ ਫਲ ਦਾ ਤਿਆਗ ਕਰਨ ਵਾਲੇ ਕਰਮ ਯੋਗੀ ਲਈ ਯੁਕਤਹ ਪਦ ਦੀ ਵਰਤੋਂ ਕੀਤੀ ਗਈ ਹੈ। ਜਿਨ੍ਹਾਂ ਦਾ ਉਦੇਸ਼ ਸਮਤਾ ਹੈ। ਉਹ ਸਾਰੇ ਪੁਰਸ਼ ਯੁਕਤ ਅਰਥਾਤ ਯੋਗੀ ਹਨ, ਕਿਉਂਕਿ ਏਥੇ ਕਰਮ ਯੋਗ ਦਾ ਪ੍ਰਕਰਣ ਚੱਲ ਰਿਹਾ ਹੈ। ਇਸ ਲਈ ਯੁਕਤਹ ਪਦ ਕਰਮ ਯੋਗੀ ਲਈ ਹੈ। ੦ ਕਰ੍ਮ ਫਲਮ੍ ਤ੍ਯਮ੍ਤ੍ਵਾ – ਕਰਮ ਫਲ ਦੀ ਇੱਛਾ ਦਾ ਤਿਆਗ ਕਰਨ ਦਾ ਅਰਥ ਹੈ – ਕਿਸੇ ਵੀ ਕਰਮ ਤੇ ਕਰਮ ਫਲ ਤੋਂ ਆਪਣੇ ਲਈ ਕਦੇ ਵੀ ਭੋਰਾ ਵੀ ਕਿਸੇ ਤਰ੍ਹਾਂ ਦਾ ਸੁੱਖ ਲੈਣ ਦੀ ਇੱਛਾ ਨਾ ਰੱਖਣਾ। ਕਰਮ ਕਰਨ ਨਾਲ ਤੱਤਕਾਲ ਫਲ ਮਿਲਦਾ ਹੈ, ਦੂਜਾ, ਨਤੀਜੇ ਪਿੱਛੋਂ। ਦੋਵਾਂ ਭਾਂਤ ਦੇ ਫਲਾਂ ਦੀ ਇੱਛਾ ਦਾ ਤਿਆਗ ਕਰਨਾ। ਆਪਣਾ ਕੁੱਝ ਵੀ ਨਹੀਂ ਸਮਝਣਾ। ਕਰਮ ਫਲ ਦਾ ਤਿਆਗ ਕਰਕੇ ਕਰਮ ਭੁੱਜੇ ਹੋਏ ਬੀ ਦੇ ਵਾਂਗ ਹੋ ਜਾਂਦਾ ਹੈ। ਜਿਸ ਤੋਂ ਸੰਸਕਾਰ ਉਤਪਨ ਨਹੀਂ ਹੁੰਦੇ। ਤੇ ਉਹ ਅਕਰ੍ਮ ਬਣ ਜਾਂਦੇ ਹਨ। (4.20) ੦ ਵਰਤਮਾਨ ਵਿੱਚ ਨਿਸ਼ਕਾਮ ਪੂਰਵਕ ਕੀਤੇ ਕਰਮਾਂ ਦੇ ਪ੍ਰਭਾਵ ਤੋਂ ਉਸ ਦੇ ਪੁਰਾਣੇ ਕਰਮ ਸੰਸਕਾਰ ਵੀ ਸਮਾਪਤ ਹੋ ਜਾਂਦੇ ਹਨ। (4.23) ਇਸ ਤਰ੍ਹਾਂ ਉਸ ਦੇ ਪੁਨਰ ਜਨਮ ਦਾ ਕਾਰਨ ਵੀ ਸਮਾਪਤ ਹੋ ਜਾਂਦਾ ਹੈ। ੦ ਕਰਮ ਫਲ ਚਾਰ ਪ੍ਰਕਾਰ ਦੇ ਹੁੰਦੇ ਹਨ

1. ਦ੍ਰਸ਼ਟ ਕਰਮ ਫਲ – ਨਵੇਂ ਕਰਮਾਂ ਦਾ ਫਲ, ਤਤਕਾਲ ਮਿਲਣ ਵਾਲਾ, ਜਿਵੇਂ ਭੋਜਨ ਕਰਨ ਨਾਲ ਤ੍ਰਿਪਤੀ ਦਾ ਹੋਣਾ।
2. ਅਦ੍ਰਸ਼ਟ ਕਰਮ ਫਲ – ਵਰਤਮਾਨ ਕਾਲ ਵਿੱਚ ਕੀਤੇ ਕਰਮ ਦਾ ਫਲ ਭਵਿੱਖ ਵਿੱਚ ਇਸ ਲੋਕ ਜਾਂ ਪਰਲੋਕ ਵਿੱਚ ਅਨੁਕੂਲਤਾ ਜਾਂ ਪ੍ਰਤਿਕੂਲਤਾ ਦੇ ਰੂਪ ਵਿੱਚ ਮਿਲੇਗਾ।
3. ਪ੍ਰਾਪਤ ਕਰਮ ਫਲ – ਪ੍ਰਾਰਬੱਧ ਅਨੁਸਾਰ ਵਰਤਮਾਨ ਵਿੱਚ ਮਿਲੇ ਹੋਏ ਸਰੀਰ ਜਾਤ ਵਰਣ ਧਨ, ਸੰਪੱਤੀ ਅਨੁਕੂਲ ਜਾਂ ਪ੍ਰਤਿਕੂਲ ਹਾਲਾਤ ਆਦਿ।
4. ਅਪ੍ਰਾਪਤ ਕਰਮ ਫਲ – ਪ੍ਰਾਰਬੱਧ ਕਰਮ ਦੇ ਫਲ ਰੂਪ ਵਿੱਚ ਜੋ ਅਨੁਕੂਲ ਜਾਂ ਪ੍ਰਤਿਕੂਲ ਹਾਲਾਤ ਭਵਿੱਖ ਵਿੱਚ ਮਿਲਣ ਵਾਲੀ ਹੈ।

੦ ਸ਼ਾਂਤਿਤਮ੍ ਆਪ ਨੋਤਿ ਨੈਸ਼੍ਟਿ੍ ਕੀਮ੍ – ਇਹ ਗੱਲ ਅਨੁਭਵ ਸਿੱਧ ਹੈ ਕਿ ਸੰਸਾਰਕ ਪਦਾਰਥਾਂ ਦੀ ਕਾਮਨਾ ਤੇ ਮਮਤਾ ਦੇ ਤਿਆਗ ਨਾਲ ਹੀ ਸ਼ਾਂਤੀ ਮਿਲਦੀ ਹੈ। ਸੰਸਾਰ ਨਾਲੋਂ ਸੰਬੰਧ ਤੋੜਨਾ ਜ਼ਰੂਰੀ ਹੈ। ੦ ਕੁਝ ਵਿਸ਼ੇਸ਼ ਕੰਮ ਪੂਰੇ ਕਰਕੇ ਵੀ ਸ਼ਾਂਤੀ ਮਿਲਦੀ ਹੈ। ਜਿਵੇਂ ਲੜਕੀ ਦਾ ਵਿਆਹ ਪੂਰਾ ਕਰਨ ਪਿੱਛੋਂ। ਅਸਲ ਸ਼ਾਂਤੀ ਸੰਸਾਰਕ ਕਾਮਨਾ ਮਮਤਾ ਦਾ ਤਿਆਗ ਕਰਨ ਉਪਰੰਤ ਹੀ ਮਿਲਦੀ ਹੈ। ਇਹੋ ਜਿਹੀ ਸ਼ਾਂਤੀ ਸਤੋਗੁਣਾਂ ਵਾਲੀ ਹੁੰਦੀ ਹੈ। ੦ ਅਯੁਕ੍ਤ੍ਹ ਕਾਮਕਾਰੇਣ, ਫਲੇ ਸਜ੍ਤਹ ਨਿਬਧ੍ਯਤੇ – ਜੋ ਕਰਮ ਯੋਗੀ ਨਹੀਂ ਹੈ, ਕੇਵਲ ਕਰਮੀ ਹੈ, ਅਜਿਹੇ ਸਕਾਮ ਪੁਰਸ਼ ਲਈ ਏਥੇ ਅਯੁਕ੍ਤ੍ਹ ਪਦ ਆਇਆ ਹੈ। ੦ ਸਕਾਮ ਪੁਰਸ਼ ਨਵੀਆਂ ਨਵੀਆਂ ਕਾਮਨਾਵਾਂ ਕਾਰਨ ਫਲ ਵਿੱਚ ਆਸਤਕ ਹੋ ਕੇ ਜਨਮ ਮਰਨ ਰੂਪ ਬੰਧਨ ਵਿੱਚ ਪੈ ਜਾਂਦਾ ਹੈ। ਕਾਮਨਾਵਾਂ ਮਾਤਰ ਤੋਂ ਕੋਈ ਪਦਾਰਥ ਨਹੀਂ ਮਿਲਦਾ, ਜੇ ਮਿਲਦਾ ਵੀ ਹੈ ਤਾਂ ਹਮੇਸ਼ਾ ਨਾਲ ਨਹੀਂ ਰਹਿੰਦਾ। ਅਜਿਹਾ ਸਮਝ ਲੈਣ ਪਿੱਛੋਂ ਵੀ ਪਦਾਰਥਾਂ ਦੀ ਕਾਮਨਾ ਰੱਖਣਾ ਵੱਡੀ ਭੁੱਲ ਹੈ। ੦ ਇਸ ਦਾ ਅਰਥ ਇਹ ਨਹੀਂ, ਕਿ ਪਦਾਰਥਾਂ ਨੂੰ ਸਰੂਪ ਤੋਂ ਛੱਡ ਦੇਈਏ। ਜੇ ਇੰਜ ਹੁੰਦਾ ਤਾਂ ਮਰਨ ਵਾਲੇ ਸਾਰੇ ਮੁਕਤ ਹੋ ਜਾਂਦੇ। ਪਦਾਰਥ ਤਾਂ ਆਪਣੇ ਆਪ ਹੀ ਸਰੂਪ ਤੋਂ ਛੁਟਦੇ ਚਲੇ ਜਾ ਰਹੇ ਹਨ। ਅਸਲ ਗੱਲ ਉਨ੍ਹਾਂ ਪਦਾਰਥਾਂ ਵਿੱਚ ਜੋ ਕਾਮਨਾ ਮਮਤਾ ਤੇ ਸਨੇਹ ਹੈ, ਉਸ ਨੂੰ ਛੱਡਣਾ ਹੈ। ਕਿਉਂਕਿ ਪਦਾਰਥਾਂ ਤੋਂ ਕਾਮਨਾ ਮਮਤਾ ਦਾ ਸੰਬੰਧ ਮੰਨਿਆ ਗਿਆ ਹੈ। ਜੋ ਜਨਮ ਮਰਨ ਬੰਧਨ ਦਾ ਕਾਰਨ ਹੈ। ਕਰਮ ਯੋਗ ਦੇ ਆਚਰਣ ਨਾਲ ਇਹ ਬੰਧਨ ਸਹਿਜੇ ਹੀ ਤੋੜਿਆ ਜਾ ਸਕਦਾ ਹੈ।

**ਵਿਆਖਿਆ :-** ਭਾਵੇਂ ਯੋਗੀ ਹੈ ਜਾਂ ਸਾਧਾਰਣ ਵਿਅਕਤੀ ਪਰ ਦੋਵਾਂ ਦੇ ਕੰਮ ਕਰਨ ਦੀ ਬਿਰਤੀ ਦੋਵਾਂ ਵਿੱਚ ਸਾਂਝੀ ਹੁੰਦੀ ਹੈ। ਪਰ ਦੋਵਾਂ ਦੇ ਕੰਮ ਕਰਨ ਦਾ ਅੰਤਰ ਕੰਮ ਕਰਨ ਦੀ ਪ੍ਰਕ੍ਰਿਤੀ ਵਿੱਚ ਹੁੰਦਾ ਹੈ। ਕੰਮ ਦੀ ਕ੍ਰਿਆ ਵਿੱਚ ਸਾਧਨ ਦਾ ਅਹਿਸਾਸ ਪਹਿਲੇ ਵਿੱਚ ਨਹੀਂ ਹੁੰਦਾ। ਜੋ ਕੁੱਝ ਹੁੰਦਾ ਹੈ, ਕੀਤਾ ਜਾਂਦਾ ਹੈ, ਸਭ ਪ੍ਰਭੂ ਦਾ ਕਾਰਜ ਹੈ। ਉਹ ਜੋ ਕੁੱਝ ਵੀ ਕਰਦਾ ਹੈ, ਪ੍ਰਭੂ ਲਈ ਹੈ, ਓਸ ਦੀ ਰਜ਼ਾ ਵਿੱਚ ਕਰਦਾ ਹੈ। ਇਸ ਮਨੋ ਅੱਵਸਥਾ ਵਿੱਚ ਨਾ ਕੋਈ ਚਿੰਤਾ ਹੁੰਦੀ ਹੈ ਨਾ ਡਰ ਹੁੰਦਾ ਹੈ। ਬਲਕਿ ਮਨ ਸ਼ਾਂਤ ਪਵਿੱਤਰ, ਵਿਸ਼ਵਾਸ ਭਰਿਆ ਦ੍ਰਿੜ ਹੁੰਦਾ ਹੈ। ਇਹੋ ਜਿਹਾ ਮਨ ਹੀ ਪ੍ਰਭੂ ਪ੍ਰਕਾਸ਼ ਪ੍ਰਾਪਤ ਕਰਨ ਦੇ ਯੋਗ ਹੁੰਦਾ ਹੈ। ਪਰ ਸਾਧਾਰਣ ਵਿਅਕਤੀ ਤਾਂ ਕੇਵਲ ਕੰਮ ਵਿੱਚ ਜਕੜ ਕੇ ਆਪਣੇ ਆਪ ਨੂੰ ਸੰਕਟ ਵਿੱਚ ਪਾ ਲੈਂਦਾ ਹੈ। ਉਸ ਦੀਆਂ ਚਿੰਤਾਵਾਂ ਵਧਦੀਆਂ ਰਹਿੰਦੀਆਂ ਹਨ।

✪ ✪ ✪

**5.13 ਸ਼ਲੋਕ :**

*सर्व-कर्माणि मनसा सम्-नि-अस्य आस्-ते सुखम् वशी। नव-द्वारे पुरे देही, न एव कुर्वन् न कारयन्॥*

***ਸਰ੍ਵ ਕਰ੍ਮਣਿ ਮਨਸਾ, ਸਮ੍ ਨਿਆਸ੍ਯ ਆਸ੍ਤੇ ਸੁਖਮ੍ਵਸ਼ੀ।***
***ਨਵਦਵ੍ਾਰੇ ਪੁਰੇ ਦੇਹੀ, ਨ ਏਵ ਕੁਰ੍ਵਨ੍ ਨਾ ਕਾਰਯਨ੍ ॥***

**੦ ਸ਼ਬਦ ਅਰਥ :-** ਸਰ੍ਵ ਕਰ੍ਮਣਿ : ਸਾਰੇ ਕਾਰਜ। ਮਨਸਾ : ਮਨ ਰਾਹੀਂ। ਸਮ੍ਨਿਅਸ੍ਯ : ਤਿਆਗ ਕਰ ਚੁੱਕਣ ਪਿੱਛੋਂ। ਆਸ੍ਤੇ : ਆਰਾਮ ਕਰੇ। ਸੁਖਮ੍ਵਸ਼ੀ : ਖੁਸ਼ੀ ਖੁਸ਼ੀ, ਸਵੈ ਕੰਟਰੋਲ ਕਰਨਾ, ਆਪਣੇ ਆਪ ਨੂੰ ਖੁਸ਼ੀ ਖੁਸ਼ੀ ਨਿਯੰਤਰਣ ਵਿੱਚ ਰੱਖਣਾ। ਨਵਦਵ੍ਾਰੇ : ਨੌ ਦਰਵਾਜ਼ਿਆਂ ਵਿੱਚ। ਪੁਰੇ : ਸ਼ਹਿਰ ਅੰਦਰ। ਕੁਰ੍ਵਨ੍ : ਕੰਮ ਕਰਦਿਆਂ। ਨ : ਨਹੀਂ। ਕਾਰਯਨ੍ : ਕੰਮ ਕਰਨ ਲਈ ਕਾਰਨ ਹੋਣਾ।

**੦ ਸ਼ਲੋਕਾਰਥ :-** ਮਨ ਤੋਂ ਤਿਆਗ ਕਰਨ ਵਾਲਾ ਸਵੈ 'ਤੇ ਕਾਬੂ ਪਾਉਣ ਵਾਲਾ ਨਾ ਕੁੱਝ ਕਰਦਾ ਹੋਇਆ ਅਤੇ ਨਾ ਕਰਵਾਉਂਦਾ ਹੋਇਆ ਹੀ ਨੌਂ ਦਵਾਰਾਂ ਦੇ ਸ਼ਹਿਰ ਵਿੱਚ ਖੁਸ਼ੀ ਨਾਲ ਰਹਿੰਦਾ ਹੈ।

**ਪਦ-ਅਰਥ-ਵਿਸਥਾਰ :-** ੦ ਵਸ਼ੀ ਦੇਹੀ = ਸ਼ਾਂਖਯ੍ ਯੋਗੀ ਦੀਆਂ ਇੰਦ੍ਰੀਆਂ ਮਨ ਬੁੱਧੀ ਸਾਰਾ ਕੁੱਝ ਉਸ ਦੇ ਵੱਸ ਵਿੱਚ ਹੁੰਦਾ

ਹੈ। ਇਸ ਲਈ ਉਸ ਨੂੰ ਵਸੀ ਕਿਹਾ ਗਿਆ ਹੈ। ੦ ਜਦ ਤੱਕ ਕਿਸੇ ਵੀ ਮਨੁੱਖ ਦਾ ਪ੍ਰਕ੍ਰਿਤੀ ਦੇ ਕੰਮਾਂ (ਸਰੀਰ ਇੰਦ੍ਰੀਆਂ ਆਦਿ) ਦੇ ਨਾਲ ਭੋਰਾ ਵੀ ਕੋਈ ਪ੍ਰਯੋਜਨ ਰਹਿੰਦਾ ਹੈ ਤਦ ਤੱਕ ਉਹ ਪ੍ਰਕ੍ਰਿਤੀ ਦੇ ਵੱਸ ਵਿੱਚ ਰਹਿੰਦਾ ਹੈ। (3.05) ਪ੍ਰਕ੍ਰਿਤੀ ਹਮੇਸ਼ਾ ਕ੍ਰਿਆਸ਼ੀਲ ਰਹਿੰਦੀ ਹੈ ਤੇ ਪ੍ਰਕ੍ਰਿਤੀ ਨਾਲ ਸੰਬੰਧ ਜੋੜ ਕੇ ਮਨੁੱਖ ਕ੍ਰਿਆਹੀਣ ਕਿਵੇਂ ਰਹਿ ਸਕਦਾ ਹੈ ? ਪਰ ਸ਼ਾਂਖ਼ਯ ਯੋਗੀ ਪ੍ਰਕ੍ਰਿਤੀ ਦੀਆਂ ਕ੍ਰਿਆਵਾਂ ਦਾ ਕਰਤਾ ਨਹੀਂ ਬਣਦਾ। ੦ ਨਵ ਦਵ੍ਾਰੇ ਪੁਰੇ – ਸਰੀਰ ਦੇ ਸੱਤ ਦਰਵਾਜ਼ੇ ਹਨ। ਦੋ ਕੰਨ + ਦੋ ਅੱਖਾਂ + ਦੋ ਨਾਸਾਂ + ਇੱਕ ਮੁੱਖ – ਇਹ ਉਪਰਲੇ ਭਾਗ ਵਿੱਚ ਹਨ। ਅੱਠਵੀਂ ਗੁਦਾ ਹੈ ਜੋ ਮਲ ਮੂਤਰ ਦਾ ਤਿਆਗ ਕਰਦੀ ਹੈ ਨੌਵੀਂ ਉਪਸਥ – ਹੇਠਲੇ ਹਿੱਸੇ ਵਿੱਚ ਹਨ। ਇਨ੍ਹਾਂ ਨੌਂ ਦਵਾਰਾਂ ਨੂੰ ਪੁਰ ਅਥਵਾ ਨਗਰ ਕਹਿੰਦੇ ਹਨ। ਜਿਵੇਂ ਨਗਰ ਤੇ ਉਸ ਵਿੱਚ ਰਹਿਣ ਵਾਲੇ ਮਨੁੱਖ ਦੋਵੇਂ ਵੱਖ-ਵੱਖ ਹੁੰਦੇ ਹਨ। ਜਿਵੇਂ ਨਗਰ ਵਿੱਚ ਹੋਣ ਵਾਲੀਆਂ ਕ੍ਰਿਆਵਾਂ ਨੂੰ ਮਨੁੱਖ ਆਪਣੀਆਂ ਕ੍ਰਿਆਵਾਂ ਨਹੀਂ ਮੰਨਦਾ, ਏਸੇ ਤਰ੍ਹਾਂ ਸ਼ਾਂਖਯ ਯੋਗੀ ਸਰੀਰ ਵਿੱਚ ਹੋਣ ਵਾਲੀਆਂ ਕ੍ਰਿਆਵਾਂ ਨੂੰ ਆਪਣੀਆਂ ਨਹੀਂ ਮੰਨਦਾ। ੦ ਸਰ੍ਵ ਕਰ੍ਮਣਿ ਮਨਸਾ ਸਮ੍ਨਿ-ਅਸ੍ਯ ਆਸ੍ ਤੇ ਸੁਖਮ੍ ਵਸ਼ੀ – ਵਿਵੇਕ ਪੂਰਵ ਮਨ ਤੋਂ ਤਿਆਗ – ਸ਼ੰਕਾ ਹੈ। ਮਨ ਤੋਂ ਤਿਆਗ ਕਰਨਾ – ਮਨ ਦੀ ਇੱਕ ਕ੍ਰਿਆ ਹੈ। ਮਨ ਦੀ ਕ੍ਰਿਆ ਨੂੰ ਗੀਤਾ ਕਰਮ ਮੰਨਦੀ ਹੈ। ਇਸ ਲਈ ਮਨਸਾ ਸਮ੍ਨਿਅਸ੍ਯ ਪਦ ਦਾ ਅਰਥ ਹੈ – ਵਿਵੇਕਪੂਰਵਕ ਮਨ ਤੋਂ ਕ੍ਰਿਆਵਾਂ ਦੇ ਕਰਤਾ ਪਨ ਦਾ ਤਿਆਗ ਕਰਨਾ। ਭਾਵ ਕਰਤਾਪਨ ਦਾ ਸੰਬੰਧ ਮੰਨਿਆ ਹੋਇਆ, ਜੋ ਹੈ, ਉਸ ਦਾ ਤਿਆਗ ਕਰਨਾ। ਕਰਤਾਪਨ ਸਰੀਰ ਵਿੱਚ ਹੀ ਹੈ, ਆਪਣੇ ਵਿੱਚ ਕਦੇ ਵੀ ਨਹੀਂ। ੦ ਏਵ ਕੁਰਵਨ੍ ਨਾ ਕਾਰਯਨ੍ – ਸ਼ਾਂਖਯ ਯੋਗ – ਵਿੱਚ ਕਰਤੱਵ ਤੇ ਕਾਰਯਿਤ੍ਰਤ੍ਵ ਦੋਵੇਂ ਹੀ ਨਹੀਂ ਹੁੰਦੇ। ਏਸੇ ਅਧਿਆਇ ਦੇ ਅੱਠਵੇਂ ਸ਼ਲੋਕ ਵਿੱਚ ਵੀ, ਨ ਏਵ ਕਿਮ੍ ਚਿਤ੍ ਕਰ੍ ਓਮਿ – ਪਦ ਵਿੱਚ ਇਹ ਗੱਲ ਕਹੀ ਗਈ ਹੈ। 13.21 ਸ਼ਲੋਕ ਵਿੱਚ ਵੀ ਭਗਵਾਨ ਕਹਿੰਦੇ ਹਨ ਕਿ ਸਰੀਰ ਵਿੱਚ ਰਹਿੰਦੇ ਹੋਏ ਵੀ ਅਵਿਨਾਸ਼ੀ ਆਤਮਾ ਕੁੱਝ ਨਹੀਂ ਕਰਦਾ। ੦ ਜਿਵੇਂ ਸੂਰਜ ਸਭ ਨੂੰ ਰੌਸ਼ਨੀ ਦਿੰਦਾ ਹੈ ਪਰ ਉਹ ਕਿਸੇ ਚੰਗੀ ਮੰਦੀ ਕ੍ਰਿਆ ਦਾ ਪ੍ਰੇਰਕ ਨਹੀਂ ਬਣਦਾ – ਸੂਰਜ ਦਾ ਕੰਮ ਰੌਸ਼ਨੀ ਦੇਣਾ ਹੈ, ਕੋਈ ਇਸ ਦਾ ਸਦ ਉਪਯੋਗ ਕਰੇ ਜਾਂ ਮੰਦ ਉਪਯੋਗ। ਏਸੇ ਤਰ੍ਹਾਂ ਚੇਤਨ ਤੱਤਵ ਤੋਂ ਪ੍ਰਕ੍ਰਿਤੀ ਨੂੰ ਸੱਤਾ ਤੇ ਸ਼ਕਤੀ ਪ੍ਰਾਪਤ ਹੁੰਦੀ ਹੈ ਪਰ ਉਹ ਕਿਸੇ ਕ੍ਰਿਆ ਦਾ ਪ੍ਰੇਰਕ ਨਹੀਂ ਹੁੰਦਾ। ਇਹ ਗੱਲ ਭਗਵਾਨ ਨਾ ਕਾਰਯਨ੍ ਪਦਾਂ ਤੋਂ ਕਹੀ ਹੈ। ੦ ਆਸ੍ਤੇ ਸੁਖ਼ਮ੍ – ਸੁਭਾਵਿਕ ਹੀ ਮਨੁੱਖ ਸੁੱਖ ਚਾਹੁੰਦਾ ਹੈ। ਪਰ ਉਹ ਆਪਣੀ ਸਥਿਤੀ, ਇੰਦ੍ਰੀਆਂ ਮਨ ਬੁੱਧੀ ਪ੍ਰਾਣ ਆਦਿ ਵਿੱਚ ਮੰਨ ਲੈਣ ਕਾਰਨ, ਉਸ ਨੂੰ ਇਸ ਸੁਭਾਵਿਕ ਸਥਿਤੀ ਦਾ ਅਨੁਭਵ ਨਹੀਂ ਹੁੰਦਾ। ਪਰ ਸ਼ਾਖਯ੍ ਰੋਗੀ ਨੂੰ ਨਿਰੰਤਰ ਸਰੂਪ ਵਿੱਚ ਆਪਣੀ ਸੁਭਾਵਿਕ ਸਥਿਤੀ ਦਾ ਅਨੁਭਵ ਨਹੀਂ ਹੁੰਦਾ। ਇਹੋ ਸੁੱਖ ਅਖੰਡ ਸੁੱਖ ਇੱਕ ਰਸ ਵਾਲਾ ਹੁੰਦਾ ਹੈ। ੦ ਆਸ੍ਤੇ – ਏਥੇ ਆਸ੍ਤਕ੍ਰਿਆ ਜਿਸ ਤੱਤਵ ਦੀ ਸੱਤਾ ਨੂੰ ਪ੍ਰਗਟ ਕਰ ਰਹੀ ਹੈ, ਉਹ ਸਭ ਆਧਾਰਾਂ ਦਾ ਆਧਾਰ ਹੈ। ਸਾਰੇ ਉਤਪਨ ਤਤਵ ਉਸ ਅਣ ਉਤਪਤ ਤੱਤਾਂ ਉੱਪਰ ਆਸ਼ਰਿਤ ਹੁੰਦੇ ਹਨ – ਇਸ ਤੱਤਵ ਵਿੱਚ ਸੁਭਾਵਿਕ ਸਥਿਤੀ ਨੂੰ ਆਸ੍ਤੇ ਕਿਹਾ ਹੈ।

**ਵਿਆਖਿਆ** :- ਸਰੀਰ ਦੇ ਨੌਂ ਦੁਆਰ ਹਨ = ਦੋ ਕੰਨ, ਦੋ ਅੱਖਾਂ, ਨੱਕ ਦੀਆਂ ਦੋ ਸਾਹ ਨਾਲੀਆਂ, ਇੱਕ ਮੂੰਹ ਇੱਕ ਗੁਦਾ ਇੱਕ ਪੇਸ਼ਾਬ ਵਾਲੀ ਨਾਲੀ, ਇਸ ਸਰੀਰ ਨੂੰ ਇੱਕ ਸ਼ਹਿਰ ਕਿਹਾ ਕਿਹਾ ਗਿਆ ਹੈ ਜਿਸ ਦੇ ਨੌਂ ਦਰਵਾਜ਼ੇ ਹਨ। ਇਸ ਸਰੀਰ ਰੂਪੀ ਸ਼ਹਿਰ ਵਿੱਚ ਆਤਮਾ ਦਾ ਨਿਵਾਸ ਹੈ। ਸਰੀਰਕ ਪ੍ਰਕ੍ਰਿਆਵਾਂ, ਪ੍ਰਕ੍ਰਿਤੀ ਦੇ ਵਿਸ਼ੇਸ਼ ਵਿਵਹਾਰ ਉੱਪਰ ਨਿਰਭਰ ਹਨ। ਜੋ ਇਹ ਵਿਵਹਾਰ ਖ਼ੁਦ ਬ ਖ਼ੁਦ ਚੱਲਦਾ ਰਹਿੰਦਾ ਹੈ। ਕਰਮ ਦੇ ਅਨੇਕਾਂ ਰੂਪ ਹਨ ਜੋ ਆਪਣੇ ਆਪ ਵਿੱਚ ਵੱਖਰੇ ਨਿਆਰੇ ਤੇ ਵਿਸ਼ੇਸ਼ ਵੀ ਹਨ। ਇਨ੍ਹਾਂ ਕਰਮਾਂ ਵਿੱਚ ਅਤਿ ਜ਼ਰੂਰੀ ਜੋ ਹੈ, ਉਹ ਨਿੱਤ ਕਰਮ ਹਨ, ਜਿਵੇਂ ਖਾਣਾ ਪੀਣਾ, ਸੌਣਾ ਨਹਾਉਣਾ, ਜੰਗਲ ਪਾਣੀ ਜਾਣਾ, ਪ੍ਰਾਰਥਨਾ ਕਰਨਾ ਆਦਿ, ਇਹ ਨਿੱਤ ਕਰਮ ਕਰਦਿਆਂ ਕੋਈ ਬਹੁਤਾ ਉਚੇਚ ਨਹੀਂ ਕਰਨਾ ਪੈਂਦਾ, ਬਲਕਿ ਜੇ ਇਨ੍ਹਾਂ ਵਿੱਚ ਕੋਈ ਇੱਕ ਵੀ ਸਮੇਂ ਸਿਰ ਨਿਯਮ ਪੂਰਵਕ ਨਹੀਂ ਕਰਦੇ ਤਾਂ ਸਰੀਰ ਮਨ ਨੂੰ ਘਾਟਾ ਪੈਂਦਾ ਹੈ। ਧਰਮ ਕਰਮ ਵਜੋਂ ਨਿੱਤ ਕਰਮਾਂ ਦੀ ਆਪਣੀ ਮਹੱਤਤਾ ਹੈ। ਕੁੱਝ ਹੋਰ ਕਰਮ ਹੁੰਦੇ ਹਨ, ਜਿਨ੍ਹਾਂ ਨੂੰ ਨਿਸ਼ੀਧਾ ਕਰਮ ਕਿਹਾ ਜਾਂਦਾ ਹੈ ਜੋ ਨੀਤੀ ਵਿਦਿਆ ਨੈਤਿਕ ਨਿਯਮਾਂ ਦੇ ਉਲਟ ਕਾਰਜ ਕਰਦੇ ਹਨ ਉਨ੍ਹਾਂ ਨੂੰ ਵਰਜਿੱਤ ਕਰਮ ਕਿਹਾ ਗਿਆ ਹੈ। ਜ਼ਰੂਰੀ ਨੈਤਿਕ ਪਰਪੱਕ ਕਾਰਜ ਜੋ ਅਟੱਲ ਹਨ, ਉਹ ਕਾਰਜ ਤਾਂ ਆਪਣੇ ਆਪ ਹੁੰਦੇ ਰਹਿੰਦੇ ਹਨ, ਆਦਿੱਤ ਕਾਰਨ ਜਾਂ ਸੁਭਾਵਿਕ ਹੀ। ਪਰ ਯੋਗੀ ਲੋਕ ਕਿਸੇ ਹੋਰ ਕਰਮ ਰੂਪ ਵਿੱਚ ਆਪਣੇ ਆਪ ਨੂੰ ਨਹੀਂ ਗ੍ਰਸਦੇ। ਉਨ੍ਹਾਂ ਲਈ ਇਹ ਸੰਭਵ ਹੈ ਕਿਉਂਕਿ ਉਨ੍ਹਾਂ ਵਿੱਚ ਨਾ ਹਉਮੈਂ ਹੁੰਦੀ ਹੈ, ਨਾ ਇੱਛਾ ਪੂਰਤੀ, ਦਾ ਮੋਹ, ਨਾ ਸਾਧਨਾ, ਉੱਪਰ ਉਹ ਨਿਰਭਰ ਕਰਦੇ ਹਨ। ਜਿਵੇਂ ਰਾਜਾ ਆਪਣੀ ਰਾਜਧਾਨੀ ਵਿੱਚ ਰਹਿ ਕੇ ਹੁਕਮ ਚਲਾਉਂਦਾ ਹੈ। ਏਸੇ ਤਰ੍ਹਾਂ ਨੌਂ ਦਰਵਾਜ਼ਿਆਂ ਵਾਲੇ ਸ਼ਹਿਰ ਵਿੱਚ ਆਤਮਾ ਨਿਵਾਸ ਕਰਦੀ ਹੋਈ ਸਮੁੱਚੇ ਤਨ ਮਨ ਉੱਪਰ ਨਿਯੰਤਰਣ ਰੱਖਦੀ ਹੈ। ਜਿਵੇਂ ਰਾਜੇ ਦੇ ਰਾਜ ਪ੍ਰਬੰਧ ਚਲਾਉਣ ਲਈ ਮੰਤਰੀ, ਅਫਸਰ ਕਲੱਰਕ ਤੇ ਹੋਰ ਪ੍ਰਬੰਧਕ ਹੁੰਦੇ ਹਨ, ਏਸੇ ਤਰ੍ਹਾਂ ਆਤਮਾ ਦੇ ਵੀ ਪ੍ਰਬੰਧਕ ਨੌਕਰ ਚਾਕਰ ਤੇ ਸਲਾਹਕਾਰ ਹਨ। ਜਿਵੇਂ ਗਿਆਨ ਇੰਦਰੀਆਂ, ਕਰਮ ਇੰਦਰੀਆਂ, ਮਨ-ਦਿਮਾਗ਼, ਜੀਵਨ-ਸ਼ਕਤੀ ਤੇ ਗਿਆਨ ਬੋਧ। ਸਰੀਰ ਦੇ ਹਰ ਹਿੱਸੇ ਉੱਪਰ ਉਸ ਸਮੇਂ ਤੱਕ ਨਿਯੰਤਰਣ ਰਹਿੰਦਾ ਹੈ, ਜਦੋਂ ਤੱਕ ਪ੍ਰਬਧਾ ਕਰਮ ਥੱਕ ਨਹੀਂ ਜਾਂਦੇ। ਸਰੀਰ ਵਿੱਚ ਰਹਿੰਦੇ ਹੋਏ ਇਨ੍ਹਾਂ ਦੀ ਚੇਤਨਾ ਅਥਵਾ ਜਾਣਕਾਰੀ ਤੇ ਸਰਗਰਮੀਆਂ ਉੱਪਰ ਇਨ੍ਹਾਂ ਦਾ ਦਬਦਬਾ ਯੋਗੀ ਪੁਰਖਾਂ ਵਿੱਚ ਗ਼ੈਰ ਹਾਜ਼ਰ ਰਹਿੰਦਾ ਹੈ। ਸਵੈ ਆਨੰਦ, ਇਸ ਦੀ ਸ਼ੁਹਰਤ ਯੋਗੀਆਂ ਲਈ ਇਸ ਦੀ ਪ੍ਰਾਪਤੀ ਹੈ। ਯੋਗੀ ਪੁਰਖ ਮੰਨਦੇ ਹਨ ਕਿ ਸਾਰੀਆਂ ਸਰਗਰਮੀਆਂ ਕੇਵਲ ਈਸ਼ਵਰ ਦੀਆਂ ਹਨ, ਈਸ਼ਵਰ ਲਈ ਹੀ ਹਨ, ਵਿਅਕਤੀ ਦਾ ਕੋਈ ਲੈਣ ਦੇਣ ਨਹੀਂ ਹੈ। ਈਸ਼ਵਰ ਹੀ ਸਭ ਕੁੱਝ ਕਰਨ ਵਾਲਾ ਹੈ।

✪ ✪ ✪

**5.14 ਸ਼ਲੋਕ :**

*न कर्तृ-त्वम् न कर्माणि, लोकस्य सृजति प्रभुः। न कर्म-फल-सम्-योगम्, स्वभावः तु प्र-वर्तते॥*

***ਨ ਕਰ੍ਤ੍ਵਮ੍ ਨ ਕਰ੍ਮਣਿ, ਲੋਕ ਸ੍ਯ ਸ੍ਰਜਤਿ ਪ੍ਰਭੁਹ।***

***ਨ ਕਰ੍ਮ ਫਲ ਸਮ੍ ਯੋਗਮ੍, ਸ੍ਵ੍ਭਾਵਹ ਤੁ ਪ੍ਰਵ੍ਰਤਤੇ॥***

**੦ ਸ਼ਬਦ ਅਰਥ :-** ਨ : ਨਹੀਂ। ਕਰ੍ਤ੍ਵਮ੍ : ਸਾਧਨ, ਮਾਲਕੀ। ਨ : ਨਹੀਂ। ਕਰ੍ਮਣਿ : ਕ੍ਰਿਆ। ਲੋਕਸ੍ਯ : ਇਸ ਸੰਸਾਰ ਲਈ। ਸ੍ਰਜਤਿ : ਪੈਦਾ ਕਰਦਾ ਹੈ। ਪ੍ਰਭੁਹ : ਪ੍ਰਭੂ ਪਰਮਾਤਮਾ। ਨ : ਨਹੀਂ। ਕਰ੍ਮਫਲ : ਕੰਮ ਦਾ ਫਲ। ਸਮ੍ਯੋਗਮ੍ : ਮੇਲ ਮਿਲਾਪ। ਸ੍ਵ੍ਭਾਵਹ : ਭੌਤਿਕ ਪ੍ਰਕ੍ਰਿਤੀ ਦੇ ਰੂਪ। ਤ : ਪਰੰਤੂ। ਪ੍ਰਵ੍ਰਤਤੇ : ਕ੍ਰਿਆ ਵੱਲ ਵਧਣਾ।

**੦ ਸ਼ਲੋਕਾਰਥ :-** ਪ੍ਰਭੂ ਵਿਅਕਤੀ ਦੇ ਨਾ ਤਾਂ ਕਰਤੱਵਾਂ ਨੂੰ, ਨਾ ਕਰਮਾਂ ਨੂੰ, ਅਤੇ ਨਾ ਕਰਮ ਫਲ ਦੇ ਨਾਲ ਸੰਜੋਗ ਨੂੰ ਹੀ ਰਚਦਾ ਹੈ, ਪਰ ਵਿਅਕਤੀ ਦਾ ਸੁਭਾਅ ਹੀ ਸਭ ਕੁੱਝ ਕਰਦਾ ਹੈ।

**ਪਦ-ਅਰਥ-ਵਿਸਥਾਰ :-** ੦ ਪ੍ਰਭੁਹ = ਪਦ ਇਸ ਲਈ ਦਿੱਤਾ ਹੈ ਕਿ ਸ੍ਰਿਸ਼ਟੀ ਦੀ ਰਚਨਾ ਦਾ ਕੰਮ ਕਰਨ ਵਾਲਾ ਸਗੁਣ ਭਗਵਾਨ ਹੈ। ਭਗਵਾਨ ਸਰਬ ਸਮਰੱਥ ਹਨ, ਸਭ ਦੇ ਸ਼ਾਸਕ ਨਿਆਇਕਾਰੀ ਹਨ। ਸ੍ਰਿਸ਼ਟੀ ਦੀ ਰਚਨਾ ਦਾ ਕੰਮ ਕਰਕੇ ਵੀ ਉਹ ਅਕਰਤਾ ਹਨ। (ਗੀਤਾ

4.13) ਕਰਤਾ ਸੰਬੰਧ ਭਗਵਾਨ ਨੇ ਨਹੀਂ, ਮਨੁੱਖ ਨੇ ਬਣਾਇਆ ਹੈ। ਆਪੇ ਹੀ ਮਨੁੱਖ ਅਗਿਆਨ ਵੱਸ ਪ੍ਰਕ੍ਰਿਤੀ ਵਿੱਚ ਸ਼ਾਮਲ ਹੋ ਕੇ ਉਸ ਵੱਲੋਂ ਕੀਤੇ ਕੰਮਾਂ ਦਾ ਕਰਤਾ ਬਣ ਜਾਂਦਾ ਹੈ।(3.27) ਜੇ ਕਰਤਾਪਨ ਦਾ ਸੰਬੰਧ ਭਗਵਾਨ ਦਾ ਬਣਾਇਆ ਹੁੰਦਾ ਤਾਂ ਭਗਵਾਨ 5.08 ਸ਼ਲੋਕ ਵਿੱਚ ਇੰਝ ਨਾ ਕਹਿੰਦੇ ਜਿਵੇਂ ਕਿਹਾ ਹੈ। ੦ ਭਗਵਾਨ ਇਹ ਵੀ ਨਹੀਂ ਕਹਿੰਦੇ ਕਿ ਫਲਾਣੇ ਆਦਮੀ ਨੂੰ ਫਲਾਣਾ ਸ਼ੁਭ ਅਥਵਾ ਅਸ਼ੁਭ ਕਰਮ ਕਰਨਾ ਪਵੇਗਾ। ਜੇ ਭਗਵਾਨ ਅਜਿਹਾ ਵਿਧਾਨ ਬਣਾ ਦਿੰਦੇ ਤਾਂ ਵਿਧੀ ਨਿਸ਼ੇਧ ਕਰਨ ਵਾਲੇ ਸ਼ਾਸਤਰ ਗੁਰੂ ਸ਼ਿਕਸ਼ਾ ਆਦਿ ਸਾਰੇ ਬੇਅਰਥ ਹੋ ਜਾਂਦੇ। ਉਨ੍ਹਾਂ ਦੀ ਕੋਈ ਸਾਰਥਿਕਤਾ ਨਹੀਂ ਰਹਿੰਦੀ ਤੇ ਕਰਮਾਂ ਦਾ ਫਲ ਵੀ ਜੀਵ ਨੂੰ ਨਹੀਂ ਭੋਗਣਾ ਪੈਂਦਾ। ੦ ਨ ਕਰ੍ਮਣਿ, ਪਦ ਤੋਂ ਇਹ ਸਿੱਧ ਹੁੰਦਾ ਹੈ ਕਿ ਮਨੁੱਖ ਕਰਮ ਕਰਨ ਵਿੱਚ ਸੁਤੰਤਰ ਹੈ। ੦ ਨ ਕਰ੍ਮ ਫਲ ਸਮ੍ਯੋਗਮ੍ = ਜੀਵ ਜਿਹਾ ਕਰਮ ਕਰਦਾ ਹੈ, ਉਹੋ ਜਿਹਾ ਫਲ ਉਸ ਨੂੰ ਭੋਗਨਾ ਪੈਂਦਾ ਹੈ। ਜੜ੍ਹ ਹੋਣ ਕਾਰਨ ਕਰ੍ਮ ਆਪ ਖੁਦ ਆਪਣਾ ਫਲ ਭੁਗਤਨ ਤੋਂ ਅਸੱਮਰਥ ਹੈ। ਕਰਮਾਂ ਦੇ ਫਲ ਦਾ ਵਿਧਾਨ ਭਗਵਾਨ ਕਰਦੇ ਹਨ, ਪਰ ਆਪਣਾ ਸੰਬੰਧ ਨਹੀਂ ਜੋੜਦੇ। ਜੀਵ ਹੀ ਸੰਬੰਧ ਜੋੜਦਾ ਹੈ। ੦ ਪਰ ਜੋ ਵਿਅਕਤੀ ਕਰਮਾਂ ਨਾਲ ਸੰਬੰਧ ਨਹੀਂ ਜੋੜਦਾ, ਉਹ ਕਰਮ ਫਲ ਦੇ ਸੰਬੰਧ ਤੋਂ ਮੁਕਤ ਹੋ ਜਾਂਦਾ ਹੈ। ਅਜਿਹੇ ਵਿਅਕਤੀ ਨੂੰ 18.12 ਸ਼ਲੋਕ ਵਿੱਚ ਸਮ੍ਨ੍ਯਾਸਿਨਾਮ੍ ਪਦ ਨਾਲ ਯਾਦ ਕੀਤਾ ਹੈ। ੦ ਸ੍ਵ੍ ਭਾਵਹ ਤੁ ਪ੍ਰਵ੍ਰਤ - ਕਰਤਾ ਪਨ, ਕਰਮ ਤੇ ਕਰਮ ਫਲ ਦਾ ਸੰਬੰਧ - ਇਨ੍ਹਾਂ ਤਿੰਨਾਂ ਨੂੰ ਮਨੁੱਖ ਆਪਣੇ ਸੁਭਾਅ ਦੇ ਵੱਸ ਹੋ ਕੇ ਕਰਦਾ ਹੈ। ਏਥੇ ਸ੍ਵਭਾਵਹ, ਆਦਿਤ ਦਾ ਵਾਚਕ ਹੈ ਜਿਸ ਨੂੰ ਜੀਵ ਬਣਾਉਂਦਾ ਹੈ। ਰਾਗ ਦੋਸ਼ ਕਾਰਨ ਸੁਭਾਅ ਵਿੱਚ ਸ਼ੁੱਧਤਾ ਨਹੀਂ ਆ ਸਕਦੀ। 3.33 ਸ਼ਲੋਕ ਵਿੱਚ ਕਿਹਾ ਗਿਆ ਹੈ ਕਿ ਮਨੁੱਖ ਨੂੰ ਆਪਣੀ ਪ੍ਰਕ੍ਰਿਤੀ ਅਥਵਾ ਸੁਭਾਵਕ ਕ੍ਰਿਆ ਦੇ ਵੱਸ ਵਿੱਚ ਹੋ ਕੇ ਕਰਮ ਕਰਨੇ ਪੈਂਦੇ ਹਨ। ਜਦ ਤੱਕ ਪ੍ਰਕ੍ਰਿਤੀ ਅਥਵਾ ਸੁਭਾਅ ਨਾਲ ਜੀਵ ਦਾ ਸੰਬੰਧ ਹੈ, ਤਦ ਤੱਕ ਕਰਤਾ ਪਨ, ਕਰਮ ਤੇ ਕਰਮ ਫਲ ਦੇ ਨਾਲ ਸੰਯੋਗ ਕਾਰਨ, ਇਨ੍ਹਾਂ ਜੀਵਾਂ ਦੀ ਪਰਤੰਤਰਤਾ ਬਣੀ ਰਹੇਗੀ। ੦ ਸਾਰ ਇਹ ਹੈ ਕਿ ਕਰਤੱਵ, ਕਰਮ ਤੇ ਕਰਮਫਲ ਸੰਯੋਗ - ਤਿੰਨੇ ਜੀਵ ਦੇ ਆਪਣੇ ਬਣਾਏ ਹੋਏ ਹਨ - ਇਸ ਲਈ ਉਹ ਆਪ ਹੀ ਇਨ੍ਹਾਂ ਦਾ ਤਿਆਗ ਕਰਕੇ ਨਿਰਲੇਪਤਾ ਪ੍ਰਾਪਤ ਕਰ ਸਕਦਾ ਹੈ।

**ਵਿਆਖਿਆ :-** ਸਰੀਰ ਵਿੱਚ ਆਤਮ ਰੂਪੀ ਜੋ ਸ਼ਕਤੀ ਹੈ - ਉਹ ਵਿਅਕਤੀ ਦੀਆਂ ਗਤੀਵਿਧੀਆਂ ਨੂੰ ਨਹੀਂ ਸਿਰਜਦੀ, ਭਾਵੇਂ ਉਹ ਭੌਤਿਕ ਪ੍ਰਕ੍ਰਿਤੀ ਨਾਲ ਅਨੰਤ ਸਮੇਂ ਤੋਂ ਜੁੜੀ ਹੋਈ ਹੈ। ਬਨਾਵਟੀ ਵਾਤਾਵਰਣ ਵਿੱਚ ਰਹਿੰਦਿਆਂ ਹੋਇਆਂ, ਸਰੀਰ ਵੱਲੋਂ ਕੀਤੇ ਕਾਰਜਾਂ ਕਾਰਨ ਹਰ ਇੱਕ ਨੂੰ ਦੁੱਖ ਭੋਗਣੇ ਪੈਂਦੇ ਹਨ, ਕਿਉਂਕਿ ਉਹ ਸਰੀਰ ਪੱਖੋਂ ਅਗਿਆਨੀ ਹੁੰਦੀ ਹੈ। ਜਦੋਂ ਤੱਕ ਆਤਮਾ ਸਰੀਰ ਵਿੱਚ ਹੈ ਤਾਂ ਉਹ ਸਰੀਰ ਦੀਆਂ ਸਰਗਰਮੀਆਂ ਤੋਂ ਜਾਣੂ ਹੈ, ਜਦੋਂ ਸਰੀਰ ਤੋਂ ਵੱਖ ਹੋ ਜਾਂਦੀ ਹੈ ਤਾਂ ਸਭ ਕੁੱਝ ਤੋਂ ਮੁਕਤ ਹੋ ਜਾਂਦੀ ਹੈ। ਬਹੁਤ ਪ੍ਰਾਚੀਨ ਯਾਦਦਾਸ਼ਤ ਤੋਂ ਪਰੇਡੀ ਸਮੇਂ ਦੀ ਅਗਿਆਨਤਾ ਹੀ ਸਾਡੇ ਸਰੀਰ ਦੇ ਦੁੱਖਾਂ ਦਾ ਕਾਰਨ ਹੈ। ਜਦੋਂ ਜਿਉਂਦੀ ਹਸਤੀ (ਜੀਵ ਆਤਮਾ) ਸਰੀਰ ਤੇ ਉਸ ਦੀਆਂ ਸਰਗਰਮੀਆਂ ਤੋਂ ਵੱਖਰੀ ਹੋ ਜਾਂਦੀ ਹੈ, ਉਹ ਪ੍ਰਤਿਕ੍ਰਿਆਵਾਂ ਤੋਂ ਮੁਕਤ ਹੋ ਜਾਂਦੀ ਹੈ। ਜਦ ਤੱਕ ਨੌਂ ਦਰਵਾਜ਼ਿਆਂ ਵਾਲੇ ਸਰੀਰ ਰੂਪੀ ਸ਼ਹਿਰ ਵਿੱਚ ਹੈ। ਇਹ ਆਤਮਾ ਇਸ ਦੀ ਮਾਲਕ ਜਾਪਦੀ ਹੈ ਪਰ ਅਸਲ ਵਿੱਚ ਨਾ ਇਹ (ਆਤਮਾ) ਸਰੀਰ ਦੀ ਮਾਲਕ ਹੈ ਨਾ ਕੰਟਰੌਲਰ ਹੈ, ਨਾ ਇਸ ਦੀ ਕ੍ਰਿਆ ਅਤੇ ਪ੍ਰਕ੍ਰਿਆ ਦੀ ਜ਼ਿੰਮੇਵਾਰ ਹੈ। ਉਹ ਤਾਂ ਕੇਵਲ ਭੌਤਿਕਵਾਦੀ ਮਾਇਆ ਦੇ ਵਿਸ਼ਾਲ ਸਾਗਰ ਵਿਚਕਾਰ ਹੈ ਜੋ ਕੇਵਲ ਆਪਣੀ ਹੋਂਦ ਲਈ ਸੰਘਰਸ਼ ਕਰ ਰਹੀ ਹੈ। ਸਾਗਰ ਦੀਆਂ ਲਹਿਰਾਂ ਉਸ ਨਾਲ ਟਕਰਾ ਰਹੀਆਂ ਹਨ। ਉਹਨਾਂ ਉੱਪਰ ਉਸ ਦਾ ਕੋਈ ਕੰਟਰੌਲ ਨਹੀਂ ਹੈ, ਇਸ ਸੰਕਟ ਦਾ ਇੱਕੋ ਹੱਲ ਹੈ ਕਿ ਇਸ ਸੰਕਟ 'ਚੋਂ ਕੇਵਲ ਪ੍ਰਭੂ ਚੇਤਨਾ ਰਾਹੀਂ ਨਿਕਲਿਆ ਜਾ ਸਕਦਾ ਹੈ। ਗਿਆਨਤਾ ਕਾਰਨ ਵਿਅਕਤੀ ਦਾ ਸਵੈ, ਆਪਣੇ ਆਪ ਨੂੰ ਪ੍ਰਕ੍ਰਿਤੀ ਨਾਲ ਸੰਬੰਧਿਤ ਹੋਇਆ ਸਮਝਦਾ ਹੈ ਤੇ ਕਰਮ ਉੱਪਰ ਅਤੇ ਉਨ੍ਹਾਂ ਦੇ ਸਿੱਟਿਆਂ ਉੱਪਰ ਮਾਲਕ ਹੋਣ ਦਾ ਭਰਮ ਪਾਲਦਾ ਹੈ। ਪਰ ਅਸਲ ਵਿੱਚ ਸਾਰੇ ਪ੍ਰਕ੍ਰਿਤੀ ਨਾਲ ਸੰਬੰਧਤ ਹਨ, ਆਤਮਾ ਨਾਲ ਨਹੀਂ।

✪ ✪ ✪

**5.15 ਸ਼ਲੋਕ :**

*न आ-दत्ते कस्य-चित् पापम्, न च एव सुकृतम् विभु:। अ-ज्ञानेन आ-वृतम् ज्ञानम्, तेन मुह्-यन्ति जन्तव:॥*

***ਨ ਆਦੱਤੇ ਕਸ੍ਯ ਚਿਤ੍ ਪਾਪਮ੍, ਨ ਚ ਏਵ ਸੁਕ੍ਰਤਮ੍ ਵਿਭੁਹ।***
***ਅਗ੍ਯ੍ਾਨੇਨ ਆ ਵ੍ਰਤਮ੍ ਗ੍ਯ੍ਾਨਮ੍, ਤੇਨ ਮੁਹ੍ਯੰਤਿ ਜਨ੍ਤਵਹ॥***

**੦ ਸ਼ਬਦ ਅਰਥ :-** ਨ : ਨਹੀਂ। ਆਦੱਤੇ : ਸਵੀਕਾਰਨਾ। ਕਸ੍ਯਚਿਤ੍ : ਕਿਸੇ ਇਕ ਦਾ, ਕੋਈ ਇੱਕ ਦਾ। ਪਾਪਮ੍ : ਪਾਪ, ਨੁਕਸਾਨ, ਘਾਟ। ਨ : ਨਹੀਂ। ਚ : ਅਤੇ। ਏਵ : ਭੀ। ਸੁਕ੍ਰਤਮ੍ : ਲਾਭ। ਵਿਭੁਹ : ਮਾਲਕ ਪ੍ਰਭੂ। ਅਗ੍ਯ੍ਾਨੇਨ : ਅਗਿਆਨਤਾ। ਆਵ੍ਰਤਮ੍ : ਲਫ਼ਾਫ਼ਾ, ਢੱਕਣ, ਕਵਰ, ਢਕਿਆ ਹੋਇਆ। ਗ੍ਯ੍ਾਨਮ੍ : ਗਿਆਨ, ਬੁੱਧੀ। ਤੇਨ : ਇਸ ਰਾਹੀਂ। ਮੁਹ੍ਯੰਤਿ : ਭਰਮਾਉਣਾ, ਛੱਲਣਾ। ਜਨ੍ਤਵਹ : ਜੀਵ।

**੦ ਸ਼ਲੋਕਾਰਥ :-** ਪ੍ਰਭੂ ਜੋ ਹਰ ਥਾਂ ਨਿਵਾਸ ਕਰਦਾ ਹੈ, ਲਾਭ ਹਾਨੀ ਸੰਬੰਧੀ ਨਹੀਂ ਸੋਚਦਾ। ਅਥਵਾ ਨਾ ਉਹ ਕਿਸੇ ਪਾਪ ਅਤੇ ਨਾ ਪੁੰਨ ਨੂੰ ਹੀ ਗ੍ਰਹਿਣ ਕਰਦਾ ਹੈ। ਗਿਆਨ ਅਗਿਆਨਤਾ ਨੇ ਜੀਵਾਂ ਦੇ ਵਿਵੇਕ ਗਿਆਨ ਨੂੰ ਢਕ ਲਿਆ ਹੈ। ਏਸੇ ਲਈ ਜੀਵਾਂ ਅੰਦਰ ਮੋਹ ਉਤਪਨ ਹੋ ਰਿਹਾ ਹੈ। ਅਰਥਾਤ ਜੀਵ ਭਰਮਾਏ ਜਾ ਰਹੇ ਹਨ।

**ਪਦ-ਅਰਥ-ਵਿਸਥਾਰ :-** ੦ ਨ ਆ ਦੱਤੇ ਕਸ੍ਯ ਚਿਤ੍ ਪਾਪਮ੍, ਨ ਚ ਏਵਸੁਕ੍ਰਤਮ੍ ਵਿਭੁਹ = ਪਹਿਲੇ ਸ਼ਲੋਕ ਵਿੱਚ ਪ੍ਰਭੂ ਪਦ ਤੇ ਇਸ ਸ਼ਲੋਕ ਵਿੱਚ ਵਿਭੁਹ ਪਦ ਕਿਹਾ ਗਿਆ ਹੈ। ੦ ਕਰਮਫਲ ਦਾ ਭਾਗੀ ਦੋ ਤਰ੍ਹਾਂ ਨਾਲ ਹੁੰਦਾ ਹੈ। 1. ਜੋ ਕਰਮ ਕਰਦਾ ਹੈ। 2. ਜੋ ਦੂਜੇ ਤੋਂ ਕਰਮ ਕਰਵਾਉਂਦਾ ਹੈ। ਪਰਮਾਤਮਾ ਕਰਮ ਫਲ ਦਾ ਭਾਗੀ ਨਹੀਂ, ਕਿਉਂਕਿ ਉਹ ਨਾ ਕਰਮ ਕਰਦਾ ਹੈ ਨਾ ਕਰਵਾਉਂਦਾ ਹੈ। ਜਿਵੇਂ ਸੂਰਜ ਰੌਸ਼ਨੀ ਦਿੰਦਾ ਹੈ, ਜਿਸ ਦੀ ਆੜ ਲੈ ਕੇ ਲੋਕ ਚੰਗੇ ਮੰਦੇ ਕੰਮ ਕਰਦੇ ਹਨ - ਪਰ ਸੂਰਜ ਲੋਕਾਂ ਵੱਲੋਂ ਕੀਤੇ ਚੰਗੇ ਮੰਦੇ ਕਰਮਾਂ ਦੇ ਫਲਾਂ ਦਾ ਭਾਗੀ ਨਹੀਂ ਬਣ ਸਕਦਾ। ਏਸੇ ਤਰ੍ਹਾਂ ਪ੍ਰਮਾਤਮਾ ਤੋਂ ਪ੍ਰਕ੍ਰਿਤੀ ਸੱਤਾ ਪ੍ਰਾਪਤ ਕਰਦੀ ਹੈ। ਜਿਸ ਨਾਲ ਸੰਸਾਰ ਤੇ ਕ੍ਰਿਆਵਾਂ ਚੱਲਦੀਆਂ ਹਨ, ਪਾਪ ਪੁੰਨ ਹੁੰਦੇ ਰਹਿੰਦੇ ਹਨ, ਪਰ ਇਨ੍ਹਾਂ ਪਾਪਾਂ ਪੁੰਨਾਂ ਦਾ ਪਰਮਾਤਮਾ ਭਾਗੀਦਾਰ ਨਹੀਂ ਹੋ ਸਕਦਾ। ੦ ਅਗ੍ਯ੍ਾਨੇਨ ਆਵ੍ਰਤਮ੍ ਗ੍ਯ੍ਾਨਮ੍, ਤੇਨ ਮੁਹ੍ ਯੰਤਿ ਜਨ੍ਤਵਹ - ਸਰੂਪ ਦਾ ਗਿਆਨ ਤਾਂ ਮਨੁੱਖਾਂ ਲਈ ਸਿੱਧੀ ਵਾਲਾ ਸਰੋਤ ਹੈ ਪਰ ਅਗਿਆਨ ਦੇ ਰਾਹੀਂ ਇਹ ਗਿਆਨ ਢਕਿਆ ਜਾਂਦਾ ਹੈ। ਤਾਂ ਹੀ ਜੀਵ ਮੂਰਖ ਬਣ ਜਾਂਦਾ ਹੈ।(3.27) ਭਗਵਾਨ ਨੇ ਮਨੁੱਖ ਨੂੰ ਹੀ ਵਿਵੇਕ ਦਿੱਤਾ ਹੋਇਆ ਹੈ, ਜਿਸ ਕਾਰਨ ਉਹ ਆਪਣੀ ਮੂਰਖਤਾ ਨੂੰ ਦੂਰ ਕਰਦਾ ਹੈ। ਇਸ ਲਈ ਵਾਰ ਵਾਰ ਸ਼ਾਂਖਯ-ਯੋਗੀ ਨੂੰ ਕਰਮ ਦਾ ਕਰਤਾ ਨਾ ਅਤੇ ਸੰਪੂਰਣ ਕਰਮਾਂ ਦੇ ਕਰਤਾ ਨੂੰ ਵਿਵੇਕ ਪੂਰਵਕ ਮਨ ਵਿੱਚੋਂ ਕੱਢ ਦੇਣ ਦੀ ਗੱਲ ਕੀਤੀ ਗਈ ਹੈ। ੦ ਅਗਿਆਨ ਸ਼ਬਦ ਵਿੱਚ ਅਧੂਰੇ ਗਿਆਨ ਦੇ ਅਰਥ ਹਨ। ਅਧੂਰਾ ਗਿਆਨ ਵੀ ਅਗਿਆਨ ਹੁੰਦਾ ਹੈ। ੦ ਇੰਦ੍ਰੀਆਂ ਦਾ ਗਿਆਨ ਸੀਮਿਤ, ਪਰ ਬੁੱਧੀ ਦਾ ਗਿਆਨ ਅਸੀਮ ਹੁੰਦਾ ਹੈ। ਪਰ ਬੁੱਧੀ ਦਾ ਗਿਆਨ ਮਨ ਤੇ ਇੰਦ੍ਰੀਆਂ ਦੇ ਗਿਆਨ (ਜਾਣਨ ਤੇ ਨਾ ਜਾਣਨ) ਨੂੰ ਹੀ ਪ੍ਰਕਾਸ਼ਤ ਕਰਦਾ ਹੈ। ਬੁੱਧੀ ਆਪਣੇ ਵਿਸ਼ੇ ਪਦਾਰਥਾਂ ਨੂੰ ਹੀ ਪ੍ਰਕਾਸ਼ਤ ਕਰਦੀ ਹੈ। ਬੁੱਧੀ ਜਿਸ ਪ੍ਰਕ੍ਰਿਤੀ ਦਾ ਕਾਰਜ ਹੈ ਤੇ ਜਿਸ ਬੁੱਧੀ ਦਾ ਕਾਰਨ ਪ੍ਰਕ੍ਰਿਤੀ ਹੈ, ਉਸ ਪ੍ਰਕ੍ਰਿਤੀ ਨੂੰ ਬੁੱਧੀ ਪ੍ਰਕਾਸ਼ਿਤ ਨਹੀਂ ਕਰ ਸਕਦੀ। ਬੁੱਧੀ

ਜਦ ਪ੍ਰਕ੍ਰਿਤੀ ਨੂੰ ਪ੍ਰਕਾਸ਼ਤ ਨਹੀਂ ਕਰ ਸਕਦੀ, ਤਾਂ ਪ੍ਰਕ੍ਰਿਤੀ ਤੋਂ ਅਤੀਤ, ਜੋ ਚੇਤਨ ਤੱਤਵ ਹੈ, ਉਸ ਨੂੰ ਕਿਵੇਂ ਪ੍ਰਕਾਸ਼ਤ ਕਰ ਸਕਦੀ ਹੈ। ਇਸ ਪ੍ਰਕਰਣ ਵਿੱਚ ਬੁੱਧੀ ਦਾ ਗਿਆਨ ਅਧੂਰਾ ਹੈ। ੦ ਤੇਨ੍ ਮੁਹ ਯੰਤਿ ਜਨ੍ਤਵਹ – ਇਸ ਪਦ ਰਾਹੀਂ ਮਨੁੱਖ ਨੂੰ ਤਾੜਨਾ ਕੀਤੀ ਗਈ ਹੈ ਕਿ ਜਿਹੜੇ ਵਿਅਕਤੀ ਆਪਣੇ ਵਿਵੇਕ ਨੂੰ ਮਹੱਤਵ ਨਹੀਂ ਦਿੰਦੇ, ਉਹ ਅਸਲ ਵਿੱਚ ਜੰਤੂ ਅਥਵਾ ਪਸ਼ੂ ਹੀ ਹਨ। ਕਿਉਂਕਿ ਉਨ੍ਹਾਂ ਦੇ ਤੇ ਪਸ਼ੂਆਂ ਦੇ ਗਿਆਨ ਵਿੱਚ ਕੋਈ ਅੰਤਰ ਨਹੀਂ ਹੈ। ੦ ਮਨੁੱਖ ਉਹੋ ਹੈ ਜੋ ਵਿਵੇਕ ਨੂੰ ਮਹੱਤਵ ਦਿੰਦਾ ਹੈ। ਪਸ਼ੂਆਂ ਵਾਂਗ ਭੋਗ ਭੋਗਨਾ ਮਨੁੱਖ ਦਾ ਲਕਸ਼ ਨਹੀਂ। ਉਸ ਦਾ ਲਕਸ਼ ਤਾਂ ਸੁੱਖ ਦੁੱਖ ਤੋਂ ਬਿਨਾਂ ਤੱਤਵ ਪ੍ਰਾਪਤ ਕਰਨਾ ਹੈ। ੦ ਅਗਿਆਨੀ – ਆਪਣੇ ਆਪ ਨੂੰ ਕਰਮ ਦਾ ਕਰਤਾ ਮੰਨ ਲੈਂਦਾ ਹੈ, ਕਰਮ ਫਲ ਵਿੱਚ ਹੇਤੂ ਹੋ ਕੇ ਸੁੱਖ ਦੁੱਖ ਦਾ ਭਾਗੀ ਬਣਦਾ ਹੈ। ਇਹੋ ਉਸ ਦੀ ਮੂਰਖਤਾ ਹੈ। ਉਸੇ ਰੂਪ ਤੋਂ ਜੀਵ ਅਕਰਤਾ ਸੁੱਖ ਦੁੱਖ ਤੋਂ ਰਹਿਤ ਹੈ। ਇਸ ਮੂੜਤਾ ਦਾ ਹਵਾਲਾ ਤੇਨ ਪਦ ਵਿੱਚ ਮਿਲਦਾ ਹੈ।

**ਵਿਆਖਿਆ :-** ਪ੍ਰਕ੍ਰਿਤੀ ਵਿੱਚ ਆਕਾਸ਼, ਵਾਯੂ, ਅੱਗ, ਪਾਣੀ ਅਤੇ ਧਰਤੀ (ਮਿੱਟੀ) ਪੰਜ ਤੱਤ ਹੁੰਦੇ ਹਨ। ਆਕਾਸ਼ ਤੋਂ ਭਾਵ ਖਲਾਅ ਹੈ, ਖੁੱਲ੍ਹਾਪਣ ਖਾਲੀ ਥਾਂ ਹੈ ਜਿਸ ਨੂੰ ਆਧਾਰ/ਨੀਂਹ ਕਹਿ ਸਕਦੇ ਹਾਂ – ਜਿਸ ਵਿੱਚ ਦੂਜੇ ਚਾਰੇ ਤੱਤ ਆਪਣੇ ਆਪਣੇ ਕਾਰਜ ਕਰਦੇ ਹਨ। ਜਦ ਇੱਕ ਦੂਜੇ ਨਾਲ ਮਿਲ ਜੁਲ ਕੇ ਇਹ ਕਾਰਜ ਕਰਦੇ ਹਨ, ਚੰਗਿਆਈ (ਪੁੰਨ) ਤੇ ਬੁਰਿਆਈ (ਪਾਪ) ਪ੍ਰਗਟ ਹੁੰਦੇ ਰਹਿੰਦੇ ਹਨ। ਪਰ ਆਕਾਸ਼ ਨਿਰਲੇਪ ਤੇ ਪ੍ਰਭਾਵ ਮੁਕਤ ਰਹਿੰਦਾ ਹੈ। ਏਸੇ ਤਰ੍ਹਾਂ ਆਕਾਸ਼ ਵਾਂਗ ਈਸ਼ਵਰ ਵੀ ਨਿਰਲੇਪ ਨਿਰਮਲ ਪ੍ਰਭਾਵ ਰਹਿਤ ਰਹਿੰਦਾ ਹੈ। ਉਸ ਉੱਪਰ ਨਾ ਪੁੰਨ ਨਾ ਪਾਪ ਦਾ ਕੋਈ ਪ੍ਰਭਾਵ ਪੈਂਦਾ ਹੈ। ਜਿਵੇਂ ਬਲੌਰ ਸ਼ੀਸ਼ੇ ਦੇ ਨੇੜੇ ਜੇਕਰ ਫੁੱਲ ਕਰ ਦਿੱਤਾ ਜਾਵੇ ਤਾਂ ਉਸ ਅੰਦਰ ਰੰਗ ਪ੍ਰਵੇਸ਼ ਕੀਤੇ ਲੱਗਦੇ ਹਨ। ਪਰ ਅਸਲ ਵਿੱਚ ਬਲੌਰੀ ਸ਼ੀਸ਼ਾ ਹਮੇਸ਼ਾ ਉਸੇ ਤਰ੍ਹਾਂ ਰਹਿੰਦਾ ਹੈ, ਸਾਫ਼ ਨਿਰਮਲ ਬੇਰੰਗਾ। ਏਸੇ ਤਰ੍ਹਾਂ ਅਸਾਡੀ ਆਤਮਾ ਹੈ, ਜਿਹੜੀ ਆਪਣੇ ਅੰਦਰ ਪ੍ਰਕ੍ਰਿਤੀ ਦੇ ਸਾਰੇ ਤੱਤ/ਰੰਗ ਸਮਾ ਲੈਂਦੀ ਹੈ ਪਰ ਅਬਦਲ ਤੇ ਨਿਰਮਲ ਵੀ ਰਹਿੰਦੀ ਹੈ। ਜਿਹੜੇ ਲੋਕ ਅਗਿਆਨੀ ਹਨ – ਉਹ ਪ੍ਰਕ੍ਰਿਤੀ ਦੇ ਤੱਤਾਂ ਨੂੰ ਆਤਮਾ ਉੱਪਰ ਮੜ੍ਹ ਦਿੰਦੇ ਹਨ ਅਤੇ ਧੋਖਾ ਖਾ ਜਾਂਦੇ ਹਨ ਜਾਂ ਭਰਮਾ ਜਾਂਦੇ ਹਨ। ਇਨ੍ਹਾਂ ਦੋਵਾਂ ਸ਼ਲੋਕਾਂ ਵਿੱਚ ਪ੍ਰਕ੍ਰਿਤੀ ਤੇ ਪੁਰਸ਼ ਦੇ ਆਪਸੀ ਸੰਬੰਧਾਂ ਉੱਪਰ ਵਧੇਰੇ ਵਿਸ਼ਲੇਸ਼ਣ ਕੀਤਾ ਗਿਆ ਹੈ। ਈਸ਼ਵਰ ਤਾਂ ਬਖਸ਼ਸ਼ ਹੈ, ਦਾਤ ਹੈ, ਨਿਆਮਤ ਹੈ, ਵਰ ਹੈ। ਇਹ ਅੱਟਲ ਹੈ ਅਡੋਲ ਹੈ, ਸ਼ਾਂਤ ਹੈ। ਕਰਮ ਦਾ ਇਸ ਦੀ ਬਖਸ਼ਸ਼, ਇਸ ਦੇ ਆਨੰਦ, ਇਸ ਦੇ ਸਵੱਰਗੀ ਸੁੱਖ ਵਿੱਚ ਕੋਈ ਸਥਾਨ ਨਹੀਂ ਹੈ। ਪ੍ਰਕ੍ਰਿਤੀ ਤਾਂ ਪੁਰਸ਼ ਦੀ ਨੇੜਤਾ ਨਿਕੱਟਤਾ ਅੰਦਰ ਜੀਵਨ ਦਾਤਾ ਬਣ ਜਾਂਦੀ ਹੈ। ਜੀਵ ਆਤਮਾ ਤਾਂ ਗਦ ਗਦ ਹੋ ਕੇ ਥਈਆ ਥਈਆ ਕਰਨ ਲੱਗਦੀ ਹੈ, ਜਦੋਂ ਉਹ ਪ੍ਰਕ੍ਰਿਤੀ ਦੇ ਨਾਲ ਇਕ ਮਿਕ ਹੋ ਜਾਂਦੀ ਹੈ। ਜਦੋਂ ਉਹ ਪ੍ਰਕ੍ਰਿਤੀ ਤੋਂ ਛੁਟਕਾਰਾ ਪਾ ਲੈਂਦੀ ਹੈ ਤਾਂ ਉਹ ਸੁਤੰਤਰ ਹੋ ਜਾਂਦੀ ਹੈ। ਇਹੋ ਵੇਦਾਂਤ ਦਾ ਨਚੋੜ ਹੈ। ਸ਼੍ਰੀ ਰਾਮ ਕ੍ਰਿਸ਼ਨਾ ਦੇ ਸ਼ਬਦਾਂ ਵਿੱਚ 'ਬਲ ਰਿਹਾ ਦੀਵਾ ਆਪਣੇ ਆਲੇ ਦੁਆਲੇ ਸਾਰਿਆਂ ਨੂੰ ਰੌਸ਼ਨੀ ਦਿੰਦਾ ਹੈ। ਏਸੇ ਤੋਂ ਕੁੱਝ ਲੋਕ ਅੱਗ ਲੈ ਕੇ ਆਪਣਾ ਭੋਜਨ ਤਿਆਰ ਕਰਦੇ ਹਨ, ਜਦ ਕਿ ਦੂਜੇ ਪਵਿੱਤਰ ਗਰੰਥ ਪੜ੍ਹਨ ਲਈ ਚਾਨਣ ਲੈਂਦੇ ਹਨ, ਕੁੱਝ ਹੋਰ ਹੁੰਦੇ ਹਨ, ਜਿਹੜੇ ਇਸ ਲਿਖਤ ਨੂੰ ਜਾਅਲੀ ਕਰਾਰਦੇ ਹਨ। ਇਨ੍ਹਾਂ ਅਨੇਕਾਂ ਪ੍ਰਕਿਰਿਆਵਾਂ ਵਿੱਚ ਲਾਭ ਤੇ ਹਾਨੀ ਹੁੰਦੀ ਹੈ, ਪਾਪ ਪੁੰਨ ਜੋ ਹੁੰਦਾ ਹੈ, ਉਸ ਨਾਲ ਦੀਵੇ ਦੀ ਰੌਸ਼ਨੀ ਉੱਪਰ ਕੋਈ ਪ੍ਰਭਾਵ ਨਹੀਂ ਪੈਂਦਾ। ਏਸੇ ਤਰ੍ਹਾਂ ਸਾਰੇ ਜੀਵਾਂ ਅੰਦਰ ਬਰਾਬਰ ਬਰਾਬਰ ਜੋ ਗਿਆਨ-ਚੇਤਨਾ ਹੈ, ਜੋ ਸਾਰੀਆਂ ਸਰਗਰਮੀਆਂ ਨੂੰ ਚਲਾਉਂਦੀ ਹੈ। ਇਸ ਲਈ ਹੈ ਕਿ ਇਨ੍ਹਾਂ ਵਿੱਚ ਨੇੜੇ ਦਾ ਸੰਬੰਧ ਹੈ। ਚੰਗੇ ਅਤੇ ਭੈੜੇ ਕਾਰਜ ਜੀਵਾਂ ਵੱਲੋਂ ਜੋ ਕੀਤੇ ਜਾਂਦੇ ਹਨ, ਭਾਵੇਂ ਪਵਿੱਤਰ ਚੇਤਨਤਾ ਕੋਲ ਨਹੀਂ ਪੁੱਜਦੇ, ਜਿਸ ਨੂੰ ਅਸੀਂ ਈਸ਼ਵਰ ਕਹਿੰਦੇ ਹਾਂ।"



**5.16 ਸ਼ਲੋਕ :**

*ज्ञानेन तु तत् अ-ज्ञानम्, येषाम् नाशितम् आत्मन:। तेषाम् आदित्य-वत् ज्ञानम्, प्र-काशयति तद्-परम्॥*

***ਗਯ੍ਾਨੇਨ ਤੁ ਤਤ੍ ਅਗਯ੍ਾਨ੍ਮ੍, ਯੇਸ਼ਾਮ੍ ਨਾਸ਼ਿਤਮ੍ ਆਤ੍ਮਨਹ।***
***ਤੇਸ਼ਾਮ੍ ਆਦਿਤ੍ਯ ਵਤ੍ ਗਯ੍ਾਨਮ੍, ਪ੍ਰਕਾਸ਼ਯਤਿ ਤਦ੍ ਪਰਮ੍॥***

**੦ ਸ਼ਬਦ ਅਰਥ :-** ਗ੍ਯ੍ਾਨੇਨ : ਬੁੱਧੀ ਗਿਆਨ ਰਾਹੀਂ। ਤੁ : ਉਹ। ਤਤ੍ : ਉਹ। ਅਗ੍ਯ੍ਾਨ੍ਮ੍ : ਅਗਿਆਨਤਾ ਤੋਂ। ਯੇਸ਼ਾਮ੍ : ਕਿਸ ਦਾ। ਨਾਸ਼ਿਤਮ੍ : ਤਬਾਹ ਕੀਤਾ ਗਿਆ। ਆਤ੍ਮਨਹ : ਅੰਤਹਕਰਣ ਦਾ। ਆਤ੍ਮਾ ਦਾ। ਤੇਸ਼ਾਮ੍ : ਉਨ੍ਹਾਂ ਦਾ। ਆਦਿਤ੍ਯਵਤ੍ : ਸੂਰਜ ਵਾਂਗ। ਗ੍ਯ੍ਾਨਮ੍ : ਗਿਆਨ। ਪ੍ਰਕਾਸ਼ਯਾਤਿ : ਪ੍ਰਗਟ ਕਰਨਾ। ਤਦ੍ਪਰਮ੍ : ਉੱਚਤਮ ਅਵੱਸਥਾ, ਪ੍ਰਭੂ ਦੀ ਸ਼ਰਨ ਵਿੱਚ।

**੦ ਸ਼ਲੋਕਾਰਥ :-** ਪਰ ਜਿਨ੍ਹਾਂ ਦੀ ਅਗਿਆਨਤਾ ਨੂੰ, ਵਿਵੇਕ ਗਿਆਨ ਦੀ ਸਹਾਇਤਾ ਨਾਲ ਨਸ਼ਟ ਕਰ ਦਿੱਤਾ ਗਿਆ ਹੈ। ਉਨ੍ਹਾਂ ਦਾ ਇਹ ਗਿਆਨ ਸੂਰਜ ਦੇ ਵਾਂਗ ਉਨ੍ਹਾਂ ਦੇ ਅੰਦਰਲਾ ਸਰਵੋਤਮ ਪ੍ਰਕਾਸ਼, ਪ੍ਰਭੂ ਨੂੰ ਅਭਿਵਿਅਕਤ ਕਰ ਦਿੰਦਾ ਹੈ।

**ਪਦ-ਅਰਥ-ਵਿਸਥਾਰ :-** ੦ ਆਹਾਰ, ਨੀਂਦ, ਭੈਅ ਤੇ ਮੈਥੁਨ = ਮਨੁੱਖਾਂ ਤੇ ਪਸ਼ੂਆਂ ਵਿੱਚ ਸਾਮਾਨ ਹੈ ਪਰ ਮਨੁੱਖ ਵਿੱਚ ਵਿਸ਼ੇਸ਼ਤਾ ਇਹ ਹੈ ਕਿ ਉਸ ਵਿੱਚ ਵਿਵੇਕ ਰਹਿੰਦਾ ਹੈ। ਵਿਵੇਕ ਤੋਂ ਹੀਣਾ ਵਿਅਕਤੀ ਪਸ਼ੂ ਵਰਗਾ ਹੈ। ੦ ਤੁ – ਪਿਛਲੇ ਸ਼ਲੋਕ ਵਿੱਚ ਕਹੀ ਗੱਲ ਨੂੰ ਵਿਲੱਖਣ ਗੱਲ ਦੱਸਣ ਲਈ 'ਤੁ' ਪਦ ਦੀ ਵਰਤੋਂ ਕੀਤੀ ਗਈ ਹੈ। ਉਸ ਨੂੰ ਏਥੇ ਤਤ੍ – ਅਗ੍ਯ੍ਾਨਮ੍ ਪਦ ਵਿੱਚ ਕਿਹਾ ਗਿਆ ਹੈ। ੦ ਗ੍ਯ੍ਾਨ – ਆਪਣੀ ਸੱਤਾ ਤੇ ਸਰੀਰ ਨੂੰ ਵੱਖ ਵੱਖ ਮੰਨਣਾ ਗਿਆਨ ਹੈ। ਇੱਕ ਮੰਨਣਾ ਅਗਿਆਨ ਹੈ। ੦ ਸੰਸਾਰ ਵਿੱਚ ਕੋਈ ਅੰਸ਼ ਅਹੰਤਾ (ਮੈਂ ਪਨ) ਹੈ, ਕੋਈ ਮੇਰਾ ਪਨ ਅਥਵਾ ਮਮਤਾ ਹੈ। ਆਪਣੀ ਸੱਤਾ ਦਾ ਨਿਰੰਤਰ ਅਨੁਭਵ ਹੁੰਦਾ ਰਹਿੰਦਾ ਹੈ। ਮੇਰਾ ਪਨ ਬਦਲਦਾ ਰਹਿੰਦਾ ਹੈ। ਮੈਂ ਮੇਰੇ ਮਨ ਦੇ ਪਰਿਵਰਤਨ ਦਾ ਗਿਆਨ, ਸਾਨੂੰ ਹੈ ਪਰ ਸਾਨੂੰ ਆਪਣੀ ਸੱਤਾ ਦੇ ਪਰਿਵਰਤਨ ਦਾ ਗਿਆਨ ਨਹੀਂ। ੦ ਮੈਂ ਮੇਰੇਪਣ ਨੂੰ ਜੜ੍ਹ ਦੇ ਨਾਲ ਨਾ ਮਿਲਾ ਕੇ ਸਾਧਕ ਆਪਣੇ ਵਿਵੇਕ ਨੂੰ ਮਹੱਤਵ ਦੇਵੇ ਕਿ ਮੈਂ ਮੇਰਾਪਨ ਜਿਸ ਨਾਲ ਮਿਲਾਉਂਦਾ ਹਾਂ, ਉਹ ਸਭ ਬਦਲਦਾ ਹੈ ਪਰ ਮੈਂ ਮੇਰਾ ਕਹਿਲਾਉਣ ਵਾਲਾ ਮੈਂ 'ਮੇਰੀ ਸੱਤਾ' ਉਹ ਹੀ ਰਹਿੰਦੀ ਹੈ। ੦ ਪਰਿਵਰਤਨਸ਼ੀਲ ਦੇ ਨਾਲ ਅਪਰਿਵਰਤਨਸ਼ੀਲ ਦਾ ਸੰਬਧ ਅਗਿਆਨ ਨਾਲ ਅਰਥਾਤ ਵਿਵੇਕ ਨੂੰ ਮਹੱਤਵ ਨਾ ਦੇਣ ਨਾਲ ਹੈ। ਜਿਸ ਵਿੱਚ ਵਿਵੇਕ ਨੂੰ ਜਾਗ੍ਰਿਤ ਕਰਕੇ ਪਰਿਵਰਤਨਸ਼ੀਲ ਮੈਂ ਮੇਰੇਪਨ ਦੇ – ਸੰਬੰਧ ਦਾ ਵਿਛੇਦ ਕਰ ਦਿੱਤਾ ਹੈ। ਉਸ ਦਾ ਇਹ ਵਿਵੇਕ ਪਰਮਾਤਮਾ ਨੂੰ ਪ੍ਰਕਾਸ਼ਤ ਕਰ ਦਿੰਦਾ ਹੈ। ਪਰਮਾਤਮਾ ਦਾ ਅਨੁਭਵ ਕਰਵਾ ਦਿੰਦਾ ਹੈ। ੦ ਤੇਸ਼ਾਮ੍ ਆਦਿਤ੍ਯਵਤ, ਗ੍ਯ੍ਾਨਮ੍ – ਪ੍ਰਕਾਸ਼ਯਤਿ ਤਦ੍ ਪਰਮ੍ – ਵਿਵੇਕ ਦੇ ਪੂਰੀ ਤਰ੍ਹਾਂ ਜਾਗ੍ਰਿਤ ਹੋਣ ਨਾਲ, ਪਰਿਵਰਤਨਸ਼ੀਲ ਦੀ ਨਿਵ੍ਰਿਤੀ ਹੋ ਜਾਂਦੀ ਹੈ। ਪਰਿਵਰਤਨਸ਼ੀਲਤਾ ਦੀ ਨਿਵ੍ਰਿਤੀ ਹੋਣ 'ਤੇ ਆਪਣੇ ਸਰੂਪ ਦਾ ਸਪੱਸ਼ਟ ਬੋਧ ਹੋ ਜਾਂਦਾ ਹੈ। ਪਰਮਾਤਮਾ ਪ੍ਰਕਾਸ਼ਤ ਹੁੰਦਾ ਹੈ। ਪ੍ਰਭੂ ਨਾਲ ਅਭਿੰਨਤਾ ਅਨੁਭਵ ਹੁੰਦੀ ਹੈ। ੦ ਪਰਮ ਪਦ ਪ੍ਰਭੂ ਲਈ ਹੈ। ਪ੍ਰਕਾਸ਼ਤ – ਪਦ ਦਾ ਅਰਥ ਹੈ ਕਿ ਸੂਰਜ ਚੜ੍ਹਨ ਨਾਲ ਨਵੀਂ ਵਸਤੂ ਦਾ ਨਿਰਮਾਣ ਨਹੀਂ ਹੁੰਦਾ। ਹਨੇਰੇ ਕਾਰਨ ਜੋ ਵਸਤੂ ਦਿਖਾਈ ਨਹੀਂ ਦਿੰਦੀ, ਦਿਖਾਈ ਦੇਣ ਲੱਗਦੀ ਹੈ। ਪ੍ਰਭੂ ਦਾ ਅਗਿਆਨ ਕਾਰਨ ਅਨੁਭਵ ਨਹੀਂ ਸੀ ਹੁੰਦਾ ਹੁਣ ਗਿਆਨ ਕਾਰਨ ਪ੍ਰਭੂ ਅਨੁਭਵ ਹੋਣ ਲੱਗਿਆ ਹੈ।

**ਵਿਆਖਿਆ :-** ਗਿਆਨ ਅੰਦਰ ਸ਼ਕਤੀ ਹੈ। ਗਿਆਨ ਰੌਸ਼ਨੀ ਹੈ। ਜਦੋਂ ਸੂਰਜ ਚਮਕਦਾ ਹੈ, ਹਨੇਰਾ ਮਿਟ ਜਾਂਦਾ ਹੈ। ਏਸੇ ਤਰ੍ਹਾਂ ਅਗਿਆਨਤਾ, ਗਿਆਨ ਦੇ ਸੂਰਜ ਰਾਹੀਂ ਅਲੋਪ ਹੋ ਜਾਂਦੀ ਹੈ। ਸੂਰਜ ਨਿਕਲਣ ਨਾਲ ਹੀਜਿਵੇਂ ਅਸੀਂ ਚੀਜ਼ਾਂ ਦੇ ਮੂਲ ਰੂਪ ਵੇਖ ਸਕਦੇ ਹਾਂ, ਏਸੇ ਤਰ੍ਹਾਂ ਸਵੈ-ਗਿਆਨ (ਅੰਤਹਕਰਣ ਦੀ ਜਾਣਕਾਰੀ) ਬ੍ਰਹਮ ਗਿਆਨ ਸਾਨੂੰ ਬ੍ਰਾਹਮਣ ਦੀ ਅਸਲੀਅਤ ਤੇ ਪ੍ਰਕ੍ਰਿਤੀ ਦੀ ਅਸਲੀਅਤ ਤੋਂ ਜਾਣੂ ਕਰਵਾਉਂਦਾ ਹੈ। ਬ੍ਰਾਹਮਣ ਨੂੰ ਜਾਣਨ ਵਾਲਾ ਹੀ ਜਾਣਦਾ ਹੈ ਕਿ ਉਹ ਹੀ ਬ੍ਰਾਹਮਣ ਹੈ, ਹੋਰ ਕੋਈ ਨਹੀਂ। ਗਿਆਨ ਦੀ ਪ੍ਰਾਪਤੀ ਪ੍ਰਭੂ ਕਿਰਪਾ ਨਾਲ ਸੰਭਵ ਹੈ। ਗਿਆਨ ਦੇਣ ਦੇ ਉਹੋ ਹੀ ਸਮਰੱਥ ਹੈ ਜੋ ਪ੍ਰਤਿਨਿਧ ਜੀਵਤ ਹਸਤੀ ਦੇ ਰੂਪ ਵਿੱਚ ਗਿਆਨ ਦੇਣ ਦੇ ਸਮਰੱਥ ਹੈ ਜੇਕਰ ਉਸ ਉੱਪਰ ਪ੍ਰਭੂ ਦੀ ਬਖਸ਼ਸ਼ ਹੈ।

✪ ✪ ✪

**5.17 ਸ਼ਲੋਕ :**

*तद्-बुद्धय: तद्-आत्मान:, तद्-निष्ठा: तद्-परायण:। गच्छन्ति अ-पुन:- आ-वृत्तिम्, ज्ञान-निर्-धूत-कल्मषा:॥*

***ਤਦ੍ ਬੁਧਯਹ ਤਦ੍ ਆਤ੍ਮਾਨਹ, ਤਦ੍ ਨਿਸ਼੍ਠਾਹ ਤਦ੍ ਪਰਾਯਣਾਹ।***
***ਗਚ੍ਛੰਤਿ ਅਪੁਨਹ ਆਵ੍ਰਿਤਿਮ੍, ਗ੍ਯਾਨ ਨਿਰ੍ਧੂਤ ਕਲ੍ਮਸ਼ਾਹ॥***

**੦ ਸ਼ਬਦ ਅਰਥ :-** ਤਦ੍ ਬੁਧਯਹ : ਜਿਸ ਦੀ ਬੁੱਧੀ ਸਦਾ ਪ੍ਰਭੂਤੱਵ ਨਾਲ ਜੁੜੀ ਹੁੰਦੀ ਹੈ। ਤਦ੍ ਆਤ੍ਮਾਨਹ : ਜਿਸ ਦਾ ਮਨ ਸਦਾ ਪ੍ਰਭੂ ਨਾਲ ਇਕਮਿਕ ਹੈ। ਤਦ੍ ਨਿਸ਼ਠਾਹ : ਜਿਸ ਦੀ ਨਿਸ਼ਠਾ ਪ੍ਰਭੂ ਨਾਲ ਹੈ। ਤਦ੍ ਪਰਾਯਾਣਾਹ : ਜਿਸ ਨੇ ਪ੍ਰਭੂ ਚਰਨਾਂ ਵਿੱਚ ਸ਼ਰਣ ਲਈ ਹੋਈ ਹੈ। ਗਚ੍ਛੰਤਿ : ਜਾਣਾ। ਅਪੁਨਹ : ਮੁਕਤੀ, ਆਜ਼ਾਦੀ। ਆਵ੍ਰਿਤਿਮ੍ : ਮੁੜ ਕੇ ਨਾ ਆਉਣਾ। ਗ੍ਯਾਨ ਨਿਰ੍ਧੂਤ : ਗਿਆਨ ਸਾਫ਼ ਕਰਦਾ ਹੈ। ਕਲ੍ਮਸ਼ਾਹ : ਪਾਪੀ ਜੋ ਪਾਪ ਕਰਦੇ ਹਨ ਗਿਆਨ ਉਨ੍ਹਾਂ ਪਾਪਾਂ ਨੂੰ ਧੋਂਦਾ ਹੈ।

**੦ ਸ਼ਲੋਕਾਰਥ :-** ਜਿਸ ਦੀ ਬੁੱਧੀ, ਜਿਸ ਦੀ ਆਤਮਾ, ਜਿਸ ਦੀ ਨਿਸ਼ਠਾ, ਜਿਸ ਦੇ ਤਤਵਪ੍ਰਾਣ ਪਰਮਾਤਮਾ ਦੇ ਨਾਲ ਸਮਿਲਿਤ ਹੋ ਗਏ ਹਨ, ਅਜਿਹੇ ਵਿਅਕਤੀ, ਗਿਆਨ ਦੇ ਰਾਹੀਂ ਪਾਪਾਂ ਤੋਂ ਮੁਕਤ ਹੋ ਕੇ ਮੋਕਸ਼ ਪ੍ਰਾਪਤ ਕਰ ਲੈਂਦੇ ਹਨ।

**ਪਦ-ਅਰਥ-ਵਿਸਥਾਰ :-** ੦ ਪਰਮਾਤਮਾ ਦੀ ਪ੍ਰਾਪਤੀ ਦੇ ਦੋ ਸਾਧਨ ਹਨ। ੦ ਵਿਵੇਕ ਰਾਹੀਂ ਅਸਤ੍ ਦਾ ਤਿਆਗ ਕਰਕੇ ਸਤ੍ ਗ੍ਰਹਿਣ ਕਰਨ ਨਾਲ। ਦੂਜੇ ਚਿੰਤਨ ਰਾਹੀਂ ਸਤ੍ ਦੀ ਪ੍ਰਾਪਤੀ ਕਰਕੇ। ਅਸਤ੍ ਦੀ ਪ੍ਰਾਪਤੀ ਕਰਮਾਂ ਨਾਲ ਹੁੰਦੀ ਹੈ, ਚਿੰਤਨ ਨਾਲ ਨਹੀਂ। ੦ ਤਦ੍ਬੁਧਯਹ = ਨਿਸ਼ਚਿਤ ਕਰਨ ਵਾਲੀ ਵਿਰਤੀ ਦਾ ਨਾਂ ਬੁੱਧੀ ਹੈ। ਸਾਧਕ ਪਹਿਲਾਂ ਬੁੱਧੀ ਨਾਲ ਇਹ ਪੱਕਾ ਕਰੇ ਕਿ ਪ੍ਰਭੂਤੱਤਵ ਹੀ ਪਰਿਪੂਰਣ ਹੈ। ਪ੍ਰਭੂ ਸੰਸਾਰ ਤੋਂ ਪਹਿਲਾਂ ਵੀ ਸੀ, ਹੁਣ ਵੀ ਹੈ, ਭਵਿੱਖ ਵਿੱਚ ਵੀ ਰਹੇਗਾ। ਸੰਸਾਰ ਪ੍ਰਵਾਹ ਵਿੱਚ ਵੀ ਪ੍ਰਮਾਤਮਾ ਹੈ। ਪ੍ਰਮਾਤਮਾ ਦੀ ਸੱਤਾ ਵਿੱਚ ਅਟੱਲ ਹੋਣਾ ਹੀ ਤਦ੍ ਬ੍ਧਹਹ ਹੈ। ੦ ਤਦ੍ ਆਤ੍ਮਾਨਹ = ਏਥੇ ਆਤਮਾ ਪਦ ਮਨ ਦਾ ਵਾਚਕ ਹੈ। ਜਦ ਬੁੱਧੀ ਵਿੱਚ ਪ੍ਰਮਾਤਮਾ ਨਿਸ਼ਚਤ ਹੋ ਜਾਂਦਾ ਹੈ ਤਾਂ ਮਨ ਤੋਂ ਆਪਣੇ ਆਪ ਹੀ ਸੁਭਾਵਿਕ ਪਰਮਾਤਮਾ ਦਾ ਚਿੰਤਨ ਹੋਣ ਲੱਗਦਾ ਹੈ। ਸਾਰੀਆਂ ਕ੍ਰਿਆਵਾਂ ਵਿੱਚ ਵੀ ਇਹ ਚਿੰਤਨ ਅਖੰਡ ਰਹਿੰਦਾ ਹੈ। ੦ ਤਦ੍ ਨਿਸ਼੍ਠਾਹ – ਜਦ ਸਾਧਕ ਦਾ ਮਨ ਤੇ ਬੁੱਧੀ ਪਰਮਾਤਮਾ ਵਿੱਚ ਲੱਗ ਜਾਂਦੇ ਹਨ ਤਾਂ ਹਰ ਸਮੇਂ ਪਰਮਾਤਮਾ ਵਿੱਚ ਆਪਣੀ ਸੁਭਾਵਿਕ ਸਥਿਤੀ ਹੁੰਦੇ ਹੋਏ ਆਪਣਾ ਅਨੁਭਵ ਨਹੀਂ ਹੁੰਦਾ। ਤਦ੍ ਪਰਾਯਣਹ – ਪਰਮਾਤਮਾ ਤੋਂ ਵੱਖਰੀ ਆਪਣੀ ਸੱਤਾ ਦਾ ਨਾਂ ਰੱਖਣਾ ਹੀ ਪਰਮਾਤਮਾ ਤੋਂ ਪਰਾਇਣ ਹੋਣਾ ਹੈ। ਪਰਮਾਤਮਾ ਵਿੱਚ ਆਪਣੀ ਸਥਿਤੀ ਦਾ ਅਨੁਭਵ ਕਰਨ ਨਾਲ ਆਪਣੀ ਸੱਤਾ, ਪਰਮਾਤਮਾ ਦੀ ਸੱਤਾ ਵਿੱਚ ਲੀਨ ਹੋ ਜਾਂਦੀ ਹੈ। ਆਪਣਾ ਆਪ ਪਰਮਾਤਮਾ ਰੂਪ ਬਣ ਜਾਂਦਾ ਹੈ। ੦ ਜਦ ਤੱਕ ਸਾਧਕ ਤੇ ਸਾਧਨ ਦੀ ਏਕਤਾ ਨਹੀਂ ਹੁੰਦੀ, ਤਦ ਤੱਕ ਸਾਧਨ ਛੁਟਦਾ ਨਹੀਂ, ਅਖੰਡ ਨਹੀਂ ਰਹਿੰਦਾ। ਜਦ ਸਾਧਨਪਨ = ਅਹਿਮ ਭਾਵ ਮਿਟ ਜਾਂਦਾ ਹੈ ਤਾਂ ਸਾਧਨ ਸਾਧਯ ਰੂਪ ਹੀ ਹੋ ਜਾਂਦਾ ਹੈ ਕਿਉਂਕਿ ਅਸਲ ਵਿੱਚ ਸਾਧਨ ਤੇ ਸਾਧਯ ਦੋਵਾਂ ਵਿੱਚ ਨਿਤ੍ਯ ਏਕਤਾ ਹੈ। ੦ ਗ੍ਯਾਨ ਨਿਰ੍ਧੂਤ ਕਲ੍ਮਸ਼ਾਹ – ਗਿਆਨ = ਸਤ੍ ਅਸਤ੍ ਦੇ ਵਿਵੇਕ ਦੇ ਅਸਲ ਵਿੱਚ ਜਾਗ੍ਰਿਤੀ ਹੋਣ 'ਤੇ ਅਸਤ੍ ਦੀ ਪੂਰੀ ਤਰ੍ਹਾਂ ਨਿਵ੍ਰਿਤੀ ਹੋ ਜਾਂਦੀ ਹੈ। ਅਸਤ੍ ਦੇ ਸੰਬੰਧ ਤੋਂ ਹੀ ਪਾਪ ਪੁੰਨ ਰੂਪ ਕਲ੍ਮਸ਼ਾਹ ਹੁੰਦਾ ਹੈ, ਜਿਸ ਨਾਲ ਮਨੁੱਖ ਬੱਝਦਾ ਹੈ। ਅਸਤ੍ ਤੋਂ ਸੰਬੰਧ ਟੁੱਟਣ ਦੇ ਨਾਲ ਪਾਪ ਪੁੰਨ ਮਿਟ ਜਾਂਦੇ ਹਨ। ੦ ਗਛੰਤਿ ਅਪੁਨਹ ਆਵ੍ਰਿਤਿਮ੍ – ਅਸਤ੍ ਦਾ ਸੰਗ ਹੀ ਪੁਨਰਾਵ੍ਰਿਤੀ (ਪੁਨਰ ਜਨਮ) ਦਾ ਕਾਰਨ ਹੈ (13.29)। ਅਸਤ੍ ਦਾ ਸੰਗ ਪੂਰੀ ਤਰ੍ਹਾਂ ਮਿਟ ਜਾਣ 'ਤੇ ਮਰਨ ਜਨਮ ਦਾ ਚੱਕਰ ਖ਼ਤਮ ਹੋ ਜਾਂਦਾ ਹੈ। ੦ ਜੋ ਵਸਤੁ ਏਕਦੇਸ਼ੀਯ ਹੁੰਦੀ ਹੈ, ਉਸੇ ਦਾ ਆਉਣਾ ਜਾਣਾ ਹੁੰਦਾ ਹੈ ਜੋ ਪੂਰਣ ਹੈ। ਉਹ ਕਿੱਥੋਂ ਆਏਗੀ ਤੇ ਕਿੱਥੇ ਜਾਵੇਗੀ। ਪਰਮਾਤਮਾ ਪੂਰਣ ਹੈ, ਦੇਸ਼ ਕਾਲ ਵਸਤੂ ਹਾਲਾਤ ਤੋਂ ਇੱਕ ਰਸ ਪੂਰਣ ਹੈ, ਉਸ ਦਾ ਕਿਧਰੇ ਆਉਣਾ ਜਾਣਾ ਨਹੀਂ। ੦ ਗਛੰਤਿ ਪਦ ਅਸਲ ਵਿੱਚ ਏਥੇ ਬੋਧ ਹੋਣ – (ਜਿਸ ਦੇ ਹੁੰਦੇ ਹੀ ਨਿਤ੍ਯ ਪ੍ਰਾਪਤ ਪ੍ਰਮਾਤਮਾ ਦਾ ਅਨੁਭਵ ਹੋ ਜਾਂਦਾ ਹੈ) ਦੇ ਰੂਪ ਵਿੱਚ ਆਇਆ ਹੈ।

**ਵਿਆਖਿਆ :-** ਜਿਸ ਵਿਅਕਤੀ ਦੀ ਬੁੱਧੀ, ਆਤਮਾ, ਨਿਸ਼ਠਾ, ਪ੍ਰਭੂ ਨਾਲ ਜੁੜ ਗਈ ਹੈ, ਉਹ ਪ੍ਰਭੂ ਵਿੱਚ ਇੰਝ ਲੀਨ ਹੋ ਗਿਆ ਹੈ, ਜਿਵੇਂ ਛੋਟੀ ਨਦੀ ਸਮੁੰਦਰ ਵਿੱਚ ਸਮਿਲਿਤ ਹੋ ਜਾਂਦੀ ਹੈ। ਜਿਵੇਂ ਸੂਰਜ ਨੇ ਕਦੇ ਹਨੇਰਾ ਵੇਖਿਆ ਹੀ ਨਹੀਂ। ਬ੍ਰਹਮ ਨੂੰ ਜਾਣਨ ਵਾਲਾ ਏਸੇ ਤਰ੍ਹਾਂ ਬ੍ਰਹਮ ਸੰਬੰਧੀ ਪੂਰਨ ਗਿਆਨ ਪ੍ਰਾਪਤ ਕਰ ਲੈਂਦਾ ਹੈ। ਅੰਦਰ ਬਾਹਰ ਦੀ ਕੋਈ ਗੱਲ ਨਹੀਂ ਹੁੰਦੀ। ਪ੍ਰਭੂ ਦੇ ਨਾ ਟੁਕੜੇ ਹੁੰਦੇ ਹਨ। ਪ੍ਰਭੂ ਨਾਲ ਮਿਲਣ ਵਾਲਾ ਜਨਮ ਮਰਨ ਦੇ ਚੱਕਰ ਤੋਂ ਮੁਕਤ ਹੋ ਜਾਂਦਾ ਹੈ।

✪ ✪ ✪

**5.18 ਸ਼ਲੋਕ :**

*विद्या-विनय-संपन्ने, ब्राह्मणे गवि हस्तिनि। शुनि च एव श्व-पाके च, पण्डिता: सम-दर्शिन:॥*

***ਵਿਦ੍ਯਿਾ ਵਿਨਯ ਸੰਪਨੇ, ਬ੍ਰਾਹਮ੍ਣੇ ਗਵਿ ਹਸ੍ਤਿਨਿ।***
***ਸ਼ੁਨਿ ਚ ਏਵ ਸ਼੍ਵਪਾਕੇ ਚ, ਪੰਡਿਤਾਹ ਸਮਦਰ੍ਸ਼ਿਨਹ॥***

**੦ ਸ਼ਬਦ ਅਰਥ :-** ਵਿਦ੍ਯਾ ਵਿਨਯ ਸੰਪਨੇ : ਜਿਸ ਅੰਦਰ ਗਿਆਨ ਤੇ ਨਿਰਮਾਣਤਾ ਸੰਪਨ ਹੋਵੇ। ਬ੍ਰਾਹਮ੍ਣੋ ਗਵਿ : ਬ੍ਰਾਹਮਣ 'ਤੇ ਅਤੇ ਗਊ 'ਤੇ। ਹਸ੍ਤਿਨਿ : ਹਾਥੀ ਉਪਰ। ਸ਼ੁਨਿ : ਕੁੱਤੇ 'ਤੇ। ਚ : ਅਤੇ। ਏਵ : ਭੀ। ਸ਼੍ਵਪਾਕੇ : ਜਾਤੋਂ ਬਾਹਰ ਨੀਵੀਂ ਜਾਤ ਦਾ, ਕੁੱਤੇ ਖਾਣਾ। ਚ : ਅਤੇ। ਪੰਡਿਤਾਹ : ਸੰਤ, ਬੁੱਧੀਮਾਨ। ਸਮਦਰ੍ਸ਼ਿਨਹ : ਬਰਾਬਰ ਦੇਖਦੇ ਹੋਏ।

**੦ ਸ਼ਲੋਕਾਰਥ :-** ਆਤਮ ਗਿਆਨੀ ਪੁਰਸ਼ ਜੋ ਵਿੱਦਿਆ ਤੇ ਨਿਰਮਾਣਤਾ ਨਾਲ ਪ੍ਰਭਾਵਿਤ ਹੋਏ, ਬ੍ਰਾਹਮਣ ਗਊ ਹਾਥੀ ਅਤੇ ਚੰਡਾਲ ਲਈ ਸਮਦਰਸ਼ੀ ਹੁੰਦੇ ਹਨ।

**ਪਦ-ਅਰਥ-ਵਿਸਥਾਰ :-** ਵਿਦ੍ਯਿਾ ਵਿਨਯਾ ਸੰਪਨੇ ਬ੍ਰਾਹਮ੍ਣੇ ਗਵਿ ਹਸ੍ਤਿਾਨਿ ੦ ਬ੍ਰਾਹਮਣ ਲਈ ਏਥੇ ਦੋ ਵਿਸ਼ੇਸ਼ਣ ਦਿੱਤੇ ਗਏ ਹਨ 1. ਵਿਦਿਆ ਯੁਕਤ 2. ਵਿਨਯ ਯੁਕਤ। ਅਜਿਹਾ ਬ੍ਰਾਹਮਣ ਜੋ ਵਿਦਵਾਨ ਵੀ ਹੋ ਤੇ ਵਿਨਮਰ ਸੁਭਾਓ ਵਾਲਾ ਵੀ ਹੋਵੇ। ਉਸ ਵਿੱਚ ਅਭਿਮਾਨ ਨਾ ਹੋਵੇ। ਜੋ ਵਿਦਿਆ ਵਿਨਮਰਤਾ ਪੱਖੋਂ ਉੱਚਾ ਹੋਵੇ। ਜਿੱਥੇ ਪੂਰਣਤਾ ਹੈ, ਉਥੇ ਅਭਿਮਾਨ ਨਹੀਂ। ਜੋ ਵਿਦਵਾਨ ਵਿਨਮਰ ਹੋਵੇਗਾ। ਉਸ ਦਾ ਸਤਿਕਾਰ ਹੋਵੇਗਾ। ਸਤਿਕਾਰ ਦਾ ਪਾਤਰ ਹੋਵੇਗਾ। ਸਵਾਰੀ ਹਾਥੀ ਦੀ ਹੁੰਦੀ ਹੈ, ਕੁੱਤੀ ਜਾਂ ਕੁੱਤੇ ਦੀ ਨਹੀਂ। ਗਊ ਦਾ ਹੀ ਦੁੱਧ ਪੀਤਾ ਜਾਂਦਾ ਹੈ, ਕੁੱਤੀ ਦਾ ਨਹੀਂ। ਮਹਾਂ ਪੁਰਸ਼ਾਂ ਦੀ ਦ੍ਰਿਸ਼ਟੀ ਸਦਾ ਪ੍ਰਭੂ ਵੱਲ ਹੀ ਰਹਿੰਦੀ ਹੈ। ਉਸ ਦੀ ਦ੍ਰਿਸ਼ਟੀ ਵਿਖਮ ਨਹੀਂ ਹੁੰਦੀ। ੦ ਭਾਵ ਵਿੱਚ ਸਦਾ ਅਦਵੈਤ ਹੋਣਾ ਚਾਹੀਦਾ ਹੈ, ਕ੍ਰਿਆਿ ਵਿੱਚ ਨਹੀਂ। ੦ ਸਮਤਾ - ਕੋਈ ਖੇਡ ਤਮਾਸ਼ਾ ਨਹੀਂ, ਪ੍ਰਭੂ ਦਾ ਸਰੂਪ ਹੈ। ਸਮਤਾ ਧਾਰਨ ਕਰਨ ਵਾਲੇ ਜਿਉਂਦੇ ਜੀ ਸੰਸਾਰ ਉੱਪਰ ਜਿੱਤ ਪ੍ਰਾਪਤ ਕਰ ਲੈਂਦੇ ਹਨ। ਪਰਮਾਤਮਾ ਦਾ ਅਨੁਭਵ ਕਰ ਲੈਂਦੇਹਨ। ੦ ਸਮਤਾ ਤਦ ਆਉਂਦੀ ਹੈ ਜਦ ਦੂਜਿਆਂ ਦਾ ਦੁੱਖ ਆਪਣਾ, ਦੂਜਿਆਂ ਦਾ ਸੁੱਖ ਆਪਣਾ ਸਮਝਣ ਦੀ ਸਮਝ ਪੈਂਦੀ ਹੈ। ੦ ਪਰ ਦੁੱਖ-ਦੁੱਖ, ਸੁੱਖ-ਸੁੱਖ ਦੇਖੇ ਪਰ (ਮਾਨਸ 7.38, 39) ਕੇਵਲ ਆਪਣੇ ਸੁੱਖ ਦੀ ਲਾਲਸਾ ਕਰਨ ਨਾਲ ਸਮਤਾ ਨਹੀਂ ਆਉਂਦੀ। ਆਪਣੇ ਸਵਾਰਥ ਦਾ ਤਿਆਗ ਕਰਨਾ ਸਮਤਾ ਧਾਰਨ ਕਰਨਾ ਹੈ। ੦ ਜਿਸ ਨੇ ਸਭ ਨਾਲ ਪ੍ਰੀਤੀ ਕਰ ਲਈ ਹੈ, ਸਮਝੋ ਪ੍ਰਭੂ ਪਾ ਲਿਆ। ੦ ਹਰ ਜੀਵ ਦੀ ਆਪਣੀ ਸਮਤਾ ਹੈ। ਹਵਾ ਪਾਣੀ ਸੂਰਜ ਚੰਨ ਸਿਤਾਰੇ, ਸਮਤਾ ਪੂਰਵਕ ਵਿਵਹਾਰ ਕਰਦੇ ਹਨ। ੦ ਕਿਸੇ ਵੀ ਵਰਨ ਜਾਤ, ਧਰਮ ਉਚ ਨੀਚ, ਦੇ ਵਖਰੇਵੇਂ ਨੂੰ ਤਿਆਗ ਕੇ ਹੀ ਸਮਤਾ ਲਿਆਈ ਜਾ ਸਕਦੀ ਹੈ।

**ਵਿਆਖਿਆ :-** ਜਿਵੇਂ ਜਦੋਂ ਸੂਰਜ ਚਮਕਦਾ ਹੈ, ਚੰਦਰਮਾ ਰੌਸ਼ਨੀ ਪ੍ਰਦਾਨ ਕਰਦਾ ਹੈ, ਹਵਾ ਚੱਲਦੀ ਹੈ, ਦਰਿਆ ਵਗਦਾ ਹੈ, ਜੋ ਵੀ ਉਸ ਨੂੰ ਮਾਣਨ ਦੀ ਇੱਛਾ ਕਰਦੇ ਹਨ, ਉਨ੍ਹਾਂ ਲਈ ਉਹ ਬਰਾਬਰ ਦਾ ਵਿਵਹਾਰ ਕਰਦੇ ਹਨ। ਸੂਰਜ ਗ਼ਰੀਬ ਨੂੰ, ਅਮੀਰ ਨੂੰ ਇੱਕੋ ਜਿਹਾ ਚਾਨਣ ਤੇ ਨਿੱਘ ਦਿੰਦਾ ਹੈ। ਦਰਿਆ ਵਿੱਚ ਅਮੀਰ ਗ਼ਰੀਬ ਕੋਈ ਨਹਾ ਸਕਦਾ ਹੈ। ਹਵਾ ਸਭ ਲਈ ਹੈ। ਏਸੇ ਤਰ੍ਹਾਂ ਜਿਸ ਨੇ ਬ੍ਰਾਹਮਣ ਨੂੰ ਜਾਣ ਕੇ, ਬ੍ਰਹਮ ਦਾ ਸਰੂਪ ਧਾਰਣ ਕਰ ਲਿਆ ਹੈ, ਉਸ ਲਈ ਆਪਣਾ ਪਰਾਇਆ ਖ਼ਤਮ ਹੋ ਗਏ ਹਨ। ਦੁਨਿਆਵੀ ਪੁਰਸ਼ ਬ੍ਰਾਹਮਣ, ਗਊ ਹਾਥੀ ਚੰਡਾਲ ਵਿੱਚ  ਅੰਤਰ ਕਰਦੇ ਹਨ ਪਰ ਪ੍ਰਭੂ ਵਿੱਚ ਲੀਨ ਆਤਮ ਬੋਧ ਵਿਅਕਤੀ ਲਈ ਇਨ੍ਹਾਂ ਵਿੱਚ ਕੋਈ ਅੰਤਰ ਨਹੀਂ ਹੈ। ਸਭ ਕਾਇਨਾਤ ਪ੍ਰਭੂ ਦੀ ਹੀ ਹੈ ਤੇ ਸਭ ਕਾਇਨਾਤ ਵਾਸੀ ਸਾਰੇ ਜੀਵ ਵੀ ਪ੍ਰਭੂ ਦੇ ਹਨ। ਸ਼੍ਰੀ ਰਾਮਾ ਕ੍ਰਿਸ਼ਨਾ ਦੇ ਸ਼ਬਦਾਂ ਵਿੱਚ 'ਜੀਵਾਂ ਵਿੱਚ ਅਨੇਕਤਾ ਤੇ ਭਿੰਨਤਾ ਦਾ ਕਾਰਨ ਅਗਿਆਨਤਾ ਹੈ, ਜਦ ਕਿ ਅਨੇਕਤਾ ਦੇ ਪਿੱਛੇ ਸਰਬ ਗਿਆਨ, ਏਕਤਾ ਅਭਿਵਿਅਕਤ ਕਰਦਾ ਹੈ।' ਏਸੇ ਲਈ ਜੋ ਬੁੱਧੀਮਾਨ ਪੁਰਸ਼ ਹੈ, ਉਹ ਪ੍ਰਭੂ ਨੂੰ ਸਤਿ-ਸਰੂਪ ਸਮਝਦਾ ਹੈ। ਦੁਨਿਆਵੀ ਲੋਕ ਪ੍ਰਭੂ ਨੂੰ ਭ੍ਰਾਂਤੀ ਪੂਰਣ ਵੇਖਦੇ ਹਨ।



**5.19 ਸ਼ਲੋਕ :**

*इह एव तै: जित: सर्ग: येषाम् साम्ये स्थितम् मन:। निर्-दोषम् हि समम् ब्रह्म, तस्मात् ब्रह्मणि ते स्थिता:॥*

***ਈਹ ਏਵ ਤੈਹ ਜਿਤਹ ਸਰ੍ਗਹ, ਯੇਸ਼ਾਮ੍ ਸਾਮ੍ਯੇਸ੍ਥਿਤਮ੍ ਮਨਹ।***

***ਨਿਰ੍ ਦੋਸ਼ਮ੍ ਹਿ ਸਮਮ੍ ਬ੍ਰਹਮ੍, ਤਸ੍ਮਾਤ੍ ਬ੍ਰਹਮ੍ਣਿ ਤੇ ਸ੍ਥਿਤਾਹ॥***

**੦ ਸ਼ਬਦ ਅਰਥ :-** ਈਹ : ਏਥੇ। ਏਵ : ਭੀ। ਤੈਹ : ਉਨ੍ਹਾਂ ਤੋਂ। ਜਿਤਹ : ਜਿੱਤ ਲਏ ਹਨ। ਸਰ੍ਗਹ : ਸਿਰਜਨ, ਜਨਮ ਤੇ ਮੌਤ। ਯੇਸ਼ਾਮ੍ : ਉਨ੍ਹਾਂ ਦਾ। ਸਾਮਯ : ਬਰਾਬਰ, ਮਨ ਜਾਂ ਸਭਾਵ ਦੀ ਇਕਸਾਰਤਾ, ਇਕਸੁਰਤਾ, ਸੰਤੁਲਨ। ਸ੍ਥਿਤਮ੍ : ਇਸ ਤਰ੍ਹਾਂ ਸਥਿਤ ਹੈ। ਮਨਹ : ਮਨ। ਨਿਰਦੋਸ਼ਮ੍ : ਦਾਗ਼ ਰਹਿਤ, ਜਿਸ ਵਿੱਚ ਕੋਈ ਦੋਸ਼ ਨਾ ਹੋਵੇ। ਹਿ : ਸੱਚਮੁੱਚ, ਯਕੀਨਨ। ਸਮਮ੍ : ਸੰਤੁਲਤਾ ਵਿੱਚ, ਬਰਾਬਰੀ। ਬ੍ਰਹਮ੍ਤਸ੍ਮਾਤ੍ : ਬ੍ਰਾਹਮਣ, ਇਸ ਲਈ। ਬ੍ਰਹਮ੍ਣਿ : ਪ੍ਰਭੂਤਵ ਵਿੱਚ। ਤੈ : ਉਹ। ਸ੍ਥਿਤਾਹ : ਸਥਿਤ ਹਨ।

**੦ ਸ਼ਲੋਕਾਰਥ :-** ਜਿਸ ਦਾ ਮਨ ਏਕਤਾ ਬਰਾਬਰੀ ਲਈ ਸੰਤੁਲਤ ਹੈ, ਉਨ੍ਹਾਂ ਰਾਹੀਂ ਇਸ ਜੀਵਤ ਅਵੱਸਥਾ ਵਿੱਚ, ਇਹ ਅਸਥਾਈ ਸੰਸਾਰ ਜਿੱਤ ਲਿਆ ਜਾਂਦਾ ਹੈ ਕਿਉਂਕਿ ਪਰ ਬ੍ਰਹਮ ਸਾਰਿਆਂ ਦੋਸ਼ਾਂ ਤੋਂ ਰਹਿਤ ਅਤੇ ਸਭ ਦੇ ਸਮਾਨ ਹੈ, ਇਸਲਈ ਉਹ ਸਮਦਰਸ਼ੀ ਪੁਰਸ਼ ਬ੍ਰਹਮ ਵਿੱਚ ਹੀ ਸਥਾਪਿਤ ਹੈ।

**ਪਦ-ਅਰਥ-ਵਿਸਥਾਰ :-** ੦ ਯੇਸ਼ਾਮ੍ ਸਾਮ੍ਯੇ ਸ੍ਥਿਤਮ੍ ਮਨਹ = ਮਨ ਬੁੱਧੀ ਵਿੱਚ ਪਰਮਾਤਮਾ ਤਤਵ ਪ੍ਰਵੇਸ਼ ਕਰਨ ਨਾਲ ਸਮਤਾ ਆਪਣੇ ਆਪ ਆ ਜਾਂਦੀ ਹੈ। ੦ ਮਹਾਂਪੁਰਸ਼ ਦੇ ਮਨ ਵਿੱਚ ਸਦਾ ਸਮਤਾ ਰਹਿੰਦੀ ਹੈ। ਸਮਤਾ ਦੇ ਨਾਲ ਸ਼ਾਂਤੀ ਸੰਤੁਸ਼ਟੀ ਪੂਰਣਤਾ ਤੇ ਬਲਵਾਨਤਾ ਦਾ ਆ ਜਾਣਾ ਸੁਭਾਵਿਕ ਹੈ। ੦ ਜਿਸ ਦੇ ਮਨ ਬੁੱਧੀ ਉੱਪਰ ਮਾਨ ਅਪਮਾਨ ਨਿੰਦਾ ਵਡਿਆਈ ਸੁੱਖ ਦੁੱਖ ਆਦਿ ਦਾ ਕੋਈ ਅਸਰ ਨਹੀਂ ਪੈਂਦਾ। ਉਹ ਮਨ ਬੁੱਧੀ ਤੋਂ ਸਮਤਾ ਗ੍ਰਹਿਣ ਕਰਦਾ ਹੈ। ੦ ਈਹ ਏਵ ਤੈਹ ਜਿਤਹ ਸਰ੍ਗਹ - ਏਥੇ ਤੈਹ ਪਦ ਵਿੱਚ ਬਹੁ ਵਚਨ ਦੇਣ ਦਾ ਅਰਥ ਹੈ ਕਿ ਸਾਰੇ ਮਨੁੱਖ ਪਰਮਾਤਮਾ ਦੀ ਪ੍ਰਾਪਤੀ ਕਰ ਸਕਦੇ ਹਨ। ਸਾਰੇ ਸੰਸਾਰ 'ਤੇ ਜਿੱਤ ਪ੍ਰਾਪਤ ਕਰ ਸਕਦੇ ਹਨ। ੦ ਮਨੁੱਖ ਜਿਉਂਦੇ ਜੀ ਸੰਸਾਰ ਨੂੰ ਜਿੱਤ ਸਕਦਾ ਹੈ। ਅਰਥਾਤ ਸੰਸਾਰ ਤੋਂ ਮੁਕਤੀ ਪ੍ਰਾਪਤ ਕਰ ਸਕਦਾ ਹੈ। ੦ ਪਰ - ਸਰੀਰ ਇੰਦ੍ਰੀਆਂ, ਮਨ ਬੁੱਧੀ, ਪ੍ਰਾਣੀ ਪਦਾਰਥ, ਘਟਨਾ ਹਾਲਾਤ ਸਭ ਪਰ ਹਨ। ੦ ਪਰਾਧੀਨ = ਜੋ ਪਰ ਵਸਤਾਂ ਦੇ ਅਧੀਨ ਰਹਿੰਦਾ ਹੈ ਉਹ ਪਰਾਧੀਨ ਹੈ। ੦ ਜਿੰਨਾ ਵਧੇਰੇ ਸਰੀਰ ਆਦਿ ਵਸਤਾਂ ਦੀ ਮਹੱਤਤਾ ਵਿੱਚ ਵਾਧਾ ਹੋਵੇਗਾ - ਉਨੀ ਇਨ੍ਹਾਂ ਵਸਤਾਂ ਲਈ ਸਾਡੀ ਕਾਮਨਾ ਵਧੇਗੀ - ਤੇ ਉਨਾ ਹੀ ਵੱਧ ਉਹ ਪਰਾਧੀਨ ਹੋਵੇਗਾ। ੦ ਪਰਾਧੀਨ ਪੁਰਸ਼ ਹੀ ਹਾਰਿਆ ਹੋਇਆ ਸਮਝਿਆ ਜਾਂਦਾ ਹੈ। ੦ ਪਰਾਧੀਨ ਦੂਜਿਆਂ ਦੇ ਅਧੀਨ ਹੁੰਦਾ ਹੈ। ੦ ਕਾਮਨਾ ਉਤਪਨ ਹੁੰਦੇ ਸਾਰ ਮਨੁੱਖ ਪਰਾਧੀਨ ਹੋ ਜਾਂਦਾ ਹੈ। ੦ ਬੁੱਧੀਮਾਨ ਉਹ ਹੈ, ਜਿਸ ਨੇ ਆਪਣੇ ਅੰਦਰ ਕਾਮਨਾ ਨੂੰ ਘਟਾਇਆ ਹੈ। ੦ ਸਮਦਰਸ਼ੀ - ਜਿਸ ਨੇ ਸੰਸਾਰ ਜਿੱਤ ਲਿਆ ਹੈ। ੦ ਨਿਰ੍ਦੋਸ਼ਮ੍ ਹਿ ਸਮਮ੍ ਬ੍ਰਹਮ = ਪ੍ਰਭੂ ਵਿੱਚ ਨਾ ਦੋਸ਼ ਨਾ ਵਿਕਾਸ ਨਾ ਵਿਸ਼ਮਤਾ ਹੋ ਸਕਦੀ ਹੈ। ਸਾਰੇ ਦੋਸ਼ ਪ੍ਰਕ੍ਰਿਤੀ ਨਾਲ ਰਾਗ ਦੋਸ਼ ਪੂਰਵਕ ਸੰਬੰਧ ਮੰਨਣ ਨਾਲ ਆਉਂਦੇ ਹਨ। ਪਰਮਾਤਮਾ ਤੱਤਵ ਪ੍ਰਕ੍ਰਿਤੀ ਦੇ ਸੰਬੰਧ ਤੋਂ ਪੂਰੀ ਤਰ੍ਹਾਂ ਨਿਰਲਿਪਤ ਹੈ। ਇਸ ਲਈ ਉਸ ਵਿੱਚ ਭੋਰਾ ਵੀ ਦੋਸ਼ ਨਹੀਂ। ੦ ਤਸ੍ਮਾਤ੍ ਬ੍ਰਹਮ੍ਣਿ ਤੇ ਸ੍ਥਿਤਾਹ = ਪਰਮਾਤਮਾ ਨਿਰਦੋਸ਼ ਤੇ ਸਮ ਹੈ। ਜਿਨ੍ਹਾਂ ਮਹਾਂਪੁਰਸ਼ਾਂ ਦਾ ਅੰਤਹਕਰਣ ਸਮ ਤੇ ਨਿਰਦੋਸ਼ ਹੋ ਗਿਆ ਹੈ, ਉਹ ਪਰਮਾਤਮਾ ਵਿੱਚ ਵਸ ਗਏ ਹਨ। ੦ ਸਤ੍ ਬਦਲਦਾ ਨਹੀਂ ੦ ਅਸਤ੍ ਪ੍ਰਤੀ ਪਲ ਬਦਲਦਾ ਰਹਿੰਦਾ ਹੈ। ਅਸਤ੍ ਦੀ ਮੂਲ ਸੁਤੰਤਰਤਾ ਨਹੀਂ ਹੁੰਦੀ। ਮਹਾਂਪੁਰਸ਼ਾਂ ਵਿੱਚ ਅਸਤ੍ ਹੁੰਦਾ ਹੀ ਨਹੀਂ, ਏਸੇ ਲਈ ਉਨ੍ਹਾਂ ਦਾ ਅੰਤਹਕਰਣ ਸ਼ੁੱਧ ਹੁੰਦਾ ਹੈ। ਸਮਤਾ ਵਾਲਾ ਹੁੰਦਾ ਹੈ। ੦ ਸੰਪੂਰਨ ਮਨੁੱਖਾਂ ਨੂੰ ਇੱਕੋ ਪ੍ਰਭੂ ਦੀ ਪ੍ਰਾਪਤੀ ਹੁੰਦੀ ਹੈ। ੦ ਮੁਕਤੀ ਚਾਹੇ ਬ੍ਰਾਹਮਣ ਦੀ ਹੋਵੇ ਜਾਂ ਚੰਡਾਲ ਦੀ-ਦੋਵਾਂ ਨੂੰ ਇੱਕੋ ਹੀ ਤੱਤਵ ਦੀ ਪ੍ਰਾਪਤੀ ਹੁੰਦੀ ਹੈ। ੦ ਅਗਿਆਨ - ਗਿਆਨ ਦਾ ਅਭਾਵ ਹੈ। ਗਿਆਨ ਨਾਲ ਅਗਿਆਨ ਦਾ ਨਾਸ਼ ਹੁੰਦਾ ਹੈ।

**ਵਿਆਖਿਆ :-** ਵਸਤਾਂ ਨੂੰ ਜੇਕਰ ਵਿਵਿੱਧ ਦਰਸ਼ੀ ਸ਼ੀਸ਼ੇ ਵਿੱਚ ਵੇਖਿਆ ਜਾਵੇ ਤਾਂ ਉਹ ਵਿਗੜੇ ਤੇ ਕੋਹਝੇ ਰੂਪ ਵਿੱਚ ਵਿਖਾਈ

ਦਿੰਦੀਆਂ ਹਨ ਪਰ ਜਦੋਂ ਇਨ੍ਹਾਂ ਨੂੰ ਸਿਜਾਤਾ ਅਥਵਾ ਇੱਕੋ ਰੂਪੀ ਸ਼ੀਸ਼ੇ ਵਿੱਚ ਵੇਖਿਆ ਜਾਵੇ ਤਾਂ ਅਸਲ ਰੂਪ ਵਿੱਚ ਵਿਖਾਈ ਦਿੰਦੀਆਂ ਹਨ। ਠੀਕ ਤਰ੍ਹਾਂ ਵੇਖਣ ਵਿੱਚ ਇਕ ਸਾਫ਼ ਗਲਾਸ ਕੋਈ ਰੁਕਾਵਟ ਨਹੀਂ ਬਣਦਾ, ਮਨੁੱਖ ਅੰਦਰ ਜੋ ਮਨ ਹੈ, ਉਸ ਨੇ ਹੀ ਚੀਜ਼ਾਂ ਨੂੰ ਆਪਣੇ ਕੋਣ ਤੋਂ ਵੇਖਣਾ ਹੁੰਦਾ ਹੈ। ਇੱਕ ਥਰਥਰਾਉਂਦਾ ਮਨ ਬਾਹਰਲੇ ਦ੍ਰਿਸ਼ਟਮਾਨ ਦ੍ਰਿਸ਼ ਨੂੰ ਸੂਝ ਪ੍ਰਵਾਨ ਕਰਵਾਉਂਦਾ ਹੈ। ਜਿਹੜਾ ਮਨ ਸੰਤੁਲਤ ਹੈ, ਜੋ ਬ੍ਰਹਮ ਸਰੂਪ ਹੈ, ਉਹ ਵਸਤਾਂ ਨੂੰ ਠੀਕ ਉਪਯੁਕਤ ਰੂਪ ਵਿੱਚ ਵੇਖਦਾ ਹੈ, ਕਿਉਂਕਿ ਬ੍ਰਹਮ ਅੰਦਰ ਕੋਈ ਥਰਥਰਾਹਟ ਨਹੀਂ ਹੰਦੀ। ਸਭ ਵਿਅਕਤੀਆਂ ਵਿੱਚ ਇੰਜ ਹੁੰਦਾ ਹੈ। ਇਹ ਸਾਫ ਚੇਤਨਤਾ/ਜਾਣਕਾਰੀ ਹੁੰਦੀ ਹੈ, ਇਸ ਵਿੱਚ ਕੋਈ ਤਬਦੀਲੀ ਨਹੀਂ ਕੀਤੀ ਜਾ ਸਕਦੀ। ਇਸ ਵਿਚ ਵਾਧੇ ਘਾਟੇ ਤੇ ਰੂਪ ਬਦਲਣ ਨਾਲ ਵੀ ਕੋਈ ਤਬਦੀਲੀ ਨਹੀਂ ਹੁੰਦੀ। ਏਸੇ ਲਈ ਇਹ ਬੇਨੁਕਸ ਹੈ। ਬਿਨਾ ਖੋਟ ਤੋਂ ਹੈ। ਜਿਨ੍ਹਾਂ ਦਾ ਮਨ ਸੰਤੁਲਤ ਹੈ। ਸ਼ਾਂਤ ਹੈ, ਉਹੋ ਬ੍ਰਹਮ-ਪ੍ਰਭੂ ਦੀ ਪਹਿਚਾਣ ਕਰਨ ਦੇ ਸਮਰੱਥ ਹਨ। ਇੱਕ ਵਾਰ ਕੀਤੀ ਪ੍ਰਾਪਤੀ, ਸਥਾਈ ਬਣ ਜਾਂਦੀ ਹੈ। ਫਿਰ ਕੋਈ ਗੜਬੜ ਨਹੀਂ ਹੁੰਦੀ। ਫਿਰ ਸਦਾ ਲਈ ਉਹ ਬ੍ਰਹਮ ਅਵੱਸਥਾ ਵਿੱਚ ਆ ਜਾਂਦੇ ਹਨ। ਇਸ ਸੰਸਾਰ ਵਿੱਚ ਰਹਿੰਦੇ ਹੋਏ ਵੀ ਉਹ ਨਿਰਲੇਪ ਤੇ ਸਹਿਜ ਮਈ ਅਵੱਸਥਾ ਵਿੱਚ ਰਹਿੰਦੇ ਹਨ। ਸ਼੍ਰੀ ਰਾਮਾ ਕ੍ਰਿਸ਼ਨ ਦੇ ਸ਼ਬਦਾਂ ਅਨੁਸਾਰ, 'ਮਾਇਆ ਤਾਂ ਇੱਕ ਅਜਿਹੇ ਸੱਪ ਵਾਂਗ ਹੈ ਜੋ ਗਤੀ ਵਿੱਚ ਹੈ ਅਤੇ ਬ੍ਾਹਮਣ ਵੀ ਇੱਕ ਅਜਿਹੇ ਸੱਪ ਵਾਂਗ ਹੈ ਜੋ ਗਤੀ ਵਿੱਚ ਨਹੀਂ, ਬਲਕਿ ਆਰਾਮ ਕਰ ਰਿਹਾ ਹੈ। ਤੇਜ਼ ਦੌੜਨ ਵਾਲੀ ਗਤੀਸ਼ੀਲ ਸ਼ਕਤੀ ਮਾਇਆ ਹੈ, ਜੋ ਸ਼ਕਤੀ ਸੰਭਾਵਨਾ ਵਾਲੀ ਸਿਖ਼ਰ 'ਤੇ ਹੈ, ਉਹ ਬ੍ਾਹਮਣ ਹੈ।

✪ ✪ ✪

**5.20 ਸ਼ਲੋਕ :**

*न प्र-हृष-येत् प्रियम् प्र-आप्-य, न उद्-विजेत् प्र-आप्य च अ-प्रियम्।*

*स्थिर-बुद्धिः अ-सम्-मूढः, ब्रह्म-विद् ब्रह्माणि स्थितः॥*

***ਨ ਪ੍ਰਹਰ੍.ਸ਼੍ਯਤੇ੍ ਪ੍ਰਿਯਮ੍ ਪ੍ਰਆਪ੍ਯ, ਨ ਉਦ੍ਵਿਜੇਤ੍ ਪ੍ਰਆਪ੍ਯ ਚ ਅਪ੍ਰਿਯਮ੍।***

***ਸ੍ਥਿਰ ਬੁਧਿਹ ਅਸਮ੍ ਮੂਢਹ, ਬ੍ਰਹਮ੍ਵਿਦ੍ ਬ੍ਾਹਮ੍ਣਿ ਸ੍ਥਿਤਹ॥***

**੦ ਸ਼ਬਦ ਅਰਥ :-** ਨ : ਨਹੀਂ। ਪ੍ਾਹਰ੍ਸ਼੍ਯਤੇ੍ : ਖੁਸ਼ ਹੋਣਾ ਚਾਹੀਦਾ ਹੈ। ਪ੍ਰਿਯਮ੍ : ਖੁਸ਼ਗਵਾਰ, ਸੁਹਾਵਣਾ। ਪ੍ਰਆਪ੍ਯ : ਪ੍ਰਾਪਤ ਕਰ ਲਿਆ ਹੈ। ਨ : ਨਹੀਂ। ਉਦ੍ਵਿਜੇਤ੍ : ਦੁੱਖ ਵਿੱਚ ਪੈਣਾ, ਉਕਸਾਉਣਾ, ਉਤੇਜਿਤ ਹੋਣਾ। ਪ੍ਰਆਪ੍ਯ : ਪ੍ਰਾਪਤ ਕਰਨਾ। ਚ : ਅਤੇ। ਅਪ੍ਰਿਯਮ੍ : ਜੋਖੁਸ਼ ਗਵਾਰ ਨਾ ਹੋਵੇ। ਸ੍ਥਿਰ ਬੁਧਿਹ : ਪ੍ਰਪੱਕ ਬੁੱਧੀਵਾਲਾ। ਅਸਮ੍ ਮੂਢਹ : ਜੋ ਮੁੜ ਭਰਮਾਇਆ ਨਾ ਜਾ ਸਕੇ। ਬ੍ਰਹਮ੍ ਵਿਦ੍ : ਪੂਰਨ ਰੂਪ ਵਿੱਚ ਪ੍ਰਭੂ ਗਿਆਤਾ। ਬ੍ਾਹਮ੍ਣੀ : ਕਮਾਲ ਦੀ ਉੱਚਤਾ, ਸੂਝ ਜਾਂ ਅਨੁਭਵ ਤੋਂ ਪਰ੍ਹੇ ਦੀ ਅਵੱਸਥਾ। ਸ੍ਥਿਤਹ : ਸਥਿਤ ਹੈ।

**੦ ਸ਼ਲੋਕਾਰਥ :-** ਜਿਹੜਾ ਅਤਿ ਪਿਆਰੀ ਵਸਤੂ ਨੂੰ ਪ੍ਰਾਪਤ ਕਰਕੇ ਵੀ ਖੁਸ਼ ਨਹੀਂ ਹੁੰਦਾ, ਨਾ ਜਿਹੜੀ ਵਸਤੂ ਪਿਆਰੀ ਨਾ ਹੋਵੇ ਨੂੰ ਪਾ ਕੇ ਦਿਲ ਦਿਖਾਉਂਦਾ ਹੈ, ਉਹ ਸਥਿਰ ਬੁੱਧੀ ਵਾਲਾ ਮੋਹ ਰਹਿਤ ਬ੍ਰਹਮ ਨੂੰ ਜਾਨਣ ਵਾਲਾ ਪੁਰਸ਼ ਬ੍ਰਹਮ ਵਿੱਚ ਹੀ ਸਥਾਪਿਤ ਹੈ।

**ਪਦ-ਅਰਥ-ਵਿਸਥਾਰ :-** ੦ ਬ੍ਰਹਮ – ਸਾਰੇ ਕਿਸਮਾਂ ਦੇ ਦੋਸ਼ਾਂ ਤੋਂ ਰਹਿਤ ਹੈ। ਕਿਉਂਕਿ ਬ੍ਰਹਮ ਨਿਰਗੁਣ ਹੈ। ਸ਼ੁੱਧ ਬ੍ਰਹਮ ਵਿੱਚ ਕੋਈ ਭੇਦ ਨਹੀਂ। ਬ੍ਰਹਮ ਸਮ ਹੈ। ਸਾਰੀਆਂ ਚੀਜ਼ਾਂ ਵਿੱਚ ਸਾਮਾਨ ਰੂਪ ਤੋਂ ਅਖੰਡ ਚੈਤਨਯ ਰੂਪ ਵਿੱਚ ਸਥਿਤ ਹੈ ਤੇ ਇੱਕ ਹੀ ਹੈ। ਬ੍ਰਹਮ ਨਿਰਦੋਸ਼ ਹੈ। ਉਸ ਦੀ ਬੁੱਧੀ ਸਥਿਰ ਹੈ। ਸੁੱਖ ਦੁੱਖ ਵਿੱਚ ਸਾਮਾਨ ਹੈ। ੦ ਨ ਪ੍ਰਹ੍ਸ਼੍ ਯੇਤ੍ ਪ੍ਰਿਯਮ੍ ਪ੍ਰਆਪ੍ਯ, ਨ ਓਦ੍ ਵਿਜੇਤ੍ ਪ੍ਰਆਪ੍ ਯ ਚ ਅਪ੍ਰਿਯਮ੍ – ੦ ਸਰੀਰ, ਇੰਦ੍ਰੀਆਂ, ਮਨ ਬੁੱਧੀ, ਸਿਧਾਂਤ, ਸੰਪਰਦਾਇ, ਸ਼ਾਸਤਰ, ਆਦਿ ਦੇ ਅਨੁਕੂਲ ਪ੍ਰਾਣੀ ਪਦਾਰਥ ਘਟਨਾ, ਹਾਲਾਤ ਆਦਿ ਦੀ ਪ੍ਰਾਪਤੀ ਹੋਣਾ ਹੀ ਪ੍ਰਿਯਾ ਨੂੰ ਪ੍ਰਾਪਤ ਹੋਣਾ ਹੈ। ਸਰੀਰ ਇੰਦ੍ਰੀਆਂ ਮਨ ਬੁੱਧੀ ਸਿਧਾਂਤ ਸੰਪਰਦਾਇ ਤੇ ਸ਼ਾਸਤਰ ਆਦਿ ਦੇ ਪ੍ਰਤਿਕੂਲ ਪ੍ਰਾਣੀ ਪਦਾਰਥ ਘਟਨਾ ਹਾਲਾਤ ਆਦਿ ਦੀ ਪ੍ਰਾਪਤੀ ਹੋਣਾ ਹੀ ਅਪ੍ਰਿਯਾ ਹੈ। ਪ੍ਰਿਯਾ ਜਾਂ ਅਪ੍ਰਿਯਾ ਦੀ ਪ੍ਰਾਪਤੀ ਪਿੱਛੋਂ ਹੀ ਸਾਧਕ ਦੇ ਹਿਰਦੇ ਵਿੱਚ ਅਨੁਕੂਲ ਜਾਂ ਪ੍ਰਤਿਕੂਲ ਪ੍ਰਾਣੀ ਪਦਾਰਥਾਂ ਦੇ ਪ੍ਰਤਿ ਖੁਸ਼ੀ ਗ਼ਮੀ ਪੈਦਾ ਹੁੰਦੀ ਹੈ। ਜੋ ਨਹੀਂ ਹੋਣੀ ਚਾਹੀਦੀ। ਪ੍ਰਿਯਤਾ ਤੇ ਅਪ੍ਰਿਯਤਾ ਦਾ ਗਿਆਨ ਤਾਂ ਅੰਤਹਕਰਣ ਵਿੱਚ ਹੁੰਦਾ ਹੈ ਪਰ ਖੁਸ਼ੀ ਗ਼ਮੀ ਕਰਤਾ ਹੁੰਦਾ ਹੈ। ਅਹੰਕਾਰ ਤੋਂ ਮੋਹਿਤ ਅੰਤਹਕਰਣ ਵਾਲਾ ਪੁਰਸ਼ ਪ੍ਰਕ੍ਰਿਤੀ ਦੇ ਕਰਣ ਰਾਹੀਂ ਹੋਣ ਵਾਲੀਆਂ ਕ੍ਰਿਆਵਾਂ ਨੂੰ ਲੈ ਕੇ 'ਮੈਂ ਕਰਤਾ ਹਾਂ' ਅਜਿਹਾ ਮੰਨ ਲੈਂਦਾ ਹੈ। ਖੁਸ਼ ਹੁੰਦਾ ਹੈ, ਦੁਖੀ ਹੁੰਦਾ ਹੈ। ਪਰ ਜਿਸ ਦਾ ਮੋਹ ਦੂਰ ਹੋ ਗਿਆ ਹੈ ਜੋ ਤੱਤਵ ਵੇਤਾ ਹੈ, ਉਹ ਗੁਣ ਹੀ ਗੁਣਾਂ ਵਿੱਚ ਵਰਤ ਰਹੇ ਹਨ। ਅਜਿਹਾ ਜਾਣ ਕੇ ਆਪਣੇ ਵਿੱਚ ਅਕਰਤਾ ਤੱਤਵ ਦਾ ਅਨੁਭਵ ਕਰਦਾ ਹੈ। (3.28) ਵਿੱਚ ਦੁੱਖ ਸੁੱਖ ਨਹੀਂ ਹੁੰਦਾ। ੦ ਸ੍ਥਿਰ ਬੁਧਿਹ = ਸਰੂਪ ਦਾ ਗਿਆਨ ਆਪਣੇ ਆਪ ਨੂੰ ਆਪਣੇ ਰਾਹੀਂ ਹੀ ਹੁੰਦਾ ਹੈ। ਇਹ ਗਿਆਨ ਕਰਣ ਨਿਰਪੇਖ ਹੁੰਦਾ ਹੈ, ਭਾਵ ਇਸ ਵਿੱਚ ਸਰੀਰ ਇੰਦ੍ਰੀਆਂ ਮਨ ਬੁੱਧੀ ਆਦਿ ਕਿਸੇ ਕਰਣ ਦੀ ਅਪੇਕਸ਼ਾ ਨਹੀਂ ਹੁੰਦੀ। ਕਰਣਾਂ ਤੋਂ ਹੋਣ ਵਾਲਾ ਗਿਆਨ ਸਥਿਰ ਤੇ ਸੰਦੇਹ ਰਹਿਤ ਨਹੀਂ ਹੁੰਦਾ। ਇਸ ਲਈ ਅਜਿਹੇ ਗਿਆਨ ਨੂੰ ਅਲਪ ਗਿਆਨ ਕਹਿੰਦੇ ਹਨ। ਪਰ ਆਪਣੇ ਹੋਣੇਪਨ ਦਾ ਗਿਆਨ ਆਪਣੇ ਆਪ ਨੂੰ ਹੀ ਹੋਣ ਤੋਂ ਉਸ ਵਿੱਚ ਕਦੇ ਪਰਿਵਰਤਨ ਜਾਂ ਸੰਦੇਹ ਨਹੀਂ ਹੁੰਦਾ। ਸਥਿਰ ਗਿਆਨ ਪ੍ਰਾਪਤ ਕਰਨ ਵਾਲਾ ਮਹਾਂਪੁਰਸ਼ ਦ੍ਰਿੜ ਸੰਦੇਹ ਰਹਿਤ ਹੁੰਦਾ ਹੈ। ਅਜਿਹੇ ਬੁੱਧੀ ਵਾਲੇ ਨੂੰ ਸ੍ਥਿਰ ਬੁਧਿਹ ਕਿਹਾ ਗਿਆ ਹੈ। ੦ ਅਸਮ੍ ਮੂਢਹ = ਜਿਸ ਨੂੰ ਸਦੀਵੀ ਸਰਬ ਸ਼ਕਤੀਮਾਨ ਪਰਮਾਤਮਾ ਦਾ ਅਨੁਭਵ ਨਹੀਂ ਹੈ। ਜਿਸ ਦੀ ਸੁਤੰਤਰ ਸੱਤਾ ਨਹੀਂ ਹੈ। ਜੋ ਉਤਪਤੀ ਸੰਸਾਰ ਨੂੰ ਸਤ੍ਯ ਮੰਨਦਾ ਹੈ। ਉਹ ਮੂਡ ਵਿਅਕਤੀ ਹੈ। ਅਜਿਹੀ ਮੂੜਤਾ ਸਾਧਾਰਨ ਮਨੁੱਖ ਵਿੱਚ ਰਹਿੰਦੀ ਹੈ ਅਜਿਹੀ ਮੂੜਤਾ ਦਾ ਜਿਸ ਵਿੱਚ ਅਭਾਵ ਹੋ ਗਿਆ ਹੋਵੇ, ਉਸ ਨੂੰ ਹੀ ਅਸਮ੍ ਮੂੜ ਕਿਹਾ ਗਿਆ ਹੈ। ੦ ਬ੍ਰਹਮ੍ਵਿਤ – ਪਰਮਾਤਮਾ ਤੋਂ ਵੱਖ ਹੋ ਕੇ ਪਰਮਾਤਮਾ ਦਾ ਅਨੁਭਵ ਨਹੀਂ ਹੁੰਦਾ। ਬ੍ਰਹਮ ਨੂੰ ਜਾਣਨ ਵਾਲਾ ਕੌਣ ਹੈ, ਇਹ ਦੱਸਣਾ ਮੁਸ਼ਕਿਲ ਹੈ। ਬ੍ਰਹਮ ਨੂੰ ਜਾਣਨ ਵਾਲਾ ਬ੍ਰਹਮ ਤੋਂ ਅਭਿੰਨ ਹੋ ਜਾਂਦਾ ਹੈ। ਉਸ ਵਿੱਚ ਮੈਂ ਬ੍ਰਹਮ ਨੂੰ ਜਾਣਦਾ ਹਾਂ – ਵਾਲਾ ਅਭਿਮਾਨ ਹੀ ਨਹੀਂ ਰਹਿੰਦਾ। ੦ ਬ੍ਰਹਮਣਿਸ੍ਥਿਤਹ – ਅਸਲ ਵਿੱਚ ਸੰਪੂਰਨ ਪ੍ਰਾਣੀ ਤੱਤਵ ਤੋਂ ਨਿਤ੍ ਨਿਰੰਤਰ ਬ੍ਰਹਮ ਵਿੱਚ ਹੀ ਸਥਿਤ ਹਨ ਪਰ ਭੁੱਲ ਕੇ ਆਪਣੀ ਸਥਿਤੀ ਸਰੀਰ ਇੰਦ੍ਰੀਆਂ ਮਨ ਬੁੱਧੀ ਆਦਿ ਵਿੱਚ ਮੰਨਦੇ ਰਹਿਣ ਕਾਰਨ ਮਨੁੱਖ ਨੂੰ ਬ੍ਰਹਮ ਵਿੱਚ ਆਪਣੀ ਸੁਭਾਵਿਕ ਸਥਿਤੀ ਦਾ ਅਨੁਭਵ ਨਹੀਂ ਹੁੰਦਾ। ਜਿਸ ਨੂੰ ਅਜਿਹਾ ਅਨੁਭਵ ਹੋ ਗਿਆ ਹੈ ਅਜਿਹੇ ਮਹਾਂਪੁਰਸ਼ ਲਈ ਏਥੇ ਬ੍ਰਹਮਣਿ ਸ੍ਥਿਤ ਪਦ ਦਾ ਪ੍ਰਯੋਗ ਹੋਇਆ ਹੈ। ਅਜਿਹ ਮਹਾਂਪੁਰਸ਼ ਨੂੰ ਹਰ ਸਾਲ ਵਿੱਚ ਨਿੱਤ ਨਿਰੰਤਰ ਬ੍ਰਹਮ ਵਿੱਚ ਆਪਣੀ ਸੁਭਾਵਿਕ ਸਥਿਤੀ ਦਾ ਅਨਭਵ ਹੁੰਦਾ ਹੈ।

**ਵਿਆਖਿਆ :-** ਜਦੋਂ ਤੱਕ ਕੋਈ ਜੀਵ ਸਰੀਰ ਵਿੱਚ ਹੈ, ਦੁੱਖ ਸੁੱਖ, ਲਾਭ ਹਾਨੀ, ਸੰਕਟ ਦੇ ਅਹਿਸਾਸ, ਪਸੰਦ ਨਾ ਪਸੰਦ, ਨਿਰੰਤਰ ਬਣੇ ਰਹਿੰਦੇ ਹਨ। ਜਿਸ ਨੇ ਆਪਣੇ ਆਪ ਨੂੰ ਸਰੀਰ ਰੂਪ ਵਿੱਚ ਸਮਝਿਆ ਹੈ ਤੇ ਸਥਾਪਿਤ ਕੀਤਾ ਹੈ। ਉਸ ਨੇ ਆਪਣੇ ਆਪ ਨੂੰ ਭਰਮਾ ਲਿਆ ਹੈ। ਪਰ ਜੋ ਬ੍ਰਹਮ ਰੂਪ ਵਿੱਚ ਸਮਿਲਿਤ ਹੋ ਚੁੱਕਾ ਹੈ, ਉਹ ਇਸ ਮਨੋਬ੍ਰਿਤੀ ਤੋਂ ਹਮੇਸ਼ਾ ਲਈ ਮੁਕਤ ਹੋ ਜਾਂਦਾ ਹੈ। ਸ਼੍ਰੀ ਰਾਮਾ ਕ੍ਰਿਸ਼ਨਾ

ਦੇ ਕਥਨ ਅਨੁਸਾਰ, 'ਆਦਮੀ ਦੇ ਅੰਦਰ ਬਾਕੀ ਕੀ ਰਹਿ ਜਾਂਦਾ ਹੈ, ਜੇਕਰ ਉਹਦੇ ਵਿੱਚੋਂ, ਮਨ, ਹਵਸ ਲਾਲਸਾ ਤੇ ਲਾਲਚ ਕੱਢ ਲਿਆ ਜਾਵੇ, 'ਉਸ ਦੇ ਅੰਦਰ ਬ੍ਰਹਮ ਦੇ ਪ੍ਰਕਾਸ਼ ਦੀ ਬਖਸ਼ਸ਼ ਬਾਕੀ ਰਹਿ ਜਾਂਦੀ ਹੈ। ਆਦਮੀ ਦੇ ਅੰਦਰ ਮਨ ਦੀ ਪਰਪੱਕਤਾ ਸਥਿਰ ਬੁੱਧੀ ਹੀ ਹੈ। ਜਿਸ ਵਿਅਕਤੀ ਅੰਦਰ ਸਥਿਰ ਬੁੱਧੀ ਹੈ, ਉਹ ਨਾ ਭਰਮਾਇਆ ਜਾ ਸਕਦਾ ਹੈ। ਅਜਿਹਾ ਵਿਅਕਤੀ ਸਤਿ ਦੇ ਵਿਗਿਆਨ ਨੂੰ ਭਲੀ ਭਾਂਤ ਸਮਝਣ ਦੇ ਸਮਰੱਥ ਹੋ ਜਾਂਦਾ ਹੈ।

✪ ✪ ✪

**5.21 ਸ਼ਲੋਕ :**

*बाह्य-स्पशेषु अ-सक्त-आत्मा, विन्दति आत्मनि यत् सुखम्। सः ब्रह्म-योग-युज्-त-आत्मा, सुखम् अ-क्षयम् अश्-नुते॥*

***ਬਾਹ੍ਯ੍ਸ੍ਪਰ੍ਸ਼ੇਸ਼ੁਵ੍ ਅਸਕ੍ਤ੍ ਆਤ੍ਮਾ, ਵਿਨ੍ਦਤਿ ਆਤ੍ਮਨਿ ਯਤ੍ ਸੁਖ਼ਮ੍।***

***ਸਹ ਬ੍ਰਹਮ੍ ਯੋਗ ਯੁਜ੍ਤ ਆਤ੍ਮਾ, ਸੁਖਮ੍ ਅਕਸ਼੍ਯਮ੍ ਅਸ਼੍ ਨੁਤੇ॥***

**੦ ਸ਼ਬਦ ਅਰਥ :-** ਬਾਹ੍ਸ੍ਯ੍ ਪਰ੍ਸ਼ੇਸ਼ੁਵ੍ : ਬਾਹਰਲੇ ਸੰਬੰਧਾਂ ਵਿੱਚ, ਬਾਹਰੀ ਇੰਦ੍ਰਆਵੀ ਖੁਸ਼ੀਆਂ ਤੋਂ। ਅਸਕ੍ਤ੍ ਆਤਮਾ : ਜਿਸ ਦਾ ਮਨ ਮੋਹ ਬੰਧਨ ਤੋਂ ਰਹਿਤ ਹੈ। ਵਿਨ੍ਦਤਿ : ਪ੍ਰਾਪਤ ਕਰਦਾ ਹੈ। ਆਤ੍ਮਨਿ : ਸਵੈ, ਅੰਤਹਕਰਣ ਵਿੱਚ। ਯਤ੍ਸੁਖ਼ਮ੍ = ਯਤ੍ : ਉਹ ਕਿਹੜਾ। ਸੁਖ਼ਮ੍ : ਖੁਸ਼ੀ, ਸੁੱਖ। ਸਹ ਬ੍ਰਹਮ ਯੋਗ ਯੁਜ੍ਤ : ਆਤ੍ਮਾ, ਜੋ ਸਾਧਨਾ ਯੁਕਤ ਬ੍ਰਾਹਮਣ ਤੇ ਆਪਣੇ ਅੰਤਹਕਰਣ ਨਾਲ ਰੁਝਿਆ ਹੋਇਆ ਹੈ। ਸਹ : ਉਹ। ਸੁਖਮ੍ : ਖੁਸ਼ੀ। ਅਕਸ਼੍ਯਮ੍ : ਬੇਹੱਦ, ਬੇਪਨਾਹ, ਅਣਗਿਣਤ। ਅਸ਼੍ਨੁਤੇ : ਆਨੰਤ ਲੈਂਦਾ ਹੈ।

**੦ ਸ਼ਲੋਕਾਰਥ :-** ਜਿਸ ਦਾ ਅੰਤਹਕਰਣ ਬਾਹਰਲੇ ਵਿਸ਼ਿਆਂ ਦੀਆਂ ਭੌਤਿਕ ਖੁਸ਼ੀਆਂ ਤੋਂ ਰਹਿਤ ਹੈ, ਅਜਿਹਾ ਵਿਅਕਤੀ ਆਤਮਾ ਵਿੱਚ ਜੋ ਸੁੱਖ ਹੈ, ਉਸ ਨੂੰ ਪ੍ਰਾਪਤ ਕਰਦਾ ਹੈ। ਉਹ ਆਪਣੇ ਬ੍ਰਹਮਯੋਗ ਵਿੱਚ ਸਵੈ ਨੂੰ ਸਮਝਣ ਵਾਲਾ ਵਿਅਕਤੀ ਬੇਹੱਦ ਖੁਸ਼ੀਆਂ ਨੂੰ ਪ੍ਰਾਪਤ ਕਰਦਾ ਹੈ।

**ਪਦ-ਅਰਥ-ਵਿਸਥਾਰ :-** ੦ ਬ੍ਰਾਹਮ ਸ੍ਪਸ਼ੇਸ਼੍ ਅਸਕ੍ਤ੍ ਆਤਮਾ - ਪਰਮਾਤਮਾ ਤੋਂ ਬਿਨਾਂ ਸਰੀਰ ਇੰਦ੍ਰੀਆਂ ਮਨ ਬੁੱਧੀ ਪ੍ਰਾਨ ਆਦਿ ਵਿੱਚ ਅਤੇ ਸ਼ਬਦ ਸਪਰਸ਼ ਆਦਿ ਵਿਸ਼ਿਆਂ ਦੇ ਸੰਜੋਗ ਤੋਂ ਮਿਲੇ ਸੁੱਖ ਵਿੱਚ, ਜਿਸ ਦੀ ਆਸਤਿਕ ਮਿਟ ਗਈ ਹੈ, ਅਜਿਹੇ ਸਾਧਕ ਵਾਸਤੇ ਇਹ ਪਦ ਆਇਆ ਹੈ। ਜਿਨ੍ਹਾਂ ਦੇ ਅੰਦਰ ਆਸਤਕ ਮਿਟੀ ਨਹੀਂ, ਉਨ੍ਹਾਂ ਦਾ ਉਦੇਸ਼ ਇਸ ਨੂੰ ਮਿਟਾਉਣਾ ਬਣ ਗਿਆ ਹੈ, ਉਨ੍ਹਾਂ ਸਾਧਕਾਂ ਨੂੰ ਵੀ ਆਸਤਿਕ ਰਹਿਤ ਮੰਨ ਲੈਣਾ ਚਾਹੀਦਾ ਹੈ। ਉਨ੍ਹਾਂ ਕੋਲ ਉਦੇਸ਼ ਦੀ ਦ੍ਰਿੜਤਾ ਹੈ। ੦ ਉਤਪਤੀ ਵਿਨਾਸ਼ਸ਼ੀਲ ਵਸਤੂ ਦਾ ਨਾਂ ਬ੍ਰਹਮ-ਸਪੱਰਸ਼ੀ ਹੈ। ਭਾਵੇਂ ਉਸ ਦਾ ਸੰਬੰਧ ਬਾਹਰ ਤੋਂ ਹੈ ਜਾਂ ਅੰਦਰ ਤੋਂ। ਜਦ ਤੱਕ ਬ੍ਰਹਮ-ਸਪੱਰਸ਼ ਨਾਲ ਆਸਤਿਕ ਰਹਿੰਦੀ ਹੈ ਤਦ ਤੱਕ ਆਪਣੇ ਸਰੂਪ ਦਾ ਅਨੁਭਵ ਨਹੀਂ ਹੁੰਦਾ। ੦ ਬ੍ਰਹਮ ਸਪੱਰਸ਼ ਨਿਰੰਤਰ ਬਦਲਦਾ ਰਹਿੰਦਾ ਹੈ। ਪਰ ਆਸਤਿਕ ਕਾਰਨ ਉਸ ਦੇ ਬਦਲਣ ਵਿੱਚ ਦ੍ਰਿਸ਼ਟੀ ਨਹੀਂ ਆਉਂਦੀ। ੦ ਵਾਸਤਵਿਕਤਾ ਇਹ ਹੈ ਕਿ ਪਦਾਰਥ ਸਥਿਰ ਨਹੀਂ, ਉਨ੍ਹਾਂ ਵਿੱਚੋਂ ਸਥਿਤ ਸੁੱਖ ਪ੍ਰਾਪਤ ਨਹੀਂ ਹੁੰਦਾ। ਸੁੱਖ ਤਾਂ ਪਦਾਰਥਾਂ ਦੇ ਤਿਆਗ ਵਿੱਚ ਹੈ। ਜਿਵੇਂ ਨੀਂਦ ਅੰਦਰ ਪਦਾਰਥਾਂ ਨੂੰ ਭੁੱਲਣ ਦੀ ਸ਼ਕਤੀ ਹੈ। ਨੀਂਦ ਤੋਂ ਸੁੱਖ ਦਾ ਤਾਜ਼ਗੀ ਤੇ ਨਿਰਗੋਤਾ ਦਾ ਅਹਿਸਾਸ ਹੁੰਦਾ ਹੈ। ਏਸੇ ਲਈ ਪਦਾਰਥਾਂ ਦੇ ਤਿਆਗ ਵਿੱਚ ਸੁੱਖ ਹੈ। ਜਿਵੇਂ ਨੀਂਦ ਅੰਦਰ ਪਦਾਰਥਾਂ ਨੂੰ ਭੁੱਲਣ ਦੀ ਸ਼ਕਤੀ ਹੈ। ਨੀਂਦ ਤੋਂ ਸੁੱਖ ਦਾ ਤਾਜ਼ਗੀ ਤੇ ਨਿਰਗੋਤਾ ਦਾ ਅਹਿਸਾਸ ਹੁੰਦਾ ਹੈ। ਏਸੇ ਲਈ ਪਦਾਰਥਾਂ ਦੇ ਤਿਆਗ ਨਾਲ ਮਨੁੱਖ ਨੂੰ ਜੀਵਨ ਮਿਲਦਾ ਹੈ। ੦ ਬ੍ਰਹਮ ਪਦਾਰਥਾਂ ਦਾ ਸੰਬੰਧ ਅਸਲ ਨਹੀਂ, ਪਰ ਪਰਮਾਤਮਾ ਦੇ ਨਾਲ ਸਾਡਾ ਸੰਬੰਧ ਅਸਲੀ ਹੈ। ਮਨੁੱਖ ਸੁੱਖ ਦੀ ਇੱਛਾ ਨਾਲ ਬ੍ਰਹਮ ਪਦਾਰਥਾਂ ਨਾਲ ਆਪਣਾ ਸੰਬੰਧ ਮੰਨ ਲੈਂਦਾ ਹੈ ਪਰ ਨਤੀਜੇ ਵਜੋਂ ਉਸ ਨੂੰ ਦੁੱਖ ਹੀ ਮਿਲਦਾ ਹੈ। (5.27) ਵਿੰਦਤਿ ਆਤਮਨਿ ਯਤ੍ ਸੁਖਮ੍ - ਬ੍ਰਹਮ ਪਦਾਰਥਾਂ ਦੀ ਆਸਤਿਕ ਮਿਟਨ ਨਾਲ ਅੰਤਹਕਰਣ ਵਿੱਚ ਸਤੋਗੁਣੀਂ ਸੁੱਖ ਦਾ ਅਨੁਭਵ ਹੁੰਦਾ ਹੈ। ਬ੍ਰਹਮ ਪਦਾਰਥਾਂ ਤੋਂ ਮਿਲਣ ਵਾਲੇ ਸੁੱਖ ਰਜੋ ਗੁਣਾਂ ਵਾਲੇ ਹੁੰਦੇ ਹਨ। ੦ ਸਹ - ਬ੍ਰਹਮਯੋਗ ਯੁਜੁਤਾਤ੍ਮਾ : ਸੰਸਾਰ ਤੋਂ ਰਾਗ ਤਾਂ ਹੀ ਮਿਟਦੇ ਹਨ ਜਦੋਂ ਬ੍ਰਹਮ ਨਾਲ ਅਭਿੰਨ ਸੰਬੰਧ ਸਥਾਪਿਤ ਕੀਤੇ ਜਾਣ। ਜਿਵੇਂ ਸੂਰਜ ਚੜ੍ਹਨ ਨਾਲ ਹਨੇਰਾ ਦੂਰ ਹੁੰਦਾ ਹੈ - ਚਾਨਣ ਪਸਰ ਜਾਂਦਾ ਹੈ। ਪਹਿਲਾਂ ਹਨੇਰਾ ਮਿਟਦਾ ਹੈ, ਫੇਰ ਚਾਨਣ ਪਸਰਦਾ ਹੈ। ਏਸੇ ਤਰ੍ਹਾਂ ਬ੍ਰਹਮ ਵਿੱਚ ਲੀਨ ਹੋਣ ਨਾਲ ਪਹਿਲਾਂ ਰਾਗ ਦਾ ਨਾਸ਼ ਹੁੰਦਾ ਹੈ ਫਿਰ ਬ੍ਰਹਮ ਵਿੱਚ ਲੀਨ ਹੋਇਆ ਜਾਂਦਾ ਹੈ। ਇਸ ਪਦ ਵਿੱਚ ਆਪਣੇ ਆਪ ਨੂੰ ਪਰਮਾਤਮਾ ਤੱਤਵ ਤੋਂ ਪੂਰੀ ਤਰ੍ਹਾਂ ਅਭਿੰਨ ਅਨੁਭਵ ਕਰਨ ਦੀ ਗੱਲ ਕੀਤੀ ਗਈ ਹੈ। ੦ ਭੋਗਾਂ ਵਿੱਚ ਫਸ ਕੇ ਅਹੰਮ ਦਾ ਅੰਸ਼ ਖ਼ਤਮ ਨਹੀਂ ਹੁੰਦਾ। ਅਹੰਮ ਪ੍ਰਭੂ ਪ੍ਰਾਪਤੀ ਨਾਲ ਨਸ਼ਟ ਹੁੰਦਾ ਹੈ। ੦ ਸਾਤਵਿਕ ਸੁੱਖ ਦਾ ਉਪਯੋਗ ਨਾ ਕਰਕੇ ਅਹੰਮ ਦਾ ਅਭਾਵ ਹੋ ਜਾਂਦਾ ਹੈ। ਅਜਿਹੇ ਸੁੱਖ ਦਾ ਜ਼ਿਕਰ (6.21, 6.28, 14.27) ਆਦਿ ਅਨੇਕਾਂ ਸ਼ਲੋਕਾਂ ਵਿੱਚ ਕੀਤਾ ਗਿਆ ਹੈ। ੦ ਪ੍ਰਭੂ ਪ੍ਰੇਮ ਦੀ ਉਤਪਤੀ (18.54) ਸ਼ਲੋਕ ਵਿਚ ਵੀ ਹੁੰਦੀ ਹੈ ਜੋ ਕਦੇ ਨਹੀਂ ਘਟਦਾ।

**ਵਿਆਖਿਆ :-** ਭੌਤਿਕ ਵਸਤੂਆਂ ਦੀਆਂ ਖੁਸ਼ੀਆਂ ਸਥਾਈ ਨਹੀਂ ਹਨ। ਇਹ ਤਾਂ ਇੰਦ੍ਰਿਆਵੀ ਆਨੰਦ ਹੈ, ਚਸਕਾ ਹੈ, ਸਵਾਦ ਹੈ, ਜੋ ਪਲ ਭਰ ਰਹਿ ਕੇ ਅਲੋਪ ਹੋ ਜਾਂਦਾ ਹੈ। ਹਵਸ ਚਿਰ-ਜੀਵੀ ਆਨੰਦ ਨਹੀਂ। ਪਵਿੱਤਰ ਜੀਵ ਉਹ ਹੈ ਜੋ ਆਤਮਾ ਦੀਆਂ ਬਖਸ਼ਸ਼ਾਂ ਦਾਤਾਂ ਨੂੰ ਪ੍ਰਾਪਤ ਕਰਦਾ ਹੈ। ਇਹ ਬਖਸ਼ਸ਼ਾਂ ਨੂੰ ਕੋਈ ਖ਼ਤਮ ਨਹੀਂ ਕਰ ਸਕਦਾ। ਪ੍ਰਭੂ ਬਖਸ਼ਸ਼ਾਂ ਨਾਸ਼ਵਾਨ ਨਹੀਂ ਹੁੰਦੀਆਂ।

✪ ✪ ✪

**5.22 ਸ਼ਲੋਕ :**

*ये हि सम्-स्पर्श-जाः भोगाः, दुःख-योनयः एव ते। आदि-अन्त-वन्तः कौन्तेय, न तेषु रम्-अते बुधः॥*

***ਯੇ ਹਿ ਸਮ੍ਸ੍ਪਰ੍ਸ਼ਜਾਹ, ਭੋਗਾਹ, ਦੁਹਖ ਯੋਨਯਹ ਏਵ ਤੇ।***

***ਆਦਿ ਅੰਤ ਬੰਤਹ ਕੌਂਤੇਯ, ਨ ਤੇਸ਼ੁ ਰਮ੍ਅਤੇ ਬੁੱਧਹ॥***

**੦ ਸ਼ਬਦ ਅਰਥ :-** ਯੇ : ਕਿਹੜਾ। ਹਿ : ਦਰ-ਅਸਲ, ਸੱਚ ਮੁੱਚ। ਸਮ੍ਸ੍ਪਰ੍ਸ਼ਜਾਹ : ਭੌਤਿਕ ਵਸਤੂਆਂ ਨਾਲ ਸੰਬੰਧ ਜੋੜਦਿਆਂ। ਭੋਗਾਹ : ਆਨੰਦ ਖੁਸ਼ੀ। ਦੁਹਖ ਯੋਨਯਹ : ਦੁੱਖ ਨੂੰ ਪੈਦਾ ਕਰਨ ਵਾਲਾ। ਏਵ : ਸਿਰਫ਼। ਤੇ : ਉਹ। ਆਦਿ ਅੰਤ ਬੰਤਹ : ਜਿਸ ਦਾ ਆਰੰਭ ਤੇ ਅੰਤ ਹੋਵੇ। ਕੌਂਤੇਯ : ਹੇ ਕੁੰਤੀ ਪੁੱਤਰ। ਨ : ਨਹੀਂ। ਤੇਸ਼ੁ : ਇਨ੍ਹਾਂ ਵਿੱਚ। ਰਮ੍ਅਤੇ : ਆਨੰਦ ਲੈਣਾ। ਬੁਧਹ : ਬੁੱਧੀਮਾਨ।

**੦ ਸ਼ਲੋਕਾਰਥ :-** ਜਿਹੜੀਆਂ ਖੁਸ਼ੀਆਂ ਇੰਦ੍ਰਿਆਵੀ ਸੰਯੋਗ ਤੋਂ ਪ੍ਰਾਪਤ ਹੁੰਦੀਆਂ ਹਨ, ਦਰ-ਅਸਲ ਉਹ ਖੁਸ਼ੀਆਂ ਹੀ ਦੁੱਖਾਂ ਮੁਸੀਬਤਾਂ ਦੀ ਉਤਪਤੀ ਦਾ ਕਾਰਨ ਹਨ। ਹੇ ਕੁੰਤੀ ਪੁੱਤਰ! ਇਹਨਾਂ ਦਾ ਨਾ ਆਰੰਭ ਹੈ, ਨਾ ਹੀ ਅੰਤ ਹੈ। ਬੁੱਧੀਮਾਨ ਵਿਅਕਤੀ ਇਨ੍ਹਾਂ ਵਿੱਚ ਕਦੇ ਵੀ ਗ੍ਰਸਿਆ ਨਹੀਂ ਜਾਂਦਾ।

**ਪਦ-ਅਰਥ-ਵਿਸਥਾਰ :-** ੦ ਯੇ ਹਿ ਸਮ੍ ਸ੍ਪ੍ਰਸ਼ ਜਾਹ ਭੋਗਾਹ – ਸ਼ਬਦ ਸਪੱਰਸ਼ ਰੂਪ ਰਸ ਅਤੇ ਗੰਧ – ਇਨ੍ਹਾਂ ਵਿਸ਼ਿਆਂ ਵਿੱਚ ਇੰਦ੍ਰੀਆਂ ਦਾ ਰਾਗ ਪੂਰਵਕ ਸੰਬੰਧ ਹੋਣ 'ਤੇ ਜੋ ਸੁੱਖ ਅਨੁਭਵ ਹੁੰਦਾ ਹੈ, ਉਸ ਨੂੰ ਭੋਗ ਕਹਿੰਦੇ ਹਨ। ਇੰਦ੍ਰੀਆਂ ਦੇ ਭੋਗ ਵਿੱਚ ਜੇਕਰ ਕੋਈ ਮਨੁੱਖ ਫਸ ਜਾਂਦਾ ਹੈ – ਉਸ ਤੋਂ ਛੁਟਕਾਰਾ ਪਾਉਣਾ ਮੁਸ਼ਕਲ ਹੈ। ੦ ਸੁੱਖ ਸੁਵਿਧਾ ਮਾਨ ਵਡਿਆਈ ਮਿਲਣ ਉੱਪਰ ਪ੍ਰਸੰਨ ਹੋਣਾ ਭੋਗ ਹੈ। ੦ ਆਪਣੀ ਬੁੱਧੀ ਵਿੱਚ, ਜਿਸ ਸਿਧਾਂਤ ਦਾ ਆਦਰ ਹੈ, ਦੂਜੇ ਵਿਅਕਤੀ ਵਿੱਚ ਉਸ ਸਿਧਾਂਤ ਦੀ ਪ੍ਰਸ਼ੰਸਾ ਸੁਣ ਕੇ ਪ੍ਰਸੰਨਤਾ ਹੁੰਦੀ ਹੈ, ਸੁੱਖ ਮਿਲਦਾ ਹੈ – ਉਹ ਵੀ ਇੱਕ ਤਰ੍ਹਾਂ ਦਾ ਭੋਗ ਹੈ। ਪ੍ਰਭੂ ਤੋਂ ਬਿਨਾਂ ਹੋਰ ਸਾਰੇ ਪਦਾਰਥਾਂ ਵਿੱਚੋਂ ਸੁਖ ਲੱਭ ਕੇ ਉਸ ਦਾ ਆਨੰਦ ਮਾਨਣਾ ਭੋਗ ਹੈ। ੦ ਆਦਿ ਅੰਤ ਵੰਤਹ – ਸੰਪੂਰਣ ਭੋਗ ਤਾਂ ਆਉਣ ਵਾਲੇ ਤੇ ਜਾਣ ਵਾਲੇ ਹਨ। ਅਨਿਤ੍ਯ ਤੇ ਪਰਿਵਰਤਨਸ਼ੀਲ ਹਨ। (2.14) ਉਹ ਕਦੇ ਇੱਕ ਰੂਪ ਰਹਿ ਹੀ ਨਹੀਂ ਸਕਦੇ। ਇਨ੍ਹਾਂ ਦੀ ਆਪਣੇ ਆਪ ਨਾਲ ਕੋਈ ਏਕਤਾ ਨਹੀਂ ਹੈ। ਭੋਗ ਜੜ੍ਹ ਹਨ ਤੇ ਸ੍ਵਯੰ ਸਦਾ ਰਹਿਣ ਵਾਲਾ ਹੈ, ਚੇਤਨ ਹੈ। ਭੋਗ ਵਿਕਾਰੀ ਹੈ ਤੇ ਸ੍ਵਯੰ ਨੂੰ ਭੋਗਾਂ ਤੋਂ ਸੁੱਖ ਨਹੀਂ ਮਿਲ ਸਕਦਾ। ਜੀਵ, ਪਰਮਾਤਮਾ ਦਾ ਅੰਸ਼ ਹੈ। (15.07) ਇਸ ਜੀਵ ਨੂੰ ਪ੍ਰਭੂ ਤੋਂ ਹੀ ਸੁਖ ਮਿਲ ਸਕਦਾ ਹੈ। (5.29) ੦ ਭੋਗ ਆਣ ਜਾਣ ਵਾਲੇ ਹਨ – ਇਸ ਤਰਫ਼ ਧਿਆਨ ਜਾਂਦਿਆਂ ਹੀ ਸੁੱਖ ਦੁੱਖ ਦਾ ਪ੍ਰਭਾਵ ਘੱਟ ਹੋ ਜਾਂਦਾ ਹੈ – ਇਸ ਲਈ ਏਥੇ ਆਦਿ ਅੰਤ ਵੰਤਹ ਪਦ ਭੋਗਾਂ ਦੇ ਪ੍ਰਭਾਵ ਨੂੰ ਮਿਟਾਉਣ ਲਈ ਦਵਾਈ ਵਾਂਗ ਕੰਮ ਕਰਦਾ ਹੈ। ੦ ਦੁੱਖ ਯੋਨਯਹ ਏਵ ਤੇ – ਜਿੰਨੇ ਵੀ ਸੰਬੰਧਿਤ ਸੁੱਖ ਹਨ, ਉਨ੍ਹਾਂ ਰਾਹੀਂ ਦੁੱਖ ਦੀ ਉਤਪਤੀ ਹੁੰਦੀ ਹੈ। ਸੰਬੰਧ ਜਨ ਸੁੱਖ ਦੁੱਖ ਤੋਂ ਹੀ ਉਤਪਨ ਹੁੰਦੇ ਹਨ। ਦੁੱਖ ਵਿੱਚ ਮਿਲ ਜਾਂਦੇ ਹਨ। ੦ ਪਹਿਲਾਂ ਵਸਤੂ ਦਾ ਅਭਾਵ ਹੁੰਦਾ ਹੈ। ਜਦੋਂ ਵਸਤੂ ਮਿਲ ਜਾਂਦੀ ਹੈ ਤਾਂ ਸੁੱਖ ਮਿਲਦਾ ਹੈ। ਅਭਾਵ ਨਾਲ ਦੁੱਖ ਮਿਲਦਾ ਹੈ। ਜਿੰਨਾ ਦੁੱਖ ਵਸਤੂ ਦੇ ਅਭਾਵ ਤੋਂ ਹੁੰਦਾ ਹੈ, ਉੱਨਾ ਸੁੱਖ ਵਸਤੂ ਦੇ ਮਿਲਣ ਤੋਂ ਹੁੰਦਾ ਹੈ। ਜੋ ਭੋਗੀ ਵਿਅਕਤੀ ਹੈ, ਉਹ ਦੁੱਖਾਂ ਤੋਂ ਨਹੀਂ ਬਚ ਸਕਦਾ। ਕਿਉਂਕਿ ਭੋਗ ਦਾ ਸੰਬੰਧ ਜੜ੍ਹਤਾ ਨਾਲ ਹੁੰਦਾ ਹੈ। ਜੜ੍ਹਤਾ ਦਾ ਸੰਬੰਧ ਜਨਮ ਮਰਨ ਨਾਲ ਹੈ। ਜਨਮ ਮਰਨ ਨਾਲ ਹੀ ਵਧੇਰੇ ਦੁੱਖ ਦੀ ਉਤਪਤੀ ਹੁੰਦੀ ਹੈ। (2.15) ੦ ਦੁੱਖ ਤਿੰਨ ਪ੍ਰਕਾਰ ਦੇ ਹੁੰਦੇ ਹਨ। ੦ ਪਰਿਣਾਮ ਦੁੱਖ ੦ ਤਾਪ ਦੁੱਖ ੦ ਸੰਸਕਾਰ ਦੁੱਖ। 1. ਸੰਪੂਰਣ ਵਿਸ਼ੇ ਭੋਗ ਮੁੱਢ ਵਿੱਚ ਸੁੱਖ ਮਈ ਪ੍ਰਤੀਤ ਹੁੰਦੇ ਹਨ ਪਰ ਪਰਿਣਾਮ ਦੁੱਖ ਮਈ ਹੁੰਦਾ ਹੈ। (17.37) ਕਿਉਂਕਿ ਭੋਗਾਂ ਦੇ ਪਰਿਣਾਮ ਵਿੱਚ ਆਪਣੀ ਸ਼ਕਤੀ ਤੇ ਭੋਗ ਪਦਾਰਥਾਂ ਦਾ ਨਾਸ਼ ਹੁੰਦਾ ਹੈ। ਅਜਿਹੇ ਪਰਿਣਾਮ ਦੁੱਖ ਹੁੰਦੇ ਹਨ। 2. ਵਧੇਰੇ ਭੋਗ ਭੋਗਣ ਨਾਲ, ਅੰਦਰ ਭੋਗ ਭੋਗਣ ਦੀ ਤੜਪਨਾ ਰਹਿਣ ਕਾਰਨ, ਭੋਗ ਭੋਗਣ ਪਿੱਛੋਂ ਫਿਰ ਹੋਰ ਭੋਗ ਭੋਗਣ ਦੀ ਲਾਲਸਾ ਕਾਰਨ, ਭੋਗ ਭੋਗਣ ਦੀ ਲਾਲਸਾ ਤਾਂ ਹੈ, ਪਰ ਸ਼ਕਤੀ ਨਹੀਂ, ਅਜਿਹੀ ਹਾਲਤ ਵਿੱਚ ਜੋ ਸੰਤਾਪ ਮਨ ਵਿੱਚ ਰਹਿੰਦਾ ਹੈ – ਉਸ ਨੂੰ ਤਾਪ ਦੁੱਖ ਕਹਿੰਦੇ ਹਨ। 3. ਕਿਸੇ ਕਾਰਨ-ਵੱਸ ਭੋਗਾਂ ਦਾ ਵਿਯੋਗ ਹੋ ਜਾਣ ਨਾਲ ਮਨੁੱਖ ਉਨ੍ਹਾਂ ਭੋਗਾਂ ਨੂੰ ਯਾਦ ਕਰਕੇ ਦੁਖੀ ਹੁੰਦਾ ਹੈ ਇਸ ਨੂੰ ਸੰਸਕਾਰ ਦੁੱਖ ਕਹਿੰਦੇ ਹਨ। ਏਵ ਪਦ ਦਾ ਅਰਥ ਹੈ, ਭੋਗ ਕੋਈ ਵੀ ਹੋਵੇ, ਦੁੱਖ ਦਾ ਕਾਰਨ ਬਣਦਾ ਹੈ ੦ ਨਾ ਤੇਸ਼ੁ ਰਸਤੇ ਬੁਧਹ – ਸਾਧਾਰਣ ਮਨੁੱਖ ਨੂੰ ਜਿਨ੍ਹਾਂ ਭੋਗਾਂ ਤੋਂ ਸੁੱਖ ਮਿਲਦਾ ਹੈ ਉਨ੍ਹਾਂ ਭੋਗਾਂ ਨੂੰ ਵਿਵੇਕਸ਼ੀਲ ਵਿਅਕਤੀ ਦੁੱਖਾਂ ਦਾ ਹੀ ਕਾਰਨ ਸਮਝਦਾ ਹੈ। ਇਸ ਲਈ ਉਹ ਉਨ੍ਹਾਂ ਭੋਗਾਂ ਵਿੱਚ ਰਮਣ ਨਹੀਂ ਕਰਦਾ। ਉਨ੍ਹਾਂ ਦੇ ਅਧੀਨ ਨਹੀਂ ਹੁੰਦਾ। ੦ ਵਿਵੇਕੀ ਮਨੁੱਖ ਨੂੰ ਇਸ ਗੱਲ ਦਾ ਗਿਆਨ ਰਹਿੰਦਾ ਹੈ ਕਿ ਸੰਸਾਰ ਦੇ ਸਾਰੇ ਦੁੱਖ ਸੰਤਾਪ ਪਾਪ ਨਰਕ ਆਦਿ ਸੰਯੋਗ ਜਨ ਸੁੱਖ ਦੀ ਇੱਛਾ ਉੱਪਰ ਆਧਾਰਿਤ ਹਨ। ਇਸ ਗਿਆਨ ਕਰਕੇ ਹੀ ਉਹ ਬੁੱਧੀਮਾਨ ਹੈ। ਜੋ ਭੋਗੀ ਹੈ, ਕਾਮਨਾ ਕਰਦਾ ਰਹਿੰਦਾ ਹੈ। ਉਹ ਬੁੱਧੀਮਾਨ ਅਖਵਾਉਣ ਦਾ ਹੱਕਦਾਰ ਨਹੀਂ।

**ਵਿਆਖਿਆ :-** ਉਹ ਵਿਅਕਤੀ ਜੋ ਭੌਤਿਕ ਵਸਤਾਂ ਅਤੇ ਇੰਦ੍ਰਿਆਵੀ ਸੰਬੰਧਾਂ 'ਚੋਂ ਖੁਸ਼ੀ ਲੱਭਦਾ ਹੈ, ਦਰਅਸਲ ਮੁਸੀਬਤਾਂ ਨੂੰ ਬੁਲਾਵਾ ਦੇ ਰਿਹਾ ਹੈ। ਜੇ ਅਸਾਡਾ ਮਨ ਕਿਸੇ ਵਸਤੂ ਨਾਲ ਸੰਬੰਧ ਜੋੜਦਾ ਹੈ, ਆਰੰਭ ਵਿੱਚ ਵਸਤੂ ਪ੍ਰਾਪਤੀ ਤੋਂ ਖੁਸ਼ੀ ਮਿਲਦੀ ਹੈ। ਵਸਤੂ ਜਾਂ ਇੰਦ੍ਰਿਆਵੀ ਸੰਬੰਧ ਜਿੰਨੇ ਲੰਮੇ ਹੋਣਗੇ, ਉਨ੍ਹਾਂ ਵਿੱਚ ਅਸਾਡਾ ਮੋਹ ਵਿਕਸਤ ਹੋਵੇਗਾ, ਪਰ ਜਦੋਂ ਇਹ ਸੰਬੰਧ ਟੁੱਟ ਜਾਂਦੇ ਹਨ ਤਾਂ ਦੁੱਖ ਮੁਸੀਬਤ ਅਤੇ ਪੱਛੋਤਾਵੇ ਦੀ ਅੱਗ ਸਾਡਾ ਸੁੱਖ ਚੈਨ ਸਾੜ ਦਿੰਦੀ ਹੈ। ਜਿਵੇਂ ਚਮਕਦੀ ਬਿਜਲੀ ਦਾ ਲਸ਼ਕਾਰਾ ਹੁੰਦਾ ਹੈ, ਇਨ੍ਹਾਂ ਭੋਗਾਂ ਤੋਂ ਮਿਲਿਆ ਆਨੰਦ ਅਸਥਾਈ ਹੁੰਦਾ ਹੈ। ਰਿਸ਼ਤਾ ਹੋਵੇ, ਮੋਹ ਪਿਆਰ ਹੋਵੇ, ਮਾਲਕੀ ਦਾ ਅਹਿਸਾਸ ਹੋਵੇ ਜਾਂ ਇੰਦ੍ਰਿਆਵੀ ਭੋਗ – ਇਹ ਸਾਰੇ ਅਸਥਾਈ ਖੁਸ਼ੀ ਦੇ ਸਰੋਤ ਤਾਂ ਹਨ, ਪਰ ਇਨ੍ਹਾਂ ਰਾਹੀਂ ਸਥਾਈ ਖੁਸ਼ੀ ਨਹੀਂ ਮਿਲਦੀ।

✪ ✪ ✪

**5.23 ਸ਼ਲੋਕ :**

*शक्-नोति इह एव य: सोढुम्, प्राक् शरीर-वि-मोक्षणात्। काम-क्रोध-उद्-भवम् वेगम्, स: युक्त: स: सुखी नर:॥*

***ਸ਼ਕ੍ ਨੋਤਿ ਏਹ ਏਵ ਸਹ ਸੋਹਦੁਮ੍, ਪ੍ਰਾਕ੍ ਸਰੀਰ ਵਿਮੋਕ੍ਸ਼ਣਾਤ੍।***
***ਕਾਮ ਕ੍ਰੋਧ ਉਦ੍ ਭਵਮ੍ ਵੇਗਮ੍, ਸਹ ਯੁਕ੍ਤ੍ਹ ਸਹ ਸੁਖੀ ਨਰਹ॥***

**੦ ਸ਼ਬਦ ਅਰਥ :-** ਸ਼ਕ੍ ਨੋਤਿ : ਯੋਗ ਹੈ। ਏਹ : ਏਥੇ। ਏਵ : ਭੀ। ਯਹ : ਕੌਣ। ਸੋਹਦੁਮ੍ : ਸਹਿਣਸ਼ੀਲਤਾ ਵਿਖਾਉਣੀ। ਪ੍ਰਾਕ੍ : ਪਹਿਲਾਂ। ਸਰੀਰ ਵਿਮੋਕਸ਼ਣਾਤ੍ : ਸਰੀਰ ਤੋਂ ਮੁਕਤੀ ਲਈ। ਕਾਮ ਕ੍ਰੋਧ ਉਦ੍ ਭਵਮ੍ : ਕਾਮ ਕ੍ਰੋਧ ਤੇ ਇੱਛਾ ਤੋਂ ਪੈਦਾ ਹੋਇਆ। ਵੇਗਮ੍ : ਇੱਛਾ। ਸਹ : ਉਹ। ਯੁਕ੍ਤ੍ਹ : ਯੋਗੀ। ਸਹ : ਉਹ। ਸੁਖੀ ਨਰਹ : ਸੁਖੀ ਆਦਮੀ।

**੦ ਸ਼ਲੋਕਾਰਥ :-** ਜਿਹੜਾ ਵਿਅਕਤੀ ਇਸ ਜੀਵਨ ਵਿੱਚ, ਸਰੀਰ ਛੱਡਣ ਤੋਂ ਪਹਿਲਾਂ ਹੀ ਕਾਮ ਤੇ ਕ੍ਰੋਧ ਤੋਂ ਉਤਪਨ ਹੋਣ ਵਾਲੇ ਵੇਗ ਨੂੰ ਸਹਿਣ ਕਰਨ ਦੇ ਸਮੱਰਥ ਹੋ ਜਾਂਦਾ ਹੈ, ਉਹੋ ਹੀ ਯੋਗੀ ਹੈ ਅਤੇ ਉਹੋ ਹੀ ਸੁਖੀ ਵਿਅਕਤੀ ਹੈ।

**ਪਦ-ਅਰਥ-ਵਿਸਥਾਰ :-** ੦ "ਜੋ ਪੁਰਸ਼ ਸਰੀਰ ਤਿਆਗ ਤੋਂ ਪੂਰਵ ਹੀ ਏਥੇ ਕਾਮ ਤੇ ਕ੍ਰੋਧ ਤੋਂ ਉਤਪਨ ਹੋਏ ਵੇਗ ਨੂੰ ਸਹਿ ਸਕਦਾ ਹੈ ਉਹ ਯੋਗੀ ਹੈ, ਉਹੋ ਸੁਖੀ ਹੈ ਉਹੋ ਹੀ ਨਰ ਪੁਰਸ਼ ਹੈ।' ੦ ਸ਼ਕ੍ਨੋਤਿ ਏਹ ਏਵ ਸਹ ਸੋਹਦੁਮ ਪਾਕ੍ ਸਰੀਰ ਵਿਮੋਕ੍ਸ਼ਣਾਤ੍ – ਕਾਮ ਕ੍ਰੋਧ ਉਦ੍ਭਵਮ੍ ਵੇਗਮ੍ = ਪ੍ਰਾਣੀ ਮਾਤਰ ਅੰਦਰ ਇੱਕ ਅਲੌਕਿਕ ਵੇਗ ਹੁੰਦਾ ਹੈ। ਇਹ ਵੇਗ ਪਸ਼ੂਆਂ ਵਿੱਚ ਵੀ ਹੁੰਦਾ ਹੈ ਜੋ ਕੇਵਲ ਆਪਣੀ ਆਪਣੀ ਯੂਨੀ ਅਨੁਸਾਰ ਸਰੀਰ ਨਿਰਵਾਹ ਮਾਤਰ ਦਾ ਵਿਵੇਕ ਰਹਿੰਦਾ ਹੈ। ਦੇਵ ਆਦਿ ਯੂਨੀਆਂ ਵਿੱਚ ਇਹ ਵਿਵੇਕ ਢਕਿਆ ਰਹਿੰਦਾ ਹੈ, ਕਿਉਂਕਿ ਇਹ ਯੂਨੀਆਂ ਭੋਗਾਂ ਲਈ ਮਿਲਦੀਆਂ ਹਨ, ਜਿਨ੍ਹਾਂ ਵਿੱਚ ਭੋਗ ਵਿਲਾਸ ਵਧੇਰੇ ਹੁੰਦਾ ਹੈ। ਮਨੁੱਖ ਯੂਨੀਆਂ ਵਿੱਚ ਭੋਗੀ ਤੇ ਸੰਗ੍ਰਹਿ ਕਰਨ ਵਾਲੇ ਮਨੁੱਖ ਦਾ ਵਿਵੇਕ ਢਕਿਆ ਰਹਿੰਦਾ ਹੈ। ਜਦੋਂ ਕੋਈ ਮਨੁੱਖ ਇਸ ਵਿਵੇਕ ਨੂੰ ਮਹੱਤਵ ਨਹੀਂ ਦਿੰਦਾ ਤਾਂ ਉਹ ਭੋਗਾਂ ਵਿੱਚ ਫਸ ਜਾਂਦਾ ਹੈ। ਜੇਕਰ ਵਿਵੇਕ ਨੂੰ ਸਥਾਈ ਬਣਾ ਲਿਆ ਜਾਵੇ ਤਾਂ ਉਹ ਕਾਮ ਕ੍ਰੋਧ ਲੋਭ ਮੋਹ ਹੰਕਾਰ ਆਦਿ ਵਿਕਾਰਾਂ ਤੋਂ ਬਚ ਸਕਦਾ ਹੈ। ਭਗਵਾਨ ਇਹ ਪਦ ਰਾਹੀਂ ਮਨੁੱਖ ਨੂੰ ਸਾਵਧਾਨ ਕਰਦੇ ਹਨ ਕਿ ਵਿਵੇਕ ਦੀ ਸਥਾਈ ਸਥਾਪਤੀ ਦਾ ਉਸ ਕੋਲ ਸੁਨਹਿਰੀ ਮੌਕਾ ਹੈ। ਵਿਵੇਕ ਸਥਾਪਿਤ ਕਰ ਕੇ ਉਹ ਸਦਾ ਲਈ ਵਿਕਾਰਾਂ ਉੱਪਰ ਜਿੱਤ ਪ੍ਰਾਪਤ ਕਰ ਸਕਦਾ ਹੈ। ੦ ਮਨੁੱਖੀ ਸਰੀਰ ਮੁਕਤ ਹੋਣ ਲਈ ਹੀ ਮਿਲਿਆ ਹੈ। ਮਨੁੱਖੀ ਸਰੀਰ ਹੀ ਵਿਕਾਰਾਂ ਨੂੰ ਆਪਣੇ ਵਿਵੇਕ ਰਾਹੀਂ ਸਹਿਣ ਕਰਨ ਦੇ ਸਮੱਰਥ ਹੈ। ਇਸ ਵਿੱਚ ਵਰਣ ਆਸ਼ਰਮ ਆਦਿ ਦੀ ਉਪੇਕਸ਼ਾ ਭੀ ਨਹੀਂ ਹੈ। ੦

ਮੌਤ ਦਾ ਕੋਈ ਪਤਾ ਨਹੀਂ, ਕਦ ਆ ਜਾਵੇ, ਇਸ ਲਈ ਕਾਮ ਕ੍ਰੋਧ ਆਦਿ ਵਿਕਾਰਾਂ ਉੱਪਰ ਕਾਬੂ ਪਾ ਲੈਣਾ ਚਾਹੀਦਾ ਹੈ। ਕਾਮ ਕ੍ਰੋਧ ਦੇ ਵੱਸ ਵਿੱਚ ਨਾ ਹੋ ਕੇ ਇਨ੍ਹਾਂ ਵਿਕਾਰਾਂ ਨੂੰ ਆਪਣੀ ਵਿਵੇਕ-ਬੁੱਧੀ ਰਾਹੀਂ ਸਹਿਣ ਕਰ ਲੈਣਾ ਚਾਹੀਦਾ ਹੈ। ੦ ਇੱਕ ਭਾਵ ਇਹ ਵੀ ਹੈ, ਕਾਮ ਕ੍ਰੋਧ ਦੇ ਵੱਸ ਵਿੱਚ ਹੋ ਕੇ ਸਰੀਰ ਕ੍ਰਿਆ ਕਰਨ ਲੱਗੇ। ਕਾਮ ਕ੍ਰੋਧ ਵੇਗ ਵਿੱਚ ਸਰੀਰ ਇੰਦ੍ਰੀਆਂ ਆਪਣੇ ਵੱਸ ਵਿੱਚ ਨਹੀਂ ਹੁੰਦੀਆਂ। ੦ ਭੋਗਾਂ ਨੂੰ ਪਾਉਣ ਦੀ ਇੱਛਾ ਤੋਂ ਪਹਿਲਾਂ ਉਨ੍ਹਾਂ ਦਾ ਸੰਕਲਪ ਹੁੰਦਾ ਹੈ। ਇਹ ਸੰਕਲਪ ਹੁੰਦਿਆਂ ਹੀ ਇੰਜ ਸਾਵਧਾਨ ਹੋਣਾ ਚਾਹੀਦਾ ਹੈ ਕਿ 'ਮੈਂ ਤਾਂ ਸਾਧਕ ਹਾਂ', ਮੈਨੂੰ ਭੋਗਾਂ ਵਿੱਚ ਨਹੀਂ ਫਸਣਾ ਚਾਹੀਦਾ, ਕਿਉਂਕਿ ਇਹ ਸਾਧਕ ਦਾ ਕੰਮ ਨਹੀਂ ਹੈ। ਇਸ ਤਰ੍ਹਾਂ ਦੇ ਸੰਕਲਪ ਉਤਪਨ ਹੁੰਦੇ ਹੀ ਉਸ ਦਾ ਤਿਆਗ ਕਰ ਦੇਣਾ ਚਾਹੀਦਾ ਹੈ। ੦ ਪਦਾਰਥਾਂ ਨਾਲ ਰਾਗ (ਮੋਹ) ਪੈਦਾ ਹੋਣ ਨਾਲ ਇਹ ਪਦਾਰਥ ਸੁੰਦਰ, ਇਹ ਸੁੱਖਦਾਇਕ, ਆਦਿ ਸੰਕਲਪ ਉਤਪਨ ਹੁੰਦੇ ਹਨ, ਜੇ ਉਨ੍ਹਾਂ ਦੀ ਪ੍ਰਾਪਤੀ ਵਿੱਚ ਕੋਈ ਰੁਕਾਵਟ ਆਉਂਦੀ ਹੈ ਤਾਂ ਕ੍ਰੋਧ ਉਤਪਨ ਹੁੰਦਾ ਹੈ। ੦ ਕਾਮ ਕ੍ਰੋਧ ਦੇ ਵੇਗ ਨੂੰ ਸਹਿਣ ਕਰਨ ਦਾ ਭਾਵ, ਇਨ੍ਹਾਂ ਨੂੰ ਉਤਪਨ ਹੋਣ ਤੋਂ ਰੋਕਣਾ ਹੈ, ਕ੍ਰੋਧ ਕਾਮ ਦੇ ਵੇਗ ਆਉਣ ਪਿੱਛੋਂ, ਇਨ੍ਹਾਂ ਨੂੰ ਰੋਕਣਾ ਔਖਾ ਹੁੰਦਾ ਹੈ। ਕਾਮ ਕ੍ਰੋਧ ਦੇ ਉਤਪਨ ਹੋਣ ਨਾਲ ਤਨ ਮਨ ਬੁੱਧੀ ਅਸ਼ਾਂਤ ਉਤੇਜਿਤ, ਅਤੇ ਸੰਘਰਸ਼ਮਈ ਹੋ ਜਾਂਦੇ ਹਨ। ਮਨੁੱਖ ਸੁੱਖ ਪ੍ਰਾਪਤ ਨਹੀਂ ਕਰ ਸਕਦਾ। 'ਸਹ ਸੁਖੀ' ਪਦ ਵਿੱਚ ਕਾਮ ਕ੍ਰੋਧ ਦੇ ਵੇਗ ਨੂੰ ਸਹਿਣ ਕਰਨ ਵਾਲੇ ਨੂੰ ਸੁਖੀ ਕਿਹਾ ਹੈ। ਪਰ ਕਾਮ ਕ੍ਰੋਧ ਦੇ ਵੇਗ ਨੂੰ ਮਨੁੱਖ ਆਪਣੇ ਨਾਲੋਂ ਸ਼ਕਤੀਸ਼ਾਲੀ ਪੁਰਸ਼ ਦੇ ਸਾਹਮਣੇ ਭੈਅ ਕਾਰਨ ਵੀ ਰੋਕ ਸਕਦਾ ਹੈ ਤੇ ਵਿਉਪਾਰ ਵਿੱਚ ਆਮਦਨੀ ਹੁੰਦੀ ਦੇਖ ਕੇ ਲੋਭ ਤੋਂ ਵੀ ਰੋਕ ਸਕਦਾ ਹੈ। ਇੰਜ ਕੋਈ ਸੁਖੀ ਨਹੀਂ ਹੋ ਸਕਦਾ। ਕਾਮ ਕ੍ਰੋਧ ਵਿੱਚ ਫਸਣ ਵਾਂਗ ਉਹ ਲੋਭ ਤੇ ਭੈਅ ਵਿੱਚ ਗ੍ਰਸਿਆ ਜਾਂਦਾ ਹੈ। ੦ ਯੁਕਤਹ – ਕਾਮ ਕ੍ਰੋਧ ਦਾ ਵੇਗ ਸਹਿਣ ਵਾਲਿਆਂ ਨੂੰ ਇਸ ਪਦ ਵਿੱਚ ਯੋਗੀ ਕਿਹਾ ਗਿਆ ਹੈ। ਪਰ ਸੰਕਲਪਾਂ ਦਾ ਤਿਆਗ ਕੀਤੇ ਬਿਨਾਂ ਮਨੁੱਖ ਕੋਈ ਵੀ ਯੋਗੀ ਨਹੀਂ ਬਣ ਸਕਦਾ। (6.02) ੦ ਕਾਮ ਕ੍ਰੋਧ ਦੇ ਸੰਕਲਪਾਂ ਨੂੰ ਰੋਕਣ ਦਾ ਉਪਾਅ ਹੈ – ਆਪਣੇ ਅੰਦਰ ਕਾਮ ਕ੍ਰੋਧ ਨਾ ਮੰਨਣਾ। ਕਾਰਨ ਕਿ ਅਸੀਂ ਆਪ ਖੁਦ ਰਹਿਣ ਵਾਲੇ ਹਾਂ, ਕਾਮ ਕ੍ਰੋਧ ਆਉਣ ਜਾਣ ਵਾਲਾ ਹੈ। ਇਹ ਸਾਡੇ ਸੰਗ ਰਹਿਣ ਵਾਲਾ ਨਹੀਂ। ਦੂਜੀ ਗੱਲ – ਅਸੀਂ ਕਾਮ ਕ੍ਰੋਧ ਨੂੰ ਆਪਣੇ ਤੋਂ ਵੱਖ ਰੂਪ ਤੋਂ ਵੀ ਜਾਣਦੇ ਹਾਂ। ਜਿਸ ਵਸਤੂ ਨੂੰ ਅਲੱਗ ਰੂਪ ਤੋਂ ਜਾਣਦੇ ਹਾਂ, ਉਹ ਵਸਤੂ ਆਪਣੇ ਵਿੱਚ ਨਹੀਂ ਹੁੰਦੀ। ਤੀਜੀ ਗੱਲ, ਕਾਮ ਕ੍ਰੋਧ ਤੋਂ ਰਹਿਤ ਹੋਇਆ ਜਾ ਸਕਦਾ ਹੈ। (5.26) ਇਸ ਤੋਂ ਰਹਿਤ ਉਹੋ ਹੀ ਹੋ ਸਕਦਾ ਹੈ, ਜਿਹੜਾ ਅਸਲ ਵਿੱਚ ਪਹਿਲਾਂ ਤੋਂ ਹੀ ਇਨ੍ਹਾਂ ਤੋਂ ਰਹਿਤ ਹੁੰਦਾ ਹੈ। (16.22) ਚੌਥੀ ਗੱਲ ਭਗਵਾਨ ਨੇ ਕਾਮ ਕ੍ਰੋਧ ਨੂੰ (ਜੋ ਰਾਗ ਦੋਸ਼ ਦੇ ਸਥੂਲ ਰੂਪ ਹਨ) ਪ੍ਰਕ੍ਰਿਤੀ ਦੇ ਵਿਕਾਰ ਦੱਸਿਆ ਹੈ। (13.06) ਇਹ ਪ੍ਰਕ੍ਰਿਤੀ ਵਿੱਚ ਹੀ ਹੁੰਦੇ ਹਨ। ਆਪਣੇ ਵਿੱਚ ਨਹੀਂ, ਕਿਉਂਕਿ ਸਰੂਪ ਨਿਰਵਿਕਾਰ ਹੈ। ੦ ਜ਼ਾਹਰ ਹੈ, ਕਾਮ ਕ੍ਰੋਧ ਆਪਣੇ ਵਿੱਚ ਨਹੀਂ, ਇਨ੍ਹਾਂ ਨੂੰ ਆਪਣੇ ਅੰਦਰ ਮੰਨ ਲੈਣਾ, ਇਨ੍ਹਾਂ ਨੂੰ ਬੁਲਾਵਾ ਦੇਣ ਵਾਂਗ ਹੈ। ੦ ਸਹ ਯੁਕਤਹਸਹ ਸੁਖੀ ਨਰਹ – ਅਗਿਆਨ ਰਾਹੀਂ ਜਿਨ੍ਹਾਂ ਦਾ ਗਿਆਨ ਢਕਿਆ ਹੋਇਆ ਹੈ, ਅਜਿਹੇ ਮਨੁੱਖ ਨੂੰ 5.15 ਸ਼ਲੋਕ ਵਿੱਚ ਭਗਵਾਨ ਨੇ ਜਨ੍ਤਵਹ ਕਿਹਾ ਹੈ। ਪਰ ਏਥੇ ਅਜਿਹੇ ਵਿਅਕਤੀ ਨੂੰ ਨਰਹ ਕਿਹਾ ਹੈ। ਜਿਸ ਨੇ ਕਾਮ ਕ੍ਰੋਧ ਉੱਪਰ ਜਿੱਤ ਪ੍ਰਾਪਤ ਕਰ ਲਈ ਹੈ, ਉਹ ਅਸਲ ਵਿੱਚ ਨਰ ਹੈ ਸੂਰਬੀਰ ਹੈ। ੦ ਸਮਤਾ ਨੂੰ ਪ੍ਰਾਪਤ ਕਰਨ ਵਾਲਾ ਯੋਗੀ ਹੈ। ੦ ਸਹ ਸੁਖੀ – ਮਨੁੱਖ ਹੀ ਨਹੀਂ, ਪਸ਼ੂ ਪੰਛੀ ਭੀ ਕਾਮ ਕ੍ਰੋਧ ਵਿੱਚ ਸੁੱਖ ਸ਼ਾਂਤੀ ਨਾਲ ਨਹੀਂ ਰਹਿ ਸਕਦੇ। ਜਿਸ ਨੇ ਕਾਮ ਕ੍ਰੋਧ ਦੇ ਸੰਕਲਪ ਮਿਟਾ ਦਿੱਤੇ ਹਨ, ਉਹ ਅਸਲ ਵਿੱਚ ਸੁਖੀ ਹੈ।

**ਵਿਆਖਿਆ :-** ਆਤਮ ਅਧਿਐਨ ਲਈ ਸੰਸਾਰੀ ਜੀਵ ਨੂੰ ਤਾਂ ਹੀ ਸਮਾਂ ਉਪਲਬਧ ਹੋਵੇਗਾ, ਜੇਕਰ ਉਹ ਭੌਤਿਕ ਵਸਤੂਆਂ ਤੋਂ ਛੁੱਟਕਾਰਾ ਪ੍ਰਾਪਤ ਕਰ ਲੈਂਦਾ ਹੈ। ਭੌਤਿਕ ਵਸਤੂਆਂ ਅੰਦਰ ਜੀਭ, ਗੱਲਬਾਤ, ਕ੍ਰੋਧ, ਮਨ ਮਿਹਦਾ ਜਣਨ ਸੰਬੰਧੀ ਆਵੇਗ (ਧੱਕੇ) ਹੁੰਦੇ ਹਨ, ਜਿਸ ਨੇ ਇਨ੍ਹਾਂ ਆਵੇਗਾਂ ਉੱਪਰ ਨਿਯੰਤਰਣ ਕਰ ਲਿਆ ਹੈ, ਉਸ ਵਿਅਕਤੀ ਦੇ ਮਨ ਨੂੰ 'ਗੋਸਵਾਮੀ' ਕਹਿੰਦੇ ਹਨ। ਉਹ ਵਿਅਕਤੀ ਜਿਸ ਨੇ ਆਪਣੀਆਂ ਇੰਦ੍ਰਿਆਵੀ ਸ਼ਕਤੀਆਂ ਉੱਪਰ ਨਿਯੰਤਰਣ ਕਰਕੇ ਜਿਉਣ ਦੀ ਨਵੀਂ ਜਾਂਚ ਸਿੱਖ ਲਈ ਹੈ ਉਹੋ ਹੀ ਗੋਸਵਾਮੀ ਹੈ। ਇਹ ਸੱਚ ਹੈ, ਸਾਨੂੰ ਗੁੱਸਾ ਤਾਂ ਹੀ ਆਉਂਦਾ ਹੈ, ਮਨ ਤਦ ਹੀ ਬੇਚੈਨ ਹੁੰਦਾ ਹੈ, ਸਰੀਰ ਦੇ ਵਿਸ਼ੇਸ਼ ਅੰਗ (ਅੱਖਾਂ, ਛਾਤੀ, ਦਿਲ) ਤਾਂ ਹੀ ਉਤੇਜਿਤ ਹੋ ਜਾਂਦੇ ਹਨ, ਜੇਕਰ ਸਾਨੂੰ ਉਹ ਭੌਤਿਕ ਵਸਤਾਂ ਨਹੀਂ ਮਿਲਦੀਆਂ, ਜਿਨ੍ਹਾਂ ਦੀ ਅਸੀਂ ਇੱਛਾ ਕੀਤੀ ਹੁੰਦੀ ਹੈ। ਸਰੀਰ ਛੱਡਣ ਤੋਂ ਪਹਿਲਾਂ, ਭੌਤਿਕ ਵਸਤੂਆਂ ਦਾ ਤਿਆਗ ਕਰਨ ਦੀ ਜਾਂਚ ਸਿੱਖ ਲਈ ਜਾਵੇ ਤਾਂ ਬਿਹਤਰ ਹੈ। ਇਸ ਨਾਲ ਸਵੈ ਞਾਤ ਪਾਉਣ ਦੇ ਅਵਸਰ ਪ੍ਰਾਪਤ ਹੋ ਸਕਦੇ ਹਨ। ਅਸੀਂ ਜੀਵ ਆਪਣੇ ਅੰਦਰਲੇ ਵਿਕਾਰਾਂ ਨੂੰ ਕਾਬੂ ਰੱਖ ਸਕਾਂਗੇ। ਜੀਵਨ ਤਦ ਹੈ, ਇਸ ਸਰੀਰ ਵਿੱਚ ਇੱਛਾਵਾਂ ਤੋਂ ਕ੍ਰੋਧ ਤੇ ਹੋਰ ਵਿਕਾਰਾਂ ਦੀ ਉਤਪਤੀ ਹੁੰਦੀ ਰਹਿੰਦੀ ਹੈ। ਮੌਤ ਕਿਨਾਰੇ ਪਏ ਵਿਅਕਤੀ ਦੇ ਅੰਦਰ ਵੀ ਇਹ ਵਿਕਾਰ ਤੂਫ਼ਾਨ ਮਚਾ ਸਕਦੇ ਹਨ। ਕ੍ਰੋਧ ਰਾਹੀਂ ਸਾਡੇ ਹਾਵ ਭਾਵ ਨਕਾਰਾਤਮਕ ਹੋ ਜਾਂਦੇ ਹਨ, ਖ਼ੂਨ ਖੌਲਦਾ ਤੇ ਸੁਕਦਾ ਹੈ। ਬੋਧ ਗਿਆਨ ਤੇ ਸੋਚਣ ਸਮਝਣ ਦੀ ਸਮਰੱਥਾ ਹੀਣ ਹੋ ਜਾਂਦੀ ਹੈ। ਮਨ ਵਿੱਚ ਇੱਛਾਵਾਂ ਦੀ ਉਤਪਤੀ ਤੇ ਉਨ੍ਹਾਂ ਦਾ ਪਾਲਣ ਪੋਸ਼ਣਾ, ਸਰੀਰ ਉੱਪਰ ਵਿਸ਼ੇਸ਼ ਲੱਛਣ ਛੱਡਦਾ ਹੈ ਤੇ ਇੱਛਾਵਾਂ ਸਰੀਰ ਉੱਪਰ ਆਪਣੀ ਆਪਣੀ ਪ੍ਰਕ੍ਰਿਤੀ ਅਨੁਸਾਰ ਆਪਣਾ ਆਪਣਾ ਪ੍ਰਭਾਵ ਛੱਡ ਜਾਂਦੀਆਂ ਹਨ। ਜਿਵੇਂ ਸਰੀਰ ਵਿੱਚ ਕ੍ਰੋਧ ਦੇ ਪ੍ਰਚੰਡ ਹੋਣ ਨਾਲ ਸਰੀਰ ਤੇ ਪਸੀਨਾ ਆਏਗਾ, ਅੱਖਾਂ ਲਾਲ ਹੋ ਜਾਂਦੀਆਂ ਹਨ, ਨਾੜਾਂ ਵਿੱਚ ਖ਼ੂਨ ਦਾ ਦਬਾਓ ਵਧ ਜਾਂਦਾ ਹੈ। ਬੁੱਲ੍ਹ ਕੰਬਣ ਲੱਗਦੇ ਹਨ, ਦੰਦ ਕਰੀਚਣ ਦੀਆਂ ਆਵਾਜ਼ਾਂ ਆ ਸਕਦੀਆਂ ਹਨ। ਯੋਗੀ ਪੁਰਸ਼ ਉਹ ਹੈ, ਜਿਸ ਨੇ ਇੱਛਾਵਾਂ ਤੋਂ ਉਤਪੰਨ ਹੋਏ ਵਿਕਾਰਾਂ ਨੂੰ ਨਿਯੰਤਰਣ ਕੀਤਾ ਹੋਇਆ ਹੈ। ਜੇਕਰ ਭੌਤਿਕ ਸੰਸਾਰ ਵਿੱਚ ਵਿਚਰਦਾ ਵਿਅਕਤੀ ਇੰਜ ਕਰ ਲਵੇ ਤਾਂ ਇਹ ਉਸ ਲਈ ਅਦੁੱਤੀ ਬਖਸ਼ਸ਼ ਹੁੰਦੀ ਹੈ। ਇੱਛਾਵਾਂ ਦੇ ਤਿਆਗ ਤੋਂ ਬਿਨਾਂ ਪ੍ਰਮਾਤਮਾ ਦੇ ਦਰਸ਼ਨ ਅਸੰਭਵ ਹਨ।

✪ ✪ ✪

**5.24 ਸ਼ਲੋਕ :**

*यः अन्तः-सुखः अन्तः-आरामः, तथा अन्तः-ज्योतिः एव यः। सः योगी ब्रह्म-निर्वाणम्, ब्रह्म-भूतः अधि-गच्छति॥*

***ਯਹ ਅੰਤਹ ਸੁਖਹ ਅੰਤਹ ਆਰਾਮਹ, ਤਥਾ ਅੰਤਹ ਜ੍ਯੋਤਿਹ ਏਵ ਯਹ।***

***ਸਹ ਯੋਗੀ ਬ੍ਰਹਮ ਨਿਰ੍ਵਾਨਮ੍, ਬ੍ਰਹਮ ਭੂਤਹ ਅਧਿ ਗੱਛ੍ਹਤਿ॥***

**੦ ਸ਼ਬਦ ਅਰਥ :-** ਯਹ : ਕੌਣ। ਅੰਤਹਸੁਖ : ਜਿਸ ਦਾ ਸੁਖ ਉਸ ਦੇ ਅੰਦਰ ਹੀ ਹੈ। ਅੰਤਹ ਆਰਾਮਹ : ਜੋ ਖ਼ੁਸ਼ੀ ਨੂੰ ਆਪਣੇ ਅੰਦਰ ਹੀ ਮਾਣਦਾ ਹੈ। ਤਥਾ : ਭੀ। ਅੰਤਹ ਜ੍ਯੋਤਿਹ : ਜੋ ਆਪਣੇ ਅੰਦਰ ਪ੍ਰਕਾਸ਼ ਹੋਇਆ ਵੇਖਦਾ ਹੈ। ਏਵ : ਭੀ। ਯਹ : ਕੌਣ। ਸਹ : ਉਹ। ਯੋਗੀ : ਯੋਗੀ। ਬ੍ਰਹਮ : ਬ੍ਰਹਮ ਪੂਰਣ। ਨਿਰ੍ਵਾਨਮ੍ : ਨਿਰਵਾਨ, ਮੁਕਤੀ, ਆਜ਼ਾਦੀ। ਬ੍ਰਹਮ ਭੂਤਹ : ਬ੍ਰਹਮ ਹੋ ਜਾਣਾ। ਅਧਿ ਗੱਛ੍ਹਤਿ : ਪ੍ਰਾਪਤ ਕਰਦਾ ਹੈ।

**੦ ਸ਼ਲੋਕਾਰਥ :-** ਜਿਸ ਦੀ ਅੰਤਰ ਆਤਮਾ ਵਿੱਚ ਸੁੱਖ ਆਨੰਦ ਹੈ। ਜਿਹੜਾ ਆਪਣੇ ਅੰਦਰ ਸਹਿਜ-ਆਨੰਦ ਨੂੰ ਅਨੁਭਵ ਕਰਦਾ ਹੈ, ਜਿਸ ਨੇ ਆਪਣੇ ਅੰਤਹਕਰਣ ਵਿੱਚ ਪ੍ਰਕਾਸ਼ ਵੇਖ ਲਿਆ ਹੈ, ਉਹ ਯੋਗੀ ਹੈ ਤੇ ਅਜਿਹਾ ਯੋਗੀ ਹੀ ਬ੍ਰਹਮ ਹੈ। ਅਜਿਹਾ ਯੋਗੀ ਹੀ ਪਾਰਬ੍ਰਹਮ

ਦੇ ਨਾਲ ਇੱਕ ਰੂਪ ਹੋ ਕੇ ਮੁਕਤੀ ਪ੍ਰਾਪਤ ਕਰ ਲੈਂਦਾ ਹੈ।

**ਪਦ-ਅਰਥ-ਵਿਸਥਾਰ :-** ੦ ਯਹ ਅਨ੍ਤਹ ਸੁਖਹ ਅਨ੍ਤਹ ਆਰਾਮਹ ਤਥਾ ਅਨ੍ਤਹ ਜਯੋਤਿਹ ਏਵ ਯਹ = ਜਿਸ ਨੂੰ ਪ੍ਰਕ੍ਰਿਤੀ ਜਨ੍ਯ ਬ੍ਰਹਮ ਪਦਾਰਥਾਂ ਵਿੱਚ ਸੁੱਖ ਪ੍ਰਤੀਤ ਨਹੀਂ ਹੁੰਦਾ - ਉਸ ਨੂੰ ਇੱਕ ਮਾਤਰ ਪਰਮਾਤਮਾ ਤੋਂ ਹੀ ਸੁੱਖ ਮਿਲਦਾ ਹੈ। ਅਜਿਹੇ ਸਾਧਕ ਨੂੰ ਏਥੇ ਅਨ੍ਤ ਸੁਖਹ ਕਿਹਾ ਹੈ। ਪਰਮਾਤਮਾ ਤੋਂ ਸੁਖ ਉਸ ਨੂੰ ਹਰ ਸਮੇਂ ਹੁੰਦਾ ਹੈ, ਕਿਉਂਕਿ ਉਸ ਦੇ ਸੁਖ ਦਾ ਆਧਾਰ ਬ੍ਰਹਮ ਪਦਾਰਥਾਂ ਦਾ ਸੰਯੋਗ ਨਹੀਂ ਹੁੰਦਾ। ੦ ਆਪਣੇ ਆਪ ਨੂੰ ਆਪਣੀ ਸੱਤਾ ਵਿੱਚ ਨਿਰੰਤਰ ਸਥਿਤ ਰਹਿਣ ਵਾਸਤੇ ਬ੍ਰਹਮ ਦੀ ਛਿਣ ਮਾਤਰ ਭੀ ਲੋੜ ਨਹੀਂ ਹੈ। ਆਪਣੇ ਆਪ ਨੂੰ ਆਪਣੇ ਆਪ ਤੋਂ ਦੁੱਖ ਨਹੀਂ ਹੁੰਦਾ। ਆਪਣੇ ਆਪ ਨੂੰ ਆਪਣੇ ਆਪ ਤੋਂ ਅਰੁਚੀ ਨਹੀਂ ਹੁੰਦੀ। ਇਹ ਅਨ੍ਤਹ ਸੁਖਹ ਹੈ। ੦ ਜੋ ਸਦਾ ਦੇ ਲਈ ਨਾ ਮਿਲੇ ਤੇ ਸਾਰਿਆਂ ਨੂੰ ਨਾ ਮਿਲੇ, ਉਹ ਬ੍ਰਹਮ ਹੈ। ਪਰ ਜੋ ਸਦਾ ਲਈ ਮਿਲੇ ਤੇ ਸਾਰਿਆਂ ਨੂੰ ਮਿਲੇ ਉਹ ਆਭ੍ਯੰਤਰ ਹੈ। ੦ ਜੋ ਭੋਗਾਂ ਵਿੱਚ ਰਮਣ ਨਹੀਂ ਕਰਦਾ, ਪਰਮਾਤਮਾ ਵਿੱਚ ਹੀ ਰੰਮਦਾ ਹੈ। ਵਿਵਹਾਰ ਕਾਲ ਵਿੱਚ ਵੀ ਉਸ ਦਾ ਕੇਵਲ ਪਰਮਾਤਮਾ ਨਾਲ ਹੀ ਵਿਵਹਾਰ ਹੋ ਰਿਹਾ ਹੈ, ਅਜਿਹੇ ਸਾਧਕ ਨੂੰ ਏਥੇ ਅਨੁਤਹ ਆਰਾਮਹ ਕਿਹਾ ਹੈ। ੦ ਇੰਦ੍ਰੀਆਂ ਜਨ੍ਹ ਗਿਆਨ ਬੁੱਧੀ ਜਨ ਗਿਆਨ ਆਦਿ ਜਿੰਨੇ ਵੀ ਸੰਸਾਰਕ ਗਿਆਨ ਕਹੇ ਜਾਂਦੇ ਹਨ, ਉਨ੍ਹਾਂ ਸਾਰਿਆਂ ਦਾ ਪ੍ਰਕਾਸ਼ਕ ਤੇ ਆਧਾਰ ਪਰਮਾਤਮਾ ਹੈ, ਪਰਮਾਤਮਾ ਤੱਤਵ ਹੈ। ਪਰਮਾਤਮਾ ਦਾ ਗਿਆਨ ਹੈ। ਜਿਸ ਸਾਧਕ ਦਾ ਇਹ ਗਿਆਨ ਹਰ ਸਮੇਂ ਜਾਗ੍ਰਿਤ ਰਹਿੰਦਾ ਹੈ, ਉਸ ਨੂੰ ਏਥੇ ਅਨ੍ਤਹ ਜਯੋਤਿਹ ਕਿਹਾ ਗਿਆ ਹੈ। ੦ ਸੰਸਾਰਕ ਗਿਆਨ ਦਾ ਤਾਂ ਆਰੰਭ ਤੇ ਅੰਤ ਹੁੰਦਾ ਹੈ ਪਰ ਉਸ ਪਰਮਾਤਮਾ ਤੱਤਵ ਦੇ ਗਿਆਨ ਦਾ ਨਾ ਆਰੰਭ ਹੁੰਦਾ ਹੈ ਨਾ ਅੰਤ। ਉਹ ਤਾਂ ਨਿਤ੍ਯ ਨਿਰੰਤਰ ਰਹਿੰਦਾ ਹੈ। ਪਰਮਾਤਮਾ ਤੱਤਵ ਹੀ ਪਰਿਪੂਰਣ ਹੈ। ਸ਼ਾਂਖਯ੍ ਯੋਗ ਵਿੱਚ ਅਜਿਹੇ ਗਿਆਨ ਨੂੰ ਨਿਤ੍ਯ ਨਿਰੰਤਰ ਤੇ ਸੁਭਾਵਿਕ ਕਿਹਾ ਹੈ। ੦ ਸਹ ਯੋਗੀ ਬ੍ਰਹਮ ਨਿਰਵਾਣਮ੍ ਬ੍ਰਹਮ ਭੂਤਹ ਅਧਿ ਗਚ੍ਛਤਿ ੦ ਸ਼ਾਂਖਯ ਯੋਗ ਦਾ ਉੱਚਾ ਸਾਧਕ ਬ੍ਰਹਮ ਵਿੱਚ ਆਪਣੀ ਸਥਿਤੀ ਦਾ ਅਨੁਭਵ ਕਰਦਾ ਹੈ ਜੋ ਪ੍ਰਤਿਛਿਣਤਾ ਦਾ ਪ੍ਰਤੀਕ ਹੈ। ਕਾਰਨ ਇਹ ਹੈ, ਸਾਧਕ ਵਿੱਚ ਜੋ 'ਮੈਂ ਸਵਾਧੀਨ ਹਾਂ, ਮੈਂ ਬ੍ਰਹਮ ਸਥਿਤ ਹਾਂ, ਇਸ ਤਰ੍ਹਾਂ ਦੇ ਪ੍ਰਤਿਛਿਣਤਾ ਦੇ ਜੋ ਸੰਸਕਾਰ ਰਹਿੰਦੇ ਹਨ, ਬ੍ਰਹਮ ਭੂਤ ਸਾਧਕ ਨੂੰ ਆਪਣੀ ਪ੍ਰਤਿਛਿਣਤਾ ਦਾ ਅਨੁਭਵ ਨਹੀਂ ਹੁੰਦਾ। ਜਦ ਤੱਕ ਇਹ ਬਾਕੀ ਹੈ, ਤਦ ਤੱਕ ਉਹ ਤੱਤਵਨਿਸ਼ਟ ਨਹੀਂ ਹੁੰਦਾ। ਇਸ ਲਈ ਇਸ ਅਵੱਸਥਾ ਵਿੱਚ ਸੰਤੋਸ਼ ਨਹੀਂ ਕਰਨਾ ਚਾਹੀਦਾ। ੦ ਬ੍ਰਹਮ ਨਿਰ੍ਵਾਣਮ ਪਦ ਦਾ ਅਰਥ ਹੈ, ਜਿਸ ਵਿੱਚ ਕਦੇ ਕੋਈ ਹਲਚਲ ਨਹੀਂ ਹੋਈ। ਨਾ ਹੈ, ਨਾ ਹੋਵੇਗੀ, ਨਾ ਹੋ ਸਕਦੀ ਹੈ, ਅਜਿਹਾ ਨਿਰਵਾਨ ਸ਼ਾਂਤ ਬ੍ਰਹਮ। ੦ ਸਾਧਕ ਬ੍ਰਹਮ ਹੋ ਕੇ ਬ੍ਰਹਮ ਨੂੰ ਪ੍ਰਾਪਤ ਹੁੰਦਾ ਹੈ। (4.06)

**ਵਿਆਖਿਆ :-** ਭੌਤਿਕ ਖੁਸ਼ੀਆਂ ਅਸਥਾਈ ਹਨ, ਅੰਤਹਕਰਣ ਦਾ ਸਦੀਵੀ ਆਨੰਦ ਸੱਚਾ ਸੁੱਚਾ ਹੈ। ਪ੍ਰਭੂ ਬਖਸ਼ਸ਼ ਹੈ। ਅਜਿਹੇ ਆਨੰਦ ਦੀ ਪ੍ਰਾਪਤੀ ਵਾਲਾ ਪੁਰਸ਼ ਹੀ ਸੱਚੇ ਅਰਥਾਂ ਵਿੱਚ ਸੁਖੀ ਹੈ। ਅਜਿਹਾ ਵਿਅਕਤੀ ਹੀ 'ਬ੍ਰਹਮ-ਭੂਤਾ' ਹੈ, ਪਰਮ-ਆਨੰਦ ਦਾ ਮਾਲਕ ਹੈ। ਭੌਤਿਕ ਸੰਸਾਰੀ ਜੀਵ ਬਾਹਰਲੇ ਸੰਸਾਰ ਵਿੱਚ ਅਸਥਾਈ ਖੁਸ਼ੀਆਂ ਦੀ ਤਲਾਸ਼ ਕਰਦਾ ਭਟਕਦਾ ਰਹਿੰਦਾ ਹੈ। ਜੇ ਇਹ ਖੁਸ਼ੀ ਝਟ ਪਲ ਛਿਨ ਸਮੇਂ ਲਈ ਪ੍ਰਾਪਤ ਹੋ ਜਾਵੇ ਤਾਂ ਛੇਤੀ ਅਲੋਪ ਹੋ ਜਾਂਦੀ ਹੈ। ਇਹ ਭੌਤਿਕ ਵਸਤੂਆਂ ਤੋਂ ਪ੍ਰਾਪਤ ਹੋਈ ਬਾਹਰੀ ਖੁਸ਼ੀ ਹੈ। ਜਿਵੇਂ ਬਿਜਲੀ ਦੇ ਪੱਖੇ ਦੀ ਹਵਾ, ਬੱਲਬ ਦੀ ਰੌਸ਼ਨੀ ਫਰਿੱਜ਼ ਦਾ ਠੰਡਾ ਪਾਣੀ ਅਸਥਾਈ ਪ੍ਰਕ੍ਰਿਤੀ ਦੀਆਂ ਬਨਾਵਟੀ ਵਸਤਾਂ ਹਨ। ਇਨ੍ਹਾਂ ਦੇ ਮੁਕਾਬਲੇ ਸਵੇਰ ਦੀ ਚੱਲਦੀ ਠੰਡੀ ਹਵਾ, ਸੂਰਜ ਚੰਨ ਦੀ ਰੌਸ਼ਨੀ, ਨਿਰਮਲ ਠੰਡਾ ਪਾਣੀ ਪ੍ਰਾਕ੍ਰਿਤਕ ਦਾਤਾਂ ਹਨ। ਸਥਾਈ ਖੁਸ਼ੀ ਦਾ ਸਰੋਤ ਹਨ। ਏਸੇ ਤਰ੍ਹਾਂ ਬਾਹਰਲੀ ਖੁਸ਼ੀ ਦੀ ਥਾਂ ਅੰਤਹਕਰਣ ਦੀ ਸਦੀਵੀ ਖੁਸ਼ੀ ਹੈ। ਆਤਮਾ ਪ੍ਰਭੂ ਦੀ ਬਖਸ਼ਸ਼ ਹੈ, ਦਾਤ ਹੈ, ਇਸ ਵਿੱਚ ਉਤਪਤ ਹੋਇਆ ਆਨੰਦ ਸਦੀਵੀ ਆਨੰਦ ਹੈ। ਸ਼੍ਰੀ ਰਾਮਾ ਕ੍ਰਿਸ਼ਨ ਦਾ ਕਥਨ ਹੈ - 'ਗਿਆਨ ਉਸ ਲਈ ਸਾਰਥਕ ਨਹੀਂ ਹੈ, ਜਿਹੜਾ ਭੌਤਿਕ ਸੰਸਾਰ ਨਾਲ ਜੁੜਿਆ ਹੋਇਆ ਹੈ। ਅੰਤਹਕਰਣ ਦਾ ਪ੍ਰਕਾਸ਼ ਤੇ ਬਖਸ਼ਸ਼ ਇੰਦ੍ਰਿਆਵੀ ਵਸਤਾਂ ਦੀਆਂ ਗੁੰਝਲਾਂ ਖੋਲਣ ਲਈ ਸਿੱਧੇ ਪਰੱਸਪਰ ਰੂਪ ਵਿੱਚ ਹੀ ਚੱਲਦੇ ਹਨ।" ਅਰਥਾਤ ਪ੍ਰਭੂ ਬਖਸ਼ਸ਼ ਨਾਲ ਇੰਦ੍ਰਿਆਵੀ ਸਮੱਸਿਆਵਾਂ ਤੋਂ ਹੌਲੇ ਹੌਲੇ ਮੁਕਤ ਹੋਇਆ ਜਾ ਸਕਦਾ ਹੈ।

✪ ✪ ✪

5.25 **ਸ਼ਲੋਕ :**

*लभ्-अन्ते ब्रह्म-निर्वाणम्, ऋषय: क्षीण-कल्मषा:। छिन्न-द्वैधा: यत-आत्मान:, सर्व-भूत-हिते रता:॥*

***ਲਭ੍ਅੰਤੇ ਬ੍ਰਹਮ ਨਿਰ੍ਵਾਣਮ੍, ਰਿਸ਼ੀਯਹ ਕ੍ਸ਼ੀਣ ਕਲ੍ਮਸ਼ਾਹ।***
***ਛਿੰਨ ਦਵੈਧਾਹ ਯਤ ਆਤ੍ਮਾਨਹ, ਸਰ੍ਵਭੂਤਹਿਤੇ ਰਤਾਹ॥***

**੦ ਸ਼ਬਦ ਅਰਥ :-** ਲਭ੍ਅੰਤੇ : ਪ੍ਰਾਪਤ ਕਰਨਾ। ਬ੍ਰਹਮ ਨਿਰ੍ਵਾਣਮ੍ : ਪੂਰਣ ਮੁਕਤੀ। ਰਿਸ਼ੀਯਹ : ਰਿਸ਼ੀ। ਕ੍ਸ਼ੀਣ ਕਲ੍ਮਸ਼ਾਹ : ਜਿਸ ਦੇ ਪਾਪ ਨਾਸ਼ ਹੋ ਗਏ ਹਨ। ਛਿੰਨ ਦਵੈਧਾਹ : ਜਿਸ ਲਈ ਦੂਹੀ ਦਵੈਤ ਟੋਟੇ ਹੋ ਗਈ ਹੈ। ਯਤਆਤ੍ਮਾਨਹ : ਜਿਸ ਨੇ ਸਵੈ ਕੰਟਰੋਲ ਕੀਤਾ ਹੋਇਆ ਹੈ। ਸਰ੍ਵਭੂਤਹਿਤੇ : ਜੀਵਾਂ ਦੇ ਭਲੇ ਲਈ। ਰਤਾਹ : ਖੁਸ਼ੀ ਮਨਾ ਰਹੇ।

**੦ ਸ਼ਲੋਕਾਰਥ :-** ਜਿਸ ਦੇ ਸਾਰੇ ਪਾਪ ਨਸ਼ਟ ਹੋ ਗਏ ਹਨ, ਜਿਸ ਦੇ ਸਾਰੇ ਦੂਈ ਦਵੈਤ ਰੂਪੀ ਸੰਤਾਪ ਭੰਗ ਹੋ ਗਏ ਹਨ, ਜੋ ਇੰਦ੍ਰਿਆਵੀ ਸ਼ਕਤੀ ਉੱਪਰ ਨਿਯੰਤਰਣ ਕਰਨ ਵਾਲਾ ਜਤਿੰਦਰ ਹੈ। ਜਿਹੜਾ ਸਾਰੇ ਜੀਵਾਂ ਦੇ ਕਲਿਆਣ ਲਈ ਖੁਸ਼ ਹੈ। ਅਜਿਹੇ ਰਿਸ਼ੀਗਣ ਬ੍ਰਹਮ ਸਰੂਪ ਨੂੰ ਮੋਕਸ਼ ਪ੍ਰਾਪਤ ਹੁੰਦਾ ਹੈ।

**ਪਦ-ਅਰਥ-ਵਿਸਥਾਰ :-** ੦ ਯਤ-ਆਤ੍ਮਾਨਹ - ਨਿਤ੍ਯ ਸਤ੍ਯ ਤੱਤਵਕੀ ਪ੍ਰਾਪਤੀ ਦ੍ਰਿੜ ਲਕਸ਼ ਹੋਣ ਕਾਰਨ ਸਾਧਕ ਨੂੰ ਸਰੀਰ ਇੰਦ੍ਰੀਆਂ ਮਨ ਬੁੱਧੀ ਵੱਸ ਵਿੱਚ ਨਹੀਂ ਕਰਨੇ ਪੈਂਦੇ। ਇਹ ਸੁਭਾਵਿਕ ਹੀ ਸੁਗਮਤਾ ਪੂਰਵਕ ਵੱਸ ਵਿੱਚ ਹੋ ਜਾਂਦੇ ਹਨ। ਇਨ੍ਹਾਂ ਵਿੱਚ ਰਾਗ ਦੋਸ਼ ਦਾ ਅਭਾਵ ਹੋ ਜਾਂਦਾ ਹੈ। ਫਿਰ ਸਾਰੀਆਂ ਕ੍ਰਿਆਵਾਂ ਹਿੱਤ ਵਾਲੀਆਂ ਹੁੰਦੀਆਂ ਹਨ। ੦ ਸਰੀਰ ਇੰਦ੍ਰੀਆਂ, ਮਨ ਬੁੱਧੀ ਨੂੰ ਆਪਣਾ ਮੰਨ ਲੈਣ ਕਾਰਨ ਇਹ ਆਪਣੇ ਵੱਸ ਵਿੱਚ ਨਹੀਂ ਹੁੰਦੀਆਂ, ਇਨ੍ਹਾਂ ਵਿੱਚ ਰਾਗ ਦੋਸ਼ ਕਾਮ ਕ੍ਰੋਧ ਰਾਗ ਦੋਸ਼ ਵਿਦਮਾਨ ਹੋ ਜਾਂਦੇ ਹਨ ਤੇ ਸਾਧਕ ਵੀ ਗ਼ੁਲਾਮ ਬਣ ਕੇ ਇਨ੍ਹਾਂ ਵਿਚ ਵਿਚਰਦਾ ਰਹਿੰਦਾ ਹੈ। ੦ ਸਾਧਕ ਨੂੰ ਚਾਹੀਦਾ ਹੈ ਕਿ ਸਰੀਰ ਆਦਿ ਨੂੰ ਆਪਣਾ ਨਾ ਮੰਨ ਕੇ, ਆਪਣੇ ਲਈ ਨਾ ਮੰਨੇ - ਜਿਸ ਨਾਲ ਇਹ ਵਿਕਾਰ ਆਪਣੇ ਵੱਸ ਹੋ ਜਾਂਦੇ ਹਨ। ਸਰੀਰ ਨੂੰ ਆਪਣਾ ਨਾ ਮੰਨਣ ਵਾਲਿਆਂ ਲਈ ਏਥੇ ਪਦ ਯਤਾਤ੍ਮਾਨਹ ਆਇਆ ਹੈ। ੦ ਸਰਵਭੂਤਹਿਤੇ - ਰਤਾਹ - ਸ਼ਾਂਖ੍ਯਯੋਗ ਅਨੁਸਾਰ, ਮਨੁੱਖ ਦਾ ਅਭਿਮਾਨ ਮੁੱਖ ਵਾਧਕ ਹੈ। ਅਭਿਮਾਨ ਮਿਟਾਉਣ ਲਈ ਤੱਤਵ ਵਿੱਚ ਆਪਣੀ ਸੁਭਾਵਿਕ ਸਥਿਤੀ ਦਾ ਅਨੁਭਵ ਕਰਨ ਵਾਸਤੇ ਸੰਪੂਰਣ ਪ੍ਰਾਣੀਆਂ ਦੇ ਹਿੱਤ ਦਾ ਭਾਵ ਹੋਣਾ ਜ਼ਰੂਰੀ ਹੈ। ਸੰਪੂਰਣ ਪ੍ਰਾਣੀਆਂ ਦੇ ਹਿੱਤ ਦੀ ਪ੍ਰੀਤੀ ਹੀ ਉਸ ਦੇ ਵਿਅਕਤਿੱਤਵ ਨੂੰ ਮਿਟਾਉਣ ਦਾ ਆਸਾਨ ਸਾਧਨ ਹੈ। ੦ ਛਿਨ ਦਵੈਧਾਹ - ਜਦ ਤੱਕ ਤੱਤਵ ਪ੍ਰਾਪਤੀ ਦਾ ਇੱਕ ਨਿਸ਼ਚਾ ਦ੍ਰਿੜ ਨਹੀਂ ਹੁੰਦਾ, ਤਦ ਤੱਕ ਅੱਛੇ ਅੱਛੇ ਸਾਧਕਾਂ ਦੇ ਅੰਤਹਕਰਣ ਵਿੱਚ ਭੀ ਕੁੱਝ ਨਾ ਕੁੱਝ ਦੁਵਿਧਾ ਵਿਦਮਾਨ ਰਹਿੰਦੀ ਹੈ। ਜਿਸ ਕਾਰਨ ਨਾ ਕੋਈ ਸੰਦੇਹ ਵਿਕਲਪ, ਨਾ ਭਰਮ ਰਹਿੰਦਾ ਹੈ। ਤੇ ਉਹ ਤੱਤਪਰ ਹੋ ਕੇ ਆਪਣੇ ਸਾਧਨ ਵਿੱਚ ਲੱਗ ਜਾਂਦਾ ਹੈ। ੦ ਰਿਸ਼ੀਯਹ

ਕ੍ਸ਼ੀਣ ਕਲ੍ਮਸ਼ਾਹ - ਪ੍ਰਕ੍ਰਿਤੀ ਨਾਲ ਮੰਨਿਆ ਹੋਇਆ ਜੋ ਵੀ ਸੰਬੰਧ ਹੈ, ਉਹ ਸਭ ਕਲ੍ਮਸ਼ ਹੀ ਹੈ (ਜਿਸ ਦੇ ਪਾਪ ਤਬਾਹ ਹੋ ਗਏ ਹਨ) ਕਿਉਂਕਿ ਪ੍ਰਕ੍ਰਿਤੀ ਨਾਲ ਮੰਨਿਆ ਹੋਇਆ ਸੰਬੰਧ ਹੀ ਸੰਪੂਰਣ ਪਾਪਾਂ ਦੋਸ਼ਾਂ ਵਿਕਾਰਾਂ ਦਾ ਹੇਤੂ ਹੈ। ਪ੍ਰਕ੍ਰਿਤੀ ਦੇ ਉਸ ਦੇ ਕੰਮ - ਸਰੀਰ ਇੰਦ੍ਰੀਆਂ ਮਨ ਬੁੱਧੀ ਆਦਿ ਤੋਂ ਸਪੱਸ਼ਟ ਰੂਪ ਵਿੱਚ ਆਪਣਾ ਅਲੱਗ ਅਨੁਭਵ ਕਰਨ ਨਾਲ ਸਾਧਕ ਵਿੱਚ ਨਿਰਵਿਕਾਰਤਾ ਆਪਣੇ ਆਪ ਆ ਜਾਂਦੀ ਹੈ। ੦ ਰਿਸ਼ੀਯਹ - ਦਾ ਅਰਥ ਹੈ ਗਿਆਨ। ਉਸ ਗਿਆਨ ਵਿਵੇਕ ਨੂੰ ਮਹੱਤਵ ਦੇਣ ਵਾਲੇ ਰਿਸ਼ੀ ਕਹਿਲਾਉਂਦੇ ਹਨ। ਪ੍ਰਾਚੀਨ ਕਾਲ ਵਿੱਚ ਰਿਸ਼ੀਆਂ ਨੇ ਗ੍ਰਹਿਸਤ ਵਿੱਚ ਰਹਿਕੇ ਵੀ ਪਰਮਾਤਮਾ ਨੂੰ ਪ੍ਰਾਪਤ ਕੀਤਾ ਸੀ। ੦ ਲਭ੍ਅੰਤੇ ਬ੍ਰਹਮ ਨਿਰਵਾਣਮ੍ - ਬ੍ਰਹਮ ਤਾਂ ਸਾਰਿਆਂ ਨੂੰ ਸਦਾ ਲਈ ਪ੍ਰਾਪਤ ਹੈ। ਪਰ ਪਰਿਵਰਤਨਸ਼ੀਲ ਸਰੀਰ ਆਦਿ ਤੋਂ ਆਪਣੀ ਏਕਤਾ ਮੰਨ ਲੈਣ ਕਾਰਨ ਮਨੁੱਖ ਬ੍ਰਹਮ ਤੋਂ ਬੇਮੁੱਖ ਰਹਿੰਦਾ ਹੈ। ਜਦ ਸਰੀਰ ਆਦਿ ਉਤਪਤੀ ਵਿਨਾਸ਼ਸ਼ੀਲ ਵਸਤੂਆਂ ਤੋਂ ਸੰਬੰਧ ਟੁੱਟ ਜਾਂਦਾ ਹੈ ਤਾਂ ਸਾਰੇ ਵਿਕਾਰ ਤੇ ਸ਼ੰਸ਼ੇ ਖ਼ਤਮ ਹੋ ਜਾਂਦੇ ਹਨ। ਤੇ ਫਿਰ ਬ੍ਰਹਮ ਦਾ ਅਨੁਭਵ ਹੋ ਜਾਂਦਾ ਹੈ। ੦ ਲਭੰਤੇ - ਦਾ ਅਰਥ ਹੈ, ਜਿਵੇਂ ਲਹਿਰਾਂ ਸਮੁੰਦਰ ਵਿੱਚ ਲੀਨ ਹੋ ਜਾਂਦੀਆਂ ਹਨ, ਏਸੇ ਤਰ੍ਹਾਂ ਸ਼ਾਂਖਯ ਯੋਗੀ ਨਿਰਵਾਨ ਬ੍ਰਹਮ ਵਿੱਚ ਲੀਨ ਹੋ ਜਾਂਦੇ ਹਨ। ਜਿਵੇਂ ਜਲ ਤੱਤਵ ਵਿੱਚ ਸਮੁੰਦਰ ਤੇ ਲਹਿਰਾਂ ਇਹ ਦੋ ਭੇਦ ਨਹੀਂ, ਏਸੇ ਤਰ੍ਹਾਂ ਨਿਰਵਾਨ ਬ੍ਰਹਮ ਵਿੱਚ, ਆਤਮਾ ਤੇ ਪਰਮਾਤਮਾ ਦੇ ਵੀ ਭੇਦ ਨਹੀਂ ਹਨ।

**ਵਿਆਖਿਆ :-** ਰਿਸ਼ੀ ਉਹ ਹੁੰਦੇ ਹਨ, ਜਿਨ੍ਹਾਂ ਨੇ ਸਾਰੀਆਂ ਵਸਤਾਂ ਦੇ ਆਧਾਰ ਭੂਤ ਤੱਤਾਂ ਦਾ ਪਤਾ ਕਰ ਲਿਆ ਹੁੰਦਾ ਹੈ। ਇਨ੍ਹਾਂ ਨੂੰ ਦੁਨਿਆਵੀ ਮੋਹ ਤੋਂ ਪੂਰਣ ਮੁਕਤੀ ਪ੍ਰਾਪਤ ਕਰ ਲਈ ਹੁੰਦੀ ਹੈ। ਭਾਵੇਂ ਉਹ ਦੁਨੀਆਦਾਰੀ ਤੋਂ ਮੁਕਤ ਹੁੰਦੇ ਹਨ ਪਰ ਫਿਰ ਵੀ ਉਹ ਲੋਕ ਭਲਾਈ ਵਿੱਚ ਬਹੁਤਾ ਸਮਾਂ ਕਾਰਜ ਕਰਦੇ ਰਹਿੰਦੇ ਹਨ। ਸਵੈ ਕਾਬੂ ਹੋਣ ਕਾਰਨ ਉਹ ਨਾ ਪਾਪ ਕਰਦੇ ਹਨ ਨਾ ਹੀ ਉਨ੍ਹਾਂ ਨੂੰ ਇੱਛਾਵਾਂ ਦੇ ਸੰਕਟ ਨੂੰ ਭੋਗਣਾ ਪੈਂਦਾ ਹੈ।

✪ ✪ ✪

**5.26 ਸ਼ਲੋਕ :**

*काम-क्रोध-वि-युक्तानाम्, यतीनाम् यत-चेतनाम्। अभित: ब्रह्म-निर्वाणम्, वर्तते विदित-आत्मनाम्॥*

***ਕਾਮ ਕ੍ਰੋਧ ਵਿਯੁਕ੍ਤਾਨਾਮ੍, ਯਤੀਨਾਮ੍ ਯਤ - ਚੇਤਸਾਮ੍।***
***ਅਭਿਤਹ ਬ੍ਰਹਮ੍ ਨਿਰ੍ਵਾਣਮ੍, ਵਰ੍ਤਤੇ ਵਿਦਿਤ ਆਤ੍ਮ ਨਾਮ੍॥***

**੦ ਸ਼ਬਦ ਅਰਥ :-** ਕਾਮ ਕ੍ਰੋਧ ਵਿਯੁਕ੍ਤਾਨਾਮ੍ : ਉਨ੍ਹਾਂ ਦਾ, ਜਿਹੜੇ ਕ੍ਰੋਧ ਅਤੇ ਇੱਛਾਵਾਂ ਤੋਂ ਮੁਕਤ ਹਨ। ਯਤੀਨਾਮ੍ : ਜਿਸ ਨੇ ਆਤਮ ਨਿਯੰਤਰਣ ਕਰ ਲਿਆ ਹੈ, ਜਿਸ ਨੂੰ ਤਿਆਗੀ ਤਪਾ, ਬੈਰਾਗੀ ਯੋਗੀ ਸੰਨਿਆਸੀ ਇਕਾਂਤਵਾਸੀ ਸੰਜਮੀ, ਹੱਠ ਯੋਗੀ ਕਹਿ ਸਕਦੇ ਹਾਂ। ਯਤਚੇਤਸਾਮ੍, ਜਿਸ ਨੇ ਆਪਣੀ ਵਿਚਾਰਧਾਰਾ ਉੱਪਰ ਨਿਯੰਤਰਣ ਕਰ ਲਿਆ ਹੈ। ਅਭਿਤਹ : ਸਾਰੇ ਪਾਸਿਆਂ ਤੋਂ। ਬ੍ਰਹਮ ਨਿਰਵਾਣਮ੍ : ਪੂਰਣ ਆਜ਼ਾਦੀ। ਵਰ੍ਤਤੇ : ਜਿਸ ਦੀ ਹੋਂਦ ਹੈ, ਜੋ ਹੈ। ਵਿਦਿਆਤ੍ਮ ਨਾਮ੍ : ਜਿਸ ਨੇ ਸਵੈ ਅਥਵਾ ਆਤਮਾ ਦਾ ਬੋਧ ਕਰ ਲਿਆ ਹੈ।

**ਪਦ-ਅਰਥ-ਵਿਸਥਾਰ :-** ੦ ਕਾਮ ਕ੍ਰੋਧ ਵਿਯੁਕ੍ਤਾ ਨਾਮ੍ ਯਤੀਨਾਮ੍ ਯਤ ਚੇਤਸਾਮ੍ = ਭਗਵਾਨ ਸਪੱਸ਼ਟ ਕਰਦੇ ਹਨ ਕਿ ਸਿੱਧ ਮਹਾਂਪੁਰਸ਼ਾਂ ਵਿੱਚ ਕਾਮ ਕ੍ਰੋਧ ਆਦਿ ਦੋਸ਼ਾਂ ਦੀ ਗੰਧ ਵੀ ਨਹੀਂ ਰਹਿੰਦੀ। ਕਾਮ ਕ੍ਰੋਧ ਆਦਿ ਵਿਕਾਰ ਦੋਸ਼ ਉਤਪਤੀ ਵਿਨਾਸ਼ਸ਼ੀਲ ਅਸਤ੍ ਪਦਾਰਥਾਂ ਤੋਂ ਪੈਦਾ ਹੁੰਦੇ ਹਨ। ਸਿੱਧ ਮਹਾਂਪੁਰਸ਼ਾਂ ਨੂੰ ਉਤਪਤੀ ਵਿਨਾਸ਼ ਰਹਿਤ ਸਤ੍ ਤਤਵ ਵਿੱਚੋਂ ਆਪਣੀ ਸੁਭਾਵਿਕ ਸਥਿਤੀ ਦਾ ਅਨੁਭਵ ਹੋ ਜਾਂਦਾ ਹੈ। ਫਿਰ ਉਤਪਤੀ ਵਿਨਾਸ਼ਸ਼ੀਲ ਅਸਤ੍ ਪਦਾਰਥਾਂ ਨਾਲ ਉਨ੍ਹਾਂ ਦਾ ਸੰਬੰਧ ਨਹੀਂ ਰਹਿੰਦਾ। ਉਸ ਦੇ ਅਨੁਭਵ ਵਿੱਚ ਆਪਣੇ ਕਹਿਲਾਉਣ ਵਾਲੇ ਸਰੀਰ ਅੰਤਹਕਰਣ ਸਹਿਤ ਸੰਪੂਰਨ ਸੰਸਾਰ ਦੇ ਨਾਲ ਆਪਣੇ ਸੰਬੰਧ ਦਾ ਪੂਰੀ ਤਰ੍ਹਾਂ ਅਭਾਵ ਹੋ ਜਾਂਦਾ ਹੈ। ਫੇਰ ਕਾਮ ਕ੍ਰੋਧ ਵਿਕਾਰ ਉਤਪਨ ਕਿਵੇਂ ਹੋ ਸਕਦੇ ਹਨ ? ੦ ਕਾਮ - ਉਤਪਤੀ ਵਿਨਾਸ਼ਸ਼ੀਲ ਵਸਤਾਂ ਦੀ ਇੱਛਾ ਨੂੰ 'ਕਾਮ' ਕਹਿੰਦੇ ਹਨ। ਕਾਮ ਅਥਵਾ ਕਾਮਨਾ ਅਭਾਵ ਤੋਂ ਪੈਦਾ ਹੁੰਦੀ ਹੈ। ਅਭਾਵ ਸਦਾ ਅਸਤ੍ ਵਿੱਚ ਰਹਿੰਦਾ ਹੈ। ਸਤ੍ ਸਰੂਪ ਵਿੱਚ ਅਭਾਵ ਹੁੰਦਾ ਹੀ ਨਹੀਂ। ਆਪਣੇ ਅੰਦਰ ਅਭਾਵ ਮੰਨ ਲੈਣ ਨਾਲ ਕਾਮਨਾ ਤੇ ਕਾਮਨਾ ਦੌਂ ਕਾਮ ਪੈਦਾ ਹੁੰਦਾ ਹੈ। ਕਾਮ ਪੂਰਤੀ ਵਿੱਚ ਰੁਕਾਵਟ ਆਉਣ ਉੱਪਰ ਕ੍ਰੋਧ ਪੈਦਾ ਹੁੰਦਾ ਹੈ। ਕਾਮ ਦੀ ਵਾਰ ਵਾਰ ਇੱਛਾ-ਪੂਰਤੀ ਨਾਲ ਲਾਲਚ ਦੀ ਉਤਪਤੀ ਹੁੰਦੀ ਹੈ। ੦ ਸਾਧਨ ਕਰਨ ਨਾਲ ਕਾਮ ਕ੍ਰੋਧ ਘੱਟ ਕੀਤੇ ਜਾ ਸਕਦੇ ਹਨ। ਜੋ ਚੀਜ਼ ਘੱਟ ਹੋ ਜਾਂਦੀ ਹੈ ਉਹ ਮਿਟ ਵੀ ਜਾਂਦੀ ਹੈ। ਜਿਵੇਂ ਜਿਨ੍ਹਾਂ ਸਾਧਨਾਂ ਰਾਹੀਂ ਕਾਮ ਕ੍ਰੋਧ ਘੱਟ ਕੀਤੇ ਜਾ ਸਕਦੇ ਹਨ, ਉਨ੍ਹਾਂ ਰਾਹੀਂ ਮਿਟਾਏ ਵੀ ਜਾ ਸਕਦੇ ਹਨ। ੦ ਸਾਧਨਾ ਕਰਨ ਵਾਲੇ ਦਾ ਇਹ ਅਨੁਭਵ ਹੁੰਦਾ ਹੈ ਕਿ ਕਾਮ ਕ੍ਰੋਧ ਆਦਿ ਦੋਸ਼ ਜਿੰਨੀ ਜਲਦੀ ਆਉਂਦੇ ਸਨ, ਹੁਣ ਨਹੀਂ ਆਉਂਦੇ। 2. ਜਿੰਨੇ ਵੇਗ ਵਿੱਚ ਪਹਿਲਾਂ ਆਉਂਦੇ ਸਨ ਹੁਣ ਉਨੇ ਵੇਗ ਵਿੱਚ ਨਹੀਂ ਆਉਂਦੇ। 3. ਪਹਿਲਾਂ ਜਿੰਨੀ ਦੇਰ ਤੱਕ ਠਹਿਰਦੇ ਸਨ, ਹੁਣ ਨਹੀਂ ਠਹਿਰਦੇ। ੦ ਕਦੇ ਕਦੇ ਸਾਧਕ ਨੂੰ ਇੰਜ ਲੱਗਦਾ ਹੈ ਕਿ ਕਾਮ ਕ੍ਰੋਧ ਦਾ ਵੇਗ ਪਹਿਲਾਂ ਨਾਲ ਵਧੇਰੇ ਆ ਗਿਆ। ਇਸ ਦਾ ਕਾਰਨ ਇਹ ਹੈ ਕਿ ਸਾਧਨ ਕਰਨ ਨਾਲ ਭੋਗ ਸ਼ਕਤੀ ਤਾਂ ਮਿਟਦੀ ਗਈ ਪਰ ਪੂਰਣ ਅਵੱਸਥਾ ਪ੍ਰਾਪਤ ਨਹੀਂ ਹੋਈ ਹੁੰਦੀ। ਅੰਤਹਕਰਣ ਸ਼ੁੱਧ ਹੋਣ ਕਾਰਨ ਕ੍ਰੋਧ ਵੀ ਵਧੇਰੇ ਜਾਪਦਾ ਹੈ। ਮਨ ਦੇ ਵਿਰੁੱਧ ਕੋਈ ਕੀਤਾ ਕੰਮ ਸਾਧਕ ਨੂੰ ਭੈੜਾ ਲੱਗਦਾ ਹੈ। ਥੋੜ੍ਹੀ -2 ਗੱਲ 'ਤੇ ਕ੍ਰੋਧ ਆ ਜਾਂਦਾ ਹੈ। ਕਦੇ ਕਦੇ ਵਿਰਤੀਆਂ ਠੀਕ ਹੋਣ ਨਾਲ ਜਾਪਦਾ ਹੈ ਕਿ ਮੇਰੀ ਅਵੱਸਥਾ ਪੂਰਣ ਹੋ ਗਈ ਹੈ। ਅਸਲ ਵਿੱਚ ਇੰਜ ਹੋਇਆ ਨਹੀਂ ਹੁੰਦਾ। ਯਤਚੇਤ ਸਾਮ੍ - ਜਦ ਤੱਕ ਅਸਤ੍ ਦਾ ਸੰਬੰਧ ਰਹਿੰਦਾ ਹੈ, ਤਦ ਤੱਕ ਮਨ ਵੱਸ ਵਿੱਚ ਨਹੀਂ ਹੋਇਆ ਹੁੰਦਾ। ਅਸਤ੍ ਦਾ ਸੰਬੰਧ ਪੂਰੀ ਤਰ੍ਹਾਂ ਨਾ ਰਹਿਣ ਤੋਂ ਮਹਾਂਪੁਰਸ਼ ਦਾ ਕਹਿਲਾਣ ਵਾਲਾ ਮਨ ਵੱਸ ਵਿੱਚ ਰਹਿੰਦਾ ਹੈ। ੦ ਅਭਿਤਹ ....ਆਤ੍ਮਨਾਮ੍ - ੦ ਆਪਣੇ ਸਰੂਪ ਦਾ ਵਾਸਤਵਿਕ ਬੋਧ ਹੋ ਜਾਣ ਨਾਲ ਉਨ੍ਹਾਂ ਮਹਾਂਪੁਰਸ਼ਾਂ ਨੂੰ ਏਥੇ ੦ ਵਿਦਿਤਾਤ੍ਮਨਾਮ੍ ਕਿਹਾ ਗਿਆ ਹੈ। ਅਰਥ ਇਹ ਹੈ ਕਿ ਜਿਸ ਉਦੇਸ਼ ਨੂੰ ਲੈ ਕੇ ਮਨੁੱਖ ਦਾ ਜਨਮ ਹੋਇਆ ਹੈ ਤੇ ਮਨੁੱਖ ਜਨਮ ਦੀ ਏਨੀ ਮਹਿਮਾ ਕੀਤੀ ਗਈ ਹੈ, ਉਸ ਨੂੰ ਉਨ੍ਹਾਂ ਨੇ ਪ੍ਰਾਪਤ ਕਰ ਲਿਆ ਹੈ। ੦ ਸਰੀਰ ਦੇ ਰਹਿੰਦੇ ਹੋਏ ਤੇ ਸਰੀਰ ਦੇ ਤਿਆਗ ਪਿੱਛੋਂ ਨਿਤ੍ ਨਿਰੰਤਰ ਉਹ ਮਹਾਂਪੁਰਸ਼ ਸ਼ਾਂਤ ਬ੍ਰਹਮ ਵਿੱਚ ਸਥਿਤ ਰਹਿੰਦੇ ਹਨ। ਜਿਵੇਂ ਭਿੰਨ ਭਿੰਨ ਕ੍ਰਿਆਵਾਂ ਨੂੰ ਕਰਦੇ ਸਮੇਂ ਸਾਧਾਰਣ ਮਨੁੱਖ ਦੇ ਸਰੀਰ ਵਿੱਚ ਸਥਿਤੀ ਦੀ ਮਾਨਤਾ ਨਿਰੰਤਰ ਰਹਿੰਦੀ ਹੈ। ਏਸੇ ਤਰ੍ਹਾਂ ਭਿੰਨ ਭਿੰਨ ਕ੍ਰਿਆਵਾਂ ਕਰਦੇ ਸਮੇਂ ਉਨ੍ਹਾਂ ਮਹਾਂਪੁਰਸ਼ਾਂ ਦੀ ਸਥਿਤੀ ਨਿਰੰਤਰ ਇੱਕ ਬ੍ਰਹਮ ਵਿੱਚ ਹੀ ਰਹਿੰਦੀ ਹੈ। ਉਨ੍ਹਾਂ ਦੀ ਇਸ ਸੁਭਾਵਿਕ ਸਥਿਤੀ ਵਿੱਚ ਕਦੇ ਵੀ ਥੋੜ੍ਹਾ ਜਿਹਾ ਅੰਤਰ ਨਹੀਂ ਆਉਂਦਾ, ਕਿਉਂਕਿ ਜਿਸ ਵਿਭਾਗ ਵਿੱਚ ਇਹ ਕ੍ਰਿਆਵਾਂ ਹੁੰਦੀਆਂ ਹਨ, ਉਸ ਵਿਭਾਗ (ਅਸਤ੍) ਨਾਲ ਉਨ੍ਹਾਂ ਦਾ ਕੋਈ ਸੰਬੰਧ ਹੀ ਨਹੀਂ ਹੁੰਦਾ।

**ਵਿਆਖਿਆ :-** ਨਯਾਸਾ ਹੀ ਸ਼ੁੱਧੀਕਰਣ ਉਦਾਤੀਕਰਣ ਅਥਵਾ ਕੋਮਲਤਾ ਹੈ। ਸੰਨਿਆਸਾ ਜਾਂ ਸੰਮਿਆਸਾ ਪੂਰਣ ਸ਼ੁੱਧੀਕਰਣ ਹੈ। ਇਹ ਸੰਨਿਆਸ ਸ਼ਬਦ ਦੇ ਹਾਂ ਵਾਚੀ ਅਰਥ ਹਨ। ਜੇਕਰ ਇਸ ਦਾ ਨਾਂਹ ਵਾਚੀ ਦ੍ਰਿਸ਼ਟੀ ਤੋਂ ਵਿਸ਼ਲੇਸ਼ਣ ਕਰੀਏ ਤਾਂ ਦ੍ਰਿਸ਼ਟਮਾਨ ਜਗਤ ਨੂੰ ਨਿਕਾਰਨਾ ਅਥਵਾ ਝੁਠਲਾਉਣਾ ਹੈ। ਜਿਸ ਵਿਧੀ ਨਾਲ ਸੰਨਿਆਸ ਧਾਰਣ ਕੀਤਾ ਜਾਂਦਾ ਹੈ, ਬ੍ਰਾਹਮਣ ਦੇ ਆਦਰਸ਼ਵਾਦੀ ਵਿਵਹਾਰ ਨੂੰ ਪ੍ਰਾਪਤ ਕਰਨ ਦਾ ਅਭਿਆਸ ਕੀਤਾ ਜਾਂਦਾ ਹੈ। ਸੰਨਿਆਸ, ਸਾਧਾਰਨ ਲੋਕਾਂ ਦੇ ਅੰਧਕਾਰਮਈ ਪੱਖਾਂ ਦੀ ਥਾਂ ਸਰੀਰ ਦੀ ਚੇਤਨ ਜਾਣਕਾਰੀ

ਤੋਂ ਵੱਧ ਨਹੀਂ ਹੈ। ਜਦੋਂ ਉਹ ਸਰੀਰ ਰੂਪ ਧਾਰਨ ਕੀਤੇ ਹੁੰਦੇ ਹਨ, ਸੰਨਿਆਸੀ ਮੁਕਤ ਹੋ ਜਾਂਦੇ ਹਨ। ਬ੍ਰਹਮ ਅਵੱਸਥਾ ਧਾਰਨ ਕਰਨ ਵਾਲੇ ਇਹੋ ਸੰਨਿਆਸੀ ਹੁੰਦੇ ਹਨ।

✪ ✪ ✪

**5.27 ਸ਼ਲੋਕ :**

*स्पर्शान् कृत्वा वहि: ब्राह्यान्, चक्षु: च एव अन्तरे भ्रुवो:। प्राण-अपानौ समौ कृत्वा, नासा-अभि-अन्तर-चारिणौ॥*

***ਸ੍ਪ੍ਰਸ਼ਨ੍ ਕ੍ਰਤ੍ਵਾ ਵਹਿ ਬਾਹਯਾਨ੍, ਚਕਸ਼ੁਹ ਚ ਏਵ ਅੰਤਰੇ ਭ੍ਰਵੋਂਹ।***

***ਪ੍ਰਾਣ ਅਪਾਨੌ ਸਮੌ ਕ੍ਰਤਵਾ, ਨਾਸਾ ਅਭਿਅੰਤਰ ਚਾਰਿਣੌ॥***

**੦ ਸ਼ਬਦ ਅਰਥ :-** ਸ੍ਪ੍ਰਸ਼ਨ : ਗਿਆਨ ਇੰਦ੍ਰੀਆਂ ਦੇ ਬਾਹਰਲੀ ਵਸਤੂਆਂ ਨਾਲ ਸੰਬੰਧ ਰੱਖਣੇ ਜਿਵੇਂ ਆਵਾਜ਼ ਦਾ ਸੁਣਨਾ, ਖੁਸ਼ਬੂ ਦਾ ਸੁੰਘਣਾ। ਕ੍ਰਤਵਾ : ਇੰਜ ਕਰਦਿਆਂ ਹੋਇਆ, ਪ੍ਰਦਾਨ ਕਰਨਾ। ਵਹਿਹ : ਬਾਹਰਲਾ ਪਾਸਾ। ਬਾਹਯ੍ਹਾਨ੍ : ਬਾਹਰਲਾ, ਗ਼ੈਰ ਜ਼ਰੂਰੀ। ਚਕਸ਼ੁਹ : ਅੱਖਾਂ। ਚ : ਭੀ। ਏਵ : ਭੀ। ਅੰਤਰੇ : ਵਿਚਕਾਰ। ਭ੍ਰਵੋਂਹ : ਦੋਵਾਂ ਵਿੱਚੋਂ, ਅੱਖਾਂ ਦੇ ਭਰਵੱਟੇ। ਪ੍ਰਾਣ ਅਪਾਨੌ : ਬਾਹਰ ਜਾਂਦਾ ਤੇ ਅੰਦਰ ਆਉਂਦਾ ਸਾਹ। ਸਮੌ ਕ੍ਰਤ੍ਵਾ : ਬਰਾਬਰ ਕਰਦਿਆਂ ਹੋਇਆਂ। ਨਾਸਾ ਅਭਿਅੰਤਰ ਚਾਰਿਣੌ : ਨਾਸਾਂ ਦੇ ਅੰਦਰ ਹਰਕਤ ਕਰਦੇ ਹੋਏ।

**੦ ਸ਼ਲੋਕਾਰਥ :-** ਬਾਹਰਲੇ ਵਿਸ਼ਿਆਂ ਨੂੰ ਬਾਹਰ ਹੀ ਰੱਖਦਾ ਹੋਇਆ, ਨਜ਼ਰ (ਦ੍ਰਿਸ਼ਟੀ) ਨੂੰ ਭਰਵੱਟਿਆਂ ਦੇ ਵਿਚਕਾਰ ਰੱਖਦਿਆਂ ਹੋਇਆਂ ਅਤੇ ਨਾਸਾਂ ਦੇ ਅੰਦਰ ਵਿਚਰਣ ਵਾਲੇ ਪ੍ਰਾਣਾਂ ਅਤੇ ਬਾਹਰ ਜਾਣ ਵਾਲੀ ਤੇ ਅੰਦਰ ਆਉਣ ਵਾਲੀ ਸਾਹ ਲੈਣ ਦੀ ਕ੍ਰਿਆ ਨੂੰ ਸਾਮਾਨ ਰੱਖਦੇ ਹੋਏ, ਸਮੁੱਚੀ ਇੰਦ੍ਰੀਆਂ ਤੇ ਮਨ ਬੁੱਧੀ ਨੂੰ ਨਿਯੰਤਰਣ ਕਰਦਿਆਂ, ਰਿਸ਼ੀ ਯੋਗੀ, ਇੱਛਾ ਡਰ ਕ੍ਰੋਧ ਤੋਂ ਮੁਕਤ ਹੋ ਕੇ, ਸਦਾ ਲਈ ਮੁਕਤ ਹੋ ਜਾਂਦਾ ਹੈ।

**ਪਦ-ਅਰਥ-ਵਿਸਥਾਰ :-** ੦ ਸਪਰ੍ਸ਼ਨ ਕ੍ਰਤ੍ਵਾ ਵਹਿਹ ਬ੍ਰਾਹਯਾਨ੍ – ਪਰਮਾਤਮਾ ਤੋਂ ਸਿਵਾਏ ਸਾਰੇ ਪਦਾਰਥ ਬ੍ਰਹਮ ਹਨ। ਬ੍ਰਹਮ ਪਦਾਰਥਾਂ ਨੂੰ ਬਾਹਰ ਛੱਡ ਦੇਣ ਦਾ ਅਰਥ ਹੈ ਕਿ ਮਨ ਤੋਂ ਬ੍ਰਹਮ ਵਿਸ਼ਿਆਂ ਦਾ ਚਿੰਤਨ ਨਾ ਕਰਨਾ। ੦ ਬ੍ਰਹਮ ਪਦਾਰਥਾਂ ਦੇ ਸੰਬੰਧ ਦਾ ਤਿਆਗ ਕਰਮ ਯੋਗ ਵਿੱਚ ਸੇਵਾ ਦੇ ਰਾਹੀਂ ਅਤੇ ਗਿਆਨ ਯੋਗ ਵਿੱਚ ਵਿਵੇਕ ਦੇ ਰਾਹੀਂ ਕੀਤਾ ਜਾਂਦਾ ਹੈ। ਏਥੇ ਭਗਵਾਨ – ਧਿਆਨ ਯੋਗ ਰਾਹੀਂ ਬ੍ਰਹਮ ਪਦਾਰਥਾਂ ਤੋਂ ਸੰਬੰਧ ਤੋੜਨ ਦੀ ਗੱਲ ਕਰ ਰਹੇ ਹਨ। ਧਿਆਨਯੋਗ ਵਿੱਚ ਇੱਕ ਮਾਤਰ ਪਰਮਾਤਮਾ ਦਾ ਹੀ ਚਿੰਤਨ ਹੋਣ ਨਾਲ ਬ੍ਰਹਮ ਪਦਾਰਥਾਂ ਤੋਂ ਵਿਮੁੱਖਤਾ ਹੋ ਜਾਂਦੀ ਹੈ। ਵਾਸਤਵਿਕ ਬ੍ਰਾਹਮ ਪਦਾਰਥ ਵਾਧਕ ਨਹੀਂ ਹਨ – ਵਾਧਕ ਤਾਂ ਹੈ ਰਾਗ ਪੂਰਵਕ ਮੰਨਿਆ ਹੋਇਆ ਆਪਣਾ ਸੰਬੰਧ। ਇਸ ਮੰਨੇ ਹੋਏ ਸੰਬੰਧ ਦਾ ਤਿਆਗ ਕਰਨ ਵਿੱਚ ਹੀ ਉਪਯੁਕਤ ਪਦਾਂ ਦਾ ਨਿਚੋੜ ਹੈ। ੦ ਚਕਸ਼ੁਹ ਚ ਏਵ ਅੰਤਰੇ ਭ੍ਰਵੋਂਹ – ਏਥੇ ਭ੍ਰਵੋਂਹ ਅੰਤਰੇ ਪਦਾਂ ਤੋਂ ਦ੍ਰਿਸ਼ਟੀ ਨੂੰ ਦੋਵਾਂ ਭਰਵਟਿਆਂ ਵਿੱਚ ਰੱਖਣਾ ਅਥਵਾ ਦ੍ਰਿਸ਼ਟੀ ਨੂੰ ਨਾਸਿਕਾ ਦੇ ਅਗਲੇ ਹਿੱਸੇ ’ਤੇ ਟਿਕਾਉਣਾ (6.13) ਦੋਵੇਂ ਅਰਥ ਲਏ ਜਾ ਸਕਦੇ ਹਨ। ੦ ਧਿਆਨ ਕਾਲ ਵਿੱਚ ਅੱਖਾਂ ਨੂੰ ਪੂਰੀ ਤਰ੍ਹਾਂ ਬੰਦ ਰੱਖਣ ਨਾਲ ਲਯ ਦੋਸ਼ ਅਰਥਾਤ ਨੀਂਦ ਆਉਣ ਦੀ ਸੰਭਾਵਨਾ ਰਹਿੰਦੀ ਹੈ ਅਤੇ ਨੇਤਰਾਂ ਨੂੰ ਹਮੇਸ਼ਾ ਖੁੱਲ੍ਹਾ ਰੱਖਣ ਨਾਲ (ਸਾਹਮਣੇ ਦ੍ਰਿਸ਼ ਰਹਿਣ ਨਾਲ) ਵਿਅਕਸੇਪ ਦੋਸ਼ ਆਉਣ ਦੀ ਸੰਭਾਵਨਾ ਰਹਿੰਦੀ ਹੈ। ਇਨ੍ਹਾਂ ਦੋਵਾਂ ਪ੍ਰਕਾਰ ਦੇ ਦੋਸ਼ਾਂ ਨੂੰ ਦੂਰ ਕਰਨ ਲਈ ਅੱਧੇ ਬੰਦ ਕੀਤੇ ਨੇਤਰਾਂ ਦੀ ਦ੍ਰਿਸ਼ਟੀ ਨੂੰ ਦੋਵਾਂ ਭੌਂਹਾਂ ਦੇ ਵਿਚਕਾਰ ਸਥਾਪਿਤ ਕਰਨ ਵਾਸਤੇ ਕਿਹਾ ਹੈ।

✪ ✪ ✪

**5.28 ਸ਼ਲੋਕ :**

*यम्-त-इन्द्रिय-मनो-बुद्धि:, मुनि: मोक्ष-परायण:। वि-गत-इच्छा-भय-क्रोध:, य: सदा मुच्-त: एव स:॥*

***ਯਮ੍ਤ ਇੰਦ੍ਰਿਯ ਮਨੋਬੁਧਿਹ, ਮਨਿਹ ਮੋਕਸ਼ ਪਰਾਯਣਹ।***

***ਵਿਗਤ ਇੱਛਾ ਭਯ ਕ੍ਰੋਧਹ, ਯਹ ਸਦਾ ਮੁਚ੍ਤਹ ਏਵ ਸਹ॥***

**੦ ਸ਼ਬਦ ਅਰਥ :-** ਯਮ੍ਤ ਇੰਦ੍ਰਿਯ ਮਨੋਬੁਧਿਹ : ਗਿਆਨ ਬੋਧ ਮਨ ਤੇ ਬੁੱਧੀ ਨੂੰ ਨਿਯੰਤਰਣ ਕਰਨ ਦੇ ਨਾਲ। ਮੁਨਿਹ : ਮੁਨੀ। ਮੋਕਸ਼ ਪਰਾਯਣਹ : ਮੁੱਖ ਟੀਚਾ ਮੁਕਤੀ ਪ੍ਰਾਪਤੀ ਕਰਨਾ, ਵਿਗਤ ਇੱਛਾ ਭਯ ਕ੍ਰੋਧਹ : ਇੱਛਾ ਡਰ ਕ੍ਰੋਧ ਤੋਂ ਮੁਕਤ। ਯਹ : ਕੌਣ। ਸਦਾ : ਹਮੇਸ਼ਾ ਲਈ। ਮੁਚ੍ਤਹ : ਮੁਕਤ। ਏਵ : ਸੱਚਮੁੱਚ। ਸਹ : ਉਹ।

**ਪਦ-ਅਰਥ-ਵਿਸਥਾਰ :-** ੦ ਯਮ੍ਤ ਇੰਦ੍ਰਯ ਮਨੋਬੁੱਧਿਹ, ਮੁਨਿਹ ਮੋਕਸ਼ ਪਰਾਯਣਹ = ਹਰ ਇੱਕ ਮਨੁੱਖ ਨੂੰ ਇੱਕ ਤਾਂ ਇੰਦ੍ਰੀਆਂ ਦਾ ਗਿਆਨ ਰਹਿੰਦਾ ਹੈ, ਇੱਕ ਬੁੱਧੀ ਦਾ ਗਿਆਨ ਰਹਿੰਦਾ ਹੈ। ਇੰਦ੍ਰੀਆਂ ਤੇ ਬੁੱਧੀ ਦੋਵਾਂ ਦੇ ਵਿਚਕਾਰ ਮਨ ਦਾ ਨਿਵਾਸ ਹੈ। ਮਨੁੱਖ ਨੇ ਦੇਖਣਾ ਇਹ ਹੈ ਕਿ ਉਸ ਦੇ ਮਨ ਉੱਪਰ ਇੰਦ੍ਰੀਆਂ ਦੇ ਗਿਆਨ ਦਾ ਪ੍ਰਭਾਵ ਹੈ ਜਾਂ ਬੁੱਧੀ ਦੇ ਗਿਆਨ ਦਾ, ਜਾਂ ਆਂਸ਼ਿਕ ਰੂਪ ਵਿੱਚ ਦੋਵਾਂ ਦੇ ਗਿਆਨ ਦਾ ਪ੍ਰਭਾਵ ਹੈ। ਇੰਦ੍ਰੀਆਂ ਦੇ ਗਿਆਨ ਵਿੱਚ ਸੰਯੋਗ ਦਾ ਪ੍ਰਭਾਵ ਪੈਂਦਾ ਹੈ, ਤੇ ਬੁੱਧੀ ਦੇ ਗਿਆਨ ਵਿੱਚ ਪਰਿਣਾਮ ਦਾ। ਜਿਨ੍ਹਾਂ ਮਨੁੱਖਾਂ ਦੇ ਮਨ ’ਤੇ ਕੇਵਲ ਇੰਦ੍ਰੀਆਂ ਦੇ ਗਿਆਨ ਦਾ ਪ੍ਰਭਾਵ ਹੈ, ਉਹ ਸੰਯੋਗਜਨ੍ਯ ਸੁੱਖ ਭੋਗ ਵਿੱਚ ਹੀ ਲੱਗੇ ਰਹਿੰਦੇ ਹਨ। ਜਿਨ੍ਹਾਂ ਦੇ ਮਨ ’ਤੇ ਬੁੱਧੀ ਦੇ ਗਿਆਨ ਦਾ ਪ੍ਰਭਾਵ ਹੈ। ਉਹ (ਪਰਿਣਾਮ ਦੇ ਵੱਲ ਦ੍ਰਿਸ਼ਟੀ ਰਹਿਣ ਨਾਲ) ਸੁੱਖ ਭੋਗ ਦਾ ਤਿਆਗ ਕਰਨ ਵਿੱਚ ਸਮਰੱਥ ਹੋ ਜਾਂਦੇ ਹਨ। (ਗੀਤਾ 5.22) ੦ ਪਰਮਾਤਮਾ ਪ੍ਰਾਪਤੀ ਕਰਨਾ ਹੀ ਜਿਸ ਦਾ ਲਕਸ਼ ਹੈ, ਅਜਿਹੇ ਪਰਮਾਤਮਾ ਸਵਰੂਪ ਦਾ ਮਨਨ ਕਰਨ ਵਾਲ ਸਾਧਕ ਨੂੰ ਏਥੇ ਮੋਕਸ਼ ਪਰਾਯਣਹ ਕਿਹਾ ਗਿਆ ਹੈ। ਪਰਮਾਤਮਾ ਤੱਤਵ ਸਭ ਦੇਸ਼ ਕਾਲ ਆਦਿ ਵਿੱਚ ਪਰਿਪੂਰਣ ਹੋਣ ਦੇ ਕਾਰਨ ਸਦਾ ਸਰ੍ਵਦਾ ਸਭ ਨੂੰ ਪ੍ਰਾਪਤ ਹੀ ਹੈ। ਪਰ ਦ੍ਰਿੜ ਉਦੇਸ਼ ਨਾ ਹੋਣ ਕਾਰਨ ਅਜਿਹੇ ਨਿਤ੍ਯ ਪ੍ਰਾਪਤ ਤੱਤਵ ਦੀ ਅਨੁਭੂਤੀ ਵਿੱਚ ਦੇਰੀ ਹੋ ਰਹੀ ਹੈ। ਜੇ ਇੱਕ ਦ੍ਰਿੜ ਉਦੇਸ਼ ਬਣ ਜਾਵੇ ਤਾਂ ਤੱਤਵ ਦੀ ਅਨੁਭੂਤੀ ਵਿੱਚ ਦੇਰੀ ਦਾ ਕੰਮ ਨਹੀਂ ਹੈ। ਅਸਲ ਵਿੱਚ ਉਦੇਸ਼ ਪਹਿਲਾਂ ਤੋਂ ਹੀ ਬਣਿਆ ਬਣਾਇਆ ਹੈ। ਕਿਉਂਕਿ ਪਰਮਾਤਮਾ ਦੀ ਪ੍ਰਾਪਤੀ ਦੇ ਲਈ ਹੀ ਇਹ ਮਨੁੱਖ ਸਰੀਰ ਮਿਲਦਾ ਹੈ ਜਾਂ ਮਿਲਿਆ ਹੈ। ਕੇਵਲ ਅਸੀਂ ਇਸ ਉਦੇਸ਼ ਦੀ ਪਹਿਚਾਣ ਕਰਨੀ ਹੈ। ਇਸ ਉਦੇਸ਼ ਦੀ ਪਹਿਚਾਣ ਕਰਨ ਨਾਲ ਸਾਧਕ ਦੇ ਮਨ ਵਿੱਚ ਪਰਮਾਤਮਾ ਦੀ ਪ੍ਰਾਪਤੀ ਦੀ ਕਾਮਨਾ ਪੈਦਾ ਹੁੰਦੀ ਹੈ। ਇਹ ਲਾਲਸਾ ਸੰਸਾਰ ਦੀਆਂ ਸਾਰੀਆਂ ਲਾਲਸਾਵਾਂ ਨੂੰ ਮਿਟਾ ਕੇ ਸਾਧਕ ਨੂੰ ਪਰਮਾਤਮਾ ਦਾ ਅਨੁਭਵ ਕਰਵਾਉਂਦੀ ਹੈ। ਮੋਕਸ਼ ਪਰਾਯਣ ਸ਼ਬਦ ਏਸੇ ਪ੍ਰਸੰਗ ਵਿੱਚ ਹੈ। ੦ ਕਰਮਯੋਗ, ਸ਼ਾਂਖਯ ਯੋਗ, ਧਿਆਨ ਯੋਗ, ਭਗਤੀ ਯੋਗ – ਵਿੱਚ ਦ੍ਰਿੜ-ਨਿਸ਼ਚਾ ਅਤੇ ਉਦੇਸ਼ ਦੀ ਵੱਡੀ ਲੋੜ ਹੁੰਦੀ ਹੈ। ਜੇ ਆਪਣੇ ਕਲਿਆਣ ਦਾ ਉਦੇਸ਼ ਹੀ ਦ੍ਰਿੜ ਨਹੀਂ ਹੋਵੇਗਾ ਤਾਂ ਸਾਧਨ ਤੋਂ ਸਿੱਧੀ ਕਿਵੇਂ ਪ੍ਰਾਪਤ ਹੋਵੇਗੀ। ੦ ਵਿਗਤ ਇੱਛਾਭਯ ਕ੍ਰੋਧ ਯਹ – ਆਪਣੀ ਇੱਛਾ ਦੀ ਪੂਰਤੀ ਵਿੱਚ ਰੁਕਾਵਟ ਪਾਉਣ ਵਾਲੇ ਪ੍ਰਾਣੀ ਨੂੰ ਆਪਣੇ ਤੋਂ ਸਬੱਲ ਮੰਨ ਲੈਣ ਨਾਲ ਉਸ ਉੱਪਰ ਕ੍ਰੋਧ ਆਉਂਦਾ ਹੈ।

ਏਸੇ ਤਰ੍ਹਾਂ ਜਿਉਣ ਦੀ ਇੱਛਾ ਰਹਿਣ 'ਤੇ ਮੌਤ ਤੋਂ ਭੈਅ ਲੱਗਦਾ ਹੈ। ਦੂਜਿਆਂ ਤੋਂ ਆਪਣੀ ਇੱਛਾ ਪੂਰਤੀ ਕਰਵਾਉਣ ਤੇ ਦੂਜਿਆਂ ਉੱਪਰ ਆਪਣਾ ਅਧਿਕਾਰ ਜਮਾਉਣ ਦੀ ਇੱਛਾ ਨਾਲ ਕ੍ਰੋਧ ਆਉਂਦਾ ਹੈ। ਭੈਅ ਤੇ ਕ੍ਰੋਧ ਦਾ ਕਾਰਨ ਇੱਛਾ ਹੈ। ਜੇ ਇੱਛਾ ਪੂਰਤੀ, ਮਨੁੱਖ ਦਾ ਉਦੇਸ਼ ਨਾ ਹੋਵੇ ਤਾਂ ਪ੍ਰਭੂ ਪ੍ਰਾਪਤੀ ਹੀ ਰਹਿ ਜਾਵੇ ਤੇ ਭੈਅ ਕ੍ਰੋਧ ਸਹਿਤ ਇੱਛਾ ਦਾ, ਪੂਰੀ ਤਰ੍ਹਾਂ ਅਭਾਵ ਹੋ ਜਾਵੇ ਤਾਂ ਮਨੁੱਖ ਨੂੰ ਮੁਕਤੀ ਮਿਲ ਜਾਵੇ। o ਵਸਤਾਂ ਦੀ ਤੇ ਜਿਉਣ ਦੀ ਇੱਛਾ ਕਾਰਨ ਹੀ ਮਨੁੱਖ ਜਿਉਣ ਤੇ ਮਰਨ ਦੇ ਚੱਕਰ ਵਿੱਚ ਪੈ ਜਾਂਦਾ ਹੈ। ਸਾਧਕ ਸੋਚੇ, ਵਸਤੂਆਂ ਦੀ ਇੱਛਾ ਕਾਰਨ ਕੀ ਵਸਤਾਂ ਮਿਲ ਜਾਂਦੀਆਂ ਹਨ ? ਜੇ ਵਸਤਾਂ ਦੀ ਤੇ ਜਿਉਣ ਦੀ ਇੱਛਾ ਰਹੇਗੀ ਤਾਂ ਇੱਛਾ ਕਦੇ ਵੀ ਪੂਰੀ ਨਹੀਂ ਹੋਵੇਗੀ ਤੇ ਮਿਰਤੂ ਭੈਅ ਤੋਂ ਛੁਟਕਾਰਾ ਨਹੀਂ ਹੋਵੇਗਾ। o ਜੇ ਵਸਤੂ ਮਿਲਣ ਵਾਲੀ ਹੈ, ਕੀ ਇੱਛਾ ਪੂਰਤੀ ਤੋਂ ਬਿਨਾ ਵੀ ਪੂਰੀ ਤਰ੍ਹਾਂ ਮਿਲ ਜਾਵੇਗੀ। ਮੁਕ੍ਤਹ ਹੋਣ ਲਈ ਇੱਛਾ ਸ਼ਕਤੀ ਨਹੀਂ ਚਾਹੀਦੀ। o ਇੱਛਾ ਕਰਨ ਜਾਂ ਨਾ ਕਰਨ ਦਾ ਪੂਰਾ ਪੂਰਾ ਉਦੇਸ਼ ਅਰਥਹੀਣ ਹੈ। o ਸਦਾ ਮੁਕਤ ਏਵ ਸਹ = ਉਤਪਤੀ ਵਿਨਾਸ਼ਸ਼ੀਲ ਪਦਾਰਥਾਂ ਦੇ ਨਾਲ ਆਪਣਾ ਸੰਬੰਧ ਮੰਨਨਾ ਹੀ ਬੰਧਨ ਹੈ। ਇਸ ਬੰਧਨ ਦੇ ਤਿਆਗ ਵਿੱਚ ਹੀ ਮੁਕਤੀ ਹੈ। ਜੋ ਮੁਕਤ ਹੋ ਗਿਆ। ਉਸ ਉੱਪਰ ਕਿਸੇ ਘਟਨਾ, ਹਾਲਾਤ, ਨਿੰਦਾ ਵਡਿਆਈ, ਅਨੁਕੂਲਤਾ ਪ੍ਰਤਿਕੂਲਤਾ ਦਾ ਜੀਵਨ ਮਰਨ ਦਾ ਕੋਈ ਅਸਰ ਨਹੀਂ ਪੈਂਦਾ। ਸਦਾ ਮੁਕਤ ਏਵ ਪਦ ਦਾ ਮੂਲ ਉਦੇਸ਼ ਹੈ ਕਿ ਅਸਲ ਵਿੱਚ ਸਾਧਕ ਸਰੂਪ ਤੋਂ ਸਦਾ ਮੁਕਤ ਹੈ, ਕੇਵਲ ਉਤਪਨ ਤੇ ਨਸ਼ਟ ਹੋਣ ਵਾਲੀਆਂ ਵਸਤਾਂ ਨਾਲ ਆਪਣਾ ਸੰਬੰਧ ਮੰਨ ਲੈਣ ਕਾਰਨ, ਉਸ ਨੂੰ ਆਪਣੇ ਮੁਕਤ ਸਰੂਪ ਦਾ ਅਨੁਭਵ ਹੀਂ ਹੁੰਦਾ। ਸੰਸਾਰ ਤੋਂ ਮੰਨਿਆ ਹੋਇਆ ਸੰਬੰਧ ਮਿਟਦਿਆਂ ਹੀ ਆਪਣੇ ਆਪ ਮੁਕਤੀ ਦਾ ਅਨੁਭਵ ਹੋ ਜਾਂਦਾ ਹੈ।

**ਵਿਆਖਿਆ :-** ਜਦੋਂ ਆਵਾਜ਼ ਤੇ ਦੂਜੀਆਂ ਗਿਆਨ ਇੰਦ੍ਰੀਆਂ ਵਾਲੀਆਂ ਵਸਤਾਂ, ਮਨ ਵਿੱਚੋਂ ਨਿਕਲ ਜਾਂਦੀਆਂ ਹਨ ਤਾਂ ਉਨ੍ਹਾਂ ਨੂੰ ਠੱਪ ਹੋਇਆਂ ਕਿਹਾ ਜਾਂਦਾ ਹੈ। ਅੱਖਾਂ ਸਾਧਨ ਵਿੱਚ ਅੱਧ ਮੀਟੀਆਂ ਰਹਿ ਜਾਂਦੀਆਂ ਹਨ। ਅੱਖਾਂ ਸਿਰਫ਼ ਦੋਵਾਂ ਭਰਵਟਿਆਂ ਦੇ ਵਿਚਕਾਰ ਆਪਣੀ ਨਜ਼ਰ ਇੱਕ ਬਿੰਦੂ 'ਤੇ ਕੇਂਦਰਿਤ ਕਰ ਲੈਂਦੀਆਂ ਹਨ ਪਰ ਅਸਲ ਵਿੱਚ ਉਹ ਆਰਾਮ ਕਰ ਰਹੀਆਂ ਹੁੰਦੀਆਂ ਹਨ। ਬਾਹਰ ਜਾਣ ਵਾਲੀ ਸਾਹ ਪ੍ਰਕਿਰਿਆ ਨੂੰ ਇੱਕ ਸਾਮਾਨ ਇਕਸਾਰਤਾ ਸੁਮੇਲ ਕਰਨ ਨੂੰ ਪ੍ਰਾਣਾਯਾਮ ਕਹਿੰਦੇ ਹਨ। ਮਨ ਸ਼ਾਂਤ ਸਥਿਰ ਰੂਪ ਵਿੱਚ ਰੱਖਦਿਆਂ ਇੱਕ ਪਾਸੇ ਵੱਲ ਸਾਹ ਲੈਣ ਦੀ ਪ੍ਰਕਿਰਿਆ ਨੂੰ ਬਰਾਬਰ ਰੱਖਦਿਆਂ ਪ੍ਰਾਣਾਯਾਮਾ ਵਿਧੀ ਇੱਕ ਦੂਜੇ ਨਾਲ ਜੁੜ ਜਾਂਦੀ ਹੈ। ਜਦੋਂ ਮਨ ਸ਼ਾਂਤ ਮੁਦਰਾ ਵਿੱਚ ਕੰਮ ਕਰਨਾ ਬੰਦ ਕਰ ਦਿੰਦਾ ਹੈ ਤਾਂ ਸਾਹ ਵੀ ਰੁਕ ਜਾਂਦਾ ਹੈ। ਜਦੋਂ ਸਾਹ ਰੁਕ ਜਾਂਦਾ ਹੈ ਤਾਂ ਮਨ ਵੀ ਕਾਰਜ ਨਹੀਂ ਕਰਦਾ। ਮਨ ਉਸ ਸਮੇਂ ਹੀ ਬੇਚੈਨ ਤੇ ਭ੍ਰਸ਼ਟ ਹੁੰਦਾ ਹੈ, ਜਦੋਂ ਡਰ ਕ੍ਰੋਧ ਉਸ ਵਿੱਚ ਪ੍ਰਵੇਸ਼ ਕਰਦੇ ਹਨ। ਪੰਜ ਵਿਕਾਰ ਮਨ ਨੂੰ ਭ੍ਰਸ਼ਟ ਕਰਨ ਵਾਲੇ ਇਸ ਦੇ ਦੁਸ਼ਮਨ ਹਨ। ਜਿਵੇਂ ਹਿੱਲਦੇ ਪਾਣੀ ਦੀ ਪਰਛਾਈਂ ਸ਼ੀਸ਼ੇ ਉੱਪਰ ਹਿਲਜੁੱਲ ਪੈਦਾ ਕਰਦੀ ਹੈ ਏਸੇ ਤਰ੍ਹਾਂ ਬੇਚੈਨ ਤੇ ਭ੍ਰਸ਼ਟ ਮਨ ਵਿੱਚ ਆਤਮਾ ਵੀ ਤੇਜ਼ਹੀਣ ਹੋ ਜਾਂਦੀ ਹੈ। ਆਤਮਾ ਤਾਂ ਹੀ ਸੰਤੁਲਤ ਅਵੱਸਥਾ ਗ੍ਰਹਿਣ ਕਰੇਗੀ ਜੇਕਰ ਮਨ, ਇੱਛਾਵਾਂ ਉੱਪਰ ਨਿਯੰਤਰਣ ਪਾ ਕੇ ਆਪਣੇ ਅੰਦਰ ਪੰਜ ਵਿਕਾਰਾਂ ਦੇ ਆਗਮਨ ਉੱਪਰ ਨਿਰੋਧ ਲਾ ਦਿੰਦਾ ਹੈ। ਸਾਧਨਾ ਵੀ ਅਜਿਹੀ ਸਥਿਤੀ ਵਿੱਚ ਆਸਾਨ ਤੇ ਆਪ ਮੁਹਾਰੀ ਕਾਰਜ ਕਰਨ ਲੱਗਦੀ ਹੈ। ਮੁਨੀ ਦਾ ਮਨ ਹਮੇਸ਼ਾ ਪ੍ਰਭੂ ਵੱਲ ਲੱਗਾ ਰਹਿੰਦਾ ਹੈ। ਉਹ ਹਮੇਸ਼ਾ ਮੁਕਤ ਰਹਿੰਦਾ ਹੈ।



**5.29 ਸ਼ਲੋਕ :**

*भोक्तारम् यज्ञ-तपसाम्, सर्व-लोक-महा-ईश्वरम। सु-हृदम् सर्व-भूतानाम्, ज्ञात्वा माम् शान्तिम् ऋच्छति॥*

***ਭੋਕਤਾਰਮ੍ ਯਗ੍ਯ੍ ਤਪਸਾਮ੍, ਸਰ੍ਵ ਲੋਕ ਮਹਾ ਇਸ਼ਵਰਮ੍।***

***ਸੁਹਰ੍ਦਮ੍ ਸਰ੍ਵ ਭੂਤਾਨਾਮ੍, ਗ੍ਯਾਤ੍ਵਾ ਮਾਮ੍ ਸ਼ਾਂਤਿਮ੍ ਤ੍ਰਰ੍ਛਤਿ॥***

**o ਸ਼ਬਦ ਅਰਥ :-** ਭੋਕਤਾਰਮ੍ : ਆਨੰਦ ਪ੍ਰਾਪਤ ਕਰਨ ਵਾਲਾ। ਯਗ੍ਯ੍ ਤਪਸਾਮ੍ : ਕੁਰਬਾਨੀ ਤੇ ਤਿਆਗ ਅਤੇ ਕਠੋਰਤਾ ਸਾਧਨਾ। ਸਰ੍ਵ ਲੋਕ ਮਹਾ ਇਸ਼ਵਰਮ੍ : ਸਾਰੇ ਸੰਸਾਰ ਦੇ ਮਹਾਂ ਪ੍ਰਭੂ, ਜਿੰਨੀਆਂ ਵੀ ਧਰਤੀਆਂ ਨਖੱਤਰ ਹਨ ਉਨ੍ਹਾਂ ਵਿਚਾਲੇ ਦੇਵੀ ਦੇਵਤੇ। ਸੁਹਰਦਮ੍ : ਦੋਸਤ ਮਿੱਤਰ। ਸਰ੍ਵ ਭੂਤਾਨ੍ਮ : ਸਾਰੇ ਜੀਵ। ਗ੍ਯਾਤ੍ਵਾ ; ਜਾਣੇ ਪਹਿਚਾਣੇ। ਮਾਮ੍ : ਮੇਰੇ। ਸ਼ਾਂਤਿਮ੍ : ਅਮਨ। ਤ੍ਰਰ੍ਛਤਿ : ਪ੍ਰਾਪਤ ਕਰਨਾ।

**o ਸ਼ਲੋਕਾਰਥ :-** ਸਮੁੱਚੇ ਯੱਗਾਂ ਤੇ ਤਪਾਂ ਦਾ ਭੋਗਤਾ, ਸਮੁੱਚੇ ਲੋਕਾਂ ਦਾ ਮਹਾਨ ਈਸ਼ਵਰ, ਸਮੁੱਚੇ ਜੀਵਾਂ ਦਾ ਮਿੱਤਰ, ਵਜੋਂ ਜਾਣਿਆ ਜਾਂਦਾ ਹੈ। ਉਹ ਸੁਹਿਰਦ ਹੈ ਤੇ ਸ਼ਾਂਤੀ ਪ੍ਰਾਪਤ ਕਰਦਾ ਹੈ।

**ਪਦ-ਅਰਥ-ਵਿਸਥਾਰ :-** ਭੋਕਤਾਰਮ੍ ਯਗ੍ਯ ਤਪਸਾਮ੍ - ਜਦ ਮਨੁੱਖ ਕੋਈ ਸ਼ੁਭ ਕਰਮ ਕਰਦਾ ਹੈ, ਤਦ ਉਹ ਜਿਸ ਨਾਲ ਸ਼ੁਭ-ਕਰਮ ਕਰਦਾ ਹੈ, ਉਨ੍ਹਾਂ ਸਰੀਰ ਇੰਦ੍ਰੀਆਂ ਮਨ ਬੁੱਧੀ ਪਦਾਰਥ ਆਦਿ ਨੂੰ ਆਪਣਾ ਮੰਨਦਾ ਹੈ ਤੇ ਜਿਸ ਵਾਸਤੇ ਸ਼ੁਭ-ਕਰਮ ਕਰਦਾ ਹੈ। ਉਸ ਨੂੰ ਉਸ ਕਰਮ ਦਾ ਭੋਕਤਾ ਮੰਨਦਾ ਹੈ। ਕਿਸੇ ਦੀ ਸੇਵਾ ਕੀਤੀ ਤਾਂ ਉਸ ਨੂੰ ਸੇਵਾ ਰੂਪ ਕਰਮ ਦਾ ਭੋਕਤਾ ਮੰਨਦਾ ਹੈ। ਕਿਸੇ ਭੁੱਖੇ ਵਿਅਕਤੀ ਨੂੰ ਅੰਨ ਦਿੱਤਾ ਤਾਂ ਉਸ ਅੰਨ ਦਾ ਭੋਕਤਾ ਮੰਨਦਾ ਹੈ। ਭਗਵਾਨ ਇਸ ਪਦ ਵਿੱਚ ਕਹਿੰਦੇ ਹਨ ਕਿ ਇਸ ਮਾਨਤਾ ਨੂੰ ਦੂਰ ਕਰਨ ਦੀ ਲੋੜ ਹੈ ਕਿਉਂਕਿ ਸੰਪੂਰਨ ਸ਼ੁਭ-ਕਰਮਾਂ ਦਾ ਭੋਗਤਾ ਮੈਂ ਹੀ ਹਾਂ। ਸਭਨਾਂ ਦੇ ਦਿਲਾਂ ਵਿੱਚ ਭਗਵਾਨ ਬਿਰਾਜਮਾਨ ਹੈ। ਸਾਰੇ ਸ਼ੁਭ ਕਰਮਾਂ ਦੇ ਭੋਕਤਾ ਕੇਵਲ ਭਗਵਾਨ ਹੀ ਹਨ। o ਕਾਮਨਾ ਤੋਂ ਹੀ ਸੰਪੂਰਣ ਅਸ਼ੁੱਭ ਕਰਮ ਹੁੰਦੇ ਹਨ। ਕਾਮਨਾ ਦਾ ਤਿਆਗ ਕਰਨ ਨਾਲ ਪਰਮ ਸ਼ਾਂਤੀ ਮਿਲਦੀ ਹੈ। ਸ਼ੁਭ ਕਰਮ ਆਪਣੇ ਲਈ ਨਾ ਕਰੋ, ਕੇਵਲ ਪਰਮਾਤਮਾ ਲਈ ਕਰੋ। o ਸਰ੍ਵ ਲੋਕ ਮਹਇਸ਼ਵਰਮ੍ - ਭਿੰਨ ਭਿੰਨ ਪ੍ਰਕਾਰ ਦੇ ਲੋਕਾਂ ਦੇ ਵੱਖਰੇ ਵੱਖਰੇ ਈਸ਼ਵਰ ਹੋ ਸਕਦੇ ਹਨ। ਭਗਵਾਨ - ਸਾਰੇ ਲੋਕਾਂ ਦੇ ਈਸ਼ਵਰਾਂ ਦੇ ਈਸ਼ਵਰ ਹਨ। ਭਾਵ ਇਹ ਹੈ, ਸੰਪੂਰਣ ਦ੍ਰਿਸ਼ਟੀ ਤੋਂ ਇੱਕ ਮਾਤਰ ਸਵਾਮੀ ਭਗਵਾਨ ਹੀ ਹਨ। ਫਿਰ ਕੋਈ ਈਮਾਨਦਾਰ ਵਿਅਕਤੀ ਸ਼੍ਰਿਸ਼ਟੀ ਦੀ ਕਿਸੇ ਵੀ ਵਸਤੂ ਨੂੰ ਆਪਣੀ ਕਿਵੇਂ ਮੰਨ ਸਕਦਾ ਹੈ ? o ਸਰੀਰ ਇੰਦ੍ਰੀਆਂ ਮਨ ਬੁੱਧੀ ਪ੍ਰਾਣ ਇਸਤਰੀ ਪੁਰਸ਼ ਧਨ ਜ਼ਮੀਨ, ਮਕਾਨ ਆਦਿ ਨੂੰ ਆਪਣੇ ਮੰਨਦੇ ਹੋਏ ਲੋਕ ਕਿਹਾ ਕਰਦੇ ਹਨ ਕਿ ਭਗਵਾਨ ਹੀ ਸਾਰੇ ਸੰਸਾਰ ਦੇ ਮਾਲਕ ਹਨ, ਪਰ ਅਜਿਹਾ ਕਹਿਣਾ ਸਮਝਦਾਰੀ ਨਹੀਂ ਹੈ। ਕਿਉਂਕਿ ਮਨੁੱਖ ਜਦ ਤੱਕ ਸਰੀਰ ਇੰਦ੍ਰੀਆਂ ਮਨ ਆਦਿ ਨੂੰ ਆਪਣਾ ਮੰਨਦਾ ਹੈ ਤਦ ਤੱਕ ਭਗਵਾਨ ਨੂੰ ਸਾਰੇ ਸੰਸਾਰ ਦਾ ਮਾਲਕ ਹਨ ਪਰ ਅਜਿਹਾ ਕਹਿਣਾ ਸਮਝਦਾਰੀ ਨਹੀਂ ਹੈ। ਕਿਉਂਕਿ ਮਨੁੱਖ, ਜਦ ਤੱਕ ਸਰੀਰ ਇੰਦ੍ਰੀਆਂ ਮਨ ਆਦਿ ਨੂੰ ਆਪਣਾ ਮੰਨਦਾ ਹੈ ਤਦ ਤੱਕ ਭਗਵਾਨ ਨੂੰ ਸਾਰੇ ਸੰਸਾਰ ਦਾ ਮਾਲਕ ਕਹਿਣਾ ਆਪਣੇ ਆਪ ਨੂੰ ਧੋਖਾ ਦੇਣਾ ਹੈ। ਜੇ ਸਾਰੇ ਲੋਕ ਸ਼ਹਿਰ ਆਦਿ ਪਦਾਰਥਾਂ ਨੂੰ ਆਪਣੇ ਹੀ ਮੰਨਦੇ ਰਹੀਏ ਤਾਂ ਬਾਕੀ ਕੀ ਰਿਹਾ ? ਜਿਸ ਦੇ ਮਾਲਕ ਭਗਵਾਨ ਅਖਵਾ ਸਕਣ ? ਅਰਥਾਤ ਭਗਵਾਨ ਦੇ ਹਿੱਸੇ ਵਿੱਚ ਕੁੱਝ ਵੀ ਨਹੀਂ ਬਚਿਆ ? 'ਸਭ ਕੁਝ ਭਗਵਾਨ ਦਾ ਹੈ, ਉਹੋ ਹੀ ਕਹਿ ਸਕਦਾ ਹੈ ਜਿਸ ਨੇ ਸਰੀਰ ਆਦਿ ਕਿਸੇ ਵੀ ਪਦਾਰਥ ਨੂੰ ਆਪਣਾ ਨਹੀਂ ਮੰਨਿਆ। ਜਿਸ ਨੇ ਕਿਸੇ ਵਸਤੂ ਨੂੰ ਆਪਣਾ ਨਹੀਂ ਮੰਨਿਆ। o ਮਨੁੱਖ ਨੂੰ ਸਰੀਰ ਆਦਿ ਪਦਾਰਥਾਂ ਦਾ ਸਦਉਪਯੋਗ ਕਰਨ ਦਾ ਹੀ ਅਧਿਕਾਰ ਹੈ। ਆਪਣੇ ਮੰਨਣ ਦਾ ਅਧਿਕਾਰ ਨਹੀਂ। o ਸੁਹ੍ਦਮ੍ ਸਰ੍ਵ ਭੁਤਾਨਾਮ੍, ਗ੍ਯਾਤਵਾ ਮਾਮ੍ ਸ਼ਾਂਤਿਮ੍ ਰਿਚ੍ਛਤਿ - ਜਿਹੜੇ ਸੰਪੂਰਨ ਲੋਕਾਂ ਦੇ ਈਸ਼ਵਰਾਂ ਦੇ ਈਸ਼ਵਰ ਹਨ। ਉਹ ਬਿਨਾਂ ਕਾਰਨ ਸੁਭਾਵਿਕ ਹੀ ਪ੍ਰਾਣੀ

ਮਾਤਰ ਦਾ ਹਿੱਤ ਕਰਨ ਵਾਲੇ, ਪ੍ਰਾਣੀ ਮਾਤਰ ਦੀ ਰਖਿਆ ਕਰਨ ਵਾਲੇ, ਪ੍ਰਾਣੀ ਮਾਤਰ ਵਿੱਚ ਪ੍ਰੇਮ ਫੈਲਾਉਣ ਵਾਲੇ ਹਨ। ਅਜਿਹਾ ਰਖਿਅਕ, ਅਜਿਹਾ ਪ੍ਰੇਮੀ, ਅਜਿਹਾ ਹਿਤੈਸ਼ੀ ਹੋਰ ਕੋਈ ਨਹੀਂ ਹੋ ਸਕਦਾ। ਭਗਵਾਨ ਨੂੰ ਜਾਣਨ ਨਾਲ ਹੀ ਪਰਮ ਸ਼ਾਂਤੀ ਪ੍ਰਾਪਤ ਹੁੰਦੀ ਹੈ। ਭਗਵਾਨ ਮਹਾਨ ਸ਼ਕਤੀ ਹਨ। ਅਸਾਡੇ ਪਰਮ ਸੁਹਿਰਦ ਹਨ। ੦ ਜੀਵ ਮਾਤਰ ਦਾ ਬਿਨਾਂ ਕਾਰਨ ਹਿਤ ਕਰਨ ਵਾਲੇ ਦੋ ਹੀ ਹਨ 1. ਭਗਵਾਨ 2. ਭਗਤ। (3.22) ਭਗਵਾਨ ਵਾਂਗ ਭਗਤ ਵੀ ਆਪਣੇ ਲਈ ਕੁੱਝ ਵੀ ਨਹੀਂ ਚਾਹੁੰਦਾ। ਭਗਵਾਨ ਪੂਰਣ ਯੱਗਾਂ ਤੇ ਤਪਾਂ ਦਾ ਭੋਕਤਾ ਹੈ। ਸੰਪੂਰਣ ਲੋਕਾਂ ਦਾ ਮਹਾਨ ਈਸ਼ਵਰ ਹੈ। ਸਾਡੇ ਸਾਰਿਆਂ ਦਾ ਸੁਹਿਰਦ ਹੈ। ਭਗਵਾਨ ਆਪਣੇ ਲਈ ਨਾ ਚਾਹੁੰਦੇ ਹਨ ਨਾ ਕਰਦੇ ਹਨ। 'ਕੇਵਲ ਮੈਨੂੰ ਹੀ ਆਪਣਾ ਮੰਨੋ' ਹੋਰ ਕਿਸੇ ਵਸਤੂ ਨੂੰ ਨਹੀਂ' ੦ ਸੁੱਖ ਦੀ ਇੱਛਾ ਦਾ ਤਿਆਗ ਮਮਤਾ ਦਾ ਤਿਆਗ ਹੈ। ਮਮਤਾ ਦਾ ਤਿਆਗ ਸੁੱਖ ਦੀ ਇੱਛਾ ਦਾ ਤਿਆਗ ਹੁੰਦਾ ਹੈ। ੦ ਇੱਕ ਤਾਂ ਕਰਮ ਕਰਨਾ ਚਾਹੀਦਾ ਹੈ - ਦੂਜੇ ਕਰਮ ਕਰਨ ਦੀ ਵਿਦਿਆ ਆਉਣੀ ਚਾਹੀਦੀਹੈ। ੦ ਦੋਵੇਂ ਸਚਾਰੂ ਕਰਮ ਲਈ ਜ਼ਰੂਰੀ ਨਿਯਮ ਹਨ। ੦ ਚਾਹੇ ਸੁੱਖ ਦੀ ਇੱਛਾ ਦਾ ਤਿਆਗ ਹੋ ਜਾਵੇ ਜਾਂ ਮਮਤਾ ਦਾ ਅਭਾਵ ਹੋ ਜਾਵੇ, ਚਾਹੇ ਭਗਵਾਨ ਨਾਲ ਸੱਚੀ ਆਤਮੀਯਤਾ ਹੋ ਜਾਵੇ, ਇਸ ਦੇ ਹੁੰਦਿਆਂ ਪਰਮ ਸ਼ਾਂਤੀ ਦਾ ਅਨੁਭਵ ਹੋ ਹੀ ਜਾਵੇਗਾ।

**ਵਿਆਖਿਆ** :- ਇਹ ਪ੍ਰਭੂ ਦੀ ਕ੍ਰਿਪਾ ਹੈ ਕਿ ਸੱਚੀ ਤੇ ਉਤਸ਼ਾਹੀ ਆਤਮਾ ਸਾਧਨਾ ਤੇ ਯੱਗ ਕਰਦੀ ਹੈ, ਇਨ੍ਹਾਂ ਕਾਰਜਾਂ ਦਾ ਮੰਤਵ ਪ੍ਰਭੂ ਪ੍ਰਾਪਤੀ ਹੈ। ਪ੍ਰਭੂ ਹੀ ਸਾਰੀ ਕਾਇਨਾਤ ਦਾ ਮਾਲਕ ਹੈ। ਉਹ ਆਪ ਇਸ ਕਾਇਨਾਤ ਉੱਪਰ ਰਾਜ ਹੀ ਨਹੀਂ ਕਰਦਾ, ਬਲਕਿ ਆਪਣੇ ਸੱਚੇ ਸੁੱਚੇ ਦੋਸਤਾਂ ਮਿੱਤਰਾਂ ਦੀ ਰਖਵਾਲੀ ਵੀ ਕਰਦਾ ਹੈ। ਉਹ ਸਾਰੇ ਜੀਵਾਂ ਦੀ ਆਤਮਾਵਾਂ ਵਿੱਚ ਉਨ੍ਹਾਂ ਦੀ ਜ਼ਮੀਰ ਤੇ ਚੇਤਨਾ ਬਣ ਕੇ ਰਹਿੰਦਾ ਹੈ। ਜੋ ਜੀਵ ਕਰਮ ਕਰਦੇ ਹਨ, ਉਨ੍ਹਾਂ ਲਈ ਫਲ ਪ੍ਰਾਪਤੀ ਬਣਦਾ ਹੈ। ਕਿਉਂਕਿ ਕਰਮ ਉਸ ਦੀ ਉਤਪਤੀ ਹਨ। ਪ੍ਰਭੂ ਤੋਂ ਹੀ ਜੀਵ ਨੂੰ ਗਿਆਨ ਬੁੱਧੀ ਚੇਤਨਾ ਦੀ ਪ੍ਰਾਪਤੀ ਹੁੰਦੀ ਹੈ। ਮੁਨੀ ਪ੍ਰਭੂ ਦੀਆਂ ਬਖਸ਼ਸ਼ਾਂ, ਪ੍ਰਾਪਤੀਆਂ ਅਤੇ ਉਪਲਭਦੀਆਂ ਦੀਆਂ ਨਿਰੰਤਰ ਮਹਿਮਾ ਗਾਉਂਦੇ ਰਹਿੰਦੇ ਹਨ ਏਸੇ ਲਈ ਪ੍ਰਭੂ ਤੋਂ ਹੀ ਪੂਰਣ ਸ਼ਾਂਤੀ ਪ੍ਰਾਪਤ ਕਰਦੇ ਰਹਿੰਦੇ ਹਨ। ਪ੍ਰਭੂ ਸਰਬ ਸ਼ਕਤੀਮਾਨ ਹੈ। ਸਾਰੀ ਕਾਇਨਾਤ ਤੇ ਦ੍ਰਿਸ਼ਟ-ਜਗਤ ਉਸ ਦੀ ਮਲਕੀਅਤ ਹੈ। ਪ੍ਰਭੂ ਸਾਰੇ ਦੇਵੀ ਦੇਵਤਿਆਂ ਤੋਂ ਸ਼੍ਰੇਸ਼ਠ ਹੈ। ਪ੍ਰਭੂ ਹੀ ਭੌਤਿਕ ਸੰਸਾਰ ਦਾ ਕਰਤਾ ਹੈ, ਮਾਲਕ ਹੈ, ਉੱਚ ਅਧਿਕਾਰੀ ਹੈ, ਪ੍ਰਭੂ ਹੀ ਜੀਵਾਂ ਦਾ ਕਰਤਾਰ ਹੈ। ਪ੍ਰਭੂ ਦੀ ਬਖਸ਼ਸ਼ ਤੋਂ ਹੀ ਅਸੀਂ ਜੀਵ ਭੌਤਿਕ ਜਗਤ ਤੋਂ ਮੁਕਤੀ ਪ੍ਰਾਪਤ ਕਰ ਸਕਦੇ ਹਾਂ। ਪ੍ਰਭੂ ਸੰਬੰਧੀ ਪੂਰਣ ਗਿਆਨ ਪ੍ਰਾਪਤ ਕਰਨ ਲਈ ਵੀ ਉਸ ਦੀ ਅਪਾਰ ਕ੍ਰਿਪਾ ਦੀ ਲੋੜ ਹੈ। ਪ੍ਰਭੂ ਲਈ ਕਾਰਜ ਕਰਨਾ ਹੀ ਭਗਤੀ-ਯੋਗ ਹੈ, ਗਿਆਨ-ਯੋਗ ਹੈ ਅਤੇ ਕਰਮ-ਯੋਗ ਹੈ। ਇੱਕ ਪਵਿੱਤਰ ਆਤਮਾ ਪ੍ਰਭੂ ਦੀ ਸੇਵਕ ਹੈ। ਅਮਲ ਰਾਹੀਂ ਹੀ ਪ੍ਰਭੂ ਦੀ ਪ੍ਰਾਪਤੀ ਸੰਭਵ ਹੈ।



## ਛੇਵਾਂ ਅਧਿਆਇ

# ਧਿਆਨ-ਯੋਗ

**6.01 ਸ਼ਲੋਕ**

**੦ ਸ਼੍ਰੀ ਭਗਵਾਨੁਵਾਚ** *श्री भगवानुवाच*

*अन्-आ-श्रि-त: कर्म-फलम्, कार्यम् कर्म करोति य:। स: सम्-नि-आसी च योगी च, न निर्-अग्नि: न च अ-क्रिय:॥*

***ਅਨ੍ਆਸ਼੍ਰਿਤਹ ਕਰ੍ਮਫਲਮ੍, ਕਾਰਯਮ੍ ਕਰ੍ਮ ਕਰੋਤਿ ਯਹ।***
***ਸਹ ਸਮ੍ਨਿਆਸੀ ਚ ਯੋਗੀ ਚ, ਨਾ ਨਿਰ੍ ਅਗਿ੍ਨਹ ਨ ਚ ਅਕ੍ਰਿਯਹ।***

**੦ ਸ਼ਬਦ ਅਰਥ :-** ਅਨ੍ਆਸ਼੍ਰਿਤਹ : ਕਿਸੇ ਉੱਪਰ ਨਿਰਭਰ ਨਾ ਹੋਣਾ। ਕਰ੍ਮਫਲਮ੍ : ਕਰਮ ਦਾ ਫਲ। ਕਾਰਯਮ੍ : ਪ੍ਰਤਿਬੱਧਤ-ਕਰਮ। ਕਰ੍ਮ : ਫਰਜ਼। ਕਰੋਤਿਯਹ : ਅਦਾ ਕਰਨੇ, ਕੌਣ। ਸਹ : ਉਹ। ਸਮ੍ਨਿਆਸੀ : ਸੰਨਿਆਸੀ। ਚ : ਅਤੇ। ਯੋਗੀ : ਯੋਗੀ। ਚ : ਅਤੇ। ਨ : ਨਹੀਂ। ਅਗਿ੍ਨਹ : ਅੱਗ ਤੋਂ ਬਿਨਾਂ। ਨ : ਨਹੀਂ। ਚ : ਅਤੇ। ਅਕ੍ਰਿਯਹ : ਕੰਮ ਤੋਂ ਬਿਨਾਂ।

**੦ ਸ਼ਲੋਕਾਰਥ :-** ਸ਼੍ਰੀ ਭਗਵਾਨੁਵਾਚ = ਸ਼੍ਰੀ ਭਗਵਾਨ ਨੇ ਫਰਮਾਇਆ "ਕਰਮ ਫਲ ਦਾ ਸਹਾਰਾ ਨਾ ਲੈਂਦਾ ਹੋਇਆ ਜੋ ਵੀ ਆਪਣੇ ਫਰਜ਼ਾਂ ਦੀ ਪੂਰਤੀ ਕਰਦਾ ਹੈ, ਉਹੋ ਹੀ ਸੰਨਿਆਸੀ ਤੇ ਯੋਗੀ ਹੈ। ਕੇਵਲ ਅੱਗ ਦਾ ਤਿਆਗ ਕਰਨ ਵਾਲਾ ਤੇ ਕ੍ਰਿਆਵਾਂ ਦਾ ਤਿਆਗ ਕਰਨ ਵਾਲਾ ਹੀ ਸੰਨਿਆਸੀ ਤੇ ਯੋਗੀ ਨਹੀਂ ਹੁੰਦਾ।"

**ਪਦ-ਅਰਥ-ਵਿਸਥਾਰ :-** ਅਨ੍ਆਸ਼੍ਰਿਤਹ ਕਰ੍ਮ ਫਲਮ੍ - ਮਨੁੱਖ ਨੂੰ ਕਿਸੇ ਉਤਪਤੀ ਵਿਨਾਸ਼ ਸ਼ੀਲ ਵਸਤੂ ਵਿਅਕਤੀ, ਘਟਨਾ ਹਾਲਾਤ, ਕ੍ਰਿਆ ਆਦਿ ਦਾ ਆਸਰਾ ਨਹੀਂ ਲੈਣਾ ਚਾਹੀਦਾ। ਕਿਉਂਕਿ ਜੀਵ, ਪਰਮਾਤਮਾ ਦਾ ਅੰਸ਼ ਹੋਣ ਕਾਰਨ, ਨਿਤਯ ਨਿਰੰਤਰ, ਰਹਿਣ ਵਾਲਾ ਹੈ। ਇਹ ਜਿਸ ਵਿਅਕਤੀਆਂ ਵਸਤੂਆਂ ਆਦਿ ਦਾ ਸਹਾਰਾ ਲੈਂਦਾ ਹੈ, ਉਹ ਉਤਪਤੀ ਵਿਨਾਸ਼ਸ਼ੀਲ ਹੋਣ ਦੇ ਕਾਰਨ ਨਸ਼ਟ ਹੋ ਜਾਂਦੀਆਂ ਹਨ ਅਤੇ ਜੀਵ ਰੋਂਦਾ ਰਹਿ ਜਾਂਦਾ ਹੈ। ਉਸ ਰਾਗ ਨੂੰ ਫੜ੍ਹੀ ਵੀ ਰੱਖਦਾ ਹੈ। ਜਿਸ ਨਾਲ ਉਹ ਭਾਂਤ ਭਾਂਤ ਦੀਆਂ ਯੂਨੀਆਂ ਵਿੱਚ ਪਿਆ ਭਟਕਦਾ ਰਹਿੰਦਾ ਹੈ। (13.21) ਰਾਗ ਦੇ ਤਿਆਗ ਨਾਲ ਹੀ ਉਸ ਦੀ ਮੁਕਤੀ ਹੈ। ਭਗਵਾਨ ਕਹਿੰਦੇ ਹਨ ਕਿ ਮਨੁੱਖ ਕਰਮ ਫਲ ਦਾ ਆਸਰਾ ਨਾ ਲੈ ਕੇ ਕਰਤੱਵ-ਕਰਮ ਕਰੇ। ਕਰਮ ਫਲ ਦੇ ਆਸਰੇ ਦਾ ਤਿਆਗ ਕਰਨ ਵਾਲਾ ਤਾਂ ਨਿਸ਼ਠਾਮਈ ਸ਼ਾਂਤੀ ਦੀ ਪ੍ਰਾਪਤੀ ਕਰਦਾ ਹੈ। ਪਰ ਕਰਮਫਲ ਦਾ ਆਸਰਾ ਰੱਖਣ ਵਾਲਾ ਬੰਧਨਾਂ 'ਚ ਬੱਝ ਜਾਂਦਾ ਹੈ। (5.12) ੦ ਕਰਮ ਫਲ - ਸਥੂਲ, ਸੂਖਮ ਅਤੇ ਕਾਰਣ ਹੈ। ਇਨ੍ਹਾਂ ਤਿੰਨਾਂ ਨੂੰ ਸਰਬ-ਹਿੱਤ ਲਈ ਲਾਉਣਾ ਚਾਹੀਦਾ ਹੈ, ਜਿਵੇਂ ਸਰੀਰ ਸਥੂਲ ਹੈ। ਸਰੀਰ ਦੀਆਂ ਸਾਰੀਆਂ ਕਿਰਿਆਵਾਂ ਲੋਕ ਸੇਵਾ ਵਿੱਚ ਲਾਈਆਂ ਜਾਣ। ਸੂਖਮ ਸਰੀਰ ਦੀਆਂ ਕਿਰਿਆਵਾਂ ਰਾਹੀਂ ਦੂਜਿਆਂ ਦਾ ਹਿੱਤ ਕਿਵੇਂ ਹੋਵੇ ? ਕਾਰਣ ਸਰੀਰ  ਤੋਂ ਹੋਣ ਵਾਲੀ ਸਥਿਰਤਾ (ਸਮਾਧੀ) ਦਾ ਫਲ ਸੰਸਾਰ ਹਿੱਤ ਵਿੱਚ ਕਿਵੇਂ ਵਰਤਿਆ ਜਾਵੇ। ਇਹ ਤਿੰਨੇ ਸਰੀਰ ਵਿਅਕਤੀਗਤ ਨਹੀਂ, ਨਾ ਆਪਣੇ ਲਈ ਹਨ। ਇਨ੍ਹਾਂ ਤਿੰਨਾਂ ਦਾ ਆਸਰਾ ਨਾ ਲੈਣਾ ਕਰਮ ਫਲ ਦਾ ਆਸਰਾ ਨਾ ਲੈਣਾ ਹੈ। ਇਨ੍ਹਾਂ ਤਿੰਨਾਂ ਰਾਹੀਂ ਸੰਸਾਰ ਹਿੱਤ ਲਈ ਕਰਮ ਕਰਨਾ ਕਰਤੱਵ ਕਰਮ ਹੈ। ੦ ਕਾਰ੍ਯਮ੍ ਕਰ੍ਮ ਕਰੋਤਿ ਯਹ- ਕਰਤੱਵ ਮਾਤਰ ਦਾ ਨਾਂ ਕਾਰਜ ਹੈ। ਕਾਰ੍ਯ ਅਤੇ ਕਰਤੱਵ - ਦੋਵੇਂ ਸ਼ਬਦ ਪਰ੍ਯਯਾਵਾਚੀ ਹਨ ੦ ਕਰਤੱਵ ਕਰਮ ਉਸ ਨੂੰ ਕਹਿੰਦੇ ਹਨ ਜਿਸ ਨੂੰ ਅਸੀਂ ਸੁੱਖ ਪੂਰਵਕ ਕਰ ਸਕਦੇ ਹਾਂ। ਜਿਸ ਨੂੰ ਜ਼ਰੂਰ ਕਰਨਾ ਚਾਹੀਦਾ ਹੈ, ਉਹ ਕਰਤੱਵ ਕਰਮ ਹੁੰਦਾ ਹੀ ਨਹੀਂ। ਉਹ ਤਾਂ ਅਕਰਤੱਵ ਹੁੰਦਾ ਹੈ ਜਾਂ ਉਹ ਤਾਂ ਅਕਾਰ੍ਯ ਹੁੰਦਾ ਹੈ। ਉਹ ਅਕਰਤੱਵ ਵੀ ਦੋ ਤਰ੍ਹਾਂ ਦਾ ਹੁੰਦਾ ਹੈ 1. ਜਿਸ ਨੂੰ ਅਸੀਂ ਕਰ ਨਹੀਂ ਸਕਦੇ, ਅਰਥਾਤ ਜੋ ਅਸਾਡੀ ਸਮਰੱਥਾ ਤੋਂ ਬਾਹਰ ਹੈ। 2. ਜਿਸ ਨੂੰ ਕਰਨਾ ਨਹੀਂ ਚਾਹੀਦਾ। ਜੋ ਸ਼ਾਸਤਰ ਤੇ ਲੋਕ ਮਰਯਾਦਾ ਦੇ ਵਿਰੁੱਧ ਹੋਵੇ। ਅਜਿਹੇ ਅਕਰਤੱਵ ਨੂੰ ਕਦੇ ਵੀ ਨਹੀਂ ਕਰਨਾ ਚਾਹੀਦਾ। ੦ ਕਰਮ ਦੋ ਪ੍ਰਕਾਰ ਨਾਲ ਕੀਤੇ ਜਾਂਦੇ ਹਨ। 1. ਕਰਮ ਫਲ ਦੀ ਪ੍ਰਾਪਤੀ ਲਈ ਤੇ 2. ਕਰਮ ਤੇ ਉਸ ਦੇ ਫਲ ਦੀ ਇੱਛਾ ਮਿਟਾਉਣ ਵਾਸਤੇ। ਏਥੇ ਕਰਮ ਤੇ ਉਸ ਦੇ ਫਲ ਦੀ ਇੱਛਾ ਮਿਟਾਉਣ ਦੀ ਪ੍ਰੇਰਨਾ ਦਿੱਤੀ ਗਈ ਹੈ। ੦ ਸੰਨਿਆਸ ਤਿਆਗ ਨੂੰ ਕਹਿੰਦੇ ਹਨ ੦ ਫਲ ਦਾ ਤਿਆਗ ਕਰਨ ਦੇ ਕਾਰਨ ਤੇ ਫਲ ਦੇ ਪ੍ਰਤਿ ਤ੍ਰਿਸ਼ਨਾ ਰੂਪ ਚਿੱਤ ਵਿਅਕਸ਼ੇਪ ਦਾ ਅਭਾਵ ਯੋਗ ਕਿਹਾ ਜਾਂਦਾ ਹੈ। ਨਿਸ਼ਕਾਮ ਕਰਮ ਯੋਗੀ ਵਿੱਚ ਸੰਨਿਆਸ ਤੇ ਯੋਗ ਦੋਵੇਂ ਵਿਦਮਾਨ ਰਹਿੰਦੇ ਹਨ। ੦ ਸਹ ਸਮ੍ ਨਿਆਸੀ ਚ ਯੋਗੀ ਚ - ਇਸ ਤਰ੍ਹਾਂ ਕਰਮ ਕਰਨ ਵਾਲਾ ਹੀ ਸੰਨਿਆਸੀ ਅਤੇ ਯੋਗੀ ਹੈ। ਉਹ ਕਰਤੱਵ ਕਰਮ ਕਰਦੇ ਹੋਏ ਨਿਰਮਲ ਰਹਿੰਦਾ ਹੈ। ਉਹ ਸੰਨਿਆਸੀ ਹੈ, ਜਿਸ ਦਾ ਨਾ ਕਰਮ ਨਾਲ ਨਾ ਫਲ ਨਾਲ ਸੰਬੰਧ ਰਹਿੰਦਾ ਹੈ। ੦ 2.05 ਸ਼ਲੋਕ ਵਿੱਚ ਅਰਜਨ, ਯੁੱਧ ਕਰਨ ਦੀ ਥਾਂ, ਭੀਖ ਮੰਗ ਕੇ ਜੀਵਨ ਨਿਰਬਾਹ ਕਰਨ ਨੂੰ ਬਿਹਤਰ ਆਖਦਾ ਹੈ। ਭਗਵਾਨ ਅਰਜਨ ਨੂੰ ਇਹ ਸਮਝਾਉਂਦੇ ਹਨ ਕਿ ਵਾਸਤਵ ਵਿੱਚ ਤੂੰ ਜਿਸ ਨੂੰ ਸੰਨਿਆਸ ਮੰਨਦਾ ਏਂ, ਉਹ ਸੰਨਿਆਸ ਨਹੀਂ। ਅਸਲ ਸੰਨਿਆਸੀ ਉਹ ਹੈ, ਜੋ ਕਰਮ ਫਲ ਦਾ ਆਸਰਾ ਛੱਡ ਦਿੰਦਾ ਹੈ। ਆਪਣੇ ਕਰਤੱਵ ਕਰਮ ਨੂੰ ਦੂਜਿਆਂ ਦੇ ਹਿੱਤ ਲਈ ਕਰਦਾ ਹੈ ਤੇ ਜੋ ਕੁੱਝ ਕਰਦਾ ਹੈ, ਉਸ ਦੇ ਪਿੱਛੇ ਕਰਤੱਵ ਬੁੱਧੀ ਹੁੰਦੀ ਹੈ। ਅਸਲ ਵਿੱਚ ਅਜਿਹਾ ਸਾਧਕ ਹੀ ਸੰਨਿਆਸੀ ਹੈ। ੦ ਨ ਨਿਰ੍ਹਅਗਿਨ੍ਹ - ਕੇਵਲ ਅਗਨੀ ਰਹਿਤ ਹੋਣ ਨਾਲ ਸੰਨਿਆਸੀ ਨਹੀਂ ਹੁੰਦਾ। ਜਿਸ ਨੇ ਉੱਪਰ ਤੋਂ ਤਾਂ ਯਗ ਹਵਨ ਆਦਿ ਦਾ ਤਿਆਗ ਕਰ ਦਿੱਤਾ ਹੈ। ਪਦਾਰਥਾਂ ਦਾ ਤਿਆਗ ਕੀਤਾ ਹੈ ਪਰ ਅੰਦਰ ਤੋਂ ਕ੍ਰਿਆਵਾਂ ਤੇ ਪਦਾਰਥਾਂ ਦਾ ਰਾਗ ਹੈ, ਮਹੱਤਵ ਹੈ, ਪ੍ਰਿਯਤਾ ਹੈ, ਉਹ ਸੱਚਾ ਸੰਨਿਆਸੀ ਨਹੀਂ ਹੋ ਸਕਦਾ। ੦ ਨ ਚ, ਅਕ੍ਰਯਹ = ਲੋਕਾਂ ਦੀ ਇਹੋ ਧਾਰਨਾ ਹੈ, ਕੋਈ ਵੀ ਕੰਮ ਨਾ ਕਰਨ ਵਾਲਾ, ਪਦਾਰਥਾਂ ਦਾ ਤਿਆਗ ਕਰਨ ਵਾਲਾ, ਨਿਸ਼ਕ੍ਰਿਆ ਹੋ ਕੇ ਸਮਾਧੀ ਲਾਉਣ ਵਾਲਾ ਹੀ ਯੋਗੀ ਹੈ, ਪਰ ਭਗਵਾਨ ਦਾ ਮੱਤ ਹੈ ਕਿ ਜਦ ਤੱਕ ਮਨੁੱਖ ਉਤਪਤੀ ਵਿਨਾਸ਼ਸ਼ੀਲ ਵਸਤਾਂ ਦੇ ਆਸਰੇ ਦਾ ਤਿਆਗ ਨਹੀਂ ਕਰਦਾ ਤੇ ਮਨ ਵਿੱਚ ਉਨ੍ਹਾਂ ਦੇ ਨਾਲ ਆਪਣਾ ਸੰਬੰਧ ਜੋੜੀ ਰੱਖਦਾ ਹੈ ਤਦ ਤੱਕ ਉਹ ਕਿੰਨਾ ਵੀ ਅਕ੍ਰਿਯਿ ਹੋ ਜਾਵੇ, ਚਿੱਤ ਵਿਰਤੀਆਂ ਦਾ ਕਿੰਨਾ ਵੀ ਨਿਰੋਧ ਕਰ ਲਵੇ, ਪਰ ਉਹ ਯੋਗੀ ਨਹੀਂ ਬਣ ਸਕਦਾ। ਚਿੱਤ ਵਿਰਤੀਆਂ ਉੱਪਰ ਨਿਰੋਧ ਲਾਉਣ ਨਾਲ ਸਿੱਧੀਆਂ ਦੀ ਪ੍ਰਾਪਤੀ ਤਾਂ ਹੋ ਸਕਦੀ ਪਰ ਕਲਿਆਣ ਨਹੀਂ ਹੋ ਸਕਦਾ। ਇਕਾਂਤ ਵਿੱਚ ਰਹਿ ਕੇ ਸਮਾਧੀ ਲਾਉਣ ਨਾਲੋਂ ਲੋਕਾਂ ਦੇ ਉਦਾਰ ਦੀਆਂ ਕ੍ਰਿਆਵਾਂ ਕਰਨੀਆਂ ਠੀਕ ਹਨ। ੦ ਅਹੰਤਾ ਮਮਤਾ - ਮੰਨੀ ਹੋਈ ਹੈ, ਵਾਸਤਵਿਕ ਨਹੀਂ, ਜੇ ਇਹ ਵਾਸਤਵਿਕ ਹੁੰਦੀਆਂ, ਤਾਂ ਕਦੇ ਵੀ ਨਾ ਮਿਟਦੀਆਂ।

**ਵਿਆਖਿਆ :-** ਸੰਨਿਆਸੀ ਉਹ ਨਹੀਂ, ਜਿਸ ਦੀ ਕੋਈ ਜ਼ਿੰਮੇਵਾਰੀ ਨਹੀਂ, ਨਾ ਹੀ ਸੰਨਿਆਸੀ ਵਿਹਲੇ ਆਲਸੀ ਵਿਅਕਤੀ ਹੁੰਦੇ ਹਨ। ਆਮ ਰਾਏ ਇਹੋ ਹੈ। ਯੋਗ ਸਮੇਂ ਅੱਗ ਪ੍ਰਚੰਡ ਕਰਨਾ ਇੱਕ ਪਵਿੱਤਰ ਕਾਰਜ ਹੈ। ਇਹ ਗ਼ਲਤ ਰਵਾਇਤ ਬਣ ਗਈ ਹੈ ਕਿ ਸੰਨਿਆਸੀ ਕੋਈ ਪਰ-ਉਪਕਾਰ ਨਹੀਂ ਕਰਦੇ। ਏਥੇ ਅਰਜਨ ਦਲੀਲ ਦਿੰਦੇ ਹਨ ਕਿ ਉਹ ਹੋ ਰਹੇ ਯੁੱਧ ਵਿੱਚ ਸ਼ਾਮਲ ਨਹੀਂ ਹੋਵੇਗਾ, ਉਹ ਹਾਰ ਮੰਨ ਕੇ ਪਵਿੱਤਰ ਕੰਮ ਕਰੇਗਾ, ਸੰਨਿਆਸ ਧਾਰਨ ਕਰੇਗਾ, ਇਹ ਉਸ ਦੇ ਵਿਚਾਰ ਗ਼ਲਤ ਹਨ। ਸ਼੍ਰੀ ਕ੍ਰਿਸ਼ਨ ਦਾ ਮੱਤ ਹੋਰ ਹੈ। ਜੋ ਉਸ ਦੀ ਵਿਚਾਰਧਾਰਾ ਹੈ, ਉਹ ਸੱਚੇ ਵੇਦਾਂਤ ਅਨੁਸਾਰ ਕਾਰਜਸ਼ੀਲ ਅਮਲ ਅਨੁਸਾਰ ਹੈ। ਪਰ ਕਿਸੇ ਵਿਅਕਤੀ ਨੂੰ ਨਿਸ਼ਕ੍ਰਿਆਵਾਦੀ ਨਹੀਂ ਹੋਣਾ ਚਾਹੀਦਾ। ਹਰ ਇੱਕ ਦਾ ਕੋਈ ਨਾ ਕੋਈ ਫਰਜ਼ ਹੈ ਤੇ ਉਸ ਫਰਜ਼ ਦੀ ਪੂਰਤੀ ਕਰਨੀ ਹੀ ਚਾਹੀਦੀ ਹੈ। ਫਰਜ਼ ਪੂਰਤੀ ਕਰਨ ਵਾਲਿਆਂ ਵਿੱਚ ਸੰਨਿਆਸੀ ਵੀ ਹਨ, ਯੋਗੀ ਵੀ ਹਨ। ਫਰਜ਼ ਨੂੰ ਫਰਜ਼ ਸਮਝ ਕੇ ਪੂਰਾ ਕਰਨਾ ਹੀ ਯੋਗ ਹੈ। ਫਲ ਪ੍ਰਾਪਤੀ ਦੀ ਅਭਿਲਾਸ਼ਾ ਜ਼ਰੂਰੀ ਨਹੀਂ। ਕੰਮ ਕਰਨ ਦਾ ਤਿਆਗ ਕਰਨਾ ਤੇ ਪਿੱਛੋਂ ਇਸ ਦੇ ਪ੍ਰਭਾਵ ਚੰਗੇ ਨਹੀਂ ਹੁੰਦੇ। ਸੰਨਿਆਸੀ ਹੋ ਕੇ ਫਰਜ਼ ਪੂਰਤੀ ਕਰਨ ਵਾਲੇ ਹੀ ਅਸਲ ਕਰਮਯੋਗੀ ਹੁੰਦੇ ਹਨ।

✪ ✪ ✪

**6.02 ਸ਼ਲੋਕ :**

*यम् सम्-नि-आसम् इति प्राहु:, योगम् तम् विद्धि पाण्डव। न हि अ-सम्-नि-अस्-त सम्-कल्प:, योगी भवति क:-चन॥*

***ਯਮ੍ ਸਮ੍ਨਿ ਆਸਮ੍ ਇਤਿ ਪ੍ਰਾਹੁਹ, ਯੋਗਮ੍ ਤਮ੍ ਵਿਧਿ ਪਾਂਡਵ।***
***ਨ ਹਿ ਅਸਮ੍ਨਿ-ਅਸ੍ਤ ਸਮ੍-ਕਲ੍ਪਹ, ਯੋਗੀ ਭਵਤਿ ਕਹਚਨ॥***

**੦ ਸ਼ਬਦ ਅਰਥ :-** ਯਮ੍ : ਕਿਹੜਾ। ਸਮ੍ਨਿਆਸਮ੍ : ਤਿਆਗ ਸੰਨਿਆਸ। ਇਤਿ : ਇਸ ਤਰ੍ਹਾਂ। ਪ੍ਰਾਹੁਹ : ਉਹ ਪੁਕਾਰਦੇ ਹਨ। ਯੋਗਮ੍ : ਯੋਗ। ਤਮ੍ : ਉਹ। ਵਿਧਿ : ਜਾਣਦੇ ਹਨ। ਪਾਂਡਵ : ਹੇ ਪਾਂਡਵ। ਨ : ਨਹੀਂ। ਹਿ : ਸੱਚ ਮੁੱਚ। ਅਸਮ੍ਨਿਅਸ੍ਤ : ਛੱਡਣ ਤਿਆਗਣ ਤੋਂ ਬਿਨਾ ਹੀ। ਸਮ੍ਕਲਪ੍ : ਆਤਮ ਸੰਤੁਸ਼ਟੀ। ਯੋਗੀ : ਯੋਗੀ। ਭਵਤਿ : ਹੋ ਜਾਂਦਾ ਹੈ। ਕਹਚਨ : ਕੋਈ ਇੱਕ।

**੦ ਸ਼ਲੋਕਾਰਥ :-** ਜਿਸ ਨੂੰ ਸੰਨਿਆਸ ਕਹਿੰਦੇ ਹਨ, ਉਸ ਨੂੰ ਤੂੰ ਯੋਗ ਹੀ ਮੰਨ ਲੈ, ਕਿਉਂਕਿ ਫਲ ਵਿਸ਼ਯਕ - ਸੰਕਲਪਾਂ ਦਾ ਤਿਆਗ ਨਾ ਕਰਨ ਵਾਲਾ ਕੋਈ ਵੀ ਵਿਅਕਤੀ ਯੋਗੀ ਨਹੀਂ ਹੋ ਸਕਦਾ।

**ਪਦ-ਅਰਥ-ਵਿਸਥਾਰ :-** ਯਮ੍ ਸਮ੍ਨਿ ਆਸਮ੍ ਇਤਿ ਪ੍ਰਾਹੁਹ - ਯੋਗਮ੍ ਤਮ੍ ਵਿਧਿ ਪਾਂਡਵ = ਭਗਵਾਨ ਪੰਜਵੇਂ ਅਧਿਆਇ ਦੇ ਆਰੰਭ ਵਿੱਚ ਸਾਨੂੰ ਇਹ ਦੱਸ ਚੁੱਕੇ ਹਨ ਕਿ ਸੰਨਿਆਸ ਤੇ ਕਰਮ ਯੋਗ, ਦੋਵੇਂ ਸੁਤੰਤਰ ਰੂਪ ਵਿੱਚ ਕਲਿਆਣ ਕਰਨ ਵਾਲੇ ਹਨ। ਅਜਿਹੇ ਕਰਮ ਯੋਗੀ ਹੀ ਤਿਆਗੀ ਹੁੰਦੇ ਹਨ। ੦ ਸਾਤਵਿਕ ਤਿਆਗ ਸੰਬੰਧੀ ਭਗਵਾਨ 18.09 ਸ਼ਲੋਕ ਰਾਹੀਂ ਕਹਿੰਦੇ ਹਨ ਕਿ ਫਲ ਤੇ ਮੋਹ ਦਾ ਤਿਆਗ ਕਰਕੇ ਜੋ ਨੀਯਤ ਕਰਤੱਵ-ਕਰਮ ਕੇਵਲ ਕਰਤੱਵ ਮਾਤਰ ਸਮਝ ਕੇ ਕਰਦੇ ਹਨ, ਉਹ ਸਾਤਵਿਕ ਤਿਆਗੀ ਹੈ। ਜਿਸ ਵਿੱਚ ਪਦਾਰਥਾਂ ਤੇ ਕ੍ਰਿਆਵਾਂ ਨਾਲ ਪੂਰੀ ਤਰ੍ਹਾਂ ਸੰਬੰਧ ਤੋੜ ਲਏ ਜਾਂਦੇ ਹਨ। ੦ ਨਹਿ ਅਸਮ੍ਨਿ ਅਸ੍ਤ ਸਮ੍ ਕਲ੍ਪਹ, ਯੋਗੀ ਭਵਤਿ ਕਹਚਨ - ਮਨ ਵਿੱਚ ਜੋ ਫੁਰਨੇ ਫੁਰਦੇ ਹਨ, ਜਿਨ੍ਹਾਂ ਪ੍ਰਤੀਪ੍ਰਿਯਤਾ ਅਪ੍ਰਿਯਤਾ ਪੈਦਾ ਹੁੰਦੀ ਹੈ, ਉਹ ਸੰਕਲਪ ਹੋ ਜਾਂਦਾ ਹੈ। ਉਸ ਸੰਕਲਪ ਦਾ ਤਿਆਗ ਕੀਤੇ ਬਿਨਾ ਮਨੁੱਖ ਕੋਈ ਯੋਗੀ ਨਹੀਂ ਹੋ ਸਕਦਾ। ੦ ਪਰਮਾਤਮਾ ਦੇ ਨਾਲ ਸੰਬੰਧ ਜੋੜਨ ਦਾ ਨਾਂ ਯੋਗ ਹੈ। ੦ ਪਦਾਰਥਾਂ ਨਾਲ ਸੰਬੰਧ ਜੋੜਣ ਵਾਲਾ ਭੋਗੀ ਹੈ। ੦ ਕਹ - ਚਨ ਪਦ ਦੇ ਅਰਥ ਏਥੇ ਇਹ ਵੀ ਲਏ ਜਾ ਸਕਦੇ ਹਨ, 'ਸੰਕਲਪ ਦਾ ਤਿਆਗ ਕੀਤੇ ਬਿਨਾਂ ਮਨੁੱਖ ਕਿਸੇ ਕਿਸਮ ਦਾ ਯੋਗੀ (ਕਰਮਯੋਗੀ, ਗਿਆਨ ਯੋਗੀ, ਭਗਤ ਯੋਗੀ, ਹੱਠ ਯੋਗੀ, ਲਯ ਯੋਗੀ) ਨਹੀਂ ਬਣ ਸਕਦਾ। ਕਾਰਨ ਕਿ ਉਸ ਦਾ ਸੰਬੰਧ ਉਤਪਨ ਤੇ ਨਸ਼ਟ ਹੋਣ ਵਾਲੇ ਜੜ੍ਹ ਪਦਾਰਥਾਂ ਦੇ ਨਾਲ ਹੈ। ਇਸ ਲਈ ਅਜਿਹਾ ਵਿਅਕਤੀ ਯੋਗੀ ਕਿਵੇਂ ਹੋ ਸਕਦਾ ਹੈ ? ਉਹ ਤਾਂ ਭੋਗੀ ਹੈ, ਮਨੁੱਖ ਹੀ ਨਹੀਂ, ਪਸ਼ੂ ਪੰਛੀ ਵੀ ਭੋਗੀ ਹੋ ਸਕਦੇ ਹਨ। ੦ ਸੰਨਿਆਸ ਤੇ ਯੋਗ ਦੀ ਸਾਧਨਾ ਅਲੱਗ ਅਲੱਗ ਹੈ ਪਰ ਸੰਕਲਪ ਦੇ ਤਿਆਗ ਵਿੱਚ ਦੋਵੇਂ ਸਾਧਨ ਇੱਕ ਹਨ।

**ਵਿਆਖਿਆ :-** ਅਸਲ ਸੰਨਿਆਸ, ਯੋਗ ਜਾਂ ਭਗਤੀ ਦੇ ਅਰਥ ਹਨ, ਹਰ ਇੱਕ ਜੀਵ ਨੂੰ ਆਪਣੀ ਵਿਧਾਨਕ ਅਸਲੀਅਤ ਤੇ ਸਥਿਤੀ ਦਾ ਪਤਾ ਹੋਣਾ ਚਾਹੀਦਾ ਹੈ ਤੇ ਜਿਉਂਦੇ ਜੀਵ ਦੇ ਮੁਤਾਬਕ ਕਾਰਜ ਕਰਨਾ ਚਾਹੀਦਾ ਹੈ। ਜਿਉਂਦੇ ਜੀਵ ਦੀ ਕੋਈ ਵੱਖਰੀ ਸ਼ਨਾਖਤ ਨਹੀਂ ਹੈ, ਉਹ ਤਾਂ ਪ੍ਰਭੂ ਸ਼ਕਤੀ ਦਾ ਇੱਕ ਅੰਗ ਹੈ। ਜਦ ਉਹ ਭੌਤਿਕ ਸ਼ਕਤੀ ਨਾਲ ਰਲਗੱਡ ਹੋ ਜਾਂਦਾ ਹੈ ਤਾਂ ਉਹ ਦਸ਼ਾ ਵਿੱਚ ਬਦਲ ਜਾਂਦਾ ਹੈ। ਪਰ ਜਦੋਂ ਉਸ ਨੂੰ ਪ੍ਰਭੂ ਸ਼ਕਤੀ ਦਾ ਪਤਾ ਲੱਗਦਾ ਹੈ ਤਾਂ ਉਹ ਹੀ ਜੀਵਨ ਦੇ ਯਥਾਰਥ ਦੀ ਪਹਿਚਾਣ ਕਰਦਾ ਹੈ। ਪ੍ਰਭੂ ਬੋਧ ਨਾਲ ਭੌਤਿਕ ਵਸਤੂਆਂ ਦਾ ਤਿਆਗ ਹੋਣਾ ਜ਼ਰੂਰੀ ਹੈ। ਇਹ ਵੀ ਯਾਦ ਰੱਖਣ ਦੀ ਲੋੜ ਹੈ ਕਿ ਸੰਕਲਪ ਹੀ ਤਾਂ ਹੈ ਜੋ ਕਿ ਕਰਮ ਫਲ ਸੰਬੰਧੀ ਰਚਨਾਤਮਕ ਕਲਪਨਾ ਦੀ ਉਤਪਤੀ ਕਰਦਾ ਹੈ। ਸੰਕਲਪ - ਸਵੈਹਿੱਤ ਦੇ ਮੰਤਵ ਦੀ ਪੂਰਤੀ ਲਈ ਹੈ, ਜਿਸ ਨੂੰ ਅਸੀਂ ਕੰਮ ਕਰਦੇ ਹੋਏ ਸਦਾ ਸਾਹਮਣੇ ਰੱਖਦੇ ਹਾਂ। ਇਹ ਇੱਛਾ ਦੇ ਕਾਰਨ ਪੂਰਾ ਕੀਤਾ ਜਾਂਦਾ ਹੈ। ਇੱਛਾ ਪੂਰਤੀ ਲਈ ਕੰਮ, ਕੰਮ ਕਰਨ ਦੇ ਪਿੱਛੇ ਫਲ ਪ੍ਰਾਪਤੀ ਹੁੰਦੀ ਹੈ। ਇੰਜ ਬੇਗਿਣਤ ਯੋਜਨਾਵਾਂ ਮਨ ਅੰਦਰ ਸੰਕਲਪ ਧਾਰਦੀਆਂ ਰਹਿੰਦੀਆਂ ਹਨ। ਜਿਹੜਾ ਕੋਈ ਇਨ੍ਹਾਂ ਸੰਕਲਪਾਂ ਦਾ ਜਾਂ ਕਰਮ ਦੇ ਫਲ ਦਾ, ਕੰਮ ਕਰਨ ਦੇ ਮੰਤਵ ਦੀ ਪ੍ਰਾਪਤੀ ਦਾ ਸ਼ਿਕਾਰ ਹੋ ਜਾਂਦਾ ਹੈ, ਉਹ ਨਾ ਸੰਨਿਆਸੀ ਬਣ ਸਕਦਾ ਹੈ ਨਾ ਹੀ ਯੋਗੀ। ਸੰਨਿਆਸ ਦੇ ਅਰਥ ਹਨ ਕੰਮ/ਇੱਛਾ/ਮੰਤਵ ਦੇ ਸੰਕਲਪ ਦਾ ਤਿਆਗ ਕਰਨਾ ਹੈ। ਜੋ ਵੀ ਕੋਈ ਇੰਜ ਕਰਨ ਦੇ ਸਮਰੱਥ ਹੋ ਜਾਂਦਾ ਹੈ, ਉਹ ਯੋਗੀ ਸੰਨਿਆਸੀ ਅਖਵਾਉਣ ਦਾ ਹੱਕਦਾਰ ਹੈ। ਆਤਮ ਵਿਸ਼ਵਾਸ਼/ਮਨੋ ਸ਼ਕਤੀ, ਯੋਗ ਕਾਰਜ ਲਈ ਅਤਿ ਜ਼ਰੂਰੀ ਹੈ। ਸ਼ਕਤੀਸ਼ਾਲੀ ਮਨ ਵਾਲਾ ਵਿਅਕਤੀ ਹੀ ਸੰਨਿਆਸ ਤੇ ਯੋਗ ਧਾਰਨ ਕਰ ਸਕਦਾ ਹੈ। ਮਨ ਦੀ ਤਪੱਸਿਆ, ਤਨ ਸਾਧਨਾ ਸੰਨਿਆਸ ਹੈ। ਸੰਨਿਆਸੀ ਨਾ ਕ੍ਰੋਧ ਵਿੱਚ ਸੜਦਾ ਹੈ, ਨਾ ਸਾੜਦਾ ਹੈ। ਲਾਲਚ ਦੀ ਅੱਗ ਉਸ ਤੋਂ ਦੂਰ ਰਹਿੰਦੀ ਹੈ। ਕਾਮ ਹਵਸ ਦਾ ਉਹ ਸ਼ਿਕਾਰ ਨਹੀਂ ਹੁੰਦਾ। ਲੋਭ ਲਈ ਉਹ ਨਹੀਂ ਤਾਂਘਦਾ। ਮੋਹ ਦਾ ਹਨੇਰਾ ਉਸਨੂੰ ਠੇਡੇ ਖਾਣ 'ਤੇ ਮਜ਼ਬੂਰ ਨਹੀਂ ਕਰਦਾ।

✪ ✪ ✪

**6.03 ਸ਼ਲੋਕ :**

*आ-रूरूक्षो: मुने: योगम्, कर्म कारणम् उच्यते। योग-आ-रूढस्य तस्य एव, शम: कारणम् उच्-च-ते॥*

***ਆਰੁਰੁਕਸ਼ੋਹ ਮੁਨੇਹ ਯੋਗਮ੍, ਕਰ੍ਮ ਕਾਰਣਮ੍ ਉਚ੍ਯਤੇ।***
***ਯੋਗ ਆਰੁਡਸ੍ਯ ਤਸ੍ਯ ਏਵ, ਸਮਹ ਕਾਰਣਮ੍ ਉਚ੍ਯਤੇ॥***

**੦ ਸ਼ਬਦ ਅਰਥ :-** ਆਰੁਰੁਕਸ਼ੋਹ : ਚੜ੍ਹਨਾ ਚਾਹੁੰਦਾ ਹੈ, ਜਿਸ ਨੇ ਹੁਣੇ ਹੁਣੇ ਆਰੰਭ ਕੀਤਾ ਹੈ। ਮੁਨੇਹ : ਮੁਨੀ ਜਾਂ ਸੰਤ ਦੀ। ਯੋਗਮ੍ : ਅੱਠ ਮੁਖੀਆ ਯੋਗ। ਕਰ੍ਮ : ਕੰਮ। ਕਾਰਨਮ੍ : ਕਾਰਨ। ਉਚ੍ਯਤੇ : ਕਿਹਾ ਗਿਆ। ਯੋਗ ਆਰੂਡਸ੍ਯ : ਜਿਸ ਨੇ ਯੋਗ ਧਾਰਨ ਕਰ ਲਿਆ ਹੈ। ਤਸ੍ਯ : ਉਸ ਦਾ। ਏਵ : ਭੀ। ਸਮਹ : ਨਿਸ਼ਕ੍ਰਿਆ। ਕਾਰਨਮ੍ : ਕਾਰਨ। ਉਚ੍ਯਤੇ : ਕਿਹਾ ਗਿਆ ਹੈ।

**੦ ਸ਼ਲੋਕਾਰਥ :-** ਜੋ ਯੋਗੀ ਯੋਗ ਪ੍ਰਕ੍ਰਿਆ ਦੀ ਉੱਚਤਮ ਅਵੱਸਥਾ ਪ੍ਰਾਪਤ ਕਰਨਾ ਚਾਹੁੰਦਾ ਹੈ, ਉਸ ਲਈ ਕਰਮ ਹੀ ਇੱਕੋ ਇੱਕ ਸਾਧਨ ਹੈ। ਜਦੋਂ ਉਹ ਯੋਗ ਪ੍ਰਪੱਕ ਰੂਪ ਵਿੱਚ ਧਾਰਨ ਕਰ ਲਵੇ ਤਾਂ ਉਸ ਲਈ ਸਥਿਰ ਦ੍ਰਿੜਤਾ, ਸ਼ਾਂਤੀ, ਸਵੱਛ-ਨਿਰਮਲ ਮਨ ਦੇ ਨਾਲ ਸਰਬ-ਕਰਮ ਤਿਆਗ ਜ਼ਰੂਰੀ ਹੈ।

**ਪਦ-ਅਰਥ-ਵਿਸਥਾਰ :-** ੦ ਆਰੁਰੁਕਸਰੋਹ ਮੁਨੇਹ ਯੋਗਮ੍, ਕਰਮ ਕਾਰਣਮ੍ ਓਚ੍ਯਤੇ – ਜਿਹੜਾ ਯੋਗ (ਸਮਤਾ ਵਿੱਚ) ਆਰੂੜ ਹੋਣਾ ਚਾਹੁੰਦਾ ਹੈ। ਅਜਿਹੇ ਮਨਨ ਸ਼ੀਲ ਯੋਗੀ ਲਈ ਨਿਸ਼ਕਾਮ ਭਾਵ ਤੋਂ ਕਰਤੱਵ ਕਰਮ ਕਰਨਾ ਕਾਰਣ ਹੈ। ਭਾਵ ਇਹ ਕਿ ਮਿਟਾਉਣ ਦਾ ਵੇਗ ਮਿਟਾਉਣ ਤੋਂ ਪ੍ਰਾਪਤ ਕਰਤੱਵ ਕਰਮ ਕਰਨਾ ਕਾਰਨ ਹੈ। ਕਿਉਂਕਿ ਕੋਈ ਵੀ ਵਿਅਕਤੀ ਜੋ ਜਨਮਿਆ ਹੈ, ਪਲਿਆ ਹੈ ਤੇ ਜੀਵਤ ਹੈ ਤਾਂ ਉਸ ਦਾ ਜੀਵਨ ਦੂਜਿਆਂ ਦੀ ਸਹਾਇਤਾ ਤੋਂ ਬਿਨਾਂ ਚੱਲ ਹੀ ਨਹੀਂ ਸਕਦਾ। ਉਸ ਦੇ ਕੋਲ ਸਰੀਰ ਇੰਦ੍ਰੀਆਂ ਮਨ ਬੁੱਧੀ ਹੋਰ ਕੋਈ ਜ਼ਰੂਰੀ ਅਜਿਹੀ ਵਸਤੂ ਨਹੀਂ ਹੈ, ਜਿਹੜੀ ਪ੍ਰਕ੍ਰਿਤੀ ਦੀ ਨਾ ਹੋਵੇ। ਇਸ ਲਈ ਜਦ ਤੱਕ ਇਨ੍ਹਾਂ ਪ੍ਰਕ੍ਰਿਤੀਆਂ ਦੀਆਂ ਚੀਜ਼ਾਂ ਨੂੰ ਸੰਸਾਰ ਦੀ ਸੇਵਾ ਵਿੱਚ ਨਹੀਂ ਲਗਾਉਂਦਾ ਤਦ ਤੱਕ ਉਹ ਯੋਗ ਰੂੜ ਨਹੀਂ ਹੈ। ਭਾਵ ਇਹ ਕਿ ਉਹ ਸਮਤਾ ਦੀ ਪ੍ਰਾਪਤੀ ਨਹੀਂ ਕਰ ਸਕਦਾ। ਉਸ ਦੀ ਕੇਵਲ ਸੰਸਾਰ ਨਾਲ ਏਕਤਾ ਹੈ। ਆਪਣੇ ਨਾਲ ਏਕਤਾ ਹੈ ਹੀ ਨਹੀਂ। ੦ ਪ੍ਰਾਕ੍ਰਿਤਕ ਪਦਾਰਥਾਂ ਵਿੱਚ ਜੋ ਆਪਣਾ ਪਣ ਦਿਖਾਈ ਦਿੰਦਾ ਹੈ, ਉਸ ਦਾ ਅਰਥ ਹੈ ਕਿ ਇਨ੍ਹਾਂ ਨੂੰ ਦੂਜਿਆਂ ਦੀ ਸੇਵਾ ਵਿਚ ਲਾਉਣਾ ਸਾਡਾ ਫਰਜ਼ ਹੈ। ੦ ਯਗ ਰਾਹੀਂ ਆਪਣੇ ਲਈ ਕੀਤੇ ਕਾਰਜ ਵੀ ਬੰਧਨ ਕਾਰਕ ਹੁੰਦੇ ਹਨ। (3.09) ੦ ਸਮਤਾ ਦੀ ਪਹਿਚਾਣ, ਕਰਮ ਕਰਨ ਨਾਲ ਹੀ ਹੁੰਦੀ ਹੈ। ਜੇ ਅਸਾਡੇ ਵਿੱਚ ਸਮਤਾ ਨਹੀਂ, ਰਾਗ ਦੋਸ਼ ਨਹੀਂ, ਉਹ ਤਦ ਤਾਂ ਠੀਕ ਹੈ। ਕਿਉਂਕਿ ਉਹ ਕਰਮ ਯੋਗ ਵਿੱਚ ਕਾਰਨ ਹੋ ਗਿਆ। ਪਰ ਜੇ ਸਾਡੇ ਵਿੱਚ ਸਮਤਾ ਨਹੀਂ ਰਹੀ, ਰਾਗ ਦੋਸ਼ ਹੋ ਗਏ ਹਨ, ਤਾਂ ਅਸਾਡਾ ਜੜ੍ਹਤਾ ਦੇ ਨਾਲ ਸੰਬੰਧ ਹੋਣ ਨਾਲ ਉਹ ਕਰਮ 'ਯੋਗ' ਵਿੱਚ ਕਾਰਨ ਨਹੀਂ ਬਣਿਆ। ੦ ਯੋਗ ਆਰੂੜ੍ਹਸ੍ਯ ਤਸ੍ਯ ਏਵ, ਸ਼ਮਹ ਕਾਰਣਮ੍ ਉਚਯਤੇ – ਅਸਤ੍ ਦੇ ਨਾਲ ਸੰਬੰਧ ਰਹਿਣ ਕਾਰਨ ਹੀ ਅਸ਼ਾਂਤੀ ਪੈਦਾ ਹੁੰਦੀ ਹੈ। ਇਸ ਦਾ ਕਾਰਨ ਇਹ ਹੈ ਕਿ ਅਸਤ੍ ਪਦਾਰਥਾਂ (ਸਰੀਰ ਆਦਿ ਦੇ) ਨਾਲ ਆਪਣਾ ਖੁਦ ਦਾ ਸੰਬੰਧ ਇੱਕ ਛਣ ਵੀ ਨਹੀਂ ਰਹਿ ਸਕਦਾ ਤੇ ਰਹਿੰਦਾ ਵੀ ਨਹੀਂ। ਸਵੈਯਮ (ਖ਼ੁਦ ਆਪਣਾ ਆਪ) ਤਾਂ ਸਦਾ ਰਹਿਣ ਵਾਲਾ ਹੈ, ਸਰੀਰ ਆਦਿ ਮਾਤਰ ਪਦਾਰਥ ਪ੍ਰਤਿ ਛਣ ਅਭਾਵ ਵਿੱਚ ਆ ਰਹੇ ਹਨ ਤੇ ਸਵੈਯਮ ਵੀ ਇਨ੍ਹਾਂ ਨਾਲ ਸੰਬੰਧ ਜੋੜ ਲੈਂਦਾ ਹੈ ਤੇ ਸੰਬੰਧ ਰੱਖਣਾ ਚਾਹੁੰਦਾ ਹੈ। ਪਰ ਉਸ ਦੇ ਨਾਲ ਸੰਬੰਧ ਰਹਿੰਦਾ ਨਹੀਂ ਤੇ ਉਸ ਦੇ ਚਲੇ ਜਾਣ ਪਿੱਛੋਂ ਅਸ਼ਾਂਤੀ ਪੈਦਾ ਹੋ ਜਾਂਦੀ ਹੈ। ਇਹ ਸਰੀਰ ਆਦਿ ਅਸਤ੍ ਪਦਾਰਥਾਂ ਨੂੰ ਸੰਸਾਰ ਦੀ ਸੇਵਾ ਵਿੱਚ ਲਾ ਕੇ ਆਪਣੇ ਸੰਬੰਧ ਪੂਰੀ ਤਰ੍ਹਾਂ ਤੋੜ ਲੈਂਦਾ ਹੈ ਤਾਂ ਉਸ ਨੂੰ ਪੂਰੀ ਸ਼ਾਂਤੀ ਮਿਲਦੀ ਹੈ। ਜੇ ਸਾਧਕ ਉਸ ਸ਼ਾਂਤੀ ਵਿੱਚ ਸੁਖ ਲੈਣ ਲੱਗ ਜਾਵੇਗਾ ਤਾਂ ਉਹ ਬੰਨ੍ਹਿਆ ਜਾਵੇਗਾ। ਜੇ ਉਸ ਸ਼ਾਂਤੀ ਵਿੱਚ ਸੁਖ ਲੈਣ ਲੱਗ ਜਾਵੇਗਾ ਤਾਂ ਉਹ ਬੰਨ੍ਹਿਆ ਜਾਵੇਗਾ ਜੇ ਉਸ ਸ਼ਾਂਤੀ ਵਿੱਚ ਰਾਗ ਨਹੀਂ ਕਰੇਗਾ, ਉਸ ਵਿੱਚ ਸੁੱਖ ਨਹੀਂ ਮਿਲੇਗਾ, ਰਾਗ ਤਾਂ ਇਹ ਸ਼ਾਂਤੀ ਪ੍ਰਮਾਤਮਾ ਤੱਤਵ ਦੀ ਪ੍ਰਾਪਤੀ ਵਿੱਚ ਕਾਰਨ ਹੋ ਜਾਂਦੀ ਹੈ।

**ਵਿਆਖਿਆ :-** ਉਹੋ ਮੁਨੀ ਯੋਗ ਧਾਰਨ ਦੀ ਅਭਿਆਸ ਅਵੱਸਥਾ ਵਿੱਚ ਹੁੰਦਾ ਹੈ ਜਿਸ ਨੇ ਸਮਾਧੀ ਅਰਾਧਨਾ ਕਰਨੀ ਆਰੰਭ ਕੀਤੀ ਹੁੰਦੀ ਹੈ। ਭਾਵੇਂ ਉਹ ਨਿਰੰਤਰ ਅਭਿਆਸ ਕਰਦਾ ਹੈ ਪਰ ਉਸ ਦਾ ਮਨ ਆਸਾਨੀ ਨਾਲ ਕੇਂਦ੍ਰਿਤ ਨਹੀਂ ਹੁੰਦਾ। ਉਹ ਦੌੜਦਾ ਹੈ, ਬੇਚੈਨ ਰਹਿੰਦਾ ਹੈ। ਇਸ ਅਵੱਸਥਾ ਵਿੱਚ ਯੋਗੀ ਨੂੰ ਕਰਮ ਯੋਗ ਅਪਨਾ ਲੈਣਾ ਚਾਹੀਦਾ ਹੈ। ਜੋ ਅਯੋਗੀ ਹੈ, ਜਿਹੜਾ ਆਪਦੇ ਕੰਮਾਂ ਵਿੱਚ ਰੁੱਝਿਆ ਰਹਿੰਦਾ ਹੈ ਤੇ ਉਸ ਦਾ ਸਵੈ ਮੰਤਵ ਜਾਂ ਮੋਹ ਨਹੀਂ ਹੁੰਦਾ, ਉਸ ਨੂੰ ਕੁਦਰਤ ਭਰਵੀਂ ਨੀਂਦ ਦੇ ਰੂਪ ਵਿੱਚ ਬਖ਼ਸ਼ਸ਼ਾਂ ਭੇਂਟ ਕਰਦੀ ਹੈ। ਅਜਿਹੀ ਸਾਧਨਾ ਜੋ ਪੂਰਣ ਵਧੀਆ ਧਿਆਨ ਪੂਰਵਕ ਕੀਤੀ ਜਾਵੇ, ਹੀ ਉਸ ਦਾ ਫਲ ਹੈ। ਜਿਹੜਾ ਉਸ ਨੂੰ ਉਹ ਕੰਮ ਕਰਨ ਦੇ ਬਦਲੇ ਮਿਲਦਾ ਹੈ ਜਿਹੜਾ ਦਿਲਚਸਪ ਨਹੀਂ ਹੁੰਦਾ। ਉਸ ਨੂੰ ਹਰ ਦਿਨ ਇੰਜ ਕਰਦਿਆਂ ਤਜਰੱਬਾ ਹੋ ਜਾਂਦਾ ਹੈ। ਮਨ ਦੀ ਸਪੱਸ਼ਟਤਾ ਡੂੰਘੀ ਸਾਧਨਾ ਲਈ ਜ਼ਰੂਰੀ ਹੈ। ਏਸੇ ਸਪੱਸ਼ਟਤਾ ਨਾਲ ਹੀ ਮਨ ਨਿਰਮਲ ਹੁੰਦਾ ਹੈ। ਢੁਕਵੀਂ ਸਾਧਨਾ ਰਾਹੀਂ ਮਨ ਸੰਤੁਲਨ ਅਵੱਸਥਾ ਕਾਰਨ ਅਡੋਲ ਰਹਿੰਦਾ ਹੈ। ਕਿਸੇ ਵਸਤੂ ਦੀ ਬਲੌਰੀ ਚਮਕ ਤਾਂ ਹੀ ਸਥਿਰ ਰਹਿੰਦੀ ਹੈ ਜੇਕਰ ਉਹ ਟਿਕਾਓ ਦੀ ਸਥਿਤੀ ਵਿੱਚ ਹੋਵੇ। ਏਸੇ ਤਰ੍ਹਾਂ ਮਨ ਵੀ ਸਾਧਨਾ ਰਾਹੀਂ ਸੰਤੁਲਿਤ ਰਹਿ ਸਕਦਾ ਹੈ। ਜਦੋਂ ਨਿਰਮਲਤਾ ਪਵਿੱਤਰਤਾ ਪ੍ਰਾਪਤ ਹੋ ਜਾਵੇ ਤਾਂ ਇਸ ਦੀ ਸੁਵਰਤੋਂ ਸਾਰੇ ਉਦੇਸ਼ਾਂ ਲਈ ਕੀਤੀ ਜਾ ਸਕਦੀ ਹੈ। ਇਹ ਉਦੇਸ਼ ਭਾਵੇਂ ਨਿੱਜੀ ਪੱਧਰ ਦੇ ਹੋਣ ਜਾਂ ਲੋਕ ਪੱਧਰ ਦੇ। ਗਹਿਰੀ ਪਰਪੱਕ ਤੇ ਦ੍ਰਿੜ ਸਾਧਨਾ ਯੋਗੀ ਦੇ ਨਿੱਜੀ ਸੰਕਲਪ ਦੀ ਪ੍ਰਕ੍ਰਿਆ ਹੈ, ਜਿਸ ਤੋਂ ਉਸ ਨੂੰ ਸਵੈ/ਅੰਤਹਕਰਣ ਵਿੱਚ ਉੱਚਤਾ ਤੇ ਪ੍ਰਭਾਵਸ਼ੀਲਤਾ ਪ੍ਰਾਪਤ ਹੁੰਦੀ ਹੈ। ਹੋਰ ਬਾਹਰੀ ਕਾਰਜ ਜੋ ਵੀ ਉਹ ਕਰਦਾ ਹੈ, ਉਹ ਪੂਰਣ ਹੁੰਦੇ ਹਨ। ਨਿਰਮਲਤਾ ਤੇ ਸ਼ੁੱਧਤਾ ਹੀ ਉਸ ਦਾ ਇੱਕੋ ਇੱਕ ਸਾਧਨ ਹੈ। ਜਿਸ ਨਾਲ ਉਹ ਸਾਰੀ ਉਚੱਤਤਾ ਪ੍ਰਾਪਤ ਕਰ ਸਕਦਾ ਹੈ। ਸ਼ੁੱਧਤਾ ਨਾਲ ਯੋਗੀ ਦੇ ਸਾਰੇ ਕਾਰਜ ਪੂਰੇ ਹੋ ਸਕਦੇ ਹਨ। ਇਹੋ ਰੱਬੀ ਦਾਤ ਹੈ, ਜਿਸ ਨਾਲ ਉਹ ਪ੍ਰਭੂ ਨਾਲ ਇਕਮਿਕ ਹੁੰਦਾ ਹੈ। ਸਮਾਨਤਾ ਸੱਚਾਈ ਅਤੇ ਚੰਗੇਰੇ ਆਚਰਨ ਦੀ ਉਸਾਰੀ ਕਰ ਸਕਦਾ ਹੈ। ਇਸ ਸਾਧਨਾ ਰਾਹੀਂ ਹੀ ਉਸ ਅੰਦਰ ਪਰਪੱਕਤਾ ਦ੍ਰਿੜਤਾ ਦੂਰ ਦ੍ਰਿਸ਼ਟਤਾ ਆਉਂਦੀ ਹੈ। ਉਹ ਦੁਨਿਆਵੀ ਭੌਤਿਕ ਵਸਤਾਂ ਤੋਂ ਦੂਰ ਹੁੰਦਾ ਹੈ। ਸੰਨਿਆਸ, ਪ੍ਰਭੂ ਮਿਲਣ ਲਈ ਇੱਕ ਅਜਿਹੀ ਪੌੜੀ ਹੈ, ਜਿਸ ਦੇ ਅਨੇਕਾਂ ਡੰਡੇ ਹਨ। ਇਹ ਪੌੜੀ ਦੇ ਡੰਡੇ ਹੇਠਾਂ ਤੋਂ ਆਰੰਭ ਹੁੰਦੇ ਹਨ। ਜਿਉਂ-2 ਸਾਧਕ ਉੱਪਰ ਚੜ੍ਹਦਾ ਹੈ ਤਾਂ ਉਸ ਨੂੰ ਸਵੈ ਅਨੁਭਵ ਹੁੰਦਾ ਜਾਂਦਾ ਹੈ ਤੇ ਉਹ ਭੌਤਿਕ ਵਸਤਾਂ ਦਾ ਤਿਆਗ ਕਰਦਾ ਜਾਂਦਾ ਹੈ। ਪੌੜੀ ਦੇ ਇਨ੍ਹਾਂ ਡੰਡਿਆਂ ਨੂੰ ਭਿੰਨ ਭਿੰਨ ਪੜਾਅ ਕਹਿ ਸਕਦੇ ਹਾਂ। ਪੌੜੀ ਦਾ ਅੰਤਲਾ ਡੰਡਾ ਯੋਗ ਦਾ ਸਿਖ਼ਰ ਹੈ। ਯੋਗ ਪ੍ਰਾਪਤੀ ਲਈ ਸਹੀ ਵਿਧੀ ਨਾਲ ਕੀਤੀ ਸਾਧਨਾ, ਸਹੀ ਵਿਧੀ ਨਾਲ ਬੈਠਣ ਦੇ ਆਸਣ, ਅਭਿਆਸ ਹਨ। ਇਹ ਸਭ ਕੁੱਝ ਮਨ ਦੀ ਪਰਪੱਕਤਾ, ਸਥਿਰਤਾ ਲਈ ਹਨ।

✪ ✪ ✪

**6.04 ਸ਼ਲੋਕ :**

*यदा हि न इन्द्रिय-अर्थेषु, न कर्मसु अनु-षज्जते। सर्व-सम्-कल्प सम्-नि-आसी, योग-आ-रूढः तदा उच्-य-ते॥*

***ਯਦਾ ਹਿ ਨ ਇੰਦ੍ਰਿਯ ਅਰ੍ਥੇਸ਼ੁ, ਨ ਕਰ੍ਮਸ਼ੁ ਅਨੁਸ਼ੱਜਤੇ।***

***ਸਰ੍ਵ ਸਮ੍ਕਲ੍ਪ ਸਮ੍ਨਿਆਸੀ, ਯੋਗ ਆਰੂੜਹ, ਤਦਾ ਉੱਚਯਤੇ॥***

**੦ ਸ਼ਬਦ ਅਰਥ :-** ਯਦਾ : ਜਦੋਂ। ਹਿ : ਸੱਚਮੁੱਚ। ਨ : ਨਹੀਂ। ਇੰਦ੍ਰਿਯ ਅਰ੍ਥੇਸ਼ੁ : ਜਿਨ੍ਹਾਂ ਵਸਤੂਆਂ ਤੋਂ ਰੀਝ ਪੂਰਤੀ ਸੰਤੁਸ਼ਟੀ ਖੁਸ਼ੀ ਮਿਲਦੀ ਹੈ। ਨ : ਨਹੀਂ। ਕਰ੍ਮਸ਼ : ਉਹ ਕੰਮ ਜਿਨ੍ਹਾਂ ਦੇ ਕਰਨ ਨਾਲ ਫਲ ਪ੍ਰਾਪਤੀ ਹੋਵੇ। ਅਨੁਸ਼ੱਜਤੇ : ਸੰਬੰਧ ਹੋਣਾ, ਜ਼ਰੂਰੀ ਕਰਨਾ।

ਸਰ੍ਵ ਸਮ੍ਕਲ੍ਪ : ਸਾਰੀਆਂ ਭੌਤਿਕ ਵਸਤਾਂ ਦੀਆਂ ਇੱਛਾਵਾਂ। ਸਮ੍ਨਿਆਸੀ : ਸੰਨਿਆਸੀ, ਯੋਗੀ। ਯੋਗ ਆਰੂਢਹ : ਜਿਸ ਨੇ ਯੋਗ ਧਾਰਨ ਕਰ ਲਿਆ ਹੈ। ਤਦਾ : ਉਸ ਸਮੇਂ ਤੇ। ਉੱਚਯਤੇ : ਇਹ ਕਿਹਾ ਗਿਆ ਹੈ।

੦ **ਸ਼ਲੋਕਾਰਥ :-** ਜਿਸ ਸਮੇਂ ਨਾ ਇੰਦ੍ਰੀਆਂ ਦੇ ਵਿਸ਼ਿਆਂ ਵਿੱਚ ਤੇ ਨਾ ਕਰਮਾਂ ਵਿੱਚ ਗ੍ਰਸਿਆ ਹੁੰਦਾ ਹੈ, ਉਸ ਸਮੇਂ ਸਾਰੇ ਸੰਕਲਪਾਂ ਨੂੰ ਤਿਆਗਣ ਵਾਲਾ ਵਿਅਕਤੀ ਹੀ ਯੋਗ ਨੂੰ ਧਾਰਨ ਕਰਨ ਵਾਲਾ ਕਿਹਾ ਜਾਂਦਾ ਹੈ।

**ਪਦ-ਅਰਥ-ਵਿਸਥਾਰ :-** ੦ ਯਦਾ ਹਿ ਨ ਇੰਦ੍ਰੀਯ ਅਰ੍ਥੇਸ਼ੁ ਨ ਕਰਮਸੁ ਅਨ੍ ਸ਼ੱਜਤੇ = ਸਾਧਕ ਇੰਦ੍ਰੀਆਂ ਦੇ ਅਰਥ ਮੁੱਢ ਤੋਂ ਹੀ ਪ੍ਰਾਪਤ ਹੋਣ ਵਾਲੇ ਸ਼ਬਦ ਸਪੱਰਸ਼, ਰੂਪ, ਰਸ ਤੇ ਗੰਧ ਇਨ੍ਹਾਂ ਪੰਜਾਂ ਵਿਸ਼ਿਆਂ ਵਿੱਚ ਅਨੁਕੂਲ ਪਦਾਰਥ, ਹਾਲਾਤ, ਘਟਨਾ, ਵਿਅਕਤੀ ਆਦਿ ਤੇ ਸਰੀਰ ਦੇ ਆਰਾਮ, ਮਾਨ, ਵਡਿਆਈ, ਆਦਿ ਵਿੱਚ, ਇੱਛਾ ਨਾ ਕਰੇ, ਇਸ ਦਾ ਬੁੱਧੀ ਤੋਂ ਭੋਗ ਨਾ ਕਰੇ, ਇਨ੍ਹਾਂ ਵਿੱਚ ਰਾਜ਼ੀ ਨਾ ਹੋਵੇ, ਬਲਕਿ ਇਹ ਅਨੁਭਵ ਕਰੇ ਕਿ ਇਹ ਸਾਰੇ ਵਿਸ਼ੇ ਪਦਾਰਥ ਆਦਿ ਆਏ ਹਨ ਤੇ ਪ੍ਰਤਿਖਿਣ ਚੱਲਦੇ ਜਾ ਰਹੇ ਹਨ। ਇਹ ਆਉਣ ਜਾਣ ਵਾਲੇ ਤੇ ਅਨਿਤ੍ਯ ਹਨ। ਫਿਰ ਇਨ੍ਹਾਂ ਵਿੱਚ ਕੀ ਰਾਜ਼ੀ ਨਾ ਹੋਵੇ – ਅਜਿਹਾ ਅਨੁਭਵ ਕਰਕੇ ਇਨ੍ਹਾਂ ਤੋਂ ਨਿਰਲੇਪ ਰਹੇ। ੦ ਇੰਦ੍ਰੀਆ ਦੇ ਭੋਗਾਂ ਵਿੱਚ ਆਸਤਕ ਨਾ ਹੋਣ ਦਾ ਸਾਧਨ ਹੈ, ਇੱਛਾ ਪੂਰਤੀ ਦਾ ਸੁਖ ਨਾ ਲੈਣਾ। ਮਨ ਚਾਹੁਣ ਵਾਲੀ ਵਸਤੂ ਵਿਅਕਤੀ ਹਾਲਤ, ਘਟਨਾ ਮਿਲ ਜਾਵੇ ਤਾਂ ਵੀ ਉਸ ਨੂੰ ਨਹੀਂ ਚਾਹੁਣਾ। ਉਹ ਨਾ ਹੋਵੇ ਤਾਂ ਮਨੁੱਖੀ ਉਸ ਵਿੱਚ ਰਾਜੀ ਹੁੰਦਾ ਹੈ ਤਾਂ ਉਸ ਤੋਂ ਸੁਖ ਮਿਲਦਾ ਹੈ। ਸੁਖ ਮਿਲਣ ਤੇ ਇੰਦ੍ਰੀਆਂ ਦੇ ਭੋਗ ਵਿੱਚ ਆਸਤਿਕਤਾ ਵਧਦੀ ਹੈ। ਅਨੁਕੂਲ ਪਦਾਰਥਾਂ ਦੀ ਇੱਛਾ ਹੀ ਨਾ ਕੀਤੀ ਜਾਵੇ। ਜੇ ਮਿਲ ਜਾਵੇ ਉਸ ਵਿੱਚ ਰਾਜੀ ਨਾ ਹੋਇਆ ਜਾਵੇ। ਇੰਜ ਕਰਨ ਨਾਲ ਇੰਦ੍ਰੀ ਭੋਗ ਵਿੱਚ ਆਸਤਿਕਤਾ ਨਹੀਂ ਹੁੰਦੀ। ੦ ਸੁੱਖ ਭੋਗਣ ਦੀ ਕਾਮਨਾ ਹੀ ਜਨਮ ਮਰਨ ਦਾ ਬੰਧਨ ਹੈ। ੦ ਅਨੁਕੂਲ ਭੋਗ ਵਸਤਾਂ ਆਪਣੀਆਂ ਨਹੀਂ ਹਨ, ਇਹ ਕਿਸ ਦੀਆਂ ਹਨ। ਇਸ ਦਾ ਸਾਨੂੰ ਪਤਾ ਨਹੀਂ ਹੈ। ਜਦ ਕੋਈ ਅਭਾਵ ਗ੍ਰਸਤ ਪ੍ਰਾਣੀ ਮਿਲ ਜਾਵੇ ਤਾਂ ਉਸ ਸਮੱਗਰੀ ਨੂੰ ਉਸ ਦੀ ਸਮਝ ਕੇ ਅਰਪਣ ਕਰ ਦੇਣਾ ਚਾਹੀਦਾ ਹੈ। ਇਹ ਆਪ ਦੀ ਹੈ – ਅਜਿਹਾ ਉਸ ਨੂੰ ਕਹਿਣਾ ਚਾਹੀਦਾ ਹੈ। ਅਜਿਹਾ ਮੰਨਣਾ ਚਾਹੀਦਾ ਹੈ, ਜੋ ਵਸਤਾਂ ਮੈਂ ਦਿੱਤੀਆਂ ਹਨ, ਉਹ ਮੇਰੇ ਕੋਲ ਵਾਧੂ ਸਨ, ਨਿਰਵਾਹ ਤੋਂ ਵਾਧੂ, ਜਿੰਨ੍ਹਾਂ ਵਸਤਾਂ ਨੂੰ ਮੈਂ ਰੱਖਿਆ ਹੋਇਆ ਸੀ, ਉਸ ਨੂੰ ਦੇ ਕੇ, ਜਿਨ੍ਹਾਂ ਨੂੰ ਇਸ ਦੀ ਲੋੜ ਹੈ, ਅਸਲ ਵਿੱਚ ਮੈਂ ਭਾਰ ਮੁਕਤ ਹੋ ਰਿਹਾ ਹਾਂ। ੦ ਨ ਕਰ੍ਮਸ ਅਨ੍ਸ਼ੱਜਤੇ – ਕਰ੍ਮਸ੍ – ਪਦ ਬਹੁ ਵਚਨ ਹੈ, ਜਿਸ ਦਾ ਭਾਵ ਅਰਥ ਹੈ ਕਿ ਆਸਤਿਕ ਪੁਰਸ਼ ਵਿੱਚ ਅਨੇਕਾਂ ਕਰਮਾਂ ਦੀ ਤੇ ਅਨੇਕਾਂ ਫਲਾਂ ਦੀ ਇੱਛਾ ਰਹਿੰਦੀ ਹੈ। ੦ ਇੰਦ੍ਰੀਆਂ ਵਾਂਗ ਕਰਮਾਂ ਵਿੱਚ ਵੀ ਆਸਤਿਕਤਾ ਨਹੀਂ ਹੋਣੀ ਚਾਹੀਦੀ। ਕਰਮ ਕਰਨ ਨਾਲ ਰਾਗ ਹੁੰਦਾ ਹੈ। ਠੀਕ ਤਰ੍ਹਾਂ ਕਰਮ ਹੋਣ ਨਾਲ ਸੁੱਖ ਦੀ ਪ੍ਰਾਪਤੀ ਹੁੰਦੀ ਹੈ। ਜੇ ਕਰਮ ਠੀਕ ਤਰ੍ਹਾਂ ਨਾ ਹੋਵੇ ਤਾਂ ਦੁੱਖ ਦਾ ਅਹਿਸਾਸ ਹੁੰਦਾ ਹੈ। ਇਹੋ ਦੁੱਖ ਸੁਖ ਹੋਣਾ ਕਰਮ ਦੀ ਆਸਤਿਕਤਾ ਹੈ। ੦ ਜੇ ਵਰਤਮਾਨ ਸਮੇਂ ਵਿੱਚ ਕੀਤੇ ਜਾਣ ਵਾਲੇ ਕਰਮਾਂ ਦੀ ਪੂਰਤੀ ਅਪੂਰਤੀ ਵਿੱਚ ਤੇ ਉਸ ਤੋਂ ਮਿਲਣ ਵਾਲੇ ਤੱਤਕਾਲੀਨ ਫਲ ਦੀ ਪ੍ਰਾਪਤੀ ਅਪ੍ਰਾਪਤੀ ਵਿੱਚ ਅਰਥਾਤ ਸਿੱਧੀ ਅਸਿੱਧੀ ਵਿੱਚ ਪੁਰਸ਼ ਨਿਰਵਿਕਾਰ ਨਹੀਂ ਰਹਿੰਦਾ, ਤੇ ਉਸ ਦੇ ਅੰਹਤਕਰਣ ਵਿੱਚ ਖੁਸ਼ੀ ਗ਼ਮੀ ਵਿਕਾਰ ਹੁੰਦੇ ਹਨ ਤਾਂ ਸਮਝਣਾ ਚਾਹੀਦਾ ਹੈ ਕਿ ਉਸ ਦੀ ਕਰਮਾਂ ਵਿੱਚ ਤੇ ਉਨ੍ਹਾਂ ਦੇ ਤਤਕਾਲੀਨ ਫਲ ਵਿੱਚ ਆਸਤਿਕਤਾ ਰਹਿ ਗਈ ਹੈ। ੦ ਯਦਾ/ਤਦਾ – ਪਦ ਦਾ ਭਾਵ ਅਰਥ ਹੈ – ਜਿਸ ਸਮੇਂ ਵਿੱਚ ਮਨੁੱਖ ਇੰਦ੍ਰੀਆਂ ਦੇ ਕਰਮਾਂ ਤੋਂ ਇੱਛਾ ਰਹਿਤ ਹੋ ਜਾਂਦਾ ਹੈ ਤਦ ਹੀ ਉਹ ਯੋਗ ਰੂੜ੍ਹ ਹੋ ਜਾਂਦਾ ਹੈ। ਜਿਵੇਂ ਕਿਸੇ ਨੇ ਇਹ ਨਿਸ਼ਚਾ ਕਰ ਲਿਆ ਕਿ ਮੈਂ ਅੱਜ ਤੋਂ ਕਿਸੇ ਇੱਛਾ ਪੂਰਤੀ ਦਾ ਸੁੱਖ ਨਹੀਂ ਲਵਾਂਗਾ, ਜੇ ਉਹ ਆਪਣੇ ਇਸ ਨਿਸ਼ਠੇ ਉੱਪਰ ਦ੍ਰਿੜ ਹੈ ਤੇ ਰਹਿੰਦਾ ਹੈ ਤਾਂ ਉਹ ਅੱਜ ਹੀ ਯੋਗ ਰੂੜ ਹੋ ਜਾਵੇਗਾ। ਏਸੇ ਲਈ ਯਦਾ ਤਦਾ ਪਦਾਂ ਦੀ ਵਰਤੋਂ ਕੀਤੀ ਗਈ ਹੈ। ੦ ਸਰਵ ਸਮ੍ ਕਲ੍ਪ ਸਮ੍ ਨਿਆਸੀ – ਸਾਡੇ ਮਨ ਵਿੱਚ ਜਿੰਨੇ ਫੁਰਨੇ ਉਪਜਦੇ ਹਨ, ਜਿਨ੍ਹਾਂ ਨਾਲ ਸੁੱਖ ਮਿਲਦਾ ਹੈ ਤੇ ਉਸ ਨੂੰ ਲੈ ਕੇ ਇਹ ਵਿਚਾਰ ਹੁੰਦਾ ਹੈ, 'ਅਸਾਨੂੰ ਇਹ ਮਿਲ ਜਾਵੇ, ਅਸੀਂ ਐਨੇ ਸੁਖੀ ਹੋ ਜਾਈਏ ਤਾਂ ਇਸ ਤਰ੍ਹਾਂ ਫੁਰਨਿਆਂ ਵਿੱਚ ਲਗਾਓ ਹੋਣ ਨਾਲ ਉਸ ਫੁਰਨੇ ਦਾ ਸੰਕਲਪ ਹੋ ਜਾਂਦਾ ਹੈ। ਇਹੋ ਸੰਕਲਪ ਹੀ ਅਨੁਕੂਲਤਾ ਪ੍ਰਤਿਕੂਲਤਾ ਦੇ ਕਾਰਨ, ਸੁੱਖਦਾਈ ਤੇ ਦੁੱਖਦਾਈ ਹੁੰਦਾ ਹੈ। ਜਿਵੇਂ ਸੁੱਖਦਾਇਕ ਸੰਕਲਪ ਵੀ ਲਿਪਤਾ ਕਰਦਾ ਹੈ। ਦੁੱਖਦਾਈ ਸੰਕਲਪ ਵੀ ਲਿਪਤਾ ਕਰਦਾ ਹੈ। ਦੋਵੇਂ ਸੰਕਲਪ ਬੰਧਨ ਵਿੱਚ ਪਾਉਣ ਵਾਲੇ ਹਨ। ਇਨ੍ਹਾਂ ਦੀ ਕੇਵਲ ਹਾਨੀ ਹੁੰਦੀ ਹੈ, ਲਾਭ ਨਹੀਂ। ਇਹ ਸੰਕਲਪ ਨਾ ਆਪਣੇ ਸਰੂਪ ਦਾ ਬੋਧ ਕਰਵਾਉਂਦਾ ਹੈ ਨਾ ਦੂਜਿਆਂ ਦੀ ਸੇਵਾ ਕਰਨ ਦਿੰਦਾ ਹੈ। ਨਾ ਪ੍ਰਭੂ ਪ੍ਰੇਮ ਦੀ ਉਤਪਤੀ ਕਰਦਾ ਹੈ। ਇੰਜ ਸੰਕਲਪ ਰੱਖਣ ਨਾਲ ਨਾ ਆਪਣਾ ਹਿੱਤ ਹੁੰਦਾ ਹੈ, ਨਾ ਸੰਸਾਰ ਦਾ ਹਿੱਤ ਹੁੰਦਾ ਹੈ। ਇਨ੍ਹਾਂ ਸੰਕਲਪਾਂ ਦਾ ਤਿਆਗ ਮਨੁੱਖ ਨੂੰ ਜ਼ਰੂਰ ਕਰਨਾ ਚਾਹੀਦਾ ਹੈ। ਸਾਧਕ ਇਨ੍ਹਾਂ ਦੇ ਤਿਆਗ ਕੀਤੇ ਬਿਨਾਂ ਆਪਣੇ ਮਨ ਨੂੰ ਛੱਡੇ ਬਿਨਾਂ ਯੋਗਰੂੜ ਨਹੀਂ ਹੁੰਦਾ। ੦ ਸੰਕਲਪਾਂ ਦੇ ਤਿਆਗ ਦੇ ਢੰਗ ਹਨ 1. ਇਹ ਸਮਝ ਕੇ ਕਿ ਇਹ ਮਨੁੱਖ ਜਨਮ ਭਗਵਾਨ ਨੇ ਆਪਣਾ ਉਦਾਰ ਕਰਨ ਵਾਸਤੇ ਦਿੱਤਾ ਹੈ। ਸਾਨੂੰ ਮਨੁੱਖ ਜਨਮ ਦੇ ਅਮੁਲਯ ਮੁਕਤੀ ਦਾਇਕ ਸਮੇਂ ਨੂੰ ਨਿਰਾਰਥਕ ਸੰਕਲਪਾਂ ਰਾਹੀਂ ਬਰਬਾਦ ਨਹੀਂ ਕਰਨਾ ਚਾਹੀਦਾ। ਅਜਿਹਾ ਸਮਝ ਕੇ ਸੰਕਲਪ ਹਟਾ ਦੇਣੇ ਚਾਹੀਦੇ ਹਨ। 2. ਕਰਮਯੋਗ ਦੇ ਸਾਧਕ ਨੂੰ ਆਪਣੇ ਕਰਤੱਵ ਦਾ ਪਾਲਣ ਕਰਨਾ ਚਾਹੀਦਾ ਹੈ। ਕਰਤੱਵ ਦਾ ਸੰਬੰਧ ਕੇਵਲ ਵਰਤਮਾਨ ਵਿੱਚ ਹੈ, ਭੂਤ ਭਵਿੱਖ ਨਾਲ ਨਹੀਂ। ਪਰ ਸੰਕਲਪ ਵਿਕਲਪਤਾ, ਭੂਤ ਤੇ ਭਵਿੱਖ ਕਾਲ ਵਿੱਚ ਵੀ ਹੁੰਦੇ ਹਨ ਵਰਤਮਾਨ ਦੇ ਨਹੀਂ। ਇਸ ਲਈ ਸਾਧਕ ਨੂੰ ਆਪਣੇ ਕਰਤੱਵ ਦਾ ਤਿਆਗ ਕਰਕੇ ਭੂਤ ਭਵਿੱਖ ਕਾਲ ਦੇ ਸੰਕਲਪਾਂ ਵਿਕਲਪਾਂ ਵਿੱਚ ਨਹੀਂ ਫਸਣਾ ਚਾਹੀਦਾ। ਕੇਵਲ ਕਰਤੱਵ ਕਰਮ ਕਰਨ ਵਿੱਚ ਲੱਗੇ ਰਹਿਣਾ ਚਾਹੀਦਾ ਹੈ। 3. ਭਗਤੀ ਯੋਗ ਦੇ ਸਾਧਕ ਨੂੰ ਵਿਚਾਰ ਕਰਨਾ ਚਾਹੀਦਾ ਹੈ ਕਿ ਮਨ ਵਿੱਚ ਜਿੰਨੇ ਵੀ ਸੰਕਲਪ ਹੁੰਦੇ ਹਨ, ਉਹ ਸਾਰੇ ਭੂਤਕਾਲ ਵਿੱਚ ਆਉਂਦੇ ਹਨ ਜੋ ਕਿ ਅਜੇ ਨਹੀਂ ਹੈ, ਅਥਵਾ ਭਵਿੱਖ ਵਿੱਚ ਆਉਂਦੇ ਹਨ, ਜਿਹੜਾ ਅੱਗੋਂ ਆਉਣ ਵਾਲਾ ਹੈ, ਜੋ ਹੁਣ ਨਹੀਂ ਹੈ। ਜੋ ਹੁਣ ਨਹੀਂ ਹੈ, ਉਸ ਦੇ ਚਿੰਤਨ ਵਿੱਚ ਸਮਾਂ ਬਰਬਾਦ ਕਰਨਾ ਤੇ ਜੋ ਭਗਵਾਨ ਅਜੇ ਹੈ। ਆਪਣੇ ਅੰਦਰ ਹੈ ਤੇ ਆਪਣੇ ਹਨ – ਉਨ੍ਹਾਂ ਦਾ ਚਿੰਤਨ ਨਾ ਕਰਨਾ – ਸਾਡੀ ਕਿੱਡੀ ਵੱਡੀ ਗ਼ਲਤੀ ਹੈ। ਅਜਿਹੇ ਵਿਚਾਰ ਕਰਨ ਨਾਲ ਸੰਕਲਪ ਹਟਾਏ ਜਾ ਸਕਦੇ ਹਨ। ੦ ਯੋਗ ਆਰੂੜਹ ਤਦਾ ਉੱਚ ਯਤੇ = ਸਿੱਧੀ ਆਦਿ ਵਿੱਚ ਸਮ ਰਹਿਣ ਦਾ ਨਾਂ ਯੋਗ ਹੈ। (2.47) ਇਸ ਯੋਗ ਅਰਥਾਤ ਸਮਤਾ 'ਤੇ ਆਰੂੜ ਹੋਣਾ, ਸਥਿਤ ਹੋਣਾ, ਹੀ ਯੋਗ ਰੂੜ ਹੋਣਾ ਹੈ। ਯੋਗਾ ਰੂੜ ਹੋਣ ਨਾਲ ਪਰਮਾਤਮਾ ਦੀ ਪ੍ਰਾਪਤੀ ਹੋ ਜਾਂਦੀ ਹੈ। ੦ ਦੂਜੇ ਸ਼ਲੋਕ ਵਿੱਚ ਤਾਂ ਭਗਵਾਨ ਕਹਿੰਦੇ ਹਨ ਕਿ ਸੰਕਲਪਾਂ ਦੇ ਤਿਆਗ ਕੀਤੇ ਬਿਨਾਂ ਕੋਈ ਭੀ ਯੋਗ ਸਿੱਧ ਨਹੀਂ ਹੁੰਦਾ, ਪਰ ਏਥੇ ਕਿਹਾ ਗਿਆ ਹੈ ਕਿ ਇਸ ਤੋਂ ਸਿੱਧ ਹੁੰਦਾ ਹੈ ਕਿ ਸਭ ਪ੍ਰਕਾਰ ਦੇ ਯੋਗਾਂ ਤੋਂ ਯੋਗਰੂੜ ਅਵੱਸਥਾ ਪ੍ਰਾਪਤ ਹੁੰਦੀ ਹੈ। ਜੇਕਰ ਏਥੇ ਕਰਮਯੋਗ ਦਾ ਹੀ ਪ੍ਰਕਰਣ ਹੈ, ਪਰ ਸੰਕਲਪਯੋਗ ਦਾ ਪੂਰੀ ਤਰ੍ਹਾਂ ਤਿਆਗ ਕਰਨ ਨਾਲ ਯੋਗਰੂੜ ਅਵੱਸਥਾ ਵਿੱਚ ਸਾਰੇ ਇੱਕ ਹੋ ਜਾਂਦੇ ਹਨ। (5.05)

**ਵਿਆਖਿਆ :-** ਯੋਗਾ ਰੁਧਾ ਜਾਂ ਯੋਗ ਰੂੜ੍ਹ ਉਹ ਹੈ ਜਿਸ ਨੇ ਪੂਰਣ ਰੂਪ ਵਿੱਚ ਯੋਗ ਨੂੰ ਧਾਰਣ ਕਰ ਲਿਆ ਹੈ। ਅਜਿਹੇ ਯੋਗੀ ਅੰਦਰ ਮਾਨਵੀ ਪਰਪੱਕਤਾ ਤੇ ਮਾਨਵੀ ਗੁਣਾਂ ਦੀ ਪੂਰਣਤਾ ਸਿਖ਼ਰ 'ਤੇ ਪੁੱਜੀ ਹੁੰਦੀ ਹੈ। ਡੂੰਘੇ ਦੀਰਘ ਧਿਆਨ ਦੀ ਅਵੱਸਥਾ ਹੌਲੇ-2 ਸਮਾਧੀ ਦੀ ਅੱਵਸਥਾ ਦਾ ਰੂਪ ਧਾਰਨ ਕਰਦੀ ਹੈ। ਜਿਸ ਨੂੰ ਦੈਵੀ-ਪ੍ਰਕਾਸ਼ ਕਹਿੰਦੇ ਹਾਂ। ਏਥੇ ਉਸ ਲਈ ਬਾਹਰੀ ਸੰਸਾਰ ਦੇ ਕੋਈ ਅਰਥ ਨਹੀਂ ਰਹਿ ਜਾਂਦੇ। ਏਥੇ ਉਸ ਦੀ ਕੋਈ ਮਾਨਸਿਕਤਾ ਨਹੀਂ ਹੁੰਦੀ। ਜਿਹੜੀ ਉਸ ਦੀਆਂ ਇੱਛਾਵਾਂ ਨੂੰ ਆਪਣੇ ਅਨੁਕੂਲ ਵਰਤੇ। ਜਿਵੇਂ ਡੂੰਘੀ ਤੇ ਗੂਹੜੀ

ਭਰਵੀਂ ਨੀਂਦ ਹੁੰਦੀ ਹੈ, ਏਸੇ ਤਰ੍ਹਾਂ ਸਮਾਧੀ ਹੈ, ਜਿਸ ਵਿੱਚ ਅਤਿ ਜ਼ਰੂਰੀ ਫਰਜ਼ਾਂ ਦੀ ਪੂਰਤੀ ਵੀ ਮੁਲਤਵੀ ਕਰ ਦਿੱਤੀ ਜਾਂਦੀ ਹੈ। ਕੋਈ ਸੰਕਲਪ ਨਹੀਂ ਹੁੰਦਾ। ਮਨ ਸ਼ਾਂਤ ਹੁੰਦਾ ਹੈ ਜਿਵੇਂ ਸਾਗਰ, ਲਹਿਰਾਂ ਤੋਂ ਬਿਨਾਂ ਸ਼ਾਂਤ ਹੋਵੇ। ਪ੍ਰਭੂ ਬਖਸ਼ਸ਼ ਦੀ ਇਸ ਉੱਚਤਮ ਅਵੱਸਥਾ ਧਾਰਣ ਕਰਨ ਪਿੱਛੋਂ, ਯੋਗੀ ਨੂੰ ਦੁਨਿਆਵੀ ਵਿਚਾਰ ਤੇ ਹੋਰ ਇੱਛਾਵਾਂ ਤੰਗ ਨਹੀਂ ਕਰਦੀਆਂ। ਉਸ ਦੀ ਬਾਹਰਲੀ ਦਿੱਖ ਤਾਂ ਹੁੰਦੀ ਹੈ ਪਰ ਉਹ ਅੰਦਰੋਂ ਪ੍ਰਭੂ ਨਾਲ ਜੁੜਿਆ ਹੁੰਦਾ ਹੈ।

ਮਨੂ-2 ਦੇ ਅਨੁਸਾਰ, 'ਇੱਛਾਵਾਂ ਤੇ ਕਾਰਜ ਸੰਕਲਪਾਂ ਤੋਂ ਪੈਦਾ ਹੁੰਦੇ ਹਨ।'

ਸ਼ਾਤੀਂ ਪਰਵਾ 177-25 ਅਨੁਸਾਰ

'ਹੇ ਇੱਛਾ! ਮੈਨੂੰ ਪਤਾ ਹੈ ਤੇਰਾ ਮੂਲ ਕੀ ਹੈ ?
ਤੂ ਸੰਕਲਪ ਦੀ ਕੁੱਖ 'ਚੋਂ ਪੈਦਾ ਹੋਈ ਏ!
ਮੈਂ ਤੇਰਾ, ਸੰਕਲਪ ਬਣਾਉਣ ਤੋਂ
ਇਨਕਾਰ ਕਰ ਦੇਵਾਂਗਾ।
ਫੇਰ ਤੇਰੀ ਕਿਸਮਤ ਵਿੱਚ
ਤਬਾਹੀ ਤੇ ਸਰਬ-ਨਾਸ਼ ਹੋਵੇਗਾ।'

ਸ਼੍ਰੀ ਰਾਮਾ ਕ੍ਰਿਸ਼ਨ ਦਾ ਕਥਨ ਹੈ :-

'ਈਸ਼ਰ ਦੀ ਤੇਜੱਸਵੀ ਤੇ ਵਿਚਿੱਤਰ ਹਾਜ਼ਰੀ ਉਸ ਮਾਨਸਿਕ ਚੌਖਟੇ ਅੰਦਰ ਨਹੀਂ ਸੋਚੀ ਜਾ ਸਕਦੀ, ਜਿਸ ਨੂੰ ਇੱਛਾਵਾਂ ਦੀ ਹਨੇਰੀ ਨੇ ਵਿਆਕੁਲ ਕਰ ਰੱਖਿਆ ਹੋਵੇ।'

✪ ✪ ✪

**6.05 ਸ਼ਲੋਕ :**

*उद्-हरेत् आत्मना आत्मानम्, न आत्मानम् अव-साद्-अयेत्। आत्मा एव हि आत्मनः बन्धुः, आत्मा एव रिपुः आत्मनः॥*

***ਓਦੁਹਰੇਤ੍ ਆਤ੍ਮਨਾ ਆਤ੍ਮਾਨਮੁ, ਨ ਆਤ੍ਮਾਨਮ੍ ਅਵਸਾਦ੍ ਅਯੇਤ੍।***
***ਆਤ੍ਮਾ ਏਵਹਿ ਆਤ੍ਮਨਹ ਬੰਧੁਹ, ਆਤ੍ਮਾ ਏਵ ਰਿਪੁਹ ਆਤ੍ਮਨਹ॥***

**੦ ਸ਼ਬਦ ਅਰਥ :-** ਓਦੁਹਰੇਤ੍ : ਹਰ ਕਿਸੇ ਨੂੰ ਪ੍ਰਦਾਨ ਕਰਨਾ ਚਾਹੀਦਾ ਹੈ, ਜਾਂ ਉਹ ਉੱਚਾ ਉਠਾਵੇ। ਆਤ੍ਮਨਾ : ਆਤਮਾ। ਆਤ੍ਮਾਨਮੁ : ਜੀਵ ਸਵੈ। ਨ : ਨਹੀਂ। ਆਤ੍ਮਨਾ : ਸਵੈ ਆਤਮਾ। ਅਵਸਾਦ੍ ਅਯੇਤ੍ : ਨੀਵਾਂ ਕਰਨਾ, ਦਰਜਾ ਘਟਾ ਦੇਣਾ। ਆਤ੍ਮਾ : ਆਤਮਾ। ਏਵ : ਸੱਚਮੁੱਚ। ਹਿ : ਸੱਚਮੁੱਚ। ਆਤ੍ਮਨਹ : ਸਵੈ ਦਾ। ਬੰਧੁਹ : ਦੋਸਤ ਮਿੱਤਰ। ਆਤ੍ਮਾ : ਆਤਮਾ। ਏਵ : ਸੱਚਮੁੱਚ। ਰਿਪੁਹ : ਦੁਸ਼ਮਨ। ਆਤ੍ਮਨਹ : ਸਵੈ।

**੦ ਸ਼ਲੋਕਾਰਥ :-** ਵਿਅਕਤੀ ਆਪਣੇ ਹੀ ਮਨ (ਆਤਮਾ) ਰਾਹੀਂ ਆਪਣੇ ਆਪ ਨੂੰ ਉੱਚਾ ਉਠਾਵੇ। ਆਪਣੇ ਆਪ ਨੂੰ ਨੀਵਾਂ ਦਰਜਾ ਪ੍ਰਦਾਨ ਨਾ ਕਰੇ। ਮਨ ਹੀ, ਦਸ਼ਾ-ਰੂਪ ਧਾਰਨ ਕੀਤੀ ਆਪਣੀ ਆਤਮਾ ਦਾ, ਮਿੱਤਰ ਹੈ ਅਤੇ ਇਸ ਦਾ ਦੁਸ਼ਮਨ ਵੀ ਹੈ।

**ਪਦ-ਅਰਥ-ਵਿਸਥਾਰ :-** ੦ ਓਦ੍ਹਰੇਤ੍ ਆਤ੍ਮ ਆਤ੍ਮਾਨਮ੍ - ੦ ਆਪਣੇ ਆਪ ਤੋਂ ਆਪਣਾ ਉਦਾਰ ਕਰੋ। ਅਰਥ ਇਹ ਹੈ ਕਿ ਸਰੀਰ ਇੰਦ੍ਰੀਆਂ ਮਨ ਬੁੱਧੀ ਆਦਿ ਤੋਂ ਆਪਣੇ ਆਪ ਨੂੰ ਉੱਚਾ ਉਠਾ ਲਵੋ। ਇਨ੍ਹਾਂ ਵਿੱਚ ਪ੍ਰਕ੍ਰਿਤੀ ਦੇ ਕਾਰਜ ਹਨ। ਆਪਣਾ ਸਰੂਪ ਨਹੀਂ ਹੈ। ਜੋ ਆਪਣਾ ਸਰੂਪ ਨਹੀਂ ਹੈ, ਉਸ ਤੋਂ ਆਪਣੇ ਆਪ ਨੂੰ ਉੱਚਾ ਉਠਾ ਲਵੋ। ੦ ਆਪਣਾ ਸਰੂਪ ਪਰਮਾਤਮਾ ਦੇ ਹੱਥ ਇੱਕ ਹੈ ਤੇ ਸਰੀਰ ਇੰਦ੍ਰੀਆਂ ਮਨ ਬੁੱਧੀ ਅਥਵਾ ਮੈਂ ਪਨ ਪ੍ਰਕ੍ਰਿਤੀ ਦੇ ਹੱਥ ਇੱਕ ਹੈ। ਪ੍ਰਮਾਤਮਾ ਦੀ ਪ੍ਰਾਪਤੀ ਲਈ ਇਨ੍ਹਾਂ ਦੀ ਲੋੜ ਨਹੀਂ ਹੈ। ਨਾ ਹੀ ਇਨ੍ਹਾਂ ਰਾਹੀਂ ਸੱਤਿ ਦੀ ਪ੍ਰਾਪਤੀ ਹੁੰਦੀ ਹੈ। ੦ ਮਨੁੱਖ ਅੰਦਰ ਜੋ ਵਿਚਾਰ ਸ਼ਕਤੀ ਹੈ, ਉਸ ਰਾਹੀਂ ਉਹ ਆਪਣਾ ਕਲਿਆਣ ਕਰ ਸਕਦਾ ਹੈ। ੦ ਗਿਆਨ ਯੋਗੀ ਉਸ ਵਿਚਾਰ ਸ਼ਕਤੀ ਰਾਹੀਂ, ਜੜ੍ਹ-ਚੇਤਨ ਦਾ ਅਲਗਾਵ ਕਰਕੇ, ਚੇਤਨ (ਆਪਣੇ ਸਰੂਪ) ਵਿੱਚ ਸਥਿਤ ਹੋ ਜਾਂਦਾ ਹੈ ਤੇ ਜੜ੍ਹ (ਸੰਸਾਰ ਤੇ ਸਰੀਰ) ਤੋਂ ਸੰਬੰਧ ਤੋੜ ਸਕਦਾ ਹੈ। ੦ ਭਗਤੀ ਯੋਗ ਦਾ ਸਾਧਕ - ਉਸੇ ਵਿਚਾਰ ਸ਼ਕਤੀ ਰਾਹੀਂ, "ਮੈਂ ਭਗਵਾਨ ਦਾ ਹਾਂ" ਤੇ 'ਭਗਵਾਨ ਮੇਰੇ ਹਨ' ਭਗਵਾਨ ਨਾਲ ਇੱਕ ਮਿੱਕ ਹੋ ਕੇ ਆਪਣਾ ਕਲਿਆਣ ਕਰ ਸਕਦਾ ਹੈ। ਕਰਮਯੋਗੀ ਏਸੇ ਵਿਚਾਰ ਸ਼ਕਤੀ ਰਾਹੀਂ ਮਿਲੇ ਸਰੀਰ ਇੰਦ੍ਰੀਆਂ ਮਨ ਬੁੱਧੀ ਨੂੰ ਸੰਸਾਰ ਅਥਵਾ ਲੋਕ ਸੇਵਾ ਵਿੱਚ ਲਾ ਕੇ ਪਦਾਰਥਾਂ ਤੋਂ ਸੰਬੰਧ ਤੋੜ ਸਕਦਾ ਹੈ। - ਨ ਆਤ੍ਮਾਨਮ੍ ਅਵ੍ ਸਾਦ੍ ਅਯੇਤ੍ - ਇਹ ਆਪਣੇ ਆਪਣੇ ਆਪ ਨੂੰ ਪਤਨ ਵੱਲ ਨਾ ਲੈ ਜਾਵੇ, ਭਾਵ ਇਹ ਹੈ ਕਿ ਪਰਿਵਰਤਨਸ਼ੀਲ ਪ੍ਰਾਕ੍ਰਿਤ ਪਦਾਰਥਾਂ ਦੇ ਨਾਲ ਆਪਣਾ ਸੰਬੰਧ ਨਾ ਜੋੜੇ। ਉਨ੍ਹਾਂ ਨੂੰ ਮਹੱਤਵ ਦੇ ਕੇ ਉਨ੍ਹਾਂ ਦਾ ਦਾਸ ਨਾ ਬਣੇ। ਆਪਣੇ ਆਪ ਨੂੰ ਉਨ੍ਹਾਂ ਦੇ ਅਧੀਨ ਨਾ ਮੰਨੇ। ਉਨ੍ਹਾਂ ਦੀ ਲੋੜ ਨਾ ਸਮਝੇ। ਪ੍ਰਾਕ੍ਰਿਤ ਪਦਾਰਥਾਂ ਦੇ ਅਧੀਨ ਹੋਣਾ, ਆਪਣਾ ਉਥਾਨ ਨਹੀਂ ਹੈ। ੦ ਆਤਮਾ ਏਵ ਹਿ ਆਤ੍ਮਨਹ ਬੰਧੁਹ - ੦ ਇਹ ਆਪ ਹੀ ਆਪਣਾ ਬੰਧੂ ਹੈ। ਆਪਣੇ ਸਿਵਾਏ ਹੋਰ ਕੋਈ ਬੰਧੂ ਨਹੀਂ। ਸੰਯਮ ਨੂੰ ਕਿਸੇ ਦੀ ਲੋੜ ਨਹੀਂ ਹੈ। ਇਸ ਨੂੰ ਆਪਣੇ ਕਲਿਆਣ ਲਈ ਕਿਸੇ ਯੋਗਤਾ ਦੀ ਵੀ ਲੋੜ ਨਹੀਂ। ਪ੍ਰਾਕ੍ਰਿਤਕ, ਪਦਾਰਥ ਉਸ ਦੇ ਸਾਧਕ (ਸਹਾਇਕ) ਨਹੀਂ ਹੈ। ਆਪਣਾ ਆਪ ਹੀ ਆਪਣੇ ਆਪ ਦਾ ਮਿੱਤਰ ਹੈ। ਆਪਣੇ ਬੰਧੂ ਉਪਰ ਵਿਸ਼ਵਾਸ ਕਰਨਾ ਜ਼ਰੂਰੀ ਹੈ। ੦ ਆਤਮਾ ਏਵ ਰਿਪੁਹ ਆਤ੍ਮਨਹ - ੦ ਇਹ ਆਪ ਹੀ ਆਪਣਾ ਸ਼ੱਤਰੂ ਹੈ। ਭਾਵ ਇਹ ਹੈ ਕਿ ਜੋ ਆਪਣੇ ਰਾਹੀਂ ਆਪਣਾ ਕਲਿਆਣ ਨਹੀਂ ਕਰ ਸਕਦਾ, ਉਹ ਆਪਣੇ ਆਪ ਦਾ ਦੁਸ਼ਮਨ ਹੈ। ਇਸ ਦੀ ਸਹਾਇਤਾ ਨਾ ਸਰੀਰ, ਨਾ ਇੰਦ੍ਰੀਆਂ, ਨਾ ਮਨ ਬੁੱਧੀ ਕਰਨ ਦੇ ਸਮਰੱਥ ਹਨ। ਇਹ ਉਸ ਦਾ ਉਪਕਾਰ ਨਹੀਂ ਕਰ ਸਕਦੇ। ਜਦ ਆਪਣਾ ਆਪ ਸਰੀਰ ਇੰਦ੍ਰੀਆਂ ਮਨ ਬੁੱਧੀ ਆਦਿ ਨੂੰ ਆਪਣਾ ਮੰਨ ਲੈਂਦਾ ਹੈ ਤਾਂ ਆਪਣਾ ਆਪ ਹੀ ਆਪਣਾ ਸ਼ੱਤਰੂ ਬਣ ਜਾਂਦਾ ਹੈ। ੦ ਏਵ ਪਦ ਦਾ ਅਰਥ ਹੈ - ਆਪਣਾ ਮਿੱਤਰ ਤੇ ਸ਼ੱਤਰੂ ਆਪ ਹੀ ਹੈ। ਦੂਜਾ ਹੋਰ ਕੋਈ ਨਹੀਂ।

**ਵਿਆਖਿਆ :-** ਸ਼ਬਦ ਆਤਮਾ, ਸਰੀਰ ਮਨ ਅਤੇ ਆਤਮਾ ਨੂੰ ਪ੍ਰਗਟ ਕਰਦਾ ਹੈ। ਇਹ ਇਸ ਗੱਲ ਉੱਪਰ ਨਿਰਭਰ ਹੈ ਕਿ ਇਸ ਸ਼ਬਦ ਦੀ ਵਰਤੋਂ ਕਿਸ ਰੂਪ ਵਿੱਚ ਕਿਹੜੀ ਅਵੱਸਥਾ ਵਿੱਚ ਕੀਤੀ ਗਈ ਹੈ। ਯੋਗਾ ਵਿੱਚ ਦਸ਼ਾ ਰੂਪ ਵਿੱਚ ਢਾਲੀ ਰੂਹ ਅਤੇ ਮਨ ਦੀ ਬੜੀ ਮਹੱਤਤਾ ਹੈ। ਮਨ - ਯੋਗਾ ਦਾ ਕੇਂਦਰੀ ਬਿੰਦੂ ਹੈ। ਏਸ ਥਾਂ ਆਤਮਾ ਮਨ ਲਈ ਅਰਥ ਸੰਚਾਰਦੀ ਹੈ। ਯੋਗਾ ਦਾ ਮੁੱਖ ਮੰਤਵ ਮਨ ਨੂੰ ਕਾਬੂ ਕਰਨਾ ਹੈ। ਉਨ੍ਹਾਂ ਵਸਤੂਆਂ ਤੋਂ ਇਸ ਨੂੰ ਦੂਰ ਰੱਖਣਾ ਹੈ, ਜਿਨ੍ਹਾਂ ਤੋਂ ਇੱਛਾਵਾਂ ਦੀ ਉਤਪਤੀ ਹੁੰਦੀ ਹੈ। ਏਥੇ ਮਨ ਨੂੰ ਐਨਾ ਸਿਖਾਂਦਰੂ ਹੋਣਾ ਚਾਹੀਦਾ ਹੈ ਕਿ ਉਹ ਇਸ ਨੂੰ ਅਗਿਆਨਤਾ ਦੀ ਦਲਦਲ 'ਚੋਂ ਕੱਢ ਲਵੇ। ਭੌਤਿਕ ਸੰਸਾਰ ਵਿੱਚ ਹਰ ਕੋਈ ਮਨ ਤੋਂ ਪ੍ਰਭਾਵਿਤ ਹੋ ਜਾਂਦਾ ਹੈ ਤੇ ਇੱਛਾਵਾਂ ਵੀ ਪ੍ਰਭਾਵ ਪਾਉਂਦੀਆਂ ਹਨ। ਵਿਚਾਰੀ, - ਆਤਮਾ ਭੌਤਿਕ ਸੰਸਾਰ ਵਿੱਚ ਉਲਝ ਜਾਂਦੀ ਹੈ। ਇਸ ਦਾ ਕਾਰਨ ਮਨ ਦੀ

ਹਉਮੈਂ ਅਹੰਕਾਰ ਹੈ, ਜਿਹੜਾ ਭੌਤਿਕ ਸੰਸਾਰ ਦਾ ਮਾਲਕ ਬਣਨਾ ਚਾਹੁੰਦਾ ਹੈ। ਏਸੇ ਲਈ ਭੌਤਿਕ ਵਸਤਾਂ ਤੇ ਇੱਛਾਵਾ ਦੀ ਖਿੱਚ ਤੋਂ ਬਚਾਉਣ ਲਈ ਮਨ ਨੂੰ ਵਧੇਰੇ ਸਿਖਾਂਦਰੂ ਹੋਣਾ ਚਾਹੀਦਾ ਹੈ। ਹਰ ਵਿਅਕਤੀ ਆਪਣੇ ਆਪ ਆਤਮ-ਅਭਿਮਾਨ ਜਾਂ ਆਪਣੀ ਗਿਰਾਵਟ ਦਾ ਆਪ ਹੀ ਜ਼ਿੰਮੇਵਾਰ ਹੁੰਦਾ ਹੈ। ਇਸ ਸੰਬੰਧ ਵਿੱਚ ਹੋਰ ਦੂਜੇ ਲੋਕ, ਜੋ ਯੋਗਦਾਨ ਪਾਉਂਦੇ ਹਨ, ਉਸ ਦੀ ਕੋਈ ਮਹੱਤਤਾ ਨਹੀਂ ਹੈ। ਇਹ ਆਮ ਗੱਲ ਹੈ ਕਿ ਅਸੀਂ ਇਸ ਗੱਲ ਦੀ ਸ਼ਿਕਾਇਤ ਕਰਦੇ ਹਾਂ ਕਿ ਕਿਸੇ ਦੇ ਦੁਸ਼ਮਨ ਨੇ ਉਸ ਨੂੰ ਕਿੰਨਾ ਨੁਕਸਾਨ ਪਹੁੰਚਾਇਆ ਹੈ। ਪਰ ਕਿਸੇ ਦਾ ਕੁੱਝ ਵੀ ਕੋਈ ਨੁਕਸਾਨ ਨਹੀਂ ਹੁੰਦਾ, ਜਿੰਨੀ ਦੇਰ ਤੱਕ ਉਹ ਆਪਣਾ ਯੋਗਦਾਨ ਪਾਉਂਦਾ ਹੈ। ਇੱਕ ਸਾਧਕ ਲਈ ਇਹ ਸੰਭਵ ਹੈ, ਸਵੈ-ਸ਼ੁੱਧੀ ਲਈ ਜੋ ਗ਼ਲਤੀ ਉਸ ਦੇ ਦੁਸ਼ਮਨ ਨੇ ਕੀਤੀ, ਉਸ ਨੂੰ ਉਹ ਭੁਗਤੇ। ਨਾ ਸਮਝੀ ਅਤੇ ਕੁਵਿੱਵਸਥਾ ਕਾਰਨ ਸਵੈ-ਗਿਰਾਵਟ ਦਾ ਹੋਣਾ ਸੰਭਵ ਹੈ। ਇਸ ਤਰ੍ਹਾਂ ਉਹ ਆਪਣਾ ਦੁਸ਼ਮਨ ਆਪ ਹੋ ਜਾਂਦਾ ਹੈ। ਦੂਜੇ ਪਾਸੇ ਜੇ ਠੀਕ ਸਹੀ ਸਮਝ ਹੋਵੇ ਤੇ ਸਹੀ ਆਚਰਣ ਤੇ ਸਹੀ-ਵਿਵਹਾਰ ਹੋਵੇ ਤਾਂ ਉਹ ਆਪਣੇ ਆਪ ਨੂੰ ਉੱਚਾ ਉਠਾ ਸਕਦਾ ਹੈ। ਹਰ ਕੋਈ ਆਪਣੇ ਆਪ ਦਾ ਮਿੱਤਰ ਵੀ ਤੇ ਦੁਸ਼ਮਨ ਵੀ ਹੋ ਸਕਦਾ ਹੈ। ਇਸ ਅਸਲੀਅਤ ਨੂੰ ਸਮਝਣ ਦੀ ਲੋੜ ਹੈ। ਇਹ ਜੀਵਨ ਲਈ ਵੱਡਮੁੱਲਾ ਸਬਕ ਹੈ।

○ ○ ○

**6.06 ਸ਼ਲੋਕ :**

*बन्धुः आत्मा आत्मनः तस्य, येन आत्मा एव आत्मना जितः। अन्-आत्मनः तु शत्रु-त्वे, वर्त-इत आत्मा एव शत्रु-वत्॥*

***ਬੰਧੁਹ ਆਤ੍ਮਾ ਆਤ੍ਮਨਹ ਤਸ੍ਯ, ਯੇਨ ਆਤ੍ਮਾ ਏਵ ਆਤ੍ਮਨਾ ਜਿਤਹ।***
***ਅਨਆਤ੍ਮਨਹ ਤੁ ਸ਼ਤਰੂ ਤਵੇ, ਵਰ੍ਤ ਇਤ ਆਤ੍ਮਾ ਏਵ ਸ਼ਤਰੁਵਤ੍॥***

**੦ ਸ਼ਬਦ ਅਰਥ :-** ਬੰਧੁਹ : ਦੋਸਤ। ਆਤ੍ਮਾ : ਆਤਮਾ, ਸਵੈ। ਆਤ੍ਮਨਹ : ਆਤਮਾ ਦਾ, ਸਵੈ ਦਾ। ਤਸ੍ਯ : ਇਹ। ਯੇਨ : ਕਿਸ ਰਾਹੀਂ। ਆਤ੍ਮਾ : ਮਨ। ਏਵ : ਭੀ। ਆਤ੍ਮਨਾ : ਆਤਮਾ ਦਾ, ਰਾਹੀਂ। ਜਿਤਹ : ਜਿੱਤ ਲਿਆ ਗਿਆ ਹੈ। ਅਨ੍ਾਤ੍ਮਨਹ : ਜੋ ਆਤਮਾ ਨੂੰ ਨਾ ਜਿੱਤ ਸਕੇ। ਤੁ : ਪਰੰਤੂ। ਸ਼ਤਰੂ : ਦੁਸ਼ਮਨ। ਤਵੇ : ਦੇ ਕਾਰਨ ਕਰਕੇ। ਵਰ੍ਤਇਤ : ਰਹਿੰਦਾ ਹੈ। ਆਤ੍ਮਾ ਏਵ : ਮਨ ਵਿੱਚ ਭੀ। ਸ਼ਤਰੁਵੱਤ੍ : ਇੱਕ ਦੁਸ਼ਮਨ ਵਰਗਾ।

**੦ ਸ਼ਲੋਕਾਰਥ :-** ਜਿਸ ਵਿਅਕਤੀ (ਆਤਮਾ) ਵੱਲੋਂ ਆਤਮਾ (ਸਰੀਰ ਤੇ ਮਨ) ਜਿੱਤ ਲਿਆ ਗਿਆ ਹੈ, ਉਸ ਵਿਅਕਤੀ (ਆਤਮਾ) ਦੀ ਆਤਮਾ ਉਸ ਦੀ ਮਿੱਤਰ ਹੈ। ਪਰ ਅਨਾਤਮਾ ਦਾ (ਜਿਸ ਵੱਲੋਂ ਆਤਮਾ ਨਹੀਂ ਜਿੱਤੀ ਗਈ, ਉਸ ਜੀਵ ਦੀ) ਆਤਮਾ ਹੀ ਦੁਸ਼ਮਨ ਵਾਂਗ ਦੁਸ਼ਮਨ ਦਾ ਵਿਵਹਾਰ ਕਰਦੀ ਹੈ।

**ਪਦ-ਅਰਥ-ਵਿਸਥਾਰ :-** ੦ ਬੰਧੂ ਆਤ੍ਮਾ ਆਤ੍ਮਨਹ ਤਸ੍ਯ, ਯੇਨ ਆਤ੍ਮਾ ਏਵ ਆਤ੍ਮ੍ਨਾ ਜਿਤਹ - ਆਪਣੇ ਅੰਦਰ ਆਪਣੇ ਤੋਂ ਬਿਨਾਂ ਕਿਸੇ ਦੂਜੇ ਦੀ ਸੱਤਾ ਨਹੀਂ ਹੈ। ਜਿਸ ਨੇ ਆਪਣੇ ਅੰਦਰ ਆਪਣੇ ਆਪਣੇ ਤੋਂ ਬਿਨਾ ਕਿਸੇ ਦੂਜੇ (ਸਰੀਰ ਇੰਦ੍ਰੀਆਂ ਮਨ ਬੁੱਧੀ ਆਦਿ) ਦੀ ਭੋਰਾ ਵੀ ਸੱਤਾ ਨਹੀਂ ਰੱਖੀ। ਅਸਤ੍ ਪਦਾਰਥਾਂ ਦੇ ਆਸਰੇ ਦਾ ਪੂਰਾ ਪੂਰਾ ਤਿਆਗ ਕਰਕੇ, ਜੋ ਆਪਣੇ ਆਪ ਦੇ ਸਰੂਪ ਵਿੱਚ ਸਥਿਤ ਹੋ ਗਿਆ ਹੈ। ਉਸ ਨੇ ਆਪਣੇ ਆਪ ਨੂੰ ਜਿੱਤ ਲਿਆ ਹੈ। ੦ ਕਿਉਂਕਿ ਬ੍ਰਹਮ, ਨਿਰਦੋਸ਼ ਤੇ ਸਮ ਹੈ, ਉਸ ਬ੍ਰਹਮ ਦੀ ਨਿਰਦੋਸ਼ਤਾ ਤੇ ਸਮਤਾ ਉਸ ਦੇ ਅੰਤਹਕਰਣ 'ਤੇ ਆ ਜਾਂਦੀ ਹੈ, ਇਸ ਤੋਂ ਪਤਾ ਲੱਗ ਜਾਂਦਾ ਹੈ ਕਿ ਉਹ ਬ੍ਰਹਮ ਵਿੱਚ ਸਥਿਤ ਹੈ। (5.19) ੦ ਸੰਸਾਰ ਵਿੱਚ ਦੂਜਿਆਂ ਦੀ ਸਹਾਇਤਾ ਤੋਂ ਬਿਨਾਂ ਕੋਈ ਵੀ ਕਿਸੇ ਉੱਪਰ ਜਿੱਤ ਪ੍ਰਾਪਤ ਨਹੀਂ ਕਰ ਸਕਦਾ। ਦੂਜਿਆਂ ਦੀ ਸਹਾਇਤਾ ਲੈਣਾ ਹੀ ਆਪਣੇ ਆਪ ਨੂੰ ਹਰਾਉਣਾ ਹੈ। ਇਸ ਦ੍ਰਿਸ਼ਟੀ ਤੋਂ ਪਹਿਲਾਂ ਆਪਣੇ ਆਪ ਨੂੰ ਹਰਾਵੋ, ਫੇਰ ਦੂਜਿਆਂ ਉੱਪਰ ਜਿੱਤ ਪ੍ਰਾਪਤ ਕਰੋ। ੦ ਜਿਹੜਾ ਕਿਸੇ ਵੀ ਸਾਧਨ ਤੋਂ ਜਿਸ ਕਿਸੇ ਨੂੰ ਜਿੱਤਦਾ ਹੈ, ਉਹ ਆਪਣੇ ਆਪ ਨੂੰ ਹੀ ਹਰਾਉਂਦਾ ਹੈ। ਆਪਣੇ ਆਪ ਨੂੰ ਹਰਾਉਣ ਤੋਂ ਪਹਿਲਾਂ ਕਿਸੇ ਨੂੰ ਜਿੱਤਿਆ ਹੀ ਨਹੀਂ ਜਾ ਸਕਦਾ। ਜਿਵੇਂ ਕੋਈ ਕਿਸੇ ਨੂੰ ਹਥਿਆਰਾਂ ਜਾਂ ਬੁੱਧੀ ਸ਼ਾਸਤਰਾਰਥ ਰਾਹੀਂ ਕਿਸੇ ਉੱਪਰ ਜਿੱਤ ਪ੍ਰਾਪਤ ਕਰਦਾ ਹੈ ਤਾਂ ਆਪ ਪਹਿਲਾਂ ਉਹ ਹਥਿਆਰ ਤੇ ਬੁੱਧੀ ਤੋਂ ਹਾਰ ਮੰਨਦਾ ਹੈ, ਫਿਰ ਉਨ੍ਹਾਂ ਦੇ ਸਹਾਰੇ ਨਾਲ ਜਿੱਤ ਪ੍ਰਾਪਤ ਕਰਦਾ ਹੈ। ੦ ਜੋ ਆਪਣੇ ਲਈ ਦੂਜਿਆਂ ਦੀ ਭੋਰਾ ਵੀ ਲੋੜ ਨਹੀਂ ਸਮਝਦਾ, ਉਹੋ ਹੀ ਆਪਣੇ ਆਪ ਤੋਂ ਆਪਣੇ ਆਪ 'ਤੇ ਜਿੱਤ ਪ੍ਰਾਪਤ ਕਰਦਾ ਹੈ ਤੇ ਉਹੋ ਆਪਣੇ ਆਪ, ਆਪਣਾ ਬੰਧੂ ਹੈ। ੦ ਅਨ੍ਆਤ੍ਮਨਹ ਤੁ ਸ਼ਤਰੂਤ੍ਵੇ ਵਰ੍ਤ ਇਤ ਆਤ੍ਮਾ ਏਵ ਸ਼ਤਰੂ = ਜਿਹੜਾ ਆਪਣੇ ਆਪ ਤੋਂ ਬਿਨਾਂ ਦੂਜਿਆਂ, ਅਰਥਾਤ ਸਰੀਰ ਇੰਦ੍ਰੀਆਂ ਮਨ ਧਨ ਰਾਜ ਜ਼ਮੀਨ ਘਰ ਪਦ ਅਧਿਕਾਰ ਆਦਿ ਦੀ ਆਪਣੇ ਲਈ ਲੋੜ ਸਮਝਦਾ ਹੈ ਤਾਂ ਉਹੋ ਹੀ ਅਨਾਤ੍ਮਾ ਹੈ। ਜੋ ਆਪਣਾ ਨਹੀਂ ਹੈ, ਆਪਣਾ ਸਰੂਪ ਨਹੀਂ ਹੈ। ਆਤਮਾ ਨਹੀਂ ਹੈ, ਉਸ ਨੂੰ ਆਪਣਾ ਜ਼ਰੂਰੀ ਸਹਾਇਕ ਸਮਝਦਾ ਹੈ, ਆਪਣਾ ਸਰੂਪ ਮੰਨ ਲੈਂਦਾ ਹੈ। ਅਜਿਹੀ ਅਨਾਤਮਾ ਹੋ ਕੇ ਜੋ ਕਿਸੇ ਵੀ ਪ੍ਰਾਕ੍ਰਿਤੀ ਪਦਾਰਥਾਂ ਨੂੰ ਆਪਣਾ ਸਮਝਦਾ ਹੈ ਉਹ ਆਪ ਹੀ ਆਪਣੇ ਨਾਲ ਦੁਸ਼ਮਨੀ ਦਾ ਵਰਤਾਵ ਕਰਦਾ ਹੈ। ਉਹ ਤਾਂ ਇਹੋ ਸਮਝਦਾ ਹੈ, ਕਿ ਮਨ ਬੁੱਧੀ ਆਦਿ ਨੂੰ ਆਪਣਾ ਮੰਨ ਕੇ ਉਨ੍ਹਾਂ ਉੱਪਰ ਆਪਣਾ ਅਧਿਕਾਰ ਕਰ ਲਿਆ ਹੈ ਤੇ ਉਨ੍ਹਾਂ ਉੱਪਰ ਜਿੱਤ ਪ੍ਰਾਪਤ ਕਰ ਲਈ ਹੈ। ਪਰ ਅਸਲ ਵਿੱਚ ਇਨ੍ਹਾਂ ਨੂੰ ਆਪਣਾ ਮੰਨ ਕੇ ਖ਼ੁਦ ਹੀ ਹਾਰ ਗਿਆ ਹੈ। ਦੂਜਿਆਂ ਤੋਂ ਹਾਰ ਮੰਨ ਕੇ ਆਪਣੀ ਜਿੱਤ ਸਮਝਣਾ ਹੀ ਆਪਣੇ ਨਾਲ ਦੁਸ਼ਮਣੀ ਦਾ ਵਰਤਾਓ ਕਰਨਾ ਹੈ। ੦ ਸ਼ਤਰੂ ਕਹਿਣ ਦਾ ਭਾਵ ਇਹ ਹੈ ਕਿ ਜੋ ਆਪਣਾ ਨਹੀਂ ਹੈ, ਉਸ ਤੋਂ ਮੈਂ ਤੇ ਮੇਰਾ-ਪਨ ਦਾ ਸੰਬੰਧ ਮੰਨਣਾ ਆਪਣੇ ਆਪ ਸ਼ਤਰੂ ਵਿੱਚ ਮੁੱਖ ਹੇਤੁ ਹੈ। ਸ਼ਤਰੂ ਵਤ੍ ਕਹਿਣ ਦਾ ਅਰਥ ਇਹ ਵੀ ਹੈ ਕਿ ਸਰੀਰ ਇੰਦ੍ਰੀਆਂ ਮਨ ਬੁੱਧੀ ਆਦਿ ਆਪਣੀ ਸਮਝ ਕੇ, ਉਹ ਆਪਣੇ ਆਪ ਨੂੰ ਉਨ੍ਹਾਂ ਦਾ ਮਾਲਕ ਸਮਝਦਾ ਹੈ, ਪਰ ਅਸਲ ਵਿੱਚ ਉਹ ਉਨ੍ਹਾਂ ਦਾ ਦਾਸ ਬਣ ਜਾਂਦਾ ਹੈ। ੦ ਕੋਈ ਵੀ ਵਿਅਕਤੀ ਆਪਣੀ ਦ੍ਰਿਸ਼ਟੀ ਤੋਂ ਆਪਣੇ ਨਾਲ ਸ਼ਤਰੂਤਾ ਵਾਲਾ ਵਰਤਾਓ ਨਹੀਂ ਕਰਦਾ। ਪਰ ਅਸਤ੍ ਵਸਤਾਂ ਦਾ ਸਹਾਰਾ ਲੈ ਕੇ ਮਨੁੱਖ ਆਪਣੇ ਹਿੱਤ ਦੀ ਦ੍ਰਿਸ਼ਟੀ ਤੋਂ ਜੋ ਕੁੱਝ ਵਰਤਾਓ ਕਰਦਾ ਹੈ, ਉਹ ਵਰਤਾਓ ਵਾਸਤਵ ਵਿੱਚ ਆਪਣੇ ਨਾਲ ਦੁਸ਼ਮਨ ਵਾਂਗ ਹੁੰਦਾ ਹੈ। ਕਿਉਂਕਿ ਅਸਤ੍ ਵਸਤੂ ਦਾ ਸਹਾਰਾ ਪਰਿਣਾਮ ਤੋਂ ਜਨਮ ਮਰਨ ਰੂਪ ਵਿੱਚ ਮਹਾਨ ਦੁੱਖ ਦੇਣ ਵਾਲਾ ਹੁੰਦਾ ਹੈ।

**ਵਿਆਖਿਆ :-** ਅੱਠਾਂ ਸ਼੍ਰੇਣੀਆਂ ਵਾਲੇ ਯੋਗ ਅਭਿਆਸ ਦਾ ਮੰਤਵ ਕੇਵਲ ਮਨ ਨੂੰ ਸਾਧਨਾ ਅਤੇ ਉਸ ਉੱਪਰ ਨਿਯੰਤਰਣ ਕਰਨਾ ਹੈ। ਜਦ ਤੱਕ ਮਨ ਨਹੀਂ ਸਾਧਿਆ ਜਾਂਦਾ, ਯੋਗ ਅਭਿਆਸ ਫਜ਼ੂਲ ਹੈ। ਜੀਵ ਦਾ ਮੁੱਖ ਕਾਰਜ ਪ੍ਰਭੂ ਆਦੇਸ਼ ਦੀ ਪਾਲਣਾ ਕਰਨਾ ਹੈ। ਮਨ ਸਾਧੇ ਬਿਨਾਂ ਪੰਜ ਵਿਕਾਰ ਕਾਬੂ ਨਹੀਂ ਆ ਸਕਦੇ। ਮਨ ਸਾਧਨ ਲਈ ਦ੍ਰਿੜ ਹੋ ਕੇ ਯੋਗ ਸਾਧਨਾ ਜ਼ਰੂਰੀ ਹੈ। ਵਿਅਕਤੀ ਅੰਦਰ, ਕ੍ਰਿਆ ਵਿੱਚ ਹੇਠਾਂ ਨੀਂਹ ਅਤੇ ਉੱਪਰ ਦੈਵੀ, ਦੋ ਵਿਰੋਧੀ ਤੇ ਆਪਸੀ ਤੱਤ ਹੁੰਦੇ ਹਨ। ਇਨ੍ਹਾਂ ਵਿੱਚੋਂ ਜਦੋਂ ਕੋਈ ਇੱਕ ਤੱਤ ਦੂਜੇ ਤੱਤ ਉੱਪਰ ਭਾਰੂ ਹੋ ਜਾਂਦਾ ਹੈ ਤਾਂ ਦੂਜਾ ਤੱਤ ਅਲੋਪ ਹੋ ਜਾਂਦਾ ਹੈ। ਜਿੱਥੇ ਵੀ, ਸਰੀਰ ਮਨ ਅਤੇ ਇੱਛਾਵਾਂ ਪੂਰਣ ਨਿਯੰਤਰਣ ਵਿੱਚ ਹੋਣ ਤਾਂ ਉਥੇ ਦੈਵੀ ਪ੍ਰਕ੍ਰਿਤੀ ਭਾਰੂ ਹੋ ਜਾਂਦੀ ਹੈ ਤੇ ਵਿਅਕਤੀ ਨੂੰ ਉੱਪਰ ਉਠਾਉਂਦੀ ਹੈ। ਵਿਕਾਸ ਦੀ ਦ੍ਰਿਸ਼ਟੀ ਤੋਂ ਵਿਅਕਤੀ ਜੀਵਨ ਦੀ ਉੱਚੀ ਮਰਯਾਦਾ

ਵਿੱਚ ਪ੍ਰਵੇਸ਼ ਕਰਦਾ ਹੈ। ਪਰ ਜਦੋਂ ਕੋਈ ਵਿਅਕਤੀ ਹੇਠਾਂ ਨੀਂਹ ਦੀ ਪੱਧਰ ਵਿੱਚ ਆਪਣੇ ਆਪ ਨੂੰ ਬੇਬੱਸ ਹੋ ਕੇ ਛੱਡ ਦਿੰਦਾ ਹੈ ਤਾਂ ਉਸ ਦੀ ਬਰਬਾਦੀ ਹੁੰਦੀ ਹੈ। ਉਸ ਦੇ ਬਾਹਰੀ ਦੁਸ਼ਮਨ ਉਸ ਨੂੰ ਨੁਕਸਾਨ ਪਹੁੰਚਾਉਂਦੇ ਹਨ। ਯੋਗੀ ਲਈ ਅਜਿਹੀ ਸਥਿਤੀ ਨੂੰ ਟਾਲਣਾ ਔਖਾ ਨਹੀਂ ਹੈ। ਪਰ ਜਿਹੜਾ ਵਿਅਕਤੀ ਅਵੇਸਲਾ ਹੈ, ਡਰਪੋਕ ਹੈ, ਦਲਿੱਦਰੀ ਹੈ, ਉਸ ਦੇ ਬਾਹਰਲੇ ਦੁਸ਼ਮਨ ਉਸ ਲਈ ਤਬਾਹੀ ਲਿਆਉਂਦੇ ਹਨ। ਏਸੇ ਲਈ ਅਜਿਹੇ ਪੁਰਸ਼ਾਂ ਦਾ ਦੁਸ਼ਮਨ ਉਹ ਆਪ ਹੀ ਹੁੰਦਾ ਹੈ। ਯੋਗੀ ਦਾ ਮਿੱਤਰ ਉਸ ਦਾ ਸਾਧਿਆ ਮਨ ਹੁੰਦਾ ਹੈ।

✪ ✪ ✪

**6.07 ਸ਼ਲੋਕ :**

*जित-आत्मन: प्र-शान्तस्य, परम-आत्मा सम्-आहित:। शीत-उष्ण सुख-दुखेषु, तथा मान-अप-मानयो:॥*

***ਜਿਤ ਆਤ੍ਮਨਹ ਪ੍ਰਸ਼ਾਂਤਸ੍ਯ, ਪਰਮ-ਆਤ੍ਮਾ ਸਮ੍ ਅਹਿਤਹ।***
***ਸੀਤ ਓਸ਼ਣ ਸੁੱਖ ਦੁਖੇਸ਼, ਤਥਾ ਮਾਨ ਅਪਮਾਨ-ਯੋਹ॥***

**੦ ਸ਼ਬਦ ਅਰਥ :-** ਜਿਤ ਆਤ੍ਮਨਹ : ਸਵੈ ਨਿਯੰਤਰਣ ਦਾ। ਪ੍ਰਸ਼ਾਂਤਸ੍ਯ : ਅਮਨ ਸ਼ਾਂਤੀ ਵਾਲਾ। ਸਮ੍ ਅਹਿਤਤਹ : ਬਰਾਬਰ, ਸਾਮਾਨ। ਸੀਤ ਉਸ਼ਨ ਸੁਖ ਦੁਖੇਸ਼ : ਸਰਦੀ ਤੇ ਗਰਮੀ ਵਿੱਚ, ਸੁੱਖ ਤੇ ਦੁੱਖ ਵਿੱਚ। ਤਥਾ : ਭੀ ਜਿਵੇਂ। ਮਾਨ ਅਪਮਾਨ ਯੋਹ : ਮਾਨ ਤੇ ਅਪਮਾਨ ਵਿੱਚ।

**੦ ਸ਼ਲੋਕਾਰਥ :-** ਸਵੈ ਸਾਧਕ ਅਤੇ ਸ਼ਾਂਤ ਚਿੱਤ ਵਿਅਕਤੀ ਦੇ, ਪਰਮਾਤਮਾ, ਸਰਦੀ ਗਰਮੀ, ਸੁੱਖ ਦੁੱਖ, ਤੇ ਮਾਨ ਅਪਮਾਨ ਵਿੱਚ, ਬਰਾਬਰ ਇੱਕ ਸਮਾਨ ਅੰਗ ਸੰਗ ਰਹਿੰਦਾ ਹੈ।

**ਪਦ-ਅਰਥ-ਵਿਸਥਾਰ :-** ੦ ਜਿਤ੍ ਆਤ੍ਮਨਹ ਪ੍ਰਸ਼ਾਂਤਸ੍ਯ ਪਰਮ ਆਤ੍ਮਾ ਸਮ੍ ਅਹਿਤਹ = ਛੇਵੇਂ ਸ਼ਲੋਕ ਵਿੱਚ ਅਨਾਤ੍ਮਨਹ ਪਦ ਤੇ ਏਥੇ ਜਿਤ ਆਤ੍ਮਨਹ ਪਦ ਆਇਆ ਹੈ। ਇਸ ਦਾ ਅਰਥ ਹੈ ਕਿ ਜੋ ਅਨਾਤ੍ਮਾ ਹੁੰਦਾ ਹੈ, ਉਹ ਸਰੀਰ ਆਦਿ ਪ੍ਰਾਕ੍ਰਿਤਕ ਪਦਾਰਥਾਂ ਦੇ ਨਾਲ 'ਮੈਂ' ਤੇ 'ਮੇਰਾ' ਪਨ ਕਰਕੇ ਆਪਣੇ ਨਾਲ ਸ਼ਤਰੂਤਾ ਦਾ ਵਰਤਾਓ ਕਰਦਾ ਹੈ। ਜੋ ਜਿੱਤ ਆਤਮਾ ਹੁੰਦਾ ਹੈ, ਉਹ ਸਰੀਰ ਆਦਿ ਪ੍ਰਾਕ੍ਰਿਤਕ ਪਦਾਰਥਾਂ ਨਾਲ ਆਪਣਾ ਸੰਬੰਧ ਨਾ ਮੰਨ ਕੇ ਆਪਣੇ ਨਾਲ ਮਿੱਤਰਤਾ ਦਾ ਵਰਤਾਓ ਕਰਦਾ ਹੈ। ਇਸ ਤਰ੍ਹਾਂ ਅਨਾਤ੍ਮ ਵਿਅਕਤੀ ਆਪਣਾ ਪਤਨ ਕਰਦਾ ਹੈ ਤੇ ਜਿਤ ਆਤਮਾ ਵਿਅਕਤੀ ਆਪਣਾ ਕਲਿਆਣ ਕਰਦਾ ਹੈ। ੦ ਜਿਤ੍ ਆਤ੍ਮਨਹ - ਜੋ ਸ਼ਰੀਰ ਇੰਦ੍ਰੀਆਂ ਮਨ ਬੁੱਧੀ ਆਦਿ ਕਿਸੇ ਵੀ ਪ੍ਰਾਕ੍ਰਿਤਕ ਪਦਾਰਥਾਂ ਦੀ ਆਪਣੇ ਲਈ ਸਹਾਇਤਾ ਨਹੀਂ ਮੰਨਦਾ। ਨਾ ਇਨ੍ਹਾਂ ਨਾਲ ਸੰਬੰਧ ਜੋੜਦਾ ਹੈ। ਉਸ ਨੂੰ ਜਿਤਾਤਮਾ ਕਹਿੰਦੇ ਹਾਂ। ਜਿਤ੍ਾਤਮਾ ਵਿਅਕਤੀ ਆਪਣਾ ਹਿੱਤ ਤਾਂ ਕਰਦਾ ਹੀ ਹੈ, ਉਹ ਦੁਨੀਆਂ ਦਾ ਵੀ ਬਹੁਤ ਹਿੱਤ ਕਰਦਾ ਹੈ। ੦ ਸ਼ੀਤ ਉਸ਼ਣ ਸੁਖ ਦੁਹਖੇਸ਼ੁ - ਪ੍ਰਸ਼ਾਂਤਸ੍ਯ - ਏਥੇ ਸ਼ੀਤ ਅਤੇ ਉਸ਼੍ਨ ਦੋਵੇਂ ਪਦਾਂ ਉੱਪਰ ਡੂੰਘਾ ਵਿਚਾਰ ਕਰਨ ਦੀ ਲੋੜ ਹੈ। ਇਹ ਪਦ ਸਰਦੀ ਤੇ ਗਰਮੀ ਦੇ ਵਾਚਕ ਪਦ ਸਿੱਧ ਨਹੀਂ ਹੁੰਦੇ। ਸਰਦੀ ਤੇ ਗਰਮੀ ਤਾਂ ਕੇਵਲ ਤਵ੍ਗਿ ਇੰਦ੍ਰੀਆਂ ਦੇ ਵਿਸ਼ੇ ਹਨ। ਜੇ ਜਿਤ੍ਾਤਮਾ ਪੁਰਸ਼ ਕੇਵਲ ਇੱਕ ਤਵ੍ਗਿ ਇੰਦਰੀ ਦੇ ਵਿਸ਼ੇ ਵਿੱਚ ਹੀ ਸ਼ਾਂਤ ਰਹੇਗਾ ਤਾਂ ਸ਼੍ਰਵਣ ਨੇਤ੍ਰ ਰਸਨਾ ਪ੍ਰਾਣ - ਇਨ੍ਹਾਂ ਇੰਦ੍ਰੀਆਂ ਦੇ ਵਿਸ਼ੇ ਬਾਕੀ ਰਹਿ ਜਾਣਗੇ, ਭਾਵ ਉਨ੍ਹਾਂ ਦਾ ਪਰਸ਼ਾਂਤ ਰਹਿਣਾ ਬਾਕੀ ਰਹਿ ਜਾਵੇਗਾ, ਫਿਰ ਪੂਰਣਤਾ ਨਹੀਂ ਆਵੇਗੀ। ਇਸ ਲਈ ਏਥੇ ਸ਼ੀਤ ਤੇ ਉਸ਼ਣ ਪਦ ਅਨੁਕੂਲਤਾ ਤੇ ਪ੍ਰਤਿਕੂਲਤਾ ਦੇ ਵਾਚਕ ਹਨ। ਅਨੁਕੂਲਤਾ ਅਨੁਸਾਰ ਅੰਦਰ ਨਾ ਸ਼ੀਤਲਤਾ ਨਾ ਸੰਤਾਪ ਬਣਿਆ ਰਹੇ। ਦੋਵਾਂ ਦਾ ਅਸਰ ਨਾ ਹੋਵੇ। ਅੰਦਰ ਦੀ ਸ਼ਾਂਤੀ ਅਨੁਕੂਲ ਹੋਣ ਨਾਲ ਰਾਜੀ ਤੇ ਪ੍ਰਤਿਕੂਲ ਹੋਣ ਨਾਲ ਨਾਰਾਜ਼ ਹੋ ਜਾਂਦੀ ਹੈ। ਸ਼ੀਤ ਊਸ਼ਣ ਵਿੱਚ ਪ੍ਰਸ਼ਾਂਤ ਰਹਿਣ ਦਾ ਅਰਥ ਹੋਇਆ ਕਿ ਬਾਹਰ ਤੋਂ ਹੋਣ ਵਾਲੇ ਸੰਯੋਗ ਵਿਯੋਗ ਦਾ ਅੰਦਰ ਪ੍ਰਭਾਵ ਨਾ ਪਵੇ। ੦ ਸੁੱਖ ਦੁੱਖ ਦੋ ਤਰ੍ਹਾਂ ਨਾਲ ਅਭਿਵਿਅਕਤ ਕੀਤਾ ਜਾਂਦਾ ਹੈ। 1. ਸਾਧਾਰਣ ਲੌਕਿਕ ਦ੍ਰਿਸ਼ਟੀ ਤੋਂ, ਜਿਸ ਦੇ ਕੋਲ ਧਨ ਸੰਪਤੀ ਇਸਤਰੀ ਪੁੱਤਰ ਆਦਿ ਅਨੁਕੂਲ ਸਾਮੱਗਰੀ ਦੀ ਬਹੁਲਤਾ ਹੋਵੇ, ਉਸ ਨੂੰ ਲੋਕ ਸੁਖੀ ਕਹਿੰਦੇ ਹਨ। ਜਿਸ ਕੋਲ ਧਨ ਸੰਪੱਤੀ ਇਸਤਰੀ ਪੁਰਸ਼ ਆਦਿ ਅਨੁਕੂਲ ਸਾਮੱਗਰੀ ਦਾ ਅਭਾਵ ਹੋਵੇ, ਉਹ ਲੋਕ ਦੁਖੀ ਹੁੰਦੇ ਹਨ। 2. ਜਿਸ ਕੋਲ ਬਾਹਰ ਦੀ ਸੁੱਖਦਾਈ ਸਾਮੱਗਰੀ ਨਹੀਂ ਹੈ, ਉਹ ਭੋਜਨ ਕਿੱਥੋਂ ਕਰੇਗਾ ? ਕੱਪੜੇ ਕਿੱਥੋਂ ਪ੍ਰਾਪਤ ਕਰੇਗਾ ? ਉਸ ਨੂੰ ਇਸ ਦਾ ਪਤਾ ਨਹੀਂ। ਉਸ ਕੋਲ ਨਾ ਤਾਂ ਘਰ ਹੈ ਨਾ ਕੱਪੜੇ ਨਾ ਖਾਣਾ ਹੈ। ਨਾ ਉਸ ਦੇ ਨਾਲ ਉਸ ਦੀ ਸੇਵਾ ਕਰਨ ਵਾਲਾ ਕੋਈ ਹੈ। ਪਰ ਫਿਰ ਵੀ ਉਸ ਦੇ ਅੰਦਰ ਨਾ ਦੁੱਖ ਹੈ ਨਾ ਸੰਤਾਪ ਹੈ। ਉਹ ਨਾ ਕਿਸੇ ਵਸਤੂ ਵਿਅਕਤੀ ਹਾਲਤ ਆਦਿ ਦੀ ਲੋੜ ਜ਼ਰੂਰੀ ਸਮਝਦਾ ਹੈ। ਪਰ ਉਹ ਅੰਦਰੋਂ ਬਹੁਤ ਪ੍ਰਸੰਨ ਤੇ ਸੁਖੀ ਰਹਿੰਦਾ ਹੈ। ਉਹ ਸੁਖੀ ਅਖਵਾਉਂਦਾ ਹੈ ਪਰ ਜਿਸ ਕੋਲ ਬਾਹਰ ਦੀ ਸੁੱਖਦਾਇਕ ਸਾਮੱਗਰੀ ਪੂਰੀ ਹੈ। ਹੋਰ ਸਾਰੇ ਸੁੱਖ ਦੇਣ ਵਾਲੇ ਸਾਧਨ ਹਨ, ਸਭ ਕੁੱਝ ਹੈ। ਸੇਵਾ ਕਰਨ ਵਾਲੇ ਨੌਕਰ ਹਨ, ਪਰ ਉਹ ਅੰਦਰ ਤੋਂ ਸੁਖੀ ਨਹੀਂ ਹੈ। ਅੰਦਰ ਚਿੰਤਾ ਲੱਗੀ ਰਹਿੰਦੀ ਹੈ। ਮਨ ਵਿਆਕੁਲ ਰਹਿੰਦਾ ਹੈ। ਚਿੰਤਾ ਰਹਿੰਦੀ ਹੈ ਕਿ ਜੋ ਕੁੱਝ ਉਸ ਕੋਲ ਧਨ ਦੌਲਤ ਹੈ, ਕਿਸੇ ਸਮੇਂ ਨਸ਼ਟ ਨਾ ਹੋ ਜਾਵੇ। ਇੰਜ ਸਭ ਕੁੱਝ ਹੁੰਦਿਆਂ ਹੋਇਆਂ, ਉਹ ਦੁਖੀ ਅਖਵਾਉਂਦਾ ਹੈ। ਗੀਤਾ ਵਿੱਚ ਸੁੱਖ ਤੇ ਦੁੱਖ ਵਿੱਚ ਸਮ ਰਹਿਣ ਦਾ ਗਿਆਨ ਦਿੱਤਾ ਗਿਆ ਹੈ। ਵੇਖੋ (12.13) (14.24) (12.18) ਸ਼ਲੋਕ। ਇਨ੍ਹਾਂ ਵਿੱਚ ਸੁੱਖ ਦੁੱਖ ਵਿੱਚ ਸ਼ਾਂਤ ਰਹਿਣ ਦੀ ਗੱਲ ਤਾਂ ਕੀਤੀ ਗਈ ਹੈ। ਇਸ ਤਰ੍ਹਾਂ ਭਾਵੇਂ ਬਾਹਰ ਦੀ ਸੁੱਖ ਤੇ ਦੁੱਖਦਾਈ ਸਾਮੱਗਰੀ ਪ੍ਰਾਪਤ ਹੋਣ 'ਤੇ ਅੰਦਰ ਤੋਂ ਸਮ ਹੋਣਾ ਕਹੋ, ਭਾਵੇਂ ਅੰਦਰੋਂ ਸੁੱਖ ਤੇ ਦੁੱਖ ਤੋਂ ਰਹਿਣਾ ਪਵੇ। ਦੋਵਾਂ ਦਾ ਅਰਥ ਹੈ, ਕੇਵਲ ਇੱਕੋ ਇੱਕ। ਕਿਉਂਕਿ ਸਮ ਵੀ ਅਤੇ ਰਹਿਤ ਵੀ ਅੰਦਰ ਹੀ ਤਾਂ ਹੈ। ੦ ਜਿਵੇਂ ਰੇਸ਼ਮ ਦਾ ਕੀੜਾ ਆਪਣੇ ਜਾਲ ਵਿੱਚ ਆਪ ਹੀ ਫਸ ਜਾਂਦਾ ਹੈ ਤੇ ਆਪਣੀ ਮੌਤ ਦਾ ਕਾਰਨ ਬਣ ਜਾਂਦਾ ਹੈ ਤੇ ਉਹ ਆਪ ਖੁਦ ਆਪਦਾ ਸ਼ਤਰੂ ਹੁੰਦਾ ਹੈ, ਇਸੇ ਤਰ੍ਹਾਂ ਆਤਮਾ ਜੀਵਾਤਮਾ, ਆਤਮਾ ਮਨ ਤੋਂ ਹੀ ਵਿਸ਼ਯ-ਰੂਪ ਬੰਧਨ-ਰੂਪੀ ਖੱਡ ਵਿੱਚ ਪ੍ਰਵੇਸ਼ ਕਰਨ ਦੇ ਕਾਰਨ ਆਪ ਹੀ ਆਪਣਾ ਦੁਸ਼ਮਨ ਬਣਦਾ ਹੈ। ਕੋਈ ਦੂਜਾ ਬ੍ਰਹਮ ਸ਼ੱਤਰੂ ਨਹੀਂ ਹੁੰਦਾ। ਕਿਉਂਕਿ ਉਹ ਭੀ ਆਪਣਾ ਹੀ ਬਣਾਇਆ ਹੋਇਆ ਹੁੰਦਾ ਹੈ। ੦ 'ਹੇ ਕਾਮ! ਮੈਂ ਤੇਰੇ ਮੂਲ (ਕਾਰਣ) ਨੂੰ ਜਾਣਦਾ ਹਾਂ। ਤੂੰ ਸੰਕਲਪ ਤੋਂ ਉਤਪਨ ਹੁੰਦਾ ਏਂ। ਇਸ ਲਈ ਮੈਂ ਸੰਕਲਪ ਨਹੀਂ ਕਰਾਂਗਾ। ਕਿਉਂਕਿ ਸੰਕਲਪ ਨਾ ਕਰਨ 'ਤੇ ਤੂੰ ਮੇਰੇ ਹਿਰਦੇ ਵਿੱਚ ਉਤਪਨ ਨਹੀਂ ਹੋ ਸਕੇਂਗਾ।' (ਸਮ੍ਰਿਤੀ)

**ਵਿਆਖਿਆ :-** ਪ੍ਰਕ੍ਰਿਤੀ ਦੇ ਤੱਤ ਦੇ ਕਾਰਨ ਵਜੋਂ ਚੰਗਿਆਈ ਅਤੇ ਬੁਰਿਆਈ, ਯੋਗੀ ਆਪਣੇ ਅੰਦਰ ਪ੍ਰਵੇਸ਼ ਕਰਦੇ ਰਹਿੰਦੇ ਹਨ, ਪਰ ਜੀਵ ਜੰਤੂ ਉਸ ਉੱਪਰ ਕਿਸੇ ਤਰ੍ਹਾਂ ਦਾ ਕੋਈ ਪ੍ਰਭਾਵ ਨਹੀਂ ਪਾ ਸਕਦੇ। ਬਾਹਰੀ ਸੰਸਾਰ ਕਿਸੇ ਵਿਅਕਤੀ ਦੀ ਕ੍ਰਿਪਾਲਤਾ ਜਾਂ ਬਦਨਾਮੀ ਦੀ ਸਵੈ-ਕਾਰੀਗਰੀ ਕਰਕੇ ਨਹੀਂ ਵੇਖਿਆ ਜਾ ਸਕਦਾ। ਮਨ ਦੀ ਸਪੱਸ਼ਟਤਾ ਇਸ ਗੱਲ ਉੱਪਰ ਨਿਰਭਰ ਕਰਦਾ ਹੈ ਕਿ ਉਸ ਦਾ ਆਪਣੇ ਮਨ ਉੱਪਰ ਕਿੰਨਾ ਕੁ ਨਿਯੰਤਰਣ ਹੈ। ਉਸ ਦਾ ਮਨ ਆਪਣੇ ਅੰਦਰਲੇ ਮਹਾਨ ਪ੍ਰਭੂ ਦੀ ਪਹਿਚਾਣ ਕਰਦਾ ਹੈ। ਯੋਗੀ ਦੀ ਪਹਿਚਾਣ ਤੇ ਅਨੁਭਵ ਕਰਨ ਦੀ ਸਮਰੱਥਾ ਵਧੇਰੇ ਹੁੰਦੀ ਹੈ, ਜੇਕਰ ਉਹ ਇੱਕ ਵਾਰ ਪ੍ਰਭੂ ਮੇਲ ਕਰ ਲਵੇ ਤਾਂ ਉਹ ਉਸ ਨਾਲ ਨਿਰੰਤਰ ਸੰਬੰਧ ਸਥਾਪਿਤ ਕਰੀ ਰੱਖਦਾ ਹੈ। ਯੋਗੀ ਉੱਪਰ ਪ੍ਰਕ੍ਰਿਤੀ ਦੇ ਗਰਮੀ ਸਰਦੀ, ਨਿੰਦਾ ਵਡਿਆਈ, ਕੋਈ ਪ੍ਰਭਾਵ ਨਹੀਂ ਪਾ ਸਕਦੇ। ਯੋਗੀ ਤਾਂ ਨਿਰੰਤਰ ਪ੍ਰਭੂ ਨਾਲ ਤਾਲ ਮੇਲ ਸਥਾਪਿਤ ਕਰੀ ਰੱਖਦਾ ਹੈ। ਇਸ ਅੱਵਸਥਾ ਨੂੰ ਸਰੇਯਾਸ ਕਿਹਾ ਜਾਂਦਾ ਹੈ।

✪ ✪ ✪

**6.08 ਸ਼ਲੋਕ :**

*ज्ञान-वि-ज्ञान-तृप्-त-आत्मा, कूट-स्थः वि-जि-त-इन्द्रियः। युज्-तः इति उच्-य-ते योगी, सम-लोष्ट-अश्म-काश्चनः॥*

***ਗ੍ਯ਼ਾਨ ਵਿ ਗ੍ਯ਼ਾਨ ਤ੍ਰਪ੍ ਤ ਆਤ੍ਮਾ ਕੂਟਸ੍ਥਹ ਵਿਜਿਤ ਇੰਦ੍ਰਯਹ।***

***ਯੁਜ੍ਤਹ ਇਤਿ ਉਚ੍ਯਤੇ ਯੋਗੀ ਸਮ ਲੋ੍ਸ਼ਟ ਆਸ਼੍ਮ ਕਾਂਚਨਹ॥***

**੦ ਸ਼ਬਦਾਰਥ :-** ਗ੍ਯ਼ਾਨ ਵਿ ਗ੍ਯ਼ਾਨ ਤ੍ਰਪਤ ਆਤ੍ਮਾ : ਜਿਹੜਾ ਵਿਅਕਤੀ ਆਪਣੀ ਬੁੱਧੀ ਅਤੇ ਸਿਆਣਪ ਨਾਲ ਸੰਤੁਸ਼ਟ ਹੈ। ਕੂਟ ਸ੍ਥਹ : ਅਡੋਲ। ਵਿਜਿਤ ਇੰਦ੍ਰਯਹ : ਜਿਸ ਨੇ ਇੱਛਾਵਾਂ ਉੱਪਰ ਕਾਬੂ ਪਾਇਆ ਹੋਵੇ। ਯੁਜ੍ਤਹ : ਇਕੱਠਾ, ਮੇਲ ਮਿਲਾਪੀ। ਇਤਿ : ਇਸ ਤਰ੍ਹਾਂ। ਉਚ੍ਯਤੇ : ਕਿਹਾ ਗਿਆ ਹੈ। ਯੋਗੀ : ਯੋਗੀ। ਸਮਲੋ੍ਸ਼ਟ ਆਸ਼੍ਮ ਕਾਂਚਨਹ : ਜਿਸਦੀਆਂ ਨਜ਼ਰਾਂ ਵਿੱਚ ਮਿੱਟੀ ਦਾ ਢੇਰ, ਇੱਕ ਪੱਥਰ, ਤੇ ਸੋਨਾ ਇੱਕ ਸਮਾਨ ਹੋਵੇ।

**੦ ਸ਼ਲੋਕਾਰਥ :-** ਜਿਸ ਦਾ ਮਨ ਗਿਆਨ ਵਿਗਿਆਨ ਤੋਂ ਤ੍ਰਿਪਤ ਹੋ ਗਿਆ ਹੈ। ਜੋ ਅਡੋਲ ਹੈ ਸਥਿਰ ਹੈ। ਜੋ ਜਤਿੰਦਰ ਹੈ, ਜਿਸ ਨੇ ਇੱਛਾਵਾ ਤੇ ਕਾਬੂ ਪਾ ਲਿਆ ਹੈ, ਜਿਸ ਲਈ ਮਿੱਟੀ ਦਾ ਢੇਰ, ਇੱਕ ਪੱਥਰ ਅਤੇ ਸੋਨੇ ਦਾ ਟੁਕੜਾ ਇੱਕ ਸਾਮਾਨ ਹੈ, ਅਜਿਹਾ ਯੋਗੀ ਹੀ ਪਰਪੱਕ ਹੈ।

**ਪਦ-ਅਰਥ-ਵਿਸਥਾਰ :-** ਗ੍ਯ਼ਾਨ ਵਿਗ੍ਯ਼ਾਨ ਤ੍ਰਪ੍ ਤ ਆਤ੍ਮਾ – ਏਥੇ ਕਰਮ ਯੋਗ ਦਾ ਪ੍ਰਕਰਣ ਹੈ। ਇਸ ਲਈ ਏਥੇ ਕਰਮ ਕਰਨ ਦੀ ਜਾਣਕਾਰੀ ਦਾ ਨਾਮ 'ਗਿਆਨ' ਹੈ। ਕਰਮਾਂ ਦੀ ਸਿੱਧੀ ਅਤੇ ਅਸਿੱਧੀ ਵਿੱਚ ਸਮ ਰਹਿਣ ਦਾ ਨਾਂ ਵਿਗਿਆਨ ਹੈ। ੦ ਸਥੂਲ ਸਰੀਰ ਵਿੱਚ ਹੋਣ ਵਾਲੀ ਕ੍ਰਿਆ, ਸੂਖ਼ਮ ਸਰੀਰ ਵਿੱਚ ਹੋਣ ਵਾਲਾ ਚਿੰਤਨ, ਤੇ ਕਾਰਣ ਸਰੀਰ ਵਿੱਚ ਹੋਣ ਵਾਲੀ ਸਮਾਧੀ, ਇਨ੍ਹਾਂ ਨੂੰ ਆਪਣੇ ਲਈ ਕਰਨਾ ਗਿਆਨ ਨਹੀਂ। ਕਾਰਣ ਕਿਰਿਆ ਚਿੰਤਨ, ਤੇ ਸਮਾਧੀ ਆਦਿ ਮਾਤਰ ਕਰਮਾਂ ਦਾ ਆਰੰਭ ਤੇ ਸਮਾਪਤੀ ਹੁੰਦੀ ਹੈ ਤੇ ਉਨ੍ਹਾਂ ਕਰਮਾਂ ਤੋਂ ਮਿਲਣ ਵਾਲੇ ਫਲ ਦਾ ਆਦਿ ਤੇ ਅੰਤ ਹੁੰਦਾ ਹੈ। ਸਵਯੰ ਪਰਮਾਤਮਾ ਦਾ ਅੰਸ਼ ਹੋਣ ਕਾਰਨ ਨਿਤ੍ਯ ਰਹਿੰਦਾ ਹੈ ਤੇ ਫਿਰ ਅਨਿਤ੍ਯ ਕਰਮ ਤੇ ਫਲ ਤੋਂ ਇਸ ਨਿਤ੍ਯ ਰਹਿਣ ਵਾਲੇ ਨੂੰ ਕੀ ਤ੍ਰਿਪਤੀ ਮਿਲੇਗੀ ? ਜੜ੍ਹ ਦੇ ਰਾਹੀਂ ਚੇਤਨ ਨੂੰ ਕੀ ਤ੍ਰਿਪਤੀ ਮਿਲੇਗੀ ? ਅਜਿਹਾ ਠੀਕ ਅਨੁਭਵ ਹੋ ਜਾਵੇ ਕਿ ਕਰਮਾਂ ਰਾਹੀਂ ਮੈਨੂੰ ਕੁੱਝ ਵੀ ਨਹੀਂ ਮਿਲ ਸਕਦਾ, ਤਾਂ ਇਹ ਕਰਮਾਂ ਨੂੰ ਕਰਨ ਦਾ ਗਿਆਨ ਹੈ। ਅਜਿਹਾ ਗਿਆਨ ਹੋਣ ਨਾਲ ਉਹ ਕਰਮਾਂ ਦੀ ਪੂਰਤੀ ਅਪੂਰਤੀ ਅਤੇ ਪਦਾਰਥਾਂ ਦੀ ਪ੍ਰਾਪਤੀ ਅਪ੍ਰਾਪਤੀ ਵਿੱਚ ਸਮ ਰਹੇਗਾ। ਇਹ ਵਿਗਿਆਨ ਹੈ। ਇਸ ਗਿਆਨ ਵਿਗਿਆਨ ਤੋਂ ਉਹ ਤ੍ਰਿਪਤ ਹੋ ਜਾਂਦਾ ਹੈ। ਉਸ ਲਈ ਹੋਰ ਜਾਣਨਾ, ਕਰਨਾ, ਪ੍ਰਾਪਤ ਕਰਨਾ, ਕੁੱਝ ਵੀ ਬਾਕੀ ਨਹੀਂ ਰਹਿੰਦਾ। ੦ ਕੂਟ ਸ੍ਥਹ = ਜੋ ਅਹਰਨ ਵਾਂਗ ਸਥਿਤ ਰਹਿੰਦਾ ਹੈ, ਉਹ ਕੂਟ ਸ੍ਥਹ ਹੈ। ਕੂਟ ਦਾ ਅਰਥ ਅਹਰਨ – ਇੱਕ ਲੋਹੇ ਦਾ ਭਾਰੀ ਟੁਕੜਾ (ਪਿੰਡ) ਹੁੰਦਾ ਹੈ ਜਿਸ ਉੱਪਰ ਲੋਹਾ ਸੋਨਾ ਆਦਿ ਨੂੰ ਕੁੱਟ ਕੇ ਨਵਾਂ ਰੂਪ ਦਿੱਤਾ ਜਾਂਦਾ ਹੈ। ਅਹਰਨ ਇੱਕ ਰੂਪ ਹੀ ਰਹਿੰਦਾ ਹੈ। ਅਜਿਹੇ ਸਿੱਧ ਮਹਾਂਪੁਰਸ਼ ਦੇ ਸਨਮੁੱਖ ਭਾਂਤ ਭਾਂਤ ਦੀਆਂ ਪਰਿਸੱਥਿਤੀਆਂ ਆਉਂਦੀਆਂ ਹਨ ਪਰ ਉਹ ਨਿਰਵਿਕਾਰ ਰਹਿੰਦਾ ਹੈ ਜਿਵੇਂ ਅਹਰਨ ਰਹਿੰਦਾ ਹੈ, ਪਰਪੱਕ ਸਥਿਰ ਅਡੋਲ। ੦ ਵਿਜਿਤ ਇੰਦ੍ਰਯਹ – ਜੋ ਇੰਦ੍ਰੀਆਂ ਨੂੰ ਜਿੱਤ ਲਵੇ। ਇੰਦ੍ਰੀਆਂ ਵੱਲ ਵਿਸ਼ੇਸ਼ ਧਿਆਨ ਦੇਵੇ। ਇੰਦ੍ਰੀਆਂ ਰਾਹੀਂ ਕਰਮ ਕਰਨ ਨਾਲ ਕਿਧਰੇ ਨਾ ਕਿਧਰੇ ਦੋਸ਼ ਹੋਣ ਦੀ ਪੂਰੀ ਸੰਭਾਵਨਾ ਰਹਿੰਦੀ ਹੈ। (12.11) ਸ਼ਲੋਕ ਅਨੁਸਾਰ ਕਰਮ ਫਲ ਦੇ ਤਿਆਗ ਵਿੱਚ ਜਿਤੇਇੰਦ੍ਰਯਰਤਾ ਮੁੱਖ ਹੈ। ਇੰਦ੍ਰੀਆਂ ਉੱਪਰ ਵਿਸ਼ੇਸ਼ ਧਿਆਨ ਰੱਖਣ ਵਾਲਾ ਸਾਧਕ ਸਿੱਧ ਅਵੱਸਥਾ ਵਿੱਚ ਆਪਣੇ ਆਪ ਜਿਤੇਇੰਦਰ ਹੁੰਦਾ ਹੈ। ੦ ਸਮਲੋਸ਼੍ਟ ਅਸ਼੍ਮ ਕਾਂਚਨਹ – ਲੋਸ਼ਟ ਦੇ ਅਰਥ ਹਨ ਮਿੱਟੀ ਦਾ (ਢੇਰ) ਟਿੱਬਾ। ਅਸ਼੍ਮ ਨਾਂ ਹੈ ਪੱਥਰ ਦਾ ਤੇ ਕਾਂਚਨ ਨਾਂ ਹੈ ਸੋਨੇ ਦਾ। ਇਨ੍ਹਾਂ ਸਾਰਿਆਂ ਵਿੱਚ ਕਰਮ ਯੋਗੀ ਸਿੱਧ ਰਹਿੰਦਾ ਹੈ। ਇਸ ਦਾ ਅਰਥ ਇਹ ਨਹੀਂ ਕਿ ਉਸ ਨੂੰ ਮਿੱਟੀ ਦੇ ਟਿੱਬੇ, ਪੱਥਰ ਤੇ ਸੋਨੇ ਦਾ ਗਿਆਨ ਨਹੀਂ ਹੁੰਦਾ। ਉਹ ਮਿੱਟੀ ਤੇ ਪੱਥਰ ਨੂੰ ਬਾਹਰ ਤੇ ਸੋਨੇ ਨੂੰ ਤਿਜੋਰੀ ਵਿੱਚ ਰੱਖੇਗਾ, ਪਰ ਜੇਕਰ ਸੋਨਾ ਗੁੰਮ ਹੋ ਜਾਵੇ ਤਾਂ ਉਸ ਦੇ ਮਨ ਉੱਪਰ ਕੋਈ ਅਸਰ ਨਹੀਂ ਪੈਂਦਾ। ਉਹ ਸੋਨੇ ਨੂੰ ਮਿੱਟੀ ਤੇ ਪੱਥਰ ਵਾਂਗ ਹੀ ਸਮਝੇਗਾ। ਇਨ੍ਹਾਂ ਚੀਜ਼ਾਂ ਨੂੰ ਲੈ ਕੇ ਨਾ ਉਸ ਦੇ ਮਨ ਵਿੱਚ ਵਿਕਾਰ ਪੈਦਾ ਹੁੰਦੇ ਹਨ। ਪ੍ਰਾਕ੍ਰਿਤਕ ਪਦਾਰਥਾਂ ਨਾਲ ਉਸ ਦਾ ਜਦ ਸੰਬੰਧ ਟੁੱਟ ਜਾਂਦਾ ਹੈ ਤਾਂ ਉਸ ਲਈ ਪਦਾਰਥਾਂ ਦੇ ਮੁੱਲ ਦੀ ਕੋਈ ਮਹੱਤਤਾ ਨਹੀਂ ਰਹਿ ਜਾਂਦੀ। ਯੁਜ੍ਤਹਇਤਿ – ਉਚ੍ਯਤੇ ਯੋਗੀ : ਅਜਿਹੇ ਗਿਆਨ ਵਿਗਿਆਨ ਤੋਂ ਤ੍ਰਿਪਤ ਨਿਰਵਿਕਾਰ ਜਿਤਿੰਦਰ ਤੇ ਸਮ ਬੁੱਧੀ ਵਾਲਾ ਸਿੱਧ ਕਰਮਯੋਗੀ ਯੁਕਤ – ਅਰਥਾਤ ਯੋਗ ਰੂੜ੍ਹ ਸਮਤਾ ਵਿੱਚ ਸਥਿਤ ਕਿਹਾ ਜਾ ਸਕਦਾ ਹੈ।

**ਵਿਆਖਿਆ :-** ਯੋਗੀ ਨੂੰ ਪੰਜ ਵਿਕਾਰ ਪਛਾੜ ਨਹੀਂ ਸਕਦੇ। ਉਹ ਅਡੋਲ ਤੇ ਅਟੱਲ ਹੈ। ਲਾਲਚ ਲੋਭ ਤੋਂ ਪਰ੍ਹੇ ਹੈ। ਅਜਿਹੀ ਬੁੱਧੀ, ਬੁੱਧੀਮਾਨ ਦੀ ਸੰਗਤ ਤੇ ਬੌਧਿਕ ਅਧਿਐਨ ਰਾਹੀਂ ਸੰਭਵ ਹੈ। ਗਿਆਨ ਪ੍ਰਾਪਤੀ ਲਈ ਪਵਿੱਤਰ ਗ੍ਰੰਥ ਅਧਿਐਨ ਜ਼ਰੂਰੀ ਹੈ। ਗਿਆਨ ਤੋਂ ਵਿਗਿਆਨ ਪ੍ਰਯੋਗ ਧਾਰਨ ਕੀਤਿਆਂ ਪ੍ਰਾਪਤ ਹੁੰਦਾ ਹੈ। ਸਤਿ ਕਦੇ ਵੀ ਨਹੀਂ ਬਦਲਦਾ, ਜਿਵੇਂ ਪ੍ਰਕ੍ਰਿਤੀ ਦਾ ਆਕਾਸ਼ ਤੱਤ ਨਹੀਂ ਬਦਲਦਾ। ਏਸੇ ਤਰ੍ਹਾਂ ਆਤਮ, ਅਲੋਪ ਹੋ ਰਹੀ ਕਾਇਨਾਤ ਦੀ ਨੀਂਹ ਹੈ। ਆਤਮ ਨੂੰ ਏਸੇ ਲਈ ਕੂਟਾਸਥਹ ਕਿਹਾ ਜਾਂਦਾ ਹੈ। ਯੋਗੀ ਦੀ ਪ੍ਰਾਪਤੀ ਉਸ ਵੱਲੋਂ ਇੱਛਾਵਾਂ ਨੂੰ ਨਿਯੰਤਰਣ ਕਰਨ ਦੀ ਹੈ। ਧਨ ਦੌਲਤ ਦੁਨਿਆਵੀ ਪੁਰਖ ਲਈ ਮੁੱਲਵਾਨ ਹੈ। ਪਰ ਯੋਗੀ ਲਈ ਨਹੀਂ। ਯੋਗੀ ਤਾਂ ਸਭ ਵਸਤਾਂ ਨੂੰ ਇੱਕੋ ਨਜ਼ਰ ਨਾਲ ਵੇਖਦਾ ਹੈ।

✪ ✪ ✪

**6.09 ਸ਼ਲੋਕ :**

*सु-हृद्-मित्र-अरि-उद्-आसीन, मध्य-स्थ-द्वेष्य-बन्धुषु। साधुषु अपि च पापेषु, सम-बुद्धिः वि-शिष्यते॥*

***ਸੁਹ੍ਰਦ੍ਮਿਤ੍ਰ ਅਰਿਉਦ੍-ਆਸੀਨ, ਮਧ੍ਯ ਸ੍ਥ ਦਵੇਸ਼੍ਯ ਬੰਧੁ੍ਸ਼ੁ।***

***ਸਾਧੁ੍ਸ਼ੁ ਅਪਿ ਚ ਪਾਪੇ੍ਸ਼ੁ, ਸਮਬੁਧਿਹ ਵਿਸ਼ਸ਼੍ਯਤੇ॥***

**੦ ਸ਼ਬਦ ਅਰਥ :-** ਸੁਹ੍ਰਦਮਿਤ੍ਰ : ਪ੍ਰਕ੍ਰਿਤੀ ਤੋਂ, ਸ਼ੁੱਭ ਇੱਛਕ। ਮਿਤ੍ਰ : ਜੋ ਪਿਆਰ ਪ੍ਰਾਪਤ ਕਰਨ ਵਾਲਾ ਲਾਭਕਾਰੀ ਹੋਵੇ। ਅਰਿ : ਦੁਸ਼ਮਨ। ਉਦ੍ਆਸੀਨ : ਦੋ ਯੋਧਿਆਂ ਦੇ ਵਿਚਕਾਰ ਜੋ ਨਿਰਪੱਖ ਹੋਵੇ। ਮਧ੍ਯ ਸ੍ਥ ਦਵੇਸ਼੍ਯ : ਜੋ ਦੋ ਯੋਧਿਆਂ ਦੇ ਵਿਚਕਾਰ ਸੁਲਹ ਕਰਵਾਉਣ ਵਾਲਾ ਮਧਿਅਸਥ ਹੋਵੇ। ਬੰਧੁ੍ਸ਼ੁ : ਰਿਸ਼ਤੇਦਾਰਾਂ, ਸ਼ੁੱਭ ਇੱਛਕਾਂ ਵਿੱਚੋਂ। ਸਾਧੁ੍ਸ਼ੁ : ਸੰਤਾ ਪਵਿੱਤਰ ਵਿਅਕਤੀਆਂ ਲਈ। ਅਪਿ : ਭੀ। ਚ : ਅਤੇ। ਪਾਪੇਸ਼ੁ : ਪਾਪੀਆਂ, ਭੈੜੇ ਪੁਰਸ਼ਾਂ ਲਈ। ਸਮਬੁਧਿਹ : ਬਰਾਬਰ ਜਾਂ ਸਾਮਾਨ ਬੁੱਧੀ ਵਾਲੇ। ਵਿਸ਼ਸ਼੍ਯਤੇ: ਬਹੁਤ ਅੱਗੇ ਵਧੇ ਹੋਏ।

**੦ ਸ਼ਲੋਕਾਰਥ :-** ਪ੍ਰਕ੍ਰਿਤੀ ਤੋਂ ਸ਼ੁਭ ਇੱਛਕ (ਸੁਹਿਰਦ) ਮਿੱਤਰ, ਦੁਸ਼ਮਨ, ਉਦਾਸੀਨ, ਮਧਿਅਸਥ (ਸੁਲਾਹ ਕਰਵਾਉਣ ਵਾਲੇ ਬਚੋਲੇ)

ਦਵੇਸ਼ੀ (ਆਪਣਾ ਤੇ ਪਰਾਇਆਂ ਦਾ ਅੰਤਰ ਕਰਨ ਵਾਲੇ) ਅਤੇ ਬੰਧੂਆਂ (ਰਿਸ਼ੇਤਦਾਰਾਂ) ਵਿੱਚੋਂ ਅਤੇ ਸੱਜਨਾਂ ਵਿੱਚੋਂ ਅਤੇ ਪਾਪੀਆਂ ਵਿੱਚੋਂ ਵੀ ਸਾਮਾਨ ਬੁੱਧੀ ਰੱਖਣ ਵਾਲੇ ਵਿਅਕਤੀ ਸਭ ਤੋਂ ਉੱਤਮ ਹੁੰਦੇ ਹਨ।

**ਪਦ-ਅਰਥ-ਵਿਸਥਾਰ :-** ੦ ਅੱਠਵੇਂ ਸ਼ਲੋਕ ਵਿੱਚ ਪਦਾਰਥਾਂ ਵਿੱਚ ਸਮਤਾ ਦੱਸੀ ਹੈ। ਇਸ ਸ਼ਲੋਕ ਵਿੱਚ ਵਿਅਕਤੀਆਂ ਵਿੱਚ ਸਮਤਾ ਦੱਸੀ ਹੈ। ਵਸਤੂ ਤਾਂ ਆਪਣੇ ਵੱਲੋਂ ਕੋਈ ਕ੍ਰਿਆ ਨਹੀਂ ਕਰਦੀ, ਪਰ ਵਿਅਕਤੀ ਆਪ, ਆਪਣੇ ਲਈ ਦੂਜਿਆਂ ਲਈ ਕ੍ਰਿਆ ਕਰਦਾ ਹੈ। ਉਸ ਵਿੱਚ ਸਮਬੁੱਧ ਹੋਣਾ ਔਖਾ ਹੈ। ੦ ਵਿਅਕਤੀਆਂ ਦੇ ਆਚਰਣ ਨੂੰ ਦੇਖ ਕੇ, ਜਿਸ ਦੀ ਬੁੱਧੀ ਵਿਚਾਰ ਵਿੱਚ ਕੋਈ ਪੱਖਪਾਤ ਨਹੀਂ ਆਉਂਦਾ, ਅਜਿਹਾ ਸਮਬੁੱਧੀ ਵਾਲਾ ਵਿਅਕਤੀ ਸ਼੍ਰੇਸ਼ਠ ਹੈ। ੦ ਸੁਹ੍ਰਦ ਮਿਤ੍ਰ ਅਰਿ ਉਦ੍ ਆਸੀਨ, ਮਧ੍ਯ ਸਥ ਦਵੇਸ਼੍ਯ ਬੰਧੁਸ਼ੁ – ਜੋ ਮਾਂ ਦੇ ਵਾਂਗ ਪਰ ਮਮਤਾ ਰਹਿਤ ਹੋ ਕੇ ਬਿਨਾਂ ਕਿਸੇ ਕਾਰਨ ਦੇ ਸਾਰਿਆਂ ਦਾ ਹਿੱਤ ਕਰਨ ਦਾ ਸੁਭਾਵ ਹੁੰਦਾ ਹੈ। ਉਸ ਨੂੰ 'ਅਰਿ' ਕਹਿੰਦੇ ਹਨ। ੦ ਦ੍ਵੇਸ਼ = ਜੋ ਆਪਣੇ ਸਵਾਰਥ ਤੋਂ ਆਪਣਾ ਅਥਵਾ ਹੋਰ ਕਿਸੇ ਕਾਰਣ ਵਿਸ਼ੇਸ਼ ਨੂੰ ਲੈ ਕੇ ਦੂਜਿਆਂ ਦਾ ਅਹਿੱਤ-ਉਪਕਾਰ ਕਰਦਾ ਹੈ, ਉਹ ਦਵੇਸ਼ ਹੁੰਦਾ ਹੈ। ੦ ਉਦਾਸੀਨ ਰਹਿੰਦਾ ਹੈ, ਕਿਸੇ ਦਾ ਪੱਖਪਾਤ ਨਹੀਂ ਕਰਦਾ, ਆਪਣੇ ਵੱਲੋਂ ਕੁੱਝ ਕਹਿੰਦਾ ਵੀ ਨਹੀਂ। ਉਹ ਉਦਾਸੀਨ ਹੈ। ੦ ਮਧਯਸ੍ਥ : ਪਰ ਉਨ੍ਹਾਂ ਦੋਵਾਂ ਦੀ ਲੜਾਈ ਮਿਟ ਜਾਵੇ, ਦੋਵਾਂ ਦਾ ਹਿੱਤ ਹੋ ਜਾਵੇ, ਉਸ ਨੂੰ ਮਧ੍ਯਸਥ ਕਹਿੰਦੇ ਹਨ। ਪੱਖਪਾਤ ਤੋਂ ਦੂਰ, ਸਭ ਲਈ ਇੱਕੋ ਦ੍ਰਿਸ਼ਟੀ, ਕਿਸੇ ਪ੍ਰਤਿ ਮਨ ਵਿੱਚ ਦੁਰਭਾਗ ਨਹੀਂ। ੦ ਸਾਧੁਸ਼ੁ ਅਪਿ ਚ ਪਾਪੇਸ਼ੁ, ਸਮ ਬੁਧਿਹ ਵਿਸ਼ਿਸ਼੍ ਯਤੇ = ਸ਼੍ਰੇਸ਼ਠ ਆਚਰਣ ਕਰਨ ਵਾਲਿਆਂ ਤੇ ਪਾਪ ਆਚਰਣ ਕਰਨ ਵਾਲਿਆਂ ਦੇ ਨਾਲ ਵਿਵਹਾਰ ਕਰਨ ਵਿੱਚ ਤਾਂ ਅੰਤਰ ਹੁੰਦਾ ਹੈ ਤੇ ਇਹ ਅੰਤਰ ਹੋਣਾ ਵੀ ਚਾਹੀਦਾ ਹੈ। ਪਰ ਦੋਵਾਂ ਦੀ ਹਿਤੈਸ਼ਿਤਾਂ ਵਿੱਚ ਕੋਈ ਪੱਖ ਪਾਤ ਨਹੀਂ ਹੁੰਦਾ। 'ਸਾਰਿਆਂ ਵਿੱਚ ਇੱਕ ਪਰਮਾਤਮਾ ਹੈ। ਅਜਿਹਾ ਆਪਣੇ ਆਪ ਵਿੱਚ ਵੀ ਹੁੰਦਾ ਹੈ। ਬੁੱਧੀ ਵਿੱਚ ਸਭ ਦੀ ਹਿਤੈਸ਼ਿਤਾ ਹੁੰਦੀ। ਮਨ ਵਿੱਚ ਸਾਰਿਆਂ ਦੇ ਹਿਤ ਦਾ ਚਿੰਤਨ ਹੁੰਦਾ ਹੈ। ਜਿੱਥੇ ਵਿਸ਼ਮ ਬੁੱਧੀ ਵਧੇਰੇ ਰਹਿਣ ਦੀ ਸੰਭਾਵਨਾ ਹੈ, ਉਥੇ ਵੀ ਸਮ ਬੁੱਧੀ ਹੋਣਾ ਵਿਸ਼ੇਸ਼ ਹੈ। ਜਿੱਥੇ ਸਮਬੁੱਧੀ ਹੋ ਜਾਵੇ ਤਾਂ ਸਾਰੀਆਂ ਥਾਵਾਂ 'ਤੇ ਸਮ ਬੁੱਧੀ ਹੋ ਜਾਂਦੀ ਹੈ। ੦ ਇਸ ਸ਼ਲੋਕ ਵਿੱਚ ਭਾਵ ਗੁਣ ਆਚਰਣ ਆਦਿ ਦੀ ਭਿੰਨਤਾ ਨੂੰ ਲੈ ਕੇ ਨੌਂ ਪ੍ਰਕਾਰ ਦੇ ਪ੍ਰਾਣੀਆਂ ਦਾ ਨਾਂ ਆਇਆ ਹੈ। ਇਨ੍ਹਾਂ ਨਾਲ ਵਰਤਾਓ ਕਰਨ ਵਿੱਚ ਵਿਸ਼ਮਤਾ ਆ ਜਾਵੇ ਤਾਂ ਉਹ ਦੋਸ਼ੀ ਨਹੀਂ ਹੈ। ਕਾਰਨ ਕਿ ਉਹ ਵਰਤਾਓ ਤਾਂ ਉਨ੍ਹਾਂ ਦੇ ਭਾਵ ਆਚਰਣ ਹਾਲਾਤ ਆਦਿ ਦੇ ਅਨੁਸਾਰ ਹੀ ਹੈ ਤੇ ਉਨ੍ਹਾਂ ਲਈ ਹੈ, ਆਪਣੇ ਲਈ ਨਹੀਂ। ਉਨ੍ਹਾਂ ਸਾਰਿਆਂ ਵਿੱਚ ਪਰਮਾਤਮਾ ਹੀ ਪਰਿਪੂਰਣ ਹੈ – ਇਸ ਭਾਵ ਨਾਲ ਕੋਈ ਫ਼ਰਕ ਨਹੀਂ ਆਉਣਾ ਚਾਹੀਦਾ। ਆਪਣੇ ਵੱਲੋਂ ਸਭ ਦੀ ਸੇਵਾ ਕੀਤੀ ਜਾਵੇ। ਇਸ ਭਾਵ ਵਿੱਚ ਕੋਈ ਅੰਤਰ ਨਹੀਂ ਆਉਣਾ ਚਾਹੀਦਾ। ੦ ਨਚੋੜ ਇਹ ਹੈ ਕਿ ਜਿਸ ਕਿਸੇ ਮਾਰਗ ਤੋਂ ਜਿਸ ਨੂੰ ਤੱਤਵ ਬੋਧ ਹੋ ਜਾਂਦਾ ਹੈ, ਉਸ ਦੀ ਸਾਰੀਆਂ ਥਾਵਾਂ 'ਤੇ ਸਮਬੁੱਧੀ ਹੋ ਜਾਂਦੀ ਹੈ। ਉਹ ਕਿਸੇ ਥਾਂ ਪੱਖਪਾਤ ਨਹੀਂ ਕਰਦਾ। ਸਾਰਿਆਂ ਲਈ ਉਸ ਦੇ ਹਿੱਤ ਬਰਾਬਰ ਹੁੰਦੇ ਹਨ। ਜਿਵੇਂ ਵੇਖੋ, ਸ਼ਲੋਕ 5.21, 3.25, 3.29 ਆਦਿ। ੦ ਸਮ-ਬੁੱਧੀ ਦਿਖਾਈ ਨਹੀਂ ਦਿੰਦੀ ਪਰ ਇਹ ਸਾਧਕ ਲਈ ਮੁੱਖ ਮੰਤਵ ਹੈ। ਸਾਧਕ, "ਮੈਂ ਆਪਣੀ ਦ੍ਰਿਸ਼ਟੀ ਵਿੱਚ ਕਿਹੋ ਜਿਹਾ ਹਾਂ – ਅਜਿਹਾ ਆਪਣੇ ਆਪ ਨੂੰ ਦੇਖਦਾ ਹੈ।" ਇਸ ਲਈ ਆਪਣੇ ਆਪ ਤੋਂ ਆਪਣਾ ਕਲਿਆਣ ਕਰਨ ਲਈ ਕਿਹਾ ਗਿਆ ਹੈ। (6.05) ਗੀਤਾ ਦਾ ਯੋਗ, ਸਮਤਾ ਹੀ ਹੈ। (2.48) ੦ ਸਮਤਾ ਪ੍ਰਾਪਤ ਹੋ ਗਈ ਤਾਂ ਹੋਰ ਕਿਸੇ ਲਕਸ਼ ਦੀ ਲੋੜ ਨਹੀਂ। ਸਮਤਾ ਆਉਣ ਨਾਲ ਸਦਗੁਣ ਆਪਣੇ ਆਪ ਪੈਦਾ ਹੋ ਜਾਂਦੇ ਹਨ। ਉਸ ਦੀ ਸੰਸਾਰ ਵਿੱਚ ਜਿੱਤ ਹੁੰਦੀ ਹੈ। (5.19) (1.17, 1.10) ੦ ਸਮਤਾ ਦੀ ਪ੍ਰਾਪਤੀ ਦਾ ਢੰਗ ਹੈ। ਬੁਰਾਈ ਰਹਿਤ ਹੋਣਾ, ਬੁਰਾਈ ਰਹਿਤ ਹੋਣ ਦਾ ਢੰਗ ਹੈ। 1. ਕਿਸੇ ਦਾ ਬੁਰਾ ਨਾ ਮੰਨੋ 2. ਕਿਸੇ ਦਾ ਬੁਰਾ ਨਾ ਕਰੋ 3. ਕਿਸੇ ਦਾ ਬੁਰਾ ਨਾ ਸੋਚੋ 4. ਕਿਸੇ ਦਾ ਬੁਰਾ ਨਾ ਦੇਖੋ 5. ਕਿਸੇ ਦੀ ਬੁਰਾਈ ਨਾ ਦੇਖੋ 6. ਕਿਸੇ ਦੀ ਬੁਰਾਈ ਨਾ ਕਹੋ। ੦ ਸਾਲਾਂ ਤੱਕ ਯਤਨ ਕਰਨ ਨਾਲ ਚੰਗਿਆਈ ਪ੍ਰਾਪਤ ਨਹੀਂ ਹੁੰਦੀ। ਕਾਰਨ ਇਹ ਕਿ ਅਸੀਂ ਚੰਗਿਆਈ, ਉਦਵੇਗ ਸਾਧ੍ਯ ਮੰਨਿਆ ਹੈ ਤੇ ਬੁਰਾਈ ਨੂੰ ਅਸਲ ਵਿੱਚ ਛੱਡਿਆ ਨਹੀਂ ਹੁੰਦਾ। ਭੋਰਾ ਕੁ ਚੰਗਿਆਈਆਂ ਕਾਰਨ ਸਾਡੇ ਵਿੱਚ ਇੱਛਾ ਦਾ ਅਭਿਮਾਨ ਹੋ ਜਾਂਦਾ ਹੈ।

**ਵਿਆਖਿਆ :-** ਉਹ ਵਿਅਕਤੀ ਹੋਰ ਅੱਗੇ ਬੁੱਧੀ ਦਾ ਵਿਕਾਸ ਕਰਦਾ ਹੈ, ਜਦੋਂ ਉਹ ਸਭਨਾਂ ਨੂੰ ਇੱਕ ਸਾਮਾਨ ਸਮਝਦਾ ਹੈ। ਉਸ ਦੀ ਨਜ਼ਰ ਵਿੱਚ ਈਮਾਨਦਾਰ ਸ਼ੁੱਭ-ਇੱਛਕ, ਦੋਸਤ-ਦੁਸ਼ਮਨ, ਨਫ਼ਰਤ ਕਰਨ ਵਾਲੇ ਪਾਕ ਪਵਿੱਤਰ ਪਾਪੀ ਸਭ ਬਰਾਬਰ ਹੁੰਦੇ ਹਨ। ਭਾਵੇਂ ਕੋਈ ਪੱਖਪਾਤੀ ਹੋਵੇ ਜਾਂ ਪੱਖ-ਰਹਿਤ – ਉਸ ਲਈ ਉਹ ਵੀ ਬਰਾਬਰ ਹੈ। ਸਾਧਾਰਣ ਵਿਅਕਤੀ ਲਈ ਅਜਿਹਾ ਵਿਵਹਾਰ ਕਰਨਾ ਅਸੰਭਵ ਹੈ। ਪਰ ਯੋਗੀ ਦਾ ਦ੍ਰਿਸ਼ਟੀਕੋਣ ਹੋਰ ਹੁੰਦਾ ਹੈ। ਉਸ ਲਈ ਸਾਰਾ ਸੰਸਾਰ ਇੱਕ ਰੰਗਮੰਚ ਹੈ। ਜੀਵ ਇੱਕੋ ਦੈਵੀ-ਸ਼ਕਤੀ – ਪ੍ਰਭੂ ਦੇ ਭਿੰਨ ਭਿੰਨ ਅੰਗ ਹਨ। ਜਿਵੇਂ ਮੰਚ ਉੱਪਰ ਡਰਾਮੇ ਦੇ ਵੱਖ ਵੱਖ ਪਾਤਰਾਂ ਨੂੰ ਨਾਟ ਸੰਚਾਲਕ ਸਾਮਾਨ ਰੂਪ ਵਿੱਚ ਵੇਖਦਾ ਹੈ, ਏਸੇ ਤਰ੍ਹਾਂ ਯੋਗੀ ਦੀ ਦ੍ਰਿਸ਼ਟੀ ਵਿੱਚ ਸਭ ਬਰਾਬਰ ਹਨ। ਯੋਗੀ ਦੀ ਇਹੋ ਪ੍ਰਾਪਤੀ ਹੈ। ਯੋਗੀ ਦੇ ਚਰਿੱਤਰ ਦਾ ਇਹੋ ਮੁੱਖ ਗੁਣ ਹੈ।

✪ ✪ ✪

**6.10 ਸ਼ਲੋਕ :**

*योगी युञ्जीत सततम्, आत्मानम् रहसि स्थित: । एकाकी यम्-त-चित्त-आत्मा, निर्-आशी: अ-परि-ग्रह: ॥*

***ਯੋਗੀ ਯੁੰਜੀਤ ਸਤਤਮ੍, ਆਤ੍ਮਾਨਮ੍ ਰਹਸਿ ਸ੍ਥਿਤਹ।***
***ਏਕਾਕੀ ਯਮ੍ਤਚਿੱਤ ਆਤ੍ਮਾ ਨਿਰ੍ ਆਸ਼ੀਹ ਅਪਰਿ ਗ੍ਰਹਹ॥***

**੦ ਸ਼ਬਦ ਅਰਥ :-** ਯੋਗੀ : ਯੋਗੀ। ਯੁੰਜੀਤਾ : ਉਸ ਨੂੰ ਆਪਣਾ ਮਨ ਸਥਿਤ ਰੱਖਣ ਦਿਉ। ਸਤਤਮ੍ : ਅਡੋਲ ਪੱਕਾ। ਆਤ੍ਮਾਨਮ੍ : ਅੰਤਹਕਰਣ। ਰਹਸਿ : ਇਕਾਂਤ ਵਿੱਚ। ਸ੍ਥਿਤਹ : ਰਹਿੰਦਾ ਹੈ। ਏਕਾਕੀ : ਇਕੱਲਾ। ਯਮ੍ਤਚਿੱਤ : ਜਿਸ ਨੇ ਮਨ ਤੇ ਸਰੀਰ ਨੂੰ ਨਿਯੰਤਰਣ ਕੀਤਾ ਹੋਵੇ। ਆਤ੍ਮਾ : ਮਨ। ਨਿਰ੍ ਆਸ਼ੀਹ : ਆਸ਼ ਉਮੀਦ ਤੋਂ ਮੁਕਤ। ਅਪ੍ਰਿ ਗ੍ਰਹਹ : ਲਾਲਚ ਤੋਂ ਮੁਕਤ।

**੦ ਸ਼ਲੋਕਾਰਥ :-** ਜੋ ਯੋਗੀ ਇਕੱਲਾ ਇਕਾਂਤ ਵਿੱਚ ਰਹਿੰਦਾ ਹੋਇਆ ਅੰਤਹਕਰਣ ਤੇ ਸਰੀਰ ਨੂੰ ਵਸ ਵਿੱਚ ਰੱਖਣ ਵਾਲਾ, ਆਸ਼ਾ ਰਹਿਤ ਅਤੇ ਸੰਗ੍ਰਹਿ ਰਹਿਤ ਹੋ ਕੇ ਆਪਦੇ ਅੰਤਹਕਰਣ ਨੂੰ ਹਮੇਸ਼ਾ ਨਿਯੰਤਰਣ ਵਿੱਚ ਰੱਖੇ। ਉਹ ਯੋਗੀ ਹੀ ਸ਼੍ਰੇਸ਼ਠ ਹੈ।

**ਪਦ-ਅਰਥ-ਵਿਸਥਾਰ :-** ੦ 5.27 ਅਤੇ 5.28 ਸ਼ਲੋਕ ਵਿੱਚ ਧਿਆਨ ਯੋਗ ਦਾ ਸੰਖੇਪ ਵਰਨਣ ਕੀਤਾ ਹੈ। ਏਥੇ, ਇਸ ਸ਼ਲੋਕ ਵਿੱਚ ਏਸੇ ਗੱਲ ਦਾ ਵਿਸਥਾਰ ਹੈ। ੦ ਯੁਜ੍ ਸਮਾਧੌ = ਧਾਤੂ ਤੋਂ 'ਯੋਗ' ਸ਼ਬਦ ਬਣਦਾ ਹੈ, ਜਿਸ ਦਾ ਅਰਥ ਹੈ ਚਿੱਤ ਵਿਰਤੀਆਂ ਦਾ ਨਿਰੋਧ ਕਰਨਾ। ਉਸ ਯੋਗ ਦਾ ਵਰਨਣ ਇਸ ਸ਼ਲੋਕ ਵਿੱਚ ਕੀਤਾ ਗਿਆ ਹੈ। ੦ ਅਪਰਿ ਗ੍ਰਹਹ – ਚਿੱਤ ਵਿਰਤੀਆਂ ਦੇ ਨਿਰੋਧ ਰੂਪ ਯੋਗ ਦਾ ਸਾਧਨ ਸੰਸਾਰ ਮਾਤਰ ਤੋਂ ਵਿਮੁੱਖ ਹੋ ਕੇ ਕੇਵਲ ਪ੍ਰਮਾਤਮਾ ਦੇ ਸਨਮੁੱਖ ਹੋ ਕੇ ਕੀਤਾ ਜਾਂਦਾ ਹੈ। ਇਸ ਲਈ ਪਹਿਲਾ ਸਾਧਨ ਅਪਰਿ ਗ੍ਰਹਹ ਹੈ। ਕੇਵਲ ਪਰਮਾਤਮਾ ਦੇ ਸਨਮੁਖ ਹੋ ਕੇ ਕੀਤਾ ਜਾਂਦਾ ਹੈ। ਇਸ ਲਈ ਪਹਿਲਾ ਸਾਧਨ ਅਪਰਿ ਗ੍ਰਹਹ ਹੈ। ਅਰਥਾਤ ਆਪਣੇ ਲਈ ਸੁੱਖ ਬੁੱਧੀ ਨਾਲ ਕੁੱਝ ਵੀ ਸੰਗ੍ਰਹਿ ਨਾ ਕਰਨਾ। ਸੁੱਖ ਲਈ ਭੋਗ ਤੇ ਸੰਗ੍ਰਹਿ ਕਰਨ ਨਾਲ ਮਨ ਵਿੱਚ ਖਿਚਾਅ ਪੈਦਾ ਹੁੰਦਾ ਹੈ। ਸਾਧਕ ਦਾ ਮਨ ਧਿਆਨ ਵਿੱਚ

ਨਹੀਂ ਲੱਗਦਾ। ਇਸ ਲਈ ਧਿਆਨ ਲਈ ਅਪਰਿ ਗ੍ਰਹਹ ਹੋਣਾ ਜ਼ਰੂਰੀ ਹੈ। ੦ ਨਿਰਾਸ਼ੀਹ = ਆਸ਼ੀਸ਼ ਨਾਂ ਇੱਛਾ ਦਾ ਹੈ ਅਤੇ ਨਿਸ੍ ਨਾਂ ਰਹਿਤ ਦਾ ਹੈ - ਨਿਰਾਸ਼ੀਹ ਦਾ ਅਰਥ ਹੈ, ਇੱਛਾ ਤੋਂ ਰਹਿਤ ਹੋਣਾ। ਅਪਰਿਗ੍ਰਹਹ - ਬਾਹਰ ਦੇ ਭੋਗਾਂ ਦਾ ਤਿਆਗ ਹੈ। ਨਿਰਾਸ਼ੀਹ - ਪਦ ਵਿੱਚ ਅੰਦਰ ਦੇ ਭੋਗ ਤੇ ਸੰਗ੍ਰਹਿ ਦੀ ਇੱਛਾ ਦਾ ਤਿਆਗ ਕਰਨ ਲਈ ਕਿਹਾ ਗਿਆ ਹੈ। ਸਾਰ ਇਹ ਹੈ ਕਿ ਅੰਦਰ ਵਿੱਚ ਕਿਸੇ ਵੀ ਭੋਗ ਨੂੰ ਭੋਗ ਬੁੱਧੀ ਤੋਂ ਭੋਗਣ ਦੀ ਇੱਛਾ, ਕਾਮਨਾ, ਆਸ਼ਾ ਨਾ ਰੱਖੋ। ਉਤਪਤੀ ਵਿਨਾਸ਼ਸ਼ੀਲ ਪਦਾਰਥਾਂ ਦਾ ਮਹੱਤਵ, ਆਸ਼ਾ, ਕਾਮਨਾ - ਪਰਮਾਤਮਾ ਦੀ ਪ੍ਰਾਪਤੀ ਵਿੱਚ ਮਹਾਨ-ਵਾਧਕ ਹੈ। ਇਸ ਲਈ ਸਾਧਕ ਨੂੰ ਇਸ ਤੋਂ ਸਾਵਧਾਨ ਰਹਿਣਾ ਚਾਹੀਦਾ ਹੈ। ੦ ਯਮ੍ਤ ਚਿੱਤ ਆਤ੍ਮਾ - ਅਰਥਾਤ ਸਾਧਕ ਅੰਤਹਕਰਣ ਸਹਿਤ ਸਰੀਰ ਨੂੰ ਵੱਸ ਵਿੱਚ ਰੱਖਣ ਵਾਲਾ ਹੋਵੇ। ਇਨ੍ਹਾਂ ਨੂੰ ਵੱਸ ਵਿੱਚ ਰੱਖਣ ਨਾਲ ਕੋਈ ਨਵਾਂ ਰਾਗ ਪੈਦਾ ਨਹੀਂ ਹੋਵੇਗਾ। ਇਸ ਨੂੰ ਵੱਸ ਵਿੱਚ ਕਰਨ ਲਈ (1) ਕੋਈ ਵੀ ਨਵਾਂ ਕੰਮ ਰਾਗ ਪੂਰਵਕ ਨਾ ਕਰੋ। ਰਾਗ ਪੂਰਵਕ ਪ੍ਰਵਿਰਤੀ ਕਾਰਨ ਸਰੀਰ ਵਿੱਚ ਆਰਾਮ ਆਲਸ ਨਾਲ ਇੰਦ੍ਰੀਆਂ ਦੀ ਭੋਗਾਂ ਵਿੱਚ ਅਤੇ ਮਨ ਦੀ ਭੋਗਾਂ ਦੇ ਚਿੰਤਨ ਵਿੱਚ, ਅਥਵਾ ਵਿਅਰਥ ਚਿੰਤਨ ਵਿੱਚ ਪ੍ਰਵਿਰਤੀ ਹੁੰਦੀ ਹੈ। ਇਸ ਲਈ ਅੰਤਹਕਰਣ ਤੇ ਸਰੀਰ ਨੂੰ ਵੱਸ ਵਿੱਚ ਕਰਨ ਦੀ ਗੱਲ ਕਹੀ ਗਈ ਹੈ। ੦ ਯੋਗੀ - ਜਿਸ ਦਾ ਉਦੇਸ਼ ਲਕਸ਼ ਕੇਵਲ ਪਰਮਾਤਮਾ ਵਿੱਚ ਲੱਗਣ ਦਾ ਹੀ ਹੈ। ਜੋ ਕੇਵਲ ਪ੍ਰਮਾਤਮਾ ਵੱਲ ਧਿਆਨ ਦਿੰਦਾ ਹੈ। ਉਸ ਨੂੰ ਨਾ ਸਿੱਧੀਆਂ ਦੀ, ਨਾ ਭੋਗਾਂ ਦੀ ਲੋੜ ਹੈ। ਅਸਲ ਵਿੱਚ ਉਹੋ ਹੀ ਯੋਗੀ ਹੈ। ੦ ਇਕਾਕੀ - ਧਿਆਨ ਯੋਗ ਦਾ ਸਾਧਕ ਇਕੱਲਾ ਹੋਵੇ, ਨਾਲ ਕੋਈ ਨਾ ਹੋਵੇ। ਦੋ ਹੋਣਗੇ, ਵਾਰਤਾਲਾਪ ਹੋਵੇਗੀ। ਸਹਾਇਕ ਹੋਵੇਗਾ ਤਾਂ ਰਾਗ ਦੇ ਕਾਰਨ ਉਸ ਦੀ ਯਾਦ ਰਹੇਗੀ। ਇਸ ਤਰ੍ਹਾਂ ਭਗਵਾਨ ਵਿੱਚ ਮਨ ਨਹੀਂ ਲੱਗੇਗਾ। ੦ ਰਹਸਿ ਸ੍ਥਿਤਹ - ਸਾਧਕ ਨੂੰ ਏਕਾਂਤ ਵਿੱਚ, ਸ਼ਾਂਤ ਵਾਤਾਵਰਣ ਵਿੱਚ, ਭਜਨ ਧਿਆਨ ਸਿਮਰਨ ਕਰਨਾ ਚਾਹੀਦਾ ਹੈ। ੦ ਆਤ੍ਮਾਨਮ੍ ਸਤਤਮ੍ ਯੁਜੰਤੀ - ਭਜਨ ਸਿਮਰਨ ਕਰਨ ਲਈ ਏਕਾਂਤ ਸਥਾਨ 'ਤੇ ਜਾਣ ਤੋਂ ਪਹਿਲਾਂ ਇਹ ਵਿਚਾਰ ਕੀਤਾ ਜਾਵੇ 'ਹੁਣ ਮੈਂ ਸੰਸਾਰ ਦਾ ਹੋਰ ਕੋਈ ਕੰਮ ਨਹੀਂ ਕਰਨਾ, ਕੇਵਲ ਭਗਵਾਨ ਦਾ ਹੀ ਧਿਆਨ ਜ਼ਰੂਰੀ ਹੈ। ਭਗਵਾਨ ਤੋਂ ਬਿਨਾਂ ਹੋਰ ਕਿਸੇ ਚਿੰਤਨ ਦੀ ਲੋੜ ਨਹੀਂ।' ਫਿਰ ਸਾਵਧਾਨੀ ਨਾਲ ਮੰਤਰ ਮੁਗਧ ਹੋ ਕੇ ਸਾਧਨਾ ਕੀਤੀ ਜਾਵੇ। ਇੰਜ ਕਰਦਿਆਂ ਤੱਤਪਰਤਾ ਨਿਰਲੇਪਤਾ ਵਿੱਚ ਭਗਵਾਨ ਦਾ ਚਿੰਤਨ ਕੀਤਾ ਜਾਵੇ। ੦ ਸੰਸਾਰਕ ਕਾਰਜ ਕਰਦਿਆਂ ਪ੍ਰਭੂ ਨੂੰ ਯਾਦ ਰੱਖਿਆ ਜਾਵੇ।

**ਵਿਆਖਿਆ :-** ਯੋਗੀ ਸੰਬੰਧੀ ਸੰਸਾਰੀ ਜੀਵ (ਵਿਅਕਤੀ) ਨੂੰ ਇਹ ਵੀ ਨਾ ਪਤਾ ਹੋਵੇ ਕਿ ਉਹ ਕਿੱਥੇ ਇਕਾਂਤ ਵਾਸ ਸਾਧਨਾ ਕਰਦਾ ਹੈ। ਅਸਿੱਖਿਅਕ ਮਨ, ਯੋਗੀ ਅਭਿਆਸ ਕਰਦਿਆਂ ਬੇਚੈਨ ਹੋ ਜਾਂਦਾ ਹੈ ਪਰ ਜਦ ਕਿਸੇ ਸਾਧਕ ਦਾ ਮਨ ਪ੍ਰਭੂ ਨਾਲ ਜੁੜ ਜਾਂਦਾ ਹੈ ਤਾਂ ਉਹ ਇੱਛਾ ਰਹਿਤ ਹੋ ਜਾਂਦਾ ਹੈ। ਸਤਿ ਦੀ ਪ੍ਰਾਪਤੀ ਕਰਦਾ ਹੋਇਆ ਉਹ ਹਮੇਸ਼ਾ ਅੱਗੇ ਵਧਦਾ ਹੈ। ਯੋਗੀ ਚੰਗੇ ਡਰਾਇਵਰ ਵਾਂਗ ਲੋੜ ਪੈਣ 'ਤੇ ਆਪਣੀਆਂ ਇੱਛਾਵਾਂ ਰੂਪੀ ਦੌੜਦੀ ਕਾਰ ਉੱਪਰ ਜਦ ਚਾਹੇ, ਬਰੇਕ ਲਾ ਸਕਦਾ ਹੈ। ਉਹ ਤਨ ਮਨ ਦਾ ਮਾਲਕ ਬਣਦਾ ਹੈ। ਉਸ ਦੀਆਂ ਲੋੜਾਂ ਤੇ ਘੱਟ ਇੱਛਾਵਾਂ ਖ਼ਤਮ ਹੁੰਦੀਆਂ ਹਨ।

✪ ✪ ✪

**6.11 ਸ਼ਲੋਕ :**

*शुचौ देशे प्रति-स्थाप्य स्थिरम् आसनम् आत्मनः। न-अति-उद्-श्रितम् न-अति-नीचम् चैल-अजिन-कुश-उत्तरम्॥*

***ਸ਼ੁਚੌਂ ਦੇਸ਼ੇ ਪ੍ਰਤਿ ਸ੍ਥਾਪ੍ਯ, ਸ੍ਥਿਰਮ੍ ਆਸਨਮ੍ ਆਤ੍ਮਨਹ।***
***ਨ ਅਤਿ ਓਦ੍ ਕ੍ਰਿਸ਼ਤਮ੍ ਨ ਅਤਿ ਨੀਚਮ੍, ਚੈਲ ਅਜਿਨ ਕੁਸ਼ ਉੱਤਰਮ੍॥***

**੦ ਸ਼ਬਦ ਅਰਥ :-** ਸ਼ੁਚੌਂ : ਪਵਿੱਤਰ ਖੇਤਰ ਵਿੱਚ। ਦੇਸ਼ੇ : ਥਾਂ, ਜ਼ਮੀਨ। ਪ੍ਰਤਿ ਸ੍ਥਾਪ੍ਯ : ਰੱਖਦਿਆਂ ਹੋਇਆਂ, ਸਥਾਪਿਤ ਕਰਨਾ। ਸ੍ਥਿਰਮ੍ : ਪਰਪੱਕ। ਆਸਨਮ੍ : ਸੀਟ, ਸਥਾਨ। ਆਤ੍ਮਨਹ : ਉਸ ਦਾ ਆਪਣਾ। ਨ : ਨਹੀਂ। ਅਤਿ : ਭੀ। ਓਦ੍ ਕ੍ਰਿਸ਼ਤਮ੍ : ਉਤਕ੍ਰਿਸ਼ਟ, ਉੱਚਾ। ਨ : ਨਹੀਂ। ਅਤਿ : ਭੀ। ਨੀਚਮ੍ : ਬਹੁਤ ਹੇਠਾਂ, ਨੀਚੇ। ਚੈਲ-ਅਜਿਨ ਕੁਸ਼ ਉੱਤਰਮ੍ : ਇੱਕ ਕੱਪੜਾ ਚਮੜਾ (ਹਿਰਨ ਦੀ ਖੱਲ੍ਹ) ਕੁਸਾ ਘਾਹ, ਇੱਕ ਦੂਜੇ ਦੇ ਉੱਪਰ।

**੦ ਸ਼ਲੋਕਾਰਥ :-** ਸ਼ੁੱਧ ਸਥਾਨ 'ਤੇ ਜਿਸ ਉੱਪਰ ਕ੍ਰਮ ਅਨੁਸਾਰ, ਕੁਸਾ ਘਾਹ ਹਿਰਨ ਦੀ ਖੱਲ੍ਹ (ਮ੍ਰਿਗਚਰਮ) ਅਤੇ ਬਸਤਰ ਵਿਛਾਏ ਹੋਏ ਹਨ ਤੇ ਜਿਹੜੀ ਨਾ ਬਹੁਤ ਉੱਚੀ ਹੈ ਤੇ ਨਾ ਹੀ ਬਹੁਤੀ ਹੇਠਾਂ ਹੈ, ਅਜਿਹੇ ਸਥਾਨ 'ਤੇ ਯੋਗੀ ਆਪਣਾ ਆਸਨ ਸਥਾਪਿਤ ਕਰਦਾ ਹੈ।

**ਪਦ-ਅਰਥ-ਵਿਸਥਾਰ :-** ੦ ਸ਼ੁਚੌਂ ਦੇਸ਼ੇ = ਭੂਮੀ ਦੀ ਸ਼ੁੱਧੀ ਦੋ ਤਰ੍ਹਾਂ ਨਾਲ ਹੁੰਦੀ ਹੈ। 1. ਸੁਭਾਵਿਕ ਸ਼ੁੱਧ ਸਥਾਨ ਜਿਵੇਂ ਗੰਗਾ ਆਦਿ ਦਾ ਕਿਨਾਰਾ ਸਾਫ਼ ਨਿਰਮਲ ਜਲ-ਧਾਰਾ ਹੋਵੇ। ਜੰਗਲ, ਤੁਲਸੀ-ਵਾਟਿਕਾ, ਔਲੇ ਦਾ ਬਗ਼ੀਚਾ, ਪਿੱਪਲ ਦੇ ਦਰੱਖਤ ਹੇਠ। 2. ਸ਼ੁੱਧ ਕੀਤਾ ਹੋਇਆ ਸਥਾਨ ਭੂਮੀ ਨੂੰ ਗਾਂ ਦੇ ਗੋਹੇ ਨਾਲ ਲਿਪ ਪੋਚ ਕੇ ਸ਼ੁੱਧ ਕੀਤਾ ਜਾਵੇ। ਵਾਤਾਵਰਣ ਸ਼ੁੱਧ ਕੀਤਾ ਜਾਵੇ। ੦ ਚੈਲ ਅਜਿਨ ਕੁਸ਼ ਉੱਤਰਮ੍ - ਪਾਠ ਅਨੁਸਾਰ ਕ੍ਰਮਵਾਰ ਬਸਤਰ, ਮ੍ਰਗ-ਛਾਲਾ, ਕੁਸ਼ਾ - ਹੇਠਾਂ ਵਿਛਾਇਆ ਜਾਵੇ। ਕੁਸ਼ਾ ਪਿੱਛੋਂ ਬਿਨਾ ਮਾਰੇ ਗਏ ਮ੍ਰਿਗ ਦੀ ਛਾਲ ਜਾਂ ਟਾਟ ਬੋਰਾ, ਕੰਬਲ, ਖੇਸ, ਦਰੀ ਵਿਛਾਈ ਜਾ ਸਕਦੀ ਹੈ। ਕੁਸ਼ਾ ਨੂੰ ਪਵਿੱਤਰ ਮੰਨਿਆ ਹੈ। ਕੁਸ਼ਾ ਨੂੰ ਜ਼ਮੀਨ ਵਿੱਚ ਗੱਡਿਆ ਨਾ ਜਾਵੇ। ਅਸਾਡੇ ਸਰੀਰ ਵਿੱਚ ਜੋ ਵਿਦਯੁਤ ਸ਼ਕਤੀ ਹੈ, ਉਹ ਆਸਨ ਵਿੱਚੋਂ ਦੀ ਹੋ ਕੇ ਜ਼ਮੀਨ ਵਿੱਚ ਨਾ ਚਲੀ ਜਾਵੇ। ਇਸ ਲਈ ਮ੍ਰਿਗ ਛਾਲਾ ਵਿਛਾਉਣ ਦਾ ਵਿਧਾਨ ਹੈ। ਮ੍ਰਿਗ ਛਾਲਾ ਦੇ ਰੋਮ ਸਰੀਰ ਨਾਲ ਨਾ ਲੱਗਣ, ਆਸਨ ਨਰਮ ਰਹੇ। ਉੱਪਰ ਸ਼ੁੱਧ ਸੂਤੀ ਕੱਪੜਾ ਵਿਛਾਇਆ ਜਾ ਸਕਦਾ ਹੈ। ੦ ਨ ਅਤਿ ਉਦ੍ ਕ੍ਰਿਸ਼ਤਮ੍ ਨ ਅਤਿ ਨੀਚਮ੍ - ਸਮਤਲ ਸ਼ੁੱਧ ਭੂਮੀ ਉੱਪਰ ਜਿਹੜੀ ਚੌਂਕੀ ਜਾਂ ਤਖ਼ਤ ਰੱਖਿਆ ਜਾਵੇ, ਉਹ ਨਾ ਬਹੁਤੀ ਉੱਚੀ ਹੋਵੇ ਨਾ ਨੀਵੀਂ ਹੋਵੇ। ਉੱਚੀ ਚੌਂਕੀ ਉੱਪਰ ਨੀਂਦ ਆਉਣ ਨਾਲ ਜੇ ਕੋਈ ਡਿੱਗ ਪਵੇ ਤਾਂ ਸੱਟ ਵੱਜ ਸਕਦੀ ਹੈ। ਜੇ ਚੌਂਕੀ ਨੀਵੀਂ ਹੋਵੇਗੀ, ਕੀੜੇ ਮਕੌੜੇ ਹੋਰ ਕੱਟਣ ਵਾਲੇ ਜੀਵ ਉੱਪਰ ਚੜ੍ਹਕੇ ਧਿਆਨ ਅਵੇਸਲਾ ਕਰ ਸਕਦੇ ਹਨ। ਪ੍ਰਤਿ ਸਥਾਪ੍ਯ, ਸ੍ਥਿਰਮ੍ ਆਸਨਮ੍ - ਭੂਮੀ ਉੱਪਰ ਰੱਖਿਆ ਆਸਨ/ਚੌਂਕੀ/ਤਖਤ ਹਿੱਲਣ ਵਾਲਾ ਨਾ ਹੋਵੇ। ਚਾਰੇ ਪਾਵੇ ਪੱਕੀ ਤਰ੍ਹਾਂ ਸਥਿਰ ਹੋਣ। ਆਸਨ ਦੂਜਿਆਂ ਦੇ ਲਈ ਬਣਾਇਆ ਹੋਇਆ ਨਾ ਵਰਤਿਆ ਜਾਵੇ। ੦ ਆਤ੍ਮਨਹ - ਪਦ ਵਿੱਚ ਆਪਣਾ ਆਸਨ ਅਲੱਗ ਰੱਖਣ ਦਾ ਵਿਧਾਨ ਪੇਸ਼ ਹੈ। ਹੋਰ ਪੂਜਾ ਸਮੱਗਰੀ ਜਿਵੇਂ ਮਾਲਾ, ਪੰਜ-ਪਾਤਰ, ਆਚਮਨੀ ਗੋਮੁਖੀ ਆਪਣੀ ਆਪਣੀ ਹੋਵੇ। ਪਹਿਨਣ ਵਾਲੇ ਕੱਪੜੇ, ਖੜਾਵਾਂ, ਕੁਰਤਾ, ਆਦਿ ਆਪਣੇ ਸਾਫ਼ ਸ਼ੁੱਧ ਹੋਣ।

**ਵਿਆਖਿਆ :-** ਜਿੱਥੇ ਯੋਗੀ ਸਮਾਧੀ ਸਥਾਪਦਾ ਹੈ, ਉਸ ਥਾਂ ਦਾ ਵਾਤਾਵਰਣ ਸ਼ਾਂਤ ਸ਼ੁੱਧ ਪ੍ਰਾਕ੍ਰਿਤਕ ਅਤੇ ਸੁਹਾਵਣਾ ਹੋਣਾ ਚਾਹੀਦਾ ਹੈ। ਗੰਦੇ ਗੰਧਲੇ ਸ਼ੋਰ ਸ਼ਰਾਬੇ ਵਾਲੇ ਵਾਤਾਵਰਣ ਵਿੱਚ ਸਾਧਕ ਦਾ ਮਨ ਟਿਕਾਓ ਅਵੱਸਥਾ ਗ੍ਰਹਿਣ ਨਹੀਂ ਕਰ ਸਕਦਾ। ਮਨ ਬੇਚੈਨ ਰਹੇਗਾ, ਦਬਾਓ ਕਬੂਲੇਗਾ ਤੇ ਸੰਤਾਪ ਜਾਪੇਗਾ। ਸ਼ੁੱਧ ਵਾਤਾਵਰਣ ਤੇ ਸੁਹਾਵਣੀ, ਥਾਂ ਉੱਪਰ ਸਾਧਕ ਦਾ ਮਨ ਕੌਲ-ਫੁੱਲ ਵਾਂਗ ਖਿੜ ਜਾਵੇਗਾ। ਸਾਧਨਾ ਕਰਨ ਲਈ ਝੂਲਣਾ, ਪੀਂਘ ਜਾਂ ਮਟਕ ਚਾਲ ਠੀਕ ਨਹੀਂ ਹੁੰਦੀ। ਏਸੇ ਤਰ੍ਹਾਂ ਘਾਹ ਦੇ ਢੇਰ, ਠੀਕਰੀਆਂ ਇੱਟਾਂ ਪੱਥਰ ਆਦਿ ਉੱਪਰ ਵੀ ਸਾਧਨਾ

ਨਹੀਂ ਹੁੰਦੀ। ਇੱਕ ਚੌਂਤਰੇ ਉੱਪਰ ਜੋ ਢਾਹੀ ਫੁੱਟ ਉੱਚਾ ਹੋਵੇ, ਸਾਧਨਾ ਬੈਠਕ ਠੀਕ ਹੈ। ਬਹੁਤ ਉੱਚੇ ਚਬੂਤਰੇ ਉੱਪਰ ਆਲਸ ਜਾਂਦੀ ਹੈ। ਪੱਧਰ ਜ਼ਮੀਨ ਦੇ ਬਰਾਬਰ ਆਸਨ 'ਤੇ ਕੀੜੇ ਮਕੌੜੇ ਆ ਜਾਂਦੇ ਹਨ। ਆਸਨ ਉੱਪਰ ਕੁਸਾ ਘਾਹ ਹਿਰਣ ਖੱਲ੍ਹ ਤੇ ਸਾਫ਼ ਕੱਪੜਾ ਵਿਛਾਇਆ ਜਾ ਸਕਦਾ ਹੈ।

✪ ✪ ✪

**6.12 ਸ਼ਲੋਕ :**

*तत्र एक-अग्रम् मनः कृ-त्वा, यम्-त-चित्त-इन्द्रिय-क्रियः। उप-विश्-य आस्-अने युञ्ज्यात्, योगम् आत्म-वि-शुद्धये॥*

***ਤਤ੍ਰ ਏਕ ਅਗ੍ਰਮ੍ ਮਨਹ ਕ੍ਰਤ੍ਵਾ, ਯਮ੍ ਤਚਿੱਤ ਇੰਦ੍ਰਿਯ ਕ੍ਰਿਯਹ।***
***ਉਪਵਿਸ਼੍ਯ ਆਸ੍ਅਨੇ ਯੁੰਜਯਾਤ੍, ਯੋਗਮ੍ ਆਤਮ੍ ਵਿ ਸ਼ੁੱਧਯੇ॥***

**੦ ਸ਼ਬਦ ਅਰਥ :-** ਤਤ੍ : ਉਥੇ। ਏਕ ਅਗ੍ਰਮ੍ : ਇੱਕ ਧਿਆਨ ਕੇਂਦ੍ਰਿਤ। ਮਨਹ : ਮਨ। ਕ੍ਰਤ੍ਵਾ : ਇੰਜ ਕਰਦਿਆਂ। ਯਮ੍ਤਚਿੱਤ ਇੰਦ੍ਰਿਯ : ਜਿਸ ਨੇ ਗਿਆਨ ਇੰਦ੍ਰੀਆਂ ਅਤੇ ਇੱਛਾਵਾਂ ਉੱਪਰ ਨਿਯੰਤਰਣ ਕੀਤਾ ਹੈ। ਕ੍ਰਿਯਹ : ਕਾਰਜ। ਉਪਵਿਸ਼੍ਯ : ਬੈਠਾ ਹੋਇਆ, ਆਸਨ ਤੇ ਬਿਰਾਜਮਾਨ। ਆਸ੍ਅਨੇ : ਆਸਣ। ਯੁੰਜਯਾਤ੍ : ਇਸ ਨੂੰ ਅਭਿਆਸ ਕਰਨ ਦਿਓ, ਅਮਲ ਕਰਨਾ। ਯੋਗਮ੍ : ਯੋਗਾ। ਆਤ੍ਮ : ਆਤਮ। ਵਿਸ਼ੁਧਯੇ : ਸਵੈ ਨੂੰ ਸ਼ੁੱਧ ਕਰਨ ਲਈ।

**੦ ਸ਼ਲੋਕਾਰਥ :-** ਉਸ ਆਸਨ 'ਤੇ ਬੈਠੇ ਚਿੱਤ ਅਤੇ ਇੰਦ੍ਰੀਆਂ ਦੀ ਕ੍ਰਿਆਵਾਂ ਨੂੰ ਵੱਸ ਵਿੱਚ ਰੱਖਦੇ ਹੋਏ ਮਨ ਨੂੰ ਇਕਾਗਰ ਕਰਕੇ ਅੰਤਹਕਰਣ ਦੀ ਸ਼ੁੱਧੀ ਦੇ ਲਈ ਯੋਗ ਸਾਧਨਾ ਕਰੇ।

**ਪਦ-ਅਰਥ-ਵਿਸਥਾਰ :-** ੦ ਤਤ੍ ਆਸ੍ਅਨੇ = ਆਸਨ ਉੱਪਰ ਪਹਿਲਾਂ ਕੁਸ਼, ਫਿਰਮ੍ਰਿਗਛਾਲਾ ਤੇ ਫਿਰ ਬਸਤਰ ਵਿਛਾਇਆ ਜਾਵੇ। ਪਾਠ ਵਿੱਚ ਕੁਸ਼ ਵਿਛਾਉਣ ਦਾ ਆਦੇਸ਼ ਪਹਿਲਾਂ ਦਾ ਨਹੀਂ ਹੈ। ਕੁਸ਼ ਸਰੀਰ ਵਿੱਚ ਚੁਭਦੀ ਹੈ। ਸਭ ਤੋਂ ਹੇਠਾਂ ਕੁਸ, ਉੱਪਰ ਮ੍ਰਿਗ ਛਾਲਾ ਉੱਪਰ ਕੱਪੜਾ ਹੀ ਵਿਛਾਇਆ ਜਾਵੇ ਤਾਂ ਬਿਹਤਰ ਹੈ। ੦ ਓਪਵਿਸ਼੍ਯ – ਵਿਛਾਏ ਹੋਏ ਆਸਨ 'ਤੇ ਸਿੱਧ ਆਸਨ ਪਦਮ ਆਸਨ, ਸੁੱਖ ਆਸਨ, ਜਿਸ ਆਸਨ 'ਤੇ ਆਰਾਮ ਨਾਲ ਬੈਠਿਆ ਜਾ ਸਕੇ। ਜਿਸ ਆਸਨ ਅਨੁਸਾਰ ਬੈਠੇ – ਉਸੇ ਵਿੱਚ ਘੱਟੋ ਘੱਟ ਤਿੰਨ ਘੰਟੇ ਬੈਠਿਆ ਜਾਵੇ। ਮਨ ਦੀ ਚੰਚਲਤਾ ਨਾਲ ਸਰੀਰ ਬੇਚੈਨ ਰਹਿੰਦਾ ਹੈ। ਸਰੀਰ ਦੀ ਚੰਚਲਤਾ ਕ੍ਰਿਆ ਪ੍ਰਵਣਤਾ ਮਨ ਨੂੰ ਸਥਿਰ ਨਹੀਂ ਹੋਣ ਦਿੰਦੀ। ਚਿੱਤ ਕ੍ਰਿਆਵਾਂ ਨੂੰ ਕਾਬੂ ਕੀਤਾ ਜਾਵੇ। ਜੀਵਨ ਠੀਕ ਤਰ੍ਹਾਂ ਨਾਲ ਵੱਸ ਵਿੱਚ ਰਹੇ। ੦ ਅਗ੍ਰਮ੍ ਮਨਹ ਕ੍ਰਤਵਾ – ਮਨ ਨੂੰ ਇਕਾਗਰ ਕਰੋ। ਮਨ ਵਿੱਚੋਂ ਸੰਸਾਰ ਦੇ ਚਿੰਤਨ ਨੂੰ ਮਿਟਾ ਦਿੱਤਾ ਜਾਵੇ। ਇਹ ਵਿਚਾਰ ਕੀਤਾ ਜਾਵੇ ਕਿ ਜਦ ਉਹ ਧਿਆਨ ਚਿੰਤਨ ਵਿੱਚ ਬੈਠਾ ਹੈ ਜੇ ਉਹ ਉਸ ਸਮੇਂ ਸੰਸਾਰ ਦਾ ਚਿੰਤਨ ਕਰੇਗਾ ਤਾਂ ਪ੍ਰਮਾਤਮਾ ਦੀ ਪ੍ਰਾਪਤੀ ਅਸੰਭਵ ਹੈ। ਪਰਮਾਤਮਾ ਵੱਲ ਧਿਆਨ ਲਾਉਣ ਲਈ ਦ੍ਰਿੜ-ਨਿਸ਼ਚਾ ਕੀਤਾ ਜਾਵੇ। ਚਿੰਤਨ ਵਿੱਚ ਸੰਸਾਰ ਨਾ ਆਵੇ, ਕੇਵਲ ਪ੍ਰਭੂ ਦਾ ਨਾਂ ਹੀ ਆਵੇ। ੦ ਯੋਗਮ੍ ਆਤ੍ਮ ਵਿ ਸ਼ੁੱਧਯੇ – ਅੰਤਹਕਰਣ ਦੀ ਸ਼ੁੱਧੀ ਲਈ ਧਿਆਨ ਯੋਗ ਦਾ ਅਭਿਆਸ ਕੀਤਾ ਜਾਵੇ। ਸੰਸਾਰਕ ਪਦਾਰਥ, ਭੋਗ, ਮਨ ਇੱਛਾ ਮਾਨ ਮਰਯਾਦਾ ਸੁੱਖ ਸੁਵਿਧਾ ਸਾਧਕ ਦਾ ਉਦੇਸ਼ ਨਹੀਂ ਹੋਣਾ ਚਾਹੀਦਾ। ਸ਼ਰਧਾ ਹੋਵੇ ਜਾਂ ਸਿੱਧੀ ਆਦਿ ਦੀ ਪ੍ਰਾਪਤੀ ਦੇ ਵਾਸਤੇ ਜਾਂ ਦੂਜਿਆਂ ਨੂੰ ਦਿਖਾਉਣ ਲਈ ਵੀ ਯੋਗ ਦਾ ਅਭਿਆਸ ਕੀਤਾ ਜਾਵੇ। ਉਸ ਨਾਲ ਅੰਤਹਕਰਣ ਦੀ ਸ਼ੁੱਧੀ ਹੋ ਜਾਵੇਗੀ, ਇਹੋ ਜਿਹੀ ਕੋਈ ਗੱਲ ਨਹੀਂ ਹੈ। ੦ ਯੋਗ ਇੱਕ ਸ਼ਕਤੀ ਹੈ, ਜਿਸ ਨੂੰ ਸੰਸਾਰਕ ਭੋਗਾਂ ਦੀ ਪ੍ਰਾਪਤੀ ਲਈ ਲਗਾ ਦੇਵੇ ਤਾਂ ਭੋਗ ਰਿਧੀਆਂ ਸਿਧੀਆਂ ਪ੍ਰਾਪਤ ਹੋ ਜਾਣਗੀਆਂ ਤੇ ਪਰਮਾਤਮਾ ਦੀ ਪ੍ਰਾਪਤੀ ਹੋਵੇਗੀ।

**ਵਿਆਖਿਆ :-** ਸਰੀਰ ਤੇ ਮਨ ਨੂੰ ਸਾਧਨ ਲਈ ਯੋਗ ਅਭਿਆਸ ਦੀ ਸਹੀ ਵਿਧੀ ਦੀ ਉਪਯੋਗਤਾ ਕਰਨੀ ਜ਼ਰੂਰੀ ਹੈ। ਤਨ ਤੇ ਮਨ ਦਾ ਆਪਸੀ ਸੰਬੰਧ ਹੈ। ਮਨ ਦੀ ਸ਼ੁੱਧੀ ਲਈ ਯੋਗ ਅਭਿਆਸ ਦੀ ਵਿਧੀ ਆਪਣਾਉਂਦਿਆਂ (ਸੀਟ 'ਤੇ) ਆਸਣ ਤੇ ਬੈਠ ਕੇ, ਮਨ ਨੂੰ ਇੱਕ ਬਿੰਦੂ 'ਤੇ ਕੇਂਦ੍ਰਿਤ ਕਰਦਿਆਂ, ਇੱਛਾਵਾਂ ਨੂੰ ਨਿਯੰਤਰਣ ਕਰਨਾ ਜ਼ਰੂਰੀ ਹੈ। ਇੰਜ ਕਰਨ ਨਾਲ ਮਨ ਦੀ ਸ਼ੁੱਧੀ ਹੁੰਦੀ ਹੈ। ਮਨ ਦੀ ਅਸ਼ੁੱਧੀ ਉਸ ਸਮੇਂ ਹੁੰਦੀ ਹੈ, ਜਿਉਂ-ਜਿਉਂ ਇਹ ਭੌਤਿਕ ਵਸਤੂਆਂ ਵਿੱਚ ਗ੍ਰਸਿਆ ਜਾਂਦਾ ਹੈ। ਜਿਵੇਂ ਜਦੋਂ ਵੀ ਮੀਂਹ ਪੈਂਦਾ ਹੈ ਧਰਤੀ, ਚਿੱਕੜ ਨਾਲ ਭਰ ਜਾਂਦੀ ਹੈ। ਮਨ ਦੀ ਸਹੀ-ਅਵੱਸਥਾ ਉਸ ਸਮੇਂ ਇਕਾਗਰ ਹੁੰਦੀ ਹੈ, ਜਦੋਂ ਇੱਛਾਵਾਂ ਤਿਆਗ ਦਿੱਤੀਆਂ ਜਾਣ, ਸੋਚ ਨੂੰ ਕੇਂਦਰਿਤ ਕਰ ਦੱਤਾ ਜਾਵੇ। ਜਿਵੇਂ ਤਨ ਤੇ ਕੱਪੜੇ ਪਾਣੀ ਨਾਲ ਧੋ ਕੇ ਸਾਫ਼ ਕੀਤੇ ਜਾਂਦੇ ਹਨ। ਏਸੇ ਤਰ੍ਹਾਂ ਮਨ ਦਾ ਸ਼ੁੱਧੀਕਰਣ ਆਤਮ ਵਿੱਚ ਇਕਮਿੱਕ ਹੋਣ ਨਾਲ ਹੁੰਦਾ ਹੈ। ਇਹ ਲੰਮੀ ਪ੍ਰਕ੍ਰਿਆ ਹੈ। ਇਹ ਨਿੱਤ ਕਰਮ ਵਾਂਗ ਹੈ। ਇਸ ਨਾਲ ਮਨ ਦੀ ਸ਼ੁੱਧੀ ਤੇਜ਼ ਹੁੰਦੀ ਹੈ।

✪ ✪ ✪

**6.13 ਸ਼ਲੋਕ :**

*समम् काय-शिरः-ग्रीवम्, धार्-अयन् अ-चलम् स्थिरः।*
*सम्-प्र-ईक्ष्-य नासिका-अग्रम्, खम् दिशः च अन्-अव-लोक-यन्॥*

***ਸਮਮ੍ ਕਾਯਸ਼ਿਰਹ ਗ੍ਰੀਵਮ੍, ਧਾਰ੍ ਅਯਨ੍ ਅਚਲਮ੍ ਸ੍ਥਿਰਹ।***
***ਸਮ੍ਪ੍ਰਇਅਕਸ਼ਯ ਨਾਸਿਕਾ ਅਗ੍ਰਮ੍ਸ੍ਵਮ੍, ਦਿਸ਼ਾਹ ਚ ਅਨ੍ਅਵ ਲੋਕ੍ਅਯਨ੍॥***

**੦ ਸ਼ਬਦ ਅਰਥ :-** ਸਮਮ੍ : ਸਿੱਧਾ ਖੜ੍ਹਾ ਰੂਪ। ਕਾਯਸ਼ਿਰਹ : ਸਰੀਰ ਤੇ ਸਿਰ। ਗ੍ਰੀਵਮ੍ : ਗਰਦਨ। ਧਾਰ੍ਅਯਨ੍ : ਫੜਦੇ ਹੋਇਆਂ। ਅਚਲਮ੍ : ਚੁੱਪ ਚੁਪੀਤੇ। ਸ੍ਥਿਰਹ : ਸਥਿਰ। ਸਮ੍ਪ੍ਰਇਅਕਸ਼ਯ : ਝਾਕਦਿਆਂ ਹੋਇਆ। ਨਾਸਿਕਾ ਅਗ੍ਰਮ੍ਸ੍ਵਮ੍ : ਨੱਕ ਦੀ ਨੋਕ। ਦਿਸ਼ਾਹ : ਦਿਸ਼ਾ। ਚ : ਅਤੇ। ਅਨੁਅਵ ਲੋਕ੍ਅਯਨ੍ : ਨਹੀਂ ਵੇਖਦੇ।

**੦ ਸ਼ਲੋਕਾਰਥ :-** ਸਰੀਰ, ਮੱਥਾ ਤੇ ਗਰਦਨ ਨੂੰ ਟਿਕਾ ਕੇ ਅਹਿੱਲ ਰੂਪ ਵਿੱਚ ਧਾਰਨ ਕਰਕੇ ਸਥਿਰ ਹੋ ਕੇ, ਆਪਣੀ ਨੱਕ ਦੀ ਨੋਕ ਨੂੰ ਵੇਖਦਿਆਂ ਅਤੇ ਹੋਰ ਪਾਸਿਆਂ ਵੱਲ ਨਾ ਵੇਖਦਿਆਂ ਹੋਇਆਂ ਯੋਗ ਅਭਿਆਸ ਕਰਨਾ ਚਾਹੀਦਾ ਹੈ।

**ਪਦ-ਅਰਥ-ਵਿਸਥਾਰ :-** ੦ ਸਮਮ੍ ਕਾਯਸ਼ਿਰਹ ਗ੍ਰੀਵਮ੍ ਧਾਰ੍ਅਯਨ੍ ਅਚਲਮ੍ ਸ੍ਥਿਰਹ = ਜੇ 'ਕਾਇਆ' ਨਾਂ ਸਰੀਰ ਮਾਤਰ ਦਾ ਹੈ ਤਾਂ ਇਥੇ (ਆਸਨ ਉੱਪਰ ਬੈਠਣ ਪਿੱਛੋਂ) ਕਮਰ ਤੋਂ ਲੈ ਕੇ ਗਲ ਤੱਕ ਦੇ ਹਿੱਸੇ ਨੂੰ ਕਾਇਆ ਦਾ ਨਾਂ ਦਿੱਤਾ ਗਿਆ ਹੈ। 'ਸਿਰ' ਨਾਂ ਉਪਰਲੇ ਭਾਗ ਦਾ ਅਰਥਾਤ ਮਸਤਕ (ਮੱਥੇ) ਦਾ ਹੈ ਅਤੇ ਗ੍ਰੀਵਾ ਨਾਂ ਮੱਥੇ ਅਤੇ ਕਾਇਆ ਦੇ ਵਿਚਲੇ ਭਾਗ ਦਾ ਹੈ। ਧਿਆਨ ਲਾਉਣ ਸਮੇਂ ਇਹ ਕਾਇਆ ਸਿਰ ਤੇ ਗ੍ਰੀਵਾ (ਗਰਦਨ) ਸਮ ਸਿੱਧੇ ਰਹਿਣ। ਰੀੜ੍ਹ ਦੀ ਹੱਡੀ, ਮੱਥਾ ਤੇ ਗ੍ਰੀਵਾ ਸਿੱਧਾ ਰੱਖਿਆ ਜਾਵੇ। ਸਾਰ ਇਹ ਹੈ ਕਿ ਕਾਯਾ, ਸਿਰ ਤੇ ਗ੍ਰੀਵਾ – ਇਹ ਤਿੰਨੇ ਇੱਕੋ ਸੂਤ ਵਿੱਚ ਅਚੱਲ ਰਹਿਣ। ਜੇਕਰ ਇਹ ਤਿੰਨੇ ਅੱਗੇ ਝੁਕ ਜਾਣਗੇ ਤਾਂ ਨੀਂਦ ਆਵੇਗੀ। ਸੱਜੇ ਖੱਬੇ ਹੋਣਗੇ

ਤਾਂ ਮਨ ਵਿੱਚ ਚੰਚਲਤਾ ਪ੍ਰਵੇਸ਼ ਕਰੇਗੀ। ਪਿੱਛੇ ਝੁਕਣ ਨਾਲ ਸੁਸਤੀ ਆਉਂਦੀ ਹੈ। ਦੰਡ ਵਾਂਗ ਸਿੱਧੇ ਬੈਠਣਾ ਜ਼ਰੂਰੀ ਹੈ। ੦ ਸਿੱਧ, ਪਦਮ, ਆਦਿ ਆਸਨ ਆਰੋਗ ਰਹਿਣ ਲਈ ਤੇ ਧਿਆਨ ਚਿੰਤਨ ਵਿੱਚ ਸਹਾਇਕ ਹਨ। ਸੰਪੂਰਨ ਆਸਨ ਵਿੱਚ ਚਾਰ ਚੀਜ਼ਾਂ ਆਰੋਗ ਰਹਿਣ ਲਈ ਤੇ ਧਿਆਨ ਚਿੰਤਨ ਵਿੱਚ ਸਹਾਇਕ ਹਨ। ਸੰਪੂਰਨ ਆਸਨ ਵਿੱਚ ਚਾਰ ਚੀਜ਼ਾਂ ਹੁੰਦੀਆਂ ਹਨ। ੦ ਕਾਯਾ ੦ ਸਿਰ ੦ ਗ੍ਰੀਵਾ ਤੇ ਆਸਨ। ਆਸਨ ਕੋਈ ਵੀ ਹੋਵੇ। ਸਿੱਧ ਪਦਮ ਆਸਨ ਜੋ ਉਪਯੁਕਤ ਸਾਰਥਿਕ ਹੋਵੇ। ਆਸਨ ਕੋਈ ਹੋਵੇ ਪਰ ਕਾਯਾ, ਸਿਰ ਤੇ ਗ੍ਰੀਵਾ ਇੱਕ ਸੂਤ ਵਿੱਚ ਰਹਿਣ। ਤਾਂ ਹੀ ਸ਼ਾਂਤੀ ਸਥਿਰਤਾ ਆਉਂਦੀ ਹੈ। ਦ੍ਰਿੜ ਇਰਾਦਾ ਕਰਕੇ ਬੈਠੋ ਕਿ "ਮੈਨੂੰ ਨੀਂਦ ਨਹੀਂ ਆਵੇਗੀ। ਮੈਂ ਪਰਮਾਤਮਾ ਵੱਲ ਹੀ ਧਿਆਨ ਲਾਉਣਾ ਹੈ।" ਹਾਂ ਜੇਕਰ ਫਿਰ ਵੀ ਨੀਂਦ ਆਵੇ। ਏਧਰ ਓਧਰ ਫਿਰੋ, ਮੂੰਹ ਤੇ ਅੱਖਾਂ ਉੱਪਰ ਸ਼ੁੱਧ ਜਲ ਦੇ ਛਿੱਟੇ ਮਾਰੋ। ਦਿਸ਼ਾਹ 'ਚ ਅਨੁ ਅਵਲੋਕਅਯਨ੍ ਦਸ ਪਾਸਿਆਂ ਵੱਲ ਕਿਧਰੇ ਵੀ ਨਾ ਦੇਖੋ। ਦੇਖਣ ਨਾਲ ਸਰੀਰ ਹਿਲੇਗਾ। ਗ੍ਰੀਵਾ ਨੂੰ ਸਥਿਰ ਰੱਖਣਾ ਜ਼ਰੂਰੀ ਹੈ। ੦ ਸਮ੍ਪ੍ਰਇਕਸ਼ਯ ਨਾਸਿਕਾ ਅਗ੍ਰਮ੍ ਸਵਮ੍ : ਆਪਣੀ ਨੱਕ ਦੀ ਨੋਕ ਨੂੰ ਦੇਖਦੇ ਰਹਿਣਾ ਚਾਹੀਦਾ ਹੈ। ਅੱਖਾਂ ਅੱਧੀਆਂ ਬੰਦ ਪੂਰੀਆਂ, ਅੱਖਾਂ ਬੰਦ ਕਰਨ ਨਾਲ ਨੀਂਦ ਆਵੇਗੀ। ਜੇ ਅੱਖਾਂ ਖੁੱਲ੍ਹੀਆਂ ਰਹਿਣਗੀਆਂ ਬਾਹਰਲੇ ਦ੍ਰਿਸ਼ਾਂ ਵੱਲ ਧਿਆਨ ਜਾਵੇਗਾ। ੦ ਸ੍ਥਿਰਹ - ਆਸਨ ਉੱਪਰ ਬੈਠਣ ਪਿੱਛੋਂ ਸਰੀਰ ਇੰਦ੍ਰੀਆਂ ਮਨ ਆਦਿ ਦੀ ਕੋਈ ਭੀ ਤੇ ਕਿਸੇ ਪ੍ਰਕਾਰ ਦੀ ਕ੍ਰਿਆ ਨਾ ਹੋਵੇ। ਕੇਵਲ ਪੱਥਰ ਦੀ ਮੂਰਤੀ ਵਾਂਗ ਬੈਠਾ ਰਹਿਣਾ ਠੀਕ ਹੈ। ਸਥਿਰ ਤਨ ਮਨ ਨਾਲ ਪਰਮਾਤਮਾ ਦਾ ਸਿਮਰਨ ਕਰਨਾ ਅਸਲ ਧਿਆਨ ਹੈ। ਤਿੰਨ ਘੰਟੇ ਬੈਠਣ ਨਾਲ ਜੋ ਅਭਿਆਸ ਹੋਵੇਗਾ ਤਾਂ ਇਹ ਉਸ ਦੀ ਜਿੱਤ ਹੈ। ਜਿਸ ਨੂੰ ਜਿਤਾਸਨ ਕਿਹਾ ਗਿਆ ਹੈ। ਯੋਗੀ ਆਪਣੇ ਉਦੇਸ਼ ਵੱਲ ਧਿਆਨ ਦੇਵੇ, ਹੋਰ ਕਿਸੇ ਵੱਲ ਧਿਆਨ ਦੇਣਾ ਉਚਿਤ ਨਹੀਂ।

**ਵਿਆਖਿਆ :-** ਯੋਗ ਦਾ ਅਰਥ ਸਾਧਨਾ ਹੈ, ਸਰੀਰ ਨੂੰ ਸਾਧਨਾ, ਸਿਰ ਨੂੰ ਸਾਧਨਾ ਜਾਂ ਗਰਦਨ ਨੂੰ ਸਾਧਨਾ ਜਾਂ ਰੀੜ ਦੀ ਹੱਡੀ ਨੂੰ ਸਾਧਨਾ ਜ਼ਰੂਰੀ ਹੈ। ਇੰਜ ਵਿਧੀ ਧਾਰਨ ਕਰਦਿਆਂ ਸਾਹ ਪ੍ਰਣਾਲੀ ਉੱਪਰ ਨਿਯੰਤਰਣ ਕੀਤਾ ਜਾਂਦਾ ਹੈ। ਮਨ ਦਾ ਸ਼ੁੱਧੀਕਰਨ ਹੁੰਦਾ ਹੈ, ਜਿਸ ਨਾਲ ਵਿਚਾਰਧਾਰਾ ਵੀ ਸ਼ੁੱਧ ਹੁੰਦੀ ਹੈ। ਸਾਧਨਾ ਲਈ ਪੱਕੀ ਹੋਣੀ ਚਾਹੀਦੀ ਹੈ। ਸਰੀਰ ਦੇ ਸਾਰੇ ਅੰਗ ਨਿਯੰਤਰਣ ਵਿੱਚ ਹੋਣ। ਚਿਹਰਾ ਚਿੰਤਨਮਈ ਹੋਵੇ। ਸਰੀਰ ਸੁਚੇਤ ਹੋਵੇ। ਜਦੋਂ ਮਨ ਸਾਧਨਾ ਵਿੱਚ ਡੁੱਬ ਜਾਂਦਾ ਹੈ ਤਾਂ ਅੱਖਾਂ ਦੇ ਡੇਲੇ ਹਿੱਲਣਾ ਬੰਦ ਕਰ ਦਿੰਦੇ ਹਨ। ਸਥਿਰ ਹੋ ਜਾਂਦੇ ਹਨ ਜੇ ਵੇਖਦੇ ਹਨ ਤਾਂ ਨੱਕ ਦੀ ਨੋਕ ਵੱਲ ਹੀ ਵੇਖਦੇ ਹਨ। ਭਾਵੇਂ ਉਹ ਆਰਾਮ ਕਰਦੇ ਹਨ। ਸ਼ਾਂਤ ਮੁਦਰਾ ਵਿੱਚ ਹੁੰਦੇ ਹਨ। ਮਨ ਦੀਆਂ ਸਾਰੀਆਂ ਕ੍ਰਿਆਵਾਂ ਆਤਮ ਕੇਂਦ੍ਰਿਤ ਹੋ ਜਾਂਦੀਆਂ ਹਨ। ਯੋਗੀਆਂ ਲਈ ਸਾਧਨਾ ਕਰਨ ਦੇ ਪਵਿੱਤਚ ਅਸਥਾਨ ਭਾਰਤ ਦੇ ਪ੍ਰਸਿੱਧ ਤੀਰਥ ਸਥਾਨ ਤੇ ਦਰਿਆਵਾਂ ਦੇ ਕਿਨਾਰੇ ਨਿਰਧਾਰਿਤ ਹਨ।



**6.14 ਸ਼ਲੋਕ :**

*प्र-शान्त-आत्मा वि-गम्-त-भीः, ब्रह्म-चारि-व्रते स्थितः। मनः सम्-यम्-य मद्-चित्तः, युज्-तः आस्-ईत मद्-परः॥*

***ਪ੍ਰਸ਼ਾਂਤ ਆਤ੍ਮਾ ਵਿਗਮ੍ਤ ਭੀਹ, ਬ੍ਰਹ੍ਮਚਾਰਿ ਵ੍ਰਤੇ ਸ੍ਥਿਤਹ।***

***ਮਨਹ ਸਮ੍ਯਮ੍ਯ ਮਦ੍ਚਿੱਤਹ, ਯੁਜ੍ਤਹ ਆਸ੍ਇਤ ਮਦ੍ ਪਰਹ॥***

**੦ ਸ਼ਬਦ ਅਰਥ :-** ਪ੍ਰਸ਼ਾਂਤ ਆਤ੍ਮਾ : ਨਿਰਮਾਣ ਆਤਮਾ, ਸ਼ਾਂਤ ਆਤਮਾ। ਵਿਗਮ੍ਤ ਭੀਹ : ਬਿਨਾਂ ਭੈਅ, ਡਰ ਤੋਂ। ਬ੍ਰਹ੍ਮਚਾਰਿ ਵ੍ਰਤੇ : ਬ੍ਰਹਮਚਾਰੀ ਧਾਰਣਾ ਕਰਨਾ ਤੇ ਨਿਯਮ ਪਾਲਣੇ। ਸ੍ਥਿਤਹ : ਪਰਪੱਕ। ਮਨਹ : ਮਨ। ਸਮ੍ਯਮ੍ਯ : ਨਿਯੰਤਰਣ ਕਰਨਾ, ਕਾਬੂ ਕਰਨਾ। ਮਦ੍ ਚਿੱਤਹ : ਮਨ ਨੂੰ ਪ੍ਰਮਾਤਮਾ ਵਿੱਚ ਲਗਾਉਣਾ, ਮੇਰਾ ਧਿਆਨ ਕਰਦੇ ਹੋਏ। ਯੁਜ੍ਤਹ : ਅਸਲ ਸਾਮਾਨ ਰੂਪ ਵਿੱਚ। ਆਸ੍ਇਤ : ਉਸ ਨੂੰ ਬੈਠਣ ਦੇਵੋ। ਮਦ੍ਪਰਹ : ਅਸਲ ਟਿਕਾਣਾ (ਮੈਂ : ਪਰਮਾਤਮਾ)

**੦ ਸ਼ਲੋਕਾਰਥ :-** ਸਾਧਨਾ ਕਰਨ ਸਮੇਂ ਯੋਗੀ ਨੂੰ ਪ੍ਰਸ਼ਾਂਤ ਆਤਮਾ ਭੈਅ ਰਹਿਤ ਮਨ, ਬ੍ਰਹਮਚਾਰੀ ਦੇ ਨਿਯਮ, ਪਰਪੱਕ ਮਨ, ਪਰਮਾਤਮਾ ਵੱਲ ਧਿਆਨ, ਪਰਮਾਤਮਾ ਨੂੰ ਸਰਵ ਸ੍ਰੇਸ਼ਠ ਮੰਨ ਕੇ ਅਤੇ ਯੋਗ ਅਵੱਸਥਾ ਧਾਰਨ ਕਰਕੇ ਬੈਠਣਾ ਚਾਹੀਦਾ ਹੈ।

**ਪਦ-ਅਰਥ-ਵਿਸਥਾਰ :-** ੦ ਪ੍ਰਸ਼ਾਂਤ ਆਤ੍ਮਾ - ਜਿਸ ਦਾ ਅੰਤਹਕਰਣ ਰਾਗ ਦੋਸ਼ ਤੋਂ ਰਹਿਤ ਹੈ, ਉਹ ਪ੍ਰਸ਼ਾਂਤਤਮ ਹੈ। ਜਿਸ ਦੇ ਸਾਹਮਣੇ ਪਰਮਾਤਮਾ ਪ੍ਰਾਪਤੀ ਲਈ ਦ੍ਰਿੜ-ਉਦੇਸ਼ ਹੈ। ਸਿੱਧ ਸ਼ਾਂਤੀ ਪ੍ਰਾਪਤੀ ਕਰਨ ਵਾਲਾ ਨਾਂ ਪ੍ਰਸ਼ਾਂਤਾਤਮਾ ਹੈ। ੦ ਵਿਗਮ੍ ਤਭੀਹ - ਸਰੀਰ ਨੂੰ ਮੈਂ ਤੇ ਮੇਰਾ ਮੰਨਣ ਨਾਲ ਹੀ ਰੋਗ ਦਾ, ਨਿੰਦਾ ਦਾ ਆਪਣੇ ਅਪਮਾਨ ਦਾ, ਮਰਨ ਆਦਿ ਦਾ ਭੈਅ ਪੈਦਾ ਹੁੰਦਾ ਹੈ। ਪਰ ਜਦ ਵਿਅਕਤੀ ਮੈਂ ਤੇ ਮੇਰਾਪਨ ਛੱਡ ਦੇਵੇ ਤਾਂ ਹਰ ਤਰ੍ਹਾਂ ਦੇ ਭੈਅ ਖ਼ਤਮ ਹੋ ਜਾਂਦੇ ਹਨ। ਪਰਮਾਤਮਾ ਪ੍ਰਾਪਤੀ ਕਲਿਆਣ ਦਾ ਨਾਂ ਹੈ। ੦ ਬ੍ਰਹਮਚਾਰਿ ਵ੍ਰਤੇ ਸ੍ਥਿਤਹ - ਬ੍ਰਹਮਚਾਰੀ ਦਾ ਅਰਥ ਏਥੇ ਵੀਰਜ ਸੰਭਾਲ ਹੀ ਨਹੀਂ ਹੈ, ਬ੍ਰਹਮਚਾਰੀ ਵਰਤ ਨਿਯਮ ਪਾਲਣ ਕਰਨ ਵਾਲੇ ਲਈ ਹੈ। ਜਿਵੇਂ ੦ ਗੁਰੂ ਆਗਿਆ, ਸੰਯਮ, ੦ ਮਰਯਾਦਾ-ਪਾਲਣ, ਸੰਘਰਸ਼ ਕਰਨ, ਵਿੱਦਿਆ ਪ੍ਰਾਪਤ ਕਰਨ, ਅਮਲੀ ਕੰਮ ਕਰਨ ੦ ਬ੍ਰਹਮਚਾਰੀ ਲਈ ਸ਼ਬਦ, ਸਪੱਰਸ਼ ਰੂਪ ਰਸ ਤੇ ਗੰਧ ਲਈ ਮਰਯਾਦਾ ਪਾਲਣ ਕਰਨਾ ਹੈ। ਨਾ ਭੋਗ ਬੁੱਧੀ, ਨਾ ਰਸ ਬੁੱਧੀ, ਦਾ ਸੇਵਨ ਕਰਨਾ ਹੈ। ਕਿਸੇ ਵੀ ਹਾਲਾਤ ਵਿੱਚ ਥੋੜ੍ਹੇ ਸਮੇਂ ਲਈ ਵੀ ਸੁੱਖ ਬੁੱਧੀ ਨਾਲ ਪਦਾਰਥਾਂ ਦਾ ਸੇਵਨ ਨਹੀਂ ਕਰਨਾ। ੦ ਮਨਹ ਸਮ੍ ਯਮ੍ਯ ਮਦ੍ ਚਿਤਹ - ਮਨ ਨੂੰ ਸ਼ਾਂਤ ਮਰਯਾਦਾ ਦਾ ਪਾਲਕ ਸਾਧ ਕੇ ਮੇਰੇ ਵਿੱਚ ਲਾ ਦੇਣਾ। ਚਿੱਤ ਨੂੰ ਪੂਰੀ ਤਰ੍ਹਾਂ, ਸੰਸਾਰ ਵੱਲੋਂ ਮੋੜਨਾ। ਮਨ ਵਿੱਚ ਕੀਤੇ ਚਿੰਤਨ ਰਾਹੀਂ ਪਰਮਾਤਮਾ ਨਾਲ ਮਿਲਣ ਦੀ ਇੱਛਾ ਪ੍ਰਬਲ ਕਰਦੇ ਰਹਿਣਾ। ੦ ਯੁਕਤਹ - ਧਿਆਨ ਕਰਦੇ ਸਮੇਂ ਸਾਵਧਾਨ ਰਹੋ। ਮਨ ਨੂੰ ਸੰਸਾਰ ਤੋਂ ਹਟਾ ਕੇ ਪਰਮਾਤਮਾ ਵੱਲ ਲਾਵੋ। ਆਲਸ ਆਦਿ ਨਾ ਕਰੋ। ੦ ਆਸ੍ ਇਤਮਦ੍ ਪਰਹ - ਕੇਵਲ ਭਗਵਤ੍ ਪਰਾਯਾਣ ਹੋ ਕੇ ਬੈਠੋ। ਭਾਵ ਇਹ ਹੈ ਕਿ ਉਦੇਸ਼, ਲਕਸ਼, ਭਗਵਾਨ ਪ੍ਰਾਪਤੀ ਹੋਵੇ। ਹੋਰ ਕੁੱਝ ਵੀ ਨਹੀਂ। ਨਾ ਕਾਮਨਾ, ਨਾ ਮਮਤਾ, ਨਾ ਮੋਹ। 6.10 ਸ਼ਲੋਕ ਵਿੱਚ ਧਿਆਨ ਯੋਗ ਦਾ, ਜੋ ਉਪਕ੍ਰਮ ਕੀਤਾ ਹੈ, ਉਸ ਨੂੰ ਏਥੇ ਯੁਕਤ ਆਸ੍ਇਤ ਮਦ੍ਪਰਹ ਪਦਾਂ ਵਿੱਚ ਕਿਹਾ ਹੈ।

**ਵਿਆਖਿਆ :-** ਸ਼ਾਂਤ ਸਥਿਰ ਨਿਰਮਲ ਤੇ ਪ੍ਰਸੰਨ ਮਨ, ਇੱਕ ਅਜਿਹੀ ਝੀਲ ਵਰਗਾ ਹੋਣਾ ਚਾਹੀਦਾ ਹੈ ਜਿਸ ਵਿੱਚ ਕੋਈ ਲਹਿਰ ਨਾ ਉੱਠਦੀ ਹੋਵੇ। ਯੋਗੀ ਮਨ ਭੈਅ ਰਹਿਤ ਸਥਿਰ, ਪ੍ਰਸੰਨ ਸਾਧਿਆ ਹੋਇਆ ਹੋਵੇ। ਬ੍ਰਹਮਚਾਰੀ ਨਿਯਮਾਂ ਦੀ ਪਾਲਣਾ ਕਰਨ ਵਾਲਾ ਹੀ ਯੋਗੀ ਅਵੱਸਥਾ ਧਾਰਨ ਕਰ ਸਕਦਾ ਹੈ। ਮੰਨ ਵਿੱਚ ਪੰਜ ਵਿਕਾਰ ਨਾ ਆਉਣ, ਮਨ ਸ਼ੈਤਾਨ ਨਾ ਬਣੇ, ਇਸ ਗੱਲ ਵੱਲ ਉਚੇਚ ਧਿਆਨ ਦੇਣ ਦੀ ਲੋੜ ਹੈ। ਈਸ਼ਵਰ ਵੱਲ ਧਿਆਨ ਦੇਣਾ, ਈਸ਼ਵਰ ਦੇ ਅੰਦਰ ਆਪਣੇ ਆਪ ਨੂੰ, ਆਪਣੇ ਅੰਦਰ ਈਸ਼ਵਰ ਨੂੰ ਸਮਝਣ ਵਾਲਾ ਹੀ ਅਸਲ ਯੋਗੀ ਹੈ। ਬਾਰਾਂ ਸਾਲ ਬ੍ਰਹਮਚਾਰੀ ਧਾਰਣ ਕਰਨ ਵਾਲਾ, ਵਿਅਕਤੀ ਆਪਣੇ ਆਪ ਬੁੱਧੀਮਾਨ ਹੁੰਦਾ ਹੈ। ਉਸ ਦੀਆਂ ਗਿਆਨ ਇੰਦ੍ਰੀਆਂ ਚਮਤਕਾਰੀ ਬਣ ਜਾਂਦੀਆਂ ਹਨ। ਉਸ ਦਾ ਮਨ ਨਿਰਮਲ ਰਹਿੰਦਾ ਹੈ।



**6.15 ਸ਼ਲੋਕ :**

*युञ्ज्-अन् एवम् सदा आत्मानम्, योगी नि-यम्-त-मानस:। शन्तिम् निर्-वाण-परमाम्, मद्-सम्-स्थाम् अधि-गच्छति॥*

***ਯੁੰਜ੍ਅਨ੍ ਏਵਮ੍ ਸਦਾ ਆਤ੍ਮਾਨਮ੍, ਯੋਗੀ ਨਿਯਮ੍ਤ ਮਾਨਸਹ।***
***ਸ਼ਾਂਤਿਮ੍ ਨਿਰ੍ਵਾਣ ਪਰਮਾਮ੍, ਮਦ੍ ਸਮ੍ ਸ੍ਥਾਮ੍ ਅਧਿ ਗਚ੍ਛਤਿ॥***

**੦ ਸ਼ਬਦ ਅਰਥ :-** ਯੰਜ੍ਅਨ੍ : ਸਾਮਾਨ ਰੱਖਦਿਆਂ, ਸਮਤੋਲ ਕਰਦਿਆਂ। ਏਵਮ੍ : ਇਸ ਤਰ੍ਹਾਂ। ਸਦਾ : ਹਮੇਸ਼ਾ। ਆਤ੍ਮਾਨਮ੍ : ਸਵੈ ਆਤਮਾ। ਯੋਗੀ ਨਿਯਮ੍ਤ : ਨਿਯੰਤਰਣ ਕੀਤੇ ਮਨ ਵਾਲਾ ਯੋਗੀ। ਮਾਨਸਹ : ਮਨ ਵਾਲਾ। ਸ਼ਾਂਤਿਮ੍ : ਸ਼ਾਂਤੀ ਲਈ। ਨਿਰ੍ਵਾਣ : ਨਿਰਵਾਣ ਮੋਕਸ਼ ਦੀ ਪ੍ਰਾਪਤੀ। ਪਰਮਾਮ੍ : ਪ੍ਰਾਪਤ ਕਰਨੀ। ਮਦ੍ਸਮ੍ ਸ੍ਥਾਮ੍ : ਮੇਰੇ ਵਿੱਚ ਨਿਵਾਸ ਕਰਦਿਆਂ। ਅਧਿਗਚ੍ਛਤਿ : ਪ੍ਰਾਪਤ ਕਰਦਾ ਹੈ, ਪਵਿੱਤਰ ਅਸਮਾਨ ਜਿੱਥੇ ਪ੍ਰਭੂ ਦੀ ਸਲਤਨਤ ਹੈ।

**੦ ਸ਼ਲੋਕਾਰਥ :-** ਜਿਸ ਨੇ ਆਪਣਾ ਮਨ ਜਿੱਤ ਲਿਆ ਹੈ, ਅਜਿਹਾ ਯੋਗੀ ਇੰਜ ਕਰਦਿਆਂ ਨਿਰੰਤਰ-ਆਤਮਾ (ਮਨ) ਨੂੰ ਇਕਾਗਰ ਕਰਦਾ ਹੋਇਆ (ਪਰਮਾਤਮਾ ਨਾਲ ਮਨ ਲਗਾਉਂਦਾ ਹੋਇਆ) ਮੇਰੇ ਵਿੰਚ ਸਥਿਤ ਹੋ, ਮੋਕਸ਼ ਅਤੇ ਸ਼ਾਂਤੀ ਪ੍ਰਾਪਤ ਕਰਦਾ ਹੈ।

**ਪਦ-ਅਰਥ-ਵਿਸਥਾਰ :-** ੦ ਯੋਗੀ ਨਿਯਮ੍ਤ ਮਾਨਸਹ – ਜਿਸ ਦਾ ਮਨ ਉੱਪਰ ਅਧਿਕਾਰ ਹੈ, ਉਹ 'ਨਿਯਮ੍ਤਮਾਨਸਹ' ਹੈ। ਸਾਧਕ, ਮਨ ਉੱਪਰ ਅਧਿਕਾਰ ਤਾਂ ਹੀ ਕਰਦਾ ਹੈ, ਜਦ ਉਸ ਦੇ ਉਦੇਸ਼ ਵਿੱਚ ਕੇਵਲ ਪਰਮਾਤਮਾ ਹੀ ਹੋਵੇ। ਉਹ ਨਿਰਲੇਪ ਹੋ ਕੇ ਸੰਸਾਰ ਨਾਲ ਸੰਬੰਧ ਤੋੜ ਕੇ ਮਨ ਉੱਪਰ ਜਿੱਤ ਪ੍ਰਾਪਤ ਕਰ ਸਕਦਾ ਹੈ। ਕੇਵਲ ਧਿਆਨ ਨਾਲ ਪਰਮਾਤਮਾ ਦੀ ਪ੍ਰਾਪਤੀ ਨਹੀਂ ਹੁੰਦੀ। ਸੰਸਾਰਕ ਰਿਧੀ ਸਿਧੀ ਨੂੰ ਪ੍ਰਾਪਤ ਕਰਨਾ, ਉਸ ਦਾ ਉਦੇਸ਼ ਨਹੀਂ ਹੋਣਾ ਚਾਹੀਦਾ। ਅਹਿੰਤਾ ਦਾ ਪਰਿਵਰਤਨ ਜ਼ਰੂਰੀ ਹੈ। ੦ ਯੁੰਜ੍ ਅਨ੍ ਏਵਮ੍ ਸਦਾ ਆਤ੍ ਮਾਨਮ੍, ਦਾ ਅਰਥ ਹੈ ਕਿ ਮਨ ਨੂੰ ਸੰਸਾਰ ਤੋਂ ਹਟਾ ਕੇ ਪਰਮਾਤਮਾ ਵਿੱਚ ਲਾਉਣਾ ਚਾਹੀਦਾ ਹੈ। ੦ ਸਦਾ – ਦਾ ਅਰਥ ਹੈ – ਨਿਯਮਤ ਵਿਧੀ ਨਾਲ ਧਿਆਨ ਯੋਗ ਦਾ ਅਭਿਆਸ ਕਰਨਾ ਚਾਹੀਦਾ ਹੈ। ਨਿਰੰਤਰ ਅਭਿਆਸ ਜ਼ਰੂਰੀ ਹੈ। ਪ੍ਰਭੂ ਉਦੇਸ਼ ਨਿਰੰਤਰ ਰੱਖਿਆ ਜਾਵੇ। ੦ ਸ਼ਾਂਤਿਮ੍ ਨਿਰ੍ਵਾਣ ਪਰਮਾਮ੍ ਮਦ੍ ਸਮ੍ ਸ੍ਥਾਮ੍ ਅਧਿ ਗਛ੍ਤਿ – ਭਗਵਾਨ ਵਿੱਚ ਜੋ ਅਸਲ ਸਥਿਤੀ ਹੈ, ਜਿਸ ਨੂੰ ਪ੍ਰਾਪਤ ਕਰਕੇ ਕੁੱਝ ਵੀ ਪ੍ਰਾਪਤ ਕਰਨਾ ਬਾਕੀ ਨਹੀਂ, ਉਸ ਨੂੰ ਏਥੇ ਨਿਰ੍ਵਾਣ-ਪਰਮਾਮ੍ ਸ਼ਾਂਤੀ ਕਿਹਾ ਹੈ। ਧਿਆਨ ਰਾਹੀਂ ਅਜਿਹੀ ਸ਼ਾਂਤੀ ਪ੍ਰਾਪਤ ਕੀਤੀ ਜਾ ਸਕਦੀ ਹੈ। ੦ ਨਿਰ ਵਿਕਲਪ ਸਥਿਤੀ ੦ ਨਿਰ ਵਿਕਲਪ ਬੋਧ ਧਿਆਨ ਵਿੱਚ ਪਹਿਲਾਂ ਨਿਰਵਿਕਲਪ ਸਥਿਤੀ ਹੁੰਦੀ ਹੈ। ਫਿਰ ਨਿਰਵਿਕਲਪ ਬੋਧ ਹੁੰਦਾ ਹੈ। ਇਸ ਨਿਰਵਿਕਲਪ ਬੋਧ ਨੂੰ ਏਥੇ ਨਿਰਵਾਣ ਪਰਮਾਮ੍ ਸ਼ਾਂਤੀ ਦਾ ਨਾਂ ਦਿੱਤਾ ਗਿਆ। ੦ ਸ਼ਾਂਤੀ ਦੋ ਪ੍ਰਕਾਰ ਦੀ ਹੁੰਦੀ ਹੈ। 1. ਸ਼ਾਂਤੀ – ਸੰਸਾਰ ਸੰਬੰਧ ਤੋੜਨ ਨਾਲ ਸ਼ਾਂਤੀ ਮਿਲਦੀ ਹੈ। 2. ਪਰਮਸ਼ਾਂਤੀ – ਜੋ ਪਰਮਾਤਮਾ ਨਾਲ ਸੰਬੰਧ ਜੋੜਨ ਨਾਲ ਪ੍ਰਾਪਤ ਹੁੰਦੀ ਹੈ। ਵੇਖੋ ਸ਼ਲੋਕ 5.12 ਅਤੇ 1.39, ਜਿਨ੍ਹਾਂ ਵਿੱਚ ਅਜਿਹੀ ਸ਼ਾਂਤੀ ਨੂੰ ਨੈਸ਼ਿਠਕੀ-ਸ਼ਾਂਤੀ ਅਤੇ ਸ਼ਕਸ਼ਵਛਾ ਸ਼ਾਂਤੀ ਨਾਂ ਨਾਲ ਪਰਿਭਾਸ਼ਿਤ ਕੀਤਾ ਹੈ।

**ਵਿਆਖਿਆ :-** ਯੋਗ ਦੀ ਉੱਚਤਮ ਅਵੱਸਥਾ ਗ੍ਰਹਿਣ ਕਰਨ ਵਾਲਾ ਵਿਅਕਤੀ ਸ਼ਾਂਤ ਚਿੱਤ ਹੁੰਦਾ ਹੈ, ਉਸ ਵਿੱਚ ਸਬਰ ਸੰਤੋਖ ਆਤਮ ਵਿਸ਼ਵਾਸ ਅਤੇ ਦ੍ਰਿੜ-ਸੰਕਲਪ ਹੁੰਦਾ ਹੈ। ਸ਼ਾਂਤੀ ਤੋਂ ਮੁਕਤੀ ਤੇ ਮੁਕਤੀ ਤੋਂ ਸ਼ਾਂਤੀ ਮਿਲਦੀ ਹੈ। ਯੋਗ ਅਭਿਆਸ ਨਾ ਭੌਤਿਕ ਵਸਤਾਂ, ਨਾ ਇੱਛਾਵਾਂ ਦੀ ਪ੍ਰਾਪਤੀ ਲਈ ਕੀਤਾ ਜਾਂਦਾ ਹੈ। ਇਸ ਰਾਹੀਂ ਤਨ ਮਨ ਤਾਂ ਤੰਦਰੁਸਤ ਰਹਿੰਦਾ ਹੀ ਹੈ, ਇਸ ਰਾਹੀਂ ਅਧਿਆਤਮਕਤਾ ਵਧਦੀ ਹੈ। ਮੋਕਸ਼ ਪ੍ਰਾਪਤ ਹੁੰਦਾ ਹੈ। ਜਨਮ ਮਰਨ ਦਾ ਚੱਕਰ ਸਮਾਪਤ ਹੋ ਜਾਂਦਾ ਹੈ।



**6.16 ਸ਼ਲੋਕ :**

*न अति-अश्-नत: तु योग: अस्ति, न च एकान्तम् अन्-अश्-नत:। न च अति स्वप्न-शीलस्य, जाग्रत: न एव च अर्जुन॥*

***ਨਾ ਅਤਿ ਅਸ਼੍ਨਤਹ ਤੁ ਯੋਗਹ ਅਸ੍ਤਿ, ਨ ਚ ਇਕਾਂਤਮ੍ ਅਨ੍ ਅਸ਼੍ ਨਤਹ।***
***ਨ ਚ ਅਤਿ ਸ੍ਵੱਪ੍ਨ ਸ਼ੀਲਸ੍ਯ, ਜਾ ਗ੍ਰਤਹ ਨ ਏਵ ਚ ਅਰ੍ਜੁਨ॥***

**੦ ਸ਼ਬਦ ਅਰਥ :-** ਨ : ਨਹੀਂ। ਅਤਿਅਸ਼੍ਨਤਹ : ਜੋ ਬਹੁਤ ਖਾਂਦਾ ਹੈ। ਤੁ : ਪਰੰਤੂ। ਯੋਗਹ : ਯੋਗੀ, ਜਿਸ ਨੇ ਪ੍ਰਭੂ ਸੰਗ ਮੇਲ ਕੀਤਾ ਹੋਇਆ ਹੈ। ਅਸ੍ਤਿ : ਹੈ। ਨ : ਨਹੀਂ। ਚ : ਅਤੇ। ਇਕਾਂਤਮ੍ : ਬਹੁਤ ਨੀਵਾਂ, ਬਿਲਕੁਲ। ਅਨ੍ ਅਸ਼੍ਨਤਹ : ਖਾਣ ਤੋਂ ਗ਼ੈਰ ਹਾਜ਼ਰ ਰਹਿਣਾ, ਖਾਣ ਤੋਂ ਸੰਕੋਚ ਕਰਨਾ। ਨ : ਨਹੀਂ। ਚ : ਅਤੇ। ਅਤਿ : ਵਧੇਰੇ। ਸ੍ਵੱਪ੍ਨ : ਸਾਉਣਾ। ਸ਼ੀਲਸ੍ਯ : ਵਧੇਰੇ। ਜਾਗ੍ਰਤਹ : ਜੋ ਰਾਤ ਨੂੰ ਵਧੇਰੇ ਜਾਗ ਕੇ ਨਿਗਰਾਨੀ ਕਰਦਾ ਹੈ। ਨ : ਨਹੀਂ। ਏਵ : ਹਮੇਸ਼ਾ। ਚ : ਅਤੇ। ਅਰ੍ਜੁਨ : ਹੇ ਅਰਜਨ।

**੦ ਸ਼ਲੋਕਾਰਥ :-** ਕਿੰਤੂ ਹੇ ਅਰਜਨ! ਵਧੇਰੇ ਖਾਣ ਵਾਲੇ ਦਾ ਅਤੇ ਬਿਲਕੁਲ ਨਾ ਖਾਣ ਵਾਲੇ ਦਾ, ਵਧੇਰੇ ਸੌਣ ਵਾਲੇ ਦਾ, ਨਾ ਵਧੇਰੇ ਜਾਗਣ ਵਾਲੇ ਦਾ, ਯੋਗ ਕਦੇ ਵੀ ਸਿੱਧ ਨਹੀਂ ਹੁੰਦਾ।

**ਪਦ-ਅਰਥ-ਵਿਸਥਾਰ :-** ੦ ਨ ਅਤਿਅਸ਼੍ਨਤਹ ਤੁ ਯੋਗਹ ਅਸਿਤ – ਬਹੁਤ ਖਾਣ ਵਾਲੇ ਲੋਕ ਸਿੱਧ ਨਹੀਂ ਹੋ ਸਕਦੇ। ਭੁੱਖ ਤੋਂ ਵੱਧ ਖਾਣਾ, ਵਧੇਰੇ ਭੋਜਨ ਖਾਣਾ ਮੰਨਿਆ ਜਾਂਦਾ ਹੈ। ਵਧੇਰੇ ਖਾਣ ਨਾਲ ਪਿਆਸ ਲੱਗਦੀ ਹੈ। ਪਾਣੀ ਵਧੇਰੇ ਪੀਣਾ ਪੈਂਦਾ ਹੈ। ਵਧੇਰੇ ਖਾਣ ਪੀਣ ਨਾਲ ਪੇਟ ਵੱਧ ਜਾਂਦਾ ਹੈ, ਸਰੀਰ ਬੋਝਲ ਹੋਣ ਨਾਲ ਆਲਸ ਸੁਸਤੀ ਵਧਦੀ ਹੈ। ਭਜਨ ਦੀ ਥਾਂ ਭੋਜਨ ਦਾ ਧਿਆਨ ਰਹਿੰਦਾ ਹੈ। ਸਰੀਰ ਵਿੱਚ ਰੋਗ ਪੈਦਾ ਹੋ ਜਾਂਦੇ ਹਨ। ਯੋਗ ਦੀ ਸੰਭਾਵਨਾ ਘਟ ਜਾਂਦੀ ਹੈ। ੦ ਨ ਚ ਇਕਾਂਤਮ੍ ਅਨ੍ਅਸ਼੍ ਨਤਹ – ਬਿਲਕੁਲ ਨਾ ਖਾਣਾ ਵੀ ਠੀਕ ਨਹੀਂ। ਭੁੱਖੇ ਰਹਿਣ ਨਾਲ ਵੀ ਯੋਗ ਸਿੱਧ ਨਹੀਂ ਹੁੰਦਾ। ਭੁੱਖੇ ਨੂੰ ਕੇਵਲ ਖਾਣ ਪੀਣ ਦਾ ਚਿੰਤਨ ਕਰਨਾ ਪੈਂਦਾ ਹੈ। ਭੁੱਖੇ ਰਹਿਣ ਨਾਲ ਸਰੀਰਕ ਸ਼ਕਤੀ ਘਟਦੀ ਹੈ। ਸਾਹ ਚੜ੍ਹਨ ਲੱਗਦਾ ਹੈ। ਸਰੀਰ ਸਿਥਲ ਹੋ ਜਾਂਦਾ ਹੈ। ਚੱਲਣਾ ਫਿਰਨਾ ਕਠਿਨ ਹੋ ਜਾਂਦਾ ਹੈ। ਲੇਟੇ ਰਹਿਣ ਨੂੰ ਜੀਅ ਕਰਦਾ ਹੈ। ਬੈਠ ਕੇ ਅਭਿਆਸ ਕਰਨਾ ਔਖਾ ਹੋ ਜਾਂਦਾ ਹੈ। ਪ੍ਰਭੂ ਵੱਲ ਧਿਆਨ ਨਹੀਂ ਲੱਗਦਾ। ੦ ਨ ਚ ਅਤਿ ਸ੍ਵਪ੍ਨ ਸ਼ੀਲਸ੍ਯ – ਵਧੇਰੇ ਸੌਣਾ ਵੀ ਯੋਗ ਲਈ ਲਾਭਕਾਰੀ ਨਹੀਂ ਹੈ। ਵਧੇਰੇ ਸੌਣ ਨਾਲ ਸੁਭਾਅ ਵਿਗੜ ਜਾਂਦਾ ਹੈ। ਪਏ ਰਹਿਣ ਵਿੱਚ ਸੁੱਖ ਮਿਲਦਾ ਹੈ। ਆਲਸ ਵਧਦੀ ਹੈ। ਗੂਹੜੀ ਨੀਂਦ ਵੀ ਨਹੀਂ ਆਉਂਦੀ। ਬੇਚੈਨੀ ਵਧਦੀ ਹੈ। ਬੈਠਣਾ ਮੁਸ਼ਕਲ ਹੋ ਜਾਂਦਾ ਹੈ। ਯੋਗ ਅਭਿਆਸ ਨਹੀਂ ਹੁੰਦਾ। ੦ ਜਾਗ੍ਰਤਹ ਨ ਏਵ ਚ ਅਰ੍ਜੁਨ, "ਹੇ ਅਰਜਨ! ਜਦ ਵਧੇਰੇ ਸੌਣ ਨਾਲ ਯੋਗ ਸਿੱਧੀ ਨਹੀਂ ਹੁੰਦੀ ਤਾਂ ਘੱਟ ਸੌਣ ਨਾਲ ਵੀ ਯੋਗ ਸਿੱਧੀ ਅਸੰਭਵ ਹੈ। ਲੋੜੀਂਦੀ ਨੀਂਦ ਜ਼ਰੂਰੀ ਹੈ। ਪੂਰੀ ਨੀਂਦ ਨਾਲ ਸਰੀਰ ਨੂੰ ਆਰਾਮ ਮਿਲਦਾ ਹੈ। ਅਧੂਰੀ ਨੀਂਦ ਕਾਰਨ ਯੋਗ ਅਭਿਆਸ ਸਮੇਂ, ਨੀਂਦ ਤੰਗ ਕਰਦੀ ਹੈ। ਰਸ ਮਈ ਭਗਤੀ ਪਰਸੰਗ ਸੁਣ ਕੇ ਵੀ ਨੀਂਦ ਨਹੀਂ ਆਉਂਦੀ। ਰਜੋਗੁਣਾ ਤੇ ਤਮੋਗੁਣਾਂ ਵਾਲੇ ਦਾ ਜਿਹਾ ਜਾਗਣਾ ਹੁੰਦਾ ਹੈ, ਅਜਿਹਾ ਜਾਗਣਾ ਸਤੋਗੁਣਾਂ ਵਾਲੇ ਦਾ ਨਹੀਂ ਹੁੰਦਾ। ਪੂਰੀ ਨੀਂਦ ਨਾਲ ਵਿਸ਼ਰਾਮ ਰੂਪੀ ਖੁਰਾਕ ਮਿਲਦੀ ਹੈ। ਨੀਂਦ ਤਿਆਗ ਕੇ

ਜੋ ਸਤੋਗੁਣੀਂ ਪੁਰਸ਼ ਪ੍ਰਭੂ ਵੱਲ ਲੱਗ ਜਾਂਦੇ ਹਨ, ਉਹ ਆਪ ਸਤ੍ ਬਣ ਜਾਂਦੇ ਹਨ।

**ਵਿਆਖਿਆ :-** ਖਾਣ ਪੀਣ, ਸੌਣ ਜਾਗਣ ਸੰਬੰਧੀ ਯੋਗ ਸਾਧਨਾ ਦੇ ਸਪੱਸ਼ਟ ਨਿਯਮ ਹਨ। ਨਾ ਵਧੇਰੇ ਨਾ ਬਹੁਤ ਹੀ ਘੱਟ ਖਾਣ ਸੌਣ ਦੀ ਪ੍ਰਕ੍ਰਿਆ ਯੋਗੀ ਲਈ ਸਾਰਥਕ ਹੈ। ਸਾਦਾ ਖੁਰਾਕ, ਸ਼ਾਕਾਹਾਰੀ ਭੋਜਨ ਲੋੜ ਅਨੁਸਾਰ, ਲੋੜੀਂਦੀ ਨੀਂਦ ਅਤਿ ਜ਼ਰੂਰੀ ਹੈ। ਵਾਧੂ ਨਸ਼ਿਆਂ ਦੀ ਵਰਤੋਂ ਵਿਵੱਰਜਤ ਹੈ। ਜਿਉਣ ਲਈ ਖਾਣਾ ਸੌਣਾ ਹੈ, ਖਾਣ ਜਾਂ ਸੌਣ ਲਈ ਜਿਉਣਾ ਮਕਸਦ ਨਹੀਂ। ਜਿਵੇਂ ਵੀਨਾ ਦੀ ਤਾਰ ਨਾ ਢਿੱਲੀ ਨਾ ਕਸੀ ਹੋਈ ਸੰਗੀਤ ਪੈਦਾ ਕਰਦੀ ਹੈ। ਘੱਟ ਖਾਣਾ, ਘੱਟ ਸੌਣਾ, ਤਨ ਮਨ ਲਈ ਕਮਜ਼ੋਰੀ ਦਾ ਕਾਰਨ ਬਣਦਾ ਹੈ। ਹਰ ਸਾਧਕ ਯੋਗੀ ਨੇ ਆਪਣੇ ਯੋਗ ਲਈ ਨਿਯਮ ਨਿਰਧਾਰਤ ਕਰਕੇ ਉਨ੍ਹਾਂ 'ਤੇ ਅਮਲ ਕਰਨਾ ਹੈ।



**6.17 ਸ਼ਲੋਕ :**

*युक्त-आ-हार-वि-हारस्य, युक्त-चेष्टस्य कर्मसु। युक्त-स्वप्न-अव-बोधस्य, योग: भवति दु:ख-हा॥*

***ਯੁਕਤ ਆਹਾਰ ਵਿਹਾਰਸ੍ਯ, ਯੁਕਤ ਚੇਸ਼੍ਟਸ੍ਯ ਕਰ੍ਮਸੁ।***
***ਯੁਕਤ ਸ੍ਵੱਪ੍ਨ ਅਵਬੋਧ ਸ੍ਯ, ਯੋਗਹ ਭਵਤਿ ਦੁਖਹਾ॥***

**੦ ਸ਼ਬਦ ਅਰਥ :-** ਯੁਕਤ ਆਹਾਰ ਵਿਹਾਰਸ੍ਯ : ਜਿਹੜਾ ਖਾਣ ਅਤੇ ਹੋਰ ਦਿਲ ਪ੍ਰਚਾਵੇ ਦੇ ਸਾਧਨਾਂ ਵਿੱਚ ਉਦਾਰ ਵਿਚਾਰਾਂ ਵਾਲਾ ਸਾਧਾਰਣ ਹੈ। ਯੁਕਤ : ਨਿਯਮਬੱਧ। ਚੇਸ਼੍ਟ੍ਸ੍ਯ : ਸਿਹਤ ਸੰਭਾਲ ਲਈ ਜੋ ਕੰਮ ਕਰਦਾ ਹੈ। ਕਰ੍ਮਸੁ : ਫਰਜ਼ਾਂ ਦੀ ਪੂਰਤੀ ਕਰਦਾ ਹੋਇਆ। ਯੁਕਤ ਸ੍ਵੱਪ੍ਨ ਅਵਬੋਧ ਸ੍ਯ : ਨਿਯਮ ਪੂਰਵਕ ਨਿਰੰਤਰ ਸੌਣ ਜਾਗਣ ਦੀ ਪ੍ਰਕ੍ਰਿਆ ਕਰਦਾ ਹੋਇਆ। ਯੋਗਹ : ਯੋਗ ਅਭਿਆਸ। ਭਵਤਿ : ਹੁੰਦਾ ਹੈ। ਦੁਖਹਾ : ਦੁੱਖ ਨਾਸ਼ ਕਰਨ ਵਾਲਾ।

**੦ ਸ਼ਲੋਕਾਰਥ :-** ਦੁੱਖਾਂ ਨੂੰ ਹਰਨ ਵਾਲਾ ਉਹ ਯੋਗੀ ਤਾਂ ਯਥਾ ਯੋਗ ਆਹਾਰ ਵਿਹਾਰ ਕਰਨ ਵਾਲਾ, ਕਰਮਾਂ ਵਿੱਚ ਯਥਾ ਯੋਗਹ ਪਰਯਤਨ ਕਰਨ ਵਾਲੇ ਦਾ ਅਤੇ ਯਥਾ ਯੋਗ ਸੌਣ ਤੇ ਜਾਗਣ ਵਾਲਾ ਹੀ ਸਿੱਧ ਹੁੰਦਾ ਹੈ।

**ਪਦ-ਅਰਥ-ਵਿਸਥਾਰ :-** ੦ ਯੁਕਤ ਆਹਾਰ ਵਿਹਾਰਸ੍ਯ – ਭੋਜਨ ਸਤ੍ ਨਿਆਇਪੂਰਵਕ ਕਮਾਏ ਹੋਏ ਧਨ ਦਾ ਹੋਣਾ ਚਾਹੀਦਾ ਹੈ। ਉਹੋ ਹੀ ਸਾਤਵਿਕ ਹੈ ੦ ਅਨਿਆਇ ਧੱਕੇ, ਚੋਰੀ ਡਾਕੇ ਕਤਲ ਕਰਕੇ ਕੀਤੀ ਕਮਾਈ ਤੇ ਧੋਖਾ ਦੇ ਕੇ ਕਮਾਏ ਧਨ ਦਾ ਭੋਜਨ ਅਪਵਿੱਤਰ ਹੈ। ਕੇਵਲ ਸਵਾਦ, ਕੇਵਲ ਖਾਣ ਲਈ ਕੀਤਾ ਭੋਜਨ, ਯੋਗ ਭੋਜਨ ਨਹੀਂ ਹੈ। ਭੋਜਨ ਸਰੀਰ ਦੇ ਅਨੁਕੂਲ ਹੋਵੇ। ਹਲਕਾ ਥੋੜ੍ਹੀ ਮਾਤਰਾ ਵਿੱਚ ਯੁਕਤ ਆਹਾਰ ਅਖਵਾਉਂਦਾ ਹੈ। ਵਿਹਾਰ ਵੀ ਯਥਾਯੋਗ ਹੋਵੇ। ਬਹੁਤਾ ਘੁੰਮਣਾ ਫਿਰਨਾ ਵੀ ਠੀਕ ਨਹੀਂ। ਕਸਰਤ ਯੋਗਾਸਨ ਲੋੜ ਅਨੁਸਾਰ ਕਰੋ। ਨਾ ਵਧੇਰੇ ਨਾ ਘੱਟ। ਅਜਿਹਾ ਕਰਨ ਵਾਲੇ ਯੁਕਤ ਵਿਹਾਰੀ ਹਨ। ੦ ਯੁਕਤ ਚੇਸ਼੍ਟ੍ਸ੍ਯ ਕਰ੍ਮਸੁ – ਆਪਣੇ ਵਰਣ ਆਸ਼ਰਮ ਦੇ ਅਨੁਕੂਲ ਜਿਵੇਂ ਦੇਸ਼ ਕਾਲ ਪਰਿਸਥਿਤੀ ਪ੍ਰਾਪਤ ਹੋ ਜਾਵੇ। ਉਸ ਅਨੁਸਾਰ ਸਰੀਰਕ ਨਿਰਵਾਹ ਲਈ ਕਰਮ ਕੀਤੇ ਜਾਣ। ਆਪਣੀ ਸ਼ਕਤੀ ਅਨੁਸਾਰ ਪਰਿਵਾਰ ਤੇ ਸਮਾਜ ਦੀ ਸੇਵਾ ਕੀਤੀ ਜਾਵੇ। ਸ਼ਾਸਤਰ ਅਨੁਸਾਰ ਜੋ ਕਰਤੱਵ ਕਰਮ ਸਾਹਮਣੇ ਆਉਣ, ਉਨ੍ਹਾਂ ਨੂੰ ਪੂਰਾ ਕੀਤਾ ਜਾਵੇ। ੦ ਯੁਕਤ ਸ੍ਵਪ੍ਨ ਅਵ ਬੋਧਸ੍ਯ – ਯੋਗ ਐਨੀ ਮਾਤਰਾ ਵਿੱਚ ਕੀਤਾ ਜਾਵੇ, ਜਿਸ ਨਾਲ ਜਗਣ ਦੇ ਸਮੇਂ ਨਿਦਰਾ ਆਲਸ ਨਾ ਤੰਗ ਕਰੇ। ਦਿਨ ਸਮੇਂ ਘੱਟ, ਰਾਤ ਨੂੰ ਵਧੇਰੇ ਸੌਣਾ ਉਚਿੱਤ ਹੈ। ਰਾਤ ਦੇ ਆਰੰਭਕ ਤੇ ਅੰਤਿਮ ਸਮੇਂ ਜਾਗਿਆ ਜਾਵੇ। ਰਾਤ ਦੇ ਮੱਧ ਭਾਗ ਵਿੱਚ ਗੂੜ੍ਹੀ ਨੀਂਦ ਲਈ ਜਾਵੇ। ਸਵੇਰੇ ਸਵੱਖਤੇ ਉੱਠਣ ਜਾਗਣ ਦੀ ਆਦਤ ਲਾਭਦਾਇਕ ਹੈ। ਜਲਦੀ ਸੌਣਾ, ਜਲਦੀ ਜਾਗਣਾ, ਸਵੇਰ ਦੀ ਸੈਰ ਸਾਰਥਕ ਹੈ। ਯਥੋਚਿਤ ਸੌਣਾ ਜਾਗਣਾ ਚਾਹੀਦਾ ਹੈ। ਯਥੋਚਿੱਤ ਸੌਣਾ ਚਾਹੀਦਾ ਹੈ। ੦ ਯੁਕਤ ਸ੍ਵਪ੍ਨ ਅਵਬੋਧਸ੍ਯ – ਕਹਿ ਕੇ ਨੀਂਦ ਅਵੱਸਥਾ ਹੀ ਯਥੋਚਿਤ ਕਹਿ ਦਿੰਦੇ ਹਾਂ, ਤਾਂ ਯੋਗ ਦੀ ਸਿੱਧੀ ਵਿੱਚ ਰੁਕਾਵਟ ਨਹੀਂ ਪੈਂਦੀ। ਪਹਿਲੇ ਸ਼ਲੋਕ ਵਿੱਚ ਕਹੇ ਗਏ 'ਵਧੇਰੇ ਸੌਣਾ, ਬਿਲਕੁਲ ਨਾ ਸੌਣਾ' – ਇਸਦੀ ਨਿਖੇਧੀ ਏਥੇ ਯਥੋਚਿੱਤ ਸੌਣਾ ਕਹਿਣ ਨਾਲ ਹੋ ਜਾਂਦੀ ਹੈ। ਫਿਰ ਅਵਬੋਧ ਪਦ ਦੇ ਕੀ ਅਰਥ ਹਨ ? ਏਥੇ ਅਵਬੋਧ ਪਦ ਦੇ ਅਰਥ ਹਨ – ਜਿਸ ਲਈ ਮਾਨਵ ਨੂੰ ਜਨਮ ਮਿਲਿਆ ਹੈ, ਉਸ ਕੰਮ ਵਿੱਚ ਲੱਗ ਜਾਵੇ। ਭਗਵਾਨ ਵਿੱਚ ਲੱਗ ਜਾਣਾ ਭਾਵ ਇਹ ਕਿ ਸੰਸਾਰਕ ਸੰਬੰਧਾਂ ਤੋਂ ਉੱਚਾ ਉੱਠ ਕੇ ਲੋਕ ਸੇਵਾ ਵਿੱਚ ਵਧੇਰੇ ਸਮਾਂ ਲਗਾਉਣਾ। ੦ ਏਥੇ ਧਿਆਨ ਯੋਗੀ ਵਾਸਤੇ ਆਹਾਰ, ਵਿਹਾਰ, ਚੇਸ਼ਟਾ, ਸੌਣਾ ਤੇ ਜਾਗਣ ਦੀਆਂ ਵਿਧੀਆਂ ਤੇ ਵਿਧਾਨ ਸੰਬੰਧੀ ਦੱਸਿਆ ਹੈ। ਭਾਵੇਂ ਸਾਰੇ ਨਿਯਮ ਇੱਕ ਸਾਮਾਨ ਨਹੀਂ ਚੱਲ ਸਕਦੇ, ਜਿਸ ਲਈ ਜਿਵੇਂ ਉਚਿਤ ਹੋਵੇ, ਅਜਿਹਾ ਕਰਨ ਨਾਲ ਦੁੱਖਾਂ ਦਾ ਨਾਸ਼ ਕਰਨ ਵਾਲੇ ਯੋਗ ਦੀ ਸਿੱਧੀ ਹੁੰਦੀ ਹੈ। ੦ ਯੋਗਹ ਭਵਤਿ ਦੁਹਖਹਾ – ਇਸ ਤਰ੍ਹਾਂ ਯਥੋ ਚਿੱਤ ਆਹਾਰ, ਵਿਹਾਰ ਕਰਨ ਨਾਲ ਧਿਆਨ ਯੋਗ ਦੇ ਸਾਰੇ ਦੁੱਖ ਦੂਰ ਹੋ ਜਾਂਦੇ ਹਨ। ਯੋਗ ਸਿੱਧ ਹੁੰਦਾ ਹੈ। ੦ ਯੋਗ ਤੇ ਭੋਗ ਵਿੱਚ ਅੰਤਰ ਹੈ। ਯੋਗ ਵਿੱਚ ਤਾਂ ਭੋਗ ਦਾ ਅਭਾਵ ਹੁੰਦਾ ਹੈ ਪਰ ਭੋਗ ਵਿੱਚ ਯੋਗ ਦਾ ਅਤਿਅੰਤ ਅਭਾਵ ਨਹੀਂ ਹੈ। ਕਿਉਂਕਿ ਭੋਗ ਵਿੱਚ ਸੁੱਖ ਹੁੰਦਾ ਹੈ। ਇਹ ਸੁਖਾਨੁਭੂਤੀ ਭੀ ਅਸਤ੍ ਦੇ ਸੰਜੋਗ ਦਾ ਵਿਯੋਗ ਹੋਣ ਨਾਲ ਹੁੰਦੀ ਹੈ। ਪਰ ਮਨੁੱਖ ਦੀ ਉਸ ਵਿਯੋਗ ਉੱਪਰ ਦ੍ਰਿਸ਼ਟੀ ਨਾ ਰਹਿ ਕੇ ਅਸਤ੍ ਦੇ ਸੰਯੋਗ ਉੱਪਰ ਹੀ ਰਹਿੰਦੀ ਹੈ। ਮਨੁੱਖ ਭੋਗ ਦੇ ਸੁੱਖ ਨੂੰ ਸੰਯੋਗ ਜਨ੍ਯ ਹੀ ਮੰਨ ਲੈਂਦਾ ਹੈ। ਅਜਿਹਾ ਕਰਨ ਨਾਲ ਹੀ ਭੋਗ ਸ਼ਕਤੀ ਪੈਦਾ ਹੁੰਦੀ ਹੈ। ਇਸ ਲਈ ਦੁੱਖ ਨਿਵਾਰਨ ਯੋਗ ਦਾ ਅਨੁਭਵ ਨਹੀਂ ਹੁੰਦਾ। ੦ ਸਾਡੇ ਕੋਲ ਚੌਵੀ ਘੰਟੇ ਹਨ ਤੇ ਸਾਡੇ ਚਾਰ ਮੁੱਖ ਕੰਮ ਹਨ 1. ਆਹਾਰ ਵਿਹਾਰ (ਭੋਜਨ ਕਰਨਾ, ਖਾਣਾ ਪੀਣਾ, ਘੁੰਮਣਾ ਫਿਰਨਾ) ਲਈ ਛੇ ਘੰਟੇ। 2. ਕਰਮ ਕਰਨੇ (ਪੇਸ਼ੇ ਅਨੁਸਾਰ ਕਰਤੱਵ ਕਰਮ, ਖੇਤੀ ਵਿਉਪਾਰ, ਨੌਕਰੀ ਸੇਵਾ) ਆਦਿ – ਛੇ ਘੰਟੇ। 3. ਸੌਣ ਵਾਸਤੇ 6 ਘੰਟੇ। 4. ਜਾਗਣ ਵਾਸਤੇ ਛੇ ਘੰਟੇ – ਜਾਗਣ ਸਮੇਂ ਧਿਆਨ, ਸਾਧਨ, ਭਜਨ ਸੇਵਾ ਕਥਾ ਕੀਰਤਨ। ਇਸ ਦੇ ਦੋ ਮੁੱਖ ਵਿਭਾਗ ਬਣਦੇ ਹਨ। 1. ਉਪਾਰਜਨ – ਕਮਾਉਣ ਦਾ 2. ਵ੍ਯਯ ਅਰਥਾਤ ਖਰਚ ਕਰਨ ਦਾ, ਯੁਕਤ ਕਰਮ ਤੇ ਯੁਕਤ ਜਗਣਾ, ਦੋ ਗੱਲਾਂ ਉਪਾਰਜਨ ਦੀਆਂ ਹਨ। ਦੋਵਾਂ ਲਈ ਦੋ ਪ੍ਰਕਾਰ ਦੀ ਪੂੰਜੀ ਹੈ। 1. ਸੰਸਾਰਿਕ ਧਨ ਅਤੇ 2. ਆਯੂ। ੦ ਮਨੁੱਖ ਦੀ ਪੂੰਜੀ ਦੇ ਦੋ ਭਾਗ ਹਨ। 1. ਧਨ ਆਦਿ – ਧਨ ਦੇ ਅੱਗੇ ਖਰਚ ਤੇ ਉਪਾਰਜਨ ਭਾਗ ਹੋ ਜਾਂਦੇ ਹਨ। ੦ ਖਰਚ ਲਈ ਆਹਾਰ ਵਿਹਾਰ ਅਤੇ ਉਪਾਰਜਨ ਲਈ ਜੀਵਕ ਸੰਬੰਧੀ ਕਰਮ ਸ਼ਾਮਲ ਕੀਤੇ ਜਾ ਸਕਦੇ ਹਨ। ੦ ਆਯੂ (ਉਮਰ) ਨੂੰ ਖਰਚ ਕਰਨ ਲਈ ਸੌਣਾ ਜ਼ਰੂਰੀ ਹੈ। ਆਯੂ ਦੇ ਉਪਾਰਜਨ ਲਈ ਜਾਗਣਾ ਵੀ ਜ਼ਰੂਰੀ ਹੈ। ੦ ਆਹਾਰ ਵਿਹਾਰ ਲਈ ਘੱਟ ਸਮਾਂ ਲਾ ਕੇ ਜੀਵਕਾ ਸੰਬੰਧੀ ਕੰਮਾਂ ਵਿੱਚ ਵਧੇਰੇ ਸਮਾਂ ਲਾਇਆ ਜਾ ਸਕਦਾ ਹੈ। ੦ ਆਯੂ ਖਰਚ ਵਿੱਚ ਸੌਣ ਲਈ ਛੇ ਘੰਟੇ ਨਾ ਲਾ ਕੇ, ਚਾਰ ਘੰਟੇ ਰੱਖੇ ਜਾ ਸਕਦੇ ਹਨ। ਨੀਂਦ ਦਾ ਬਚਿਆ ਸਮਾਂ ਸੇਵਾ ਕਾਰਜਾਂ ਵਿੱਚ ਲਾਇਆ ਜਾਵੇ। ੦ ਜੀਵਕਾ ਦੇ ਕੰਮ ਕਰਨ ਸਮੇਂ ਭਗਵਾਨ ਨੂੰ ਸਦਾ ਚੇਤੇ ਰੱਖਣ ਦਾ ਮੂਲ ਮੰਤਵ ਹੈ ਕਿ ਜੋ ਕੰਮ ਕਰੋ, ਇਮਾਨਦਾਰੀ ਨਾਲ, ਕਰਤੱਵ ਕਰਮ ਸਮਝ ਕੇ ਕਰੋ। ਧੋਖਾ ਬੇਈਮਾਨੀ, ਝੂਠ ਫਰੇਬ, ਨਾਲ ਕੀਤੇ ਕੰਮ ਉਸ ਸਮੇਂ ਹੀ ਕੀਤੇ ਜਾਂਦੇ ਹਨ ਜਦ ਤੁਹਾਨੂੰ ਪਰਮਾਤਮਾ ਯਾਦ ਨਹੀਂ ਰਹਿੰਦਾ। ੦ ਆਹਾਰ – ਸ਼ਬਦ ਦਾ ਅਰਥ ਭੋਜਨ ਲਈ ਅੰਨ ਆਦਿ ਦਾ ਸੇਵਨ ਹੀ ਨਹੀਂ, ਬਲਕਿ ਪੰਜ ਗਿਆਨ ਇੰਦ੍ਰੀਆਂ ਅੱਖਾਂ, ਚਮੜੀ, ਕੰਨ, ਨੱਕ ਜੀਭ ਆਦਿ ਦੀ ਖੁਰਾਕ ਲਈ ਜੋ ਸਾਮਗ੍ਰੀ ਪ੍ਰਾਪਤ ਕੀਤੀ ਜਾਂਦੀ ਹੈ

ਉਹ ਵੀ ਆਹਾਰ ਹੈ ਜਿਵੇਂ ਅੱਖਾਂ ਲਈ ਰੂਪ, ਨੱਕ ਲਈ ਗੰਧ, ਜੀਭ ਲਈ ਸਵਾਦ, ਚਮੜੀ ਲਈ ਸਪੱਰਸ਼ ਤੇ ਕੰਨਾਂ ਲਈ ਸ਼ਬਦ ਆਦਿ।

**ਵਿਆਖਿਆ :-** ਯੋਗੀ ਅੰਦਰ ਖਾਣ ਪੀਣ ਸੌਣ ਜਾਗਣ ਸੈਰ ਕਰਨ, ਸਰੀਰਕ ਸੰਭਾਲ ਕਰਨ, ਅਨਾਤਮ ਜਾਗ੍ਰਤੀ ਧਾਰਣ ਕਰਨ ਦੀ ਨਿਰੰਤਰ ਜਾਗ੍ਰਤੀ ਹੋਣੀ ਜ਼ਰੂਰੀ ਹੈ। ਸਰੀਰਕ ਸ਼ਰਤ ਦੇ ਨਾਲ ਨਾਲ ਅਧਿਆਤਮਕ ਸਾਧਨਾ ਕਰਨ ਵਾਲਾ ਯੋਗੀ, ਯੋਗੀ ਅਖਵਾਉਣ ਦਾ ਹੱਕਦਾਰ ਹੈ। ਯੋਗੀ ਸਰੀਰਕ ਇੱਛਾਵਾਂ ਮਨ ਦੀਆਂ ਅਭਿਲਾਸ਼ਾਵਾਂ ਤੋਂ ਮੁਕਤ ਹੁੰਦਾ ਹੈ। ਜੇ ਸਰੀਰ ਵਿੱਚ ਕਿਸੇ (ਬਿਮਾਰੀ) ਕਾਰਨ ਦੁੱਖ ਦਰਦ ਹੈ, ਉਸ ਵੱਲ ਉਹ ਵਧੇਰੇ ਧਿਆਨ ਨਹੀਂ ਦਿੰਦਾ, ਉਸ ਵਿੱਚ ਦੁੱਖ ਝੱਲਣ ਦੀ ਸ਼ਕਤੀ ਹੋਣੀ ਚਾਹੀਦੀ ਹੈ। ਮਨ ਉੱਚਾ ਤਨ ਸੁੱਚਾ ਰੱਖਣ ਵਾਲਾ ਯੋਗੀ ਸਹਿਜ-ਅਵੱਸਥਾ ਵਿੱਚ ਵਿਚਰਨ ਦਾ ਅਭਿਆਸ ਕਰਨ ਲੱਗਦਾ ਹੈ।



**6.18 ਸ਼ਲੋਕ :**

*यदा वि-नि-यम्-तम् चित्तम्, आत्मनि एव अद-तिष्ठते। नि:स्पृह: सर्व-कामेभ्य:, यज्-त: इति उच्यते तदा॥*

***ਯਦਾ ਵਿਨਿਯਮ੍ ਤਮ੍ ਚਿੱਤਮ੍, ਆਤ੍ਮਨਿ ਏਵ ਅਵਤ੍ਰਿਸ਼੍ਟਤੇ।***

***ਨਿਹਸ੍ਪ੍ਰਹ ਸਰ੍ਵ੍ ਕਾਮ੍ ਭ੍ਯਹ, ਯੁਜ੍ਤਹ ਇਤਿ ਉਚ੍ਯਤੇ ਤਦਾ॥***

**੦ ਸ਼ਬਦ ਅਰਥ :-** ਯਦਾ : ਜਦੋਂ। ਵਿਨਿਯਮ੍ਤਮ੍ : ਪੂਰਣ ਨਿਯੰਤਰਣ। ਚਿੱਤਮ੍ : ਮਨ। ਆਤ੍ਮਨਿ : ਆਤਮਾ, ਸਵੈ। ਏਵ : ਸਿਰਫ਼। ਅਵਤਿਸ਼੍ਟਤੇ : ਆਰਾਮ ਕਰਦੀ ਹੈ। ਨਿਹਸ੍ਪ੍ਰਹ : ਇੱਛਾਵਾਂ ਤੋਂ ਮੁਕਤ, ਸੰਕੋਚ ਕਰਨਾ। ਸਰ੍ਵ : ਸਾਰੇ, ਸਭੇ ਕਿਸਮਾਂ ਦਾ। ਕਾਮੇ ਭ੍ਯਹ : ਭੌਤਿਕ ਵਸਤੂਆਂ ਦੀਆਂ ਇੱਛਾਵਾਂ। ਯੁਜ੍ਤਹ : ਚੰਗੀ ਤਰ੍ਹਾਂ ਸਥਿਤ, ਯੋਗੀ। ਇਤਿ : ਇਸ ਤਰ੍ਹਾਂ। ਉਚ੍ਯਤੇ : ਕਿਹਾ ਗਿਆ। ਤਦਾ : ਤਦ।

**੦ ਸ਼ਲੋਕਾਰਥ :-** ਨਿਯੰਤਰਤ ਮਨ ਜਿਸ ਵੇਲੇ ਆਤਮਾ ਵਿੱਚ ਆਰਾਮ ਕਰਦਾ ਹੈ। ਉਸ ਵੇਲੇ ਸਾਰੀਆਂ ਇੱਛਾਵਾਂ ਤੋਂ ਮੁਕਤ ਹੁੰਦਾ ਹੈ ਤਾਂ ਹੀ ਉਸ ਨੂੰ ਯੋਗ-ਨਿਸ਼ਠ ਕਿਹਾ ਜਾਂਦਾ ਹੈ।

**ਪਦ-ਅਰਥ-ਵਿਸਥਾਰ :-** ੦ ਇਸ ਅਧਿਆਇ ਦੇ ਦਸਵੇਂ ਤੋਂ ਤੇਰਵ੍ਹੇਂ ਸ਼ਲੋਕ ਤੱਕ ਸਾਰੇ ਧਿਆਨ ਯੋਗੀ ਸਾਧਕ ਵਾਸਤੇ ਆਸਨ ਬੈਠਣ ਵਿਧੀ ਸੰਬੰਧੀ, ਚੌਧਵੇਂ ਤੇ ਪੰਦਰ੍ਹਵੇਂ ਸ਼ਲੋਕ ਵਿੱਚ ਸਗੁਣ ਸਾਕਾਰ ਦੇ ਧਿਆਨ ਦੇ ਫਲ ਦਾ ਵਰਨਣ ਕੀਤਾ ਹੈ। ਸੋਲਵ੍ਹੇਂ ਸਤਾਰਵੇਂ ਸ਼ਲੋਕ ਵਿੱਚ ਸਾਰੇ ਸਾਧਕਾਂ ਵਾਸਤੇ ਉਪਯੋਗੀ ਨਿਯਮ ਦੱਸੇ ਗਏ ਹਨ। ਹੁਣ ਅਠਾਰਵੇਂ ਤੋਂ ਲੈ ਕੇ ਤੇਈਵੇਂ ਸ਼ਲੋਕ ਤੱਕ ਸਵਰੂਪ ਦੇ ਧਿਆਨ ਦਾ ਫਲ ਸਹਿਤ ਵਰਨਣ ਕੀਤਾ ਹੈ। ੦ ਯਦਾ ਵਿਨਿਯਮ੍ ਤਮ੍ ਚਿੱਤਮ੍ - ਆਤ੍ਮਨਿ ਏਵ ਭਵ ਤਿਸ਼ਟ੍ਤੇ = ਚੰਗੀ ਤਰ੍ਹਾਂ ਵੱਸ ਵਿੱਚ ਕੀਤਾ, ਮਨ ਅਰਥਾਤ ਸੰਸਾਰ ਦੇ ਚਿੰਤਨ ਤੋਂ ਰਹਿਤ, ਅੰਤਹਕਰਣ ਜਦੋਂ ਆਪਣੇ ਆਪ ਦੇ ਸਰੂਪ ਵਿੱਚ ਸਥਿਤ ਹੋ ਜਾਂਦਾ ਹੈ। ਸਾਰ ਇਹ ਹੈ ਕਿ ਜਦ ਇਹ ਸਭ ਕੁੱਝ ਨਹੀਂ ਸੀ, ਤਦ ਵੀ ਜਿਹੜਾ ਜੋ ਸੀ, ਤੇ ਜਦ ਕੁੱਝ ਨਹੀਂ ਰਹੇਗਾ, ਤਦ ਵੀ ਜੋ ਰਹੇਗਾ ਅਤੇ ਸਾਰਿਆਂ ਦੇ ਉਤਪਨ ਹੋਣ ਤੋਂ ਪਹਿਲਾਂ ਭੀ ਜੋ ਸੀ, ਸਭ ਦਾ ਲਯ ਹੋਣ ਪਿੱਛੋਂ ਵੀ ਜੋ ਰਹੇਗਾ ਤੇ ਹੁਣ ਵੀ ਜੋ ਜਿਉਂ ਦਾ ਤਿਉਂ ਹੈ, ਉਹ ਆਪਣੇ ਸਰੂਪ ਵਿੱਚ ਚਿੱਤ ਸਥਿਤ ਹੋ ਜਾਂਦਾ ਹੈ। ਆਪਣੇ ਸਰੂਪ ਵਿੱਚ ਜੋ ਰਸ ਹੈ, ਆਨੰਦ ਹੈ, ਉਹ ਇਸ ਮਨ ਨੂੰ ਕਿਧਰੇ ਵੀ ਤੇ ਕਦੇ ਵੀ ਨਹੀਂ ਮਿਲਿਆ ਤੇ ਉਹ ਰਸ ਆਨੰਦ ਮਿਲਦਿਆਂ ਹੀ ਮਨ, ਉਸ ਵਿੱਚ ਲੀਨ ਹੋ ਜਾਂਦਾ ਹੈ। ੦ ਨਿਹ ਸ੍ਪ੍ਰਹ ਸਰ੍ਵ ਕਾਮੇਭਯਹ - ਯੁਜ੍ਤਹ ਇਤਿਉਚ੍ਯਤੇ ਤਦਾ ਅਤੇ ਜਦ ਉਹ ਪ੍ਰਾਪਤ ਅਪ੍ਰਾਪਤ ਦ੍ਰਿਸ਼ਟ ਅਦ੍ਰਸ਼ਟ੍ ਇਹ ਲੌਕਿਕ, ਪਾਰ ਲੌਕਿਕ ਸਤ੍ ਅਸਤ੍, ਸੰਪੂਰਨ ਪਦਾਰਥਾਂ ਤੋਂ, ਭੋਗਾਂ ਤੋਂ ਨਿਹਸਪ੍ਰਹ ਹੋ ਜਾਂਦਾ ਹੈ। ਅਰਥਾਤ ਉਸ ਨੂੰ ਕਿਸੇ ਪਦਾਰਥ ਦੀ, ਭੋਗ ਦੀ, ਭੋਰਾ ਵੀ ਪ੍ਰਵਾਹ ਨਹੀਂ ਰਹਿੰਦੀ। ਉਸ ਸਮੇਂ ਉਸ ਨੂੰ ਯੋਗੀ ਕਿਹਾ ਜਾਂਦਾ ਹੈ। ਯੋਗੀ ਉਹ ਹੈ, ਜੋ ਭੋਗੀ ਨਹੀਂ ਹੈ। ੦ ਯਦਾ ਪਦਾਂ ਦਾ ਅਰਥ ਇਹ ਹੈ ਕਿ ਉਹ ਐਨੇ ਦਿਨਾਂ ਵਿੱਚ ਮਹੀਨਿਆਂ ਵਿੱਚ ਐਨੇ ਸਾਲਾਂ ਵਿੱਚ ਯੋਗੀ ਹੋਵੇਗਾ। ਅਜਿਹੀ ਗੱਲ ਨਹੀਂ ਹੈ। ਜਿਸ ਪਲ ਵੱਸ ਵਿੱਚ ਕੀਤੇ ਹੋਏ ਚਿੱਤ ਸਵਰੂਪ ਵਿੱਚ ਸਥਿਤ ਹੋ ਜਾਵੇਗਾ ਤੇ ਸੰਪੂਰਨ ਪਦਾਰਥਾਂ ਤੋਂ ਇੱਛਾ ਮੁਕਤ ਹੋ ਜਾਵੇਗਾ, ਉਸ ਸਮੇਂ ਉਹ ਯੋਗੀ ਕਿਹਾ ਜਾਵੇਗਾ। ੦ ਦੋ ਗੱਲਾਂ ਵਿਸ਼ੇਸ਼ ਤੌਰ ’ਤੇ ਇਸ ਸ਼ਲੋਕ ਦਾ ਸਾਰ ਹਨ 1. ਚਿੱਤ ਸਰੂਪ ਵਿੱਚ ਸਥਿਤ ਹੋ ਜਾਣਾ 2. ਸੰਪੂਰਨ ਪਦਾਰਥਾਂ ਵੱਲੋਂ ਮੂੰਹ ਮੋੜ ਲੈਣਾ। ਸਰੂਪ ਵਿੱਚ ਮਨ ਲਗਾ ਲੈਣ ਨਾਲ, ਧਿਆਨ ਯੋਗੀ ਵਾਸ਼ਨਾ, ਕਾਮਨਾ ਆਸਾ ਤ੍ਰਿਸ਼ਨਾ ਤੋਂ ਪੂਰੀ ਤਰ੍ਹਾਂ ਰਹਿਤ ਹੋ ਜਾਂਦਾ ਹੈ। ਏਥੋਂ ਤੱਕ ਕਿ ਜੀਵਨ ਨਿਰਵਾਹ ਲਈ ਲੋੜੀਂਦੇ ਪਦਾਰਥਾਂ ਦੀ ਲੋੜ ਤੋਂ ਇੱਛਾ ਰਹਿਤ ਹੋ ਜਾਂਦਾ ਹੈ। ੦ ਕਰਮਯੋਗੀ ਦੀਆਂ ਕਾਮਨਾਵਾਂ ਪਹਿਲਾਂ ਮਿਟਦੀਆਂ ਹਨ, ਫਿਰ ਉਹ ਯੋਗ ਰੂੜ ਹੁੰਦਾ ਹੈ। ੦ ਧਿਆਨ : ਯੋਗੀ ਦਾ ਚਿੱਤ ਪਹਿਲਾਂ ਆਪਣੇ ਸਰੂਪ ਵਿੱਚ ਸਥਿਤ ਹੁੰਦਾ ਹੈ, ਤਦ ਉਸ ਦੀਆਂ ਕਾਮਨਾਵਾਂ ਮਿਟਦੀਆਂ ਹਨ। ਕਰਮਯੋਗੀ ਦਾ ਮਨ ਸੰਸਾਰ ਦੀ ਸੇਵਾ ਵਿੱਚ ਲੱਗ ਜਾਂਦਾ ਹੈ ਤੇ ਫਿਰ ਸਰੂਪ ਵਿੱਚ ਸਥਿਤ ਹੋ ਜਾਂਦਾ ਹੈ ਅਤੇ ਧਿਆਨਯੋਗੀ ਆਪਣੇ ਆਪ ਮਨ ਦੇ ਨਾਲ ਸਰੂਪ ਵਿੱਚ ਸਥਿਤ ਹੋ ਜਾਂਦਾ ਹੈ।



**ਵਿਆਖਿਆ :-** ਮਨ ਨੂੰ ਨਿਯੰਤਰਣ ਕਰਨਾ ਔਖਾ ਹੈ। ਯੋਗੀ ਉਹੋ ਹੀ ਹੈ, ਜਿਸ ਨੇ ਮਨ ਉੱਪਰ ਕਾਬੂ ਪਾ ਲਿਆ ਹੈ। ਮਨ ਜਦੋਂ ਕਾਬੂ ਹੋ ਜਾਵੇ ਤਾਂ ਉਹ ਆਤਮਾ ਨਾਲ ਇਕਮੁਕ ਹੋ ਸ਼ਾਂਤ ਹੋ ਜਾਂਦਾ ਹੈ। ਜਿਵੇਂ ਤੂਫ਼ਾਨ ਸਮੁੰਦਰ ਵਿੱਚ ਹਲਚਲ ਪੈਦਾ ਕਰਦਾ ਹੈ, ਏਸੇ ਤਰ੍ਹਾਂ ਇੱਛਾਵਾਂ ਮਨ ਨੂੰ ਬੇਚੈਨ ਕਰਦੀਆਂ ਹਨ। ਇੱਛਾ ਰਹਿਤ ਮਨ ਸ਼ਾਂਤ ਰਹਿੰਦਾ ਹੈ। ਇਹ ਸਭ ਪ੍ਰਾਪਤੀ ਸਾਧਨਾ ਰਾਹੀਂ ਸੰਭਵ ਹੈ। ਯੋਗੀ ਮਨੋ ਕਾਮਨਾਵਾਂ ਉੱਪਰ ਕਾਬੂ ਪਾਉਂਦਾ ਹੈ। ਇਸ ਲਈ ਉਸ ਦਾ ਮਨ ਸਥਿਰ ਰਹਿੰਦਾ ਹੈ।

**6.19 ਸ਼ਲੋਕ :**

*यथा दीप: नि-वात-स्थ:, न इङ्गते सा उपमा स्मृ-ता। योगिन: यम्-त-चित्तस्य, युञ्जत: योगम् आत्मन:॥*

***ਯਥਾ ਦੀਪਹ ਨਿਵਾਤ ਸ੍ਥਹ, ਨ ਇੰਗਤੇ ਸਾ-ਉਪਮਾ ਸ੍ਮ੍ਰਤਾ।***

***ਯੋਗਿਨਹ ਯਮ੍ਤ ਚਿੱਤਸ੍ਯ, ਯੁਜੰਤਹ ਯੋਗਮ੍ ਆਤ੍ਮਨਹ॥***

**੦ ਸ਼ਬਦ ਅਰਥ :-** ਯਥਾ : ਜਿਵੇਂ ਕਿ। ਦੀਪਹ : ਦੀਵਾ। ਨਿਵਾਤਸ੍ਥਹ : ਹਵਾ ਰਹਿਤ ਸਥਾਨ ਉੱਪਰ ਰੱਖਣਾ। ਨ : ਨਹੀਂ। ਇੰਗ-ਤੇ : ਡੋਲਣ ਵਾਲਾ, ਥਰਥਰਾਉਣਾ। ਸਾ ਉਪਮਾ : ਉਸ ਨਾਲ ਤੁਲਨਾ ਕਰਨੀ। ਸ੍ਮ੍ਰਤਾ : ਪਸੰਦ ਕੀਤਾ ਗਿਆ। ਯੋਗਿਨਹ : ਯੋਗੀ ਦੀ। ਯਮ੍ਤ ਚਿੱਤਸ੍ਯ : ਜਿਸਦਾ ਮਨ ਕਾਬੂ ਹੈ। ਯੁੰਜਤਹ : ਯੋਗ ਵਿੱਚ ਨਿਰੰਤਰ ਕਾਰਜਸ਼ੀਲ। ਯੋਗਮ੍ : ਸਮਾਧੀ ਧਿਆਨ, ਯੋਗ ਅਭਿਆਸ। ਆਤਮਨਹ : ਪਰਮ ਤੱਤ, ਇੰਦ੍ਰੀਆਂ ਦੀ ਪਹੁੰਚ ਤੋਂ ਪਰੇ ਦੀ ਦਸ਼ਾ, ਆਤਮਾ।

**੦ ਸ਼ਲੋਕਾਰਥ :-** ਜਿਵੇਂ ਹਵਾ ਰਹਿਤ ਥਾਂ 'ਤੇ ਪਏ ਦੀਵੇ ਦੀ ਲੋਅ ਹਿਲਦੀ ਜੁਲਦੀ ਨਹੀਂ, ਏਸੇ ਤਰ੍ਹਾਂ ਆਤਮਾ ਦੇ ਯੋਗ ਵਿੱਚ (ਪਰਮਾਤਮਾ ਦੇ ਧਿਆਨ ਵਿੱਚ) ਲੱਗੇ ਯੋਗੀ ਦੇ ਜਿਉਂਦੇ ਹੋਏ ਚਿੱਤ ਦੀ ਅਵੱਸਥਾ ਅਜਿਹੀ ਮੰਨੀ ਗਈ ਹੈ।

**ਪਦ-ਅਰਥ-ਵਿਸਥਾਰ :-** ੦ ਯਥਾ ਦੀਪਹ ਨਿਵਾਤ ਸ੍ਥਹ.... ਯੁੰਜਤਹ ਯੋਗਮ੍ ਆਤ੍ਮਨਹ – ਜਿਵੇਂ ਜਿੱਥੇ ਹਵਾ ਨਹੀਂ ਹੁੰਦੀ, ਉਸ ਥਾਂ ਰੱਖੇ ਹੋਏ ਦੀਵੇ ਦੀ ਲੋਅ ਥੋੜ੍ਹੀ ਜਿਹੀ ਵੀ ਹਿੱਲਦੀ ਨਹੀਂ, ਇਸ ਤਰ੍ਹਾਂ ਜੋ ਯੋਗ ਦਾ ਅਧਿਐਨ ਕਰਦਾ ਹੈ। ਉਸ ਨੇ ਆਪਣੇ ਚਿੱਤ ਨੂੰ ਆਪਣੇ ਵੱਸ ਵਿੱਚ ਕੀਤਾ ਹੁੰਦਾ ਹੈ। ਉਸ ਧਿਆਨ ਯੋਗੀ ਦੇ ਚਿੱਤ ਵਾਸਤੇ ਦੀਪਕ ਦੀ ਲੋਅ ਦੀ ਉਪਮਾ ਦਿੱਤੀ ਗਈ ਹੈ। ਸਾਰ ਇਹ ਹੈ ਕਿ ਉਸ ਯੋਗੀ ਦਾ ਚਿੱਤ ਸਰੂਪ ਵਿੱਚ ਅਜਿਹਾ ਲੱਗਾ ਹੋਇਆ ਹੁੰਦਾ ਹੈ ਕਿ ਉਸ ਵਿੱਚ ਇੱਕ ਸਰੂਪ ਦੇ ਸਿਵਾਏ ਦੂਜਾ ਕੁਝ ਵੀ ਚਿੰਤਨ ਨਹੀਂ ਹੁੰਦਾ। ੦ ਪਹਿਲੇ ਸ਼ਲੋਕ ਵਿੱਚ ਜਿਸ ਯੋਗੀ ਦੇ ਚਿੱਤ ਨੂੰ, ਵਿਨਿਯਤ ਕਿਹਾ ਗਿਆ ਹੈ, ਉਸ ਵਸੀਭੂਤ ਕੀਤੇ ਹੋਏ ਚਿੱਤ ਵਾਲੇ ਯੋਗੀ ਦੇ ਲਈ ਏਥੇ 'ਯਤ੍ਚਿੱਤਸ੍ਯ' ਪਦ ਆਇਆ ਹੈ। ੦ ਕੋਈ ਥਾਂ ਹਵਾ ਰਹਿਤ ਨਹੀਂ ਹੁੰਦੀ। ਹਵਾ ਤਾਂ ਹਰ ਥਾਂ ਹੈ। ਕਿਧਰੇ ਚੱਲਦੀ ਹੈ, ਕਿਧਰੇ ਨਹੀਂ ਚੱਲਦੀ। ਇਸ ਲਈ ਇਥੇ ਨਿਵਾਤ ਸ੍ਥਹ ਪਦ ਆਇਆ ਹੈ। ਇਹ ਪਦ ਹਵਾ ਦੇ ਅਭਾਵ ਦਾ ਵਾਚਕ ਨਹੀਂ ਹੈ, ਫਿਰ ਵੀ ਨਾ ਚੱਲਣ ਵਾਲੀ ਹਵਾ ਦੇ ਅਭਾਵ ਦਾ ਸੂਚਕ ਹੈ। ੦ ਏਥੇ ਉਪਮੇਯ ਚਿੱਤ ਨੂੰ ਪਰਬੱਤ ਆਦਿ ਸਥਿਰ, ਅਚੱਲ ਪਦਾਰਥਾਂ ਦੀ ਉਪਮਾ ਨਾ ਦੇ ਕੇ ਦੀਪਕ ਦੀ ਲੋਅ ਨਾਲ ਉਪਮਾ ਕਿਉਂ ਦਿੱਤੀ ਹੈ ? ਦੀਪਕ ਦੀ ਲੋਅ ਤਾਂ ਨਾ ਚੱਲਣ ਵਾਲੀ ਹਵਾ ਵਿੱਚ ਵੀ ਹਿੱਲ ਸਕਦੀ ਹੈ। ਪਰ ਪਰਬਤ ਕਦੇ ਨਹੀਂ ਹਿੱਲਦਾ। ਏਥੇ ਪਰਬਤ ਦੀ ਉਪਮਾ ਦੇਣੀ ਚਾਹੀਦੀ ਸੀ। ਇਸ ਦਾ ਉੱਤਰ ਇਹ ਹੈ – ਪਰਬਤ ਆਪਣੇ ਸੁਭਾਓ ਤੋਂ ਹੀ ਸਥਿਰ, ਅਚੱਲ ਤੇ ਪ੍ਰਕਾਸ਼ਹੀਨ ਹੈ। ਜਦ ਕਿ ਦੀਪਕ ਦੀ ਲੋਅ ਸੁਭਾਓ ਤੋਂ ਚੰਚਲ ਤੇ ਪ੍ਰਕਾਸ਼ਮਾਨ ਹੈ। ਚੰਚਲ ਵਸਤਾਂ ਨੂੰ ਸਥਿਰ ਰੱਖਣ ਵਿੱਚ ਔਖ ਹੁੰਦੀ ਹੈ। ਚਿੱਤ ਵੀ ਦੀਪਕ ਵਾਂਗ ਸੁਭਾਓ ਤੋਂ ਚੰਚਲ ਹੈ, ਇਸ ਲਈ ਚਿੱਤ ਦੀ ਦੀਪਕ ਦੀ ਲੋਅ ਨਾਲ ਉਪਮਾ ਦਿੱਤੀ ਗਈ ਹੈ। ੦ ਦੀਪਕ ਦੀ ਲੋਅ ਵੀ ਅੱਗ ਦੇ ਸਹਾਰੇ ਪ੍ਰਕਾਸ਼ਮਾਨ ਹੁੰਦੀ ਹੈ, ਏਸੇ ਤਰ੍ਹਾਂ ਚਿੱਤ ਪਰਮਾਤਮਾ ਰੂਪੀ ਲੋਅ ਨਾਲ ਪ੍ਰਕਾਸ਼ਮਾਨ ਹੁੰਦਾ ਹੈ। ੦ ਚਿਤ ਵਿਰਤੀ ਦੇ ਨਿਰੋਧ ਨੂੰ ਹੀ ਯੋਗ ਕਿਹਾ ਜਾ ਸਕਦਾ ਹੈ।

**ਵਿਆਖਿਆ :-** ਯੋਗੀ, ਗੰਭੀਰ ਪਰਮ-ਤੱਤ ਨਿਰਗੁਣਵਾਦੀ ਵਾਂਗ ਹੁੰਦਾ ਹੈ, ਜਿਸ ਦੀ ਸਭ ਦੀ ਵੱਡੀ ਪ੍ਰਾਪਤੀ ਮਨ ਨੂੰ ਕੰਟਰੋਲ ਕਰਨ ਦੀ ਹੁੰਦੀ ਹੈ ਤੇ ਆਪਣੀ ਯੋਗ ਸਾਧਨਾ ਵਿੱਚ ਅਡੋਲ ਰਹਿੰਦਾ ਹੈ ਤੇ ਉਸ ਦਾ ਮਨ ਪਰਮ ਤੱਤ ਪ੍ਰਭੂ ਨਾਲ ਜੁੜ ਜਾਂਦਾ ਹੈ, ਜਿਵੇਂ ਹਵਾ ਰਹਿਤ ਸਥਾਨ ਤੇ ਪਿਆ ਦੀਵਾ ਅਡੋਲ ਹੁੰਦਾ ਹੈ। ਏਥੇ ਹਵਾ ਪ੍ਰਤੀਕ ਹੈ ਜੋ ਮਨੋ ਇੱਛਾਵਾਂ ਦਾ ਅਰਥ ਸੰਚਾਰਦੀ ਹੈ। ਜਦੋਂ ਮਨ, ਕਾਮਨਾਵਾਂ ਇੱਛਾਵਾਂ ਲਾਲਸਾਵਾਂ ਤੋਂ ਰਹਿਤ ਹੋਵੇਗਾ, ਜ਼ਾਹਰ ਹੈ, ਮਨ ਦੀ ਅਵੱਸਥਾ ਸਥਿਰ ਹੋਵੇਗੀ। ਸਾਧਨਾਂ ਦਾ ਮੂਲ ਮੰਤਵ ਮੁਕਤੀ ਹੈ। ਯੋਗੀ ਮੁਕਤੀ ਪ੍ਰਾਪਤ ਕਰਕੇ ਪਰਮ ਤੱਤ ਦਾ ਅਟੁੱਟਵਾਂ ਅੰਗ ਬਣ ਜਾਂਦਾ ਹੈ।



**6.20 ਸ਼ਲੋਕ :**

*यत्र उप-रम्-अते चित्तम्, रि-रूध-तम् योग-सेवया। यत्र च एव आत्मना आत्मानम्, पश्-अन् आत्मनि तुष्-य-ति॥*

***ਯਤ੍ਰ ਉਪਰਮ੍ ਅਤੇ ਚਿੱਤਮ੍, ਨਿਰੁੱਧ੍ ਤਮ੍ ਯੋਗ ਸੇਵਯਾ।***

***ਯਤ੍ਰ ਚ ਏਵ ਆਤ੍ਮਨਾ ਆਤ੍ਮਾਨਮ੍, ਪਸ਼੍ ਅਨ੍ਆਤ੍ਮਨਿ ਤੁਸ਼੍ਯਤਿ॥***

**੦ ਸ਼ਬਦ ਅਰਥ :-** ਯਤ੍ਰ : ਕਿੱਥੇ। ਉਪਰਮ੍ਅਤੇ : ਚੁੱਪ ਸ਼ਾਂਤੀ ਦੀ ਪ੍ਰਾਪਤੀ, ਜਦੋਂ ਕੋਈ ਸ਼ਾਂਤੀ ਵਿੱਚ ਪਰਮ ਤੱਤ ਦੀ ਪ੍ਰਾਪਤੀ ਦਾ ਆਨੰਦ ਮਾਣਦਾ ਹੈ। ਚਿੱਤਮ੍ : ਮਨ ਦੀਆਂ ਸਰਗਰਮੀਆਂ। ਨਿਰੁੱਧਤਮ੍ : ਸੰਕੋਚ, ਵਸਤੂ ਤੋਂ ਮਨ ਨੂੰ ਕਾਬੂ ਰੱਖਣਾ, ਨਿਰੋਧ, ਸੰਜਮ। ਯੋਗ ਸੇਵਯਾ : ਯੋਗ ਅਭਿਆਸ ਰਾਹੀਂ। ਯਤ੍ਰ : ਉਸ ਵਿੱਚ। ਚ : ਅਤੇ। ਏਵ : ਸੱਚਮੁੱਚ। ਆਤ੍ਮਨਾ : ਸਵੈ ਆਤਮਾ। ਆਤ੍ਮਾਨਮ੍ : ਸਵੈ ਅੰਤਹਕਰਣ। ਪਸ਼੍ ਅਨ੍ਆਤ੍ਮਨਿ : ਸਥਿਤੀ ਨੂੰ ਅਨੁਭਵ ਕਰਦਿਆਂ, ਵੇਖਦਿਆਂ। ਆਤਮਨਿ : ਸਵੈ ਵਿੱਚ। ਤੁਸ਼੍ਯਤਿ : ਤਸੱਲੀ ਪ੍ਰਾਪਤ ਕਰਨੀ।

**੦ ਸ਼ਲੋਕਾਰਥ :-** ਜਦੋਂ ਮਨ ਨੂੰ ਯੋਗ ਅਭਿਆਸ ਰਾਹੀਂ ਅਨੁਸ਼ਾਸਤ ਕਰ ਲਿਆ ਜਾਂਦਾ ਹੈ ਤਾਂ ਉਹ ਸ਼ਾਂਤ ਅਵੱਸਥਾ ਗ੍ਰਹਿਣ ਕਰਦਾ ਹੈ, ਫਿਰ ਉਹ ਸ਼ੁੱਧ ਅੰਤਹਕਰਣ ਰਾਹੀਂ (ਪਰਮ) ਆਤਮਾ ਨੂੰ ਵੇਖਦਾ ਹੋਇਆ, ਯੋਗੀ ਆਤਮਾ ਵਿੱਚ ਹੀ (ਅਰਥਾਤ ਆਪਣੇ ਆਪ ਵਿੱਚ ਹੀ) ਸੰਤੁਸ਼ਟ ਹੋ ਜਾਂਦਾ ਹੈ।

**ਪਦ-ਅਰਥ-ਵਿਸਥਾਰ :-** ੦ ਯਤ੍ਰ ਉਪਰਮ੍ ਅਤੇ ਚਿੱਤਮ੍ – ਨਿਰੁਧ੍ਤਮ੍ ਯੋਗ ਸੇਵਯਾ – ਯਤ੍ਰ ਚ ਏਵ ਆਤ੍ਮਨਾ ਆਤ੍ਮਾਨਮ੍ ਪਸ਼੍ਅਨ੍ਆਤ੍ਮਨਿ ਤੁਸ਼੍ ਯਤਿ = ਧਿਆਨ ਯੋਗ ਵਿੱਚ ਪਹਿਲਾਂ 'ਮਨ ਨੂੰ' ਕੇਵਲ ਸਰੂਪ ਵਿੱਚ ਹੀ ਲਗਾਉਣਾ ਹੈ, ਇਹ ਧਾਰਨਾ ਹੁੰਦੀ ਹੈ। ਅਜਿਹੀ ਧਾਰਨਾ ਹੋਣ ਪਿੱਛੋਂ, ਸਰੂਪ ਤੋਂ ਬਿਨਾਂ, ਦੂਜੀ ਹੋਰ ਕੋਈ ਵਿਰਤੀ ਪੈਦਾ ਹੋ ਵੀ ਜਾਵੇ ਉਸ ਦੀ ਥਾਂ ਉਸ ਨੂੰ ਹਟਾ ਦੇਣ ਤੇ, ਚਿੱਤ ਕੇਵਲ ਸਰੂਪ ਵਿੱਚ ਹੀ ਲੱਗ ਜਾਂਦਾ ਹੈ। ਤਦ ਉਸ ਨੂੰ ਧਿਆਨ ਕਹਿੰਦੇ ਹਨ। ਧਿਆਨ ਸਮੇਂ ਧਿਆਤਾ, ਧਿਆਨ ਅਤੇ ਧ੍ਯੇਯ (ਜਿਸ ਦਾ ਧਿਆਨ ਕੀਤਾ ਜਾਵੇ) ਇਹ ਤ੍ਰਿਪੁਟੀ ਰਹਿੰਦੀ ਹੈ। ਅਰਥਾਤ ਸਾਧਕ ਧਿਆਨ ਦੇ ਸਮੇਂ ਆਪਣੇ ਆਪ ਨੂੰ ਧਿਆਤਾ (ਧਿਆਨ ਕਰਨ ਵਾਲਾ) ਮੰਨਦਾ ਹੈ। ਸਰੂਪ ਵਿੱਚ ਤਦ ਰੂਪ ਹੋਣ ਵਾਲੀਆਂ ਵਿਰਤੀਆਂ ਨੂੰ ਧਿਆਨ ਮੰਨਦਾ ਹੈ ਤੇ ਸਾਧ੍ਯ ਰੂਪ ਸਰੂਪ ਨੂੰ ਧਯੇਯ ਮੰਨਦਾ ਹੈ। ਜਦ ਤੱਕ ਇਨ੍ਹਾਂ ਤਿੰਨਾਂ ਦਾ ਵੱਖ ਵੱਖ ਗਿਆਨ ਰਹਿੰਦਾ ਹੈ, ਤਦ ਤੱਕ ਇਹ ਧਿਆਨ ਅਖਵਾਉਂਦਾ ਹੈ। ਧਿਆਨ ਵਿੱਚ ਧ੍ਯੇਯ ਦੀ ਮੁਖਤਾ ਹੋਣ ਕਾਰਨ, ਸਾਧਕ ਪਹਿਲਾਂ ਆਪਣੇ ਵਿੱਚ ਧਿਆਤਾਪਨਾ ਭੁੱਲ ਜਾਂਦਾ ਹੈ। ਅੰਤ ਵਿੱਚ ਕੇਵਲ ਧ੍ਯੇਯ ਹੀ ਜਾਗ੍ਰਿਤ ਰਹਿੰਦਾ ਹੈ, ਜਿਸ ਨੂੰ ਸਮਾਧੀ ਕਹਿੰਦੇ ਹਾਂ। ਇਹ ਸੰਪ੍ਰਗਿਆਤ ਸਮਾਧੀ ਹੈ। ਜਿਹੜੀ ਚਿੱਤ ਦੀ ਇਕਾਗਰ ਅਵੱਸਥਾ ਹੁੰਦੀ ਹੈ। ਇਸ ਸਮਾਧੀ ਦੇ ਦੀਰਘ ਅਭਿਆਸ ਤੋਂ ਫਿਰ ਅਸੰਪ੍ਰਗਿਆਤ ਸਮਾਧੀ ਹੁੰਦੀ ਹੈ। ਦੋਵਾਂ ਵਿੱਚ ਅੰਤਰ ਇਹ ਹੈ ਕਿ ਜਦ ਤੱਕ ਧ੍ਯੇਯ, ਧ੍ਯੇਯ ਦਾ ਨਾਂ ਤੇ ਨਾਂ ਨਾਮੀਂ ਦਾ ਸੰਬੰਧ ਹੈ। ਇਹ ਤਿੰਨੇ ਚੀਜ਼ਾਂ ਰਹਿੰਦੀਆਂ ਹਨ। ਜਦ ਤੱਕ ਸੰਪ੍ਰਗਿਆਤ ਸਮਾਧੀ ਹੁੰਦੀ ਹੈ, ਇਸਨੂੰ ਚਿੱਤ ਦੀ ਇਕਾਗਰ ਅਵੱਸਥਾ ਕਹਿੰਦੇ ਹਾਂ, ਪਰ ਜਦ ਨਾਂ ਦੀ ਸਮ੍ਰਿਤੀ ਨਾ ਰਹਿ ਕੇ ਕੇਵਲ ਨਾਮੀਂ ਧ੍ਯੇਯ ਰਹਿ ਜਾਂਦਾ ਹੈ, ਤਦ ਉਹ ਅਸੰਪ੍ਰਗਿਆਤ ਸਮਾਧੀ ਹੁੰਦੀ ਹੈ, ਇਸ ਨੂੰ ਜਿੱਤ ਦੀ ਨਿਰੁਧ ਅਵੱਸਥਾ ਕਹਿੰਦੇ ਹਾਂ। ਇਹ ਦੋ ਤਰ੍ਹਾਂ ਦੀ ਹੁੰਦੀ ਹੈ। 1. ਸਜੀਵ 2. ਨਿਰਜੀਵ। ਜਿਸ ਵਿੱਚ ਸੰਸਾਰ ਦੀ ਸੂਖਮ ਵਾਸ਼ਨਾ ਰਹਿੰਦੀ ਹੈ, ਉਹ ਸੰਜੀਵ ਸਮਾਧੀ ਅਖਵਾਉਂਦੀ ਹੈ। ਸੂਖਮ ਵਾਸ਼ਨਾ ਦੇ ਕਾਰਨ ਸਜੀਵ ਅਵੱਸਥਾ ਵਿੱਚ ਸਿੱਧੀਆਂ ਪ੍ਰਗਟ ਹੋ ਜਾਂਦੀਆਂ ਹਨ। ਇਹ ਸਿੱਧੀਆਂ ਸੰਸਾਰਕ ਦ੍ਰਿਸ਼ਟੀ ਤੋਂ ਏਸ਼ਵਰ੍ਯ ਹਨ। ਪਰ, ਪਰਮਾਰਥ ਦ੍ਰਿਸ਼ਟੀ ਤੋਂ (ਚੇਤਨ ਤਤਵ ਦੀ ਪ੍ਰਾਪਤੀ ਵਿੱਚ) ਵਿਘਨ ਹਨ। ਧਿਆਨ-ਯੋਗੀ, ਇਨ੍ਹਾਂ ਸਿੱਧੀਆਂ ਨੂੰ ਨਿਸ੍ਤੱਤਵ ਸਮਝ ਕੇ ਇਨ੍ਹਾਂ ਤੋਂ ਉਪਰਾਮ ਹੋ ਜਾਂਦਾ ਹੈ। ਤਦ ਉਸ ਦੀ ਨਿਰਜੀਵ ਸਮਾਧੀ ਹੁੰਦੀ ਹੈ। ਇਸ ਸ਼ਲੋਕ ਵਿੱਚ ਜਿਸ ਦਾ ਏਥੇ ਨਿਰੁਧ੍ਤਮ੍ ਪਦ ਵਿੱਚ ਸੰਕੇਤ ਕੀਤਾ ਹੈ। ੦ ਉਪਰਮ੍ਅਤੇ ਪਦ ਦਾ ਅਰਥ ਹੈ ਕਿ ਚਿੱਤ ਦਾ ਸੰਸਾਰ ਨਾਲ ਤਾਂ ਪਰਯੋਜਨ ਰਿਹਾ ਨਹੀਂ ਤੇ ਸਰੂਪ ਨੂੰ ਫੜ ਸਕਦਾ ਨਹੀਂ ? ਚਿੱਤ ਪ੍ਰਕ੍ਰਿਤੀ ਦਾ ਕਾਰਜ ਹੋਣ ਕਾਰਨ ਜੜ੍ਹ ਹੈ ਤੇ ਸਰੂਪ ਚੇਤਨ ਹੈ। ਜੜ੍ਹ ਚਿੱਤ ਚੇਤਨ ਸਰੂਪ ਨੂੰ ਕਿਵੇਂ

ਫੜ੍ਹ ਸਕਦਾ ਹੈ। ਨਹੀਂ ਫੜ ਸਕਦਾ। ਇਸ ਲਈ ਉਹ ਉਪਰਾਮ ਹੋ ਜਾਂਦਾ ਹੈ। ੦ ਤੁਸ਼੍ਯਤਿ - ਉਸ ਦੇ ਸੰਤੋਸ਼ ਦਾ ਦੂਜਾ ਕੋਈ ਭੋਰਾ ਵੀ ਕਾਰਨ ਨਹੀਂ ਰਹਿੰਦਾ। ਕੇਵਲ ਆਪਣਾ ਸਰੂਪ ਹੀ ਉਸ ਦੇ ਸੰਤੋਸ਼ ਦਾ ਕਾਰਨ ਹੈ। ੦ ਆਪਣੇ ਰਾਹੀਂ ਆਪਣੇ ਅੰਦਰ ਆਪਣੇ ਸਰੂਪ ਦੀ ਅਨੁਭੂਤੀ ਹੁੰਦੀ ਹੈ। ਆਪਣੇ ਆਪ ਤੋਂ ਸੰਤੁਸ਼ਟ ਹੋ ਜਾਂਦਾ ਹੈ। ੦ ਹੇ ਪਾਂਡਵ! ਜਿਸ ਨੂੰ ਤੂੰ ਸੰਨਿਆਸੀ ਕਹਿੰਦਾ ਏਂ! ਉਸ ਨੂੰ ਹੀ ਯੋਗ ਮੰਨ।

**ਵਿਆਖਿਆ :-** ਮਨ ਦੀ ਸ਼ਾਂਤੀ, ਸੰਤੁਸ਼ਟੀ, ਸਵੈ-ਚਿੰਤਨ, ਸਵੈ-ਬੋਧ ਦੀ ਅਵੱਸਥਾ, ਪ੍ਰਾਪਤ ਕਰਕੇ ਯੋਗ ਪਰਮ-ਤੱਤ ਪਰਮਾਤਮਾ ਨੂੰ ਪ੍ਰਾਪਤ ਕਰਦਾ ਹੈ। ਯੋਗ ਰਾਹੀਂ ਸਮਾਧੀ ਦੀ ਉੱਚਤਮ ਅਵੱਸਥਾ ਦਾ ਅਰਥ ਹੈ ਕਿ ਉਹ ਉੱਚਤਮ ਚਿੰਤਨ ਤੇ ਚੇਤਨਾ ਰਾਹੀਂ ਪਰਮ ਤੱਤ ਸ਼ਕਤੀ ਪ੍ਰਾਪਤ ਕਰ ਲੈਂਦਾ ਹੈ। ਨਿੱਜੀ ਆਤਮਾ ਪਰਮ ਆਤਮਾ ਨਾਲ ਮਿਲਣ ਦਾ ਇਹੋ ਉੱਤਮ ਮੌਕਾ ਹੁੰਦਾ ਹੈ।



**6.21 ਸ਼ਲੋਕ :**

*सुखम् आत्यन्तिकम् यत् तत्, बुद्धि-ग्राह्यम् अति-इन्द्रियम्। वेत्ति यत्र न च एव अयम्, स्थित: चलति तत्त्वत:॥*

***ਸੁਖਮ੍ ਆਤ੍ਯੰਤਿਕਮ੍ ਯਤ੍ ਤਤ੍, ਬੁਧਿ ਗ੍ਰਾਹ੍ਯਮ੍ ਅਤਿ ਇੰਦ੍ਰਯਮ੍।***
***ਬੇਤਿੱ ਯਤ੍ਰ ਨ ਚ ਏਵ ਅਯਮ੍, ਸ੍ਥਿਤਹ ਚਲਤਿ ਤੱਤਵਤਹ॥***

**੦ ਸ਼ਬਦ ਅਰਥ :-** ਸੁਖਮ੍ : ਸੁਖ, ਬਖ਼ਸ਼ਸ਼। ਆਤ੍ਯੰਤਿਕਮ੍ : ਅਨਾਦਿ, ਸਰਬ ਉੱਤਮ, ਸ੍ਰੇਸ਼ਠ। ਯਤ੍ਤਤ੍ : ਕਿਹੜਾ, ਉਹ। ਬੁਧਿ ਗ੍ਰਾਹ੍ਯਮ : ਜੋ ਕਾਰਨ ਤੋਂ ਅੰਦਾਜ਼ਾ ਲਾਇਆ ਜਾ ਸਕੇ, ਸਵੀਕਾਰ ਹੁੰਦੀ ਹੋਈ ਬੁੱਧੀ। ਅਤਿ ਇੰਦ੍ਰਯਮ੍ : ਅਗਿਆਤ ਬੋਧ, ਸੂਝ ਤੇ ਅਨੁਭਵ ਤੋਂ ਪਰ੍ਹਾਂ ਦਾ ਗਿਆਨ। ਬੇਤਿ : ਜਾਣਦਾ ਹੈ। ਯਤ੍ਰ : ਕਿੱਥੇ ? ਨ : ਨਹੀਂ। ਚ : ਅਤੇ। ਏਵ : ਭੀ। ਅਯਮ੍ : ਇਹ। ਸ੍ਥਿਤਹ : ਸਥਾਪਿਤ ਹੋਇਆ। ਚਲਤਿ : ਚੱਲਦਾ ਹੈ। ਤੱਤਵਤਹ : ਅਸਲੀਅਤ ਤੋਂ ਤੱਤਵ ਤੋਂ।

**੦ ਸ਼ਲੋਕਾਰਥ :-** ਜਿਸ ਅਵੱਸਥਾ ਵਿੱਚ ਯੋਗੀ ਇੰਦ੍ਰੀਆਂ ਤੋਂ ਪਰ੍ਹੇ, ਕੇਵਲ ਸੂਖਮ ਬੁੱਧੀ ਨਾਲ ਹੀ ਗ੍ਰਹਿਣ ਕੀਤੇ ਜਾਣ ਵਾਲੇ ਯੋਗ, ਜਿਹੜੇ ਅਨੰਦ ਸੁੱਖ ਸ਼ਾਂਤੀ ਹਨ, ਨੂੰ ਅਨੁਭਵ ਕਰਦਾ ਹੈ, ਤੇ ਜਿਸ ਅਵੱਸਥਾ ਵਿੱਚ ਸਥਿਤ ਹੋਇਆ ਇਹ ਯੋਗੀ ਤੱਤਵ ਤੋਂ ਦੂਰ ਨਹੀਂ ਹੁੰਦਾ।

**ਪਦ-ਅਰਥ-ਵਿਸਥਾਰ :-** ੦ ਸੁਖਮ੍ ਆਤ੍ਯਇੰਤਿਕਮ੍ ਯਤ੍ਤਤ੍ = ਧਿਆਨ ਯੋਗੀ ਆਪਣੇ ਰਾਹੀਂ ਆਪਣੇ ਆਪ ਵਿੱਚ, ਜਿਸ ਸੁੱਖ ਦਾ ਅਨੁਭਵ ਕਰਦਾ ਹੈ, ਪ੍ਰਕ੍ਰਿਤਕ ਸੰਸਾਰ ਵਿੱਚ ਉਸ ਸੁੱਖ ਤੋਂ ਵਧ ਕੇ ਦੂਜਾ ਸੁੱਖ ਕੋਈ ਹੋ ਹੀ ਨਹੀਂ ਸਕਦਾ ਅਤੇ ਹੋਣਾ ਸੰਭਵ ਵੀ ਨਹੀਂ। ਇਹ ਸੰਪੂਰਣ ਸੁੱਖਾਂ ਦੀ ਅੰਤਿਮ ਸੀਮਾ ਹੈ। (5.21) (6.28) ਅਤੇ (14.27) ਇਹ ਸੁੱਖ ਸਾਤ੍ਵਿਕ ਸੁੱਖ ਤੋਂ ਵੀ ਵਿਲੱਖਣ ਹੈ। ਇਹ ਆਤ੍ਯ ਇੰਤਕਮ੍ ਸੁੱਖ ਉਤਪਨ ਨਹੀਂ ਹੁੰਦਾ, ਆਪਣੇ ਆਪ ਸਿੱਧ ਅਨੁਉਤਪਨ ਸੁੱਖ ਹੈ। ੦ ਆਤਿ ਇੰਦ੍ਰਯਮ - ਇਹ ਸੁਖ ਰਜੋ ਗੁਣੀਂ ਸੁੱਖ ਤੋਂ ਵਿਲੱਖਣ ਹੈ। ਰਾਜਸ - ਸੁੱਖ ਸਾਂਸਾਰਿਕ ਵਸਤੂ ਵਿਅਕਤੀ ਪਦਾਰਥ ਹਾਲਾਤ ਆਦਿ ਦੇ ਸੰਬੰਧ ਵਿੱਚ ਪੈਦਾ ਹੁੰਦਾ ਹੈ, ਇੰਦ੍ਰੀਆਂ ਰਾਹੀਂ ਭੋਗਿਆ ਜਾਂਦਾ ਹੈ। ਇਹ ਜੋ ਵਸਤੂ ਵਿਅਕਤੀ ਆਦਿ ਹੈ, ਇਨ੍ਹਾਂ ਨੂੰ ਪ੍ਰਾਪਤ ਕਰਨਾ ਅਸਾਡੇ ਹੱਥ ਵਿੱਚ ਨਹੀਂ ਹੈ, ਪ੍ਰਾਪਤ ਹੋਣ 'ਤੇ ਉਸ ਸੁੱਖ ਦਾ ਭੋਗ ਉਸ ਵਿਸ਼ੇ ਦੇ ਹੀ ਅਧੀਨ ਹੁੰਦਾ ਹੈ। ਇਸ ਲਈ ਰਾਜਸ ਸੁੱਖ ਵਿੱਚ ਪਰਾਧੀਨਤਾ ਹੈ। ਪਰ ਆਤ੍ਯ ਇੰਤਕਮ ਸੁੱਖ ਵਿੱਚ ਇੰਦ੍ਰੀਆਂ ਦਾ ਵਿਸ਼ਾ ਨਹੀਂ ਹੁੰਦਾ। ਇੰਦ੍ਰੀਆਂ ਦੀ ਤਾਂ ਗੱਲ ਹੀ ਕੀ ਹੈ ? ਏਥੇ ਮਨ ਨਹੀਂ ਪੁੱਜ ਸਕਦਾ। ਇਹ ਸੁੱਖ ਆਪਣੇ ਆਪ ਰਾਹੀਂ ਹੀ ਅਨੁਭਵ ਕੀਤਾ ਜਾ ਸਕਦਾ ਹੈ। ਏਸੇ ਲਈ ਇਸ ਨੂੰ ਅਤਿ ਇੰਦ੍ਰਮਯ ਸੁੱਖ ਕਿਹਾ ਹੈ। ੦ ਬੁੱਧਿਗ੍ਰਾਹ੍ਯਮ੍ ਅਤਿ-ਇੰਦ੍ਰਯਮ੍ - ਇਹ ਸੁੱਖ ਤਮੋ ਗੁਣਾਂ ਵਾਲੇ ਸੁੱਖ ਤੋਂ ਵੀ ਵਿਲੱਖਣ ਹੈ। ਤਾਮਸ ਸੁੱਖ ਵਿੱਚ ਨੀਂਦ ਆਲਸ, ਆਦਿ ਉਤਪਨ ਹੁੰਦੀ ਹੈ। ਨੀਂਦ ਵਿੱਚ ਸੁੱਖ ਮਿਲਦਾ ਹੈ। ਪਰ ਉਸ ਵਿੱਚ ਬੁੱਧੀ ਲੀਨ ਹੋ ਜਾਂਦੀ ਹੈ, ਅਥਵਾ ਜਾਗ੍ਰਿਤ ਨਹੀਂ ਹੁੰਦੀ। ੦ ਬੇਤਿੱ ਯਤ੍ਰ ਨ ਚ ਏਵ ਅਯਮ੍ ਸ੍ਥਿਤਹ ਚਲਤਿ ਤਤੱਵਤ - ਧਿਆਨ ਯੋਗੀ ਆਪਣੇ ਰਾਹੀਂ ਆਪਣੇ ਸੁੱਖ ਦਾ ਅਨੁਭਵ ਕਰਦਾ ਹੈ। ਇਸ ਸੁੱਖ ਦੀ ਅਖੰਡਤਾ ਬਣੀ ਰਹਿੰਦੀ ਹੈ। ਸਾਰ ਇਹ ਹੈ, ਕਿ ਜਦ ਤੱਕ ਮਨੁੱਖ ਆਪਣੀ ਮਾਨਤਾ ਆਪ ਖੁਦ ਨਹੀਂ ਛੱਡਦਾ, ਉਸ ਨੂੰ ਦੂਜਾ ਕੋਈ ਸਖ਼ਤੀ ਨਾਲ, ਜ਼ੁਲਮ ਕਰਕੇ ਵੀ ਨਹੀਂ ਛਡਵਾ ਸਕਦਾ। ਏਸੇ ਤਰ੍ਹਾਂ ਜਿਸ ਨੂੰ ਅਸਲ ਸੁੱਖ ਪ੍ਰਾਪਤ ਹੋ ਗਿਆ ਹੈ, ਉਸ ਨੂੰ ਕੋਈ ਕਿਵੇਂ ਛਡਵਾ ਸਕਦਾ ਹੈ। ਮਨੁੱਖ ਉਸ ਵਾਸਤਵਿਕ ਸੁੱਖ ਤੋਂ, ਗਿਆਨ ਤੋਂ, ਆਨੰਦ ਤੋਂ, ਕਦੇ ਵੰਚਿਤ ਨਹੀਂ ਹੁੰਦਾ, ਨਾ ਹੀ ਸਾਤਵਿਕ ਸੁਖ ਤੋਂ। ਪਰ ਆਤ੍ਯੰਤਿਕਮ੍ ਸੁਖ ਤੋਂ ਅਰਥਾਤ ਤੱਤਵ ਤੋਂ ਕਦੇ ਵਿਚਲਿਤ ਨਹੀਂ ਹੁੰਦਾ। ਜਿਸ ਨਾਲ ਉਸ ਦੀ ਦੂਰੀ, ਭੇਦ-ਭਿੰਨਤਾ ਮਿਟ ਜਾਂਦੀ ਹੈ ਤੇ ਕੇਵਲ ਉਹ ਹੀ ਉਹ ਰਹਿ ਜਾਂਦਾ ਹੈ। ੦ ਜਦ ਤੱਕ ਜੜ੍ਹਤਾ ਦਾ ਭੋਰਾ ਮਾਤਰ ਵੀ ਸੰਬੰਧ ਰਹਿੰਦਾ ਹੈ, ਤਦ ਤੱਕ ਉਹ ਇੱਕ ਰਸ ਨਹੀਂ ਰਹਿ ਸਕਦਾ, ਕਿਉਂਕਿ ਪ੍ਰਕ੍ਰਿਤੀ ਸਦਾ ਹੀ ਕਿਰਿਆਸ਼ੀਲ ਰਹਿੰਦੀ ਹੈ।

**ਵਿਆਖਿਆ :-** ਸਵੱਰਗੀ ਸੁਖ ਆਨੰਦ ਹੀ ਆਤਮਾ ਦਾ ਮੂਲ ਚਰਿੱਤਰ ਹੈ, ਇਸ ਲਈ ਬਾਹਰੀ ਹੋਸ਼ ਗਿਆਨ ਜਾਂ ਅਨੁਭਵਸ਼ੀਲਤਾ ਆਤਮਾ ਤੱਕ ਪਹੁੰਚ ਨਹੀਂ ਕਰ ਸਕਦਾ। ਕਿਸੇ ਹੱਦ ਤੱਕ ਸ਼ੁੱਧ-ਗਿਆਨ ਹੀ ਉਸ ਤੱਕ ਪਹੁੰਚ ਕਰਦਾ ਹੈ। ਸ਼ੁੱਧ ਆਨੰਦ ਚਿਰਜੀਵੀ ਹੈ ਜੋ ਆਤਮਾ ਵਿੱਚੋਂ ਅਨੁਭਵ ਹੁੰਦਾ ਹੈ। ਯੋਗੀ ਆਤਮਾ ਦਾ ਸੁੱਖ ਪ੍ਰਾਪਤ ਕਰਕੇ ਦੁਨਿਆਵੀ ਭੌਤਿਕ ਵਸਤੂਆਂ ਗਿਆਨ ਇੰਦ੍ਰੀਆਂ ਵਾਲਾ ਅਸਥਾਈ ਸੁੱਖ ਪ੍ਰਾਪਤ ਕਰਨ ਤੋਂ ਸੰਕੋਚ ਕਰਦਾ ਹੈ। ਕੀ ਮੱਛੀ ਸਮੁੰਦਰ ਦੇ ਵਿਸ਼ਾਲ ਪਾਣੀ ਨੂੰ ਛੱਡ ਕੇ, ਚਿੱਕੜ ਵਿੱਚ ਆਉਣਾ ਪਸੰਦ ਕਰੇਗੀ ? ਇਸ ਦਾ ਉੱਤਰ ਨਾ ਵਿੱਚ ਹੈ। ਇਹੋ ਅਵੱਸਥਾ ਯੋਗੀ ਦੀ ਹੈ। ਇਸ ਅਵੱਸਥਾ ਨੂੰ ਸਤਿ-ਚਿੱਤ ਆਨੰਦ ਕਹਿੰਦੇ ਹਨ।



**6.22 ਸ਼ਲੋਕ :**

*यम् लभ्-त्वा च अ-परम् लाभम्, मन्-यते न अधिकम् तत:। यस्मिन् स्थित: न दु:खेन, गुरूणा अपि वि-चाल्-यते॥*

***ਯਮ੍ ਲਭ੍ਤ੍ਵਾ ਚ ਅਪਰਮ੍ ਲਾਭਮ੍, ਮਨ੍ਯਤੇ ਨ ਅਧਿਕਮ੍ ਤੱਤਹ।***
***ਯਸ੍ਮਿਨ੍ ਸ੍ਥਿਤਹ ਨਾ ਦੁਹਖੇਨ, ਗੁਰੁਣਾ ਅਪਿ ਵਿਚਾਲ੍-ਯਤੇ॥***

**੦ ਸ਼ਬਦ ਅਰਥ :-** ਯਮ੍ : ਕਿਹੜਾ। ਲਭ੍ਤ੍ਵਾ : ਪ੍ਰਾਪਤ ਕਰ ਲੈਣਾ। ਚ : ਅਤੇ। ਅਪਰ੍ਮ : ਦੂਜੇ। ਲਾਭਮ੍ : ਲਾਭ ਪ੍ਰਾਪਤ ਕਰਨਾ। ਮਨ੍ਯਤੇ : ਸੋਚਣਾ, ਅਨੁਭਵ ਕਰਨਾ। ਨ : ਨਹੀਂ। ਅਧਿਕਮ੍ : ਵਡੇਰਾ। ਤੱਤਹ : ਉਸ ਤੋਂ ਇਲਾਵਾ। ਯਸ੍ਮਿਨ੍ : ਕਿਸ ਵਿੱਚ। ਸ੍ਥਿਤਹ : ਸਥਾਪਿਤ ਹੈ। ਨ : ਨਹੀਂ। ਦੁਹਖੇਨ : ਦੁਖ ਗ਼ਮ ਵਿੱਚ। ਗੁਰੁਣਾ : ਭਾਰ ਤੋਂ, ਬਹੁਤ ਔਖਾ। ਅਪਿ : ਭੀ। ਵਿਚਾਲ੍ਯਤੇ : ਚੱਲਦਾ ਹੈ।

**੦ ਸ਼ਲੋਕਾਰਥ :-** ਆਤਮ ਪ੍ਰਾਪਤੀ ਦੇ ਰੂਪ ਦੇ ਲਾਭ ਨੂੰ ਪ੍ਰਾਪਤ ਕਰਕੇ ਯੋਗੀ ਹੋਰ ਕਿਸੇ ਵੀ ਲਾਭ ਨੂੰ ਉਸ ਤੋਂ ਵਧੇਰੇ ਨਹੀਂ ਮੰਨਦਾ ਤੇ ਆਤਮ ਪ੍ਰਾਪਤ ਰੂਪ ਅਵੱਸਥਾ ਵਿੱਚ ਸਥਿਤ ਹੋਇਆ ਯੋਗੀ ਬਹੁਤ ਭਾਰੀ ਦੁੱਖ ਨਾਲ ਭੀ ਵਿਆਕੁਲ ਨਹੀਂ ਕੀਤਾ ਜਾ ਸਕਦਾ।

**ਪਦ-ਅਰਥ-ਵਿਸਥਾਰ :-** ੦ ਯਮ੍ ਲਭ੍ਤ੍ਵਾ ਚ ਅਪਰਮ੍ ਲਾਭਮ੍, ਮਨ੍ਯਤੇ ਨ ਅਧਿਕਮ੍ ਤਤਹ੍ = ੦ ਮਨੁੱਖ ਨੂੰ ਜੋ ਸੁੱਖ ਪ੍ਰਾਪਤ

ਹੈ, ਉਸ ਤੋਂ ਵਧੇਰੇ ਦਿਖਾਈ ਦਿੰਦਾ ਹੈ। ਤਾਂ ਉਹ ਉਸ ਦੇ ਲੋਭ ਵਿੱਚ ਆ ਕੇ ਵਿਚਲਿਤ ਹੋ ਜਾਂਦਾ ਹੈ। ਜਿਵੇਂ ਇੱਕ ਕਾਮੇ ਨੂੰ ਇੱਕ ਘੰਟੇ ਦੇ 100 ਰੁਪਏ ਮਿਲਦੇ ਹਨ, ਜੇ ਉਸ ਨੂੰ ਕੋਈ ਇੱਕ ਘੰਟੇ ਦੇ ਇੱਕ ਹਜ਼ਾਰ ਭੇਟਾ ਕਰੇ ਤਾਂ ਉਸ ਦਾ ਮਨ ਬਦਲ ਜਾਵੇਗਾ। ਹਜ਼ਾਰ ਰੁਪਏ ਲੈਣ ਦੀ ਸਥਿਤੀ ਧਾਰਨ ਕਰੇਗਾ। ਏਸੇ ਤਰ੍ਹਾਂ ਨੀਂਦ, ਆਲਸ ਸੁੱਖ ਵਿੱਚ ਮਨ ਦੀ ਸਥਿਤੀ ਬਦਲਦੀ ਰਹਿੰਦੀ ਹੈ। ਵਧੇਰੇ ਸੁਖ ਲੈਣ ਦੀ ਲਾਲਸਾ ਉਪਜਦੀ ਹੈ। ਤਾਂ ਤਾਮਸੀ ਸੁਖ ਨੂੰ ਛੱਡ ਕੇ ਵਿਸ਼ਯ ਜਨ੍ਯ ਸੁਖ ਵੱਲ ਵਧੇਰੇ ਚਲਿਆ ਜਾਂਦਾ ਹੈ। ਜਦ ਉਹ ਵਿਸ਼ਯ ਜਨਯ ਸੁੱਖ ਤੋਂ ਉੱਚਾ ਉੱਠਦਾ ਹੈ, ਤਦ ਉਹ ਆਤ੍ਯੰਤਿਕਮ੍ ਸੁੱਖ ਲਈ ਵਿਚਲਿਤ ਹੋ ਜਾਂਦਾ ਹੈ। ਪਰ ਜਦੋਂ ਇਹ ਸੁੱਖ ਮਿਲ ਜਾਂਦਾ ਹੈ ਤਾਂ ਉਸ ਤੋਂ ਵਿਚਿਲੱਤ ਨਹੀਂ ਹੁੰਦਾ। ਇਸ ਤੋਂ ਵੱਡਾ ਸੁੱਖ ਹੋਰ ਕੋਈ ਨਹੀਂ ਹੁੰਦਾ। ਨਾ ਕੋਈ ਲਾਭ ਹੁੰਦਾ ਹੈ। ਇਹ ਸੁੱਖ ਦੁੱਖ ਦਾ ਅੰਤਲਾ ਪੜਾਅ ਹੈ। ੦ ਯਸ੍ਮਿਨ੍ ਸ੍ਥਿਤਹ ਨ ਦੁਹਖੇਨ, ਗੁਰੁਣਾ ਅਪਿ ਵਿਚਾਲ੍ਯਤੇ - ਵਿਚਿਲੱਤ ਹੋਣ ਦਾ ਦੂਜਾ ਕਾਰਨ ਹੈ ਕਿ ਲਾਭ ਤਾਂ ਵਧੇਰੇ ਹੁੰਦਾ ਹੈ ਪਰ ਨਾਲ ਜੇ ਵਧੇਰੇ ਦੁੱਖ ਹੋਵੇ ਤਾਂ ਮਨੁੱਖ ਉਸ ਲਾਭ ਤੋਂ ਵਿਚਿੱਲਤ ਹੋ ਜਾਂਦਾ ਹੈ। ਹਰ ਹਾਲਾਤ ਵਿੱਚ ਸੰਕਟ ਆ ਸਕਦਾ ਹੈ। ਏਥੇ ਭਗਵਾਨ ਦਾ ਕਹਿਣਾ ਹੈ ਕਿ ਯੋਗੀ ਦੇ ਸਾਹਮਣੇ ਵੱਡੀ ਤੋਂ ਵੱਡੀ ਮੁਸੀਬਤ ਕਿਉਂ ਨਾ ਆਵੇ, ਉਹ ਦੁੱਖ ਤੋਂ ਨਹੀਂ ਘਬਰਾਉਂਦਾ। ਯੋਗੀ ਨੂੰ ਇਸ ਲਈ ਪਰੇਸ਼ਾਨ ਨਹੀਂ ਕੀਤਾ ਜਾ ਸਕਦਾ, ਕਿਉਂਕਿ ਉਹ ਸਮਝਦਾ ਹੈ, ਕਿ ਜਿੰਨੇ ਵੀ ਦੁੱਖ ਆਉਂਦੇ ਹਨ, ਉਹ ਸਾਰੇ ਪ੍ਰਕ੍ਰਿਤੀ ਦੇ ਖੇਤਰ ਵਿੱਚ - ਸਰੀਰ, ਇੰਦ੍ਰੀਆਂ, ਮਨ ਬੁੱਧੀ ਵਿੱਚ ਆਉਂਦੇ ਹਨ। ਜਦ ਕਿ ਵਧੇਰੇ ਸੁੱਖ ਸਵਰੂਪ, ਬੋਧ ਪ੍ਰਕ੍ਰਿਤੀ ਤੋਂ ਅਤੀਤ ਤੱਤਵ ਹੈ, ਜਦੋਂ ਤੱਕ ਮਨੁੱਖ ਸਰੀਰ ਪ੍ਰਕ੍ਰਿਤੀ ਅਨੁਸਾਰ ਆਪਣੇ ਆਪ ਨੂੰ ਢਾਲ ਲੈਂਦਾ ਹੈ ਤਾਂ ਉਹ ਅਨੁਕੂਲ ਅਵੱਸਥਾ ਵਿੱਚ ਸੁਖੀ ਤੇ ਪ੍ਰਤਿਕੂਲ ਹਾਲਾਤ ਵਿੱਚ ਦੁਖੀ ਅਨੁਭਵ ਕਰਦਾ ਹੈ (13.21) ਪਰ ਜਦੋਂ ਪ੍ਰਕ੍ਰਿਤੀ ਦਾ ਤਿਆਗ ਕਰਕੇ ਆਪਣੇ ਸਰੂਪ ਵਿੱਚ ਸਥਿਤ ਹੋ ਜਾਂਦਾ ਹੈ ਤਾਂ ਇਹ ਪ੍ਰਾਕ੍ਰਿਤਕ ਦੁੱਖ ਉਸ ਤੱਕ ਨਹੀਂ ਪੁੱਜ ਸਕਦੇ। ਉਹ ਹਰ ਮੁਸੀਬਤ ਸਮੇਂ ਅਡੋਲ ਰਹਿੰਦਾ ਹੈ। ਸਰੀਰ ਨੂੰ ਫਾਂਸੀ ਦਿੱਤੀ ਜਾਵੇ ਜਾਂ ਸਰੀਰ ਦਾ ਚੰਮ ਉਤਾਰਿਆ ਜਾਵੇ ਜਾਂ ਸਰੀਰ ਦੇ ਟੁਕੜੇ-ਟੁਕੜੇ ਕਿਉਂ ਨਾ ਕੀਤੇ ਜਾਣ ਤਾਂ ਯੋਗੀ ਦਾ ਮਨ ਨਹੀਂ ਡੋਲਦਾ।

**ਵਿਆਖਿਆ :-** ਦੁਨਿਆਵੀ ਖੁਸ਼ੀਆਂ ਸਥਾਈ ਨਹੀਂ ਹੁੰਦੀਆਂ। ਪਰ ਅਨੰਤ ਪ੍ਰਭੂਤਵ ਦੀ ਬਖਸ਼ਸ਼ ਤੋਂ ਪ੍ਰਾਪਤ ਹੋਈ ਖੁਸ਼ੀ ਸਥਾਈ ਹੁੰਦੀ ਹੈ। ਜਿਵੇਂ ਮੱਛੀ ਲਈ ਪਾਣੀ ਤੋਂ ਚੰਗੀ ਥਾਂ ਹੋਰ ਕੋਈ ਨਹੀਂ ਹੁੰਦੀ। ਏਸੇ ਤਰ੍ਹਾਂ ਯੋਗੀ ਲਈ ਪ੍ਰਭੂ ਤੋਂ ਵਧੇਰੇ ਹੋਰ ਕੋਈ ਪ੍ਰਾਪਤੀ ਨਹੀਂ। ਪ੍ਰਭੂ ਤੇ ਯੋਗੀ ਦਾ ਸੰਬੰਧ ਸਰੀਰ ਤੇ ਉਸ ਦੀ ਛਾਂ ਵਰਗਾ ਹੈ। ਜੇ ਛਾਂ ਉੱਪਰ ਕੋਈ ਵਾਰ ਕਰਦਾ ਹੈ ਤਾਂ ਉਸ ਦਾ ਸਰੀਰ ਨੂੰ ਕੋਈ ਨੁਕਸਾਨ ਨਹੀਂ ਹੁੰਦਾ। ਸਾਰੀਆਂ ਮੁਸੀਬਤਾਂ ਸਰੀਰ ਝੱਲਦਾ ਹੈ। ਪਰ ਆਤਮਾ ਨਿਰਲੇਪ ਹੈ। ਯੋਗ ਦੀ ਪਤਾਜੰਲੀ ਵਿਧੀ ਦਾ ਮੂਲ ਉਦੇਸ਼ ਪ੍ਰਭੂ ਬਖਸ਼ਸ਼ ਦੀ ਪ੍ਰਾਪਤੀ ਕਰਨਾ ਹੀ ਹੈ। ਚਿੱਤ ਸ਼ਕਤੀ ਦੀ ਮਹੱਤਤਾ ਮਹਾਨ ਹੈ। ਅਨੁਭਵ ਤੋਂ ਪਰੇ ਦਾ ਗਿਆਨ ਪ੍ਰਾਪਤ ਕਰਨ ਦੀ ਸੂਝ, ਪ੍ਰਭੂ ਸ਼ਕਤੀ ਨਾਲ ਅਟੁੱਟਵੇਂ ਸੰਬੰਧ ਸਥਾਪਿਤ ਕਰਨਾ ਹੈ। ਇਹੋ ਨਿਰਵਾਨ ਹੈ।



**6.23 ਸ਼ਲੋਕ :**

*तम् विद्-यात् दु:ख-संयोग, वियोगम् योग-संज्ञितम्। स: निस्-चयेन योज्-तव्य:, योग: अ-निर् विष्ण चेतसा॥*

***ਤਮ੍ ਵਿਦ੍ਯਾਤ੍ ਦੁੱਖ ਸੰਯੋਗ, ਵਿਯੋਗਮ੍ ਯੋਗ ਸੰਗ੍ਯਿ੍ਤਮ੍।***
***ਸਹ ਨਿਸ੍ ਚਯੇਨ ਯੋਜ੍ਤਵ੍ਯਹ, ਯੋਗਹ ਅਨਿਰ੍ ਵਿਣ੍ਣਚੇਤਸਾ।***

**੦ ਸ਼ਬਦ ਅਰਥ :-** ਤਮ੍ : ਉਹ। ਵਿਦ੍ਯਾਤ : ਉਸ ਨੂੰ ਜਾਣ ਲੈਣ ਦੇਵੋ। ਦੁੱਖ ਸੰਯੋਗ ਵਿਯੋਗਮ੍ : ਭੌਤਿਕ ਵਸਤੂਆਂ ਦੀਆਂ ਮੁਸੀਬਤਾਂ ਤੋਂ ਮਿਲੇ ਦੁੱਖ ਦਾ ਬੋਧ। ਯੋਗ ਸੰਗ੍ਯਿ੍ਤਮ੍ : ਯੋਗ ਵਿੱਚ ਅੰਤਰਲੀਨਤਾ, ਸਮਾਧੀ ਅਵੱਸਥਾ। ਸਹ : ਉਹ। ਨਿਸ੍ਚਯੇਨ : ਪੱਕੇ ਇਰਾਦੇ ਨਾਲ। ਯੋਜ੍ਤਵ੍ਯਹ : ਅਭਿਆਸ ਕਰਵਾਉਣਾ ਚਾਹੀਦਾ ਹੈ। ਯੋਗਹ : ਯੋਗ। ਅਨਿਰ ਵਿਣ੍ਣਚੇਤਸਾ : ਭਟਕਿਆ ਮਨ।

**੦ ਸ਼ਲੋਕਾਰਥ :-** ਉਸ ਦੁੱਖ ਸੰਜੋਗ ਵਿਯੋਗ (ਦੁੱਖਾਂ ਦੇ ਸੰਯੋਗ ਤੋਂ ਰਹਿਤ ਅਵੱਸਥਾ ਨੂੰ) ਯੋਗ ਨਾਮ ਵਾਲਾ ਜਾਣਨਾ ਚਾਹੀਦਾ ਹੈ, ਉਹ ਯੋਗ ਦਿਲਗ਼ੀਰ ਤੁੱਛ ਨਿਗੁਣੀ ਚਿੱਤ ਅਵੱਸਥਾ ਤੋਂ ਪੱਕੇ ਇਰਾਦੇ ਨਾਲ ਕਰਨਾ ਚਾਹੀਦਾ ਹੈ।

**ਪਦ-ਅਰਥ-ਵਿਸਥਾਰ :-** ੦ ਤਮ੍ ਵਿਦ੍ਯਾਤ੍ ਦੁੱਖ ਸੰਯੋਗ, ਵਿਯੋਗਮ੍ ਯੋਗ ਸੰਗਿਯ੍ਤਮ੍ - ਜਿਸ ਦੇ ਨਾਲ ਸਾਡਾ ਸੰਬੰਧ ਹੋਇਆ ਹੀ ਨਹੀਂ, ਹੋਵੇਗਾ ਵੀ ਨਹੀਂ, ਹੋਣਾ ਸੰਭਵ ਹੀ ਨਹੀਂ, ਅਜਿਹੇ ਦੁੱਖ ਮਈ ਸੰਸਾਰ ਨਾਲ ਸੰਬੰਧ ਜੋੜ ਲੈਣਾ 'ਦੁੱਖ ਸੰਯੋਗ' ਹੈ। ਇਹ ਦੁੱਖ ਸੰਯੋਗ 'ਯੋਗ' ਨਹੀਂ ਹੈ। ਜੇ ਇਹ ਯੋਗ ਹੁੰਦਾ ਅਰਥਾਤ ਸੰਸਾਰ ਨਾਲ ਸਾਡਾ ਨਿਤ੍ਯ ਸੰਬੰਧ ਹੁੰਦਾ, ਤਾਂ ਉਸ 'ਦੁੱਖ ਸੰਯੋਗ' ਦਾ ਕਦੇ ਵਿਯੋਗ ਨਾ ਹੁੰਦਾ। ਦੁੱਖ ਸੰਯੋਗ ਤਾਂ ਕੇਵਲ ਸਾਡਾ ਮੰਨਿਆ ਹੋਇਆ ਹੈ। ਸਾਡਾ ਬਣਾਇਆ ਹੋਇਆ ਹੈ। ਸੁਭਾਵਿਕ ਨਹੀਂ, ਜਿੰਨੀ ਵੀ ਦ੍ਰਿੜਤਾ ਨਾਲ ਸੰਯੋਗ ਮੰਨ ਲਈਏ ਤਾਂ ਵੀ ਇਸ ਦਾ ਕਦੇ ਸੰਯੋਗ ਨਹੀਂ ਹੋਵੇਗਾ। ਇਸ ਦੁੱਖ ਸੰਯੋਗ ਦਾ (ਸਰੀਰ ਸੰਸਾਰ) ਦਾ ਵਿਯੋਗ ਕਰਦਿਆਂ ਹੀ ਸੁਭਾਵਿਕ ਯੋਗ ਦੀ ਪ੍ਰਾਪਤੀ ਹੋ ਜਾਂਦੀ ਹੈ। ਸਰੂਪ ਦੇ ਨਾਲ ਅਸਾਡੇ ਨਿਤ੍ਯ ਯੋਗ ਨੂੰ ਏਥੇ 'ਯੋਗ' ਸਮਝਣਾ ਚਾਹੀਦਾ ਹੈ। ਏਥੇ ਦੁੱਖ ਰੂਪੀ ਸੰਸਾਰ ਦੇ ਪੂਰੀ ਤਰ੍ਹਾਂ ਵਿਯੋਗ ਨੂੰ ਯੋਗ ਕਿਹਾ ਗਿਆ ਹੈ, ਇਸ ਦਾ ਭਾਵ ਇਹ ਕਿ ਪਹਿਲਾਂ - ਆਪਣੇ ਸਰੂਪ ਨਾਲ ਵਿਯੋਗ ਸੀ, ਹੁਣ ਯੋਗ ਹੋ ਗਿਆ ਹੈ। ਪਰ ਅਜਿਹੀ ਗੱਲ ਨਹੀਂ ਹੈ। ਸਰੂਪ ਨਾਲ ਤਾਂ ਸਾਡਾ ਨਿਤ੍ਯ ਯੋਗ ਹੈ। ਦੁਖ ਰੂਪੀ ਸੰਸਾਰ ਦੇ ਸੰਯੋਗ ਦਾ ਆਰੰਭ ਵੀ ਅਤੇ ਅੰਤ ਵੀ ਹੁੰਦਾ ਹੈ। ਨਿਤ੍ਯ ਯੋਗ ਦਾ ਨਾ ਆਰੰਭ ਹੈ ਨਾ ਅੰਤ ਹੈ। ਨਿਤ੍ਯ ਯੋਗ ਸਦੀਵੀ ਸਿੱਧ ਹੈ। ਨਿਤ੍ਯ ਯੋਗ - ਸੰਸਾਰ ਦੇ ਨਾਲ ਸੰਬੰਧ ਬਣਾਉਣ ਨਾਲ ਭੁੱਲ ਜਾਂਦਾ ਹੈ। ਸੰਸਾਰ ਨਾਲ ਸੰਬੰਧ ਤੋੜਨ ਨਾਲ ਨਿਤ੍ਯ ਯੋਗ ਦੀ ਅਨੁਭੂਤੀ ਹੁੰਦੀ ਹੈ। (18.73) ੦ ਭਗਵਾਨ ਨੇ ਨਸ਼ਟਹ ਮੋਹਹ ਸਮ੍ਤਿਹ (ਲਬ੍-ਤਾ), ਲਬ੍ਧਾ ਕਿਹਾ ਹੈ, ਜਿਹੜਾ ਨਵਾਂ ਯੋਗ ਨਹੀਂ ਹੈ। ਇਹੋ ਨਿਤ੍ਯ ਯੋਗ ਹੈ, ਉਸੇ ਦੀ ਅਨੁਭੂਤੀ ਹੋਈ ਹੈ। ਭਗਵਾਨ ਨੇ ਯੋਗ ਸਾਂਗਿਯ੍ਤਮ੍ ਪਦ ਰਾਹੀਂ ਦੁੱਖ ਦੇ ਵਿਯੋਗ ਦਾ ਨਾਂ ਯੋਗ ਕਿਹਾ ਹੈ। ਦੂਜੇ ਅਧਿਆਇ ਵਿੱਚ ਸਮਤ੍ਵਮ੍ ਯੋਗ ਉਚ੍ਯਤੇ, ਕਹਿ ਕੇ ਸਮਤਾ ਨੂੰ ਯੋਗ ਕਿਹਾ ਹੈ। ਵੇਖੋ 2.48। ਸਾਧਨ ਰੂਪ ਸਮਤਾ ਦਾ ਵਰਨਣ ਹੈ। ਇਹ ਦੋਵੇਂ ਗੱਲਾਂ ਤਤੱਵਤਹ ਇੱਕ ਹੀ ਹਨ, ਕਿਉਂਕਿ ਸਾਧਨ ਰੂਪ ਸਮਤਾ ਹੀ ਅੰਤ ਵਿੱਚ ਸਾਧਯ ਰੂਪ ਸਮਤਾ ਵਿੱਚ ਦਿਖਾਈ ਦਿੰਦੀ ਹੈ। ੦ ਪੰਤਾਜਲੀ ਮਹਾਰਾਜ ਨੇ ਚਿੱਤ ਵਿਰਤੀਆਂ ਦੇ ਨਿਰੋਧ ਨੂੰ ਯੋਗ ਕਿਹਾ ਹੈ। ਪਰ ਏਥੇ ਭਗਵਾਨ ਨੇ ਇਨ੍ਹਾਂ ਪਦਾਂ ਰਾਹੀਂ ਸਰੂਪ ਵਿੱਚ ਸਥਿਤੀ ਨੂੰ ਹੀ ਯੋਗ ਕਿਹਾ ਹੈ। ੦ ਤਮ੍ - ਸ਼ਬਦ ਰਾਹੀਂ ਯੋਗ ਦੀ ਵਿਲੱਖਣਤਾ ਤੇ ਮਹੱਤਤਾ ਵੱਲ ਸੰਕੇਤ ਕੀਤਾ ਗਿਆ ਹੈ। ੦ ਯੋਗ ਦਾ ਅਨੁਭਵ ਦ੍ਰਿੜ-ਨਿਸ਼ਚਮਈ ਬੁੱਧੀ ਰਾਹੀਂ ਹੁੰਦਾ ਹੈ। ਦ੍ਰਿੜ ਨਿਸ਼ਚੇ ਰਾਹੀਂ ਦੁੱਖ ਮੁਸੀਬਤਾਂ ਤੇ ਭਿਅੰਕਰ ਕਸ਼ਟ ਝੱਲ ਕੇ ਯੋਗ ਪ੍ਰਾਪਤੀ ਹੁੰਦੀ ਹੈ। ੦ ਅਨਿਰ੍ ਵਿਣ੍ਣ ਚੇਤਸਾ - ਦਾ ਭਾਵ ਹੈ ਕਿ ਸਮਾਂ ਬਹੁਤ ਲੱਗ ਗਿਆ, ਪੁਰਸ਼ਾਰਥ ਬਹੁਤਾ ਕੀਤਾ, ਪਰ ਸਿੱਧੀ ਨਹੀਂ ਹੋਈ। ਇਸ ਦੀ ਸਿੱਧੀ ਅਨੇਕਾਂ ਜਨਮਾਂ ਅਨੇਕਾਂ ਕਸ਼ਟਾਂ ਪਿੱਛੋਂ ਨਹੀਂ ਹੁੰਦੀ। ਸਾਧਕ ਦੇ ਮਨ ਦਾ ਭਾਵ ਨਿਰੰਤਰ ਸਿੱਧੀ ਪ੍ਰਾਪਤ ਕਰਨ ਵਿੱਚ ਲੱਗਿਆ ਰਹੇ। ਸਿੱਧੀ ਜ਼ਰੂਰ ਪ੍ਰਾਪਤ ਕਰਨੀ ਹੈ।

**ਵਿਆਖਿਆ :-** ਸਵਰੱਗੀ ਸੁੱਖ, ਆਦਮੀ ਦੀ ਮੂਲ ਪ੍ਰਕ੍ਰਿਤੀ ਹੈ। ਅਗਿਆਨਤਾ ਕਾਰਨ, ਵਿਅਕਤੀ ਨੂੰ ਦੁੱਖਾਂ ਤੇ ਮੁਸੀਬਤਾਂ ਦਾ

ਸਾਹਮਣਾ ਕਰਨਾ ਪੈਂਦਾ ਹੈ। ਜਦੋਂ ਇਹ ਸਥਿਤੀ ਖ਼ਤਮ ਹੋ ਜਾਂਦੀ ਹੈ ਤਾਂ ਉਹ ਫੇਰ ਸਵੱਰਗੀ ਆਨੰਦ ਵਿੱਚ ਝੂਮਦਾ ਹੈ। ਇਹ ਇੰਜ ਹੈ ਜਿਵੇਂ ਕੋਈ ਵਿਅਕਤੀ ਭਿਆਨਕ ਸੁਪਨੇ ਦੇ ਭੈਅ ਤੋਂ ਮੁਕਤ ਹੋਇਆ ਹੋਵੇ। ਯੋਗ ਦੇ ਅਰਥ ਹਨ, ਕਿ ਹਰ ਕੋਈ ਪ੍ਰਭੂ ਦੀ ਸਰਬੋਤਮ ਸ਼ਕਤੀ ਨਾਲ ਆਪਣੇ ਆਪ ਨੂੰ ਜੋੜ ਲਵੇ। ਜੇ ਕੋਈ ਆਪ ਹੀ ਮੁਸੀਬਤਾਂ ਨੂੰ ਬੁਲਾਵਾ ਦਿੰਦਾ ਹੈ ਤਾਂ ਇਸ ਵਿੱਚ ਕੋਈ ਇਨਸਾਫ਼ ਨਹੀਂ, ਜਿਹੜਾ ਵਿਅਕਤੀ ਵਾਰ ਵਾਰ ਆਪਣੇ ਆਪ ਨੂੰ ਭੌਤਿਕ ਵਸਤਾਂ ਇੱਛਾਵਾਂ ਨਾਲ ਜੋੜਦਾ ਹੈ, ਉਹ ਯੋਗ ਅਭਿਆਸ ਲਈ ਯੋਗ ਨਹੀਂ ਹੈ। ਜਿਹੜਾ ਵਿਅਕਤੀ ਆਪਣੇ ਆਪ ਨੂੰ ਮਨ ਤੋਂ ਤਰਨਸ਼ੀਲ ਹੈ, ਯੋਗ ਦੇ ਅਸਲ ਮੰਤਵ ਨੂੰ ਅੱਗੇ ਰੱਖਦਾ ਹੈ, ਉਹ ਸਫਲ ਹੋ ਜਾਂਦਾ ਹੈ। ਮਨ ਦੀ ਤੰਦਰੁਸਤੀ ਯੋਗੀ ਦੀ ਪਰਪੱਕਤਾ ਤੇ ਉਦੇਸ਼ ਪ੍ਰਾਪਤੀ ਲਈ ਜ਼ਰੂਰੀ ਹੈ। ਸ਼੍ਰੀ ਰਾਮਾ ਕ੍ਰਿਸ਼ਨ ਦੇ ਸ਼ਬਦਾਂ ਵਿੱਚ, 'ਦੁੱਧ ਦੇ ਪਤੀਲੇ ਹੇਠ ਜਿੰਨੀ ਦੇਰ ਅੱਗ ਹੈ, ਦੁੱਧ ਰਿੱਝਦਾ ਰਹੇਗਾ, ਉਬਲੇਗਾ ਤੇ ਕੜ੍ਹੇਗਾ। ਜਦੋਂ ਅੱਗ ਨੂੰ ਪਰ੍ਹੇ ਕਰ ਦਿੱਤਾ ਜਾਵੇ ਤਾਂ ਇਸ ਦਾ ਉਬਲਣਾ ਬੰਦ ਹੋ ਜਾਂਦਾ ਹੈ। ਇਸ ਤਰ੍ਹਾਂ ਬੁੱਧੀਮਾਨ ਵਿਅਕਤੀ ਜੋ ਯੋਗ ਅਭਿਆਸ ਕਰਦਾ ਹੈ, ਜਿਸ ਕੋਲ ਜਗਿਆਸਾ ਨਾ ਹੋਵੇ ਜੇ ਉਹ ਕੁੱਝ ਸਮੇਂ ਲਈ ਇੰਜ ਕਰਦਾ ਵੀ ਹੈ ਤੇ ਫੇਰ ਤਿਆਗ ਦਿੰਦਾ ਹੈ, ਹਮੇਸ਼ਾ ਹਮੇਸ਼ਾ ਲਈ ਤਾਂ ਸਮਝੋ ਉਸਦੀ ਪ੍ਰਾਪਤੀ ਨਾ ਮਾਤਰ ਹੈ। ਯੋਗਾ ਲਈ ਤਾਂ ਪਰਪੱਕਤਾ ਮੁਜੱਸਮ-ਇਰਾਦੇ ਦੀ ਵਧੇਰੇ ਲੋੜ ਹੈ। ਹਾਂ! ਇਹ ਵੀ ਯਾਦ ਰੱਖਣ ਦੀ ਲੋੜ ਹੈ, ਜਿਉਂਦੇ ਜੀ ਵਿਅਕਤੀ ਲਈ ਸਰੀਰਕ-ਲੋੜਾਂ ਰੋਟੀ ਪਾਣੀ ਹਵਾ, ਸੌਣਾ, ਜਾਗਣਾ, ਆਪਣੇ ਆਪ ਦੀ ਸੁਰੱਖਿਆ, ਜ਼ਰੂਰੀ ਹੈ, ਪਰ ਜਿਹੜਾ ਵਿਅਕਤੀ ਭਗਤੀ ਯੋਗ ਅਭਿਆਸ ਵਿੱਚੋਂ ਦੀ ਲੰਘ ਰਿਹਾ ਹੁੰਦਾ ਹੈ ਜੇ ਉਹ ਪ੍ਰਭੂ ਨਾਲ ਇਕਮਿਕ ਹੋ ਗਿਆ ਤਾਂ ਉਸ ਨੂੰ ਸਰੀਰਕ ਲੋੜਾਂ ਤੇ ਮਾਨਸਿਕ ਇੱਛਾਵਾਂ ਤੰਗ ਨਹੀਂ ਕਰਦੀਆਂ। ਉਹ ਤਾਂ ਹੋਰ ਮੁਸੀਬਤਾਂ ਦੀ ਵੀ ਪ੍ਰਵਾਹ ਨਹੀਂ ਕਰਦਾ। ਮੌਤ ਵੀ ਉਸ ਨੂੰ ਪਿਆਰੀ ਲੱਗਦੀ ਹੈ। ਡਰ, ਮੌਤ, ਦੁਰਘਟਨਾ, ਭੁੱਖ, ਪਿਆਸ, ਇੱਛਾ ਉਸ ਲਈ ਯੋਗ-ਅਭਿਆਸ ਲਈ ਰੁਕਾਵਟ ਨਹੀਂ ਬਣਦੀ। ਉਸ ਦੀ ਸਮਝ ਵਿੱਚ ਇਸ ਗਿਆਨ ਦੇ ਸੰਚਾਰ ਹੋਣ ਨਾਲ ਇਹ ਵਿਸ਼ਵਾਸ ਪ੍ਰਪੱਕ ਹੋ ਜਾਂਦਾ ਹੈ ਕਿ ਜੀਵਨ ਦੀਆਂ ਘਟਨਾਵਾਂ ਦੁਰਘਟਨਾਵਾਂ ਤਾਂ ਵਾਪਰਦੀਆਂ ਰਹਿੰਦੀਆਂ ਹਨ, ਉਸ ਨੂੰ ਆਪਣੀ ਫਰਜ਼ ਪੂਰਤੀ ਲਈ ਹਮੇਸ਼ਾ ਤੱਤਪਰ ਰਹਿਣਾ ਚਾਹੀਦਾ ਹੈ। ਪ੍ਰਭੂ ਦੇ ਨਾਲ ਏਕਤਾ ਸਥਾਪਤ ਕਰਨ ਵਿੱਚ ਹੀ ਉਸ ਦੀ ਮੁਕਤੀ ਹੈ। ਉਸ ਲਈ ਇਹੋ ਭਗਤੀ ਹੈ, ਇਹੋ ਯੋਗ ਹੈ, ਇਹੋ ਮੰਤਵ ਹੈ।



**6.24 ਸ਼ਲੋਕ :**

*सम्-कल्प-प्र-भवान् कामान्, त्यज्-त्वा सर्वान् अ-शेषत:। मनसा एव इन्द्रिय-ग्रामम्, वि-नि-यम्-य समन्तत:॥*

***ਸਮ੍ਕਲ੍ਪ ਪ੍ਰਭਵਾਨ੍ ਕਾਮਾਨ੍, ਤ੍ਯਜ੍-ਤ੍ਵਾ ਸਰ੍ਵਾਨ੍ ਅਸ਼ੇਸ਼ਤਹ।***
***ਮਨਸਾ ਏਵ ਇੰਦ੍ਰਿਯ ਗ੍ਰਾਮਮ੍ ਵਿਨਿਯਮ੍ਯ ਸਮਨ੍ਤਤਹ॥***

**੦ ਸ਼ਬਦ ਅਰਥ :-** ਸਮ੍ਕਲ੍ਪ ਪ੍ਰਭਵਾਨ੍ : ਜੋ ਸੰਕਲਪ ਤੋਂ ਪੈਦਾ ਹੋਇਆ ਹੋਵੇ (ਕਲੱਪਨਕ)। ਕਾਮਾਨ੍ : ਇੱਛਾਵਾਂ। ਤ੍ਯਜ੍ ਤ੍ਵਾ : ਤਿਆਗ ਕਰ ਚੁੱਕਾ। ਸਰ੍ਵਾਨ੍ : ਸਾਰਾ। ਅਸ਼ੇਸ਼ਤਹ : ਸੁਰੱਖਿਅਤ ਨਾ ਹੋਣਾ, ਪੂਰਣ। ਮਨਸਾ : ਮਨ ਰਾਹੀਂ। ਏਵ : ਭੀ। ਇੰਦ੍ਰਿਯ ਗ੍ਰਾਮਮ੍ : ਇੱਛਾਵਾਂ ਸਮੁੱਚੇ ਰੂਪ ਵਿੱਚ। ਵਿਨਿਯਮ੍ਯ : ਪੂਰਣ ਤੌਰ 'ਤੇ ਸੰਕੋਚ ਕਰਦਿਆਂ, ਨਿਯਮਾਂ ਅਨੁਸਾਰ। ਸਮਨ੍ਤਤਹ : ਸਾਰਿਆਂ ਪਾਸਿਆਂ ਤੋਂ।

**੦ ਸ਼ਲੋਕਾਰਥ :-** ਸੰਕਲਪ ਤੋਂ ਪੈਦਾ ਹੋਣ ਵਾਲੀਆਂ ਸਾਰੀਆਂ ਕਾਮਨਾਵਾਂ ਨੂੰ ਨਿਸ਼ੇਧ ਰੂਪ ਵਿੱਚ ਤਿਆਗ ਕੇ ਅਤੇ ਮਨ ਰਾਹੀਂ ਹੀ ਇੰਦ੍ਰੀਆਂ ਦੇ ਸਮੂਹ ਨੂੰ ਸਾਰੇ ਪਾਸਿਆਂ ਤੋਂ ਨਿਯੰਤਰਣ ਕਰਕੇ ਯੋਗ ਅਭਿਆਸ ਕਰਨਾ ਚਾਹੀਦਾ ਹੈ।

**ਪਦ-ਅਰਥ-ਵਿਸਥਾਰ :-** ੦ ਸਮ੍ਕਲ੍ਪ ਪ੍ਰਭਵਾਨ੍ ਕਾਮਾਨ੍ ਤਾਜਜ੍ਤ੍ਵਾ ਸਰ੍ਵਾਨ੍ ਅਸ਼ੇਸ਼ਤਹ - ਸੰਸਾਰਿਕ ਵਸਤਾਂ ਵਿਅਕਤੀ ਪਦਾਰਥ ਦੇਸ਼ ਕਾਲ ਘਟਨਾ ਹਾਲਾਤ ਆਦਿ ਨੂੰ ਲੈ ਕੇ ਮਨ ਵਿੱਚ ਜਿਹੜੇ ਭਾਂਤ ਭਾਂਤ ਦੇ ਫੁਰਨੇ ਫੁਰਦੇ ਹਨ, ਉਨ੍ਹਾਂ ਰਾਹੀਂ ਪ੍ਰਿਯਤਾ, ਸੁੰਦਰਤਾ, ਲੋੜ ਦਿਖਾਈ ਦਿੰਦੀ ਹੈ। ਇਹ ਫੁਰਨੇ ਸੰਕਲਪ ਦਾ ਰੂਪ ਧਾਰਨ ਕਰ ਲੈਂਦੇ ਹਨ। ਜਿਨ੍ਹਾਂ ਫੁਰਨਿਆਂ ਵਿੱਚ ਇਹ ਵਸਤੂ, ਵਿਅਕਤੀ ਚੰਗੇ ਨਾ ਹੋਣ, ਤਾਂ ਉਪਯੋਗਤਾ ਖ਼ਤਮ ਹੋ ਜਾਂਦੀ ਹੈ। ਅਜਿਹਾ ਵਿਪਰੀਤ ਭਾਵ ਪੈਦਾ ਹੋ ਜਾਂਦਾ ਹੈ। ਇਹ ਫੁਰਨਾ ਹੀ ਸੰਕਲਪ ਬਣ ਜਾਂਦਾ ਹੈ। ਸੰਕਲਪ ਤੋਂ - ਅਜਿਹਾ ਹੋਣਾ ਚਾਹੀਦਾ ਹੈ - ਅਜਿਹਾ ਨਹੀਂ ਹੋਣਾ ਚਾਹੀਦਾ - ਇਹ ਕਾਮਨਾ ਪੈਦਾ ਹੁੰਦੀ ਹੈ। ਅਜਿਹੀ ਕਾਮਨਾ ਦਾ ਤਿਆਗ ਕਰ ਦੇਣਾ ਚਾਹੀਦਾ ਹੈ। ੦ ਏਥੇ ਕਾਮਾਨ੍ ਪਦ ਬਹੁ ਵਚਨ ਹੈ, ਫਿਰ ਵੀ ਇਸ ਦੇ ਨਾਲ ਸਰ੍ਵਾਨ੍ ਪਦ ਦੇਣ ਦਾ ਅਰਥ ਹੈ ਕਿ ਕੋਈ ਭੀ ਕਿਸੇ ਭੀ ਤਰ੍ਹਾਂ ਕਾਮਨਾ ਨਹੀਂ ਰਹਿਣੀ ਚਾਹੀਦੀ। ੦ ਅਸ਼ੇਸ਼ਤਹ - ਪਦ ਦਾ ਅਰਥ ਹੈ ਕਿ ਕਾਮਨਾ ਦਾ ਬੀਜ (ਸੂਖ਼ਮ ਸੰਸਕਾਰ) ਭੀ ਨਹੀਂ ਰਹਿਣਾ ਚਾਹੀਦਾ। ਬਿਰਖ ਦੇ ਇੱਕੋ ਬੀਜ ਨਾਲ ਹੀ ਮੀਲਾਂ ਤੱਕ ਦੇ ਜੰਗਲ ਪੈਦਾ ਹੋ ਸਕਦੇ ਹਨ। ਇਸ ਲਈ ਜੋ ਕਾਮਨਾ ਬੀਜ ਰੂਪ ਵਿੱਚ ਹੈ, ਉਸ ਦਾ ਤਿਆਗ ਅਤਿ ਜ਼ਰੂਰੀ ਹੈ। ੦ ਮਨਸਾ ਏਵ ਇੰਦ੍ਰਿਯ ਗ੍ਰਾਮਮ੍ - ਵਿਨਿਯਮ੍ਹ ਯ ਸਮਨ੍ਤਤਹ - ਜਿਨ੍ਹਾਂ ਇੰਦ੍ਰੀਆਂ ਸ਼ਬਦ ਸਪੱਰਸ਼ ਰੂਪ ਰਸ ਤੇ ਗੰਧ - ਆਦਿ ਵਿਸ਼ਿਆਂ ਦਾ ਅਨੁਭਵ ਹੁੰਦਾ ਹੈ - ਭੋਗ ਹੁੰਦਾ ਹੈ, ਇਨ੍ਹਾਂ ਇੰਦ੍ਰੀਆਂ ਦੇ ਸਮੂਹ ਦਾ - ਮਨ ਦੇ ਰਾਹੀਂ ਚੰਗੀ ਤਰ੍ਹਾਂ ਨਿਯਮਨ ਕਰ ਲਵੋ। ਭਾਵ ਇਹ ਕਿ ਇੰਦ੍ਰੀਆਂ ਨੂੰ ਉਨ੍ਹਾਂ ਦੇ ਆਪਣੇ ਆਪਣੇ ਵਿਸ਼ਿਆਂ ਤੋਂ ਹਟਾ ਲਵੋ। ੦ ਸਮਨ੍ਤਤਹ - ਕਹਿਣ ਦਾ ਅਰਥ ਹੈ ਕਿ ਮਨ ਤੋਂ ਸ਼ਬਦ, ਸਪੱਰਸ਼ ਆਦਿ ਵਿਸ਼ਿਆਂ ਦਾ ਚਿੰਤਨ ਨਾ ਹੋਵੇ ਤੇ ਸੰਸਾਰਕ ਮਾਨ ਆਰਾਮ ਆਦਿ ਦੀ ਤਰਫ਼ ਭੋਰਾ ਕੁ ਵੀ ਖਿਚਾਓ ਨਾ ਹੋਵੇ। ੦ ਪ੍ਰਾਕ੍ਰਿਤਕ ਪਦਾਰਥਾਂ ਨਾਲ ਸੰਬੰਧ ਤੋੜਨਾ ਅਤਿ ਜ਼ਰੂਰੀ ਹੈ।

**ਵਿਆਖਿਆ :-** ਮਨ ਵਿੱਚ ਸੰਕਲਪ ਧਾਰਨ ਕਰਨ ਦੀ ਪ੍ਰਕ੍ਰਿਆ ਨਾਲ ਇੱਛਾਵਾਂ ਦਾ ਬੀਜ ਬੀਜਿਆ ਜਾਂਦਾ ਹੈ, ਕਿਸੇ ਦਿਨ ਉਹੀ ਭਾਂਬੜ ਬਣ ਜਾਂਦੀਆਂ ਹਨ, ਇਸ ਨੂੰ ਵਿਵੇਕ ਬੁੱਧੀ ਅਤੇ ਆਤਮ ਵਿਸ਼ਵਾਸ ਨਾਲ ਤਿਆਗ ਦੇਣਾ ਚਾਹੀਦਾ ਹੈ। ਗਿਆਨ ਅਨੁਭਵ ਅਤੇ ਚੇਤਨਾ ਤਾਂ ਹੀ ਮੁਕਤ ਰੂਪ ਵਿੱਚ ਸਾਰਥਕ ਹੈ, ਜੇਕਰ ਇਨ੍ਹਾਂ ਉੱਪਰ ਇੱਛਾਵਾਂ ਦਾ ਕੋਹਝਾ ਛਾਇਆ ਨਹੀਂ ਪੈਂਦਾ। ਇੱਛਾਵਾਂ ਦੇ ਚਿੱਕੜ ਵਿੱਚ ਕੋਈ ਵਿਅਕਤੀ ਹੀ ਸਾਫ਼ ਨਿਰਮਲ ਰਹਿ ਸਕਦਾ ਹੈ।



**6.25 ਸ਼ਲੋਕ :**

*शनै: शनै: उप-रमेत्, बुद्ध्या धृति-गृहतीया। आत्म-संस्थम् मन: कृ-त्वा, न किम्-चित् अपि चिन्त्-अयेत्॥*

***ਸ਼ਨੈਹ ਸ਼ਨੈਹ ਉਪ ਰਮੇਤ੍, ਬੁੱਧਯਾ ਧ੍ਰਿਤਿ ਗ੍ਰਹੀਤਯਾ।***
***ਆਤ੍ਮ ਸੰਸ੍ਥਮ੍ ਮਨਹ ਕ੍ਰਤ੍ਵਾ, ਨ ਕਿਮ੍ ਚਿਤ੍ ਅਪਿ ਚਿੰਤ੍ ਅਯੇਤ੍॥***

**੦ ਸ਼ਬਦ ਅਰਥ :-** ਸ਼ਨੈਹ : ਹੌਲੇ ਹੌਲੇ। ਉਪ ਰਮੇਤ੍ : ਉਸ ਨੂੰ ਸ਼ਾਂਤੀ ਪ੍ਰਾਪਤ ਕਰਨ ਦੇਵੋ। ਬੁੱਧਯਾ : ਬੁੱਧੀਮਤਾ ਰਾਹੀਂ। ਧ੍ਰਤਿਗ੍ਰਹੀਤਯਾ : ਪਰਪੱਕਤਾ ਵਿੱਚ ਹੋਣ। ਆਤ੍ਮ ਸੰਸ੍ਥਮ੍ : ਸਵੈ ਵਿੱਚ ਸਥਾਪਿਤ ਕਰਨਾ। ਮਨਹ : ਮਨ। ਕ੍ਰਤ੍ਵਾ : ਫਰਜ਼, ਇੰਜ ਕਰਦਿਆਂ। ਨ : ਨਹੀਂ।

ਕਿਮ੍ਚਿਤ੍ਅਪਿ : ਕੋਈ ਵਸਤੂ, ਵੀ। ਚਿੰਤ੍ ਅਯੇਤ੍ : ਉਸ ਨੂੰ ਵਿਚਾਰ ਕਰਨ ਦੇਵੋਂ, ਇਸ ਬਾਰੇ ਸੋਚਣਾ।

**੦ ਸ਼ਲੋਕਾਰਥ :-** ਸਬਰ ਸੰਤੋਖ ਨਾਲ ਬੁੱਧੀ ਰਾਹੀਂ ਹੌਲੇ ਹੌਲੇ ਸ਼ਾਂਤੀ ਅਤੇ ਮੁਕਤੀ ਪ੍ਰਾਪਤ ਹੋਵੇ। ਮਨ ਨੂੰ ਆਤਮਾ ਵਿੱਚ ਨਿਰਧਾਰਿਤ ਕਰਕੇ ਉਸ ਨੂੰ ਹੋਰ ਕੁੱਝ ਵੀ ਸੋਚਣਾ ਨਹੀਂ ਚਾਹੀਦਾ।

**ਪਦ-ਅਰਥ-ਵਿਸਥਾਰ :-** ੦ ਸ਼ਨੈਹ ਸ਼ਨੈਹ ਉਪ ਰਮੇਤ੍ - ਉਪਰਾਮ ਹੋਣ ਵਿੱਚ ਕਾਹਲੀ ਨਾ ਕਰੋ। ਪਰ ਹੌਲੇ ਹੌਲੇ ਆਪਣੇ ਆਪ ਕਰਨ ਤੋਂ ਪਿੱਛੋਂ ਵੀ ਏਥੇ ਤਾਂ ਉਪਰਾਮ - ਹੋਣ ਦੀ ਗੱਲ ਕਹੀ ਗਈ ਹੈ, ਉਸ ਦਾ ਸਾਰ ਇਹ ਹੈ ਕਿ ਕਿਸੇ ਵੀ ਤਿਆਜਯ ਵਸਤੂ ਦਾ ਤਿਆਗ ਕਰਨ ਨਾਲ ਉਸ ਤਿਆਜ੍ਯ੍ ਵਸਤੂ ਨਾਲ ਆਂਸ਼ਕ ਦਵੇਸ਼ ਦਾ ਭਾਵ ਰਹਿ ਜਾਂਦਾ ਹੈ। ਇਸ ਦਵੇਸ਼ ਭਾਵ ਨੂੰ ਮਿਟਾਉਣ ਲਈ ਏਥੇ ਉਪਰਾਮ ਹੋਣ ਦੀ ਗੱਲ ਕਹੀ ਗਈ ਹੈ। ਸਾਰ ਇਹ ਹੈ ਕਿ ਸਾਨੂੰ ਸੰਕਲਪਾਂ ਦੇ ਨਾਲ, ਨਾ ਰਾਗ, ਨਾ ਦਵੇਸ਼ ਰੱਖਣਾ ਚਾਹੀਦਾ ਹੈ। ਉਨ੍ਹਾਂ ਤੋਂ ਬੱਸ ਉਪਰਾਮ ਹੋ ਜਾਵੇ। ੦ ਪਰਮਾਤਮਾ ਦਾ ਚਿੰਤਨ ਕਰਦੇ ਕਰਦੇ ਮਨ ਪਰਮਾਤਮਾ ਨੂੰ ਫੜ ਲਵੇ, ਇਹ ਉਸ ਦੇ ਬੱਸ ਦੀ ਗੱਲ ਨਹੀਂ ਹੈ। ਜਿਵੇਂ ਸੂਰਜ ਦੀ ਰੌਸ਼ਨੀ ਨਾਲ ਦੀਪਕ ਬਿਜਲੀ ਪ੍ਰਕਾਸ਼ਤ ਹੁੰਦੀ ਹੈ। ਇਹ ਸੂਰਜ ਨੂੰ ਕਿਵੇਂ ਪ੍ਰਕਾਸ਼ਤ ਕਰਨਗੇ। ਮਨ ਬੁੱਧੀ ਤੇ ਹੋਰ ਸ਼ਕਤੀ ਪ੍ਰਭੂ ਲਈ ਹੋ ਜਾਂਦੀ ਹੈ। ਇਹ ਪ੍ਰਭੂ ਨੂੰ ਕਿਵੇਂ ਫੜ ਸਕਦੇ ਹਨ ? ਨਹੀਂ ਫੜ ਸਕਦੇ। ੦ ਸੰਸਾਰ ਵੱਲ ਚੱਲਣ ਨਾਲ ਸੁੱਖ ਨਹੀਂ ਮਿਲਦਾ - ਦੁੱਖ ਹੀ ਦੁੱਖ ਹੈ। ਇਸ ਲਈ ਸੰਸਾਰ ਦੇ ਚਿੰਤਨ ਦਾ ਪਰਯੋਜਨ ਨਹੀਂ ਰਿਹਾ। ਹੁਣ ਕੀ ਕਰਨਾ ਚਾਹੀਦਾ ਹੈ, ਉਸ ਤੋਂ ਉਪਰਾਮ ਹੋ ਜਾਈਏ ? ੦ ਆਤ੍ਮ ਸੰਸ੍ਥਮ੍ ਮਨਹ - ਏਥੇ ਮਨ ਸ਼ਬਦ ਅੰਤਹਕਰਣ ਦਾ ਵਾਚਕ ਹੈ। ਸਾਰੀਆਂ ਥਾਵਾਂ ਤੋਂ ਸੱਚਦਾਨੰਦ ਪਰਮਾਤਮਾ ਹੀ ਪਰਿਪੂਰਣ ਹੈ। ਸੰਕਲਪਾਂ ਦੇ ਪਹਿਲਾਂ ਤੇ ਪਿੱਛੋਂ ਪਰਮਾਤਮਾ ਹੈ। ਸੰਕਲਪਾਂ ਦਾ ਆਧਾਰ ਵੀ ਪਰਮਾਤਮਾ ਹੈ। ਅਜਿਹਾ ਸੰਕਲਪ ਸਾਡੀ ਬੁੱਧੀ ਦਾ ਦ੍ਰਿੜ ਨਿਸ਼ਚਾ ਬਣਿਆ ਰਹੇ। ਮਨ ਦੀ ਹਰ ਤਰੰਗ ਨੂੰ ਪਰਮਾਤਮਾ ਦਾ ਹੀ ਸਰੂਪ ਮੰਨਿਆ ਜਾਵੇ। ੦ ਪਰਮਾਤਮਾ - ਦੇਸ਼ ਕਾਲ ਵਸਤੂ ਵਿਅਕਤੀ ਘਟਨਾ ਹਾਲਾਤ ਆਦਿ ਸਭ ਵਿੱਚ ਪਰਿਪੂਰਣ ਹੈ। ਇਹ ਦੇਸ਼ ਕਾਲ ਆਦਿ ਤਾਂ ਉਤਪਨ ਹੁੰਦੇ ਹਨ, ਮਿਟ ਜਾਂਦੇ ਹਨ। ਪਰ ਪਰਮਾਤਮਾ ਨਾ ਬਣਦਾ ਹੈ, ਨਾ ਵਿਗੜਦਾ ਹੈ। ਪਰਮਾਤਮਾ ਜਿਉਂ ਦਾ ਤਿਉਂ ਹੈ। ਪਰਮਾਤਮਾ ਤੋਂ ਬਿਨਾ ਹੋਰ ਕੋਈ ਸੱਤਾ ਨਹੀਂ ੦ ਬੁਧਯਾ ਧ੍ਰਿਤਿ ਗ੍ਰਹੀਤਯਾ - ਸਾਧਨ ਕਰਦਿਆਂ ਸਾਧਕ ਨੂੰ ਨਿਰਾਸ਼ਾ ਹੁੰਦੀ ਹੈ। ਧਿਆਨ ਲਾਉਣ ਤੇ ਵਿਚਾਰ ਕਰਦਿਆਂ ਅਨੇਕਾਂ ਦਿਨ ਹੋ ਗਏ, ਪਰ ਤੱਤਵ ਪ੍ਰਾਪਤੀ ਨਹੀਂ ਹੋਈ। ਹੁਣ ਕੀ ਪ੍ਰਾਪਤੀ ਹੋਵੇਗੀ ? ਅਜਿਹੇ ਨਿਰਾਸ਼ਾ ਭਰੇ ਵਿਚਾਰਾਂ ਨੂੰ ਧਿਆਨ ਵਿੱਚ ਰੱਖ ਕੇ ਭਗਵਾਨ, ਸਾਧਕ ਨੂੰ ਸਾਵਧਾਨ ਕਰਦੇ ਹਨ ਕਿ ਸਾਧਕ ਨੂੰ ਧਿਆਨ ਯੋਗ ਵਿੱਚ ਜੇਕਰ ਸਫਲਤਾ ਨਾ ਮਿਲੇ ਤਾਂ ਉਸ ਨੂੰ ਘਬਰਾਉਣਾ ਨਹੀਂ ਚਾਹੀਦਾ। ਧੀਰਜ ਰੱਖਣਾ ਚਾਹੀਦਾ ਹੈ। ਜਿਵੇਂ ਸਿੱਧੀ ਤੇ ਸਫਲਤਾ ਪ੍ਰਾਪਤ ਕਰਨ ਵਿੱਚ ਧੀਰਜ ਮਿਲਦਾ ਹੈ ਤੇ ਅਸਫਲਤਾ ਹੋਣ 'ਤੇ ਵੀ ਅਜਿਹਾ ਹੀ ਧੀਰਜ ਰੱਖਣਾ ਚਾਹੀਦਾ ਹੈ। ਭਾਵੇਂ ਕਿੰਨਾ ਸਮਾਂ ਲੰਘ ਜਾਵੇ। ਸਰੀਰ ਨਸ਼ਟ ਹੋ ਜਾਵੇ - ਕੋਈ ਪ੍ਰਵਾਹ ਨਹੀਂ, ਤੱਤਵ ਨੂੰ ਪ੍ਰਾਪਤ ਕਰਨਾ ਹੀ ਹੈ। ਇਹੋ ਵਧੀਆ ਕੰਮ ਹੈ - ਜੋ ਕਰਨਾ ਹੈ। ਬੁੱਧੀ ਨੂੰ ਵੱਸ ਵਿੱਚ ਕਰਕੇ - ਸੰਸਾਰ ਦਾ ਮਹੱਤਵ ਘਟਾਉਣ ਦੀ ਲੋੜ ਹੈ। ੦ ਨ ਕਿਮ੍ ਚਿਤ੍ ਅਪਿ ਚਿਨ੍ਤ੍ ਅਯੇਤ੍ - ਸੰਸਾਰ ਦਾ ਚਿੰਤਨ ਨਾ ਕਰੋ। ਇਹ ਗੱਲ ਤਾਂ ਪਹਿਲਾਂ ਹੀ ਆ ਗਈ। ੦ ਪਰਮਾਤਮਾ ਸਾਰੀਆਂ ਥਾਵਾਂ ਉੱਪਰ ਪਰਿਪੂਰਣ ਹੈ। ਅਜਿਹਾ ਚਿੰਤਨ ਵੀ ਨਾ ਕਰਨ ਦੀ ਲੋੜ ਹੈ। ਕਾਰਨ - ਜੇ ਮਨ ਨੂੰ ਪਰਮਾਤਮਾ ਵਿੱਚ ਸਥਾਪਨ ਕਰ ਦਿੱਤਾ, ਤਾਂ ਜਦ ਚਿੰਤਨ ਕਰਨ ਨਾਲ ਸਵਿਕਲਪ ਵਿਰਤੀ ਹੋ ਜਾਵੇਗੀ, ਅਰਥਾਤ ਮਨ ਦੇ ਨਾਲ ਸੰਬੰਧ ਬਣਿਆ ਰਹੇਗਾ, ਜਿਸ ਨਾਲ ਸੰਸਾਰ ਸੰਬੰਧ ਨਹੀਂ ਟੁੱਟੇਗਾ। 'ਜੇ ਅਸਾਡੀ ਅਜਿਹੀ ਸਥਿਤੀ ਬਣੀ ਰਹੇ' - ਐਸਾ ਚਿੰਤਨ ਕਰਾਂਗੇ ਤਾਂ ਚਿੱਤ ਦੀ ਤੇ ਚਿੰਤਨ ਕਰਨ ਵਾਲੇ ਦੀ ਸੱਤਾ ਬਣੀ ਰਹੇਗੀ। ਇਸ ਲਈ 'ਸਾਰੀਆਂ ਥਾਵਾਂ 'ਤੇ ਪਰਮਾਤਮਾ ਹੀ ਪਰਿਪੂਰਣ ਹੈ' ਅਜਿਹਾ ਦ੍ਰਿੜ-ਨਿਸ਼ਚਾ ਕਰਨ ਪਿੱਛੋਂ ਕਿਸੇ ਪ੍ਰਕਾਰ ਦਾ ਭੋਰਾ ਵੀ ਚਿੰਤਨ ਨਾ ਕਰੋ। ਇੰਜ ਉਪਰਾਮ ਹੋਣ ਤੋਂ ਬਚਿਆ ਜਾ ਸਕਦਾ ਹੈ। ੦ ਪਰਤਾਮਾ ਸ਼ਕਤੀ ਸਭ ਥਾਂ ਹਰ ਸਮੇਂ ਨਿਤ੍ ਸਰੂਪ ਵਿੱਚ ਵਿਰਾਜਮਾਨ ਹੈ। ੦ ਪ੍ਰਕ੍ਰਿਤੀ ਦੀ ਹਰ ਵਸਤੂ ਅਸਥਾਈ ਹੈ, ਪਰਿਵਰਤਨਸ਼ੀਲ ਹੈ। ਪਰਮਾਤਮਾ ਪਰਿਵਰਤਨਸ਼ੀਲ ਨਹੀਂ। ੦ ਪਰਮਾਤਮਾ ਦਾ ਧਿਆਨ ਇਸ ਤਰ੍ਹਾਂ ਕੀਤਾ ਜਾਵੇ, ਜਿਵੇਂ ਕੋਈ ਡੂੰਘੇ ਸਮੁੰਦਰ ਵਿੱਚ ਡੁਬਕੀ ਲਾ ਕੇ ਹੇਠਾਂ ਉੱਤਰ ਜਾਵੇ। ਹੇਠਾਂ ਪਾਣੀ ਹੋਵੇ, ਚਾਰੇ ਪਾਸੇ ਪਾਣੀ ਹੀ ਪਾਣੀ ਹੋਵੇ, ਉੱਪਰ ਪਾਣੀ ਹੋਵੇ। ਏਥੇ ਪਰਮਾਤਮਾ ਹੈ, ਚਾਰੇ ਪਾਸੇ ਪਰਮਾਤਮਾ ਹੈ। ਅੰਦਰ ਵੀ ਬਾਹਰ ਵੀ। ਉੱਪਰ ਹੇਠਾਂ ਸੱਜੇ ਖੱਬੇ ਪਰਮਾਤਮਾ ਹੈ। ਸਰੀਰ ਦੇ ਕਣ ਕਣ ਵਿੱਚ ਪਰਮਾਤਮਾ ਹੈ। ਪਰਮਾਤਮਾ ਵਿੱਚ ਲੀਨ ਹੋਣਾ ਮਨੁੱਖ ਦਾ ਕਰਤੱਵ ਕਰਮ ਹੈ। ਉਸ ਤੋਂ ਕੋਈ ਦੂਰ ਹੋ ਹੀ ਨਹੀਂ ਸਕਦਾ। ਜਦ ਤਕ ਅਸਾਡੀ ਦ੍ਰਿਸ਼ਟੀ ਵਿਨਾਸ਼ੀ ਪਦਾਰਥਾਂ ਵਿੱਚ ਹੈ, ਅਸੀਂ ਪਰਮਾਤਮਾ ਤੋਂ ਦੂਰ ਹੈ। ਪਰਮਾਤਮਾ ਦੀ ਹਰ ਥਾਂ, ਹਰ ਸਮੇਂ ਪਰਿਪੂਰਣਤਾ ਦੇ ਸੰਕਲਪ ਧਾਰਨ ਦੀ ਦੇਰ ਹੈ। ਅਸਾਨੂੰ ਪਰਮਾਤਮਾ ਦਿਖਾਈ ਦੇਵੇਗਾ। ੦ ਉਤਪੰਨ ਹੋਣ ਵਾਲੀ ਚੀਜ਼ ਨਸ਼ਟ ਹੋਣ ਵਾਲੀ ਹੈ - ਇਹ ਨਿਯਮ ਹੈ, ਸੰਸਾਰ ਤੇ ਇਸ ਦੀਆਂ ਸਾਰੀਆਂ ਵਸਤਾਂ ਦੀ ਚੇਸ਼ਟਾ ਕਰਨੀ ਇਸ ਲਈ ਬੁੱਧੀਮਤਾ ਨਹੀਂ, ਕਿਉਂਕਿ ਇਨ੍ਹਾਂ ਨੇ ਨਸ਼ਟ ਹੋ ਜਾਣਾ ਹੈ। ਅਸਾਡਾ ਸੰਬੰਧ ਉਸ ਨਾਲ ਹੋਣਾ ਚਾਹੀਦਾ ਹੈ, ਜੋ ਅਵਿਨਾਸ਼ੀ ਹੈ। ਅਵਿਨਾਸ਼ੀ ਕੇਵਲ ਪਰਮਾਤਮਾ ਹੈ। ੦ ਸਾਧਕ ਨੂੰ ਜਦ ਸੰਸਾਰ ਚੇਤੇ ਆਉਂਦਾ ਹੈ, ਤਾਂ ਉਹ ਉਸ ਨਾਲ ਦੁਵੇਸ਼ ਕਰਦਾ ਹੈ। ਇਹ ਉਸ ਦੀ ਵੱਡੀ ਭੁੱਲ ਹੈ ਕਿ ਇਸਨੂੰ ਹਟਾਓ, ਇਸ ਨੂੰ ਮਿਟਾਓ। ਅਜਿਹਾ ਵਿਚਾਰ ਹੀ ਸੰਸਾਰ ਨਾਲ ਸੰਬੰਧਾਂ ਨੂੰ ਪੱਕਾ ਕਰਦਾ ਹੈ। ਇਸ ਸੰਬੰਧ ਨੂੰ ਤੋੜਨ ਦੀ ਲੋੜ ਹੈ। ੦ ਪਰਮਾਤਮਾ - ਸਤ੍ ਧਨ, ਚਿਤ੍ਧਨ, ਆਨੰਦ ਧਨ ਹੈ। ਸਭ ਥਾਵਾਂ 'ਤੇ ਪੂਰਣ ਆਨੰਦ ਹੈ। ਅਪਾਰ ਆਨੰਦ ਹੈ, ਸਮ ਆਨੰਦ ਹੈ, ਸ਼ਾਂਤ ਆਨੰਦ ਹੈ, ਧਨ ਆਨੰਦ ਹੈ, ਅਚੱਲ ਆਨੰਦ ਹੈ, ਅਟੱਲ ਆਨੰਦ ਹੈ, ਆਨੰਦ ਹੀ ਆਨੰਦ ਹੈ।

**6.26 ਸ਼ਲੋਕ :**

*यत: यत: निस्-चरति, मन: चञ्चलम् अ-स्थिरम्। तत: तत: नि-यम् एतत्, आत्मनि एव वशम् नय-येत्॥*

***ਯਤਹ ਯਤਹ ਨਿਸ੍ ਚਰਤਿ, ਮਨਹ ਚੰਚਲ-ਮ੍ ਅਸ੍ਥਿਰਮ੍।***
***ਤਤਹ ਤਤਹ ਨਿਯਮ੍ਯ ਏਤਤ੍, ਆਤ੍ਮਨਿ ਏਵਵਸ਼ਮ੍ ਨਯਯੇਤ੍॥***

**੦ ਸ਼ਬਦ ਅਰਥ :-** ਯਤਹ ਯਤਹ : ਜੋ ਵੀ ਕਾਰਨ ਹੋਵੇ। ਨਿਸ੍ ਚਰਤਿ : ਏਧਰ ਓਧਰ ਘੁੰਮਦਾ ਹੈ, ਪ੍ਰਤਿਰੋਧ ਕਰਦਾ ਹੈ। ਮਨਹ : ਮਨ। ਚੰਚਲਮ੍ : ਬੇਚੈਨ। ਅਸ੍ਥਿਰਮ੍ : ਅਸਥਿਰ। ਤਤਹ ਤਤਹ : ਉਸ ਤੋਂ, ਉਸੇ ਤਰ੍ਹਾਂ। ਨਿਯਮ੍ਯ : ਕਾਬੂ ਕਰਦਿਆਂ। ਏਤਤ੍ : ਇਹ। ਆਤ੍ਮਨਿ : ਸਵੈ ਅੰਤਹਕਰਣ। ਏਵ : ਇਕੱਲਾ। ਵਸ਼ਮ੍ : ਕਾਬੂ ਵਿੱਚ। ਨਯਯੇਤ੍ : ਉਹ ਲਿਆਵੇ, ਉਸ ਨੂੰ ਲਿਆਉਣਾ ਚਾਹੀਦਾ ਹੈ।

**੦ ਸ਼ਲੋਕਾਰਥ :-** ਕਿਸੇ ਵੀ ਕਾਰਨ ਕਰਕੇ ਇਹ ਅਸਥਿਤ ਤੇ ਚੰਚਲ ਮਨ, ਜਿਸ ਜਿਸ ਵਿਸ਼ੇ ਦੇ ਨਮਿੱਤ ਤੋਂ ਬਾਹਰ ਵਿਚਰਦਾ ਹੈ, ਉਸ ਉਸ ਵਿਸ਼ੇ ਰੂਪ ਨਮਿੱਤ ਤੋਂ ਹਟਾ ਕੇ, ਉਸ ਨੂੰ ਆਤਮਾ ਅੰਦਰ ਹੀ ਵੱਸ ਵਿੱਚ ਕਰਨਾ ਚਾਹੀਦਾ ਹੈ।

**ਪਦ-ਅਰਥ-ਵਿਸਥਾਰ :-** ੦ ਯਤਹ ਯਤਹ ਨਿਸ੍ਚਰਤਿ... ਮਨਹ ਚੰਚਲਮ੍ ਆਸ੍ਥਿਰਮ੍ = ਸਾਧਕ ਦਾ ਆਪਣੇ ਨੀਯਤ ਕੀਤੇ ਲਕਸ਼ ਉੱਪਰ ਮਨ ਟਿਕਦਾ ਨਹੀਂ। ਏਸੇ ਲਈ ਇਸ ਨੂੰ ਅਸ੍ਥਿਰਮ੍ ਕਿਹਾ ਗਿਆ ਹੈ। ਟਿਕਾਓ ਇਸ ਲਈ ਨਹੀਂ, ਕਿਉਂ ਮਨ ਵਿੱਚ ਸੰਸਾਰ

ਦੇ ਭਾਂਤ ਭਾਂਤ ਪਦਾਰਥਾਂ ਦੇ ਭੋਗਣ ਦੀ ਲਾਲਸਾ ਹੈ। ਜੇ ਮਨ ਪਰਮਾਤਮਾ ਵਿੱਚ ਸਥਿਰ ਹੁੰਦਾ, ਤੇ ਨਾ ਸੰਸਾਰ ਨੂੰ ਹੀ ਛੱਡਦਾ ਹੈ। ਸਾਧਕ ਨੂੰ ਚਾਹੀਦਾ ਹੈ, ਜਿੱਥੇ ਵੀ ਜਦ ਵੀ, ਜਿਸ ਵਿੱਚ ਵੀ ਉਸ ਦਾ ਮਨ ਲੱਗੇ - ਉਸ ਨੂੰ ਵੱਸ ਵਿੱਚ ਕਰਕੇ, ਉਸ ਨੂੰ ਪਰਮਾਤਮਾ ਵੱਲ ਟਿਕਾਵੇ। ਮਨ ਤਾਂ ਹੀ ਸਥਿਰ ਨਹੀਂ, ਚੰਚਲ ਹੈ। ਕਿਉਂਕਿ ਉਹ ਪਰਮਾਤਮਾ ਵਿੱਚ ਲੀਨ ਨਹੀਂ। ੦ ਪਰਮਾਤਮਾ - ਵਿੱਚ ਮਨ ਲਾਉਣ ਦਾ ਸਾਰ ਹੈ ਕਿ ਜਦ ਇਹ ਪਤਾ ਲੱਗੇ ਕਿ ਮਨ ਪਦਾਰਥਾਂ ਦਾ ਚਿੰਤਨ ਕਰ ਰਿਹਾ ਹੈ, ਤਦ ਅਜਿਹਾ ਵਿਚਾਰ ਕਰੋ ਕਿ ਚਿੰਤਨ ਦੀ ਵਿਰਤੀ ਤੇ ਉਸ ਦੇ ਵਿਸ਼ੇ ਦਾ ਆਧਾਰ ਤੇ ਪ੍ਰਕਾਸ਼ਕ ਪਰਮਾਤਮਾ ਹੀ ਹੈ। ਇਹੋ ਪਰਮਾਤਮਾ ਵਿੱਚ ਮਨ ਲਾਉਣ ਦੀ ਵਿਧੀ ਹੈ। ੦ ਪਰਮਾਤਮਾ ਵਿੱਚ ਮਨ ਲਾਉਣ ਦੇ ਮੁੱਖ ਉਪਾਅ 1. ਜਦ ਮਨ ਵਿੱਚ ਕਿਸੇ ਵਿਸ਼ੇ ਵਿਕਾਰ ਇੰਦ੍ਰੀਆਂ ਵਿਅਕਤੀ ਵਸਤੂ ਘਟਨਾ ਹਾਲਾਤ - ਪ੍ਰਵੇਸ਼ ਕਰਕੇ ਆਪਣਾ ਪ੍ਰਭਾਵ ਸਥਾਪਿਤ ਕਰਨ ਦਾ ਯਤਨ ਕਰਨ ਤਾਂ ਇਨ੍ਹਾਂ ਵਿਸ਼ਿਆਂ ਨੂੰ ਮਨ ਤੋਂ ਹਟਾ ਕੇ ਪਰਮਾਤਮਾ ਵੱਲ ਧਿਆਨ ਕੀਤਾ ਜਾਵੇ। 2. ਜਿੱਥੇ ਜਿੱਥੇ ਮਨ ਜਾਵੇ, ਉਥੇ ਉਥੇ ਕੇਵਲ ਪਰਮਾਤਮਾ ਨੂੰ ਦੇਖਿਆ ਜਾਵੇ, ਜਿਵੇਂ ਆਲੇ ਦੁਆਲੇ, ਜੋ ਵੀ ਹੈ, ਉਸ ਵਿੱਚ ਪਰਮਾਤਮਾ ਦਾ ਸਰੂਪ ਹੈ। ਜਿਵੇਂ ਸਾਹਮਣੇ ਵਹਿ ਰਹੀ ਗੰਗਾ ਪ੍ਰਭੂ ਹੈ। ਪਰਬਤ ਬਨੱਸਪਤੀ ਬੱਦਲ, ਦਰਿਆ, ਚੰਨ ਸਿਤਾਰੇ ਸਭ ਪਰਮਾਤਮਾ ਹਨ। 3. ਪਰਮਾਤਮਾ ਵੱਲ ਧਿਆਨ ਲਾਉਣ ਸਮੇਂ ਸਾਧਕ ਦੇ ਮਨ ਵਿੱਚ ਸੰਸਾਰਕ-ਵਸਤਾਂ ਦੀ ਯਾਦ ਆਉਣ ਕਾਰਨ ਮਨ ਘਬਰਾ ਜਾਂਦਾ ਹੈ। ਘਬਰਾਉਣ ਦੀ ਲੋੜ ਨਹੀਂ। ਜਦ ਸਾਧਕ ਦਾ ਉਦੇਸ਼ ਪਰਮਾਤਮਾ ਪ੍ਰਾਪਤੀ ਬਣ ਜਾਂਦਾ ਹੈ ਤਾਂ ਹੁਣ ਸੰਸਾਰ ਚਿੰਤਨ ਦੇ ਰੂਪ ਵਿੱਚ ਮਨ ਵਿੱਚੋਂ ਕੂੜਾ ਕੱਰਕਟ ਨਿੱਕਲ ਰਿਹਾ ਹੈ। ਅੰਦਰ ਦੀ ਸਫ਼ਾਈ ਹੋ ਰਹੀ ਹੈ। ਅੰਦਰ ਪੁਰਾਣੇ ਸੰਸਕਾਰ ਬਾਹਰ ਨਿੱਕਲ ਰਹੇ ਹਨ। ਜਦ ਸੰਸਾਰ ਮੋਹ ਘੱਟ ਜਾਵੇਗਾ, ਪ੍ਰਭੂ ਤੁਹਾਡੇ ਅੰਦਰ ਪ੍ਰਵੇਸ਼ ਕਰੇਗਾ। 4. ਆਪਣੇ ਆਪ ਨੂੰ ਸੰਸਾਰ ਦਾ ਮੰਨ ਕੇ ਉਸ ਦਾ ਚਿੰਤਨ ਕਰੋ। ਮੈਂ ਪ੍ਰਭੂ ਦਾ ਹਾਂ, ਪ੍ਰਭੂ ਮੇਰੇ ਹਨ। ਸਰੀਰ ਸੰਸਾਰ ਮੇਰੇ ਨਹੀਂ ਹਨ। ਭਗਵਾਨ ਨਾਲ ਅਟੁੱਟ ਸੰਬੰਧ ਜੋੜਨ ਨਾਲ ਭਗਵਾਨ ਦਾ ਚਿੰਤਨ ਸੁਭਾਵਿਕ ਹੋਣ ਲੱਗੇਗਾ। 5. ਸਾਧਕ ਕੋਲ ਕਰਨ ਵਾਲਾ ਕੋਈ ਕੰਮ, ਉਸ ਦੀ ਕਰਨ ਵਾਲੇ ਬਾਕੀ ਕੰਮਾਂ ਦੀ ਸੂਚੀ ਵਿੱਚ ਨਾ ਹੋਵੇ। ਮੈਂ ਉਸ ਨੂੰ ਮਿਲਣਾ ਹੈ। ਮੈਂ ਉਥੇ ਜਾਣਾ ਹੈ, ਮੈਂ ਉਸ ਲਈ ਕੋਈ ਵਸਤੂ ਲਿਆਉਣੀ ਹੈ।" ਬਲਕਿ ਅਜਿਹੇ ਸੰਕਲਪ, ਜਦ ਤੱਕ ਮਨ ਵਿੱਚ ਹੋਣਗੇ। ਮਨ ਪ੍ਰਭੂ ਵਿੱਚ ਨਹੀਂ ਲਗੇਗਾ। 6. ਮਨ ਵਿੱਚ ਪ੍ਰਭੂ ਦਾ ਧਿਆਨ ਕਰਦੇ ਸਮੇਂ ਜੇ ਕੋਈ ਸੰਕਲਪ ਆ ਹੀ ਜਾਵੇ ਤਾਂ ਅੜੰਗ ਬੜੰਗ ਸਵਾਹਾ ਕਹਿ ਕੇ ਉਸ ਨੂੰ ਦੂਰ ਕਰ ਦੇਵੋ। 7. ਸਾਹਮਣੇ ਦੇਖਦੇ ਹੋਏ, ਪਲਕਾਂ ਨੂੰ ਕੁੱਝ ਸਮੇਂ ਲਈ ਛੇਤੀ ਛੇਤੀ ਵਾਰ ਵਾਰ ਝਪਕਾਵੋ ਅਤੇ ਫਿਰ ਅੱਖਾਂ ਬੰਦ ਕਰ ਲਵੋ। ਪਲਕਾਂ ਝਪਕਾਉਣ ਨਾਲ ਜਿਵੇਂ ਬਾਹਰ ਦਾ ਦ੍ਰਿਸ਼ ਕਟਦਾ ਹੈ, ਅਜਿਹਾ ਹੀ ਅੰਦਰ ਦੇ ਸੰਕਲਪ ਵਿਕਲਪ ਵੀ ਕੱਟ ਜਾਂਦੇ ਹਨ। 8. ਪਹਿਲਾਂ ਨੱਕ ਰਾਹੀਂ ਸਾਹ ਨੂੰ ਦੋ ਤਿੰਨ ਵਾਰ ਜ਼ੋਰ ਨਾਲ ਬਾਹਰ ਕੱਢੋ ਤੇ ਫਿਰ ਅੰਤ ਵਿੱਚ ਜ਼ੋਰ ਨਾਲ ਫੰਕਾਰੇ ਨਾਲ ਪੂਰੇ ਸਾਹ ਨੂੰ ਬਾਹਰ ਕੱਢ ਕੇ ਬਾਹਰ ਹੀ ਰੋਕ ਲਵੋ। ਜਿੰਨੀ ਦੇਰ ਸਾਹ ਰੋਕਿਆ ਜਾ ਸਕਦਾ ਹੈ, ਰੋਕੇ ਰੱਖੋ। ਫੇਰ ਹੌਲੇ-2 ਸਾਹ ਲੈਂਦੇ ਹੋਏ ਸੁਭਾਵਿਕ ਸਾਹ ਲੈਣ ਦੀ ਸਥਿਤੀ ਵਿੱਚ ਆ ਜਾਵੋ। ਇੰਜ ਕਰਕੇ ਸੰਕਲਪ ਵਿਕਲਪ ਮਿਟ ਜਾਂਦੇ ਹਨ।

**ਵਿਆਖਿਆ :-** ਮਨ ਦਾ ਚੰਚਲ ਹੋ ਕੇ ਵਿਸ਼ੇ-ਵਿਕਾਰਾਂ ਵਿੱਚ ਵਿਚਰਨਾ ਸੁਭਾਵਿਕ ਹੈ। ਇਹ ਹਰ ਵਿਅਕਤੀ ਦੀ ਪ੍ਰਕ੍ਰਿਤੀ ਹੈ। ਆਪਣੇ ਹਿਤ ਲਈ ਅਸੀਂ ਜਦੋਂ ਆਪਣੇ ਮਨ ਦਾ ਵਸ਼ੀਕਰਣ ਕਰਦੇ ਹਾਂ ਤਾਂ ਇੱਕ ਪਾਸੇ ਤੋਂ ਮੁੜ ਤਾਂ ਜਾਂਦਾ ਹੈ ਫੇਰ ਦੂਜੇ ਪਾਸੇ ਵੱਲ ਲੱਗ ਜਾਂਦਾ ਹੈ। ਬਹੁਤ ਵਿਵੇਕ, ਬਹੁਤ ਪ੍ਰਯਤਨ, ਦ੍ਰਿੜ-ਸੰਕਲਪ, ਆਤਮ-ਵਿਸ਼ਵਾਸ ਨਾਲ ਹੀ ਮਨ ਨੂੰ ਸਾਧਨਾ ਵਿੱਚ ਪਾਇਆ ਜਾ ਸਕਦਾ ਹੈ ਤੇ ਫੇਰ ਉਸ ਨੂੰ ਪ੍ਰਭੂਸੱਤਾ ਨਾਲ ਜੋੜਿਆ ਜਾਂਦਾ ਹੈ। ਹੌਲੇ ਹੌਲੇ ਪੌੜੀ ਦੇ ਡੰਡੇ ਚੜ੍ਹਨ ਵਾਂਗ, ਅਧਿਆਤਮ ਟੀਸੀ 'ਤੇ ਚੜ੍ਹਿਆ ਜਾਂਦਾ ਹੈ। ਸਿਖ਼ਰ 'ਤੇ ਚੜ੍ਹ ਕੇ ਹੇਠਾਂ ਡਿੱਗਣ ਦਾ ਡਰ ਹਮੇਸ਼ਾ ਬਣਿਆ ਰਹਿੰਦਾ ਹੈ। ਉਸ ਵੇਲੇ ਤੱਕ ਮਨ ਪਰਪੱਕ ਨਹੀਂ ਹੁੰਦਾ, ਜਦੋਂ ਤੱਕ ਕਿ ਇਹ ਪ੍ਰਭੂ ਨਾਲ ਇਕਮਿਕ ਨਾ ਹੋ ਜਾਵੇ।



**6.27 ਸ਼ਲੋਕ :**

*प्र-शान्त-मनसम् हि एनम्, योगिनम् सुखम् उत्तमम्। उप-एति शान्त-रजसम्, ब्रह्म-भूतम् आ-कल्मषम्॥*

***ਪ੍ਰਸ਼ਾਂਤ ਮਨਸਮ੍ ਹਿਇਨਮ੍, ਯੋਗਿਨਮ੍ ਸੁਖਮ੍ ਉੱਤਮਮ੍।***
***ਉਪ ਏਤਿ ਸ਼ਾਂਤ ਰਜਸਮ੍, ਬ੍ਰਹਮ ਭੂਤਮ੍ ਅਕਲ੍ਮਸ਼ਮ੍॥***

**੦ ਸ਼ਬਦ ਅਰਥ :-** ਪ੍ਰਸ਼ਾਂਤ ਮਨਸਮ੍ : ਜਿਸ ਮਨ ਅੰਦਰ ਸ਼ਾਂਤੀ ਹੋਵੇ। ਹਿ : ਦਰਅਸਲ ਸੱਚਮੁੱਚ। ਇਨਮ੍ : ਇਹ। ਯੋਗਿਨਮ੍ : ਯੋਗੀ। ਸੁਖਮ੍ : ਬਖਸ਼ਸ਼, ਖੁਸ਼ੀ। ਉਤਮੱਮ੍ : ਵਡੇਰਾ, ਸ਼੍ਰੇਸ਼ਠ। ਉਪਏਤਿ : ਆਉਣਾ। ਸ਼ਾਂਤਰਜਸਮ੍ : ਜਿਸ ਦਾ ਮਨ ਸ਼ਾਂਤ ਹੋ ਜਾਵੇ। ਬ੍ਰਹਮ ਭੂਤਮ੍ : ਬ੍ਰਾਹਮਣ ਬਣ ਜਾਣਾ। ਅਕਲ੍ਮਸ਼ਮ੍ : ਪ੍ਰਭੂ ਨਾਲ ਇੱਕ ਹੋ ਜਾਣ ਪਿੱਛੋਂ ਮੁਕਤ ਹੋਣਾ, ਪਾਪਾਂ ਤੋਂ ਮੁਕਤ ਹੋ ਜਾਣਾ।

**੦ ਸ਼ਲੋਕਾਰਥ :-** ਜਿਸ ਦਾ ਮਨ ਸ਼ਾਂਤ ਸਥਿਰ ਹੈ, ਜਿਸ ਦਾ ਰਜੋ ਗੁਣ ਸ਼ਾਂਤ ਹੋ ਗਿਆ ਹੈ। ਜੋ ਬ੍ਰਹਮ ਦੇ ਨਾਲ ਇੱਕ ਰੂਪ ਹੋ ਗਿਆ ਹੈ, ਜੋ ਪਾਪ ਤੋਂ ਰਹਿਤ ਹੈ, ਅਜਿਹੇ ਯੋਗੀ ਨੂੰ ਉੱਤਮ ਸੁੱਖ ਮਿਲਦਾ ਹੈ।

**ਪਦ-ਅਰਥ-ਵਿਸਥਾਰ :-** ੦ ਪ੍ਰਸ਼ਾਂਤਮਨ ਸਮ੍ ਹਿ ਏਨਮ੍...... ਬ੍ਰਹਮ ਭੂਤਮ੍ ਅਕਲ੍ਮਸ਼ਮ੍ - ਜਿਸ ਦੇ ਸਾਰੇ ਪਾਪ ਨਸ਼ਟ ਹੋ ਗਏ ਹਨ ਭਾਵ ਇਹ ਕਿ ਤਮੋਗੁਣ ਤੇ ਤਮੋਗੁਣ ਦੀ ਅਪ੍ਰਕਾਸ਼ ਅਪ੍ਰਵਤਿ ਪ੍ਰਮਾਦ ਅਤੇ ਮੋਹ (ਗੀਤਾ 14.13) ਇਹ ਵਿਰਤੀਆਂ ਨਸ਼ਟ ਹੋ ਗਈਆਂ ਹਨ, ਅਜਿਹੇ ਯੋਗੀ ਨੂੰ ਏਥੇ ਅਕਲਮਸ਼ਮ੍ ਕਿਹਾ ਗਿਆ ਹੈ। ੦ ਜਿਸ ਦਾ ਰਜੋ ਗੁਣ ਅਤੇ ਰਜੋ ਗੁਣ ਦੀ ਲੋਕ ਪ੍ਰਵਿਰਤੀ - ਨਵੇਂ ਨਵੇਂ ਕਰਮਾਂ ਵਿੱਚ ਲੱਗਣਾ - ਅਸ਼ਾਂਤ ਇੱਛਾ ਭਰਪੂਰ ਹੈ। (ਗੀਤਾ 14.12) ਉਹ ਵਿਰਤੀਆਂ ਸ਼ਾਂਤ ਹੋ ਗਈਆਂ ਹਨ। ਅਜਿਹੇ ਯੋਗੀ ਨੂੰ ਸ਼ਾਂਤ ਰਜਸਮ੍ ਕਿਹਾ ਗਿਆ ਹੈ। ੦ ਪ੍ਰਸ਼ਾਂਤ ਦਾ ਏਥੇ ਅਰਥ ਹੈ ਕਿ ਧਿਆਨ ਯੋਗੀ ਜਦ ਤੱਕ ਮਨ ਨੂੰ ਆਪਣਾ ਮੰਨਦਾ ਹੈ, ਤਦ ਤੱਕ ਮਨ ਅਭਿਆਸ ਨਾਲ ਸ਼ਾਂਤ ਤਾਂ ਹੋ ਸਕਦਾ ਹੈ, ਪਰ ਪ੍ਰਸ਼ਾਂਤ ਅਰਥਾਤ ਮਨ ਪੂਰੀ ਤਰ੍ਹਾਂ ਸ਼ਾਂਤ ਨਹੀਂ ਹੋ ਸਕਦਾ। ਪਰ ਜਦੋਂ ਧਿਆਨ ਯੋਗੀ ਮਨ ਤੋਂ ਵੀ ਉਪਰਾਮ ਹੋ ਜਾਂਦਾ ਹੈ, ਭਾਵ ਮਨ ਨੂੰ ਵੀ ਆਪਣਾ ਨਹੀਂ ਮੰਨਦਾ। ਮਨ ਤੋਂ ਸੰਬੰਧ ਤੋੜ ਲੈਂਦਾ ਹੈ ਤਾਂ ਮਨ ਵਿੱਚ ਰਾਗ ਦੋਸ਼ ਨਾ ਹੋਣ ਨਾਲ ਉਸ ਦਾ ਮਨ ਸੁਭਾਵਿਕ ਹੀ ਸ਼ਾਂਤ ਹੋ ਜਾਂਦਾ ਹੈ। ੦ ਸੁਖਮ੍ ਓਤੱਮਮ੍ - ਉਪਏਤਿ ਦਾ ਅਰਥ ਹੈ ਕਿ ਜਿਹੜਾ ਯੋਗੀ ਸਭ ਤੋਂ ਵੱਧ ਉਪਰਾਮ ਹੋ ਗਿਆ। ਉਸ ਨੂੰ ਉੱਤਮ ਸੁੱਖ ਦੀ ਖੋਜ ਨਹੀਂ ਕਰਨੀ ਪੈਂਦੀ। ਉਸ ਸੁੱਖ ਦੀ ਪ੍ਰਾਪਤੀ ਵਾਸਤੇ ਉਦੇਦਵਗ ਪ੍ਰਸ਼ਿਰਮ ਨਹੀਂ ਕਰਨੇ ਪੈਂਦੇ। ਉਸ ਨੂੰ ਉੱਤਮ ਸੁੱਖ ਸਹਿਜੇ ਤੇ ਸੁਭਾਵਿਕ ਹੀ ਮਿਲ ਜਾਂਦਾ ਹੈ।

**ਵਿਆਖਿਆ :-** ਜੇਕਰ ਕਿਸੇ ਵਿਅਕਤੀ ਵਿੱਚ ਰਜੋ ਗੁਣ ਵਧੇਰੇ ਹੋਵੇਗਾ ਤਾਂ ਉਸ ਵਿੱਚ ਕਾਮ ਹਵਸ ਲਾਲਚ ਤੇ ਕ੍ਰੋਧ ਵਧੇਰੇ ਹੋਵੇਗਾ, ਜੋ ਮਨ ਲਈ ਮਾਰੂ ਸ਼ਕਤੀ ਦਾ ਕਾਰਨ ਬਣਦਾ ਹੈ। ਜਦੋਂ ਰਜੋ ਗੁਣ ਉੱਪਰ ਕਾਬੂ ਪਾ ਲਿਆ ਜਾਂਦਾ ਹੈ, ਤਾਂ ਮਨ ਸ਼ਾਂਤ ਹੋ ਜਾਂਦਾ ਹੈ। ਜਿਸ ਵਿਅਕਤੀ ਅੰਦਰ ਇਹ ਗਿਆਨ ਪੈਦਾ ਹੋ ਜਾਂਦਾ ਹੈ ਕਿ ਇਸ ਦ੍ਰਿਸ਼ਟਮਾਨ ਜਗਤ ਦੀ ਹਰ ਵਸਤੂ ਉਸ ਬ੍ਰਹਮ ਦੀ ਹੈ ਤਾਂ ਉਹ ਆਪ ਬ੍ਰਹਮ

ਵਿੱਚ ਲੀਨ ਹੋ ਕੇ ਬ੍ਰਹਮ ਬਣ ਜਾਂਦਾ ਹੈ। ਜਦ ਯੋਗੀ ਇਹ ਅਵੱਸਥਾ ਧਾਰਨ ਕਰ ਲਵੇ ਤਾਂ ਉਹ ਗਤੀਹੀਨ ਹੋ ਜਾਂਦਾ ਹੈ, ਬ੍ਰਹਮ ਬਣ ਜਾਂਦਾ ਹੈ। ਉਸ ਲਈ ਪਾਪ ਦੇ ਕੋਈ ਮਾਅਨੇ ਨਹੀਂ ਰਹਿ ਜਾਂਦੇ। ਪਰਮਾਤਮਾ ਨੂੰ ਮਨ ਵਿੱਚ ਧਾਰਨ ਕਰਨ ਤੋਂ ਪਹਿਲਾਂ ਮਨ ਦੀ ਸ਼ੁੱਧੀ, ਸੰਤੁਲਤ ਅਵੱਸਥਾ ਦੀ ਸਥਿਰਤਾ, ਸੰਤੁਸ਼ਟਤਾ ਹੋਣੀ ਜ਼ਰੂਰੀ ਹੈ।



**6.28 ਸ਼ਲੋਕ :**

*यञ्ज्-अन् एवम् सदा आत्मानम्, योगी वि-गम्-त-कल्मषः। सुखेन ब्रह्म-सम्-स्पर्शम्, अति-अन्तम् सुखम् अश्-नु-ते॥*

***ਯੁੰਜਅਨ੍ ਏਵਮ੍ ਸਦਾ ਆਤ੍ਮਾਨਮ੍, ਯੋਗੀ ਵਿਗਮ੍ਤ ਕਲ੍ਮਸ਼ਹ।***

***ਸੁਖੇਨ ਬ੍ਰਹਮ ਸਮ੍ ਸ੍ਪਰ੍ਸ਼ਮ੍, ਅਤਿ ਅੰਤਮ੍ ਸੁਖਮ੍ ਅਸ਼ੁਨੁਤੇ॥***

**੦ ਸ਼ਬਦ ਅਰਥ :-** ਯੁੰਜਅਨ੍ : ਯੋਗ ਅਭਿਆਸ ਕਰਨਾ। ਏਵਮ੍ : ਇਸ ਤਰ੍ਹਾਂ। ਸਦਾ : ਹਮੇਸ਼ਾ। ਆਤ੍ਮਾਨਮ੍ : ਸਵੈ-ਅੰਤਹਕਰਣ। ਯੋਗੀ : ਯੋਗੀ। ਵਿਗਮ੍ਤ ਕਲ੍ਮ੍ਸ਼ਹ : ਪਾਪਾਂ ਤੋਂ ਮੁਕਤ ਹੋਣਾ। ਸੁਖੇਨ : ਆਸਾਨੀ ਨਾਲ। ਬ੍ਰਹਮ੍ ਸਮ੍ ਸ੍ਪਰ੍ਸ਼ਮ੍ : ਬ੍ਰਾਹਮਣ ਦੇ ਨਾਲ ਸੰਬੰਧ ਰੱਖਣ ਦੇ ਕਾਰਨ। ਅਤਿ ਅੰਤਮ੍ : ਅਸੀਮ, ਅਨੰਤ, ਅਪਾਰ। ਸੁਖਮ੍ : ਸੁੱਖ। ਅਸ਼ੁਨੁਤੇ : ਆਨੰਦ ਲੈਂਦਾ ਹੈ, ਖੁਸ਼ੀ ਪ੍ਰਾਪਤ ਕਰਦਾ ਹੈ।

**੦ ਸ਼ਲੋਕਾਰਥ :-** ਨਿਰੰਤਰ ਇਸ ਤਰ੍ਹਾਂ ਮਨ ਨੂੰ ਪ੍ਰਭੂ ਦੇ ਅੰਗ ਸੰਗ ਰੱਖਦਿਆਂ ਹੋਇਆਂ ਨਿਸ਼ਪਾਪ ਯੋਗੀ ਆਸਾਨੀ ਨਾਲ ਬ੍ਰਾਹਮਣ ਨਾਲ ਰਹਿਣ ਦੀ ਅਸੀਮ ਖੁਸ਼ੀ ਪ੍ਰਾਪਤ ਕਰ ਲੈਂਦਾ ਹੈ।

**ਪਦ-ਅਰਥ-ਵਿਸਥਾਰ :-** ੦ ਯੁੰਜਅਨ੍ ਏਵਮ੍ ਸਦਾ ਆਤ੍ਮਨਮ੍ ਯੋਗੀ ਵਿਗਮ੍ਤ ਕਲ੍ਮਸ਼ਹ - ਆਪਣੀ ਸਥਿਤੀ ਦੇ ਲਈ (ਮਨ ਨੂੰ ਵਾਰ ਵਾਰ ਲਗਾਉਣ) ਆਦਿ ਲਈ ਅਭਿਆਸ ਕੀਤਾ ਜਾਂਦਾ ਹੈ। ਜਦ ਏਥੇ ਅਭਿਆਸ ਨਹੀਂ ਹੈ ਏਥੇ ਤਾਂ ਅਣ ਅਭਿਆਸ ਹੀ ਅਭਿਆਸ ਹੈ। ਅਰਥਾਤ ਆਪਣੇ ਸਰੂਪ ਵਿੱਚ, ਆਪਣੇ ਆਪ ਨੂੰ ਦ੍ਰਿੜ ਰੱਖਣਾ ਹੀ ਅਭਿਆਸ ਹੈ। ਇਸ ਅਭਿਆਸ ਵਿੱਚ ਅਭਿਆਸ ਵਿਰਤੀ ਨਹੀਂ ਹੈ। ਅਜਿਹੇ ਅਭਿਆਸ ਵਿੱਚ ਯੋਗੀ ਅਹੰਤਾ - ਮਮਤਾ ਰਹਿਤ ਹੋ ਜਾਂਦਾ ਹੈ। ਪਾਪ ਰਹਿਤ ਹੋ ਜਾਂਦਾ ਹੈ। ੦ ਜਿੱਥੇ ਪਰਮਾਤਮਾ ਲੱਗਣ ਨਾਲ ਸੰਸਾਰ ਛੁੱਟ ਗਿਆ ਤੇ ਏਥੇ ਸੰਸਾਰ ਨੂੰ ਛੱਡ ਕੇ ਪਰਮਾਤਮਾ ਵਿੱਚ ਸਥਿਤ ਹੋ ਗਿਆ। ੦ ਸੁਖੇਨ ਬ੍ਰਹਮ ਸਮ੍ ਸ੍ਪਰ੍ਸਮ੍ ਅਤਿ ਅੰਤਮ੍ ਸੁਖਮ੍ ਅਸ਼੍ ਨੁਤੇ - ਉਸ ਦੀ ਬ੍ਰਹਮ ਦੇ ਨਾਲ ਜਿਹੜੀ ਅਭਿੰਨਤਾ ਹੁੰਦੀ ਹੈ, ਉਸ ਵਿੱਚ ਮੈਂ ਪਨ ਦਾ ਅਹਿਸਾਸ ਨਹੀਂ ਰਹਿੰਦਾ, ਨਾ ਸੱਤਾ ਰਹਿੰਦੀ ਹੈ। ਏਥੇ ਸੁਖ ਪੂਰਵਕ ਬ੍ਰਹਮ ਦਾ ਸੰਸਪਰਸ਼ ਕਰਨਾ ਹੈ। ਜਿਸ ਸੁੱਖ ਵਿੱਚ, ਅਨੁਭਵ ਕਰਨ ਵਾਲਾ ਤੇ ਅਨੁਭਵ ਵਿੱਚ ਆਉਣ ਵਾਲਾ - ਇਹ ਦੋਵੇਂ ਹੀ ਨਹੀਂ ਰਹਿੰਦੇ। ਉਹ ਤਾਂ ਅਤ੍ਯੰਤ ਸੁੱਖ ਹੈ। ਇਸ ਸੁੱਖ ਨੂੰ ਯੋਗੀ ਪ੍ਰਾਪਤ ਕਰ ਲੈਂਦਾ ਹੈ। ਇਸ ਸੁੱਖ ਨੂੰ ਅਕ੍ਸ਼੍ਯਮ੍ ਸੁੱਖ (5.21) ਵੀ ਕਿਹਾ ਗਿਆ ਹੈ ਅਤੇ ਆਤ੍ਯਨ੍ਤਿਕਮ੍ ਸੁੱਖ (6.21) ਵੀ। ਇਹ ਇੱਕ ਹੀ ਪਰਮਾਤਮ ਸਰੂਪ ਆਨੰਦ ਦੇ ਵਾਚਕ ਹਨ।

**ਵਿਆਖਿਆ :-** ਮਿਥਿਹਾਸ ਵਿੱਚ ਕਥਾ ਹੈ ਕਿ ਇੱਕ ਵਸਤੂ ਦਾਰਸ਼ਨਿਕਤਾ ਦਾ ਪੱਥਰ ਹੈ ਜਿਸ ਦੇ ਨਾਲ ਛੋਹਣ ਨਾਲ ਹਰ ਵਸਤੂ ਸੋਨਾ ਬਣ ਜਾਂਦੀ ਹੈ। ਭਾਵੇਂ ਇਹ ਅਲੰਕਾਰਕ ਉਦਾਹਰਣ ਹੈ ਪਰ ਅਸਲ ਵਿੱਚ ਸੱਚਾ ਬ੍ਰਾਹਮਣ ਗੁਣੀ ਗਿਆਨੀ ਵਿਗਿਆਨੀ ਹੀ ਅਜਿਹਾ ਪੱਥਰ ਹੈ, ਜਿਸ ਦੇ ਸੰਪਰਕ ਵਿੱਚ ਜੋ ਵੀ ਆਉਂਦਾ ਹੈ, ਉੱਤਮ ਵਿਅਕਤੀ ਗੁਣਵਾਨ ਸੱਜਣ ਪੁਰਸ਼ ਬਣ ਜਾਂਦਾ ਹੈ। ਬ੍ਰਾਹਮਣ, ਦੇਵਤਾ ਤਾਂ ਹੀ ਹੈ ਜੇ ਉਹ ਗਿਆਨ ਪ੍ਰਦਾਨ ਕਰਦਾ ਹੈ। ਜਿਹੜੀ ਆਤਮਾ ਪ੍ਰਭੂ ਬਖਸ਼ਸ਼ਾਂ ਪ੍ਰਾਪਤ ਕਰ ਲੈਂਦੀ ਹੈ, ਸੱਚਮੁੱਚ ਉਹ ਪ੍ਰਭੂ ਬਣ ਜਾਂਦੀ ਹੈ। ਬ੍ਰਹਮ ਸਪੱਰਸ਼ਾਂ ਤੋਂ ਉਸੇ ਦਾ ਕਲਿਆਣ ਹੁੰਦਾ ਹੈ ਜਿਸ ਵਿੱਚ ਸ਼ਰਧਾ, ਦ੍ਰਿੜਤਾ ਤੇ ਜਗਿਆਸਾ ਹੁੰਦੀ ਹੈ।



**6.29 ਸ਼ਲੋਕ :**

*सर्व-भूत-स्थम् आत्मानम्, सर्व-भूतानि च आत्मनि। ईक्ष्-अते योग-युक्त-आत्मा, सर्वत्र सम-दर्शनः॥*

***ਸਰ੍ਵ ਭੁਤ ਸ੍ਥਮ੍ ਆਤ੍ਮਾ ਨਮ੍, ਸਰ੍ਵ ਭੁਤਾਨਿ ਚ ਆਤ੍ਮਨਿ।***

***ਇਕਸ਼੍ ਅਤੇ ਯੋਗ ਯੁਕਤ ਆਤ੍ਮਾ, ਸਰ੍ਵਤ੍ਰ ਸਮ ਦਰ੍ਸ਼ਨਹ॥***

**੦ ਸ਼ਬਦ ਅਰਥ :-** ਸਰ੍ਵਭੂਤਸ੍ਥਮ : ਸਾਰੇ ਜੀਵਾਂ ਅੰਦਰ ਸਥਾਪਿਤ ਹੋਣਾ। ਆਤ੍ਮਨਿ : ਸਵੈ ਅੰਤਹ ਕਰਣ। ਇਕਸ਼੍ਅਤੇ : ਵੇਖਦਾ ਹੈ। ਯੋਗ ਯੁਕਤ ਆਤ੍ਮਾ : ਉਹ ਆਤਮਾ ਜਿਸ ਨੇ ਯੋਗਾ ਨਾਲ ਰਿਸ਼ਤਾ ਸਥਾਪਿਤ ਕਰ ਲਿਆ ਹੋਵੇ। ਸਰ੍ਵਤ੍ : ਹਰ ਥਾਂ ਉੱਪਰ। ਸਮ ਦਰ੍ਸ਼ਨ : ਜੋ ਹਰ ਕੋਈ ਬਰਾਬਰ ਵੇਖਦਾ ਹੈ।

**੦ ਸ਼ਲੋਕਾਰਥ :-** ਸਮੁੱਚੇ ਰੂਪ ਵਿੱਚ ਸਮਦਰਸ਼ੀ ਅੰਤਹਕਰਣ ਵਾਲਾ ਵਿਅਕਤੀ ਆਪਣੀ ਆਤਮਾ ਨੂੰ ਸਾਰੇ ਜੀਵਾਂ ਵਿੱਚ ਵੇਖਦਾ ਹੈ ਅਤੇ ਸਮੁੱਚੇ ਜੀਵਾਂ ਨੂੰ ਆਪਣੀ ਆਤਮਾ ਵਿੱਚ ਵੇਖਦਾ ਹੈ।

**ਪਦ-ਅਰਥ-ਵਿਸਥਾਰ :-** ਈਕਸ਼੍ ਅਤੇ ਯੋਗ ਯੁਕਤ ਆਤ੍ਮਾ ਸਰ੍ਵਤ੍ਰ ਸਮਦਰ੍ਸ਼ਨਹ = ਸਾਰੇ ਥਾਵਾਂ ਉੱਪਰ ਪਰਮਾਤਮਾ ਹੀ ਪਰਿਪੂਰਣ ਹੈ। ਜਿਵੇਂ ਮਨੁੱਖ ਖੰਡ ਦੇ ਬਣੇ ਖਿਡੌਣਿਆਂ ਨੂੰ, ਖੰਡ ਦੇ ਰੂਪ ਵਿੱਚ, ਲੋਹੇ ਤੋਂ ਬਣੇ ਹਥਿਆਰਾਂ ਨੂੰ ਲੋਹੇ ਦੇ ਰੂਪ ਵਿੱਚ ਅਤੇ ਮਿੱਟੀ ਤੋਂ ਬਣੇ ਮਿੱਟੀ ਦੇ ਖਿਡੌਣਿਆਂ ਨੂੰ ਮਿੱਟੀ ਦੇ ਰੂਪ ਵਿੱਚ ਦੇਖਦਾ ਹੈ। ਏਸੇ ਤਰ੍ਹਾਂ ਧਿਆਨ ਯੋਗੀ ਭਾਂਤ ਭਾਂਤ ਦੀਆਂ ਵਸਤਾਂ ਵਿਅਕਤੀਆਂ ਨੂੰ ਸਮਰੂਪ ਤੋਂ ਇੱਕ ਆਪਣੇ ਸਰੂਪ ਨੂੰ ਹੀ ਦੇਖਦਾ ਹੈ। ੦ ਯੋਗ ਯੁਕਤ ਆਤ੍ਮਾ, ਇਸ ਦਾ ਅਰਥ ਇਹ ਹੈ ਕਿ ਧਿਆਨ ਯੋਗ ਦਾ ਅਭਿਆਸ ਕਰਦਿਆਂ ਕਰਦਿਆਂ ਯੋਗ ਦਾ ਅੰਤਹਕਰਣ ਆਪਣੇ ਸਰੂਪ ਵਿੱਚ ਲੀਨ ਹੋ ਗਿਆ ਹੈ। ਤਲੀਨ ਹੋਣ ਪਿੱਛੋਂ ਉਸ ਦਾ ਅੰਤਹਕਰਣ ਨਾਲੋਂ ਸੰਬੰਧ ਟੁੱਟ ਜਾਂਦਾ ਹੈ, ਜਿਸ ਦਾ ਸੰਕੇਤ ਸਰ੍ਵ ਭੂਤ ਸ੍ਥਮ੍ ਆਤ੍ਮਾਨਮ੍, ਸਰ੍ਵ ਭੁਤਾਨਿ ਚਾਤ੍ਮਨਿ - ਪਦਾਂ ਵਿੱਚ ਕੀਤਾ ਗਿਆ ਹੈ। ੦ ਸਰ੍ਵ ਭੂਤ ਸਥਮ੍ ਆਤ੍ਮਾਨਮ੍ - ਉਹ ਸੰਪੂਰਣ ਪਰਾਣੀਆਂ ਵਿੱਚ ਆਪਣੀ ਆਤਮਾ ਨੂੰ - ਆਪਣੇ ਸਰੂਪ ਨੂੰ ਸਥਿਤ ਦੇਖਦਾ ਹੈ। ਜਿਵੇਂ ਸਾਧਾਰਣ ਪ੍ਰਾਣੀ ਸਾਰੇ ਸਰੀਰ ਵਿੱਚ ਆਪਣੇ ਆਪ ਨੂੰ ਦੇਖਦਾ ਹੈ। ਭਾਵ ਸਰੀਰ ਦੇ ਸਾਰੇ ਦੇ ਸਾਰੇ ਅੰਸ਼ਾਂ ਵਿੱਚ 'ਮੈਂ' ਨੂੰ ਹੀ ਪੂਰਣ ਰੂਪ ਵਿੱਚ ਦੇਖਦਾ ਹੈ। ਜਿਵੇਂ ਸੁਪਨੇ ਵਿੱਚ ਪ੍ਰਾਣੀ ਪਦਾਰਥ ਦਿਖਾਈ ਦਿੰਦੇ ਹਨ ਪਰ ਅੱਖ ਖੁੱਲ੍ਹਣ ਨਾਲ ਸੁਪਨੇ ਦੀ ਸ਼੍ਰਿਸ਼ਟੀ ਦਿਖਾਈ ਨਹੀਂ ਦਿੰਦੀ। ਜਦੋਂ ਅਸੀਂ ਜਾਗਦੇ ਹੁੰਦੇ ਹਾਂ ਤਾਂ ਜੜ੍ਹ ਜਾਂ ਚੇਤਨ ਪ੍ਰਾਣੀ ਪਦਾਰਥ ਦੀ ਯਾਦ ਰਹਿੰਦੀ ਹੈ। ਮਨ ਵਿੱਚ ਇਸ ਦਾ ਅਨੁਭਵ ਬਣਿਆ ਰਹਿੰਦਾ ਹੈ। ਸਮੇਂ ਤੋਂ ਪਿੱਛੋਂ ਇਹਨਾਂ ਪਦਾਰਥਾਂ ਵਸਤਾਂ ਵਿਅਕਤੀਆਂ ਦੇ ਦ੍ਰਿਸ਼ - ਅਦ੍ਰਿਸ਼ ਹੋ ਜਾਂਦੇ ਹਨ ਤੇ ਫਿਰ ਇਹ ਸੁਪਨੇ ਵਿੱਚ ਬਦਲੇ ਰੂਪ ਵਿੱਚ ਆਉਂਦੇ ਹਨ। ਏਸੇ ਤਰ੍ਹਾਂ ਧਿਆਨ ਯੋਗੀ ਸੰਪੂਰਣ ਪ੍ਰਾਣੀਆਂ ਵਿੱਚ ਆਪਣੇ ਸਰੂਪ ਨੂੰ ਸਥਿਤ ਦੇਖਦਾ ਹੈ। ਸਥਿਤ ਦੇਖਣਾ ਦਾ ਅਰਥ ਹੈ ਕਿ ਸੰਪੂਰਣ ਪ੍ਰਾਣੀਆਂ ਵਿੱਚ ਸੱਤਾ ਰੂਪ ਤੋਂ ਆਪਣਾ ਹੀ ਸਰੂਪ ਹੈ, ਸਰੂਪ ਤੋਂ ਬਿਨਾਂ ਦੂਜੀ ਕੋਈ ਸੱਤਾ ਨਹੀਂ ਹੈ। ਕਿਉਂਕਿ ਸੰਸਾਰ ਇੱਕ ਖਣ ਵੀ ਇੱਕ ਰੂਪ ਨਹੀਂ

ਰਹਿੰਦਾ। ਪ੍ਰਤਿਕਸ਼ਣ ਬਦਲਦਾ ਰਹਿੰਦਾ ਹੈ। ਸੰਸਾਰ ਦੇ ਕਿਸੇ ਇੱਕ ਰੂਪ ਨੂੰ ਇੱਕ ਵਾਰ ਦੇਖਣ 'ਤੇ ਜੇ ਫੇਰ ਉਸ ਨੂੰ ਕੋਈ ਦੇਖਣਾ ਚਾਹੇ ਤਾਂ ਦੇਖ ਹੀ ਨਹੀਂ ਸਕਦਾ। ਕਿਉਂਕਿ ਇਹ ਪਹਿਲਾ ਰੂਪ ਬਦਲ ਗਿਆ ਹੁੰਦਾ ਹੈ। ਅਜਿਹੀ ਪਰਿਵਰਤਨਸ਼ੀਲ ਵਸਤੂ, ਵਿਅਕਤੀ ਆਦਿ ਵਿੱਚ ਯੋਗੀ ਹੈ, ਸੱਤਾ ਰੂਪ ਤੋਂ, ਅਪਰਿਵਰਤਨਸ਼ੀਲ, ਆਪਣੇ ਸਰੂਪ ਨੂੰ ਹੀ ਦੇਖਦਾ ਹੈ। ੦ ਸਰ੍ਵਭੂਤਾਨਿ ਚਾਤ੍ਮਨਿ – ਉਹ ਸੰਪੂਰਣ ਪ੍ਰਾਣੀਆਂ ਨੂੰ ਆਪਣੇ ਅੰਤਰਗਤ ਦੇਖਦਾ ਹੈ। ਅਰਥਾਤ ਆਪਣੇ ਸਰ੍ਵਗਤ ਅਸੀਮ ਸੱਚ ਦਾ ਨੰਦ ਧਨ ਸਰੂਪ ਵਿੱਚ ਹੀ ਸਾਰੇ ਪ੍ਰਾਣੀਆਂ ਨੂੰ ਸਾਰੇ ਸੰਸਾਰ ਨੂੰ ਦੇਖਦਾ ਹੈ। ਜਿਵੇਂ ਇੱਕ ਪ੍ਰਕਾਸ਼ ਦੇ ਅੰਤਰਗਤ ਲਾਲ ਪੀਲੇ ਨੀਲੇ ਹਰੇ ਕਾਲੇ ਰੰਗ ਜੋ ਦਿਖਾਈ ਦਿੰਦੇ ਹਨ। ਏਸੇ ਤਰ੍ਹਾਂ ਯੋਗੀ ਸੰਪੂਰਣ ਪ੍ਰਾਣੀਆਂ ਨੂੰ ਆਪਣੇ ਸਰੂਪ ਤੋਂ ਹੀ ਪੈਦਾ ਹੋਇਆ ਸਰੂਪ ਵਿੱਚ ਲੀਨ ਹੁੰਦੇ ਹੋਏ, ਆਪਣੇ ਸਰੂਪ ਵਿੱਚ ਸਥਿਤ ਦੇਖਦਾ ਹੈ। ਉਸ ਨੂੰ ਜੋ ਕੁਝ ਦਿਖਾਈ ਦਿੰਦਾ ਹੈ, ਉਹ ਉਸ ਨੂੰ ਆਪਣਾ ਸਰੂਪ ਹੀ ਦਿਖਾਈ ਦਿੰਦਾ ਹੈ। ੦ ਇਸ ਸ਼ਲੋਕ ਵਿੱਚ ਪ੍ਰਾਣੀਆਂ ਨੂੰ ਤਾਂ ਆਪ ਨੇ ਸਥਿਤ ਦੱਸਿਆ ਹੈ, ਪਰ ਆਪਣੇ ਵਿੱਚ ਪ੍ਰਾਣੀਆਂ ਨੂੰ ਸਥਿਤ ਨਹੀਂ ਦੱਸਿਆ। ਅਜਿਹਾ ਕਹਿਣ ਦਾ ਅਰਥ ਹੈ ਕਿ ਪ੍ਰਾਣੀਆਂ ਵਿੱਚ ਤਾਂ ਆਪਣੀ ਸੱਤਾ ਹੈ ਪਰ ਆਪਣੇ ਵਿੱਚ ਪ੍ਰਾਣੀਆਂ ਦੀ ਸੱਤਾ ਨਹੀਂ ਹੈ। ਸਰੂਪ ਤਾਂ ਸਦਾ ਇੱਕ ਰੂਪ ਰਹਿਣ ਵਾਲਾ ਹੈ। ਪਰ ਪ੍ਰਾਣੀ ਉਤਪਨ ਹੁੰਦੇ ਤੇ ਨਸ਼ਟ ਹੁੰਦੇ ਹਨ।

**ਵਿਆਖਿਆ :-** ਯੋਗਾ ਦੀ ਉੱਚਤਮ ਅਵੱਸਥਾ ਗ੍ਰਹਿਣ ਕਰਨ ਵਾਲਾ ਯੋਗੀ – ਦ੍ਰਿਸ਼ਟ-ਜਗਤ ਵਿੱਚ ਉੱਚੇ ਨੀਵੇਂ, ਸਾਧਾਰਣ ਤੇ ਵਿਸ਼ੇਸ਼, ਅਮੀਰ ਗ਼ਰੀਬ ਵਿੱਚ ਕੋਈ ਅੰਤਰ ਨਹੀਂ ਵੇਖਦਾ। ਉਸ ਲਈ ਸਾਰੇ ਜੀਵ ਬਰਾਬਰ ਹੁੰਦੇ ਹਨ। ਸਾਰੇ ਜੀਵਾਂ ਵਿੱਚ ਉਸ ਨੂੰ ਭਗਵਾਨ ਦੇ ਦਰਸ਼ਨ ਹੁੰਦੇ ਹਨ। ਉਸ ਨੂੰ ਆਪਣੇ ਅੰਦਰ ਸਾਰੇ ਜੀਵਾਂ ਦੀ ਆਤਮਾ ਵਸਦੀ ਵਿਖਾਈ ਦਿੰਦੀ ਹੈ ਤੇ ਸਾਰੇ ਜੀਵਾਂ ਦੇ ਅੰਦਰ ਉਸ ਦਾ ਆਪਾ, ਜੀਵਨ ਬਤੀਤ ਕਰਦਾ ਜਾਪਦਾ ਹੈ। ਸਾਰੇ ਜੀਵ ਸਾਰੇ ਜਗਤ ਦਾ ਅੰਗ ਹਨ। ਉਸ ਦਾ ਵਿਸ਼ਾਲ ਦ੍ਰਿਸ਼ਟੀਕੋਣ ਵਿਸ਼ਾਲ ਸਾਗਰ ਵਾਂਗ ਅਨੰਤ ਬਣ ਜਾਂਦਾ ਹੈ।



**6.30 ਸ਼ਲੋਕ :**

*य: माम् पश्यति सर्वत्र, सर्वम् च मयि पश्यति। तस्य अहम् न प्र-नश्-यामि, स: च मे न प्र-नश्-यति॥*

***ਯਹ ਮਾਮ੍ ਪਸ਼੍ਯਤਿ ਸਰ੍ਵਤ੍ਰ, ਸਰ੍ਵਮ੍ ਚ ਮਯਿ ਪਸ਼੍ਯਤਿ।***
***ਤਸ੍ਯਾ ਅਹਮ੍ ਨ ਪ੍ਰਨਸ਼੍ ਯਾਮਿ, ਸਹ ਚ ਮੇਨ ਪ੍ਰਨਸ਼੍ ਯਤਿ॥***

**੦ ਸ਼ਬਦ ਅਰਥ :-** ਯਹ : ਕੌਣ। ਮਾਮ੍ : ਮੇਰੇ, ਮੇਰਾ। ਪਸ਼੍ਯਤਿ : ਵੇਖਦਾ ਹੈ। ਸਰ੍ਵਤ੍ਰ : ਹਰ ਥਾਂ 'ਤੇ। ਸਰ੍ਵਤ੍ : ਹਰ ਥਾਂ 'ਤੇ। ਸਰ੍ਵਮ੍ : ਸਾਰੇ। ਚ : ਅਤੇ। ਮਯਿ : ਮੇਰੇ ਵਿੱਚ। ਪਸ਼੍ਯਤਿ : ਵੇਖਦਾ ਹੈ। ਤਸ੍ਯ : ਉਸਦਾ। ਅਹਮ੍ : ਮੈਂ। ਨ : ਨਹੀਂ। ਪ੍ਰਨਸ਼੍ ਯਾਮਿ : ਨਾਸ਼ ਕਰਨਾ, ਖੋ ਦੇਣਾ। ਸਹ : ਉਹ। ਚ : ਅਤੇ। ਮੇ : ਮੇਰਾ। ਨ : ਨਹੀਂ। ਪ੍ਰਨਸ਼੍ਯਤਿ : ਖੋ ਦੇਣਾ, ਨਾਸ਼ ਕਰਨਾ।

**੦ ਸ਼ਲੋਕਾਰਥ :-** ਜਿਹੜਾ ਮੈਨੂੰ ਸਾਰਿਆਂ ਵਿੱਚ ਵੇਖਦਾ ਹੈ ਅਤੇ ਸਾਰਿਆਂ ਨੂੰ ਮੇਰੇ ਅੰਦਰ ਵੇਖਦਾ ਹੈ, ਉਸ ਵਾਸਤੇ ਮੈਂ ਅਲੋਪ ਨਹੀਂ ਹੁੰਦਾ ਤੇ ਨਾ ਹੀ ਉਹ ਮੇਰੇ ਲਈ ਅਲੋਪ ਹੁੰਦਾ ਹੈ।

**ਪਦ-ਅਰਥ-ਵਿਸਥਾਰ :-** ਯਹ ਮਾਮ੍ ਪਸ਼੍ਯਤਿ ਸਰ੍ਵਤ੍ਰ – ਜੋ ਭਗਤ, ਸਭ ਦੇਸ਼ ਕਾਲ ਵਸਤੂ ਵਿਅਕਤੀ ਪਸ਼ੂ ਪੰਛੀ ਦੇਵਤਾ ਦੈਂਤ ਰਾਖਸ਼ਸ਼ ਪਦਾਰਥ ਹਾਲਾਤ ਘਟਨਾ ਆਦਿ ਨੂੰ ਮੇਰੇ ਵਿੱਚ ਵੇਖਦਾ ਹੈ। ਜਿਵੇਂ ਬ੍ਰਹਮਾ ਜੀ ਜਦ ਵੱਛਿਆਂ ਤੇ ਗਊਆਂ ਚਰਾਉਣ ਵਾਲਿਆਂ ਬੱਚਿਆਂ ਨੂੰ ਫੜ ਕੇ ਲੈ ਗਏ ਤਾਂ ਸ਼੍ਰੀ ਕ੍ਰਿਸ਼ਨ ਆਪਣੇ ਆਪ ਹੀ ਵਛੜੇ ਤੇ ਗਊਆਂ ਚਰਾਉਣ ਵਾਲੇ ਬੱਚੇ ਬਣੇ ਗਏ ਤੇ ਭਗਵਾਨ ਹੋਰ ਵਸਤਾਂ ਵਿੱਚ ਸਥਿਤ ਹੋ ਗਏ। ਇਹ ਲੀਲ੍ਹਾ ਇੱਕ ਸਾਲ ਤੱਕ ਚੱਲਦੀ ਰਹੀ। ਕਿਸੇ ਨੂੰ ਵੀ ਇਸ ਗੱਲ ਦਾ ਪਤਾ ਹੀ ਨਹੀਂ ਲੱਗਾ। ਵੱਛਿਆਂ ਵਿੱਚ ਕੁਝ ਛੋਟੇ ਵੱਛੇ ਵੀ ਸਨ ਜੋ ਕੇਵਲ ਦੁੱਧ ਹੀ ਪੀਂਦੇ ਸਨ, ਉਹ ਘਰੇ ਹੀ ਰਹਿੰਦੇ ਸਨ। ਵੱਡੇ ਵੱਛਿਆਂ ਨੂੰ ਭਗਵਾਨ ਬਾਹਰ ਲੈ ਜਾਂਦੇ ਸਨ। ਇੱਕ ਦਿਨ ਬਲਰਾਮ ਜੀ ਦਾਊ ਨੇ ਦੇਖਿਆ, ਕਿ ਛੋਟੇ ਵੱਛਿਆਂ ਵਾਲੀਆਂ ਗਊਆਂ ਭੀ ਆਪਣੇ ਪਹਿਲੇ ਦੇ ਵੱਡੇ ਵੱਛਿਆਂ ਨੂੰ ਦੇਖ ਕੇ ਉਨ੍ਹਾਂ ਨੂੰ ਦੁੱਧ ਪਿਲੌਣ ਲਈ ਫੰਕਾਰੇ ਮਾਰਦੀਆਂ ਹੋਈਆਂ ਭੱਜ ਪਈਆਂ। ਰੋਕਿਆ ਵੀ ਪਰ ਉਹ ਨਾ ਰੁਕੀਆਂ। ਜਦ ਉਨ੍ਹਾਂ ਨੇ ਆਪਣੇ ਆਪਣੇ ਬਾਲਕਾਂ ਨੂੰ ਦੇਖਿਆ ਤਾਂ ਉਨ੍ਹਾਂ ਦਾ ਗੁੱਸਾ ਸ਼ਾਂਤ ਹੋ ਗਿਆ ਅਤੇ ਸਨੇਹ ਜਾਗ ਪਿਆ। ਉਹ ਆਪਣੇ ਬਾਲਕ ਵੱਛਿਆਂ ਨੂੰ ਚੁੰਮਨ ਚੱਟਣ ਲੱਗੀਆਂ। ਉਨ੍ਹਾਂ ਨੇ ਧਿਆਨ ਲਾ ਕੇ ਦੇਖਿਆ ਕਿ ਗਵਾਲ-ਬਾਲਕਾਂ ਦੇ ਰੂਪ ਵਿੱਚ ਭਗਵਾਨ ਕ੍ਰਿਸ਼ਨ ਹੀ ਸਭਨਾਂ ਨੂੰ ਦਿਖਾਈ ਦਿੱਤੇ। ੦ ਏਸੇ ਤਰ੍ਹਾਂ ਭਗਵਾਨ ਦਾ ਸਿੱਧ-ਭਗਤ, ਹਰ ਥਾਂ 'ਤੇ ਭਗਵਾਨ ਨੂੰ ਹੀ ਦੇਖਦਾ ਹੈ। ੦ ਸਰ੍ਵਮ੍ ਚ ਮਯਿ ਪਸ਼੍ਯਤਿ – ਜੋ ਭਗਤ ਦੇਸ਼ ਕਾਲ ਵਸਤੂ ਵਿਅਕਤੀ ਘਟਨਾ ਹਾਲਾਤ ਆਦਿ ਨੂੰ ਮੇਰੇ ਹੀ ਅੰਤਰਗਤ ਵੇਖਦਾ ਹੈ, ਜਿਵੇਂ ਗੀਤਾ ਉਪਦੇਸ਼ ਦਿੰਦੇ ਸਮੇਂ ਅਰਜਨ ਵੱਲੋਂ ਪ੍ਰਾਰਥਨਾ ਕਰਨਾ ਤੇ ਭਗਵਾਨ ਆਪਣਾ ਵਿਸ਼ਵ ਰੂਪ ਦਿਖਾਉਂਦੇ ਹੋਏ ਕਹਿੰਦੇ ਹਨ ਕਿ ਸਾਰੇ ਸੰਸਾਰ ਨੂੰ ਮੇਰੇ ਇੱਕ ਅੰਸ਼ ਵਿੱਚ ਦੇਖ ਲੈ। (11.07) ਤਾਂ ਅਰਜਨ ਦਾ ਉੱਤਰ ਹੈ, 'ਮੈਂ ਆਪ ਜੀ ਦੇ ਸਰੀਰ ਵਿੱਚ ਸੰਪੂਰਣ ਪ੍ਰਾਣੀਆਂ ਨੂੰ ਦੇਖ ਰਿਹਾ ਹਾਂ।' (11.15) ਸੰਜੇ ਨੇ ਕਿਹਾ ਸੀ ਕਿ ਅਰਜਨ ਨੇ ਭਗਵਾਨ ਦੇ ਸਰੀਰ ਵਿੱਚ ਸਾਰੇ ਸੰਸਾਰ ਨੂੰ ਦੇਖ ਲਿਆ ਹੈ। (11.13) ਅਰਥ ਸਾਰ ਇਹ ਹੈ ਕਿ ਅਰਜਨ ਨੇ ਭਗਵਾਨ ਦੇ ਸਰੀਰ ਵਿੱਚ ਸਭ ਭਗਵਤ ਸਰੂਪ ਹੀ ਦੇਖਿਆ। ੦ ਤਸ੍ਯ ਅਹਮ੍ ਨ ਪ੍ਰਨਸ਼੍ਯਾਮਿ, ਭਗਤ ਸਾਰੀਆਂ ਥਾਵਾਂ ਉੱਪਰ ਜਦੋਂ ਮੈਨੂੰ ਹੀ ਦੇਖਦਾ ਹੈ ਤਾਂ ਮੈਂ ਉਸ ਕੋਲੋਂ ਕਿਵੇਂ ਲੁਕ ਜਾਵਾਂ ? ਉਸ ਭਗਤ ਲਈ ਮੈਂ ਅਦ੍ਰਿਸ਼ ਨਹੀਂ ਹੁੰਦਾ। ਨਿਰੰਤਰ ਉਸ ਦੇ ਸਾਹਮਣੇ ਰਹਿੰਦਾ ਹਾਂ। ੦ ਸੁਹ ਚ ਮੇਨ ਪ੍ਰਨਸ਼੍ਯਤਿ – ਜਦ ਭਗਤ ਭਗਵਾਨ ਨੂੰ ਸਭ ਥਾਵਾਂ 'ਤੇ ਦੇਖਦਾ ਹੈ ਤਾਂ ਭਗਵਾਨ ਵੀ ਆਪਣੇ ਭਗਤ ਨੂੰ ਸਾਰੇ ਥਾਵਾਂ 'ਤੇ ਵੇਖਦਾ ਹੈ। ਭਗਵਾਨ ਦਾ ਇਹ ਨਿਯਮ ਹੈ, 'ਜੋ ਵੀ ਜਿਸ ਤਰ੍ਹਾਂ ਵੀ ਕੋਈ ਮੇਰੀ ਸ਼ਰਨ ਲੈਂਦਾ ਹੈ, ਮੈਂ ਵੀ ਉਸੇ ਤਰ੍ਹਾਂ ਉਸ ਨੂੰ ਆਸਰਾ ਦਿੰਦਾ ਹਾਂ।' (4.11) ਭਗਤ ਹਮੇਸ਼ਾ ਭਗਵਾਨ ਦੇ ਨਾਲ ਤੇ ਭਗਵਾਨ ਭਗਤ ਨਾਲ ਹਮੇਸ਼ਾ ਮਿਲ ਜਾਂਦੇ ਹਨ। ਦੋਵਾਂ ਦੀ ਏਕਤਾ ਅਟੱਲ ਹੈ, ਅਮਿੱਟ ਹੈ। ਪਰ ਜਿਹੜੇ ਪ੍ਰਾਣੀ ਸੰਸਾਰ ਵਿੱਚ ਗੜੁੰਦ ਹਨ, ਭਗਵਾਨ ਦਾ ਉਨ੍ਹਾਂ ਵੱਲੋਂ ਬੇਮੁੱਖ ਹੋਣਾ ਸੁਭਾਵਿਕ ਹੈ। ਭਗਵਾਨ ਸਭ ਦਾ ਹੈ, ਉਸ ਵੱਲੋਂ ਕਿਸੇ ਨਾਲ ਕੋਈ ਵਿਤਕਰਾ ਨਹੀਂ।

**ਵਿਆਖਿਆ :-** ਸਾਰੇ ਜੀਵ ਇੱਕ ਸਾਮਾਨ ਹਨ, ਸਾਰੇ ਸਮੁੱਚੇ ਰੂਪ ਵਿੱਚ ਵੱਖ ਵੱਖ ਹੁੰਦੇ ਹੋਏ ਵੀ ਇੱਕ ਹਨ। ਸਾਰਿਆਂ ਅੰਦਰ ਪਰਮ ਪ੍ਰਭੂ ਵਿਚਰਦਾ ਹੈ। ਸਾਰੇ ਜੀਵ ਪਰਮ ਪ੍ਰਭੂ ਅੰਦਰ ਹਨ। ਜਦੋਂ ਇੱਕ, ਅਨੇਕ ਰੂਪ ਵਿੱਚ ਵਿਖਾਈ ਦਿੰਦਾ ਹੈ ਤਾਂ ਇਹ ਯੋਗੀ ਦੀ ਕਲਪਨਾ ਹੈ। ਇਹ ਤਾਂ ਪ੍ਰਭੂ ਦੀ ਅੰਤਰ ਖੇਡ ਹੈ। ਇਹ ਸਭ ਲੀਲ੍ਹਾ ਇੱਕ ਦੂਜੇ ਨਾਲ ਜੁੜੀ ਹੋਈ ਹੈ, ਜਿਵੇਂ ਸਮੁੰਦਰ ਤੇ ਉਸ ਦੀਆਂ ਲਹਿਰਾਂ ਉਸ ਉੱਪਰ ਹੁੰਦੀਆਂ ਹਨ। ਇਸ ਲਈ ਨਾ ਪ੍ਰਭੂ ਨਾ ਹੀ ਜੀਵ ਇੱਕ ਦੂਜੇ ਤੋਂ ਦੂਰ ਹੁੰਦੇ ਹਨ। ਇਸ ਅਵੱਸਥਾ ਨੂੰ ਬ੍ਰਹਮ-ਸਮਹਿੱਤਾ ਕਹਿੰਦੇ ਹਨ। ਪ੍ਰਭੂ ਜੀਵ ਅੰਦਰ ਹੈ। ਜੀਵ ਪ੍ਰਭੂ ਨੂੰ ਆਪਣੇ ਅੰਦਰ ਸਥਾਪਿਤ ਕਰਕੇ ਹਰ ਸਮੇਂ ਹਰ ਵਸਤੂ ਹਰ ਜੀਵ ਵਿੱਚ ਪ੍ਰਭੂ ਪ੍ਰਕਾਸ਼ ਵੇਖਦੇ ਹਨ। ਜੀਵ ਅਜਿਹੀ

ਅਵੱਸਥਾ 'ਤੇ ਪੁੱਜ ਕੇ ਅਮਰ ਹੋ ਜਾਂਦਾ ਹੈ। ਅਜਿਹਾ ਯੋਗੀ ਸਾਧਕ ਵੀ ਹੈ, ਭਗਤ ਵੀ ਹੈ, ਪ੍ਰਭੂ ਦਾ ਪ੍ਰਤੀਨਿਧ ਬਣ ਕੇ ਜਗਤ ਸੁਧਾਰਕ ਵੀ ਬਣ ਸਕਣ ਦਾ ਅਧਿਕਾਰੀ ਵੀ ਹੈ।



**6.31 ਸ਼ਲੋਕ :**

*सर्व-भूत-स्थितम् यः माम्, मज्-अति एक-त्वम् आस्था-तः। सर्वथा वर्त्-अमानः अपि, सः योगी मयि वर्त्-अते॥*

***ਸਰ੍ਵ ਭੂਤ ਸ੍ਥਿਤਮ੍ ਯਹ ਮਾਮ੍, ਭਜ੍ਅਤਿ ਏਕਤ੍ਵਮ੍ ਆਸ੍ਥਾਤਹ।***
***ਸਰ੍ਵਥਾ ਵਰ੍ਤ੍ਅਮਾਨਹ ਅਪਿ, ਸਹਯੋਗੀ ਮਯਿ ਵਰ੍ਤ੍ ਅਤੇ॥***

**੦ ਸ਼ਬਦ ਅਰਥ :-** ਸਰ੍ਵਭੂਤ ਸ੍ਥਿਤਮ੍ : ਸਾਰੇ ਜੀਵਾਂ ਵਿੱਚ ਟਿਕੇ ਰਹਿਣਾ। ਯਹ ਮਾਮ੍ : ਕੌਣ, ਮੇਰਾ। ਭਜ੍ਅਤਿ : ਪੂਜਦਾ ਹੈ। ਏਕਤ੍ਵਮ੍ : ਏਕਤਾ ਵਿੱਚ। ਆਸ੍ਥਾ ਤਹਾ : ਸਥਾਪਿਤ ਹੋਇਆ। ਸਰ੍ਵਥਾ : ਹਰ ਵਿਧੀ ਨਾਲ। ਵਰ੍ਤ੍ ਅਮਾਨਹ : ਬਾਕੀ ਰਹਿੰਦੇ। ਅਪਿ : ਭੀ। ਸਹ : ਉਹ। ਯੋਗੀ : ਯੋਗੀ। ਮਯਿ : ਮੇਰੇ ਅੰਦਰ। ਵਰ੍ਤਅਤੇ : ਟਿਕੇ ਰਹਿਣਾ, ਸਥਾਪਿਤ ਹੋਣਾ।

**੦ ਸ਼ਲੋਕਾਰਥ :-** ਜੋ ਵੀ ਕੋਈ ਇਕਰੂਪਤਾ ਵਿੱਚ ਸਥਾਪਿਤ ਹੁੰਦਾ ਹੈ, ਤੇ ਮੇਰੀ ਪੂਜਾ ਕਰਦਾ ਹੈ (ਉਸ ਵਾਸਤੇ ਅਪ੍ਰਤਖ ਨਹੀਂ ਹੁੰਦਾ) ਉਹ ਯੋਗੀ ਸਭ ਤਰ੍ਹਾਂ ਤੋਂ ਮੇਰੇ ਅੰਦਰ ਸਥਾਪਿਤ ਹੁੰਦਿਆਂ ਮੇਰੇ ਅੰਦਰ ਰਹਿੰਦਾ ਹੈ। ਭਾਵੇਂ ਉਸ ਦੇ ਜੀਵਨ ਦੀ ਵਿਧੀ ਕੋਈ ਵੀ ਹੋਵੇ।

**ਪਦ-ਅਰਥ-ਵਿਸਥਾਰ :-** ੦ ਏਕਤ੍ਵਮ੍ ਆਸ੍ਥਾਤਹ = ਪਹਿਲੇ ਸ਼ਲੋਕ ਵਿੱਚ ਭਗਵਾਨ ਕਹਿੰਦੇ ਹਨ ਕਿ ਜੋ ਮੈਨੂੰ ਸਾਰਿਆਂ ਵਿੱਚ ਤੇ ਸਾਰਿਆਂ ਵਿੱਚ ਮੈਨੂੰ ਦੇਖਦਾ ਹੈ, ਉਨ੍ਹਾਂ ਲਈ ਮੈਂ ਅਣਡਿੱਠ ਨਹੀਂ ਹੁੰਦਾ। ਨਾ ਹੀ ਉਹ ਮੇਰੇ ਲਈ ਅਣਡਿੱਠ ਹੁੰਦੇ ਹਨ। ਦੋਵਾਂ ਵਿੱਚ ਅਭਿੰਨਤਾ ਹੋ ਜਾਂਦੀ ਹੈ। ੦ ਅਦਵੈਤ ਸਿਧਾਂਤ ਵਿੱਚ ਸਰੂਪ ਤੋਂ ਏਕਤਾ ਹੁੰਦੀ ਹੈ। ਪਰ ਏਥੇ ਅਜਿਹੀ ਏਕਤਾ ਨਹੀਂ ਹੈ। ਏਥੇ ਦਵੈਤ ਹੁੰਦੇ ਹੋਏ ਵੀ ਅਭਿੰਨਤਾ ਹੈ। ਭਗਵਾਨ ਤੇ ਭਗਤ - ਦੇਖਣ ਨੂੰ ਦੋ ਹਨ, ਪਰ ਅਸਲ ਵਿੱਚ ਇੱਕ ਹਨ ੦ ਏਕ ਜੋਤ ਦੋਇ ਮੂਰਤਿ ੦ ਜਿਵੇਂ ਪਤੀ ਪਤਨੀ ਦੋ ਸਰੀਰ ਇੱਕ ਰੂਪ ਹੁੰਦੇ ਹਨ। ਪ੍ਰੇਮੀ ਤੇ ਪ੍ਰੇਮਿਕਾ ਆਦਿ ਵੀ। ਭਗਤੀ ਯੋਗ ਦਾ ਸਾਧਕ ਭਗਵਾਨ ਨੂੰ ਤੇ ਭਗਵਾਨ ਸਾਧਕ ਨੂੰ ਪ੍ਰਾਪਤ ਹੋ ਜਾਂਦਾ ਹੈ। ਅਜਿਹੀ ਅਭਿੰਨਤਾ ਨੂੰ ਏਕਤ੍ਵਮ੍ ਆਸ੍ਥਾਤਹ ਕਿਹਾ ਗਿਆ ਹੈ। ੦ ਸਰ੍ਵ ਭੂਤ ਸ੍ਥਿਤਮ੍ ਯਹ ਮਾਮ੍ ਭਜ੍ਅਤਿ - ਸਭ ਦੇਸ਼ ਕਾਲ ਵਸਤੂ ਵਿਅਕਤੀ ਘਟਨਾ ਹਾਲਾਤ ਵਿੱਚ ਭਗਵਾਨ ਹੀ ਪਰਿਪੂਰਣ ਹੈ। ਅਰਥਾਤ ਸੰਪੂਰਣ ਜਗਤ ਭਗਵਤ ਸਰੂਪ ਪਰਿਪੂਰਣ ਹੈ। (7.19) ਇਹੋ ਉਸ ਦਾ ਭਜਨ ਹੈ। ੦ ਸਰ੍ਵ ਭੂਤ ਸ੍ਥਿਤਮ੍ - ਪਦ ਤੋਂ ਇੰਜ ਜਾਪਦਾ ਹੈ ਕਿ ਭਗਵਾਨ ਸਿਰਫ਼ ਪ੍ਰਾਣੀਆਂ ਵਿੱਚ ਹੀ ਸਥਿਤ ਹੈ ਪਰ ਵਾਸਤਵ ਵਿੱਚ ਇਹ ਗੱਲ ਨਹੀਂ ਹੈ। ਭਗਵਾਨ ਤਾਂ ਪ੍ਰਾਣੀਆਂ ਵਿੱਚ ਵੀ ਹੈ।' ਸੰਸਾਰ ਦੇ ਹਰ ਕਣ ਕਣ ਵਿੱਚ ਹੈ, ਜਿਵੇਂ ਸੋਨੇ ਦੇ ਗਹਿਣਿਆਂ ਵਿੱਚ ਸੋਨਾ, ਮਿੱਟੀ ਦੇ ਬਰਤਨਾਂ ਵਿੱਚ ਮਿੱਟੀ, ਲੋਹੇ ਦੇ ਹਥਿਆਰਾਂ ਵਿੱਚ ਲੋਹਾ ਹੈ। ਲੋਕ ਅਸਲ ਨੂੰ ਸਮਝਣ ਦੀ ਥਾਂ ਨਕਲ ਨੂੰ ਸਮਝ ਰਹੇ ਹਨ। ਪਰਮਾਤਮਾ ਤਾਂ ਸ਼੍ਰਿਸ਼ਟੀ ਤੋਂ ਪਹਿਲਾਂ, ਪਿੱਛੋਂ ਤੱਕ ਵੀ ਹੈ। ਸਭ ਪ੍ਰਾਣੀਆਂ ਵਸਤਾਂ ਵਿੱਚ ਪਰਮਾਤਮਾ ਹੈ। ਇਹੋ ਇਸ ਪਦ ਦੇ ਅਰਥ ਹਨ। ੦ ਸਰ੍ਵਥਾ ਵਰ੍ਤ੍ ਅਮਾਨਹ ਆਪਿ, ਸਹ ਯੋਗੀ ਮਯਿ ਵਰ੍ਤ੍ ਅਤੇ - ਉਹ ਸ਼ਾਸ੍ਤਰ ਦੇ ਵਰਣ ਆਸ਼ਰਮ ਦੀ ਮਰਯਾਦਾ ਦੇ ਅਨੁਸਾਰ ਖਾਂਦੇ ਪੀਂਦੇ ਸੌਂਦੇ ਜਾਗਦੇ ਉੱਠਦੇ ਬੈਠਦੇ ਆਦਿ ਸਾਰੇ ਕੰਮ ਕਰਦੇ ਹਨ। ਉਹ ਮੇਰੇ ਲਈ ਕੰਮ ਕਰਨ ਤੋਂ ਸਿਵਾਏ ਹੋਰ ਕੁੱਝ ਨਹੀਂ ਕਰੇਗਾ। 13.23 ਸ਼ਲੋਕ ਅਨੁਸਾਰ ਭਗਵਾਨ ਇਹ ਕਹਿੰਦੇ ਹਨ ਕਿ ਸਭ ਕੁੱਝ ਕਰਤੱਵ ਕਰਦੇ ਹੋਏ ਭੀ ਉਸ ਦਾ ਫਿਰ ਜਨਮ ਨਹੀਂ ਹੁੰਦਾ। ੦ ਸੰਸਾਰ ਨਾਲ ਸੰਬੰਧ ਤੋੜਨ ਨਾਲ ਗਿਆਨ ਯੋਗੀ ਮੁਕਤ ਹੋ ਜਾਂਦਾ ਹੈ। ੦ ਵਾਸਤਵ ਵਿੱਚ ਸਾਰੇ ਪ੍ਰਾਣੀ ਭਗਵਾਨ ਵਿੱਚ ਰਹਿੰਦੇ ਹਨ ਪਰ ਉਹ ਸੰਸਾਰ ਦੀ ਸੱਤਾ ਅਤੇ ਮਹੱਤਤਾ ਰਹਿਣ ਕਰਕੇ ਉਹ ਭਗਵਾਨ ਵਿੱਚ ਆਪਣੀ ਸਥਿਤੀ ਸਮਝਦੇ ਨਹੀਂ। ੦ ਸਭ ਸੰਸਾਰ ਵਾਸਦੇਵ ਸਰੂਪ ਹੈ ੦ ਭਗਤ ਭਗਵਾਨ ਵਿੱਚ ਹਮੇਸ਼ਾ ਰਹਿੰਦਾ ਹੈ ਤੇ ਭਗਵਾਨ ਵਿੱਚ ਹੀ ਕਰਤੱਵ ਕਰਦਾ ਹੈ।

**ਵਿਆਖਿਆ :-** ਜਿਵੇਂ ਇੱਕ ਵਿਅਕਤੀ ਨੂੰ, ਜਦੋਂ ਕੈਦ ਕੋਠੜੀ ਵਿੱਚੋਂ ਮੁਕਤ ਕਰ ਦਿੱਤਾ ਜਾਂਦਾ ਹੈ ਤਾਂ ਉਸ ਨੂੰ ਅਹਿਸਾਸ ਹੁੰਦਾ ਹੈ ਕਿ ਹੁਣ ਉਹ ਕੈਦੀ ਨਹੀਂ ਹੈ। ਵਿਅਕਤੀ ਦਾ ਵਿਵਹਾਰ, ਉਸ ਦੇ ਜੀਵਨ ਵਿੱਚ ਮਹੱਤਵਪੂਰਣ ਹੈ। ਏਸੇ ਤਰ੍ਹਾਂ ਬ੍ਰਹਮ-ਗਿਆਤਾ ਨੂੰ ਪਤਾ ਹੁੰਦਾ ਹੈ ਕਿ ਬ੍ਰਹਮ ਇਸ ਸੰਸਾਰ ਵਿੱਚ ਅਨੇਕਾਂ ਰੂਪਾਂ ਵਿੱਚ ਦ੍ਰਿਸ਼ਟੀ ਗੋਚਰ ਹੁੰਦਾ ਹੈ। ਬ੍ਰਹਮ ਅਵੱਸਥਾ ਕਾਰਨ ਹੀ ਬ੍ਰਹਮ ਜੀਵਾਂ ਨਾਲ ਸਨੇਹ ਕਰਦਾ ਹੈ। ਉਸ ਦੇ ਬਾਹਰੀ ਵਿਵਹਾਰ ਤੋਂ ਪਤਾ ਲੱਗਦਾ ਹੈ ਕਿ ਉਹ ਸਾਧਨਾ ਕਰਦਾ ਹੋਇਆ ਵੀ ਆਪਣੇ ਨਿੱਤ ਕਾਰਜ ਕਰਦਾ ਹੈ ਤੇ ਆਰਾਮ ਵੀ ਕਰਦਾ ਹੈ। ਪਰ ਅਸਲ ਵਿੱਚ ਉਸ ਦਾ ਮਨ ਬ੍ਰਹਮ ਵਿੱਚ ਲੀਨ ਹੁੰਦਾ ਹੈ। ਇਹ ਦਰਅਸਲ ਇੱਛਾਵਾਂ ਸੰਸਾਰੀ ਬੰਧਨਾਂ ਤੋਂ ਮੁਕਤ ਹੋਣ ਦੀ ਅਵੱਸਥਾ ਹੈ। ਇਸ ਅਵੱਸਥਾ ਨੂੰ ਸਹਿਜ-ਨਿਸ਼ਠਾ ਕਹਿੰਦੇ ਹਨ। ਯੋਗੀ ਗਿਆਨੀ ਲੋਕ ਪ੍ਰਭੂ ਨੂੰ ਆਪਣੇ ਮਨ ਮੰਦਰ ਦੀ ਮੂਰਤੀ ਸਮਝਦੇ ਹਨ, ਜਦ ਕਿ ਅਗਿਆਨੀ ਪ੍ਰਭੂ ਨੂੰ ਸਵੱਰਗ ਵਿੱਚ ਰਹਿੰਦਾ ਸਮਝਦੇ ਹਨ। ਪਰ ਪ੍ਰਭੂ ਤਾਂ ਸਾਰੇ ਜੀਵਾਂ ਦੇ ਮਨਾਂ ਅੰਦਰ ਹੈ।



**6.32 ਸ਼ਲੋਕ :**

*आत्म-औपम्येन सर्वत्र, समम् पश्य्-अ-ति यः अर्जुन। सुखम् वा यदि वा दुःखम्, सः योगी परमः मन्-तः॥*

***ਆਤ੍ਮ ਔਪਮ੍ਯੇਨ ਸਰ੍ਵਤ੍ਰ, ਸਮਮ੍ ਪਸ਼੍ਯ ਅਤਿ ਯਹ ਅਰ੍ਜੁਨ।***
***ਸੁਖਮ੍ ਵਾ ਯਦਿ ਵਾ ਦੁਖਮ੍, ਸਹ ਯੋਗੀ ਪਰਮਹ ਮਨ੍ਤਹ॥***

**੦ ਸ਼ਬਦ ਅਰਥ :-** ਆਤ੍ਮ ਔਪ ਮ੍ਯਨ : ਸਵੈ ਦੀ ਪਸੰਦ ਅਨੁਸਾਰ। ਸਰ੍ਵਤ੍ਰ : ਹਰ ਥਾਂ ਤੇ। ਸਮਮ੍ : ਬਰਾਬਰੀ। ਪਸ਼੍ਯਅਤਿ : ਵੇਖਦਾ ਹੈ। ਯਹ : ਕੌਣ। ਅਰ੍ਜੁਨ : ਹੇ ਅਰਜਨ। ਸੁਖਮ੍ ਵਾ : ਖ਼ੁਸ਼ੀ ਅਤੇ। ਯਦਿ : ਜੇਕਰ। ਵਾ : ਜਾ। ਦੁਖਮ੍ : ਦੁੱਖ। ਸਹ : ਉਹ। ਯੋਗੀ : ਯੋਗੀ। ਪਰਮਹ : ਉਚੇਰਾ। ਮਨ੍ਤਹ : ਮੰਨਿਆ ਜਾਂਦਾ ਹੈ।

**੦ ਸ਼ਲੋਕਾਰਥ :-** ਹੇ ਅਰਜਨ, ਜਿਹੜਾ ਵਿਅਕਤੀ ਸਾਰੇ ਜੀਵਾਂ ਵਿੱਚ ਸੁੱਖ ਤੇ ਦੁੱਖ ਨੂੰ ਇੱਕ ਬਰਾਬਰ ਕਰਕੇ ਵੇਖਦਾ ਹੈ ਉਹੋ ਯੋਗੀ ਹੀ ਪਰਮ ਸ਼੍ਰੇਸਠ ਮੰਨਿਆ ਗਿਆ ਹੈ।

**ਪਦ-ਅਰਥ-ਵਿਸਥਾਰ :-** 6.27 ਸ਼ਲੋਕ ਵਿੱਚ ਜਿਸ ਨੂੰ 'ਬ੍ਰਹਮ ਭੂਤ' 6.28 ਸ਼ਲੋਕ ਵਿੱਚ ਅਤਿਅੰਤ ਸੁੱਖ ਦੀ ਪ੍ਰਾਪਤੀ ਹੋਣ ਦੀ ਗੱਲ ਕੀਤੀ ਗਈ ਹੈ। ਉਸ ਸੁੱਖ ਯੋਗ ਦਾ ਪ੍ਰਾਣੀਆਂ ਦੇ ਨਾਲ ਕਿਹੋ ਜਿਹਾ ਕਰਤੱਵ ਹੁੰਦਾ ਹੈ, ਉਸ ਦਾ ਇਸ ਸ਼ਲੋਕ ਵਿੱਚ ਵਰਨਣ ਹੈ। ੦ ਆਤ੍ਮ ਔਪਮ੍ਯੇਨ ਸਰ੍ਵਤ੍ਰ ਸਮਮ੍ ਪਸ਼੍ਯ੍ ਅਤਿ ਯਹ ਅਰ੍ਜੁਨ - ਸਾਧਾਰਨ ਮਨੁੱਖ ਆਪਣੇ ਸਰੀਰ ਦੇ ਸਾਰੇ ਅੰਗਾਂ ਦਾ ਆਰਾਮ ਚਾਹੁੰਦਾ ਹੈ। ਜੇ ਉਸ ਦੇ ਕਿਸੇ ਅੰਗ ਵਿੱਚ ਕਿਸੇ ਤਰ੍ਹਾਂ ਦੀ ਪੀੜ ਹੋਵੇ ਤਾਂ ਉਹ ਨਹੀਂ ਚਾਹੁੰਦਾ ਕਿ ਇੱਕ ਅੰਗ ਪੀੜਤ ਹੋਵੇ। ਏਸੇ ਤਰ੍ਹਾਂ ਭਗਵਾਨ

ਸਭ ਪ੍ਰਾਣੀਆਂ ਲਈ ਸਮਾਨ ਰੂਪ ਵਿੱਚ ਆਰਾਮ ਸੁੱਖ ਚਾਹੁੰਦਾ ਹੈ। ਭਗਵਾਨ ਦੇ ਮਨ ਅੰਦਰ ਦੁਖੀ ਵਿਅਕਤੀ ਦਾ ਦੁਖ ਦੂਰ ਕਰਨ ਦੀ ਚੇਸ਼ਟਾ ਹੁੰਦੀ ਹੈ। ਮਹਾਂਪੁਰਸ਼ ਸਦਾ ਦੂਜਿਆਂ ਦੇ ਦੁੱਖ ਦੂਰ ਕਰਦੇ ਆਏ ਹਨ। ੦ ਸਰਵਤ੍ ਦਾ ਅਰਥ ਹੈ ਕਿ ਉਸ ਦੇ ਰਾਹੀਂ ਵਰਣ ਆਸ਼ਰਮ ਦੇਸ਼ ਵੇਸ਼ ਸੰਪਰਦਾਇ ਭੇਦ ਨਾ ਰੱਖਕੇ ਸਭ ਨੂੰ ਸਾਮਾਨ ਰੀਤਾਂ ਤੋਂ ਸੁਖ ਪਹੁੰਚਾਉਣ ਦੀ ਸੁਭਾਵਿਕ ਚੇਸ਼ਟਾ ਹੁੰਦੀ ਹੈ। ਏਸੇ ਤਰ੍ਹਾਂ ਪਸ਼ੂਆਂ ਪੰਛੀਆਂ ਬਿਰਖਾਂ ਫੁੱਲਾਂ ਤੇ ਹੋਰ ਜੀਵਾਂ ਨੂੰ ਸੁੱਖ ਪਹੁੰਚਾਉਣਾ ਭਗਵਾਨ ਦੀ ਨੀਤੀ ਹੈ। ਹਰ ਇੱਕ ਦੀ ਸੁਰੱਖਿਆ ਕਰਨਾ ਉਸ ਦਾ ਫਰਜ਼ ਹੈ। ਜਿਵੇਂ ਕੋਈ ਆਪਣੇ ਸਰੀਰ ਦੇ ਕਿਸੇ ਅੰਗ ਦਾ ਤਿਆਗ ਨਹੀਂ ਕਰ ਸਕਦਾ, ਏਸੇ ਤਰ੍ਹਾਂ ਸਾਰੇ ਜੀਵ ਪ੍ਰਭੂ ਨੂੰ ਪਿਆਰੇ ਲੱਗਦੇ ਹਨ ੦ ਸੁਖਮ੍ ਵਾ ਯਦਿ ਵਾ ਦੁਖਮ੍ - ਆਪਣੇ ਸਰੀਰ ਦੀ ਉਪਮਾ ਨਾਲ ਦੂਜਿਆਂ ਦੇ ਸਰੀਰ ਵਿੱਚ ਕਿਸੇ ਅੰਗ ਵਿੱਚ ਪੀੜਾ ਹੋ ਜਾਵੇ ਤਾਂ ਇਹ ਪੀੜ ਆਪਣੇ ਸਰੀਰ ਵਿੱਚ ਵੀ ਹੋ ਜਾਵੇ। ਆਪ ਆਪਣੇ ਅੰਦਰ ਦੂਜਿਆਂ ਦੇ ਦੁੱਖ ਦਾ ਅਨੁਭਵ ਕਰਨਾ। ਅਜਿਹੀ ਸਮਤਾ ਨਾਲ ਦੁੱਖ ਵਧੇਰੇ ਅਨੁਭਵ ਹੁੰਦਾ ਹੈ। ਕਿਉਂਕਿ ਸੰਸਾਰ ਦੇ ਹਰ ਪ੍ਰਾਣੀ ਨੂੰ ਕਿਸੇ ਨਾ ਕਿਸੇ ਤਰ੍ਹਾਂ ਦਾ ਦੁੱਖ ਜ਼ਰੂਰ ਹੈ। ਸੰਵੇਦਨਸ਼ੀਲ ਮਨੁੱਖ ਦੂਜਿਆਂ ਦੇ ਦੁੱਖ ਨੂੰ ਅਨੁਭਵ ਕਰਕੇ ਉਸ ਨੂੰ ਘਟਾਉਣ ਦਾ ਯਤਨ ਕਰਦੇ ਹਨ। ਜਿਸ ਦੇ ਅੰਤਹਕਰਣ ਵਿੱਚ ਬੋਧ ਹੋ ਜਾਂਦਾ ਹੈ, ਉਸ ਨੂੰ ਪੀੜਾ ਝੱਲਣ ਦੀ ਸ਼ਕਤੀ ਵੀ ਪ੍ਰਾਪਤ ਹੈ। ਗਿਆਨੀ ਪੁਰਖ ਦੇ ਸਰੀਰ ਵਿੱਚ ਪੀੜਾ ਹੁੰਦੀ ਹੈ ਪਰ ਉਹ ਸਹਿ ਲੈਂਦਾ ਹੈ, ਪਰ ਜਦ ਦੂਜਿਆਂ ਦੇ ਸਰੀਰ ਵਿੱਚ ਪੀੜਾ ਹੋਵੇ ਤਾਂ ਉਹ ਸਹਿ ਨਹੀਂ ਸਕਦਾ। ਇਸ ਦਾ ਕਾਰਨ ਕੀ ਹੈ ? ਕਾਰਨ ਇਹ ਹੈ, ਕਿ ਗਿਆਨੀ ਪੁਰਸ਼ ਵਿੱਚ ਸਮਤਾ ਦਾ ਬੋਧ ਹੁੰਦਾ ਹੈ। ਸਮਤਾ, ਉੱਚ ਦਰਜੇ ਦੀ ਮਨੋ ਅਵੱਸਥਾ ਹੈ। ਅਜਿਹੀ ਸਮਤਾ ਵਿੱਚ ਦਵੈਤ ਭਾਵ ਨਹੀਂ ਹੁੰਦੇ। ੦ ਸਹਯੋਗੀ ਪਰਮਹ ਮਨ੍ਤਹ - ਉਸ ਦੀ ਦ੍ਰਿਸ਼ਟੀ ਵਿੱਚ ਸਿਵਾਏ ਪਰਮਾਤਮਾ ਦੇ ਕੁੱਝ ਨਹੀਂ ਰਿਹਾ। ਉਹ ਨਿਤ੍ਯ ਯੋਗ ਤੇ ਨਿਤ੍ ਸਮਤਾ ਵਿੱਚ ਸਥਿਤ ਹੋ ਜਾਂਦਾ ਹੈ। ਸੰਸਾਰਕ ਵਸਤਾਂ ਦੇ ਤਿਆਗ ਕਾਰਨ ਉਸ ਦਾ ਪ੍ਰਭੂ ਮਿਲਣ ਅਟੱਲ ਹੋ ਜਾਂਦਾ ਹੈ।

**ਵਿਆਖਿਆ :-** ਜਿਵੇਂ ਕੋਈ ਵਿਅਕਤੀ ਆਪਣੇ ਸਰੀਰ ਦੇ ਅੰਗਾਂ ਵਿੱਚੋਂ ਕਿਸੇ ਇੱਕ ਨੂੰ ਵਿਸ਼ੇਸ਼ ਮਹੱਤਤਾ ਨਹੀਂ ਦਿੰਦਾ, ਸਭ ਨੂੰ ਬਰਾਬਰ ਸਮਝਦਾ ਹੈ। ਜੇ ਕਿਸੇ ਸਰੀਰ ਦੇ ਅੰਗ ਨੂੰ ਕੋਈ ਨੁਕਸਾਨ ਪੁੱਜਦਾ ਹੈ ਜਾਂ ਸੱਟ ਵੱਜਦੀ ਹੈ ਤਾਂ ਮੂਲ ਰੂਪ ਵਿੱਚ ਉਸ (ਵਿਅਕਤੀ) ਨੂੰ ਹੀ ਸੱਟ ਵੱਜਦੀ ਹੈ, ਕਿਉਂਕਿ ਉਸ ਦੇ ਅੰਗ ਸਭ ਬਰਾਬਰ ਹੁੰਦੇ ਹਨ। ਇੱਕ ਸਾਧਾਰਣ ਵਿਅਕਤੀ ਆਪਣੇ ਵਿਸ਼ਵਾਸ ਭਰੋਸੇ ਵਿੱਚ ਬਹੁਤਾ ਦ੍ਰਿੜ ਨਹੀਂ ਹੁੰਦਾ। ਹਰ ਇੱਕ ਯੋਗੀ ਦੂਜੇ ਪਾਸੇ ਸਮੁੱਚੇ ਜਗਤ ਨੂੰ ਹੀ ਪਰਮਾਤਮਾ ਦਾ ਸਰੀਰ ਸਮਝਦਾ ਹੈ ਤੇ ਆਪ ਇਸ ਜਗਤ ਦਾ ਅੰਗ ਹੈ ਅਤੇ ਉਹ ਵੀ ਜਗਤ ਰੂਪੀ ਵਿਅਕਤਿੱਤਵ ਦਾ ਇੱਕ ਅੰਗ ਹੈ। ਹਰ ਅੰਗ ਸਰੀਰ ਵਿੱਚ ਆਪਣਾ ਆਪਣਾ ਕਾਰਜ ਕਰਦਾ ਹੈ, ਕੋਈ ਇੱਕ ਦੂਜੇ ਨੂੰ ਨੁਕਸਾਨ ਨਹੀਂ ਦਿੰਦਾ। ਸਾਰੇ ਅੰਗ ਜਿਵੇਂ ਇੱਕ ਦੂਜੇ ਦੇ ਹਿੱਤ ਲਈ ਕਾਰਜ ਕਰਦੇ ਹਨ, ਏਸੇ ਤਰ੍ਹਾਂ ਯੋਗੀ ਸਾਰੇ ਜੀਵਾਂ/ਲੋਕਾਂ ਨੂੰ ਉਸੇ ਈਸ਼ਵਰ ਦੇ ਅੰਗ ਸਮਝਦਾ ਹੋਇਆ ਸਾਰਿਆਂ ਦੇ ਭਲੇ ਲਈ ਕੰਮ ਕਰਦਾ ਹੈ। ਉਹ ਯੋਗੀ ਹੀ ਸ਼੍ਰੇਸ਼ਠ ਹੈ, ਜਿਸ ਦਾ ਦ੍ਰਿਸ਼ਟੀਕੋਣ ਅਨੁਕੂਲ ਹੈ।



**6.33 ਸ਼ਲੋਕ :**

**ਅਰ੍ਜੁਨ ਓਵਾਚ :** *अर्जुन उवाच*

*य: अयम् योग: त्वया प्र-उक्त:, साम्येन मधु-सूदन। एतस्य अहम् न पश्यामि, चञ्चल-त्वात् स्थितिम् स्थिराम्॥*

***ਯਹ ਅਯਮ੍ ਯੋਗਹ ਤ੍ਵਯਾ ਪ੍ਰਓਕ੍ਤ੍ਹ, ਸਾਮ੍ਯੇਨ ਮਧੁ-ਸੂਦਨ।***

***ਏਤਸ੍ਯ ਅਹਮ੍ ਨ ਪਸ਼੍ਯਾਮਿ, ਚੰਚਲ ਤ੍ਵਾਤ੍ ਸ੍ਥਤਿਮ੍ ਸ੍ਥਿਰਾਮ੍॥***

**੦ ਸ਼ਬਦ ਅਰਥ :-** ਅਰ੍ਜੁਨ ਓਵਾਚ : ਅਰਜਨ ਨੇ ਕਿਹਾ। ਯਹ : ਕਿਹੜਾ। ਅਯਮ੍ : ਇਹ। ਯੋਗਹ : ਯੋਗਾ। ਤ੍ਵਯਾ : ਉਸ ਰਾਹੀਂ। ਪ੍ਰਓਕ੍ਤ੍ਹ : ਸਿਖਾਇਆ। ਸਾਮ੍ਯੇਨ : ਆਮ ਤੌਰ ’ਤੇ। ਮਧੂ ਸੂਦਨ : ਹੇ ਮਧੂ ਦੈਂਤ ਨੂੰ ਮਾਰਨ ਵਾਲੇ। ਏਤਸ੍ਯ : ਇਸ ਦਾ। ਅਹਮ੍ : ਮੈਂ। ਨ : ਨਹੀਂ। ਪਸ਼੍ਯਾਮਿ : ਵੇਖਦਾ ਹੈ। ਚੰਚਲ : ਬੇਚੈਨੀ ਤੋਂ, ਬੇਆਰਾਮੀ ਵਾਲਾ, ਸੋਖ਼। ਸ੍ਥਤਿਮ੍ : ਨਿਰੰਤਰਤਾ। ਸ੍ਥਿਰਾਮ੍ : ਪ੍ਰਪੱਕ।

**੦ ਸ਼ਲੋਕਾਰਥ :-** ਅਰਜਨ ਨੇ ਕਿਹਾ - ‘ਹੇ ਮਧੂ ਸੂਦਨ! ਸ਼ਾਂਤ ਚਿੱਤ ਅਥਵਾ ਮਨ ਦੀ ਇਕਸਾਰਤਾ ਸਬਰ ਸੰਤੁਲਨ ਵਾਲੀ ਇਸ ਯੋਗ ਦੀ ਸਿੱਖਿਆ, ਜੋ ਆਪ ਰਾਹੀਂ ਸਿੱਖੀ ਗਈ ਹੈ, ਮਨ ਦੀ ਚੰਚਲਤਾ ਕਾਰਨ ਮੈਨੂੰ ਇਸ ਦੀ ਹਾਲਤ ਸਥਿਰ ਨਹੀਂ ਲੱਗਦੀ।

**ਪਦ-ਅਰਥ-ਵਿਸਥਾਰ :-** ੦ ਮਾਨਵੀ ਕਲਿਆਣ ਲਈ ਗੀਤਾ ਦਰਸ਼ਨ ਕਹਿੰਦਾ ਹੈ ਕਿ ਸੰਸਾਰਕ ਪਦਾਰਥਾਂ ਦੀ ਪ੍ਰਾਪਤੀ ਅਪ੍ਰਾਪਤੀ ਨੂੰ ਲੈ ਕੇ ਚਿੱਤ ਵਿੱਚ ਸਮਤਾ ਰਹਿਣੀ ਚਾਹੀਦੀ ਹੈ। ਇਸ ਸਮਤਾ ਨਾਲ ਹੀ ਮਨੁੱਖ ਦਾ ਕਲਿਆਣ ਹੈ। ‘ਅਰਜਨ ਨੂੰ ਵੀ ਭਗਵਾਨ ਇਹੋ ਸਲਾਹ ਦਿੰਦੇ ਹਨ ਕਿ ਉਹ ਜਿੱਤ ਹਾਰ ਲਾਭ ਹਾਨੀ, ਸੁੱਖ ਦੁੱਖ ਨੂੰ ਸਮਾਨ ਸਮਝ ਕੇ ਯੁੱਧ ਕਰੇ। ਫਿਰ ਉਸ ਨੂੰ ਪਾਪ ਨਹੀਂ ਲੱਗ ਸਕਦੇ। (ਗੀਤਾ 2.38) ਜਿਨ੍ਹਾਂ ਪਾਪਾਂ ਵਿੱਚ ਸਾਡੀ ਵਿਖਮ ਬੁੱਧੀ ਨਹੀਂ ਹੁੰਦੀ, ਉਹ ਪਾਪ ਸਾਨੂੰ ਨਹੀਂ ਲੱਗੇ। ਕਰਮ ਫਲ ਦਾ ਆਸਰਾ ਨਾ ਲੈ ਕੇ ਕਰਤੱਵ ਕਰਮ ਦਾ ਆਸਰਾ ਲੈਣਾ ਚਾਹੀਦਾ ਹੈ। ਅਜਿਹਾ ਕਰਨ ਵਾਲਾ ਹੀ ਯੋਗੀ ਹੈ, ਸੰਨਿਆਸੀ ਹੈ, ਅਤੇ ਕਰਮ ਫਲ ਤਿਆਗ ਦੀ ਸਿੱਧੀ ਹੀ ਸਮਤਾ ਹੈ। (6.01) ੦ ਯਹ ਅਯਮ੍ ਯੋਗਹ ਤ੍ਵਯਾ ਪ੍ਰਓਕਤਹ ਸਾਮ੍ਯੇਨ - ਏਥੇ ਅਰਜਨ ਨੇ ਜਿਹੜੀ ਆਪਣੀ ਮਾਨ੍ਯਤਾ ਦੱਸੀ ਹੈ, ਉਹ ਪਹਿਲੇ ਸ਼ਲੋਕ ਨੂੰ ਲੈ ਕੇ ਨਹੀਂ ਹੈ, ਬਲਕਿ ਬਿਆਨ ਦੇ ਸਾਧਨ ਨੂੰ ਲੈ ਕੇ ਹੈ। 6.32ਵਾਂ ਸ਼ਲੋਕ ਧਿਆਨ ਯੋਗ ਰਾਹੀਂ ਸਿੱਧ ਪੁਰਸ਼ ਦਾ ਹੈ, ਸਿੱਧ ਪੁਰਸ਼ ਦੀ ਸਮਤਾ ਸਦਾ ਹੀ ਹੁੰਦੀ ਹੈ। ਇਸ ਲਈ ਏਥੇ ‘ਯਹ’ ਪਦ ਤੋਂ ਇਸ ਪਰਕਰਣ ਤੋਂ ਪਹਿਲਾਂ ਕਹੇ ਗਏ ਸ਼ਲੋਕ ਵਿੱਚ ਯੋਗ (ਸਮਤਾ) ਦਾ ਸੰਕੇਤ ਹੈ ਤੇ ਅਯਮ੍ ਪਦ ਤੋਂ ਦਸਵੇਂ ਸ਼ਲੋਕ ਤੋਂ ਅਠਾਈਵੇਂ ਸ਼ਲੋਕ ਤੱਕ ਕਹੇ ਹੋਏ ਧਿਆਨ ਯੋਗ ਦੇ ਸਾਧਨ ਦਾ ਸੰਕੇਤ ਹੈ। ੦ ਏਤਸ੍ਯ ਅਹਮ੍ ਨ ਪਸ਼੍ਯਾਮਿ ਚੰਚਲਤ੍ਵਾਤ੍ ਸ੍ਥਤਿਮ੍ ਸ੍ਥਿਰਾਮ੍ - ਇਨ੍ਹਾਂ ਪਦਾਂ ਰਾਹੀਂ ਅਰਜਨ ਦਾ ਆਸ਼ਾ ਮਾਲੂਮ ਹੁੰਦਾ ਹੈ ਕਿ ਕਰਮ ਯੋਗ ਤੋਂ ਸਮਤਾ ਦੀ ਪ੍ਰਾਪਤੀ ਆਸਾਨ ਹੈ। ਪਰ ਏਥੇ ਜਿਸ ਗਿਆਨ ਯੋਗ ਤੋਂ ਸਮਤਾ ਦੀ ਪ੍ਰਾਪਤੀ ਦੱਸੀ ਹੈ, ਮਨ ਦੀ ਚੰਚਲਤਾ ਦੇ ਕਾਰਨ ਉਸ ਧਿਆਨ ਵਿੱਚ ਸਥਿਰ ਸਥਿਤ ਰਹਿਣਾ ਮੈਨੂੰ ਬਹੁਤ ਔਖਾ ਜਾਪਦਾ ਹੈ। ਜਦ ਤੱਕ ਮਨ ਦੀ ਚੰਚਲਤਾ ਦਾ ਨਾਸ਼ ਨਹੀਂ ਹੁੰਦਾ, ਤਦ ਤੱਕ ਧਿਆਨ ਯੋਗ ਸਿੱਧ ਨਹੀਂ ਹੋਵੇਗਾ। ਧਿਆਨ ਯੋਗ ਸਿੱਧ ਹੋਏ ਬਿਨਾਂ ਸਮਤਾ ਦੀ ਪ੍ਰਾਪਤੀ ਨਹੀਂ ਹੁੰਦੀ।

**ਵਿਆਖਿਆ :-** ਮਨ ਚੰਚਲ ਹੈ, ਬੇਚੈਨ ਅਤੇ ਉਖੜਿਆ ਉਖੜਿਆ ਰਹਿੰਦਾ ਹੈ, ਇਸਦੀ ਸੰਤੁਸ਼ਟੀ ਸੰਤੁਲਤਾ ਅਤੇ ਇਕਸਾਰਤਾ ਰੱਖਣੀ ਔਖੀ ਲੱਗਦੀ ਹੈ। ਅਜਿਹੀ ਮਨੋ ਸਥਿਤੀ ਨੂੰ ਕਿਵੇਂ ਸਥਿਰ ਬਣਾਇਆ ਜਾ ਸਕਦਾ ਹੈ। ਮੇਰੇ ਮਨ ਵਿੱਚ ਇਹੋ ਸ਼ੰਕਾ ਹੈ। ਇੱਕ ਦੁਨਿਆਵੀ ਵਿਅਕਤੀ ਲਈ ਜੋ ਇੱਛਾਵਾਂ ਸਮੱਸਿਆਵਾਂ, ਰਿਸ਼ਤੇਦਾਰਾਂ ਪਰਿਵਾਰਕ ਜ਼ਿੰਮੇਵਾਰੀਆਂ ਅਤੇ ਸਮਾਜਕ ਬੰਧਨਾਂ ਵਿੱਚ ਜਕੜਿਆ ਹੋਇਆ ਹੈ, ਘਰ-ਪਰਿਵਾਰ ਸਮਾਜ ਤਿਆਗ ਕੇ ਪਹਾੜਾਂ ਵਿੱਚ ਇਕਾਂਤ ਵਾਸ ਕਰਦਿਆਂ ਯੋਗ ਕਿਵੇਂ ਧਾਰਨ ਕੀਤਾ ਜਾ ਸਕਦਾ ਹੈ ? ਯੋਗ ਦੀ ਮੰਤਵ ਪ੍ਰਾਪਤੀ ਦੀ ਪੂਰਤੀ ਅਸੰਭਵ ਲੱਗਦੀ ਹੈ। ਯੋਗ ਨੂੰ ਅਸਲ ਅਰਥਾਂ ਵਿੱਚ ਪ੍ਰਯੋਗ ਵਿੱਚ ਲਿਆਉਣਾ ਔਖਾ ਹੈ।



6.34 **ਸ਼ਲੋਕ :**

*चञ्चलम् हि मन: कृष्ण, प्र-माथि बल-वत् दृढम्। तस्य अहम् नि-ग्रहम् मन्-ये, वायो: इव सु-दुस्-करम्॥*

***ਚੰਚਲਮ੍ ਹਿ ਮਨਹ ਕ੍ਰਸ਼ਣ, ਪ੍ਰਮਾਥਿ ਬਲਵਤ੍ ਦ੍ਰਡਮ੍।***

***ਤਸ੍ਯ ਅਹਮ੍ ਨਿ ਗ੍ਰਹਮ੍ ਮਨ੍ਯੇ, ਵਾਯੋਹਇਵ ਸੁਦੁਸ੍ ਕਰਮ੍॥***

**੦ ਸ਼ਬਦ ਅਰਥ :-** ਚੰਚਲਮ੍ : ਸ਼ੋਖ ਚੰਚਲ। ਹਿ ਮਨਹ : ਸੱਚ ਮੁੱਚ, ਮਨ ਹੀ। ਕ੍ਰਸ਼ਣ : ਹੇ ਕ੍ਰਿਸ਼ਣ। ਪ੍ਰਮਾਥਿ : ਵਿਰੋਧ ਕਰਦਿਆਂ, ਖਿਝਦਿਆਂ। ਬਲਵਤ੍ : ਤਕੜਾ, ਸ਼ਕਤੀਸ਼ਾਲੀ। ਦ੍ਰਡਮ੍ : ਜੋ ਹਰਾਇਆ ਨਾ ਜਾ ਸਕੇ, ਜੋ ਝੁਕਾਇਆ ਨਾ ਜਾ ਸਕੇ। ਤਸ੍ਯ : ਇਸ ਦਾ। ਅਹਮ੍ : ਮੈਂ। ਨਿਗ੍ਰਹਮ੍ : ਕਾਬੂ ਰੱਖਣਾ। ਮਨ੍ਯੇ : ਸੋਚਣਾ। ਵਾਯੋਹ : ਹਵਾ ਰਾਹੀਂ। ਇਵ : ਜਿਵੇਂ ਕਿ। ਸੁਦੁਸ੍ ਕਰਮ੍ : ਕਰਨ ਵਿੱਚ ਮੁਸ਼ਕਲ।

**੦ ਸ਼ਲੋਕਾਰਥ :-** 'ਹੇ ਕ੍ਰਿਸ਼ਨ! ਮਨ ਸੱਚਮੁੱਚ ਹੀ ਪ੍ਰਤਿਕ੍ਰਿਆ ਕਰਦਾ ਹੋਇਆ ਖਿਝਦਾ ਹੈ, ਬੇਚੈਨ ਰਹਿੰਦਾ ਹੈ, ਤਕੜਾ ਵੀ ਹੈ ਪਰ ਹਠੀ ਤੇ ਸਿਰੜੀ ਵੀ ਹੈ। ਮੈਨੂੰ ਸੋਚਦਿਆਂ ਸਮਝਦਿਆਂ ਵੀ ਔਖਾ ਲੱਗਦਾ ਹੈ ਕਿ ਇਸ ਨੂੰ ਹਵਾ ਵਾਂਗ ਕਾਬੂ ਕਰਨਾ ਬਹੁਤ ਹੀ ਮੁਸ਼ਕਲ ਹੈ।

**ਪਦ-ਅਰਥ-ਵਿਸਥਾਰ :-** ਚੰਚਲਮ੍ ਹਿ ਮਨਹ ਕ੍ਰਸ਼ਣ, ਪ੍ਰਮਾਥਿ ਬਲਵਤ੍ ਦ੍ਰਡਮ੍ = ਏਥੇ ਭਗਵਾਨ ਨੂੰ ਕ੍ਰਿਸ਼ਨ ਸੰਬੋਧਨ ਹੋ ਕੇ, ਅਰਜਨ ਕਹਿ ਰਿਹਾ ਹੈ ਕਿ 'ਹੇ ਨਾਥ ਆਪ ਹੀ ਕਿਰਪਾ ਕਰਕੇ ਇਸ ਮਨ ਨੂੰ ਖਿੱਚ ਕੇ ਆਪਣੇ ਵਿੱਚ ਲਗਾ ਲਵੋ। ਇਹ ਮਨ ਆਪ ਦੇ ਕਹਿਣ ਨਾਲ ਆਪ ਵਿੱਚ ਲੱਗ ਸਕਦਾ ਹੈ। ਮੇਰੇ ਤਾਂ ਇਹ ਮਨ ਵੱਸ ਵਿੱਚ ਨਹੀਂ। ਇਸ ਨੂੰ ਵੱਸ ਕਰਨਾ ਕਠਿਨ ਹੈ। ਇਹ ਮਨ ਬਹੁਤ ਚੰਚਲ ਹੈ। ਚੰਚਲਤਾ ਦੇ ਨਾਲ ਨਾਲ ਇਹ ਪ੍ਰਮਾਥਿ ਭੀ ਹੈ ਅਰਥਾਤ ਇਹ ਸਾਧਕ ਨੂੰ ਆਪਣੀ ਸਥਿਤੀ ਤੋਂ ਵਿਚਲਿਤ ਕਰ ਦਿੰਦਾ ਹੈ। ਪ੍ਰਮਾਥਿ ਦਾ ਅਰਥ ਵਿਰੋਧ ਕਰਦਿਆਂ ਖਿਝਦਿਆਂ ਹੁੰਦਾ ਹੈ। ਇਹ ਮਨ ਬਹੁਤ ਜਿੱਦੀ ਵੀ ਹੈ ਬਲਵਾਨ ਵੀ ਹੈ। ੦ ਭਗਵਾਨ ਕਾਮ (ਕਾਮਨਾ) ਦੇ ਰਹਿਣ ਦੇ ਪੰਜ ਸਥਾਨ ਦੱਸਦੇ ਹਨ 1. ਇੰਦ੍ਰੀਆਂ 2. ਮਨ 3. ਬੁੱਧੀ 4. ਵਿਸ਼ਯ 5. ਆਪਣਾ ਆਪ ਖੁਦ ਸ੍ਵਯੰ। (ਗੀਤਾ 3.40, 3.34, 2.59) ਕਾਮ ਰਹਿੰਦਾ ਹੀ ਆਪਣੇ ਆਪ ਵਿੱਚ ਹੈ। ਮਨ ਇੰਦ੍ਰੀਆਂ ਬੁੱਧੀ ਇਸਨੂੰ ਪ੍ਰਤੀਤ ਕਰਦੇ ਹਨ। ਜਦ ਤੱਕ ਕਾਮ ਸ੍ਵਯੰ ਵਿੱਚ ਨਿਵ੍ਰਿਤ ਨਹੀਂ ਹੁੰਦਾ ਤਾਂ ਇੰਦ੍ਰੀਆਂ ਆਦਿ ਵਿੱਚ ਵੀ ਨਹੀਂ ਰਹਿੰਦਾ। ਜਦ ਤੱਕ ਸਵਯੰ ਕੰਮ ਕਰਦਾ ਹੈ, ਤਦ ਤੱਕ ਮਨ ਸਾਧਕ ਨੂੰ ਵ੍ਯਥਿਤ ਕਰਦਾ ਰਹਿੰਦਾ ਹੈ। ਇਸ ਲਈ ਇਸ ਨੂੰ ਪ੍ਰਮਾਥਿ ਦੱਸਿਆ ਗਿਆ ਹੈ। ਸਾਰੀਆਂ ਕਾਮਨਾਵਾਂ ਮਨ ਤੇ ਇੰਦ੍ਰੀਆਂ ਵਿੱਚੋਂ ਦੀ ਆਉਂਦੀਆਂ ਹਨ। ਮਨ ਪਦਾਰਥਾਂ ਤੋਂ ਮੂੰਹ ਨਹੀਂ ਮੋੜਦਾ। ਮਨ ਨੂੰ ਦ੍ਰਿੜ ਕਿਹਾ ਗਿਆ ਹੈ। ਇਹ ਦ੍ਰਿੜਤਾ ਸ਼ਕਤੀਸ਼ਾਲੀ ਹੁੰਦੀ ਹੈ। ਮਨ ਨੂੰ ਬਲਵਤ੍ ਕਿਹਾ ਗਿਆ ਹੈ। ਭਾਵ ਇਹ ਕਿ ਮਨ ਬਹੁਤ ਬਲਵਾਨ ਹੈ। ਜਿਹੜਾ ਸਾਧਕ ਨੂੰ ਜ਼ਬਰਦਸਤੀ ਵਿਸ਼ਿਆਂ ਵੱਲ ਲੈ ਜਾਂਦਾ ਹੈ। ਮਨ ਹੀ ਮਨੁੱਖਾਂ ਦੇ ਮੋਕਸ਼ ਤੇ ਬੰਧਨ ਦਾ ਕਾਰਨ ਹੈ। ਮਨ ਦੀ ਦ੍ਰਿੜਤਾ ਬਲਵਾਨਤਾ ਤਦ ਤੱਕ ਰਹਿੰਦੀ ਹੈ, ਜਦ ਸਾਧਕ ਆਪਣੇ ਅੰਦਰੋਂ ਕਾਮ ਨੂੰ ਪੂਰੀ ਤਰ੍ਹਾਂ ਕੱਢ ਨਹੀਂ ਦਿੰਦਾ। ਸ਼ਾਸਤਰ ਕਹਿੰਦਾ ਹੈ – 'ਦੇਹ ਅਭਿਮਾਨ (ਜੜ੍ਹ ਨਾਲ ਮੈਂ ਪਨ) ਪੂਰੀ ਤਰ੍ਹਾਂ ਮਿਟ ਜਾਣ 'ਤੇ ਜਦ ਪ੍ਰਭੂ ਦਾ ਬੋਧ ਹੁੰਦਾ ਹੈ, ਤਦ ਜਿੱਥੇ ਜਿੱਥੇ ਮਨ ਜਾਂਦਾ ਹੈ, ਉਥੇ ਉਥੇ ਪਰਮਾਤਮਾ ਦਾ ਅਨੁਭਵ ਹੁੰਦਾ ਹੈ। ਉਸ ਦੀ ਅਖੰਡ (ਸਹਿਜ) ਸਮਾਧੀ ਰਹਿੰਦੀ ਹੈ। ੦ ਤਸ੍ਯ ਅਹਮ੍ ਨਿਗ੍ਰਹਮ੍ ਮਨ੍ਯੇ – ਵਾਯੋਹ ਇਵ ਸੁਦੁਸ੍ ਕਰਮ੍ = ਇਸ ਚੰਚਲ ਪ੍ਰਮਾਥਿ ਦ੍ਰਿੜ ਤੇ ਬਲਵਾਨ ਮਨ ਦਾ ਨਿਅੰਤਰਣ ਕਰਨਾ ਬਹੁਤ ਔਖਾ ਹੈ। ਜਿਵੇਂ ਆਕਾਸ਼ ਵਿੱਚ ਚੱਲਦੀ ਹਵਾ ਨੂੰ ਕੋਈ ਮੁੱਠੀ ਵਿੱਚ ਬੰਦ ਨਹੀਂ ਕਰ ਸਕਦਾ, ਏਸੇ ਤਰ੍ਹਾਂ ਇਸ ਮਨ ਨੂੰ ਕੋਈ ਫੜ ਨਹੀਂ ਸਕਦਾ। ਇਸ ਦੇ ਕਾਬੂ ਕਰਨ ਨੂੰ ਮੈਂ ਮਹਾਨ ਕੰਮ ਸਮਝਦਾ ਹਾਂ। ੦ ਮਾਨਵ ਮਨੁੱਖ ਪੁੰਨ ਦਾ ਫਲ ਤਾਂ ਚਾਹੁੰਦੇ ਹਨ ਪਰ ਪੁੰਨ ਨਹੀਂ ਕਰਦੇ। ਉਹ ਪਾਪਾਂ ਦਾ ਫਲ ਨਹੀਂ ਚਾਹੁੰਦੇ, ਪਰ ਪਾਪ ਕਰਦੇ ਹਨ।

**ਵਿਆਖਿਆ :-** ਮਨ ਅੰਦਰ ਪੰਜ ਵਿਕਾਰ ਪ੍ਰਵੇਸ਼ ਕਰਕੇ ਇਸ ਨੂੰ ਪ੍ਰਤਿਕ੍ਰਿਆਵਾਦੀ ਬਣਾ ਦਿੰਦੇ ਹਨ, ਏਸੇ ਲਈ ਮਨ ਕ੍ਰੋਧੀ ਕਾਮੀ ਲਾਲਚੀ ਅਤੇ ਚੰਚਲ ਹੈ। ਇਹ ਮੋਹ ਤੇ ਹੰਕਾਰ ਦਾ ਵੀ ਸਰੋਤ ਹੈ। ਏਸੇ ਲਈ ਚੰਚਲ ਹੈ। ਇਸ ਨੂੰ ਵੱਸ ਕਰਨਾ ਔਖਾ ਹੈ। ਜਿਵੇਂ ਹਵਾ ਨੂੰ ਰੋਕਣਾ ਅਤਿ ਮੁਸ਼ਕਲ ਕਾਰਜ ਹੈ, ਏਸੇ ਤਰ੍ਹਾਂ ਮਨ ਉੱਪਰ ਕਾਬੂ ਪਾਉਣਾ ਮੁਸ਼ਕਲ ਹੈ। ਮਨ ਕਦੇ ਕਿਸੇ ਵਸਤੂ ਉੱਪਰ ਕਦੇ ਕਿਸੇ ਵਸਤੂ 'ਤੇ ਨਜ਼ਰ ਪਾਉਂਦਾ ਹੈ। ਇਹ ਹਿਰਨ ਵਾਂਗ ਫੁਦਕਦਾ ਰਹਿੰਦਾ ਹੈ। ਮਨ ਦੀ ਲਹਿਰਾਂ ਭਿੰਨ ਭਿੰਨ ਹੁੰਦੀਆਂ ਹਨ। ਮਨ ਦੀ ਚੰਚਲਤਾ ਨੁਕਸਾਨਦਾਇਕ ਹੈ। ਅਜੇ ਤੱਕ ਮਨ ਨੂੰ ਕਾਬੂ ਰੱਖਣ ਦੇ ਸਾਰਥਕ ਢੰਗ ਨਹੀਂ ਲੱਭੇ ਜਾ ਸਕੇ। ਕ੍ਰਿਸ਼ਨ ਭਗਵਾਨ ਮਨ ਨੂੰ ਕਾਬੂ ਰੱਖ ਸਕਦੇ ਹਨ। ਕ੍ਰਿਸ਼ ਦੇ ਅਰਥ ਹਲ ਚਲਾਉਣ ਦੀ ਪ੍ਰਕ੍ਰਿਆ ਹੈ, ਨ ਦੇ ਅਰਥ ਮਾਲਕ ਪ੍ਰਭੂ ਦੇ ਹਨ। ਕ੍ਰਿਸ਼ਨ ਮਨ ਦੀ ਚੰਚਲ ਧਰਤੀ ਉੱਪਰ ਹਲ ਚਲਾ ਸਕਦਾ ਹੈ ਤੇ ਮਨ ਨੂੰ ਕਾਬੂ ਰੱਖ ਸਕਨ ਦੇ ਸਮਰੱਥ ਹੈ।



6.35 **ਸ਼ਲੋਕ :**

**ਸ਼੍ਰੀ ਭਗਵਾਨ੍ ਵਾਚ :** *श्री भगवानुवाच*

*अ-सं-शयम् महा-बाहो, मन: दु:-नि-ग्रहम् चलम्। अभि-आसेन तु कौन्तेय, वैराग्येण च गृह्-यते॥*

***ਅਸੰਸ਼ਯਮ੍ ਮਹਾ ਬਾਹੋ, ਮਨਹ ਦੁਹ ਨਿਗ੍ਰਹਮ੍ ਚਲਮ੍।***

***ਅਭਿ ਆਸੇਨ ਤੁ ਕੌਂਤੇਯ!, ਵੈਰਾਗ੍ਯੇਣ ਚ ਗ੍ਰਹ੍ਯੇਤ॥***

**੦ ਸ਼ਬਦ ਅਰਥ :-** ਸ਼੍ਰੀ ਭਗਵਾਨ੍ਵਾਚ : ਸ਼੍ਰੀ ਭਗਵਾਨ ਬੋਲੇ। ਅਸੰਸ਼ਯਮ੍ : ਬਿਨਾਂ ਸ਼ੱਕ ਤੋਂ, ਨਿਰਸੰਦੇਹ। ਮਹਾਬਾਹੋ : ਬਲਵਾਨ, ਹਥਿਆਰਬੰਦ। ਮਨਹ : ਮਨ। ਦੁਹਨਿਗ੍ਰਹਮ੍ : ਕਾਬੂ ਕਰਨਾ ਮੁਸ਼ਕਲ ਹੈ। ਚਲਮ੍ : ਬੇਚੈਨ। ਅਭਿ ਆਸੇਨ : ਅਭਿਆਸ ਰਾਹੀਂ। ਤੁ : ਪਰੰਤੂ। ਕੌਂਤੇਯ : ਹੇ ਕੁੰਤੀ ਪੁੱਤਰ। ਵੈਰਾਗ੍ਯੇਣ : ਨਿਰਲੇਪਤਾ ਵੈਰਾਗ ਅਵੱਸਥਾ ਧਾਰਨ ਕਰਨੀ। ਚ : ਅਤੇ। ਗ੍ਰਹ੍ਯਤੇ : ਸੰਕੋਚ ਕਰਦਾ ਹੈ।

**੦ ਸ਼ਲੋਕਾਰਥ :-** ਸ਼੍ਰੀ ਭਗਵਾਨ ਬੋਲੇ, 'ਹੇ ਮਹਾਬਾਹੋ! ਇਹ ਗੱਲ ਨਿਰਸੰਦੇਹ ਹੈ ਕਿ ਮਨ ਚੰਚਲ ਹੈ ਤੇ ਬੜੀ ਮੁਸ਼ਕਲ ਨਾਲ ਕਾਬੂ ਕੀਤਾ ਜਾ ਸਕਦਾ ਹੈ ਪਰ ਹੇ ਕੁੰਤੀ-ਪੁੱਤਰ, ਅਭਿਆਸ ਨਿਰਲੇਪਤਾ ਤੇ ਵੈਰਾਗ ਧਾਰਨ ਕਰਨ ਨਾਲ ਮਨ ਨੂੰ ਕਾਬੂ ਕੀਤਾ ਜਾ ਸਕਦਾ ਹੈ।

**ਪਦ-ਅਰਥ-ਵਿਸਥਾਰ :-** ੦ ਅਸੰਸ਼ਯਮ੍ ਮਹਾਬਾਹੋ, ਮਨਹ ਦੁਹਨਿਗ੍ਰਹਮ੍ ਚਲਮ੍ – ੦ ਏਥੇ ਮਹਾਬਾਹੋ – ਸੂਰਬੀਰਤਾ ਦੇ ਅਰਥਾਂ ਵਿੱਚ ਹੈ। ਧੀਰਜ ਨਾਲ ਪ੍ਰਾਪਤ ਕੀਤੀ ਸੂਰਬੀਰਤਾ। ਅਰਜਨ ਨੇ ਪਹਿਲਾਂ ਚੰਚਲਤਾ ਦੇ ਕਾਰਨ ਮਨ ਨੂੰ ਕਾਬੂ ਕਰਨਾ ਬਹੁਤ ਔਖਾ ਦੱਸਿਆ ਹੈ। ਭਗਵਾਨ ਅਰਜਨ ਦੀ ਇਸ ਗੱਲ ਦੀ ਪ੍ਰੋੜਤਾ ਕਰਦੇ ਹਨ। ਏਥੇ ਕੌਂਤੇਯ! ਸੰਬੋਧਨ ਦੇ ਕੇ ਭਗਵਾਨ ਅਰਜਨ ਨੂੰ ਕੁੰਤੀ ਮਾਤਾ ਦੀ ਯਾਦ

ਦਿਲਾਉਂਦੇ ਹਨ। ਜਿਵੇਂ ਤੇਰੀ ਕੁੰਤੀ ਮਾਂ ਵੱਡੀ ਤਿਆਗੀ ਹੈ, ਏਸੇ ਤਰ੍ਹਾਂ ਤੂੰ ਸੰਸਾਰ ਤਿਆਗ ਕੇ ਪ੍ਰਭੂ ਵਿੱਚ ਲੱਗ ਜਾਹ।' ਮਨ ਨੂੰ ਵਾਰ ਵਾਰ ਉਦੇਸ਼ ਵੱਲ ਲਾਉਣ ਦਾ ਨਾਂ ਅਭਿਆਸ ਹੈ। ਅਭਿਆਸ ਨਿਰੰਤਰ ਹੋਵੇ ਤਾਂ ਅਭਿਆਸ ਹੈ। ਅਭਿਆਸ ਦੇ ਦੋ ਭੇਦ ਹਨ 1. ਆਪਣਾ ਜੋ ਲਕਸ਼ ਧ੍ਯੇਯ ਹੈ, ਉਸ ਵਿੱਚ ਮਨੋ ਵਿਰਤੀਆਂ ਨੂੰ ਲਗਾਵੋ! ਹੋਰ ਕੋਈ ਚਿੰਤਨ ਨਾ ਕਰੋ। ਉਦਾਸ ਨਾ ਹੋਵੋ। 2. ਜਿੱਥੇ ਮਨ ਜਾਵੇ ਉਥੇ ਹੀ ਆਪਣੇ ਲਕਸ਼ ਜਾਂ ਇਸ਼ਟ ਨੂੰ ਲੈ ਜਾਵੋ। ਮਨ ਨੂੰ ਲਗਾਉਣ ਦੇ ਅਨੇਕਾਂ ਹੋਰ ਢੰਗ ਹਨ। 1. ਧਿਆਨ ਕਰਨ, ਬੈਠਣ ਤੋਂ ਪਹਿਲਾਂ ਦੋ ਚਾਰ ਵਾਰ, ਸਾਹ ਬਾਹਰ ਕੱਢੋ। ਆਪਣੇ ਅੰਦਰ ਅਜਿਹੀ ਭਾਵਨਾ ਭਰ ਲਵੋ ਕਿ ਮੈਂ ਮਨ ਤੋਂ ਸੰਸਾਰ ਨੂੰ ਹੀ ਕੱਢ ਦਿੱਤਾ ਹੈ। ਮੇਰਾ ਮਨ ਜੇ ਹੋਰ ਕੋਈ ਚਿੰਤਨ ਨਹੀਂ ਕਰੇਗਾ ਤਾਂ ਕੇਵਲ ਪ੍ਰਭੂ ਚਿੰਤਨ ਹੀ ਕਰੇਗਾ। ੦ ਵਾਸੁਦੇਵ ਸਰਵਮ੍ - ਦਾ ਸਿਧਾਂਤ ਹੈ ੦ ਭਗਵਾਨ ਦਾ ਸਰੂਪ ਉਹੋ ਹੀ ਹੈ ਜੋ ਮਨ ਵਿੱਚ ਆ ਜਾਵੇ ਤੇ ਜੋ ਮਨ ਵਿੱਚ ਆ ਜਾਵੇ ਉਹੋ ਹੀ ਭਗਵਾਨ ਦਾ ਸਰੂਪ ਹੈ। 2. ਪ੍ਰਭੂ ਸਿਮਰਨ ਬਿਨਾ ਨਾਂ ਜਾਣਿਆਂ ਆਪ ਸੁਣਦਿਆਂ ਸਮਝਦਿਆਂ ਕਰੋ। 3. ਜਿਸ ਨਾਂ ਦਾ ਉਚਾਰਣ ਕੀਤਾ ਜਾਵੇ, ਮਨ ਤੋਂ ਉਸ ਨਾਮ ਦੀ ਨਿਗਰਾਨੀ ਰੱਖੀ ਜਾਵੇ। 4. ਇੱਕ ਨਾਂ ਬਾਣੀ ਵਿੱਚ ਦੂਜੇ ਨਾਂ ਮਨ ਵਿੱਚ ਉਚਾਰਣ ਕਰੋ। ਜਿਵੇਂ ਰਾਮ ਰਾਮ ਦਾ ਉਚਾਰਣ ਕਰਦੇ ਸਮੇਂ ਮਨ ਵਿੱਚ ਕ੍ਰਿਸ਼ਨ ਕ੍ਰਿਸ਼ਨ ਦਾ ਜਪ ਕੀਤਾ ਜਾਵੇ। 5. ਰਾਗ ਰਾਗਨੀ ਦੇ ਨਾਲ ਬੋਲ ਕੇ ਨਾਮ ਦਾ ਕੀਰਤਨ ਕੀਤਾ ਜਾ ਸਕਦਾ ਹੈ। 6. ਚਰਣਾਂ ਤੋਂ ਲੈ ਕੇ ਮੁਕਟ ਤੱਕ, ਮੁਕਟ ਤੋਂ ਲੈ ਕੇ ਚਰਣਾਂ ਤੱਕ ਭਗਵਾਨ ਦੇ ਸਰੂਪ ਦਾ ਚਿੰਤਨ ਕਰੋ। 7. ਜਿਵੇਂ ਭਗਵਾਨ ਮੇਰੇ ਸਾਹਮਣੇ ਖੜ੍ਹੇ ਹੋਣ, ਅਜਿਹਾ ਸਮਝ ਕੇ ਉਸ ਦਾ ਚਿੰਤਨ ਕਰੋ। ੦ ਵੈਰਾਗ ਹੋਣ ਦੇ ਕਈ ਉਪਾਅ ਹਨ। 1. ਸੰਸਾਰ ਹਰ ਛਿਣ ਬਦਲਦਾ ਹੈ। ਪਰ ਸ੍ਵਰੂਪ ਕਦੇ ਨਹੀਂ ਬਦਲਦਾ। ਸੰਸਾਰ ਅਸਾਡੇ ਨਾਲ ਨਹੀਂ ਹੈ, ਅਸੀਂ ਸੰਸਾਰ ਦੇ ਨਾਲ ਨਹੀਂ ਹਾਂ, ਜਿਵੇਂ ਬਾਲ-ਅਵੱਸਥਾ, ਯੁਵਾ-ਅਵੱਸਥਾ ਸਾਡੇ ਨਾਲ ਨਹੀਂ ਰਹੀ। ਅਜਿਹੇ ਵਿਚਾਰ ਕਰਨ ਨਾਲ ਸੰਸਾਰ ਦਾ ਵੈਰਾਗ ਹੁੰਦਾ ਹੈ। 2. ਆਪਣੇ ਦੋਸਤ ਮਿੱਤਰ, ਰਿਸ਼ਤੇਦਾਰ, ਆਪਣੀ ਸ਼ਕਤੀ ਵਡਿਆਈ ਧਨ ਦੌਲਤ, ਅਹੁਦਾ, ਸੰਸਾਰ, ਯੋਗਤਾ, ਬੁੱਧੀ ਸਾਡੇ ਨਾਲ ਕਦੇ ਨਹੀਂ ਰਹਿੰਦੀ। ਸਾਡੇ ਸਾਰੇ ਦੋਸਤ ਮਿੱਤਰ ਰਿਸ਼ਤੇਦਾਰ ਸਾਡੇ ਕੋਲੋਂ ਅਨੁਕੂਲਤਾ ਦੀ ਇੱਛਾ ਰੱਖਦੇ ਹਨ। ਸਾਨੂੰ ਉਨ੍ਹਾਂ ਦੀ ਇੱਛਾ ਪੂਰੀ ਕਰਨੀ ਚਾਹੀਦੀ ਹੈ, ਪਰ ਸਾਨੂੰ ਕੁਝ ਪ੍ਰਾਪਤ ਕਰਨ ਦੀ ਇੱਛਾ ਦਾ ਤਿਆਗ ਕਰਨਾ ਚਾਹੀਦਾ ਹੈ। ਆਪਣੀ ਸਮਰੱਥਾ ਯੋਗਤਾ ਨਾਲ ਵਸਤੂ ਦੇਣ ਨਾਲ ਤੇ ਮਿਹਨਤ ਕਰਕੇ ਸੇਵਾ ਕਰਨ ਨਾਲ ਪੁਰਾਣਾ ਰਾਗ ਮਿਟ ਜਾਂਦਾ ਹੈ ਤੇ ਨਵਾਂ ਰਾਗ ਪੈਦਾ ਹੀ ਨਹੀਂ ਹੁੰਦਾ। 5. ਜਿੰਨੇ ਵੀ ਦੋਸ਼ ਹਨ, ਪਾਪ ਹਨ ਜਾਂ ਦੁੱਖ ਪੈਦਾ ਹੁੰਦੇ ਹਨ, ਸਾਰੇ ਹੀ ਸੰਸਾਰ ਦੇ ਰਾਗ ਤੋਂ ਪੈਦਾ ਹੁੰਦੇ ਹਨ, ਜਿੰਨਾ ਸੁੱਖ ਜਿੰਨੀ ਸ਼ਾਂਤੀ ਮਿਲਦੀ ਹੈ, ਉਹ ਸਭ ਰਾਗ ਰਹਿਤ ਹੋਣ ਨਾਲ ਪ੍ਰਾਪਤ ਹੁੰਦੀ ਹੈ। ਅਜਿਹਾ ਵਿਚਾਰ ਕਰਨ ਨਾਲ ਵੈਰਾਗ ਹੋ ਹੀ ਜਾਂਦਾ ਹੈ। ਈਰਖਾ - ਦੂਜਿਆਂ ਦੇ ਗੁਣਾਂ ਨੂੰ ਨਾ ਸਹਿਣਾ, ਈਰਖ਼ਾ ਹੈ। ੦ ਮਨ ਦੋ ਤਰ੍ਹਾਂ ਨਾਲ ਕਾਬੂ ਕੀਤਾ ਜਾ ਸਕਦਾ ਹੈ 1. ਹਠ ਤੋਂ 2. ਕ੍ਰਮ ਤੋਂ 11 (1) ਇੰਦ੍ਰੀਆਂ ਮਨ ਬੁੱਧੀ ਵਸਤੂ ਪ੍ਰਾਪਤੀ ਉੱਪਰ ਨਿਯੰਤਰਣ ਕਰਕੇ (2) ਮਨ ਦੇ ਨਾਲ ਹਿਰਦੇ ਕਮਲ ਦਾ ਨਿਰੋਧ ਕਰਨਾ ਜ਼ਰੂਰੀ ਹੈ। ਮਨ ਦਾ ਕ੍ਰਮ ਪੂਰਵਕ ਕਾਬੂ ਹੀ ਉਚਿੱਤ ਹੈ। ਅਰਥਾਤ ਅਧਿਆਤਮਕ ਵਿਦਿਆ ਦੀ ਪ੍ਰਾਪਤੀ, ਉੱਤਮ ਯੁਕਤੀ, ਨਿਰੰਤਰ ਅਭਿਆਸ ਮੱਤ ਅਤੇ ਸਹੀ ਦ੍ਰਿਸ਼ਟੀ ਕ੍ਰਮ ਵਿਧੀ ਹੈ। ੦ ਵੈਰਾਗ ਦੋ ਭਾਂਤ ਦਾ ਹੈ - ਅਪਰ ਤੇ ਪਰ।

**ਵਿਆਖਿਆ :-** ਕਿਸੇ ਵਿਅਕਤੀ ਦੀਆਂ ਆਦਤਾਂ ਦਾ ਆਧਾਰ ਉਸ ਦੀ ਪ੍ਰਕ੍ਰਿਤੀ ਅਥਵਾ ਉਸ ਦਾ ਸੁਭਾਅ ਹੁੰਦਾ ਹੈ। ਜਿਸ ਪਾਸੇ ਮਨ ਦਾ ਝੁਕਾਓ ਬਣਿਆ ਰਹਿੰਦਾ ਹੈ ਉਸੇ ਤਰ੍ਹਾਂ ਦਾ ਸੁਭਾਅ ਬਣ ਜਾਂਦਾ ਹੈ। ਪੁਰਾਣੀਆਂ ਗ਼ਲਤ ਆਦਤਾਂ ਦੀ ਥਾਂ ਨਵੀਆਂ ਤੇ ਉਪਯੋਗੀ ਆਦਤਾਂ ਗ੍ਰਹਿਣ ਕੀਤੀਆਂ ਜਾ ਸਕਦੀਆਂ ਹਨ। ਪ੍ਰਕ੍ਰਿਤੀ ਅਥਵਾ ਸੁਭਾਅ ਨੂੰ ਪ੍ਰਕ੍ਰਿਤੀ ਅਥਵਾ ਸੁਭਾਅ ਰਾਹੀਂ ਹੀ ਬਦਲਿਆ ਜਾ ਸਕਦਾ ਹੈ। ਇਸ ਯਤਨ ਨੂੰ ਅਭਿਆਸ ਕਿਹਾ ਜਾਂਦਾ ਹੈ। ਬੇਚੈਨ ਚੰਚਲ ਉਖੜਿਆ ਮਨ ਵੀ ਅਭਿਆਸ ਰਾਹੀਂ ਕਾਬੂ ਕੀਤਾ ਜਾ ਸਕਦਾ ਹੈ। ਲੋੜ ਦ੍ਰਿੜ ਸੰਕਲਪ ਆਤਮ-ਵਿਸ਼ਵਾਸ ਅਤੇ ਨਿਰੰਤਰ ਅਭਿਆਸ ਦੀ ਹੈ। ਜਦ ਮਨ ਆਤਮਾ ਨਾਲ ਦੋਸਤੀ ਪਾ ਲੈਂਦਾ ਹੈ ਤਾਂ ਸੁਧਰ ਜਾਂਦਾ ਹੈ।



**6.36 ਸ਼ਲੋਕ :**

*अ-सम्-यम्-त-आत्मना योग:, दुस्-प्राप: इति मे मति: । वश्य-आत्मना तु यत्-अता, शक्य: अव-आप्-तुम् उपायत: ॥*

***ਅਸੰਮ ਯਮ੍ਤ ਆਤ੍ਮਨਾ ਯੋਗਹ, ਦੁਸ ਪ੍ਰਾਪਹ ਇਤਿ ਮੇ ਮਤਿਹ।***

***ਵਸ੍ਯ ਆਤ੍ਮਨਾ ਤੁ ਯਤ੍ਅਤਾ, ਸ਼ਕ੍ਯਹ ਅਵਆਪ੍ ਤੁਮ੍ ਉਪਾਯਤਹ॥***

**੦ ਸ਼ਬਦ ਅਰਥ :-** ਅਸ੍ਮਯਮ੍ਤ ਆਤ੍ਮਨਾ : ਉਹ ਵਿਅਕਤੀ ਜਿਸ ਦਾ ਅੰਤਹਕਰਣ ਕਾਬੂ ਨਾ ਕੀਤਾ ਗਿਆ ਹੋਵੇ। ਯੋਗਹ : ਯੋਗਾ। ਦੁਸ ਪ੍ਰਾਪਹ : ਪ੍ਰਾਪਤ ਕਰਨਾ ਔਖਾ ਲੱਗਦਾ ਹੈ। ਇਤਿ : ਇਸ ਤਰ੍ਹਾਂ। ਮੇ : ਮੇਰੇ। ਮਤਿਹ : ਰਾਏ। ਵਸ੍ਯ ਆਤ੍ਮਨਾ : ਸਵੈ ਕਾਬੂ ਕੀਤੀ ਆਤਮਾ। ਤੁ : ਪਰੰਤੂ। ਯਤ੍ਅਤਾ : ਯਤਨ ਕਰਨਾ, ਘਾਲਣਾ ਕਰਨੀ। ਸ਼ਕ੍ਯਹ : ਅਮਲ, ਪ੍ਰਯੋਗ ਰਾਹੀਂ। ਅਵਆਪ੍ ਤੁਮ੍ : ਪ੍ਰਾਪਤ ਕਰਨਾ। ਉਪਾਯਤਹ : ਯੋਗ ਵਿਧੀ ਰਾਹੀਂ।

**੦ ਸ਼ਲੋਕਾਰਥ :-** 'ਯੋਗਾ ਦੀ ਮੰਤਵ ਪ੍ਰਾਪਤੀ ਅਤਿ ਮੁਸ਼ਕਲ ਹੈ, ਉਸ ਵਿਅਕਤੀ ਲਈ, ਜਿਸ ਦਾ ਮਨ ਕਾਬੂ ਵਿੱਚ ਨਹੀਂ ਹੈ। ਪਰ ਉਸ ਵਿਅਕਤੀ ਲਈ ਯੋਗ ਪ੍ਰਾਪਤੀ ਸੰਭਵ ਹੈ, ਜਿਸ ਨੇ ਯੋਗ ਪ੍ਰਣਾਲੀ ਰਾਹੀਂ ਆਪਣੇ ਮਨ ਨੂੰ ਸਾਧ ਕੇ ਨਿਯੰਤਰਣ ਵਿੱਚ ਕਰ ਲਿਆ ਹੈ। ਅਜਿਹੀ ਮੇਰੀ ਰਾਏ ਹੈ।'

**ਪਦ-ਅਰਥ-ਵਿਸਥਾਰ :-** ੦ ਅਸਮ੍ ਯਮ੍ ਤਆਤ੍ਮਨਾ ਯੋਗਹ - ਦੁਸ੍ਪ੍ਰਾਪਹ - ਮੇਰੇ ਮੱਤ ਅਨੁਸਾਰ ਜਿਸ ਦਾ ਮਨ ਵੱਸ ਵਿੱਚ ਨਹੀਂ ਹੈ, ਉਸ ਦੇ ਰਾਹੀਂ ਯੋਗ ਸਿੱਧ ਹੋਣਾ ਕਠਿਨ ਹੈ। ਕਾਰਨ - ਕਿ ਯੋਗ ਦੀ ਸਿੱਧੀ ਵਿੱਚ ਮਨ ਦਾ ਵੱਸ ਵਿੱਚ ਨਾ ਹੋਣਾ ਜਿੰਨਾ ਵਾਧਕ ਹੈ, ਉਨੀ ਮਨ ਦੀ ਚੰਚਲਤਾ ਵਾਧਕ ਨਹੀਂ ਹੈ। ਜਿਵੇਂ ਪਤੀ-ਵਰਤਾ ਇਸਤਰੀ ਮਨ ਨੂੰ ਵੱਸ ਵਿੱਚ ਤਾਂ ਰੱਖਦੀ ਹੈ, ਮਨ ਵੱਸ ਵਿੱਚ ਹੋਣ ਨਾਲ ਉਹ ਮਨ ਨੂੰ ਜਿੱਥੇ ਲਗਾਉਣਾ ਚਾਹੇ ਮਨ ਲਗਾਇਆ ਜਾ ਸਕਦਾ ਹੈ। ਜੇ ਪਤੀ ਵਰਤਾ ਇਸਤਰੀ ਦਾ ਮਨ ਤਾਂ ਪਵਿੱਤਰ ਹੈ ਪਰ ਇਕਾਗਰ ਨਹੀਂ ਤਾਂ ਪਵਿਤਰਤਾ ਦੇ ਅਰਥ ਬਦਲ ਜਾਂਦੇ ਹਨ। ਧਿਆਨ ਯੋਗੀ ਨੂੰ ਇਕਾਗਰਤਾ ਨਾਲ ਆਪਣਾ ਮਨ ਵਸ ਕਰਨਾ ਚਾਹੀਦਾ ਹੈ। ਮਨ ਕਿੱਥੇ ਲਗਾਉਣਾ ਹੈ, ਕਿੰਨੀ ਦੇਰ ਲਗਾਉਣਾ ਹੈ - ਕਦੋਂ ਹਟਾਉਣਾ ਹੈ, ਕਿੱਥੋਂ ਹਟਾਉਣਾ ਹੈ। ਸਭ ਕੁੱਝ ਕਰਨ ਦੀ ਕੁੰਜੀ ਉਸ ਕੋਲ ਹੋਵੇ। ਸਾਧਨ ਜਟਲਾਉਣ ਦੇ ਨਾਲ ਨਾਲ ਯਤਨਾਂ ਵਿੱਚ ਸਿੱਥਲਤਾ ਨਾ ਆਵੇ। ਖਾਣ ਪੀਣ ਪਵਿੱਤਰ, ਵਿਸ਼ਯ ਭੋਗ ਦਾ ਤਿਆਗ, ਜ਼ਰੂਰੀ ਹੈ। ਮਾਸ ਖਾਣਾ ਨਿਖਿੱਧ ਰੁਚੀ ਹੈ। ਪਾਪ ਕਰਨ ਵਾਂਗ ਹੈ। ਵਿਸ਼ਯ ਭੋਗ ਭੋਗਣ ਦੀ ਰੁਚੀ ਵੀ ਰਾਗ ਦੋਸ਼ ਹੈ। ਦੋਵਾਂ ਦਾ ਤਿਆਗ ਜ਼ਰੂਰੀ ਹੈ ੦ ਵਸ੍ਯ ਆਤ੍ਮਾਨਾ ਤੁ ਯਤ੍ਅਤਾ, ਸ਼ਕ੍ਯਹ ਅਵ ਆਪ੍ਤੁਮ੍ ਓਪਾਯਤਹ - ਜਿਹੜਾ ਤੱਤਪਰਤਾ ਪੂਰਵਕ ਸਾਧਨ ਵਿੱਚ ਲੱਗਿਆ ਹੋਇਆ ਹੈ। ਧਿਆਨ ਸਿੱਧੀ ਦੀ ਸਫਲਤਾ ਲਈ ਜਿਸ ਨੇ ਉਪਯੋਗੀ ਆਹਾਰ ਵਿਹਾਰ, ਸੌਣਾ ਜਾਗਣਾ, ਨਿਯਮਾਂ ਦਾ ਦ੍ਰਿੜਤਾ ਨਾਲ ਪਾਲਣ ਕੀਤਾ ਹੈ। ਜਿਸ ਨੇ ਆਪਣਾ ਮਨ ਕਾਬੂ ਕੀਤਾ ਹੋਇਆ ਹੈ, ਉਸ ਨੂੰ ਧਿਆਨ ਯੋਗ ਦੀ ਸਿੱਧੀ ਮਿਲ ਸਕਦੀ ਹੈ। ਅਜਿਹਾ ਮੇਰਾ ਮੱਤ ਹੈ। ੦ ਆਪਣੇ

ਆਪ ਨੂੰ ਸਭ ਤੋਂ ਪਹਿਲਾਂ ਇਹ ਸਮਝਣਾ ਚਾਹੀਦਾ ਹੈ ਕਿ ਮੈਂ ਭੋਗੀ ਨਹੀਂ ਹਾਂ। ਮੈਂ ਜਗਿਆਸੂ ਹਾਂ- ਤੱਤਵ ਨੂੰ ਜਾਣਨਾ ਮੇਰਾ ਕੰਮ ਹੈ। ਮੈਂ ਭਗਵਾਨ ਦਾ ਹਾਂ, ਭਗਵਾਨ ਨੂੰ ਅਰਪਿਤ ਹੋਣਾ ਮੇਰਾ ਕੰਮ ਹੈ। ਮੈਂ ਪ੍ਰਭੂ ਦਾ ਸੇਵਕ ਹਾਂ। ਕਿਸੇ ਤੋਂ ਕੁੱਝ ਵੀ ਚਾਹੁਣਾ ਮੇਰਾ ਕੰਮ ਨਹੀਂ ਹੈ। ਇਹ ਵਿਚਾਰ ਮਨ ਵਿੱਚ ਸਦਾ ਪ੍ਰਵੇਸ਼ ਹੁੰਦੇ ਰਹਿਣੇ ਚਾਹੀਦੇ ਹਨ। ਮਨ ਦੀ ਸ਼ੁੱਧੀ ਜ਼ਰੂਰੀ ਹੈ। ਮਨ ਦੀ ਸ਼ੁੱਧੀ ਲਈ ਤੇ ਧਿਆਨ ਲਈ ਅਭਿਆਸ ਰਾਗ ਦਾ ਹੋਣਾ ਜ਼ਰੂਰੀ ਹੈ। ੦ ਗਿਆਨ-ਯੋਗ ਲਈ ਵੈਰਾਗ ਜ਼ਰੂਰੀ ਹੈ। ਪਰ ਧਿਆਨ ਯੋਗ ਲਈ ਰਾਗ ਦਾ ਹੋਣਾ ਜ਼ਰੂਰੀ ਨਹੀਂ। ਸੰਯਮ - ਦਾ ਅਰਥ, ਧਾਰਨਾ, ਧਿਆਨ ਤੇ ਸਮਾਧੀ ਹੈ। ਪਰਮਾਤਮਾ ਦੀ ਪ੍ਰਾਪਤੀ ਲਈ ਸੰਯਮ ਅਥਵਾ ਧਾਰਣਾ, ਧਿਆਨ ਸਮਾਧੀ ਦਾ ਆਪਣਾ ਆਪਣਾ ਯੋਗਦਾਨ ਹੈ। ਜਿਸ ਨੇ ਆਪਣੇ ਚਿੱਤ ਨੂੰ ਵੱਸ ਕਰ ਲਿਆ, ਉਸ ਦੇ ਯਤਨ ਕਰਨ 'ਤੇ ਉਪਾਵਾਂ ਰਾਹੀਂ ਯੋਗ ਦੀ ਪ੍ਰਾਪਤੀ ਹੋ ਸਕਦੀ ਹੈ।

**ਵਿਆਖਿਆ :-** ਸਵੈ ਨਿਅੰਤਰਣ ਯੋਗ ਮੰਤਵ ਪ੍ਰਾਪਤੀ ਦੀ ਕੁੰਜੀ ਹੈ। ਜੇਕਰ ਮਨ ਸਾਧਿਆ ਗਿਆ ਹੋਵੇਗਾ ਤੇ ਯੋਗ ਦੇ ਸਹੀ ਢੰਗਾਂ ਦੀ ਵਰਤੋਂ ਕੀਤੀ ਗਈ ਹੋਵੇਗੀ ਤਾਂ ਯੋਗ ਦੀ ਪ੍ਰਾਪਤੀ ਹੋ ਸਕਦੀ ਹੈ। ਦੁਨਿਆਵੀ ਵਿਚਾਰਾਂ ਦੇ ਕੰਡਿਆਂ ਤੋਂ ਮਨ ਦੀ ਧਰਤੀ ਨੂੰ ਸਾਫ਼ ਕਰਨ ਦੀ ਲੋੜ ਹੈ। ਮਨ ਜਦ ਸ਼ੁੱਧ ਹੋ ਜਾਂਦਾ ਹੈ ਤਾਂ ਪ੍ਰਭੂ ਉਸ ਵਿੱਚ ਆਪਣੇ ਆਪ ਹੀ ਵਸੇਰਾ ਕਰਦਾ ਹੈ।



**6.37 ਸ਼ਲੋਕ :**

**ਅਰਜੁਨ ਓਵਾਚ :** *अर्जुन उवाच*

*अ-यतिः श्रद्धया उप-इतः, योगात् चलित-मानसः।*

*अ-प्र-आप्-य योग-सं-सिध्-तिम्, काम् गतिम् कृष्ण गम् (गच्छ) अति॥*

***ਅਯਤਿਹ ਸ਼੍ਰਧਯਾ ਉਪਇਤਹ, ਯੋਗਾਤ੍ ਚਲਿਤ ਮਾਨਸਹ।***

***ਅਪ੍ਰਾਆਪ੍ਯ ਯੋਗ ਸੰਸਿਧ੍ਤਿਮ੍, ਕਾਮਕ੍ਗਤਿਮ੍ ਕ੍ਰਸ਼ਣਗਮ੍ ਗਛਅਤਿ॥***

**੦ ਸ਼ਬਦ ਅਰਥ :-** ਅਰ੍ਜੁਨ ਓਵਾਚ : ਅਰਜਨ ਨੇ ਕਿਹਾ। ਅਯਤਿਹ : ਬੇਕਾਬੂ। ਸ਼੍ਰਧਯਾ : ਭਰੋਸੇ ਵਿਸ਼ਵਾਸ ਨਾਲ। ਉਪਇਤਹ : ਰਖਦਾ ਹੈ, ਸੰਭਾਲਦਾ ਹੈ। ਯੋਗਾਤ੍ : ਯੋਗਾ ਤੋਂ। ਚਲਿਤ ਮਾਨਸਹ : ਜਿਸ ਦਾ ਮਨ ਉਖੜਿਆ ਅਵਾਰਾ ਬੇਚੈਨ ਹੈ। ਅਪ੍ਰਾਆਪ੍ਯ : ਜੋ ਪ੍ਰਾਪਤ ਨਾ ਹੋਵੇ। ਯੋਗ ਸੰਸਿਧ੍ਤਿਮ੍ : ਯੋਗ ਵਿੱਚ ਪੂਰਣ ਪਰਪੱਕ ਹੋਣਾ। ਕਾਮ੍ਗਤਿਮ੍ : ਕਿਹੜਾ, ਅੰਤ। ਕ੍ਰਸ਼ਣਗਮ੍ : ਹੇ ਕ੍ਰਿਸ਼ਨ। ਗਛਅਤਿ : ਮਿਲਣਾ।

**੦ ਸ਼ਲੋਕਾਰਥ :-** ਅਰਜਨ ਨੇ ਕਿਹਾ, "ਜੋ ਵਿਅਕਤੀ ਆਪਣੇ ਆਪ ਨੂੰ ਕਾਬੂ ਕਰਨ ਦੇ ਅਸਮੱਰਥ ਹੋਵੇ, ਭਾਵੇਂ ਉਸ ਵਿੱਚ ਯੋਗ ਪ੍ਰਤਿ ਸ਼ਰਧਾ ਹੈ ਪਰ ਯਤਨਸ਼ੀਲ ਨਹੀਂ। ਜਿਸ ਕਾਰਨ ਉਸ ਦਾ ਮਨ ਯੋਗ ਤੋਂ ਉਖੜ ਜਾਂਦਾ ਹੈ। ਅਜਿਹਾ ਵਿਅਕਤੀ ਯੋਗ ਦੀ ਪੂਰਣ ਸਿੱਧੀ ਨੂੰ ਨਾ ਪਾ ਕੇ ਕਿਹੜੀ ਗਤੀ ਪ੍ਰਾਪਤ ਕਰਦਾ ਹੈ ?"

**ਪਦ-ਅਰਥ-ਵਿਸਥਾਰ :-** ੦ ਅਯਤਿਹ = ਅ + ਯਤਿਹ = ਯਤਿ ਦਾ ਅਰਥ ਹੈ ਯਤਨਸ਼ੀਲ - ਅਲ੍ਪਯਤਨਸ਼ੀਲ ਤਥਾ ਸ਼੍ਰਧਯਾ ਉਪਇਤਹ - ਗੁਰੂ ਵੇਦਾਂਤ ਵਾਕਾਂ ਵਿੱਚ ਵਿਸ਼ਵਾਸ ਬੁੱਧੀ ਰੂਪ ਸ਼ਰਧਾ ਯੁਕਤ। ੦ ਅਯਤਿਹ ਸ਼੍ਰਧਯਾ ਉਪਇਤਹ, ਯੋਗਾਤ੍ ਚਲਿਤ ਮਾਨਸਹ - ਜਿਸ ਦੀ ਸਾਧਨ ਵਿੱਚ ਅਰਥਾਤ ਜਪ ਧਿਆਨ ਸਤਸੰਗ ਆਦਿ ਵਿੱਚ ਰੁਚੀ ਹੋਵੇ। ਸ਼ਰਧਾ ਹੈ ਤੇ ਉਸ ਨੂੰ ਕਰਦਾ ਵੀ ਹੈ। ਪਰ ਅੰਤਹਕਰਣ ਵੱਸ ਵਿੱਚ ਨਾ ਹੋਣ ਕਾਰਨ ਸਾਧਨ ਵਿੱਚ ਸਿੱਥਲਤਾ ਹੈ, ਤੱਤਪਰਤਾ ਨਹੀਂ। ੦ ਅਪ੍ਰਆਪ੍ਯ ਯੋਗ ਸੰਸਿਧ੍ਤਿਮ੍ ਕਾਮ੍ ਗਤਿਮ੍ ਕ੍ਰਸ਼ਣਗਮ੍ਮ (ਗੱਛ) ਅਤਿ - ਵਿਸ਼ਯਾ ਸ਼ਕਤੀ ਅਸਾਵਧਾਨੀ ਦੇ ਕਾਰਨ ਅੰਤਕਾਲ ਵਿੱਚ ਜਿਸ ਦਾ ਮਨ ਵਿਚਲਿੱਤ ਹੋ ਗਿਆ ਹੈ ਅਰਥਾਤ ਸਾਧਨਾ ਤੋਂ ਹਟ ਗਿਆ ਹੈ ਤੇ ਇਸ ਕਾਰਨ ਉਸ ਨੂੰ ਯੋਗ ਦੀ ਸਿੱਧੀ ਅਰਥਾਤ ਪ੍ਰਮਾਤਮਾ ਦੀ ਪ੍ਰਾਪਤੀ ਨਹੀਂ ਹੋਈ। ਤਾਂ ਉਹ ਫਿਰ ਕਿਹੜੀ ਗਤੀ ਨੂੰ ਪ੍ਰਾਪਤ ਹੁੰਦਾ ਹੈ ? ਭਾਵ ਇਹ ਕਿ ਉਸ ਨੇ ਪਾਪ ਕਰਨੇ ਛੱਡ ਦਿੱਤੇ ਸਨ, ਇਸ ਲਈ ਨਰਕਾਂ ਦਾ ਭਾਗੀ ਨਹੀਂ, ਸਵੱਰਗ ਦੀ ਕਾਮਨਾ ਨਾ ਹੋਣ ਕਾਰਨ ਉਸ ਦਾ ਪੁਨਰ ਜਨਮ ਭੀ ਨਹੀਂ ਹੋ ਸਕਦਾ ਪਰ ਅੰਤ ਸਮੇਂ ਵਿੱਚ ਪਰਮਾਤਮਾ ਦੀ ਸਿਮ੍ਰਤੀ ਨਾ ਰਹਿਣ ਕਾਰਨ, ਦੂਜਾ ਚਿੰਤਨ ਹੋਣ ਨਾਲ, ਉਸ ਨੂੰ ਪਰਮਾਤਮਾ ਦੀ ਪ੍ਰਾਪਤੀ ਵੀ ਨਹੀਂ ਹੋ ਸਕਦੀ, ਤਾਂ ਉਸ ਦੀ ਕੀ ਗਤੀ ਹੋਵੇਗੀ ? ੦ ਕ੍ਰਸ਼ਣ - ਸੰਬੋਧਨ ਦਾ ਭਾਵ ਹੈ ਕਿ ਆਪ ਸੰਪੂਰਣ ਪ੍ਰਾਣੀਆਂ ਨੂੰ ਖਿੱਚਣ ਵਾਲੇ ਹੋ। ਸਭ ਪ੍ਰਾਣੀਆਂ ਦੀ ਗਤੀ ਅਗਤੀ ਜਾਣਨ ਵਾਲੇ ਹੈ। ਆਪ ਸਾਰੀਆਂ ਗਤੀਆਂ ਦੇ ਵਿਧਾਇਕ ਹੋ। ਇਸ ਲਈ ਮੈਂ ਆਪ ਤੋਂ ਪੁੱਛਦਾ ਹਾਂ ਕਿ ਯੋਗ ਨਾਲ ਵਿਚਲਿੱਤ ਹੋਏ ਸਾਧਕ ਨੂੰ ਆਪ ਕਿੱਧਰ ਖਿੱਚੋਗੇ ? ਉਸ ਨੂੰ ਆਪ ਕਿਹੜੀ ਗਤੀ ਦੇਵੋਗੇ ?

**ਵਿਆਖਿਆ :-** ਸਾਧਕ ਨੂੰ ਇਸ ਗੱਲ ਦਾ ਭਰੋਸਾ ਹੁੰਦਾ ਹੈ ਕਿ ਯੋਗ ਰਾਹੀਂ ਪੂਰਣਤਾ ਅਤੇ ਪਰਪੱਕਤਾ ਪ੍ਰਾਪਤ ਹੁੰਦੀ ਹੈ। ਪਰ ਉਸ ਦੇ ਮਨ ਅੰਦਰ ਐਨੀ ਪਰਪੱਕਤਾ ਨਹੀਂ ਹੁੰਦੀ ਜਿਸ ਰਾਹੀਂ ਯੋਗ ਮੰਤਵਾਂ ਦੀ ਸਿੱਧੀ ਹੋ ਜਾਵੇ। ਇਸ ਲਈ ਉਹ ਯੋਗ ਦਾ ਮੰਤਵ ਪ੍ਰਾਪਤ ਨਹੀਂ ਕਰ ਸਕਦਾ ਤੇ ਉਹ ਯਤਨ ਕਰਦਿਆਂ ਖ਼ਤਮ ਹੋ ਜਾਂਦਾ ਹੈ।



**6.38 ਸ਼ਲੋਕ :**

*कच्चित् न उभय-वि-भ्रष्टः, छिद्-त-अभ्रम् इव नश्-यति। अ-प्रतिष्ठः महा-बाहो, वि-मुह्-तः ब्रह्मणः पथि॥*

***ਕਚਿੱਤ੍ ਨ ਓਭਯਵਿ ਭ੍ਰਸ਼ਟਹ, ਛਿਦ੍ਤ ਅਭ੍ਰਮ੍ਇਵ ਨਸ਼੍ਯਤਿ।***

***ਅਪ੍ਰਤਿਸ਼੍ਟਹ ਮਹਾਬਾਹੋ, ਵਿਮੁਹ੍ਤਹ ਬ੍ਰਹਮਣਹ ਪਥਿ॥***

**੦ ਸ਼ਬਦ ਅਰਥ :-** ਕਚਿੱਤ੍ : ਕੀ ਇਹ ਉਹ ਹੈ ? ਨ : ਨਹੀਂ। ਉਭਯਵਿਭ੍ਰਸ਼ਹਟ : ਦੋਵਾਂ ਪਾਸਿਆਂ ਤੋਂ ਸਿਰ ਚੁੱਕਿਆ। ਛਿਦ੍ਤਅਭ੍ਰਮ੍ : ਮੀਂਹ ਪਾ ਰਿਹਾ ਬੱਦਲ। ਇਵ : ਵਰਗਾ। ਨਸ਼੍ਯਤਿ : ਨਾਸ਼ ਹੁੰਦਾ ਹੈ। ਅਪ੍ਰਤਿਸ਼੍ਟ੍ਹ : ਜਿਸ ਨੂੰ ਸਹਾਇਤਾ ਸਹਾਰਾ ਨਾ ਮਿਲੇ। ਮਹਾਬਾਹੋ : ਮਹਾਬਲੀ। ਵਿਮੁਹ੍ਤਹ : ਵੱਖ ਕਰ ਦੇਣਾ, ਇਕੱਲਾ ਛੱਡ ਦੇਣਾ। ਬ੍ਰਹਮਣਹ : ਬ੍ਰਾਹਮਣ। ਪਥਿ : ਰਸਤੇ ਉੱਪਰ।

**੦ ਸ਼ਲੋਕਾਰਥ :-** 'ਹੇ ਮਹਾਬਾਹੋ! ਉਹ ਬ੍ਰਹਮ ਪ੍ਰਾਪਤੀ ਦੇ ਰਸਤੇ ਵਿੱਚ ਮੋਹਿਤ ਤੇ ਆਸਰਾ ਰਹਿਤ ਵਿਅਕਤੀ, ਕਰਮ ਮਾਰਗ ਤੇ ਗਿਆਨ ਮਾਰਗ ਦੋਵਾਂ ਪਾਸਿਆਂ ਤੋਂ ਭ੍ਰਸ਼ਟ ਹੋ ਕੇ ਛਿੰਨ ਭਿੰਨ ਹੋਏ ਬੱਦਲ ਵਾਂਗ ਨਸ਼ਟ ਤਾਂ ਨਹੀਂ ਹੋ ਜਾਂਦਾ?'

**ਪਦ-ਅਰਥ-ਵਿਸਥਾਰ :-** ੦ ਅਪ੍ਰਤਿਸ਼ਟਹ ਮਹਾਬਾਹੋ ਵਿਮੁਹ੍ਤਹ ਬ੍ਰਹਮਣਹ ਪਥਿ = ਅਰਜਨ ਵੱਲੋਂ ਪੁੱਛੇ ਪ੍ਰਸ਼ਨ ਦਾ ਉੱਤਰ ਦਿੰਦੇ

ਹੋਏ ਸ਼੍ਰੀ ਭਗਵਾਨ ਕਹਿੰਦੇ ਹਨ ਕਿ ਉਸ ਨੇ ਸੰਸਾਰ ਦੇ ਸੁੱਖ ਆਰਾਮ ਆਦਰ ਸਤਿਕਾਰ ਯਸ਼ ਪ੍ਰਤਿਸ਼ਠਾ ਆਦਿ ਦੀ ਕਾਮਨਾ ਛੱਡ ਦਿੱਤੀ ਹੈ। ਉਸ ਨੂੰ ਪ੍ਰਾਪਤ ਕਰਨ ਦਾ ਉਦੇਸ਼ ਹੀ ਨਹੀਂ ਰਿਹਾ ਹੈ, ਇਸ ਲਈ ਸੰਸਾਰ ਦਾ ਆਸਰਾ ਛੱਡ ਕੇ ਉਹ ਪਰਮਾਤਮਾ ਪ੍ਰਾਪਤੀ ਦੇ ਮਾਰਗ ਉੱਪਰ ਚੱਲਿਆ, ਪਰ ਜੀਵਤ ਅਵੱਸਥਾ ਵਿੱਚ ਪਰਮਾਤਮਾ ਦੀ ਪ੍ਰਾਪਤੀ ਨਹੀਂ ਹੋਈ ਤੇ ਅੰਤ ਸਮੇਂ ਵਿੱਚ ਸਾਧਨ ਤੋਂ ਵਿਚਲਿੱਤ ਹੋ ਗਿਆ। ਅਰਥਾਤ ਪਰਮਾਤਮਾ ਦੀ ਯਾਦ ਨਾ ਰਹੀ। ੦ ਕਚਿਤ੍ ਨ ਓਭਯ ਵਿਭ੍ਰਸ਼ਟਹ, ਛਿਦ੍ ਤ ਅਭ੍ਰਮ੍ ਇਵ ਨਸ਼੍ਯਤਿ - ਇਸ ਤਰ੍ਹਾਂ ਉਹ ਦੋਵਾਂ ਪਾਸਿਆਂ ਤੋਂ ਭ੍ਰਸ਼ਟ ਹੋਇਆ, ਸੰਸਾਰ ਤੋਂ ਵੀ ਅਤੇ ਪਰਮਾਰਥ ਵੱਲੋਂ ਵੀ। ਦੋਵਾਂ ਉੱਨਤੀਆਂ ਤੋਂ ਰਹਿਤ ਹੋਇਆ ਸਾਧਕ ਛਿੰਨ ਭਿੰਨ ਬੱਦਲ ਵਾਂਗ ਨਸ਼ਟ ਤਾਂ ਨਹੀਂ ਹੋ ਜਾਂਦਾ ? ਜਿਵੇਂ ਇੱਕ ਬੱਦਲ ਦਾ ਟੋਟਾ ਟੁੱਟ ਕੇ ਦੂਜੇ ਬੱਦਲ ਨਾਲ ਨਾ ਰਲਿਆ, ਕਿਉਂਕਿ ਹਵਾ ਕਾਰਨ ਰਾਹ ਵਿੱਚ ਹੀ ਖਿੰਡ ਪੁੰਡ ਗਿਆ। ਏਸੇ ਤਰ੍ਹਾਂ ਸਾਧਕ ਨੇ ਸੰਸਾਰ ਨੂੰ ਤਾਂ ਛੱਡ ਦਿੱਤਾ, ਅੰਤ ਸਮੇਂ ਪ੍ਰਭੂ ਨੂੰ ਵੀ ਭੁੱਲ ਗਿਆ, ਫਿਰ ਉਹ ਨਸ਼ਟ ਤਾਂ ਨਹੀਂ ਹੋ ਜਾਂਦਾ। ਉਸ ਦਾ ਪਤਨ ਤਾਂ ਨਹੀਂ ਹੋ ਜਾਂਦਾ ? ੦ ਬਦਲ ਦ੍ਰਿਸ਼ਟਾਂਤ ਏਥੇ ਢੁਕਦਾ ਨਹੀਂ, ਕਿਉਂ ਬੱਦਲ ਦਾ ਟੁਕੜਾ, ਜਿਸ ਬੱਦਲ ਵਿੱਚੋਂ ਟੁਟਿਆ, ਜਿਸ ਬੱਦਲ ਨਾਲ ਮਿਲ ਰਿਹਾ ਹੈ - ਤਿੰਨੇ ਇੱਕੋ ਜਾਤੀ ਦੇ ਹਨ, ਅਰਥਾਤ ਤਿੰਨੇ ਜੜ੍ਹ ਹਨ। ਪਰ ਜਿਸ ਸਾਧਕ ਨੇ ਸੰਸਾਰ ਛੱਡਿਆ ਤੇ ਜਿਸ ਦੀ ਪ੍ਰਾਪਤੀ ਲਈ ਚੱਲਿਆ, ਉਹ ਪਰਮਾਤਮਾ ਤੇ ਉਹ ਆਪ ਸਾਧਕ - ਤਿੰਨੇ ਇੱਕ ਜਾਤੀ ਦੇ ਨਹੀਂ ਹਨ। ਇਨ੍ਹਾਂ ਤਿੰਨਾਂ ਵਿੱਚ ਸੰਸਾਰ ਜੜ੍ਹ ਹੈ ਤੇ ਪਰਮਾਤਮਾ ਤਥਾ ਆਪ ਖੁਦ ਚੇਤਨ ਹੈ, ਇਸ ਲਈ ਪਹਿਲਾ ਆਸਰਾ ਛੱਡ ਦਿੱਤਾ ਤੇ ਦੂਜਾ ਪ੍ਰਾਪਤ ਨਹੀਂ ਹੋਇਆ। ਇਸ ਵਿਸ਼ਯ ਵਿੱਚ ਹੀ ਉਪਰਲਾ ਦ੍ਰਿਸ਼ਟਾਂਤ ਠੀਕ ਬੈਠਦਾ ਹੈ। ਸਾਧਕ ਨੇ ਸੰਸਾਰ ਦਾ ਆਸਰਾ ਛੱਡ ਦਿੱਤਾ ਹੈ, ਉਸ ਦਾ ਕੇਵਲ ਉਦੇਸ਼ ਪ੍ਰਭੂ ਪ੍ਰਾਪਤੀ ਹੈ। ਪਰ ਪ੍ਰਭੂ ਪ੍ਰਾਪਤੀ ਨਹੀਂ ਹੋਈ। ਫਿਰ ਸਾਧਕ ਕਿੱਥੇ ਜਾਵੇਗਾ ? ੦ ਇਸ ਤਰ੍ਹਾਂ ਸੰਸਾਰ ਦੇ ਸਾਧਨ ਦੋਵਾਂ ਵਿੱਚ ਉਸ ਦੀ ਸਥਿਤੀ ਨਾ ਰਹਿਣ ਕਾਰਨ ਹੀ ਉਹ ਅਭਯ ਭ੍ਰਸ਼ਟ (ਦੋਵਾਂ ਪਾਸਿਆਂ ਤੋਂ ਡਿੱਗਿਆ ਹੈ) ਹੋਇਆ ਹੈ। ਅਰਥ ਇਹ ਹੈ ਕਿ ਉਸ ਨੇ ਸੰਸਾਰ ਨੂੰ ਛੱਡ ਦਿੱਤਾ ਹੈ। ਪਰਮਾਤਮਾ ਦੀ ਪ੍ਰਾਪਤੀ ਦੇ ਸਾਧਨ ਤੋਂ ਵਿਲਲਿੱਤ ਹੋ ਗਿਆ ਹੈ। ਮੋਹਿਤ ਹੋ ਗਿਆ ਹੈ।

**ਵਿਆਖਿਆ :-** ਬੱਦਲ ਦੀ ਲੰਗਾਰ ਮੀਂਹ ਪਾਉਣ ਸਮੇਂ ਧਰਤੀ ਉੱਪਰ ਨਹੀਂ ਡਿੱਗਦੀ। ਅਸਮਾਨ ਦੀ ਗੋਲਾਈ ਵਿੱਚ ਆਪਣੀ ਅਲੌਕਿਕਤਾ ਖੋ ਲੈਂਦੀ ਹੈ, ਏਸੇ ਤਰ੍ਹਾਂ ਯੋਗ ਪ੍ਰਕ੍ਰਿਆ ਪੈਣ ਵਾਲਾ ਸਾਧਕ ਨਾ ਇਸ ਲੋਕ ਦਾ ਨਾ ਓਸ ਲੋਕ ਦਾ ਹੁੰਦਾ ਹੈ, ਜੇਕਰ ਉਹ ਯੋਗ ਅਭਿਆਸ ਦੇ ਮੰਤਵ ਪ੍ਰਾਪਤ ਨਾ ਕਰ ਸਕੇ। ਬ੍ਰਹਮ ਦੀ ਪ੍ਰਾਪਤੀ ਦੇ ਲਕਸ਼ ਨੂੰ ਪ੍ਰਾਪਤ ਕਰਨਾ ਯੋਗੀ ਦਾ ਲਕਸ਼ ਹੈ। ਜੇ ਲਕਸ਼ ਪੂਰਤੀ ਨਹੀਂ ਹੁੰਦੀ ਤਾਂ ਸਭ ਤੋਂ ਵੱਡਾ ਦੁਖਾਂਤ ਹੈ। ਅਰਜਨ ਦੇ ਮਨ ਵਿੱਚ ਅਜਿਹੇ ਪ੍ਰਸ਼ਨ ਪੈਦਾ ਹੋ ਰਹੇ ਹਨ, ਜਿਨ੍ਹਾਂ ਦਾ ਉੱਤਰ ਉਸ ਕੋਲ ਵੀ ਨਹੀਂ ਹੈ।



**6.39 ਸ਼ਲੋਕ :**

*एतत् मे सं-शयम् कृष्ण, छेत्-तुम् अर्ह-अ-सि अ-शेष-तः। त्वत् अन्यः सम्-शयस्य अस्य, छेत्ता न हि उप-पद्-यते॥*

***ਏਤਤ੍ ਮੇ ਸੰਸ਼ਯਮ੍ ਕ੍ਰਸ਼ਣ, ਛੇਤ੍ ਤੁਮਮ੍ ਅਰ੍ਹੀਅਸਿ ਅਸ਼ੇਸ਼ ਤਹ।***
***ਤ੍ਤਵ੍ ਅਨ੍ਯਹ ਸਮ੍ਸ਼ਯਸ੍ਯ ਅਸ੍ਯ, ਛੇੱਤਾ ਨ੍ਹਿ ਉਪ ਪਦ੍ਯਤੇ॥***

**੦ ਸ਼ਬਦ ਅਰਥ :-** ਏਤਤ੍ : ਇਹ। ਮੇ : ਮੇਰਾ। ਸੰਸ਼ਯਮ੍ : ਸ਼ੰਕਾ। ਕ੍ਰਸ਼ਣਾ : ਹੇ ਕ੍ਰਿਸ਼ਨ। ਛੇਤ੍ਤੁਮ੍ : ਭੈ ਦਾ ਹਨੇਰਾ ਹਟਾਉਣਾ। ਅਰ੍ਹੀਅਸਿ : ਇੰਜ ਕਰਨ ਲਈ ਬੇਨਤੀ ਕੀਤੀ। ਅਸ਼ੇਸ਼ਤਹ : ਪੂਰਣ, ਪੂਰਾ। ਤਤਵ੍ : ਓਸ ਤੋਂ ਬਿਨਾਂ। ਅਨ੍ਯਹ : ਹੋਰ। ਸਮ੍ਸ਼ਯਸ੍ਯ : ਸ਼ੱਕ ਤੋਂ। ਅਸ੍ਯ : ਇਸ ਦਾ। ਛੇੱਤਾ : ਹਨੇਰਾ ਦੂਰ ਕਰਨ ਵਾਲਾ। ਨ : ਨਹੀਂ। ਹਿ : ਸੱਚਮੁੱਚ ਪੱਕੇ ਤੌਰ 'ਤੇ। ਉਪਪਦ੍ਯਤੇ : ਫਿੱਟ ਹੈ, ਯੋਗ ਹੈ, ਪਾਇਆ ਹੋਇਆ ਹੈ।

**੦ ਸ਼ਲੋਕਾਰਥ :-** ਹੇ ਕ੍ਰਿਸ਼ਨ! ਮੇਰੇ ਮਨ ਵਿੱਚ ਜੋ ਸ਼ੰਕਾ ਹੈ, ਉਸ ਨੂੰ ਪੂਰੀ ਤਰ੍ਹਾਂ ਦੂਰ ਕਰਨ ਦੀ ਕ੍ਰਿਪਾਲਤਾ ਕਰਨੀ। ਆਪ ਤੋਂ ਬਿਨਾਂ ਹੋਰ ਕੋਈ ਨਹੀਂ ਹੈ, ਜਿਹੜਾ ਇਸ ਸ਼ੰਕੇ ਦੀ ਨਿਵ੍ਰਿਤੀ ਕਰ ਸਕੇ।

**ਪਦ-ਅਰਥ-ਵਿਸਥਾਰ :-** ੦ ਏਤਤ੍ਮੇ ਸੰਸ਼ਯਮ੍ ਕ੍ਰਸ਼ਣ, ਛੇਤ੍ਤੁਮ੍ ਅਰ੍ਹੀ ਅਸਿ ਅਸ਼ੇਸ਼ਤਹ = ਪਰਮਾਤਮਾ ਪ੍ਰਾਪਤੀ ਦੇ ਉਦੇਸ਼ ਹੋਣ ਨਾਲ ਸਾਧਕ ਪਾਪ ਕਰਮਾਂ ਤੋਂ ਤਾਂ ਰਹਿਤ ਹੋ ਗਿਆ। ਇਸ ਲਈ ਉਹ ਨਰਕ ਵਿੱਚ ਤਾਂ ਜਾ ਹੀ ਨਹੀਂ ਸਕਦਾ ਤੇ ਕਿਉਂਕਿ ਸਵੱਰਗ ਪ੍ਰਾਪਤੀ ਉਸ ਦਾ ਲਕਸ਼ ਨਹੀਂ ਹੈ। ਇਸ ਲਈ ਉਹ ਸਵੱਰਗ ਪ੍ਰਾਪਤ ਨਹੀਂ ਕਰ ਸਕਦਾ। ਮਨੁੱਖ ਜੂਨੀ ਵਿੱਚ ਜਾਣ ਦਾ ਵੀ ਉਸ ਦਾ ਉਦੇਸ਼ ਨਹੀਂ ਹੈ, ਇਸ ਲਈ ਉਹ ਉਥੇ ਵੀ ਨਹੀਂ ਪੁੱਜ ਸਕਦਾ। ਪਰਮਾਤਮਾ ਦੇ ਸਾਧਨ ਤੋਂ ਵਿਚਲਿੱਤ ਹੋ ਗਿਆ ਹੈ। ਕੀ ਸਾਧਕ ਬੱਦਲ ਦੇ ਟੋਟੇ ਵਾਂਗ ਕਿਧਰੇ ਨਸ਼ਟ ਤਾਂ ਨਹੀਂ ਹੋ ਜਾਵੇਗਾ ? ਇਹ ਮੇਰਾ ਸੰਸ਼ਾ ਹੈ। ੦ ਤ੍ਵਤ੍ ਅਨ੍ਯਹ ਸਮ੍ਸ਼ਯ - ਸ੍ਯ ਅਸ੍ਯ, ਛੇਤਾ ਨ ਹੀ ਉਪ ਪਦ੍ਯਤੇ - ਇਸ ਸੰਸਾ ਦਾ ਨਿਰਣੈ ਕਰਨ ਵਾਲਾ ਹੋਰ ਕੋਈ ਨਹੀਂ ਹੋ ਸਕਦਾ। ਭਾਵ ਇਹ ਕਿ ਸ਼ਾਸਤਰ ਦੀ ਕੋਈ ਗੁੱਥੀ ਹੋਵੇ, ਸ਼ਾਸਤਰ ਦਾ ਕੋਈ ਵਿਸ਼ਾ ਜਾਂ ਕਠਿਨ ਪੰਕਤਿ ਹੋਵੇ, ਜਿਸ ਦਾ ਅਰਥ ਨਾ ਨਿਕਲਦਾ ਹੋਵੇ ਤਾਂ ਉਸ ਨੂੰ ਸ਼ਾਸਤਰਾਂ ਦਾ ਗਿਆਤਾ ਕੋਈ ਵਿਦਵਾਨ ਹੀ ਸਮਝਾ ਸਕਦਾ ਹੈ ਪਰ ਯੋਗ ਭ੍ਰਸ਼ਟ ਦੀ ਕੀ ਗਤਿ ਹੁੰਦੀ ਹੈ ? ਇਸ ਦਾ ਉੱਤਰ ਉਹ ਨਹੀਂ ਦੇ ਸਕਦਾ। ਹਾਂ, ਯੋਗੀ ਕਿਸੇ ਹੱਦ ਤੱਕ ਇਸ ਨੂੰ ਜਾਣ ਸਕਦਾ ਹੈ, ਪਰ ਉਹ ਸਮੁੱਚੇ ਪ੍ਰਾਣੀਆਂ ਦੀ ਗਤੀ ਅਗਤਿ ਨੂੰ ਅਥਵਾ ਜਾਣ ਤੇ ਆਉਣ ਨੂੰ ਨਹੀਂ ਸਮਝ ਸਕਦਾ। ਕਿਉਂਕਿ ਉਹ ਯੁੰਜਾਨ ਯੋਗੀ ਹੈ ਅਰਥਾਤ ਅਭਿਆਸ ਕਰਕੇ ਯੋਗੀ ਬਣਿਆ ਹੈ। ਉਹ ਆਪਣੀ ਸੀਮਾ ਤੱਕ ਹੀ ਜਾਣ ਸਕਦਾ ਹੈ। ਆਪ ਤਾਂ ਯੁਕਤ ਯੋਗੀ ਹੋ। ਆਪ ਬਿਨਾਂ ਅਭਿਆਸ ਮਿਹਨਤ ਦੇ ਸਭ ਕੁੱਝ ਜਾਨਣ ਵਾਲੇ ਹੋ। ਆਪ ਤੋਂ ਬਿਨਾਂ ਹੋਰ ਕੋਈ ਐਨਾ ਜਾਣਕਾਰ ਹੋ ਹੀ ਨਹੀਂ ਸਕਦਾ। ਆਪ ਅਸਲ ਰੂਪ ਵਿੱਚ ਭਗਵਾਨ ਹੋ। ਆਪ ਹੀ ਮੇਰੇ ਪ੍ਰਸ਼ਨ ਦਾ ਠੀਕ ਉੱਤਰ ਦੇ ਸਕਦੇ ਹੋ। ੦ ਗਤਿ = ਜੋ ਕੁੱਝ ਪ੍ਰਾਪਤ ਹੁੰਦਾ ਹੈ, ਉਹੋ ਗਤਿ ਹੈ। ੦ ਸੰਸ਼ਯ - ਸ਼ਬਦ ਪੁਲਿੰਗ ਹੈ ਅਤੇ ਏਤਤ੍ ਸ਼ਬਦ ਦਾ ਏਵਮ੍ ਅਰਥ ਵਿੱਚ ਪ੍ਰਯੋਗ ਹੋਇਆ ਹੈ। ੦ ਹਿ - ਦਾ ਪ੍ਰਯੋਗ ਭਗਵਾਨ ਨੂੰ ਸਰਵ ਸ਼ਕਤੀਮਾਨ ਸਰਵੱਗਯ ਦਿਖਾਉਣ ਵਾਸਤੇ ਕੀਤਾ ਹੈ।

**ਵਿਆਖਿਆ :-** ਪ੍ਰਸ਼ਨ ਕਰਤਾ ਅਗਿਆਨੀ ਹੁੰਦਾ ਹੈ ਤੇ ਉਸ ਵਿੱਚ ਵਿਸ਼ਵਾਸ ਦੀ ਘਾਟ ਹੁੰਦੀ ਹੈ। ਉਸ ਅੰਦਰ ਜਗਿਆਸਾ ਹੁੰਦੀ ਹੈ। ਪ੍ਰਸ਼ਨ ਕਰਤਾ ਉਸੇ ਤੋਂ ਪ੍ਰਸ਼ਨ ਪੁੱਛਦਾ ਹੈ ਜੋ ਗੁਣਵਾਨ ਗਿਆਨੀ ਮਹਾਨ ਪੁਰਸ਼ ਅਤੇ ਵਿਧਾਤਾ ਹੋਵੇ। ਅਰਜਨ ਲਈ ਸ਼੍ਰੀ ਕ੍ਰਿਸ਼ਨ ਗੁਰੂ ਦੋਸਤ ਸ਼ੁਭਚਿੰਤਕ, ਅਧਿਆਪਕ, ਮਾਰਗ-ਦਰਸ਼ਕ ਅਤੇ ਸੰਚਾਲਕ ਹਨ। ਅਰਜਨ ਦੇ ਮਨ ਵਿੱਚ ਜੋ ਸ਼ੰਕਾ ਪੈਦਾ ਹੁੰਦਾ ਹੈ, ਉਸ ਨੂੰ ਦੂਰ ਕਰਨ ਲਈ ਉਹ ਪ੍ਰਸ਼ਨ ਕਰਦਾ ਹੈ। ਉਸ ਦਾ ਕਹਿਣਾ ਹੈ ਕਿ ਕ੍ਰਿਸ਼ਨ ਭਗਵਾਨ ਹੀ ਦੇਵੀ ਦੇਵਤਿਆਂ ਦੇ ਮਨਾਂ ਅੰਦਰੋਂ ਹਨੇਰਾ ਦੂਰ ਕਰਨ ਵਾਲੇ ਸੂਰਜ ਵਾਂਗ ਹਨ। ਆਪ ਅਜਿਹੀ ਈਸ਼ਵਰੀ ਸ਼ਕਤੀ ਹਨ ਜੋ ਹਰ ਥਾਂ ਹਰ ਸਮੇਂ ਕਾਰਜਸ਼ੀਲ ਹੈ। ਯੋਗ ਦੇ ਸਾਰੇ ਸਾਧਨ ਸ਼੍ਰੀ ਕ੍ਰਿਸ਼ਨ ਜੀ ਜਾਣਦੇ ਹਨ। ਜੀਵਾਤਮਾ ਨੂੰ ਜਿਨ੍ਹਾਂ ਸਮੱਸਿਆਵਾਂ ਦਾ ਸਾਹਮਣਾ ਕਰਨਾ ਪੈਂਦਾ ਹੈ, ਉਹ ਸਾਰੀਆਂ ਈਸ਼ਵਰ ਹੀ ਦੂਰ ਕਰਦਾ ਹੈ। ਈਸ਼ਵਰ ਤਾਂ ਗਿਆਨ

ਦਾ ਸੂਰਜ ਹੈ।



**6.40 ਸ਼ਲੋਕ :**

**ਭਗਵਾਓ ਓਵਾਚ :** *श्री भगवानुवाच*

*पार्थ न एव इह न अमुत्र, वि-नाशः तस्य विद्-यते। न हि कल्याण-कृत् कः-चित्, दुः-गतिम् तात गच्छति॥*

***ਪਾਰ੍ਥ ਨ ਏਵ ਇਹ ਨ ਅਮੁਤ੍ਰ, ਵਿਨਾਸ਼ਹ ਤਸ੍ਯ ਵਿਦ੍ਯਤੇ।***
***ਨ ਹਿ ਕਲ੍ਯਾਣ ਕ੍ਰਤ੍ ਕਹਿਚਤ੍, ਦੁਰ ਗਤਿਮ੍ ਤਾਤ ਗਚ੍ਛਤਿ॥***

**੦ ਸ਼ਬਦਾਰਥ :-** ਪਾਰ੍ਥ : ਹੇ ਪਾਰਥ। ਨ : ਨਹੀਂ। ਏਵ : ਸੱਚਮੁੱਚ। ਇਹ : ਏਥੇ। ਨ : ਨਹੀਂ। ਅਮੁਤ੍ਰ : ਅਗਲੀ ਦੁਨੀਆਂ ਵਿੱਚ। ਵਿਨਾਸ਼ਹ : ਤਬਾਹੀ, ਨਾਸ਼ ਹੋਣਾ। ਤਸ੍ਯ : ਉਸ ਦਾ। ਵਿਦ੍ਯਤੇ : ਹੈ। ਨ : ਨਹੀਂ। ਹਿ : ਸੱਚਮੁੱਚ। ਕਲ੍ਯਾਣ ਕ੍ਰਤ੍ : ਜੋ ਹਮੇਸ਼ਾ ਚੰਗਾ ਕਰਦਾ ਹੈ, ਉਪਕਾਰੀ। ਕਹਚਿਤ੍ : ਕੋਈ ਇੱਕ। ਦੁਹਗਤਿਮ੍ : ਭੈੜੀ ਦੁੱਖ ਦੀ ਅਵੱਸਥਾ। ਤਾਤ : ਹੇ ਪਿਆਰੇ। ਗਚ੍ਛਤਿ : ਜਾਂਦਾ ਹੈ।

**੦ ਸ਼ਲੋਕਾਰਥ :-** ਭਗਵਾਨ ਬੋਲੇ, 'ਹੇ ਪਾਰਥ! ਉਸ ਪੁਰਸ਼ ਲਈ ਨਾ ਤਾਂ ਇਸ ਲੋਕ ਵਿੱਚ ਅਤੇ ਨਾ ਹੀ ਪਰਲੋਕ ਵਿੱਚ ਕੋਈ ਵਿਨਾਸ਼ ਹੁੰਦਾ ਹੈ, ਕਿਉਂਕਿ ਹੇ ਤਾਤ (ਪਿਆਰੇ) ਕਲਿਆਨਕਾਰੀ ਕਾਰਜ ਕਰਨ ਵਾਲਾ ਕੋਈ ਵੀ ਵਿਅਕਤੀ ਦੁਰਗਤੀ ਨੂੰ ਪ੍ਰਾਪਤ ਨਹੀਂ ਹੁੰਦਾ।

**ਪਦ-ਅਰਥ-ਵਿਸਥਾਰ :-** ੦ ਪਾਰ੍ਥ ਨ ਏਵ ਇਹ ਨ ਅਮੁਤ੍ਰ, ਵਿਨਾਸ਼ਹ ਤਸ੍ਯ ਵਿਦ੍ਯਤੇ = ਹੇ ਪ੍ਰਥਾ ਨੰਦਨ! ਜੋ ਸਾਧਕ ਅੰਤ ਸਮੇਂ ਪਰਮਾਤਮਾ ਦਾ ਸਿਮਰਨ ਕਰਨ ਤੋਂ ਵੰਚਿਤ ਰਹਿ ਗਿਆ, ਉਹ ਯੋਗ-ਭ੍ਰਸ਼ਟ ਸਾਧਕ ਮਰਨ ਪਿੱਛੋਂ ਚਾਹੇ ਇਸ ਲੋਕ ਵਿੱਚ ਜਨਮ ਲਵੇ, ਚਾਹੇ ਪਰਲੋਕ ਵਿੱਚ ਜਨਮ ਲਵੇ, ਉਸ ਦਾ ਪਤਨ ਨਹੀਂ ਹੁੰਦਾ (6.41-45) ਸਾਰ ਇਹ ਹੈ, ਉਸ ਦੀ ਯੋਗ ਵਿੱਚ ਜਿੰਨੀ ਸਥਿਤੀ ਬਣ ਚੁੱਕੀ ਹੈ, ਉਸ ਤੋਂ ਹੇਠਾਂ ਉਹ ਨਹੀਂ ਡਿੱਗ ਸਕਦਾ। ਉਸ ਦੀ ਸਾਧਨ ਸਮੱਗਰੀ ਨਸ਼ਟ ਨਹੀਂ ਹੁੰਦੀ। ਨਾ ਹੀ ਉਸ ਦਾ ਪਰਮਾਰਥ ਉਦੇਸ਼ ਬਦਲਦਾ ਹੈ। ਉਹ ਪਹਿਲਾਂ ਵਾਂਗ ਜਨਮਦਾ, ਮਰਦਾ ਰਹੇਗਾ। ੦ ਜੋ ਪੁਰਸ਼ ਕਲਿਆਨਕਾਰੀ ਹੈ - ਉਸ ਦੀ ਦੁਰਗਤੀ ਨਹੀਂ ਹੁੰਦੀ। ਉਸ ਦਾ ਮੂਲ ਉਦੇਸ਼ ਪ੍ਰਭੂ ਪ੍ਰਾਪਤੀ ਹੈ। ੦ ਪ੍ਰਭੂ ਵਾਸਤੇ ਕੀਤਾ ਹਰ ਕਾਰਜ ਸਤ੍ ਹੋ ਜਾਂਦਾ ਹੈ। ੦ ਭਗਵਾਨ ਸਰਵ ਸ਼ਕਤੀਮਾਨ ਹੈ, ਸਰਵਗ੍ਯ ਹੈ। ੦ ਯੋਗ ਭ੍ਰਸ਼ਟ ਕਸ਼ਟ ਗਤਿ ਨੂੰ ਪ੍ਰਾਪਤ ਹੁੰਦਾ ਹੈ। ੦ ਸੰਨਿਆਸ ਤਿਆਗ ਨਾਲ ਬ੍ਰਹਮ ਲੋਕ ਦੀ ਪ੍ਰਾਪਤੀ ਹੁੰਦੀ ਹੈ। ੦ ਨ ਹਿ ਕਲ੍ਯਾਣ ਕ੍ਰਤ ਕਹਚਿਤ੍ ਦੁਹ ਗਤਿਮ੍ ਤਾਤ ਗਛਤਿ = ਪਾਰਥ ਸ਼ਬਦ ਆਤਮੀਯ ਸੰਬੰਧਾਂ ਦਾ ਪ੍ਰਤੀਕ ਸ਼ਬਦ ਹੈ। ਅਰਜਨ ਲਈ ਇਹ ਸ਼ਬਦ ਬਹੁਤ ਪਿਆਾ ਹੈ। ੦ ਹੇ ਤਾਤ! ਕਲਿਆਨਕਾਰੀ ਕਰਮ ਕਰਨ ਵਾਲੇ ਦੀ ਦੁਰਗਤੀ ਨਹੀਂ ਹੁੰਦੀ। ਇਹ ਤਾਤ ਸੰਬੋਧਨ ਗੀਤਾ ਵਿੱਚ ਸਿਰਫ਼ ਇੱਕ ਵਾਰ ਆਇਆ ਹੈ। ਜੋ ਵਧੇਰੇ ਪਿਆਰ ਦਾ ਬੋਧਿਕ ਹੈ। ਪਰਮਾਤਮਾ ਤੱਤਵ ਦੀ ਪ੍ਰਾਪਤੀ ਦੇ ਉਦੇਸ਼ ਨੂੰ ਲੈ ਕੇ ਜੋ ਸਾਧਕ ਕਰਮ ਕਰਦਾ ਹੈ। ਉਸਦਾ ਕਲਿਆਨ ਹੁੰਦਾ ਹੈ। ਉਸ ਦਾ ਪਤਨ ਨਹੀਂ ਹੁੰਦਾ। ਉਸ ਦਾ ਕੀਤਾ ਸਾਧਨ ਵੀ ਨਸ਼ਟ ਨਹੀਂ ਹੁੰਦਾ। ਪਰਮਾਤਮਾ ਵੱਲ ਲੱਗਣ ਦਾ ਅਰਥ ਲੋਕ ਕਲਿਆਨ ਦਾ ਮਾਰਗ ਚੁਣ ਲੈਣਾ ਹੈ। ਜਿਸ ਦੀ ਬਹੁਤ ਮਹੱਤਤਾ ਹੈ। ਚੰਗੇ ਉੱਤਮ ਸੁਭਾਅ ਵਾਲਾ ਨੀਚ ਯੂਨੀ ਵਿੱਚ ਨਹੀਂ ਜਾਂਦਾ। ਜਿਵੇਂ ਉਸ ਦਾ ਸੁਭਾਅ ਨੀਵੀਂ ਯੂਨੀ ਜਿਵੇਂ ਸੱਪ ਵਿੱਛੂ ਆਦਿ ਯੂਨੀਆਂ ਦੇ ਅਨੁਰੂਪ ਨਹੀਂ ਜਾਂਦਾ।

**ਵਿਆਖਿਆ :-** ਸੇਵਾ ਲੋਕ ਕਲਿਆਨ, ਪਰਉਪਕਾਰ ਕਰਨ ਵਾਲਾ ਵਿਅਕਤੀ ਹੀ ਅਸਲ ਯੋਗੀ ਹੈ। ਅਜਿਹੀ ਕਲਿਆਣ ਕਾਰੀ ਪੁਰਸ਼ ਹਮੇਸ਼ਾ ਸੁਰ ਗਤੀ ਪ੍ਰਾਪਤ ਕਰਦੇ ਹਨ। ਤਾਤ ਸ਼ਬਦ ਦੇ ਅਰਥ ਪਿਤਾ ਹਨ, ਇਹ ਪਿਤਾ ਹੀ ਹੈ, ਜੋ ਪੁੱਤਰ ਬਣ ਗਿਆ ਹੈ। ਇਸ ਲਈ ਏਥੇ ਛੋਟੇ ਅਥਵਾ ਪੁੱਤਰ ਲਈ ਤਾਤ ਸ਼ਬਦ ਦੀ ਵਰਤੋਂ ਕੀਤੀ ਗਈ ਹੈ। ਜੋ ਪਿਆਰ ਦਾ ਪ੍ਰਤੀਕ ਹੈ। ਗੁਰੂ ਲਈ ਉਸ ਦਾ ਸ਼ਿਸ਼, ਪੁੱਤਰ ਵਾਂਗ ਹੀ ਹੁੰਦਾ ਹੈ। ਗੁਰੂ ਆਪਣੇ ਸ਼ਿਸ਼ ਲਈ ਤਾਤ ਸ਼ਬਦ ਦੀ ਵਰਤੋਂ ਕਰੇ, ਇਹ ਸੁਭਾਵਿਕ ਹੈ। ਇਹ ਸੰਸਾਰ ਨਾ ਚੰਗਾ ਹੈ ਨਾ ਹੀ ਭੈੜਾ ਹੈ। ਚੰਗੇ ਕੰਮ ਕਰਨ ਵਾਲਿਆਂ ਲਈ ਇਹ ਸੰਸਾਰ ਚੰਗਾ ਹੈ, ਭੈੜੇ ਕੰਮ ਕਰਨ ਵਾਲਿਆਂ ਲਈ ਭੈੜਾ ਹੈ। ਜੇਕਰ ਯੋਗ ਸਾਧਕ ਬਣ ਕੇ ਯੋਗ ਅੱਵਸਥਾ ਤੋਂ ਡਿੱਗ ਵੀ ਪੈਂਦਾ ਹੈ, ਤਾਂ ਉਹ ਉਸ ਅਵੱਸਥਾ ਤੋਂ ਨੀਵਾਂ ਨਹੀਂ ਜਾਵੇਗਾ, ਜੋ ਉਸ ਨੇ ਗ੍ਰਹਿਣ ਕਰ ਲਈ ਹੁੰਦੀ ਹੈ। ਸ਼੍ਰੀ ਰਾਮਾ ਕ੍ਰਿਸ਼ਨਾ ਦੇ ਸ਼ਬਦਾਂ ਵਿੱਚ 'ਇੱਕ ਵਿਅਕਤੀ ਆਪਣੇ ਮਨ ਦੀ ਬਨਾਵਟ ਤੋਂ ਹੀ ਆਪਣੇ ਅੰਦਰਲੇ ਗੁਣ-ਔਗੁਣ ਵਿਕਸਤ ਕਰਦਾ ਹੈ। ਪ੍ਰਭੂ ਇੱਕ ਅਜਿਹੇ ਕਾਲਪੱਤਰ ਬਿਰਖ ਵਾਂਗ ਹੈ ਜਿਸ ਤੋਂ ਕੋਈ ਸ਼ਰਧਾਲੂ ਆਪਣੀ ਕਲਪਿਤ ਇੱਛਾ ਦੀ ਪੂਰਤੀ ਕਰ ਸਕਦਾ ਹੈ। ਏਸੇ ਤਰ੍ਹਾਂ ਪ੍ਰਭੂ ਉੱਪਰ ਵਿਸ਼ਵਾਸ ਪ੍ਰਭੂ ਦੀ ਸ਼ਰਣ ਕਿਸੇ ਵਿਅਕਤੀ ਦੀ ਕਾਰਜ ਕੁਸ਼ਲਤਾ ਵਿੱਚ ਘਾਟ ਦਾ ਕਾਰਨ ਨਹੀਂ ਬਣਦੀ। ਸੰਸਾਰਕ ਭੌਤਿਕ ਵਸਤੂਆਂ ਦਾ ਤਿਆਗ ਕਰਕੇ ਪ੍ਰਭੂ ਦਾ ਸਹਾਰਾ ਲੈਣ ਵਾਲਾ ਵਿਅਕਤੀ ਘਾਟੇ ਵਿੱਚ ਨਹੀਂ ਰਹਿੰਦਾ। ਸੰਸਾਰ ਨੂੰ ਨਿਯਮਬੱਧ ਤੇ ਅਨਿਯਮਬੱਧ ਦੋ ਵਰਗਾਂ ਵਿੱਚ ਵੰਡ ਸਕਦੇ ਹਾਂ। ਜੋ ਵਿਅਕਤੀ ਪ੍ਰਭੂ ਭਗਤ ਹਨ, ਉਹ ਉਸ ਦੇ ਦਰਸਾਏ ਮਾਰਗ ਉੱਪਰ ਚੱਲਦੇ ਹਨ। ਕਲਿਆਨਕਾਰੀ ਉਪਕਾਰੀ ਹਨ, ਉਹ ਨਿਯਮ ਬੱਧ ਹਨ। ਦੂਜੇ ਵਿਅਕਤੀ ਉਹ ਹਨ, ਜਿਹੜੇ ਭੌਤਿਕ ਵਸਤਾਂ ਦੀਆਂ ਖੁਸ਼ੀਆਂ ਅਤੇ ਇੰਦ੍ਰਿਆਵੀ ਜੰਜਾਲ ਵਿੱਚ ਫਸ ਕੇ ਅਸਥਾਈ ਆਨੰਦ ਭੋਗਦੇ ਹਨ। ਅਜਿਹੇ ਲੋਕ ਖਾਣ ਪੀਣ ਭੋਗਣ ਸੌਣ ਆਦਿ ਕਿਰਿਆਵਾਂ ਨੂੰ ਉੱਤਮ ਕਰਮ ਸਮਝਦੇ ਹਨ ਤੇ ਅੰਤ ਵਿੱਚ ਦੁੱਖ ਭੋਗਦੇ ਹਨ। ਅਸਲ ਮੁਕਤੀ ਪ੍ਰਭੂ ਸੰਗ ਹੋ ਕੇ ਪ੍ਰਾਪਤੀ ਹੁੰਦੀ ਹੈ। ਅਧਿਆਤਮਕ ਪ੍ਰਗਤੀ ਨਾਲ ਆਤਮ ਖੁਸ਼ੀ ਦਾ ਵਿਕਾਸ ਕਰਨਾ ਸੰਭਵ ਹੈ। ਇਹ ਵੀ ਸੱਚ ਹੈ ਕਿ ਹਰ ਵਿਅਕਤੀ ਵਿੱਚ ਭਾਵੇਂ ਅਮੀਰ ਹੋਵੇ, ਗ਼ਰੀਬ ਹੋਵੇ, ਛੋਟਾ ਵੱਡਾ, ਤਕੜਾ ਕਮਜ਼ੋਰ ਹੋਵੇ, ਉਸ ਵਿੱਚ ਪਸ਼ੂ ਬਿਰਤੀ ਹੁੰਦੀ ਹੈ, ਜਿਸ ਦਾ ਖ਼ਾਤਮਾ ਪ੍ਰਭੂ ਚੇਤਨਾ ਰਾਹੀਂ ਹੀ ਸੰਭਵ ਹੈ। ਅੰਤਹਕਰਣ ਵਿੱਚ ਗਿਆਨ ਪ੍ਰਾਪਤ ਕਰਕੇ ਅਜਿਹੇ ਹਨੇਰੇ ਦੂਰ ਕੀਤੇ ਜਾ ਸਕਦੇ ਹਨ।



**6.41 ਸ਼ਲੋਕ :**

*प्र-आप्-य पुण्य-कृताम् लोकान्, (वस्) उ्ष-इत्वा शाश्वतीः समाः।*
*शुचीनाम् श्री-मताम् गेहे, योग-भ्रष्टः अभि (जन्) जायते॥*

***ਪ੍ਰਆਪ੍ਯ ਪੁਣਯ ਕ੍ਰਤਾਮ੍ ਲੋਕਾਨ੍, (ਵਸ੍) ਓ੍ਸ਼ ਇਤ੍ਵਾ ਸ਼ਾਸ਼੍ਵਤੀਹ ਸਮਾਹ।***
***ਸ਼ੁਚੀਨਾਮ੍ ਸ਼੍ਰੀ ਮਤਾਮ੍ ਗੇਹੇ, ਯੋਗ ਭ੍ਰਸ਼ਟਹ ਅਭਿ (ਜਨ੍) ਜਾਯਤੇ॥***

**੦ ਸ਼ਬਦ ਅਰਥ :-** ਪ੍ਰਆਪ੍ਯ : ਪ੍ਰਾਪਤ ਕਰ ਚੁੱਕਾ। ਪੁਣਯ ਕ੍ਰਤਾਮ੍ : ਜੋ ਹਮੇਸ਼ਾ ਪਵਿੱਤਰ ਤੇ ਪਰ ਉਪਕਾਰੀ ਕਾਰਜ ਕਰਦੇ ਹਨ। ਲੋਕਾਨ੍ : ਸੰਸਾਰ। (ਵਸ੍) ਓ੍ਸ਼ ਇਤ੍ਵਾ : ਰਹਿਣ ਪਿੱਛੋਂ, ਵਿਸਥਾਰ ਪੂਰਵਕ ਵਰਨਣ ਕਰਨ ਪਿੱਛੋਂ। ਸ਼ਾਸ਼੍ਵਤੀਹ : ਹਮੇਸ਼ਾ ਰਹਿਣ ਵਾਲਾ।

ਸਮਾਹ : ਸਾਲ। ਸ਼ੁਚੀਨਾਮ੍ : ਪਵਿੱਤਰ ਦੀ। ਸ਼੍ਰੀਮਤਾਮ੍ : ਅਮੀਰ ਵਿਅਕਤੀ ਲਈ। ਗੇਹੇ : ਘਰ ਅੰਦਰ। ਯੋਗ ਭ੍ਰਸ਼ਟਹ : ਯੋਗ ਪਧਤਿ ਤੋਂ ਨੀਵਾਂ ਹੋ ਗਿਆ ਹੋਵੇ। ਅਭਿਜਾਯਤੇ : ਪੈਦਾ ਹੋਣਾ।

**੦ ਸ਼ਲੋਕਾਰਥ :-** ਜੋ ਵਿਅਕਤੀ ਯੋਗ ਭ੍ਰਸ਼ਟ ਹੈ, ਪਰਉਪਕਾਰੀ ਕਲਿਆਣਕਾਰੀ ਕੰਮ ਕਰਨ ਵਾਲੇ ਲੋਕਾਂ ਵਿੱਚ, ਅਸੰਖ ਸਾਲ ਰਹਿ ਕੇ ਵੀ, ਫਿਰ ਪਵਿੱਤਰ ਅਤੇ ਖੁਸ਼ਹਾਲ ਲੋਕਾਂ ਦੇ ਘਰ ਜਨਮ ਲੈਂਦਾ ਹੈ।

**ਪਦ-ਅਰਥ-ਵਿਸਥਾਰ :-** ੦ ਪ੍ਰਆਪ੍ਯ ਪੁਣਯ ਕ੍ਰਤਾਮ੍ ਲੋਕਾਨ੍ – ਜਿਹੜੇ ਲੋਕ ਸ਼ਾਸਤਰੀ ਵਿਧੀ ਅਨੁਸਾਰ ਯਗ੍ਯ ਆਦਿ ਕਰਮਾਂ ਨੂੰ ਕਰਦੇ ਹਨ, ਉਨ੍ਹਾਂ ਲੋਕਾਂ ਦਾ ਸਵੱਰਗ ਜਾਣ ਦਾ ਪੂਰਾ ਪੂਰਾ ਅਧਿਕਾਰ ਹੈ। ਇਸ ਲਈ ਇਨ੍ਹਾਂ ਲੋਕਾਂ ਨੂੰ ਏਥੇ ਪੁੰਨਯ ਕਰਮ ਕਰਨ ਵਾਲੇ ਲੋਕ ਕਿਹਾ ਗਿਆ ਹੈ। ੦ ਜਿਸ ਸਾਧਕ ਨੂੰ ਪੁੰਨਯ ਕਰਮ ਦੇ ਫਲ ਸਰੂਪ ਸੁੱਖ ਭੋਗਣ ਦੀ ਇੱਛਾ ਨਹੀਂ ਹੈ, ਉਨ੍ਹਾਂ ਲਈ ਇਹ ਸਵੱਰਗ ਆਦਿ ਲੋਕ ਮੁਫ਼ਤ ਵਿੱਚ ਮਿਲਦੇ ਹਨ। ਜੇ ਸ਼ੁਧ ਕਰਮ ਕਰਨ ਵਾਲੇ ਨੂੰ ਮਿਹਨਤ ਕਰਨੀ ਪੈਂਦੀ ਹੈ, ਲੋਕਾਂ ਦੀ (ਯਾਚਨਾ) – ਜਾਂਚਨਾ ਕਰਨੀ ਪੈਂਦੀ ਹੈ – ਉਥੇ ਉਸ ਨੂੰ ਯਗ ਆਦਿ ਕਰਮਾਂ ਨੂੰ ਵਿਧੀ ਵਿਧਾਨ ਅਨੁਸਾਰ ਕਰਨਾ ਪੈਂਦਾ ਹੈ। ਫਿਰ ਉਹ ਸਵੱਰਗ ਪ੍ਰਾਪਤ ਕਰਦੇ ਹਨ। ਉਥੇ ਵੀ ਉਨ੍ਹਾਂ ਨੂੰ ਭੋਗਾਂ ਦੀ ਵਾਸ਼ਨਾ ਦਾ ਸ਼ਿਕਾਰ ਹੋਣਾ ਪੈਂਦਾ ਹੈ, ਕਿਉਂਕਿ ਉਨ੍ਹਾਂ ਦਾ ਉਦੇਸ਼ ਹੀ ਭੋਗ ਭੋਗਣ ਦਾ ਹੁੰਦਾ ਹੈ। ਪਰ ਜੋ ਅੰਤ ਸਮੇਂ ਕਿਸੇ ਕਾਰਨ ਵੱਸ ਵਿਚਲਿੱਤ ਹੋ ਜਾਂਦਾ ਹੈ। ਬਿਨਾਂ ਮਿਹਨਤ ਕੀਤਿਆਂ, ਉਹ ਸਵੱਰਗ ਪ੍ਰਾਪਤ ਕਰ ਲੈਂਦੇ ਹਨ। ਇਨ੍ਹਾਂ ਦੀ ਭੋਗ ਵਾਸ਼ਨਾ ਆਮ ਆਦਮੀ ਵਰਗੀ ਨਹੀਂ ਹੁੰਦੀ। ੦ ਓਸ਼ਇਤ੍ਵਾ ਸ਼ਾਸ਼ਵਤੀਹ ਸਮਾਹ – ਸਵੱਰਗ ਆਦਿ ਉੱਚੇ ਲੋਕਾਂ ਵਿੱਚ ਯਗ ਆਦਿ ਸ਼ੁੱਭ ਕਰਮ ਕਰਨ ਵਾਲੇ ਭੀ (ਭੋਗ ਭੋਗਣ ਦੇ ਉਦੇਸ਼ ਤੋਂ) ਆਉਂਦੇ ਹਨ, ਯੋਗ ਭ੍ਰਸ਼ਟ ਵੀ ਆਉਂਦੇ ਹਨ। ਪੁੰਨ ਕਸ਼ੀਨ ਹੋਣ ਕਾਰਨ ਉਹ ਫਿਰ ਜਨਮ ਮਰਨ ਦੇ ਚੱਕਰ ਵਿੱਚ ਪੈ ਜਾਂਦੇ ਹਨ। ਉਨ੍ਹਾਂ ਦਾ ਉਥੇ ਰਹਿਣ ਦਾ ਸਮਾਂ ਸੀਮਤ ਹੁੰਦਾ ਹੈ। ੦ ਪਰ ਜਿਨ੍ਹਾਂ ਦਾ ਉਦੇਸ਼ ਸਵੱਰਗ ਵਿੱਚ ਜਾ ਕੇ ਭੋਗ ਭੋਗਣ ਦੀ ਥਾਂ ਪ੍ਰਭੂ ਪ੍ਰਾਪਤੀ ਹੈ। ਉਨ੍ਹਾਂ ਦੀ ਸਾਧਨ ਸੰਪਤੀ ਕਸ਼ੀਣ ਨਹੀਂ ਹੁੰਦੀ ਤੇ ਉਹ ਉਥੇ ਅਸੀਮ ਸਮੇਂ ਤੱਕ ਰਹਿੰਦੇ ਹਨ। ੦ ਜੇ ਭੋਗ ਭੋਗਨ ਦੇ ਉਦੇਸ਼ ਨਾਲ ਉੱਚੇ ਲੋਕਾਂ ਵਿੱਚ ਜਾਂਦੇ ਹਨ, ਉਨ੍ਹਾਂ ਦਾ ਉਨ੍ਹਾਂ ਲੋਕਾਂ ਵਿੱਚ ਜਾਣਾ ਕਰਮ-ਜਨ੍ਯ ਹੈ। ਪਰ ਯੋਗ-ਭ੍ਰਸ਼ਟ ਦਾ ਉੱਚੇ ਲੋਕਾਂ ਵਿੱਚ ਜਾਣਾ ਕਰਮ-ਜਨ੍ਯ ਨਹੀਂ। ਇਹ ਤਾਂ ਯੋਗ ਤੇ ਉਨ੍ਹਾਂ ਦੀ ਸਾਧਨਾਂ ਦੀ ਸ਼ਕਤੀ ਦਾ ਪ੍ਰਭਾਵ ਹੈ। ੦ ਜਿਨ੍ਹਾਂ ਨੇ ਭੋਗ ਭੋਗਣ ਵਾਸਤੇ ਕਰਮ ਯਗ ਕੀਤੇ ਹਨ, ਉਨ੍ਹਾਂ ਨੂੰ ਸਵੱਰਗ ਵਿੱਚ ਨਾ ਸੁੰਤਤਰਤਾ ਹੈ, ਨਾ ਉਥੋਂ ਆਉਣ ਦੀ ਆਗਿਆ ਹੈ। ਪਰਮਾਤਮਾ ਦੇ ਉਦੇਸ਼ ਨੂੰ ਲੈ ਕੇ ਸਵੱਰਗ ਲੋਕ ਵਿੱਚ ਜਾਣ ਵਾਲੇ ਉਥੇ ਦੋ ਭੋਗਾਂ ਵਿੱਚ ਨਹੀਂ ਫਸਦੇ। ੦ ਸ਼ੁਚੀਨਾਮ੍ ਸ਼੍ਰੀ ਮਤਾਮ੍ ਗੇਹੇ, ਯੋਗ ਭ੍ਰਸ਼ਟ ਅਭਿ (ਜਨ੍) ਜਾਯਤੇ – ਸਵੱਰਗ ਲੋਕ ਵਿੱਚ ਲੋਕਾਂ ਦੇ ਭੋਗ ਭੋਗਣ 'ਤੇ ਜਦ ਅਰੁਚੀ ਹੋ ਜਾਂਦੀ ਹੈ ਤਦ ਉਹ ਯੋਗ ਭ੍ਰਸ਼ਟ ਮੁੜ ਕੇ ਮ੍ਰਿਤੂ ਲੋਕ ਵਿੱਚ ਆ ਜਾਂਦਾ ਹੈ। ਸ਼ੁੱਧ ਪਰਖਾਂ ਦੇ ਘਰ ਜਨਮ ਲੈਂਦਾ ਹੈ। ਇਸ ਦਾ ਵਾਪਸ ਆਉਣ ਦਾ ਕਾਰਨ ਕੀ ਹੈ ? ਕਿਉਂਕਿ ਉਹ ਮਨੁੱਖ ਜਨਮ ਦੇ ਵਿੱਚ ਸਾਧਨ ਕਰਦਾ ਰਿਹਾ ਹੈ। ਸਾਧਨ ਨੂੰ ਛੱਡਦਾ ਨਹੀਂ। ਅੰਤ ਸਮੇਂ, ਪਰ, ਸਾਧਨ ਛੁੱਟ ਜਾਂਦੇ ਹਨ, ਜਿਸ ਕਰਕੇ ਅਗਿਆਤ ਰੂਪ ਵਿੱਚ ਉਹ ਮੁੜ ਸਾਧਨ ਕਰਨ ਵਾਸਤੇ ਪ੍ਰੇਰਿਤ ਹੁੰਦਾ ਰਹਿੰਦਾ ਹੈ। ਭਗਵਾਨ ਮੁੜ ਸਾਧਨ-ਕਰਨ ਦਾ ਅਵਸਰ ਦੇਣ ਵਾਸਤੇ ਸ਼ੁੱਧ ਪੁਰਖ ਦੇ ਘਰ ਜਨਮ ਦਿੰਦੇ ਹਨ। ੦ ਸ਼ੁੱਧ ਸ਼੍ਰੀਮਾਨ ਉਹ ਹਨ ਜਿਨ੍ਹਾਂ ਦੀ ਹੱਕੀ ਮਿਹਨਤ ਵਾਲੀ ਗਾਹੜੇ ਪਸੀਨੇ ਦੀ ਕਮਾਈਹੈ। ਜਿਨ੍ਹਾਂ ਦਾ ਆਚਰਣ ਸ਼ੁੱਧ ਹੈ। ਜਿਹੜੇ ਧਨ ਤੇ ਭੋਗਾਂ ਨੂੰ ਆਪਣਾ ਜੀਵਨ ਉਦੇਸ਼ ਨਹੀਂ ਸਮਝਦੇ।

**ਵਿਆਖਿਆ :-** ਯੋਗ ਤੇ ਭੋਗ ਦੇ ਅੰਤਰ ਨੂੰ ਸਮਝਣ ਦੀ ਲੋੜ ਹੈ। ਯੋਗ ਤਿਆਗ, ਦਾ ਨਾਂ ਹੈ, ਯੋਗ ਚੰਗੇਰੇ ਲਕਸ਼ ਲਈ ਦ੍ਰਿੜ-ਸ਼ਕਤੀ ਨਾਲ ਅਭਿਆਸ ਕਰਨ ਦੀ ਕਿਰਿਆ ਹੈ। ਯੋਗ ਸਾਧਨਾ ਹੈ ਤਪ ਹੈ, ਪ੍ਰਭੂ ਮਿਲਣ ਦਾ ਸਾਧਨ ਹੈ। ਜਿੱਥੇ ਯੋਗੀ ਹੈ, ਉਥੇ ਭੋਗੀ ਦਾ ਕੋਈ ਸਥਾਨ ਨਹੀਂ। ਯੋਗੀ ਲਈ ਸੰਸਾਰੀ ਵਸਤਾਂ ਇੰਦ੍ਰਿਆਵੀ ਇੱਛਾਵਾਂ ਦਾ ਕੋਈ ਅਰਥ ਨਹੀਂ, ਜਦ ਕਿ ਭੋਗੀ ਕੇਵਲ ਭੋਗਣ ਖਾਣ ਪੀਣ ਮਹਿਕ ਪ੍ਰਾਪਤ ਕਰਨ, ਰੂਪ ਨੂੰ ਮਾਣਨ ਤੇ ਹਵਸ ਪੂਰਾ ਕਰਨ ਵਿੱਚ ਆਪਣਾ ਜੀਵਨ ਲੰਘਾ ਦਿੰਦਾ ਹੈ। ਭੋਗੀ ਮਰਕੇ ਖ਼ਤਮ ਜਾਂ ਜਨਮ ਮਰਨ ਦੇ ਚੱਕਰ ਵਿੱਚ ਨਰਕ ਭੋਗਦਾ ਹੈ। ਯੋਗੀ ਹਮੇਸ਼ਾ ਜੇ ਆਪਣੀ ਮੰਤਵ ਪੂਰਤੀ ਨਹੀਂ ਕਰ ਸਕਿਆ, ਪ੍ਰਭੂ ਮਿਲਣ ਦੀ ਸਥਿਤੀ ਤੋਂ ਜੇ ਦੂਰ ਹੈ ਤਾਂ ਵੀ ਮੁੜ ਜਨਮ ਲੈ ਕੇ ਖੁਸ਼ਹਾਲ ਜੀਵਨ ਬਤੀਤ ਕਰਦਾ ਹੈ।



**6.42 ਸ਼ਲੋਕ :**

*अथ वा योगिनाम् एव, कुले भव्–अति धी–मताम्। एतत् हि दुर्–लभ–तर्म, लोके जन्म यत् ईद्दशम्॥*

***ਅਥ ਵਾ ਯੋਗਿਨਾਮ੍ ਏਵ, ਕੁਲੇ ਭਵ੍ਅਤਿ ਘੀਮਤਾਮ੍।***

***ਏਤਤ੍ ਹਿ, ਦੁਰ੍ ਲਭ ਤਰਮ੍, ਲੋਕੋ ਜਨ੍ਮ ਯਤ੍ ਇਦ੍ਰਸ਼ਮ੍॥***

**੦ ਸ਼ਬਦ ਅਰਥ :-** ਅਥ ਵਾ : ਜਾ। ਯੋਗਿਨਾਮ੍ : ਯੋਗੀਆਂ ਦੀ। ਏਵ : ਭੀ। ਕੁਲੇ ਭਵ੍ਅਤਿ : ਪਰਿਵਾਰ ਵਿੱਚ ਪੈਦਾ ਹੋਇਆ। ਘੀਮਤਾਮ੍ : ਬੁੱਧੀਮਾਨ ਲਈ। ਏਤਤ੍ : ਇਹ। ਹਿ : ਸੱਚਮੁੱਚ। ਦਰ੍ਲਭਤਰਮ੍ : ਬਹੁਤ ਔਖਾ ਹੈ। ਜਨਮ : ਜਨਮ। ਯਤ੍ : ਕਿਹੜਾ। ਇੰਦ੍ਰਸਮ੍ : ਇਸ ਵਰਗਾ।

**੦ ਸ਼ਬਦਾਰਥ :-** ਜਾ ਉਹ ਬੁੱਧੀਮਾਨ ਯੋਗੀ ਪਰਿਵਾਰ ਵਿੱਚ ਹੀ ਜਨਮ ਲੈਂਦਾ ਹੈ। ਇਸ ਤਰ੍ਹਾਂ ਦਾ ਜਨਮ ਲੈਣਾ ਇਸ ਸੰਸਾਰ ਵਿੱਚ ਅਤਿ ਮੁਸ਼ਕਲ ਹੈ।

**ਪਦ-ਅਰਥ-ਵਿਸਥਾਰ :-** ੦ ਅਥਵਾ – ਸ਼ਬਦ ਦਾ ਅਰਥ ਵਿਸਥਾਰ ਹੈ = ਅਥ+ਵਾ = ਅਥਵਾ। ਅਥ ਦਾ ਅਰਥ ਹੈ ਅੰਤਰ ਤੇ ਵਾ ਦਾ ਅਰਥ – ਅਵਧਾਰਣਾਰਥ = ਨਿਸ਼ਚ – ਯਾਰ੍ਥ। ਅਥਵਾ ਦੇ ਅਰਥ ਹੋਏ – ਦੇਹ ਪਾਤ ਦੇ ਅੰਤਰ ਹੀ – ਮੌਤ ਦੇ ਪਿੱਛੋਂ ਹੀ। 'ਹਿ' ਸ਼ਬਦ ਲੋਕ ਪ੍ਰਸਿੱਧੀ ਨੂੰ ਸੂਚਿਤ ਕਰ ਰਿਹਾ ਹੈ। ਇਸ ਵਿਸ਼ੇ ਵਿੱਚ ਸ਼ੰਕਾ ਦਾ ਕੋਈ ਕਾਰਣ ਨਹੀਂ ਹੈ। ਇਹ ਸੂਚਿਤ ਕਰਨ ਲਈ 'ਹਿ' ਸ਼ਬਦ ਦਾ ਪ੍ਰਯੋਗ ਹੈ ੦ ਸਾਧਨਾ ਕਰਨ ਵਾਲੇ 1. ਵਾਸ਼ਨਾ ਸਹਿਤ 2. ਵਾਸ਼ਨਾ ਰਹਿਤ ਦੋ ਪ੍ਰਕਾਰ ਦੇ ਹੁੰਦੇ ਹਨ। ੦ ਅਥਵਾ – ਤੂੰ ਜਿਸ ਯੋਗ-ਭ੍ਰਸ਼ਟ ਦੀ ਗੱਲ ਪੁੱਛੀ ਸੀ, ਉਹ ਤਾਂ ਮੈਂ ਕਹਿ ਦਿੱਤੀ। ਪਰ ਜਿਹੜੇ ਸੰਸਾਰ ਤੋਂ ਨਿਰਾਸ਼ ਹੋ ਕੇ ਸੰਸਾਰ ਵਿੱਚ ਪੂਰੀ ਤਰ੍ਹਾਂ ਵਿਮੁੱਖ ਹੋ ਕੇ ਸਾਧਨ ਵਿੱਚ ਲੱਗੇ ਹੋਏ ਹਨ, ਉਹ ਵੀ ਕਿਸੇ ਕਾਰਨ ਕਰਕੇ ਕਿਸੇ ਵੀ ਹਾਲਤ ਵਿੱਚ ਜੇ ਤਤਕਾਲ ਮਰ ਜਾਣ ਤੇ ਉਨ੍ਹਾਂ ਦੀ ਵਿਰਤੀ ਅੰਤ ਸਮੇਂ ਵਿੱਚ ਸਾਧਨ ਵਿੱਚ ਨਾ ਰਹੇ ਤਾਂ ਉਹ ਵੀ ਯੋਗ ਭ੍ਰਸ਼ਟ ਹੋ ਜਾਂਦੇ ਹਨ। ਅਜਿਹੇ ਯੋਗ – ਭ੍ਰਸ਼ਟ ਦੀ ਗਤਿ ਨੂੰ ਮੈਂ ਏਥੇ ਕਹਿ ਰਿਹਾ ਹਾਂ। ੦ ਯੋਗਿਨਾਮ੍ਏਵ ਕੁਲੇ ਭਵ੍ ਅਤਿ ਘੀ ਮਤਾਮ੍ – ਜੋ ਪਰਮਾਤਮਾ ਨੂੰ ਪ੍ਰਾਪਤ ਕਰ ਚੁੱਕੇ ਹਨ। ਜਿਨ੍ਹਾਂ ਦੀ ਬੁੱਧੀ ਪਰਮਾਤਮਾ ਵਿੱਚ ਸਥਿਤ ਹੋ ਗਈ ਹੈ, ਅਜਿਹੇ ਤਤਵਗ੍ਯ ਜੀਵਨ ਮੁਕਤ ਬੁੱਧੀਮਾਨ ਯੋਗੀਆਂ ਦੇ ਕੁਲ ਵਿੱਚ ਉਹ ਵੈਰਾਗਵਾਨ ਯੋਗ ਭ੍ਰਸ਼ਟ ਜਨਮ ਲੈਂਦਾ ਹੈ। ੦ ਕੁਲ ਦਾ ਅਰਥ ਹੈ ਕਿ ਉਸ ਦਾ ਜਨਮ ਸਾਫ਼ ਤੌਰ 'ਤੇ ਜੀਵਨ ਮੁਕਤ ਯੋਗੀ ਮਹਾਂਪੁਰਸ਼ ਦੇ ਕੁਲ ਵਿੱਚ ਹੁੰਦਾ ਹੈ। ਸਰੁਤਿ ਅਨੁਸਾਰ ਉਸ ਬ੍ਰਹਮ ਗਿਆਨੀ ਦੇ ਕੁਲ

ਵਿੱਚ ਕੋਈ ਵੀ ਬ੍ਰਹਮ ਗਿਆਨ ਤੋਂ ਰਹਿਤ ਨਹੀਂ ਹੁੰਦਾ। ਸਾਰੇ ਬ੍ਰਹਮ ਗਿਆਨੀ ਹੀ ਹੁੰਦੇ ਹਨ। ੦ ਏਤਤ੍ ਹਿ ਦੁਰ੍ਲਭ੍ ਤਰਮ੍ - ਲੋ-ਕੇ ਜਨ੍ਮ ਯਤ੍ ਇਦ੍ਸ਼ਮ੍ - ਉਸ ਦਾ ਇਹ, ਇਸ ਪ੍ਰਕਾਰ ਦਾ ਯੋਗੀਆਂ ਦੇ ਕੁਲ ਵਿੱਚ ਜਨਮ ਹੋਣਾ, ਇਸ ਲੋਕ ਵਿੱਚ ਬਹੁਤ ਹੀ ਦੁਰਲਭ ਹੈ। ਪੁੰਨ ਦਾ ਫਲ ਮੰਨਿਆ ਜਾਂਦਾ ਹੈ। ਤੱਤਵ ਜੀਵਨ ਮੁਕਤ ਯੋਗੀ ਦਾ ਮਹਾਂਪੁਰਸ਼ ਦੇ ਘਰ ਜਨਮ ਹੋਣਾ ਤਾਂ ਬਹੁਤ ਦੁਰਲਭ ਹੈ। ਉਨ੍ਹਾਂ ਯੋਗੀਆਂ ਦੀ ਕੁਲ ਵਿੱਚ, ਘਰ ਵਿੱਚ ਸੁਭਾਵਿਕ ਹੀ ਪਰਮਾਰਥ ਵਾਯੂ ਮੰਡਲ ਰਹਿੰਦਾ ਹੈ। ਉਥੇ ਅਜਿਹੇ ਵਾਯੂ ਮੰਡਲ ਵਿੱਚ, ਤੱਤਵ ਮਹਾਂਪੁਰਸ਼ਾਂ ਦੀ ਸੰਗਤ ਵਿੱਚ, ਚੰਗੀ ਸਿੱਖਿਆ ਪ੍ਰਾਪਤ ਕਰਨੀ, ਸਾਧਨ ਵਿੱਚ ਲੱਗਣਾ ਬਹੁਤ ਆਸਾਨ ਹੁੰਦਾ ਹੈ। ੦ ਏਤਤ੍ - ਪਦ ਤੋਂ ਤਾਂ ਤੱਤਵ ਯੋਗੀ ਦੀ ਕੁਲ ਵਿੱਚ ਜਨਮ ਲੈਣ ਵਾਲਾ ਯੋਗ-ਭ੍ਰਸ਼ਟ ਸਮਝਣਾ ਚਾਹੀਦਾ ਹੈ। ਇਦ੍ ਸ਼ਮ੍ ਪਦ ਵਿੱਚ ਉਨ੍ਹਾਂ ਯੋਗੀ ਪੁਰਸ਼ਾਂ ਦੇ ਤੱਤਵ ਦੇ ਸੰਗ ਦਾ ਮੌਕਾ ਜਿਸ ਨੂੰ ਪ੍ਰਾਪਤ ਹੋਇਆ ਹੈ, ਇਸ ਤਰ੍ਹਾਂ ਦਾ ਸਾਧਨ ਸਮਝਣਾ ਚਾਹੀਦਾ ਹੈ। ੦ ਮਾਤਾ ਪਿਤਾ ਦੇ ਰਜ ਵੀਰਜ ਤੋਂ ਪੈਦਾ ਹੋਣ ਵਾਲੀ ਸੰਤਾਨ ਬਿੰਦੁਜ ਪਰਜਾ ਅਖਵਾਉਂਦੀ ਹੈ ਜੋ ਮਹਾਂਪੁਰਸ਼ਾਂ ਦੇ ਨਾਦ ਅਥਵਾ ਸ਼ਬਦ ਤੋਂ, ਉਪਦੇਸ਼ ਤੋਂ ਪਰਮਾਰਥ ਮਾਰਗ ਉੱਪਰ ਲੱਗ ਜਾਂਦੀ ਹੈ, ਉਹ ਨਾਦਜ ਪਰਜਾ ਅਖਵਾਉਂਦੀ ਹੈ। ਏਥੇ ਯੋਗੀਆਂ ਦੀ ਕੁਲ ਵਿੱਚ ਜਨਮ ਲੈਣ ਵਾਲਾ ਯੋਗ ਭ੍ਰਿਸ਼ਟ ਬਿੰਦੁਜ ਹੈ ਤੇ ਤਤਵਗ੍ਯ੍ ਜੀਵਨ ਮੁਕਤ ਮਹਾਂ ਪੁਰਸ਼ਾਂ ਦਾ ਸੰਗ ਪ੍ਰਾਪਤ ਸਾਧਕ ਨਾਦਜ ਹੈ। ਇਨ੍ਹਾਂ ਦੋਨਾਂ ਸਾਧਕਾਂ ਨੂੰ ਅਜਿਹਾ ਜਨਮ ਮਿਲਣਾ ਤੇ ਸੰਗ ਪ੍ਰਾਪਤ ਹੋਣਾ ਦੁਰਲੱਭ ਹੈ।

**ਵਿਆਖਿਆ :-** ਯੋਗ ਇੱਕ ਜਨਮ ਦਾ ਅਭਿਆਸ ਨਹੀਂ। ਇਸ ਦੀ ਮੰਤਵ ਪੂਰਤੀ ਲਈ ਅਨੇਕਾਂ ਜਨਮਾਂ ਦੀ ਲੋੜ ਵੀ ਪੈ ਸਕਦੀ ਹੈ। ਜਦੋਂ ਤੱਕ ਪੂਰਣ ਪਰਪੱਕਤਾ ਨਹੀਂ ਆ ਜਾਂਦੀ, ਇਹ ਅਭਿਆਸ ਨਿਰੰਤਰ ਜਾਰੀ ਰਹਿੰਦਾ ਹੈ। ਇਸ ਲਈ ਯੋਗ ਵਾਤਾਵਰਣ ਸਥਾਪਿਤ ਕਰਨ ਦੀ ਵੀ ਲੋੜ ਹੈ। ਪਰਿਵਾਰਕ ਵਾਤਾਵਰਣ ਮਨੋਸ਼ਕਤੀ, ਮਨੋਵਿਸ਼ਵਾਸ, ਸਾਧਨਾ ਲਈ ਦ੍ਰਿੜ-ਸੰਕਲਪ ਅਤੇ ਯੋਗ ਅਭਿਆਸ ਦੀ ਸ਼ੁੱਧ ਪ੍ਰਕ੍ਰਿਆ ਹੋਣੀ ਬਹੁਤ ਲਾਜ਼ਮ ਹੈ। ਸਿਆਣਾ ਯੋਗੀ ਆਪਣੇ ਲਕਸ਼ ਨੂੰ ਛੇਤੀ ਪ੍ਰਾਪਤ ਕਰ ਲੈਂਦਾ ਹੈ। ਪਰਿਵਾਰ ਦੀ ਮਹੱਤਤਾ ਇਸ ਲਈ ਸਾਰਥਕ ਹੈ ਕਿ ਜਨਮ ਤੋਂ ਬੱਚਾ ਵਿਰਸੇ ਵਿੱਚ ਪਰਿਵਾਰ (ਮਾਤਾ ਪਿਤਾ, ਦਾਦਾ ਦਾਦੀ) ਦੇ ਗੁਣ ਔਗੁਣ ਗ੍ਰਹਿਣ ਕਰਦਾ ਹੈ। ਬਚਪਨ ਤੋਂ ਵਿਰਸੇ ਵਿੱਚ ਗ੍ਰਹਿਣ ਕੀਤੇ ਜੀਵਨ ਤੱਤ ਹੀ ਵਿਅਕਤੀ ਦੀ ਬੁੱਧੀ ਪ੍ਰਕ੍ਰਿਤੀ ਅਤੇ ਵਿਵਹਾਰ ਨੂੰ ਨਿਰਧਾਰਿਤ ਕਰਦੇ ਹਨ। ਯੋਗ ਸਿੱਖਿਆ, ਪੂਰਣ-ਯੋਗ ਜੀਵਨ-ਜਾਂਚ ਅਤੇ ਅਭਿਆਸ ਨਾਲ ਬੱਚੇ ਦੇ ਜੀਵਨ ਦੀ ਨੀਂਹ, ਪੱਕੀ ਰੱਖੀ ਜਾ ਸਕਦੀ ਹੈ। ਬਚਪਨ ਤੋਂ ਵਿਰਸੇ ਦੇ ਸੰਸਕਾਰ, ਸਮਾਜਿਕ-ਵਿਅਕਤੀ ਦੇ ਜੀਵਨ ਵਿਕਾਸ ਦਾ ਮੂਲ ਸਰੋਤ ਹਨ।



**6.43 ਸ਼ਲੋਕ :**

*तत्र तम् बुद्धि-सं-योगम्, लभ-अ-ते पौर्वदेहिकम्। यतते च ततः भूयः, सम्-सिध्-तौ कुरू-नन्दन॥*

***ਤਤ੍ਰ ਤਮ੍ ਬੁਧਿ ਸੰਯੋਗਮ੍, ਲਭ੍ਅਤੇ ਪੌਰ੍ਵਦੇਹਿਕਮ੍।***
***ਯਤਤੇ ਚ ਤਤਹ ਭੂਯਹ, ਸਮ੍ਸਿਧ੍ ਤੌ, ਕੁਰੂ ਨੰਦਨ॥***

**੦ ਸ਼ਬਦ ਅਰਥ :-** ਤਤ੍ਰ : ਉਥੇ। ਤਮ੍ : ਉਹ। ਬੁਧਿਸੰਯੋਗਮ੍ : ਗਿਆਨ ਬੁੱਧੀ ਦੇ ਨਾਲ ਸੰਜੋਗ। ਲਭ੍ਅਤੇ : ਪ੍ਰਾਪਤ ਕਰਦਾ ਹੈ। ਪੌਰ੍ਵਦੇਹਿ-ਕਮ੍ : ਜੋ ਕੁਝ ਪਹਿਲੇ ਰਹਿ ਚੁੱਕੇ ਸਰੀਰ ਵਿੱਚੋਂ ਪ੍ਰਾਪਤ ਕੀਤਾ ਹੋਵੇ। ਯਤਤੇ : ਸੰਘਰਸ਼ ਜਾਂ ਟਾਕਰਾ ਕਰਨਾ, ਯਤਨ ਕਰਨਾ। ਚ : ਅਤੇ। ਤਤਹ : ਉਸ ਤੋਂ ਇਲਾਵਾ। ਭੂਯਹ : ਵਧੇਰੇ : ਸਮ੍ਸਿਧੌਤ : ਪਰਪੱਕਤਾ, ਪੂਰਨਤਾ ਲਈ। ਕੁਰੂ ਨੰਦਨ : ਹੇ ਕੁਰੂ ਪੁੱਤਰ।

**੦ ਸ਼ਲੋਕਾਰਥ :-** ਉਥੇ ਉਹ ਪਹਿਲੇ ਰਹਿ ਚੁੱਕੇ ਸਰੀਰ ਵਿੱਚੋਂ ਪ੍ਰਾਪਤ ਉਸ ਬੁੱਧੀ ਸੰਜੋਗ ਨੂੰ (ਭਾਵ ਬੋਧ ਦੇ ਸੰਸਕਾਰ ਨੂੰ) ਪਾ ਲੈਂਦਾ ਹੈ। ਤੇ ਹੇ ਕੁਰੂ ਨੰਦਨ! ਫਿਰ ਉਹ ਸਿੱਧੀ ਦੇ ਲਈ ਪਹਿਲਾਂ ਨਾਲੋਂ ਵੀ ਵਧੇਰੇ ਯਤਨ ਕਰਦਾ ਹੈ।

**ਪਦ-ਅਰਥ-ਵਿਸਥਾਰ :-** ੦ ਤਤ੍ਰ ਤਮ੍ ਬੁਧਿ ਸੰਯੋਗਮ੍, ਲਭ੍ ਅਤੇ ਪੌਵਰ੍ ਦੇਹਿਕਮ੍ - ਤੱਤਵਗ੍ਯ੍ ਜੀਵਨ ਯੁਕਤ ਮਹਾਂਪੁਰਸ਼ਾਂ ਦੀ ਕੁਲ ਵਿੱਚ ਜਨਮ ਹੋਣ ਤੋਂ ਪਿੱਛੋਂ ਉਸ ਵੈਰਾਗਵਾਨ੍ ਸਾਧਕ ਦੀ ਕੀ ਦਸ਼ਾ ਹੁੰਦੀ ਹੈ, ਇਸ ਗੱਲ ਨੂੰ ਦੱਸਣ ਲਈ ਏਥੇ ਤਤ੍ਰ ਸ਼ਬਦ ਆਇਆ ਹੈ। ੦ ਪੌਵਰ੍ ਦੇਹਿਕਮ੍ ਤਥਾ ਬੁੱਧਿ ਸੰਯੋਗਮ੍ ਪਦਾਂ ਦਾ ਅਰਥ ਹੈ ਕਿ ਸੰਸਾਰ ਤੋਂ ਵਿਰੱਕਤ ਉਸ ਸਾਧਕ ਨੂੰ ਸਵੱਰਗ ਆਦਿ ਲੋਕਾਂ ਵਿੱਚ ਨਹੀਂ ਜਾਣਾ ਪੈਂਦਾ - ਉਸ ਨੂੰ ਤਾਂ ਸਿੱਧੇ ਯੋਗੀਆਂ ਦੀ ਕੁਲ ਵਿੱਚ ਜਨਮ ਲੈਣਾ ਹੁੰਦਾ ਹੈ। ਜਿੱਥੇ ਉਸ ਨੂੰ ਪੂਰਵ ਜਨਮ ਦੀ ਸਾਮੱਗਰੀ ਮਿਲ ਜਾਂਦੀ ਹੈ। ਜਿਵੇਂ ਕਿਸੇ ਨੂੰ ਰਾਹ ਵਿੱਚ ਨੀਂਦ ਆ ਜਾਵੇ ਤੇ ਉਹ ਕਿਨਾਰੇ 'ਤੇ ਹੀ ਸੌਂ ਜਾਵੇ, ਉਸ ਨੂੰ ਉਨਾ ਰਸਤਾ ਆਪ ਹੀ ਤਹਿ ਕਰਨਾ ਪਵੇਗਾ, ਜਿੰਨਾ ਉਸ ਨੇ ਸੁੱਤਿਆਂ ਸਮੇਂ ਵਿੱਚ ਤਹਿ ਕਰਨਾ ਸੀ। ਪਹਿਲੇ ਜਨਮ ਦੇ ਚੰਗੇ ਸੰਸਾਰ ਉਸ ਦੇ ਏਸ ਜਨਮ ਵਿੱਚ ਚੰਗੇ ਸੰਸਾਰ ਉਸਾਰਨ ਵਿੱਚ ਸਹਾਇਕ ਬਣਦੇ ਹਨ। ਜਾਂ ਜਾਗ੍ਰਿਤ ਹੋ ਜਾਂਦੇ ਹਨ। ੦ ਯਤਤੇ ਚ ਤਤਹ ਭੂਯਹ - ਸਮ੍ਸਿਧ੍ ਤੌਂ - ਇੱਕ ਤਾਂ ਉਸ ਨੂੰ ਉਥੇ ਪੂਰਵ ਜਨਮ ਕ੍ਰਤ ਬੁਧਿ ਸੰਯੋਗ ਮਿਲ ਜਾਂਦਾ ਹੈ ਤੇ ਉਥੇ ਦਾ ਸੰਗ ਅੱਛਾ ਹੋਣ ਨਾਲ ਸਾਧਕ ਦੀਆਂ ਚੰਗੀਆਂ ਗੱਲਾਂ ਮਿਲ ਜਾਂਦੀਆਂ ਹਨ। ਸਾਧਕ ਦੀਆਂ ਯੁਕਤੀਆਂ ਮਿਲ ਜਾਂਦੀਆਂ ਹਨ, ਤਿਉਂ ਤਿਉਂ ਉਸ ਦਾ ਸਾਧਨ ਵਿੱਚ ਉਤਸ਼ਾਹ ਵਧਦਾ ਹੈ। ਫਿਰ ਉਹ ਸਿੱਧੀ ਪ੍ਰਾਪਤੀ ਲਈ ਉਚੇਚੇ ਯਤਨ ਕਰਦਾ ਹੈ। ਜੇ ਇਸ ਦਾ ਅਰਥ ਇਹ ਕੀਤਾ ਜਾਵੇ ਕਿ ਇਹ ਦੋਵੇਂ ਹੀ - ਪ੍ਰਕਾਰ ਦੇ ਯੋਗ ਭ੍ਰਸ਼ਟ ਪਹਿਲਾਂ ਸਵੱਰਗ ਆਦਿ ਲੋਕਾਂ ਵਿੱਚ ਜਾਂਦੇ ਹਨ - ਉਨ੍ਹਾਂ ਵਿੱਚੋਂ ਜਿਸ ਨੂੰ ਭੋਗ ਵਾਸ਼ਨਾ ਰਹੀ ਹੋਵੇ, ਉਹ ਤਾਂ ਸ਼ੁੱਧ ਸ਼੍ਰੀਮਾਨ ਦੇ ਘਰ ਜਨਮ ਲੈਂਦਾ ਹੈ, ਜਿਸ ਵਿੱਚ ਭੋਗ ਵਾਸ਼ਨਾ ਨਹੀਂ ਹੈ, ਉਹ ਯੋਗੀਆਂ ਦੀ ਕੁਲ ਵਿੰਚ ਜਨਮ ਲੈਣ ਵਾਲੇ ਨੂੰ 'ਪੌਵਰਦੇਹਿਕਮ੍' ਬੁੱਧੀ ਸੰਯੋਗ ਅਰਥਾਤ ਪੂਰਵ ਜਨਮ ਕ੍ਰਤ ਸਾਧਨ ਸਾਮਗ੍ਰੀ ਮਿਲ ਜਾਂਦੀ ਹੈ। - ਇਹ ਕਹਿਣਾ ਠੀਕ ਨਹੀਂ ਲੱਗਦਾ। ਏਥੇ 'ਪੌਵਰ ਦੇ ਹਿਕਮ੍' ਕਹਿਣਾ, ਤਾਂ ਹੀ ਠੀਕ ਲੱਗੇਗਾ, ਜਦ ਉਸ ਵਿੱਚੋਂ ਦੀ ਦੂਜੇ ਸਰੀਰ ਦਾ ਵ੍ਯਵ੍ਧਾਨ ਨਾ ਹੋਵੇ। ਜੇ ਅਜਿਹਾ ਮੰਨੀਏ ਕਿ ਸਵੱਰਗ ਲੋਕ ਵਿੱਚ ਜਾ ਕੇ ਫਿਰ ਉਹ ਯੋਗੀਆਂ ਦੀ ਕੁਲ ਵਿੱਚ ਜਨਮ ਲੈਂਦਾ ਹੈ ਤਾਂ ਉਸ ਨੂੰ ਪੂਰਵ ਅਭਿਆਸ ਕਹਿ ਸਕਦੇ ਹਾਂ। ੦ ਜਿਸ ਵਿੱਚ ਭੋਗ ਦੀ ਵਾਸ਼ਨਾ ਹੈ, ਉਸ ਦਾ ਤਾਂ ਸਵੱਰਗ ਆਦਿ ਵਿੱਚ ਜਾਣਾ ਠੀਕ ਹੈ ਪਰ ਜਿਨ੍ਹਾਂ ਵਿੱਚ ਭੋਗਾਂ ਦੀ ਵਾਸ਼ਨਾ ਹੀ ਨਹੀਂ ਹੈ, ਜੋ ਅੰਤ ਸਮੇਂ ਵਿੱਚ ਕਿਸੇ ਕਾਰਨ ਸਾਧਨ ਵਿੱਚ ਵਿਚਲਿੱਤ ਹੋ ਗਏ ਹਨ, ਅਜਿਹੇ ਸਾਧਕ ਨੂੰ ਸਵੱਰਗ ਆਦਿ ਭੇਜਣਾ ਉਸ ਨੂੰ ਡੰਡ ਦੇਣਾ ਹੈ। ਜੋ ਅਣਉਚਿੱਤ ਹੈ।

**ਵਿਆਖਿਆ :-** ਜਦੋਂ ਯੋਗੀ ਨਵੇਂ ਘਰ ਜਨਮ ਲੈਂਦਾ ਹੈ ਤਾਂ ਉਸ ਦੇ ਪਹਿਲੇ ਜੀਵਨ ਵਿਚਲੀ ਪਵਿੱਤਰਤਾ, ਕਲਿਆਣ ਭਾਵਨਾ ਵੀ ਉਸ ਦੇ ਨਵੇਂ ਜੀਵਨ ਅੰਦਰ ਅਜਿਹੀ ਹਾਨੀ ਰਹਿਤ ਖੁਸ਼ੀ ਬਣ ਕੇ ਸੰਚਾਰੀ ਜਾਂਦੀ ਹੈ ਜਿਸ ਨੂੰ ਉਸ ਨੇ ਅਚੇਤ ਰੂਪ ਵਿੱਚ ਗ੍ਰਹਿਣ ਕੀਤਾ ਹੁੰਦਾ ਹੈ। ਪਾਪ-ਰਹਿਤ ਇੱਛਾਵਾਂ ਦੀ ਪੂਰਤੀ ਦੇ ਮੌਕੇ ਉਸ ਨੂੰ ਇਸ ਜੀਵਨ ਵਿੱਚ ਮਿਲਦੇ ਹਨ। ਜਦੋਂ ਉਸ ਦੀਆਂ ਖੁਸ਼ੀਆਂ ਤੇ ਲਾਲਸਾਵਾਂ ਦੀ ਪੂਰਤੀ ਹੋ ਜਾਂਦੀ ਹੈ, ਉਹ ਯੋਗ-ਅਭਿਆਸ ਵਿੱਚ ਮੁੜ ਸਾਧਕ ਬਣ ਜਾਂਦਾ ਹੈ। ਪਰ ਜਿਹੜਾ ਯੋਗੀ - ਬੁੱਧੀਮਾਨ ਯੋਗੀ ਦੇ ਘਰ ਪੈਦਾ ਹੁੰਦਾ ਹੈ, ਦਰਅਸਲ ਉਸ ਦੇ ਯੋਗ ਅਭਿਆਸ ਦਾ ਆਰੰਭ ਚੰਗੀ ਤਰ੍ਹਾਂ ਹੁੰਦਾ ਹੈ। ਸ਼ੁੱਧ ਤੇ ਵਧੀਆ ਵਾਤਾਵਰਣ ਯੋਗ ਮੰਤਵ ਦੀ ਪ੍ਰਾਪਤੀ

ਲਈ ਲਾਹੇਮੰਦ ਸਾਬਤ ਹੁੰਦਾ ਹੈ। ਜਿਵੇਂ ਪੁਰਾਣਾ ਸਬਕ ਮੁੜ ਪੜ੍ਹ ਰਿਹਾ ਹੋਵੇ, ਉਸ ਨੂੰ ਇਹ ਗਿਆਨ ਪ੍ਰਾਪਤੀ ਦੀ ਪ੍ਰਕ੍ਰਿਆ ਮੁਸ਼ਕਲ ਨਹੀਂ ਲੱਗਦੀ।



**6.44 ਸ਼ਲੋਕ :**

*पूर्व-अभि-आसेन तेन एव, ह्रि-यते हि अ-वश: अपि स:। जि-ज्ञासु: अपि योगस्य, शब्द-ब्रह्म अति-वर्तते॥*

***ਪੂਰਵ ਅਭਿਆਸੇਨ ਤੇਨ ਏਵ, ਹ੍ਰਿਯਤੇ ਹਿ ਅਵਸ਼ਹ ਅਪਿ ਸਹ।***
***ਜਿਗ੍ਯਾ ਸੁਹ ਅਪਿ ਯੋਗਸ੍ਯ, ਸ਼ਬ੍ਦ ਬ੍ਰਹਮ ਅਤਿ ਵਰ੍ਤਤੇ।***

**੦ ਸ਼ਬਦ ਅਰਥ :-** ਪੂਰਵ੍ ਅਭਿਆਸੇਨ : ਪਹਿਲਾ ਅਭਿਆਸ। ਤੇਨ : ਉਸ ਰਾਹੀਂ। ਏਵ : ਸੱਚਮੁੱਚ। ਹ੍ਰਿਯਤੇ : ਪੈਦਾ ਹੋਇਆ ਹੈ। ਹਿ : ਸੱਚਮੁੱਚ। ਅਵਸ਼ਹ : ਬੇਸਹਾਰਾ, ਬੇਬੱਸ। ਅਪਿਸਹ : ਵੀ, ਉਹ। ਜਿਗ੍ਯਾਸੁਹ : ਜੋ ਯੋਗ ਜਾਣਨ ਦਾ ਅਭਿਲਾਸ਼ੀ ਹੋਵੇ। ਅਪਿ : ਵੀ। ਯੋਗਸ੍ਯ : ਯੋਗਾ ਦਾ। ਸ਼ਬਦ ਬ੍ਰਹਮ : ਸ਼ਬਦ ਬ੍ਰਹਮ ਹੈ। ਅਤਿਵਰ੍ਤਤੇ : ਪਰੇ ਜਾਣਾ।

**੦ ਸ਼ਲੋਕਾਰਥ :-** ਉਸ ਦੇ ਪਹਿਲੇ ਹੋ ਚੁੱਕੇ ਜਨਮ ਦੇ ਅਭਿਆਸ ਤੋਂ ਹੀ ਉਹ ਆਪਣੇ ਆਪ ਹੀ ਯੋਗ ਦੇ ਵੱਲ ਖਿੱਚਿਆ ਜਾਂਦਾ ਹੈ। ਯੋਗ ਨੂੰ ਜਾਣਨ ਦੀ ਇੱਛਾ ਕਰਨ ਵਾਲਾ ਪੁਰਸ਼ ਭੀ ਸ਼ਬਦ ਬ੍ਰਹਮ (ਅਰਥਾਤ ਵੇਦ ਵਿੱਚ ਕਹੇ ਗਏ ਕਰਮਕਫਲ ਦਾ) ਅਤਿ ਕ੍ਰਮਣ ਕਰ ਜਾਂਦਾ ਹੈ।

**ਪਦ-ਅਰਥ-ਵਿਸਥਾਰ :-** ੦ ਪੂਰਵ ਅਭਿਆਸੇਨ ਤੇਨ ਏਵ, ਹ੍ਰਿਯਤੇ ਹਿ ਅਵਸ਼ਹ ਅਪਿ ਸਹ - ਯੋਗੀਆਂ ਦੀ ਕੁਲ ਵਿੱਚ ਜਨਮ ਲੈਣ ਵਾਲੇ ਯੋਗ ਭ੍ਰਸ਼ਟ ਨੂੰ ਜਿਹੋ ਜਿਹੀ ਸਾਧਨ ਸੁਵਿਧਾ ਮਿਲਦੀ ਹੈ, ਜਿਹੀ ਸਿੱਖਿਆ ਜਿਹਾ ਵਾਯੂਮੰਡਲ ਤੇ ਸੰਗ ਮਿਲਦਾ ਹੈ, ਅਜਿਹਾ ਸੰਗ ਵਾਯੂਮੰਡਲ ਤੇ ਸਿੱਖਿਆ ਸ਼੍ਰੀਮਾਨ ਦੇ ਘਰ ਵਿੱਚ ਨਹੀਂ ਮਿਲਦੀ। ਪਰ ਸਵੱਰਗ ਲੋਕ ਵਿੱਚ ਜਾਣ ਤੋਂ ਪਹਿਲਾਂ ਮਨੁੱਖ ਜਨਮ ਵਿੱਚ ਉਸਨੇ ਜਿੰਨਾ ਯੋਗ ਦਾ ਸਾਧਨ ਕੀਤਾ ਹੈ, ਉਸ ਦੇ ਅੰਤਹਕਰਣ ਵਿੱਚ ਜਿੰਨੇ ਚੰਗੇ ਸੰਸਾਰ ਪਏ ਹਨ, ਉਸ ਮਨੁੱਖ ਜਨਮ ਵਿੱਚ ਕੀਤੇ ਅਭਿਆਸ ਕਾਰਨ ਹੀ ਭੋਗਾਂ ਵਿੱਚ ਇੱਛਾ ਹੁੰਦੇ ਹੋਏ ਵੀ, ਉਹ ਪਰਮਾਤਮਾ ਵੱਲ ਜ਼ਬਰਦਸਤੀ ਖਿੱਚਿਆ ਜਾਂਦਾ ਹੈ। ੦ ਅਵਸ਼ਹ ਅਪਿ ਸਹ - ਦਾ ਸਾਰ ਅਰਥ ਹੈ ਕਿ ਉਹ ਸ਼੍ਰੀਮਾਨ ਦੇ ਘਰ ਵਿੱਚ ਜਨਮ ਤੋਂ - ਪਹਿਲਾਂ ਉਹ ਸਵੱਰਗ ਲੋਕ ਵਿੱਚ ਬਹੁਤ ਸਮੇਂ ਤੱਕ ਰਿਹਾ ਹੈ। ਜਿੱਥੇ ਭੋਗਾਂ ਦੀ ਬਹੁਲਤਾ ਹੈ ਤੇ ਸਾਧਾਰਣ ਘਰਾਂ ਤੋਂ ਇਲਾਵਾ ਸ਼੍ਰੀਮਾਨ ਦੇ ਘਰ ਵਿੱਚ ਵੀ ਭੋਗਾਂ ਦੀ ਬਹੁਲਤਾ ਹੈ। ਮਨ ਵਿੱਚ ਜੋ ਭੋਗ ਇੱਛਾ ਹੈ, ਉਹ ਮਿੱਟੀ ਨਹੀਂ, ਏਸੇ ਲਈ ਭੋਗਾਂ ਵਿੱਚ ਫਸ ਜਾਂਦਾ ਹੈ। ਪਰ ਇੰਦਰੀਆਂ ਮਨ ਬੁੱਧੀ ਆਦਿ ਦੇ ਵੱਸ ਵਿੱਚ ਕਰਨ ਕਾਰਨ, ਉਹ ਫਿਰ ਵੀ ਜ਼ਬਰਦਸਤੀ ਪੂਰਵ ਅਭਿਆਸ ਕਾਰਨ, ਪਰਮਾਤਮਾ ਵੱਲ ਖਿੱਚਿਆ ਜਾਂਦਾ ਹੈ। ਭੋਗ-ਵਾਸ਼ਨਾ ਕਿੰਨੀ ਵੀ ਘੱਟ ਕਿਉਂ ਨਾ ਹੋਵੇ - ਹੈ ਤਾਂ ਉਹ ਅਸਤ੍ਮ੍ ਹੀ, ਉਸ ਦੇ ਜੀਵਨ ਦਾ ਸਤ੍ ਨਾਲ ਕੋਈ ਸੰਬੰਧ ਨਹੀਂ। ਇਸ ਲਈ ਉਹ ਸੰਸਕਾਰ ਭੋਗਾਂ ਦੇ ਵੱਸ ਹੋਏ ਯੋਗ ਭ੍ਰਸ਼ਟ ਨੂੰ ਅੰਦਰੋਂ ਖਿੱਚ ਕੇ ਪਰਮਾਤਮਾ ਦੇ ਵੱਲ ਲਾ ਲੈਂਦਾ ਹੈ। ੦ ਜਿਗ੍ਯਾਸੁਹ ਅਪਿ ਯੋਗਸ੍ਯ - ਸ਼ਬਦ੍ ਬ੍ਰਹਮ ਅਤਿ ਵਰ੍ਤਤੇ - ਸਾਧਕ ਦੇ ਪਤਨ ਹੋ ਜਾਣ ਸੰਬੰਧੀ ਅਰਜਨ ਵੱਲੋਂ ਪੁੱਛੇ ਗਏ ਪ੍ਰਸ਼ਨ ਦਾ ਉੱਤਰ ਭਗਵਾਨ ਦਿੰਦੇ ਹੋਏ ਕਹਿੰਦੇ ਹਨ ਕਿ ਜਦ ਯੋਗ ਦਾ ਜਿਗਿਆਸੂ ਭੀ ਵੇਦਾਂ ਵਿੱਚ ਕਹੇ ਗਏ ਸਕਾਮ ਕਰਨ ਤੇ ਉਨ੍ਹਾਂ ਦੇ ਫਲਾਂ ਦਾ ਅਤਿਕ੍ਰਮਣ ਕਰ ਜਾਂਦਾ ਹੈ ਅਰਥਾਤ ਉਨ੍ਹਾਂ ਤੋਂ ਉੱਪਰ ਉੱਠ ਜਾਂਦਾ ਹੈ, ਪਤਨ ਦੀ ਕੋਈ ਸ਼ੰਕਾ ਹੀ ਨਹੀਂ ਰਹਿੰਦੀ, ਉਹ ਯੋਗ ਵਿੱਚ ਪ੍ਰਵਰਤੱਤ ਹੋ ਚੁੱਕਿਆ ਹੈ, ਉਸ ਦਾ ਕਲਿਆਣ ਤਾਂ ਜ਼ਰੂਰ ਹੋਵੇਗਾ। ੦ ਯੋਗ੍ਯਸਯ ਤੇ ਜਿਗ੍ਯਾਸੂ ਪਦਾਂ ਦਾ ਅਰਥ ਹੈ ਕਿ ਜਿਹੜੇ ਅਜੇ ਯੋਗ ਭ੍ਰਸ਼ਟ ਨਹੀਂ ਹੋਏ ਤੇ ਯੋਗ ਵਿੱਚ ਵੀ ਨਹੀਂ ਆਏ, ਪਰ ਯੋਗ ਨੂੰ ਮਹੱਤਵ ਦਿੰਦੇ ਹਨ ਤੇ ਪ੍ਰਾਪਤ ਕਰਨਾ ਚਾਹੁੰਦੇ ਹਨ, ਉਨ੍ਹਾਂ ਨੂੰ ਯੋਗ ਜਿਗਿਆਸੂ ਕਹਿੰਦੇ ਹਨ। ੦ ਯੋਗ ਦੇ ਜਗਿਆਸੂ ਉਹ ਹਨ ਜੋ ਭੋਗ ਤੇ ਸੰਗ੍ਰਹਿ ਨੂੰ ਸਾਧਾਰਣ ਲੋਕਾਂ ਵਾਂਗ ਮਹੱਤਵ ਨਹੀਂ ਦਿੰਦੇ। ਉਨ੍ਹਾਂ ਨੂੰ ਨਜ਼ਰ ਅੰਦਾਜ਼ ਕਰਕੇ ਯੋਗ ਨੂੰ ਵਧੇਰੇ ਮਹੱਤਤਾ ਦਿੰਦੇ ਹਨ। ਭਾਵੇਂ ਉਨ੍ਹਾਂ ਦੀ ਭੋਗ ਤੇ ਸੰਗ੍ਰਹਿ ਦੀ ਰੁਚੀ ਮਿਟੀ ਨਹੀਂ, ਪਰ ਸਿਧਾਂਤ ਤੋਂ ਯੋਗ ਨੂੰ ਹੀ ਮਹੱਤਤਾ ਦਿੰਦੇ ਹਨ। ਉਹ ਯੋਗ ਰੂੜ੍ਹ ਤਾਂ ਨਹੀਂ ਹੋਏ, ਯੋਗ ਦੇ ਜਗਿਆਸੂ ਹੋਏ। ੦ ਯੋਗ ਭ੍ਰਸ਼ਟ ਬਹੁਤ ਵਿਸ਼ੇਸ਼ਤਾ ਵਾਲੇ ਮਨੁੱਖ ਦਾ ਨਾਂ ਹੈ। ਕਿਹੋ ਜਿਹੀ ਵਿਸ਼ੇਸ਼ਤਾ ? ? ਮਨੁੱਖਾਂ ਵਿੱਚੋਂ ਹਜ਼ਾਰਾਂ - ਹਜ਼ਾਰਾਂ ਵਿੱਚੋਂ ਕੋਈ ਇੱਕ ਸਿੱਧੀ ਵਾਸਤੇ ਯਤਨ ਕਰਦਾ ਹੈ (7.03) ਸਿੱਧੀ ਲਈ ਯਤਨ ਕਰਨ ਵਾਲਾ ਹੀ ਯੋਗ ਭ੍ਰਿਸ਼ਟ ਹੈ। ੦ ਯੋਗ ਵਿੱਚ ਲੱਗਣ ਦੀ ਹੀ ਬਹੁਤ ਮਹਿਮਾ ਹੈ। ਯੋਗ ਵਿੱਚ ਮਹਿਮਾ ਯੋਗ ਦੀ ਹੈ, ਨਾ ਕਿ ਭ੍ਰਸ਼ਟ ਹੋਣ ਦੀ ਹੈ। ਜੇ ਯੋਗ-ਭ੍ਰਸ਼ਟ ਹੋ ਗਿਆ ਹੈ, ਉਹ ਸਕਾਮ ਭਾਵ ਤੋਂ ਵੱਡੇ ਵੱਡੇ ਯਗ ਦਾਨ ਤਪ ਆਦਿ ਕਰਨ ਵਾਲਿਆਂ ਤੋਂ ਨੀਵਾਂ ਨਹੀਂ ਹੁੰਦਾ। ਬਲਕਿ ਸ਼੍ਰੇਸ਼ਠ ਹੁੰਦਾ ਹੈ। ਵੱਡਾ ਉਹੀ ਹੈ ਜਿਸ ਦਾ ਉਦੇਸ਼ ਸਮਤਾ ਵਾਲਾ ਹੈ।

**ਵਿਆਖਿਆ :-** ਮਨ ਵਿੱਚ ਜਨਮ ਤੋਂ ਯੋਗ ਪ੍ਰਤਿ ਰੁਚੀ ਪ੍ਰਵਿਰਤੀ ਅਤੇ ਸ਼ੌਂਕ, ਯੋਗ ਦੀ ਪੂਰਣਤਾ ਲਈ ਲਾਭਦਾਇਕ ਸਿੱਧ ਹੁੰਦਾ ਹੈ। ਇਸ ਯੋਗ ਦੀ ਪੂਰਣਤਾ ਲਈ ਪਹਿਲੇ ਜਨਮ ਤੋਂ ਮਿਲੇ ਸੰਸਕਾਰ ਤੇ ਇਸ ਜਨਮ ਵਿੱਚ ਘਰ ਪਰਿਵਾਰ ਦਾ ਅਨੁਕੂਲ ਵਾਤਾਵਰਣ ਸੋਨੇ ਤੇ ਸੁਹਾਗੇ ਵਾਲੀ ਗੱਲ ਹੋ ਜਾਂਦੀ ਹੈ। ਅਸੀਂ ਲੋਕ ਆਪਣੇ ਦੁਸ਼ਮਨ ਇੰਦ੍ਰਿਆਵੀ ਮਾਇਆ ਜਾਲ ਦੇ ਕਹਿਣ ’ਤੇ ਸਾਰੀ ਉਮਰ ਕੋਹਲੂ ਦੇ ਬਲਦ ਵਾਂਗ ਚੱਕਰ ਕੱਟਦੇ ਰਹਿੰਦੇ ਹਾਂ, ਆਪਣੇ ਕਲਿਆਣ ਲਈ ਕੁੱਝ ਨਹੀਂ ਕਰਦੇ। ਯੋਗਾ ਜਨਮ ਮਰਨ ਦੇ ਚੱਕਰ ’ਚੋਂ ਨਿਜ਼ਾਤ ਦਿਵਾਉਣ ਦਾ ਵਧੀਆ ਸਾਧਨ ਹੈ। ਯੋਗੀ, ਸਾਧਾਰਣ ਵਿਅਕਤੀ ਤੋਂ ਇਸ ਲਈ ਬਿਹਤਰ ਹੈ ਕਿ ਉਸ ਨੇ ਮੁਕਤੀ ਅਤੇ ਪੂਰਣਤਾ ਲਈ ਯਤਨ ਆਰੰਭੇ ਹੁੰਦੇ ਹਨ। ਜਿਹੜੇ ਯੋਗੀ ਆਪਣੇ ਅਭਿਆਸ ਵਿੱਚ ਬਹੁਤ ਅੱਗੇ ਵਧ ਗਏ ਹੁੰਦੇ ਹਨ, ਉਨ੍ਹਾਂ ਨੇ ਤਾਂ ਯੋਗ ਨਿਯਮ ਧਾਰਣ ਕਰਕੇ ਯੋਗਾਂ ਦੇ ਮੂਲ ਮੰਤਵ ਦੀ ਪ੍ਰਾਪਤੀ ਕਰ ਲਈ ਹੁੰਦੀ ਹੈ। ਜੋ ਯੋਗੀ ਆਪਣੀ ਸਾਧਨਾ ਵਿੱਚ ਪੂਰਾ ਉੱਤਰਦਾ ਹੈ, ਉਹ ਪੂਰਣ ਯੋਗੀ ਬਣ ਜਾਂਦਾ ਹੈ।



**6.45 ਸ਼ਲੋਕ :**

*प्र-यत्नात् यत-मान: तु, योगी सम्-शुध्-त-किल्विष:। अन्-एक-जन्म-सम्-सिध्-त:, तत: या-ति पराम् गतिम्॥*

***ਪ੍ਰਯਤ੍ਨਾਤ ਯਤਮਾਨਹ ਤੁ, ਯੋਗੀ ਸਮ੍ ਸ਼ੁਧ੍ਯਤ ਕਿਲ੍ਬਿਸ਼ਹ।***
***ਅਨ੍ ਏਕ ਜਨ੍ਮ ਸਮ੍ਸਿਧ੍ ਤਹ, ਤਤਹ ਯਾਤਿ ਪਰਾਮ੍ ਗਤਿਮ੍॥***

**੦ ਸ਼ਬਦ ਅਰਥ :-** ਪ੍ਰਯਤ੍ਨਾਤ : ਸਖ਼ਤ ਅਭਿਆਸ ਨਾਲ। ਯਤਮਾਨਹ : ਉੱਦਮ ਕਰਨਾ, ਯਤਨ ਕਰਨਾ। ਤੁ : ਪਰੰਤੂ। ਯੋਗੀ : ਯੋਗੀ। ਸਮ੍ਸ਼ੱਧ੍ਤ ਕਿਲ੍ਬਿਸ਼ਹ : ਪਾਪਾਂ ਤੋਂ ਸ਼ੁੱਧ ਹੋਣਾ, ਧੋਤਾ ਜਾਣਾ। ਅਨ੍ਏਕ ਜਨ੍ਮ ਸਮ੍ਸਿੱਧ੍ਤਹ : ਕਈ ਜਨਮਾਂ ਪਿੱਛੋਂ ਪਰਪੱਕ ਹੋਣਾ। ਤਤਹ : ਤਦ। ਯਤਿ : ਪਹੁੰਚਦਾ ਹੈ। ਪਰਾਮ੍ : ਉਚੇਰੀ। ਗਤਿਮ੍ : ਰਸਤਾ, ਮਾਰਗ।

**੦ ਸ਼ਲੋਕਾਰਥ :-** ਜਿਹੜਾ ਯੋਗੀ ਪੂਰਣ ਲਵਲੀਨ ਸਮਾਧੀ ਰਾਹੀਂ ਆਪਣੇ ਆਪ ਨੂੰ ਸ਼ੁੱਧ ਕਰਨ ਦੇ ਯਤਨ ਕਰਦਾ ਹੈ। ਬਹੁਤ ਜਨਮਾਂ ਪਿੱਛੋਂ ਪ੍ਰਪੱਕ ਹੋ ਜਾਂਦਾ ਹੈ ਤੇ ਫਿਰ ਪੂਰਣ ਅੰਤਿਮ ਮੰਤਵ ਦੀ ਪ੍ਰਾਪਤੀ ਕਰਦਾ ਹੈ, ਇਹੋ ਪਰਮ-ਗਤੀ ਹੈ।

**੦ ਪਦ-ਅਰਥ-ਵਿਸਥਾਰ :-** ੦ ਪ੍ਰਯਤਨਾਤਯਾਤ – ਮਾਨਹ ਤੁ – ੦ ਤੁ ਪਦ ਦਾ ਅਰਥ ਹੈ ਕਿ ਯੋਗ ਦਾ ਜਗਿਆਸੂ ਭੀ ਜਦ ਵੇਦਾਂ ਵਿੱਚ ਕਹੇ ਹੋਏ ਸੁਕਾਮ ਕਰਮਾਂ ਤੋਂ ਉੱਚਾ ਉੱਠ ਜਾਂਦਾ ਹੈ ਤਾਂ ਜੋ ਯੋਗ ਵਿੱਚ ਲੱਗਿਆ ਹੋਇਆ ਹੈ ਤੇ ਤੱਤਪਰਤਾ ਨਾਲ ਯਤਨ ਕਰ ਰਿਹਾ ਹੈ, ਉਹ ਤਾਂ ਵੇਦਾਂ ਤੋਂ ਵੀ ਉੱਚਾ ਉੱਠ ਜਾਵੇਗਾ। ਪਰਮਗਤਿ ਨੂੰ ਪ੍ਰਾਪਤ ਹੋ ਜਾਵੇਗਾ। ੦ ਯੋਗੀ = ਜੋ ਪਰਮਾਤਮਾ ਨੂੰ, ਸਮਤਾ ਨੂੰ, ਚਾਹੁੰਦਾ ਹੈ, ਤੇ ਰਾਗ ਦੋਸ਼ ਹਰਸ਼ ਸ਼ੋਕ ਆਦਿ ਦਵੰਦਾਂ ਵਿੱਚ ਨਹੀਂ ਫਸਦਾ – ਉਹ ਯੋਗੀ ਹੈ। ਪ੍ਰਯਤਨਾਤਯਾਤ ਮਾਨਹ = ਪ੍ਰਯਤਨ ਪੂਰਵਕ ਯਤਨ ਕਰਨ ਦਾ ਅਰਥ ਹੈ ਕਿ ਉਸ ਦੇ ਅੰਦਰ ਪਰਮਾਤਮਾ ਦੇ ਵੱਲ ਜਾਣ ਦੀ ਜੋ ਪ੍ਰਬਲ ਲੋਚਾ ਹੈ, ਲਗਨ ਉਤਸ਼ਾਹ ਤੇ ਤੱਤਪਰਤਾ ਹੈ, ਉਹ ਦਿਨ ਪ੍ਰਤਿ ਦਿਨ ਵਧਦੀ ਰਹਿੰਦੀ ਹੈ। ਸਾਧਨ ਵਿੱਚ ਹਮੇਸ਼ਾ ਉਸ ਦੀ ਸਜਗਤਾ ਰਹਿੰਦੀ ਹੈ। ੦ ਸਮੁਸ਼ੁੱਧ੍ਤ ਕਿਲ੍ਬਿਸ਼ਹ – ਉਸ ਦੇ ਅੰਤਹਕਰਣ ਦੇ ਸਾਰੇ ਦੋਸ਼ ਪਾਪ ਨਸ਼ਟ ਹੋ ਗਏ ਹਨ। ੦ ਅਨੁਏਕ ਜਨ੍ਮ ਸਮ੍ਸਿਧ੍ਤਹ = ਪਹਿਲਾਂ, ਮਨੁੱਖ ਦੀ ਜਨਮ ਵਿੱਚ ਯੋਗ ਦੇ ਲਈ ਯਤਨ ਕਰਨ ਨਾਲ ਸ਼ੁੱਧੀ ਹੋਈ, ਫਿਰ ਅੰਤਮ ਸਮੇਂ ਵਿੱਚ ਯੋਗ ਤੋਂ ਵਿਚਲਿਤ ਹੋਣ ਕਾਰਨ ਸਵੱਰਗ ਆਦਿ ਲੋਕਾਂ ਵਿੱਚ ਗਿਆ ਤੇ ਉਥੇ ਭੋਗਾਂ ਵਿੱਚ ਅਰੁਚੀ ਹੋਣ ਤੋਂ ਸ਼ੁੱਧੀ ਹੋਈ, ਫਿਰ ਉਥੇ ਸ਼ੁੱਧ ਸ਼੍ਰੀਮਾਨ ਦੇ ਘਰ ਜਨਮ ਲੈ ਕੇ ਪ੍ਰਮਾਤਮਾ ਪ੍ਰਾਪਤੀ ਲਈ ਤੱਤਪਰਤਾ ਨਾਲ ਯਤਨ ਕਰਨ ਨਾਲ ਫੇਰ ਸ਼ੁੱਧੀ ਹੋਈ। ਇਸ ਤਰ੍ਹਾਂ ਤਿੰਨ ਜਨਮਾਂ ਵਿੱਚ ਸ਼ੁੱਧ ਹੋਣਾ ਹੀ ਅਨੇਕ ਜਨਮਾਂ ਵਿੱਚ ਸਿੱਧ ਹੋਣਾ ਹੈ। ਤਤਹਯਾਤਿ ਪਰਾਮ੍ ਗਤਿਮ੍ = ਇਸ ਲਈ ਉਹ ਪਰਮਾਤਮਾ ਨੂੰ ਪ੍ਰਾਪਤ ਹੋ ਜਾਂਦਾ ਹੈ। ਭਾਵ ਇਹ ਕਿ ਜਿਸ ਨੂੰ ਪ੍ਰਾਪਤ ਹੋਣ ਨਾਲ ਉਸ ਤੋਂ ਵਧ ਕੇ ਕੋਈ ਹੋਰ ਲਾਭ ਨਹੀਂ ਹੁੰਦਾ। ਜਿਸ ਕਾਰਨ ਵੱਡੇ ਤੋਂ ਵੱਡੇ ਭਿਅੰਕਰ ਦੁੱਖ ਵੀ ਦੂਰ ਹੋ ਜਾਂਦੇ ਹਨ। (6.22) ੦ ਸਮ੍ਸਿੱਧ੍ਤਹ – ਇਸ ਤਰ੍ਹਾਂ ਮਨੁੱਖ ਅਨੇਕਾਂ ਜਨਮਾਂ, ਸਵੱਰਗਾਂ, ਨਰਕਾਂ ਵਿੱਚ ਪੁੰਨਾਂ ਪਾਪਾਂ ਤੋਂ ਸ਼ੁੱਧ ਹੋਇਆ ਹੈ, ਉਹ ਸ਼ੁੱਧ ਹੋਣਾ ਹੀ ਸਮ੍ਸਿਧ੍ਤਹ ਹੈ।

**ਵਿਆਖਿਆ :-** ਯੋਗ ਦੀ ਸਫਲਤਾ ਲਈ ਵਰਤੇ ਗਏ ਵਿਸ਼ੇਸ਼ ਸ਼ਬਦਾਂ (ਪਰਯਤਨ, ਅਭਿਆਸ, ਵਿਸ਼ਵਾਸ, ਨਿਰੰਤਰਤਾ, ਪਾਪ-ਰਹਿਤ ਹੋਣਾ) ਦੇ ਵਿਸ਼ੇਸ਼ ਅਰਥ ਹਨ। ਅਨੇਕਾਂ ਜਨਮਾਂ ਦੇ ਭਾਵ ਵੀ ਸਪੱਸ਼ਟ ਹਨ ਜੋ ਸੰਸਕਾਰ-ਵਿਰਸੇ ਵਿੱਚੋਂ ਪ੍ਰਾਪਤ ਕੀਤੇ ਜਾਂਦੇ ਹਨ, ਉਨ੍ਹਾਂ ਨੂੰ ਪਿਛਲੇ ਜਨਮ ਦੇ ਸੰਸਕਾਰ ਕਿਹਾ ਜਾਂਦਾ ਹੈ। ਅੱਜ ਕੱਲ੍ਹ ਵਿਗਿਆਨੀਆਂ ਨੇ ਇਹ ਸਿੱਧ ਕਰ ਦਿੱਤਾ ਹੈ ਕਿ ਬੱਚਾ ਆਪਣੇ ਮਾਤਾ ਪਿਤਾ ਤੋਂ ਜੀਨ ਗ੍ਰਹਿਣ ਕਰਦਾ ਹੈ ਜੋ ਉਸ ਦੀ ਮਾਨਸਿਕਤਾ ਤੇ ਬੌਧਿਕਤਾ ਦੀ ਸਿਰਜਨਾ ਕਰਨ ਵਿੱਚ ਸਹਾਇਕ ਬਣਦੇ ਹਨ। ਜੀਨ ਐਨਜ਼ਾਈਮ ਤੇ ਹਾਰਮੋਨ ਉਪਜਾਉਂਦੇ ਹਨ ਤੇ ਦਿਮਾਗ਼ ਅੰਦਰਲੇ ਚਾਲਕ ਰਸਾਇਣ ਵੀ ਪੈਦਾ ਕਰਦੇ ਹਨ। ਇਹ ਵਿਅਕਤੀ ਦੇ ਵਿਵਹਾਰ ਨੂੰ ਤੇ ਸੁਭਾਓ ਨੂੰ ਢਾਲਦੇ ਹਨ। ਜੀਨ ਵਿਅਕਤੀ ਦੀ ਸ਼ਖ਼ਸ਼ੀਅਤ ਬਣਾਉਂਦੇ ਹਨ। ਪਰਮ-ਗਤੀ ਦੇ ਅਰਥ ਪੂਰਣ ਗਿਆਨ ਪ੍ਰਾਪਤ ਕਰਨ ਦੇ ਯਤਨ ਕਰਦੇ ਹਨ, ਜਿੱਥੇ ਪੁੱਜ ਕੇ ਵਿਅਕਤੀ ਪ੍ਰਭੂ ਰੂਪੀ ਵਿਸ਼ਾਲ ਸਾਗਰ ਵਿੱਚ ਮਿਲ ਜਾਂਦਾ ਹੈ। ਗਿਆਨ ਪ੍ਰਾਪਤ ਕਰਨਾ ਹੋਵੇ ਜਾਂ ਦੌਲਤ ਦੀ ਪ੍ਰਾਪਤੀ ਹੋਵੇ, ਇਸ ਲਈ ਲੰਮੇ ਸਮੇਂ ਦੀ ਲੋੜ ਹੈ। ਨਿਰੰਤਰ ਯਤਨ ਕਰਨੇ ਕਿਸੇ ਮੰਤਵ ਪੂਰਤੀ ਲਈ ਵੀ ਜ਼ਰੂਰੀ ਹੁੰਦੇ ਹਨ। ਪਰ ਜਿਹੜਾ ਵਿਅਕਤੀ ਪੜ੍ਹਦਿਆਂ ਹੀ ਵਿਦਵਾਨ ਬਣ ਜਾਂਦਾ ਹੈ। ਉਸ ਨੂੰ ਅਸਾਧਾਰਣ ਚਤੁਰ ਬੁੱਧੀਮਾਨ ਅਤੇ ਯੋਗ ਪੁਰਸ਼ ਕਹਿੰਦੇ ਹਾਂ। ਏਸੇ ਤਰ੍ਹਾਂ ਯੋਗ ਅਭਿਆਸ ਕਰਨ ਸਮੇਂ ਯੋਗੀ ਅਖਵਾਉਣ ਲੱਗਦਾ ਹੈ। ਅਭਿਆਸ ਨਾਲ ਯੋਗ ਪ੍ਰਾਪਤੀ, ਮੰਤਵ ਪੂਰਤੀ ਕਰਦੀ ਹੈ, ਜਿਵੇਂ ਮਿਹਨਤ ਨਾਲ ਪ੍ਰਾਪਤ ਕੀਤਾ ਗਿਆਨ ਕਲਿਆਣਕਾਰੀ ਹੁੰਦਾ ਹੈ। ਜਿਸ ਯੋਗੀ ਨੇ ਲੰਮੇ ਸਮੇਂ ਯੋਗ ਕਰਨ ਦਾ ਅਭਿਆਸ ਕੀਤਾ ਹੋਵੇਗਾ, ਜ਼ਾਹਰ ਹੈ, ਉਸ ਨੇ ਤਨ ਮਨ ਸਾਧ ਕੇ ਆਪਣੇ ਆਪ ਨੂੰ ਪਾਪਾਂ ਤੋਂ ਬਚਾ ਕੇ ਆਪ ਤਨ ਮਨ ਦਾ ਸ਼ੁੱਧੀਕਰਨ ਕੀਤਾ ਹੋਵੇਗਾ। ਚਰਿੱਤਰ ਨਿਰਮਾਣਤਾ ਯੋਗੀ ਦੀ ਸਾਧਨਾ ਹੁੰਦੀ ਹੈ। ਨਿਰਮਾਣਤਾ, ਪਰਪੱਕਤਾ, ਆਤਮ ਦ੍ਰਿੜਤਾ, ਯੋਗੀ ਦੇ ਚਰਿੱਤਰ ਦੇ ਮੂਲ ਗੁਣ ਹਨ। ਸਾਧਕ ਨੂੰ ਮੰਤਵ ਪੂਰਤੀ ਤੋਂ ਪਹਿਲਾਂ ਅਨੇਕਾਂ ਵਾਰ ਅਸਫਲਤਾਵਾਂ ਦਾ ਸਾਹਮਣਾ ਕਰਨਾ ਪੈਂਦਾ ਹੈ, ਪਰ ਨਿਰੰਤਰ ਅਭਿਆਸ ਦੇ ਦ੍ਰਿੜ ਸੰਕਲਪ ਨਾਲ ਯੋਗੀ ਸਭ ਮੁਸ਼ਕਲਾਂ ਉੱਪਰ ਕਾਬੂ ਪਾ ਲੈਂਦਾ ਹੈ।



**6.46 ਸ਼ਲੋਕ :**

*तपस्-विभ्य: अधिक: योगी, ज्ञानिभ्य: अपि मन्-त: अधिक:। कर्मिभ्य: च अधिक: योगी, तस्मात् योगी भव अर्जुन॥*

***ਤਪਸ੍ ਵਿਭ੍ਯਹ ਅਧਿਕਹ ਯੋਗੀ, ਗ੍ਯਾਨ ਭਯਹ ਅਪਿ ਮਨ੍ਤਹ ਅਧਿਕਹ।***

***ਕਰ੍ਮਿ ਭਯਹ ਚ ਅਧਿਕਹ ਯੋਗੀ, ਤਸ੍ਮਾਤ੍ ਯੋਗੀ ਭਵ ਅਰ੍ਜੁਨ॥***

**੦ ਸ਼ਬਦ ਅਰਥ :-** ਤਪਸ੍ ਵਿਭ੍ਯਹ : ਤਿਆਗੀ ਯੋਗੀ ਦੇ ਟਾਕਰੇ ਵਿੱਚ। ਅਧਿਕ : ਚੰਗੇਰਾ। ਯੋਗੀ : ਯੋਗੀ। ਗ੍ਯਾਨਭਯਹ : ਸਿਆਣੇ ਬੁੱਧੀਮਾਨ ਦੇ ਮੁਕਾਬਲੇ ਵਿੱਚ। ਅਪਿ : ਭੀ। ਮਨ੍ਤਹ : ਮੰਨਿਆ ਜਾਂਦਾ ਹੈ, ਸੋਚਿਆ ਜਾਂਦਾ ਹੈ। ਅਧਿਕਹ : ਚੰਗੇਰਾ। ਕਰ੍ਮਿਭਯਹ : ਕਰਮਸ਼ੀਲ ਵਿਅਕਤੀ ਦੇ ਟਾਕਰੇ ਵਿੱਚ। ਚ : ਅਤੇ। ਅਧਿਕਹ : ਚੰਗੇਰਾ, ਯੋਗੀ। ਤਸਮਾਤ੍ : ਇਸ ਵਾਸਤੇ। ਯੋਗੀ : ਯੋਗੀ। ਭਵ : ਹੋਣਾ। ਅਰ੍ਜੁਨ : ਹੇ ਅਰਜਨ।

**੦ ਸ਼ਲੋਕਾਰਥ :-** ਯੋਗੀ ਤਪੱਸਵੀਆਂ ਤੋਂ ਉੱਤਮ ਹੈ। ਉਸ ਨੂੰ ਬੁੱਧੀਮਾਨਾਂ ਸ਼ਾਸਤ੍ਰ ਗਿਆਨੀਆਂ ਤੋਂ ਵੀ ਸ਼੍ਰੇਸ਼ਠ ਮੰਨਿਆ ਜਾਂਦਾ ਹੈ। ਯੋਗੀ ਤਾਂ ਕਰਮਕਾਂਡੀਆਂ (ਧਰਮ ਦੇ ਬਾਹਰੀ ਰੂਪ ਉੱਤੇ ਪਕਿਆਈ ਰੱਖਣ ਵਾਲੇ) ਤੋਂ ਵੀ ਚੰਗੇਰਾ ਹੈ। ਇਸ ਲਈ, ਹੇ ਅਰਜਨ ਤੂੰ ਯੋਗੀ ਬਣ।'

**ਪਦ-ਅਰਥ-ਵਿਸਥਾਰ :-** ੦ ਤਪਸ੍ ਵਿਭ੍ਯਹ ਅਧਿਕਹ ਯੋਗੀ = ਰਿਧੀ ਸਿੱਧੀ ਪਾਉਣ ਵਾਸਤੇ, ਜੋ ਭੁੱਖ ਪਿਆਸ ਸਰਦੀ ਗਰਮੀ ਆਦਿ ਦਾ ਦੁੱਖ ਸਹਾਰਦਾ ਹੈ, ਉਹੋ ਹੀ ਤਪੱਸਵੀ ਹੈ। ਇਨ੍ਹਾਂ ਤਪੱਸਵੀਆਂ ਵਿੱਚ ਪਰਮਾਰਥ ਰੁਚੀ ਵਾਲਾ ਉਦੇਸ਼ ਵਾਲਾ ਯੋਗੀ ਸ਼੍ਰੇਸ਼ਠ ਹੈ। ੦ ਗ੍ਯਾ-ਨਿਭ੍ਯਹ ਅਪਿ ਮਨ੍ਤਹ ਅਧਿਕਹ – ਇਸ ਲੋਕ ਵਿੱਚ ਰਾਜ ਮਿਲ ਜਾਵੇ, ਧਨ ਦੌਲਤ ਜਾਇਦਾਦ ਸੁੱਖ ਭੋਗ ਆਦਿ ਮਿਲ ਜਾਣ ਤੇ ਮਰਨ ਪਿੱਛੋਂ ਪਰਲੋ ਵਿੱਚ ਉੱਚੇ ਉੱਚੇ ਲੋਕਾਂ ਦੀ ਪ੍ਰਾਪਤੀ ਹੋ ਜਾਵੇ ਤੇ ਉਨ੍ਹਾਂ ਲੋਕਾਂ ਦਾ ਸੁੱਖ ਮਿਲ ਜਾਵੇ। ਅਜਿਹਾ ਉਦੇਸ਼ ਰੱਖ ਕੇ ਜੋ ਵੀ ਕਰਮ ਕਰਦੇ ਹਨ, ਅਰਥਾਤ ਸਕਾਮ ਭਾਵ ਤੋਂ ਯਗ ਦਾਨ ਤੀਰਥ ਆਦਿ ਸ਼ਾਸਤਰੀਆਂ ਕੰਮਾਂ ਨੂੰ ਕਰਦੇ ਹਨ, ਉਨ੍ਹਾਂ ਕਰਮੀਆਂ ਤੋਂ ਯੋਗੀ ਸ਼੍ਰੇਸ਼ਠ ਹਨ। ੦ ਜਿਹੜਾ ਸੰਸਾਰ ਤੋਂ ਵਿਮੁੱਖ ਹੋ ਕੇ ਪਰਮਾਤਮਾ ਦੇ ਸਨਮੁੱਖ ਹੋ ਗਿਆ ਹੈ, ਉਹੋ ਅਸਲ ਵਿੱਚ ਯੋਗੀ ਹੈ, ਇਹ ਵੱਡੇ ਵੱਡੇ ਤਪੱਸਵੀਆਂ ਤੋਂ ਸ਼੍ਰੇਸ਼ਠ ਹਨ। ਕਿਉਂਕਿ ਤਪੱਸਵੀ ਆਦਿ ਦਾ ਉਦੇਸ਼ ਸੰਸਾਰ ਸਕਾਮ ਭਾਵ ਹੈ ਤੇ ਯੋਗੀ ਦਾ ਉਦੇਸ਼ ਪਰਮਾਤਮਾ ਹੈ, ਨਿਸ਼ਕਾਮ ਭਾਵ ਹੈ। ੦ ਤਸ੍ਮਾਤ੍ ਯੋਗੀ ਭਵ ਅਰ੍ਜੁਨ – ਅਜੇ ਤੱਕ ਭਗਵਾਨ ਨੇ ਜਿਸ ਦੀ ਮਹਿਮਾ ਗਾਈ ਹੈ, ਉਸ ਲਈ ਅਰਜਨ ਨੂੰ ਆਗਿਆ ਦਿੰਦੇ ਹਨ ਕਿ 'ਹੇ ਅਰਜਨ! ਤੂੰ ਯੋਗੀ ਹੋ ਜਾ, ਰਾਗ ਦੋਸ਼ ਤੋਂ ਰਹਿਤ ਹੋ ਜਾ, ਭਾਵ ਸਾਰੇ ਕੰਮਾਂ ਨੂੰ ਕਰਦਿਆਂ ਭੀ ਜਲ ਵਿੱਚ ਕਮਲ ਦੇ ਫੁੱਲ (ਪੱਤੇ)

ਵਾਂਗ ਨਿਰਲੇਪ ਰਹਿ। 7.28 ਸ਼ਲੋਕ ਵਿੱਚ ਵੀ ਇਹੋ ਭਾਵ ਪ੍ਰਗਟਾਈ ਗਈ ਹੈ। ੦ ਪਰਮ ਤਪੱਸਿਆ ਕੀ ਹੈ ? ਮਨ ਤੇ ਇੰਦ੍ਰੀਆਂ ਨੂੰ ਇਕਾਗਰ ਕਰਕੇ ਪਰਮਾਤਮਾ ਵਿੱਚ ਲਾਉਣਾ ਹੀ ਪਰਮ ਤਪੱਸਿਆ ਹੈ। ਪਰਮ ਤਪੱਸਿਆ ਨੂੰ ਪਰਮ ਧਰਮ ਕਿਹਾ ਜਾਂਦਾ ਹੈ। ੦ 'ਹੇ ਅਰਜਨ'! ਇਸ ਸੰਬੋਧਨ ਦਾ ਅਰਥ ਹੈ 'ਹੇ ਸ਼ੁੱਧ।'

**ਵਿਆਖਿਆ :-** ਹਰ ਇੱਕ ਵਿਅਕਤੀ ਦੇ ਜੀਵਨ ਵਿੱਚ ਇੱਕ ਆਦਰਸ਼ ਦੀ ਚੋਣ ਕਰਨ ਦਾ ਸੁਨਹਿਰੀ ਅਵਸਰ ਆਉਂਦਾ ਹੈ, ਜੇਕਰ ਉਹ ਇਸ ਮੌਕੇ ਨੂੰ ਗਵਾ ਲੈਂਦਾ ਹੈ ਤਾਂ ਉਹ ਖਾਲੀ ਦਾ ਖਾਲੀ ਰਹਿ ਜਾਂਦਾ ਹੈ। ਜਿੰਨਾ ਉੱਚਾ ਆਦਰਸ਼ ਜਾਂ ਮੰਤਵ ਹੋਵੇਗਾ, ਉਸ ਨੂੰ ਉਸਦੀ ਪ੍ਰਾਪਤੀ ਲਈ ਉੱਨੀ ਵਧ ਮਿਹਨਤ ਕਰਨੀ ਪਏਗੀ। ਜਿਸ ਵਿਅਕਤੀ ਨੇ ਉੱਚੀ ਤੋਂ ਉੱਚੀ ਆਦਰਸ਼ ਮੰਤਵ ਦੀ ਪ੍ਰਾਪਤੀ ਕਰ ਲਈ ਹੈ, ਉਹੋ ਹੀ ਯੋਗੀ ਹੈ। ਯੋਗੀ ਸੁਚੇਤ ਰੂਪ ਵਿੱਚ ਜਾਣ ਬੁੱਝ ਕੇ ਦੈਵੀ ਸ਼ਕਤੀ ਦੀ ਪ੍ਰਾਪਤੀ ਲਈ ਕਾਰਜ ਕਰਦਾ ਹੈ। ਦੈਵੀ ਪ੍ਰੱਭਤਾ ਸ਼ਕਤੀ ਇਸ ਜਗਤ ਦੀ ਸਿਰਜਕ ਹੈ। ਜੋ ਵਿਅਕਤੀ ਯੋਗ ਖੇਤਰ ਵਿੱਚ ਬਹੁਤ ਅੱਗੇ ਵਧ ਜਾਂਦਾ ਹੈ, ਉਹ ਸੱਚ ਮੁੱਚ ਸ਼ੁੱਧ ਅੰਤਹਕਰਣ ਵਾਲਾ ਸ਼ਕਤੀਸ਼ਾਲੀ ਵਿਅਕਤੀ ਬਣ ਜਾਂਦਾ ਹੈ। ਇੰਦ੍ਰੀਆਂ ਨੂੰ ਵੱਸ ਵਿੱਚ ਕਰਨ ਵਾਲਾ ਵਿਅਕਤੀ ਯੋਗੀ ਹੈ ਤੇ ਏਸੇ ਲਈ ਉਸ ਦੀ ਆਤਮ ਸ਼ਕਤੀ ਵਧ ਜਾਂਦੀ ਹੈ। ਵੇਦ ਗਰੰਥਾਂ ਵਿੱਚ ਕਰਮ ਕਾਂਡ ਕਿਰਿਆਵਾਂ ਕਰਨ ਦਾ ਜੋ ਸੁਝਾਅ ਦਿੱਤਾ ਗਿਆ ਹੈ, ਉਸ ਦਾ ਮੰਤਵ ਪ੍ਰਭੂ ਸ਼ਕਤੀ ਦੇ ਨੇੜੇ ਪੁੱਜਣ ਦਾ ਇੱਕ ਸਾਧਨ ਹੈ। ਯੋਗੀ ਏਸੇ ਲਈ ਬੁੱਧੀਮਾਨਾਂ, ਕਰਮ-ਕਾਂਡੀਆਂ ਤੇ ਤਪੱਸਵੀਆਂ ਤੋਂ ਚੰਗਾ ਹੈ, ਕਿਉਂਕਿ ਉਸ ਨੇ ਅਭਿਆਸ ਤੇ ਪ੍ਰਯੋਗ ਰਾਹੀਂ ਸ਼੍ਰੇਸ਼ਠ ਗਿਆਨ ਦੀ ਪ੍ਰਾਪਤੀ ਕੀਤੀ ਹੁੰਦੀ ਹੈ।



**6.47 ਸ਼ਲੋਕ :**

*योगिनाम् अपि सर्वेषाम्, मद्-गतेन अन्त:-आत्मना। श्रद्धा-वान् भजते य: माम्, स: मे युज्-त-तम: मन्-त:॥*

***ਯੋਗਿਨਾਮ੍ ਅਪਿ ਸਰ੍ਵੇਸ਼ਾਮ੍, ਮਦ੍ ਗਤੇਨ ਅੰਤਹ ਆਤ੍ਮਨਾ।***

***ਸ਼੍ਰਧਾ ਵਾਨ੍ ਭਜਤੇਯਹ ਮਾਮ੍, ਸਹ ਮੇ ਯੁਜੁਤ ਤਮਹ ਮਨ੍ ਤਹ॥***

**੦ ਸ਼ਬਦ ਅਰਥ :-** ਯੋਗਿਨਾਮ੍ : ਯੋਗੀਆਂ ਦੀ। ਅਪਿ : ਭੀ। ਸਰ੍ਵੇਸ਼ਾਮ੍ : ਸਾਰਿਆਂ ਦੀ। ਮਦ੍ਗਤੇਨ : ਮੇਰੇ ਵਿੱਚ ਸਮਿਲਤ ਹੋਇਆ। ਅੰਤਹ ਆਤ੍ਮਨਾ : ਅੰਤਰ ਆਤਮਾ ਵਿੱਚ। ਸ਼੍ਰਧਾਵਾਨ੍ : ਵਫ਼ਾਦਾਰ ਸ਼ਰਧਾਵਾਨ। ਭਜਤੇ : ਪੂਜਾ ਕਰਦਾ ਹੈ। ਯਹ : ਕੌਣ। ਮਾਮ੍ : ਮੇਰਾ। ਸਹ : ਉਹ। ਮੇ : ਮੇਰਾ। ਯੁਜ੍ਤਤਮਹ : ਮਹਾਨ। ਮਨ੍ਤਹ : ਮੰਨਿਆ ਜਾਂਦਾ ਹੈ।

**੦ ਸ਼ਲੋਕਾਰਥ :-** ਸਮੁੱਚੇ ਯੋਗੀਆਂ ਵਿੱਚੋਂ ਜਿਹੜਾ ਯੋਗੀ ਸ਼ਰਧਾਵਾਨ ਹੈ। ਮੇਰੇ (ਪ੍ਰਭੂ) ਨੂੰ ਆਪਣੇ ਸ਼ੁੱਧ੍-ਅੰਤਹਕਰਣ ਤੋਂ ਯਾਦ ਰੱਖਦਾ ਹੈ। ਉਸਨੂੰ ਮੈਂ ਪਰਮ-ਸ਼੍ਰੇਸ਼ਠ ਯੋਗੀ ਮੰਨਦਾ ਹਾਂ।

**ਪਦ-ਅਰਥ-ਵਿਸਥਾਰ :-** ੦ ਯੋਗਿਨਾਮ੍ ਅਪਿ ਸਰ੍ਵੇਸ਼ਾਮ੍ - ਜਿਸ ਵਿੱਚ ਜੜ੍ਹ ਤੋਂ ਸੰਬੰਧ ਤੋੜ ਲੈਣ ਦੀ ਪਰਮੁੱਖਤਾ ਹੈ। ਜਿਸ ਨੇ ਕਰਮ-ਯੋਗ, ਸ਼ਾਂਖ-ਯੋਗ, ਹਠ-ਯੋਗ, ਮੰਤਰ-ਯੋਗ, ਲਯ-ਯੋਗ ਸਾਧਨਾਂ ਰਾਹੀਂ ਆਪਣੇ ਸਰੂਪ ਦੀ ਪ੍ਰਾਪਤੀ ਲਈ ਯਤਨ ਕੀਤੇ ਹੋਏ ਹਨ, ਉਹ ਯੋਗੀ ਸੁਕਾਮ ਤਪੱਸਵੀਆਂ ਗਿਆਨੀਆਂ ਤੇ ਕਰਮੀਆਂ ਤੋਂ ਵੀ ਸ਼੍ਰੇਸ਼ਠ ਹਨ। ਪਰ ਉਨ੍ਹਾਂ ਸੰਪੂਰਣ ਯੋਗੀਆਂ ਵਿੱਚੋਂ ਕੇਵਲ ਮੇਰੇ ਨਾਲ ਸੰਬੰਧ ਜੋੜਨ ਵਾਲਾ ਭਗਤ ਯੋਗੀ ਸਰਵ ਸ਼੍ਰੇਸ਼ਠ ਹੈ। ੦ ਸ਼ਰ੍ਧਾਵਾਨ੍ ਭਜਤੇ - ਜਿਹੜਾ ਮੇਰੇ ਵਿੱਚ ਸ਼ਰਧਾ ਤੇ ਵਿਸ਼ਵਾਸ ਰੱਖਦਾ ਹੈ, ਜਿਸ ਦੇ ਅੰਦਰ ਮੇਰੀ ਹੀ ਸੱਤਾ ਹੈ ਤੇ ਮਹੱਤਤਾ ਹੈ ਅਜਿਹਾ ਸ਼ਰਧਾਵਾਨ ਭਗਤ ਮੇਰੇ ਵਿੱਚ ਲੱਗੇ ਹੋਏ ਮਨ ਤੋਂ ਮੇਰਾ ਭਜਨ ਕਰਦਾ ਹੈ। ੦ ਮਦ੍ ਗਤੇਨ ਅੰਤਹ ਆਤ੍ਮਨਾ - ਮੈਂ ਭਗਵਾਨ ਦਾ ਹਾਂ, ਭਗਵਾਨ ਮੇਰੇ ਹਨ। ਇਸ ਤਰ੍ਹਾਂ ਜਦ ਭਗਵਾਨ ਨਾਲ ਆਪਣੇ ਆਪ ਦਾ, ਆਪਣਾ ਪਨ ਹੋ ਜਾਂਦਾ ਹੈ ਤਾਂ ਮਨ ਆਪਣੇ ਆਪ ਹੀ ਭਗਵਾਨ ਵਿੱਚ ਲੱਗ ਜਾਂਦਾ ਹੈ। ਲੀਨ ਹੋ ਜਾਂਦਾ ਹੈ। ਜਿਵੇਂ ਵਿਆਹ ਹੋਣ ਪਿੱਛੋਂ ਲੜਕੀ ਦਾ ਮਨ ਸੁਸਰਾਲ ਵਾਲਿਆਂ ਵਿੱਚ ਸੁਭਾਵਿਕ ਹੀ ਲੱਗ ਜਾਂਦਾ ਹੈ। ਭਗਵਾਨ ਨਾਲ ਆਪਣਾਪਣ ਹੋਣ ਨਾਲ ਭਗਤ ਦਾ ਮਨ ਸੁਭਾਵਿਕ ਹੀ ਉਸ ਨਾਲ ਲੱਗ ਜਾਂਦਾ ਹੈ। ੦ ਸਹ ਮੇ ਯੁਜ੍ਤਤਮਹ ਮਨ੍ਤਹ - ਸੰਸਾਰ ਤੋਂ ਬੇਮੁੱਖ ਹੋ ਕੇ ਆਪਣਾ ਕਲਿਆਣ ਕਰਨ ਵਾਲੇ ਜਿੰਨੇ ਯੋਗੀ (ਸਾਧਕ) ਹੋ ਸਕਦੇ ਹਨ, ਉਹ ਸਾਰੇ ਯੁਕਤ ਹਨ। ਜਿਹੜੇ ਵਿਆਪਕ ਰੂਪ (ਸ਼ਗੁਣ ਸਰੂਪ) ਸਾਰਿਆਂ ਵਿੱਚ ਪਰਿਪੂਰਣ ਪ੍ਰਮਾਤਮਾ ਦੀ ਸ਼ਰਨ ਲੈਂਦੇ ਹਨ, ਉਹ ਸਾਰੇ ਯੁਜ੍ਤ੍ਤਹ ਹਨ। ਪਰ ਜਿਹੜੇ ਮੇਰੇ ਸਗੁਣ ਭਗਵਾਨ ਵਿੱਚ ਹੀ ਸ਼ਰਨ ਲੈਂਦੇ ਹਨ ਉਹ ਮੇਰੀ ਮਾਨਤਾ ਵਿੱਚ ਹੀ ਯੁਕਤਮ੍ ਹਨ।

**ਵਿਆਖਿਆ :-** ਜ਼ਾਹਰ ਹੈ, ਯੋਗੀ ਦਾ ਮਨ ਉੱਚਾ, ਤਨ ਸੁੱਚਾ ਹੁੰਦਾ ਹੈ। ਉਹ ਅਸਲ ਅਰਥਾਂ ਵਿੱਚ ਪੂਰਣ ਸਾਧਕ ਹੁੰਦਾ ਹੈ। ਸ਼ੁੱਧ ਅੰਤਹਕਰਣ ਵਾਲਾ ਯੋਗੀ ਸਭ ਪ੍ਰਾਪਤੀਆਂ ਕਰਨ ਵਾਲਾ ਦੈਵੀ ਪੁਰਸ਼ ਬਣ ਜਾਂਦਾ ਹੈ। ਈਸ਼ਵਰ ਅਰਾਧਨਾ ਉਸ ਦਾ ਮੁੱਖ ਕਾਰਜ ਹੁੰਦਾ ਹੈ। ਇਸ ਤੋਂ ਵੱਡਾ ਰੁਤਬਾ ਕੋਈ ਵਿਅਕਤੀ ਪ੍ਰਾਪਤ ਨਹੀਂ ਕਰ ਸਕਦਾ। ਇਨ੍ਹਾਂ ਛੇ ਅਧਿਆਵਾਂ ਵਿੱਚ ਜੀਵਾਤਮਾ ਦੇ ਚਰਿੱਤਰ ਦਾ ਮੁਲਾਂਕਣ ਕੀਤਾ ਗਿਆ ਹੈ। ਪ੍ਰਭੂ ਭਗਤੀ ਹੋਵੇ ਜਾਂ ਕਰਮ ਯੋਗ ਜਾਂ ਰਾਜ ਯੋਗ - ਅਸਲ ਵਿੱਚ ਭਗਤੀ ਯੋਗ ਹੀ ਹਨ।



## *ਸੱਤਵਾਂ ਅਧਿਆਇ*

# ‘ਗਿਆਨ-ਵਿਗਿਆਨ ਯੋਗ’

**7.01 ਸ਼ਲੋਕ :**

**ਸ਼੍ਰੀ ਭਗਵਾਨੁ-ਵਾਚ :** *श्री भगवानुवाच*

*मयि आ–सज्–त–मनाः पार्थ, योगम् युञ्जन् मद्–आ–श्रयः। अ–सम्–शयम् समग्रम् माम्, यथा ज्ञा–स्य–सि तत् श्रृणु॥*

***ਮਯਿ ਆ ਸਜੁ੍ਤ ਮਨਾਹ ਪਾਰ੍ਥ! ਯੋਗਮ੍ ਯੁੰਜਨ੍ ਮਦ੍ ਆਸ਼੍ਰਯਹ।***

***ਅਸਮ੍-ਸ਼ਯਾਮ੍ ਸਮਗ੍ਰਮ੍ ਮਾਮ੍, ਯਥਾ ਗ੍ਯ੍ਾ ਸ੍ਯਸਿ ਤਤ੍ ਸ਼੍ਰਣੁ॥***

**੦ ਸ਼ਬਦ ਅਰਥ :-** ਮਯਿ : ਮੇਰੇ ’ਤੇ। ਆਸਜੁ੍ਤਮਨਾਹ : ਮਨ ਦਾ ਜੁੜਨਾ। ਪਾਰ੍ਥ : ਹੇ ਪਾਰਥ। ਯੋਗਮ੍ : ਯੋਗਾ। ਯੁੰਜਨ੍ : ਅਭਿਆਸ ਕਰਦਿਆਂ। ਮਦ੍ਆਸ੍ਰਯਹ : ਜੋ ਮੇਰੇ ਵਿੱਚ ਸ਼ਰਨ ਲੈਂਦਾ ਹੈ। ਅਸਮ੍ ਸ਼ਯਾਮ੍ : ਬਿਨਾ ਸ਼ੰਕਾ ਤੋਂ। ਸਮਗ੍ਰਮ੍ : ਸਮੁੱਚੇ ਤੌਰ ’ਤੇ। ਮਾਮ੍ : ਮੇਰਾ। ਯਥਾ : ਕਿਵੇਂ। ਗ੍ਯ੍ਾ ਸ੍ਯਸਿ : ਜਾਣਦਾ ਹੋਵੇਗਾ। ਤਤ੍ : ਉਹ। ਸ਼੍ਰਣੁ : ਸੁਣਨ ਦਾ ਯਤਨ ਕਰਨਾ।

**੦ ਸ਼ਲੋਕਾਰਥ :-** ਭਗਵਾਨ ਬੋਲੇ : ‘ਹੇ ਪਾਰਥ! ਮੇਰੇ ਵਿੱਚ ਵਿਸ਼ਵਾਸ ਰੱਖਣ ਵਾਲਾ ਤੇ ਮੈਨੂੰ ਸਹਾਰਾ ਬਣਾ ਕੇ, ਯੋਗ ਵਿੱਚ ਲੱਗਿਆ ਹੋਇਆ ਤੂੰ ਜਿਸ ਪ੍ਰਕਾਰ ਤੋਂ ਸੰਪੂਰਣ ਹੋ ਕੇ, ਮੈਨੂੰ ਸ਼ੰਕਾ ਰਹਿਤ ਹੋ ਕੇ, ਜਾਣਨ ਦਾ ਯਤਨ ਕਰੇਗਾ – ਉਹ (ਵਾਰਤਾ) ਤੂੰ ਸੁਣ।’

**ਪਦ-ਅਰਥ-ਵਿਸਥਾਰ :-** ੦ ਮਯਿਆ ਸਜੁ੍ਤ ਮਨਾਹ ਪਾਰ੍ਥ! ‘ਮੇਰੇ ਵਿੱਚ ਜਿਸ ਦਾ ਮਨ ਲੱਗ ਗਿਆ ਹੈ। ਮੇਰੇ ਨਾਲ ਜਿਸ ਦਾ ਵਧੇਰੇ ਸਨੇਹ ਹੈ। ਉਸ ਨੂੰ ਲੋੜ ਹੀ ਨਹੀਂ ਪੈਂਦੀ ਕਿ ਮੈਨੂੰ ਯਾਦ ਕਰਨ। ਉਨ੍ਹਾਂ ਨੂੰ ਤਾਂ ਸੁਭਾਵਿਕ ਹੀ ਮੇਰੀ ਯਾਦ ਆ ਜਾਂਦੀ ਹੈ। ਮੈਂ ਉਨ੍ਹਾਂ ਨੂੰ ਉਹ ਮੈਨੂੰ ਕਦੇ ਭੁੱਲਦੇ ਹੀ ਨਹੀਂ।’ ੦ ਮਯਿਆਸਜੁ੍ਤਮਨਾਹ : ਜਿਸ ਦੀ ਉਤਪਤੀ ਵਿਨਾਸ਼ਸ਼ੀਲ ਵਸਤਾਂ ਅਤੇ ਸ਼ਬਦ ਸਪੱਰਸ਼ ਰੂਪ ਰਸ ਤੇ ਗੰਧ ਦੀ ਖਿੱਚ ਮਿਟ ਗਈ ਹੈ, ਜਿਸ ਦਾ ਇਸ ਲੋਕ ਵਿੱਚ, ਸਰੀਰ ਦੇ ਆਰਾਮ ਆਦਰ ਸਤਿਕਾਰ ਤੇ ਨਾਂ ਦੀ ਵਡਿਆਈ ਤੇ ਸਵੱਰਗ ਆਦਿ ਤੇ ਪਰਲੋਕ ਦੇ ਭੋਗਾਂ ਨਾਲ ਭੋਰਾ ਵੀ ਮੋਹ ਨਹੀਂ ਰਿਹਾ, ਕੇਵਲ ਮੇਰੇ ਵੱਲ ਖਿੱਚੇ ਹੋਏ ਹਨ, ਅਜਿਹੇ ਪੁਰਸ਼ ਦਾ ਨਾਂ ਮਯਿਆ ਸਜੁ੍ਤ ਮਨਾਹ ਹੈ। ਅਜਿਹੀ ਪ੍ਰਾਪਤੀ ਦੇ ਦੋ ਢੰਗ ਹਨ 1. ਭਗਵਾਨ ਵਿੱਚ ਮਨ ਲਗਾਉਣ ਲਈ ਭਗਵਾਨ ਦਾ ਆਸਰਾ ਲੈ ਕੇ ਭਗਵਾਨ ਦੇ ਭਰੋਸੇ ਬੈਠਣ ਵਾਲਾ, ਭਗਵਾਨ ਦੀ ਕਿਰਪਾ ਨਾਲ ਭਗਵਾਨ ਦਾ ਹੋ ਜਾਂਦਾ ਹੈ 2. ਭਗਵਾਨ੍ ਸਭ ਜਗਾਹ ਹੈ, ਹਰ ਸਮੇਂ ਹੈ। ਸਭਨਾਂ ਵਿੱਚ ਹੈ। ਵਸਤਾਂ ਕਿਰਿਆਵਾਂ ਕਾਲਾਂ ਦੇਸ਼ਾਂ ਤੇ ਵਿਅਕਤੀਆਂ ਵਿੱਚ ਹੈ। ਇਸ ਗੱਲ ਨੂੰ ਦ੍ਰਿੜਤਾ ਨਾਲ ਮੰਨਦੇ ਹੋਏ ਭਗਵਾਨ ਮਾਤ੍ਰ ਵਿੱਚ ਮਨ ਤੇ ਬੁੱਧੀ ਤੋਂ ਸਰੀਰ ਵਿੱਚ ਸਰੀਰ ਦੇ ਕਣ ਕਣ ਵਿੱਚ ਪਰਮਾਤਮਾ ਹੈ, ਇਸ ਭਾਵ ਦੀ ਜਾਗ੍ਰਿਤੀ ਰੱਖਦੇ ਹੋਏ ਨਾਮ ਜਪ ਕਰੋ। ਸਾਧਕ ਦੀ ਸਾਧਨਾ ਪੂਰੀ ਹੋਵੇਗੀ। ੦ ਮਦ੍ ਆਸ਼ਰ੍ਯਹ = ਜਿਸ ਨੂੰ ਕੇਵਲ ਮੇਰੀ ਹੀ ਆਸ਼ਾ ਹੈ, ਮੇਰਾ ਹੀ ਭਰੋਸਾ ਹੈ। ਮੇਰਾ ਹੀ ਸਹਾਰਾ ਹੈ। ਮੇਰਾ ਹੀ ਵਿਸ਼ਵਾਸ ਹੈ, ਜਿਹੜਾ ਪੂਰੀ ਤਰ੍ਹਾਂ ਮੇਰੇ ਉੱਪਰ ਹੀ ਆਸ਼੍ਰਿਤ ਰਹਿੰਦਾ ਹੈ। ਉਹ ਮਦ੍ ਆਸ਼ਰਯਹ ਹੈ। ੦ ਯੋਗਮ੍ ਯੁੰਜਨ੍ – ਭਗਵਾਨ ਨਾਲ ਸਦੀਵੀ ਅਖੰਡ ਸੰਬੰਧ ਹੈ, ਉਸ ਨੂੰ ਮੰਨਦਾ ਹੋਇਆ ਸਿੱਧੀ ਅਸਿੱਧੀ ਵਿੱਚ ਸਮ ਰਹਿੰਦਾ ਹੋਇਆ ਸਾਧਕ ਜਪ ਧਿਆਨ ਕੀਰਤਨ ਕਰਨ ਵਿੱਚ ਭਗਵਾਨ ਦੀ ਲੀਲ੍ਹਾ ਤੇ ਸਰੂਪ ਦਾ ਚਿੰਤਨ ਕਰਨ ਵਿੱਚ ਸੁਭਾਵਿਕ ਹੀ ਅਟੱਲ ਭਾਵ ਨਾਲ ਲੱਗਿਆ ਰਹਿੰਦਾ ਹੈ। ਉਸ ਦੀ ਚੇਸ਼ਟਾ ਸੁਭਾਵਿਕ ਹੀ ਭਗਵਾਨ ਦੇ ਅਨੁਕੂਲ ਹੁੰਦੀ ਹੈ, ਇਹੀ ਯੋਗਮ੍ ਯੁੰਜਨ ਕਹਿਣ ਦਾ ਅਰਥ ਹੈ। ੦ ਅਸਮ੍ਸ਼ਯਮ੍ ਸਮਗ੍ਰਮ੍ ਮਾਮ੍ – ਜਿਸ ਦਾ ਮਨ ਭਗਵਾਨ ਵਿੱਚ ਲੱਗ ਗਿਆ। ਜੋ ਭਗਵਾਨ ਉੱਪਰ ਆਸ਼੍ਰਿਤ ਹੋ ਗਿਆ। ਜਿਸ ਨੇ ਭਗਵਾਨ ਦੇ ਸੰਬੰਧ ਨੂੰ ਮੰਨ ਲਿਆ। ਅਜਿਹਾ ਪੁਰਸ਼ ਭਗਵਾਨ ਦੇ ਸਮਗ੍ਰ ਰੂਪ ਨੂੰ ਜਾਣ ਲੈਂਦਾ ਹੈ। ਸੁਰਗੁਣ ਨਿਰਗੁਣ ਸਾਕਾਰ ਨਿਰਾਕਾਰ ਅਵਤਾਰ ਅਵਤਾਰੀ ਤੇ ਸ਼ਿਵ ਗਣੇਸ਼ ਸੂਰਜ ਵਿਸ਼ਨੂੰ ਆਦਿ ਉਸ ਦੇ ਜਿੰਨੇ ਰੂਪ ਹਨ – ਉਨ੍ਹਾਂ ਸਾਰਿਆਂ ਨੂੰ ਉਹ ਜਾਣ ਲੈਂਦਾ ਹੈ। ੦ ਗਿਆਨ ਮਾਰਗ ਉੱਪਰ ਚੱਲਣ ਵਾਲਾ ਭਗਵਾਨ ਨੂੰ ਜਾਣ ਲੈਂਦਾ ਹੈ। ਜਿਸ ਰੂਪ ਵਿੱਚ ਮੇਰੀ ਉਪਾਸਨਾ ਕਰਦਾ ਹੈ। ੦ ਯਥਾ ਗ੍ਯ੍ਾ ਸ੍ਯਸਿ ਤਤ੍ ਸ਼੍ਰਣੁ – ਏਥੇ ਯਥਾ ਪਦ ਤੋਂ ਪ੍ਰਕਾਰ ਦੱਸਿਆ ਗਿਆ ਹੈ ਕਿ ਤੂੰ ਜਿਸ ਪ੍ਰਕਾਰ ਜਾਣ ਸਕੇਂ, ਉਹ ਪ੍ਰਕਾਰ ਵੀ ਕਹਾਂਗਾ ਅਤੇ ਤਤ੍ ਵਿੱਚ ਦੱਸਿਆ ਹੈ ਕਿ ਜਿਸ ਤੱਤਵ ਨੂੰ ਤੂੰ ਜਾਣ ਸਕਦਾ ਏਂ, ਉਸ ਦਾ ਮੈਂ ਵਰਨਣ ਕਰਦਾ ਹਾਂ। ਤੂੰ ਸੁਣ ਵਰਨਣ ਪਦ ਦੀ ਵਿਆਖਿਆ ਕੀਤੀ ਜਾ ਸਕਦੀ ਹੈ। ਵਰਨਣ ਸਥੂਲ ਤੋਂ ਲੈ ਕੇ ਸੂਖ਼ਮ ਵਸਤੂ ਦਾ ਹੁੰਦਾ ਹੈ। ੦ ਧਰਤੀ ਤੋਂ ਪਾਣੀ, ਪਾਣੀ ਤੋਂ ਅੱਗ, ਅੱਗ ਤੋਂ ਹਵਾ ਸੂਖਮ ਹੁੰਦੀ ਹੈ। ਯਥਾ ਦੇ ਅਰਥ ਹਨ ਕਿ ਹਰ ਪ੍ਰਕਾਰ ਦਾ ਵਰਨਣ, ਇਸ ਅਧਿਆਇ ਦੇ ਚੌਥੇ ਸ਼ਲੋਕ ਤੋਂ ਸੱਤਵੇਂ ਸ਼ਲੋਕ ਤੱਕ ਹੋਇਆ ਹੈ। ੦ ਤਤ੍ – ਦੇ ਭਾਵ ਅਰਥ ਹਨ – ਜੋ ਕੁੱਝ ਸੰਸਾਰ (ਕਾਰਜ) ਦਿਖਾਈ ਦੇਂਦਾ ਹੈ, ਉਸ ਵਿੱਚ ਕਾਰਨ ਰੂਪ ਤੋਂ ਭਗਵਾਨ ਹੀ ਹੈ। ਜਿਸ ਦਾ ਵਰਨਣ 7.08 ਤੋਂ ਲੈ ਕੇ 7.12 ਸ਼ਲੋਕ ਤੱਕ ਕੀਤਾ ਗਿਆ ਹੈ। ੦ ਪਰਮਾਤਮਾ ਨਾਲ ਅਸਲ ਸੰਬੰਧ ਦਾ ਨਾਂ ਯੋਗਮ੍ ਹੈ। ਉਸ ਸੰਬੰਧ ਨੂੰ ਅਖੰਡ-ਭਾਵ ਤੋਂ ਮੰਨ ਲੈਣ ਦਾ ਨਾਂ ਯੰਜਨ੍ ਹੈ। ਯੋਗਮ੍ ਤੇ ਯੰਜਨ੍ ਦੀ, ਅਸਲ ਵਿੱਚ ਐਨੀ ਲੋੜ ਨਹੀਂ, ਜਿੰਨੀ ਲੋੜ ਸੰਸਾਰ ਦੀ ਇੱਛਾ ਤੇ ਆਸਰਾ ਛੱਡਣ ਦੀ ਹੈ। ਜਿਸ ਨਾਲ ਪ੍ਰਭੂ ਚਿੰਤਨ ਸੁਭਾਵਿਕ ਹੋ ਜਾਂਦਾ ਹੈ। ਸੰਸਾਰ ਦੇ ਵੱਲ ਜਿਸ ਦੀ ਖਿੱਚ ਵਧੇਰੇ ਹੈ ਤੇ ਵਸਤੂਆਂ ਨਾਲ ਵਧੇਰੇ ਮਹੱਤਵ ਹੈ, ਉਹ ਪ੍ਰਭੂ ਦੇ ਅਸਲ ਸਰੂਪ ਨੂੰ ਨਹੀਂ ਜਾਣ ਸਕਦਾ। ਭਗਵਾਨ ਨਾਲ ਜਾਗ੍ਰਿਤ ਆਤਮਪਨ ਹੋ ਜਾਣ ਨਾਲ ਵਧੇਰੇ ਪਰਸੰਨਤਾ ਹੁੰਦੀ ਹੈ। ੦ ਸ਼ਰਣਾਗਤਿ – ਆਸਰਾ, ਅਵਲੰਬਨ, ਅਧੀਨਤਾ ਤੇ ਸਹਾਰਾ ਦੇ ਪਰਾਯਵਾਚਕ ਸ਼ਬਦ ਹਨ। ੦ ਮਯਿ ਆ ਸਜੁ੍ਤ ਮਨਾਹ – ਮਨ ਅਤੇ ਬੁੱਧੀ ਨੂੰ ਆਪਣਾ ਨਾ ਮੰਨ ਕੇ ‘ਇਹ ਭਗਵਾਨ ਦੇ ਹੀ ਹਨ’ ਅਜਿਹਾ ਦ੍ਰਿੜਤਾ ਨਾਲ ਮੰਨ ਲੈਣ ਨਾਲ ਸਾਧਕ ਮਯਿਆ ਸਜੁ੍ਤਮਨਾਹ ਅਤੇ ਮਦ੍ਆਸ਼੍ਰਯਹ ਹੋ ਜਾਂਦਾ ਹੈ।

**ਵਿਆਖਿਆ :-** ਮਦ੍ ਆਧ੍ਰਯਹ ਦਾ ਅਰਥ ਸਮਝਣ ਦੀ ਲੋੜ ਹੈ। ਪਰਮਾਤਮਾ ਦੀ ਸ਼ਰਨ ਲੈਂਦਿਆਂ, ਮਨ ਵਿੱਚ ਕੋਈ ਸੰਕੀਰਣਤਾ ਨਾ ਹੋਵੇ, ਅਟੱਲ ਵਿਸ਼ਵਾਸ ਹੋਵੇ। ਸ਼ੁੱਧ-ਅੰਤਹਕਰਣ ਤੇ ਦ੍ਰਿੜ-ਸੰਕਲਪ ਹੋਣਾ ਚਾਹੀਦਾ ਹੈ। ਏਸੇ ਤਰ੍ਹਾਂ ਸਮਗ੍ਰਮ। ਸ਼ਬਦ ਹੈ ਜੋ ਸ਼ੁਹਰਤ ਸ਼ਕਤੀ ਪ੍ਰਭੂਸੱਤਾ, ਦੈਵੀ ਬਖਸ਼ਸ਼ ਲਈ ਹੈ, ਕੇਵਲ ਈਸ਼ਵਰ ਦੀ ਸਮੁੱਚਤਾ ਦਰਸਾਉਂਦਾ ਹੈ। ਮਨ ਨੂੰ ਕੇਂਦਰਿਤ ਕਰਨਾ ਜ਼ਰੂਰੀ ਹੈ। ਪ੍ਰਭੂ ਦੀ ਪ੍ਰਾਪਤੀ ਸਭ ਤੋਂ ਵੱਡੀ ਪ੍ਰਾਪਤੀ ਹੈ। ਇਹੋ ਗਿਆਨ ਹੈ, ਇਹੋ ਵਿਗਿਆਨ ਹੈ। ਪ੍ਰਭੂ ਨੂੰ ਜਾਣਨ ਪਿੱਛੋਂ ਸਭ ਜਗਤ ਪ੍ਰਕ੍ਰਿਤੀ ਲੋਕ/ਪਰਲੋਕ ਨੂੰ ਜਾਣਨਾ ਸੰਭਵ ਹੈ।

✪ ✪ ✪

7.02 **ਸ਼ਲੋਕ :**

*ज्ञानम् ते अहम् स-वि-ज्ञानम्, इदम् वच्-स्यामि अ-शेष-त:। यत् ज्ञा-त्वा न इह भूय:, अन्यत् ज्ञा-तव्यम् अव-शिष्यते॥*

***ਗਯ੍ਯਾਨਮ੍ ਤੇ ਅਹਮ੍ ਸਵਿ ਗਯ੍ਯਾਨਮ੍, ਇਦਮ੍ ਵਚ੍ ਸ੍ਯਾਮਿ ਅਸ਼ੇਸ਼ਤਹ।***

***ਯਤ੍ ਗਯ੍ਯਾਤ੍ਵਾ ਨ ਇਹ ਭੂਯਹ, ਅਨ੍ਯਤ੍ ਗਯ੍ਯਾਤਵ੍ਯਮ੍ ਅਵਸ਼ਿਸ਼੍ਯਤੇ॥***

**੦ ਸ਼ਬਦ ਅਰਥ :-** ਗਯ੍ਯਾਨਮ੍ : ਗਿਆਨ। ਤੇ : ਓਸ ਲਈ। ਅਹਮ੍ : ਮੈਂ। ਸਵਿਗਯ੍ਯਾਨਮ੍ : ਅਨੁਭਵ 'ਤੇ ਆਧਾਰਿਤ, ਸੂਝ ਰਾਹੀਂ ਪ੍ਰਾਪਤ ਕੀਤਾ ਗਿਆਨ। ਇਦਮ੍ : ਇਹ। ਵਚ੍ਸ੍ਯਾਮਿ : ਐਲਾਨ ਕਰੇਗਾ। ਅਸ਼ੇਸ਼ਤਹ : ਪੂਰਣ ਰੂਪ ਭਰਪੂਰ। ਯਤ੍ : ਕਿਹੜਾ। ਗਯ੍ਯਾਤ੍ਵਾ : ਜਾਣਨ ਵਾਲਾ। ਨ : ਨਹੀਂ। ਇਹ : ਏਥੇ। ਭੂਯਹ : ਵਧੇਰੇ। ਅਨਯਤ੍ : ਜੋ ਵੀ ਏਥੇ ਹੈ, ਹੋਰ ਹੈ। ਗਯ੍ਯਾਤਵ੍ਯਮ੍ : ਜੋ ਜਾਣਨਾ ਚਾਹੀਏ। ਅਵਸ਼ਿਸ਼੍ਯਤੇ : ਰਹਿੰਦਾ ਹੈ।

**੦ ਸ਼ਲੋਕਾਰਥ :-** 'ਇਹ ਜੋ ਗਿਆਨ ਹੈ, ਤੈਨੂੰ ਵਿਗਿਆਨ ਸਮੇਤ ਪੂਰਣ ਰੂਪ ਵਿੱਚ ਮੈਂ ਸਮਝਾਵਾਂਗਾ। ਜਿਸ ਨੂੰ ਜਾਣ ਲੈਣ ਉਪਰੰਤ ਇਸ ਸੰਸਾਰ ਵਿੱਚ ਹੋਰ ਕੁੱਝ ਕੋਈ ਹੋਰ ਦੂਜਾ (ਗਿਆਨ) ਜਾਣਨ ਯੋਗ (ਵਿਸ਼ਾ) ਬਾਕੀ ਨਹੀਂ ਰਹਿ ਜਾਂਦਾ।'

**ਪਦ-ਅਰਥ-ਵਿਸਥਾਰ :-** ਗਯ੍ਯਾਨਮ੍ ਤੇ ਅਹਮ੍ ਸਵਿ ਗਯ੍ਯਾਨਮ੍ ਇਦਮ੍ ਵਚ੍ਸ੍ਯਾਮਿ ਅਸ਼ੇਸ਼-ਤਹ = ਭਗਵਾਨ ਕਹਿੰਦੇ ਹਨ ਕਿ 'ਹੇ ਭਾਈ ਅਰਜਨ! ਹੁਣ ਮੈਂ ਗਿਆਨ ਸਹਿਤ ਗਿਆਨ ਕਹਾਂਗਾ। ੦ ਇਸ ਵਿੱਚ ਵਿਗਿਆਨ, ਗਿਆਨ ਦਾ ਵਿਸ਼ੇਸ਼ਣ ਹੈ। ਗਿਆਨ ਦੀ ਵਿਸ਼ੇਸ਼ਤਾ - ਵਿਗਿਆਨ ਹੈ। ਗਿਆਨ ਵੱਡਾ (ਵਿਸ਼ੇਸ਼੍ਯ) ਅਤੇ ਵਿਗਿਆਨ ਛੋਟਾ (ਵਿਸ਼ੇਸ਼ਣ) ਹੋਇਆ। ਪਰ ਵਿਗਿਆਨ ਨੇ ਗਿਆਨ ਦੀ ਵਿਸ਼ੇਸ਼ਤਾ ਦੱਸ ਦਿੱਤੀ। ਇਸ ਦ੍ਰਿਸ਼ਟੀ ਤੋਂ ਵਿਗਿਆਨ ਵੱਡਾ ਤੇ ਗਿਆਨ ਛੋਟਾ ਹੋਇਆ। ੦ ਸੰਸਾਰ ਭਗਵਾਨ 'ਚੋਂ ਪੈਦਾ ਹੋ ਕੇ ਭਗਵਾਨ ਵਿੱਚ ਹੀ ਲੀਨ ਹੋ ਜਾਂਦਾ ਹੈ, ਅਜਿਹਾ ਮੰਨ ਲੈਣਾ ਗਿਆਨ ਹੈ, ਪਰ ਸਭ ਕੁੱਝ ਭਗਵਾਨ ਹੀ ਹੈ। ਭਗਵਾਨ ਹੀ ਸਭ ਕੁੱਝ ਬਣੇ ਹੋਏ ਹਨ। ਉਨ੍ਹਾਂ ਤੋਂ ਬਿਨਾਂ ਹੋਰ ਕੁੱਝ ਨਹੀਂ ਹੈ। ਅਜਿਹਾ ਅਨੁਭਵ ਹੋ ਜਾਣਾ 'ਵਿਗਿਆਨ' ਹੈ। ਗੁਰੂ ਤੋਂ ਸਿੱਖਿਆ ਗ੍ਰਹਿਣ ਕਰਨ ਤੇ ਭਗਵਾਨ ਪਾਸੋਂ ਗਿਆਨ ਸੰਬੰਧੀ ਸੁਣਨ ਵਿੱਚ ਬਹੁਤ ਅੰਤਰ ਹੈ। ਭਗਵਾਨ ਦੇ ਵਿਸਥਾਰ ਦਾ ਅੰਤ ਨਹੀਂ ਹੈ। ੦ ਏਥੇ ਭਗਵਾਨ ਕਹਿੰਦੇ ਹਨ ਕਿ 'ਮੈਂ ਵਿਗਿਆਨ ਸਹਿਤ ਗਿਆਨ ਨੂੰ ਸੰਪੂਰਣਤਾ ਨਾਲ ਕਹਾਂਗਾ। ਬਾਕੀ ਨਹੀਂ ਰੱਖਾਂਗਾ।' - ਅਸ਼ੇਸ਼ਤਹ - 'ਮੈਂ ਤੱਤਵ ਕਹਾਂਗਾ, ਹੋਰ ਜਾਣਨਾ ਬਾਕੀ ਨਹੀਂ ਰਹੇਗਾ। ੦ ਸੁਰਗੁਣ ਭਗਵਾਨ ਦਾ ਅੰਤ ਨਹੀਂ ਪਾਇਆ ਜਾ ਸਕਦਾ। ਆਪ ਅਥਾਹ ਹਨ। ਜਿਵੇਂ ਸੋਨੇ ਦੇ ਗਹਿਣਿਆਂ ਦਾ ਅੰਤ ਨਹੀਂ, ਪਰ ਉਨ੍ਹਾਂ ਸਾਰੇ ਗਹਿਣਿਆਂ ਦਾ ਤੱਤਵ ਇੱਕ ਸੋਨਾ ਹੈ। ਇਸ ਤਰ੍ਹਾਂ ਪਰਮਾਤਮਾ ਦੀਆਂ ਅਸੰਖਾਂ ਵਿਭੂਤੀਆਂ ਨੂੰ ਕੋਈ ਜਾਣ ਨਹੀਂ ਸਕਦਾ, ਪਰ ਉਨ੍ਹਾਂ ਵਿੱਚ ਪਰਮਾਤਮਾ ਤੱਤਵ ਹੈ। ਜਿਸ ਨੂੰ ਤੱਤਵ ਤੋਂ ਜਾਣਿਆ ਜਾ ਸਕਦਾ ਹੈ। ਪਰਮਾਤਮਾ ਦਾ ਤੱਤਵ ਸਮਝਣ ਨਾਲ ਸੰਬੰਧਿਤ ਹੈ, ਪਰਮਾਤਮਾ ਦੇ ਗਿਆਨ ਦਾ ਅੰਤ ਨਹੀਂ ਹੁੰਦਾ, ਬਲਕਿ ਅਸਾਡੀ ਜਿਗਿਆਸਾ ਦੀ ਪੂਰਤੀ ਹੁੰਦੀ ਹੈ। ੦ ਪਰਮਾਤਮਾ ਨੂੰ ਜਾਣਨ ਲਈ ਗਿਆਨ ਯੋਗ ਵਿੱਚ ਜਾਣਨ ਦੀ ਪ੍ਰਧਾਨਤਾ ਰਹਿੰਦੀ ਹੈ। ੦ ਜੋ ਮਾਨਤਾ ਹੈ, ਉਸ ਨੂੰ ਮਨੁੱਖ ਆਪ ਹੀ ਛੱਡ ਸਕਦਾ ਹੈ, ਜਿਵੇਂ ਮਨੁੱਖ ਨੇ ਸੰਸਾਰ ਤੇ ਉਸ ਦੀਆਂ ਵਸਤਾਂ ਨੂੰ ਉਪਯੋਗੀ ਸਮਝ ਰੱਖਿਆ ਹੈ - ਉਨ੍ਹਾਂ ਨੂੰ ਉਹ ਆਪ ਹੀ ਤਿਆਗ ਸਕਦਾ ਹੈ। ੦ ਭਗਤੀ ਮਾਰਗ ਵਿੱਚ ਮੰਨਣਾ ਮੁੱਖ ਹੁੰਦਾ ਹੈ। ਉਹ ਮੰਨ ਕੇ ਜਾਣਦਾ ਹੈ। ਗਿਆਨ ਮਾਰਗ ਵਿੱਚ ਜਾਣ ਕੇ ਮੰਨਿਆ ਜਾਂਦਾ ਹੈ। ਪੂਰਨ ਹੋਣ 'ਤੇ ਦੋਵਾਂ ਵਿੱਚ ਏਕਤਾ ਹੋ ਜਾਂਦੀ ਹੈ। ੦ ਭਗਵਾਨ ਸੰਸਾਰ ਦੇ ਮਹਾਂਕਾਰਣ ਹਨ। ਅਜਿਹਾ ਮੰਨ ਲੈਣਾ ਗਿਆਨ ਹੈ। ਭਗਵਾਨ ਦੇ ਸਿਵਾਏ ਹੋਰ ਕੋਈ ਚੀਜ਼ ਨਹੀਂ, ਸਭ ਕੁੱਝ ਭਗਵਾਨ ਹਨ। ਸ੍ਵਯੰ ਭਗਵਾਨ ਹੀ ਸਭ ਕੁੱਝ ਹਨ। ਅਜਿਹਾ ਮੰਨ ਲੈਣਾ ਵਿਗਿਆਨ ਹੈ। ੦ 'ਅਪਰਾ ਤੇ ਪਰਾ ਪ੍ਰਕ੍ਰਿਤੀ ਮੇਰੀ ਹੈ। ਇਨ੍ਹਾਂ ਤੋਂ ਸੰਪੂਰਣ ਪ੍ਰਾਣੀਆਂ ਦੀ ਉਤਪਤੀ ਹੁੰਦੀ ਹੈ। ਮੈਂ ਸੰਪੂਰਣ ਜਗਤ ਦਾ ਮਹਾਂਕਾਰਣ ਹਾਂ। (7.04, 7.05, 7.06)' ਅਜਿਹਾ ਕਹਿ ਕੇ ਭਗਵਾਨ ਨੇ ਗਿਆਨ ਦੀ ਗੱਲ ਕੀਤੀ। 'ਮੇਰੇ ਸਿਵਾਇ ਹੋਰ ਕੋਈ ਨਹੀਂ ਹੈ, ਸੂਤ ਦੇ ਧਾਗੇ ਵਿੱਚ ਸੂਤ ਦੀ ਬਣੀ ਹੋਈ ਮਣੀਆਂ ਦੇ ਵਾਂਗ ਸਭ ਕੁੱਝ ਓਤ ਪ੍ਰੋਤ ਹੈ (7.07) ਅਜਿਹਾ ਕਹਿ ਕੇ ਵਿਗਿਆਨ ਨੇ ਵਿਗਿਆਨ ਦੱਸਿਆ। ੦ 'ਪਾਣੀ ਵਿੱਚ ਰਸ ਮੈਂ ਹਾਂ। ਚੰਦ ਸੂਰਜ ਵਿੱਚ ਪ੍ਰਭਾ ਮੈਂ ਹਾਂ। ਸੰਪੂਰਣ ਭੂਤਾਂ ਦਾ ਸਨਾਤਨ ਬੀਜ ਮੈਂ ਹਾਂ। ਸਤੋ ਰਜੋ ਤੇ ਤਮੋ ਭਾਵ ਮੇਰੇ ਹੀ ਹੁੰਦੇ ਹਨ। ਇਹ ਮੇਰੇ ਵਿੱਚ ਤੇ ਮੈਂ ਇਨ੍ਹਾਂ ਵਿੱਚ ਨਹੀਂ ਹਾਂ, ਭਾਵ ਸਭ ਕੁੱਝ ਮੈਂ ਹੀ ਮੈਂ ਹਾਂ। ਕਿਉਂਕਿ ਇਨ੍ਹਾਂ ਦੀ ਸੁਤੰਤਰ ਸੱਤਾ ਨਹੀਂ ਹੈ।' (7.12) ਅਜਿਹਾ ਕਹਿ ਕੇ ਵਿਗਿਆਨ ਦੱਸਿਆ। ੦ 'ਮੇਰੀ ਸ਼ਰਨ ਆਉਣ ਵਾਲੇ ਚਾਰ ਪ੍ਰਕਾਰ ਦੇ ਭਗਤ ਹੁੰਦੇ ਹਨ। 1. ਅਰਥਾਰਥੀ 2. ਆਰਤ 3. ਜਿਗਿਆਸੂ 4. ਪ੍ਰੇਮੀ। ਇਹ ਮੈਨੂੰ ਬਹੁਤ ਪਿਆਰੇ ਹਨ। 'ਅਜਿਹਾ ਕਹਿ ਕੇ ਗਿਆਨ ਸੰਬੰਧੀ ਕਿਹਾ। 'ਜਿਸ ਦਾ ਸਭ ਕੁੱਝ ਵਾਸੁਦੇਵ ਹੀ ਹੈ, ਜਿਸਨੂੰ ਅਜਿਹਾ ਅਨੁਭਵ ਹੋ ਜਾਂਦਾ ਹੈ, ਉਹ ਮਹਾਤਮਾ ਅਤਿਅੰਤ ਦੁਰਲੱਭ ਹੁੰਦਾ ਹੈ।' ਅਜਿਹਾ ਕਹਿ ਕੇ 'ਵਿਗਿਆਨ' ਦੱਸਿਆ। ੦ ਵਿਗਿਆਨ ਸਹਿਤ ਗਿਆਨ ਨੂੰ ਜਾਣ ਲੈਣਾ - ਸਭ ਕੁਝ ਜਾਣ ਲੈਣਾ ਹੈ। ਫਿਰ ਬਾਕੀ ਕੁੱਝ ਨਹੀਂ ਰਹਿੰਦਾ। ਮੈਥੋਂ ਬਿਨਾਂ ਸੰਸਾਰ ਦਾ ਹੋਰ ਕੋਈ ਦੂਜਾ ਨਹੀਂ ਹੈ। ਜੇ ਇੱਕ ਪਰਮਾਤਮਾ ਨੂੰ ਜਾਨਣ ਦੀ ਥਾਂ ਸੰਸਾਰ ਦੀਆਂ ਬਹੁਤ ਸਾਰੀਆਂ ਵਸਤਾਂ ਨੂੰ ਜਾਣ ਲਿਆ ਜਾਵੇ। ਅਸਲ ਵਿੱਚ ਕੁੱਝ ਵੀ ਜਾਣਿਆ ਨਹੀਂ ਜਾ ਸਕਦਾ। ੦ ਪਰਮਾਤਮਾ ਨੂੰ ਜਾਣ ਲੈਣ ਪਿੱਛੋਂ ਹੋਰ ਕਿਸੇ ਨੂੰ ਜਾਣਨਾ ਬਾਕੀ ਨਹੀਂ ਰਹਿੰਦਾ। ੦ ਪਰਮਾਤਮਾ ਆਪਣੇ ਆਪ ਹੀ ਜਾਣਿਆ ਜਾ ਸਕਦਾ ਹੈ। ਮਨ ਬੁੱਧੀ ਆਦਿ ਤੋਂ ਨਹੀਂ।

**ਵਿਆਖਿਆ :-** ਗਿਆਨ ਦੀ ਬਹੁ ਪੱਖੀ ਪਰਿਭਾਸ਼ਾ ਔਖੀ ਹੈ, ਜੋ ਵੀ ਗਿਆਨ ਇੰਦ੍ਰੀਆਂ ਰਾਹੀਂ ਮਨ ਬੁੱਧੀ ਪ੍ਰਾਪਤ ਕਰਦੀ ਹੈ ਉਹ ਗਿਆਨ ਹੈ। ਪਰ ਵਿਗਿਆਨ ਯਥਾਰਥ ਨੂੰ ਸਮਝਣ ਦਾ ਸਿੱਧਾ ਯਤਨ ਹੈ। ਇਸ ਲਈ ਸਵੈ-ਮਰਯਾਦਾ ਦੀ ਲੋੜ ਹੈ। ਗਿਆਨ, ਸਾਧਨਾ, ਰਾਹੀਂ ਪ੍ਰਾਪਤ ਹੁੰਦਾ ਹੈ, ਜਦ ਕਿ ਵਿਗਿਆਨ ਪ੍ਰਯੋਗ ਰਾਹੀਂ ਤੱਤਕਾਲ ਸਿੱਧਿਆਂ ਹੀ ਪ੍ਰਾਪਤ ਕੀਤਾ ਜਾ ਸਕਦਾ ਹੈ। ਪਹਿਲਾ ਦ੍ਰਿਸ਼ਟੀ ਨੀਝ ਦ੍ਰਿਸ਼ ਰਾਹੀਂ, ਜਦ ਕਿ ਦੂਜਾ ਅੰਤਰ-ਦ੍ਰਿਸ਼ਟੀ, ਅੰਤਰ-ਨੀਝ, ਅੰਤਰ-ਦ੍ਰਿਸ਼ ਰਾਹੀਂ ਪ੍ਰਾਪਤ ਕੀਤਾ ਜਾ ਸਕਦਾ ਹੈ। ਪਹਿਲਾਂ, ਸਿੱਖਿਆ, ਪੜ੍ਹਾਈ ਰਾਹੀਂ ਸਿੱਖਿਆ ਜਾ ਸਕਦਾ ਹੈ, ਜਦਕਿ ਦੂਜੇ ਲਈ ਸੰਸਥਾ ਅਥਵਾ ਅਦਾਰੇ ਦੀ ਲੋੜ ਹੈ। ਜਿੱਥੇ ਪ੍ਰਯੋਗ ਕੀਤੇ ਜਾਣ। ਗਿਆਨ ਨੂੰ ਪ੍ਰਤੱਖ ਤੇ ਵਿਗਿਆਨ ਨੂੰ ਅਪ੍ਰਤੱਖ ਕਿਹਾ ਜਾਂਦਾ ਹੈ। ਦੋਵਾਂ ਦੇ ਗ੍ਰਹਿਣ ਕਰਨ ਨਾਲ ਬ੍ਰਹਮ ਦੀ ਪਹਿਚਾਣ ਹੁੰਦੀ ਹੈ।

✪ ✪ ✪

7.03 **ਸ਼ਲੋਕ :**

*मनुष्याणाम् सहस्रेषु, क:-चित् यत्अति-सिध्-तये। यत्-अताम् अपि सिध्-तानाम्, क:-चित् माम् वेद्-ति तत्त्वत:॥*

***ਮਨੁਸ਼੍ਯਾਣਾਮ੍ ਸਹਸ੍ਤ੍ਰੇਸ਼ੁ, ਕਹਚਿਤ੍ ਯਤ੍ਅਤਿ ਸਿਧ੍ ਤਯੇ।***

***ਯਤ੍ਅਤਾਮ੍ ਅਪਿ ਸਿਧ੍ ਤਾਨਾਮ੍, ਕਹਚਿਤ੍ ਮਾਮ੍ ਵੇਦ੍ਤਿ ਤੱਤਵਤਹ॥***

**੦ ਸ਼ਬਦ ਅਰਥ :-** ਮਨੁਸ਼੍ਯਾਣਾਮ੍ : ਆਦਮੀਆਂ ਦੇ। ਸਹਸ੍ਤ੍ਰੇਸ਼ੁ : ਹਜ਼ਾਰਾਂ ਵਿੱਚੋਂ। ਕਹਚਿਤ੍ : ਕੋਈ ਇੱਕ। ਯਤ੍ਅਤਿ : ਯਤਨ ਕਰਨਾ, ਘਾਲਣਾ ਕਰਨੀ। ਸਿਧ੍ਤਯੇ : ਪਰਪੱਕਤਾ ਲਈ। ਯਤ੍ਅਤਾਮ੍ : ਜੋ ਯਤਨ ਕਰਦੇ ਹਨ ਉਨ੍ਹਾਂ ਵਿੱਚੋਂ ਇੱਕ। ਅਪਿ : ਭੀ। ਸਿਧ੍ਤਾਨਾਮ੍

: ਸਫ਼ਲ ਹੋਣ ਵਾਲਿਆਂ ਵਿੱਚੋਂ ਇੱਕ। ਕਹਚਿਤ੍ : ਕੋਈ ਇੱਕ। ਮਾਮ੍ : ਮੇਰਾ। ਵੇਦ੍ਤਿ : ਜਾਣਦਾ ਹੈ। ਤੱਤਵਤਹ : ਨਚੋੜ ਵਿੱਚ, ਤੱਤਵ, ਅੰਦਰ।

**੦ ਸ਼ਲੋਕਾਰਥ :-** 'ਹਜ਼ਾਰਾਂ ਵਿਅਕਤੀਆਂ ਵਿੱਚੋਂ ਕੋਈ ਇੱਕ ਹੀ ਮੋਕਸ਼ ਸਿੱਧੀ ਲਈ ਯਤਨ ਕਰਦਾ ਹੈ। ਉਨ੍ਹਾਂ ਯਤਨ ਕਰਨ ਵਾਲਿਆਂ ਹਜ਼ਾਰਾਂ ਸਾਧਕਾਂ ਵਿੱਚੋਂ ਵੀ ਕੋਈ ਇੱਕ ਹੀ ਮੈਨੂੰ ਮੂਲ ਰੂਪ ਵਿੱਚ ਜਾਣਦਾ ਹੈ।'

**ਪਦ-ਅਰਥ-ਵਿਸਥਾਰ :-** ੦ ਮਨੁਸ਼੍ਯਾਣਮ੍ ਸਹਸ੍ਰੇਸ਼ੁ, ਕਹਚਿਤ੍ ਯਤ੍ਅਤਿ ਸਿਧ੍ਤਯੇ = ੦ ਹਜ਼ਾਰਾਂ ਮਨੁੱਖਾਂ ਵਿੱਚੋਂ ਕੋਈ ਇੱਕ ਹੀ ਮੇਰੀ ਪ੍ਰਾਪਤੀ ਲਈ ਯਤਨ ਕਰਦਾ ਹੈ, ਜਿਸ ਵਿੱਚ ਮਨੁੱਖੀ-ਪਨ ਹੈ, ਜਿਨ੍ਹਾਂ ਵਿੱਚ ਪਸ਼ੂਆਂ ਵਾਂਗ ਖਾਣਾ ਪੀਣਾ ਐਸ਼ ਆਰਾਮ ਕਰਨਾ ਨਹੀਂ, ਉਹ ਵੀ ਅਸਲ ਵਿੱਚ ਮਨੁੱਖ ਹਨ। ਇਨ੍ਹਾਂ ਵਿੱਚ ਜੋ ਵੀ ਨੀਤੀ ਤੇ ਧਰਮ ਉੱਪਰ ਚੱਲਣ ਵਾਲੇ ਹਨ, ਅਜਿਹੇ ਮਨੁੱਖ ਹਜ਼ਾਰਾਂ ਹਨ, ਉਨ੍ਹਾਂ ਹਜ਼ਾਰਾਂ ਵਿੱਚੋਂ ਕੋਈ ਇੱਕ ਸਿੱਧੀ ਵਾਸਤੇ ਯਤਨ ਕਰਦਾ ਹੈ। ਜਿਸ ਤੋਂ ਵਧ ਕੇ ਹੋਰ ਕੋਈ ਲਾਭ ਨਹੀਂ, ਨਾ ਇਸ ਵਿੱਚ ਦੁੱਖ ਹੈ। ੦ ਜੋ ਪ੍ਰਲੋਕ ਵਿੱਚ ਸਵੱਰਗ ਆਦਿ ਦੀ ਪ੍ਰਾਪਤੀ ਨਹੀਂ ਚਾਹੁੰਦਾ, ਉਤਪਤੀ ਵਿਨਾਸ਼ਸ਼ੀਲ ਵਸਤਾਂ ਵਿੱਚ ਨਹੀਂ ਭਟਕਦਾ, ਨਾ ਭੋਗਾਂ ਵਿੱਚ ਪੈ ਕੇ ਮਾਨ ਵਡਿਆਈ ਵਿੱਚ ਰੁਚੀ ਲੈਂਦਾ ਹੈ। ਅਜਿਹਾ ਕੋਈ ਇੱਕ ਪੁਰਸ਼ ਹੀ ਸਿੱਧੀ ਵਾਸਤੇ ਯਤਨ ਕਰਦਾ ਹੈ। ਪਰਮਾਤਮਾ ਪ੍ਰਾਪਤੀ ਲਈ ਸਿੱਧੀ ਵਾਸਤੇ ਯਤਨ ਕਰਨ ਵਾਲੇ ਦ੍ਰਿੜਤਾ ਨਾਲ ਧਿਆਨ ਲਾਉਣ ਵਾਲੇ ਬਹੁਤ ਘੱਟ ਲੋਕ ਹੁੰਦੇ ਹਨ। ੦ ਯਤ੍ਅਤਾਮ੍ ਅਪਿ ਸਿਧ੍ ਤਾਨਾਮ੍, ਕਹਿਚਿਤ੍ ਮਾਮ੍ਵੇਦ੍ਤਿ ਤੱਤਵਤਹ = ਏਥੇ ਸਿੱਧ੍ ਸ਼ਬਦ ਦਾ ਭਾਵ ਹੈ ਜਿਨ੍ਹਾਂ ਦਾ ਅੰਤਹਕਰਣ ਸ਼ੁੱਧ ਹੈ। ਜੋ ਕੇਵਲ ਇੱਕ ਭਗਵਾਨ ਵਿੱਚ ਲੱਗ ਗਏ ਹਨ। ਉਨ੍ਹਾਂ ਨੂੰ ਗੀਤਾ ਵਿੱਚ 'ਮਹਾਤਮਾ' ਕਿਹਾ ਗਿਆ ਹੈ। ੦ ਭਾਵੇਂ 'ਸਭ ਕੁੱਝ ਪਰਮਾਤਮਾ ਹੀ ਹੈ।' ਅਜਿਹਾ ਜਾਣਨ ਵਾਲੇ ਤੱਤਵ ਪੁਰਸ਼ ਨੂੰ ਭੀ (7.19) ਸ਼ਲੋਕ ਵਿੱਚ ਮਹਾਤਮਾ ਕਿਹਾ ਗਿਆ ਹੈ। ਜਿਨ੍ਹਾਂ ਵਿੱਚੋਂ ਦੈਂਤਾਂ ਵਰਗੀਆਂ ਰੁਚੀਆਂ ਨਹੀਂ, ਜੋ ਦੈਵੀ ਸ਼ਕਤੀਆਂ ਦਾ ਸਹਾਰਾ ਲੈਂਦੇ ਹਨ। ੦ ਯਤ੍ਅਤਾਮ੍ - ਪਦ ਦਾ ਅਰਥ ਮਾਤਰ ਬ੍ਰਹਮ ਚੇਸ਼ਟਾਵਾਂ ਤੋਂ ਨਹੀਂ ਹੈ। ਉਨ੍ਹਾਂ ਵਿੱਚ ਪਰਮਾਤਮਾ ਪ੍ਰਤਿ ਸੁਭਾਵਿਕ ਲਗਨ ਹੈ। ਆਦਰ ਹੈ, ਚਿੰਤਨ ਹੈ। ੦ ਕਹਚਿਤ੍ ਮਾਮ੍ਵੇਦ੍ਤਿ ਤੱਤਵਤਹ - ਅਜਿਹੇ ਯਤਨ ਕਰਨ ਵਾਲਿਆਂ ਵਿੱਚ ਕੋਈ ਇੱਕ ਹੀ ਮੈਨੂੰ ਤੱਤਵ ਤੋਂ ਜਾਣਦਾ ਹੈ। ਜੋ ਯਤਨ ਕਰਨਗੇ, ਉਹ ਭਾਵੇਂ ਕਿੰਨੇ ਕਿਉਂ ਨਾ ਹੋਣ - ਸਾਰੇ ਜਾਣ ਸਕਦੇ ਹਨ। ਪਰਯਤਨਸ਼ੀਲ ਸਾਧਕ ਵਿੱਚ ਵਰਤਮਾਨ ਸਮੇਂ ਵਿੱਚ ਕੋਈ ਇੱਕ ਹੀ ਤੱਤਵ ਨੂੰ ਜਾਣਨ ਵਾਲਾ ਮਿਲਦਾ ਹੈ। ਕੋਈ ਇੱਕ ਹੀ ਤੱਤਵ ਨੂੰ ਜਾਣਦਾ ਹੈ। ਕੋਈ ਹੋਰ ਇੱਕ ਹੀ ਤੱਤਵ ਦਾ ਵਿਵੇਚਨ ਕਰਦਾ ਹੈ। ਜੋ ਜਾਣਦਾ ਹੀ ਨਹੀਂ ਉਹ ਕੀ ਕਹੇਗਾ ? ਕਿਵੇਂ ਕਹੇਗਾ ? ੦ ਇਸ 7.03 ਸ਼ਲੋਕ ਨੂੰ ਤੱਤਵ ਦੀ ਕਠਿਨਤਾ ਵਾਲਾ ਮੰਨਿਆ ਗਿਆ ਹੈ। ਪਰ ਅਸਲ ਵਿੱਚ ਇੰਜ ਨਹੀਂ ਹੈ। ਕਿਉਂਕਿ ਪਰਮਾਤਮਾ - ਤੱਤਵ ਦੀ ਪ੍ਰਾਪਤੀ ਕਠਿਨ ਨਹੀਂ ਹੈ। ੦ ਤੱਤਵਤਹ ਦਾ ਸਾਰ ਹੈ ਕਿ ਉਹ ਮੇਰੇ ਸੁਗੁਣ ਨਿਰਗੁਣ ਸਾਕਾਰ ਨਿਰਾਕਾਰ ਸ਼ਿਵ ਸ਼ਕਤੀ ਗਣੇਸ਼ ਸੂਰਜ ਵਿਸ਼ਨੂ ਆਦਿ ਰੂਪਾਂ ਵਿੱਚ ਪ੍ਰਗਟ ਹੋਣ ਵਾਲੇ ਤੇ ਸਮੇਂ ਸਮੇਂ ਭਾਂਤ ਭਾਂਤ ਦੇ ਅਵਤਾਰ ਹੋਣ ਵਾਲੇ ਸਮੇਤ ਮੈਨੂੰ ਤੱਤਵ ਨੂੰ ਜਾਣ ਲਿਆ ਜਾ ਸਕਦਾ ਹੈ।

**ਵਿਆਖਿਆ :-** ਉਤਕ੍ਰਿਸ਼ਟਾ ਪੂਰਣਤਾ ਪਰਿਪੱਕਤਾ ਲਈ ਸਿੱਧੀ ਸ਼ਬਦ ਵਰਤਿਆ ਜਾਂਦਾ ਹੈ। ਜਿਸ ਦੇ ਅਰਥ ਬਹੁਤ ਲੰਮੇ ਚੌੜੇ ਵੀ ਹਨ ਤੇ ਜਿਸ ਦੀ ਕੁੱਖ ਵਿੱਚ ਬਹੁਤ ਅਰਥ ਭਰੇ ਪਏ ਹਨ। ਪੂਰਤੀ ਸੰਤੁਸ਼ਟੀ ਪ੍ਰਬੀਣਤਾ ਸ਼ਿਸ਼ਟਤਾ, ਪੂਰਣ-ਪ੍ਰਾਪਤੀ, ਸ਼ਕਤੀ ਪ੍ਰਾਪਤੀ, ਪ੍ਰਮਾਣਿਕਤਾ, ਸਮੱਸਿਆ ਸਮਾਧਾਨ, ਪਕਿਆਈ, ਤਿਆਰੀ, ਖੁਸ਼ਹਾਲਤਾ, ਚੰਗੀ ਕਿਸਮਤ, ਬਖਸ਼ਸ਼, ਖੂਬਸੂਰਤੀ, ਪੂਰਣ-ਸ਼ੁੱਧੀ, ਤੇ ਮਿਲਣ ਅਤੇ ਦੈਵੀ ਸ਼ਕਤੀ ਨੂੰ ਪ੍ਰਾਪਤ ਕਰਨਾ - ਸਾਰੀ ਸ਼ਬਦਾਵਲੀ ਯੋਗਾ ਸ਼ਕਤੀਆਂ ਦਾ ਲੇਖਾ ਜੋਖਾ ਕਰਨ ਲਈ ਪੂਰੀ ਨਹੀਂ ਉਤਰਦੀ ਅਤੇ ਸਿੱਧੀ ਸ਼ਬਦ ਲਈ ਇਹ ਸਾਰੇ ਅਰਥ ਸੀਮਤ ਹਨ। ਲੋਕ ਤਾਂ ਵਧੇਰੇ ਸਿੱਧੀ ਕਰਦੇ ਹਨ, ਪਰ ਮੰਤਵ ਕੋਈ ਕੋਈ ਕਰਦਾ ਹੈ। ਪਰ ਜੋ ਸਫ਼ਲ ਹੋ ਜਾਂਦਾ ਹੈ, ਉਹ ਪ੍ਰਭੂਤਾ ਵਿੱਚ ਸਮਾ ਜਾਂਦਾ ਹੈ। ਜਿੰਨਾ ਉੱਚਾ ਆਦਰਸ਼ ਹੈ, ਓਨੀ ਮਿਹਨਤ ਦੀ ਲੋੜ ਪੈਂਦੀ ਹੈ। ਪ੍ਰਾਪਤੀ ਲਈ ਬਹੁਤ ਔਕੜਾਂ ਪੇਸ਼ ਹੁੰਦੀਆਂ ਹਨ। ਸਹੀ-ਸੋਚ, ਸਹੀ-ਰਵੱਈਆ, ਸਹੀ-ਦ੍ਰਿਸ਼ਟੀ, ਸਹੀ-ਸਮਝ, ਸਹੀ-ਅਨੁਕੂਲਤਾ ਤੇ ਸਹੀ-ਯਤਨ, ਸਫਲਤਾ ਲਈ ਜ਼ਰੂਰੀ ਹਨ, ਗਿਆਨ ਰਾਹੀਂ ਮੁਕਤੀ ਮਿਲਦੀ ਹੈ। ਗਿਆਨ ਰਾਹੀਂ ਪ੍ਰਭੂ ਦਾ ਗਿਆਤ ਹੁੰਦਾ ਹੈ। ਪ੍ਰਭੂ ਗਿਆਨ ਸਾਧਾਰਣ ਵਿਅਕਤੀ ਲਈ ਅਸੱਪਸ਼ਟ ਹੈ। ਉਸ ਨੂੰ ਸਹੀ ਰਸਤੇ ਤੇ ਪਾਉਣ ਲਈ ਗੁਰੂ ਗਿਆਨ ਦੀ ਲੋੜ ਹੈ। ਇਹ ਰਸਤਾ ਜਿਸਨੂੰ ਜਾਣਦੇ ਹੋ - ਤੋਂ ਜੋ ਨਹੀਂ ਜਾਣਦੇ ਹੋ, ਪ੍ਰਕ੍ਰਿਆ ਰਾਹੀਂ ਸੰਪੰਨ ਹੁੰਦਾ ਹੈ। ਜੋ ਇਸ ਪ੍ਰਕਾਰ ਹੈ।

✪ ✪ ✪

**7.04 ਸ਼ਲੋਕ :**

*भूमि: आप: अनल: वायु:, खम् मन: बुध्-ति: एव च। अहम्-कार: इति इयम् मे, भिद्-ता प्रकृति: अष्टधा॥*

***ਭੂਮਿਹ ਆਪਹ ਅਨਲਹ ਵਾਯੁਹ, ਖਮ੍ ਮਨਹ ਬੁੱਧ੍ ਤਿਹ ਏਵ ਚ।***

***ਅਹਮ੍ ਕਾਰਹ ਇਤਿ ਇਯਮ੍ ਮੇ, ਭਿੰਨਾ (ਮਿਦੁਤਾ) ਪ੍ਰਕ੍ਰਿਤਿਹ ਅਸ਼ਟ੍ਧਾ।***

**੦ ਸ਼ਬਦ ਅਰਥ :-** ਭੂਮਿਹ : ਜ਼ਮੀਨ। ਆਪਹ : ਪਾਣੀ। ਅਨਲਹ : ਅੱਗ। ਵਾਯੁਹ : ਹਵਾ। ਖਮ੍ਮਨਹ : ਆਕਾਸ਼ ਤੱਤ ਤੇ ਮਲ। ਬੁੱਧ੍ਤਿਹ : ਗਿਆਨ। ਏਵ : ਭੀ। ਚ : ਅਤੇ। ਅਹਮ੍ ਕਾਰਹ : ਜਗਿਆਸਾ। ਇਤਿ : ਇਸ ਤਰ੍ਹਾਂ। ਇਯਮ੍ : ਇਹ। ਮੇ : ਮੇਰਾ। ਭਿੰਨਾ : ਵੰਡਿਆ ਹੋਇਆ। ਪ੍ਰਕ੍ਰਿਤਿਹ : ਪ੍ਰਕ੍ਰਿਤੀ। ਅਸ਼ਟ੍ਯਾ : ਅੱਠ ਕੋਨਾ।

**੦ ਸ਼ਲੋਕਾਰਥ :-** ਧਰਤੀ ਪਾਣੀ ਅੱਗ, ਹਵਾ, ਮਨ, ਬੁੱਧੀ, ਆਕਾਸ਼ ਤੱਤ ਅਤੇ ਜਗਿਆਸਾ ਇਸ ਤਰ੍ਹਾਂ ਮੇਰੀ ਪ੍ਰਕ੍ਰਿਤੀ ਹੈ, ਇਸ ਨੂੰ ਅੱਠ ਰੂਪਾਂ ਵਿੱਚ ਵੰਡਿਆ ਗਿਆ ਹੈ।

**ਪਦ-ਅਰਥ-ਵਿਸਥਾਰ :-** ੦ ਭੂਮਿਹ ਆਪਹ ਅਨਲਹ ਵਾਯੁਹ ਖਮ੍ ਮਨਹ ਬੁਧ੍ਤਿਹ ਏਵਚ - ੦ ਅਪਰਾ ਪ੍ਰਕ੍ਰਿਤੀ - ਧਰਤੀ ਪਾਣੀ ਅੱਗ ਹਵਾ ਆਕਾਸ਼ - ਇਹ ਪੰਜੇ ਮਹਾਂਭੂਤ ਅਤੇ ਮਨ ਬੁੱਧੀ ਤੇ ਹੰਕਾਰ = ਕੁੱਲ ਅੱਠ ਪ੍ਰਕਾਰ ਦੇ ਭੇਦਾਂ ਵਾਲੀ ਮੇਰੀ ਅਪਰਾਪ੍ਰਕ੍ਰਿਤੀ ਹੈ। ਜਿਸ ਪ੍ਰਕ੍ਰਿਤੀ ਨੂੰ ਲੈ ਕੇ ਸ੍ਰਿਸ਼ਟੀ ਦੀ ਰਚਨਾ ਹੋਈ ਹੈ। ਰਚਨਾ ਵਿੱਚ ਅਪਰਾ ਪ੍ਰਕ੍ਰਿਤੀ ਕਾਰਜਸ਼ੀਲ ਹੈ। ਇਹ ਜੜ੍ਹ ਹੈ (ਚੇਤਨਹੀਣ) ਤੇ ਪਰਿਵਰਤਨਸ਼ੀਲ ਹੈ, ਪਰ ਜੋ ਪਰਾ ਪ੍ਰਕ੍ਰਿਤੀ ਹੈ, ਉਹ ਸ਼੍ਰੇਸ਼ਠ ਹੈ, ਚੇਤਨ ਤੇ ਪਰਿਵਰਤਨ ਰਹਿਤ ਹੈ। ੦ ਜਿਵੇਂ ਮਨੁੱਖੀ ਸੁਭਾਅ ਨੂੰ ਉਸ ਤੋਂ ਵੱਖ ਨਹੀਂ ਕੀਤਾ ਜਾ ਸਕਦਾ, ਏਸੇ ਤਰ੍ਹਾਂ ਪਰਮਾਤਮਾ ਦੀ ਪ੍ਰਕ੍ਰਿਤੀ ਨੂੰ ਉਸ ਤੋਂ ਵੱਖ ਨਹੀਂ ਕੀਤਾ ਜਾ ਸਕਦਾ। ਇਹ ਪ੍ਰਕ੍ਰਿਤੀ ਪ੍ਰਭੂ ਦਾ ਇੱਕ ਸੁਭਾਅ ਹੈ। ਇਸ ਲਈ ਇਸ ਦਾ ਨਾਂ ਪ੍ਰਕ੍ਰਿਤੀ ਹੈ। ੦ ਜੀਵਾਤਮਾ ਨੂੰ ਪ੍ਰਕ੍ਰਿਤੀ ਇਸ ਲਈ ਕਿਹਾ ਗਿਆ ਹੈ ਕਿ ਉਹ ਪਰਮਾਤਮਾ ਸਰੂਪ ਹੋਣ ਦੇ ਨਾਲ ਵੀ, ਪ੍ਰਕ੍ਰਿਤੀ ਇਸ ਲਈ ਕਿਹਾ ਗਿਆ ਹੈ, ਕਿ ਉਹ ਪਰਮਾਤਮਾ ਸਰੂਪ ਹੋਣ ਦੇ ਨਾਲ ਹੀ ਪ੍ਰਕ੍ਰਿਤੀ ਨਾਲ ਸੰਬੰਧ ਜੋੜਦੀ ਹੈ। ਪਹਿਲੇ ਪੰਜ ਪ੍ਰਕ੍ਰਿਤੀ ਤੱਤ ਸਥੂਲ ਹਨ, ਬਾਕੀ ਤਿੰਨ ਸੂਖਮ ਹਨ ਇਸ ਲਈ ਵਰਨਣ ਵਿੱਚ ਸਥੂਲ ਤੇ ਸੂਖ਼ਮ ਸ੍ਰਿਸ਼ਟੀ ਆ ਜਾਂਦੀ ਹੈ। ਪਰ ਇਸ ਵਿੱਚ ਕਾਰਣ ਰੂਪ ਪ੍ਰਕ੍ਰਿਤੀ ਨਹੀਂ ਆਉਂਦੀ, ਜਿਸ ਤੋਂ ਬਿਨਾਂ ਪ੍ਰਕ੍ਰਿਤੀ ਦਾ ਵਰਨਣ ਅਧੂਰਾ ਹੈ। ੦ ਮਨ ਤੋਂ ਹੰਕਾਰ - ਜੋ ਮਨ ਦਾ ਕਾਰਣ ਹੈ ੦ ਬੁੱਧੀ

ਸ਼ਬਦ ਤੋਂ ਮਹੱਤਵ ਸਮਸ਼ਟਿ ਬੁੱਧੀ ਹੈ ਤੇ ਹੰਕਾਰ ਸ਼ਬਦ ਤੋਂ ਪ੍ਰਕ੍ਰਿਤੀ ਲਈ ਹੈ। ੦ ਭਗਵਾਨ ਨੇ ਏਥੇ ਜੜ੍ਹ ਤੇ ਚੇਤਨ ਦਾ ਵਿਭਾਗ ਦੱਸਣ ਲਈ ਹੀ ਅਪਰਾ ਪ੍ਰਕ੍ਰਿਤੀ ਦੇ ਨਾਂ ਤੋਂ ਜੜ੍ਹ ਦਾ ਤੇ ਪਰਾ ਪ੍ਰਕ੍ਰਿਤੀ ਦੇ ਨਾਂ ਤੋਂ ਚੇਤਨ ਦਾ ਵਰਨਣ ਕੀਤਾ ਹੈ।

**ਵਿਆਖਿਆ :-** ਮੂਲ ਅਸਲੇ ਨੂੰ ਆਧੁਨਿਕ ਵਿਗਿਆਨੀਆਂ ਨੇ ਹੋਰ ਢੰਗ ਨਾਲ ਵਰਨਣ ਕੀਤਾ ਹੈ, ਜਦ ਕਿ ਭਾਰਤੀ ਦਾਰਸ਼ਨਿਕ, ਇਸ ਦੀ ਵਿਆਖਿਆ ਹੋਰ ਵਿਧੀ ਨਾਲ ਕਰਦੇ ਹਨ। ਭਾਰਤੀ ਦਰਸ਼ਨ ਮੂਲ ਅਸਲੇ ਨੂੰ ਪੰਜ ਗਿਆਨ-ਇੰਦ੍ਰੀਆਂ ਅਨੁਸਾਰ ਪਰਿਭਾਸ਼ਿਤ ਕਰਦਾ ਹੈ। ਜਿਵੇਂ ਕੰਨ, ਆਵਾਜ਼ ਸੁਣਦੇ ਹਨ, ਆਵਾਜ਼ ਆਕਾਸ਼ ਆਕਾਸ਼ੀ ਤੱਤ ਦਾ ਚਰਿੱਤਰ ਹੈ। ਸਰੀਰ (ਚਮੜੀ) ਛੂਹਣ ਅਥਵਾ ਚੁੰਮਣ ਦੀ ਪ੍ਰਕ੍ਰਿਆ ਦੀ ਅਨੁਭੂਤੀ ਕਰਦਾ ਹੈ, ਜੋ ਹਵਾ ਦੀ ਵਿਸ਼ੇਸ਼ਤਾ ਹੈ। ਅੱਖਾਂ, ਵੇਖਣ ਦਾ ਕੰਮ ਕਰਦੀਆਂ ਹਨ, ਜਿਨ੍ਹਾਂ ਰਾਹੀਂ ਅੱਗ, ਰੌਸ਼ਨੀ ਦੀ ਪਹਿਚਾਣ ਹੁੰਦੀ ਹੈ। ਜੀਭ ਸੁਆਦ ਅਨੁਭਵ ਕਰਦੀ ਹੈ, ਜੋ ਪਾਣੀ ਲਈ ਹੈ। ਨੱਕ, ਸੁੰਘਣ ਪ੍ਰਕ੍ਰਿਆ ਦਾ ਕਰਤਾ ਹੈ ਜੋ ਧਰਤੀ ਦੀ ਪੈਦਾਵਾਰ ਹੈ। ਇਹੋ ਇਸ ਸੰਸਾਰ ਦੇ ਮੂਲ ਪੰਜ ਤੱਤ ਹਨ। ਇਹੋ ਪੰਜ ਤੱਤ ਸੰਸਾਰ ਪ੍ਰਕ੍ਰਿਤੀ ਦੇ ਪੰਜ ਸਰੋਤ ਹਨ। ਇਨ੍ਹਾਂ ਤੋਂ ਸੰਸਾਰ ਦੀ ਸਿਰਜਨਾ ਹੋਈ ਹੈ। ਮਨੁੱਖੀ ਸਰੀਰ ਦੀ ਉਸਾਰੀ ਤੇ ਰਚਨਾ ਦਾ ਆਧਾਰ ਵੀ ਇਹੋ ਪੰਜ ਤੱਤ ਹਨ। ਭਾਵਨਾ ਤੇ ਸੋਚਣ ਪ੍ਰਕ੍ਰਿਆ ਦਾ ਸੰਬੰਧ ਮਨ ਨਾਲ ਹੈ। ਬੁੱਧੀਮਾਨ ਉਹ ਹੈ, ਜੋ ਚੰਗੇ ਭੈੜੇ, ਸਹਿਮਤ, ਅਸਹਿਮਤ, ਵਿੱਚ ਅੰਤਰ ਨਾ ਕਰ ਸਕੇ। ਜੋ ਕਾਰਨ ਸਬੱਬ ਪੈਦਾ ਕਰੇ, ਉਸ ਤੋਂ ਜਗਿਆਸਾ ਪੈਦਾ ਹੁੰਦੀ ਹੈ। ਜਗਿਆਸਾ ਤੋਂ ਬਿਨਾ ਕਿਰਿਆ ਅਸੰਭਵ ਹੈ। ਮਨ ਬੁੱਧੀ ਤੇ ਜਗਿਆਸਾ ਕਿਸੇ ਵਿਅਕਤੀ ਦੇ ਵਿਅਕਤਿੱਤਵ ਬਣਾਉਣ ਵਿੱਚ ਪੂਰਾ ਪੂਰਾ ਯੋਗਦਾਨ ਪਾਉਂਦੀ ਹੈ। ਮਨ ਬੁੱਧੀ ਤੇ ਜਗਿਆਸਾ ਦੀ ਤ੍ਰਿਪਤੀ ਕੇਵਲ ਗਿਆਨ ਰਾਹੀਂ ਸੰਭਵ ਹੈ। ਉਪਰੋਕਤ ਅੱਠ ਪ੍ਰਕਾਰ ਦੀ ਪ੍ਰਕ੍ਰਿਤੀ ਅੱਗੇ ਜਾ ਕੇ ਦਰਸ਼ਨ ਦੀ ਸਮੀਖਿਆ ਸਾਖ਼ਾਂ ਵਿੱਚ ਚੌਵੀ ਭਾਂਤ ਦੀ ਹੋ ਜਾਂਦੀ ਹੈ।

✪ ✪ ✪

**7.05 ਸ਼ਲੋਕ :**

*आ-परा इयम् इत: तु अन्याम्, प्र-कृतिम् विद्-धि मे पराम्। जीव-भू-ताम् महा-बाहो, यया इदम् धार्-यते जगत्॥*

***ਅਪਰਾ ਇਯਮ੍ ਇਤਹ ਤੁ ਅਨ੍ਯਾਮ੍, ਪ੍ਰਕ੍ਰਤਿਮ੍ ਵਿਦ੍ਧਿ ਮੇ ਪਰਾਮ੍।***
***ਜੀਭ ਭੂ ਤਾਮ੍ ਮਹਾ ਬਾਹੋ, ਯਯਾ ਇਦਮ੍ ਧਾਰ੍ਯਤੇ ਜਗਤ੍॥***

**੦ ਸ਼ਬਦ ਅਰਥ :-** ਅਪਰਾ : ਨੀਵਾਂ। ਇਯਮ੍ : ਇਹ। ਇਤਹ : ਇਸ ਤੋਂ। ਤੁ : ਪਰੰਤੂ। ਅਨ੍ਯਾਮ੍ : ਭਾਂਤ ਭਾਂਤ ਦੇ। ਪ੍ਰਕ੍ਰਤਿਮ੍ : ਪ੍ਰਕ੍ਰਿਤੀ। ਵਿਦ੍ਧਿ : ਜਾਨਣਾ। ਮੇ : ਮੇਰਾ। ਪਰਾਮ੍ : ਉਚੇਰਾ। ਜੀਭ ਭੂਤਾਮ੍ : ਜੀਵਨ ਦਾ ਵਿਸ਼ੇਸ਼ ਤੱਤ। ਮਹਾਬਾਹੋ : ਸ਼ਕਤੀਸ਼ਾਲੀ ਹਥਿਆਰਬੰਦ। ਯਯਾ : ਕਿਸੇ ਦੇ ਰਾਹੀਂ। ਇਦਮ੍ : ਇਹ। ਧਾਰ੍ਯਤੇ : ਵਰਤੋਂ ਕੀਤੀ ਜਾਵੇ, ਆਪਣਾ ਮਤਲਬ ਕੱਢਣਾ, ਵਰਤਣਾ, ਯਥਾ ਪੂਰਵਕ ਰੱਖਣਾ। ਜਗਤ੍ : ਸੰਸਾਰ।

**੦ ਸ਼ਲੋਕਾਰਥ :-** 'ਇਹ ਮੇਰੀ ਨਿਕ੍ਰਸ਼ਟ (ਧੀਮੀ ਨੀਵੀਂ) ਪ੍ਰਕ੍ਰਿਤੀ ਹੈ, ਪਰ ਹੇ ਮਹਾਬਾਹੋ। ਇਸ ਤੋਂ ਬਿਨਾ ਮੇਰੀ ਉਸ ਜੀਵ ਰੂਪਾ ਪਰ (ਸ਼੍ਰੇਸ਼ਠ) ਪ੍ਰਕ੍ਰਿਤੀ ਨੂੰ ਤੂੰ ਜਾਣ ਲੈ, ਜਿਸ ਰਾਹੀਂ ਇਹ ਸਮੁੱਚਾ ਸੰਸਾਰ ਧਾਰਨ ਕੀਤਾ ਜਾਂਦਾ ਹੈ।'

**ਪਦ-ਅਰਥ-ਵਿਸਥਾਰ :-** ਜੇ ਏਹ ਪਰਾ ਪ੍ਰਕ੍ਰਿਤੀ ਅਪਰਾ ਪ੍ਰਕ੍ਰਿਤੀ ਤੋਂ ਬੇਮੁੱਖ ਹੋ ਕੇ ਪਰਮਾਤਮਾ ਦੇ ਹੀ ਸਨਮੁੱਖ ਹੋ ਜਾਵੇ, ਪਰਮਾਤਮਾ ਨੂੰ ਹੀ ਆਪਣਾ ਮੰਨ ਲਵੇ ਤੇ ਅਪਰਾ ਪ੍ਰਕ੍ਰਿਤੀ ਨੂੰ ਕਦੇ ਵੀ ਆਪਣਾ ਨਾ ਮੰਨੇ ਅਰਥਾਤ ਅਪਰਾ ਪ੍ਰਕ੍ਰਿਤੀ ਤੋਂ ਪੂਰੀ ਤਰ੍ਹਾਂ ਸੰਬੰਧ ਤੋੜ ਕੇ ਨਿਰਲੇਪਤਾ ਦਾ ਅਨੁਭਵ ਕਰ ਲਵੇ ਤਾਂ ਉਸ ਨੂੰ ਆਪਣੇ ਸਰੂਪ ਦਾ ਬੋਧ ਹੋ ਜਾਂਦਾ ਹੈ। ਫਿਰ ਪਰਮਾਤਮਾ ਪ੍ਰੇਮ ਪ੍ਰਗਟ ਹੁੰਦਾ ਹੈ, ਜਿਹੜਾ ਪਹਿਲਾਂ ਅਪਰਾ ਪ੍ਰਕ੍ਰਿਤੀ ਨਾਲ ਸੰਬੰਧ ਰੱਖਣ ਕਾਰਨ ਕਾਮਨਾ ਇੱਛਾ ਦੇ ਰੂਪ ਵਿੱਚ ਸੀ। ਉਹ ਪ੍ਰੇਮ ਅਨੰਤ ਅਗਾਧ ਅਸੀਮ ਆਨੰਦਮਈ ਹੁੰਦਾ ਹੈ। ਇਸ ਪ੍ਰੇਮ ਦੀ ਪ੍ਰਾਪਤੀ ਨਾਲ ਪਰਾ ਪ੍ਰਕ੍ਰਿਤੀ ਪ੍ਰਾਪਤ ਪ੍ਰਾਪਤਵ੍ਯ ਹੋ ਜਾਂਦੀ ਹੈ। ਆਪਣੇ ਅਸੰਗ ਰੂਪ ਦਾ ਅਨੁਭਵ ਹੋਣ ਨਾਲ ਗਿਆਤ ਗਿਆਤਵ੍ਯ ਹੋ ਜਾਂਦੀ ਹੈ। ਸਾਧਕ ਅਪਰਾ ਪ੍ਰਕ੍ਰਿਤੀ ਨੂੰ ਸੰਸਾਰ ਮਾਤਰ ਦੀ ਸੇਵਾ ਵਿੱਚ ਲਾ ਕੇ ਸੰਸਾਰ ਤੋਂ ਪੂਰੀ ਤਰ੍ਹਾਂ ਬੇਮੁਖ ਹੋਣ ਨਾਲ ਸਫਲ ਹੋ ਜਾਂਦਾ ਹੈ, ਆਨੰਦ ਪ੍ਰਾਪਤ ਕਰਦਾ ਹੈ। ਇਹੋ ਮਾਨਵ ਜੀਵਨ ਦੀ ਸਫਲਤਾ ਤੇ ਪੂਰਨਤਾ ਹੈ। ੦ ਪ੍ਰਕ੍ਰਤਿਮ੍ ਵਿਦ੍ਧਿ ਮੇ ਪਰਾਮ੍ - ਲਗਦਾ ਹੈ ਜਿਹੜੀ ਅੱਠ ਪ੍ਰਕਾਰ ਦੀ ਅਪਰਾ ਪ੍ਰਕ੍ਰਿਤੀ ਕਹੀ ਗਈ ਹੈ ਉਹ 'ਵਯਸ਼ਟਿ ਅਪਰਾ ਪ੍ਰਕ੍ਰਿਤੀ' ਹੈ, ਇਸ ਦਾ ਕਾਰਨ ਇਹ ਹੈ ਕਿ ਮਨੁੱਖ ਨੂੰ ਵ੍ਯਸ਼ਟਿ ਪ੍ਰਕ੍ਰਿਤੀ ਤੋਂ ਸਰੀਰ ਨਾਲ ਹੀ ਬੰਧਨ ਹੁੰਦਾ ਹੈ, ਸਮਸ਼ਟਿ ਪ੍ਰਕ੍ਰਿਤੀ ਤੋਂ ਨਹੀਂ। ਕਿਉਂਕਿ ਮਨੁੱਖ ਵ੍ਯਸ਼ਟਿ ਸਰੀਰ ਨਾਲ ਹੀ ਆਪਣੇਪਨ ਨੂੰ ਜੋੜ ਲੈਂਦਾ ਹੈ। ਜਿਸ ਨਾਲ ਬੰਧਨ ਹੁੰਦਾ ਹੈ। ੦ ਵ੍ਯਸ਼ਟਿ ਕੋਈ ਵੱਖ ਤੱਤਵ ਨਹੀਂ ਹੈ। ਸਮਸ਼ਟਿ ਦਾ ਹੀ ਇੱਕ ਅੰਗ ਅੰਸ਼ ਹੈ, ਸਮਸ਼ਟਿ ਦੇ ਅੰਸ਼ ਸਰੀਰ ਦੇ ਨਾਲ ਜੀਵ ਆਪਣਾ ਸੰਬੰਧ ਮੰਨ ਲੈਂਦਾ ਹੈ, ਤਾਂ ਇਹ ਸਮਸ਼ਟਿ ਦਾ ਅੰਸ਼ ਸਰੀਰ ਹੀ ਵਯਸ਼ਟਿ ਅਖਵਾਉਂਦਾ ਹੈ। ਜਿਸ ਨਾਲ ਸੰਬੰਧ ਜੋੜਨਾ ਵੀ ਬੰਧਨ ਹੈ। ਇਸ ਬੰਧਨ ਤੋਂ ਮੁਕਤੀ ਲਈ ਭਗਵਾਨ ਨੇ ਅੱਠ ਤਰ੍ਹਾਂ ਦੀ ਅਪਰਾ ਪ੍ਰਕ੍ਰਿਤੀ ਦਾ ਵਰਨਣ ਕੀਤਾ ਹੈ। ਤੇ ਕਿਹਾ ਹੈ ਕਿ ਜੀਵ ਰੂਪ ਪਰਾ ਪ੍ਰਕ੍ਰਿਤੀ ਨੇ ਹੀ ਇਸ ਅਪਰਾ ਪ੍ਰਕ੍ਰਿਤੀ ਨੂੰ ਧਾਰਣ ਕਰ ਰੱਖਿਆ ਹੈ। ਜੇ ਧਾਰਣ ਨਾ ਕਰੇ ਤਾਂ ਬੰਧਨ ਦਾ ਪ੍ਰਸ਼ਨ ਹੀ ਨਹੀਂ ਹੈ। ੦ ਮੂਲ ਪ੍ਰਕ੍ਰਿਤੀ ਕਦੇ ਕਿਸੇ ਲਈ ਬਾਧਕ ਜਾਂ ਸਾਧਕ (ਸਹਾਇਕ) ਨਹੀਂ ਹੁੰਦੀ। ਸਹਾਇਕ ਉਸ ਸਮੇਂ ਬਣਦੀ ਹੈ, ਜਦੋਂ ਸਾਧਕ ਆਪਣਾ ਸੰਬੰਧ ਨਹੀਂ ਮੰਨਦਾ, ਅਤੇ, ਜਦੋਂ ਉਸ ਨਾਲ ਸੰਬੰਧ ਮੰਨ ਲੈਂਦਾ ਹੈ ਤਾਂ ਬਾਧਕ ਬਣ ਜਾਂਦੀ ਹੈ। ਪ੍ਰਕ੍ਰਿਤੀ ਨਾਲ ਸੰਬੰਧ ਬਣਾਉਣ ਨਾਲ ਆਪਣੇ ਵਿੱਚ ਮੈਂ ਪਨ ਅੰਹਤਾ ਪੈਦਾ ਹੁੰਦਾ ਹੈ, ਜੋ ਬੰਧਨ ਦਾ ਕਾਰਨ ਹੈ ੦ ਅਹੰਤਾ ਵਿੱਚ ਭੋਗ ਇੱਛਾ ਤੇ ਜਗਿਆਸਾ ਰਹਿੰਦੀ ਹੈ। ਇੱਕ ਦੀ ਪੂਰਤੀ ਹੋਣ ਨਾਲ ਦੂਜੀ ਜਾਗ ਪੈਂਦੀ ਹੈ। ਭੋਗ ਇੱਛਾ ਦੀ ਪੂਰਤੀ ਹੋਣ ਨਾਲ ਜਿਗਿਆਸਾ ਦੀ ਪੂਰਤੀ ਹੁੰਦੀ ਹੈ। ਜਿਗਿਆਸਾ ਦੀ ਪੂਰਤੀ ਹੋਣ ਨਾਲ ਭੋਗ ਇੱਛਾ ਦੀ ਨਿਵ੍ਰਿਤੀ ਹੋ ਜਾਂਦੀ ਹੈ। ੦ ਕਰਮਯੋਗ ਵਿੱਚ ਭੋਗ ਇੱਛਾ ਮਿਟਣ ਨਾਲ ਅਤੇ ਗਿਆਨ ਯੋਗ ਵਿੱਚ ਜਗਿਆਸਾ ਦੀ ਪੂਰਤੀ ਹੋਣ 'ਤੇ ਇੱਛਾ ਦੀ ਨਿਵ੍ਰਿਤੀ ਹੋ ਜਾਂਦੀ ਹੈ। ਫਿਰ ਅਸੰਗਤਾ ਆਪਣੇ ਆਪ ਆ ਜਾਂਦੀ ਹੈ, ਜਿਸ ਦਾ ਉਪਯੋਗ ਨਾ ਕਰਨ ਨਾਲ ਅਸਲ ਬੋਧ ਹੋ ਜਾਂਦਾ ਹੈ ਤੇ ਮਨੁੱਖੀ ਜਨਮ ਪੂਰੀ ਤਰ੍ਹਾਂ ਸਾਰਥਕ ਹੋ ਜਾਂਦਾ ਹੈ। ੦ ਜੀਵ ਭੂਤਾਮ੍ - ਅਸਲ ਵਿੱਚ ਇਹ ਜੀਵ ਰੂਪ ਨਹੀਂ ਹੈ - ਪਰ ਜੀਵ ਬਣਿਆ ਹੋਇਆ ਹੈ, ਜੋ ਸੰਪੂਰਨ ਪਰਮਾਤਮਾ ਦਾ ਅੰਸ਼ ਹੈ। ੦ ਜੀਵ ਦੀ ਉਤਪਤੀ ਸਥੂਲ ਸੂਖਮ ਤੇ ਕਾਰਣ ਸਰੀਰ ਰੂਪ ਪ੍ਰਕ੍ਰਿਤੀ ਦੇ ਨਾਲ ਸੰਬੰਧ ਜੋੜਨ ਨਾਲ ਹੀ ਹੋਈ ਹੈ। ਉਹ ਸੰਬੰਧ ਜੋੜਦਾ ਹੈ, ਆਪਣੇ ਸੁੱਖ ਲਈ। ਇਹੋ ਸੁੱਖ ਉਸ ਦੇ ਜਨਮ ਮਰਨ ਦਾ ਮਹਾਨ ਦੁੱਖ ਬਣਦਾ ਹੈ। ੦ ਮਹਾਬਾਹੋ! 'ਹੇ ਅਰਜਨ! ਤੂੰ ਬਹੁਤ ਸ਼ਕਤੀਸ਼ਾਲੀ ਏਂ, ਤੂੰ ਇਸ ਲਈ ਅਪਰਾ ਤੇ ਪਰਾ ਪ੍ਰਕ੍ਰਿਤੀ ਦੇ ਭੇਦ ਨੂੰ ਸਮਝ ਲੈ। ਸਮਝਣ ਦੇ ਸੱਮਰਥ ਹੋ ਜਾ। ਤੂੰ ਇਸ ਨੂੰ ਸਮਝ।' ੦ ਧਾਰ੍ ਯਤੇ ਜਗਤ੍ - ੦ ਜਗਤ - ਗੀਤਾ ਵਿੱਚ ਜਗਤ ਸ਼ਬਦ ਕਿਧਰੇ ਪਰਾ ਪ੍ਰਕ੍ਰਿਤੀ ਦਾ (7.13) ਕਿਧਰੇ ਅਪਰਾ ਪ੍ਰਕ੍ਰਿਤੀ ਦਾ (7.05) ਕਿਧਰੇ ਪਰਾ ਅਪਰਾ ਦੋਵਾਂ ਪ੍ਰਕ੍ਰਿਤੀਆਂ ਦਾ ਵਾਚਕ ਹੈ। (7.06) ਵਾਸਤਵ ਵਿੱਚ ਇਹ ਜਗਤ ਜਗਤਰੂਪ ਨਹੀਂ ਹੈ, ਭਗਵਾਨ ਦਾ ਸਰੂਪ ਹੈ। (ਵਾਸੁਦੇਵਹ ਸਰਵਮ੍) (7.19) ਸਦਸੱਚਾਹਮ੍ (1.19) ਕੇਵਲ ਇਸ ਪਰਾ ਪ੍ਰਕ੍ਰਿਤੀ - ਜੀਵ ਨੇ ਇਸ ਨੂੰ ਜਗਤ ਰੂਪ ਵਿਚ ਧਾਰਨ ਕਰ ਰੱਖਿਆ ਹੈ, ਅਰਥਾਤ ਜੀਵ ਸੰਸਾਰ ਨੂੰ ਸੁਤੰਤਰ ਸੱਤਾ ਮੰਨ ਕੇ ਆਪਣੇ ਸੁੱਖ ਵਾਸਤੇ ਇਸ ਦਾ ਉਪਯੋਗ ਕਰਨ ਲੱਗਾ ਹੈ। ਉਸ ਨਾਲ ਜੀਵ ਦਾ ਬੰਧਨ ਹੋਇਆ ਹੈ। ਜੇਕਰ ਜੀਵ, ਸੰਸਾਰ ਦੀ ਸੁਤੰਤਰ ਸੱਤਾ ਨਾ ਮੰਨਦਾ, ਸੰਸਾਰ

ਨੂੰ ਭਗਵਾਨ ਦਾ ਭਗਵਤ ਸਰੂਪ ਮੰਨਦਾ ਤਾਂ ਉਸ ਦਾ ਜਨਮ ਮਰਨ ਬੰਧਨ ਕੱਟ ਜਾਂਦਾ। ੦ ਭਗਵਾਨ ਦੀ ਪਰਾਪ੍ਰਕ੍ਰਿਤੀ ਹੋ ਕੇ ਵੀ ਜੀਵਾਤਮਾ ਨੇ ਇਸ ਦ੍ਰਿਸ਼ਮਾਨ ਜਗਤ ਨੂੰ ਜਿਹੜੀ ਕਿ ਅਪਰਾ ਪ੍ਰਕ੍ਰਿਤੀ ਹੈ, ਧਾਰਨ ਕਰ ਰੱਖਿਆ ਹੈ। ਇਸ ਪਰਿਵਰਤਨਸ਼ੀਲ ਵਿਕਾਰੀ ਜਗਤ ਨੂੰ ਸਥਾਈ ਸੁੰਦਰ ਤੇ ਸੁੱਖਦਾਇਕ ਮੰਨ ਕੇ 'ਮੈਂ' ਤੇ 'ਮੇਰੇ' ਰੂਪ ਵਿੱਚ ਧਾਰਨ ਕਰ ਰੱਖਿਆ ਹੈ। ੦ ਜਿਸ ਦੀ ਭੋਗਾਂ ਵਿੱਚ ਜਿੰਨੀ ਖਿੱਚ ਹੈ, ਉਸ ਨੂੰ ਉਨਾ ਹੀ ਸੁੰਦਰ ਸੁੱਖਦਾਇਕ ਸੰਸਾਰ ਦਿਖਾਈ ਦੇਵੇਗਾ। ੦ ਪਦਾਰਥਾਂ ਦਾ ਸੰਗ੍ਰਹਿ ਤੇ ਉਨ੍ਹਾਂ ਦਾ ਉਪਭੋਗ ਕਰਨ ਦੀ ਲਾਲਸਾ ਹੀ ਖ਼ਾਸ ਬਾਧਕ ਹੈ। ੦ ਸਰੀਰ ਦੀ ਉਤਪਤੀ ਰਜ ਵੀਰਜ ਤੋਂ ਹੁੰਦੀ ਹੈ, ਜੋ ਸਰੂਪ ਤੋਂ ਹਮੇਸ਼ਾ ਮਲੀਨ ਹੈ ਪਰ ਭੋਗਾਂ ਵਿੱਚ ਗ੍ਰਸੇ ਲੋਕਾਂ ਦੀ ਸਰੀਰਾਂ ਵਿੱਚ ਮਲੀਨ ਬੁੱਧੀ ਨਹੀਂ ਹੁੰਦੀ, ਬਲਕਿ ਰਮਣੀਯ ਬੁੱਧੀ ਹੁੰਦੀ ਹੈ। ਇਹ ਰਮਣੀਯ ਬੁੱਧੀ ਹੀ ਜਗਤ ਨੂੰ ਧਾਰ੍ਣ ਕਰਵਾਉਂਦੀ ਹੈ। ੦ ਨਦੀ ਦੇ ਕਿਨਾਰੇ ਖੜ੍ਹੇ ਕਿਸੇ ਸੰਤ ਨੂੰ ਕਿਸੇ ਨੇ ਕਿਹਾ ਕਿ 'ਦੇਖੋ ਮਹਾਰਾਜ! ਇਸ ਨਦੀ ਦਾ ਪਾਣੀ ਵਹਿ ਰਿਹਾ ਹੈ। ਉਸ ਪੁਲ ਉੱਪਰ ਮਨੁੱਖ ਵਹਿ ਰਹੇ ਹਨ। ਸੰਤ ਨੇ ਉੱਤਰ ਦਿੱਤਾ, 'ਦੇਖ ਭਾਈ! ਨਦੀ ਦਾ ਪਾਣੀ ਨਹੀਂ ਵਹਿ ਰਿਹਾ, ਖੁਦ ਨਦੀ ਹੀ ਵਹਿ ਰਹੀ ਹੈ। ਪੁਲ ਉੱਪਰ ਮਨੁੱਖ ਹੀ ਨਹੀਂ, ਪੁਲ ਵੀ ਵਹਿ ਰਿਹਾ ਹੈ।' ਭਾਵ ਇਹ ਹੈ ਕਿ ਨਦੀ ਪੁਲ ਮਨੁੱਖ ਬੜੀ ਤੇਜ਼ੀ ਨਾਲ ਨਾਸ਼ ਹੋਣ ਵੱਲ ਵਧ ਰਹੇ ਹਨ। ਸਾਡੀ ਇਹ ਧਰਤੀ ਵੀ ਪਰਲੋ ਵੱਲ ਵਧ ਰਹੀ ਹੈ। ਸਾਰਾ ਜਗਤ ਹਰ ਪਲ ਤਬਾਹੀ ਵੱਲ ਵਧ ਰਿਹਾ ਹੈ। ੦ ਪਰਾ ਪ੍ਰਕ੍ਰਿਤੀ ਦੀ ਸਰੂਪ ਤੋਂ ਉਤਪਤੀ ਨਹੀਂ ਹੁੰਦੀ ਪਰ ਅਪਰਾ, ਪ੍ਰਕ੍ਰਿਤੀ ਦੇ ਨਾਲ ਸੰਬੰਧ ਜੋੜਨ ਕਾਰਨ ਇਹ ਸਰੀਰ ਦੀ ਉਤਪਤੀ ਨੂੰ ਆਪਣੀ ਉਤਪਤੀ ਮੰਨ ਲੈਂਦਾ ਹੈ। ਜਿਸ ਨਾਲ ਇਹ ਜਨਮ ਚੱਲਦਾ ਰਹਿੰਦਾ ਹੈ। ਜੇਕਰ ਉਹ ਅਪਰਾ ਦੇ ਨਾਲ ਸੰਬੰਧ ਨਾ ਜੋੜੇ, ਇਸ ਤੋਂ ਵਿਮੁੱਖ ਹੋ ਜਾਵੇ। ਅਰਥਾਤ ਭਗਵਾਨ ਰੂਪ ਤੋਂ ਇਸ ਨੂੰ ਸੱਤਾ ਨਾ ਦੇਵੇ ਤਾਂ ਜਗਤ ਸਤ੍ ਰੂਪ ਤੋਂ ਦਿਖਾਈ ਹੀ ਨਹੀਂ ਦੇ ਸਕਦਾ। ੦ ਇਦਮ੍ - ਪਦ ਵਿਚ ਸਰੀਰ ਤੇ ਸੰਸਾਰ - ਦੋਵੇਂ ਲੈਣੇ ਚਾਹੀਦੇ ਹਨ, ਕਿਉਂਕਿ ਸਰੀਰ ਤੇ ਸੰਸਾਰ ਅਲੱਗ ਅਲੱਗ ਨਹੀਂ ਹਨ। ਬਲਕਿ ਧਾਤੂ ਚੀਜ਼ ਇੱਕ ਹੀ ਹੈ। ਸਰੀਰ ਤੇ ਸੰਸਾਰ ਦਾ ਭੇਦ ਮੰਨਿਆ ਹੋਇਆ ਹੈ, ਅਸਲ ਵਿੱਚ ਦੋਵੇਂ ਅਭੇਦ ਹਨ। ੦ ਸੰਸਾਰ ਵਿੱਚ ਜਿੰਨੇ ਵੀ ਮੰਨੇ ਹੋਏ ਸੰਬੰਧ ਹਨ, ਉਹ ਇੱਕ ਦੂਜੇ ਦਾ ਹਿੱਤ ਜਾਂ ਸੇਵਾ ਕਰਨ ਵਾਸਤੇ ਹਨ। ਆਪਣੇ ਲਈ ਨਹੀਂ। ੦ ਭਗਤੀ ਯੋਗ ਵਿੱਚ 'ਮੈਂ' ਕੇਵਲ ਭਗਵਾਨ ਦਾ ਹਾਂ। ਤੇ ਕੇਵਲ ਭਗਵਾਨ ਹੀ ਮੇਰੇ ਹਨ। ਅਤੇ ਮੈਂ ਸਰੀਰ ਸੰਸਾਰ ਦਾ ਨਹੀਂ ਹਾਂ ਤੇ ਸ਼ਰੀਰ ਸੰਸਾਰ ਮੇਰੇ ਨਹੀਂ ਹਨ।' ਅਜਿਹਾ ਮਾਨਤਾ ਕਰਕੇ ਇਸ ਸੰਸਾਰ ਤੋਂ ਵਿਮੁੱਖ ਹੋ ਕੇ ਕੇਵਲ ਭਗਵਤ ਪਰਾਯਣ ਹੋ ਜਾਂਦਾ ਹੈ। ਜਿਸ ਨਾਲ ਆਪਣੇ ਆਪ ਸੰਸਾਰ ਦਾ ਸੰਬੰਧ ਟੁੱਟ ਜਾਂਦਾ ਹੈ।

**ਵਿਆਖਿਆ :-** ਪ੍ਰਕ੍ਰਿਤੀ ਦੇ ਪੰਜ ਤੱਤ ਵੇਖਣਾ, ਸੁਣਨਾ, ਸੁੰਘਣਾ, ਚੱਖਣਾ, ਛੂਹਣਾ, ਅਗਨੀ, ਆਕਾਸ਼, ਧਰਤੀ, ਪਾਣੀ, ਹਵਾ ਦੀ ਅਭਿਵਿਅਕਤੀ ਹਨ। ਅੰਦਰਲੇ ਅੰਸ਼, ਮਨ ਬੁੱਧੀ ਤੇ ਜਗਿਆਸਾ ਤੱਤ ਜਦ ਮਿਲ ਜਾਂਦੇ ਹਨ ਤਾਂ ਕੁੱਲ ਅੱਠ ਮੂਲ ਤੱਤ ਪ੍ਰਭੂ ਦੇ ਤੁੱਛ ਜਿਹੇ ਹਿੱਸੇ ਹਨ। ਇਸ ਜਗਤ ਜੀਵਨ ਦੀ ਵਿਧੀ ਵਿਵੱਸਥਾ ਜਾਂ ਜੀਵਾਤਮਾ ਦਾ ਸਮੁੱਚ ਪ੍ਰਭੂ ਦੇ ਸ਼੍ਰੇਸ਼ਠ ਅੰਗ ਹੁੰਦੇ ਹਨ। ਜਿਵੇਂ ਜਦੋਂ ਅੱਗ ਵਿੱਚੋਂ ਧੂੰਆਂ ਨਿੱਕਲਦਾ ਹੈ। ਇਹ ਅੱਗ ਦੀ ਮੱਧਮ੍ ਅਥਵਾ ਨੀਵੀਂ ਪ੍ਰਕ੍ਰਿਤੀ ਹੁੰਦੀ ਹੈ ਤੇ ਚੰਗਿਆੜੇ ਉਸ ਦੀ ਉਚੇਰੀ ਤੇ ਸ਼੍ਰੇਸ਼ਠ ਪ੍ਰਕ੍ਰਿਤੀ ਹੁੰਦੀ ਹੈ। ਚੰਗਿਆੜਿਆਂ ਅੰਦਰ ਹੀ ਅੱਗ ਦਾ ਮੂਲ ਚਰਿੱਤਰ ਹੈ, ਜਦ ਕਿ ਅੱਗ ਦੀ ਕਿਰਿਆ ਧੂੰਏ ਵਿੱਚ ਅਭਿਵਿਅਕਤ ਹੁੰਦੀ ਹੈ ਦੂਜੇ ਸ਼ਬਦਾਂ ਵਿੱਚ ਧੂੰਆਂ ਅੱਗ ਦਾ ਤੱਤਵ ਲੱਛਣ ਹੈ। ਚੰਗਿਆੜੇ ਅੱਗ ਦਾ ਸਰੂਪਾ ਲੱਛਣ ਹਨ। ਚੰਗਿਆੜਿਆਂ ਦੀ ਜਦ ਅਸੀਂ ਪ੍ਰਕ੍ਰਿਤੀ ਲੈਂਦੇ ਹਾਂ ਤਾਂ ਅੱਗ ਦੀ ਪ੍ਰਕ੍ਰਿਤੀ ਸਮਝ ਲੈਂਦੇ ਹਾਂ। ਜੀਵਾਤਮਾ ਵਿੱਚ ਜੋ ਪਵਿੱਤਰ ਚੇਤਨਤਾ ਹੈ, ਜਿਸ ਨੂੰ ਪਰਮ+ਆਤਮਾ ਕਹਿੰਦੇ ਹਾਂ, ਇਹ ਪਿਤਾ ਪੁਰਖੀ ਹੈ। ਚੰਗਿਆੜਾ ਉਹ ਹੈ ਜੋ ਅੱਗ ਤੋਂ ਵੱਖ ਹੋ ਗਿਆ ਹੈ, ਪਰ ਜੀਵਾਤਮਾ ਨੂੰ ਪਰਮ ਆਤਮਾ ਤੋਂ ਨਾ ਵੱਖ ਕੀਤਾ ਜਾ ਸਕਦਾ ਹੈ, ਨਾ ਇਹ ਵੱਖ ਹੁੰਦੀ ਹੈ। ਜਿਵੇਂ ਸਮੁੰਦਰ ਵਿੱਚ ਇੱਕ ਲਹਿਰ ਹੁੰਦੀ ਹੈ, ਏਸੇ ਤਰ੍ਹਾਂ ਵਿਅਕਤੀਗਤ ਆਤਮਾ ਹਮੇਸ਼ਾ ਹੀ ਇਸ ਜਗਤ ਵਿੱਚ ਹੁੰਦੀ ਹੈ, ਭਾਵੇਂ ਇਸ ਦਾ ਸੰਬੰਧ ਅਸਥਾਈ ਹੁੰਦਾ ਹੈ।

✪ ✪ ✪

**7.06 ਸ਼ਲੋਕ :**

*एतद्-योनीनि भू-तानि, सर्वाणि इति उप-धारय। अहम् कृत्स्नय जगतः, प्र-भवः प्र-लयः तथा॥*

***ਇਤਦ੍ ਯੋਨੀਨਿ, ਭੂਤਾਨਿ, ਸਰ੍ਵਾਣਿ ਇਤਿ ਓਪਧਾਰਯ।***
***ਅਹਮ੍ ਕ੍ਰਤਸ੍ਨ੍ਸ੍ਯ ਜਗਤਹ, ਪ੍ਰਭਵਹ ਪ੍ਰਲਯਹ ਤਥਾ॥***

**੦ ਸ਼ਬਦ ਅਰਥ :-** ਇਤਦ੍ ਯੋਨੀਨਿ : ਉਨ੍ਹਾਂ ਵਿੱਚੋਂ ਇਹ ਦੋ ਪ੍ਰਕ੍ਰਿਤੀਆਂ ਬੱਚੇਦਾਨੀਆਂ ਹਨ। ਭੂਤਾਨਿ : ਜੀਵ। ਸਰ੍ਵਾਣਿ : ਸਾਰੇ। ਇਤਿ : ਇਸ ਤਰ੍ਹਾਂ। ਉਪਧਾਰਯ : ਜਾਣਦਾ ਹੈ। ਅਹਮ੍ : ਮੈਂ। ਕ੍ਰਤਸ੍ਨ੍ਸ੍ਯ : ਸਾਰਿਆਂ ਦੀ, ਸਮੁੱਚ ਦੀ। ਜਗਤਹ : ਜਗਤ ਦੀ। ਪ੍ਰਭਵਹ : ਸਰੋਤ। ਪ੍ਰਲਹਯਹ : ਪਰਲੋ, ਤਬਾਹੀ, ਵਿਨਾਸ਼। ਤਥਾ : ਭੀ

**੦ ਸ਼ਲੋਕਾਰਥ :-** ਤੂੰ ਇੰਜ ਜਾਣ ਲੈ ਕਿ ਇਹ ਦੋਵੇਂ, ਸਾਰੇ ਜੀਵਾਂ ਦੀਆਂ ਕੁੱਖਾਂ ਹਨ। ਮੈਂ ਹੀ ਮੂਲ ਹਾਂ ਅਤੇ ਸਾਰੇ ਬ੍ਰਹਿਮੰਡੀ ਜਗਤ ਦੀ ਤਬਾਹੀ ਵੀ ਹਾਂ।

**ਪਦ-ਅਰਥ-ਵਿਸਥਾਰ :-** ੦ ਏਤਦ੍ ਯੋਨੀਨਿ ਭੂਤਾਨਿ - ਅਪਰਾ ਤੇ ਪਰਾ - ਇਹ ਦੋ ਪ੍ਰਕ੍ਰਿਤੀਆਂ ਜਿਨ੍ਹਾਂ ਦਾ ਕਾਰਣ ਹੈ। ਅਜਿਹੇ ਸੰਪੂਰਣ ਪ੍ਰਾਣੀ - ਦੇਵਤਾ ਮਨੁੱਖ ਪਸ਼ੂ ਪੰਛੀ ਆਦਿ ਜੰਗਮ ਤੇ ਬਿਰਖ ਬੇਲਾਂ ਘਾਹ ਆਦਿ ਸੁਥਾਵਰ ਪ੍ਰਾਣੀ ਹਨ - ਉਹ ਸਾਰੇ ਦੇ ਸਾਰੇ ਮੇਰੀ ਅਪਰਾ ਤੇ ਪਰਾ ਪ੍ਰਕ੍ਰਿਤੀ ਦੇ ਸੰਬੰਧ ਤੋਂ ਹੀ ਉਤਪਨ ਹੁੰਦੇ ਹਨ। (ਹੋਰ ਵੇਖੋ 13.26, 14.04, 7.05 ਤੇ 15.07 ਸ਼ਲੋਕ) : ਸਰ੍ਵਾਣਿ ਇਤਿ ਉਪ ਧਾਰਯ - ਸਵੱਰਗ ਲੋਕ, ਮ੍ਰਿਤੂ ਲੋਕ ਪਾਤਾਲ ਲੋਕ ਆਦਿ ਸੰਪੂਰਣ ਲੋਕਾਂ ਦੇ ਜਿੰਨੇ ਵੀ ਸੁਥਾਵਰ ਜੰਗਮ ਪ੍ਰਾਣੀ ਹਨ। ਉਹ ਸਾਰੇ ਅਪਰਾ ਤੇ ਪਰਾ ਪ੍ਰਕ੍ਰਿਤੀ ਦੇ ਸੰਗਮ ਤੋਂ ਹੀ ਉਤਪਨ ਹੁੰਦੇ ਹਨ। ੦ ਪਰਾ - ਪ੍ਰਕ੍ਰਿਤੀ ਨੇ ਅਪਰਾ ਨੂੰ ਆਪਣਾ ਮੰਨ ਲਿਆ, ਉਸ ਦਾ ਸੰਗ ਕਰ ਲਿਆ - ਉਸੇ ਵਿੱਚੋਂ ਸਾਰੇ ਪ੍ਰਾਣੀ ਪੈਦਾ ਹੁੰਦੇ ਹਨ - ਉਸ ਨੂੰ ਤੂੰ ਧਾਰਣ ਕਰ। ਠੀਕ ਤਰ੍ਹਾਂ ਸਮਝ ਕੇ ਮੰਨ ਲੈ। ੦ ਅਹਮ੍ ਕ੍ਰਤਸ੍ਨ੍ਸ੍ਯ ਜਗਤਹ - ਪ੍ਰਭਵਹ ਪ੍ਰਲਯਹ ਤਥਾ - ਵਸਤਾਂ ਨੂੰ ਵੀ ਸੱਤਾ ਦਾ ਫੁਰਨਾ ਪਰਮਾਤਮਾ ਤੋਂ ਹੀ ਮਿਲਦਾ ਹੈ। ਭਗਵਾਨ ਕਹਿੰਦੇ ਹਨ, 'ਮੈਂ ਸਾਰੇ ਜਗਤ ਨੂੰ ਉਤਪਨ ਕਰਨ ਵਾਲਾ (ਪ੍ਰਭਵਹ) ਤਲੀਨ ਕਰਨ ਵਾਲਾ (ਪ੍ਰਲਯ) ਹਾਂ। ੦ ਪ੍ਰਭਵਹ - ਇਸ ਜਗਤ ਦਾ ਨਮਿੱਤ ਕਾਰਣ ਹਾਂ, ਕਿਉਂਕਿ ਪੂਰਣ ਸ਼੍ਰਿਸ਼ਟਿ ਮੇਰੇ ਸੰਕਲਪ ਤੋਂ ਪੈਦਾ ਹੋਈ ਹੈ (ਵੇਖੋ 6.02, 6.03) ਜਿਵੇਂ ਘੜ੍ਹਾ ਬਣਾਉਣ ਲਈ ਕੁਮਹਾਰ (ਘੁਮ੍ਹਾਰ) ਤੇ ਸੋਨੇ ਦੇ ਜ਼ੇਵਰ ਬਣਾਉਣ ਲਈ ਸੁਨਿਆਰ ਹੀ ਨਮਿੱਤ ਕਾਰਣ ਹਨ, ਏਸੇ ਤਰ੍ਹਾਂ ਸੰਸਾਰ ਮਾਤਰ ਦੀ ਉਤਪਤੀ ਭਗਵਾਨ ਹੀ ਨਮਿੱਤ ਕਾਰਣ ਹੈ। ੦ ਪ੍ਰਲਯ - ਇਸ ਜਗਤ ਦਾ ਉਤਪਾਦਨ, ਕਾਰਨ ਵੀ ਮੈਂ ਹਾਂ ਕਿਉਂਕਿ ਕਾਰਜ ਮਾਤਰ ਉਤਪਾਦਨ ਕਾਰਨ ਤੋਂ ਉਤਪਨ ਹੁੰਦਾ ਹੈ। ਉਪਾਦਾਨ ਕਾਰਨ ਰੂਪ ਤੋਂ ਹੀ ਰਹਿੰਦਾ ਹੈ ਤੇ ਅੰਤ ਵਿੱਚ ਉਪਾਦਾਨ ਕਾਰਨ ਵਿੱਚ ਲੀਨ ਹੋ ਜਾਂਦਾ ਹੈ। ਜਿਵੇਂ ਘੜਾ ਮਿੱਟੀ ਉਪਾਦਾਨ ਕਾਰਨ ਹੈ। ਏਸੇ ਤਰ੍ਹਾਂ ਇਹ ਸ੍ਰਿਸ਼ਟੀ ਰਚਨਾ ਲਈ ਭਗਵਾਨ ਹੀ ਉਪਾਦਾਨ ਕਾਰਨ ਹੈ। ਜਿਵੇਂ ਘੜਾ ਮਿੱਟੀ ਤੋਂ ਪੈਦਾ ਹੁੰਦਾ ਹੈ, ਮਿੱਟੀ ਰੂਪ ਵਿੱਚ ਰਹਿੰਦਾ ਹੈ ਤੇ ਅੰਤ ਵਿੱਚ ਟੁੱਟ ਕੇ ਮਿੱਟੀ ਹੋ ਜਾਂਦਾ ਹੈ, ਏਸੇ ਤਰ੍ਹਾਂ ਸੋਨੇ ਦੇ ਜ਼ੇਵਰ, ਸੋਨੇ ਤੋਂ ਬਣਕੇ, ਸੋਨੇ ਦਾ ਰੂਪ ਧਾਰਨ ਕਰਕੇ, ਅੰਤ ਟੁੱਟ ਜਾਣ ਪਿੱਛੋਂ

ਸੋਨਾ ਹੀ ਰਹਿ ਜਾਂਦੇ ਹਨ। ਏਸੇ ਤਰ੍ਹਾਂ ਇਹ ਸੰਸਾਰ ਭਗਵਾਨ ਤੋਂ ਉਤਪਨ ਹੋ ਕੇ, ਭਗਵਾਨ ਦਾ ਰੂਪ ਬਣ ਕੇ ਅੰਤ ਵਿੱਚ (ਪਰਲਯ ਸਮੇਂ) ਭਗਵਾਨ ਵਿੱਚ ਹੀ ਲੀਨ ਹੋ ਜਾਂਦਾ ਹੈ। ਪਰਮਾਤਮਾ ਤੋਂ ਬਿਨਾਂ ਹੋਰ ਕੋਈ ਕਾਰਨ ਨਹੀਂ ਹੈ। ੦ ਅਜਿਹਾ ਜਾਣ ਲੈਣਾ ਹੀ ਗਿਆਨ ਹੈ। ਅਜਿਹਾ ਅਨੁਭਵ ਕਰਨਾ ਵਿਗਿਆਨ ਹੈ। ੦ ਕ੍ਰਤ੍ਸਨ੍ਸ੍ਯ ਜਗਤਹ - ਭਗਵਾਨ ਨੇ ਆਪਣੇ ਆਪ ਨੂੰ ਜੜ੍ਹ ਚੇਤਨਾਤਮਕ ਸੰਪੂਰਣ ਜਗਤ ਦਾ ਸਰੋਤ ਤੇ ਪ੍ਰਲਯ ਦੱਸਿਆ ਹੈ। ਇਸ ਤੋਂ ਜੜ੍ਹ (ਅਪਰਾ ਪ੍ਰਕ੍ਰਿਤੀ) ਦਾ ਸਰੋਤ ਤੇ ਪ੍ਰਲਯ ਉਪਜਦੀ ਹੈ, ਜੋ ਠੀਕ ਹੈ, ਪਰ ਚੇਤਨ (ਪਰਾ ਪ੍ਰਕ੍ਰਿਤੀ ਤੇ ਜੀਵਾਤਮਾ) ਦਾ ਉਤਪਤੀ ਤੇ ਵਿਨਾਸ਼ ਕਿਵੇਂ ਹੋਇਆ ? ਕਿਉਂਕਿ ਇਹ ਤਾਂ ਨਿਤ੍ਯਤੱਤਵ ਹਨ (2.24) ੦ ਜੋ ਪਰਿਵਰਤਨਸ਼ੀਲ ਹੈ, ਉਸ ਨੂੰ ਜਗਤ ਕਹਿੰਦੇ ਹਨ। (ਗੱਛਤਿ ਜਗਤ੍) ਪਰ ਏਥੇ ਜਗਤ ਸ਼ਬਦ ਜੜ੍ਹ ਚੇਤਨਾਤਮਕ ਸੰਪੂਰਣ ਸੰਸਾਰ ਦਾ ਵਾਚਕ ਹੈ, ਇਸ ਵਿੱਚ ਜੜ੍ਹ ਅੰਸ਼ ਤਾਂ ਪਰਿਵਰਤਨਸ਼ੀਲ ਹੈ ਤੇ ਚੇਤਨ ਅੰਸ਼ ਪਰਿਵਰਤਨ ਰਹਿਤ ਹੈ। ਉਹ ਨਿਰਵਿਕਾਰ ਤੱਤਵ ਜਦ ਜੜ੍ਹ ਦੇ ਨਾਲ ਆਪਣਾ ਸੰਬੰਧ ਮੰਨ ਕੇ ਸੰਬੰਧ ਬਣਾ ਲੈਂਦਾ ਹੈ ਤਾਂ ਜੜ੍ਹ (ਸਰੀਰ) ਦੇ ਉਤਪਤੀ ਵਿਨਾਸ਼ ਨੂੰ ਆਪਣਾ ਉਤਪਤੀ ਵਿਨਾਸ਼ ਮੰਨ ਲੈਂਦਾ ਹੈ। ਇਹੋ ਜਨਮ ਮਰਨ ਦਾ ਚੱਕਰ ਹੈ। ਇਸ ਲਈ ਭਗਵਾਨ ਨੇ ਆਪਣੇ ਆਪ ਨੂੰ ਸੰਪੂਰਣ ਜਗਤ ਤੇ ਅਪਰਾ ਤੇ ਪਰਾ ਪ੍ਰਕ੍ਰਿਤੀ ਦਾ ਸਰੋਤ ਤੇ ਪ੍ਰਲਯ ਕਿਹਾ ਹੈ। ੦ ਗਤੀ ਹਮੇਸ਼ਾ ਚੇਤਨ ਦੀ ਹੁੰਦੀ ਹੈ। ਜੜ੍ਹ ਨਾਲ ਸੰਬੰਧ ਕਰਨ ਨਾਲ ਹੀ ਚੇਤਨ ਨੂੰ ਜਗਤ ਨਾਂ ਦਿੱਤਾ ਗਿਆ ਹੈ। ੦ ਇਸ ਲਈ ਜੜ੍ਹ ਦੇ ਨਾਲ ਇਕਾਤਮਾ ਕਰਨ ਕਾਰਨ, ਜੀਵ ਜਗਤ ਅਖਵਾਉਂਦਾ ਹੈ। ਜਦ ਇਹ ਜੜ੍ਹ ਤੋਂ ਬੇਮੁੱਖ ਹੋ ਕੇ ਚਿੰਨ੍ਮਈ ਤੱਤਵ ਦੇ ਨਾਲ ਆਪਣੀ ਏਕਤਾ ਦਾ ਅਨੁਭਵ ਕਰ ਲੈਂਦਾ ਹੈ ਤਾਂ ਉਹ ਯੋਗੀ ਕਿਹਾ ਜਾਂਦਾ ਹੈ। ਜਿਸ ਦਾ ਵਰਨਣ ਗੀਤਾ ਵਿੱਚ ਥਾਂ ਥਾਂ 'ਤੇ ਕੀਤਾ ਗਿਆ ਹੈ।

**ਵਿਆਖਿਆ :-** ਸਾਰੇ ਜੀਵ ਪ੍ਰਾਕ੍ਰਿਤਕ ਕਾਰਨਾਂ ਕਰਕੇ ਉਤਪਨ ਹੁੰਦੇ ਹਨ ਤੇ ਪ੍ਰਾਕ੍ਰਿਤਕ ਕਾਰਨਾਂ ਕਰਕੇ ਹੀ ਵਿਨਾਸ਼ ਹੁੰਦੇ ਹਨ। ਪ੍ਰਕ੍ਰਿਤੀ ਸਿਰਜਨਾ ਕਰਦੀ ਹੈ, ਪ੍ਰਕ੍ਰਿਤੀ ਪਾਲਣਾ ਕਰਦੀ ਹੈ, ਪ੍ਰਕ੍ਰਿਤੀ ਵਿਨਾਸ਼ ਵੀ ਕਰਦੀ ਹੈ। ਜੀਵਨ, ਰੂਪ ਸਾਧਨਾ (ਜੜ੍ਹ) ਦੀ ਸੁਚੇਤ ਤੇ ਅਚੇਤ ਅਵੱਸਥਾ ਵਿੱਚ ਆਪਣਾ ਮੂਲ ਰੱਖਦਾ ਹੈ। ਪ੍ਰਾਨ ਰਹਿਤ ਸਰੀਰ ਲਾਸ਼ ਬਣ ਜਾਂਦਾ ਹੈ ਜੋ ਪ੍ਰਭਾਵਹੀਨ ਕਿਰਿਆਹੀਣ ਹੁੰਦਾ ਹੈ। ਸੁਚੇਤਨਾ ਤੇ ਅਚੇਤਨਾ ਦੇ ਮਿਲਣ ਨਾਲ ਜੀਵ ਕਿਰਿਆਹੀਣ ਹੁੰਦਾ ਹੈ। ਸੁਚੇਤਨਾ ਤੇ ਅਚੇਤਨਾ ਦੇ ਮਿਲਣ ਨਾਲ ਜੀਵ ਵਿਚ ਕਿਰਿਆ ਘਟਿਤ ਹੁੰਦੀ ਹੈ। ਦੋ ਪ੍ਰਕ੍ਰਿਤੀ ਦੇ ਰੂਪ ਹਨ = ਸਚੇਤ ਨਿਯਮ ਅਤੇ ਅਚੇਤ ਮਾਦਾ, ਜੋ ਸਾਰੇ ਬ੍ਰਹਿਮੰਡ ਵਿੱਚ ਹਾਜ਼ਰ ਹੈ। ਬੱਦਲ ਦੀ ਆਪਣੀ ਹੋਂਦ ਤੇ ਮੂਲ ਸਥਿਤੀ ਹੈ ਜਿਸ ਦਾ ਆਧਾਰ ਆਕਾਸ਼ ਹੈ, ਅੰਤ ਨੂੰ ਇਹ ਆਕਾਸ਼ ਵਿੱਚ ਹੀ ਨਾਸ਼ ਹੋ ਜਾਂਦਾ ਹੈ। ਏਸੇ ਤਰ੍ਹਾਂ ਈਸ਼ਵਰ ਦੀ ਉੱਚੀ ਨੀਵੀਂ ਪ੍ਰਕ੍ਰਿਤੀਆਂ ਉਸ ਦਾ ਮੂਲ ਸਹਾਰਾ ਅਤੇ ਹੋਣੀਆਂ ਬਣਦੀਆਂ ਹਨ। ਇਹੋ ਉਸ ਦਾ ਸਰੋਤ ਹਨ। ਸਾਰੀ ਸ਼੍ਰਿਸ਼ਟੀ ਨੂੰ ਸਮਝਣ ਲਈ ਪ੍ਰਕ੍ਰਿਤੀ ਨੂੰ ਸਮਝਣਾ ਅਤਿ ਜ਼ਰੂਰੀ ਹੈ।

✪ ✪ ✪

**7.07 ਸ਼ਲੋਕ :**

*मद्-तः पर-तरम् न अन्यत्, किम्-चित् अस्-ति धनम्-जय। मयि सर्वम् इदम् प्रोतम्, सूत्रे मणि-गणाः इव॥*

***ਮਦੁਤਹ ਪਰਤਰਮ੍ ਨ ਅਨ੍ਯਤ੍, ਕਿਮਚਿਤ੍ ਅਸ੍ਤਿ ਧਨਮ੍ ਜਯ।***
***ਮਯਿ ਸਰ੍ਵਮ੍ ਇਦਮ੍ ਪ੍ਰੋਤਮ, ਸੂਤ੍ਰੇ ਮਣਿ ਗਣਹ ਇਵ॥***

**੦ ਸ਼ਬਦ ਅਰਥ :-** ਮਦੁਤਹ : ਮੇਰੇ ਪਹੁੰਚ ਤੋਂ ਬਾਹਰ, ਮੇਰੇ ਤੋਂ ਬਿਨਾਂ। ਪਰਤਰਮ੍ : ਉਚੇਚਾ। ਨ : ਨਹੀਂ। ਅਨ੍ਯਤ੍ਮ : ਦੂਜੇ। ਕਿਮਚਿਤ੍ : ਕੋਈ ਇੱਕ। ਅਸ੍ਤਿ : ਹੈ। ਧਨਮ੍ਜਯ : ਹੇ ਧਨਨਜਯ। ਮਯਿ : ਮੇਰੇ ਵਿੱਚ। ਸਰ੍ਵਮ੍ : ਸਾਰੇ। ਇਦਮ੍ : ਇਹ। ਪ੍ਰੋਤਮ : ਸੂਤਲੀ, ਡੋਰੀ, ਕਸਿਆ ਹੋਇਆ। ਸੂਤ੍ਰੇ : ਡੋਰੀ ਸੂਤਲੀ ਉੱਪਰ। ਮਣਿਗਣਹ : ਮੋਤੀਆਂ ਵਾਂਗ ਹੀਰਿਆਂ ਨਾਲ। ਇਵ : ਵਾਂਗ।

**੦ ਸ਼ਲੋਕਾਰਥ :-** ਹੇ ਧਨੰਜਯ! ਮੇਰੇ ਕੋਲੋਂ ਵਧ ਕੇ ਹੋਰ ਕੋਈ ਵੀ ਨਹੀਂ ਹੈ। ਸੂਤਲੀ ਵਿੱਚ ਪ੍ਰੋਈ ਮੋਤੀਆਂ ਦੀ ਮਾਲਾ ਵਾਂਗ ਇਹ ਸਾਰਾ ਜਗਤ ਮੇਰੇ ਵਿੱਚ ਪ੍ਰੋਇਆ ਹੋਇਆ ਹੈ।

**ਪਦ-ਅਰਥ-ਵਿਸਥਾਰ :-** ੦ ਮਦ੍ਤਹ ਪਰ ਤਰਮ੍ ਨ ਅਨ੍ਯਤ੍ ਕਿਮ੍ ਚਿਤ੍ ਅਸ੍ਤਿ ਧਨਮ੍ ਜਯ - 'ਹੇ ਅਰਜਨ! ਮੈਂ ਹੀ ਸਾਰੇ ਸੰਸਾਰ ਦਾ ਮਹਾਂਕਾਰਨ ਹਾਂ, ਹੋਰ ਕੋਈ ਨਹੀਂ ਹੈ। ਜਿਵੇਂ ਹਵਾ ਆਕਾਸ਼ ਵਿੱਚੋਂ ਪੈਦਾ ਹੋ ਕੇ, ਆਕਾਸ਼ ਵਿੱਚ ਰਹਿ ਕੇ, ਆਕਾਸ਼ ਵਿੱਚ ਲੀਨ ਹੋ ਜਾਂਦੀ ਹੈ। ਆਕਾਸ਼ ਤੋਂ ਬਿਨਾਂ ਹੋਰ ਉਸ ਦੀ ਸੁਤੰਤਰ ਸੱਤਾ ਨਹੀਂ, ਏਸੇ ਤਰ੍ਹਾਂ ਸੰਸਾਰ, ਭਗਵਾਨ ਵਿੱਚੋਂ ਪੈਦਾ ਹੋ ਕੇ ਭਗਵਾਨ ਵਿੱਚ ਹੀ ਲੀਨ ਹੋ ਜਾਂਦਾ ਹੈ। ਸੰਸਾਰ ਦੀ ਆਪਣੀ ਸੁਤੰਤਰ ਸੱਤਾ ਨਹੀਂ ਹੈ। ੦ ਪਰਤਰਮ੍ - ਮੂਲਕਾਰਣ - ਮੂਲ ਕਾਰਨ ਤੋਂ ਅੱਗੇ ਕੁੱਝ ਨਹੀਂ। ਭਗਵਾਨ ਸਭ ਦੇ ਮੂਲ ਕਾਰਨ ਹਨ। ੦ ਭਗਵਾਨ ਨੇ 7.02 ਸ਼ਲੋਕ ਵਿੱਚ ਗਿਆਨ ਦੇ ਨਾਲ ਵਿਗਿਆਨ ਕਹਿਣ ਦੀ ਗੱਲ ਕੀਤੀ ਹੈ। ਜਿਸ ਨੂੰ ਜਾਣ ਲੈਣ ਤੋਂ ਪਿੱਛੋਂ ਹੋਰ ਜਾਣ ਲੈਣਾ ਬਾਕੀ ਨਹੀਂ। ੦ ਜਦ ਮੇਰੇ ਸਿਵਾਏ ਹੋਰ ਕੁੱਝ ਹੈ ਹੀ ਨਹੀਂ, ਤਾਂ ਮੈਨੂੰ ਜਾਨਣ ਪਿੱਛੋਂ ਬਾਕੀ ਜਾਨਣ ਯੋਗ ਹੋਰ ਕੁੱਝ ਨਹੀਂ ਬਚਦਾ। (ਵੇਖੋ 7.19, 9.19) ੦ ਜੋ ਕਾਰਜ ਹੁੰਦਾ ਹੈ, ਉਹ ਕਾਰਨ ਤੋਂ ਸਿਵਾਏ ਆਪਣੀ ਕੋਈ ਸੁਤੰਤਰ ਹੋਂਦ ਨਹੀਂ ਰੱਖਦਾ। ਅਸਲ ਕਾਰਨ ਹੀ ਕਾਰਜ ਰੂਪ ਵਿੱਚ ਦਿਖਾਈ ਦਿੰਦਾ ਹੈ। ਇੰਜ ਜਦ ਕਾਰਨ ਦਾ ਗਿਆਨ ਹੋ ਜਾਵੇਗਾ, ਕਾਰਜ ਦੀ ਵੱਖਰੀ ਸੱਤਾ ਬਾਕੀ ਨਹੀਂ ਰਹੇਗੀ - ਇੱਕ ਪਰਮਾਤਮਾ ਤੋਂ ਬਿਨਾ ਹੋਰ ਕੋਈ ਕਾਰਨ ਨਹੀਂ ਹੈ। ਅਜਿਹਾ ਅਨੁਭਵ ਆਪਣੇ ਆਪ ਹੋ ਜਾਵੇਗਾ। ੦ ਮਯਿ ਸਰ੍ਵਮ੍ ਇਦਮ੍ ਪ੍ਰੋਤਮ੍ - ਸੂਤ੍ਰੇ ਮਣਿ ਗਣਾਹ ਇਵ - ਇਹ ਧਾਗਾ ਸੂਤ ਵਿੱਚ ਸੂਤ ਦੀਆਂ ਹੀ ਮਣੀਆਂ ਵਾਂਗ ਮੇਰੇ ਵਿੱਚ ਪਰੋਇਆ ਹੋਇਆ ਹੈ। ਮੈਂ ਹੀ ਸਾਰੇ ਸੰਸਾਰ ਵਿੱਚ ਵਿਆਪਤ ਹਾਂ। ਜਿਵੇਂ ਸੂਤ ਤੋਂ ਬਣੀਆਂ ਮਣੀਆਂ ਤੇ ਸੂਤ ਵਿੱਚ ਸੂਤ ਤੋਂ ਸਿਵਾਏ ਹੋਰ ਕੁੱਝ ਨਹੀਂ ਹੈ। ਏਸੇ ਤਰ੍ਹਾਂ ਸੰਸਾਰ ਵਿੱਚ ਮੇਰੇ ਸਿਵਾਏ ਹੋਰ ਕੋਈ ਤੱਤਵ ਨਹੀਂ ਹੈ। ਜਿਵੇਂ 13.02 ਸ਼ਲੋਕ ਅਨੁਸਾਰ ਮਣੀ ਰੂਪ ਅਪਰਾ ਪ੍ਰਕ੍ਰਿਤੀ ਵੀ ਮੇਰਾ ਸਰੂਪ ਹੈ ਤੇ ਧਾਗਾ ਰੂਪ ਪਰਾ ਪ੍ਰਕ੍ਰਿਤੀ ਵੀ ਮੈਂ ਹੀ ਹਾਂ। ਦੋਵਾਂ ਵਿੱਚ ਮੈਂ ਹੀ ਵਿਆਪਤ ਹਾਂ। ਸਾਧਕ ਜਦ ਸੰਸਾਰ ਜਾਲ ਵਿੱਚ ਫਸ ਜਾਂਦਾ ਹੈ, ਉਸ ਨੂੰ ਪਰਮਾਤਮਾ ਚੇਤੇ ਨਹੀਂ ਰਹਿੰਦਾ। ਪਰਮਾਤਮਾ ਦਾ ਵਾਸਤਵਿਕ ਬੋਧ ਹੋਣ ਨਾਲ ਸੰਸਾਰ-ਮੋਹ ਨਸ਼ਟ ਹੋ ਜਾਂਦਾ ਹੈ।

**ਵਿਆਖਿਆ :-** ਏਸ ਜਗਤ ਨੂੰ ਉਪਜਾਉਣ ਵਾਲਾ, ਸਹਾਰਾ ਦੇਣ ਵਾਲਾ, ਅਤੇ ਮੁੜ ਵਾਪਸ ਲੈਣ ਵਾਲਾ ਕੇਵਲ ਈਸ਼ਵਰ ਹੈ। ਪ੍ਰਮਾਤਮਾ ਤੋਂ ਬਿਨਾ ਤੇ ਓਸ ਤੋਂ ਵੱਧ ਹੋਰ ਕੋਈ ਸ਼ਕਤੀ ਨਹੀਂ ਹੈ, ਜਿਹੜੀ ਓਸ ਦੇ ਕੰਮ ਵਿੱਚ ਦਖ਼ਲ-ਅੰਦਾਜ਼ੀ ਕਰ ਸਕੇ। ਮੋਤੀਆਂ ਦੀ ਮਾਲਾ ਦੇ ਮਣਕੇ ਵੱਖ ਵੱਖ ਰੰਗਾਂ ਦੇ ਹੋ ਸਕਦੇ ਹਨ, ਫਿਰ ਵੀ ਉਨ੍ਹਾਂ ਦੀ ਪ੍ਰੋਣ ਵਾਲੀ ਡੋਰੀ ਕੇਵਲ ਇੱਕੋ ਹੁੰਦੀ ਹੈ। ਸਮੁੱਚੇ ਜਗਤ ਦਾ ਪਾਸਾਰਾ ਵੇਖਣ ਵਿੱਚ ਬਹੁ-ਭਾਂਤੀ ਜਾਪਦਾ ਹੈ ਪਰੰਤੂ ਉਸ ਨੂੰ ਸਹਾਰਾ ਦੇਣ ਵਾਲਾ ਇੱਕੋ ਹੈ ਤੇ ਕੇਵਲ ਉਹੋ ਹੈ। ਸੂਤਰ ਦੇ ਅਰਥ ਡੋਰੀ ਦੇ ਹਨ। ਪ੍ਰਭੂ ਨੂੰ ਸੂਤਰਧਾਰ ਕਿਹਾ ਗਿਆ ਹੈ। ਇਹ ਪਵਿੱਤਰ ਚੇਤਨਾ ਹੈ, ਜਿਹੜੀ ਸਾਰੇ ਜੀਵਾਂ ਦਾ ਆਧਾਰ ਹੈ, ਜੋ ਸੁਚੇਤ ਤੇ ਅਚੇਤ ਰੂਪ ਵਿੱਚ ਇੱਕੋ ਹੈ। ਦੂਜੇ ਸ਼ਬਦਾਂ ਵਿੱਚ ਸਾਰੇ ਜਗਤ ਦੀ ਅਸਲੀਅਤ ਪੁਰਸ਼ ਅਤੇ ਪ੍ਰਕ੍ਰਿਤੀ ਦੇ ਇੱਕੋ ਜਿੰਨੇ ਦੋ ਰੂਪ ਹਨ, ਅਰਧ ਨਾਰੀ ਈਸ਼ਵਰਾ ਦੇ ਅਰਥ ਏਸ ਸੱਚ ਦਾ ਸੰਕੇਤ ਹਨ, ਜਿਸ ਵਿੱਚ ਅੱਧੀ ਔਰਤ ਤੇ ਅੱਧਾ ਆਦਮੀ ਵਿਖਾਇਆ ਗਿਆ ਹੈ, ਜੋ ਪ੍ਰਕ੍ਰਿਤੀ ਤੇ ਪੁਰਸ਼ ਦਾ ਪ੍ਰਤੀਕ ਹੈ।

✪ ✪ ✪

**7.08 ਸ਼ਲੋਕ :**

*रस: अहम् अप्-सु कौन्तेय, प्रभा अस्-मि शशि-सूर्ययो:। प्रणव: सर्व-वेदेषु, शब्द: खे पौरूषम् नृषु॥*

***ਰਸਹ ਅਹਮ੍ ਅਪ੍ਸੁ ਕੌਂਤੇਯ, ਪ੍ਰਭਾ ਅਸ੍ਮਿ ਸ਼ਸ਼ਿ ਸੂਰ੍ਯਯੋਹ।***

***ਪ੍ਰਣਵਹ ਸਰ੍ਵ ਵੇਦੇਸ਼ੁ, ਸ਼ਬਦ੍ਹ ਖੇ ਪੌਰੁਸ਼ਮ੍ ਨ੍ਰਸ਼ੁ॥***

**੦ ਸ਼ਬਦ ਅਰਥ :-** ਰਸਹ : ਸੁਆਦ, ਆਨੰਦਦਾਇਕ। ਅਹਮ੍ : ਮੈਂ। ਅਪ੍ਸੁ : ਪਾਣੀ ਅੰਦਰ। ਕੌਂਤੇਯ : ਹੇ ਕੁੰਤੀ ਪੁੱਤਰ। ਪ੍ਰਭਾ : ਰੌਸ਼ਨੀ। ਅਸ੍ਮਿ : ਮੈਂ ਹਾਂ। ਸ਼ਸ਼ਿ : ਚੰਦ੍ਰਮਾ। ਸੂਰ੍ਯਯੋਹ : ਸੂਰਜ। ਪ੍ਰਣਵਹ : ਅੱਖਰ ਓਮ। ਸਰ੍ਵਵੇ ਦੇਸ਼੍ : ਸਾਰੇ ਵੇਦਾਂ ਵਿੱਚ। ਸ਼ਬਦ੍ਹ : ਆਵਾਜ਼ਾਂ। ਖੇ : ਆਕਾਸ਼ ਤੱਤ ਵਿੱਚ। ਪੌਰੁਸ਼ਮ੍ : ਯੋਗਤਾ ਗੁਣ। ਨ੍ਰਸ਼੍ : ਵਿਅਕਤੀ।

**੦ ਸ਼ਲੋਕਾਰਥ :-** ਹੇ ਕੁੰਤੀ ਪੁੱਤਰ! ਮੈਂ ਪਾਣੀ ਵਿੱਚ ਰਸ (ਸੁਆਦ) ਹਾਂ, ਚੰਦ੍ਰਮਾ ਤੇ ਸੂਰਜ ਵਿੱਚ ਰੌਸ਼ਨੀ ਹਾਂ। ਸਾਰੇ ਵੇਦਾਂ ਵਿੱਚ ਓਮ ਸ਼ਬਦ ਹਾਂ। ਆਕਾਸ਼ ਵਿੱਚ ਆਵਾਜ਼ ਹਾਂ। ਪੁਰਸ਼ਾਂ ਵਿੱਚ ਪੁਰਸ਼ਤੱਤ ਹਾਂ।

**ਪਦ-ਅਰਥ-ਵਿਸਥਾਰ :-** ੦ ਰਸਹ ਅਹਮ੍ ਅਪ੍ ਸੁ ਕੌਂਤਯੇ – 'ਹੇ ਕੁੰਤੀ ਨੰਦਨ। ਮੈਂ ਜਲਾਂ ਵਿੱਚ ਰਸ ਹਾਂ। ਜਲ ਰਸ ਤੰਮਾਤ੍ਰਾ ਤੋਂ ਪੈਦਾ ਹੁੰਦਾ ਹੈ। ਜਿਵੇਂ ਪ੍ਰਿਥਵੀ (ਗੰਧ) ਜਲ (ਰਸ) ਤੇਜ਼ (ਰੂਪ) ਵਾਯੂ (ਸਪੱਰਸ਼) ਤੇ ਆਕਾਸ਼ (ਸ਼ਬਦ) ਪੰਜ ਤੰਮਾਤ੍ਰਾ ਅਖਵਾਉਂਦੀਆਂ ਹਨ। ਪੰਜ ਤੰਮਾਤ੍ਰਾਵਾਂ ਇੰਦ੍ਰੀਆਂ ਤੇ ਅੰਤਹਕਰਣ ਦਾ ਵਿਸ਼ਾ ਨਹੀਂ ਤੇ ਸ਼ਬਦ ਹੈ। ਜੋ ਇੰਦ੍ਰੀਆਂ ਤੇ ਅੰਤਹਕਰਣ ਦੇ ਵਿਸ਼ੇ ਹਨ। ਰਸ, ਤੰਮਾਤ੍ਰਾ ਵਿੱਚ ਰਹਿੰਦਾ ਹੈ। ਉਸ ਵਿੱਚ ਹੀ ਲੀਨ ਹੁੰਦਾ ਹੈ। ਜਲ ਵਿੱਚੋਂ ਜੇਕਰ ਰਸ ਕੱਢ ਦਿੱਤਾ ਜਾਵੇ ਤਾਂ ਜਲ ਤੱਤਵ ਕੁੱਝ ਵੀ ਨਹੀਂ ਰਹਿੰਦਾ। ਜਲ ਵਿੱਚ ਰਸ ਹੀ ਸਭ ਕੁੱਝ ਹੈ। ਉਹ ਰਸ ਮੈਂ ਹਾਂ।" ੦ ਪ੍ਰਭਾ ਅਸ੍ਮਿ ਸ਼ਸ਼ਿ ਸੂਰ੍ਯ ਯੋਹ – ਚੰਨ ਤੇ ਸੂਰਜ ਵਿੱਚ ਪ੍ਰਕਾਸ਼ ਕਰਨ ਦੀ ਜੋ ਵਿਲੱਖਣ ਸ਼ਕਤੀ ਹੈ, ਉਸ ਨੂੰ ਪ੍ਰਭਾ ਕਹਿੰਦੇ ਹਨ। ਪ੍ਰਭਾ ਮੈਂ ਹਾਂ, ਪ੍ਰਭਾ ਹੀ ਮੇਰਾ ਸਰੂਪ ਹੈ। ਇਹ ਵੀ ਤੰਮਾਤ੍ਰਾ ਵਿੱਚੋਂ ਪੈਦਾ ਹੁੰਦੀ ਹੈ। ਤੇ ਉਸੇ ਵਿੱਚ ਲੀਨ ਹੋ ਜਾਂਦੀ ਹੈ। ਜੇ ਸੂਰਜ ਤੇ ਚੰਨ ਵਿੱਚੋਂ ਪ੍ਰਭਾ ਕੱਢ ਦਿੱਤੀ ਜਾਵੇ ਤਾਂ ਦੋਵੇਂ ਨਿਸਤੱਤਵ ਹੋ ਜਾਣਗੇ। ਪ੍ਰਭਾ ਚੰਨ ਸੂਰਜ ਹੈ। ਉਹ ਪ੍ਰਭਾ ਮੈਂ ਹਾਂ। ੦ ਪ੍ਰਣਭਹ ਸਰ੍ਵ ਵੇਦੇਸ਼ੁ – ਸੰਪੂਰਣ ਵੇਦਾਂ ਵਿੱਚ ਪ੍ਰਣਵ (ਓਂਕਾਰ) ਮੇਰਾ ਸਰੂਪ ਹੈ। ਸਭ ਤੋਂ ਪਹਿਲਾਂ ਪ੍ਰਣਭਵ (ਪ੍ਰਣਵ) ਪ੍ਰਗਟ ਹੋਇਆ ਸੀ। ਪ੍ਰਣਵ ਤੋਂ ਤ੍ਰਿਪਦਾਗਾਇਤ੍ਰੀ, ਤ੍ਰਿਪਦਾ ਗਾਇਤ੍ਰੀ ਤੋਂ ਵੇਦ ਮੰਤਰ ਪ੍ਰਗਟ ਹੋਏ ਸਨ। ਮੈਂ ਵੇਦਾਂ ਦਾ ਸਾਰ, ਪ੍ਰਣਵ ਹੀ ਰਿਹਾ ਹਾਂ। ਜੇ ਵੇਦਾਂ ਵਿੱਚੋਂ ਪ੍ਰਣਵ ਕੱਢ ਦਿੱਤਾ ਜਾਵੇ ਤਾਂ ਵੇਦ ਵੇਦ ਨਹੀਂ ਰਹਿਣਗੇ। ਪ੍ਰਣਵ ਹੀ ਵੇਦ ਤੇ ਗਾਇਤ੍ਰੀ ਰੂਪ ਤੋਂ ਪ੍ਰਗਟ ਹੋ ਰਹੇ ਹਨ। ਉਹ ਪ੍ਰਣਵ ਮੈਂ ਹਾਂ।" ੦ ਸ਼ਬਦਹ ਖੇ – ਸਾਰੀਆਂ ਉੱਪਰ ਵੱਲ ਦੀਆਂ ਥਾਵਾਂ ਉੱਪਰ ਜੋ ਖੋਖਲਾਪਣ ਹੈ। ਉਹ ਆਕਾਸ਼ ਹੈ। ਆਕਾਸ਼ ਸ਼ਬਦ ਤੰਮਾਤ੍ਰਾ ਤੋਂ ਪੈਦਾ ਹੁੰਦਾ ਹੈ। ਸ਼ਬਦ ਤੰਮਾਤ੍ਰਾ ਹੀ ਰਹਿੰਦਾ ਹੈ ਤੇ ਅੰਤ ਵਿੱਚ ਸ਼ਬਦ ਤੰਮਾਤ੍ਰਾ ਵਿੱਚ ਹੀ ਲੀਨ ਹੋ ਜਾਂਦਾ ਹੈ। ਸ਼ਬਦ ਤੰਮਾਤ੍ਰਾ ਹੀ ਆਕਾਸ਼ ਰੂਪ ਵਿੱਚ ਪ੍ਰਗਟ ਹੋ ਰਹੀ ਹੈ। ਜਿਸ ਦੇ ਬਿਨਾਂ ਆਕਾਸ਼ ਕੁੱਝ ਵੀ ਨਹੀਂ – ਉਹ ਸ਼ਬਦ ਮੈਂ ਹੀ ਹਾਂ। ੦ ਪੌਰੁਸ਼ਮ੍ ਨ੍ਰਸ਼ੁ – ਮਨੁੱਖਾਂ ਵਿੱਚ ਸਾਹ ਵਸਤੂ ਜੋ ਪੁਰਸ਼ਾਰਥ ਹੈ – ਉਹ ਮੇਰਾ ਸਰੂਪ ਹੈ। ਅਸਲ ਵਿੱਚ ਨਿਤ੍ ਪ੍ਰਾਪਤ ਪ੍ਰਮਾਤਮਾ ਦਾ ਅਨੁਭਵ ਕਰਨਾ ਹੀ ਮਨੁੱਖ ਅੰਦਰ ਅਸਲੀ ਪੁਰਸ਼ਾਰਥ ਹੈ। ਪਰ ਮਨੁੱਖਾਂ ਨੇ ਅਪ੍ਰਾਪਤ ਨੂੰ ਪ੍ਰਾਪਤ ਕਰਨ ਵਿੱਚ ਆਪਣਾ ਪੁਰਸ਼ਾਰਥ ਮੰਨ ਰੱਖਿਆ ਹੈ। ਜਿਵੇਂ ਗ਼ਰੀਬ ਵਿਅਕਤੀ ਕੇਵਲ ਧਨ ਦੀ ਪ੍ਰਾਪਤੀ ਨੂੰ ਪੁਰਸ਼ਾਰਥ ਮੰਨਦਾ ਹੈ। ਅਨਪੜ੍ਹ ਆਦਮੀ ਪੜ੍ਹਨ ਨੂੰ, ਅਪ੍ਰਸਿੱਧ ਵਿਅਕਤੀ ਪ੍ਰਸਿੱਧੀ ਨੂੰ, ਪੁਰਸ਼ਾਰਥ ਮੰਨਦਾ ਹੈ। ਜੋ ਪ੍ਰਾਪਤ ਨਹੀਂ ਹੈ, ਉਸ ਦੀ ਪ੍ਰਾਪਤੀ ਨੂੰ ਉਹ ਆਪਣਾ ਪੁਰਸ਼ਾਰਥ ਮੰਨਦਾ ਹੈ। ਅਜਿਹਾ ਪੁਰਸ਼ਾਰਥ ਅਸਲ ਵਿੱਚ ਪੁਰਸ਼ਾਰਥ ਨਹੀਂ ਹੈ। ਜੋ ਵਸਤੂ ਅਪ੍ਰਾਪਤ ਹੈ। ਪ੍ਰਾਪਤ ਕਰਕੇ ਵੀ ਨਹੀਂ ਰਹੇਗੀ। ਅਜਿਹੀ ਵਸਤੂ ਨੂੰ ਪ੍ਰਾਪਤ ਕਰਨਾ ਪੁਰਸ਼ਾਰਥ ਨਹੀਂ ਹੈ। ਉਸ ਚੀਜ਼ ਨੂੰ ਪ੍ਰਾਪਤ ਕਰੋ ਜੋ ਪਹਿਲਾਂ ਵੀ, ਹੁਣ ਵੀ ਫੇਰ ਵੀ, ਹਮੇਸ਼ਾ ਰਹੇਗੀ। ਉਸ ਨੂੰ ਪ੍ਰਾਪਤ ਕਰਨਾ ਪੁਰਸ਼ਾਰਥ ਹੈ। ਉਹ ਵਸਤੂ ਕੇਵਲ ਪਰਮਾਤਮਾ ਹੈ। ਪਰਮਾਤਮਾ ਪ੍ਰਾਪਤੀ ਹੀ ਅਸਲ ਪੁਰਸ਼ਾਰਥ ਹੈ।

✪ ✪ ✪

**ਵਿਆਖਿਆ :-** ਜੋ ਵਸਤਾਂ ਖਾਣ ਯੋਗ ਹੁੰਦੀਆਂ ਹਨ, ਉਨ੍ਹਾਂ ਅੰਦਰ ਮਿਠਾਸ ਦਾ ਰਸ ਹੁੰਦਾ ਹੈ। ਏਸੇ ਤਰ੍ਹਾਂ ਈਸ਼ਵਰ ਦੀ ਅੰਤਰਮਈ ਪ੍ਰਕ੍ਰਿਤੀ ਬਦਲੇ ਰੂਪਾਂ ਵਿੱਚ ਪ੍ਰਗਟ ਹੁੰਦੀ ਹੈ। ਇੱਛਾ-ਧਾਰੀ ਵਿਅਕਤੀ ਲਈ ਇਹ ਅਤਿ ਜ਼ਰੂਰੀ ਹੈ ਕਿ ਉਹ ਅਨੇਕਾਂ ਬਦਲੇ ਹੋਏ ਰੂਪਾਂ ਵਿੱਚ ਪ੍ਰਭੂ ਦੀ ਪਹਿਚਾਣ ਕਰ ਲਵੇ। ਇਸ ਤਰ੍ਹਾਂ ਦਾ ਗਿਆਨ, ਵਿਗਿਆਨ ਲਈ ਸਹਾਇਕ ਹੁੰਦਾ ਹੈ। ਸ਼ੁੱਧ ਸਾਫ਼ ਪਾਣੀ ਦਾ ਕੋਈ ਸੁਆਦ ਨਹੀਂ ਹੁੰਦਾ, ਪਰ ਇਸ ਪਾਣੀ ਵਿੱਚ ਰਸ ਦੀ ਪ੍ਰਾਪਤੀ ਅਸਲ ਵਿੱਚ ਪ੍ਰਭੂ ਦੀ ਸ਼ਕਤੀ ਨਾਲ ਸੰਭਵ ਹੈ। ਪਰ ਪਾਣੀ ਵਿੱਚ ਰਸ ਆਨੰਦ ਬਾਰੇ ਬੇਭਰੋਸਗੀ, ਪੱਥਰ ਤੇ ਮਿਸ਼ਰੀ ਦੇ ਸੁਆਦ ਸੰਬੰਧੀ ਭਰੋਸਗੀ ਕਈ ਵਾਰ ਜ਼ਬਾਨ ਨਾਲ ਨਹੀਂ ਦੱਸੀ ਜਾ ਸਕਦੀ। ਏਸੇ ਤਰ੍ਹਾਂ ਅੱਗ ਇੱਕ ਹੋਰ ਤੱਤ ਹੈ, ਜਿਹੜੀ ਸੂਰਜ ਦੀ ਰੌਸ਼ਨੀ ਤੇ ਚੰਦ੍ਰਮਾ ਦੀ ਰਿਸ਼ਮ ਦੀ ਪ੍ਰਤਿਨਿਧਤਾ ਵੀ ਕਰਦੀ ਹੈ, ਜੋ ਅੱਖਾਂ ਰਾਹੀਂ ਵੇਖੀ ਜਾ ਸਕਦੀ ਹੈ, ਜਿਸ ਨਾਲ ਰੰਗ ਦਾ ਪਤਾ ਵੀ ਲੱਗ ਜਾਂਦਾ ਹੈ, ਅਸੀਂ ਰੂਪ ਤੇ ਆਕਾਰ ਨੂੰ ਅਨੁਭਵ ਕਰ ਸਕਦੇ ਹਾਂ। ਏਸੇ ਤਰ੍ਹਾਂ ਆਸਮਾਨ ਦਾ ਕਾਰਜ ਆਵਾਜ਼ ਨੂੰ ਸੰਚਾਰਨਾ ਹੈ, ਜਿਸ ਦਾ ਪਰੀਵਰਤੱਤ ਰੂਪ ਅਨੇਕਾਂ ਭਾਸ਼ਾਵਾਂ ਹਨ, ਜਿਨ੍ਹਾਂ ਦਾ ਸੰਜੋਗੀ ਰੂਪ ਓਮ ਸ਼ਬਦ ਵਿੱਚੋਂ ਅਭਿਵਿਅਕਤ ਹੁੰਦਾ ਹੈ। ਪ੍ਰਕ੍ਰਿਤੀ ਵਿੱਚ ਜੋ ਵੀ ਸਤਿ-ਸੰਕਲਪ ਹੈ, ਜਿਸ ਨੂੰ ਜੇ ਕਿਸੇ ਭਾਸ਼ਾ ਵਿੱਚ ਅਭਿਵਿਕਅਤ ਕੀਤਾ ਜਾ ਸਕਦਾ ਹੈ, ਉਹ ਵੇਦਾਂ ਵਿੱਚ ਹੈ। ਇੰਜ ਅਸੀਂ ਆਪਣੇ ਆਪ ਈਸ਼ਵਰ ਦੀ ਪਹਿਚਾਣ ਕਰ ਲੈਂਦੇ ਹਾਂ। ਪੰਜ ਤੱਤ ਹਨ, ਜੋ ਗਿਆਨ ਦੇ ਭਿੰਨ ਭਿੰਨ ਸਰੂਪ ਹਨ। ਵਿਅਕਤੀ ਲਈ ਮਾਨਵੀ ਰੂਪ ਨੂੰ ਧਾਰਨ ਕਰਨਾ ਤੇ ਉਸ ਦੀ ਹੋਂਦ ਸਥਾਪਿਤ ਕਰੀ ਰੱਖਣਾ ਹੀ ਕਾਫ਼ੀ ਨਹੀਂ ਹੈ, ਵਧੀਆ ਗੱਲ ਇਹ ਹੈ ਕਿ ਹਰ ਆਦਮੀ ਆਪਣੇ ਕੰਮ ਰਾਹੀਂ ਮਾਨਵ ਹੋਣ ਦਾ ਚੰਗੇਰਾ ਸਬੂਤ ਪੇਸ਼ ਕਰੇ। ਜੇਕਰ ਮਾਨਵ ਆਪਣੇ ਫਰਜ਼ਾਂ ਦੀ ਪੂਰਤੀ ਕਰਦਾ ਹੈ ਤਾਂ ਸੱਚਮੁੱਚ ਉਹ ਪ੍ਰਭੂ ਦੀ ਵਡਿਆਈ ਦਾ ਪਾਤਰ ਹੈ। ਉਹੋ ਵਿਅਕਤੀ ਹੀ ਪ੍ਰਭੂ ਨੂੰ ਵਧੇਰੇ ਪਿਆਰ ਕਰਦਾ ਹੈ, ਜੋ ਈਮਾਨਦਾਰੀ ਨਾਲ ਪੂਰਣ ਰੂਪ ਤੋਂ ਆਪਣੇ ਫ਼ਰਜ਼ਾਂ ਦੀ ਪੂਰਤੀ ਕਰਦਾ ਹੈ।

✪ ✪ ✪

**7.09 ਸ਼ਲੋਕ :**

*पुण्य: गन्ध: पृथिव्याम् च, तेज: च अस्-मि विभावसौ। जीवनम् सर्व-भूतेषु, तप: च अस्-मि तपस्-विषु॥*

***ਪੁਣਯਹ ਗੰਧਹ ਪ੍ਰਥਿ ਵ੍ਯਾਮ੍ ਚ, ਤੇਜਹ ਚ ਅਸ੍ਮਿ ਵਿਭਾਵਸੌ।***

***ਜੀਵਨਮ੍ ਸਰ੍ਵ ਭੂਤੇਸ਼ੁ ਤਪਹ, ਚ ਅਸ੍ਮਿ ਤਪਸ੍ ਵਿਸ਼ੁ॥***

**੦ ਸ਼ਬਦ ਅਰਥ :-** ਪੁਣਯਹ : ਮਿੱਠਾ। ਗੰਧਹ : ਗੰਧ। ਪ੍ਰਥਿ ਵ੍ਯਾਮ੍ : ਧਰਤੀ ਵਿੱਚ। ਚ : ਅਤੇ। ਤੇਜਹ : ਬੁੱਧੀਮਾਨ ਚਤੁਰ। ਚ : ਅਤੇ। ਅਸ੍ਮਿ : ਮੈਂ ਹਾਂ। ਵਿਭਾਵਸੌ : ਅੱਗ ਵਿੱਚ। ਜੀਵਨਮ੍ : ਜੀਵਨ। ਸਰ੍ਵ : ਭੂਤੇਸ਼ : ਸਾਰੇ ਜੀਵਾਂ ਅੰਦਰ। ਤਪਹ : ਸਾਧਗੀ, ਦ੍ਰਿੜ

ਸਦਾਚਾਰ। ਚ : ਅਤੇ। ਅਸ੍ਮਿ : ਮੈਂ ਹਾਂ। ਤਪਸ੍ ਵਿਸ਼ੁ : ਤਿਆਗੀ, ਬੈਠਕੀ, ਇਕਾਂਤਵਾਸੀ।

**੦ ਸ਼ਲੋਕਾਰਥ :-** "ਮੈਂ ਧਰਤੀ ਉੱਪਰ ਪਵਿੱਤਰ ਮਹਿਕ ਹਾਂ। ਅੱਗ ਦਾ ਤੇਜ਼ ਹਾਂ। ਸਾਰੇ ਪ੍ਰਾਣੀਆਂ ਦਾ ਜੀਵਨ ਹਾਂ ਅਤੇ ਵੈਰਾਗੀਆਂ ਤਪੱਸਵੀਆਂ ਦਾ ਤਪ ਹਾਂ।"

**ਪਦ-ਅਰਥ-ਵਿਸਥਾਰ :-** ਪੁਣਯਹ ਗੰਧ ਪ੍ਰਥਿਵ੍ਯਾਮ੍ ਚ - ਪ੍ਰਿਥਵੀ ਦੀ ਗੰਧ ਤਨ੍ਮਾਤ੍ਰਾ ਵਿੱਚੋਂ ਉਤਪਨ ਹੁੰਦੀ ਹੈ। ਗੰਧ ਤੰਮਾਤ੍ਰਾ ਰੂਪ ਵਿੱਚ ਹੀ ਰਹਿੰਦੀ ਹੈ ਤੇ ਏਸੇ ਵਿੱਚ ਲੀਨ ਹੋ ਜਾਂਦੀ ਹੈ। ਗੰਧ ਤੋਂ ਬਿਨਾ ਪ੍ਰਿਥਵੀ ਕੁੱਝ ਨਹੀਂ। ਪ੍ਰਿਥਵੀ ਵਿਚਲੀ ਪਵਿੱਤਰ ਗੰਧ ਮੈਂ ਹੀ ਹਾਂ। ੦ ਏਥੇ ਗੰਧ ਦੇ ਨਾਲ ਪੁਣਯਹ ਵਿਸ਼ੇਸ਼ਣ ਦੇਣ ਦਾ ਅਰਥ ਹੈ ਕਿ ਗੰਧ ਮਾਤਰ ਪ੍ਰਿਥਵੀ ਵਿੱਚ ਰਹਿੰਦੀ ਹੈ, ਉਸ ਵਿੱਚ ਪੁਣਯ ਅਰਥਾਤ ਪਵਿੱਤਰ ਗੰਧ ਪ੍ਰਿਥਵੀ ਵਿੱਚ ਸੁਭਾਵਿਕ ਹੀ ਰਹਿੰਦੀ ਹੈ। ੦ ਤੇਜਹ ਚ ਅਸ੍ਮਿ ਵਿਭਾਵ ਸੌ - ਤੇਜ਼ ਰੂਪ ਤੰਮਾਤ੍ਰਾ ਤੋਂ ਪ੍ਰਗਟ ਹੁੰਦਾ ਹੈ। ਉਸੇ ਵਿੱਚ ਰਹਿੰਦਾ ਹੈ। ਅੰਤ ਵਿੱਚ ਓਸੇ ਵਿੱਚ ਲੀਨ ਹੋ ਜਾਂਦਾ ਹੈ। ਅੱਗ ਵਿੱਚ ਤੇਜ਼ ਤੱਤਵ ਹੈ। ਤੇਜ਼ ਤੋਂ ਬਿਨਾਂ ਅੱਗ ਨਿਸਤੱਤਵ ਹੈ। ਕੁੱਝ ਵੀ ਨਹੀਂ। ਉਹ ਤੇਜ਼ ਮੈਂ ਹਾਂ।" ੦ ਜੀਵਨਮ੍ ਸਰ੍ਵ ਭੂਤੇਸ਼ੁ - ਸੰਪੂਰਣ ਪ੍ਰਾਣੀਆਂ ਵਿੱਚ ਇੱਕ ਜੀਵਨੀ-ਸ਼ਕਤੀ ਹੈ, ਪ੍ਰਾਣ-ਸ਼ਕਤੀ ਹੈ। ਜਿਸ ਨਾਲ ਸਾਰੇ ਜੀ ਰਹੇ ਹਾਂ। ਉਸ ਪ੍ਰਾਣ-ਸ਼ਕਤੀ ਕਾਰਨ ਹੀ ਉਹ ਸਾਰੇ ਪ੍ਰਾਣੀ ਅਖਵਾਉਂਦੇ ਹਨ। ਪ੍ਰਾਣ-ਸ਼ਕਤੀ ਤੋਂ ਬਿਨਾ ਪ੍ਰਾਣ ਪਣਾ ਕੁੱਝ ਵੀ ਨਹੀਂ ਹੈ। ਪ੍ਰਾਣ-ਸ਼ਕਤੀ ਦੇ ਕਾਰਨ ਗੂਹੜੀ ਨੀਂਦ ਵਿੱਚ ਸੌਂਦਾ ਹੋਇਆ ਆਦਮੀ ਭੀ ਮੁਰਦੇ ਤੋਂ ਵਿਲੱਖਣ ਦਿਖਾਈ ਦਿੰਦਾ ਹੈ। ਉਹ ਪ੍ਰਾਣ-ਸ਼ਕਤੀ ਮੈਂ ਹਾਂ।" ੦ ਤਪਹ ਚ ਅਸ੍ਮਿ ਤਪਸ੍ ਵਿਸ਼ੁ - ਦਵੰਦ ਸਹਿਸ਼ਣੁਤਾ ਨੂੰ ਤਪ ਕਹਿੰਦੇ ਹਨ। ਪਰ ਅਸਲ ਵਿੱਚ ਪਰਮਾਤਮਾ ਤੱਤਵ ਦੀ ਪ੍ਰਾਪਤੀ ਵਾਸਤੇ ਜਿੰਨੇ ਵੀ ਕਸ਼ਟ ਆਉਣ, ਉਨ੍ਹਾਂ ਵਿੱਚੋਂ ਨਿਰਵਿਕਾਰ ਰਹਿਣਾ ਹੀ ਅਸਲੀ ਤਪ ਹੈ। ਤਾਂ ਹੀ ਉਹ ਤਪੱਸਵੀ ਅਖਵਾਉਂਦੇ ਹਨ। ਜੇ ਉਨ੍ਹਾਂ ਵਿੱਚੋਂ ਅਜਿਹਾ ਤਪ ਕੱਢ ਲਿਆ ਜਾਵੇ ਤਾਂ ਉਹ ਤਪੱਸਵੀ ਨਹੀਂ ਰਹਿਣਗੇ।

**ਵਿਆਖਿਆ :-** ਪੁੰਨ ਨੂੰ ਉਸ ਦੀ ਮੌਲਿਕਤਾ ਨਾਲੋਂ ਵੱਖ ਨਹੀਂ ਕੀਤਾ ਜਾ ਸਕਦਾ। ਨਾ ਹੀ ਇਸ ਦਾ ਵਿਸ਼ਲੇਸ਼ਣ ਕੀਤਾ ਜਾ ਸਕਦਾ ਹੈ। ਪੁੰਨ ਕੇਵਲ ਪੁੰਨ ਹੈ, ਅਸਲ ਹੈ। ਭੌਤਿਕ ਸੰਸਾਰ ਵਿੱਚ ਹਰ ਵਸਤੂ ਦਾ ਆਪਣਾ ਰੰਗ, ਆਪਣੀ ਬੂ, ਆਪਣੀ ਤਾਜ਼ਗੀ ਹੁੰਦੀ ਹੈ ਜਿਵੇਂ ਪਾਣੀ ਅੱਗ, ਮਿੱਟੀ ਫੁੱਲ, ਇਨ੍ਹਾਂ ਦੀ ਆਪਣੀ ਆਪਣੀ ਪ੍ਰਕ੍ਰਿਤੀ ਹੈ। ਮੂਲ, ਅਸਲ ਵਸਤੂ ਦੀ ਆਪਣੀ ਵਾਸਤਵਿਕਤਾ ਹੁੰਦੀ ਹੈ। ਮਹਿਕ ਸਾਰੇ ਰੂਪਾਂ ਵਿੱਚ ਅਸਲ ਧਰਤੀ ਦੇ ਤੱਤ ਦਾ ਚਰਿੱਤਰ ਹੈ। ਮਿੱਠੀ ਮਹਿਕ ਏਥੇ ਇਸ ਲਈ ਉਲੇਖ ਕੀਤੀ ਗਈ ਹੈ ਕਿਉਂਕਿ ਪ੍ਰਭੂ ਪੂਜਾ ਦੀ ਰੀਤੀ ਵਿੱਚ ਮਹਿਕ ਜੁੜੀ ਹੋਈ ਹੈ। ਸੂਰਜ ਤੇ ਅੱਗ ਵਿਚਲੀ ਤਪਸ਼ ਤੇ ਰੌਸ਼ਨੀ ਇੱਕੋ ਹੈ। ਪਹਿਲੀ ਅੱਗ ਤਾਂ ਹਰ ਸਮੇਂ ਸਾਡੇ ਕੋਲ ਹੈ ਜੋ ਲੋੜ ਪੈਣ 'ਤੇ ਇਸ ਦੀ ਵਰਤੋਂ ਕਰ ਲੈਂਦੇ ਹਾਂ, ਜਦ ਕਿ ਦੂਜੀ ਸੂਰਜ ਦੀ ਤਪਸ਼ (ਅੱਗ) ਸਾਡੇ ਲਈ ਸ਼ਰਧਾਮਈ ਹੈ। ਦੋਵੇਂ ਕਿਸਮ ਦੀ ਅੱਗ ਪ੍ਰਭੂ ਸ਼ਕਤੀਮਾਨ ਦਾ ਸ਼ਾਨਦਾਰ ਜਲਵਾ ਹੈ। ਜੋ ਸੂਰਜ ਦੀ ਅਰਾਧਨਾ ਕਰਦਾ ਹੈ, ਉਸ ਦੇ ਅੰਦਰ ਦੈਵੀ-ਪ੍ਰਕਾਸ਼ ਪ੍ਰਜੱਵਲਤ ਹੋ ਜਾਂਦਾ ਹੈ। ਸਵੈ-ਚੇਤਨਾ ਜੀਵਨ ਦੀ ਅਨੇਕਤਾ ਨਾਲ ਜੁੜੀ ਹੋਈ ਹੈ ਤੇ ਹਰ ਜੀਵ ਵਿੱਚ ਥੋੜ੍ਹੀ ਬਹੁਤੀ ਮਾਤਰਾ ਵਿੱਚ ਹੈ। ਜੀਵਨ ਦੀ ਨਿਰੰਤਰਤਾ ਦੀ ਤਪੱਸਿਆ, ਚੇਤਨਾ ਗਿਆਨ ਲਈ ਕੀਤੀ ਤਪੱਸਿਆ ਵਾਂਗ ਹੈ। ਸਾਧਕ ਲਈ ਤਪੱਸਿਆ ਕਰਨ ਦੀ ਕੋਈ ਵੀ ਵਿਧੀ ਹੋਵੇ, ਕੋਈ ਵੀ ਔਖ ਨਹੀਂ ਆਉਂਦੀ। ਕੇਵਲ ਜਿਉਣਾ ਇੱਕ ਗੱਲ ਹੈ, ਪਰ ਸੁਚੇਤ ਯਤਨ ਕਰਦਿਆਂ ਚੇਤਨ ਹੋ ਕੇ ਜਿਉਣਾ ਹੋਰ ਗੱਲ ਹੈ। ਤਪੱਸਵੀ ਤਿਆਗੀ ਉਹੋ ਹੈ ਵਿਸ਼ੇਗਤ ਸਾਧਨਾਂ ਲਈ ਜੀਵਨ ਨੂੰ ਗਤੀਸ਼ੀਲ ਕਰਦਾ ਹੈ। ਜਾਗ੍ਰਿਤ ਅਵੱਸਥਾ ਦੀ ਨਿਰੰਤਰਤਾ ਰੱਖਣ ਵਾਲਾ ਅਸਲ ਤਪੱਸਵੀ ਹੈ।

✪ ✪ ✪

**7.10 ਸ਼ਲੋਕ :**

*बीजम् माम् सर्व-भूतानाम्, विद्-हि पार्थ सनातनम्। बुध्-ति: बुद्धिमताम् अस्-मि, तेज: तेजस्-विनाम् अहम्॥*

***ਬੀਜਮ੍ ਮਾਮ੍ ਸਰ੍ਵ ਭੁਤਾਨਾਮ੍, ਵਿਦ੍ਹਿ ਪਾਰ੍ਥ ਸਨਾਤਨਮ੍।***

***ਬੁੱਧ੍ਤਿਹ ਬੁਧਿਮਤਾਮ੍ ਅਸ੍-ਮਿ, ਤੇਜਹ ਤੇਜਸ੍ ਵਿਨਾਮ੍ ਅਹਮ੍॥***

**੦ ਸ਼ਬਦ ਅਰਥ :-** ਬੀਜਮ੍ : ਬੀਜ। ਮਾਮ੍ : ਮੇਰਾ। ਸਰ੍ਵ ਭੂਤਾਨਾਮ੍ : ਸਾਰੇ ਜੀਵ। ਵਿਦ੍ਹਿ : ਜਾਣਦਾ ਹੈ। ਪਾਰ੍ਥ : ਹੇ ਪਾਰਥ। ਸਨਾਤਨਮ੍ : ਹਮੇਸ਼ਾ ਰਹਿਣ ਵਾਲੇ। ਬੁਧਿਤਿਹ : ਬੁਧੀਮਤਾ। ਬੁਧਿਮਤਾਮ੍ : ਬੁੱਧੀਦੀ। ਅਸ੍ਮਿ : ਮੈਂ ਹਾਂ। ਤੇਜਸ੍ : ਸ਼ਾਨਦਾਰ। ਤੇਜਸ੍ਵਿਨਾਮ੍ : ਸ਼ਾਨਦਾਰ ਦੀ। ਅਹਮ੍ : ਮੈਂ।

**੦ ਸ਼ਲੋਕਾਰਥ :-** "ਹੇ ਪਾਰਥ! ਕੇਵਲ ਮੈਨੂੰ ਜਾਣ ਲੈਣ ਦਾ ਹੀ ਪ੍ਰਯਤਨ ਕਰ। ਮੈਂ ਹੀ ਸਾਰੇ ਜੀਵਾਂ ਦਾ ਮੂਲ ਬੀਜ ਹਾਂ, ਜੋ ਹਮੇਸ਼ਾ ਜਿਉਂਦਾ ਰਹਿੰਦਾ ਹੈ। ਮੈਂ ਬੁੱਧੀਮਾਨਾਂ ਦੀ ਬੁੱਧੀ ਹਾਂ ਅਤੇ ਮੈਂ ਹੀ ਗੌਰਵਮਈ ਪ੍ਰਸ਼ੰਸਾ-ਯੋਗ ਮਹਾਨ ਵਿਅਕਤੀਆਂ ਦੀ ਸ਼ਾਨ ਤੇ ਠਾਠ ਬਾਠ ਹਾਂ।" ਅਰਥਾਤ ਮੈਂ ਤੇਜੱਸਵੀਆਂ ਦਾ ਤਪ ਹਾਂ।

**ਪਦ-ਅਰਥ-ਵਿਸਥਾਰ :-** ੦ ਬੀਜਮ੍ ਮਾਮ੍ ਸਰ੍ਵ ਭੂਤਾਨਾਮ੍ - ਵਿਦ੍ਹਿ - ਪਾਰ੍ਥ ਸਨਾਤਨਮ੍ = ਹੇ ਪਾਰਥ! ਪੂਰਣ ਪ੍ਰਾਣੀਆਂ ਦੇ ਸਨਾਤਨ (ਅਵਿਨਾਸ਼ੀ) ਬੀਜ ਮੈਂ ਹਾਂ। ਸਭ ਦਾ ਕਾਰਨ ਮੈਂ ਹਾਂ। ਸਾਰੇ ਪ੍ਰਾਣੀ, ਬੀਜ ਰੂਪ ਮੇਰੇ ਵਿੱਚੋਂ ਉਤਪਨ ਹੁੰਦੇ ਹਨ। ਮੇਰੇ ਵਿਚ ਹੀ ਰਹਿੰਦੇ ਹਨ ਤੇ ਅੰਤ ਵਿੱਚ ਮੇਰੇ ਵਿਚ ਹੀ ਲੀਨ ਹੋ ਜਾਂਦੇ ਹਨ। ਮੇਰੇ ਬਿਨਾਂ ਪ੍ਰਾਣੀਆਂ ਦੀ ਸੁਤੰਤਰ ਸੱਤਾ ਨਹੀਂ ਹੈ। ੦ ਜਿੰਨੇ ਬੀਜ ਹੁੰਦੇ ਹਨ, ਉਹ ਸਾਰੇ ਬਿਰਖਾਂ ਤੋਂ ਪੈਦਾ ਹੁੰਦੇ ਹਨ। ਪਰ ਏਥੇ ਜਿਸ ਬੀਜ ਦਾ ਵਰਨਣ ਹੈ, ਉਹ ਬੀਜ ਅਵਿਨਾਸ਼ੀ ਤੇ ਸਨਾਤਨ ਹੈ। ਆਦਿ ਅੰਤ ਤੋਂ ਰਹਿਤ ਹੈ। 9.18 ਸ਼ਲੋਕ ਅਨੁਸਾਰ ਇਸ ਨੂੰ ਅਵ੍ਯਯ ਬੀਜ ਵੀ ਕਿਹਾ ਗਿਆ ਹੈ। ਇਹ ਸੰਪੂਰਨ ਜਗਤ ਦਾ ਉਤਪਾਦਕ ਆਸਰਾ, ਪ੍ਰਕਾਸ਼ਕ ਤੇ ਕਾਰਣ ਹੈ। ੦ ਗੀਤਾ ਵਿੱਚ ਬੀਜ ਸ਼ਬਦ ਕਿਤੇ ਭਗਵਾਨ ਲਈ, ਕਿਸੇ ਥਾਂ ਜੀਵਾਤਮਾ ਲਈ, ਆਇਆ ਹੈ। ਏਥੇ ਬੀਜ ਪਦ ਭਗਵਾਨ ਦਾ ਸੂਚਿਕ ਹੈ। ਕਾਰਜ ਕਾਰਨ ਭਗਵਾਨ ਹੀ ਹੈ। ਮੈਂ ਬੀਜ ਪ੍ਰਦਾਨ ਕਰਨ ਵਾਲਾ ਪਿਤਾ ਹਾਂ (ਏਥੇ ਬੀਜ ਸ਼ਬਦ ਜੀਵਾਤਮਾ ਲਈ ਹੈ) ਬੀਜ ਸ਼ਬਦ ਜੀਵਾਤਮਾ ਦਾ ਵਾਚਕ ਤਦ ਹੀ ਹੁੰਦਾ ਹੈ, ਜਦ ਉਹ ਆਪਣਾ ਸੰਬੰਧ ਜੜ੍ਹ ਦੇ ਨਾਲ ਮੰਨ ਲੈਂਦਾ ਹੈ। ਨਹੀਂ ਤਾਂ ਹਮੇਸ਼ਾ ਭਗਵਾਨ ਦਾ ਸਰੂਪ ਹੈ। ੦ ਬੁਧ੍ ਤਿਹ ਬੁਧਿਮਤਾਮ੍ ਅਸ੍ਮਿ - ਬੁੱਧੀਮਾਨਾਂ ਵਿੱਚ ਮੈਂ ਬੁੱਧੀ ਹਾਂ। ਬੁੱਧੀਮਾਨ ਤਾਂ ਹੀ ਹਨ। ਜੇਕਰ ਉਨ੍ਹਾਂ ਅੰਦਰ ਬੁੱਧੀ ਹੈ। ੦ ਤੇਜਹ ਤੇਜਸ੍ ਵਿਨਾਮ੍ ਅਹਮ੍ - ਤੇਜੱਸਵੀਆਂ ਵਿੱਚ ਤੇਜ ਮੈਂ ਹਾਂ। ਇਹ ਤੇਜ਼ ਦੈਵੀ ਸੰਪਤੀ ਦਾ ਇੱਕ ਗੁਣ ਹੈ। ਜਿਸ ਦੇ ਪ੍ਰਭਾਵ ਨਾਲ ਦੁਰਗੁਣ ਦੁਰਾਚਾਰੀ ਮਨੁੱਖ ਵੀ ਸਦਗੁਣ ਸਦਾਚਾਰੀ ਬਣ ਜਾਂਦੇ ਹਨ। ਇਹ ਤੇਜ਼ ਮੈਂ ਹੀ ਹਾਂ।"

**ਵਿਆਖਿਆ :-** ਸਥਿਰ-ਸਰੋਤ ਨੂੰ ਸਦੀਵੀ ਬੀਜ ਕਿਹਾ ਜਾਂਦਾ ਹੈ, ਜਿਵੇਂ ਸਮੁੰਦਰ ਬੱਦਲਾਂ ਦਾ ਸਦੀਵੀ ਬੀਜ ਹੈ, ਬੱਦਲ ਤਾਂ ਕਦੇ ਦਿਖਾਈ ਦਿੰਦੇ ਹਨ ਕਦੇ ਅਲੋਪ ਹੋ ਜਾਂਦੇ ਹਨ, ਇਨ੍ਹਾਂ ਦਾ ਬੀਜ ਰੂਪ ਸਮੁੰਦਰ ਸਥਾਈ ਹੈ। ਏਸੇ ਤਰ੍ਹਾਂ ਪਰਮਾਤਮਾ ਸਾਰੇ ਜੀਵਾਂ ਦਾ ਸਰੋਤ ਰੂਪੀ ਬੀਜ ਹੈ। ਜੀਵ ਜਨਮ ਲੈਂਦਾ ਹੈ ਵਿਕਾਸ ਕਰਦਾ ਹੈ, ਖ਼ਤਮ ਹੋ ਜਾਂਦਾ ਹੈ ਪਰ ਪ੍ਰਭੂ ਸਥਾਈ ਹੈ। ਜੀਵਾਂ ਦੀਆਂ ਅਨੇਕਾਂ ਕਿਸਮਾਂ ਹਨ ਜੋ ਹੋਂਦ ਵਿੱਚ ਆਉਂਦੀਆਂ ਹਨ, ਜੋ ਅਮਿਟ ਤੇ ਨਾ ਖ਼ਤਮ ਹੋਣ ਵਾਲੀਆਂ ਚੀਜ਼ਾਂ ਹਨ। ਜਦੋਂ ਅਸੀਂ ਸਾਰੇ ਜੀਵ ਰੂਪਾਂ ਵਿੱਚ ਅਪਾਰ ਸ਼ਰਧਾ

ਪਿਆਰ ਵਿਖਾਉਂਦੇ ਹਾਂ ਤਾਂ ਸੁਭਾਵਕ ਤੌਰ 'ਤੇ ਹੀ ਅਸੀਂ ਜੀਵਾਂ ਦੇ ਸਰੋਤ, ਬੀਜ-ਪ੍ਰਭੂ ਨੂੰ ਵੀ ਪਿਆਰ ਕਰਨ ਲੱਗ ਪੈਂਦੇ ਹਾਂ। ਜੀਵਾਂ ਨੂੰ ਬੁੱਧੀਮਤਾ ਦੀ ਦ੍ਰਿਸ਼ਟੀ ਤੋਂ ਉੱਚਾ ਨੀਵਾਂ ਵਰਗ-ਰੂਪਾਂ ਵਿੱਚ ਵੰਡਦੇ ਹਾਂ। ਜੀਵਨ ਦਾ ਵਧੀਆ ਕਾਰਜ ਕਰਨ ਵਾਲਿਆਂ ਨੂੰ ਵੇਖ ਕੇ ਹੀ ਅਸੀਂ ਉਨ੍ਹਾਂ ਨੂੰ ਸ਼੍ਰੇਣੀ-ਬੱਧ ਕਰਦੇ ਹਾਂ। ਇਸ ਤਰ੍ਹਾਂ ਸਪੱਸ਼ਟ ਕਰ ਲੈਣ ਪਿੱਛੋਂ ਆਤਮਾ ਦੀ ਪਹਿਚਾਣ ਕਰਨੀ ਆਸਾਨ ਹੋ ਜਾਂਦੀ ਹੈ। ਬ੍ਰਹਮ ਨੂੰ ਸਮਝ ਲੈਣ ਵਾਲਾ ਹੀ ਬ੍ਰਹਮ ਹੋ ਜਾਂਦਾ ਹੈ। ਜਿੱਥੇ ਕਿਤੇ ਅਸੀਂ ਬੁੱਧੀ ਅਰਾਧਨਾ ਕਰਦੇ ਹਾਂ ਤਾਂ ਸਮਝੋ ਅਸੀਂ ਪ੍ਰਭੂ ਨੂੰ ਪੂਜਦੇ ਹਾਂ। ਤੇਜ਼ ਤੇ ਓਜਾ ਨੈਤਿਕਤਾ ਅਤੇ ਅਧਿਆਤਮਕਾ ਉਤਮਤਾ ਦੀ ਕੁੱਖ ਵਿੱਚੋਂ ਪੈਦਾ ਹੋਣ ਵਾਲੀਆਂ ਸ਼ਕਤੀਆਂ ਹਨ। ਉਰਜਾ ਅੰਤਰਮੁਖੀ ਹੈ ਤੇ ਵਿਖਾਈ ਨਹੀਂ ਦਿੰਦਾ, ਜਦ ਕਿ ਤੇਜ਼ ਸਰੀਰ ਤੇ ਚਿਹਰੇ ਦਾ ਵਿਸ਼ੇਸ਼ ਚਿੰਨ੍ਹ ਹੈ। ਜੀਵ ਦੀ ਇਹ ਠਾਠ ਬਾਠ ਕੋਈ ਦੁਰਘਟਨਾ ਵਾਂਗ ਨਹੀਂ ਹੈ, ਨਾ ਹੀ ਸੁਭਾਵਿਕ ਹੋਇਆ ਲਾਭਦਾਇਕ ਕਾਰਜ ਹੈ, ਨਾ ਵਿਲੱਖਣਤਾ ਹੈ, ਇਹ ਤਾਂ ਦੈਵੀ ਜੀਵਨ ਦਾ ਸਿੱਟਾ ਹੈ, ਜੋ ਕੋਈ ਜਿਉਂਦਾ ਹੈ। ਅਧਿਆਤਮਕ ਠਾਠ ਬਾਠ ਸੱਚ ਮੁੱਚ ਪ੍ਰਭੂ ਦੀ ਮਨ ਵਿੱਚ ਸਥਾਪਨਾ ਕਰਨ ਨਾਲ ਹੀ ਪ੍ਰਾਪਤ ਕੀਤੀ ਜਾ ਸਕਦੀ ਹੈ। ਮਾਨਵੀ ਕਿਰਿਆ, ਕਿਰਿਆ ਕਾਰਜਾਂ ਦਾ ਬਣਿਆ ਹੋਇਆ ਹੈ। ਹਰ ਕਿਰਿਆ ਦੀ ਪ੍ਰਤਿਕਿਰਿਆ (ਫਲ) ਹੁੰਦੀ ਹੈ। ਇਹ ਕਿਰਿਆਵਾਂ ਦਾ ਖੇਤਰ ਹੀ ਹੁੰਦਾ ਹੈ ਜਿੱਥੇ ਮਾਨਵੀ-ਜੀਵਨ ਦੀ ਸਿਰਜਣਾ ਹੁੰਦੀ ਹੈ, ਜਿੱਥੇ ਜੀਵਨ ਤਬਾਹ ਹੋ ਜਾਂਦਾ ਹੈ, ਜਦੋਂ ਵਿਅਕਤੀ ਕਾਰਜ ਕਰਦਾ ਹੈ ਏਸ ਢੰਗ ਨਾਲ ਕਿ ਉਸ ਨੂੰ ਇਹ ਕੰਮ ਨਹੀਂ ਕਰਨਾ ਚਾਹੀਦਾ ਤਾਂ ਉਹ ਕਦੇ ਆਪਣਾ ਦੁਸ਼ਮਨ ਆਪ ਬਣ ਜਾਂਦਾ ਹੈ। ਏਥੇ ਪ੍ਰਕ੍ਰਿਤੀ ਮਾਂ ਆਪਣੇ ਬੱਚਿਆਂ ਨੂੰ ਉਹ ਕੰਮ ਕਰਨ ਦੀ ਆਗਿਆ ਦਿੰਦੀ ਹੈ, ਜੋ ਉਹ ਆਪਣੀ ਮਰਜ਼ੀ ਨਾਲ ਕਰਨਾ ਚਾਹੁੰਦੇ ਹਨ, ਜਿਹੜੇ ਕੀਤੇ ਕੰਮ ਦੇ ਸਿੱਟਿਆਂ ਤੇ ਫਲਾਂ ਤੋਂ ਭਲੀ ਭਾਂਤ ਜਾਣੂ ਵੀ ਹੁੰਦੇ ਹਨ। ਜੇਕਰ ਕੋਈ ਆਪਣੇ ਮਨ ਅੰਦਰ ਚੰਗੀ ਵਿਚਾਰਧਾਰਾ ਬੀਜਦਾ ਹੈ ਤੇ ਚੰਗੇ ਕੰਮ ਕਰਦਾ ਹੈ ਤਾਂ ਉਹਦਾ ਫਲ ਉਸ ਨੂੰ ਦੁੱਗਣਾ ਚੌਗਣਾ ਕਰਕੇ ਮਿਲਦਾ ਹੈ। ਇਹ ਪ੍ਰਕ੍ਰਿਤੀ ਦਾ ਨਿਯਮ ਹੈ, ਜਿਹੋ ਜਿਹਾ ਕੋਈ ਬੀਜਦਾ ਹੈ, ਉਹੋ ਜਿਹਾ ਉਹ ਕੱਟ ਲੈਂਦਾ ਹੈ। ਵਿਅਕਤੀ ਸੰਸਾਰ ਵਿੱਚ ਰਹਿੰਦਿਆਂ ਗ਼ਲਤੀਆਂ ਤੋਂ ਨਵਾਂ ਗਿਆਨ ਪ੍ਰਾਪਤ ਕਰਦਾ ਹੈ। ਪਰ ਵਿਅਕਤੀ ਕੋਲ ਕਿਰਿਆਵਾਂ ਦੀਆਂ ਪ੍ਰਤਿਕਿਰਿਆਵਾਂ ਉੱਪਰ ਕੋਈ ਨਿਯੰਤਰਣ ਨਹੀਂ ਹੈ। ਭੈੜਾ ਬੀਜ ਕੇ ਚੰਗਾ ਫਲ ਪ੍ਰਾਪਤ ਕਰਨ ਦੀ ਆਸ ਰੱਖਣਾ ਮੂਰਖਤਾ ਹੈ।



**7.11 ਸ਼ਲੋਕ :**

*बलम् बल-वताम् अस्-मि, काम-राग-वि-वर्जितम्। धर्म-अ-वि-रूध-त: भूतेषु, काम: अस्-मि भरत-ऋषभ॥*

***ਬਲਮ੍ ਬਲਵਤਾਮ੍ ਅਸ੍ਮਿ, ਕਾਮ ਰਾਗ ਵਿਵ੍ਰਜਿਤਮ੍।***
***ਧਰ੍ਮ ਅਵਿਰੁਧ੍ਤਹ ਭੂਤੇਸ਼ੁ, ਕਾਮਹ ਅਸ੍ਮਿ ਭਰਤਰ੍ਸ਼ਿਭ॥***

**੦ ਸ਼ਬਦ ਅਰਥ :-** ਬਲਮ੍ : ਸ਼ਕਤੀ। ਬਲਵਾਤਮ੍ : ਸ਼ਕਤੀਸ਼ਾਲੀ ਦੀ। ਅਸ੍ਮਿ : ਹਾਂ ਮੈਂ। ਕਾਮਰਾਗਵਿਵ੍ਰਜਿਤਮ੍ : ਮੋਹ ਤੇ ਇੱਛਾਵਾਂ ਤੋਂ ਵਿਵੱਰਜਤ। ਧਰ੍ਮ : ਧਰਮ। ਅਵਿਰੁਧ੍ਤਹ : ਵਿਰੁੱਧ ਹੋਣਾ। ਭੂਤੇਸ਼ੁ : ਜੀਵਾਂ ਅੰਦਰ। ਕਾਮਹ : ਇੱਛਾ। ਅਸ੍ਮਿ : ਮੈਂ ਹਾਂ। ਭਰਤਰ੍ਸ਼ਿਭ : ਹੇ ਭਾਰਤ ਦੇ ਮਾਲਕ।

**੦ ਸ਼ਲੋਕਾਰਥ :-** ਹੇ ਭਾਰਤ ਸ੍ਰੇਸ਼ਠ! ਮੈਂ ਬਲਵਾਨਾਂ ਦੀ ਸ਼ਕਤੀ ਅਤੇ ਇੱਛਾਵਾਂ-ਰਹਿਤ ਸਮੱਰਥਾ ਹਾਂ। ਸਾਰੇ ਜੀਵਾਂ ਵਿੱਚ ਅਜਿਹੀ ਇੱਛਾ ਮੈਂ ਹੀ ਹਾਂ, ਜਿਹੜੀ ਧਰਮ ਦੇ ਵਿਰੁੱਧ ਨਹੀਂ ਹੈ, ਜੋ ਕੇਵਲ ਸ਼ਾਸਤਰਾਨੁਕੂਲ ਹੈ।

**ਪਦ-ਅਰਥ-ਵਿਸਥਾਰ :-** ੦ ਬਲਮ੍ ਬਲਵਤਾਮ੍ ਅਸ੍ਮਿ – ਔਖੇ ਤੋਂ ਔਖਾ ਕੰਮ ਕਰਦੇ ਹੋਏ ਵੀ ਆਪਣੇ ਅੰਦਰ ਇੱਕ ਕਾਮਨਾ ਇੱਛਾ ਰਹਿਤ, ਸ਼ੁੱਧ ਨਿਰਮਲ ਉਤਸ਼ਾਹ ਰਹਿੰਦਾ ਹੈ। ਕੰਮ ਪੂਰਾ ਹੋਣ 'ਤੇ ਵੀ 'ਮੇਰਾ ਕਾਰਜ' ਸ਼ਾਸਤਰ ਤੇ ਧਰਮ ਦੇ ਅਨੁਕੂਲ ਹੈ ਤੇ ਲੋਕ-ਮਰਯਾਦਾ ਦੇ ਅਨੁਸਾਰ ਹੈ ਤੇ ਸੰਤ ਜਨਾਂ ਵੱਲੋਂ ਪ੍ਰਵਾਨਿਤ ਹੈ।' ਅਜਿਹੇ ਵਿਚਾਰ ਤੋਂ ਮਨ ਵਿੱਚ ਇੱਕ ਉਤਸ਼ਾਹ ਰਹਿੰਦਾ ਹੈ। ਇਸ ਦਾ ਨਾਂ 'ਬਲ' ਹੈ। ਇਹ 'ਬਲ' ਭਗਵਾਨ ਦਾ ਹੀ ਸਰੂਪ ਹੈ। (ਵੇਖੋ 17.05 ਸ਼ਲੋਕ 16.14 ਸ਼ਲੋਕ 17.18 ਸ਼ਲੋਕ ਅਤੇ 7.11ਵਾਂ ਸ਼ਲੋਕ ਅਤੇ 17.08 ਸ਼ਲੋਕ) ੦ ਧਰ੍ਮ ਅਵਿਰੁਧ੍ਤਹ ਭੂਤੇਸ਼ੁ, ਕਾਮਹ ਅਸ੍ਮਿ ਭਰਤ ਰਸ਼ੁਸ਼ਭ = ਹੇ ਭਾਰਤ-ਵੰਸੀਆਂ ਵਿੱਚੋਂ ਸ਼੍ਰੇਸ਼ਠ ਅਰਜਨ! ਮਨੁੱਖਾਂ ਵਿੱਚ ਧਰਮ ਤੋਂ ਅਵਿਰੁਧ (ਧਰਮ ਯੁਕਤ ਕੰਮ) ਮੇਰਾ ਸਰੂਪ ਹੈ। ਸ਼ਾਸਤਰ ਤੇ ਲੋਕ ਮਰਯਾਦਾ ਦੇ ਅਨੁਸਾਰ ਸ਼ੁਭ-ਭਾਵ ਤੋਂ ਕੇਵਲ ਸੰਤਾਨ ਪੈਦਾ ਕਰਨ ਲਈ ਕਾਮ ਹੁੰਦਾ ਹੈ। ਇਹ ਕਾਮ ਮਨੁੱਖ ਦੇ ਅਧੀਨ ਹੁੰਦਾ ਹੈ ਪਰ ਇੱਛਾ ਭੁੱਖ ਸੁੱਖ ਭੋਗ ਕਾਰਨ ਇਹ ਕਾਮ ਮਨੁੱਖ ਉੱਪਰ ਛਾ ਜਾਂਦਾ ਹੈ। ਮਨੁੱਖ ਕਾਮ ਦੇ ਅਧੀਨ ਹੋ ਜਾਂਦਾ ਹੈ। ਜੋ ਪਾਪਾਂ ਦੁੱਖਾਂ 'ਤੇ ਪਤਨ ਦਾ ਕਾਰਨ ਬਣਦਾ ਹੈ। ਇਹੋ ਨਰਕਾਂ ਵਿੱਚ ਲਿਜਾਂਦਾ ਹੈ। ਮਨੁੱਖ ਨੂੰ ਚਾਹੀਦਾ ਹੈ ਕਿ ਉਹ ਕਾਮ ਨੂੰ ਆਪਣੇ ਅਧੀਨ ਰੱਖੇ। ਕਾਮ ਦੇ ਅਧੀਨ ਨਾ ਹੋਵੇ। ਕਾਮ ਦੀ ਸੁਵਰਤੋਂ ਕੇਵਲ ਸੰਤਾਨ ਉਤਪਤੀ ਲਈ ਕੀਤੀ ਜਾਵੇ। ੦ ਪੁਰਸ਼ ਉਸ ਨੂੰ ਹੀ ਕਹਿੰਦੇ ਹਨ, ਜੋ ਸੰਤਾਨ ਦੀ ਉਤਪਤੀ ਕਰ ਸਕੇ। ੦ ਜੋ ਗਰਭ ਧਾਰਨ ਕਰ ਸਕੇ, ਉਹ ਇਸਤਰੀ ਅਖਵਾਉਂਦੀ ਹੈ। ੦ ਕਾਮ ਸ਼ਬਦ ਗ੍ਰਿਹਸਤ ਧਰਮ ਦੇ ਪਾਲਣ ਦਾ ਵਾਚਕ ਹੈ। ੦ ਜੇ ਪੁਰਸ਼ ਤੇ ਇਸਤਰੀ ਆਪਰੇਸ਼ਨ ਰਾਹੀਂ ਆਪਣੀ ਸੰਤਾਨ ਉਤਪਤੀ ਕਰਨ ਦੀ ਉਪਯੋਗਤਾ (ਪੁਰਸ਼ਤੱਤਵ ਤੇ ਇਸਤਰੀ ਤੱਤਵ) ਨੂੰ ਨਸ਼ਟ ਕਰ ਦਿੰਦੇ ਹਨ ਤਾਂ ਉਹ ਹੀਜੜੇ ਅਖਵਾਉਂਦੇ ਹਨ। ਨਿਪੁੰਸਕ ਹੋਣ ਕਾਰਨ, ਉਹ ਦੇਵ ਕਾਰਜ ਦੇ ਅਧਿਕਾਰੀ ਨਹੀਂ। ਨਾ ਉਹ ਪਰਮ ਆਦਰ ਯੋਗ ਸ਼ਬਦ ਪਿਤਾ ਤੇ ਮਾਂ ਅਖਵਾਉਣ ਦੇ ਸਮਰੱਥ ਹੋ ਸਕਦੇ ਹਨ।

**ਵਿਆਖਿਆ :-** ਕਾਮ ਦੇ ਅਰਥ ਅਜਿਹੀ ਇੱਛਾ ਹੈ, ਜੋ ਅਦ੍ਰਿਸ਼ ਅਪ੍ਰਾਪਤ ਵਸਤੂਆਂ ਦੀ ਪ੍ਰਾਪਤੀ ਲਈ ਏਧਰ ਓਧਰ ਦੌੜਦੀ ਹੈ ਵਿਆਕੁਲ ਹੈ। ਰਾਗ ਦੇ ਮਾਅਨੇ ਹੈ, ਅਜਿਹਾ ਜੋਸ਼ ਜੋ ਦਿਸਦੀਆਂ ਤੇ ਪ੍ਰਾਪਤ ਹੋਣ ਯੋਗ ਵਸਤਾਂ ਦੀ ਪ੍ਰਾਪਤੀ ਲਈ ਹੁੰਦਾ ਹੈ। ਵਸਤੂਆਂ ਦੀ ਪ੍ਰਾਪਤੀ ਲਈ ਕੀਤੀ ਦੌੜ ਭੱਜ ਵਿੱਚ ਸ਼ਕਤੀ ਲੱਗਦੀ ਹੈ ਪਰ ਜਿਹੜੀ ਸ਼ਕਤੀ ਉੱਤਮ ਯੋਗ, ਭਲੇ ਵਾਲੇ ਕਾਰਜ ਦੀ ਪੂਰਤੀ ਲਈ ਖਰਚ ਹੁੰਦੀ ਹੈ, ਉਹੋ ਹੀ ਪਵਿੱਤਰ ਅਥਵਾ ਸ਼ੁੱਧ ਤੇ ਉਪਯੋਗੀ ਹੈ। ਰਾਮ ਤੇ ਰਾਵਣ ਦੀ ਵੱਖ ਵੱਖ ਸ਼ਕਤੀ ਅੱਗੇ ਰੱਖ ਕੇ ਸਪੱਸ਼ਟਤਾ ਪ੍ਰਾਪਤ ਹੋ ਜਾਂਦੀ ਹੈ। ਉਂਜ ਇੱਛਾ ਕੋਈ ਵੀ ਹੋਵੇ, ਪਾਪ ਨਹੀਂ ਹੈ। ਖਾਣ ਦੀ ਇੱਛਾ, ਭੁੱਖ ਦੂਰ ਕਰਨ ਲਈ ਸ਼ੁੱਧ ਹੈ, ਬਰਾਬਰੀ ਦੀ ਇੱਛਾ ਕਰਨੀ ਠੀਕ ਹੈ, 'ਕਿਸੇ ਦੂਜੇ ਤੋਂ ਅੱਗੇ ਵਧਣ ਵਿੱਚ ਜੇਕਰ ਤੁਹਾਡੇ ਕੋਲ ਨੇਕ ਨੀਤੀ ਹੈ ਤਾਂ ਵੀ ਇਹ ਪ੍ਰਸ਼ੰਸਾ ਯੋਗ ਹੈ। ਪ੍ਰਭੂ ਪ੍ਰਾਪਤੀ ਦੀ ਇੱਛਾ ਜੀਵਨ ਦਾ ਸੁਨਹਿਰੀ ਵਰ ਹੈ – ਇਸ ਨਾਲ ਦੈਵੀ-ਦ੍ਰਿਸ਼ਟੀ ਤੇ ਸ਼ਕਤੀ ਪ੍ਰਾਪਤੀ ਹੁੰਦੀ ਹੈ।



**7.12 ਸ਼ਲੋਕ :**

*ये च एव सात्विका: भावा:, राजसा: तामसा: च ये। मद्-त: एव इति तान् विद्-हि, न तु अह्म तेषु ते मयि॥*

***ਯੇ ਚ ਏਵ ਸਾਤਿਵੱਕ੍ਾਹ ਭਾਵਾਹ, ਰਾਜਸਾਹ ਤਾਮਸਾਹ ਚ ਯੇ।***
***ਮਦ੍ਤਹ ਏਵ ਇਤਿ ਤਾਨ੍ ਵਿਦ੍ਹਿ, ਨ ਤੁ ਅਹਮ੍ ਤੇਸ਼੍ ਤੇ ਮਯਿ॥***

**੦ ਸ਼ਬਦ ਅਰਥ :-** ਯੇ : ਜੋ ਕੁੱਝ ਵੀ ਹੈ। ਚ : ਅਤੇ। ਏਵ : ਭੀ। ਸਾਤਿਵਕ੍ਾਹ : ਪਵਿੱਤਰ। ਭਾਵਾਹ : ਅਸਲੀ ਪ੍ਰਕ੍ਰਿਤੀ। ਰਾਜਸਾਹ : ਕਿਰਿਆਸ਼ੀਲ। ਤਾਮਸਾਹ : ਗਤੀਹੀਣ ਨਿਸ਼ਕ੍ਰਿਆ। ਚ : ਅਤੇ। ਯੇ : ਜੋ ਵੀ ਹੈ। ਮਦ੍ਤਹ : ਮੇਰੇ ਪਾਸੋਂ। ਏਵ : ਸੱਚਮੁੱਚ। ਇਤਿ : ਇਸ ਤਰ੍ਹਾਂ। ਤਾਨ੍ : ਉਨ੍ਹਾਂ ਦਾ। ਵਿਦ੍ਹਿ : ਜਾਣਨਾ। ਨ : ਨਹੀਂ। ਤੁ : ਪਰੰਤੂ। ਅਹਮ੍ : ਮੈਂ। ਤੇਸ਼ੁ : ਉਨ੍ਹਾਂ ਵਿੱਚ। ਤੇ : ਉਹ। ਮਯਿ : ਮੇਰਾ।

**੦ ਸ਼ਲੋਕਾਰਥ :-** 'ਜੋ ਜੀਵ ਸਤੋਗੁਣ ਰਜੋਗੁਣ ਤੇ ਤਮੋਗੁਣ ਵਾਲਾ ਹੈ, ਉਨ੍ਹਾਂ ਸਾਰਿਆਂ ਨੂੰ ਤੂ ਮੇਰੇ ਵਿੱਚੋਂ ਉਤਪਨ ਹੋਇਆ ਸਮਝ, ਪਰ ਮੈਂ ਉਨ੍ਹਾਂ ਦੇ ਬੱਸ ਵਿੱਚ ਨਹੀਂ ਹਾਂ। ਉਹ ਮੇਰੇ ਬੱਸ ਵਿੱਚ ਹਨ।'

**ਪਦ-ਅਰਥ-ਵਿਸਥਾਰ :-** ੦ ਯੇ ਚ ਏਵ ਸਾਤਿੱਵਕ੍ਾਹ ਭਾਵਾਹ, ਰਾਜਸਾਹ ਤਾਮਸਾਹ ਚ ਯੇ = ਇਹ ਜੋ ਸਾਤਵਿਕ ਰਾਜਸ ਤੇ ਤਾਮਸ ਭਾਵ (ਗੁਣ ਪਦਾਰਥ ਤੇ ਕਿਰਿਆ) ਹੈ ਉਹ ਵੀ ਮੇਰੇ ਵਿੱਚੋਂ ਹੀ ਉਤਪਨ ਹੁੰਦੀ ਹੈ। ਸ਼੍ਰਿਸ਼ਟੀ ਵਿੱਚ ਜੋ ਕੁੱਝ ਵੀ ਹੋ ਰਿਹਾ ਹੈ। ਸਭ ਦਾ ਆਧਾਰ ਭਗਵਾਨ ਹੈ। ਸਾਤਵਿਕ ਰਾਜਸ ਤੇ ਤਾਮਸ ਭਾਵ ਭਗਵਾਨ ਤੋਂ ਹੀ ਹੁੰਦੇ ਹਨ। ਸਾਰੀ ਵਿਲੱਖਣਤਾ ਭਗਵਾਨ ਦੀ ਹੈ। ਗੁਣਾਂ ਦੀ ਥਾਂ ਸਾਨੂੰ ਆਪਣੀ ਦ੍ਰਿਸ਼ਟੀ ਭਗਵਾਨ ਵੱਲ ਲਾਉਣੀ ਚਾਹੀਦੀ ਹੈ। ਇਨ੍ਹਾਂ ਤਿੰਨਾਂ ਭਾਵਾਂ ਤੋਂ ਬਿਨਾਂ ਹੋਰ ਕੋਈ ਭਾਵ ਹੈ ਹੀ ਨਹੀਂ। ਇਹ ਸਾਰੇ ਭਗਵਾਨ ਸਰੂਪ ਹਨ। ਮਨੁੱਖ ਦੀ ਅਨੁਕੂਲਤਾ (ਸੁੱਖ) ਪ੍ਰਤਿਕੂਲਤਾ, ਚੰਗੇ ਮੰਦੇ ਕਰਮ ਕਰਨ ਦੀ ਮਰਜ਼ੀ, ਸ਼ੁੱਭ ਅਸ਼ੁੱਭ ਕੰਮ ਕਰਨ ਦਾ ਅਧਿਕਾਰ ਪਰਮਾਤਮਾ ਦੇ ਕੋਲ ਹੈ। ਸਾਨੂੰ ਪਰਮਾਤਮਾ ਨੂੰ ਮੰਨ ਕੇ ਆਪਣੇ ਆਪ ਨੂੰ ਜਾਣਨਾ ਚਾਹੀਦਾ ਹੈ। ੦ ਮਦ੍ਤਹ ਏਵ ਇਤਿ ਤਾਨ੍ ਵਿਦ੍ਹਿ - ਉਨ੍ਹਾਂ ਸਾਰਿਆਂ ਨੂੰ ਤੂੰ ਮੇਰੇ ਵਿੱਚੋਂ ਹੀ ਉਤਪਨ ਹੋਣ ਵਾਲਾ ਮੰਨ। ਸਭ ਕੁੱਝ ਮੈਂ ਹੀ ਹਾਂ। ਕਾਰਜ ਵੀ ਮੈਂ ਹਾਂ, ਕਾਰਨ ਵੀ ਮੈਂ ਹਾਂ। ਕਾਰਜ ਦੇ ਕਾਰਨ ਦੀ ਸੁਤੰਤਰ ਸੱਤਾ ਨਹੀਂ ਹੈ। ਕਾਰਜ, ਕਾਰਨ ਰੂਪ ਹੁੰਦਾ ਹੈ। ਜਿਵੇਂ ਸੋਨੇ ਦੇ ਗਹਿਣੇ ਬਣਦੇ ਹਨ, ਪਰ ਸੋਨੇ ਤੋਂ ਵੱਖ ਨਹੀਂ ਹੁੰਦੇ। ਸੋਨਾ ਹੀ ਹੁੰਦੇ ਹਨ। ਏਸੇ ਤਰ੍ਹਾਂ ਪਰਮਾਤਮਾ ਤੋਂ ਪੈਦਾ ਹੋਣ ਵਾਲੀ ਅਨੰਤ ਸ੍ਰਿਸ਼ਟੀ ਪਰਮਾਤਮਾ ਤੋਂ ਵੱਖ ਨਹੀਂ ਹੁੰਦੀ। ੦ ਮੱਤ ਏਵ ਕਹਿਣ ਦਾ ਸਾਰ ਹੈ ਕਿ ਅਪਰਾ ਤੇ ਪਰਾ ਪ੍ਰਕ੍ਰਿਤੀ ਮੇਰਾ ਸੁਭਾਅ ਹੈ। ਉਹ ਮੇਰੇ ਤੋਂ ਭਿੰਨ ਨਹੀਂ। ੦ ਭਗਵਾਨ ਜੋ ਰਚਨਾ ਕਰਦੇ ਹਨ, ਪ੍ਰਕ੍ਰਿਤੀ ਨੂੰ ਹੀ ਲੈ ਕੇ ਕਰਦੇ ਹਨ। ਹਰ ਰਚਨਾ ਵਿੱਚ ਭਗਵਾਨ ਦੀ ਮੁੱਖਯਤਾ ਹੈ। (7.06, 7.07) ੦ ਨ ਤੁ ਅਹਮ੍ ਤੇਸ਼੍ ਤੇ ਮਯਿ = ਮੈਂ ਉਨ੍ਹਾਂ ਵਿੱਚ ਉਹ ਮੇਰੇ ਵਿੱਚ ਨਹੀਂ ਹਨ ਦਾ ਅਰਥ ਹੈ ਕਿ ਉਨ੍ਹਾਂ ਗੁਣਾਂ ਦੀ ਮੇਰੇ ਸਿਵਾਏ ਕੋਈ ਸੁਤੰਤਰ ਸੱਤਾ ਨਹੀਂ ਹੈ। ਭਾਵੇਂ ਸਾਤਵਿਕ ਰਾਜਸਤੇ ਤਾਮਸ ਕਿੰਨੇ ਵੀ ਪ੍ਰਾਕ੍ਰਿਤਕ ਪਦਾਰਥ ਹਨ ਤੇ ਕਿਰਿਆਵਾਂ ਹਨ, ਉਹ ਸਭ ਤੇ ਸਾਰੀਆਂ ਨਸ਼ਟ ਹੋਣ ਵਾਲੀਆਂ ਹਨ। ਪਰ ਮੈਂ ਨਾ ਹੀ ਉਤਪਨ ਹੁੰਦਾ ਹਾਂ, ਨਾ ਨਸ਼ਟ ਹੁੰਦਾ ਹਾਂ। ਮੈਂ ਅਵਿਨਾਸ਼ੀ ਹਾਂ, ਜੋ ਮੇਰੇ ਵਿੱਚ ਹੈ। ਉਹ ਅਵਿਨਾਸ਼ੀ ਹੋ ਜਾਂਦਾ ਹੈ। ਜੋ ਵਿਨਾਸ਼ੀ ਹਨ, ਉਹ ਮੇਰੇ ਵਿੱਚ ਨਹੀਂ ਹਨ। (ਵੇਖੋ 7.13) ੦ ਅਸਤ੍ ਤੇ ਸਤ੍ ਦੋਵੇਂ ਵੱਖ ਵੱਖ ਹਨ। ਏਸੇ ਤਰ੍ਹਾਂ ਗਿਆਨ ਮਾਰਗ ਵਿੱਚ ਸਰੀਰ, ਸਰੀਰੀ, ਦੇਹ, ਦੇਹੀ, ਕੁਸ਼ੇਤਰ, ਕੁਸ਼ੇਤਰ੍ਗਯ੍ ਪ੍ਰਕ੍ਰਿਤੀ ਪੁਰਸ਼ - ਦੋਵੇਂ ਅਲੱਗ ਅਲੱਗ ਹਨ। ਗਿਆਨ ਯੋਗ ਵਿੱਚ ਵਿਵੇਕ ਦੀ ਪ੍ਰਧਾਨਤਾ ਹੁੰਦੀ ਹੈ। ਉਥੇ ਨਿਤ੍ਯ ਅਨਿਤ੍ਯ ਅਵਿਨਾਸ਼ੀ, ਵਿਨਾਸ਼ੀ ਆਦਿ ਦਾ ਵਿਚਾਰ ਹੁੰਦਾ ਹੈ ਤੇ ਫਿਰ ਆਪਣਾ ਸਰੂਪ ਵਿਲੱਖਣ ਤੇ ਨਿਰਲੇਪ ਹੈ। ਸਾਧਕ ਉਹ ਹੈ ਜਿਸ ਵਿੱਚ ਸ਼ਰਧਾ ਤੇ ਵਿਵੇਕ ਹੈ।

**ਵਿਆਖਿਆ :-** ਪ੍ਰਕ੍ਰਿਤੀ ਵਿੱਚ ਸਤੋ, ਰਜੋ ਤੇ ਤਮੋ ਗੁਣ ਹਨ, ਇਨ੍ਹਾਂ ਦਾ ਆਧਾਰ ਕੇਵਲ ਈਸ਼ਵਰ ਹੈ। ਇਹ ਇੰਜ ਨਹੀਂ ਹੈ ਜਿਵੇਂ ਦੁੱਧ ਤੋਂ ਦਹੀਂ ਹੈ। ਜਿਵੇਂ ਚੰਨ ਚਾਨਣੀ ਰਾਤ ਵਿੱਚ ਇੱਕ ਰੱਸੀ ਦਾ ਟੁਕੜਾ ਦੂਰ ਪਿਆ ਸੱਪ ਜਾਪਦਾ ਹੈ, ਏਸੇ ਤਰ੍ਹਾਂ ਹੀ ਪਰਮਾਤਮਾ ਪ੍ਰਕ੍ਰਿਤੀ ਅੰਦਰ ਆਪਣੀ ਅਪਾਰ ਮਾਇਆ ਦੇ ਰੂਪ ਵਿੱਚ ਵਿਖਾਈ ਦਿੰਦਾ ਹੈ। ਜਿਵੇਂ ਰੱਸੀ ਦਾ ਸੱਪ ਵਿਖਾਈ ਦੇਣਾ ਅਸਲੀਅਤ ਨਹੀਂ ਹੁੰਦਾ, ਨਾ ਸੱਪ ਰੱਸੀ ਬਣ ਸਕਦਾ ਹੈ, ਏਸੇ ਤਰ੍ਹਾਂ ਤਿੰਨਾਂ ਗੁਣਾਂ ਵਾਲਾ ਇਹ ਸੰਸਾਰ ਬਹੁਪੱਖੀ ਛਲ ਵਾਂਗ ਹੈ, ਜੋ ਈਸ਼ਵਰ ਦਾ ਹੈ। ਈਸ਼ਵਰ ਅੰਦਰ ਹੀ ਪ੍ਰਕ੍ਰਿਤੀ ਵਿਦਮਾਨ ਹੈ, ਏਸੇ ਦਾ ਅਰਥ ਹੈ, 'ਮੈਂ ਉਨ੍ਹਾਂ ਦੇ ਅੰਦਰ ਨਹੀਂ ਹਾਂ, ਉਹ ਮੇਰੇ ਵਿੱਚ ਹਨ' ਜੀਵ ਦਾ ਅੰਤਮ ਲਕਸ਼ ਪ੍ਰਭੂ ਵਿੱਚ ਲੀਨ ਹੋਣ ਦਾ ਹੈ। ਜਗਦੇ ਦੀਵੇ ਦੀ ਲੋਅ ਵਾਂਗ, ਇਹ ਦਿਸਦਾ ਜਗਤ ਝੂਠਾ ਹੈ।



**7.13 ਸ਼ਲੋਕ :**

*त्रिभिः गुण-मयैः भावैः, एभिः सर्वम् इदम् जगत्। मोहितम् न अभि-जा-ना-ति, माम् एभ्यः परम् अ-वि-अयम्॥*

***ਤ੍ਰਿਭਿਹ ਗੁਣ ਮਯੈਹ ਭਾਵੇਹ, ਏਭਿਹ ਸਰ੍ਵਮ੍ ਇਦਮ੍ ਜਗਤ੍।***
***ਮੋਹਿਤਮ੍ ਨ ਅਭਿ ਜਾ ਨਾਤਿ, ਮਾਮ੍ ਏਭਯਹ ਪਰਮ੍ ਅਵਿਅਯਮ੍॥***

**੦ ਸ਼ਬਦ ਅਰਥ :-** ਤ੍ਰਿਭਿਹ : ਤਿੰਨਾਂ ਰਾਹੀਂ। ਗੁਣ ਮਯੈਹ : ਗੁਣਾਂ ਦਾ ਮਿਸ਼੍ਰਣ। ਭਾਵੇਹ : ਪ੍ਰਕ੍ਰਿਤੀਆਂ ਤੋਂ। ਏਭਿਹ : ਇਨ੍ਹਾਂ ਰਾਹੀਂ। ਸਰ੍ਵਮ੍ : ਸਾਰਾ। ਇਦਮ੍ : ਇਹ। ਜਗਤ੍ : ਸੰਸਾਰ। ਮੋਹਿਤਮ੍ : ਛਲ ਕਰਨਾ। ਨ : ਨਹੀਂ। ਅਭਿਜਾ ਨਾਤਿ : ਜਾਣਦਾ ਹੈ। ਮਾਮ੍ : ਮੇਰਾ। ਏਭਯਹ : ਉਨ੍ਹਾਂ ਤੋਂ। ਪਰਮ੍ ਅਵਿਅਯਮ੍ : ਨਾ ਬਦਲਣ ਵਾਲਾ, ਨਿਸ਼ਚਲ, ਨਿਰਵਿਕਾਰ, ਸਥਿਰ।

**੦ ਸ਼ਲੋਕਾਰਥ :-** ਇਨ੍ਹਾਂ ਤਿੰਨਾਂ ਗੁਣਾਂ ਤੋਂ ਉਤਪਨ ਹੋਏ ਭਾਵਾਂ ਤੋਂ, ਇਹ ਸੰਪੂਰਣ ਸੰਸਾਰ ਮੋਹਿਤ ਹੈ, ਇਸ ਲਈ ਉਹ ਇਨ੍ਹਾਂ ਗੁਣਾਂ ਤੋਂ ਮੈਨੂੰ (ਅਤੀਤ ਅਵਿਨਾਸ਼ੀ ਨੂੰ) ਨਹੀਂ ਜਾਣਦਾ।

**ਪਦ-ਅਰਥ-ਵਿਸਥਾਰ :-** ੦ ਤ੍ਰਿਭਿਹ ਗੁਣ ਮਯੈਹ ਭਾਵੈਹ - ਸੱਤਵ ਰਜ ਤੇ ਤਮ - ਤਿੰਨਾਂ ਗੁਣਾਂ ਦੀਆਂ ਵਿਰਤੀਆਂ ਉਤਪਨ ਤੇ ਲੀਨ ਹੁੰਦੀਆਂ ਰਹਿੰਦੀਆਂ ਹਨ। ਉਨ੍ਹਾਂ ਨਾਲ ਸੰਬੰਧ ਜੋੜ ਕੇ ਮਨੁੱਖ ਆਪਣੇ ਆਪ ਨੂੰ ਸੱਤਵ ਰਜ ਤੇ ਤਮ ਮੰਨ ਲੈਂਦਾ ਹੈ। ਜਦ ਉਹ ਇਨ੍ਹਾਂ ਤਿੰਨਾਂ ਗੁਣਾਂ ਨਾਲ ਮੋਹਿਤ ਹੋਵੇਗਾ ਤਾਂ ਉਹ ਅਜਿਹਾ ਮੰਨ ਹੀ ਨਹੀਂ ਸਕਦਾ, ਕਿ ਮੈਂ ਪਰਮਾਤਮਾ ਦਾ ਅੰਸ਼ ਹਾਂ। ਉਹ ਆਪਣੇ ਅੰਸ਼ੀ ਪਰਮਾਤਮਾ ਵੱਲ ਦੇਖਣ ਦੀ ਥਾਂ, ਉਤਪਨ ਤੇ ਨਸ਼ਟ ਹੋਣ ਵਾਲੀਆਂ ਵਿਰਤੀਆਂ ਨਾਲ ਆਪਣਾ ਸੰਬੰਧ ਜੋੜ ਲੈਂਦਾ ਹੈ। ਇਹੋ ਉਸ ਦਾ ਮੋਹਿਤ ਹੋਣਾ ਹੈ। ਇੰਜ ਉਹ ਆਪਣਾ ਪਰਮਾਤਮਾ ਦੇ ਨਾਲ ਨਿਤ੍ਯ ਸੰਬੰਧ ਨਹੀਂ ਸਮਝ ਸਕਦਾ। ੦ ਜਗਤ - ਸ਼ਬਦ ਏਥੇ ਜੀਵਾਤਮਾ ਦਾ ਵਾਚਕ ਹੈ। ਲਗਾਤਾਰ ਪਰਿਵਰਤਨਸ਼ੀਲ ਜੀਵਾਤਮਾ ਦੇ ਨਾਲ ਸੰਬੰਧ ਜੋੜਨ ਦੇ ਨਾਲ ਇਹ ਜੀਵ, 'ਜਗਤ' ਨਾਂ ਨਾਲ ਪੁਕਾਰਿਆ ਜਾਂਦਾ ਹੈ। ਮੇਰਾ ਸਰੀਰ ਮੈਂ ਬੀਮਾਰ, ਆਪਣਾ ਜੰਮਣਾ, ਆਪਣਾ ਮਰਨਾ, ਆਪਣੀ ਸਿਹਤ ਮੰਨ ਲੈਣਾ ਹੀ ਜਗਤ ਹੈ। ਸਰੀਰ ਨਾਲ ਸੰਬੰਧ ਜੋੜਨ ਨਾਲ ਇਹ ਜਗਤ ਹੀ ਰਹੇਗਾ, ਭਾਵ ਜਨਮ ਮਰਨ ਚੱਲਦਾ ਰਹੇਗਾ। ੦ ਗੁਣਾਂ ਦੀ ਵੱਖਰੀ ਸੱਤਾ ਮੰਨ ਲੈਣੀ ਵਿਅਕਤੀ ਦਾ ਮੋਹਿਤ ਹੋਣਾ ਹੈ। ਜੇ ਗੁਣਾਂ ਦੀ ਭਗਵਾਨ ਸਰੂਪ ਮਹੱਤਤਾ ਮੰਨ ਲਈ ਜਾਵੇ ਤਾਂ ਇਹ ਕਦੇ ਮੋਹਿਤ ਨਹੀਂ ਹੁੰਦਾ। ੦ ਤਿੰਨਾਂ ਗੁਣਾਂ ਦਾ ਕਾਰਜ ਜੋ ਸਰੀਰ ਹੈ, ਉਸ ਸਰੀਰ ਨੂੰ ਚਾਹੇ ਆਪਣਾ ਮੰਨ ਲਵੇ, ਚਾਹੇ ਆਪਣੇ ਆਪ ਨੂੰ ਸਰੀਰ ਮੰਨ ਲਵੋ। ਦੋਵੇਂ ਮਾਨਤਾਵਾਂ ਮੋਹ ਪੈਦਾ ਕਰਦੀਆਂ ਹਨ। ੦ ਸਰੀਰ ਨੂੰ ਆਪਣਾ ਮੰਨ ਲੈਣਾ ਮਮਤਾ ਹੈ ਤੇ ਆਪਣੇ ਆਪ ਨੂੰ ਸਰੀਰ ਮੰਨਣਾ 'ਅਹੰਤਾ' ਹੈ, ਹੰਕਾਰ ਹੈ। ਸਰੀਰ ਨਾਲ ਅਹੰਤਾ ਮਮਤਾ ਰੱਖਣੀ ਹੀ ਮੋਹਿਤ ਹੋਣਾ ਹੈ। ਮੋਹਿਤ ਹੋ ਜਾਣ ਨਾਲ ਗੁਣਾਂ ਤੋਂ ਪੂਰੀ ਤਰ੍ਹਾਂ ਅਤੀਤ ਜੋ ਭਗਵੱਤਤਵ ਹੈ, ਉਸ ਨੂੰ ਨਹੀਂ ਜਾਣ ਸਕਦਾ। ਇਹ ਤਾਂ ਜਾਣ ਸਕਦਾ ਹੈ,

ਜਦ ਤ੍ਰਿਗੁਣਾਤਮਕ ਸਰੀਰ ਦੇ ਨਾਲ ਉਸ ਦੀ ਅਹੰਤਾ ਮਮਤਾ ਮਿਟ ਜਾਂਦੀ ਹੈ। ੦ ਮਨੁੱਖ ਸੰਸਾਰ ਤੋਂ ਵੱਖ ਹੋ ਕੇ ਹੀ ਸੰਸਾਰ ਨੂੰ ਜਾਣ ਸਕਦਾ ਹੈ, ਤੇ ਪਰਮਾਤਮਾ ਤੋਂ ਪੂਰੀ ਤਰ੍ਹਾਂ ਅਭਿੰਨ ਹੈ। ੦ ਅਸੁਭਾਵਿਕ ਵਿੱਚ ਸੁਭਾਵਿਕ ਭਾਵ ਹੋਣਾ ਹੀ ਮੋਹਿਤ ਹੋਣਾ ਹੈ। ਜਿਹੜਾ ਹਰ ਛਿਣ ਨਸ਼ਟ ਹੋਣ ਵਾਲੇ ਤਿੰਨਾਂ ਗੁਣਾਂ ਤੋਂ ਪਰੇ ਹੈ। ਨਿਰਲੇਪ ਹੈ, ਨਿੱਤ ਨਿਰੰਤਰ ਇਕ ਰੂਪ ਰਹਿਣ ਵਾਲਾ ਹੈ। ਅਜਿਹਾ ਪਰਮਾਤਮਾ ਸੁਭਾਵਿਕ ਹੈ। ੦ ਪਰਮਾਤਮਾ ਦੀ ਇਹ ਸੁਭਾਵਿਕਤਾ ਬਣਾਈ ਹੋਈ ਨਹੀਂ ਹੈ, ਨਾ ਬਨਾਵਟੀ ਹੈ, ਨਾ ਅਭਿਆਸ ਕਰਕੇ ਹੈ, ਆਪਣੇ ਆਪ ਸੁਭਾਵਿਕ ਹੈ। ਪਰ ਸਰੀਰ ਤੇ ਸੰਸਾਰ ਵਿੱਚ ਅਹੰਤਾ ਮਮਤਾ, 'ਮੈਂ, ਮੇਰਾ ਭਾਵ ਉਤਪਨ ਹੋਇਆ ਹੈ ਤੇ ਨਸ਼ਟ ਹੋਣ ਵਾਲਾ ਹੈ। ਇਹ ਕੇਵਲ ਮੰਨਿਆ ਹੋਇਆ ਹੈ, ਇਸ ਲਈ ਇਹ ਅਸੁਭਾਵਿਕ ਹੈ। ੦ ਜੀਵ ਦਾ ਪਰਮਾਤਮਾ ਤੋਂ ਵਿਮੁੱਖ ਹੋਣਾ ਤੇ ਸੰਸਾਰ ਦਾ ਸੰਬੰਧ ਜੋੜਨਾ - ਦੋਵੇਂ ਅਨਾਦਿ ਹਨ। ਇਨ੍ਹਾਂ ਦਾ ਆਦਿ ਨਹੀਂ। ਜੀਵ ਪਹਿਲਾਂ ਦੀ ਗੱਲ ਨਹੀਂ, ਪਰ ਮਨੁੱਖ ਮਿਲੀ ਸੁਤੰਤਰਤਾ ਦਾ ਦੁਰ ਉਪਯੋਗ ਕਰਦਾ ਹੈ। ਜੇ ਦੁਰ ਉਪਯੋਗੀ ਨਾ ਕਰੇ ਤਾਂ ਉਸ ਨੂੰ ਕੇਵਲ ਭਗਵਾਨ ਨਾਲ ਹੀ ਮਨ ਲਾਉਣਾ ਚਾਹੀਦਾ ਹੈ। ਮੁਕਤੀ ਏਸੇ ਵਿੱਚ ਹੈ। ੦ ਪਰਮ੍ ਅਵਿਅਯਮ੍ = ਪਦ ਵਿੱਚ ਭਗਵਾਨ ਕਹਿੰਦੇ ਹਨ, ਮੈਂ ਇਨ੍ਹਾਂ ਗੁਣਾਂ ਤੋਂ ਪਰੇ ਹਾਂ। ਇਨ੍ਹਾਂ ਗੁਣਾਂ ਤੋਂ ਰਹਿਤ ਹਾਂ, ਅਸੰਬੰਧਤ ਹਾਂ, ਨਿਰਲੇਪ ਹਾਂ। ਗੁਣਾਂ ਦੇ ਹੋਣ ਜਾਂ ਨਾ ਹੋਣ ਨਾਲ ਮੇਰੇ ਵਿੱਚ ਕੋਈ ਪਰਿਵਰਤਨ ਨਹੀਂ ਆਉਂਦਾ।

**ਵਿਆਖਿਆ :-** ਏਥੇ ਬ੍ਰਾਹਮਣ ਨੂੰ 'ਪਰਮ ਅਵਿਅਯਮ੍' ਕਿਹਾ ਗਿਆ ਹੈ ਜਿਸ ਦੇ ਅਰਥ ਹਨ, ਮਹਾਨ, ਨਾ ਬਦਲਣ ਵਾਲਾ, ਸਥਿਰ ਨਿਸ਼ਚਲ ਅਤੇ ਨਿਰਵਿਕਾਰ। ਜਿਸ ਦੀ ਪਹੁੰਚ ਬੁੱਧੀ ਤੋਂ ਪਰ੍ਹੇ ਅਤੇ ਇੱਛਾਵਾਂ ਤੋਂ ਦੂਰ ਤੱਕ ਦੀ ਹੁੰਦੀ ਹੈ। ਇਹ ਸੱਚਾਈ ਹੈ, ਜਿਸ ਵਿੱਚ ਕੋਈ ਹੇਰ ਫੇਰ ਨਹੀਂ ਕੀਤਾ ਜਾ ਸਕਦਾ, ਇਹ ਸਥਿਰ ਅਬਦਲ ਹੈ। ਇਹ ਦ੍ਰਿਸ਼ਟ-ਜਗਤ ਤਿੰਨ ਗੁਣਾਂ ਤੇ ਪਸੰਦ, ਨਾ ਪਸੰਦ ਦਾ ਬਣਿਆ ਹੋਇਆ ਹੈ। ਇਸ ਦੇ ਸਾਰੇ ਵੱਖ ਵੱਖ ਰੂਪਾਂ ਅੰਦਰ ਇਹ ਤਿੰਨੇ ਗੁਂਣ, ਕਿਸੇ ਨਾ ਕਿਸੇ ਰੂਪ ਵਿੱਚ ਰਹਿੰਦੇ ਹਨ। ਤਿੰਨ ਪ੍ਰਕਾਰ ਦੀਆਂ ਲੜੀਆਂ ਦੇ ਲੋਕ ਆਪਣਾ ਜੀਵਨ ਅਤੇ ਏਸ ਦ੍ਰਿਸ਼ਟ-ਜਗਤ ਦੇ ਤਜੱਰਬੇ ਹੰਢਾਉਂਦੇ ਹੋਏ ਆਧਾਰ ਸੰਬੰਧੀ ਵਧੇਰੇ ਨਹੀਂ ਸੋਚਦੇ, ਜਿਹੜੇ ਰੂਪ ਪਰਿਵਰਤਨ ਤੇ ਸੁੱਧਾਈ ਤੋਂ ਬੇਅਸਰ ਹੁੰਦੇ ਹਨ। ਚਿੱਤਾਕਾਸ਼ਾ ਅਥਵਾ ਬ੍ਰਹਮ ਜੋ ਪਵਿੱਤਰ ਚੇਤਨਾ ਹੈ, ਅਨੁਭਵ ਕੀਤੀ ਇਸ ਸ੍ਰਿਸ਼ਟੀ ਦੀ ਹਮੇਸ਼ਾ ਨੀਂਹ ਹੀ ਰਹਿੰਦੀਹੈ। ਜੋ ਤਿੰਨ ਗੁਣਾਂ ਦੀ ਕੈਦ ਵਿੱਚ ਹਨ, ਉਹ ਬ੍ਰਹਮ ਦੀ ਪਹਿਚਾਣ ਨਹੀਂ ਕਰ ਸਕਦੇ।

✪ ✪ ✪

**7.14 ਸ਼ਲੋਕ :**

*दैवी हि एषा गुण-मयी, मम माया दुर्-अति-अया। माम् एव ये प्र-पद्-य-अन्ते, मायाम् एताम् तरन्ति ते॥*

***ਦੈਵੀਹਿ ਏਸ਼ਾ ਗੁਣਮਈ, ਮਮਮਾਯਾ ਦੁਰ੍ਅਤਿਅਯਾ।***

***ਮਾਮ੍ ਏਵ ਯੇ ਪ੍ਰ ਪਦ੍ ਯਅੰਤੇ, ਮਾਯਾਮ੍ ਏਤਾਮੁਤਰੰਤਿ ਤੇ॥***

**੦ ਸ਼ਬਦ ਅਰਥ :-** ਦੈਵੀ : ਦੈਵੀ ਪ੍ਰਭੂਤਵ ਵਾਲਾ। ਹਿ : ਸੱਚਮੁੱਚ। ਏਸ਼ਾ : ਇਹ। ਗੁਣਮਈ : ਗੁਣਾਂ ਤੋਂ ਬਣਿਆ ਹੋਇਆ। ਮਮਮਾਯਾ : ਮੇਰੀ ਮਾਇਆ। ਦੁਰ੍ ਅਤਿਅਯਾ : ਪਾਰ ਕਰਨਾ ਔਖਾ ਹੈ। ਮਾਮ੍ : ਮੇਰੇ ਵਿੱਚ। ਏਵ : ਸਿਰਫ਼। ਯੇ : ਕੌਣ। ਪ੍ਰਪਦ੍ : ਕੌਣ। ਯਅੰਤੇ : ਸ਼ਰਨ ਲੈਣੀ। ਮਾਯਾਮ੍ : ਮਾਇਆ। ਏਤਾਮ੍ : ਇਹ। ਤਰੰਤਿ : ਪਾਰ ਕਰਨਾ। ਤੇ : ਉਹ (ਬਹੁਤੇ)।

**੦ ਸ਼ਲੋਕਾਰਥ :-** ਸੱਚ ਮੁੱਚ ਇਹ ਮੇਰੀ ਦੈਵੀ-ਮਾਇਆ ਜੋ ਤਿੰਨਾਂ ਗੁਣਾਂ ਤੋਂ ਬਣੀ ਹੋਈ ਹੈ, ਇਸ ਨੂੰ ਜਿੱਤਣਾ ਬਹੁਤ ਹੀ ਮੁਸ਼ਕਲ ਹੈ। ਪਰ ਜੋ ਮੇਰੀ ਸ਼ਰਨ ਆ ਜਾਂਦੇ ਹਨ, ਉਹ ਇਸ (ਅੜਾਉਣੀ) ਮਾਇਆ ਨੂੰ ਸਮਝ ਲੈਂਦੇ ਹਨ।

**ਪਦ-ਅਰਥ-ਵਿਸਥਾਰ :-** ੦ ਦੈਵੀਹਿ ਏਸ਼ਾ ਗੁਣਮਯੀ, ਮਮਮਾਯਾ ਦੁਰ੍ਅਤਿਅਯਾ ੦ ਸਤੋ ਰਜੋ ਤਮੋ ਤਿੰਨ ਗੁਣਾਂ ਵਾਲੀ ਦੈਵੀ (ਪ੍ਰਭੂ ਦੀ) ਮਾਇਆ ਬਹੁਤ ਹੀ ਅਜੀਬ ਹੈ। ਭੋਗੀ ਤੇ ਸੰਗ੍ਰਹਿ ਕਰਨ ਵਾਲਾ ਵਿਅਕਤੀ ਇਸ ਤੋਂ ਬਚ ਨਹੀਂ ਸਕਦਾ, ਨਾ ਸੰਬੰਧ ਤੋੜ ਸਕਦਾ ਹੈ। ੦ ਦੁਰ੍ ਅਤਿਅਯਾ - ਅਜਿਹੇ ਵਿਅਕਤੀ ਆਪਣੇ ਆਪ ਨੂੰ ਕਦੇ ਸੁਖੀ, ਕਦੇ ਦੁਖੀ, ਕਦੇ ਸਮਝਦਾਰ, ਕਦੇ ਨਾ-ਸਮਝ, ਕਦੇ ਨਿਰਬਲ, ਕਦੇ ਬਲਵਾਨ ਸਮਝ ਕੇ ਇਨ੍ਹਾਂ ਭਾਵਾਂ ਵਿੱਚ ਲੀਨ ਸਮਝ ਲੈਂਦੇ ਹਨ ਤੇ ਮਮਤਾ ਤੇ ਹੋਰ ਬੰਧਨਾਂ ਵਿੱਚ ਬੱਝ ਜਾਂਦੇ ਹਨ। ਆਪਣੇ ਆਪ ਨੂੰ ਮੁਕਤ ਨਹੀਂ ਸਮਝਦੇ। ਇਹ ਮਾਇਆ ਤਾਂ ਹੀ ਵਿਲੱਖਣ ਲੱਗਦੀ ਹੈ, ਜਦੋਂ ਭਗਵਾਨ ਤੋਂ ਬਿਨਾਂ, ਗੁਣਾਂ ਦੀ ਸੁਤੰਤਰ ਸੱਤਾ ਤੇ ਮਹਤਤਾ ਮੰਨੀ ਜਾਵੇ। ਜੇ ਨਹੀਂ ਮੰਨੇਗਾ ਤਾਂ ਗੁਣਮਈ ਮਾਇਆ ਤੋਂ ਤਰ ਜਾਵੇਗਾ। ੦ ਮਾਮ੍ ਏਵ ਯੇ ਪ੍ਰਪਦ੍ਯਅੰਤੇ = ਮਨੁੱਖਾਂ ਵਿੱਚੋਂ ਜੋ ਕੇਵਲ ਮੇਰੀ ਸ਼ਰਨ ਲੈਂਦੇ ਹਨ, ਉਹ ਮਾਇਆ ਨੂੰ ਤਰ ਜਾਂਦੇ ਹਨ, ਕਿਉਂਕਿ ਉਨ੍ਹਾਂ ਦੀ ਦ੍ਰਿਸ਼ਟੀ ਕੇਵਲ ਮੇਰੇ ਵੱਲ ਹੁੰਦੀ ਹੈ। ਤਿੰਨ ਗੁਣਾਂ ਵੱਲ ਨਹੀਂ। 'ਮੈਂ ਨਾ ਤਿੰਨਾਂ ਗੁਣਾਂ ਦਾ ਹਾਂ, ਨਾ ਉਹ ਮੇਰੇ ਹਨ।' ਮੈਂ ਨਿਰਲੇਪ ਰਹਿ ਕੇ ਕਾਰਜ ਕਰਦਾ ਹਾਂ। ਇਸ ਤਰ੍ਹਾਂ ਜੋ ਮੇਰੇ ਸਰੂਪ ਨੂੰ ਜਾਣਦੇ ਹਨ, ਉਹ ਗੁਣਾਂ ਵਿੱਚ ਨਹੀਂ ਫਸਦੇ, ਇਸ ਮਾਇਆ ਨੂੰ ਤਰ ਜਾਂਦੇ ਹਨ।" ਸਾਰ ਇਹੋ ਹੈ, ਪਰਮਾਤਮਾ ਦੀ ਸ਼ਰਨ ਆਉਣਾ ਜ਼ਰੂਰੀ ਹੈ। ੦ ਮਾਮਏਵ - ਦਾ ਅਰਥ ਹੈ ਕਿ ਉਹ ਸ਼ਰਧਾ ਭਾਵ ਨਾਲ ਕੇਵਲ ਮੇਰੀ ਹੀ ਸ਼ਰਨ ਲੈਂਦੇ ਹਨ, ਕਿਉਂਕਿ ਮੈਥੋਂ ਸਿਵਾਏ ਦੂਜੀ ਕੋਈ ਸੱਤਾ ਨਹੀਂ ਹੈ। 'ਜੋ ਮੇਰੀ ਸ਼ਰਨ ਲੈਂਦੇ ਹਨ, ਉਹ ਤਰ ਜਾਂਦੇ ਹਨ।' ਧਨ ਦੌਲਤ ਜੀਵਨ ਦਾ ਆਧਾਰ ਨਹੀਂ ਹੈ, ਉਸ ਉੱਪਰ ਕਬਜ਼ਾ ਕਰਨ ਦਾ ਸਾਨੂੰ ਕੋਈ ਅਧਿਕਾਰ ਨਹੀਂ। ਕਬਜ਼ਾ ਕਰਨ ਦਾ ਅਰਥ ਉਸ ਉੱਪਰ ਆਸ਼੍ਰਿਤ ਹੋਣਾ ਹੈ। ਇਸਦਾ ਇੱਕੋ ਇੱਕ ਹੱਲ 'ਮਾਮਏਵ ਪ੍ਰਪਦ੍ਯਅੰਤੇ' ਹੈ। ੦ 'ਸਭ ਕੁਝ ਭਗਵਾਨ ਦਾ ਹੈ, ਉਸ ਨੂੰ ਸਮੱਰਪਣ ਕਰੋ' ਇਹੋ ਮੁੱਖ ਮਾਰਗ ਹੈ।

**ਵਿਆਖਿਆ :-** ਦੈਵੀ ਮਾਇਆ ਇੱਕ ਅਜਿਹੇ ਚੋਗੇ ਵਾਂਗ ਹੈ, ਜਿਸ ਨੂੰ ਪ੍ਰਭੂ ਨੇ ਪਹਿਣ ਰੱਖਿਆ ਹੈ, ਇਹ ਚੋਗਾ ਉਸ ਦੇ ਸਰੀਰ ਵਾਂਗ ਹੈ। ਮਹਾ ਮਾਇਆ, ਵਿਸ਼ਨੂੰ ਦੇ ਲਈ ਵੀ ਵਰਤਿਆ ਜਾਂਦਾ ਹੈ ਜਿਸ ਦੇ ਅਰਥ ਹਨ ਵਿਸ਼ਨੂੰ ਮਾਇਆ ਨੂੰ ਉਤਪਨ ਕਰਦਾ ਹੈ। ਉਸ ਨੇ ਮਾਇਆ ਦੀ ਅਸਲੀਅਤ ਨੂੰ ਪ੍ਰਕ੍ਰਿਤੀ ਅੰਦਰ ਛੁਪਾ ਰੱਖਿਆ ਹੈ। ਉਹ ਕੇਵਲ ਉਨ੍ਹਾਂ ਨੂੰ ਹੀ ਉਸ ਦੀ ਪਹਿਚਾਣ ਕਰਵਾਉਂਦਾ ਹੈ, ਜਿਨ੍ਹਾਂ ਨੇ ਉਸ ਦੀ ਸ਼ਰਨ ਲੈ ਰੱਖੀ ਹੈ। ਜਦੋਂ ਵੀ ਕਿਸੇ ਨੂੰ ਅਸਲੀਅਤ ਦੀ ਸਮਝ ਆ ਜਾਂਦੀ ਹੈ ਤਾਂ ਉਸੇ ਸਮੇਂ ਮਾਇਆ ਅਲੋਪ ਹੋ ਜਾਂਦੀ ਹੈ। ਇਹ ਇੰਜ ਹੈ, ਜਿਵੇਂ ਅਚਾਨਕ ਸੱਪ ਦੀ ਛਾਇਆ ਅਲੋਪ ਹੋ ਜਾਂਦੀ ਹੈ। ਅਸਾਨੂੰ ਜਦੋਂ ਪਤਾ ਲੱਗ ਜਾਂਦਾ ਹੈ ਕਿ ਦੂਰ ਪਿਆ ਰੱਸਾ ਸੱਪ ਨਹੀਂ ਹੈ। ਕਾਇਨਾਤ ਦੀਆਂ ਸਾਰੀਆਂ ਸ਼ਕਤੀਆਂ ਪ੍ਰਭੂ ਕੋਲ ਹਨ। ਮਾਇਆ ਭਾਵੇਂ ਅਸਥਾਈ ਹੈ। ਪਰ ਮਾਇਆ ਵੀ ਪ੍ਰਭੂ ਦੇ ਹੱਥ ਦਾ ਖਿਡੌਣਾ ਹੈ। ਬ੍ਰਹਮਾ ਤੇ ਸ਼ਿਵ ਮਾਇਆ ਦੇ ਪ੍ਰਭਾਵ ਵਿੱਚ ਹਨ। ਕੇਵਲ ਵਿਸ਼ਨੂੰ ਹੀ ਮਾਇਆ ਦਾ ਕਰਤਾ ਅਤੇ ਮਾਲਕ ਹੈ।

✪ ✪ ✪

**7.15 ਸ਼ਲੋਕ :**

*न माम् दुस्-कृतिन: मूढा:, प्र-पद्-य-अन्ते नर-अधमा:। मायया अप-हृ-त-ज्ञाना:, आसुरम् भावम् आ-श्रि-ता:॥*

***ਨ ਮਾਮ੍ ਦੁਸ੍ਕ੍ਰਿਤਨਹ ਮੂਡਾਹ, ਪ੍ਰਪਦ੍ਯਅੰਤੇ ਨਰ ਅਧਮਾਹ।***

### *ਮਾਯਯਾ ਅਪ ਹ੍ਰਤ ਗ੍ਯਾਨਹ, ਆਸੁਰਮ੍ ਭਾਵਮ੍ ਆਸ਼੍ਰਿਤਾਹ॥*

**੦ ਸ਼ਬਦ ਅਰਥ :-** ਨ : ਨਹੀਂ। ਮਾਮ੍ : ਮੇਰੇ ਵਿੱਚ। ਦੁਸ੍ਕ੍ਰਿਤਨਹ : ਭੈੜੇ ਕੰਮ ਕਰਨ ਵਾਲੇ। ਮੂਡਾਹ : ਧੋਖਾ ਦੇਣਾ, ਤਿਆਗ ਦੇਣਾ, ਛਲਣਾ। ਪ੍ਰਪਦ੍ਯਅੰਤੇ : ਤਲਾਸ਼ ਕਰਨਾ, ਲੱਭਣਾ। ਨਰ ਅਧਮਾਹ : ਆਦਮੀਆਂ ਵਿੱਚੋਂ ਸਭ ਤੋਂ ਨੀਵਾਂ। ਮਾਯਯਾ : ਮਾਇਆ ਰਾਹੀਂ। ਅਪਹ੍ਰਤ ਗ੍ਯਾਨਹ : ਗਿਆਨ ਵਿੱਚੋਂ ਲਿਆ ਗਿਆ। ਆਸੁਰਮ੍ : ਦੈਂਤਾਂ ਨਾਲ ਸੰਬੰਧਿਤ। ਭਾਵਮ੍ : ਪ੍ਰਕ੍ਰਿਤੀ। ਆਸ਼੍ਰਿਤਾਹ : ਪ੍ਰਾਪਤ ਕਰਨ ਲੈਣ ਪਿੱਛੋਂ।

**੦ ਸ਼ਲੋਕਾਰਥ :-** 'ਮਾਇਆ ਰਾਹੀਂ ਜਿੰਨ੍ਹਾਂ ਦੇ ਗਿਆਨ ਖੋਹ ਲਏ ਗਏ ਹਨ, ਅਜਿਹੇ ਆਸੁਰੀ ਭਾਵਾਂ ਨਾਲ ਲੁਪਤ ਹੋਏ ਵਿਅਕਤੀਆਂ ਵਿੱਚ ਅਧਰਮੀ, ਦੁਸ਼ਟ ਕਰਮ ਕਰਨ ਵਾਲੇ ਮੂਰਖ ਵਿਅਕਤੀ ਮੇਰੀ ਸ਼ਰਨ ਵਿੱਚ ਨਹੀਂ ਆਉਂਦੇ।'

**ਪਦ-ਅਰਥ-ਵਿਸਥਾਰ :-** ੦ ਨ ਮਾਮ੍ ਦੁਸ੍ ਕ੍ਰਤਿਨਹ ਮੂਡਾਹ, ਪ੍ਰਪਦ੍ਯਅੰਤੇ ਨਰ ਅਧਮਾਹ = ਜਿਹੜੇ ਦੁਸ਼ਟ ਅਲਪ ਬੁੱਧੀ ਵਾਲੇ ਮੂਡ ਹੁੰਦੇ ਹਨ, ਉਹ ਭਗਵਾਨ ਦੀ ਸ਼ਰਨ ਨਹੀਂ ਆਉਂਦੇ। ੦ ਦੁਸ਼੍ਕ੍ਰਿਤਨਹ – ਉਹ ਹੁੰਦੇ ਹਨ ਜਿਹੜੇ ਨਾਸ਼ਵਾਨ ਪਰਿਵਰਤਨਸ਼ੀਲ ਪਦਾਰਥਾਂ ਦੀ ਕਾਮਨਾ ਰੱਖਦੇ ਹਨ। ਕਾਮਨਾ ਪੂਰੀ ਹੋਣ 'ਤੇ ਲੋਭ ਤੇ ਕਾਮਨਾ ਦੀ ਪੂਰਤੀ ਵਿੱਚ ਰੁਕਾਵਟ ਆਉਣ ਨਾਲ ਕ੍ਰੋਧ ਪੈਦਾ ਹੁੰਦਾ ਹੈ। ਇਸ ਤਰ੍ਹਾਂ ਜਿਹੜਾ ਕਾਮਨਾ ਵਿੱਚ ਫਸ ਜਾਂਦਾ ਹੈ ਤਾਂ ਲੋਭ ਝੂਠ ਕਪਟ ਵਿਸ਼ਵਾਸਘਾਤ ਬੇਈਮਾਨੀ ਦਾ ਸ਼ਿਕਾਰ ਹੋ ਜਾਂਦਾ ਹੈ। ਇਨ੍ਹਾਂ ਵਿਕਾਰਾਂ ਦਾ ਸ਼ਿਕਾਰ ਹੋ ਕੇ ਉਹ ਦਵੇਸ਼ ਵੈਰ ਕ੍ਰੋਧ ਤੇ ਪਾਪ ਕਰਦਾ ਹੈ ਤੇ ਦੁਸ੍ ਕ੍ਰਤਿ ਬਣਦਾ ਹੈ। ੦ ਮੂਡ – ਉਹ ਹੈ ਜੋ ਤਮੋ ਗੁਣਾਂ ਨਾਲ ਭਰਪੂਰ ਹੈ, ਜੋ ਸਤ੍ – ਅਸਤ੍ ਕਰਤੱਵ ਅਕਰਤੱਵ ਆਦਿ ਵੱਲ ਧਿਆਨ ਨਹੀਂ ਕਰਦਾ। ਪ੍ਰਭੂ ਦੀ ਸ਼ਰਨ ਤਾਂ ਲੈਣੀ ਹੀ ਕੀ ? ੦ ਨਰਅਧਮਾਹ – ਦੁਸ਼੍ਕ੍ਰਿਤੀ ਤੇ ਮੂਡ ਵਿਅਕਤੀ ਪਸ਼ੂਆਂ ਤੋਂ ਵੀ ਨੀਵੇਂ ਹੁੰਦੇ ਹਨ। ਉਹ ਨਾ ਮਰਯਾਦਾ-ਪਾਲਕ ਹੁੰਦੇ ਹਨ। ਉਹ ਪਾਪੀ ਦੁਰਾਚਾਰੀ ਹੁੰਦੇ ਹਨ। (ਦੇਖੋ 16.19, 16.20) ਇਹੋ ਜਿਹੇ ਮੂਡ ਕਰੂਰ ਤੇ ਸੰਸਾਰ ਵਿੱਚ ਗੁਸੇ ਪੁਰਖਾਂ ਨੂੰ ਮੈਂ ਵਾਰ ਵਾਰ ਆਸੁਰੀ ਯੂਨੀਆਂ ਵਿੱਚ ਪਾਉਂਦਾ ਹਾਂ। ੦ ਮਾਯਾ ਅਪਹ੍ਰਤ – ਗ੍ਯਾਨਾਹ, ਆਸੁਰਮ੍ ਭਾਵਮ੍ ਆਸ਼੍ਰਿਤਾਹ = ਭਗਵਾਨ ਦੀ ਜਿਹੜੀ ਤਿੰਨਾਂ ਗੁਣਾਂ ਵਾਲੀ ਮਾਇਆ ਹੈ (ਗੀਤਾ 7.14) ਉਸ ਮਾਇਆ ਨਾਲ ਵਿਵੇਕ ਢਕ ਜਾਣ ਦੇ ਕਾਰਨ ਜਿਹੜੀ ਦੈਂਤ ਭਾਵਨਾ ਪੈਦਾ ਹੁੰਦੀ ਹੈ, ਪਸ਼ੂ ਬਿਰਤੀ ਜਾਗ੍ਰਿਤ ਹੁੰਦੀ ਹੈ। ਅਜਿਹੇ ਵਿਅਕਤੀ ਮੈਥੋਂ ਵਿਮੁੱਖ ਹੁੰਦੇ ਹਨ। ਨਾ ਮੇਰੀ ਸ਼ਰਨ ਆਉਂਦੇ ਹਨ। ਮਾਇਆਵਾਦੀ ਪਦਾਰਥਾਂ ਵੱਲ ਰੁਚਿਤ ਹੁੰਦੇ ਹਨ। ਅਜਿਹਾ ਵਿਅਕਤੀ ਉਤਪਤੀ ਵਿਨਾਸ਼ਸ਼ੀਲ ਵਸਤਾਂ ਨਾਲ ਮੋਹ ਕਰਦਾ ਹੈ। ਇਨ੍ਹਾਂ ਵਸਤਾਂ ਨੂੰ ਸੰਗ੍ਰਹਿ ਕਰਨ ਨੂੰ ਆਪਣੀ ਅਮੀਰੀ ਵਡਿਆਈ ਅਤੇ ਮਾਨ ਇੱਜ਼ਤ ਤੇ ਵਿਸ਼ੇਸ਼ ਪ੍ਰਾਪਤੀ ਸਮਝਦਾ ਹੈ ਪਰ ਅਸਲ ਵਿੱਚ ਉਹ ਬੇਸਮਝ ਹੈ। ਇਨ੍ਹਾਂ ਵਸਤਾਂ ਨਾਲ ਜੋ ਸੰਬੰਧ ਹੈ, ਉਹ ਅਸਥਾਈ ਹੈ। ਇਸ ਤੱਥ ਨੂੰ ਸਮਝਣ ਦੀ ਲੋੜ ਹੈ। ੦ ਅਸ੍ ਨਾਂ ਪ੍ਰਾਣਾਂ ਦਾ ਹੈ, ਪ੍ਰਾਣਾਂ ਨੂੰ ਕਿਰਿਆਸ਼ੀਲ ਤੇ ਨਾਸ਼ਵਾਨ ਦੇਖਦੇ ਹੋਏ ਉਹ ਉਨ੍ਹਾਂ ਪ੍ਰਾਣਾਂ ਦਾ ਪੋਸ਼ਣ ਕਰਨ ਵਿੱਚ ਲੱਗੇ ਰਹਿੰਦੇ ਹਨ। ਰੁਪਏ ਪੈਸੇ ਨੂੰ ਮਹੱਤਵ ਦਿੰਦੇ ਹਨ। ਅਭਿਮਾਨ ਪੂਰਣ ਆਸੁਰੀ ਸੰਪਤੀ ਦਾ ਆਧਾਰ – ਦੁੱਖਾਂ ਦਾ ਕਾਰਨ ਬਣਦਾ ਹੈ। ੦ ਵਾਸਤਵ ਵਿੱਚ ਜੀਵ, ਪਰਮਾਤਮਾ ਦਾ ਅੰਸ਼ ਹੋਣ ਕਾਰਨ ਪਵਿੱਤਰ ਤਾਂ ਹੁੰਦਾ ਹੀ ਹੈ ਪਰ ਦੁਰਭਾਵਾਂ ਤੇ ਦੁਰਾਚਾਰਾਂ ਕਾਰਨ ਹੀ ਉਹ ਆਪਣੇ ਆਪ ਨੂੰ ਅਪਵਿੱਤਰ ਬਣਾ ਲੈਂਦਾ ਹੈ।

**ਵਿਆਖਿਆ :-** ਆਸੁਰਮ੍ ਸ਼ਬਦ ਦੇ ਅਰਥ ਸਮਝਣ ਦੀ ਲੋੜ ਹੈ। ਜੋ ਦੈਂਤਾਂ ਦਾਨਵਾਂ ਵਰਗੇ, ਧੋਖਾ ਦੇਣ, ਝੂਠ ਬੋਲਣ ਤੇ ਦੂਜਿਆਂ ਦੇ ਤਸੀਹੇ ਦੇਣ ਵਿੱਚ ਆਨੰਦ ਅਨੁਭਵ ਕਰਨ, ਅਜਿਹੇ ਲੋਕ ਆਸੁਰਮ੍ ਅਖਵਾਉਂਦੇ ਹਨ। ਇਹ ਪੂਜਾ ਯੱਗ ਤੇ ਗਿਆਨ ਕਾਰਜਾਂ ਵਿੱਚ ਵਿਘਨ ਪਾਉਂਦੇ ਹਨ। ਜ਼ੁਲਮ ਕਰਨਾ ਇਨ੍ਹਾਂ ਦੇ ਚਰਿੱਤਰ ਦਾ ਮੁਖ ਕਾਰਜ ਹੈ। ਏਸੇ ਲਈ ਮੰਦੇ ਕੰਮ ਚੰਗੇ ਨੇਕ ਉੱਤਮ ਕਾਰਜਾਂ ਨੂੰ ਢੱਕ ਲੈਂਦੇ ਹਨ। ਜੋ ਵੀ ਬਦਮਾਸ਼ ਹਨ, ਉਨ੍ਹਾਂ ਵਿੱਚੋਂ ਅਗਾਂਹਵਧੂ ਸੋਚ ਖ਼ਤਮ ਹੋ ਜਾਂਦੀ ਹੈ। ਉਨ੍ਹਾਂ ਵਿੱਚ ਦੈਵੀ ਤੇ ਅਪਵਿੱਤਰ ਵਿਅਕਤੀ ਵਿੱਚ ਅੰਤਰਕਰਨ ਦੀ ਸੂਝ ਨਹੀਂ ਹੁੰਦੀ। ਨਾ ਉਹ ਚੰਗੇ ਮਾਰਗ 'ਤੇ ਚੱਲ ਕੇ ਨੇਕ ਕੰਮ ਕਰਦੇ ਹਨ। ਉਨ੍ਹਾਂ ਦੀ ਸੋਚ ਵਿੱਚ ਹਨੇਰਾ ਅਤੇ ਪਸ਼ੂਤੱਵ ਦੇ ਔਗੁਣ ਪ੍ਰਵੇਸ਼ ਕੀਤੇ ਹੁੰਦੇ ਹਨ। ਉਹ ਈਸ਼ਵਰ ਨੂੰ ਭੁਲਾ ਦਿੰਦੇ ਹਨ ਤੇ ਈਸ਼ਵਰ ਵੀ ਉਨ੍ਹਾਂ ਤੋਂ ਦੂਰ ਰਹਿੰਦਾ ਹੈ। ਨਾ ਉਹ ਈਸ਼ਵਰ ਨੂੰ ਕੁੱਝ ਭੇਂਟ ਕਰਦੇ ਹਨ ਨਾ ਪੂਜਦੇ ਹਨ। ਕੇਵਲ ਤਬਾਹੀ ਦੇ ਰਸਤੇ 'ਤੇ ਚੱਲਦੇ ਹਨ। ਮਾਇਆ ਹੀ ਇਨ੍ਹਾਂ ਦੀ ਬੁੱਧੀ ਭ੍ਰਿਸ਼ਟ ਕਰਦੀ ਹੈ।

✪ ✪ ✪

**7.16 ਸ਼ਲੋਕ :**

*चतुर्-विधा: भजन्ते माम्, जना: सु-कृतिन: अर्जुन। आर्त: जि-ज्ञासु: अर्थ-अर्थी, ज्ञानी च भरत-ऋषभ॥*

### *ਚਤੁਰ੍ ਵਿਧਾਹ ਭਜਨੰਤੇ ਮਾਮ੍, ਜਨਾਹ ਸੁਕ੍ਰਿਤਨਹ ਅਰ੍ਜੁਨ।*
### *ਆਰ੍ਤਹ ਜਿਗ੍ਯਾਸੂਹ ਅਰ੍ਥ ਅਰ੍ਥਾ, ਗ੍ਯਾਨੀ ਚ ਭਰਤ ਰਸ਼ੀਭ॥*

**੦ ਸ਼ਬਦ ਅਰਥ :-** ਚਤੁਰ ਵਿਧਾਹ :- ਚਾਰ ਪ੍ਰਕਾਰ। ਭਜਨੰਤੇ : ਪੂਜਾ ਕਰਨਾ। ਮਾਮ੍ : ਮੇਰਾ। ਜਨਾਹ : ਲੋਕ। ਸੁਕ੍ਰਿਤਨਹ : ਨੇਕੀ। ਅਰ੍ਜੁਨ : ਹੇ ਅਰਜਨ। ਆਰਤਹ : ਦੁਖੀ, ਪੀੜਤ, ਪਰੇਸ਼ਾਨ। ਜਿਗ੍ਯਾਸੂਹ : ਗਿਆਨ ਪ੍ਰਾਪਤ ਕਰਨ ਦਾ ਅਭਿਲਾਸ਼ੀ। ਅਰ੍ਥ ਅਰ੍ਥ : ਦੌਲਤ ਪ੍ਰਾਪਤ ਕਰਨ ਵਾਲਾ। ਗ੍ਯਾਨੀ : ਬੁੱਧੀਮਾਨ। ਚ : ਅਤੇ। ਭਰਤ ਰਸ਼ੀਭ : ਹੇ ਭਾਰਤ ਦੇ ਮਾਲਕ।

**੦ ਸ਼ਲੋਕਾਰਥ :-** ਹੇ ਭਾਰਤ ਸ਼੍ਰੇਸ਼ਠ, ਚਾਰ ਪ੍ਰਕਾਰ ਦੇ ਨੇਕ ਪੁਰਸ਼, ਮੇਰੀ ਪੂਜਾ ਕਰਦੇ ਹਨ। ਹੇ ਅਰਜਨ ਇਹ ਹਨ, ਪਹਿਲੇ ਦੁਖੀ ਪੀੜਤ, ਦੂਜੇ ਗਿਆਨ ਪ੍ਰਾਪਤ ਕਰਨ ਦੇ ਇੱਛੁਕ ਜਗਿਆਸੂ, ਤੀਜੇ ਦੌਲਤ ਇਕੱਠੀ ਕਰਨ ਵਾਲੇ, ਚੌਥੇ ਗਿਆਨੀ ਬੁੱਧੀ-ਮਾਨਪੁਰਸ਼।

**ਪਦ-ਅਰਥ-ਵਿਸਥਾਰ :-** ੦ ਚਤੁਰ੍ ਵਿਧਾਹ ਭਜੰਤੇ ਮਾਮ੍, ਜਨਾਹ ਸੁਕ੍ਰਤਿਨਹ ਅਰ੍ਜੁਨ = ਸੁਕ੍ਰਿਤਨਹ। ਪਵਿੱਤਰ ਆਤਮਾ, ਵਾਲੇ ਵਿਅਕਤੀ ਚਾਰ ਪ੍ਰਕਾਰ ਦੇ ਹੁੰਦੇ ਹਨ। ਇਹ ਚਾਰੇ ਪ੍ਰਕਾਰ ਦੇ ਵਿਅਕਤੀ ਮੇਰਾ ਭਜਨ ਕਰਦੇ ਹਨ, ਮੇਰੀ ਸ਼ਰਨ ਆਉਂਦੇ ਹਨ। ੦ ਦੁਸ੍ ਕ੍ਰਿਤਨਹ ਪਦ ਵਿੱਚ ਪਰਮਾਤਮਾ ਵਿੱਚ ਧਿਆਨ ਨਾ ਲਾਉਣ ਵਾਲੇ ਵਿਅਕਤੀਆਂ ਦੀ ਗੱਲ ਕੀਤੀ ਹੈ। ਜਦ ਕਿ ਸੁਕ੍ਰਿਤੀ ਪਦ ਵਿੱਚ ਉਨ੍ਹਾਂ ਵਿਅਕਤੀਆਂ ਦਾ ਵਰਨਣ ਹੈ ਜਿਹੜੇ ਭਗਵਾਨ ਵੱਲ ਹਮੇਸ਼ਾ ਧਿਆਨ ਲਗਾਉਂਦੇ ਹਨ ਤੇ ਪੁਰਸ਼ਾਰਥ ਕਰਦੇ ਹਨ। ਸੁਕ੍ਰਿਤੀ ਵਿਅਕਤੀ ਦੋ ਤਰ੍ਹਾਂ ਦੇ ਹੁੰਦੇ ਹਨ। 1. ਜਿਹੜੇ ਯਗ ਦਾਨ ਤਪ ਆਦਿ ਸ਼ਾਸਤਰ ਅਨੁਸਾਰ ਕਰਮ ਕਰਦੇ ਹਨ। ਕੇਵਲ ਭਗਵਾਨ ਲਈ ਹੀ ਕਰਦੇ ਹਨ। 2. ਭਗਵਾਨ ਦਾ ਜਪ ਤੇ ਕੀਰਤਨ ਕਰਨਾ, ਭਗਵਾਨ ਦੀ ਲੀਲਾ ਸੁਣਨਾ ਤੇ ਕਹਿਣਾ ਆਦਿ ਕੇਵਲ ਭਗਵਤ ਸੰਬੰਧੀ ਕਰਮ ਕਰਦੇ ਹਨ। ੦ ਭਗਵਾਨ ਵੱਲ ਰੁਚੀ ਕਰਨ ਵਾਲੇ ਭਾਗਸ਼ਾਲੀ ਹਨ ਤੇ ਮਨੁੱਖ ਅਖਵਾਉਣ ਦੇ ਯੋਗ ਹਨ। ਅਸਲ ਪਵਿੱਤਰਤਾ ਪ੍ਰਭੂ ਸੰਗਤ ਹੈ। ਇਹੋ ਨਿਰਮਲਤਾ ਹੈ। ਕਾਲਾ ਦਿਨ ਉਹ ਹੈ, ਜਦੋਂ ਭਗਵਾਨ ਨਾਲ ਰੁਚੀ ਉਤਪਨ ਨਹੀਂ ਹੁੰਦੀ। ੦ ਆਰ੍ਤਹ ਜਿਗ੍ਯਾਸੂਹ ਅਰ੍ਥ ਅਰਥਾ – ਗ੍ਯਾਨੀ ਚ ਭਰਤ ਰਸ਼ਭ = ਅਰਥਾਰਥੀ, ਆਰ੍ਤ, ਜਿਗਿਆਸੂ ਤੇ ਗਿਆਨੀ ਅਰਥਾਤ ਪ੍ਰੇਮੀ – ਇਹ ਚਾਰ ਪ੍ਰਕਾਰ ਦੇ ਭਗਤ ਭਗਵਾਨ ਦਾ ਭਜਨ ਕਰਦੇ ਹਨ ਅਰਥਾਤ ਭਗਵਾਨ ਦੀ ਸ਼ਰਨ ਆਉਂਦੇ ਹਨ। ੦ ਅਰਥਾਰਤੀ ਭਗਤ ਨੂੰ ਆਪਣੀ ਨਿਆਇ ਯੁਕਤ ਸੁੱਖ ਸੁਵਿਧਾ ਦੀ ਇੱਛਾ ਹੋ ਜਾਂਦੀ ਹੈ। ਉਹ ਆਪਣਾ

ਧਨ ਆਪਣੀ ਜਾਇਦਾਦ ਤੇ ਮਾਨ ਮਰਯਾਦਾ, ਭਗਵਾਨ ਨੂੰ ਹੀ ਸਮੱਰਪਿਤ ਕਰਦਾ ਹੈ। ਉਹ ਕੇਵਲ ਭਗਵਾਨ ਨੂੰ ਹੀ ਚਾਹੁੰਦਾ ਹੈ। o ਅਰਥਾਰਥੀ ਭਗਵਾਨ ਦਾ ਮੁਢਲਾ ਭਗਤ ਹੁੰਦਾ ਹੈ। ਉਹ ਧਨ ਦੀ ਚੇਸ਼ਟਾ ਵੀ ਕਰਦਾ ਹੈ, ਪਰ ਉਹ ਇਹ ਸਮਝਦਾ ਹੈ ਕਿ ਧਨ ਇੱਛਾ ਦੀ ਪੂਰਤੀ ਕੇਵਲ ਭਗਵਾਨ ਹੀ ਕਰ ਸਕਦਾ ਹੈ। ਧਨ ਦੀ ਇੱਛਾ ਪੂਰਤੀ ਭਗਵਾਨ ਤੋਂ ਬਿਨਾਂ ਹੋਰ ਕੋਈ ਨਹੀਂ ਕਰ ਸਕਦਾ। ਧਨ ਦੀ ਪ੍ਰਾਪਤੀ ਲਈ ਕਦੇ ਉਹ ਸੰਸਾਰ ਦੇ ਸਾਧਨਾਂ ਦਾ ਤੇ ਕਦੇ ਭਗਵਾਨ ਦਾ ਸਹਾਰਾ ਲੈਂਦਾ ਹੈ। ਉਹ ਕੇਵਲ ਅਰਥ ਦਾ ਭਗਤ ਹੈ ਇਸ ਲਈ ਉਸ ਨੂੰ ਅਰਥਾਰਥੀ ਕਹਿੰਦੇ ਹਨ। ਪਰ ਭਗਵਾਨ ਵਿੱਚ ਲੱਗੇ ਰਹਿਣ ਕਾਰਨ ਉਸ ਦੀ ਧਨ ਇੱਛਾ ਘੱਟ ਜਾਂਦੀ ਹੈ। ਸਮਾਂ ਲੰਘਣ ਨਾਲ ਮਿਟ ਜਾਂਦੀ ਹੈ। ਧ੍ਰਵ ਜੀ ਦਾ ਨਾਂ ਅਰਥਾਰਥੀ ਭਗਤ ਵਜੋਂ ਲਿਆ ਜਾਂਦਾ ਹੈ। 2. ਆਰ੍ਤ ਭਗਤ - ਪ੍ਰਾਣ ਸੰਕਟ ਆਉਣ 'ਤੇ ਆਫ਼ਤ ਆਉਣ ਸਮੇਂ, ਪ੍ਰਤਿਕੂਲ ਘਟਨਾ ਘਟਿਤ ਹੋਣ ਨਾਲ, ਦੁੱਖ ਦੂਰ ਕਰਨ ਵਾਸਤੇ, ਜਦ ਭਗਵਾਨ ਨੂੰ ਯਾਦ ਕੀਤਾ ਜਾਂਦਾ ਹੈ, ਅਜਿਹੇ ਵਿਅਕਤੀ ਨੂੰ ਆਰ੍ਤ ਭਗਤ ਕਹਿੰਦੇ ਹਨ। ਜਿਵੇਂ ਉੱਤਰਾਂ ਦਾ ਦ੍ਰਿਸ਼ਟਾਂਤ ਲੈਣਾ ਏਥੇ ਠੀਕ ਹੈ। ਜਾ ਦ੍ਰੋਪਦੀ ਦਾ ਦ੍ਰਿਸ਼ਟਾਂਤ ਲਿਆ ਜਾ ਸਕਦਾ ਹੈ। ਪ੍ਰਤਿਕੂਲਤਾ ਮਿਟਾਉਣ ਵਾਲੇ ਭਾਵ ਪੈਦਾ ਹੋਣ ਨਾਲ ਵੀ ਆਰ੍ਤ ਭਗਤ ਅਖਵਾਉਂਦੇ ਹਨ। 3. ਜਿਗਿਆਸੂ = ਜਿਨ੍ਹਾਂ ਅੰਦਰ ਭਗਵਾਨ ਨੂੰ ਜਾਣਨ ਮਿਲਣ ਦੀ ਤੀਬਰ ਇੱਛਾ ਪੈਦਾ ਹੋ ਜਾਂਦੀ ਹੈ। ਉਹ ਭਗਵਾਨ ਨੂੰ ਜਾਣਨ ਲਈ ਗੁਰੂ ਸ਼ਾਸਤਰ ਦਾ ਸਹਾਰਾ ਲੈਂਦਾ ਹੈ। ਮਨ ਕਰਦਾ ਹੈ। ਅਧਿਐਨ ਕਰਦਾ ਹੈ। ਅਜਿਹੇ ਭਗਤ ਨੂੰ ਜਿਗਿਆਸੂ ਭਗਤ ਕਹਿੰਦੇ ਹਨ। ਜਿਗਿਆਸੂ ਭਗਤ ਦਾ ਜਗਿਆਸਾ ਕੇਵਲ ਭਗਵਾਨ ਹੁੰਦੇ ਹਨ। ਜਗਿਆਸੂ ਭਗਤਾਂ ਵਿੱਚ ਉਧਵ ਜੀਵ ਦਾ ਨਾਂ ਪ੍ਰਸਿੱਧ ਹੈ, ਜਿਸ ਨੂੰ ਦਿਵ੍ਯ ਗਿਆਨ ਦਾ ਉਪਦੇਸ਼ ਦਿੱਤਾ ਗਿਆ ਸੀ। 4. ਗਿਆਨੀ = ਗਿਆਨੀ ਭਗਤਾਂ ਨੂੰ ਅਨੁਕੂਲ ਤੋਂ ਅਨੁਕੂਲ ਅਤੇ ਪ੍ਰਤਿਕੂਲ ਤੋਂ ਪ੍ਰਤਿਕੂਲ ਘਟਨਾ, ਵਿਅਕਤੀ ਵਸਤੂ ਆਦਿ ਸਭ ਘਟਨਾ ਸਰੂਪ ਦਿਖਾਈ ਦਿੰਦੇ ਹਨ। ਸਭ ਪ੍ਰਤਿਕੂਲ ਅਨੁਕੂਲ ਹਾਲਾਤ ਵਿੱਚ ਵਿਅਕਤੀ ਘਟਨਾ ਵਸਤੂ ਅੰਦਰ - ਕੇਵਲ ਭਗਵਾਨ ਹੀ ਦਿਖਾਈ ਦਿੰਦਾ ਹੈ। ਭਗਵਾਨ ਕੇਵਲ ਭਗਤਾਂ ਦੇ ਪ੍ਰੇਮ ਵਿੱਚ ਹੀ ਮਸਤ ਰਹਿੰਦੇ ਹਨ। ਗਿਆਨੀ ਅਥਵਾ ਪ੍ਰੇਮੀ ਭਗਤਾਂ ਵਿੱਚ ਗੋਪੀਆਂ ਦਾ ਨਾਂ ਪ੍ਰਸਿੱਧ ਹੈ। o ਕਾਮਨਾ - ਦੋ ਪ੍ਰਕਾਰ ਦੀ ਹੁੰਦੀ ਹੈ। 1. ਪਰਮਾਰਥ-ਕਾਮਨਾ = ਭਗਤੀ ਦੇ ਵੱਲ ਭਗਤੀ ਅਰਥਾਤ ਕਲਿਆਣ ਤੋਂ ਭਗਵਤ ਪ੍ਰੇਮ - ਜਿਸ ਵਿੱਚ ਮੁਕਤੀ ਦੀ ਕਾਮਨਾ, ਤੱਤਵ ਨੂੰ ਜਾਣਨ ਦੀ ਇੱਛਾ - ਤੇ ਪ੍ਰਭੂ ਮਿਲਣ ਦੀ ਜਿਗਿਆਸਾ ਹੁੰਦੀ ਹੈ। ਸਾਧਕ ਤੱਤਵ ਨੂੰ ਜਾਣਨ ਦਾ ਅਭਿਲਾਸ਼ੀ ਹੁੰਦਾ ਹੈ। ਪ੍ਰਭੂ - ਪ੍ਰੇਮ ਪ੍ਰਾਪਤੀ ਦੀ ਕਾਮਨਾ - ਇਹ ਪ੍ਰਾਪਤੀ ਆਪਣੇ ਲਈ ਨਹੀਂ। ਕੇਵਲ ਪ੍ਰਭੂ ਲਈ ਹੁੰਦੀ ਹੈ। ਪਰਮਾਰਥ ਕਾਮਨਾ ਅਸਲ ਵਿੱਚ ਕਾਮਨਾ ਨਹੀਂ ਹੁੰਦੀ। 2. ਲੌਕਿਕ ਕਾਮਨਾ - 1. ਸਰੀਰ ਸੁੱਖ ਲਈ, ਆਦਰ ਮਾਨ ਲਈ, ਮਰਨ ਪਿੱਛੋਂ ਸਵੱਰਗ ਆਦਿ ਲਈ ਮਰਨ ਪਿੱਛੋਂ ਆਪਣਾ ਨਾਂ ਅਮਰ ਕਰਵਾਉਣ ਦੀ। ਮਰਨ ਪਿੱਛੋਂ ਸਵੱਰਗ ਆਦਿ ਲਈ, ਅਜਿਹੀ ਕਾਮਨਾ ਨਾਲ ਵਾਸ਼ਨਾ ਵਧਦੀ ਹੈ। ਪਤਨ ਤੇ ਬੰਧਨ ਹੁੰਦਾ ਹੈ। o ਇੱਕ ਕਾਮਨਾ ਦੁੱਖ ਦੂਰ ਕਰਨ ਦੀ ਹੈ।

**ਵਿਆਖਿਆ :-** ਦੁੱਖ ਦਾ ਆਉਣਾ ਸੁਭਾਵਿਕ ਹੈ। ਸੰਸਾਰੀ ਜੀਵ ਲਈ ਦੁੱਖ ਕਿਸੇ ਨਾ ਕਿਸੇ ਰੂਪ ਵਿੱਚ ਆਇਆ ਹੀ ਰਹਿੰਦਾ ਹੈ। ਇਸ ਤੋਂ ਬਚਨਾ ਮੁਸ਼ਕਲ ਹੈ। ਜਿਵੇਂ ਕਿਸੇ ਬਿਮਾਰੀ ਲਈ ਦਵਾਈ ਦੀ ਲੋੜ ਪੈਂਦੀ ਹੈ, ਏਸੇ ਤਰ੍ਹਾਂ ਪ੍ਰਭੂ ਭਗਤ ਦੁੱਖਾਂ ਤੋਂ ਛੁਟਕਾਰਾ ਪ੍ਰਾਪਤ ਕਰਨ ਲਈ ਪ੍ਰਭੂ ਯਾਚਨਾ ਕਰਦੇ ਹਨ। ਜਿਵੇਂ ਦਰਪੋਤੀ ਨੇ ਕੌਰਵਾਂ ਦੀ ਕਚਹਿਰੀ ਵਿੱਚ ਸੰਕਟ ਸਮੇਂ, ਸ਼੍ਰੀ ਕ੍ਰਿਸ਼ਨ ਭਗਵਾਨ ਅੱਗੇ ਤਰਲੇ ਕੀਤੇ ਸਨ। ਇਹ ਪ੍ਰੀਖਿਆ ਦਾ ਸਮਾਂ ਹੁੰਦਾ ਹੈ, ਜਦੋਂ ਪ੍ਰਭੂ ਸੰਕਟ ਵਿਮੋਚਨ ਕਰਨ ਲਈ ਆਪਣੇ ਭਗਤ ਦੀ ਸਹਾਇਤਾ ਕਰਦੇ ਹਨ। ਵਿਅਕਤੀ ਗਿਆਨ ਪ੍ਰਾਪਤ ਕਰਨ ਦਾ ਅਭਿਆਸ਼ੀ ਜ਼ਰੂਰ ਹੈ ਪਰ ਬਹੁਤ ਘੱਟ ਵਿਅਕਤੀ ਪ੍ਰਭੂ ਗਿਆਨ ਪ੍ਰਾਪਤ ਕਰਦੇ ਹਨ। ਅਧਿਆਤਮਕ ਗਿਆਨ ਦੀ ਆਪਣੀ ਪ੍ਰਾਪਤੀ ਹੈ। ਜੋ ਵਿਅਕਤੀ ਦੌਲਤ ਇਕੱਠੀ ਕਰਕੇ ਉਸ ਦੀ ਉਪਯੋਗਤਾ ਕਰਦਾ ਹੈ, ਉਹ ਵਿਅਕਤੀ ਪ੍ਰਭੂ ਪ੍ਰੇਮੀ ਹਨ। ਗਿਆਨੀ ਵਿਅਕਤੀ ਸਤਿ ਨੂੰ ਸਮਝਣ ਦਾ ਯਤਨ ਕਰਦੇ ਹਨ। ਅੰਤਰ ਗਿਆਨ ਸ਼੍ਰੇਸ਼ਠ ਗਿਆਨ ਹੈ। ਇਹ ਚਾਰੇ ਪ੍ਰਕਾਰ ਦੇ ਲੋਕ ਪ੍ਰਭੂ ਨੂੰ ਯਾਦ ਕਰਦੇ ਹਨ। ਉਹ ਲੋਕ ਧੰਨ ਹਨ, ਜਿਨ੍ਹਾਂ ਨੇ ਪ੍ਰਭੂ ਨੂੰ ਕਦੇ ਨਹੀਂ ਭੁਲਾਇਆ। ਸ਼੍ਰੀ ਰਾਮ ਕ੍ਰਿਸ਼ਨਾ ਦੇ ਸ਼ਬਦਾਂ ਵਿੱਚ 'ਸਿਫ਼ਰ ਦੀ ਕੋਈ ਮਹੱਤਤਾ ਨਹੀਂ ਹੈ, ਪਰ ਜਦੋਂ ਇਹ ਕਿਸੇ ਹਿੰਦਸੇ ਨਾਲ ਲੱਗ ਜਾਵੇ ਤਾਂ ਇਸ ਦਾ ਮੁੱਲ ਪੈ ਜਾਂਦਾ ਹੈ। ਪ੍ਰਭੂ ਤਾਂ ਨੰਬਰ ਇੱਕ ਹੈ, ਬਾਕੀ ਸੰਸਾਰੀ ਜੀਵ ਸਿਫ਼ਰਾਂ ਹਨ। ਸੰਸਾਰੀ ਜੀਵਾਂ ਦਾ ਮੁੱਲ ਤਾਂ ਹੀ ਪਵੇਗਾ ਜੇਕਰ ਨੰਬਰ ਇੱਕ ਨਾਲ ਜੁੜ ਜਾਣਗੇ। ਪ੍ਰਭੂ ਤੋਂ ਪਰੇ ਉਹ ਕੇਵਲ ਸਿਫ਼ਰ ਹਨ। ਪ੍ਰਭੂ ਨਾਲ ਮਿਲਣ 'ਤੇ ਹੀ ਉਨ੍ਹਾਂ ਦਾ ਮੁੱਲ ਪੈਂਦਾ ਹੈ।'



**7.17 ਸ਼ਲੋਕ :**

*तेषाम् ज्ञानी नित्य-युज्-तः, एक-भज्-तिः वि-शिष्-य-ते। प्रियः हि ज्ञानिनः अति-अर्थम्, अहम् सः च मम प्रियः॥*

***ਤੇਸ਼ਾਮ੍ ਗ੍ਯ੍ਾਨੀ ਨਿਤ੍ਯ ਯੁਜ੍ਤਹ, ਏਕ ਭਜ੍ਤਿਹ ਵਿਸ਼ਿ੍ਸ਼੍ਯਤੇ।***
***ਪ੍ਰਿਯਹ ਹਿ ਗ੍ਯ੍ਾਨਿਨਹ ਅਤਿਅਰ੍ਥਮ੍, ਅਹਮ੍ ਸਹ ਚ ਮਮ ਪ੍ਰਿਯਹ॥***

**o ਸ਼ਬਦ ਅਰਥ :-** ਤੇਸ਼ਾਮ੍ : ਉਨ੍ਹਾਂ ਦਾ। ਗ੍ਯ੍ਾਨੀ : ਬੁੱਧੀਮਾਨ। ਨਿਤ੍ਯ ਯੁਕਤਾਹ : ਹਮੇਸ਼ਾ ਪ੍ਰਪੱਕ ਰਹਿਣ ਵਾਲਾ, ਮੁਜੱਸਮ। ਏਕ ਭਜ੍ਤਿਹ : ਜਿਸ ਦੀ ਸ਼ਰਧਾ ਕੇਵਲ ਇੱਕ ਵਿੱਚ ਹੈ। ਵਿਸ਼ਿ੍ਸ਼੍ਯਤੇ : ਉੱਤਮ ਹੋਣਾ। ਪ੍ਰਿਯਹ : ਪਿਆਰਾ। ਹਿ : ਸੱਚਮੁੱਚ। ਗ੍ਯ੍ਾਨਿਨਹ : ਬੁੱਧੀਮਾਨ ਦਾ। ਅਤਿਅਰ੍ਥਮ੍ : ਵਧੇਰੇ ਵਧ ਕੇ। ਅਹਮ੍ : ਮੈਂ। ਸਹ : ਉਹ। ਚ : ਅਤੇ। ਮਮ : ਮੈਨੂੰ। ਪ੍ਰਿਯਹ : ਪਿਆਰਾ ਹੈ।

**o ਸ਼ਲੋਕਾਰਥ :-** 'ਇਨ੍ਹਾਂ ਵਿੱਚੋਂ ਜੋ ਮੇਰੇ ਵਿੱਚ ਸਦਾ ਲਈ ਆਪਣਾ ਮਨ ਲਾਈ ਰੱਖਦਾ ਹੈ ਅਰਥਾਤ ਸੱਚਾ ਭਗਤ ਹੈ - ਉਹ ਬੁੱਧੀਮਾਨ ਗਿਆਨੀ ਪੁਰਸ਼ ਹੈ, ਜਿਸ ਨੂੰ ਮੈਂ ਸਭ ਤੋਂ ਉੱਤਮ ਮੰਨਦਾ ਹਾਂ। ਮੈਂ ਬੁੱਧੀਮਾਨ ਵਿਅਕਤੀ ਲਈ ਬਹੁਤ ਹੀ ਪਿਆਰਾ ਹਾਂ ਤੇ ਗਿਆਨੀ ਪੁਰਸ਼ ਹੀ ਮੈਨੂੰ ਪਿਆਰਾ ਹੈ।'

**ਪਦ-ਅਰਥ-ਵਿਸਥਾਰ :-** o ਤੇਸ਼ਾਮ੍ ਗ੍ਯ੍ਾਨੀ ਨਿਤ੍ਯ ਯੁਜ੍ਤਹ = ਉੱਪਰ ਦਰਜ ਭਗਤਾਂ ਵਿੱਚੋਂ ਸਭ ਤੋਂ ਸ਼੍ਰੇਸ਼ਠ ਭਗਤ ਗਿਆਨੀ ਅਥਵਾ ਪ੍ਰੇਮੀ ਭਗਤ ਹੈ। ਕਿਉਂਕਿ ਉਹ ਕੇਵਲ ਭਗਵਾਨ ਪੁਜਾਰੀ ਹੈ। ਹੋਰ ਕਿਸੇ ਵੱਲ ਧਿਆਨ ਨਹੀਂ ਕਰਦਾ। ਭਾਵੇਂ ਸਮਾਜਿਕ ਲੌਕਿਕ ਕਾਰਜ ਕਰਦਾ ਹੈ ਪਰ ਉਸ ਦੀ ਬਿਰਤੀ ਭਗਵਾਨ ਵੱਲ ਲੱਗੀ ਰਹਿੰਦੀ ਹੈ। o ਏਕ ਭਜ੍ਤਿਹ ਵਿਸ਼ਿ੍ਸ਼੍ਯਤੇ = ਉਸ ਗਿਆਨੀ ਭਾਵ ਪ੍ਰੇਮੀ ਭਗਤ ਦਾ ਆਕਰਸ਼ਣ ਕੇਵਲ ਭਗਵਾਨ ਵੱਲ ਹੁੰਦਾ ਹੈ। ਉਸ ਦੀ ਕੋਈ ਵਿਅਕਤੀਗਤ ਇੱਛਾ ਨਹੀਂ ਹੁੰਦੀ। ਏਸੇ ਲਈ ਉਸ ਨੂੰ ਸ਼੍ਰੇਸ਼ਠ ਭਗਤ ਕਹਿ ਦੇਈਏ। o ਉਂਜ ਤਾਂ ਚਾਰੇ ਭਗਤ ਭਗਵਾਨ ਦੇ ਵਿੱਚ ਨਿੱਤ ਨਿਰੰਤਰ ਲੱਗੇ ਰਹਿੰਦੇ ਹਨ। ਪਰ ਇਨ੍ਹਾਂ ਵਿੱਚੋਂ ਤਿੰਨਾਂ ਭਗਤਾਂ ਦੀ ਕੁੱਝ ਨਾ ਕੁਝ ਇੱਛਾ ਰਹਿੰਦੀ ਹੈ ਜੋ ਵਿਅਕਤੀਗਤ ਕਿਸਮ ਦੀ ਹੁੰਦੀ ਹੈ। ਅਰਥਾਰਥੀ ਭਗਤ ਅਨੁਕੂਲਤਾ ਦੀ ਇੱਛਾ ਕਰਦੇ ਹਨ। ਆਰ੍ਤ ਭਗਤ ਪ੍ਰਤਿਕੂਲਤਾ ਨੂੰ ਖ਼ਤਮ ਕਰਨ ਦੀ ਇੱਛਾ ਰੱਖਦੇ ਹਨ। ਜਿਗਿਆਸੂ ਭਗਤ, ਆਪਣੇ ਸਰੂਪ ਤੇ ਭਗਵਾਨ ਨੂੰ ਜਾਣਨ ਦੀ ਪ੍ਰਬਲ ਇੱਛਾ ਕਰਦੇ ਹਨ। ਪਰ ਗਿਆਨੀ ਅਥਵਾ ਪ੍ਰੇਮੀਆਂ ਦੀ ਕੋਈ ਇੱਛਾ ਹੀ ਨਹੀਂ ਰਹਿੰਦੀ। o ਪ੍ਰਿਯਹ ਹਿ ਗ੍ਯ੍ਾਨਿਨਹ ਅਤਿ ਅਰਥਮ੍, ਅਹਮ੍ ਸਹ ਚ ਮਮ ਪ੍ਰਿਯਹ = ਉਸ ਗਿਆਨੀ (ਪ੍ਰੇਮੀ) ਭਗਤ ਨੂੰ ਮੈਂ ਬਹੁਤ ਪਿਆਰ ਕਰਦਾ ਹਾਂ, ਜਿਸ ਦੀ ਕੋਈ ਇੱਛਾ ਨਹੀਂ ਹੁੰਦੀ। ਜਿਨ੍ਹਾਂ ਦੇ ਕੇਵਲ ਮੇਰੇ ਲਈ

ਵੀ ਪਿਆਰ ਹੈ, ਉਹਨਾਂ ਨੂੰ ਮੈਂ ਵੀ ਪਿਆਰ ਕਰਦਾ ਹਾਂ। ਉਂਜ ਤਾਂ ਸਾਰੇ ਜੀਵਾਂ ਵਿੱਚ ਭਗਵਾਨ ਅੰਸ਼ ਹੈ, ਸਾਰੇ ਹੀ ਭਗਵਾਨ ਨੂੰ ਪਿਆਰੇ ਹਨ। ਜਿਵੇਂ ਮਾਤਾ ਪਿਤਾ ਨੂੰ ਉਸ ਦੇ ਸਾਰੇ ਬੱਚੇ ਹੀ ਪਿਆਰੇ ਲੱਗਦੇ ਹਨ। ਭਗਵਾਨ ਨਾਲ ਉਹੋ ਹੀ ਸੱਚਾ ਪ੍ਰੇਮ ਕਰ ਸਕਦੇ ਹਨ ਜਿਨ੍ਹਾਂ ਨੂੰ ਸੰਸਾਰ ਵਸਤਾਂ ਵਿਅਕਤੀਆਂ ਇੰਦ੍ਰੀਆਂ ਨਾਲ ਮੋਹ ਨਹੀਂ ਹੈ। ਜਿਨ੍ਹਾਂ ਨੇ ਪੂਰਣ ਰੂਪ ਵਿੱਚ ਜਾਗ੍ਰਿਤ ਅਵੱਸਥਾ ਗ੍ਰਹਿਣ ਕਰ ਲਈ ਹੈ, ਉਹ ਪ੍ਰਭੂ ਭਗਤ ਹਨ।

**ਵਿਆਖਿਆ :-** ਬਾਹਰੀ ਗਿਆਨ ਡਿਗਰੀ ਪ੍ਰਾਪਤ ਕਰਨ ਵਾਲਾ ਗੋਚਰ ਗਿਆਨ ਹੈ। ਜਿਸ ਦ੍ਰਿੜ ਸੰਕਲਪੀ ਸਹੀ ਧਾਰਨਾ ਕਰਨ ਵਾਲੇ ਬੁੱਧੀਮਾਨ ਵਿਅਕਤੀ ਕੋਲ ਅੰਤਰ ਗਿਆਨ ਦਾ ਸੋਮਾ ਹੈ, ਉਹ ਸੰਤ ਹੈ, ਤਪੱਸਵੀ ਹੈ। ਗਿਆਨੀ ਹੈ। ਅੰਤਰ ਗਿਆਨ ਚਿੰਤਨ ਕਰਨ ਨਾਲ ਸੰਭਵ ਹੈ। ਜਿਵੇਂ ਬਾਲਣ ਅੱਗ ਵਿੱਚ ਜਾਕੇ ਅੱਗ ਬਣ ਜਾਂਦਾ ਹੈ, ਏਸੇ ਤਰ੍ਹਾਂ ਗਿਆਨੀ ਪੁਰਸ਼, ਪ੍ਰਭੂ ਗਿਆਨ ਦੀ ਅੱਗ ਵਿੱਚ ਪੈ ਕੇ ਪ੍ਰਭੂ ਪ੍ਰਕਾਸ਼ ਬਣ ਜਾਂਦਾ ਹੈ।

✪ ✪ ✪

**7.18 ਸ਼ਲੋਕ :**

*उदारा: सर्वे एव एते, ज्ञानी तु आत्मा एव मे मन्-तम्। आ-स्था-त: स: हि युज्-त-आत्मा, माम् एव अन्-उत्तमाम् गतिम्॥*

***ਓਦਾਰਾਹ ਸਰ੍ਵੇ ਏਵਇਤੇ, ਗ੍ਯਾਨੀ ਤੁ ਆਤ੍ਮਾ ਏਵਮੇ ਮਨ੍ਤਮ੍।***

***ਆਸ੍ਥਾ ਤਹ ਸਹਿ ਯੁਜ੍ਤ ਆਤ੍ਮਾ, ਮਾਮ੍ ਏਵ ਅਨੁਉੱਤਮਾਮ੍ ਗਤਿਮ੍॥***

**੦ ਸ਼ਬਦ ਅਰਥ :-** ਓਦਾਰਾਹ : ਨੇਕ। ਸਰ੍ਵੇ : ਸਾਰੇ। ਏਵ : ਸੱਚਮੁੱਚ ਹੀ। ਇਤੇ : ਇਹ (ਬਹੁਤੇ)। ਗ੍ਯਾਨੀ : ਬੁੱਧੀਮਾਨ। ਤੁ : ਪਰੰਤੂ। ਆਤ੍ਮਾ : ਆਤਮਾ। ਏਵ : ਸੱਚਮੁੱਚ ਹੀ। ਮੇ : ਮੈਨੂੰ। ਮਨ੍ਤਮ੍ : ਰਾਏ। ਆਸ੍ਥਾਤਹ : ਭਰੋਸਾ ਸਥਾਪਿਤ ਹੋ ਜਾਣਾ। ਸਹਿ : ਉਹ। ਯੁਜਤ੍ ਆਤ੍ਮਾ : ਜੋ ਪਰਪੱਕ ਇਰਾਦੇ ਵਾਲਾ ਹੋਵੇ। ਮਾਮ੍ : ਮੈਨੂੰ। ਏਵ : ਸੱਚਮੁੱਚ। ਅਨੁਉੱਤਮਾਮ੍ : ਮਹਾਨ ਉੱਤਮ। ਗਤਿਮ੍ : ਮੰਤਵ।

**੦ ਸ਼ਲੋਕਾਰਥ :-** 'ਉਹ ਸਾਰੇ ਭਗਤ ਉੱਤਮ ਹਨ। ਪਰ ਬੁੱਧੀਮਾਨ ਗਿਆਨੀ ਪੁਰਸ਼ ਤਾਂ ਮੇਰੀ ਆਤਮਾ ਹੀ ਹੈ। ਅਜਿਹਾ ਮੇਰਾ ਮੱਤ ਹੈ, ਕਿਉਂਕਿ ਉਹ ਇਰਾਦੇ ਦਾ ਪੱਕਾ ਹੋਵੇ, ਸਰਬੋਤਮ ਗਤੀ ਸਰੂਪ ਹੋਵੇ ਤਾਂ ਹੀ ਉਹ ਮੇਰੇ ਅੰਦਰ ਆ ਵਸਦਾ ਹੈ। ਕਿਉਂਕਿ ਉਸ ਦੀ ਸਭ ਤੋਂ ਵੱਡੀ ਮੰਜ਼ਿਲ ਇਹੋ ਹੁੰਦੀ ਹੈ।'

**ਪਦ-ਅਰਥ-ਵਿਸਥਾਰ :-** ੦ ਉਦਾਰਾਹ ਸਰ੍ਵੇ ਏਵ ਏਤੇ, ਗ੍ਯਾਨੀ ਤੁ ਆਤ੍ਮਾ ਏਵ ਮੇ ਮਨ੍ ਤਮ੍ = ਇਹ ਸਾਰੇ ਭਗਤ ਉਦਾਰ ਸ਼੍ਰੇਸ਼ਠ ਭਾਵ ਵਾਲੇ ਹਨ। ਉਦਾਰ ਦੇ ਅਨੇਕਾਂ ਭਾਵ ਹਨ। ੦ 4.11 ਸ਼ਲੋਕ ਅਨੁਸਾਰ, 'ਭਗਤ ਜਿਸ ਤਰ੍ਹਾਂ ਮੇਰੀ ਸ਼ਰਨ ਲੈਂਦੇ ਹਨ, ਉਸੇ ਤਰ੍ਹਾਂ ਮੈਂ ਉਨ੍ਹਾਂ ਦਾ ਭਜਨ ਕਰਦਾ ਹਾਂ।" ਭਗਤ ਭਗਵਾਨ ਨੂੰ, ਭਗਵਾਨ ਆਪਣੇ ਭਗਤਾਂ ਨੂੰ ਚਾਹੁੰਦੇ ਹਨ। ਭਗਵਾਨ ਆਪਣੇ ਭਗਤਾਂ ਨਾਲ ਪਹਿਲਾਂ ਸੰਬੰਧ ਜੋੜਦੇ ਹਨ, ਭਗਤ ਭਗਵਾਨ ਨਾਲ ਸੰਬੰਧ ਜੋੜਨ, ਚਾਹੇ ਨਾ ਜੋੜਨ। ੦ ਜਿਹੜੇ ਭਗਤ ਦੇਵੀ ਦੇਵਤਿਆਂ ਦੇ ਹੁੰਦੇ ਹਨ, ਉਹ ਸੁਕਾਮ ਭਾਵ ਨਾਲ ਯਗ ਦਾਨ ਤਪ ਆਦਿ ਕਰਮ ਕਰਦੇ ਹਨ। ਦੇਵਤਿਆਂ ਦੀ ਕਾਮਨਾਵਾਂ ਅਨੁਸਾਰ ਭੇਟਾ ਸਮੱਰਪਿਤ ਕਰਨੀ ਪੈਂਦੀ ਹੈ। ਭਗਵਾਨ ਆਪਣੇ ਭਗਤ ਤੋਂ ਕੁੱਝ ਨਹੀਂ ਮੰਗਦਾ, ਬਲਕਿ ਦਿੰਦਾ ਹੈ। ਭਗਵਾਨ ਪਰਮ ਪਿਤਾ ਹਨ, ਪਰਮ ਹਿਤੈਸ਼ੀ ਹਨ। ਜੋ ਭਗਤ ਕਾਮਨਾ ਪੂਰੀ ਹੋਵੇ ਜਾਂ ਨਾ ਹੋਵੇ, ਭਗਵਾਨ ਨੂੰ ਯਾਦ ਕਰਦੇ ਹਨ, ਉਹੋ ਹੀ ਸੱਚੇ ਭਗਤ ਹੁੰਦੇ ਹਨ। ੦ ਭਗਤਾਂ ਦੀ ਉਦਾਰਤਾ ਤਦ ਹੈ, ਜਦ ਸੰਸਾਰਕ ਸੁੱਖਾਂ ਧਨ ਦੌਲਤ ਦਾ ਤਿਆਗ ਕਰਕੇ ਭਗਵਾਨ ਦਾ ਭਜਨ ਕਰਦੇ ਹਨ ੦ ਜੋ ਭਗਵਾਨ ਪਾਸੋਂ ਮੰਗਦੇ ਹਨ, ਉਹ ਵੀ ਉਦਾਰ ਹਨ। ਧਨ ਦੀ ਪ੍ਰਾਪਤੀ ਜਾਂ ਦੁੱਖ ਘਟਾਉਣ ਦੀ ਪ੍ਰਾਰਥਨਾ ਹੋਵੇ। ਸੱਚੇ ਦਿਲੋਂ ਕੀਤੀ ਪ੍ਰਾਰਥਨਾ ਸਵੀਕਾਰ ਹੁੰਦੀ ਹੈ। ੦ ਜੋ ਭਗਵਾਨ ਦੀ ਕਾਮਨਾ ਪੂਰਤੀ ਚਾਹੁੰਦੇ ਹਨ, ਭਗਤਾਂ ਦਾ ਇਹ ਭਾਵ ਉਨ੍ਹਾਂ ਦੀ ਉਦਾਰਤਾ ਹੈ। ੦ ਗ੍ਯਾਨੀ ਤੁ ਆਤ੍ਮਾ ਏਵ ਮੇ ਮਨ੍ਤਮ੍ - ਤੁ - ਪਦ ਰਾਹੀਂ ਏਥੇ ਗਿਆਨੀ ਅਥਵਾ ਪ੍ਰੇਮੀ ਦੀ ਵਿਲੱਖਣਤਾ ਪ੍ਰਗਟਾਈ ਹੈ। ਦੂਜੇ ਭਗਤ ਤਾਂ ਉਦਾਰ ਹਨ ਹੀ, ਪਰ ਗਿਆਨੀ ਭਗਤ ਤਾਂ ਮੇਰਾ ਸਰੂਪ ਹੈ, ਏਸੇ ਲਈ ਮੈਨੂੰ ਪਿਆਰੇ ਹਨ। ਪ੍ਰੇਮੀ ਆਪਣੇ ਆਪ ਹੀ ਆਪਣਾ ਗਿਆਨ ਮਾਰਗ ਦਾ ਜੋ ਅਦਵੈਦਵਾਦ ਹੈ, ਉਹ ਨਿਤ੍ਯ ਨਿਰੰਤਰ ਅਖੰਡ ਰੂਪ ਤੋਂ ਸ਼ਾਂਤ ਤੇ ਸਮ ਹੈ। ਪਰ ਪ੍ਰੇਮ ਦਾ ਜੋ ਅਦਵੈਤ ਭਾਵ ਹੈ, ਉਹ ਇੱਕ ਦੂਜੇ ਦੀ ਅਭਿੰਨਤਾ ਦਾ ਅਨੁਭਵ ਕਰਵਾਉਂਦਾ ਹੋਇਆ ਹਰ ਛਿਣ ਵਰਧਮਾਨ ਰਹਿੰਦਾ ਹੈ। ਪ੍ਰੇਮ ਦਾ ਅਦਵੈਤ ਭਾਵ ਇੱਕ ਹੁੰਦਾ ਹੋਇਆ ਵੀ ਦੋ ਹੈ ਤੇ ਦੋ ਹੁੰਦੇ ਹੋਏ ਵੀ ਇੱਕ ਹੈ। ਪ੍ਰੇਮ ਤੱਤ ਨੂੰ ਏਸੇ ਲਈ ਨਿਰਵਿਕਾਰ ਮੰਨਿਆ ਗਿਆ ਹੈ। ਜਿਵੇਂ ਸਰੀਰ ਦੇ ਨਾਲ ਪੂਰੀ ਤਰ੍ਹਾਂ ਅਭਿੰਨਤਾ (ਏਕਤਾ) ਮੰਨਦੇ ਹੋਏ ਵੀ ਨਿਰੰਤਰ ਭਿੰਨਤਾ (ਅਨੇਕਤਾ) ਬਣੀ ਰਹਿੰਦੀ ਹੈ ਤੇ ਭਿੰਨਤਾ ਦਾ ਅਨੁਭਵ ਹੋਣ 'ਤੇ ਵੀ ਅਭਿੰਨਤਾ ਬਣੀ ਰਹਿੰਦੀ ਹੈ। ਏਸੇ ਤਰ੍ਹਾਂ ਪ੍ਰੇਮ ਤੱਤ ਵਿੱਚ ਭਿੰਨਤਾ ਦਾ ਅਨੁਭਵ ਹੋਣ ਨਾਲ ਵੀ ਅਭਿੰਨਤਾ ਬਣੀ ਰਹਿੰਦੀ ਹੈ। ੦ ਜਿਵੇਂ ਨਦੀ - ਸਾਗਰ ਵਿੱਚ ਡਿੱਗਣ ਪਿੱਛੋਂ - ਵੀ ਕਦੇ ਨਦੀ ਦਾ ਪ੍ਰਵਾਹ - ਸਾਗਰ ਵੱਲ ਕਦੇ ਸਾਗਰ ਦੀ ਲਹਿਰ ਵੱਲ ਕਹਿੰਦਾ ਹੈ, ਏਸੇ ਤਰ੍ਹਾਂ ਪ੍ਰੇਮੀ ਦਾ ਪ੍ਰੇਮ ਭਗਵਾਨ ਵੱਲ ਤੇ ਭਗਵਾਨ ਦਾ ਪ੍ਰੇਮ ਭਗਤ ਵੱਲ ਨਿਰੰਤਰ ਹੁੰਦਾ ਰਹਿੰਦਾ ਹੈ। ੦ ਆਸ੍ਥਾ ਤਹ ਸਹਿ ਯੁਜ-ਤ ਆਤ੍ਮਾ, ਮਾਮ੍ ਏਵ ਅਨ੍ ਉੱਤਮਾਮ੍ ਗਤਿਮ੍ = ਕਿਉਂਕਿ ਜਿਸ ਤੋਂ ਉੱਤਮ ਗਤੀ ਕੋਈ ਹੋ ਨਹੀਂ ਸਕਦੀ, ਏਸੇ ਤਰ੍ਹਾਂ ਮੇਰੇ ਵਿੱਚ ਉਸ ਦੀ ਸ਼ਰਧਾ ਵਿਸ਼ਵਾਸ ਤੇ ਦ੍ਰਿੜ ਭਰੋਸਾ ਹੈ। ਉਸ ਦੀ ਵਿਰਤੀ ਹਰ ਸਾਲ ਵਿੱਚ ਮੇਰੇ ਵਿੱਚ ਲੱਗੀ ਰਹਿੰਦੀ ਹੈ। 'ਕੇਵਲ ਭਗਵਾਨ ਹੀ ਮੇਰੇ ਹਨ।' ਉਨ੍ਹਾਂ ਵਿੱਚ ਮੇਰਾ ਆਪਣਾਪਨ ਹੈ। ਕੁੱਝ ਵੀ ਹੋਵੇ। ਮੈਨੂੰ ਕੋਈ ਫ਼ਰਕ ਨਹੀਂ ਪੈਂਦਾ। ਨੇੜਤਾ ਵਧਦੀ ਰਹਿੰਦੀ ਹੈ। ਭਗਵਾਨ ਮੇਰੇ ਕੋਲੋਂ ਕਿਸੇ ਹਾਲ ਵਿੱਚ ਵੱਖ ਨਹੀਂ ਹੋ ਸਕਦੇ।

**ਵਿਆਖਿਆ :-** ਭਗਤ ਪ੍ਰਭੂ ਨੂੰ ਹਮੇਸ਼ਾ ਪਿਆਰੇ ਹੁੰਦੇ ਹਨ। ਪ੍ਰਭੂ ਨੂੰ ਆਪਣੇ ਭਗਤਾਂ ਉੱਪਰ ਮਾਨ ਹੁੰਦਾ ਹੈ। ਪਰ ਜਿਹੜਾ ਪ੍ਰਭੂ ਭਗਤ ਅੰਤਰ ਗਿਆਨੀ ਹੈ, ਚਿੰਤਕ ਹੈ, ਉਹ ਪ੍ਰਭੂ ਦੀਆਂ ਨਜ਼ਰਾਂ ਵਿੱਚ ਸਭ ਤੋਂ ਉੱਤਮ ਹੈ। ਭਗਤ ਪ੍ਰਭੂ ਦੀ ਅਪਾਰ ਕ੍ਰਿਪਾ ਪ੍ਰਾਪਤ ਕਰਕੇ ਉਹ ਸਾਰੀਆਂ ਦਾਤਾਂ ਪ੍ਰਭੂ ਪਾਸੋਂ ਪ੍ਰਾਪਤ ਕਰ ਲੈਂਦੇ ਹਨ, ਜਿੰਨ੍ਹਾਂ ਨੂੰ ਪ੍ਰਾਪਤ ਕਰਨਾ ਉਸ ਨੇ ਕਦੇ ਸੋਚਿਆ ਵੀ ਨਹੀਂ ਹੁੰਦਾ। ਪ੍ਰਭੂ ਭਗਤ ਦੀ ਇਕਮਿਕਤਾ ਦੋਵਾਂ ਲਈ ਸਦੀਵੀ ਆਨੰਦ ਦਾ ਸਰੋਤ ਹੈ। 'ਅਸਮਾਨਤਾ ਅਥਵਾ ਵਿਵਿਧੱਤਾ ਬਣਾਈ ਰੱਖਣਾ ਮਾਇਆ ਮੋਹ ਭਰਮ ਦੀ ਉਪਜ ਹੈ। ਪਰ ਜੇਕਰ ਏਕਤਾ ਸਥਾਪਿਤ ਹੈ ਤਾਂ ਦੈਵੀ ਪ੍ਰਕਾਸ਼ ਦੀ ਪੈਦਾਵਾਰ ਹੈ।' ਸ਼੍ਰੀ ਰਾਮਾ ਕ੍ਰਿਸ਼ਨਾ।

✪ ✪ ✪

**7.19 ਸ਼ਲੋਕ :**

*बहूनाम् जन्मनाम् अन्ते, ज्ञान-वान् माम् प्र-पद्-यते। वासु-देव: सर्वम् इति, स: महा-आत्मा सु-दुर्-लभ:॥*

***ਬਹੂਨਾਮ੍ ਜਨ੍ਮਨਾਮ੍ ਅੰਤੇ, ਗ੍ਯਾਨਵਾਨ੍ ਮਾਮ੍ ਪ੍ਰਪਦ੍ਯਤੇ।***

***ਵਾਸੁ ਦੇਵਹ ਸਰ੍ਵਮ੍ ਇਤਿ, ਸਹ ਮਹਾ ਆਤ੍ਮਾ ਸੁਦੂਰ੍ ਲਭਹ॥***

**੦ ਸ਼ਬਦ ਅਰਥ :-** ਬਹੂਨਾਮ੍ : ਬਹੁਤਿਆਂ ਦਾ। ਜਨ੍ਮ ਨਾਮ੍ : ਜਨਮਾਂ ਦਾ। ਅੰਤੇ : ਅੰਤ ਵਿੱਚ। ਗ੍ਯਾਨਵਾਨ੍ : ਬੁੱਧੀਮਾਨ। ਮਾਮ੍ : ਮੇਰਾ। ਪ੍ਰਪਦ੍ਯਤੇ : ਪਹੁੰਚ ਕਰਦਾ ਹੈ। ਵਾਸੁਦੇਵਹ : ਵਾਸਦੇਵਾ। ਸਰ੍ਵਮ੍ : ਸਾਰੇ। ਇਤਿ : ਇਸ ਤਰ੍ਹਾਂ। ਸਹ : ਉਹ। ਮਹਾ ਆਤ੍ਮਾ : ਮਹਾਤਮਾ, ਮਹਾਨ ਆਤ੍ਮਾ। ਸੁਦੂਰ੍ ਲਭਹ : ਪ੍ਰਾਪਤ ਕਰਨਾ, ਲੱਭਣਾ ਅਤਿ ਮੁਸ਼ਕਲ ਹੈ।

**੦ ਸ਼ਲੋਕਾਰਥ :-** 'ਬਹੁਤ ਸਾਰੇ ਜਨਮ ਧਾਰਨ ਕਰਨ ਪਿੱਛੋਂ ਹੀ ਬੁੱਧੀਮਾਨ ਵਿਅਕਤੀ ਮੇਰੀ ਸ਼ਰਨ ਪ੍ਰਾਪਤ ਕਰਦਾ ਹੈ। ਇਹ ਅਨੁਭਵ ਕਰਕੇ – ਕਿ ਵਾਸੁਦੇਵ – ਤਾਂ ਸਾਰੇ ਜੀਵਾਂ ਅੰਦਰ ਹੈ। ਸੱਚਮੁੱਚ ਹੀ ਅਜਿਹੀ ਆਤਮਾ ਹੀ ਮਹਾਨ ਹੈ।'

**ਪਦ-ਅਰਥ-ਵਿਸਥਾਰ :-** ੦ ਬਹੂਨਾਮ੍ ਜਨ੍ਮਮਾਨ੍ ਅੰਤੇ = ਮਨੁੱਖ ਜਨਮ ਸੰਪੂਰਣ ਜਨਮਾਂ ਦਾ ਅੰਤਿਮ ਜਨਮ ਹੈ, ਭਗਵਾਨ ਨੇ ਜੀਵ ਨੂੰ ਮਨੁੱਖੀ ਸਰੀਰ ਦੇ ਕੇ ਉਸ ਨੂੰ ਜਨਮ ਮਰਨ ਦੇ ਚੱਕਰ ਵਿੱਚ ਪਾ ਦਿੱਤਾ ਹੈ। ਪਰ ਇਸ ਮਨੁੱਖ ਨੇ ਭਗਵਾਨ ਨੂੰ ਪ੍ਰਾਪਤ ਕਰਨ ਦੀ ਥਾਂ ਸੰਸਾਰ ਨਾਲ ਮੋਹ ਪੈਦਾ ਕੀਤਾ ਹੋਇਆ ਹੈ। ਪਹਿਲਾਂ ਵੀ ਭਗਵਾਨ ਆਸੁਰੀ ਯੂਨੀਆਂ ਤੇ ਨਰਕ ਦੇ ਅਧਿਕਾਰੀਆਂ ਦਾ ਵਰਨਣ ਕਰਦੇ ਹਨ। ਉਥੇ ਦੁਰਗੁਣ ਦੁਰਾਚਾਰਾਂ ਦੇ ਕਾਰਨ ਭਗਵਤ ਪ੍ਰਾਪਤੀ ਦੀ ਸੰਭਾਵਨਾ ਨਾ ਦੇਖ ਕੇ ਵੀ ਭਗਵਾਨ ਕਹਿੰਦੇ ਹਨ, ਵੇਖੋ 16.20 ਸ਼ਲੋਕ = ਮੈਨੂੰ ਪ੍ਰਾਪਤ ਕੀਤੇ ਬਿਨਾਂ ਹੀ ਇਹ ਪ੍ਰਾਣੀ ਮਰਨ ਪਿੱਛੋਂ ਮਨੁੱਖ ਯੂਨੀਆਂ ਵਿੱਚ ਹੀ ਚਲੇ ਜਾਂਦੇ ਹਨ, ਘੱਟ ਤੋਂ ਘੱਟ ਮਨੁੱਖ ਤਾਂ ਰਹਿੰਦੇ। ਪਰ ਇਹ ਮੇਰੀ ਪ੍ਰਾਪਤੀ ਦਾ, ਪੂਰਾ ਅਧਿਕਾਰ ਪ੍ਰਾਪਤ ਕਰਕੇ ਵੀ ਮਨੁੱਖ ਯੂਨੀਆਂ ਵਿੱਚ ਚਲੇ ਗਏ। ੦ ਸੰਤਾਂ ਤੇ ਬਾਣੀ ਦਾ ਕਹਿਣਾ ਹੈ ਕਿ ਮਨੁੱਖ ਜਨਮ ਕੇਵਲ ਆਪਣਾ ਕਲਿਆਣ ਕਰਨ ਵਾਸਤੇ ਮਿਲਿਆ ਹੈ, ਵਿਸ਼ੇ ਵਿਕਾਰਾਂ ਦਾ ਸੁੱਖ ਭੋਗਣ ਲਈ ਨਹੀਂ। ੦ ਗੀਤਾ ਵਿੱਚ ਸਵਰੱਗ ਦੀ ਪ੍ਰਾਪਤੀ ਕਰਨ ਦੀ ਇੱਛਾ ਕਰਨ ਵਾਲੇ ਲੋਕਾਂ ਨੂੰ ਮੂਡ ਅਥਵਾ ਤੁੱਛ ਬੁੱਧੀ ਵਾਲੇ ਕਿਹਾ ਹੈ। (ਵੇਖੋ 2.42 ਅਤੇ 7.23) ੦ ਇਹ ਮਨੁੱਖ ਜਨਮ ਸੰਪੂਰਣ ਜਨਮਾਂ ਦਾ ਆਦਿ ਤੇ ਅੰਤਿਮ ਜਨਮ ਵੀ ਹੈ। ਸੰਪੂਰਨ ਜਨਮ ਦਾ ਆਰੰਭ ਮਨੁੱਖ ਜਨਮ ਤੋਂ ਹੁੰਦਾ ਹੈ, ਜੋ ਕੁੱਝ ਮਨੁੱਖ ਆਪਣੇ ਇਸ ਜਨਮ ਵਿੱਚ ਕਰਦਾ ਹੈ, ਉਸ ਦਾ ਪ੍ਰਭਾਵ ਚਿਰਕਾਲੀਨ ਰਹਿੰਦਾ ਹੈ। ਇਸ ਜਨਮ ਵਿੱਚ ਕੀਤੇ ਚੰਗੇ ਕਾਰਜ ਉਸ ਦੇ ਭਵਿੱਖ ਲਈ ਲਾਭਕਾਰੀ ਹੋ ਸਕਦੇ ਹਨ। ਵੇਖੋ 18.06 ਭਗਵਾਨ ਨੇ ਮਨੁੱਖ ਨੂੰ ਪੂਰਾ ਅਧਿਕਾਰ ਦਿੱਤਾ ਹੈ ਕਿ ਉਹ ਆਪਣਾ ਕਲਿਆਣ ਆਪ ਕਰ ਸਕਦਾ ਹੈ। ੦ ਵਰਤਮਾਨ ਕਾਲ ਦੇ ਦੁਰਾਚਾਰੀ ਤੋਂ ਦੁਰਾਚਾਰੀ ਵੀ ਚੰਗੇ ਪਰਮਾਰਥ ਕਾਰਜ ਕਰਕੇ ਪਰਮ ਗਤੀ ਪ੍ਰਾਪਤ ਕਰ ਸਕਦੇ ਹਨ। ਜੇ ਕੋਈ ਮਨੁੱਖ ਆਪਣੇ ਜਨਮ ਵਿੱਚ ਆਪਣਾ ਕਲਿਆਣ ਨਹੀਂ ਕਰਦਾ। ਤਾਂ ਉਹ ਭਗਵਾਨ ਦੀ ਸ਼ਰਨ ਪ੍ਰਾਪਤ ਕਰ ਲਵੇ। ਆਪਣੇ ਕਰਤੱਵ ਕਰਮ ਦਾ ਪਾਲਣ ਕਰੇ। ਨਿਸ਼ਕਾਮ ਭਾਵ ਤੋਂ ਕਾਰਜ ਕਰੇ। ਗਿਆਨ ਯੋਗ ਪ੍ਰਾਪਤ ਕਰੇ। ਕਰਮਯੋਗ ਭਗਤੀ ਯੋਗ ਦਾ ਨਿਰੰਤਰ ਪਾਲਣ ਕਰੇ। ਅੰਤਮ ਮਨੁੱਖੀ ਜਨਮ ਕੇਵਲ ਕਲਿਆਣ ਲਈ ਹੀ ਮਿਲਿਆ ਹੈ। ੦ ਵਾਸੁਦੇਵਹ ਸਰ੍ਵਮ ਇਤਿ = ਮਹਾਂਸਰਗ ਦੇ ਮੁੱਢ ਵਿੱਚ ਅਤੇ ਪਰਲੋ ਸਮੇਂ ਕੇਵਲ ਭਗਵਾਨ ਹੀ ਅਨੇਕਾਂ ਰੂਪਾਂ ਵਿੱਚ ਬਾਕੀ ਰਹਿ ਜਾਂਦੇ ਹਨ। ਭਗਵਾਨ ਆਰੰਭ ਵਿੱਚ ਵੀ ਸੀ, ਹੁਣ ਵੀ ਹੈ, ਫਿਰ ਵੀ ਰਹੇਗਾ। ਸੰਸਾਰ ਦੇ ਰੂਪ ਵਿੱਚ ਭਗਵਾਨ ਹੀ ਪ੍ਰਗਟ ਹੋਏ ਹਨ। ਇਹ ਸਭ ਵਾਸੁਦੇਵ ਹੀ ਹੈ। ੦ ਜੋ ਚੀਜ਼ ਆਦਿ ਤੇ ਅੰਤ ਵਿੱਚ ਹੁੰਦੀ ਹੈ, ਉਹ ਚੀਜ਼ ਮੱਧ ਸਮੇਂ ਵਿੱਚ ਵੀ ਹੁੰਦੀ ਹੈ। ਜਿਵੇਂ ਪਹਿਲਾਂ ਸੋਨਾ ਸੀ, ਫਿਰ ਉਸ ਦੇ ਗਹਿਣੇ ਬਣੇ, ਅੰਤ ਵਿੱਚ ਸੋਨਾ, ਸੋਨਾ ਹੀ ਰਿਹਾ। ਪਹਿਲਾ ਭਗਵਾਨ ਫੇਰ ਭਗਵਾਨ ਸਰੂਪ ਅਨੇਕਾਂ ਰੂਪਾਂ ਵਿੱਚ ਸੰਸਾਰ, ਅੰਤ ਵਿੱਚ ਫਿਰ ਭਗਵਾਨ। ਮੂਲ ਦੀ ਪਰਖ ਪਹਿਚਾਣ ਕਰਨ ਦੀ ਲੋੜ ਹੈ। ਜਦ ਤੱਕ ਸੰਸਾਰ ਸੱਤਾ ਨੂੰ ਮੰਨਿਆ ਜਾਂਦਾ ਹੈ। ੦ 'ਮਨ ਤੋਂ, ਬਾਣੀ ਤੋਂ ਦ੍ਰਿਸ਼ਟੀ ਤੋਂ ਤੇ ਹੋਰ ਇੰਦ੍ਰੀਆਂ ਤੋਂ ਜੋ ਕੁੱਝ ਗ੍ਰਹਿਣ ਕੀਤਾ ਜਾਂਦਾ ਹੈ, ਉਹ ਸਭ ਮੈਂ ਹੀ ਹਾਂ। ਮੈਥੋਂ ਭਿੰਨ ਹੋਰ ਕੁੱਝ ਗ੍ਰਹਿਣ ਕੀਤਾ ਜਾਂਦਾ ਹੈ ਉਹ ਸਭ ਮੈਂ ਹੀ ਹਾਂ। ਮੈਥੋਂ ਭਿੰਨ ਹੋਰ ਕੁੱਝ ਨਹੀਂ ਹੈ। ਇਸ ਸਿਧਾਂਤ ਨੂੰ ਆਪ ਲੋਕ ਸਮਝ ਲਵੋ।' ੦ ਵਾਸੁਦੇਵਹ : ਦੋ ਤਰ੍ਹਾਂ ਨਾਲ ਇਸ ਤੱਤਵ ਨੂੰ ਸਮਝਿਆ ਜਾ ਸਕਦਾ ਹੈ। 1. ਸੰਸਾਰ ਦਾ ਅਭਾਵ ਕਰਕੇ ਪਰਮਾਤਮਾ ਨੂੰ ਰੱਖਣਾ ਅਰਥਾਤ ਸੰਸਾਰ ਨਹੀਂ ਹੈ ਤੇ ਪਰਮਾਤਮਾ ਹੈ। 2. ਸਭ ਕੁੱਝ ਭਗਵਾਨ ਹੀ ਭਗਵਾਨ ਹੈ ਜੋ ਵੀ ਪਰਿਵਰਤਨ ਹੈ, ਉਹ ਵੀ ਭਗਵਾਨ ਸਰੂਪ ਹੈ। ੦ ਸੰਸਾਰ ਦਾ ਅਭਾਵ ਕਰਕੇ ਪਰਮਾਤਮਾ ਤੱਤਵ ਨੂੰ ਜਾਣਨਾ ਤੇ ਸੰਸਾਰ ਨੂੰ ਭਗਵਤ ਸਰੂਪ ਮੰਨਣਾ ਹੀ ਤੱਤਵ ਨੂੰ ਜਾਣਨਾ ਹੈ। ਅਸਲ ਵਿੱਚ ਤੱਤਵ ਇੱਕ ਹੀ ਹੈ। ਫਰਕ ਐਨਾ ਹੈ ਕਿ ਗਿਆਨ ਮਾਰਗ ਵਿੱਚ ਜਾਣਨ ਦੀ ਤੇ ਭਗਤੀ ਮਾਰਗ ਵਿੱਚ ਮੰਨਣ ਦੀ ਪ੍ਰਧਾਨਤਾ ਰਹਿੰਦੀ ਹੈ, ਇਸ ਲਈ ਭਗਵਾਨ ਨੇ ਗਿਆਨ ਮਾਰਗ ਵਿੱਚ ਮੰਨਣ ਨੂੰ ਵੀ ਜਾਣਨ ਦੇ ਅਰਥ ਵਿੱਚ ਲਿਆ ਹੈ (3.28) ਦੇ ਭਗਤੀ ਮਾਰਗ ਵਿੱਚ ਜਾਣਨ ਨੂੰ ਵੀ ਮੰਨਣ ਦੇ ਅਰਥ ਵਿੱਚ ਲਿਆ ਹੈ (5.29, 1.13, 10.03, 7.24, 7.27, 7.81) ਅਦਿ ਸ਼ਲੋਕਾਂ ਦਾ ਅਧਿਐਨ ਕਰੋ। ੦ ਪਰਮਾਤਮਾ ਦਾ ਅਨੁਭਵ ਹੋ ਜਾਣ ਨਾਲ ਜਾਣਨਾ ਤੇ ਮੰਨਣਾ ਇੱਕ ਹੋ ਜਾਂਦੇ ਹਨ। ੦ ਅੰਤ ਗ੍ਯਾਨ ਵਾਨ੍ ਮਾਮ੍ ਪ੍ਰਪਦ੍ਯਤੇ – ਜਿਹੜੇ ਪ੍ਰਤਿ ਛਿਣ ਬਦਲਣ ਵਾਲੇ ਸੰਸਾਰ ਦੀ ਸੱਤਾ ਨੂੰ ਮੰਨਦੇ ਹਨ, ਉਹ ਅਗਿਆਨੀ ਮੂੜ ਹਨ, ਤੇ ਜਿਨ੍ਹਾਂ ਦੀ ਦ੍ਰਿਸ਼ਟੀ ਕਦੇ ਵੀ ਨਾ ਬਦਲਣ ਵਾਲੇ ਭਗਵਤ ਤੱਤਵ ਵੱਲ ਹੈ, ਉਹ ਗਿਆਨਵਾਨ ਹਨ। ੦ ਗਿਆਨਵਾਨ : ਦਾ ਅਰਥ ਹੈ ਕਿ ਉਹ ਤੱਤਵ ਨੂੰ ਸਮਝਦਾ ਹੈ, ਕਿ ਸਭ ਜਗ੍ਹਾਂ, ਸਾਰਿਆਂ ਵਿੱਚ, ਇੱਕ ਭਗਵਾਨ ਨਹੀਂ ਹੈ। ੦ 15.19 ਸ਼ਲੋਕ ਵਿੱਚ ਏਸੇ ਭਗਵਾਨ ਨੂੰ 'ਸਰ੍ਵਿਤ੍' ਕਿਹਾ ਹੈ। ੦ ਭਗਵਾਨ ਗਿਆਨੀ ਨੂੰ ਆਪਣੀ ਆਤਮਾ ਕਹਿੰਦੇ ਹਨ। (7.18) ਤਾਂ ਫਿਰ ਗਿਆਨੀ ਦੀ ਆਤਮਾ ਭਗਵਾਨ ਹੋਏ। ਭਗਵਾਨ ਤੋਂ ਬਿਨਾਂ ਦੂਜੀ ਕੋਈ ਸੱਤਾ ਨਹੀਂ ਹੈ। ੦ ਸਹ ਮਹਾਤ੍ਮਾ ਸੁਦੁਰ੍ ਲਭਹ – ਬਹੁਤ ਸਾਰੇ ਵਿਅਕਤੀ 'ਅਸੀਂ' ਪਰਮਾਤਮਾ ਦੀ ਪ੍ਰਾਪਤੀ ਕਰਨੀ ਹੈ।' ਇਸ ਕਥਨ ਵੱਲ ਧਿਆਨ ਹੀ ਨਹੀਂ ਦਿੰਦੇ। ਪਰਮਾਤਮਾ ਪ੍ਰਾਪਤੀ ਤੋਂ ਨਿਰਾਸ਼ ਹੋ ਕੇ ਆਪਣਾ ਕਲਿਆਣ ਨਹੀਂ ਕਰਦੇ। ਪਰਮ ਲਕਸ਼ ਨੂੰ ਭੁੱਲ ਜਾਂਦੇ ਹਨ। ਅਸਲ ਵਿੱਚ ਇਹ ਯਾਦ ਰੱਖਣ ਦੀ ਲੋੜ ਹੈ ਕਿ ਇਹ ਸਰੀਰ ਤਾਂ ਹੀ ਮਿਲਿਆ ਹੈ ਕਿ ਅਸੀਂ ਪਰਮਾਤਮਾ ਦੀ ਪ੍ਰਾਪਤੀ ਕਰ ਲਈਏ। ਮਹਾਤਮਾ ਸੰਸਾਰ ਨੂੰ ਨਹੀਂ ਦੇਖਦਾ, ਸੰਸਾਰ ਵਿੱਚ ਵਿਰਾਜਮਾਨ ਭਗਵਾਨ ਨੂੰ ਦੇਖਦਾ ਹੈ। ੦ ਵਾਸੁਦੇਵ – ਜਿਹੜੇ ਸਭ ਭੂਤਾਂ ਵਿੱਚ ਨਿਵਾਸ ਕਰਦੇ ਹਨ ਤੇ ਭੂਤ ਸਮੂਹ ਜਿਸ ਵਿੱਚ ਨਿਵਾਸ ਕਰਦਾ ਹੈ ਜੋ ਧਾਤਾ ਹੈ ਤੇ ਜਗਤ ਦਾ ਵਿਧਾਤਾ ਹੈ – ਉਸ ਪ੍ਰਭੂ ਨੂੰ ਵਾਸੁਦੇਵ ਕਹਿੰਦੇ ਹਨ। ਵਸ੍ – ਜਿਸ ਵਿੱਚ ਸਾਰੇ ਭੂਤ ਨਿਵਾਸ ਕਰਨ। ਦੇਵ ਸਾਰੇ ਭੂਤਾਂ ਨੂੰ ਆਪਣੀ ਸੱਤਾ ਦੇ ਫੁਰਨਿਆਂ ਨਾਲ ਪ੍ਰਕਾਸ਼ਿਤ ਕਰਨ ਵਾਲਾ ਦੇਵ ਹੈ। ੦ ਕਾਮ – ਜਿਸ ਦੀ ਕਾਮਨਾ ਕੀਤੀ ਜਾਵੇ ਉਸ ਨੂੰ ਕਾਮ ਅਥਵਾ ਵਿਸ਼ਯ ਕਹਿੰਦੇ ਹਨ।

**ਵਿਆਖਿਆ :-** ਭਗਤ ਸ਼੍ਰੇਸ਼ਠ ਸ਼੍ਰੇਣੀ ਦੇ ਬੁੱਧੀਮਾਨ ਵਿਅਕਤੀ ਹੁੰਦੇ ਹਨ। ਜੋ ਸ਼ਰਧਾ ਮੂਲਕ ਭਗਤ ਹੁੰਦੇ ਹਨ ਉਹ ਤਾਂ ਪ੍ਰਭੂ ਦੇ ਸੱਚੇ ਮਿੱਤਰ ਹੁੰਦੇ ਹਨ। ਜੋ ਅਟੁੱਟ ਭਗਤੀ ਕਰਦੇ ਹਨ, ਉਹ ਸੱਚਮੁੱਚ ਮਹਾਨ ਵਿਲੱਖਣ ਹੁੰਦੇ ਹਨ। ਗਿਆਨੀ – ਪ੍ਰਭੂ ਮਿਲਣ ਲਈ ਅਮਲੀ ਕਾਰਜ ਕਰਦਾ ਹੈ। ਪਰ ਕਈ ਗਿਆਨੀ ਅਜਿਹੇ ਸਾਧਕ ਪਰਪੱਕ ਇਰਾਦੇ ਦੇ ਮਾਲਕ ਹੁੰਦੇ ਹਨ ਕਿ ਅਨੇਕਾਂ ਜਨਮਾਂ ਪਿੱਛੋਂ ਵੀ, ਸਤਿ ਪ੍ਰਾਪਤੀ ਲਈ ਯਤਨਸ਼ੀਲ ਰਹਿੰਦੇ ਹਨ। ਅੰਤ ਨੂੰ ਪ੍ਰਭੂ ਦੀ ਪ੍ਰਾਪਤੀ ਕਰ ਲੈਂਦੇ ਹਨ। ਅਜਿਹੇ ਪੁਰਸ਼ ਨਿਰਾਲੇ ਵਿਲੱਖਣ ਹੁੰਦੇ ਹਨ। ਵੇਦਾਂਤ, ਗਿਆਨ ਚਿੰਤਨ ਲੋਕ ਹਿਤ ਲਈ ਸਾਰਥਕ ਹੈ। ਲੋਕਾਂ ਦੇ ਮਨਾਂ ਵਿੱਚੋਂ ਗ਼ਫ਼ਲਤ ਦਾ ਹਨੇਰਾ ਦੂਰ ਕਰਨਾ ਹੋਵੇ ਜਾਂ ਜੀਵਨ ਨੂੰ ਵਧੀਆ ਸਾਰਥਕ ਲੰਘਾਉਣ ਦੇ ਸਾਧਨ ਲੱਭਣੇ ਹੋਣ, ਗਿਆਨ ਦੀ ਹਮੇਸ਼ਾ ਲੋੜ ਹੈ। ਅੰਤਰ ਗਿਆਨ ਜਗਤ ਕਲਿਆਣ ਲਈ ਸਹਾਈ ਬਣ ਸਕਦਾ ਹੈ, ਜੇਕਰ ਚਿੰਤਕ ਦੀ ਆਤਮਾ ਲੋਕਾਂ ਲਈ ਸੱਮਰਪਿਤ ਹੈ।

✪ ✪ ✪

**7.20 ਸ਼ਲੋਕ :**

*कामैः तैः तैः हृ-त-ज्ञानाः, प्र-पद्-यन्ते अन्य-देवताः। तम् तम् नियमम् आ-स्था-य, प्रकृत्या नि-यम्-ताः स्वया॥*

***ਕਾਮੈਹ ਤੈਹ ਤੈਹ ਹ੍ਰਤ ਗ੍ਯ੍ਾਨਾਹ, ਪ੍ਰਪਦ੍ਯੰਤੇ ਅਨ੍ਯ ਦੇਵਤਾਹ।***

***ਤਮ੍ ਤਮ੍ ਨਿਯਮਮ੍ ਆਸ੍ਥਾਯ, ਪ੍ਰਕ੍ਰਤ੍ਯਾ ਨਿਯਮ੍ ਤਾਹ ਸ੍ਵਯਾ॥***

**੦ ਸ਼ਬਦ ਅਰਥ :-** ਕਾਮੈਹ : ਇੱਛਾਵਾਂ। ਤੈਹ ਤੈਹ : ਇਸ ਤੋਂ, ਉਸ ਤੋਂ। ਹ੍ਰਤ ਗ੍ਯ੍ਾਨਹ : ਜਿਸ ਦੇ ਗਿਆਨ ਨੂੰ ਚੁਰਾ ਲਿਆ ਜਾਂ ਵਿਗਾੜ ਦਿੱਤਾ ਹੈ। ਪ੍ਰਪਦ੍ਯੰਤੇ : ਆਪਣੇ ਆਪ ਨੂੰ ਹਵਾਲੇ ਕਰ ਦੇਣਾ। ਅਨ੍ਯ : ਹੋਰ। ਦੇਵਤਾਹ : ਦੇਵਤੇ। ਤਮ੍ ਤਮ੍ : ਇਹ ਉਹ। ਨਿਯਮਮ੍ : ਰੀਤੀ, ਰਿਵਾਜ, ਨਿਯਮ। ਆਸ੍ਥਾਯ : ਭਰੋਸਾ, ਆਸਥਾ। ਪ੍ਰਕ੍ਰਤ੍ਯਾ : ਪ੍ਰਕ੍ਰਿਤੀ ਤੋਂ। ਨਿਯ੍ਮਤਾਹ : ਕਾਬੂ ਕੀਤਾ। ਸ੍ਵਯਾ : ਆਪਣੀ।

**੦ ਸ਼ਲੋਕਾਰਥ :** ਭਿੰਨ ਭੋਗਾਂ ਦੀਆਂ ਕਾਮਨਾਵਾਂ ਰਾਹੀਂ ਜਿਨ੍ਹਾਂ ਦਾ ਗਿਆਨ ਚੁਰਾ ਲਿਆ ਗਿਆ ਹੈ ਜਾਂ ਵਿਗਾੜ ਦਿੱਤਾ ਹੈ, ਅਜਿਹੇ ਵਿਅਕਤੀ ਆਪਣੇ ਆਪਣੇ ਸੁਭਾਅ ਦੇ ਵੱਸ ਵਿੱਚ ਹੋ ਕੇ ਉਸ ਨਿਯਮਾਂ ਦੀ ਪਾਲਣਾ ਕਰਦੇ ਹੋਏ ਹੋਰ ਦੇਵਤਿਆਂ ਦੀ ਉਪਾਸਨਾ ਕਦੇ ਹਨ।

**ਪਦ-ਅਰਥ-ਵਿਸਥਾਰ :-** ੦ ਕਾਮੈਹ ਤੈਹ ਤੈਹ ਹ੍ - ਤ ਗ੍ਯ੍ਾਨਾਹ - ਇਸ ਲੋਕ ਅਤੇ ਪਰਲੋਕ ਦੇ ਭੋਗਾਂ ਦੀਆਂ ਕਾਮਨਾਵਾਂ ਨਾਲ ਜਿਨ੍ਹਾਂ ਦਾ ਗਿਆਨ ਢਕਿਆ ਗਿਆ ਹੈ। ਪਰਮਾਤਮਾ ਪ੍ਰਾਪਤੀ ਲਈ, ਜੋ ਮਨੁੱਖੀ ਰੂਪੀ ਸਰੀਰ ਮਿਲਿਆ ਹੈ, ਉਸ ਸਰੀਰ ਵਿੱਚ ਆ ਕੇ ਵੀ ਪਰਮਾਤਮਾ ਦੀ ਪ੍ਰਾਪਤੀ ਨਾ ਕਰਨਾ ਮੂਰਖਤਾ ਹੈ। ਕਾਮਨਾਵਾਂ ਦੀ ਪੂਰਤੀ ਵਿੱਚ ਲੱਗੇ ਰਹਿਣ ਕਾਰਨ ਵਿਵੇਕ ਖ਼ਤਮ ਹੋ ਜਾਂਦਾ ਹੈ। ੦ ਧਨ ਪ੍ਰਾਪਤੀ - ਅਥਵਾ ਸੰਗ੍ਰਹਿ ਕਰਨ ਦੀਆਂ ਦੋ ਕਾਮਨਾਵਾਂ ਹੁੰਦੀਆਂ ਹਨ। 1. ਸੰਯੋਗਜਨ ਸੁੱਖ ਵਾਸਤੇ ਮੈਂ ਧਨੀ ਹੋ ਜਾਵਾਂ - ਮੈਂ ਵੱਡਾ ਬਣ ਜਾਵਾਂ, ਭੋਗ ਭੋਗਾਂ। ੦ ਪ੍ਰਕ੍ਰਤ੍ਯਾ ਨਿਯਮ੍ ਤਾਹ ਸ੍ਵਯਾ - ਕਾਮਨਾਵਾਂ ਦੇ ਕਾਰਨ ਵਿਵੇਕ ਢਕਿਆ ਜਾਣ 'ਤੇ ਆਪਣੀ ਪ੍ਰਕ੍ਰਿਤੀ ਤੋਂ ਨਿਅੰਤਰਤ ਰਹਿੰਦੇ ਹਨ। ਏਥੇ ਪ੍ਰਕ੍ਰਿਤੀ ਵਿਅਕਤੀਗਤ ਸੁਭਾਅ ਦਾ ਵਾਚਕ ਹੈ। ਸਮੁੱਚੀ ਪ੍ਰਕ੍ਰਿਤੀ ਦਾ ਵਾਚਕ ਨਹੀਂ। ਵਿਅਕਤੀਗਤ ਸੁਭਾਅ ਸਭ ਤੋਂ ਮੁੱਖ ਹੁੰਦਾ ਹੈ। ਇਸ ਨੂੰ ਕੋਈ ਛੱਡ ਨਹੀਂ ਸਕਦਾ। ਪਰ ਇਸ ਸੁਭਾਅ ਵਿੱਚ ਜੋ ਦੋਸ਼ ਹਨ, ਉਨ੍ਹਾਂ ਨੂੰ ਤਾਂ ਮਨੁੱਖ ਛੱਡ ਹੀ ਸਕਦਾ ਹੈ। ਜੇ ਛੱਡ ਨਹੀਂ ਸਕਦਾ ਤਾਂ ਮਨੁੱਖ ਜਨਮ ਦੀ ਮਹਿਮਾ ਹੀ ਕੀ ਹੋਈ ? ਜਿਸਦਾ ਮੰਤਵ ਕਾਮਨਾ ਮਿਟਾਉਣਾ ਹੋਵੇ, ਉਹ ਆਪਣੇ ਸੁਭਾਅ ਦਾ ਸੁਧਾਰ ਕਰ ਸਕਦਾ ਹੈ। ੦ ਤਮ੍ ਤਮ੍ ਨਿਯਮਮ੍ ਆਸ੍ਥਾਯ - ਕਾਮਨਾਵਾਂ ਦੇ ਕਾਰਨ ਆਪਣੀ ਪ੍ਰਕ੍ਰਿਤੀ ਦੇ ਪ੍ਰਵੱਸ ਹੋਣ 'ਤੇ ਮਨੁੱਖ ਕਾਮਨਾ ਪੂਰਤੀ ਦੇ ਅਨੇਕ ਉਪਾਵਾਂ ਨੂੰ ਤੇ ਵਿਧੀਆਂ ਨੂੰ ਲੱਭਦਾ ਰਹਿੰਦਾ ਹੈ। ਅਮੁੱਕ ਯੱਗ ਕਰਨ ਜਾਂ ਅਮੁਕ ਤਪ ਕਰਨ ਨਾਲ ਕਾਮਨਾ ਪੂਰੀ ਹੁੰਦੀ ਹੈ ? ਆਦਿ ਆਦਿ ਉਪਾਅ ਲੱਭਦਾ ਹੈ। ਜੋ ਵੱਖ-2 ਹੋ ਸਕਦੇ ਹਨ। ਜਿਵੇਂ ਅਮੁੱਕ ਕਾਮਨਾ ਲਈ ਅਮੁੱਕ ਉਪਾਅ। ੦ ਪ੍ਰਪਦ੍ਯੰਤੇ ਅਨ੍ਯ ਦੇਵਤਾਹ - ਕਾਮਨਾਵਾਂ ਦੀ ਪੂਰਤੀ ਲਈ ਅਨੇਕਾਂ ਵਿਧੀਆਂ ਅਨੇਕਾਂ ਉਪਾਵਾਂ ਨਿਯਮਾਂ ਦਾ ਧਾਰਣ ਕਰਕੇ ਮਨੁੱਖ ਹੋਰ ਅਨੇਕਾਂ ਦੇਵੀ ਦੇਵਤਿਆਂ ਦੀ ਸ਼ਰਣ ਲੈਂਦਾ ਹੈ। ਪਰ ਭਗਵਾਨ ਦੀ ਸ਼ਰਨ ਨਹੀਂ ਲੈਂਦਾ। ੦ ਅਨ੍ਯ ਦੇਵਤਾਹ ਦੇ ਕਹਿਣ ਦਾ ਭਾਵ ਹੈ ਕਿ ਉਹ ਦੇਵਤਾਵਾਂ ਨੂੰ ਭਗਵਤ ਸਰੂਪ ਨਹੀਂ ਮੰਨਦੇ - ਉਨ੍ਹਾਂ ਦੀ ਆਪਣੀ ਵੱਖਰੀ ਵੱਖਰੀ ਸੱਤਾ ਮੰਨਦੇ ਹਨ। ਏਸੇ ਕਰਕੇ ਉਨ੍ਹਾਂ ਨੂੰ ਅੰਤ ਵਾਲਾ ਨਾਸ਼ਵਾਨ ਫਲ ਮਿਲਦਾ ਹੈ (7.23) ਜੇ ਉਹ ਦੇਵਤਾਵਾਂ ਦੀ ਅਲੱਗ ਸੱਤਾ ਨਾ ਮੰਨਕੇ, ਭਗਵਾਨ ਦੀ ਸ਼ਰਨ ਲਵੇ, ਤਾਂ ਉਨ੍ਹਾਂ ਨੂੰ ਅਵਿਨਾਸ਼ੀ ਫਲ ਦੀ ਪ੍ਰਾਪਤੀ ਹੋ ਸਕਦੀ ਹੈ। ਅਸੀਂ ਦੇਵਤਿਆਂ ਦੀ ਸ਼ਰਨ ਤਾਂ ਲੈਂਦੇ ਹਾਂ ਕਿਉਂਕਿ ਕਾਮਨਾ ਆਪਣੇ ਸੁਭਾਅ ਦੀ ਪਰਵੱਸਤਾ ਤਾਂ ਸਾਡੇ ਅੰਦਰ ਹੈ।

**ਵਿਆਖਿਆ :-** ਸੰਸਾਰਕ ਇੱਛਾਵਾਂ ਦਾ ਤਿਆਗ ਕਰਨ ਵਾਲੇ ਸਾਧਕ, ਪ੍ਰਭੂ ਦੀਆਂ ਬਖਸ਼ਸ਼ਾਂ ਪ੍ਰਾਪਤ ਕਰ ਲੈਂਦੇ ਹਨ, ਪਰ ਜਿਹੜੇ ਇੰਦ੍ਰਿਆਵੀ ਇੱਛਾਵਾਂ ਤੋਂ ਮੁਕਤ ਨਹੀਂ ਹੋ ਸਕਦੇ, ਉਹਨਾਂ ਦਾ ਆਪਣਾ ਗਿਆਨ ਵਿਗੜ ਜਾਂਦਾ ਹੈ। ਉਹ ਵਿਅਕਤੀ ਉਪਾਸਨਾ ਲਈ ਅਨੇਕਾਂ ਹੋਰ ਦੇਵਤਿਆਂ ਦੀ ਸ਼ਰਨ ਆ ਜਾਂਦੇ ਹਨ। ਚਿੰਤਨ ਕਰਨ ਦੀ ਲੋੜ ਹੈ, ਜਦੋਂ ਵਾਸੋਦੇਵ ਹੈ। ਫੇਰ ਹੋਰ ਦੇਵਤਿਆਂ ਦੀ ਸ਼ਰਨ ਕਿਉਂ ? ਜਿਸ ਦੀ ਰਾਸ਼ਟਰਪਤੀ ਕੋਲ ਪਹੁੰਚ ਹੈ, ਉਹ ਚੌਕੀਦਾਰ ਜਾਂ ਨਿਗਰਾਨ ਅਫ਼ਸਰ ਦੀ ਚਾਪਲੋਸੀ ਕਿਉਂ ਕਰੇ ? ਪ੍ਰਭੂ ਦੀ ਬਖਸ਼ਸ਼ ਪਾਉਣ ਲਈ ਪ੍ਰਭੂ ਭਗਤੀ ਦੀ ਸਹੀ ਉਪਾਸਨਾ ਕਰਨੀ ਜ਼ਰੂਰੀ ਹੈ। ਪਰ ਜਿਹੜੇ ਬੇਸਮਝੀ ਦਾ ਸ਼ਿਕਾਰ ਹਨ, ਉਹ ਦੇਵਤਿਆਂ ਦੀ ਅਰਾਧਨਾ ਕਰਦੇ ਹਨ, ਉਨ੍ਹਾਂ ਦੀ ਪ੍ਰਾਪਤੀ ਦਾ ਲਕਸ਼ ਕੇਵਲ ਸੰਸਾਰਕ ਇੱਛਾਵਾਂ ਦੀ ਮੰਗ ਪੂਰੀ ਕਰਨਾ ਹੀ ਹੈ।

✪ ✪ ✪

**7.21 ਸ਼ਲੋਕ :**

*यः यः याम् याम् तनुम् भक्तः, श्रद्धया अर्च्-इतुम् इच्छति। तस्य तस्य अ-चलाम् श्रद्धाम्, ताम् एव वि-दधामि अहम्॥*

***ਯਹ ਯਹ ਯਾਮ੍ ਯਾਮ੍ ਤਨਮ੍ ਭਕਤਹ ਸ਼ਰ੍ਧਯਾ ਅਰ੍ਚਇਤੁਮ ਇੱਛਿਤਿ।***

***ਤੱਸ੍ਯ ਤੱਸ੍ਯ ਅਚਲਾਮ੍ ਸ਼੍ਧਾਮ੍ ਤਾਮ੍ ਏਵ ਵਿ-ਦਧਾਮਿ ਅਹਮ੍॥***

**੦ ਸ਼ਬਦ ਅਰਥ :-** ਯਹ ਯਹ : ਕੌਣ ਜੋ ਜੋ। ਯਾਮ੍ ਯਾਮ੍ : ਕਿਹੜੇ ਜਿਹੜੇ। ਤਨਮ੍ : ਰੂਪ ਦੇਵਤਿਆਂ ਦਾ। ਭਗਤਹ : ਭਗਤ ਸ਼ਰਧਾਲੂ। ਸ਼ਰ੍ਧਯਾ : ਸ਼ਰਧਾ ਨਾਲ। ਅਰ੍ਚਇਤੁਮ : ਪੂਜਾ ਅਰਾਧਨਾ ਕਰਨੀ। ਇੱਛਿਤਿ : ਇੱਛਾ। ਤਸ੍ਯ ਤਸ੍ਯ : ਉਸ ਦਾ। ਅਚਲਾਮ੍ : ਪਰਪਕਤਾ। ਸ਼੍ਧਾਮ੍ : ਸ਼ਰਧਾ। ਤਾਮ੍ : ਉਸ ਦਾ। ਏਵ : ਸੱਚਮੁੱਚ। ਵਿਦਯਾਮਿ : ਦੇਣਾ। ਅਹਮ੍ : ਮੈਂ।

**੦ ਸ਼ਲੋਕ ਅਰਥ :-** ਜੋ ਜੋ ਸੱਚਾ ਭਗਤ, ਜਿਸ ਜਿਸ ਦੇਵਤਾ ਦੇ ਸਰੂਪ ਦਾ ਸ਼ਰਧਾ ਪੂਰਵਕ ਪੂਜਨ ਕਰਨਾ ਚਾਹੁੰਦਾ ਹੈ, ਉਸ ਭਗਤ ਦੀ ਦੇਵਤਾ ਸੰਬੰਧੀ ਸ਼ਰਧਾ ਨੂੰ ਮੈਂ ਸਥਿਰ ਕਰ ਦਿੰਦਾ ਹਾਂ।

**ਪਦ-ਅਰਥ-ਵਿਸਥਾਰ :-** ਯਹ ਯਹ ਯਾਮ੍ ਯਾਮ੍ ਤਨੁਮ੍ ਭਕ੍ਤਹ - ... ਤਾਮ੍ ਏਵ ਵਿਦਧਾਮਿ ਅਹਮ੍ = ਜਿਹੜਾ ਵਿਅਕਤੀ ਆਪਣੇ ਆਪਣੇ ਦੇਵਤੇ ਦਾ ਭਗਤ ਹੋ ਕੇ ਸ਼ਰਧਾ ਪੂਰਵਕ ਪੂਜਨ ਕਰਦਾ ਹੈ, ਉਸ ਵਿਅਕਤੀ ਦੀ ਸ਼ਰਧਾ ਉਸ ਦੇਵਤੇ ਪ੍ਰਤਿ ਮੈਂ ਦ੍ਰਿੜ ਕਰ ਦਿੰਦਾ ਹਾਂ। ਜੇ ਉਹ ਦੂਜਿਆਂ ਵੱਲ ਲੱਗਣ ਦੀ ਥਾਂ ਮੇਰੇ ਵੱਲ ਲੱਗ ਜਾਣ, ਅਜਿਹਾ ਮੈਂ ਨਹੀਂ ਕਰਦਾ, ਭਾਵੇਂ ਉਨ੍ਹਾਂ ਦੇਵਤਿਆਂ ਨਾਲ ਲੱਗਣ ਨਾਲ ਕਾਮਨਾ ਦੇ ਕਾਰਨ, ਉਨ੍ਹਾਂ ਦਾ ਕਲਿਆਣ ਨਹੀਂ ਹੁੰਦਾ, ਫਿਰ ਵੀ ਮੈਂ ਉਨ੍ਹਾਂ ਨੂੰ ਉਨ੍ਹਾਂ ਨਾਲ ਜੋੜ ਦਿੰਦਾ ਹਾਂ। ਜਿਹੜੇ ਮੇਰੇ ਲਈ ਸ਼ਰਧਾ ਪ੍ਰੇਮ ਰੱਖਦੇ ਹਨ ਤੇ ਆਪਣਾ ਕਲਿਆਣ ਚਾਹੁੰਦੇ ਹਨ। ਉਨ੍ਹਾਂ ਦੀ ਸ਼ਰਧਾ ਨੂੰ ਮੈਂ ਆਪਣੇ ਪ੍ਰਤਿ ਦ੍ਰਿੜ ਕਿਵੇਂ ਨਹੀਂ ਕਰਾਂਗਾ ? ਅਰਥਾਤ ਜ਼ਰੂਰ ਕਰਾਂਗਾ। ਮੈਂ ਤਾਂ ਪ੍ਰਾਣੀ ਮਾਤਰ ਦਾ ਸੁਹਿਰਦ ਹਾਂ। (5.21) ਜੇ ਮੈਂ ਸਾਰਿਆਂ ਦੀ ਸ਼ਰਧਾ ਆਪਣੀ ਪ੍ਰਤਿ ਸੁਦ੍ਰਿੜ ਕਰਵਾ ਲਵਾਂ ਤਾਂ ਮਨੁੱਖ ਜਨਮ ਦੀ ਸੁਤੰਤਰਤਾ ਸਾਰਥਕਤਾ, ਹੀ ਕਿੱਥੇ ਰਹਿ ਜਾਵੇਗੀ ? ਨਾ ਇਹ ਕੋਈ ਗੱਲ ਹੈ ? ਮੈਂ ਇਸ ਸਵਾਰਥਪਰਤਾ ਨੂੰ ਮਿਟਾ ਕੇ ਅਜਿਹਾ ਸੁਭਾਅ ਸਿਖਾਉਣਾ ਚਾਹੁੰਦਾ ਹਾਂ ਕਿ ਕੋਈ ਵੀ ਵਿਅਕਤੀ ਪੱਖਪਾਤ ਕਰਕੇ ਦੂਜਿਆਂ ਤੋਂ ਕੇਵਲ ਆਪਣੀ ਪੂਜਾ ਪ੍ਰਤਿਸ਼ਠਾ ਕਰਵਾਉਣ ਵਿੱਚ

ਹੀ ਨਾ ਲੱਗਿਆ ਰਹੇ ਤੇ ਕਿਸੇ ਨੂੰ ਵੀ ਪਰਾਧੀਨ ਨਾ ਬਣਾਵੇ। ੦ ਜੇ ਮੈਂ ਉਨ੍ਹਾਂ ਦੀ ਸ਼ਰਧਾ ਨੂੰ ਦੂਜਿਆਂ ਤੋਂ ਹਟਾਕੇ ਆਪਣੇ ਵਿੱਚ ਲਗਾਉਣ ਦਾ ਭਾਵ ਰੱਖਾਂਗਾ ਤਾਂ ਉਨ੍ਹਾਂ ਦੀ ਮੇਰੇ ਵਿੱਚ ਅਸ਼ਰਧਾ ਹੋ ਜਾਵੇਗੀ। ਜੇ ਮੈਂ ਆਪਣੇ ਵਿੱਚ ਉਨ੍ਹਾਂ ਦੀ ਸ਼ਰਧਾ ਨੂੰ ਲਾਉਣ ਦਾ ਭਾਵ ਨਹੀਂ ਰੱਖਾਂਗਾ ਤਾਂ ਉਨ੍ਹਾਂ ਨੂੰ ਸੁਤੰਤਰਤਾ ਦੇਵਾਂਗਾ। ਉਨ੍ਹਾਂ ਵਿੱਚੋਂ ਜੋ ਬੁੱਧੀਮਾਨ ਹੋਣਗੇ, ਉਹ ਮੇਰੇ ਇਸ ਵਰਤਾਓ ਨੂੰ ਦੇਖਕੇ ਮੇਰੇ ਵੱਲ ਵਿਸ਼ੇਸ਼ ਤੌਰ ’ਤੇ ਖਿੱਚੇ ਜਾਣਗੇ। ੦ ਮੈਂ ਉਨ੍ਹਾਂ ਦੀ ਇੱਛਾ ਅਨੁਸਾਰ ਹੀ ਉਨ੍ਹਾਂ ਦੀ ਸ਼ਰਧਾ ਨੂੰ ਦ੍ਰਿੜ ਕਰਦਾ ਹਾਂ। ਆਪਣੀ ਇੱਛਾ ਨੂੰ ਬਦਲਣ ਲਈ ਮਨੁੱਖ ਯੋਗ ਤੇ ਸਮਰੱਥ ਹੈ।

**ਵਿਆਖਿਆ :-** ਪ੍ਰਭੂ ਹੋਣ ਦਾ ਇਹੋ ਵੱਡਾ ਸਬੂਤ ਹੈ ਕਿ ਉਸ ਨੇ ਹਰ ਵਿਅਕਤੀ ਨੂੰ ਸੰਸਾਰ ਵਿੱਚ ਵਿਚਰਦਿਆਂ ਆਪਣੀਆਂ ਆਪਣੀਆਂ ਇੱਛਾਵਾਂ ਦੀ ਪੂਰਤੀ ਕਰਨ ਦੀ ਖੁੱਲ੍ਹ ਦਿੱਤੀ ਹੈ, ਉਥੇ ਹਰ ਵਿਅਕਤੀ ਲਈ ਕੋਈ ਬੰਦਸ਼ ਨਹੀਂ ਹੈ ਕਿ ਉਹ ਕੇਵਲ ਪ੍ਰਭੂ ਦਾ ਭਗਤ ਹੀ ਬਣਕੇ ਰਹੇ। ਸੰਸਾਰੀ ਜੀਵ ਆਪਣੀ ਮਨੋਕਾਮਨਾਵਾਂ ਦੀ ਪੂਰਤੀ ਲਈ ਕਿਸੇ ਵੀ ਦੇਵਤਾ ਦੀ ਉਪਾਸਨਾ ਕਰ ਸਕਦਾ ਹੈ। ਹਰ ਇੱਕ ਨੂੰ ਸਭ ਕੁੱਝ ਕਰਨ ਦੀ ਪੂਰੀ ਸੁਤੰਤਰਤਾ ਹੈ। ਪਰ ਇਹ ਯਾਦ ਰੱਖਣ ਦੀ ਲੋੜ ਹੈ ਕਿ ਵਿਅਕਤੀ, ਦੇਵੀ ਦੇਵਤੇ, ਮਹਾਨ-ਸ਼ਕਤੀ ਨਹੀਂ, ਕੇਵਲ ਪ੍ਰਭੂ ਹੀ ਸਰਬੋਤਮ ਦੈਵੀ-ਸ਼ਕਤੀ ਹੈ। ਪ੍ਰਭੂ ਦੀ ਆਗਿਆ ਤੋਂ ਬਿਨਾਂ ਪੱਤਾ ਵੀ ਨਹੀਂ ਹਿਲਦਾ। ਪ੍ਰਭੂ ਹੀ ਸੰਸਾਰ ਦਾ ਰਚੇਤਾ, ਪਾਲਣ ਹਾਰ ਤੇ ਤਬਾਹ ਕਰਨ ਵਾਲਾ ਹੈ। ਸੰਸਾਰੀ-ਜੀਵ, ਗਿਆਨ ਪ੍ਰਾਪਤੀ ਲਈ ਸਰੱਸਵਤੀ-ਬੰਦਨਾ ਕਰਦਾ ਹੈ। ਦੌਲਤ ਪ੍ਰਾਪਤੀ ਲਈ ਲਕਸ਼ਮੀ ਪੂਜਾ, ਖੂਬਸੂਰਤ ਪਤਨੀ ਲਈ ਓਮਾ (ਸੁਪਤਨੀ ਸ਼ਿਵਜੀ) ਦੀ ਉਪਾਸਨਾ ਕਰਦਾ ਹੈ। ਸੰਸਾਰੀ ਜੀਵ ਦੀ ਸੰਤੁਸ਼ਟੀ ਲਈ ਹੀ ਇਨ੍ਹਾਂ ਵਿਧੀਆਂ ਦੀ ਰਚਨਾ ਹੋਈ ਹੈ। ਜਿਵੇਂ ਬੱਚੇ ਵੱਖ ਵੱਖ ਪੰਛੀਆਂ ਜਾਨਵਰਾਂ ਦੀਆਂ ਸ਼ਕਲਾਂ ਦੀਆਂ ਮਿੱਠੀਆਂ ਗੋਲੀਆਂ ਖਾ ਕੇ ਸੰਤੁਸ਼ਟ ਹੋ ਜਾਂਦੇ ਹਨ, ਇਹੋ ਹਾਲ ਸੰਸਾਰੀ ਲੋਕਾਂ ਦਾ ਹੈ, ਜਿਨ੍ਹਾਂ ਨੇ ਆਪਣੀ-2 ਸੰਤੁਸ਼ਟੀ ਲਈ ਵੱਖ-ਵੱਖ ਦੇਵੀ ਦੇਵਤਿਆਂ ਦੀ ਸਿਰਜਨਾ ਕੀਤੀ ਹੈ। ਪ੍ਰਭੂ ਮਿਹਰਬਾਨ ਦਿਆਲੂ ਤੇ ਕ੍ਰਿਪਾਲੂ ਹੈ। ਉਸ ਦੇ ਮਨ ਵਿੱਚ ਨਾ ਸਾੜੇ ਦੀ ਅੱਗ ਹੈ, ਨਾ ਨਫ਼ਰਤ ਹੈ, ਏਸੇ ਲਈ ਉਹ ਹਰ ਵਿਅਕਤੀ ਨੂੰ ਆਪਣੇ ਆਪਣੇ ਅਕੀਦੇ ਅਨੁਸਾਰ ਹਰ ਦੇਵੀ ਦੇਵਤੇ ਦੀ ਪੂਜਾ ਕਰਨ ਦੀ ਖੁੱਲ੍ਹ ਪ੍ਰਦਾਨ ਕਰਦਾ ਹੈ। ਦੇਵੀ ਦੇਵਤਿਆਂ ਦੀ ਕੀਤੀ ਅਰਾਧਨਾ, ਸੰਸਾਰੀ ਜੀਵ ਲਈ ਸ਼ਕਤੀਮਾਨ ਪ੍ਰਭੂ ਨੂੰ ਮਿਲਣ ਦਾ ਇੱਕ ਵਧੀਆ ਮਾਰਗ ਵੀ ਬਣ ਸ਼ਕਤੀ ਹੈ, ਇਹੋ ਸਾਧਨ ਤਾਂ ਲਾਭਕਾਰੀ ਹੈ। ਪ੍ਰਭੂ ਕੇਵਲ ਪਿਆਰ ਸੰਵੇਦਨਾ, ਭਾਵਨਾ, ਸ਼ਾਂਤੀ, ਮਿਲਵਰਤਨ ਲੋਕ-ਭਲਾਈ ਸੇਵਾ, ਸੰਭਾਲ ਅਤੇ ਖੁਸ਼ਹਾਲੀ ਲਈ ਕੰਮ ਕਰਨ ਵਾਲਿਆਂ ਲਈ ਵਰਦਾਨ ਦਿੰਦਾ ਹੈ। ਪ੍ਰਭੂ ਭਗਤੀ ਉਪਾਸਨਾ ਦੇ ਅਰਥ ਵੀ ਇਹੋ ਹਨ ਕਿ ਇੰਜ ਕਰਨ ਵਾਲਾ ਵਿਅਕਤੀ ਕਦੇ ਵੀ ਦੁਸ਼ਟ, ਬੇਈਮਾਨ, ਪਾਪੀ ਤੇ ਨਿਰਦਈ ਨਹੀਂ ਹੋਵੇਗਾ। ਪ੍ਰਭੂ-ਭਗਤ ਹਮੇਸ਼ਾ ਹੱਕ ਸੱਚ ਨੇਕੀ ਦਿਆਲਤਾ, ਈਮਾਨਦਾਰੀ ਸ਼ਾਂਤੀ, ਸ਼ੁਭ-ਇੱਛਾ, ਮਾਨਵੀ-ਗੁਣਾਂ ਦੇ ਪੁੰਜ ਹੁੰਦੇ ਹਨ। ਪ੍ਰਭੂ-ਭਗਤ ਜੇ ਸੱਚੇ ਅਰਥਾਂ ਵਿੱਚ ਮਨ ਤੋਂ ਭਗਤ ਹੈ, ਤਾਂ ਉਹ ਪ੍ਰਭੂ ਉਪਾਸਕ ਹੈ, ਉਹ ਕਦੇ ਵੀ ਡਾਕੂ ਚੋਰ ਲੁਟੇਰਾ ਕਾਤਲ, ਆਤੰਕਵਾਦੀ ਜੰਗਜੂ ਤੇ ਦੋਸ਼ੀ ਨਹੀਂ ਬਣੇਗਾ। ਪ੍ਰਭੂ ਭਗਤ, ਕੰਮ ਕਰਨ ਵਾਲਾ, ਦ੍ਰਿੜ ਸੰਕਲਪ ਧਾਰਨ ਕਰਨ ਵਾਲਾ, ਉਤਸ਼ਾਹੀ, ਪਰਪਕ ਜੀਵੰਤ, ਸੂਰਮਾ ਬਹਾਦਰ ਯੋਧਾ, ਹੱਕ ਸੱਚ ਲਈ ਲੜਨ ਵਾਲਾ, ਕੋਮਲ ਚਿੱਤ, ਵਿਅਕਤੀ ਹੋਵੇਗਾ। ਪ੍ਰਭੂ ਭਗਤ ਦੀ ਪ੍ਰਕ੍ਰਿਤੀ ਵਿੱਚ ਕੋਮਲਤਾ ਸੰਵੇਦਨਾ, ਨੇਕ ਭਾਵਨਾ, ਵਿਆਕੁਲਤਾ ਹੁੰਦੀ ਹੈ। ਏਸੇ ਲਈ ਉਹ ਸੱਚ ਬੋਲਦਾ ਹੈ। ਹੱਕ ਪ੍ਰਾਪਤੀ ਲਈ ਜੂਝਦਾ ਹੈ। ਜ਼ੁਲਮ ਵਿਰੁੱਧ ਡਟਦਾ ਹੈ। ਜ਼ਾਲਮ ਨਾਲ ਟੱਕਰ ਲੈਂਦਾ ਹੈ। ਨਿੱਡਰ ਹੁੰਦਾ ਹੈ। ਪ੍ਰਭੂ ਭਗਤ ਹੀ ਦੇਸ਼-ਸੇਵਕ, ਸਮਾਜ-ਸੁਧਾਰਕ ਸ਼ਹੀਦ ਯੋਧੇ ਅਤੇ ਵਧੀਆ ਕਾਮੇ ਕਲਾਕਾਰ ਹੁੰਦੇ ਹਨ।



**7.22 ਸ਼ਲੋਕ :**

*स: तया श्रद्धया युज्-त:, तस्य आ-राधनम् ईह्-अते। लभ्-अते च तत: कामान्, मया एव वि-हि-तान् हि तान्॥*

***ਸਹ ਤਯਾ ਸ਼ਰ੍ਧਾਯ ਯੁਜ੍ਤਹ, ਤਸ੍ਯਆ-ਰਾਧਨਮ੍ ਇਹ ਅਤੇ।***

***ਲਭ੍ ਅਤੇ ਚ ਤਤਹ ਕਾਮਾਨ੍, ਮਯਾ ਏਵ ਵਿਹਿਤਾਨ੍ਹਿ ਤਾਨ੍॥***

**੦ ਸ਼ਬਦ ਅਰਥ :-** ਸਹ : ਉਹ। ਤਯਾ : ਉਸ ਨਾਲ। ਸ਼ਰ੍ਧਾਯ : ਸ਼ਰਧਾ ਭਰੋਸਾ। ਯੁਜ੍ਤਹ : ਭੇਟਾ ਕਰਨਾ, ਦਾਨ ਦੇਣਾ। ਤਸ੍ਯਆ : ਉਸ ਦਾ। ਰਾਧਨਮ੍ : ਪੂਜਾ। ਈਹਅਤੇ : ਤਲਾਸ਼ ਕਰਨਾ, ਲੱਭਣਾ। ਲਭੁਅਤੇ : ਪ੍ਰਾਪਤ ਕਰਨਾ। ਚ : ਅਤੇ। ਤਤਹ : ਤੋਂ। ਕਾਮਾਨ੍ : ਇੱਛਾਵਾਂ। ਮਯਾ : ਰਾਹੀਂ ਤੋਂ। ਏਵ : ਇਕੱਲਾ। ਵਿਹਿਤਾਨ੍ : ਨਿਰਧਾਰਿਤ। ਹਿ : ਲਈ। ਤਾਨ੍ : ਉਹ।

**੦ ਸ਼ਲੋਕਾਰਥ :-** ‘ਭਗਤ (ਉਹ) ਉਸ ਸ਼ਰਧਾ ਨਾਲ ਉਸ ਦੇਵਤਾ ਦੀ ਅਰਾਧਨਾ ਕਰਦਾ ਹੈ ਅਤੇ ਉਸ ਦੇਵਤਾ ਤੋਂ ਮੇਰੇ ਰਾਹੀਂ ਹੀ ਨਿਸ਼ਚਿਤ ਕੀਤੇ ਹੋਏ ਉਨ੍ਹਾਂ ਇੱਛਤ ਭੋਗਾਂ ਨੂੰ ਪ੍ਰਾਪਤ ਕਰਦਾ ਹੈ।’

**ਪਦ-ਅਰਥ-ਵਿਸਥਾਰ :-** ਸਹ ਤਯਾ ਸ਼ਰ੍ਧਯਾ ਯੁਜ੍ ਤਹ...... ਮਯਾ ਏਵ ਵਿਹਿ ਤਾਨ੍ ਹਿ ਤਾਨ੍ = ੦ ਮੇਰੇ ਵੱਲੋਂ ਦ੍ਰਿੜ ਕੀਤੀ ਹੋਈ ਸ਼ਰਧਾ ਨਾਲ ਸੰਪਨ ਹੋਇਆ, ਉਹ ਮਨੁੱਖ ਉਸ ਦੇਵਤਾ ਦੀ ਆਰਾਧਨਾ ਦੀ ਚੇਸ਼ਟਾ ਕਰਦਾ ਹੈ ਤੇ ਉਸ ਦੇਵਤਾ ਤੋਂ ਜਿਸ ਕਾਮਨਾ ਪੂਰਤੀ ਦੀ ਆਸ਼ਾ ਰੱਖਦਾ ਹੈ, ਉਸ ਕਾਮਨਾ ਦੀ ਪੂਰਤੀ ਹੁੰਦੀ ਹੈ। ਭਾਵੇਂ ਅਸਲ ਵਿੱਚ ਕਾਮਨਾ ਦੀ ਪੂਰਤੀ ਮੇਰੇ ਰਾਹੀਂ ਹੀ ਕੀਤੀ ਗਈ ਹੁੰਦੀ ਹੈ। ਪਰ ਉਹ ਉਸ ਨੂੰ ਦੇਵਤਿਆਂ ਵੱਲੋਂ ਪੂਰੀ ਕੀਤੀ ਮੰਨਦਾ ਹੈ। ਅਸਲ ਵਿੱਚ ਦੇਵਤਿਆਂ ਵਿੱਚ ਵੀ ਮੇਰੀ ਸ਼ਕਤੀ ਹੈ। ਮੇਰੇ ਵੱਲੋਂ ਬਣਾਏ ਵਿਧਾਨ ਅਨੁਸਾਰ ਹੀ ਉਹ ਉਨ੍ਹਾਂ ਦੀਆਂ ਕਾਮਨਾਵਾਂ ਦੀ ਪੂਰਤੀ ਕਰਦੇ ਹਨ। ਜਿਵੇਂ ਸਰਕਾਰੀ ਅਧਿਕਾਰੀਆਂ ਦੇ ਆਪਣੇ ਅਧਿਕਾਰਾਂ ਦੀ ਸੀਮਾ ਹੁੰਦੀ ਹੈ ਤੇ ਏਸੇ ਤਰ੍ਹਾਂ ਦੇਵਤੇ ਹੀ ਆਪਣੀ ਸੀਮਾ ਅਨੁਸਾਰ, ਕਾਰਜ ਕਰ ਸਕਦੇ ਹਨ। ਦੇਵਤਿਆਂ ਵਿੱਚ ਵੱਧ ਤੋਂ ਵੱਧ ਐਨੀ ਸ਼ਕਤੀ ਹੁੰਦੀ ਹੈ ਕਿ ਉਹ ਆਪਣੇ ਆਪਣੇ ਉਪਾਸਕਾਂ ਨੂੰ ਆਪਣੇ ਆਪਣੇ ਲੋਕਾਂ ਵਿੱਚ ਲੈ ਜਾ ਸਕਦੇ ਹਨ। ਪਰ ਆਪਣੀ ਉਪਾਸਨਾ ਦਾ ਫਲ ਭੋਗਣ ’ਤੇ ਉਨ੍ਹਾਂ ਨੂੰ ਉਸ ਥਾਂ ਤੋਂ ਵਾਪਸ ਮੁੜ ਕੇ ਇਸ ਸੰਸਾਰ ਵਿੱਚ ਆਉਣਾ ਪੈਂਦਾ ਹੈ। (8.16) ੦ ਏਥੇ ਮਯਾ ਏਵ ਪਦ ਦਾ ਅਰਥ ਹੈ ਕਿ ਸੰਸਾਰ ਵਿੱਚ ਜੋ ਕੁੱਝ ਸੰਚਾਲਨ ਹੋ ਰਿਹਾ ਹੈ, ਉਹ ਸਾਰਾ ਮੇਰਾ ਹੀ ਕੀਤਾ ਹੋਇਆ ਹੈ। ਮੇਰੇ ਬਣਾਏ ਵਿਧਾਨ ਅਨੁਸਾਰ ਹੀ ਸਭ ਕੁੱਝ ਹੁੰਦਾ ਹੈ। ਜੇ ਕੋਈ ਵਿਅਕਤੀ ਇਸ ਰਹੱਸ ਨੂੰ ਸਮਝ ਲਵੇ ਤਾਂ ਉਹ ਸਿਰਫ਼ ਮੇਰੇ ਵੱਲ ਹੀ ਖਿੱਚਿਆ ਜਾਵੇਗਾ।

**ਵਿਆਖਿਆ :-** ਪ੍ਰਭੂ ਕਿਰਪਾ ਹੀ ਹੁੰਦੀ ਹੈ ਕਿ ਕੋਈ ਦੇਵੀ ਦੇਵਤਾ ਆਪਣੇ ਭਗਤ ਦੀ ਇੱਛਾ ਪੂਰਤੀ ਕਰਦਾ ਹੈ। ਜੀਵ ਇਹ ਭੁੱਲ ਜਾਂਦਾ ਹੈ ਕਿ ਸਭ ਕਾਇਨਾਤ ਤੇ ਉਸ ਉੱਪਰ ਹਰ ਪ੍ਰਕਾਰ ਦੀ ਰਚਨਾ ਪ੍ਰਭੂ ਦੀ ਹੈ। ਦੇਵੀ ਦੇਵਤੇ ਤਾਂ ਪ੍ਰਭੂ ਲੀਲਾ, ਪ੍ਰਭੂ ਸ਼ਕਤੀ ਨੂੰ ਜਾਣਦੇ ਹਨ। ਸੰਸਾਰੀ ਜੀਵ ਦੀ ਹਾਲਤ ਉਸ ਮੰਗਤੇ ਵਰਗੀ ਹੈ, ਜੋ ਭੀਖ ਦੇਣ ਵਾਲੇ ਅਮੀਰ ਨੂੰ ਹੀ ਪ੍ਰਭੂ ਸਮਝ ਲੈਂਦਾ ਹੈ। ਜਾਂ ਜਿਵੇਂ ਖੂਹ, ਤਲਾਬ, ਨਦੀ, ਨਾਲੇ, ਦਰਿਆ, ਪਾਣੀ ਦੇ ਸਰੋਤ ਹਨ। ਪਰ ਸਭ ਤੋਂ ਵੱਡਾ ਪਾਣੀ ਦਾ ਸਰੋਤ ਮੀਂਹ ਹੈ ਜਿਨ੍ਹਾਂ ਤੋਂ ਬਿਨਾਂ ਪਹਿਲੇ ਪਾਣੀ ਸਰੋਤ ਬੇਅਰਥ ਹੋ ਜਾਂਦੇ ਹਨ। ਇਹੋ ਸਥਿਤੀ ਪ੍ਰਭੂ ਦੀ ਹੈ। ਸਭ ਤੋਂ ਉੱਤਮ ਸ਼ਕਤੀ ਪ੍ਰਭੂ ਹੈ। ਛੋਟੀ ਸ਼ਕਤੀ ਦੀ ਸ਼ਕਤੀ ਵੀ ਪ੍ਰਭੂ ਹੈ। ਅਸੀਂ ਸੰਸਾਰੀ ਜੀਵ ਇਹ ਸਮਝ ਲੈਂਦੇ ਹਾਂ ਕਿ ਅਸਾਡੇ ਲਈ ਦੇਵੀ ਦੇਵਤੇ ਪ੍ਰਭੂ ਹਨ। ਅਸਲ ਵਿੱਚ ਤਪੱਸਵੀ ਸੰਤ ਗੁਣੀ ਸਾਧਕ ਤਿਆਗੀ ਪੁਰਸ਼

– ਸੰਸਾਰੀ ਇੱਛਾਵਾਂ ਦੀ ਪੂਰਤੀ ਲਈ ਪ੍ਰਭੂ ਅੱਗੇ ਕਦੇ ਵੀ ਬੇਨਤੀ ਨਹੀਂ ਕਰਦੇ। ਇਹ ਲੋਕ (ਸੰਤ) ਸੰਤੁਸ਼ਟ, ਹੁੰਦੇ ਹਨ। ਇਹ ਆਪਣੀ ਪ੍ਰਕ੍ਰਿਤੀ ਦਾ ਪ੍ਰਦਰਸ਼ਨ ਤਾਂ ਕਰ ਸਕਦੇ ਹਨ, ਆਪਣਾ ਪ੍ਰਭਾਵ ਰੋਹਬ ਦਬਾਅ ਵਿਖਾਵਾ ਕਦੇ ਵੀ ਨਹੀਂ ਕਰਦੇ। ਪਵਿੱਤਰ ਸ਼ਬਦ ਵੀ ਪ੍ਰਭੂ ਦੀ ਪ੍ਰੇਰਨਾ ਨਾਲ ਹੀ ਬੋਲੇ ਜਾਂਦੇ ਹਨ।

✪ ✪ ✪

**7.23 ਸ਼ਲੋਕ :**

*अन्त-वत् तु फलम् तेषाम्, तत् भ्व-अति अल्प-मेधसाम्। देवान् देव-यज: या-अन्ति, मद्-भक्त: या-अन्ति माम् अपि॥*

***ਅੰਤਵਤ੍ ਤੁ ਫਲਮ੍ ਤੇਸ਼ਾਮ੍, ਤਤ ਭਵ੍ਅਤਿ ਅਲਪ ਮੇਘਾਸਾਮ੍।***

***ਦੇਵਾਨ੍ ਦੇਵਯਜਹ ਯਾਅਨ੍ਤਿ, ਮਦ੍ ਭਕ੍ਤਾਹ ਯਾਅਨ੍ਤਿ ਮਾਮ੍ ਅਪਿ॥***

**੦ ਸ਼ਬਦ ਅਰਥ :-** ਅੰਤਵਤ੍ਤੁ : ਸੀਮਤ, ਅਸਥਾਈ। ਫਲਮ੍ ਤੇਸ਼ਾਮ੍ : ਉਨ੍ਹਾਂ ਦੇ ਫਲ। ਤਤ : ਉਹ। ਭਵ੍ਅਤਿ : ਹੈ। ਅਲ੍ਪਮੇਘਸਾਮ੍ : ਉਹ ਜਾਂ ਛੋਟੀ ਬੁੱਧੀ ਵਾਲੇ ਹਨ। ਦੇਵਾਨ : ਦੇਵਤਿਆਂ ਨੂੰ। ਦੇਵਯਜਹ : ਪੁਜਾਰੀ ਦੇਵਤਿਆਂ ਦੇ। ਯਾਅਨ੍ਤਿ : ਨੂੰ ਜਾਂਦੇ ਹਨ। ਮਦ੍ਭਕ੍ਤਾਹ : ਮੇਰੇ ਭਗਤ, ਸ਼ਰਧਾਲੂ। ਯਾਅਨ੍ਤਿ : ਜਾਂਦੇ ਹਨ। ਮਾਮ੍ : ਮੈਨੂੰ। ਆਪਿ : ਭੀ।

**੦ ਸ਼ਲੋਕਾਰਥ :-** ਛੋਟੀ ਬੁੱਧੀ ਵਾਲੇ ਲੋਕ ਜਿਹੜੇ ਦੇਵਤਿਆਂ ਦੀ ਪੂਜਾ ਕਰਦੇ ਹਨ, ਜੋ ਫਲ ਪ੍ਰਾਪਤ ਕਰਦੇ ਹਨ ਉਹ ਨਾਸ਼ਵਾਨ ਹੁੰਦਾ ਹੈ। ਦੇਵਤਿਆਂ ਦਾ ਪੂਜਨ ਕਰਨ ਵਾਲੇ, ਦੇਵਤਿਆਂ ਨੂੰ ਪ੍ਰਾਪਤ ਕਰਦੇ ਹਨ ਪਰ ਜੋ ਮੇਰੇ ਭਗਤ ਹੁੰਦੇ ਹਨ, ਉਹੋ ਮੈਨੂੰ ਹੀ ਪ੍ਰਾਪਤ ਕਰਦੇ ਹਨ।

**ਪਦ-ਅਰਥ-ਵਿਸਥਾਰ :-** ੦ ਅੰਤ ਵਤ੍ ਤੁ ਫਲਮ੍ ਤੇਸ਼ਾਮ੍ – ਤਤ੍ ਭਵ੍ ਅਤਿ ਅਲ੍ਪ ਮੇਘਸਾਮ੍ = ਦੇਵਤਿਆਂ ਦੀ ਉਪਾਸਨਾ ਕਰਨ ਵਾਲੇ ਅਲਪ ਬੁੱਧੀ ਵਾਲੇ ਵਿਅਕਤੀਆਂ ਨੂੰ ਅੰਤਵਾਲ ਵਿਨਾਸ਼ ਹੋਣ ਵਾਲਾ ਹੀ ਫਲ ਮਿਲਦਾ ਹੈ। ਕਿਉਂਕਿ ਉਪਾਸਕਾਂ ਵਿੱਚ ਨਾਸ਼ਵਾਨ ਪਦਾਰਥਾਂ ਦੀ ਹੀ ਕਾਮਨਾ ਹੁੰਦੀ ਹੈ। ਜੇ ਉਪਾਸਕਾਂ ਵਿੱਚ ਵਿਨਾਸ਼ਕਾਰੀ ਪਦਾਰਥਾਂ ਦੀ ਕਾਮਨਾ ਨਾ ਹੋਵੇ ਤੇ ਦੇਵਤਿਆਂ ਨੂੰ ਜੇਕਰ ਉਪਾਸਕ ਭਗਵਾਨ ਤੋਂ ਵੱਖ ਨਾ ਸਮਝਣ, ਤਾਂ ਉਨ੍ਹਾਂ ਨੂੰ ਅਵਿਨਾਸ਼ੀ ਫਲ ਪ੍ਰਾਪਤ ਹੋ ਸਕਦਾ ਹੈ। ੦ ਤਤ੍ ਦਾ ਅਰਥ ਹੈ, ਫਲ ਤਾਂ ਮੇਰੇ ਵੱਲੋਂ ਵਿਧਾਨ ਕੀਤਾ ਹੀ ਮਿਲਦਾ ਹੈ ਪਰ ਕਾਮਨਾ ਹੋਣ ਕਾਰਨ ਇਹ ਨਾਸ਼ ਹੋ ਜਾਂਦਾ ਹੈ। ੦ ਅਲ੍ਪਮੇਘ ਸਾਮ੍ ਦੇ ਅਰਥ ਹਨ ਕਿ ਉਨ੍ਹਾਂ ਨੂੰ ਨਿਯਮ ਤਾਂ ਵੱਖਰੇ ਤੇ ਵਧੇਰੇ ਧਾਰਨ ਕਰਨੇ ਪੈਂਦੇ ਹਨ, ਵਿਧੀਆਂ ਵੀ ਵਧੇਰੇ ਕਰਨੀਆਂ ਪੈਂਦੀਆਂ ਹਨ। ਪਰ ਫਲ ਦੀ ਪ੍ਰਾਪਤੀ ਸੀਮਤ ਹੁੰਦੀ ਹੈ। ਫਲ ਵਿਨਾਸ਼ ਹੋਣ ਵਾਲਾ ਪ੍ਰਾਪਤ ਹੁੰਦਾ ਹੈ। ਹਾਂ ਜੇ ਕੋਈ ਮੇਰੀ ਅਰਾਧਨਾ ਕਰੇਗਾ ਤਾਂ ਉਨ੍ਹਾਂ ਨੂੰ ਨਾ ਵਧੇਰੇ ਵਿਧੀਆਂ ਦੀ ਲੋੜ ਹੈ, ਫਲ ਅਸੀਮ ਅਨੰਤ ਤੇ ਅਵਿਨਾਸ਼ੀ ਮਿਲਦਾ ਹੈ। ੦ ਦੇਵਾਨ੍ ਦੇਵਯਜਹ ਯਾਅੰਤਿ – ਮਦ੍ ਭਕ੍ਤਾਹ ਯਾ ਅੰਤਿ੍ ਮਾਮ੍ ਅਪਿ – ਦੇਵਤਿਆਂ ਦਾ ਪੂਜਣ ਕਰਨ ਵਾਲੇ, ਦੇਵਤਿਆਂ ਨੂੰ ਪ੍ਰਾਪਤ ਹੁੰਦੇ ਹਨ, ਮੇਰਾ ਪੂਜਣ ਕਰਨ ਵਾਲੇ ਮੈਨੂੰ ਪ੍ਰਾਪਤ ਹੁੰਦੇ ਹਨ। ਅਪਿ ਦਾ ਅਰਥ ਹੈ 'ਮੇਰੀ ਉਪਾਸਨਾ ਕਰਨ ਵਾਲਿਆਂ ਦੀ ਕਾਮਨਾ ਪੂਰਤੀ ਭੀ ਹੋ ਸਕਦੀ ਹੈ' ਮੇਰੇ ਭਗਤ ਮੈਨੂੰ ਪ੍ਰਾਪਤ ਕਰਦੇ ਹਨ, ਪਰ ਭਗਵਾਨ ਦੀ ਉਪਾਸਨਾ ਕਰਨ ਵਾਲਿਆਂ ਦੀਆਂ ਸਾਰੀਆਂ ਕਾਮਨਾਵਾਂ ਪੂਰੀਆਂ ਹੋ ਜਾਣ – ਇਹ ਨਿਯਮ ਨਹੀਂ ਹੈ। ਭਗਵਾਨ ਉੱਚਿਤ ਸਮਝੇ ਤਾਂ ਪੂਰੀਆਂ ਕਰ ਦੇਣ, ਜੇ ਉਨ੍ਹਾਂ ਦਾ ਹਿੱਤ ਹੋਵੇ ਪੂਰੀ ਵੀ ਕਰ ਦਿੰਦੇ ਹਨ। ਭਗਵਾਨ ਦਾ ਸੰਬੰਧ ਸਦੀਵੀ ਹੈ। ਦੇਵਤਿਆਂ ਦਾ ਸੰਬੰਧ ਅਸਥਾਈ ਹੈ। ਦੇਵਤਿਆਂ ਦੀ ਪ੍ਰਾਪਤੀ ਨਾਲ ਮੁੜ ਕੇ ਸੰਸਾਰ ਵਿੱਚ ਆਉਣਾ ਪੈਂਦਾ ਹੈ। ਪਰਮਾਤਮਾ ਪ੍ਰਾਪਤੀ ਨਾਲ ਮੁਕਤੀ ਪ੍ਰਾਪਤ ਹੁੰਦੀ ਹੈ। ਦੋਵਾਂ ਦੀ ਉਪਾਸਨਾ ਕਲਿਆਣਕਾਰੀ ਹੈ।

**ਵਿਆਖਿਆ :-** ਵੱਖ-2 ਵਿਚਾਰ ਹਨ। ਇੱਕ ਵਿਚਾਰ ਤਾਂ ਇਹ ਹੈ ਕਿ ਦੇਵੀ ਦੇਵਤਿਆਂ ਦੀ ਪੂਜਾ ਰਾਹੀਂ ਹੀ ਪ੍ਰਭੂ ਪ੍ਰਾਪਤੀ ਕੀਤੀ ਜਾ ਸਕਦੀ ਹੈ। ਇੱਕ ਵਿਚਾਰ ਇਹ ਹੈ ਕਿ ਦੇਵੀ ਦੇਵਤਿਆਂ ਦੇ ਪੂਜਕ ਲੋਕ ਉਨ੍ਹਾਂ ਵੱਖ ਧਰਤੀਆਂ 'ਤੇ ਹੀ ਪੁੱਜ ਜਾਂਦੇ ਹਨ ਜਿੱਥੇ ਉਨ੍ਹਾਂ ਦਾ ਨਿਵਾਸ ਹੈ। ਜਿਵੇਂ ਇੰਦਰ ਦੇਵਤਾ ਦੀ ਪੂਜਾ ਕਰਨ ਵਾਲੇ ਇੰਦਰ ਲੋਕ ਜਾਂਦੇ ਹਨ। ਇਸ ਦਾ ਇਹ ਅਰਥ ਵੀ ਨਹੀਂ ਕਿ ਕਿਸੇ ਦੇਵੀ ਦੇਵਤੇ ਦੀ ਪੂਜਾ ਨਾਲ ਪ੍ਰਭੂ ਪ੍ਰਾਪਤੀ ਸੰਭਵ ਹੈ। ਉਹੋ ਹੀ ਪ੍ਰਭੂਤੱਵ-ਸ਼ਕਤੀ ਪ੍ਰਾਪਤ ਕਰਦੇ ਹਨ ਜਿਹੜੇ ਸਿੱਧੇ ਪ੍ਰਭੂ ਦੀ ਉਪਾਸਨਾ ਕਰਦੇ ਹਨ। ਜੇ ਇਹ ਮੰਨ ਲਿਆ ਜਾਵੇ, ਦੇਵੀ ਦੇਵਤੇ ਪ੍ਰਭੂ ਦੇ ਅੰਗ ਹੀ ਤਾਂ ਹਨ, ਤਾਂ ਉਨ੍ਹਾਂ ਦੀ ਪੂਜਾ ਰਾਹੀਂ ਪ੍ਰਭੂ ਪ੍ਰਾਪਤੀ ਸੰਭਵ ਹੈ। ਪਰ ਇੰਜ ਨਹੀਂ ਹੁੰਦਾ। ਉਪਾਸਕ ਲਈ ਪ੍ਰਭੂ ਪ੍ਰਾਪਤੀ ਸੰਭਵ ਹੈ। ਪਰ ਇੰਜ ਨਹੀਂ ਹੁੰਦਾ। ਉਪਾਸਕ ਪ੍ਰਭੂ ਪ੍ਰਾਪਤੀ ਦਾ ਸਹੀ ਮਾਰਗ ਧਾਰਨ ਨਹੀਂ ਕਰ ਸਕਦੇ। ਜਿਵੇਂ ਕਿਸੇ ਖਾਣ ਨੂੰ ਪੁੱਟਣ ਸਮੇਂ ਸੰਘਰਸ਼ ਮਿਹਨਤ ਤਾਂ ਬਹੁਤ ਕਰਨੀ ਪੈਂਦੀ ਹੈ ਪਰ ਖਾਣ ਪੁੱਟਣ ਵਾਲੇ ਦੀ ਲੋੜ ਉੱਪਰ ਨਿਰਭਰ ਹੈ, ਕਿਸੇ ਨੂੰ ਕੋਇਲਾ, ਕਿਸੇ ਨੂੰ ਸੋਨਾ, ਕਿਸੇ ਨੂੰ ਹੀਰੇ ਕਿਸੇ ਨੂੰ ਚਾਂਦੀ ਦੀ ਲੋੜ ਹੁੰਦੀ ਹੈ। ਆਪਣੀ-2 ਲੋੜ ਦੀ ਕੀਮਤੀ ਵਸਤੂ ਪ੍ਰਾਪਤ ਕਰਕੇ ਹਰ ਕੋਈ ਖੁਸ਼ ਹੋ ਜਾਂਦਾ ਹੈ। ਪਰ ਬੁੱਧੀਹੀਣ ਵਿਅਕਤੀ ਉਹ ਹਨ, ਜਿਹੜੇ ਸਦੀਵੀ ਆਂਤਰਿਕ ਖੁਸ਼ੀ ਤੇ ਸੰਸਾਰੀ ਇੱਛਾਵਾਂ ਦੀ ਪ੍ਰਾਪਤੀ ਉੱਪਰ ਮਿਲੀ ਖੁਸ਼ੀ ਵਿੱਚ ਅੰਤਰ ਨਹੀਂ ਕਰ ਸਕਦੇ। ਦੇਵੀ ਦੇਵਤੇ ਵਿਅਕਤੀ ਦੀ ਸੰਸਾਰੀ ਖੁਸ਼ੀ ਤਾਂ ਦੇ ਸਕਦੇ ਹਨ। ਪਰੰਤੂ ਸਦੀਵੀ ਅਧਿਆਤਮਕ ਖੁਸ਼ੀ ਤਾਂ ਕੇਵਲ ਪ੍ਰਭੂ-ਬਖਸ਼ਸ਼ ਨਾਲ ਹੀ ਸੰਭਵ ਹੈ।

✪ ✪ ✪

**7.24 ਸ਼ਲੋਕ :**

*अ-वि-अक्तम् वि-अक्तिम् आ-पद्-तम्, मन्-य-अन्ते माम् अ-बुद्धय:।*

*परम् भावम् अ-जानन्त:, मम अ-वि-अयम् अन्-उत्तमम्॥*

***ਅਵਿਅਕ੍ਤਮ੍ ਵਿਅਕ੍ਤ੍ਮ੍ ਆਪਦ੍ਤਮ੍, ਮਨ੍ਯ ਅੰਤੇ ਮਾਮ੍ ਆ ਬੁਧਯਹ।***

***ਪਰਮ੍ ਭਾਵਮ੍ ਅ ਜਾਨੰਤਹ, ਮਮ ਅਵਿਅਯਮ੍ ਅਨ੍ ਉੱਤਮਮ੍॥***

**੦ ਸ਼ਬਦ ਅਰਥ :-** ਅਵਿਕ੍ਤਮ੍ : ਅਪ੍ਰਤੱਖ। ਵਿਅਕ੍ਤਮ੍ : ਵਿਅਕਤੱਤਵ। ਆਪਦ੍ਤਮ੍ : ਆਉਂਦੇ ਹਨ, ਪ੍ਰਾਪਤ ਕਰਦੇਹਨ। ਮਨ੍ਯਅੰਤੇ : ਸੋਚਦੇ ਹਨ। ਮਾਮ੍ : ਮੇਰੇ ਅੰਦਰ। ਆ-ਬੁਧਯਹ : ਘੱਟ ਬੁੱਧੀ ਵਾਲੇ ਲੋਕ। ਪਰਮ੍ : ਪਰਮ, ਵੱਡੀ, ਮਹਾਨ। ਭਾਵਮ੍ : ਸਥਿਤੀ ਅਵੱਸਥਾ ਕਿਸੇ ਜੀਵ ਦੀ ਜਾਂ ਪ੍ਰਕ੍ਰਿਤੀ। ਅਜਾਨੰਤਹ : ਜੋ ਨਹੀਂ ਜਾਣਦੇ। ਮਮ ਅਵਿਅਯਮ੍ : ਬਹੁਤ ਹੀ ਵਧੀਆ, ਯੋਗ ਸਿਆਣੇ ਚਤੁਰ।

**੦ ਸ਼ਲੋਕਾਰਥ :-** ਬੁੱਧੀਹੀਣ ਵਿਅਕਤੀ ਮੇਰੇ ਸਰਬਸ਼੍ਰੇਸਠ ਅਵਿਨਾਸ਼ੀ ਪਰਮ ਭਾਵ ਨੂੰ ਨਾ ਜਾਣਦੇ ਹੋਏ, ਸਮਝ ਲੈਂਦੇ ਹਨ ਕਿ ਮੈਂ ਕਿਸੇ ਵਿਅਕਤੀ ਦਾ ਰੂਪ ਧਾਰਨ ਕੀਤਾ ਹੈ। ਪਰ ਅਸਲ ਰੂਪ ਅਬਦਲ ਹੈ, ਸ਼੍ਰੇਸ਼ਠ ਤੇ ਦੈਵੀ ਹੈ।

**ਪਦ-ਅਰਥ-ਵਿਸਥਾਰ :-** ੦ ਅਵਿਅਕ੍ਤਮ੍ ਵਿਅਕਤਮ੍ ਆਪਦ੍ਤਮ੍...... ਮਮ ਅਵਿਅਯਮ੍ ਅਨੁਉਤਮਮ੍ = ਜੋ ਵਿਅਕਤੀ ਨਿਰਬੁੱਧ

ਹੈ, ਜਿਨ੍ਹਾਂ ਦੀ ਮੇਰੇ ਵਿੱਚ ਸ਼ਰਧਾ ਭਗਤੀ ਨਹੀਂ ਹੈ, ਉਹ ਸਮਝ ਦੀ ਘਾਟ ਕਾਰਨ ਉਹ ਮੈਨੂੰ ਸਾਧਾਰਣ ਵਿਅਕਤੀ ਵਾਂਗ ਜਨਮ ਮਰਨ ਵਾਲਾ ਸਮਝਦੇ ਹਨ। ਮੇਰਾ ਜੋ ਅਵਿਨਾਸ਼ੀ ਸਰੂਪ ਹੈ, ਉਹ ਸਦਾ ਇਕ ਰੂਪ ਰਹਿਣ ਵਾਲਾ ਪਵਿੱਤਰ ਨਿਰਮਲ ਪਰਿਪੂਰਣ ਹੈ। ਹਰ ਕਾਲ ਵਿੱਚ ਹਰ ਵਸਤੂ ਵਿਅਕਤੀ ਵਿੱਚ ਸਦਾ ਸੰਪੂਰਣ ਹੈ। ਅਜਿਹੇ ਲੋਕ ਮੇਰਾ ਅਵਿਨਾਸ਼ੀ ਭਾਵ ਨਹੀਂ ਜਾਣਦੇ। ਮੇਰਾ ਜੋ ਅਵਤਾਰ ਲੈਣ ਦਾ ਤੱਤਵ ਹੈ, ਉਸ ਨੂੰ ਨਹੀਂ ਜਾਣਦੇ। ਇਸ ਲਈ ਉਹ ਮੈਨੂੰ ਸਾਧਾਰਣ ਮਨੁੱਖ ਮੰਨਕੇ ਮੇਰੀ ਉਪਾਸਨਾ ਨਹੀਂ ਕਰਦੇ ਤੇ ਦੇਵਤਿਆਂ ਦੀ ਉਪਾਸਨਾ ਕਰਦੇ ਹਨ। ੦ ਕਾਮਨਾ ਨਾ ਰਹਿ ਸਕਦੀ ਹੈ ਨਾ ਰੱਖ ਸਕਦਾ ਹੈ ਕੋਈ ਵੀ। ਨਾ ਕਾਮਨਾ ਪਹਿਲਾਂ ਸੀ ਤੇ ਨਾ ਕਾਮਨਾ ਪੂਰਤੀ ਪਿੱਛੋਂ ਰਹੇਗੀ। ਕਾਮਨਾ ਦੀ ਆਪਣੀ ਸੱਤਾ ਨਹੀਂ ਹੈ। ਫਿਰ ਵੀ ਅਸੀਂ ਉਸ ਦਾ ਤਿਆਗ ਨਹੀਂ ਕਰ ਸਕਦੇ। ਇਹ ਬੁੱਧੀਹੀਣਤਾ ਹੈ। ਉਨ੍ਹਾਂ ਵਿੱਚ ਬੁੱਧੀ ਦਾ ਅਭਾਵ ਹੈ। ਸੰਸਾਰ ਨੂੰ ਉਤਪਤੀ ਵਿਨਾਸ਼ਸ਼ੀਲ ਮੰਨਦੇ ਹੋਏ ਵੀ ਇਸ ਨੂੰ ਮੰਨਦੇ ਹਾਂ। ਇਹ ਬੁੱਧੀ ਰਹਿਤ ਸਥਿਤੀ ਹੈ। ਇਹੋ ਮੂਡਤਾ ਹੈ। ੦ ਬੁੱਧੀ ਰਹਿਤਪਨਾ ਹੋਣ ਕਾਰਨ ਫਿਰ ਵੀ ਮੈਂ ਅਜਿਹੇ ਲੋਕਾਂ ਤੋਂ ਵੱਖ ਨਹੀਂ ਹੋ ਸਕਦਾ। ਜੇ ਉਹ ਫਿਰ ਵੀ ਮੈਨੂੰ ਜਾਣ ਲੈਂਦੇ ਹਨ ਤਾਂ ਉਹ ਮੇਰਾ ਭਜਨ ਕਰਦੇ ਹਨ। ੦ ਬੁੱਧੀਮਾਨ ਵਿਅਕਤੀ ਭਗਵਾਨ ਦੀ ਸ਼ਰਨ ਲੈਂਦੇ ਹਨ। ਭਗਵਾਨ ਨੂੰ ਹੀ ਸਰਬ ਉੱਤਮ ਮੰਨਦੇ ਹਨ। ੦ ਅਲਪ ਬੁੱਧੀ ਵਾਲੇ ਵਿਅਕਤੀ ਦੇਵਤਿਆਂ ਦੀ ਸ਼ਰਨ ਹੁੰਦੇ ਹਨ। ਦੇਵਤਿਆਂ ਨੂੰ ਆਪਣੇ ਆਪ ਤੋਂ ਵੱਡਾ ਮੰਨਦੇ ਹਨ, ਜਿਸ ਕਾਰਨ ਉਨ੍ਹਾਂ ਵਿੱਚ ਨਿਮਰਤਾ ਸਰਲਤਾ ਰਹਿੰਦੀ ਹੈ। ੦ ਘੱਟ ਬੁੱਧੀ ਵਾਲੇ, ਭਗਵਾਨ ਨੂੰ ਦੇਵਤਾ ਵਰਗਾ ਨਹੀਂ ਸਮਝਦੇ, ਸਾਧਾਰਨ ਵਿਅਕਤੀ ਵਾਂਗ ਹੀ ਸਮਝਦੇ ਹਨ। ਉਹ ਆਪਣੇ ਆਪ ਨੂੰ ਸਭ ਤੋਂ ਉੱਤਮ ਮੰਨਦੇ ਹਨ। (ਵੇਖੋ ਗੀਤਾ ਸ਼ਲੋਕ 16.14, 15) ੦ ਪਰਮ ਭਾਵ੍ਮ ਅਜਾਨੰਤਹ – ਦਾ ਅਰਥ ਹੈ, ਮੈਂ ਅਜੇ ਰਹਿੰਦਾ ਹੋਇਆ, ਅਵਿਨਾਸ਼ੀ ਹੁੰਦਾ ਹੋਇਆ ਵੀ, ਲੋਕਾਂ ਦਾ ਈਸ਼ਵਰ ਹੁੰਦਾ ਹੋਇਆ ਵੀ, ਆਪਣੀ ਪ੍ਰਕ੍ਰਿਤੀ ਨੂੰ ਵੱਸ ਵਿੱਚ ਕਰਕੇ ਯੋਗ ਮਾਇਆ ਤੋਂ ਪ੍ਰਗਟ ਹੁੰਦਾ ਹਾਂ। ਜਿਸ ਨੂੰ ਬੁੱਧੀ ਹੀਣ ਵਿਅਕਤੀ ਨਹੀਂ ਸਮਝਦੇ। ੦ ਅਨੁ ਉੱਤਮਮ੍ ਦਾ ਅਰਥ ਹੈ ਕਿ ਪੰਦਰਵੇਂ ਅਧਿਆਇ ਵਿੱਚ ਜਿਸ ਨੂੰ ਖਰ ਤੋਂ ਅਤੀਤ ਤੇ ਅੱਖਰ ਤੋਂ ਉੱਤਮ ਦੱਸਿਆ ਹੈ, ਜਿਸ ਤੋਂ ਉੱਤਮ ਹੋਰ ਕੋਈ ਹੈ ਹੀ ਨਹੀਂ, ਅਜਿਹੇ ਮੇਰੇ ਅਨਉੱਤਮ ਭਾਵ ਨੂੰ ਉਹ ਨਹੀਂ ਜਾਣਦੇ। 7.24 ਸ਼ਲੋਕ ਦਾ ਕਈ ਵਿਦਵਾਨ ਇਸ ਤਰ੍ਹਾਂ ਵੀ ਅਰਥ ਕਰਦੇ ਹਨ, 'ਜਿਹੜੇ ਸਦਾ ਨਿਰਾਕਾਰ ਰਹਿਣ ਵਾਲੇ ਮੈਨੂੰ ਸਾਕਾਰ ਮੰਨਦੇ ਹਨ, ਕਿਉਂਕਿ ਉਹ ਨਿਰਬੁੱਧ ਹਨ। ਉਹ ਮੇਰੇ ਅਵ੍ਯਕ੍ਤ ਨਿਰਵਿਕਾਰ ਤੇ ਨਿਰਾਕਾਰ ਰੂਪ ਨੂੰ ਨਹੀਂ ਜਾਣਦੇ।" ਕਈ ਇਸ ਦਾ ਅਰਥ ਇਸ ਪ੍ਰਕਾਰ ਵੀ ਕਰਦੇ ਹਨ, 'ਮੈਂ ਅਵਤਾਰ ਲੈ ਕੇ ਤੇਰਾ ਸਾਰਥੀ ਬਣਿਆ ਹੋਇਆ ਹਾਂ। ਇੰਜ ਮੈਨੂੰ ਨਿਰਾਕਾਰ ਮੰਨਦੇ ਹਨ ਇਹ ਨਿਰਬੁੱਧੀ ਹੈ, ਕਿਉਂਕਿ ਉਹ ਮੇਰੇ ਸਰਵ ਸ੍ਰੇਸ਼ਠ ਅਵਿਨਾਸ਼ੀ ਭਾਵ ਨੂੰ ਨਹੀਂ ਜਾਣਦੇ।" ੦ ਪ੍ਰਿਥਵੀ ਜਲ ਤੇਜ ਆਦਿ ਜੋ ਮਹਾਭੂਤ ਹਨ ਜੋ ਵਿਨਾਸ਼ੀ ਵਿਕਾਰੀ ਹਨ। ਉਹ ਵੀ ਦੋ ਪ੍ਰਕਾਰ ਦੇ ਹੁੰਦੇ ਹਨ। 1. ਸਥੂਲ ਤੇ 2. ਸੂਖ਼ਮ। ਸਥੂਲ ਰੂਪ ਵਿੱਚ ਪ੍ਰਿਥਵੀ ਸਾਕਾਰ ਹੈ ਤੇ ਪਰਮਾਣੂ ਰੂਪ ਵਿੱਚ ਨਿਰਾਕਾਰ ਹੈ। ਜਲ ਬਰਫ਼ ਬੂੰਦਾਂ ਬੱਦਲ ਤੇ ਭਾਵ ਰੂਪ ਤੋਂ ਸਾਕਾਰ ਹੈ ਤੇ ਪਰਮਾਣੂ ਰੂਪ ਤੋਂ ਨਿਰਾਕਾਰ ਹੈ। ਤੇਜ਼ (ਅਗਨੀ ਤੱਤਵ) ਕਾਠ ਤੇ ਦੀਆ ਸਲਾਈ ਵਿੱਚ ਰਹਿੰਦਾ ਹੋਇਆ ਨਿਰਾਕਾਰ ਹੈ ਤੇ ਪਰ-ਜਵੱਲਤ ਹੋਣ ਨਾਲ ਸਾਕਾਰ ਹੈ। ਭੌਤਿਕ ਦ੍ਰਿਸ਼ਟੀ ਤੋਂ ਦੋਵੇਂ ਰੂਪ ਹੁੰਦੇ ਹਨ। ਦੋਵੇਂ ਹੁੰਦੇ ਹੋਏ ਵੀ, ਉਹ ਅਸਲ ਵਿੱਚ ਦੋ ਨਹੀਂ ਹੁੰਦੇ। ਸਾਕਾਰ ਹੋਣ ਨਾਲ ਨਿਰਾਕਾਰ ਵਿੱਚ ਕੋਈ ਰੁਕਾਵਟ ਨਹੀਂ ਲੱਗਦੀ ਤੇ ਨਿਰਾਕਾਰ ਹੋਣ 'ਤੇ ਸਾਕਾਰ ਵਿੱਚ ਨਾ ਕੋਈ ਰੁਕਾਵਟ ਪੈਂਦੀ ਹੈ। ਫਿਰ ਪਰਮਾਤਮਾ ਦੇ ਸਾਕਾਰ ਤੇ ਨਿਰਾਕਾਰ ਹੋਣ ਵਿੱਚ ਕਿਉਂ ਰੁਕਾਵਟ ਪੈਂਦੀ ਹੈ ? ਕੋਈ ਰੁਕਾਵਟ ਹੈ ਹੀ ਨਹੀਂ। ਪਰਮਾਤਮਾ ਸਾਕਾਰ ਵੀ ਹਨ ਤੇ ਨਿਰਾਕਾਰ ਭੀ ਹਨ। ਸੁਰਗੁਣ ਭੀ ਹਨ ਤੇ ਨਿਰਗੁਣ ਵੀ ਹਨ। ਗੀਤਾ ਸਾਕਾਰ ਨਿਰਾਕਾਰ, ਸੁਰਗੁਣ ਨਿਰਗੁਣ ਦੋਵਾਂ ਨੂੰ ਮੰਨਦੀ ਹੈ।

**ਵਿਆਖਿਆ :-** ਜਿਵੇਂ ਲੱਖਾਂ ਪਤੀ ਕਦੇ ਮਜ਼ਾਕ ਵਿੱਚ ਪਾਟੇ ਪੁਰਾਣੇ ਕੱਪੜੇ ਪਾ ਲਵੇ, ਜੇਕਰ ਕੋਈ ਭਿਖਾਰੀ ਉਸ ਨੂੰ ਸਾਧਾਰਣ ਗ਼ਰੀਬ ਆਦਮੀ ਸਮਝ ਲਵੇ ਤਾਂ ਇਹ ਭਿਖਾਰੀ ਦੀ ਭੁੱਲ ਹੈ। ਏਸੇ ਤਰ੍ਹਾਂ ਅਸਾਡੀ ਗ਼ਲਤੀ ਇਹ ਹੈ ਕਿ ਅਸੀਂ ਈਸ਼ਵਰ ਦੀ ਪਹਿਚਾਣ ਕਰਨ ਦਾ ਭੁਲੇਖਾ ਖਾ ਜਾਂਦੇ ਹਾਂ। ਪ੍ਰਭੂ ਸਰੂਪ ਕਦੇ ਕ੍ਰਿਸ਼ਨ ਬਣ ਕੇ ਅਵਤਾਰ ਧਾਰਨ ਕਰਦਾ ਹੈ ਤੇ ਹੋਰਾਂ ਵਿਅਕਤੀਆਂ ਵਾਂਗ ਜਾਪਦਾ ਹੈ ਪਰ ਅਸਲ ਵਿੱਚ ਅਜਿਹੇ ਮਹਾਨ ਪੁਰਸ਼ ਵਿਖਾਈ ਦਿੰਦੇ ਸਰੀਰ ਵਿੱਚ ਹੀ ਸੀਮਤ ਨਹੀਂ ਹੁੰਦੇ। ਕ੍ਰਿਸ਼ਨ ਜੀ ਦਾ ਸਰੀਰ ਬਿਰਾਟ ਪਰ ਚੰਚਲ ਬੁੱਧੀ ਵਾਲਾ ਤੇ ਪਰਿਵਰਤਨਸ਼ੀਲ ਹੈ। ਕ੍ਰਿਸ਼ਨ ਜੀ ਦੀ ਮਹਾਨਤਾ ਨੂੰ ਸਮਝਣਾ ਹਰ ਸਾਧਾਰਣ ਵਿਅਕਤੀ ਦਾ ਕੰਮ ਨਹੀਂ। ਅਸਲ ਵਿੱਚ ਆਪ ਸਾਧਾਰਨ ਵਿਅਕਤੀ ਤੋਂ ਪਰ੍ਹੇ ਹਨ। ਉਨ੍ਹਾਂ ਦੀ ਮਹਾਨਤਾ ਉਨ੍ਹਾਂ ਦੀ ਮਾਨਵੀ ਦਿੱਖ ਵਿੱਚ ਨਹੀਂ, ਉਨ੍ਹਾਂ ਦੀ ਦੈਵੀ ਸ਼ਕਤੀ ਤੇ ਪਰਮ ਪ੍ਰਭੂਤੱਵ ਵਿੱਚ ਹੈ।

✪ ✪ ✪

**7.25 ਸ਼ਲੋਕ :**

*न अहम् प्रकाश: सर्वस्य, योग-माया-सम्-आ-वृत:। मुह्-त: अयम् न अभि-जा-नीति, लोक: माम् अ-जम् अ-व्ययम्॥*

***ਨ ਅਹਮ੍ ਪ੍ਰਕਾਸ਼ਹ ਸਰ੍ਵਸ੍ਯ, ਯੋਗ ਮਾਇਆ ਸਮ੍ਆ ਵ੍ਰਤਹ।***

***ਮੁਹ੍ਤਹ ਅਯਮ੍ ਨ ਅਭਿਜਾ ਨੋਤਿ, ਲੋਕਹ ਮਾਮ੍ ਅਜਮ੍ ਅਵ੍ਯਯਮ੍॥***

**੦ ਸ਼ਬਦ ਅਰਥ :-** ਨ : ਨਹੀਂ। ਅਹਮ੍ ਪ੍ਰਕਾਸ਼ਹ : ਮੈਂ ਅਭਿਵਿਅਕਤੀ ਪ੍ਰਗਟ ਕਰਨਾ। ਸਰ੍ਵਸ੍ਯ : ਸਾਰਿਆਂ ਦਾ। ਯੋਗ ਮਾਇਆ ਸਮ੍ਆ ਵ੍ਰਤਹ : ਯੋਗ ਮਾਇਆ ਦੇ ਪਰਦੇ ਰਾਹੀਂ। ਮੁਹਤਹ : ਛੱਲ ਦੇਣਾ, ਧੋਖਾ ਕਰਨਾ। ਅਯਮ੍ : ਇਹ। ਨ : ਨਹੀਂ। ਅਭਿਜਾ ਨਾਤਿ : ਜਾਣਦਾ ਹੈ। ਲੋਕਹ : ਲੋਕ, ਸੰਸਾਰ। ਮਾਮ੍ : ਮੈਂ। ਆਜਮ੍ : ਜੋ ਨਾਸ਼ ਨਾ ਕੀਤਾ ਜਾ ਸਕੇ।

**੦ ਸ਼ਲੋਕਾਰਥ :-** ਮੈਂ ਸਾਰਿਆਂ ਅੱਗੇ ਆਪਣਾ ਆਪ ਪ੍ਰਗਟ ਨਹੀਂ ਕਰਦਾ, ਕਿਉਂਕਿ ਯੋਗ ਮਾਇਆ ਦੇ ਪਰਦੇ ਨੇ ਮੈਨੂੰ ਢਕਿਆ ਹੋਇਆ ਹੈ। ਇਹ ਛਲ ਕਪਟੀ ਸੰਸਾਰ ਨਾ ਹੀ ਮੈਨੂੰ ਜਾਣਦਾ ਹੈ ਕਿ ਮੈਂ ਜਨਮ ਰਹਿਤ ਹਾਂ, ਅਵਿਨਾਸ਼ੀ ਹਾਂ, ਅਤੇ ਨਾ ਹੀ ਮੈਂ ਬਦਲਦਾ ਹਾਂ।

**ਪਦ-ਅਰਥ-ਵਿਸਥਾਰ :-** ੦ ਮੁਹਤਹ ਅਯਮ੍ਨ ਅਭਿ ਜਾ ਨੋਤਿ, ਲੋਕਹ ਮਾਮ੍ ਅਜਮ੍ ਅਵ੍ਯਯਮ੍ = ਮੈਂ ਅੱਜ ਤੇ ਅਵਿਨਾਸ਼ੀ ਹਾਂ – ਜਨਮ ਮਰਨ ਤੋਂ ਰਹਿਤ ਹਾਂ। ਭਾਵੇਂ ਮੈਂ ਅਜਿਹਾ ਹਾਂ ਪਰ ਪਰਗਟ ਹੋਣ ਅਤੇ ਧਾਰਣ ਹੋਣ ਦੀ ਲੀਲ੍ਹਾ ਕਰਦਾ ਹਾਂ। ਮੈਂ ਅਵਤਾਰ ਧਾਰਦਾ ਹਾਂ। ਤਦ ਅਜ (ਜੋ ਜਨਮ ਨਾ ਲਵੇ) ਰਹਿੰਦਾ ਹੋਇਆ ਮੈਂ ਅਵਤਾਰ ਲੈਂਦਾ ਹੈ। ਅਵ੍ਯ ਯਾਤ੍ਮਾ ਰਹਿੰਦਾ ਹੋਇਆ ਵੀ ਮੈਂ ਅੰਤ ਧਾਰਣ ਕਰਦਾ ਹਾਂ। ਜਿਵੇਂ ਸੂਰਜ ਭਗਵਾਨ ਚੜ੍ਹਦੇ ਹਨ ਤਾਂ ਅਸਾਡੇ ਸਾਹਮਣੇ ਆ ਜਾਂਦੇ ਹਨ ਤੇ ਛਿਪ ਜਾਂਦੇ ਹਨ ਤਾਂ ਸਾਡੇ ਨੇਤਰਾਂ ਤੋਂ ਪਰੇ ਹੋ ਜਾਂਦੇ ਹਨ। ਏਸੇ ਤਰ੍ਹਾਂ ਕਦੇ ਮੈਂ ਪਰਗਟ ਹੋ ਜਾਂਦਾ ਹੈ, ਕਦੇ ਛਿਪ ਜਾਂਦਾ ਹੈ। ਜੋ ਮੈਨੂੰ ਜਨਮ ਮਰਨ ਤੋਂ ਰਹਿਤ ਸਮਝਦੇ ਹਨ, ਉਹ ਅਸਮ੍ ਮੂਡ ਹਨ ਗੀਤਾ (10.03, 15.19) ਪਰ ਜਿਹੜੇ ਮੈਨੂੰ ਸਾਧਾਰਣ ਪ੍ਰਾਣੀਆਂ ਵਾਂਗ ਜਨਮ ਮਰਨ ਦੇ ਵੀ ਕਾਰਨ ਕਿ ਇਸ ਮਨੁੱਖ ਦਾ ਭਗਵਾਨ, ਦੇ ਨਾਲ ਜਿਹੜਾ ਆਪਣੇ ਆਪ ਵਿੱਚ ਆਪਣਾਪਨ ਹੈ, ਉਸ ਨੂੰ ਭੁੱਲ ਕੇ ਇਸ ਨੇ ਸਰੀਰ ਨੂੰ ਆਪਣਾ ਮੰਨ ਲਿਆ ਹੈ, ਕਿ 'ਇਹ ਸਰੀਰ ਹੀ ਮੈਂ ਹਾਂ। ਇਹ ਸਰੀਰ ਮੇਰਾ ਹੈ।' ਇਸ ਲਈ ਉਸ ਦੇ ਸਾਹਮਣੇ ਪਰਦਾ ਆ ਗਿਆ, ਜਿਸ ਨਾਲ ਉਹ ਭਗਵਾਨ ਨੂੰ ਵੀ ਆਪਣੇ ਵਾਂਗ ਹੀ ਜਨਮ ਮਰਨ

ਵਾਲੇ ਸਮਝਣ ਲੱਗਦੇ ਹਨ। ੦ ਨਾ ਹੀ ਮੂਰਖ ਲੋਕ ਮੈਨੂੰ ਅਜਯ ਤੇ ਅਵਿਨਾਸ਼ੀ ਮੰਨਦੇ ਹਨ। 1. ਯੋਗ ਮਾਇਆ ਵਿੱਚ ਮੇਰਾ ਛਿਪੇ ਰਹਿਣ ਕਾਰਨ 2. ਦੂਜੇ ਆਪਣੀ ਮੂਡਤਾ ਕਰਕੇ। ੦ ਭਗਵਾਨ, ਜਿਸ ਨੂੰ ਆਪਣਾ ਆਪ ਜਾਣਨਾ ਦਿਖਾਉਣਾ ਚਾਹੁੰਦਾ ਹੈ, ਉਹੋ ਹੀ ਉਸ ਨੂੰ ਜਾਣ ਸਕਦਾ ਹੈ। ੦ ਜਾਂ ਜੇ ਕੋਈ ਭਗਵਾਨ ਦੀ ਸ਼ਰਨ ਆ ਜਾਵੇ ਤਾਂ ਉਹ ਭਗਵਾਨ ਨੂੰ ਜਾਣ ਸਕਦਾ ਹੈ। ੦ ਨ ਅਹਮ੍ ਪ੍ਰਕਾਸ਼ਹ ਸਰ੍ਵਸ੍ਯ ਯੋਗ ਮਾਯਾ ਸਮ੍ ਆਵ੍ਰਤਹ - ਉਨ੍ਹਾਂ ਸਾਰਿਆਂ ਦੇ ਸਾਹਮਣੇ - ਭਾਵ ਉਸ ਮੂਡ ਸਮੁਦਾਇ ਦੇ ਸਾਹਮਣੇ ਮੈਂ ਭਗਵਾਨ ਰੂਪ ਵਿੱਚ ਪ੍ਰਗਟ ਨਹੀਂ ਹੁੰਦਾ, ਕਿਉਂਕਿ ਉਹ ਮੈਨੂੰ ਨਾ ਅਵਿਨਾਸ਼ੀ ਨਾ ਅਜਯ ਮੰਨਦੇ ਹਨ, ਨਾ ਮੰਨਣਾ ਚਾਹੁੰਦੇ ਹਨ। ਜਨਮ ਮਰਨ ਵਾਲਾ ਹੀ ਮੰਨਦੇ ਹਨ। ਉਨ੍ਹਾਂ ਦੇ ਸਾਹਮਣੇ ਮੈਂ ਆਪਣੀ ਯੋਗ ਮਾਇਆ ਵਿੱਚ ਛਿਪਿਆ ਰਹਿੰਦਾ ਹਾਂ। ਸਾਧਾਰਣ ਵਿਅਕਤੀ ਵਰਗਾ ਹੀ ਰਹਿੰਦਾ ਹਾਂ, ਪਰ ਜੋ ਮੈਨੂੰ ਅੱਜ ਅਵਿਨਾਸ਼ੀ ਤੇ ਸੰਪੂਰਣ ਪ੍ਰਾਣੀਆਂ ਦਾ ਈਸ਼ਵਰ ਮੰਨਦੇ ਹਨ, ਮੇਰੇ ਲਈ ਸ਼ਰਧਾ ਵਿਸ਼ਵਾਸ ਰੱਖਦੇ ਹਨ - ਉਨ੍ਹਾਂ ਦੇ ਭਾਵ ਅਨੁਸਾਰ ਮੈਂ ਉਨ੍ਹਾਂ ਦੇ ਸਾਹਮਣੇ ਪ੍ਰਗਟ ਹੋ ਜਾਂਦਾ ਹਾਂ। ੦ ਭਗਵਾਨ ਦੀ ਯੋਗ ਮਾਇਆ ਵਿਚਿੱਤਰ ਹੈ। ਵਿਲੱਖਣ ਹੈ, ਅਲੌਕਿਕ ਹੈ, ਮਨੁੱਖਾਂ ਦਾ ਭਗਵਾਨ ਦੇ ਪ੍ਰਤਿ ਜਿਹਾ ਭਾਵ ਹੁੰਦਾ ਹੈ, ਉਸ ਅਨੁਸਾਰ ਹੀ ਉਹ ਯੋਗ ਮਾਇਆ ਸਮਾਵ੍ਰਤ (ਯੋਗ ਮਾਇਆ ਦੇ ਪਰਦੇ ਰਾਹੀਂ) ਭਗਵਾਨ ਨੂੰ ਦੇਖਦੇ ਹਨ।

**ਵਿਆਖਿਆ :-** ਜਦੋਂ ਜਾਦੂਗਰ ਤਮਾਸ਼ਾ ਵਿਖਾਉਂਦਾ ਹੈ ਤਾਂ ਆਪਣੇ ਜਾਦੂ ਦਾ ਪ੍ਰਭਾਵ ਦਰਸ਼ਕਾਂ ਉੱਪਰ ਐਨਾ ਪਾ ਦਿੰਦਾ ਹੈ ਕਿ ਉਹ ਛਲੇ ਜਾਂਦੇ ਹਨ। ਪਰ ਲੋਕਾਂ ਨੂੰ ਜੋ ਜਾਦੂ ਜਾਪਦਾ ਹੈ, ਜਾਦੂਗਰ ਦੇ ਰਿਸ਼ਤੇਦਾਰ ਤੇ ਜਾਦੂ ਦੀ ਕਲਾ ਜਾਣਨ ਵਾਲੇ, ਇਹ ਸਭ ਜਾਣਦੇ ਹਨ ਕਿ ਇਹ ਜਾਦੂ ਨਹੀਂ ਹੈ। ਏਸੇ ਤਰ੍ਹਾਂ ਪ੍ਰਭੂ ਵੀ ਜਾਦੂਗਰ ਵਾਂਗ ਹੈ ਜਿਸ ਨੇ ਇਸ ਸੰਸਾਰ ਦੇ ਜਾਦੂ ਨੂੰ ਪੈਦਾ ਕੀਤਾ ਹੈ। ਪ੍ਰਭੂ ਹੀ ਆਪਣੇ ਏਸ ਜਾਦੂ ਨੂੰ ਭਲੀ ਭਾਂਤ ਜਾਣਦਾ ਹੈ। ਅਸੀਂ ਜੀਵ ਮੂਕ ਦਰਸ਼ਕਾਂ ਵਾਂਗ ਏਸ ਸੰਸਾਰ ਦੇ ਜਾਦੂ ਨੂੰ ਵੇਖ ਵੇਖ ਅਚੰਭਿਤ ਹੋ ਰਹੇ ਹਾਂ। ਜਿਵੇਂ ਸੂਰਜ ਨੂੰ ਬੱਦਲੀ ਦਾ ਟੋਟਾ ਢਕ ਨਹੀਂ ਸਕਦਾ। ਪਰ ਇਹੋ ਬੱਦਲੀ ਦਾ ਟੋਟਾ ਸੂਰਜ ਦੀ ਰੌਸ਼ਨੀ ਤੋਂ ਬਿਨਾ ਵੇਖਿਆ ਨਹੀਂ ਜਾ ਸਕਦਾ। ਪਰ ਬੱਦਲੀ ਦੇ ਟੋਟੇ ਨੂੰ ਸੂਰਜ ਨੇ ਹੀ ਸਿਰਜਿਆ ਹੁੰਦਾ ਹੈ। ਬੱਦਲ ਜਿਵੇਂ ਯੋਗ ਮਾਇਆ ਹੋਵੇ, ਸੂਰਜ ਨੂੰ ਢਕ ਰਹੀ ਹੈ। ਤਿੰਨ ਗੁਣਾਂ ਵਾਲੀ ਪ੍ਰਕ੍ਰਿਤੀ, ਈਸ਼ਵਰ ਦੀ ਯੋਗ ਮਾਇਆ ਹੈ। ਇਸ ਦਾ ਆਪਣਾ ਨਾ ਕੋਈ ਸਰੂਪ ਹੈ, ਨਾ ਆਪਣੀ ਹੋਂਦ ਹੈ। ਇਹ ਤਾਂ ਕੇਵਲ ਈਸ਼ਵਰ ਹੈ। ਈਸ਼ਵਰ ਦੇ ਅੰਗ ਸੰਗ ਹੈ। ਇਹ ਪ੍ਰਭੂ ਦੇ ਨਾਲ ਯੋਗਾ ਵਿੱਚ ਹੈ। ਇਸ ਦੀ ਪਰਦਾ ਕਰਨ ਦੀ ਯੋਗਤਾ ਕਾਰਨ ਹੀ ਇਸ ਨੂੰ ਮਾਇਆ ਕਿਹਾ ਗਿਆ ਹੈ। ਈਸ਼ਵਰ ਅਖੰਡ ਚਿੱਤ ਆਨੰਦ ਹੈ ਜਿਸ ਨੂੰ ਮਾਇਆ ਛੁਪਾ ਲੈਂਦੀ ਹੈ। ਪਰ ਅਸਲ ਵਿੱਚ ਪ੍ਰਭੂ ਪ੍ਰਭਾਵ ਰਹਿਤ ਰਹਿੰਦਾ ਹੈ। (ਇਹ) ਈਸ਼ਵਰ ਸਰਬਜਣਾ ਹੈ। ਪ੍ਰਭੂ ਨੂੰ ਸਾਰੇ ਜਾਣਦੇ ਹਨ।



**7.26 ਸ਼ਲੋਕ :**

*ਵੇਦ੍-ਅ ਅਹਮ੍ ਸਮ੍-ਅਤਿ-ਇ-ਤਾਨਿ, ਵਰ੍ਤ-ਮਾਨਾਨਿ ਚ ਅਰ੍ਜੁਨ। ਭਵ੍-ਇਸ਼੍ਯਾਣਿ ਚ ਭੂ-ਤਾਨਿ, ਮਾਮ੍ ਤੁ ਵੇਦ ਨ ਕ:-ਚਨ॥*

***ਵੇਦ੍ ਆ ਅਹਮ੍ ਸਮ੍ਅਤਿਇ ਤਾਨਿ, ਵਰ੍ਤ ਮਾਨਾਨਿ ਚ ਅਰ੍ਜੁਨ।***
***ਭਵ੍ ਇਸ਼੍ਯਾਣਿ ਚ ਭੂਤਾਨਿ, ਮਾਮ੍ ਤੁ ਵੇਦ ਨ ਕਹਚਨ॥***

**੦ ਸ਼ਬਦ ਅਰਥ :-** ਵੇਦ੍ਆ : ਵੇਦ। ਅਹਮ੍ : ਮੈਂ। ਸਮ੍ਅਤਿਇਤਾਨਿ : ਭੂਤਕਾਲ ਵਿੱਚ। ਵ੍ਰਤ੍ਮਾਨਾਨਿ : ਵਰਤਮਾਨ ਕਾਲ ਵਿੱਚ। ਚ : ਅਤੇ। ਅਰ੍ਜੁਨ : ਹੇ ਅਰਜਨ। ਭਵ ਇਸ਼੍ ਬਾਣਿ : ਭਵਿੱਖ ਵਿੱਚ। ਚ : ਅਤੇ। ਭੂਤਾਨਿ : ਜੀਵ। ਮਾਮ੍ : ਮੈਨੂੰ। ਤੁ : ਸੱਚਮੁੱਚ। ਵੇਦ : ਜਾਣਦਾ ਹੈ। ਨ : ਨਹੀਂ। ਕਹਚਨ : ਕੋਈ ਇੱਕ।

**੦ ਸ਼ਲੋਕਾਰਥ :-** ਹੇ ਅਰਜਨ! ਮੈਂ ਉਨ੍ਹਾਂ ਲੋਕਾਂ ਨੂੰ ਜਾਣਦਾ ਹਾਂ ਪਰ ਜੋ ਭੂਤਕਾਲ ਵਿੱਚ ਹੋ ਚੁੱਕੇ ਹਨ ਜੋ ਵਰਤਮਾਨ ਵਿੱਚ ਜੀ ਰਹੇ ਹਨ ਅਤੇ ਜਿਹੜੇ ਭਵਿੱਖ ਕਾਲ ਵਿੱਚ ਆਉਣਗੇ। ਪਰ ਮੈਨੂੰ ਕੋਈ ਨਹੀਂ ਜਾਣਦਾ।

**ਪਦ-ਅਰਥ-ਵਿਸਥਾਰ :-** ੦ ਵੇਦ੍ਅ ਅਹਮ੍ ਸਮ੍ਅਤਿ ਇਤਾਨਿ...... ਮਾਮ੍ ਤੁ ਵੇਦ ਨ ਕਹਚਨ = ਏਥੇ ਭਗਵਾਨ ਨੇ ਪ੍ਰਾਣੀਆਂ ਵਾਸਤੇ ਤਾਂ ਭੂਤ ਵਰਤਮਾਨ ਤੇ ਭਵਿੱਖ ਦੇ ਤਿੰਨ ਵਿਸ਼ੇਸ਼ਣ ਦਿੱਤੇ ਹਨ ਪਰ ਆਪਣੇ ਲਈ 'ਅਹੰਵੇਦ' ਪਦਾਂ ਰਾਹੀਂ ਕੇਵਲ ਵਰਤਮਾਨ ਕਾਲ ਦਾ ਹੀ ਪ੍ਰਯੋਗ ਕੀਤਾ ਹੈ। ਭਾਵ ਇਹ ਹੈ ਕਿ ਭਗਵਾਨ ਦੀ ਦ੍ਰਿਸ਼ਟੀ ਵਿਚ ਭੂਤ ਭਵਿੱਖ ਤੇ ਵਰਤਮਾਨ - ਇਹ ਤਿੰਨ ਕਾਲ ਵਰਤਮਾਨ ਹੀ ਹੈ। ਅੰਤਹ ਭੂਤਕਾਲ ਦੇ ਪ੍ਰਾਣੀ ਹੋਣ ਜਾਂ ਭਵਿੱਖ ਕਾਲ ਦੇ ਜਾਂ ਵਰਤਮਾਨ ਕਾਲ ਦੇ - ਭਗਵਾਨ ਸਭਨਾਂ ਨੂੰ ਜਾਣਦੇ ਹਨ। ਤਿੰਨ ਕਾਲ ਤਾਂ ਪ੍ਰਾਣੀਆਂ ਲਈ ਹਨ, ਭਗਵਾਨ ਦੀ ਦ੍ਰਿਸ਼ਟੀ ਤੋਂ ਨਹੀਂ। ਜਿਵੇਂ ਸਿਨੇਮਾ ਦੀਆਂ ਫਿਲਮਾਂ ਕੇਵਲ ਵਰਤਮਾਨ ਹਨ। ਏਸੇ ਤਰ੍ਹਾਂ ਪ੍ਰਾਣੀਆਂ ਦੀ ਦ੍ਰਿਸ਼ਟੀ ਵਿੱਚ ਤਿੰਨ ਕਾਲ ਹਨ ਪਰ ਭਗਵਾਨ ਦੀ ਦ੍ਰਿਸ਼ਟੀ ਵਿੱਚ ਸਭ ਕੁੱਝ ਵਰਤਮਾਨ ਹੀ ਹੈ। ੦ ਤਿੰਨਾਂ ਕਾਲਾਂ ਦੇ ਸਾਰੇ ਜੀਵ ਨਿਤ੍ਯ ਨਿਰੰਤਰ ਭਗਵਾਨ ਵਿੱਚ ਹੀ ਰਹਿੰਦੇ ਹਨ। ਭਗਵਾਨ ਉਨ੍ਹਾਂ ਤੋਂ ਵੱਖ ਹੋ ਹੀ ਨਹੀਂ ਸਕਦਾ। ੦ ਮਾਮ੍ ਤੁ ਵੇਦ ਨ ਕਹਚਨ - ਮੂੜ ਲੋਕ ਮੈਨੂੰ ਨਹੀਂ ਜਾਣਦੇ, ਮੈਂ ਸਭ ਨੂੰ ਜਾਣਦਾ ਹਾਂ। ਜਿਵੇਂ ਬਾਂਸ ਦੀ ਚਿਕ ਦਰਵਾਜ਼ੇ ਉੱਪਰ ਲਾ ਦੇਣ ਨਾਲ ਅੰਦਰ ਬੈਠੇ ਲੋਕ ਤਾਂ ਬਾਹਰ ਦੇ ਸਾਰੇ ਦ੍ਰਿਸ਼ ਜੋ ਸਾਹਮਣੇ ਹੁੰਦੇ ਹਨ, ਸਾਫ਼ ਦੇਖ ਲੈਂਦੇ ਹਨ। ਪਰ ਬਾਹਰ ਖੜ੍ਹਾ ਕੋਈ ਵਿਅਕਤੀ ਅੰਦਰਲੇ ਦ੍ਰਿਸ਼ ਨਹੀਂ ਦੇਖ ਸਕਦਾ। ਏਸੇ ਤਰ੍ਹਾਂ ਯੋਗ ਮਾਇਆ ਰੂਪੀ ਚਿਕ ਤੋਂ ਚੰਗੀ ਤਰ੍ਹਾਂ ਨਾਲ ਆਵ੍ਰਤ ਹੋਣ ਕਾਰਨ ਭਗਵਾਨ ਨੂੰ ਮੂੜ ਲੋਕ ਨਹੀਂ ਦੇਖ ਸਕਦੇ, ਪਰ ਭਗਵਾਨ ਸਭ ਨੂੰ ਦੇਖ ਸਕਦਾ ਹੈ। ੦ ਭਗਵਾਨ ਨੇ ਆਪਣੇ ਵੱਲੋਂ ਮਨੁੱਖ ਨੂੰ ਅੰਤਿਮ ਜਨਮ ਦਿੱਤਾ ਹੈ ਕਿ ਉਹ ਆਪਣਾ ਕਲਿਆਣ ਏਸ ਜਨਮ ਵਿੱਚ ਆਪਣੇ ਹੱਥੀਂ ਕਰ ਲਵੇ ਜਾਂ ਆਪਣਾ ਪਤਨ ਕਰ ਲਵੇ। (ਗੀਤਾ 7.27 , 8.06) ਉਸ ਦਾ ਕਲਿਆਣ ਜਾਂ ਪਤਨ ਭਗਵਾਨ ਆਪ ਨਹੀਂ ਕਰਦੇ, ਮਨੁੱਖ ਆਪ ਕਰਦਾ ਹੈ। (11.33) ਭਗਵਾਨ ਅਰਜਨ ਨੂੰ ਕਹਿੰਦੇ ਹਨ ਕਿ, 'ਮੇਰੇ ਰਾਹੀਂ ਇਹ ਤਾਂ ਪਹਿਲਾਂ ਹੀ ਮਾਰੇ ਜਾ ਚੁੱਕੇ ਹਨ, ਤੂੰ ਤਾਂ ਨਿਮਿਤ ਮਾਤਰ ਬਣ ਜਾ। ਭਗਵਾਨ ਏਸੇ ਤਰ੍ਹਾਂ ਮਨੁੱਖ ਨੂੰ ਵੀ ਕਹਿੰਦੇ ਹਨ, ਤੂੰ ਆਪਣਾ ਕਲਿਆਣ ਕਰ (ਯਤਨ ਤਾਂ ਕਰ), ਨਿਮਿਤ ਮਾਤਰ ਉਪਰਾਲਾ ਤਾਂ ਕਰ, ਮੇਰੀ ਕਿਰਪਾ ਤੇਰੇ ਨਾਲ ਹੈ। ਜੋ ਆਪਣਾ ਆਪ ਕਲਿਆਣ ਨਹੀਂ ਕਰਦਾ - ਉਹ ਤਾਂ ਇੰਜ ਹੈ, ਜਿਵੇਂ ਕੋਈ ਆਪਣੀ ਹੱਤਿਆ ਆਪ ਕਰਦਾ ਹੈ।' (11.20) ਗੀਤਾ ਵਿੱਚ ਭਗਵਾਨ ਕਹਿੰਦੇ ਹਨ, ਜੋ ਪਰਮਾਤਮਾ ਨੂੰ ਸਾਰੀਆਂ ਥਾਵਾਂ 'ਤੇ ਸਮਾਨ ਰੀਤੀ ਨਾਲ ਪਰਿਪੂਰਣ ਦੇਖਦਾ ਹੈ, ਉਹ ਆਪਣੀ ਹੱਤਿਆ ਨਹੀਂ ਕਰਦਾ, ਉਹ ਪਰਮ ਗਤੀ ਨੂੰ ਪ੍ਰਾਪਤ ਕਰਦਾ ਹੈ। (13.28) ਇਸ ਤੋਂ ਸਿੱਧ ਹੋਇਆ, ਮਨੁੱਖੀ ਸਰੀਰ ਪ੍ਰਾਪਤ ਹੋਣ 'ਤੇ ਵੀ ਆਪਣਾ ਕਲਿਆਣ ਕਰਨਦਾ ਅਧਿਕਾਰੀ ਹੈ, ਪੂਰੀ ਤਰ੍ਹਾਂ ਸਾਮਰੱਥ ਹੈ, ਸਮਝ ਆਦਿ ਪੂਰੀ ਸਾਮਗ੍ਰੀ ਕੇਵਲ ਮਨੁੱਖ ਕੋਲ ਹੀ ਹੈ।

**ਵਿਆਖਿਆ :-** ਈਸ਼ਵਰ ਹੀ ਮਾਇਆ ਦਾ ਕਰਤਾ ਹੈ ਮਾਲਕ ਹੈ। ਉਸ ਦਾ ਮਾਇਆ ਉੱਪਰ ਪੂਰਣ ਨਿਯੰਤਰਣ ਹੈ। ਕੋਈ ਜੀਵ ਵਿਖਾਈ ਦਿੰਦਾ ਹੈ, ਰਹਿੰਦਾ ਹੈ। ਤੇ ਫਿਰ ਅਲੋਪ ਹੋ ਜਾਂਦਾ ਹੈ, ਇਹ ਪ੍ਰਭੂ ਦੀ ਮਾਇਆ ਹੈ। ਮਾਇਆ ਵਿੱਚ ਸਮਾਂ ਵੀ ਹੈ। ਪ੍ਰਭੂ ਜਾਣੀ ਜਾਣ ਹੈ। ਸਾਰਿਆਂ ਦੀ ਹੋਣੀ ਤੇ ਕਿਸਮਤ ਉਸ ਦੇ ਹੱਥ ਵਿੱਚ ਹੈ। ਪਹਿਲੇ ਹੁਣ ਦੇ ਤੇ ਆਉਣ ਵਾਲੇ ਜੀਵ - ਉਸ ਦੀ ਜਾਣਕਾਰੀ ਵਿੱਚ ਹਨ।

ਪਰੰਤੂ ਵਿਅਕਤੀਗਤ ਆਤਮਾਵਾਂ ਆਪਣੇ ਸੰਬੰਧੀ ਵੀ ਜਾਣਨ ਯੋਗ ਨਹੀਂ ਜਾਣਦੀਆਂ। ਫਿਰ ਉਹ ਪ੍ਰਭੂ ਨੂੰ ਕੀਕਰ ਜਾਣ ਸਕਦੀਆਂ ਹਨ। ਉਪਾਸਕ ਲੋਕ ਇਸ ਦਾਇਰੇ ਵਿੱਚ ਨਹੀਂ ਆਉਂਦੇ, ਉਹ ਤਾਂ ਪ੍ਰਭੂ ਨੂੰ ਪਿਆਰ ਕਰਦੇ ਹਨ। ਉਸ ਨੂੰ ਸਮਝਦੇ ਹਨ। ਦੂਜੇ ਨਾ ਪ੍ਰਭੂ ਨਾਲ ਪਿਆਰ ਕਰਦੇ ਹਨ, ਨਾ ਹੀ ਸਮਝਣ ਦਾ ਯਤਨ ਕਰਦੇ ਹਨ। ਕੇਵਲ ਪਰਮ ਪੁਰਸ਼ ਹੀ ਮਾਇਆ ਤੇ ਪ੍ਰਭੂ ਨੂੰ ਵੱਖ ਵੱਖ ਰੂਪਾਂ ਵਿੱਚ ਵੇਖ ਸਕਦੇ ਹਨ।

✪ ✪ ✪

**7.27 ਸ਼ਲੋਕ :**

*इच्छा-द्वेष-सम्-उद्-स्थेन, द्वन्द्व-मोहेन भारत। सर्व-भूतानि सम्-मेहम्, सर्गे या-अन्ति परम्-तप॥*

***ਇੱਛਾ ਦ੍ਵੇਸ਼ ਸਮੁ ਉਦ੍ ਸ੍ਥੇਨ, ਦਵੰਦ ਮੋਹੇਨ ਭਾਰਤ।***

***ਸਰ੍ਵ ਭੂਤਾਨਿ ਸਮੁ ਮੋਹਮ੍, ਸਰਗੇ ਯਾਆਨ੍ਤਿ ਪਰਮ੍ ਤਪ੍॥***

**੦ ਸ਼ਬਦ ਅਰਥ :-** ਇੱਛਾ ਦ੍ਵੇਸ਼ ਸਮੁ ਉਦ੍ ਸਥੇਨ : ਇੱਛਾਵਾਂ ਨਫ਼ਰਤ ਤੋਂ ਪੈਦਾ ਹੋਏ। ਦ੍ਵੇਸ਼ : ਨਫ਼ਰਤ। ਸਮੁਉਦ੍ਸ੍ਥੇਨ : ਪੈਦਾ ਹੋਏ। ਦਵੰਦ : ਦੋਚਿਤੀ। ਮੋਹੇਨ : ਕਾਬੂ ਪਾਉਣਾ। ਭਾਰਤ : ਹੇ ਭਾਰਤ। ਸਰ੍ਵ ਭੂਤਾਨਿ : ਸਾਰੇ ਜੀਵ ਜੋ ਸਰੀਰ ਰੂਪ ਧਾਰਨ ਕੀਤੇ ਹੋਏ ਹਨ। ਸਮੁ ਮੋਹਮ੍ : ਮਾਇਆ ਵਿੱਚ। ਸਰ੍ਗੇ : ਰਚਨਾ ਅੰਦਰ। ਯਾਆਨ੍ਤਿ : ਜਾਂਦੇ ਹਨ। ਪਰਮ੍ਤਪ : ਹੇ ਦੁਸ਼ਮਨਾਂ ਨੂੰ ਜਿੱਤਣ ਵਾਲੇ।

**੦ ਸ਼ਲੋਕਾਰਥ :-** ਹੇ ਭਾਰਤ ਵੰਸ਼ੀ! ਹੇ ਪਰਮਤਪੀ! ਇੱਛਾ ਅਤੇ ਦਵੇਸ਼ ਤੋਂ ਪੈਦਾ ਹੋਏ ਸੁੱਖ ਦੁੱਖ ਆਦਿ ਤੋਂ ਸੰਸਾਰ ਵਿੱਚ ਸਾਰੇ ਪ੍ਰਾਣੀ ਜਨਮ ਤੋਂ ਮਾਇਆ ਵਿੱਚ ਜਨਮ ਲੈ ਰਹੇ ਹਨ।

**ਪਦ-ਅਰਥ-ਵਿਸਥਾਰ :-** ੦ ਇੱਛਾ ਦਵੇਸ਼ ਸਮੁ ਓਦ੍ ਸਥੇਨ – ਦਵੰਦ ਮੋਹੇਨ ਭਾਰਤ, ਸਰ੍ਵ ਭੂਤਾਨਿ ਸਮੁ ਮੋਹਮ੍ ਸਰ੍ਗੇਯ ਆਨ੍ਤਿ ਪਰਮ੍ਤਪ੍ – ਇੱਛਾ ਤੇ ਦਵੇਸ਼ ਤੋਂ ਦਵੰਦ ਮੋਹ ਪੈਦਾ ਹੁੰਦਾ ਹੈ। ਜਿਸ ਕਾਰਨ ਪ੍ਰਾਣੀ ਭਗਵਾਨ ਤੋਂ ਬੇਮੁਖ ਹੋ ਜਾਂਦੇ ਹਨ ਤੇ ਜਨਮ ਮਰਨ ਦੇ ਚੱਕਰ ਵਿੱਚ ਪੈ ਜਾਂਦੇ ਹਨ। ਲੋੜ ਸੰਸਾਰ ਤੋਂ ਬੇਮੁਖ ਹੋ ਕੇ ਭਗਵਾਨ ਨਾਲ ਸੰਬੰਧ ਜੋੜਨ ਦੀ ਹੈ। ਮਨੁੱਖ ਸਰੀਰ ਵਿਵੇਕ ਪ੍ਰਧਾਨ ਹੋਣ ਕਾਰਨ ਮਨੁੱਖ ਦੀ ਪ੍ਰਵਿਰਤੀ ਤੇ ਨਿਵ੍ਰਿਤੀ ਪਸ਼ੂਆਂ ਪੰਛੀਆਂ ਵਰਗੀ ਨਾ ਹੋਣਾ। ਮਨੁੱਖ ਵਿਵੇਕ ਨੂੰ ਮਹੱਤਵ ਨਹੀਂ ਦਿੰਦਾ, ਇਸ ਲਈ ਉਸ ਦਾ ਪਤਨ ਹੁੰਦਾ ਹੈ। ੦ ਮਨੁੱਖ ਦੀਆਂ ਦੋ ਮਨੋਵ੍ਰਿਤੀਆਂ ਹੁੰਦੀਆਂ ਹਨ – 1. ਇਸ ਪਾਸੇ ਲਾਉਣਾ 2. ਦੂਜੇ ਪਾਸੇ ਹਟਾਉਣਾ। ਮਨੁੱਖ ਨੇ ਪਰਮਾਤਮਾ ਨਾਲ ਵ੍ਰਿਤੀ ਲਾਉਣੀ ਹੈ ਤੇ ਸੰਸਾਰ ਤੋਂ ਹਟਾਉਣੀ ਹੈ। ਜਦ ਮਨੁੱਖ ਦੋਵੇਂ ਵ੍ਰਿਤੀਆਂ ਕੇਵਲ ਸੰਸਾਰ ਨਾਲ ਲਾਉਂਦਾ ਹੈ ਤਾਂ ਹੀ ਉਥੇ ਪ੍ਰੇਮ ਤੇ ਵੈਰਾਗ ਕ੍ਰਮਵਾਰ ਰਾਗ ਤੇ ਦਵੇਸ਼ ਦਾ ਰੂਪ ਧਾਰਣ ਕਰ ਲੈਂਦੇ ਹਨ। ਜਿਸ ਕਰਕੇ ਮਨੁੱਖ ਸੰਸਾਰ ਨਾਲ ਉਲਝ ਜਾਂਦਾ ਹੈ। ਭਗਵਾਨ ਤੋਂ ਐਨਾ ਬੇਮੁੱਖ ਹੋ ਜਾਂਦਾ ਹੈ ਕਿ ਸਤ੍ ਸੰਗ ਪਰਮਾਰਥ ਲੋਕ-ਸੇਵਾ ਅਤੇ ਪਰਮਾਰਥ ਦੀਆਂ ਗੱਲਾਂ ਵੱਲ ਧਿਆਨ ਹੀ ਨਹੀਂ ਦਿੰਦਾ। ੦ ਭਗਤ ਜਨ ਹਮੇਸ਼ਾ ਸੁੱਖ ਦੁੱਖ ਆਦਿ ਦੇ ਦਵੰਦ ਤੋਂ ਰਹਿਤ ਹੋ ਕੇ ਅਵਿਨਾਸ਼ੀ ਪਦ ਪ੍ਰਾਪਤ ਕਰਦੇ ਹਨ। (15.05) ਦਵੰਦ ਮਨੁੱਖ ਦਾ ਪੱਕਾ ਦੁਸ਼ਮਨ ਹੈ (3.34) ਦਵੰਦਾਂ ਤੋਂ ਰਹਿਤ ਹੋਣ ਵਾਲੇ ਦ੍ਰਿੜ ਵਰਤੀ ਹੋ ਕੇ ਭਗਵਾਨ ਦਾ ਭਜਨ ਕਰਦੇ ਹਨ (7.28) ਪ੍ਰਾਪਤ ਪ੍ਰਸਥਿਤੀ ਦਾ ਸਦ ਉਪਯੋਗ ਕਰਨ ਨਾਲ ਸੰਮੋਹ ਖ਼ਤਮ ਹੋ ਜਾਂਦਾ ਹੈ। ਸਦਉਪਯੋਗ ਕਰਨ ਸਮੇਂ ਅਭਿਮਾਨ ਨੂੰ ਦੂਰ ਰੱਖਿਆ ਜਾਵੇ। ੦ ਪਰਮਾਰਥਕ ਤੇ ਸੰਸਾਰਕ ਦੋਵੇਂ ਕਿਰਿਆਵਾਂ ਕਰਦੇ ਸਮੇਂ ਸਾਧਕ ਦਾ ਭਾਵ ਇੱਕ ਹੀ ਰਹਿਣਾ ਚਾਹੀਦਾ। 'ਮੈਂ ਸਾਧਕ ਹਾਂ ਮੇਰਾ ਲਕਸ਼ ਭਗਵ੍ਤ ਪ੍ਰਾਪਤੀ ਹੈ।" ੦ ਪਰਮਤਪ੍ = ਪਰਮਪਰਤਾਪੀ, ਪਰਮ ਤਪੱਸਵੀ। ੦ ਦਵੰਤਤੇ ਸਹ-ਦੋਵੇਂ ਗਿਆਨ ਦੇ ਦੁਸ਼ਮਨ ਹਨ।

**ਵਿਆਖਿਆ :-** ਜਿਉਂਦੇ ਜੀਵਾਂ ਦੀ ਵਿਧਾਨਕ ਅਵੱਸਥਾ ਇਹ ਹੈ ਕਿ ਇਹ ਪ੍ਰਭੂ ਦੇ ਸਭ ਅਧੀਨ ਹਨ। ਪ੍ਰਭੂ ਸੰਪੂਰਣ ਗਿਆਨ ਵੇਤਾ ਹੈ। ਜਦੋਂ ਕੋਈ ਵੀ ਇਸ ਗਿਆਨ ਤੋਂ ਬਾਂਝਾ ਰਹਿ ਜਾਂਦਾ ਹੈ ਉਹ ਮਾਇਆ ਸ਼ਕਤੀ ਦੇ ਅਧੀਨ ਆ ਜਾਂਦਾ ਹੈ। ਉਸ ਸਮੇਂ ਉਹ ਪ੍ਰਭੂਤਵ ਵਿਅਕਤਿੱਤਵ ਨੂੰ ਭੁੱਲ ਜਾਂਦਾ ਹੈ। ਮਾਇਆ ਸ਼ਕਤੀ ਇੱਛਾ ਤੇ ਨਫ਼ਰਤ ਦੇ ਦਵੰਤ ਵਿੱਚ ਪ੍ਰਗਟ ਹੁੰਦੀ ਹੈ। ਨਫ਼ਰਤ ਤੇ ਇੱਛਾ ਦੀ ਉਤੇਜਿਤ ਭਾਵਨਾ ਅਧੀਨ ਜੀਵ, ਪ੍ਰਭੂ ਨਾਲ ਜੁੜਨਾ ਚਾਹੁੰਦਾ ਹੈ, ਪਰ ਅਗਿਆਨੀ ਹੁੰਦਾ ਹੈ, ਪਰ ਇੰਜ ਕਰਨਾ ਅਸੰਭਵ ਹੈ। ਸੰਸਾਰੀ ਜੀਵ ਹਮੇਸ਼ਾ ਭਰਮ ਪਾਲਦਾ ਹੈ, 'ਇਹ ਮੇਰਾ ਘਰ ਹੈ, ਇਹ ਮੇਰੀ ਪਤਨੀ ਹੈ। ਇਹ ਮੇਰੇ ਬੱਚੇ ਹਨ।' ਇਹੋ ਮਾਇਆ ਹੈ। ਇੰਜ ਮਾਇਆ ਗ੍ਰਸਿਆ ਵਿਅਕਤੀ ਪ੍ਰਭੂ ਤੋਂ ਦੂਰ ਰਹਿੰਦਾ ਹੈ। ਜਨਮ ਤੋਂ ਮੌਤ ਦੇ ਵਿਚਕਾਰਲੇ ਸਮੇਂ ਨੂੰ ਜੀਵਨ ਕਿਹਾ ਗਿਆ ਹੈ ਜੋ ਪਾਣੀ ਦੇ ਬੁਲਬੁਲੇ ਵਾਂਗ ਅਸਥਾਈ ਹੈ। ਮੌਤ ਕਿਸੇ ਵੀ ਸਮੇਂ ਆ ਜੇ ਜੀਵਨ ਨੂੰ ਖ਼ਤਮ ਕਰ ਸਕਦੀ ਹੈ। ਇੰਦ੍ਰਿਆਵੀ ਖੁਸ਼ੀਆਂ ਨਾਲ ਅਸਥਾਈ ਸੁੱਖ ਤਾਂ ਹੁੰਦਾ ਹੈ ਪਰ ਦੁੱਖ ਵੀ ਦੂਰ ਨਹੀਂ ਹੁੰਦਾ। ਇੰਦ੍ਰਿਆਵੀ ਖੁਸ਼ੀਆਂ ਤੋਂ ਦੁੱਖ ਦੂਰ ਕਰਨਾ ਤੇ ਖੁਸ਼ੀ ਲੱਭਣ ਦਾ ਚੱਕਰ ਮਾਇਆ ਹੈ। ਸੁੱਖ ਦੁੱਖ ਦੇ ਵਿਰੋਧੀ ਗੁੱਟਾਂ ਵਿਚਕਾਰ, ਇੱਕ ਦੀ ਇੱਛਾ ਕਰਨੀ, ਕਦੇ ਦੂਜੇ ਦੀ ਇੱਛਾ ਕਰਨੀ, ਗਿਆਨ-ਵੇਤਾ ਲਈ ਹਾਨੀਕਾਰਕ ਹੈ। ਮਾਇਆ-ਯੁਕਤ ਵਿਅਕਤੀ ਨਾ ਗਿਆਨੀ ਹੋ ਸਕਦਾ ਹੈ, ਨਾ ਪ੍ਰਭੂ-ਭਗਤੀ ਕਰ ਸਕਦਾ ਹੈ। ਇਹੋ ਇੱਛਾਵਾਂ ਵਿਅਕਤੀ ਦੀਆਂ ਪੱਕੀਆਂ ਦੁਸ਼ਮਨ ਹਨ। ਇਨ੍ਹਾਂ ਨੂੰ ਪਹਿਲਾਂ ਜਿੱਤਣ ਦੀ ਲੋੜ ਹੈ, ਪ੍ਰਭੂ ਪ੍ਰਾਪਤੀ ਤਾਂ ਬਾਅਦ ਵਿੱਚ ਕੀਤੀ ਜਾਣ ਦੀ ਲੋੜ ਹੈ।

✪ ✪ ✪

**7.28 ਸ਼ਲੋਕ :**

*येषाम् तु अन्त-गतम् पापम्, जनानाम् पुण्य-कर्मणाम्। ते द्वन्द्व-मोह-निर्-मुक्ताः, भज्-अन्ते माम् दृढ-व्रताः॥*

***ਯੇ ਸ਼ਾਮ੍ ਤੁ ਅਨੰਤ ਗਤਮ੍ ਪਾਪਮ੍, ਜਨਾਨਮ੍ ਪੁਣ੍ਯ ਕਰ੍ਮਣਮ੍।***

***ਤੇ ਦ੍ਵੰਦ ਮੋਹ ਨਿਰ੍ ਮੁਕ੍ਤਾਹ, ਭਜੁਅੰਤੇ ਮਾਮ੍ ਦ੍ਰਿੜ ਵ੍ਰਤਾਹ॥***

**੦ ਸ਼ਬਦ ਅਰਥ :-** ਯੇਸ਼ਾਮ੍ : ਕਿਸ ਦਾ। ਤੁ : ਪਰ। ਅਤਗਤਮ੍ : ਇਹ ਅੰਤ ਵਿੱਚ ਹੈ। ਪਾਪਮ੍ : ਪਾਪ। ਜਨਾਨਾਮ੍ : ਆਦਮੀਆਂ ਦੇ। ਪੁਣ੍ਯ ਕਰ੍ਮਣਮ੍ : ਨੇਕ ਕੰਮ ਕਰਨ ਵਾਲੇ ਚੰਗੇ ਵਿਅਕਤੀਆਂ ਦੇ। ਤੇ : ਉਹ। ਦ੍ਵੰਦ ਮੋਹ ਨਿਰ੍ਮੁਕਤਾਹ : ਸੰਸਾਰ ਵਿਚਲੀ ਇੰਦ੍ਰਿਆਵੀ ਇੱਛਾਵਾਂ ਦੇ ਦ੍ਵੰਦ ਤੋਂ ਮੁਕਤ ਹੋਇਆ। ਭੰਜਯੰਤੇ : ਪੂਜਾ ਕਰਨਾ। ਉਪਾਸਨਾ ਕਰਨੀ। ਮਾਮ੍ : ਮੇਰਾ। ਦ੍ਰਿੜਵ੍ਰਤਾਹ : ਜੋ ਵਿਅਕਤੀ ਆਪਣੇ ਇਰਾਦੇ ਦਾ ਪੱਕਾ ਹੈ।

**੦ ਸ਼ਲੋਕਾਰਥ :-** ਪਰ ਜਿਹੜੇ ਪੁੰਨ ਨੇਕ ਕਾਰਜ ਕਰਨ ਵਾਲੇ ਲੋਕ ਹਨ, ਉਨ੍ਹਾਂ ਦੇ ਪਾਪ ਨਸ਼ਟ ਹੋ ਗਏ ਹਨ। ਉਹ ਦ੍ਵੰਦ ਰੂਪ ਮੋਹ ਤੋਂ ਮੁਕਤ ਹੋਏ ਦ੍ਰਿੜ ਨਿਸ਼ਚੇ ਵਾਲੇ ਵਿਅਕਤੀ ਹਨ, ਹਮੇਸ਼ਾ ਹੀ ਮੇਰੀ ਉਪਾਸਨਾ ਕਰਦੇ ਹਨ।

**ਪਦ-ਅਰਥ-ਵਿਸਥਾਰ :-** ੦ ਯੇ ਸ਼ਾਮ੍ ਤੁ ਅਨੰਤ ਗਤਮ੍ ਪਾਪਮ੍ ਜਨਾਨਮ੍ ਪੁਣ੍ਯ ਕਰ੍ਮਣਮ੍ = ਦਵੰਦ ਮੋਹ ਤੋਂ ਮੋਹਿਤ ਮਨੁੱਖ ਨਾ ਭਜਨ ਕਰ ਸਕਦਾ ਹੈ ਨਾ ਮਾਨਸਿਕ ਸੰਤੁਸ਼ਟੀ। ੦ ਤੁ ਪਦ ਭਜਨ ਨਾ ਕਰਨ ਵਾਲੇ ਦੀ ਥਾਂ ਭਜਨ ਕਰਨ ਵਾਲੇ ਦੀ ਵਿਲੱਖਣਤਾ ਦਰਸਾਉਂਦਾ

ਹੈ। ੦ ਜਿਸ ਮਾਨਵ ਸਰੀਰ ਨੇ ਆਪਣੇ ਮੂਲ ਉਦੇਸ਼ ਭਗਵਾਨ ਦੀ ਪ੍ਰਾਪਤੀ ਤੇ ਸੰਸਾਰ ਦਾ ਤਿਆਗ ਕਰਨ ਸੰਬੰਧੀ ਜਾਣ ਲਿਆ ਹੈ ਤੇ ਉਹ ਦ੍ਰਿੜ ਹੈ, ਉਹ ਮਨੁੱਖ ਹੀ ਦ੍ਰਿੜ ਇਰਾਦੇ ਵਾਲੇ ਪੁਣ੍ਯ ਕਰ੍ਮੀ ਹਨ। ੦ ਆਪਣੇ ਇੱਕ ਨਿਸ਼ਚੇ ਤੋਂ ਜੋ ਸ਼ੁੱਧੀ ਹੁੰਦੀ ਹੈ, ਪਵਿੱਤਰਤਾ ਆਉਂਦੀ ਹੈ, ਉਹ ਯਗ ਦਾਨ ਤਪ ਆਦਿ ਕਿਰਿਆਵਾਂ ਤੋਂ ਨਹੀਂ ਆਉਂਦੀ। ੦ ਭਗਵਾਨ ਦੀ ਪ੍ਰਾਪਤੀ ਦਾ ਦ੍ਰਿੜ-ਨਿਸ਼ਚਾ ਕਰਨ ਦੀ ਪ੍ਰਕ੍ਰਿਆ ਤਾਂ ਅੰਦਰ ਦੀ ਹੈ, ਜਦ ਕਿ ਯਗ ਦਾਨ ਆਦਿ ਬਾਹਰ ਦੀਆਂ ਕਿਰਿਆਵਾਂ ਹਨ। ੦ ਅਨੰਤਗਤਮ੍ ਪਾਪਮ੍ = 'ਭਗਵਾਨ ਵੱਲ ਹੀ ਚੱਲਣ ਦਾ ਜਦ ਦ੍ਰਿੜ ਨਿਸ਼ਚਾ ਹੋ ਜਾਂਦਾ ਹੈ ਤਾਂ ਭਗਵਾਨ ਵਿੱਚ ਪਹਿਲਾਂ ਬਣੀ ਬੇਮੁੱਖਤਾ ਚਲੀ ਜਾਂਦੀ ਹੈ। ਪਾਪ ਜੜ੍ਹ ਕੱਟੀ ਜਾਂਦੀ ਹੈ ੦ ਸੰਤ ਕਹਿੰਦੇ ਹਨ ਕਿ ਡੇਢ ਹੀ ਪਾਪ ਹੈ ਡੇਢ ਹੀ ਪੁੰਨ ਹੈ। ਭਗਵਾਨ ਤੋਂ ਬੇਮੁਖ ਹੋਣਾ ਪਾਪ ਹੈ, ਤਦ੍ਗੁਣ ਦੁਰਾਚਾਰਾਂ ਵਿੱਚ ਮਨ ਲਾਉਣ ਅੱਧਾ ਪਾਪ ਹੈ। ਏਸੇ ਤਰ੍ਹਾਂ ਭਗਵਾਨ ਦੇ ਸਨਮੁੱਖ ਹੋਣਾ ਪੂਰਾ ਪੁੰਨ ਹੈ ਤੇ ਮਨ ਸਦਗੁਣਾਂ ਵੱਲ ਲਾਉਣਾ ਅੱਧਾ ਪੁੰਨ ਹੈ। ਭਗਵਾਨ-ਸੰਬੰਧ, ਪਾਪ ਨਸ਼ਟ ਕਰਨ ਦਾ ਕਾਰਨ ਬਣਦਾ ਹੈ। (ਵੇਖੋ 11.05, 11.42) ਭਗਵਾਨ ਦਾ ਲਕਸ਼ ਹੋਣ 'ਤੇ ਪੁਰਾਣੇ ਕਿਸੇ ਸੰਸਕਾਰ ਤੋਂ ਜੇ ਪਾਪ ਹੋ ਹੀ ਜਾਵੇਗਾ ਤਾਂ ਵੀ ਉਹ ਨਹੀਂ ਰਹੇਗਾ। ਕਿਉਂਕਿ ਤੁਹਾਡੇ ਹਿਰਦੇ ਵਿੱਚ ਭਗਵਾਨ ਹੈ। ੦ ਪਾਪ ਨਾ ਕਰਨ ਦਾ ਦ੍ਰਿੜ ਨਿਸ਼ਚਾ, ਪਾਪਾਂ ਦੇ ਅੰਤ ਵਿੱਚ ਸਹਾਈ ਬਣਦਾ ਹੈ। ੦ ਤੇ ਦਵੰਦ ਮੋਹ ਨਿਰ੍ਮੁਕਤਾਹ, ਭਜਅੰਤੇ ਮਾਮ੍ ਦ੍ਰੜਵ੍ਤਾਹ - ਪੁੰਨ ਕਰ੍ਮੀ ਲੋਕ ਦਵੰਦ ਰੂਪ ਮੋਹ ਤੋਂ ਰਹਿਤ ਹੋ ਕੇ, ਦ੍ਰਿੜ ਵਰਤੀ ਹੋ ਕੇ, ਭਗਵਾਨ ਦਾ ਭਜਨ ਕਰਦੇ ਹਨ। ਦਵੰਦ ਦੇ ਅਨੇਕਾਂ ਰੂਪ ਹਨ। 1. ਭਗਵਾਨ ਵਿੱਚ ਮਨ ਲਾਇਆ ਜਾਵੇ ਜਾਂ ਸੰਸਾਰ ਵੱਲ 2. ਕਿਹੜੇ ਸੰਪਰਦਾਇ ਨੂੰ ਮੰਨਿਆ ਜਾਵੇ, ਵੈਸ਼ਨਵ, ਸ਼ੈਵ ਸ਼ਕਤੀ ਗਣਪਤੀ ਆਦਿ ਵਿੱਚੋਂ। 3. ਪ੍ਰਭੂ-ਸਰੂਪ ਦੇ ਦਵੈਤ ਅਦਵੈਤ ਵਿਸ਼ਿਸ਼ਟ ਦਵੈਤ, ਸ਼ੁੱਧ ਦਵੈਤ ਆਦਿ ਦੇ ਕਿਹੜੇ ਸਿਧਾਂਤ ਨੂੰ 4. ਕਿਹੜੇ ਮਾਰਗ ਨੂੰ ਭਗਤੀ ਯੋਗ, ਗਿਆਨ-ਯੋਗ, ਕਰਮ-ਯੋਗ, ਧਿਆਨ-ਯੋਗ ਹਠ-ਯੋਗ ਲਯ-ਯੋਗ, ਮੰਤਰ-ਯੋਗ ਆਦਿ ਵਿੱਚੋਂ ਕਿਹੜਾ ਮਾਰਗ ਚੁਣਿਆ ਜਾਵੇ ? 5. ਸੰਸਾਰ ਵਿੱਚ ਰਹਿੰਦਿਆਂ ਅਨੁਕੂਲ ਪ੍ਰਤਿਕੂਲ ਦੁੱਖ ਸੁੱਖ ਠੀਕ ਬੇ ਠੀਕ, ਰਾਗ ਦੋਸ਼ ਆਦਿ ਵੀ ਸਾਰੇ ਦ੍ਵੰਦ ਹਨ। ੦ ਪ੍ਰਭੂ ਦਾ ਕਿਹੜਾ ਸਰੂਪ ਮੰਨਿਆ ਜਾਵੇ - ਨਿਰਗੁਣ, ਸੁਰਗੁਣ ?? ੦ ਦਵੰਦ ਮਿਟਾਉਣ ਦਾ ਇੱਕੋ ਮੰਤਰ ਹੈ ਕਿ ਆਦਰ ਤਾਂ ਸਾਰੀਆਂ ਵਿਧੀਆਂ ਦਾ ਕੀਤਾ ਜਾਵੇ। ਪਰੰਤੂ ਭਗਵਾਨ ਪ੍ਰਾਪਤੀ ਦੀ ਉਹੋ ਵਿਧੀ ਹੀ ਅਪਨਾਈ ਜਾਵੇ, ਜਿਸ ਵਿੱਚ ਤੁਹਾਡੀ ਨਿਸ਼ਠਾ ਬਣ ਜਾਵੇ। ੦ ਸਾਧਨ ਦੀ ਸਹੀ ਹੋਣ, ਆਪਣੇ ਕਲਿਆਣ ਲਈ ਜ਼ਰੂਰੀ ਹੈ। 'ਮੈਂ ਤਾਂ ਆਪਣਾ ਕਲਿਆਣ ਕਰਨਾ ਹੈ, ਸੰਸਾਰਕ ਲਾਭ ਹਾਨੀ ਕੁੱਝ ਵੀ ਹੋਵੇ' ਇਹ ਨਿੱਸ਼ਠਾ ਜ਼ਰੂਰੀ ਹੈ। ੦ ਸੰਸਾਰ ਦੀ ਜਿੰਨੀ ਵੀ ਸਿੱਧੀ ਹੈ, ਉਹ ਅੱਖ ਦੀ ਮੀਟਣ ਨਾਲ ਕੁੱਝ ਵੀ ਨਹੀਂ ਹੈ। ੦ ਦ੍ਰੜਵਰ੍ਤਾ = ਦਾ ਭਾਵ ਹੈ ਕਿ ਅਸੀਂ ਤਾਂ ਸਿਰਫ਼ ਪਰਮਾਤਮਾ ਵੱਲ ਹੀ ਜਾਣਾ ਹੈ, ਸਾਡਾ ਹੋਰ ਕੋਈ ਵੀ ਲਕਸ਼ ਨਹੀਂ ਹੈ। ਪਰਮਾਤਮਾ ਭਾਵੇਂ ਕੁੱਝ ਵੀ ਹੋਵੇ, ਦਵੈਤ ਹੋਵੇ, ਅਦਵੈਤ ਹੋਵੇ, ਸਰਗੁਣ ਹੋਵੇ ਜਾਂ ਨਿਰਗੁਣ, ਅਸੀਂ ਕੁੱਝ ਨਹੀਂ ਲੈਣਾ। ਅਸੀਂ ਤਾਂ ਪਰਮਾਤਮਾ ਪ੍ਰਾਪਤੀ ਦੇ ਲਕਸ਼ ਨੂੰ ਪ੍ਰਾਪਤ ਕਰਨਾ ਹੈ। ੦ ਸਾਨੂੰ ਪਰਮਾਤਮਾ ਨਾਲ ਮਤਲਬ ਹੈ, ਕਿੱਥੇ ਹੈ, ਕਿੱਥੇ ਰਹਿੰਦੇ ਹਨ, ਕੀ ਕਰਦੇ ਹਨ, ਕੀ ਖਾਂਦੇ ਹਨ ? ਇਨ੍ਹਾਂ ਸਵਾਲਾਂ ਨਾਲ ਸਾਡਾ ਕੋਈ ਸੰਬੰਧ ਨਹੀਂ। ੦ ਸਾਧਾਰਨ ਨਿਯਮ ਹੈ, ਪਾਪੀ ਮਨੁੱਖ ਭਗਵਾਨ ਵੱਲ ਨਹੀਂ ਲੱਗ ਸਕਦੇ। ਪਾਪ ਛੱਡ ਕੇ ਤਾਂ ਭਗਵਾਨ ਵੱਲ ਲੱਗਿਆ ਜਾ ਸਕਦਾ ਹੈ। ਪੁਰਾਣੇ ਨਵੇਂ ਪਾਪ ਕੁੱਝ ਨਹੀਂ। ਪਾਪ ਤਿਆਗਣ ਲਈ ਦ੍ਰਿੜ-ਨਿਸ਼ਚਾ ਕੀਤਾ ਜਾ ਸਕਦਾ ਹੈ।

**ਵਿਆਖਿਆ :-** ਜੀਵ ਨੂੰ ਪਾਲਣ ਪੋਸ਼ਣ ਲਈ ਜੋ ਵੀ ਕਿਰਿਆ ਕਰਨੀ ਪੈਂਦੀ ਹੈ, ਸਿਆਣੇ ਲੋਕ ਉਸ ਨੂੰ ਪਾਪ ਕਹਿੰਦੇ ਹਨ। ਇਸ ਦੇ ਮੁਕਾਬਲੇ ਵਿੱਚ, ਜੋ ਵੀ ਕਿਰਿਆ, ਆਤਮ ਤਿਆਗ ਲਈ ਹੁੰਦੀ ਹੈ ਉਸ ਨੂੰ ਧਰਮ, ਸਦਾਚਾਰ ਨੈਤਿਕਤਾ ਕਿਹਾ ਜਾਂਦਾ ਹੈ। ਆਪਾ ਤਿਆਗ ਦੀ ਸੇਵਾ ਨਿਰੰਤਰ ਉਸ ਸਮੇਂ ਤੱਕ ਕੀਤੀ ਜਾਣੀ ਜ਼ਰੂਰੀ ਹੈ, ਜਦੋਂ ਤੱਕ ਮਨ ਆਲਸ, ਸੁਸਤੀ ਕੰਮ ਚੋਰੀ ਅਤੇ ਹਉਮੈਂਵਾਦ, ਨਿੱਜਵਾਦ, ਖ਼ੁਦਗ਼ਰਜ਼ੀ ਵਿੱਚ ਨਾ ਖ਼ਤਮ ਹੋ ਜਾਵੇ। ਮਨ ਦੀ ਪਵਿੱਤਰਤਾ, ਸਵੈ ਦੇ ਨਿਰੰਤਰ ਤਿਆਗ ਨਾਲ ਸੰਭਵ ਹੈ। ਜਿਸ ਦਾ ਮਨ ਦੋਸ਼ੀ ਹੈ, ਕਲੰਕਿਤ ਹੈ, ਉਹ ਪ੍ਰਭੂ ਦੀ ਉਪਾਸਨਾ ਕਰਨ ਦੀ ਸਮੱਰਥਾ ਨਹੀਂ ਰੱਖ ਸਕਦਾ। ਜਿਹੜੇ ਜਿੱਤ ਹਾਰ, ਦੁੱਖ ਸੁੱਖ, ਲਾਭ ਹਾਨੀ ਤੇ ਉਸਤਿਤ ਨਿੰਦਾ ਦੇ ਦਵੰਦ ਵਿੱਚ ਫਸੇ ਹੋਏ ਵਿਅਕਤੀ ਹਨ, ਉਹ ਆਪਣੇ ਇਰਾਦੇ ਵਿੱਚ ਤਾਂ ਹੀ ਪਰਪੱਕ ਹੋ ਸਕਦੇ ਹਨ, ਜੇਕਰ ਏਸ ਦ੍ਵੰਦ ਦੇ ਚੱਕਰ 'ਚੋਂ ਨਿਕਲਕੇ ਆਪਣੇ ਅੰਤਹਕਰਣ ਨੂੰ ਪ੍ਰਭੂ ਨਾਲ ਜੋੜ ਲੈਣ।



**7.29 ਸ਼ਲੋਕ :**

*जरा-मरण-मोक्षाय, माम् आ-श्रि-त्य यत-अन्ति ये। ते ब्रह्म तत् विदुः कृत्स्नम्, अधि-आत्मम् कर्म च अ-खिलम्॥*

***ਜਰਾ ਮਰਣ ਮੋਕਸ਼ਾਯ, ਮਾਮ੍ ਆਸ਼ਿਰਤ੍ਯ ਯਤਅੰਤਿ ਯੇ।***

***ਤੇ ਬ੍ਰਹਮ ਤਤ੍ ਵਿਦ੍ਹ ਕ੍ਰਤ੍ਸ੍ਨਮ੍ ਅਧਿਆਤ੍ਮਮ੍ ਕਰ੍ਮ ਚ ਅਖ਼ਿਲਮ੍॥***

**੦ ਸ਼ਬਦ ਅਰਥ :-** ਜਰਾਮਰਣ ਮੋਕਸ਼ਾਯ : ਮੌਤ ਅਤੇ ਬੁਢਾਪੇ ਤੋਂ ਮੁਕਤੀ ਪ੍ਰਾਪਤ ਕਰਨਾ। ਮਾਮ੍ : ਮੈਂ। ਆਸ਼ਿਰਤ੍ਯ : ਸ਼ਰਨ ਪ੍ਰਾਪਤ ਕਰਨੀ। ਯਤਅੰਤਿਯੇ : ਯਤਨ ਕਰਨਾ। ਤੇ : ਕੌਣ। ਬ੍ਰਹਮ : ਬ੍ਰਹਮਾ। ਤਤ੍ : ਉਹ। ਵਿਦ੍ਹ : ਜਾਣਦਾ ਹੈ। ਕ੍ਰਤ੍ਸ੍ਨਮ੍ : ਸਾਰੇ। ਅਧਿਆਤ੍ਮਮ੍ : ਸਵੈ ਦਾ ਗਿਆਨ। ਕਰ੍ਮ : ਕਾਰਜ। ਚ : ਅਤੇ। ਅਖ਼ਿਲਮ੍ : ਸਾਰੇ, ਸਮੁੱਚੇ।

**੦ ਸ਼ਲੋਕਾਰਥ :-** ਬੁਢਾਪੇ (ਨਾਸ਼ ਦੀ ਕਿਰਿਆ) ਅਤੇ ਮਰਨ ਤੋਂ ਛੁਟਕਾਰਾ ਪਾਉਣ ਲਈ ਜੋ ਵਿਅਕਤੀ ਮੇਰਾ ਆਸਰਾ ਲੈ ਕੇ ਯਤਨ ਕਰਦੇ ਹਨ, ਉਹ ਉਸ ਬ੍ਰਹਮ ਨੂੰ ਜਾਣ ਲੈਂਦੇ ਹਨ ਅਤੇ ਸੰਪੂਰਣ ਅਧਿਆਤਮਕ ਨੂੰ ਅਥਵਾ ਸਮੁੱਚੇ ਕਰਮ ਨੂੰ ਭੀ ਜਾਣ ਜਾਂਦੇ ਹਨ।

**ਪਦ-ਅਰਥ-ਵਿਸਥਾਰ :-** ੦ ਜਰਾ ਮਰਣ ਮੋਕਸ਼ਾਯ, ਮਾਮ੍ ਆਸ਼੍ਰਿਤ੍ਯ ਯਤ ਅਤਿੰ ਯੇ - ਏਥੇ ਜਰਾ (ਬਿਰਧ ਅਵੱਸਥਾ) ਅਤੇ ਮਰਨ ਨਾਲ ਮੁਕਤੀ ਪਾਉਣ ਦਾ ਸਾਰ ਇਹ ਨਹੀਂ ਹੈ ਕਿ ਬ੍ਰਹਮ ਅਧਿਆਤਮ ਤੇ ਕਰਮ ਦਾ ਗਿਆਨ ਹੋਣ ਨਾਲ ਬਿਰਧ ਅਵੱਸਥਾ ਨਹੀਂ ਹੋਵੇਗੀ। ਸਰੀਰ ਦੀ ਮੌਤ ਨਹੀਂ ਹੋਵੇਗੀ। ਇਸ ਦਾ ਮਤਲਬ ਤਾਂ ਇਹ ਹੈ ਕਿ ਬੋਧ ਹੋਣ ਪਿੱਛੋਂ ਸਰੀਰ ਵਿੱਚ ਆਉਣ ਵਾਲੀ ਬਿਰਧ-ਅਵੱਸਥਾ ਤੇ ਮੌਤ ਤਾਂ ਆਵੇਗੀ ਹੀ, ਪਰ ਇਹ ਦੋਵੇਂ ਅਵੱਸਥਾਵਾਂ ਉਸ ਨੂੰ ਦੁਖੀ ਨਹੀਂ ਕਰ ਸਕਦੀਆਂ। (13.34 ਸ਼ਲੋਕ ਵੇਖੋ) ੦ ਜਿੰਨੀ ਦੇਰ ਤੱਕ ਸਰੀਰ ਨਾਲ ਸੰਬੰਧ ਹਨ - ਮਰਨ ਦਾ ਡਰ ਬਣਿਆ ਰਹਿੰਦਾ ਹੈ। ੦ ਪਰ ਮਹਾਂਪੁਰਸ਼ ਉਹ ਹਨ, ਜਿਨ੍ਹਾਂ ਦੇ ਸਰੀਰ ਵਿੱਚ ਜਨਮ ਤੇ ਮਰਨ ਹੋਣ 'ਤੇ ਵੀ ਉਹ ਇਸ ਤੋਂ ਮੁਕਤ ਹਨ। ੦ ਸਰੀਰ ਨਾਲ ਮੋਹ ਕਾਰਨ (ਸਰੀਰ ਮੇਰਾ ਹੈ) ਮੈਂ ਬਿਰਧ ਹਾਂ, ਮੈਂ ਜਵਾਨ ਹਾਂ, ਮੈਂ ਮਰਨਾ ਹੈ।" ਆਦਿ ਭਾਵ ਜੁੜੇ ਹੁੰਦੇ ਹਨ (13.08) ਜਦ ਸਰੀਰ ਦੇ ਨਾਲ ਮੈਂ ਮੇਰਾ ਪਨ ਦਾ ਸੰਬੰਧ ਨਾ ਰਹੇ, ਤਦ ਤੱਕ ਮਰਨ ਤੋਂ ਮੁਕਤੀ ਨਹੀਂ ਮਿਲਦੀ। ਸਰੀਰ ਨਾਲ ਆਪਣੇ ਪਨ ਦਾ ਮੰਨਿਆ ਹੋਇਆ ਸੰਬੰਧ ਹੀ ਅਸਲ ਵਿੱਚ ਜਨਮ ਦਾ ਕਾਰਨ ਹੈ। (13.21) ੦ ਮਾਮ੍ ਆਸ਼੍ਰਿਤ੍ਯ ਯਤਤਿੰ ਯੇ = ਪਦ ਵਿੱਚ ਆਸਰਾ ਲੈਣਾ ਅਤੇ ਯਤਨ ਕਰਨਾ - ਦਾ ਸਾਰ ਅਰਥ ਇਹ ਹੈ, ਕਿ ਮਨੁੱਖ ਜੇ ਆਪਣੇ ਆਪ ਯਤਨ ਕਰਦਾ ਹੈ ਤਾਂ ਅਭਿਮਾਨ ਆਉਂਦਾ ਹੈ, 'ਮੈਂ ਅਜਿਹਾ ਕਰ ਲਿਆ ਹੈ, ਜਿਸ ਕਰਕੇ ਅਜਿਹਾ ਹੋ ਗਿਆ।' ਜੇਕਰ ਅਸੀਂ ਇਹ ਨਿਸ਼ਚਾ ਕਰੀਏ, ਕਿ ਭਗਵਾਨ ਦੇ ਆਸਰੇ ਨਾਲ ਸਭ ਕੁੱਝ ਹੋ ਜਾਵੇਗਾ ਤਾਂ ਉਹ ਬੁਢਾਪੇ ਮੌਤ ਆਦਿ ਤੋਂ ਵੀ ਮੁਕਤ ਹੋ ਜਾਵੇਗਾ। ਕਿਉਂਕਿ ਸਰੀਰ ਨਾਲ ਮੰਨਿਆ ਹੋਇਆ ਸੰਬੰਧ ਹੀ ਅਸਲ

ਵਿੱਚ ਜਨਮ ਦਾ ਕਾਰਨ ਹੈ। (13.21) ਜੇ ਸਰੀਰ ਸੰਬੰਧ ਮਿਟ ਜਾਵੇ ਤਾਂ ਦਵੰਦ ਨਹੀਂ ਰਹਿੰਦਾ। ਮਿਟਦਾ ਉਹੋ ਹੀ ਹੈ, ਜੋ ਅਸਲ ਵਿੱਚ ਨਹੀਂ ਹੁੰਦਾ। ੦ ਜਦ ਤੱਕ ਸੰਸਾਰ ਤੇ ਸਰੀਰ ਨੂੰ ਸਥਾਈ ਮੰਨ ਕੇ ਦੋਵਾਂ ਨੂੰ ਮਹੱਤਤਾ ਦਿੱਤੀ ਜਾਂਦੀ ਹੈ, ਤਦ ਤੱਕ ਸਾਧਨ ਕਰਨ ਉਪਰੰਤ ਵੀ ਉਸ ਨੂੰ ਪ੍ਰਭੂ ਪ੍ਰਾਪਤੀ ਨਹੀਂ ਹੁੰਦੀ। ੦ ਤੇ ਬ੍ਰਹਮ ਤਤ੍ ਵਿਦ੍ਹ ਕ੍ਰਤ੍ਸ੍ਨਮ੍ - ਇੰਜ ਯਤਨ ਨਾਲ ਉਹ ਮੇਰੇ ਸਰੂਪ ਨੂੰ ਜੋ ਨਿਰਗੁਣ ਨਿਰਾਕਾਰ ਹੈ ਜੋ ਮਨ ਬੁੱਧੀ ਇੰਦ੍ਰੀਆਂ ਆਦਿ ਦਾ ਵਿਸ਼ਾ ਨਹੀਂ, ਜੋ ਸਾਹਮਣੇ ਨਹੀਂ, ਸ਼ਾਸਤਰ ਜਿਸ ਦਾ ਪਰੋਖ ਰੂਪ ਵਿੱਚ ਵਰਨਣ ਕਰਦੇ ਹਨ, ਉਸ ਸਚਦਾਨੰਦ ਬ੍ਰਹਮ ਨੂੰ ਜਾਣ ਲੈਂਦੇ ਹਨ। ੦ ਬ੍ਰਹਮ - ਦੇ ਨਾਲ ਤਤ੍ ਪਦ ਆਇਆ ਹੈ, ਦਾ ਅਰਥ ਹੈ ਕਿ ਜਿਸ ਪਰਮਾਤਮਾ ਨੂੰ ਪਰੋਖ ਰੂਪ ਤੋਂ ਹੀ ਦੇਖਦੇ ਹਾਂ, ਏਸੇ ਤਰ੍ਹਾਂ ਪਰਮਾਤਮਾ ਦਾ ਵੀ ਸਾਕਸ਼ਾਤ ਅਪਰੋਕਸ਼ ਰੂਪ ਤੋਂ ਅਨੁਭਵ ਕਰ ਲੈਂਦੇ ਹਨ। ੦ ਪਰਮਾਤਮਾ ਕਿਸੇ ਇੱਕ ਦਾ ਨਹੀਂ, ਸਭ ਦਾ ਹੈ। ਫਿਰ ਵੀ ਅਪ੍ਰਾਪਤ ਹੈ ? ਨਾ ਦਿਖਾਈ ਦਿੰਦਾ ਹੈ ? ਪਰ ਉਹ ਸਭ ਥਾਵਾਂ ਉੱਪਰ ਹਰ ਸਮੇਂ ਹਰ ਪਲ ਹੈ। ੦ ਉਹ ਲੋਕ ਸੰਪੂਰਣ ਅਧਿਆਤਮ (ਸੰਪੂਰਣ ਜੀਵ ਤੱਤਵ) ਨੂੰ ਜਾਣ ਲੈਂਦੇ ਹਨ। 15.10 ਸ਼ਲੋਕ ਵਿੱਚ ਕਿਹਾ ਗਿਆ ਹੈ। ਜੀਵ ਦੇ ਰਾਹੀਂ ਇੱਕ ਸਰੀਰ ਨੂੰ ਛੱਡ ਕੇ ਦੂਜੇ ਸਰੀਰ ਨੂੰ ਪ੍ਰਾਪਤ ਕਰਨ ਨੂੰ ਵਿਮੂੜ ਪੁਰਖ ਨਹੀਂ ਜਾਣਦੇ, ਕੇਵਲ ਬੁੱਧੀਮਾਨ ਲੋਕ ਹੀ ਜਾਣਦੇ ਹਨ। ੦ ਕਰ੍ਮਚ ਅਖਿਲਮ੍ - ਉਹ ਸੰਪੂਰਣ ਤੱਤਵ ਦੇ ਵਾਸਤਵਿਕ ਤੱਤਵ ਨੂੰ ਜਾਣਦੇ ਹਨ। ਸ੍ਰਿਸ਼ਟੀ ਰਚਨਾ ਕਿਉਂ ਹੁੰਦੀ ਹੈ, ਕਿਵੇਂ ਹੁੰਦੀ ਹੈ ? ਭਗਵਾਨ ਕਿਵੇਂ ਕਰਦੇ ਹਨ - ਉਹ ਇਸ ਨੂੰ ਵੀ ਜਾਣ ਲੈਂਦੇ ਹਨ। ੦ ਚਾਰ ਵਰਣ ਜਾਤ ਪਾਤ ਉੱਪਰ ਆਧਾਰਿਤ ਨਹੀਂ, ਬਲਕਿ ਵਿਅਕਤੀ ਦੇ ਗੁਣਾਂ ਕਰਮਾਂ ਭਾਵਾਂ ਅਨੁਸਾਰ ਕੀਤੀ ਗਈ ਹੈ। ਕੌਣ ਕਿਸ ਵਰਣ ਵਿੱਚ ਜਨਮ ਲੈਂਦਾ ਹੈ, ਇਸ ਦਾ ਭਗਵਾਨ ਨਾਲ ਕੋਈ ਸੰਬੰਧ ਨਹੀਂ ਹੈ। ੦ ਸ੍ਰਿਸ਼ਟੀ ਰਚਨਾ ਕਰਦਾ ਹੋਇਆ ਵੀ ਭਗਵਾਨ, ਕਰਤੱਵ ਤੇ ਫਲ ਸ਼ਕਤੀ ਤੋਂ ਪੂਰੀ ਤਰ੍ਹਾਂ ਨਿਰਲੇਪ ਰਹਿੰਦਾ ਹੈ। ਕਰਮਾਂ ਨਾਲ ਆਪਣਾ ਸੰਬੰਧ ਨਹੀਂ ਬਣਾਉਂਦਾ। ੦ ਭਗਵਾਨ ਦਾ ਸਹਾਰਾ ਲੈ ਕੇ ਚੱਲਣ ਵਾਲੇ ਬ੍ਰਹਮ ਅਧਿਆਤਮ ਤੇ ਕਰਮ ਦੇ ਅਸਲ ਤੱਤਵ ਨੂੰ ਜਾਣ ਲੈਂਦੇ ਹਨ। ਸਾਰੇ ਭਗਵਤ ਸਰੂਪ ਹਨ। ਭਗਵਾਨ ਤੋਂ ਬਿਨਾਂ ਹੋਰ ਕੋਈ ਨਹੀਂ ਹੈ।

**ਵਿਆਖਿਆ :-** ਜਨਮ ਮਰਨ ਬੁਢਾਪੇ ਬਿਮਾਰੀ ਦਾ ਸਰੀਰ ਉੱਪਰ ਜ਼ਰੂਰ ਪ੍ਰਭਾਵ ਪੈਂਦਾ ਹੈ ਪਰ ਅਧਿਆਤਮ ਸਰੀਰ 'ਤੇ ਇਨ੍ਹਾਂ ਰੋਗਾਂ ਦਾ ਕੋਈ ਪ੍ਰਭਾਵ ਨਹੀਂ ਪੈਂਦਾ। ਕਿਉਂਕਿ ਅਧਿਆਤਮਕ ਸ਼ਕਤੀ ਪ੍ਰਭੂ ਸ਼ਕਤੀ ਹੈ, ਜਿਸ ਨੂੰ ਪ੍ਰਾਪਤ ਕਰਕੇ ਜਨਮ ਕਾਰਨ ਬੁਢਾਪਾ ਬਿਮਾਰੀ ਦੀ ਕੋਈ ਮਹੱਤਤਾ ਨਹੀਂ ਰਹਿ ਜਾਂਦੀ ਹੈ। ਮੈਂ ਬ੍ਰਹਮ ਹਾਂ ਦਾ ਅਰਥ ਅਜਿਹੀ ਅਧਿਆਤਮਕ ਉੱਚਤਾ ਗ੍ਰਹਿਣ ਕਰਨਾ ਹੈ, ਕਿ ਜੀਵਆਤਮ ਬ੍ਰਹਮ-ਆਤਮਾ ਬਣ ਜਾਵੇ। ਦਵੰਦਾਂ ਦੇ ਚੱਕਰ ਦੀ ਕੈਦ 'ਚੋਂ ਮੁਕਤੀ ਪ੍ਰਾਪਤ ਕਰਨ ਲਈ ਮਨ ਨੂੰ ਵਧੇਰੇ ਸਮਾਂ ਲੱਗ ਸਕਦਾ ਹੈ ਪਰ ਬੁਢਾਪਾ ਅਤੇ ਮੌਤ ਹੋਰ ਦੋ ਅਜਿਹੇ ਮੁੱਖ-ਤੱਤ ਹਨ ਜਿਨ੍ਹਾਂ ਨੂੰ ਕੋਈ ਵਿਅਕਤੀ ਨਹੀਂ ਚਾਹੁੰਦਾ। ਇਹ ਸਰੀਰ ਅਥਵਾ ਜੀਵਨ ਦੇ ਅੰਤ ਦਾ ਸੂਚਕ ਹਨ। ਬੁਢਾਪਾ ਤੇ ਮੌਤ ਜ਼ਿੰਦਗੀ ਦੀ ਅਸਲੀਅਤ ਵਿਖਾ ਦਿੰਦੇ ਹਨ। ਹਰ ਵਸਤੂ ਸਮੇਂ ਨਾਲ ਜਨਮ ਲੈ ਕੇ ਵਿਕਾਸ ਕਰਦੀ ਹੈ ਤੇ ਇੱਕ ਦਿਨ ਨਾਸ਼ ਹੋ ਜਾਂਦੀ ਹੈ। ਅੰਤਹਕਰਣ ਸੰਬੰਧੀ ਜਾਣ ਲੈਣਾ ਪ੍ਰਭੂ ਨੂੰ ਜਾਣਨ ਦੇ ਸਾਮਾਨ ਹੈ। ਅੰਤਰ ਗਿਆਨ ਪ੍ਰਾਪਤ ਕਰਕੇ ਹੀ ਅਸੀਂ ਸੰਸਾਰਕ-ਹਨੇਰਿਆਂ ਨੂੰ ਦੂਰ ਕਰ ਸਕਦੇ ਹਾਂ। ਅਧਿਆਤਮਕਤਾ ਦੇ ਅਰਥ ਹੀ ਅੰਤਰ-ਗਿਆਨ ਰਾਹੀਂ ਪਰਮਾਤਮ ਨੂੰ ਸਮਝਣਾ ਹੈ।

✪ ✪ ✪

**7.30 ਸ਼ਲੋਕ :**

*स-अधि-भूत-अधि-दैवम् माम्, स-अधि-यज्ञम् च ये विदु:। प्रयाण-काले अपि च माम्, ते विदु-उस् युज्-त-चेतस:॥*

***ਸ ਅਧਿ ਭੂਤ ਅਧਿ ਦੈਵਮ੍ ਮਾਮ੍, ਸੁਅਧਿ ਯ੍ਗ੍ਯਮ੍ ਚ ਯੇ ਵਿਦੁਹ।***
***ਪ੍ਰਯਾਣ ਕਾਲੇ ਅਪਿ ਚ ਮਾਮ੍, ਤੇ ਵਿਦ੍ ਓਸ੍ ਯੁਜ੍ ਤ ਚੇਤਸਹ॥***

**੦ ਸ਼ਬਦ ਅਰਥ :-** ਸੁਅਧਿ ਭੂਤ ਅਧਿ ਦੈਵਮ੍ ਮਾਮ੍ : ਅਭਿ ਭੂਤਾ ਅਤੇ ਅਧਿ ਦੇਵਾ ਦੋਵਾਂ ਦੇ ਨਾਲ ਇਕੱਠੇ। ਮਾਮ੍ : ਮੈਨੂੰ। ਸੁਅਧਿ ਯ੍ਗ੍ਯਮ੍ : ਅਧਿਯ ਗਿਆਨ ਦੇ ਨਾਲ। ਚ : ਅਤੇ। ਯੇ : ਕੌਣ। ਵਿਦ੍ਹ : ਜਾਣਦਾ ਹੈ। ਪ੍ਰਯਾਣ ਕਾਲੇ : ਮੌਤ ਦੇ ਸਮੇਂ 'ਤੇ। ਅਪਿ : ਭੀ। ਚ : ਅਤੇ। ਮਾਮ੍ : ਮੈਂ।

**੦ ਸ਼ਲੋਕਾਰਥ :-** ਜੋ ਮੈਨੂੰ ਅਧਿਭੂਤ, ਅਧਿਦੇਵ ਅਥਵਾ ਅਧਿਯਗ ਦੇ ਸਮੇਤ ਜਾਣਦੇ ਹਨ, ਉਹ ਪਰਪੱਕ ਮਨ ਵਾਲੇ ਵਿਅਕਤੀ ਹੁੰਦੇ ਹਨ ਅਤੇ ਮੈਨੂੰ ਮੌਤ ਸਮੇਂ ਵੀ ਯਾਦ ਕਰਦੇ ਹਨ।

**ਪਦ-ਅਰਥ-ਵਿਸਥਾਰ :-** ੦ ਸਅਧਿ ਭੂਤ ਅਧਿ ਦੈਵਮ੍, ਮਾਮ੍, ਸ ਅਧਿ ਯਗ੍ਯਮ੍ ਚ ਯੇ ਵਿਦੁਹ = ਪਹਿਲੇ ਸ਼ਲੋਕ ਵਿੱਚ ਨਿਰਗੁਣ ਨਿਰਾਕਾਰ ਨੂੰ ਜਾਨਣ ਲਈ ਵਰਨਣ ਕਰਕੇ ਹੁਣ ਸ੍ਗੁਣ ਸਾਕਾਰ ਦਾ ਜ਼ਿਕਰ ਕੀਤਾ ਗਿਆ ਹੈ। ੦ ਅਧਿਭੂਤ - ਨਾਂ ਹੈ ਭੌਤਿਕ ਸਥੂਲ ਸ੍ਰਿਸ਼ਟੀ ਦਾ - ਜਿਸ ਵਿੱਚ ਤਮੋਗੁਣ ਦੀ ਪ੍ਰਧਾਨਤਾ ਹੁੰਦੀ ਹੈ। ਜਿੰਨੀ ਵੀ ਭੌਤਿਕ ਸ੍ਰਿਸ਼ਟੀ ਹੈ, ਉਸ ਵਿੱਚ ਸਤਯਤਾ, ਸਿਥੱਰਤਾ, ਸੁੱਖ ਰੂਪਤਾ ਸ਼੍ਰੇਸ਼ਠਤਾ ਤੇ ਖਿੱਚ ਦਿਖਾਈ ਦਿੰਦੀ ਹੈ। ਇਹ ਸਤ੍ਯੱਤਾ ਆਦਿ ਸਭ ਦੀ ਸਭ ਅਸਲ ਵਿੱਚ ਭਗਵਾਨ ਦੀ ਹੀ ਹੈ। ਛਣ-ਭੰਗਰ ਹੋਣ ਵਾਲੇ ਸੰਸਾਰ ਦੀ ਨਹੀਂ। ਜਿਵੇਂ ਬਰਫ਼ ਦੀ ਸੱਤਾ ਭਗਵਾਨ ਤੋਂ ਬਿਨਾਂ ਨਹੀਂ ਹੋ ਸਕਦੀ। ਤੱਤਵ ਤੋਂ ਇਹ ਸੰਸਾਰ ਭਗਵੱਤ ਸਰੂਪ ਹੀ ਹੈ। ਭੌਤਿਕ ਸਥੂਲ ਸ੍ਰਿਸ਼ਟੀ ਨੂੰ ਜਾਣਨਾ ਹੀ ਭਗਵਾਨ ਨੂੰ ਜਾਣਨਾ ਹੈ। ੦ ਅਧਿਯਗ੍ਯ੍ = ਨਾਂ ਭਗਵਾਨ ਵਿਸ਼ਨੂੰ ਦਾ ਹੈ। ਆਪ ਅੰਤਰ-ਯਾਮੀ ਰੂਪ ਵਿੱਚ ਸਭ ਵਿੱਚ ਵਿਆਪਕ ਹਨ। ਜਿਸ ਵਿੱਚ ਸਤਵਗੁਣਾਂ ਦੀ ਪ੍ਰਧਾਨਤਾ ਹੈ। ਤਤਵ ਤੋਂ ਭਗਵਾਨ ਹੀ ਅੰਤਰਯਾਮੀ ਹਨ ਜੋ ਸਭਨਾਂ ਵਿਚ ਹੀ ਪਰਿਪੂਰਣ ਹੈ। ਅਜਿਹਾ ਜਾਣਨਾ ਹੀ ਅਧਿਯਗ੍ਯ੍ ਦੇ ਸਹਿਤ ਭਗਵਾਨ ਨੂੰ ਜਾਣਨਾ ਹੈ। ੦ ਅਧਿਭੂਤ ਅਧਿਦੈਵ ਤੇ ਅਧਿਯਗ੍ਯ੍ ਸਹਿਤ ਭਗਵਾਨ ਨੂੰ ਜਾਨਣ ਦਾ ਅਰਥ ਹੈ ਕਿ ਭਗਵਾਨ ਕ੍ਰਿਸ਼ਨ ਦੇ ਸਰੀਰ ਦੇ ਕਿਸੇ ਇੱਕ ਅੰਸ਼ ਵਿੱਚ ਵਿਰਾਟ ਰੂਪ ਵਿੱਚ ਅਧਿਭੂਤ (ਅਨੰਤ ਬ੍ਰਹਿਮੰਡ) ਅਧਿਦੈਵ (ਬ੍ਰਹਮ ਜੀ) ਅਤੇ ਅਧਿਯਗ੍ਯ (ਵਿਸ਼ਨੂੰ ਜੀ) ਆਦਿ ਸਾਰੇ ਹਨ। ਜਿਵੇਂ ਅਰਜਨ ਨੇ ਕਿਹਾ, 'ਹੇ ਦੇਵ! ਮੈਂ ਆਪਦੇ ਸਰੀਰ ਵਿੱਚ ਸੰਪੂਰਣ ਪ੍ਰਾਣੀਆਂ ਨੂੰ, ਜਿਨ੍ਹਾਂ ਦੀ ਨਾਭੀ 'ਚੋਂ ਕਮਲ ਨਿਕਲਿਆ ਹੈ। ਉਸ ਵਿਸ਼ਨੂੰ ਨੂੰ, ਕਮਲ ਉੱਪਰ ਬਿਰਾਜਮਾਨ ਬ੍ਰਹਮਾ ਨੂੰ, ਤੇ ਸ਼ੰਕਰ ਆਦਿ ਨੂੰ ਦੇਖ ਰਿਹਾ ਹਾਂ। (ਗੀਤਾ 11.15) ਇਸ ਲਈ ਤੱਤਵ ਤੋਂ ਅਧਿਭੂਤ ਅਧਿ - ਤੇ ਅਧਿਯਗ੍ਯ੍ ਭਗਵਾਨ ਸ਼੍ਰੀ ਕ੍ਰਿਸ਼ਨ ਹੀ ਹਨ। ਸ਼੍ਰੀ ਕ੍ਰਿਸ਼ਨ ਜੀ ਸਮੱਗਰ ਭਗਵਾਨ ਹਨ। ੦ ਪ੍ਰਯਾਣ = ਕਾਲੇ ਅਪਿ ਚ ਮਾਮ੍ ਤੇ ਵਿਦ੍ ਓਸ੍ ਯੁਜ੍ ਤ ਚੇਤਸਹ - ਜਿਹੜਾ ਸੰਸਾਰ ਦੇ ਭੋਗਾਂ ਅਤੇ ਸੰਗ੍ਰਹਿ ਦੀ ਪ੍ਰਾਪਤੀ ਅਪ੍ਰਾਪਤੀ ਵਿੱਚ ਸਾਮਾਨ ਰਹਿਣ ਵਾਲਾ ਹੈ। ਸੰਸਾਰ ਨੂੰ ਭੁਲਾ ਕੇ ਭਗਵਾਨ ਵਿੱਚ ਲੱਗਿਆ ਹੋਇਆ ਹੈ, ਉਹ ਪੁਰਸ਼ - ਯੁਜ੍ਤ ਚੇਤਸਹ ਹੈ। ਜਾਂ ਯੁਕਤ ਚੇਤਾ ਵਿਅਕਤੀ ਅੰਤ ਕਾਲ ਸਮੇਂ ਵਿੱਚ ਵੀ ਮੈਨੂੰ ਯਾਦ ਰੱਖਦਾ ਹੈ। ਉਨ੍ਹਾਂ ਦੀ ਸਥਿਤੀ ਦ੍ਰਿੜ ਅਟੱਲ ਹੁੰਦੀ ਹੈ, ਉਹ ਸਥੂਲ ਤੇ ਸੂਖ਼ਮ ਸਰੀਰ ਵਿੱਚ ਕਿੰਨੀ ਵੱਡੀ ਹਲਚਲ ਹੋਣ ਨਾਲ ਵੀ ਕਦੇ ਛਿਣ ਮਾਤਰ ਵਿਚਲਿਤ ਨਹੀਂ ਹੁੰਦੇ। ੦ ਉਪਾਸਨਾ ਦੀ ਦ੍ਰਿਸ਼ਟੀ ਤੋਂ ਭਗਵਾਨ ਦੇ ਦੋ ਰੂਪਾਂ ਦਾ ਵਰਨਣ ਹੈ, ਪਹਿਲਾ ਸਰਗੁਣ ਜਾਂ ਸਗੁਣ, ਦੂਜਾ ਨਿਰਗੁਣ। ਸਗੁਣ ਜਾਂ ਸਰਗੁਣ ਦੇ ਦੋ ਭੇਦ ਹੁੰਦੇ ਹਨ। ਇੱਕ ਸਗੁਣ - ਸਾਕਾਰ, ਦੂਜਾ ਸਗੁਣ ਨਿਰਾਕਾਰ। ਪਰੰਤੂ ਨਿਰਗੁਣ ਦੇ ਦੋ ਭੇਤ ਨਹੀਂ ਹੁੰਦੇ - ਨਿਰਗੁਣ ਤਾਂ ਨਿਰਾਕਾਰ ਹੀ ਹੁੰਦਾ ਹੈ। ਹਾਂ ਨਿਰਾਕਾਰ ਦੇ ਦੋ ਭੇਦ ਹੁੰਦੇ ਹਨ ਇੱਕ ਸੁਗੁਣ ਨਿਰਾਕਾਰ ਤੇ ਨਿਰਗੁਣ ਨਿਰਾਕਾਰ। ੦ ਉਪਾਸਨਾ ਕਰਨ ਵਾਲਿਆਂ ਦੀਆਂ ਰੁਚੀਆਂ ਵੀ ਦੋ ਭਾਂਤ ਦੀਆਂ ਹੁੰਦੀਆਂ

ਹਨ 1. ਸਗੁਣ ਵਿਸ਼ਯਕ ਰੁਚੀ ਵਾਲਾ ਦੂਜਾ ਨਿਰਗੁਣ ਵਿਸ਼ਯਕ ਰੁਚੀ ਵਾਲਾ। ਪਰ ਇਨ੍ਹਾਂ ਦੋਵਾਂ ਦੀ ਉਪਾਸਨਾ ਭਗਵਾਨ ਦੇ ਸਗੁਣ ਨਿਰਾਕਾਰ ਰੂਪ ਤੋਂ ਹੀ ਆਰੰਭ ਹੁੰਦੀ ਹੈ। ਪਰਮਾਤਮਾ ਪ੍ਰਾਪਤੀ ਲਈ ਕੋਈ ਵੀ ਸਾਧਕ ਚੱਲਦਾ ਹੈ ਤਾਂ ਉਹ ਪਹਿਲਾਂ "ਪਰਮਾਤਮਾ" ਦੀ ਕੇਵਲ ਪਰਮਾਤਮਾ ਦੀ ਸੱਤਾ ਨੂੰ ਮੰਨ ਕੇ ਚੱਲਦਾ ਹੈ। ਪਰਮਾਤਮਾ ਹੀ ਸਭ ਤੋਂ ਸ਼੍ਰੇਸ਼ਠ ਹੈ। ਸਭ ਤੋਂ ਦਿਆਲੂ ਕਿਰਪਾਲੂ ਹੈ। ਅਜਿਹੇ ਭਾਵ ਉਸ ਦੇ ਅੰਦਰ ਰਹਿੰਦੇ ਹਨ। ਤਾਂ ਉਪਾਸਨਾ ਸੁਗੁਣ ਨਿਰਾਕਾਰ ਤੋਂ ਹੀ ਆਰੰਭ ਹੋਈ। ਇਸ ਦਾ ਕਾਰਨ ਇਹ ਹੈ ਕਿ ਬੁੱਧੀ ਪ੍ਰਕ੍ਰਿਤੀ ਦਾ ਕਾਰਜ (ਸੁਗੁਣ) ਹੋਣ ਨਾਲ ਨਿਰਗੁਣ ਨੂੰ ਫੜ ਨਹੀਂ ਸਕਦੀ। ਇਸ ਲਈ ਨਿਰਗੁਣ ਦੇ ਉਪਾਸਕ ਦਾ ਲਕਸ਼ ਤਾਂ ਨਿਰਗੁਣ ਨਿਰਾਕਾਰ ਹੁੰਦਾ ਹੈ। ਪਰ ਬੁੱਧੀ ਤੋਂ ਉਹ ਸੁਗੁਣ ਨਿਰਾਕਾਰ ਹੀ ਚਿੰਤਨ ਕਰਦਾ ਹੈ। ੦ ਸਗੁਣ ਉਪਾਸਨਾ ਕਰਨਵਾਲੇ ਪਹਿਲਾਂ ਸੁਗੁਣ-ਸਾਕਾਰ ਮੰਨ ਕੇ ਉਪਾਸਨਾ ਕਰਦੇ ਹਨ ਪਰ ਮਨ ਵਿੱਚ ਜਦ ਸਾਕਾਰ ਰੂਪ ਦ੍ਰਿੜ ਨਹੀਂ ਹੁੰਦਾ ਤਦ ਤੱਕ ਪ੍ਰਭੂ ਹੈ ਤੇ ਉਹ ਮੇਰੇ ਸਾਹਮਣੇ ਹੈ, ਅਜਿਹੀ ਮਾਨਤਾ ਮੁੱਖ ਹੁੰਦੀ ਹੈ। ਇਸ ਮਾਨਤਾ ਵਿੱਚ ਸਗੁਣ ਭਗਵਾਨ ਦੀ ਅਭਿਵਿਅਕਤੀ ਜਿੰਨੀ ਵਧੇਰੇ ਹੁੰਦੀ ਹੈ, ਉਨੀ ਉਪਾਸਨਾ ਉੱਚੀ ਸਮਝੀ ਜਾਂਦੀ ਹੈ। ਅੰਤ ਵਿੱਚ ਜਦ ਉਹ ਸਗੁਣ ਸਾਕਾਰ ਰੂਪ ਵਿੱਚ ਭਗਵਾਨ ਦੇ ਦਰਸ਼ਨ, ਭਾਸ਼ਨ ਸਪੱਰਸ਼ ਤੇ ਪ੍ਰਸ਼ਾਦ ਪ੍ਰਾਪਤ ਕਰਦਾ ਹੈ ਤਾਂ ਹੀ ਉਸ ਦੀ ਉਪਾਸਨਾ ਦੀ ਪੂਰਣਤਾ ਹੁੰਦੀ ਹੈ। ੦ ਨਿਰਗੁਣ ਦੀ ਉਪਾਸਨਾ ਕਰਨ ਵਾਲੇ ਪਰਮਾਤਮਾ ਨੂੰ ਸੰਪੂਰਣ ਸੰਸਾਰ ਵਿੱਚ ਵਿਆਪਕ ਸਮਝਦੇ ਹਨ ਅਤੇ ਉਸ ਦਾ ਚਿੰਤਨ ਕਰਦੇ ਹਨ - ਉਨ੍ਹਾਂ ਦੀ ਵਿਰਤੀ ਜਿੰਨੀ ਵੀ ਸੂਖ਼ਮ ਹੁੰਦੀ ਹੈ, ਉੱਨੀ ਹੀ ਉਨ੍ਹਾਂ ਦੀ ਉਪਾਸਨਾ ਉੱਚੀ ਮੰਨੀ ਜਾਂਦੀ ਹੈ। ਉਨ੍ਹਾਂ ਵਿੱਚ ਨਾ ਸੰਸਾਰਕ ਮੌਤ, ਨਾ ਮੈਂ ਤੂੰ ਆਦਿ ਕੁੱਝ ਵੀ ਨਹੀਂ ਰਹਿੰਦਾ। ਕੇਵਲ ਚਿੰਨਮਈ ਤੱਤਵ ਬਾਕੀ ਰਹਿ ਜਾਂਦਾ ਹੈ। ਤਾਂ ਹੀ ਉਨ੍ਹਾਂ ਦੀ ਉਪਾਸਨਾ ਪੂਰੀ ਸਮਝੀ ਜਾਂਦੀ ਹੈ। ਇਸ ਤਰ੍ਹਾਂ ਦੋਵਾਂ ਦੀ ਆਪਣੀ ਆਪਣੀ ਉਪਾਸਨਾ ਦੀ ਪੂਰਣਤਾ ਹੋਣ 'ਤੇ ਦੋਵਾਂ ਵਿੱਚ ਏਕਤਾ ਹੋ ਜਾਂਦੀ ਹੈ। ਦੋਵੇਂ ਇਕੋ ਤੱਤਵ ਨੂੰ ਪ੍ਰਾਪਤ ਹੋ ਜਾਂਦੇ ਹਨ। ੦ ਵਾਸਤਵਿਕਤਾ ਇਹ ਹੈ, ਕਿ ਪਰਮਾਤਮਾ ਸਗੁਣ ਨਿਰਗੁਣ ਸਾਕਾਰ ਨਿਰਾਕਾਰ ਹਰ ਰੂਪ ਵਿੱਚ ਹੈ। ਸਗੁਣ ਤੇ ਨਿਰਗੁਣ ਤਾਂ ਉਨ੍ਹਾਂ ਦੇ ਵਿਸ਼ੇਸ਼ਣ ਹਨ, ਨਾਂ ਹਨ। ਪਰਮਾਤਮਾ ਦੋਵਾਂ ਰੂਪਾਂ ਵਿੱਚ ਹੈ। ਸਾਧਕ ਦੀ ਦ੍ਰਿਸ਼ਟੀ ਪਹਿਚਾਣਨ ਵਾਲੀ ਹੋਣੀ ਚਾਹੀਦੀ ਹੈ। ੦ ਸਗੁਣ ਨਿਰਾਕਾਰ = ਜਿਵੇਂ ਆਕਾਸ਼ ਦਾ ਗੁਣ ਸ਼ਬਦ ਹੈ ਪਰ ਆਕਾਸ਼ ਦਾ ਕੋਈ ਆਕਾਰ ਆਕ੍ਰਿਤੀ ਨਹੀਂ ਹੈ। ਇਸ ਲਈ ਆਕਾਸ਼ ਸਗੁਣ ਨਿਰਾਕਾਰ ਹੋਇਆ। ਏਸੇ ਤਰ੍ਹਾਂ ਹੀ ਪ੍ਰਕ੍ਰਿਤੀ ਤੇ ਪ੍ਰਕ੍ਰਿਤੀ ਦੇ ਕਾਰਜ ਸੰਸਾਰ ਵਿੱਚ ਪਰਿਪੂਰਣ ਰੂਪ ਤੋਂ ਵਿਆਪਕ ਪਰਮਾਤਮਾ ਦਾ ਨਾਂ ਸਗੁਣ ਨਿਰਾਕਾਰ ਹੈ। ੦ ਸਗੁਣ - ਸਾਕਾਰ = ਉਹ ਵੀ ਸਗੁਣ ਨਿਰਾਕਾਰ ਪਰਮਾਤਮਾ ਜਦ ਆਪਣੀ ਦਿਵਯ ਪ੍ਰਕ੍ਰਿਤੀ ਨੂੰ ਅਧਿਸ਼ਿਠਤ ਕਰਕੇ ਆਪਣੀ ਯੋਗ ਮਾਇਆ ਨਾਲ ਲੋਕਾਂ ਦੇ ਸਾਹਮਣੇ ਪ੍ਰਗਟ ਹੋ ਜਾਂਦੇ ਹਨ, ਉਨ੍ਹਾਂ ਦੀਆਂ ਇੰਦ੍ਰੀਆਂ ਦੇ ਵਿਸ਼ੇ ਹੋ ਜਾਂਦੇ ਹਨ ਤਾਂ ਹੀ ਪਰਮਾਤਮਾ ਨੂੰ ਸਗੁਣ ਸਾਕਾਰ ਕਹਿੰਦੇ ਹਨ। ਸਗੁਣ ਤਾਂ ਉਹ ਹਨ ਹੀ, ਪ੍ਰਗਟ ਹੋ ਜਾਣ ਨਾਲ ਉਹ ਸਾਕਾਰ ਅਖਵਾਉਂਦੇ ਹਨ। ੦ ਪਰਮਾਤਮਾ ਚਾਹੇ ਸਗੁਣ ਨਿਰਾਕਾਰ ਹੋਣ, ਚਾਹੇ ਸਗੁਣ ਸਾਕਾਰ ਹੋਣ, ਉਹ ਪ੍ਰਕ੍ਰਿਤੀ ਦੇ ਸਤੋ ਰਜੋ ਤਮੋ ਗੁਣਾਂ ਤੋਂ ਰਹਿਤ ਹੁੰਦੇ ਹਨ। ਇਸ ਲਈ ਪਰਮਾਤਮਾ ਸਗੁਣ ਨਿਰਗੁਣ ਸਾਕਾਰ ਨਿਰਾਕਾਰ ਆਦਿ ਸਭ ਕੁੱਝ ਹਨ।

**ਵਿਆਖਿਆ :-** ਅਧਿਭੂਤ, ਅਧਿਦੇਵ ਅਤੇ ਅਧਿਯ੍ਗਯ੍ ਸੰਬੰਧੀ - ਅੱਠਵੇਂ ਅਧਿਆਇ ਵਿੱਚ ਵਿਸਥਾਰਪੂਰਵਕ ਵਿਸ਼ਲੇਸ਼ਣ ਕੀਤਾ ਗਿਆ ਹੈ। ਮੌਤ ਸਮੇਂ ਹਰ ਵਿਅਕਤੀ ਡਰ ਜਾਂਦਾ ਹੈ, ਸਹਿਮ ਜਾਂਦਾ ਹੈ, ਬੇਬੱਸ ਲਾਚਾਰ ਹੋ ਜਾਂਦਾ ਹੈ ਪਰ ਯੋਗੀ ਮੌਤ ਦਾ ਸਵਾਗਤ ਕਰਦਾ ਹੈ, ਸ਼ਾਂਤੀ ਪੂਰਵਕ ਮੌਤ ਦੀ ਗੋਦੀ ਵਿੱਚ ਸਮਾਧੀ ਲੈ ਲੈਂਦਾ ਹੈ। ਯੋਗੀ ਦੀ ਪ੍ਰਕ੍ਰਿਤੀ ਅੰਦਰ ਯੋਗ ਸਥਿਤੀ ਹੁੰਦੀ ਹੈ। ਪ੍ਰਕ੍ਰਿਤੀ ਦਾ ਅਧਿਐਨ ਕਰਦਿਆਂ ਪ੍ਰਮਾਤਮਾ ਨੂੰ ਸਮਝਣ ਦੀ ਪ੍ਰਕ੍ਰਿਆ ਹੈ। ਯੋਗੀ ਦੀ ਬੁੱਧੀ ਗਿਆਨ-ਭਗਤੀ - ਉਸ ਨੂੰ ਮੌਤ ਸਮੇਂ ਬਲਵਾਨ ਬਣਾ ਦਿੰਦੀ ਹੈ। ਯੋਗੀ - ਮੌਤ ਸਮੇਂ ਪ੍ਰਭੂ ਦਾ ਜੋ ਸਿਮਰਨ ਕਰਦਾ ਹੈ - ਉਸ ਨਾਲ ਪ੍ਰਭੂ ਵਿੱਚ ਲੀਨ ਹੋ ਜਾਂਦਾ ਹੈ।



## ਅੱਠਵਾਂ ਅਧਿਆਇ

# ਅਕਸ਼ਰਾ ਬ੍ਰਹਮ ਯੋਗਾ

## (ਨਾਸ਼ ਨਾ ਹੋਣ ਵਾਲੇ ਬ੍ਰਹਮ ਦਾ ਯੋਗ)

**8.01 ਸ਼ਲੋਕ :**

**ਅਰ੍ਜੁਨ ਓਵਾਚ :** *अर्जुन उवाच*

*किम् तत् ब्रह्म किम् अधि-आत्मम्, किम् कर्म पुरूष-उत्तम। अधि-भूतम् च किम् प्र-उक्तम्, अधि-दैवम् किम् उच्-य-ते॥*

***ਕਿਮ੍ ਤਤ੍ ਬ੍ਰਹਮ ਕਿਮ੍ ਅਧਿਆਤ੍ਮਮ੍, ਕਿਮ੍ ਕਰ੍ਮ ਪੁਰੁਸ਼-ਉੱਤਮ।***
***ਅਧਿ ਭੂਤਮ੍ ਚ ਕਿਮ੍ ਪ੍ਰੋਉਤ੍ਕ੍ਮ੍, ਅਧਿ ਦੈਵਮ੍ ਕਿਮ੍ ਉਚ੍ ਯਤੇ॥***

**੦ ਸ਼ਬਦ ਅਰਥ :-** ਅਰ੍ਜੁਨ ਓਵਾਚ : ਅਰਜਨ ਨੇ ਕਿਹਾ। ਕਿਮ੍ : ਕੀ। ਤਤ੍ : ਉਹ। ਬ੍ਰਹਮਾ : ਬ੍ਰਹਮਾ। ਕਿਮ੍ : ਕੀ। ਅਧਿਆਤਮ੍ : ਅਧਿਆਤਮ। ਕਿਮ੍ : ਕੀ। ਪੁਰਸ਼ ਉੱਤਮ : ਹੇ ਉੱਤਮ ਪੁਰਸ਼। ਅਧਿਭੂਤਮ੍ : ਅਧਿਭੂਤਾ। ਚ : ਅਤੇ। ਕਿਮ੍ : ਕੀ। ਪ੍ਰੋਉੱਤਕ੍ਮ੍ : ਐਲਾਨ ਕੀਤਾ। ਅਧਿਦੈਵ੍ਮ : ਅਧਿ ਦੇਵਾ। ਕਿਮ੍ ਕਿਮ੍ : ਕੀ ਕੀ। ਉਚਯਤੇ : ਅਖਵਾਉਂਦੇ ਹਨ।

**੦ ਸ਼ਲੋਕਾਰਥ :-** ਅਰਜਨ ਬੋਲੇ, 'ਬ੍ਰਹਮਾ ਕੀ ਹੈ ? ਅਭਿਆਤਮਾ ਤੋਂ ਕੀ ਭਾਵ ਹੈ ? ਕਰਮ ਕੀ ਹੈ ? ਹੇ ਉੱਤਮ ਪੁਰਸ਼! ਅਭਿ ਭੂਤਾ ਦੇ ਕੀ ਅਰਥ ਹਨ ? ਅਤੇ ਅਧਿਦੇਵਾ ਕਿਸ ਨੂੰ ਕਹਿੰਦੇ ਹਨ।

**ਪਦ-ਅਰਥ-ਵਿਸਥਾਰ :-** ੦ ਪੁਰਸ਼ ਉੱਤਮ ਕਿਮ੍ ਤਤ੍ ਬ੍ਰਹਮ – ਹੇ ਪੁਰਸ਼ੋਤਮ ਉਹ ਬ੍ਰਹਮ ਕੀ ਹੈ ? ਬ੍ਰਹਮ ਸ਼ਬਦ ਤੋਂ ਕੀ ਸਮਝਣਾ ਚਾਹੀਦਾ ਹੈ। ੦ ਕਿਮ੍ ਅਧਿਆਤ੍ਮਮ੍ = ਅਧਿਆਤਮ ਸ਼ਬਦ ਦੇ ਕੀ ਅਰਥ ਹਨ ? ੦ ਕਿਮ੍ ਕਰ੍ਮ = ਕਰਮ ਕੀ ਹੈ ? ਕਰਮ ਸ਼ਬਦ ਤੋਂ ਆਪਦਾ ਕੀ ਭਾਵ ਹੈ ? ੦ ਅਧਿਭੂਤਮ੍ ਚ ਕਿਮ੍ ਪ੍ਰੋਉੱਤ੍ਕ੍ਮ੍ = ਆਪਨੇ ਜੋ ਅਧਿਭੂਤ ਸ਼ਬਦ ਕਿਹਾ ਹੈ, ਉਸ ਦਾ ਕੀ ਅਰਥ ਹੈ ? ੦ ਅਧਿ ਦੈਵਮ੍ ਕਿਮ੍ ਉੱਚਯਤੇ – ਅਧਿਦੇਵ ਕਿਸ ਨੂੰ ਕਿਹਾ ਜਾਂਦਾ ਹੈ।

**ਵਿਆਖਿਆ :-** ਸ਼੍ਰੀ ਕ੍ਰਿਸ਼ਨ ਜੀ ਨੇ ਬ੍ਰਹਮ, ਅਭਿਆਤਮਾ, ਕਰਮ, ਅਭਿਭੂਤਾ ਅਤੇ ਅਧਿਦੇਵਾ ਸ਼ਬਦਾਂ ਦੀ ਵਰਤੋਂ ਸਤਵੇਂ ਅਧਿਆਇ ਦੇ ਅੰਤਲੇ ਸ਼ਲੋਕ ਵਿੱਚ ਕੀਤੀ ਹੈ। ਅਰਜਨ ਇਨ੍ਹਾਂ ਸ਼ਬਦਾਂ ਦੇ ਅਰਥ ਜਾਣਨਾ ਚਾਹੁੰਦਾ ਹੈ। ਇਹੋ ਜਿਹੇ ਪ੍ਰਸ਼ਨ ਉਸ ਨੇ ਅਗਲੇ ਸ਼ਲੋਕ ਵਿੱਚ ਵੀ ਕੀਤੇ ਹਨ। ਜੋ ਉਸ ਦੀ ਪ੍ਰਬਲ ਜਗਿਆਸਾ ਦੇ ਪ੍ਰਤੀਕ ਹਨ।

✪ ✪ ✪

**8.02 ਸ਼ਲੋਕ :**

*अधि-यज्ञ: कथम् क: अत्र, देहे अस्मिन् मधु-सूदन। प्र-या-न-काले च कथम्, ज्ञेय: अस्-सि नि-यम्-त-आत्मभि:॥*

***ਅਧਿਯਗ੍ਯ੍ ਕਥਮ੍ ਕਹਅਤ੍ਰ, ਦੇਹੇ ਅਸ੍ਮਿਨ੍ ਮਧੁਸੂਦਨ।***
***ਪ੍ਰਯਾਨ ਕਾਲੇ ਚ ਕਥਮ੍, ਗਯੇਹ ਅਸ੍ਸਿ ਨਿਯਮ੍ਤ ਆਤ੍ਮਮਿਹ॥***

**੦ ਸ਼ਬਦ ਅਰਥ :-** ਅਧਿਯਗ੍ਯ੍ : ਅਧਿਯਗਾ। ਕਥਮ੍ : ਕਿਵੇਂ। ਕਹ : ਕੌਣ। ਅਤ੍ਰ : ਏਥੇ। ਦੇਹੇ : ਸਰੀਰ ਵਿੱਚ। ਅਸ੍ਮਿਨ੍ : ਇਹ। ਮਧੁਸੂਦਨ : ਹੇ ਮਧੂ ਸੂਦਨ। ਪ੍ਰਯਾਨ ਕਾਲੇ : ਮੌਤ ਦੇ ਸਮੇਂ 'ਤੇ। ਚ : ਅਤੇ। ਕਥਮ੍ : ਕਿਵੇਂ ?। ਗਯੇਹ : ਜਾਣਨ ਯੋਗ। ਅਸ੍ਸਿ : ਹੁਨਰ ਕਲਾ। ਨਿਯ੍ਮਤ ਆਤ੍ਮਮਿਹ : ਸਵੈ ਕੰਟਰੌਲ ਰਾਹੀਂ।

**੦ ਸ਼ਲੋਕਾਰਥ :-** ਹੇ ਮਧੁਸੂਦਨ! ਏਥੇ ਇਸ ਸਰੀਰ ਵਿੱਚ ਅਧਿਯਗ੍ਯ੍ ਕੌਣ ਤੇ ਕਿਵੇਂ ਹੈ ? ਇਸ ਸਰੀਰ ਵਿੱਚ ਕਿਵੇਂ ਸਥਿਤ ਹੈ। ਸਵੈ ਉੱਪਰ ਨਿਯੰਤਰਣ ਰੱਖਣ ਵਾਲੇ ਵਿਅਕਤੀਆਂ ਰਾਹੀਂ ਮੌਤ ਦੇ ਸਮੇਂ ਆਪ ਕਿਸ ਤਰ੍ਹਾਂ ਜਾਣੇ ਜਾਂਦੇ ਹੋ ?"

**ਪਦ-ਅਰਥ-ਵਿਸਥਾਰ :-** ੦ ਅਧਿਯ੍ਗ੍ਯ੍ ਕਥਮ੍ ਕਹ ਅਤ੍ਰ – ਦੇਹੇ ਅਸ੍ਮਿਨ੍ ਮਧੁਸੂਦਨ = ਇਸ ਤਰ੍ਹਾਂ ਅਧਿਯ੍ਗ੍ਯ੍ ਸ਼ਬਦ ਤੋਂ ਕਿਸ ਨੂੰ ਲੈਣਾ ਚਾਹੀਦਾ ਹੈ ? ਉਹ ਅਧਿਯ੍ਗ੍ਯ੍ ਇਸ ਦੇਹ ਵਿੱਚ ਕਿਵੇਂ ਹੈ ? ੦ ਮਧੂ ਸੂਦਨ ਪ੍ਰਾਨ ਕਾਲੇ 'ਚ ਕਥਮ੍ – ੦ ਗ੍ਯੇਯਹ ਅਸ੍ਸਿ ਨਿਯਮ੍ ਤ ਆਤਮਮਿਹ = ਹੇ ਮਧੁ ਸੂਦਨ। ਜਿਹੜੇ ਪੁਰਸ਼ ਵੱਸੀ ਭੂਤ ਅੰਤਹਕਰਣ ਵਾਲੇ ਹਨ ਜਿਹੜੇ ਸੰਸਾਰ ਤੋਂ ਪੂਰੀ ਤਰ੍ਹਾਂ, ਹਟਕੇ ਅੰਨਯ ਭਾਵ ਤੋਂ ਕੇਵਲ ਆਪ ਵਿੱਚ ਲੱਗ ਗਏ ਹਨ। ਉਨ੍ਹਾਂ ਰਾਹੀਂ ਅੰਤਕਾਲ ਵਿੱਚ ਆਪ ਕਿਵੇਂ ਜਾਣਨ ਲਈ ਆਉਂਦੇ ਹੋ ? ਅਰਥਾਤ ਉਹ ਆਪ ਦੇ ਕਿਸ ਰੂਪ ਨੂੰ ਜਾਣਦੇ ਹਨ ? ਤੇ ਕਿਸ ਤਰ੍ਹਾਂ ਜਾਣਦੇ ਹਨ ?

**ਵਿਆਖਿਆ :-** ਅਰਜਨ ਵੱਲੋਂ ਪਹਿਲੇ ਦੋ ਸ਼ਲੋਕਾਂ ਵਿੱਚ ਕੁੱਲ ਸੱਤ ਪ੍ਰਸ਼ਨ ਕੀਤੇ ਗਏ ਹਨ, ਜਿਨ੍ਹਾਂ ਦਾ ਉੱਤਰ ਸ਼੍ਰੀ ਕ੍ਰਿਸ਼ਨ ਵੱਲੋਂ ਦੇਣ ਦੀ ਬੇਨਤੀ ਕੀਤੀ ਗਈ ਹੈ। ਦਰਅਸਲ ਇਹ ਪ੍ਰਸ਼ਨ ਨਾਸ਼ ਨਾ ਹੋਣ ਵਾਲੇ ਬ੍ਰਹਮ ਯੋਗ ਦਰਸ਼ਨ ਦੇ ਆਧਾਰ ਮੂਲ ਤੱਤ ਹਨ, ਜਿਨ੍ਹਾਂ ਦੇ ਉੱਤਰ ਇਸ ਦਰਸ਼ਨ ਦਾ ਸਾਰ ਬਣਦੇ ਹਨ।

✪ ✪ ✪

**8.03 ਸ਼ਲੋਕ :**

**ਸ਼੍ਰੀ ਭਗਵਾਨੁ-ਵਾਚ :** *श्री भगवानुवाच*

*अक्षरम् ब्रह्म परमम्, स्व-भाव: अधि-आत्मम् (ब्रू) उच् य-ते। भू-त-भाव-उद्-भव-कर:, वि-सर्ग: कर्म-संज्ञित:॥*

***ਅਕ੍ਸ਼੍ਰਮ੍ ਬ੍ਰਹਮ੍ ਪਰਮਮ੍, ਸ੍ਵ ਭਾਵਹ ਅਧਿਆਤ੍ਮਮ੍ (ਬ੍ਰੂ) ਉਚ੍ਯਤੇ।***
***ਭੂਤ ਭਾਵ ਉਦ੍ ਭਾਵ ਕਰਹ, ਵਿਸਰ੍ਗਹ ਕਰ੍ਮ ਸੰਗ੍ਯਿਤਹ॥***

**੦ ਸ਼ਬਦ ਅਰਥ :-** ਸ਼੍ਰੀ ਭਗਵਾਨੁ ਵਾਚ : ਸ਼੍ਰੀ ਭਗਵਾਨ ਫਰਮਾਉਂਦੇ ਹਨ। ਅਕ੍ਸ਼੍ਰਮ੍ : ਜੋ ਨਾਸ਼ ਨਹੀਂ ਹੁੰਦੇ, ਨਾ ਖੁਰਨ। ਬ੍ਰਹਮ੍ : ਬ੍ਰਹਮਾ। ਪਰਮਮ੍ : ਉੱਤਮ ਸ਼੍ਰੇਸ਼ਠ। ਸ੍ਵਭਾਵਹ : ਪ੍ਰਕ੍ਰਿਤੀ। ਅਧਿਆਤਮਮ੍ : ਵਿਗਿਆਨ (ਬ੍ਰ)। ਉਚ੍ਯਤੇ : ਜੋ ਜੀਵਦੇ। ਮੂਲ (ਅਸਲ) ਦਾ ਕਾਰਨ ਹੈ। ਵਿਸਰ੍ਗਹ : ਪੇਸ਼ ਕਰ ਰਿਹਾ। ਕਰ੍ਮ ਸੰਗਿਅਤਹ : ਜੋ ਕਿਰਿਆ ਅਖਵਾਉਂਦਾ ਹੈ।

**੦ ਸ਼ਲੋਕਾਰਥ :-** ਸ਼੍ਰੀ ਭਗਵਾਨ ਫਰਮਾਉਂਦੇ ਹਨ, "ਪਰਮ ਅੱਖਰ ਹੀ ਬ੍ਰਹਮ ਹੈ। ਪਾਰ ਬ੍ਰਹਮ ਦਾ ਹਰ ਇੱਕ ਸਰੀਰ ਵਿੱਚ ਅੰਤਰ ਆਤਮ ਭਾਵ ਹੀ ਅਧਿਆਤਮ ਹੈ। ਅਥਵਾ ਪ੍ਰਾਣੀਆਂ ਦੀ ਸ਼ਕਤੀ ਨੂੰ ਉਤਪਨ ਕਰਨ ਜੋ ਵਿਸਰਗ ਹੈ ਉਹ ਕਰਮ ਹੈ।

**ਪਦ-ਅਰਥ-ਵਿਸਥਾਰ :-** ੦ ਅਕ੍ਸ਼੍ਰਮ੍ ਬ੍ਰਹਮ ਪਰਮਮ੍ – ਪਰਮ ਅੱਖਰ (ਅਕ੍ਸ਼੍ਰਮ੍) ਦਾ ਨਾਂ ਬ੍ਰਹਮ ਹੈ। ਭਾਵੇਂ ਬ੍ਰਹਮ ਸ਼ਬਦ ਪ੍ਰਣਵ ਵੇਦ ਪ੍ਰਕ੍ਰਿਤੀ ਆਦਿ ਦਾ ਵਾਚਕ ਵੀ ਹੈ। ਏਥੇ ਬ੍ਰਹਮ ਪਦ ਦੇ ਨਾਲ ਪਰਮ ਆਇਆ ਹੈ ਤੇ (ਅਕ੍ਸ਼੍ਰ) ਅੱਖਰ ਵਿਸ਼ੇਸ਼ਣ ਦੇਣ ਨਾਲ ਇਹ ਸ਼ਬਦ ਸਰਵਪਰਿ ਸੱਚਦਾਨੰਦ ਅਵਿਨਾਸ਼ੀ, ਨਿਰਗੁਣ ਨਿਰਾਕਾਰ ਪਰਮਾਤਮਾ ਦਾ ਵਾਚਕ ਹੈ। ੦ ਸ੍ਵਭਾਵਹ ਅਧਿਆਤ੍ਮਮ੍ (ਬ੍ਰੂ) ਉਚ੍ਯਤੇ = ਆਪਣੇ ਭਾਵ ਅਰਥਾਤ ਹੋਣੇਪਨ ਦਾ ਨਾਂ ਸਵੈ-ਭਾਵ ਹੈ। ਏਸੇ ਨੂੰ ਅਧਿਆਤ੍ਮ ਕਿਹਾ ਜਾਂਦਾ ਹੈ। ਜੀਵ ਮਾਤ੍ਰ ਦੇ ਹੋਣੇਪਨ ਦਾ ਨਾਂ ਅਧਿਆਤਮ ਹੈ। ਜੋ ਆਤਮਾ ਸੰਬੰਧੀ ਹੈ, ਉਸ ਨੂੰ ਵੀ ਅਧਿਆਤਮਕ ਕਿਹਾ ਜਾਂਦਾ ਹੈ। (10.32) ੦ ਭੂਤ ਭਾਵ ਉਦ੍ ਭਵ ਕਰਹ – ਵਿਸਰ੍ਗਹ ਕਰ੍ਮ ਸੰਗਿ੍ਤ੍ਯਹ – ਕਰਮ = ਸਥਾਵਰ ਜੰਗਮ ਜਿੰਨੇ ਪ੍ਰਾਣੀ ਦੇਖਣ ਵਿੱਚ ਆਉਂਦੇ ਹਨ – ਉਨ੍ਹਾਂ ਦਾ ਜੋ ਭਾਵ ਅਰਥਾਤ ਹੋਣਾਪਨ ਹੈ – ਉਸ ਹੋਣਪਨ ਨੂੰ ਪ੍ਰਗਟ ਕਰਨ ਲਈ ਜੋ ਤਿਆਗ ਹੈ, ਉਸ ਨੂੰ ਕਰਮ ਕਹਿੰਦੇ ਹਨ। ੦ ਮਹਾ ਪ੍ਰਲੇਯ ਦੇ ਸਮੇਂ ਪ੍ਰਕ੍ਰਿਤੀ ਦੀ ਅਕਿਰਿਆ ਤੇ ਮਹਾਸ੍ਰਗ ਦੇ ਸਮੇਂ ਪ੍ਰਕ੍ਰਿਤੀ ਦੀ ਸਕ੍ਰਿਆ ਅਵੱਸਥਾ ਮੰਨੀ ਜਾਂਦੀ ਹੈ। ੦ ਲੀਨ ਹੋਈ ਪ੍ਰਕ੍ਰਿਤੀ ਨੂੰ ਵਿਸ਼ੇਸ਼ ਕਿਰਿਆਸ਼ੀਲ ਕਰਨ ਵਾਸਤੇ ਭਗਵਾਨ ਦਾ ਪੂਰਵ ਕੀਤਾ ਸੰਕਲਪ ਹੀ ਵਿਸੱਰਗ (ਤਿਆਗ) ਹੈ। ਭਗਵਾਨ ਦਾ ਇਹ ਸੰਕਲਪ ਹੈ। ਕਰਮਾਂ ਦਾ ਆਰੰਭ ਹੈ, ਜਿਸ ਤੋਂ ਪ੍ਰਾਣੀਆਂ ਦੀ ਕਰਮ ਪਰੰਪਰਾ ਚੱਲ ਪੈਂਦੀ ਹੈ। ੦ ਮਨੁੱਖ ਮਾਤ੍ਰ ਰਾਹੀਂ ਵਿਹਿਤ ਅਤ੍ਰ ਨਿਖਿੱਧ ਜਿੰਨੀਆਂ ਵੀ ਕਿਰਿਆਵਾਂ ਹੁੰਦੀਆਂ ਹਨ, ਉਨ੍ਹਾਂ ਸਾਰਿਆਂ ਦਾ ਨਾਂ ਕਰਮ ਹੈ। ਭਾਵ ਇਹ ਕਿ ਮੁੱਖ ਕਰਮ ਤਾਂ ਭਗਵਾਨ ਦਾ ਸੰਕਲਪ ਹੋਇਆ ਤੇ ਉਸ ਪਿੱਛੋਂ ਕਰਮ ਪਰੰਪਰਾ ਚੱਲਦੀ ਹੈ।

ਵਿਆਖਿਆ :- ਬ੍ਰਹਮ ਕਦੇ ਨਾਸ਼ ਨਹੀਂ ਹੁੰਦਾ, ਸਦੀਵੀ ਸੀ, ਹੈ ਰਹੇਗਾ। ਬ੍ਰਹਮ ਦਾ ਆਤਮਾ ਭਾਵ ਅਧਿਆਤਮ ਹੈ। ਸਰੀਰ ਦੀ ਸਿਰਜਨਾ ਪਾਲਣਾ ਅਤੇ ਵਿਕਾਸ ਕਰਨ ਵਾਲੇ ਕੰਮ ਹੀ ਕਰਮ ਹਨ। ਬ੍ਰਹਮ ਅੱਖਰ ਪਰਮਾਤਮਾ ਲਈ ਵਰਤਿਆ ਗਿਆ ਹੈ। ਜੋ ਸਰੀਰ ਉੱਪਰ ਕਬਜ਼ਾ ਕਰਕੇ ਭੋਗਤਾ ਰੂਪ ਵਿੱਚ ਵਿਦਮਾਨ ਰਹਿਣ ਵਾਲਾ ਹੈ, ਜੀਵਾਤਮਾ ਹੈ। ਭਾਵ ਜੀਵ-ਭਾਵ ਨੂੰ ਪ੍ਰਾਪਤ ਹੋਇਆ ਬ੍ਰਹਮ ਹੈ। ਦੇਵਤਾਵਾਂ ਦੇ ਉਦੇਸ਼ ਤੋਂ ਦ੍ਰਵ ਤਿਆਗ ਰੂਪ ਯਗ ਜਿਸ ਦੇ ਵੱਲੋਂ ਪ੍ਰਾਣੀਆਂ ਦੀ ਉਤਪਤੀ ਹੁੰਦੀ ਹੈ, ਕਰਮ ਹੈ। ਪ੍ਰਭੂ ਦੀ ਕੋਈ ਸੀਮਾ ਨਹੀਂ, ਬ੍ਰਹਮ ਤੋਂ ਅੱਗੇ ਪਾਰ-ਬ੍ਰਹਮ ਵੀ ਪ੍ਰਭੂ ਹੀ ਹੈ। ਜਿਵੇਂ ਭੌਤਿਕ ਜਗਤ ਵਿੱਚ, ਪ੍ਰਕ੍ਰਿਤੀ ਸਭ ਵਸਤੂਆਂ ਦੀ ਮਾਲਕ ਹੈ ਪਰ ਅਧਿਆਤਮਕ ਜਗਤ ਵਿੱਚ ਪ੍ਰਭੂ ਹੀ ਸਭ ਤੋਂ ਸਰਬੋਤਮ ਸ਼ਕਤੀ ਹੈ। ਜੀਵਾਤਮਾ ਉਹ ਹੈ, ਜੋ ਇਸ ਕਾਇਨਾਤ ਵਿੱਚ ਜਿਉਂਦੀ ਹੈ, ਕਦੇ ਜੀਵਾਤਮਾ, ਭੌਤਿਕ ਜਗਤ ਵਿੱਚ ਮਾਦੇ ਦਾ ਰੂਪ ਧਾਰਨ ਕਰਦੀ ਹੈ। ਏਸੇ ਲਈ ਇਸ ਨੂੰ ਪ੍ਰਭੂ ਦੀ ਮਾਮੂਲੀ ਸ਼ਕਤੀ ਕਿਹਾ ਗਿਆ ਹੈ। ਭੌਤਿਕ ਪ੍ਰਕ੍ਰਿਤੀ 'ਚੋਂ 8400000 ਲੱਖ ਨਮੂਨਿਆਂ 'ਚੋਂ ਜੀਵਨ ਧਾਰਨ ਕੀਤਾ ਜਾ ਸਕਦਾ ਹੈ ਪਰ ਅਧਿਆਤਮਕ ਪ੍ਰਕ੍ਰਿਤੀ 'ਚੋਂ ਕੇਵਲ ਇੱਕੋ ਸਰੀਰ ਦੀ ਰਚਨਾ ਕੀਤੀ ਜਾ ਸਕਦੀ ਹੈ। ਭੌਤਿਕ ਪ੍ਰਕ੍ਰਿਤੀ ਤਦ ਹੀ ਤਾਂ ਜਨਮ ਪਿੱਛੋਂ ਆਦਮ ਦੇਵੀ ਦੇਵਤਾ, ਪਸ਼ੂ, ਜਾਨਵਰ, ਪੰਛੀ ਦਾ ਰੂਪ ਧਾਰਦਾ ਹੈ, ਜਿਵੇਂ ਉਸ ਦੇ ਕਰਮ ਹੋਣ ਉਸੇ ਤਰ੍ਹਾਂ ਦਾ ਰੂਪ ਧਾਰਨਾ ਜ਼ਰੂਰੀ ਹੈ, ਪਰ ਅਧਿਆਤਮਕ ਪ੍ਰਕ੍ਰਿਤੀ ਵਿੱਚ ਇੰਜ ਨਹੀਂ ਹੁੰਦਾ। ਵਾਰ ਵਾਰ ਜਨਮ ਮਰਨ ਦਾ ਜੋ ਚੱਕਰ ਹੈ, ਉਸ ਦਾ ਕਾਰਨ ਪ੍ਰਭੂ-ਮਿਲਣ ਦੇ ਮੰਤਵ ਦੀ ਪੂਰਤੀ ਦਾ ਨਾ ਹੋਣਾ ਹੈ। ਬ੍ਰਹਮ ਅਸਲ ਯਥਾਰਥ ਹੈ। ਬ੍ਰਹਮ ਹੀ ਸਮੇਂ ਸਥਾਨ ਸਬੱਬ, ਅਤੇ ਜਗਤ ਪਸਾਰੇ ਦੇ ਹਰ ਰੂਪ ਨਾਲੋਂ ਸ਼੍ਰੇਸ਼ਠ ਹੈ। ਪ੍ਰਭੂ (ਜੋ ਬ੍ਰਹਮ ਹੈ) ਤੱਕ ਨਾ ਕਲਪਨਾ ਨਾ ਇੱਛਾ ਨਾ ਇੰਦ੍ਰਿਆਵੀ ਗਿਆਨ ਦੀ ਪਹੁੰਚ ਹੋ ਸਕਦੀ ਹੈ। ਏਸ ਲਈ ਇਸ ਨੂੰ 'ਪਰਮਮ੍' ਕਿਹਾ ਗਿਆ ਹੈ ਜਿਸ ਦੇ ਅਰਥ ਹਨ ਉੱਤਮ ਸਭ ਤੋਂ ਵਧੀਆ ਲਾਸਾਨੀ। ਜਿਵੇਂ ਸਿਨੇਮਾ ਵਿੱਚ ਪਰਦਾ ਹੀ ਹੁੰਦਾ ਹੈ। ਜਿਸ ਉੱਪਰ ਚਲਚਿੱਤਰ ਵਿਖਾਏ ਜਾਂਦੇ ਹਨ। ਬ੍ਰਹਮ ਵੀ ਇਸ ਸ਼੍ਰਿਸ਼ਟੀ ਦਾ ਆਧਾਰ ਨੀਂਹ ਤੇ ਪਿਛੋਕੜ ਹੈ। ਜਗਤ ਪਸਾਰੇ ਵਿੱਚ ਜੋ ਤਬਦੀਲੀਆਂ ਹੁੰਦੀਆਂ ਰਹਿੰਦੀਆਂ ਹਨ – ਉਨ੍ਹਾਂ ਦਾ ਬ੍ਰਹਮਾ ਉੱਪਰ ਕੋਈ ਪ੍ਰਭਾਵ ਨਹੀਂ ਪੈਂਦਾ। ਬ੍ਰਹਮ ਹਮੇਸ਼ਾ ਸੀ, ਹੈ, ਤੇ ਰਹੇਗਾ। ਏਸੇ ਲਈ ਬ੍ਰਹਮ ਨੂੰ ਅਕ੍ਸ਼੍ਰਮ੍ ਕਿਹਾ ਗਿਆ ਹੈ, ਜੋ ਕਦੇ ਵੀ ਨਾਸ਼ ਨਾ ਕੀਤਾ ਜਾ ਸਕੇ। ਕਿਸੇ ਵਸਤੂ ਦੇ ਅੰਤ੍ਰੀਵ ਸੁਭਾਵਿਕ ਅਤੇ ਵਾਸਤਵਿਕ ਗੁਣ ਉਸ ਦੀ ਪ੍ਰਕ੍ਰਿਤੀ ਹੁੰਦੀ ਹੈ, ਜਿਸ ਨੂੰ 'ਸਵਭਾਵਹ' ਕਹਿੰਦੇ ਹਾਂ, ਜਿਵੇਂ ਸੂਰਜ ਦੀ ਪ੍ਰਕ੍ਰਿਤੀ ਦਾ ਕੰਮ, ਰੌਸ਼ਨੀ ਦੀਆਂ ਕਿਰਨਾਂ ਤੇ ਤਪਸ਼ ਦੇਣਾ ਹੈ। ਏਸੇ ਤਰ੍ਹਾਂ ਬ੍ਰਹਮ ਦੀ ਪ੍ਰਕ੍ਰਿਤੀ ਹੈ, ਜੀਵਾਤਮਾ ਦੀ ਬਹੁਰੂਪਤਾ ਵਿੱਚ ਚੇਤਨਾ ਦਾ ਪਾਸਾਰ ਕਰਨਾ ਹੈ। ਜੀਵਾਤਮਾ ਦਾ ਇਹ ਕਾਰਜ ਅਧਿਆਤਮਾ ਅਖਵਾਉਂਦਾ ਹੈ। ਜੋ ਕੁੱਝ ਕਰਨ ਦੀ ਥਰਥਰਾਹਟ ਹੈ, ਜੋ ਦੁਨੀਆਂ ਵਿੱਚ ਹਰ ਸਮੇਂ ਘਟਿਤ ਹੁੰਦਾ ਰਹਿੰਦਾ ਹੈ, ਕਰਮ ਅਖਵਾਉਂਦਾ ਹੈ। ਇਸ ਕਰਮ ਸ਼ਬਦ ਦੀ ਵਰਤੋਂ ਵਿਸ਼ੇਸ਼ ਅਰਥ ਸੰਚਾਰਦੀ ਹੈ। ਉਹ ਕਿਰਿਆ ਜਦੋਂ ਆਦਮੀ ਇਸ ਸੰਸਾਰ 'ਤੇ ਆਉਂਦਾ ਹੈ ਉਸ ਦੇ ਫੌਰਨ ਪਿੱਛੋਂ ਜੋ ਕਿਰਿਆ ਆਰੰਭ ਹੁੰਦੀ ਹੈ, ਜੀਵਨ ਵਿੱਚ ਜੋ ਉੱਨਤੀ ਦਾ ਕਾਰਨ ਹੈ। ਉਸ ਨੂੰ ਕਰਮ ਕਹਿੰਦੇ ਹਾਂ। ਹਿੰਦੂ ਦਰਸ਼ਨ ਅਨੁਸਾਰ ਕਰਮ ਹੀ ਅਜਿਹੀ ਸ਼ਕਤੀਸ਼ਾਲੀ ਏਜੰਸੀ ਹੈ ਜੋ ਵਿਅਕਤੀ ਦੇ ਮੂਲ, ਵਿਕਾਸ ਤੇ ਖੁਸ਼ਹਾਲੀ ਦਾ ਕਾਰਨ ਬਣਦੀ ਹੈ।

✪ ✪ ✪

**8.04 ਸ਼ਲੋਕ :**

*अधि-भूतम् क्षर: भाव:, पुरूष: च अधि-दैवतम्। अधि-यज्ञ: अहम् एव अत्र, देहे देह-भृताम् वर॥*

***ਅਧਿ ਭੂਤਮ੍ ਅਕ੍ਸ਼ਰਹ ਭਾਵਹ, ਪੁਰੂਸ਼ਹ ਚ ਅਧਿ ਦੈਵਤਮ੍।***
***ਅਧਿ ਯਗ੍ਯ੍ਹ ਅਹਮ੍ ਏਵਅਤ੍ਰ, ਦੇਹ ਦੇਹ ਭ੍ਰਤਾਮ੍ ਵਰ॥***

**੦ ਸ਼ਬਦ ਅਰਥ :-** ਅਧਿਭੂਤਮ੍ : ਅਧਿਭੂਤ। ਅਕ੍ਸ੍ਰਹ : ਜੋ ਨਾਸ਼ ਨਾ ਹੋ ਸਕੇ। ਭਾਵਹ : ਪ੍ਰਕ੍ਰਿਤੀ। ਪੁਰੁਸ਼ਹ : ਆਤਮਾ। ਚ : ਅਤੇ। ਅਧਿ ਦੈਵਤਮ੍ : ਅਭਿਦੇਵਾ। ਅਧਿ ਯਗ੍ਯ੍ਹ : ਅਧਿਯਗਯ। ਅਹਮ੍ : ਮੈਂ। ਏਵ : ਇਕੱਲਾ। ਅਤ੍ਰ : ਏਥੇ। ਦੇਹੇ : ਸਰੀਰ ਵਿੱਚ। ਦੇਹ ਭ੍ਰਤਾਮ੍ : ਸਰੀਰ ਅੰਦਰ। ਵਰ : ਵਧੀਆ।

**੦ ਸ਼ਲੋਕਾਰਥ :-** ਅਭਿਭੂਤ ਦਾ ਸੰਬੰਧ ਅਜਿਹੀ ਪ੍ਰਕ੍ਰਿਤੀ ਨਾਲ ਹੈ, ਜੋ ਨਾਸ਼ ਹੋਣ ਵਾਲੀ ਹੈ। ਪੁਰਸ਼ ਨੂੰ ਅਭਿਦੇਵਤਾ ਕਿਹਾ ਗਿਆ ਹੈ। ਦੇਹ ਧਾਰੀਆਂ ਵਿੱਚੋਂ (ਸਭ ਤੋਂ ਵਧੀਆ ਹੇ ਅਰਜਨ) ਇਸ ਸਰੀਰ ਵਿੱਚ ਕੇਵਲ ਮੈਂ ਹੀ ਅਧਿਯੱਗ ਹਾਂ।

**ਪਦ-ਅਰਥ-ਵਿਸਥਾਰ :-** ੦ ਅਧਿ ਭੂਤਮ੍ ਅਕ੍ਸ਼੍ਰਹ ਭਾਵਹ – ਪ੍ਰਿਥਵੀ ਜਲ ਤੇਜ਼ ਵਾਯੂ ਤੇ ਆਕਾਸ਼ ਇਨ੍ਹਾਂ ਪੰਜਾਂ ਮਹਾਭੂਤਾਂ ਤੋਂ ਬਣੀ ਪ੍ਰਤੀਛਿਣ ਪਰਿਵਰਤਨਸ਼ੀਲ ਤੇ ਨਾਸ਼ਵਾਨ ਸ਼੍ਰਿਸ਼ਟੀ ਨੂੰ ਅਧਿਭੂਤ ਕਹਿੰਦੇ ਹਨ। ੦ ਪੁਰਸ਼ਹ ਚ ਅਧਿ ਦੈਵਤਮ੍ – ਏਥੇ ਅਧਿ ਦੈਵਤ

(ਅਧਿਦੈਵ) ਪਦ ਆਦਿ ਪੁਰਸ਼ (ਹਿਰਣਯ ਗਰਭ ਬ੍ਰਹਮ ਦਾ ਵਾਚਕ ਹੈ। ਮਹਾ ਸਰਗ ਦੇ ਆਦਿ ਭਗਵਾਨ ਦੇ ਸੰਕਲਪ ਤੋਂ ਸਭ ਤੋਂ ਪਹਿਲਾਂ ਬ੍ਰਹਮਾ ਜੀ ਪ੍ਰਗਟ ਹੁੰਦੇ ਹਨ। ਤੇ ਫਿਰ ਉਹ ਹੀ ਸਰਗ ਦੇ ਆਦਿ ਵਿੱਚ ਸਾਰੀ ਸ਼੍ਰਿਸ਼ਟੀ ਦੀ ਰਚਨਾ ਕਰਦੇ ਹਨ।) ੦ ਅਧਿ ਯਗ੍ਯ੍ਹ ਅਹਮ੍ ਏਵ ਅਤ੍ਰ – ਦੇਹੇ ਦੇਹ ਭ੍ਰਤਾਮ੍ ਵਰ – ਹੇ ਦੇਹ ਧਾਰੀਆਂ ਵਿੱਚੋਂ ਸ਼੍ਰੇਸ਼ਠ ਅਰਜਨ। ਇਸ ਦੇਹ ਵਿੱਚ ਅਧਿ-ਯਗ੍ਯ੍ਹ ਮੈਂ ਹੀ ਹਾਂ। ਇਸ ਮਨੁੱਖੀ ਸਰੀਰ ਵਿੱਚ ਅੰਤਰਯਾਮੀ ਰੂਪ ਵਿੱਚ ਮੈਂ ਹੀ ਹਾਂ। (13.17, 15.15, 18.61) ਆਦਿ ਸ਼ਲੋਕਾਂ ਵਿੱਚ ਵੀ ਭਗਵਾਨ ਨੇ ਆਪਣੇ ਆਪ ਨੂੰ ਅੰਤਰ ਯਾਮੀ ਰੂਪ ਤੋਂ ਸਾਰਿਆਂ ਦੇ ਦਿਲਾਂ ਵਿੱਚ ਵਿਰਾਜਮਾਨ ਦੱਸਿਆ ਹੈ। ੦ ਅਹਮ੍ – ਏਵ ਅਤ੍ਰ – ਦੇਹੇ – ਦੂਜੀਆਂ ਯੂਨੀਆਂ ਵਿੱਚ ਤਾਂ ਪੂਰਵ ਕੀਤੇ ਕਰਮਾਂ ਦਾ ਭੋਗ ਹੁੰਦਾ ਹੈ। ਨਵੇਂ ਕਰਮ ਨਹੀਂ ਹੁੰਦੇ ਪਰ ਇਸ ਮਨੁੱਖੀ ਸਰੀਰ ਵਿੱਚ ਨਵੇਂ ਕਰਮ ਵੀ ਬਝਦੇ ਹਨ – ਉਨ੍ਹਾਂ ਕਰਮਾਂ ਦੇ ਪ੍ਰੇਰਕ ਅੰਤਰ ਯਾਮੀ ਪ੍ਰਭੂ ਹੁੰਦੇ ਹਨ। (3.34, 3.37 ਸ਼ਲੋਕ ਵੀ ਦੇਖੋ) ੦ ਦੇਹ ਭ੍ਰਤਾਮ੍ ਵਰ, ਦਾ ਅਰਥ ਹੈ ਕਿ ਦੇਹ ਧਾਰੀਆਂ ਵਿੱਚ ਉਹੋ ਹੀ ਮਨੁੱਖ ਸ਼੍ਰੇਸ਼ਠ ਹੈ ਜੋ ਇਸ ਦੇਹ ਵਿੱਚ ਪਰਮਾਤਮਾ ਹੈ। ਸਥੂਲ ਸੂਖਮ ਤੇ ਕਾਰਣ ਸਰੀਰ ਦੇ ਕਣ ਕਣ ਵਿੱਚ ਪਰਮਾਤਮਾ ਹੈ। ੦ ਜਿਵੇਂ ਇੱਕ ਜਲ, ਪਰਮਾਣੂ ਹੈ,ਭਾਫ਼ ਹੈ, ਬੱਦਲ ਤੇ ਵਰਖਾ ਹੈ। ਬੂੰਦਾਂ ਹਨ, ਬਰਫ਼ ਹੈ (ਕਾਕੜੇ) ਪਰ ਦਿਖਾਈ ਵੱਖ ਵੱਖ ਰੂਪਾਂ ਵਿੱਚ ਦਿੰਦਾ ਹੈ, ਏਸੇ ਤਰ੍ਹਾਂ ਹੀ ਪਰਮਾਤਮਾ ਬ੍ਰਹਮ ਅਧਿਆਤਮ ਕਰਮ ਅਧਿਭੂਤ, ਅਧਿਦੈਵ ਤੇ ਅਧਿਯ੍ਗ੍ਯ ਹੈ। (ਦੇਖੋ 7.01 ਅਤੇ 7.19) ਤੱਤਵ ਦ੍ਰਿਸ਼ਟੀ ਤੋਂ ਸਭ ਵਾਸੁ-ਦੇਵ ਹੀ ਹੈ। ਜਿਵੇਂ ਪਰਮਾਤਮਾ ਦੇ ਬ੍ਰਹਮ (ਨਿਰਗੁਣ) ਤੇ ਅਧਿਯ੍ਗ੍ਯ ਦੋ ਭੇਦ ਹਨ, ਏਸੇ ਤਰ੍ਹਾਂ ਜੀਵਨ ਦੇ ਅਧਿਆਤਮ ਅਤੇ ਅਧਿਦੈਵ (ਕਾਰਕ ਪੁਰਸ਼ ਜੋ ਮੁਕਤ ਹੈ) ਦੇ ਭੇਦ ਹਨ। ਸੰਸਾਰ ਨੂੰ ਵੀ ਕਰਮ (ਜੋ ਪਰਿਵਰਤਨ ਦਾ ਪੁੰਜ ਹੈ) ਤੇ ਅਧਿਭੂਤ ਜੋ ਪਦਾਰਥ ਹੈ, ਇਸ ਲਈ ਬ੍ਰਹਮ ਦੇ ਮੁਕਾਬਲੇ ’ਤੇ ਅਧਿਯਗ, ਅਧਿਆਤਮ ਮੁਕਾਬਲੇ ’ਤੇ ਅਧਿਦੈਵ ਤੇ ਕਰਮ ਦੇ ਮੁਕਾਬਲੇ ’ਤੇ ਅਧਿਭੂਤ ਰੱਖੇ ਜਾ ਸਕਦੇ ਹਨ। (ਦੇਖੋ ਪਰਮਾਤਮਾ ਦੀ ਵਿਆਪਕਤਾ ਸੰਬੰਧੀ ਸ਼ਲੋਕ 1.04, 18.46, 7.07, 7.19, 9.24, 5.29 ਆਦਿ) ਸਤ ਅਸਤ੍ ਸਭ ਪਰਮਾਤਮਾ ਹੈ 11.19, 13.12, ਅਤੇ 11.37 ਸ਼ਲੋਕ ਵੇਖੋ।

**ਵਿਆਖਿਆ :-** ਅਧਿਭੂਤ ਅਜਿਹਾ ਨਾਸ਼ਵਾਨ ਪਦਾਰਥ ਹੁੰਦਾ ਹੈ, ਜਿਹੜਾ ਪ੍ਰਾਣੀਆਂ ’ਤੇ ਅਧਿਕਾਰ ਕਰਕੇ ਅਵੱਸਥਿਤ ਰਹਿੰਦਾ ਹੋਵੇ। ਅਧਿਦੇਵ – ਦੇ ਭਾਵ ਅਰਥ ਹਨ, ਸਾਰੇ ਦੇਵਤਿਆਂ ਦਾ ਅਧਿਪਤੀ ਸਮੁੱਚੇ ਪ੍ਰਾਣੀਆਂ ਦਾ ਅਦਿ ਕਰਤਾ ਹੈ। ਏਸੇ ਤਰ੍ਹਾਂ ਅਧਿਯ੍ਗ੍ਯ ਦੇ ਭਾਵ ਅਰਥ ਹਨ, ਸਾਰੇ ਯੱਗਾਂ ਦਾ ਪ੍ਰਵਰਤਕ ਫਲਦਾਤਾ। ਉਂਜ ਪੰਜ ਤੱਤਾਂ ਅਸਮਾਨ, ਹਵਾ, ਅੱਗ, ਪਾਣੀ ਅਤੇ ਧਰਤੀ ਦੇ ਸਮੂਹ ਨੂੰ – ਅਭਿਭੂਤਾ ਵਜੋਂ ਉਲੇਖ ਕੀਤਾ ਗਿਆ ਹੈ। ਬ੍ਰਹਮਾ ਦੇ ਮੁਕਾਬਲੇ ਜਿਸ ਨੂੰ ਅਕਸ਼੍ਰਮ ਕਿਹਾ ਜਾਂਦਾ ਹੈ, ਜੋ ਨਾਸ਼ਵਾਨ ਨਹੀਂ ਹੈ। ਇਹ ਤੱਤ ਕਸ਼੍ਰਮ੍ ਅਥਵਾ ਨਾਸ਼ ਹੋਣ ਵਾਲੇ ਹਨ। ਅਸਲ ਵਿਚ, ਸਰੀਰਕ ਭੌਤਿਕ ਸਰੂਪ ਇਨ੍ਹਾਂ ਤੱਤਾਂ ਦੀ ਰਚਨਾ ਹੈ। ਆਪਣੇ ਆਪ ਵਿੱਚ ਭਾਵੇਂ ਇਹ ਅਚੇਤ ਹੁੰਦੇ ਹਨ, ਪਰ ਇਹ ਆਪਣੀ ਪਹਿਚਾਣ ਇਸ ਲਈ ਬਣਾ ਲੈਂਦੇ ਹਨ ਕਿਉਂਕਿ ਇਨ੍ਹਾਂ ਦਾ ਸੰਬੰਧ ਚੇਤਨਾ ਸੰਵੇਦਨਾ ਨਾਲ ਹੁੰਦਾ ਹੈ। ਜਿਵੇਂ ਸ਼ੁੱਧ ਉਚਾਰਣ ਜਾਂ ਜੋੜਬੰਦੀ ਵਿੱਚ ਇਕਸੁਰਤਾ ਦਾ ਬਹੁਤ ਵੱਡਾ ਯੋਗਦਾਨ ਹੈ, ਜਦੋਂ ਇਹ ਸਵੱਰ ਅੱਖਰਾਂ ਨਾਲ ਜੁੜੀ ਹੋਵੇ ਤਾਂ ਇਹ ਮੂਲ ਤੱਤਾਂ ਦੇ ਕਾਰਜ ਵਿੱਚ ਮਿਲਦਾ ਜੁਲਦਾ ਏਸੇ ਤਰ੍ਹਾਂ, ਮੂਲ ਤੇ ਕਿਸੇ ਫਲ ਦੀ ਚਮੜੀ ਮੂਲ ਤੱਤਾਂ ਦਾ ਹਿੱਸਾ ਹੁੰਦੀ ਹੈ, ਜੋ ਦਿਸਦੇ ਜਗਤ ਵਿੱਚ ਯੋਗਦਾਨ ਪਾਉਂਦੇ ਹਨ। ਇਹ ਤੱਤਾਂ ਦੀ ਪਹਿਚਾਣ ਸਹਾਇਕ ਨਾਲ ਹੁੰਦੀ ਹੈ ਤੇ ਸੰਵੇਦਨਾ ਆਪਣੇ ਆਪ ਪ੍ਰਗਟ ਹੋ ਜਾਂਦੀ ਹੈ। ਜੀਵਾਂ ਨੂੰ ਆਪਣੇ ਸਰੀਰਕ ਢਾਂਚੇ ਲਈ ਇਨ੍ਹਾਂ ਤੱਤਾਂ ਦੀ ਲੋੜ ਪੈਂਦੀ ਹੈ। ਪੁਰਸ਼ ਸ਼ਬਦ ਦੇ ਅਰਥ ਸ਼ਬਦ ਵਿਗਿਆਨ ਦੀ ਦ੍ਰਿਸ਼ਟੀ ਤੋਂ ਕਰਨ ਦੀ ਲੋੜ ਹੈ। ਉਂਜ ਇਸ ਦੇ ਸ਼ਬਦਾਰਥ ਹਨ, ‘ਜਿਸ ਦੇ ਨਾਲ ਹਰ ਵਸਤੂ ਭਰ ਗਈ ਹੋਵੇ। ਇਸ ਦਾ ਮੂਲ ਪ੍ਰੀ ਹੈ, ਜਿਸ ਦੇ ਅਰਥ ਭਰਨਾ ਹੈ, ਪੁਰਾ ਜਾ ਪੁਰੀ ਦੇ ਅਰਥ ਹਨ ਸ਼ਹਿਰ, ਜਾਂ ਕਿਲਾ। ਉਹ ਜੋ ਪੁਰੀ ਜਾਂ ਪੁਰਾ ਵਿੱਚ ਰਹਿੰਦਾ ਹੈ ਪੁਰਸ਼ ਹੈ। ਪੁਰਸ਼ ਨੂੰ ਅਧਿਦੇਵਤਾ ਕਿਹਾ ਗਿਆ ਹੈ। ਇਹੋ ਜਗਤ ਦੀ ਰੂਹ ਹੈ। ਇਸ ਜਗਤ ਵਿੱਚ ਸਾਰੇ ਜੀਵ ਹਿਰਣਯਾ ਗਰਭ ਰਾਹੀਂ ਨਿਯੰਤਰਣ ਕੀਤੇ ਜਾਂਦੇ ਹਨ। ਵਿਸ਼ਨੂੰ ਦੇਵਤਾ ਹੈ, ਜਿਸ ਨੂੰ ਯਗ ਨਾਲ ਸੰਬੰਧ ਕੀਤਾ ਗਿਆ ਹੈ। ਇਸ ਨੂੰ ਅਧਿਯ੍ਗ੍ਯ ਕਿਹਾ ਗਿਆ ਹੈ। ਜੋ ਢੁਕਵਾਂ ਨਾਂ ਹੈ। ਈਸ਼ਵਰਤਾ, ਪ੍ਰਭੂਤਾ ਉਥੇ ਹੈ ਜਿਥੇ ਕੋਈ ਵੀ ਕੁਰਬਾਨੀ ਦੀ ਕਿਰਿਆ ਸੰਪੰਨ ਹੁੰਦੀ ਹੈ। ਸਭ ਤੋਂ ਵੱਡੀ ਕੁਰਬਾਨੀ ਉਸ ਵੇਲੇ ਸੰਪੰਨ ਹੁੰਦੀ ਹੈ ਜਦੋਂ ਜੀਵਾਤਮਾ, ਮੁਕੰਮਲ ਤੌਰ ਤੇ ਆਪਣੇ ਆਪ ਨੂੰ ਪਰਮਾਤਮਾ ਨਾਲ ਇਕਮਿਕ ਕਰਦੀ ਹੈ। ਜੀਵਾਤਮਾ ਆਪਣੇ ਨਿੱਜ ਨੂੰ ਜਦੋਂ ਤਿਆਗਦੀ ਹੈ, ਉਸ ਦੀ ਨਿੱਜੀ ਚੇਤਨਾ ਦੀ ਥਾਂ ਉਸ ਵਿੱਚ ਸਾਰੀ ਸ਼੍ਰਿਸ਼ਟੀ ਦੀ ਚੇਤਨਾ ਪ੍ਰਵੇਸ਼ ਕਰਦੀ ਹੈ, ਜਿਸ ਨੂੰ ਪਰਮਾਤਮਾ ਕਹਿੰਦੇ ਹਨ। ਜਦੋਂ ਵੀ ਕਿਧਰੇ ਅਧਿਯਗ ਹੁੰਦਾ ਹੈ ਤਾਂ ਪ੍ਰਭੂ ਦੀ ਪ੍ਰਤਖਤਾ ਪ੍ਰਗਟ ਹੁੰਦੀ ਹੈ। ਪੂਰਣ ਪਰਪਕ ਜੀਵਾਤਮਾ ਵਿੱਚ ਈਸ਼ਵਰ ਹੀ ਪਰਤੱਖ ਵਿਖਾਈ ਦਿੰਦਾ ਹੈ। ਇਹ ਸਭ ਕੁੱਝ ਇਸ ਲਈ ਹੈ ਕਿ ਉਹ ਆਪਣਾ ਸਭ ਕੁੱਝ ਈਸ਼ਵਰ ਦੀ ਕੁਰਬਾਨੀ ਵਾਲੀ ਅੱਗ ਵਿੱਚ ਭੇਟਾ ਚੜ੍ਹਾ ਦਿੰਦੇ ਹਨ। ਇਹ ਸਭ ਤੋਂ ਵੱਧ ਪਵਿੱਤਰ ਕਾਰਜ ਹੁੰਦਾ ਹੈ, ਜਿਹੜਾ ਇੱਕ ਇਨਸਾਨ ਕਦੇ ਕਰ ਸਕਦਾ ਹੈ। ਸ਼੍ਰੀ ਰਾਮ ਕ੍ਰਿਸ਼ਨ ਦਾ ਕਥਨ ਹੈ, ‘ਸੱਚੇ ਪਵਿੱਤਰ ਵਿਅਕਤੀ ਉਹ ਹੁੰਦੇ ਹਨ, ਜਿਨ੍ਹਾਂ ਦਾ ਤਨ ਅਤੇ ਮਨ ਪ੍ਰਭੂ ਨੂੰ ਅਰਪਤ ਹੁੰਦਾ ਹੈ। ਉਸ ਕੋਲ ਪ੍ਰਭੂ ਨਾਲ ਮਿਲਣ ਤੋਂ ਬਿਨਾਂ ਹੋਰ ਕੋਈ ਕੰਮ ਹੀ ਨਹੀਂ ਹੁੰਦਾ। ਇਹ ਜਾਣਦਿਆਂ ਕਿ ਪ੍ਰਭੂ ਸਾਰੇ ਦਿਲਾਂ ਵਿਚ ਵਸਦਾ ਹੈ, ਸ਼ਰਧਾਲੂ, ਲੋਕਤਾ ਦੀ ਸੇਵਾ ਆਪਣੀ ਯੋਗਤਾ ਤੇ ਬੁੱਧੀ ਨਾਲ ਕਰਦਾ ਰਹਿੰਦਾ ਹੈ। ਤੇ ਇਹ ਸੱਚੇ ਪ੍ਰਭੂ ਭਗਤ ਦੇ ਵਧੀਆ ਲੱਛਣ ਹਨ।

✪ ✪ ✪

**8.05 ਸ਼ਲੋਕ :**

*अन्त-काले च माम् एव, स्मरन् मुच्-त्वा कलेवरम्। य: प्र-याति स: मद्-भावम्, याति न अस्-ति अत्र सं-शय:॥*

***ਅੰਤਕਾਲੇ ਚ ਮਾਮ੍ ਏਵ, ਸ੍ਮਰਨ੍ ਮੁਚ੍ਤ੍ਵਾ ਕਲੇਵਰਮ੍।***

***ਯਹ ਪ੍ਰਯਾਤਿ ਸਹ ਮਦ੍-ਭਾਵਮ੍, ਯਾਤਿਨ ਅਸ੍ਤਿਅਤ੍ਰ ਸੰਸ਼ਯਹ॥***

**੦ ਸ਼ਬਦ ਅਰਥ :-** ਅੰਤਕਾਲੇ : ਮੌਤ ਦੇ ਸਮੇਂ। ਚ : ਅਤੇ। ਮਾਮ੍ : ਮੇਰਾ। ਏਵ : ਸਿਰਫ਼। ਸ੍ਮਰਨ੍ : ਯਾਦ ਕਰਦਿਆਂ। ਮੁੱਚ੍ਤ੍ਵਾ : ਛੱਡਦਿਆਂ ਹੋਇਆ। ਕਲੇਵਰਮ੍ : ਸਰੀਰ। ਯਹ : ਕੌਣ। ਪ੍ਰਯਾਤਿ : ਨਾਲੋ ਨਾਲ ਜਾਂਦਾ। ਸਹ : ਉਹ। ਮਦ੍ਭਾਵਮ੍ : ਮੇਰਾ ਜੀਵ। ਯਤਿ : ਪ੍ਰਾਪਤ ਕਰਨਾ। ਨ : ਨਹੀਂ। ਅਸ੍ਤਿਅਤ੍ : ਏਥੇ ਨਹੀਂ ਹੈ। ਸੰਸ਼ਯਹ : ਸ਼ੱਕ ਸੰਕੋਚ।

**੦ ਸ਼ਲੋਕਾਰਥ :-** ਅਤੇ ਜੋ ਕੋਈ ਵੀ ਹੋਵੇ, ਸਰੀਰ ਨੂੰ ਛੱਡਦਿਆਂ ਮੌਤ ਦੇ ਸਮੇਂ ਜੇਕਰ ਨਾਲੋ ਨਾਲ ਮੈਨੂੰ ਸਿਮਰਦਾ ਹੈ, ਯਾਦ ਕਰਦਾ ਹੈ, ਉਹ ਮੇਰਾ ਆਪਣਾ ਜੀਵ ਬਣ ਜਾਂਦਾ ਹੈ। ਇਸ ਵਿੱਚ ਕਿਸੇ ਕਿਸਮ ਦੇ ਸ਼ੱਕ ਦੀ ਗੁੰਜਾਇਸ਼ ਨਹੀਂ ਹੈ।

**ਪਦ-ਅਰਥ-ਵਿਸਥਾਰ :-** ੦ ਅੰਤਕਾਲੇ ਚ ਮਾਮ੍ਏਵ ...... ਯਾਤਿਨ ਅਸ੍ਤਿ ਅਤ੍ਰ ਸੰਸ਼ਯਹ – ਅੰਤਕਾਲ ਸਮੇਂ ਜੋ ਮੇਰਾ ਸਿਮਰਣ ਕਰਦੇ ਹੋਏ ਸਰੀਰ ਛੱਡ ਦਿੰਦਾ ਹੈ, ਉਸ ਨੂੰ ਮੇਰੀ ਪ੍ਰਾਪਤੀ ਹੋ ਜਾਂਦੀ ਹੈ। ੦ ਮਾਮ੍ ਏਵ ਸ੍ਮਰਨ੍ ਦਾ ਅਰਥ ਹੈ ਕਿ ਸੁਣਨ ਸਮਝਣ ਤੇ ਮੰਨਣ ਵਿੱਚ ਜੋ ਕੁੱਝ ਆਉਂਦਾ ਹੈ। ਉਹ ਸਭ ਮੇਰਾ ਸਰੂਪ ਹੈ। ਮੇਰਾ ਸਰੂਪ ਮੰਨਣ ਨਾਲ ਮੇਰਾ ਚਿੰਤਨ ਹੋਵੇਗਾ। ਮੇਰੀ ਪ੍ਰਾਪਤੀ ਹੋਵੇਗੀ। ੦ ਮਧੁ ਭਾਵ – ਸਾਧਕ ਨੇ ਮੈਨੂੰ ਜਿਸ ਜਿਸ ਭਿੰਨ ਭਿੰਨ ਤੇ ਅਭਿੰਨ ਭਾਵ ਤੋਂ ਅਰਥਾਤ ਸਗੁਣ ਨਿਰਗੁਣ ਸਾਕਾਰ ਨਿਰਾਕਾਰ ਦਿਭੁਜ ਚਤੁਰਭੁਜ ਜਾਂ ਨਾਂ

ਲੀਲ੍ਹਾ ਧਾਮ ਰੂਪ ਵਿੱਚ ਸਵੀਕਾਰ ਕੀਤਾ ਹੈ। ਮੇਰੀ ਉਪਾਸਨਾ ਕੀਤੀ ਹੈ। ਅੰਤ ਸਮੇਂ ਸਮੱਰਣ ਦੇ ਅਨੁਸਾਰ ਉਹ ਮੇਰੇ ਉਸੇ ਭਾਵ ਨੂੰ ਪ੍ਰਾਪਤ ਹੁੰਦਾ ਹੈ। ਵੇਖੋ 14.18, 14.15 ਸਭ ਕੁੱਝ ਵਾਸੁਦੇਵ ਹੀ ਹੈ।

**ਵਿਆਖਿਆ :-** ਮੇਰਾ ਜੀਵ ਏਥੇ ਈਸ਼ਵਰ ਆਪਣੀ ਪੂਰਣ ਤੇ ਉੱਚਤਮ ਅਵੱਸਥਾ ਅਨੁਸਾਰ ਜ਼ਿਕਰ ਕਰਦਾ ਹੈ। ਸਮੁੱਚੇ ਵਿਚਾਰਾਂ ਤੇ ਭਾਵਾਂ ਦਾ ਨਚੋੜ ਵਿਅਕਤੀ ਦੇ ਜੀਵਨ ਅੰਦਰ ਮਨ ਵਿੱਚ ਪੈਦਾ ਹੁੰਦੇ ਰਹਿੰਦੇ ਵਿਚਾਰਾਂ ਤੇ ਭਾਵਾਂ ਅਨੁਸਾਰ ਹੀ ਹੁੰਦਾ ਹੈ ਜੋ ਮੌਤ ਸਮੇਂ ਮਨ ਦੀ ਇੱਕੋ ਅਵੱਸਥਾ ਵਿੱਚ ਸੁੰਗੜ ਜਾਂਦਾ ਹੈ। ਮੌਤ ਸਮੇਂ ਆਖਰੀ ਸਮੇਂ ਪ੍ਰਭੂ ਦੇ ਨਾਂ ਲੈਣ ਦਾ ਪ੍ਰਭਾਵ ਬਹੁਤ ਨੇੜੇ ਵਾਲਾ ਹੋਵੇ, ਇਹ ਅਸੰਭਵ ਹੈ। ਇਹ ਤਾਂ ਹੀ ਸੰਭਵ ਹੈ ਜੇਕਰ ਪ੍ਰਭੂ ਸਿਮਰਨ ਨਿਰੰਤਰ ਜ਼ਿੰਦਗੀ ਭਰ ਕਰਦੇ ਰਹੀਏ। ਆਖਰੀ ਸਮੇਂ ਜੋ ਪ੍ਰਭੂ ਨੂੰ ਯਾਦ ਕਰਦਾ ਹੈ, ਉਹਦੀ ਰੂਹ ਬ੍ਰਹਿਮੰਡੀ ਜਗਤ ਦੀ ਚੇਤਨਾ ਵਿੱਚ ਸਮਿਲਿਤ ਹੋ ਜਾਂਦੀ ਹੈ। ਇਹੋ ਹੀ ਮੁਕਤੀ ਹੈ, ਜਿਸ ਨਾਲ ਮੁੜਕੇ ਜੀਵਨ ਧਾਰਨ ਕਰਨ ਦਾ ਚੱਕਰ ਖ਼ਤਮ ਹੋ ਜਾਂਦਾ ਹੈ। ਇਹ ਵਿਸ਼ਵ ਵਿਆਪੀ ਨਿਯਮ ਹੈ, ਇਸ ਬਾਰੇ ਕੋਈ ਸ਼ੱਕ ਨਹੀਂ ਹੈ।

✪ ✪ ✪

**8.06 ਸ਼ਲੋਕ :**

*यम् यम् वा अपि स्मरन् भावम्, त्यज्-अति अन्ते कलेवरम्। तम् तम् एव ए-ति कौन्तेय, सदा तद्-भाव-भावित:॥*

***ਯਮ੍ ਯਮ੍ ਵਾ ਅਪਿ ਸ੍ਮਰਨ੍ ਭਾਵਮ੍, ਤ੍ਯਜ੍ ਅਤਿਅੰਤੇ ਕਲੇਵਰਮ੍।***
***ਤਮ੍ ਤਮ੍ ਏਵ ਏਤਿ ਕੌਂਤੇਯ, ਸਦਾ ਤਦ੍ ਭਾਵ ਭਾਵਿਤਹ॥***

o **ਸ਼ਬਦ ਅਰਥ :-** ਯਮ੍ : ਕਿਹੜਾ। ਯਮ੍ : ਕਿਹੜਾ। ਵਾ : ਜਾਂ, ਹੋਰ। ਅਪਿ : ਭੀ। ਸ੍ਮਰਨ੍ : ਯਾਦ ਕਰਦਿਆਂ। ਭਾਵਮ੍ : ਪ੍ਰਕ੍ਰਿਤੀ। ਤਯਾਜ੍ਅਤਿ : ਛੱਡਦਾ ਹੈ। ਅੰਤੇ : ਅੰਤ ਵਿੱਚ। ਕਲੇਵਰਮ੍ : ਸਰੀਰ ਅੰਦਰ। ਤਮ੍ ਤਮ੍ : ਉਸਦਾ, ਉਸਦਾ। ਏਵ : ਸਿਰਫ਼। ਏਤਿ : ਜਾਂਦਾ ਹੈ। ਕੌਂਤੇਯ : ਹੇ ਕੁੰਤੀ ਪੁੱਤਰ। ਸਦਾ : ਲਗਾਤਾਰ, ਨਿਰੰਤਰ। ਤਦ੍ ਭਾਵ ਭਾਵਿਤਹ : ਉਸ ਵਸਤੂ ਸੰਬੰਧੀ ਸੋਚਦਿਆਂ ਹੋਇਆਂ।

o **ਸ਼ਲੋਕਾਰਥ :-** ਹੇ ਕੁੰਤੀ ਪੁੱਤਰ! ਇਹ ਵਿਅਕਤੀ ਅੰਤ ਸਮੇਂ ਵਿੱਚ ਜਿਹੜੇ ਜਿਹੜੇ ਭਾਵ ਦਾ ਸਿਮਰਨ ਕਰਦਾ ਹੈ ਤੇ ਸਰੀਰ ਛੱਡਦਾ ਹੈ, ਹਮੇਸ਼ਾ ਉਸੇ ਭਾਵ ਵਿੱਚ ਭਾਵਿਤ ਹੋਣ ਕਾਰਨ ਹੀ ਉਸ ਭਾਵ ਨੂੰ ਹੀ ਉਹ ਪ੍ਰਾਪਤ ਕਰਦਾ ਹੈ।

**ਪਦ-ਅਰਥ-ਵਿਸਥਾਰ :-** o ਯਮ੍ ਯਮ੍ ਵਾਅਪਿ ਸ੍ਮਰਨ੍ ਭਾਵਮ੍ - ਸਦਾ ਤਦ੍ ਭਾਵ ਭਾਵਿਤਹ - o ਭਗਵਾਨ ਨੇ ਇਸ ਨਿਯਮ ਵਿੱਚ ਦਿਆ ਨਾਲ ਭਰੀ ਹੋਈ ਇੱਕ ਵਿਲੱਖਣ ਗੱਲ ਦੱਸੀ ਹੈ ਕਿ ਅੰਤਮ ਚਿੰਤਨ ਸਮੇਂ ਦੇ ਭਾਵ ਅਨੁਸਾਰ ਮਨੁੱਖ ਨੂੰ ਉਸ ਯੂਨੀ ਦੀ ਪ੍ਰਾਪਤੀ ਹੁੰਦੀ ਹੈ। ਇਹ ਨਿਯਮ ਹੈ ਮੈਨੂੰ ਜੋ ਯਾਦ ਕਰੇਗਾ, ਮੇਰੀ ਉਸ ਨੂੰ ਪ੍ਰਾਪਤੀ ਹੁੰਦੀ ਹੈ। ਪਰਮ ਦਿਆਲੂ ਭਗਵਾਨ ਨੇ ਆਪਣੇ ਲਈ ਕੋਈ ਵੱਖਰਾ ਨਿਯਮ ਨਹੀਂ ਬਣਾਇਆ, ਬਲਕਿ ਸਾਮਾਨ ਨਿਯਮ ਵਿੱਚ ਆਪਣੇ ਆਪ ਨੂੰ ਸ਼ਾਮਲ ਕਰ ਲਿਆ। ਇਹ ਭਗਵਾਨ ਦੀ ਦਿਆਲਤਾ ਤੇ ਵਿਲੱਖਣਤਾ ਹੈ ਕਿ ਜਿੰਨੇ ਮੁੱਲ ਵਿੱਚ ਕੁੱਤੇ ਦੀ ਯੋਨੀ ਮਿਲੇ, ਉਨੇ ਮੁੱਲ ਵਿੱਚ ਭਗਵਾਨ ਮਿਲ ਜਾਵੇ। o ਸਦਾ ਤਦ੍ ਭਾਵ ਭਾਵਿਤਹ - ਦਾ ਅਰਥ ਹੈ ਕਿ ਅੰਤ ਕਾਲ ਵਿੱਚ ਜਿਸ ਭਾਵ ਦਾ - ਜਿਸ ਕਿਸੇ ਦਾ ਚਿੰਤਨ ਹੁੰਦਾ ਹੈ, ਸਰੀਰ ਛੱਡਣ ਪਿੱਛੋਂ ਉਹ ਜੀਵ ਜਦ ਤੱਕ ਦੂਜਾ ਸਰੀਰ ਧਾਰਨ ਨਹੀਂ ਕਰ ਲੈਂਦਾ - ਤਦ ਤੱਕ ਉਹ ਉਸੇ ਭਾਵ ਵਿੱਚ ਰਹਿੰਦਾ ਹੈ। ਭਾਵ ਇਹ ਕਿ ਅੰਤਕਾਲ ਦਾ ਚਿੰਤਨ ਉਹੋ ਜਿਹਾ ਹੀ ਸਥਾਈ ਬਣਿਆ ਰਹਿੰਦਾ ਹੈ। ਅੰਤਕਾਲ ਦੇ ਚਿੰਤਨ ਦੇ ਅਨੁਸਾਰ ਹੀ ਉਸ ਦਾ ਮਾਨਸਿਕ ਚਿੰਤਨ ਬਣਦਾ ਹੈ। ਤੇ ਮਾਨਸਿਕ-ਸਰੀਰ ਦੇ ਅਨੁਸਾਰ ਹੀ ਉਹ ਦੂਜਾ ਸਰੀਰ ਧਾਰਣ ਕਰਦਾ ਹੈ। ਕਾਰਨ ਇਹ ਹੈ ਕਿ ਅੰਤਕਾਲ ਦੇ ਚਿੰਤਨ ਨੂੰ ਬਦਲਣ ਲਈ ਉਥੇ ਕੋਈ ਮੌਕਾ ਨਹੀਂ ਹੈ। ਉਸਨੂੰ ਨਵਾਂ ਚਿੰਤਨ ਕਰਨ ਦਾ ਅਧਿਕਾਰ ਵੀ ਨਹੀਂ ਹੈ। ਜੇ ਅੰਤ ਸਮੇਂ ਕਿਸੇ ਨੂੰ ਆਪਣਾ ਪਿਆਰਾ-ਕੁੱਤਾ ਯਾਦ ਰਹਿੰਦਾ ਹੈ ਤਾਂ ਉਸ ਦਾ ਮਾਨਸਿਕ ਸਰੀਰ ਕੁੱਤੇ ਦਾ ਬਣ ਜਾਂਦਾ ਹੈ। ਫਿਰ ਉਹ ਕੁੱਤੇ ਦੀ ਯੂਨੀ ਵਿੱਚ ਜਨਮ ਲੈਂਦਾ ਹੈ। ਇਸ ਦਾ ਅਰਥ ਇਹ ਵੀ ਨਹੀਂ, ਅੰਤ ਸਮੇਂ ਜਿਸ ਨੂੰ ਆਪਣਾ ਮਕਾਨ ਚੇਤੇ ਰਹਿੰਦਾ ਹੈ, ਉਹ ਮਕਾਨ ਬਣ ਜਾਵੇਗਾ। ਮਕਾਨ ਨਾਲ ਨੀਵਾਂ ਜੀਵ ਚੂਹਾ ਛਿਪਕਲੀ ਆਦਿ ਬਣ ਸਕਦਾ ਹੈ। ਚਿੰਤਨ ਨਿਯਮ ਸਜੀਵ ਯੂਨੀਆਂ ਲਈ ਹਨ। ਭਗਵਾਨ ਦਿਆਲੂ ਨਿਆਇਕਾਰੀ ਅਤੇ ਕਿਰਪਾਲੂ ਹਨ।

**ਵਿਆਖਿਆ :-** ਮੇਰਾ ਆਪਣਾ ਜੀਵ ਬਣ ਜਾਣ ਤੋਂ ਭਾਵ ਪ੍ਰਭੂ ਦਾ ਸਰੂਪ ਬਣ ਜਾਣਾ ਹੈ। ਜਿਵੇਂ ਸੁਪਨਾ ਮਨ ਦੀ ਪਰਛਾਈਂ ਹੁੰਦਾ ਹੈ, ਇਸ ਦਾ ਬਾਹਰਲੇ ਸੰਸਾਰ ਨਾਲ ਕੋਈ ਸੰਬੰਧ ਨਹੀਂ ਹੁੰਦਾ। ਇਹ ਅਸਲੀਅਤ ਤੋਂ ਦੂਰ ਹੁੰਦਾ ਹੈ, ਪਰ ਸੁਪਨਾ ਮਨ ਦੇ ਝੁਕਾਓ ਤੇ ਬਿਰਤੀ ਦਾ ਪਤਾ ਵੀ ਦਿੰਦਾ ਹੈ। ਸੁਪਨੇ ਨੂੰ ਵਿਅਕਤੀਗਤ ਖੁਸ਼ੀ ਤੇ ਮਰਜ਼ੀ ਲਈ ਮੁੜ ਕੇ ਨਹੀਂ ਪੇਸ਼ ਕੀਤਾ ਜਾ ਸਕਦਾ। ਜਿਵੇਂ ਸੁਪਨਾ ਲੈਣ ਵਾਲੇ ਦੀ ਸੁਪਨੇ ਦੇ ਆਉਣ ਸਮੇਂ ਮਨੋਸਥਿਤੀ ਹੁੰਦੀ ਹੈ, ਏਸੇ ਤਰ੍ਹਾਂ ਹੀ ਮੌਤ ਸਮੇਂ ਮਰਨ ਵਾਲੇ ਦੇ ਮਨ ਦਾ ਝੁਕਾਓ ਵੀ ਉਸੇ ਤਰਾਂ ਦਾ ਹੋ ਜਾਂਦਾ ਹੈ, ਜਿਹੋ ਜਿਹਾ ਉਸ ਦੇ ਜੀਵਨ ਦਾ ਭਾਵ ਰਿਹਾ ਹੁੰਦਾ ਹੈ। ਮਨ ਦੀ ਬਨਾਵਟ ਵਾਤਾਵਰਣ, ਅਤੇ ਢੁਕਵਾਂ ਸਮਾਂ ਅਤੇ ਸਮੁੱਚਾ ਪ੍ਰਗਟਾ ਹੀ ਅਗਲਾ ਜਨਮ ਨਿਰਧਾਰਿਤ ਕਰਦਾ ਹੈ। ਏਸੇ ਲਈ ਆਦਮੀ ਨੂੰ ਆਪਣੀ ਕਿਸਮਤ ਦਾ ਨਿਰਮਾਤਾ ਕਿਹਾ ਗਿਆ ਹੈ। ਸਮਰਨ੍ ਸ਼ਬਦ ਦੇ ਭਾਵ ਅਰਥ ਇਸ ਗੱਲ ਦੇ ਲਖਾਇਕ ਹਨ ਕਿ ਆਖਰੀ ਸਮੇਂ ਪ੍ਰਭੂ ਦਾ ਨਾਂ ਯਾਦ ਰੱਖਣ ਦੀ ਵਿਸ਼ੇਸ਼ ਮਹੱਤਤਾ ਹੈ।

✪ ✪ ✪

**8.07 ਸ਼ਲੋਕ :**

*तस्मात् सर्वेषु कालेषु, माम् अनु-स्मर युध्-य च। मयि अर्पित-मन:- बुद्धि:, माम् एव ए-स्यसि अ-सम्-शय:॥*

***ਤਸ੍ਮਾਤ੍ ਸਰ੍ਵੇਸ਼ੁ ਕਾਲੇਸ਼ੁ, ਮਾਮ੍ ਅਨੁਸ੍ਮਰ ਯੁਧ੍ਯ ਚ।***
***ਮਯਿ ਅਰ੍ਪਿਤ ਮਨਹ ਬੁੱਧਿਹ, ਮਾਮ੍ ਏਵ ਏ ਸ੍ਯਸਿ ਅਸਮ੍ ਸ਼ਯਹ॥***

o **ਸ਼ਬਦ ਅਰਥ :-** ਤਸ੍ਮਾਤ੍ : ਇਸ ਲਈ। ਸਰ੍ਵੇਸ਼੍ : ਸਾਰਿਆਂ ਵਿੱਚ। ਕਾਲੇਸ਼ : ਸਮੇਂ। ਮਾਮ੍ : ਮੈਨੂੰ। ਅਨੁਸ੍ਮਰ : ਯਾਦ ਕਰਨਾ। ਯੁਧ੍ਯ : ਲੜਨਾ। ਚ : ਅਤੇ। ਮਯਿ : ਅ੍ਰਪਿਤ ਮਨ। ਬੁੱਧਿਹ : ਮਨ ਬੁੱਧੀ ਮੇਰੇ ਵਿੱਚ ਕੇਂਦ੍ਰਿਤ। ਮਾਮ੍ : ਮੇਰੇ। ਏਵ : ਇਕੱਲਾ। ਏਸ੍ਯਸਿ : ਤੁਸੀਂ ਆਓਗੇ। ਅਸਮ੍ ਸ਼ਯਹ : ਬਿਨਾਂ ਸ਼ੱਕ ਤੋਂ, ਨਿਰਸੰਦੇਹ।

o **ਸ਼ਲੋਕਾਰਥ :-** ਇਸ ਲਈ ਸਾਰੇ ਸਮੇਂ ਮੈਨੂੰ ਯਾਦ ਕਰ, ਅਤੇ ਯੁੱਧ ਵੀ ਕਰ। ਇਸ ਤਰ੍ਹਾਂ ਮੇਰੇ ਵਿੱਚ ਮਨ ਬੁੱਧੀ ਅ੍ਰਪਿਤ ਕਰਨ ਵਾਲਾ ਹੋ ਕੇ ਤੂੰ ਨਿਰ ਸੰਦੇਹ ਮੈਨੂੰ ਹੀ ਪ੍ਰਾਪਤ ਕਰੇਗਾ।

**ਪਦ-ਅਰਥ-ਵਿਸਥਾਰ :-** ਤਸ੍ਮਾਤ੍ ਸਰ੍ਵੇਸ਼੍ ਕਾਲੇਸ਼੍ ਮਾਮ੍ ਅਨ੍ ਸ੍ਮਰ ਯੁਧ੍ਯ ਚ = o ਏਥੇ ਸਰਵੇਸ਼ੁ ਕਾਲੇਸ਼ੁ ਪਦਾਂ ਦਾ ਸੰਬੰਧ ਕੇਵਲ ਸਮੱਰਣ ਨਾਲ ਹੀ ਹੈ, ਯੁੱਧ ਨਾਲ ਨਹੀਂ। ਕਿਉਂਕਿ ਯੁੱਧ ਸਭ ਸਮੇਂ ਵਿੱਚ ਨਿਰੰਤਰ ਹੋ ਨਹੀਂ ਸਕਦਾ। ਕੋਈ ਵੀ ਕਿਰਿਆ ਨਿਰੰਤਰ

ਨਹੀਂ ਹੋ ਸਕਦੀ। ਹਰੇਕ ਸਮੇਂ ਸਮੇਂ ਹੀ ਹੋ ਸਕਦੀ ਹੈ। ਹਰ ਕਿਰਿਆ ਦਾ ਆਰੰਭ ਤੇ ਅੰਤ ਹੁੰਦਾ ਹੈ। ਇਹ ਗੱਲ ਤਾਂ ਸਾਰਿਆਂ ਦੇ ਅਨੁਭਵ ਵਿੱਚ ਹੈ। ਪਰ ਭਗਵਤ ਪ੍ਰਾਪਤੀ ਦਾ ਉਦੇਸ਼ ਹੋਣ ਨਾਲ ਭਗਵਾਨ ਦਾ ਸਮੱਰਣ ਸਾਰੇ ਸਮਿਆਂ ਵਿੱਚ ਹੁੰਦਾ ਹੈ, ਕਿਉਂਕਿ ਉਦੇਸ਼ ਦੀ ਜਾਗ੍ਰਿਤੀ ਸਾਰੇ ਸਮਿਆਂ ਵਿੱਚ ਰਹਿੰਦੀ ਹੈ। ਹਰ ਸਮੇਂ ਦੇ ਭਾਗ ਹੁੰਦੇ ਹਨ। ਸੌਣ ਜਾਗਣ ਖਾਣ ਪੀਣ ਦਾ ਸਮਾਂ, ਕੰਮ ਕਾਰ ਕਰਨ ਦਾ ਸਮਾਂ, ਪਰ ਭਗਵਾਨ ਦੇ ਸਮੇਂ ਦੀ ਕੋਈ ਵੰਡ ਨਹੀਂ। ਭਗਵਾਨ ਨੂੰ ਹਰ ਸਮੇਂ ਯਾਦ ਕੀਤਾ ਜਾ ਸਕਦਾ ਹੈ। ੦ ਯੁੱਧ 'ਚ ਦਾ ਭਾਵ ਹੈ ਕਿ ਏਥੇ ਅਰਜਨ ਦੇ ਸਾਹਮਣੇ ਯੁੱਧ ਰੂਪ ਕਰਤੱਵ ਕਰਮ ਹੈ, ਜੋ ਉਸ ਨੂੰ ਆਪਣੇ ਆਪ ਪ੍ਰਾਪਤ ਹੋਇਆ ਹੈ। (ਵੇਖੋ ਗੀਤਾ 2.32) ਅਨੁਸ੍ ਮਰ – ਦਾ ਅਰਥ ਹੈ ਕਿ ਸਮੱਰਣ ਤੋਂ ਪਿੱਛੋਂ ਸਮੱਰਣ ਹੁੰਦਾ ਰਹੇ। ਨਿਰੰਤਰ ਸਮੱਰਣ ਹੁੰਦਾ ਰਹੇ ਜਾਂ ਭਗਵਾਨ ਕਿਸੇ ਵੀ ਜੀਵ ਨੂੰ ਨਾ ਭੁੱਲੇ। (7.26 ਸ਼ਲੋਕ ਵੇਖੋ) ੦ ਮਯਿ ਅਰ੍ਪਿਤ ਮਨਹ ਬੁੱਧਿਹ – ਮੇਰੇ ਲਈ ਮਨ ਬੁੱਧੀ ਅਰਪਣ ਕਰਨ ਦਾ ਸਾਧਾਰਣ ਅਰਥ ਇਹ ਹੁੰਦਾ ਹੈ ਕਿ ਮਨ ਤੋਂ ਭਗਵਾਨ ਦਾ ਚਿੰਤਨ ਕਰੋ ਤੇ ਬੁੱਧੀ ਤੋਂ ਭਗਵਾਨ ਵਿੱਚ ਨਿਸ਼ਚਾ ਕੀਤਾ ਜਾਵੇ। ਇਸ ਦਾ ਅਸਲ ਅਰਥ ਇਹ ਹੈ = ਮਨ ਬੁੱਧੀ ਇੰਦ੍ਰੀਆਂ ਸਰੀਰ ਆਦਿ ਨੂੰ ਭਗਵਾਨ ਦੇ ਹੀ ਮੰਨਣਾ ਹੈ। ਭੁੱਲ ਕੇ ਵੀ ਇਨ੍ਹਾਂ ਨੂੰ ਆਪਣਾ ਨਾ ਮੰਨਣਾ। ਸਾਰੇ ਪ੍ਰਾਕ੍ਰਿਤਕ ਪਦਾਰਥ ਭਗਵਾਨ ਦੇ ਹੀ ਹਨ। ੦ ਪ੍ਰਕ੍ਰਿਤਕ ਪਦਾਰਥ ਨਾ ਸਾਡੇ ਹਨ, ਨਾ ਅਸੀਂ ਇੰਨ੍ਹਾਂ ਦੇ ਹਾਂ। ਇਹ ਅਸਲ ਸੱਚਾਈ ਹੈ। ਸਭ ਪਦਾਰਥ ਈਸ਼ਵਰ ਦੇ ਹਨ। ਭਾਵੇਂ ਇਹ ਪ੍ਰਾਕ੍ਰਿਤਕ ਹਨ। ਇਨ੍ਹਾਂ ਪਦਾਰਥਾਂ ਨੂੰ ਈਸ਼ਵਰ ਦੇ ਮੰਨ ਕੇ, ਈਸ਼ਵਰ ਨੂੰ ਹੀ ਅਰਪਣ ਕਰ ਦੇਣਾ ਚਾਹੀਦਾ ਹੈ। ੦ ਮਾਮ੍ ਏਵ ਏ ਸ੍ਯਸਿ ਅਸਮ੍ ਸ਼ਯਹ – ਮੇਰੇ ਵਿੱਚ ਮਨ ਬੁੱਧੀ ਅਰਪਣ ਕਰਨ ਵਾਲਾ ਹੋਣ ਨਾਲ ਤੂੰ ਮੈਨੂੰ ਪ੍ਰਾਪਤ ਹੋਵੇਂਗਾ। ਇਸ ਵਿੱਚ ਕੋਈ ਸੰਦੇਹ ਨਹੀਂ। ਮੈਂ ਤੈਨੂੰ ਨਿਤ੍ਯ ਪ੍ਰਾਪਤ ਹਾਂ। ਸਾਧਕ ਤੇ ਭਗਵਾਨ ਦਾ ਸੰਬੰਧ ਨਿਤ੍ਯ ਹੈ। ੦ ਭਗਵਤ ਕਾਰਜ ਅਸੀਂ ਸਰੂਪ ਅਤੇ ਭਾਵ ਤੋਂ ਕਰਦੇ ਹਾਂ।

**ਵਿਆਖਿਆ :-** ਯੁੱਧ ਕਰਨਾ ਅਰਜਨ ਦੀ ਸਾਧਨਾ ਵੀ ਹੈ, ਧਰਮ ਵੀ ਹੈ। ਸ਼੍ਰੀ ਕ੍ਰਿਸ਼ਨ ਉਸ ਨੂੰ ਯੁੱਧ ਕਰਨ ਦੀ ਪ੍ਰੇਰਨਾ ਦਿੰਦੇ ਹੋਏ ਕਹਿੰਦੇ ਹਨ, 'ਕਿ ਹਰ ਇੱਕ ਵਿਅਕਤੀ ਨੂੰ ਈਮਾਨਦਾਰੀ ਨਾਲ ਆਪਣੇ ਫਰਜ਼ਾਂ ਦੀ ਪੂਰਤੀ ਕਰਨੀ ਚਾਹੀਦੀ ਹੈ। ਕਈ ਵਿਅਕਤੀ ਜਦੋਂ ਧਰਮ ਕਾਰਜਾਂ ਵਿੱਚ ਪੈ ਕੇ ਅਧਿਆਤਮਕ ਮਨੋ ਅਵੱਸਥਾ ਗ੍ਰਹਿਣ ਕਰਦੇ ਹਨ ਤਾਂ ਦੁਨਿਆਵੀ ਕਾਰਜ ਕਰਨਾ ਨਹੀਂ ਚਾਹੁੰਦੇ, ਕਹਿੰਦੇ ਹਨ ਕਿ ਉਨ੍ਹਾਂ ਨੇ ਤਿਆਗ ਕੀਤਾ ਹੈ। ਪਰ ਇਸ ਦਾ ਇਹ ਅਰਥ ਨਹੀਂ ਕਿ ਕੋਈ ਆਪਣੇ ਫਰਜ਼ਾਂ ਦੀ ਪੂਰਤੀ ਵੀ ਨਾ ਕਰੇ। ਪਰੰਤੂ ਸ਼੍ਰੀ ਕ੍ਰਿਸ਼ਨ ਭਗਵਾਨ ਇਸ ਗੱਲ ਉੱਪਰ ਜ਼ੋਰ ਦਿੰਦੇ ਹਨ ਕਿ ਹਰ ਇੱਕ ਵਿਅਕਤੀ ਨੂੰ ਹਰ ਅਵੱਸਥਾ ਵਿੱਚ ਆਪਣੇ ਫਰਜ਼ ਪੂਰੇ ਕਰਨੇ ਚਾਹੀਦੇ ਹਨ। ਉਸ ਦਾ ਸਮੁੱਚਾ ਜੀਵਨ ਤਾਂ ਹੀ ਸ਼ੁੱਧ ਤੇ ਪਵਿੱਤਰ ਹੈ, ਜੇਕਰ ਉਹ ਫਰਜ਼ਾਂ ਦੀ ਪੂਰਤੀ ਕਰਦਾ ਹੈ। ਪ੍ਰਭੂ ਦੀ ਉਸਤਤੀ ਲਈ ਕੀਤਾ ਹਰ ਕਾਰਜ ਜੀਵ ਦੀ ਆਤਮਾ ਅੰਦਰ ਪ੍ਰਕਾਸ਼ ਪੈਦਾ ਕਰਦਾ ਹੈ।



**8.08 ਸ਼ਲੋਕ :**

*अभि-आस-योग-युज्-तेन, चेतसा न-अन्य-गामिना। परमम् पुरूषम् दिव-यम्, या-ति पार्थ अनु-चिन्तयन्॥*

***ਅਭਿਆਸ ਯੋਗ ਯੁਜ੍ ਤੇਨ੍, ਚੇਤਸਾ ਨਅਨ੍ਯ ਗਾਮਿਨਾ।***

***ਪਰਮਮ੍ ਪੁਰੁਸ਼ਮ੍ ਦਿਵ੍ ਯਮ੍, ਯਾਤਿ ਪਾਰ੍ਥ ਅਨ੍ ਚਿੰਤਯਨ੍॥***

**੦ ਸ਼ਬਦ ਅਰਥ :-** ਅਭਿਆਸ ਯੋਗ ਯੁਜ੍ਤੇਨ : ਨਿਰੰਤਰ ਕੀਤੀ ਸਾਧਨਾ ਨਾਲ ਮਨ ਨੂੰ ਪਰਪੱਕ ਬਣਾ ਲੈਣਾ। ਚੇਤਸਾ : ਮਨ ਦੇ ਨਾਲ। ਨਅਨ੍ ਯਗਾਮਿਨਾ : ਕਿਸੇ ਹੋਰ ਵਸਤੂ ਵੱਲ ਵਧਣਾ। ਪਰਮਮ੍ : ਸਰਬੋਤਮ, ਸ਼੍ਰੇਸ਼ਠ। ਪੁਰੁਸ਼ਮ੍ : ਪੁਰਸ਼। ਦਿਵਯਮ੍ : ਪ੍ਰਕਾਸ਼ਮਾਨ, ਨੂਰਾਨੀ। ਅਨ੍ਚਿੰਤਯਨ੍ : ਨਿਰੰਤਰ ਸੋਚਦੇ ਰਹਿਣਾ, ਸਾਧਨਾ ਕਰਨਾ।

**੦ ਸ਼ਲੋਕਾਰਥ :-** 'ਹੇ ਪਾਰਥ! ਅਭਿਆਸ ਰੂਪ ਯੋਗ ਵਿੱਚ ਪਰਪੱਕ ਪੂਰਨ ਹੋਏ ਮਨ ਦੇ ਰਾਹੀਂ ਚਿੰਤਨ ਤਪੱਸਿਆ ਕਰਦਿਆਂ, ਮਾਨਵ ਦਿੱਵਯ ਪਰਮ-ਪੁਰਸ਼ ਨੂੰ ਪ੍ਰਾਪਤ ਹੋ ਜਾਂਦਾ ਹੈ।

**ਪਦ-ਅਰਥ-ਵਿਸਥਾਰ :-** ਅਭਿਆਸ ਯੋਗ੍ ਯੁਜ੍ਤੇਨ੍ = ਇਸ ਪਦ ਵਿੱਚ ਅਭਿਆਸ ਤੇ ਯੋਗ ਦੋ ਸ਼ਬਦ ਹਨ ਸੰਸਾਰ ਤੋਂ ਮਨ ਹਟਾ ਕੇ ਪਰਮਾਤਮਾ ਵਿੱਚ ਵਾਰ ਵਾਰ ਲਾਉਣਾ – ਇਸ ਦਾ ਨਾਂ ਅਭਿਆਸ ਹੈ। ਯੋਗ = ਸਮਤਾ ਦਾ ਨਾਂ ਯੋਗ ਹੈ। ਅਭਿਆਸ ਰਾਹੀਂ ਪ੍ਰਸੰਨਤਾ ਹੁੰਦੀ ਹੈ। ਯੋਗ = ਸਮਤਾ ਦਾ ਨਾਂ ਯੋਗ ਹੈ। ਅਭਿਆਸ ਰਾਹੀਂ ਪ੍ਰਸੰਨਤਾ ਹੁੰਦੀ ਹੈ। ਇਹ ਅਭਿਆਸ ਹੈ, ਅਭਿਆਸ ਯੋਗ ਨਹੀਂ। ਅਭਿਆਸ ਯੋਗ ਤਾਂ ਹੀ ਹੋਵੇਗਾ, ਜਦ ਪ੍ਰਸੰਨਤਾ ਅਤੇ ਖਿੰਨਤਾ – ਦੋਵੇਂ ਹੀ ਨਾ ਹੋਣਾ, ਜੇ ਚਿੱਤ ਵਿੱਚ ਪ੍ਰਸੰਨਤਾ ਹੈ ਤੇ ਖਿੰਨਤਾ ਹੋ ਵੀ ਜਾਵੇ ਤਾਂ ਵੀ ਉਸ ਨੂੰ ਮਹੱਤਵ ਨਹੀਂ ਦੇਣਾ ਚਾਹੀਦਾ। ਕੇਵਲ ਆਪਣੇ ਲਕਸ਼ ਨੂੰ ਹੀ ਮਹੱਤਵ ਦਿੱਤਾ ਜਾਵੇ। ਲਕਸ਼ ਉੱਪਰ ਦ੍ਰਿੜ ਰਿਹਾ ਜਾਵੇ। ੦ ਚੇਤਸਾ ਨ ਅਨ੍ਯ ਗਾਮਿਨਾ – ਚਿੱਤ ਅਨ੍ਯਗਾਮੀ ਨਾ ਹੋਵੇ ਅਰਥਾਤ ਇੱਕ ਪਰਮਾਤਮਾ ਤੋਂ ਸਿਵਾਏ ਦੂਜਾ ਕੋਈ ਲਕਸ਼ ਨਾ ਹੋਵੇ। ੦ ਪਰਮਮ੍ ਪੁਰਸ਼ਮ੍ ਦਿਵਯਮ੍ ਯਾਤਿ ਪਾਰ੍ਥ ਅਨੁ ਚਿੰਤਯਨ੍ – ਅਜਿਹਾ ਚਿੱਤ ਤੋਂ ਪਰਮ ਦਿਵ੍ਯ ਪੁਰਸ਼ ਦਾ, ਅਰਥਾਤ ਸਗੁਣ ਨਿਰਾਕਾਰ ਪਰਮਾਤਮਾ ਦਾ ਚਿੰਤਨ ਕਰਦੇ ਹੋਏ, ਸਰੀਰ ਛੱਡਣ ਵਾਲਾ ਮਨੁੱਖ ਉਸੇ ਪਰਮਾਤਮਾ ਨੂੰ ਪ੍ਰਾਪਤ ਹੋ ਜਾਂਦਾ ਹੈ।

**ਵਿਆਖਿਆ :-** ਹਰ ਸਾਧਕ ਦਾ ਈਸ਼ਵਰ ਸੰਕਲਪ ਆਪਣਾ ਆਪਣਾ ਹੁੰਦਾ ਹੈ, ਜਿਸ ਨੂੰ ਇਸ਼ਟ ਮੂਰਤੀ ਕਹਿੰਦੇ ਹਾਂ। ਜੀਵਨ ਭਰ ਯੋਗ ਅਭਿਆਸ, ਜੋ ਈਸ਼ਵਰ ਲਈ ਕੀਤਾ ਜਾਂਦਾ ਹੈ ਉਸ ਨੂੰ ਅਭਿਆਸ ਯੋਗ ਕਹਿੰਦੇ ਹਾਂ। ਕਿਉਂਕਿ ਉਹ ਸਰੀਰ ਰੂਪੀ ਪੁਰੀ (ਕਿਲ੍ਹੇ) ਵਿੱਚ ਰਹਿੰਦਾ ਹੈ, ਏਸੇ ਲਈ ਉਸ ਨੂੰ ਪੁਰਸ਼ ਕਿਹਾ ਗਿਆ ਹੈ। ਸਰੀਰ ਰੂਪੀ ਹਵਾਈ ਜਹਾਜ਼ ਵਿੱਚ ਸੂਰਜ ਨੂਰਾਨੀ ਪ੍ਰਕਾਸ਼ਮਈ ਲੱਗਦਾ ਹੈ। ਪ੍ਰਭੂ ਦੇ ਨਿਰੰਤਰ ਵਿਚਾਰ ਨਾਲ, ਸਾਧਕ, ਸਰੀਰਕ ਚੇਤਨਾ ਤੋਂ ਛੁਟਕਾਰਾ ਪਾਉਂਦਾ ਹੈ। ਜਿਵੇਂ ਜਦੋਂ ਫਲ ਪੱਕ ਜਾਂਦਾ ਹੈ ਤਾਂ ਉਸ ਦਾ ਛਿਲਕਾ ਆਪਣੇ ਆਪ ਵੱਖ ਹੋ ਜਾਂਦਾ ਹੈ। ਮੌਤ ਸਮੇਂ ਯੋਗੀ ਦੀ ਅਧਿਆਤਮਕ ਪ੍ਰਾਪਤੀ ਉਸ ਲਈ ਸਪੱਸ਼ਟ ਬਣ ਜਾਂਦੀ ਹੈ, ਜੋ ਪ੍ਰਤੱਖ ਹੁੰਦੀ ਹੈ। ਪੁਰੁਸ਼ਮ੍ ਏਥੇ ਪ੍ਰਭੂ ਸਿਮਰਨ ਵਿੱਚ ਆਨੰਦ ਲੈਣ ਵਾਲਾ ਜੀਵ ਹੈ। ਸਿਮਰਨ ਲਈ ਪ੍ਰਭੂ ਦਾ ਕੋਈ ਨਾਂ ਲਿਆ ਜਾ ਸਕਦਾ ਹੈ, ਨਰਾਇਣਾ, ਕ੍ਰਿਸ਼ਨਾ, ਰਾਮਾ ਆਦਿ।



**8.09 ਸ਼ਲੋਕ :**

*कविम् पुराणम् अनु-शास्-इ-तारम्, अणो: अणीयांसम् अनु-स्मरेत् य:।*
*सर्वस्य धातारम् अ-चिन्त्य-रूपम, आदित्य-वर्णम् तमस: परस्तात्॥*

***ਕਵਿਮ੍ ਪੁਰਾਣਮ੍ ਅਨੁਸ਼ਾਸ੍ ਇਤਾਰਮ੍, ਅਣੋਹ ਅਣੀਯਾਂ ਸਮ੍ ਅਨ੍ ਸ੍ਮਰਤੇ੍ ਯਹ।***
***ਸਰ੍ਵ ਸ੍ਯ ਧਾਤਰਮ੍ ਅਚਿੰਤਯ ਰੂਪਮ੍, ਆਦਿਤ੍ਯ ਵਰ੍ਣਮ੍ ਤਮੱਸਹ ਪਰਸ੍ਤਾਤ੍॥***

**੦ ਸ਼ਬਦ ਅਰਥ :-** ਕਵਿਮ੍ : ਸਰਬ ਗਿਆਤਾ, ਜਾਣੀ ਜਾਣ। ਪੁਰਾਣਮ੍ : ਪੁਰਾਤਨ। ਅਨੁਸ੍ਮਰੇਤ੍ : ਯਾਦ ਕਰਨਾ। ਸਰ੍ਵਸ੍ਯ : ਸਾਰੇ। ਧਾਤਰਮ੍ : ਹਮਾਇਤੀ। ਅਚਿੰਤਯ ਰੂਪਮ੍ : ਜਿਸ ਦਾ ਰੂਪ ਅਨੁਭਵ ਨਾ ਕੀਤਾ ਜਾ ਸਕੇ। ਆਦਿਤ੍ਯ ਵਰਣਮ੍ : ਪ੍ਰਕਾਸ਼ਮਈ ਸੂਰਜ ਵਰਗਾ। ਤਮਸ੍ਹ : ਹਨੇਰੇ ਤੋਂ। ਪਰਸ੍ਤਾਤ੍ : ਪਰੇ।

**੦ ਸ਼ਲੋਕਾਰਥ :-** ਕਵੀ ਸਰਬ ਗਿਆਤਾ ਜਾਣੀ ਜਾਣ, ਪੁਰਾਤਨ, ਸਭ ਦਾ ਸ਼ਾਸਕ ਸੂਖ਼ਮ ਤੋਂ ਵੀ ਸੂਖ਼ਮ, ਸਭ ਦਾ ਵਿਧਾਤਾ, ਉਚਿੱਤ ਸਰੂਪ, ਸੂਰਜ ਵਰਗਾ, ਨਿੱਤ ਪ੍ਰਕਾਸ਼ਮਈ ਅਤੇ ਅਗਿਆਨ (ਹਨੇਰੇ) ਤੋਂ ਦੂਰ, ਈਸ਼ਵਰ ਦਾ ਜੋ ਸਮੱਰਨ ਚਿੰਤਨ ਕਰਦਾ ਹੈ।

**ਪਦ-ਅਰਥ-ਵਿਸਥਾਰ :-** ੦ ਕਵਿਮ੍ : ਸੰਪੂਰਣ ਪ੍ਰਾਣੀਆਂ ਨੂੰ ਤੇ ਉਨ੍ਹਾਂ ਦੇ ਸਾਰੇ ਚੰਗੇ ਕੰਮਾਂ ਨੂੰ ਜਾਣਨ ਵਾਲੇ ਹੋਣ ਕਾਰਨ – ਉਸ ਪਰਮਾਤਮਾਦਾਨਾਂ 'ਕਵਿ' ਅਰਥਾਤ ਸਰ੍ਵਗ੍ਯ੍ ਹੈ। ੦ ਪੁਰਾਣਮ੍ : ਉਹ ਪਰਮਾਤਮਾ ਸਭ ਤੋਂ ਆਦਿ ਹੋਣ ਕਾਰਨ ਪੁਰਾਣ ਕਹੇ ਜਾਂਦੇ ਹਨ। ੦ ਅਨੁਸ਼ਾਸ਼੍ ਇਤਾਰਮ੍ = ਅਸੀਂ ਦੇਖਦੇ ਹਾਂ ਤਾਂ ਨੇਤਰਾਂ ਤੋਂ ਦੇਖਦੇ ਹਾਂ। ਨੇਤਰਾਂ ਉੱਪਰ ਮਨ ਸ਼ਾਸ਼ਨ ਕਰਦਾ ਹੈ। ਮਨ ਦੇ ਉੱਪਰ ਬੁੱਧੀ ਤੇ ਬੁੱਧੀ ਉੱਪਰ ਅਹੰਮ ਸ਼ਾਸਨ ਕਰਦਾ ਹੈ। ਅਹੰਮ ਦੇ ਉੱਪਰ ਸ਼ਾਸਨ ਕਰਨ ਵਾਲਾ ਸਭ ਦਾ ਸਹਾਰਾ ਆਸਰਾ ਤੇ ਪ੍ਰੇਰਕ ਹੈ, ਉਸ ਨੂੰ 'ਅਨੁਸ਼ਾਸਿਤਾ' ਕਹਿੰਦੇ ਹਨ। ਮਨੁੱਖਾਂ ਲਈ ਕਰਤੱਵ ਅਕਰਤੱਵ ਦਾ ਵਿਧਾਨ ਕਰਨ ਵਾਲੇ ਤੇ ਮਨੁੱਖਾਂ ਲਈ ਪਾਪ ਪੁੰਨ ਰੂਪ ਕਰਮਾਂ ਦਾ ਫਲ ਦੇ ਕੇ ਨਾਸ਼ ਕਰਨ ਵਾਲੇ ਹੋਣ ਕਾਰਨ 'ਅਨੁਸ਼ਾਸਿਤਾ' ਹੈ। ੦ ਅਣੋਹ ਅਣੀਯਾਂਸਮ੍ ਅਨੁਸਮਰੇਤ੍ ਯਹ = ਪਰਮਾਤਮਾ ਪਰਮਾਣੂ ਤੋਂ ਵੀ ਸੂਖ਼ਮ ਹੈ। ਪਰਮਾਤਮਾ ਨਾ ਮਨ ਤੇ ਨਾ ਬੁੱਧੀ ਦਾ ਵਿਸ਼ਾ ਹੈ। ਇਸ ਨੂੰ ਮਨ ਬੁੱਧੀ ਫੜ ਨਹੀਂ ਸਕਦੇ। ਪਰਮਾਤਮਾ ਤਾਂ ਪ੍ਰਕ੍ਰਿਤੀ ਤੋਂ ਵੀ ਪਰੇ ਹੈ। ਸੂਖਮ ਤੋਂ ਵੀ ਸੂਖਮ ਹੈ। ੦ ਸਰ੍ਵਸ੍ਯ ਧਾਤਾਰਮ੍ – ਪਰਮਾਤਮਾ ਅਨੰਤ ਕੋਟ ਬ੍ਰਹਿਮੰਡ ਨੂੰ ਧਾਰਨ ਕਰਨ ਵਾਲੇ ਹਨ। ਉਨ੍ਹਾਂ ਦਾ ਪਾਲਣ ਕਰਨ ਵਾਲੇ ਹਨ। ੦ ਤਮਸਹ ਪਰਸ੍ਤਾਤ – ਪਰਮਾਤਮਾ ਅਗਿਆਨ ਤੋਂ ਬਹੁਤ ਦੂਰ ਹਨ। ਅਗਿਆਨ ਤੋਂ ਰਹਿਤ ਹਨ। ਉਨ੍ਹਾਂ ਵਿੱਚ ਭੋਰਾ ਵੀ ਅਗਿਆਨ ਨਹੀਂ ਹੈ, ਭਾਵੇਂ ਉਹ ਅਗਿਆਨ ਦੇ ਵੀ ਪ੍ਰਕਾਸ਼ਕ ਹਨ। ੦ ਆਦਿਤ੍ਯ ਵਰਣਮ੍ = ਉਸ ਪਰਮਾਤਮਾ ਦਾ ਵਰਣ ਸੂਰਜ ਦੇ ਵਾਂਗ ਹੈ, ਸੂਰਜ ਵਾਂਗ ਸਭ ਨੂੰ ਮਨ ਬੁੱਧੀ ਪਰਦਾਨ ਕਰਦੇ ਹਨ। ਆਪ ਸਭ ਨੂੰ ਚਾਨਣ ਪ੍ਰਦਾਨ ਕਰਦੇ ਹਨ। ੦ ਅਚਿੰਤ੍ਯ ਰੂਪਮ੍ = ਪਰਮਾਤਮਾ ਦਾ ਸਰੂਪ ਅਚਿੰਤਯ ਹੈ – ਆਪ ਮਨ ਬੁੱਧੀ ਦੇ ਚਿੰਤਨ ਦਾ ਵਿਸ਼ਾ ਨਹੀਂ ਬਣ ਸਕਦੇ ੦ ਅਨੁਸ਼ਾਸ੍ ਈ ਤਾਰਮ੍ – ਸਰਵਗ੍ਯ੍ ਅਨਾਦਿ ਸਾਰਿਆਂ ਉੱਪਰ ਸ਼ਾਸਨ ਕਰਨ ਵਾਲੇ, ਪਰਮਾਣੂ ਤੋਂ ਵੀ ਵੱਧ ਸੂਖ਼ਮ, ਸਾਰਿਆਂ ਦਾ ਪਾਲਣ ਪੋਸ਼ਣ ਕਰਨ ਵਾਲੇ, ਅਗਿਆਨ ਤੋਂ ਬਹੁਤ ਪਰੇ, ਸਭ ਨੂੰ ਪ੍ਰਕਾਸ਼ਤ ਕਰਨ ਵਾਲੇ, ਸਗੁਣ ਨਿਰਾਕਾਰ ਪਰਮਾਤਮਾ ਦੇ ਚਿੰਤਨ ਲਈ ਭਗਵਾਨ ਨੇ ਏਥੇ ਅਨੁਸ਼ਾਸਈਤਾਰਮ੍ ਪਦ ਵਰਤਿਆ ਹੈ।

✪ ✪ ✪

**8.10 ਸ਼ਲੋਕ :**

*प्रयाणकाले मनसा अचलेन, भक्त्या युक्त: योगबलेन च एव।*

*भ्रुवो: मध्ये प्राणम् आ-वेश्य सम्यक्, स: तम् परम् पुरूषम् उप-एति दिव्यम्॥*

***ਪ੍ਰਯਾਣ ਕਾਲੇ ਮਨਸਾ ਅਚਲੇਨ, ਭਕਤ੍ਯਾ ਯੁਕ੍ਤੁਹ ਯੋਗ ਬਲੇਨ ਚ ਏਵ।***

***ਭ੍ਰਬੋਹ ਮਧ੍ਯੇ ਪ੍ਰਾਣਮ੍ ਆਵੇਸ਼ਯ੍ ਸਮ੍ਯਕ੍, ਸਹ ਤਮ੍ ਪਰਮ੍ ਪੁਰੁਸ਼ਮ੍ ਓਪਏਤਿ ਦਿਵ੍ਯਮ੍॥***

**੦ ਸ਼ਬਦ ਅਰਥ :-** ਪ੍ਰਯਾਣ ਕਾਲੇ ਮਨਸਾ : ਮੌਤ ਦੇ ਸਮੇਂ ਮਨ ਦੇ ਨਾਲ। ਅਚਲੇਨ : ਅਹਿੱਲ। ਭਕ੍ਤ੍ਯਾ : ਸ਼ਰਧਾ ਭਗਤੀ ਨਾਲ। ਯੁਕ੍ਤ੍ਹਹ : ਸ਼ਾਮਲ ਹੋਣਾ। ਯੋਗਬਲੇਨ : ਯੋਗ ਸ਼ਕਤੀ ਰਾਹੀਂ। ਏਵ : ਸਿਰਫ਼। ਚ : ਅਤੇ। ਭ੍ਰਬੋਹ : ਅੱਖਾਂ ਦੇ ਦੋ ਭਰਵੱਟਿਆਂ ਦੀ। ਮਧਯੇ : ਵਿਚਕਾਰ। ਪ੍ਰਾਣਮ੍ : ਪ੍ਰਾਣ। ਆਵੇਸ਼ਯ੍ : ਰੱਖੇ ਗਏ ਹਨ। ਸਮ੍ਯਕ੍ : ਚੰਗੀ ਤਰ੍ਹਾਂ। ਸਹ ਤਮ੍ : ਉਹ, ਉਸਦਾ। ਪਰਮ੍ : ਪਰਮ, ਮਹਾਨ। ਪੁਰੁਸ਼ਮ੍ : ਪੁਰਸ਼। ਉਪਏਤਿ : ਪੁੱਜਦਾ ਹੈ। ਦਿਵ੍ਯਮ੍ : ਪ੍ਰਕਾਸ਼ ਜੋਤੀ, ਚਮਕ-ਦਮਕ।

**੦ ਸ਼ਲੋਕਾਰਥ :-** ਭਗਤੀ ਤੇ ਯੋਗ ਸ਼ਕਤੀ ਨਾਲ ਭਰਪੂਰ ਵਿਅਕਤੀ ਅੰਤ ਸਮੇਂ ਵਿੱਚ ਸਥਿਰ ਮਨ ਤੋਂ ਅੱਖਾਂ ਦੇ ਭਰਵੱਟਿਆਂ ਵਿਚਕਾਰ ਪ੍ਰਾਣ ਨੂੰ ਭਲੀ ਭਾਂਤ ਟਿਕਾ ਕੇ ਸਰੀਰ ਛੱਡਣ 'ਤੇ, ਉਸ ਦਿੱਵ ਪਰਮ ਪੁਰਸ਼ ਨੂੰ ਪ੍ਰਾਪਤ ਹੁੰਦਾ ਹੈ।

**ਪਦ-ਅਰਥ-ਵਿਸਥਾਰ :-** ੦ ਪ੍ਰਯਾਣ ਕਾਲੇ ਮਨਸਾ ਅਚਲੇਨ...... ਸਹਤਮ੍ ਪਰਮ੍ ਪੁਰਸ਼ਮ੍ ਉਪਇਤਿ ਦਿਵ੍ਯਮ੍ = ਏਥੇ ਭਗਤੀ ਨਾਂ ਪ੍ਰਿਯਤਾ ਦਾ ਹੈ। ਉਸ ਤੱਤਵ ਵਿੱਚ ਪ੍ਰਿਯਤਾ (ਖਿੱਚ) ਹੋਣ ਨਾਲ ਹੀ ਮਨ ਅਚੱਲ ਹੁੰਦਾ ਹੈ। ਇਹ ਪ੍ਰਿਯਤਾ (ਭਗਤੀ) ਆਪਣੇ ਆਪ ਵਿੱਚ ਹੀ ਹੁੰਦੀ ਹੈ, ਮਨ ਬੁੱਧੀ ਆਦਿ ਤੋਂ ਨਹੀਂ। ੦ ਯੋਗ ਬਲ = ਪਹਿਲਾ ਪ੍ਰਾਣਾਯਾਮ ਰਾਹੀਂ ਪ੍ਰਾਣਾਂ ਨੂੰ ਰੋਕਣ ਦਾ ਜੋ ਅਧਿਕਾਰ ਪ੍ਰਾਪਤ ਹੋਇਆ ਹੈ, ਉਸ ਦਾ ਨਾਂ ਯੋਗ ਬਲ ਹੈ। ਇਸ ਯੋਗ ਬਲ ਰਾਹੀਂ ਦੋਵਾਂ ਭਰਵੱਟਿਆਂ ਦੇ ਵਿਚਕਾਰ ਜੋ ਦਿਵਦਲ ਚੱਕਰ ਹੈ ਉਹ ਸਰੀਰ ਛੱਡ ਕੇ ਦਸਵੇਂ ਦਵਾਰ ਪੁੱਜ ਜਾਂਦੇ ਹਨ। ੦ ਤਮ੍ ਪਰਮੋ ਪੁਰਸ਼ਮ੍ ਉਪਇਤਿ ਦਿਵ੍ਯਮ੍ – ਨੌਵੇਂ ਸ਼ਲੋਕ ਵਿੱਚ ਜਿਸ ਪਰਮਾਤਮਾ ਦਾ ਵਰਨਣ ਹੋਇਆ ਹੈ, ਉਸੇ ਦਿਵ੍ਯ ਪਰਮ ਸਗੁਣ ਨਿਰਾਕਾਰ ਪਰਮਾਤਮਾ ਨੂੰ ਉਹ ਪ੍ਰਾਪਤ ਹੋ ਜਾਂਦਾ ਹੈ। ਇਸ ਪਰਕਰਣ ਵਿੱਚ ਸਗੁਣ ਨਿਰਾਕਾਰ ਪਰਮਾਤਮਾ ਦੀ ਉਪਾਸਨਾ ਦਾ ਵਰਨਣ ਹੈ। ਮਨ ਉੱਪਰ ਅਜਿਹਾ ਨਿਯੰਤਰਣ ਕੀਤਾ ਜਾਵੇ, ਜਦ ਚਾਹੋ ਪ੍ਰਾਣ ਰੋਕ ਲਏ ਜਾਣ। ਜਦੋਂ ਚਾਹੇ, ਜਿੱਥੇ ਚਾਹੋ, ਮਨ ਨੂੰ ਉਥੇ ਲਾ ਲਿਆ ਜਾਵੇ। ਅਜਿਹਾ ਕਰਨ ਵਾਲਾ ਅੰਤ ਕਾਲ ਵਿੱਚ ਪ੍ਰਾਣਾਂ ਨੂੰ ਸੁਸ਼ਮ੍ਨ ਨਾੜੀ ਵਿੱਚ ਪ੍ਰਵਿਸ਼ਟ ਕਰ ਸਕਦਾ ਹੈ। ੦ ਸਾਧਕ ਨੂੰ ਇਹ ਨਿਸ਼ਚਾ ਕਰਨਾ ਚਾਹੀਦਾ ਹੈ ਕਿ ਅਗਿਆਨ ਤੋਂ ਅਤਿਅੰਤ ਪਰੇ, ਸਭ ਤੋਂ ਅਤੀਤ ਜੋ ਪਰਮਾਤਮਾ ਤੱਤਵ ਹੈ, ਉਹ ਸਭ ਦਾ ਆਧਾਰ ਹੈ। ਸਭ ਨੂੰ ਸੱਤਾ ਦੇਣ ਵਾਲਾ ਨਿਰਵਿਕਾਰ ਤੱਤਵ ਹੈ। ਉਸ ਤੱਤਵ ਦੀ ਹੀ ਪ੍ਰਿਯਤਾ ਹੋਣੀ ਚਾਹੀਦੀ ਹੈ। ਫਿਰ ਉਸ ਵਿੱਚ ਸੁਭਾਵਿਕ ਮਨ ਲੱਗੇਗਾ।

**ਵਿਆਖਿਆ** (8.09 **ਅਤੇ** 8.10) **:-** ਯੋਗੀ ਦੇ ਸਰੀਰ ਛੱਡਣ ਦੀ ਸੂਰਤ ਵਿੱਚ ਉਸ ਦੇ ਮਨ ਤੇ ਪ੍ਰਾਣਾਂ ਦੀ ਅਵੱਸਥਾ ਪਰਪੱਕ ਹੁੰਦੀ ਹੈ। ਫਿਰ ਉਹ ਬ੍ਰਹਮ ਨਿਰਮਮ੍, ਬ੍ਰਹਿਮੰਡੀ ਚੇਤਨਾ ਵਿੱਚ ਮੁੜ ਦਾਖਲ ਹੋ ਜਾਂਦਾ ਹੈ। ਨਿਰੰਤਰ ਯੋਗ ਅਭਿਆਸ ਰਾਹੀਂ ਮੰਤਵ ਪ੍ਰਕਾਸ਼ਮਈ ਅੰਤ ਦੀ ਪ੍ਰਾਪਤੀ ਹੁੰਦੀ ਹੈ। ਪ੍ਰਭੂ ਦੀ ਅਸ਼ਟ-ਮੁਖੀ ਸ਼ੋਭਾ ਹਰ ਦਿਨ ਸਾਧਨਾ ਕਰਦਿਆਂ ਕੀਤੀ ਜਾਂਦੀ ਹੈ। ਤਾਂ ਕਿ ਮਨ ਬੁੱਧੀ, ਦੈਵੀ ਪ੍ਰਭੂ ਲਈ ਕਾਰਜਸ਼ੀਲ ਜਾਪੇ। ਅੱਠ ਪ੍ਰਕਾਰ ਦੀ ਈਸ਼ਵਰੀ ਸ਼ੋਭਾ ਇਸ ਤਰ੍ਹਾਂ ਦੀ ਹੈ। 1. ਕਵੀ :- ਜਾਣੀ ਜਾਣ ਪ੍ਰਭੂ, ਸਰਵਜਗਤ ਲੋਕ ਦਾ ਗਿਆਤਾ ਹੈ, ਬ੍ਰਹਿਮੰਡ ਦੀ ਹਰ ਕਿਰਿਆ ਪ੍ਰਕਿਰਿਆ ਤੋਂ ਜਾਣੂ ਹੈ। ਜੀਵ ਦੀ ਮਨ-ਬੁੱਧੀ ਦੀ ਚੇਤਨਾ, ਬ੍ਰਹਿਮੰਡੀ ਹੈ। ਸਾਧਨਾ ਦਾ ਲਕਸ਼ ਪ੍ਰਭੂ ਦੀ ਸ਼ੁਧ-ਚੇਤਨਾ ਦੀ ਪਹਿਚਾਣ ਕਰਨਾ ਹੈ। 2. ਪੁਰਸ਼ :- ਇਹ ਬਹੁਤ ਪੁਰਾਤਨ ਹੈ, ਪ੍ਰਭੂ ਤੋਂ ਪਹਿਲਾਂ ਕੁੱਝ ਵੀ ਨਹੀਂ ਸੀ ਹੁੰਦਾ। ਹਰ ਵਸਤੂ ਦੀ ਸੰਵੇਦਨਾ ਤੇ ਸੰਵਦੇਨਹੀਣਤਾ ਦੀ ਮੂਲ ਸਮੱਗਰੀ ਸਿਰਫ਼ ਪ੍ਰਭੂ ਹੈ। 3. ਅਨੁਸ਼ਿਸ਼ਟਾ :- ਇਹ ਹੁਕਮਰਾਨ ਹੁੰਦਾ ਹੈ। ਇਹ ਢਾਂਚੇ ਦੀ ਸੰਰਚਨਾ ਕਰਦਾ ਹੈ, ਸਾਰੇ ਬ੍ਰਹਿਮੰਡੀ ਜਗਤ ਦੇ ਕਾਰਜ ਨੂੰ ਪੂਰਾ ਕਰਦਾ ਹੈ, ਉਸ ਦੇ ਰਾਜ ਵਿੱਚ ਹਰ ਕਾਰਜ ਸ਼ਾਮਲ ਹੁੰਦਾ ਹੈ। 4. ਅਨੌਰੇਨੀਅਨ :- ਇਹ ਰਹੱਸ ਪੂਰਣ ਸੂਖ਼ਮ ਬੁੱਧੀ ਦ੍ਰਿਸ਼ਟੀ ਵਾਲਾ ਹੁੰਦਾ ਹੈ। ਸ਼ੁੱਧ ਚੇਤਨਾ ਤੋਂ ਵਧੀਆ ਹੋਰ ਵਧੀਆ ਕੋਈ ਹੋਰ ਨਹੀਂ ਹੁੰਦਾ।

ਇਸ ਦੀ ਹੋਂਦ ਇਸ ਦੀ ਸੂਖ਼ਮਤਾ ਰਹੱਸਤਾ, ਅਤੇ ਚਤੁਰਤਾ ਕਾਰਨ ਹੀ ਹੈ। 5. ਸਰਵੱਸਯਾਦਾਤਾ = ਇਹ ਸਾਰਿਆਂ ਦਾ ਸਹਾਰਾ ਹੈ। ਜਿਵੇਂ ਸਮੁੰਦਰ ਲਹਿਰਾ ਦਾ ਸਹਾਰਾ ਹੈ, ਜੋ ਏਸੇ ਵਿੱਚ ਹੀ ਪੈਦਾ ਹੁੰਦੀਆਂ ਹਨ। ਏਸੇ ਤਰ੍ਹਾਂ ਬ੍ਰਹਮ ਵੀ ਸਾਰੀ ਕਾਇਨਾਤ ਦਾ ਸਹਾਰਾ ਹੈ ਤੇ ਏਸੇ ਵਿੱਚੋਂ ਉਪਜਿਆ ਹੈ। 6. ਅਸੰਤ ਯੁਰਪ = ਇਹ ਉਹ ਹੈ ਜੋ ਅਸ਼ੁੱਧ ਅਸੂਖਮ ਧੁੰਧਲੇ ਮਨ ਲਈ ਸਮਝਿਆ ਨਾ ਜਾ ਸਕੇ। ਇਸ ਦਾ ਅੰਦਾਜ਼ਾ ਤਾਂ ਹੀ ਲਾਇਆ ਜਾ ਸਕਦਾ ਹੈ, ਜੇਕਰ ਮਨ ਕਿਸੇ ਹੱਦ ਤੱਕ ਸ਼ੁੱਧ ਹੋਵੇਗਾ। 7. ਅਦਿਤਯਵਰਨਾ = ਇਹ ਸੂਰਜ ਦਾ ਤੇਜ਼ ਹੈ, ਜੋ ਹਮੇਸ਼ਾ ਇੱਕੋ ਜਿਹਾ ਹੀ ਰਹਿੰਦਾ ਹੈ। ਸੂਰਜ ਨਾ ਚੜ੍ਹਦਾ ਹੈ, ਨਾ ਕਦੇ ਛਿਪਦਾ ਹੈ। ਇਹ ਤਾਂ ਸਾਨੂੰ ਹੀ ਵਿਖਾਈ ਦਿੰਦਾ ਹੈ, ਕਿਉਂਕਿ ਧਰਤੀ ਘੁੰਮਦੀ ਹੈ। ਪਰਮਾਤਮਾ ਕਿਸੇ ਪਰਿਵਰਤਨ ਦਾ ਲਖਾਇਕ ਨਹੀਂ, ਇਵੇਂ ਹੀ ਸੂਰਜ ਹੈ। 8. ਤਮਸ਼ਯਹ ਪਰਸਤੱਤ = ਇਹ ਪਰਮਾਤਮਾ ਉੱਚਤਮ ਦੀ ਅਵੱਸਥਾ ਹੈ, ਜਿਵੇਂ ਅਗਿਆਨਤਾ ਦੇ ਹਨੇਰੇ ਉੱਪਰ ਹੁੰਦਾ ਹੈ। ਠੀਕ ਉਵੇਂ ਜਿਵੇਂ ਸੂਰਜ ਦੇ ਅੱਗੇ ਜੇ ਬਦਲੋਟੀ ਦਾ ਟੁਕੜਾ ਆ ਜਾਵੇ ਤਾਂ ਉਹ ਸੂਰਜ ਉੱਪਰ ਕੋਈ ਪ੍ਰਭਾਵ ਨਹੀਂ ਪਾਉਂਦਾ। ਪ੍ਰਭੂ ਦਾ ਪ੍ਰਕਾਸ਼ ਸਦੀਵੀ ਹੈ। ਇਸ ਉੱਪਰ ਪ੍ਰਕ੍ਰਿਤੀ ਦੀ ਕਿਸੇ ਤਬਦੀਲੀ ਦਾ ਕੋਈ ਵੀ ਅਸਰ ਨਹੀਂ ਪੈਂਦਾ। 9. ਅਕਾਲ ਮਾਨਸ, ਭਗਤੀ, ਯੋਗ ਬਲਮ। ਇਹ ਤਿੰਨ ਦੈਵੀ ਤੋਹਫ਼ੇ ਇੱਕ ਦੂਜੇ ਨਾਲ ਸੰਬੰਧਿਤ ਹਨ। ਮਨ ਜੋ ਕਿਸੇ ਕਾਰਨ ਨਹੀਂ ਡੋਲਦਾ, ਜੋ ਵੀ ਹੋਵੇ, ਪ੍ਰਭੂ ਪੈਰਵੀ ਕਰਨ ਲਈ ਪਰਪੱਕ ਰਹਿੰਦਾ ਹੈ, ਪਹਿਲੇ ਤੋਹਫ਼ੇ ਨਾਲ ਵਕਫ਼ ਹੈ। ਜਦੋਂ ਇਹ ਸ਼ੁੱਧਤਾ ਤਪੱਸਿਆ ਵੱਲ ਵਧਦਾ ਹੈ ਤਾਂ ਇਹ ਦੂਜਾ ਤੋਹਫ਼ਾ ਹੈ ਤੇ ਇਹ ਸਾਧਕ ਦੇ ਮਨ ਵਿੱਚ ਆਪਣੇ ਆਪ ਉਜਾਗਰ ਹੁੰਦਾ ਹੈ। ਕਿਉਂਕਿ ਯੋਗ ਅਭਿਆਸ ਉਸ ਦੇ ਜੀਵਨ ਦਾ ਅਟੁੱਟਵਾਂ ਕਾਰਜ ਹੁੰਦਾ ਹੈ, ਇਸ ਲਈ ਅਧਿਆਤਮਕ ਪ੍ਰਾਪਤੀ ਕਰਦਾ ਹੈ। ਉਸ ਵਿੱਚ ਜੋ ਸਰੀਰਕ, ਇਖ਼ਲਾਕੀ ਅਤੇ ਮਾਨਸਿਕ ਸ਼ਕਤੀ ਆਉਂਦੀ ਹੈ, ਤਾਂ ਉਹ ਉਸ ਨੂੰ ਚੰਗੇਰਾ ਸਥਾਨ ਪ੍ਰਦਾਨ ਕਰਵਾਉਂਦੀ ਹੈ। ਉਹ ਇੱਕ ਸ਼ਾਨਦਾਰ ਵਿਅਕਤਿੱਤਵ ਦਾ ਮਾਲਕ ਬਣ ਜਾਂਦਾ ਹੈ। ਜਿਸ ਵਿਅਕਤੀ ਕੋਲ ਅਧਿਆਤਮਕ ਸ਼ਕਤੀ ਹੈ, ਉਹ ਜੀਵਨ ਯੁੱਧ ਲਈ ਹਥਿਆਰ ਬੰਦ ਹੈ। ਨਿੱਕੀਆਂ ਵੱਡੀਆਂ ਸਮੱਸਿਆਵਾਂ ਜੀਵਨ ਅੰਦਰ ਸਹਿਜੇ ਹੀ ਨਿਪਟਾ ਲਈਆਂ ਜਾਂਦੀਆਂ ਹਨ। ਉਹ ਇਨ੍ਹਾਂ ਸਮੱਸਿਆਵਾਂ ਨੂੰ ਜੀਵਨ ਵਿੱਚ ਪ੍ਰਾਪਤ ਕਰਦਾ ਹੈ ਤੇ ਉਸੇ ਸ਼ਕਤੀ ਨਾਲ ਹੱਲ ਵੀ ਕਰ ਲੈਂਦਾ ਹੈ। ਪਰ ਜਦੋਂ ਯੋਗੀ ਸਰੀਰ ਛੱਡਦਾ ਹੈ ਤਾਂ ਇਹ ਕਾਰਜ ਹੋਰ ਵਿਧੀ ਨਾਲ ਸੰਪੰਨ ਹੁੰਦਾ ਹੈ। ਇਹ ਅੱਖਾਂ ਦੇ ਭਰਵੱਟਿਆਂ ਵਿਚਕਾਰ ਕੇਂਦਰਿਤ ਹੁੰਦਾ ਹੈ ਤੇ ਖੋਪਰੀ ਵਿੱਚੋਂ ਦੀ ਬਾਹਰ ਨਿਕਲਦਾ ਹੈ। ਇਹ ਆਖਰੀ ਪ੍ਰਕ੍ਰਿਆ ਵੀ ਯੋਗ ਸ਼ਕਤੀ ਦਾ ਸਿੱਟਾ ਹੈ।

✪ ✪ ✪

**8.11 ਸ਼ਲੋਕ :**

*यत् अ-क्षरम् वेद-विद: वद्-अ-अन्ति, विश्-आ-अन्ति यत् यतय: वि-इत-रागा:।*
*यत् इच्छ्-अ-अन्त: ब्रह्म-चर्यम् चर्-अ-अन्ति, तद् ते पदम् सम्-ग्रह-इन प्र-वच्-स्ये॥*

***ਯਤ੍ ਅਕ੍ਸ਼ਰਮ੍ ਵੇਦਵਿਦਹ ਵਦ੍ਅ ਅੰਤਿ, ਵਿਸ਼੍ ਆਅੰਤਿ ਯਤ੍ ਯਤ੍ਯਹ ਵਿਇਤ ਰਾਗਹ।***
***ਯਤ੍ ਇੱਛਾ ਅਅੰਤਹ ਬ੍ਰਹਮ ਚਰ੍ਯਰਮ੍ ਚ੍ਰਅੰਤਿ, ਤਦ੍ ਤੇ ਪਦਮ੍ ਸਮ੍ ਗ੍ਰਹ ਇਨ ਪ੍ਰਵਚ੍ ਸ੍ਯੇ॥***

**੦ ਸ਼ਬਦ ਅਰਥ :-** ਯਤ੍ : ਕਿਹੜਾ ਕੌਣ। ਅਕ੍ਸ਼੍ਰਮ੍ : ਜੋ ਨਾਸ਼ ਨਾ ਕੀਤਾ ਜਾ ਸਕੇ। ਵੇਦ ਵਿਦਹ : ਵੇਦ ਨੂੰ ਜਾਣਨ ਵਾਲੇ। ਵਦ੍ਅਅੰਤਿ : ਐਲਾਨ ਕਰੇਗਾ। ਵਿਸ਼੍ਅ ਅੰਤਿ : ਦਾਖਲ ਹੁੰਦੀ ਹੈ। ਯਤ੍ : ਕਿਹੜਾ ਕੌਣ। ਯਤ੍ਹ : ਸੰਨਿਆਸੀ ਤਪੱਸਵੀ ਜਿਸ ਨੇ ਆਪਣੇ ਆਪ ਨੂੰ ਕਾਬੂ ਕੀਤਾ ਹੋਇਆ ਹੈ। ਵਿਇਤ ਰਾਗਹ : ਮੋਹ ਬੰਧਨ ਤੋਂ ਮੁਕਤ। ਯਤ੍ : ਕਿਹੜਾ ਕੌਣ। ਇੱਛਾ ਅਅੰਤਹ : ਇੱਛਾਵਾਂ। ਬ੍ਰਹਮ ਚਰ੍ਯਰਮ੍ : ਬ੍ਰਹਮਚਾਰੀਆ ਜੀਵਨ। ਚੁਹਅੰਤਿ : ਇੱਛਾ ਕਰਦਿਆਂ। ਤਦ੍ : ਉਹ। ਤੇ : ਤੁਹਾਨੂੰ। ਪਦਮ : ਮੰਤਵ। ਸਮ੍ਗ੍ਰਹ : ਸੰਖੇਪ ਵਿੱਚ। ਇਨ ਪ੍ਰਵਚ੍ਸ੍ਯੇ : ਮੈਂ ਐਲਾਨ ਕਰਾਂਗਾ।

**੦ ਸ਼ਲੋਕਾਰਥ :-** ਵੇਦ ਦੇ ਅਰਥ ਨੂੰ ਜਾਣਨ ਵਾਲਾ ਵਿਦਵਾਨ, ਜਿਸ ਨੂੰ ਅੱਖਰ (ਨਾਸ਼ ਨਾ ਹੋਣ ਵਾਲਾ) ਕਹਿੰਦੇ ਹਨ, ਜਿਸ ਅਨੁਸਾਰ ਉਹ ਸੰਨਿਆਸੀ ਬਣਦਾ ਹੈ, ਅੰਤਹਕਰਣ 'ਤੇ ਨਿਯੰਤਰਣ ਕਰਦਾ ਹੈ। ਮੋਹ ਮਾਇਆ ਤੋਂ ਮੁਕਤ ਹੁੰਦਾ ਹੈ। ਜਿਸ ਦੇ ਚਾਹੁਣ ਵਾਲੇ ਸਾਧਕ ਬ੍ਰਹਮਚਾਰੀਆ ਦਾ ਪਾਲਣ ਕਰਦੇ ਹਨ, ਉਹ ਪਰਮ ਪਦ ਸੰਬੰਧੀ ਮੈਂ ਸੰਖੇਪ ਵਿੱਚ ਦੱਸਾਂਗਾ।

**ਪਦ-ਅਰਥ-ਵਿਸਥਾਰ :-** ੦ ਯਤ੍ ਅਕ੍ਸ਼੍ਰਮ੍ ਵੇਦ ਵਿਦਹ ਵਦ੍-ਅਅੰਤਿ = ਵੇਦਾਂ ਨੂੰ ਜਾਣਨ ਵਾਲੇ ਪੁਰਸ਼ ਜਿਸ ਨੂੰ ਅੱਖਰ ਨਿਰਗੁਣ – ਨਿਰਾਕਾਰ ਕਹਿੰਦੇ ਹਨ। ਜਿਸ ਦਾ ਕਦੇ ਨਾਸ਼ ਨਹੀਂ ਹੁੰਦਾ, ਜੋ ਹਮੇਸ਼ਾ ਇੱਕ ਰੂਪ ਇੱਕ ਰਸ ਰਹਿੰਦੇ ਹਨ, ਉਸ 'ਅਕਸ਼ਰਮ੍ ਬ੍ਰਹਮ ਪਰਮਮ੍ ਨੂੰ, ਨਿਰ੍ਗੁਣ ਨਿਰਾਕਾਰ ਤੱਤਵ ਨੂੰ ਏਥੇ ਅੱਖਰ ਕਿਹਾ ਗਿਆ ਹੈ। ੦ ਵਿਸ਼੍ਅ ਅੰਤਿ ਯਤ੍ ਯਤਯਹ ਵਿਇਤ ਰਾਗਹ = ਜਿਸ ਦੇ ਅੰਤਹਕਰਣ ਵਿੱਚ ਰਾਗ ਦਾ ਅਤਿਅੰਤ ਅਭਾਵ ਹੋ ਗਿਆ ਹੈ। ਜਿਸ ਦਾ ਅੰਤਹਕਰਣ ਮਹਾਨ ਨਿਰਮਲ ਹੈ। ਜਿਸ ਦੇ ਹਿਰਦੇ ਵਿੱਚ ਸਰ੍ਵਪਰਿ ਪਰਮ ਤੱਤਵ ਨੂੰ ਪਾਉਣ ਦੀ ਨਿਰੰਤਰ ਲਗਨ ਲੱਗੀ ਹੋਈ ਹੈ। ਅਜਿਹੇ ਪਰ-ਯਤਨਸ਼ੀਲ ਮਹਾਂਪੁਰਸ਼, ਉਸ ਤੱਤਵ ਨੂੰ ਪ੍ਰਾਪਤ ਕਰਦੇ ਹਨ। ੦ ਯਤ੍ ਇੱਛਾ ਅਅੰਤਹ ਬ੍ਰਹਮ ਚਰ੍ਯਮ੍ ਚ੍ਰਅ ਅੰਤਿ – ਜਿਨ੍ਹਾਂ ਦਾ ਉਦੇਸ਼ ਕੇਵਲ ਪਰਮਾਤਮਾ ਦੀ ਪ੍ਰਾਪਤੀ ਹੈ। ਪਰਮਾਤਮਾ ਦੀ ਪ੍ਰਾਪਤੀ ਤੋਂ ਸਿਵਾਇ ਜਿਨ੍ਹਾਂ ਦਾ ਹੋਰ ਕੋਈ ਮੰਤਵ ਨਹੀਂ। ਜਿਹੜੇ ਪਰਮਾਤਮਾ ਦੀ ਇੱਛਾ ਰੱਖਕੇ ਬ੍ਰਹਮਚਾਰੀਆ ਦਾ ਪਾਲਣ ਕਰਦੇ ਹਨ। ਸਾਰੀਆਂ ਇੰਦ੍ਰੀਆਂ ਉੱਪਰ ਕੰਟਰੋਲ ਕਰਦੇ ਹਨ। ਕਿਸੇ ਵਿਸ਼ੇ ਦਾ ਭੋਗ ਬੁੱਧੀ ਤੋਂ ਸੇਵਣ ਨਹੀਂ ਕਰਦੇ। ੦ ਤਦ੍ ਤੇ ਪਦਮ੍ ਸਮ੍ਗ੍ਰਹ ਇਨ ਪ੍ਰਵਚਸ੍ਯੇ = ਜਿਹੜਾ ਸੰਪੂਰਣ ਸਾਧਨਾਂ ਦਾ ਆਖਰੀ ਫਲ ਹੈ, ਉਸ ਫਲ/ਤੱਤਵ ਨੂੰ ਮੈਂ ਤੇਰੇ ਵਾਸਤੇ ਸੰਖੇਪ ਵਿੱਚ ਚੰਗੀ ਤਰ੍ਹਾਂ ਕਹਾਂਗਾ। ਸੰਖੇਪ ਤੋਂ ਕਹਿਣ ਦਾ ਭਾਵ ਹੈ ਕਿ ਸ਼ਾਸਤਰਾਂ ਵਿੱਚ ਇਹ ਤੱਤਵ ਕਿਵੇਂ ਪ੍ਰਾਪਤ ਹੁੰਦਾ ਹੈ ? ਇਸ ਗੱਲ ਨੂੰ ਮੈਂ ਕਹਾਂਗਾ। ਚੰਗੀ ਤਰ੍ਹਾਂ ਨਾਲ ਕਹਿਣ ਦਾ ਭਾਵ ਹੈ ਕਿ ਬ੍ਰਹਮ ਦੀ ਉਪਾਸਨਾ ਕਰਨ ਵਾਲੇ, ਜਿਸ ਤਰ੍ਹਾਂ ਨਾਲ ਉਸ ਬ੍ਰਹਮ ਨੂੰ ਪ੍ਰਾਪਤ ਹੋ ਜਾਂਦੇ ਹਨ, ਉਸ ਨੂੰ ਮੈਂ ਚੰਗੀ ਤਰ੍ਹਾਂ ਕਹਾਂਗਾ।

**ਵਿਆਖਿਆ :-** ਪ੍ਰਕ੍ਰਿਤੀ ਹੀ ਵੇਦ ਹੈ, ਜੋ ਪ੍ਰਭੂ ਦੀ ਦੇਣ ਹੈ। ਵੇਦ ਬਾਣੀ ਪ੍ਰਕਾਸ਼ਮਈ ਬੁੱਧੀਮਾਨਾਂ ਦੀ ਰਚਨਾ ਹੈ। ਵੇਦਾਂ ਦੇ ਦੋਵੇਂ ਰੂਪ ਇੱਕ ਦੂਜੇ ਲਈ ਪੂਰਤੀ ਕਰਦੇ ਹਨ। ਵੇਦ ਗਿਆਤਾ ਦੂਜੀ ਤਰ੍ਹਾਂ ਕਹਿੰਦੇ ਹਨ, ਅਨਾਸ਼ਵਾਨ ਬ੍ਰਹਮ, ਨਾਸ਼ਵਾਨ ਜਗਤ ਦੀ ਨੀਂਹ ਹੈ। ਸੰਨਿਆਸੀ ਦੁਨਿਆਵੀ ਮੋਹ ਮਾਇਆ ਤੋਂ ਦੂਰ ਹੁੰਦੇ ਹਨ ਤੇ ਇਹ ਜੀਵਨ ਕਠੋਰ ਵਿਧੀ ਨਾਲ ਜਿਉਂਦੇ ਹਨ। ਬ੍ਰਹਮਚਾਰੀਆ ਧਾਰਨ ਕਰਨ ਨਾਲ ਸਰੀਰਕ ਸ਼ਕਤੀ ਵਿਅਕਤੀ ਅੰਦਰ ਅਧਿਆਤਮਕ ਪਰਪੱਕਤਾ ਤੇ ਸ਼ਕਤੀ ਬਣ ਸਕਦੀ ਹੈ। ਇਸ ਲਈ ਯੋਗ ਅਭਿਆਸ ਅਤਿ ਜ਼ਰੂਰੀ ਹੈ। ਸਹੀ-ਸਮਝ ਦੀ ਲੋੜ ਹੈ। ਅਨੁਭਵੀ ਗਿਆਨ, ਅੰਤਰ ਪ੍ਰੇਰਨਾ ਵਾਲੀ ਸੋਚ ਧਾਰਨ ਕਰਨ ਦੀ ਲੋੜ ਵਧੇਰੇ ਹੈ। ਇਹੋ ਮਰਯਾਦਾ ਹੈ, ਜਿਸ ਨੂੰ ਧਾਰਨ ਕਰਕੇ ਬ੍ਰਹਮਚਾਰੀ ਸ਼ਕਤੀ, ਅਧਿਆਤਮਕ ਸ਼ਕਤੀ ਬਣ ਸਕਦੀ ਹੈ।

✪ ✪ ✪

**8.12 ਸ਼ਲੋਕ :**

*सर्व-द्वाराणि सम्-यम्-य, मन: हृदि नि-रूध्-य च। मूर्ध्नि आ-धा-य आत्मन: प्राणम्, आ-स्थित: योग-धारणाम्॥*

***ਸਰ੍ਵ ਦਵ੍ਾਰਾਣਿ ਸਮ੍ਯਮ੍ਯ ਮਨਹ, ਹ੍ਰਿਦਿ ਨਿਰੁਧ੍ਯ ਚ।***
***ਮੂਰਿਧਨ੍ ਆਧਾਯ ਆਤ੍ਮਨਹ ਪ੍ਰਾਣਮ੍, ਆਸਿ੍ਥਤਹ ਯੋਗ ਧਾਰਣਾਮ੍।***

**੦ ਸ਼ਬਦ ਅਰਥ :-** ਸਰ੍ਵ ਦਵ੍ਾਰਾਣਿ : ਸਾਰੇ ਦਰਵਾਜ਼ੇ। ਸਮ੍ਯਮ੍ਯ : ਕਾਬੂ ਕਰਦਿਆਂ। ਮਨਹ : ਮਨ। ਹ੍ਰਿਦਿਨਿਰੁਧ੍ਯ : ਮਨ ਹਿਰਦੇ ਦਿਲ ਨੂੰ ਸੀਮਾ ਬੱਧ ਕਰਨਾ। ਚ : ਅਤੇ। ਮੂਰਿਧਨ੍ : ਸਿਰ ਵਿੱਚ। ਆਧਾਯ : ਰੱਖਦੇ ਹੋਏ। ਆਤ੍ਮਨਹ : ਸਵੈ ਅੰਤਹਕਰਣ ਦੀ। ਪ੍ਰਾਣਮ੍ : ਪ੍ਰਾਣ ਸਾਹ। ਆਸਿ੍ਥਤਹ : ਸਥਾਪਿਤ ਹੋਣਾ। ਯੋਗ ਧਾਰਣਾਮ੍ : ਮਨ ਨੂੰ ਇਕਾਗਰ ਕਰਨ ਦਾ ਅਭਿਆਸ।

**੦ ਪਦ-ਅਰਥ-ਵਿਸਥਾਰ :-** ੦ ਸਰ੍ਵ ਦਵ੍ਾਰਾਣਿ ਸਮ੍ ਯਮ੍ ਯ = ਸੰਪੂਰਨ ਇੰਦਰੀਆਂ ਰਾਹੀਂ ਸ਼ਬਦ ਸਪੱਰਸ਼ ਰੂਪ ਰਸ ਤੇ ਗੰਧ ਇਨ੍ਹਾਂ ਪੰਜਾਂ ਵਿਸ਼ਿਆਂ ਤੋਂ ਸ਼੍ਰੋਤ ਤੱਵਚਾ (ਕੰਨ, ਚਮੜੀ, ਅੱਖਾਂ, ਰਸਨਾ (ਜੀਭ) ਤੇ ਨਾਸਿਕਾ (ਨੱਕ) ਪੰਜ ਇੰਦ੍ਰੀਆਂ ਨੂੰ, ਬੋਲਣਾ, ਗ੍ਰਹਿਣ ਕਰਨਾ, ਗਮਨ ਕਰਨਾ, ਮੂਤਰ ਤਿਆਗ ਤੇ ਮਲ ਤਿਆਗ - ਪੰਜਾਂ ਕਿਰਿਆਵਾਂ ਨਾਲ ਬਾਣੀ ਹੱਥ ਪੈਰ, ਉਪਸ੍ਥ ਤੇ ਗੁਦਾ - ਇੰਦ੍ਰੀਆਂ ਨੂੰ ਪੂਰੀ ਤਰ੍ਹਾਂ ਹਟਾ ਲਵੋ। ਇੰਜ ਕਰਨ ਨਾਲ ਇੰਦ੍ਰੀਆਂ ਆਪਣੇ ਸਥਾਨ ਵਿੱਚ ਰਹਿਣਗੀਆਂ। ੦ ਮਨਹ ਹ੍ਰਿਦਿ ਨਿਰੁਧ੍ਯ ਚ - ਮਨ ਦਾ ਹਿਰਦੇ ਵਿੱਚ ਹੀ ਨਿਰੋਧ ਕਰ ਲਵੋ। ਮਨ ਨੂੰ ਵਿਸ਼ਿਆਂ ਵੱਲ ਨਾ ਜਾਣ ਦੇਵੋ। ਇੰਜ ਕਰਨ ਨਾਲ ਮਨ ਆਪਣੇ ਸਥਾਨ 'ਤੇ ਰਹੇਗਾ। ੦ ਮੂਰਿ੍ਧਨ੍ ਆਧਾ ਯ ਆਤ੍ਮਨਹ ਪ੍ਰਾਣਮ੍ - ਪ੍ਰਾਣਾਂ ਨੂੰ ਮੱਥੇ ਵਿੱਚ ਧਾਰਣ ਕਰਕੇ। ਪ੍ਰਾਣਾਂ ਉੱਪਰ ਆਪਣਾ ਨਿਅੰਤਰਣ ਕਰ ਲਵੋ। ਪ੍ਰਾਣ ਰੋਕ ਲਵੋ। ੦ ਆਸਿ੍ਥਤਹ ਯੋਗ ਧਾਰਣਮ੍ - ਇਸ ਤਰ੍ਹਾਂ ਯੋਗ ਧਾਰਣ ਵਿੱਚ ਸਥਿਤ ਹੋ ਜਾਵੇ। ਇੰਦ੍ਰੀਆਂ ਤੋਂ ਕੋਈ ਵੀ ਚੇਸ਼ਟਾ ਨਾ ਕਰਨਾ। ਮਨ ਵਿੱਚ ਸੰਕਲਪ ਵਿਕਲਪ ਨਾ ਕਰਨਾ। ਪ੍ਰਾਣਾਂ ਉੱਪਰ ਪੂਰਾ ਅਧਿਕਾਰ ਕਰਨਾ - ਇਹੋ ਯੋਗ ਧਾਰਣ ਪ੍ਰਕ੍ਰਿਆ ਹੈ।

✪ ✪ ✪

**8.13 ਸ਼ਲੋਕ :**

*ओम् इति एक-अ-क्षरम् ब्रह्म, वि-आ-हरन् माम् अनु-स्मृ-अ-अन्।*
*य: प्र-या-ति त्यज्-अ-अन् देहम्, स: या-ति परमाम् गतिम्॥*

***ਓਮ੍ ਇਤਿ ਏਕ ਅਕ੍ਸ਼ਰਮ੍ ਬ੍ਰਹਮ੍, ਵਿਆਹਰਨ੍ ਮਾਮ੍ ਅਨੁਸ੍ਮਰ੍ ਅਅਨ੍।***
***ਯਹ ਪ੍ਰਯਾਤਿ ਤ੍ਯਜ੍ਅ ਅਨ੍ ਦੇਹਮ੍, ਸਹ ਯਾਤਿ ਪਰਮਾਮ੍ ਗਤਿਮ੍॥***

**੦ ਸ਼ਬਦ ਅਰਥ :-** ਓਮ੍ : ਓਮ। ਇਤਿ : ਇਸ ਤਰ੍ਹਾਂ। ਏਕ ਅਕ੍ਸ਼ਰਮ੍ : ਇੱਕੋ ਅੱਖਰ ਮਾਤਰਾ, ਸ਼ਬਦ, ਸਾਫ਼ ਸਾਫ਼ ਉਚਾਰਣ ਕਰਨਾ। ਬ੍ਰਹਮ੍ : ਬ੍ਰਹਮਾ। ਵਿਆਹਰਨ੍ : ਉਚਾਰਣਾ। ਮਾਮ੍ ਅਨੁਸ੍ਮਰ੍ ਅਅਨ੍ : ਯਾਦ ਕਰਦਿਆਂ। ਯਹ : ਕੌਣ। ਪ੍ਰਯਾਤਿ : ਵੱਖ ਹੁੰਦੀ ਹੈ। ਤ੍ਯਜ੍ਅਅਨ੍ : ਤਿਆਗਦੇ ਹੋਇਆ। ਦੇਹਮ੍ : ਸਰੀਰ। ਸਹ : ਉਹ। ਯਾਤਿ : ਪ੍ਰਾਪਤ ਕਰਦਾ ਹੈ। ਪਰਮਾਮ੍ : ਸ਼੍ਰੇਸ਼ਠ। ਗਤਿਮ੍ : ਗੋਲ, ਮੰਜ਼ਿਲ, ਟਿਕਾਣਾ।

**੦ ਸ਼ਲੋਕਾਰਥ :-** ਸਰੀਰ ਦੇ ਸਾਰੇ ਦਰਵਾਜ਼ੇ ਬੰਦ ਕਰ ਦਿੱਤੇ ਜਾਂਦੇ ਹਨ। ਮਨ - ਹਿਰਦੇ ਵਿੱਚ ਸਥਾਪਿਤ ਹੋ ਜਾਂਦਾ ਹੈ। ਆਪਣੀ ਜੀਵ ਭਰ ਦੀ ਸ਼ਕਤੀ ਨੂੰ ਸਿਰ (ਦਿਮਾਗ਼) ਵਿੱਚ ਕੇਂਦ੍ਰਿਤ ਕਰਦਿਆਂ, ਯੋਗਾ ਵਿੱਚ ਪ੍ਰਪੱਕ ਹੋ ਕੇ ਇੱਕੋ ਸ਼ਬਦ ਓਮ ਦਾ ਉਚਾਰਣ ਕਰਦਿਆਂ ਮੇਰੇ ਸੰਬੰਧੀ ਸੋਚਦਿਆਂ - ਜੋ ਵੀ ਕੋਈ ਸਰੀਰ ਦਾ ਤਿਆਗ ਕਰਦਾ ਹੈ - ਉਸ ਨੂੰ ਸਭ ਤੋਂ ਉੱਤਮ ਮੰਜ਼ਿਲ ਪ੍ਰਾਪਤ ਹੁੰਦੀ ਹੈ।

**ਵਿਆਖਿਆ :-** ਯੋਗੀ ਲਈ ਸੰਸਾਰੀ ਇੱਛਾਵਾਂ ਦਾ ਤਿਆਗ ਕਰਕੇ, ਇੱਛਾਵਾਂ ਦੇ ਸਾਰੇ ਦਰਵਾਜ਼ੇ ਬੰਦ ਕਰਕੇ ਮਨ ਨੂੰ ਦਿਲ ਵਿੱਚ ਕੇਂਦਰਿਤ ਕਰਨਾ ਹੁੰਦਾ ਹੈ। ਜੀਵਨ ਪ੍ਰਾਣ ਨੂੰ ਸਿਰ ਵਿੱਚ ਲਿਜਾਣਾ, ਫੇਰ ਆਪਣੇ ਆਪ ਨੂੰ ਯੋਗ ਵਿੱਚ ਸਥਾਪਿਤ ਕਰਨਾ ਔਖਾ ਕਾਰਜ ਹੈ। ਓਮ ਸ਼ਬਦ ਉਚਾਰਣਾ ਤੇ ਆਪਣੇ ਆਪ ਨੂੰ ਪ੍ਰਭੂ ਨਾਲ ਜੋੜਨਾ, ਫਿਰ ਆਪਣੇ ਸਰੀਰ ਦਾ ਤਿਆਗ, ਜੋ ਯੋਗੀ ਕਰਦਾ ਹੈ। ਉਹ ਅਧਿਆਤਮਕ ਜਗਤ ਵਿੱਚ ਪੁੱਜਦਾ ਹੈ। ਓਮ ਬ੍ਰਹਮਾ ਜਾਂ ਸ਼੍ਰੀ ਕ੍ਰਿਸ਼ਨ, ਭਿੰਨ ਭਿੰਨ ਨਹੀਂ ਹਨ। ਕ੍ਰਿਸ਼ਨ ਦੀ ਅਵਿਅਕਤੀਗਤ ਆਵਾਜ਼ ਓਮ ਹੀ ਹੈ। ਹਰੇ ਕ੍ਰਿਸ਼ਨ ਵੀ ਓਮ ਹੈ। ਇਹੋ ਮਹਾਂਮੰਤ੍ਰ ਹੈ। ਇਹ ਦੋ ਸ਼ਲੋਕ ਯੋਗੀ ਦੇ ਅੰਤਮ ਸਮੇਂ ਨੂੰ ਨਿਰਧਾਰਤ ਕਰਦੇ ਹਨ। ਜਦੋਂ ਦਰਿਆ, ਵਿਸ਼ਾਲ ਸਾਗਰ ਵਿੱਚ ਮਿਲਦਾ ਹੈ ਤੇ ਸਾਗਰ ਬਣ ਜਾਂਦਾ ਹੈ, ਏਸੇ ਤਰ੍ਹਾਂ ਯੋਗੀ ਦੀ ਵਿਅਕਤੀਗਤ ਚੇਤਨਾ, ਬ੍ਰਹਿਮੰਡੀ-ਜਗਤ-ਚੇਤਨਾ ਹੀ ਬਣ ਜਾਂਦੀ ਹੈ। ਯੋਗੀ ਬ੍ਰਹਮ ਵਿੱਚ ਲੀਨ ਹੋ ਜਾਂਦਾ ਹੈ। ਜਿਵੇਂ ਕੋਈ ਸੌਂ ਜਾਂਦਾ ਹੈ। ਸਰੀਰ ਦੀਆਂ ਗਤੀਵਿਧੀਆਂ ਖੜੋ ਜਾਂਦੀਆਂ ਹਨ। ਜਿਵੇਂ ਸਾਰੇ ਪੰਛੀ-ਮੁੜ ਆਰਾਮ ਕਰਨ ਲਈ ਦਰੱਖਤ 'ਤੇ ਆ ਜਾਂਦੇ ਹਨ। ਇਹੋ ਉਨ੍ਹਾਂ ਦਾ ਰਾਤ ਕੱਟਣ ਦਾ ਵਿਸ਼ਰਾਮ ਸਥਾਨ ਹੁੰਦਾ ਹੈ। ਏਸੇ ਤਰ੍ਹਾਂ ਯੋਗੀ ਦਾ ਮਨ ਦਿਲ ਵਿੱਚ ਆ ਜਾਂਦਾ ਹੈ, ਜਦੋਂ ਮੌਤ ਸਮਾਂ ਨੇੜੇ ਹੁੰਦਾ ਹੈ। ਪਰ ਜੋ ਸੰਸਾਰੀ ਜੀਵ ਹੁੰਦੇ ਹਨ, ਉਨ੍ਹਾਂ ਦਾ ਮਨ ਤਾਂ ਸੰਸਾਰੀ ਵਸਤਾਂ ਵਿੱਚ ਭਟਕਦਾ ਰਹਿੰਦਾ ਹੈ। ਸਾਰਾ ਸਰੀਰ ਠੰਡਾ ਹੋ ਜਾਂਦਾ ਹੈ। ਜਿਵੇਂ ਕੋਈ ਯਾਤਰੀ ਟਿਕਾਣੇ 'ਤੇ ਪੁੱਜ ਜਾਂਦਾ ਹੈ। ਯੋਗੀ ਦੇ ਪ੍ਰਾਣ ਸਿਰ ਵਿੱਚ ਆ ਜਾਂਦੇ ਹਨ। ਯੋਗੀ ਦਾ ਸਿਰ ਆਖਰੀ ਅੰਗ ਹੁੰਦਾ ਹੈ ਜਿੱਥੋਂ ਗਰਮੀ ਅਲੋਪ ਹੋ ਜਾਂਦੀ ਹੈ। ਇਹੋ ਯੋਗ ਧਾਰਨਾ ਅਖਵਾਉਂਦੀ ਹੈ ਕਿ ਜਿਸ ਵੇਲੇ ਮਨ ਈਸ਼ਵਰ ਨਾਲ ਜੁੜ ਜਾਂਦਾ ਹੈ। ਓਮ ਸ਼ਬਦ ਦੀ ਥਰਥਰਾਹਟ ਜਾਰੀ ਰਹਿੰਦੀ ਹੈ। ਇਹੋ ਅਨੰਤ ਬਖਸ਼ਸ਼ ਹੈ। ਸ਼ੁੱਧ ਚੇਤਨਾ ਦਾ ਪ੍ਰਕਾਸ਼ ਹੈ। ਬ੍ਰਹਮ ਨਿਰਵਾਨ ਯੋਗੀ ਦਾ ਸਭ ਤੋਂ ਮਹਾਨ ਮੰਤਵ ਹੁੰਦਾ ਹੈ, ਜਿਸ ਨੂੰ ਉਹ ਪ੍ਰਾਪਤ ਕਰ ਲੈਂਦਾ ਹੈ।

✪ ✪ ✪

**8.14 ਸ਼ਲੋਕ :**

*अन्-अन्य-चेता: सततम्, य: माम् स्मृ-अति नित्यश:। तस्य अहम् सु-लभ: पार्थ, नित्य-युज्-तस्य योगिन:॥*

***ਅਨ੍ ਅਨ੍ਯ ਚੇਤਾਹ ਸਤਤਮ੍, ਯਹ ਮਾਮ੍ ਸ੍ਮਰ ਅਤਿ ਨਿਤ੍ਯਸ਼ਹ।***
***ਤਸ੍ਯ ਅਹਮ੍ ਸੁਲਭਹ ਪਾਰ੍ਥ, ਨਿਤ੍ਯ ਯਜ੍ ਤਸ੍ਯ ਯੋਗਿਨਹ॥***

**੦ ਸ਼ਬਦ ਅਰਥ :-** ਅਨ੍ਅਨ੍ਯ ਚੇਤਾਹ : ਮਨ ਜਦੋਂ ਕਿਸੇ ਹੋਰ ਵਸਤੂ ਬਾਰੇ ਨਾ ਸੋਚਦਾ ਹੋਵੇ। ਸਤਤਮ੍ : ਨਿਰੰਤਰ, ਲਗਾਤਾਰ। ਯਹ ਮਾਮ੍ : ਕੌਣ/ਮੇਰਾ। ਸ੍ਮਰ ਅਤਿ : ਯਾਦ ਕਰਨਾ। ਨਿਤ੍ਯਸ਼ਹ : ਲੰਮੇ ਸਮੇਂ ਤੱਕ ਹਰ ਰੋਜ਼ ਨਿੱਤ। ਤਸ੍ਯ : ਉਸ ਦਾ। ਅਹਮ੍ : ਮੈਂ। ਸੁਲਭਹ : ਜੋ ਆਸਾਨੀ ਨਾਲ ਪ੍ਰਾਪਤ ਕੀਤਾ ਜਾ ਸਕੇ। ਪਾਰ੍ਥ : ਹੇ ਪਾਰਥ। ਨਿਤ੍ਯ : ਨਿੱਤ, ਹਰ ਰੋਜ਼। ਯੁਜ੍ਤਸ੍ਯ : ਹਮੇਸ਼ਾ ਪਰਪੱਕ। ਯੋਗਿਨਹ : ਯੋਗੀ।

**੦ ਸ਼ਲੋਕਾਰਥ :-** ਹੇ ਪਾਰਥ, ਮੈਂ ਆਸਾਨੀ ਨਾਲ ਪ੍ਰਾਪਤ ਹੋ ਸਕਣ ਵਾਲਾ ਹਾਂ, ਜਿਹੜਾ ਯੋਗੀ ਸੰਪੰਨ ਹੈ, ਪੂਰਣ ਪਰਪੱਕ ਹੈ, ਜੋ ਮੈਨੂੰ ਹਰ ਰੋਜ਼ ਨਿਰੰਤਰ ਚੇਤੇ ਕਰਦਾ ਹੈ ਤੇ ਕਿਸੇ ਹੋਰ ਸੰਬੰਧੀ ਨਹੀਂ ਸੋਚਦਾ, ਉਸ ਲਈ ਮੈਂ ਸਦਾ ਹੀ ਸੁਲੱਭ ਹਾਂ।

**ਪਦ-ਅਰਥ-ਵਿਸਥਾਰ :-** ੦ ਅਨ੍ ਅਨ੍ਯ ਚੇਤਾਹ = ਜਿਸ ਦਾ ਚਿੱਤ ਭਗਵਾਨ ਨੂੰ ਛੱਡ ਕੇ ਕਿਸੇ ਵੀ ਭੋਗ ਭੂਮੀ, ਆਦਿ ਵੱਲ ਭੋਰਾ ਵੀ ਨਹੀਂ ਜਾਂਦਾ। ਕੇਵਲ ਭਗਵਾਨ ਦਾ ਸਹਾਰਾ ਹੈ। ੦ ਅਨ੍ ਅਨ੍ ਯਚੇਤਹ, ਪਦ ਸਗੁਣ ਉਪਾਸਨਾ ਕਰਨ ਵਾਲੇ ਦਾ ਵਾਚਕ ਹੈ। ਸਗੁਣ ਉਪਾਸਨਾ ਵਿੱਚ ਵਿਸ਼ਨੂੰ ਰਾਮ ਕ੍ਰਿਸ਼ਨ, ਸ਼ਿਵ ਸ਼ਕਤੀ, ਗਣੇਸ਼ ਸੂਰਜ ਆਦਿ ਭਗਵਾਨ ਦੇ ਸਰੂਪ ਹਨ। ਜਿਸ ਸਰੂਪ ਵਿੱਚ ਉਪਾਸਨਾ ਕੀਤੀ ਜਾਵੇ, ਉਸ ਦਾ ਚਿੰਤਨ ਹੋਵੇ। ਅਜਿਹਾ ਭਾਵ ਮਨ ਵਿੱਚ ਹੋਵੇ। ੦ ਯਹਮਾਮ੍ ਸ੍ਮ੍ਰ ਅਤਿ ਨਿਤ੍ਯਸ਼ਹ - ਸਤਤਮ੍ ਦਾ ਅਰਥ ਨਿਰੰਤਰ। ਨੀਂਦ ਖੁੱਲ੍ਹਣ ਤੋਂ ਲੈ ਕੇ ਮੁੜ ਗੂਹੜੀ ਨੀਂਦ ਆਉਣ ਤੱਕ - ਜੋ ਮੇਰਾ ਸਮੱਰਣ ਕਰਦਾ ਹੈ ਅਤੇ ਨਿਤ੍ਯਸ਼ਹ = ਹਮੇਸ਼ਾ ਸਦਾ ਇਸ ਗੱਲ ਨੂੰ ਜਿਸ ਦਿਨ ਤੋਂ ਫੜ੍ਹਿਆ, ਉਸ ਦਿਨ ਤੋਂ ਮੇਰਾ ਸਮੱਰਣ ਕਰਦਾ ਹੈ। ੦ ਤਸ੍ਯਅਹਮ੍ ਸੁਲਭਹ ਪਾਰ੍ਥ - ਨਿਤ੍ਯ ਯੁਜਮ੍ ਤਸ੍ਯ ਯੋਗਿਨਹ - ਅਜਿਹੇ ਨਿਤ੍ਯਯੁਕਤ - ਯੋਗੀ ਵਾਸਤੇ ਮੈਂ ਸੁਲੱਭ ਹਾਂ। ਏਥੇ ਨਿਤ੍ਯ ਯੁਕਤ ਪਦਚਿਤ ਦੇ ਰਾਹੀਂ ਨਿਰੰਤਰ ਚਿੰਤਨ ਕਰਨ ਵਾਲੇ ਦਾ ਵਾਚਕ ਨਹੀਂ ਹੈ, ਬਲਕਿ ਸ਼ਰਧਾ ਪ੍ਰੇਮ ਪੂਰਵਕ ਨਿਸ਼ਕਾਮ ਭਾਵ ਤੋਂ ਖੁਦ ਭਗਵਾਨ ਵਿੱਚ ਲੱਗਣ ਵਾਲਾ ਵਾਚਕ ਹੈ, ਜਿਵੇਂ ਕੋਈ ਬ੍ਰਹਮ ਆਪਣੇ ਬ੍ਰਹਮਪਣ ਵਿੱਚ ਸਥਿਤ ਰਹਿੰਦਾ ਹੈ। ਏਸੇ ਤਰ੍ਹਾਂ ਮੈਂ ਭਗਵਾਨ ਦਾ ਹਾਂ, ਤੇ ਭਗਵਾਨ ਮੇਰੇ ਹਨ - ਦਾ ਭਾਵ ਨਿਤ੍ਯ ਸੰਬੰਧ ਵਿੱਚ ਦ੍ਰਿੜ ਰਹਿਣ ਵਾਲਾ ਨਿਤ੍ ਯੁਕਤ ਹੈ। ਕੇਵਲ ਭਗਵਾਨ ਆਪਣੇ ਹਨ। ਨਾ ਸਰੀਰ ਨਾ ਬੁੱਧੀ ਨਾ ਪਦਾਰਥ ਆਪਣੇ ਹਨ। ਏਥੇ ਭਗਵਾਨ ਨਾਲ ਸਾਧਕ ਨਾਲ ਅਨਾਦਿ ਕਾਲ ਤੋਂ ਸੰਬੰਧ ਦੱਸਿਆ ਹੈ।

**ਵਿਆਖਿਆ :-** ਜਿਵੇਂ ਸੰਸਾਰ ਵਿੱਚ ਭੌਤਿਕ ਵਸਤਾਂ ਦੀ ਕੀਮਤੀ ਦੌਲਤ ਉਨ੍ਹਾਂ ਨੂੰ ਹੀ ਪ੍ਰਾਪਤ ਹੁੰਦੀ ਹੈ, ਜਿਨ੍ਹਾਂ ਕੋਲ ਪਹਿਲਾਂ ਹੀ ਬਹੁਤ ਕੁੱਝ ਹੁੰਦਾ ਹੈ। ਏਸੇ ਤਰ੍ਹਾਂ ਪ੍ਰਭੂ ਦੀ ਦਿਆਲਤਾ, ਬਖਸ਼ਸ਼, ਮਿਹਰ ਅਤੇ ਕਿਰਪਾ ਦ੍ਰਿਸ਼ਟੀ ਉਨ੍ਹਾਂ ਯੋਗੀਆਂ ਉੱਪਰ ਹੀ ਪੈਂਦੀ ਹੈ ਜੋ ਆਪਣੇ ਯੋਗ ਵਿੱਚ ਪਰਪੱਕ ਹਨ। ਪੂਰਣ ਹਨ। ਪ੍ਰਭੂ ਉਨ੍ਹਾਂ ਨੂੰ ਹੀ ਪ੍ਰਾਪਤ ਹੁੰਦਾ ਹੈ ਜੋ ਪ੍ਰਭੂ ਦੀ ਤਲਾਸ਼ ਕਰਦੇ ਹਨ। ਉਹੋ ਲੋਕ ਅਗਿਆਨੀ ਹੁੰਦੇ ਹਨ, ਜੋ ਪ੍ਰਭੂ ਵੱਲੋਂ ਅੱਖਾਂ ਮੋੜ ਲੈਂਦੇ ਹਨ। ਸ਼੍ਰੀ ਰਾਮਾ ਕ੍ਰਿਸ਼ਨ ਦੇ ਸ਼ਬਦਾਂ ਵਿੱਚ, 'ਜਦੋਂ ਅਸੀਂ ਪ੍ਰਭੂ ਵੱਲ ਆਪਣਾ ਇੱਕ ਲੰਮਾ ਪੁਲਾਂਘ ਪੁੱਟਦੇ ਹਾਂ ਤਾਂ ਪ੍ਰਭੂ ਸਾਡੇ ਵੱਲ ਆਪਣੇ ਦਸ ਲੰਮੇ ਲੰਮੇ ਕਦਮ ਪੁੱਟਦਾ ਹੈ।'

✪ ✪ ✪

**8.15 ਸ਼ਲੋਕ :**

*माम् उप-इ-य पुन:- जन्म, दु:ख-आलयम् अ-शश्वतम्।*
*न आप्-नु-अन्ति महा-आत्मान:, सं-सिध्-तिम् परमां गम्-ता:*

***ਮਾਮ੍ ਓਪ ਈਤ੍ਯ ਪੁਨਹ ਜਨ੍ਮ, ਦੁਖ ਆਲਯਮ੍ ਅਸ਼ਸ਼੍ਵਤਮ੍।***
***ਨ ਆਪ੍ ਨ੍ ਅੰਨ੍ਰਿਤ ਮਹਾ ਆਤ੍ਮਾਨਹ, ਸੰਸਿਧ੍ਤਿਮ੍ ਪਰਮਾਗਮ੍ਤਾਹ॥***

**੦ ਸ਼ਬਦ ਅਰਥ :-** ਮਾਮ੍ : ਮੈਨੂੰ। ਉਪਈਤ੍ਯ : ਪ੍ਰਾਪਤ ਕਰ ਲੈਣ 'ਤੇ। ਪੁਨਹ : ਦੁਵਾਰਾ ਮੁੜ ਕੇ। ਜਨ੍ਮ : ਜਨਮ। ਦੁਖ ਆਲਯਮ੍ : ਦੁੱਖ ਦੀ ਥਾਂ। ਅਸ਼ਸ਼੍ਵਤਮ੍ : ਜੋ ਸਦੀਵੀ ਨਾ ਹੋਵੇ। ਨ : ਨਹੀਂ। ਆਪਨ੍ਅੰਨ੍ਰਿਤ : ਪ੍ਰਾਪਤ ਕਰਨਾ। ਮਹਾਆਤ੍ਮਾਨਹ : ਮਹਾਨ ਆਤਮਾਵਾਂ। ਸੰਸਿਧ੍ਤਿਮ੍ : ਪਰਪੱਕਤਾ ਵੱਲ। ਪਰਮਾ : ਉਚੇਰਾ। ਗਮ੍ਤਾਹ : ਪੁੱਜ ਚੁੱਕਿਆ ਹੈ।

**੦ ਸ਼ਲੋਕਾਰਥ :-** ਜੋ ਮੇਰੀ ਸ਼ਰਨ ਆ ਜਾਂਦੇ ਹਨ, ਉਹ ਮਹਾਨ ਆਤਮਾਵਾਂ ਨੂੰ ਮੁੜਕੇ ਫਿਰ ਤੋਂ ਜਨਮ ਲੈਣ ਦੀ ਲੋੜ ਨਹੀਂ ਪੈਂਦੀ, ਜੋ ਕਿ ਅਸਥਾਈ ਥਾਂ ਹੈ ਅਤੇ ਦੁੱਖ ਦੇਣ ਵਾਲੀ ਸਥਿਤੀ ਹੈ, ਕਿਉਂਕਿ ਅਜਿਹੇ ਲੋਕਾਂ ਨੇ ਤਾਂ ਸਭ ਤੋਂ ਉਚੇਰੀ ਪਦਵੀ ਤੇ ਪਰਪੱਕਤਾ ਗ੍ਰਹਿਣ ਕਰ ਲਈ ਹੁੰਦੀ ਹੈ।

**ਪਦ-ਅਰਥ-ਵਿਸਥਾਰ :-** ੦ ਮਾਮ੍ ਉਪਈਤ੍ਯ ਪੁਨਹ ਜਨ੍ਮ...... ਸੰਸਿਧ੍ਤਿਮ੍ ਪਰਮਾ ਗਮ੍ਤਾਹ = ੦ ਮਾਮ੍ ਉਪਇਤ੍ਇ ਦਾ ਅਰਥ ਹੈ। ਭਗਵਾਨ ਦੇ ਦਰਸ਼ਨ ਕਰ ਲਵੋ। ਭਗਵਾਨ ਨੂੰ ਤੱਤਵ ਤੋਂ ਜਾਣ ਲਵੋ। ਜਿਸ ਨਾਲ ਪੁਨਰ ਜਨਮ ਨਹੀਂ ਹੁੰਦਾ। ਪੁਨਰ ਜਨਮ ਦਾ ਅਰਥ ਹੈ, ਮੁੜ ਸਰੀਰ ਧਾਰਣ ਕਰਨਾ। ਜਿਸ ਨੂੰ ਧਾਰਨ ਕਰਨ ਨਾਲ ਦੁੱਖ ਹੀ ਦੁੱਖ ਹੈ। ਪੁਨਰ ਜਨਮ ਨੂੰ ਦੁੱਖਾਂ ਦਾ ਘਰ ਕਿਹਾ ਹੈ। ਪ੍ਰਤਿਕੂਲ ਅਵੱਸਥਾ ਦੁੱਖ ਦਾ ਕਾਰਨ ਹੈ। ੦ ਪੁਨਰ ਜਨਮ ਨੂੰ 'ਅਸ਼ਸ਼੍ਵਤਮ੍' ਕਹਿਣ ਦਾ ਅਰਥ ਹੈ ਕਿ ਕੋਈ ਵੀ ਪੁਨਰ ਜਨਮ ਨਿਰੰਤਰ ਨਹੀਂ ਰਹਿੰਦਾ, ਜਿਵੇਂ ਕੋਈ ਵੀ ਸਰੀਰ ਨਿਰੰਤਰ ਨਹੀਂ ਰਹਿੰਦਾ। ਉਸ ਵਿੱਚ ਹਰਦਮ ਪਰਿਵਰਤਨ ਹੁੰਦਾ ਰਹਿੰਦਾ ਹੈ। ਨਾ ਕਿਸੇ ਯੂਨੀ ਵਿੱਚ ਕੋਈ ਸਥਾਈ ਰਹਿੰਦਾ ਹੈ। ਸੁੱਖ ਵੀ ਅਸਥਾਈ ਹੁੰਦਾ ਹੈ। ਸਰੀਰ ਦਾ ਵੀ ਅੰਤ ਹੋ ਜਾਂਦਾ ਹੈ। 9.03 ਸ਼ਲੋਕ ਵਿਚ ਏਸੇ ਪੁਨਰ ਜਨਮ ਨੂੰ ਮੌਤ ਦਾ ਰਾਹ ਕਿਹਾ ਗਿਆ ਹੈ। ੦ ਭਗਵਾਨ ਕਹਿੰਦੇ ਹਨ ਕਿ ਮੇਰੀ ਪ੍ਰਾਪਤੀ ਹੋਣ 'ਤੇ ਪੁਨਰ ਜਨਮ ਨਹੀਂ ਹੁੰਦਾ। ਇੰਨਾ ਹੀ ਕਹਿਣਾ ਕਾਫੀ ਸੀ, ਪਰ ਪੁਨਰ ਜਨਮ ਦੇ ਨਾਲ ਦੋ ਵਿਸ਼ੇਸ਼ਣ ਦਿੱਤੇ ਹਨ। ਦੁਖਆਲਯਮ੍ ਅਸ਼ਸ਼੍ਵਤਮ੍ - ਜਿਨ੍ਹਾਂ ਦਾ ਅਰਥ ਹੈ ਜੋ ਭਗਤ ਜਨ, ਅਵਤਾਰ ਰੂਪ ਵਿੱਚ ਧਰਤੀ 'ਤੇ ਜਨਮ ਲੈਂਦੇ ਹਨ, ਉਨ੍ਹਾਂ ਲਈ ਇਹ ਜਨਮ ਦੁੱਖਵਾਲਾ ਨਹੀਂ ਤੇ ਅਸ਼ਸ਼੍ਵਤਮ੍ (ਅਸਥਾਈ) ਹੈ। ਭਗਤੀ ਮਾਰਗ ਉੱਪਰ ਚੱਲਣ ਵਾਲੇ ਮਹਾਤਮਾ ਹੁੰਦੇ ਹਨ। ਉਨ੍ਹਾਂ ਦਾ ਪੁਨਰ ਜਨਮ ਨਹੀਂ ਹੁੰਦਾ। ਉਹ ਪਰਮ ਸਿੱਧੀ ਪ੍ਰਾਪਤ ਕਰ ਚੁੱਕੇ ਹੁੰਦੇ ਹਨ।

**ਵਿਆਖਿਆ :-** ਵਿਅਕਤੀ ਉਹੋ ਕੁੱਝ ਹੀ ਪ੍ਰਾਪਤ ਕਰਦਾ ਹੈ, ਜਿਸ ਨੇ ਉਸ ਨੂੰ ਆਪਣੇ ਲਈ ਉਪਯੋਗੀ ਸਮਝਿਆ ਹੁੰਦਾ ਹੈ। ਪਰ ਪ੍ਰਭੂ ਆਪਣੇ ਆਪ ਨੂੰ ਆਪਣੇ ਲਈ ਉਪਯੋਗੀ ਮੰਨਦਿਆਂ, ਜੋ ਕੁਝ ਭਗਤ ਨੂੰ ਦਿੰਦਾ ਹੈ, ਉਸ ਤੋਂ ਵੱਡਾ ਹੋਰ ਕੋਈ ਲਾਭ ਨਹੀਂ ਹੈ। ਪ੍ਰਭੂ ਪ੍ਰਾਪਤੀ ਹੀ ਭਗਤ ਦਾ ਵੱਡਾ ਲਕਸ਼ ਹੈ। ਪ੍ਰਭੂ ਪ੍ਰਾਪਤੀ ਪਿੱਛੋਂ ਸੰਸਾਰੀ ਜੀਵ - ਜਨਮ ਮਰਨ ਦੀ ਪ੍ਰਕ੍ਰਿਆ ਤੋਂ ਮੁਕਤ ਹੋ ਜਾਂਦਾ ਹੈ।

✪ ✪ ✪

**8.16 ਸ਼ਲੋਕ :**

*आ-ब्रह्मभुवनात् लोका:, पुन:-आ-वर्तिन: अर्जुन। माम् उप-इ-य तु कौन्तेय, पुन:-जन्म न विद्-य-ते॥*

***ਆ ਬ੍ਰਹਮ ਭੁਵਨਾਤ੍ ਲੋਕਾਹ, ਪੁਨਹ ਆਵਰ੍ਤਨਿਹ ਅਰ੍ਜੁਨ।***
***ਮਾਮ੍ ਓਪ ਇਯ ਤੁ ਕੌਂਤੇਯ, ਪੁਨਹ ਜਨ੍ਮ ਨ ਵਿਦ੍ਯਤੇ॥***

**੦ ਸ਼ਬਦ ਅਰਥ :-** ਆ ਬ੍ਰਹਮ ਭੁਵਨਾਤ੍ : ਬ੍ਰਹਮ ਦੇ ਸੰਸਾਰ ਤੱਕ। ਲੋਕਾਹ : ਦੁਨੀਆ, ਸੰਸਾਰ ਲੋਕ। ਪੁਨਹ ਆਵਤਿਰ੍ਨਹ : ਵਾਪਸੀ ਦੀ ਸ਼ਰਤ। ਅਰ੍ਜੁਨ : ਹੇ ਅਰਜਨ। ਮਾਮ੍ : ਮੈਨੂੰ। ਉਪਇਯਤ੍ : ਪ੍ਰਾਪਤ ਕਰਨਾ। ਤੁ : ਪਰੰਤੂ। ਕੌਂਤੇਯ : ਹੇ ਕੁੰਤੀ ਪੁੱਤਰ। ਪੁਨਹ ਜਨ੍ਮ : ਦੁਵਾਰਾ ਜਨਮ। ਨ : ਨਹੀਂ। ਵਿਦ੍ਯਤੇ : ਹੈ।

**੦ ਸ਼ਲੋਕਾਰਥ :-** 'ਹੇ ਅਰਜਨ! ਤੂ ਲੋਕ ਵਿੱਚ ਬ੍ਰਹਮ ਲੋਕ ਤੱਕ, ਸਾਰੇ ਲੋਕ ਮੁੜ ਮੁੜ ਕੇ ਜਨਮ ਲੈਣ ਵਾਲੇ ਹਨ। ਪਰ ਹੇ ਕੌਂਤੇਯ!

ਜੋ ਮੈਨੂੰ ਪ੍ਰਾਪਤ ਹੋ ਜਾਂਦਾ ਹੈ, ਉਸ ਦਾ ਪੁਨਰ ਜਨਮ ਨਹੀਂ ਹੁੰਦਾ।'

**ਪਦ-ਅਰਥ-ਵਿਸਥਾਰ :-** ੦ ਆ ਬ੍ਰਹਮ ਭੁਵਨਾਤ੍ ਲੋਕਾਹ – ਪੁਨਹ ਆਵਰਤਿਰ੍ਨਹ ਅਰ੍ਜਨ = ਜੇ ਅਰਜਨ ਬ੍ਰਹਮ ਜੀ ਦੇ ਲੋਕ ਨੂੰ ਲੈ ਕੇ ਸਾਰੇ ਲੋਕ ਪੁਨਰਾਵਰਤੀ ਹੈ। ਭਾਵ ਬ੍ਰਹਮ ਲੋਕ ਤੇ ਉਸ ਤੋਂ ਹੇਠਾਂ ਦੇ ਜਿੰਨੇ ਲੋਕ (ਸੁੱਖ ਭੋਗ ਭੂਮੀਆਂ) ਹਨ। ਉਨ੍ਹਾਂ ਵਿੱਚ ਰਹਿਣ ਵਾਲੇ ਸਾਰੇ ਪ੍ਰਾਣੀਆਂ ਨੂੰ, ਉਨ੍ਹਾਂ ਲੋਕਾਂ ਦੇ ਪੁੰਨ ਖ਼ਤਮ ਹੋ ਜਾਣ ਨਾਲ ਵਾਪਸ ਆਉਣਾ ਪੈਂਦਾ ਹੈ। ੦ ਸਾਰੀਆਂ ਭੋਗ ਭੂਮੀਆਂ ਵਿੱਚ ਬ੍ਰਹਮ ਲੋਕ ਸ੍ਰੇਸ਼ਠ ਹੈ ੦ ਮਿਰਤੂ ਲੋਕ ਦੇ ਸੁੱਖ ਨਾਲੋਂ ਸੌ ਗੁਣਾ ਵਧੇਰੇ ਸੁੱਖ ਮਤ੍ਰਯ ਦੇਵਤਿਆਂ ਦਾ ਹੈ। ਮਤ੍ਰਯ ਦੇਵਤਾ ਉਸ ਨੂੰ ਕਹਿੰਦੇ ਹਨ, ਜੋ ਪੁੰਨ ਕਰਮ ਕਰਕੇ ਦੇਵ ਲੋਕ ਨੂੰ ਪ੍ਰਾਪਤ ਹੁੰਦੇ ਹਨ ਤੇ ਦੇਵ ਲੋਕ ਦੇ ਪ੍ਰਾਪਤ ਪੁੰਨ ਘੱਟ ਹੋਣ ਕਾਰਨ ਮੁੜ ਮ੍ਰਿਤੂ ਲੋਕ ਵਿੱਚ ਆ ਜਾਂਦੇ ਹਨ (9.21) ਮਤ੍ ਲੋਕ ਦੇ ਦੇਵਤਿਆਂ ਤੋਂ ਸੌ ਗੁਣਾਂ ਵਧੇਰੇ ਸੁੱਖ ਆਜਾਨ ਦੇਵਤਿਆਂ ਦਾ ਹੈ। ਆਜਾਨ ਦੇਵਤੇ ਉਹ ਹਨ ਜੋ ਕਲ੍ਪ ਦੇ ਮੁੱਢ ਵਿੱਚ ਦੇਵਤੇ ਬਣੇ ਸਨ ਤੇ ਕਲਪ ਦੇ ਅੰਤ ਤੱਕ ਦੇਵਤਾ ਬਣੇ ਰਹਿਣਗੇ। ਇਨ੍ਹਾਂ ਆਜਾਨ ਦੇਵਤਿਆਂ ਤੋਂ ਸੌ ਗੁਣਾਂ ਵੱਧ ਸੁਖ ਇੰਦਰ ਨੂੰ ਮਿਲਦਾ ਹੈ। ਇੰਦਰ ਦੇ ਸੁੱਖ ਤੋਂ ਸੌ ਗੁਣਾ ਸੁੱਖ ਬ੍ਰਹਮ ਲੋਕ ਦਾ ਮੰਨਿਆ ਜਾਂਦਾ ਹੈ। ਇਸ ਬ੍ਰਹਮ ਲੋਕ ਦੇ ਸੁੱਖਾਂ ਤੋਂ ਵੀ ਅਨੰਤ ਗੁਣ ਵਧੇਰੇ ਸੁੱਖ ਭਗਵਤ ਪ੍ਰਾਪਤ ਦਾ ਹੈ। ਜੋ ਤਤ੍ਵਗ੍ਯ ਜੀਵਨ ਮੁਕਤ ਮਹਾਂਪੁਰਸ਼ ਦਾ ਮੰਨਿਆ ਗਿਆ ਹੈ। ਭਾਵ ਇਹ ਕਿ ਪ੍ਰਿਥਵੀ ਮੰਡਲ ਤੋਂ ਲੈ ਕੇ ਬ੍ਰਹਮ ਲੋਕ ਤੱਕ ਦਾ ਸੁੱਖ ਸੀਮਤ ਪਰਿਵਰਤਨਸ਼ੀਲ ਤੇ ਵਿਨਾਸ਼ੀ ਹੈ। ਪਰ ਭਗਵਤ ਪ੍ਰਾਪਤੀ ਦਾ ਸੁੱਖ ਅਨੰਤ ਹੈ, ਅਪਾਰ ਹੈ। ਅਗਾਧ ਹੈ। ਇਹ ਸੁੱਖ ਵਿਨਾਸ਼ੀ ਹੈ। ੦ ਆ – ਸ਼ਲੋਕ ਦੇ ਆਰੰਭ ਵਿੱਚ ਆ ਬ੍ਰਹਮ ਭੁਵ ਨਾਤ੍ – ਪਦ ਵਿੱਚ ਜੋ 'ਆ' ਸ਼ਬਦ ਆਇਆ ਹੈ, ਉਸ ਦੇ ਦੋ ਦੋ ਅਰਥ ਹਨ 1. ਅਭਿ ਵਿਧੀ – ਜਿਵੇਂ ਬ੍ਰਹਮ ਲੋਕ ਨੂੰ ਲੈ ਕੇ ਸਾਰੇ ਲੋਕ ਅਰਥਾਤ ਬ੍ਰਹਮ ਲੋਕ ਤੇ ਉਸ ਤੋਂ ਹੇਠਾਂ ਦੇ ਲੋਕ 2. ਮਰਯਾਦਾ – ਜਿਵੇਂ ਬ੍ਰਹਮ ਲੋਕ ਨੂੰ ਛੱਡ ਕੇ ਹੇਠਾਂ ਸਾਰੇ ਲੋਕ ਅਰਥਾਤ ਬ੍ਰਹਮ ਲੋਕ ਤੋਂ ਹੇਠਾਂ ਦੇ ਸਾਰੇ ਲੋਕ। ਏਥੇ ਆ ਸ਼ਬਦ ਅਭਿਵਿਧੀ ਅਰਥ ਵਿੱਚ ਪ੍ਰਯੋਗ ਹੋਇਆ ਹੈ। ੦ ਪੁਨਹ ਆ ਵਰ੍ਤਿਨਹ ਅਰਜਨ। ਇਹ ਪ੍ਰਾਣੀ ਪਰਮਾਤਮਾ ਦਾ ਅੰਸ਼ ਹੋਣ ਦੇ ਕਾਰਨ ਨਿਤ੍ਯ ਹਨ। ਬ੍ਰਹਮ ਲੋਕ ਆਦਿ ਉੱਚ ਲੋਕਾਂ ਵਿੱਚ ਜਾਣ ਵਾਲੇ ਭੀ ਪੁਨਰ ਜਨਮ ਨੂੰ ਪ੍ਰਾਪਤ ਹੁੰਦੇ ਹਨ। ੦ ਮਾਮ੍ ਉਪ ਇਯਤੁ ਕੌਂਤੇਯ ਪੁਨਰ ਜਨ੍ਮ ਨ ਵਿਦ੍ਯਤੇ – ਬ੍ਰਹਮ ਲੋਕ ਤੱਕ ਜਾਣ ਵਾਲੇ ਸਾਰੇ ਲੋਕਾਂ ਨੂੰ ਪੁਨਰ ਜਨਮ ਲੈਣਾ ਪੈਂਦਾ ਹੈ, ਪਰ ਹੇ ਕੌਂਤੇਯ ਸਮੱਗਰ ਰੂਪ ਤੋਂ ਮੇਰੀ ਪ੍ਰਾਪਤੀ ਹੋਣ 'ਤੇ ਪੁਨਰ ਜਨਮ ਨਹੀਂ ਹੁੰਦਾ। ਮੈਂ ਕਾਲ ਅਤੀਤ ਹਾਂ। ਜੋ ਮੈਨੂੰ ਪ੍ਰਾਪਤ ਹੁੰਦੇ ਹਨ, ਉਹ ਕਾਲਾਤੀਤ ਹੋ ਜਾਂਦੇ ਹਨ। ੦ ਮਾਮੁਓਪਇਯਤੁ ਦਾ ਅਰਥ ਹੈ – 'ਮੇਰੇ ਦਰਸ਼ਨ ਹੋ ਜਾਣ, ਮੇਰੇ ਸਰੂਪ ਦਾ ਬੋਧ ਹੋ ਜਾਵੇ। ਕਿਉਂਕਿ ਜੀਵ ਮੇਰਾ ਅੰਸ਼ ਹੋ ਜਾਂਦਾ ਹੈ।'

**ਵਿਆਖਿਆ :-** ਇਸ ਬ੍ਰਹਿਮੰਡ ਵਿੱਚ ਜਿਹੜੇ ਵੀ ਭਿੰਨ ਭਿੰਨ ਭੂਖੰਡ ਹਨ, ਉਨ੍ਹਾਂ ਨੂੰ ਵੱਖਰੇ ਵੱਖਰੇ ਸੰਸਾਰ ਕਿਹਾ ਜਾਂਦਾ ਹੈ। ਇਨ੍ਹਾਂ ਸਭ ਸੰਸਾਰਾਂ ਵਿੱਚੋਂ ਸਭ ਤੋਂ ਉਚੇਰਾ ਬ੍ਰਹਮ ਲੋਕ ਹੈ। ਇਹ ਸਾਰੇ ਸੰਸਾਰ ਬਦਲਦੇ ਰਹਿੰਦੇ ਹਨ। ਕਿਉਂਕਿ ਇਹ ਸਮੇਂ ਦੀ ਚਾਲ, ਖਲਾਅ ਅਤੇ ਕਾਰਜ ਕਾਰਣ ਸਿਧਾਂਤ ਦੇ ਅਧੀਨ ਹਨ। ਇਨ੍ਹਾਂ ਸੰਸਾਰਾਂ ਦੇ ਜੀਵਾਂ ਨੂੰ ਆਪਣੇ ਕਰਮਾਂ ਦੇ ਕਾਰਨ ਮੁੜ ਮੁੜ ਜਨਮ ਲੈਣਾ ਪੈਂਦਾ ਹੈ, ਪਰ ਜਿਹੜੇ ਜੀਵ ਬ੍ਰਹਮ ਲੋਕ ਚਲੇ ਜਾਂਦੇ ਹਨ, ਉਨ੍ਹਾਂ ਲਈ ਦੋ ਮਾਰਗ ਹਨ। ਉਨ੍ਹਾਂ ਵਿੱਚੋਂ ਜਿਹੜੇ ਜੀਵ ਮੁਕਤੀ ਪ੍ਰਾਪਤੀ ਕਰਨ ਦੇ ਅਭਿਲਾਸ਼ੀ ਹਨ, ਉਹ ਉਚੇਰੇ ਖੰਡ ਵਿੱਚ ਰਹਿਕੇ ਉਸ ਲਈ ਕਾਰਜ ਕਰਦੇ ਹਨ ਤੇ ਕਰਮ ਮੁਕਤੀ ਪ੍ਰਾਪਤ ਕਰ ਲੈਂਦੇ ਹਨ, ਬਾਕੀ ਸਾਰੀ ਕਾਇਨਾਤ, ਪਰਲੋ ਦਾ ਸ਼ਿਕਾਰ ਹੋ ਜਾਂਦੀ ਹੈ ਪਰ ਜਿਹੜੇ ਆਨੰਦ ਮਾਨਣ ਦੇ ਇੱਛਕ ਹਨ, ਉਹ ਆਪਣੇ ਕਰਮ ਕਾਰਨ ਮੁੜ ਮੁੜ ਜਨਮ ਮਰਨ ਦੇ ਚੱਕਰ ਕੱਟਦੇ ਰਹਿੰਦੇ ਹਨ। ਸ਼੍ਰੀ ਰਾਮਾ ਕ੍ਰਿਸ਼ਨ ਦੇ ਕਥਨ ਅਨੁਸਾਰ 'ਜਦੋਂ ਅਸੀਂ ਉੱਬਲੇ ਹੋਏ ਚਾਵਲ ਖੇਤ ਵਿੱਚ ਬੀਜਦੇ ਹਾਂ, ਇਨ੍ਹਾਂ ਦਾ ਪੁੰਗਰਨਾ ਅਸੰਭਵ ਹੈ। ਇਹ ਬੀਜੇ ਵੀ ਨਹੀਂ ਜਾਂਦੇ। ਏਸੇ ਤਰ੍ਹਾਂ ਜਦੋਂ ਅਖੰਡ ਨਿਰਅਪਰਾਧ ਕੁਸ਼ਲ, ਭਰਪੂਰ ਤੇ ਦ੍ਰਿੜ-ਵਿਅਕਤੀ ਸਰੀਰ ਨੂੰ ਛੱਡਦਾ ਹੈ ਤਾਂ ਉਸ ਦਾ ਪੁਨਰ ਜਨਮ ਨਹੀਂ ਹੁੰਦਾ।



**8.17 ਸ਼ਲੋਕ :**

*सहस्र-युग-पर्यन्तम्, अहः यत् ब्रह्मणः विदुः। रात्रिम् युग-सहस्र-अन्ताम्, ते अहः-रात्र-विदः जनाः॥*

***ਸਹਸ੍ਰ ਯੁਗ ਪਰ੍ਯੰਤਮ੍, ਅਹਹ ਯਤ੍ ਬ੍ਰਹਮ੍ਣਹ ਵਿਦੁਹ।***

***ਰਾਤ੍ਰਿਮ ਯੁਗ ਸਹਸ੍ਰ ਅੰਤਾਮ੍, ਤੇ ਅਹਹ ਰਾਤ੍ਰ ਵਿਦਹ ਜਨਾਹ॥***

**੦ ਸ਼ਬਦ ਅਰਥ :-** ਸਹਸ੍ਤ੍ ਯੁਗ ਪਰ੍ਯੰਤਮ੍ : ਹਜ਼ਾਰਾਂ ਸਾਲਾਂ ਦੇ ਯੁਗ ਦਾ ਅੰਤ। ਅਹਹ : ਦਿਨ। ਯਤ੍ : ਕਿਹੜਾ। ਬ੍ਰਹਮ੍ਣਹ : ਬ੍ਰਹਮਾ। ਵਿਦੁਹ : ਜਾਣਦੇ ਹਾਂ। ਰਾਤ੍ਰਿਮ : ਰਾਤਾਂ। ਯੁਗ : ਯੁਗ। ਸਹਸ੍ਰ : ਹਜ਼ਾਰਾਂ ਯੁਗਾਂਦਾ ਅੰਤ। ਅੰਤਾਮ੍ : ਅੰਤ। ਤੇ : ਉਹ। ਅਹਹ ਰਾਤ੍ ਵਿਦਹ : ਜੋ ਦਿਨ ਤੇ ਰਾਤ ਨੂੰ ਜਾਣਦਾ ਹੈ। ਜਨਾਹ : ਲੋਕ।

**੦ ਸ਼ਲੋਕਾਰਥ :-** ਜੋ ਬ੍ਰਹਮਾ ਦੇ ਦਿਨ ਦੀ ਇੱਕ ਹਜ਼ਾਰ ਯੁਗ ਤੱਕ ਦੀ ਆਬਾਦੀ ਨੂੰ ਜਾਣਦੇ ਹਨ ਤੇ ਬ੍ਰਹਮਾ ਦੀ ਰਾਤ ਦਾ ਸਮਾਂ ਇੱਕ ਹਜ਼ਾਰ ਯੁੱਗ ਜਾਣਦੇ ਹਨ, ਉਹ ਲੋਕ ਦਿਨ ਅਤੇ ਰਾਤ ਨੂੰ (ਅਰਥਾਤ ਕਾਲ ਦੇ ਤੱਤਵ ਨੂੰ) ਜਾਣਨ ਵਾਲੇ ਹਨ। ਦੁਆਪਰ ਤੇ ਕਲਿਯੁਗਾਂ ਨੂੰ ਚਤੁਰਯੁਗੀ ਕਹਿੰਦੇ ਹਾਂ। ਅਜਿਹੀਆਂ ਇੱਕ ਹਜ਼ਾਰ ਚਤਰ ਯੁਗੀਆਂ ਬੀਤਣ ਨਾਲ ਬ੍ਰਹਮਾ ਜੀ ਦਾ ਇੱਕੋ ਦਿਨ ਹੁੰਦਾ ਹੈ ਅਤੇ ਇੱਕ ਹਜ਼ਾਰ ਚਤੁਰ ਯੁਗੀ ਲੰਘਣ ਨਾਲ ਬ੍ਰਹਮਾ ਜੀ ਦੀ ਇੱਕ ਰਾਤ ਹੁੰਦੀ ਹੈ। ਦਿਨਰਾਤ ਏਸੇ ਗਣਨਾ ਅਨੁਸਾਰ ਸੌ ਸਾਲਾਂ ਤੱਕ ਬ੍ਰਹਮਾ ਜੀ ਦੀ ਉਮਰ ਹੁੰਦੀ ਹੈ ਤੇ ਉਨ੍ਹਾਂ ਦਾ ਬ੍ਰਹਮ ਲੋਕ ਵੀ ਪ੍ਰਕ੍ਰਿਤੀ ਵਿੱਚ ਲੀਨ ਹੋ ਜਾਂਦਾ ਹੈ ਤੇ ਪ੍ਰਕ੍ਰਿਤੀ ਪਰਮਾਤਮਾ ਵਿੱਚ ਲੀਨ ਹੋ ਜਾਂਦੀ ਹੈ। ਕਿੰਨੀ ਵੱਡੀ ਉਮਰ ਕਿਉਂ ਨਾ ਹੋਵੇ, ਉਹ ਵੀ ਕਾਲ ਦੀ ਅਵਧਿਵਾਲੀ ਹੈ। ਉੱਚੇ ਤੋਂ ਉੱਚੇ ਭੋਗ ਵੀ ਦੁੱਖਾਂ ਦੇ ਕਾਰਨ ਬਣਦੇ ਹਨ। (5.22) ਜੋ ਕਾਲ ਦੀ ਅਵਧਿ ਵਾਲੇ ਹਨ। ਭਗਵਾਨ ਹੀ ਕਾਲਾਤੀਤ ਹੈ। ਇਸ ਤਰ੍ਹਾਂ ਕਾਲ ਦੇ ਤੱਤਵ ਨੂੰ ਜਾਣਨ ਵਾਲੇ ਮਨੁੱਖ, ਬ੍ਰਹਮ-ਲੋਕ ਤੱਕ ਦੇ ਦਿਵਯ ਭੋਗਾਂ ਨੂੰ ਭੋਰਾ ਵੀ ਮਹੱਤਵ ਨਹੀਂ ਦਿੰਦੇ।

**ਵਿਆਖਿਆ :-** ਜੀਵ ਦੇ ਜੀਵਨ ਵਿੱਚ ਸਮੇਂ ਦੀ ਬਹੁਤ ਮਹੱਤਤਾ ਹੈ। ਸਾਡੇ ਗਿਆਨ ਖੇਤਰ ਵਿੱਚ ਅਣਗਿਣਤ ਜੀਵ ਹੁੰਦੇ ਹਨ, ਜਿਨ੍ਹਾਂ ਦੀ ਉਮਰ ਕੁੱਝ ਦਿਨ ਤੇ ਜਾਂ ਕੁੱਝ ਹਫ਼ਤੇ ਹੀ ਹੁੰਦੀ ਹੈ। ਸਮੇਂ ਦੀ ਲੋੜ ਨੂੰ ਅਜਿਹੇ ਮਾਮਲਿਆਂ ਵਿੱਚ ਅਨੁਭਵ ਹੀ ਨਹੀਂ ਕੀਤਾ ਜਾ ਸਕਦਾ। ਬ੍ਰਹਮਾ – ਇਸ ਜਗਤ ਪਸਾਰੇ ਦਾ ਕਰਤਾ ਹੈ ਤੇ ਜੀਵਾਤਮਾ ਵੀ ਹੈ। ਉਸ ਦਾ ਆਪਣਾ ਬ੍ਰਹਿਮੰਡੀ ਕਾਰਜ ਵੀ ਹੈ। ਜਿਸ ਨੂੰ ਉਸ ਨੇ ਪੂਰਾ ਕਰਨਾ ਹੈ ਅਤੇ ਮੁਕਤੀ ਲਈ ਰਸਤਾ ਤਿਆਰ ਕਰਵਾਉਣਾ ਹੈ। ਉਹੋ ਪੁਰਸ਼ ਜੋ ਕਾਇਨਾਤੀ ਸ਼ਕਤੀ ਅਥਵਾ ਪ੍ਰਕ੍ਰਿਤੀ ਲਯਾ ਅਥਵਾ ਪਹਿਲੇ ਕਲਪਾਂ ਦੀ ਯੋਗਤਾ ਪ੍ਰਾਪਤ ਕਰ ਲੈਂਦੇ ਹਨ, ਇਸ ਚੱਕਰ ਤੋਂ ਮੁਕਤ ਹੋ ਕੇ ਬ੍ਰਹਮ ਬਣ ਜਾਂਦੇ ਹਨ। ਅਸਾਡੇ ਅਨੇਕਾਂ ਯੁਗ ਜੇ ਇਕੱਠੇ ਕਰ ਲਈਏ ਤਾਂ ਬ੍ਰਹਮਾ ਦਾ ਇੱਕ ਦਿਨ ਬਣਦਾ ਹੈ, ਏਸੇ ਤਰ੍ਹਾਂ ਹਜ਼ਾਰਾਂ ਯੁਗਾਂ ਦੀ ਰਾਤ ਹੁੰਦੀ ਹੈ। ਇੰਜ ਬ੍ਰਹਮਾ ਦੇ ਆਪਣੇ ਦਿਨ ਤੇ ਰਾਤ ਦਾ ਆਪਣਾ ਸਮਾਂ ਹੈ ਤੇ ਉਸ ਦੇ ਜੀਵਨ ਕਾਲ ਦਾ ਤਾਂ ਕੋਈ ਅੰਤ ਹੀ ਨਹੀਂ, ਅਨੰਤ ਹੈ। ਫਿਰ ਵੀ ਬ੍ਰਹਮਾ ਦੇ ਜਨਮ ਮਰਨ ਦਾ ਚੱਕਰ

ਹੈ। ਆਪਣੀ ਉਮਰ ਭੋਗ ਕੇ ਉਹ ਵੀ ਕਰਮ ਮੁਕਤੀ ਪ੍ਰਾਪਤ ਕਰਦਾ ਹੈ। ਆਪਣੀ ਥਾਂ ਦੂਜੇ ਬ੍ਰਹਮਾ ਨੂੰ ਸੌਂਪਦਾ ਹੈ। ਇਸ ਤੋਂ ਵਕਤ ਦੇ ਚੱਕਰ ਦੀ ਮਹੱਤਤਾ ਦਾ ਪਤਾ ਲੱਗਦਾ ਹੈ।

✪ ✪ ✪

**8.18 ਸ਼ਲੋਕ :**

*अ-वि-अक्तात् वि-अक्तय:, सर्वा: प्र-भवन्ति अह:-आ-गमे। रात्रि-आ-गमे प्र-ली-यन्ते, तत्र एव अ-वि-अक्त-संज्ञके॥*

***ਆ ਵਿਅ੍ਕਾਤ੍ਾਤ ਵਿਅ੍ਕਤ੍ਯਹ ਸਰ੍ਵਾਹ, ਪ੍ਰਭਵਿੰਤ ਅਹਹ ਆਗਮੇ।***

***ਰਾਤ੍ਰਿ ਆਗਮੇ ਪ੍ਰਲੀ ਯੰਤੇ, ਤਤ੍ਰ੍ਯ ਏਵ ਅਵਿਅਕਤ ਸੰਗ੍ਯ੍ਕੇ॥***

**੦ ਸ਼ਬਦ ਅਰਥ :-** ਆ ਵਿਅ੍ਕਾਤ੍ਾਤ : ਜੋ ਪ੍ਰਗਟ ਨਾ ਹੋਵੇ, ਅਪ੍ਰਤਖ। ਵਿਅ੍ਕਤ੍ਯਹ : ਜੋ ਪ੍ਰਗਟ ਹੈ, ਵਿਦਮਾਨ ਹੈ। ਸਰ੍ਵਾਹ : ਸਾਰੇ। ਪ੍ਰਭਵਿੰਤ : ਅੱਗੇ ਵਧਣਾ, ਜੀਵ ਰੂਪ ਧਾਰਣ ਕਰਨਾ। ਅਹਹ ਆਗਮੇ : ਦਿਨ ਆਉਣ ਤੇ, ਦਿਨ ਦੇ ਆਰੰਭ ਹੋਣ ਸਮੇਂ। ਰਾਤ੍ਰਿ : ਰਾਤ। ਆਗਮੇ : ਆਉਣ ਸਮੇਂ। ਪ੍ਰਲੀਯੰਤੇ : ਘੁਲ ਮਿਲ ਜਾਣਾ। ਤਤ੍ਰ੍ਯ : ਉਥੇ। ਏਵ : ਸੱਚਮੁੱਚ। ਅਵਿਅਕਤ : ਜੋ ਸਾਫ਼ ਨਾ ਹੋਵੇ, ਜੋ ਪ੍ਰਗਟਾਇਆ ਨਾ ਜਾ ਸਕੇ, ਉਸ ਨੂੰ ਕਹਿੰਦੇ ਹਨ। ਸੰਗਯਕੇ : ਅਖਵਾਉਂਦਾ ਹੈ।

**੦ ਸ਼ਲੋਕਾਰਥ :-** ਜਦੋਂ ਬ੍ਰਹਮਾ ਦਾ ਦਿਨ ਵਿਦਮਾਨ ਹੁੰਦਾ ਹੈ, ਬਹੁ-ਰੂਪਤਾ ਵਾਲੀਆਂ ਜਿਉਂਦੀਆਂ ਵਸਤਾਂ, ਹੋਂਦ ਵਿੱਚ ਆ ਕੇ ਜੀਵ ਰੂਪ ਧਾਰਨ ਕਰਦੀਆਂ ਹਨ। ਜਦੋਂ ਬ੍ਰਹਮਾ ਦੀ ਰਾਤ ਆਉਂਦੀ ਹੈ ਤਾਂ ਉਹ ਸਾਰੀਆਂ ਨਾਸ਼ ਹੋ ਜਾਂਦੀਆਂ ਹਨ। ਇਸ ਪ੍ਰਕ੍ਰਿਆ ਨੂੰ ਅਵਿਅਕਤਾਤ ਅਵੱਸਥਾ ਕਹਿੰਦੇ ਹਨ।

**ਪਦ-ਅਰਥ-ਵਿਸਥਾਰ :-** ੦ ਅਵਿਅ੍ਕਤ੍ਾਤ੍ ਵਿਅ੍ਕ੍ਤਯ ਸਰ੍ਵਾਹ..... ਤਤ੍ ਏਵ ਅਵਿਅਕ੍ਤ੍ ਸੰਗ੍ਯ੍ ਕੇ – ਮਾਤਰ ਪ੍ਰਾਣੀਆਂ ਦੇ ਜਿੰਨੇ ਵੀ ਸ਼ਰੀਰ ਹਨ, ਉਨ੍ਹਾਂ ਨੂੰ ਏਥੇ ਵਿਅਕ੍ਤ੍ਯ ਕਿਹਾ ਹੈ। 'ਮੈਂ ਤੇ ਮੇਰਾ ਪਨ' ਜੀਵ ਦੀ ਜੋ ਸ੍ਰਿਸ਼ਟੀ ਹੈ, ਨੀਂਦ ਤੋਂ ਜਾਗਣ 'ਤੇ ਉਹ ਸ੍ਰਿਸ਼ਟੀ ਜੀਵ ਤੋਂ ਹੀ ਪੈਦਾ ਹੁੰਦੀ ਹੈ, ਨੀਂਦ ਸਮੇਂ ਇਹ ਸ੍ਰਿਸ਼ਟੀ ਨੀਂਦ ਵਿੱਚ ਲੀਨ ਹੋ ਜਾਂਦੀ ਹੈ। ਇਹ ਸਥੂਲ-ਸ੍ਰਿਸ਼ਟੀ ਬ੍ਰਹਮਾ ਜੀ ਦੇ ਜਾਗਣ 'ਤੇ ਸੂਖ਼ਮ-ਸਰੀਰ ਵਿੱਚ, ਪ੍ਰਕ੍ਰਿਤੀ ਤੋਂ ਪੈਦਾ ਹੁੰਦੀ ਹੈ ਤੇ ਬ੍ਰਹਮਾ ਜੀ ਦੇ ਸੌਣ ਸਮੇਂ ਸੂਖ਼ਮ ਸਰੀਰ ਵਿੱਚ ਹੀ ਲੀਨ ਹੋ ਜਾਂਦੀ ਹੈ। ਬ੍ਰਹਮਾ ਜੀ ਦੇ ਜਾਗਣ ਸਮੇਂ ਸਰ੍ਗ ਸੌਣ ਸਮੇਂ 'ਪ੍ਰਲਯ' ਹੁੰਦੀ ਹੈ। ਜਦ ਬ੍ਰਹਮਾ ਜੀ ਦੀ ਉਮਰ ਸੌ ਸਾਲਾਂ ਤੱਕ ਲੰਘ ਜਾਂਦੀ ਹੈ ਤਦ ਮਹਾਂ ਪ੍ਰਲਯ ਆਉਂਦੀ ਹੈ। ਜਿਸ ਵਿੱਚ ਬ੍ਰਹਮਾ ਜੀ ਭਗਵਾਨ ਵਿੱਚ ਲੀਨ ਹੋ ਜਾਂਦੇ ਹਨ। ਬ੍ਰਹਮਾ ਜੀ ਦੀ ਜਿੰਨੀ ਉਮਰ ਹੁੰਦੀ ਹੈ, ਉਨਾਂ ਹੀ ਮਹਾਪ੍ਰਲਯ ਦਾ ਸਮਾਂ ਹੁੰਦਾ ਹੈ। ਮਹਾਂ ਪ੍ਰਲਯ ਦਾ ਸਮਾਂ ਲੰਘਣ 'ਤੇ ਬ੍ਰਹਮਾ ਜੀ ਭਗਵਾਨ ਤੋਂ ਪ੍ਰਗਟ ਹੁੰਦੇ ਹਨ ਤਾਂ ਮਹਾਂ ਸਰ੍ਗ ਦਾ ਆਰੰਭ ਹੁੰਦਾ ਹੈ। ੦ ਜ਼ਰੂਰੀ ਜਾਣਕਾਰੀ = ਕਾਲ ਅਤਿਅੰਤ ਸੂਖਮ ਹੁੰਦਾ ਹੈ – ਜਿਸ ਨੂੰ ਪਰਮਾਣੂ ਕਹਿੰਦੇ ਹਨ। ਦੋ ਪਰਮਾਣੂਆਂ ਦਾ ਇੱਕ ਅਣੂ ਹੁੰਦਾ ਹੈ ਤੇ ਤਿੰਨ ਅਣੂਆਂ ਦਾ ਤ੍ਰਸਰੇਣ੍ ਹੁੰਦਾ ਹੈ। ਝਰੋਖੇ ਰਾਹੀਂ ਆਈ ਸੂਰਜ ਕਿਰਨਾਂ ਵਿੱਚ ਤ੍ਰਸਰੇਣ ਉੱਡਦੇ ਦਿਖਾਈ ਦਿੰਦੇ ਹਨ। ਅਜਿਹੇ ਤਿੰਨ ਤ੍ਰਸਰੇਣੂਆਂ ਨੂੰ ਕਰਨ ਵਿੱਚ ਸੂਰਜ ਜਿੰਨਾ ਸਮਾਂ ਲੈਂਦਾ ਹੈ ਉਸ ਨੂੰ ਤ੍ਰਟਿ ਕਹਿੰਦੇ ਹਾਂ, ਪੰਚ ਛਿਣਾਂ ਦੀ ਇੱਕ ਕਾਸ਼ਟਾ, ਪੰਦਰਾਂ ਕਾਸ਼ਟਾਵਾਂ ਦਾ ਇੱਕ ਲਘੂ, ਪੰਦਰਾਂ ਲਘੂਆਂ ਦਾ ਇੱਕ ਨਾੜਿਕਾ, ਛੇ ਨਾੜਿਕਾ ਦਾ ਇੱਕ ਪਹਿਰ, ਅੱਠ ਪਹਿਰ ਦਾ ਇੱਕ ਦਿਨ ਰਾਤ ਹੁੰਦਾ ਹੈ। ਪੰਦਰਾ ਦਿਨ ਰਾਤ ਦਾ ਇੱਕ ਪੱਖ, ਦੋ ਪੱਖਾਂ ਦਾ ਇੱਕ ਮਹੀਨਾ, ਛੇ ਮਹੀਨਿਆਂ ਦਾ ਇੱਕ ਅਯਨ, ਦੋ ਅਯਨਾ ਦਾ ਇੱਕ ਸਾਲ ਹੁੰਦਾ ਹੈ। ੦ ਮਨੁੱਖ ਦਾ ਇੱਕ ਸਾਲ = ਦੇਵਤਿਆਂ ਦਾ ਇੱਕ ਦਿਨ – ਰਾਤ। ਮਨੁੱਖ ਦੇ ਸਤਿ, ਤ੍ਰੇਤਾ, ਦੁਆਪਰ ਤੇ ਕਲਯੁਗ = ਦੇਵਤਿਆਂ ਦਾ ਇੱਕ ਦਿਵਯ ਯੁਗ। ਸਤਿਯੁਗ = ਸਤਾਰ੍ਹਾਂ ਲੱਖ ਅਠਾਈਸ ਹਜ਼ਾਰ। ਤ੍ਰੇਤਾ ਦੇ ਬਾਰ੍ਹਾਂ ਲੱਖ ਛਿਆਨਵੇਂ ਹਜ਼ਾਰ, ਦੁਆਪਰ ਦੇ ਅੱਠ ਲੱਖ ਚੌਂਹਟ ਹਜ਼ਾਰ ਤੇ ਕਲਿਯੁਗ ਦੇ ਚਾਰ ਲੱਖ ਬੱਤੀ ਹਜ਼ਾਰ, ਕੁੱਲ ਤਰਤਾਲੀ ਲੱਖ ਵੀਹ ਹਜ਼ਾਰ ਸਾਲ ਲੰਘਣ ਨਾਲ ਦੇਵਤਿਆਂ ਦਾ ਇੱਕ ਦਿਵਯ-ਯੁਗ ਹੁੰਦਾ ਹੈ। ਇਸਨੂੰ ਮਹਾਂਯੁਗ ਤੇ ਚਤਰ-ਯੁਗੀ ਕਹਿੰਦੇ ਹਨ। ਮਨੁੱਖਾਂ ਤੇ ਦੇਵਤਿਆਂ ਦੇ ਸਮੇਂ ਦਾ ਪਰਿਮਾਣ ਤਾਂ ਸੂਰਜ ਤੋਂ ਹੁੰਦਾ ਹੈ ਪਰ ਬ੍ਰਹਮਾ ਜੀ ਦੇ ਦਿਨ ਰਾਤ ਦਾ ਪਰਿਮਾਣ ਦੇਵਤਿਆਂ ਦੇ ਦਿਵਯ ਯੁੱਗਾਂ ਤੋਂ ਹੁੰਦਾ ਹੈ, ਅਰਥਾਤ ਦੇਵਤਿਆਂ ਦੇ ਇੱਕ ਹਜ਼ਾਰ ਦਿਵ੍ਯ ਯੁਗਾਂ ਦਾ (ਮਨੁੱਖ ਦੇ ਚਾਰ ਅਰਬ ਬੱਤੀ ਕਰੋੜ ਸਾਲ ਦਾ) ਬ੍ਰਹਮਾ ਜੀ ਦਾ ਇੱਕ ਦਿਨ ਹੁੰਦਾ ਹੈ, ਉੱਨੇ ਹੀ ਦਿਵਯ ਯੁਗਾਂ ਦੀ ਇੱਕ ਰਾਤ ਹੁੰਦੀ ਹੈ। ਬ੍ਰਹਮ ਜੀ ਦੇ ਇਸੇ ਦਿਨ ਨੂੰ ਕਲ੍ਪ ਜਾ ਸਰ੍ਗ ਕਹਿੰਦੇ ਹਨ ਤੇ ਰਾਤ ਨੂੰ ਪ੍ਰਲਯ ਕਹਿੰਦੇ ਹਨ।

**ਵਿਆਖਿਆ :-** ਸੰਪੂਰਣ ਜਗਤ ਅਤੇ ਸੂਖਮ ਬ੍ਰਹਿਮੰਡ (ਨਿੱਕੇ ਸੰਸਾਰ) ਦੇ ਵਿੱਚ ਪ੍ਰਕ੍ਰਿਤੀ ਯੋਜਨਾ ਇੱਕੋ ਜਿਹੀ ਹੈ, ਇਸ ਦੇ ਅਨੁਸਾਰ ਜੀਵਾਤਮਾ ਜਦੋਂ ਸੌਣ ਜਾਂਦੀ ਹੈ, ਮਨ ਵਿੱਚ ਸੰਕਲਪਿਆ ਜੋ ਸੰਸਾਰ ਹੁੰਦਾ ਹੈ, ਉਹ ਇਸ ਵਿੱਚ ਚਲਿਆ ਆਉਂਦਾ ਹੈ, ਇਸ ਸੰਸਾਰ ਦੀ ਅਪ੍ਰਤਖ ਤੇ ਪ੍ਰਤਖ ਅਵੱਸਥਾ ਉਸ ਦੇ ਮਨ ਅਥਵਾ ਜਾਗ੍ਰਿਤ ਅਵੱਸਥਾ ਨਾਲ ਸੰਬੰਧਿਤ ਹੁੰਦੀ ਹੈ। ਏਸੇ ਤਰ੍ਹਾਂ ਸੰਪੂਰਣ ਜਗਤ, ਉਸ ਸਮੇਂ ਉਤਪਨ ਹੁੰਦਾ ਹੈ, ਜਦੋਂ ਬ੍ਰਹਮਾ ਜਾਗਦਾ ਹੈ। ਜਦੋਂ ਬ੍ਰਹਮਾ ਸੌਣ ਦੀ ਦੀ ਅਵਸੱਥਾ ਵਿੱਚ ਹੁੰਦਾ ਹੈ ਤਾਂ ਸੰਪੂਰਣ ਜਗਤ ਨਾਸ਼ ਹੋ ਜਾਂਦਾ ਹੈ। ਉਸ ਦੇ ਦਿਨ ਰਾਤ ਵਿਆਪਕ ਆਧਾਰ 'ਤੇ ਵਿਸ਼ਵ ਵਿਆਪੀ ਹੁੰਦੇ ਹਨ। ਰਚਨਾ ਕਰਨੀ, ਪਾਲਣਾ ਕਰਨੀ ਤੇ ਫਿਰ ਨਾਸ਼ ਕਰਨਾ, ਬ੍ਰਹਮਾ ਦੇ ਮਨ ਦੀ ਅਵੱਸਥਾ ਅਨੁਸਾਰ ਹੁੰਦੀ ਹੈ। ਇਹ ਜਗਤ ਪਸਾਰੇ ਦੀ ਖੇਡ ਹੈ। ਜਗਤ ਪਸਾਰਾ ਸਦੀਵੀ ਹੈ।

✪ ✪ ✪

**8.19 ਸ਼ਲੋਕ :**

*भूत-ग्राम: स: एव अयम्, भू-त्वा भू-त्वा प्र-लीयते। रात्रि-आ-गमे अ-वश: पार्थ, प्र-भवति अह:- आ-गमे॥*

***ਭੂਤ ਗ੍ਰਾਮਹ ਸਹ ਏਵ ਅਯਮ੍, ਭੂਤ੍ਵਾ ਭੂਤ੍ਵਾ ਪ੍ਰਲੀਯਤੇ।***

***ਰਾਤ੍ਰਿ ਆ ਗਮੇ ਅਵਸ਼ਹ ਪਾਰ੍ਥ, ਪ੍ਰਭਤਿ ਅਹਹ ਆਗਮੇ॥***

**੦ ਸ਼ਬਦ ਅਰਥ :-** ਭੂਤ ਗ੍ਰਾਮਹ : ਜੀਵਾਂ ਦੀ ਬਹੁਰੂਪਤਾ। ਸਹ : ਉਹ। ਏਵ : ਸੱਚਮੁੱਚ। ਅਯਮ੍ : ਇਹ। ਭੂਤ੍ਵਾ ਭੂਤ੍ਵਾ : ਵਾਰ ਵਾਰ ਜਨਮ ਲੈਣਾ। ਪ੍ਰਲੀਯਤੇ : ਖ਼ਤਮ ਹੋਣਾ, ਨਾਸ਼ ਹੋਣਾ। ਰਾਤ੍ਰਿ : ਰਾਤ। ਆਗਮੇ : ਆਉਣ 'ਤੇ। ਅਵਸ਼ਹ : ਅਸਹਾਇ, ਜੋ ਸਹਾਇਤਾ ਨਾ ਕਰ ਸਕੇ। ਪਾਰ੍ਥ : ਹੇ ਪਾਰਥ। ਪ੍ਰਭਤਿ : ਅੱਗੇ ਆਉਣਾ। ਅਹਹਆਗਮੇ : ਦਿਨ ਦੇ ਆਉਣ ਸਮੇਂ।

**੦ ਸ਼ਲੋਕਾਰਥ :-** ਹੇ ਪਾਰਥ! ਉਹ ਇਹਨਾਂ ਪ੍ਰਾਣੀਆਂ ਦਾ ਸਮੁਦਾਏ (ਇਕੱਠ) ਵਾਰ ਵਾਰ ਪ੍ਰਗਟ ਹੋ ਕੇ, ਬੇਬੱਸ ਹੋਇਆ ਹੀ ਬ੍ਰਹਮਾ ਦੀ ਰਾਤ ਦੇ ਆਉਣ 'ਤੇ ਵਿਲੀਣ ਹੋ ਜਾਂਦਾ ਹੈ ਅਤੇ ਬ੍ਰਹਮਾ ਦੇ ਦਿਨ ਆਉਣ 'ਤੇ ਮੁੜ ਉਤਪਨ ਹੋ ਜਾਂਦਾ ਹੈ।

**ਪਦ-ਅਰਥ-ਵਿਸਥਾਰ :-** ੦ ਭੂਤ ਗ੍ਰਾਮਹ ਸਹ ਏਵ ਅਯਮ੍, ਭੂਤ੍ਵਾ ਭੂਤ੍ਵਾ ਪ੍ਰਲੀਯਤੇ, ਰਾਤ੍ਰਿ ਆਗਮੇ ਅਵਸ਼ਹ ਪਾਰ੍ਥ ਪ੍ਰਭਵਤਿ

ਅਹਹ ਆਗਮੇ। ਆਦਿ ਕਾਲ ਤੋਂ ਜਨਮ ਮਰਨ ਦੇ ਚੱਕਰ ਵਿੱਚ ਪਿਆ ਇਹ ਪ੍ਰਾਣੀ ਸਮੁਦਾਯ ਉਹੋ ਹੀ ਹੈ, ਜਿਹੜਾ ਕਿ ਪ੍ਰਤੱਖ ਰੂਪ ਵਿੱਚ ਮੇਰਾ ਅੰਸ਼ ਹੈ, ਮੇਰਾ ਸਰੂਪ ਹੈ। ਮੇਰਾ ਸਨਾਤਨ ਅੰਸ਼ ਹੋਣ ਕਾਰਨ ਉਹ ਨਿਤ੍ਯ ਹੈ। ਸਰਗ ਤੇ ਪ੍ਰਲਯ ਤੇ ਮਹਾ ਸਰਗ ਤੇ ਮਹਾਂ ਪ੍ਰਲਯ ਵਿੱਚ ਇਹੋ ਸੀ। ਅੱਗੇ ਵੀ ਇਹੋ ਹੋਵੇਗਾ। ਇਸ ਦਾ ਨਾ ਕਦੇ ਅਭਾਵ ਹੋਇਆ ਹੈ, ਨਾ ਅੱਗੇ ਨੂੰ ਕਦੇ ਹੋਵੇਗਾ। ਇਹ ਅਵਿਨਾਸ਼ੀ ਹੈ, ਮੂਲ ਵਿੱਚ ਇਹ ਪ੍ਰਕ੍ਰਿਤੀ ਨਾਲ ਆਪਣਾ ਸੰਬੰਧ ਮੰਨ ਲੈਂਦਾ ਹੈ। ਪ੍ਰਕ੍ਰਿਤਕ ਪਦਾਰਥ ਸਰੀਰ ਆਦਿ ਤਾਂ ਬਦਲਦੇ ਰਹਿੰਦੇ ਹਨ, ਉਤਪਨ ਹੋ ਕੇ ਨਸ਼ਟ ਹੋ ਜਾਂਦੇ ਹਨ, ਪਰ ਇਹ ਉਨ੍ਹਾਂ ਦੇ ਸੰਬੰਧ ਨੂੰ ਫੜੀ ਰੱਖਦਾ ਹੈ। ਹੈਰਾਨੀ ਦੀ ਗੱਲ ਹੈ ਕਿ ਸਾਂਸਾਰਿਕ ਸੰਬੰਧ (ਸੰਬੰਧੀ) ਤਾਂ ਨਹੀਂ ਰਹਿੰਦੇ ਪਰ ਉਨ੍ਹਾਂ ਦਾ ਸੰਬੰਧ ਰਹਿੰਦਾ ਹੈ। ਕਿਉਂਕਿ ਉਸ ਸੰਬੰਧ ਨੂੰ ਉਸ ਨੇ ਆਪਣੇ ਆਪ ਫੜਿਆ ਹੈ। ੦ ਪ੍ਰਾਕ੍ਰਿਤਕ ਪਦਾਰਥ ਤਾਂ ਛੁਟਦੇ ਰਹਿੰਦੇ ਹਨ, ਪਰ ਜੀਵ ਇਨ੍ਹਾਂ ਪਦਾਰਥਾਂ ਨਾਲ ਆਪਣਾ ਸੰਬੰਧ ਬਣਾਈ ਰੱਖਦਾ ਹੈ। ਏਸੇ ਲਈ ਉਹ ਵਾਰ ਵਾਰ ਸਰੀਰ ਧਾਰਨ ਕਰਦਾ ਹੈ। ੦ ਏਕਾਕੀ ਨਾ ਰਮਤੇ = ਭਗਵਾਨ ਵੱਲੋਂ ਇਕੱਲਿਆਂ ਇਹ ਖੇਲ ਨਹੀਂ ਹੋਇਆ, ਖੇਲ ਖੇਡਣ ਲਈ ਭਗਵਾਨ ਨੇ ਇਸ ਪ੍ਰਾਣੀ-ਸਮੁਦਾਯ ਨੂੰ ਸਰੀਰ ਰੂਪੀ ਖਿਡੌਣੇ ਸਹਿਤ ਪ੍ਰਗਟ ਕੀਤਾ। ਖੇਡ ਦੇ ਨਿਯਮ ਅਨੁਸਾਰ ਖੇਡ ਦੇ ਪਦਾਰਥ ਕੇਵਲ ਖੇਡਣ ਵਾਸਤੇ ਹੁੰਦੇ ਹਨ, ਕਿਸੇ ਦੇ ਵਿਅਕਤੀਗਤ ਨਹੀਂ ਹੁੰਦੇ, ਪਰ ਇਹ ਪ੍ਰਾਣੀ ਸਮੁਦਾਯ ਖੇਡ ਖੇਡਣਾ ਤਾਂ ਭੁੱਲ ਗਿਆ, ਖੇਡ ਦੇ ਪਦਾਰਥਾਂ ਨੂੰ (ਸਰੀਰ ਨੂੰ) ਵਿਅਕਤੀਗਤ ਮੰਨਣ ਲੱਗ ਪਿਆ। ਇਸੇ ਕਾਰਨ ਉਨ੍ਹਾਂ ਵਿੱਚ ਫਸ ਗਿਆ ਤੇ ਭਗਵਾਨ ਤੋਂ ਪੂਰੀ ਤਰ੍ਹਾਂ ਬੇਮੁਖ ਹੋ ਗਿਆ। ਭੂਤਵਾ ਭੂਤਵਾ ਪ੍ਰਲੀਯਤੇ - ਸਰੀਰ ਉਤਪੰਨ ਹੋ ਕੇ ਨਸ਼ਟ ਹੋ ਜਾਂਦਾ ਹੈ ਤੇ ਜਿਸ ਵਿੱਚ ਹਰ ਸਮੇਂ ਪਰਿਵਰਤਨ ਹੁੰਦਾ ਰਹਿੰਦਾ ਹੈ। ਜੀਵ ਸਰੀਰ ਦੇ ਪਰਿਵਰਤਨ ਨੂੰ ਆਪਣੇ ਪਰਿਵਰਤਨ ਅਤੇ ਉਸ ਦੇ ਜਨਮ ਮਰਨ ਨੂੰ ਆਪਣਾ ਜਨਮ ਮਰਨ ਮੰਨ ਲੈਂਦਾ ਹੈ। ਏਸੇ ਕਰਕੇ ਉਸ ਦਾ ਜਨਮ ਮਰਨ ਹੁੰਦਾ ਹੈ। ੦ ਉਹ ਆਪ ਸਤ੍ ਸਰੂਪ ਹੈ ਅਤੇ ਸਰੀਰ ਦੀ ਉਤਪਤੀ ਵਿਨਾਸ਼ਸ਼ੀਲ ਹੈ। ਇਸ ਲਈ ਸਰੀਰ ਦਾ ਧਾਰਨ ਕਰਨਾ ਅਥਵਾ ਜਨਮ ਮਰਨ ਦਾ ਹੋਣਾ ਪਰ-ਧਰਮ ਹੈ ਤੇ ਮੁਕਤ ਹੋਣਾ ਸਵੈ-ਧਰਮ ਹੈ। ੦ ਰਾਤ੍ਰਿ ਆਗਮੇ ਅਵਸ਼ਹ ਪਾਰ੍ਥ = ਜੇ ਇਹ ਜੀਵ ਪ੍ਰਕ੍ਰਿਤੀ ਦੀਆਂ ਵਸਤਾਂ ਵਿੱਚੋਂ ਕਿਸੇ ਵੀ ਵਸਤੂ ਨੂੰ ਆਪਣੀ ਮੰਨਦਾ ਹੈ ਤਾਂ ਉਸ ਦਾ ਵਹਿਮ ਤਾਂ ਹੋਵੇਗਾ ਕਿ "ਮੈਂ ਇਸ ਵਸਤੂ ਦਾ ਮਾਲਕ ਹਾਂ।" ਪਰ ਹੋ ਜਾਵਾਂਗਾ, ਵਸਤੂ ਦਾ ਗ਼ੁਲਾਮ। ਜਿੰਨਾ ਪ੍ਰਾਕ੍ਰਿਤਕ ਵਸਤੂਆਂ ਦੀ ਵਧੇਰੇ ਪ੍ਰਾਪਤੀ ਹੋਵੇਗੀ। ਉਨੀ ਹੀ ਗ਼ੁਲਾਮੀ ਵਧੇਰੇ ਹੋਵੇਗੀ। (ਵੇਖੋ 8.18, 3.05 ਸ਼ਲੋਕ) ਪ੍ਰਕ੍ਰਿਤੀ ਦੇ ਪਦਾਰਥ ਤੋਂ ਛੁਟਕਾਰਾ ਹੀ ਸਾਧਕ ਨੂੰ ਉਸ ਦੇ ਸ਼ੁੱਧ ਸਰੂਪ ਦਾ ਬੋਧ ਕਰਵਾਉਂਦਾ ਹੈ, ਹੋਰ ਵਧੇਰੇ ਜਾਣਕਾਰੀ। ੦ ਬ੍ਰਹਮਾ ਦੀ ਉਮਰ ਦੀ ਗਿਣਤੀ ਇਸ ਤਰ੍ਹਾਂ ਹੈ। ਮਨੁੱਖ ਦਾ ਇੱਕ ਸਾਲ ਦੇਵਤਿਆਂ ਦਾ ਇੱਕ ਦਿਨ ਅਤੇ ਰਾਤ ਹੈ। ਇਸ ਤਰ੍ਹਾਂ ਦਿਨ ਅਤੇ ਰਾਤ ਦੇ ਕ੍ਰਮ ਨਾਲ ਪੱਖ ਤੇ ਮਹੀਨਿਆਂ ਦੀ ਕਲਪਨਾ ਕਰਕੇ ਬਾਰ੍ਹਾਂ ਮਹੀਨਿਆਂ ਦਾ ਇੱਕ ਸਾਲ, ਤਥਾ ਬਾਰਾਂ ਹਜ਼ਾਰ ਦਿਵਯ ਸਾਲ ਦਾ ਇੱਕ ਚਤਰ ਯੁਗ ਹੁੰਦਾ ਹੈ। ਬ੍ਰਹਮਾ ਦਾ ਇੱਕ ਦਿਨ ਇੱਕ ਹਜ਼ਾਰ ਚਤ੍ਯੁਗ ਹੁੰਦਾ ਹੈ। ਇਸ ਤਰ੍ਹਾਂ ਬ੍ਰਹਮਾ ਦੀ ਰਾਤ ਇੱਕ ਹਜ਼ਾਰ ਚਤ੍ਯੁਗ ਹੁੰਦੀ ਹੈ। ਇਸ ਤਰ੍ਹਾਂ ਇੱਕ ਚਤ੍ - ਯੁੱਗ = 12000 ਦਿਵ੍ਯ ਵਰਸ਼॥ 1000 ਚਤ੍ ਯੁਗ = 12000x1000 ਦਿਵਯ ਵਰਸ਼ = 12000000x360 ਮਨੁੱਖੀ ਵਰਸ਼ = ਬ੍ਰਹਮਾ ਦਾ ਇੱਕ ਦਿਨ 4320000000 ਮਨੁੱਖੀ ਵਰਸ਼। ਏਸੇ ਤਰ੍ਹਾਂ ਬ੍ਰਹਮਾ ਦੀ ਇੱਕ ਰਾਤ = 4320000000, ਮਨੁੱਖੀ ਵਰਸ਼ - ਇਸ ਪ੍ਰਕਾਰ ਬ੍ਰਹਮਾ ਦਾ ਇੱਕ ਦਿਨ ਤੇ ਰਾਤ = 8640000000, ਮਨੁੱਖ ਵਰਸ਼ ਅਰਥਾਤ 864 ਕਰੋੜ ਮਨੁਖ ਦਾ ਵਰਸ਼ ਹੈ। ਇਸ ਪ੍ਰਕਾਰ ਦਿਨ ਰਾਤ, ਪੱਖ ਮਹੀਨੇ ਆਦਿ ਦੇ ਕ੍ਰਮ ਤੋਂ ਸੌ ਸਾਲ ਤੱਕ ਬ੍ਰਹਮਾ ਦੀ ਪਰਮ ਉਮਰ ਹੈ।

**ਵਿਆਖਿਆ :-** ਵਿਅਕਤੀ ਦੀ ਆਪਣੀ ਸੁਤੰਤਰ ਮਰਜ਼ੀ ਗ਼ਲਤ ਪ੍ਰਯੋਗ ਹੁੰਦੀ ਹੈ। ਵਿਸ਼ੇਸ਼ ਹਾਲਤ ਤੋਂ ਪਰੇ ਵਿਅਕਤੀ ਨੂੰ ਕੋਈ ਆਜ਼ਾਦੀ ਨਹੀਂ ਕਿ ਉਹ ਆਪਣੇ ਆਪ ਨੂੰ ਜਾਗਦਾ ਰੱਖੇ ਜਾਂ ਸੌਂ ਜਾਵੇ। ਉਹ ਆਪਣੇ ਹੀ ਮਨ ਦਾ ਅਸਹਾਇਕ ਜੀਵ ਹੈ ਤੇ ਜਾਗ੍ਰਿਤ ਤੇ ਸੌਣ ਅਵੱਸਥਾ ਦੇ ਪਰਿਵਰਤਨ ਕਰਦਾ ਰਹਿੰਦਾ ਹੈ। ਇਸ ਤੋਂ ਵੀ ਵੱਧ ਅਸਹਾਇਕ ਅਸੱਮਰਥ ਹੈ ਕਿ ਜੀਵਾਂ ਦੀ ਬਹੁ-ਰੂਪਤਾ, ਉਤਪਤੀ ਅਤੇ ਪ੍ਰਤੱਖ-ਅਵੱਸਥਾ ਵਿੱਚ ਖਿੱਚੀ ਆਉਂਦੀ ਹੈ। ਜਦੋਂ ਬ੍ਰਹਮਾ ਜਾਗਦਾ ਹੈ ਅਤੇ ਉਹ ਜੀਵ ਫੇਰ ਅਲੋਪ ਹੋ ਜਾਂਦੇ ਹਨ, ਜਦੋਂ ਉਹ ਸੌਣ ਅਵੱਸਥਾ ਵਿੱਚ ਹੁੰਦਾ ਹੈ। ਜਨਮ ਮਰਨ ਦੀ ਇਹ ਪ੍ਰਕ੍ਰਿਆ ਅਨੰਤ ਕਾਲ ਤੱਕ ਚੱਲਦੀ ਰਹਿੰਦੀ ਹੈ, ਏਥੋਂ ਤੱਕ ਕਿ ਇਹ ਪ੍ਰਕ੍ਰਿਆ ਕਈ ਬ੍ਰਹਮਾ ਦੇ ਸਮਿਆਂ ਵਿੱਚ ਵੀ ਚਲਦੀ ਰਹਿੰਦੀ ਹੈ। ਜਦੋਂ ਤੱਕ ਕਿ ਮੁਕਤੀ ਨਹੀਂ ਮਿਲਦੀ।

✪ ✪ ✪

**8.20 ਸ਼ਲੋਕ :**

*परः तस्मात् तु भावः अन्यः, अ-वि-अक्तः अ-वि-अक्तात् सना-तनः। यः सः सर्वेषु भूतेषु, नश-यत्सु न वि-नश-यति॥*

***ਪਰਹ ਤਸ੍ਮਾਤ੍ ਤੁ ਭਾਵਹ ਅਨ੍ਯਹ, ਅਵਿਅ੍ਕਤ੍ਹ ਅਪਿਅਕ੍ਤਾਤ੍ ਸਨਾਤਨਹ।***
***ਯਹ ਸਹ ਸਰ੍ਵੇਸ਼ੁ ਭੂਤੇਸ਼ੁ ਨਸ਼ਯਤ੍ਸ਼ੁ ਨ ਵਿਨਸ਼ ਯਤਿ॥***

**੦ ਸ਼ਬਦ ਅਰਥ :-** ਪਰਹ : ਬੇਅੰਤ, ਉੱਚੇ ਤੋਂ ਉੱਚਾ, ਸ਼੍ਰੇਸ਼ਠ। ਤਸ੍ਮਾਤ੍ : ਉਸ ਤੋਂ ਬਿਨਾਂ। ਤੁ : ਪਰੰਤੂ। ਭਾਵਹ : ਹੋਂਦ ਪ੍ਰਕ੍ਰਿਤੀ। ਅਨ੍ਯਹ : ਹੋਰ ਇੱਕ। ਅਵਿਅਕ੍ਤ੍ਹ : ਜੋ ਪ੍ਰਤੱਖ/ਉੱਘਾ ਨਾ ਹੋਵੇ। ਅਭਿਅਕ੍ਤ੍ਰਾਤ੍ : ਪ੍ਰਤੱਖ ਉੱਘੇ ਤੋਂ ਬਿਨਾਂ। ਸਨਾਤਨਹ : ਸਦੀਵੀ। ਯਹ : ਕੌਣ। ਸਹ : ਉਹ। ਸਰ੍ਵੇਸ਼ੁ : ਸਾਰਿਆਂ ਵਿੱਚ। ਭੂਤੇਸ਼੍ : ਜੀਵਾਂ ਵਿੱਚ। ਨਸ਼ਯਤ੍ਸ਼ੁ : ਨਾਸ਼ ਕੀਤਾ ਜਾ ਰਿਹਾ। ਨ : ਨਹੀਂ । ਵਿਨਸ਼ਯਤਿ : ਤਬਾਹ ਹੋ ਗਿਆ।

**੦ ਸ਼ਲੋਕਾਰਥ :-** ਪਰ ਇਸ ਅਪ੍ਰਤੱਖ ਅਪ੍ਰਸਿੱਧ ਤੋਂ ਪਰੇ ਦੂਜੀ ਜੋ ਸਨਾਤਨ ਅਪ੍ਰਤੱਖ ਸਦੀਵੀ ਹੋਂਦ ਹੈ। (ਇੰਦ੍ਰ ਆਦਿ ਤੋਂ ਪ੍ਰਤਖ ਨਾ ਹੋਣ ਵਾਲੀ) ਉਹ ਸਮੁੱਚੇ ਪ੍ਰਾਣੀਆਂ ਦੇ ਨਾਸ਼ ਹੋ ਜਾਣ ਤੇ ਵੀ ਨਸ਼ਟ ਨਹੀਂ ਹੁੰਦੀ।

**ਪਦ-ਅਰਥ-ਵਿਸਥਾਰ :-** ੦ ਪਰਹ ਤਸ੍ਮਾਤ੍ ਤੁ ਭਾਵਹ ਅਨ੍ਯ, ਅਵਿਅਕਤਹ ਅਵਿਅਕ੍ਤ੍ਰਾਤ੍ ਸਨਾਤਨਹ - ੦ ਤੁ ਪਦ ਪਰਮਾਤਮਾ ਦੀ ਵਿਲੱਖਣਤਾ ਲਈ ਹੈ। ੦ ਅਵਿਅਕ੍ਤ੍ਹ = ਪਦ ਬ੍ਰਹਮਾ ਜੀ ਦੇ ਸੂਖ਼ਮ ਸਰੀਰ ਦਾ ਵਾਚਕ ਹੈ, ਏਸੇ ਤਰ੍ਹਾਂ ਤਸਮਾਤ੍ ਪਦ ਵੀ ਬ੍ਰਹਮਾ ਜੀ ਦੇ ਸੂਖ਼ਮ ਸਰੀਰ ਦੇ ਨਾਲ ਨਾਲ ਬ੍ਰਹਮ ਜੀ ਦੇ ਕਾਰਨ ਸਰੀਰ ਤੋਂ ਵੀ ਅਤਿਅੰਤ ਵਿਲੱਖਣ ਹੈ। ੦ ਬ੍ਰਹਮਾ ਜੀ ਦੇ ਸਰੀਰ ਦੇ ਦੋ ਤੱਤਵ ਹਨ 1. ਮੂਲ ਪ੍ਰਕ੍ਰਿਤੀ ਅਤੇ ਪਰਮਾਤਮਾ। ਏਥੇ ਪ੍ਰਸੰਗ ਪ੍ਰਕ੍ਰਿਤੀ ਦਾ ਨਹੀਂ, ਪਰਮਾਤਮਾ ਦਾ ਹੈ। ਜੋ ਸ਼੍ਰੇਸ਼ਠ ਹੈ। ੦ ਜੋ ਅਪ੍ਰਗਟ ਹੈ ਉਹ ਅਵ੍ਯਕ੍ਤ੍ ਹੈ। (2.28, 8.18 ਅਤੇ 13.05) ਪਰਮਾਤਮਾ ਦਾ ਕੋਈ, ਸਰੂਪ ਹੋਵੇ, ਉਹ ਸ਼੍ਰੇਸ਼ਠ ਹੈ। ਪਰਮਾਤਮਾ ਦਾ ਅਭਾਵ ਕਿਸੇ ਕਾਲ ਵਿੱਚ ਨਾ ਹੋਇਆ ਹੈ, ਨਾ ਹੋ ਸਕਦਾ ਹੈ। ੦ ਯਹ ਸਹ ਸਰ੍ਵੇਸ਼ੁ ਭੂਤੇਸ਼ੁ ਨਸ਼ਯਤ੍ਸ਼ੁ ਨ ਵਿਨਸ਼ ਯਤਿ। ਇਸ ਸ਼ਲੋਕ ਦੇ ਉਤਰਾਧ ਵਿੱਚ ਉਸ ਦੀ ਵਿਲੱਖਣਤਾ ਦਾ ਵਰਨਣ ਹੈ ਕਿ ਸੰਪੂਰਣ ਪ੍ਰਾਣੀਆਂ ਦੇ ਨਸ਼ਟ ਹੋਣ 'ਤੇ ਵੀ ਅਰਥਾਤ ਸੰਪੂਰਣ ਸਰੀਰ ਦਾ ਨਾਸ਼ ਹੋਣ 'ਤੇ ਵੀ ਉਸ ਪਰਮਾਤਮਾ ਦਾ ਕਦੇ ਅਭਾਵ ਨਹੀਂ ਹੁੰਦਾ। ੦ ਨ ਵਿਨਸ਼ਯਤਿ, ਸੰਸਾਰ ਦੇ ਕਾਰਜ ਰੂਪ ਤੋਂ ਅਨੇਕ ਤਰ੍ਹਾਂ ਦੇ ਪਰਿਵਰਤਨ ਹੋਣ 'ਤੇ ਉਹ ਪਰਮਾਤਮਾ ਤੱਤਵ ਨੂੰ ਜਿਉਂ ਦਾ ਤਿਉਂ ਹੀ ਅਪਰਿਵਰਤਨਸ਼ੀਲ ਰਹਿੰਦਾ ਹੈ।

**ਵਿਆਖਿਆ :-** ਵਸਤੂਆਂ ਦੀ ਹੋਂਦ ਦੇ ਦੋ ਪੱਖ ਹਨ। ਪਹਿਲਾ : ਸੰਬੰਧਤ ਹੈ, ਜਦ ਕਿ ਦੂਜਾ ਨਿਰਪੇਖ ਅਸੀਮ ਸਰਬ-ਅਧਿਕਾਰੀ ਹੈ। ਜਿਵੇਂ - ਪਾਣੀ ਹੈ ਜੋ ਬਰਫ਼ ਭਾਫ਼ ਧੁੰਦ, ਬਰਫ਼ ਤੇ ਹੋਰ ਅਨੇਕਾਂ ਰੂਪ ਧਾਰਨ ਕਰਦਾ ਹੈ, ਜਿਹੜੇ ਨਾਸ਼ ਹੋ ਰਹੇ ਹਨ ਜਾਂ ਨਾਸ਼ ਹੋਣ ਵਾਲੇ ਹਨ। ਪ੍ਰਾਣੀ ਦੀਆਂ ਇਹ ਅਨੇਕ ਅਵੱਸਥਾਵਾਂ ਤੇ ਬਹੁ-ਰੂਪ, ਸੰਬੰਧਿਤ ਸੰਯੋਜਿਕ ਸਾਪੇਖ, ਪਰੱਸਪਰ ਹੋਂਦ ਵਾਲੇ ਹਨ। ਇਹ ਵਸਤੂ, ਪਰੰਤੂ ਜੋ ਪਰਿਵਰਤਨਾਂ ਅੰਦਰ ਸਥਿਰ ਰਹਿੰਦੀ ਹੈ। ਉਸ ਦੀ ਸਥਿਰਤਾ ਨਿਰਪੇਖ ਸਰਬ-ਅਧਿਕਾਰੀ ਹੈ ਅਤੇ ਇਸ ਦੇ ਨਾਸ਼ ਹੋ ਰਹੇ ਰੂਪ ਅਤੇ ਤਬਦੀਲ ਹੋ ਰਹੇ ਅੰਸ਼ ਇਸ ਦੇ ਸੰਯੋਜਕ ਅਥਵਾ ਪਰੱਸਪਰ ਹੋਂਦ ਵਾਲੇ ਅੰਸ਼ ਹਨ। ਏਸੇ ਤਰ੍ਹਾਂ ਬ੍ਰਹਮਾ ਜੋ ਸਿਰਜਕ ਹੈ ਤੇ ਜਿਸ ਦੀ ਸਿਰਜਨਾ ਦੀ ਆਪਣੀ ਇੱਕ ਪਰੱਸਪਰ ਹੋਂਦ ਹੈ, ਤੇ ਉਹ ਵੀ ਨਿਰਪੇਖ ਸਥਿਤੀ ਹੈ। ਉਸ ਦੀ ਨਾਸ਼ ਹੋ ਰਹੀ ਪ੍ਰਕ੍ਰਿਤੀ ਉਸ ਦੀ ਸੰਯੋਜਕ ਹੋਂਦ ਹੈ। ਉਸ ਦੀ ਅਪ੍ਰਤੱਖ ਅਵੱਸਥਾ ਵਿੱਚ ਸ਼ਾਮਲ ਹੋਣਾ ਜਿਵੇਂ ਕਿ ਭਾਫ਼ ਨਾਲ ਹੁੰਦਾ ਹੈ - ਦ੍ਰਿਸ਼ਟਮਾਨ ਜਗਤ ਦਾ ਇੱਕ ਪੱਖ ਹੈ। ਗਿਆਨ ਇੰਦ੍ਰੀਆਂ ਨੂੰ ਪ੍ਰਤੱਖ ਹੋਣਾ, ਬੁੱਧੀਜੀਵੀ ਦਾ ਦੂਜਾ ਪਖ ਹੈ। ਪ੍ਰਤੱਖ ਅਵੱਸਥਾ ਅਤੇ ਅਪ੍ਰਤੱਖ ਅਵੱਸਥਾ ਜੋ ਜਗਤ ਤੇ ਜੀਵਾਂ ਦੀ ਹੈ, ਉਹ ਸੰਯੋਜਿਕ ਸਾਪੇਖ ਹੋਂਦ ਹੈ। ਇੱਕ ਹੋਰ ਨਿਰਪੇਖ ਸਰਬ ਅਧਿਕਾਰੀ ਅਵੱਸਥਾ ਵੀ ਹੁੰਦੀ ਹੈ ਜੋ ਸੰਯੋਜਿਕ ਹੋਂਦ ਦੇ ਅੰਦਰ ਹੁੰਦੀ ਹੈ। ਪਰ ਇੱਕ ਹੋਰ ਸੰਪੂਰਨ ਸਰਬ ਅਧਿਕਾਰ ਹੋਂਦ ਹੁੰਦੀ ਹੈ, ਜੋ ਸਦੀਵੀ ਤੇ ਅਪ੍ਰਤੱਖ ਹੈ। ਇਹ ਕਦੇ ਵੀ ਪ੍ਰਤੱਖ ਗਿਆਨ ਦੀ ਵਸਤੂ ਨਹੀਂ ਹੁੰਦੀ। ਇਹ ਆਪਣੇ ਆਪ ਵਿੱਚ ਸਥਾਈ ਵਾਲੀ ਵਸਤੂ ਹੈ।

✪ ✪ ✪

**8.21 ਸ਼ਲੋਕ :**

*अ-वि-अक्त: अ-क्षर: इति उच्-त:, तम् आहु: परमाम् गतिम्। यम् प्र-आप्-य न नि-वर्तन्ते, तत् धाम परमम् मम॥*

***ਅਵਿਅ੍ਕਤ੍ਹ ਅਕ੍ਸ਼੍ਰਹ ਇਤਿਉਚ੍ਤਹ ਤਮ੍ ਆਹੁਰ ਪਰਮਾਮ੍ ਗਤਿਮ੍।***

***ਯਮ੍ ਪ੍ਰਆਪ੍ ਯ ਨ ਨਿ ਵਰ੍ਤੰਤੇ, ਤਤ੍ ਧਾਮ ਪਰਮਮ੍ ਮਮ॥***

**੦ ਸ਼ਬਦ ਅਰਥ :-** ਅਵਿਅਕ੍ਤ੍ਹ : ਅਪ੍ਰਤੱਖ। ਅਕ੍ਸ਼੍ਰਹ : ਜੋ ਨਾਸ਼ ਨਾ ਕੀਤਾ ਜਾ ਸਕੇ। ਇਤਿ : ਇਸ ਤਰ੍ਹਾਂ। ਉਚ੍ਤਹ : ਅਖਵਾਇਆ। ਤਮ੍ : ਉਹ। ਆਹੁਰ : ਉਹ ਕਹਿੰਦੇ ਹਨ। ਪਰਮਾਮ੍ : ਸਭ ਤੋਂ ਵੱਡੀ ਉੱਚੀ। ਗਤਿਮ੍ : ਗੋਲ ਮੰਤਵ ਮੰਜ਼ਿਲ। ਯਮ੍ : ਕਿਹੜਾ। ਪ੍ਰਆਪ੍ : ਪੁੱਜ ਚੁੱਕਾ। ਨ : ਨਹੀਂ। ਨਿਵਰ੍ਤੰਤੇ : ਵਾਪਸ ਆਉਣਾ। ਤਤ੍ : ਉਹ। ਧਾਮ : ਘਰ। ਪਰਮਮ੍ : ਉਚੇਰਾ। ਮਮ : ਮੇਰਾ।

**੦ ਸ਼ਲੋਕਾਰਥ :-** ਜਿਹੜਾ ਅਪ੍ਰਤੱਖ ਹੈ, ਅਭਿਵਿਅਕਤ ਨਹੀਂ, ਹੈ ਤੇ ਹਾਜ਼ਰ ਨਹੀਂ, ਉਸ ਨੂੰ ਅੱਖਰ (ਅਨਾਸ਼ਵਾਨ) ਕਹਿੰਦੇ ਹਨ। ਇਹੋ ਪਰਮਗਤੀ ਹੈ। ਜਿਹੜੇ ਵਿਅਕਤ ਭਾਵ ਨੂੰ ਪ੍ਰਾਪਤ ਹੋ ਕੇ ਜੀਵ ਫਿਰ ਨਹੀਂ ਆਉਂਦਾ। ਇਹੋ ਮੇਰਾ ਪਰਮ-ਧਾਮ ਹੈ।

**ਪਦ-ਅਰਥ-ਵਿਸਥਾਰ :-** ੦ ਅਵਿਅ੍ਕਤ੍ਹ ਅਕ੍ਸ੍ਰਹ ਇਤਿ ਉਚ੍ਤਹ...... ਤਤ੍ ਧਾਮ੍ ਪਰਮਮ੍ ਮਮ - ਭਗਵਾਨ ਨੇ 7.28 ਤੋਂ ਲੈ ਕੇ 7.28 ਸ਼ਲੋਕ ਤੇ 7.30 ਸ਼ਲੋਕ ਵਿੱਚ ਜਿਸ ਨੂੰ ਮਮ੍ ਕਿਹਾ ਹੈ ਤੇ 8.03 ਵਿੱਚ ਅਕ੍ਸ੍ਰ ਬ੍ਰਹਮ ਤੇ 8.04 ਸ਼ਲੋਕ ਵਿੱਚ ਅਧਿਯਗ੍ਯ੍ਹ, ਕਿਹਾ ਹੈ, ਪੰਜਵੇਂ ਤੇ ਸਤਵੇਂ ਸ਼ਲੋਕ ਵਿੱਚ ਮਮ੍, ਅੱਠਵੇਂ ਸ਼ਲੋਕ ਵਿੱਚ ਪਰਮ ਪੁਰਸ਼ ਦਿਵ੍ਯ੍ਮ, ਨੌਂਵੇਂ ਸ਼ਲੋਕ ਵਿੱਚ ਕਵੀ ਆਦਿ ਤੇਰ੍ਹਵੇਂ ਚੌਦਵੇਂ ਪੰਦਰ੍ਹਵੇਂ ਤੇ ਸੋਲਵੇਂ ਸ਼ਲੋਕ ਵਿੱਚ ਮਾਮ੍, ਵੀਹਵੇਂ ਵਿੱਚ ਅਵ੍ਯੁਕਤ ਤੇ ਸਨਾਤਨ ਕਿਹਾ ਹੈ। ਸਾਰੇ ਇੱਕ ਹਨ। ਰੂਪ ਤੇ ਨਾਂ ਅਨੇਕ ਹਨ। ਏਸੇ ਤਰ੍ਹਾਂ ਚੌਧਵੇਂ ਅਧਿਆਇ ਦੇ ਸਤਾਈਵੇਂ ਸ਼ਲੋਕ ਵਿਚ, ਬ੍ਰਹਮ ਅਵਿਨਾਸ਼ੀ/ਅੰਮ੍ਰਿਤ ਸ਼ਾਸ਼ਵਤ ਧਰਮ ਤੇ ਏਕਾਂਤਕ ਸੁੱਖ ਦਾ ਆਸਰਾ ਮੈਂ ਹਾਂ ਕਹਿ ਕੇ ਭਗਵਾਨ ਨੇ ਪ੍ਰਾਪਤ ਯੋਗ ਵਸਤਾਂ ਦੀ ਏਕਤਾ ਦਰਸਾਈ ਹੈ। ੦ ਸੁਗੁਣ ਨਿਰਗੁਣ ਉਪਾਸਨਾ ਦਾ ਫਲ ਬਰਾਬਰ ਹੈ। ਮਨੁੱਖ ਦੀ ਰੁਚੀ ਵਿਸ਼ਵਾਸ਼ ਤੇ ਯੋਗਤਾ ਦੇ ਅਨੁਸਾਰ ਉਪਾਸਨਾ ਦੇ ਭਿੰਨ ਭਿੰਨ ਰੂਪ ਹਨ। ਪਰ ਮੂਲ ਤੱਤਵ ਇੱਕ ਹੈ, ਪਰਮਾਤਮਾ ਦੀ ਉਪਾਸਨਾ। ੦ ਬ੍ਰਹਮ ਲੋਕ ਆਦਿ ਜਿੰਨੇ ਵੀ ਲੋਕ ਹਨ, ਉਹ ਸਾਰੇ ਪੁਨਰਵਰਤੀ ਹਨ। ਹੋਏ ਪ੍ਰਾਣੀਆਂ ਨੂੰ ਮੁੜ ਵਾਪਸ ਆਉਣਾ ਪੈਂਦਾ ਹੈ। ਕਿਉਂਕਿ ਉਹ ਸਾਰੇ ਪ੍ਰਕ੍ਰਿਤੀ ਤੋਂ ਪਰੇ ਅਵਿਨਾਸ਼ੀ ਹਨ। ਜੋ ਪਰਮਾਤਮਾ ਵਿੱਚ ਲੀਨ ਹੋ ਗਏ ਹਨ ਉਨ੍ਹਾਂ ਨੂੰ ਵਾਪਸ ਨਹੀਂ ਮੁੜਨਾ ਪੈਂਦਾ। ਅਥਵਾ ਜਨਮ ਮਰਨ ਦੇ ਚੱਕਰ ਵਿੱਚ ਨਹੀਂ ਪੈਂਦੇ। ਭਗਵਾਨ ਲੋਕ-ਕਲਿਆਣ ਲਈ ਹਮੇਸ਼ਾ ਤੱਤਪਰ ਰਹਿੰਦੇ ਹਨ।

**ਵਿਆਖਿਆ :-** ਬ੍ਰਹਮਾ ਅਜਿਹੀ ਅਸਲੀਅਤ ਹੈ ਜੋ ਅਭਿਵਿਅਕਤ ਨਹੀਂ ਹੁੰਦੀ। ਇਹੋ ਆਖਰੀ ਮੰਜ਼ਿਲ ਹੈ। ਜੋ ਵੀ ਇਸਨੂੰ ਪ੍ਰਾਪਤ ਕਰ ਲੈਂਦੇ ਹਨ, ਫੇਰ ਨਹੀਂ ਆਉਂਦੇ। ਇਸ ਦੀ ਬਣਤਰ ਇਸ ਢੰਗ ਨਾਲ ਹੈ ਕਿ ਨਾ ਸਮਝ ਯੋਗ ਹੈ, ਨਾ ਇਸ ਕੋਲ ਕੋਈ ਪੁੱਜ ਸਕਦਾ ਹੈ। ਨਾ ਇਹ ਗਿਆਨ ਬੁੱਧੀ ਦੇ ਘੇਰੇ ਵਿੱਚ ਆਉਂਦਾ ਹੈ। ਇਹ ਅਨਾਸ਼ਵਾਨ ਹੈ, ਕਿਉਂਕਿ ਇਹ ਨਿਰੰਤਰ ਉਹੋ ਹੀ ਹੈ ਜੋ ਹੈ, ਇਸ ਵਿੱਚ ਕੋਈ ਵੀ ਤਬਦੀਲੀ ਨਹੀਂ ਆਉਂਦੀ। ਪ੍ਰਕ੍ਰਿਤੀ ਦੇ ਨਾਜ਼ਾਹਰੀ ਰੂਪ ਵਿੱਚ ਹੈ, ਨਾ ਉਜਾਗਰ ਹੈ। ਜਦੋਂ ਇਹ ਘੁਲ ਜਾਣ, ਮਿਲ ਜਾਣ ਦੀ ਅਵਸਥਾ ਵਿੱਚ ਹੁੰਦੀ ਹੈ ਇਹ ਪ੍ਰਲਯਾ ਅਖਵਾਉਂਦੀ ਹੈ। ਇਸ ਤੱਕ ਮਨ ਵੀ ਪੁੱਜ ਨਹੀਂ ਸਕਦਾ, ਨਾ ਬੁੱਧੀ ਤੇ ਗਿਆਨ ਇੰਦ੍ਰੀਆਂ ਦੀ ਪਹੁੰਚ ਹੈ। ਪਰ ਦੋਵਾਂ ਦੇ ਅੰਤਰ ਨੂੰ ਮਨ ਅੰਦਰ ਸਮਝਣ ਦੀ ਲੋੜ ਹੈ। ਪ੍ਰਕ੍ਰਿਤੀ ਅਸ਼ਰਮ - ਨਾਸ਼ਵਾਨ ਹੈ, ਜਦਕਿ ਬ੍ਰਹਮ, ਅਖ੍ਰਸ਼੍ਮ ਅੱਖਰ ਅਨਾਸ਼ਵਾਨ ਹੈ। ਜੀਵ - ਪ੍ਰਕ੍ਰਿਤੀ ਨਾਲ ਘੁਲਿਆ ਮਿਲਿਆ ਹੈ, ਕਦੇ ਪ੍ਰਤੱਖ ਹੈ, ਕਦੇ ਅਪ੍ਰਤੱਖ ਹੋ ਜਾਂਦਾ ਹੈ। ਪਰ ਜਿਹੜਾ ਜੀਵ ਬ੍ਰਹਮ ਹੋ ਜਾਂਦਾ ਹੈ, ਉਸ ਵਿੱਚ ਇਹ ਤਬਦੀਲੀ ਨਹੀਂ ਆਉਂਦੀ। ਉਹ ਨਾ ਵਾਪਸ ਹੁੰਦਾ ਹੈ। ਬ੍ਰਹਮਾ ਹੀ ਜੀਵ ਦੀ ਪੱਕੀ ਰਿਹਾਇਸ਼ਗਾਹ ਹੈ। ਏਸੇ ਨੂੰ ਪ੍ਰਭੂ ਦਾ ਉਚੇਰਾ ਘਰ ਕਹਿੰਦੇ ਹਾਂ। ਇਹ ਚਿੰਤਾਮਨੀ ਧਾਮ ਵੀ ਅਖਵਾਉਂਦਾ ਹੈ।

✪ ✪ ✪

**8.22 ਸ਼ਲੋਕ :**

*पुरूष: स: पर: पार्थ, भक्त्य लभ-य: तु अन्-अन्यया। यस्य अन्त:-स्थानि भूतानि, येन सर्वम् इदम् ततम्॥*

***ਪੁਰੁਸ਼ਹ ਸਹ ਪਰਹ ਪਾਰ੍ਥ, ਭਕ੍ਤ੍ਯਾ ਲਭਯਹ ਤੁ ਅਨੰਯਯਾ।***

***ਯਸ੍ਯ ਅੰਤਹ ਸ੍ਥਾਨਿ ਭੂਤਾਨਿ, ਯੇਨ ਸਰ੍ਵਮ੍ ਇਦਮ੍ ਤਤਮ੍॥***

**੦ ਸ਼ਬਦ ਅਰਥ :-** ਪੁਰੁਸ਼ਹ : ਪੁਰਸ਼। ਸਹ : ਉਹ। ਪਰਹ : ਸਭ ਤੋਂ ਉਚੇਰਾ। ਪਾਰ੍ਥ : ਹੇ ਪਾਰਥ। ਭਕ੍ਤ੍ਯਾ : ਭਗਤੀ ਰਾਹੀਂ। ਲਭਯਹ : ਪ੍ਰਾਪਤ ਕਰ ਰਿਹਾ ਹੈ। ਤੁ : ਸੱਚਮੁੱਚ। ਅਨੰਯਯਾ : ਦੂਜੀ ਵਸਤੂ ਤੋਂ ਬਿਨਾਂ। ਯਸ੍ਯ : ਕਿਸਦਾ। ਅੰਤਹ ਸ੍ਥਾਨਿ : ਆਪਣੇ ਅੰਦਰ ਹੀ ਰਹਿੰਦਿਆਂ। ਭੂਤਾਨਿ : ਜੀਵ। ਯੇਨ : ਕਿਸ ਦਾ। ਸਰ੍ਵਮ : ਸਾਰੇ। ਇਦਮ੍ : ਇਹ। ਤਤਮ੍ : ਤਕਸੀਮ ਕਰਨ, ਵੰਡਣਾ, ਫੈਲਿਆ ਹੋਇਆ ਹੈ, ਵਿਆਪਤ ਹੈ।

**੦ ਸ਼ਲੋਕਾਰਥ :-** ਹੇ ਪਾਰਥ! ਸਾਰੇ ਪ੍ਰਾਣੀ ਜਿਸ ਦੇ ਅੰਦਰ ਰਹਿੰਦੇ ਹਨ, ਜਿਸ ਦੇ ਕਾਰਨ ਹੀ ਸਾਰਾ ਸੰਸਾਰ ਵਿਆਪਤ ਹੈ, ਅਥਵਾ

ਫੈਲਿਆ ਹੋਇਆਹੈ। ਉਹ ਪਰਮ ਪੁਰਸ਼ ਹੋਰ ਭਗਤੀ ਰਾਹੀਂ ਹੀ ਪ੍ਰਾਪਤ ਹੋਣ ਯੋਗ ਹੈ।

**ਪਦ-ਅਰਥ-ਵਿਸਥਾਰ :-** ੦ ਪੁਰਸ਼ੁਹ ਸਹ ਪਰਹ ਪਾਰ੍ਥ ਭਕ੍ਤ੍ਯਾ ਲਭਯਹ ਤੁ ਅਨੰਯਯਾ = ਪਹਿਲੇ ਸ਼ਲੋਕਾਂ ਵਿੱਚ ਪਰਮਾਤਮਾ ਨੂੰ ਅਵਯ੍ਕ੍ਤ, ਅਕ੍ਸ਼ਰ ਪਰਮਗਤਿ ਆਦਿ ਨਾਵਾਂ ਨਾਲ ਯਾਦ ਕੀਤਾ ਗਿਆ ਹੈ, ਏਥੇ ਉਸ ਨੂੰ ਪੁਰੁਸ਼ਹ ਸਹ ਪਰਹ ਕਿਹਾ ਹੈ। ਅਜਿਹਾ ਉਹ ਪਰਮ ਪੁਰਸ਼ ਪਰਮਾਤਮਾ ਅਨ੍ਯ ਭਗਤਾਂ ਤੋਂ ਪ੍ਰਾਪਤ ਹੁੰਦਾ ਹੈ। ੦ ਅਨ੍ਯ = ਪਰਮਾਤਮਾ ਤੋਂ ਸਿਵਾਏ ਪ੍ਰਕ੍ਰਿਤੀ ਦਾ ਯਾਵਨ੍ ਮਾਤ੍ਰ ਕਾਰਜ = ਅਨ੍ਯ ਕਿਹਾ ਗਿਆ ਹੈ। ਉਸ ਦੀ ਸੁਤੰਤਰ ਸੱਤਾ ਹੈ। ਮੰਨ ਕੇ ਉਸ ਦਾ ਸਤਿਕਾਰ ਕਰਦਾ ਹੈ, ਉਸ ਦੀ ਹੋਰ ਭਗਤੀ ਕੋਈ ਨਹੀਂ ਹੁੰਦੀ। ਇਸ ਤੋਂ ਪਰਮਾਤਮਾ ਦੀ ਪ੍ਰਾਪਤੀ ਵਿੱਚ ਦੇਰ ਲੱਗਦੀ ਹੈ। ਜੇ ਉਹ ਪਰਮਾਤਮਾ ਦੇ ਸਿਵਾਏ ਕਿਸੇ ਹੋਰ ਦੀ ਸੱਤਾ ਨਾ ਮੰਨੇ, ਕਿਸੇ ਨੂੰ ਮਹੱਤਤਾ ਨਾ ਦੇਵੇ, ਕੇਵਲ ਭਗਵਾਨ ਦੀ ਸੱਤਾ ਮੰਨ ਕੇ ਉਸ ਲਈ ਕੰਮ ਕਰੇ ਤਾਂ ਇਹ ਉਸ ਦੀ ਅਨ੍ਯ ਭਗਤੀ ਹੈ। ਏਸੇ ਅਨ੍ਯ੍ ਭਗਤੀ ਰਾਹੀਂ ਪਰਮ-ਪੁਰਸ਼ ਪਰਮਾਤਮਾ ਪ੍ਰਾਪਤ ਹੋ ਜਾਂਦਾ ਹੈ।

**ਵਿਆਖਿਆ :-** ਅਨ੍ਯ ਭਗਤੀ ਅਲੱਗ ਨਾ ਹੋਣ ਦੀ ਸ਼ਰਧਾਮਈ ਸਾਧਨਾ ਹੈ। ਇਹ ਦਰਅਸਲ ਪਰਮਾਤਮਾ ਤੇ ਆਤਮਾ (ਜੀਵ) ਦੇ ਵਿਚਕਾਰ ਆਪਸੀ ਰਿਸ਼ਤੇ ਦੀ ਸਹੀ-ਸਮਝ ਕਰਵਾਉਂਦੀ ਹੈ। ਇਹ ਇੰਜ ਸੰਬੰਧਿਤ ਹਨ, ਜਿਵੇਂ ਕਿ ਸਾਗਰ ਤੇ ਲਹਿਰਾਂ ਦਾ ਆਪਸੀ ਰਿਸ਼ਤਾ ਹੁੰਦਾ ਹੈ। ਲਹਿਰਾਂ ਦੀ ਆਪਣੀ ਕੋਈ ਸੁਤੰਤਰ ਹੋਂਦ ਨਹੀਂ ਹੁੰਦੀ। ਏਸੇ ਤਰ੍ਹਾਂ ਪਰਮਾਤਮਾ ਤੋਂ ਬਿਨਾਂ ਜੀਵਾਤਮਾ ਦੀ ਕੋਈ ਪਹਿਚਾਣ ਨਹੀਂ ਹੈ। ਜਿਸ ਨੇ ਇਹ ਸਮਝ ਲਿਆ ਹੈ, ਉਹ ਪ੍ਰਭੂ ਦੀ ਲਾਜਵਾਬ ਭਗਤੀ ਨੂੰ ਸਮਝੇ ਬਿਨਾਂ ਨਹੀਂ ਰਹਿ ਸਕਦਾ। ਜਦੋਂ ਪ੍ਰਭੂ ਵਿੱਚ ਸਮਿਲਿਤ ਹੋ ਕੇ ਜੀਵਾਤਮਾ ਦੀ ਆਪਣੀ ਵਿਅਕਤੀਗਤ ਹਸਤੀ ਭੁੱਲ ਜਾਂਦੀ ਹੈ, ਇਹੋ ਹੀ ਅਲੱਗ ਨਾ ਹੋਣ ਵਾਲੀ ਸਾਧਨਾ ਭਗਤੀ ਹੈ। ਸ਼੍ਰੀ ਰਾਮਾ ਕ੍ਰਿਸ਼ਨਾ ਦੇ ਸ਼ਬਦ ਹਨ, 'ਪ੍ਰਭੂ ਤਾਂ ਸਾਰੇ ਜੀਵਾਂ ਵਿੱਚ ਵਿਦਮਾਨ ਹੈ, ਪਰੰਤੂ ਸਾਰੇ ਜੀਵ ਪ੍ਰਭੂ ਵਿੱਚ ਸਮਾਏ ਨਹੀਂ ਹੁੰਦੇ।'

✪ ✪ ✪

**8.23 ਸ਼ਲੋਕ :**

*यत्र काले तु अन्-आ-वृत्-तिम्, आ-वृत्-तिम् च एव योगिनः।*
*प्र-या-ताः या-अन्ति तम् कालम्, (ब्रू) वच्-स्यामि भारत-ऋषभ॥*

***ਯਤ੍ਰ ਕਾਲੇ ਤੁ ਅਨ੍ਆਵ੍ਰਤ੍ ਤਿਮ੍, ਆਵ੍ਰਤ੍ ਤਿਮ੍ ਚ ਏਵ ਯੋਗਿਨਹ।***
***ਪ੍ਰਯਤਾਹ ਯਾਅੰਤਿ ਤਮ੍ ਕਾਲਮ੍, ਬ੍ਰੂ ਵਚ੍ ਸ੍ਯਾਮਿ ਭਰਤ ਰਿਸ਼ੀਭਾ॥***

**੦ ਸ਼ਬਦ ਅਰਥ :-** ਯਤ੍ਰ : ਕਿੱਥੇ ? ਕਾਲੇ : ਸਮੇਂ ਸਿਰ। ਤੁ : ਸੱਚਮੁੱਚ। ਅਨਆਵ੍ਰਤ੍ : ਜੋ ਨਾ ਮੁੜੇ, ਨਾ ਵਾਪਸ ਹੋ ਸਕੇ। ਆਵ੍ਰਤਤਿਮ੍ : ਵਾਪਸ ਮੁੜਨਾ। ਚ : ਅਤੇ। ਏਵ : ਭੀ। ਯੋਗਿਨਹ : ਯੋਗੀ। ਪ੍ਰਯਤਾਹ : ਵੱਖ ਹੋਣਾ। ਯਾਅੰਤਿ : ਜਾਣਾ। ਤਮ੍ : ਉਹ। ਕਾਲਮ : ਸਮਾਂ। ਬ੍ਰੂਵਚ੍ਸ੍ਯਾਮਿ : ਮੈਂ ਦੱਸਾਂਗਾ। ਭਰਤ ਰਿਸ਼ੀਭਾ : ਹੇ ਭਾਰਤ ਦੇ ਮੁਖੀ, ਸਰਦਾਰ।

**੦ ਸ਼ਲੋਕਾਰਥ :-** ਹੇ ਭਾਰਤ ਸ੍ਰੇਸ਼ਠ! ਜਿਸ ਕਾਲ (ਮਾਰਗ) ਉੱਪਰ ਸਰੀਰ ਛੱਡ ਕੇ ਗਏ ਯੋਗੀਜਨ ਅਪੁਨਰ ਜਨਮ ਨੂੰ ਪ੍ਰਾਪਤ ਹੁੰਦੇ ਹਨ (ਮੁੜ ਕੇ ਵਾਪਸ ਨਾ ਹੋਣਾ) ਅਤੇ ਜਿਸ ਕਾਲ (ਮਾਰਗ) ਵਿੱਚ ਸਰੀਰ ਛੱਡ ਕੇ ਗਏ ਹੋਏ ਯੋਗੀਜਨ ਪੁਨਰ ਜਨਮ (ਮੁੜਕੇ ਆਉਣਾ) ਨੂੰ ਪ੍ਰਾਪਤ ਹੁੰਦੇ ਹਨ। ਇਨ੍ਹਾਂ ਦੋਵਾਂ ਮਾਰਗਾਂ ਸੰਬੰਧੀ ਮੈਂ ਵਰਨਣ ਕਰਾਂਗਾ।

**ਪਦ-ਅਰਥ-ਵਿਸਥਾਰ :-** ੦ ਯਤ੍ਰ ਕਾਲੇ ਤੁ ਅਨ੍ ਆਵ੍ਰਤ੍ਤਿਮ੍...... ਭਰਤ ਰਿਸ਼ੀਭਾ = ੦ ਤੁ - ਛੱਡੇ ਹੋਏ ਵਿਸ਼ੇ ਦਾ ਲਕਸ਼ ਕਰਵਾਉਣ ਲਈ ਤੁ ਅਵ੍ਯਯ ਦੀ ਵਰਤੋਂ ਕੀਤੀ ਗਈ ਹੈ। ਉਧਰ੍ਵ-ਗਤਿ ਵਾਲਿਆਂ ਨੂੰ ਕਾਲ ਰੂਪੀ ਦੇਵਤਾ, ਜਿਸ ਮਾਰਗ ਵਿੱਚੋਂ ਦੀ ਲੈ ਕੇ ਜਾਂਦਾ ਹੈ, ਉਸ ਮਾਰਗ ਦਾ ਵਾਚਕ ਏਥੇ 'ਕਾਲ' ਹੈ। ਅੱਗੇ 8.26.27 ਸ਼ਲੋਕਾਂ ਰਾਹੀਂ ਕਾਲ ਸ਼ਬਦ ਨੂੰ ਮਾਰਗ ਦੇ ਪਰਾਯਵਾਚੀ ਗਤਿ ਤੇ ਸ੍ਰਤਿ ਸ਼ਬਦ ਕਿਹਾ ਗਿਆ ਹੈ। ੦ ਅਨ੍ਆਵ੍ਰਤਤਿਮ੍ ਦਾ ਅਰਥ ਹੈ ਕਿ ਅਨਾਵ੍ਰਤ ਗਿਆਨ ਵਾਲੇ (ਜਿਨ੍ਹਾਂ ਦਾ ਗਿਆਨ ਕੇਵਲ ਪਰਮਾਤਮਾ ਲਈ ਹੈ, ਜਿਨ੍ਹਾਂ ਨੇ ਸੰਸਾਰਕ ਪਦਾਰਥਾਂ ਤੋਂ ਛੁਟਕਾਰਾ ਪ੍ਰਾਪਤ ਕੀਤਾ ਹੈ) ਹੀ ਅਨਾਵ੍ਰਤਿ ਵਿੱਚ ਜਾਂਦੇ ਹਨ। ਉਨ੍ਹਾਂ ਦਾ ਵਿਵੇਕ ਢਕਿਆ ਹੋਇਆ ਨਹੀਂ ਹੁੰਦਾ। ਉਹ ਜਾਗ੍ਰਿਤ ਹੁੰਦੇ ਹਨ, ਉਨ੍ਹਾਂ ਦੇ ਮਾਰਗ ਵਿੱਚ ਵਿਵੇਕ ਦੀ ਪ੍ਰਮੁਖਤਾ ਰਹਿੰਦੀ ਹੈ। ਜੋ ਸੰਸਾਰੀ, ਭੋਗੀ ਵਿਅਕਤੀ ਪਰਮਾਤਮਾ ਤੋਂ ਬੇਮੁਖ ਹਨ, ਉਹ ਆਵ੍ਰਤ (ਢਕੇ ਹੋਏ) ਗਿਆਨ ਵਾਲੇ ਹਨ। ਚ ਏਵ ਪਦ ਉਨ੍ਹਾਂ ਲਈ ਹੈ, ਜਿਨ੍ਹਾਂ ਦਾ ਉਦੇਸ਼ ਪਰਮਾਤਮਾ ਦੀ ਪ੍ਰਾਪਤੀ ਹੈ।

✪ ✪ ✪

**8.24 ਸ਼ਲੋਕ :**

*अग्निः ज्योतिः अहः शुक्लः, षड् मासाः उत्तर-अयनम्। तत्र प्र-या-ताः गम् (गच्छ), अ-अन्ति ब्रह्म ब्रह्म-विदः जनाः॥*

***ਅਗ੍ਨਿਹ ਜ੍ਯੋਤਿਹ ਅਹਹ ਸ਼ੁਕੁਲ੍ਹ, ਸ਼ੰਵ੍ ਮਾਸਾਹ ਉੱਤਰ ਅਯਨਮ੍।***
***ਤਤ੍ਰ ਪ੍ਰਯਾਤਾਹ ਗਮ੍ ਗੱਛ੍ਅਅੰਤਿ, ਬ੍ਰਹਮ੍ ਬ੍ਰਹਮ੍ਵਿਦਹ ਜਨਾਹ॥***

**੦ ਸ਼ਬਦ ਅਰਥ :-** ਅਗ੍ਨਿਹ : ਅੱਗ। ਜਯੋਤਿਹ : ਰੌਸ਼ਨੀ। ਅਹਹ : ਦਿਨ। ਸ਼ੁਕਲਹ : (ਰੌਸ਼ਨੀ) ਚਾਨਣ ਦਾ ਪਖਵਾੜਾ। ਸ਼ੰਵ੍ਮਾਸਾਹਾ : ਛੇ ਮਹੀਨੇ। ਉੱਤਰ ਅਯਨਮ੍ : ਸੂਰਜ ਦਾ ਉੱਤਰੀ ਮਾਰਗ। ਤਤ੍ਰ : ਉਥੇ। ਪ੍ਰਯਾਤਾਹ : ਵੱਖ ਹੋ ਜਾਣਾ। ਗਮ੍ ਗੱਛ੍ਅਅੰਤਿ : ਜਾਣਾ। ਬ੍ਰਹਮ : ਬ੍ਰਹਮ ਨੂੰ। ਬ੍ਰਹਮ੍ ਵਿਦਹ : ਬ੍ਰਹਮ ਨੂੰ ਜਾਣਦੇ ਹੋਇਆਂ। ਜਨਾਹ : ਲੋਕ।

**੦ ਸ਼ਲੋਕਾਰਥ :-** ਜਿਸ ਮਾਰਗ ਉੱਪਰ ਅੱਗ, ਜੋਤੀ, ਸ਼ੁਕਲ (ਚਾਨਣਾ) ਪੱਖ ਅਤੇ ਉਤਰਾਯਣ ਛੇ ਮਹੀਨੇ ਦੇ ਅਭਿਮਾਨੀ ਦੇਵਤਾ ਹਨ, ਉਸ ਮਾਰਗ ਤੋਂ ਸਰੀਰ ਛੱਡ ਕੇ ਗਏ ਬ੍ਰਹਮਵੇਤਾ ਲੋਕ (ਕ੍ਰਮ ਤੋਂ) ਬ੍ਰਹਮ ਨੂੰ ਹੀ ਪ੍ਰਾਪਤ ਹੁੰਦੇ ਹਨ।

**ਪਦ-ਅਰਥ-ਵਿਸਥਾਰ :-** ੦ ਅਗ੍ਨਿਹ ਜ੍ਯੋਤਿਹ ਅਹਹ ਸ਼ੁਕ੍ਲਹ... ਸ਼ੰਵ੍ਮਾਸਾਹ ਉੱਤਰ ਅਯਨਮ੍ = ੦ ਇਹ ਭੂ ਮੰਡਲ ਉੱਪਰ ਸ਼ੁਕਲ ਮਾਰਗ ਵਿੱਚ ਸਭ ਤੋਂ ਪਹਿਲਾਂ ਅਗਨੀ ਦੇਵਤਾ ਦਾ ਅਧਿਕਾਰ ਰਹਿੰਦਾ ਹੈ। ਅੱਗ ਰਾਤ ਵਿੱਚ ਰੌਸ਼ਨੀ ਦਿੰਦੀ ਹੈ, ਦਿਨ ਵਿੱਚ ਨਹੀਂ, ਕਿਉਂਕਿ ਦਿਨ ਦੀ ਰੌਸ਼ਨੀ ਅੱਗ ਦੀ ਰੌਸ਼ਨੀ ਨਾਲੋਂ ਵਧੇਰੇ ਹੁੰਦੀ ਹੈ। ੦ ਸ਼ੁਕਲ ਪੱਖ ਪੰਦਰਾਂ ਦਿਨਾਂ ਦਾ ਹੁੰਦਾ ਹੈ, ਜਿਹੜੀ ਕਿ ਪਿੱਤਰਾਂ ਦੀ ਇੱਕ ਰਾਤ ਹੈ। ਇਸ ਸ਼ੁਕਲ ਪੱਖ ਦਾ ਪ੍ਰਕਾਸ਼ ਆਕਾਸ਼ ਵਿੱਚ ਬਹੁਤ ਦੂਰ ਤੱਕ ਤੇ ਬਹੁਤ ਦਿਨਾਂ ਤੱਕ ਰਹਿੰਦਾ ਹੈ। ਏਸੇ ਤਰ੍ਹਾਂ ਨਾਲ ਜਦ ਸੂਰਜ ਭਗਵਾਨ ਉੱਤਰ ਵੱਲ ਚੱਲਦੇ ਹਨ ਤਾਂ ਉਸ ਨੂੰ ਉਤਰਾਯਣ ਕਹਿੰਦੇ ਹਨ। ਜਿਸ ਵਿੱਚ ਦਿਨ ਦਾ ਸਮਾਂ ਵਧਦਾ ਰਹਿੰਦਾ ਹੈ। ਉਤਰਾਯਣ ਛੇ ਮਹੀਨੇ ਦਾ ਹੁੰਦਾ ਹੈ। ਜਿਸ ਵਿੱਚ ਦਿਨ ਦਾ ਸਮਾਂ ਵਧਦਾ ਰਹਿੰਦਾ ਹੈ। ਉਤਰਾਯਣ ਦਾ ਪ੍ਰਕਾਸ਼ ਬਹੁਤ ਦੂਰ ਤੱਕ ਬਹੁਤ ਸਮੇਂ ਤੱਕ ਰਹਿੰਦਾ

ਹੈ। ੦ ਤਤ੍ਰ ਪ੍ਰਯਾਤਾਹ ਗਮ੍ (ਗੱਛ) ਅਸੰਤਿ੍, ਬ੍ਰਹਮ ਬ੍ਰਹਮ ਵਿਦਹ ਜਨਾਹ - ਜਿਹੜੇ ਸ਼ੁਕਲ ਮਾਰਗ ਵਿੱਚ ਅਰਥਾਤ ਪ੍ਰਕਾਸ਼ ਦੀ ਬਹੁਲਤਾ ਵਾਲੇ ਮਾਰਗ ਵਿੱਚ ਜਾਣ ਵਾਲੇ ਹਨ, ਉਹ ਸਭ ਤੋਂ ਪਹਿਲਾਂ ਜਯੋਤੀ ਸਰੂਪ ਅਗਨੀ ਦੇਵਤਾ ਦੇ ਅਧਿਕਾਰ ਵਿੱਚ ਆਉਂਦੇ ਹਨ। ਜਿੱਥੋਂ ਤੱਕ ਅਗਨੀ ਦੇਵਤਾ ਦਾ ਅਧਿਕਾਰ ਹੈ, ਉਥੋਂ ਪਾਰ ਕਰਵਾਕੇ ਅਗਨੀ ਦੇਵਤਾ ਉਨ੍ਹਾਂ ਜੀਵਾਂ ਨੂੰ ਦਿਨ ਦੇ ਦੇਵਤਾ ਦੇ ਹਵਾਲੇ ਕਰ ਦਿੰਦਾ ਹੈ। ਦਿਨ ਦਾ ਦੇਵਤਾ, ਉਨ੍ਹਾਂ ਜੀਵਾਂ ਨੂੰ ਅਧਿਕਾਰ ਤੱਕ ਲੈ ਜਾ ਕੇ ਸ਼ੁਕਲ ਪੱਖ ਦੇ ਅਧਿਪਤੀ ਦੇਵਤਾ ਕੋਲ, ਤੇ ਉਹ ਆਪਣੀ ਸੀਮਾ ਨੂੰ ਪਾਰ ਕਰਾ ਕੇ ਉਨ੍ਹਾਂ ਜੀਵਾਂ ਨੂੰ ਉਤਰਾਯਣ ਦੇ ਅਧਿਪਤੀ ਦੇਵਤਾ ਦੇ ਸਪੁੱਰਦ ਕਰ ਦਿੰਦਾ ਹੈ। ਫਿਰ ਉਹ ਉਤਰਾਯਣ ਅਧਿਪਤੀ ਦੇਵਤਾ, ਉਨ੍ਹਾਂ ਨੂੰ ਬ੍ਰਹਮ ਦੇ ਅਧਿਕਾਰੀ ਦੇਵਤਾ ਦੇ ਸਮਰੱਪਿਤ ਕਰ ਦਿੰਦਾ ਹੈ। ਇੰਜ ਉਹ ਕ੍ਰਮ ਪੂਰਵਕ ਬ੍ਰਹਮ-ਲੋਕ ਵਿੱਚ ਪੁੱਜ ਜਾਂਦੇ ਹਨ। ਬ੍ਰਹਮਾ ਜੀ ਦੀ ਉਮਰ ਤੱਕ ਉਹ ਉਥੇ ਰਹਿ ਕੇ ਮਹਾ ਪ੍ਰਲਯ ਵਿੱਚ ਬ੍ਰਹਮ ਜੀ ਦੇ ਨਾਲ ਹੀ ਮੁਕਤ ਹੋ ਜਾਂਦੇ ਹਨ ਤੇ ਸਚਦਾਨੰਦ ਪਰਮਾਤਮਾ ਨੂੰ ਪ੍ਰਾਪਤ ਹੋ ਜਾਂਦੇ ਹਨ। ੦ ਬ੍ਰਹਮ ਵਿਦ੍ਹ - ਪਰਮਾਤਮਾ ਨੂੰ ਪਰੋਕਸ਼ ਰੂਪ ਤੋਂ ਜਾਣਨ ਵਾਲੇ ਮਨੁੱਖ ਦਾ ਵਾਚਕ ਹੈ। ਅਪ੍ਰੋਕਸ਼ ਰੂਪ ਤੋਂ ਅਨੁਭਵ ਕਰਨ ਵਾਲੇ ਬ੍ਰਹਮ ਗਿਆਨੀਆਂ ਦਾ ਨਹੀਂ।

**ਵਿਆਖਿਆ :-** ਜਦੋਂ ਅੱਗ, ਚਾਨਣ ਦਿਨ ਚੰਦ੍ਰਮਾ ਦਾ ਜ਼ਿਕਰ ਹੁੰਦਾ ਹੈ ਤਾਂ ਜ਼ਾਹਰ ਹੈ ਕਿ ਬਿਰਤੀ ਵਾਂਗ ਇਹਨਾਂ ਉੱਪਰ ਅਜਿਹੇ ਦੇਵਤੇ ਪ੍ਰਬੰਧਕ ਹੋਣਗੇ, ਜਿਹੜੇ ਵਿਛੜੀ ਰੂਹ ਦਾ ਮਾਰਗ ਦਰਸ਼ਨ ਕਰਵਾਉਂਦੇ ਹਨ। ਮੌਤ ਸਮੇਂ ਹੀ ਜੀਵ ਨਵੇਂ ਜਨਮ ਦੇ ਮਾਰਗ ਉੱਪਰ ਨਿਰਧਾਰਿਤ ਹੋ ਜਾਂਦਾ ਹੈ, ਜੇਕਰ ਉੱਪਰਲੇ ਪ੍ਰਬੰਧ ਦੇ ਸਮੇਂ ਕੋਈ ਜੀਵ ਆਪਣਾ ਸਰੀਰ ਛੱਡਦਾ ਹੈ ਤਾਂ ਸੰਭਵ ਹੈ ਅਸਰੀਰਕ ਬ੍ਰਹਮ ਜਯੋਤੀ ਨੂੰ ਪ੍ਰਾਪਤ ਕਰ ਲਵੇ। ਜੋ ਯੋਗੀ ਤਪੀ ਸਿਆਣੇ ਹੁੰਦੇ ਹਨ, ਉਹ ਆਪਣੀ ਮੌਤ ਦਾ ਸਮਾਂ, ਸਥਾਨ ਤੇ ਸਰੀਰ ਨੂੰ ਛੱਡਣ ਦੀ ਸਥਿਤੀ ਨਿਰਧਾਰਿਤ ਕਰ ਲੈਂਦੇ ਹਨ। ਜਿਹੜੇ ਨਿਯੰਤਰਣ ਨਹੀਂ ਕਰ ਸਕਦੇ, ਜੇ ਕੁਦਰਤੀ ਉਹ ਸ਼ੁਭ ਸਮੇਂ ਤੇ ਯੁਕਤ ਸਥਾਨ 'ਤੇ ਸਰੀਰ ਛੱਡ ਦਿੰਦੇ ਹਨ ਤਾਂ ਉਹ ਜਨਮ ਮਰਨ ਦੇ ਚੱਕਰ ਤੋਂ ਮੁਕਤ ਹੋ ਜਾਂਦੇ ਹਨ, ਨਹੀਂ ਤਾਂ ਉਨ੍ਹਾਂ ਲਈ ਵੀ ਵਾਪਸ ਮੁੜ ਆਉਣ ਦੀ ਸੰਭਾਵਨਾ ਬਣੀ ਰਹਿੰਦੀ ਹੈ। ਪ੍ਰਭੂ ਦੇ ਪੂਰਣ ਸੱਚੇ ਭਗਤ ਤਾਂ ਮੁਕਤੀ ਪ੍ਰਾਪਤ ਹੀ ਕਰ ਲੈਂਦੇ ਹਨ।

✪ ✪ ✪

**8.25 ਸ਼ਲੋਕ :**

*धूमः रात्रिः तथा कृष्णः, षड् मासाः दक्षिण-अयनम्। तत्र चान्द्रमसम् ज्योतिः, योगी प्र-आप्-य नि-वर्त-अते॥*

***ਧੂਮਹ ਰਾਤ੍ਰਿਹ ਤਥਾ ਕ੍ਰਿਸ਼ਣਹ, ਸ਼ੰਣ੍ਮਾਸਾਹ ਦਖਿਸ਼ਣ ਅਯਨਮ੍।***
***ਤਤ੍ਰ ਚਾਂਦ੍ਰਮਸਮ੍ ਜਯੋਤਿਹ, ਯੋਗੀ ਪ੍ਰਆਪ੍ਯ ਨਿ ਵਰ੍ਤਅਤੇ॥***

**੦ ਸ਼ਬਦ ਅਰਥ :-** ਧੂਮਹ : ਧੂੰਆਂ। ਰਾਤ੍ਰਿਹ : ਰਾਤ। ਤਥਾ : ਭੀ। ਕ੍ਰਿਸ਼ਣਹ : ਅਮਾਵਸ ਦੇ ਪੰਦਰਾਂ ਦਿਨ। ਸ਼ਣ੍ਮਾ-ਸਾਹ : ਛੇ ਮਹੀਨੇ। ਦਖਿਸ਼ਣੀ ਅਯਨਮ੍ : ਜਦੋਂ ਸੂਰਜ ਦੱਖਣ ਵਾਲੇ ਪਾਸੇ ਹੁੰਦਾ ਹੈ। ਤਤ੍ਰਾ : ਉਥੇ। ਚਾਂਦ੍ਰਮਸਮ੍ : ਚੰਦ੍ਰਮਾ ਦਾ ਨਖੱਤਰ। ਜਯੋਹਿਤ : ਚਾਨਣ, ਜਯੋਤੀ। ਯੋਗੀ : ਯੋਗੀ। ਪ੍ਰਆਪ੍ਯ : ਪ੍ਰਾਪਤ ਕਰਦਾ ਹੈ। ਨਿਵਰ੍ਤੇਅਤੇ : ਵਾਪਸ ਆਉਂਦੇ ਹਨ।

**੦ ਸ਼ਲੋਕਾਰਥ :-** ਜਿਸ ਰਸਤੇ ਉੱਪਰ ਧੂਮ (ਧੂੰਏਂ ਵਾਲੀ) ਰਾਤ ਕ੍ਰਿਸ਼ਨ ਪੱਖ (ਅਮਾਵਸ ਪੱਖ) ਤੇ ਦੱਖਣੀ ਯਾਨ ਦੇ ਛੇ ਮਹੀਨੇ ਹੋਣ, ਉਸ ਸਮੇਂ ਅਭਿਮਾਨੀ ਦੇਵਤਾ ਪ੍ਰਬੰਧਕ ਹੁੰਦੇ ਹਨ। ਉਸ ਮਾਰਗ ਤੋਂ ਸਰੀਰ ਛੱਡ ਕੇ ਜਾਣ ਵਾਲਾ ਯੋਗੀ ਕ੍ਰਮ ਤੋਂ ਚੰਦ੍ਰਮਾ ਦੀ ਜਯੋਤੀ ਨੂੰ ਪ੍ਰਾਪਤ ਹੋ ਕੇ, ਉਥੇ ਆਪਣੇ ਸ਼ੁੱਭ-ਕਰਮਾਂ ਦੇ ਫਲ ਨੂੰ ਭੋਗਣ ਤੋਂ ਪਿੱਛੋਂ ਵਾਪਸ ਹੋ ਜਾਂਦਾ ਹੈ।

**ਪਦ-ਅਰਥ-ਵਿਸਥਾਰ :-** ੦ ਧੂਮਹ ਰਾਤ੍ਰਿਹ ਤਥਾ ਕ੍ਰਿਸ਼ਣਾਹ...... ਯੋਗੀ ਪ੍ਰਆਪ੍-ਯਨਿ ਵਰ੍ਤਅਤੇ = ਦੇਸ਼ ਕਾਲ ਦੀ ਦ੍ਰਿਸ਼ਟੀ ਤੋਂ ਜਿੰਨਾ ਅਧਿਕਾਰ ਅਗਨੀ ਅਰਥਾਤ ਪ੍ਰਕਾਸ਼ ਦੇ ਦੇਵਤਾ ਦਾ ਹੈ, ਉੱਨਾ ਹੀ ਅਧਿਕਾਰ ਧੂਮ ਅਥਵਾ ਅੰਧਕਾਰ ਦੇ ਦੇਵਤਾ ਦਾ ਹੈ। ਉਹ ਧੂਮਾ-ਧਿਪਤੀ ਦੇਵਤਾ ਕ੍ਰਿਸ਼ਣ ਮਾਰਗ ਤੋਂ ਜਾਣ ਵਾਲੇ ਜੀਵਾਂ ਨੂੰ ਆਪਣੀ ਸੀਮਾ ਤੋਂ ਪਾਰ ਕਰਵਾਕੇ, ਰਾਤ ਦੇ ਅਧਿਪਤੀ ਦੇਵਤਾ ਦੇ ਅਧੀਨ ਕਰ ਦਿੰਦਾ ਹੈ। ਰਾਤ ਦਾ ਅਧਿਪਤੀ ਦੇਵਤਾ ਉਸ ਜੀਵ ਨੂੰ ਆਪਣੀ ਸੀਮਾ ਤੋਂ ਪਾਰ ਕਰਵਾਕੇ ਦੇਸ਼ ਤੇ ਕਾਲ ਦੀ ਦ੍ਰਿਸ਼ਟੀ ਤੋਂ ਬਹੁਤ ਦੂਰ ਤੱਕ ਅਧਿਕਾਰ ਰੱਖਣ ਵਾਲੇ ਦੱਖਣ ਯਾਨ ਦੇ ਅਧਿਪਤੀ ਦੇਵਤਾ ਦੇ ਸਮਰੱਪਿਤ ਕਰ ਦਿੰਦਾ ਹੈ। ਉਹ ਦੇਵਤਾ ਉਸ ਜੀਵ ਨੂੰ ਚੰਦ੍ਰ-ਲੋਕ ਦੇ ਅਧਿਪਤੀ ਦੇ ਹਵਾਲੇ ਕਰ ਦਿੰਦਾ ਹੈ। ਇਸ ਤਰ੍ਹਾਂ ਕ੍ਰਿਸ਼ਨ ਮਾਰਗ ਤੋਂ ਜਾਣ ਵਾਲੇ ਉਹ ਜੀਵ ਧੂਮ ਰਾਤ, ਕ੍ਰਿਸ਼ਨ ਪੱਖ ਤੇ ਦੱਖਣਾਯਨ ਦੇ ਦੇਸ਼ ਨੂੰ ਪਾਰ ਕਰਦਾ ਹੋਇਆ ਚੰਦ੍ਰਮਾ ਦੀ ਜਯੋਤੀ ਨੂੰ ਅਰਥਾਤ ਜਿੱਥੇ ਅੰਮ੍ਰਿਤ ਦਾ ਪਾਣ ਹੁੰਦਾ ਹੈ, ਅਜਿਹੇ ਸਵੱਰਗ ਆਦਿ ਦਿਵ੍ਯ ਲੋਕਾਂ ਨੂੰ ਪ੍ਰਾਪਤ ਹੁੰਦਾ ਹੈ। ਫਿਰ ਆਪਣੇ ਪੁੰਨ ਦੇ ਅਨੁਸਾਰ ਨਿਰਧਾਰਿਤ, ਵੱਧ ਤੋਂ ਵੱਧ, ਸਮੇਂ ਤੱਕ ਉਥੇ ਰਹਿ ਕੇ ਅਰਥਾਤ ਭੋਗ ਭੋਗ ਕੇ ਪਿੱਛੇ ਵਾਪਸ ਹੁੰਦਾ ਹੈ। ਜੋ ਚੰਦਰ ਮੰਡਲ ਦਿਖਾਈ ਦਿੰਦਾ ਹੈ, ਉਹ ਚੰਦਰ-ਲੋਕ ਨਹੀਂ ਹੈ। ਚੰਦਰ ਮੰਡਲ ਤਾਂ ਧਰਤੀ ਦੇ ਨੇੜੇ ਹੈ, ਜਦ ਕਿ ਚੰਦਰ-ਲੋਕ ਸੂਰਜ ਤੋਂ ਬਹੁਤ ਉੱਚਾ ਹੈ, ਉਸੇ ਚੰਦਰ ਲੋਕ ਤੋਂ ਅੰਮ੍ਰਿਤ ਇਸ ਚੰਦਰ ਮੰਡਲ ਵਿੱਚ ਆਉਂਦਾ ਹੈ, ਜਿਸ ਤੋਂ ਸ਼ੁਕਲ ਪੱਖ ਵਿੱਚ ਔਸ਼ਧੀਆਂ ਪੁਸ਼ਟ ਹੁੰਦੀਆਂ ਹਨ। ੦ ਸਮਝਣ ਦੀ ਗੱਲ ਹੈ ਕਿ ਏਥੇ ਜਿਸ ਕ੍ਰਿਸ਼ਣ ਮਾਰਗ ਦਾ ਵਰਨਣ ਹੈ ਉਸ ਸ਼ੁਕਲ ਮਾਰਗ ਦੀ ਅਪੇਖਕਸ਼ਾ, ਕ੍ਰਿਸ਼ਨ ਮਾਰਗ ਹੈ। ਵਾਸਤਵ ਵਿੱਚ ਇਹ ਮਾਰਗ ਉੱਚੇ ਉੱਚੇ ਲੋਕਾਂ ਵਿੱਚ ਜਾਣਦਾ ਹੈ। ਸਾਧਾਰਣ ਆਮ ਮਨੁੱਖ ਮਰਕੇ ਮ੍ਰਿਤੂ ਲੋਕ ਵਿੱਚ ਜਨਮ ਲੈਂਦੇ ਹਨ, ਜੋ ਪਾਪੀ ਹੁੰਦੇ ਹਨ, ਉਹ ਦੈਂਤਾਂ ਵਰਗੀਆਂ ਆਸੁਰੀ ਯੂਨੀਆਂ ਵਿੱਚ ਜਾਂਦੇ ਹਨ, ਜਿਹੜੇ ਉਨ੍ਹਾਂ ਤੋਂ ਵੀ ਵਧੇਰੇ ਪਾਪੀ ਹੁੰਦੇ ਹਨ, ਉਹ ਨਰਕ ਕੁੰਡ ਵਿੱਚ ਜਾਂਦੇ ਹਨ। ਇਨ੍ਹਾਂ ਸਾਰੇ ਮਨੁੱਖਾਂ ਵਿੱਚ ਕ੍ਰਿਸ਼ਨ ਮਾਰਗ ਤੋਂ ਜਾਣ ਵਾਲੇ ਬਹੁਤ ਸ਼੍ਰੇਸ਼ਠ ਹਨ। ਉਹ ਚੰਦ੍ਰਮਾ ਦੀ ਜਯੋਤੀ ਨੂੰ ਪ੍ਰਾਪਤ ਹੁੰਦੇ ਹਨ। ਉਨ੍ਹਾਂ ਸਾਰੇ ਮਾਰਗਾਂ ਤੋਂ ਇਹ ਕ੍ਰਿਸ਼ਨ ਮਾਰਗ ਸ਼੍ਰੇਸ਼ਠ ਹੇ ਤੇ ਪ੍ਰਕਾਸ਼ਮਈ ਹੈ। ਕ੍ਰਿਸ਼ਣ ਮਾਰਗ ਤੋਂ ਵਾਪਸ ਹੁੰਦੇ ਹੋਏ, ਉਹ ਜੀਵ ਪਹਿਲਾਂ ਆਕਾਸ਼ ਵਿੱਚ ਜਾਂਦਾ ਹੈ, ਫਿਰ ਹਵਾ ਦੇ ਅਧੀਨ ਹੋ ਕੇ ਬੱਦਲਾਂ ਵਿੱਚ ਆਉਂਦਾ ਹੈ। ਫਿਰ ਬੱਦਲਾਂ ਵਿੱਚੋਂ ਮੀਂਹ ਰਾਹੀਂ ਭੂ ਮੰਡਲ 'ਤੇ ਆ ਕੇ ਅੰਨ ਰਾਹੀਂ ਪ੍ਰਵੇਸ਼ ਕਰਦਾ ਹੈ। ਪੁਰਸ਼ ਤੋਂ ਇਸਤਰੀ ਜਾਤੀ ਵਿੱਚ ਜਾ ਕੇ ਸਰੀਰ ਧਾਰਨ ਕਰਕੇ ਜਨਮ ਲੈਂਦਾ ਹੈ। ਇੰਜ ਇਹ ਜਨਮ ਮਰਨ ਦੇ ਚੱਕਰ 'ਚ ਪੈ ਜਾਂਦਾ ਹੈ। ੦ ਗੀਤਾ ਵਿੱਚ ਮਰਨ ਵਾਲਿਆਂ ਦੀਆਂ ਤਿੰਨ ਗਤੀਆਂ ਦੱਸੀਆਂ ਹਨ 1. ਉਧਰਵ ਗਤੀ 2. ਮਧਯ ਗਤੀ 3. ਅਧੋਗਤੀ (14.17) ਇਨ੍ਹਾਂ ਵਿੱਚੋਂ ਉਧਰਵਗਤੀ ਦਾ ਵਰਨਣ ਇਸ ਪ੍ਰਕਾਰ ਹੋਇਆ ਹੈ। ਮਧਗਤੀ ਤੇ ਅਧੋਗਤੀ ਤੋਂ ਉਧਰਵਗਤੀ ਸ਼੍ਰੇਸ਼ਠ ਹੋਣ ਦੇ ਕਾਰਣ ਏਥੇ ਸੁਕਾਮ ਮਨੁੱਖਾਂ ਨੂੰ ਵੀ ਯੋਗੀ ਕਿਹਾ ਗਿਆ ਹੈ।

**ਵਿਆਖਿਆ :-** ਸ਼ੁਕਲ ਅਤੇ ਕ੍ਰਿਸ਼ਨ ਮਾਰਗਾਂ ਨੂੰ ਹੀ ਕ੍ਰਮ ਅਨੁਸਾਰ ਦੇਵਯਾਨ ਅਤੇ ਪਿਤ੍ਰਯਾਨ ਅਥਵਾ ਅਰ੍ਚਿਮਾਰਗ ਅਤੇ ਧੂਮ ਮਾਰਗ ਕਿਹਾ ਜਾਂਦਾ ਹੈ। ਜੋ ਵਿਅਕਤੀ ਇਸ ਧਰਤੀ ਉੱਪਰ ਨਿਸ਼ਕਾਮ ਸੇਵਾ ਕਰਦੇ ਹਨ ਤੇ ਕੁਰਬਾਨੀ ਤਿਆਗ ਸੇਵਾ ਵਿੱਚ ਲੱਗੇ ਰਹਿੰਦੇ ਹਨ, ਉਹ ਮੌਤ ਸਮੇਂ ਚੰਦ੍ਰਮਾ ਨੂੰ ਪ੍ਰਾਪਤ ਕਰਦੇ ਹਨ। ਇਹ ਆਤਮਾਵਾਂ ਚੰਦ੍ਰ ਲੋਕ ਵਿੱਚ 10,000 ਸਾਲ ਆਨੰਦਮਈ ਜੀਵਨ ਬਤੀਤ ਕਰਦੀਆਂ ਹਨ। ਫੇਰ ਸੰਭਾਵਿਤ ਸਮੇਂ ਧਰਤੀ ਉੱਪਰ ਆਉਂਦੀਆਂ ਹਨ। ਇਸ ਦਾ ਅਰਥ ਇਹ ਹੈ ਕਿ ਚੰਦ੍ਰ ਲੋਕ ਵਿਖੇ ਸ਼੍ਰੇਸ਼ਠ ਉੱਤਮ ਤਪੀ ਯੋਗੀ ਜੀਵਨ

ਬਤੀਤ ਕਰਦੇ ਹਨ।

✪ ✪ ✪

**8.26. ਸ਼ਲੋਕ :**

*शुक्ल-कृष्णे गती हि एते, जगतः शश्वते मन्-ते। एकया याति अन्-आ-वृत्-तिम्, अन्यया आ-वर्तते पुनः॥*

***ਸ਼ਕਲ੍ ਕ੍ਰਿਸ਼੍ਣੇ ਗਤੀਹਿ ਏਤੇ, ਜਗਤਹ ਸ਼ਸ਼੍ਵਤੇ ਮਨ੍ ਤੇ।***

***ਏਕਯਾ ਯਾਤਿ ਅਨ੍ਆ ਵ੍ਰਤ੍ ਤਿਮਮ੍, ਅਨ੍ਯਯਾ, ਆਵਰ੍ਤਤੇ ਪੁਨਹ॥***

**੦ ਸ਼ਬਦ ਅਰਥ :-** ਸ਼ੁਕਲ੍ ਕ੍ਰਿਸ਼ਣੇ : ਚਾਨਣਾ ਤੇ ਹਨੇਰਾ। ਗਤੀ : ਦੋ ਮਾਰਗ। ਹਿ : ਸੱਚ ਮੁੱਚ। ਏਤੇ : ਇਹ। ਜਗਤਹ : ਸੰਸਾਰ, ਜਗਤ ਦਾ। ਸ਼ਸ਼੍ਵਤੇ : ਹਮੇਸ਼ਾ ਰਹਿਣ ਵਾਲਾ, ਸਦੀਵੀ। ਮਨ੍ ਤੇ : ਵਿਚਾਰ। ਏਕਯਾ : ਇੱਕ ਤੋਂ। ਯਾਤਿ : ਜਾਂਦਾ ਹੈ। ਅਨ੍ਆ ਵਰ੍ਤਤਿਮ੍ : ਜੋ ਨਾ ਵਾਪਸ ਹੋਵੇ। ਅਨ੍ਯਤਾ : ਇੱਕ ਹੋਰ ਰਾਹੀਂ। ਆਵਰ੍ਤਤੇ : ਉਹ ਵਾਪਸ ਹੁੰਦਾ ਹੈ। ਪੁਨਹ : ਦੁਬਾਰਾ।

**੦ ਸ਼ਲੋਕਾਰਥ :-** ਕਿਉਂਕਿ ਜਗਤ ਦੇ ਇਹ ਸ਼ੁਕਲ ਅਤੇ ਕ੍ਰਿਸ਼ਨ ਮਾਰਗ ਨਿੱਤਯ ਮੰਨੇ ਗਏ ਹਨ। ਇਨ੍ਹਾਂ ਵਿੱਚੋਂ ਇੱਕ (ਸ਼ੁਕਲ ਮਾਰਗ) ਤੋਂ ਗਿਆ ਹੋਇਆ, ਜੀਵ ਪੁਨਰ ਜਨਮ ਦੇ ਚੱਕਰ ਵਿੱਚ ਨਹੀਂ ਪੈਂਦਾ। ਜਦ ਕਿ ਦੂਜਾ ਕ੍ਰਿਸ਼ਨ ਮਾਰਗ ਤੋਂ ਗਿਆ ਹੋਇਆ ਜੀਵ ਫਿਰ ਵਾਪਸ ਆ ਜਾਂਦਾ ਹੈ ਭਾਵ ਪੁਨਰ ਜਨਮ ਲੈਂਦਾ ਹੈ।

**ਪਦ-ਅਰਥ-ਵਿਸਥਾਰ :-** ੦ ਸ਼ੁਕਲ ਕ੍ਰਿਸ਼ਣੇ ਗਤੀਹਿ ਏਤੇ ਜਗਤਹ, ਸ਼ਸਵਤੇ ਮਨੁ ਤੇ – ੦ ਸ਼ੁਕਲ ਤੇ ਕ੍ਰਿਸ਼ਣ – ਇਨ੍ਹਾ ਦੋਵਾਂ ਮਾਰਗਾਂ ਦਾ ਸੰਬੰਧ ਜਗਤ ਦੇ ਸਾਰੇ 'ਚ ਅਚਰ ਪ੍ਰਾਣੀਆਂ ਦੇ ਨਾਲ ਹੈ। ਭਾਵ ਇਹ ਹੈ ਕਿ ਉਧਰਵ ਗਤੀ ਦੇ ਨਾਲ ਮਨੁੱਖ ਦਾ ਸੰਬੰਧ ਸਪੱਸ਼ਟ ਤੌਰ 'ਤੇ ਹੈ ਤੇ ਚਰ ਅਚਰ ਪ੍ਰਾਣੀਆਂ ਦਾ ਪਰੰਪਰਾ ਤੋਂ ਸੰਬੰਧ ਹੈ। ਚਰ ਅਚਰ ਪ੍ਰਾਣੀ ਕ੍ਰਮ ਤੋਂ ਤੇ ਭਗਵਤ ਕ੍ਰਿਪਾ ਤੋਂ ਕਦੇ ਨਾ ਕਦੇ ਮਨੁੱਖ ਜਨਮ ਵਿੱਚ ਆਉਂਦੇ ਹੀ ਹਨ। ਮਨੁੱਖ ਜਨਮ ਵਿੱਚ ਕੀਤੇ ਹੋਏ ਕਰਮਾਂ ਦੇ ਅਨੁਸਾਰ ਹੀ ਉਧਰਵ-ਗਤਿ ਮਧਗਤੀ ਤੇ ਅਧੋਗਤੀ ਹੁੰਦੀ ਹੈ। ਹੁਣ ਉਹ ਉਧਰਵਗਤੀ ਪ੍ਰਾਪਤ ਕਰਨ ਜਾਂ ਨਾ ਕਰਨ – ਉਨ੍ਹਾਂ ਸਾਰਿਆਂ ਦਾ ਸੰਬੰਧ ਉਧਰਵ ਗਤੀ ਅਰਥਾਤ ਸ਼ੁਕਲ ਤੇ ਕ੍ਰਿਸ਼ਣ ਗਤੀ ਦੇ ਨਾਲ ਹੈ ਹੀ। ੦ ਵਿਨਾਸ਼ੀ ਵਸਤੂਆਂ ਦੇ ਨਾਲ ਸੰਬੰਧ ਰੱਖਣ ਕਾਰਨ ਅਸਤ੍ ਵਸਤਾਂ ਨਾਲ ਖਿੱਚ ਕਾਰਨ, ਉਸ ਦੀ ਅਧੋਗਤੀ ਹੁੰਦੀ ਹੈ ਤੇ ਪਰਮਾਤਮਾ ਦਾ ਅੰਸ਼ ਹੋਣ ਕਾਰਨ ਉਨ੍ਹਾਂ ਦੀ ਉਧਰਵ ਗਤੀ ਹੋ ਸਕਦੀ ਹੈ। ਸਾਧਕ ਨੂੰ ਹਮੇਸ਼ਾ ਸਜਗ ਰਹਿਣਾ ਚਾਹੀਦਾ ਹੈ, ਅੰਤਹਕਰਣ ਵਿੱਚ ਵਿਨਾਸ਼ੀ ਵਸਤਾਂ ਨੂੰ ਮਹੱਤਵ ਨਹੀਂ ਦੇਣਾ ਚਾਹੀਦਾ। ੦ ਏਕਯਾ ਯਤਿ ਅਨੁਆਵ੍ਰਤੁ ਤਿਮ੍ – ਅਨ੍ਯਯਾ ਆਵਰ੍ਤਤੇ ਧੁਨਹ – ਇੱਕ ਮਾਰਗ ਤੋਂ ਅਰਥਾ ਸ਼ੁਕਲ ਮਾਰਗ ਤੋਂ ਗਏ ਹੋਏ ਸਾਧਾਰਣ ਪਰਾਯਣ ਸਾਧਕ ਅਨਾਵ੍ਰਿਤਿ ਨੂੰ ਪ੍ਰਾਪਤ ਹੁੰਦੇ ਹਨ ਅਰਥਾਤ ਬ੍ਰਹਮ ਲੋਕ ਵਿੱਚ ਜਾ ਕੇ ਬ੍ਰਹਮਾ ਜੀ ਦੇ ਨਾਲ ਹੀ ਮੁਕਤ ਹੋ ਜਾਂਦੇ ਹਨ। ਵਾਰ ਵਾਰ ਜਨਮ ਮਰਨ ਦੇ ਚੱਕਰ ਵਿੱਚ ਨਹੀਂ ਜਾਂਦੇ ਤੇ ਦੂਜੇ ਮਾਰਗ ਤੋਂ ਅਰਥਾਤ ਕ੍ਰਿਸ਼ਣ ਮਾਰਗ ਤੋਂ ਗਏ ਹੋਏ ਮਨੁੱਖ ਵਾਰ ਵਾਰ ਜਨਮ ਮਰਨ ਦੇ ਚੱਕਰ ਵਿੱਚ ਆਉਂਦੇ ਹਨ।

**ਵਿਆਖਿਆ :-** ਦੇਵਾਯਾਨਾ ਤੇ ਪਿੱਤਰਾਯਾਨਾ ਦੋ ਮਾਰਗ ਹਨ, ਜਿੰਨ੍ਹਾਂ ਉੱਪਰ ਮੌਤ ਉਪਰੰਤ ਲੰਘਣਾ ਪੈਂਦਾ ਹੈ। ਪਹਿਲੇ ਨੂੰ ਚਾਨਣ ਮਾਰਗ, ਦੂਜੇ ਨੂੰ ਧੂੰਏਂ ਦਾ ਮਾਰਗ ਕਹਿੰਦੇ ਹਾਂ। ਪਹਿਲਾ ਜਯੋਤੀ-ਸਰੂਪ ਹੈ ਦੂਜਾ ਹਨੇਰ-ਭਰਿਆ। ਚਾਨਣ – ਸੇਵਾ ਉਪਕਾਰ, ਭਗਤੀ ਬਲੀਦਾਨ, ਨਿਆਇ ਸਤਿ, ਨੇਕੀ ਨੈਤਿਕਤਾ, ਸਿਰਜਨਾ ਤੇ ਫਰਜ਼ ਪੂਰਤੀ ਦਾ ਪ੍ਰਤੀਕ ਹੈ। ਧੂੰਆਂ ਹਨੇਰਾ, ਝੂਠ, ਫਰੇਬ, ਪੰਜ ਵਿਕਾਰ, ਧੋਖਾ, ਅਨਿਆਇ, ਸੰਤਾਪ, ਹਿੰਸਾ, ਜ਼ੁਲਮ ਅਤੇ ਅਨੈਤਿਕਤਾ ਦੇ ਅਰਥ ਸੰਚਾਰਦਾ ਹੈ। ਜਿਹੋ ਜਿਹਾ ਕੋਈ ਵਿਅਕਤੀ ਕਾਰਜ ਕਰਦਾ ਹੈ, ਉਸ ਮੁਤਾਬਕ ਮੌਤ ਪਿੱਛੋਂ ਉਸ ਨੂੰ ਉਸ ਦੇ ਕਰਮਾਂ ਅਨੁਸਾਰ ਹੀ ਮਾਰਗ ਨਿਰਧਾਰਿਤ ਹੋ ਜਾਦਾ ਹੈ। ਸੂਰਜ ਦਾ ਉੱਤਰੀ ਮਾਰਗ – ਸ਼ੁਭ ਪਵਿੱਤਰ ਮੰਨਿਆ ਜਾਂਦਾ ਹੈ, ਜੋ ਦਿਨ ਸਮੇਂ ਦਾ ਹੈ, ਦੱਖਣੀ ਮਾਰਗ ਸੂਰਜ ਦੇ ਛਿਪਣ ਦਾ ਵੇਲਾ ਹੈ। ਪਹਿਲਾ ਚਾਨਣ ਦੂਜਾ ਹਨੇਰਾ ਹੈ। ਚਾਨਣ ਵਿੱਚ ਵਿਚਰਨ ਵਾਲਾ ਉਚੇਰੇ ਲਕਸ਼ ਲਈ ਹਨੇਰੇ ਵਿੱਚ ਭਟਕਣ ਵਾਲਾ ਮੰਤਵਹੀਣ ਵਿਅਕਤੀ ਮੰਨਿਆ ਜਾਂਦਾ ਹੈ। ਅੱਗ ਤੇ ਚਾਨਣ – ਵਿਚਲੀ ਰੂਹ ਨੂੰ ਉੱਪਰ ਵੱਲ ਲਿਜਾਣ ਦੇ ਅਰਥ ਸੰਚਾਰਦੇ ਹਨ। ਮਰ ਰਹੀ ਆਤਮਾ ਲਈ ਹੇਤੂ ਵਾਤਾਵਰਣ ਪੈਦਾ ਕਰਨਾ ਕੋਈ ਮੁਸ਼ਕਲ ਨਹੀਂ। ਜੇਕਰ ਇਹ ਅਵੱਸਥਾ ਵਿਕਾਸ ਵੱਲ ਤਰੱਕੀ ਕਰਦੀ ਹੈ। ਨੈਤਿਕ ਅਤੇ ਅਧਿਆਤਮਕ ਪ੍ਰਯਤਨ ਬੇਲੋੜੇ ਹੋ ਜਾਂਦੇ ਹਨ, ਜੋ ਬੇਹੂਦਾ ਹਨ। ਇਸ ਬਾਰੇ ਹੋਰ ਜ਼ਿਕਰ ਕੀਤਾ ਗਿਆ ਹੈ ਕਿ ਜੋ ਦਿਨ ਸਮੇਂ ਮਰਦਾ ਹੈ, ਤਰੱਕੀ ਤੇ ਵਿਕਾਸ ਕਰਦਾ ਹੈ, ਪਰ ਜੋ ਰਾਤ ਸਮੇਂ ਮਰਦਾ ਹੈ, ਪਛੜ ਜਾਂਦਾ ਹੈ। ਪਰ ਅੱਜ ਦੇ ਸਮੇਂ ਵਿਗਿਆਨਕ ਯੁੱਗ ਵਿੱਚ ਇਹ ਗੱਲਾਂ ਨਿਰਾਰਥਕ ਜਾਪਦੀਆਂ ਹਨ। ਆਦਮੀ ਦੀ ਸਰੀਰਕ ਸੁੱਖ ਸੁਵਿਧਾ, ਤੇ ਉਸ ਦੇ ਸਾਤਵਿਕ ਗੁਣਾਂ ਉੱਪਰ ਉਸ ਦੀ ਅਧਿਆਤਮਕ ਤਰੱਕੀ ਨਿਰਭਰ ਕਰਦੀ ਹੈ। ਅਸਲ ਵਿੱਚ ਗਿਆਨ (ਚਾਨਣ) ਤੇ ਅਗਿਆਨ (ਹਨੇਰਾ) ਦੀ ਮਹੱਤਾ ਸਮਝਣੀ ਜ਼ਰੂਰੀ ਹੈ।

✪ ✪ ✪

**8.27 ਸ਼ਲੋਕ :**

*न एते सृती पार्थ जानन्, योगी मुह्-यति कः-चन। तस्मात् सर्वेषु कालेषु, योग-युक्तः भव अर्जुन॥*

***ਨ ਇਤੇ ਸ੍ਰਤੀ ਪਾਰ੍ਥ ਜਾਨਨ੍, ਯੋਗੀ ਮੁਹ੍ਯਤਿ ਕਹਚਨ।***

***ਤਸ੍ਮਾਤ੍ ਸਰ੍ਵੇਸ਼੍ ਕਾਲੇਸ਼੍ ਯੋਗ ਯੁਕਤ੍ਹ ਭਵ ਅਰ੍ਜੁਨ॥***

**੦ ਸ਼ਬਦ ਅਰਥ :-** ਨ : ਨਹੀਂ। ਇਤੇ : ਇਹ। ਸ੍ਰਤੀ : ਦੋ ਮਾਰਗ। ਪਾਰ੍ਥ : ਹੇ ਪਾਰਥ। ਜਾਨਨ੍ : ਜਾਣਦੇ ਹੋਏ। ਯੋਗੀ : ਯੋਗੀ। ਮੁਹ੍ਯਤਿ : ਛਲਨਾ, ਧੋਖਾ ਦੇਣਾ। ਕਹਚਨ : ਕੋਈ ਇੱਕ। ਤਸ੍ਮਾਤ੍ : ਇਸ ਲਈ। ਸਰ੍ਵੇਸ਼ੁ : ਸਾਰੇ। ਕਾਲੇਸ਼੍ : ਸਮੇਂ। ਯੋਗ ਯੁਕਤ੍ਹ : ਯੋਗਾ ਵਿੱਚ ਪਰਪੱਕ। ਭਵ : ਤੇਰਾ ਹੋਣਾ। ਅਰ੍ਜੁਨ : ਹੇ ਅਰਜਨ।

**੦ ਸ਼ਲੋਕਾਰਥ :-** ਹੇ ਪਾਰਥ! ਇਨ੍ਹਾਂ ਦੋਵਾਂ ਮਾਰਗਾਂ ਨੂੰ ਇਸ ਪ੍ਰਕਾਰ ਜਾਨਣ ਵਾਲਾ ਕੋਈ ਵੀ ਯੋਗੀ ਮੋਹ ਗ੍ਰਸਤ ਨਹੀਂ ਹੁੰਦਾ। ਇਸ ਲਈ ਹੇ ਅਰਜਨ! ਤੂ ਹਮੇਸ਼ਾ ਹਰ ਵੇਲੇ ਸਮਾਹਿਤ ਯੁਕਤ ਰਹਿ। ਅਰਥਾਤ ਯੋਗ ਵਿੱਚ ਪਰਪਕ ਬਣਿਆ ਰਹਿ।

**ਪਦ-ਅਰਥ-ਵਿਸਥਾਰ :-** ੦ ਨ ਅਤੇ ਸ੍ਰਤੀ ਪਾਰਥ ਜਾਨਨ੍ – ਯੋਗੀ ਮੁਹ੍ ਯਤਿ ਕਹਚਨ = ਸ਼ੁਕਲ ਮਾਰਗ ਪ੍ਰਕਾਸ਼ਮਈ ਹੈ। ਕ੍ਰਿਸ਼ਣ ਮਾਰਗ ਅੰਧਕਾਰਮਈ ਹੈ। ਜਿਨ੍ਹਾਂ ਦੇ ਮਨ ਵਿੱਚ ਉਤਪਤੀ ਵਿਨਾਸ਼ਸ਼ੀਲ ਵਸਤਾਂ ਦਾ ਮਹੱਤਵ ਨਹੀਂ ਹੈ ਜਿਨ੍ਹਾਂ ਦੇ ਉਦੇਸ਼ (ਮਕਸਦ), ਗਿਆਨ ਸਰੂਪ ਹਨ ਤੇ ਪਰਮਾਤਮਾ ਹੀ ਹਨ, ਅਜਿਹੇ ਉਹ ਪਰਮਾਤਮਾ ਵੱਲੋਂ ਚਲਾਏ ਜਾਣ ਵਾਲੇ ਸਾਧਕ ਸ਼ੁਕਲ ਮਾਰਗੀ ਹਨ। ਅਰਥਾਤ ਉਨ੍ਹਾਂ ਦਾ ਮਾਰਗ ਪ੍ਰਕਾਸ਼ਮਈ ਹੈ। ਜਿਹੜੇ ਸੰਸਾਰ ਵਿੱਚ ਰਚੇ ਪਚੇ ਹਨ, ਜਿਨ੍ਹਾਂ ਦਾ ਸੰਸਾਰਕ ਪਦਾਰਥਾਂ ਦਾ ਸੰਗ੍ਰਹਿ ਕਰਨ ਦਾ ਮਨ ਹੈ, ਸੁੱਖ ਭੋਗਣੇ

ਹਨ। ਅਜਿਹੇ ਵਿਅਕਤੀ ਹਨੇਰੇ ਵਿੱਚ ਫਸ ਜਾਂਦੇ ਹਨ ਤੇ ਅੰਧਕਾਰ ਮਾਰਗ ਵਿੱਚ ਫਸ ਜਾਂਦੇ ਹਨ। ਕ੍ਰਿਸ਼ਨ ਮਾਰਗੀ ਉੱਚੇ-2 ਲੋਕਾਂ ਵਿੱਚ ਜਾਣ 'ਤੇ ਵੀ ਜਨਮ ਮਰਨ ਦੇ ਚੱਕਰ ਵਿੱਚ ਪਏ ਰਹਿੰਦੇ ਹਨ। ਕਦੇ ਜਨਮ, ਕਦੇ ਮਰਨ ਬਣਿਆ ਰਹਿੰਦਾ ਹੈ। ੦ ਇੰਜ ਸ਼ੁਕਲ ਤੇ ਕ੍ਰਿਸ਼ਣ – ਦੋਵਾਂ ਮਾਰਗਾਂ ਦੇ ਪਰਿਣਾਮ ਨੂੰ ਜਾਣਨ ਵਾਲਾ ਮਨੁੱਖ ਯੋਗੀ ਅਰਥਾਤ ਨਿਸ਼ਕਾਮ ਹੋ ਜਾਂਦਾ ਹੈ। ਭੋਗੀ ਨਹੀਂ। ਉਹ ਏਥੋਂ ਦੇ ਤੇ ਪਰਲੋਕ ਦੇ ਭੋਗਾਂ ਤੋਂ ਉੱਚਾ ਉੱਠ ਜਾਂਦਾ ਹੈ। ੦ ਤਸ੍ਮਾਤ੍ ਸਰਵੇਸ਼ੁ ਕਾਲੇਸ਼ ਯੋਗ ਯੁਕਤ੍ਹ ਭਵ ਅਰ੍ਜੁਨ = ਜਿਨ੍ਹਾਂ ਦਾ ਅਜਿਹਾ ਦ੍ਰਿੜ ਨਿਸ਼ਚਾ ਹੋ ਗਿਆ ਹੈ ਕਿ ਮੈਂ ਤਾਂ ਕੇਵਲ ਪਰਮਾਤਮਾ ਤੱਤਵ ਦੀ ਪ੍ਰਾਪਤੀ ਹੀ ਕਰਨੀ ਹੈ ਤਾਂ ਫਿਰ ਕਿਵੇਂ ਹੀ ਦੇਸ਼ ਕਾਲ ਪਰਿਸਥਿਤੀ ਆਦਿ ਦੇ ਪ੍ਰਾਪਤ ਹੋ ਜਾਣ 'ਤੇ ਉਹ ਵਿਚੱਲਿਤ ਨਹੀਂ ਹੁੰਦੇ। ਉਸ ਦੀ ਜੋ ਸਾਧਨਾ ਹੈ, ਉਹ ਕਿਸੇ ਦੇਸ਼ ਕਾਲ ਘਟਨਾ ਹਾਲਤ ਆਦਿ ਦੇ ਅਧੀਨ ਨਹੀਂ ਹੁੰਦੀ। ਉਸ ਦਾ ਲਕਸ਼ ਪਰਮਾਤਮਾ ਵੱਲ ਅਟੱਲ ਰਹਿਣ ਕਾਰਨ, ਦੇਸ਼ ਕਾਲ ਆਦਿ ਦਾ ਅਸਰ ਉਸ 'ਤੇ ਨਹੀਂ ਪੈਂਦਾ। ਅਨੁਕੂਲ ਪ੍ਰਤਿਕੂਲ ਦੇਸ਼ ਕਾਲ ਹਾਲਾਤ ਵਿੱਚ ਉਸ ਦੀ ਸੁਭਾਵਿਕ ਸਮਤਾ ਹੋ ਜਾਂਦੀ ਹੈ। ਅਰਜਨ ਨੂੰ ਏਸੇ ਲਈ ਭਗਵਾਨ ਕਹਿੰਦੇ ਹਨ ਕਿ ਅਨੁਕੂਲ ਪ੍ਰਤਿਕੂਲ ਹਾਲਾਤ ਵਿੱਚ ਉਸ ਤੋਂ ਪ੍ਰਭਾਵਿਤ ਨਾ ਹੋਵੇ, ਬਲਕਿ ਉਸ ਦਾ ਸਦ-ਉਪਯੋਗ ਕਰੇ। ਨਿਤ੍ ਨਿਰੰਤਰ ਸਮਤਾ ਵਿੱਚ ਆਵੇ।

**ਵਿਆਖਿਆ :-** ਜਿਉਂਦਿਆਂ ਹੋਇਆ ਇਹ ਸਰੀਰਕ ਜੀਵਨ ਇੱਕ ਨਿਰੰਤਰ ਪ੍ਰਕ੍ਰਿਆ ਹੈ। ਯੋਗਾ ਅਭਿਆਸ ਅਟੁੱਟ ਯਤਨ ਵਜੋਂ ਕਰਨਾ ਚਾਹੀਦਾ ਹੈ। ਜੀਵਨ ਦੀਆਂ ਹੋਰ ਸਾਰੀਆਂ ਸਰਗਰਮੀਆਂ – ਯੋਗਾ ਦੇ ਹੋਰ ਦੂਜੇ ਸਰੂਪਾਂ ਵਿੱਚ ਬਦਲੀਆਂ ਜਾ ਸਕਦੀਆਂ ਹਨ। ਇੰਜ ਕਰਦਿਆਂ ਯੋਗੀ ਚਾਨਣ ਮਾਰਗ ਦਾ ਪਿੱਛਾ ਕਰਦਾ ਹੈ। ਸ਼੍ਰੀ ਰਾਮਾ ਕ੍ਰਿਸ਼ਨਾ ਦੇ ਸ਼ਬਦਾਂ ਵਿੱਚ, 'ਜਹਾਜ਼ ਕਿਸੇ ਪਾਸੇ ਵੱਲ ਜਾ ਰਿਹਾ ਹੋਵੇ ਪਰੰਤੂ ਦਿਸ਼ਾ ਯੰਤਰ ਦੀ ਸੂਈ ਹਮੇਸ਼ਾ ਉੱਤਰ ਵੱਲ ਰਹਿੰਦੀ ਹੈ। ਏਸੇ ਤਰ੍ਹਾਂ ਸ਼ਰਧਾਲੂ ਭਗਤ ਦਾ ਮਨ ਪ੍ਰਭੂ ਦੇ ਚਰਨ ਕੰਵਲਾਂ ਵੱਲ ਨੀਯਤ ਹੋਣਾ ਚਾਹੀਦਾ ਹੈ, ਭਾਵੇਂ ਉਸ ਦਾ ਕਿੱਤਾ ਕੋਈ ਵੀ ਹੋਵੇ।

✪ ✪ ✪

**8.28 ਸ਼ਲੋਕ :**

*वेदेषु यज्ञेषु तप: सु च एव, दानेषुयत् पुण्य-फलम् प्र-दिश्-तम्।*
*अति-एति तत् सर्वम् इदम् विद्-इ-त्वा, योगी परम् स्थानम् उप-एति च आद्यम्॥*

***ਵੇ ਦੇਸ਼ੁ ਜਗਿਯੇਸ਼ੁ ਤਪਹਸੁ ਚ ਏਵ, ਦਾਨੇਸ਼ੁਯਤ੍ ਪੁਣ੍ਯ ਫਲਮ੍ ਪ੍ਰ ਦਿਸ਼੍ ਤਮ੍।***
***ਅਤਿਇਤਿ ਤਤ੍ ਸਰ੍ਵਮ੍ ਇਦਮ੍ ਵਿਦ੍ ਈ ਤ੍ਵਾ, ਯੋਗੀ ਪਰਮ੍ ਸ੍ਥਾਨਮ੍ ਓਪ ਏਤਿ ਚ ਆਦ੍ਯਮ੍॥***

**੦ ਸ਼ਬਦ ਅਰਥ :-** ਵੇ ਦੇਸ਼ੁ : ਵੇਦਾਂ ਵਿੱਚ। ਜਗਿਯੇਸ਼ੁ : ਕੁਰਬਾਨੀ ਅੰਦਰ। ਤਪਹਸੁ : ਤਪ ਵਿੱਚ। ਚ ਅਤੇ। ਏਵ : ਭੀ। ਦਾਨੇਸ਼ੁਯਤ੍ : ਸੁਗਾਤਾਂ ਵਿੱਚ। ਯਤ੍ : ਜੋ ਕੁੱਝ ਵੀ ਹੈ। ਪੁਣ੍ਯਫਲਮ੍ : ਗੁਣ ਫਲ, ਲਾਭ ਫਲ। ਪ੍ਰਦਿਸ਼ਤਮ੍ : ਐਲਾਨ ਕੀਤਾ ਗਿਆ ਹੈ। ਅਤਿਇਤਿ : ਪਰ੍ਹੇ ਜਾਂਦੇ ਹਨ। ਤਤ੍ : ਉਹ। ਸਰ੍ਵਮ੍ : ਸਾਰੇ। ਇਦਮ੍ : ਇਹ। ਵਿਦ੍ਈ ਤ੍ਵਾ : ਜਾਣ ਚੁੱਕੇ। ਯੋਗੀ : ਯੋਗੀ। ਪਰਮ੍ : ਉਚੇਰੇ, ਵੱਡਾ। ਸਥਾਨਮ੍ : ਘਰ, ਸਥਾਨ। ਉਪਇਤਿ : ਪ੍ਰਾਪਤ ਕਰਨਾ। ਚ : ਅਤੇ। ਆਦਯਮ੍ : ਮੂਲ, ਅਸਲੀ।

**੦ ਸ਼ਲੋਕਾਰਥ :-** ਯੋਗੀ ਇਸ ਰਹੱਸ ਨੂੰ ਸਮਝ ਕੇ ਵੇਦਾਂ ਦੇ ਅਧਿਅਨ ਵਿੱਚ ਯੱਗਾਂ ਤੇ ਤਪਾਂ ਵਿੱਚ ਅਤੇ ਦੋਵਾਂ ਵਿੱਚ, ਜੋ ਪੁੰਨ ਫਲ ਦੱਸਿਆ ਗਿਆ ਹੈ। ਉਸ ਸਭ ਦਾ ਅਤਿਕ੍ਰਮਣ ਕਰ ਜਾਂਦਾ ਹੈ ਤੇ ਪਰਮ ਆਦਿ ਸਥਾਨ ਨੂੰ (ਅਰਥਾਤ ਸਭ ਦੇ ਕਾਰਨ ਰੂਪ ਪਰਮ ਪਦ ਨੂੰ) ਪ੍ਰਾਪਤ ਹੋ ਜਾਂਦਾ ਹੈ।

**ਪਦ-ਅਰਥ-ਵਿਸਥਾਰ :-** ੦ ਵੇਦੇਸ਼ੁ ਯਗ੍ਯੇਸ਼ੁ ਤਪਹਸ਼ੁ ਚ ਏਵ – ਦਾਨੇਸ਼ੁ ਯਤ੍ ਪੁਣਯ ਫਲਮ੍ ਪ੍ਰਦਿਸ਼ ਤਮ – ਯਗ ਦਾਨ ਤਪ ਤੀਰਥ, ਵ੍ਰਤ ਆਦਿ ਜਿੰਨੇ ਵੀ ਚੰਗੇ ਤੋਂ ਚੰਗੇ ਸ਼ਾਸਤਰ ਅਨੁਸਾਰ ਕਾਰਜ ਹਨ, ਉਨ੍ਹਾਂ ਦਾ ਫਲ ਵਿਨਾਸ਼ੀ ਹੁੰਦਾ ਹੈ। ਚੰਗੇ ਤੋਂ ਚੰਗੇ ਕੰਮ ਦਾ ਆਰੰਭ ਤੇ ਅੰਤ ਹੁੰਦਾ ਹੈ। ਲੋਕ ਕੋਈ ਵੀ ਹੋਵੇ ਕੋਈ ਫਰਕ ਨਹੀਂ ਪੈਂਦਾ। ਜਦੋਂ ਸਾਧਕ ਸਮਝ ਲੈਂਦਾ ਹੈ, ਕਿ ਭੋਗ ਭੋਗੀਆਂ ਦੀ ਆਖ਼ਰੀ ਹੱਦ ਜੋ ਬ੍ਰਹਮ ਲੋਕ ਹੈ, ਉਥੇ ਜਾਣ 'ਤੇ ਵੀ ਮੁੜ ਵਾਪਸ ਆਉਣਾ ਪੈਂਦਾ ਹੈ। ਨਾਲੇ ਇਹ ਵੀ ਸਮਝ ਲੈਂਦਾ ਹੈ ਕਿ ਮੈਂ ਤਾਂ ਸਪੱਸ਼ਟ ਰੂਪ ਵਿੱਚ ਪਰਮਾਤਮਾ ਦਾ ਅੰਸ਼ ਹਾਂ, ਤਾਂ ਉਹ ਨਾਸ਼ਵਾਨ ਪਦਾਰਥਾਂ ਵਿੱਚ ਨਾ ਫਸ ਕੇ ਭਗਵਾਨ ਦੀ ਸ਼ਰਨ ਆ ਜਾਂਦਾ ਹੈ ਤੇ ਉਹ ਆਦਿ ਸਥਾਨ ਪਰਮਾਤਮਾ ਨੂੰ ਪ੍ਰਾਪਤ ਹੋ ਜਾਂਦਾ ਹੈ। ਜੋ ਪਰਮ-ਗਤੀ ਵੀ ਹੈ। ਜਿਸ ਨੂੰ ਪਰਮ-ਧਾਮ ਵੀ ਕਹਿ ਸਕਦੇ ਹਾਂ।

**ਵਿਆਖਿਆ :-** ਇਸ ਅਧਿਆਇ ਦਾ ਆਰੰਭ ਉਨ੍ਹਾਂ ਸੱਤ ਪ੍ਰਸ਼ਨਾਂ ਤੋਂ ਹੁੰਦਾ ਹੈ, ਜਿਹੜੇ ਅਰਜਨ ਨੇ ਸ਼੍ਰੀ ਕ੍ਰਿਸ਼ਨ ਜੀ ਦੇ ਅੱਗੇ – ਉਨ੍ਹਾਂ ਦਾ ਉੱਤਰ ਦੇਣ ਲਈ ਰੱਖੇ ਸਨ। ਸ਼੍ਰੀ ਕ੍ਰਿਸ਼ਨ ਨੇ ਇਨ੍ਹਾਂ ਸੱਤਾਂ ਪ੍ਰਸ਼ਨਾਂ ਦੇ ਉੱਤਰ ਇਸ ਅਧਿਆਇ ਵਿੱਚ ਦਿੱਤੇ ਹਨ। ਜੋ ਵਿਅਕਤੀ ਵਿਆਖਿਆ ਨੂੰ ਸਮਝਦਾ ਹੈ ਉਹ ਅੱਖਰ-ਬ੍ਰਹਮ ਹੈ। ਵੇਦਾਂ ਦਾ ਨਿਰੰਤਰ ਕੀਤਾ ਉਚਾਰਣ (ਪਾਠ) ਯੱਗ ਦੀਆਂ ਸਹੀ-ਰੀਤੀਆਂ ਨੂੰ ਧਾਰਨ ਕਰਨਾ, ਕਠੋਰ ਤਪੱਸਿਆ ਕਰਨਾ, ਭੇਟਾ ਚੜ੍ਹਾਉਣੀ, ਸ਼ਰਧਾ ਰੱਖਣੀ, ਸਵੱਰਗ ਪ੍ਰਾਪਤੀ, ਤਾਂ ਯੋਗ ਉਪਰਾਲੇ ਹਨ। ਇਹ ਉੱਚਤਮ ਅਵੱਸਥਾ ਦੀ ਪ੍ਰਾਪਤੀ ਜਨਮ ਮਰਨ ਦੇ ਚੱਕਰਾਂ ਵਿੱਚ ਹੀ ਸੰਭਵ ਹੈ। ਇੱਕ ਬੁੱਧੀਮਾਨ ਵਿਅਕਤੀ ਅੱਖਰ ਬ੍ਰਹਮ ਬਣ ਕੇ ਪ੍ਰਭੂ ਨਾਲ ਇਕ ਮੁੱਕ ਹੋ ਕੇ ਉਚੇਰੇ ਲਕਸ਼ ਦੀ ਪ੍ਰਾਪਤ ਕਰ ਸਕਦਾ ਹੈ। ਉਹ ਯੋਗੀ ਧੰਨ ਹੈ, ਪ੍ਰਭੂ ਬਖਸ਼ਸ਼ ਪ੍ਰਾਪਤ ਕਰਦਾ ਹੈ, ਜਿਸ ਨੇ ਪ੍ਰਭੂ ਦੀ ਪ੍ਰਾਪਤੀ ਲਈ ਅਸਲੀ ਸਥਾਨ ਲੱਭ ਲਿਆ ਹੈ।

✪ ✪ ✪

## ਨੌਵਾਂ ਅਧਿਆਇ

# ਰਾਜ-ਵਿਦਿਆ, ਰਾਜਗੋ - ਹਯਾ

**9.01 ਸ਼ਲੋਕ :**

**ਸ਼੍ਰੀ ਭਗਵਾਨੁਵਾਚ** *श्री भगवानुवाच*

*इदम् तु ते गुह्य-तमम्, प्र-वृच-स्यामि अन्-असूयवे। ज्ञानम् वि-ज्ञान-सहितम्, यत् ज्ञा-त्वा मोच्-स्यसे अ-शुभात्॥*

***ਇਦਮ੍ ਤੁ ਤੇ ਗੁਹਯਤਮਮ੍ ਪ੍ਰਵਚ੍ ਸ੍ਯਾਮਿ ਅਨ੍ਅਸੂਯਵੇ।***

***ਗ੍ਯ੍ਾਨਮ੍ ਵਗ੍ਯ੍ਾਨ ਸਹਿਤਮ੍, ਯਤ੍ ਗ੍ਯ੍ਾਤ੍ਵਾ ਮੋਚ੍ ਸ੍ਯਸੇ ਅਸ਼ੁਭਾਤ੍॥***

**੦ ਸ਼ਬਦ ਅਰਥ :-** ਸ਼੍ਰੀ ਭਗਵਾਨੁ ਵਾਚ : ਸ਼੍ਰੀ ਭਗਵਾਨ ਬੋਲੇ। ਈਦਮ੍ : ਇਹ। ਤੂ : ਸੱਚਮੁੱਚ। ਤੇ : ਤੈਨੂੰ। ਗੁਹਯਤਮਮ੍ : ਬਹੁਤ ਵੱਡਾ ਭੇਦ, ਰਹੱਸ। ਪ੍ਰਵਚ੍ ਸਯਾਮਿ : (ਮੈਂ) ਐਲਾਨ ਕਰਾਂਗਾ। ਅਨ੍ਅਸੂਯਵੇ : ਜੋ ਨੁਕਸ ਨਹੀਂ ਕੱਢਦਾ, ਨਿੰਦਾ ਚੁਗਲੀ ਨਹੀਂ ਕਰਦਾ। ਗ੍ਯ੍ਾਨਮ੍ : ਗਿਆਨ। ਵਗ੍ਯ੍ਾਨ ਸਹਿਤਮ੍ : ਗਿਆਨ ਵਿੱਚ ਜਦੋਂ ਪਰਯੋਗ ਤੋਂ ਪ੍ਰਾਪਤ ਅਨੁਭਵ ਸ਼ਾਮਲ ਹੋ ਜਾਵੇ, ਉਹ ਵਿਗਿਆਨ ਹੈ। ਯਤ੍ : ਕਿਹੜਾ। ਗ੍ਯ੍ਤ੍ਵਾ : ਜਾਣਨਾ, ਜਿਸ ਸੰਬੰਧੀ ਜਾਣਿਆ ਜਾਂਦਾ ਹੈ। ਮੋਚ੍ ਸ੍ਯਸੇ : ਤੁਸੀਂ ਮੁਕਤ ਹੋਵੋਗੇ। ਅਸੁਭਾਤ੍ : ਪਾਪ ਤੋਂ, ਬੁਰਾਈ ਤੋਂ।

**੦ ਸ਼ਲੋਕਾਰਥ :-** ਸ਼੍ਰੀ ਭਗਵਾਨ ਬੋਲੇ, 'ਦੋਸ਼ ਪੂਰਣ ਦ੍ਰਿਸ਼ਟੀ ਤੋਂ ਰਹਿਤ ਤੈਨੂੰ, ਮੈਂ ਇਹ ਪਰਮ-ਗੁਪਤ ਵਿਗਿਆਨ ਸਹਿਤ ਗਿਆਨ ਸੰਬੰਧੀ ਦੱਸਾਂਗਾ, ਜਿਸ ਨੂੰ ਜਾਣ ਕੇ ਤੂੰ ਇਸ ਅਸ਼ੁੱਭ (ਸੰਸਾਰ ਬੰਧਨ) ਤੋਂ ਮੁਕਤ ਹੋ ਜਾਵੇਗਾ।

**ਪਦ-ਅਰਥ-ਵਿਸਥਾਰ :-** ੦ ਇਦਮ੍ਤੁ ਤੇ ਗੁਹਯ੍ ਤਮਸ੍ - ਪ੍ਰਵਚ੍ ਸ੍ਯਾਮਿ - ਅਨਅਸੂ ਯਵੇ - ਭਗਵਾਨ ਦੇ ਮਨ ਵਿੱਚ ਜਿਸ ਤੱਤਵ ਨੂੰ ਅਥਵਾ ਵਿਸ਼ਯ ਨੂੰ ਕਹਿਣ ਦੀ ਇੱਛਾ ਹੈ, ਉਸ ਲਕਸ਼ ਲਈ ਭਗਵਾਨ ਸਭ ਤੋਂ ਪਹਿਲਾਂ ਇਦਮ੍ (ਇਹ) ਪਦ ਦੀ ਵਰਤੋਂ ਕਰਦੇ ਹਨ। ਉਸ ਭਗਵਾਨ ਦੇ ਮਨ ਬੁੱਧੀ ਵਿੱਚ ਸਥਿਤ ਤੱਤਵ ਦੀ ਮਹਿਮਾ ਕਹਿਣ ਦੇ ਲਈ ਹੀ ਉਸ ਨੂੰ 'ਗੁਹਤਯਤਮਮ੍ ਕਿਹਾ ਹੈ, ਜਿਸ ਦਾ ਅਰਥ ਹੈ, ਉਹ ਤੱਤਵ ਅਤਿਅੰਤ ਗੋਪਨੀਯ ਹੈ। ਜਿਸ ਨੂੰ ਹਰੇਕ ਦੇ ਸਾਹਮਣੇ ਨਹੀਂ ਕਿਹਾ ਜਾ ਸਕਦਾ, ਕਿਉਂਕਿ ਉਸ ਵਿੱਚ ਭਗਵਾਨ ਦੀ ਆਪਣੀ ਮਹਿਮਾ ਦਾ ਵੀ ਵਰਨਣ ਹੈ। ਜਿਸ ਦੇ ਵੀ ਅੰਤਹਕਰਣ ਵਿੱਚ ਪਰਮਾਤਮਾ ਪ੍ਰਤਿ ਛੋਟੀ ਜਿਹੀ ਵੀ ਦੋਸ਼-ਦ੍ਰਿਸ਼ਟੀ ਹੈ, ਉਸ ਨੂੰ ਅਜਿਹੀ ਗੋਪਨੀਆ ਗੱਲ ਕਹੀ ਜਾਵੇ ਤਾਂ ਉਹ ਸਮਝਦੇ ਹਨ ਕਿ ਭਗਵਾਨ ਆਤਮ - ਪਰਸ਼ੰਸਕ ਹਨ। ਆਪਣੀ ਵਡਿਆਈ ਕਰਨ ਵਾਲੇ ਹਨ, ਅਜਿਹਾ ਉਲਟ ਅਰਥ ਲਿਆ ਸਕਦਾ ਹੈ। ੦ ਅਨਸੂਯਵੇ - ਭਗਵਾਨ ਕਹਿੰਦੇ ਹਨ ਕਿ ਹੇ ਭਾਈ! ਤੂੰ ਦੋਸ਼ ਦ੍ਰਿਸ਼ਟੀ ਰਹਿਤ ਏਂ। ਇਸ ਲਈ ਮੈਂ ਤੇਰੇ ਸਾਹਮਣੇ ਅਤਿਅੰਤ ਗੁਪਤ ਗੱਲ ਨੂੰ ਫਿਰ ਚੰਗੀ ਤਰ੍ਹਾਂ ਕਹਾਂਗਾ। ਉਸ ਤੱਤਵ ਨੂੰ ਵੀ ਕਹਾਂਗਾ ਤੇ ਉਸ ਦੇ ਉਪਯੋਗ ਨੂੰ ਵੀ ਕਹਾਂਗਾ। ੦ ਪ੍ਰਵਚ੍ ਸ੍ਯਾਮਿ ਪਦ ਦਾ ਦੂਜਾ ਭਾਵ ਹੈ ਕਿ ਉਸ ਗੱਲ ਨੂੰ ਵਿਲੱਖਣ ਨੀਤੀ ਤੋਂ ਸਾਫ਼ ਸਾਫ਼ ਕਹਾਂਗਾ, ਅਰਥਾਤ ਮਾਤਰ ਮਨੁੱਖ ਮੇਰੇ ਸ਼ਰਨ ਹੋਣ ਦੇ ਅਧਿਕਾਰੀ ਹਨ। ਭਾਵੇਂ ਕੋਈ ਦੁਰਾਚਾਰੀ ਤੋਂ ਦੁਰਾਚਾਰੀ, ਪਾਪੀ ਤੋਂ ਪਾਪੀ ਕਿਉਂ ਨਾ ਹੋਵੇ। ਕਿਸੇ ਵਰਣ ਸੰਪ੍ਰਦਾਇ ਕਿਸੇ ਦੇਸ਼ ਕਾਲ ਦਾ ਕਿਉਂ ਨਾ ਹੋਵੇ। ੦ ਗ੍ਯ੍ਾਨ ਵਿਗ੍ਯ੍ਾਨ ਸਹਿਤਮ੍ - ਭਗਵਾਨ ਇਸ ਸੰਪੂਰਣ ਜਗਤ ਦਾ ਮਹਾਕਾਰਣ ਹੈ, ਇਸ ਨੂੰ ਦ੍ਰਿੜਤਾ ਨਾਲ ਮੰਨ ਲੈਣਾ, ਗਿਆਨ ਹੈ। ਭਗਵਾਨ ਤੋਂ ਸਿਵਾਇ ਹੋਰ ਦੂਜਾ ਕੋਈ ਕਾਰਜ ਕਾਰਣ ਤੱਤਵ ਨਹੀਂ ਹੈ। ਅਜਿਹਾ ਅਨੁਭਵ ਹੋਣਾ ਵਿਗਿਆਨ ਹੈ। ੦ ਇਦਮ੍ ਗੁਹਤਯਤਮਮ੍ - ਪਦ ਵਿਗਿਆਨ ਸਹਿਤ ਗਿਆਨ ਵਾਸਤੇ, ਦੋ ਵਿਸ਼ੇਸ਼ਣ ਆਏ ਹਨ। ੦ ਇਹ ਗਿਆਨ ਵਿਗਿਆਨ ਹੀ ਰਾਜ ਵਿਦਿਆ ਰਾਜ ਗੁਹਤਯਤਮਮ੍ ਹੈ। ਇਸ ਧਰਮ 'ਤੇ ਜੋ ਸ਼ਰਧਾ ਨਹੀਂ ਕਰਦੇ, ਇਸ ਉੱਪਰ ਵਿਸ਼ਵਾਸ ਨਹੀਂ ਕਰਦੇ, ਇਸ ਨੂੰ ਮੰਨਦੇ ਨਹੀਂ, ਉਹ ਮੌਤ ਰੂਪੀ ਸੰਸਾਰ ਦੇ ਰਾਹ ਵਿੱਚ ਪੈ ਜਾਂਦੇ ਹਨ ਤੇ ਵਾਰ ਵਾਰ ਜਨਮਦੇ ਮਰਦੇ ਹਨ। (9.01, 02, 03) ਅਜਿਹਾ ਕਹਿ ਕੇ ਭਗਵਾਨ ਨੇ "ਗਿਆਨ" ਦੱਸਿਆ ਹੈ। ਅਵ੍ਯਕਤ ਮੂਰਤੀ ਮੇਰੇ ਤੋਂ ਸੰਪੂਰਣ ਵ੍ਯਾਪਤ ਹੈ। ਸਭ ਕੁੱਝ ਮੈਂ ਹੀ ਮੈਂ ਹਾਂ। ਦੂਜਾ ਕੋਈ ਹੈ ਹੀ ਨਹੀਂ (9.04, 05,06) ਅਜਿਹਾ ਕਹਿ ਕੇ ਭਗਵਾਨ ਨੇ ਵਿਗਿਆਨ ਦੱਸਿਆ। ੦ ਮੇਰੀ ਪ੍ਰਧਾਨਗੀ ਵਿੱਚ ਪ੍ਰਕ੍ਰਿਤੀ ਸੰਪੂਰਣ ਪ੍ਰਾਣੀਆਂ ਦੀ ਰਚਨਾ ਕਰਦੀ ਹੈ। ਮੇਰੇ ਪਰਮ-ਭਾਵ ਨੂੰ ਨਾ ਜਾਣਦੇ ਹੋਏ ਮੂੜ ਲੋਕ ਅਵਹੇਲਨਾ ਕਰਦੇ ਹਨ। ਮਹਾਤਮਾ ਲੋਕ-ਦੈਵੀ ਪ੍ਰਕ੍ਰਿਤੀ ਦਾ ਆਸਰਾ ਲੈ ਕੇ ਮੈਨੂੰ ਸਾਰੇ ਪ੍ਰਾਣੀਆਂ ਦਾ ਆਦਿ ਮੰਨ ਕੇ ਮੇਰਾ ਭਜਨ ਕਰਦੇ ਹਨ। ਮੈਨੂੰ ਨਮਸਕਾਰ ਕਰਦੇ ਹਨ। 'ਮੈਂ ਹੀ 'ਕ੍ਰਤੁ ਯਗ ਸਵ੍ਧਾ ਔਸ਼ਧ' ਆਦਿ ਹਾਂ। ਮੈਂ ਸਤ ਅਸਤ੍ ਹਾਂ। ੦ ਯਤ੍ ਗ੍ਯਾਤ੍ਵਾ ਮੋਚ੍ ਸ੍ਯਸੇ ਅਸ਼ੁਭਾਤ੍ - ਅਸਤ੍ ਦੇ ਨਾਲ ਸੰਬੰਧ ਜੋੜਨਾ ਹੀ ਅਸ਼ੁਭ ਹੈ। ਇਹੋ, ਉਚ ਨੀਚ ਯੂਨੀਆਂ ਵਿੱਚ ਜਨਮ ਲੈਣ ਦਾ ਕਾਰਨ ਬਣਦਾ ਹੈ। (ਅਸਤ੍) ਸੰਸਾਰ ਦੇ ਨਾਲ ਆਪਣਾ ਸੰਬੰਧ ਕੇਵਲ ਮੰਨਿਆ ਹੋਇਆ ਹੈ, ਅਸਲ ਹੈ ਕੋਈ ਨਹੀਂ। ਮੁਕਤੀ ਉਸੇ ਤੋਂ ਹੁੰਦੀ ਹੈ, ਜੋ ਆਪਣਾ ਨਹੀਂ ਹੈ। ਜਿਸ ਨੂੰ ਭੁੱਲ ਕੇ ਆਪਣਾ ਮੰਨ ਲਿਆ ਹੈ। ਇਸ ਭੁੱਲ ਵਾਲੀ ਮਾਨਤਾ ਤੋਂ ਹੀ ਮੁਕਤੀ ਹੁੰਦੀ ਹੈ ? ਜੇ ਸੰਸਾਰ ਦੀ ਮਾਨਤਾ ਨੂੰ ਨਾ ਮੰਨੀਏ ਤਾਂ ਹੀ ਮੁਕਤੀ ਹੁੰਦੀ ਹੈ। ਜਿਵੇਂ ਕੱਪੜੇ ਉੱਪਰ ਸਾਬਣ ਲਾਉਣ ਨਾਲ ਮੈਲ ਉੱਤਰ ਜਾਂਦੀ ਹੈ। ਕੱਪੜਾ ਤੇ ਮੈਲ ਦੋ ਹਨ, ਇੱਕ ਨਹੀਂ। ਏਸੇ ਤਰ੍ਹਾਂ ਭਗਵਾਨ ਦਾ ਅਵਿਨਾਸ਼ੀ ਅੰਸ਼ ਇਹ ਜੀਵ ਭਗਵਾਨ ਤੋਂ ਬੇਮੁਖ ਹੋ ਕੇ, ਜਿਸ ਕਿਸੇ ਯੂਨੀ ਵਿੱਚ ਜਾਂਦਾ ਹੈ, ਉਥੇ ਹੀ ਮੈਂ ਮੇਰਾਪਨ ਕਰਕੇ ਸਰੀਰ ਸੰਸਾਰ ਦੇ ਨਾਲ ਸੰਬੰਧ ਜੋੜ ਲੈਂਦਾ ਹੈ, ਅਰਥਾਤ ਮੈਲ ਚੜ੍ਹਾ ਲੈਂਦਾ ਹੈ, ਤੇ ਜਨਮਦਾ ਤੇ ਮਰਦਾ ਰਹਿੰਦਾ ਹੈ। ਜਦੋਂ ਇਹ ਆਪਣੇ ਨੂੰ ਜਾਣ ਲੈਂਦਾ ਹੈ, ਤੇ ਭਗਵਾਨ ਦੇ ਸਨਮੁੱਖ ਹੁੰਦਾ ਹੈ, ਤਦ ਉਹ ਅਸ਼ੁਭ ਸੰਬੰਧਾਂ ਤੋਂ ਮੁਕਤ ਹੋ ਕੇ ਸੰਸਾਰ ਨਾਲੋਂ ਸੰਬੰਧ ਹਟਾ ਕੇ ਭਗਵਾਨ ਵਿੱਚ ਲੀਨ ਹੋ ਜਾਂਦਾ ਹੈ।

**ਵਿਆਖਿਆ :-** ਸੰਸਾਰਕ ਜੀਵਨ ਇੱਕ ਬੁਰਿਆਈ ਹੈ, ਏਸੇ ਅਸਥਾਈ ਜੀਵਨ ਦਾ ਆਧਾਰ ਅਗਿਆਨਤਾ ਹੈ। ਵਿਅਕਤੀ ਅਗਿਆਨਤਾ ਕਾਰਨ ਹੀ ਬੁਰਿਆਈ ਦਾ ਪੱਲੂ ਫੜਦਾ ਹੈ ਅਤੇ ਉਸ ਦੇ ਨਤੀਜੇ ਭੁਗਤਦਾ ਹੈ। ਆਤਮਾ ਸੰਬੰਧੀ ਬੌਧਿਕ ਗਿਆਨ ਕਿਸੇ ਵਿਅਕਤੀ ਨੂੰ ਪਾਪਾਂ ਤੋਂ ਮੁਕਤ ਨਹੀਂ ਕਰ ਸਕਦਾ। ਗਿਆਨ ਦੇ ਨਾਲ-ਨਾਲ ਗਿਆਨ ਦੇ ਯਥਾਰਥ ਰੂਪ ਨੂੰ ਵੇਖਣਾ ਅਤਿ ਜ਼ਰੂਰੀ ਹੈ। ਇਸ ਤੋਂ ਪੈਦਾ ਹੋਏ ਅਨੁਭਵ ਨੂੰ ਹੀ ਬ੍ਰਹਮ-ਗਿਆਨ ਕਹਿੰਦੇ ਹਾਂ। ਇਸ ਤਰ੍ਹਾਂ ਉਹ ਵਿਅਕਤੀ ਜਿਸ ਨੂੰ ਸਵੈ-ਅਨੁਭਵ ਰੂਪੀ ਗਿਆਨ ਹੈ, ਕੇਵਲ ਉਹੋ ਹੀ ਬੁਰਿਆਈ ਅਤੇ ਇਸ ਤੋਂ ਨਿਕਲਦੇ ਭੈੜੇ ਸਿੱਟਿਆਂ ਤੋਂ ਮੁਕਤ ਹੋ ਸਕਦਾ ਹੈ। ਨਿੰਦਾ ਕਰਨ, ਨੁਕਸ ਕੱਢਣੇ ਜਾਂ ਕਿਸੇ ਉੱਪਰ ਨੱਕ ਮੂੰਹ ਚੜ੍ਹਾਉਣਾ, ਨਫ਼ਰਤ ਸਾੜੇ ਤੋਂ ਪੈਦਾ ਹੋਣ ਵਾਲੀ ਅਜਿਹੀ ਬਦਬੂਦਾਰ ਬਿਮਾਰੀ ਹੈ, ਜੋ ਮਨ ਨੂੰ ਲੱਗ ਜਾਂਦੀ ਹੈ। ਮਨ ਦੀ ਇਹ ਭੈੜੀ ਬਿਮਾਰੀ, ਜਿਸ ਨੂੰ ਵੀ ਲੱਗ

ਜਾਵੇ, ਉਸ ਦੇ ਗਿਆਨ ਵਿੱਚ ਵਾਧਾ ਨਹੀਂ ਹੁੰਦਾ, ਨਾ ਹੀ ਉਸ ਦੀ ਬੁੱਧੀ ਦਾ ਵਿਕਾਸ ਹੁੰਦਾ ਹੈ। ਇਹ ਬਿਮਾਰੀ, ਦੈਵੀ ਪ੍ਰਕ੍ਰਿਤੀ ਨੂੰ ਵਿਅਕਤੀ ਦੇ ਨੇੜੇ ਨਹੀਂ ਆਉਣ ਦਿੰਦੀ। ਅਰਜਨ ਤਾਂ ਇਸ ਸੜਾਂਦ ਪੈਦਾ ਕਰਨ ਵਾਲੀ ਬਿਮਾਰੀ ਦਾ ਸ਼ਿਕਾਰ ਨਹੀਂ ਹੈ। ਉਹ ਤਾਂ ਉਦਾਰ ਚਿੱਤ ਹੈ ਅਤੇ ਖੁੱਲ੍ਹੇ ਦਿਲ ਵਾਲਾ ਸੱਜਣ ਪੁਰਸ਼ ਹੈ। ਇਸ ਲਈ ਉਹ ਵਿਸ਼ੇਸ਼ ਤੌਰ ’ਤੇ ਯੋਗ ਹੈ, ਕਿ ਉਹ ਪਰਯੋਗ ਤੋਂ ਪੈਦਾ ਹੋਏ ਅਨੁਭਵ ਦਾ ਗਿਆਨ ਪ੍ਰਾਪਤ ਕਰਕੇ ਯਥਾਰਥ ਦੀ ਪਹਿਚਾਣ ਕਰ ਸਕੇ। ਅਨੁਅਸੂਯਵੇ ਸ਼ਬਦ ਦੇ ਅਰਥਾਂ ਦੀ ਮਹੱਤਤਾ ਸਮਝਣ ਦੀ ਲੋੜ ਹੈ, ਜੇਕਰ ਅਸੀਂ ਵਿਅਕਤੀ ਨਾਲ ਈਰਖਾ ਕਰਦੇ ਹਾਂ ਤਾਂ ਅਸੀਂ ਉਸ ਵਿਅਕਤੀ ਪ੍ਰਤੀ ਸ਼ਰਧਾ ਭਾਵ ਜਗਾ ਨਹੀਂ ਸਕਦੇ।

✪ ✪ ✪

**9.02 ਸ਼ਲੋਕ :**

*राजन्-विद्या राजन्-गुह्यम्, पवित्रम् इदम् उद्-तमम्। प्रत्यक्ष-अव-गमम् धर्म्यम्, सु-सुखम् (कृ) कर्-तुम् अ-वि-अयम्॥*

***ਰਾਜਨ੍ ਵਿਦ੍ਯਾ, ਰਾਜਨ੍ ਗੁਹਯਮ੍, ਪਵਿਤ੍ਰਮ੍ ਇਦਮ੍ ਉਦ੍ਤਮਮ੍।***
***ਪ੍ਰਤ੍ਯਕ੍ਸ਼੍ ਅਵਗਮਮ੍ ਧਰ੍ਮਯਮ੍, ਸੁਸੁਖਮ੍ (ਕ੍ਰਿ) ਕਰ੍ਤੁਮ੍ ਅਵਿਅਯਮ੍॥***

**੦ ਸ਼ਬਦ ਅਰਥ :-** ਰਾਜਨ੍ ਵਿਦ੍ਯਾ : ਵਿਗਿਆਨ ਦਾ ਰਾਜਾ। ਰਾਜਨ੍ ਗੁਹਯਮ੍ : ਗੁਪਤ ਗੱਲਾਂ ਦਾ ਰਾਜਾ। ਪਵਿਤ੍ਰਮ੍ : ਪਵਿੱਤਰ ਕਰਨਾ। ਇਦਮ੍ : ਇਹ। ਉਦ੍ਤਮਮ੍ : ਉਚੇਰਾ। ਪ੍ਰਤ੍ਯਕ੍ਸ਼੍ ਅਵਰਾਮੁਮ੍ : ਸਿੱਧੇ ਨਿਯਮਾਂ ਦਸਤੂਰਾਂ ਰਾਹੀਂ ਅਨੁਭਵ ਕਰਨਾ। ਧਰ੍ਮਯਮ੍ : ਉਚਿਤ ਨਿਆਇਕਾਰੀ ਯਥਾਰਥ ਦੇ ਅਨੁਸਾਰ। ਸੁਸੁਖਮ੍ : ਬਹੁਤ ਆਸਾਨ । (ਕ੍ਰਿ) ਕਰ੍ਤੁਮ੍ : ਕਾਰਜ ਪੂਰਤੀ ਕਰਨਾ। ਅਵਿਅਯਮ੍ : ਜੋ ਨਾਸ਼ ਨਾ ਹੋ ਸਕੇ।

**੦ ਸ਼ਲੋਕਾਰਥ :-** ਇਹ ਗਿਆਨ ਰਾਜ ਵਿਦਿਆ ਹੈ, ਭਾਵ ਸਾਰੀਆਂ ਵਿਦਿਆਵਾਂ ਦਾ ਰਾਜਾ ਹੈ। ਸਾਰੇ ਗੁਪਤ ਵਿਸ਼ਿਆਂ ਦਾ ਵੀ ਰਾਜਾ ਹੈ। ਅਤਿ-ਪਵਿੱਤਰ ਤੇ ਉੱਤਮ ਹੈ। ਹਰ ਇੱਕ ਅਨੁਭਵ ਵਿੱਚ ਆਉਣ ਵਾਲਾ ਹੈ। ਪ੍ਰਾਪਤ ਕਰਨ ਵਿੱਚ ਆਸਾਨ ਹੈ ਅਤੇ ਅਵਿਨਾਸ਼ੀ ਹੈ।

**ਪਦ-ਅਰਥ-ਵਿਸਥਾਰ :-** ੦ ਰਾਜਨ੍ ਵਿਦ੍ਯਾ = ਇਹ ਵਿਗਿਆਨ ਸਹਿਤ ਗਿਆਨ ਸੰਪੂਰਣ ਵਿਦਿਆਵਾਂ ਦਾ ਰਾਜਾ ਹੈ। ਜਿਨ੍ਹਾਂ ਨੇ ਇਸ ਨੂੰ ਠੀਕ ਢੰਗ ਨਾਲ ਜਾਣ ਲਿਆ, ਉਸ ਲਈ ਹੋਰ ਜਾਣਨਾ ਬਾਕੀ ਨਹੀਂ ਰਹਿੰਦਾ। ੦ ਰਾਜਨ੍ ਗੁਹਯਮਮ੍ - ਸੰਸਾਰ ਵਿੱਚ ਰਹੱਸ ਦੀਆਂ ਜਿੰਨੀਆਂ ਗੁਪਤ-ਗੱਲਾਂ ਹਨ - ਉਨ੍ਹਾਂ ਸਾਰੀਆਂ ਗੱਲਾਂ ਦਾ ਇਹ ਰਾਜਾ ਹੈ। ਇਸ ਤੋਂ ਵੱਧ ਸੰਸਾਰ ਵਿੱਚ ਰਹੱਸ ਵਾਲੀ ਹੋਰ ਕੋਈ ਗੱਲ ਨਹੀਂ। ੦ ਪਵਿਤ੍ਰਮ = ਇਸ ਵਿਦਿਆ ਵਰਗੀ ਪਵਿੱਤਰ ਕਰਨ ਵਾਲੀ ਹੋਰ ਕੋਈ ਦੂਜੀ ਵਿਦਿਆ ਨਹੀਂ ਹੈ। ਇਸ ਵਿਦਿਆ ਨੂੰ ਪ੍ਰਾਪਤ ਕਰਕੇ ਦੁਰਾਚਾਰੀ ਤੋਂ ਦੁਰਾਚਾਰੀ ਪਾਪ ਵੀ ਧਰਮਾਤਮਾ ਬਣ ਸਕਦਾ ਹੈ। ੦ ਹੋਰ ਵੇਖੋ 9.31, 10.12, 4.38 ਆਦਿ ਸ਼ਲੋਕ। ੦ ਉਦੁਤਮਮ੍ - ਸਰਬਸ਼੍ਰੇਸ਼ਠ - ਜਿਸ ਵਰਗੀ ਹੋਰ ਕੋਈ ਵਸਤੂ ਘਟਨਾ ਹਾਲਾਤ ਵਿਅਕਤੀ ਨਹੀਂ ਹੈ। ਸ਼੍ਰੇਸ਼ਠਤਾ ਦੀ ਇਹ ਆਖਰੀ ਹੱਦ ਹੈ। 9.29 ਸ਼ਲੋਕ ਵਿੱਚ ਭਗਵਾਨ ਕਹਿੰਦੇ ਹਨ ਕਿ ਇਸ ਵਿਗਿਆਨ-ਸਹਿਤ ਗਿਆਨ ਨੂੰ ਜਾਣ ਕੇ ਜੋ ਵਿਅਕਤੀ ਇਸ ਦਾ ਅਨੁਭਵ ਕਰ ਲੈਂਦੇ ਹਨ। ਉਹ ਮੇਰੇ ਵਿੱਚ ਹਨ ਤੇ ਮੈਂ ਉਨ੍ਹਾਂ ਵਿੱਚ ਹਾਂ।” ਦਾ ਅਨੁਭਵ ਹੁੰਦਾ ਹੈ। ੦ ਪ੍ਰਤ੍ਯਅਕ੍ਸ਼੍ - ਇਸ ਦਾ ਫਲ ਪ੍ਰਤੱਖ ਹੈ, ਇਸ ਗੱਲ ਨੂੰ ਸਮਝਣ ਜਾਣਨ ਵਾਲਾ ਵਿਲੱਖਣ ਅਨੁਭਵ ਪ੍ਰਾਪਤ ਕਰਕੇ ਪਰਮਗਤੀ ਪ੍ਰਾਪਤ ਕਰ ਲਵੇਗਾ। ੦ ਧਰਮ੍ਯਮ੍ - ਇਹ ਧਰਮਮ੍ਯ ਹੈ, ਜਿੰਨੇ ਵੀ ਕਰਤੱਵ-ਕਰਮ ਨਿਸ਼ਕਾਮ ਪੂਰਵਕ ਕੀਤੇ ਜਾਣ, ਉਹ ਸਾਰੇ ਧਰਮ ਦੇ ਅੰਤਰਗਤ ਹਨ। (ਵੇਖੋ 2.39, 12.20) ੦ ਅਵਿਅਯਮ੍ ਇਸ ਵਿੱਚ ਕਦੇ ਵੀ ਭੋਰਾ ਵੀ ਘਾਟ ਨਹੀਂ ਆਉਂਦੀ। ਇਹ ਅਵਿਨਾਸ਼ੀ ਹੈ (9.31) ੦ ਕਰ੍ਤੁਮ - ਇਹ ਕਰਨ ਵਿੱਚ ਬਹੁਤ ਸੁਗਮ ਹੈ। ਪੱਤਰ ਫਲ ਜਲ ਆਦਿ ਚੀਜ਼ਾਂ ਨੂੰ ਭਗਵਾਨ ਮੰਨ ਕੇ ਭਗਵਾਨ ਨੂੰ ਹੀ ਦੇਣਾ ਕਿੰਨਾ ਸੁਗਮ ਹੈ। (ਵੇਖੋ 9.26) ‘ਮੇਰੀ ਪ੍ਰਾਪਤੀ ਸੁਗਮ ਸਰਲ ਹੈ। ਮੈਂ ਹਰ ਸਮੇਂ ਹਰ ਥਾਂ, ਦੇਖਣ ਸੁਣਨ ਸਮਝਣ ਵਿੱਚ ਆਉਂਦਾ ਹਾਂ। ਮੈਂ ਸਾਰਿਆਂ ਦਾ ਹਾਂ, ਸਾਰੇ ਮੇਰੇ ਹਨ।’

**ਵਿਆਖਿਆ :-** ਜਿਵੇਂ ਸਾਧਾਰਣ ਲੋਕਾਂ ਦੇ ਰਸਤੇ ਨੂੰ ਲੋਕ-ਪਥ ਕਹਿੰਦੇ ਹਨ, ਸ਼ਾਹੀ ਮਾਰਗ ਨੂੰ ਰਾਜ-ਪੱਥ ਕਹਿੰਦੇ ਹਨ, ਏਸੇ ਤਰ੍ਹਾਂ ਸਾਰੇ ਧਰਮਾਂ ਲਈ ਜੋ ਆਮ ਸ਼ਬਦ ਹੈ ਉਸ ਨੂੰ ਰਾਜ-ਯੋਗ ਕਿਹਾ ਜਾਂਦਾ ਹੈ। ਏਸੇ ਤਰ੍ਹਾਂ ਬ੍ਰਹਮ-ਗਿਆਨ, ਜਿਸ ਨੂੰ ਹਰ ਇੱਕ ਨੂੰ ਪ੍ਰਾਪਤ ਕਰਨ ਦਾ ਜਨਮ-ਸਿੱਧ ਅਧਿਕਾਰੀ ਹੈ, ਉਸ ਨੂੰ ਰਾਜ-ਵਿਦਿਆ ਕਹਿੰਦੇ ਹਨ। ਸਾਰੇ ਇਸ ਦੇ ਹੱਕਦਾਰ ਹਨ, ਉਹ ਜਾਣਦੇ ਹੋਏ ਜਾਂ ਨਾ ਜਾਣਦੇ ਹੋਏ, ਆਪਣੇ ਆਪਣੇ ਮਾਰਗ ’ਤੇ ਪੈ ਜਾਂਦੇ ਹਨ। ਜੇ ਇੰਜ ਹੈ ਤਾਂ ਕੀ ਸਾਰੇ ਬ੍ਰਹਮ-ਗਿਆਨ ਪ੍ਰਾਪਤ ਕਰਨ ਲੈਂਦੇ ਹਨ ? ਜੇ ਅਸਫ਼ਲ ਹੁੰਦੇ ਹਨ, ਜਿਵੇਂ ਸਾਰੇ ਸਰੀਰ ਲਈ ਭੋਜਨ ਪ੍ਰਾਪਤ ਕਰਨ ਦੇ ਯੋਗ ਵੀ ਹੁੰਦੇ ਹਨ ? ਨਹੀਂ, ਜਿਹੜੇ ਦਿਲ ਤੋਂ ਅਪਵਿੱਤਰ ਹਨ, ਉਨ੍ਹਾਂ ਦੀ ਇਸ ਤੱਕ ਪਹੁੰਚ ਨਹੀਂ ਹੈ। ਇਸ ਨੂੰ ਪ੍ਰਾਪਤ ਕਰਨ ਲਈ ਮਨ ਦੀ ਸ਼ੁੱਧਤਾ ਅਤਿ ਜ਼ਰੂਰੀ ਹੈ। ਇਹ ਇਕੋ ਇਕ ਸ਼ਰਤ ਹੈ। ਉਹ ਕੇਵਲ ਇੱਕੋ ਦੈਵੀ-ਖ਼ਜ਼ਾਨੇ ਨੂੰ ਪ੍ਰਾਪਤ ਕਰ ਸਕਦੇ ਹਨ। ਮਨ ਦੀ ਪਵਿੱਤਰਤਾ ਜ਼ਰੂਰੀ ਹੈ। ਜਿਨ੍ਹਾਂ ਨੇ ਮਨ ਪਵਿੱਤਰ ਨਹੀਂ ਕੀਤਾ, ਜੋ ਨਫ਼ਰਤ ਨਾਲ ਇੱਕ ਦੂਜੇ ਦੀ ਨਿੰਦਾ ਕਰਦੇ ਹਨ। ਉਹ ਦੈਵੀ ਖਜ਼ਾਨੇ ਨੂੰ ਪ੍ਰਾਪਤ ਨਹੀਂ ਕਰ ਸਕਦੇ। ਉਨ੍ਹਾਂ ਲਈ ਸਰਬ-ਉੱਤਮ-ਰਹੱਸ ਹੈ। ਉਨ੍ਹਾਂ ਲਈ ਇਹ ਵਿਗਿਆਨ ਪਵਿੱਤਰ ਗਰੰਥ ਵਾਂਗ ਹੈ। ਜਿਵੇਂ ਪਾਣੀ ਸਰੀਰ ਨੂੰ ਸਾਫ਼ ਕਰ ਦਿੰਦਾ ਹੈ। ਬ੍ਰਹਮ-ਗਿਆਨ ਜੀਵਾਤਮਾ ਨੂੰ ਸਾਫ਼ ਕਰ ਦਿੰਦਾ ਹੈ। ਜੀਵ ਦੀ ਜੋ ਡਿੱਗੀ ਹੋਈ ਅਵੱਸਥਾ ਹੁੰਦੀ ਹੈ, ਉਸ ਨੂੰ ਬ੍ਰਹਮ ਗਿਆਨ ਬ੍ਰਹਮਵੇਤਾ ਬਣਾ ਦਿੰਦਾ ਹੈ। ਜੋ ਬ੍ਰਹਮ ਨੂੰ ਜਾਣਨ ਵਾਲੇ ਹਨ, ਉਹ ਬ੍ਰਾਹਮਣ ਅਖਵਾਉਂਦੇ ਹਨ, ਏਸ ਲਈ ਬ੍ਰਹਮ-ਵਿਦਿਆ ਸਭ ਤੋਂ ਉੱਤਮ ਹੈ। ਅਜਿਹਾ ਵਿਅਕਤੀ ਜਿਹੜਾ ਭਿਆਨਕ ਸੁਪਨੇ ਤੋਂ ਜਾਗਿਆ ਹੁੰਦਾ ਹੈ, ਜਦੋਂ ਉਸ ਨੂੰ ਸੁਪਨੇ ਦੀ ਭਿਆਨਕਤਾ ਦਾ ਪਤਾ ਲੱਗਦਾ ਹੈ, ਸੁਪਨਾ ਸਮਝ ਕੇ ਸੁਪਨੇ ਦੇ ਦੁੱਖ ਨੂੰ ਭੁੱਲ ਜਾਂਦਾ ਹੈ। ਦੁਨਿਆਵੀ ਜੀਵਨ ਆਪਣੇ ਆਪ ਦੁੱਖਾਂ ਭਰਿਆ ਹੁੰਦਾ ਹੈ, ਜਿਵੇਂ ਭਿਆਨਕ ਸੁਪਨਾ ਹੋਵੇ ਤੇ ਬ੍ਰਹਮ ਗਿਆਨੀ ਜਦੋਂ ਜਾਗਦਾ ਹੈ ਤਾਂ ਅਸਲੀਅਤ ਦੀ ਬਖਸ਼ਸ਼ ਅਥਵਾ ਦਾਤ ਪ੍ਰਾਪਤ ਕਰਦਾ ਹੈ। ਇਸ ਲਈ ਉਸ ਦਾ ਜੀਵਨ ਸਤਿ ’ਤੇ ਕੇਂਦਰਿਤ ਹੋ ਕੇ ਪਰਪੱਕ ਹੋ ਜਾਂਦਾ ਹੈ। ਉਸ ਨੂੰ ਧਰਮ ਮਰਯਾਦਾ ਦਾ ਪਾਲਣ ਕਰਨਾ ਪੈਂਦਾ ਹੈ। ਸਵੈ-ਗਿਆਨ ਜੀਵਾਤਮਾ ਲਈ ਘਰ ਵਾਪਸੀ ਵਾਂਗ ਹੈ, ਇਸ ਲਈ ਇਸ ਦਾ ਅਭਿਆਸ ਅਤਿ ਜ਼ਰੂਰੀ ਹੈ। ਇਸ ਲਈ ਜਿਹੜੀ ਵਸਤੂ ਖੋ ਚੁੱਕੀ ਹੈ ਉਸ ਦੀ ਪ੍ਰਾਪਤੀ ਦੀ ਸੰਭਾਵਨਾ ਹੈ। ਪਾਰ ਬ੍ਰਹਮ ਗਿਆਨ, ਜੋ ਹਰ ਇੱਕ ਦੀ ਮੂਲ ਅਵੱਸਥਾ ਹੈ - ਹੋਰ ਸਮੇਂ ਲਈ ਨਹੀਂ ਗਵਾਈ ਜਾ ਸਕਦੀ, ਉਸ ਆਦਮੀ ਤੋਂ ਇਲਾਵਾ, ਜਿਸ ਨੇ ਆਪਣਾ ਆਪ ਗਵਾ ਲਿਆ ਹੈ। ਇਹ ਅਨਾਸ਼ਵਾਨ ਹੈ। ਪਵਿੱਤਰ ਸੇਵਾ ਸ਼ੁੱਧ ਮਨ ਦੇ ਸੰਕਲਪ ਤੋਂ ਕੀਤੀ ਜਾਂਦੀ ਹੈ। ਇਹ ਮੁਕਤ ਹੋਣ ਨਾਲ ਹੀ ਸੰਭਵ ਹੈ। ਏਸੇ ਨੂੰ ਬ੍ਰਹਮ-ਭੂਤ ਕਿਹਾ ਜਾਂਦਾ ਹੈ। ਇਹ ਬ੍ਰਹਮ ਦੀ ਸਥਿਤੀ ਵਿੱਚ ਰਹਿਕੇ ਸੰਭਵ ਹੈ।

✪ ✪ ✪

**9.03 ਸ਼ਲੋਕ :**

*अ-श्रद्दधाना: पुरूषा:, धर्मस्य अस्य परम्-तप। अ-प्र-आप्-य माम् नि-वर्तन्ते, मृत्यु-सम्-सार-वर्त्मनि॥*

***ਅਸ਼ਰੱਦ੍ਧਾਨਾਹ ਪੁਰੁਸ਼ਾਹ, ਧਰਮਸ੍ਯ ਅਸ੍ਯ ਪਰਮ੍ ਤਪ।***

***ਅ ਪ੍ਰ ਆਪ੍ ਯ ਮਾਮ੍ ਨਿ ਵਰ੍ਤੰਤੇ, ਮ੍ਰਿਤਯੁ ਸਮ੍ ਸਾਰ ਵਰ੍ਤ੍ਮਨਿ॥***

**੦ ਸ਼ਬਦ ਅਰਥ :-** ਅਸ਼ਰੱਦ੍ਧਾਨਹ : ਭਰੋਸੇ ਤੋਂ ਬਿਨਾਂ। ਪੁਰੁਸ਼ਾਹ : ਵਿਅਕਤੀ। ਧਰ੍ਮਸ੍ਯ : ਫਰਜ਼। ਅਸ੍ਯ : ਇਸਦਾ। ਪਰਮ੍ਤਪ : ਦੁਸ਼ਮਨਾਂ ਨੂੰ ਮਾਰਨ ਵਾਲੇ। ਅਪ੍ਰਆਪ੍ਯ : ਪ੍ਰਾਪਤ ਕਰਨ ਤੋਂ ਬਿਨਾਂ। ਮਾਮ੍ : ਮੈਂ ਮੇਰਾ। ਨਿਵਰ੍ਤੰਤੇ : ਵਾਪਸ ਆਉਣਾ। ਮ੍ਰਤਯੁ : ਮੌਤ। ਸਮ੍ਸਾਰ : ਭੌਤਿਕ ਵਸਤੂਆਂ ਜੋ ਹਨ। ਵਰ੍ਤਮਨਿ : ਮਾਰਗ ਉੱਪਰ, ਮੌਤ ਦੇ ਇਸ ਸੰਸਾਰ ਮਾਰਗ 'ਤੇ।

**੦ ਸ਼ਲੋਕਾਰਥ :-** ਹੇ ਦੁਸ਼ਮਨਾਂ ਦਾ ਨਾਸ਼ ਕਰਨ ਵਾਲੇ ਬਹਾਦਰ ਪੁਰਸ਼। ਏਸ ਧਰਮ ਦੇ ਪ੍ਰਤਿ ਸ਼ਰਧਾ ਰਹਿਤ ਪੁਰਸ਼, ਮੈਨੂੰ ਪ੍ਰਾਪਤ ਨਾ ਕਰਕੇ, ਮ੍ਰਿਤੂਮਈ ਸੰਸਾਰ ਮਾਰਗ ਵਿੱਚ ਵਾਰ ਵਾਰ ਵਾਪਸ ਆਉਂਦੇ ਰਹਿੰਦੇ ਹਨ।

**ਪਦ-ਅਰਥ-ਵਿਸਥਾਰ :-** ੦ ਅਸ਼ੱਰ੍ਧਾਨਾਹ ਪੁਰਸ਼ਾਹ ਧਰ੍ਮਸ੍ਯ ਅਸ੍ਯ ਪਰਮ੍ ਤਪ੍ = ੦ ਧਰਮ ਦੋ ਤਰ੍ਹਾਂ ਦਾ ਹੁੰਦਾ ਹੈ। ਸ੍ਵੈ ਧਰਮ (ਆਪਣਾ ਧਰਮ) ਅਤੇ ਪਰ ਧਰਮ ਮਨੁੱਖ ਦਾ ਜੋ ਆਪਣਾ ਖੁਦ ਦਾ ਸਰੂਪ ਹੈ ਉਹ ਉਸ ਲਈ ਸਵ੍ਰੈ ਧਰਮ ਹੈ ਤੇ ਪ੍ਰਕ੍ਰਿਤੀ ਅਥਵਾ ਪ੍ਰਕ੍ਰਿਤੀ ਦਾ ਕਾਰਜ ਮਾਤ੍ਰ ਉਸ ਲਈ ਪਰ-ਧਰਮ ਹੈ। ੦ ਪਿਛਲੇ ਦੇ ਸ਼ਲੋਕਾਂ ਵਿਚ, ਵਿਗਿਆਨ ਸਹਿਤ, ਗਿਆਨ ਨੂੰ ਕਹਿਣ ਦੀ ਪ੍ਰਤਿਗਿਆ ਕੀਤੀ ਗਈ ਹੈ ਤੇ ਰਾਜ-ਵਿਦਿਆ ਤੇ ਹੋਰ ਅੱਠ ਵਿਸ਼ੇਸ਼ਣ ਦੇਕੇ ਜਿਸ ਦਾ ਬਹੁਤ ਵੱਡਾ ਮਹੱਤਵ ਦੱਸਿਆ ਹੈ, ਹੁਣ ਭਗਵਾਨ ਏਥੇ ਵਿਗਿਆਨ-ਸਹਿਤ ਗਿਆਨ ਨੂੰ 'ਧਰਮ' ਕਹਿੰਦੇ ਹਨ। ਜੋ ਇਸ ਵਿੱਚ ਸ਼ਰਧਾ ਰੱਖਦੇ ਹਨ, ਉਹ ਸੱਚੇ ਮਹਾਤਮਾ ਹਨ। ਪਰ ਜਿੰਨ੍ਹਾਂ ਨੇ ਸ਼ਰਧਾ ਨਹੀਂ ਰੱਖੀ ਤੇ ਕਿਹੜੇ ਉਤਪਤੀ ਵਿਨਾਸ਼ਸ਼ੀਲ ਪਦਾਰਥਾਂ ਨੂੰ ਸੱਚਾ ਮੰਨਦੇ ਹਨ ਤੇ ਉਨ੍ਹਾਂ ਵਿੱਚ ਰਚੇ ਹੋਏ ਹਨ। ਅਜਿਹੇ ਵਿਅਕਤੀ ਅਸ਼ਰਧਾਨਾਹ ਹਨ। ੦ ਅਪ੍ਰਆਪ੍ਯ ਮਾਮ੍ ਨਿਵਰਤਨ੍ਤੇ, ਮ੍ਰਤਯੁ ਸਮ੍ਸ੍ਰਾਰ ਵਰ੍ਤਮਨਿ = ਜੋ ਮੈਨੂੰ ਪ੍ਰਾਪਤ ਨਹੀਂ ਕਰਦੇ, ਦੇਸ਼ ਕਾਲ ਵਸਤਾਂ, ਵਿਅਕਤੀਆਂ ਵਿੱਚ ਗ੍ਰਸੇ ਹਨ। ਉਹ ਜਨਮ ਮਰਨ ਦੇ ਚੱਕਰ ਵਿੱਚ ਪਏ ਰਹਿੰਦੇ ਹਨ। "ਮੈਂ ਸਰੀਰ ਹਾਂ, ਮੇਰਾ ਸਰੀਰ ਹੈ।" ਮੰਨਣ ਵਾਲੇ ਭੋਗੀ ਲੋਕ ਮੁੜ ਜਨਮ ਮਰਨ ਵਿੱਚ ਗ੍ਰਸੇ ਜਾਂਦੇ ਹਨ। ੦ ਮ੍ਰਤਯੁਸਮ੍ਸਾਰ ਵਰਤ੍ਮਨਿ = ਇਹ ਸੰਸਾਰ ਮੌਤ ਦਾ ਸਾਗਰ ਹੈ। ਏਥੇ ਕੋਈ ਵੀ ਸਥਿਰਤਾ ਨਾਲ ਨਹੀਂ ਟਿਕ ਸਕਦਾ। ਮਨੁੱਖੀ ਸਰੀਰ ਦਾ ਉਦੇਸ਼ ਕੇਵਲ ਪਰਮਾਤਮਾ ਪ੍ਰਾਪਤੀ ਹੈ। ਇਸ ਨੂੰ ਪ੍ਰਾਪਤ ਕਰਕੇ ਮੁਕਤੀ ਪ੍ਰਾਪਤੀ ਸੰਭਵ ਹੈ। (ਵੇਖੋ 16.20) ੦ ਅਪ੍ਰਆਪ੍ਯ ਮਾਮ੍ - (ਮੇਰੇ ਨੂੰ ਪ੍ਰਾਪਤ ਨਾ ਹੋਕੇ) ਪਦਾਂ ਤੋਂ ਇਹ ਸਿੱਧ ਹੁੰਦਾ ਹੈ ਕਿ ਮਨੁੱਖ ਮਾਤਰ ਨੂੰ ਭਗਵਾਨ ਪ੍ਰਾਪਤੀ ਦਾ ਅਧਿਕਾਰ ਮਿਲਿਆ ਹੈ। ਇਸ ਲਈ ਮਨੁੱਖ ਮਾਤਰ ਭਗਵਾਨ ਦੇ ਵੱਲ ਚੱਲ ਸਕਦਾ ਹੈ। ਭਗਵਾਨ ਪ੍ਰਾਪਤ ਹੋ ਸਕਦੇ ਹਨ (ਵੇਖੋ 16.20) ਵੇਖੋ ਸ਼ਲੋਕ ਨੰ: 4.09, 5.17, 8.29, 15.04, 15.06 ਆਦਿ। ੦ ਸੰਸਾਰ ਦੇ ਸਭ ਪਦਾਰਥ ਜੜ੍ਹ ਹਨ, ਪਰਿਵਰਤਨਸ਼ੀਲ ਹਨ। ਪਰ ਅਸੀਂ ਖੁਦ ਚੇਤਨ ਹਾਂ। ਅਸਾਡੇ ਵਿੱਚ ਕੋਈ ਪਵਿਰਤਨ ਨਹੀਂ ਹੁੰਦਾ। ਅਸੀਂ ਨਿਤ੍ਯ ਨਿਰੰਤਰ ਹਾਂ। ਜਿਉਂ ਦੇ ਤਿਉਂ ਹੀ ਰਹਿੰਦੇ ਹਾਂ (8.19) ਅਸੀਂ ਏਥੋਂ ਦੇ ਜਨਮ ਮਰਨ ਵਾਲੇ ਸੰਸਾਰ ਦੇ ਨਹੀਂ ਹਾਂ। ਇਹ ਸਾਡਾ ਦੇਸ਼ ਨਹੀਂ ਹੈ। ਅਸੀਂ ਇਸ ਦੇਸ਼ ਦੇ ਨਹੀਂ ਹਾਂ। ਏਥੋਂ ਦੀਆਂ ਨਾ ਵਸਤਾਂ, ਨਾ ਪਰਿਵਾਰ, ਨਾ ਰਿਸ਼ਤੇਦਾਰ ਅਸਾਡੇ ਹਨ। ਅਸੀਂ ਤਾਂ ਕੇਵਲ ਭਗਵਾਨ ਦੇ ਹਾਂ। ਭਗਵਾਨ ਸਾਡਾ ਹੈ।

**ਵਿਆਖਿਆ :-** ਇੱਕ ਮੱਛੀ ਜੋ ਧਰਤੀ 'ਤੇ ਆ ਜਾਵੇ, ਉਹ ਨਹੀਂ ਜਾਣਦੀ ਕਿ ਉਸ ਲਈ ਪਾਣੀ ਉਸ ਦੀ ਪਹੁੰਚ ਵਿੱਚ ਹੈ, ਉਸ ਨੂੰ ਉਸ ਦੀ ਅਗਿਆਨਤਾ ਕਾਰਨ ਮਜ਼ਬੂਰੀ ਵਿੱਚ ਕਸ਼ਟ ਉਠਾਉਣਾ ਪੈਂਦਾ ਹੈ। ਏਸੇ ਤਰ੍ਹਾਂ ਕੁੱਝ ਲੋਕ ਹੁੰਦੇ ਹਨ, ਜਿਹੜੇ ਨਹੀਂ ਜਾਣਦੇ ਤੇ ਨਾ ਹੀ ਪ੍ਰਵਾਹ ਕਰਦੇ ਹਨ ਕਿ ਮੋਕਸ਼ ਧਰਮ ਕੀ ਹੈ ? ਜਾਂ ਮੁਕਤੀ ਦੇ ਮਾਰਗ ਦਾ ਹੋਰ ਕੋਈ ਬਦਲ ਨਹੀਂ, ਕਿ ਇਸ ਅਸਥਾਈ ਦੁਨੀਆਂ ਵਿੱਚ ਆਪਣਾ ਚੋਲਾ ਬਦਲਣ ਲਈ ਵਾਰ ਵਾਰ ਪੈਦਾ ਹੁੰਦਾ ਰਹੇ। ਉਹ ਲੋਕ ਸ਼ਰਧਾ ਦੇ ਅਭਾਵ ਕਾਰਨ ਅਨਾਥਾਂ ਅਪਾਹਜਾਂ ਵਾਂਗ ਦੁੱਖ ਝੱਲਦੇ ਰਹਿੰਦੇ ਹਨ। ਇਸ ਸ਼ਰਧਾ ਉਪਰ ਕੇਵਲ ਵਫ਼ਾਦਾਰ ਸ਼ਰਧਾਲੂ ਹੀ ਟੁਰ ਸਕਦੇ ਹਨ। ਵਫ਼ਾ ਸ਼ਰਧਾ ਸੱਚੇ ਭਗਤਾਂ ਸ਼ਰਧਾਲੂਆਂ ਦੀ ਸੰਗਤ 'ਚੋਂ ਪ੍ਰਾਪਤ ਹੋ ਸਕਦੀ ਹੈ। ਪ੍ਰਭੂ ਦਾ ਨਾਂ ਅਥਵਾ ਵੇਦਬਾਣੀ ਸੁਣ ਕੇ ਵੀ ਲੋਕ ਸ਼ਰਧਾ ਧਾਰਣ ਨਹੀਂ ਕਰ ਸਕਦੇ। ਸ਼ਰਧਾ ਪ੍ਰਭੂ ਪ੍ਰਾਪਤੀ ਲਈ ਇੱਕ ਮਾਰਗ ਹੈ।

✪ ✪ ✪

**9.04 ਸ਼ਲੋਕ :**

*मया ततम् इदम् र्सवम्, जगत् अ-वि-अक्त-मूर्तिना। मद्-स्थानि सर्व-भूतानि, न च अहम् तेषु अव-स्थित:॥*

***ਮਯਾ ਤਤਮ੍ ਇਦਮ੍ ਸਰ੍ਵਮ੍, ਜਗਤ੍ ਅਵਿਅਕ੍ਤ੍ ਮੂਰਤਿਨਾ।***

***ਮਦ੍ ਸ੍ਥਾਨਿ ਸਰ੍ਵ ਭੂਤਾਨਿ, ਨ ਚ ਅਹਮ੍ ਤੇ੍ਸ਼ੁ ਅਵ ਸ੍ਥਿਤਹ॥***

**੦ ਸ਼ਬਦ ਅਰਥ :-** ਮੇਰੇ ਰਾਹੀਂ। ਤਤਮ੍ : ਫਿਲਾਉਣਾ, ਬਿਖਰਣਾ, ਪਸਾਰਣਾ, ਪ੍ਰਭਾਵਿਤ ਕਰਨਾ। ਇਦਮ੍ : ਇਹ। ਸਰ੍ਵਮ੍ : ਸਾਰੇ। ਜਗਤ੍ : ਸੰਸਾਰ। ਅਵਿਅਕਤ ਮੂਰਤਿਨਾ : ਅਪ੍ਰਤਖ ਰੂਪ। ਮਦ੍ ਸ੍ਥਾਨਿ : ਮੇਰੇ ਅੰਦਰ ਵਸਿਆ ਹੋਇਆ ਹੈ। ਸਰ੍ਵ ਭੂਤਾਨਿ : ਸਾਰੇ ਜੀਵ। ਨ : ਨਹੀਂ। ਚ : ਅਤੇ। ਅਹਮ੍ : ਮੈਂ। ਤੇਸ਼ੁ : ਉਨ੍ਹਾਂ ਵਿੱਚ। ਅਵਸ੍ਥਿਤਹ : ਰੱਖਿਆ ਗਿਆ ਹੈ, ਸਥਾਪਿਤ ਕੀਤਾ ਹੈ।

**੦ ਸ਼ਲੋਕਾਰਥ :-** ਮੈਂ ਅਪ੍ਰਤਖ ਰੂਪ ਵਿੱਚ ਹਾਂ। ਮੇਰੇ (ਪਰਮਾਤਮਾ) ਵੱਲੋਂ ਇਹ ਸਮੁੱਚਾ ਜਗਤ ਵਿਆਪਤ ਹੈ ਤੇ ਸਾਰੇ ਪ੍ਰਾਣੀ ਮੇਰੇ ਅੰਦਰ ਸਥਿਤ ਹਨ, ਪਰ ਮੈਂ ਉਨ੍ਹਾਂ ਅੰਦਰ ਨਹੀਂ ਵਸਦਾ।

**ਪਦ-ਅਰਥ-ਵਿਸਥਾਰ :-** ੦ ਮਯਾ ਤਤ੍ਮ ਇਦਮ੍ ਸਰ੍ਵਮ੍ ਜਗਤ੍ ਅਵ੍ਯਿਕ੍ਤ੍ ਮੂਰਤਿਨਾ = ਮਨ ਬੁੱਧੀ ਇੰਦ੍ਰੀਆਂ ਤੋਂ ਜਿਸ ਦਾ ਗਿਆਨ ਹੁੰਦਾ ਹੈ, ਉਹ ਭਗਵਾਨ ਦਾ ਵਿਅਕਤ ਰੂਪ ਹੈ। ਜੋ ਮਨ ਬੁੱਧੀ ਇੰਦ੍ਰੀਆਂ ਦਾ ਵਿਸ਼ਾ ਨਹੀਂ, ਜਿਸ ਨੂੰ ਮਨ ਬੁੱਧੀ ਜਾਣ ਨਹੀਂ ਸਕਦੇ, ਉਹ ਭਗਵਾਨ ਦਾ ਅਵ੍ਯਿਕ੍ਤ੍ ਰੂਪ ਹੈ। ਏਥੇ ਭਗਵਾਨ ਨੇ ਮਯਾਪਦ ਵਿਅਕਤ (ਸਾਕਾਰ) ਸਰੂਪ ਤੇ ਅਵਿਅਕਤ ਮੂਰਤਿ ਪਦ ਤੋਂ ਅਵ੍ਯਿਕ੍ਤ੍ (ਨਿਰਾਕਾਰ) ਸਰੂਪ ਦੱਸਿਆ ਹੈ। ਭਗਵਾਨ ਸਾਕਾਰ ਤੇ ਨਿਰਾਕਾਰ ਦੋਵੇਂ ਰੂਪਾਂ ਵਿੱਚ ਹਨ। ਸੰਪਰਦਾਵਾਂ ਦੀ ਦ੍ਰਿਸ਼ਟੀ ਤੋਂ ਸਗੁਣ ਨਿਰਗੁਣ ਸਾਕਾਰ ਨਿਰਾਕਾਰ ਆਦਿ ਭਗਵਾਨ ਦੇ ਭੇਦ ਬਣਾਏ ਗਏ ਹਨ। ਪਰ ਅਸਲ ਵਿੱਚ ਭਗਵਾਨ ਕੇਵਲ ਇੱਕ ਹਨ। ਗੀਤਾ ਵਿੱਚ ਜੀਵ ਦੇ ਵਾਸਤਵਿਕ ਸਰੂਪ ਲਈ 'ਯੇਨ ਸਰ੍ਵਮਿੰਦ ਤਤਮ੍ 2.17 ਕਿਹਾ ਹੈ। ਏਥੇ ਕਰਮਾਂ ਦੇ ਰਾਹੀਂ ਭਗਵਾਨ ਦਾ ਪੂਜਨ ਦੱਸਿਆ ਹੈ। (8.22) ਤੇ (18.46) ੦ ਮਦ੍ਸ੍ਥਾਨਿ ਸਰ੍ਵ ਭੂਤਾਨਿ = ਸਾਰੇ ਪ੍ਰਾਣੀ ਮੇਰੇ ਵਿੱਚ ਸਥਿਤ ਹਨ। ਅਰਥਾਤ ਪਗ-ਅਪਗ, ਪ੍ਰਕ੍ਰਿਤੀ ਰੂਪ, ਸਾਰਾ ਜਗਤ ਮੇਰੇ ਵਿੱਚ ਸਥਿਤ ਹੈ। ਮੈਨੂੰ ਛੱਡ ਕੇ ਉਹ ਨਹੀਂ ਰਹਿ ਸਕਦਾ। ਸਾਰੇ ਪ੍ਰਾਣੀ ਮੇਰੇ 'ਚੋਂ ਹੀ ਉਤਪਨ ਹੁੰਦੇ ਹਨ। ਉਤਪਤੀ ਸਥਿਤੀ ਤੇ ਪ੍ਰਲਯ ਰੂਪ ਤੇ ਹੋਰ ਜੋ ਪਰਿਵਰਤਨ ਹੈ, ਮੇਰੇ ਵਿੱਚ ਹੀ ਹੁੰਦਾ ਹੈ। ੦ ਮੇਰੇ ਤੋਂ ਬਿਨਾਂ ਇਸ ਜਗਤ ਦੀ ਨਾ ਸੱਤਾ ਹੈ, ਨਾ ਇਸ ਸੰਬੰਧੀ ਕੋਈ ਫੁਰਨਾ ਕੀਤਾ ਜਾ ਸਕਦਾ ਹੈ। ਸਾਰਾ ਜਗਤ ਮੇਰੇ ਅੰਦਰ ਵਿਆਪਤ ਹੈ। ੦ ਨ ਚ ਅਹਮ੍ ਤੇਸ਼ੁ ਅਵ ਸ੍ਥਿਤਹ - ਪਹਿਲਾਂ ਭਗਵਾਨ ਨੇ ਦੋ ਗੱਲਾਂ ਆਖੀਆਂ 1. ਮਯਾ ਤਤਤਮ੍

ਇਦਮ੍ ਸਰ੍ਵਮ੍ ਜਗਤ ਅਵਿਅਕ੍ਤ ਮੂਰ੍ਤਿਨਾ 2. ਮਦ੍ਸ੍ਥਾਨਿ ਸਰ੍ਵ ਭੂਤਾਨਿ। ਹੁਣ ਭਗਵਾਨ ਇਨ੍ਹਾਂ ਦੋਵਾਂ ਗੱਲਾਂ ਦੇ ਵਿਰੁੱਧ ਦੋ ਹੋਰ ਗੱਲਾਂ ਕਹਿੰਦੇ ਹਨ। 1. ਮੈਂ ਸੰਪੂਰਣ ਜਗਤ ਵਿੱਚ ਸਥਿਤ ਹਾਂ, ਦੇ ਵਿਰੁੱਧ ਏਥੇ ਕਹਿੰਦੇ ਹਨ, ਮੈਂ ਉਨ੍ਹਾਂ ਵਿੱਚ ਸਥਿਤ ਨਹੀਂ ਹਾਂ, ਕਾਰਨ ਕਿ ਜੇ ਮੈਂ ਉਨ੍ਹਾਂ ਵਿੱਚ ਸਥਿਤ ਹੁੰਦਾ ਤਾਂ ਉਨ੍ਹਾਂ ਵਿੱਚ ਜੋ ਪਰਿਵਰਤਨ ਹੁੰਦਾ ਹੈ, ਉਹ ਪਰਿਵਰਤਨ ਮੇਰੇ ਵਿੱਚ ਵੀ ਹੁੰਦਾ। ਉਨ੍ਹਾਂਦਾ ਨਾਸ਼ ਹੋਣ ਵਾਂਗ ਮੇਰਾ ਵੀ ਨਾਸ਼ ਹੁੰਦਾ। ਉਨ੍ਹਾਂ ਦਾ ਪਰਿਵਰਤਨ ਨਾਸ਼ ਤੇ ਅਭਾਵ ਹੁੰਦਾ ਹੈ, ਪਰ ਮੇਰੇ ਵਿੱਚ ਕੋਈ ਵੀ ਭੋਰਾ ਕੁ ਵੀ ਤਬਦੀਲੀ ਨਹੀਂ ਆਉਂਦੀ। ਮੈਂ ਉਨ੍ਹਾਂ ਵਿੱਚ ਵਿਆਪਤ ਰਹਿੰਦਾ ਹੋਇਆ ਵੀ ਨਿਰਲੇਪ ਹਾਂ। ਸੰਬੰਧ-ਰਹਿਤ ਹਾਂ। ਮੈਂ ਤਾਂ ਨਿਰਵਿਕਾਰ ਰੂਪ ਤੋਂ ਆਪਣੇ ਆਪਣੇ ਵਿੱਚ ਹੀ ਸਥਿਤ ਹਾਂ। ਭਾਵ ਇਹ ਕਿ ਮੇਰੀ ਸੱਤਾ ਹੀ ਉਨ੍ਹਾਂ ਦੀ ਸੱਤਾ ਹੈ। ਮੇਰੇ ਹੋਣ ਨਾਲ ਹੀ ਉਨ੍ਹਾਂ ਦਾ ਹੋਣਾਪਨ ਹੈ। 2. ਨ ਚ, ਮਦ੍ ਸਥਾਨਿ ਸਰ੍ਵ ਭੂਤਾਨਿ - 'ਉਹ ਪ੍ਰਾਣੀ ਮੇਰੇ ਵਿੱਚ ਸਥਿਤ ਨਹੀਂ ਹਨ। ਜੇ ਪ੍ਰਾਣੀ ਮੇਰੇ ਵਿੱਚ ਸਥਿਤ ਹੁੰਦੇ ਤਾਂ ਜਿਵੇਂ ਕਿ ਮੈਂ ਨਿਰਵਿਕਾਰ ਨਿੱਤ ਨਿਰੰਤਰ ਜਿਉਂ ਤਾ ਤਿਉਂ ਹਾਂ, ਤਾਂ ਅਜਿਹਾ ਹੀ ਸੰਸਾਰ ਨਿਰਵਿਕਾਰ ਰਹਿੰਦਾ, ਜਿਵੇਂ ਹੈ ਸੀ। ਸਾਰਾ ਸੰਸਾਰ ਨਿਰਵਿਕਾਰ ਰਹਿੰਦਾ। ਨਾ ਉਤਪਤੀ ਵਿਨਾਸ਼ ਹੁੰਦਾ। ਇਸ ਲਈ ਮੈਂ ਇੱਕ ਕਾਲ ਵਿੱਚ ਹਾਂ, ਨਹੀਂ ਹਾਂ, ਇੱਕ ਵਿਅਕਤੀ ਵਿੱਚ ਹਾਂ, ਨਹੀਂ ਵੀ ਹਾਂ। ਨਿਰਵਿਕਾਰਤਾ, ਨਿਤ੍ਯਤ੍ਾ, ਵਿਆਪਕਤਾ, ਅਵਿਨਾਸ਼ੀਪਨ ਆਦਿ ਜਿਵੇਂ ਮੇਰੇ ਵਿੱਚ ਹਨ, ਇਹੋ ਜਿਹੇ ਉਨ੍ਹਾਂ ਪ੍ਰਾਣੀਆਂ ਵਿੱਚ ਵੀ ਹੁੰਦੇ। ਪਰ ਅਜਿਹੀ ਗੱਲ ਨਹੀਂ ਹੈ ਤੇ ਉਨ੍ਹਾਂ ਦੀ ਸਥਿਤੀ ਨਿਰੰਤਰ ਨਾ ਰਹਿੰਦੀ ਹੈ। ਇਸ ਤੋਂ ਸਿੱਧ ਹੋਇਆ ਕਿ ਉਹ ਮੇਰੇ ਵਿੱਚ ਸਥਿਤ ਨਹੀਂ ਹਨ। ੦ ਸੰਸਾਰ ਵਿੱਚ ਪਰਮਾਤਮਾ ਹੈ ਤੇ ਪਰਮਾਤਮਾ ਵਿੱਚ ਸੰਸਾਰ ਹੈ। ਪਰਮਾਤਮਾ ਸੰਸਾਰ ਵਿੱਚ ਨਹੀਂ ਹੈ ਤੇ ਸੰਸਾਰ ਪਰਮਾਤਮਾ ਵਿੱਚ ਨਹੀਂ ਹੈ। ਜਿਵੇਂ ਤਰੰਗ ਵਿੱਚ ਜਲ ਹੈ, ਜਲ ਵਿੱਚ ਤਰੰਗ ਹੈ। ਜਲ ਨੂੰ ਛੱਡ ਕੇ ਤਰੰਗ ਰਹਿ ਨਹੀਂ ਸਕਦੀ। ਤਰੰਗ ਜਲ ਵਿੱਚ ਪੈਦਾ ਹੁੰਦੀ ਹੈ ਤੇ ਜਲ ਵਿੱਚ ਹੀ ਰਹਿੰਦੀ ਹੈ। ਜਲ ਵਿੱਚ ਹੀ ਲੀਨ ਹੋ ਜਾਂਦੀ ਹੈ। ਤਰੰਗ ਦਾ ਆਧਾਰ ਆਸਰਾ ਜਲ ਹੀ ਹੈ। ਏਸੇ ਤਰ੍ਹਾਂ ਸੰਸਾਰ ਵਿੱਚ ਪਰਮਾਤਮਾ ਹੈ। ਪਰਮਾਤਮਾ ਵਿੱਚ ਸੰਸਾਰ ਹੈ। ਪਰਮਾਤਮਾ ਨੂੰ ਛੱਡ ਕੇ ਸੰਸਾਰ ਰਹਿ ਨਹੀਂ ਸਕਦਾ। ਨਾ ਪਰਮਾਤਮਾ ਤੋਂ ਬਿਨਾਂ ਸੰਸਾਰ ਦੀ ਕੋਈ ਸੱਤਾ ਹੈ। ਏਸੇ ਤਰ੍ਹਾਂ ਸੰਸਾਰ ਉਤਪਨ ਤੇ ਨਸ਼ਟ ਹੋਣ ਵਾਲਾ ਹੈ। ਪਰਮਾਤਮਾ ਤੋਂ ਬਿਨਾਂ ਉਸ ਦੀ ਕੋਈ ਸੱਤ੍ਹਾ ਨਹੀਂ। ਜੇ ਸੰਸਾਰ ਦੀ ਸੱਤਾ ਨਾ ਮੰਨੀ ਜਾਵੇ ਤਾਂ ਨਾ ਸੰਸਾਰ ਵਿੱਚ ਪਰਮਾਤਮਾ ਹੈ ਤੇ ਨਾ ਪਰਮਾਤਮਾ ਵਿੱਚ ਸੰਸਾਰ ਹੈ। (7.19) ਸੰਸਾਰ ਵਿੱਚ ਪਰਮਾਤਮਾ ਤੇ ਪਰਮਾਤਮਾ ਵਿੱਚ ਸੰਸਾਰ ਰਹਿੰਦੇ ਹੋਏ ਵੀ ਸੰਸਾਰ ਵਿੱਚ ਪਰਮਾਤਮਾ ਤੇ ਪਰਮਾਤਮਾ ਵਿੱਚ ਸੰਸਾਰ ਨਹੀਂ ਹੈ, ਜੇ ਸੰਸਾਰ ਵਿੱਚ ਪਰਮਾਤਮਾ ਹੁੰਦੇ ਤਾਂ ਸੰਸਾਰ ਦੇ ਮਿਟਣ 'ਤੇ ਪਰਮਾਤਮਾ ਵੀ ਮਿਟ ਜਾਂਦੇ। ਪਰ ਪਰਮਾਤਮਾ ਮਿਟਦੇ ਨਹੀਂ, ਇਸ ਲਈ ਸੰਸਾਰ ਵਿੱਚ ਪਰਮਾਤਮਾ ਨਹੀਂ ਹੈ। ਪਰਮਾਤਮਾ ਤਾਂ ਆਪਣੇ ਆਪ ਵਿੱਚ ਸਥਿਤ ਹੈ। ਏਸੇ ਤਰ੍ਹਾਂ ਪਰਮਾਤਮਾ ਵਿੱਚ ਸੰਸਾਰ ਨਹੀਂ ਹੈ। ਜੇ ਪਰਮਾਤਮਾ ਵਿੱਚ ਸੰਸਾਰ ਵੀ ਰਹਿੰਦਾ। ਪਰ ਸੰਸਾਰ ਨਹੀਂ ਰਹਿੰਦਾ। ਇਸ ਲਈ ਪਰਮਾਤਮਾ ਵਿੱਚ ਸੰਸਾਰ ਨਹੀਂ ਹੈ। ੦ ਨਚੋੜ ਇਹ ਹੈ ਕਿ ਪਰਮਾਤਮਾ ਹੈ ਤੇ ਪਰਮਾਤਮਾ ਵਿੱਚ ਸੰਸਾਰ ਹੈ, ਪਰ ਤੱਤਵ ਦੀ ਦ੍ਰਿਸ਼ਟੀ ਤੋਂ ਦੇਖਿਆ ਜਾਵੇ ਨਾ ਸੰਸਾਰ ਵਿੱਚ ਪਰਮਾਤਮਾ ਹੈ, ਨਾ ਪਰਮਾਤਮਾ ਵਿੱਚ ਸੰਸਾਰ ਹੈ, ਕਿਉਂਕਿ ਸੰਸਾਰ ਦੀ ਆਪਣੀ ਕੋਈ ਸੁਤੰਤਰ ਸੱਤਾ ਹੈ ਹੀ ਨਹੀਂ, ਉਥੇ ਤਾਂ ਕੇਵਲ ਪਰਮਾਤਮਾ ਹੀ ਪਰਮਾਤਮਾ ਹੈ, ਵਾਸੁਦੇਵਹ ਸਰਵਮ੍॥ ਇਹੋ ਜੀਵਨ ਮੁਕਤੀ ਲਈ ਭਗਤਾਂ ਦੀ ਦ੍ਰਿਸ਼ਟੀ ਹੈ।

**ਵਿਆਖਿਆ :-** ਜਿਵੇਂ ਸਮੁੰਦਰ ਤੋਂ ਲਹਿਰਾਂ ਦਾ ਜਨਮ ਹੁੰਦਾ ਹੈ ਅਤੇ ਸਮੁੰਦਰ ਉੱਪਰ ਹੀ ਮਚਲਦੀਆਂ ਹਨ, ਏਸੇ ਤਰ੍ਹਾਂ ਸਾਰੇ ਜੀਵ, ਬ੍ਰਹਮ ਤੋਂ ਲੈ ਕੇ ਸਾਰੇ ਘਾਹ ਦੀਆਂ ਪੱਤੀਆਂ ਤੱਕ, ਉੱਚੇ ਤੋਂ ਨੀਵੇਂ ਸਤਰ 'ਤੇ, ਆਪਣਾ ਮੂਲ ਬ੍ਰਹਮ 'ਚੋਂ ਪ੍ਰਾਪਤ ਕਰਦੇ ਹਨ ਅਤੇ ਓਸ ਸੰਗ ਹੀ ਰਹਿੰਦੇ ਹਨ, ਵਿਸ਼ਰਾਮ ਕਰਦੇ ਹਨ। ਜਿਸ ਤਰ੍ਹਾਂ ਲਹਿਰਾਂ ਵਿੱਚ ਸਮੁੰਦਰ ਨਹੀਂ ਹੁੰਦਾ, ਏਸੇ ਤਰ੍ਹਾਂ ਹੀ (ਪ੍ਰਭੂ) ਬ੍ਰਹਮ ਪ੍ਰਤੱਖ ਜੀਵਾਂ ਵਿੱਚ ਨਹੀਂ ਹੁੰਦਾ। ਉਹ ਤਾਂ ਅਸੀਮ ਅਨੰਤ ਅਮਿਤ ਅਪਾਰ ਮਹਾਨ ਹੈ। ਜਦੋਂ ਕਿ ਹੋਰ ਸਾਰੇ ਜੀਵ ਨਿਮਾਣੇ ਸੀਮਤ ਅਤੇ ਨਿਸ਼ਚਿਤ ਹਨ। ਪ੍ਰਭੂ ਦੀ ਪਹਿਚਾਣ ਭੌਤਿਕ ਵਸਤਾਂ ਰਾਹੀਂ ਅਸੰਭਵ ਹੈ, ਇਹ ਕੇਵਲ ਭਗਤੀ ਸ਼ਰਧਾ ਅਤੇ ਅਪਾਰ ਸਾਧਨਾ ਰਾਹੀਂ ਸੰਭਵ ਹੈ। ਏਸੇ ਲਈ ਸਾਧਾਰਣ ਲੋਕਾਂ ਲਈ ਪ੍ਰਭੂ ਦਾ ਅਭਾਵ ਹੈ। ਮੈਂ (ਪ੍ਰਭੂ) ਸਾਰੀਆਂ ਥਾਵਾਂ 'ਤੇ (ਹੈ) ਹਾਂ, ਹਰ ਵਸਤੁ (ਜੀਵ) ਮੇਰੇ ਵਿੱਚ ਹੈ, ਪਰ ਮੈਂ ਫਿਰ ਵੀ ਇਕੱਲਾ ਹਾਂ।"



**9.05 ਸ਼ਲੋਕ :**

*न च मद्-स्थानि भूतानि, पश्य मे योगम् ऐश्वरम्। भू-त-भृत् न च भू-त-स्थः, मम आत्मा भूत-भावनः॥*

***ਨ ਚ ਮਦ੍-ਸ੍ਥਾਨਿ ਭੂਤਾਨਿ, ਪਸ਼੍ਯ ਮੇ ਯੋਗਮ੍ ਏਸ਼ਵਰਮ੍।***

***ਭੂਤ ਭ੍ਰਤ੍ ਨ ਚ ਭੂਤ ਸ੍ਥਹ, ਮਮ ਆਤ੍ਮਾ ਭੂਤ ਭਾਵਨਹ॥***

**੦ ਸ਼ਬਦ ਅਰਥ :-** ਨ : ਨਹੀਂ। ਚ : ਅਤੇ। ਮਦ-ਸ੍ਥਾਨਿ : ਮੇਰੇ ਵਿੱਚ ਸਥਾਪਿਤ ਹਨ, ਰਹਿੰਦੇ ਹਨ। ਭੂਤਾਨਿ : ਜੀਵ। ਪਸ਼੍ਯ : ਠੀਕ ਵੇਖੋ। ਮੇ : ਮੇਰਾ ਮੈਨੂੰ। ਯੋਗਮ੍ : ਯੋਗਾ। ਏਸ਼੍ਵ੍ਰਮ੍ : ਦੈਵੀ। ਭੂਤ ਭ੍ਰਤ੍ : ਜੀਵਾਂ ਦੇ ਸਹਾਇਕ। ਨ : ਨਹੀਂ। ਚ : ਅਤੇ। ਭੂਤ ਸ੍ਥਹ : ਜੀਵਾਂ ਵਿੱਚ ਰਹਿੰਦੇ ਹਨ। ਮਮ : ਮੇਰਾ। ਆਤਮਾ : ਸਵੈ। ਭੂਤ ਭਾਵਨਹ : ਸਾਰੇ ਪ੍ਰਤਖ ਦਿਖਾਈ ਦਿੰਦੇ, ਜੀਵਾਂ ਦਾ ਸਰੋਤ, ਜੀਵ ਉਪਜਾਉਣੇ।

**੦ ਸ਼ਲੋਕਾਰਥ :-** (ਪਰ ਅਸਲ ਵਿੱਚ ਇਹ ਸਾਰੇ) ਪ੍ਰਾਣੀ ਹੀ ਮੇਰੇ ਵਿੱਚ ਸਥਿਤ ਹਨ। ਤੂ ਮੇਰੇ ਇਸ ਈਸ਼ਵਰ ਯੋਗ (ਅਰਥਾਤ ਘਟਨਾ) ਨੂੰ ਦੇਖ ਕਿ ਮੇਰਾ ਸਰੂਪ (ਮੇਰੀ ਆਤਮਾ) ਪ੍ਰਾਣੀਆਂ ਦਾ ਪਾਲਣ ਪੋਸ਼ਣ ਕਰਨ ਵਾਲਾ ਤਥਾ ਪ੍ਰਾਣੀਆਂ ਦਾ ਉਤਪਾਦਨ ਵਰਧਨ ਕਰਨ ਵਾਲਾ ਹੁੰਦਾ ਹੋਇਆ ਵੀ ਪ੍ਰਾਣੀਆਂ ਵਿੱਚ ਸਥਿਤ ਨਹੀਂ ਹੈ।

**ਪਦ-ਅਰਥ-ਵਿਸਥਾਰ :-** ੦ ਪਸ਼੍ਯ ਮੇ ਯੋਗਮ੍ ਏਸ਼੍ਵ੍ਰਮ੍ - ਯੋਗ ਸਮੱਰਥ - ਸਾਰੇ ਸੰਸਾਰ ਦਾ ਸੰਯਮਨ ਭਗਵਾਨ ਹੀ ਕਰਦੇ ਹਨ। ਹੇ ਅਰਜਨ, ਆਪਣੀ ਮਨੁੱਖੀ ਬੁੱਧੀ ਦਾ ਤਿਆਗ ਕਰਕੇ ਮੇਰੇ ਈਸ਼ਵਰੀ ਯੋਗ ਨੂੰ ਦੇਖ। ੦ ਮੈਂ ਸੰਪੂਰਣ ਜਗਤ ਵਿੱਚ ਅਤੇ ਸੰਪੂਰਣ ਜਗਤ ਮੇਰੇ ਵਿੱਚ ਹੁੰਦਾ ਹੋਇਆ ਵੀ ਸੰਪੂਰਣ ਜਗਤ ਮੇਰੇ ਵਿੱਚ ਨਹੀਂ ਹੈ। ਮੈਂ ਸੰਪੂਰਣ ਜਗਤ ਵਿੱਚ ਨਹੀਂ ਹਾਂ। ਮੈਂ ਤਾਂ ਹਮੇਸ਼ਾ ਸੰਸਾਰ ਵਿੱਚ ਨਿਰਲੇਪ ਹਾਂ। ਆਪਣੇ ਆਪ ਵਿੱਚ ਹੀ ਸਥਿਤ ਹਾਂ। ਮੇਰੇ ਇਸ ਈਸ਼ਵਰੀ ਸੰਬੰਧੀ ਯੋਗ ਨੂੰ (ਪ੍ਰਭਾਵ ਸਮਰੱਥਾ) ਨੂੰ ਦੇਖ। ਮੈਂ ਇੱਕ ਹੀ ਅਨੇਕ ਰੂਪ ਤੋਂ ਦੇਖਦਾ ਹਾਂ, ਅਨੇਕ ਰੂਪ ਤੋਂ ਦੇਖਦਾ ਹੋਇਆ ਵੀ ਇੱਕ ਹਾਂ। ਕੇਵਲ ਮੈਂ ਹੀ ਮੈਂ ਹਾਂ। ੦ ਪਸ਼੍ਯ = ਕ੍ਰਿਆ ਦੇ ਦੋ ਅਰਥ ਹਨ, ਜਾਣਨਾ ਤੇ ਦੇਖਣਾ। ਜਾਣਨਾ ਬੁੱਧੀ ਤੋਂ ਹੁੰਦਾ ਹੈ। ਦੇਖਣਾ ਅੱਖਾਂ ਤੋਂ ਹੁੰਦਾ ਹੈ। ਭਗਵਾਨ ਦੇ ਯੋਗ (ਪ੍ਰਭਾਵ) ਨੂੰ ਜਾਣਨ ਦੀ ਗੱਲ ਏਥੇ ਆਈ ਹੈ। (ਵੇਖੋ 11.08 ਸ਼ਲੋਕ) ੦ ਭੂਤ ਭ੍ਰਤ੍ ਨ ਚ ਭੂਤ ਸ੍ਥਹ = ਮਮ ਆਤ੍ਮਾ ਭੂਤ ਭਾਵ ਨਹ = ਮੇਰਾ ਜੋ ਸਰੂਪ ਹੈ, ਉਹ ਸੰਪੂਰਣ ਪ੍ਰਾਣੀਆਂ ਨੂੰ ਪੈਦਾ ਕਰਨ ਵਾਲਾ, ਸਭਨਾਂ ਨੂੰ ਧਾਰਣ ਕਰਨ ਵਾਲਾ, ਉਨ੍ਹਾਂ ਦਾ ਪਾਲਣ ਪੋਸ਼ਣ ਕਰਨ ਵਾਲਾ ਹੈ, ਪਰ ਮੈਂ ਉਨ੍ਹਾਂ ਪ੍ਰਾਣੀਆਂ ਵਿੱਚ ਸਥਿਤ ਨਹੀਂ ਹਾਂ। ਮੈਂ ਉਨ੍ਹਾਂ ਦੇ ਆਸਰੇ 'ਤੇ ਨਹੀਂ ਹਾਂ। ਉਨ੍ਹਾਂ ਵਿੱਚ ਲਿਪਤ ਨਹੀਂ ਹਾਂ। (15.17 ਸ਼ਲੋਕ ਵੀ ਦੇਖੋ)। ਜਿਵੇਂ ਮੈਂ ਸਭਨਾਂ ਨੂੰ ਉਤਪਨ ਕਰਕੇ ਸਾਰਿਆਂ ਦਾ ਪਾਲਣ ਪੋਸ਼ਣ ਕਰਦਾ ਹਾਂ, ਪਰ ਫਿਰ ਵੀ ਮੇਰੇ ਵਿੱਚ ਨਾ ਅਹੰਤਾ, ਨਾ ਮਮਤਾ ਆਉਂਦੀ ਹੈ। ਸਾਰਿਆਂ ਵਿੱਚ ਰਹਿੰਦਾ ਹੋਇਆ ਵੀ ਉਨ੍ਹਾਂ ਉੱਪਰ ਆਸ਼ਿਰਤ ਨਹੀਂ ਹਾਂ। ਪੂਰੀ ਤਰ੍ਹਾਂ ਨਿਰਲੇਪ ਹਾਂ। ਇਸ ਲਈ ਮਨੁੱਖ ਨੂੰ ਚਾਹੀਦਾ ਹੈ ਕਿ ਉਹ ਆਪਣੇ ਪਰਿਵਾਰ ਦਾ ਪਾਲਣ

ਪੋਸ਼ਣ ਕਰਦਾ ਹੋਇਆ, ਸਭ ਲਈ ਸੁਰੱਖਿਆ ਕਰਦਾ ਹੋਇਆ ਵੀ, ਨਾ ਹੰਕਾਰ ਕਰੇ, ਨਾ ਮਮਤਾ ਵਿੱਚ ਫਸੇ, ਨਿਰਲੇਪ ਰਹੇ। ਹਾਲਾਤ ਵਿੱਚ ਗ੍ਰਸਿਆ ਨਾ ਜਾਵੇ।

**ਵਿਆਖਿਆ :-** ਜੇ ਸ਼ੀਸ਼ੇ ਅੱਗੇ ਚਮਕੀਲੀ ਵਸਤੂ ਰੱਖ ਦਿੰਦੇ ਹਾਂ, ਤਾਂ ਸ਼ੀਸ਼ੇ ਦੀ ਪ੍ਰਕ੍ਰਿਆ ਵਿੱਚ ਕੋਈ ਅੰਤਰ ਨਹੀਂ ਪੈਂਦਾ। ਏਸੇ ਤਰ੍ਹਾਂ ਹੀ ਬ੍ਰਾਹਮਣ ਕੋਲ ਦੈਵੀ ਯੋਗ ਸ਼ਕਤੀ ਹੁੰਦੀ ਹੈ, ਜਿਸ ਨੂੰ ਉਸ ਨੇ ਸਮੁੱਚੇ ਜਗਤ ਅੱਗੇ ਰੱਖਿਆ ਹੁੰਦਾ ਹੈ ਤੇ ਉਹ ਪ੍ਰਭੂ ਦਾ ਹੀ ਜੀਵ ਰੂਪ ਹੁੰਦਾ ਹੈ। ਇਸ ਵਿੱਚ ਸ਼ਾਨਦਾਰ ਇਕਰੂਪਤਾ ਯਥਾਰਥਤਾ ਵਾਲੀ ਯੋਜਨਾ ਹੈ। ਜਿਸ ਦਾ ਮੰਤਵ ਸ਼੍ਰਿਸ਼ਟੀ ਨੂੰ ਸਾਂਭਣਾ, ਸਥਾਈ ਬਣਾਈ ਰੱਖਣਾ ਅਤੇ ਪੇਸ਼ ਕਰਨਾ ਹੈ। ਪਰ ਬ੍ਰਾਹਮਣ ਤਾਂ ਹਮੇਸ਼ਾ ਪ੍ਰਭੂ ਅੰਦਰ ਹੁੰਦਾ ਹੈ, ਉਸ ਦੀ ਖੇਡ ਵਿੱਚ ਲੀਨ ਰਹਿੰਦਾ ਹੈ। ਉਹ ਏਸ ਜਗਤ-ਪਾਸਾਰੇ ਤੋਂ ਮੁਕਤ ਰਹਿੰਦਾ ਹੈ।

✪ ✪ ✪

**9.06 ਸ਼ਲੋਕ :**

*यथा आकाश (स्था) स्थि-त:, नित्यम् वायु: सर्वत्र-ग: महान्। तथा सर्वाणि भू-तानि, मद्-स्थानि इति उप-धारय॥*

***ਯਥਾ ਆਕਾਸ਼ (ਸਥਾ) ਸ੍ਥਿਤਹ ਨਿਤ੍ਯਮ੍, ਵਾਯੂਹ ਸਰ੍ਵਤ੍ਰਗਹ ਮਹਾਨ੍।***
***ਤਥਾ ਸਰ੍ਵਣਿ ਭੂਤਾਨਿ, ਮਦ੍ ਸ੍ਥਾਨਿ ਇਤਿ ਓਪ ਧਾਰਯ॥***

**੦ ਸ਼ਬਦ ਅਰਥ :-** ਯਥਾ : ਜਿਵੇਂ। ਆਕਾਸ਼ (ਸ੍ਥਾ) ਸ੍ਥਿਤਹ = ਆਕਾਸ਼ ਵਿੱਚ ਵਿਸ਼ਰਾਮ ਕਰਦਾ ਹੈ। ਨਿਤ੍ਯਮ੍ ਵਾਯੂਹ : ਹਮੇਸ਼ਾ, ਹਵਾ। ਸਰ੍ਵਤ੍ਰਗਹ : ਹਰ ਥਾਂ ਘੁੰਮ ਰਿਹਾ ਹੈ। ਮਹਾਨ੍ : ਮਹਾਨ। ਤਥਾ : ਇੰਜ ਇਸ ਤਰ੍ਹਾਂ। ਭੂਤਾਨਿ : ਜੀਵ। ਮਦ੍ ਸ੍ਥਾਨਿ : ਮੇਰੇ ਅੰਦਰ ਵਿਸ਼ਰਾਮ ਕਰਦਾ ਹੈ। ਇਤਿ : ਇਸ ਤਰ੍ਹਾਂ। ਉਪ ਧਾਰਯ : ਜਾਣਦੇ ਹਨ।

**੦ ਸ਼ਲੋਕਾਰਥ :-** ਜਿਵੇਂ ਹਮੇਸ਼ਾ ਵਿਚਰਨ ਵਾਲੀ ਮਹਾਨ ਹਵਾ ਸਦਾ ਆਕਾਸ਼ ਵਿੱਚ ਹੀ ਸਥਿਤ ਰਹਿੰਦੀ ਹੈ। ਉਸੇ ਤਰ੍ਹਾਂ ਹੀ ਸਾਰੇ ਪ੍ਰਾਣੀ ਮੇਰੇ ਵਿੱਚ ਸਥਿਤ ਹਨ। ਅਜਿਹਾ ਤੈਨੂੰ ਜਾਣ ਲੈਣਾ ਚਾਹੀਦਾ ਹੈ।

**ਪਦ-ਅਰਥ-ਵਿਸਥਾਰ :-** ੦ ਯਥਾ ਆਕਾਸ਼ (ਸ੍ਥਾ) ਸ੍ਥਿਤਹ ਨਿਤ੍ਯਮ੍ ਵਾਯੂਹ ਸਰ੍ਵਤ੍ ਗਹ ਮਹਾਨ੍ = ਜਿਵੇਂ ਸਾਰੇ ਥਾਵਾਂ ਉੱਪਰ ਵਿਚਰਨ ਵਾਲੀ ਮਹਾਨ ਵਾਯੂ (ਹਵਾ) ਨਿਤ੍ਯ ਹੀ ਆਕਾਸ਼ ਵਿੱਚ ਸਥਿਤ ਰਹਿੰਦੀ ਹੈ। ਕਦੇ ਸਾਮਾਨ ਰੂਪ ਵਿੱਚ ਕਦੇ ਤੇਜ਼ ਚਲਣ ਲੱਗਦੀ ਹੈ, ਪਰ ਆਕਾਸ਼ ਤੋਂ ਵੱਖ ਨਹੀਂ ਹੁੰਦੀ। ਇਹ ਹਵਾ ਕਿਧਰੇ ਚੱਲਦੀ, ਕਿਧਰੇ ਰੁਕੀ ਹੋਈ ਜਾਪਦੀ ਹੈ, ਪਰ ਰਹਿੰਦੀ ਆਕਾਸ਼ ਵਿੱਚ ਹੀ ਹੈ, ਹੋਰ ਕਿਧਰੇ ਨਹੀਂ ਜਾਂਦੀ, ਏਸੇ ਤਰ੍ਹਾਂ ਤਿੰਨ ਲੋਕਾਂ ਤੇ ਚੌਦਾਂ ਭਵਨਾਂ ਵਿੱਚ ਘੁੰਮਣ ਵਾਲੇ ਸਥਾਵਰ ਜੰਗਮ ਸੰਪੂਰਣ ਪ੍ਰਾਣੀ ਵੀ ਮੇਰੇ ਵਿੱਚ ਹੀ ਸਥਿਤ ਰਹਿੰਦੇ ਹਨ। ਭਗਵਾਨ ਨੇ ਚੌਥੇ ਸ਼ਲੋਕ ਤੋਂ ਲੈ ਕੇ ਛੇਵੇਂ ਸ਼ਲੋਕ ਤੱਕ ਤਿੰਨ ਵਾਰ ਮਤ੍ ਸਥਾਨਿ ਸ਼ਬਦ ਦੀ ਵਰਤੋਂ ਕੀਤੀ ਹੈ। ਅਰਥ ਇਹ ਹੈ ਕਿ ਸਾਰੇ ਪ੍ਰਾਣੀ ਮੇਰੇ ਵਿੱਚ ਸਥਿਤ ਹਨ। ਮੈਨੂੰ ਛੱਡ ਕੇ ਉਹ ਕਿਧਰੇ ਨਹੀਂ ਜਾ ਸਕਦੇ ਹਨ। ਇਹ ਪ੍ਰਾਣੀ ਪ੍ਰਕ੍ਰਿਤੀ ਤੇ ਪ੍ਰਕ੍ਰਿਤੀ ਦੇ ਸਰੂਪ ਵਸਤੂ ਸਰੀਰ ਆਦਿ ਨਾਲ ਕਿੰਨੇ ਵੀ ਸੰਬੰਧ ਸਥਾਪਿਤ ਕਰ ਲੈਣ, ਪਰ ਉਹ ਪ੍ਰਕ੍ਰਿਤੀ ਤੇ ਉਨ੍ਹਾਂ ਦੇ ਕੰਮਾਂ ਨਾਲ ਇੱਕ ਹੋ ਹੀ ਨਹੀਂ ਸਕਦੇ। ੦ ਜਿਵੇਂ ਹਵਾ ਗਤੀਸ਼ੀਲ ਨਹੀਂ ਹੁੰਦੀ। ਪਰ ਜਦ ਇਹ ਗਤੀਸ਼ੀਲ ਪ੍ਰਕ੍ਰਿਤੀ ਦੇ ਨਾਲ ਆਪਣਾ ਸੰਬੰਧ ਜੋੜ ਲੈਂਦੀ ਹੈ, ਤਦ ਸਰੀਰ ਦੀ ਗਤੀ ਉਸ ਨੂੰ ਆਪਣੀ ਗਤੀ ਦਿਖਾਈ ਦੇਣ ਲੱਗਦੀ ਹੈ। ਵੇਖੋ 2.24 ਸ਼ਲੋਕ ੦ ਇਤਿ-ਓਪਧਾਰ੍ਯ - ਇਹ ਗੱਲ ਤੂੰ ਵਿਸ਼ੇਸ਼ ਰੂਪ ਵਿੱਚ ਧਾਰਨ ਕਰ ਲੈ, ਮੰਨ ਲੈ, ਕਿ ਭਾਵੇਂ (ਸਰਗ) ਸ਼੍ਰਿਸ਼ਟੀ ਦਾ ਸਮਾਂ ਹੋਵੇ ਭਾਵੇਂ ਪ੍ਰਲਯ ਦਾ ਸਮਾਂ, ਅਨੰਤ ਬ੍ਰਹਿਮੰਡ ਦੇ ਸੰਪੂਰਣ ਪ੍ਰਾਣੀ ਪੂਰੀ ਤਰ੍ਹਾਂ ਮੇਰੇ ਵਿੱਚ ਹੀ ਰਹਿੰਦੇ ਹਨ। ਮੇਰੇ ਤੋਂ ਵੱਖਰੀ ਉਨ੍ਹਾਂ ਦੀ ਕੋਈ ਪਹਿਚਾਣ ਨਹੀਂ। ਅਜਿਹਾ ਦ੍ਰਿੜਤਾ ਨਾਲ ਮੰਨ ਲੈਣ ਕਾਰਨ ਪ੍ਰਕ੍ਰਿਤੀ ਦੇ ਕਾਰਜ ਤੋਂ ਬਿਮੁਖਤਾ ਹੋ ਜਾਵੇਗੀ ਤੇ ਵਾਸਤਵਿਕ ਤੱਤਵ ਦਾ ਅਨੁਭਵ ਹੋ ਜਾਵੇਗਾ। ੦ ਭੋਗਾਂ ਵਿੱਚ ਸਥਾਈ ਸੁੱਖ ਨਹੀਂ ਹੈ। ਅਜਿਹੇ ਨਿਤ੍ਯ ਸੁੱਖ ਦੀ ਇੱਛਾ ਕਰੋ, ਜਿਸ ਨਾਲ ਸੰਸਾਰਕ ਸੁੱਖ ਦੀ ਇੱਛਾ ਮਿਟ ਜਾਵੇ।

**ਵਿਆਖਿਆ :-** ਆਕਾਸ਼ ਮੂਲ ਤੱਤ ਅਤੇ ਚਾਰ ਹੋਰ ਤੱਤ, ਇਸ ਦੇ ਪਿਛੋਕੜ ਵਿੱਚ ਹਨ। ਏਸੇ ਸਮੇਂ ਇਹ ਤੱਤ ਦੂਜੇ ਤੱਤਾਂ ਤੋਂ ਵੱਖ ਵੀ ਰਹਿੰਦਾ ਹੈ। ਭਾਵੇਂ ਕਿ ਪ੍ਰਤੱਖ ਦਿਖਾਈ ਦਿੰਦਾ ਜਗਤ , ਜੋ ਬ੍ਰਹਮਾ ਦੀ ਉਪਜ ਹੈ - ਪ੍ਰਭੂ ਵਿੱਚ ਨਾ ਕੋਈ ਤਬਦੀਲੀ ਪੈਦਾ ਕਰਦਾ ਹੈ, ਨਾ ਹੀ ਨਵੀਂ ਉਤਪਤੀ ਦਾ ਕਾਰਨ ਬਣਦਾ ਹੈ। ਆਕਾਸ਼ ਨੂੰ ਸਮਝ ਲੈਣ ਦੀ ਪ੍ਰਕ੍ਰਿਆ, ਬ੍ਰਹਮ ਨੂੰ ਸਮਝਣ ਵਿੱਚ ਸਹਾਇਕ ਬਣਦੀ ਹੈ। ਖਲਾਅ - ਇੱਕ ਅਜਿਹੀ ਪ੍ਰਤੱਖ ਵਿਖਾਈ ਦੇਣ ਵਾਲੀ ਵਸਤੂ ਹੈ, ਜਿਸ ਸੰਬੰਧੀ ਅਸੀਂ ਸੋਚਦੇ ਹਾਂ। ਬ੍ਰਹਿਮੰਡੀ ਪਾਸਾਰ ਖਲਾਅ ਵਿੱਚ ਵਿਸ਼ਰਾਮ ਕਰਦਾ ਹੈ। ਖਲਾਅ - ਛੋਟੀ ਤੋਂ ਛੋਟੀ ਵਸਤੂ ਅਣੂ ਅਤੇ ਵੱਡੀ ਤੋਂ ਵੱਡੀ ਵਸਤੂ - ਜਿਵੇਂ ਸੂਰਜ ਧਰਤੀ ਚੰਦ੍ਰਮਾ ਦੀ ਹਰਕਤ ਦੀ ਆਗਿਆ ਦਿੰਦਾ ਹੈ। ਭਾਵੇਂ ਆਸਮਾਨ (ਹਵਾ ਵਾਯੂ) ਮਹਾਨ ਹੈ - ਪਰ ਇਹ ਹੈ ਤਾਂ ਖਲਾਅ ਅੰਦਰ ਹੀ। ਖਲਾਅ - ਆਸਮਾਨ ਤੋਂ ਪਰੇ ਨਹੀਂ ਹੈ। ਏਸੇ ਤਰ੍ਹਾਂ ਹੋਰ ਹੈਰਾਨ ਕਰਨ ਵਾਲੇ ਬ੍ਰਹਿਮੰਡੀ ਜਗਤ, ਜੋ ਪ੍ਰਤੱਖ ਦਿਖਾਈ ਦਿੰਦੇ ਹਨ, ਸਾਰੇ ਪ੍ਰਭੂ ਦੀ ਮਰਜ਼ੀ ਅਨੁਸਾਰ ਕਾਰਜਸ਼ੀਲ ਹਨ। ਪ੍ਰਭੂ ਦੀ ਮਰਜ਼ੀ ਦੇ ਅਧੀਨ ਹਨ। ਪ੍ਰਭੂ ਦੀ ਮਰਜ਼ੀ ਤੋਂ ਬਿਨਾਂ ਇੱਕ ਪੱਤਾ ਵੀ ਨਹੀਂ ਹਿੱਲਦਾ। ਉਸ ਦੀ ਮਰਜ਼ੀ ਅਨੁਸਾਰ ਵਸਤੂ ਦੀ ਸਿਰਜਨਾ ਹੁੰਦੀ ਹੈ, ਪਾਲਣਾ ਹੁੰਦੀ ਹੈ ਤੇ ਫੇਰ ਨਾਸ਼ ਵੀ ਹੁੰਦਾ ਹੈ। ਫਿਰ ਵੀ ਉਹ ਹਰ ਵਸਤੂ ਤੋਂ ਨਿਰਲੇਪ ਹੈ ਤੇ ਖਲਾਅ ਵਾਤਾਵਰਣ ਦੀਆਂ ਸਰਗਰਮੀਆਂ ਤੋਂ ਮੁਕਤ ਹੈ। ਉਪਨਿਸ਼ਦ ਅਨੁਸਾਰ ਪ੍ਰਭੂ ਦੇ ਭੈਅ ਤੋਂ ਬਾਹਰ ਹਵਾ ਚੱਲਦੀ ਹੈ। ਏਸੇ ਤਰ੍ਹਾਂ ਸੂਰਜ ਚੰਦ ਸਿਤਾਰੇ ਘੁੰਮਦੇ ਹਨ। ਭੌਤਿਕ ਵਸਤਾਂ ਵੀ, ਉਸ ਦੇ ਨਿਯੰਤਰਣ ਵਿੱਚ ਹਨ।

✪ ✪ ✪

**9.07 ਸ਼ਲੋਕ :**

*सर्व-भूतानि कौन्तेय, प्र-कृ-तिम् या-अन्ति मामिकाम्। कल्प-क्षये पुन: तानि, कल्प-आदौ वि-सृजामि अहम्॥*

***ਸਰ੍ਵ ਭੂਤਾਨਿ ਕੌਂਤੇਯ, ਪ੍ਰਕ੍ਰਤਿਮ੍ ਯਾ ਅਨਿੰਤ ਮਾਮਿਕਾਮ੍।***
***ਕਲ੍ਪ ਕ੍ਸ਼੍ਯੇ ਪੁਨਹ ਤਾਨਿ, ਕਲ੍ਪ ਆਦੌ ਵਿ ਸ੍ਰਜਾਮਿ ਅਹਮ੍॥***

**੦ ਸ਼ਬਦ ਅਰਥ :-** ਸਰ੍ਵ ਭੂਤਾਨਿ : ਸਾਰੇ ਜੀਵ। ਕੌਂਤੇਯ : ਹੇ ਕੁੰਤੀ ਪੁੱਤਰ। ਪ੍ਰਕ੍ਰਤਿਮ੍ : ਪ੍ਰਕ੍ਰਿਤੀ। ਯਾਅਨਿ੍ਤ : ਜਾਂਦਾ ਹੈ। ਮਾਮਿਕਾਮ੍ : ਮੇਰਾ। ਕਲ੍ਪ ਕ੍ਸ਼੍ਯੇ : ਕਲਪਾ ਦੇ ਅੰਤ ਤੱਕ। ਪੁੰਨਹ : ਦੁਵਾਰਾ। ਤਾਨਿ : ਉਨ੍ਹਾਂ। ਕਲ੍ਪ ਆਦੌ : ਕਲਪਾ ਦੇ ਆਰੰਭ ਤੋਂ। ਵਿਸ੍ਰਜਾਮਿ : ਅੱਗੇ ਨੂੰ ਭੇਜਣਾ। ਅਹਮ੍ : ਮੈਂ।

**੦ ਸ਼ਲੋਕਾਰਥ :-** ਹੇ ਕੌਂਤਯੇ! ਕਲਪ ਦੇ ਅੰਤ ਵਿੱਚ ਸਾਰੇ ਪ੍ਰਾਣੀ ਮੇਰੀ (ਅਪਰਾ) ਪ੍ਰਕ੍ਰਿਤੀ ਨੂੰ ਪ੍ਰਾਪਤ ਹੋ ਜਾਂਦੇ ਹਨ ਤੇ ਕਲਪ

ਦੇ ਆਰੰਭ ਵਿੱਚ ਉਨ੍ਹਾਂ ਨੂੰ ਮੈਂ ਮੁੜ ਕੇ ਫੇਰ ਉਤਪਨ ਕਰਦਾ ਹਾਂ।

**ਪਦ-ਅਰਥ-ਵਿਸਥਾਰ :-** o ਸਰ੍ਵ ਭੂਤਾਨਿ ਕੌਂਤੇਯ, ਪ੍ਰਕ੍ਰਿਤਮ੍ ਯਾ ਅੰਤਿ ਮਾਮਿਕਾਮ੍ = ਸੰਪੂਰਣ ਪ੍ਰਾਣੀ ਮੇਰੇ ਹੀ ਅੰਸ਼ ਹਨ ਤੇ ਸਦਾ ਹੀ ਮੇਰੇ ਵਿੱਚ ਸਥਿਤ ਰਹਿੰਦੇ ਹਨ। ਪਰ ਉਹ ਪ੍ਰਕ੍ਰਿਤੀ ਤੇ ਪ੍ਰਕ੍ਰਿਤੀ ਦੀਆਂ ਵਸਤਾਂ ਨਾਲ ਮੇਰੇ ਪਨ ਦਾ ਸੰਬੰਧ ਸਥਾਪਿਤ ਕਰਕੇ, ਜੋ ਕੁੱਝ ਵੀ ਕਰਮ ਕਰਦੇ ਹਨ, ਉਨ੍ਹਾਂ ਕਰਮਾਂ ਤੇ ਉਨ੍ਹਾਂ ਦੇ ਫਲਾਂ ਨਾਲ ਸੰਬੰਧ ਜੁੜ ਜਾਂਦਾ ਹੈ, ਜਿਸ ਨਾਲ ਉਹ ਵਾਰ ਵਾਰ ਜਨਮ ਮਰਨ ਦੇ ਚੱਕਰ ਵਿੱਚ ਪੈ ਜਾਂਦੇ ਹਨ। ਜਦ ਪ੍ਰਲਯ ਦਾ ਸਮਾਂ ਆਉਂਦਾ ਹੈ (ਜਿਸ ਵਿੱਚ ਬ੍ਰਹਮਾ ਜੀ ਸੌ ਸਾਲ ਦੀ ਉਮਰ ਪੂਰੀ ਕਰਕੇ ਲੀਨ ਹੋ ਜਾਂਦੇ ਹਨ) ਉਸ ਸਮੇਂ ਪ੍ਰਕ੍ਰਿਤੀ ਦੇ ਪ੍ਰਵੱਸ ਹੋ ਕੇ ਉਹ ਸੰਪੂਰਣ ਪ੍ਰਾਣੀ ਪ੍ਰਕ੍ਰਿਤੀ ਜਨ੍ਯ ਸੰਬੰਧਾਂ ਨੂੰ ਲੈ ਕੇ ਅਰਥਾਤ ਆਪਣੇ ਆਪਣੇ ਕਰਮਾਂ ਨੂੰ ਲੈ ਕੇ ਮੇਰੀ ਪ੍ਰਕ੍ਰਿਤੀ ਵਿੱਚ ਲੀਨ ਹੋ ਜਾਂਦੇ ਹਨ। o ਬ੍ਰਹਮਾ ਜੀ ਦੇ ਇੱਕ ਦਿਨ ਦਾ ਨਾਂ ਕਲਪ ਹੈ, ਜਿਹੜਾ ਮਨੁੱਖੀ ਇੱਕ ਹਜ਼ਾਰ ਚਤੁਰਯੁਗ ਦਾ ਹੁੰਦਾ ਹੈ। ਏਨੇ ਸਮੇਂ ਦੀ ਬ੍ਰਹਮਾ ਜੀ ਦੀ ਇੱਕ ਰਾਤ ਹੁੰਦੀ ਹੈ। ਇਸ ਹਿਸਾਬ ਤੋਂ ਬ੍ਰਹਮਾ ਜੀ ਦੀ ਉਮਰ ਸੌ ਸਾਲ ਦੀ ਹੁੰਦੀ ਹੈ। o ਕਲ੍ਪ੍ ਕ੍ਸ਼੍ਯੇ : ਬ੍ਰਹਮਾ ਜੀ ਉਮਰ ਭੋਗ ਕੇ ਜਦ ਬ੍ਰਹਮਾ ਜੀ ਲੀਨ ਹੋ ਜਾਂਦੇ ਹਨ। ਉਸ ਮਹਾ ਪਰਲਯੇ ਨੂੰ ਏਥੇ ਕਲ੍ਪ ਕ੍ਸ਼੍ਯੇ ਪਦ ਵਿੱਚ ਕਿਹਾ ਗਿਆ ਹੈ। o ਸਰਵਭੂਤਾਨਿ ਪ੍ਰਕ੍ਰਿਤਿਮ੍ ਯਾਨਿ੍ਤ - ਵਿੱਚ ਤਾਂ ਜੀਵ ਆਪਣੇ ਆਪ ਪ੍ਰਕ੍ਰਿਤੀ ਨੂੰ ਪ੍ਰਾਪਤ ਹੋ ਜਾਂਦਾ ਹੈ। o ਤਾਨਿ ਕਲ੍ਪ ਆਦੌ ਵਿਸ੍ ਜਾਮਿ ਅਹ੍ਮ = ਮਹਾਂ ਸਰਗ ਦੇ ਆਦਿ ਵਿੱਚ ਮੈਂ ਉਨ੍ਹਾਂ ਦੀ ਰਚਨਾ ਕਰਦਾ ਹਾਂ। o ਕਿਰਿਆਸ਼ੀਲ ਹੋਣ ਨਾਲ ਪ੍ਰਕ੍ਰਿਤੀ ਪ੍ਰਲਯ ਦੇ ਵੱਲ ਜਾਂਦੀ ਹੈ। ਕਿਰਿਆ ਕਰਦੇ ਕਰਦੇ ਥੱਕ ਜਾਂਦੀ ਹੈ। ਪ੍ਰਕ੍ਰਿਤੀ ਦਾ ਪਰਮਾਤਮਾ ਨਾਲ ਲਯ ਹੋ ਜਾਂਦਾ ਹੈ। ਅਜਿਹੀ ਪ੍ਰਕ੍ਰਿਤੀ ਨਾਲ ਸੰਬੰਧ ਰੱਖਣ ਕਾਰਨ ਪ੍ਰਾਣੀ ਵੀ, ਪਰਲਯੇ ਦੇ ਸਮੇਂ ਪ੍ਰਕ੍ਰਿਤੀ ਵਿੱਚ ਲੀਨ ਹੋ ਜਾਂਦੇ ਹਨ। ਮਹਾ ਸਰਗ ਦੇ ਆਦਿ ਵਿੱਚ ਮੈਂ ਉਨ੍ਹਾਂ ਦੇ ਕਰਮਾਂ ਦਾ ਫਲ ਦੇ ਕੇ ਉਨ੍ਹਾਂ ਨੂੰ ਸ਼ੁੱਧ ਕਰਕੇ, ਉਨ੍ਹਾਂ ਦੇ ਸਰੀਰਾਂ ਦੀ ਰਚਨਾ ਕਰਦਾ ਹਾਂ। ਰਚਨਾ ਉਨ੍ਹਾਂ ਪ੍ਰਾਣੀਆਂ ਦੀ ਹੀ ਕਰਦਾ ਹਾਂ, ਜਿਹੜੇ ਪ੍ਰਕ੍ਰਿਤੀ ਦੇ ਪਰਵੱਸ ਹੋਏ ਹਨ। ਪ੍ਰਕ੍ਰਿਤੀ ਦੇ ਕਾਰਜ (ਸੰਸਾਰ ਸਰੀਰ) ਦੀ ਰਚਨਾ ਵਿੱਚ ਭਗਵਾਨ ਦਾ ਹੱਥ ਹੁੰਦਾ ਹੈ। ਇਸ ਲਈ ਮਨੁੱਖ ਨੂੰ ਵਿਵੇਕ ਨੂੰ ਸਮਝ ਕੇ ਤੱਤਪਰਤਾ ਨਾਲ ਆਪਣਾ ਉਥਾਨ ਕਰਨਾ ਚਾਹੀਦਾ ਹੈ। ਕਾਮਨਾ ਮਮਤਾ ਦਾ ਤਿਆਗ ਕਰਕੇ ਭਗਵਾਨ ਦੇ ਸਨਮੁੱਖ ਹੋ ਜਾਣਾ ਚਾਹੀਦਾ ਹੈ।

**ਵਿਆਖਿਆ :-** ਕਲਪਾ ਕੀ ਹੈ ? ਬ੍ਰਹਮਾ ਇਸ ਜਗਤ ਦਾ ਸਿਰਜਨਹਾਰ ਹੈ, ਜਦੋਂ ਇਹ ਸੌਂ ਜਾਂਦਾ ਹੈ ਤਾਂ ਇਹ ਕਲਪਾ ਦਾ ਅੰਤ ਹੈ, ਜੋ ਹਜ਼ਾਰਾਂ ਯੁਗਾਂ ਤੱਕ ਦੇ ਸਮੇਂ ਵਿੱਚ ਹੁੰਦਾ ਹੈ। ਮਨੁੱਖੀ ਗਿਣਤੀ ਅਨੁਸਾਰ ਇਸ ਦਾ ਸਮਾਂ ਕਰੋੜਾਂ ਸਾਲਾਂ ਦਾ ਹੁੰਦਾ ਹੈ। ਫੇਰ ਕੀ ਹੁੰਦਾ ਹੈ ਏਸ ਸਮੇਂ ਪਿਛੋਂ ? ਜੋ ਕੁੱਝ ਸਾਰਾ ਵਿਖਾਈ ਦਿੰਦਾ ਹੈ, ਉਹ ਅਪ੍ਰਤੱਖ ਅਵੱਸਥਾ ਵਿੱਚ ਚਲਿਆ ਜਾਂਦਾ ਹੈ (ਸਰਨਾਸ਼ ਦੀ ਅਵੱਸਥਾ ?) ਤੇ ਇਹ ਅਵੱਸਥਾ ਬਹੁਤ ਲੰਮੇ ਸਮੇਂ ਤੱਕ ਰਹਿੰਦੀ ਹੈ, ਇਹ ਬ੍ਰਹਮਾ ਦੀ ਰਾਤ ਹੁੰਦੀ ਹੈ। ਫਿਰ ਜਦੋਂ ਉਹ ਜਾਗਦਾ ਹੈ ਤਾਂ ਇਹ ਜਗਤ-ਪਾਸਾਰਾ ਬਹੁਤ ਸਾਰੇ ਬਦਲਾਵਾਂ ਨਾਲ ਸਿਰਜਿਆ ਜਾਂਦਾ ਹੈ। ਇੰਜ ਇਹ ਸਦੀਵੀ ਕਾਰਜ ਹੈ। ਸਿਰਜਨਾ, ਪਾਲਣਾ, ਨਾਸ਼ ਕਰਨਾ - ਵਿਗਿਆਨਕ ਪ੍ਰਕਿਰਿਆ ਹੈ। ਜਿਸ ਦੇ ਆਪਣੇ ਸਦੀਵੀ ਨਿਯਮ ਹਨ। ਇਹ ਪ੍ਰਭੂ ਦੀ ਮਰਜ਼ੀ ਅਨੁਸਾਰ ਹਨ। ਕਿਹਾ ਜਾਂਦਾ ਹੈ ਕਿ ਬ੍ਰਹਮਾ ਇੱਕ ਸੌ ਸਾਲ ਜਿਉਂਦਾ ਹੈ। ਉਸ ਦਾ ਇੱਕ ਦਿਨ, ਅਸਾਡੇ 4,300,000,000 ਸਾਲਾਂ ਦੇ ਬਰਾਬਰ ਹੈ। ਏਸੇ ਤਰ੍ਹਾਂ ਰਾਤ ਹੈ। ਇਸ ਦੇ ਮਹੀਨੇ ਸਾਲ ਕ੍ਰਮਵਾਰ 30 ਦਿਨਾਂ ਤੇ 12 ਮਹੀਨਿਆਂ ਦੇ ਹੁੰਦੇ ਹਨ।

✪ ✪ ✪

**9.08 ਸ਼ਲੋਕ :**

*प्र-कृ-तिम् स्वाम् अवष्टभ्य, वि-सृजामि पुनः पुनः। भूत-ग्रामम् इमम् कृत्स्नम्, अ-वशम् प्र-कृतेः वशात्॥*

***ਪ੍ਰਕ੍ਰਿਤਿਮ੍ ਸ੍ਵਾਮ੍ ਅਵ੍ਸ਼੍ਟ੍ਭਯ ਵਿਸ੍ਰਜਾਮਿ ਪੁਨਹ ਪੁਨਹ।***
***ਭੂਤ ਗ੍ਰਾਮਮ੍ ਇਮਮ੍ ਕ੍ਰਤ੍ਸ੍ਨਮ੍ ਅਵਸ਼ਮ੍ ਪ੍ਰਕ੍ਰਤੇਹ ਵਸ਼ਾਤੁ॥***

**o ਸ਼ਬਦ ਅਰਥ :-** ਪ੍ਰਕ੍ਰਿਤਿਮ੍ : ਪ੍ਰਕ੍ਰਿਤੀ। ਸ੍ਵਾਮ੍ : ਮੇਰਾ ਆਪਦਾ। ਅਵ੍ਸ਼੍ਟ੍ਭਯ : ਅੰਦਰ ਦਾਖਲ ਹੋਣਾ, ਅੰਦਰ ਸਮਾ ਜਾਣਾ। ਵਿਸ੍ਰਜਾਮਿ : ਮੈਂ ਅੱਗੇ ਭੇਜਦਾ ਹਾਂ, ਪੈਦਾ ਕਰਦਾ ਹਾਂ। ਪੁਨਹ : ਦੁਵਾਰਾ। ਪੁਨਹ : ਦੁਵਾਰਾ। ਭੂਤਗ੍ਰਾਮਮ੍ : ਜੀਵਾਂ ਦਾ ਬਹੁਭਾਂਤੀ ਰੂਪ, ਜਿਵੇਂ ਸਾਰੇ ਬ੍ਰਹਿਮੰਡ ਵਿੱਚ ਜੋ ਪ੍ਰਤੱਖ ਹੈ। ਇਮਮ੍ : ਇਹ। ਕ੍ਰਤਸਨਮ੍ : ਸਾਰੇ। ਅਵਸ਼ਮ੍ : ਪ੍ਰਕ੍ਰਿਤੀ। ਪ੍ਰਕ੍ਰਤੇਹ : ਪ੍ਰਕ੍ਰਿਤ ਦਾ। ਵਸ਼ਾਤੁ : ਸ਼ਕਤੀ ਰਾਹੀਂ।

**o ਸ਼ਲੋਕ ਕਾਰਥ :-** ਪ੍ਰਕ੍ਰਿਤੀ ਦੇ ਵਸ ਵਿੱਚ ਹੋਣ ਕਾਰਨ ਪਰਤੰਤਰ ਹੋਏ ਇਸ ਸੰਪੂਰਣ ਪ੍ਰਾਣੀ ਸਮੁਦਾਇ ਨੂੰ, ਮੈਂ ਆਪਣੀ ਪ੍ਰਕ੍ਰਿਤੀ ਨੂੰ ਵਸੀਭੂਤ ਕਰਕੇ ਵਾਰ ਵਾਰ ਉਤਪਨ ਕਰਦਾ ਹਾਂ।

**ਪਦ-ਅਰਥ-ਵਿਸਥਾਰ :-** o ਭੂਤ ਗ੍ਰਾਮਮ੍ ਇਮਮ੍ ਕ੍ਰਤ੍ਸ੍ਨ੍ਮ੍ - ਅਵਸ਼ਮ੍ ਪ੍ਰਕ੍ਰਤੇਹ ਵਸ਼ਾਤ੍ = ਏਥੇ ਪ੍ਰਕ੍ਰਿਤੀ ਸ਼ਬਦ ਵਿਆਪਤ ਪ੍ਰਕ੍ਰਿਤੀ ਦਾ ਵਾਚਕ ਹੈ। ਮਹਾ ਪਰਲਯ ਦੇ ਸਮੇਂ, ਸਾਰੇ ਪ੍ਰਾਣੀ ਆਪਣੀ ਵਯਸ਼ਿਟ੍ ਪ੍ਰਕ੍ਰਿਤੀ (ਕਾਰਣ ਸ਼ਰੀਰ) ਵਿੱਚ ਲੀਨ ਹੋ ਜਾਂਦੇ ਹਨ ਤੇ ਕਾਰਨ ਸਰੀਰ ਵਾਲੀ ਵਯਸ਼ਿਟ੍ ਪ੍ਰਕ੍ਰਿਤੀ ਪਰਮਾਤਮਾ ਵਿੱਚ ਲੀਨ ਹੋ ਜਾਂਦੀ ਹੈ। ਜਦੋਂ ਮਹਾਂਸਰਗ ਦਾ ਸਮਾਂ ਆਉਂਦਾ ਹੈ ਤਾਂ ਜੀਵ ਦੇ ਕਰਮਫਲ ਦੇਣ ਲਈ ਸਾਹਮਣੇ ਹੋ ਜਾਂਦੇ ਹਨ ਉਸ ਪਰਕਰਣ ਵਿੱਚ ਭਗਵਾਨ ਨੇ ਏਥੇ ਬਹੁ ਸਯਾਂ ਪ੍ਰਜਾਯੇਯ ਦੀ ਵਰਤੋਂ ਕੀਤੀ ਹੈ, ਵੇਖੋ 6.02, 6.03 ਸ਼ਲੋਕ। ਜਿਵੇਂ ਦਹੀਂ ਰਿੜਕਣ ਨਾਲ ਮੱਖਣ ਤੇ ਲੱਸੀ ਪ੍ਰਾਪਤ ਹੁੰਦੇ ਹਨ। ਮੱਖਣ ਉੱਪਰ ਆ ਜਾਂਦਾ ਹੈ, ਲੱਸੀ ਹੇਠਾਂ ਰਹਿ ਜਾਂਦੀ ਹੈ। ਏਥੇ ਮੱਖਣ ਸਾਤਵਿਕ ਹੈ, ਲੱਸੀ ਤਾਮਸ ਹੈ। ਰਿੜਕਣ ਦੀ ਕਿਰਿਆ ਰਾਜਸ ਹੈ। ਏਸੇ ਤਰ੍ਹਾਂ ਪ੍ਰਕ੍ਰਿਤੀ ਵਿੱਚ ਸਤੋ ਰਜੋ ਤਮੋ ਗੁਂਣ ਪੈਦਾ ਹੁੰਦੇ ਹਨ। ਕਿਧਰੇ ਸਤੋ ਕਿਧਰੇ ਰਜੋ ਕਿਧਰੇ ਤਮੋ ਗੁਣ ਪ੍ਰਧਾਨ ਹੈ। (ਵੇਖੋ 14.03) o ਪ੍ਰਕ੍ਰਿਤੀ ਸ੍ਵਾਮ੍ ਅਵਸ਼੍ਟ੍ਭ੍ਯ - ਵਿਸਰ੍ਜਾਮਿ ਪੁਨਹ ਪੁਨਹ = ਪ੍ਰਕ੍ਰਿਤੀ ਪਰਮਾਤਮਾ ਦੀ ਅਲੌਕਿਕ ਵਿਲੱਖਣ ਸ਼ਕਤੀ ਹੈ। ਇਸ ਨੂੰ ਪਰਮਾਤਮਾ ਤੋਂ ਭਿੰਨ ਨਹੀਂ ਕਰ ਸਕਦੇ। ਨਾ ਹੀ ਕਹਿ ਸਕਦੇ ਹਾਂ। ਅਜਿਹੀ ਆਪਣੀ ਪ੍ਰਕ੍ਰਿਤੀ ਨੂੰ ਸਵੀਕਾਰ ਕਰਕੇ ਪਰਮਾਤਮਾ ਮਹਾਂ-ਸਰਗ ਦੇ ਮੁੱਢ ਵਿੱਚ ਪ੍ਰਕ੍ਰਿਤੀ ਦੇ ਪ੍ਰਵੱਸ ਹੋਏ ਜੀਵਾਂ ਦੀ ਰਚਨਾ ਕਰਦੇ ਹਨ। o ਪਰਮਾਤਮਾ ਪ੍ਰਕ੍ਰਿਤੀ ਤੋਂ ਲੈ ਕੇ ਹੀ ਸ੍ਰਿਸ਼ਟੀ ਦੀ ਰਚਨਾ ਕਰਦੇ ਹਨ, ਉਸ ਤੋਂ ਬਿਨਾਂ ਨਹੀਂ। ਏਥੇ 'ਵਿ' ਉਪਸਰਗ ਪੂਰਵਕ ਸਰ੍ਜਾਮਿ ਕਿਰਿਆ ਦੇਣ ਦਾ ਅਰਥ ਹੈ ਕਿ ਭਗਵਾਨ ਜਿਨ੍ਹਾਂ ਜੀਵਾਂ ਦੀ ਰਚਨਾ ਕਰਦੇ ਹਨ, ਉਹ ਅਨੇਕ ਪ੍ਰਕਾਰ ਦੇ ਕਰਮ ਫਲਾਂ ਵਾਲੇ ਹੁੰਦੇ ਹਨ। ਇਸ ਲਈ ਭਗਵਾਨ ਉਨ੍ਹਾਂ ਦੀ ਭਾਂਤ ਭਾਂਤ ਦੀ ਰਚਨਾ ਕਰਦੇ ਹਨ।

**ਵਿਆਖਿਆ :-** ਇਹ ਪ੍ਰਕ੍ਰਿਤੀ ਚੱਕਰ ਹੈ, ਜਨਮ ਲੈਣਾ, ਪਾਲਣ ਪੋਸ਼ਣ ਅਵੱਸਥਾ ਵਿੱਚ ਵਿਕਾਸ ਕਰਨ ਤੇ ਅੰਤ ਬੁਢਾਪਾ ਅਵੱਸਥਾ ਪਾਰ ਕਰਕੇ ਨਾਸ਼ ਹੋ ਜਾਣਾ। ਪ੍ਰਕ੍ਰਿਤੀ ਬਹੁਤ ਵੱਡੀ ਮਾਤਰਾ ਵਿੱਚ ਆਪਦੇ ਆਪ ਨਾਸ਼ ਹੁੰਦੀ ਰਹਿੰਦੀ ਹੈ। ਪ੍ਰਕ੍ਰਿਤੀ ਸਵੇਰੇ ਖਿੜਦੀ ਹੈ ਮਹਿਕਦੀ ਹੈ, ਆਪਣਾ ਜੋਬਨ ਪ੍ਰਦਰਸ਼ਤ ਕਰਦੀ ਹੈ ਤੇ ਆਥਣੇ ਨਾਸ਼ ਹੋ ਜਾਂਦੀ ਹੈ। ਅਸੀਂ ਖੇਤਾਂ ਨੂੰ ਹਲ ਚਲਾ ਕੇ, ਜਾਨਵਰਾਂ ਨੂੰ ਚਾਬਕ ਮਾਰ ਕੇ, ਸ਼ਿਸ਼ਾਂ ਨੂੰ ਸਿੱਖਿਆ ਰਾਹੀਂ, ਉਤਸ਼ਾਹਿਤ ਕਰਦੇ ਹਾਂ। ਉਨ੍ਹਾਂ ਵਿੱਚ ਜਾਨ ਪਾਉਂਦੇ ਹਾਂ, ਨਵੀਂ ਚੇਤਨਾ ਭਰਦੇ ਹਾਂ। ਮੁੱਢ ਵਿੱਚ ਇਹ ਕਲਪ ਪ੍ਰਕ੍ਰਿਤੀ

ਅਪ੍ਰਤੱਖ ਤੋਂ ਪ੍ਰਤੱਖ ਅਵੱਸਥਾ ਵੱਲ ਆਉਂਦੀ ਹੈ, ਇਹ ਪੁਰਸ਼ ਵੱਲੋਂ ਹੀ ਉਤਸ਼ਾਹਿਤ ਕੀਤੀ ਜਾਂਦੀ ਹੈ। ਜੀਵ ਫਿਰ ਅਸਹਾਇਕ ਬਣਕੇ ਜਾਂ ਆਪਣੇ ਆਪ ਹੀ ਹੋਂਦ ਵਿੱਚ ਆ ਜਾਂਦੇ ਹਨ ਜਿਵੇਂ ਅਸੀਂ ਬਿਨਾਂ ਸਹਾਰੇ ਤੋਂ ਨੀਂਦ ਤੋਂ ਜਾਗ ਪੈਂਦੇ ਹਾਂ।

✪ ✪ ✪

**9.09 ਸ਼ਲੋਕ :**

*न च माम् तानि कर्माणि, नि-बध्-नन्ति धनम्-जय। उद्-आसीनवत् आसीनम्, अ-सक्तम तेषु कर्मसु॥*

***ਨ ਚ ਮਾਮ੍ ਤਾਨਿ ਕਰ੍ਮਾਣਿ, ਨਿਬਧ੍ਨੰਤਿ ਧਨਮ੍ ਜਯ।***
***ਓਦ੍ ਆਸੀਨਵਤ੍ ਆਸੀਨਮ੍ ਅ ਸਕ੍ਤਮ੍ ਤੇਸ਼ੁ ਕਰ੍ਮਸ਼ੁ॥***

**੦ ਸ਼ਬਦ ਅਰਥ :-** ਨ : ਨਹੀਂ। ਚ : ਅਤੇ। ਮਾਮ੍ : ਮੇਰਾ। ਤਾਨਿ : ਇਹ। ਕਰ੍ਮਣਿ : ਕਾਰਜ ਕਰਨਾ। ਨ : ਨਹੀਂ। ਨਿਬ੍ਧਨੰਤਿ : ਬੰਨਣਾ, ਬੰਦਸ਼ਾ ਲਾਉਣੀ, ਪੱਕਾ ਕਰਨਾ। ਧਨਮ੍ ਜਯ : ਹੇ ਅਮੀਰਾਂ ਨੂੰ ਜਿੱਤਣ ਵਾਲੇ ਧਨੰਨਜਯਾ। ਓਦ੍ ਆਸੀਨਵਤ੍ : ਨਿਰਪੱਖ। ਆਸੀਨਮ੍ : ਸਥਿਤ ਬੈਠਦਿਆਂ ਹੋਇਆਂ। ਆਸਕ੍ਤ੍ਮ੍ : ਜੋ ਜੁੜਿਆ ਨਾ ਹੋਵੇ, ਬਿਨਾ ਆਕਰਸ਼ਨ ਤੋਂ। ਤੇਸ਼੍ : ਉਨ੍ਹਾਂ ਅੰਦਰ। ਕਰ੍ਮਸ਼ੁ : ਕਾਰ ਗੁਜ਼ਾਰੀ।

**੦ ਸ਼ਲੋਕਾਰਥ :-** ਹੇ ਧੰਨਨਜਯ! ਇਹ ਸਾਰੇ ਕੰਮ ਮੈਨੂੰ ਨਹੀਂ ਬੰਨ੍ਹ ਸਕਦੇ, ਨਾ ਹੀ ਮੇਰੇ ਉੱਪਰ ਕੋਈ ਬੰਧਸ਼ ਲਾ ਸਕਦੇ ਹਨ। ਮੈਂ ਹਮੇਸ਼ਾ ਨਿਰਲੇਪ ਰਹਿੰਦਾ ਹਾਂ। ਤੇ ਇਨ੍ਹਾਂ ਕੰਮਾਂ ਨਾਲ ਮੇਰਾ ਕੋਈ ਸੰਬੰਧ ਨਹੀਂ ਹੁੰਦਾ।

**ਪਦ-ਅਰਥ-ਵਿਸਥਾਰ :-** ਧਨੰਜਯ – ਅਰਜਨ ਵਿੱਚ ਹੌਂਸਲਾ ਤੇ ਉਤਸ਼ਾਹ ਭਰਨ ਦਾ ਸ਼ਬਦ ਹੈ। ਜਿਸ ਤਰ੍ਹਾਂ ਤੂੰ ਯੁਧਿਸ਼ਟਰ ਲਈ ਰਾਜਸੂਯ ਯਗ ਵਾਸਤੇ ਸਾਰੇ ਰਾਜਿਆਂ ਨੂੰ ਜਿੱਤ ਕੇ ਧਨ ਦਾ ਸੰਗ੍ਰਹਿ ਕੀਤਾ ਸੀ, ਉਸੇ ਤਰ੍ਹਾਂ ਤੂੰ ਜੀਵਨ ਰੂਪੀ ਯਗ ਲਈ ਸਾਰੀਆਂ ਰੁਕਾਵਟਾਂ ਦੂਰ ਕਰਕੇ ਜੀਵਨ ਮੁਕਤੀ ਰੂਪੀ ਧਨ ਨੂੰ ਇਕੱਠਾ ਕਰ। ਆਪਣੇ ਕਰਤੱਵ ਦਾ ਪਾਲਣ ਕਰ। ੦ ਨ ਚ ਮਾਮ੍ ਤਾਨਿ ਕਰ੍ਮਣਿ – ਨਿਬਧ੍ ਤਨਿਤ ਧਨਮ੍ਜਯ – ੦ ਤਾਨਿ :- ਪਹਿਲੇ ਸ਼ਲੋਕ ਵਿੱਚ ਭਗਵਾਨ, ਪ੍ਰਾਣੀਆਂ ਨੂੰ ਵਾਰੀ ਵਾਰੀ ਰਚਣ ਦੀ ਗੱਲ ਕਰਦੇ ਹਨ। ਉਨ੍ਹਾਂ ਰਚਨਾ ਰੂਪੀ ਕਰਮਾਂ ਨੂੰ ਹੀ ਏਥੇ ਤਾਨਿ ਕਿਹਾ ਗਿਆ ਹੈ। ਇਹ ਕਰਮ ਮੈਨੂੰ ਨਹੀਂ ਬੰਨ੍ਹਦੇ। ਕਿਉਂਕਿ ਉਨ੍ਹਾਂ ਕਰਮਾਂ ਤੇ ਉਨ੍ਹਾਂ ਦੇ ਫਲਾਂ ਦੇ ਨਾਲ ਮੇਰਾ ਕੋਈ ਸੰਬੰਧ ਨਹੀਂ ਹੈ। ਇਹ ਕਹਿ ਭਗਵਾਨ ਮਨੁੱਖ ਮਾਤਰ ਨੂੰ ਇਹ ਸਿੱਖਿਆ ਦਿੰਦੇ ਹਨ ਤੇ ਕਰਮ ਬੰਧਨ ਤੋਂ ਮੁਕਤੀ ਦੀ ਵਿਧੀ ਦੱਸਦੇ ਹਨ। ਕਰਮਾਂ ਨਾਲ ਸੰਬੰਧ ਨਾ ਜੋੜੋ। ਇੱਛਾ ਪੈਦਾ ਨਾ ਕਰੋ। ਇਹ ਦੁੱਖ ਦਾ ਕਾਰਨ ਹਨ। ਕਰਮਾ ਦਾ ਆਰੰਭ ਅੰਤ ਹੁੰਦਾ ਹੈ। ਇਹ ਅਨਿਤ੍ਯ ਹਨ। ਇਹ ਬੰਧਨ ਹਨ। ੦ ਉਦ੍ਆਸੀਨਵਤ੍ ਆਸੀਨ੍ਮ, ਅਸਤ੍ਕ੍ਮ੍ ਤੇਸ਼ੁ ਕਰ੍ਮਸ੍ – ਮਹਾ ਸਰਗ ਦੇ ਆਰੰਭ ਵਿੱਚ ਪ੍ਰਕ੍ਰਿਤੀ ਦੇ ਪਰਵੱਸ ਹੋ ਕੇ ਪ੍ਰਾਣੀਆਂ ਦੀ ਉਨ੍ਹਾਂ ਦੇ ਕਰਮਾਂ ਦੇ ਅਨੁਸਾਰ ਵਿਵਿਧ ਪ੍ਰਕਾਰ ਤੋਂ, ਰਚਨਾ ਰੂਪ ਜੋ ਕਰਮ ਹੈ, ਉਸ ਵਿੱਚ ਮੇਰੀ ਦਿਲਚਸਪੀ ਨਹੀਂ, ਨਾ ਮੋਹ ਇੱਛਾ ਹੈ। ਮੈਂ ਤਾਂ ਉਦਾਸੀਨ ਵਾਂਗ ਰਹਿੰਦਾ ਹਾਂ। ਪ੍ਰਾਣੀਆਂ ਦੇ ਉਤਪਨ ਹੋਣ ਨਾਲ ਮੈਂ ਖੁਸ਼ ਨਹੀਂ ਹੁੰਦਾ, ਨਾ ਪ੍ਰਕ੍ਰਿਤੀ ਵਿੱਚ ਲੀਨ ਹੋਣ ਕਾਰਨ ਮੈਂ ਬੇਚੈਨ ਹੁੰਦਾ ਹਾਂ। ੦ ਉਦਾਸੀਨਵਤ੍ ਪਦ ਵਿੱਚ ਜੋ ਵਤ੍ (ਵਤਿ) ਪਦ ਹੈ, ਉਸ ਦਾ ਅਰਥ ਇਸ ਤਰ੍ਹਾਂ ਹੁੰਦਾ ਹੈ। ਉਦਾਸੀਨ ਦੀ ਤਰ੍ਹਾਂ। ਉਦਾਸੀਨ ਵਾਂਗ। ਕਿਉਂਕਿ ਵਸਤੂ ਦੀ ਆਪਣੀ ਸੱਤਾ ਨਹੀਂ, ਅੰਤ ਹੈ। ਇਸ ਲਈ ਭਗਵਾਨ ਦੀ ਦ੍ਰਿਸ਼ਟੀ ਵਿੱਚ ਸੰਸਾਰ ਦੀ ਕੋਈ ਸੱਤਾ ਹੀ ਨਹੀਂ। ਸਭ ਕੁੱਝ ਅਸਲ ਵਿੱਚ ਭਗਵਾਨ ਦਾ ਹੀ ਸਰੂਪ ਹੈ – ਇਨ੍ਹਾਂ ਦੀ ਕੋਈ ਸੁਤੰਤਰ ਸੱਤਾ ਹੀ ਨਹੀਂ। ਇਸ ਲਈ ਭਗਵਾਨ ਉਦਾਸੀਨ ਵਾਂਗ ਹਨ।

**ਵਿਆਖਿਆ :-** ਜਿਵੇਂ ਜੇ ਸਕੂਲ ਅਧਿਆਪਕ ਆਪਣੀ ਸ਼੍ਰੇਣੀ ਵਿੱਚ ਕੇਵਲ ਹਾਜ਼ਰ ਹੋਵੇ, ਤਾਂ ਵਿਦਿਆਰਥੀ ਆਪਣੀ ਪੜ੍ਹਾਈ ਵੱਲ ਧਿਆਨ ਦਿੰਦੇ ਹਨ। ਏਸੇ ਤਰ੍ਹਾਂ, ਈਸ਼ਵਰ ਦੀ ਨੇੜਤਾ ਦਾ ਪ੍ਰਕ੍ਰਿਤੀ 'ਤੇ ਪ੍ਰਭਾਵ ਪੈਂਦਾ ਹੈ, ਸਿਰਜਨਾ ਕਰਨ ਸੰਭਾਲਣ ਪਾਲਣ ਪੋਸ਼ਣ ਕਰਨ ਤੇ ਫੇਰ ਨਾਸ਼ ਕਰਨ ਦਾ ਕਾਰਜ ਕਰਦੀ ਰਹਿੰਦੀ ਹੈ। ਧਰਮ ਸ਼ਾਸਤਰ ਅਨੁਸਾਰ ਈਸ਼ਵਰ ਮਨੁੱਖੀ ਤੱਤ ਹੈ ਅਤੇ ਪ੍ਰਕ੍ਰਿਤੀ ਇਸਤਰੀ ਸਰੂਪ ਹੈ। ਦੂਜੇ ਸ਼ਬਦਾਂ ਵਿੱਚ ਈਸ਼ਵਰ ਦੀ ਸੁਪਤਨੀ ਪ੍ਰਕ੍ਰਿਤੀ ਹੈ। ਕਰਮ ਦਾ ਪ੍ਰਕ੍ਰਿਤੀ ਨਾਲ ਵਾਹ ਪੈਂਦਾ ਰਹਿੰਦਾ ਹੈ, ਈਸ਼ਵਰ ਨਾਲ ਨਹੀਂ। ਕਾਰਜ ਕਰਨ, ਅਮਲ ਕਰਨ ਦੀ ਸ਼ਕਤੀ ਜੋ ਪ੍ਰਕ੍ਰਿਤੀ ਨੂੰ ਪ੍ਰਾਪਤ ਹੈ, ਉਹ ਈਸ਼ਵਰ ਦੀ ਦੇਣ ਹੈ, ਜਿਹੜਾ ਨਿਰਲੇਪ ਹੈ, ਮੋਹ ਰਹਿਤ ਹੈ ਤੇ ਉਸ ਦਾ ਪ੍ਰਕ੍ਰਿਤੀ ਦੀਆਂ ਗਤੀਵਿਧੀਆਂ ਨਾਲ ਕੋਈ ਸੰਬੰਧ ਨਹੀਂ ਹੈ। ਸਾਧਕ ਨੂੰ ਬਦਲੇ ਵਿੱਚ ਨਿਰਲੇਪ ਹੋ ਕੇ ਅਸੰਬੰਧਿਤ ਹੋ ਕੇ ਆਪਣੇ ਫਰਜ਼ਾਂ ਦੀ ਪੂਰਤੀ ਕਰਨੀ ਪੈਂਦੀ ਹੈ। ਇਹੋ ਉਸ ਦੀ ਮੁਕਤੀ ਦੇ ਅਰਥ ਹਨ। ਸ਼੍ਰੀ ਰਾਮਾ ਕ੍ਰਿਸ਼ਨ ਜੀ ਦੇ ਅਨੁਸਾਰ 'ਜਦੋਂ ਇੱਛਾਵਾਂ ਦੀ ਜਗਿਆਸਾ ਖ਼ਤਮ ਹੋ ਜਾਂਦੀ ਹੈ ਤਾਂ ਸਾਰੀਆਂ ਮੁਸੀਬਤਾਂ ਆਪਣੇ ਆਪ ਖ਼ਤਮ ਹੋ ਜਾਂਦੀਆਂ ਹਨ। ਜਦੋਂ ਸ਼ਰਧਾਲੂ ਨੂੰ ਇਸ ਗੱਲ ਉੱਪਰ ਪੂਰਣ ਭਰੋਸਾ ਹੋ ਜਾਂਦਾ ਹੈ ਕਿ ਜੋ ਕੁੱਝ ਵੀ ਹੁੰਦਾ ਹੈ – ਉਹ ਪ੍ਰਭੂ ਦੀ ਕਿਰਪਾ ਮਰਜ਼ੀ ਅਨੁਸਾਰ ਹੁੰਦਾ ਹੈ, ਉਹ ਤਾਂ ਸਿਰਫ਼ ਪ੍ਰਭੂ ਦੇ ਹੱਥ ਦਾ ਖਿਡੌਣਾ ਹੈ, ਤਾਂ ਮੁਕਤੀ ਏਸੇ ਜਨਮ ਵਿੱਚ ਪ੍ਰਾਪਤ ਹੋ ਸਕਦੀ ਹੈ।'

✪ ✪ ✪

**9.10 ਸ਼ਲੋਕ :**

*मया अध्यक्षेण प्र-कृति:, सू-यते स-चर-अचरम्। हेतुना अनेन कौन्तेय, जगत् वि-परि-वर्तते॥*

***ਮਯਾ ਅਧ੍ਯ ਕ੍ਸ਼ੇਣ ਪ੍ਰਕ੍ਰਿਤਿਹ, ਸੂਯਤੇ ਸਚਰ ਅਚਰਮ੍।***
***ਹੇਤੁਨਾ ਅਨੇਨ ਕੌਂਤਯੇ, ਜਗਤ੍ ਵਿਪਰਿ ਵਰ੍ਤਤੇ॥***

**੦ ਸ਼ਬਦ ਅਰਥ :-** ਮਯਾ : ਮੇਰੇ ਰਾਹੀਂ। ਅਧ੍ਯਕ੍ਸ਼ੇਣ : ਨਿਰੀਖਕ ਵਜੋਂ, ਜਾਂਚ ਪੜਤਾਲ ਕਰਨ ਵਾਲਾ। ਪ੍ਰਕ੍ਰਿਤਿਹ : ਪ੍ਰਕ੍ਰਿਤੀ। ਸੂਯਤੇ : ਪੈਦਾ ਕਰਨਾ। ਸਚ ਅਚਰਮ੍ : ਘੁੰਮਦਾ ਹੋਇਆ, ਨਾ ਘੁੰਮਦਾ ਹੋਇਆ। ਹੇਤੁਨਾ : ਕਾਰਨ ਕਰਕੇ। ਅਨੇਨ : ਇਸ ਤੋਂ। ਕੌਂਤਯ : ਹੇ ਕੁੰਤੀ ਪੁੱਤਰ। ਜਗਤ੍ : ਸੰਸਾਰ। ਵਿਪਰਿ ਵਰ੍ਤਤੇ : ਆਲੇ ਦੁਆਲੇ ਘੁੰਮਦਾ ਹੈ, ਚੱਕਰ ਲਾਉਣੇ।

**੦ ਸ਼ਲੋਕਾਰਥ :-** ਮੈਂ ਮੁਖੀ ਪੜਤਾਲ ਕਰਤਾ ਹਾਂ। ਮੇਰੇ ਕੋਲੋਂ ਪ੍ਰੇਰਨਾ ਲੈ ਕੇ ਪ੍ਰਕ੍ਰਿਤੀ ਸਮੁੱਚੇ ਜਗਤ (ਚਰ ਅਚਰ) ਨੂੰ ਸਿਰਜਦੀ ਹੈ। ਹੇ ਕੁੰਤੀ ਪੁੱਤਰ। ਏਸੇ ਕਰਕੇ ਇਹ ਸੰਸਾਰ ਭਿੰਨ ਭਿੰਨ ਪ੍ਰਕਾਰ ਤੋਂ ਬਦਲ ਰਿਹਾ ਹੈ। ਅਰਥਾਤ ਘੁੰਮ ਰਿਹਾ ਹੈ। ਸੰਸਾਰ ਦੀ ਸਿਰਜਨਾ ਹੁੰਦੀ ਹੈ ਤੇ ਫੇਰ ਨਾਸ਼ ਹੋ ਜਾਂਦਾ ਹੈ।

**ਪਦ-ਅਰਥ-ਵਿਸਥਾਰ :-** ੦ ਮਯਾ ਅਧ੍ਯਕਸ਼ੇਣ ਪ੍ਰਕ੍ਰਿਤਿਹ ਸੂਯਤੇ ਸਚਰ ਅਚਰਮ੍ = ਮੇਰੇ ਵਿੱਚੋਂ ਸੱਤਾ ਪ੍ਰਾਪਤ ਕਰਕੇ ਪ੍ਰਕ੍ਰਿਤੀ ਚਰ ਅਚਰ ਜੜ੍ਹ ਚੇਤਨ ਆਦਿ ਭੌਤਿਕ ਸ੍ਰਿਸ਼ਟੀ ਨੂੰ ਰਚਦੀ ਹੈ, ਜਿਵੇਂ ਬਰਫ਼ ਦਾ ਜੰਮਨਾ, ਹੀਟਰ ਦਾ ਜਲਨਾ, ਰੇਲ ਦਾ ਜਾਣਾ ਆਉਣਾ। ਟੈਲੀਫੋਨ ਦਾ ਕੰਮ। ਨਵੀਆਂ ਕਾਢਾਂ ਨਵੇਂ ਯੰਤਰ। ਬਿਜਲੀ ਕਰਨ ਕੰਪਿਊਟਰ ਪ੍ਰਕਿਰਿਆਵਾਂ। ਅਜਿਹੇ ਸੰਸਾਰ ਦੇ ਜੋ ਪਰਿਵਰਤਨ ਹੋ ਰਹੇ ਹਨ।

ਅਨੰਤ ਬ੍ਰਹਿਮੰਡ ਦਾ ਸਿਰਜਨ ਪਾਲਣ, ਤੇ ਸੰਹਾਰ ਸਵੱਰਗ ਨਰਕ ਲੋਕਾਂ ਵਿੱਚ ਹੋ ਰਿਹਾ ਹੈ ਤੇ ਹੋਰ ਘਟਨਾਵਾਂ ਵਾਪਰ ਰਹੀਆਂ ਹਨ, ਇਹ ਸਭ ਪ੍ਰਕ੍ਰਿਤੀ ਰਾਹੀਂ ਹੀ ਹੋ ਰਿਹਾ ਹੈ। ਪਰ ਅਸਲ ਵਿੱਚ ਇਹ ਭਗਵਾਨ ਦੀ ਇੱਛਾ ਅਨੁਸਾਰ ਹੋ ਰਿਹਾ ਹੈ, ਕਿਉਂਕਿ ਭਗਵਾਨ ਤੋਂ ਬਿਨਾਂ ਪ੍ਰਕ੍ਰਿਤੀ ਦੀ ਸੁਤੰਤਰ ਸੱਤਾ ਨਹੀਂ ਹੈ। ਜਿਵੇਂ ਬਿਜਲੀ ਦੀ ਸ਼ਕਤੀ ਭਿੰਨ-2 ਯੰਤਰਾਂ ਰਾਹੀਂ ਪ੍ਰਗਟ ਹੁੰਦੀ ਹੈ, ਏਸੇ ਤਰ੍ਹਾਂ ਭਗਵਾਨ ਦੀ ਸ਼ਕਤੀ ਪ੍ਰਕ੍ਰਿਤੀ ਦੇ ਭਿੰਨ ਭਿੰਨ ਰੂਪਾਂ ਰਾਹੀਂ ਪ੍ਰਗਟ ਹੁੰਦੀ ਹੈ। ੦ ਭਗਵਾਨ ਸੰਸਾਰ ਦੀ ਰਚਨਾ ਪ੍ਰਕ੍ਰਿਤੀ ਨੂੰ ਲੈ ਕੇ ਕਰਦੇ ਹਨ ਤੇ ਪ੍ਰਕ੍ਰਿਤੀ ਸੰਸਾਰ ਦੀ ਰਚਨਾ ਭਗਵਾਨ ਦੀ ਛਤਰ-ਛਾਇਆ ਹੇਠ ਕਰਦੀ ਹੈ। ਭਗਵਾਨ ਪਰਧਾਨਗੀ ਕਰਨ ਵਾਲੇ ਪ੍ਰਧਾਨ ਹਨ। ਉਨ੍ਹਾਂ ਕਾਰਨ ਜਗਤ ਅੰਦਰ ਵਿਧੀ-ਪੂਰਵਕ ਪਰਿਵਰਤਨ ਹੁੰਦਾ ਰਹਿੰਦਾ ਹੈ। ੦ ਹੇਤੁਨਾ ਅਨੇਨ ਕੌਂਤੇਯ - ਜਗਤ੍ ਵਿਪਰਿ ਵਰ੍ਤਤੇ = ਇਹ ਵਿਵਿਧ ਪਰਿਵਰਤਨ ਕੀ ਹੈ ? ਜਦ ਤੱਕ ਪ੍ਰਾਣੀਆਂ ਦਾ ਪ੍ਰਕ੍ਰਿਤੀ ਤੇ ਪ੍ਰਕ੍ਰਿਤੀ ਦੇ ਕਾਰਜਾਂ ਸਰੀਰਾਂ ਦੇ ਨਾਲ ਮੈਂ ਤੇ ਮੇਰਾਪਨ ਬਣਿਆ ਹੋਇਆ ਹੈ। ਤਦ ਤੱਕ ਵਿਵਿਧ ਪਰਿਵਰਤਨ ਹੁੰਦਾ ਹੀ ਰਹਿੰਦਾ ਹੈ। ਕਦੇ ਕਿਸੇ ਲੋਕ, ਕਦੇ ਕਿਸੇ ਸਰੀਰ ਵਿੱਚ, ਪ੍ਰਾਣੀਆਂ ਦੀ ਕੋਈ ਸਥਾਈ ਸਥਿਤੀ ਨਹੀਂ ਹੁੰਦੀ। (ਵੇਖੋ 9.03) ੦ ਜਗਤ ਮਾਤਰ ਦੀ ਉਤਪਤੀ ਸਕ੍ਰਿਤੀ ਤੇ ਪ੍ਰਲਯ ਦੀ ਜੋ ਕਿਰਿਆ ਹੁੰਦੀ ਹੈ ਉਹ ਸਭ ਪ੍ਰਕ੍ਰਿਤੀ ਤੋਂ ਹੁੰਦੀ ਹੈ। ਪ੍ਰਕ੍ਰਿਤੀ ਪਰਮਾਤਮਾ ਤੋਂ ਹੀ ਸੱਤਾ ਪ੍ਰਾਪਤ ਕਰਦੀ ਹੈ।

**ਵਿਆਖਿਆ :-** ਕਾਰਜਸ਼ੀਲ ਪ੍ਰਕ੍ਰਿਤੀ ਤੇ ਈਸ਼ਵਰ ਦੇ ਆਪਸੀ ਰਿਸ਼ਤੇ ਨੂੰ ਸਮਝਣਾ ਬਹੁਤ ਔਖਾ ਕਾਰਜ ਹੈ। ਕਿਰਿਆਹੀਣ ਪ੍ਰੇਰਿਕ ਈਸ਼ਵਰ ਹੈ। ਏਸੇ ਲਈ ਪ੍ਰਭੂ ਸਾਨੂੰ ਆਪਣੇ ਨਾਲ ਰੱਖਦਾ ਹੈ। ਜਿਸ ਨੂੰ ਅਸੀਂ ਅਰੁਣਧਾਤੀ ਨਿਆਇ ਕਹਿੰਦੇ ਹਾਂ। ਸਪੱਸ਼ਟ ਨੁਕਤਾ ਹੈ, ਜੋ ਜਾਣਨ ਤੋਂ ਘੱਟ - ਜਾਣਨ ਵੱਲ ਵਧਦਾ ਹੈ, ਜਿਵੇਂ ਸੱਤਵੇਂ ਸ਼ਲੋਕ ਵਿੱਚ ਪ੍ਰਭੂ ਕ੍ਰਿਸ਼ਨ ਫਰਮਾਉਂਦੇ ਹਨ ਕਿ ਮੈਂ ਉਨ੍ਹਾਂ ਦੀ ਅਗਲੇ ਕਲਪਾ ਦੇ ਆਰੰਭ ਤੋਂ, ਫੇਰ ਸਿਰਜਨਾ ਕਰਦਾ ਹਾਂ।' ਪ੍ਰਕ੍ਰਿਤੀ ਪ੍ਰਭੂ ਦੇ ਹੱਥਾਂ 'ਚ ਖਿਡੌਣਾ ਹੈ। ਉਹ ਪ੍ਰਕ੍ਰਿਤੀ ਨੂੰ ਉਤਸ਼ਾਹਿਤ ਕਰਦਾ ਹੈ ਤਾਂ ਕਿ ਉਸ ਦੇ ਕੰਮ ਵਿੱਚ ਉਸ ਨੂੰ ਬਰਾਬਰ ਦਾ ਭਾਈਵਾਲ ਬਣਾਇਆ ਜਾ ਸਕੇ। ਪ੍ਰਭੂ ਤਾਂ ਕੇਵਲ ਦਰਸ਼ਕ ਹੈ। ਉਸ ਨੇ ਸਾਰੀ ਜ਼ਿੰਮੇਵਾਰੀ ਪ੍ਰਕ੍ਰਿਤੀ ਉੱਪਰ ਪਾ ਦਿੱਤੀ ਹੈ। ਪ੍ਰਕ੍ਰਿਤੀ ਪ੍ਰਭੂ ਤੋਂ ਸ਼ਕਤੀ ਪ੍ਰਾਪਤੀ ਕਰਦੀ ਹੈ। ਈਸ਼ਵਰ, ਅਧਿਅਕਸ਼ਾ ਹੈ। ਜਿਸ ਦੇ ਕਾਰਨ ਪ੍ਰਕ੍ਰਿਤੀ ਕਾਰਜ ਕਰਦੀ ਹੈ। "ਮੈਂ ਹੀ ਪਰਮ ਪਿਤਾ ਹਾਂ" ਪ੍ਰਭੂ ਦੇ ਸ਼ਬਦ ਉਸ ਦੀ ਸਿਰਜਕ ਤੇ ਪਾਲਕ ਸ਼ਕਤੀ ਦੇ ਪ੍ਰਤੀਕ ਹਨ।

✪ ✪ ✪

**9.11 ਸ਼ਲੋਕ :**

*अव-जानन्ति माम् मूढाः, मानुषीम् तनुम् तनुम्-आ-श्रि-तम्। परम् भावम् अ-जानन्तः, मम भूत-महा-ईश्वरम्॥*

***ਅਵ ਜਾਨਿੰਤ ਮਾਮ੍ ਮੂੜ੍ਹ, ਮਾਨੁਸ਼ੀਮ੍ ਤਨਮ੍ ਆਸ਼੍ਰਿਤਮ੍।***
***ਪਰਮ੍ ਭਾਵਮ੍ ਅਜਾਨੰਤਹ, ਮਮ ਭੂਤ ਮਹਾ ਇਸ਼ਵਰਮ੍॥***

**੦ ਸ਼ਬਦ ਅਰਥ :-** ਅਵਜਾਨਿੰਤ : ਆਪਣੇ ਆਪ ਨੂੰ ਤੁੱਛ ਸਮਝਣਾ, ਵਿਅੰਗ ਕਰਨਾ, ਅਨਾਦਰ ਕਰਨਾ। ਮਾਮ੍ : ਮੇਰਾ। ਮੂੜ੍ਹ : ਪਾਗਲ ਵਿਅਕਤੀ। ਮਾਨੁਸ਼ੀਮ੍ : ਮਨੁੱਖੀ ਸਰੂਪ ਵਿੱਚ। ਤਨਮ੍ : ਰੂਪ। ਆਸ਼੍ਰਿਤਮ੍ : ਆਸਰਾ ਲੈਣਾ। ਪਰਮ੍ : ਉਚੇਰਾ। ਭਾਵਮ੍ : ਪ੍ਰਕ੍ਰਿਤੀ, ਅਵੱਸਥਾ, ਸੁਭਾਅ। ਅਜਾਨੰਤਹ : ਨਾ ਜਾਣਦੇ ਹੋਏ। ਮਮ : ਮੇਰਾ। ਭੂਤਮਹਾ ਇਸ਼ਵਰਮ੍ : ਜੀਵਾਂ ਦਾ ਮਹਾਨ ਮਾਲਕ ਪ੍ਰਭੂ।

**੦ ਸ਼ਲੋਕਾਰਥ :-** ਜੋ ਪਾਗਲ ਹਨ, ਉਹ ਮੇਰਾ ਅਨਾਦਰ ਕਰਦੇ ਹਨ। ਪਰ ਜਿਸ ਨੇ ਮਨੁੱਖੀ ਜਾਮਾ ਧਾਰਨ ਕੀਤਾ ਹੈ, ਉਹ ਵੀ ਮੈਨੂੰ ਸਮੁੱਚੇ ਜੀਵਾਂ ਦੇ ਮਹਾਨ ਈਸ਼ਵਰ ਦੇ ਰੂਪ ਵਿਚ ਕੇਵਲ ਮਨੁੱਖ ਵਾਂਗ ਹੀ ਸਮਝਦੇ ਹਨ।

**ਪਦ-ਅਰਥ-ਵਿਸਥਾਰ :-** ੦ ਅਵਜਾਨਨ੍ਤਿ ਮਾਮ੍ ਮੂੜ੍ਹ, ਮਾਨੁਸ਼ੀਮ੍ ਤਨੁਮ੍ ਆਸ਼੍ਰਿਤਮ੍ = ਭਗਵਾਨ ਨੂੰ ਮਨੁੱਖ ਮੰਨਣਾ ਕੀ ਹੈ ? ਜਿਵੇਂ ਸਾਧਾਰਣ ਵਿਅਕਤੀ ਆਪਣੇ ਆਪ ਨੂੰ ਸਰੀਰ ਪਰਿਵਾਰ ਧਨ ਜਾਇਦਾਦ ਪਦ ਅਧਿਕਾਰ ਆਦਿ ਦੇ ਸਹਾਰੇ ਮੰਨਦੇ ਹਨ, ਜਿਵੇਂ ਸਾਧਾਰਣ ਵਿਅਕਤੀ (ਜਨਮ ਤੋਂ) ਪਹਿਲਾਂ ਪਰਗਟ ਨਹੀਂ ਸਨ, (ਮੌਤ ਤੋਂ) ਪਿੱਛੋਂ ਵੀ ਦਿਖਾਈ ਨਹੀਂ ਦਿੰਦੇ, ਕੇਵਲ (ਜੀਵਨ ਸਮੇਂ) ਵਿਚਕਾਰਲੇ ਸਮੇਂ ਪ੍ਰਗਟ ਹੁੰਦੇ ਹਨ (2.28) ਉਹ ਵਿਅਕਤੀ ਹੀ ਮੈਨੂੰ ਮਨੁੱਖ ਸਰੀਰ ਵਾਂਗ ਮੰਨਦੇ ਹਨ, ਭਾਵ ਜਿਵੇਂ ਸਾਧਾਰਣ ਵਿਅਕਤੀ ਹਨ, ਉਸੇ ਤਰ੍ਹਾਂ ਕ੍ਰਿਸ਼ਨ ਹਨ। ਉਹ ਅਜਿਹਾ ਮੰਨਦੇ ਹਨ। ੦ ਭਗਵਾਨ ਆਪਣੀ ਇੱਛਾ ਨਾਲ ਪ੍ਰਗਟ ਹੁੰਦੇ ਹਨ (10.33 ਤੇ 10.35 ਸ਼ਲੋਕ)। ਉਹ ਸਰੀਰ ਤੇ ਕਰਮ ਬੰਧਨ ਤੋਂ ਮੁਕਤ ਹੁੰਦੇ ਹਨ (4.06)। ਬੁੱਧੀਹੀਣ ਵਿਅਕਤੀ ਮੇਰੇ ਅੱਜ ਅਵਿਨਾਸ਼ੀ ਪ੍ਰਭਾਵ ਨੂੰ ਨਾ ਜਾਣਦੇ ਹੋਏ ਮੈਨੂੰ ਸਾਧਾਰਣ ਵਿਅਕਤੀ ਸਮਝਦੇ ਹਨ (7.24 ਤੇ 7.25) ਏਸੇ ਲਈ ਉਹ ਮੇਰੀ ਸ਼ਰਨ ਨਾ ਆ ਕੇ ਦੇਵੀ ਦੇਵਤਿਆਂ ਦੀ ਸ਼ਰਨ ਪੈਂਦੇ ਹਨ (7.20) ੦ ਅਵਜਨਿਨ੍ਤ ਮਾਮ੍ ਮੂੜ੍ਹ - ਜਿਸ ਦੀ ਅਧਿਅਕਸ਼ਤਾ ਵਿੱਚ ਪ੍ਰਕ੍ਰਿਤੀ ਅਨੰਤ ਬ੍ਰਹਿਮੰਡ ਨੂੰ ਉਤਪਨ ਤੇ ਲੀਨ ਕਰਦੀ ਹੈ। ਜਿਸ ਦੀ ਸੱਤਾ ਨਾਲ ਸਭ ਕੁੱਝ ਹੋ ਰਿਹਾ ਹੈ। ਜਿਸ ਨੇ ਮਨੁੱਖ ਨੂੰ ਸਰੀਰ ਦਿੱਤਾ ਹੈ। ਅਜਿਹੇ ਮੇਰੀ ਸਤ੍ ਤੱਤਵ ਦੀ ਮੂੜ ਲੋਕ ਅਵਹੇਲਨਾ ਕਰਦੇ ਹਨ। ਉਹ ਲੋਕ ਉਤਪਤੀ ਵਿਨਾਸ਼-ਸ਼ੀਲ ਪਦਾਰਥਾਂ ਨੂੰ ਹੀ ਸਤ੍ ਮੰਨ ਕੇ ਉਨ੍ਹਾਂ ਦਾ ਸੰਗ੍ਰਹਿ ਕਰਦੇ ਹਨ। ਉਨ੍ਹਾਂ ਨੂੰ ਭੋਗਣ ਵਿੱਚ ਲੱਗੇ ਰਹਿੰਦੇ ਹਨ। ਅਜਿਹੇ ਪੁਰਖ ਹੀ ਮੇਰੀ ਅਵੱਗਿਆ ਕਰਦੇ ਹਨ।

**ਵਿਆਖਿਆ :-** ਅਗਿਆਨਤਾ ਹਨੇਰੇ ਦਾ ਦੂਜਾ ਨਾਂ ਹੈ। ਪ੍ਰਭੂ ਦੇ ਪਰਮ ਸਰੂਪ ਨੂੰ ਬੁੱਧੀ ਹੀਣ ਲੋਕ ਹੀ ਨਹੀਂ ਸਮਝਦੇ। ਨਾ ਉਹ ਉਸ ਨੂੰ ਸਮੁੱਚੇ ਜੀਵਾਂ ਦਾ ਮਾਲਕ ਸਮਝਦੇ ਹਨ। ਕਿਉਂਕਿ ਪ੍ਰਭੂ, ਕਰਮ-ਰਹਿਤ ਹੈ, ਏਸੇ ਲਈ ਉਸ ਦਾ ਮਾਨਵੀ-ਸਰੂਪ ਨਹੀਂ। ਆਕਾਸ਼ ਨੂੰ ਸੀਮਾ ਵਿੱਚ ਨਹੀਂ ਬੰਨ੍ਹਿਆ ਜਾ ਸਕਦਾ। ਹੋਰ ਚਾਰ ਤੱਤ ਇਸ ਤੋਂ ਵੱਖਰੇ ਹਨ। ਜਦ ਇਸ ਵਿੱਚ ਹੋਰ ਚਾਰੇ ਤੱਤ ਸਮਿਲਿਤ ਹੋ ਜਾਂਦੇ ਹਨ ਤਾਂ ਇਹ ਆਕਾਸ਼ ਅਵੰਡ ਹੋ ਕੇ ਚਾਰੇ ਪਾਸੇ ਵੱਲ ਫੈਲਦਾ ਹੈ ਤੇ ਇਸ ਦਾ ਰੂਪ ਅਸੀਮ ਅਨੰਤ ਹੋ ਜਾਂਦਾ ਹੈ। ਇਹੋ ਚਿੱਤ ਆਕਾਸ਼ ਦੀ ਪ੍ਰਕ੍ਰਿਤੀ ਹੈ, ਜੋ ਸਦਾ ਹੀ ਸ਼ੁੱਧ ਜਾਗ੍ਰਿਤ ਤੇ ਸੁਤੰਤਰ ਹੈ। ਭਾਵੇਂ ਪਰਮਾਤਮਾ ਸਮੁੱਚੀ ਕਾਇਨਾਤ ਦੀ ਸਾਂਝੀ ਪਿੱਠ ਭੂਮੀ ਹੈ, ਉਹ ਅਕਸਰ ਅਵਤਾਰ ਬਣ ਕੇ ਮਨੁੱਖੀ ਜਾਮੇ ਵਿੱਚ ਪ੍ਰਵੇਸ਼ ਕਰਦਾ ਹੈ, ਇਸ ਮੰਤਵ ਲਈ ਕਿ ਸੰਸਾਰ ਦੇ ਲੋਕਾਂ ਨੂੰ ਸਤਿ ਸੰਕਲਪ ਸਿਖਾਏ ਜਾਣੇ ਪ੍ਰਾਣੀਆਂ ਲਈ ਸੰਭਵ ਹੈ, ਕਿ ਉਹ ਵੀ ਸਰੀਰ ਤੋਂ ਮੁਕਤ ਹੋ ਸਕਦੇ ਹਨ। ਇਸ ਲਈ ਪ੍ਰਭੂ ਨੂੰ ਜਾਣਨਾ ਅਤਿ-ਜ਼ਰੂਰੀ ਹੈ।

✪ ✪ ✪

**9.12 ਸ਼ਲੋਕ :**

*मोघ-आशा: मोघ-कर्माण:, मोघ-ज्ञाना: वि-चेतस:। राक्षसीम् आसुरीम् च एव, प्र-कृतिम् मोहिनीम् श्रि-ता:॥*

***ਮੋਘ ਆਸ਼ਾਹ ਮੋਘ ਕਰ੍ਮਾਣਹ, ਮੋਘ ਗ੍ਯ੍ਾਨਾਹ ਵਿ-ਚੇਤਸਹ।***
***ਰਾਕ੍ਸ਼ਸੀਮ੍ ਆਸੁਰੀਮ੍ ਚ ਏਵ, ਪ੍ਰਕਿਤਿਮ੍ ਮੋਹਿਨੀਮ੍ ਸ਼੍ਰਿਤਾਹ॥***

**੦ ਸ਼ਬਦ ਅਰਥ :-** ਮੋਘਾ ਆਸ਼ਾਹ : ਆਸ਼ਾਵਾਦੀ ਉਮੀਦ। ਮੋਘ ਕਰਮਾਣਹ : ਫਲਦਾਇਕ ਲਾਭਕਾਰੀ ਸਰਗਰਮੀਆਂ ਵਿੱਚ ਰੁਝਿਆ

ਹੋਇਆ। ਮੋਘ ਗ੍ਯਾਨਹ : ਲਾਭਕਾਰੀ ਗਿਆਨ। ਵਿਚੇਤਸਹ : ਛਲ ਕਰਨ ਵਾਲੀ, ਸਮਝ ਹੀਣ। ਰਾਕ੍ਸ਼ਸੀਮ੍ : ਦਾਨਵੀ ਰਾਕਸ਼ਾਂ ਵਾਲੀ। ਆਸੁਰੀਮ੍ : ਜੋ ਦੈਵੀ ਨਾ ਹੋਵੇ, ਨਾਸਤਿਕ, ਕਾਫ਼ਿਰ। ਚ : ਅਤੇ। ਏਵ : ਸੱਚਮੁੱਚ। ਪ੍ਰਕ੍ਰਿਤਿਮ੍ : ਪ੍ਰਕ੍ਰਿਤੀ। ਮੋਹਿਨੀਮ੍ : ਧੋਖਾ ਦੇਣ ਵਾਲੀ। ਸ਼੍ਰਿਤਾਹ : ਜੋ ਸੰਭਾਲ ਕੇ ਰੱਖਦੇ ਹਨ, ਜੋ ਸ਼ਰਨ ਲੈਂਦੇ ਹਨ।

**੦ ਸ਼ਲੋਕਾਰਥ :-** ਉਹ ਬੇਅਰਥ ਆਸ਼ਾ ਵਾਲੇ, ਬੇਅਰਥ ਕਰਮ ਵਾਲੇ, ਅਤੇ ਬੇਅਰਥ ਗਿਆਨ ਵਾਲੇ ਮੂੜ ਲੋਕ, ਮੋਹ ਪੈਦਾ ਕਰਨ ਵਾਲੇ ਰਾਕਸ਼ੀ ਪ੍ਰਕ੍ਰਿਤੀ ਵਾਲੇ ਲੋਕ, ਰਾਕਸ਼ੀ ਪ੍ਰਕ੍ਰਿਤੀ ਦਾ ਹੀ ਆਸਰਾ ਲੈ ਕੇ ਰਹਿੰਦੇ ਹਨ।

**ਪਦ-ਅਰਥ-ਵਿਸਥਾਰ :-** ੦ ਮੋਘ ਆਸ਼ਾਹ, ਮੋਘ ਕਰ੍-ਮਾਣਹ = ਭਗਵਾਨ ਤੋਂ ਬੇਮੁੱਖ ਲੋਕ ਸੰਸਾਰ ਦੇ ਭੋਗ ਭੋਗਦੇ ਹਨ। ਸਵੱਰਗ ਦੀ ਇੱਛਾ ਕਰਦੇ ਹਨ। ਉਨ੍ਹਾਂ ਦੀਆਂ ਕਾਮਨਾਵਾਂ ਇਸ ਲਈ ਪੂਰੀਆਂ ਨਹੀਂ ਹੁੰਦੀਆਂ, ਕਿਉਂਕਿ ਨਾਸ਼ਵਾਨ ਤੇ ਪਰਿਵਰਤਨਸ਼ੀਲ ਵਸਤਾਂ ਦੀਆਂ ਕਾਮਨਾਵਾਂ ਪੂਰੀਆਂ ਹੋ ਨਹੀਂ ਸਕਦੀਆਂ। ਪਰਮਾਤਮਾ ਦੀ ਪ੍ਰਾਪਤੀ ਜ਼ਰੂਰੀ ਹੈ, ਤਾ ਕਿ ਤਾਂ ਹੀ ਉਹ ਸੰਸਾਰਕ ਵਸਤਾਂ ਪ੍ਰਤਿਆਸ਼ਾਵਾਨ ਹੋ ਸਕਦੇ ਹਨ (7.23) ੦ ਮੋਘ ਕਰ੍ਮਾਣਹ – ਭਗਵਾਨ ਤੋਂ ਬੇਮੁੱਖ ਹੋਏ ਲੋਕਾਂ ਵੱਲੋਂ ਕੀਤੇ ਸਾਰੇ ਸ਼ੁੱਭ ਕਾਰਜ ਸਾਰੇ ਬੇਅਰਥ ਹੋ ਜਾਂਦੇ ਹਨ। ਕਿਉਂਕਿ ਜੋ ਕਰਮ ਕਰਨਗੇ, ਉਨ੍ਹਾਂ ਦਾ ਆਦਿ ਅੰਤ ਹੋਵੇਗਾ, ਉਨ੍ਹਾਂ ਦੇ ਫਲ ਦਾ ਵੀ ਆਦਿ ਅੰਤ ਹੋਵੇਗਾ, ਪਰ ਪ੍ਰਾਪਤੀ ਕੁੱਝ ਨਹੀਂ ਹੋਵੇਗੀ। ਬੁੱਧੀ ਬਰਬਾਦ ਹੁੰਦੀ ਹੈ, ਲਾਭ ਪ੍ਰਾਪਤ ਨਹੀਂ ਹੁੰਦਾ। ਪਰਮਾਤਮਾ ਪ੍ਰਾਪਤੀ ਨਾਲ ਹੀ ਸ਼ੁੱਭ ਕਰਮਾਂ ਵਿੱਚ ਫਲ ਪ੍ਰਾਪਤੀ ਆਉਂਦੀ ਹੈ। ਕਰਮ ਨਿਸਫਲ ਨਹੀਂ ਹੁੰਦੇ (17.27) ੦ ਮੋਘ ਗ੍ਯਾਨਾਹ – ਉਨ੍ਹਾਂ ਦੇ ਸਾਰੇ ਗਿਆਨ ਬੇਅਰਥ ਹਨ, ਜਿਹੜੇ ਭਗਵਾਨ ਤੋਂ ਬੇਮੁੱਖ ਹੋ ਕੇ ਸੰਸਾਰ ਦੀਆਂ ਸਾਰੀਆਂ ਭਾਸ਼ਾਵਾਂ ਤਾਂ ਸਿੱਖ ਗਏ ਹਨ, ਤੇ ਲਿਪੀਆਂ ਵੀ ਸਿੱਖ ਗਏ ਹਨ, ਭਾਂਤ ਭਾਂਤ ਦੀਆਂ ਕਲਾਵਾਂ ਤੋਂ ਜਾਣੂ ਹੋ ਗਏ ਹਨ। ਅਨੇਕਾਂ ਕਾਢਾਂ ਕੱਢ ਚੁੱਕੇ ਹਨ। ਕਈ ਤਰ੍ਹਾਂ ਦਾ ਗਿਆਨ ਪ੍ਰਾਪਤ ਕਰ ਲਿਆ ਹੈ। ਇਨ੍ਹਾਂ ਸਾਰੀਆਂ ਪ੍ਰਾਪਤੀਆਂ ਨਾਲ ਵੀ ਉਨ੍ਹਾਂ ਦਾ ਕਲਿਆਣ ਨਹੀਂ ਹੋਵੇਗਾ, ਨਾ ਜਨਮ ਮਰਨ ਤੋਂ ਛੁਟਕਾਰਾ ਮਿਲੇਗਾ। ਸਾਰਾ ਗਿਆਨ ਨਿਫਲ ਹੈ। ਸਭ ਕੁੱਝ ਗ਼ਲਤ ਹੋ ਜਾਂਦਾ ਹੈ। ਉਹ ਪਤਨ ਵੱਲ ਜਾਣਗੇ। ੦ ਵਿਚੇਤਸਹ – ਉਨ੍ਹਾਂ ਨੂੰ ਸਾਰ-ਅਸਾਰ ਨਿਤ੍ਯ ਅਨਿਤ੍ਯ ਲਾਭ ਹਾਨੀ ਕਰਤੱਵ ਅਕਰਤੱਵ, ਮੁਕਤੀ ਬੰਧਨ ਆਦਿ ਗੱਲਾਂ ਦਾ ਗਿਆਨ ਨਹੀਂ। ੦ ਕਾਕ੍ਸ਼ ਸੀਮ੍ ਆਸੁਰੀਮ੍ 'ਚ ਏਵ, ਪ੍ਰਕ੍ਰਿਤਕ ਮੋਹਿਨੀਮ੍ ਸ਼੍ਰਿਤਾਹ – ਅਜਿਹੇ ਜਿਹੜੇ ਅਵਿਵੇਕੀ ਹਨ ਤੇ ਭਗਵਾਨ ਤੋਂ ਬੇਮੁਖ ਹਨ, ਆਸੁਰੀ ਪ੍ਰਵਿਰਤੀ ਵਾਲੇ ਹਨ, ਜੋ ਮੋਹਨੀ ਪ੍ਰਕ੍ਰਿਤੀ ਤੇ ਸੁਭਾਅ ਦਾ ਆਸਰਾ ਲੈਂਦੇ ਹਨ। ਜੋ ਵਿਅਕਤੀ ਆਪਦਾ ਸਵਾਰਥ ਸਿੱਧ ਕਰਨ ਵਿੱਚ ਆਪਣੀ ਕਾਮਨਾ ਪੂਰਤੀ ਕਰਨ ਵਿੱਚ ਲੱਗੇ ਰਹਿੰਦੇ ਹਨ। ਦੂਜਿਆਂ ਦੇ ਦੁੱਖਾਂ ਤੇ ਨੁਕਸਾਨ ਦੀ ਪ੍ਰਵਾਹ ਨਹੀਂ ਕਰਦੇ, ਉਹ ਆਸੁਰੀ ਸੁਭਾਅ ਵਾਲੇ ਹੁੰਦੇ ਹਨ। ੦ ਮੋਹਨੀ ਸੁਭਾਅ ਵਾਲੇ ਉਹ ਹੁੰਦੇ ਹਨ ਜਿਨ੍ਹਾਂ ਵਿੱਚ ਨਾ ਆਪਣਾ ਸਵਾਰਥ ਨਾ ਪਰਮਾਰਥ ਨਾ ਵੈਰ ਹੈ, ਫਿਰ ਵੀ ਕਿਸੇ ਕਾਰਣ ਦੇ ਉਹ ਦੂਜਿਆਂ ਦਾ ਨੁਕਸਾਨ ਕਰ ਦਿੰਦੇ ਹਨ। ਦੂਜਿਆਂ ਨੂੰ ਦੁੱਖ ਦਿੰਦੇ ਹਨ, ਜਿਵੇਂ ਉੱਡਦੇ ਪੰਛੀ ਨੂੰ ਗੋਲੀ ਮਾਰ ਦੇਣੀ। ੦ ਸੁੱਤੇ ਪਏ ਕੁੱਤੇ ਦੇ ਲਾਠੀ ਮਾਰਨੀ। ਜਿੱਥੇ ਕ੍ਰੋਧ ਹੈ, ਉਥੇ ਮੋਹਿਨੀ ਪ੍ਰਕ੍ਰਿਤੀ ਹੈ। ਮੋਹ ਆ ਜਾਂਦਾ ਹੈ। ਸਮ-ਮੋਹ ਲੋਭ ਤੋਂ ਵੀ ਹੁੰਦਾ ਹੈ ਅਤੇ ਮੂਰਖਤਾ ਕਾਰਨ ਵੀ।

**ਵਿਆਖਿਆ :-** ਮੋਹਨੀ ਪ੍ਰਕ੍ਰਿਤੀ ਨਿਰਾਸ਼ਾਜਨਕ ਤੇ ਭਰਮ ਪੂਰਣ ਪ੍ਰਕ੍ਰਿਤੀ ਹੈ, ਜੋ ਮਨੁੱਖ ਨੂੰ ਯਕੀਨ ਦਿਵਾ ਦਿੰਦੀ ਹੈ ਕਿ ਸਰੀਰ ਵਿੱਚ ਰਹਿਣ ਦੀ ਪ੍ਰਕ੍ਰਿਆ ਹੀ ਜ਼ਿੰਦਗੀ ਦਾ ਸਭ ਕੁੱਝ ਹੈ। ਉਨ੍ਹਾਂ ਲਈ ਸਾਧਨਾ ਤਪੱਸਿਆ ਯੋਗ ਪ੍ਰਕਿਰਿਆ ਦੇ ਕੋਈ ਅਰਥ ਨਹੀਂ ਹਨ। ਇੰਦ੍ਰਿਆਵੀ ਇੱਛਾਵਾਂ ਤੋਂ ਉਹ ਪ੍ਰੇਰਿਤ ਹੁੰਦੇ ਹਨ। ਉਨ੍ਹਾਂ ਦੀਆਂ ਆਸ਼ਾਵਾਂ, ਸਰਗਰਮੀਆਂ ਅਤੇ ਸਮਝ ਆਉਣ ਵਾਲੀਆਂ ਗੱਲਾਂ ਇੱਕੋ ਪਾਸੇ ਵੱਲ ਦੀਆਂ ਹੁੰਦੀਆਂ ਹਨ। ਉਹ ਅਸਲ ਅਤੇ ਬੇਅਸਲ, ਸਥਾਈ ਤੇ ਅਸਥਾਈ ਵਿੱਚ ਅੰਤਰ ਨਹੀਂ ਕਰ ਸਕਦੇ। ਇਸ ਤਰ੍ਹਾਂ ਦੇ ਲੋਕ, ਜੋ ਯਤਨ ਕਰਦੇ ਹਨ ਤਾਂ ਰਖਿਅਕ ਹੁੰਦੇ ਹਨ ਜਿਨ੍ਹਾਂ ਵਿੱਚ ਰਜੋਗੁਣ ਤੱਤਾਂ ਦੀ ਭਰਮਾਰ ਹੁੰਦੀ ਹੈ। ਦੂਜੀ ਤਰ੍ਹਾਂ ਦੇ ਲੋਕ ਅਸੁਰ ਵਿਰਤੀ ਵਾਲੇ ਹੁੰਦੇ ਹਨ, ਜਿਨ੍ਹਾਂ ਵਿੱਚ ਤਮੋ ਗੁਣ ਵਧੇਰੇ ਮਾਤਰਾ ਵਿੱਚ ਹੁੰਦੇ ਹਨ। ਪ੍ਰਭੂ ਦੀ ਅਸੀਮ ਸ਼ਕਤੀ ਤੇ ਅਨੰਤ ਹਸਤੀ ਵਿੱਚ ਪੂਰਨ ਭਰੋਸਾ ਕਰਨ ਵਾਲਾ ਸਾਧਕ ਅਸਲ ਵਿੱਚ ਪ੍ਰਭੂ ਦੀਆਂ ਦਾਤਾਂ ਪ੍ਰਾਪਤ ਕਰਨ ਦਾ ਹੱਕਦਾਰ ਹੈ।

✪ ✪ ✪

**9.13 ਸ਼ਲੋਕ :**

*महा-आत्मान: तु माम् पार्थ, दैवीम् प्र-कृतिम् आ-श्रि-ता:।*
*भज्-अन्ति अन्-अन्य मनस:, ज्ञा-त्वा भूत-आदिम् अ-वि-अयम्॥*

***ਮਹਾ ਆਤ੍ਮਾਨਹ ਤੂ ਮਾਮ੍ ਪਾਰ੍ਥ, ਦੈਵੀਮ੍ ਪ੍ਰਕ੍ਰਿਤਿਮ੍ ਆਸ਼੍ਰਿਤਾਹ।***
***ਮਜ੍ ਅੰਨਿਤ ਅਨ੍ਅਨ੍ਯ ਮਨਸਹ, ਗਯ੍ਾਤ੍ਵਾ ਭੂਤ ਆਦੇਮ੍ ਅਵਿਅਯਮ੍॥***

**੦ ਸ਼ਬਦ ਅਰਥ :-** ਮਹਾ ਆਤ੍ਮਾਨਹ : ਮਹਾਨ ਆਤਮਾਵਾਂ। ਤੂ : ਪਰ। ਮਾਮ੍ : ਮੇਰੇ। ਪਾਰ੍ਥ : ਹੇ ਪਾਰਥ। ਦੈਵੀਮ੍ : ਦੈਵੀ। ਪ੍ਰਕ੍ਰਿਤਿਮ : ਪ੍ਰਕ੍ਰਿਤੀ। ਆਸ਼੍ਰਿਤਾਹ : ਸ਼ਰਨ ਲੈਣੀ। ਮਜ੍ਅੰਨਿਤ : ਪੂਜਾ ਕਰਨੀ। ਅਨ੍ਅਨ੍ਯ ਮਨਸਹ : ਮਨ ਹੋਰ ਕਿਸੇ ਪਾਸੇ ਵੱਲ ਨਾ ਲੱਗਿਆ ਹੋਵੇ। ਗਯ੍ਾਤ੍ਵਾ : ਜਾਣਨ ਵਾਲਾ। ਭੂਤ ਆਦਿਮ੍ : ਜੀਵ ਸਰੋਤ। ਅਵਿਅਯਮ੍ : ਜੋ ਨਾਸ਼ ਨਾ ਹੋ ਸਕੇ।

**੦ ਸ਼ਲੋਕਾਰਥ :-** ਹੇ ਪਾਰਥ! ਪਰੰਤੂ ਦੈਵੀ ਪ੍ਰਕ੍ਰਿਤੀ ਦਾ ਆਸਰਾ ਲੈ ਕੇ ਰਹਿਣ ਵਾਲੇ ਮਹਾਤਮਾਗਣ, ਮੈਨੂੰ ਸਮੁੱਚੇ ਪ੍ਰਾਣੀਆਂ ਦਾ ਆਦਿਕਰਣ ਅਥਵਾ ਅਵਿਨਾਸ਼ੀ ਜਾਣਕੇ, ਸਥਿਰ ਸ਼ਰਧਾਮਈ ਮਨ ਨਾਲ ਯਾਦ ਕਰਦੇ ਹਨ।

**ਪਦ-ਅਰਥ-ਵਿਸਥਾਰ :-** ੦ ਮਹਾ ਆਤ੍ਮਾਨਹ ਤੁ ਮਾਮ੍ ਪਾਰ੍ਥ, ਦੈਵੀਮ੍ ਪ੍ਰਕ੍ਰਿਤਮ੍ ਆਸ਼੍ਰਿਤਾਹ = ਪਹਿਲੇ ਸ਼ਲੋਕ ਵਿੱਚ ਜਿੰਨ੍ਹਾਂ ਆਸੁਰੀ ਰਾਖਸ਼ੀ ਤੇ ਮੋਹਨੀ ਸੁਭਾਅ ਦੇ ਆਸਰੇ ਵਾਲੇ ਮੂੜ੍ਹ ਲੋਕਾਂ ਦਾ ਵਰਨਣ ਕੀਤਾ ਹੈ, ਉਨ੍ਹਾਂ ਤੋਂ ਦੈਵੀ ਸੰਪਤੀ ਦੇ ਆਸ਼੍ਰਿਤ ਮਹਾਤਮਾ ਦੀ ਵਿਲੱਖਣਤਾ ਦੱਸਣ ਵਾਸਤੇ ਏਥੇ ਤੁ ਪਦ ਆਇਆ ਹੈ। ੦ ਦੈਵੀਮ੍ ਪ੍ਰਕ੍ਰਿਤਮ੍ – ਦੈਵੀ ਸੰਪਤੀ ਵਿੱਚ "ਦੇਵ" ਨਾਂ ਪਰਮਾਤਮਾ ਦਾ ਹੈ। ਪਰਮਾਤਮਾ ਦੀ ਸੰਪਤੀ ਦੈਵੀ ਸੰਪਤੀ ਅਖਵਾਉਂਦੀ ਹੈ। ੦ ਪਰਮਾਤਮਾ ਸਤ੍ ਹੈ, ਇਸ ਲਈ ਪਰਮਾਤਮਾ ਦੀ ਪ੍ਰਾਪਤੀ ਕਰਨ ਵਾਲੇ ਜਿੰਨੇ ਗੁਣ ਤੇ ਆਚਰਣ ਹਨ, ਉਨ੍ਹਾਂ ਨਾਲ ਸਤ੍ ਸ਼ਬਦ ਲੱਗਦਾ ਹੈ। ਉਹ ਸਦਗੁਣ ਤੇ ਸਦਾਚਾਰੀ ਅਖਵਾਉਂਦੇ ਹਨ। ਉਹ ਸਾਰੇ ਭਗਵਤ ਸਰੂਪ ਹਨ। ਏਸੇ ਲਈ ਉਨ੍ਹਾਂ ਨੂੰ ਪ੍ਰਕ੍ਰਿਤੀ ਕਿਹਾ ਗਿਆ ਹੈ। ਇਸ ਲਈ ਦੈਵੀ ਪ੍ਰਕ੍ਰਿਤੀ ਦਾ ਆਸਰਾ ਲੈਣਾ ਹੀ ਭਗਵਾਨ ਦਾ ਆਸਰਾ ਲੈਣਾ ਹੈ। ਦੈਵੀ ਸੰਪਤੀ ਦੇ ਜਿੰਨੇ ਵੀ ਗੁਣ ਹਨ (16.01, 16.02, 16.03) ਉਹ ਸਾਰੇ ਸਮਾਨ ਗੁਣ ਹਨ। ਉਨ੍ਹਾਂ ਗੁਣਾਂ ਉੱਪਰ ਮਨੁੱਖ ਦਾ ਪੂਰਾ ਅਧਿਕਾਰ ਹੈ। ਹੁਣ ਕੋਈ ਇਨ੍ਹਾਂ ਗੁਣਾਂ ਦਾ ਆਸਰਾ ਲਏ ਜਾਂ ਨਾ ਲਵੇ – ਇਹ ਮਨੁੱਖ ਉੱਪਰ ਨਿਰਭਰ ਹੈ। ਪਰ ਜੋ ਇਨ੍ਹਾਂ ਦਾ ਆਸਰਾ ਲੈ ਕੇ ਪਰਮਾਤਮਾ ਵੱਲ ਚਲਦੇ ਹਨ, ਉਹ ਆਪਣਾ ਕਲਿਆਣ ਕਰ ਲੈਂਦੇ ਹਨ। ੦ ਖੋਜ ਤੇ ਉਤਪਤੀ ਵਿੱਚ ਅੰਤਰ ਹੈ। ਖੋਜ ਤਾਂ ਨਿਤ੍ਯ ਤੱਤਵ ਦੀ ਹੁੰਦੀ ਹੈ ਜੋ ਪਹਿਲਾਂ ਤੋਂ ਹੈ। ਪਰ ਉਤਪਤੀ ਉਸ ਵਸਤੂ ਦੀ ਹੁੰਦੀ ਹੈ ਜੋ ਨਸ਼ਟ ਹੋਣ ਵਾਲੀ ਹੋਵੇ। ੦ ਖੋਜ = ਦੈਵੀ ਸੰਪਤੀ ਦੇ ਜਿੰਨੇ

ਗੁਣ, ਸਦਗੁਣ ਸਦਾਚਾਰੀ ਹਨ, ਉਨ੍ਹਾਂ ਨੂੰ ਭਗਵਾਨ ਦੇ ਤੇ ਭਗਵਤ ਸਰੂਪ ਸਮਝ ਕੇ ਧਾਰਣ ਕਰਨਾ, ਉਨ੍ਹਾਂ ਦਾ ਆਸਰਾ ਲੈਣਾ-ਖੋਜ ਹੈ। ਇਹ ਕਿਸੇ ਦੇ ਉਤਪਨ ਨਹੀਂ ਕੀਤੇ ਹੁੰਦੇ, ਨਾ ਕਿਸੇ ਦੇ ਵਿਅਕਤੀਗਤ ਉਪਜ ਹੁੰਦੇ ਹਨ। ਜਿਹੜਾ ਇਨ੍ਹਾਂ ਗੁਣਾਂ ਨੂੰ ਆਪਣੇ ਪੁਰਸ਼ਾਰਥ ਦੇ ਰਾਹੀਂ ਸੁਭਾਵਿਕ ਨਾ ਮੰਨ ਕੇ ਆਪਣੇ ਬਣਾਏ ਹੋਏ ਮੰਨਦਾ ਹੈ, ਉਸ ਨੂੰ ਇਨ੍ਹਾਂ ਗੁਣਾਂ ਦਾ ਅਭਿਮਾਨ ਹੁੰਦਾ ਹੈ। ਇਹ ਅਭਿਮਾਨ ਹੀ ਅਸਲ ਵਿੱਚ ਪ੍ਰਾਣੀ ਦੀ ਵਿਅਕਤੀਗਤ ਉਪਜ ਹੈ। ਜੋ ਨਸ਼ਟ ਹੋਣ ਵਾਲੀ ਹੈ। ੦ ਗੁਣਾਂ ਦਾ ਅਭਿਮਾਨ ਤਦ ਪੈਦਾ ਹੁੰਦਾ ਹੈ, ਜਦ ਮਨੁੱਖ ਦੈਵੀ ਗੁਣਾਂ ਨੂੰ ਆਪਣੇ ਬਲ ਰਾਹੀਂ ਉਪਾਰਜਿਤ ਮੰਨਦਾ ਹੈ ਤੇ 'ਮੈਂ ਸਤ੍ ਬੋਲਦਾ ਹਾਂ। ਦੂਜੇ ਸਤ੍ ਨਹੀਂ ਬੋਲਦੇ।" ਇੰਜ ਦੂਜਿਆਂ ਦੀ ਬਜਾਏ ਆਪਣੇ ਵਿੱਚ ਵਿਸ਼ੇਸ਼ਤਾ ਮੰਨਦਾ ਹੈ। ਫਿਰ ਉਸ ਵਿੱਚ ਇਨ੍ਹਾਂ ਗੁਣਾਂ ਦਾ ਅਭਿਮਾਨ ਪੈਦਾ ਹੁੰਦਾ ਹੈ। ਦੈਵੀ ਸੰਪਤੀ ਦੇ ਅਧੂਰੇਪਨ ਵਿੱਚ ਵੀ ਅਭਿਮਾਨ ਪੈਦਾ ਹੁੰਦਾ ਹੈ। ਦੈਵੀ ਸੰਪਤੀ ਦੇ ਅਧੂਰੇਪਨ ਵਿੱਚ ਵੀ ਅਭਿਮਾਨ ਪੈਦਾ ਹੁੰਦਾ ਹੈ। ਦੈਵੀ ਸੰਪਤੀ ਦੇ (ਆਪਣੇ ਵਿੱਚ) ਪੂਰਣ ਹੋਣ 'ਤੇ ਅਭਿਮਾਨ ਪੈਦਾ ਨਹੀਂ ਹੁੰਦਾ। ਜਿਵੇਂ 'ਕਿਸੇ ਨੂੰ' ਮੈਂ ਸਤਿਵਾਦੀ ਹਾਂ - ਇਸ ਦਾ ਅਭਿਮਾਨ ਹੁੰਦਾ ਹੈ ਤਾਂ ਉਸ ਵਿੱਚ ਸਤ੍ਯ ਭਾਸ਼ਣ ਦੇ ਨਾਲ ਨਾਲ ਆਂਸ਼ਿਕ ਅਸਤ੍ਯ ਭਾਸ਼ਣ ਵੀ ਹੈ। ਜੇ ਪੂਰੀ ਤਰ੍ਹਾਂ ਸਤਿਆਭਾਸ਼ਣ ਹੋਵੇ ਤਾਂ ਮੈਂ ਸਤ੍ ਬੋਲਣ ਵਾਲਾ ਹਾਂ, ਇਸ ਦਾ ਅਭਿਮਾਨ ਨਹੀਂ ਹੋ ਸਕਦਾ। ੦ ਮਨੁੱਖ ਵਿੱਚ ਦੈਵੀ ਸੰਪਤੀ, ਤਾਂ ਹੀ ਪ੍ਰਗਟ ਹੁੰਦੀ ਹੈ, ਜਦ ਉਸ ਦਾ ਉਦੇਸ਼ ਕੇਵਲ ਭਗਵਤ ਪ੍ਰਾਪਤੀ ਦਾ ਹੋ ਜਾਂਦਾ ਹੈ। ਭਗਵਤ ਪ੍ਰਾਪਤੀ ਲਈ ਦੈਵੀ ਗੁਣਾਂ ਦਾ ਆਸਰਾ ਲੈਣਾ ਜ਼ਰੂਰੀ ਹੁੰਦਾ ਹੈ। ਇਸ ਨਾਲ ਅਭਿਮਾਨ ਨਹੀਂ ਹੁੰਦਾ, ਬਲਕਿ ਨਮਰਤਾ, ਨਿਰਮਾਨਤਾ ਤੇ ਉਤਸ਼ਾਹ ਪ੍ਰਾਪਤ ਹੁੰਦਾ ਹੈ। ੦ ਭਜੁਅਨਿ੍ਤ ਅਨ੍ ਅਨ੍ਯ ਮਨਸ਼ਹ - ਗ੍ਯਾਤਵਾ ਭੂਤ ਆਦਿਮ੍ ਅਵਿਅਯ੍ਮ, ਮੈਂ ਸੰਪੂਰਨ ਪ੍ਰਾਣੀਆਂ ਦਾ ਆਦਿ ਹਾਂ ਤੇ ਅਵਿਨਾਸ਼ੀ ਹਾਂ। ਮੈਂ ਸੰਸਾਰ ਤੋਂ ਪਹਿਲਾਂ ਵੀ ਸਾਂ ਤੇ ਸੰਸਾਰ ਤੋਂ ਪਿੱਛੋਂ ਵੀ ਹੋਵਾਂਗਾ। ਸੰਸਾਰ ਦੇ ਪਰਲੇਯ ਵਿੱਚ ਲੀਨ ਹੋਣ ਪਿੱਛੋਂ ਵੀ ਮੈਂ ਰਹਾਂਗਾ। ਮੈਂ ਅਨਾਦਿ ਹਾਂ, ਅਨੰਤ ਹਾਂ, ਅਨੰਤ ਬ੍ਰਹਿਮੰਡ ਹਾਂ। ਮੈਂ ਸਭ ਪ੍ਰਾਣੀਆਂ ਦਾ ਪਾਲਨ ਹਾਰ ਹਾਂ। ੦ ਸੰਸਾਰਕ ਵਸਤੂਆਂ ਦਾ ਇਹ ਨਿਯਮ ਹੈ ਕਿ ਕਿਸੇ ਵਸਤੂ ਤੋਂ ਕੋਈ ਚੀਜ਼ ਉਤਪਨ ਹੁੰਦੀ ਹੈ ਤਾਂ ਉਸ ਵਸਤੂ ਦੇ ਰੂਪ ਵਿੱਚ ਕਮੀ ਆ ਜਾਂਦੀ ਹੈ। ਜਿਵੇਂ ਮਿੱਟੀ ਤੋਂ ਘੜੇ ਪੈਦਾ ਹੋਣ 'ਤੇ ਮਿੱਟੀ ਵਿੱਚ ਕਮੀ ਆ ਜਾਂਦੀ ਹੈ। ਸੋਨੇ ਦੇ ਗਹਿਣੇ ਪੈਦਾ ਹੋਣ 'ਤੇ ਸੋਨੇ ਵਿੱਚ ਕਮੀ ਆ ਜਾਂਦੀ ਹੈ ਪਰ ਮੇਰੇ ਤੋਂ ਅਨੰਤ ਸ਼੍ਰਿਸ਼ਟੀਆਂ ਪੈਦਾ ਹੋਣ 'ਤੇ ਮੇਰੇ ਵਿੱਚ ਭੋਰਾ ਵੀ ਕਮੀ ਪੈਦਾ ਨਹੀਂ ਹੁੰਦੀ। (9.18) ੦ ਅਨ੍ਯ ਮਨਸਹ - ਉਨ੍ਹਾਂ ਦੇ ਮਨ ਵਿੱਚ ਅਨ੍ਯ ਦਾ ਆਸਰਾ ਨਹੀਂ ਹੈ, ਭਰੋਸਾ ਨਹੀਂ ਹੈ, ਖਿੱਚ ਨਹੀਂ ਹੈ। ਕੇਵਲ ਭਗਵਾਨ ਵਿੱਚ ਵੀ ਆਪਣਾਪਨ ਹੈ। ੦ ਮੋਹਿਨੀ = ਸ਼ਬਦ ਰਾਖਸ਼ੀ ਅਤੇ ਆਸੁਰੀ - ਇਨ੍ਹਾਂ ਦੋਵਾਂ ਪ੍ਰਕ੍ਰਿਤੀਆਂ ਦਾ ਵਿਸ਼ੇਸ਼ਣ ਹੈ। ਮੋਹ = ਮਿਥ੍ਯਾ ਵਿਗਿਆਨ ਨੂੰ ਕਹਿੰਦੇ ਹਨ। ਅਰਥਾਤ ਦੇਹ ਆਦਿ ਨਾਲ ਆਤਮ-ਬੁੱਧੀ ਕਰਨਾ ਹੀ ਮੋਹ ਹੈ। ੦ ਅਵਿਅਯ੍ਮ - ਜੋ ਅਵਿਨਾਸ਼ੀ ਹੈ, ਜਿਸ ਦਾ ਗਿਆਨ ਅਗਿਆਨ ਕਾਰਣ ਦੇ ਨਾਸ਼ ਤੋਂ, ਕਾਰਜ ਦੇ ਨਾਸ਼ ਤੋਂ, ਆਪਣੇ ਜਾਂ ਹੋਰ ਤੋਂ ਕਿਸੇ ਵੀ ਤਰ੍ਹਾਂ ਨਾਲ ਵ੍ਯਯ - ਨਾਸ਼ ਨਹੀਂ ਹੁੰਦਾ। ੦ ਜਿਵੇਂ ਕੋਸ਼ਕਾਰ - ਰੇਸ਼ਮ ਦਾ ਕੀੜਾ ਆਪਣੇ ਉਣੇ ਜਾਲ ਵਿੱਚ ਫਸ ਜਾਂਦਾ ਹੈ ਅਤੇ ਮੁਕਤ ਨਹੀਂ ਹੁੰਦਾ।

**ਵਿਆਖਿਆ :-** ਦਿੱਬ ਪ੍ਰਕ੍ਰਿਤੀ - ਦੈਵੀ ਪ੍ਰਕ੍ਰਿਤੀ ਹੈ, ਜਿਹੜਾ ਮੋਹਿਨੀ ਪ੍ਰਕ੍ਰਿਤੀ ਦੇ ਸਮਾਨੰਤਰ ਕਾਰਜ ਕਰਦੀ ਹੈ। ਇਸ ਵਿੱਚ ਸਤੋ ਗੁਣਾਂ ਦੀ ਬਹੁਲਤਾ ਹੁੰਦੀ ਹੈ। ਇਹ ਸਭ ਕੁਝ ਪਰਮਾਤਮਾ ਦੀ ਬਖਸ਼ਸ਼ ਹੈ। ਜਿਨ੍ਹਾਂ ਨੇ ਇਸ ਅਸਲੀਅਤ ਨੂੰ ਜਾਣ ਲਿਆ ਹੈ ਤੇ ਜੋ ਪ੍ਰਭੂ ਦੀ ਸ਼ਰਨ ਵਿੱਚ ਜਾਣਾ ਚਾਹੁੰਦੇ ਹਨ, ਉਹ ਸੱਚਮੁੱਚ ਮਹਾਤਮਾ ਹਨ। ਸਵੈ ਕਾਬੂ, ਜੀਵਾਂ ਨਾਲ ਪਿਆਰ ਪਰਮਾਤਮਾ ਦੀ ਸ਼ਰਨ ਜਾਣ ਦੇ ਬਰਾਬਰ ਹੈ। ਇਹੋ ਸਦਗੁਣ ਹਨ। ਮਹਾਤਮਾ ਕੇਵਲ ਪ੍ਰਭੂ ਦਾ ਭਜਨ ਕਰਦੇ ਹਨ। ਮਹਾਤਮਾ - ਕੇਵਲ ਮਹਾਤਮਾ ਦੀ ਸੰਗਤ ਕਰਦੇ ਹਨ। ਪ੍ਰਭੂ ਹੀ ਇਨ੍ਹਾਂ ਦਾ ਮੁੱਖ ਆਕਰਸ਼ਨ ਹੈ। ਮਹਾਤਮਾ ਦੀ ਪ੍ਰਕ੍ਰਿਤੀ ਦੈਵੀ ਗੁਣਾਂ ਵਾਲੀ ਹੁੰਦੀ ਹੈ। ਮਹਾਤਮਾ ਸੰਸਾਰਕ ਇੱਛਾਵਾਂ ਤੋਂ ਮੁਕਤ, ਇੰਦ੍ਰਿਆਵੀ ਮੋਹ ਤੋਂ ਦੂਰ ਸਵੈ ਨੂੰ ਜਾਣਨ ਵਾਲੇ ਦੇਵ ਪੁਰਸ਼ ਹੁੰਦੇ ਹਨ।

✪ ✪ ✪

**9.14 ਸ਼ਲੋਕ :**

*सततम् कीर्त्-अयन्तः माम्, यत्-अन्तः च दृढ-व्रताः। नमस्यन्तः च माम् भज्-त्या, नित्य-युक्ताः उप-आसते॥*

***ਸਤਤਮ੍ ਕੀਰਤ੍ ਅਯੰਤਹ ਮਾਮ੍, ਯਤ੍ਅੰਤਹ ਚ ਦ੍ਰਿਡਵ੍ਰਤਾਹ।***
***ਨਮਸ੍ਯੰਤਹ ਚ ਮਾਮ੍ ਭਜ੍ਤ੍ਯਾ, ਨਿੱਤ੍ਯ ਯੁਕ੍ਤ੍ਾਹ ਉਪਆਸਤੇ॥***

**੦ ਸ਼ਬਦ ਅਰਥ :-** ਸਤਤਮ੍ : ਹਮੇਸ਼ਾ। ਕੀਰਤ੍ਅਯੰਤਹ : ਸ਼ੋਭਾ ਵਧਾ ਰਿਹਾ ਹੈ। ਮਾਮ੍ : ਮੈਨੂੰ। ਯਤ੍ਅੰਤਹ : ਯਤਨ ਕਰਨਾ, ਘਾਲਣਾ ਕਰਨੀ। ਚ : ਅਤੇ। ਦ੍ਰਿਡਵ੍ਰਤਾਹ : ਪੱਕੇ ਇਰਾਦੇ ਨਾਲ, ਪ੍ਰਪੱਕ। ਨਮਸ਼ਯੰਤਹ : ਸਤਿਕਾਰ ਭੇਟਨਾ, ਡੰਡੌਤ ਕਰਨੀ। ਚ : ਅਤੇ। ਮਾਮ੍ : ਮੈਨੂੰ। ਭਜ੍ਤਯਾ : ਸ਼ਰਧਾ ਭਗਤੀ ਨਾਲ। ਨਿੱਤ੍ਯ ਯੁਕਤਾਹ : ਹਮੇਸ਼ਾ ਪੱਕਾ। ਉਪਆਸਤੇ : ਪੂਜਾ ਕਰਨਾ।

**੦ ਸ਼ਲੋਕਾਰਥ :-** ਦ੍ਰਿੜ-ਨਿਸ਼ਚੇ ਵਾਲੇ ਲੋਕ ਵੀ ਹਨ, ਜਿਹੜੇ ਨਿਰੰਤਰ ਮੇਰਾ ਕੀਰਤਨ ਕਰਦੇ ਹਨ, ਮੇਰੀ ਪ੍ਰਾਪਤੀ ਲਈ ਪ੍ਰਯਤਨ ਕਰਦੇ ਹਨ। ਮੈਨੂੰ ਨਮਸਕਾਰ ਕਰਦੇ ਹੋਏ ਸਦਾ ਮੇਰੇ ਧਿਆਨ ਵਿੱਚ ਲੱਗੇ ਹੋਏ, ਮੇਰੀ ਭਗਤੀ ਪੂਰਵਕ ਉਪਾਸਨਾ ਕਰਦੇ ਹਨ।

**ਪਦ-ਅਰਥ-ਵਿਸਥਾਰ :-** ੦ ਨਿਤ੍ਯ ਯੁਕ੍ਤ੍ਾਹ - ਮਾਤ੍ਰ ਮਨੁੱਖ ਹੀ ਭਗਵਾਨ ਵਿੱਚ ਹੀ ਨਿਤ੍ਯ ਯੁਕਤ ਰਹਿ ਸਕਦੇ ਹਨ। ਹਰ ਦਮ ਲੱਗੇ ਰਹਿ ਸਕਦੇ ਹਨ। ਸਾਂਸਾਰਿਕ ਭੋਗਾਂ ਅਤੇ ਸੰਗ੍ਰਹਿ ਵਿੱਚ ਨਹੀਂ। ਕਾਰਣ ਸਮੇਂ ਸਮੇਂ ਭੋਗਾਂ ਤੋਂ ਵੀ ਗਿਲਾਨੀ ਆਉਣ ਲੱਗਦੀ ਹੈ। ਸੰਗ੍ਰਹਿ ਤੋਂ ਵੀ ਮਨ ਉਕਤਾ ਜਾਂਦਾ ਹੈ। ਪਰ ਭਗਵਾਨ ਦੇ ਗਲ ਲੱਗਿਆ ਧਿਆਨ, ਉਦੇਸ਼ ਦ੍ਰਿੜ ਵਿਚਾਰ ਸਥਿਰ ਰਹਿੰਦੇ ਹਨ। ਵਿਅਕਤੀ, ਭਗਵਾਨ ਦਾ ਅੰਸ਼ ਹੈ। ਉਹ ਆਪਣੇ ਭਗਵਾਨ ਨਾਲ ਸੰਬੰਧਾਂ ਦੀ ਪਹਿਚਾਣ ਕਰਦਾ ਹੈ। ਜਿਵੇਂ ਪੁੱਤਰ ਨੂੰ ਆਪਣੇ ਪਿਤਾ ਦਾ ਪੁੱਤਰ ਹੋਣ ਦਾ ਅਹਿਸਾਸ ਹਰ ਸਮੇਂ ਰਹਿੰਦਾ ਹੈ। ਏਸੇ ਤਰ੍ਹਾਂ ਮਨੁੱਖ ਨੂੰ ਪ੍ਰਭੂ ਦੀ ਅੰਸ਼ ਹੋਣ ਦਾ ਖ਼ਿਆਲ ਹਰ ਸਮੇਂ ਰਹਿਣਾ ਚਾਹੀਦਾ ਹੈ। ੦ ਦ੍ਰਿੜ-ਵ੍ਰਤਾਹ = ਜਿਹੜੇ ਸਾਂਸਰਿਕ ਭੋਗਾਂ ਤੇ ਸੰਗ੍ਰਹਿਾਂ ਵਿੱਚ ਲੱਗੇ ਹੋਏ ਹਨ। ਉਹ ਜੋ ਵੀ ਪਰਮਾਰਥ ਨਿਸ਼ਚਾ ਕਰਦੇ ਹਨ, ਉਹ ਨਿਸ਼ਚਾ ਦ੍ਰਿੜ ਨਹੀਂ ਹੁੰਦਾ (2.44) ਪਰ ਜਿਨ੍ਹਾਂ ਨੇ ਅੰਤਰ ਮਨ ਤੋਂ ਹੀ ਆਪਣੇ ਆਪ ਨੂੰ ਬਦਲ ਦਿੱਤਾ ਹੈ, ਕਿ ਅਸੀਂ ਭਗਵਾਨ ਦੇ ਹਾਂ, ਭਗਵਾਨ ਸਾਡਾ ਹੈ। ਉਨ੍ਹਾਂ ਦਾ ਦ੍ਰਿੜ ਨਿਸ਼ਚਾ ਹੋ ਜਾਂਦਾ ਹੈ ਕਿ ਅਸੀਂ ਇਸ ਸੰਸਾਰ ਦੇ ਨਹੀਂ ਹਾਂ ਤੇ ਸੰਸਾਰ ਅਸਾਡਾ ਨਹੀਂ ਹੈ। ਸਾਨੂੰ ਨਾ ਸੰਸਾਰਿਕ ਭੋਗ ਭੋਗਣ ਦੀ ਲੋੜ ਹੈ, ਨਾ ਸੰਗ੍ਰਹਿ ਕਰਨ ਦੀ। ਅਸੀਂ ਕੇਵਲ ਭਗਵਾਨ ਦੀ ਪ੍ਰਾਪਤੀ ਕਰਨੀ ਹੈ। ੦ ਯਤ੍ ਅੰਤਹ ਚ = ਜਿਵੇਂ ਸੰਸਾਰ ਵਿਅਕਤੀ ਆਪਣੇ ਪਰਿਵਾਰ ਦਾ ਪਾਲਣ ਕਰਦੇ ਹਨ ਤੇ ਸਮਤਾ ਪੂਰਵਕ ਕਰਦੇ ਹਨ। ਰੁਪਏ ਕਮਾਉਂਦੇ ਹਨ ਤਾਂ ਲੋਭ ਪੂਰਵਕ ਕਮਾਉਂਦੇ ਹਨ। ਅਜਿਹੇ ਭਗਵਾਨ ਦੇ ਭਗਤ ਭਗਵਤ ਪ੍ਰਾਪਤੀ ਲਈ ਯਤਨ ਅਥਵਾ ਸਾਧਨ ਕਰਦੇ ਹਨ, ਤਾਂ ਉਹ ਲਗਨ ਪੂਰਵਕ ਕਰਦੇ ਹਨ। ੦ ਭਕ੍ਤ੍ਯਾ - ਕੀਰਤ੍ ਅਯੰਤ - ਉਹ ਭਗਤ ਪ੍ਰੇਮ ਪੂਰਵਕ ਕਦੇ ਭਗਵਾਨ ਦੇ ਨਾਂ ਦਾ ਯਸ਼ ਗਾਇਨ ਕਰਦੇ ਹਨ, ਕਦੇ ਨਾਮ ਜਪ ਕਰਦੇ ਹਨ। ਕਦੇ ਪਾਠ ਕਰਦੇ ਹਨ, ਕਦੇ ਨਿਤ੍ਯਕਰਮ ਕਰਦੇ ਹਨ। ਭਗਵਾਨ ਸੰਬੰਧੀ ਗੱਲਾਂ ਸੁਣਾਉਂਦੇ ਹਨ। ਇਹ ਸਭ ਭਗਵਾਨ ਦਾ ਸ੍ਰੋਤ ਹੀ ਹੁੰਦਾ ਹੈ। ੦ ਮਾਮ੍ ਯੰਤਹ - ਉਹ ਸ਼ਰਧਾ ਪੂਰਵਕ ਭਗਵਾਨ ਨੂੰ ਨਮਸਕਾਰ ਕਰਦੇ ਹਨ। ਉਨ੍ਹਾਂ ਵਿੱਚ ਸਦਗੁਣ ਸਦਾਚਾਰ ਜਾਗ੍ਰਿਤ ਹੁੰਦੇ ਹਨ। ਉਨ੍ਹਾਂ ਅੰਦਰ ਭਗਵਾਨ ਦੇ

ਅਨੁਕੂਲ-ਚੇਸ਼ਟਾ ਪੈਦਾ ਹੁੰਦੀ ਹੈ। ० ਸਤਤਮ੍ ਕੀਰ੍ਤ ਅਯੰਤਹ - ਇਸ ਤਰ੍ਹਾਂ ਮੇਰੇ ਹੋਰ ਭਗਤ ਵੀ ਨਿਰੰਤਰ ਮੇਰੀ ਉਪਾਸਨਾ ਕਰਦੇ ਹਨ। ਹਰ ਸਮੇਂ ਮੇਰਾ ਧਿਆਨ ਰੱਖਦੇ ਹਨ। ਉਨ੍ਹਾਂ ਦੀਆਂ ਸਾਰੀਆਂ ਕਿਰਿਆਵਾਂ ਪਰਮਾਰਥ ਉਦੇਸ਼ ਲਈ ਹੁੰਦੀਆਂ ਹਨ।

**ਵਿਆਖਿਆ :-** ਜਿਸ ਦੀ ਵੀ ਰੱਜ ਕੇ ਪ੍ਰਸ਼ੰਸਾ ਕੀਤੀ ਜਾਂਦੀ ਹੈ, ਉਸ ਦਾ ਪ੍ਰਭਾਵ ਮਨ 'ਤੇ ਪੈਂਦਾ ਹੈ। ਜੇ ਅਸੀਂ ਪ੍ਰਭੂ ਦਾ ਯਸ਼ ਗਾਇਣ ਕਰਦੇ ਹਾਂ ਤਾਂ ਸਾਡਾ ਮਨ ਪ੍ਰਭੂ ਦੇ ਰੰਗ ਵਿੱਚ ਰੰਗਿਆ ਜਾਵੇਗਾ। ਮਨ ਉਸੇ ਖੇਤਰ ਦਾ ਹੀ ਗਿਆਨ ਪ੍ਰਾਪਤ ਕਰਦਾ ਹੈ। ਜਿਸ ਲਈ ਅਸੀਂ ਯਤਨਸ਼ੀਲ ਹਾਂ। ਜੇਕਰ ਕੋਈ ਦੈਵੀ ਗੁਣਾਂ ਦੀ ਤਲਾਸ਼ ਕਰਦਾ ਹੈ ਤਾਂ ਉਹ ਹੌਲੇ ਹੌਲੇ ਪ੍ਰਭੂ ਨੂੰ ਆਪਣੇ ਮਨ ਵਿੱਚ ਧਾਰਣ ਕਰਦਾ ਜਾਂਦਾ ਹੈ। ਦ੍ਰਿੜ ਸੰਕਲਪ ਧਾਰਨ ਕਰਨ ਨਾਲ ਆਤਮ ਸਭਿਆਚਾਰ ਵਿੱਚ ਵਾਧਾ ਹੁੰਦਾ ਹੈ। ਜੇਕਰ ਪ੍ਰਭੂ ਅੱਗੇ ਅਸੀਂ ਡੰਡੋਤ ਕਰਦੇ ਹਾਂ ਤਾਂ ਇਸਦਾ ਅਰਥ ਇਹ ਹੈ ਕਿ ਅਸੀਂ ਆਪਣੇ ਆਪ ਨੂੰ ਆਪਣੇ ਸਭ ਕੁੱਝ ਨੂੰ, ਪ੍ਰਭੂ ਅੱਗੇ ਸਮੱਰਪਤ ਕਰਦੇ ਹਾਂ ਤੇ ਅਸਾਡਾ ਆਪਾ ਪ੍ਰਭੂ ਵਿੱਚ ਮਿਲ ਜਾਂਦਾ ਹੈ। ਭਿੰਨ ਭਿੰਨ ਸਾਧਨ ਹਨ, ਜਿਨ੍ਹਾਂ ਰਾਹੀਂ ਪ੍ਰਭੂ ਪਿਆਰ ਸਤਿਕਾਰ ਸ਼ਰਧਾ ਸਮੱਰਪਤ ਹੁੰਦੀ ਹੈ। ਮਹਾਤਮਾ ਬਣਨਾ ਬਹੁਤ ਔਖਾ ਹੈ। ਮਹਾਤਮਾ ਉਹ ਹੈ ਜੋ ਹਰ ਸਮੇਂ ਪ੍ਰਭੂ ਦੇ ਅੰਗ ਸੰਗ ਰਹਿ ਕੇ ਪ੍ਰਭੂ ਕਾਰਜਾਂ ਲਈ ਕਾਰਜ ਕਰਦਾ ਰਹੇ। ਮਹਾਤਮਾ ਹੀ ਬ੍ਰਹਮ ਜਯੋਤੀ ਨੂੰ ਪ੍ਰਾਪਤ ਕਰਨ ਦਾ ਭਾਗੀਦਾਰ ਹੈ।

✪ ✪ ✪

**9.15 ਸ਼ਲੋਕ :**

*ज्ञान-यज्ञेन च अपि अन्ये, यजन्त: माम् उप-आसते। एक-त्वेन पृथक्-त्वेन, बहु-धा विश्वत:-मुखम्॥*

***ਗ੍ਯਾਨ ਯਗ੍ਯੇਨ ਚ ਆਪਿ ਅਨ੍ਯੇ, ਯਜੰਤਹ ਮਾਮ੍ ਉਪਆਸਤੇ।***
***ਏਕ ਤ੍ਵੇਨ ਪ੍ਰਥਕ੍ ਤਵੇਨ ਬਹੁਧਾ ਵਿਸ਼ਵਤਹ ਮੁੱਖਮ੍॥***

**० ਸ਼ਬਦ ਅਰਥ :-** ਗ੍ਯਾਨ ਯਗੇਨ : ਕੁਰਬਾਨੀ ਦੀ ਯੋਗਤਾ ਦੇ ਨਾਲ। ਚ : ਅਤੇ। ਆਪਿ, ਅਨ੍ਯੇ : ਭੀ, ਦੂਜੇ। ਯੰਜਤਹ : ਕੁਰਬਾਨੀ ਕਰਦਿਆਂ। ਮਾਮ੍ : ਮੇਰੇ। ਉਪਆਸਤੇ : ਪੂਜਾ, ਉਪਾਸਨਾ ਕਰਨਾ। ਏਕ ਤ੍ਵੇਨ : ਜਿਵੇਂ ਇੱਕ। ਪ੍ਰਿਥਕ੍ ਤਵੇਨ : ਜਿਵੇਂ ਵੱਖਰਾ। ਬਹੁਧਾ : ਵੱਖਰੇ ਵੱਖਰੇ ਢੰਗਾਂ ਨਾਲ। ਵਿਸ਼ਵਤਹ ਮੁਖ਼ਮ੍ : ਸਾਰੇ ਚਿਹਰੇ ਵਾਲੇ।

**० ਸ਼ਲੋਕਾਰਥ :-** ਦੂਜੇ ਗਿਆਨਵਾਨ ਲੋਕ ਗਿਆਨ ਰੂਪ ਯਗ ਦੇ ਰਾਹੀਂ ਮੇਰੀ ਪੂਜਾ ਕਰਦੇ ਹੋਏ ਅਭੇਦ ਭਾਵ ਤੋਂ ਉਪਾਸਨਾ ਕਰਦੇ ਹਨ ਅਤੇ ਦੂਜੇ ਵਿਅਕਤੀ ਮੈਨੂੰ ਵਿਰਾਟ ਸਰੂਪ ਪਰਮੇਸ਼ਵਰ ਦੀ ਪ੍ਰਥਕ ਭਾਵ ਤੋਂ ਅਨੇਕਾਂ ਢੰਗਾਂ ਨਾਲ ਉਪਾਸਨਾ ਕਰਦੇ ਹਨ।

**ਪਦ-ਅਰਥ-ਵਿਸਥਾਰ :-** ० ਗ੍ਯਾਨ ਯਗ੍ਯੇਨ ਚ ਅਪਿ ਅਨ੍ਯ - ਯਜ੍ਨਤਹ ਮਾਮ੍ ਓਪਆਸਤੇ = ਕਈ ਗਿਆਨ ਯੋਗੀ ਸਾਧਕ, ਗਿਆਨ ਯਗ ਤੋਂ ਅਰਥਾਤੇ ਵਿਵੇਕ ਪੂਰਵਕ ਅਸਤ੍ ਦਾ ਤਿਆਗ ਕਰਦੇ ਹੋਏ ਵੀ ਸਰਵਤ੍ਰ ਵਿਆਪਕ ਪਰਮਾਤਮਾ ਨੂੰ ਅਤੇ ਆਪਣੇ ਵਿਆਪਕ ਵਾਸਤਵਿਕ ਸਰੂਪ ਨੂੰ ਇੱਕ ਮੰਨਦੇ ਹੋਏ, ਮੇਰੇ ਨਿਰਗੁਣ ਨਿਰਾਕਾਰ ਸਰੂਪ ਦੀ ਉਪਾਸਨਾ ਕਰਦੇ ਹਨ। ० ਇਸ ਪਰਿਵਰਤਨਸ਼ੀਲ ਸੰਸਾਰ ਦੀ ਆਪਣੀ ਕੋਈ ਸੁਤੰਤਰ ਸੱਤਾ ਨਹੀਂ ਹੈ। ਇਹ ਪਹਿਲਾਂ ਵੀ ਅਭਾਵ ਰੂਪ ਵਿੱਚ ਸੀ, ਹੁਣ ਵੀ ਹੈ। ਜਿਸ ਤੋਂ ਸੰਸਾਰ ਉਤਪਨ ਹੋਇਆ ਹੈ, ਉਸ ਤੇ ਉਹ ਆਸ਼੍ਰਿਤ ਹੈ ਤੇ ਉਸੇ ਤੋਂ ਉਹ ਪ੍ਰਕਾਸ਼ਤ ਹੁੰਦਾ ਹੈ। ਪਰਮਾਤਮਾ ਦੀ ਸੱਤਾ ਨਾਲ ਹੀ ਉਸ ਦੀ ਸੱਤਾ ਹੈ ਤੇ ਏਕਤਾ ਹੈ। ਉਸ ਪ੍ਰਭੂ ਨਾਲ ਨਿਤ੍ਯ ਨਿਰੰਤਰ ਸੰਬੰਧੀ ਬਣਾਈ ਰੱਖਣਾ ਹੀ ਬੁੱਧੀਮਤਾ ਹੈ। ਏਥੇ ਯਜੰਤਹਪਦ ਦਾ ਅਰਥ ਹੈ ਕਿ ਉਸ ਦੇ ਅੰਦਰ ਕੇਵਲ ਪਰਮਾਤਮਾ ਦਾ ਹੀ ਆਦਰ ਹੈ। ਇਹੋ ਉਸ ਦਾ ਪੂਜਣ ਹੈ। ० ਪ੍ਰਥਕ੍ ਤ੍ਵੇਨ ਬਹੁ-ਧਾ ਵਿਸ਼੍ਵਤਹ੍ - ਮੁਖਮ੍ - ਅਜਿਹੇ ਹੀ ਕਈ ਕਰਮਯੋਗੀ ਸਾਧਕ ਆਪਣੇ ਆਪ ਨੂੰ ਸੇਵਕ ਮੰਨ ਕੇ ਤੇ ਮਾਤਰ ਸੰਸਾਰ ਨੂੰ ਭਗਵਾਨ ਦਾ ਵਿਰਾਟ ਰੂਪ ਮੰਨ ਕੇ ਆਪਣੇ ਸਰੀਰ ਇੰਦ੍ਰੀਆਂ ਮਨ ਬੁੱਧੀ ਆਦਿ ਦੀ ਸੰਪੂਰਣ ਕਿਰਿਆਵਾਂ ਨੂੰ ਤੇ ਪਦਾਰਥਾਂ ਨੂੰ ਸੰਸਾਰ ਦੀ ਸੇਵਾ ਵਿੱਚ ਲਾ ਦਿੰਦੇ ਹਨ। "ਇਨ੍ਹਾਂ ਸਭਨਾਂ ਨੂੰ ਸੁੱਖ ਕਿਵੇਂ ਪ੍ਰਾਪਤ ਹੋਵੇ ? ਸਾਰਿਆਂ ਦਾ ਦੁਖ ਕਿਵੇਂ ਦੂਰ ਹੋਵੇ ? ਇਨ੍ਹਾਂ ਦੀ ਸੇਵਾ ਕਿਵੇਂ ਹੋਵੇ ?" ਅਜਿਹੇ ਵਿਚਾਰਾਂ ਨਾਲ ਉਹ ਆਪਣੇ ਤਨ, ਮਨ, ਧਨ ਆਦਿ ਤੋਂ ਜਨਤਾ ਜਨਾਰਦਨ ਦੀ ਸੇਵਾ ਵਿੱਚ ਹੀ ਲੱਗੇ ਰਹਿੰਦੇ ਹਨ। ਭਗਵਾਨ ਦੀ ਕ੍ਰਿਪਾ ਤੋਂ ਉਨ੍ਹਾਂ ਨੂੰ ਪੂਰਨਤਾ ਦੀ ਪ੍ਰਾਪਤੀ ਹੋ ਜਾਂਦੀ ਹੈ।

**ਵਿਆਖਿਆ :-** ਅਦਵੈਤ ਉਪਾਸਨਾ ਵਿਧੀ ਇਹੋ ਹੈ ਕਿ ਪ੍ਰਭੂ ਇੱਕ ਚੇਤਨ ਸਰੂਪ ਸ਼ਕਤੀ ਹੈ। ਦਵੈਤ ਉਪਾਸਨਾ ਵਿਧੀ, ਪ੍ਰਭੂ ਨੂੰ ਅਨੇਕਾਂ ਰੂਪਾਂ ਵਿੱਚ ਪ੍ਰਸ਼ਤੱਤ ਕਰਦੀ ਹੈ। ਪ੍ਰਭੂ ਜਗਤ ਤੇ ਜੀਵਾਤਮਾ ਤੋਂ ਭਿੰਨ ਹੈ। ਪਰ ਜੀਵ ਤੇ ਜਗਤ, ਪ੍ਰਭੂ 'ਤੇ ਹੀ ਨਿਰਭਰ ਹਨ। ਪ੍ਰਭੂ ਨੂੰ ਅਨੇਕਾਂ ਰੂਪ ਵਿੱਚ ਪੇਸ਼ ਕਰਨ ਦੀ ਪ੍ਰਕਿਰਿਆ ਵਿਸ਼ਿੱਸ਼ਟ ਅਦਵੈਤਾ ਹੈ। ਜਗਤ ਅਤੇ ਜੀਵ - ਅਸੰਵੇਦਨਸ਼ੀਲਤਾ ਤੇ ਸੰਵੇਦਨਸ਼ੀਲਤਾ ਪ੍ਰਭੂ ਸਰੀਰ ਦੇ ਤੱਤ ਹਨ, ਏਸੇ ਲਈ ਪ੍ਰਭੂ ਨੂੰ ਬਹੁ ਚਿਹਰਿਆਂ ਵਾਲੀ ਸ਼ਕਤੀ ਮੰਨਿਆ ਗਿਆ ਹੈ। ਇਸ ਤਰ੍ਹਾਂ ਜਿਨ੍ਹਾਂ ਰੀਤੀਆਂ, ਉਪਾਸਨਾਂ ਵਿਧੀਆਂ ਨਾਲ ਪ੍ਰਭੂ ਦੀ ਪੂਜਾ ਕੀਤੀ ਜਾਂਦੀ ਹੈ, ਸਾਰੀਆਂ ਹੀ ਵਿਧੀਆਂ, ਉਸ ਨੂੰ ਸਵੀਕਾਰ ਹਨ। ਪ੍ਰਭੂ ਨੂੰ ਸਮਝਣ ਦੇ ਸਾਰੇ ਮਾਰਗ ਗਿਆਨ-ਯੋਜਨਾ ਹੈ। ਪ੍ਰਭੂ ਸੰਕਲਪ ਰੂਪ ਰਹਿਤ ਹੈ। ਇਸ ਨੂੰ ਸ਼ਰਧਾ ਪੂਰਵਕ ਧਿਆਨ ਦੀ ਲੋੜ ਹੈ। ਤੁਹਾਡਾ ਪ੍ਰਭੂ ਸੰਕਲਪ ਅੰਤਿਮ ਹੈ, ਨਾਂ ਢੁਕਵਾਂ ਹੈ। ਪਰ ਸਾਧਨਾਂ ਰਾਹੀਂ ਪਤਾ ਲੱਗਦਾ ਹੈ, ਇਸ (ਪ੍ਰਭੂ) ਦੇ ਰੂਪ ਬੇਸ਼ੁਮਾਰ ਹਨ।

✪ ✪ ✪

**9.16 ਸ਼ਲੋਕ :**

*अहम् क्रतु: अहम् यज्ञ:, स्वधा अहम् अहम् औषधम्। मन्त्र: अहम् अहम् एव आज्यम्, अहम् अग्नि: अहम् हु-तम्॥*

***ਅਹਮ੍ ਕ੍ਰਤੁਹ ਅਹਮ੍ ਯਗ੍ਯਹ, ਸ੍ਵਧਾ ਅਹਮ੍ ਔਸ਼ਧਮ੍।***
***ਮੰਤ੍ਰਹ ਅਹਮ੍ ਅਹਮ੍ ਏਵ ਆਜ੍ਯਮ੍, ਅਹਮ੍ ਆਗ੍ਨਿਹ ਅਹਮ੍ ਹੁਤਮ੍।***

**० ਸ਼ਬਦ ਅਰਥ :-** ਅਹਮ੍ : ਮੈਂ। ਕ੍ਰਤੁਹ : ਕੁਰਬਾਨੀ। ਅਹਮ੍ : ਮੈਂ। ਯਗ੍ਯਹ : ਕੁਰਬਾਨੀ, ਯਗ। ਸ੍ਵਧਾ : ਪਿੱਤਰਾਂ ਨੂੰ ਭੇਟਾ ਦੇਣਾ। ਅਹਮ੍ : ਮੈਂ। ਔਸ਼ਧਮ੍ : ਬਨੱਸਪਤੀ ਜੜੀ ਬੂਟੀਆਂ ਤੋਂ ਪੈਦਾ ਕੀਤੀਆਂ ਦਵਾਈਆਂ। ਮੰਤ੍ਰਹ : ਪਵਿੱਤਰ ਸ਼ਬਦ। ਅਹਮ੍ ਅਹਮ੍ : ਮੈਂ, ਮੈਂ। ਏਵ : ਭੀ। ਆਜ੍ਯਮ੍ : ਘਿਓ ਜਾਂ ਸ਼ੁੱਧ ਕੀਤਾ ਮੱਖਣ। ਅਹਮ੍ : ਮੈਂ। ਆਗ੍ਨਿਹ : ਅੱਗ। ਅਹਮ੍ : ਮੈਂ। ਹੁਤਮ੍ : ਚੜ੍ਹਾਵਾ।

**० ਸ਼ਲੋਕਾਰਥ :-** ਮੈਂ ਹੀ ਕੁਰਬਾਨੀ ਹਾਂ। ਮੈਂ ਹੀ ਯਗ ਹਾਂ। ਮੈਂ ਉਹ ਚੜ੍ਹਾਵਾ ਹਾਂ, ਜੋ ਪਿੱਤਰਾਂ ਨੂੰ ਭੇਟਾ ਕੀਤਾ ਜਾਂਦਾ ਹੈ। ਮੈਂ ਔਸ਼ਧੀ ਹਾਂ, ਮੈਂ ਹੀ ਮੰਤਰ ਹਾਂ, ਮੈਂ ਹੀ ਸ਼ੁੱਧ ਘੀ ਹਾਂ, ਮੈਂ ਹੀ ਅਗਨੀ ਹਾਂ। ਮੈਂ ਹੀ ਹਵਨ ਕਰਮ ਹਾਂ।

**ਪਦ-ਅਰਥ-ਵਿਸਥਾਰ :-** ० ਅਹਮ੍ ਕ੍ਰਤੁਹ ਅਹਮ੍ ਯਗ੍ਯਹ = ਏਥੇ ਅਸ੍ਮਤ੍ ਅਰਥਾਤ ਅਹਮ੍, ਮਮ ਮਯਾ ਮਤ੍ ਆਦਿ ਸ਼ਬਦਾਂ ਦਾ ਪ੍ਰਯੋਗ ਕੀਤਾ ਹੈ। ਸੋਲਵੇਂ ਸ਼ਲੋਕ ਵਿੱਚ ਤਾਂ ਅਹਮ੍ ਸ਼ਬਦ ਦੀ ਵਰਤੋਂ ਅੱਠ ਵਾਰ ਕੀਤੀ ਹੈ। ਭਗਵਾਨ ਆਪਣੀ ਭਗਤੀ ਦਾ (ਉਪਾਸਨਾ

ਦਾ) ਜ਼ਿਕਰ ਕਰਦੇ ਹੋਏ ਇਨ੍ਹਾਂ ਸ਼ਬਦਾਂ ਦਾ ਪ੍ਰਯੋਗ ਕਰਦੇ ਹਨ। ੦ ਪਰਪੱਕਤਾ ਨਾਲ ਸੰਦੇਹਹੀਣ ਹੋ ਕੇ ਸ਼ਰਧਾਪੂਰਵਕ ਕਿਸੇ ਨੂੰ ਵੀ ਸਾਕਸ਼ਾਤ ਪਰਮਾਤਮਾ ਦਾ ਸਰੂਪ ਮੰਨ ਕੇ ਸੰਬੰਧ ਜੋੜਿਆ ਜਾਵੇ ਤਾਂ ਇਹ ਸੰਬੰਧ ਸਤ੍ ਦੇ ਨਾਲ ਹੀ ਹੁੰਦਾ ਹੈ। ਇੰਜ ਪ੍ਰਾਪਤ ਗਿਆਨ ਤੋਂ ਕੇਵਲ ਪ੍ਰਭੂ ਨੂੰ ਹੀ ਜਾਣਦਾ ਹੈ। ਭਗਵਾਨ ਦਾ ਜੋ ਵੀ ਸਰੂਪ ਹੈ - ਉਹ ਕੇਵਲ ਭਗਵਾਨ ਹੀ ਹੈ। ੦ ਜੋ ਵੈਦਿਕ ਰੀਤੀ ਤੋਂ ਕੀਤਾ ਜਾਵੇ, ਉਹ ਕ੍ਰਤਹੁ ਹੁੰਦਾ ਹੈ। ਇਹ ਕ੍ਰਤਹੁ ਮੈਂ ਹੀ ਹਾਂ। ਜੋ ਪੌਰਾਣਿਕ ਰੀਤ ਤੋਂ ਕੀਤਾ ਜਾਵੇ, ਉਹ ਕ੍ਰਤਹੁ ਹੁੰਦਾ ਹੈ। ਇਹ ਕ੍ਰਤਹੁ - ਮੈਂ ਹੀ ਹਾਂ। ਜੌ ਪੌਰਾਣਿਕ ਰੀਤ ਤੋਂ ਕੀਤਾ ਜਾਵੇ ਉਹ ਯਗ ਹੈ ਜਿਸ ਨੂੰ ਮਹਾਂ ਯਗ ਆਦਿ ਸੁਮਾਰ੍ਤ ਕਰਮ ਕਹਿੰਦੇ ਹਨ - ਉਹ ਯਗ ਮੈਂ ਹਾਂ। ਪਿਤਰਾਂ ਨੂੰ ਸਮੱਰਪਿਤ ਯਗ ਨੂੰ ਸ੍ਵਧਾ ਕਹਿੰਦੇ ਹਨ। ਇਹ ਸ੍ਵਧਾ ਮੈਂ ਹੀ ਹਾਂ। ਇਨ੍ਹਾਂ ਯਗਾਂ ਲਈ ਜੋ ਸਾਮੱਗਰੀ ਹੈ, ਵਣੱਸਪਤੀਆਂ, ਬੂਟੀਆਂ, ਤਿਲ ਛੁਹਾਰਾ ਆਦਿ ਵੀ ਮੈਂ ਹੀ ਹਾਂ। ੦ ਮੰਤ੍ਰਹ ਅਹਮ੍ ਅਹਮ੍ ਏਵ ਆਜੁਯਮ੍, ਅਹਮ੍ ਅਗਨਿਹ ਅਹਮ੍ ਹੁ ਤਮ੍ = ਜਿਸ ਮੰਤਰ ਨਾਲ ਕ੍ਰਤੁ ਯਗ ਤੇ ਸ੍ਵਧਾ ਕੀਤੇ ਜਾਂਦੇ ਹਨ। ਉਹ ਮੰਤਰ ਵੀ ਮੈਂ ਹੀ ਹਾਂ। ਯਗ ਆਦਿ ਲਈ ਜੋ ਸਾਮੱਗਰੀ ਲੋੜੀਂਦੀ ਹੈ ਜਿਵੇਂ ਗਊਧ੍ਰਤ - ਉਹ ਵੀ ਮੈਂ ਹੀ ਹਾਂ। ਜਿਸ ਅੱਗ ਨਾਲ ਹਵਨ ਸੰਪਨ ਹੁੰਦਾ ਹੈ, ਉਹ ਅੱਗ ਵੀ ਮੈਂ ਹੀ ਹਾਂ। ਹਵਨ ਕਰਨ ਦੀ ਕਿਰਿਆ ਵੀ ਮੈਂ ਹਾਂ।

**ਵਿਆਖਿਆ :-** ਕ੍ਰਤੁਹ - ਵੈਦਿਕ ਰੀਤੀ ਹੈ, ਜਦੋਂ ਕਿ ਯਗ, ਵੈਦਿਕ ਅਤੇ ਵੈਦਿਕ ਕਾਲ ਪਿੱਛੋਂ ਦੀ ਕੁਰਬਾਨੀ ਦੇਣ ਦੀ ਵਿਧੀ ਹੈ। ਸ੍ਵੱਧਾ, ਉਹ ਚੜ੍ਹਾਵਾ ਹੈ, ਜੋ ਚੀਜ਼ਾਂ ਵਸਤਾਂ ਰੁਪਏ ਪੈਸੇ ਦੇ ਰੂਪ ਵਿੱਚ ਪਿੱਤਰਾਂ ਨੂੰ ਭੇਟ ਕੀਤਾ ਜਾਂਦਾ ਹੈ। ਔਸ਼ਧੀ - ਜੜ੍ਹੀ ਬੂਟੀਆਂ, ਪੇੜ ਪੌਦਿਆਂ ਤੋਂ ਤਿਆਰ ਕੀਤੀ ਦਵਾਈ ਹੈ। ਮੰਤਰ ਮਨ ਅੰਦਰ ਸ਼ਰਧਾ ਉਪਾਸਨਾ ਦੀ ਭਾਵਨਾ ਹੁੰਦੀ ਹੈ, ਜੋ ਗਾ ਕੇ ਪੇਸ਼ ਕੀਤੀ ਜਾਂਦੀ ਹੈ। ਸਭ ਕੁੱਝ ਪ੍ਰਭੂ ਹੈ। ਪ੍ਰਭੂ ਤੋਂ ਬਿਨਾਂ ਨਾ ਕਿਸੇ ਵਸਤੂ, ਨਾ ਵਿਚਾਰ ਦੀ ਮਹੱਤਤਾ ਹੈ। ਪ੍ਰਭੂ ਕਿਰਪਾ ਅਪਾਰ ਬਖ਼ਸ਼ਸ਼ ਹੈ। ਪ੍ਰਭੂ ਹੀ ਜਯੋਤੀਸ ਤੋਮਾ ਹੈ, ਮਹਾ ਯੱਗ ਹੈ। ਪ੍ਰਭੂ ਨੂੰ ਸਮਝਣਾ ਮਹਾਨ ਯਗ ਹੈ, ਪ੍ਰਭੂ ਨੂੰ ਜਾਣ ਲੈਣਾ ਹੀ ਉੱਤਮ ਗਿਆਨ ਹੈ। ਜਿਸ ਨੇ ਪ੍ਰਭੂ ਦਾ ਭੇਦ ਜਾਣ ਲਿਆ ਹੈ, ਉਹ ਸਭ ਤੋਂ ਵੱਡਾ ਗਿਆਤਾ ਹੈ।

✪ ✪ ✪

**9.17 ਸ਼ਲੋਕ :**

*पिता अहम् अस्य जगतः, माता धाता पितामहः। वेद्यम् पवित्रम् ओम्-कारः, ऋक् साम यजुः एव च॥*

***ਪਿਤਾ ਅਹਮ੍ ਅਸ੍ਯ ਜਗਤਹ, ਮਾਤਾ ਧਾਤਾ ਪਿਤਾ ਮਹਹ।***
***ਵੇਦ੍ਯਮ੍ ਪਵਿਤ੍ਰਮ੍ ਓਮ੍ ਕਾਰਹ, ਰਿਕ੍ ਸਾਮ ਯਜੁਹ ਏਵ ਚ॥***

**੦ ਸ਼ਬਦ ਅਰਥ :-** ਪਿਤਾ : ਪਿਤਾ। ਅਹਮ੍ : ਮੈਂ। ਅਸ੍ਯ : ਇਸ ਦਾ। ਜਗਤਹ : ਸੰਸਾਰ। ਮਾਤਾ : ਮਾਤਾ। ਧਾਤਾ : ਕਰਮਾਂ ਦਾ ਫਲ ਦੇਣ ਵਾਲਾ। ਪਿਤਾਮਹਹ : ਦਾਦਾ। ਵੇਦ੍ਯਮ : ਇੱਕ ਵਸਤੂ ਜਿਸ ਨੂੰ ਜਾਣਨਾ ਹੈ। ਪਵਿਤ੍ਰਤਮ੍ : ਅਤਿ ਪਵਿੱਤਰ ਰੂਪ। ਓਮ੍ ਕਾਰਹ : ਓਂਕਾਰ। ਰਿਕ੍ : ਰਿਕ। ਸਾਮ : ਸਾਮਾ। ਯਜੁਹ : ਯਜੁਰ। ਏਵ : ਭੀ। ਚ : ਅਤੇ।

**੦ ਸ਼ਲੋਕਾਰਥ :-** ਮੈਂ ਹੀ ਇਸ ਜਗਤ ਦਾ ਪਿਤਾ ਮਾਤਾ ਕਰਮ ਫਲ ਦੇਣ ਵਾਲਾ ਹਾਂ। ਮੈਂ ਹੀ ਧਾਰਨ ਕਰਨ ਵਾਲਾ ਈਸ਼ਵਰ ਹਾਂ ਅਤੇ ਪਿਤਾਮਾ ਹਾਂ। ਮੈਂ ਹੀ ਜਾਣਨ ਯੋਗ ਵਸਤੂ ਹਾਂ। ਮੈਂ ਪਵਿੱਤਰ ਕਰਨ ਵਾਲਾ ਓਂਕਾਰ ਹਾਂ। ਮੈਂ ਹੀ ਰਿਗਵੇਦ ਸਾਮਵੇਦ ਯੁਜ੍ਵੇਦ ਹਾਂ।

**ਪਦ-ਅਰਥ-ਵਿਸਥਾਰ :-** ੦ ਵੇਦਯ੍ਮ੍ ਪਵਿਤ੍ਰਮ੍ ਓਮ੍ਕਾਰਹ ਤ੍ਰਕ੍ ਸਾਮ ਯਜੁਹ ਏਵ ਚ = ਵੇਦਾਂ ਵਿੱਚ ਦੱਸੀ ਜੋ ਵਿਧੀ ਹੈ। ਉਸ ਨੂੰ ਠੀਕ ਢੰਗ ਨਾਲ ਜਾਣ ਲੈਣਾ ਵੇਦ੍ਯ੍ ਹੈ = ਕਾਮਨਾ ਪੂਰਤੀ ਲਈ ਅਥਵਾ ਕਾਮਨਾ ਨਿਵ੍ਰਿਤੀ ਦੇ ਲਈ ਵੈਦਿਕ ਤੇ ਸ਼ਾਸਤਰੀ ਜੋ ਕੁੱਝ ਕ੍ਰਤੁ ਯਗ, ਆਦਿ ਦਾ ਅਨੁਸ਼ਠਾਨ ਕੀਤਾ ਜਾਂਦਾ ਹੈ ਉਹ ਵਿਧੀ ਵਿਧਾਨ ਸਹਿਤ ਹੋਣੀ ਚਾਹੀਦੀ ਹੈ। ਵਿਧੀ ਨੂੰ ਜਾਣਨ ਦੀਆਂ ਸਾਰੀਆਂ ਗੱਲਾਂ ਵੇਦਯ ਅਖਵਾਉਂਦੀ ਹੈ। ਇਹ ਵੇਦਯ ਮੇਰਾ ਸਰੂਪ ਹੈ। ੦ ਯਗਦਾਨ ਤੇ ਤਪ - ਇਹ ਤਿੰਨ ਨਿਸ਼ਕਾਮ ਪੁਰਸ਼ ਮਹਾਨ ਪਵਿੱਤਰ ਕਰਨ ਵਾਲੇ ਸਾਧਨ ਹਨ। (18.05) ਨਿਸ਼ਾਕਮ ਭਾਵ ਤੋਂ ਖਰਚ ਕੀਤੀਆਂ ਵਸਤਾਂ ਵੀ ਪਵਿੱਤਰ ਹੋ ਜਾਂਦੀਆਂ ਹਨ। ਇਹੋ ਪਵਿੱਤਰਤਾ ਮੇਰਾ ਸਰੂਪ ਹੈ। ੦ ਕ੍ਰਤੁ ਯਗ ਆਦਿ ਕਰਨ ਵਾਸਤੇ ਜਿਨ੍ਹਾਂ ਰਿਚਾਵਾਂ ਦਾ ਉਚਾਰਣ ਕੀਤਾ ਜਾਂਦਾ ਹੈ, ਉਨ੍ਹਾਂ ਸਾਰਿਆਂ ਤੋਂ ਪਹਿਲਾਂ ਓਮ ਦਾ ਉਚਾਰਣ ਕੀਤਾ ਜਾਂਦਾ ਹੈ। ਜਿਸ ਨਾਲ ਰਿਚਾਵਾਂ ਫਲਦਾਇਕ ਹੋ ਜਾਂਦੀਆਂ ਹਨ (17.24) ਵੈਦਿਕ ਲਈ ਪ੍ਰਦਵ ਉਚਾਰਣ ਮੁੱਖ ਹੈ। ੦ ਇਨ੍ਹਾਂ ਕ੍ਰਤੁਹ ਯਗ ਆਦਿ ਦੀ ਵਿਧੀ ਦੱਸਣ ਵਾਲੇ ਰਿਗ੍ ਵੇਦ ਸਾਮਵੇਦ ਤੇ ਯੁਜਰ੍ਵੇਦ - ਤਿੰਨ ਵੇਦ ਹਨ। ਜਿਨ੍ਹਾਂ ਵਿੰਚ ਨਿਯਤਾ ਕਸ਼ਰ ਵਾਲੇ ਮੰਤ੍ਰਾਂ ਦੀ ਰਿਚਾਵਾਂ ਹੁੰਦੀਆਂ ਹਨ, ਜਿਨ੍ਹਾਂ ਵਿੱਚ ਸੱਵਰਾਂ ਸਹਿਤ ਗਣਾਂ ਵਿੱਚ ਆਉਣ ਵਾਲੇ ਮੰਤਰ ਹੁੰਦੇ ਹਨ। ਇਹ ਸਾਰੇ ਮੰਤਰ 'ਸਾਮਵੇਦ' ਅਖਵਾਉਂਦੇ ਹਨ। ਜਿਸ ਵਿੱਚ ਅਨਿਯਤਾਕਸ਼ਰ ਵਾਲੇ ਮੰਤ੍ਰ ਹੁੰਦੇ ਹਨ ਉਹ ਯਜੁਰਵੇਦ ਅਖਵਾਉਂਦੇ ਹਨ। ਇਹ ਤਿੰਨੇ ਵੇਦ ਭਗਵਾਨ ਦੇ ਸਰੂਪ ਹਨ। ੦ ਪਿਤਾ ਮਹਹ - ਜਗਤਹ - ਮਾਤਾ ਪਿਤਾ - ਇਸ ਜੜ੍ਹ ਚੇਤਨ ਸਥਾਵਰ ਜੰਗਮ ਆਦਿ ਪੂਰੇ ਸੰਸਾਰ ਨੂੰ ਮੈਂ ਉਤਪਨ ਕਰਦਾ ਹਾਂ (7.06) ਵਾਰ ਵਾਰ ਅਵਤਾਰ ਲੈ ਕੇ ਮੈਂ ਹੀ ਇਸ ਦੀ ਰੱਖਿਆ ਕਰਦਾ ਹਾਂ। ਇਸ ਲਈ ਮੈਂ ਪਿਤਾ ਹਾਂ (11.43 ਸ਼ਲੋਕ ਵੀ ਦੇਖੋ) ੦ ਧਾਤਾਂ - ਇਸ ਸੰਸਾਰ ਨੂੰ, ਸਭ ਤਰ੍ਹਾਂ ਨਾਲ ਮੈਂ ਹੀ ਧਾਰਣ ਕਰਦਾ ਹਾਂ। ਸੰਸਾਰ ਮਾਤਰ ਦਾ ਜੋ ਵਿਧਾਨ ਬਣਦਾ ਹੈ, ਉਸ ਵਿਧਾਨ ਨੂੰ ਬਣਾਉਣ ਵਾਲਾ ਭੀ ਮੈਂ ਹਾਂ। ਇਸ ਲਈ ਮੈਂ ਧਾਤਾਂ ਹਾਂ। ੦ ਮਾਤਾ = ਜੀਵਾਂ ਨੂੰ ਆਪਣੇ ਆਪਣੇ ਕਰਮਾਂ ਅਨੁਸਾਰ ਜਿਸ ਜਿਸ ਯੂਨੀਆਂ ਵਿੱਚ, ਜਿਹੜੇ ਸਰੀਰਾਂ ਦੀ ਲੋੜ ਪੈਂਦੀ ਹੈ, ਉਸ ਯੂਨੀ ਵਿੱਚ ਉਸੇ ਤਰ੍ਹਾਂ ਸਰੀਰ ਪੈਦਾ ਕਰਨ ਵਾਲੀ - ਮਾਤਾ - ਮੈਂ ਹੀ ਹਾਂ। ੦ ਪ੍ਰਸਿੱਧੀ ਵਿੱਚ ਬ੍ਰਹਮਾ ਜੀ ਪਰਜਾ ਦੇ ਪਿਤਾ ਹਨ। ਉਹ ਬ੍ਰਹਮਾ ਜੀ ਭੀ ਮੇਰੇ ਰਾਹੀਂ ਪ੍ਰਗਟ ਹੁੰਦੇ ਹਨ। ਇਸ ਦ੍ਰਿਸ਼ਟੀ ਤੋਂ ਮੈਂ ਬ੍ਰਹਮਾ ਜੀ ਦਾ ਤੇ ਪਰਜਾ ਦਾ ਪਿਤਾਮਹ ਹਾਂ। ਅਰਜਨ ਨੇ ਭਗਵਾਨ ਨੂੰ ਬ੍ਰਹਮਾ ਜੀ ਦੇ ਆਦਿ ਕਰਤਾ ਕਿਹਾ ਹੈ। (11.37 ਸ਼ਲੋਕ ਦੇਖੋ)

**ਵਿਆਖਿਆ :-** ਪ੍ਰਭੂ ਸਾਰੀ ਕਾਇਨਾਤ ਸਾਰੇ ਜੀਵਾਂ ਦੀ ਸਿਰਜਨਾ ਕਰਨ ਵਾਲਾ ਮਹਾਨ ਸਰੋਤ ਹੈ, ਉਹ ਪਿਤਾ ਹੈ ਮਾਤਾ ਹੈ, ਦਾਦਾ ਹੈ। ਵਿਅਕਤੀ ਨੂੰ ਉਸ ਦੇ ਕਾਰਜਾਂ ਕਾਰਨਾਂ ਤੋਂ ਜੋ ਫਲ ਪ੍ਰਾਪਤ ਕਰਵਾਇਆ ਜਾਂਦਾ ਹੈ, ਉਹ ਕਰਮ ਫਲ-ਦਾਤਾ ਵੀ ਉਹੋ ਹੀ ਹੈ। ਪ੍ਰਭੂ ਨੂੰ ਜਾਣ ਲੈਣਾ ਸਭ ਸੰਸਾਰ ਨੂੰ ਜਾਣ ਲੈਣਾ ਹੈ। ਪ੍ਰਭੂ ਗਿਆਤ ਯੋਗ ਹੈ। ਧਰਤੀ, ਪਾਣੀ, ਅੱਗ, ਹਵਾ ਅੰਦਰ ਉਨ੍ਹਾਂ ਵਸਤੂਆਂ ਨੂੰ ਸ਼ੁੱਧ ਕਰਨ ਦੀ ਸ਼ਕਤੀ ਹੈ, ਜੋ ਇਨ੍ਹਾਂ ਦੈਵੀ-ਸ਼ਕਤੀਆਂ ਨਾਲ ਸੰਪਰਕ ਕਰਦਾ ਹੈ। ਪਰ ਆਮ ਵਿਅਕਤੀ ਵੀ - ਜਦੋਂ ਪ੍ਰਭੂ ਦੇ ਸੰਪਰਕ ਵਿੱਚ ਆਉਂਦਾ ਹੈ ਤਾਂ ਆਪਣੇ ਆਪ ਹੀ ਸ਼ੁੱਧ ਹੋ ਜਾਂਦਾ ਹੈ। ਪ੍ਰਭੂ ਸ਼ੁੱਧੀ ਕਰਤਾ ਹੈ। ਰਿਗਵੇਦ ਸਾਮਵੇਦ ਅਤੇ ਯੁਜਰ ਵੇਦ - ਪ੍ਰਕ੍ਰਿਤੀ ਦੇ ਮੂਲ ਵਿਕਾਸ ਤੇ ਬਿਨਾਸ ਦਾ ਗਿਆਨ ਦੇਣ ਵਾਲੇ ਗਰੰਥ ਹਨ। ਏਥੇ ਅੱਥਰਵ ਵੇਦ ਦਾ ਜ਼ਿਕਰ ਨਹੀਂ ਕੀਤਾ ਗਿਆ। ਕਿਉਂਕਿ ਇਹ ਤਿੰਨਾਂ ਵੇਦਾਂ ਦੇ ਮੁਕਾਬਲੇ ਇਹ ਵੇਦ ਕੱਟੜਪੰਥੀ ਹੈ। ਅਥਵਾ ਰੂੜ੍ਹੀ ਬੱਧ ਹੈ। ਭਾਸ਼ਾ ਆਧਾਰ, ਆਵਾਜ਼ ਦਾ ਵਿਗਿਆਨ ਹੈ, ਏਸੇ ਲਈ ਵੇਦ ਪੂਰਨ ਹਨ। ਵੇਦਾਂ (ਇਨ੍ਹਾਂ) ਰਾਹੀਂ ਪਤਾ ਲੱਗਦਾ ਹੈ ਕਿ ਪਵਿੱਤਰ ਪੁਸਤਕਾਂ ਜੋ ਇਸ ਆਵਾਜ਼ ਨੂੰ ਅਭਿਵਿਅਕਤ ਕਰਦੀਆਂ ਹਨ। ਦਸਦੀਆਂ ਹਨ ਕਿ ਆਵਾਜ਼ ਹੀ ਇਸ ਕਾਇਨਾਤ ਦਾ ਬੀਜ ਹੈ, ਆਵਾਜ਼ ਪ੍ਰਭੂ ਹੈ, ਨਾਂ ਦਾ ਬ੍ਰਹਮ ਹੈ। ਪ੍ਰਭੂ - ਓਮ ਸ਼ਬਦ ਵਿੱਚ ਸਦੀਵੀ ਬਿਰਾਜਮਾਨ ਹੈ। ਓਮ

ਸ਼ਬਦ ਅ+ਓ+ਮ ਆਵਾਜ਼ ਉੱਪਰ ਆਧਾਰਿਤ ਹੈ, ਜਿਸ ਦੇ ਉਚਾਰਣ ਨਾਲ ਜਗਤ ਪਸਾਰੇ ਦਾ ਗਿਆਨ ਹੁੰਦਾ ਹੈ। ਜੋ ਸਾਧਕ ਓਮ ਦਾ ਉਚਾਰਣ ਕਰਦਾ ਹੈ, ਉਹ ਪ੍ਰਭੂ ਨਾਲ ਮਿਲਣ ਦਾ ਸੁਭਾਗ ਪ੍ਰਾਪਤ ਕਰਦਾ ਹੈ।

✪ ✪ ✪

**9.18 ਸ਼ਲੋਕ :**

*गम्-तिः भर्-ता प्रभुः साक्षी, नि-वासः शरण्म् सु-हृद्। प्र-भवः प्र-लयः स्थानम्, नि-धानम् बीजम् अ-वि-अयम्॥*

***ਗਮ੍ਤਿਹ ਭਰ੍ਤਾ ਪ੍ਰਭੁਹ ਸਾਕ੍ਸ਼ੀ, ਨਿਵਾਸਹ ਸ਼ਰਣਮ੍ ਸੁਹਰ੍ਦ।***
***ਪ੍ਰਭਵਹ ਪ੍ਰਲਯਹ ਸ੍ਥਾਨਮ੍, ਨਿਧਾਨਮ੍ ਬੀਜਮ੍ ਅਵਿਅਯਮ੍॥***

**੦ ਸ਼ਬਦ ਅਰਥ :-** ਗਮ੍ਤਿਹ : ਗੋਲ, ਟੀਚਾ, ਮੰਤਵ। ਭਰ੍ਤਾ : ਸਹਾਇਤਾ/ਪ੍ਰੇਰਣਾ ਕਰਨ ਵਾਲੇ। ਪ੍ਰਭੁਹ : ਪ੍ਰਭੂ। ਸਾਕਸ਼ੀ : ਗਵਾਹ। ਨਿਵਾਸਹ : ਨਿਵਾਸ, ਘਰ। ਸ਼ਰਣਮ੍ : ਸ਼ਰਣ ਲੈਣੀ। ਸੁਹ੍ਰਦੁ : ਦੋਸਤ ਮਿੱਤਰ। ਪ੍ਰਭਵਹ : ਅਸਲ, ਮੂਲ। ਪ੍ਰਲਯਹ : ਨਾਸ਼ ਹੋਣ ਦੀ ਪ੍ਰਕ੍ਰਿਆ, ਪਰਲੋਂ। ਸ੍ਥਾਨ੍ਮ੍ : ਨੀਂਹ, ਬੁਨਿਆਦ। ਨਿਧਾਨਮ੍ : ਖ਼ਜ਼ਾਨਾ। ਬੀਜਮ੍ : ਬੀਜ। ਅਵਿਅਯਮ੍ : ਜੋ ਨਾਸ਼ ਨਾ ਹੋ ਸਕੇ।

**੦ ਸ਼ਲੋਕਾਰਥ :-** ਮੈਂ ਹੀ ਮੰਜ਼ਿਲ ਹਾਂ, ਸਹਾਰਾ ਹਾਂ, ਮਾਲਕ ਹਾਂ, ਗਵਾਹ ਹਾਂ, ਘਰ ਹਾਂ, ਸ਼ਰਨ ਦੇਣ ਵਾਲਾ ਹਾਂ, ਦੋਸਤ ਹਾਂ, ਮੂਲ ਹਾਂ, ਨਾਸ਼ ਕਰਨ ਦਾ ਕਾਰਨ, ਆਧਾਰ ਸਥਾਨ ਹਾਂ, ਨਿਧਾਨ ਅਤੇ ਅਵਿਨਾਸ਼ੀ ਬੀਜ ਹਾਂ।

**ਪਦ-ਅਰਥ-ਵਿਸਥਾਰ :-** ੦ ਗਮ੍ਤਿਹ ਭਰ੍ਤਾ ਪ੍ਰਭੁਹ ਸਾਕਸ਼ੀ, ਨਿਵਾਸਹ ਸ਼ਰਣਮ੍ ਸੁਹਰਦ – ੦ ਪ੍ਰਾਣੀਆਂ ਵਾਸਤੇ ਜੋ ਜ਼ਰੂਰੀ ਤੱਤਵ ਹਨ – ਉਹ ਗਤੀ ਸਰੂਪ ਮੈਂ ਹੀ ਹਾਂ। ਸੰਸਾਰ ਦਾ ਪਾਲਣ ਪੋਸ਼ਣ ਕਰਨ ਵਾਲਾ ਕਰਤਾ ਤੇ ਸੰਸਾਰ ਦਾ ਮਾਲਕ ਪ੍ਰਭੂ ਮੈਂ ਹੀ ਹਾਂ। ਸਾਰੇ ਸਮਿਆਂ ਵਿੱਚ ਸਾਰਿਆਂ ਨੂੰ ਠੀਕ ਤਰ੍ਹਾਂ ਜਾਣਨ ਵਾਲਾ ਸਾਕਸ਼ੀ ਮੈਂ ਹਾਂ। ਮੇਰੇ ਹੀ ਅੰਸ਼ ਹੋਣ ਤੋਂ ਸਾਰੇ ਜੀਵ ਰੂਪ ਤੋਂ ਨਿਤ੍ਯ ਨਿਰੰਤਰ ਮੇਰੇ ਵਿੱਚ ਹੀ ਰਹਿੰਦੇ ਹਨ। ਜਿਸ ਦਾ ਆਸਰਾ ਲਿਆ ਜਾਂਦਾ ਹੈ ਉਹ ਸ਼ਰਣ 'ਸ਼ਰਣਗਤ ਵਤਸਲ' ਮੈਂ ਹੀ ਹਾਂ। ਬਿਨਾਂ ਕਾਰਣ ਪਰਿਣਾਮ ਮਾਤਰ ਦਾ ਹਿਤ ਕਰਨ ਵਾਲਾ ਸੁਹਰ੍ਦ/ਹਿਤੈਸ਼ੀ ਭੀ ਮੈਂ ਹਾਂ। ੦ ਪ੍ਰਭੁਹ ਪ੍ਰਲਯਹ ਸ੍ਥਾਨਮ੍ ਨਿਧਾਨਮ੍ ਬੀਜਮ੍ ਅਵਿ ਅਯਮ੍ – ੦ ਪ੍ਰਲਯ ਜਿਸ ਵਿੱਚ ਸਾਰੇ ਲੀਨ ਹੋ ਜਾਣ ੦ ਸਾਰਾ ਸੰਸਾਰ ਮੇਰੇ ਵਿੱਚੋਂ ਪੈਦਾ ਹੁੰਦਾ ਹੈ। ਮੇਰੇ ਵਿੱਚ ਲੀਨ ਹੋ ਜਾਂਦਾ ਹੈ। ਇਸ ਲਈ ਮੈਂ ਪ੍ਰਭਵਹ ਅਤੇ ਪ੍ਰਲਯਹ ਹਾਂ। (7.06) ਮਹਾਪ੍ਰਲਯੇ ਸਮੇਂ ਸਾਰਾ ਸੰਸਾਰ ਮੇਰੇ ਵਿੱਚ ਹੀ ਰਹਿੰਦਾ ਹੈ ਇਸ ਲਈ ਮੈਂ ਸੰਸਾਰ ਦਾ 'ਸਥਾਨ' ਹੈ। ੦ ਨਿਵਾਸ – ਸੰਸਾਰ ਦੇ ਆਰੰਭ – ਮਹਾ ਸਰਗ ਵਿੱਚ ਸੰਪੂਰਣ ਪ੍ਰਾਣੀ, ਜਿਸ ਵਿੱਚ ਰਹਿੰਦੇ ਹਨ, ਉਹ ਨਿਵਾਸ ਹੈ। ਮਹਾਂ ਪ੍ਰਲਯੇ ਅਵੱਸਥਾ ਵਿੱਚ ਪ੍ਰਕ੍ਰਿਤੀ ਸਹਿਤ ਸਾਰਾ ਸੰਸਾਰ, ਜਿਸ ਵਿੱਚ ਰਹਿੰਦਾ ਹੈ, ਉਹ ਸਥਾਨ ਹੈ। ੦ ਸੰਸਾਰ ਦੀ ਸਰਗ ਅਵੱਸਥਾ ਜਾਂ ਪ੍ਰਲਯੇ ਅਵਸਥਾ ਵਿੱਚ ਪ੍ਰਕ੍ਰਿਤੀ ਸੰਸਾਰ ਜੀਵ ਤੇ ਜੋ ਕੁੱਝ ਵੀ ਦੇਖਣ ਸੁਣਨ ਸਮਝਣ ਵਿੱਚ ਆਉਂਦਾ ਹੈ, ਉਹ ਸਭ ਦੇ ਸਭ ਮੇਰੇ ਵਿੱਚ ਹੀ ਹਨ। ੦ ਸਾਂਸਾਰਿਕ ਬੀਜ ਜੋ ਬਿਰਖ ਤੋਂ ਪੈਦਾ ਹੁੰਦਾ ਹੈ। ਬਿਰਖ ਨੂੰ ਪੈਦਾ ਕਰਕੇ ਨਸ਼ਟ ਹੋ ਜਾਂਦਾ ਹੈ। ਇਹ ਦੋਵੇਂ ਦੋਸ਼ ਮੇਰੇ ਵਿੱਚ ਨਹੀਂ ਹਨ। ਮੈਂ ਅਨਾਦਿ ਹਾਂ। ਪੈਦਾ ਹੋਣ ਵਾਲਾ ਨਹੀਂ ਹਾਂ ਅਤੇ ਅਨੰਤ ਸ੍ਰਿਸ਼ਟੀਆਂ ਪੈਦਾ ਕਰਕੇ ਵੀ ਮੈਂ ਜਿਉਂ ਦੀ ਤਿਉਂ ਰਹਿੰਦਾ ਹੈ। ਮੈਂ ਅਵਿਅਯਮ੍ ਬੀਜ ਹਾਂ। ਬੀਜ ਉਤਪਤੀ ਦਾ ਕਾਰਨ ਹੈ।

**ਵਿਆਖਿਆ :-** ਵੱਖਰੇ ਵੱਖਰੇ ਲੋਕਾਂ ਦਾ ਜੀਵਨ ਮੰਤਵ ਭਿੰਨ ਭਿੰਨ ਹੁੰਦਾ ਹੈ। ਫਿਰ ਵੀ ਸਮੁੱਚੇ ਲੋਕਾਂ ਵਿੱਚੋਂ ਸਾਰਿਆਂ ਦੇ ਜੀਵਨ ਮੰਤਵ ਨੂੰ ਤਿੰਨ ਤਰ੍ਹਾਂ ਨਾਲ ਵੇਖਿਆ ਜਾ ਸਕਦਾ ਹੈ 1. ਵਧੀਆ ਜੀਵਨ ਲਈ ਯਤਨ ਕਰਨ ਵਾਲੇ 2. ਸਰਬੋਤਮ ਗਿਆਨ ਦੀ ਖੋਜ ਕਰਨ ਵਾਲੇ 3. ਵਧੇਰੇ ਖ਼ੁਸ਼ੀਆਂ ਪ੍ਰਾਪਤ ਕਰਨ ਦੇ ਚਾਹਵਾਨ। ਇਹ ਤਿੰਨ ਕਿਸਮ ਦੇ ਲੋਕ ਹੋਰ ਕੁੱਝ ਨਹੀਂ, ਬਲਕਿ ਸਤਿ ਚਿੱਤ ਆਨੰਦ ਦੇ ਬਦਲੇ – ਸਰੂਪ ਹਨ। ਜੋ ਹਨ ਜੀਵਨ, ਚਾਨਣ, ਪਿਆਰ। ਇਹੋ ਪ੍ਰਭੂ ਦੀ ਵਿਵੇਕਸ਼ੀਲ ਵਿਆਖਿਆ ਹੈ। ਇਹੋ ਸਾਰੇ ਜੀਵਾਂ ਦੇ ਸਿੱਧੇ ਅਤੇ ਅਸਿੱਧੇ ਟੀਚੇ ਹਨ। ਕਿਉਂਕਿ ਸਾਰੇ ਆਧਾਰ ਪ੍ਰਤਿਪਾਲਣ ਦੇ ਕਰਤਾ ਪ੍ਰਭੂ ਹੀ ਹਨ, ਏਸੇ ਲਈ ਪ੍ਰਭੂ ਹੀ ਪ੍ਰਭੂ ਦਾ ਮੁੱਖ ਸਹਾਰਾ ਹੈ। ਜਿਵੇਂ ਸਮੁੰਦਰ ਲਹਿਰਾਂ ਦਾ ਮਾਲਕ ਹੁੰਦਾ ਹੈ। ਵਿਅਕਤੀਗਤ ਜੀਵਨਾਂ ਦਾ ਮਾਲਕ, ਜਗਤੀ-ਬ੍ਰਹਿਮੰਡੀ ਜੀਵਨ ਹੈ। ਉਹੋ ਹੀ ਮਾਲਕ ਹੈ। ਇਹ ਕਾਇਨਾਤ, ਜੀਵ, ਈਸ਼ਵਰ ਅੰਦਰ ਕਦੇ ਵਿਖਾਈ ਦਿੰਦੇ ਹਨ, ਕਦੇ ਅਲੋਪ ਹੋ ਜਾਂਦੇ ਹਨ, ਏਹ ਓਹੋ ਗਵਾਹ ਹੈ। ਜੀਵ ਜਗਤ ਵਿੱਚ ਰਹਿੰਦੇ ਹਨ, ਏਸੇ ਲਈ ਜੀਵਾਂ ਲਈ ਪ੍ਰਭੂ, ਘਰ ਵਾਂਗ ਵੀ ਹੈ। ਪ੍ਰਭੂ, ਜੋ ਮੌਤ ਤੋਂ ਛੁਟਕਾਰਾ ਪ੍ਰਾਪਤ ਕਰਨਾ ਚਾਹੁੰਦੇ ਹਨ, ਉਨ੍ਹਾਂ ਨੂੰ ਸ਼ਰਨ ਦੇਣ ਵਾਲਾ ਹੈ। ਕਿਉਂਕਿ ਪ੍ਰਭੂ ਸਾਰੇ ਜੀਵਾਂ ਦੇ ਮਨਾਂ ਵਿੱਚ ਰਹਿੰਦਾ ਹੈ, ਏਸੇ ਲਈ ਸਭ ਦਾ ਮਿੱਤਰ ਹੈ। ਸਭ ਦੀ ਠੀਕ ਯੋਗ ਅਗਵਾਈ ਕਰਦਾ ਹੈ। ਜਿਵੇਂ ਲਹਿਰਾਂ ਲਈ ਸਮੁੰਦਰ ਦੀ ਮਹੱਤਤਾ ਹੈ, ਏਸੇ ਤਰ੍ਹਾਂ ਸਮੁੱਚੀ ਸਿਰਜਨਾ ਨਾਲ ਇਸ ਦਾ ਰਿਸ਼ਤਾ ਹੈ। ਏਸੇ ਲਈ ਉਹ ਮੂਲ ਹੈ। ਨਾਸ਼ ਕਰ ਦੇਣ ਦਾ ਵੀ ਉਹੋ ਮਾਲਕ ਹੈ। ਉਹੋ ਆਧਾਰ ਭੂਤ ਸ਼ਕਤੀ ਹੈ। ਉਹੋ ਹੀ ਸਰਬ-ਸ਼ਕਤੀਮਾਨ ਹੈ, ਭੰਡਾਰ ਹੈ। ਅਜਿਹਾ ਬੀਜ ਹੈ, ਜੋ ਕਦੇ ਨਾਸ਼ ਨਹੀਂ ਹੁੰਦਾ। ਗਮ੍ਤਿਹ ਦੇ ਅਰਥ ਉਹ ਟਿਕਾਣਾ, ਜਿੱਥੇ ਅਸੀਂ ਜਾਣਾ ਚਾਹੁੰਦੇ ਹਾਂ। ਹਰ ਵਿਅਕਤੀ ਦੀ ਮੰਜ਼ਿਲ ਪ੍ਰਭੂ ਪ੍ਰਾਪਤੀ ਹੈ। ਪਰ ਪ੍ਰਭੂ ਨੂੰ ਲੋਕ ਜਾਣਦੇ ਹੀ ਨਹੀਂ। ਜੋ ਪ੍ਰਭੂ ਨੂੰ ਜਾਣਦੇ ਨਹੀਂ, ਉਹ ਗ਼ਲਤ ਰਸਤੇ ਉੱਪਰ ਟੁਰ ਪੈਂਦੇ ਹਨ। ਪ੍ਰਭੂ ਨੂੰ ਪ੍ਰਾਪਤ ਕਰਨ ਦੀ ਥਾਂ ਪ੍ਰਭੂ ਦੇ ਪ੍ਰਤਿਨਿਧਾਂ ਦੀ ਉਪਾਸਨਾ ਕਰਨ ਲੱਗਦੇ ਹਨ। ਇਹ ਆਪਣੀ ਸ਼ਰਧਾ, ਸਾਧਨਾ ਕਰਕੇ ਚੰਦ੍ਰਲੋਕ, ਸੂਰਯਾ ਲੋਕ, ਇੰਦ੍ਰ ਲੋਕ ਆਦਿ ਜਾਣ ਦੀ ਅਭਿਲਾਸ਼ਾ ਕਰਦੇ ਹਨ। ਇਹ ਸਾਰੇ ਲੋਕ ਤਾਂ ਪ੍ਰਭੂ ਦੇ ਸਿਰਜੇ ਗ੍ਰਹਿ ਨਖ਼ੱਤਰ ਹਨ। ਇਥੇ ਜਾ ਕੇ ਵੀ ਕੋਈ ਪ੍ਰਭੂ ਨੂੰ ਪ੍ਰਾਪਤ ਨਹੀਂ ਕਰ ਸਕਦਾ। ਪ੍ਰਭੂ ਪ੍ਰਾਪਤੀ ਲਈ ਪ੍ਰਭੂ ਨਾਲ ਸਿੱਧਾ ਸੰਪਰਕ ਕਰਨਾ ਚਾਹੀਦਾ ਹੈ। ਪ੍ਰਭੂ ਹੀ ਸਭ ਕੁੱਝ ਹੈ, ਸ਼ਕਤੀਮਾਨ, ਸਦੀਵੀ ਹੈ, ਜਾਣੀ ਜਾਣ ਹੈ, ਬਖਸ਼ਸ਼ ਕਰਤਾ ਹੈ, ਦਾਨਬੀਰ ਹੈ। ਕ੍ਰਿਪਾਲੂ ਤੇ ਦਿਆਲੂ ਹੈ। ਸਭ ਦਾ ਸ਼ੁਭਚਿੰਤਕ ਹੈ।

✪ ✪ ✪

**9.19 ਸ਼ਲੋਕ :**

*तपामि अहम् अहम् वर्षम्, नि-गृह्णामि उद्-सृजामि च। अ-मृतम् च एव मृत्युः च, सत् अ-सत् च अहम् अर्जुन॥*

***ਤਪਾਮਿ ਅਹਮ੍ ਅਹਮ੍ ਵਰ੍ਸ਼ਮ੍, ਨਿ ਗ੍ਰਹਨਾਮਿ ਓਦੁ ਸ੍ਰਜਾਮਿ ਚ।***
***ਅ ਮ੍ਰਤਮ੍ ਚ ਏਵ ਮ੍ਰਤਯੁਹ ਚ, ਸਤ੍ ਅਸਤ੍ ਚ ਅਹਮ੍ ਅਰ੍ਜੁਨ॥***

**੦ ਸ਼ਬਦ ਅਰਥ :-** ਤਪਾਮਿ : ਗਰਮੀ ਦੇਣੀ। ਅਹਮ੍ : ਮੈਂ। ਅਹਮ੍ : ਮੈਂ। ਵਰ੍ਸ਼ਮ੍ : ਮੀਂਹ। ਨਿਗ੍ਰਹਨਾਮਿ : ਫੜੀ ਰੱਖਣਾ, ਧਿਆਨ ਦੇਣਾ। ਉਦੁਸ੍ਰਜਾਮਿ : ਅੱਗੇ ਹੋ ਭੇਜਣਾ। ਚ : ਅਤੇ। ਅਮ੍ਰਤਮ੍ : ਅਵਿਨਾਸ਼ੀ, ਦੇਵਤਾ, ਅਮਰ। ਚ : ਅਤੇ। ਏਵ : ਭੀ। ਮ੍ਰਤਯੁਹ : ਮੌਤ। ਚ : ਅਤੇ। ਸਤ੍ : ਹੋਂਦ, ਸਥਾਪਿਤ ਹੋਣਾ। ਚ : ਅਤੇ। ਅਹਮ੍ : ਮੈਂ। ਅਰ੍ਜੁਨ : ਹੇ ਅਰਜਨ।

**੦ ਸ਼ਲੋਕਾਰਥ :-** ਮੈਂ ਹੀ ਸੂਰਜ ਰੂਪ ਹੋ ਤਪਦਾ ਹਾਂ, ਤਪਸ ਦਿੰਦਾ ਹਾਂ। ਮੀਂਹ ਪਾਉਂਦਾ ਹਾਂ। ਹੇ ਅਰਜਨ! ਮੈਂ ਹੀ ਅੰਮ੍ਰਿਤ ਹਾਂ, ਮੈਂ ਹੀ ਮਿਰਤੂ ਹਾਂ। ਮੈਂ ਹੀ ਸਤਿ ਤੇ ਅਸਤਿ ਹਾਂ। ਸਭ ਕੁੱਝ ਮੈਂ ਹੀ ਮੈਂ ਹਾਂ।

**ਪਦ-ਅਰਥ-ਵਿਸਥਾਰ :-** ੦ ਤਪਾਮਿ ਅਹਮ੍ ਅਹਮ੍ ਵਰ੍ਸ਼ਮ੍ – ਨਿਗਰਾਨਾਮਿ ਓਦ੍ ਸ੍ਰਜਾਮਿ ਚ = ਧਰਤੀ ਉੱਪਰ ਜੋ ਕੁੱਝ ਅਸ਼ੁੱਧ ਗੰਦੀਆਂ ਵਸਤਾਂ ਹਨ, ਜਿਸ ਤੋਂ ਰੋਗ ਪੈਦਾ ਹੁੰਦੇ ਹਨ – ਉਨ੍ਹਾਂ ਦਾ ਸ਼ੋਸ਼ਣ ਕਰਕੇ ਪ੍ਰਾਣੀਆਂ ਨੂੰ ਨਿਰੋਗ ਕਰਨ ਲਈ ਅਰਥਾਤ ਔਸ਼ਧੀਆਂ ਜੜ੍ਹੀ ਬੂਟੀਆਂ ਵਿੱਚ ਜੋ ਜ਼ਹਿਰੀਲਾ ਭਾਗ ਹੈ – ਉਸ ਦਾ ਸ਼ੋਸ਼ਣ ਕਰਨ ਵਾਸਤੇ ਤੇ ਧਰਤੀ ਦਾ ਜੋ ਜਲੀਯ ਭਾਗ ਹੈ, ਜਿਸ ਨਾਲ ਅਪਵਿੱਤਰਤਾ ਹੁੰਦੀ ਹੈ, ਉਸ ਨੂੰ ਸੁਕਾਉਣ ਵਾਸਤੇ, ਮੈਂ ਹੀ ਸੂਰਜ ਦੇ ਰੂਪ ਵਿੱਚ ਤਪਦਾ ਹਾਂ। ਸੂਰਜ ਰੂਪ ਤੋਂ ਸਭ ਦੇ ਜਲੀਯ ਭਾਗ ਨੂੰ ਗ੍ਰਹਿਣ ਕਰਕੇ, ਉਸ ਜਲ ਨੂੰ ਸ਼ੁੱਧ ਤੇ ਮਿੱਠਾ ਬਣਾ ਕੇ ਸਮੇਂ ਆਉਣ 'ਤੇ ਬਰਖਾ ਦੇ ਰੂਪ ਵਿੱਚ ਪ੍ਰਾਨਿ ਮਾਤਰ ਦੇ ਹਿੱਤ ਲਈ ਮੀਂਹ ਪਵਾ ਦਿੰਦਾ ਹਾਂ – ਜਿਸ ਨਾਲ ਪ੍ਰਾਣੀ ਮਾਤਰ ਦਾ ਜੀਵਨ ਚੱਲਦਾ ਹੈ। ੦ ਅਮ੍ਰਤਮ੍ ਚ ਏਵ ਮ੍ਰਤਯੁਹ ਚ, ਸਤ੍ ਅਸਤ੍ ਚ ਅਹਮ੍ ਅਰ੍ਜੁਨ – ਮੈਂ ਹੀ ਅੰਮ੍ਰਿਤ ਹਾਂ ਤੇ ਮੌਤ ਹਾਂ। ਸਾਰੇ ਜੀਵਾਂ ਦਾ ਪ੍ਰਾਣ ਧਾਰਣ ਕਰਦਿਆਂ ਹੋਇਆਂ ਜੀਵਨ ਰਹਿਣਾ (ਨਾ ਮਰਨਾ) ਤੇ ਸੰਪੂਰਣ ਜੀਵਾਂ ਦੇ ਪਿੰਡ ਪ੍ਰਾਣਾਂ ਦਾ ਵਿਯੋਗ ਹੋਣਾ (ਮਰਨਾ) ਭੀ ਮੈਂ ਹੀ ਹਾਂ। ਹੋਰ ਤਾਂ ਕੀ ਕਹਾਂ ? ਸਤ੍ ਅਸਤ੍ ਨਿਤ੍ਯ ਅਨਿਤ੍ਮ੍ਯ ਕਾਰਨ ਕਾਰਜ ਰੂਪ ਤੋਂ ਜੋ ਕੁੱਝ ਹੈ, ਉਹ ਸਭ ਕੁੱਝ ਮੈਂ ਹੀ ਹਾਂ। ਜਿਵੇਂ ਜਿਵੇਂ ਮਹਾਤਮਾ ਦੀ ਦ੍ਰਿਸ਼ਟੀ ਤੋਂ ਸਭ ਕੁੱਝ ਵਾਸੁਦੇਵ (ਭਗਵਤ ਸਰੂਪ) ਹੀ ਹੈ। ਏਸੇ ਤਰ੍ਹਾਂ ਭਗਵਾਨ ਦੀ ਦ੍ਰਿਸ਼ਟੀ ਤੋਂ ਸਤ੍ ਅਸਤ੍ ਕਾਰਨ ਕਾਰਜ ਸਭ ਕੁੱਝ ਭਗਵਾਨ ਹੀ ਹੈ। ਪਰ ਸੰਸਾਰਕ ਲੋਕਾਂ ਦੀ ਦ੍ਰਿਸ਼ਟੀ ਵਿੱਚ ਸਾਰੇ ਇੱਕ ਦੂਜੇ ਦੇ ਵਿਰੁੱਧ ਦਿਖਾਈ ਦਿੰਦੇ ਹਨ ਜਿਵੇਂ ਜੀਣਾ ਮਰਨਾ, ਉਤਪਤੀ ਵਿਨਾਸ਼, ਸਥੂਲ, ਸੂਖ਼ਮ, ਭਾਵੇਂ ਵੱਖ-2 ਹਨ, ਪਰ ਇਹ ਸਾਰੇ ਭਗਵਾਨ ਦੀ ਰਚਨਾ ਹਨ ਇਨ੍ਹਾਂ ਦੀ ਆਪਣੀ ਕੋਈ ਸੱਤਾ ਨਹੀਂ।

**ਵਿਆਖਿਆ :-** ਇਹ ਯਥਾਰਥ ਹੈ, ਸਾਰੇ ਜਗਤ ਪਸਾਰੇ ਵਿੱਚ ਪ੍ਰਭੂ ਦੀ ਕਾਰਜਸ਼ੀਲਤਾ ਹੀ ਉਸ ਦੀ ਸ਼ੋਭਾ ਹੈ। ਜਿਵੇਂ ਸੂਰਜ ਹੈ, ਏਸੇ ਰਾਹੀਂ ਪ੍ਰਭੂ ਸਾਨੂੰ ਗਰਮੀ ਅਰਪਿਤ ਕਰਦਾ ਹੈ। ਸੂਰਜ ਕਿਰਨਾਂ ਦਾ ਪ੍ਰਕਾਸ਼ ਫੈਲਾਉਂਦਾ ਹੈ। ਮੀਂਹ ਵੀ ਪ੍ਰਭੂ ਦੀ ਅਪਾਰ ਕਿਰਪਾ ਨਾਲ ਹੀ ਪੈਂਦਾ ਹੈ। ਕਰਮ-ਫਲਾਂ ਦੇ ਆਧਾਰ ਉੱਪਰ ਪ੍ਰਭੂ ਦੇਵਤਿਆਂ ਲਈ ਅਮਰ ਰਹਿਣ ਤੇ ਜੀਵਾਂ ਲਈ ਮੌਤ ਦੀ ਦਾਤ ਭੇਟ ਕਰਦਾ ਹੈ। ਦੋਵੇਂ ਗੱਲਾਂ ਜੀਵਾਤਮਾ ਲਈ ਸਹਾਇਕ ਹਨ। ਪ੍ਰਤੱਖ ਰੂਪ ਵਿੱਚ ਪ੍ਰਭੂ ਜਗਤ ਦਾ ਜੀਵ ਰੂਪ ਹੈ ਅਤੇ ਅਪ੍ਰਤੱਖ ਰੂਪ ਵਿੱਚ ਉਹ ਜੀਵ ਨਹੀਂ ਵੀ ਹੈ। ਜੀਵ ਨਾ ਹੋਣ ਦੀ ਪ੍ਰਕ੍ਰਿਆ ਵਿਨਾਸ਼ਕਾਰੀ ਨਹੀਂ ਹੈ।

✪ ✪ ✪

**9.20 ਸ਼ਲੋਕ :**

*त्रैविद्या: माम् सोम-पा: पूत-पापा:, यज्ञै: इष्टा स्व:-गतिम् प्र-अर्थयन्ते।*
*ते पुण्यम् आसाद्य सुर-इन्द्र-लोकम्, अश्-नन्ति दिव्यान् दिवि देव-भोगान्॥*

***ਤ੍ਰੈ ਵਿਦ੍ਯ੍ਾਹ ਮਾਮ੍ ਸੋਮਪਾਹ, ਪੂਤਪਾਪਾਹ ਯਗ੍ਯੈਹ ਇਸ਼੍ਟ੍ਾ, ਸ੍ਵਹ ਗਤਿਮ੍ ਪ੍ਰਅਰ੍ਥਯੰਤੇ।***
***ਤੇ ਪੁਨ੍ਯਮ੍ ਆਸਾਦ੍ਯ੍ ਸੁਰ ਇੰਦ੍ਰ ਲੋਕਮ੍, ਅਸ਼ਨੰਤਿਤ, ਦਿਵ੍ਯਾਨ੍ ਦਿਵਿ ਦੇਵ ਭੋਗਾਨ੍॥***

**੦ ਸ਼ਬਦ ਅਰਥ :-** ਤ੍ਰੈ ਵਿਦ੍ਯ੍ਾਹ : ਤਿੰਨ ਵੇਦਾਂ ਦਾ ਗਿਆਤਾ, ਤ੍ਰੈਵੇਦੀ। ਮਾਮ੍ : ਮੇਰਾ। ਸੋਮਪਾਹ : ਸੋਮਰਸ ਪੀਣ ਵਾਲਾ। ਪੂਤਪਾਪਾਹ : ਪਾਪਾਂ ਤੋਂ ਮੁਕਤ ਸ਼ੁੱਧ ਹੋਇਆ। ਯਗ੍ਯੈਹ : ਕੁਰਬਾਨੀ ਰਾਹੀਂ। ਇਸ਼੍ਟ੍ਾ : ਪੂਜਾ ਕਰਨੀ। ਸ੍ਵਹ ਗਤਿਮ੍ : ਸਵਰੱਗ ਦਾ ਰਸਤਾ। ਪ੍ਰਅਰ੍ਥਯੰਤੇ : ਪ੍ਰਾਰਥਨਾ ਕਰਨੀ। ਤੇ : ਉਹ। ਪੁਨ੍ਯਮ੍ : ਪਵਿੱਤਰ। ਆਸਾਦ੍ਯ੍ : ਪੁੱਜ ਚੁੱਕੇ। ਸੁਰਇੰਦ੍ਰ ਲੋਕਮ੍ : ਦੇਵਤਿਆਂ ਦੇ ਮਾਲਕ ਦਾ ਸੰਸਾਰ। ਅਸ਼ਨੰਤਿਤ : ਖਾਣਾ, ਆਨੰਦ ਲੈਣਾ। ਦਿਵ੍ਯਾਨ੍ : ਦੈਵੀ। ਦਿਵਿ : ਸਵੱਰਗ। ਦੇਵ ਭੋਗਾਨ੍ : ਸਵੱਰਗ ਦੇ ਸਾਰੇ ਆਨੰਦ, ਭੋਗ।

**੦ ਸ਼ਲੋਕਾਰਥ :-** ਤਿੰਨਾਂ ਵੇਦਾਂ ਨੂੰ ਜਾਨਣ ਵਾਲੇ, ਸੋਮਰਸ ਦਾ ਸੇਵਣ ਕਰਨ ਵਾਲੇ ਅਥਵਾ ਪਾਪ ਰਹਿਤ ਵਿਅਕਤੀ ਯਗਾਂ ਦੇ ਰਾਹੀਂ ਮੇਰਾ ਪੂਜਣ ਕਰਕੇ ਸਵਰਗ ਪ੍ਰਾਪਤੀ ਦੀ ਇੱਛਾ ਕਰਦੇ ਹਨ। ਉਹ ਪੁੰਨ ਫਲ ਸਰੂਪ ਸਵਰਗ ਲੋਕ ਨੂੰ ਪ੍ਰਾਪਤ ਕਰਕੇ, ਸਵੱਰਗ ਵਿੱਚ ਦੇਵਤਿਆਂ ਦੇ ਦਿੱਬ ਭੋਗਾਂ ਨੂੰ ਭੋਗਦੇ ਹਨ।

**ਪਦ-ਅਰਥ-ਵਿਸਥਾਰ :-** ੦ ਤ੍ਰੈਵਿਦ੍ਯ੍ਾਹ ਮਾਮ੍ ਸੋਮਪਾਹ ਪੂਤਪਾਪਾਹ...... ਅਸ਼ਨਨ੍ਤਿ ਦਿਵ੍ਯਾਨ ਦਿਵਿ ਦੇਵ ਭੋਗਾਨ੍ – ਤ੍ਰੈਵਿਦ੍ਯ੍ਾਹ ਪਦ ਅਜਿਹੇ ਲੋਕਾਂ ਲਈ ਹੈ, ਜਿਹੜੇ ਸੰਸਾਰ ਦੇ ਭੋਗਾਂ ਵਿੱਚ ਤਾਂ ਲੱਗੇ ਰਹਿੰਦੇ ਹਨ ਪਰ ਉਨ੍ਹਾਂ ਵਿੱਚੋਂ ਜਿਹੜੇ ਬੁੱਧੀਮਾਨ ਵਿਚਾਰਵਾਨ ਹਨ, ਉਹ ਵੇਦਾਂ ਵਿੱਚ ਦਰਸਾਏ ਚੰਗੇ ਕਰਮਾਂ ਦਾ ਫਲ ਸੁਣ ਕੇ ਭੋਗਾਂ ਦੀ ਘੱਟ ਪਰਵਾਹ ਕਰਨ ਲੱਗਦੇ ਹਨ ਤੇ ਸਵੱਰਗ ਪ੍ਰਾਪਤੀ ਲਈ ਵੇਦਾਂ ਵਿੱਚ ਕਹੇ ਗਏ ਯਗਾਂ ਦਾ ਪ੍ਰਯੋਗ ਕਰਦੇ ਹਨ। ੦ ਸੋਮਲਤਾ – ਇੱਕ ਕਿਸਮ ਦੀ ਲਤਾ (ਬੇਲ) ਹੁੰਦੀ ਹੈ ਜਿਵੇਂ ਸ਼ੁਕਲ ਪੱਖ ਵਿੱਚ ਪ੍ਰਤਿਦਿਨ ਚੰਦਰਮਾ ਦੀ ਇਕ ਇਕ ਕਲਾ ਵਧਦੇ ਵਧਦੇ ਪੂਰਨਿਮਾ ਨੂੰ ਕਲਾਵਾਂ ਪੂਰਣ ਹੋ ਜਾਂਦੀ ਹੈ ਤੇ ਕ੍ਰਿਸ਼ਨ ਪੱਖ ਵਿੱਚ ਪ੍ਰਤਿ ਦਿਨ ਇੱਕ ਇੱਕ ਕਲਾ ਘਟਦੀ ਘਟਦੀ ਅਮਾਵਸ ਨੂੰ ਸ਼ੁਕਲ ਪੱਖ ਵਿੱਚ ਹਰ ਰੋਜ਼ ਇੱਕ ਇੱਕ ਪੱਤਾ ਨਿਕਲਦੇ ਨਿਕਲਦੇ ਪੂਰਨਿਮਾ ਤੱਕ ਪੰਦਰਾਂ ਪੱਤੇ ਨਿੱਕਲ ਆਉਂਦੇ ਹਨ। ਤੇ ਕ੍ਰਿਸ਼ਨ ਪੱਖ ਦੇ ਪ੍ਰਤਿ ਦਿਨ ਇੱਕ ਇੱਕ ਪੱਤਾ ਡਿੱਗਦੇ ਡਿੱਗਦੇ ਅਮਾਵਸ ਨੂੰ ਪੂਰੇ ਪੱਤੇ ਡਿੱਗ ਪੈਂਦੇ ਹਨ। ਉਸ ਸੋਮਲਤਾ ਦੇ ਰਸ ਨੂੰ ਸੋਮਰਸ ਕਹਿੰਦੇ ਹਨ। ਇਸ ਨੂੰ ਯਗ ਕਰਨ ਵਾਲੇ ਪੀਂਦੇ ਹਨ। ਇਸ ਲਈ ਇਸਨੂੰ ਸੋਮਪਾਹ ਕਿਹਾ ਗਿਆ ਹੈ। ੦ ਪੂਤਪਾਪਾਹ – ਜਿਹੜੇ ਵੇਦਾਂ ਵਿੱਚ ਵਰਨਣ ਕੀਤੇ ਯਗਾਂ ਦਾ ਅਨੁਸ਼ਠਾਨ ਕਰਦੇ ਹਨ। ਸੋਮ ਰਸ ਪੀਂਦੇ ਹਨ, ਉਨ੍ਹਾਂ ਦੇ ਪਾਪ ਨਸ਼ਟ ਹੋ ਜਾਂਦੇ ਹਨ। ੦ ਮਾਮ੍ – ਪਦ ਇੰਦ੍ਰ ਲਈ ਹੈ। ਕਿਉਂਕਿ ਸਵੱਰਗ ਪ੍ਰਾਪਤੀ ਦੇ ਇੱਛਕ ਲੋਕ ਇੰਦ੍ਰ ਦੀ ਹੀ ਪੂਜਾ ਕਰਦੇ ਹਨ। ਇੰਦ੍ਰ ਦੀ ਵਡਿਆਈ ਕਰਨਾ ਤੇ ਉਸ ਪਾਸੋਂ ਸਵੱਰਗ ਲੋਕ ਦੀ ਯਾਚਨਾ ਕਰਨਾ – ਹੀ ਪ੍ਰਾਰਥਨਾ ਹੈ। ਸਵੱਰਗ ਪ੍ਰਾਪਤ ਕਰਨ ਪਿੱਛੋਂ ਇਹ ਲੋਕ ਦਿਵ੍ਯ ਭੋਗਾਂ ਨੂੰ ਭੋਗਦੇ ਹਨ। ਇਹ ਦਿਵ੍ਯ ਭੋਗ ਮਨੁੱਖ ਦੇ ਭੋਗਾਂ ਨਾਲ ਵਿਲੱਖਣ ਹੁੰਦੇ ਹਨ। ਦਿਵ੍ਯ ਸ਼ਬਦ ਏਥੇ, ਸਪੱਰਸ਼, ਰੂਪ, ਰਸ, ਸ਼ਬਦ ਤੇ ਗੰਧ ਪੰਜਾਂ ਵਿਸ਼ਿਆਂ ਦਾ ਅਨੁਭਵ ਹੈ। ਦਿਵ੍ਯ – ਨੰਦਨਵਣ ਵਿੱਚ ਘੁੰਮਣਾ, ਸੁੱਖ ਆਰਾਮ ਕਰਨਾ, ਆਦਰ ਸਤਿਕਾਰ, ਮਹਿਮਾ ਆਦਿ ਭੋਗਾਂ ਦਾ ਵੀ ਸੂਚਿਕ ਹੈ।

**ਵਿਆਖਿਆ :-** ਰਿਗ ਵੇਦ, ਸਾਮਵੇਦ ਅਤੇ ਯੁਜਰ ਵੇਦ ਵੱਲੋਂ ਦਰਸਾਏ ਗਿਆਨ ਮਾਰਗ ਅਨੁਸਾਰ ਸਵੱਰਗ ਦੇ ਆਨੰਦ ਮਾਨਣ ਯੋਗ ਹਨ। ਇੰਦ੍ਰ ਦੇਵਤਿਆਂ (ਪ੍ਰਭੂ ਦੇ ਦੇਵਤਿਆਂ) ਲਈ ਖ਼ਿਤਾਬ ਹੈ। ਜੋ ਫਲਾਂ, ਮੰਤਵਾਂ ਵਾਲੇ ਇੱਕ ਸੌ ਸਫ਼ਲ ਯਗ ਕਰਦਾ ਹੈ, ਉਸਨੂੰ ਹੀ ਇੰਦ੍ਰ ਉਪਾਧੀ ਸਮੱਰਪਿਤ ਹੁੰਦੀ ਹੈ। ਤ੍ਰੈ ਵਿਦਿਆ ਉੱਪਰ ਲਿਖੇ ਤਿੰਨ ਵੇਦਾਂ ਦੇ ਪੂਰਨ ਗਿਆਤਾ ਸੰਬੰਧੀ ਹੈ। ਜਿਸ ਨੂੰ ਤ੍ਰੈਵੇਦੀ ਵੀ ਕਹਿੰਦੇ ਹਨ। ਸਮਾਜ ਵਿੱਚ ਅਜਿਹੇ ਬੁੱਧੀਮਾਨ ਪੁਰਸ਼ਾਂ ਦਾ ਬਹੁਤ ਸਤਿਕਾਰ ਕੀਤਾ ਜਾਂਦਾ ਸੀ।

✪ ✪ ✪

**9.21 ਸ਼ਲੋਕ :**

*ते तम् भुज्-त्वा स्वर्ग-लोकम् विशालम्, क्षीणे पुण्ये मर्त्य-लोकम् विश-अन्ति।*
*एवम् त्रयी-धर्मम् अनु-प्र-पद्-ता:, गत-आ-गतम् काम-कामा: लभ-अ-अन्ते॥*

***ਤੇ ਤਮ੍ ਭੁਜ੍-ਤ੍ਵਾ ਸ੍ਵ੍ਰਗ ਲੋਕਮ੍ ਵਿਸ਼ਾਲਮ੍, ਕਸ਼ੀਣੇ ਪੁਣ੍ਯੇ ਮ੍ਰਤ੍ਯ ਲੋਕਮ੍ ਵਿਸ਼ੰਤਿ।***
***ਏਵਮ੍ ਤ੍ਰਯੀ ਧ੍ਰਮਮ੍ ਅਨੁ ਪ੍ਰਪਦ੍ਯਤਾਹ, ਗਤ ਆ ਗਤਮ੍ ਕਾਮ ਕਾਮਾਹ ਲਭ ਅ ਅੰਤੇ॥***

**੦ ਸ਼ਬਦ ਅਰਥ :-** ਤੇ : ਉਹ। ਤਮ੍ : ਉਹ। ਭੁਜ੍ਤ੍ਵਾ : ਆਨੰਦ ਲੈ ਚੁੱਕੇ। ਸ੍ਵ੍ਰਗ ਲੋਕਮ੍ : ਸਵੱਰਗ ਲੋਕ। ਵਿਸ਼ਾਲਮ੍ : ਵਿਸ਼ਾਲ। ਕ੍ਸ਼ੀਣੇ : ਨਿਕਾਸ ਕਰਨਾ। ਪੁਣ੍ਯੇ : ਲਾਭ ਹਿੱਤ। ਮ੍ਰਤ੍ਯ ਲੋਕਮ੍ : ਨਾਸ਼ਵਾਨ ਹੋਣ ਵਾਲੇ ਜੀਵਾਂ ਦਾ ਸੰਸਾਰ। ਵਿਸ਼ਅੰਤਿ : ਦਾਖਲ ਹੁੰਦਾ ਹੈ। ਏਵਮ੍ : ਇਸ ਤਰ੍ਹਾਂ। ਤ੍ਰਯਹੀ ਧ੍ਰਮਮ੍ : ਤਿੰਨ ਵੇਦਾਂ ਦਾ। ਅਨੁਪ੍ਰਪਦ੍ਯਤਾਹ : ਹੇਠ ਲਿਖੇ ਅਨੁਸਾਰ ਸਥਿਰ ਰਹਿਣਾ, ਪਾਬੰਦ ਰਹਿਣਾ, ਪਾਲਣਾ ਕਰਨੀ, ਅਨੁਸਰਨ ਕਰਨਾ। ਗਤਆ ਗਤਮ੍ : ਜਾਣ ਤੇ ਵਾਪਸ ਆਉਣ ਦੀ ਅਵੱਸਥਾ। ਕਾਮਕਾਮਾਹ : ਇੱਛਾਵਾਂ ਦੇ ਵਿਚਕਾਰ। ਲਭਅਅੰਤੇ : ਪ੍ਰਾਪਤ ਕਰਨਾ।

**੦ ਸ਼ਲੋਕਾਰਥ :-** ਉਹ ਉਸ ਵਿਸ਼ਾਲ ਸਵੱਰਗ ਲੋਕ ਨੂੰ ਭੋਗ ਕੇ ਪੁੰਨ ਦਾ ਨਿਕਾਸ ਕਰਨ ਪਿੱਛੋਂ, ਮ੍ਰਿਤੂ ਲੋਕ ਵਿੱਚ ਪੁੱਜ ਜਾਂਦੇ ਹਨ। ਇਸ ਤਰ੍ਹਾਂ ਤਿੰਨਾਂ ਵੇਦਾਂ ਵਿੱਚ ਕਹੇ ਗਏ ਚੰਗੇ ਕੰਮ ਦਾ ਆਸਰਾ ਲੈਣ ਵਾਲੇ ਭੋਗ ਕਾਮਨਾ ਯੁਕਤ ਮਨੁੱਖ ਬਾਰ ਬਾਰ ਆਵਾ ਗਮਨ ਨੂੰ ਹੀ ਪ੍ਰਾਪਤ ਹੁੰਦੇ ਹਨ।

**ਪਦ-ਅਰਥ-ਵਿਸਥਾਰ :-** ੦ ਤੇ ਤਮ੍ ਭੁਜ੍ ਤ੍ਵਾ ਸ੍ਵਰ੍ਗ ਲੋਕਮ੍ ਵਿਸ਼ਾਲਮ੍....... ਕਾਮ ਕਾਮਾ ਲਭ ਅਅੰਤੇ - ਸਵੱਰਗ ਲੋਕ ਵੀ ਵਿਸ਼ਾਲ ਹੈ। ਉਥੇ ਦੀ ਉਮਰ ਵੀ ਲੰਮੀ ਹੈ ਤੇ ਉਥੋਂ ਦੀ ਭੋਗ ਸਾਮਗ੍ਰੀ ਵੀ ਵਿਸ਼ਾਲ ਹੈ। ਇਸ ਲਈ ਇੰਦਰ ਲੋਕ ਨੂੰ ਵਿਸ਼ਾਲ ਕਿਹਾ ਗਿਆ ਹੈ। ੦ ਸਵੱਰਗ ਦੀ ਪ੍ਰਾਪਤੀ ਚਾਹੁਣ ਵਾਲੇ ਨਾ ਭਗਵਾਨ ਦਾ ਆਸਰਾ ਲੈਂਦੇ ਹਨ ਨਾ ਭਗਵਤ ਪ੍ਰਾਪਤੀ ਦੇ ਸਾਧਨਾ ਦਾ ਹੀ ਆਸਰਾ ਲੈਂਦੇ ਹਨ। ਉਹ ਤਾਂ ਕੇਵਲ ਤਿੰਨਾਂ ਵੇਦਾਂ ਵਿੱਚ ਕਹੇ ਗਏ ਸੁਕਾਮ ਧਰਮਾਂ (ਅਨੁਸ਼ਠਾਨਾਂ) ਦਾ ਹੀ ਸਹਾਰਾ ਲੈਂਦੇ ਹਨ। ਇਸ ਲਈ ਹੀ ਇਨ੍ਹਾਂ ਨੂੰ ਤ੍ਰੈ ਧਰਮ ਦੇ ਸ਼ਰਨਾਗਤ ਦੱਸਿਆ ਹੈ। ੦ ਗਤਾਗਤਮ੍ - ਦਾ ਅਰਥ ਹੈ ਜਾਣਾਂ ਤੇ ਆਉਣਾ। ਸਕਾਮ ਅਨੁਸ਼ਠਾਨ ਕਰਨ ਵਾਲੇ ਜਿਨ੍ਹਾਂ ਪੁੰਨਾਂ ਦੇ ਕਾਰਨ ਸਵੱਰਗ ਵਿੱਚ ਜਾਂਦੇ ਹਨ ਤੇ ਫਿਰ ਮੌਤ ਵੱਲ ਵਾਪਸ ਹੋ ਜਾਂਦੇ ਹਨ। ਇਹ ਸਿਲਸਿਲਾ ਸ਼ੁਰੂ ਹੋ ਜਾਂਦਾ ਹੈ। ਇਹ ਚੱਕਰ ਚੱਲਦਾ ਰਹਿੰਦਾ ਹੈ। ੦ ਪੂਤ ਪਾਪਾਹ - ਜਿਨ੍ਹਾਂ ਦੇ ਸਾਰੇ ਪਾਪ ਨਸ਼ਟ ਹੋ ਗਏ। ਕ੍ਸ਼ੀਣੇ ਪੁਣ੍ਯੇ - ਜਿਨ੍ਹਾਂ ਦੇ ਸਾਰੇ ਪੁੰਨ ਕਸ਼ੀਣ ਹੋ ਗਏ, ਘਟ ਗਏ। ੦ ਜਿਨ੍ਹਾਂ ਦੇ ਸਵੱਰਗ ਦੇ ਪ੍ਰਤਿਬੰਧਕ ਪਾਪ ਯਗ ਕਰਨ ਨਾਲ ਨਸ਼ਟ ਹੋ ਗਏ। ਉਸ ਨੂੰ ਪੂਤ ਪਾਪਾ ਅਤੇ ਜਿਨ੍ਹਾਂ ਦੇ ਸਵੱਰਗ ਦੇ ਪ੍ਰਾਪਤ ਪੁੰਨ ਉਥੇ ਦਾ ਸੁੱਖ ਭੋਗਣ ਨਾਲ ਖ਼ਤਮ ਹੋ ਗਏ। ਫਿਰ ਵੀ ਸੰਪੂਰਨ ਪਾਪਾਂ ਤੇ ਪੁੰਨਾਂ ਦੇ ਨਾਸ਼ ਦੀ ਗੱਲ ਏਥੇ ਨਹੀਂ ਆਈ ਹੈ।

**ਵਿਆਖਿਆ :-** ਨਾਸ਼ਵਾਨ ਸੰਸਾਰ ਵਿੱਚ ਸਾਰਥਕ ਵਿਅਕਤੀ ਸਤਿਕਾਰ ਦੇ ਪਾਤਰ ਹੁੰਦੇ ਹਨ। ਜਿਹੜੇ ਵਿਅਕਤੀ ਯੋਗ ਹੁੰਦੇ ਹਨ, ਉਨ੍ਹਾਂ ਨੂੰ ਦੈਵੀ ਜਗਤ ਵਿੰਚ ਵਿਸ਼ੇਸ਼ ਥਾਂ ਮਿਲਦੀ ਹੈ। ਜਦੋਂ ਉਨ੍ਹਾਂ ਦਾ ਕਰਮ ਫਲ ਸਮਾਪਿਤ ਹੋ ਜਾਂਦਾ ਹੈ, ਉਨ੍ਹਾਂ ਹੋਰ ਵਧੇਰੇ ਠਹਿਰਣ ਦੀ ਆਗਿਆ ਨਹੀਂ ਹੁੰਦੀ। ਉਹ ਮੁੜ ਕਰਮ ਸੰਸਾਰ ਵਿੱਚ ਵਾਪਸ ਆ ਜਾਂਦੇ ਹਨ। ਤਾਂ ਕਿ ਮੁੜ ਯੱਗ ਤੇ ਸਾਰਥਕ ਪਦਵੀ ਗ੍ਰਹਿਣ ਕਰ ਸਕਣ। ਕਿਉਂਕਿ ਉਹ ਲੋਕ ਇੱਛਾਵਾਂ ਦੇ ਗ਼ੁਲਾਮ ਹੁੰਦੇ ਹਨ, ਇਸ ਲਈ ਉਨ੍ਹਾਂ ਨੂੰ ਮਜ਼ਬੂਰ ਹੋ ਕੇ ਦਰ ਦਰ ਭਟਕਣਾ ਪੈਂਦਾ ਹੈ। ਪੂਰਣ ਗਿਆਨ ਤੋਂ ਹੀਣੇ ਵਿਅਕਤੀ, ਮੰਤਵ ਪ੍ਰਾਪਤੀ ਨਹੀਂ ਕਰ ਸਕਦੇ। ਅਧਿਆਤਮਕ - ਗਿਆਨ ਦੀ ਪ੍ਰਾਪਤੀ ਕੀਤਿਆਂ ਹੀ ਸੰਸਾਰਕ ਜੀਵਨ ਆਨੰਦਮਈ ਸਾਰਥਕ ਬਣ ਸਕਦਾ ਹੈ।

✪ ✪ ✪

**9.22 ਸ਼ਲੋਕ :**

*अन्-अन्या: चिन्त्-अय-अन्त: माम्, ये जना: परि-अप-आस्-अते।*
*तेषाम् नित्य-अभि-युज्-तानाम्, योग-क्षेमम् वहामि अहम्॥*

***ਅਨ੍ਅਨ੍ਯਾਹ ਚਿੰਤ੍ ਅਯਅੰਤਹ ਮਾਮ੍, ਯੇ ਜਨਾਹ ਪਰਿਓਪ ਆਸ੍ਅਤੇ।***
***ਤੇਸ਼ਾਮ੍ ਨਿਤ੍ਯ ਅਭਿਯੁਜ੍ ਤਾਨਾਮ੍, ਯੋਗ ਕ੍ਸ਼ੇਮਮ੍ ਵਹਾਮਿ ਅਹਮ੍॥***

**੦ ਸ਼ਬਦ ਅਰਥ :-** ਅਨ੍ਅਨ੍ਯਾਹ : ਦੂਜਿਆਂ ਤੋਂ ਬਿਨਾਂ। ਚਿੰਤਅਯਅੰਤਹ : ਸੋਚਦਿਆਂ। ਮਾਮ੍ : ਮੇਰਾ। ਯੇਜਨਾਹ : ਕੌਣ/ਆਦਮੀ। ਪਰਿ ਓਪਆਸ੍ਅਤੇ : ਪੂਜਾ ਕਰਨੀ। ਤੇਸ਼ਾਮ੍ : ਉਨ੍ਹਾਂ ਦਾ। ਨਿਤ੍ਯ ਅਭਿਯੁਜ੍ ਤਾਨਾਮ੍ : ਜੋ ਹਮੇਸ਼ਾ ਇਕੱਠੇ ਹਨ, ਉਨ੍ਹਾਂ ਦਾ। ਯੋਗ ਕਸ਼ੇਮਮ੍ : ਜੋ ਪਹਿਲਾਂ ਕਬਜ਼ੇ ਵਿੱਚ ਨਾ ਹੋਵੇ ਉਸ ਨੂੰ ਭੇਜਣਾ ਦੇਣਾ, ਵੰਡਣਾ। ਵਹਾਮਿ : ਲਿਜਾਂਦਾ। ਅਹਮ੍ : ਮੈਂ।

**੦ ਸ਼ਲੋਕਾਰਥ :-** ਇੱਕੋ ਭਾਵ ਨਾਲ ਜੋ ਮੇਰਾ ਚਿੰਤਨ ਕਰਦੇ ਹਨ, ਜੋ ਲੋਕ ਮੇਰੀ ਉਪਾਸਨਾ ਕਰਦੇ ਹਨ। ਮੇਰੇ ਨਾਲ ਹਮੇਸ਼ਾ ਜੁੜੇ ਰਹਿਣ ਵਾਲੇ ਲੋਕਾਂ ਦੀ ਪੂਰੀ ਪੂਰੀ ਸੁਰੱਖਿਆ ਮੈਂ ਹੀ ਕਰਦਾ ਹਾਂ।

**ਪਦ-ਅਰਥ-ਵਿਸਥਾਰ :-** ੦ ਅਨ੍ ਅਨ੍ਯਾਹ ਚਿੰਤ੍ਅਯ ਅੰਤਹ ਮਾਮ੍ ਯੇਜਨਾਹ ਪਰਿ ਉਪ ਆਸ੍ਅਤੇ - ੦ ਜੋ ਕੁੱਝ ਦੇਖਣ ਸੁਣਨ ਸਮਝਣ ਵਿੱਚ ਆ ਰਿਹਾ ਹੈ, ਉਹ ਸਭ ਦਾ ਸਭ ਭਗਵਾਨ ਦਾ ਸਰੂਪ ਹੈ। ਉਸ ਵਿੱਚ ਜੋ ਪਰਿਵਰਤਨ ਹੋ ਰਿਹਾ ਹੈ ਜਾਂ ਚੇਸ਼ਟਾ ਹੋ ਰਹੀ ਹੈ, ਉਹ ਸਭ ਭਗਵਾਨ ਦੀ ਲੀਲਾ ਹੈ। ਬੁੱਧੀਮਾਨ ਵਿਅਕਤੀ ਇਸ ਮਹੱਤਵਪੂਰਣ ਗੱਲ ਨੂੰ ਮੰਨ ਲੈਂਦੇ ਹਨ, ਫਿਰ ਭਗਵਾਨ ਤੋਂ ਸਿਵਾਏ, ਉਨ੍ਹਾਂ ਦੀ ਹੋਰ ਕੋਈ ਮਹੱਤਵ ਬੁੱਧੀ ਨਹੀਂ ਹੁੰਦੀ, ਏਸੇ ਲਈ ਉਹ ਅਨਨ੍ਯ ਹਨ। ੦ ਅਨ੍ਅ੍ਯਾਹ = ਕਹਿਣ ਦਾ ਭਾਵ ਇਹ ਹੈ ਕਿ ਉਨ੍ਹਾਂ ਦੇ ਸਾਧਨ ਤੇ ਸਾਧਯ ਕੇਵਲ ਭਗਵਾਨ ਹਨ। ਕੇਵਲ ਭਗਵਾਨ ਦੀ ਹੀ ਸ਼ਰਨ ਹੋਣਾ ਹੈ। ਉਸ ਦਾ ਚਿੰਤਨ ਕਰਨਾ ਹੈ। ਅਜਿਹਾ ਉਨ੍ਹਾਂ ਦਾ ਦ੍ਰਿੜ-ਭਾਵ ਹੈ। ੦ ਤੇਸ਼ਾਮ੍ ਨਿਤ੍ਯ ਅਭਿਯੁਜ੍ ਤਾਨਾਮ੍ - ਯੋਗ ਅਕ੍ਸ਼ੇਮਮ੍ ਵਹਾਮਿ ਅਹਮ੍ - ਜੋ ਅਨ੍ਅ੍ਨ੍ਯ ਹੋ ਕੇ ਭਗਵਾਨ ਦਾ ਹੀ ਚਿੰਤਨ ਕਰਦੇ ਹਨ, ਭਗਵਾਨ ਦੀ ਖੁਸ਼ੀ ਸ਼ੋਭਾ ਲਈ ਕਾਰਜ ਕਰਦੇ ਹਨ, ਉਨ੍ਹਾਂ ਲਈ ਏਥੇ ਨਿਤ੍ਯ ਅਭਿ ਯੁਜ੍ ਤਾਨਾਮ੍ ਸ਼ਬਦ ਆਇਆ ਹੈ। ਦੂਜੇ ਸ਼ਬਦਾਂ ਵਿੱਚ - ਜੋ ਸੰਸਾਰ ਤੋਂ ਬੇਮੁਖ ਹੋ ਗਏ ਹਨ, ਉਹੋ ਹੀ ਉਨ੍ਹਾਂ ਦੀ ਅਨਨ੍ਤਾ ਹੈ। ਉਹ ਕੇਵਲ ਭਗਵਾਨ ਦੇ ਸਨਮੁਖ ਹੋ ਗਏ ਹਨ, ਉਹੋ ਹੀ ਉਨ੍ਹਾਂ ਦੀ ਅਨਨ੍ਤਾ ਹੈ। ਉਹ ਕੇਵਲ ਭਗਵਾਨ ਦੇ ਸਨਮੁਖ ਹੋ ਗਏ ਹਨ - ਇਹ ਉਨ੍ਹਾਂ ਦਾ ਚਿੰਤਨ ਹੈ ਅਤੇ ਸਕ੍ਰਿਆ ਅਕ੍ਰਿਆ - ਸਾਰੀਆਂ ਅਵੱਸਥਾਵਾਂ ਵਿੱਚ ਭਗਵਤ ਸੇਵਾ ਪਰਾਯਣ ਹੋ ਗਏ ਹਨ - ਇਹ ਉਨ੍ਹਾਂ ਦੀ ਉਪਾਸਨਾ ਹੈ। ਤਿੰਨਾਂ ਗੱਲਾਂ ਦੇ ਮਾਲਕ ਵਿਅਕਤੀ ਨਿਤ੍ਯ ਅਭਿਯੁਜ੍ਤਾਨਾਮ੍ ਹੁੰਦੇ ਹਨ। ੦ ਯੋਗ ਕ੍ਸ਼ੇਮਮ੍ ਵਹਾਮਿ ਅਹਮ੍ - ਅਪ੍ਰਾਪਤ ਵਸਤੂ ਦੀ ਪ੍ਰਾਪਤੀ ਕਰਾ ਦੇਣਾ ਯੋਗ ਹੈ ਤੇ ਪ੍ਰਾਪਤ ਸਾਮੱਗਰੀ ਦੀ ਰੱਖਿਆ ਕਰਨਾਂ 'ਮੋਕਸ਼' ਹੈ। ਮੇਰੇ ਵਿੱਚ ਨਿਤ੍ਯ ਨਿਰੰਤਰ ਲੱਗੇ ਰਹਿਣ ਵਾਲੇ ਯੋਗ ਮੋਕਸ਼ੀ ਹੋ ਜਾਂਦੇ ਹਨ। ਭਗਵਾਨ ਸਦਾ ਆਪਣੇ ਭਗਤਾਂ ਦਾ ਹਿਤ ਕਰਦੇ ਹਨ। ੦ ਅਨੁਕੂਲ ਪ੍ਰਤਿਕੂਲ ਹਾਲਾਤ ਜਦ ਵੀ ਆਉਂਦੇ ਹਨ, ਭਗਤ ਹਮੇਸ਼ਾ ਇਨ੍ਹਾਂ ਨੂੰ ਭਗਵਾਨ ਦੀ ਦੇਣ ਸਮਝ ਦਾ ਹੈ। ਇੰਜ ਹੋਣਾ ਚਾਹੀਦਾ ਹੈ, ਨਹੀਂ ਹੋਣਾ ਚਾਹੀਦਾ - ਇਸ ਸੋਚ ਦੀ ਭੋਰਾ ਵੀ ਲੋੜ ਨਹੀਂ। ੦ ਯੋਗ - ਭਗਵਾਨ ਦੇ ਨਾਲ ਸੰਬੰਧ ਜੋੜ ਲੈਣ ਦਾ ਹੀ ਨਾਂ ਹੈ। ਮੋਕਸ਼ - ਨਾਂ ਜੀਵ ਦੇ ਕਲਿਆਣ ਦਾ ਹੈ। ੦ ਵਹਾਮਿ ਅਹਮ੍ - ਦਾ ਅਰਥ ਹੈ ਕਿ ਜਿਵੇਂ ਛੋਟੇ ਬੱਚੇ ਦੇ ਲਈ ਮਾਂ ਕਿਸੇ

ਚੀਜ਼ ਦੀ ਲੋੜ ਨੂੰ ਸਮਝਦੀ ਹੈ ਤਾਂ ਬਹੁਤ ਪ੍ਰਸੰਨਤਾ ਤੇ ਉਤਸ਼ਾਹ ਦੇ ਨਾਲ ਆਪ ਉਹ ਵਸਤੂ ਲਿਆਕੇ ਦਿੰਦੀ ਹੈ। ਏਸੇ ਤਰ੍ਹਾਂ ਭਗਵਾਨ ਆਪਣੇ ਭਗਤਾਂ ਦਾ ਖ਼ਿਆਲ ਰੱਖਦੇ ਹਨ। ਉਨ੍ਹਾਂ (ਭਗਤਾਂ) ਦੇ ਕੰਮ ਆਪ ਕਰਦੇ ਹਨ।

**ਵਿਆਖਿਆ :-** ਯੋਗ ਕ੍ਸ਼ੇਮਮ੍ ਦੇ ਅਰਥਾਂ ਨੂੰ ਸਮਝਣ ਦੀ ਲੋੜ ਹੈ। ਯੋਗ ਅਪ੍ਰਾਪਤ ਵਸਤਾਂ ਦੀ ਪ੍ਰਾਪਤੀ ਦਾ ਸਾਧਨ ਹੈ। ਕ੍ਸ਼ੇਮਮ੍ – ਪ੍ਰਾਪਤ ਕੀਤੀਆਂ ਵਸਤਾਂ ਦੀ ਸੁਰੱਖਿਆ ਕਰਨਾ ਹੈ। ਪ੍ਰਭੂ – ਆਪਣੇ ਉਪਾਸਕਾਂ ਲਈ ਅਪ੍ਰਾਪਤ ਵਸਤਾਂ ਪ੍ਰਾਪਤ ਵੀ ਕਰਵਾਉਂਦਾ ਹੈ ਅਤੇ ਉਨ੍ਹਾਂ ਵਸਤਾਂ ਦੀ ਸੁਰੱਖਿਆ ਵੀ ਕਰਦਾ ਹੈ। ਇਸ ਸ਼ਲੋਕ ਵਿੱਚ ਜ਼ਿੰਦਗੀ ਦੇ ਕਾਨੂੰਨ ਤੇ ਅਧਿਆਤਮਕ ਸਥਿਤੀ ਦਾ ਜ਼ਿਕਰ ਹੈ। ਆਰਥਿਕ ਖੇਤਰ ਵਿੱਚ ਮਿਹਨਤ ਦੀ ਵੰਡ ਦਾ ਵਿਸ਼ੇਸ਼ ਮਹੱਤਵ ਹੈ, ਜੋ ਵਿਅਕਤੀ ਸਰੀਰਕ ਪੱਖੋਂ ਠੀਕ ਹੈ, ਤੰਦਰੁਸਤ ਹੈ, ਉਸ ਨੂੰ ਰੋਜ਼ੀ ਰਾਹੀਂ ਰੋਟੀ ਕੱਪੜਾ ਮਕਾਨ ਦੀ ਪ੍ਰਾਪਤੀ ਲਈ ਯਤਨ ਕਰਨੇ ਚਾਹੀਦੇ ਹਨ। ਪਰ ਜਿਹੜੇ ਵਿਅਕਤੀ ਪ੍ਰਭੂ ਭਗਤ ਹਨ, ਤਪੱਸਿਆ ਕਰਦੇ ਹਨ, ਰਿਸ਼ੀ ਮੁਨੀ ਬਣ ਗਏ ਹਨ, ਉਨ੍ਹਾਂ ਉੱਪਰ ਪ੍ਰਭੂ ਦੀ ਕਿਰਪਾ ਦਾ ਹੋਣਾ ਲਾਜ਼ਮੀ ਹੈ, ਤਾਂ ਕਿ ਉਨ੍ਹਾਂ ਦੀ ਭਗਤੀ ਵਿੱਚ ਵਿਘਨ ਨਾ ਪਵੇ। ਅਜਿਹੇ ਵਿਅਕਤੀ ਦੀ ਆਤਮ ਸ਼ਕਤੀ ਵਿਕਾਸ ਕਰਦੀ ਰਹੇ। ਇਹੋ ਅਨਯ ਭਗਤੀ ਹੈ। ਜਦੋਂ ਜੀਵਾਤਮਾ ਤੇ ਪਰਮਾਤਮਾ ਵਿਚਕਾਰ ਦੂਰੀਆਂ ਮਿਟ ਜਾਣ। ਜਿਵੇਂ ਮਾਂ ਦੇ ਗਰਭ ਵਿੱਚ ਪਲਦਾ ਬੱਚਾ, ਮਾਂ ਦੀ ਖੁਰਾਕ ਵਿੱਚੋਂ ਹੀ ਆਪਣੀ ਖੁਰਾਕ ਪ੍ਰਾਪਤ ਕਰਦਾ ਰਹਿੰਦਾ ਹੈ। ਕਿਉਂਕਿ ਮਾਂ ਤੇ ਬੱਚਾ ਦੋ ਹੁੰਦੇ ਹੋਏ ਵੀ ਇੱਕ ਹਨ, ਏਸੇ ਤਰ੍ਹਾਂ ਪ੍ਰਭੂ ਤੇ ਉਸ ਦੇ ਭਗਤ ਹਨ। ਏਥੇ ਇਹ ਗੱਲ ਦੀ ਮਹੱਤਤਾ ਨੂੰ ਸਮਝਣ ਦੀ ਵੀ ਲੋੜ ਹੈ ਕਿ ਸਮੇਂ ਦੇ ਲੰਘਣ ਨਾਲ (ਨੌਂ ਮਹੀਨੇ ਪਿੱਛੋਂ) ਮਾਂ ਤੇ ਬੱਚਾ ਵੱਖ-ਵੱਖ ਹੋ ਜਾਣਗੇ। ਪਰ ਅਧਿਆਤਮਕ ਸੰਸਾਰ ਵਿੱਚ ਪ੍ਰਭੂ ਤੇ ਭਗਤ ਕਦੇ ਵੀ ਵੱਖ ਨਹੀਂ ਹੁੰਦੇ। ਇਹ ਤਾਂ ਸਦੀਵੀ ਇੱਕ ਹੋ ਜਾਂਦੇ ਹਨ। ਜੋ ਸਵਰੱਗ ਦੀ ਅਭਿਲਾਸ਼ਾ ਕਰਦੇ ਹਨ, ਉਹ ਤਾਂ ਮਾਇਆ ਦਾ ਪਿੱਛਾ ਕਰਦੇ ਪ੍ਰੇਤ ਬਣ ਜਾਂਦੇ ਹਨ, ਪਰੰਤੂ ਉਚੇਰੀ ਸ਼ਰਧਾ ਵਾਲੇ ਭਗਤ, ਪ੍ਰਭੂ ਦੀ ਪ੍ਰਾਪਤੀ ਕਰ ਲੈਂਦੇ ਹਨ।

✪ ✪ ✪

**9.23 ਸ਼ਲੋਕ :**

*ये अपि अन्य-देवता: भक्ता:, यजन्ते श्रद्धया अनु-इ-ता:। ते अपि माम् एव कौन्तेय, यजन्ति अ-विधि-पूर्वकम्॥*

***ਯੇ ਅਪਿ ਅਨ੍ਯ ਦੇਵਤਾਹ ਭਗਤਾਹ, ਯਜੰਤੇ ਸ਼੍ਰਦ੍ਧ੍ਯਾ ਅਨੁਇਤਾਹ।***
***ਤੇ ਅਪਿ ਮਾਮ੍ ਏਵ ਕੌਂਤੇਯ, ਯਜੰਤਿ ਅਵਿਧਿ ਪੂਰਵ ਕਮ੍॥***

**੦ ਸ਼ਬਦ ਅਰਥ :-** ਯੇ : ਕੌਣ। ਅਪਿ : ਭੀ। ਅਨ੍ਯ ਦੇਵਤਾਹ : ਹੋਰ ਦੇਵਤਾ। ਭਗਤਹ : ਭਗਤ। ਯੰਜਤੇ : ਪੂਜਾ ਕਰਨੀ। ਸ਼੍ਰਦ੍ਧ੍ਯਾ : ਸ਼ਰਧਾ। ਅਨੁਇਤਾਹ : ਸ਼ਰਧਾ ਦੇ ਨਾਲ। ਤੇ : ਉਹ। ਅਪਿ : ਭੀ। ਮਾਮ੍ : ਮੇਰਾ। ਏਵ : ਇਕੱਲਾ। ਕੌਂਤੇਯ : ਹੇ ਕੁੰਤੀ ਪੁੱਤਰ। ਯਜੰਤਿ : ਪੂਜਾ ਕਰਨੀ। ਅਵਿਧਿ ਪੂਰਵਕਮ੍ : ਗ਼ਲਤ ਵਿਧੀਆਂ ਰਾਹੀਂ।

**੦ ਸ਼ਲੋਕਾਰਥ :-** ਹੇ ਕੌਂਤੇਯ! ਸ਼ਰਧਾ ਵਿੱਚ ਪੂਰੇ ਜੋ ਭਗਤ ਹੋਰ ਦੇਵਤਿਆਂ ਦਾ ਵੀ ਪੂਜਨ ਕਰਦੇ ਹਨ ਉਹ ਵੀ ਮੇਰਾ ਵੀ ਤੇ ਮੇਰਾ ਹੀ ਪੂਜਨ ਕਰਦੇ ਹਨ, ਪਰ ਉਹ ਇਹ ਅਗਿਆਨ ਪੂਰਵਕ ਕਰਦੇ ਹਨ।

**ਪਦ-ਅਰਥ-ਵਿਸਥਾਰ :-** ੦ ਯੇ ਅਪਿ ਅਨ੍ਯ ਦੇਵਤਾਹ ਭਕ੍ਤਾਹ, ਯਜੰਤੇ ਸ਼੍ਰਧ੍ਯਾ ਅਨੁਇਤਾਹ – ਦੇਵਤਿਆਂ ਦੇ ਜਿਨ੍ਹਾਂ ਭਗਤਾਂ ਨੂੰ 'ਸਭ ਕੁਝ ਮੈਂ ਹੀ ਹਾਂ' (9.11) ਇਹ ਸਮਝ ਨਹੀਂ ਆਇਆ ਹੈ, ਜਿਨ੍ਹਾਂ ਦੀ ਸ਼ਰਧਾ ਅਨਨ੍ਯ ਦੇਵਤਾਵਾਂ ਉੱਪਰ ਹੈ। ਉਹ ਉਨ੍ਹਾਂ ਦੇਵਤਿਆਂ ਦਾ ਹੀ ਅਸ਼ਰਧਾ ਪੂਰਵਕ ਪੂਜਨ ਕਰਦੇ ਹਨ। ਉਹ ਉਨ੍ਹਾਂ ਦੇਵਤਿਆਂ ਨੂੰ ਮੇਰੇ ਕੋਲੋਂ ਵੱਖ ਮੰਨ ਕੇ ਆਪਣੀ ਆਪਣੀ ਸ਼ਰਧਾ ਭਗਤੀ ਦੇ ਅਨੁਸਾਰ ਆਪਣੇ ਆਪਣੇ ਇਸ਼ਟ ਦੇਵਤਾ ਦੇ ਨਿਯਮਾਂ ਨੂੰ ਧਾਰਣ ਕਰਦੇ ਹਨ। 'ਇਨ੍ਹਾਂ ਦੇਵਤਿਆਂ ਦੀ ਕਿਰਪਾ ਤੋਂ ਅਸਾਨੂੰ ਸਭ ਕੁੱਝ ਮਿਲ ਜਾਵੇਗਾ, – ਅਜਿਹਾ ਸਮਝ ਕੇ ਉਹ ਨਿਤ ਨਿਰੰਤਰ ਦੇਵਤਿਆਂ ਦੀ ਪੂਜਾ ਵਿੱਚ ਲੱਗੇ ਰਹਿੰਦੇ ਹਨ। ੦ ਤੇ ਅਪਿ ਮਾਮਮ੍ ਏਵ ਕੌਂਤੇਯ ਯਜਤਿੰ ਅਵਿਘਿ ਪੂਰ੍ਵਕਮ੍ – ਦੇਵਤਿਆਂ ਦਾ ਪੂਜਨ ਕਰਨ ਵਾਲੇ ਵੀ ਵਾਸਤਵ ਵਿੱਚ ਮੇਰਾ ਹੀ ਪੂਜਨ ਕਰਦੇ ਹਨ ਕਿਉਂਕਿ ਤੱਤਵ ਵਿੱਚ ਭਗਵਾਨ (ਮੇਰੇ) ਸਿਵਾਏ ਹੋਰ ਕੁੱਝ ਹੈ ਹੀ ਨਹੀਂ। ਮੈਨੂੰ ਦੇਵਤਿਆਂ ਤੋਂ ਵੱਖ ਮੰਨਣਾ ਠੀਕ ਨਹੀਂ। ਜਿਸ ਵਿੱਚ ਭੋਰਾ ਵੀ ਕਾਮਨਾ ਨਾ ਹੋਵੇ, ਪਰ ਉਹ ਆਪਣੀ ਸ਼ਰਧਾ ਰੁਚੀ ਅਨੁਸਾਰ ਕਿਸੇ ਦੇਵਤੇ ਦੀ ਪੂਜਾ ਉਪਾਸਨਾ ਹੀ ਹੈ। ਸਭ ਕੁੱਝ ਭਗਵਾਨ ਹੈ। ਪੂਜਾ ਦਾ ਲਾਭ ਤਾਂ ਆਪਣੀ ਭਾਵਨਾ ਅਨੁਸਾਰ ਮਿਲਦਾ ਹੈ।

**ਵਿਆਖਿਆ :-** ਸ਼ਰਧਾਵਾਨ ਭਗਤ ਤਾਂ ਪ੍ਰਭੂ ਦੇ ਸੱਚੇ ਸੁੱਚੇ ਆਗਿਆਕਾਰੀ ਭਗਤ ਹੁੰਦੇ ਹਨ, ਜਿਹੜੇ ਪ੍ਰਭੂ ਦੇ ਵਿੱਚ ਅਟੁੱਟ ਭਰੋਸਾ ਕਰਦੇ ਹਨ। ਇਹ ਨਾ ਸਿਰਫ਼ ਸ਼ੋਖ਼ ਚੰਚਲ ਅਤੇ ਅਨਿਯਮਤ ਹੁੰਦੇ ਹਨ, ਨਾ ਸਮਝ ਹੋਣ ਕਾਰਨ ਵੀ ਉਹ ਗ਼ਲਤ ਰੀਤੀ ਰਿਵਾਜ ਤੇ ਵਿਧੀਆਂ ਅਪਣਾ ਲੈਂਦੇ ਹਨ। ਜਿਵੇਂ ਚੰਗੀ ਸਰਕਾਰ ਵਿੱਚ ਵਫ਼ਾਦਾਰ ਚੰਗੇ ਟਰੇਂਡ ਸਿਖਿਅਕ ਪ੍ਰਬੰਧਕ ਅਫ਼ਸਰ ਹੋਣੇ ਚਾਹੀਦੇ ਹਨ, ਜੇਕਰ ਉਨ੍ਹਾਂ ਵੱਲੋਂ ਕੋਈ ਕੰਮ ਅਨਿਯਮਤ ਨਾਲ ਇੱਕੋ ਵਿਅਕਤੀ ਨੂੰ ਲਾਭ ਪਹੁੰਚਾਣ ਵਾਲਾ ਕੀਤਾ ਜਾਂਦਾ ਹੈ ਤਾਂ ਸਮੁੱਚੇ ਪ੍ਰਬੰਧਕੀ ਢਾਂਚੇ ਉੱਪਰ ਸੱਟ ਵੱਜਦੀ ਹੈ। ਦੇਵਤੇ ਦੀ ਵੀ ਇਹੋ ਪੁਜ਼ੀਸ਼ਨ ਹੈ। ਜਿਵੇਂ ਸਰਕਾਰੀ ਅਫ਼ਸਰ ਦੀ ਸ਼ਕਤੀ ਸਰਕਾਰ ਵੱਲੋਂ ਦਿੱਤੀ ਗਈ ਹੁੰਦੀ ਹੈ, ਏਸੇ ਤਰ੍ਹਾਂ ਦੇਵਤੇ ਵੀ ਪ੍ਰਭੂ ਤੋਂ ਸ਼ਕਤੀ ਪ੍ਰਾਪਤ ਕਰਦੇ ਹਨ। ਭਾਵੇਂ ਦੇਵਤੇ ਸੁਤੰਤਰ ਹੁੰਦੇ ਹਨ, ਪਰੰਤੂ ਸਭ ਦੀ ਆਗਿਆ ਸਹਿਮਤੀ ਤੋਂ ਬਿਨਾਂ ਉਹ ਕੁੱਝ ਰਿਆਇਤ ਬਖਸ਼ਸ਼ ਕਿਸੇ ਨੂੰ ਭੇਟ ਨਹੀਂ ਕਰ ਸਕਦੇ। ਜੇਕਰ ਉਹ ਕਰਦੇ ਹਨ ਤਾਂ ਗ਼ਲਤ ਵਿਧੀ ਦਾ ਸਹਾਰਾ ਲੈਂਦੇ ਹਨ। ਸੱਚਾਈ ਦੇ ਉਲਟ ਚੱਲਦੇ ਹਨ।

✪ ✪ ✪

**9.24 ਸ਼ਲੋਕ :**

*अहम् हि सर्व-यज्ञानाम्, भोक्ता च प्रभु: एव च। न तु माम् अभि-जा-नन्ति, तद्-त्वेन अत: चयवन्ति ते॥*

***ਅਹਮ੍ ਹਿ ਸਰ੍ਵ ਯਗ੍ਯ੍ਾਨਾਮ੍, ਭੋਕਤਾ ਚ ਪ੍ਰਭੂਹ ਏਵ ਚ।***
***ਨ ਤੁ ਮਾਮ੍ ਅਭਿ ਜਾਨੰਤਿ, ਤਦ੍ਤ੍ਵੇਨ ਅਤਹ ਚ੍ਯ ਵਨਿੰਤੇ॥***

**੦ ਸ਼ਬਦ ਅਰਥ :-** ਅਹਮ੍ : ਮੈਂ। ਹਿ : ਸੱਚਮੁੱਚ। ਸਰ੍ਵ ਯਗ੍ਯ੍ਾਨਾਮ੍ : ਸਾਰੀਆਂ ਕੁਰਬਾਨੀਆਂ। ਭੋਕਤਾ : ਆਨੰਦ ਲੈਣ ਵਾਲਾ। ਚ : ਅਤੇ। ਪ੍ਰਭੂਹ : ਪ੍ਰਭੂ। ਏਵ : ਇਕੱਲਾ। ਚ : ਅਤੇ। ਨ : ਨਹੀਂ। ਤੂ : ਪਰ। ਮਾਮ੍ : ਮੇਰਾ। ਅਭਿਜਾਨੰਤਿ : ਜਾਣਦਾ ਹੈ। ਤਦ੍ਤ੍ਵੇਨ : ਸੱਚੀ ਅਸਲੀਅਤ। ਅਤਹ : ਇਸ ਵਾਸਤੇ। ਚ੍ਯਵਨਿੰਤ : ਡਿੱਗਣਾ। ਤੇ : ਉਹ।

**੦ ਸ਼ਲੋਕਾਰਥ :-** ਮੈਂ ਹੀ ਸਾਰੇ ਯਗਾਂ ਦਾ ਭੋਗਤਾ ਅਤੇ ਮਾਲਕ ਹਾਂ। ਪਰੰਤੂ ਇਹ ਵਿਅਕਤੀ ਮੈਨੂੰ ਨਹੀਂ ਜਾਣਦੇ, ਏਸੇ ਵਾਸਤੇ

ਉਹ ਡਿੱਗ ਪੈਂਦੇ ਹਨ, ਭਾਵ ਪੁਨਰ ਜਨਮ ਮਰਨ ਦੇ ਚੱਕਰ ਵਿੱਚ ਪੈ ਜਾਂਦੇ ਹਨ। ਇਹ ਅਸਲੀਅਤ ਹੈ।

**ਪਦ-ਅਰਥ-ਵਿਸਥਾਰ :-** ੦ ਅਹਮ੍ ਹਿ ਸਰ੍ਵ ਜਗ੍ਯ੍ ਨਾਮ੍ – ਭੋਕਤਾ ਚ ਪ੍ਰਭੁਹ ਏਵ ਚ = ਸ਼ਾਸਤਰ ਦੀ ਆਗਿਆ ਦੇ ਅਨੁਸਾਰ ਮਨੁੱਖ ਯਗ ਦਾਨ ਤਪ ਤੀਰਥ ਵਰਤ ਆਦਿ ਜਿੰਨੇ ਸ਼ੁਭ ਕਰਮ ਕਰਦੇ ਹਨ, ਅਸਲ ਵਿੱਚ ਮਰਯਾਦਾ ਪਾਲਨ ਕਰਦੇ ਹੋਏ, ਆਪਣੇ ਕਰਤੱਵ ਕਰਮ ਕਰਦੇ ਹਨ। ਉਨ੍ਹਾਂ ਸਾਰਿਆਂ ਕਰਮਾਂ ਦਾ ਭੋਕਤਾ ਫਲ ਭਾਗੀ ਮੈਂ ਹਾਂ। ਸ਼ਾਸਤਰਾਂ ਵਿੱਚ ਸ਼ੁਭ ਕਰਮਾਂ ਦਾ ਜੋ ਵਿਧਾਨ ਦਿੱਤਾ ਗਿਆ ਹੈ, ਉਹ ਸਾਰਾ ਮੇਰਾ ਹੀ ਬਣਾਇਆ ਹੋਇਆ ਹੈ। ਜਿਸ ਵਿੱਚ ਇਹ ਪ੍ਰਾਣੀ ਸੰਪੂਰਣ ਕਰਤੱਵ ਕਰਮ ਤੋਂ ਅਤੇ ਸੰਪੂਰਨ ਸ਼ੁਭ ਕਰਮਾਂ ਦਾ ਤੇ ਵਿਵਹਾਰ ਤੇ ਸਰੀਰਕ ਕਰਤੱਵ ਕਰਮਾਂ ਦਾ ਭੋਕਤਾ ਮੈਂ ਹੀ ਹਾਂ। ਸੰਪੂਰਨ ਯਗਾਂ ਦਾ ਭੋਕਤਾ ਵੀ ਮੈਂ ਹਾਂ। ਸੰਪੂਰਨ ਸੰਸਕਾਰਾਂ, ਲੋਕ, ਪਦਾਰਥ, ਵਿਅਕਤੀ ਘਟਨਾ, ਹਾਲਾਤ, ਕਿਰਿਆ ਤੇ ਪ੍ਰਾਣੀਆਂ ਦੇ ਸਰੀਰ, ਮਨ ਬੁੱਧੀ ਇੰਦ੍ਰੀਆਂ ਆਦਿ ਦਾ ਮਾਲਕ ਭੀ ਮੈਂ ਹੀ ਹਾਂ। ਉਨ੍ਹਾਂ ਦੀ ਖ਼ੁਸ਼ੀ ਲਈ ਹੀ ਮੈਂ ਇਸ ਸ਼੍ਰਿਸ਼ਟੀ ਦੀ ਰਚਨਾ ਕੀਤੀ ਹੈ। ਅਨੇਕ ਰੂਪਾਂ ਵਿੱਚ ਸਭ ਕੁੱਝ ਗ੍ਰਹਿਣ ਕਰਨਾ ਹੀ ਭਗਵਾਨ ਦਾ ਭੋਕਤਾ ਬਣਨਾ ਹੈ। ਭਗਵਾਨ ਸੰਸਾਰ ਦਾ ਹਰ ਪ੍ਰਕਾਰ ਦਾ ਪਰਿਵਰਤਨ ਕਰਨ ਵਿੱਚ ਸੁਤੰਤਰ ਹੈ। ਇਹੋ ਭਗਵਾਨ ਦਾ ਮਾਲਕ ਬਣਨਾ ਹੈ। ੦ ਨ ਤੁਮਾਮ੍ ਅਭਿ ਜਾ ਨੰਨਿ੍ਤ, ਤਦ੍ ਤ੍ਵੇਨ ਅਤਹ ਚ੍ਯਵਤਿੰ ਤੇ – ਅਸਲ ਵਿੱਚ ਸਤ੍ ਅਸਤ੍ ਜੜ੍ਹ ਚੇਤਨ ਆਦਿ ਸਭ ਕੁੱਝ ਮੈਂ ਹੀ ਹਾਂ। ਜੋ ਕੁੱਝ ਵੀ ਕਰਤੱਵ – ਕਰਮ ਕੀਤੇ ਜਾਣ, ਉਨ੍ਹਾਂ ਕਰਮਾਂ ਦਾ ਅਤੇ ਉਨ੍ਹਾਂ ਫਲਾਂ ਦਾ ਭੋਕਤਾ ਮੈਂ ਹਾਂ। ਸਾਰੀ ਸਾਮਗ੍ਰੀ ਦਾ ਮਾਲਕ ਮੈਂ ਹੀ ਹਾਂ। ਜੋ ਇਸ ਤੱਤਵ ਨੂੰ ਨਹੀਂ ਜਾਣਦੇ, ਉਹ ਤਾਂ ਇਹੋ ਸਮਝਦੇ ਹਨ ਕਿ ਅਸੀਂ ਜਿਸ ਕਿਸੇ ਨੂੰ, ਜੋ ਕੁੱਝ ਦਿੰਦੇ ਹਾਂ, ਖਵਾਉਂਦੇ ਹਾਂ, ਪਿਲਾਉਂਦੇ ਹਾਂ, ਉਹ ਸਭ ਉਨਾਂ ਉਨ੍ਹਾਂ ਪ੍ਰਾਣੀਆਂ ਨੂੰ ਹੀ ਮਿਲਦਾ ਹੈ, ਜਿਵੇਂ ਯਗ ਕਰਦੇ ਹਾਂ ਤਾਂ ਯਗ ਦੇ ਭੋਕਤਾ ਦੇਵਤਾ ਬਣਦੇ ਹਨ, ਦਾਨ ਦਿੰਦੇ ਹਾਂ, ਦਾਨ ਦਾ ਭੋਕਤਾ ਉਹ ਲੈਣ ਵਾਲਾ ਬਣਦਾ ਹੈ, ਕੁੱਤੇ ਦੀ ਰੋਟੀ ਤੇ ਗਊ ਨੂੰ ਘਾਹ ਪਾਉਂਦੇ ਹਾਂ ਤਾਂ ਇਨ੍ਹਾਂ ਦਾ ਭੋਕਤਾ ਕੁੱਤਾ ਤੇ ਗਊ ਬਣਦੇ ਹਨ। ਭੋਜਨ ਦਾ ਭੋਕਤਾ ਖਾਣ ਵਾਲਾ ਬਣਦਾ ਹੈ। ਭਾਵ ਇਹ ਕਿ ਸਾਰੇ ਰੂਪਾਂ ਵਿੱਚ ਮੈਨੂੰ ਨਾ ਮੰਨ ਕੇ ਹੋਰ ਨੂੰ ਮੰਨਦੇ ਹਨ। ਇਸ ਨਾਲ ਹੀ ਉਨ੍ਹਾਂ ਦਾ ਪਤਨ ਹੁੰਦਾ ਹੈ। ਮਨੁੱਖ ਨੂੰ ਚਾਹੀਦਾ ਹੈ ਕਿ ਕਿਸੇ ਹੋਰ ਨੂੰ ਭੋਕਤਾ ਨਾ ਮੰਨ ਕੇ ਕੇਵਲ ਮੈਨੂੰ ਹੀ ਭੋਕਤਾ ਤੇ ਮਾਲਕ ਮੰਨ ਲੈਣ – ਜੋ ਚੀਜ਼ ਦਿੱਤੀ ਜਾਵੇ – ਉਸ ਨੂੰ ਮੇਰੀ ਸਮਝ ਕੇ ਮੇਰੇ ਅਰਪਨ ਕਰਨਾ ਹੀ ਉਚਿਤ ਹੈ। ੦ ਇਹ ਵੀ ਸਹੀ ਹੈ ਕਿ ਪ੍ਰਭੂ ਦਾ ਵਿਰਾਟ ਰੂਪ ਸੰਸਾਰ ਦੀ ਸੇਵਾ ਲਈ ਕਿਰਿਆਸ਼ੀਲ ਹੈ। ਮਨੁੱਖ ਉਸ ਨੂੰ ਸਮਝਣ ਤੋਂ ਅਸਮਰੱਥ ਹੈ, ਕਿਉਂਕਿ ਉਹ ਸੰਸਾਰ ਨਾਲ ਬੱਝ ਗਿਆ ਹੈ। ੦ ਚ੍ਯਵੰਤਿ = ਭਗਵਾਨ ਨੂੰ ਪ੍ਰਾਪਤ ਨਾ ਕਰਨ ਉਪਰੰਤ ਮਨੁੱਖ ਦਾ ਪਤਨ ਹੋ ਜਾਂਦਾ ਹੈ। ਭਾਵੇਂ ਕਿੰਨੇ ਸ਼ੁਭ ਕਰਮ ਕਰਨ, ਉੱਚੇ ਉੱਚੇ ਲੋਕਾਂ ਵਿੱਚ ਜਾਣ – ਜੇ ਭਗਵਾਨ ਚੇਤੇ ਨਹੀਂ, ਤਾਂ ਉਨ੍ਹਾਂ ਦਾ ਪਤਨ ਜ਼ਰੂਰ ਹੋਵੇਗਾ।

**ਵਿਆਖਿਆ :-** ਜਿਵੇਂ ਛੋਟੇ ਬੱਚੇ ਨੂੰ ਮਾਂ ਵੱਲੋਂ ਦਿੱਤੇ ਦੁੱਧ ਜਾਂ ਹੋਰ ਖ਼ੁਰਾਕ ਦਾ ਪਰਭਾਵ ਬੱਚੇ ਦੀ ਸਿਹਤ 'ਤੇ ਸਾਰਥਕ ਪੈਂਦਾ ਹੈ, ਜਦ ਕਿ ਇੱਕ ਨਰਸ ਵੱਲੋਂ ਦਿੱਤੀ ਖ਼ੁਰਾਕ ਦਾ ਪ੍ਰਭਾਵ ਐਨਾ ਚੰਗਾ ਨਹੀਂ ਪੈਂਦਾ। ਮਾਂ ਪਿਆਰ ਦਾ ਬਦਲ ਸੰਸਾਰ ਵਿੱਚ ਹੋਰ ਕੋਈ ਨਹੀਂ ਹੈ। ਏਸੇ ਤਰ੍ਹਾਂ ਈਸ਼ਵਰ-ਪਿਆਰ ਲਾਸਾਨੀ ਹੈ, ਇਹ ਬੱਚੇ ਲਈ ਜਿਵੇਂ ਮਾਂ ਹੈ, ਭਗਤ ਲਈ ਪ੍ਰਭੂ ਹੈ। ਛੋਟੇ ਛੋਟੇ ਦੇਵਤੇ – ਆਪਣੇ ਸ਼ਰਧਾਲੂਆਂ ਨੂੰ ਅਸਥਾਈ ਤੌਰ 'ਤੇ ਵਸਤਾਂ ਪ੍ਰਦਾਨ ਕਰਵਾਉਂਦੇ ਰਹਿੰਦੇ ਹਨ ਅਤੇ ਉਨ੍ਹਾਂ ਨੂੰ ਜਨਮ ਮਰਨ ਦੇ ਚੱਕਰ ਵਿੱਚ ਫਸਾਈ ਰੱਖਦੇ ਹਨ, ਏਸੇ ਲਈ ਉਹ ਡਿੱਗਦੇ ਹਨ। ਪਰੰਤੂ ਪ੍ਰਭੂ ਉਪਾਸਨਾ ਦਾ ਪ੍ਰਭਾਵ ਹੋਰ ਤਰ੍ਹਾਂ ਦਾ ਹੀ ਹੈ। ਪ੍ਰਭੂ ਆਪਣੇ ਭਗਤਾ ਨੂੰ ਜੋ ਕੁੱਝ ਮੰਗਦੇ ਹਨ – ਬਖਸ਼ਦਾ ਹੀ ਨਹੀਂ, ਬਲਕਿ ਉਨ੍ਹਾਂ ਅੰਦਰ ਗਿਆਨ ਤੇ ਭਗਤੀ ਦੀ ਜੋਤ ਵੀ ਜਗਾਉਂਦਾ ਰਹਿੰਦਾ ਹੈ। ਇਹ ਕੇਵਲ ਪ੍ਰਭੂ ਦੀ ਹੀ ਸ਼ਕਤੀ ਹੈ। ਏਸੇ ਲਈ ਪ੍ਰਭੂ ਨੂੰ ਸਾਰੇ ਯੱਗਾਂ ਦਾ ਮਾਲਕ ਤੇ ਆਨੰਦ ਲੈਣ ਵਾਲਾ ਕਿਹਾ ਗਿਆ ਹੈ। ਏਸੇ ਲਈ ਵਿਅਕਤੀ ਦੇ ਸਰੀਰ ਲਈ ਪ੍ਰਭੂ ਨੂੰ ਅਧਿ ਯਗਯ ਕਿਹਾ ਗਿਆ ਹੈ।



**9.25 ਸ਼ਲੋਕ :**

*या-आन्ति देव-व्रता: देवान्, पितृन् या-अन्ति पितृ-व्रता:। भू-तानि यान्ति भू-त-इज्या:, यान्ति मद्-याजिन: अपि माम्॥*

***ਯਾਆਂਤਿ ਦੇਵ ਵ੍ਰਤਾਹ ਦੇਵਾਨ੍, ਪਿਤ੍ਰਨ੍ ਯਾ ਆਂਤਿ ਪ੍ਰਿਤ੍ਰਿ ਵ੍ਰਤਾਹ।***

***ਭੂਤਾਨਿ ਯਾਂਤਿ ਭੂਤਇਜ੍ਯਾਹ, ਯਾਂਤਿ ਮਦ੍ਯਾਜਿਨਹ ਅਪਿ ਮਾਮ੍॥***

**੦ ਸ਼ਬਦ ਅਰਥ :-** ਯਾਆਂਤਿ : ਜਾਂਦਾ ਹੈ। ਦੇਵਵ੍ਰਤਾਹ : ਦੇਵਤਿਆਂ ਦਾ ਪੁਜਾਰੀ। ਪ੍ਰਿਤਨ੍ : ਪਿੱਤਰਾਂ, ਬਜ਼ੁੱਰਗਾਂ ਦਾ। ਯਾਆਂਤਿ : ਜਾਂਦਾ ਹੈ। ਪ੍ਰਿਤਿ ਵਰ੍ਤਾਹ : ਪਿੱਤਰਾਂ ਦਾ ਪੁਜਾਰੀ। ਭੂਤਾਨਿ : ਭੂਤਾਂ ਪ੍ਰੇਤਾਂ ਨੂੰ। ਯਾਂਤਿ : ਜਾਣਾ। ਭੂਤਇਜ੍ਯਾਹ : ਭੂਤਾਂ ਦੇ ਪੁਜਾਰੀ। ਯਾਂਤਿ : ਜਾਂਦਾ ਹੈ। ਮਦ੍ਯਾਜਿਨਹ : ਮੇਰੇ ਪੁਜਾਰੀ। ਆਪਿ : ਭੀ। ਮਾਮ੍ : ਮੈਨੂੰ।

**੦ ਸ਼ਲੋਕਾਰਥ :-** ਦੇਵਤਿਆਂ ਦਾ ਪੂਜਨ ਕਰਨ ਵਾਲੇ ਦੇਵਤਿਆਂ ਨੂੰ ਪ੍ਰਾਪਤ ਹੁੰਦੇ ਹਨ। ਪਿੱਤਰਾਂ ਦਾ ਪੂਜਨ ਕਰਨ ਵਾਲੇ ਪਿੱਤਰਾਂ ਨੂੰ ਪ੍ਰਾਪਤ ਹੁੰਦੇ ਹਨ। ਮੇਰਾ ਪੂਜਨ ਕਰਨ ਵਾਲੇ ਮੈਨੂੰ ਹੀ ਪ੍ਰਾਪਤ ਹੁੰਦੇ ਹਨ।

**ਪਦ-ਅਰਥ-ਵਿਸਥਾਰ :-** ੦ ਯਾਨਿ੍ਤ ਦੇਵਵ੍ਰਤਾਹ ਦੇਵਾਨ੍ – (7.20 ਤੇ 8.16 ਸ਼ਲੋਕਾਂ ਨੂੰ ਵੀ ਧਿਆਨ ਵਿੱਚ ਰੱਖੋ) ਭਗਵਾਨ ਨੂੰ ਚੰਗੀ ਤਰ੍ਹਾਂ ਨਾ ਜਾਨਣ ਦੇ ਕਾਰਨ ਭੋਗ ਤੇ ਐਸ਼ ਆਰਾਮ ਚਾਹੁਣ ਵਾਲੇ ਪੁਰਸ਼, ਵੇਦਾਂ ਤੇ ਸ਼ਾਸਤਰਾਂ ਵਿੱਚ ਵਰਨਣ ਨਿਯਮਾਂ ਵਰਤਾਂ ਮੰਤਰਾਂ, ਪੂਜਨ ਵਿਧੀਆਂ ਆਦਿ ਦੇ ਅਨੁਸਾਰ ਆਪਣੇ-ਆਪਣੇ ਦੇਵਤਿਆਂ ਦਾ ਵਿਧੀ ਵਿਧਾਨ ਅਨੁਸਾਰ ਪੂਜਣ ਕਰਦੇ ਹਨ, ਵੱਡੇ ਤੋਂ ਵੱਡਾ ਫਲ ਇਹੋ ਮਿਲੂ, ਉਨ੍ਹਾਂ ਦੇਵਤਿਆਂ ਵੱਲੋਂ ਇਹੋ ਦਿੱਤਾ ਜਾ ਸਕਦਾ ਹੈ ਕਿ ਉਹ ਆਪਣੇ ਭਗਤਾਂ ਨੂੰ ਆਪਣੇ ਆਪਣੇ ਲੋਕਾਂ ਵਿੱਚ ਲੈ ਜਾਣਗੇ। ਇਹੋ ਲੋਕ ਪੁਨਰ ਵਰਤਾ ਹਨ। ੦ 9.23 ਸ਼ਲੋਕ ਵਿੱਚ ਭਗਵਾਨ ਨੇ ਦੱਸਿਆ ਹੈ ਕਿ ਦੇਵਤਿਆਂ ਦਾ ਪੂਜਨ ਮੇਰਾ ਹੀ ਪੂਜਨ ਹੈ। ਪਰ ਇਹ ਪੂਜਨ ਅਵਿਧੀਪੂਰਵਕ ਹੈ, ਭਾਵ ਇਹ ਕਿ ਵਿਧੀ ਅਨੁਸਾਰ ਨਹੀਂ। ਇਸ ਪੂਜਨ ਵਿੱਚ ਵਿਧਿ ਰਹਿਤ-ਪਨਾ ਇਹ ਹੈ ਕਿ 'ਸਭ ਕੁੱਝ ਭਗਵਾਨ ਹੀ ਹਨ', ਇਸ ਗੱਲ ਨੂੰ ਉਹ ਜਾਣਦੇ ਨਹੀਂ, ਨਾ ਹੀ ਮੰਨਦੇ ਹਨ। ਏਸੇ ਲਈ ਉਨ੍ਹਾਂ ਦਾ ਪਤਨ ਹੁੰਦਾ ਹੈ। ਜੇ ਉਹ ਦੇਵਤਾ ਆਦਿ ਦੇ ਰੂਪ ਵਿੱਚ ਮੈਨੂੰ ਹੀ ਜਾਣ ਲੈਂਦੇ ਤੇ ਉਨ੍ਹਾਂ, ਭਗਵਾਨ ਸਰੂਪ ਦੇਵਤਿਆਂ ਕੋਲੋਂ ਕੁੱਝ ਵੀ ਨਾ ਮੰਗਦੇ ਤਾਂ ਵੀ ਉਹੋ ਅਜਿਹਾ ਹੀ ਕਹਿੰਦੇ ਕਿ 'ਹੇ ਪ੍ਰਭੂ! ਆਪ ਅਸਾਡੇ ਹੋ। ਅਸੀਂ ਤੁਹਾਡੇ ਹਾਂ, ਜੇ ਇਸ ਆਪਣੇਪਨ ਤੋਂ ਵਧ ਕੇ ਹੋਰ ਕੁੱਝ ਹੁੰਦਾ, ਅਸੀਂ ਤੁਹਾਥੋਂ ਚਾਹੁੰਦੇ ਵੀ ਅਤੇ ਮੰਗਦੇ ਵੀ। ਹੁਣ ਤੁਸੀਂ ਹੀ ਦੱਸੋ। ਇਸ ਤੋਂ ਵਧ ਕੇ ਕੀ ਹੈ ?' ਇਸ ਤਰ੍ਹਾਂ ਦੇ ਭਗਵਾਨ ਕੇਵਲ ਮੈਨੂੰ ਹੀ ਆਨੰਦ ਦੇਣ ਵਾਲੇ ਬਣ ਜਾਂਦੇ, ਤਾਂ ਉਹ ਫਿਰ ਤੁੱਛ ਤੇ ਛਿਣ ਭੰਗਰ ਦੇਵ ਲੋਕਾਂ ਨੂੰ ਪ੍ਰਾਪਤ ਨਾ ਹੁੰਦੇ। ੦ ਪਿਤ੍ਰਨ੍ ਯਾਆਂਤਿਪਿਤ੍ਰ ਵ੍ਰਤਾਹ = ਜਿਹੜੇ ਸੁਕਾਮ ਭਾਵ ਤੋਂ ਪਿਤਰਾਂ ਦਾ ਪੂਜਣ ਕਰਦੇ ਹਨ, ਉਨ੍ਹਾਂ ਨੂੰ ਪਿਤਰਾਂ ਤੋਂ ਕਈ ਕਿਸਮਾਂ ਦੀ ਸਹਾਇਤਾ ਮਿਲਦੀ ਹੈ। ਇਸ ਲਈ ਲੌਕਿਕ ਸਿੱਧੀ ਚਾਹੁਣ ਵਾਲੇ ਮਨੁੱਖ ਪਿੱਤਰਾਂ ਦੇ ਵਰਤਾਂ ਦਾ, ਨਿਯਮਾਂ ਦਾ, ਪੂਜਣ ਵਿਧੀਆਂ ਦਾ, ਪੂਰੀ ਤਰ੍ਹਾਂ ਪਾਲਣ ਕਰਦੇ ਹਨ, ਉਹ ਪਿਤਰਾਂ ਨੂੰ ਆਪਣਾ ਇਸ਼ਟ ਮੰਨਦੇ ਹਨ ਤੇ ਉਨ੍ਹਾਂ

ਨੂੰ ਉੱਚਾ ਤੇ ਚੰਗਾ ਫਲ ਮਿਲਦਾ ਹੈ। ਫਿਰ ਪਿਤਰ ਉਨ੍ਹਾਂ ਨੂੰ ਆਪਣੇ ਲੋਕ ਵਿੱਚ ਲੈ ਜਾਣਗੇ। ਏਸੇ ਲਈ ਇਥੇ ਕਿਹਾ ਗਿਆ ਹੈ ਕਿ ਪਿਤਰਾਂ ਦਾ ਪੂਜਣ ਕਰਨ ਵਾਲੇ ਪਿਤਰਾਂ ਨੂੰ ਪ੍ਰਾਪਤ ਹੁੰਦੇ ਹਨ। ੦ ਭੂਤਾਨਿ ਯਾਨ੍ਤਿ ਭੂਤ ਇਜ੍ਯਾਹ = ਤਾਮਸ ਸੁਭਾਅ ਵਾਲੇ ਮਨੁੱਖ ਸੁਕਾਮ ਪੂਰਵਕ ਭੂਤ ਪ੍ਰੇਤਾਂ ਦਾ ਪੂਜਨ ਕਰਦੇ ਹਨ ਅਤੇ ਉਨ੍ਹਾਂ ਦੇ ਨਿਯਮਾਂ ਨੂੰ ਧਾਰਨ ਕਰਦੇ ਹਨ। ਜਿਵੇਂ ਮੰਤਰ ਜਪਨ ਵਾਸਤੇ ਗਧੇ ਦੀ ਪੂਛ ਦਾ ਧਾਗਾ ਬਣਾ ਕੇ ਉਸ ਵਿੱਚ ਊਠ ਦੇ ਦੰਦਾਂ ਦੀਆਂ ਮਣੀਆਂ ਪਰੋਣਾ। ਰਾਤ ਵਿੱਚ ਸ਼ਮਸ਼ਾਨ ਭੂਮੀ ਜਾ ਕੇ ਮੁਰਦੇ ਉੱਪਰ ਬੈਠ ਕੇ ਭੂਤਾਂ ਪ੍ਰੇਤਾਂ ਦੇ ਮੰਤਰਾਂ ਨੂੰ ਜਪਨਾ। ਮਾਸ ਮਦਰਾ ਆਦਿ ਮਹਾਨ ਅਪਵਿੱਤਰ ਚੀਜ਼ਾਂ ਨਾਲ ਭੂਤ ਪ੍ਰੇਤਾਂ ਦਾ ਪੂਜਨ ਕਰਨਾ। ਇਹਨਾਂ ਵਿਧੀਆਂ ਰਾਹੀਂ ਪ੍ਰਾਪਤੀ ਕੁੱਝ ਨਹੀਂ। ਸਾਂਸਰਿਕ ਕਾਮਨਾਵਾਂ ਸਿੱਧ ਹੋਣ ਦੀ ਉਨ੍ਹਾਂ ਦੀ ਮਾਨਸਿਕ ਤਸੱਲੀ ਹੋ ਸਕਦੀ ਹੈ। ਅਜਿਹੇ ਵਿਅਕਤੀਆਂ ਦੀ ਜਿਉਂਦੇ ਸਮੇਂ ਤੇ ਮਰਨ ਸਮੇਂ ਤੇ ਪਿੱਛੋਂ ਦੁਰਗਤੀ ਹੁੰਦੀ ਹੈ। ਉਹ ਭੂਤ ਪ੍ਰੇਤ ਜਪਦੇ ਹਨ। ਅਜਿਹਾ ਕਰਨ ਵਾਲੇ ਅਥਵਾ ਭੂਤਾਂ ਪ੍ਰੇਤਾਂ ਨੂੰ ਪੂਜਣ ਵਾਲੇ ਭੂਤਾਂ ਪ੍ਰੇਤਾਂ ਨੂੰ ਪ੍ਰਾਪਤ ਹੁੰਦੇ ਹਨ। ੦ ਯਾਨ੍ਤਿ ਮਦ੍ ਯਾਜਿਨਹ ਅਪਿ ਮਾਮ੍ - ਜਿਹੜੇ ਕਿਸੇ ਹੋਰ ਭਾਵ ਤੋਂ ਕਿਸੇ ਤਰ੍ਹਾਂ ਦਾ ਮੇਰਾ ਪੂਜਨ ਕਰਦੇ ਹਨ ਜਾਂ ਚਿੰਤਨ ਕਰਦੇ ਹਨ - ਉਹ ਨਿਸ਼ਚਿਤ ਹੀ ਮੈਨੂੰ ਪ੍ਰਾਪਤ ਹੁੰਦੇ ਹਨ। ੦ ਦੇਵਤਿਆਂ ਨੂੰ ਭਗਵਾਨ ਤੋਂ ਵੱਖ ਕਰਕੇ ਉਨ੍ਹਾਂ ਦੀ ਪੂਜਾ ਕਰਨਾ ਠੀਕ ਨਹੀਂ, ਇਨ੍ਹਾਂ ਨੂੰ ਭਗਵਾਨ ਦਾ ਰੂਪ ਸਮਝਿਆ ਜਾਵੇ। ੦ ਭੂਤ ਪ੍ਰੇਤ ਪਿਸ਼ਾਚ ਆਦਿ ਅਸ਼ੁਧ ਜੂਨੀਆਂ ਹਨ ਤੇ ਉਨ੍ਹਾਂ ਦੀਆਂ ਪੂਜ ਵਿਧੀਆਂ ਵੀ ਅਸ਼ੁੱਧ ਹਨ। ੦ ਦੇਵਤਿਆਂ ਦੀ ਪੂਜਾ ਵਿੱਚ ਨਿਸ਼ਕਾਮ ਭਾਵ ਤੇ ਭਗਵਤ ਭਾਵਨਾ ਹੋਵੇ, ਤਾਂ ਇਹ ਪੂਜਾ ਵੀ ਕਲਿਆਣਕਾਰੀ ਹੋ ਸਕਦੀ ਹੈ।

**ਵਿਆਖਿਆ :-** ਪਾਈਪ ਵਿਚਲਾ ਪਾਣੀ ਉੱਨਾ ਉੱਚਾ ਹੀ ਚੜ੍ਹ ਸਕਦਾ ਹੈ, ਜਿੰਨੀ ਉਚਾਈ ਪਾਣੀ ਦੇ ਟੈਂਕ ਦੀ ਹੈ। ਜਿਸ ਨਾਲ ਕਿ ਪਾਈਪ ਜੁੜਿਆ ਹੁੰਦਾ ਹੈ। ਏਸੇ ਤਰ੍ਹਾਂ ਕਿਸੇ ਵਿਅਕਤੀ ਦਾ ਮਨ ਵੀ ਉਸ ਦੇਵਤੇ ਦੀ ਪੱਧਰ ਤੱਕ ਹੀ ਜਾਵੇਗਾ, ਜਿਸ ਨਾਲ ਉਹ ਜੁੜਿਆ ਹੁੰਦਾ ਹੈ, ਜਿਸ ਨੂੰ ਉਹ ਪੂਜਦਾ ਹੈ। ਇਹ ਸਾਧਕ (ਭਗਤ) ਨੇ ਵੇਖਣਾ ਹੈ ਕਿ ਉਹ ਕਿਸ ਦੇਵਤੇ ਦੀ ਪੂਜਾ ਕਰਦਾ ਹੈ ? ਤੇ ਕੀ ਉਹ ਭਿੰਨ ਭਿੰਨ ਬ੍ਰਹਿਮੰਡੀ ਜਗਤ ਦੇ ਦੇਵਤਿਆਂ ਅਤੇ ਪ੍ਰਭੂ ਵਿੱਚ ਕੋਈ ਵਿਵੇਕਸ਼ੀਲ ਅੰਤਰ ਕਰਦਾ ਹੈ ? ਪ੍ਰਭੂ ਤਾਂ ਅੰਤਿਮ ਸੱਚ ਹੈ। ਦੇਵਤੇ - ਆਦਮੀ ਤੋਂ ਹਰ ਪੱਖੋਂ ਮਹਾਨ ਹੁੰਦੇ ਹਨ। ਉਹ ਅਮਰ ਤੇ ਦੈਵੀ ਸ਼ਕਤੀ ਵਾਲੇ ਹੁੰਦੇ ਹਨ। ਭਾਵੇਂ ਉਹ ਜਨਮ ਲੈਂਦੇ ਹਨ ਮਰਦੇ ਵੀ ਹਨ, ਪਰ ਸਾਧਕ ਜਦੋਂ ਉਨ੍ਹਾਂ ਦੀ ਪੂਜਾ ਕਰਕੇ ਅਲੌਕਿਕ ਸ਼ਕਤੀ ਅਤੇ ਦੀਰਘ ਆਯੂ ਪ੍ਰਾਪਤ ਕਰ ਲੈਂਦੇ ਹਨ, ਤਾਂ ਦਰਅਸਲ ਇਹ ਪ੍ਰਾਪਤੀਆਂ ਭਗਤੀ ਗਿਆਨ ਤੇ ਮੁਕਤੀ ਲਈ ਰੁਕਾਵਟ ਬਣਦੀਆਂ ਹਨ। ਪਿੱਤਰਾਂ ਦਾ ਵੀ ਆਪਣਾ ਭੂ-ਮੰਡਲ ਹੁੰਦਾ ਹੈ। ਉਨ੍ਹਾਂ ਲਈ ਸ਼ੁੱਭ ਇੱਛਾਵਾਂ ਭੇਜਣੀਆਂ ਤਾਂ ਉਚਿੱਤ ਹਨ, ਪਰੰਤੂ ਉਨ੍ਹਾਂ ਦੀ ਪੂਜਾ ਕਰਨੀ ਠੀਕ ਨਹੀਂ ਹੈ, ਪੁਜਾਰੀ ਲੋਕ ਆਦਮੀ ਅੰਦਰ ਇਸ ਕਮਜ਼ੋਰੀ ਨੂੰ ਹਵਾ ਦਿੰਦੇ ਰਹਿੰਦੇ ਹਨ। ਵੱਡੇ ਵਡੇਰੇ ਇਸ ਜਨਮ ਵਿੱਚ ਹੀ ਆਪਦੇ ਵੱਡੇ ਵਡੇਰੇ ਹਨ, ਪਰ ਇਹ ਦੂਜੇ ਜਨਮ ਵਿੱਚ ਬਦਲ ਜਾਂਦੇ ਹਨ। ਆਪਣੇ ਨਹੀਂ ਰਹਿੰਦੇ। ਇਨ੍ਹਾਂ ਦੀ ਵਧੇਰੇ ਉਪਾਸਨਾ ਬੇਲੋੜੀ ਹੈ ਤੇ ਅਧਿਆਤਮ ਵਿਕਾਸ ਲਈ ਰੁਕਾਵਟ ਹੈ। ਕੇਵਲ ਸੰਸਾਰ ਬੰਧਨ ਦਾ ਕਾਰਨ ਬਣਦੀ ਹੈ। ਭੂਤ ਤਬਦੀਲੀ ਦੀ ਗਿਣਤੀ ਮਿਣਤੀ ਵਿੱਚ ਆਉਂਦੀ ਹੈ। ਜੋ ਦੇਵਤੇ ਤੇ ਵਿਅਕਤੀ ਦੇ ਵਿਚਕਾਰ ਰੱਖੀ ਜਾ ਸਕਦੀ ਹੈ। ਭੂਤਾਂ ਦੀ ਉਪਾਸਨਾ ਕਰਨਾ ਗ਼ਲਤ ਹੈ। ਸਾਧਕ ਨੂੰ ਮਨੋਸ਼ਕਤੀ ਤਾਂ ਪ੍ਰਾਪਤ ਹੋ ਜਾਵੇਗੀ ਪਰ ਉਸ ਵਿੱਚ ਹੰਕਾਰ ਆਉਂਦਾ ਹੈ। ਤਪ ਤਿਆਗ ਤੇ ਤਪੱਸਵੀ ਜੀਵਨ ਪ੍ਰਾਪਤ ਕਰਨ ਲਈ ਭੂਤ ਪੂਜਾ ਬਹੁਤ ਵੱਡੀ ਰੁਕਾਵਟ ਹੈ। ਈਸ਼ਵਰ ਪੂਜਾ ਹੀ ਸਭ ਤੋਂ ਮਹਾਨ ਉਪਾਸਨਾ ਹੈ। ਸਤਿਮਈ ਯਥਾਰਥ ਹੈ। ਜੋ ਲਾਭਕਾਰੀ ਸਾਰਥਕ ਹੈ। ਇਸ ਦੇ ਨਿਰੰਤਰ ਕਰਨ ਨਾਲ ਖੁਸ਼ਹਾਲੀ, ਪੂਰਣਤਾ ਤੇ ਤਿਆਗ ਦੀ ਪ੍ਰਾਪਤੀ ਹੁੰਦੀ ਹੈ। ਸ਼੍ਰੀ ਰਾਮ ਕ੍ਰਿਸ਼ਨ ਦੇ ਸ਼ਬਦਾਂ ਅਨੁਸਾਰ, "ਇੱਕ ਰੰਗ ਸਾਜ਼ ਕੋਲ ਕੱਪੜੇ ਰੰਗਣ ਦਾ ਅਜੀਬ ਤਰੀਕਾ ਹੁੰਦਾ ਹੈ। ਉਸ ਕੋਲ ਰੰਗ ਪਾਉਣ ਦਾ ਟੱਬ ਹੁੰਦਾ ਹੈ ਜਿਸ ਵਿੱਚ ਉਹ ਗਾਹਕ ਵੱਲੋਂ ਜਾਂ ਖਰੀਦ ਕੇ ਲਿਆਂਦੇ ਕੱਪੜੇ ਡਬੋ ਦਿੰਦਾ ਹੈ, ਜਿਹੋ ਜਿਹਾ ਉਹ ਰੰਗ ਰੰਗਾਉਣਾ ਚਾਹੁੰਦੇ ਹਨ - ਉਹ ਉਸੇ ਰੰਗ ਦੇ ਕੱਪੜੇ ਰੰਗ ਦਿੰਦਾ ਹੈ। ਲਾਲ, ਪੀਲੇ, ਨੀਲੇ, ਹਰੇ, ਸੰਤਰੀ - ਸਾਰੇ ਕਿਸਮ ਦੇ ਰੰਗ ਇੱਕੋ ਟੱਬ ਵਿੱਚ ਪਾ ਕੇ - ਕੱਪੜੇ ਰੰਗੇ ਜਾਂਦੇ ਹਨ। ਇੱਕ ਬੁੱਧੀਮਾਨ ਗਾਹਕ ਜੋ ਰੰਗ ਸਾਜ਼ ਦੇ ਅਲੌਕਿਕ ਕੰਮ ਨੂੰ ਧਿਆਨ ਨਾਲ ਵੇਖਦਾ ਹੈ - ਰੰਗ ਸਾਜ਼ ਉੱਪਰ ਭਰੋਸਾ ਕਰਦਿਆਂ ਆਪਣੇ ਕੱਪੜੇ ਉਸ ਨੂੰ ਦਿੰਦਾ ਹੈ ਤੇ ਕਹਿੰਦਾ ਹੈ ਕਿ ਉਹ ਜਿਸ ਰੰਗ ਵਿੱਚ ਉਸ ਦੀ ਮਰਜ਼ੀ ਹੈ - ਉਸ ਦੇ ਕੱਪੜੇ ਰੰਗ ਦੇਵੇ। ਸਾਡਾ ਮਨ ਵੀ ਕੱਪੜੇ ਵਰਗਾ ਹੈ। ਈਸ਼ਵਰ - ਰੰਗ ਸਾਜ਼ ਹੈ ਤੇ ਰੰਗਣ ਵਾਲਾ ਟੱਬ ਹੈ। ਉਹ ਸਾਨੂੰ ਉਸੇ ਰੰਗ ਵਿੱਚ ਰੰਗ ਦਿੰਦਾ ਹੈ, ਜਿਸ ਵਾਸਤੇ ਅਸੀਂ ਪ੍ਰਾਰਥਨਾ ਕਰਦੇ ਹਾਂ। ਵਧੀਆ ਗੱਲ ਜੋ ਅਸੀਂ ਕਰ ਸਕਦੇ ਹਾਂ - ਉਹ ਇਹ ਹੈ ਕਿ ਅਸੀਂ ਪ੍ਰਭੂ ਤੋਂ ਕੋਈ ਵਸਤੂ ਨਾ ਮੰਗੀਏ, ਬਲਕਿ ਆਪਣਾ ਆਪ ਸਭ ਕੁੱਝ ਪ੍ਰਭੂ ਦੀ ਭੇਟ ਕਰ ਦੇਈਏ। ਉਹ ਬਦਲੇ ਵਿੱਚ ਸਾਨੂੰ ਆਪ ਹੀ ਸਭ ਕੁਝ ਦੇਵੇਗਾ।

✪ ✪ ✪

**9.26 ਸ਼ਲੋਕ :**

*पत्रम् पुष्पम् फलम् तोयम्, यः मे भज्-त्या प्र-यच्छति। तत् अहम् भक्ति-उप-हृतम्, अश्-ना-मि प्र-यम्-त-आत्मानः॥*

***ਪਤ੍ਰਮ੍ ਪੁਸ਼੍ਪਮ੍ਫਲਮ੍ ਤੋਯਮ੍, ਯਹ ਮੇ ਭਜ੍ਤ੍ਯਾ ਪ੍ਰਯਰ੍ਛਤਿ।***
***ਤਤ੍ ਅਹਮ੍ ਭਕ੍ਤਿ ਉਪਹ੍ਰਤਮ੍, ਅਸ਼੍ਨਾਮਿ ਪ੍ਰਯਮ੍ਤ ਆਤ੍ਮਨਹ॥***

**੦ ਸ਼ਬਦ ਅਰਥ :-** ਪਤ੍ਰਮ੍ : ਪੱਤਾ। ਪੁਸ਼੍ਪਮ੍ : ਫੁੱਲ। ਫਲਮ੍ : ਫਲ। ਤੋਯਮ੍ : ਪਾਣੀ। ਯਹ : ਕੌਣ। ਮੇ : ਮੈਨੂੰ। ਭਜ੍ਤਯਾ : ਭਗਤੀ ਪੂਜਾ ਅਨੁਸਾਰ। ਪ੍ਰਯਰ੍ਛਤਿ : ਭੇਟ ਕਰਦੇ ਹਨ। ਤਤ੍ : ਉਹ। ਅਹਮ੍ : ਮੈਂ। ਭਕ੍ਤਿ : ਭਗਤੀ। ਉਪੇਹ੍ਰਤ੍ਮ : ਸ਼ਰਧਾ ਨਾਲ ਭੇਂਟ ਕਰਨਾ। ਅਸ਼੍ਨਾਮਿ : ਖਾਣਾ, ਸਵੀਕਾਰਨਾ। ਪ੍ਰਯਮ੍ਤ : ਆਤ੍ਮਨਹ : ਪਵਿੱਤਰ ਸ਼ੁੱਧ ਮਨ ਦੇ ਨਾਲ।

**੦ ਸ਼ਲੋਕਾਰਥ :-** ਜੋ ਕੁੱਝ ਵੀ ਮੈਨੂੰ ਸ਼ਰਧਾ ਪੂਰਵਕ - ਪੱਤਰ, ਫੁੱਲ, ਜਲ ਆਦਿ ਭੇਂਟ ਕੀਤਾ ਜਾਂਦਾ ਹੈ। ਉਸ ਭਗਤ ਦੇ ਭਗਤੀ ਪੂਰਵਕ ਭੇਟ ਕੀਤੇ ਹੋਏ ਉਸ ਉਪਹਾਰ ਨੂੰ ਮੈਂ ਖਾਂਦਾ ਹਾਂ।

**ਪਦ-ਅਰਥ-ਵਿਸਥਾਰ :-** ੦ ਪਤ੍ਰਮ੍ ਪੁਸ਼੍ਪਮ੍ ਫਲ੍ਮ੍ ਤੋਯਮ੍ = ਭਗਵਾਨ ਦੀ ਅਪਰਾ ਪ੍ਰਕ੍ਰਿਤੀ ਦੇ ਦੋ ਕਾਰਜ ਹਨ = 1. ਪਦਾਰਥ 2. ਕਿਰਿਆ। ਇਨ੍ਹਾਂ ਦੋਵਾਂ ਦੇ ਨਾਲ ਆਪਣੀ ਏਕਤਾ ਮੰਨ ਕੇ ਜੀਵ ਆਪਣੇ ਆਪ ਨੂੰ ਉਨ੍ਹਾਂ ਦਾ ਭੋਕਤਾ ਤੇ ਮਾਲਿਕ ਮੰਨਣ ਲੱਗਦਾ ਹੈ। ਪਰ ਪਦਾਰਥਾਂ ਅਤੇ ਕਿਰਿਆਵਾਂ ਦੇ ਮਾਲਕ ਭਗਵਾਨ ਹਨ - ਇਸ ਗੱਲ ਨੂੰ ਉਹ ਮੂਲੋਂ ਹੀ ਭੁੱਲ ਜਾਂਦਾ ਹੈ। ਏਸੇ ਲਈ ਭਗਵਾਨ ਕਹਿੰਦੇ ਹਨ ਕਿ ਪੱਤਰ, ਫੁੱਲ, ਫਲ ਆਦਿ ਜੋ ਪਦਾਰਥ ਹਨ ਤੇ ਜੋ ਕਿਰਿਆਵਾਂ ਹਨ (9.27) ਉਨ੍ਹਾਂ ਸਭਨਾਂ ਨੂੰ ਮੇਰੇ ਅਰਪਣ ਕਰ ਦੇ, ਤਾਂ ਤੂੰ ਸਦਾ ਲਈ ਆਫ਼ਤ ਤੋਂ ਛੁਟਕਾਰਾ ਪ੍ਰਾਪਤ ਕਰ ਲਵੇਂਗਾ। (9.28) ੦ ਦੂਜੀ ਗੱਲ ਦੇਵਤਿਆਂ ਦੇ ਪੂਜਨ ਵਿੱਚ ਵਿਧੀ ਵਿਧਾਨ ਦੇ ਮੰਤਰਾਂ ਆਦਿ ਦੀ ਲੋੜ ਸੰਬੰਧੀ ਹੈ। ਪਰ ਮੇਰਾ ਤਾਂ ਜੀਵ ਦੇ ਨਾਲ ਪੂਰੀ ਤਰ੍ਹਾਂ ਸਦੀਵੀ ਸੁਭਾਵਿਕ ਸੰਬੰਧ ਹੈ, ਇਸ ਲਈ ਮੇਰੀ ਪ੍ਰਾਪਤੀ ਲਈ ਵਿਧੀਆਂ ਦੀ ਪਰਮੁਖਤਾ ਨਹੀਂ ਹੈ, ਜਿਵੇਂ ਮਾਂ ਦੀ ਗੋਦ ਵਿੱਚ ਜਾਵੋ ਤਾਂ ਉਸ ਲਈ ਕਿਸੇ ਵਿਧੀ ਦੀ ਲੋੜ ਨਹੀਂ। ਆਪਣੇ ਪਨ ਵਿੱਚ ਬਨਾਵਟੀ ਪਣ ਕਾਹਦਾ ? ਏਸੇ ਤਰ੍ਹਾਂ ਮੇਰੀ ਪ੍ਰਾਪਤੀ ਲਈ ਵਿਧੀ ਮੰਤਰ ਆਦਿ ਦੀ ਲੋੜ ਨਹੀਂ। ੦ ਜਿਹੜੇ ਭਗਤ ਅਨਾਯਾਸ ਯਥਾ - ਸਾਧ੍ਯ ਪ੍ਰਾਪਤ ਪੱਤਰ (ਤੁਲਸੀ ਆਦਿ) ਫੁੱਲ ਫਲ ਜਲ ਆਦਿ ਭੀ ਪ੍ਰੇਮ ਪੂਰਵਕ ਭਗਵਾਨ ਨੂੰ ਅਰਪਿਤ ਕਰਦੇ ਹਨ ਤਾਂ ਭਗਵਾਨ ਉਸ ਨੂੰ ਖਾ ਜਾਂਦੇ ਹਨ ਅਤੇ

ਤ੍ਰੈ ਲੋਕ ਨੂੰ ਤ੍ਰਿਪਤ ਦਿੰਦੇ ਹਨ। ੦ ਜਦ ਭਗਵਾਨ ਨੂੰ ਦੇਣ ਦਾ ਭਾਵ ਬਹੁਤ ਵਧੇਰੇ ਵਧ ਜਾਂਦਾ ਹੈ ਤਾਂ ਉਹ ਆਪਣੇ ਆਪ ਨੂੰ ਭੁੱਲ ਜਾਂਦਾ ਹੈ। ਭਗਵਾਨ ਆਪਣੇ ਭਗਤ ਦੇ ਪ੍ਰੇਮ ਵਿੱਚ ਐਨੇ ਮਸਤ ਹੋ ਜਾਂਦੇ ਹਨ ਕਿ ਆਪਣੇ ਆਪ ਨੂੰ ਭੁੱਲ ਜਾਂਦੇ ਹਨ। ੦ ਤਤ੍ ਅਹਮ੍ ਭਕ੍ਤਿ ਉਪਹ੍ਰਤਮ੍, ਅਸ਼੍ਨਾਮਿ ਪ੍ਰਯਮ੍ਤ ਆਤ੍ਮਨਹ - ਭਗਤ ਦੇ ਵੱਲੋਂ ਪ੍ਰੇਮ ਪੂਰਵਕ ਦਿੱਤੇ ਗਏ ਉਪਹਾਰ ਨੂੰ ਭਗਵਾਨ ਸਵੀਕਾਰ ਹੀ ਨਹੀਂ ਕਰ ਲੈਂਦੇ, ਬਲਕਿ ਉਸ ਨੂੰ ਖਾ ਲੈਂਦੇ ਹਨ। ੦ ਅਸ਼ਨਾਮਿ - ਜਿਵੇਂ ਫੁੱਲ, ਸੁੰਘਣ ਵਾਲੀ ਚੀਜ਼ ਹੈ। ਪ੍ਰੇਮ ਵੱਸ ਭਗਵਾਨ ਉਸ ਨੂੰ ਵੀ ਖਾ ਲੈਂਦੇ ਹਨ। ਆਪਣੇ ਵਿੱਚ ਮਿਲਾ ਲੈਂਦੇ ਹਨ। ਸਮੱਰਪਿਤ ਭਾਵ ਅਜਿਹਾ ਪ੍ਰੇਮਮਈ ਹੋਵੇ ਤਾਂ ਭਗਵਾਨ ਵੀ ਆਪਣਾ ਸਭ ਕੁੱਝ ਭਗਤ ਲਈ ਸਮੱਰਪਿਤ ਕਰ ਦਿੰਦੇ ਹਨ। ਪੱਤਰ ਫੁੱਲ ਫਲ ਤੇ ਜਲ - ਚਾਰਾਂ ਵਸਤਾਂ ਦਾ ਨਾਂ ਲੈਣ ਦਾ ਮੂਲ ਅਰਥ ਇਹ ਹੈ ਕਿ ਪੱਤਰ ਫੁੱਲ ਫਲ - ਇਹ ਤਿੰਨੇ ਜਲ ਤੋਂ ਪੈਦਾ ਹੁੰਦੇ ਹਨ। ਜਿਸ ਕਰਕੇ ਇਹ ਜਲ ਦੇ ਕਾਰਜ ਹਨ ਤੇ ਜਲ ਇਨ੍ਹਾਂ ਦਾ ਕਾਰਨ ਹੈ। ਸਾਰੀ ਸ੍ਰਿਸ਼ਟੀ ਵੀ ਜਲ ਦਾ ਕਾਰਜ ਹੈ ਤੇ ਜਲ ਉਸ ਦਾ ਕਾਰਨ ਹੈ। ੦ ਭਕ੍ਤ੍ਯਾ ਤੇ ਭਕ੍ਤਿ ਉਪਹ੍ਰਤਮ੍ - ਇਸ ਰੂਪ ਭਕਤਿ ਸ਼ਬਦ ਦੋ ਵਾਰ ਆਇਆ ਹੈ ਇਸ ਵਿੱਚ ਭਕਤ੍ਯ ਪਦ ਤੋਂ ਭਕਤ ਦਾ ਭਗਤੀ ਪੂਰਵਕ ਦਿੱਤੀ ਗਈ ਵਸਤੂ ਦਾ ਵਿਸ਼ੇਸ਼ਣ ਹੈ। ਭਾਵ ਇਹ ਕਿ ਭਗਤੀ ਪੂਰਵਕ ਦੇਣ ਨਾਲ ਉਹ ਵਸਤੂ ਭਗਤੀ ਰੂਪ ਪ੍ਰੇਮ ਰੂਪ ਹੋ ਜਾਂਦੀ ਹੈ। ਭਗਵਾਨ ਉਸ ਨੂੰ ਆਪਣੇ ਵਿੱਚ ਮਿਲਾ ਲੈਂਦੇ ਹਨ। ੦ ਮਨੁੱਖ ਜਦ ਪਦਾਰਥਾਂ ਦੀ ਆਹੂਤੀ ਦਿੰਦੇ ਹਨ ਤਾਂ ਉਹ ਯਗ ਹੋ ਜਾਂਦਾ ਹੈ। ਜਦ ਚੀਜ਼ਾਂ ਦੂਜਿਆਂ ਨੂੰ ਦਿੰਦੇ ਹਨ ਤਾਂ ਉਹ ਦਾਨ ਅਖਵਾਉਂਦਾ ਹੈ। ਸੰਯਮ ਪੂਰਵਕ ਆਪਣੇ ਕੰਮ ਵਿੱਚ ਨਾ ਲੈਣ ਤੋਂ ਉਹ ਤਪ ਹੋ ਜਾਂਦਾ ਹੈ ਤੇ ਭਗਵਾਨ ਦੇ ਅਰਪਣ ਕਰਨ ਨਾਲ ਭਗਵਾਨ ਦੇ ਨਾਲ ਯੋਗ (ਸੰਬੰਧ) ਹੋ ਜਾਂਦਾ ਹੈ। ਇਹ ਸਾਰੇ ਇੱਕ ਤਿਆਗ ਦੇ ਹੀ ਵੱਖ ਵੱਖ ਨਾਂ ਹਨ।

**ਵਿਆਖਿਆ :-** ਅਧਿਆਤਮਕ ਗੂਹੜ ਸੂਖ਼ਮ ਸਮਝ ਅਤੇ ਭੌਤਿਕ ਵਸਤਾਂ ਦੀ ਭਰਮਾਰ ਪ੍ਰਭੂ ਨੂੰ ਮਿਲਣ ਤੇ ਪ੍ਰਾਪਤ ਕਰਨ ਵਿੱਚ ਬਹੁਤੀ ਲਾਭਕਾਰੀ ਨਹੀਂ ਹੈ। ਇਹ ਤਾਂ ਸ਼ੁੱਧ ਭਗਤੀ ਸ਼ਰਧਾ ਤੇ ਪਿਆਰ ਹੈ, ਜਿਸ ਨਾਲ ਪ੍ਰਭੂ ਝੁਕ ਜਾਂਦਾ ਹੈ। ਜਿਸ ਕੋਲ ਭਗਤੀ ਦੀ ਸ਼ਕਤੀ ਹੈ, ਉਹ ਪ੍ਰਭੂ ਨੂੰ ਆਸਾਨੀ ਨਾਲ ਪ੍ਰਾਪਤ ਵੀ ਕਰ ਲੈਂਦਾ ਹੈ। ਇੱਕ ਪੱਤਾ ਹੋਵੇ ਜਾਂ ਫਲ ਫੁੱਲ ਜਾਂ ਕੋਈ ਹੋਰ ਭੇਟਾ - ਇਹ ਕੇਵਲ ਪਿਆਰ ਦੇ ਪ੍ਰਤੀਕ ਪਦਾਰਥ ਹਨ। ਸ਼੍ਰੀ ਕ੍ਰਿਸ਼ਨ ਜੀ ਨੇ ਵਿਦਰ ਵੱਲੋਂ ਭੇਂਟ ਕੀਤਾ ਘਾਹ ਦਾ ਦਲੀਆ ਖੁਸ਼ੀ ਖੁਸ਼ੀ ਸਵੀਕਾਰ ਕਰ ਲਿਆ ਸੀ। ਏਸੇ ਤਰ੍ਹਾਂ ਸੁਦਾਮਾ ਦੀ ਪ੍ਰੇਮ ਭੇਟ ਸੁੱਕੇ ਚਾਵਲ ਸ਼੍ਰੀ ਕ੍ਰਿਸ਼ਨ ਨੇ ਬੜੇ ਚਾਅ ਤੇ ਸੁਆਦ ਨਾਲ ਖਾਧੇ ਸਨ। ਭੀਲਣੀ ਦੇ ਜੂਠੇ ਬੇਰ ਸ਼੍ਰੀ ਰਾਮ ਜੀ ਨੇ ਸਵੀਕਾਰ ਕੀਤੇ ਸਨ। ਏਸੇ ਤਰ੍ਹਾਂ ਸ਼ਿਕਾਰੀ ਕੱਨਪਾ ਵੱਲੋਂ ਮੂੰਹ ਵਿੱਚ ਪਾਇਆ ਹਿਰਨ ਦਾ ਮਾਸ ਤੇ ਪਾਣੀ ਸ਼ਿਵ ਜੀ ਮਹਾਰਾਜ ਨੇ ਪ੍ਰਵਾਨ ਕਰ ਲਿਆ ਸੀ। ਇਹੋ ਭਗਤੀ ਹੈ, ਇਹੋ ਭਗਤੀ ਦਾ ਕ੍ਰਿਸ਼ਮਾ ਹੈ।

✪ ✪ ✪

**9.27 ਸ਼ਲੋਕ :**

*यत् करोषि यत् अश्–नासि, यत् जुहोषि ददा–सि यत्। यत् तपस्यसि कौन्तेय, तत् कुरू–स्व मद्–अर्पण्म् ॥*

***ਯਤ੍ ਕਰੋਸ਼ਿ ਯਤ੍ ਅਸ਼੍ਨਾਸਿ, ਯਤ੍ ਜੁਹੋਸ਼ਿ ਦਦਾ ਸਿਯਤ੍।***

***ਯਤ੍ ਤਪਸ੍ਯਸਿ ਕੌਂਤੇਯ, ਤਤ੍ ਕੁਰੁ ਸ੍ਵ ਮਦ੍ ਅਰ੍ਪਣਮ੍॥***

**੦ ਸ਼ਬਦ ਅਰਥ :-** ਯਤ੍ : ਜੋ ਵੀ ਕੁੱਝ ਹੈ। ਕਰੋਸ਼ਿਯਤ੍ : ਜੋ ਕੁੱਝ ਕਰਦੇ ਹੋ ਤੁਸੀਂ ਹੀ ਕਰਦੇ ਹੋ। ਅਸ਼੍ਨਾਸਿ : ਤੁਸੀਂ ਖਾਂਦੇ ਹੋ। ਯਤ੍ : ਜੋ ਵੀ ਕੁੱਝ ਹੈ। ਜੂ ਹੋਸ਼ਿ : ਯੋਗ ਕੁਰਬਾਨੀ ਵਿੱਚ ਭੇਟ ਚੜ੍ਹਾਈ ਭੇਟਾ। ਦਦਾਸਿਯਤ੍ : ਤੁਸੀਂ ਦਿੰਦੇ ਹੋ। ਯਤ੍ਤਪਸ੍ਯਸਿ : ਜੋ ਵੀ ਕੁੱਝ ਹੈ, ਤੁਸੀਂ ਇਸ ਨੂੰ ਕਠੋਰ ਸਮਝਦੇ ਹੋ। ਕੌਂਤੇਯ : ਹੇ ਕੌਂਤੇਯ। ਤਤ੍ : ਉਹ। ਕੁਰੁਸ਼ਵ : ਕਰਨਾ। ਮਦ੍ਅਰ੍ਪਣਮ੍ : ਮੈਨੂੰ ਭੇਂਟ ਕਰ ਰਿਹਾ ਹੈ।

**੦ ਸ਼ਲੋਕਾਰਥ :-** ਹੇ ਕੌਂਤੇਯ! ਤੂੰ ਜੋ ਕੁਝ ਕਰਦਾ ਏਂ - ਜੋ ਕੁੱਝ ਖਾਂਦਾ ਏਂ, ਜੋ ਕੁੱਝ ਹਵਨ ਕਰਦਾ ਏਂ, ਜੋ ਕੁੱਝ ਦਾਨ ਦਿੰਦਾ ਏਂ। ਜੋ ਵੀ ਤਪ ਕਰਦਾ ਏਂ। ਉਹ ਸਭ ਕੁੱਝ ਮੇਰੇ ਸਮੱਰਪਣ ਕਰ।

**ਪਦ-ਅਰਥ-ਵਿਸਥਾਰ :-** ਮੇਰੀ ਸ਼ਰਨ ਵਿੱਚ ਆਉਣ ਵਾਲਿਆਂ ਨੂੰ ਮੈਂ ਆਸਰਾ ਦਿੰਦਾ ਹਾਂ (4.11) ਜੋ ਭਗਤ ਮੈਨੂੰ ਆਪਣੀ ਵਸਤੂ ਭੇਟ ਕਰਦਾ ਹੈ, ਮੈਂ ਉਸ ਨੂੰ ਆਪਣੀ ਵਸਤੂ ਦਿੰਦਾ ਹਾਂ। ਮੈਂ ਤਾਂ ਆਪਣੇ ਆਪ ਨੂੰ ਸੰਸਾਰ ਦੇ ਹਵਾਲੇ ਕਰ ਰੱਖਿਆ ਹੈ। ੦ (9.04) ੦ ਯਤ੍ ਕਰੋਸ਼ਿ ਯਤ੍ ਅਸ਼੍ ਨਾਸਿ = ਇਹ ਪਦ ਅਜਿਹਾ ਵਿਲੱਖਣ ਹੈ ਕਿ ਇਸ ਵਿੱਚ ਸ਼ਾਸਤਰੀਯ ਸਰੀਰਕ, ਵਿਵਹਾਰਕ, ਸਮਾਜਿਕ, ਪਰਮਾਰਥਿਕ ਆਦਿ ਸਾਰੀਆਂ ਕਿਰਿਆਵਾਂ ਆ ਜਾਂਦੀਆਂ ਹਨ। ਭਗਵਾਨ ਕਹਿੰਦੇ ਹਨ ਕਿ ਤੂੰ ਇਨ੍ਹਾਂ ਸਾਰੀਆਂ ਕਿਰਿਆਵਾਂ ਮੇਰੇ ਸਪੁੱਰਦ ਹੋ ਜਾਣਗੀਆਂ। ੦ ਯਤ੍ ਅਸ੍ਨਾਸਿ = ਸਰੀਰਕ ਕਿਰਿਆਵਾਂ ਵਿੱਚ ਭੋਜਨ ਕਰਨਾ, ਪਾਣੀ ਪੀਣਾ, ਦਵਾਈ ਲੈਣਾ, ਕੱਪੜੇ ਪਹਿਨਣਾ, ਸੌਣਾ, ਜਾਗਣ, ਘੁੰਮਣਾ, ਫਿਰਨਾ ਆਦਿ ਅਨੇਕਾਂ ਕਿਰਿਆਵਾਂ ਹਨ - ਤੂੰ ਇਨ੍ਹਾਂ ਨੂੰ ਮੇਰੇ ਅਰਪਨ ਕਰ ਦੇ। ਇਹ ਸਰੀਰਕ ਕ੍ਰਿਆਿਵਾਂ ਦਾ ਪਹਿਲਾ ਵਿਭਾਗ ਹੈ। ੦ ਜੁਹੋਸ਼ਿ = ਇਸ ਪਦ ਵਿੱਚ ਯਗ ਸੰਬੰਧੀ ਸਾਰੀਆਂ ਕਿਰਿਆਵਾਂ ਆ ਜਾਂਦੀਆਂ ਹਨ। ਸਾਮੱਗਰੀ, ਅਗਨੀ ਮੰਤਰ, ਆਹੂਤੀ ਆਦਿ ਇਹ ਸਭ ਕਿਰਿਆਵਾਂ ਵੀ ਮੇਰੇ ਅਰਪਣ ਕਰ। ਦਦਾਸਿਯਤ੍ - ਤੂੰ ਜੋ ਦਿੰਦਾ ਏਂ। ਦੂਜਿਆਂ ਦੀ ਸੇਵਾ ਕਰਦਾ ਏਂ। ਦੂਜਿਆਂ ਦੀਆਂ ਲੋੜਾਂ ਪੂਰੀਆਂ ਕਰਦਾ ਏਂ, ਆਦਿ ਜੋ ਕੁੱਝ ਸ਼ਾਸਤਰੀ ਕਿਰਿਆਵਾਂ ਕਰਦਾ ਏਂ - ਉਹ ਸਭ ਮੇਰੇ ਹਵਾਲੇ ਕਰ। ੦ ਯਤ੍ ਤਪਸ੍ਯਸਿ - ਤੂੰ ਜੋ ਤਪ ਕਰਦਾ ਏਂ, ਵਿਸ਼ਿਆਂ ਵੱਲੋਂ ਆਪਣੀਆਂ ਇੰਦਰੀਆਂ ਦਾ ਨਿਅੰਤਰਣ ਕਰਦਾ ਏਂ। ਆਪਣੇ ਕਰਤੱਵ ਦਾ ਪਾਲਣ ਕਰਦਾ ਏਂ। ਅਨੁਕੂਲ ਪ੍ਰਤਿਕੂਲ ਹਾਲਾਤ ਦਾ ਸਾਹਮਣਾ ਕਰਦਾ ਏਂ। ਤੀਰਥ, ਵਰ੍ਤ ਭਜਨ ਬੰਦਗੀ ਧਿਆਨ, ਸ਼੍ਵਨ, ਸਮਾਧੀ, ਮਨੰਨ ਆਦਿ ਪਰਮਾਰਥਿਕ ਕਿਰਿਆਵਾਂ ਕਰਦਾ ਏਂ - ਉਨ੍ਹਾਂ ਸਭਨਾਂ ਨੂੰ ਮੇਰੇ ਅਰਪਨ ਕਰ ਦੇ। ਇਹ ਸਰੀਰਕ ਕ੍ਰਿਆਿਵਾਂ ਦਾ ਪਹਿਲਾ ਵਿਭਾਗ ਹੈ। ੦ ਜੁਹੋਸ਼ਿ = ਇਸ ਪਦ ਵਿੱਚ ਯਗ ਸੰਬੰਧੀ ਸਾਰੀਆਂ ਕਿਰਿਆਵਾਂ ਆ ਜਾਂਦੀਆਂ ਹਨ। ਸਾਮੱਗਰੀ, ਅਗਨੀ ਮੰਤਰ, ਆਹੂਤੀ ਆਦਿ। ਇਹ ਸਭ ਕ੍ਰਿਆਵਾਂ ਵੀ ਮੇਰੇ ਅਰਪਣ ਕਰ। ਦਦਾਸਿਯਤ੍ - ਤੂੰ ਜੋ ਦਿੰਦਾ ਏਂ। ਦੂਜਿਆਂ ਦੀ ਸੇਵਾ ਕਰਦਾ ਏਂ। ਦੂਜਿਆਂ ਦੀਆਂ ਲੋੜਾਂ ਪੂਰੀਆਂ ਕਰਦਾ ਏਂ, ਆਦਿ ਜੋ ਕੁੱਝ ਸ਼ਾਸਤਰੀ ਕਿਰਿਆਵਾਂ ਕਰਦਾ ਏਂ, ਵਿਸ਼ਿਆਂ ਵੱਲੋਂ ਆਪਣੀਆਂ ਇੰਦਰੀਆਂ ਦਾ ਨਿਅੰਤਰਣ ਕਰਦਾ ਏਂ। ਆਪਣੇ ਕਰਤੱਵ ਦਾ ਪਾਲਣ ਕਰਦਾ ਏਂ। ਅਨੁਕੂਲ ਪ੍ਰਤਿਕੂਲ ਹਾਲਾਤ ਦਾ ਸਾਹਮਣਾ ਕਰਦਾ ਏਂ। ਤੀਰਥ, ਵਰ੍ਤ ਭਜਨ ਬੰਦਗੀ, ਧਿਆਨ, ਸ਼੍ਵਨ, ਸਮਾਧੀ ਮਨੰਨ ਆਦਿ ਪਰਮਾਰਥਕ ਕਿਰਿਆਵਾਂ ਕਰਦਾ ਏਂ - ਉਨ੍ਹਾਂ ਸਭਨਾਂ ਨੂੰ ਮੇਰੇ ਅਰਪਨ ਕਰ ਦੇ। ੦ ਤਤ ਕਰੁਸ਼ਵਮਦ੍ ਅਰ੍ਪਣਮ ਜੇ ਤੂੰ ਸਭ ਮੇਰੇ ਅਰਪਨ ਕਰ ਦੇਵੇਂਗਾ। ਤਾਂ ਮੇਰੀ ਘਾਟ ਦੀ ਪੂਰਤੀ ਹੋ ਜਾਵੇਗੀ। ਇਹ ਗੱਲ ਨਹੀਂ ਹੈ। ਪਰ ਸਭ ਕੁੱਝ ਮੇਰੇ ਅਰਪਨ ਕਰਨ ਨਾਲ ਤੇਰੇ ਕੋਲ ਕੁੱਝ ਨਹੀਂ ਰਹੇਗਾ। ਮੇਰਾ ਮੈਂ ਤੇ ਮੇਰਾ ਪਨ ਖ਼ਤਮ ਹੋ ਜਾਵੇਗਾ, ਜਿਹੜਾ ਸਾਰੇ ਬੰਧਨਾਂ ਦਾ ਕਾਰਨ ਹੈ। ਤੈਨੂੰ ਫਿਰ ਪੂਰਣਤਾ ਦੀ ਪ੍ਰਾਪਤੀ ਹੋ ਜਾਵੇਗੀ। ਇਹੋ ਸਭ ਤੋਂ ਵੱਡਾ ਲਾਭ ਹੈ। ਜੋ ਦੁੱਖਾਂ ਤੋਂ ਮੁਕਤ ਕਰਦਾ ਹੈ। ੦ ਯਤਮ੍ - ਪਦ ਪੰਜ ਵਾਰ ਆਇਆ ਹੈ। ਇਕ ਇਕ ਕਿਰਿਆ ਕਰਨ ਦਾ ਵੀ ਅਪਾਰ ਮਹਾਤਮ ਹੈ, ਫਿਰ ਸਾਰੀਆਂ ਕਿਰਿਆਵਾਂ ਅਰਪਨ ਕੀਤੀਆਂ ਜਾਣ, ਤਦ ਫਿਰ ਕੀ ਕਹਿਣਾ। ੦ ਜੋ ਕਿਰਿਆ ਜਾਂ ਵਸਤੂ ਭਗਵਾਨ ਦੇ ਅਰਪਨ ਕੀਤੀ ਜਾਵੇਗੀ, ਉਹ ਭਗਵਾਨ ਦੀ ਆਗਿਆ ਅਨੁਸਾਰ ਭਗਵਾਨ ਦੇ ਅਨੁਕੂਲ ਹੋਵੇਗੀ।

**ਵਿਆਖਿਆ :-** ਇਸ ਸੰਸਾਰੀ ਜਗਤ ਵਿਚਲੇ ਜੀਵਨ ਦੀਆਂ ਜਿੰਨੀਆਂ ਵੀ ਬੁਰਿਆਈਆਂ ਹਨ, ਉਨ੍ਹਾਂ ਦਾ ਉਲੇਖ ਏਥੇ ਹੈ। ਨਿਰਲੇਪਮਈ ਗ੍ਰਿਹਸਥੀ ਲੌਕਿਕ ਅਧਰਮੀ ਨੂੰ ਸ਼ੁੱਧ ਪਵਿੱਤਰ ਰੂਪ ਵਿੱਚ ਬਦਲ ਦੇਣਾ, ਅਸਲ ਵਿੱਚ ਮਾਨਵ ਨੂੰ ਦੈਵੀ ਰੂਪ ਦੇਣਾ ਹੈ। ਆਪਣੇ ਲਈ ਪ੍ਰਾਪਤ ਕਰਨਾ – ਆਪਣੇ ਲਈ ਨਾਂਹ ਕਰਨ ਦੇ ਬਰਾਬਰ ਹੈ। ਕਿਸੇ ਨੂੰ ਭੇਟ ਕਰਨਾ, ਸੁਗ਼ਾਤਾਂ ਦੇਣੀਆਂ – ਆਪਣਾ ਆਪ ਵਿਖਾਉਣ ਦੀ ਪ੍ਰਕਿਰਿਆ ਹੈ। ਸਖ਼ਤ ਮਰਯਾਦਾ ਪਾਲਣ ਕਰਦਿਆਂ – ਕਠੋਰ ਚਿੱਤ ਨਾਲ ਆਪਣੇ ਹਿੱਤਾਂ ਨੂੰ ਦੂਰ ਰੱਖਣਾ, ਅਧਿਆਤਮਕ ਉੱਚਤਾ ਲਈ – ਲਾਭਕਾਰੀ ਹੈ। ਪਰ ਜਦੋਂ ਇਹ ਸਾਰੇ ਚੰਗੇ ਕਾਰਜ ਪ੍ਰਭੂ ਦੀ ਸੁੰਦਰਤਾ ਸ਼ੋਭਾ ਲਈ ਕੀਤੇ ਜਾਣ ਤਾਂ ਸਾਧਕ ਦੈਵੀ ਸਥਿਤੀ ਪ੍ਰਾਪਤ ਕਰਦਾ ਹੈ। ਇੱਕ ਅਜਿਹੀ ਸਥਿੱਤੀ ਆਉਂਦੀ ਹੈ ਕਿ ਆਦਮੀ ਆਪਣਾ ਸਭ ਕੁੱਝ ਪ੍ਰਭੂ ਦੀ ਭੇਟਾ ਕਰਦਾ ਹੈ। ਇਸ ਪਰੱਸਥਿਤੀ ਵਿੱਚ ਉਹ ਪ੍ਰਭੂ ਅੱਗੇ ਕਿਸੇ ਵਸਤੂ ਦੀ ਪ੍ਰਾਪਤੀ ਲਈ ਕੋਈ ਪ੍ਰਾਰਥਨਾ ਵੀ ਨਹੀਂ ਕਰਦਾ। ਇਹੋ ਉੱਚਤਮ ਮਨੋ-ਅਵੱਸਥਾ ਹੈ।

✪ ✪ ✪

**9.28 ਸ਼ਲੋਕ :**

*शुभ-अ-शुभ-फलैः एवम्, मोच्-स्यसे कर्मन्-बन्धनैः।*
*सम्-नि-आस-योग-युज्-त-आत्मा, वि-मुच-तः माम् उप-इ-स्यसि॥*

***ਸ਼ੁਭ ਅਸ਼ੁਭ ਫਲੈਹ ਏਵਮ੍, ਮੋਚ੍ ਸ੍ਯਸੇ ਕਰ੍ਮਨ ਬੰਧਨੈਹ।***
***ਸਮ੍ਨਿਆਸ ਯੋਗ ਯੁਜ੍ਤ ਆਤ੍ਮਾ, ਵਿਮੁਚ੍ਤਹ ਮਾਮ੍ ਉਪਇ ਸ੍ਯਸਿ॥***

**੦ ਸ਼ਬਦ ਅਰਥ :-** ਸ਼ੁਭ ਅਸ਼ੁਭ ਫਲੈਹ : ਚੰਗੇ ਮੰਦੇ ਫਲਾਂ ਤੋਂ। ਏਵਮ੍ : ਇਸ ਤਰ੍ਹਾਂ। ਮੋਚ੍ਸ੍ਯਸੇ : ਤੁਸੀਂ ਮੁਕਤ ਕਰਵਾ ਲਏ ਜਾਵੋਗੇ। ਕਰ੍ਮਨ੍ ਬੰਧਨੈਹ : ਕਰਮਾਂ ਦੇ ਬੰਧਨਾਂ ਤੋਂ। ਸਮ੍ਨਿਆਸ ਯੋਗ ਯੁਜ੍ਤ ਆਤ੍ਮਾ : ਤਿਆਗ ਤਪੱਸਿਆ ਦੇ ਯੋਗ ਵਿੱਚ ਹੋਏ ਪਰਪੱਕ ਮਨ ਦੇ ਨਾਲ। ਵਿਮੁਚ੍ਤਹ : ਮੁਕਤ ਹੋਏ। ਮਾਮ੍ : ਮੇਰੇ। ਉਪਇ ਸ੍ਯਸਿ : ਤੁਸੀਂ ਆਵੋਗੇ।

**੦ ਸ਼ਲੋਕਾਰਥ :-** ਇਸ ਤਰ੍ਹਾਂ ਤੂੰ ਸ਼ੁੱਭ ਅਤੇ ਅਸ਼ੁੱਭ ਫਲਾਂ ਨਾਲ ਯੁਕਤ ਕਰਮ ਰੂਪ ਬੰਧਨਾਂ ਤੋਂ ਛੁੱਟ ਜਾਵੇਂਗਾ ਅਤੇ ਸੰਨਿਆਸ ਯੋਗ ਨਾਲ ਯੁਕਤ ਚਿੱਤਵਾਲਾ ਤੂੰ, ਕਰਮ ਬੰਧਨ ਤੋਂ ਵਿਮੁਕਤ ਹੋ ਕੇ ਤੂੰ ਮੈਨੂੰ ਪ੍ਰਾਪਤ ਹੋ ਜਾਵੇਂਗਾ।

**ਪਦ-ਅਰਥ-ਵਿਸਥਾਰ :-** ੦ ਸ਼ੁਭ ਅਸ਼ੁਭ ਫਲੈਹ ਏਵਮ੍ – ਮੋਚ੍ ਸ੍ਯਸੇ ਕਰਮਨ੍ ਬਨ੍ਧਨੈਹ = ਏਥੇ ਸ਼ੁਭ ਤੇ ਅਸ਼ੁਭ ਕਰਮਾਂ ਤੋਂ ਅਨੰਤ ਜਨਮਾਂ ਦੇ ਕੀਤੇ ਹੋਏ ਸੰਚਿਤ ਸ਼ੁਭ ਅਸ਼ੁਭ ਕਰਮ ਲੈਣੇ ਚਾਹੀਦੇ ਹਨ। ਕਾਰਨ ਕਿ ਭਗਤ ਵਰਤਮਾਨ ਵਿੱਚ ਭਗਵਾਨ ਦੀ ਆਗਿਆ ਅਨੁਸਾਰ ਕੀਤੇ ਹੋਏ ਕਰਮ ਹੀ ਭਗਵਾਨ ਨੂੰ ਅਰਪਨ ਕਰਦਾ ਹੈ। ਭਗਵਾਨ ਆਗਿਆ ਅਨੁਸਾਰ ਕੀਤੇ ਸਾਰੇ ਕੰਮ ਸ਼ੁਭ ਹੀ ਹੁੰਦੇ ਹਨ। ਜੇ ਕਿਸੇ ਕਾਰਨ ਭਗਤ ਅਸ਼ੁੱਭ ਕਰਮ ਕਰਦਾ ਹੈ ਤਾਂ ਉਸ ਦੇ ਹਿਰਦੇ ਵਿੱਚ ਬਿਰਾਜਮਾਨ ਭਗਵਾਨ ਉਨ੍ਹਾਂ ਅਸ਼ੁਭ ਕਰਮਾਂ ਨੂੰ ਨਸ਼ਟ ਕਰ ਦਿੰਦਾ ਹੈ। ੦ ਜਿੰਨੇ ਕੰਮ ਕੀਤੇ ਜਾਂਦੇ ਹਨ, ਉਹ ਸਾਰੇ – ਸਰੀਰ ਮਨ ਬੁੱਧੀ ਇੰਦ੍ਰੀਆਂ ਆਦਿ ਦੇ ਰਾਹੀਂ ਹੁੰਦੇ ਹਨ। ਮਨੁੱਖ ਗ਼ਲਤੀ ਨਾਲ ਪੇਸ਼ ਹਾਲਾਤ ਅਨੁਸਾਰ ਆਪਣਾ ਸੰਬੰਧ ਜੋੜ ਕੇ ਸੁਖੀ ਦੁਖੀ ਹੁੰਦਾ ਰਹਿੰਦਾ ਹੈ। ਦੁਖੀ ਸੁਖੀ ਹੋਣਾ ਹੀ ਕਰਮ ਬੰਧਨ ਹੈ, ਏਸੇ ਕਰਕੇ ਜਨਮ ਮਰਨ ਦਾ ਚੱਕਰ ਚੱਲਦਾ ਹੈ। ੦ ਭਗਤ ਦੀ ਦ੍ਰਿਸ਼ਟੀ ਵਿੱਚ ਚੰਗੇ ਮੰਦੇ ਹਾਲਾਤ ਕੁੱਝ ਨਹੀਂ ਹੁੰਦੇ, ਬਲਕਿ ਇਨ੍ਹਾਂ ਦੇ ਪਿੱਛੇ ਭਗਵਾਨ ਦਾ ਵਿਧਾਨ ਹੈ, ਪ੍ਰਭੂ ਕਿਰਪਾ ਹੈ। ਏਸੇ ਲਈ ਉਹ ਪ੍ਰਤਿਕੂਲ ਅਨੁਕੂਲ ਹਾਲਾਤ ਤੋਂ ਮੁਕਤ ਹੋ ਜਾਂਦਾ ਹੈ। ੦ ਸਮ੍ਨਿ ਆਸ ਯੋਗ ਯੁਜ੍ਤ ਆਤ੍ਮਾ = ਸੰਪੂਰਣ ਕਰਮਾਂ ਨੂੰ ਭਗਵਾਨ ਦੇ ਅਰਪਣ ਕਰਨ ਦਾ ਨਾਂ ਸੰਨਿਆਸ ਯੋਗ ਹੈ। ਇਸ ਸੰਨਿਆਸ ਯੋਗ ਅਥਵਾ ਸਮੱਰਪਣ ਯੋਗ ਵਿੱਚ ਯੁਕਤ ਹੋਣ ਵਾਲਿਆਂ ਨੂੰ 'ਸੰਨਿਆਸ ਯੋਗ ਯੁਕਤਾਤਮਾ, ਕਿਹਾ ਗਿਆ ਹੈ। ਉਂਜ ਗੀਤਾ ਵਿੱਚ ਬਹੁਤ ਥਾਂ ਸੰਨਿਆਸ ਸ਼ਬਦ ਸੰਖਿਆ ਯੋਗ ਦਾ ਵਾਚਕ – ਆਉਂਦਾ ਹੈ। (18.57 ਸ਼ਲੋਕ ਦੇਖੋ) ਜਿਵੇਂ ਸੰਖਿਆ ਯੋਗੀ, ਸੰਪੂਰਣ ਕਰਮਾਂ ਨੂੰ ਨੌਂ ਦਰਵਾਜ਼ਿਆਂ ਵਾਲੇ ਸਰੀਰ ਵਿੱਚ ਰੱਖ ਕੇ ਆਪਣੇ ਆਪ ਸੁੱਖ ਪੂਰਵਕ ਆਪਣੇ ਸਰੂਪ ਵਿੱਚ ਸਥਿਤ ਰਹਿੰਦਾ ਹੈ। (51.13) ਏਸੇ ਤਰ੍ਹਾਂ ਭਗਤ ਕਰਮਾਂ ਦੇ ਨਾਲ ਮੰਨੇ ਹੋਏ ਸੰਬੰਧਾਂ ਨੂੰ ਭਗਵਾਨ ਵਿੱਚ ਰੱਖ ਦਿੰਦਾ ਹੈ। ਏਸੇ ਲਈ ਇਸ ਨੂੰ ਸੰਨਿਆਸ ਯੋਗ ਕਿਹਾ ਗਿਆ ਹੈ। ੦ ਵਿਮੁਚ ਤਹ ਮਾਮ੍ ਓਪ ਈ ਸ੍ਯਸਿ – ਇਸ ਤਰ੍ਹਾਂ ਅਰਪਣ ਕਰਨ ਨਾਲ ਤੂੰ ਸ਼ੁਭ ਅਸ਼ੁਭ ਕਰਮ ਫਲਾਂ ਤੋਂ ਮੁਕਤ ਹੋਣ 'ਤੇ ਤੂੰ ਮੈਨੂੰ ਪ੍ਰਾਪਤ ਹੋ ਜਾਵੇਂਗਾ। ੦ ਸੰਪੂਰਣ ਕਰਮਾਂ ਤੋਂ ਮੁਕਤ ਹੋਣਾ ਤਾਂ ਪ੍ਰੇਮ ਪ੍ਰਾਪਤੀ ਦਾ ਸਾਧਨ ਹੈ। ਭਗਵਾਨ ਦੀ ਪ੍ਰਾਪਤੀ ਪ੍ਰੇਮ ਦੀ ਪ੍ਰਾਪਤੀ ਹੈ। ੦ ਪ੍ਰਾਣੀ ਸੁੱਖ ਦੀ ਇੱਛਾ ਨਹੀਂ ਛੱਡਦਾ, ਦੁੱਖ ਉਸ ਨੂੰ ਨਹੀਂ ਛੱਡਦਾ। ੦ ਭਗਵਾਨ ਨੂੰ ਕਰਮ ਅਰਪਣ ਕਰਨ ਦਾ ਅਰਥ ਹੈ ਕਿ ਪ੍ਰਾਣੀ ਦੀ ਆਪਣੇ ਲਈ ਕਰਮ ਕਰਨ ਦੀ ਮਾਨਤਾ ਮਿਟ ਜਾਂਦੀ ਹੈ।

**ਵਿਆਖਿਆ :-** ਚੰਗੇ ਅਤੇ ਮੰਦੇ ਕਰਮ – ਵਿਅਕਤੀ ਦੇ ਜਨਮ ਮਰਨ ਦੀ ਨਿਰੰਤਰਤਾ ਨਿਰਧਾਰਿਤ ਕਰਦੇ ਹਨ। ਜਦੋਂ ਉਹ ਸਾਰੇ ਪ੍ਰਭੂ ਅੱਗੇ ਪੇਸ਼ ਹੁੰਦੇ ਹਨ, ਤਾਂ ਉਹ ਪ੍ਰਭਾਵਹੀਣ ਹੋ ਜਾਂਦੇ ਹਨ, ਜਿਵੇਂ ਜਲੇ ਸੜੇ ਹੋਏ ਬੀਜ, ਮੁੜ ਫੁੱਟਣ ਤੇ ਕਰੂੰਬਲਾਂ ਕੱਢਣ ਤੋਂ ਅਸਮ੍ਰਥ ਹੁੰਦੇ ਹਨ, ਭਾਵੇਂ ਉਨ੍ਹਾਂ ਨੂੰ ਧਰਤੀ ਵਿੱਚ ਬੀਜ ਦੇਈਏ। ਪਰ ਯੋਗੀ – ਇਸ ਬੰਧਨ ਤੋਂ ਮੁਕਤ ਹੋ ਜਾਂਦਾ ਹੈ। ਸੰਨਿਆਸ ਯੋਗ ਵਿੱਚ, ਆਪਣੇ ਆਪ ਨੂੰ ਕਰਮ ਵਿੱਚ ਰੁੱਝੇ ਰੱਖਣ ਅਤੇ ਉਸ ਵਿੱਚੋਂ ਉੱਭਰ ਕੇ ਨਿਕਲਣ ਦਾ ਜੋ ਝਗੜਾ ਹੈ, ਸੰਧੀ ਕਰ ਲੈਂਦਾ ਹੈ। ਸਾਰੀ ਖ਼ੁਦਗਰਜ਼ੀ ਤਿਆਗ ਦਿੱਤੀ ਜਾਂਦੀ ਹੈ। ਏਸੇ ਵਿਧੀ ਨੂੰ ਸੰਨਿਆਸ ਕਹਿੰਦੇ ਹਨ। ਜੋ ਕਰਮ ਕੀਤੇ ਜਾਂਦੇ ਹਨ, ਉਹ ਕੇਵਲ ਪ੍ਰਭੂ ਦੇ ਲਈ ਕੀਤੇ ਜਾਂਦੇ ਹਨ। ਇਹੋ ਮਾਰਗ ਯੋਗ ਮਾਰਗ ਹੈ। ਇਹੋ ਜਿਹੇ ਯੋਗੀ ਜੀਵਨ ਮੁਕਤ ਅਖਵਾਉਂਦੇ ਹਨ। ਭਾਵੇਂ ਉਹ ਸਰੀਰ ਧਾਰਨ ਕਰਦੇ ਹਨ ਪਰ ਉਹ ਵਿਧੀਹਾ ਮੁਕਤਾ ਬਣ ਜਾਂਦੇ ਹਨ, ਜਦੋਂ ਉਹ ਸਰੀਰ ਤਿਆਗਦੇ ਹਨ। ਈਸ਼ਵਰ ਦੀ ਸ਼ਰਨ ਲੈਣਾ, ਈਸ਼ਵਰ ਲਈ ਕਾਰਜ ਕਰਨਾ, ਈਸ਼ਵਰ ਨੂੰ ਆਪਣਾ ਆਪ ਸਮੱਰਪਿਤ ਕਰਨਾ, ਈਸ਼ਵਰ ਪ੍ਰਾਪਤੀ ਦਾ ਯੋਗ ਹੈ।

✪ ✪ ✪

**9.29 ਸ਼ਲੋਕ :**

*समः अहम् सर्व-भूतेषु, न मे द्वेष्यः अस्-ति न प्रियः। ये भज-अन्ति तु माम् भज्-त्या, मयि ते तेषु च अपि अहम्॥*

***ਸਮਹ ਅਹਮ੍ ਸਰ੍ਵ ਭੂਤੇਸ਼ੁ, ਨ ਮੇ ਦ੍ਵੇਸ਼੍ਯਹ ਅਸ੍ਤਿ ਨ ਪ੍ਰਿਯਹ।***
***ਯੇ ਭਜਅੰਤਿ ਤੁ ਮਾਸ੍ ਭਜ੍ਤ੍ਯਾ, ਮਯਿ ਤੇ ਤੇਸ਼ੁ ਚ ਅਪਿ ਅਹਮ੍॥***

**੦ ਸ਼ਬਦ ਅਰਥ :-** ਸਮਹ : ਉਹੋ ਇੱਕੋ ਜਿਹੇ। ਅਹਮ੍ : ਮੈਂ। ਸਰ੍ਵ ਭੂਤੇਸ਼ੁ : ਸਾਰੇ ਜੀਵਾ ਵਿੱਚ। ਨ : ਨਹੀਂ। ਮੇ : ਮੈਨੂੰ। ਦਵੇਸ਼੍ਯਹ : ਨਫ਼ਰਤ ਵਾਲਾ। ਅਸ੍ਤਿ : ਹੈ। ਨ : ਨਹੀਂ। ਪ੍ਰਿਯਹ : ਪ੍ਰੀਆ। ਯੇ : ਕੌਣ। ਭਜਅੰਤਿ : ਪੂਜਾ ਕਰਨੀ। ਤੂ : ਪਰੰਤੂ। ਮਾਮ੍ : ਮੇਰਾ। ਭਜ੍ਤ੍ਮਯਾ : ਸ਼ਰਧਾ ਨਾਲ, ਭਗਤੀ ਨਾਲ। ਮਯਿ : ਮੈਨੂੰ। ਤੇ : ਉਹ। ਤੇਸ਼ੁ : ਉਨ੍ਹਾਂ ਵਿੱਚ। ਚ : ਅਤੇ। ਅਪਿ : ਭੀ। ਅਹਮ੍ : ਮੈਂ।

**੦ ਸ਼ਲੋਕਾਰਥ :-** ਮੈਂ ਸਾਰੇ ਪ੍ਰਾਣੀਆਂ ਲਈ ਬਰਾਬਰ ਹਾਂ। ਮੇਰਾ ਨਾ ਕੋਈ ਘ੍ਰਿਣਾ ਕਰਨ ਵਾਲਾ ਹੈ, ਨਾ ਕੋਈ ਪ੍ਰੀਆ ਹੈ। ਪਰ ਜਿਹੜੇ ਮੈਨੂੰ ਪ੍ਰੇਮ ਨਾਲ ਯਾਦ ਕਰਦੇ ਹਨ, ਉਹ ਮੇਰੇ ਵਿਚ ਵਸ ਜਾਂਦੇ ਹਨ। ਮੈਂ ਉਨ੍ਹਾਂ ਅੰਦਰ ਵਸ ਜਾਂਦਾ ਹਾਂ।

**ਪਦ-ਅਰਥ-ਵਿਸਥਾਰ :-** ੦ ਸਮਹ ਅਹਮ੍ ਸਰ੍ਵ ਭੂਤੇਸ਼ੁ = ਮੈਂ ਸਥਾਵਰ ਜੰਗਮ ਸੰਪੂਰਣ ਪ੍ਰਾਣੀਆਂ ਵਿੱਚ ਵਿਉਪਾਰਕ ਰੂਪ ਵਿੱਚ ਤੇ ਕਿਰਪਾ ਦ੍ਰਿਸ਼ਟੀ ਤੋਂ ਸਮ ਹਾਂ। ਭਾਵ ਇਹ ਕਿ ਮੈਂ ਸਮਾਨ ਰੂਪ ਤੋਂ ਵਿਆਪਕ ਪਰਿਪੂਰਣ ਹਾਂ। (9.04) ਮੇਰੀ ਸਾਰਿਆਂ 'ਤੇ ਸਾਮਾਨ ਰੂਪ ਵਿੱਚ ਕਿਰਪਾ ਦ੍ਰਿਸ਼ਟੀ ਹੈ (5.29) ੦ ਮੈਂ ਕਿਧਰੇ ਘੱਟ ਹਾਂ, ਕਿਧਰੇ ਵੱਧ ਹਾਂ। ਜਿਵੇਂ ਛੋਟੇ ਜੀਵ ਵਿੱਚ ਘੱਟ, ਵੱਡੇ ਜੀਵ ਵਿੱਚ ਵਧ ਹਾਂ। ਪਰ ਸਾਰਿਆਂ ਵਿੱਚ ਸਾਮਾਨ ਦ੍ਰਿਸ਼ਟੀ ਤੋਂ ਵਿਆਪਕ ਹਾਂ। ੦ ਨ ਮੇ ਦਵੇਸ਼੍ਯਧਹ ਅਸ੍ਤਿ ਨ ਪ੍ਰਿਯਹ = ਪਹਿਲਾ ਭਗਵਾਨ ਸੰਪੂਰਣ ਪ੍ਰਾਣੀਆਂ ਵਿੱਚ ਆਪਣੇ ਸਾਮਾਨ ਹੋਣ ਦੀ ਗੱਲ ਕਰਦੇ ਹਨ ਹੁਣ ਉਸ ਦਾ ਵਿਵੇਚਨ ਕਰਦੇ ਹੋਏ ਕਹਿੰਦੇ ਹਨ ਕਿ ਕੋਈ ਵੀ ਪ੍ਰਾਣੀ ਮੇਰੇ ਰਾਗ ਦਵੇਸ਼ ਦਾ ਵਿਸ਼ਾ ਨਹੀਂ ਹੈ। ਭਾਵੇਂ ਕੋਈ ਕਿੰਨੇ ਵੀ ਸ਼ੁੱਭ ਕਰਮ ਕਰੇ, ਤਾਂ ਕੋਈ ਵੀ ਮੇਰੇ ਦਵੇਸ਼ ਦਾ ਵਿਸ਼ਾ ਨਹੀਂ ਹੈ। ਕਿਉਂਕਿ ਮੈਂ ਸੰਪੂਰਣ ਪ੍ਰਾਣੀਆਂ ਵਿੱਚ ਸਾਮਾਨ ਰੂਪ ਤੋਂ ਸਥਿਤ ਹਾਂ। ਸਾਰੇ ਮੇਰੇ ਅੰਸ਼ ਹੋਣ ਕਾਰਨ ਮੈਨੂੰ ਬਰਾਬਰ ਪਿਆਰੇ ਹਨ। ਮੇਰੇ ਕਾਰਨ ਧਰਤੀ, ਜਲ, ਅੱਗ, ਹਵਾ ਤੇ ਆਕਾਸ਼, ਭੌਤਿਕ ਪਦਾਰਥ ਪ੍ਰਾਣੀਆਂ ਦੇ ਚੰਗੇ ਮੰਦੇ ਆਚਰਣਾਂ ਤਥਾ ਭਾਵਾਂ ਨੂੰ ਲੈ ਕੇ, ਉਨ੍ਹਾਂ ਦੇ ਜੀਵਨ ਕਾਰਜਾਂ ਵਿੱਚ ਸਹਾਇਤਾ ਕਰਦੇ ਹਨ। ਜਿਵੇਂ ਕਿਸੇ ਵਿਅਕਤੀ ਦੇ ਇੱਕ ਹੱਥ ਵਿੱਚ ਦਰਦ ਹੈ, ਉਹ ਸਰੀਰ ਦਾ ਕੋਈ ਕੰਮ ਨਹੀਂ ਕਰ ਸਕਦਾ। ਦੂਜਾ ਹੱਥ ਕੰਮ ਕਰਦਾ ਹੈ। ਪਰ ਵਿਅਕਤੀ ਦੋਵਾਂ ਹੱਥਾਂ ਨਾਲ ਦਵੇਸ਼ ਨਹੀਂ ਕਰਦਾ, ਕਿ ਦਰਦ ਕਰਨ ਵਾਲਾ ਹੱਥ ਭੈੜਾ ਹੈ। ਕੰਮ ਕਰਨ ਵਾਲਾ ਹੱਥ ਚੰਗਾ ਹੈ। ਉਸਨੂੰ ਤਾਂ ਦੋਵੇਂ ਹੱਥ ਪਿਆਰੇ ਲੱਗਦੇ ਹਨ। ਉਸ ਦਾ ਕਿਸੇ ਨਾਲ ਰਾਗ ਦਵੇਸ਼ ਨਹੀਂ ਹੁੰਦਾ। ੦ ਯੇ ਭਜਅੰਤਿ ਤੁ ਮਾਮ੍ ਭਜ੍ਤ੍ਯਾ – ਮਯਿ ਤੇ ਤੇਸ਼ੁ ਚ ਅਪਿ ਅਹਮ੍ = ਪਰ ਜਿਹੜੇ ਸ਼ਰਧਾ ਪੂਰਵਕ ਮੇਰਾ ਭਜਨ ਕਰਦੇ ਹਨ, ਮੇਰੀ ਭਗਤੀ ਕਰਦੇ ਹਨ ਤੇ ਸੰਸਾਰ ਨਾਲ ਨਹੀਂ ਬੱਝੇ ਹੋਏ। ਕੇਵਲ ਮੈਨੂੰ ਆਪਣਾ ਮੰਨਦੇ ਹਨ। ਮੇਰੀ ਖੁਸ਼ੀ ਲਈ ਦਿਨ ਰਾਤ ਕੰਮ ਕਰਦੇ ਹਨ, ਉਹ ਮੇਰੇ ਹਨ ਤੇ ਮੈਂ ਉਨ੍ਹਾਂ ਵਿੱਚ ਹਾਂ। (9.14, 10.09) ਐਨੀ ਨੇੜਤਾ ਹੋ ਜਾਂਦੀ ਹੈ ਕਿ ਅਸੀਂ ਦੋਵੇਂ ਮੈਂ ਤੇ ਉਹ ਦੋਵੇਂ ਇੱਕ ਹੋ ਜਾਂਦੇ ਹਨ। ੦ ਪ੍ਰਾਣੀ ਵਿੱਚ ਮੈਂ ਪਨ ਨਹੀਂ ਰਹਿੰਦਾ, ਇਸ ਲਈ ਉਹ ਮੇਰੇ ਵਿੱਚ ਲੀਨ ਹੋ ਜਾਂਦਾ ਹੈ। ੦ ਮਨੁੱਖ ਸੰਸਾਰਕ ਰਾਗ ਕਾਰਨ ਹੀ ਮਨੁੱਖ ਆਪਣੇ ਆਪ ਨੂੰ ਸੰਸਾਰ ਵਿੱਚ ਮੰਨਦੇ ਹਨ, ਪਰ ਜਦ ਇਹ ਪੂਰੀ ਤਰ੍ਹਾਂ ਭਗਵਾਨ ਲਈ ਕਾਰਜ ਕਰਨ ਲੱਗਦੇ ਹਨ ਤਾਂ ਉਨ੍ਹਾਂ ਦੇ ਸੰਸਾਰਕ ਰਾਗ ਮਿਟ ਜਾਂਦੇ ਹਨ ਤੇ ਪ੍ਰਭੂ ਲੀਨ ਹੋ ਜਾਂਦੇ ਹਨ।

**ਵਿਆਖਿਆ :-** ਜਿਵੇਂ ਸੂਰਜ ਚੰਨ ਦੀ ਰੋਸ਼ਨੀ ਅਮੀਰ ਗ਼ਰੀਬ ਛੋਟੇ ਵੱਡੇ ਅਤੇ ਹਰ ਵਸਤੂ ਉੱਪਰ ਇੱਕ ਬਰਾਬਰ ਪੈਂਦੀ ਹੈ, ਪਰ ਉਸ ਦਾ ਪ੍ਰਭਾਵ ਵਸਤੂਆਂ ਦੀ ਪ੍ਰਕ੍ਰਿਤੀ ਅਨੁਸਾਰ ਭਿੰਨ ਭਿੰਨ ਪੈਂਦਾ ਹੈ। ਉਸ ਦੀ ਅਨੁਕੂਲਤਾ ਅਨੁਸਾਰ ਸੂਰਜ ਸ਼ੀਸ਼ੇ ਵਿੱਚ ਵਿਖਾਈ ਦਿੰਦਾ ਹੈ, ਏਸੇ ਤਰ੍ਹਾਂ ਪ੍ਰਭੂ ਹਰ ਵਿਅਕਤੀ ਦੇ ਦਿਲ ਵਿੱਚ ਰਹਿੰਦਾ ਹੈ, ਪਰ ਇਸ ਦੀ ਹਾਜ਼ਰੀ ਵਿੱਚ ਉਸ ਵਿਅਕਤੀ ਦੇ ਮਨ ਵਿੱਚ ਅਨੁਭਵ ਹੁੰਦਾ ਹੈ ਜੋ ਸੱਚਾ ਭਗਤ ਪ੍ਰਭੂ-ਪ੍ਰੇਮੀ ਅਤੇ ਸ਼ਰਧਾ ਯੁਕਤ ਹੈ। ਜਿਵੇਂ ਕੋਈ ਆਪਣਾ ਸਭ ਕੁੱਝ ਪਰਮਾਤਮਾ ਨੂੰ ਸਮਰਪਿਤ ਕਰ ਦਿੰਦਾ ਹੈ, ਤਾਂ ਉਸ ਦਾ ਮਨ ਵੀ ਸ਼ੁੱਧ ਹੋ ਜਾਂਦਾ ਹੈ। ਸ਼ੁੱਧ ਮਨ ਹੀ ਪ੍ਰਭੂ ਦੀ ਹਾਜ਼ਰੀ ਦਾ ਸਬੂਤ ਹੈ। ਸ਼੍ਰੀ ਰਾਮ ਕ੍ਰਿਸ਼ਨਾਂ ਦੇ ਕਥਨ ਅਨੁਸਾਰ, 'ਪ੍ਰਭੂ ਸਾਰੇ ਜੀਵਾਂ ਵਿੱਚ ਹੈ ਪਰ ਸਾਰੇ ਜੀਵ ਪ੍ਰਭੂ ਵਿੱਚ ਨਹੀਂ ਹਨ। ਉਨ੍ਹਾਂ ਦੇ ਦੁੱਖਾਂ ਦਾ ਇਹੋ ਕਾਰਨ ਹੈ।'

✪ ✪ ✪

**9.30 ਸ਼ਲੋਕ**

*अपि चेत् सु दुर्–आ–चार:, भज्–अते माम् अन्–अन्य–भाक्। साधु: एव स: मन्–तव्य:, सम्यक् वि–अव–सित: हि स:॥*

***ਅਪਿ ਚੇਤ੍ ਸੁਦੁਰ੍ਆਚਾਰਹ, ਭਜ੍ਅਤੇ ਮਾਮ੍ ਅਨ੍ਅਨ੍ਯ ਭਾਕ੍।***

***ਸਾਧੁਹ ਏਵ ਸਹ ਮਨ੍ਤਵ੍ਯਹ, ਸਮ੍ ਯਕ੍ ਵਿਅਵਸਿਤਹਹਿ ਸਹ॥***

**੦ ਸ਼ਬਦ ਅਰਥ :-** ਅਪਿ : ਭੀ। ਚੇਤ੍ : ਜੇਕਰ। ਸੁਦੁਰ੍ਆਚਾਰਹ : ਇੱਕ ਕਮੀਨਾ ਪਾਪੀ ਵਿਅਕਤੀ। ਭਜ੍ਅਤੇ : ਪੂਜਾ ਕਰਦਾ ਹੈ। ਮਾਮ੍ : ਮੇਰਾ। ਅਨ੍ਅਨ੍ਯ ਭਾਕ੍ : ਦੂਜੇ ਕਿਸੇ ਤੋਂ ਬਿਨਾਂ ਸ਼ਰਧਾ ਪੂਰਵਕ। ਸਾਧੁਹ : ਯੋਗ, ਵਿਅਕਤੀ ਸਾਧੂ। ਏਵ : ਸੱਚ ਮੁੱਚ। ਸਹ : ਉਹ। ਮਨ੍ਤਵ੍ਯਹ : ਸਵੀਕਾਰ ਕਰਨਾ ਚਾਹੀਦਾ ਹੈ। ਸਮ੍ਯਕ੍ : ਠੀਕ ਯੋਗ। ਵਿਅਵਸਿਤਹਹਿ : ਘੁਲ ਮਿਲ ਜਾਣਾ। ਹਿ : ਸੱਚਮੁੱਚ। ਸਹ : ਉਹ।

**੦ ਸ਼ਲੋਕਾਰਥ :-** ਜੇਕਰ ਕੋਈ ਅਤਿਅੰਤ ਦੁਰਾਚਾਰੀ ਵਿਅਕਤੀ ਭੀ ਥਿੜਕਣ ਤੋਂ ਬਿਨਾਂ ਮੇਰੀ ਉਪਾਸਨਾ ਕਰਦਾ ਹੈ ਤਾਂ ਉਸ ਨੂੰ ਸਾਧੂ ਹੀ ਮੰਨਿਆ ਜਾਣਾ ਚਾਹੀਦਾ ਹੈ ਕਿਉਂਕਿ ਉਹ ਯਥਾਰਥ ਨਿਸ਼ਚਾ ਵਾਲਾ ਹੋ ਗਿਆ ਹੁੰਦਾ ਹੈ।

**ਪਦ-ਅਰਥ-ਵਿਸਥਾਰ :-** ੦ ਅਪਿਚੇਤ੍ ਸੁ ਦੁਰ੍ ਆਚਾਰਹ, ਭਜ੍ਅਤੇ ਮਾਮ੍ਅਨ੍ ਅਨ੍ਯਭਾਕ੍ = 7.15 ਸ਼ਲੋਕ ਅਨੁਸਾਰ – ਜੋ ਪਾਪੀ ਹਨ ਉਹ ਮੇਰੀ ਸ਼ਰਨ ਨਹੀਂ ਆਉਂਦੇ। ਪਰ ਏਥੇ ਭਗਵਾਨ ਕਹਿੰਦੇ ਹਨ ਕਿ ਦੁਰਾਚਾਰੀ ਤੋਂ ਦੁਰਾਚਾਰੀ ਭੀ ਅਨਨ੍ਯ ਭਾਵ ਤੋਂ ਮੇਰਾ ਭਜਨ ਕਰਦਾ ਹੈ। ਦੋਵਾਂ ਗੱਲਾਂ ਵਿੱਚ ਵਿਰੋਧ ਹੈ। ਇਸ ਵਿਰੋਧ ਨੂੰ ਦੂਰ ਕਰਨ ਲਈ ਏਥੇ ਅਪਿ ਅਤੇ ਚੇਤ੍ – ਦੋ ਪਦਾਂ ਦੀ ਵਰਤੋਂ ਕੀਤੀ ਗਈ ਹੈ। ਭਾਵੇਂ ਪਾਪੀ ਮਨੁੱਖ ਮੇਰੀ ਸ਼ਰਨ ਨਹੀਂ ਆਉਂਦੇ, ਪਰ ਜੇ ਇਹ ਲੋਕ ਕਿਸੇ ਕਾਰਨ, ਮੇਰੇ ਭਜਨ ਵਿੱਚ ਲੱਗਣਾ ਚਾਹੁਣ, ਤਾਂ ਲੱਗ ਸਕਦੇ ਹਨ। ਮੇਰੇ ਵੱਲੋਂ ਕੋਈ ਮਨਾਹੀ ਨਹੀਂ ਹੈ। ਏਸੇ ਲਈ ਏਥੇ ਅਪਿ ਤੇ ਚੇਤ੍ ਪਦਾਂ ਦਾ ਪ੍ਰਯੋਗ ਕੀਤਾ ਗਿਆ ਹੈ। ਜੋ ਸੁਸ਼ੁਟ ਦੁਰਾਚਾਰੀ ਹੈ। ਜੇਕਰ ਉਸ ਨੇ ਆਪਣੀ ਦੁਰਾਚਾਰੀ ਭੰਗ ਕਰ ਦਿੱਤੀ ਹੈ। ਉਹ ਵੀ ਅਨਿ੍ਯਪੂਰਵਕ ਜੇ ਮੇਰੇ ਭਜਨ ਵਿੱਚ ਲੱਗ ਜਾਵੇ ਤਾਂ ਉਸ ਦਾ ਕਲਿਆਣ ਹੋ ਸਕਦਾ ਹੈ। ੦ ਭਜ੍ਤੇ ਕਿਰਿਆ = ਵਰਤਮਾਨ ਦੀ ਹੈ ਜਿਸ ਦਾ ਕਰਤਾ ਸਾਂਗਪਾਂਗ ਦੁਰਾਚਾਰੀ ਹੈ। ਭਾਵ ਇਹ ਕਿ ਪਹਿਲਾਂ ਵੀ ਉਹ ਦੁਰਾਚਾਰ ਕਰਦਾ ਆ ਰਿਹਾ ਹੈ। ਵਰਤਮਾਨ ਵਿੱਚ ਅਨ੍ਯ ਭਾਵ ਤੋਂ ਭਜਨ ਕਰਦਾ ਹੈ ਪਰ ਉਸ ਕੋਲੋਂ ਦੁਰਾਚਾਰ ਨਹੀਂ ਛੱਡੇ ਗਏ। ਹਾਲਾਤ ਅਨੁਸਾਰ ਪੂਰਵ ਸੰਸਕਾਰਾਂ ਅਧੀਨ ਉਹ ਕੋਈ ਪਾਪ ਕਿਰਿਆ ਕਰ ਸਕਦਾ ਹੈ। ਅਜਿਹੀ ਅਵੱਸਥਾ ਵਿੱਚ ਵੀ ਉਹ ਮੇਰਾ ਭਜਨ ਕਰਦਾ ਹੈ। ਕਿਉਂਕਿ ਉਸ ਦਾ ਲਕਸ਼ ਕੋਈ ਹੋਰ ਨਹੀਂ ਰਿਹਾ। ਉਸ ਦਾ ਲਕਸ਼ ਭਗਵਾਨ ਪ੍ਰਾਪਤ ਹੀ ਰਿਹਾ ੦ ਅਜਿਹਾ ਦੁਰਾਚਾਰੀ ਅਨ੍ਯ ਭਾਵ ਤੋਂ ਭਜਨ ਕਿਵੇਂ ਕਰ ਸਕਦਾ ਹੈ। ਇਹ ਸ਼ੰਕਾ ਪੈਦਾ ਹੁੰਦੀ ਹੈ ? ੦ ਇਸ ਦਾ ਉੱਤਰ ਇਹ ਹੈ ਕਿ 1 ਉਹ ਕਿਸੇ ਮੁਸੀਬਤ ਵਿੱਚ ਪੈ ਜਾਵੇ ਤਾਂ ਉਸ ਨੂੰ ਭਗਵਾਨ ਯਾਦ ਆ ਜਾਵੇ ਤੇ ਉਹ ਮੁੜ ਉਸ ਦੀ ਸ਼ਰਨ ਆ ਜਾਵੇ। 2. ਅਜਿਹੇ ਵਾਯੂ ਮੰਡਲ ਵਿੱਚ ਚਲਿਆ ਜਾਵੇ, ਜਿੱਥੇ ਮਹਾਨ ਵਿਚਾਰਵਾਨ ਮਹਾਤਮਾ ਹੋਏ ਹੋਣ ਤੇ ਹੁਣ ਵੀ ਹੋਣ। ਉਨ੍ਹਾਂ ਦਾ ਪ੍ਰਭਾਵ ਗ੍ਰਹਿਣ ਕਰ ਲਵੇ। ਏਸੇ ਤਰ੍ਹਾਂ ਭਗਵਾਨ ਦਾ ਸਿਮਰਣ ਕਰੋ, ਜਿਵੇਂ ਅਜਾਮਿਲ, ਸਦਨ ਕਸਾਈ – ਭਗਵਾਨ ਦੇ ਬਣ ਚੁੱਕੇ ਹਨ। ਅਜਿਹਾ ਕੋਈ ਪ੍ਰਸੰਗ ਸੁਣ ਕੇ ਦੁਰਾਚਾਰੀ ਚੰਗੇ ਸੰਸਕਾਰਾਂ ਵੱਲ ਜਾਗ੍ਰਿਤ ਹੋ ਜਾਵੇ। 4. ਕਿਸੇ ਡਰ ਮੁਸੀਬਤ, ਭਿਅੰਕਰ ਘਟਨਾ ਵਿੱਚ ਉਸ ਦੇ ਅੰਦਰ ਅਜਿਹੇ ਭਾਵ ਪੈਦਾ ਹੋ ਜਾਣ ਕਿ ਉਹ ਮੁੜ ਭਗਵਾਨ ਦੀ ਸ਼ਕਤੀ ਨੂੰ ਸਵੀਕਾਰ ਕਰ ਲਵੇ। 5. ਕਿਸੇ ਸੰਤ ਦੀ ਸੰਗਤ ਮਿਲ ਜਾਵੇ। ਦੁਸ਼ਟ ਕੰਮਾਂ ਨੂੰ ਦੇਖ ਕੇ ਉਸ ਉੱਪਰ ਮਹਾਤਮਾ ਕਿਰਪਾ ਕਰਨ। ਜਿਵੇਂ ਬਾਲਮੀਕ ਅਜਾਮਿਲ ਆਦਿ

ਉੱਪਰ ਸੰਤਾਂ ਦੀ ਹੀ ਕਿਰਪਾ ਹੋਈ ਸੀ। ੦ ਅਨ੍ ਅਨ੍ਯ ਭਾਕ੍ = ਹੋਣ ਲਈ ਖਾਸ ਗੱਲ ਹੈ ਕਿ 'ਮੈਂ ਭਗਵਾਨ ਦਾ ਹਾਂ ਅਤੇ ਭਗਵਾਨ ਮੇਰੇ ਹਨ' ਆਪਣੀ ਅਹੰਤਾ ਨੂੰ ਬਦਲ ਦੇਣਾ। ਇਸ ਨਾਲ ਅੰਤਹਕਰਣ ਸ਼ੁਧ ਹੁੰਦਾ ਹੈ। ਤਪ ਯਗ ਦਾਨ ਆਦਿ ਨਾਲ ਐਨੀ ਸ਼ੁੱਧੀ ਨਹੀਂ ਆਉਂਦੀ, ਜਿੰਨੀ ਆਪਣੀ ਅਹੰਤਾ ਬਦਲਣ ਨਾਲ ਆਉਂਦੀ ਹੈ। ਅਹੰਤਾ ਬਦਲਣ ਲਈ 1. ਅਹੰਤਾ ਨੂੰ ਬਿਲਕੁਲ ਮਿਟਾ ਦਿੱਤਾ ਜਾਵੇ। 2. ਅਹੰਤਾ ਨੂੰ ਸ਼ੁੱਧ ਕੀਤਾ ਜਾਵੇ। 3. ਅਹੰਤਾ ਵਿੱਚ ਪਰਿਵਰਤਨ – ਤਿੰਨ ਗੱਲਾਂ ਕਰਨ ਦੀ ਲੋੜ ਹੈ। ਅਹੰਤਾ ਦੇ ਬਦਲਣ ਨੂੰ ਹੀ ਏਥੇ ਅਨ੍ ਅਨ੍ਯਭਾਕ੍ ਕਿਹਾ ਗਿਆ ਹੈ। ੦ ਸਾਧੁਹ ਏਵ ਸਹ ਮਨ੍ ਤਵ੍ਯਹ = ਪ੍ਰਸ਼ਨ ਪੈਦਾ ਹੁੰਦਾ ਹੈ ਕਿ ਜੇ ਕੋਈ ਪਹਿਲਾਂ ਵੀ ਦੁਰਾਚਾਰੀ ਰਿਹਾ ਹੈ ਤੇ ਵਰਤਮਾਨ ਵਿੱਚ ਵੀ, ਉਸ ਦਾ ਆਚਰਣ ਪੂਰੀ ਤਰ੍ਹਾਂ ਸ਼ੁੱਧ ਨਹੀਂ ਹੈ। ਕੀ ਉਸਨੂੰ ਦੁਰਾਚਾਰਾਂ ਕਾਰਨ ਦੁਰਾਚਾਰੀ ਮੰਨਣਾ ਚਾਹੀਦਾ ਹੈ ਜਾਂ ਅਨ੍ਨ੍ਯ ਭਾਵ ਨੂੰ ਲੈ ਕੇ ਉਸ ਨੂੰ ਸਾਧੂ ਹੀ ਮੰਨਣਾ ਚਾਹੀਦਾ ਹੈ, ਏਥੇ 'ਸਹਮਨ੍ ਤਵ੍ਯਹ' ਮੰਨਣਾ ਚਾਹੀਦਾ ਹੈ। ਵਿਧੀ ਵਚਨ ਹੈ ਇਹ ਭਗਵਾਨ ਦੀ ਵਿਸ਼ੇਸ਼ ਆਗਿਆ ਹੈ। ਭਾਵੇਂ ਉਸ ਵਿੱਚ ਥੋੜ੍ਹਾ ਜਿਹਾ ਵੀ ਦੁਰਾਚਾਰ ਹੋਵੇ, ਭਾਵੇਂ ਉਹ ਪੂਰੀ ਤਰ੍ਹਾਂ ਸਾਧੂ ਨਹੀਂ ਬਣਿਆ, ਫਿਰ ਵੀ ਉਸ ਨੂੰ ਸਾਧੂ ਹੀ ਮੰਨਣਾ ਚਾਹੀਦਾ ਹੈ। ਕਿਉਂਕਿ ਹੁਣ ਉਸਦੇ ਮਨ ਵਿੱਚ, 'ਮੈਂ ਭਗਵਾਨ ਦਾ ਹਾਂ, ਭਗਵਾਨ ਮੇਰੇ ਹਨ" ਭਾਵ ਆ ਗਏ ਹਨ, ਉਹ ਅਨ੍ਨ੍ਯ ਭਾਕ੍ ਹੋ ਗਿਆ ਹੈ। ਹੁਣ ਉਹ ਸੰਸਾਰਕ ਨਹੀਂ ਰਿਹਾ। ੦ ਸਮ੍ਯਕ੍ ਵਿਅਵਸਿਤਹ ਹਿ ਸਹ – ਮੈਂ ਭਗਵਾਨ ਦਾ ਹਾਂ। ਮੇਰਾ ਕੰਮ ਕੇਵਲ ਭਗਵਾਨ ਦਾ ਭਜਨ ਕਰਨਾ ਹੈ। ਇਹ ਨਿਸ਼ਚਾ ਉਸ ਦਾ ਆਪਣਾ ਹੈ, ਬੁੱਧੀ ਦਾ ਨਹੀਂ। ਏਥੇ ਨਿਸ਼ਚਾ (ਕਰਣ) ਬੁੱਧੀ ਵਿੱਚ ਹੈ ਤੇ ਉਥੇ ਨਿਸ਼ਚਾ ਕਰਤਾ (ਆਪਣੇ ਆਪ) ਵਿੱਚ ਹੈ। ਕਰਣ ਨਿਸ਼ਚਾ ਹੋਦ 'ਤੇ ਵੀ ਜਦ ਕਰਤਾ ਪਰਮਾਤਮਾ ਤਤਵ ਤੋਂ ਅਭਿੰਨ ਹੋ ਜਾਂਦਾ ਹੈ ਤਾਂ ਫਿਰ ਕਰਤਾ ਵਿੱਚ ਨਿਸ਼ੱਚਾ ਹੋਣ 'ਤੇ ਕਰਣ ਵਿੱਚ ਵੀ ਨਿਸ਼ਚਾ ਹੋ ਜਾਵੇ। ਇਸ ਵਿੱਚ ਤਾਂ ਕਹਿਣਾ ਹੀ ਕੀ ਹੈ ? ਬੁੱਧੀ ਦੇ ਨਿਸ਼ੱਚੇ ਲਈ ਕਰਤਾ ਆਪਣੇ ਆਪ ਦਾ ਨਿਸ਼ੱਚਾ ਮਿਲਣਾ ਅਤਿ ਜ਼ਰੂਰੀ ਹੈ। ਜੇਕਰ ਪਰਮਾਤਮਾ ਵੱਲ ਚੱਲਣ ਦਾ ਨਿਸ਼ੱਚਾ ਕੀਤਾ ਜਾਵੇ ਤਾ ਅਜਿਹਾ ਨਿਸ਼ੱਚਾ ਕਦੇ ਮਿਟਦਾ ਹੀ ਨਹੀਂ। ਆਪਣੇ ਆਪ ਦਾ ਅਟੱਲ ਨਿਸ਼ੱਚਾ ਵਿਅਕਤੀ ਨੂੰ ਧਰਮਾਤਮਾ ਬਣਾ ਦਿੰਦਾ ਹੈ।

**ਵਿਆਖਿਆ :-** ਜਿਵੇਂ ਗੰਦੇ ਪਾਣੀ ਨੂੰ ਕਸੀਦ ਕੇ ਸ਼ੁੱਧ ਰੂਪ ਵਿੱਚ ਬਦਲਿਆ ਜਾ ਸਕਦਾ ਹੈ, ਭਾਵੇਂ, ਗੰਦਗੀ ਦੀ ਸੁਭਾਵਿਕ ਬਿਰਤੀ ਅਥਵਾ ਗੰਦਗੀ ਦਾ ਜਮਾਂਦਰੂ ਤੱਤ ਅਲੋਪ ਨਹੀਂ ਹੁੰਦਾ। ਵਿਅਕਤੀ ਦੀ ਅਵੱਸਥਾ ਪਾਣੀ ਤੋਂ ਵਧੇਰੇ ਸਥਿਰ ਹੁੰਦੀ ਹੈ। ਪਾਪ ਕਰਨ ਵਾਲੇ ਦੇ ਅੰਦਰ ਕੋਈ ਅਜਿਹੀ ਗੱਲ ਨਹੀਂ ਹੁੰਦੀ, ਜੋ ਲਾਹਨਤ ਜਾਂ ਧਿੱਕਾਰ ਪਾਉਣ ਵਾਲੀ ਹੋਵੇ, ਜਿਵੇਂ ਕੁੱਝ ਧਰਮਾਂ ਦਾ ਵਿਚਾਰ ਹੈ। ਨਾ ਮੁਆਫ਼ ਕੀਤਾ ਜਾਣ ਵਾਲਾ ਪਾਪ ਅਸ਼ੁਧ ਨਾਉਂ ਵਾਲਾ ਹੈ। ਮਾਨਵਤਾ ਦੀ ਮੁਕਤੀ ਈਸ਼ਵਰ ਦੀ ਮੁੱਖ ਯੋਜਨਾ ਹੈ। ਜਿੰਨੇ ਵਿਅਕਤੀ ਪ੍ਰਭੂ ਵੱਲ ਆਪਣਾ ਆਪ ਸਮੱਰਪਿਤ ਕਰਦੇ ਹਨ, ਉੱਨੇ ਹੀ ਉਹ ਆਪਣੇ ਜੀਵਨ ਸਮਾਜ ਤੇ ਲੋਕਾਂ ਦਾ ਕਲਿਆਣ ਕਰਦੇ ਹਨ। ਪ੍ਰਭੂ ਦਾ ਵਿਚਾਰ ਆਉਂਦਿਆਂ ਹੀ ਵਿਅਕਤੀ ਦੇ ਅੰਤਹਕਰਣ ਵਿੱਚ ਪਿਆਰ ਨਿਆਇ ਸਤਿ, ਸਾਧਨਾ ਭਗਤੀ, ਲੋਕ ਸੇਵਾ ਅਤੇ ਮਾਨਵ ਕਲਿਆਣ ਦੀ ਭਾਵਨਾ ਪੈਦਾ ਹੋ ਜਾਂਦੀ ਹੈ। ਮਨ ਬਚਨ ਤੇ ਕਰਮ ਸ਼ੁੱਧ ਹੋ ਜਾਂਦਾ ਹੈ। ਉਸ ਵਿਅਕਤੀ ਦੇ ਉਹ ਸਾਰੇ ਕਾਰਜ ਪੁੰਨ ਹਨ, ਜੋ ਪ੍ਰਭੂ ਨੂੰ ਹਾਜ਼ਰ ਨਾਜ਼ਰ ਸਮਝ ਕੇ ਕੀਤੇ ਜਾਂਦੇ ਹਨ।

✪ ✪ ✪

**9.31 ਸ਼ਲੋਕ :**

*क्षिप्रम् भवति धर्म-आत्मा, शश्वत् शान्तिम् नि-गच्छति। कौन्तेय प्रति-जा-नीहि, न मे भक्तः प्र-नश्यति॥*

***ਕ੍ਸ਼ਿ ਪ੍ਰਮ੍ ਭਵਤਿ ਧਰ੍ਮਆਤ੍ਮਾ, ਸ਼ਸ਼੍ਵਤ੍ ਸ਼ਾਂਤਿਮ੍ ਨਿਗਚ੍ਛਤਿ।***
***ਕੌਂਤੇਯ ਪ੍ਰਤਿ ਜਾ ਨੀਹਿ, ਨ ਮੇ ਭਕ੍ਤਹ ਪ੍ਰਨਸ਼੍ ਯਤਿ॥***

**੦ ਸ਼ਬਦ ਅਰਥ :-** ਕ੍ਸ਼ਿਪ੍ਰਮ੍ : ਛੇਤੀ। ਭਵਤਿ : ਉਹ ਹੋ ਜਾਂਦਾ ਹੈ। ਧਰ੍ਮਆਤ੍ਮਾ : ਧਰਮਾਤਮਾ। ਸ਼ਸ਼੍ਵਤ੍ : ਸਦੀਵੀ, ਅਮਰ। ਸ਼ਾਂਤਿਮ੍ : ਸ਼ਾਂਤੀ ਪੁੰਜ। ਨਿਗਚ੍ਛਤਿ : ਪ੍ਰਾਪਤ ਕਰਦਾ ਹੈ। ਕੌਂਤੇਯ : ਹੇ ਕੌਂਤੇਯ। ਪ੍ਰਤਿਜਾ ਨੀਹਿ : ਜਾਣਦਾ ਹੈ। ਨ : ਨਹੀਂ। ਮੇ : ਮੇਰਾ। ਭਕ੍ਤਹ : ਭਗਤਾ। ਪ੍ਰਨਸ਼੍ਯਤਿ : ਵਿਨਾਸ਼ ਹੋ ਗਿਆ ਹੈ।

**੦ ਸ਼ਲੋਕਾਰਥ :-** ਉਹ ਛੇਤੀ ਹੀ ਧਰਮਾਤਮਾ ਹੋ ਜਾਂਦਾ ਹੈ ਅਤੇ ਚਿਰ-ਸਥਾਈ ਸ਼ਾਂਤੀ ਨੂੰ ਪ੍ਰਾਪਤ ਹੋ ਜਾਂਦਾ ਹੈ। ਹੇ ਕੌਂਤੇਯ! ਤੂੰ ਇਹ ਪ੍ਰਤਿਗਿਆ ਕਰ ਲੈ, ਭਾਵ ਨਿਸ਼ਚੇ ਪੂਰਵਕ ਸਮਝ ਲੈ ਕਿ ਮੇਰਾ ਭਗਤ ਕਦੇ ਵੀ ਨਸ਼ਟ ਨਹੀਂ ਹੁੰਦਾ।

**ਪਦ-ਅਰਥ-ਵਿਸਥਾਰ :-** ਕ੍ਸ਼ਿ ਪ੍ਰਮ ਭਵਤਿ ਧਰ੍ਮਾਤ੍ਮਾ = ਉਹ ਤਤਕਾਲ ਧਰਮਾਤਮਾ ਹੋ ਜਾਂਦਾ ਹੈ। ਮਹਾਨ ਅਥਵਾ ਪਵਿੱਤਰ ਹੋ ਜਾਂਦਾ ਹੈ। ਕਿਉਂਕਿ ਜੀਵ ਆਪ ਖ਼ੁਦ ਪਰਮਾਤਮਾ ਦਾ ਅੰਸ਼ ਹੈ, ਜਦ ਇਸ ਦਾ ਉਦੇਸ਼ ਪਰਮਾਤਮਾ ਪ੍ਰਾਪਤੀ ਹੋ ਗਿਆ, ਫਿਰ ਉਸ ਨੂੰ ਧਰਮਾਤਮਾ ਹੋਣ ਵਿੱਚ ਕੀ ਦੇਰੀ ਲੱਗ ਸਕਦੀ ਹੈ ? ਹੁਣ ਉਹ ਪਾਪਾਤਮਾ ਨਹੀਂ ਰਹਿ ਸਕਦਾ। ਕਿਉਂਕਿ ਉਸ ਨੇ ਅਹੰਤਾ ਬਦਲ ਲਈ ਹੈ, ਸੰਸਾਰ ਸੰਬੰਧ ਤੋੜ ਲਿਆ ਹੈ, ਫਿਰ ਹੁਣ ਕੇਵਲ ਧਰਮਾਤਮਾ ਹੀ ਰਹਿ ਗਿਆ ਹੈ। ੦ ਜੀਵ ਜਦ ਪਰਮਾਤਮਾ ਨਹੀਂ ਬਣਿਆ ਸੀ ਤਾਂ ਵੀ ਉਸ ਸਮੇਂ ਪਵਿੱਤਰ ਸੀ, ਤੇ ਹੁਣ ਜਦ ਧਰਮਾਤਮਾ ਬਣ ਗਿਆ ਹੈ, ਹੁਣ ਤਾਂ ਪਵਿੱਤਰ ਹੈ ਹੀ। ਜਿਸ ਵਿੱਚ ਪਰਮਾਤਮਾ ਅੰਸ਼ ਹੈ, ਉਹ ਸਦਾ ਹੀ ਪਵਿੱਤਰ ਹੈ। ੦ ਪਾਪੀ ਵਿਅਕਤੀ ਵੀ 'ਮੈਂ ਕੇਵਲ ਭਗਵਾਨ ਵੱਲ ਚੱਲਣਾ ਹੈ' ਨਿਸ਼ੱਚਾ ਕਰ ਸਕਦਾ ਹੈ। ਕਿਉਂਕਿ ਜੀਵਾਤਮਾ ਵਿੱਚ ਪ੍ਰਭੂ ਅੰਸ਼ ਹੋਣ ਕਾਰਨ ਤੱਤਵ ਨਿਰਦੋਸ਼ ਹੈ। ਦੋਸ਼ ਤਾਂ ਸੰਸਾਰ ਨਾਲ ਮੋਹ ਕਰਨ ਨਾਲ ਵਿਕਸਤ ਹੁੰਦੇ ਹਨ। ਪਰ ਜਦ ਭਗਵਤ ਮਹੱਤਵ ਵਧ ਜਾਣ ਤਾਂ ਉਹ ਧਰਮਾਤਮਾ ਬਣ ਜਾਂਦਾ ਹੈ। ੦ ਦੁਰਾਚਾਰੀ ਦੇ ਦੁਰਾਚਾਰ ਮਿਟ ਜਾਣ ਤਾਂ ਉਸ ਨੂੰ ਅਸੀਂ ਸਦਾਚਾਰੀ ਆਖਾਂਗੇ। ਸਦਾਚਾਰੀ ਹੀ ਧਰਮਾਤਮਾ ਹੈ। ੦ ਸ਼ਸ਼੍ਵਤ੍ ਸ਼ਾਨ੍ਤਿਮ੍ ਨਿਗਚ੍ਛਤਿ = ੦ ਕੇਵਲ ਧਾਰਮਿਕ ਕਿਰਿਆਵਾਂ ਨਾਲ ਜੋ ਧਰਮਾਤਮਾ ਬਣਦਾ ਹੈ। ਉਸ ਦੇ ਅੰਦਰ ਭੋਗ ਤੇ ਐਸ਼ ਕਰਨ ਦੀ ਕਾਮਨਾ ਹੋਣ ਨਾਲ ਉਸ ਨੂੰ ਭੋਗ ਤੇ ਐਸ਼ ਦੇ ਸਾਧਨ ਮਿਲ ਜਾਂਦੇ ਹਨ, ਪਰ ਸ਼ਾਸ਼ਵਤੀ ਸ਼ਾਂਤੀ ਨਹੀਂ ਮਿਲਦੀ। ਦੁਰਾਚਾਰੀ ਦੀ ਅਹੰਤਾ ਬਦਲਨ ਨਾਲ, ਜਦ ਉਹ ਭਗਵਾਨ ਨਾਲ ਇਕ ਹੋ ਜਾਂਦਾ ਹੈ ਤਾਂ ਉਸ ਦੇ ਅੰਦਰਲੀ ਕੋਈ ਕਾਮਨਾ ਨਹੀਂ ਰਹਿ ਸਕਦੀ, ਨਾ ਹੀ ਅਸਤ੍ ਦਾ ਮਹੱਤਵ ਰਹਿ ਸਕਦਾ ਹੈ। ਇਸ ਲਈ ਉਸ ਨੂੰ ਨਿਰੰਤਰ ਰਹਿਣ ਵਾਲੀ ਸ਼ਾਂਤੀ ਮਿਲ ਜਾਂਦੀ ਹੈ। ਦੂਜੇ ਸ਼ਬਦਾਂ ਵਿੱਚ 'ਚੇਤਨ ਅਮਲ ਸਹਜ ਸੁਖਰਾਸੀ' ਹੁੰਦਾ ਹੈ। ੦ ਕੌਂਤੇਯ ਪ੍ਰਤਿਜਾ ਨੀਹਿ, ਨ ਮੇ ਭਕ੍ਤਹ ਪਰ੍ਨਸ਼੍ ਯਤਿ – 'ਏਥੇ ਮੇਰੇ ਭਗਤ ਦਾ ਪਤਨ ਨਹੀਂ ਹੁੰਦਾ। ਅਜਿਹੀ ਪ੍ਰਤਿਗਿਆ ਭਗਵਾਨ, ਅਰਜਨ ਪਾਸੋਂ ਕਰਵਾਉਂਦੇ ਹਨ। ਆਪ ਨਹੀਂ ਕਰਦੇ। ਮੂਲ ਮਕਸਦ ਇਹ ਹੈ ਕਿ ਯੁੱਧ ਦਾ ਆਰੰਭ ਹੋਣ ਵਾਲਾ ਹੈ ਤੇ ਭਗਵਾਨ ਨੇ ਪਹਿਲਾਂ ਹੀ ਆਪ ਹਥਿਆਰ ਨਾ ਉਠਾਉਣ ਦੀ ਪ੍ਰਤਿਗਿਆ ਕਰ ਚੁੱਕੇ ਹਨ। ਏਸੇ ਲਈ ਭਗਵਾਨ – ਅਰਜਨ ਨੂੰ ਕਹਿੰਦੇ ਹਨ ਕਿ ਭਾਈ ਤੂੰ ਪ੍ਰਤਿਗਿਆ ਕਰ, ਤੇਰੇ ਵੱਲੋਂ ਕੀਤੀ ਪ੍ਰਤਿਗਿਆ ਨੂੰ, ਜੇ ਮੈਂ ਖ਼ੁਦ ਵੀ ਤੋੜਨਾ ਚਾਹਾਂਗਾ, ਤਾਂ ਵੀ ਤੋੜ ਨਹੀਂ ਸਕਾਂਗਾ, ਫਿਰ ਹੋਰ ਕਿਹੜਾ ਤੋੜ ਸਕਦਾ ਹੈ ? ਜੇ ਭਗਤ ਇੱਕ ਵਾਰ ਪ੍ਰਤਿਗਿਆ ਕਰ ਲਵੇ – ਉਸ ਪ੍ਰਤਿਗਿਆ ਦੇ ਵਿਰੁੱਧ ਮੇਰੀ ਪ੍ਰਤਿਗਿਆ ਵੀ ਨਹੀਂ ਚੱਲ ਸਕਦੀ। ੦ ਮੇਰਾ ਭਗਤ ਮੇਰੇ ਸਨਮੁਖ ਹੁੰਦਾ ਹੈ, ਇਸ ਲਈ ਉਸ ਦਾ ਪਤਨ ਨਹੀਂ ਹੁੰਦਾ। ਪਤਨ ਦਾ ਕਾਰਨ ਸਰੀਰ ਸੰਸਾਰ ਸੰਬੰਧ ਹੈ। ਜੇ ਜੀਵ ਸੰਬੰਧ ਮੇਰੇ ਨਾਲ ਸਥਾਪਿਤ ਕਰ ਲਵੇ ਤਾਂ ਪਤਨ ਦੀ ਸੰਭਾਵਨਾ ਹੀ ਨਹੀਂ ਰਹਿੰਦੀ। ਭਗਵਾਨ ਦੇ ਨਿਆਇ

ਵਿੱਚ ਦਿਆਲਤਾ ਤੇ ਪ੍ਰੇਮ ਭਰਿਆ ਹੁੰਦਾ ਹੈ।

**ਵਿਆਖਿਆ :-** ਬਹੁਤ ਸਾਰੇ ਪਾਪੀ, ਜਨਮ ਬਦਲਣ ਪਿੱਛੋਂ ਪ੍ਰਭੂਤਵ ਵਿੱਚ ਤਬਦੀਲ ਹੋ ਜਾਂਦੇ ਹਨ, ਜਿਹੜੇ ਕੇਵਲ ਇੱਕੋ ਜੀਵਨ ਦਾ ਸਮਾਂ ਰੱਖਦੇ ਹਨ। ਜਿਵੇਂ ਅਸੀਂ ਰਿਸ਼ੀ ਬਾਲਮੀਕ ਸੰਬੰਧੀ ਜਾਣਦੇ ਹਾਂ। ਏਸੇ ਤਰ੍ਹਾਂ ਦੀ ਇੱਕ ਹੋਰ ਉਦਾਹਰਣ ਗ੍ਰੀਸ਼ ਚੰਦ੍ਰ ਘੋਸ਼ ਦੀ ਹੈ, ਜਿਹੜੇ ਸ਼੍ਰੀ ਰਾਮਾ ਕ੍ਰਿਸ਼ਨਾ ਦੀ ਸੰਗਤ ਵਿੱਚ ਆਉਣ ਪਿੱਛੋਂ ਚਰਿਤ੍ਰ ਹੀਣਤਾ/ਦੁਰਾਚਾਰੀ ਤੋਂ ਤੋਬਾ ਕਰਕੇ ਸ਼ੁੱਧ-ਚਰਿੱਤਰ ਵਾਲੇ ਨੇਕ-ਪੁਰਸ਼ ਬਣ ਗਏ ਸਨ। ਏਸੇ ਤਰ੍ਹਾਂ ਪਾਂਡਵ ਤੇ ਉਨ੍ਹਾਂ ਦੇ ਸਾਥੀ ਇਹ ਸਮਝਦੇ ਸਨ, ਕਿ ਜਿੰਨੀ ਦੇਰ ਉਹ ਸ਼੍ਰੀ ਕ੍ਰਿਸ਼ਨ ਭਗਵਾਨ ਦਾ ਅਮੁੱਲਾ ਸਾਥ ਪ੍ਰਾਪਤ ਕਰਦੇ ਰਹਿਣਗੇ - ਉਹ ਕਦੇ ਵੀ ਹਾਰ ਦਾ ਮੂੰਹ ਨਹੀਂ ਵੇਖਣਗੇ। ਪੰਜਾਂ ਪਾਂਡਵਾਂ ਦੀ ਸ਼੍ਰੀ ਕ੍ਰਿਸ਼ਨ ਜੀ ਲਈ ਅਟੁੱਟ ਅਪਾਰ ਸ਼ਰਧਾ ਸੀ। ਦੁੱਖ ਮੁਸੀਬਤ, ਹਾਰ, ਨਿਰਾਸ਼ਾ, ਗ਼ੁਰਬਤ ਲਾਚਾਰੀ ਅਤੇ ਖ਼ਤਰਿਆਂ ਦਾ ਸਾਹਮਣਾ ਕਰਦਿਆਂ ਹੋਇਆਂ, ਆਪਣੇ ਲੰਮੇ ਸੰਘਰਸ਼ ਵਿੱਚ ਉਨ੍ਹਾਂ ਨੇ ਪ੍ਰਭੂ ਨੂੰ ਨਹੀਂ ਸੀ ਭੁਲਾਇਆ। ਜਿਉਂ ਜਿਉਂ ਉਨ੍ਹਾਂ ਦੇ ਸੰਕਟ ਵਧਦੇ ਗਏ, ਉਨ੍ਹਾਂ ਦੀ ਪ੍ਰਭੂ ਸ਼ਰਧਾ ਵਧਦੀ ਗਈ। ਉਨ੍ਹਾਂ ਦੇ ਸਬਰ ਦਾ ਮਿੱਠਾ ਫਲ ਮਿਲਿਆ ਅਤੇ ਅੰਤ ਵਿੱਚ ਪ੍ਰਭੂ ਕਿਰਪਾ ਨਾਲ ਉਨ੍ਹਾਂ ਨੂੰ ਸਰੇਯਾਸ ਪਦ ਪ੍ਰਾਪਤ ਹੋਇਆ।

✪ ✪ ✪

**9.32 ਸ਼ਲੋਕ :**

*माम् हि पार्थ वि-अप-आ-श्रित्य, ये अपि स्यु: पाप-योनय:।*
*स्त्रिय: वैश्या: तथा शूद्रा:, ते अपि या-अन्ति पराम् गम्-तिम्॥*

***ਮਾਮ੍ਹਿ ਪਾਰ੍ਥ ਵਿਅਪ ਆਸ਼੍ਰਿਤ੍ਯ, ਯੇ ਅਪਿ ਸ੍ਯੁਹ ਪਾਪ ਯੋਨਯਹ।***
***ਸਿਤ੍ਰਯਹ ਵੈਸ਼੍ਯਾਹ ਤਥਾ ਸ਼ੂਦ੍ਰਾਹ, ਤੇ ਅਪਿ ਯਾ ਅੰਤਿਪਰਾਮ੍ ਗਮ੍ਤਿਮ੍॥***

**੦ ਸ਼ਬਦ ਅਰਥ :-** ਮਾਮ੍ : ਮੈਨੂੰ। ਹਿ : ਸੱਚਮੁੱਚ। ਪਾਰ੍ਥ : ਹੇ ਪਾਰਥ। ਵਿਅਪ ਆਸ਼ਿਤ੍ਯ : ਸ਼ਰਣ ਲੈਣੀ। ਯੇ : ਕੌਣ। ਆਪਿ : ਭੀ। ਸ੍ਯੁਹ : ਹੋ ਸਕਦਾ ਹੈ। ਪਾਪ ਯੋਨਯਹ : ਵਿਚਕਾਰਲੇ, ਦਰਜ ਦਾ, ਸਾਧਾਰਣ ਜਨਮ। ਸ਼ਿਤ੍ਰਯਹ : ਔਰਤ। ਵੈਸ਼੍ਯਾਹ : ਵਿਆਸ। ਤਥਾ : ਭੀ। ਸ਼ੂਦ੍ਰਾਹ : ਸ਼ੂਦਰ। ਤੇ : ਉਹ। ਆਪਿ : ਭੀ। ਅੰਤਿ : ਪ੍ਰਾਪਤ ਕਰਨਾ। ਪਰ੍ਾਮ : ਮਹਾਨ। ਗਮ੍ਤਿਮ : ਮੰਤਵ।

**੦ ਸ਼ਲੋਕਾਰਥ :-** ਹੇ ਪਾਰਥ! ਜਿਹੜੀ ਵੀ ਕੋਈ ਪਾਪ ਯੂਨੀ ਹੈ। ਭਾਵ ਜੋ ਵਿਅਕਤੀ ਪਾਪ ਵਿੱਚ ਜਨਮੇ ਹਨ ਤੇ ਜਿਹੜੇ ਇਸਤਰੀ ਵੈਸ਼ ਅਤੇ ਸ਼ੂਦਰ ਹਨ, ਉਹ ਵੀ ਮੇਰਾ ਆਸਰਾ ਲੈ ਕੇ ਪਰਮ-ਗਤੀ ਨੂੰ ਪ੍ਰਾਪਤ ਹੋ ਜਾਂਦੇ ਹਨ।

**ਪਦ-ਅਰਥ-ਵਿਸਥਾਰ :-** ਮਾਮ੍ ਹਿ ਪਾਰ੍ਥ ਵਿਅਪ ਆਸ਼ਿਤ੍ਯ...... ਯੇ ਅਪਿ ਯਾ ਅੰਤਿ ਪਰਾਮ੍ ਗਮ੍ਤਿਮ੍ = ਜਿਨ੍ਹਾਂ ਦੇ ਇਸ ਜਨਮ ਦੇ ਆਚਰਣ ਖ਼ਰਾਬ ਹਨ ਅਥਵਾ - ਜਿਹੜਾ ਇਸ ਵਿੱਚ ਪਾਪੀ ਹੈ - ਉਸ ਨੂੰ 9.30 ਸ਼ਲੋਕ ਵਿੱਚ ਦੁਰਾਚਾਰੀ ਕਿਹਾ ਹੈ। ਜਿਨ੍ਹਾਂ ਦੇ ਪੂਰਵ ਜਨਮ ਵਿੱਚ ਜਨਮ ਖਰਾਬ ਸਨ ਅਥਵਾ ਜੋ ਪੂਰਵਕ ਜਨਮ ਵਿੱਚ ਪਾਪੀ ਸਨ, ਜਾਂ ਪੂਰਵ ਜਨਮ ਦੇ ਪਾਪੀ ਹਨ, ਪੁਰਾਣੇ ਪਾਪਾਂ ਦਾ ਫਲ ਭੋਗਣ ਲਈ ਨੀਵੀਂ ਯੂਨੀਆਂ ਵਿੱਚ ਪੈਦਾ ਹੋਏ ਹਨ - ਉਨ੍ਹਾਂ ਨੂੰ ਭਗਵਾਨ 'ਪਾਪ-ਯੋਨੀ' ਕਹਿੰਦੇ ਹਨ। ੦ ਇਹ ਸ਼ਬਦ ਐਨਾ ਵਿਆਪਕ ਹੈ, ਜਿਸ ਵਿੱਚ ਅਸੁਰ ਰਾਕਸ਼ਸ਼, ਪਸ਼ੂ-ਪੰਛੀ ਸਾਰੇ ਆ ਜਾਂਦੇ ਹਨ ੦ ਜਿਵੇਂ ਦਯਾ ਮੁਆਫ਼ ਕਰਨਾ ਉਦਾਰਤਾ, ਆਦਿ ਸਾਮਾਨ੍ਯ ਧਰਮਾਂ ਦੇ ਮਾਤਰ ਮਨੁੱਖ ਅਧਿਕਾਰੀ ਹਨ, ਏਸੇ ਤਰ੍ਹਾਂ ਹੀ ਭਗਵਤ ਭਗਤੀ ਦੇ ਨੀਵੇਂ ਤੋਂ ਨੀਵੇਂ ਯੂਨੀ ਯੂਨੀ ਤੋਂ ਲੈ ਕੇ ਉੱਚੀ ਤੋਂ ਉੱਚੀ ਯੂਨੀ ਦੇ ਸਾਰੇ ਪ੍ਰਾਣੀ ਅਧਿਕਾਰੀ ਹਨ। ਕਿਉਂਕਿ ਉਹ ਭਗਵਾਨ ਦੇ ਭਗਤ ਹਨ ੦ ਜਿਸ ਵਿੱਚ ਯੋਗਤਾ ਹੁੰਦੀ ਹੈ, ਉਹ ਭਗਵਾਨ ਵੱਲ ਜ਼ਰੂਰ ਲੱਗ ਜਾਂਦਾ ਹੈ। ੦ ਪਵਿੱਤਰਤਾ ਭਗਵਾਨ ਦੀ ਕਿਰਪਾ ਦ੍ਰਿਸ਼ਟੀ ਕਾਰਨ ਤੇ ਅਪਵਿੱਤਰਤਾ ਭਗਵਾਨ ਦੇ ਬੇਮੁੱਖ ਹੋਣ ਕਾਰਨ ਆਉਂਦੀ ਹੈ, ਜਿਵੇਂ ਅੰਗਾਰ ਜਦ ਅੱਗ ਤੋਂ ਬੇਮੁਖ ਹੋ ਜਾਵੇ ਤਾਂ ਕੋਲਾ ਬਣ ਜਾਂਦਾ ਹੈ। ਕੋਲੇ ਨੂੰ ਜਿੰਨਾ ਮਰਜ਼ੀ ਸਾਬਣ ਲਾ ਕੇ ਧੋਤਾ ਜਾਵੇ, ਉਹ ਕਾਲਾ ਹੀ ਰਹਿੰਦਾ ਹੈ। ੦ ਸਿਤ੍ਰਯਹ - ਦੇਣ ਦਾ ਭਾਵ ਹੈ ਕਿ ਕਿਸੇ ਵੀ ਵਰਣ ਜਾਂ ਆਸ਼ਰਮ ਜਾਂ ਦੇਸ਼ ਜਾਂ ਵੇਸ਼ ਦੀ ਕਿਹੋ ਜਿਹੀਆਂ ਸਿਤ੍ਰਯਹ (ਔਰਤਾਂ) ਕਿਉਂ ਨਾ ਹੋਣ - ਉਹ ਮੇਰੀ ਸ਼ਰਨ ਪ੍ਰਾਪਤ ਕਰਕੇ ਪਵਿੱਤਰ ਬਣ ਜਾਂਦੀਆਂ ਹਨ ਅਤੇ ਪਰਮ ਗਤੀ ਨੂੰ ਪ੍ਰਾਪਤ ਹੋ ਜਾਂਦੀਆਂ ਹਨ। ੦ ਇਸਤਰੀਆਂ ਤਾਂ ਚਾਰਾਂ ਵਰਣਾਂ ਦੀਆਂ ਹੁੰਦੀਆਂ ਹਨ। ਇਨ੍ਹਾਂ ਵਿੱਚ ਬ੍ਰਾਹਮਣ, ਕਸ਼ੱਤਰੀ, ਵੈਸ਼ ਵਰਣ ਦੀਆਂ ਵੀ ਹੋ ਸਕਦੀਆਂ ਹਨ। ਇਸਤਰੀਆਂ ਨੂੰ (ਜੋ ਬ੍ਰਾਹਮਣ ਕਸ਼ਤਰੀ ਤੇ ਵੈਸ਼ ਧਰਮ ਨਾਲ ਸੰਬੰਧਿਤ ਹਨ) ਆਪਣੇ ਆਪਣੇ ਪਤੀਆਂ ਦੇ ਨਾਲ ਵੈਦਿਕ ਕਰਮਕਾਂ ਵਿੱਚ ਭਾਗ ਲੈਣ ਦਾ ਅਧਿਕਾਰ ਹੈ। ਏਸੇ ਤਰ੍ਹਾਂ ਹਰ ਜੀਵ ਵਿੱਚ ਭਗਵਾਨ ਦਾ ਅੰਸ਼ ਹੋਣ ਕਾਰਨ ਭਗਵਾਨ ਉੱਪਰ ਅਧਿਕਾਰ ਜਤਲਾਉਣਾ ਲਾਜ਼ਮ ਹੈ। ੦ ਬ੍ਰਹਮ ਹੀ ਬ੍ਰਹਮ ਨੂੰ ਪ੍ਰਾਪਤ ਹੁੰਦਾ ਹੈ। ਜੀਵ ਭਾਵ ਮਿਟ ਕੇ ਹੀ ਬ੍ਰਹਮ ਨੂੰ ਪ੍ਰਾਪਤ ਹੁੰਦਾ ਹੈ। ੦ ਜੋ ਸਾਧਕ ਭਗਤੀ ਜਾਂ ਮੁਕਤੀ ਚਾਹੁੰਦਾ ਹੈ, ਉਹ ਆਪ ਖੁਦ ਹੀ ਹੁੰਦਾ ਹੈ, ਸਰੀਰ ਨਹੀਂ। ਭਾਵੇਂ ਆਪਣਾ ਆਪ ਸਰੀਰ ਕਰਦਾ ਰਹੇ ਪਰ ਆਪਣਾ ਆਪ ਸਰੀਰ ਨਹੀਂ ਬਣ ਸਕਦਾ। ਜਿੰਨੀ ਦੇਰ ਤੱਕ ਸਰੀਰ ਨਾਲ ਏਕਤਾ ਰਹਿੰਦੀ ਹੈ - ਉਨੀ ਦੇਰ ਤੱਕ ਤਾਂ ਸਾਧਕ ਨਾ ਭਗਤੀ ਦਾ, ਨਾ ਗਿਆਨ ਦਾ ਅਧਿਕਾਰੀ ਹੈ। ਨਾ ਪੂਰਣ ਸ਼ੰਕਾਵਾਂ ਦਾ ਸਮਾਧਾਨ ਕਰ ਸਕਦਾ ਹੈ। ੦ ਹਿ ਸ਼ਬਦ 'ਕਿਉਂਕਿ ਦੇ ਅਰਥਾਂ ਵਿੱਚ ਆਉਂਦਾ ਹੈ, ਪਰ ਏਥੇ ਹਿ ਸ਼ਬਦ ਦਾ ਪ੍ਰਸਿੱਧ ਅਰਥ ਅਥਵਾ ਦੇ ਰੂਪ ਵਿੱਚ ਨਿਸ਼ੱਚਾ ਪ੍ਰਗਟਾਉਂਦਾ ਹੈ।

**ਵਿਆਖਿਆ :-** ਪਾਪ ਯੂਨੀ ਦੇ ਭਾਵ ਅਰਥ ਪਾਪ ਭਰਪੂਰ ਜਨਮ ਜਾਂ ਦੁਰਾਚਾਰੀ ਦਾ ਜਨਮ ਨਹੀਂ ਹੈ, ਬਲਕਿ ਦੋਸ਼ ਪੂਰਣ ਅਥਵਾ ਅਪੂਰਣ ਜਨਮ ਤੋਂ ਹੈ, ਜੋ ਪ੍ਰਕ੍ਰਿਤੀ ਵਿੱਚ ਆਮ ਹੈ। ਇਹ ਵੀ ਪਤਾ ਲੱਗਿਆ ਹੈ ਕਿ ਸਾਰੀਆਂ ਕਿਸਮਾਂ ਵਿੱਚੋਂ ਇਸਤਰੀ ਲਿੰਗ ਸਰੀਰ, ਘੱਟ ਪੂਰਣ (ਘੱਟ ਵਿਕਸਤ) ਘੱਟ ਠਾਠ ਬਾਠ ਵਾਲਾ ਹੈ, ਜਦ ਕਿ ਇਸ ਦੇ ਮੁਕਾਬਲੇ ਪੁਲਿੰਗ ਸਰੀਰ ਵਧੇਰੇ ਗੁਣਵੰਤਾ ਵਾਲਾ ਹੈ। ਇਨਸਾਨੀ ਸਰੂਪ ਵਿੱਚ ਮਨ ਦੀ ਸਰੀਰ ਨਾਲੋਂ ਵਧੇਰੇ ਮਹੱਤਤਾ ਹੈ। ਔਰਤਾਂ ਦਾ ਮਨ ਮਰਦ ਦੇ ਮੁਕਾਬਲੇ ਘੱਟ ਵਿਕਸਤ ਹੁੰਦਾ ਹੈ, ਕੋਈ ਇੱਕ ਔਰਤ ਹੀ ਵਧੇਰੇ ਵਿਕਸਤ ਹੋ ਸਕਦੀ ਹੈ। ਜਿਨ੍ਹਾਂ ਦਾ ਮਨ ਘੱਟ ਵਿਕਸਤ ਹੈ, ਉਸ ਲੜੀ ਦੇ ਲੋਕਾਂ ਨੂੰ ਵੈਸ਼ ਤੇ ਸ਼ੂਦਰ ਕਿਹਾ ਜਾਣ ਲੱਗਾ। ਚੰਗੇਰੇ ਉਚੇਰੇ ਤੇ ਸੁਚੇਰੇ ਜਨਮ ਵਾਲੇ ਉਹ ਵਿਅਕਤੀ ਕਹੇ ਜਾਣ ਲੱਗੇ, ਜਿਨ੍ਹਾਂ ਦਾ ਮਨ ਸ਼ਕਤੀਸ਼ਾਲੀ, ਦਿਮਾਗ਼ ਬੁੱਧੀ-ਵਾਨ ਅਤੇ ਬਲਵਾਨ ਹੁੰਦਾ ਹੈ। ਬੌਧਿਕ ਵਿਅਕਤੀ - ਬ੍ਰਾਹਮਣ ਤੇ ਕਸ਼ਤਰੀ ਅਖਵਾਏ। ਕੋਈ ਵਿਅਕਤੀ ਜਨਮ ਤੋਂ ਨਾ ਚੰਗਾ ਹੁੰਦਾ ਹੈ ਨਾ ਭੈੜਾ। ਇਹ ਕਿਸੇ ਦੀ ਮਨ ਤੇ ਦਿਮਾਗ਼ ਦੀ ਸ਼੍ਰੇਸ਼ਠਤਾ ਤੇ ਨਿਰਭਰ ਹੈ।

✪ ✪ ✪

**9.33 ਸ਼ਲੋਕ :**

*किम् पुन: ब्राह्मण: पुण्या:, भज्-ता: राज-ऋषय: तथा। अ-नित्यम् अ-सुखम् लोकम्, इमम् प्र-आप्-य भज-स्व-माम्॥*

***ਕਿਮ੍ ਪੁਨਹ ਬ੍ਰਾਹ੍ਮਣਾਹ ਪੁਣ੍ਯਾਹ, ਭਜ੍ਤਾਹ ਰਾਜ ਰਿਸ਼੍ਯਹ ਤਥ।***

### *ਅਨਿਤ੍ਯਮ੍ ਅਸੁਖਮ੍ ਲੋਕਮ੍, ਇਮਮ੍ ਪ੍ਰਆਪ੍ਯ ਭਜਸ੍ਵ ਮਾਮ੍॥*

**੦ ਸ਼ਬਦ ਅਰਥ :-** ਕਿਮ੍ ਪੁਨਹ : ਕਿੰਨਾ ਵਧੇਰੇ ਵੱਧ। ਬ੍ਰਾਹਮ੍ਣਾਹ : ਬ੍ਰਾਹਮਣ। ਪੁਨ੍ਯਾਹ : ਪਵਿੱਤਰ। ਭਜ੍ਤਾਹ : ਸ਼ਰਧਾਵਾਨ ਭਗਤ। ਰਾਜਰਿਸ਼੍ਯਹ : ਸ਼ਾਹੀ ਸੰਤ। ਤਥਾ : ਭੀ। ਅਨਿਤ੍ਯਮ੍ : ਜੋ ਪੱਕਾ ਨਾ ਹੋਵੇ, ਅਸਥਾਈ। ਅਸੁਖਮ੍ : ਨਾ ਖੁਸ਼। ਲੋਕਮ੍ : ਸੰਸਾਰ। ਇਮਮ੍ : ਇਹ। ਪ੍ਰਾਅਪ੍ਯ : ਪ੍ਰਾਪਤ ਕਰ ਲੈਣ ਪਿੱਛੋਂ। ਭਜਸ੍ਵ : ਪੂਜਾ ਕਰਨੀ। ਮਾਮ੍ : ਮੇਰੀ।

**੦ ਸ਼ਲੋਕਾਰਥ :-** 'ਫਿਰ ਜਿਹੜੇ ਪੁਣਵਾਨ ਬ੍ਰਾਹਮਣ ਤੇ ਰਾਜ-ਰਿਸ਼ੀ ਭਗਤ ਹਨ, ਉਨ੍ਹਾਂ ਦਾ ਤਾਂ ਕਹਿਣਾ ਹੀ ਕੀ ਹੈ ? ਇਸ ਲਈ ਇਸ ਅਨਿੱਤ ਅਤੇ ਸੁੱਖ-ਰਹਿਤ ਮਨੁੱਖ-ਲੋਕ ਨੂੰ ਪਾ ਕੇ ਤੂੰ ਕੇਵਲ ਮੇਰਾ ਹੀ ਭਜਨ ਕਰ।'

**ਪਦ-ਅਰਥ-ਵਿਸਥਾਰ :-** ੦ ਕਿਮ੍ ਪੁਨਹ ਬ੍ਰਾਹਮਣਹ ਪੁਣਯਾਹ, ਭਜ੍ਤਾਹ ਰਾਜ ਰਿਸ਼ੀਯਹ ਤਥਾ = ਜਦ ਵਰਤਮਾਨ ਵਿੱਚ ਪਾਪ ਕਰਨ ਵਾਲਾ ਦੁਰਾਚਾਰੀ ਪੂਰਵ ਜਨਮ ਵਿੱਚ ਪਾਪਾਂ ਦੇ ਕਾਰਨ, ਨੀਚ ਯੂਨੀਆਂ ਵਿੱਚ ਜਨਮ ਲੈਣ ਵਾਲਾ ਪ੍ਰਾਣੀ ਤੇ ਇਸਤਰੀਆਂ ਵੈਸ਼ਯ ਤੇ ਸ਼ੂਦਰ – ਇਹ ਸਾਰੇ ਮੇਰੇ ਸ਼ਰਨ ਹੋ ਕੇ, ਮੇਰਾ ਆਸਰਾ ਲੈ ਕੇ, ਪਰਮ ਗਤੀ ਨੂੰ ਪ੍ਰਾਪਤ ਹੋ ਜਾਂਦੇ ਹਨ। ਪਰਮ ਪਵਿੱਤਰ ਹੋ ਜਾਂਦੇ ਹਨ। ਪਰ ਜਿਨ੍ਹਾਂ ਦੇ ਪੂਰਵ ਜਨਮਾਂ ਦੇ ਆਚਰਣ ਵੀ ਚੰਗੇ ਹੋਣ ਤੇ ਇਸ ਜਨਮ ਵਿੱਚ ਭੀ ਉੱਤਮ ਕੁਲ ਵਿੱਚ ਜਨਮ ਹੋਇਆ ਹੋਵੇ, ਅਜਿਹੇ ਪਵਿੱਤਰ ਬ੍ਰਾਹਮਣ ਤੇ ਪਵਿੱਤਰ ਇਸਤਰੀਆਂ ਵੀ ਮੇਰੀ ਸ਼ਰਨ ਆ ਜਾਂਦੇ ਹਨ ਤੇ ਮੇਰੇ ਭਗਤ ਬਣ ਜਾਂਦੇ ਹਨ ਤਾਂ ਉਹ ਵੀ ਪਰਮਗਤੀ ਨੂੰ ਪ੍ਰਾਪਤ ਹੋ ਜਾਣਗੇ। ੦ 9.30 ਸ਼ਲੋਕ ਵਿੱਚ ਜਿਸ ਨੂੰ ਦੁਰਾਚਾਰੀ, ਉਸ ਦੇ ਉਲਟ ਏਥੇ "ਪੁਣਯ" ਪਦ ਆਇਆ ਹੈ। 9.32 ਸ਼ਲੋਕ ਵਿੱਚ ਜਿਸ ਨੂੰ 'ਪਾਪ ਯੋਨਯਹ' ਕਿਹਾ ਗਿਆ ਹੈ, ਉਸ ਦੇ ਮੁਕਾਬਲੇ ਏਥੇ "ਬ੍ਰਾਹਮਣ" ਪਦ ਆਇਆ ਹੈ। ਇਸ ਦਾ ਆਸ਼ਾ ਹੈ ਕਿ ਬ੍ਰਾਹਮਣ ਸਦਾਚਾਰੀ ਭੀ ਹਨ ਤੇ ਪਵਿੱਤਰ ਜਨਮ ਵਾਲੇ ਵੀ। ਉਨ੍ਹਾਂ ਦੀ ਵਰਤਮਾਨ ਪਵਿੱਤਰਤਾ ਨੂੰ ਦੱਸਣ ਲਈ ਏਥੇ ਰਿਸ਼ੀ ਸ਼ਬਦ ਆਇਆ ਹੈ। ਜਿਨ੍ਹਾਂ ਦੇ ਜਨਮ ਦੇ ਆਰੰਭ ਤੋਂ ਲੈ ਕੇ ਕਰਮ ਸ਼ੁੱਧ ਹਨ, ਉਨ੍ਹਾਂ ਲਈ ਰਾਜਨ੍ ਪਦ ਦੀ ਵਰਤੋਂ ਕੀਤੀ ਹੈ। ੦ ਪਵਿੱਤਰ ਬ੍ਰਾਹਮਣ ਤੇ ਰਿਸ਼ੀ ਸਰੂਪ ਇਸਤਰੀਆਂ – ਇਨ੍ਹਾਂ ਦੋਵਾਂ ਦੇ ਵਿਚਕਾਰ ਵਿੱਚ 'ਭਕ੍ਤ੍ਾਹ' ਪਦ ਦੇਣ ਦਾ ਅਰਥ ਹੈ ਕਿ ਜਿਨ੍ਹਾਂ ਦੇ ਪੂਰਵ ਜਨਮ ਦੇ ਆਚਰਣ ਵੀ ਸ਼ੁੱਧ ਹਨ ਤੇ ਇਸ ਜਨਮ ਵਿੱਚ ਵੀ ਪੂਰੀ ਤਰ੍ਹਾਂ ਪਵਿੱਤਰਤਾ ਹੈ, ਉਹ (ਬ੍ਰਾਹਮਣ ਤੇ ਇਸਤਰੀਆਂ) ਜੇ ਭਗਵਾਨ ਦੀ ਭਗਤੀ ਕਰਨ ਲੱਗ ਜਾਣ ਤਾਂ ਉਨ੍ਹਾਂ ਦੇ ਉਦਾਰ ਵਿੱਚ ਸੰਦੇਹ ਹੋ ਹੀ ਨਹੀਂ ਸਕਦਾ। ੦ ਪੁਨਰ ਬ੍ਰਾਹਮਣਹ – ਰਾਜਰਿਸ਼ੀਯਹ ਅਤੇ ਭਕ੍ਤ੍ਾਹ – ਇੰਨ੍ਹਾਂ ਤਿੰਨ ਗੱਲਾਂ ਦੇ ਕਹਿਣ ਦਾ ਅਰਥ ਇਹ ਹੈ ਕਿ ਇਸ ਜਨਮ ਦੇ ਆਚਰਣ ਤੋਂ ਪਵਿੱਤਰ ਅਤੇ ਪੂਰਵ ਜਨਮ ਦੇ ਸ਼ੁੱਧ ਆਚਰਣ ਦੇ ਕਾਰਣ ਇਸ ਜਨਮ ਵਿੱਚ ਉੱਚੀ ਕੁਲ ਵਿੱਚ ਪੈਦਾ ਹੋਣ ਨਾਲ ਪਵਿੱਤਰ – ਇਹ ਦੋਵੇਂ ਤਾਂ ਬਾਹਰੀ ਚੀਜ਼ਾਂ ਹਨ। ਕਾਰਣ ਕਿ ਕਰਮ ਮਾਤਰ ਬਾਹਰ ਤੋਂ (ਮਨ ਬੁੱਧੀ ਇੰਦ੍ਰੀਆਂ ਤੇ ਸਰੀਰ ਤੋਂ) ਬਣਦੇ ਹਨ, ਉਨ੍ਹਾਂ ਤੋਂ ਜਿਹੜੀ ਪਵਿੱਤਰਤਾ ਹੋਵੇਗੀ, ਉਹ ਵੀ ਬਾਹਰੀ – ਹੋਵੇਗੀ, ਇਸ ਬਾਹਰੀ ਸ਼ੁੱਧੀ ਦੇ ਵਾਚਕ ਹੀ ਏਥੇ 'ਪੁਣਯ ਬ੍ਰਾਹਮਣ' 'ਤੇ ਰਾਜਰਿਸ਼ਯ ਦੋ ਪਦ ਆਏ ਹਨ। ਪਰ ਜਿਹੜੇ ਅੰਦਰਤੋਂ ਆਪ ਖੁਦ ਭਗਵਾਨ ਦੀ ਸ਼ਰਣ ਲੈਂਦੇ ਹਨ, ਉਨ੍ਹਾਂ ਲਈ ਅਰਥਾਤ ਆਪ ਆਪ ਲਈ ਏਥੇ 'ਭਕ੍ਤ੍ਾਹ' ਪਦ ਆਇਆ ਹੈ। ੦ ਅਨਿਤ੍ਯਮ੍ ਅਸੁਖਮ੍ ਲੋਕਮ੍ – ਇਮਮ੍ ਪ੍ਰਆਪ੍ – ਯ ਭਜ ਸ੍ਵ – ਮਾਮ੍ – ਇਹ ਮਨੁੱਖ ਜਨਮ ਅਨੰਤ ਜਨਮਾਂ ਦਾ ਅੰਤ ਕਰਨ ਵਾਲਾ ਹੋਣ ਵਾਲਾ ਅੰਤਿਮ ਜਨਮ ਹੈ। ਇਸ ਜਨਮ ਵਿੱਚ ਮਨੁੱਖ ਭਗਵਾਨ ਦੀ ਸ਼ਰਨ ਲੈ ਕੇ ਭਗਵਾਨ ਨੂੰ ਸੁੱਖ ਦੇਣ ਵਾਲਾ ਬਣ ਸਕਦਾ ਹੈ। ਇਹ ਮਨੁੱਖ ਜਨਮ ਪਵਿੱਤਰ ਤਾਂ ਹੈ ਪਰ ਅਨਿਤ੍ਯ ਹੈ। ਅਨਿਤ੍ਯਮ (ਨਿਤ੍ਯ ਰਹਿਣ ਵਾਲਾ) ਨਹੀਂ ਹੈ। ਕਦੋਂ ਛੱਡਣਾ ਪਵੇ – ਇਸ ਦਾ ਪਤਾ ਨਹੀਂ। ਇਸ ਲਈ ਆਪਣੇ ਕਲਿਆਣ ਵਿੱਚ ਛੇਤੀ ਤੋਂ ਛੇਤੀ ਲੱਗ ਜਾਣਾ ਚਾਹੀਦਾ ਹੈ। ੦ ਅਸੁਖਮ੍ – ਇਸ ਮਨੁੱਖ ਸਰੀਰ ਵਿੱਚ ਸੁਖ ਨਹੀਂ ਹੈ। 8.15 ਸ਼ਲੋਕ ਵਿੱਚ ਇਸ ਅਵੱਸਥਾ ਨੂੰ 'ਦੁਖਾਲਯ' ਦੱਸਿਆ ਹੈ। ੦ ਇਸ ਲੋਕਮ੍ – ਇਹ ਪਦ ਮਨੁੱਖ ਸਰੀਰ ਦਾ ਵਾਚਕ ਹੈ। ਜਿਹੜਾ ਕੇਵਲ ਭਗਵਾਨ ਪ੍ਰਾਪਤੀ ਲਈ ਹੀ ਮਿਲਿਆ ਹੈ। ਇਹ ਮਨੁੱਖੀ ਸਰੀਰ ਪੂਰਵ ਜਨਮ ਦੇ ਕਾਰਨ, ਭਵਿੱਖ ਵਿੱਚ ਮੁੜ ਜਨਮ ਲਵੇਗਾ ? ਇਸ ਸੰਬੰਧੀ ਭਗਵਾਨ ਨੇ ਕਿਸੇ ਵਿਧਾਨ ਸੰਬੰਧੀ ਨਹੀਂ ਦੱਸਿਆ। ਕੇਵਲ ਆਪਣੀ ਪ੍ਰਾਪਤੀ ਲਈ ਇਹ ਜਨਮ ਦਿੱਤਾ ਹੈ। ਇਸ ਉਦੇਸ਼ ਦੇ ਲਈ ਭਗਵਾਨ ਕਹਿੰਦੇ ਹਨ ਕਿ ਮੇਰਾ ਭਜਨ ਕਰ।' ੦ ਭਜਸ੍ਯ ਮਾਮ੍ ਤੋਂ ਭਾਵ ਹੈ ਕਿ ਮੇਰਾ ਭਜਨ ਕਰਨ ਨਾਲ ਤੈਨੂੰ ਹੀ ਲਾਭ ਹੋਵੇਗਾ, ਮੇਰਾ ਕੋਈ ਲਾਭ ਨਹੀਂ ਹੈ।

**ਵਿਆਖਿਆ :-** ਪੁੰਨ ਅਤੇ ਪਾਪ ਦੋ ਵਿਰੋਧ ਅਰਥਾਂ ਦੇ ਸ਼ਬਦ ਹਨ। ਬ੍ਰਾਹਮਣ ਉਹ ਹੈ, ਜਿਸ ਦਾ ਮਨ (ਦਿਮਾਗ਼) ਸੰਪੂਰਣ ਯੋਗ ਬੌਧਿਕ, ਬਲਵਾਨ ਅਤੇ ਵਿਕਾਸਸ਼ੀਲ ਹੈ ਤੇ ਜਿਸ ਨੇ ਅਧਿਆਤਮਕਤਾ ਪ੍ਰਾਪਤ ਕਰ ਲਈ ਹੈ। ਕਸ਼ਤਰੀ ਉਹ ਹੈ, ਜੋ ਪ੍ਰਭੂ ਭਗਤ ਹੈ ਤਨ ਤੇ ਮਨ ਤੋਂ ਬਲਵਾਨ ਹੈ ਸੂਰਮਾ ਹੈ, ਯੋਧਾ ਹੈ ਅਤੇ ਆਪਣੀ ਤੇ ਦੂਜਿਆਂ ਦੀ ਸੁਰੱਖਿਆ ਕਰਨ ਦੇ ਯੋਗ ਹੈ। ਇਹ ਪਹਿਲੀਆਂ ਦੋ ਸ਼੍ਰੇਣੀਆਂ ਦੇ ਲੋਕ ਹੀ ਪ੍ਰਭੂਤੱਵ ਪ੍ਰਾਪਤ ਕਰਨ ਦੇ ਸਮੱਰਥ ਹਨ। ਜੋ ਫੁੱਲ ਅੱਜ ਮਹਿਕਦਾ ਟਹਿਕਦਾ ਹੈ, ਸੁਹਣਾ ਹੈ। ਮਨ ਨੂੰ ਭਾਉਂਦਾ ਹੈ, ਭਲਕ ਨੂੰ ਮੁਰਝਾ ਜਾਵੇਗਾ, ਮਹਿਕ ਰਹਿਤ ਹੋ ਕੇ ਟੁੱਟ ਕੇ ਮਿੱਟੀ ਬਣ ਜਾਵੇਗਾ। ਇਹ ਪ੍ਰਕ੍ਰਿਆ ਫੁੱਲ ਵਾਂਗ ਹਰ ਜੀਵ ਵਸਤੂ ਦੀ ਹੈ। ਇਹ ਸਮੇਂ ਦਾ ਚੱਕਰ ਹੈ। ਖੁਸ਼ੀ ਪਿੱਛੋਂ ਦੁੱਖ ਤੇ ਦੁੱਖ ਪਿੱਛੋਂ ਖੁਸ਼ੀ ਮਿਲਦੀ ਹੈ। ਪਰੰਤੂ ਮਹਾਨ ਆਤਮਾ ਉਹ ਹੈ, ਜੋ ਹਰ ਹਾਲ ਹਰ ਸਮੇਂ ਪ੍ਰਭੂ ਦਾ ਤਿਆਗ ਨਹੀਂ ਕਰਦੀ। ਪ੍ਰਭੂ ਦੀ ਅਰਾਧਨਾ ਕਰਦੀ ਹੈ। ਸਾਡੀ ਅਵੱਸਥਾ ਉਸ ਬੱਚੇ ਵਰਗੀ ਹੈ ਜੋ ਖਿਡੌਣਿਆਂ ਨਾਲ ਖੇਡਦਾ ਹੋਇਆ ਆਪਣੀ ਮਾਂ ਵੱਲ ਧਿਆਨ ਨਹੀਂ ਕਰਦਾ। ਭੁੱਖ ਲੱਗਣ 'ਤੇ ਮਾਂ ਵੱਲ ਦੌੜਦਾ ਹੈ। ਏਸੇ ਤਰ੍ਹਾਂ ਅਸੀਂ ਆਨੰਦਮਈ ਸਮੇਂ ਵਿੱਚ ਪ੍ਰਭੂ ਨੂੰ ਭੁਲਾ ਦਿੰਦੇ ਹਾਂ, ਕੇਵਲ ਦੁੱਖ ਸਮੇਂ ਯਾਦ ਕਰਦੇ ਹਾਂ।

✪ ✪ ✪

**9.34 ਸ਼ਲੋਕ :**

*सद्-मना: भव सद्-भक्त:, सद्-याजी माम् नमस्-कुरू। माम् एव ए-स्यसि युज्-त्वा एवम्, आत्मानम् सद्-पर-अयन:॥*

### *ਮਦ੍ ਮਨਾਹ ਭਵ ਮਦ੍ਭਕ੍ਤ੍ਹ, ਮਦ੍ ਯਾਜੀ ਮਾਮ੍ ਨਮਸ੍ ਕੁਰੂ।*
### *ਮਾਮ੍ ਏਵ ਏ ਸ੍ਯਸਿ ਯੁਜ੍ਤ੍ਵਾ ਏਵਮ੍, ਆਤ੍ਮਾਨਮ੍ ਮਦ੍ ਪਰ ਅਯਨਹ॥*

**੦ ਸ਼ਬਦ ਅਰਥ :-** ਮਦ੍ਮਨਾਹ : ਅਜਿਹਾ ਮਨ ਜੋ ਪ੍ਰਭੂ ਨਾਲ ਭਰਪੂਰ ਹੈ। ਭਵ : ਤੁਸੀਂ ਹੋ। ਮਦ੍ ਭਕ੍ਤ੍ਹ : ਮੇਰੇ ਭਗਤ। ਮਦ੍ਯਾਜੀ : ਕੁਰਬਾਨੀ ਕਰਨ ਵਾਲੇ। ਮਾਮ੍ : ਮੇਰੇ। ਨਮਸ੍ਕਰੁ : ਨੀਵਾਂ ਝੁਕ ਜਾਣਾ। ਮਾਮ੍ : ਮੇਰਾ। ਏਵ : ਇਕੱਲਾ। ਏਸ੍ਯਸਿ : ਤੁਸੀਂ ਆਵੋਗੇ। ਯੁਜ੍ਤ੍ਵਾ : ਮਿਲਿਆ, ਸੰਯੁਕਤ ਹੋਇਆ। ਏਵਮ੍ : ਇਸ ਤਰ੍ਹਾਂ। ਆਤ੍ਮਾਨਮ੍ : ਸਵੈ। ਮਦ੍ਪਰਅਯਨਹ : ਮੈਨੂੰ, ਆਪਣੀ ਸਭ ਤੋਂ ਵੱਡੀ ਉਚੇਰੀ ਮੰਜ਼ਿਲ ਮੰਨ ਲੈਣਾ।

**੦ ਸ਼ਲੋਕਾਰਥ :-** ਤੂੰ ਮੇਰੇ ਵਿੱਚ ਮਨ ਰੱਖਣ ਵਾਲਾ ਹੋਵੇਂ। ਮੇਰਾ ਭਗਤ ਹੋਵੇਂ। ਮੇਰਾ ਪੂਜਨ ਕਰਨ ਵਾਲਾ ਹੋਵੇਂ। ਮੈਨੂੰ ਨਮਸਕਾਰ ਕਰ। ਇਸ ਤਰ੍ਹਾਂ ਆਪਣੇ ਅੰਦਰ ਮੇਰੇ ਵਿੱਚ ਯੁਕਤ ਕਰਕੇ ਮੈਨੂੰ ਆਪਦਾ ਸਮਝ ਕੇ, ਮੈਨੂੰ ਹੀ ਪ੍ਰਾਪਤ ਕਰੇਂਗਾ।

**ਪਦ-ਅਰਥ-ਵਿਸਥਾਰ** :- ਆਪਣੇ ਮਨ ਦੀ ਗੁਪਤ ਗੱਲ ਉਸ ਨੂੰ ਕਹੀ ਜਾਂਦੀ ਹੈ ਜਦ ਸੁਣਨ ਵਾਲੇ ਵਿੱਚ ਕਹਿਣ ਵਾਲੇ ਦੇ ਪ੍ਰਤਿ ਦੋਸ਼-ਦ੍ਰਿਸ਼ਟੀ ਨਾ ਹੋਵੇ। ਆਦਰ ਭਾਵ ਹੋਵੇ। ਅਰਜਨ ਦੋਸ਼-ਦ੍ਰਿਸ਼ਟੀ ਤੋਂ ਰਹਿਤ ਹੈ, ਇਸ ਲਈ ਭਗਵਾਨ ਨੇ ਉਸ ਨੂੰ ਅਨਸੂਯਵੇ (9.09) ਕਿਹਾ ਹੈ, ਏਥੇ ਭਗਵਾਨ, ਅਰਜਨ ਦੇ ਸਾਹਮਣੇ ਆਪਣੇ ਮਨ ਦੀ ਗੁਪਤ ਗੱਲ ਕਰਦੇ ਹਨ। ੦ ਮਦ੍ ਭਕ੍ਤ੍ਹ = 'ਮੇਰਾ ਭਗਤ ਹੋ ਜਾ।' ਕਹਿਣ ਦਾ ਅਰਥ ਹੈ ਕਿ ਤੂੰ ਕੇਵਲ ਮੇਰੇ ਨਾਲ ਹੀ ਆਪਣਾਪਨ ਕਰ। ਕੇਵਲ ਮੇਰੇ ਨਾਲ ਹੀ ਸੰਬੰਧ ਜੋੜ। ਜਿਹੜਾ ਅਨੰਤਕਾਲ ਤੋਂ ਸਿੱਧ ਹੈ। ਸਰੀਰ ਤੇ ਸੰਸਾਰ ਨਾਲ ਸੰਬੰਧ ਨਾ ਜੋੜ। 'ਮੈਂ ਤੇਰਾ ਹਾਂ ਤੂੰ ਮੇਰਾ ਏਂ।' ਇਹ ਵਿਚਾਰ ਮਨ ਵਿੱਚ ਸਥਾਪਿਤ ਕਰਨ ਨਾਲ ਭਗਵਾਨ ਪ੍ਰਤਿ ਆਪਣਾਪਨ ਪੈਦਾ ਹੋ ਜਾਵੇਗਾ। ੦ ਮਦ੍ ਮਨਾਹ ਭਵ - ਮਨ ਉਥੇ ਲੱਗਦਾ ਹੈ, ਜਿੱਥੇ ਆਪਣਾ ਪਨ ਹੁੰਦਾ ਹੈ। ਤੇਰਾ ਮੇਰੇ ਨਾਲ ਜੋ ਅਖੰਡ ਸੰਬੰਧ ਹੈ, ਉਸ ਨੂੰ ਮੈਂ ਤਾਂ ਨਹੀਂ ਭੁੱਲ ਸਕਦਾ - ਪਰ ਤੂੰ ਭੁੱਲ ਸਕਦਾ ਏਂ।' ੦ ਮਦ੍ਯਾਜੀ = 'ਮੇਰਾ ਪੂਜਨ ਕਰਨ ਵਾਲਾ ਹੋ' ਭਾਵ ਇਹ ਕਿ ਤੂੰ ਖਾਣ ਪੀਣ ਸੌਣ ਜਾਗਣ ਆਉਣ ਜਾਣ, ਕੰਮ ਧੰਦਾ ਕਰਨ ਆਦਿ ਸਮੇਂ ਮੇਰੇ ਵੱਲ ਹੀ ਧਿਆਨ ਦੇਹ। ੦ ਮਾਮ੍ ਨਮਸ੍ ਕੁਰੂ = 'ਮੈਨੂੰ ਨਮਸਕਾਰ ਕਰ। 'ਮੇਰਾ ਜੋ ਕੁੱਝ ਅਨੁਕੂਲ ਪ੍ਰਤਿਕੂਲ ਜਾਂ ਸਾਮਾਨ ਵਿਧਾਨ ਹੋਵੇ - ਉਸ ਵਿੱਚ ਤੂੰ ਖੁਸ਼ ਰਹਿ। ਭਾਵੇਂ ਮੈਂ ਤੇਰੇ ਮਨ ਤੇ ਮਾਨਯਤਾ ਤੋਂ ਪੂਰੀ ਤਰ੍ਹਾਂ ਵਿਰੁੱਧ ਫੈਸਲਾ ਦੇ ਦੇਵਾਂ - ਫਿਰ ਵੀ ਤੂੰ ਖੁਸ਼ ਰਹਿ। ਜੋ ਮੇਰੀ ਸ਼ਰਨ ਆਉਂਦੇ ਹਨ, ਉਨ੍ਹਾਂ ਦੇ ਮਨ ਵਿੱਚ ਕਿਸੇ ਪਦਾਰਥ ਜਾਂ ਸੰਸਾਰਕ ਕਾਰਜ ਦੀ ਇੱਛਾ ਨਹੀਂ ਹੋਣੀ ਚਾਹੀਦੀ। ਸ਼ਰਨ ਆਉਣ ਦਾ ਉਦੇਸ਼ ਕਿਸੇ ਫਲ ਦੀ ਕਾਮਨਾ ਦੀ ਪੂਰਤੀ ਕਰਵਾਉਣਾ ਨਹੀਂ ਹੋਣਾ ਚਾਹੀਦਾ। ੦ ਏਵਮ੍ ਦਾ ਅਰਥ ਹੈ ਕਿ ਤੂੰ ਮਦ੍ਭਕ੍ਤ੍ਹ ਤੋਂ ਆਪਣੇ ਆਪ ਮੇਰੇ ਅਰਪਤ ਹੋ ਜਾ। ੦ ਮਦ੍ਮਨਾਹ ਤੋਂ ਤੇਰਾ ਅੰਤਹਕਰਣ ਮੇਰੇ ਪਰਾਯਣ ਹੋ ਗਿਆ। ਮਦ੍ਯਾਜੀ ਤੋਂ ਤੇਰੀ ਮਾਤਰ ਕਿਰਿਆਵਾਂ ਤੇ ਪਦਾਰਥ ਮੇਰੀ ਪੂਜਾ ਸਮੱਗਰੀ ਬਣ ਗਏ ਤੇ ਮਾਮ੍ ਨਮਸਕੁਰੂ ਤੋਂ ਮੇਰਾ ਸਰੀਰ ਤੇਰੇ ਚਰਨਾਂ ਦੇ ਅਰਪਿਤ ਹੋ ਗਿਆ। ੦ ਯੁਜ੍ਤ੍ਵਾਏਵਮ੍ - (ਆਪਣੇ ਆਪ ਨੂੰ ਮੇਰੇ ਵਿੱਚ ਲਗਾਕੇ) ਕਹਿਣ ਦਾ ਭਾਵ ਹੈ, ਇੰਜ ਆਪਣੀ ਅਹੰਤਾ ਦਾ ਪਰਿਵਰਤਨ ਹੋਣ 'ਤੇ ਸਰੀਰ ਇੰਦ੍ਰੀਆਂ ਮਨ ਬੁੱਧੀ ਪਦਾਰਥ ਕਿਰਿਆ ਇਹ ਸਾਰੇ ਦੇ ਸਾਰੇ ਮੇਰੇ ਵਿੱਚ ਹੀ ਲਗਾ ਦੇ। ੦ ਮਦ੍ ਪਰਅਯਨਹ = ਦਾ ਅਰਥ ਹੈ ਕਿ ਮੇਰੀ ਮਰਜ਼ੀ ਤੋਂ ਬਿਨਾਂ ਕੁੱਝ ਵੀ ਕਰਨ ਕਰਵਾਉਣ ਦੀ ਭੋਰਾ ਵੀ ਕਲਪਨਾ ਨਾ ਰਹੇ।

**ਵਿਆਖਿਆ** :- ਜਿਹੜਾ ਵਿਅਕਤੀ ਸਵਾਰਥੀ ਹੁੰਦਾ ਹੈ, ਉਹ ਪ੍ਰਭੂ ਨੂੰ ਇਸ ਲਈ ਯਾਦ ਕਰਦਾ ਹੈ ਤਾਂ ਕਿ ਉਸ ਦੀਆਂ ਇੱਛਾਵਾਂ ਦੀ ਪੂਰਤੀ ਹੋਵੇ। ਪ੍ਰਭੂ ਨੂੰ ਅੰਤਰ ਮਨ ਵਿੱਚ ਸਦੀਵੀ ਸਮੇਂ ਲਈ ਬਿਰਾਜਮਾਨ ਕਰਨ ਦੀ ਸਾਧਨਾ ਕਰਨ ਵਾਲੇ ਵਿਅਕਤੀ ਘੱਟ ਹੁੰਦੇ ਹਨ। ਸਾਧਕ ਕਦੇ ਵੀ ਬਚ ਕੇ ਨਿਕਲਣ ਦਾ ਮਾਰਗ ਅਖ਼ਤਿਆਰ ਨਹੀਂ ਕਰਦਾ, ਨਾ ਹੀ ਉਹ ਵੈਰਾਗੀ ਬਣਦਾ ਹੈ। ਉਸ ਦੀ ਬੌਧਿਕਤਾ ਦ੍ਰਿੜਤਾ ਕੇਵਲ ਆਪਣੇ ਜੀਵਨ ਨੂੰ ਪੂਰਣ ਕਰਨ ਵਿੱਚ ਹੁੰਦੀ ਹੈ। ਏਸੇ ਲਈ ਉਹ ਪ੍ਰਭੂਤੱਵ ਅਥਵਾ ਦੈਵੀ-ਸ਼ਕਤੀ ਨਾਲ ਜੁੜਦਾ ਹੈ ਤੇ ਪ੍ਰਭੂ-ਮਾਰਗ ਤੇ ਚੱਲ ਕੇ ਪ੍ਰਭੂ ਦਾ ਸੁਨੇਹਾ ਪ੍ਰਚਾਰਦਾ ਹੈ। ਪ੍ਰਭੂ ਨਾਲ ਇੰਜ ਰਲ ਜਾਂਦਾ ਹੈ, ਜਿਵੇਂ ਦਰਿਆ, ਸਾਗਰ ਵਿੱਚ ਮਿਲ ਜਾਂਦਾ ਹੈ।



# ਦਸਵਾਂ ਅਧਿਆਇ

# ਵਿਭੂਤੀ-ਯੋਗਹ

**10.01 ਸ਼ਲੋਕ :**

**ਸ੍ਰੀ ਭਗਵਾਨੁ-ਵਾਚ :** *श्री भगवानुवाच*

*भूयः एव महत्-बाहो, श्रृणु मे परमम् वचः। यत् ते अहम् प्री-यमाणाय, वच्-स्यामि हित-काम्यया॥*

***ਭੂਯਹ ਏਵ ਮਹਤ੍ਬਾਹੋ, ਸ਼੍ਰਣੁ ਮੇ ਪਰਮਮ੍ ਵਚਹ।***

***ਯਤ੍ ਤੇ ਅਹਮ੍ ਪ੍ਰੀ ਯਮਾਣਾਯ, ਵਚ੍ ਸ੍ਯਾਮਿ ਹਿਤ ਕਾਮ੍ਯਯਾ॥***

**੦ ਸ਼ਬਦ ਅਰਥ :-** ਸ੍ਰੀ ਭਗਵਾਨੁਵਾਚ : ਸ੍ਰੀ ਭਗਵਾਨ ਬੋਲੇ। ਭੂਯਹ : ਵਾਰ ਵਾਰ, ਦੁਬਾਰਾ। ਏਵ : ਸੱਚਮੁੱਚ। ਮੁਹਤ੍ਬਾਹੋ : ਹੇ ਹਥਿਆਰਾਂ ਨਾਲ ਯੁਕਤ ਸ਼ਕਤੀਸ਼ਾਲੀ। ਸ਼੍ਰਣੁ : ਸੁਣਦੇ ਹਨ। ਮੇ : ਮੈਨੂੰ। ਪਰਮਮ੍ : ਸਭ ਤੋਂ ਸ਼੍ਰੇਸ਼ਠ। ਵਚਹ : ਸ਼ਬਦ। ਯਤ੍ : ਕਿਹੜਾ। ਤੇ : ਤੁਹਾਨੂੰ। ਅਹਮ੍ : ਮੈਂ ਮੇਰਾ। ਪ੍ਰੀਯਮਾਣਾਯ : ਜਿਸ ਨੂੰ ਪਿਆਰ ਕਰਦੇ ਹੋ। ਵਚ੍ਸ੍ਯਾਮਿ : ਮੈਂ ਐਲਾਨ ਕਰਾਂਗਾ। ਹਿਤਕਾਮ੍ਯਯਾ : ਤੁਹਾਡੀ ਬਿਹਤਰੀ ਭਲਾਈ ਦੀ ਕਾਮਨਾ ਕਰਦਾ ਹਾਂ।

**੦ ਸ਼ਲੋਕਾਰਥ :-** ਸ੍ਰੀ ਭਗਵਾਨ ਬੋਲੇ : 'ਹੇ ਮਹਾਬਾਹੋ! ਮੇਰੇ ਪਰਮ ਸ਼੍ਰੇਸ਼ਠ ਬਚਨਾਂ ਨੂੰ ਤੂੰ ਫਿਰ ਸੁਣ। ਜਿਹੜੇ ਕਿ ਮੈਂ ਪ੍ਰਸ਼ਨ ਕਰਤਾ (ਤੇਰੇ) ਦੇ ਹਿੱਤ ਵਿੱਚ ਅਤੇ ਉਸ ਦੀ ਇੱਛਾ ਅਨੁਸਾਰ ਕਹਾਂਗਾ।'

**ਪਦ-ਅਰਥ-ਵਿਸਥਾਰ :-** ੦ ਭੂਯਹ ਏਵ – ਭਗਵਾਨ ਦੀਆਂ ਭਿਵੂਤੀਆਂ ਨੂੰ ਤੱਤਵ ਤੋਂ ਜਾਨਣ 'ਤੇ ਭਗਵਾਨ ਵਿੱਚ ਭਗਤੀ ਹੁੰਦੀ ਹੈ। ਪ੍ਰੇਮ ਹੁੰਦਾ ਹੈ। ਇਸ ਲਈ ਕਿਰਪਾ ਵੱਸ ਹੋ ਕੇ ਭਗਵਾਨ ਨੇ 7.07 ਤੋਂ 7.12 ਸ਼ਲੋਕ ਤੱਕ ਕਾਰਨ ਰੂਪ ਤੋਂ, ਸਤਰਾਂ ਭਿਵੂਤੀਆਂ ਤੇ ਨੌਵੇਂ ਅਧਿਆਇ ਦੇ ਸੋਲਵੇਂ ਸ਼ਲੋਕ ਤੋਂ 19ਵੇਂ ਸ਼ਲੋਕ ਤੱਕ ਕਾਰਜ ਕਾਰਣ ਰੂਪ ਤੋਂ ਸੈਂਤੀਸ਼ ਵਿਭੂਤੀਆਂ ਦੱਸੀਆਂ ਹਨ। ਏਥੇ ਹੋਰ ਭਿਵੂਤੀਆਂ ਦੱਸਣ ਲਈ (ਦੇਖੋ 7.14, 9.22, 9.34) ਭਗਤੀ ਦਾ ਅਤੇ ਹੋਰ ਵੀ ਵਿਸ਼ੇਸ਼ ਤੌਰ 'ਤੇ ਵਰਨਣ ਕੀਤਾ ਹੈ। ਏਸੇ ਲਈ ਭੂਯਹਏਵ ਏਸੇ ਵਿਸ਼ੇਸ਼ਤਾ ਦਾ ਵਰਨਣ ਕਰਨ ਲਈ ਵਰਤਿਆ ਗਿਆ ਹੈ। ੦ ਸ਼੍ਰਣੁ ਮੇ ਪਰਮਮ੍ ਵਚਹ – ਭਗਵਾਨ ਨੇ ਮਨ ਵਿੱਚ ਆਪਣੀ ਮਹਿਮਾ, ਆਪਣੇ ਹਿਰਦੇ ਆਪਣੇ ਪ੍ਰਭਾਵ ਦੀ ਗੱਲ ਕਹਿਣ ਦੀ ਵਿਸ਼ੇਸ਼ਤਾ ਪੈਦਾ ਹੋ ਰਹੀ ਹੈ। ਇਸ ਲਈ ਉਹ ਅਰਜਨ ਨੂੰ ਕਹਿੰਦੇ ਹਨ, 'ਕਿ – ਤੂੰ ਫਿਰ ਮੇਰੇ ਪਰਮ ਵਚਨ ਨੂੰ ਸੁਣ। ੦ ਦੂਜਾ ਭਾਵ ਹੈ ਕਿ ਜਿੱਥੇ ਜਾਂ ਜਦੋਂ ਵੀ ਭਗਵਾਨ ਆਪਣੇ ਮਨ ਦੀ ਗੱਲ ਜਾਂ ਮਨ ਦਾ ਪ੍ਰਭਾਵ ਖੋਲ੍ਹ ਕੇ ਦੱਸਦੇ ਹਨ, ਉਥੇ ਆਪ 'ਪਰਮਵਚਨ' 'ਰਹੱਸਯ' ਆਦਿ ਸ਼ਬਦਾਂ ਦਾ ਪ੍ਰਯੋਗ ਕਰਦੇ ਹਨ। (ਦੇਖੋ 4.03, 18.64) ਕਿ ਤੂੰ ਸੰਪੂਰਣ ਧਰਮਾਂ ਦਾ ਨਿਰਣਾ ਕਰਨ ਦੀ ਝੰਝਟ ਨੂੰ ਛੱਡ ਕੇ ਇੱਕ ਮੇਰੀ ਸ਼ਰਨ ਵਿੱਚ ਆ ਜਾ। ਮੈਂ ਤੈਨੂੰ ਸੰਪੂਰਣ ਪਾਪਾਂ ਤੋਂ ਮੁਕਤ ਕਰ ਦੇਵਾਂਗਾ। ਚਿੰਤਾ, ਮੱਤ ਕਰ (18.66) ਏਥੇ 'ਸ਼੍ਰਣੁ ਮੇ ਪਰਮਮ੍ ਵਚਹ – ਪਦਾਂ ਵਿੱਚ ਭਗਵਾਨ ਦਾ ਮੰਤਵ ਹੈ, ਕਿ ਪ੍ਰਾਣੀਆਂ ਦੇ ਅਨੇਕ ਪ੍ਰਕਾਰ ਦੇ ਭਾਵ ਮੇਰੇ ਤੋਂ ਹੀ ਪੈਦਾ ਹੁੰਦੇ ਹਨ। ਮੇਰੇ ਵਿੱਚ ਭਗਤੀ ਭਾਵ ਰੱਖਣ ਵਾਲੇ, ਸੱਤ ਮਹਾਂਰਿਸ਼ੀ ਚਾਰ ਸੰਕ ਆਦਿ ਤੇ ਚੌਦਾਂ ਮਨੂ – ਮੇਰੇ ਹੀ ਮਨ 'ਚੋਂ ਪੈਦਾ ਹੋਏ ਹਨ। ਸਭਨਾਂ ਦੇ ਮੂਲ ਵਿੱਚ ਮੈਂ ਹੈ। ੦ ਤੇਰਵੇਂ, ਚੌਧਵੇਂ ਅਧਿਆਇ ਵਿੱਚ ਭਗਵਾਨ ਗਿਆਨ ਦੀਆਂ ਗੱਲਾਂ ਕਰਦੇ ਹਨ, ਏਸੇ ਤਰ੍ਹਾਂ ਸੱਤਵੇਂ ਅਤੇ ਨੌਵੇਂ ਅਧਿਆਇ ਵਿਚ ਗਿਆਨ ਵਿਗਿਆਨ ਦੀ ਚਰਚਾ ਹੈ। ਚੌਧਵੇਂ ਅਧਿਆਇ ਦੇ ਮੁੱਢ ਵਿੱਚ ਭਗਵਾਨ ਨੇ ਪਰਮ ਭੂਯਹ ਪ੍ਰਵਕਸ਼੍ਯਾਮਿ ਗ੍ਯ੍ਾਨਾਨਾਂ ਗ੍ਯ੍ਾਨ ਮੁਤੱਮਮ੍ ਕਿਹਾ ਹੈ ਪਰ ਏਥੇ ਦਸਵੇਂ ਅਧਿਆਇ ਦੇ ਆਰੰਭ ਵਿੱਚ 'ਸ਼੍ਰਣੁ ਮੇ ਪਰਮਮ੍ ਵਚਹ, ਕਿਹਾ ਹੈ, ਜਿਸ ਦਾ ਅਰਥ ਹੈ ਕਿ ਗਿਆਨ ਮਾਰਗ ਵਿੱਚ ਸਮਝ ਦੀ, ਵਿਵੇਕ ਵਿਚਾਰ ਦੀ, ਮੁੱਖਤਾ ਰਹਿੰਦੀ ਹੈ। ਸਾਧਕ ਵਚਨਾਂ ਨੂੰ ਸੁਣ ਕੇ ਵਿਚਾਰ ਪੂਰਵਕ ਤੱਤਵ ਨੂੰ ਸਮਝ ਲੈਂਦਾ ਹੈ। ੦ ਭਗਤੀ-ਮਾਰਗ ਵਿੱਚ ਸ਼ਰਧਾ ਵਿਸ਼ਵਾਸ ਦੀ ਮੁਖਤਾ ਰਹਿੰਦੀ ਹੈ, ਇਸ ਲਈ ਸਾਧਕ ਵਚਨਾਂ ਨੂੰ ਸੁਣ ਕੇ ਸ਼ਰਧਾ ਵਿਸ਼ਵਾਸ ਪੂਰਵਕ ਮੰਨ ਲੈਂਦਾ ਹੈ। ਇਸ ਲਈ ਏਥੇ ਪਰਮਮ੍, ਵਚਹ ਕਿਹਾ ਹੈ। ੦ ਯਤ੍ ਤੇ ਅਹਮ੍ ਪ੍ਰੀ – ਯਮਾਣਾਯ, ਵਚ ਸ੍ਯਾਮਿ ਹਿਤ ਕਾਮ੍ ਯਯਾ – ੦ ਸੁਣਨ ਵਾਲਾ ਵਕਤਾ ਵਿੱਚ ਸ਼ਰਧਾ ਤੇ ਪ੍ਰੇਮ ਰੱਖਣ ਵਾਲਾ ਹੋਵੇ ਤੇ ਵਕਤਾ ਦੇ ਅੰਦਰ ਸੁਣਨ ਵਾਲੇ ਪ੍ਰਤਿ ਕਿਰਪਾ ਪੂਰਵਕ ਹਿਤ ਭਾਵਨਾ ਹੋਵੇ, ਤਾਂ ਹੀ ਵਕਤਾ ਵਚਨ ਉਸ ਦੇ ਰਾਹੀਂ ਕਹੇ ਗਏ ਵਿਸ਼ੇ ਸ਼੍ਰੋਤਾ ਦੇ ਅੰਦਰ ਅਟੱਲ ਰੂਪ ਤੋਂ ਜੰਮ ਜਾਂਦੇ ਹਨ। ਸ਼੍ਰੋਤਾ ਦੀ ਰੁਚੀ ਭਗਵਾਨ ਲਈ ਪੈਦਾ ਹੋ ਜਾਂਦੀ ਹੈ। ੦ ਹਿਤਕਾਮ੍ਯਯਾ – ੦ ਸ਼ੰਕਾ ਦੂਰ ਹੋ ਸਕਦੀ ਹੈ ਇੱਕ ਪਾਸੇ ਭਗਵਾਨ ਕਾਮਨਾ ਦੀ ਨਿਖੇਧੀ ਕਰਦੇ ਹਨ, ਦੂਜੇ ਪਾਸੇ ਆਪ ਕਾਮਨਾ ਕਿਉਂ ਕਰਦੇ ਹਨ ? ਜੋ ਆਪਣੇ ਲਈ ਸੁੱਖ ਆਰਾਮ ਭੋਗ ਦੀ ਇੱਛਾ ਹੋਵੇ, ਉਹ ਕਾਮਨਾ ਹੈ। ਪਰ ਏਥੇ ਦੂਸਰਿਆਂ ਦੇ ਹਿੱਤ ਲਈ ਪ੍ਰਾਣੀਆਂ ਦੇ ਭਲੇ ਲਈ ਕੀਤੀ ਇੱਛਾ ਹੈ। ਜਿਸ ਵਿੱਚ ਸਰਬੱਤ ਤਾ ਭਲਾ ਹੈ।

**ਵਿਆਖਿਆ :-** ਹੁਣ ਤੱਕ ਅਰਜਨ ਸ੍ਰੀ ਕ੍ਰਿਸ਼ਨ ਜੀ ਵੱਲੋਂ ਉਚਾਰੀ ਦਾਰਸ਼ਨਿਕ ਸਿੱਖਿਆ ਨੂੰ ਬੜੀ ਸ਼ਰਧਾ ਨਾਲ ਸੁਣ ਰਿਹਾ ਹੈ। ਸ੍ਰੀ ਕ੍ਰਿਸ਼ਨ, ਅਰਜਨ ਦੀ ਇਸ ਸ਼ਰਧਾ ਉੱਪਰ ਬਹੁਤ ਪ੍ਰਸੰਨ ਹਨ ਤੇ ਚਾਹੁੰਦੇ ਹਨ ਕਿ ਜੋ ਕੁੱਝ ਉਹ ਅਰਜਨ ਨੂੰ ਹੁਣ ਸਮਝਾਉਣ ਲੱਗੇ ਹਨ, ਉਸ ਨੂੰ ਵੀ ਪਹਿਲਾਂ ਵਾਂਗ ਸੁਣਦਾ ਰਹੇ ਤੇ ਗ੍ਰਹਿਣ ਕਰਦਾ ਰਹੇ। ਵੇਦਾਂਤਕ ਸੱਚ ਤਾਂ ਇਹ ਹੈ, ਜੇ ਅਧਿਆਪਕ ਚਤੁਰ ਬੁੱਧੀਮਾਨ ਅਤੇ ਚੇਤਨ ਹੈ ਤਾਂ ਸ਼ਾਗਿਰਦ ਨੂੰ ਵੀ ਅਜਿਹਾ ਹੋਣਾ ਚਾਹੀਦਾ ਹੈ।' ਸ੍ਰੀ ਕ੍ਰਿਸ਼ਨ ਅਤੇ ਅਰਜਨ ਦੋਵੇਂ ਇਸ ਕਥਨ ਉੱਪਰ ਪੂਰੇ ਉਤਰਦੇ ਹਨ। ਗੁਰੂ ਉਸੇ ਸ਼ਿਸ਼ ਨੂੰ ਹੀ ਗਿਆਨ ਦੇ ਸਕਦਾ ਹੈ, ਜੇਕਰ ਉਸ ਅੰਦਰ ਗੁਰੂ ਪ੍ਰਤੀ-ਸ਼ਰਧਾ ਸਤਿਕਾਰ ਤੇ ਹੋਰ ਨਵਾਂ ਕੁੱਝ ਜਾਣਨ ਦੀ ਜਗਿਆਸਾ ਹੋਵੇ।

✪ ✪ ✪

**10.02 ਸ਼ਲੋਕ**

*न मे विदुः सुर-गणाः, प्र-भवम् न महत्-ऋषयः। अहम् आदिः हि देवानाम्, महत्-ऋषीणाम् च सर्वशः॥*

***ਨ ਮੇ ਵਿਦੁਹ ਸੁਰਗਣਾਹ, ਪ੍ਰਭਵਮ੍ ਨ ਮਹਤ੍ ਸ਼੍ਰਯਹ।***

***ਅਹਮ੍ ਆਦਿਹ ਹਿ ਦੇਵਾਨਾਮ੍, ਮਹਤ੍ ਸ਼੍ਰਸ਼ੀਣਾਮ੍ਚ ਸਰ੍ਵਸ਼ਹ॥***

**੦ ਸ਼ਬਦ ਅਰਥ :-** ਨ : ਨਹੀਂ। ਮੇ : ਮੇਰਾ। ਵਿਦੁਹ : ਜਾਣਦਾ ਹੈ। ਸੁਰਗਣਾਹ : ਦੇਵਤਿਆਂ ਦੇ ਜਜਮਾਨ। ਪ੍ਰਭਵਮ੍ : ਮੂਲ। ਨ : ਨਹੀਂ। ਮਹਤ੍ਰਸ਼੍ਯਹ : ਮਹਾਨ ਰਿਸ਼ੀ। ਅਹਮ੍ : ਮੈਂ। ਆਦਿਹ : ਆਰੰਭ। ਹਿ : ਲਈ। ਦੇਵਾ ਨਾਮ੍ : ਦੇਵਤਿਆਂ ਦਾ। ਮਹਤ੍ਸ਼੍ਰਸ਼ੀਣਾਮ੍ : ਮਹਾਨ ਰਿਸ਼ੀਆਂ ਦੀ। ਚ : ਅਤੇ। ਸਰ੍ਵਸ਼ਹ : ਹਰ ਤਰ੍ਹਾਂ ਨਾਲ।

**੦ ਸ਼ਲੋਕਾਰਥ :-** ਮੇਰੀ ਉਤਪਤੀ ਅਥਵਾ ਮੇਰੇ ਪ੍ਰਭਾਵ ਨੂੰ ਨਾ ਤਾਂ ਦੇਵਤਾ ਲੋਕ ਜਾਣਦੇ ਹਨ, ਨਾ ਹੀ ਮਹਾਂਰਿਸ਼ੀ ਲੋਕ ਜਾਣਦੇ ਹਨ। ਕਿਉਂ ਮੈਂ ਹੀ ਸਭ ਤਰ੍ਹਾਂ ਨਾਲ ਦੇਵਤਿਆਂ ਅਤੇ ਮਹਾਂਰਿਸ਼ੀਆਂ ਦਾ ਆਦਿਕਰਣ ਹਾਂ, ਅਥਵਾ ਸਰੋਤ ਹਾਂ।

**ਪਦ-ਅਰਥ-ਵਿਸਥਾਰ :-** ੦ ਨ ਮੇ ਵਿਦੁਹ ਸੁਰਗਣਾਹ, ਪ੍ਰਭਵਮ੍ਨ ਮਹਤ੍ ਰਿਸ਼ਯਹ - ਭਾਵੇਂ ਦੇਵਤਿਆਂ ... (.... ਸਰ੍ਵਸ਼ਹੇ॥) ਦੇ ਸਰੀਰ ਬੁੱਧੀ ਲੋਕ ਸਾਮੱਗਰੀ ਆਦਿ ਦਿਵਯ ਹਨ ਫਿਰ ਵੀ ਉਹ ਮੇਰੇ ਪ੍ਰਗਟ ਹੋਣ ਨੂੰ ਨਹੀਂ ਜਾਣਦੇ। ੦ ਮਤ੍ਸ਼੍ਯ ਸ਼ਿਛਪ ਆਦਿ ਅਵਤਾਰ ਰੂਪ ਤੋਂ ਪ੍ਰਗਟ ਹੁੰਦੇ ਹਨ। ਸ੍ਰਿਸ਼ਟੀ ਵਿੱਚ ਕਿਰਿਆ ਭਾਵ ਤੇ ਵਿਭੂਤੀ ਰੂਪ ਤੋਂ ਪ੍ਰਗਟ ਹੁੰਦੇ ਹਨ। ਇਸ ਤਰ੍ਹਾਂ ਮੇਰੇ ਪ੍ਰਗਟ ਹੋਣ ਦੇ ਉਦੇਸ਼ ਨੂੰ ਲਕਸ਼ ਨੂੰ, ਹੇਤੂਆਂ ਨੂੰ, ਦੇਵਤਾ ਭੀ ਪੂਰਾ ਪੂਰਾ ਨਹੀਂ ਜਾਣਦੇ। ਉਨ੍ਹਾਂ ਨੂੰ ਮੇਰੇ ਦਰਸ਼ਨ ਬਹੁਤ ਕਠਿਨਾਈ ਨਾਲ ਹੁੰਦੇ ਹਨ। ਉਹ ਤਾਂ ਮੇਰੇ ਦਰਸ਼ਨ ਦੇ ਅਭਿਲਾਸ਼ੀ ਰਹਿੰਦੇ ਹਨ। (11.52) ੦ ਏਸੇ ਤਰ੍ਹਾਂ ਜਿਨ੍ਹਾਂ ਮਹਾਂਰਿਸ਼ੀਆਂ ਨੇ ਮੰਤਰਾਂ, ਵਿਦਿਆਵਾਂ ਤੇ ਵਿਲੱਖਣ ਸ਼ਕਤੀਆਂ ਨੂੰ ਪ੍ਰਗਟ ਕੀਤਾ ਹੈ, ਜਿਹੜੇ ਸੰਸਾਰ ਤੋਂ ਉੱਚਾ ਉੱਠੇ ਹੋਏ ਹਨ, ਜੋ ਦਿਵਯ ਅਨੁਭਵ ਤੋਂ ਯੁਕਤ ਹਨ। ਜਿਨ੍ਹਾਂ ਲਈ ਕੁੱਝ ਜਾਣਨਾ ਤੇ ਪਾਉਣਾ ਕੁੱਝ ਕਰਨਾ ਬਾਕੀ ਨਹੀਂ ਰਿਹਾ। ਅਜਿਹੀ ਮਹਾਂਰਿਸ਼ੀ ਵੀ ਮੇਰੇ ਪ੍ਰਗਟ ਹੋਣ ਜਾਂ ਅਵਤਾਰ ਧਾਰਣ ਨੂੰ, ਤੇ ਹੋਰ ਮੇਰੀਆਂ ਲੀਲ੍ਹਾਵਾਂ ਨੂੰ ਪੂਰੀ ਤਰ੍ਹਾਂ ਨਹੀਂ ਜਾਣਦੇ। ੦ ਉੱਚ ਪਦ ਲਈ ਦੇਵਤਾ ਤੇ ਗਿਆਨ ਦੀ ਦ੍ਰਿਸ਼ਟੀ ਤੋਂ ਰਿਸ਼ੀ ਦੀ ਪਦਵੀ ਭਗਵਾਨ ਵੱਲੋਂ ਨਿਰਧਾਰਿਤ ਕੀਤੀ ਗਈ ਹੈ। ਇਨ੍ਹਾਂ ਦੋਵਾਂ ਦੇ ਆਦਿ ਭਗਵਾਨ ਹਨ। ਇਨ੍ਹਾਂ ਅੰਦਰ ਜੋ ਸ਼ਕਤੀ, ਪ੍ਰਭਾਵ ਤੇ ਮਹੱਤਤਾ ਹੈ। ਉਹ ਮੇਰੇ ਵੱਲੋਂ ਹੀ ਇਨ੍ਹਾਂ ਨੂੰ ਪ੍ਰਾਪਤ ਹੋਈ ਹੋਈ ਹੈ। ਉਹ ਫਿਰ ਵੀ ਮੈਨੂੰ ਨਹੀਂ ਜਾਣ ਸਕਦੇ। ਜਿਵੇਂ ਇੱਕ ਬਾਲਕ, ਮਾਂ ਦੀ ਕੁੱਖ 'ਚੋਂ ਪੈਦਾ ਹੁੰਦਾ ਹੈ ਪਰ ਉਹ ਮਾਂ ਦੇ ਵਿਆਹ ਸੰਬੰਧ ਜਾਂ ਮਾਂ ਦੇ ਪੇਟ 'ਚੋਂ ਪੈਦਾ ਹੋਣ ਦੇ ਭੇਤ, ਸੰਬੰਧੀ ਨਹੀਂ ਜਾਣ ਸਕਦਾ। ਏਸੇ ਤਰ੍ਹਾਂ ਮਹਾਂਰਿਸ਼ੀ ਰਿਸ਼ੀ ਦੇਵਤੇ, ਭਾਵੇਂ ਮੇਰੇ ਵਿੱਚੋਂ ਹੀ ਉਤਪਨ ਹੋਏ ਹਨ ਪਰ ਮੈਨੂੰ ਨਹੀਂ ਜਾਣਦੇ। ਕਾਰਜ ਆਪਣੇ ਕਾਰਨ ਵਿੱਚ, ਲੀਨ ਤਾਂ ਹੋ ਸਕਦਾ ਹੈ, ਪਰ ਉਸ ਨੂੰ ਜਾਣ ਨਹੀਂ ਸਕਦਾ। ਏਸੇ ਤਰ੍ਹਾਂ ਦੇਵਤੇ ਰਿਸ਼ੀ, ਮੈਨੂੰ ਮੇਰੇ ਕਾਰਜਾਂ ਦੇ ਹੋਣ 'ਤੇ ਕਾਰਨ ਰੂਪ ਤੋਂ ਮੈਨੂੰ ਨਹੀਂ ਜਾਣ ਸਕਦੇ, ਫਿਰ ਵੀ ਮੇਰੇ ਵਿੱਚ ਲੀਨ ਹੋ ਸਕਦੇ ਹਨ। ੦ ਦੇਵਤਿਆਂ, ਰਿਸ਼ੀਆਂ ਦੇ ਪ੍ਰਗਟ ਹੋਣ ਤੋਂ ਪਹਿਲਾਂ ਵੀ ਭਗਵਾਨ ਸਨ ਤੇ ਬਾਅਦ ਵਿੱਚ ਵੀ ਰਹਿਣਗੇ। ਭਗਵਾਨ ਸਥਿਰ ਹਨ, ਸਥਾਈ ਹਨ, ਅਨੰਤ ਹਨ, ਸਦੀਵੀ ਹਨ। ਸ਼ਕਤੀਸ਼ਾਲੀ ਹਨ। ਪਰ ਭੋਗਾਂ ਵਿੱਚ ਲੱਗੇ ਰਹਿਣ ਕਾਰਨ ਦੇਵਤਿਆਂ ਨੂੰ ਮੈਨੂੰ ਜਾਨਣ ਵਾਸਤੇ ਸਮਾਂ ਹੀ ਨਹੀਂ ਮਿਲਦਾ, ਮਾਇਆ ਸ਼ਕਤੀ ਤੋਂ ਛਲ ਕਪਟ ਕਰਨ ਨਾਲ ਦਾਨਵ ਮੈਨੂੰ ਜਾਣ ਨਹੀਂ ਸਕਦੇ।

**ਵਿਆਖਿਆ :-** ਪੁੱਤਰ ਦੇ ਜਨਮ ਅਤੇ ਉਸ ਦੇ ਬਚਪਨ, ਉਸ ਦੀ ਜਵਾਨੀ ਦੇ ਵਿਕਾਸ ਦੀਆਂ ਗੱਲਾਂ ਪਿਤਾ ਨੂੰ ਹੀ ਪਤਾ ਹੁੰਦੀਆਂ ਹਨ ਜਦ ਕਿ ਪੁੱਤਰ ਆਪਣੇ ਪਿਤਾ ਦੇ ਮੁੱਢਲੇ ਜੀਵਨ ਦੀਆਂ ਘਟਨਾਵਾਂ ਅੱਖੀਂ ਨਹੀਂ ਵੇਖ ਸਕਦਾ। ਦਿੱਬ-ਦ੍ਰਿਸ਼ਟੀ ਤੇ ਸਮਰੂਪਤਾ ਵਾਲਾ ਬ੍ਰਾਹਮਣ ਸਾਰੀ ਸ੍ਰਿਸ਼ਟੀ ਦਾ ਸਰੋਤ ਤੇ ਗਵਾਹ ਹੈ, ਕਿਉਂਕਿ ਇਹ ਪ੍ਰਭੂ ਸਰੋਤ ਤੋਂ ਉਪਜੀ ਹੈ, ਤੇ ਉਸ ਵਿੱਚ ਹੀ ਸਮਾ ਜਾਵੇਗੀ। ਅਵਿਨਾਸ਼ੀ ਬ੍ਰਾਹਮਣ, ਮਹਾਨ ਰਿਸ਼ੀਆਂ ਵਰਗੇ ਪੂਰਣ ਜੀਵਾਂ ਦੀ ਵੀ ਕਿਸੇ ਹੱਦ ਤੱਕ ਸੂਝ ਬੂਝ ਰੱਖਦਾ ਹੈ, ਪਰ ਉਸ ਦੀ ਸ਼ੋਭਾ ਸਮੁੱਚੇ ਰੂਪ ਵਿੱਚ ਸੰਤਾਂ ਰਿਸ਼ੀਆਂ ਦੇ, ਜੋ ਮੇਜ਼ਬਾਨ ਹਨ, ਨਹੀਂ ਜਾਣ ਸਕਦੇ। ਉਹ ਤਾਂ ਥੋੜ੍ਹੀ ਮੋਟੀ ਸ਼ੋਭਾ ਵਡਿਆਈ ਹੀ ਜਾਣਦੇ ਹਨ ਜਦੋਂ ਪ੍ਰਭੂ ਅਵਤਾਰ ਰੂਪ ਧਾਰਨ ਕਰਕੇ ਸ੍ਰਿਸ਼ਟੀ ਦਾ ਕਲਿਆਣ ਕਰਦੇ ਹਨ, ਜਿਵੇਂ ਸ਼੍ਰੀ ਰਾਮ, ਸ਼੍ਰੀ ਕ੍ਰਿਸ਼ਨ ਜੀ ਨੇ ਆ ਕੇ ਜ਼ਾਲਮਾਂ ਵਿਰੁੱਧ ਲੜਾਈ ਲੜੀ ਤੇ ਲੋਕ ਕਲਿਆਣ ਕਾਰਜ ਕੀਤੇ। ਸਤਿ ਹੱਕ ਇਨਸਾਫ ਮਰਯਾਦਾ, ਉੱਚੇ ਸੁੱਚੇ ਮੁੱਲਾਂ ਦੀ ਸਥਾਪਤੀ ਲਈ ਕਾਰਜ ਕੀਤੇ।

✪ ✪ ✪

**10.03 ਸ਼ਲੋਕ :**

*यः माम् अ-जम् अन्-आदिम् च, वेद्-ति लोक-महा-ईश्वरम् । अ-सं-मुह्-तः सः मर्त्येषु, सर्व-पापैः प्र-मुच्-यते ॥*

***ਯਹ ਮਾਮ੍ ਅਜਮ੍ ਅਨ੍ ਆਦਿਮ੍ ਚ, ਵੇਦੁਤਿ ਲੋਕ ਮਹਾਇਸ਼ਵਰਮ੍।***

***ਅਸੰਮੂਹੁਤਹ ਸਹ ਮਰ੍ਤ੍ਯੇਸ਼ੁ, ਸਰ੍ਵਪਾਪੈਹ ਪ੍ਰਮੁਚ੍ਯਤੇ॥***

**੦ ਸ਼ਬਦ ਅਰਥ :-** ਯਹ : ਕੌਣ। ਮਾਮ੍ : ਮੇਰਾ। ਅਜਮ੍ : ਜੋ ਪੈਦਾ ਨਾ ਹੋਇਆ ਹੋਵੇ, ਜਨਮ ਰਹਿਤ। ਅਨ੍ਾਦਿਮ੍ : ਜਿਸ ਦਾ ਆਰੰਭ ਨਾ ਹੋਇਆ ਹੋਵੇ। ਚ : ਅਤੇ। ਵੇਦੁਤਿ : ਜਾਣਦਾ ਹੈ। ਲੋਕਮਹਾਇਸ਼ਵਰਮ੍ : ਸੰਸਾਰ ਦੇ ਮਹਾਂ ਮਾਲਕ। ਅੰਸਮੂਹੁਤਹ : ਜਿਸ ਨੂੰ ਧੋਖਾ ਨਾ ਦਿੱਤਾ ਜਾ ਸਕੇ, ਜੋ ਛਲਿਆ ਨਾ ਜਾ ਸਕੇ। ਸਹ ਮਰ੍ਤ੍ਯੇਸ਼ੁ : ਉਹ ਨਾਸ਼ ਹੋਣ ਵਾਲਿਆਂ ਵਿੱਚ ਹੈ। ਸਰ੍ਵਪਾਪੈਹ : ਸਾਰੇ ਪਾਪਾਂ ਤੋਂ। ਪ੍ਰਮਚ੍ਯਤੇ : ਮੁਕਤ ਕਰਵਾਇਆ ਗਿਆ।

**੦ ਸ਼ਲੋਕਾਰਥ :-** ਜਿਹੜਾ ਵੀ ਮੈਨੂੰ ਆਦਰ ਰਹਿਤ, ਜਨਮ ਰਹਿਤ ਮੰਨਦਾ ਹੈ ਅਤੇ ਲੋਕਾਂ ਦਾ ਮਹਾਨ ਈਸ਼ਵਰ ਮੰਨਦਾ ਹੈ, ਉਹ ਮ੍ਰਿਤਯਜਨਾ ਅਥਵਾ ਮਨੁੱਖਾਂ ਵਿੱਚ ਮੋਹ ਤੋਂ ਰਹਿਤ ਹੈ ਅਤੇ ਉਹ ਸਾਰੇ ਪਾਪਾਂ ਤੋਂ ਮੁਕਤ ਹੋ ਜਾਂਦਾ ਹੈ।

**ਪਦ-ਅਰਥ-ਵਿਸਥਾਰ :-** ੦ ਯਹ ਮਾਮ੍ ਅਜਮ੍ ਅਨ੍ ਆਦਿਮ੍ ਚ - ਵੇਦੁਤਿ ਲੋਕਮਹਾ ਈਸ਼ਵਰ੍ਮ = ਮਨੁੱਖ ਲਈ ਇਹ ਜਾਣ ਲੈਣਾ ਜ਼ਰੂਰੀ ਹੈ ਕਿ ਭਗਵਾਨ ਅੱਜ (ਜਿਸ ਦਾ ਜਨਮ ਨਹੀਂ ਹੁੰਦਾ) ਅਨਾਦਿ ਹੈ। ਭਗਵਾਨ ਕਾਲ ਦੇ ਵੀ ਕਾਲ ਹਨ। ਭਗਵਾਨ ਸੰਪੂਰਨ ਲੋਕਾਂ ਦੇ ਮਹਾਨ ਈਸ਼ਵਰ ਹਨ, ਅਰਥਾਤ ਸਵੱਰਗ ਪ੍ਰਿਥਵੀ ਤੇ ਪਾਤਾਲ ਰੂਪ ਜੋ ਤ੍ਰਿਲੋਕੀ ਹੈ, ਦੇ ਮਾਲਕ ਹਨ। ਤ੍ਰਿਲੋਕ ਪ੍ਰਾਣੀਆਂ ਉੱਪਰ ਹਕੂਮਤ ਕਰਨ ਵਾਲੇ ਹਨ। ਮਹਾਨ ਕਰਤਾ ਹਨ। ੦ ਅਸੰਮੂਹੁਤਹ ਸਹ ਮਰ੍ਤ੍ਯੇਸ਼ੁ, ਸਰਵ ਪਾਪੈਹ ਪ੍ਰਮੁਚ੍ਯਤੇ - ਭਗਵਾਨ ਨੂੰ ਅਜਮ੍ ਅਵਿਨਾਸ਼ੀ, ਲੋਕ ਮਹਾਈਸ਼ਵਰ ਜਾਣ ਲੈਣ 'ਤੇ ਮਨੁੱਖ ਪਾਪ ਰਹਿਤ ਹੋ ਜਾਂਦਾ ਹੈ। ਭਗਵਾਨ ਅਜਨਮੇ ਅਵਿਨਾਸ਼ੀ ਹੁੰਦੇ ਹੋਏ ਵੀ ਮਹਾਨ ਈਸ਼ਵਰ ਹਨ। ਸਭ ਥਾਵਾਂ ਉੱਪਰ ਹਰ ਸਮੇਂ ਵਿੱਚ, ਸਭਨਾਂ ਦੇ ਮਾਲਕ ਹਨ। ਦ੍ਰਿੜਤਾ ਨਾਲ ਮੰਨ ਲੈਣਾ ਚਾਹੀਦਾ ਹੈ ਕਿ ਸੰਸਾਰ ਛਿਣ ਭੰਗਰ ਹੈ। ਜੋ ਹਰ ਛਿਣ ਬਦਲ ਰਿਹਾ ਹੈ। ਜਿਸ ਨੇ, ਜਿਸ ਛਿਣ ਉਸ ਨੂੰ ਦੇਖਿਆ ਹੈ, ਉਸ ਤੋਂ ਅਗਲੇ ਛਿਣ ਉਹ ਨਹੀਂ ਰਿਹਾ ਹੁੰਦਾ, ਬਦਲ ਜਾਂਦਾ ਹੈ। ਜਿਸ ਨੇ ਇਸ ਸੱਚ ਨੂੰ ਮੰਨ ਲਿਆ ਹੈ, ਉਸ ਦਾ ਸੰਸਾਰ ਵਿੱਚ 'ਮੈਂ' ਤੇ ਮੇਰਾਪਨ ਰਹਿ ਨਹੀਂ ਸਕਦਾ। ਮਨੁੱਖ ਨੂੰ ਇਸ ਵਾਸਤਵਿਕਤਾ ਨੂੰ ਸਮਝਣ ਦੀ ਲੋੜ ਹੈ। ਤੋਤੇ ਵਾਂਗ ਸਿੱਖਿਆ ਗਿਆਨ, ਕਿਸੇ ਕੰਮ ਨਹੀਂ ਆਉਂਦਾ। ਅਸਮੂੜ੍ਹਤਾ ਕੀ ਹੈ ? ਸੰਸਾਰ ਸਰੀਰ ਕਿਸੇ ਦੇ ਵੀ ਨਾਲ ਕਦੇ ਰਹਿ ਨਹੀਂ ਸਕਦਾ, ਨਾ ਕੋਈ ਸੰਸਾਰ ਦੇ ਨਾਲ ਰਹਿ ਸਕਦਾ ਹੈ। ਨਾ ਪਰਮਾਤਮਾ ਕਿਸੇ ਤੋਂ ਵੱਖ ਹੋ ਸਕਦਾ ਹੈ। ਨਾ ਕੋਈ ਵਿਅਕਤੀ ਪਰਮਾਤਮਾ ਤੋਂ ਵੱਖ ਰਹਿ ਸਕਦਾ ਹੈ। ਇਹ ਵਾਸਤਵਿਕਤਾ ਹੈ। ਇਸ ਵਾਸਤਵਿਕਤਾ ਨੂੰ ਨਾ ਜਾਨਣਾ ਹੀ ਸਮ-ਮੂੜਤਾ ਹੈ। ਇਸ ਯਥਾਰਥ ਨੂੰ ਜਾਨਣਾ ਹੀ ਅਸਮਮੂੜ੍ਹਤਾ ਹੈ। ਇਹ ਜਿਸ ਵਿੱਚ ਰਹਿੰਦੀ ਹੈ, ਉਸ ਵਿਅਕਤੀ ਨੂੰ ਅਸਮੂੜ੍ਹ ਕਿਹਾ ਜਾਂਦਾ ਹੈ। ਅਜਿਹਾ ਅਸਮੂੜ੍ਹ ਪੁਰਸ਼ ਮੇਰੇ ਸਗੁਣ,

ਨਿਰਗੁਣ ਸਾਕਾਰ ਨਿਰਾਕਾਰ ਰੂਪ ਨੂੰ ਤੱਤਵ ਤੋਂ ਜਾਣ ਲੈਂਦਾ ਹੈ। ਫਿਰ ਉਸ ਨੂੰ ਮੇਰੀ ਲੀਲ੍ਹਾ ਰਹੱਸ ਪ੍ਰਭਾਵ ਈਸ਼ਵਰ ਸ਼ਕਤੀ ਪ੍ਰਤਿ ਕੋਈ ਸ਼ੰਕਾ ਨਹੀਂ ਰਹਿੰਦਾ।

**ਵਿਆਖਿਆ :-** ਸੰਪੂਰਣ ਨਿਰਪੇਖ ਅਤੇ ਸੁਤੰਤਰ ਅਵੱਸਥਾ ਵਿੱਚ ਬ੍ਰਹਮ ਨੂੰ ਕੋਈ ਨਹੀਂ ਜਾਣਦਾ, ਉਹ ਤਾਂ ਨਾ ਜਾਣਨ ਯੋਗ ਹੈ, ਭਵਿੱਖ਼ ਦ੍ਰਸ਼ਟਾ (ਅਵਤਾਰ) ਦੀ ਤ੍ਰਗੜੀ, ਜੋ ਵੇਖੀ ਗਈ ਹੈ ਜਾਂ ਵੇਖਣ ਦੀ ਪ੍ਰਕ੍ਰਿਆ ਹੈ - ਪ੍ਰਭੂ ਵਿੱਚ ਨਹੀਂ ਹੈ। ਪ੍ਰਭੂ ਦੀ ਬੇਅੰਤ ਤੇ ਅਨੁਭਵ ਤੋਂ ਪਰ੍ਹੇ ਦੀ ਅਵੱਸਥਾ - ਉਸ ਦੀ ਅਸਲੀਅਤ ਦੀ ਝਲਕ ਮਾਤਰ ਕੇਵਲ ਰਿਸ਼ੀਆਂ ਮੁਨੀਆਂ ਵਿੱਚ ਹੀ ਅਨੁਭਵ ਕੀਤੀ ਜਾ ਸਕਦੀ ਹੈ। ਉਹ ਅਵਿਨਾਸ਼ੀ ਦੀ ਹੋਂਦ ਨੂੰ ਮਹਿਸੂਸਦੇ ਹਨ, ਕਿਉਂਕਿ ਉਹ ਨਾਸ਼ਵਾਨ ਪ੍ਰਕ੍ਰਿਤੀ ਦਾ ਹੀ ਆਧਾਰ ਹੈ। ਇਹ ਇੰਜ ਹੈ, ਜਿਵੇਂ ਕੋਈ ਨਿੱਕੀ ਜਿਹੀ ਸੁਰਾਖ ਵਿੱਚੋਂ ਸਾਰੇ ਅਸਮਾਨ ਵੱਲ ਵੇਖ ਰਿਹਾ ਹੋਵੇ। ਪਰੰਤੂ ਇੱਕ ਸਾਧਕ ਲਈ ਇਹ ਅਨੁਭਵ ਬਹੁਤ ਮਹੱਤਵਪੂਰਣ ਹੈ। ਉਹ ਜਾਣ ਲੈਂਦਾ ਹੈ ਕਿ ਪ੍ਰਭੂ ਅਨਾਦਿ ਹੈ, ਅਜੂੰਨੀ ਹੈ, ਸਰਬ-ਸ਼ਕਤੀਮਾਨ ਹੈ, ਸਾਰੇ ਸੰਸਾਰਾਂ ਦਾ ਕਰਤਾ ਹੈ, ਮਾਲਕ ਹੈ। ਇੰਜ ਜਾਣ ਲੈਣ ਪਿੱਛੋਂ ਉਹ ਗਿਆਨੀ ਬਣ ਜਾਂਦਾ ਹੈ, ਜਿਸ ਨੂੰ ਕੋਈ ਨਹੀਂ ਛਲ ਸਕਦਾ। ਪਾਪ ਮੁਕਤ ਹੋ ਜਾਂਦਾ ਹੈ।

✪ ✪ ✪

**10.04 ਸ਼ਲੋਕ :**

*ਬੁਧ੍-ਤਿ: ਗ੍ਯਾ-ਨਮ੍ ਅ-ਸਮ੍-ਮੋਹ:, ਕ੍ਸ਼ਮਾ ਸਤ੍ਯਮ੍ ਦਮ: ਸ਼ਮ:। ਸੁਖਮ੍ ਦੁ:ਖਮ੍ ਭਵ: ਅ-ਭਾਵ:, ਭਯਮ੍ ਚ ਅ-ਭਯਮ੍ ਏਵ ਚ॥*

***ਬੁਧ੍ਤਿਹ ਗ੍ਯ੍ਾਨਮ੍ ਅਸਮ੍ ਮੋਹਹ, ਕ੍ਸ਼ਮਾ ਸਤ੍ਯਮ੍ ਦਮਹ ਸ਼ਮਹ।***
***ਸੁਖਮ੍ ਦੁਖਹਮ੍ ਭਵਹ ਅਭਾਵਹ, ਭਯਮ੍ ਚ ਅਭਯਮ੍ ਏਵ ਚ॥***

**੦ ਸ਼ਬਦ ਅਰਥ :-** ਬੁਧ੍ਤਿਹ : ਬੁੱਧੀਮਾਨਤਾ। ਗ੍ਯ੍ਾਨਮ੍ : ਸਿਆਣਪ ਬੁੱਧੀ ਅਕਲ। ਅਸਮ੍ ਮੋਹਹ : ਮਾਇਆ ਰਹਿਤ। ਕ੍ਸ਼ਮਹ : ਮੁਆਫ਼ੀ। ਸਤ੍ਯਮ੍ : ਸੱਚ। ਦਮਹ : ਸਵੈ ਨਿਯੰਤਰਣ। ਸ਼ਮਹ : ਸ਼ਾਂਤੀ, ਚੁੱਪ, ਖਾਮੋਸ਼ੀ। ਸੁਖਮ੍ : ਖੁਸ਼ੀ। ਦੁਖਮ੍ : ਦੁੱਖ। ਭਵਹ : ਜਨਮ। ਅਭਾਵਹ : ਜਿਸਦੀ ਹੋਂਦ ਨਾ ਹੋਵੇ, ਹੋਂਦ ਰਹਿਤ। ਭਯਮ੍ : ਡਰ। ਚ : ਅਤੇ। ਅਭਯਮ੍ : ਡਰ-ਰਹਿਤ, ਨਿੱਡਰ। ਏਵ : ਵੀ। ਚ : ਅਤੇ।

**੦ ਸ਼ਲੋਕਾਰਥ :-** ਬੁੱਧੀ ਗਿਆਨ, ਮੋਹ ਹੀਣਤਾ, ਮੁਆਫ਼ ਕਰਨਾ, ਸਤਿ, ਬਾਹਰਲੀਆਂ ਇੰਦ੍ਰੀਆਂ ਉੱਪਰ ਸੰਜਮ, ਅੰਤਹਕਰਣ ਦਾ ਸੰਜਮ, ਸੁੱਖ ਦੁੱਖ, ਉਤਪਤੀ ਤੇ ਪਰਲੋ ਅਤੇ ਭੈਅ ਅਤੇ ਅਭੈਅ।

**ਪਦ-ਅਰਥ-ਵਿਸਥਾਰ :-** ੦ ਬੁੱਧਿਤਹ = ਉਦੇਸ਼ ਨੂੰ ਲੈ ਕੇ ਨਿਸ਼ਚਯ ਕਰਨ ਵਾਲੀ ਵਿਰਤੀ ਦਾ ਨਾਂ ਬੁੱਧੀ ਹੈ। ੦ ਗ੍ਯ੍ਾਨਮ੍ - ਸਾਰ ਅਸਾਰ, ਗ੍ਰਾਹਮ, ਅਗ੍ਰਾਹਮ, ਨਿਤ੍ਯ ਅਨਿਤ੍ਯ ਸਤਮ੍ ਅਸਤ੍ਰੇ, ਉਚਿੱਤ ਅਨਉਚਿਤ, ਕਰਤੱਵ ਅਕਰਤੱਵ - ਅਜਿਹਾ ਜੋ ਵਿਵੇਕ ਅਰਥਾਤ ਵੱਖ ਵੱਖ ਜਾਣਕਾਰੀ ਹੈ - ਉਸ ਦਾ ਨਾਂ ਗਿਆਨ ਹੈ। ੦ ਅਸਮ੍ ਮੋਹਹ - ਸਰੀਰ ਤੇ ਸੰਸਾਰ ਨੂੰ ਉਤਪਤੀ ਵਿਨਾਸ਼ਸ਼ੀਲ ਮੰਨਦੇ ਹੋਏ ਭੀ ਉਨ੍ਹਾਂ ਵਿੱਚੋਂ ਮੈਂ ਤੇ ਮੇਰਾਪਨ ਕਰਨ ਦਾ ਨਾਂ - ਸਮ-ਮੋਹ ਹੈ ਅਤੇ ਇਸ ਦੇ ਨਾ ਹੋਣ ਦਾ ਨਾਂ ਅਸਮੋਹ ਹੈ। ੦ ਕ੍ਸ਼ਮਾ - ਕੋਈ ਸਾਡੇ ਪ੍ਰਤਿ ਕਿੱਡਾ ਵੀ ਵੱਡਾ ਅਪਰਾਧ ਕਿਉਂ ਨਾ ਕਰੇ - ਉਸ ਨੂੰ ਆਪਣੀ ਸਮਰੱਥਾ ਕਹਿੰਦੇ ਹੋਏ ਵੀ ਉਸ ਨੂੰ ਸਹਿ ਲੈਣਾ ਤੇ ਉਨ੍ਹਾਂ ਅਪਰਾਧੀਆਂ ਨੂੰ ਆਪਣੀ ਅਤੇ ਆਪਣੇ ਈਸ਼ਵਰ ਦੀ ਤਰਫ਼ ਤੋਂ, ਏਥੇ ਤੇ ਪਰਲੋਕ ਵਿੱਚ ਕਿਧਰੇ ਦੰਡ ਨਾ ਮਿਲੇ - ਅਜਿਹਾ ਵਿਚਾਰ ਕਰਨ ਦਾ ਨਾਂ ਕ੍ਸ਼ਮਾ ਹੈ। ੦ ਸਤ੍ਯਮ੍ = ਸਤ੍ ਸਰੂਪ ਪਰਮਾਤਮਾ ਦੀ ਪ੍ਰਾਪਤੀ ਲਈ ਸਤ੍ਯ ਭਾਸ਼ਣ ਕਰਨਾ ਅਰਥਾਤ ਜਿਵੇਂ ਸੁਣਿਆ ਦੇਖਿਆ ਤੇ ਸਮਝਿਆ ਹੈ, ਉਸੇ ਤਰ੍ਹਾਂ ਆਪਣੇ ਸਵਾਰਥ ਤੇ ਅਭਿਮਾਨ ਦਾ ਤਿਆਗ ਕਰਕੇ, ਦੂਜਿਆਂ ਦੇ ਹਿੱਤ ਲਈ ਨਾ ਵਧੇਰੇ ਨਾ ਘਟ ਵੈਸਾ ਵੀ ਵੈਸਾ, ਇਹ ਦੱਸਣ ਦਾ ਨਾਂ ਸੱਤ੍ਯ ਹੈ। ੦ ਦਮੁਹ ਸ਼ਮਹ ਪਰਮਾਤਮਾ ਦਾ ਉਦੇਸ਼ ਰੱਖਦੇ ਹੋਏ ਇੰਦ੍ਰੀਆਂ ਨੂੰ ਆਪਣੇ ਆਪਣੇ ਵਿਸ਼ਿਆਂ ਤੋਂ ਹਟ ਕੇ, ਆਪਣੇ ਵੱਸ ਵਿੱਚ ਕਰਨ ਦਾ ਨਾਂ 'ਦਮਹ' ਹੈ ਤੇ ਮਨ ਨੂੰ ਸੰਸਾਰਿਕ ਭੋਗਾਂ ਦੇ ਚਿੰਤਨ ਤੋਂ ਛੁਡਾਉਣ ਦਾ ਨਾਂ ਸ਼ਮ ਹੈ। ੦ ਸੁਖਮ੍ ਦੁਖਮ੍ - ਸਰੀਰ ਮਨ ਇੰਦ੍ਰੀਆਂ ਦੇ ਅਨੁਕੂਲ ਹਾਲਾਤ ਪ੍ਰਾਪਤ ਹੋਣ 'ਤੇ ਹਿਰਦੇ ਵਿੱਚ ਜੋ ਪ੍ਰਸੰਨਤਾ ਹੁੰਦੀ ਹੈ, ਉਸ ਦਾ ਨਾਂ ਸੁੱਖ ਹੈ। ਪਰ ਜੇ ਪ੍ਰਤਿਕੂਲ ਹਾਲਾਤ ਹੋਣ ਤਾਂ ਹਿਰਦੇ ਨੂੰ ਮਿਲੀ ਅਪ੍ਰਸੰਨਤਾ ਦਾ ਨਾਂ ਦੁੱਖ ਹੈ। ੦ ਭਵਹ ਅਭਾਵਹ = ਸੰਸਾਰਕ ਵਸਤੂ ਵਿਅਕਤੀ ਘਟਨਾ ਹਾਲਾਤ ਭਾਵ ਆਦਿ ਦੇ ਉਤਪਨ ਹੋਣ ਦਾ ਨਾਂ 'ਭਵਹ' ਹੈ, ਇਨ੍ਹਾਂ ਸਭਨਾਂ ਦੇ ਲੀਨ ਹੋਣ ਦਾ ਨਾਂ ਅਭਾਵਾਹ ਹੈ। ੦ ਭਯਮ੍ ਚ ਅਭਯਮ੍ ਏਵ ਚ, ਆਪਣੇ ਆਚਰਣ ਭਾਵ ਆਦਿ ਸ਼ਾਸਤਰ ਤੇ ਲੋਕ ਮਰਯਾਦਾ ਦੇ ਵਿਰੁੱਧ ਹੋਣ ਤੋਂ ਅੰਤਹਕਰਣ ਵਿੱਚ ਆਪਣਾ ਅਨਿਸ਼ਟ ਹੋਣ ਦੀ ਜੋ ਸ਼ੰਕਾ ਹੁੰਦੀ ਹੈ - ਉਸ ਨੂੰ ਭੈਅ ਕਹਿੰਦੇ ਹਨ। ੦ ਮਨੁੱਖ ਦੇ ਆਚਰਣ ਭਾਵ ਆਦਿ ਚੰਗੇ ਹਨ, ਉਹ ਕਿਸੇ ਨੂੰ ਦੁੱਖ ਨਹੀਂ ਪਹੁੰਚਾਉਂਦੇ। ਸ਼ਾਸਤਰ ਤੇ ਸੰਤਾਂ ਦੇ ਸਿਧਾਂਤ ਤੋਂ ਵਿਰੁੱਧ ਕੋਈ ਆਚਰਣ ਨਹੀਂ ਕਰਦਾ, ਤਾਂ ਹੀ ਉਸ ਦੇ ਹਿਰਦੇ ਵਿੱਚ ਆਪਣਾ ਅਨਿਸ਼ਟ ਹੋਣ ਦੀ ਅਸ਼ੰਕਾ ਨਹੀਂ ਰਹਿੰਦੀ, ਅਰਥਾਤ ਉਸ ਨੂੰ ਕਿਸੇ ਤੋਂ ਭੈਅ ਨਹੀਂ ਹੁੰਦਾ। ਏਸੇ ਨੂੰ ਅਭਯਮ੍ ਅਥਵਾ ਅਭੈਅ ਕਹਿੰਦੇ ਹਨ।

**ਵਿਆਖਿਆ :-** ਮਨੁੱਖ ਵਿੱਚ ਮਨੁੱਖ ਹੋਣ ਦੇ ਵਿਸ਼ੇਸ਼ ਲੱਛਣਾ ਵਿੱਚ ਬੁੱਧੀ ਦੀ ਮਹੱਤਤਾ ਵਧੇਰੇ ਹੈ, ਜਿਸ ਦੇ ਕਾਰਨ ਮਨੁੱਖ ਵਸਤੂਆਂ ਦਾ ਮੁਲਾਂਕਣ ਕਰਦਾ ਹੈ, ਪਹਿਚਾਣ ਕਰਦਾ ਹੈ ਕਿ ਇਹ ਕਿੰਨੀਆਂ ਰਹੱਸਪੂਰਣ ਹਨ, ਸੂਖਮ ਹਨ ਤੇ ਤੀਬਰ ਹਨ, ਜਟਿਲ ਹਨ, ਅਥਵਾ ਗੂੜ ਹਨ। ਗਿਆਨ ਨੂੰ ਆਤਮਾ ਦੀ ਸੂਝ ਸਿਆਣਪ ਅਤੇ ਵਿਵੇਕ ਕਿਹਾ ਜਾਂਦਾ ਹੈ। ਅਸਮ੍ ਮੋਹ ਅਥਵਾ ਛਲ ਰਹਿਤ ਹੋਣਾ, ਮਨ ਦੀ ਸਵੱਛਤਾ, ਸਪੱਸ਼ਟਤਾ ਹੈ, ਭਾਵੇਂ ਸੰਕਟਮਈ ਤੇ ਪਰੀਖਿਆ ਦੀ ਘੜੀ ਕਿਉਂ ਨਾ ਹੋਵੇ। ਜੋ ਮਨ ਦੁੱਖ ਸੰਕਟ ਸਮੇਂ ਠੱਗਿਆ ਨਾ ਜਾਵੇ। ਨਾ ਡੋਲੇ, ਨਾ ਘਬਰਾਵੇ, ਸਥਿਰ ਰਹੇ, ਉਹ ਮਨ ਅਸਮ੍ ਮੋਹਹ ਵਾਲਾ ਹੈ। ਕ੍ਸ਼ਮਾ ਮੁਆਫ਼ ਕਰਨਾ - ਸਬਰ ਸੰਤੋਖ ਅਡੋਲਤਾ, ਦਿਆਲਤਾ ਉੱਚੇ ਸੁੱਚੇ ਵਿਵਹਾਰ ਦਾ ਪ੍ਰਤੀਕ ਹੈ। ਜਿਸ ਵਿਅਕਤੀ ਦਾ ਮਨ ਬਲਵਾਨ ਹੈ, ਸੰਤੁਸ਼ਟ ਹੈ, ਨਿੱਡਰ ਹੈ, ਉਸ ਵਿੱਚ ਹੀ ਮੁਆਫ਼ ਕਰਨ ਦੀ ਹਿੰਮਤ ਹੁੰਦੀ ਹੈ। ਸਤਿਅਮ ਸਤਿ ਜੋ ਕੁੱਝ ਵੇਖਿਆ ਹੈ, ਉਸ ਨੂੰ ਹੂਬਹੂ ਬਿਆਨ ਕਰ ਦੇਣਾ, ਜੋ ਜਾਣਦੇ ਹੋ, ਜੋ ਤਜਰੱਬੇ ਤੋਂ ਸਿੱਖਿਆ ਹੈ, ਉਸ ਦਾ ਡਰ ਸਹੀ ਬਿਆਨ ਸਤਿ ਹੈ। ਇਹ ਵੀ ਸ਼ੁੱਧ ਮਨ ਬਲਵਾਨ ਵਿਅਕਤੀ ਹੀ ਬੋਲ ਸਕਦਾ ਹੈ। ਦਮਹ ਦਾ ਅਰਥ - ਸਵੈ ਨਿਅੰਤਰਣ ਹੈ। ਜੋ ਬਾਹਰਲੀਆਂ ਇੱਛਾਵਾਂ ਹਨ, ਜਿਨ੍ਹਾਂ ਨੂੰ ਗਿਆਨ - ਇੰਦ੍ਰੀਆਂ ਕਿਹਾ ਗਿਆ ਹੈ, ਜਿਵੇਂ ਸਪੱਰਸ਼ ਕਰਨਾ, ਸੁਆਦ ਲੈਣਾ, ਵੇਖਣਾ, ਸੁੰਘਣਾ ਅਤੇ ਸੁਣਨਾ, ਕ੍ਰਮਵਾਰ ਹੱਥ, ਜੀਭ, ਅੱਖਾਂ, ਨੱਕ, ਕੰਨਾਂ ਦੀ ਪ੍ਰਕ੍ਰਿਆ। ਸ਼ਮਹ = ਖਾਮੋਸ਼ੀ ਸ਼ਾਂਤੀ ਸਮਾਧੀ ਦੀ ਪ੍ਰਤੀਕ ਹੈ। ਜੋ ਮਨ ਬੁੱਧੀ ਯੁਕਤ ਹੈ, ਸ਼ਾਂਤ ਹੈ, ਸਬਰ ਸੰਤੋਖ ਦਾ ਪ੍ਰਤੀਕ ਹੈ। ਚੁੱਪ ਰਹਿ ਸਕਦਾ ਹੈ। ਸਹਿਣਸ਼ੀਲਤਾ ਜ਼ਰੂਰੀ ਹੈ। ਵੱਡਪਣ ਦੀ ਨਿਸ਼ਾਨੀ ਹੈ। ਇਸ ਤਰ੍ਹਾਂ ਬੁੱਧੀ, ਮਨ ਦੀ ਪਰਪੱਕਤਾ, ਮੁਆਫ਼ ਕਰਨ ਦੀ ਸ਼ਕਤੀ ਸਤਿਅਮ - ਸੱਚ ਬੋਲਣ ਦੀ ਦਲੇਰੀ, ਅਤੇ ਸਵੈ ਨਿਅੰਤਰਣ ਪੂਰਣ ਵਿਅਕਤੀ ਲਈ ਅਤਿ ਜ਼ਰੂਰੀ ਗੁਣ ਹਨ।

✪ ✪ ✪

**10.05 ਸ਼ਲੋਕ :**

*अ-हिंसा सम-ता तुष्-ति:, तप: दानम् यश: अ-यश:। भव=अन्ति भावा: भूतानाम्, मद्-त: एव पृथक् विधा:॥*

***ਅਹਿੰਸਾ ਸਮਤਾ ਤੁਸ਼੍ਤਿਹ, ਤਪਹ ਦਾਨਮ੍ ਯਸ਼ਹ ਅਯਸ਼ਹ।***

***ਭਵਅੰਤਿ ਭਾਵਾਹ ਭੂਤਾਨਾਮ੍, ਮਦ੍ਤਹ ਏਵ ਪ੍ਰਥਕ੍ ਵਿਧਾਹ॥***

**੦ ਸ਼ਬਦ ਅਰਥ :-** ਅਹਿੰਸਾ : ਹਿੰਸਾ ਨਾ ਕਰਨੀ। ਸਮਤਾ : ਬਰਾਬਰੀ। ਤੁਸ਼੍ਤਿਹ : ਸੰਤੁਸ਼ਟੀ। ਤਪਹ : ਤਪੱਸਿਆ। ਦਾਨਮ੍ : ਲਾਭਕਾਰੀ, ਚੇਅਰਟੀ, ਉਦਾਰਤਾ, ਧਰਮਾਰਥ। ਯਸ਼ਹ : ਸ਼ੁਹਰਤ। ਅਯਸ਼ਹ : ਜੋ ਪ੍ਰਸਿੱਧੀ ਨਾ ਹੋ, ਯਸ਼ ਨਾ ਹੋ। ਭਵਅੰਤਿ : ਹੋਣਾ, ਚੜ੍ਹਨਾ। ਭਾਵਾਹ : ਗੁਣਵੰਤਾ। ਭੂਤਾਨਾਮ੍ : ਜੀਵਾਂ ਦਾ। ਮਦ੍ਤਹ : ਮੇਰੇ ਕੋਲੋਂ। ਏਵ : ਇਕੱਲੇ। ਪ੍ਰਥਕ੍ ਵਿਧਾਹ : ਭਿੰਨ ਭਿੰਨ ਤਰ੍ਹਾਂ ਦੇ।

**੦ ਸ਼ਲੋਕਾਰਥ :-** ਅਹਿੰਸਾ, ਸਮਤਾ, ਸੰਤੋਸ਼, ਤਪ, ਦਾਨ, ਕੀਰਤੀ, ਅਪਕੀਰਤੀ। ਇਹ ਪ੍ਰਾਣੀਆਂ ਦੇ ਭਿੰਨ ਭਿੰਨ ਪ੍ਰਕਾਰ ਦੇ ਭਾਵ ਹਨ, ਜਿਹੜੇ ਮੇਰੇ ਵਿੱਚੋਂ ਹੀ ਉਤਪਨ ਹੁੰਦੇ ਹਨ।

**ਪਦ-ਅਰਥ-ਵਿਸਥਾਰ :-** ੦ ਅਹਿੰਸਾ - ਆਪਣੇ ਤਨ ਮਨ ਤੇ ਵਚਨ ਤੋਂ ਕਿਸੇ ਭੀ ਦੇਸ਼ ਕਾਲ ਹਾਲਾਤ ਆਦਿ ਵਿੱਚ ਕਿਸੇ ਵੀ ਪ੍ਰਾਣੀ ਨੂੰ ਭੋਰਾ ਵੀ ਦੁੱਖ ਨਾ ਦੇਣ ਦਾ ਨਾਂ ਅਹਿੰਸਾ ਹੈ। ੦ ਸਮਤਾ - ਭਾਂਤ ਭਾਂਤ ਦੀਆਂ ਅਨੁਕੂਲ ਤੇ ਪ੍ਰਤਿਕੂਲ ਵਸਤੂ ਵਿਅਕਤੀ ਘਟਨਾ ਹਾਲਾਤ ਆਦਿ ਦੇ ਪ੍ਰਾਪਤ ਹੋਣ 'ਤੇ ਭੀ ਆਪਣੇ ਅੰਤਹਕਰਣ ਵਿੱਚ ਕੋਈ ਵਿਸ਼ਮਤਾ ਨਾ ਆਉਣ ਦਾ ਨਾਂ ਸਮਤਾ ਹੈ। ੦ ਤੁਸ਼੍ਤਿਹ ਜਾਂ ਤੁਸ਼੍ਟਿ - ਵਧੇਰੇ ਲੋੜ ਹੋਣ 'ਤੇ ਵੀ ਘੱਟ ਮਿਲੇ ਤਾਂ ਉਸ ਵਿੱਚ ਸੰਤੋਖ ਕਰਨਾ ਤੇ ਜੇ ਵਧੇਰੇ ਮਿਲੇ - ਤਾਂ ਅਜਿਹੀ ਇੱਛਾ ਨਾ ਕਰਨਾ ਤੁਸ਼ਤਿ ਹੈ। ਭਾਵ ਇਹ ਕਿ ਮਿਲੇ ਅਥਵਾ ਨਾ ਮਿਲੇ, ਘਟ ਮਿਲੇ ਜਾਂ ਵਧੇਰੇ ਮਿਲੇ, ਹਰ ਹਾਲਤ ਵਿੱਚ ਸੰਤੁਸ਼ਟ ਰਹਿਣਾ ਤੁਸ਼੍ਤਿਹ ਹੈ। ੦ ਤਪਹ = ਆਪਣੇ ਕਰਤੱਵ ਦਾ ਪਾਲਣ ਕਰਦੇ ਹੋਏ ਜੋ ਕੁੱਝ ਨਸ਼ਟ ਆ ਜਾਵੇ, ਪ੍ਰਤਿਕੂਲ ਹਾਲਾਤ ਆ ਜਾਣ - ਉਨ੍ਹਾਂ ਸਾਰਿਆਂ ਨੂੰ ਪ੍ਰਸੰਨਤਾ ਪੂਰਵਕ ਸਹਿ ਲੈਣ ਦਾ ਨਾਂ ਤਪ ਹੈ। ਇਕਾਦਸ਼ੀ ਵਰਤ ਕਰਨ ਦਾ ਨਾਂ ਵੀ ਤਪ ਹੈ। ੦ ਦਾਨਮ੍ - ਪਰ-ਉਪਕਾਰ ਤੇ ਫਲ ਦੀ ਭੋਰਾ ਵੀ ਇੱਛਾ ਨਾ ਰੱਖ ਕੇ ਖੁਸ਼ੀ ਖੁਸ਼ੀ ਆਪਣੀ ਸ਼ੁੱਧ ਕਮਾਈ ਦਾ ਹਿੱਸਾ ਸਤ੍ ਪਾਤਰ ਨੂੰ ਦੇਣ ਦਾ ਨਾਂ ਦਾਨਮ੍ (ਦਾਨ) ਹੈ। (17.20) ੦ ਯਸ਼ਹ ਅਯਸ਼ਹ - ਮਨੁੱਖ ਦੇ ਚੰਗੇ ਆਚਰਣਾਂ ਭਾਵਾਂ ਤੇ ਗੁਣਾਂ ਨੂੰ ਲੈ ਕੇ ਸੰਸਾਰ ਵਿੱਚ ਜੋ ਨਾਂ ਦੀ ਪ੍ਰਸਿੱਧੀ ਖੁਸ਼ੀ ਵੱਡਿਆਈ ਆਦਿ ਹੁੰਦੀ ਹੈ, ਉਸ ਦਾ ਨਾਂ ਯਸ਼ ਹੈ। ੦ ਮਨੁੱਖ ਦੇ ਬੁਰੇ ਆਚਰਣ ਭਾਵਾਂ ਤੇ ਗੁਣਾਂ ਨੂੰ ਲੈ ਕੇ ਸੰਸਾਰ ਵਿੱਚ ਜਿਸ ਨਾਂ ਦੀ ਨਿੰਦਾ ਹੁੰਦੀ ਹੈ, ਉਸ ਨੂੰ ਅਯਸ਼ਹ (ਅਪਯਸ਼) ਕਹਿੰਦੇ ਹਨ। ੦ ਭਵਅਨ੍ਤਿ ਭਾਵਾਹ ਭੂਤਾਨਾਮ੍, ਮਦ੍ ਤਹ ਏਵ ਪ੍ਰਥਕ੍ ਵਿਧਾਹ = ਪ੍ਰਾਣੀਆਂ ਦੇ ਵੱਖਰੇ ਵੱਖਰੇ ਤੇ ਅਨੇਕ ਤਰ੍ਹਾਂ ਦੇ ਭਾਵ ਮੇਰੇ ਤੋਂ ਹੀ ਹੁੰਦੇ ਹਨ। ਉਨ੍ਹਾਂ ਸਾਰਿਆਂ ਨੂੰ ਸੱਤਾ ਸ਼ਕਤੀ, ਆਧਾਰ ਤੇ ਪ੍ਰਕਾਸ਼ ਮੈਨੂੰ ਲੋਕ ਮਹੇਸ਼ਵਰ ਤੋਂ ਹੀ ਮਿਲਦਾ ਹੈ। ਭਾਵ ਇਹ ਕਿ ਤੱਤਵ ਤੋਂ ਸਾਰਿਆਂ ਦੇ ਮੂਲ ਵਿੱਚ ਮੈਂ ਹੀ ਹਾਂ। ੦ ਏਥੇ, ਮਦ੍ਤਹ - ਪਦ ਵਿੱਚ ਭਗਵਾਨ ਦਾ ਯੋਗ ਸਾਮਰਥ ਪ੍ਰਭਾਵ ਤੇ ਪ੍ਰਥਕ੍ ਵਿਧਾਹ ਪਦ ਤੋਂ ਅਨੇਕ ਪ੍ਰਕਾਰ ਦੀਆਂ ਜਾਣਨ ਦੀ ਲੋੜ ਹੈ। ਸੰਸਾਰ ਵਿੱਚ ਜੋ ਕੁੱਝ ਚੰਗਾ ਮਾੜਾ, ਹੋ ਰਿਹਾ ਹੈ ਜਾਂ ਚੰਗੇ ਮਾੜੇ ਭਾਵ ਹਨ - ਇਹ ਸਭ ਕੁੱਝ ਭਗਵਾਨ ਦੀ ਲੀਲਾ ਹੈ। ਭਗਵਾਨ ਤੱਤਵ ਨੂੰ ਸਮਝਣ ਦੀ ਲੋੜ ਹੈ। ੦ ਪ੍ਰਾਣੀਆਂ ਦੇ ਵੀਹ ਭਾਵ ਦੱਸੇ ਗਏ ਹਨ ਜਿਨ੍ਹਾਂ ਵਿੱਚੋਂ ਬਾਰਾਂ ਭਾਵ ਤਾਂ ਇੱਕ ਇੱਕ (ਇਕੱਲੇ) ਹਨ ਤੇ ਇਹ ਸਾਰੇ ਅੰਤਹਕਰਣ ਵਿੱਚ ਸ਼ੁਰੂ ਹੁੰਦੇ ਹਨ। ਭਾਵ ਉਤਪਨ ਹੁੰਦੇ ਹਨ ਤੇ ਭੈਅ ਦੇ ਨਾਲ ਆਇਆ ਅਭੈਅ ਵੀ ਅੰਤਹਕਰਣ ਵਿੱਚ ਪੈਦਾ ਹੋਣ ਵਾਲਾ ਭਾਵ ਹੈ। ਬਾਕੀ ਸੱਤ ਭਾਵ ਪਰੱਸਪਰ ਵਿਰੋਧੀ ਹਨ, ਉਨ੍ਹਾਂ ਵਿੱਚੋਂ ਭਵ (ਉਤਪਤੀ) ਅਭਾਵ, ਯਸ਼ ਤੇ ਅਪਯਸ਼ ਏਹ ਚਾਰ ਤਾਂ ਪ੍ਰਾਣੀਆਂ ਦੇ ਪੂਰਵ ਕ੍ਰਿਤ ਕਰਮਾਂ ਦੇ ਫਲ ਹਨ। ਤੇ ਸੁੱਖ ਦੁੱਖ ਤੇ ਭੈਅ ਇਹ ਤਿੰਨ ਮੂਰਖਤਾ ਦੇ ਫਲ ਹਨ। ਇਸ ਮੂਰਖਤਾ ਨੂੰ ਮਨੁੱਖ ਮਿਟਾ ਸਕਦਾ ਹੈ। ਭਾਵ ਇਹ ਦੱਸਣਾ ਹੈ ਕਿ ਇਹ ਵੀਹ ਭਾਵ ਤਾਂ ਵੱਖ ਵੱਖ ਹਨ। ਇਹ ਸਾਰਿਆਂ ਭਾਵਾਂ ਦਾ ਆਧਾਰ ਇੱਕੋ ਕੇਵਲ 'ਮੈਂ' ਹਾਂ। ਇਨ੍ਹਾਂ ਸਾਰਿਆਂ ਦੇ ਮੂਲ ਵਿੱਚ ਮੈਂ ਹਾਂ। ਇਹ ਸਾਰੇ ਮੇਰੇ ਵਿੱਚੋਂ ਹੀ ਹੁੰਦੇ ਹਨ। ਜਿਵੇਂ 7.12 ਵਿੱਚ ਭਗਵਾਨ ਕਹਿੰਦੇ ਹਨ ਕਿ ਸਤੋ ਰਜੋ ਤਮੋ ਗੁਣ ਮੇਰੇ ਵਿੱਚੋਂ ਹੀ ਪੈਦਾ ਹੁੰਦੇ ਹਨ। ਉਨ੍ਹਾਂ ਦੇ ਮੂਲ ਵਿੱਚ ਮੈਂ ਹੀ ਹਾਂ।

**ਵਿਆਖਿਆ :-** ਅਹਿੰਸਾ - ਧਰਮ ਦੀ ਨੀਂਹ ਹੈ। ਜਿਸ ਨਾਲ ਪਿਆਰ ਮਿਲਵਰਤਨ, ਕਰੁਣਾ ਸੰਵੇਦਨਾ ਅਤੇ ਉਚੇਰੇ ਸੁੱਚੇ ਭਾਵ ਪੈਦਾ ਹੁੰਦੇ ਹਨ। ਅਹਿੰਸਾ ਨੂੰ ਪਰਮ-ਧਰਮ ਕਿਹਾ ਗਿਆ ਹੈ। ੦ ਸਮਤਾ - ਬਰਾਬਰੀ ਦੇ ਅਰਥਾਂ ਦੀ ਲਖਾਇਕ ਹੈ, ਇਸ ਦੇ ਧਾਰਨ ਕਰਨ ਨਾਲ ਮਨ ਸਥਿਰ ਰਹਿੰਦਾ ਹੈ। ਜੋ ਅਸੀਂ ਚਾਹੁੰਦੇ ਹਾਂ, ਜੋ ਨਹੀਂ ਚਾਹੁੰਦੇ ਦੇ ਵਿਚਕਾਰ ਜੇ ਸਮਤਾ ਦਾ ਸਿਧਾਂਤ ਕਾਰਜਸ਼ੀਲ ਹੋਵੇ ਤਾਂ ਅਸਾਡੀਆਂ ਮੁਸੀਬਤਾਂ ਘਟ ਸਕਦੀਆਂ ਹਨ। ਹਰ ਵਿਅਕਤੀ ਦੂਜਿਆਂ ਨਾਲ ਬਰਾਬਰੀ ਦਾ ਸਲੂਕ ਕਰੇ। ਸਮਾਜ ਵਿੱਚ ਆਰਥਕ ਵੰਡ ਸਮਤਾ ਉੱਪਰ ਹੋਵੇ ਤਾਂ ਆਦਰਸ਼ ਸਮਾਜ ਬਣ ਸਕਦਾ ਹੈ। ੦ ਤਪਹ: - ਤਪ - ਤਪੱਸਿਆ ਹੈ। ਅਸੀਂ ਆਪਣੀਆਂ ਸਾਰੇ ਜੀਵਨ ਦੀਆਂ ਆਦਤਾਂ ਨੂੰ ਤਪੱਸਿਆ ਰਾਹੀਂ ਸੁਧਾਰ ਸਕਦੇ ਹਾਂ। ਤਪੱਸਿਆ ਦ੍ਰਿੜ ਇਰਾਦੇ ਦੀ ਸੂਚਕ ਹੈ। ਇਸ ਲਈ ਮਰਯਾਦਾ ਭਰੋਸਾ ਆਤਮ ਵਿਸ਼ਵਾਸ਼ ਅਤੇ ਲਗਨ ਮਿਹਨਤ ਰੁਚੀ ਚਾਹੀਦੀ ਹੈ। ੦ ਦਾਨਮ੍ - ਦਾਨ ਦੇਣਾ, ਉਦਾਰਤਾ ਵਿਖਾਉਣੀ, ਧਰਮਾਰਥ ਕਾਰਜ ਕਰਨੇ - ਸਮਤਾ ਵੀ ਹੈ ਤਪੱਸਿਆ ਵੀ ਹੈ। ਜੋ ਕਮਜ਼ੋਰ ਹਨ, ਹੀਣੇ ਹਨ, ਬੀਮਾਰ ਹਨ, ਅਣਹੋਏ ਹਨ, ਅਨਪੜ੍ਹ ਹਨ, ਉਨ੍ਹਾਂ ਦੀ ਯੋਗ ਸਹਾਇਤਾ ਕਰਨੀ ਦਾਨ ਹੈ। ਅਨਪੜ੍ਹ ਨੂੰ ਪੜ੍ਹਾਉਣਾ, ਭੁੱਖੇ ਨੂੰ ਭੋਜਨ ਦੇਣਾ, ਬੀਮਾਰ ਦਾ ਇਲਾਜ ਕਰਵਾਉਣਾ, ਟੁੱਟੇ ਦਿਲ ਨੂੰ ਜੋੜਨਾ, ਦਾਨ ਹੈ। ਦਾਨ ਦੇ ਅਰਥ ਬਦਲਣੇ ਚਾਹੀਦੇ ਹਨ। ਜੋ ਕੰਮ ਲੋਕ-ਹਿੱਤ ਵਿੱਚ ਹੈ, ਉਸ ਨੂੰ ਕਰਨਾ ਪੁੰਨ ਸਮਝਣਾ ਚਾਹੀਦਾ ਹੈ। ੦ ਯਸ ਅਪਯਸ = ਜੇਕਰ ਅਸੀਂ ਲੋਕ ਹੇਤੂ ਕਾਰਜ ਕਰਾਂਗੇ, ਸੱਚ ਬੋਲਦੇ ਹਾਂ, ਲੋਕਾਂ ਨਾਲ ਚੰਗਾ ਵਰਤਦੇ ਹਾਂ। ਫਰਜ਼ਾਂ ਦੀ ਪੂਰਤੀ ਕਰਦੇ ਹਾਂ। ਜ਼ੁਲਮ ਅਨਿਆਇ ਵਿਰੁੱਧ ਲੜਦੇ ਹਾਂ। ਲੋਕਾਂ ਨੂੰ ਹੱਕ ਦਿਵਾਉਂਦੇ ਹਾਂ। ਚੇਤਨ ਕਰਦੇ ਹਾਂ। ਯਸ਼ ਦੀ ਪ੍ਰਾਪਤੀ ਹੁੰਦੀ ਹੈ। ਚੰਗੇ ਨੇਕ ਕਾਰਜ ਕਰਦਿਆਂ ਯਸ਼ ਮਿਲਦਾ ਹੈ। ਅਪਯਸ਼ - ਦੇ ਹੱਕਦਾਰ, ਨਫ਼ਰਤ ਕਰਨ ਵਾਲੇ ਕਮੀਨੇ ਜ਼ਾਲਮ, ਅਨਿਆਏਕਾਰੀ, ਸਮਤਾ ਦੇ ਵਿਰੋਧੀ ਅਤੇ ਸਮਾਜ ਵਿਰੋਧੀ ਲੋਕ ਹੁੰਦੇ ਹਨ, ਪਰ ਸਤਿ-ਚਿੱਤ ਆਨੰਦ ਉਨ੍ਹਾਂ ਨੂੰ ਪ੍ਰਾਪਤ ਹੁੰਦਾ ਹੈ, ਜਿਨ੍ਹਾਂ ਨੇ ਪਰਉਪਕਾਰ ਕਰਨ ਦੇ ਕਰਤੱਵ ਦੀ ਪਾਲਣਾ ਕੀਤੀ ਹੁੰਦੀ ਹੈ।

✪ ✪ ✪

**10.06 ਸ਼ਲੋਕ :**

*महत्-ऋषय: सप्त पूर्वे, चत्वार: मनव: तथा। मद्-भावा: मानसा: जाता:, येषाम् लोके इमा: प्र-जा:॥*

***ਮਹਤ੍ ਰਿਸ਼੍ਯਹ ਸਪ੍ਤ ਪੂਰ੍ਵੇ, ਚਤ੍ਵਾਰਹ ਮਨਵਹ ਤਥਾ।***

***ਮਦ੍ ਭਾਵਹ ਮਾਨਸਾਹ ਜਾਤਾਹ, ਯੇਸ਼ਾਮ੍ ਲੋਕੇ ਇਮਾਹ ਪ੍ਰਜਾਹ॥***

**੦ ਸ਼ਬਦ ਅਰਥ :-** ਮਹਤ੍ਰਿਸ਼੍ਯਹ : ਮਹਾਨ ਰਿਸ਼ੀ। ਸਪ੍ਤ ਪੂਰ੍ਵੇ : ਸਤ/ਪੁਰਾਣੇ। ਚਤ੍ਵਾਰਹ : ਚਾਰ। ਮਨਵਹ : ਮਾਨਸਾ। ਤਥਾ : ਭੀ। ਮਦ੍ਭਾਵਹ : ਮੇਰੇ ਵਾਂਗ ਸ਼ਕਤੀ ਦਾ ਹੋਣਾ। ਮਾਨਸਾਹ : ਮਨ ਤੋਂ। ਜਾਤਾਹ : ਪੈਦਾ ਹੋਣਾ। ਯੇਸ਼ਾਮ੍ : ਕਿਸੇ ਤੋਂ। ਲੋਕੇ : ਸੰਸਾਰ ਵਿੱਚ। ਇਮਾਹ : ਇਹ। ਪ੍ਰਜਾਹ : ਜੀਵ।

**੦ ਸ਼ਲੋਕਾਰਥ :-** ਸਤ ਮਹਾਰਿਸ਼ੀ, ਜਿਨ੍ਹਾਂ ਵਿੱਚੋਂ ਪਹਿਲੇ ਚਾਰ ਮਹਾਰਿਸ਼ੀ ਅਤੇ ਚੌਦਾਂ ਮਨੂ ਇਹ ਮੇਰੇ ਵਿੱਚ, ਭਾਵ ਵਾਲੇ ਅਤੇ ਮੇਰੇ ਰਾਹੀਂ ਅਰਥਾਤ ਸੰਕਲਪ ਤੋਂ ਜਨਮੇ ਹਨ, ਜਿਨ੍ਹਾਂ ਦੀ ਸੰਸਾਰ ਵਿੱਚ ਸਾਰੀ ਪਰਜਾ ਹੈ।

**ਪਦ-ਅਰਥ-ਵਿਸਥਾਰ :-** ੦ ਮਹਤ੍ਰਿਸ਼ੀਯਹ ਸਪ੍ਤ੍ = ਜਿਹੜੇ ਲੰਮੀ ਉਮਰ ਵਾਲੇ, ਮੰਤਰਾਂ ਨੂੰ ਪ੍ਰਗਟ ਕਰਨ ਵਾਲੇ, ਏਸ਼ਵਰ੍ਯਵਾਨ੍ ਦਿਵ੍ਯ ਦ੍ਰਿਸ਼ਟੀਵਾਲੇ ਗੁਣ ਵਿਦਿਆ ਆਦਿ ਤੋਂ ਧਾਰਮਿਕ ਹਨ, ਉਨ੍ਹਾਂ ਨੂੰ ਸਤਗੁਣਾਂ ਵਾਲੇ ਸਪਤਰਿਸ਼ੀ ਕਿਹਾ ਜਾਂਦਾ ਹੈ। ੦ ਮਰੀਚ, ਅਗਿੰਰਾ, ਆਤ੍ਰਿ ਪੁਲਸਤ੍ਯ ਪੁਲਹ, ਧ੍ਰਤੁ ਤੇ ਵਸਿਸ਼ਠ – ਇਹ ਸੱਤੇ ਰਿਸ਼ੀ ਸੱਤਾਂ ਗੁਣਾਂ ਵਾਲੇ ਹਨ ਤੇ ਵੇਦ-ਵੇਤਾ ਹਨ, ਵੇਦਾਂ ਦੇ ਆਚਾਰੀਆ ਮੰਨੇ ਗਏ ਹਨ। ਪ੍ਰਵ੍ਰਿਤਿੱ ਧਰਮ ਦਾ ਸੰਚਾਲਨ ਕਰਨ ਵਾਲੇ ਹਨ, ਅਤੇ ਪਰਜਪਤੀ ਦੇ ਕੰਮਾਂ ਵਿੱਚ ਨਿਯੁਕਤ ਕੀਤੇ ਗਏ ਹਨ। ਇਨ੍ਹਾਂ ਸੱਤ ਰਿਸ਼ੀਆਂ ਨੂੰ ਏਥੇ ਮਹਾਂਰਿਸ਼ੀ ਕਿਹਾ ਗਿਆ ਹੈ। ੦ ਪੂਰ੍ਵੇ ਚਤ੍ਵਾਰਹ = ਸਨਕ, ਸਨੰਦਨ ਸਨਾਤਨ, ਸਨਤ੍ਕੁਮਾਰ – ਇਹ ਚਾਰੇ ਹੀ ਬ੍ਰਹਮਾ ਜੀ ਦੇ ਤਪ ਕਰਨ 'ਤੇ ਸਭ ਤੋਂ ਪਹਿਲਾਂ ਪਰਗਟ ਹੋਏ। ਇਹ ਚਾਰੇ ਭਗਵਤ ਸਰੂਪ ਹਨ। ਸਭ ਤੋਂ ਪਹਿਲਾਂ ਪ੍ਰਗਟ ਹੋਣ 'ਤੇ ਭੀ ਇਹ ਚਾਰੇ ਹਮੇਸ਼ਾ ਪੰਜ ਸਾਲ ਦੀ ਅਵੱਸਥਾ ਵਾਲੇ ਬੱਚੇ ਦੇ ਰੂਪ ਵਿੱਚ ਰਹਿੰਦੇ ਹਨ। ਇਹ ਤਿੰਨੇ ਲੋਕਾਂ ਵਿੱਚ ਭਗਤੀ ਗਿਆਨ ਤੇ ਵੈਰਾਗ ਦਾ ਪ੍ਰਚਾਰ ਕਰਦੇ ਹਨ। 'ਹਰੀ ਚਰਣਮਮ੍' ਇਨ੍ਹਾਂ ਦੀ ਬਾਣੀ ਦਾ ਉਚਾਰਣ ਹੈ। ਚਾਰਾਂ ਵਿੱਚੋਂ ਇੱਕ ਵਕਤਾ ਤਿੰਨ ਸ਼੍ਰੋਤਾ ਬਣ ਕੇ ਭਗਵਤ ਕਥਾ ਸੁਣਦੇ ਤੇ ਕਰਦੇ ਹਨ। ੦ ਮਨਵਹਤਥਾ, ਬ੍ਰਹਮਾ ਜੀ ਦੇ ਇੱਕ ਦਿਨ (ਕਲਪ) ਵਿੱਚ ਚੌਧਾਂ ਮਨੂ ਹੁੰਦੇ ਹਨ ਜੋ ਉਤਪਾਦਕ ਤੇ ਪਰਵਰਤਕ ਹਨ। ੦ ਚੌਧਾਂ ਮਨੂਆਂ ਦੇ ਨਾਂ ਹਨ 1. ਸ੍ਵਾਯਮ੍ਭੁਵ 2. ਸ੍ਵਾਰੋਚਿਸ਼ 3. ਉੱਤਮ 4. ਤਾਮਸ 5. ਰੈਵਤ 6. ਚਾਕਸੁਸ਼ 7. ਵੈਵਸ੍ਵੇਤ 8. ਸਾਵਰਣਿ 9. ਦਕਸ਼ ਸਾਵਰਣਿ 10. ਬ੍ਰਹਮ ਸਾਵਰਣਿ 11. ਧਰ੍ਮ ਸਾਵਰਣਿ 12. ਰੁਦ੍ਰ ਸਾਵਰਣਿ 13. ਦੇਵ ਸਾਵਰਣਿ 14. ਇੰਦ੍ਰ ਸਾਵਰਣਿ – ਇਹ ਚੌਦਾਂ ਮਨੂ ਹਨ। ੦ ਮਾਨਸਾ ਜਾਤਾਹ – ਮਾਤ੍ਰ ਦ੍ਰਿਸ਼ਟੀ ਭਗਵਾਨ ਦੇ ਸੰਕਲਪ ਤੋਂ ਪੈਦਾ ਹੁੰਦੀ ਹੈ ਪਰ ਏਥੇ ਸਪਤ ਰਿਸ਼ੀਆਂ ਆਦਿ ਨੂੰ ਭਗਵਾਨ ਨੇ ਮਨ ਤੋਂ ਪੈਦਾ ਕੀਤਾ ਹੈ। ਕਾਰਨ ਇਹ ਹੈ ਕਿ ਸ਼੍ਰਿਸ਼ਟੀ ਦਾ ਵਿਸਥਾਰ ਕਰਨ ਵਾਲੇ ਹੋਣ ਤੋਂ ਸ਼੍ਰਿਸ਼ਟੀ ਵਿੱਚ ਇਨ੍ਹਾਂ ਦੀ ਪ੍ਰਧਾਨਤਾ ਹੈ। ਦੂਜਾ ਕਾਰਨ ਇਹ ਹੈ ਕਿ ਇਹ ਸਾਰੇ ਬ੍ਰਹਮਾ ਜੀ ਦੇ ਮਨ ਤੋਂ ਅਰਥਾਤ ਸੰਕਲਪ ਤੋਂ ਪੈਦਾ ਹੋਏ ਹਨ। ਆਪ ਖੁਦ ਭਗਵਾਨ ਹੀ ਸ਼੍ਰਿਸ਼ਟੀ ਰਚਨਾ ਵਾਸਤੇ ਬ੍ਰਹਮ ਰੂਪ ਤੋਂ ਪ੍ਰਗਟ ਹੋਏ ਹਨ। ਸੱਤ ਮਹਾਰਿਸ਼ੀ + ਚਾਰ ਸਨਕਾਦਿ + ਚੌਧਾਂ ਮਨੁ = ਪੱਚੀਆਂ ਨੂੰ ਬ੍ਰਹਮਾ ਜੀ ਦੇ ਮਾਨਸ ਪੁੱਤਰ ਕਿਹਾ ਗਿਆ ਹੈ। ਦੂਜੇ ਸ਼ਬਦਾਂ ਵਿੱਚ ਭਗਵਾਨ ਦੇ ਮਾਨਸ ਪੁੱਤਰ ਹੋਏ ਹਨ। ੦ ਮਦ੍ਰ ਭਾਵਾਹ – ਇਹ ਮੇਰੇ ਹੀ ਭਾਵ ਅਥਵਾ ਸ਼ਰਧਾ ਪ੍ਰੇਮ ਰੱਖਣ ਵਾਲੇ ਹਨ। ੦ ਯੇਸ਼ਾਮ੍ ਲੋਕੇ ਇਮਾਹ ਪ੍ਰਜਾਹ – ਸੰਸਾਰ ਵਿੱਚ ਦੋ ਪ੍ਰਕਾਰ ਦੀ ਪਰਜਾ ਹੈ 1. ਇਸਤਰੀ ਪੁਰਸ਼ ਦੇ ਸੰਯੋਗ ਤੋਂ ਪੈਦਾ ਹੋਣ ਵਾਲੀ ਤੇ 2. ਸ਼ਬਦਾਂ ਤੋਂ (ਦੀਕਸ਼ਾ ਮੰਤਰ, ਉਪਦੇਸ਼ ਆਦਿ ਤੋਂ ਉਤਪਨ ਹੋਣ ਵਾਲੇ। ਸੰਯੋਗ ਤੋਂ ਉਤਪਨ ਵਾਲੀ ਪਰਜਾ 'ਬਿੰਦੁਜ ਅਤੇ ਸ਼ਬਦਾਂ ਤੋਂ ਉਤਪਨ ਵਾਲੀ ਪਰਜਾ 'ਨਾਦਜ' ਅਖਵਾਉਂਦੀ ਹੈ।) ਬਿੰਦੁਜ ਪਰਜਾ ਪੁੱਤਰ ਪਰਮਾਤਮਾ ਤੋਂ ਤੇ ਨਾਦਜ ਪਰਜਾ ਸ਼ਿਸ਼ਯ ਪਰੰਪਰਾ ਤੋਂ ਚੱਲਦੀ ਹੈ। ੦ ਸਤ ਰਿਸ਼ੀਆਂ ਤੇ ਚੌਦਾਂ ਮਨੂਆਂ ਨੇ ਤਾਂ ਵਿਆਹ ਕੀਤੇ ਸਨ, ਉਨ੍ਹਾਂ ਤੋਂ ਪੈਦਾ ਹੋਣ ਵਾਲੀ ਪਰਜਾ ਬਿੰਦੁਜ ਹੈ। ੦ ਪਰ ਸਨਕ ਆਦਿਕਾਂ ਨੇ ਵਿਆਹ ਕੀਤਾ ਹੀ ਨਹੀਂ, ਉਨ੍ਹਾਂ ਉਪਦੇਸ਼ ਪ੍ਰਾਪਤ ਕਰਕੇ ਪਰਮਾਰਥ ਮਾਰਗ ਉੱਪਰ ਲੱਗਣ ਵਾਲੀ ਪਰਜਾ 'ਨਾਦਜ' ਹੈ।

**ਵਿਆਖਿਆ :-** ਸਤ ਰਿਸ਼ੀਆਂ ਦੇ ਨਾਂ ਹਨ ਬਰਿਗੂ, ਮਾਰੀਚੀ, ਅਤ੍ਰੀ, ਪੁਲਾਹ, ਪੁਲੱਸਤ੍ਯਾ ਕ੍ਰਤੂ ਅਤੇ ਅੰਗੀਰਸ। ਚਾਰ ਪੁਰਾਤਨ ਮਨੂ ਹਨ ; ਸਵਰੋਚਿਸ਼ਾ, ਸਵੈਯੰਭੂ॥ ਰੇਵਤਾ॥ ਅਤੇ ਉੱਤਮ॥ ਇਹ ਮਹਾਰਾਜੇ (ਰਿਸ਼ੀ ਮੁਨੀ) ਮਾਨਵ ਮੂਲ 'ਚੋਂ ਨਹੀਂ ਹਨ। ਇਨ੍ਹਾਂ ਸਾਰਿਆਂ ਦਾ ਮਨ ਬ੍ਰਾਹਮਣ ਦਾ ਹੈ, ਜੋ ਜਨਮ ਤੋਂ ਹੈ। ਦੂਜੇ ਸ਼ਬਦਾਂ ਵਿੱਚ ਇਹ ਦਰਅਸਲ ਜਗਤ ਯਥਾਰਥ ਦੇ ਅਨੇਕਾਂ ਭਾਗਾਂ ਦਾ ਮਾਨਵੀਕਰਣ ਹੈ, ਏਸੇ ਲਈ ਇਹ ਜੀਵਾਂ ਦੇ ਮੂਲ ਕਰਤਾ ਹਨ। ਜੀਵ ਜੋ ਸਾਰੀਆਂ ਕਿਸਮਾਂ ਅਤੇ ਸਾਰੇ ਰੂਪਾਂ ਦੇ ਹਨ। ਜਦੋਂ ਕਿ ਸਪਤਰਿਸ਼ੀ ਸਮੱਸਤ ਜੀਵਾਂ ਨੂੰ ਉਪਜਾਉਣ ਦੀ ਪ੍ਰਤਿਨਿਧਤਾ ਕਰਦੇ ਹਨ। ਚਾਰ ਪੁਰਾਤਨ ਮਾਨਸੁ ਸਮੁੱਚੀ ਕਾਇਨਾਤ ਦੇ ਪ੍ਰਬੰਧਕਾਂ ਦੇ ਹੁਕਮਾਂ ਦੀ ਪਾਲਦਾ ਕਰਵਾਉਣ ਵਾਲੇ ਹਨ। ਸਤਰਿਸ਼ੀ ਸਾਡੀ ਚੇਤਨਾ ਦੀਆਂ ਸਤ ਤੈਹਾਂ ਹਨ। ਉਨ੍ਹਾਂ ਦੀ ਸੀਮਾ ਤੋਂ ਪਰੇ ਕੋਈ ਹੋਰ ਨਹੀਂ ਰਹਿੰਦਾ। ਪ੍ਰਕ੍ਰਿਤੀ ਵੱਲੋਂ ਜੋ ਸੁਨਿਸ਼ਚਤਾ ਅਥਵਾ ਯਥਾਰਥ ਤੇ ਨਿਯਮਤਾ ਪ੍ਰਗਟ ਹੁੰਦੀ ਹੈ, ਉਹ ਮਾਨਸ ਦੇ ਵਧੀਆ ਪਰਬੰਧ ਕਾਰਨ ਹੈ।

✪ ✪ ✪

**10.07 ਸ਼ਲੋਕ :**

*एताम् वि-भूतिम् योगम् च, मम य: वेत्ति तद्-त्वत:। स: अ-वि-कम्पेन योगेन, युज्-यते न अत्र संशय:॥*

***ਏਤਾਮ੍ ਵਿਭੂਤਿਮ੍ ਯੋਗਮ੍ ਚ, ਮਮ ਯਹ ਵੇਤਿੱਤਦ੍ ਤ੍ਵਤਹ।***
***ਸਹ ਅਵਿ ਕਮ੍ਪੇਨ ਯੋਗੇਨ, ਯੁਜ੍ਯਤੇ ਨ ਅਤ੍ਰ ਸੰਸ਼ਯਹ॥***

**੦ ਸ਼ਬਦ ਅਰਥ :-** ਏਤਾਮ੍ : ਇਹ। ਵਿਭੂਤਿਮ੍ : ਧਨ ਦੌਲਤ, ਬਹੁਤਾਤ, ਅਮੀਰੀ, ਬਹੁਭਾਂਤੀ ਪ੍ਰਗਟਾਵਾ। ਯੋਗਮ੍ : ਯੋਗਾ ਸ਼ਕਤੀ। ਚ : ਅਤੇ। ਮਮਯਹ : ਮੇਰਾ। ਵੇਤਿੱ : ਜਾਣਦਾ ਹੈ। ਤਦ੍ ਤ੍ਵਤਹ : ਸੱਚਾਈ ਵਿੱਚ। ਸਹ : ਉਹ। ਅਵਿਕਮ੍ਧੇਨ : ਜੋ ਹਲਾਇਆ ਨਾ ਜਾ ਸਕੇ, ਅਹਿੱਲ। ਯੋਗੇਨ : ਯੋਗਾ ਵਿੱਚ। ਯੁਜ੍ਯਤੇ : ਜੋ ਸਥਾਪਿਤ ਹੋ ਗਿਆ ਹੋਵੇ। ਨ : ਨਹੀਂ। ਅਤ੍ਰ : ਏਥੇ। ਸੰਸ਼ਯਹ : ਸੰਦੇਹ ਸ਼ੱਕ।

**੦ ਸ਼ਲੋਕਾਰਥ :-** ਜਿਹੜਾ ਵੀ ਮੇਰੀ ਇਸ ਵਿਭੂਤੀ (ਵਿਸਤਾਰ) ਨੂੰ ਤੇ ਯੋਗ ਸ਼ਕਤੀ ਨੂੰ ਸੱਚਾਈ ਅਥਵਾ ਯਥਾਰਥ ਰੂਪ ਵਿੱਚ ਜਾਣਦਾ ਹੈ, ਉਹ ਹਮੇਸ਼ਾ ਲਈ ਅਹਿੱਲ ਯੋਗ ਨਾਲ ਸੰਬੰਧਿਤ ਹੋ ਜਾਂਦਾ ਹੈ। ਇਸ ਵਿੱਚ ਕੋਈ ਸੰਦੇਹ ਨਹੀਂ।

**ਪਦ-ਅਰਥ-ਵਿਸਥਾਰ :-** ੦ ਇਤਾਮ੍ ਵਿਭੂਤਿਮ੍ ਯੋਗਮ੍ ਚ ਮਮ – ਇਤਾਮ੍ ਸਰਵਨਾਮ ਅਤਿਅੰਤ ਨੇੜੇ ਦਾ ਲਕਸ਼ ਕਰਵਾਉਂਦਾ ਹੈ। ਏਥੇ ਇਹ ਸ਼ਬਦ ਚੌਥੇ ਤੋਂ ਲੈ ਕੇ ਛੇਵੇਂ ਸ਼ਲੋਕ ਤੱਕ ਦੀ ਕਹੀ ਹੋਈ ਵਿਭੂਤੀ ਤੇ ਯੋਗ ਦਾ ਲਕਸ਼ ਕਰਵਾਉਂਦਾ ਹੈ। ੦ ਵਿਭੂਤਿ ਨਾਂ ਭਗਵਾਨ ਦੇ ਏਸ਼ਵਰ੍ਯ ਦਾ ਹੈ ਅਤੇ ਯੋਗ ਨਾਂ ਭਗਵਾਨ ਦੀ ਅਲੌਕਿਕ ਵਿਲੱਖਣ ਸ਼ਕਤੀ ਅਨੰਤ ਸਮੱਰਥਾ ਦਾ ਹੈ। ੦ ਯੋਗ – ਭਗਵਾਨ ਦੀ ਸ਼ਕਤੀ ਦਾ ਨਾਂ ਹੈ। ਉਸ ਯੋਗ ਤੋਂ ਪ੍ਰਗਟ ਹੋਣ ਵਾਲੀਆਂ ਵਿਸ਼ੇਸ਼ਤਾਵਾਂ ਦਾ ਨਾਂ 'ਵਿਭੂਤਿ' ਹੈ। ਵਿਭੂਤੀਆਂ ਜਿੰਨੀਆਂ ਵੀ ਹਨ, ਉਹ ਸਾਰੀਆਂ ਭਗਵਾਨ ਦੀ ਸਮਰੱਥਾ ਤੇ ਪ੍ਰਭਾਵ ਨੂੰ ਪ੍ਰਗਟ ਕਰਦੀਆਂ ਹਨ 'ਮੇਰੇ ਤੋਂ ਪੈਦਾ ਹੁੰਦੀਆਂ ਹਨ।' ੦ ਭੋਗ ਭੋਗਣ ਨਾਲ ਹਾਨੀ ਹੁੰਦੀ ਹੈ, ਪਰ ਜਦ ਭੋਗ ਬੁੱਧੀ ਨਾਲ ਭੋਗੇ ਜਾਣ ਤਾਂ ਉਸ ਦੀ ਸ਼ਕਤੀ ਨਿਰੰਤਰ ਬਣੀ ਰਹਿੰਦੀ ਹੈ। ਭੋਗੀ ਅੰਦਰ ਸੁੱਖ ਨਹੀਂ, ਸੁੱਖ ਤਾਂ ਭੋਗਾਂ ਨੂੰ ਨਿਅੰਤਰਣ ਰੱਖਣ ਵਿੱਚ ਹੈ। ੦ ਸੰਯਮ (ਨਿਯੰਤਰਣ) ਦੋ ਪ੍ਰਕਾਰ ਦਾ ਹੁੰਦਾ ਹੈ 1. ਦੂਜਿਆਂ ਉੱਪਰ ਸ਼ਾਸਨ ਰੂਪ ਵਾਲਾ 2. ਆਪਣੇ ਆਪ ਕੀਤਾ ਸ਼ਾਸਨ ਰੂਪ ਵਾਲਾ। ਪਹਿਲੇ ਦਾ ਅਰਥ ਹੈ 'ਦੂਜਿਆਂ ਦੇ ਦੁੱਖ ਮਿਟ ਜਾਣ ਤੇ ਉਹ ਸੁਖੀ ਹੋ ਜਾਣ ਅਤੇ ਦੂਜੇ ਦਾ ਭਾਵ ਹੈ, ਆਪਣੇ ਸਵਾਰਥ ਤੇ ਅਭਿਮਾਨ ਦਾ ਤਿਆਗ ਕਰਨਾ, ਆਪਣੇ ਲਈ ਭੋਰਾ ਵੀ ਸੁੱਖ ਨਾ ਭੋਗਣਾ। ਦੋਵੇਂ ਕਿਸਮ ਦੇ ਸੰਯਮਾਂ ਦਾ ਨਾਂ ਹੀ "ਯੋਗ" ਹੈ, ਅਥਵਾ ਪ੍ਰਭਾਵ ਹੈ। ੦ ਯੋਗ – ਨਾਂ ਹੈ ਸਮਤਾ, ਸੰਬੰਧ ਤੇ ਸਾਮਰਥਾ ਦਾ, ਜੋ ਸਥਿਰ ਪਰਮਾਤਮ ਤੱਤਵ ਹੈ। ਜੋ ਸ਼ਕਤੀ ਦਾ ਸਰੋਤ ਹੈ, ਨਿਰਵਿਕਾਰ ਹੈ। ਉਸ ਵਰਗਾ ਸਮੱਰਥਸ਼ਾਲੀ ਹੋਰ ਕੋਈ ਨਹੀਂ। ੦ ਯਹ ਵੇਤਿੱ ਤਦ੍ ਤ੍ਵਤਹ = ਭਿਵੂਤੀ ਤੇ ਤਤਵ ਨੂੰ ਤੱਤਵ ਤੱਕ ਜਾਣ ਦਾ ਅਰਥ ਹੈ ਕਿ ਸੰਸਾਰ ਵਿੱਚ

ਕਾਰਨ ਰੂਪ ਤੋਂ ਮੇਰਾ ਜੋ ਕੁੱਝ ਪ੍ਰਭਾਵ ਸਾਮੱਰਥ ਹੈ ਤੇ ਪ੍ਰਗਟ ਹੋਣ ਵਾਲੀਆਂ ਜਿੰਨੀਆਂ ਵਿਸ਼ੇਸ਼ਤਾਵਾਂ ਹਨ ਤੇ ਜਿੰਨੇ ਪ੍ਰਾਣੀਆਂ ਦੇ ਮਨ ਵਿੱਚ ਪੈਦਾ ਹੋਣ ਵਾਲੇ ਭਾਵ ਹਨ ਤੇ ਹਰ ਪ੍ਰਕਾਰ ਦੀ ਜੋ ਵਿਲੱਖਣਤਾ ਹੈ – ਉਨ੍ਹਾਂ ਦੇ ਮੂਲ ਵਿੱਚ ਮੈਂ ਹਾਂ। ੦ ਸੰਸਾਰ ਵਿੱਚ ਕਿਰਿਆ ਤੇ ਪਦਾਰਥ ਪਵਿਰਤਨਸ਼ੀਲ ਹਨ, ਇਨ੍ਹਾਂ ਵਿੱਚ ਜੋ ਵਿਸ਼ੇਸ਼ਤਾ ਦਿਖਾਈ ਦਿੰਦੀ ਹੈ, ਉਹ ਸਥਾਈ ਰੂਪ ਵਿੱਚ ਵਿਆਪਕ ਪਰਮਾਤਮਾ ਦੀ ਹੈ। ਵਿਲੱਖਣਤਾ ਦੇਖ ਕੇ ਵਿਅਕਤੀ ਉਸ ਵਿੱਚ ਉਲਝ ਜਾਂਦਾ ਹੈ। ਜਿਸ ਕਾਰਨ ਮੂਲ ਤੱਤਵ ਵੱਲ ਦ੍ਰਿਸ਼ਟੀ ਨਹੀਂ ਜਾਂਦੀ। ੦ ਪ੍ਰਭੂ ਵਿਭੂਤੀਆਂ ਦੇ ਰੂਪ ਵਿੱਚ ਪ੍ਰਗਟ ਹੁੰਦਾ ਹੈ। ਜੋ ਵਿਲੱਖਣਤਾ ਹੈ, ਉਹ ਪ੍ਰਭੂ ਦੀ ਹੈ। ੦ ਸਹ ਅਵਿਕਮ੍ਪੇਨ ਯੋਗੇਨ, ਯੁਜ੍ਯਤੇ – ਉਸ ਦੀ ਮੇਰੇ ਵਿੱਚ – ਦ੍ਰਿੜ ਭਗਤੀ ਹੋ ਜਾਂਦੀ ਹੈ। ਉਸ ਦੀ ਕੇਵਲ ਮੇਰੇ ਵੱਲ ਹੀ ਖਿੱਚ ਪੈਦਾ ਹੁੰਦੀ ਹੈ। ੦ ਨ ਅਤ੍ਰ ਸੰਸ਼ਯਹ – ਜੇ ਉਸ ਨੂੰ ਭੋਰਾ ਵੀ ਸੰਦੇਹ ਹੁੰਦਾ ਤਾਂ ਉਹ ਮੈਨੂੰ ਤੱਤਵ ਤੋਂ ਨਾ ਮੰਨਦਾ। ਉਸ ਨੇ ਯੋਗ ਨੂੰ ਅਰਥਾਤ ਵਿਲੱਖਣ ਪ੍ਰਭਾਵ ਨੂੰ ਤੇ ਉਸ ਤੋਂ ਉਤਪਨ ਹੋਣ ਵਾਲੀ ਵਿਭੂਤੀਆਂ ਨੂੰ, ਮੈਥੋਂ ਵੱਖ ਮੰਨ ਕੇ ਮਹੱਤਵ ਦਿੱਤਾ ਹੈ। ਜੇ ਵਿਲੱਖਣਤਾ, ਆ ਵੀ ਜਾਵੇ ਤਾਂ ਉਹ ਪ੍ਰਭਾਵ ਨਹੀਂ ਪਾ ਸਕਦੀ। ਉਸ ਦੀ ਮੇਰੇ ਲਈ ਸੁਭਾਵਿਕ ਹੀ ਦ੍ਰਿੜ ਭਗਤੀ ਬਣ ਜਾਂਦੀ ਹੈ।

**ਵਿਆਖਿਆ :-** ਜਿਵੇਂ ਬਿਜਲੀ ਭਿੰਨ ਭਿੰਨ ਪ੍ਰਕਾਰ ਤੇ ਰੂਪ ਆਕਾਰ ਦੇ ਹਥਿਆਰਾਂ, ਸੰਦਾਂ ਵਿੱਚ ਕਾਰਜ ਕਰਦੀ ਹੈ। ਬਿਜਲੀ ਦੀ ਸ਼ਕਤੀ ਤਾਂ ਇੱਕ ਹੁੰਦੀ ਹੈ, ਪਰ ਛੋਟੇ ਤੇ ਵੱਡੇ ਇੰਜਨ ਚੱਲਦੇ ਹਨ। ਇਹੋ ਪ੍ਰਭੂ ਦੀ ਆਦਿ ਅਨਾਦਿ ਸ਼ਕਤੀ ਦਾ ਹੀ ਨਮੂਨਾ ਹੈ, ਜੋ ਸੰਵੇਦਨਾ ਅਤੇ ਸੰਵੇਦਨਹੀਣਤਾ ਦੀਆਂ ਸ਼ਾਨਦਾਰ ਕਿਸਮਾਂ ਦੇ ਰੂਪ ਵਿਚ, ਆਪਣੇ ਆਪ ਕਾਰਜਸ਼ੀਲ ਹੁੰਦੀ ਹੈ। ਨਿਰਣੇ ਕਰਕੇ ਵੀ ਆਦਮੀ ਜਾਣਦਾ ਹੈ ਕਿ ਜੋ ਕੁੱਝ ਵੀ ਆਦਮੀ ਮਹਿਸੂਸ ਕਰਦਾ ਹੈ, ਉਹ ਕੇਵਲ ਈਸ਼ਵਰ ਸ਼ਕਤੀ ਦੀ ਕਿਰਪਾ ਹੈ। ਪ੍ਰਭੂ ਦੀ ਹੀ ਮਹਿਮਾ ਹੈ। ਏਸੇ ਲਈ ਉਹ ਪ੍ਰਭੂ ਤੋਂ ਵੱਖ ਨਹੀਂ ਹੋ ਸਕਦਾ, ਭਾਵੇਂ ਉਹ ਧਰਤੀ ਤੋਂ ਤਾਂ ਵੱਖ ਹੋ ਜਾਵੇ। ਇਸ ਲਈ ਉਸ ਦਾ ਯੋਗ, ਪ੍ਰਭੂ ਨਾਲ ਉਤਸ਼ਾਹ ਪੈਦਾ ਕਰਨ ਲਈ ਬਣਾਇਆ ਗਿਆ ਹੈ। ਸ਼੍ਰੀ ਰਾਮ ਕ੍ਰਿਸ਼ਨਾ ਦੇ ਸ਼ਬਦਾਂ ਵਿੱਚ 'ਇੱਕ ਦੀਵਾ ਤੇਲ ਤੋਂ ਬਿਨਾਂ ਨਹੀਂ ਬਲ ਸਕਦਾ, ਏਸੇ ਤਰ੍ਹਾਂ ਆਦਮੀ ਪ੍ਰਭੂ ਨੂੰ ਨਹੀਂ ਤਿਆਗ ਸਕਦਾ।'

✪ ✪ ✪

**10.08 ਸ਼ਲੋਕ :**

*अहम् सर्वस्य प्र-भवः, मद्-तः सर्वम् प्र-वर्तते। इति मन्-त्वा भज-अन्ते माम्, बुधाः भाव-सम्-अनु-इ-ताः॥*

***ਅਹਮ੍ ਸਰ੍ਵਸ੍ਯ ਪ੍ਰਭਵਹ, ਮਦ੍ਤਹ ਸਰ੍ਵਮ੍ ਪ੍ਰਵਰ੍ਤਤੇ।***
***ਇਤਿ ਮਨ੍ਤ੍ਵਾ ਭਜਅੰਤੇ ਮਾਮ੍, ਬੁੱਧਾਹ ਭਾਵ ਸਮ੍ ਅਨੁਇਤਾਹ॥***

**੦ ਸ਼ਬਦ ਅਰਥ :-** ਅਹਮ੍ : ਮੈਂ। ਸਰ੍ਵਸ੍ਯ : ਸਾਰਿਆਂ ਦੇ। ਪ੍ਰਭਵਹ : ਸਰੋਤ। ਮਦ੍ਤਹ : ਮੇਰੇ ਕੋਲੋਂ। ਸਰ੍ਵਮ੍ : ਹਰ ਵਸਤੂ। ਪ੍ਰਵਰ੍ਤਤੇ : ਫੈਲਣਾ, ਵਿਕਾਸ ਕਰਨਾ। ਇਤਿ : ਇਸ ਤਰ੍ਹਾਂ। ਮਨ੍ਤ੍ਵਾ : ਸਮਝਦੇ ਹੋਏ। ਭਜਅੰਤੇ : ਪੂਜਾ ਕਰਦੇ। ਮਾਮ੍ : ਮੈਨੂੰ। ਬੁੱਧਾਹ : ਬੁੱਧੀਵਾਨ। ਭਾਵਸਮ੍ਅਨੁਇਤਾਹ : ਧਿਆਨ ਤਪੱਸਿਆ ਵਿੱਚ ਗ੍ਰਸਿਆ, ਧਿਆਨ ਯੋਗ ਨੂੰ ਸਮਰੱਥ ਬਣਾਉਣਾ, ਵਕਫ਼ ਕਰਨਾ।

**੦ ਸ਼ਲੋਕਾਰਥ :-** ਮੈਂ ਹੀ ਸਾਰੇ ਸੰਸਾਰ ਦਾ ਉਤਪਤੀ ਸਥਾਨ ਹਾਂ। ਮੇਰੇ ਤੋਂ ਹੀ ਸਾਰਾ ਸੰਸਾਰ ਹੋ ਰਿਹਾ ਹੈ। ਅਜਿਹਾ ਸਮਝ ਕੇ ਭਗਤੀ ਭਾਵ ਨਾਲ ਯੁਕਤ ਹੋ, ਗਿਆਨਵਾਨ ਮੇਰੀ ਅਰਚਨਾ ਕਰਦੇ ਹਨ।

**ਪਦ-ਅਰਥ-ਵਿਸਥਾਰ :-** ੦ ਅਹਮ੍ ਸਰ੍ਵਸ੍ਯ ਪ੍ਰਭਵਹ – ਪਦਾਂ ਵਿੱਚ "ਸਰ੍ਵਸਯ" ਭਗਵਾਨ ਦੀ ਵਿਭੂਤੀ ਹੈ। ਅਰਥਾਤ ਦੇਖਣ ਸੁਣਨ ਸਮਝਣ ਵਿੱਚ ਜੋ ਕੁੱਝ ਆ ਰਿਹਾ ਹੈ ਉਹ ਸਭ ਭਗਵਾਨ ਦੀ ਵਿਭੂਤੀ ਹੈ। ਭਗਵਾਨ ਦੇ ਯੋਗ (ਪ੍ਰਭਾਵ) ਵਿੱਚ ਸਭ ਭਿਵੂਤੀਆਂ ਪ੍ਰਗਟ ਹੁੰਦੀਆਂ ਹਨ। ਸਤਵੇਂ, ਅਠਵੇਂ ਤੇ ਨੌਵੇਂ ਅਧਿਆਵਾਂ ਵਿੱਚ ਜੋ ਕੁੱਝ ਕਿਹਾ ਗਿਆ ਹੈ, ਉਹ ਸਾਰਾ ਇਸ ਸ਼ਲੋਕ ਦੇ ਪੂਰਵਅਧ ਵਿੱਚ ਆ ਗਿਆ ਹੈ। ੦ ਮਾਨਸ ਨਾਦਜ, ਬਿੰਦੁਜ ਉਦਿੱਜ, ਜਰਾਯੁਜ, ਅੰਤਜ, ਸਵੇਦਜ, ਅਰਥਾਤ ਜੜ੍ਹ ਚੇਤਨ ਸ੍ਥਾਵਰ ਜੰਗਮ ਜਿੰਨੇ ਪ੍ਰਾਣੀ ਪੈਦਾ ਹੁੰਦੇ ਹਨ – ਸਾਰਿਆਂ ਦੀ ਉਤਪਤੀ ਦੇ ਮੂਲ ਪਰਮਾਤਮਾ ਹਨ। ੦ ਪ੍ਰਭਵਹ – ਦੇ ਅਰਥ ਹਨ ਕਿ ਮੈਂ ਸਾਰਿਆਂ ਦਾ ਅਭਿੰਨ ਨਿਮਿਤੋਪਾਦਾਨ ਕਾਰਣ ਹਾਂ, ਅਰਥਾਤ ਮੈਂ ਖੁਦ ਆਪ ਹੀ ਸ੍ਰਿਸ਼ਟੀ ਤੋਂ ਪ੍ਰਗਟ ਹੋਇਆ ਹਾਂ। ੦ ਮਦ੍-ਤਹ ਸਰ੍ਵਮ੍ ਪ੍ਰਵਰ੍ਤੇ – ਸੰਸਾਰ ਵਿੱਚ ਉਤਪਤੀ ਸਥਿਤੀ ਪ੍ਰਲਯ ਪਾਲਣ ਸੁਰੱਖਿਆ ਆਦਿ ਜਿਨੀਆਂ ਵੀ ਚੇਸ਼ਟਾਵਾਂ ਹੁੰਦੀਆਂ ਹਨ, ਜਿੰਨੇ ਕੰਮ ਹੁੰਦੇ ਹਨ, ਉਹ ਸਾਰੇ ਮੇਰੇ ਤੋਂ ਹੀ ਹੁੰਦੇ ਹਨ। ਮੂਲ ਮੈਂ ਹਾਂ। ਬਿਜਲੀ ਦੀ ਸ਼ਕਤੀ ਤੋਂ ਸਾਰੇ ਕੰਮ ਜਿਵੇਂ ਹੁੰਦੇ ਹਨ, ਏਸੇ ਤਰ੍ਹਾਂ ਸੰਸਾਰ ਦੀਆਂ ਸਾਰੀਆਂ ਕਿਰਿਆਵਾਂ ਦਾ ਮੂਲ ਕਾਰਣ ਮੈਂ ਹਾਂ। ੦ ਅਹਮ੍ ਸਰ੍ਵਸ੍ਯ ਪ੍ਰਭਵਹ ਮਦ੍ਤਹ ਸਰ੍ਵਮ੍ ਪ੍ਰਵਰ੍ਤਤੇ – ਕਹਿਣ ਦਾ ਸਾਰ ਇਹ ਹੈ ਕਿ ਸਾਧਕ ਦੀ ਦ੍ਰਿਸ਼ਟੀ ਪ੍ਰਾਣੀ ਮਾਤਰ ਦੇ ਭਾਵ ਆਚਰਣ ਕਿਰਿਆ ਆਦਿ ਵੱਲ ਨਾ ਜਾ ਕੇ ਉਨ੍ਹਾਂ ਸਾਰਿਆਂ ਦੇ ਮੂਲ ਵਿੱਚ ਸਥਿਤ ਭਗਵਾਨ ਦੇ ਵੱਲ ਹੀ ਜਾਣੀ ਚਾਹੀਦੀ ਹੈ। ਕਾਰਜ ਕਾਰਨ, ਭਾਵ ਕਿਰਿਆ ਵਸਤੂ ਪਦਾਰਥ ਵਿਅਕਤੀ ਆਦਿ ਮੂਲ ਵਿੱਚ ਜੋ ਤੱਤਵ ਹੈ, ਉਸ ਦੇ ਵੱਲ ਹੀ ਭਗਤਾਂ ਦੀ ਦ੍ਰਿਸ਼ਟੀ ਰਹਿਣੀ ਚਾਹੀਦੀ ਹੈ। 7.07, 7.12, 10.05 ਤੇ 10.08 ਵੇਂ ਸ਼ਲੋਕਾਂ ਵਿੱਚ 'ਮਦ੍ਤਹ' ਪਦ ਵਾਰ ਵਾਰ ਕਹਿਣ ਦਾ ਅਰਥ ਹੈ ਕਿ ਇਹ ਭਾਵ ਕਿਰਿਆ, ਵਿਅਕਤੀ ਆਦਿ ਸਾਰੇ ਭਗਵਾਨ 'ਚੋਂ ਹੀ ਪੈਦਾ ਹੋਏ ਹਨ ਤੇ ਭਗਵਾਨ ਵਿੱਚ ਹੀ ਲੀਨ ਹੋ ਜਾਣਗੇ। ਭਗਵਾਨ ਹੀ ਸਭ ਕੁੱਝ ਹੈ। ਇਸ ਗੱਲ ਨੂੰ ਜਿੰਨੀ ਛੇਤੀ ਸਮਝ ਲੈਣਾ ਚਾਹੀਦਾ ਹੈ, ਉਹ ਠੀਕ ਹੋਵੇਗਾ। ੦ ਸਰ੍ਵਸ੍ਯ ਅਤੇ ਸਰ੍ਵਮ੍ – ਦੋ ਵਾਰ ਸਰ੍ਵ ਪਦ ਦੇਣ ਦਾ ਭਾਵ ਇਹ ਹੈ ਕਿ ਭਗਵਾਨ ਤੋਂ ਬਿਨਾਂ ਇਸ ਸ੍ਰਿਸ਼ਟੀ ਦਾ ਨਾ ਕੋਈ ਉਤਪਾਦਕ ਹੈ, ਨਾ ਹੀ ਸੰਚਾਲਕ ਹੈ। ਸਭ ਕੁੱਝ ਭਗਵਾਨ ਹੀ ਹੈ। ੦ ਇਤਿ ਮਨ੍ਤ੍ਵਾ = ਭਗਵਾਨ ਤੋਂ ਹੀ ਸਾਰੇ ਸੰਸਾਰ ਦੀ ਉਤਪਤੀ ਹੁੰਦੀ ਹੈ। ਭਗਵਾਨ, ਸਥੂਲ ਸੂਖ਼ਮ ਸੱਤਾ ਦੇ ਮਾਲਕ ਹਨ। ਜੋ ਦ੍ਰਿੜਤਾ ਮੰਨ ਲੈਂਦੇ ਹਨ ਕਿ ਭਗਵਾਨ ਹੀ ਸਭ ਤੋਂ ਉੱਪਰ ਹੈ। ਉਸ ਦੇ ਬਰਾਬਰ ਹੋਰ ਕੋਈ ਨਹੀਂ, ਸਾਰਿਆਂ ਦਾ ਆਕਰਸ਼ਨ ਵਿਸ਼ਵਾਸ ਪ੍ਰੇਮ, ਸਭ ਭਗਵਾਨ ਹਨ। ਭਗਵਾਨ ਦਾ ਸਹਾਰਾ ਲੈਣ ਪਿੱਛੋਂ ਸਮਤਾ ਨਿਰਵਿਕਾਰਤਾ ਨਿਰਭੈਅਤਾ ਆਦਿ ਸੁਭਾਵਿਕ ਆ ਜਾਂਦੀ ਹੈ। ਦੈਵੀ-ਸ਼ਕਤੀ ਸੁਭਾਵਿਕ ਆ ਜਾਂਦੀ ਹੈ। ੦ ਬੁਧਾਹ – ਭਗਵਾਨ ਤੋਂ ਬਿਨਾਂ ਕਿਸੇ ਹੋਰ ਦੀ ਸੱਤਾ ਨਾ ਮੰਨਣਾ। ਭਗਵਾਨ ਨੂੰ ਮੂਲ ਮੰਨਣਾ। ਓਸ ਵਿੱਚ ਸ਼ਰਧਾ ਪ੍ਰੇਮ ਵਿਖਾਉਣਾ ਹੀ ਬੁੱਧੀਮਤਾ ਹੈ। ਇਸ ਲਈ ਭਗਵਾਨ ਵਿੱਚ ਸ਼ਰਧਾ ਰੱਖਣ ਵਾਲੇ ਨੂੰ ਬੁੱਧੀਮਾਨ ਕਿਹਾ ਗਿਆ ਹੈ।" ਉਹੋ ਸਰ੍ਵਵਿਤ੍ ਹੈ, ਜਿਹੜਾ ਮੈਨੂੰ ਖ਼ਰ (ਸੰਸਾਰ ਮਾਤਰ) ਤੋਂ ਅਤੀਤ ਤੇ ਅੱਖਰ (ਜੀਵਾਤਮਾ) ਤੋਂ ਉੱਤਮ ਜਾਣਦਾ ਹੈ। ੦ ਮਾਮ੍ ਭਜੰਤੇ – ਭਗਵਾਨ ਸੰਬੰਧੀ ਜਪ ਕੀਰਤਨ, ਰੂਪ ਦਾ ਚਿੰਤਨ, ਕਥਾ ਸੁਣਨਾ, ਗਰੰਥਾਂ ਦਾ ਪਾਠ ਕਰਨਾ, ਭਗਵਾਨ ਨੂੰ ਪ੍ਰਾਪਤ ਕਰਨ ਦੇ ਸਾਧਨ ਹਨ।

**ਵਿਆਖਿਆ :-** ਜਿਵੇਂ ਜੇ ਕੋਈ ਕਿਸਾਨ ਧਰਤੀ ਵਿੱਚ ਸਖ਼ਤ ਕਿਸਮ ਦਾ ਪੌਦਾ ਬੀਜਣਾ ਚਾਹੁੰਦਾ ਹੈ ਤਾਂ ਉਹ ਸਭ ਤੋਂ ਪਹਿਲਾਂ ਧਰਤੀ ਦੀ ਮਿੱਟੀ ਵੱਲ ਉਚੇਚ ਧਿਆਨ ਦਿੰਦਾ ਹੈ। ਉਸ ਨੂੰ ਕਾਸ਼ਤ ਯੋਗ ਬਣਾਉਂਦਾ ਹੈ। ਬੁੱਧੀਵਾਨ ਵਿਅਕਤੀ ਆਪਣੇ ਮਨ ਨੂੰ ਹਮੇਸ਼ਾ ਹੀ ਪ੍ਰਭੂ ਨਾਲ ਜੋੜਦਾ ਹੈ, ਇਹ ਜਾਣਦਿਆਂ ਕਿ ਪ੍ਰਭੂ ਹੀ ਸਾਰੀਆਂ ਵਸਤਾਂ ਦਾ ਸਰੋਤ ਹੈ। ਉਸ ਦਾ ਕੇਵਲ 'ਵਿਚਾਰ' ਹੀ ਮਨ ਨੂੰ ਅਮੀਰ

ਅਤੇ ਸਰੀਫ਼ ਬਣਾ ਦਿੰਦਾ ਹੈ। ਕਿਸੇ ਸਮੇਂ ਵੀ ਕਿਸੇ ਅਵੱਸਥਾ ਵਿੱਚ ਪ੍ਰਭੂ ਵੱਲੋਂ ਮੂੰਹ ਮੋੜਨ ਦੀ ਲੋੜ ਹੀ ਅਨੁਭਵ ਨਹੀਂ ਹੁੰਦੀ। ਜਿਵੇਂ ਜਦ ਪੌਦਾ, ਧਰਤੀ ਅੰਦਰ, ਆਪਣੀਆਂ ਜੜ੍ਹਾਂ ਲਗਾ ਲੈਂਦਾ ਹੈ ਤਾਂ ਉਵੇਂ - ਜੋ ਵੀ - ਪ੍ਰਭੂ ਨਾਲ ਜੁੜ ਜਾਂਦਾ ਹੈ। ਇਸ ਨੂੰ ਉਤਸ਼ਾਹ ਵਾਲਾ ਯੋਗ ਕਿਹਾ ਗਿਆ ਹੈ ਜਿਸ ਵਿੱਚ ਕੋਈ ਵੀ ਕਿਸੇ ਕਿਸਮ ਦਾ ਦੋਸ਼ ਨਹੀਂ ਹੁੰਦਾ।

✪ ✪ ✪

**10.09 ਸ਼ਲੋਕ :**

*मद्-चित्ताः मद्-गत-प्राणाः, बोध्यन्तः परस्परम्। कथ्-अयन्तः च माम् नित्यम्, तुष्-यन्ति च रम्-अन्ति च॥*

***ਮਦ੍ ਚਿੱਤਾਹ, ਮਦ੍ਗਤ ਪ੍ਰਾਣਾਹ, ਬੋਧ੍ ਯੰਤਹ ਪਰਸ੍ਪਰਮ੍।***

***ਕਥ੍ ਅਯੰਤਹ ਚ ਮਾਮ੍ ਨਿਤ੍ਯਮ੍, ਤੁਸ਼੍ ਯੰਤਿ ਚ ਰਮ੍ ਅੰਤਿ ਚ॥***

**੦ ਸ਼ਬਦ ਅਰਥ :-** ਮਦ੍ਚਿੱਤਾਹ : ਉਨ੍ਹਾਂ ਦੇ ਮਨ ਜੋ ਸਦਾ ਮੇਰੇ ਨਾਲ ਹਨ। ਮਦ੍ਗਤ ਪ੍ਰਾਣਾਹ : ਉਨ੍ਹਾਂ ਦੇ ਜੀਵਨ ਨਾਲ, ਜੋ ਮੇਰੇ ਵਿੱਚ ਲੀਨ ਹਨ। ਬੋਧ੍ ਯੰਤਹ : ਪ੍ਰਕਾਸ਼ਮਈ ਕਰਨਾ। ਪਰਸ੍ਪਰਮ੍ : ਆਪਸ ਵਿੱਚੀਂ। ਕਥ੍ ਅਯੰਤਹ : ਉਸ ਸੰਬੰਧੀ ਬੋਲਦਿਆਂ। ਚ : ਅਤੇ। ਮਾਮ੍ : ਮੇਰਾ। ਨਿਤ੍ਯਮ੍ : ਹਮੇਸ਼ਾ। ਤੁਸ਼੍ਯੰਤਿ : ਤਸੱਲੀ ਯੋਗ ਹਨ। ਚ : ਅਤੇ। ਰਮ੍ਅੰਤਿ : ਖੁਸ਼ ਹੋ ਗਏ ਹਨ। ਚ : ਅਤੇ।

**੦ ਸ਼ਲੋਕਾਰਥ :-** ਜਿਨ੍ਹਾਂ ਦਾ ਚਿੱਤ ਮੇਰੇ ਵਿਚ ਹੀ ਲੱਗਾ ਹੈ ਅਤੇ ਜਿਨ੍ਹਾਂ ਨੇ ਮੇਰੇ ਵਿੱਚ ਹੀ ਪ੍ਰਾਣ ਅਰਪਿਤ ਕਰ ਦਿੱਤੇ ਹਨ, ਅਜਿਹੇ ਭਗਤ ਲੋਕ ਆਪਸ ਵਿੱਚ ਇੱਕ ਦੂਜੇ ਨੂੰ ਮੇਰਾ ਸਰੂਪ ਸਮਝਾਉਂਦੇ ਹੋਏ ਅਤੇ ਮੇਰੇ ਗੁਣ ਦਸਦੇ ਹੋਏ ਸਦਾ ਸੰਤੁਸ਼ਟ ਹੁੰਦੇ ਹਨ ਅਤੇ ਰਮਣ ਕਰਦੇ ਹਨ।

**ਪਦ-ਅਰਥ-ਵਿਸਥਾਰ :-** ੦ ਮਦ੍ ਚਿੱਤਾਹ = 'ਉਹ ਮੇਰੇ ਚਿੱਤ ਵਾਲੇ ਹਨ। ਇੱਕ ਆਪਣੇ ਆਪ ਦਾ, ਇੱਕ ਚਿੱਤ ਨੂੰ ਭਗਵਾਨ ਨਾਲ ਲਾਉਣਾ ਹੁੰਦਾ ਹੈ, ਏਥੇ, 'ਮੈਂ ਭਗਵਾਨ ਦਾ ਹਾਂ', ਅਜਿਹਾ ਸੋਚਣ ਨਾਲ ਆਪਣਾ ਆਪ ਭਗਵਾਨ ਨਾਲ ਲੱਗ ਜਾਂਦਾ ਹੈ। ਏਥੇ ਚਿੱਤ ਬੁੱਧੀ ਆਦਿ ਆਪਣੇ ਆਪ ਸਾਰੇ ਭਗਵਾਨ ਵਿੱਚ ਲੱਗ ਜਾਂਦੇ ਹਨ। ਪਰ ਜੇ ਆਪ ਖੁਦ ਸੰਸਾਰੀ ਰਹੇ, ਸੰਸਾਰ ਵਿੱਚ ਲੱਗਿਆ ਰਹੇ, ਪਰ ਚਿੱਤ ਭਗਵਾਨ ਨਾਲ ਲਾਉਣਾ ਚਾਹੇ - ਇਹ ਅਸੰਭਵ ਹੈ। ਜਿੱਥੇ ਆਪਣਾਪਣ ਹੋਵੇ, ਆਤਮੀਯਤਾ ਹੁੰਦੀ ਹੈ। ਇਸ ਲਈ ਚਿੱਤ ਲਾਉਣ ਲਈ ਪ੍ਰੀਯਤਾ ਆਪਣਾ ਮਨ ਆਤਮੀਯਤਾ ਦਾ ਹੋਣਾ ਜ਼ਰੂਰੀ ਹੈ। ਅਜਿਹਾ ਕਰਨ ਵਾਲੇ ਭਗਤਾਂ ਨੂੰ ਹੀ ਮਦ੍ ਚਿੱਤਾਹ ਕਿਹਾ ਗਿਆ ਹੈ। ੦ ਮਦ੍ਗਤ ਪ੍ਰਾਣਾਹ - ਅਨੇਕ ਪ੍ਰਾਣ ਮੇਰੇ ਹੀ ਅਰਪਨ ਹੋ ਗਏ ਹਨ। ਪ੍ਰਾਣ ਵਿੱਚ ਦੋ ਗੱਲਾਂ ਹਨ। 1. ਜੀਣਾ ਤੇ 2. ਚੇਸ਼ਟਾ - ਉਨ੍ਹਾਂ ਭਗਤਾਂ ਦਾ ਜਿਉਣਾ ਤੇ ਉਨ੍ਹਾਂ ਦੀ ਚੇਸ਼ਟਾ - ਕੇਵਲ ਭਗਵਾਨ ਨੂੰ ਸਮਰੱਪਿਤ ਹੈ। ੦ ਸਭ ਉਦੇਸ਼ ਭਗਵਾਨ ਪ੍ਰਾਪਤੀ ਹੈ। ਹੋਰ ਸੰਸਾਰਕ ਵਸਤਾਂ ਪ੍ਰਾਪਤ ਨਾ ਹੋਣ, ਹਰ ਹਾਲ ਹਰ ਹਾਲਤ ਵਿੱਚ ਭਗਵਾਨ ਪ੍ਰਾਪਤ ਕਰਨਾ ਹੈ। ੦ ਬੋਧ-ਯੰਤਹ - ਪਰਸ੍ ਪਰਮ੍ - ਉਨ੍ਹਾਂ ਭਗਤਾਂ ਨੂੰ ਭਗਵਤ ਭਾਵ ਤੇ ਰੁਚੀ ਵਾਲੇ ਮਿਲ ਜਾਂਦੇ ਹਨ ਤਾਂ ਉਨ੍ਹਾਂ ਵਿਚਕਾਰ ਭਗਵਾਨ ਚਰਚਾ ਹੋਣ ਲੱਗਦੀ ਹੈ। ਤੇ ਉਹ ਸਾਰੇ ਮਿਲਕੇ ਭਗਵਾਨ ਦੇ ਰਹੱਸ ਗੁਣ ਤੱਤਵ ਪ੍ਰਭਾਵ ਜਾਨਣ ਦਾ ਯਤਨ ਕਰਦੇ ਹਨ। ਗਿਆਨ, ਚਿੰਤਨ ਰਾਹੀਂ ਪ੍ਰਕਾਸ਼ ਪ੍ਰਾਪਤ ਹੁੰਦਾ ਹੈ। ਭਗਵਾਨ ਪ੍ਰਾਪਤੀ ਲਈ ਆਕਰਸ਼ਨ ਪੈਦਾ ਹੁੰਦਾ ਹੈ। ੦ ਕਥ੍ ਅਯੰਤਹ ਚ, ਮਾਮ੍ ਨਿਤ੍ਯਮ੍ - ਉਨ੍ਹਾਂ ਨੂੰ ਭਗਵਾਨ ਦੀ ਕਥਾ ਲੀਲ੍ਹਾ ਸੁਣਨ ਵਾਲਾ ਮਿਲ ਜਾਂਦਾ ਹੈ ਤਾਂ ਉਹ ਭਗਵਾਨ ਦੀ ਕਥਾ ਸੁਣਾਉਂਦੇ ਹਨ ਤੇ ਹੋਰਾਂ ਪਾਸੋਂ ਸੁਣਦੇ ਹਨ। ਭਗਵਾਨ ਦੇ ਪ੍ਰੇਮੀ ਭਗਤਾਂ ਨੂੰ ਕੋਈ ਸੁਣਨ ਵਾਲਾ ਮਿਲ ਜਾਂਦਾ ਹੈ। ਉਹ ਭਗਵਾਨ ਦੀ ਕਥਾ ਸੁਣਾਉਣ ਨਾਲੋਂ ਸਰੋਤਾ ਬਣ ਕੇ ਸੁਣਨ ਨੂੰ ਚੰਗਾ ਸਮਝਦੇ ਹਨ। ੦ ਰਮ੍ ਅੰਤਿ ਚ - ਉਹ ਭਗਵਾਨ ਵਿੱਚ ਹੀ ਰਮਣ ਕਰਦੇ ਹਨ, ਪ੍ਰੇਮ ਕਰਦੇ ਹਨ। ਦੋਵੇਂ ਇੱਕ ਮਿਕ ਹੋ ਜਾਂਦੇ ਹਨ। ਕਦੇ ਭਗਤ, ਭਗਵਾਨ ਦਾ ਭਗਤ ਹੁੰਦਾ ਹੈ, ਕਦੇ ਭਗਵਾਨ ਆਪਣੇ ਭਗਤ ਦੇ ਭਗਤ ਬਣ ਜਾਂਦੇ ਹਨ। ਇਹੋ ਭਗਵਾਨ ਭਗਤ ਦੀ ਪ੍ਰੇਮ ਲੀਲ੍ਹਾ ਹੈ।

**ਵਿਆਖਿਆ :-** ਜਿਸ ਨੂੰ ਅਸੀਂ ਚਾਹੁੰਦੇ ਹਾਂ, ਉਸ ਉੱਪਰ ਆਪਣਾ ਧਿਆਨ ਕੇਂਦਰਿਤ ਕਰਦੇ ਹਾਂ। ਜਿਹੜੇ ਬੱਚੇ ਆਪਣੇ ਮਾਂ-ਬਾਪ ਨੂੰ ਸਭ ਕੁੱਝ ਸਮਝਦੇ ਹਨ, ਉਹ ਉਨ੍ਹਾਂ ਵਿੱਚ ਘੁਲ ਮਿਲ ਜਾਂਦੇ ਹਨ। ਏਸੇ ਤਰ੍ਹਾਂ ਭਗਤ ਸਾਧਕ ਉਪਾਸ਼ਕ ਜਿਹੜੇ ਜਾਣ ਲੈਂਦੇ ਹਨ ਕਿ ਉਨ੍ਹਾਂ ਦਾ ਸਰੋਤ, ਪ੍ਰਭੂ ਹੈ, ਉਹ ਆਪਣਾ ਮਨ ਉਸ ਵੱਲ ਲਗਾ ਲੈਂਦੇ ਹਨ। ਇੱਕ ਨੌਜਵਾਨ ਆਪਣੇ ਮਾਪਿਆਂ ਲਈ ਸਭ ਕੁੱਝ ਕੁਰਬਾਨ ਕਰ ਦਿੰਦਾ ਹੈ। ਜੀਵਨ ਤੋਂ ਵੱਧ ਕਿਸੇ ਨੂੰ ਹੋਰ ਕੁੱਝ ਵੀ ਪਿਆਰਾ ਨਹੀਂ ਹੁੰਦਾ। ਭਗਤ ਪ੍ਰਭੂ ਲਈ ਆਪਣੀ ਜ਼ਿੰਦਗੀ ਸਮੱਰਪਿਤ ਕਰ ਦਿੰਦਾ ਹੈ, ਇਹ ਦੋ ਪ੍ਰੇਮੀਆਂ ਵਾਂਗ ਨਹੀਂ, ਜੋ ਚੰਮ ਖੁਸ਼ੀਆਂ ਲਈ ਇੱਕ ਦੂਜੇ ਲਈ ਮਰ ਜਾਂਦੇ ਹਨ। ਬਲਕਿ ਭਗਤ ਦਾ ਦੂਜਿਆਂ ਨੂੰ ਪ੍ਰਭੂ ਉਪਾਸ਼ਨਾ ਕਰਨ ਦਾ ਸੱਦਾ ਦਿੰਦੇ ਹਨ। ਆਪਣੇ ਸਮਝੇ ਵਿਚਾਰਾਂ, ਤਜੱਰਬਿਆਂ ਅਤੇ ਸੰਕਲਪਾਂ ਨੂੰ ਦੂਰ ਦੂਰ ਤੱਕ ਪ੍ਰਚਾਰਦੇ ਹਨ। ਇੰਜ ਕਰਕੇ ਉਨ੍ਹਾਂ ਨੂੰ ਖੁਸ਼ੀ ਮਿਲਦੀ ਹੈ। ਉਹ ਪ੍ਰਭੂ ਦੀਆਂ ਬਖਸ਼ਸ਼ਾਂ ਪ੍ਰਾਪਤ ਕਰਦੇ ਹਨ। ਪ੍ਰਭੂ ਪ੍ਰਾਪਤੀ ਲਈ ਸਾਧਨਾ ਉਪਾਸ਼ਨਾ ਅਤੇ ਤਿਆਗ ਬਲੀਦਾਨ ਦੀ ਲੋੜ ਹੈ।

✪ ✪ ✪

**10.10 ਸ਼ਲੋਕ :**

*तेषाम् सतत-युज्-तानाम्, भज्-अताम् प्रीति-पूर्व-कम्। (दा-दा) ददा-मि बुद्धि योगम् तम्, येन माम् उप-यान्ति ते॥*

***ਤੇਸ਼ਾਮ੍ ਸਤਤ ਯੁਜ੍ ਤਾਨਾਮ੍, ਭਜ੍ ਅਤਾਮ੍ ਪ੍ਰੀਤਿਪੂਰਵ-ਕਮ੍।***

***(ਦਾਦਾ) ਦਦਾਮਿ ਬੁਦ੍ਧਿ ਯੋਗਮ੍ ਤਮ੍, ਯੇਨ ਮਾਮ੍ ਓਪਯਾਂਤਿ ਤੇ॥***

**੦ ਸ਼ਬਦ ਅਰਥ :-** ਤੇਸ਼ਾਮ੍ : ਉਨ੍ਹਾਂ ਨੂੰ। ਸਤਤ ਯੁਜ੍ਤਾਨਾਮ੍ : ਸਦੀਵੀ ਪਰਪੱਕ। ਭਜ੍ਅਤਾਮ੍ : ਪੂਜਦਿਆਂ ਹੋਇਆਂ। ਪ੍ਰੀਤਿ ਪੂਰਵ ਕਮ੍ : ਪਿਆਰ ਨਾਲ। ਦਦਾਮਿ : ਮੈਂ ਦਿੰਦਾ ਹਾਂ। ਬੁਦ੍ਧਿ ਯੋਗਮ੍ : ਯੋਗਾ ਦਾ ਵਿਵੇਕ। ਤਮ੍ : ਉਹ। ਯੇਨ : ਜਿਸ ਦੇ ਰਾਹੀਂ। ਮਾਮ੍ : ਮੇਰਾ। ਉਪਯਾਂਤਿ : ਆਉਂਦੇ ਹਨ। ਤੇ : ਉਹ।

**੦ ਸ਼ਲੋਕਾਰਥ :-** ਮੇਰੇ ਵਿੱਚ ਲੱਗੇ ਹੋਏ ਅਤੇ ਮੈਨੂੰ ਪ੍ਰੇਮ ਪੂਰਵਕ ਭਜਨ ਵਾਲੇ ਉਨ੍ਹਾਂ ਲੋਕਾਂ ਨੂੰ ਮੈਂ ਬੁੱਧੀ ਯੋਗ (ਤਤਵ ਗਿਆਨ ਸਰੂਪ ਯੋਗ) ਦਿੰਦਾ ਹਾਂ, ਜਿਸ ਤੋਂ ਉਹ ਮੈਨੂੰ ਪ੍ਰਾਪਤ ਹੁੰਦੇ ਹਨ।

**ਪਦ-ਅਰਥ-ਵਿਸਥਾਰ :-** ੦ ਤੇਸ਼ਾਮ੍ ਸਤਤ ਯੁਜ੍ ਤਾਨਾਮ੍ - 10.09ਵੇਂ ਸ਼ਲੋਕ ਅਨੁਸਾਰ, ਜੋ ਭਗਵਾਨ ਵਿੱਚ ਹੀ ਚਿੱਤ ਤੇ ਪ੍ਰਾਣ ਲਗਾਉਣ ਵਾਲੇ ਹਨ, ਭਗਵਾਨ ਦੇ ਗੁਣ ਪ੍ਰਭਾਵ, ਲੀਲਾ ਰਹੱਸ, ਆਦਿ ਨੂੰ ਆਪਸ ਵਿੱਚ ਇੱਕ ਦੂਜੇ ਨੂੰ ਦੱਸਦੇ ਹੋਏ ਭਗਵਾਨ ਦੇ ਨਾਂ ਤੇ ਗੁਣਾਂ ਦਾ ਕਥਨ ਕਰਦੇ ਹਨ, ਨਿੱਤ ਨਿਰੰਤਰ ਭਗਵਾਨ ਵਿੱਚ ਮਨ ਬੁੱਧੀ ਲਗਾਉਣ ਵਾਲੇ ਨੂੰ, ਏਥੇ ਸਤਤਯਜੁਤਾਨਾਮ੍ ਕਿਹਾ ਹੈ। ੦ ਭਜੁਅਤਾਮ੍

ਪ੍ਰੀਤਿ ਪੂਰਵ ਕਮ੍ = ਅਜਿਹੇ ਭਗਤ ਨਾ ਗਿਆਨ ਨਾ ਵੈਰਾਗ ਚਾਹੁੰਦੇ ਹਨ। ਇਸ ਲਈ ਉਨ੍ਹਾਂ ਨੂੰ ਸੰਸਾਰਕ ਭੋਗਾਂ ਦੀ ਇੱਛਾ ਵੀ ਨਹੀਂ ਹੁੰਦੀ। ਉਹਨਾਂ ਦਾ ਧਿਆਨ ਪਦਾਰਥਾਂ ਵੱਲ ਜਾਂਦਾ ਹੀ ਨਹੀਂ ਹੈ। ਨਾ ਉਨ੍ਹਾਂ ਦੇ ਮਨ ਵਿੱਚ ਸਿੱਧੀ ਪ੍ਰਤਿ ਆਦਰ ਹੁੰਦਾ ਹੈ। ਉਹ ਤਾਂ ਕੇਵਲ ਭਗਵਾਨ ਨੂੰ ਆਪਣਾ ਮੰਨਦੇ ਹੋਏ ਸੁਭਾਵਿਕ ਹੀ ਭਗਵਾਨ ਨੂੰ ਆਪਣਾ ਮੰਨਦੇ ਹਨ। ਤੇ ਭਗਵਾਨ ਭਜਨ ਕਰਦੇ ਰਹਿੰਦੇ ਹਨ। ਉਨ੍ਹਾਂ ਦਾ ਸੰਸਾਰ ਵਸਤਾਂ ਨਾਲ ਕੋਈ ਸੰਬੰਧ ਹੀ ਨਹੀਂ ਹੁੰਦਾ। ਭਗਵਾਨ-ਪ੍ਰੀਤੀ ਵਿੱਚ ਐਨੇ ਮਸਤ ਹੋ ਜਾਂਦੇ ਹਨ ਕਿ ਉਨ੍ਹਾਂ ਦੇ ਅੰਦਰ ਭਗਵਾਨ ਤੋਂ ਬਿਨਾਂ ਹੋਰ ਕੋਈ ਇੱਛਾ ਜਾਗ੍ਰਿਤ ਨਹੀਂ ਹੁੰਦੀ। ੦ ਦਦਾਮਿ ਬੁਧਿ ਯੋਗਮ੍ ਤਮ੍ = ਕਿਸੇ ਵਸਤੂ ਵਿਅਕਤੀ ਘਟਨਾ ਹਾਲਾਤ ਦੇ ਸੰਯੋਗ ਤੋਂ ਅੰਤਹਕਰਣ ਵਿੱਚ ਕੋਈ ਹਲਚਲ ਨਾ ਹੋਵੇ, ਅਰਥਾਤ ਸੰਸਾਰ ਦੇ ਪਦਾਰਥ ਮਿਲਣ ਜਾਂ ਨਾ ਮਿਲਣ, ਨਫ਼ਾ ਹੋਵੇ ਜਾਂ ਨੁਕਸਾਨ। ਆਦਰ ਹੋਵੇ ਜਾਂ ਨਿਰਾਦਰ। ਕੋਈ ਸਥਿਤੀ ਕਿਉਂ ਨਾ ਹੋਵੇ, ਉਨ੍ਹਾਂ ਨੂੰ ਕੋਈ ਫ਼ਰਕ ਨਹੀਂ ਪੈਂਦਾ। ਉਹ ਬੁੱਧੀ ਯੋਗ ਬਣ ਜਾਂਦੇ ਹਨ। ਉਨ੍ਹਾਂ ਵਿੱਚ ਸਮਤਾ ਆ ਜਾਂਦੀ ਹੈ। ਅਜਿਹਾ ਮੈਂ ਉਨ੍ਹਾਂ ਲਈ ਕਰਦਾ ਹਾਂ। ੦ ਦਦਾਮਿ = ਦਾ ਅਰਥ ਹੈ ਕਿ ਉਹ ਬੁੱਧੀਯੋਗ ਨੂੰ ਆਪਣਾ ਨਹੀਂ ਮੰਨਦੇ। ਸਭ ਕੁੱਝ ਭਗਵਾਨ ਦਾ ਦਿੱਤਾ ਹੋਇਆ ਮੰਨਦੇ ਹਨ। ਬੁੱਧੀ ਯੋਗ ਉਨ੍ਹਾਂ ਲਈ ਕੋਈ ਵਿਸ਼ੇਸ਼ਤਾ ਨਹੀਂ ਹੈ। ੦ 'ਯੇਨ' ਮੈਂ ਉਨ੍ਹਾਂ ਨੂੰ ਇਹ ਬੁੱਧੀ ਯੋਗ ਦਿੰਦਾ ਹਾਂ, ਜਿਸ ਬੁੱਧੀ ਯੋਗ ਨਾਲ ਇਹ ਮੈਨੂੰ ਪ੍ਰਾਪਤ ਹੋ ਜਾਂਦੇ ਹਨ। ੦ ਮਾਮ੍ ਉਪਯਾਨਿੰਤਤੇ, ਜਦ ਉਹ ਭਗਵਾਨ ਵਿੱਚ ਚਿੱਤ ਅਤੇ ਪ੍ਰਾਣ ਲਾਉਣ ਵਾਲੇ ਹੋ ਗਏ, ਭਗਵਾਨ ਵਿੱਚ ਸੰਤੁਸ਼ਟ ਹੋ ਗਏ, ਭਗਵਾਨ ਨਾਲ ਪ੍ਰੇਮ ਕਰਨ ਲੱਗੇ ਤਾਂ ਉਨ੍ਹਾਂ ਲਈ ਭਗਵਾਨ ਪ੍ਰਾਪਤ ਕਰਨਾ ਕੀ ਔਖਾ ਹੈ ? ਮੈਨੂੰ ਪ੍ਰਾਪਤ ਕਰਕੇ ਉਨ੍ਹਾਂ ਨੂੰ ਪੂਰਣਤਾ ਦਾ ਅਨੁਭਵ ਹੋ ਜਾਂਦਾ ਹੈ।

**ਵਿਆਖਿਆ :-** ਜਿਵੇਂ ਜਦੋਂ ਅਸੀਂ ਚਖਦੇ ਹਾਂ, ਖੰਡ ਦਾ ਸੁਆਦ ਮਿੱਠਾ ਹੁੰਦਾ ਹੈ, ਜਿਸ ਨਾਲ ਭਿੰਨ ਭਿੰਨ ਪ੍ਰਕਾਰ ਦੀਆ ਮਿਠਾਈਆਂ ਬਣਦੀਆਂ ਹਨ। ਬੁੱਧੀ ਯੋਗਾ ਵੀ ਖੰਡ ਵਾਂਗ ਹੈ। ਉਹ ਸਾਧਕ ਜੋ ਯੋਗਾ ਦਾ ਨਿਰੰਤਰ ਦ੍ਰਿੜ ਵਿਸ਼ਵਾਸ ਨਾਲ ਅਭਿਆਸ ਕਰਦਾ ਹੈ, ਉਸ ਦੇ ਮਨ ਵਿੱਚ ਪ੍ਰਭੂ ਦੀ ਚਮਤਕਾਰੀ ਸ਼ਕਤੀ ਦਾ ਪ੍ਰਭਾਵ ਪੈਣਾ ਸ਼ੁਰੂ ਹੁੰਦਾ ਹੈ। ਮੁਢਲੇ ਤਜੱਰਬੇ, ਸਾਧਕ ਨੂੰ ਹੋਰ ਯੋਗਾ ਅਭਿਆਸ ਕਰਨ ਦੀ ਉਤਸ਼ਾਹਜਨਕ ਪ੍ਰੇਰਨਾ ਦਿੰਦੇ ਹਨ। ਜਿਉਂ ਜਿਉਂ ਉਹ ਯੋਗ ਅਭਿਆਸ ਕਰਦਾ ਹੈ, ਤਿਉਂ ਤਿਉਂ ਉਸ ਨੂੰ ਪ੍ਰਭੂ-ਸ਼ਕਤੀ ਦਾ ਗਿਆਨ ਵਧੇਰੇ ਹੁੰਦਾ ਹੈ। ਇੰਜ ਬੁੱਧੀ ਯੋਗ ਸਾਧਕ ਨਾਲ ਅਟੁੱਟ ਰਿਸ਼ਤਾ ਸਥਾਪਿਤ ਕਰਦਾ ਹੈ, ਜਿਸ ਨਾਲ ਵੱਧ ਤੋਂ ਵੱਧ ਪ੍ਰਭੂ ਗਿਆਨ ਹੁੰਦਾ ਹੈ। ਉਪਾਸਨਾ ਭਗਤੀ ਸ਼ਰਧਾ ਬੁੱਧੀਯੋਗ ਦੇ ਵਿਕਾਸ ਲਈ ਜ਼ਰੂਰੀ ਹੈ। ਜਿਵੇਂ ਹਨੇਰੇ ਕਮਰੇ ਵਿੱਚ ਬੈਠੇ ਕਿਸੇ ਵਿਅਕਤੀ ਨੂੰ ਛੋਟੀ ਜਿਹੀ ਮੋਰੀ ਵਿੱਚੋਂ ਆਉਂਦੇ ਚਾਨਣ ਦਾ ਅੰਦਾਜ਼ਾ ਘੱਟ ਪੈਂਦਾ ਹੈ, ਜਿਉਂ ਜਿਉਂ ਮੋਰੀ ਦਾ ਆਕਾਰ ਵਧਦਾ ਹੈ, ਚਾਨਣ ਦਾ ਘੇਰਾ ਵੀ ਵਧਦਾ ਹੈ। ਬੁੱਧੀ ਯੋਗ ਰੂਪੀ ਮੋਰੀ ਜਿੰਨੀ ਵੱਡੀ ਹੁੰਦੀ ਜਾਏਗੀ, ਤਿਉਂ ਤਿਉਂ ਪ੍ਰਭੂ-ਰੂਪੀ-ਗਿਆਨ ਦਾ ਚਾਨਣ ਵਧੇਰੇ ਪ੍ਰਾਪਤ ਹੁੰਦਾ ਰਹੇਗਾ।



**10.11 ਸ਼ਲੋਕ :**

*तेषाम् एव अनु-कम्पा अर्थम्, अहम् अ-ज्ञान-जम् तमः। नाश-अयामि आत्म-भाव-स्थः, ज्ञान-दीपेन भास्-वता॥*

***ਤੇਸ਼ਾਮ੍ ਏਵ ਅਨ੍ ਕੰਪਾ ਅਰਥਮ੍, ਅਹਮ੍ ਅਗ੍ਯਾਨਮ੍ ਜਮ੍ ਤਮਹ।***
***ਨਾਸ਼੍ ਅਯਾਮਿ ਆਤ੍ਮ ਭਾਵ ਸ੍ਥਹ, ਗ੍ਯਾਨ ਦੀਪੇਨ ਭਾਸ੍ਵਤਾ॥***

**੦ ਸ਼ਬਦ ਅਰਥ :-** ਤੇਸ਼ਾਮ੍ : ਉਨ੍ਹਾਂ ਲਈ। ਏਵ : ਸਿਰਫ਼। ਅਨੁਕੰਪਾ ਅਰਥਮ੍ : ਤਰਸ, ਰਹਿਮ ਦਿਲੀ ਵਿੱਚੋਂ। ਅਹਮ੍ : ਮੈਂ। ਅਗ੍ਯਾਨ੍ਮ੍ : ਅਗਿਆਨਤਾ ਤੋਂ ਪੈਦਾ ਹੋਇਆ। ਤਮਹ : ਹਨੇਰਾ। ਨਾਸ਼੍ਅਯਾਮਿ : ਮੈਂ ਬਰਬਾਦ ਕਰਦਾ ਹਾਂ। ਆਤ੍ਮ ਭਾਵ ਸ੍ਥਹ : ਆਪਣੇ ਸਵੈ ਅੰਦਰ ਨਿਵਾਸ ਕਰਨਾ। ਗ੍ਯਾਨ ਦੀਪੇਨ : ਗਿਆਨ ਦੇ ਦੀਪਕ ਰਾਹੀਂ। ਭਾਸ੍ਵਤਾ : ਚਮਕਦਾਰ।

**੦ ਸ਼ਲੋਕਾਰਥ :-** ਉਨ੍ਹਾਂ ਲਈ ਰਹਿਮ ਦਿਲ ਹੋ ਕੇ ਆਤਮ ਭਾਵ ਤੋਂ (ਅੰਤਹਕਰਣ ਤੋਂ) ਸਥਿਤ ਹੋ ਕੇ, ਮੈਂ ਪ੍ਰਕਾਸ਼ਮਾਨ ਗਿਆਨ ਰੂਪ ਦੀਪਕ ਦੇ ਰਾਹੀਂ ਉਨ੍ਹਾਂ ਦੇ ਅਗਿਆਨ ਰੂਪੀ ਅੰਧਕਾਰ ਨੂੰ ਨਸ਼ਟ ਕਰ ਦਿੰਦਾ ਹਾਂ।

**ਪਦ-ਅਰਥ-ਵਿਸਥਾਰ :-** ੦ ਤੇਸ਼ਾਮ੍ ਏਵ ਅਨੁਕਮ੍ਪਾ ਅਥਰ੍ਮ੍ - ਅਹਮ੍ ਅਗ੍ਯਾਨ - ਜਮ੍ ਤਮਹ = ਉਨ੍ਹਾਂ ਦੇ ਮਨ ਵਿੱਚ ਨਾ ਸੰਸਾਰਕ ਨਾ ਹੀ ਮੈਨੂੰ ਛੱਡ ਕੇ ਮੁਕਤੀ ਦੀ ਇੱਛਾ ਹੁੰਦੀ ਹੈ। ਉਹ ਨਾ ਸੰਸਾਰਕ ਨਾ ਪਦਾਰਥਕ ਵਸਤਾਂ ਚਾਹੁੰਦੇ ਹਨ, ਉਹ ਤਾਂ ਪ੍ਰੇਮ ਪੂਰਵਕ ਮੇਰਾ ਚਿੰਤਨ ਕਰਦੇ ਹਨ। ਉਨ੍ਹਾਂ ਦੀ ਨਿਸ਼ਕਾਮਤਾ ਤੇ ਪ੍ਰੇਮ ਨੂੰ ਦੇਖ ਕੇ ਮੇਰਾ ਹਿਰਦਾ ਪਿਘਲ ਜਾਂਦਾ ਹੈ। ਮੈਂ ਚਾਹੁਣ ਲੱਗਦਾ ਹਾਂ, ਮੇਰੇ ਕੋਲੋਂ ਉਹ ਕੁੱਝ ਪ੍ਰਾਪਤ ਕਰਨ। ਪਰ ਉਹ ਕੁੱਝ ਨਾ ਕੁੱਝ ਲੈਂਦੇ ਹਨ, ਨਾ ਇੱਛਾ ਕਰਦੇ ਹਨ। ਮੈਂ ਖੁਸ਼ ਹੋ ਕੇ ਉਨ੍ਹਾਂ ਦੇ ਅਗਿਆਨ ਦੇ ਹਨੇਰੇ ਦੂਰ ਕਰ ਦਿੰਦਾ ਹਾਂ, ਤਾਂ ਕਿ ਮੇਰੇ ਭਗਤ ਚਾਨਣ ਚਾਨਣ ਹੋ ਜਾਣ। ੦ ਆਤ੍ਮ ਭਾਵਸ੍ਥਹ = ਮਨੁੱਖ, ਆਪਣਾ ਜੋ ਹੋਣਾ ਪਨ ਮੰਨਦਾ ਹੈ ਕਿ 'ਮੈਂ ਹਾਂ' ਤਾਂ ਇਹ ਪ੍ਰਕ੍ਰਿਤੀ ਦੇ ਨਾਲ ਸੰਬੰਧ ਜੋੜ ਕੇ ਹੀ ਮੰਨਦਾ ਹੈ। ਆਪਣੇ ਸਰੀਰ ਦੇ ਬਦਲਣ ਨੂੰ ਆਪਣਾ ਬਦਲਣਾ ਸਮਝਣ ਲੱਗਦਾ ਹੈ। ਜਿਵੇਂ ਮੈਂ ਬੱਚਾ ਹਾਂ, ਮੈਂ ਜਵਾਨ ਹਾਂ, ਮੈਂ ਬੁੱਢਾ ਹਾਂ। ਮੈਂ ਨਿਰਬਲ ਹਾਂ, ਮੈਂ ਬਲਵਾਨ ਹਾਂ। ਪਰ ਇਨ੍ਹਾਂ ਵਿਸ਼ੇਸ਼ਣਾਂ ਨੂੰ ਛੱਡ ਕੇ ਤੱਤਵ ਦੀ ਦ੍ਰਿਸ਼ਟੀ ਤੋਂ ਇਨ੍ਹਾਂ ਪ੍ਰਾਣੀਆਂ ਦਾ ਆਪਣਾ ਜੋ ਹੋਣਾਪਨ ਹੈ, ਉਹ ਪ੍ਰਕ੍ਰਿਤੀ ਤੋਂ ਰਹਿਤ ਹੈ। ਇਸ ਹੋਣਪਨ ਵਿੱਚ ਸਦਾ ਰਹਿਣ ਵਾਲੇ ਪ੍ਰਭੂ ਦੇ ਲਈ ਏਥੇ ਆਤ੍ਮ ਭਾਵਸ੍ਥਹ ਪਦ ਆਇਆ ਹੈ। ੦ ਭਾਸ੍ - ਵਤਾ - ਗ੍ਯਾਨਦੀਪੇਨ ਨਾਸ਼੍ਯਾਮਿ = ਪ੍ਰਕਾਸ਼ਮਾਨ ਗਿਆਨ ਦੀਪ ਦੇ ਰਾਹੀਂ ਉਨ੍ਹਾਂ ਪ੍ਰਾਣੀਆਂ ਦੇ ਅਗਿਆਨਜਨ੍ਯ ਅੰਧਕਾਰ ਦਾ ਨਾਸ਼ ਕਰ ਦਿੰਦਾ ਹਾਂ। ਜਿਸ ਗਿਆਨ ਦੇ ਕਾਰਨ ਮੈਂ ਕੌਣ, ਮੈਂ ਕੌਣ ਹਾਂ, ਮੇਰਾ ਸਰੂਪ ਕੀ ਹੈ ? ਅਜਿਹਾ ਜੋ ਅਨਜਾਨਪੁਨਾ ਰਹਿੰਦਾ ਹੈ, ਉਸ ਅਗਿਆਨ ਦਾ ਨਾਸ਼ ਕਰ ਦਿੰਦਾ ਹਾਂ, ਅਰਥਾਤ ਤੱਤਵਬੋਧ ਕਰਵਾ ਦਿੰਦਾ ਹਾਂ। ਜਿਸ ਤੱਤਵ ਬੋਧ ਦੀ ਮਹਿਮਾ ਸ਼ਾਸਤਰਾਂ ਵਿੱਚ ਕੀਤੀ ਗਈ ਹੈ, ਉਸ ਵਾਸਤੇ ਉਨ੍ਹਾਂ ਸੁਣਨ ਮਨਨ ਨਿਦਿਧਯਾਸਨ ਆਦਿ ਸਾਧਨ ਨਹੀਂ ਕਰਨੇ ਪੈਂਦੇ। ਕੋਈ ਮਿਹਨਤ ਨਹੀਂ ਕਰਨੀ ਪੈਂਦੀ। ਮੈਂ ਆਪ ਉਨ੍ਹਾਂ ਨੂੰ ਤੱਤਵ ਬੋਧ ਕਰਾ ਦਿੰਦਾ ਹਾਂ।

**ਵਿਆਖਿਆ :-** ਪ੍ਰਭੂ ਦੀ ਇਹ ਤਰਸ ਭਾਵਨਾ ਵੀ ਹੈ, ਦਿਆਲਤਾ ਵੀ ਹੈ, ਕਿ ਉਹ ਜੀਵਾਂ ਦੇ ਮਨਾਂ ਅੰਦਰ ਵਸਦਾ ਹੈ। ਉਸ ਦੀ ਹਾਜ਼ਰੀ ਸਾਡੀ ਸੰਵੇਦਨਾ ਹੈ। ਜੀਵ ਏਸੇ ਸੰਵੇਦਨਾ ਰਾਹੀਂ ਕੀ ਚੰਗਾ ਹੈ, ਦੇ ਅਨੁਭਵ ਨੂੰ ਗ੍ਰਹਿਣ ਕਰਦੇ ਹਨ। ਬੁੱਧੀ ਦਾ ਜੋ ਦੀਪਕ ਜਗਦਾ ਹੈ, ਉਹ ਪ੍ਰਭੂ ਨੇ ਹੀ ਰੌਸ਼ਨ ਕੀਤਾ ਹੈ, ਇਸ ਵਿੱਚ ਦੈਵੀ ਤੱਤ ਹੁੰਦੇ ਹਨ। ਵਿਵੇਕ-ਬੁੱਧੀ ਇਸ ਚਾਨਣ ਰੂਪੀ ਦੀਵੇ ਦਾ ਤੇਲ ਹੈ। ਭਗਤੀ ਰਾਹੀਂ ਜੋ ਸਬਰ ਸੰਤੋਖ ਦੀ ਪ੍ਰਾਪਤੀ ਹੁੰਦੀ ਹੈ, ਉਹ ਵੀ ਇਸ ਦੀਪਕ ਲਈ ਤੇਲ ਦਾ ਕੰਮ ਕਰਦਾ ਹੈ। ਸਵੈ-ਚੇਤਨਾ - ਬ੍ਰਹਮਚਾਰੀਆ ਦੀ ਨਿਰੰਤਰਤਾ ਅਤੇ ਪਰਪੱਕਤਾ ਤੇ ਨਿਰਭਰ ਹੈ। ਇਹ ਮੋਮ ਵਾਂਗ ਹੈ। ਸਾਰੀਆਂ ਚਿੰਤਾਵਾਂ ਤੇ ਫਿਕਰਾਂ ਤੋਂ ਦੂਰ ਰੱਖਣਾ ਦੀਵੇ ਦਾ ਸਥਾਨ ਹੈ। ਜਦੋਂ ਹਵਾ ਦਾ ਤੇਜ਼ ਬੁੱਲ੍ਹਾ ਆਉਂਦਾ ਹੈ ਤਾਂ ਦੀਵੇ ਦੇ ਬੁਝਣ ਦਾ ਖ਼ਤਰਾ ਹੁੰਦਾ ਹੈ। ਜੇ ਮਨ ਇੱਛਾਵਾਂ ਰਹਿਤ ਹੈ, ਹਵਸ ਤੋਂ ਦੂਰ ਹੈ ਤਾਂ ਇਹ ਹਵਾਵਾਂ ਝੱਖੜਾਂ ਤੋਂ ਬਚਾਉਣ ਲਈ ਦੀਵੇ ਲਈ ਸਕਰੀਨ ਬਣ ਸਕਦਾ ਹੈ। ਅਟੁੱਟ ਚੇਤਨਾ ਈਸ਼ਵਰ ਲਈ ਅਖੰਡਤਾ ਇੰਜ ਹੈ, ਜਿਵੇਂ ਦੀਵੇ ਵਿੱਚੋਂ ਬੁੱਧੀ ਦੀ ਲਾਟ ਨਿਕਲਦੀ ਹੋਵੇ। ਇਹ ਚਮਤਕਾਰੀ ਦੀਵਾ ਪ੍ਰਭੂ ਸਮਾਨ ਹੈ।

✪ ✪ ✪

**10.12 ਸ਼ਲੋਕ :**

**ਅਰਜੁਨ ਓਵਾਚ :** *अर्जुन उवाच*

*परम् ब्रह्म परम् धाम, पवित्रम् परमम् भवान्। पुरूषम् शश्वतम् दिव्यम्, आदि-देवम् अ-जम् वि-भुम्॥*

***ਪਰਮ ਬ੍ਰਹਮ੍ ਪਰਮ੍ ਧਾਮ੍, ਪਵਿਤਰ੍ਮ੍ ਪਰਮਮ੍ ਭਵਾਨ੍।***

***ਪੁਰੁਸ਼ਮ੍ ਸ਼ਾਸ਼੍ਵਤਮ੍ ਦਿਵ੍ਯਮ੍, ਆਦਿ ਦੇਵਮ੍ ਅਜਮ੍ਵਿਭੁਮ੍॥***

**੦ ਸ਼ਬਦ ਅਰਥ :-** ਪਰਮ੍ : ਉਚੇਰੀ ਮਹਾਨ। ਬ੍ਰਹਮ੍ : ਬ੍ਰਹਮ। ਪਰਮ੍ਧਾਮ੍ : ਮਹਾਨ ਸਥਾਨ। ਪਵਿਤਰ੍ਮ੍ : ਪਵਿੱਤਰ। ਪਰੁਸ਼ਮ੍ : ਮਹਾਨ ਪਰਮ। ਭਵਾਨ੍ : ਆਪਦੇ ਤੁਹਾਡੇ। ਪੁਰੁਸ਼ਮ੍ : ਪੁਰਸ਼ਾ। ਸ਼ਾਸ਼੍ਵਤਮ੍ : ਸਦੀਵੀ। ਦਿਵ੍ਯਮ੍ : ਦੈਵੀ। ਆਦਿ ਦੇਵਮ੍ : ਮੁੱਢ ਕਦੀਮੀ, ਆਦਿ ਕਾਲ ਦਾ। ਅਜਮ੍ : ਜੋ ਪੈਦਾ ਨਹੀਂ ਹੋਇਆ, ਅਣਜੰਮਿਆ। ਵਿਭੁਮ੍ : ਜੋ ਹਰ ਥਾਂ ਤੇ ਬਿਰਾਜਮਾਨ ਹੋਵੇ।

**੦ ਸ਼ਲੋਕਾਰਥ :-** ਅਰਜਨ ਬੋਲੇ - ਆਪ ਪਰਮ ਬ੍ਰਹਮ ਹੋ, ਆਪ ਪਰਮ ਧਾਮ ਪਰਮ ਪਵਿੱਤਰ ਹੋ। ਸ਼ੁੱਧੀ ਕਰਤਾ ਹੋ, ਅਬਿਨਾਸ਼ੀ ਹੋ, ਦੈਵੀ ਪੁਰਸ਼ ਹੋ, ਆਦਿ ਕਾਲ ਦੇ ਦੇਵਤਾ ਹੋ। ਅੰਜੂਨੀ ਹੋ, ਸਰਬ ਵਿਆਪੀ ਹੋ।

**ਵਿਆਖਿਆ :-** ਪਰਮ ਬ੍ਰਹਮ ਸਭ ਤੋਂ ਸ਼੍ਰੇਸ਼ਠ ਬ੍ਰਹਮ ਹੈ। ਜੋ ਨਿਰਗੁਣਾ ਹੈ, ਨਿਰੁਪਾਧਿਕਾ ਬ੍ਰਹਮ ਹੈ, ਜਿਸ ਨੂੰ ਪਵਿੱਤਰ ਚੇਤਨਾ ਕਿਹਾ ਜਾਂਦਾ ਹੈ। ਅਪਾਰਾ ਬ੍ਰਹਮ ਈਸ਼ਵਰ ਹੈ। ਸਰਗੁਣ ਬ੍ਰਹਮ ਹੈ ਜੋ ਅਸਲੀਅਤ ਹੈ, ਜਿਸ ਦੀ ਸ਼ੋਭਾ ਅਪਰ ਅਪਾਰ ਹੈ। ਪਰਮ ਧਾਮ - ਸਾਰਾ ਦਿਖ ਅਦਿਖ ਥਾਵਾਂ ਦੀ ਨੀਂਹ ਹੈ। ਸਭ ਤੋਂ ਮਹਾਨ ਸਥਾਨ (ਨਿਵਾਸ) ਹੈ। ਪ੍ਰਭੂ ਜੋ ਮਹਾਨ ਹੈ, ਉਹ ਵਿਅਕਤੀਗਤ ਆਤਮਾ ਤੋਂ ਸ਼੍ਰੇਸ਼ਠ ਹੈ। ਅਰਜਨ ਨਿਰਸੰਦੇਹ ਸ਼੍ਰੀ ਭਗਵਾਨ ਕ੍ਰਿਸ਼ਨ ਨੂੰ ਸਰਬੋਤਮ ਮਹਾਨ ਅਤੇ ਸ਼੍ਰੇਸ਼ਠ ਕਹਿੰਦਾ ਹੈ, ਜੋ ਦੇਵਤਾ ਦੇ ਦੇਵਤਾ, ਕਾਇਨਾਤ ਦੇ ਕਰਤਾ ਅਤੇ ਦੇਵੀ ਦੇਵਤਿਆਂ ਦਾ ਸਹਾਰਾ, ਸੁਤੰਤਰ, ਆਦਿ ਕਾਲੀਨ, ਅਣਜੰਮਿਆ, ਸੈਭੰ, ਕਰਤਾਰੀ ਸ਼ਕਤੀ ਮਹਾਨ ਸਤਿ ਹੈ। ਇਹ ਵੇਦਕਸਤਿ ਹੈ। ਸਭ ਵਸਤਾਂ ਚੀਜ਼ਾਂ ਤੋਂ ਮਹਾਨ ਹੈ, ਪਰਮਾਤਮਾ ਹੈ। ਅਜੂੰਨੀ ਹੈ, ਨਿਰਆਕਾਰ ਹੈ।

✪ ✪ ✪

**10.13 ਸ਼ਲੋਕ :**

*आहु: त्वाम् ऋषय: सर्वे, देव-ऋषि: नारद: तथा। असित: देवल: व्यास:, स्वयम् च एव ब्रू-ई-सि-मे॥*

***ਆਹੁਹ ਤ੍ਵਾਮ੍ ਰਿਸ਼ਯਹ ਸਰ੍ਵੇ, ਦੇਵ ਰਿਸ਼ੀਹ ਨਾਰਦਹ ਤਥਾ।***

***ਅਸਿਤਹ ਦੇਵਲਹ ਵ੍ਯਾਸਹ, ਸ੍ਵਯਮ੍ ਚ ਏਵਬ੍ਰੁਇਸਿ, ਮੇ॥***

**੦ ਸ਼ਬਦ ਅਰਥ :-** ਆਹੁਹ : ਉਹ। ਤ੍ਵਾਮ੍ : ਐਲਾਨ ਕਰਦੇ ਹਨ। ਰਿਸ਼ਯਹ : ਰਿਸ਼ੀ। ਸਰ੍ਵੇ : ਸਾਰੇ। ਦੇਵਰਿਸ਼ੀ : ਦੇਵਰਿਸ਼ੀ। ਨਾਰਦਹ : ਨਾਰਦ। ਤਥਾ : ਭੀ। ਅਸਿਤਹ : ਅਸਤਿ। ਦੇਵਲਹ : ਦੇਵਾਲਾ। ਵ੍ਯਾਸਹ : ਵਿਆਸ ਰਿਸ਼ੀ। ਸ੍ਵਯਮ੍ : ਆਪ ਖ਼ੁਦ। ਏਵ : ਭੀ। ਚ : ਅਤੇ। ਬ੍ਰੁਇਸ਼ਿ : ਆਪ ਫਰਮਾਉਂਦੇ ਹੋ। ਮੇ : ਮੈਨੂੰ।

**੦ ਸ਼ਲੋਕਾਰਥ :-** ਸਾਰੇ ਰਿਸ਼ੀਆਂ ਨੇ ਆਪ ਨੂੰ ਇੰਜ ਕਿਹਾ ਹੈ, 'ਆਪ ਦੇਵਤੇ ਰਿਸ਼ੀ ਹੋ, ਆਪ ਨਾਰਦ ਹੋ। ਆਪ ਅਸਤਿਾ ਹੋ, ਦੇਵਾਲਾ ਹੋ। ਆਪ ਵਿਆਸ ਹੋ ਤੇ ਹੁਣ ਆਪ ਆਪਣੇ ਆਪ ਇਹ ਮੈਨੂੰ ਕਹਿੰਦੇ ਹੋ।'

**ਪਦ-ਅਰਥ-ਵਿਸਥਾਰ (10.12, 13) :-** ੦ ਪਰਮ੍ ਬ੍ਰਹਮ ਪਰਮ੍ ਧਾਮ੍, ਪਵਿਤ੍ਰ੍ਮ੍ ਪਰਮਮ੍ ਭਵਾਨ੍ - ਆਪਣੇ ਸਾਹਮਣੇ ਬੈਠੇ ਭਗਵਾਨ ਦੀ ਵਡਿਆਈ ਕਰਦੇ ਹੋਏ ਅਰਜਨ ਕਹਿੰਦਾ ਹੈ ਕਿ ਮੇਰੇ ਪੁੱਛਣ 'ਤੇ, ਜਿਸ ਨੂੰ ਆਪਣੇ ਪਰਮ ਬ੍ਰਹਮ (ਗੀਤਾ 8.03) ਕਿਹਾ ਹੈ। ਉਹ ਪਰਮ੍ ਬ੍ਰਹਮ ਆਪ ਹੀ ਹੈ। ਜਿਸ ਦਾ ਸਾਰਾ ਸੰਸਾਰ ਸਥਿਤ ਹੈ। ਉਹ ਪਰਮ ਧਾਮ ਅਰਥਾਤ ਪਰਮ ਸਥਾਨ ਆਪ ਹੀ ਹੋ। (9.18) ਜਿਸ ਨੂੰ ਪਵਿੱਤਰ ਵਿੱਚ ਵੀ ਪਵਿੱਤਰ ਕਿਹਾ ਹੈ। ਉਹ ਮਹਾਨ ਪਵਿੱਤਰ ਵੀ ਆਪ ਹੋ। ੦ ਪੁਰਸ਼ਮ੍ ਸ਼ਾਸ਼੍ਵਤਮ੍ ਦਿਵ੍ਯਮ੍ ਆਦਿ ਦੇਵਮ੍ ਅਜਮ੍ ਵਿਭੁਮ੍ ੦ ਸਵ੍ਯਮ੍ 'ਚ ਏਵ ਬ੍ਰਇਸਿ ਮ = ਗਰੰਥਾਂ ਵਿੱਚ ਰਿਸ਼ੀਆਂ ਨੇ ਦੇਵਰਿਸ਼ੀ ਨਾਰਦ ਨੇ ਅਸਿਤ ਤੇ ਉਨ੍ਹਾਂ ਦੇ ਪੁੱਤਰ ਦੇਵਲ ਰਿਸ਼ੀ ਨੇ ਅਤੇ ਮਹਾਂਰਿਸ਼ੀ ਵਿਆਸ ਜੀ ਨੇ ਆਪਣੇ ਆਪ ਨੂੰ ਸ਼ਾਸ਼ਵਤ ਦਿਵ੍ਯ ਪੁਰਸ਼ ਆਦਿ ਦੇਵਮ੍ ਅਜਨ੍-ਵਿਭੁਮ੍ ਕਿਹਾ ਹੈ। ੦ ਆਤਮਾ ਦੇ ਰੂਪ ਵਿੱਚ ਸ਼ਾਸ਼੍ਵਤਮ੍ (2.20) ਸਗੁਣ ਨਿਰਾਕਾਰ ਦੇ ਰੂਪ ਵਿੱਚ ਦਿਵ੍ਯ ਪੁਰਸ਼ (8.10) ਦੇਵਤਾਵਾਂ ਅਤੇ ਮਹਾਂ ਰਿਸ਼ੀਆਂ ਦੇ ਰੂਪ ਵਿੱਚ ਆਦਿ ਦੇਵ (10.02) ਮੂੜ ਲੋਕ ਮੈਨੂੰ ਅੱਜ ਨਹੀਂ ਜਾਣਦੇ (7.25) ਤੇ ਅਸਮਮੂੜ ਲੋਕ ਮੈਨੂੰ ਅੱਜ ਨਹੀਂ ਜਾਣਦੇ (10.03) ਇਸ ਰੂਪ ਵਿੱਚ 'ਅੱਜ' ਤੇ ਮੈਂ ਅਵ੍ਯ ਵਕ੍ਤ ਰੂਪ ਤੋਂ ਸਾਰੇ ਸੰਸਾਰ ਵਿੱਚ ਵਿਆਪਕ ਹਾਂ (9.04) ਇਸ ਰੂਪ ਵਿੱਚ 'ਵਿਭੁ' ਆਪਣੇ ਆਪ ਖ਼ੁਦ ਆਪਣੇ ਮੇਰੇ ਪ੍ਰਤਿ ਕਿਹਾ ਹੈ।

**ਵਿਆਖਿਆ :-** ਰਿਸ਼ੀ - ਉਹ ਹਨ, ਜਿਨ੍ਹਾਂ ਨੇ ਇੱਛਾਵਾਂ ਅਤੇ ਬੁੱਧੀ ਨੂੰ ਅਨੁਭਵ ਤੋਂ ਪਰ੍ਹੇ ਤੱਕ ਪਹੁੰਚਾਇਆ ਹੁੰਦਾ ਹੈ। ਇੱਛਾ ਰਹਿਤ ਪ੍ਰਵਿਰਤੀ ਵਾਲੇ, ਬੁੱਧੀ ਦੀ ਉੱਚਤਮ ਅਵੱਸਥਾ ਵਾਲੇ ਰਿਸ਼ੀ ਹੁੰਦੇ ਹਨ। ਰਿਸ਼ੀ ਆਪਣੀ ਅੰਤਰ ਪ੍ਰੇਰਨਾ ਰਾਹੀਂ ਯਥਾਰਥ ਨਾਲ ਰਿਸ਼ਤਾ ਜੋੜ ਲੈਂਦੇ ਹਨ। ਅਰਜਨ ਸ਼੍ਰੀ ਕ੍ਰਿਸ਼ਨ ਭਗਵਾਨ ਨੂੰ ਮਹਾਂਰਿਸ਼ੀ ਨਾਰਦ, ਅਸਤਿ, ਦੇਵਾਲਾ, ਵਿਆਸ ਸਮਝਦੇ ਹੋਏ, ਉਨ੍ਹਾਂ ਦਾ ਯਸ਼ ਗਾਇਣ ਕਰਦੇ ਹਨ। ਸ਼੍ਰੀ ਅਰਜਨ ਏਸ ਪਦਵੀ ਦੇ ਹੱਕਦਾਰ ਵੀ ਹਨ। ਅਰਜਨ ਵੱਲੋਂ ਸ਼੍ਰੀ ਕ੍ਰਿਸ਼ਨ ਭਗਵਾਨ ਜੀ ਦੀ ਇਹ ਉਸਤਿਤ ਕੋਈ ਖ਼ੁਸ਼ਾਮਦ ਨਹੀਂ ਹੈ, ਬਲਕਿ ਇਸ ਵਿੱਚ ਸ਼ਰਧਾ ਹੈ, ਪਿਆਰ, ਦ੍ਰਿੜ-ਵਿਸ਼ਵਾਸ ਹੈ। ਏਸੇ ਲਈ ਅਰਜਨ ਕੇਵਲ ਸ਼੍ਰੀ ਕ੍ਰਿਸ਼ਨ ਭਗਵਾਨ ਦੇ ਬਣ ਕੇ ਰਹਿ ਜਾਂਦੇ ਹਨ। ਉਨ੍ਹਾਂ ਤੋਂ ਕੇਵਲ ਅਗਵਾਈ ਦੀ ਭੀਖ ਮੰਗ ਕੇ ਅਰਜਨ ਨੇ ਆਪਣੀ ਵਿਸ਼ਾਲਤਾ ਦਾ ਸਬੂਤ ਦਿੱਤਾ ਹੈ।

**10.14 ਸ਼ਲੋਕ :**

*सर्वम् एतत् ऋतम् मन्-ये, यत् माम् वद्-असि के-शव। न हि ते भग-वन् वि-अक्तिम्, विदु: देवा: न दानवा:॥*

***ਸਰ੍ਵਮ੍ ਏਤਤ੍ ਤਰੁਤਮ੍ ਮਨ੍ਯੇ, ਯਤ੍ ਮਾਮ੍ ਵਦ੍ਅਸਿ ਕੇਸ਼ਵ।***

***ਨ ਹਿ ਤੇ ਭਗਵਨ੍ ਵਿਅਕ੍ਤਿ੍ਮਮ, ਵਿਦੁਹ ਦੇਵਾਹ ਨ ਦਾਨਵਾਹ।***

**੦ ਸ਼ਬਦ ਅਰਥ :-** ਸਰ੍ਵਮ੍ : ਸਾਰੇ। ਏਤਤ੍ : ਇਹ। ਤਰ੍ਤਮ੍ : ਸਤਿ ਸੱਚਾ। ਮਨ੍ਯੇ : ਮੈਂ ਸੋਚਦਾ ਹੈ। ਯਤ੍ : ਕਿਹੜਾ। ਮਾਮ੍

: ਮੇਰਾ। ਵਦਅਸਿ : ਆਪ ਕਹਿੰਦੇ ਹੋ। ਕੇਸ਼ਵ : ਹੇ ਕੇਸ਼ਵ। ਨ : ਨਹੀਂ। ਹਿ : ਸੱਚਮੁੱਚ। ਤੇ : ਆਪਦਾ। ਭਗਵਾਨ੍ : ਹੇ ਭਗਵਾਨ। ਵਿਅਕ੍ਤਿਮ੍ : ਪ੍ਰਤੱਖ ਸਾਫ਼ ਕਰਨਾ। ਵਿਦੁਹ : ਜਾਣਦੇ ਹੋ। ਦੇਵਾਹ : ਦੇਵਤੇ। ਨ : ਨਹੀਂ। ਦਾਨਵਾਹ : ਦੈਂਤ।

**੦ ਸ਼ਲੋਕਾਰਥ :-** ਹੇ ਕੇਸ਼ਵ! ਜੋ ਆਪ ਮੈਨੂੰ ਕਹਿ ਰਹੇ ਹੋ, ਉਹ ਸਭ ਕੁੱਝ ਮੈਂ ਸੱਚ ਮੰਨਦਾ ਹਾਂ, ਕਿਉਂਕਿ ਹੇ ਭਗਵਾਨ, ਆਪ ਦੀ ਅਭਿਵਿਅਕਤੀ ਨੂੰ ਨਾ ਦੇਵਤਾ ਜਾਣਦੇ ਹਨ ਨਾ ਹੀ ਦਾਨਵ ਜਾਣਦੇ ਹਨ।

**ਪਦ-ਅਰਥ-ਵਿਸਥਾਰ :-** ੦ ਸਰ੍ਵਮ੍ ਏਤਤ੍ ਤਰ੍ਤਮ੍ ਮਨ੍ ਯੇ ਯਤ੍ ਮਾਮ੍ ਵਦਅਸਿ ਕੇਸ਼ਵ – ਕ, ਨਾਂ ਬ੍ਰਹਮ ਦਾ ਹੈ। ਅ ਨਾਂ ਵਿਸ਼ਨੂ ਦਾ ਹੈ। ਇਸ਼ ਨਾਂ ਸ਼ੰਕਰ ਦਾ ਹੈ ਅਤੇ ਵ ਨਾਂ ਵਪੁ ਅਰਥਾਤ ਸਵ੍ਰੂਪ ਦਾ ਹੈ। ਇਸ ਤਰ੍ਹਾਂ ਬ੍ਰਹਮਾ ਵਿਸ਼ਨੂੰ ਅਤੇ ਸ਼ੰਕਰ ਜਿਸ ਦੇ ਸਰੂਪ ਹਨ, ਉਸ ਨੂੰ ਕੇਸ਼ਵ ਕਹਿੰਦੇ ਹਨ। ਅਰਜਨ ਦਾ ਏਥੇ ਕੇਸ਼ਵ ਸੰਬੋਧਨ – ਇਨ੍ਹਾਂ ਅਰਥਾਂ ਦਾ ਲਖਾਇਕ ਹੈ, ਕਿ ਆਪ ਹੀ ਸੰਸਾਰ ਦੀ ਉਤਪਤੀ ਵਿਕਾਸ ਤੇ ਸੰਹਾਰ ਕਰਨ ਵਾਲੇ ਹੋ। ੦ ਸਤਵੇਂ ਤੋਂ ਲੈ ਕੇ ਨੌਵੇਂ ਅਧਿਆਇ ਤੱਕ – ਮੇਰੇ ਪ੍ਰਤਿ ਆਪ 'ਯਤ੍' ਜੋ ਕੁੱਝ ਕਹਿੰਦੇ ਆਏ ਹੋ – ਉਸ ਸਭ ਨੂੰ ਮੈਂ ਸਤਯ ਮੰਨਦਾ ਹਾਂ ਤੇ ਯਤਤ੍ – ਹੁਣੇ ਦਸਵੇਂ ਅਧਿਆਇ ਵਿਚ ਆਪਨੇ ਜੋ ਭਿਵੂਤੀ ਤੇ ਯੋਗ ਦਾ ਵਰਨਣ ਕੀਤਾ ਹੈ – ਉਸ ਨੂੰ ਵੀ ਮੈਂ ਸਤ੍ ਮੰਨਦਾ ਹਾਂ। ਆਪ ਸਭ ਦੇ ਉਤਪਾਦਕ ਤੇ ਸੰਚਾਲਕ ਹੋ। ਆਪ ਤੋਂ ਭਿੰਨ ਦੂਜਾ ਕੋਈ ਨਹੀਂ ਹੋ ਸਕਦਾ। ਆਪ ਸਰਵੋਪਰੀ ਹੋ। ਵਿਸ਼ਵਾਸ, ਭਗਤੀ ਮਾਰਗ ਦਾ ਪਹਿਲਾ ਗੁਰਮੰਤਰ ਹੈ। ਭਗਵਾਨ ਨੇ ਪਹਿਲੇ ਸ਼ਲੋਕ ਵਿੱਚ ਪਰਮ ਵਚਨ ਸੁਣਨ ਦੀ ਆਗਿਆ ਦਿੱਤੀ ਸੀ। ਉਸੇ ਪਰਮ ਵਚਨ ਨੂੰ ਅਰਜਨ ਏਥੇ 'ਤਰ੍ਤਮ ਅਰਥਾਤ ਸਤ੍ਯ ਕਿਹਾ ਹੈ। ਤੇ ਆਪਣਾ ਵਿਸ਼ਵਾਸ ਪ੍ਰਗਟਾਇਆ ਹੈ। ੦ ਨਹਿ ਤੇ ਭਗਵਨ੍ ਵਿਅਕ੍ਤਿਮ੍ ਵਿਦੁਹ ਦੇਵਾਹ ਨ ਦਾਨਵਾਹ = ਆਪ ਨੇ (4.05 ਸ਼ਲੋਕ ਵਿੱਚ) ਕਿਹਾ ਹੈ ਕਿ ਮੇਰੇ ਅਤੇ ਤੇਰੇ ਬਹੁਤ ਸਾਰੇ ਜਨਮ ਲੰਘ ਚੁੱਕੇ ਹਨ। ਉਨ੍ਹਾਂ ਸਾਰਿਆਂ ਨੂੰ ਮੈਂ ਜਾਣਦਾ ਹਾਂ, ਤੂੰ ਨਹੀਂ ਜਾਣਦਾ। ਏਸੇ ਤਰ੍ਹਾਂ ਆਪਨੇ (10.02 ਸ਼ਲੋਕ ਵਿੱਚ) ਕਿਹਾ ਹੈ ਕਿ ਮੇਰੇ ਅਤੇ ਤੇਰੇ – ਬਹੁਤ ਸਾਰੇ ਜਨਮ ਲੰਘ ਚੁੱਕੇ ਹਨ। ਉਨ੍ਹਾਂ ਸਾਰਿਆਂ ਨੂੰ ਮੈਂ ਜਾਣਦਾ ਹਾਂ। ਤੂੰ ਨਹੀਂ ਜਾਣਦਾ। ਏਸੇ ਤਰ੍ਹਾਂ ਆਪ ਨੇ (10.02 ਸ਼ਲੋਕ ਵਿੱਚ) ਕਿਹਾ ਹੈ ਕਿ ਮੇਰੇ ਪ੍ਰਗਟ ਹੋਣ ਦੇ ਵਿਸ਼ੇ ਵਿੱਚ, ਆਪਨੇ ਜੋ ਕੁੱਝ ਕਿਹਾ ਹੈ, ਉਹ ਸਭ ਠੀਕ ਹੈ। ਮਨੁੱਖਾਂ ਦੇ ਮੁਕਾਬਲੇ ਦੇਵਤਿਆਂ ਵਿੱਚ ਜੋ ਦਿਵ੍ਯਤਾ ਪ੍ਰਾਕ੍ਰਤੀ ਉਤਪਨ ਤੇ ਨਸ਼ਟ ਹੋਣ ਵਾਲੀ ਹੈ। ਭਾਵ ਇਹ ਕਿ ਕੋਈ ਵੀ ਮਨੁੱਖ, ਦੇਵਤਾ ਦਾਨਵ ਆਦਿ ਆਪਣੀ ਸ਼ਕਤੀ ਨਾਲ ਆਪਣੀ ਸਮਰੱਥਾ ਤੋਂ, ਯੋਗਤਾ ਸਹਾਰੇ, ਬੁੱਧੀ ਨਾਲ ਭਗਵਾਨ ਨੂੰ ਨਹੀਂ ਜਾਣ ਸਕਦਾ। ਤਿਆਗ ਵੈਰਾਗ ਤਪ ਸਮਾਧੀ ਆਦਿ ਸਾਧਨ ਮਨ ਨੂੰ ਨਿਰਮਲ ਕਰਨ ਵਾਲੇ ਹਨ। ਭਗਵਾਨ ਨੂੰ ਤਾਂ ਅਨਨ੍ਯ ਭਾਵ ਤੋਂ ਉਨ੍ਹਾਂ ਦੀ ਸ਼ਰਨ ਹੋ ਕੇ ਉਨ੍ਹਾਂ ਦੀ ਕਿਰਪਾ ਨਾਲ ਹੀ ਜਾਣਿਆ ਜਾ ਸਕਦਾ ਹੈ।

**ਵਿਆਖਿਆ :-** ਭਗਵਾਨ ਵਿੱਚ ਹੇਠ ਲਿਖੇ ਛੇ ਪ੍ਰਕਾਰ ਦੇ ਲੱਛਣ ਹੁੰਦੇ ਹਨ, ਜਿਨ੍ਹਾਂ ਨੂੰ ਦੈਵੀ-ਗੁਣ ਕਿਹਾ ਜਾਂਦਾ ਹੈ। 1. ਬਲ, ਸਰਬ ਸ਼ਕਤੀ ਮਾਨ 2. ਧਰਮ ਨਿਆਇ ਸਤਿ ਸੰਕਲਪ 3. ਈਸ਼ਵਰਯਾ : ਮਾਲਕੀ ਦਾ ਅਧਿਕਾਰ ਤੇ ਪ੍ਰਤਾਪ ਸ਼ੋਭਾਗੁਣ 4. ਸ਼੍ਰੀ ਦੌਲਤ ਤੇ ਸੁੰਦਰਤਾ – ਸਤਿਅਮ-ਸੁੰਦਰਮ 5. ਗਿਆਨ-ਬੁੱਧੀ 6. ਵੈਰਾਗ – ਤਿਆਗ। ਪ੍ਰਭੂ ਆਦਿ ਕਾਲ ਵਰਤਮਾਨ ਕਾਲ ਭਵਿੱਖ ਕਾਲ ਦੇ ਜੀਵਾਂ ਤੇ ਹੋਰ ਸਾਰੀਆਂ ਗਤੀਵਿਧੀਆਂ ਨੂੰ ਜਾਣਦਾ ਹੈ। ਉਸ ਦੀ ਪ੍ਰਤੱਖ ਅਭਿਵਿਅਕਤੀ ਜਦੋਂ ਮਾਨਵ ਵਿੱਚ ਹੁੰਦੀ ਹੈ – ਉਸ ਨੂੰ ਦੇਵਤੇ ਵੀ ਨਹੀਂ ਜਾਣਦੇ। ਸ਼੍ਰੀ ਰਾਮਾ ਕ੍ਰਿਸ਼ਨ ਦੇ ਸ਼ਬਦਾਂ ਵਿੱਚ, 'ਸੂਰਜ ਧਰਤੀ ਨਾਲੋਂ ਬਹੁਤ ਵੱਡਾ ਹੁੰਦਾ ਹੈ, ਬਹੁਤ ਦੂਰੀ 'ਤੇ ਹੋਣ ਕਾਰਨ ਪਰ ਉਹ ਛੋਟੇ ਆਕਾਰ ਦਾ ਵਿਖਾਈ ਦਿੰਦਾ ਹੈ। ਏਸੇ ਤਰ੍ਹਾਂ ਈਸ਼ਵਰ ਦੀ ਵਿਸ਼ੇਸ਼ਤਾ ਬੇਹੱਦ ਅਸੀਮ ਹੈ। ਪਰ ਅਸੀਂ ਈਸ਼ਵਰ ਸੰਬੰਧੀ ਬਹੁਤ ਘੱਟ ਜਾਣਦੇ ਹਾਂ, ਕਿਉਂਕਿ ਅਸੀਂ ਅਗਿਆਨੀ ਹਾਂ।

✪ ✪ ✪

**10.15 ਸ਼ਲੋਕ :**

*स्वयम् एव आत्मना आत्मानम्, वेद्-थ त्वम् पुरूष-उत्तम। भूत-भावन भूत-ईश, देव-देव जगत्-पते॥*

***ਸ੍ਵਯਮ੍ ਏਵ ਆਤ੍ਮਨਾ ਆਤ੍ਮਾਨਮ੍, ਵੇਦ੍ਥ ਤ੍ਵਮ੍ ਪੁਰੁਸ਼੍ ਉੱਤਮ।***
***ਭੂਤ ਭਾਵਨ ਭੂਤ ਇਸ਼ਾ, ਦੇਵ ਦੇਵ ਜਗਤ੍ ਪਤੇ॥***

**੦ ਸ਼ਬਦ ਅਰਥ :-** ਸ੍ਵਯਮ੍ : ਆਪ ਲਈ, ਸਵੈ ਵਾਸਤੇ। ਏਵ : ਸਿਰਫ਼। ਆਤ੍ਮਨਾ : ਆਪ ਲਈ। ਵੇਦ੍ਥ : ਆਪ ਦੇ, ਜਾਣਨ ਵਾਲੇ। ਤਵਮ੍ : ਆਪ ਖੁਦ। ਪੁਰੁਸ਼੍ ਉੱਤਮ : ਹੇ ਮਹਾਨ ਪੁਰਸ਼। ਭੂਤਾ ਭਾਵਨ : ਹੇ ਜੀਵਾਂ ਦੇ ਸਰੋਤ। ਭੂਤ ਇਸ਼ਾ : ਹੇ ਜੀਵਾਂ ਦੇ ਮਾਲਕ। ਦੇਵ ਦੇਵ : ਹੇ ਦੇਵ! ਹੇ ਦੇਵ, ਦੇਵਤਿਆਂ ਦੇ ਦੇਵਤਾ। ਜਗਤ੍ ਪਤੇ : ਹੇ ਸੰਸਾਰ ਦੇ ਹੁਕਮਰਾਨ। ਜੇ ਜਗਤ੍ ਰਾਜੇ।

**੦ ਸ਼ਲੋਕਾਰਥ :-** ਹੇ ਪੁਰਸ਼ੋਤਮ! ਹੇ ਭੂਤ ਭਾਵਨ! (ਜੀਵਾਂ ਨੂੰ ਉਤਪਨ ਕਰਨ ਵਾਲੇ) ਹੇ ਭੂਤਏਸ਼! ਹੇ ਦੇਵਤਿਆਂ ਦੇ ਦੇਵਤਾ! ਹੇ ਸੰਸਾਰ ਦੇ ਸਵਾਮੀ। ਆਪ ਖੁਦ ਹੀ ਆਪਣੇ ਦੁਆਰਾ ਆਪਣੇ ਆਪ ਨੂੰ ਜਾਣਦੇ ਹੋ।

**ਪਦ-ਅਰਥ-ਵਿਸਥਾਰ :-** ੦ ਭੂਤ ਭਾਵਨ ਭੂਤਇਸ਼ – ਦੇਵ ਦੇਵ ਜਗਤ੍ ਪਤੇ – ਪੁਰੁਸ਼੍ ਉੱਤਮ – ਸਾਰੇ ਪ੍ਰਾਣੀਆਂ ਨੂੰ ਸੰਕਲਪ ਮਾਤਰ ਤੋਂ ਉਤਪਨ ਕਰਨ ਵਾਲੇ ਹੋਣ ਨਾਲ ਆਪ ਭੂਤ ਭਾਵਨ ਹੋ। ਸਾਰੇ ਪ੍ਰਾਣੀਆਂ ਦੇ ਅਤੇ ਦੇਵਤਿਆਂ ਦੇ ਮਾਲਕ ਹੋਣ ਤੋਂ ਆਪ ਭੂਤੇਸ਼ ਅਤੇ ਦੇਵ ਦੇਵ ਹੋ। ਜੜ੍ਹ ਚੇਤਨ ਸਥਾਵਰ ਜੰਗਮ ਮਾਤਰ ਜਗਤ ਦਾ ਪਾਲਣ ਪੋਸ਼ਣ ਕਰਨ ਵਾਲੇ ਹੋਣ ਤੋਂ ਆਪ ਜਗਤਪਤਿ ਹੋ। ਤੇ ਸਾਰਿਆਂ ਪ੍ਰਾਣੀਆਂ (ਪੁਰਸ਼ਾਂ) ਵਿੱਚੋਂ ਉੱਤਮ ਹੋਣ ਕਾਰਨ ਆਪ ਲੋਕ ਵਿੱਚ ਤੇ ਵੇਦ ਵਿੱਚ ਪੁਰਸ਼ੋਤਮ ਨਾਂ ਨਾਲ ਯਾਦ ਕੀਤੇ ਜਾਂਦੇ ਹੋ। (15.18) ੦ ਇਸ ਸ਼ਲੋਕ ਵਿੱਚ ਪੰਜ ਸੰਬੋਧਨੀ ਪਦ 1. ਭੂਤ ਭਾਵਨ 2. ਭੂਤੇਸ਼ 3. ਦੇਵ-ਦੇਵ 4. ਜਗਤਪਤੇ 5. ਪੁਰਸ਼ੋਤਮ ੦ ਪੰਜੇ ਦੇਵਤਾ ਆਪ ਹੋ, ਆਏ ਹਨ। ਹੋਰ ਕਿਸੇ ਗੀਤਾ ਦੇ ਸ਼ਲੋਕ ਵਿੱਚ ਐਨੇ ਸੰਬੋਧਨ ਨਹੀਂ ਆਏ। ਏਥੇ ਅਰਜਨ ਦੇ ਮਨ ਵਿੱਚ ਵਿਸ਼ੇਸ਼ ਭਾਵ ਪੈਦਾ ਹੋਏ ਹਨ। ਉਨ੍ਹਾਂ ਤੋਂ ਪ੍ਰੇਰਿਤ ਹੋ ਕੇ, ਅਰਜਨ ਪੰਜ ਸੰਬੋਧਨ ਪੇਸ਼ ਕਰਦਾ ਹੈ। ੦ ਸ੍ਵਯਮ੍ ਏਵ ਆਤ੍ਮਨਾ ਆਤ੍ਮਾਨਮ੍ ਵੇਦ੍ਥ ਤ੍ਵਮ੍ – ਭਗਵਾਨ ਆਪਣੇ ਆਪ ਨੂੰ, ਆਪਣੇ ਆਪ ਤੋਂ ਹੀ ਜਾਣਦੇ ਹਨ। ਆਪਣੇ ਆਪ ਨੂੰ ਜਾਣਨ ਵਿੱਚ ਉਨ੍ਹਾਂ ਨੂੰ ਕਿਸੇ ਪ੍ਰਾਕ੍ਰਿਤਕ ਸਾਧਨ ਦੀ ਲੋੜ ਨਹੀਂ ਹੁੰਦੀ। ਨਾ ਆਪਣੀ ਕੋਈ ਵਿਰਤੀ ਪੈਦਾ ਹੁੰਦੀ ਹੈ। ਨਾ ਕੋਈ ਜਗਿਆਸਾ ਜਾਗਦੀ ਹੈ। ਨਾ ਕਿਸੇ ਕਰਣ ਦੀ ਲੋੜ ਹੁੰਦੀ ਹੈ। ਉਨ੍ਹਾਂ ਵਿੱਚ ਸਰੀਰ-ਸਰੀਰੀ ਦਾ ਭਾਵ ਹੀ ਨਹੀਂ ਹੈ। ਉਹ ਤਾਂ ਸੁਭਾਵਿਕ ਰੂਪ ਵਿੱਚ ਆਪਣੇ ਆਪ ਨੂੰ ਆਪਣੇ ਆਪ ਤੋਂ ਹੀ ਜਾਣਦੇ ਹਨ। ਉਨ੍ਹਾਂ ਦਾ ਇਹ ਗਿਆਨ ਕਰਣ ਨਿਰਪੇਖ ਹੈ। ਕਰਣ ਸਾਪੇਖ ਨਹੀਂ। ਜਿਵੇਂ ਭਗਵਾਨ ਦਾ ਢੰਗ ਹੈ, ਏਸੇ ਤਰ੍ਹਾਂ ਜੀਵ ਨੂੰ ਵੀ ਆਪਣੇ ਆਪ ਹੀ ਉਸ ਦੇ ਸਰੂਪ ਤੋਂ ਜਾਣਨਾ ਚਾਹੀਦਾ ਹੈ। ਆਪਣੇ ਆਪ ਨੂੰ – ਆਪਣੇ ਸਰੂਪ ਦਾ ਜੋ ਗਿਆਨ ਹੁੰਦਾ ਹੈ, ਉਹ ਪੂਰੀ ਤਰ੍ਹਾਂ ਕਰਣ – ਨਿਰਪੇਖ ਹੁੰਦਾ ਹੈ। ਇਸ ਲਈ ਇੰਦ੍ਰੀਆਂ ਮਨ ਬੁੱਧੀ ਆਦਿ ਤੋਂ ਆਪਣੇ ਸਰੂਪ ਨੂੰ ਨਹੀਂ ਜਾਣ ਸਕਦੇ। ਭਗਵਤ ਦਾ ਅੰਸ਼ ਹੋਣ ਕਾਰਨ ਭਗਵਾਨ ਵਾਂਗ ਹੀ ਜੀਵ ਦਾ ਆਪਣਾ ਗਿਆਨ ਕਰਣ-ਨਿਰਪੇਖ ਹੈ। ੦ ਭਗਵਾਨ = ਸਮੁੱਚੇ ਰੂਪ ਤੋਂ ਐਸ਼ਵਰ੍ਯ, ਧਰ੍ਮ, ਯਸ਼, ਸ਼੍ਰੀ, ਵੈਰਾਗ ਅਤੇ ਗਿਆਨ – ਇਹ ਛੇ 'ਭਾਵ' ਅਖਵਾਉਂਦੇ

ਹਨ। ਜਿਹੜਾ ਇਨ੍ਹਾਂ ਵਿੱਚ ਯੁਕਤ ਹੈ – ਉਹ ਭਗਵਾਨ ਹੈ।

**ਵਿਆਖਿਆ :-** ਵਿਅਕਤੀਗਤ ਆਤਮਾ ਨੂੰ ਪੁਰਸ਼ ਕਿਹਾ ਜਾਂਦਾ ਹੈ, ਇਹ ਸਤਿਕਾਰ-ਯੁਕਤ ਉਚਾਰਣ ਹੈ। ਕਿਉਂਕਿ ਇਸ ਨੇ ਸਰੀਰ ਰੂਪੀ ਪੁਰੀ ਵਿੱਚ ਅਸਥਾਈ ਤੌਰ 'ਤੇ ਨਿਵਾਸ ਕਰਨਾ ਹੈ। ਪੁਰੀ – ਪ੍ਰਕ੍ਰਿਤੀ ਦਾ ਕਿਲ੍ਹਾ ਹੈ। ਪ੍ਰਕ੍ਰਿਤੀ ਦੇ ਕਿਲੇ ਅੰਦਰ ਆਤਮਾ ਅਸਥਾਈ ਤੌਰ 'ਤੇ ਹੀ ਰਹਿੰਦੀ ਹੈ। ਮੁਕਤੀ ਪ੍ਰਾਪਤ ਹੋਣ 'ਤੇ ਫਿਰ ਆਤਮਾ ਇਸ ਪੁਰੀ ਨੂੰ ਛੱਡ ਦਿੰਦੀ ਹੈ। ਪਰ ਪ੍ਰਭੂ ਤਾਂ ਅਬਿਨਾਸ਼ੀ ਹੈ, ਸਦੀਵੀ ਹੈ, ਅਨੰਤ ਹੈ, ਅਸੀਮ ਹੈ। ਉਸ ਦਾ ਪ੍ਰਕ੍ਰਿਤੀ ਉੱਪਰ ਅਧਿਕਾਰ ਹੈ। ਪ੍ਰਭੂ ਨੂੰ ਉਸ ਦੇ ਗੁਣਾਂ ਕਾਰਨ ਪੁਰਸ਼ੋਤਮ ਕਿਹਾ ਜਾਂਦਾ ਹੈ। ਜੋ ਪੁਰਸ਼ਾਂ ਤੋਂ ਉੱਤਮ ਹੈ, ਜੋ ਸਾਰੇ ਜੀਵਾਂ ਦਾ ਮੂਲ ਹੈ। ਇਸ ਲਈ ਪ੍ਰਭੂ-ਭੂਤ ਭਾਵਨਾ ਹੈ। ਸਾਰੇ ਜੀਵਾਂ ਦਾ ਰਾਜਾ ਹੈ, ਜਗਤ-ਪਤੀ ਹੈ। ਏਸੇ ਲਈ ਪ੍ਰਭੂ ਨੂੰ ਭੂਤਇਸ਼ਾ ਕਹਿੰਦੇ ਹਨ। ਉਸ ਦੀ ਮਹਿਮਾ ਉਹੋ ਹੀ ਜਾਣਦਾ ਹੈ। ਹੋਰ ਕੋਈ ਨਹੀਂ ਜਾਣਦਾ। ਪ੍ਰਭੂ ਦਾ ਮੁੱਲ ਪ੍ਰਭੂ ਨੂੰ ਜਾਣਨ ਵਾਲਾ ਹੀ ਪਾ ਸਕਦਾ ਹੈ।

✪ ✪ ✪

**10.16 ਸ਼ਲੋਕ :**

*वच्-तुम् अर्ह-सि-अ-शेषेण, दिव्या: हि आत्मन्-वि-भूतय:।*
*याभि: वि-भभू-तिभि: लोकान्, इमान् त्वम् वि-आप्-य तिष्ठ-सि॥*

***ਵਚ੍ ਤੁਮ੍ ਅਰ੍ਹੀਸਿ ਅਸ਼ੇ੍ਸ਼ੇਣ, ਦਿਵ੍ਯਾਹਹਿ ਆਤ੍ਮਨ੍ ਵਿਭੂਤਯਹ।***
***ਯਾਭਿਹ ਵਿਭੂਤਿ ਤਿਭਿਹ ਲੋਕਾਨ੍, ਇਮਾਨ੍ ਤ੍ਵਮ੍ ਵਿਆਪ੍ਯ ਤਿਸ਼੍ਟ੍ਸਿ॥***

**੦ ਸ਼ਬਦ ਅਰਥ :-** ਵਚ੍ਤੁਮ੍ : ਦੱਸਣ ਯੋਗ। ਅਹੀਸਿ : ਆਪ ਨੂੰ ਚਾਹੀਦਾ ਹੈ। ਅਸ਼ੇ੍ਸ਼ੇਣ : ਰਹੀ ਸਹੀ ਵਸਤੂ ਤੋਂ ਬਿਨਾਂ। ਦਿਵ੍ਯਾਹ : ਦੈਵੀ। ਹਿ : ਸੱਚਮੁੱਚ। ਆਤ੍ਮਨ੍ ਵਿਭੂਤਯਹ : ਓਸ ਪ੍ਰਭੂ ਦੀ ਸ਼ੁਹਰਤ। ਯਾਮਿਹ : ਕਿਸ ਰਾਹੀਂ। ਵਿਭੂਤਿਤਿਮਿਹ : ਵਡਿਆਈ ਦੇ ਰਾਹੀਂ। ਲੋਕਾਨ੍ : ਲੋਕ, ਸੰਸਾਰ। ਇਮਾਨ੍ : ਇਹ। ਤ੍ਵਮ੍ : ਆਪ ਓਸ ਦੇ। ਵਿਆਪ੍ : ਵਿਆਪਕ ਹੋਣਾ, ਪ੍ਰਸਾਰ ਕਰਨਾ, ਪਸਰਨਾ। ਤਿਸ਼੍ਟ੍ਸਿ : ਸਥਾਪਿਤ ਹੈ।

**੦ ਸ਼ਲੋਕਾਰਥ :-** ਆਪਣੀਆਂ ਸਾਰਆਂ ਦਿਵਯ ਵਿਭੂਤੀਆਂ ਸੰਪੂਰਣ ਕਹਿਣ ਵਿੱਚ, ਆਪ ਹੀ ਸਮੱਰਥ ਹੋ। ਜਿਨ੍ਹਾਂ ਵਿਭੂਤੀਆਂ ਦੇ ਰਾਹੀਂ ਆਪ ਇਨ੍ਹਾਂ ਲੋਕਾਂ ਨੂੰ ਵਿਆਪਤ ਕਰਕੇ ਹਮੇਸ਼ਾ ਸਥਾਪਿਤ ਰਹਿੰਦੇ ਹੋ।

**ਪਦ-ਅਰਥ-ਵਿਸਥਾਰ :-** ੦ ਵਚ੍ ਤੁਮ੍ ਅਰ੍ਹਸਿ, ਆਸ਼ੇ੍ਸ਼ੇਣ, ਦਿਵ੍ਯਾਹਹਿ ਆਤ੍ਮਨ੍ ਵਿਭੂਤਯਹ...... ਇਮਾਨ੍ ਤ੍ਵਮ੍ ਵਿਆਪ੍ਯ ਤਿਸ਼੍ਟ੍ਸਿ – 10.07 ਸ਼ਲੋਕ ਵਿੱਚ ਭਗਵਾਨ ਸਪਸ਼ੱਟ ਕਰਦੇ ਹਨ ਕਿ ਜੋ ਵਿਅਕਤੀ ਮੇਰੇ ਯੋਗ ਤੇ ਮੇਰੀਆਂ ਵਿਭੂਤੀਆਂ ਨੂੰ ਜਾਣਦਾ ਹੈ, ਉਸ ਦਾ ਮੇਰੇ ਵਿੱਚ ਅਟੱਲ ਭਗਤੀ ਯੋਗ ਹੋ ਜਾਂਦਾ ਹੈ। ਅਰਜਨ ਅਨੁਸਾਰ, ਭਗਵਾਨ ਭਗਤੀ ਲਈ ਇਹੋ ਸਰਲ ਪਰ ਦ੍ਰਿੜ ਮਾਰਗ ਹੈ। ਭਗਵਾਨ ਦੀਆਂ ਵਿਭੂਤੀਆਂ ਤੇ ਯੋਗ ਦੇ ਤੱਤਵ ਨੂੰ ਜਾਣ ਲੈਣ ਦਾ ਅਰਥ ਹੈ ਕਿ ਭਗਵਾਨ ਵੱਲ ਸੁਭਾਵਿਕ ਹੀ ਖਿੱਚੇ ਜਾਣਾ। ਅਰਜਨ ਲਈ ਆਪਣੇ ਕਲਿਆਣ ਲਈ ਇਹ ਭਗਤੀ ਮਾਰਗ ਬਹੁਤ ਢੁਕਵਾਂ ਹੈ। ਏਸੇ ਲਈ ਏਥੇ ਅਰਜਨ – ਭਗਵਾਨ ਨੂੰ ਬੇਨਤੀ ਕਰਦਾ ਹੈ ਕਿ ਉਨ੍ਹਾਂ ਅਲੌਕਿਕ ਵਿਲੱਖਣ ਵਿਭੂਤੀਆਂ ਦਾ ਵਿਸਥਾਰ ਪੂਰਵਕ ਵਰਨਣ ਕੀਤਾ ਜਾਵੇ, ਜਿਨ੍ਹਾਂ ਸੰਬੰਧੀ ਜਾਣਕਾਰੀ ਦੇਣ ਦੀ ਆਪ ਵਿੱਚ ਹੀ ਸਮੱਰਥਾ ਹੈ। ੦ ਵਚ੍ਤੁਮ੍ ਅਰ੍ਹਸਿ ਆਸ਼ੇ੍ਸ਼ੇਣ – ਆਪ ਨੇ ਹੀ ਪਹਿਲਾਂ (ਸੱਤਵੇਂ, ਨੌਵੇਂ ਤੇ ਹੁਣ ਦਸਵੇਂ ਅਧਿਆਵਾਂ ਵਿੱਚ) ਆਪਣੀਆਂ ਵਿਭੂਤੀਆਂ ਸੰਬੰਧੀ ਦੱਸਿਆ ਹੈ। ਜਿਨ੍ਹਾਂ ਨੂੰ ਜਾਣ ਕੇ ਭਗਤੀ ਯੋਗ ਦ੍ਰਿੜ ਹੋ ਜਾਂਦਾ ਹੈ। ਮੈਂ ਚਾਹੁੰਦਾ ਹਾਂ ਕਿ ਮੈਂ ਵੀ ਆਪਦੀਆਂ ਸਾਰੀਆਂ ਵਿਭੂਤੀਆਂ ਜਾਣ ਲਵਾਂ ਤੇ ਭਗਤੀ ਯੋਗ ਵਿੱਚ ਦ੍ਰਿੜ ਹੋ ਜਾਵਾਂ। ੦ ਦਿਵ੍ਯਾਹ ਹਿ ਆਤ੍ਮਨ੍ ਵਿਭੂਤਯਹ – ਵਿਭੂਤੀਆਂ ਨੂੰ ਦਿਵ੍ਯ ਕਹਿਣ ਦਾ ਭਾਵ ਇਹ ਹੈ ਕਿ ਸੰਸਾਰ ਵਿੱਚ ਜੋ ਕੁੱਝ ਵਿਸ਼ੇਸ਼ਤਾ ਦਿਖਾਈ ਦਿੰਦੀ ਹੈ ਉਹ ਅਸਲ ਵਿੱਚ ਸਾਰੀ ਪਰਮਾਤਮਾ ਦੀ ਹੀ ਹੈ। ਪਰਮਾਤਮਾ ਦੀ ਵਿਸ਼ੇਸ਼ਤਾ ਦੇਖਣਾ ਹੀ ਵਿਭੂਤੀ ਹੈ, ਯੋਗ ਹੈ।

**ਵਿਆਖਿਆ :-** ਇੱਕ ਸੰਗੀਤਕਾਰ ਹੀ ਸੰਗੀਤ ਦੀਆਂ ਮਿੱਠੀਆਂ ਪਿਆਰੀਆਂ ਮਨ ਨੂੰ ਮੋਹਿਤ ਕਰਨ ਵਾਲੀਆਂ ਧੁਨਾਂ ਕੱਢ ਸਕਦਾ ਹੈ। ਕਿਸੇ ਹਾਥੀ ਦੀ ਸ਼ਕਤੀ ਦਾ ਅੰਦਾਜ਼ਾ, ਉਸ ਦੀ ਸ਼ਕਤੀ ਦੇ ਬਰਾਬਰ ਵਿਸ਼ਾਲ ਕਾਰਜ ਵਿੱਚ, ਉਸ ਨੂੰ ਲਾ ਕੇ ਹੀ ਲਾਇਆ ਜਾ ਸਕਦਾ ਹੈ। ਇੱਕ ਅਮੀਰ ਹੁਕਮਰਾਨ ਦੀ ਅਮੀਰੀ ਦਾ ਅੰਦਾਜ਼ਾ ਕੇਵਲ ਉਸ ਨੂੰ ਆਪ ਹੀ ਪਤਾ ਹੁੰਦਾ ਹੈ। ਕੋਈ ਮਹਾਂਪੁਰਸ਼ ਜਦੋਂ ਅਵਤਾਰ ਧਾਰਦਾ ਹੈ, ਉਸ ਵੱਲੋਂ ਕੀਤੇ ਲੋਕ ਭਲਾਈ ਦੇ ਕੰਮਾਂ ਤੋਂ ਹੀ ਉਸ ਦੀ ਵੱਡਪਣ ਉਸ ਦੀ ਸ਼ਕਤੀ ਦਾ ਪਤਾ ਲੱਗਦਾ ਹੈ। ਪਰਮਾਤਮਾ ਦੀ ਕ੍ਰਿਪਾਲਤਾ ਹੀ ਹੁੰਦੀ ਹੈ ਕਿ ਅਸੀਂ ਜੀਵ (ਗਿਆਨ ਦੇ ਸੂਰਜ) ਪ੍ਰਭੂ ਦੀ ਅਪਾਰ ਕਿਰਪਾ ਦੇ ਪਾਤਰ ਬਣਦੇ ਹਾਂ। ਪ੍ਰਭੂ ਦੀ ਇੱਕੋ ਕਿਰਨ ਹੀ ਸਾਰੇ ਸੰਸਾਰ ਨੂੰ ਰੌਸ਼ਨ ਕਰ ਦਿੰਦੀ ਹੈ। ਪ੍ਰਭੂ ਨੂੰ ਜਾਣ ਲੈਣਾ ਸਮਝਣਾ, ਉਸ ਨੂੰ ਆਪਣਾ ਬਣਾ ਲੈਣਾ, ਮਾਨਵ ਧਰਮ ਹੈ। ਪ੍ਰਭੂ ਦੀਆਂ ਦੈਵੀ ਵਿਭੂਤੀਆਂ ਸੰਪੂਰਣ ਹੁੰਦੀਆਂ ਹਨ। ਪ੍ਰਭੂ ਸਥਾਈ-ਸ਼ਕਤੀ ਹੈ।

✪ ✪ ✪

**10.17 ਸ਼ਲੋਕ :**

*कथम् विद्-याम् अहम् योगिन्, त्वाम् सदा परि-चिन्त्-अयन्। केषु केषु च भावेषु, चिन्त्-य: अस्-सि भग-वन् मया॥*

***ਕਥਮ੍ ਵਿਦ੍ਯਾਮ੍ ਅਹਮ੍ ਯੋਗਿਨ੍, ਤ੍ਵਾਮ੍ ਸਦਾ ਪਰਿਚਿੰਤ੍ ਅਯਨ੍।***
***ਕੇਸ਼ੁ ਕੇਸ਼ੁ ਚ ਭਾਵੇਸ਼ੁ ਚਿੰਤੁ ਯਹ, ਅਸ੍ਸਿ ਭਗਵਨ੍ ਮਯਾ॥***

**੦ ਸ਼ਬਦ ਅਰਥ :-** ਕਥਮ੍ : ਕਿਵੇਂ। ਵਿਦ੍ਯਾਮ੍ : ਜਾਣਾਂਗੇ। ਅਹਮ੍ : ਮੈਂ। ਯੋਗਿਨ੍ : ਯੋਗੀ। ਤ੍ਵਾਮ੍ : ਤੁਹਾਡਾ ਪ੍ਰਭੂ ਲਈ। ਸਦਾ : ਹਮੇਸ਼ਾ। ਪਰਿਚਿੰਤ੍ ਅਯਨ੍ : ਉਪਾਸਨਾ ਸਾਧਨਾ ਤਪੱਸਿਆ ਕਰਨਾ। ਕੇਸ਼ੁ ਕੇਸ਼ੁ : ਕੀ ਅਤੇ ਕੀ ਵਿੱਚ ? ਚ : ਅਤੇ। ਭਾਵੇਸ਼ੁ : ਪੱਖ, ਸਰੂਪ, ਰੂਪ, ਦ੍ਰਿਸ਼ਟੀਕੋਣ ਪਹਲੂ। ਚਿੰਤੁਯਹ : ਵਿਚਾਰ ਕਰਨਾ, ਵਿਚਾਰ ਹੋਣਾ। ਅਸ੍ਸਿ : ਤੁਹਾਡਾ। ਭਗਵਨ੍ : ਹੇ ਦਿਆਲੂ ਭਗਵਾਨ। ਮਯਾ : ਮੇਰਾ।

**੦ ਸ਼ਲੋਕਾਰਥ :-** ਹੇ ਯੋਗਿਨ! ਆਪ ਦਾ ਸਦਾ ਚਿੰਤਨ ਕਰਦਿਆਂ ਹੋਇਆਂ, ਮੈਂ ਆਪ ਨੂੰ ਕਿਵੇਂ ਜਾਣਾ ? ਅਤੇ ਹੇ ਭਗਵਾਨ । ਆਪ ਕਿਹੜੇ ਕਿਹੜੇ ਭਾਵਾਂ (ਵਸਤੂਆਂ) ਅੰਦਰ, ਮੇਰੇ ਵੱਲੋਂ ਚਿੰਤਨ ਕੀਤੇ ਜਾਣ ਯੋਗ ਹੋ ?

**ਪਦ-ਅਰਥ-ਵਿਸਥਾਰ :-** ੦ ਕਥਮ੍ ਵਿਦ੍ ਯਾਮ੍ ਅਹਮ੍ ਯੋਗਿਨ੍ ਤ੍ਵਾਮ੍ ਸਦਾ ਪਰਿ ਚਿੰਤ੍ ਅਯਨ੍ = ਅਰਜਨ ਭਗਵਾਨ ਨੂੰ ਪੁੱਛਦਾ ਹੈ ਕਿ ਹਰਦਮ ਚਿੰਤਨ ਕਰਦਿਆਂ ਹੋਇਆਂ ਮੈਂ ਭਗਵਾਨ ਨੂੰ ਕਿਵੇਂ ਜਾਣ ਸਕਦਾ ਹਾਂ। ੦ ਅੱਠਵੇਂ ਅਧਿਆਇ ਦੇ ਚੌਧਵੇਂ ਸ਼ਲੋਕ ਵਿੱਚ ਭਗਵਾਨ

ਕਹਿੰਦੇ ਹਨ। ਜੋ ਵੀ ਮੇਰਾ ਸਿਮਰਨ ਕਰਦਾ ਹੈ, ਨਿਤਯ ਨਿਰੰਤਰ ਹੋ ਕੇ, ਉਸ ਯੋਗੀ ਨੂੰ ਮੈਂ ਆਸਾਨੀ ਨਾਲ ਮਿਲ ਜਾਂਦਾ ਹਾਂ। ਫਿਰ 9.22 ਸ਼ਲੋਕ ਵਿੱਚ ਵੀ ਕਿਹਾ ਹੈ, ਜਿਹੜੇ ਮੇਰਾ ਨਿਰੰਤਰ ਚਿੰਤਨ ਕਰਦੇ ਹਨ, ਉਨ੍ਹਾਂ ਨੂੰ ਯੋਗ ਮੋਕਸ਼ ਮੈਂ ਪ੍ਰਾਪਤ ਕਰਵਾਉਂਦਾ ਹਾਂ। ਚਿੰਤਨ ਦੀ ਮਹਿਮਾ ਸੁਣ ਕੇ ਅਰਜਨ ਪੁੱਛਦੇ ਹਨ, ਕਿ ਉਹ ਕਿਹੜਾ ਚਿੰਤਨ ਹੈ, ਜਿਸ ਰਾਹੀਂ ਮੈਂ ਆਪ ਦੇ ਤੱਤਵ ਨੂੰ ਜਾਣ ਸਕਾਂ ? ਉਹ ਚਿੰਤਨ ਮੈਂ ਕਿੱਥੇ ਕਹਾਂ। ਭਗਵਾਨ ਉੱਤਰ ਵਿੱਚ ਕਹਿੰਦੇ ਹਨ, ਕਿ ਮੈਂ ਸਾਰੀਆਂ ਵਸਤਾਂ ਵਿਅਕਤੀਆਂ ਦੇਸ਼ ਕਾਲ ਆਦਿ ਵਿੱਚ ਪਰਿਪੂਰਣ ਹਾਂ, ਜਿੱਥੇ ਜਿੱਥੇ ਵੀ, ਤੂੰ ਮੈਨੂੰ ਸਮਝੇਂਗਾ ਤੇ ਮੇਰੀ ਵਿਸ਼ੇਸ਼ਤਾ ਨੂੰ ਸਮਝਣ ਦਾ ਯਤਨ ਕਰੇਂਗਾ, ਮੈਂ ਪ੍ਰਾਪਤ ਹੋਵਾਂਗਾ। ਕਿਸੇ ਵਿਸ਼ੇਸ਼ਤਾ, ਮਹੱਤਤਾ ਸੁੰਦਰਤਾ ਆਦਿ ਨੂੰ ਲੈ ਕੇ ਜਿੱਥੇ ਵੀ ਤੇਰਾ ਮਨ ਜਾਂਦਾ ਹੈ, ਉਥੇ ਮੇਰਾ ਹੀ ਚਿੰਤਨ ਕਰ। ਉਸ ਵਿਸ਼ੇਸ਼ਤਾ ਨੂੰ ਮੇਰੀ ਵਿਸ਼ੇਸ਼ਤਾ ਹੀ ਸਮਝ। ਇੰਜ ਮੇਰਾ ਹੀ ਚਿੰਤਨ ਹੋਵੇਗਾ।

**ਵਿਆਖਿਆ :-** ਅਰਜਨ ਪ੍ਰਸ਼ਨ ਕਰਦਾ ਹੈ, ਵਾਰ ਵਾਰ ਪੁੱਛਦਾ ਹੈ। ਉਸ ਦੇ ਮਨ ਵਿੱਚ ਜਗਿਆਸਾ ਹੈ। ਪੁੱਛਦਾ ਹੈ ਕਿ ਕਿਵੇਂ ਉਸ ਦਾ ਬਾਹਰੀ ਮਨ, ਹੋਰ ਦੂਜੀਆਂ ਵਸਤਾਂ ਅੰਦਰ ਆਪ ਜੀ ਦੀ ਮੌਜੂਦਗੀ ਦਾ ਅਨੁਭਵ ਕਰ ਸਕਦਾ ਹੈ ? ਜਿਵੇਂ ਬੱਚੇ ਨੂੰ ਜਦੋਂ ਖਿਡੌਣਿਆਂ ਦਾ ਖ਼ਿਆਲ ਆਉਂਦਾ ਹੈ ਤਾਂ ਝੱਟ ਹੀ ਉਸ ਨੂੰ ਮਾਂ ਦਾ ਵੀ ਖ਼ਿਆਲ ਆ ਜਾਂਦਾ ਹੈ। 'ਕੀ ਮੈਂ ਵੀ ਏਸੇ ਵਿਧੀ ਨਾਲ ਬਾਹਰਲੇ ਸੰਸਾਰ ਦੀਆਂ ਵਸਤਾਂ ਰਾਹੀਂ ਤੇਰੇ ਵੱਲ ਧਿਆਨ ਕਰਨ ਦੇ ਸਾਧਨ ਅਪਨਾ ਲਵਾਂ ?' ਅਰਜਨ ਪੁੱਛਦਾ ਹੈ। ਸ਼੍ਰੀ ਰਾਮਾ-ਕ੍ਰਿਸ਼ਨਾ ਕਹਿੰਦੇ ਹਨ 'ਜਿਵੇਂ ਫਲਾਂ ਤੇ ਹਾਥੀ ਦੰਦ ਦੇ ਖਿਡੌਣੇ ਅਸਲੀ ਫਲ ਤੇ ਹਾਥੀ ਦਾ ਚੇਤਾ ਕਰਵਾ ਦਿੰਦੇ ਹਨ। ਏਸੇ ਤਰ੍ਹਾਂ ਭਗਵਾਨ ਦੇ ਚਿੰਨ ਤੇ ਮੂਰਤੀਆਂ - ਸਾਧਕ ਨੂੰ ਅੰਦਰਲੇ ਅਤੇ ਰੂਪ ਤੇ ਆਕਾਰ ਰਹਿਤ ਪ੍ਰਭੂ ਦਾ ਚੇਤਾ ਕਰਵਾ ਦਿੰਦੀਆਂ ਹਨ, ਅਰਜਨ - ਸ਼੍ਰੀ ਕ੍ਰਿਸ਼ਨ ਦੀ ਅਪਾਰ ਲੀਲਾ ਨੂੰ ਹਰ ਪੱਖ ਤੋਂ ਜਾਣਨ ਦਾ ਯਤਨ ਕਰਦਾ ਹੈ, ਜਿਉਂ ਜਿਉਂ ਉਹ ਪ੍ਰਭੂ ਨੂੰ ਜਾਣਦਾ ਹੈ, ਉਸ ਦੀ ਸ਼ਰਧਾ ਵਧਦੀ ਜਾ ਰਹੀ ਹੈ।

**10.18 ਸ਼ਲੋਕ :**

*वि-स्तरेण आत्मन: योगम्, वि-भू-तिम् च जन-अर्दन।*
*भूय: कथ-अय तृप्-ति-हि, श्रृ-णु-अत: न अस्-ति मे अ-मृ-तम्॥*

***ਵਿਸ੍ਤਰੇਣ ਆਤ੍ਮਨਹ ਯੋਗਮ੍, ਵਿਭੂਤਿਮ੍ ਚ ਜਨ ਅਰਦਨ।***
***ਭੂਯਹ ਕਥਅਯ ਤ੍ਰਪ੍ਤਿਹ ਹਿ ਸ਼੍ਰਣੁ ਅਤਹ ਨ ਅਸ੍ਤਿ ਮੇ ਅਮ੍ਰਤਮ੍॥***

**੦ ਸ਼ਬਦ ਅਰਥ :-** ਵਿਸ੍ਤਰੇਣ : ਵਿਆਖਿਆ ਵਿਸਥਾਰ ਵਿੱਚ। ਆਤ੍ਮਨਹ : ਤੁਹਾਡਾ, ਸਵੈ ਦਾ, ਤੇਰਾ। ਯੋਗਮ੍ : ਯੋਗਾ। ਵਿਭੂਤਿਮ੍ : ਸ਼ੁਹਰਤ ਵਡਿਆਈ। ਚ : ਅਤੇ। ਜਨਅਰਦਨ : ਹੇ ਜਨਾਰਦਨ। ਭੂਯਹ : ਦੁਵਾਰਾ। ਕਥਅਯ : ਕਹਿਣਾ ਦੱਸਣਾ। ਤ੍ਰਪ੍ਤਿਹ : ਸਬਰ ਧੀਰਜ। ਹਿ : ਲਈ। ਸ਼੍ਰਣ : ਸੁਣਦਿਆਂ ਹੋਇਆਂ। ਅਸੁਤਿ : ਹੈ। ਮੇ : ਮੇਰਾ। ਅਮ੍ਰਤਮ੍ : ਅੰਮ੍ਰਿਤ।

**੦ ਸ਼ਲੋਕਾਰਥ :-** ਹੇ ਜਨਾਰਦਨ! ਮੈਨੂੰ ਵਿਸਥਾਰ ਪੂਰਵਕ ਦੱਸ, ਕਿ ਆਪ ਦੀ ਯੋਗ ਸ਼ਕਤੀ ਅਤੇ ਵਿਭੂਤੀ ਕੀ ਹੈ ? ਕਿਉਂਕਿ ਆਪ ਦੇ ਅੰਮ੍ਰਿਤ ਵਰਗੇ ਸ਼ਬਦਾਂ ਨੂੰ ਸੁਣ ਸੁਣ ਕੇ, ਮੇਰੀ ਤ੍ਰਿਪਤੀ ਹੀ ਨਹੀਂ ਹੋ ਰਹੀ।

**ਪਦ-ਅਰਥ-ਵਿਸਥਾਰ :-** ੦ ਜਨਾਰ੍ਦਨ - ਸ਼ਬਦ ਦੀ ਦੋ ਤਰ੍ਹਾਂ ਨਾਲ ਵਿਉਤਪਤੀ ਹੋਈ ਹੈ, ਜੇ ਉਰ੍ਦ੍ ਧਾਤੂ ਦਾ ਗਤਿ ਅਰ੍ਥ ਵਿੱਚ ਪ੍ਰਯੋਗ ਕਰਦੇ ਹਾਂ ਤਾਂ ਅਰਥਾਤ ਦੇਵ ਪ੍ਰਤਿਪੱਖ ਭੂਤ ਅਸੁਰ ਜਨਾਂ ਦੀ ਨਰਕ ਆਦਿ ਗਤੀ ਦਾ ਹੇਤੁ ਹੁੰਦਾ ਹੈ, ਉਹ ਜਨਾਰਦਨ ਅਖਵਾਉਂਦਾ ਹੈ। ਅਥਵਾ ਉਰ੍ਦੂ ਧਾਤੂ ਦਾ ਗਤੀ ਅਰਥ ਵਿੱਚ ਪ੍ਰਯੋਗ ਕਰਦੇ ਹਨ ਅਰਥਾਤ ਜੋ ਦੇਵ ਪ੍ਰਤਿਪੱਖ ਭੂਤ ਅਸੁਰ ਜਨਾਂ ਦੀ ਨਰਕ ਆਦਿ ਗਤੀ ਦਾ ਹੇਤੂ ਹੁੰਦੇ ਹਨ, ਉਹ ਜਨਾਰਦਨ ਅਖਵਾਉਂਦੇ ਹਨ। ਜੋ ਪੁਰਸ਼ਾਰਥ ਰੂਪ ਪ੍ਰਯੋਜਨ ਦੀ ਸਿੱਧੀ ਵਾਸਤੇ ਜਿਸ ਤੋਂ ਯਾਚਨਾ ਕਰਦੇ ਹਨ, ਉਹ ਵੀ ਜਨਾਰਦਨ ਅਖਵਾਉਂਦੇ ਹਨ। ੦ ਭਗਵਾਨ ਨੇ ਸੱਤਵੇਂ ਤੇ ਨੌਵੇਂ ਅਧਿਆਇ ਵਿੱਚ ਗਿਆਨ ਵਿਗਿਆਨ ਦੇ ਵਿਸ਼ਿਆਂ ਸੰਬੰਧੀ ਚਰਚਾ ਤਾਂ ਕੀਤੀ ਹੈ ਪਰ ਉਨ੍ਹਾਂ ਦੀ ਤ੍ਰਿਪਤੀ ਨਹੀਂ ਹੋਈ, ਇਸ ਲਈ ਦਸਵੇਂ ਅਧਿਆਇ ਵਿੱਚ ਵੀ, ਇਸ ਵਿਸ਼ੇ ਸੰਬੰਧੀ ਵਿਚਾਰ ਪੇਸ਼ ਕਰਦੇ ਹਨ। 'ਤੂੰ ਫਿਰ ਮੇਰੇ ਪਰਮ ਵਚਨ ਨੂੰ ਸੁਣ।' ਅਰਜਨ ਦੀ ਭਗਵਾਨ ਦੇ ਅੰਮ੍ਰਿਤ ਵਚਨ ਸੁਣਦੇ ਸੁਣਦੇ ਤ੍ਰਿਪਤੀ ਨਹੀਂ ਹੋ ਰਹੀ, ਇਸ ਲਈ ਅਰਜਨ, ਭਗਵਾਨ ਨੂੰ ਵਿਸਥਾਰ ਪੂਰਵਕ ਵਚਨ ਕਰਨ ਲਈ ਬੇਨਤੀ ਕਰਦਾ ਹੈ। ੦ ਭੂਯਹ ਕਥਅਯ ਤ੍ਰਪ੍ਤਿਹਹਿ ਸ਼੍ਰਣਅਤਹ ਨ ਅਸ੍ਤਿ ਮੇ ਅਮ੍ਰਤਮ - ਅਰਜਨ ਸ਼੍ਰੇਯ ਦਾ ਸਾਧਨ ਚਾਹੁੰਦੇ ਹਨ। (ਗੀਤਾ 2.07, 3.02, 5.09) ਅਤੇ ਭਗਵਾਨ ਨੇ ਵਿਭੂਤੀ ਏਵ ਯੋਗ ਨੂੰ ਤੱਤਵ ਤੋਂ ਜਾਣਨ ਦਾ ਫਲ ਆਪਣੇ ਵਿੱਚ ਦ੍ਰਿੜ ਭਗਤੀ ਹੋਣਾ ਦੱਸਿਆ ਹੈ। (10.07) ਇਸ ਲਈ ਅਰਜਨ ਨੂੰ ਵਿਭੂਤੀਆਂ ਨੂੰ ਜਾਣਨ ਵਾਲੀ ਗੱਲ ਬਹੁਤ ਸਰਲ ਲੱਗੀ ਕਿ ਮੈਂ ਕੋਈ ਨਵਾਂ ਕੰਮ ਨਹੀਂ ਕਰਨਾ ਹੈ। ਨਵਾਂ ਚਿੰਤਨ ਨਹੀਂ ਕਰਨਾ। ਫਿਰ ਵੀ ਜਿੱਥੇ ਕਿਤੇ ਵਿਸ਼ੇਸ਼ਤਾ ਆਦਿ ਨੂੰ ਲੈ ਕੇ ਮੈਂ ਦਾ ਸੁਭਾਵਿਕ ਖਿਚਾਓ ਹੁੰਦਾ ਹੈ। ਉਹੋ ਉਸ ਵਿਸ਼ੇਸ਼ਤਾ ਨੂੰ ਭਗਵਾਨ ਦੀ ਮਾਨਤਾ ਹੈ। ਇਸ ਨਾਲ ਮਨ ਦੀਆਂ ਵਿਰਤੀਆਂ ਦਾ ਪ੍ਰਵਾਹ ਸੰਸਾਰ ਵਿੱਚ ਨਾ ਹੋ ਕੇ, ਭਗਵਾਨ ਵਿੱਚ ਆ ਜਾਵੇਗਾ। ਜਿਸ ਤੋਂ ਮੇਰੀ ਭਗਵਾਨ ਵਿੱਚ ਦ੍ਰਿੜ ਭਗਤੀ ਹੋ ਜਾਵੇਗੀ। ਕਿੰਨੀ ਸਿੱਧੀ ਸਰਲ ਸੁਗਮ ਗੱਲ ਹੈ। ਇਸ ਲਈ ਅਰਜਨ ਵਿਭੂਤੀਆਂ ਨੂੰ ਮੁੜ ਤੋਂ ਕਹਿਣ ਦੀ ਪ੍ਰਾਰਥਨਾ ਕਰਦੇ ਹਨ ਕਿ ਆਪ ਮੈਨੂੰ ਆਪਣੇ ਅੰਮ੍ਰਿਤ ਵਚਨ ਸੁਣਾਉਂਦੇ ਹੀ ਜਾਈਏ।

**ਵਿਆਖਿਆ :-** ਕ੍ਰਿਸ਼ਨ ਭਗਵਾਨ ਨੂੰ ਜਨਾਰਦਨ ਕਿਹਾ ਗਿਆ ਹੈ। ਜਨ ਜਨ ਉਸ ਨੂੰ ਪਿਆਰ ਕਰਦੇ ਹਨ, ਇਸ ਲਈ ਕਿ ਉਹ ਸਭ ਦੀਆਂ ਅਧਿਆਤਮ ਅਤੇ ਸੰਸਾਰਕ ਖੁਸ਼ੀਆਂ ਦੀ ਪੂਰਤੀ ਕਰਦੇ ਹਨ। ਯੋਗ ਇੱਕ ਅਜਿਹੀ ਸ਼ਕਤੀ ਹੈ, ਜਿਸ ਰਾਹੀਂ ਭਿੰਨ ਭਿੰਨ ਵਸਤੂਆਂ ਨੂੰ ਜਾਣਨ ਸਮਝਣ ਅਤੇ ਨਿਯੰਤਰਣ ਕਰਨ ਦੀ ਜੁਗਤ ਆ ਜਾਂਦੀ ਹੈ। ਅਜਿਹੀਆਂ ਵਸਤਾਂ ਦੇ ਗੁਣ ਲੱਛਣ ਹੀ ਪ੍ਰਭੂ ਦਾ ਚੇਤਾ ਕਰਵਾਉਂਦੇ ਰਹਿੰਦੇ ਹਨ ਜਿਵੇਂ ਸੂਰਜ ਦੀ ਧੁੱਪ, ਚੰਨ ਰਿਸ਼ਮਾਂ, ਮੀਂਹ, ਧਰਤੀ, ਬਨਸਪਤੀ ਅਤੇ ਹਵਾ ਆਦਿ। ਪ੍ਰਭੂ ਨਾਲ ਇੱਕ ਮਿੱਕ ਹੋਣਾ ਹੀ ਜੀਵਨ ਮੰਤਵ ਹੈ, ਸਾਨੂੰ ਸੰਸਾਰਕ ਮਾਮਲੇ ਭਾਵੇਂ ਤ੍ਰਿਪਤ ਕਰ ਦਿੰਦੇ ਹਨ, ਪਰੰਤੂ ਪ੍ਰਭੂ ਨਾਲ ਜੋ ਸਰਗਰਮੀਆਂ ਹਨ, ਉਹ ਇੰਜ ਨਹੀਂ ਹੁੰਦੀਆਂ। ਅਧਿਆਤਮਕ ਤ੍ਰਿਪਤੀ ਲਈ ਸਾਧਨਾ ਪਰਪਕਤਾ ਸੰਜਮ ਸ਼ਰਧਾ ਅਤੇ ਆਤਮ ਵਿਸ਼ਵਾਸ਼ ਦੀ ਲੋੜ ਪੈਂਦੀ ਹੈ। ਅਰਜਨ ਇਨ੍ਹਾਂ ਗੱਲਾਂ ਤੋਂ ਭਲੀ ਭਾਂਤ ਜਾਣੂ ਹੈ, ਕਿ ਜੀਵਾਤਮ ਦੈਵੀ ਗੁਣਾਂ ਨਾਲ ਭਰਪੂਰ ਤਾਂ ਹੀ ਹੁੰਦੀ ਹੈ, ਜੇਕਰ ਉਸ ਦੀ ਸ਼ਰਧਾ ਪਰਮਾਤਮਾ ਨਾਲ ਅਟੁੱਟ ਹੈ। ਸ਼੍ਰੀ ਰਾਮ ਕ੍ਰਿਸ਼ਨ ਜੀ ਦੇ ਸ਼ਬਦਾਂ ਵਿੱਚ 'ਜੀਵਾਤਮਾ ਤੇ ਪਰਮਾਤਮਾ ਦਾ ਰਿਸ਼ਤਾ ਲੋਹ ਤੇ ਮਿਕਨਾਤੀਸ਼ ਪੱਥਰ ਵਰਗਾ ਹੈ।

✪ ✪ ✪

**10.19 ਸ਼ਲੋਕ :**

**ਭਗਵਾਨ ਓਵਾਚ** *भगवान उवाच*

*हन्त ते कथ्-अयिष्यामि, दिव्-या: हि आत्मन्-वि-भू-त-य:। प्राधान्यत: कुरू-श्रेष्ठ, न-अस्-ति अन्त: वि-स्तरस्य मे॥*

***ਹੰਤ ਤੇ ਕਥ੍ ਅਯਿਸ਼੍ਯਾਮਿ, ਦਿਵ੍ਯਾਹ ਹਿਆਤਮਮਨ੍ ਵਿਭੂਤਯਹ।***

***ਪ੍ਰਾਧਾਨ੍ਯਤਹ ਕੁਰੁਸ਼੍ਰੇਸ਼੍ਠ੍, ਨ ਅਸ੍ਤਿ ਅੰਤਹ ਵਿਸ੍ਤਰਸ੍ਯ ਮੇ॥***

**o ਸ਼ਬਦ ਅਰਥ :-** ਸ਼੍ਰੀ ਭਗਵਾਨ ਓਵਾਚ : ਸ਼੍ਰੀ ਭਗਵਾਨ ਬੋਲੇ। ਹੰਤ : ਹੁਣ ਬਹੁਤ ਅੱਛਾ। ਤੇ : ਉਸਨੂੰ। ਕਥ੍ਅਯਿਸ਼੍ਯਾਮਿ : ਮੈਂ ਐਲਾਨ ਕਰਾਂਗਾ। ਦਿਵ੍ਯਾਹः ਦੈਵੀ। ਹਿ : ਸੱਚਮੁੱਚ। ਆਤ੍ਮਨ੍ : ਆਤਮਾ। ਵਿਭੂਤ੍ਯਹ : ਮੇਰੀ ਸ਼ੁਹਰਤ। ਪ੍ਰਾਧਾਨਯਤਹ : ਆਪਣੀ ਵਡੱਤਣ, ਪ੍ਰਸਿਧੀ। ਕੁਰੁਸ਼੍ਰੇਸ਼੍ਠ : ਕੌਰਵਾਂ ਵਿੱਚੋਂ ਵਧੀਆ। ਨ : ਨਹੀਂ। ਅਸ੍ਤਿ : ਹੈ। ਅੰਤਹ : ਅੰਤ। ਵਿਸ੍ਤਰਸ੍ਯ : ਵਿਸਥਾਰ ਨਾਲ। ਮੇ : ਮੇਰਾ।

**o ਸ਼ਲੋਕਾਰਥ :-** ਸ਼੍ਰੀ ਭਗਵਾਨ ਬੋਲੇ, 'ਹਾਂ, ਠੀਕ ਹੈ। ਮੈਂ ਤੈਨੂੰ ਆਪਣੀਆਂ ਦਿੱਬ ਭਿਵੁਤੀਆਂ ਮੁੱਖ ਤੌਰ 'ਤੇ ਦੱਸਾਂਗਾ, ਕਿਉਂਕਿ ਹੇ ਕੁਰੁਸ਼੍ਰੇਸ਼੍ਠ। ਮੇਰੇ ਵਿਸਥਾਰ ਦਾ (ਅਰਥਾਤ ਵਿਭੂਤਿਆਂ ਦਾ) ਅੰਤ ਨਹੀਂ ਹੈ।'

**ਪਦ-ਅਰਥ-ਵਿਸਥਾਰ :-** o ਹੰਤ ਤੇ ਕਥ੍ ਆਯਿਸ਼੍ਯਾਮਿ, ਦਿਵ੍ਯਾਹ ਹਿਆਤ੍ਮਨ੍ ਵਿਭੂਤ ਯਹ = ਯੋਗ ਤੇ ਵਿਭੂਤੀਆਂ ਕਹਿਣ ਦੇ ਲਈ ਅਰਜਨ ਨੇ ਜੋ ਪ੍ਰਾਰਥਨਾ ਕੀਤੀ ਹੈ, ਉਸ ਨੂੰ ਹੰਤ ਅਵ੍ਯਯ ਤੋਂ ਸਵੀਕਾਰ ਕਰਦੇ ਹੋਏ ਭਗਵਾਨ ਕਹਿੰਦੇ ਹਨ, ਕਿ ਮੈਂ ਆਪਣੀ ਦਿਵਯ ਅਲੌਕਿਕ, ਵਿਲੱਖਣ ਵਿਭੂਤੀਆਂ ਨੂੰ ਤੇਰੇ ਲਈ ਕਹਾਂਗਾ। ਯੋਗ ਸੰਬੰਧੀ ਅੱਗੇ ਇਕਤਾਲੀਵੇਂ ਸ਼ਲੋਕ ਵਿੱਚ ਕਿਹਾ ਗਿਆ ਹੈ। o ਦਿਵ੍ਯਾਹ = ਕਹਿਣ ਦਾ ਭਾਵ ਇਹ ਹੈ ਕਿ ਜਿਸ ਕਿਸੇ ਵਸਤੂ ਵਿਅਕਤੀ ਘਟਨਾ ਆਦਿ ਵਿੱਚ, ਜੋ ਕੁੱਝ ਵਿਸ਼ੇਸ਼ਤਾ ਹੈ, ਉਹ ਸਭ ਭਗਵਾਨ ਦੀ ਹੈ। ਇਸ ਲਈ ਉਸ ਨੂੰ ਭਗਵਾਨ ਦੀ ਹੀ ਦੇਖਣਾ ਦਿਵਯਤਾ ਹੈ ਅਤੇ ਵਸਤੂ ਵਿਅਕਤੀ ਆਦਿ ਦੀ ਦੇਖਣਾ ਅਦਿਵਯਤਾ ਅਥਵਾ ਲੌਕਿਕਤਾ ਹੈ। o ਪ੍ਰਧਾਨ੍ਯਤਹ ਕੁਰੁਸ਼੍ਰੇਸ਼੍ਟ੍, ਨ ਅਸ੍ਤਿ ਅੰਤਹ ਵਿ, ਹੁਣ ਅਰਜਨ ਨੇ ਕਿਹਾ, 'ਹੇ ਭਗਵਾਨ! ਆਪ ਆਪਣੀ ਵਿਭੂਤੀਆਂ ਨੂੰ ਵਿਸਥਾਰ ਨਾਲ ਪੂਰੀ ਪੂਰੀ ਕਹਿ ਦੇਵੋਂ। o ਮੈਂ ਆਪਣੀਆਂ ਵਿਭੂਤੀਆਂ ਸੰਖੇਪ ਵਿੱਚ ਕਹਾਂਗਾ। ਕਿਉਂਕਿ ਮੇਰੀਆਂ ਵਿਭੂਤੀਆਂ ਦਾ ਅੰਤ ਨਹੀਂ ਹੈ। ਅਗਲੇ ਅਧਿਆਇ ਵਿੱਚ ਅਰਜਨ ਭਗਵਾਨ ਦੇ ਵਿਰਾਟ ਵਿਸ਼ਵ-ਰੂਪ ਨੂੰ ਦੇਖਣਾ ਚਾਹੁੰਦਾ ਹੈ ਪਰ ਭਗਵਾਨ ਕਹਿੰਦੇ ਹਨ, ਤੂੰ ਮੇਰੇ ਸਰੂਪ ਨੂੰ ਦੇਖ ਲੈ, ਰੂਪਾਂ ਵਿੱਚ ਕਿੰਨੇ ਰੂਪ ਹਨ ? ਕੀ ਦੋ ਚਾਰ ? ਸੈਂਕੜੇ ਹਜ਼ਾਰਾਂ ਰੂਪਾਂ ਨੂੰ ਦੇਖ। ਇਸ ਤਰ੍ਹਾਂ ਅਰਜਨ ਦੀ ਵਿਸਥਾਰ ਨਾਲ ਵਿਭੂਤੀਆਂ ਕਹਿਣ ਦੀ ਪ੍ਰਾਰਥਨਾ ਸੁਣ ਕੇ ਭਗਵਾਨ ਸੰਖੇਪ ਵਿੱਚ ਵਿਭੂਤੀਆਂ ਸੁਣਨ ਲਈ ਕਹਿੰਦੇ ਹਨ ਤੇ ਉਥੇ ਅਰਜਨ ਦੀ ਇੱਕ ਰੂਪ ਦਿਖਾਉਣ ਦੀ ਪ੍ਰਾਰਥਨਾ ਸੁਣ ਕੇ ਭਗਵਾਨ ਸੈਂਕੜੇ ਹਜ਼ਾਰਾਂ ਰੂਪ ਦੇਖਣ ਲਈ ਕਹਿੰਦੇ ਹਨ। o ਸੁਣਨ ਦੀ ਸ਼ਕਤੀ ਵਧੇਰੇ ਹੈ। ਵੇਖਣ ਦੀ ਸਮਰੱਥਾ ਘੱਟ ਹੈ, ਸੀਮਤ ਹੈ। ਭਗਵਾਨ ਦੇਖਣ ਤੇ ਸੁਣਨ ਦੀ ਦੋਵੇਂ ਤਰ੍ਹਾਂ ਗੱਲ ਕਰਦੇ ਹਨ। o ਅਰਜਨ ਦਾ ਗਿਆਨ ਹੌਲੇ ਹੌਲੇ ਵਧਦਾ ਜਾਂਦਾ ਹੈ ਤੇ ਉਸ ਦੀ ਦ੍ਰਿਸ਼ਟੀ ਭਗਵਾਨ ਦੀ ਅਨੰਨਤਾ ਵੱਲ ਚਲੀ ਜਾਂਦੀ ਹੈ। ਭਗਵਾਨ ਅਨੰਤ ਹੈ। ਭਗਵਾਨ ਨੂੰ ਜਾਣਨਾ ਬਹੁਤ ਵੱਡਾ ਕਾਰਜ ਹੈ। o ਕੰਨ ਦਾ ਵਿਸ਼ਾ = ਸ਼ਬਦ ਅਤੇ ਸ਼ਬਦ ਦੋ ਪ੍ਰਕਾਰ ਦਾ ਹੁੰਦਾ ਹੈ, ਵਰਨਨਾਤਮਿਕ ਅਤੇ ਧਵਨੀਤਮਕ। ਕੰਨ ਰਾਹੀਂ ਸ਼ਬਦਾਂ ਨੂੰ ਸੁਣ ਕੇ ਸਾਨੂੰ ਪ੍ਰਤ੍ਯਅਕਸ਼ ਦਾ ਗਿਆਨ ਹੁੰਦਾ ਹੈ ਅਤੇ ਅਪ੍ਰਤ੍ਯ - ਅਕਸ਼ (ਸਵੱਰਗ, ਨਰਕ ਆਦਿ) ਦਾ ਵੀ ਗਿਆਨ ਹੁੰਦਾ ਹੈ। ਇਸ ਲਈ ਵੇਦਾਂਤ ਪ੍ਰਕਿਰਿਆ ਸ਼੍ਰਵਣ, ਮਨਨ, ਨਿਦਿਧਯਾਸਨ ਆਦਿ ਵਿੱਚ ਸ਼੍ਰਵਣ ਸਭ ਤੋਂ ਪਹਿਲਾਂ ਆਇਆ ਹੈ। ਏਸੇ ਤਰ੍ਹਾਂ ਭਗਤੀ ਵਿੱਚ ਵੀ (ਸ਼੍ਰਵਣ ਕੀਰਤਨ ਸਮਰਣ ਆਦਿ) ਵਿੱਚ ਸ਼੍ਰਵਣ ਪਹਿਲਾਂ ਆਇਆ ਹੈ। ਸ਼ਾਸਤਰਾਂ ਵਿੱਚ, ਜਿਸ ਪਰਮਾਤਮਾ ਦਾ ਵਰਣਨ ਕੀਤਾ ਗਿਆ ਹੈ, ਇਸ ਦਾ ਗਿਆਨ (ਪਰੋਖ ਗਿਆਨ) ਅਸਾਨੂੰ ਕੰਨਾਂ ਤੋਂ ਹੁੰਦਾ ਹੈ। ਅਰਥਾਤ ਕੰਨਾਂ ਤੋਂ ਸੁਣ ਕੇ ਹੀ ਉਸ ਦੇ ਅਨੁਸਾਰ ਕਰਨ ਮੰਨਣ ਜਾਂ ਜਾਣਨ ਤੋਂ ਅਸੀਂ ਉਸ ਪਰਮਾਤਮ-ਤੱਤਵ ਦਾ ਸਾਕਸ਼ਾਤਕਾਰ ਕਰਦੇ ਹਾਂ। ਸ਼ਬਦ ਵਿੱਚ ਅਚਿੰਤਯ-ਸ਼ਕਤੀ ਹੈ। o ਮਨੁੱਖ ਸੌਂਦਾ ਹੈ ਤਾਂ ਨੀਂਦ ਵਿੱਚ ਇੰਦ੍ਰੀਆਂ ਸੰਕੁਚਿਤ ਹੋ ਕੇ ਮਨ ਵਿੱਚ, ਮਨ ਸੰਕੁਚਿਤ ਹੋ ਕੇ ਬੁੱਧੀ ਵਿੱਚ, ਤੇ ਬੁੱਧੀ ਸੰਕੁਚਿਤ ਹੋ ਕੇ ਅਗਿਆਨ (ਅਵਿਦਿਆ) ਵਿੱਚ ਲੀਨ ਹੋ ਜਾਂਦੀ ਹੈ। ਭਾਵੇਂ ਨੀਂਦ ਵਿੱਚ ਇੰਦ੍ਰੀਆਂ ਛੁਪੀਆਂ ਰਹਿੰਦੀਆਂ ਹਨ, ਫਿਰ ਵੀ ਸੁੱਤੇ ਆਦਮੀ ਨੂੰ, ਜੇ ਉਸ ਦਾ ਨਾਂ ਲੈ ਕੇ ਬੁਲਾਇਆ ਜਾਵੇ, ਤਾਂ ਉਹ ਜਾਗ ਪੈਂਦਾ ਹੈ। ਸ਼ਬਦ ਵਿੱਚ ਐਨੀ ਸ਼ਕਤੀ ਹੈ, ਕਿ ਉਹ ਅਵਿਦਿਆ ਵਿੱਚ ਲੀਨ ਹੋਏ ਨੂੰ ਵੀ ਜਗਾ ਦਿੰਦਾ ਹੈ। ਸ਼ਬਦ ਵਿੱਚ ਅਨੰਤ ਸ਼ਕਤੀ ਹੈ। ਦ੍ਰਿਸ਼ਟੀ ਤਾਂ ਪਦਾਰਥ ਤੱਕ ਜਾ ਕੇ ਰੁਕ ਜਾਂਦੀ ਪਰ ਕੇਵਲ ਸ਼ਬਦ ਹੀ ਕੰਨ ਤੱਕ ਜਾਣ ਵਾਲਾ ਹੁੰਦਾ ਹੈ, ਬਲਕਿ ਧੁਰ ਅੰਦਰ ਤੱਕ ਜਾਂਦਾ ਹੈ। o ਨੇਤਰਾਂ ਵਿੱਚ ਰੂਪ ਫੜਿਆ ਜਾਂਦਾ ਹੈ। ਜਿਵੇਂ ਦਰਪਣ ਵਿੱਚ ਮੂੰਹ ਦੇਖਦੇ ਸਮੇਂ ਕੱਚ ਦੇ ਅੰਦਰ ਰੂਪ ਚਲਾ ਜਾਂਦਾ ਹੈ, ਤਾਂ ਉਸ ਵਿੱਚ ਸੁੱਖ ਦਿਖਾਈ ਦਿੰਦਾ ਹੈ। ਏਸੇ ਤਰ੍ਹਾਂ ਅੱਖ ਵਿੱਚ ਵੀ ਕੱਚ ਹੈ ਜਿਸ ਦੇ ਅੰਦਰ ਪਦਾਰਥ ਦਾ ਰੂਪ ਚਲਾ ਜਾਂਦਾ ਹੈ, ਤਾਂ ਉਹ ਪਦਾਰਥ ਵਿਖਾਈ ਦੇਣ ਲੱਗਦਾ ਹੈ। ਨੇਤਰਾਂ ਵਿੱਚ ਇੱਕ ਵਿਸ਼ੇਸ਼ ਸ਼ਕਤੀ ਇਹ ਹੈ ਕਿ ਇਹ ਪਹਿਲੇ ਰੂਪ ਨੂੰ ਪਕੜਦੇ ਹੋਏ ਦੂਜੇ ਰੂਪ ਨੂੰ ਪਕੜ ਲੈਂਦੇ ਹਨ। ਜਦੋਂ ਜਿਵੇਂ ਬਿਜਲੀ ਦਾ ਪੱਖਾ ਚੱਲਦਾ ਹੈ ਤਾਂ ਤਿੰਨ ਪਰ ਵੱਖ ਵੱਖ ਹੁੰਦੇ ਹੋਏ ਘੁੰਮਦੇ ਹੋਏ, ਇੱਕ ਜਾਪਦੇ ਹਨ। ਇੰਜ ਹੁੰਦੇ ਹੋਏ ਵੀ ਜਿੰਨੀ ਸ਼ਕਤੀ ਕੰਨਾਂ ਵਿੱਚ ਹੈ, ਉਨੀ ਨੇਤਰਾਂ ਵਿੱਚ ਨਹੀਂ ਹੈ। o ਇੰਦਰੀਆਂ ਕੇਵਲ ਆਪਣੇ ਆਪਣੇ ਵਿਸ਼ੇ ਫੜ ਸਕਦੀਆਂ ਹਨ। ਉਹ ਪਰਮਾਤਮਾ ਨੂੰ ਨਹੀਂ ਫੜ ਸਕਦੀਆਂ। ਪਰਮਾਤਮਾ ਇੰਦਰੀਆਂ ਦਾ ਵਿਸ਼ਾ ਹੀ ਨਹੀਂ ਹੈ। ਪਰਮਾਤਮਾ ਤਾਂ ਆਪਣੇ ਆਪ ਦਾ ਵਿਸ਼ਾ ਹੈ।

**ਵਿਆਖਿਆ :-** ਪ੍ਰਕ੍ਰਿਤੀ ਦੀ ਜੋ ਸ਼ੋਭਾ ਹੈ, ਸੱਚ ਮੁੱਚ ਉਹ ਪ੍ਰਭੂ ਦੀ ਹੀ ਦੇਣ ਹੈ। ਪ੍ਰਭੂ ਲਈ ਇਹ ਅਸੰਭਵ ਹੈ ਕਿ ਇਨ੍ਹਾਂ ਸਾਰਿਆਂ ਤੱਤਾਂ ਦੀ ਗਿਣਤੀ ਮਿਣਤੀ ਕਰੇ, ਜੋ ਪ੍ਰਕ੍ਰਿਤੀ ਦੀ ਸ਼ੋਭਾ ਵਧਾਉਂਦੇ ਹਨ। ਕੁੱਝ ਕੁ ਤੱਤਾਂ ਦਾ ਜ਼ਿਕਰ ਕੀਤਾ ਜਾ ਸਕਦਾ ਹੈ। ਪ੍ਰਭੂ ਦੀ ਜੋ ਬੇਅੰਤਤਾ ਹੈ, ਉਨ੍ਹਾਂ ਤੱਤਾਂ ਵਿੱਚ ਵੇਖੀ ਜਾ ਸਕਦੀ ਹੈ। ਜਿਵੇਂ ਸੂਰਜ, ਚੰਨ, ਸਿਤਾਰੇ, ਹਵਾ, ਧਰਤੀ, ਸਮੁੰਦਰ, ਆਕਾਸ਼, ਪਾਣੀ ਆਦਿ ਪ੍ਰਕ੍ਰਿਤੀ ਦੇ ਅਨੇਕਾਂ ਤੱਤਾਂ ਵਿੱਚ ਪ੍ਰਭੂ ਦੀ ਚਮਤਕਾਰੀ ਸ਼ਕਤੀ ਦਾ ਬੋਧ ਹੁੰਦਾ ਹੈ। ਸ਼੍ਰੀ ਰਾਮਾ ਕ੍ਰਿਸ਼ਨ ਜੀ ਫੁਰਮਾਉਂਦੇ ਹਨ ਕਿ 'ਪ੍ਰਭੂ ਦਾ ਵਰਨਣ ਗਰੰਥਾਂ ਦੇ ਬਿਆਨ ਦੀ ਦ੍ਰਿਸ਼ਟੀ ਤੋਂ ਕਰਨਾ ਇੰਜ ਹੈ, ਜਿਵੇਂ ਨਕਸ਼ੇ ਵਿੱਚੋਂ ਵੇਖ ਕੇ ਇੱਕ ਅੰਦਾਜ਼ੇ ਨਾਲ ਬਨਾਰਸ ਸ਼ਹਿਰ ਦਾ ਕੋਈ ਜ਼ਿਕਰ ਕਰਦਾ ਹੈ।'

✪ ✪ ✪

**10.20 ਸ਼ਲੋਕ :**

*अहम् आत्मा गुडाका-ईश, सर्व-भूत-आशय-स्थित:। अहम् आदि: च मध्यम् च, भूतानाम् अन्त: एव च॥*

***ਅਹਮ੍ ਆਤ੍ਮਾ ਗੁਡਾਕਾ ਇਸ਼, ਸਰਵ ਭੂਤ ਆਸ਼ਯ ਸ੍ਥਿਤਹ।***

***ਅਹਮ੍ ਆਦਿਹ ਚ ਮਧ੍ਯਮ੍ ਚ, ਭੂਤਾਨਾਮ੍ ਅਨੰਤਹ ਏਵ ਚ॥***

**o ਸ਼ਬਦ ਅਰਥ :-** ਅਹਮ੍ : ਮੈਂ। ਆਤ੍ਮਾ : ਅੰਤਹਕਰਣ ਸਵੈ। ਗੁਡਾਕਾਇਸ਼ : ਹੇ ਗੁਡਾ ਕੇਸ਼ਾ। ਸਰਵ ਭੂਤਆਸ਼ਯ : ਸਾਰੇ ਜੀਵਾਂ ਦੇ ਦਿਲਾਂ ਵਿੱਚ। ਸ੍ਥਿਤਹ : ਬਿਰਾਜਮਾਨ ਹੈ। ਅਹਮ੍ : ਮੈਂ। ਆਦਿਹ : ਆਦਿ ਆਰੰਭ। ਚ : ਅਤੇ। ਮਧ੍ਯਮ੍ : ਵਿਚਕਾਰ। ਚ : ਅਤੇ। ਭੂਤਾਨਾਮ੍

: ਸਾਰੇ ਜੀਵਾਂ ਦਾ। ਅਨੰਤਹ : ਅੰਤ। ਏਵ : ਵੀ। ਚ : ਅਤੇ।

**੦ ਸ਼ਲੋਕਾਰਥ :-** ਹੇ ਗੁਡਾਕੇਸ਼! ਮੈਂ ਸਮੁੱਚੇ ਪ੍ਰਾਣੀਆਂ ਦੇ ਹਿਰਦੇ ਵਿੱਚ ਸਥਿਤ ਆਤਮਾ ਹਾਂ, ਤਥਾ ਮੈਂ ਹੀ ਸਮੁੱਚੇ ਪ੍ਰਾਣੀਆਂ ਦਾ ਆਦਿ ਮੱਧ ਅਤੇ ਅੰਤ ਹਾਂ।

**ਪਦ-ਅਰਥ-ਵਿਸਥਾਰ :-** ਸਾਧਕ ਨੂੰ ਆਪਣੇ ਇਸ਼ਟ ਦੇਵ ਤੋਂ ਬਿਨਾਂ ਕਿਸੇ ਹੋਰ ਦਾ ਚਿੰਤਨ ਨਹੀਂ ਕਰਨਾ ਚਾਹੀਦਾ, ਜੇਕਰ ਮਨ ਵਿੱਚ ਸੰਸਾਰਕ ਵਿਸ਼ੇਸ਼ਤਾਵਾਂ ਸੰਬੰਧੀ ਚਿੰਤਨ ਹੋਵੇ ਤਾਂ ਉਨ੍ਹਾਂ ਵਿਸ਼ੇਸ਼ਤਾਵਾਂ ਨੂੰ ਭਗਵਾਨ ਦੀਆਂ ਵਿਸ਼ੇਸ਼ਤਾਵਾਂ ਸਮਝਣਾ ਚਾਹੀਦਾ ਹੈ। ਹਰ ਹਾਲ ਵਿੱਚ ਭਗਵਾਨ ਦਾ ਚਿੰਤਨ ਜ਼ਰੂਰੀ ਹੈ। ੦ ਅਹਮ੍ ਆਤਮਾ ਗੁਡਾਕਾਇਸ਼...... ਅੰਤਹ ਏਵ ਚ = ਏਥੇ ਭਗਵਾਨ ਨੇ ਆਪਣੀਆਂ ਸਾਰੀਆਂ ਵਿਭੂਤੀਆਂ ਦਾ ਵਰਨਣ ਕੀਤਾ ਹੈ। ਇਹ ਨਿਯਮ ਹੈ ਕਿ ਜਿਹੜੀ ਵਸਤੂ ਉਤਪਤੀ ਵਿਨਾਸ਼ਸ਼ੀਲ ਹੈ, ਉਸ ਦੇ ਆਰੰਭ ਤੇ ਅੰਤ ਵਿੱਚ ਜੋ ਤੱਤਵ ਹੁੰਦਾ ਹੈ, ਉਹ ਤੱਤਵ ਉਸ ਦੇ ਮੱਧ ਵਿੱਚ ਰਹਿੰਦਾ ਹੈ। (ਭਾਵੇਂ ਦਿਖਾਈ ਦੇਵੇ ਜਾਂ ਨਾ ਦਿਖਾਈ ਦੇਵੇ) ਮੂਲ ਤੱਤਵ ਪਰਮਾਤਮਾ ਰੂਪ ਹੀ ਹੈ। ਇਹ ਦੱਸਣ ਲਈ ਹੀ ਏਥੇ ਭਗਵਾਨ ਨੇ ਆਪਣੇ ਆਪ ਨੂੰ ਪੂਰੇ ਪ੍ਰਾਣੀਆਂ ਦੇ ਆਦਿ ਮਧ ਤੇ ਅੰਤ ਵਿੱਚ ਕਿਹਾ ਹੈ। ੦ ਭਗਵਾਨ ਨੇ ਭਿਵੂਤੀਆਂ ਦੇ ਇਸ ਪਰਕਰਣ ਵਿੱਚ, ਆਦਿ ਮੱਧ ਤੇ ਅੰਤ, ਤਿੰਨ ਥਾਵਾਂ 'ਤੇ ਸਾਰ ਰੂਪ ਵਿੱਚ ਆਪਣੀਆਂ ਵਿਭੂਤੀਆਂ ਦਾ ਵਰਨਣ ਕੀਤਾ ਹੈ। ਇਸ ਸ਼ਲੋਕ ਵਿੱਚ ਭਗਵਾਨ ਨੇ ਕਿਹਾ ਕਿ ਸੰਪੂਰਣ ਪ੍ਰਾਣੀਆਂ ਦੇ ਆਦਿ ਮਧ ਤੇ ਅੰਤ ਵਿੱਚ ਮੈਂ ਹਾਂ। ਵਿਚਕਾਰਲੇ ਬਤੀਵੇਂ ਸ਼ਲੋਕ ਵਿੱਚ ਕਿਹਾ ਹੈ ਕਿ, ਸਾਰੇ ਸਰਗਾਂ ਦੇ ਆਦਿ ਮਧ ਤੇ ਅੰਤ ਵਿੱਚ ਮੈਂ ਹੀ ਹਾਂ ਤੇ ਅੰਤਲੇ ਉਨਤਾਲੀਵੇਂ ਸ਼ਲੋਕ ਵਿੱਚ ਕਿਹਾ ਹੈ ਕਿ ਸੰਪੂਰਣ ਪ੍ਰਾਣੀਆਂ ਦਾ ਜੋ ਬੀਜ ਹੈ, ਉਹ ਮੈਂ ਹੀ ਹਾਂ। ਕਿਉਂਕਿ ਮੇਰੇ ਬਿਨਾਂ ਕੋਈ ਵੀ ਚਰ ਅਚਰ ਪ੍ਰਾਣੀ ਨਹੀਂ ਹੈ। ਚਿੰਤਨ ਕਰਨ ਲਈ - ਇਹੋ ਵਿਭੂਤੀਆਂ ਦਾ ਸਾਰ ਹੈ। ਸਾਰ ਇਹ ਹੈ ਕਿ ਕਿਸੇ ਵਿਸ਼ੇਸ਼ਤਾ ਆਦਿ ਨੂੰ ਲੈ ਕੇ ਜੋ ਵਿਭੂਤੀਆਂ ਕਹੀਆਂ ਗਈਆਂ ਹਨ, ਉਨ੍ਹਾਂ ਵਿਭੂਤੀਆਂ ਤੋਂ ਬਿਨਾਂ ਭੀ ਜੋ ਕੁੱਝ ਦਿਖਾਈ ਦੇ ਰਿਹਾ ਹੈ - ਉਹ ਵੀ ਭਗਵਾਨ ਦੀ ਵਿਭੂਤੀ ਹੈ। ੦ ਤੱਤਵ ਤੋਂ ਸਭ ਕੁੱਝ ਪਰਮਾਤਮਾ ਹੈ। "ਵਾਸੁਦੇਵਹ ਸਰ੍ਵਮ੍" ੦ ਇਸ ਵੀਹਵੇਂ ਸ਼ਲੋਕ ਵਿੱਚ ਭਗਵਾਨ ਨੇ, ਜੋ ਆਤਮਾ ਹੈ, ਜੀਵਾਂ ਦਾ ਜੋ ਸਰੂਪ ਹੈ, ਉਸ ਨੂੰ ਆਪਣੀ ਵਿਭੂਤੀ ਦੱਸਿਆ ਹੈ। ਫਿਰ ਬੱਤੀਵੇਂ ਸ਼ਲੋਕ ਵਿੱਚ ਭਗਵਾਨ ਨੇ ਸ੍ਰਿਸ਼ਟੀ ਰੂਪ ਤੋਂ ਆਪਣੀ ਵਿਭੂਤੀ ਦੱਸੀ ਹੈ, ਕਿ ਜੋ ਜੜ੍ਹ ਚੇਤਨ ਸਥਾਵਰ ਜੰਗਮ ਸ੍ਰਿਸ਼ਟੀ ਹੈ, ਉਸ ਦੇ ਆਦਿ ਵਿੱਚ 'ਮੈਂ ਇੱਕ ਹੀ ਬਹੁਤ ਰੂਪਾਂ ਵਿੱਚ ਹੋ ਜਾਵਾਂ, ਅਜਿਹਾ ਸੰਕਲਪ ਕਰਦਾ ਹਾਂ, ਅੰਤ ਵਿੱਚ ਹੀ ਬਾਕੀ ਰਹਿੰਦਾ ਹਾਂ, ਵਿਚਕਾਰਲੇ ਸਮੇਂ ਵੀ ਮੈਂ ਹੀ ਹਾਂ। ਜੋ ਤੱਤਵ ਅੰਤ ਵਿੱਚ ਹੁੰਦਾ ਹੈ ਉਹ ਵਿਚਕਾਰ ਹੁੰਦਾ ਹੈ। ਬੀਜ ਰੂਪ ਵਿੱਚ (ਕਾਰਣ ਸਰੂਪ) ਵਿਭੂਤੀ ਦੱਸੀ ਹੈ। ਸਾਰਿਆਂ ਦਾ ਬੀਜ ਮੈਂ ਹਾਂ। ਸਾਰੀਆਂ ਵਿਭੂਤੀਆਂ ਭਗਵਤ ਤੱਤਵ ਹੈ। ਅਰਜਨ ਦਾ ਪ੍ਰਸ਼ਨ ਭਗਵਾਨ ਦੇ ਚਿੰਤਨ ਦੇ ਵਿਸ਼ੇ ਵਿੱਚ ਹੈ (10.17) ਕਿਸੇ ਵਸਤੂ ਵਿਅਕਤੀ ਦੇ ਚਿੰਤਨ ਸੰਬੰਧੀ ਨਹੀਂ ਹੈ। ੦ ਅਹਮ੍ ਆਤ੍ਮਾ ਗੁਡਾਕਾ-ਇਸ਼ ਸਰਵ-ਭੂਤ ਆਸ਼ਯ ਸੁਥਿਤਹ - ਸਾਧਕ ਇੰਨ੍ਹਾਂ ਵਿਭੂਤੀਆਂ ਦਾ ਪ੍ਰਯੋਗ ਕਿਵੇਂ ਕਰੇ ? ਜਦ ਸਾਧਕ ਦੀ ਦ੍ਰਿਸ਼ਟੀ ਪ੍ਰਾਣੀਆਂ ਵੱਲ ਚਲੀ ਜਾਵੇ ਤਾਂ ਉਸ ਨੂੰ ਇਹ ਚਾਹੀਦਾ ਹੈ ਕਿ ਉਹ ਸੰਪੂਰਣ ਪ੍ਰਾਣੀਆਂ ਦੀ ਆਤਮਾ ਵਿੱਚ ਕੇਵਲ ਭਗਵਾਨ ਨੂੰ ਵੇਖੇ। ਸਾਰੀਆਂ ਆਤਮਾਵਾਂ ਵਿੱਚ ਭਗਵਾਨ ਹੈ। ਉਸ ਦਾ ਚਿੰਤਨ ਕਰੇ।

**ਵਿਆਖਿਆ :-** ਪ੍ਰਭੂ, ਸਾਰੇ ਜੀਵਾਂ ਦੇ ਅੰਤਹਕਰਣ ਦਾ ਸਵੈ ਹੈ। ਜਿੰਨੇ ਭਿੰਨ ਭਿੰਨ ਪ੍ਰਕਾਰ ਦੇ ਅਸੰਖ ਅਸੀਮ ਜੀਵ ਹਨ, ਜੋ ਪ੍ਰਤੱਖ ਵਿਖਾਈ ਦਿੰਦੇ ਹਨ, ਉਹ ਸਭ ਪ੍ਰਭੂ ਦੀ ਰਚਨਾ ਹਨ। ਭਾਵੇਂ ਕੋਈ ਪ੍ਰਭਾਵ ਨਹੀਂ, ਪਰ ਕਾਰਨ ਦੂਜੇ ਰੂਪ ਵਿੱਚ ਹੈ। ਪ੍ਰਭੂ ਹੀ ਸਾਰੀ ਸ੍ਰਿਸ਼ਟੀ ਦਾ ਕਰਤਾ ਵੀ ਹੈ, ਵਸਤੂ ਵੀ ਹੈ ਅਤੇ ਪ੍ਰਬਲ ਕਾਰਨ ਵੀ ਹੈ। ਗੁੱਡਾਕੇਸ਼ਾ ਉਸ ਨੂੰ ਕਹਿੰਦੇ ਹਨ, ਜਿਸ ਨੇ ਨੀਂਦ ਉੱਪਰ ਪੂਰਣ ਅਧਿਕਾਰ ਪ੍ਰਾਪਤ ਕਰ ਲਿਆ ਹੋਵੇ। ਅਰਜਨ ਕੋਲ ਇਹ ਅਧਿਕਾਰ ਹੈ। ਸਵੈ ਨੂੰ ਜਗਾਉਣ ਵਾਲਾ ਪਰਤਾਪੀ ਪੁਰਸ਼ ਹੁੰਦਾ ਹੈ ਤੇ ਉਹ ਇਸ ਅਸਲੀਅਤ ਨੂੰ ਸਮਝਦਾ ਹੈ ਕਿ ਜੋ ਜਗਤ ਦ੍ਰਿਸ਼ਟੀ ਗੋਚਰ ਹੈ, ਈਸ਼ਵਰ ਉਸ ਉੱਪਰ ਆਪਣਾ ਪ੍ਰਦਰਸ਼ਨ ਕਰਦਾ ਰਹਿੰਦਾ ਹੈ। 'ਸ਼ਕਤੀ ਤੇ ਬ੍ਰਹਮਾ ਇੱਕ ਹਨ, ਪ੍ਰਤੱਖ ਰੂਪ ਵਿੱਚ ਉਹ ਸ਼ਕਤੀ ਹੈ, ਪਰ ਅਪ੍ਰਤਖ ਰੂਪ ਵਿਚ ਉਹ ਬ੍ਰਹਮ ਹੈ।' (ਸ੍ਰੀ ਰਾਮਾ ਕ੍ਰਿਸ਼ਨਾ) (ਅਪ੍ਰਤਖ ਤੋਂ ਭਾਵ ਪੂਰਣ ਅਸੀਮ ਸੁਤੰਤਰ)

✪ ✪ ✪

**10.21 ਸ਼ਲੋਕ :**

*आदित्यानाम् अहम् विष्णु:, ज्योतिष्-आम् रवि: अम्शु-मान्। मरीचि: मरूत्-आम् अस्-मि, नक्षत्राणाम् अहम् शशी॥*

***ਆਦਿ ਤ੍ਯਾਨਾਮ੍ ਅਹਮ੍ ਵਿ੍ਸ਼ਣੁਹ, ਜ੍ਯੋਤਿਸ਼੍ਆਮ੍ ਰਵਿਹ ਅਮ੍ਸ਼ੁਮਾਨ੍।***

***ਮਰੀਚਹ ਮਰੁਤ੍ਮ੍ ਆਮ੍ ਅਸ੍ਮਿ, ਨਕਸ਼ਤ੍ਰਾਣਾਮ੍ ਅਹਮ੍ ਸ਼ਸ਼ੀ॥***

**੦ ਸ਼ਬਦ ਅਰਥ :-** ਆਦਿਤ੍ਯਾਨਾਮ੍ : ਅਦਿਤਯਾਸਾਂ ਦੇ ਵਿਚਕਾਰ। ਅਹਮ੍ : ਮੈਂ। ਵਿ੍ਸ਼ਣੁਹ : ਵਿਸ਼ਨੂ। ਜਯੋਤਿਸ਼੍ਆਮ੍ : ਰੌਸ਼ਨੀਆਂ ਦੇ ਵਿਚਕਾਰ। ਰਵਿਹ : ਸੂਰਜ। ਅਮ੍ਸ਼ੁਮਾਨ੍ : ਰੌਸ਼ਨੀ ਦੇ ਚੱਕਰ ਵਾਲਾ ਚਮਕਦਾਰ ਪ੍ਰਕਾਸ਼ ਕੇਂਦਰ। ਮਰੀਚਹ : ਮਾਰੀਚੀ। ਮਰੁਤੁਆਮ੍ : ਮਾਰੂਤ (ਹਵਾਵਾਂ) ਦਾ। ਅਸ੍ਮਿ : ਮੈਂ ਹਾਂ। ਨਕਸ਼ਤ੍ਰਾਣਾਮ੍ : ਸਿਤਾਰਿਆਂ ਵਿਚਕਾਰ। ਅਹਮ੍ : ਮੈਂ। ਸ਼ਸ਼ੀ : ਚੰਦ੍ਰਮਾ।

**੦ ਸ਼ਲੋਕਾਰਥ :-** ਮੈਂ ਆਦਿਤਯਾਂ ਵਿੱਚ ਵਿਸ਼ਨੂ (ਨਾਮਕ ਆਦਿਤਯ) ਹਾਂ। ਜਯੋਤੀਆਂ ਵਿੱਚ ਕਿਰਨ ਸ਼ਾਲੀ ਸੂਰਜ ਹਾਂ। ਮਾਰੂਤੀ ਵਿੱਚ ਮਰੀਚ (ਨਾਮਕ ਮਾਰੂਤੀ) ਹਾਂ ਤੇ ਨਕਸ਼ਤ੍ਰਾਂ ਵਿੱਚ ਮੈਂ ਚੰਦ੍ਰਮਾ ਹਾਂ।

**ਪਦ-ਅਰਥ-ਵਿਸਥਾਰ :-** ੦ ਆਦਿਤ੍ਯਾਨਾਮ੍ ਅਹਮ੍ ਵਿਸ਼ਣੁਹ = ਆਦਿਤਿ ਤੇ ਧਾਤਾ ਮਿੱਤਰ ਆਦਿ ਜਿੰਨੇ ਪੁੱਤਰ ਹਨ - ਉਨ੍ਹਾਂ ਵਿੱਚ ਵਿਸ਼ਨੂੰ ਅਰਥਾਤ ਵਾਮਨ ਮੁਖ ਹੈ। ਭਗਵਾਨ ਨੇ ਹੀ ਵਾਸ੍ਨ ਰੂਪ ਤੋਂ ਅਵਤਾਰ ਲੈ ਕੇ ਦੈਂਤਾਂ ਦੀ ਸੰਪਤੀ ਨੂੰ ਦਾਨ ਰੂਪ ਵਿੱਚ ਲਿਆ ਤੇ ਉਸ ਨੂੰ ਆਦਿ ਦੇ ਪੁੱਤਰਾਂ (ਦੇਵਤਿਆਂ) ਨੂੰ ਦੇ ਦਿੱਤਾ। ੦ ਜ੍ਯੋਤਿਸ਼੍ ਆਮ੍ਮ ਰਵਿਹ ਅਮਸ਼੍ - ਮਾਨ੍ - ਸਤਵਜ੍ਯੋਤੀ ਆਦਿਤ੍ਯ ਹਰਿਤ ਆਦਿ ਨਾਵਾਂ ਵਾਲੇ ਜੋ ਉਨੰਜਾ ਮਰੂਤ ਹਨ, ਉਨ੍ਹਾਂ ਦਾ ਮੁੱਖ ਤੇਜ਼ ਮੈਂ ਹਾਂ। ਸੂਰਜ ਦੇ ਪ੍ਰਕਾਸ਼ ਤੋਂ ਹੀ ਸਾਰੇ ਪ੍ਰਕਾਸ਼ਮਾਨ ਹੁੰਦੇ ਹਨ। ੦ ਮਰੀਚਹ ਮਰੁਤਆਮ੍ ਅਸ੍ਮਿ = ਸਤਵ ਜ੍ਯੋਤੀ ਆਦਿਤ੍ਯ ਹਰਿਤ ਆਦਿ ਨਾਵਾਂ ਵਾਲੇ ਜਿਹੜੇ 49 ਮਰੁਤ ਹਨ, ਉਨ੍ਹਾਂ ਦਾ ਮੁੱਖ ਤੇਜ਼ ਮੈਂ ਹਾਂ। ਉਸ ਤੇਜ਼ ਦੇ ਪ੍ਰਭਾਵ ਤੋਂ ਹੀ ਇੰਦਰ ਦੇ ਰਾਹੀਂ ਦਿਤਿ ਦੇ ਗਰਭ ਦੇ ਸੱਤ ਟੁਕੜੇ ਕਰਨ 'ਤੇ ਅਤੇ ਉਨ੍ਹਾਂ ਸੱਤਾ ਦੇ ਫਿਰ ਸੱਤ ਸੱਤ ਟੁਕੜੇ ਕਰਨ 'ਤੇ ਵੀ ਉਹ ਮਰੇ ਨਹੀਂ ਸਨ। ਫਿਰ ਇੱਕ ਤੋਂ 49 ਹੋ ਗਏ। ੦ ਨਛਤ੍ਰਾਣਾਮ੍ ਅਹਮ੍ ਸ਼ਸ਼ੀ = ਅਸ਼ਵਨੀ ਧਰ੍ਣੀ ਕ੍ਰਤਿਕਾ ਆਦਿ ਜਿਹੜੇ ਸਤਾਈ ਨਛੱਤਰ ਹਨ - ਉਨ੍ਹਾਂ ਸਾਰਿਆਂ ਦਾ ਅਧਿਪਤਿ - ਚੰਦਰਮਾ - ਮੈਂ ਹੀ ਹਾਂ।" ੦ ਇਨ੍ਹਾਂ ਵਿਭੂਤੁਆਂ ਵਿੱਚ ਜੋ ਵਿਸ਼ੇਸ਼ਤਾ ਹੈ - ਮਹੱਤਤਾ ਹੈ - ਉਹ ਅਸਲ ਵਿੱਚ ਭਗਵਾਨ ਦੀ ਹੈ।

**ਵਿਆਖਿਆ :-** ਭਾਵੇਂ ਸਾਰੇ ਫੁੱਲ, ਫਲ, ਫ਼ਸਲਾਂ ਇੱਕੋ ਧਰਤੀ ਵਿੱਚੋਂ ਪੈਦਾ ਹੁੰਦੀਆਂ ਹਨ ਪਰ ਜੋ ਜ਼ਮੀਨ ਸਭ ਤੋਂ ਵਧੀਆ ਹੁੰਦੀ ਹੈ, ਉਸ ਨੂੰ ਵਿਖਾਵੇ ਲਈ ਰੱਖਿਆ ਜਾਂਦਾ ਹੈ। ਸਾਰਾ ਪ੍ਰਤੱਖ ਵਿਖਾਈ ਦਿੰਦਾ ਜਗਤ, ਈਸ਼ਵਰ ਦੀ ਮਹਿਮਾ ਹੈ, ਚਮਤਕਾਰ ਹੈ। ਪਰ ਜਿਸ

ਵੱਲ ਵਧੇਰੇ ਧਿਆਨ ਜਾਂਦਾ ਹੈ, ਉਹ ਹੈ ਵਿਭੂਤੀ ਅਥਵਾ ਜੋ ਪ੍ਰਭੂ ਦੀ ਵਿਸ਼ੇਸ਼ਤਾ ਹੈ। ਏਸੇ ਅਦਿਤਯਾ ਦੇ ਬਾਰਾਂ ਮਹੀਨਿਆਂ ਅਨੁਸਾਰ ਬਾਰਾਂ ਨਾਂ ਹਨ ਇਹ ਨਾਂ ਅਪ੍ਰੈਲ ਤੋਂ ਆਰੰਭ ਹੁੰਦੇ ਹਨ ਅਮਸੂ, ਧਾਤਾ ਮਿਤ੍ਰਾ, ਵਿਸ਼ਨੂੰ, ਵਰਣ ਅਤੇ ਪੂਸ਼ਾ। ਜਨਵਰੀ ਦਾ ਆਦਿਤਯ, ਵਿਸ਼ਨੂੰ ਹੈ, ਇਹ ਲੋਕਾਂ ਵਿੱਚ ਇਸ ਲਈ ਹਰਮਨ ਪਿਆਰਾ ਹੈ ਕਿ ਇਹ ਗਰਮੀ ਦੀ ਰੁੱਤ ਲਿਆਉਂਦਾ ਹੈ, ਧਰਤੀ ਉੱਪਰ ਨਿਅੰਤਰਣ ਕਰਦਾ ਹੈ। ਵਿਸ਼ਨੂੰ ਸਾਹਸਰ ਨਾਵਾਂ ਅਨੁਸਾਰ ਵਿਸ਼ਨੂੰ ਦੇ 258 ਨਾਂ ਹਨ, ਜੋ ਸੂਰਜ ਨੂੰ ਸਮੱਰਪਤਿ ਹਨ, ਜੋ ਕਾਇਨਾਤ ਦੀ ਯਾਤਰਾ ਕਰਦਾ ਹੈ। ਵਿਸ਼ਨੂੰ ਨੂੰ ਵੀ ਸੂਰਯ ਨਾਰਾਇਣ ਕਿਹਾ ਜਾਂਦਾ ਹੈ। 49 ਮਾਰੂਤੀਆਂ ਵਿੱਚੋਂ ਹਵਾ ਦਾ ਦੇਵਤਾ ਮਾਰੀਚੀ ਸਭ ਤੋਂ ਉੱਤਮ ਹੈ। ਹਵਾ ਦਾ ਸੰਸਾਰ ਲਈ ਜੋ ਯੋਗਦਾਨ ਹੈ, ਉਹ ਅਸੀਮ ਤੇ ਲਾਭਕਾਰੀ ਹੈ। ਵਧੀਆ ਹਵਾ ਨੂੰ ਪ੍ਰਭੂ ਨਾਲ ਤੁਲਨਾ ਦਿੱਤੀ ਜਾਂਦੀ ਹੈ। ਦਿਨ ਦੀ ਜਯੋਤੀ ਦਾ ਸਰੋਤ ਸੂਰਜ ਹੈ। ਰਾਤ ਦੀ ਜਯੋਤੀ ਚੰਦਰਮਾ ਤੋਂ ਆਉਂਦੀ ਹੈ। ਇਹ ਸਾਰੀਆਂ ਸ਼ਕਤੀਆਂ ਈਸ਼ਵਰ ਦੀ ਦੇਣ ਹਨ।

✪ ✪ ✪

**10.22 ਸ਼ਲੋਕ :**

*वेदानाम् साम-वेद: अस्-मि, देवानाम् अस्-मि वासव:। इन्द्रियाणाम् मन: च अस्-मि, भूतानाम् अस्-मि चेतना॥*

***ਵੇਦਾ ਨਾਮ੍ ਸਾਮ ਵੇਦਹ ਅਸ੍ਮਿ, ਦੇਵਾ ਨਾਮ੍ ਅਸ੍ਮਿ ਵਾਸਵਹ।***

***ਇੰਦ੍ਰਯਾਣਾਮ੍ ਮਨਹ ਚ ਅਸ੍ਮਿ, ਭੂਤਾਨਾਮ੍ ਅਸ੍ਮਿ ਚੇਤਨਾ॥***

**੦ ਸ਼ਬਦ ਅਰਥ :-** ਵੇਦਾਨਾਮ੍ : ਵੇਦਾਂ ਦੇ ਵਿੱਚੋਂ। ਸਾਮਵੇਦਹ : ਸਾਮਵੇਦ। ਅਸ੍ਮਿ : ਮੈਂ ਹਾਂ। ਦੇਵਾਨਾਮ੍ : ਦੇਵਤਿਆਂ ਵਿੱਚੋਂ। ਅਸ੍ਮਿ : ਮੈਂ ਹਾਂ। ਵਾਸਵਹ : ਵਾਸਵਾ। ਇੰਦ੍ਰਯਾਣਾਮ੍ : ਇੰਦ੍ਰੀਆਂ ਵਿੱਚੋਂ। ਮਨਹ : ਮਨ ਹੈ। ਚ : ਅਤੇ। ਅਸ੍ਮਿ : ਮੈਂ ਹਾਂ। ਭੂਤਾਨਾਮ੍ : ਜਿਉਂਦੇ ਜੀਵਾਂ ਵਿੱਚੋਂ। ਅਸ੍ਮਿ : ਮੈਂ ਹਾਂ। ਚੇਤਨਾ : ਬੁੱਧੀ ਚੇਤਨਾ।

**੦ ਸ਼ਲੋਕਾਰਥ :-** ਮੈਂ ਵੇਦਾਂ ਵਿੱਚੋਂ ਸਾਮਵੇਦ ਹਾਂ। ਦੇਵਤਿਆਂ ਵਿੱਚੋਂ ਵਾਸਦੇਵ ਹਾਂ। ਇੰਦ੍ਰੀਆਂ ਵਿੱਚੋਂ ਮਨ ਹਾਂ ਅਤੇ ਪ੍ਰਾਣੀਆਂ ਵਿੱਚੋਂ ਚੇਤਨਾ (ਅਰਥਾਤ ਬੁੱਧੀ ਵ੍ਰਿਤਿ) ਹਾਂ।

**ਪਦ-ਅਰਥ-ਵਿਸਥਾਰ :-** ੦ ਵੇਦਾਨਾਮ੍ ਸਾਮਵੇਦਹ ਅਸ੍ਮਿ = ਵੇਦਾਂ ਦੇ ਜੋ ਮੰਤਰ ਹਨ, ਉਹ ਸਵਰ ਸਹਿਤ ਗਾਏ ਜਾਂਦੇ ਹਨ। ਉਨ੍ਹਾਂ ਦਾ ਨਾਂ ਸਾਮਵੇਦ ਹੈ। ਸਾਮਵੇਦ ਵਿੱਚ ਇੰਦਰ ਰੂਪ ਤੋਂ ਭਗਵਾਨ ਦੀ ਉਸਤਤੀ ਦਾ ਵਰਨਣ ਹੈ। ਇਸ ਲਈ ਸਾਮਵੇਦ ਨੂੰ ਭਗਵਾਨ ਦੀ ਵਿਭੂਤੀ ਕਿਹਾ ਗਿਆ ਹੈ। ੦ ਦੇਵਾ ਨਾਮ੍ ਅਸ੍ਮਿ ਵਾਸਵਹ – ਸੂਰਜ ਚੰਦਰਮਾ, ਆਦਿ ਜਿੰਨੇ ਵੀ ਦੇਵਤਾ ਹਨ, ਉਨ੍ਹਾਂ ਸਾਰਿਆਂ ਵਿੱਚੋਂ ਇੰਦਰ ਮੁੱਖ ਹੈ। ਉਹ ਸਾਰਿਆਂ ਦਾ ਅਧਿਪਤੀ ਹੈ। ਇਸ ਲਈ ਭਗਵਾਨ ਨੇ ਉਸ ਨੂੰ ਆਪਣੀ ਵਿਭੂਤੀ ਕਿਹਾ ਹੈ। ੦ ਇੰਦ੍ਰਿਯਾਣਮ੍ ਮਨਹ ਚ ਅਸ੍ਮਿ – ਨੇਤਰ, ਕੰਨ ਆਦਿ ਸਾਰੀਆਂ ਇੰਦ੍ਰੀਆਂ ਵਿੱਚ ਮਨ ਮੁੱਖ ਹੈ। ਸਾਰੀਆਂ ਇੰਦ੍ਰੀਆਂ ਮਨ ਦੇ ਨਾਲ ਰਹਿਣ ਨਾਲ (ਮਨ ਨੂੰ ਨਾਲ ਲੈ ਕੇ) ਵੀ ਕੰਮ ਕਰਦੀਆਂ ਹਨ। ਮਨ ਨਾਲ ਨਾਲ ਨਾ ਰਹਿਣ ਕਾਰਨ ਇੰਦ੍ਰੀਆਂ ਦੇ ਸਾਹਮਣੇ ਵਿਸ਼ਾ ਆਉਣ 'ਤੇ ਵਿਸ਼ਿਆਂ ਦਾ ਗਿਆਨ ਨਹੀਂ ਹੁੰਦਾ। ਮਨ ਵਿਚਲੀ ਇਹ ਵਿਸ਼ੇਸ਼ਤਾ ਭਗਵਾਨ ਤੋਂ ਹੀ ਆਈ ਹੈ। ਇਸ ਲਈ ਭਗਵਾਨ ਨੇ ਮਨ ਨੂੰ ਵੀ ਆਪਣੀ ਵਿਭੂਤੀ ਕਿਹਾ ਹੈ। ਭੂਤਾਨਾਮ੍ ਅਸ੍ਮਿ ਚੇਤਨਾ – ਸੰਪੂਰਣ ਪ੍ਰਾਣੀਆਂ ਦੀ ਜੋ ਚੇਤਨਾ ਸ਼ਕਤੀ ਪ੍ਰਕਾਸ਼ਮਾਨ ਹੈ, ਉਸ ਨੂੰ ਪ੍ਰਾਣ ਸ਼ਕਤੀ ਕਹਿੰਦੇ ਹਨ, ਜਿਸ ਨਾਲ ਮਰੇ ਹੋਏ ਆਦਮੀ ਵੀ ਅਪੇਖ ਤੌਰ 'ਤੇ ਸੁੱਤੇ ਹੋਏ ਆਦਮੀ ਵਿੱਚ ਵਿਲੱਖਣਤਾ ਦਿਖਾਈ ਦਿੰਦੀ ਹੈ। ਉਸ ਨੂੰ ਭਗਵਾਨ ਨੇ ਆਪਣੀ ਵਿਭੂਤੀ ਦੱਸਿਆ ਹੈ। ਇਨ੍ਹਾਂ ਵਿਭੂਤੀਆਂ ਵਿੱਚ ਜੋ ਵੀ ਵਿਸ਼ੇਸ਼ਤਾ ਹੈ, ਉਹ ਭਗਵਾਨ ਵੱਲੋਂ ਆਈ ਹੈ, ਇਨ੍ਹਾਂ ਦੀ ਆਪਣੀ ਕੋਈ ਵਿਸ਼ੇਸ਼ਤਾ ਨਹੀਂ ਹੈ।

**ਵਿਆਖਿਆ :-** ਵਿਸ਼ਨੂੰ ਦਾ ਇੱਕ ਨਾਂ ਸਮਾਗਯ ਹੈ, ਜਿਸ ਦੇ ਅਰਥ ਸਾਮ ਵੇਦ ਤੋਂ ਹਨ। ਚਾਰ ਵੇਦਾਂ ਵਿੱਚੋਂ ਸਾਮਵੇਦ ਇਸ ਲਈ ਸਰਬਸ਼੍ਰੇਸ਼ਠ ਮੰਨਿਆ ਗਿਆ ਹੈ ਕਿਉਂਕਿ ਉਸ ਵਿੱਚ ਸੰਗੀਤ ਸੁਰ ਅਲਾਪ ਪ੍ਰਬੰਧ ਦਾ ਗਿਆਨ ਹੈ। ਜੋ ਉਸ ਨੂੰ ਸਮਝ ਨਹੀਂ ਸਕਦੇ, ਉਸ ਦੇ ਪਾਠ ਤੋਂ ਹੀ ਮੋਹੇ ਜਾਂਦੇ ਹਨ। ਮੁਗਧ ਹੋ ਜਾਂਦੇ ਹਨ। ਪ੍ਰਭੂ ਦਾ ਨਾਂ ਉਨ੍ਹਾਂ ਨੂੰ ਵਧੇਰੇ ਚੇਤੇ ਰਹਿੰਦਾ ਹੈ। ਜਿਹੜੇ ਪ੍ਰਭੂ ਨੂੰ ਗਾ ਕੇ ਮੋਹਿਤ ਹੋ ਕੇ ਮੁਗਧ ਹੋ ਕੇ ਉਚਾਰਦੇ ਹਨ। ਸੱਚ ਮੁੱਚ ਇਹੋ ਪ੍ਰਭੂ ਦੀ ਸ਼ੋਭਾ ਹੈ। ਵਾਸਵਾ, ਇੰਦਰ ਦਾ ਇੱਕ ਹੋਰ ਨਾਂ ਹੈ, ਜੋ ਦੇਵਤਿਆਂ ਦਾ ਦੇਵਤਾ ਹੈ, ਇੰਦਰ ਆਪਣੀ ਗੁਣਵੰਤਾ ਕਾਰਨ ਉੱਚਾ ਰੁਤਵਾ ਪ੍ਰਾਪਤ ਕਰ ਸਕਿਆ ਹੈ। ਇਹ ਗੁਣਵੰਤਾ ਪ੍ਰਭੂ ਦੀ ਸ਼ੋਭਾ ਕਾਰਨ ਉਸ ਨੂੰ ਪ੍ਰਾਪਤ ਹੋਈ ਹੈ। ਗਿਆਨ ਇੰਦਰੀਆਂ ਦਾ ਕਾਰਜ ਪ੍ਰਭਾਵਹੀਣ ਹੋ ਜਾਂਦਾ ਹੈ ਜੋ ਮਨ ਆਵਾਰਾ ਨਿਕਾਰਾ ਅਤੇ ਉਨ੍ਹਾਂ ਵੱਲੋਂ ਬੇਧਿਆਨਾ ਹੋ ਜਾਵੇ। ਮਨ ਵੱਲੋਂ ਮੂੰਹ ਮੋੜਨ ਵਾਲਾ ਕ੍ਰਾਂਤੀਚਿੱਤ ਭੁੱਲਿਆ ਭੁੱਲਿਆ ਵਿਅਕਤੀ ਕਦੇ ਵੀ ਕੋਈ ਪ੍ਰਾਪਤੀ ਨਹੀਂ ਕਰ ਸਕਦਾ। ਮਨ ਨੂੰ ਸਾਰੀਆਂ ਇੰਦ੍ਰੀਆਂ ਦਾ ਦੰਡ ਅਧਿਕਾਰੀ ਅਥਵਾ ਪ੍ਰਮਾਣਿਕ ਕਿਹਾ ਜਾਂਦਾ ਹੈ, ਜੋ ਹਰ ਭਾਵ ਦਰਜ ਕਰਦਾ ਹੈ। ਇਹ ਪ੍ਰਭੂ ਦੀ ਦੇਣ ਹੈ। ਜਿਉਂਦੇ ਤੇ ਮਰ ਗਏ ਦਾ ਅੰਤਰ ਕੇਵਲ ਚੇਤਨਾ ਦੀ ਉਪੱਸਥਿਤੀ ਤੇ ਅਣਉਪੱਸਥਿਤੀ ਹੈ। ਜਿਉਣਾ ਚੇਤਨਾ ਹੈ, ਮਰਨਾ ਚੇਤਨਾ ਨਹੀਂ। ਜੋ ਜੀਵ ਪ੍ਰਭੂ ਨਾਲ ਵਧੇਰੇ ਸੰਬੰਧਿਤ ਹੋਵੇਗਾ, ਵਧੇਰੇ ਚੇਤਨ ਹੋਵੇਗਾ। ਪਵਿੱਤਰ ਚੇਤਨਾ ਵਾਲਾ ਵਿਅਕਤੀ ਹੀ ਸਹੀ ਅਰਥਾਂ ਵਿੱਚ ਪ੍ਰਭੂ-ਪ੍ਰੇਮੀ ਬਣ ਸਕਦਾ ਹੈ।

✪ ✪ ✪

**10.23 ਸ਼ਲੋਕ :**

*रूद्राणाम् शम्-कर: च अस्-मि, वित्त-ईश: यक्षरक्षसाम्। वसुनाम् पावक: च अस्-मि, मेरू: शिखरिणाम् अहम्॥*

***ਰੁਦ੍ਰਾਣਾਮ੍ ਸ਼ਮ੍ਕਰਹ ਚ ਅਸ੍ਮਿ, ਵਿੱਤ ਇਸ਼ਹ ਯਕ੍ਸ਼੍ਰਕ੍ਸ਼੍ ਸਾਮ੍।***

***ਵਸੂਨਾਮ੍ ਪਾਵਕਹ ਚ ਅਸ੍ਮਿ, ਮੇਰੂਹ ਸ੍ਖ਼ਿਰਿਣਾਮ੍ ਅਹਮ੍।***

**੦ ਸ਼ਬਦ ਅਰਥ :-** ਰੁਦ੍ਰਾਣਾਮ੍ : ਰੁਦ੍ਰਾਵਾਂ ਵਿੱਚੋਂ। ਸ਼ਮ੍ਕਰਹ : ਸ਼ੰਕਰਾ। ਚ : ਅਤੇ। ਅਸ੍ਮਿ : ਮੈਂ। ਵਿੱਤਇਸ਼ਹ : ਵਿਤੇਸਾ ਜਾਂ ਕੁਬੇਰਾ। ਯਕ੍ਸ਼੍ਰਕ੍ਸ਼੍ ਸਾਮ੍ : ਯਕਸਾਵਾਂ ਅਤੇ ਰਾਕਸ਼ਾਵਾਂ ਵਿੱਚੋਂ। ਵਸੂਨਾਮ੍ : ਵਾਸੂਆਂ ਵਿੱਚੋਂ। ਪਾਵਕਹ : ਪਾਵਕ। ਚ : ਅਤੇ। ਅਸ੍ਮਿ : ਮੈਂ ਹਾਂ। ਮੇਰੂਹ : ਮੇਰੂ। ਸ਼ਿਖਰਿਣਾਮ੍ : ਪਹਾੜਾਂ ਦਾ। ਅਹਮ੍ : ਮੈਂ।

**੦ ਸ਼ਲੋਕਾਰਥ :-** ਮੈਂ ਰੁਦਰਾਵਾਂ ਵਿੱਚੋਂ ਸ਼ੰਕਰ ਹਾਂ। ਯਕਸ਼ ਅਥਵਾ ਰਾਕਸ਼ਾਂ ਵਿੱਚੋਂ ਧੰਨੇਸ਼ਵਰ ਹਾਂ। (ਅਰਥਾਤ ਕੁਬੇਰ ਹਾਂ) ਵਸੁਊਆਵਾਂ ਵਿੱਚੋਂ ਅਗਨੀ ਹਾਂ ਤੇ ਸ਼ਿਖਰ ਵਾਲਿਆਂ (ਪਰਬਤਾਂ) ਵਿੱਚੋਂ ਸੁਮੇਰ ਪਰਬਤ ਹਾਂ।

**ਪਦ-ਅਰਥ-ਵਿਸਥਾਰ :-** ੦ ਰੁਦ੍ਰਾਣਾਮ੍ ਸ਼ਮ੍ਕਰਹ ਚ ਅਸ੍ਮਿ – ਹਰ, ਬਹੁ ਰੂਪ ਤ੍ਰਯੰਬਕ ਆਦਿ ਗਿਆਰਾਂ ਰੁਦਰਾਵਾਂ ਵਿੱਚ ਸ਼ੰਭੂ ਅਰਥਾਤ ਸ਼ੰਕਰ ਸਭ ਦੇ ਅਧਿਪਤੀ ਹਨ। ਇਹ ਕਲਿਆਣ ਸਰੂਪ ਕਲਿਆਣ ਕਰਨ ਵਾਲੇ ਹਨ ਇਨ੍ਹਾਂ ਨੂੰ ਵੀ ਭਗਵਾਨ ਆਪਣੀ ਵਿਭੂਤੀ

ਕਹਿੰਦੇ ਹਨ। ਵਿੱਤ ਇਸ਼ਾਹ ਯਕ੍ਸ਼੍ਰਕਸ਼ਸਾਮ੍ – ਘਰ ਧ੍ਰਵ ਸੋਮ, ਆਦਿ ਅੱਠ ਵਸਤਾਂ ਵਿੱਚ ਅਨਲ ਅਰਥਾਤ ਪਾਵਕ (ਅਗਨੀ) ਸਭ ਦੇ ਅਧਿਪਤੀ ਹਨ। ਇਹ ਸਾਰੇ ਦੇਵਤਿਆਂ ਨੂੰ ਯਗ ਦੀ ਹਵਿ ਪਹੁੰਚਾਉਣ ਵਾਲੇ, ਤਥਾ ਭਗਵਾਨ ਦੇ ਮੁੱਖ ਹਨ। ਇਸ ਲਈ ਇਨ੍ਹਾਂ, ਸਾਰਿਆਂ ਨੂੰ ਭਗਵਾਨ ਨੇ ਆਪਣੀ ਵਿਭੂਤੀ ਦੱਸਿਆ ਹੈ। ੦ ਮੇਰੂਹ ਸ਼ਿਖਰਿਣਾਮ੍ ਅਹਮ੍ – ਸੋਨੇ ਚਾਂਦੀ ਤਾਂਬੇ ਆਦਿ ਦੇ ਸਿਖ਼ਰਾਂ ਵਾਲੇ ਜਿੰਨੇ ਪਰਬਤ ਹਨ, ਉਨ੍ਹਾਂ ਵਿੱਚੋਂ ਸੁਮੇਰ ਪਰਬਤ ਮੁੱਖ ਹੈ। ਉਥੇ ਸੋਨੇ ਤੇ ਰਤਨਾਂ ਦੇ ਭੰਡਾਰ ਹਨ। ਇਨ੍ਹਾਂ ਨੂੰ ਵੀ, ਭਗਵਾਨ ਆਪਣੀ ਵਿਭੂਤੀ ਕਹਿੰਦੇ ਹਨ। ਇਸ ਸ਼ਲੋਕ ਵਿੱਚ ਚਾਰ ਵਿਭੂਤੀਆਂ ਦੀ ਜੋ ਵਿਸ਼ੇਸ਼ਤਾ ਮਹੱਤਤਾ ਹੈ ਉਹ ਸਾਰੀ ਪਰਮਾਤਮਾ ਤੋਂ ਹੀ ਪ੍ਰਾਪਤ ਹੋਈ ਹੈ। ਇਨ੍ਹਾਂ ਵਿਭੂਤੀਆਂ ਰਾਹੀਂ ਪਰਮਾਤਮਾ ਦਾ ਹੀ ਚਿੰਤਨ ਹੋਣਾ ਚਾਹੀਦਾ ਹੈ। ੦ ਹੋਰ ਜਾਣਕਾਰੀ – ਵਸਵੋਦੇਵਾਹ : ਅਣੂ = ਵਾਸਵਹ = ਇੰਦ੍ਰ ੦ ਰੁਦ੍ਰ – ਇਹ ਵੀ ਦੇਵਤਿਆਂ ਦਾ ਇੱਕ ਵਰਗ ਹੈ। ਰੁਦਰਾਂ ਦੀ ਸੰਖਿਆ ਗਿਆਰਾਂ ਹੈ। ਗਿਆਰਾਂ ਰੁਦਰਾਂ ਦਾ ਕਲਿਆਣ ਕਰਤਾ ਉਹ ਸ਼ੰਭੂ ਹੈ। ਸ਼ੰਭੂ, ਸ਼ੰਕਰ ਦੀਆਂ ਰੁਦ੍ਰਾਵਾਂ ਵਿੱਚ ਸਰਵ-ਸ਼੍ਰੇਸ਼ਠ ਹੈ। ੦ ਦੋਵਾਂ ਦੇ ਇੱਕ ਵਰਗ ਦਾ ਨਾਂ ਵਸੁ ਹੈ – ਜੋ ਅੱਠ ਹਨ। ਇਨ੍ਹਾਂ ਵਿੱਚੋਂ ਵਧੇਰੇ ਤੇਜੱਸਵੀ ਅਨਲ ਪਾਵਕ ਅਗਨਿ ਹੈ।

**ਵਿਆਖਿਆ :-** ਰੁਦਰਾ ਗਿਣਤੀ ਵਿੱਚ ਗਿਆਰਾਂ ਹਨ। ਪੁਰਾਣ ਗਰੰਥ ਇਨ੍ਹਾਂ ਦੇ ਨਾਮਕਰਣ ਦੇ ਨਾਲ ਸਹਿਮਤ ਨਹੀਂ ਹਨ। ਫਿਰ ਵੀ ਜੋ ਨਾਂ ਵਧੇਰੇ ਸਵੀਕਾਰੇ ਗਏ ਹਨ, ਉਹ ਹਨ 'ਅਜੇਕਾ ਪਦ, ਅਹੀਰ ਬੁੱਧਨਯਾ, ਵੀਰ ਭਦਰਾ, ਗਰੀਸਾ, ਸੰਕਰਾ, ਅਪਾਰਜੀਤਾ, ਹਰਾ, ਅੰਕਾਰਕਾ, ਪਿਨਾਕੀ, ਭਾਗਯ ਅਤੇ ਸੰਭੂ। ਰੁਦਰਾ ਦਾ ਬ੍ਰਹਿਮੰਡੀ ਕਾਰਜ, ਆਦਮੀਆਂ ਨੂੰ ਕੂਕਣਾ ਚੀਕਣਾ ਆਰੰਭ ਕਰਵਾਉਣਾ ਹੈ, ਭਾਸ਼ਾ ਵਿਗਿਆਨ ਦੀ ਦ੍ਰਿਸ਼ਟੀ ਤੋਂ ਇਸ ਸ਼ਬਦ ਦੇ ਅਰਥ ਇਹੋ ਹਨ। ਲੋਕਾਂ ਦਾ ਕੂਕਣਾ ਜਾਂ ਚੀਕਣਾ ਵਿਸ਼ੇਸ਼ ਤੌਰ 'ਤੇ ਪਰੇਯਾਸ ਅਤੇ ਸਰੇਯਾਸ ਵਿੱਚ ਹਮੇਸ਼ਾ ਲਾਭਕਾਰੀ ਹੈ। ਰੁਧਰਾ ਦਾ ਚਰਿੱਤਰ ਸਰੇਯਾਸ ਲਈ ਕੂਕਣ ਚੀਕਣ ਦੀ ਪ੍ਰਕ੍ਰਿਆ ਕਰਵਾਉਣਾ ਹੈ। ਇਨ੍ਹਾਂ ਗਿਆਰਾਂ ਨਾਵਾਂ ਵਿੱਚ ਸੰਕਰ ਹਮੇਸ਼ਾ ਚੰਗਿਆਈ ਕਰਨ ਵਾਲਾ ਹੈ। ਜਿਵੇਂ ਨਾਂ ਤੋਂ ਪਤਾ  ਲੱਗਦਾ ਹੈ। ਮਾਯੂਸੀ ਨਿਰਾਸ਼ਾ ਵਿੱਚ ਉਹ ਸਾਧਕ ਨੂੰ ਸਿੱਧਾ ਪ੍ਰਭੂ ਵੱਲ ਦੇ ਰਸਤੇ 'ਤੇ ਲਿਜਾਂਦਾ ਹੈ। ਅਧਿਆਤਮਕ ਦੁੱਖ ਦਰਦ, ਲੋਕਾਂ ਦਾ ਬਹੁਤ ਛੇਤੀ ਸ਼ੁੱਧੀ-ਕਰਨ ਕਰਦਾ ਹੈ। ਯਕਸ਼ਸ਼ ਤੇ ਰਾਕਸ਼ਸ ਦੇਵ ਲੋਕ ਵਿੱਚ ਰਹਿੰਦੇ ਹਨ। ਇਨ੍ਹਾਂ ਦੋ ਗਰੁੱਪਾਂ ਦੇ ਪਿਛਲੇ ਦੌਲਤ ਪ੍ਰਾਪਤ ਕਰਨ ਤੇ ਇਕੱਠੀ ਕਰਨ ਦੇ ਸ਼ੌਕੀਨ ਹੁੰਦੇ ਹਨ। ਇਨ੍ਹਾਂ ਦੀਆਂ ਦੋਵੇਂ ਸੈਨਿਕ ਟੁਕੜੀਆਂ (ਦਲ) ਰਾਜ ਕੁਬੇਰ ਦੀ ਸੇਵਾ ਕਰਦੀਆਂ ਹਨ। ਕੁਬੇਰ, ਧਨ ਦੌਲਤ ਦਾ ਰਾਜਾ ਹੁੰਦਾ ਹੈ, ਜਿਹੜਾ ਕੋਈ ਲੋਕਾਂ ਵਿੱਚ ਸਹੀ ਵਿਧੀ ਨਾਲ ਇਸ ਲਈ ਯਤਨ ਕਰਦਾ ਹੈ, ਕੁਬੇਰ ਬਣ ਜਾਂਦਾ ਹੈ। ਭਾਵੇਂ ਇਹ ਅਸਥਾਈ ਤੌਰ 'ਤੇ ਹੁੰਦਾ ਹੈ, ਦੌਲਤ ਦੀ ਆਪਣੀ ਤਰ੍ਹਾਂ ਦੀ ਸਮਰੱਥਾ ਹੁੰਦੀ ਹੈ ਤੇ ਪ੍ਰਭੂ ਦੀ ਵੀ ਸ਼ੋਭਾ ਹੈ। ਦੌਲਤ ਜਿਸ ਨੂੰ ਪ੍ਰਾਪਤ ਹੁੰਦੀ ਹੈ, ਉਹ ਪ੍ਰਭੂ ਦੇ ਗੁਣ ਗਾਉਂਦਾ ਹੈ। ਵਾਸੁਸਾਂ ਦੀ ਗਿਣਤੀ ਅੱਠ ਹੈ 1. ਜ਼ਮੀਨ 2. ਪਾਣੀ 3. ਅੱਗ 4. ਹਵਾ 5. ਆਕਾਸ਼ ਤੱਤ 6. ਚੰਦ੍ਰਮਾ 7. ਸੂਰਜ 8. ਸਿਤਾਰੇ। ਇਨ੍ਹਾਂ ਵਿੱਚੋਂ ਪਾਵਕਾ (ਅੱਗ) ਨਿੱਘ ਗਰਮ ਸੇਕ ਦੇ ਕੇ ਜੀਵਨ ਨੂੰ ਜਿਉਂਦਾ ਰੱਖਦੀ ਹੈ। ਪ੍ਰਭੂ ਇਸਨੂੰ ਆਪਣਾ ਵਿਸ਼ੇਸ਼ ਪ੍ਰਕਾਸ਼ ਸਮਝਦਾ ਹੈ। ਪ੍ਰਕਾਸ਼ ਮਾਊਂਟ ਮੇਰੂ (ਸੁਮੇਰ ਪਰਬਤ) ਇੱਕ ਧੁਰਾ ਮੰਨਿਆ ਗਿਆ ਹੈ, ਜਿਸ ਦੇ ਆਲੇ ਦੁਆਲੇ ਸਵੱਰਗੀ ਲੋਕ ਘੁੰਮਦੇ ਹਨ। ਇਸ ਨੂੰ ਦ੍ਰਿਸ਼ਟਾਂਤਮਈ ਪ੍ਰਤੀਕ ਵਜੋਂ ਬ੍ਰਹਮਾ ਦਾ ਪ੍ਰਤਿਨਿੱਧ ਕਹਿੰਦੇ ਹਨ। ਇਸ ਦਾ ਮਾਨਵੀ ਰਚਨਾ ਅਨੁਸਾਰ ਡੰਡੇ ਵਰਗਾ ਆਕਾਰ ਹੁੰਦਾ ਹੈ, ਜਿਵੇਂ ਰੀੜ ਦੀ ਹੱਡੀ ਹੋਵੇ। ਯੋਗਾ ਵਿਗਿਆਨ ਇਸ ਦੀ ਬਹੁਤ ਵਡਿਆਈ ਕਰਦਾ ਹੈ ਜਿਵੇਂ ਸੁਨਹਿਰੀ ਰੌਸ਼ਨੀ ਸ਼ੁਸ਼ਮਾ, ਜਿਸ ਤੋਂ ਹਰ ਪ੍ਰਕਾਰ ਦੀ ਝਰਨਾਹਟ/ਸਨਸਨੀ ਪੈਦਾ ਹੁੰਦੀ ਹੈ। ਇਹੋ ਚੇਤਨਾ ਹੈ, ਜੋ ਬੁੱਧੀ ਵਿਕਾਸ ਕਰਦੀ ਹੈ। ਕਿਉਂਕਿ ਦੇਵਤੇ ਮਾਊਂਟ ਮੇਰੂ ਸੁਮੇਰ ਪਰਬਤ (ਜੋ ਮਿਥਿਹਾਸ ਪ੍ਰਸਿੱਧ ਪਰਬਤ ਹੈ) 'ਤੇ ਚਲੇ ਜਾਂਦੇ ਹਨ। ਇੰਦਰੀਆਂ ਅਤੇ ਪ੍ਰਾਣ ਜੋ ਮਾਨਵੀ ਢਾਂਚੇ ਵਿੱਚ ਹੁੰਦੇ ਹਨ, ਰੀੜ ਦੀ ਹੱਡੀ ਵਿੱਚ ਸਥਿਰ ਹੋ ਜਾਂਦੇ ਹਨ।

✪ ✪ ✪

**10.24 ਸ਼ਲੋਕ :**

*पुरोधसाम् च मुख्यम् माम्, विद्-धि पार्थ बृहस्पतिम्। सेना-नीनाम् अहम् स्कन्दः, सरसाम् अस्-मि सागरः॥*

***ਪੁਰੋਧਸਾਮ੍ ਚ ਮੁਖ੍ਯਮ੍ ਮਾਮ੍, ਵਿਦ੍ ਧਿਪਾਰ੍ਥ ਬ੍ਰਹਸ੍ਪਤਿਮ੍।***

***ਸੇਨਾ ਨੀਨਾਮ੍ ਅਹਮ੍ ਸ੍ਕੰਦਹ, ਸਰਸਾਮ੍ ਅਸ੍ਮਿ ਸਾਗਰਹ॥***

**੦ ਸ਼ਬਦ ਅਰਥ :-** ਪੁਰੋਧਸਾਮ੍ : ਘਰੇਲੂ ਪ੍ਰੋਹਤਾਂ ਦੇ ਵਿੱਚੋਂ। ਚ : ਅਤੇ। ਮੁਖ੍ਯਮ੍ : ਮੁਖੀ। ਮਾਮ੍ : ਮੇਰਾ। ਵਿਦ੍ਧਿ : ਜਾਣਦੇ ਹੋ। ਪਾਰ੍ਥ : ਹੇ ਪਾਰਥ। ਬ੍ਰਹਿਸ੍ਪਤਿਮ੍ : ਬ੍ਰਹਿਸਪਤੀ। ਸੇਨਾਨੀਨਾਮ੍ : ਜਰਨੈਲਾਂ ਵਿੱਚ। ਅਹਮ੍ : ਮੈਂ। ਸਕੰਦਹ : ਸਕੰਦਹ। ਸਰਸਾਮ੍ : ਝੀਲਾਂ ਵਿੱਚੋਂ। ਅਸ੍ਮਿ : ਮੈਂ ਹਾਂ। ਸਾਗਰਹ : ਸਾਗਰ।

**੦ ਸ਼ਲੋਕਾਰਥ :-** ਹੇ ਪਾਰਥ! ਪੁਰੋਹਿਤਾਂ ਵਿੱਚੋਂ ਤੂ ਮੈਨੂੰ ਪ੍ਰਮੁੱਖ ਪ੍ਰੋਹਿਤ ਬ੍ਰਹਿਸਪਤੀ ਸਮਝ। ਮੈਂ ਸੈਨਾਪਤੀਆਂ ਵਿੱਚੋਂ ਸਕੰਦ (ਕਾਰਤਿਕਯ) ਹਾਂ, ਅਤੇ ਝੀਲਾਂ ਵਿੱਚੋਂ ਸਾਗਰ ਹਾਂ।

**ਪਦ-ਅਰਥ-ਵਿਸਥਾਰ :-** ਪੁਰੋਧਸਾਮ੍ ਚ ਮੁਖ੍ਯਮ੍ ਮਾਮ੍ – ਵਿਦ੍ਧਿ ਪਾਰ੍ਥ ਬ੍ਰਹਸ੍ਪਤਿਮ੍ – ਸੰਸਾਰ ਦੇ ਸੰਪੂਰਣ ਪਰੋਹਿਤਾਂ ਵਿੱਚ ਤੇ ਵਿਦਿਆ ਬੁੱਧੀ ਵਿੱਚ ਬ੍ਰਹਸਪਤੀ ਸ਼੍ਰੇਸ਼ਠ ਹੈ। ਇਹ ਇੰਦਰ ਦੇ ਗੁਰੂ ਤੇ ਦੇਵਤਿਆਂ ਦੇ ਕੁਲ ਪੁਰੋਹਿਤ ਹਨ। ਇਸ ਲਈ ਭਗਵਾਨ ਨੇ ਅਰਜਨ ਨੂੰ ਬ੍ਰਹਿਸਪਤੀ ਨੂੰ ਆਪਣੀ ਵਿਭੂਤੀ ਜਾਣਨ ਤੇ ਮੰਨਣ ਦੇ ਲਈ ਕਿਹਾ। ੦ ਸੇਨਾਨੀ ਨਾਮ੍ਮ ਅਹਮ੍ ਸਕੰਦਹ – ਸਕੰਦ (ਕਾਰਤਿਕੇਯ) ਸ਼ੰਕਰ ਦੇ ਪੁੱਤਰ ਹਨ। ਇਨ੍ਹਾਂ ਦੇ ਛੇ ਮੂੰਹ ਤੇ ਬਾਰ੍ਹਾਂ ਹੱਥ ਹਨ। ਇਹ ਦੇਵਤਿਆਂ ਦੇ ਸੈਨਾਪਤੀ ਹਨ। ਸੰਸਾਰ ਦੇ ਸ਼੍ਰੇਸ਼ਠ ਸੈਨਾਪਤੀਆਂ ਵਿੱਚੋਂ ਇੱਕ ਹਨ। ਭਗਵਾਨ ਇਨ੍ਹਾਂ ਨੂੰ ਵੀ ਆਪਣੀ ਵਿਭੂਤੀ ਮੰਨਦੇ ਹਨ। ੦ ਸਰਸਾਮ੍ ਅਸ੍ਮਿ ਸਾਗਰੇਹ – ਇਸ ਧਰਤੀ 'ਤੇ ਜਿੰਨ੍ਹਾਂ ਪਾਣੀ ਦੇ ਸਰੋਤ ਹਨ ਉਨ੍ਹਾਂ ਵਿੱਚੋਂ ਸਮੁੰਦਰ ਸਭ ਤੋਂ ਵੱਡਾ ਹੈ। ਸਮੁੰਦਰ – ਸੰਪੂਰਣ ਜਲਾਸ਼ਯਾਵਾਂ ਦਾ ਅਧਿਪਤੀ ਹੈ ਤੇ ਉਹ ਮਰਯਾਦਾ ਵਿੱਚ ਰਹਿਣ ਵਾਲਾ ਤੇ ਗੰਭੀਰ ਹੈ। ਭਗਵਾਨ ਇਸ ਨੂੰ ਵੀ ਆਪਣੀ ਵਿਭੂਤੀ ਮੰਨਦੇ ਹਨ। ਏਥੇ ਵਿਭੂਤੀਆਂ ਦੀ ਅਲੌਕਿਕਤਾ ਦਿਖਾਈ ਹੈ – ਉਨ੍ਹਾਂ ਦੀ ਆਪਣੀ ਕੋਈ ਵਿਸ਼ੇਸ਼ਤਾ ਨਹੀਂ ਹੈ, ਸਭ ਕੁੱਝ ਇਨ੍ਹਾਂ ਵਿੱਚ ਜੋ ਵਿਸ਼ੇਸ਼ਤਾ ਹੈ, ਉਹ ਭਗਵਾਨ ਦੀ ਹੀ ਹੈ।

**ਵਿਆਖਿਆ :-** ਪ੍ਰੋਹਿਤ ਦਾ ਕੰਮ ਸਮਾਜਿਕ ਧਾਰਮਿਕ ਰੀਤੀਆਂ ਨੂੰ ਸੰਪਨ ਕਰਵਾਉਣਾ ਅਤੇ ਲੋਕਾਂ ਵਿੱਚ ਚੰਗੇ ਵਿਵਹਾਰ ਤੇ ਚਰਿੱਤਰ ਲਈ ਉੱਚੇ ਸੁੱਚੇ ਮੁੱਲ ਸਥਾਪਿਤ ਕਰਵਾਉਣਾ ਹੈ। ਦੇਵਤਿਆਂ ਵਿੱਚ ਪ੍ਰੋਹਿਤ ਦਾ ਕੰਮ – ਬ੍ਰਹਿਸਪਤੀ ਕਰਦੇ ਹਨ, ਏਸੇ ਲਈ ਉਸ ਨੂੰ ਦੇਵਤਿਆਂ ਦਾ ਮਹਾਨ ਬਜ਼ੁੱਰਗ ਕਿਹਾ ਜਾਂਦਾ ਹੈ। ਬੁੱਧੀ ਅਤੇ ਸਿੱਖਿਆ ਦੇ ਅਭਿਲਾਸ਼ੀ, ਬ੍ਰਹਿਸਪਤੀ ਦੀ ਹਮੇਸ਼ਾ ਪੂਜਾ ਕਰਦੇ ਹਨ। ਇਸ ਲਈ ਉਸ ਨੂੰ ਈਸ਼ਵਰੀ ਗੁਣਾਂ ਵਾਲਾ ਮੰਨਿਆ ਜਾਂਦਾ ਹੈ। ਪ੍ਰਭਤੱਵ ਬੁੱਧੀ ਦੀ ਪ੍ਰਾਪਤੀ ਸਹੀ ਸਮਝ ਤੇ ਯੋਗ ਵਿਧੀ ਰਾਹੀਂ ਕਾਰਜ ਸੰਪਨ ਕਰਨ ਨਾਲ ਹੁੰਦੀ ਹੈ। ਇਹ ਦੈਵੀ ਗੁਣ ਗਣੇਸ਼ ਅਤੇ ਸਕੰਡਾ (ਸ਼ਿਵ ਜੀ ਦੇ ਪੁੱਤਰਾਂ) ਵਿੱਚ ਮਿਲਦੇ ਹਨ। ਸ਼ਿਵ ਜੀ ਦੇ ਦੂਜੇ ਸਪੁੱਤਰ ਸਕੰਡਾ – ਸੂਰਬੀਰਾਂ ਬਹਾਦਰਾਂ ਵਿੱਚੋਂ ਸਭ ਤੋਂ ਸ਼੍ਰੇਸ਼ਠ ਮੰਨੇ ਜਾਦੇ ਹਨ। ਜਿਨ੍ਹਾਂ ਨੇ ਸ਼ਿਵ ਜੀ ਮਹਾਰਾਜ ਦੀਆਂ ਫੌਜਾਂ ਨੂੰ ਲੈ ਕੇ, ਦੈਂਤਾਂ ਉੱਪਰ ਜਿੱਤ

ਪ੍ਰਾਪਤ ਕੀਤੀ ਸੀ। ਇਹ ਠੀਕ ਵੀ ਹੈ ਕਿ ਪ੍ਰਭੂ ਇਸ ਸੂਰਬੀਰ ਯੋਧੇ ਨੂੰ ਆਪਣਾ ਸਾਕਾਰ ਰੂਪ ਸਵੀਕਾਰ ਕਰਦੇ ਹਨ। ਸਾਗਰ - ਪ੍ਰਭੂ ਦੀ ਅਨੰਤਤਾ ਅਤੇ ਅਸੀਮਤਾ ਦਾ ਪ੍ਰਤੀਕ ਹੈ। ਮਨ ਦਾ ਆਪਣੇ ਪਾਸਾਰ ਵਿੱਚ ਵਿਲੀਨ ਹੋਣਾ ਪ੍ਰਭੂ ਪੂਜਾ ਦਾ ਇੱਕ ਰੂਪ ਹੈ।

✪ ✪ ✪

**10.25 ਸ਼ਲੋਕ :**

*महत्-ऋषीणाम् भृगु: अहम्, गिराम् अस्-मि एकम् अ-क्षरम्। यज्ञानम् जप-यज्ञ: अस्-मि, स्थावराणाम् हिम-आलय:॥*

***ਮਹਤ੍ ਰਿਸ਼ੀਣਾਮ੍ ਭ੍ਰਗੁਹ ਅਹਮ੍, ਗਿਰਾਮ੍ ਅਸ੍ਮਿ ਏਕਮ੍ ਅਕ੍ਸ਼ਰਮ੍।***

***ਯਗ੍ਯ੍ਾਨਾਮ੍ ਜਪ ਯਗ੍ਯ੍ਹ ਅਸ੍ਮਿ, ਸ੍ਥਾਵਰਾਣਾਮ੍ ਹਿਮ ਆਲਯਹ॥***

**੦ ਸ਼ਬਦ ਅਰਥ :-** ਮਹਤ੍ਰਿਸ਼ੀਣਾਮ੍ : ਮਹਾਨ ਰਿਸ਼ੀਆਂ ਵਿੱਚੋਂ। ਭ੍ਰਗੁਹ : ਭ੍ਰਿਗੂ। ਅਹਮ੍ : ਮੈਂ। ਗਿਰਾਮ੍ : ਸ਼ਬਦਾਂ ਦੇ ਵਿੱਚ। ਅਸ੍ਮਿ : ਮੈਂ। ਏਕਮ੍ : ਕੇਵਲ ਇੱਕ। ਅਕ੍ਸ਼ਰਮ੍ : ਅੱਖਰ। ਯਗ੍ਯ੍ਾਨਾਮ੍ : ਕੁਰਬਾਨੀਆਂ ਵਿੱਚ। ਜਪ ਯਗ੍ਯ੍ਹ : ਮੂਕ ਉਚਾਰਨ ਦੀ ਪ੍ਰਾਰਥਨਾ। ਅਸ੍ਮਿ : ਮੈਂ ਹਾਂ। ਸ੍ਥਾਵਰਾਣਾਮ੍ : ਜੋ ਵਸਤੂ ਚੱਲ ਫਿਰ ਨਹੀਂ ਸਕਦੀਆਂ, ਉਨ੍ਹਾਂ ਵਿੱਚੋਂ। ਹਿਮਆਲਯਹ : ਹਿਮਾਲਾ, ਮਹਾਨ ਪਰਬਤ ਜੋ ਭਾਰਤ ਦੇ ਉੱਤਰ ਵੱਲ ਹੈ।

**੦ ਸ਼ਲੋਕਾਰਥ :-** ਮੈਂ ਮਹਾਂਰਿਸ਼ੀਆਂ ਵਿੱਚੋਂ ਭ੍ਰਿਗੂ ਹਾਂ। ਵਾਣੀਆਂ ਵਿੱਚੋਂ ਇੱਕ ਅੱਖਰ ਹਾਂ (ਭਾਵ ਉਂਕਾਰ) ਯਗਾਂ ਵਿੱਚ ਮੂਕ ਪ੍ਰਾਰਥਨਾ ਵਾਲਾ ਜਪ ਯਗ ਹਾਂ। ਸਥਿਤੀਸ਼ੀਲ ਪਦਾਰਥਾਂ ਵਿੱਚੋਂ ਮੈਂ ਹਿਮਾਲਾ ਹਾਂ।

**ਪਦ-ਅਰਥ-ਵਿਸਥਾਰ :-** ੦ ਮਹਤ੍ ਰਿਸ਼ੀਣਾਮ੍ ਭ੍ਰਗਹ ਅਹਮ੍ : ਭ੍ਰਗੁਹ: ਅਤ੍ਰਿ ਮਰੀਹ ਆਦਿ ਮਹਾਂਰਿਸ਼ੀਆਂ ਵਿੱਚ ਭ੍ਰਗਜੀ ਵੱਡੇ ਭਗਤ ਗਿਆਨੀ ਤੇਜੱਸਵੀ ਹਨ। ਉਨ੍ਹਾਂ ਨੇ ਹੀ ਬ੍ਰਹਮਾ, ਵਿਸ਼ਨੂੰ ਅਤੇ ਮਹੇਸ਼ - ਇੰਨ੍ਹਾਂ ਤਿੰਨ ਦੀ ਪ੍ਰੀਖਿਆ ਕਰਕੇ ਭਗਵਾਨ ਵਿਸ਼ਨੂੰ ਨੂੰ ਸ਼੍ਰੇਸ਼ਠ ਸਿੱਧ ਕੀਤਾ ਸੀ। ਭਗਵਾਨ ਵਿਸ਼ਨੂੰ ਭੀ ਆਪਣੇ ਵਰਕਸ਼ ਸਥਲ 'ਤੇ ਇਨ੍ਹਾਂ ਦੇ ਚਰਨ ਚਿੰਨ੍ਹਾਂ ਨੂੰ ਭ੍ਰਗਲਤਾ ਨਾਂ ਤੋਂ ਧਾਰਣ ਕਰਦੇ ਰਹਿੰਦੇ ਹਨ। ਏਸੇ ਲਈ ਭਗਵਾਨ ਨੇ ਇਨਾਂ ਨੂੰ ਆਪਣੀ ਵਿਭੂਤੀ ਦੱਸਿਆ ਹੈ। ੦ ਗਿਰਾਮ੍ ਅਸ੍ਮਿ ਏਕਮ੍ ਅਕਸ੍ਰਮ੍ = ਸਭ ਤੋਂ ਪਹਿਲਾਂ ਤਿੰਨ ਮਾਤ੍ਰਾ ਵਾਲਾ ਪ੍ਰਣਵ ਪ੍ਰਗਟ ਹੋਇਆ । ਫਿਰ ਪ੍ਰਣਵ ਤੋਂ ਤ੍ਰਿਪਦਾ ਗਾਇਤਰੀ, ਤ੍ਰਿਪਦਾ ਗਾਇਤਰੀ ਤੋਂ ਵੇਦ, ਵੇਦਾਂ ਤੋਂ ਸ਼ਾਸਤਰ ਪੁਰਾਣ ਆਦਿ। ਸਭ ਤੋਂ ਸ਼੍ਰੇਸ਼ਠ ਹੋਣ ਕਾਰਨ ਭਗਵਾਨ ਇੱਕ ਅੱਖਰ ਪ੍ਰਣਵ ਨੂੰ ਆਪਣੀ ਵਿਭੂਤੀ ਮੰਨਦੇ ਹਨ। ਗੀਤਾ ਵਿੱਚ (7.08, 8.13, 17.24 ਆਦਿ ਸ਼ਲੋਕਾਂ ਵਿੱਚ) ਇਸ ਦਾ ਵਰਨਣ ਹੋਇਆ ਹੈ। ੦ ਯਗ੍ਯ੍ ਨਾਮ੍ ਜਪ ਯਗ੍ਯ੍ਹ ਅਸ੍ਮਿ = ਮੰਤਰਾਂ ਤੋਂ ਜਿੰਨੇ ਯਗ ਕੀਤੇ ਜਾਂਦੇ ਹਨ - ਉਨ੍ਹਾਂ ਲਈ ਅਨੇਕਾਂ ਵਸਤਾਂ ਅਤੇ ਵਿਧੀਆਂ ਦੀ ਲੋੜ ਪੈਂਦੀ ਹੈ। ਉਨ੍ਹਾਂ ਨੂੰ ਕਰਨ ਨਾਲ ਕੁੱਝ ਨਾ ਕੁੱਝ ਦੋਸ਼ ਆ ਹੀ ਜਾਂਦਾ ਹੈ। ਪਰ ਜਪ ਯਗ ਅਰਥਾਤ ਭਗਵਾਨ ਨਾਂ ਦਾ ਯਗ ਕਰਨ ਵਿੱਚ ਕਿਸੇ ਪਦਾਰਥ ਜਾਂ ਵਿਧੀ ਦੀ ਲੋੜ ਨਹੀਂ ਪੈਂਦੀ। ਇਸਨੂੰ ਕਰਨ ਲਈ ਸਾਰੇ ਸੁਤੰਤਰ ਹਨ। ਭਿੰਨ-2 ਸੰਪਰਦਾਵਾਂ ਵਿੱਚ ਭਗਵਾਨ ਦੇ ਨਾਵਾਂ ਵਿੱਚ ਅੰਤਰ ਆ ਜਾਂਦਾ ਹੈ ਪਰ ਨਾਂ ਜਪਣ ਨਾਲ ਕਲਿਆਣ ਹੁੰਦਾ ਹੈ। ਸਾਰੇ ਧਰਮਾਂ ਵਾਲੇ ਇਸ ਮੱਤ ਦੀ ਪ੍ਰੋੜ੍ਹਤਾ ਕਰਦੇ ਹਨ। ਏਸੇ ਲਈ ਜਪ ਯਗ ਨੂੰ ਵੀ ਭਗਵਾਨ ਨੇ ਵਿਭੂਤੀ ਮੰਨਿਆ ਹੈ। ੦ ਸ੍ਥਾਵਰਾਣਾਮ੍ ਹਿਮਆਲਯਹ = ਸਥਿਰ ਰਹਿਣ ਵਾਲੇ ਜਿੰਨੇ ਵੀ ਪਰਬਤ ਹਨ, ਉਨ੍ਹਾਂ ਵਿੱਚ ਹਿਮਾਲਾ ਪਰਬਤ ਤਪੱਸਿਆ ਦਾ ਸਥਲ ਹੋਣ ਕਾਰਨ, ਮਹਾਨ-ਪਰਬਤ ਮੰਨਿਆ ਗਿਆ ਹੈ। ਇਹ ਪਰਬਤ ਸਭ ਦਾ ਅਧਿਪਤੀ ਹੈ। ਗੰਗਾ ਜਮਨਾ ਆਦਿ ਜਿੰਨੀ ਪਵਿੱਤਰ ਨਦੀਆਂ ਹਨ, ਇਹ ਸਾਰੀਆਂ ਹਿਮਾਲਾ ਵਿੱਚੋਂ ਨਿਕਲਦੀਆਂ ਹਨ। ਭਗਵਤ ਪ੍ਰਾਪਤੀ ਲਈ ਹਿਮਾਲਾ ਬਹੁਤ ਸਹਾਇਕ ਹੈ। ਅੱਜ ਵੀ ਲੰਮੀ ਉਮਰ ਵਾਲੇ ਵੱਡੇ-2 ਯੋਗੀ ਤੇ ਸੰਤਜਨ ਹਿਮਾਲਾ ਦੀਆਂ ਗੁਫਾਵਾਂ ਵਿੱਚ ਸਾਧਨ ਭਜਨ ਕਰਦੇ ਹਨ। ਨਰ ਨਾਰਾਇਣ ਰਿਸ਼ੀ ਭੀ ਹਿਮਾਲਾ ਵਿੱਚ ਜਗਤ ਦੇ ਕਲਿਆਣ ਲਈ ਤਪੱਸਿਆ ਕਰਦੇ ਹਨ। ਹਿਮਾਲਾ ਹੀ ਭਗਵਾਨ ਸ਼ੰਕਰ ਦਾ ਸੁਸਰਾਲ ਹੈ ਤੇ ਆਪ ਸ਼ੰਕਰ ਹਿਮਾਲਾ ਦੇ ਸ਼ਿਖਰ ਕੈਲਾਸ਼ ਪਰਬਤ ਉੱਪਰ ਰਹਿੰਦੇ ਸਨ। ਏਸੇ ਲਈ ਭਗਵਾਨ ਨੇ ਹਿਮਾਲਾ ਨੂੰ ਆਪਣੀ ਵਿਭੂਤੀ ਕਿਹਾ ਹੈ। ੦ ਮਨੁੱਖ, ਸੰਸਾਰ ਦੀ ਕਿਸੇ ਨਾ ਕਿਸੇ ਵਿਸ਼ੇਸ਼ਤਾ ਵਿੱਚ ਫਸ ਜਾਂਦਾ ਹੈ। ਜਿਸ ਨਾਲ ਉਸ ਦਾ ਪਤਨ ਹੁੰਦਾ ਹੈ। ਪਰ ਜੇਕਰ ਸੰਸਾਰ ਦੀ ਹਰ ਵਿਸ਼ੇਸ਼ਤਾ ਨੂੰ ਪਰਮਾਤਮਾ ਦੀ ਵਿਸ਼ੇਸ਼ਤਾ ਮੰਨਕੇ, ਉਸ ਵਿੱਚ ਲੀਨ ਹੋਇਆ ਜਾਵੇ ਤਾਂ ਮਨੁੱਖ ਦਾ ਆਕਰਸ਼ਨ ਪ੍ਰਭੂ ਵੱਲ ਹੋਵੇਗਾ। ਸੰਸਾਰ ਦੇ ਚਿੰਤਨ ਦੀ ਥਾਂ ਪ੍ਰਭੂ ਚਿੰਤਨ ਹੋਵੇਗਾ। ਪ੍ਰਭੂ ਉੱਪਰ ਭਰੋਸਾ, ਪ੍ਰਭੂ ਪ੍ਰੇਮ ਲਈ ਜ਼ਰੂਰੀ ਹੈ।

**ਵਿਆਖਿਆ :-** ਈਸ਼ਵਰ ਦੇ ਅੰਤਹਕਰਣ ਵਿੱਚੋਂ, ਜੋ ਰਿਸ਼ੀ ਪੈਦਾ ਹੋਏ ਹਨ, ਉਨ੍ਹਾਂ ਵਿੱਚੋਂ ਭ੍ਰਿਗੂ-ਰਿਸ਼ੀ ਸਭ ਤੋਂ ਸ਼੍ਰੇਸ਼ਠ ਉੱਚਤਮ ਚੇਤਨਾ ਵਾਲੇ ਰਿਸ਼ੀ ਹਨ। ਪ੍ਰਭੂ ਦੀ ਸ਼ੋਭਾ ਸਭ ਤੋਂ ਵਧੀਆ ਵਿਧੀ ਰਾਹੀਂ ਉਸ ਰਿਸ਼ੀ ਰਾਹੀਂ ਪ੍ਰਾਪਤ ਹੁੰਦੀ ਹੈ। 'ਓਮ' ਅਤਿ-ਸੁੱਚੀ ਪਵਿੱਤਰ ਆਵਾਜ਼ ਹੈ ਜੋ ਸ਼ੁੱਧ ਰੂਪ ਵਿੱਚ ਈਸ਼ਵਰ ਦਾ ਹੀ ਪ੍ਰਤੀਕ ਹੈ। ਓਮ ਦੀ ਨਿਰੰਤਰ ਧੁਨੀ - ਦੈਵੀ ਸ਼ਕਤੀ, ਪ੍ਰਭੂ ਤੱਕ ਪਹੁੰਚਣ ਦਾ ਵਧੀਆ ਮਾਰਗ ਹੈ। ਇਹ ਉਚਾਰਨ, ਪ੍ਰਭੂ ਸਾਮਾਨ ਹੈ। ਯੱਗ ਵੀ ਜੀਵਾਤਮਾ ਦਾ, ਪਰਮਾਤਮਾ ਤੱਕ ਪਹੁੰਚਣ ਦਾ ਇੱਕ ਸਾਧਨ ਹੈ। ਸਭ ਤੋਂ ਆਸਾਨ ਤੇ ਬਹੁਤ ਵਧੀਆ। ਮਾਰਗ-ਯੱਗਾਂ ਵਿੱਚੋਂ ਵਧੀਆ ਯਗ, ਜਪ ਯਗ ਹੈ। ਲਗਾਤਾਰ ਵਾਰ ਵਾਰ ਪ੍ਰਭੂ ਨਾਂ ਦਾ ਉਚਾਰਨਾ ਹੀ ਜਪ ਯਗ ਹੈ। ਇਹ ਕਿਸੇ ਸਮੇਂ ਜਦੋਂ ਚਾਹੋ ਸੰਪੰਨ ਕੀਤਾ ਜਾ ਸਕਦਾ ਹੈ। ਜਿੰਨਾ ਲੰਮਾ ਇਸ ਯਗ ਦਾ ਅਭਿਆਸ ਹੋਵੇਗਾ, ਉੱਨਾ ਹੀ ਵਧੀਆ ਹੈ। ਇਹ ਹੋਰ ਕੰਮ ਕਰਦਿਆਂ ਵੀ ਕੀਤਾ ਜਾ ਸਕਦਾ ਹੈ। ਇਸ ਦਾ ਕਿਸੇ ਦੂਜੇ ਨੂੰ ਕੋਈ ਨੁਕਸਾਨ ਨਹੀਂ ਪੁੱਜਦਾ। ਜਿੱਥੇ ਜਪ ਯਗ ਹੈ, ਉਸ ਥਾਂ ਪ੍ਰਭੂ ਹੈ। ਅਹਿਲ ਜੀਵਾ ਨੂੰ ਬਨੱਸਪਤੀ ਰਾਜ ਕਿਹਾ ਗਿਆ ਹੈ। ਜੋ ਇੱਕ ਥਾਂ ਸਥਿਤ, ਰਹਿੰਦੇ ਹਨ ਤੇ ਵਿਕਾਸ ਕਰਦੇ ਹਨ। ਹਰੇ ਭਰੇ ਰਹਿੰਦੇ ਹਨ। ਪਹਾੜੀਆਂ ਤੇ ਪਹਾੜ ਨਿੰਦ੍ਰਿਤ ਅਵੱਸਥਾ ਵਿੱਚ ਪ੍ਰਭਾਵਿਤ ਹੋਏ ਮੰਨੇ ਜਾਂਦੇ ਹਨ। ਉਨ੍ਹਾਂ ਨੂੰ ਬਨੱਸਪਤੀ ਰਾਜ ਕਿਹਾ ਜਾਂਦਾ ਹੈ। ਇਨ੍ਹਾਂ ਵਿੱਚ ਹਿਮਾਲਾ ਮਹਾਨ ਹੈ। ਜਿਸ ਤੋਂ ਪ੍ਰਭੂ ਦੀ ਸ਼ੋਭਾ ਝਲਕਦੀ ਹੈ।

✪ ✪ ✪

**10.26 ਸ਼ਲੋਕ :**

*अश्वत्थ: सर्व-वृक्षाणाम्, देव-ऋषीणाम् च नारद:। गन्धर्वाणाम् चित्र-रथ:, सिध्-तानाम् कपिल: मुनि:॥*

***ਅਸ਼੍ਵਤ੍ਥਹ ਸਰ੍ਵ ਵ੍ਰਕਸ਼ਾਣਾਮ੍, ਦੇਵਰਿਸ਼ੀਣਾਮ੍ ਚ ਨਾਰਦਹ।***

***ਗੰਧਵਰ੍ਾਣਾਮ੍ ਚਿਤ੍ਰਰੱਥਹ, ਸਿਧ੍ਤਾਨਾਮ੍ ਕਪਿਲਹ ਮੁਨਿਹ॥***

**੦ ਸ਼ਬਦ ਅਰਥ :-** ਅਸ਼੍ਵਤ੍ਥਹ : ਅਸਵਾਤਥਾ। ਸਰ੍ਵ ਵ੍ਰਕਸ਼ਾਣਾਮ੍ : ਸਾਰੇ ਦਰੱਖਤਾਂ ਵਿੱਚੋਂ। ਦੇਵ ਰਿਸ਼ੀਣਾਮਮ : ਦੈਵੀ ਰਿਸ਼ੀਆਂ ਵਿੱਚੋਂ। ਚ : ਅਤੇ। ਨਾਰਦਹ : ਨਾਰਦ। ਗੰਧਵਰ੍ਾਣਾਮ੍ : ਗੰਧਰਵਾਂ ਵਿੱਚੋਂ। ਚਿਤ੍ਰਰਥਹ : ਚਿੱਤਰਥ। ਸਿਧ੍ਤਾਨਾਮ੍ : ਸਿੱਧਾਂ ਵਿੱਚੋਂ। ਕਪਿਲਹ ਮੁਨਿਹ : ਕਪਲ ਮੁਨੀ।

**੦ ਸ਼ਲੋਕਾਰਥ :-** ਮੈਂ ਸਾਰੇ ਬਿਰਖਾਂ ਵਿੱਚੋਂ ਪਿੱਪਲ ਦਾ ਬਿਰਖ ਹਾਂ। ਦੇਵਤਿਆਂ ਵਿੱਚੋਂ ਨਾਰਦ ਹਾਂ। ਗੰਧਰਵਾਂ ਵਿੱਚੋਂ ਚਿਤਰਥ ਹਾਂ।

ਸਿੱਧਾਂ ਵਿੱਚੋਂ ਕਪਲ ਮੁਨੀ ਹਾਂ।

**ਪਦ-ਅਰਥ-ਵਿਸਥਾਰ :-** ੦ ਅਸ਼ਵਤ੍ਥਹ ਸਰ੍ਵ ਵ੍ਰਕਸ਼ਾਣਾਮ੍ = ਪਿੱਪਲ ਇੱਕ ਸੌਮ੍ਯ ਬਿਰਖ ਹੈ। ਜਿਸ ਦੇ ਥੱਲੇ ਹਰੇਕ ਪੌਦਾ ਲੱਗ ਜਾਂਦਾ ਹੈ, ਇਹ ਹਰ ਥਾਂ 'ਤੇ ਪੈਦਾ ਹੁੰਦਾ ਹੈ ਤੇ ਏਸੇ ਲਈ ਪੂਜਨ ਯੋਗ ਹੈ, ਇਸ ਦੀ ਸੰਸਾਰ ਵਿੱਚ ਬਹੁਤ ਮਹਿਮਾ ਹੈ। ਆਯੁਰਵੇਦ ਵਿੱਚ ਅਨੇਕਾਂ ਰੋਗਾਂ ਲਈ ਪਿੱਪਲ ਦਾ ਬਿਰਖ ਸ਼ਕਤੀਸ਼ਾਲੀ ਦਵਾ ਹੈ। ਏਸੇ ਲਈ ਭਗਵਾਨ ਇਸ ਪਿੱਪਲ ਦੇ ਬਿਰਖ ਨੂੰ ਆਪਣੀ ਵਿਭੂਤੀ ਮੰਨਦੇ ਹਨ। ੦ ਦੇਵ ਰਿਸ਼ੀਣਾਮ੍ ਚ ਨਾਰਦਹ = ਦੇਵਰਿਸ਼ੀ ਅਨੇਕਾਂ ਹਨ ਤੇ ਨਾਰਦ ਵੀ ਕਈ ਹਨ। ਪਰ ਦੇਵ-ਰਿਸ਼ੀ ਨਾਰਦ ਕੇਵਲ ਇੱਕ ਹੀ ਹੈ। ਜੋ ਭਗਵਾਨ ਦੇ ਮਨ ਦੇ ਅਨੁਸਾਰ ਚੱਲਦੇ ਹਨ, ਭਗਵਾਨ ਨੂੰ ਜਿਹੋ ਜਿਹੀ ਲੀਲ੍ਹਾ ਕਰਨੀ ਹੁੰਦੀ ਹੈ, ਉਹ ਪਹਿਲਾਂ ਹੀ ਉਹੋ ਜਿਹੀ ਭੂਮਿਕਾ ਤਿਆਰ ਕਰ ਲੈਂਦੇ ਹਨ। ਏਸੇ ਲਈ ਨਾਰਦ ਜੀ ਨੂੰ ਭਗਵਾਨ ਦਾ ਮਨ ਕਿਹਾ ਗਿਆ ਹੈ। ਆਪ ਸਦਾ ਵੀਣਾ ਲੈ ਕੇ, ਭਗਵਾਨ ਭਜਨ ਗਾਉਂਦੇ ਘੁੰਮਦੇ ਰਹਿੰਦੇ ਹਨ। ਆਪ ਜੀ ਨੇ ਹੀ ਵਾਲਮੀਕ ਤੇ ਵਿਆਸ ਜੀ ਨੂੰ ਉਪਦੇਸ਼ ਦੇ ਕੇ ਉਨ੍ਹਾਂ ਨੂੰ ਰਾਮਾਇਣ ਅਤੇ ਭਗਵਤ ਵਰਗੇ ਗਰੰਥਾਂ ਦੀ ਰਚਨਾ ਕਰਨ ਲਈ ਪ੍ਰੇਰਿਆ ਸੀ। ਨਾਰਦ ਜੀ ਦੀ ਗੱਲ ਉੱਪਰ ਮਨੁੱਖ ਦੇਵਤਾ ਅਸੁਰ ਨਾਗ ਆਦਿ ਭਰੋਸਾ ਕਰਦੇ ਹਨ – ਉਨ੍ਹਾਂ ਦੀਆਂ (ਸਾਰੇ ਹੀ) ਗੱਲਾਂ ਨੂੰ ਮੰਨ ਲੈਂਦੇ ਹਨ। ਆਪ ਤੋਂ ਸਾਰੇ ਹੀ ਸਲਾਹ ਲੈਂਦੇ ਹੈ। ਭਗਵਾਨ ਏਸੇ ਲਈ ਨਾਰਦ ਜੀ ਨੂੰ ਵੀ ਆਪਣੀ ਵਿਭੂਤੀ ਮੰਨਦੇ ਹਨ। ੦ ਗੰਧਵਾਰ੍ਣਾਮ੍ ਚਿਤ੍ਰਥਹ – ਸਵੱਰਗ ਦੇ ਗਾਇਕਾਂ ਵਿੱਚੋਂ ਗੰਧਰਵ ਸ਼੍ਰੇਸ਼ਠ ਗਾਇਕ ਹਨ, ਉਨ੍ਹਾਂ ਵਿੱਚੋਂ ਚਿੱਤਰਥ ਮੁੱਖ ਹੈ। ਅਰਜਨ ਨਾਲ ਉਸ ਦੀ ਦੋਸਤੀ ਬਣੀ ਰਹੀ ਸੀ। ਅਰਜਨ ਨੇ ਏਸੇ ਤੋਂ ਗਾਇਣ ਵਿਦਿਆ ਸਿੱਖੀ ਸੀ। ਗਾਇਣ-ਵਿਦਿਆ ਵਿੱਚ ਬਹੁਤ ਨਿਪੁੰਨ ਅਤੇ ਗੰਧਰਵ ਵਜੋਂ ਮੁੱਖ ਹੋਦ ਕਾਰਨ – ਭਗਵਾਨ ਇਸਨੂੰ ਵੀ ਆਪਣੀ ਵਿਭੂਤੀ ਮੰਨਦੇ ਹਨ। ੦ ਸਿਧ੍ਤਾਨਾਮ੍ ਕਪਿਲਹ ਮੁਨਿਹ – ਸਿੱਧ ਦੋ ਤਰ੍ਹਾਂ ਦੇ ਹੁੰਦੇ ਹਨ, ਇੱਕ ਤਾਂ ਸਾਧਨ ਕਰਕੇ ਸਿੱਧ ਬਣਦੇ ਹਨ, ਦੂਜੇ ਜਨਮ ਤੋਂ ਸਿੱਧ ਹੁੰਦੇ ਹਨ। ਕਪਿਲ ਜੀ ਜਨਮ ਤੋਂ ਸਿੱਧ ਸਨ। ਇਨ੍ਹਾਂ ਨੂੰ ਆਦਿ-ਸਿੱਧ ਕਿਹਾ ਜਾਂਦਾ ਹੈ। ਆਪ ਕਦ੍ ਰਮ ਜੀ ਦੇ ਘਰ ਦੇਵਹੂਤਿ ਦੇ ਗਰਭ ਤੋਂ ਪ੍ਰਗਟ ਹੋਏ ਸਨ। ਆਪ ਸਾਂਖ ਆਚਾਰੀਆ ਤੇ ਸੰਪੂਰਣ ਸਿੱਧੀ ਦੇ ਗਣਾਧੀਸ਼ ਹਨ। ਏਸੇ ਲਈ ਭਗਵਾਨ ਆਪ ਨੂੰ ਵਿਭੂਤੀ ਮੰਨਦੇ ਹਨ।

**ਵਿਆਖਿਆ :-** ਅਸ੍ਵਾਤ੍ਥਾ – ਪਿੱਪਲ ਦੇ ਬਿਰਖ ਦਾ ਨਾਂ ਹੈ। ਇਸ ਬਿਰਖ ਨੂੰ ਪਵਿੱਤਰ ਗੁਣਕਾਰੀ ਮੰਨਿਆ ਗਿਆ ਹੈ। ਭਾਵੇਂ ਇਸ ਦੇ ਸੁਆਦੀ ਖਾਣ ਯੋਗ ਫਲ ਨਹੀਂ ਲੱਗਦਾ, ਫਿਰ ਵੀ ਇਸ ਨੂੰ ਦੈਵੀ-ਪ੍ਰਭੂ ਦੀ ਉਪਾਸਨਾ ਕਰਨ ਲਈ ਉਪਯੋਗ ਤੇ ਸਾਰਥਕ ਮੰਨਿਆ ਗਿਆ ਹੈ। ਇਸ ਬਿਰਖ ਦਾ ਨਾਂ ਯਾਦ ਆਉਂਦਿਆਂ ਹੀ ਪ੍ਰਭੂ ਦਾ ਨਾਂ ਯਾਦ ਆ ਜਾਂਦਾ ਹੈ। ਪ੍ਰਭੂ ਨਾਲ ਜੁੜੇ ਅਨੇਕ ਵਿਚਾਰਾਂ ਦੀ ਲੜੀ ਜੁੜ ਜਾਂਦੀ ਹੈ। ਏਸੇ ਲਈ ਇਸ ਬਿਰਖ ਨੂੰ ਪ੍ਰਭੂ ਦੀ ਵਿਭੂਤੀ ਮੰਨਿਆ ਜਾਂਦਾ ਹੈ। ਜੋ ਅਧਿਆਤਮਕ ਪ੍ਰਕਾਸ਼ ਨਾਲ ਰੌਸ਼ਨ ਦਿਮਾਗ਼ ਤੇ ਚੇਤਨ ਪੁਰਸ਼ ਹਨ ਉਹ ਰਿਸ਼ੀ ਹੁੰਦੇ ਹਨ। ਉੱਤਮ ਵਿਅਕਤੀਆਂ ਤੇ ਦੇਵਤਿਆਂ ਵਿੱਚੋਂ ਹੀ ਰਿਸ਼ੀਆਂ ਦੀ ਉਤਪਤੀ ਹੁੰਦੀ ਰਹਿੰਦੀ ਹੈ। ਰਿਸ਼ੀਆਂ ਵਿੱਚੋਂ ਸਰਬੋਤਮ ਰਿਸ਼ੀ ਨਾਰਦ ਮੰਨਿਆ ਗਿਆ ਹੈ। ਇਸ ਰਿਸ਼ੀ ਰਾਹੀਂ ਪ੍ਰਭੂ-ਸ਼ੋਭਾ ਦੀ ਪ੍ਰਾਪਤੀ ਹੁੰਦੀ ਹੈ। ਨਾਰਦ ਦੂਜਿਆਂ ਨਾਲ ਅਜਿਹੇ ਝਗੜੇ ਕਰਦਾ ਤੇ ਕਰਵਾਉਂਦਾ ਮੰਨਿਆ ਗਿਆ ਹੈ, ਜਿਨ੍ਹਾਂ ਦਾ ਮੰਤਵ ਸੱਚਿਆਈ ਤੇ ਇਨਸਾਫ਼ ਹੁੰਦਾ ਸੀ। ਨਾਰਦ ਨਾਲ ਮੇਲ ਮਿਲਾਪ ਦੇ ਅਰਥ ਪ੍ਰਭੂ ਨਾਲ ਸੰਪਰਕ ਕਰਨਾ ਸਮਝਿਆ ਜਾਂਦਾ ਹੈ। ਨਾਰਦ ਵੀ ਪ੍ਰਭੂ ਦੀ ਸ਼ੋਭਾ ਦਾ ਸਰੋਤ ਹੈ। ਗੰਧਰਵ, ਦੈਵੀ ਤੇ ਲਾਭਕਾਰੀ ਤੱਤਾਂ ਨਾਲ ਜੁੜੇ ਹੋਏ ਮੰਨੇ ਜਾਂਦੇ ਹਨ। ਜੋ ਬਹੁਤ ਲਾਭਕਾਰੀ ਮੰਨਦੇ ਹਨ। ਇਹ ਯੱਗ ਦੀਆਂ ਕੁੱਝ ਰਸਮਾਂ ਰੂਪਾਂ ਨਾਲ ਸੰਬੰਧਿਤ ਸੋਮਰਸ ਲਈ ਅਨੁਕੂਲ ਪਰਿਸੱਥਿਤੀਆਂ ਪੈਦਾ ਕਰਨ ਲਈ ਆਵਾਹਨ ਕਰਦੇ ਹਨ। ਗੰਧਰਵ ਉੱਤਮ ਕਿਸਮ ਦੇ ਸੰਗੀਤਕਾਰ ਅਤੇ ਵੈਦਯ ਆਚਾਰੀਆ ਮੰਨੇ ਜਾਂਦੇ ਹਨ। ਇਨ੍ਹਾਂ ਵਿੱਚ ਬਹੁਤ ਮਾਤਰਾ ਵਿੱਚ ਲਾਲਸਾ ਮਸਤੀ ਤੇ ਹਵਸ ਹੁੰਦੀ ਹੈ ਕਿ ਇਹ ਵਿਆਹ ਗਠ-ਜੋੜ ਦਾ ਆਵਾਹਨ ਕਰਦੇ ਹਨ। ਜੂਆ ਖੇਡਣ ਵਾਲੇ ਖਿਡਾਰੀ ਵੀ ਗੰਧਰਵਾਂ ਦੀ ਸਹਾਇਤਾ ਲੈਂਦੇ ਹਨ। ਜੂਆ ਖੇਡਣ ਖਿਡਾਉਣ ਲਈ ਗੰਧਰਵਾਂ ਨੂੰ ਮਾਹਰ ਸਮਝਿਆ ਜਾਂਦਾ ਹੈ। ਕਿਸੇ ਸਮੇਂ ਇਹ ਰਿਸ਼ੀਆਂ ਨੂੰ ਸਿੱਖਿਆ ਵੀ ਦਿੰਦੇ ਹਨ। ਚਿਤ੍ਰਰਥਾ ਦਾ ਨਾਂ ਇਸ ਖੇਤਰ ਵਿੱਚ ਪ੍ਰਸਿੱਧ ਹੈ। ਪ੍ਰਭੂ ਇਸ ਨੂੰ ਆਪਣਾ ਦੈਵੀ ਸਾਥੀ ਮੰਨਦੇ ਹਨ। ਏਸੇ ਤਰ੍ਹਾਂ ਜਿਨ੍ਹਾਂ ਅੰਦਰ ਜਨਮ ਤੋਂ ਹੀ ਸਹੀ ਸਮਝ ਦੀ ਸਮੱਰਥਾ ਹੈ, ਬੁੱਧੀ ਹੈ। ਉਤਸ਼ਾਹ ਤੇ ਪ੍ਰਭੂਤੱਵ ਹੈ। ਮੁਨੀ ਉਹ ਹਨ, ਜੋ ਨਿਰੰਤਰ ਅਟੁੱਟ ਜਪ ਯਗ ਸੰਪੰਨ ਕਰਦੇ ਹਨ। ਰਿਸ਼ੀ ਕਪਲ ਮੁਨੀ ਵਿੱਚ ਇਹ ਗੁਣ ਹੈ। ਰਿਸ਼ੀ ਕਪਲ ਸਮੀਖਿਆ ਦਰਸ਼ਨ ਦੇ ਕਰਤਾ ਹਨ। ਆਪ ਨੂੰ ਵਿਸ਼ਨੂੰ ਦੇ ਅਵਤਾਰ ਕਹਿੰਦੇ ਹਨ। ਭਗਵਾਨ ਕ੍ਰਿਸ਼ਨ ਨੇ ਏਸੇ ਲਈ ਕਪਲ-ਮੁਨੀ ਨੂੰ ਆਪਣਾ ਕਿਹਾ ਹੈ। ਕਪਲ ਦਰਸ਼ਨ ਦਾ ਜ਼ਿਕਰ ਸ਼੍ਰੀਮਦ ਭਗਵਤਮ ਵਿੱਚ ਕੀਤਾ ਗਿਆ ਹੈ। ਭਾਵੇਂ ਕਪਲ ਵਧੇਰੇ ਪ੍ਰਸਿੱਧ ਹੋਏ ਹਨ, ਪਰ ਇਨ੍ਹਾਂ ਦੀ ਫਿਲਾਸਫ਼ੀ ਨਾਸਤਿਕਤਾ ਨਾਲ ਸੰਬੰਧਤ ਹੈ।

✪ ✪ ✪

**10.27 ਸ਼ਲੋਕ :**

*उच्चैः-श्रवसम् अश्वानाम्, विद्-धि माम् अ-मृत-उद्-भवम्। ऐरावतम् गत-इन्द्राणाम्, नराणाम् च नर-अधिपम्॥*

***ਉੱਚੈਹ ਸ਼੍ਰਵਸਮ੍ ਅਕਸ਼੍ਵਾਨਾਮ੍, ਵਿਦ੍ਧਿ ਮਾਮ੍ ਅਮ੍ਰਤ ਓਦ੍ਭਵਮ੍।***
***ਏਰਾਵਤਮ੍ ਰਾਜ ਇੰਦ੍ਰਾਣਮ੍ ਨਰਾਇਣਾਮ੍ ਚ ਨਰ ਅਧਿਪਮ੍॥***

**੦ ਸ਼ਬਦ ਅਰਥ :-** ਉੱਚੈਹ ਸ਼੍ਰ੍ਰਾਵਸਮ੍ : ਉੱਚੈ ਸ਼ਰਾਵਸਮ੍। ਅਕਸ਼ਵਾਨਾਮ੍ : ਘੋੜਿਆਂ ਵਿੱਚ। ਵਿਦ੍ਧਿ : ਜਾਣਦਾ ਹੈ। ਮਾਮ੍ : ਮੇਰਾ। ਅਮ੍ਰਤ ਉਦ੍ਭਵਮ੍ : ਅੰਮ੍ਰਿਤ ਤੋਂ ਪੈਦਾ ਹੋਇਆ। ਏਰਾਵਤਮ੍ : ਏਰਾਵਤ। ਰਾਜਾ ਇੰਦ੍ਰਾਣਾਮ੍ : ਸ਼ਾਹੀ ਹਾਥੀਆਂ ਵਿੱਚੋਂ। ਨਰਾਣਾਮ੍ : ਆਦਮੀਆਂ ਵਿੱਚੋਂ। ਚ : ਅਤੇ। ਨਰਆਧਿਪਮ੍ : ਰਾਜਾ।

**੦ ਸ਼ਲੋਕਾਰਥ :-** ਮੈਨੂੰ ਤੂੰ ਘੋੜਿਆਂ ਵਿੱਚੋਂ ਅੰਮ੍ਰਿਤ (ਦੇ ਲਈ ਕੀਤੇ ਗਏ ਸਮੁੰਦਰ ਮੰਥਨ) ਤੋਂ ਉਤਪਨ ਉੱਚੈ ਸ਼੍ਰ੍ਵਸਮ੍ (ਘੋੜੇ ਦਾ ਨਾਂ) ਸਮਝ! ਸ਼੍ਰੇਸ਼ਠ ਹਾਥੀਆਂ ਵਿੱਚੋਂ ਏਰਾਵਤ (ਹਾਥੀ ਦਾ ਨਾਂ) ਅਤੇ ਮਨੁੱਖਾਂ ਵਿੱਚੋਂ ਰਾਜਾ ਜਾਣ।

**ਪਦ-ਅਰਥ-ਵਿਸਥਾਰ :-** ੦ ਉਚੈਹ ਸ਼੍ਰ੍ਵਸਮ੍ ਅਕ੍ਸ੍ਵਾਨਾਮ੍ ਵਿਦੁਧਿ ਮਾਮ੍ ਅਮ੍ਰਤ ਉਦ੍ਭਵਮ੍ = ਸਮੁੰਦਰ ਮੰਥਨ ਦੇ ਸਮੇਂ ਪ੍ਰਗਟ ਹੋਣ ਵਾਲੇ ਚੌਦਾਂ ਰਤਨਾਂ ਵਿੱਚੋਂ, ਉੱਚੈਹ ਸ਼੍ਰਵਾ ਘੋੜਾ ਵੀ ਇੱਕ ਰਤਨ ਹੈ। ਇਹ ਇੰਦ੍ਰ ਦਾ ਵਾਹਨ ਹੈ ਤੇ ਸਾਰਿਆਂ ਘੋੜਿਆਂ ਦਾ ਰਾਜਾ ਹੈ। ਭਗਵਾਨ ਨੇ ਇਸ ਘੋੜੇ ਨੂੰ ਵੀ ਆਪਣੀ ਵਿਭੂਤੀ ਕਿਹਾ ਹੈ। ੦ ਏਰਾਵਤਮ੍ ਰਾਜ ਇੰਦ੍ਰਾਣਾਮ੍, ਨਰਾਇਣਾਮ੍ ਚ ਨਰ ਅਧਿਪਮ੍ = ਹਾਥੀਆਂ ਦੇ ਝੁੰਡਾਂ ਵਿੱਚ ਜਿਹੜਾ ਸਭ ਤੋਂ ਵਧੀਆ ਹਾਥੀ ਹੁੰਦਾ ਹੈ, ਉਸ ਨੂੰ ਗਜੇਂਦਰ ਕਹਿੰਦੇ ਹਨ। ਇਨ੍ਹਾਂ ਗਜੇਂਦਰਾਂ ਵਿੱਚੋਂ ਸ਼੍ਰੇਸ਼ਠ ਹਾਥੀ 'ਏਰਾਵਤ' ਹੁੰਦਾ ਹੈ। ਉਚੈਹ ਸ਼੍ਰਵਾ ਘੋੜੇ ਵਾਂਗ ਏਰਾਵਤ ਹਾਥੀ ਦੀ ਉਤਪਤੀ ਭੀ ਸਮੁੰਦਰ ਵਿੱਚੋਂ ਹੋਈ ਹੈ ਤੇ ਇਹ ਵੀ ਇੰਦ੍ਰ ਦਾ ਵਾਹਨ ਹੈ। ਏਸੇ ਲਈ ਭਗਵਾਨ ਇਸ ਨੂੰ ਵੀ ਆਪਣੀ ਵਿਭੂਤੀ ਕਹਿੰਦੇ ਹਨ। ੦ ਸੰਪੂਰਣ ਪਰਜਾ ਦਾ ਪਾਲਣ ਸੁਰੱਖਿਆ ਕਰਨ ਵਾਲਾ ਹੋਣ ਕਾਰਨ ਰਾਜਾ ਸਾਰਿਆਂ ਮਨੁੱਖਾਂ ਵਿੱਚੋਂ ਸ਼੍ਰੇਸ਼ਠ ਮੰਨਿਆ ਜਾਂਦਾ ਹੈ। ਸਾਧਾਰਣ ਮਨੁੱਖਾਂ ਦੀਥਾਂ ਰਾਜਾਂ ਵਿੱਚ ਭਗਵਾਨ ਦੀ ਵਧੇਰੇ ਸ਼ਕਤੀ ਰਹਿੰਦੀ ਹੈ। ਇਸ ਲਈ ਭਗਵਾਨ ਰਾਜੇ ਨੂੰ ਵੀ ਆਪਣੀ ਵਿਭੂਤੀ ਕਹਿੰਦੇ ਹਨ। ੦ ਸਾਰੀਆਂ ਵਿਭੂਤੀਆਂ ਵਿਚ, ਜੋ ਬਲਵਾਨਤਾ ਹੈ, ਸਮੱਰਥਾ ਹੈ, ਉਸ ਨੂੰ ਭਗਵਾਨ ਤੋਂ ਪ੍ਰਾਪਤ

ਹੋਈ ਮੰਨ ਕੇ ਭਗਵਾਨ ਦੀਆਂ ਮੰਨ ਕੇ ਭਗਵਾਨ ਦਾ ਚਿੰਤਨ ਕਰਨਾ ਚਾਹੀਦਾ ਹੈ।

**ਵਿਆਖਿਆ :-** ਮਿਥਿਹਾਸ ਵਿੱਚ ਵਿਸਥਾਰ ਪੂਰਵਕ ਸਮੁੰਦਰ ਮੰਥਨ ਦੀ ਗਾਥਾ ਦਾ ਜ਼ਿਕਰ ਹੈ। ਇਹ ਸਮੁੰਦਰ ਮੰਥਨ ਦੇਵਤਿਆਂ ਤੇ ਦੈਤਾਂ ਨੇ ਅੰਮ੍ਰਿਤ ਪ੍ਰਾਪਤੀ ਲਈ ਕੀਤਾ ਸੀ। ਏਸ ਮੰਥਨ ਕਰਨ ਦੇ ਸਮੇਂ ਵਿਚਕਾਰ ਹੋਰ ਕੀਮਤੀ ਪਦਾਰਥਾਂ ਤੇ ਅਦਭੁਤ ਵਸਤਾਂ ਦੇ ਨਾਲ ਨਾਲ ਉੱਚੈ ਸ਼੍ਰਵਸਮ੍ ਘੋੜਾ ਅਤੇ ਏਰਾਵਤ ਹਾਥੀ ਵੀ ਸਮੁੰਦਰ ਵਿੱਚੋਂ ਨਿਕਲੇ ਸਨ। ਇਹ ਸਾਰੀਆਂ ਗੱਲਾਂ ਦ੍ਰਿਸ਼ਟਾਂਤਮਈ ਹਨ। ਇਹ ਸਮੁੰਦਰ ਮੰਥਨ ਅਲੰਕਾਰਕ ਹੈ। ਅਸਲ ਵਿੱਚ ਜੀਵਨ ਇੱਕ ਸਮੁੰਦਰ ਵਾਂਗ ਹੈ। ਜਿਸ ਦਾ ਮੰਥਨ ਜੇਕਰ ਕਰੀਏ ਤਾਂ ਇਸ ਵਿੱਚੋਂ ਚੰਗਿਆਈ ਬੁਰਾਈ ਦੇ ਨਾਲ ਅਨੇਕਾਂ ਖੁਸ਼ੀਆਂ ਗ਼ਮੀਆਂ, ਧਨ ਦੌਲਤ, ਬੁੱਧੀ ਅਤੇ ਖੁਸ਼ਹਾਲੀ ਦੀ ਦੌਲਤ ਪ੍ਰਾਪਤ ਹੁੰਦੀ ਹੈ। ਜੋ ਰਾਜਾ ਸ਼ਾਹੀ ਸ਼ੋਭਾ ਤੇ ਠਾਠ ਬਾਠ ਵਿੱਚ ਜਨਮ ਲੈਂਦਾ ਹੈ, ਉਸ ਨੂੰ ਦੈਵੀ ਪ੍ਰਕਾਸ਼ ਦੀ ਇੱਕ ਕਿਰਨ ਕਿਹਾ ਜਾਂਦਾ ਹੈ, ਜਦੋਂ ਉਹ ਮਨੁੱਖੀ ਜਾਮੇ ਵਿੱਚ ਅਵਤਾਰ ਰੂਪ ਧਾਰ ਕੇ ਜਗਤ ਕਲਿਆਣ ਕਰਦਾ ਹੈ। ਜਦ ਅਸੀਂ ਘੋੜਿਆਂ ਵਿੱਚ ਸਭ ਤੋਂ ਵਧੀਆ ਘੋੜਾ ਉੱਚੈ ਸ਼੍ਰਾਵਸਮ੍ ਤੇ ਹਾਥੀਆਂ ਵਿੱਚੋਂ ਸ਼੍ਰੇਸ਼ਠ ਹਾਥੀ ਦਾ ਨਾਂ ਏਰਾਵਤ ਅਤੇ ਵਿਅਕਤੀਆਂ ਵਿੱਚ ਰਾਜਿਆਂ ਨੂੰ ਉੱਤਮ ਮੰਨਦੇ ਹਾਂ ਤਾਂ ਇਸ ਦਾ ਅਰਥ ਪ੍ਰਭੂ ਦੀ ਦੈਵੀ ਸ਼ੋਭਾ ਦੇ ਪ੍ਰਤੱਖ ਵਿਖਾਈ ਦਿੰਦੇ, ਭਿੰਨ ਭਿੰਨ ਸਰੂਪਾਂ ਦੀ ਸ਼ੋਭਾ ਦੀ ਵਡਿਆਈ ਹੀ ਹੈ। ਰਾਜਿਆਂ ਵਿੱਚੋਂ ਮਹਾਰਾਜਾ ਯੁਧਿਸ਼ਟਰ, ਪ੍ਰੀਕਤਸ਼ਿਤ, ਸ਼੍ਰੀ ਰਾਮ ਚੰਦ੍ਰ ਜੀ ਮਹਾਨ ਸਮਰਾਟ ਮੰਨੇ ਜਾਂਦੇ ਹਨ। ਜਿਨ੍ਹਾਂ ਨੇ ਸਹਿ ਸੰਕਲਪਾਂ ਤੇ ਉਚੇਰੇ ਮੁੱਲਾਂ ਅਨੁਸਾਰ ਰਾਜ ਕਰਨ ਦਾ ਯਤਨ ਕੀਤਾ ਸੀ।

✪ ✪ ✪

**10.28 ਸ਼ਲੋਕ :**

*आयुधानाम् अहम् वज्रम्, धेनूनाम् अस्-मि काम-धुक्। प्र-जन: च अस्-मि कन्दर्प:, सर्पाणाम् अस्-मि वासुकि:॥*

***ਆਯੁਧਾਨਾਮ੍ ਅਹਮ੍ ਵਜ੍ਰਮ੍, ਧੇਨੂਨਾਮ੍ ਅਸ੍ਮਿ ਕਾਮ ਧੁਕ੍।***
***ਪ੍ਰਜਨਹ ਚ ਅਸ੍ਮਿ ਕੰਦ੍ਰਪਹ, ਸਰ੍ਪਾਣਾਮ੍ ਅਸ੍ਮਿ ਵਾਸ੍ਕਿਹ॥***

**੦ ਸ਼ਬਦ ਅਰਥ :-** ਆਯੁਧਾਨਾਮ੍ : ਹਥਿਆਰਾਂ ਵਿੱਚੋਂ। ਅਹਮ੍ : ਮੈਂ। ਵਜ੍ਰਮ੍ : ਅਚਾਨਕ ਕੁਦਰਤੀ ਬਿਪਤਾ ਆ ਜਾਣੀ। ਧੇਨੂਨਾਮ੍ : ਗਊਆਂ ਵਿੱਚੋਂ। ਅਸ੍ਮਿ : ਮੈਂ। ਕਾਮਧੁਕ੍ : ਦੈਵੀ ਗਊ ਜਿਹੜੀਆਂ ਹਰ ਪ੍ਰਕਾਰ ਦੀਆਂ ਇੱਛਾਵਾਂ ਦੀ ਪੂਰਤੀ ਕਰਦੀ ਹੈ। ਪ੍ਰਜਨਹ : ਪਿਤਾ ਪਿਤਾਮਾ, ਪੂਰਵਜ, ਸਿਆਣਾ, ਮੂਲ। ਚ : ਅਤੇ। ਅਸ੍ਮਿ : ਮੈਂ। ਕੰਦ੍ਰਪਹ : ਕੰਦਰਪਹ (ਕਾਮਦੇਵ)। ਸਰ੍ਪਾਣਾਮ੍ : ਸੱਪਾਂ ਵਿੱਚੋਂ। ਅਸ੍ਮਿ : ਮੈਂ। ਵਾਸ੍ਕਿਹ : ਵਾਸੁਕੀ।

**੦ ਸ਼ਲੋਕਾਰਥ :-** ਮੈਂ ਸ਼ਸਤਰਾਂ ਵਿੱਚੋਂ ਬੱਜਰ ਹਾਂ। ਗਊਆਂ ਵਿੱਚ ਕਾਮਧੇਨੁ ਹਾਂ। ਮੈਂ ਪਰਜਾ ਦਾ ਉਤਪਾਦਕ ਕਾਮਦੇਵ ਹਾਂ ਅਤੇ ਸੱਪਾਂ ਵਿੱਚੋਂ ਵਾਸੁਕੀ ਨਾਗ ਹਾਂ।

**ਪਦ-ਅਰਥ-ਵਿਸਥਾਰ :-** ੦ ਆਯੁਧਾਨਾਮ੍ ਅਹਮ੍ ਵਜ੍ਰਮ੍। ਵਜ੍ਰਮ੍ = ਜਿਸ ਨਾਲ ਯੁੱਧ ਕੀਤਾ ਜਾਂਦਾ ਹੈ ਉਸ ਨੂੰ ਅਸਤਰ ਸ਼ਸਤਰ ਕਹਿੰਦੇ ਹਨ। ਇਨ੍ਹਾਂ ਵਿੱਚੋਂ ਇੰਦ੍ਰ ਦਾ ਵਜ੍ਰ ਮੁੱਖ ਹੈ। ਇਹ ਦਧੀਚਿ ਰਿਸ਼ੀ ਦੀਆਂ ਹੱਡੀਆਂ ਤੋਂ ਬਣਿਆ ਹੋਇਆ ਸੀ। ਇਸ ਵਿੱਚ ਇਸ ਰਿਸ਼ੀ ਦੀ ਤਪੱਸਿਆ ਤੇਜ਼ ਪਰਤਾਪ ਸੀ। ਏਸੇ ਲਈ ਭਗਵਾਨ ਵਜ੍ਰ ਨੂੰ ਆਪਣੀ ਵਿਭੂਤੀ ਮੰਨਦੇ ਹਨ। ੦ ਧੇਨੂ ਨਾਮ੍...... ਅਸ੍ਮਿ ਕਾਮਧੁਕ੍ – ਨਵੀਂ ਬ੍ਯਾਈ ਹੋਈ ਗਊ ਨੂੰ ਧੇਨ੍ਹ ਕਹਿੰਦੇ ਹਨ। ਸਾਰੀਆਂ ਧੇਨੂਆਂ ਵਿੱਚੋਂ ਕਾਮਧੇਨੁ ਮੁੱਖ ਹੈ। ਜਿਹੜੀ ਸਮੁੰਦ੍ਰ ਮੰਥਨ ਸਮੇਂ ਪੈਦਾ ਹੋਈ ਸੀ, ਇਹ ਗਊ ਸਾਰਿਆਂ ਦੇਵਤਿਆਂ ਤੇ ਮਨੁੱਖਾਂ ਦੀ ਕਾਮਨਾ ਪੂਰਤੀ ਕਰਨਵਾਲੀ ਹੈ। ਇਹ ਵੀ ਭਗਵਾਨ ਦੀ ਵਿਭੂਤੀ ਹੈ। ੦ ਪ੍ਰਜਨਹ ਚ ਅਸ੍ਮਿ ਕੰਦ੍ਰਪਹ – ਸੰਸਾਰ ਮਾਤਰ ਦੀ ਉਤਪਤੀ ਕਾਮ ਤੋਂ ਹੁੰਦੀ ਹੈ। ਧਰਮ ਦੇ ਅਨੁਕੂਲ ਕੇਵਲ ਸੰਤਾਨ ਦੀ ਉਤਪਤੀ ਲਈ ਸੁੱਖ ਬੁੱਧੀ ਦਾ ਤਿਆਗ ਕਰਕੇ ਜਿਸ ਕਾਮ ਦਾ ਉਪਯੋਗ ਕੀਤਾ ਜਾਂਦਾ ਹੈ। ਉਹ ਕਾਮ ਭਗਵਾਨ ਦੀ ਵਿਭੂਤੀ ਹੈ। 7.11 ਸ਼ਲੋਕ ਅਨੁਸਾਰ ਭਗਵਾਨ ਨੇ ਕਾਮ ਨੂੰ ਆਪਣੀ ਵਿਭੂਤੀ ਦੱਸਿਆ ਹੈ 'ਸਾਰਿਆਂ ਪ੍ਰਾਣੀਆਂ ਵਿੱਚ ਧਰਮ ਦੇ ਅਨੁਕੂਲ ਕਾਮ ਮੈਂ ਹਾਂ।' ੦ ਸਰ੍ਪਾਣਾਮ੍ ਅਸ੍ਮਿ ਵਾਸੁਕਿਹ – ਵਾਸੁਕੀ ਸਾਰੇ ਸੱਪਾਂ ਦੇ ਅਧਿਪਤੀ ਤੇ ਭਗਵਾਨ ਦੇ ਭਗਤ ਹਨ। ਸਮੁੰਦਰ ਮੰਥਨ ਦੇ ਸਮੇਂ ਇਸ ਸੱਪ ਦੀ ਹੀ ਮੰਥਨ ਡੋਰੀ ਬਣਾਈ ਸੀ। ਏਸੇ ਲਈ ਭਗਵਾਨ ਇਸ ਨੂੰ ਆਪਣੀ ਵਿਭੂਤੀ ਮੰਨਦੇ ਹਨ। ੦ ਇਨ੍ਹਾਂ ਸਾਰੀਆਂ ਵਿਭੂਤੀਆਂ ਵਿੱਚ ਵਿਲੱਖਣਤਾ ਦਿਖਾਈ ਦਿੰਦੀ ਸੀ। ਇਹ ਪ੍ਰਤਿ ਛਿਣ ਪਰਿਵਰਤਨਸ਼ੀਲ ਸੰਸਾਰ ਦੀ ਕਿਵੇਂ ਹੋ ਸਕਦੀ ਹੈ। ਇਹ ਤਾਂ ਪਰਮਾਤਮਾ ਦੀ ਹੈ। ੦ ਸੱਪ ਧਰਤੀ ਉੱਪਰ ਤੇ ਨਾਗ ਜਲ ਵਿੱਚ ਰਹਿੰਦਾ ਹੈ। ਦੋਵਾਂ ਵਿੱਚ ਇਹੋ ਅੰਤਰ ਹੈ।

**ਵਿਆਖਿਆ :-** ਗਦਾ (ਗੁਰਜ) ਅਤੇ ਚੱਕਰ ਸ਼੍ਰੀਮਨ ਨਾਰਾਇਣ ਦੇ ਸਾਧਾਰਣ ਹਥਿਆਰ ਹਨ। ਸ਼੍ਰੀ ਕ੍ਰਿਸ਼ਨ ਜੀ ਨੇ ਇਨ੍ਹਾਂ ਹਥਿਆਰਾਂ ਦਾ ਜ਼ਿਕਰ ਨਾ ਕਰਕੇ ਕੇਵਲ ਬੱਜਰ ਹਥਿਆਰ ਦਾ ਹੀ ਜ਼ਿਕਰ ਕੀਤਾ ਹੈ। ਬੱਜਰ ਇੱਕ ਅਜਿਹਾ ਹਥਿਆਰ ਸੀ, ਜੋ ਅਸਮਾਨੀ ਬਿਜਲੀ ਵਾਂਗ ਫੁਰਤੀ ਚੁਸਤੀ ਵਿਖਾ ਕੇ ਤਬਾਹੀ ਮਚਾਉਂਦਾ ਸੀ। ਇੰਦਰ ਨੇ (ਦੇਵਤਿਆਂ ਦਾ ਦੇਵਤਾ) ਵ੍ਰਿਤ੍ਰਿਸਰਾ ਨੂੰ ਜਿੱਤਣ ਲਈ ਏਸੇ ਹਥਿਆਰ ਦੀ ਵਰਤੋਂ ਕੀਤੀ ਸੀ। ਕਿਹਾ ਜਾਂਦਾ ਹੈ ਕਿ ਇਸ ਹਥਿਆਰ ਨੂੰ ਬਣਾਉਣ ਲਈ, ਅਜਿਹੇ ਪੂਰਨ ਪਰਪੱਕ ਤਪੱਸਵੀ ਰਿਸ਼ੀ ਤਿਆਗੀ ਦੀਆਂ ਹੱਡੀਆਂ ਦੀ ਵਰਤੋਂ ਕੀਤੀ ਜਾਂਦੀ ਹੈ। ਜੋ ਲੋਕ-ਹਿਤ ਲਈ ਆਪਣਾ ਆਪ ਇਸ ਹਥਿਆਰ ਨੂੰ ਬਣਾਉਣ ਲਈ ਸਮੱਰਪਣ ਕਰਦਾ ਸੀ। ਕੇਵਲ ਦਾਧੀਚੀ ਰਿਸ਼ੀ ਨੇ ਹੀ ਇਹ ਸ਼ਰਤ ਪੂਰੀ ਕੀਤੀ ਸੀ। ਇੰਦਰ ਦੀ ਬੇਨਤੀ ਉੱਪਰ ਉਸ ਨੇ, ਮਾਨਵਤਾ ਨੂੰ ਬਚਾਉਣ ਤੇ ਸੰਸਾਰ ਵਿੱਚੋਂ ਪਾਪਾਂ ਤੇ ਪਾਪੀਆਂ ਦਾ ਅੰਤ ਕਰਨ ਲਈ ਸਮਾਧੀ ਧਾਰਨ ਕਰਕੇ ਆਪਣਾ ਸਰੀਰ ਬਲੀਦਾਨ ਕੀਤਾ ਸੀ। ਬੱਜਰ ਹਥਿਆਰ ਦਾਧੀਚੀ ਦੇ ਕਾਰਨ ਹੀ ਬਣ ਸਕਿਆ ਸੀ। ਬੱਜਰ ਯੁੱਧ ਦੀ ਸੰਰਚਨਾ ਭਾਰਤ ਵਿੱਚ ਵਿਸ਼ੇਸ਼ ਅਤੇ ਆਮ ਤੌਰ 'ਤੇ ਮਾਨਵ ਨੂੰ ਬਚਾਉਣ ਲਈ, ਨਮੂਨੇ ਦੇ ਯੁੱਧ ਲਈ ਮੰਨੀ ਜਾਂਦੀ ਹੈ ਜਿਸ ਵਿੱਚ ਪਾਪੀਆਂ ਦੈਂਤਾਂ ਅਤੇ ਜ਼ਾਲਮਾਂ ਦਾ ਅੰਤ ਕੀਤਾ ਜਾਂਦਾ ਸੀ। ਲੋਕ, ਪਾਪੀਆਂ ਨੂੰ ਮਾਰਨ ਖ਼ਾਤਰ ਬੱਜਰ ਹਥਿਆਰ ਬਣਾਉਣ ਲਈ ਸਵੈ-ਇੱਛਾ ਨਾਲ ਆਪਣਾ ਆਪਾ ਬਲੀਦਾਨ ਕਰਦੇ ਸਨ। (ਜਿਵੇਂ ਅੱਜ ਕੱਲ ਇਨਸਾਨੀ ਬੰਬ ਹੈ) ਇਸ ਨੇਕ ਕਾਰਜ ਨੂੰ ਅਲੰਕਾਰਕ ਸ਼ਬਦਾਂ ਵਿੱਚ ਬੱਜਰ ਅਸਤਰ ਕਹਿੰਦੇ ਹਨ। ਪ੍ਰਭੂ ਉਥੇ ਹੀ ਹਾਜ਼ਰ ਹੈ, ਜਿੱਥੇ ਬੱਜਰ ਅਸਤਰ ਹੈ। ਕਾਮਧੁਕ – ਇੱਛਾਵਾਂ ਪੂਰੀਆਂ ਕਰਨ ਵਾਲੀ ਗਊ ਵੀ ਸਮੁੰਦਰ ਮੰਥਨ ਵਿੱਚੋਂ ਪ੍ਰਾਪਤ ਹੋਣ ਵਾਲੀ ਅਮੁੱਲੀ ਅਦਭੁਤ ਦੈਵੀ ਗਊ ਸੀ। ਇਹ ਗਊ ਜ਼ਿੰਦਗੀ ਦੀਆਂ ਸਾਰੀਆਂ ਲੋੜਾਂ ਵਸਤਾਂ ਨੂੰ ਪੂਰਾ ਕਰਨ ਦੀ ਸਮੱਰਥਾ ਰੱਖਦੀ ਸੀ। ਰਿਸ਼ੀ ਵਸ਼ਿੱਸ਼ਟ ਕੋਲ ਅਜਿਹੀ ਗਊ ਸੀ, ਜਿਸ ਨੂੰ ਕਿਸੇ ਵਸਤੂ ਦੀ ਜੇ ਲੋੜ ਪੈਂਦੀ, ਇਸ ਸ਼ਕਤੀ ਰਾਹੀਂ ਪ੍ਰਾਪਤ ਕਰ ਲੈਂਦਾ ਸੀ। ਜੋ ਵਿਅਕਤੀ ਸਤਿ-ਪੁਰਸ਼, ਸਹੀ ਸੋਚ ਸਮਝ, ਨਿਆਇਕਾਰ, ਬਲਵਾਨ ਸ੍ਰੇਸ਼ਠ ਬੁੱਧੀਜੀਵੀ ਤੇ ਪਰਤਾਪੀ ਹੁੰਦਾ ਸੀ, ਇਹ ਦੈਵੀ ਗਊ ਉਸ ਦੀ ਹੀ ਸੇਵਾ ਕਰਦੀ ਸੀ। ਇਹ ਗਊ ਵੀ ਪ੍ਰਭੂ ਸ਼ੋਭਾ ਦਾ ਸਰਬੋਤਮ ਗੁਣ ਕਿਹਾ ਜਾ ਸਕਦਾ ਹੈ। (ਕੰਡਰ੍ਪਾ) – ਕਾਮਦੇਵ ਹੈ, ਜਿਸ ਨੂੰ ਮਦਨ ਪਿਆਰ ਦਾ ਦੇਵਤਾ ਕਿਹਾ ਜਾਂਦਾ ਹੈ। ਜੋ ਮਾਨਵ ਦੀ ਮੂਲ ਤੇ ਮੁੱਢ ਕਦੀਮੀ ਪ੍ਰਵਿਰਤੀ ਹੈ। ਇਸ ਪ੍ਰਵਿਰਤੀ ਕਾਰਨ ਹੀ ਜੀਵ ਉਤਪਤੀ ਸੰਭਵ ਹੁੰਦੀ ਹੈ। ਇਸ ਦੀ ਨਿੰਦਾ ਕਰਨੀ ਵੀ ਉਚਿੱਤ ਨਹੀਂ, ਕਿਉਂਕਿ ਇਹ ਪ੍ਰਵਿਰਤੀ ਦੈਵੀ ਹੈ ਤੇ ਸਤਿਕਾਰੀ

ਗਈ ਹੈ। ਪ੍ਰਭੂ ਵੀ ਏਸ ਪ੍ਰਵਿਰਤੀ ਨੂੰ ਆਪਣੀ ਦੈਵੀ ਸ਼ੋਭਾ ਦਾ ਅੰਗ ਸਵੀਕਾਰ ਕਰਦੇ ਹਨ। ਸੱਪ ਵੀ ਵਿਹੁਲਾ ਜ਼ਹਿਰ ਵਾਲਾ ਜੀਵ ਹੈ। ਇਹ ਵੀ ਹੋਰ ਰੂਪਾਂ ਵਾਂਗ ਪ੍ਰਭੂ ਦਾ ਹੀ ਇੱਕ ਰੂਪ ਹੈ। ਸੱਪ ਸ਼ਕਤੀ, ਜਗਤ ਦੀ ਬ੍ਰਹਿਮੰਡੀ ਸੱਮਰਥਾ ਦਾ ਪ੍ਰਤੀਕ ਹੈ। ਮਾਨਵ ਅੰਦਰ ਜੋ ਸੁੱਤੀ ਸਿਥਿਲ ਲੁਕੀ ਸ਼ਕਤੀ ਹੈ ਉਸ ਨੂੰ ਕੁੰਡਾਲਣੀ ਸ਼ਕਤੀ ਕਹਿੰਦੇ ਹਨ। ਜੋ ਸੱਪ ਦੀ ਸ਼ਕਤੀ ਵਰਗੀ ਖੁਸ਼ੀ, ਗ਼ਮੀ, ਜੀਵਨ ਮੌਤ ਸ਼ਕਤੀ ਦੇ ਭਿੰਨ ਭਿੰਨ ਰੂਪ ਹਨ। ਨਾਂਹਵਾਚੀ ਪਰ-ਦਰਸ਼ਨ ਜਾਂ ਅਭਿਵਿਅਕਤੀ ਸੱਪ ਦਾ ਜ਼ਹਿਰ ਹੈ। ਕਿਹਾ ਜਾਂਦਾ ਹੈ ਕਿ ਸਾਗਰ ਮੰਥਨ ਕਰਨ ਸਮੇਂ ਸੁਮੇਰ ਪਰਬਤ ਦੀ ਮਧਾਨੀ ਨੂੰ ਵਾਸੁਕੀ ਨਾਗ ਦਾ ਰੱਸਾ ਬਣਾ ਕੇ ਘੁੰਮਾਇਆ ਗਿਆ ਸੀ। ਪ੍ਰਭੂ ਵਾਸੁਕੀ ਸੱਪ ਨੂੰ ਵੀ ਆਪਣੀ ਅਪਾਰ ਬੇਅੰਤ ਸ਼ਕਤੀ ਦਾ ਇੱਕ ਅੰਗ ਸਮਝਦੇ ਹਨ।

✪ ✪ ✪

**10.29 ਸ਼ਲੋਕ :**

*अन्-अन्त: च अस्-मि नागानम्, वरूण: यादसाम् अहम् । पितृणाम् अर्यमा च अस्-मि, यम: सम्-यमताम् अहम् ॥*

***ਅਨੰਤਹ ਚ ਅਸ੍ਮਿ ਨਾਗਨਾਮ੍, ਵਰੁਣਹ ਯਾਦਸਾਮ੍ ਅਹਮ੍।***
***ਪਿਤ੍ਰਾਣਾਮ੍ ਅਰ੍ਯਮਾ ਚ ਅਸ੍ਮਿ, ਯਮਹ ਸਮ੍ਯਮਤਾਮ੍ ਅਹਮ੍॥***

**੦ ਸ਼ਬਦ ਅਰਥ :-** ਅਨ੍ਅੰਤਹ : ਅਨਨੰਤਾ। ਚ : ਅਤੇ। ਅਸ੍ਮਿ : ਮੈਂ। ਨਾਗ ਨਾਮ੍ : ਨਾਗਾਂ ਵਿੱਚੋਂ। ਵਰੁਣਹ : ਵਰੁਣ। ਯਾਦਸਾਮ੍ : ਪਾਣੀ ਦੇ ਦੇਵਤਿਆਂ ਵਿੱਚੋਂ। ਅਹਮ੍ : ਮੈਂ। ਪਿਤ੍ਰਾਣਾਮ੍ : ਪਿਤਰਾਂ ਵਿੱਚੋਂ। ਅਰ੍ਯਮਾ : ਆਰੀਅਮਾ। ਚ : ਅਤੇ। ਅਸ੍ਮਿ : ਮੈਂ। ਯਮਹ : ਯਾਮਾ। ਸਮ੍ਯਮਾਤਾਮ੍ : ਰਾਜ ਪਾਲਾਂ ਵਿੱਚੋਂ। ਅਹਮ੍ : ਮੈਂ।

**੦ ਸ਼ਲੋਕਾਰਥ :-** ਮੈਂ ਨਾਗਾਂ ਵਿੱਚੋਂ ਸ਼ੇਸ਼ਨਾਗ ਹਾਂ, ਜੋ ਅਨੰਤ ਹੈ। ਜਲ ਦੇਵਤਾਵਾਂ ਵਿੱਚੋਂ ਵਰੁਣ ਹਾਂ (ਜੋ ਜਲ ਦਾ ਰਾਜਾ ਹੈ) ਪਿੱਤਰਾਂ ਵਿੱਚੋਂ ਪਿਤ੍ਰਾਜ ਆਰੀਅਮਾ ਹਾਂ। ਨਿਯੰਤਰਣ ਕਰਨ ਵਾਲਿਆਂ ਵਿੱਚੋਂ ਮੈਂ ਯਾਮਾ ਹਾਂ।

**ਪਦ-ਅਰਥ-ਵਿਸਥਾਰ :-** ੦ ਅਨ੍ਅੰਤਹ ਚ ਅਸ੍ਮਿ ਨਾਗਾਨਾਗ੍ - ਸ਼ੇਸ਼ਨਾਗ ਸਾਰੇ ਨਾਗਾਂ ਦਾ ਰਾਜਾ ਹੈ। ਇਸ ਦੇ ਇੱਕ ਹਜ਼ਾਰ ਫਣ ਹਨ। ਅਕਸੀਰ ਸਾਗਰ ਵਿੱਚ ਸਦਾ ਭਗਵਾਨ ਦੀ ਛਾਇਆ ਬਣ ਕੇ ਭਗਵਾਨ ਨੂੰ ਸੁਖ ਦਿੰਦੇ ਰਹਿੰਦੇ ਹਨ। ਕਈ ਵਾਰ ਇਹ ਭਗਵਾਨ ਦੇ ਨਾਲ ਅਵਤਾਰ ਲੈ ਕੇ ਉਨ੍ਹਾਂ ਦੀਆਂ ਲੀਲਾਵਾਂ ਵਿੱਚ ਸ਼ਾਮਲ ਹੁੰਦੇ ਰਹਿੰਦੇ ਹਨ। ਇਸ ਨੂੰ ਵੀ ਭਗਵਾਨ ਆਪਣੀ ਵਿਭੂਤੀ ਮੰਨਦੇ ਹਨ। ੦ ਵਰੁਣਹ ਯਾਦ ਸਾਮ੍ ਅਹਮ੍ = ਪ੍ਰਾਣੀਆਂ ਉੱਪਰ ਸ਼ਾਸਨ, ਸੰਪੂਰਣ ਕਰਨ ਵਾਲੇ ਰਾਜਾ ਆਦਿ, ਜਿੰਨੇ ਵੀ ਅਧਿਕਾਰੀ ਹਨ, ਉਨ੍ਹਾਂ ਵਿੱਚ 'ਯਮਰਾਜ' ਮੁੱਖ ਹੈ। ਇਹ ਪ੍ਰਾਣੀਆਂ ਦੇ ਪਾਪ-ਪੁੰਨ ਦਾ ਫਲ ਭੁਗਤਾ ਕੇ ਉਨ੍ਹਾਂ ਨੂੰ ਸ਼ੁੱਧ ਕਰਦਾ ਹੈ। ਆਪ ਭਗਵਾਨ ਦੇ ਭਗਤ ਤੇ ਲੋਕਪਾਲ ਵੀ ਹਨ। ਇਸ ਲਈ ਭਗਵਾਨ ਆਪ ਨੂੰ ਆਪਣੀ ਵਿਭੂਤੀ ਮੰਨਦੇ ਹਨ। ਇਨ੍ਹਾਂ ਦੀ ਸ਼ਕਤੀ-ਵਿਲੱਖਣਤਾ ਭਗਵਾਨ ਦੀ ਹੈ। ਇਸ ਲਈ ਭਗਵਾਨ ਦਾ ਚਿੰਤਨ ਜ਼ਰੂਰੀ ਹੈ।

**ਵਿਆਖਿਆ :-** ਨਾਗ, ਜ਼ਹਿਰ ਰਹਿਤ ਸੱਪ ਹੁੰਦੇ ਹਨ। ਅਨੰਨਤਾ ਨਾਗ - ਨਾਗਾਂ ਵਿੱਚੋਂ ਇੱਕ ਹੈ, ਜਿਸ ਦੇ ਪੰਜ ਸਿਰ ਹੁੰਦੇ ਹਨ। ਇਹ ਪ੍ਰਕ੍ਰਿਤੀ ਦਾ ਪ੍ਰਤੀਕ ਹੈ, ਜੋ ਪੰਜ ਤੱਤਾਂ ਦੀ ਬਣੀ ਹੋਈ ਹੈ। ਪ੍ਰਭੂ - ਅਨੰਨਤਾਨ ਨਾਗ ਉੱਪਰ ਬਿਰਾਜ ਮਾਨ ਹਨ। ਜਿਸ ਨੂੰ ਉਹ ਆਪਣੀ ਵਿਭੂਤੀ ਮੰਨਦੇ ਹਨ। ਵਰੁਣ ਵੀ ਵੇਦਕ ਦੇਵਤਾ ਹੈ। ਇਸ ਦਾ ਖੇਤਰ ਧਰਤੀ ਵੀ ਹੈ ਤੇ ਸਵੱਰਗ ਵੀ ਹੈ। ਇਹ ਦੇਵਤਾ ਬੁੱਧੀ ਲਈ ਯਾਦ ਕੀਤਾ ਜਾਂਦਾ ਹੈ। ਸਮੇਂ ਦੇ ਨਾਲ ਇਸ ਦੇਵਤੇ ਨੂੰ ਪਾਣੀ ਦੇ ਦੇਵਤਿਆਂ ਵਿੱਚ ਸ਼ਾਮਲ ਕੀਤਾ ਗਿਆ ਹੈ, ਫਿਰ ਇਹ ਜਲ-ਦੇਵ ਬਣ ਗਿਆ। ਜਲ ਦੇਵਤਿਆਂ ਦਾ ਰਾਜਾ ਬਣਿਆ। ਇਹ ਵੀ ਪ੍ਰਭੂ ਦੀ ਸ਼ੋਭਾ ਦਾ ਅਦੁੱਤੀ ਨਮੂਨਾ ਹੈ। ਪਿਤਰਸ - ਉਹ ਹਨ ਜੋ ਸਾਡੇ ਵੱਡੇ ਵਡੇਰੇ ਸਾਥੋਂ ਵਿਛੜ ਗਏ ਹਨ। ਸਭ ਤੋਂ ਪਹਿਲਾਂ ਪਿੱਤਰਾਂ ਦੇ ਸੰਸਾਰ ਵਿੱਚ ਜੋ ਬਜ਼ੁੱਰਗ ਪੁੱਜੇ ਹਨ, ਉਸ ਨੂੰ ਆਰੀਅਮ। ਕਿਹਾ ਗਿਆ ਹੈ। ਹੁਣ ਉਹ ਸਾਰੇ ਪਿੱਤਰਾਂ ਦਾ ਵੱਡਾ ਵਡੇਰਾ ਤੇ ਪ੍ਰਧਾਨ ਦੇਵਤਾ ਹੈ। ਹੁਣ ਵੀ ਜੋ ਆਪਣੇ ਵੱਡੇ ਵਡੇਰਿਆਂ ਦਾ ਅਭਿਨੰਦਨ ਕਰਦੇ ਹਨ - ਜਾਂ ਉਨ੍ਹਾਂ ਦੀ ਉਪਾਸਨ ਕਰਦੇ ਹਨ। ਸਭ ਤੋਂ ਪਹਿਲਾਂ ਆਰੀਅਮ੍ ਦੀ ਉਪਾਸਨਾ ਕਰਦੇ ਹਨ। ਤੇ ਫੇਰ ਆਪਣੇ ਵੱਡੇ ਵਡੇਰਿਆਂ ਦੀ ਪੂਜਾ ਕਰਦੇ ਹਨ। ਇਹ ਦੇਵਤਾ ਵੀ ਪ੍ਰਭੂ ਦੀ ਸ਼ੋਭਾ ਹੈ। ਪ੍ਰਭੂ ਦੀ ਵਿਭੂਤੀ ਹੈ। ਸਵੈ ਕਾਬੂ - ਅੰਤਹਕਰਣ ਉੱਪਰ ਨਿਯੰਤਰਣ ਨੂੰ ਯਾਮਾ ਕਹਿੰਦੇ ਹਨ। ਇਹ ਯੋਗ ਵਿਗਿਆਨ ਹੈ। ਜੋ ਵਿਅਕਤੀ ਸਵੈ ਉੱਪਰ ਕਾਬੂ ਨਹੀਂ ਪਾਉਂਦਾ - ਉਸ ਨੂੰ ਸਜ਼ਾ ਦੇ ਰੂਪ ਵਿੱਚ ਦੁੱਖ ਦਰਦ ਪ੍ਰਾਪਤ ਹੁੰਦਾ ਹੈ। ਇਹ ਸਾਡਾ ਸਭ ਦਾ ਤਜੱਰਬਾ ਹੈ। ਮੌਤ ਦੇ ਦੇਵਤਾ ਨੂੰ ਵੀ ਯਮ ਕਿਹਾ ਜਾਂਦਾ ਹੈ। ਇਹ ਇਨਸਾਫ਼ ਕਰਨ ਸਮੇਂ ਕਿਸੇ ਨਾਲ ਲਿਹਾਜ਼ ਨਹੀਂ ਕਰਦਾ। ਯਮ ਆਪਣੇ ਕੰਮ ਵਿੱਚ ਸਾਰਿਆਂ ਨਾਲ ਇਨਸਾਫ਼ ਕਰਦਾ ਹੈ। ਯਮ ਦੇ ਹੱਥ ਵਿੱਚ ਜੀਵਨ ਵੀ ਹੈ, ਮੌਤ ਵੀ ਹੈ। ਇਹ ਵਿਅਕਤੀ ਦੀ ਆਪਣੀ ਸੁਪਾਤ੍ਰਤਾ ਗੁੰਣ ਔਗੁਣ ਹੁੰਦਾ ਹੈ। ਕਿ ਉਸ ਨੂੰ ਜੀਵਨ ਜਾਂ ਮੌਤ ਪ੍ਰਾਪਤ ਹੋਵੇ। ਯਮ ਨੂੰ ਨਿਯੰਤਰਣ ਕਰਨ ਵਾਲਾ ਸਭ ਤੋਂ ਉੱਤਮ ਪ੍ਰਬੰਧਕ ਮੰਨਿਆ ਗਿਆ ਹੈ।

✪ ✪ ✪

**10.30 ਸ਼ਲੋਕ :**

*प्रह्लाद: च अस्-मि दैत्यानाम्, काल: कलयताम् अहम् । मृगाणाम् च मृग-इन्द्र: अहम्, वैनतेय: च पक्षिणाम् ॥*

***ਪ੍ਰਹਲਾਦਹ ਚ ਅਸ੍ਮਿ ਦੈਤ੍ਯਾਨਾਮ੍, ਕਾਲਹ ਕਲਯਾਤਮ੍ ਅਹਮ੍।***
***ਮ੍ਰਗਾਣਾਮ੍ ਚ ਮ੍ਰਗ ਇੰਦ੍ਰਹ ਅਹਮ੍, ਵੈਨਤੇਯਹ ਚ ਪਕ੍ਸ਼ਿਣਾਮ੍॥***

**੦ ਸ਼ਬਦ ਅਰਥ :-** ਪ੍ਰਹਲਾਦਹ : ਪ੍ਰਹਿਲਾਦ ਭਗਤ। ਚ : ਅਤੇ। ਅਸ੍ਮਿ : ਮੈਂ। ਦੈਤ੍ਯਾਨਾਮ੍ : ਦੈਤਾਯ ਵਿੱਚੋਂ। ਕਾਲਹ-ਕਲਯਾਤਮ੍ : ਸਮਾਂ। ਅਹਮ੍ : ਮੈਂ। ਮ੍ਰਗਾਣਾਮ੍ : ਜਾਨਵਰਾਂ ਵਿੱਚੋਂ। ਚ : ਅਤੇ। ਮ੍ਰਗਇੰਦ੍ਰਹ : ਜਾਨਵਰਾਂ ਦਾ ਬਾਦਸ਼ਾਹ ਸ਼ੇਰ। ਅਹਮ੍ : ਮੈਂ। ਵੈਨਤੇਯਹ : ਵਿਨਤਾ ਦਾ ਪੁੱਤਰ ਗਰੁਦਾ, ਗਰੁੜ। ਚ : ਅਤੇ। ਪਕਿਸ਼ਣਾਮ੍ : ਪੰਛੀਆਂ ਵਿੱਚੋਂ।

**੦ ਸ਼ਲੋਕਾਰਥ :-** ਮੈਂ ਦੈਂਤਯਾ ਵਿੱਚੋਂ ਪ੍ਰਹਿਲਾਦ ਹਾਂ। ਗਿਣਤੀਆਂ ਕਰਨ ਵਾਲਿਆਂ ਵਿੱਚੋਂ ਮੈਂ ਸਮਾਂ ਹਾਂ। ਪਸ਼ੂਆਂ ਵਿੱਚੋਂ ਮੈਂ ਪਸ਼ੂ ਰਾਜ ਸਿੰਘ (ਸ਼ੇਰ) ਹਾਂ ਅਤੇ ਪੰਛੀਆਂ ਵਿੱਚੋਂ ਵਿਨਤਪੁੱਤਰ ਗਰੁੜ ਹਾਂ।

**ਪਦ-ਅਰਥ-ਵਿਸਥਾਰ :-** ੦ ਪ੍ਰਹਲਾਦਹ ਚ ਅਸ੍ਮਿ ਦੈਤ੍ਯਾਨਾਮ੍ = ਜਿਹੜੀ ਦਿਤਿ ਤੋਂ ਉਤਪਨ ਹੋਏ ਹਨ ਉਨ੍ਹਾਂ ਨੂੰ ਦੈਤ੍ਯ ਕਹਿੰਦੇ ਹਨ। ਉਨ੍ਹਾਂ ਦੈਤ੍ਯਾਂ ਵਿੱਚੋਂ ਪ੍ਰਹਲਾਦ ਜੀ ਮੁੱਖ ਹਨ ਅਤੇ ਸ਼੍ਰੇਸ਼ਠ ਹਨ। ਆਪ ਭਗਵਾਨ ਦੇ ਪਰਮ ਵਿਸ਼ਵਾਸਪਾਤਰ ਹਨ ਅਤੇ ਨਿਸ਼ਾਕਮ ਪ੍ਰੇਮੀ ਭਗਤ ਹਨ। ਭਗਵਾਨ ਇਸ ਨੂੰ ਵੀ ਆਪਣੀ ਵਿਭੂਤੀ ਕਹਿੰਦੇ ਹਨ। ਭਗਵਾਨ ਦੇ ਭਗਤ ਨਿਤ੍ਮ ਰਹਿੰਦੇ ਹਨ। ੦ ਕਾਲਹ ਕਲਯਤਾਮ੍ ਅਹਮ੍

– ਜੋਤਸ਼ ਸ਼ਾਸਤਰ ਅਨੁਸਾਰ ਕਾਲ (ਸਮੇਂ) ਤੋਂ ਹੀ ਉਮਰ ਦੀ ਗਿਣਤੀ ਕੀਤੀ ਜਾਂਦੀ ਹੈ। ਇਸ ਲਈ ਛਿਣ ਘੜੀ, ਦਿਨ, ਪੱਖ ਮਹੀਨਾ, ਸਾਲ ਆਦਿ ਦੀ ਵੀ ਗਿਣਤੀ ਕਰਨ ਦੇ ਸਾਧਨ ਵਿੱਚ ਕਾਲ ਭਗਵਾਨ ਦੀ ਵਿਭੂਤੀ ਹੈ। ੦ ਮ੍ਰਗਣਾਮ੍ ਚ, ਮ੍ਰਗ ਇੰਦ੍ਰਹ ਅਹਮ੍ – ਬਾਘ, ਹਾਥੀ ਰਿੱਛ ਆਦਿ ਜਿੰਨੇ ਵੀ ਪਸ਼ੂ ਹਨ, ਉਨ੍ਹਾਂ ਸਾਰਿਆਂ ਵਿੱਚੋਂ ਸਿੰਘ ਬਲਵਾਨ ਤੇਜੱਸਵੀ ਪ੍ਰਭਾਵਸ਼ਾਲੀ ਸੂਰਬੀਰ ਤੇ ਸਾਹਸੀ ਹੁੰਦਾ ਹੈ। ਇਹ ਸਭ ਪਸ਼ੂਆਂ ਦਾ ਰਾਜਾ ਹੈ। ਭਗਵਾਨ, ਸਿੰਘ ਨੂੰ ਵੀ ਆਪਣੀ ਵਿਭੂਤੀ ਕਹਿੰਦੇ ਹਨ। ੦ ਵੈਨਤੇਯਹ ਚ ਪਕ੍ਸ਼ਿਣਾਮ੍ – ਵਿਨਤਾ ਦੇ ਪੁੱਤਰ ਗਰੁੜ ਜੀ ਸੰਪੂਰਣ ਪੰਛੀਆਂ ਦੇ ਰਾਜਾ ਹਨ ਤੇ ਭਗਵਾਨ ਦੇ ਭਗਤ ਹਨ। ਇਹ ਭਗਵਾਨ ਵਿਸ਼ਨੂੰ ਦੇ ਵਾਹਨ ਹਨ ਤੇ ਜਦ ਇਹ ਉੱਡਦੇ ਹਨ ਤਾਂ ਇਨ੍ਹਾਂ ਦੇ ਫੰਘਾਂ (ਪਰਾਂ) ਤੋਂ ਆਪਣੇ ਆਪ ਸਾਮਵੇਦ ਦੀਆਂ ਰਿਚਾਵਾਂ ਦੀ ਧੁਨੀ ਨਿਕਲਦੀ ਹੈ। ਇਸ ਲਈ ਭਗਵਾਨ ਗਰੁੜ ਜੀ ਨੂੰ ਵੀ ਆਪਣੀ ਵਿਭੂਤੀ ਮੰਨਦੇ ਹਨ।

**ਵਿਆਖਿਆ :-** ਦੈਤਯਾਂ (ਦੈਂਤ) ਦੇਵਤਿਆਂ ਦੇ ਪੱਕੇ ਦੁਸ਼ਮਨ ਮੰਨੇ ਗਏ ਹਨ। ਪ੍ਰਹਿਲਾਦ (ਹਰਿਨਯਕਸ਼ੀਪੁ) ਹਰਨਾਕਸ਼ ਦਾ ਪੁੱਤਰ ਸੀ। ਹਰਨਾਕਸ਼ ਬਹੁਤ ਜ਼ਾਲਮ ਸਵੈ ਅਭਿਮਾਨੀ ਦੈਂਤਾਂ ਦਾ ਰਾਜਾ, ਆਪਣੇ ਆਪ ਨੂੰ ਭਗਵਾਨ ਸਮਝਣ ਵਾਲਾ ਹੱਠੀ ਰਾਜਾ ਸੀ। ਪ੍ਰਹਿਲਾਦ ਜਨਮ ਤੋਂ ਹੀ ਵਿਸ਼ਨੂੰ ਭਗਤ ਸੀ, ਜੋ ਆਪਣੇ ਪਿਤਾ ਦਾ ਇਸ ਲਈ ਵਿਰੋਧੀ ਮੰਨਿਆ ਜਾਣ ਲੱਗਾ, ਕਿਉਂਕਿ ਉਹ ਆਪਣੇ ਪਿਤਾ ਨੂੰ ਪ੍ਰਭੂ ਨਹੀਂ ਸੀ ਸਵੀਕਾਰ ਕਰਦਾ। ਪ੍ਰਹਿਲਾਦ – ਭਗਤਾਂ ਵਿੱਚੋਂ ਆਦਰਸ਼ ਭਗਤ ਹੈ। ਜੋ ਮਹਾਨ ਹੁੰਦੇ ਹਨ, ਉਹ ਜਨਮ ਤੋਂ ਹੀ ਨਿਮਰਤਾ ਦੇ ਸਦਭਾਵਨਾ ਪ੍ਰਗਟ ਕਰਦੇ ਹਨ। ਪ੍ਰਹਿਲਾਦ ਈਸ਼ਵਰ ਦੀ ਸ਼ੋਭਾ ਵਡਿਆਈ ਦਾ ਸਰੂਪ ਹੈ। ਸਮਾਂ – ਇਸ ਸੰਸਾਰ ਅਥਵਾ ਜਗਤ ਪਸਾਰੇ ਵਿੱਚ ਚੀਜ਼ਾਂ ਵਸਤਾਂ ਦੀ ਹੋਂਦ ਸਥਾਪਿਤ ਕਰਨ ਤੇ ਉਨ੍ਹਾਂ ਨੂੰ ਸਮਾਪਤ ਕਰਨ ਵਿੱਚ ਵਧੇਰੇ ਯੋਗਦਾਨ ਪਾਉਂਦਾ ਹੈ। ਸਮਾਂ – ਈਸ਼ਵਰ ਦੀ ਮਹਾਨ ਸ਼ੋਭਾ ਹੈ। ਸ਼ੇਰ, ਪਸ਼ੂ ਰਾਜਾ ਹੈ। ਜਿਸ ਦੀ ਆਪਣੀ ਸ਼ਾਨਦਾਰ ਠਾਠ ਬਾਠ ਹੈ। ਸ਼ੇਰ ਜਗਤ-ਮਾਂ ਦਾ ਵਾਹਨ ਮੰਨਿਆ ਗਿਆ ਹੈ। ਪ੍ਰਭੂ ਦੀ ਸ਼ੋਭਾ ਸ਼ੇਰ ਰਾਹੀਂ ਵੀ ਅਭਿਵਿਅਕਤ ਹੁੰਦੀ ਹੈ। ਵੈਨਤੇਯਹ – ਵਿਨਤਾ ਦਾ ਪੁੱਤਰ ਹੈ, ਜਿਸ ਦਾ ਦੂਜਾ ਨਾਂ ਗੋਰੁਦਾ ਵੀ ਹੈ। ਇਸ ਨੂੰ ਗਰੁੜ ਕਹਿੰਦੇ ਹਾਂ। ਗਰੁੜ ਪੰਛੀ ਵਿਸ਼ਨੂ ਦੀ ਸਵਾਰੀ ਹੈ। ਗਰੁੜ ਨੂੰ ਵੀ ਪਵਿੱਤਰ ਮੰਨਿਆ ਜਾਂਦਾ ਹੈ। ਇਸ ਪੰਛੀ ਵਿੱਚੋਂ ਦੈਵੀ-ਸ਼ੋਭਾ ਦੀ ਪ੍ਰਾਪਤੀ ਹੁੰਦੀ ਹੈ।

✪ ✪ ✪

**10.31 ਸ਼ਲੋਕ :**

*पवनः पवताम् अस्-मि, रामः शस्त्र-भृताम् अहम्। झषाणाम् मकरः च अस्-मि, स्रोतस्-आम् अस्-मि जाह्नवी।*

***ਪਵਨਹ ਪਵਤਾਮ੍ ਅਸ੍ਮਿ, ਰਾਮਹ ਸ਼ਸਤ੍ਰ ਭ੍ਰਤਾਮ੍ ਅਹਮ੍।***

***ਝ੍ਸ਼ਾਣਾਮ੍ ਮਕਰਹ ਚ ਅਸ੍ਮਿ, ਸ੍ਰੋਤਸ੍ਯਾਮ੍ ਅਸ੍ਮਿ ਜਾਹਨਵੀ॥***

**੦ ਸ਼ਬਦ ਅਰਥ :-** ਪਵਨਹ : ਹਵਾ। ਪਵਤਾਮ੍ : ਸ਼ੁੱਧੀ ਕਰਤਾ ਵਿਚਕਾਰ। ਅਸ੍ਮਿ : ਮੈਂ। ਰਾਮਹ : ਰਾਮ। ਸ਼ਸਤ੍ਰ ਭ੍ਰਤਾਮ੍ : ਸੂਰਬੀਰ ਲੜਾਕਿਆਂ ਵਿੱਚੋਂ। ਅਹਮ੍ : ਮੈਂ। ਝਸ਼ਾਣਾਮ੍ : ਮੱਛੀਆਂ ਵਿੱਚੋਂ। ਮਕਰਹ : ਮਕਰ (ਸ਼ਾਰਕ)। ਚ : ਅਤੇ। ਅਸ੍ਮਿ : ਮੈਂ ਹਾਂ। ਸ੍ਰੋਤਸ੍ਯਾਮ੍ : ਨਦੀਆਂ ਵਿੱਚ। ਅਸ੍ਮਿ : ਮੈਂ ਹਾਂ। ਜਾਹਨਵੀ : ਗੰਗਾ।

**੦ ਸ਼ਲੋਕਾਰਥ :-** ਮੈਂ ਵੇਗਵਾਨਾਂ ਵਿੱਚੋਂ (ਪਵਿੱਤਰ ਕਰਨ ਵਾਲਿਆਂ ਵਿੱਚੋਂ) ਪਵਨ ਹਾਂ। ਸ਼ਾਸਤਰ ਧਾਰੀਆਂ ਵਿੱਚੋਂ ਰਾਮ ਹਾਂ। ਮੱਛੀਆਂ ਵਿੱਚੋਂ ਮਕਰ (ਸ਼ਾਰਕ) ਮੱਛੀ ਹਾਂ ਅਤੇ ਨਦੀਆਂ ਵਿੱਚੋਂ ਗੰਗਾ ਨਦੀ ਹਾਂ।

**ਪਦ-ਅਰਥ-ਵਿਸਥਾਰ :-** ੦ ਪਵਨਹ ਪਵਤਾਮ੍ ਅਸ੍ਮਿ – ਹਵਾ ਨਾਲ ਹੀ ਸਾਰੀਆਂ ਵਸਤਾਂ ਪਵਿੱਤਰ ਹੁੰਦੀਆਂ ਹਨ। ਹਵਾ ਕਾਰਨ ਹੀ ਨਿਰੋਗਤਾ ਆਉਂਦੀ ਹੈ। ਪਵਿੱਤਰ ਕਰਨ ਵਾਲੀ ਹਵਾ ਵੀ ਭਗਵਾਨ ਦੀ ਵਿਭੂਤੀ ਹੈ। ੦ ਰਾਮਹ ਸ਼ਸਤ੍ਰ ਭ੍ਰਤਾਮ੍ ਅਹਮ੍ – ਜਿਵੇਂ ਰਾਮ ਅਵਤਾਰ ਹਨ। ਉਹ ਭਗਵਾਨ ਹਨ, ਪਰ ਜਿੱਥੇ ਸ਼ਸਤਰ ਧਾਰੀਆਂ ਦੀ ਗਿਣਤੀ ਹੁੰਦੀ ਹੈ, ਉਨ੍ਹਾਂ ਵਿੱਚੋਂ ਸ਼੍ਰੇਸ਼ਠ ਧਨੁਸ਼ਧਾਰੀ ਰਾਮ ਹਨ। ਇਸ ਲਈ ਭਗਵਾਨ ਨੇ ਰਾਮ ਨੂੰ ਆਪਣੀ ਵਿਭੂਤੀ ਕਿਹਾ ਹੈ। ੦ ਝਸ਼ਾਣਾਮ੍ ਮਕਰਹ ਚ ਅਸ੍ਮਿ – ਜਲ ਜੰਤੂਆਂ ਵਿੱਚ ਮਗਰ ਮੱਛ ਬਲਵਾਨ ਹੈ। ਜਲਚਰਾਂ ਵਿੱਚ ਭਗਵਾਨ ਮਗਰਮੱਛ ਨੂੰ ਆਪਣੀ ਵਿਭੂਤੀ ਕਹਿੰਦੇ ਹਨ। ਸ਼੍ਰੋਤਸ੍ਯਾਮ੍ ਅਸ੍ਮਿ ਜਾਹਨ੍ਵੀ – ਪਰਵਾਰ ਰੂਪ ਤੋਂ ਵਹਿਣ ਵਾਲੇ ਜਿੰਨੀਆਂ ਵੀ ਨਦੀ ਨਾਲੇ ਝਰਨੇ ਹਨ, ਉਨ੍ਹਾਂ ਵਿੱਚੋਂ ਗੰਗਾ ਜੀ ਸਭ ਤੋਂ ਸ਼੍ਰੇਸ਼ਠ ਹਨ। ਗੰਗਾ ਦਰਿਆ ਭਗਵਾਨ ਦਾ ਚਰਣੋਦਕ ਹੈ। ਗੰਗਾ ਆਪਣੇ ਦਰਸ਼ਨ ਸਪੱਰਸ਼ ਤੋਂ ਲੋਕ ਕਲਿਆਣ ਕਰਨ ਵਾਲੀ ਹੈ। ਮਰੇ ਹੋਏ ਲੋਕਾਂ ਦੀਆਂ ਅਸਤੀਆਂ ਇਸ ਵਿੱਚ ਵਹਾ ਦਿੱਤੀਆਂ ਜਾਂਦੀਆਂ ਹਨ। ਭਗਵਾਨ ਗੰਗਾ ਨੂੰ ਵੀ ਆਪਣੀ ਵਿਭੂਤੀ ਕਹਿੰਦੇ ਹਨ। ੦ ਇਨ੍ਹਾਂ ਵਿਭੂਤੀਆਂ ਦੀ ਮੁਖਤਾ ਨਾ ਮੰਨਕੇ ਕੇਵਲ ਭਗਵਾਨ ਦੀ ਹੀ ਮੁੱਖਤਾ ਮੰਨਣੀ ਚਾਹੀਦੀ ਹੈ।

**ਵਿਆਖਿਆ :-** ਸਾਰੇ ਤੱਤਾਂ ਵਿੱਚੋਂ ਚਾਰ ਤੱਤ ਅਜਿਹੇ ਹਨ, ਜਿਹੜੇ ਸ਼ੁੱਧੀ ਕਰਤਾ ਹਨ, ਇਹ ਹਨ ਮਿੱਟੀ, ਪਾਣੀ ਅੱਗ ਅਤੇ ਹਵਾ। ਇਨ੍ਹਾਂ ਵਿੱਚੋਂ ਹਵਾ ਤੱਤ ਪ੍ਰਭਾਵਸ਼ਾਲੀ ਵਿਧੀ ਨਾਲ ਸ਼ੁੱਧੀ ਕਰਨ ਦਾ ਮਹਾਨ ਕਰਮ ਕਰਦਾ ਹੈ। ਹਵਾ, ਮਿੱਟੀ ਨੂੰ ਪਾਣੀ ਤੇ ਅੱਗ ਨੂੰ ਸਾਫ਼ ਕਰਦੀ ਹੈ। ਇਹ ਅੱਗ ਨੂੰ ਜਲਣ, ਪਾਣੀ ਨੂੰ ਜੋ ਅਪਵਿੱਤਰ ਹੁੰਦਾ ਹੈ, ਭਾਫ਼ ਬਣਾਉਣ ਤੇ ਉਸ ਨੂੰ ਮੀਂਹ ਵਿੱਚ ਬਦਲਣ ਦਾ ਕਾਰਜ ਕਰਦੀ ਹੈ। ਏਸੇ ਤਰ੍ਹਾਂ ਮਿੱਟੀ ਵਿਚਲੀ ਬਦਬੂ ਨੂੰ ਹਵਾ ਹੀ ਸ਼ੁੱਧ ਕਰਦੀ ਹੈ। ਸ਼ੁੱਧ ਕਰਨ ਵਾਲੇ ਸਾਰੇ ਤੱਤਾਂ ਵਿੱਚ ਪ੍ਰਭੂ ਦੀ ਸ਼ੋਭਾ ਦੀ ਅਭਿਵਿਅਕਤੀ ਹੁੰਦੀ ਹੈ। ਜਿਹੜੇ ਦੇਸ਼ਾਂ ਕੋਲ ਘੱਟ ਹਥਿਆਰ ਜਾਂ ਬਿਲਕੁਲ ਨਹੀਂ ਹੁੰਦੇ, ਉਨ੍ਹਾਂ ਉੱਪਰ ਹਮਲੇ ਹੁੰਦੇ ਰਹਿੰਦੇ ਹਨ। ਅਜਿਹੇ ਹਮਲਾ ਕਰਨ ਵਾਲੇ ਦੇਸ਼ਾਂ ਨੂੰ ਰਾਮ ਸਬਕ ਸਿਖਾਉਂਦੇ ਆਏ ਹਨ। ਹਥਿਆਰ, ਇੱਕ ਅਜਿਹੀ ਸ਼ਕਤੀ ਹੈ, ਜੋ ਚੰਗਿਆਈ ਦੀ ਸਥਾਪਤੀ ਅਤੇ ਬੁਰਿਆਈ ਦੇ ਖ਼ਾਤਮੇ ਲਈ ਵਰਤੇ ਜਾਂਦੇ ਹਨ। ਸ਼੍ਰੀ ਰਾਮ ਚੰਦਰ ਜੀ ਕੋਲ ਉਨ੍ਹਾਂ ਦਿਨਾਂ ਵਿੱਚ ਬਹੁਤ ਹੀ ਖ਼ਤਰਨਾਕ ਹਥਿਆਰ ਸਨ, ਪਰੰਤੂ ਉਨ੍ਹਾਂ ਨੇ ਆਪਣੇ ਇਨ੍ਹਾਂ ਹਥਿਆਰਾਂ ਦੀ ਗ਼ਲਤ ਵਰਤੋਂ ਨਹੀਂ ਸੀ ਕੀਤੀ। ਜਦੋਂ ਕਦੇ ਵੀ ਉਨ੍ਹਾਂ ਨੇ ਆਪਣੇ ਹਥਿਆਰ ਚਲਾਏ ਸਨ, ਉਨ੍ਹਾਂ ਦੇ ਅਮਲ ਪਿੱਛੋਂ ਸਤਿ ਨੇਕੀ ਨਿਆਏ ਦੀ ਸਥਾਪਤੀ ਹੀ ਹੁੰਦੀ ਰਹੀ ਤੇ ਜ਼ੁਲਮ ਤੇ ਜ਼ਾਲਮ ਦਾ ਅੰਤ ਹੋਇਆ ਸੀ। ਇਹ ਇੱਕ ਅਜਿਹੀ ਸਿੱਖਿਆ ਹੈ, ਜਿਹੜੀ ਹਰ ਸਮੇਂ ਦੇ ਰਾਜਿਆਂ ਮਹਾਰਾਜਿਆਂ ਨੂੰ ਸਵੀਕਾਰ ਕਰ ਲੈਣੀ ਚਾਹੀਦੀ ਹੈ। ਜੋ ਰਾਜਾ ਜਾਂ ਰਾਜ ਇਸ ਨਿਯਮ ਦੀ ਉਲੰਘਣਾ ਕਰਦਾ ਹੈ – ਸੱਚਮੁੱਚ ਇਸ ਵਿੱਚ ਲੋਕ-ਹਿੱਤ ਤੇ ਸੁਰੱਖਿਆ ਨਹੀਂ ਹੁੰਦੀ। ਸ਼੍ਰੀ ਰਾਮ ਪ੍ਰਭੂ ਦੇ ਅਵਤਾਰ ਸਨ। ਸ਼੍ਰੀ ਕ੍ਰਿਸ਼ਨ ਜੀ ਉਨ੍ਹਾਂ ਨੂੰ ਹਮੇਸ਼ਾ ਆਪਣੇ ਅੰਗ ਸੰਗ ਸਮਝਦੇ ਹਨ। ਮੱਛੀਆਂ ਵਿੱਚੋਂ ਸਭ ਤੋਂ ਵਧੀਆ ਸ਼ਕਤੀਸ਼ਾਲੀ ਮੱਛੀ ਮੱਕਰ ਹੈ, ਜਿਸ ਨੂੰ ਸ਼ਾਰਕ ਮੱਛੀ ਕਹਿੰਦੇ ਹਨ। ਇਸ ਨੇ ਵੀ ਪ੍ਰਭੂ ਦੀ ਬ੍ਰਹਿਮੰਡੀ ਸ਼ਕਤੀ ਤੋਂ ਤਾਕਤ ਪ੍ਰਾਪਤ ਕੀਤੀ ਹੈ। ਇਹ ਮੱਛੀ ਆਪਣੇ ਆਪ ਪ੍ਰਭੂ ਦੀ ਸ਼ੋਭਾ ਦਾ ਪ੍ਰਦਰਸ਼ਨ ਕਰਦੀ ਹੈ। ਗੰਗਾ ਨੂੰ ਜਾਹਨਵੀ ਕਹਿੰਦੇ ਹਨ, ਕਿਉਂਕਿ ਗੰਗਾ ਜਾਹਨੂ ਰਿਸ਼ੀ ਦੀ ਪੁੱਤਰੀ ਹੈ। ਜਦੋਂ ਰਿਸ਼ੀ ਭਾਗੀਰਥ ਗੰਗਾ ਦਾ ਮਾਰਗ ਦਰਸ਼ਨ ਕਰ ਰਹੇ ਸਨ, ਉਸ ਨੇ ਰਿਸ਼ੀ ਜਾਹਨੂ ਦੇ ਬਲੀਦਾਨ ਵਾਲੇ ਖੇਤਾਂ ਨੂੰ ਪਾਣੀ ਨਾਲ ਭਰ ਦਿੱਤਾ ਸੀ। ਜਿਸ ਨੂੰ ਵੇਖ ਕੇ ਰਿਸ਼ੀ ਜਾਹਨੂੰ ਕ੍ਰੋਧਿਤ ਹੋ ਗਿਆ ਸੀ ਤੇ ਸਾਰਾ ਪਾਣੀ ਪੀ ਗਿਆ ਸੀ, ਪਰੰਤੂ ਰਿਸ਼ੀ ਭਾਗੀਰਥ ਦੀ ਯਾਚਨਾ ਉੱਪਰ ਉਸ ਨੇ ਦਰਿਆ ਨੂੰ ਆਪਣੇ ਕੰਨ ਵਿੱਚੋਂ ਨਿਕਲਣ ਦੀ ਆਗਿਆ ਦੇ ਦਿੱਤੀ

ਸੀ। ਇਸ ਤਰ੍ਹਾਂ ਗੰਗਾ ਨੂੰ ਜਾਹਨਵੀ ਕਿਹਾ ਜਾਣ ਲੱਗਾ। ਦਰਿਆਵਾਂ ਵਿੱਚੋਂ ਗੰਗਾ ਸਭ ਤੋਂ ਪਵਿੱਤਰ ਦਰਿਆ ਹੈ। ਇਸ ਦੇ ਪਾਣੀ ਨੂੰ ਜੇਕਰ ਬੋਤਲਾਂ ਵਿੱਚ ਭਰ ਕੇ ਰੱਖ ਲਈਏ - ਬਹੁਤ ਸਮੇਂ ਤੱਕ ਖ਼ਰਾਬ ਨਹੀਂ ਹੁੰਦਾ। ਇਹ ਗੰਗਾ ਸ਼ਿਵਜੀ ਦੇ ਸਿਰ 'ਚੋਂ ਨਿਕਲੀ ਮੰਨੀ ਜਾਂਦੀ ਹੈ। ਇਸ ਦੇ ਕਿਨਾਰੇ ਅਨੇਕਾਂ ਰਿਸ਼ੀਆਂ ਮੁਨੀਆਂ ਨੇ ਤਪੱਸਿਆ ਕੀਤੀ ਹੈ। ਇਹ ਸਾਧਕਾਂ ਲਈ ਪ੍ਰਭਾਵਸ਼ਾਲੀ ਪ੍ਰੇਰਨਾ ਬਣਦੀ ਰਹੀ ਹੈ। ਗੰਗਾ ਪ੍ਰਭੂ ਦੀ ਸ਼ੋਭਾ ਸ਼ਕਤੀ ਤੇ ਵਡਿਆਈ ਦਾ ਜਿਉਂਦਾ ਜਾਗਦਾ ਪ੍ਰਤੀਕ ਹੈ।

✪ ✪ ✪

**10.32 ਸ਼ਲੋਕ :**

*सर्गाणाम् आदि: अन्त: च, मध्यम् च एव अहम् अर्जुन। अध्यात्म-विद्या विद्यानाम्, वाद: प्र-वद्-अताम् अहम्॥*

***ਸਰ੍ਗਾਣਾਮ੍ ਆਦਿਹ ਅੰਤਹ ਚ, ਮਧ੍ਯਮ੍ ਚ ਏਵ ਅਹਮ੍ ਅਰ੍ਜੁਨ।***
***ਅਧ੍ਯਾਤ੍ਮ ਵਿਦ੍ਯਿਾ ਵਿਦ੍ਯਿਾਨਾਮ੍, ਵਾਦਹ ਪ੍ਰਵਦ੍ ਅਤਾਮ੍ ਅਹਮ੍॥***

**੦ ਸ਼ਬਦ ਅਰਥ :-** ਸਰ੍ਗਾਣਾਮ੍ : ਰਚਨਾਵਾਂ ਵਿੱਚੋਂ। ਆਦਿਹ : ਆਦਿ, ਆਰੰਭ। ਅੰਤਹ : ਅੰਤ। ਚ : ਅਤੇ। ਮਧ੍ਯਮ : ਮੱਧ, ਵਿਚਕਾਰ। ਏਵ : ਭੀ। ਅਹਮ੍ : ਮੈਂ। ਅਰਜਨ : ਹੇ ਅਰਜਨ। ਅਧ੍ਯਾਤ੍ਮ ਵਿਦ੍ਯਿਾ : ਸਵੈ ਦਾ ਵਿਗਿਆਨ। ਵਿਦ੍ਯਿਾਨਾਮ੍ : ਵਿਗਿਆਨਾਂ ਵਿੱਚੋਂ। ਵਾਦਹ : ਤਰਕ। ਪ੍ਰਵਦ੍ਅਤਾਮ੍ : ਵਾਦ ਵਿਵਾਦਾਂ ਵਿੱਚੋਂ। ਅਹਮ੍ : ਮੈਂ।

**੦ ਸ਼ਲੋਕਾਰਥ :-** ਹੇ ਅਰਜਨ! ਸ੍ਰਿਸ਼ਿਆਂ ਦਾ ਆਦਿ ਅੰਤ ਤੇ ਮੱਧ ਮੈਂ ਹੀ ਹਾਂ। ਮੈਂ ਵਿਦਿਆਵਾਂ ਵਿੱਚੋਂ ਅਧਿਆਤਮਕ ਵਿਦਿਆ ਹਾਂ ਅਤੇ ਵਾਦ ਵਿਵਾਦਾਂ ਦਾ ਵਾਦ ਹਾਂ।

**ਪਦ-ਅਰਥ-ਵਿਸਥਾਰ :-** ੦ ਸਰ੍ਗਾਣਾਮ੍ ਆਦਿਹ ਅੰਤ ਚ, ਮਧ੍ਯਮ੍ ਚ ਏਵ ਅਹਮ੍ ਅਰ੍ਜੁਨ = ਜਿੰਨੇ ਵੀ ਸਰਗ ਤੇ ਮਹਾਂਸਰਗ ਹੁੰਦੇ ਹਨ, ਜਿੰਨੀ ਵੀ ਪ੍ਰਾਣੀਆਂ ਦੀ ਉਤਪਤੀ ਹੁੰਦੀ ਹੈ। ਉਨ੍ਹਾਂ ਦੇ ਆਦਿ ਮਧ ਤੇ ਅੰਤ ਵਿੱਚ ਮੈਂ ਰਹਿੰਦਾ ਹਾਂ। ਸਭ ਕੁੱਝ ਵਾਸੁਦੇਵ ਹੀ ਹੈ। ਪ੍ਰਾਣੀਆਂ ਨੂੰ ਦੇਖ ਕੇ ਭਗਵਾਨ ਯਾਦ ਆ ਜਾਣਾ ਚਾਹੀਦਾ ਹੈ। ੦ ਅਧ੍ਯਾਤ੍ਮ ਵਿਦ੍ਯਿਾ ਵਿਦ੍ਯਾ ਨਾਮ੍ - ਜਿਸ ਵਿਦਿਆ ਤੋਂ ਮਨੁੱਖ ਦਾ ਕਲਿਆਣ ਹੋ ਜਾਂਦਾ ਹੈ, ਉਹ ਅਧਿਆਤਮ ਵਿਦਿਆ ਹੈ। ੦ ਅਧਿਆਤਮ ਤੇ ਰਾਜ ਵਿਦਿਆ ਵਿੱਚ ਅੰਤਰ ਹੈ, ਅਧਿਆਤਮ ਵਿਦਿਆ ਵਿੱਚ ਨਿਰਗੁਣ ਸਰੂਪ ਦੀ ਮੁੱਖਤਾ ਹੁੰਦੀ ਹੈ ਤੇ ਰਾਜ ਵਿਦਿਆ ਵਿੱਚ ਸੁਗੁਣ ਸਰੂਪ ਦੀ। ਸੰਸਾਰ ਦਾ ਅਭਾਵ ਕਰਕੇ ਨਿਰਗੁਣ ਪਰਮਾਤਮਾ ਨੂੰ ਜਾਣਨਾ, ਅਧਿਆਤਮ ਵਿਦਿਆ ਹੈ। ਸਾਰੇ ਦੇਸ਼ ਕਾਲ, ਵਸਤੂ ਵਿਅਕਤੀ ਹਾਲਾਤ ਘਟਨਾ ਆਦਿ ਵਿੱਚ ਵਿਆਪਕ ਰੂਪ ਤੋਂ ਨਿਤ੍ਯ ਨਿਰੰਤਰ ਰਹਿਣ ਵਾਲੇ ਸਗੁਣ ਪਰਮਾਤਮਾ ਨੂੰ ਜਾਣਨਾ, ਰਾਜ-ਵਿਦਿਆ ਹੈ। ਸੰਸਾਰ ਦੀਆਂ ਭਾਵੇਂ ਕਿੰਨੀਆਂ ਵਿਦਿਆਵਾਂ ਪੜ੍ਹ ਲਈਆਂ ਜਾਣ, ਫਿਰ ਵੀ ਪੜ੍ਹਨਾ ਬਾਕੀ ਰਹਿੰਦਾ ਹੈ। ਅਧਿਆਤਮ-ਵਿਦਿਆ ਪ੍ਰਾਪਤ ਕਰ ਲੈਣ ਪਿੱਛੋਂ ਬਾਕੀ ਪੜ੍ਹਨਾ ਕੁੱਝ ਨਹੀਂ ਰਹਿੰਦਾ। ੦ ਵਾਦਹ ਪ੍ਰਵਦ੍ ਅਤਾਮ੍ ਅਹਮ੍ - ਆਪਸ ਵਿੱਚ ਜੋ ਸ਼ਾਸਤਰਾਰਥ ਕੀਤਾ ਜਾਂਦਾ ਹੈ, ਉਹ ਤਿੰਨ ਤਰ੍ਹਾਂ ਦਾ ਹੁੰਦਾ ਹੈ। 1 ਜਲਪ - ਯੁਕਤੀ ਤੇ ਪਰਯੁਕਤੀ ਤੋਂ ਆਪਣੇ ਪੱਖ ਦਾ ਮੰਡਣ ਤੇ ਦੂਜੇ ਪੱਖ ਦਾ ਮੰਡਨ ਅਥਵਾ ਦੂਜੇ ਪੱਖ ਦੀ ਹਾਰ ਕਰਨ ਦੀ ਭਾਵਨਾ ਨਾਲ ਸ਼ਾਸਤਰਾਰਥ ਕੀਤਾ ਜਾਂਦਾ ਹੈ, ਇਸ ਨੂੰ ਜਲ੍ਪ ਕਹਿੰਦੇ ਹਨ। 2. ਵਿਤੱਣ੍ਡਾ - ਆਪਣਾ ਕੋਈ ਵੀ ਪੱਖ ਨਾ ਰੱਖ ਕੇ ਕੇਵਲ ਦੂਜੇ ਪੱਖ ਦਾ ਖੰਡਣ ਹੀ ਖੰਡਣ ਕਰਨ ਵਾਸਤੇ ਜੋ ਸ਼ਾਸਤਰਾਰਥ ਕੀਤਾ ਜਾਂਦਾ ਹੈ, ਉਸ ਨੂੰ ਵਿੱਤਣ੍ਤਾ ਕਹਿੰਦੇ ਹਨ। 3. ਵਾਦ = ਬਿਨਾਂ ਕਿਸੇ ਪਖਪਾਤ ਦੇ, ਕੇਵਲ ਤੱਤਵ ਨਿਰਣਾ ਵਾਸਤੇ, ਆਪਸ ਵਿਚੀਂ ਜੋ ਸ਼ਾਸਤਰਾਰਥ (ਵਿਚਾਰ ਵਿਨਿਮਯ) ਕੀਤਾ ਜਾਂਦਾ ਹੈ, ਉਸ ਨੂੰ ਵਾਦਕ ਕਹਿੰਦੇ ਹਨ।

**ਵਿਆਖਿਆ :-** ਇਸ ਅਧਿਆਇ ਦੇ ਵੀਹਵੇਂ ਸ਼ਲੋਕ ਵਿੱਚ ਪ੍ਰਭੂ ਫਰਮਾਉਂਦੇ ਹਨ ਕਿ ਉਹ ਹੀ ਇਸ ਬ੍ਰਹਿਮੰਡ ਦਾ ਆਦਿ ਮਧ ਤੇ ਅੰਤ ਹੈ। ਇਸ ਸ਼ਲੋਕ ਵਿੱਚ ਵੀ ਪ੍ਰਭੂ ਦਾ ਕਹਿਣਾ ਹੈ ਕਿ ਤੱਤਾਂ ਲਈ ਮੈਂ ਆਰੰਭ ਮੱਧ ਤੇ ਅੰਤ ਹਾਂ। ਸੋਨੇ ਨੂੰ ਜੇਵਰ ਬਣਾਉਣ ਸਮੇਂ, ਢਾਲਣ ਸਮੇਂ ਕੇਵਲ ਸੋਨਾ ਹੀ ਰਹਿੰਦਾ ਹੈ। ਏਸੇ ਤਰ੍ਹਾਂ ਈਸ਼ਰ ਏਸ਼ ਸ੍ਰਿਸ਼ਟੀ ਦਾ ਮੂਲ ਹੈ, ਭਾਵੇਂ ਉਹ ਆਪਣੇ ਆਪ ਨੂੰ ਸਾਹਮਣੇ ਅਪ੍ਰਤੱਖ ਜਾਂ ਪ੍ਰਤਖ ਰੂਪ ਵਿੱਚ ਪੇਸ਼ ਕਰ ਰਿਹਾ ਹੈ। ਸਵੈ-ਵਿਗਿਆਨ ਨੂੰ ਬ੍ਰਹਮ ਗਿਆਨ/ਵਿਦਿਆ ਕਹਿੰਦੇ ਹਨ। ਜਦੋਂ ਬ੍ਰਹਮ ਦਾ ਗਿਆਨ ਹੋ ਜਾਂਦਾ ਹੈ, ਅਗਿਆਨਤਾ ਦੂਰ ਹੋ ਜਾਂਦੀ ਹੈ। ਜਨਮ ਮਰਨ ਦੀ ਮਾਇਆ ਅਲੋਪ ਹੋ ਜਾਂਦੀ ਹੈ, ਤੇ ਸਾਰੀਆਂ ਉਲਝਨਾਂ, ਸਮੱਸਿਆਵਾਂ ਹੱਲ ਹੋ ਜਾਂਦੀਆਂ ਹਨ। ਬ੍ਰਹਮ ਦਾ ਗਿਆਤਾ ਬ੍ਰਹਮ ਬਣ ਜਾਂਦਾ ਹੈ। ਬ੍ਰਹਮ ਗਿਆਨ ਤੋਂ ਸ਼੍ਰੇਸ਼ਠ ਹੋਰ ਕੋਈ ਗਿਆਨ ਨਹੀਂ ਹੈ। ਪ੍ਰਭੂ ਵੀ ਆਪ ਆਤਮ ਵਿਦਿਆ ਵਿੱਚ ਬਿਰਾਜਮਾਨ ਹੈ। ਅਸਲੀਅਤ ਅਤੇ ਅਸਲੀਅਤ ਹੀਣਤਾ ਦੇ ਵਿੱਚ ਅੰਤਰ ਕਰਨ ਲਈ ਤਰਕ ਦਾ ਬਹੁਤ ਯੋਗਦਾਨ ਹੈ। ਜਿਸ ਨਾਲ ਸਤਿਆਸਤਿ ਦਾ ਪਤਾ ਲੱਗਦਾ ਹੈ। ਜੇਕਰ ਮਨ ਵਿੱਚੋਂ ਸ਼ੰਕਾ, ਪੱਖਪਾਤ ਤੇ ਅਸੱਪਸ਼ਟਤਾ ਕੱਢ ਦਿੱਤੀ ਜਾਵੇ ਤਾਂ ਸਤਿ ਸਾਹਮਣੇ ਆ ਜਾਂਦਾ ਹੈ। ਸ਼ੁੱਧ ਤਰਕ ਹੀ ਪ੍ਰਭੂ ਦੀ ਸ਼ੋਭਾ ਹੈ ਤੇ ਪ੍ਰਭੂ ਦੀ ਦੇਣ ਹੈ। ਸ੍ਰੀ ਰਾਮਾ ਕ੍ਰਿਸ਼ਨਾ ਦੇ ਸ਼ਬਦਾਂ ਵਿੱਚ, 'ਇੱਕ ਨੂੰ ਸਮਝੋ, ਇਹੋ ਹਰ ਵਸਤੂ ਦਾ ਮੂਲ ਹੈ, ਜੜ੍ਹ ਹੈ। ਫਿਰ ਸੱਚਾਈ ਤੁਹਾਡੇ ਸਾਹਮਣੇ ਆ ਜਾਵੇਗੀ। ਪਹਿਲਾਂ ਇੱਕ ਨੰਬਰ ਲਿਖੋ, ਫਿਰ ਉਸ ਦੇ ਨਾਲ ਸਿਫ਼ਰ ਜੋੜਦੇ ਜਾਵੋ, ਫਿਰ ਸਿਫ਼ਰ ਦਾ ਵੀ ਮੁੱਲ ਪੈ ਜਾਂਦਾ ਹੈ। ਜੇਕਰ ਇਕੱਲੀ ਸਿਫ਼ਰ ਲਿਖੀਏ, ਉਸ ਦਾ ਕੋਈ ਮੁੱਲ ਨਹੀਂ ਹੈ। ਇੱਕ ਨੰਬਰ ਤੋਂ ਬਿਨਾਂ, ਸਿਫ਼ਰ ਮੁੱਲਹੀਣ ਹੈ। ਏਸੇ ਤਰ੍ਹਾਂ ਜਗਤ ਵਿੱਚ ਵਧੇਰੇ ਲੋਕ ਇੱਕ ਨੰਬਰ ਨਾਲ ਲੱਗ ਕੇ ਆਪਣਾ ਮੁੱਲ ਮੁਲਾਂਕਣ ਕਰਵਾਉਂਦੇ ਹਨ। ਈਸ਼ਵਰ ਨੰਬਰ ਇੱਕ ਹੈ। ਇਹ ਜਗਤ ਤੇ ਇਸ ਵਿੱਚ ਰਹਿੰਦੇ ਜੀਵ ਸਿਫ਼ਰ ਵਾਂਗ ਹਨ। ਈਸ਼ਵਰ ਨਾਲ ਲੱਗ ਕੇ ਹੀ ਜੀਵਾਂ ਦਾ ਮੁੱਲ ਪੈਂਦਾ ਹੈ।'

✪ ✪ ✪

**10.33 ਸ਼ਲੋਕ :**

*अ-क्षराणाम् अकार: अस्-मि, द्वन्द्व: सामाकिस्य च। अहम् एव अ-क्षय: काल:, धाता अहम् विश्वत:-मुख:॥*

***ਅਕਸ਼੍ਰਾਣਮ੍ ਅਕਾਰਹ ਅਸ੍ਮਿ, ਦਵੰਦਹ ਸਾਮਾਸਿਕਸ੍ਯ ਚ।***
***ਅਹਮ੍ ਏਵ ਅਕ੍ਸ਼੍ਯਹ ਕਾਲਹ, ਧਾਤਾ ਅਹਮ੍ ਵਿਸ਼੍ਵਤਹ ਮੁਖਹ॥***

**੦ ਸ਼ਬਦ ਅਰਥ :-** ਅਕ੍ਸ਼੍ਰਾਣਮ੍ : ਅੱਖਰਾਂ ਵਿੱਚੋਂ। ਅਕਾਰਹ : ਅਕਾਰ। ਅਸ੍ਮਿ : ਮੈਂ। ਦਵੰਦਹ : ਦੂਹਰੇ। ਸਾਮਾ ਸਿਕਸ੍ਯ : ਸਾਰੇ ਸੰਯੁਕਤਾਂ ਤੇ ਸੰਧੀਆਂ ਵਿੱਚੋਂ। ਚ : ਅਤੇ। ਅਹਮ੍ : ਮੈਂ। ਏਵ : ਸੱਚਮੁੱਚ। ਅਕਸ਼੍ਯਹ : ਸਦੀਵੀ ਨਾ ਖ਼ਤਮ ਹੋਣ ਵਾਲਾ। ਕਾਲਹ : ਕਾਲ। ਧਾਤਾ : ਵਿਧਾਤਾ ਦਵਾਸਾਜ਼। ਅਹਮ੍ : ਮੈਂ। ਵਿਸ਼ਵਤਹ ਮੁਖਹ : ਬਹੁ ਚਿਹਰੇ।

**੦ ਸ਼ਲੋਕਾਰਥ :-** ਮੈਂ ਅੱਖਰਾਂ ਵਿੱਚੋਂ ਆਕਾਰ ਹਾਂ। ਸਾਰੇ ਸੰਯੁਕਤਾਂ ਤੇ ਸੰਧੀਆਂ ਵਿੱਚੋਂ ਦਵੰਦ ਸੰਧੀ ਦਵੰਦ ਸੰਯੁਕਤ ਹਾਂ। ਮੈਂ ਹੀ ਸੱਚਮੁੱਚ ਸਦੀਵੀ ਨਾ ਖ਼ਤਮ ਹੋਣ ਵਾਲਾ ਕਾਲ ਹਾਂ। ਅਥਵਾ ਮਹਾਕਾਲ ਹਾਂ। ਮੈਂ ਵਿਸ਼ਵਤੋਹ ਮੁੱਖਹ ਹਾਂ (ਸਾਰੇ ਪਾਸਿਆਂ ਵੱਲ ਚਿਹਰੇ ਰੱਖਣ ਵਾਲਾ) ਮੈਂ ਵੀ ਸਾਰਿਆਂ ਨੂੰ ਧਾਰਣ ਕਰਨ ਵਾਲਾ ਹਾਂ, ਵਿਧਾਤਾ ਹਾਂ। ਮੈਂ ਹੀ ਸੰਸਾਰ ਦੇ ਕਰਮ ਫਲਾਂ ਦਾ ਵਿਧਾਨ ਕਰਨ ਵਾਲਾ ਹਾਂ। (ਈਸ਼ਵਰ

ਹਾਂ)

**ਪਦ-ਅਰਥ-ਵਿਸਥਾਰ :-** ਅਕ੍ਸ਼੍ਰਾਣਾਮ੍ ਅਕਾਰਹ ਅਸ੍ਮਿ = ਵਰਨਮਾਲਾ ਵਿੱਚ ਸਭ ਤੋਂ ਪਹਿਲਾ ਆਕਾਰ ਆਉਂਦਾ ਹੈ। ਸਵਰ ਤੇ ਵਿਅੰਜਨ। ਦੋਵਾਂ ਵਿੱਚੋਂ ਆਕਾਰ ਮੁੱਖ ਹੈ । ਆਕਾਰ ਤੋਂ ਬਿਨਾਂ ਵਿਅੰਜਨਾਂ ਦਾ ਉਚਾਰਣ ਨਹੀਂ ਹੁੰਦਾ। ਇਸ ਲਈ ਆਕਾਰ ਨੂੰ ਭਗਵਾਨ ਨੇ ਆਪਣੀ ਵਿਭੂਤੀ ਮੰਨਿਆ ਹੈ। ੦ ਦਵੰਦਹ ਸਾਮਾਸਿਕਸ੍ਯ ਚ = ਜਿਸ ਨਾਲ ਦੋ ਜਾਂ ਦੋ ਤੋਂ ਵੱਧ ਸ਼ਬਦਾਂ ਨੂੰ ਮਿਲਾ ਕੇ ਇੱਕ ਸ਼ਬਦ ਬਣਦਾ ਹੈ। ਉਸ ਨੂੰ ਸਮਾਸ ਕਹਿੰਦੇ ਹਾਂ। ਸਮਾਸ ਕਈ ਤਰ੍ਹਾਂ ਦੇ ਹੁੰਦੇ ਹਨ। ਉਨ੍ਹਾਂ ਵਿੱਚ ਅਵ੍ਯਯੀ ਭਾਵ, ਤਤ੍ਪੁਰਸ਼ ਬਹੁ ਬ੍ਰੀਹਿ, ਅਤੇ ਦਵੰਦ ਇਹ ਚਾਰ ਮੁੱਖ ਹਨ। ਦੋ ਸ਼ਬਦਾਂ ਦੇ ਸਮਾਸ ਵਿੱਚ ਜੇ ਪਹਿਲਾ ਸ਼ਬਦ ਪ੍ਰਧਾਨਤਾ ਰੱਖਦਾ ਹੈ ਤਾਂ ਇਸਨੂੰ ਅਵ੍ਯਯੀ ਭਾਵ ਸਮਾਸ ਕਹਿੰਦੇ ਹਨ। ਜੇ ਅੱਗੇ ਦਾ ਸ਼ਬਦ ਪਰਧਾਨਤਾ ਰੱਖਦਾ ਹੈ ਤਾਂ ਉਸ ਨੂੰ ਬ੍ਰੀਹਿਸਮਾਸ ਕਹਿੰਦੇ ਹਾਂ, ਜੇ ਅੱਗੇ ਦੇ ਸ਼ਬਦ ਪਰਧਾਨਤਾ ਰੱਖਦੇ ਹਨ ਤਾਂ, ਉਹ ਦੇਵ ਸਮਾਸ ਹੁੰਦਾ ਹੈ। ਇਸ ਸਮਾਸ ਵਿੱਚ ਦੋਵੇਂ ਸ਼ਬਦਾਂ ਦੇ ਅਰਥਾਂ ਨਾਲ ਭਗਵਾਨ ਇਸ ਨੂੰ ਵਿਭੂਤੀ ਕਹਿੰਦੇ ਹਨ। ੦ ਅਹਮ੍ ਏਵ ਅਕਸ਼੍ਯਹ ਕਾਲਹ – ਜਿਸ ਕਾਲ ਦਾ ਕਿਧਰੇ ਵੀ ਕਸ਼ਯ ਨਹੀਂ ਹੁੰਦਾ, ਜਿਹੜਾ ਹਮੇਸ਼ਾ ਕਾਲਾਤੀਤ ਹੈ। ਅਨਾਦਿ ਅਨੰਨ੍ਤ ਰੂਪ ਹੈ, ਉਹ ਕਾਲ ਭਗਵਾਨ ਆਪ ਹੈ। ੦ ਧਾਤਾ ਅਹਮ੍ ਵਿਸ਼ਵਤਹ ਮੁਖਹ – ਸਾਰਿਆਂ ਪਾਸਿਆਂ ਵੱਲ ਮੁੱਖ ਹੋਣ ਕਾਰਨ, ਭਗਵਾਨ ਦੀ ਦ੍ਰਿਸ਼ਟੀ ਭਗਵਾਨ ਵੱਲ ਜਾਂਦੀ ਹੈ। ਭਗਵਾਨ ਸਤ੍ ਦਾ ਪਾਲਣ ਪੋਸ਼ਣ ਕਰਨ ਸਮੇਂ ਸਾਰਿਆਂ ਨਾਲ ਮਿਤਰਤਾ ਨਾਲ ਰਹਿੰਦੇ ਹਨ। ਸਭ ਨੂੰ ਸੁੱਖ ਮਿਲਦਾ ਹੈ।

**ਵਿਆਖਿਆ :-** ਬ੍ਰਹਮ ਅਪ੍ਰਤਖ ਵੀ ਹੈ ਪ੍ਰਤਖ ਵੀ। ਨਿਰਗੁਣ ਤੇ ਗੁਣ ਵੀ ਹੈ। ਬ੍ਰਹਮ ਦੇ ਅਨੇਕਾ ਸਰੂਪ ਹਨ। ਉਹ ਨਾਦ ਬ੍ਰਹਮ ਵੀ ਹੈ। ਇਹ ਜਗਤ, ਧੁਨੀ ਯਥਾਰਥ ਦੀ ਸੰਪੂਰਣ ਅਭਿ-ਵਿਅਕਤੀ ਹੈ। ਸੰਸਾਰ ਦੀ ਜੋ ਵਸਤੂ ਹੁੰਦੀ ਹੈ ਉਸ ਨੂੰ ਪਦਾਰਥ ਕਿਹਾ ਜਾਂਦਾ ਹੈ, ਜਿਸ ਦੇ ਅਰਥ ਹਨ, ਸ਼ਬਦ ਤੇ ਉਸ ਦੇ ਅਰਥ। ਇਸ ਬ੍ਰਹਿਮੰਡ ਵਿੱਚ ਧੁਨੀ ਦੀ ਇਕਰੂਪਤਾ ਦਾ ਜੋੜ ਓਮ ਹੈ। ਇਸ ਸਾਰੀ ਅਵੱਸਥਾ ਦਾ ਇੱਕੋ ਸਾਰਾਂਸ਼ ਇਹੋ ਓਮ ਸ਼ਬਦ ਹੈ। ਇਸ ਤੋਂ ਹੀ ਅੱਗੇ ਹੋਰ ਸ਼ਬਦਾਂ ਦਾ ਰੂਪ ਬਣਦਾ ਹੈ। ਸਾਰੀਆਂ ਭਾਸ਼ਾਵਾਂ ਵਿੱਚ (ਓ) ਸ਼ਬਦ ਪਹਿਲੀ ਧੁਨੀ ਹੈ। ਇਸ ਦਾ ਸੰਬੰਧ ਸਿੱਧਾ ਬ੍ਰਹਮ ਨਾਲ ਹੈ। ਸੰਸਕ੍ਰਿਤ ਭਾਸ਼ਾ ਵਿੱਚ ਸੰਯੁਕਤ ਸ਼ਬਦਾਂ ਲਈ ਵਿਸ਼ੇਸ਼ ਨਿਯਮ ਹਨ। ਜਦੋਂ ਇਨ੍ਹਾਂ ਦੀ ਸੰਧੀ ਕਰਦੇ ਹਾਂ ਤਾਂ ਦੋ ਸ਼ਬਦਾਂ ਨੂੰ ਜੋੜਦੇ ਹਾਂ – ਜੋ ਦੋਵਾਂ ਦੇ ਅਰਥ ਇੱਕ ਸਮਾਨ ਹੋਣ ਤੇ ਦੋਵਾਂ ਦੀ ਮਹੱਤਤਾ ਇੱਕੋ ਜਿਹੀ ਹੋਵੇ – ਉਨ੍ਹਾਂ ਨੂੰ ਦਵੰਦ, ਦੂਹਰੇ ਸ਼ਬਦ ਕਹਿੰਦੇ ਹਾਂ। ਜਿਵੇਂ ਰਾਮਾ-ਕ੍ਰਿਸ਼ਨਾ ਦੇ ਸ਼ਬਦ ਹਨ, 'ਦੋਵਾਂ ਦੀ ਆਪਣੀ ਆਪਣੀ ਮਹੱਤਤਾ ਹੈ, ਦੋਵਾਂ ਦਾ ਆਪਣਾ ਆਪਣਾ ਵਿਅਕਤਿੱਤਵ ਹੈ। ਇੱਕ ਪਲ ਇੱਕ ਘੰਟਾ, ਇੱਕ ਦਿਨ, ਇੱਕ ਸਾਲ ਸਮੇਂ ਦੀ ਵੰਡ ਹੈ, ਏਸੇ ਤਰ੍ਹਾਂ ਇਨ੍ਹਾਂ ਦਾ ਆਰੰਭ ਤੇ ਅੰਤ ਵੀ ਸਦੀਵੀ ਹੁੰਦਾ ਹੈ। ਪਰ ਸਮੇਂ ਦਾ ਨਾ ਕੋਈ ਆਰੰਭ ਹੈ, ਨਾ ਅੰਤ ਹੈ। ਸਮੇਂ ਨੂੰ ਏਸੇ ਲਈ ਮਹਾ-ਕਾਲ ਕਿਹਾ ਗਿਆ ਹੈ। ਦੂਜੇ ਸ਼ਬਦਾਂ ਵਿੱਚ ਸਮਾਂ ਹੀ ਈਸ਼ਵਰ ਹੈ। ਪ੍ਰਭੂ ਆਪਣੇ ਆਪ ਵਿਵਿਧ ਹੈ, ਬਹੁ-ਰੂਪਾਂ ਵਾਲਾ ਹੈ। ਅਸੰਖਾ ਜੀਵਾਂ ਵਿੱਚ ਹੈ। ਹਰ ਜੀਵ ਆਪਣੇ ਆਪਣੇ ਕਰਮ-ਫਲ ਨੂੰ ਭੋਗ ਰਿਹਾ ਹੈ। ਏਸੇ ਕਾਰਨ ਕਰਕੇ ਪ੍ਰਭੂ ਵਿਧਾਤਾ ਹੈ। ਪ੍ਰਭੂ ਕਿਉਂਕਿ ਹਰ ਸਮੇਂ ਹਰ ਥਾਂ, ਅਸੰਖਾਂ ਜੀਵਾਂ ਵਿੱਚ ਹੈ, ਇਸ ਲਈ ਪ੍ਰਭੂ ਨੂੰ ਬਹੁ ਚਿਹਰਿਆਂ ਵਾਲਾ ਕਹਿੰਦੇ ਹਾਂ। ਪ੍ਰਕ੍ਰਿਤੀ ਵਿੱਚ ਪ੍ਰਭੂ ਦੇ ਏਸ ਰੂਪ ਦੇ ਦਰਸ਼ਨ ਕੀਤੇ ਜਾ ਸਕਦੇ ਹਨ। ਪ੍ਰਕ੍ਰਿਤੀ ਦੇ ਹਰ ਰੂਪ ਹਰ ਰੰਗ ਵਿੱਚ ਪ੍ਰਭੂ ਪ੍ਰਕਾਸ਼ਮਾਨ ਹੈ।

✪ ✪ ✪

**10.34 ਸ਼ਲੋਕ :**

*मृत्यु: सर्व-हर: च अहम्, उद्-भव: च भ्रव-इष्यताम्। कीर्ति: श्री: वाक् च नारीणाम्, स्मृति: मेधा धृति: क्षमा॥*

***ਮ੍ਰਤ੍ਯੁਹ ਸਰ੍ਵਹਰਹ ਚ ਅਹਮ੍, ਉਦ੍ਭਵਹ ਚ ਭਵ੍ਇਸ਼੍ਯਤਾਮ੍।***

***ਕੀਰ੍ਤੀਹ ਸ਼੍ਰੀਹ ਵਾਕ੍ ਚ ਨਾਰੀਣਾਮ੍, ਸਮ੍ਰਿਤਿਹ ਮੇਧਾ ਧ੍ਰਿਤਿਹ ਕ੍ਸ਼੍ਮਾ॥***

**੦ ਸ਼ਲੋਕ ਅਰਥ :-** ਮ੍ਰਤ੍ਯੁਹ : ਮੌਤ। ਸਰ੍ਵਹਰਹ : ਸਾਰਾ ਨਿਗਲ ਜਾਣਾ, ਬਰਬਾਦ ਕਰਨਾ। ਚ : ਅਤੇ। ਅਹਮ੍ : ਮੈਂ। ਉਦ੍ਭਵਹ : ਖੁਸ਼ਹਾਲੀ। ਭਵ੍ਇਸ਼੍ਯਤਾਮ੍ : ਉਹ ਜਿਨ੍ਹਾਂ ਨੇ ਭਵਿੱਖ ਵਿੱਚ ਖੁਸ਼ਹਾਲ ਹੋਣਾ ਹੈ। ਕੀਰ੍ਤੀਹ : ਪ੍ਰਸਿੱਧੀ। ਸ਼੍ਰੀਹ : ਖੁਸ਼ਹਾਲੀ। ਵਾਕ੍ : ਭਾਸ਼ਨ। ਚ : ਅਤੇ। ਨਾਰੀਣਾਮ੍ : ਇਸਤਰੀ ਦਾ। ਸਮ੍ਰਿਤਿਹ : ਯਾਦ ਸਿਮ੍ਰਤੀ। ਮੇਧਾ : ਬੁੱਧੀ। ਧ੍ਰਿਤਿਹ : ਪੱਕਾਪਣ। ਕ੍ਸ਼੍ਮਾ : ਮੁਆਫ਼ੀਨਾਮਾ।

**੦ ਸ਼ਲੋਕਾਰਥ :-** ਮੈਂ ਸਭ ਕੁਝ ਹਰਨ ਵਾਲਾ ਹਾਂ ਅਤੇ ਭਵਿੱਖ ਵਿੱਚ ਉਤਪਨ ਹੋਣ ਵਾਲਿਆਂ ਦੀ ਉਤਪਤੀ ਦਾ ਕਾਰਨ ਹਾਂ। ਮੈਂ ਇਸਤਰੀਆਂ ਵਿੱਚ ਕੀਰਤੀ, ਸ਼੍ਰੀ ਵਾਕ ਸਿਮ੍ਰਤੀ, ਮੇਧਾ (ਬੁੱਧੀ) ਧ੍ਰਤਿ (ਪਕਿਆਈ) ਅਤੇ ਕ੍ਸ਼੍ਮਾ (ਮੁਆਫੀਨਾਮਾ) ਹਾਂ।

**ਪਦ-ਅਰਥ-ਵਿਸਥਾਰ :-** ੦ ਮ੍ਰਤ੍ਯੁਹ ਸਰ੍ਵਹਰਹ ਚ ਅਹਮ੍ – ਮੌਤ ਵਿੱਚ ਹਰਣ ਕਰਨ ਦੀ ਅਜਿਹੀ ਵਿਲੱਖਣ ਸਮਰੱਥਾ ਹੈ ਕਿ ਮੌਤ ਦੇ ਪਿੱਛੋਂ ਏਥੋਂ ਦੀ ਯਾਦ ਵੀ ਨਹੀਂ ਰਹਿੰਦੀ। ਸਭ ਕੁੱਝ ਅਪਹ੍ਰਤ ਹੋ ਜਾਂਦਾ ਹੈ। ਵਾਸਤਵਿਕ ਵਿੱਚ ਇਹ ਸਮਰੱਥ ਯਾਮ੍ਰਿਤ ਦੀ ਨਹੀਂ ਹੈ। ਬਲਕਿ ਮੌਤ ਦੀ ਇਹ ਸਮਰੱਥਾ ਨਹੀਂ ਹੈ। ਇਨ੍ਹਾਂ ਦੋਵਾਂ ਨੂੰ ਸ਼੍ਰੀ ਕਹਿੰਦੇ ਹਨ। ੦ ਜਿਸ ਬਾਣੀ ਨੂੰ ਧਾਰਣ ਕਰਨ ਨਾਲ ਸੰਸਾਰ ਵਿੱਚ ਯਸ਼ ਪ੍ਰਤਿਸ਼ਠਾ ਹੁੰਦੀ ਹੈ, ਜਿਸ ਕਰਕੇ ਵਿਅਕਤੀ ਪੰਡਿਤ ਵਿਦਵਾਨ ਅਖਵਾਉਂਦਾ ਹੈ। ਉਸ ਨੂੰ ਵਾਕ੍ ਕਹਿੰਦੇ ਹਨ। ੦ ਪੁਰਾਣੀ ਸੁਣੀ ਸਮਝੀ ਗੱਲ ਦੀ ਯਾਦ ਆਉਣ ਦੀ ਪ੍ਰਕ੍ਰਿਤੀ 'ਸਮ੍ਰਿਤੀ' ਹੈ। ੦ ਬੁੱਧੀ ਦੀ ਜੋ ਸਥਾਈ ਰੂਪ ਤੋਂ ਧਾਰਣ ਕਰਨ ਦੀ ਸ਼ਕਤੀ ਹੈ, ਜਿਸ ਸ਼ਕਤੀ ਨਾਲ ਵਿਦਿਆ ਠੀਕ ਤਰ੍ਹਾਂ ਨਾਲ ਯਾਦ ਰਹਿੰਦੀ ਹੈ ਉਸ ਦਾ ਨਾਂ ਮੇਘਾ ਹੈ। ੦ ਮਨੁੱਖ ਨੂੰ ਆਪਣੇ ਸਿਧਾਂਤ ਮਾਨਤਾ ਆਦਿ 'ਤੇ ਡਟੇ ਰਹਿਣ ਤੇ ਉਸ ਤੋਂ ਏਧਰ ਉਧਰ ਨਾ ਹੋਣ ਦੀ ਸ਼ਕਤੀ ਦਾ ਨਾਂ ਧ੍ਰਤੀ ਹੈ। ੦ ਕੁਸ਼ੁਮਾ (ਮੁਆਫ਼ ਕਰਨਾ) ਦੂਜਾ ਕੋਈ ਬਿਨਾਂ ਕਾਰਨ ਅਪਰਾਧ ਕਰੇ ਤਾਂ ਆਪਣੇ ਵਿੱਚ ਦੰਡ ਦੇਣ ਦੀ ਸ਼ਕਤੀ ਹੋਣ 'ਤੇ ਵੀ ਦੰਡ ਨਾ ਦੇਣਾ, ਉਸ ਨੂੰ ਲੋਕ ਪ੍ਰਲੋਕ ਵਿੱਚ ਕਿਧਰੇ ਵੀ ਉਸ ਦੇ ਅਪਰਾਧ ਦਾ ਦੰਡ ਨਾ ਦੇਣਾ – ਇਸ ਤਰ੍ਹਾਂ ਦੇ ਭਾਵ ਰੱਖਦੇ ਹੋਏ ਉਸ ਨੂੰ ਮੁਆਫ਼ ਕਰ ਦੇਣਾ – ਕੁਸ਼ੁਮਾ (ਮੁਆਫ਼ੀ) ਹੈ। ੦ ਕੀਰਤੀ, ਸ਼੍ਰੀ ਤੇ ਵਾਕ੍ – ਇਹ ਪ੍ਰਾਣੀਆਂ ਦੇ ਬਾਹਰ ਦੀਆਂ ਪ੍ਰਗਟ ਹੋਣ ਵਾਲੀਆਂ ਵਿਸ਼ੇਸ਼ਤਾਵਾਂ ਹਨ ਅਤੇ ਸਮ੍ਰਿਤੀ, ਮੇਘਾ, ਧ੍ਰਤੀ ਤੇ ਕੁਸ਼ੁਮਾ – ਇਹ ਚਾਰ ਕਿਰਿਆਵਾਂ ਪ੍ਰਾਣੀਆਂ ਦੇ ਅੰਦਰ ਦੀਆਂ ਵਿਸ਼ੇਸ਼ਤਾਵਾਂ ਹਨ। ਇਨ੍ਹਾਂ ਸੱਤਾਂ ਵਿਸ਼ੇਸ਼ਤਾਵਾਂ ਨੂੰ ਭਗਵਾਨ ਨੇ ਆਪਣੀਆਂ ਵਿਭੂਤੀਆਂ ਕਿਹਾ ਹੈ।

**ਵਿਆਖਿਆ :-** ਜੀਵਨ ਮੌਤ, ਹੋਂਦ ਦੇ ਸਿੱਧੇ ਪੁੱਠੇ ਦੋ ਪਾਸੇ ਹਨ। ਜੋ ਪੈਦਾ ਹੁੰਦਾ ਹੈ, ਉਸ ਨੇ ਇੱਕ ਦਿਨ ਮਰਨਾ ਜ਼ਰੂਰ ਹੈ। ਪ੍ਰਭੂ ਅਜਿਹੀ ਸ਼ਕਤੀ ਹੈ, ਜੋ ਰਚਦਾ ਵੀ ਹੈ ਤਬਾਹ ਵੀ ਕਰਦਾ ਹੈ। ਜਿਵੇਂ ਮੀਂਹ ਲੈਂਦੇ ਬੱਦਲਾਂ ਜੰਗਲਾਂ ਵਿੱਚ ਹਰਿਆਵਲ ਤੇ ਸੁਹਾਵਣੇ ਮੌਸਮ ਦਾ ਕਾਰਨ ਬਣਦੇ ਹਨ, ਏਸੇ ਤਰ੍ਹਾਂ ਪ੍ਰਭੂ ਦੀ ਮਿਹਰ ਸਦਕੇ – ਖੁਸ਼ਹਾਲੀ ਉਨ੍ਹਾਂ ਦੇ ਜੀਵਨ ਵਿੱਚ ਆਉਂਦੀ ਹੈ, ਜੋ ਇਸ ਲਈ ਆਪਦੇ ਆਪ ਨੂੰ ਯੋਗ ਬਣਾ ਲੈਂਦੇ ਹਨ। ਪ੍ਰਸਿੱਧੀ, ਕਿਸਮਤ, ਬਚਨ ਵਾਰਤਾਲਾਪ, ਯਾਦ ਸਿਮ੍ਰਤੀ, ਬੁੱਧੀ, ਸਥਿਰਤਾ ਅਤੇ ਸਹਿਣਸ਼ੀਲਤਾ – ਇਸਤਰੀ ਦੀਆਂ ਖੂਬੀਆਂ ਮੰਨੀਆਂ ਗਈਆਂ ਹਨ, ਕਿਉਂਕਿ ਇਸਤਰੀਆਂ ਕੋਮਲ ਭਾਵੀ ਪ੍ਰਕ੍ਰਿਤੀ ਦੀਆਂ ਮਾਲਕ ਹੁੰਦੀਆਂ ਹਨ। ਜਿਸ ਕਿਸੇ ਵਿੱਚ ਵੀ ਇਨ੍ਹਾਂ ਗੁਣਾਂ ਦੀ ਭਰਮਾਰ ਹੁੰਦੀ ਹੈ, ਸੱਚਮੁੱਚ ਉਨ੍ਹਾਂ ਲੋਕਾਂ ਵਿੱਚ ਦੈਵੀ-ਗੁਣਾਂ ਦੀ ਭਰਮਾਰ ਹੁੰਦੀ ਹੈ।

✪ ✪ ✪

**10.35 ਸ਼ਲੋਕ :**

*बृहत्साम तथा साम्नाम्, गायत्री छन्दस्-आम् अहम्। मासानाम् मार्गशीर्ष: अहम्, ऋतुनाम् कुसुम-आकर:॥*

***ਬ੍ਰਹਤ੍ਸਾਮ ਤਥਾ ਸਾਮ੍ਨਾਮ੍ ਗਾਯਤ੍ਰੀ ਛੰਦ ਸੁਆਮ੍ ਅਹਮ੍।***

***ਮਾਸਾਨਾਮੁ ਮਾਰ੍ਗ ਸ਼ੀਰ੍ਸ਼ਹ ਅਹਮ੍, ਤਰੁਤੁਨਾਮ੍ ਕੁਸੁਮ ਆਕਰਹ॥***

**੦ ਸ਼ਬਦ ਅਰਥ :-** ਬ੍ਰਹਤਸਾਮ : ਬ੍ਰਹਤਸਮਾ। ਤਥਾ : ਭੀ। ਸਾਮ੍ਨਾਮੁ : ਸਾਮ (ਵੇਦ) ਦੇ ਪੂਜਾ ਗੀਤ। ਗਾਯਤ੍ਰੀ : ਗਾਇਤਰੀ। ਛੰਦਸੁਆਮੁ : ਛੰਦਾਂ ਵਿੱਚੋਂ। ਅਹਮੁ : ਮੈਂ। ਮਾਸਾਨਾਮੁ : ਮਹੀਨਿਆਂ ਵਿੱਚ। ਮਾਰਗ ਸ਼ੀਰਸ਼ਹ : ਮਾਰਗ ਸਿਰਸ਼ਾ। ਅਹਮ੍ : ਮੈਂ। ਤਰੁਤਨਾਮ੍ : ਰੱਤਾਂ ਵਿੱਚੋਂ। ਕੁਸੁਮਾਕਰਹ : ਫੁੱਲਾਂ ਵਾਲਾ ਮੌਸਮ।

**੦ ਸ਼ਲੋਕਾਰਥ :-** ਮੈਂ ਸਾਮਵੇਦ ਦੇ ਪਰਕਰਣਾਂ ਵਿੱਚੋਂ ਬ੍ਰਹਤ੍ਸਾਮ ਨਾਂ ਦੇ ਪ੍ਰਧਾਨ ਪ੍ਰਕਰਣ ਦੀ ਉਤਪਤੀ ਦਾ ਕਾਰਨ ਹਾਂ। ਮੈਂ ਇਸਤਰੀਆਂ ਵਿੱਚੋਂ ਕੀਰਤੀ (ਕੀਰਤੀ ਆਦਿ ਇਹ ਸੱਤ ਧਰਮ ਦੀਆਂ ਪਤਨੀਆਂ ਹਨ ਅਥਵਾ ਇਹ ਸਤ ਇਸਤਰੀ ਵਾਚਕ ਸਦਗੁਣ ਹਨ, ਕੀਰਤੀ ਦੇ ਨਾਲ ਹੋਰਾਂ ਦੇ ਨਾਂ ਹਨ) ਸ਼੍ਰੀ ਵਾਕ੍, ਸਮ੍ਰਿਤਿ, ਮੇਘਾ, ਧ੍ਰਿਤਿ ਅਤੇ ਕ੍ਸ਼ਮਾ ਹਾਂ।

**ਪਦ-ਅਰਥ-ਵਿਸਥਾਰ :-** ੦ ਬ੍ਰਹਤ੍ਸਾਮ ਤਥਾ ਸਾਮ੍ਨਾਮ੍ - ਸਾਮਵੇਦ ਵਿੱਚ ਬ੍ਰਹਤ੍ਸਾਮ ਨਾਂ ਦਾ, ਇੱਕ ਗੀਤ ਹੈ। ਜਿਸ ਰਾਹੀਂ ਇੰਦ੍ਰਰੂਪ ਪਰਮੇਸ਼ਵਰ ਦੀ ਉਸਤਤੀ ਕੀਤੀ ਗਈ ਹੈ। ਅਤਿਰਾਤ੍ਰਯਾਗ ਵਿੱਚ ਇਹ ਇੱਕ ਪ੍ਰਸ਼ਨ ਸ੍ਤੋਤ੍ਰ ਹੈ। ਸਾਮਵੇਦ ਵਿੱਚ ਸਭ ਤੋਂ ਸ਼੍ਰੇਸ਼ਠ ਹੋਣ ਤੇ ਇਸ ਬ੍ਰਹਤ੍ਸਾਮ ਨੂੰ ਭਗਵਾਨ ਨੇ ਆਪਣੀ ਵਿਭੂਤੀ ਕਿਹਾ ਹੈ। 10.22 ਸ਼ਲੋਕ ਵਿੱਚ ਭਗਵਾਨ ਨੇ ਵੇਦਾਂ ਵਿੱਚੋਂ ਸਾਮਵੇਦ ਨੂੰ ਆਪਣੀ ਵਿਭੂਤੀ ਕਿਹਾ ਹੈ। ਏਥੇ 10.35 ਸ਼ਲੋਕ ਵਿੱਚ ਭਗਵਾਨ ਨੇ ਸਾਮਵੇਦ ਵਿੱਚ ਵੀ ਬ੍ਰਹਤ੍ਮਸਾਮ ਨੂੰ ਆਪਣੀ ਵਿਭੂਤੀ ਕਿਹਾ ਹੈ। ੦ ਗਾਯਤ੍ਰੀ ਛੰਦਸ੍ ਸੁਆਮ੍ ਅਹਮ੍ - ਵੇਦਾਂ ਦੀਆਂ ਜਿੰਨੀਆਂ ਛੰਦ ਬੱਧ ਰਚਨਾਵਾਂ ਹਨ, ਉਨ੍ਹਾਂ ਵਿੱਚੋਂ ਗਾਇਤਰੀ ਨੂੰ ਪ੍ਰਮੁੱਖ ਸਥਾਨ ਦਿੱਤਾ ਗਿਆ ਹੈ। ਗਾਇਤਰੀ ਨੂੰ ਵੇਦਾਂ ਦੀ ਜਨਨੀ ਕਿਹਾ ਜਾਂਦਾ ਹੈ। ਏਸੇ ਤੋਂ ਵੇਦ ਪ੍ਰਗਟ ਹੋਏ ਹਨ। ਗਾਇਤਰੀ ਵਿੱਚ ਸਰੂਪ, ਪ੍ਰਾਰਥਨਾ ਤੇ ਧਿਆਨ ਤਿੰਨੇ ਪਰਮਾਤਮਾ ਦੇ ਹੋਣ ਕਾਰਨ, ਇਨ੍ਹਾਂ ਰਾਹੀਂ ਪਰਮਾਤਮਾ ਦੀ ਪ੍ਰਾਪਤੀ ਹੁੰਦੀ ਹੈ। ਇਸ ਲਈ ਭਗਵਾਨ ਗਾਇਤਰੀ ਨੂੰ ਆਪਣੀ ਵਿਭੂਤੀ ਮੰਨਦੇ ਹਨ। ੦ ਮਾਸਾਨਾਮ੍ ਮਾਰ੍ਗ ਸ਼ੀਰਸ਼ਹ ਅਹਮ੍ - ਜਿਸ ਅੰਨ ਤੋਂ ਸੰਪੂਰਣ ਪਰਜਾ ਜਿਉਂਦੀ ਰਹਿੰਦੀ ਹੈ। ਮੀਂਹ ਪੈਣ ਵਾਲੇ ਮਹੀਨੇ ਵਿੱਚ ਅੰਨ ਦੀ ਉਤਪਤੀ ਮਾਰਗ ਸੀਰਸ਼ ਮਹੀਨੇ ਵਿੱਚ ਹੁੰਦੀ ਹੈ। ਏਸੇ ਮਹੀਨੇ ਵਿੱਚ ਨਵੇਂ ਅੰਨ ਤੋਂ ਯਗ ਦੀ ਕਿਰਿਆ ਕੀਤੀ ਜਾਂਦੀ ਹੈ। ਮਹਾਂਭਾਰਤ ਕਾਲ ਵਿੱਚ ਨਵਾਂ ਸਾਲ ਮਾਰਗ ਸੀਰਸ਼ ਤੋਂ ਆਰੰਭ ਹੁੰਦਾ ਸੀ। ਇਨ੍ਹਾਂ ਵਿਸ਼ੇਸ਼ਤਾਵਾਂ ਦੇ ਕਾਰਨ ਭਗਵਾਨ ਨੇ ਮਾਰਗ ਸੀਰਸ਼ ਨੂੰ ਆਪਣੀ ਵਿਭੂਤੀ ਕਿਹਾ ਹੈ। ੦ ਤਰਿਤੁਨਾਮ੍ ਕੁਸਮ ਆਕ੍ਰਹ, ਬਸੰਤ-ਰੁੱਤ ਰੁੱਤਾਂ ਦੀ ਰਾਣੀ ਹੈ ਜਿਸ ਰੁੱਤ ਵਿੱਚ ਬਿਰਖ ਪੌਦੇ ਬਨੱਸਪਤੀ ਫੁੱਲ ਵੇਲਾਂ ਫਲ ਟਹਿਕਦੇ ਹਨ, ਇਸ ਰੁੱਤ ਵਿੱਚ ਨਾ ਵਧਰੇ ਗਰਮੀ ਹੁੰਦੀ ਹੈ ਨਾ ਹੀ ਸਰਦੀ ਵਧੇਰੇ ਹੁੰਦੀ ਹੈ। ਇਸ ਲਈ ਭਗਵਾਨ ਨੇ ਬਸੰਤ ਰੁੱਤ ਨੂੰ ਆਪਣੀ ਵਿਭੂਤੀ ਮੰਨਿਆ ਹੈ।

**ਵਿਆਖਿਆ :-** ਸੰਗੀਤ, ਪ੍ਰਭੂ ਨੂੰ ਮਿਲਣ ਦਾ ਇੱਕ ਸਾਧਨ ਹੈ। ਵੇਦਾਂ ਵਿੱਚੋਂ ਸਾਮਵੇਦ ਅਜਿਹੇ ਪੂਜਾ ਗੀਤਾਂ ਨਾਲ ਭਰਿਆ ਪਿਆ ਹੈ, ਜਿਹੜੇ ਸੰਗੀਤ ਸੁਰਾਂ ਉੱਪਰ ਨਿਰਧਾਰਿਤ ਕੀਤੇ ਗਏ ਹਨ। ਸ਼ਿਵਜੀ ਅਤੇ ਨਾਰਾਇਣ ਦੋਵੇਂ ਸਾਮਵੇਦ ਦੇ ਪੂਜਾ ਗੀਤਾਂ ਦੇ ਬਹੁਤ ਸ਼ੌਕੀਨ ਸਨ। ਰਾਵਨ ਨੇ ਸ਼ਿਵਜੀ ਮਹਾਰਾਜ ਨੂੰ ਸਾਮਵੇਦ ਦੇ ਗੀਤਾਂ ਨਾਲ ਹੀ ਪ੍ਰਭਾਵਿਤ ਕੀਤਾ ਸੀ। ਏਸ ਵੇਦ ਵਿੱਚ ਬ੍ਰਹਤ੍ ਸਾਮ ਇੱਕ ਅਜਿਹਾ ਖੰਡ ਹੈ, ਸਭ ਤੋਂ ਉੱਤਮ ਹੈ। ਇਸ ਖੰਡ ਵਿੱਚ ਸੰਗੀਤ ਤੇ ਗੀਤ ਦਾ ਸੁਮੇਲ ਦਰਸਾਉਣ ਦੀਆਂ ਵਿਧੀਆਂ ਦਾ ਉਲੇਖ ਹੈ। ਛੰਦ ਨੂੰ ਕਵਿਤਾ ਦਾ ਚਰਿੱਤਰ ਮੰਨਿਆ ਜਾਂਦਾ ਹੈ। ਵੇਦਾਂ ਵਿੱਚ ਅਨੇਕਾਂ ਕਿਸਮ ਦੇ ਛੰਦ ਹਨ, ਇਨ੍ਹਾਂ ਵਿੱਚੋਂ ਗਾਇਤਰੀ ਮੰਤਰ ਦੇ ਛੰਦ ਦੀ ਆਪਣੀ ਵਿਸ਼ੇਸ਼ਤਾ ਹੈ। ਭਿੰਨ ਭਿੰਨ ਦੇਵੀਆਂ ਪ੍ਰਤੀ ਸ਼ਰਧਾ ਦਾ ਰੂਪ, ਉਨ੍ਹਾਂ ਦੇਵੀਆਂ ਦੀ ਵਿਸ਼ੇਸ਼ ਆਰਤੀਆਂ ਵਿੱਚ ਮਿਲਦਾ ਹੈ। ਇਨ੍ਹਾਂ ਆਰਤੀਆਂ ਨੂੰ ਵੀ ਗਾਇਤਰੀ ਕਹਿੰਦੇ ਹਨ, ਜਿਵੇਂ ਦੇਵੀ-ਗਾਇਤਰੀ, ਰੁਦਰਾ-ਗਾਇਤਰੀ, ਬ੍ਰਹਮਾ-ਗਾਇਤਰੀ, ਪਰਮਹੰਸਾ-ਗਾਇਤਰੀ। ਇਸ ਕਿਸਮ ਦੀਆਂ ਅਨੇਕਾਂ ਗਾਇਤ੍ਰੀਆਂ ਵੇਦਾਂ ਵਿੱਚ ਮਿਲਦੀਆਂ ਹਨ। ਮਰਗ-ਸਿਰਸਾ ਦਸੰਬਰ ਮਹੀਨੇ ਦੀ ਵਿਸ਼ੇਸ਼ ਮਹੱਤਤਾ ਹੈ। ਸੂਰਜ ਨਿਕਲਣ ਤੋਂ ਪਹਿਲਾਂ ਦੇ ਸਮੇਂ ਨੂੰ ਬ੍ਰਹਮ-ਮਹੂਰਤ ਕਹਿੰਦੇ ਹਨ। ਇਸ ਸਮੇਂ ਅਧਿਆਤਮਕ ਪੂਜਾ ਕਰਨੀ ਬਹੁਤ ਹੀ ਉਚਿੱਤ ਤੇ ਸਾਰਥਿਕ ਮੰਨੀ ਜਾਂਦੀ ਹੈ। ਧਰਤੀ ਦਾ ਜੋ ਸਾਲ ਹੈ, ਦੇਵਤਿਆਂ ਦਾ ਇੱਕ ਦਿਨ ਮੰਨਿਆ ਜਾਂਦਾ ਹੈ। ਮਰਗ-ਸਿਰਸ਼ਾ ਦੇਸੀ ਮਹੀਨਾ ਮਾਘ ਅੰਗਰੇਜ਼ੀ ਮਹੀਨਾ ਦਸੰਬਰ ਜਨਵਰੀ ਮਹੀਨੇ ਵਿੱਚ ਬ੍ਰਹਮ ਮਹੂਰਤ ਪੈਂਦਾ ਹੈ। ਜੇ ਇਸ ਮਹੀਨੇ, ਬ੍ਰਹਮ-ਮਹੂਰਤ ਸਮੇਂ ਪ੍ਰਭੂ ਉਪਾਸਨਾ ਕੀਤੀ ਜਾਵੇ ਤਾਂ ਉਪਾਸਨਾ ਕਰਨ ਵਾਲੇ ਸਾਧਕ ਦੇ ਮਨ ਉੱਪਰ ਬਹੁਤ ਚੰਗਾ ਪ੍ਰਭਾਵ ਪੈਂਦਾ ਹੈ। ਪ੍ਰਭੂ ਏਸ ਮਹੀਨੇ ਨੂੰ ਆਪਣੇ ਨਾਂ ਨਾਲ ਜੋੜਦੇ ਹਨ। ਬਨੱਸਪਤੀ ਦੇਵ ਤੇ ਉਸ ਦੇ ਰਾਜ ਦੀਆਂ ਗਤੀਵਿਧੀਆਂ ਇਸ ਮਹੀਨੇ ਕਿਸੇ ਹੱਦ ਤੱਕ ਵਧੇਰੇ ਠੰਡ ਕਾਰਨ ਮੁਲਤਵੀ ਕਰ ਦਿੱਤੀਆਂ ਜਾਂਦੀਆਂ ਹਨ। ਜਦੋਂ ਬਸੰਤ-ਰੁੱਤ ਆਉਂਦੀ ਹੈ ਤਾਂ ਬਨੱਸਪਤੀ ਮੁੜ ਖਿੜ ਪੈਂਦੀ ਹੈ। ਧਰਤੀ ਉਪਰਲੇ ਸਾਰੇ ਜੀਵ, ਬਨਸਪਤੀ ਦੇ ਨਾਲ ਮੁੜ ਸੁਰਜੀਤ ਹੋ ਜਾਂਦੇ ਹਨ। ਪ੍ਰਭੂ ਏਸੇ ਲਈ ਬਸੰਤ ਮਹੀਨੇ ਨੂੰ ਆਪਣਾ ਸਵੈ ਸਮਝਦੇ ਹੋਏ ਇਸ ਮਹੀਨੇ ਨੂੰ ਸਾਰੀਆਂ ਰੁੱਤਾਂ ਨਾਲੋਂ ਸ਼੍ਰੇਸ਼ਠ ਸਮਝਦੇ ਹਨ।

✪ ✪ ✪

**10.36 ਸ਼ਲੋਕ :**

*द्यूतम् छलयताम् अस्-मि, तेज: तेजस्-विनाम् अहम्।*

*जय: अस्-मि वि-अव-साय:, अस्-मि सद्-त्वम् सत्त्व-वताम् अहम्॥*

***ਦਯੂਤਮ੍ ਛਲਯਤਾਮ੍ ਅਸ੍ਮਿ, ਤੇਜਹ ਤੇਜਸ੍ ਵਿਨਾਮ੍ ਅਹਮ੍।***

***ਜਯਹ ਅਸ੍ਮਿ ਵਿਅਵਸਾਯਹ, ਅਸ੍ਮਿ ਸਦ੍ ਤ੍ਵਮ੍ ਸੱਤ੍ਵ ਵਤਾਮ੍ ਅਹਮ੍॥***

**੦ ਸ਼ਬਦ ਅਰਥ :-** ਦਯੂਤਮ੍ : ਜੂਆ ਖੇਡਣਾ। ਛਲਯਤਾਮ੍ : ਛਲ ਕਪਟ ਨਾਲ। ਅਸ੍ਮਿ : ਮੈਂ। ਤੇਜਹ : ਸ਼ਾਨਦਾਰ, ਠਾਠ ਬਾਠ। ਤੇਜਸ੍ ਵਿਨਾਮ੍ : ਠਾਠ ਬਾਠ ਸੰਬੰਧੀ। ਅਹਮ੍ : ਮੈਂ ਹਾਂ। ਜਯਹ : ਜਿੱਤ। ਅਸ੍ਮਿ : ਮੈਂ। ਵਿਅਵਸਾਯਹ : ਯਤਨ। ਅਸ੍ਮਿ : ਮੈਂ ਹਾਂ। ਸਦ੍ਤਵਮ੍ : ਸਚਿਆਈ ਨੇਕੀ। ਸੱਤਵ ਵਤਾਮ੍ : ਚੰਗਾ ਪਣ। ਅਹਮ੍ : ਮੈਂ।

**੦ ਸ਼ਲੋਕਾਰਥ :-** ਮੈਂ ਛਲ ਕਪਟ ਕਰਨ ਵਾਲਿਆਂ ਵਿੱਚੋਂ ਦਯੂਤ (ਜੂਆ) ਹਾਂ। ਤੇਜੱਸਵੀਆਂ ਵਿੱਚੋਂ ਤੇਜ਼ ਹਾਂ। ਮੈਂ ਜਿੱਤਣ ਵਾਲਿਆਂ ਵਿੱਚੋਂ ਜੈ ਹਾਂ। ਮੈਂ ਨਿਸ਼ੱਚਤ ਕਰਨ ਵਾਲਿਆਂ ਦਾ ਨਿਸ਼ਚਾ ਹਾਂ ਅਤੇ ਸਾਤਵਿਕ ਲੋਕਾਂ ਦਾ ਸਤਿਵ ਹਾਂ।

**ਪਦ-ਅਰਥ-ਵਿਸਥਾਰ :-** ਦ੍ਯੁਤਮ੍ ਛਲਯਾਤਮ੍ ਅਸ੍ਮਿ - ਛਲ ਕਪਟ ਨਾਲ ਦੂਜਿਆਂ ਦੇ ਰਾਜ ਵੈਭਵ ਧਨ, ਸੰਪਤੀ ਆਦਿ ਦਾ ਅਪਹਰਣ ਕਰਨ ਦੀ ਵਿਸ਼ੇਸ਼ ਸਾਮੱਰਥ ਰੱਖਣ ਵਾਲੀ ਜਿਹੜੀ ਵਿੱਦਿਆ ਹੈ, ਉਸ ਨੂੰ ਜੂਆ ਕਹਿੰਦੇ ਹਨ, ਇਸ ਜੂਏ ਨੂੰ ਵੀ ਭਗਵਾਨ ਨੇ ਆਪਣੀ ਵਿਭੂਤੀ ਮੰਨਿਆ ਹੈ। ੦ ਇੰਜ ਕਰੋ, ਇੰਜ ਨਾ ਕਰੋ, ਇਹ ਸ਼ਾਸ਼ਤਰਾਂ ਦਾ ਵਿਧੀ ਨਿਸ਼ੇਧ ਅਖਵਾਉਂਦਾ ਹੈ। ਇਸ ਤਰ੍ਹਾਂ ਵਿਧੀ-ਨਿਸ਼ੇਧ ਦਾ ਵਰਨਣ ਏਥੇ ਨਹੀਂ ਹੈ। ਏਥੇ ਤਾਂ ਵਿਭੂਤੀਆਂ ਦਾ ਵਰਨਣ ਹੈ। ਇਸ ਲਈ ਏਥੇ ਜੂਆ ਖੇਡਣ ਦੀ ਨਿੰਦਾ ਨਹੀਂ ਕੀਤੀ ਗਈ। ਜੂਆ ਛੱਡਣ ਲਈ ਭਗਵਾਨ ਦਾ ਚਿੰਤਨ ਕਰਨ ਦੀ ਲੋੜ ਹੈ। ਜੂਏ ਵਿੱਚ ਭਗਵਾਨ ਦਾ ਚਿੰਤਨ ਦੇਖਣ ਨਾਲ ਜੂਆ ਛੱਡਿਆ ਜਾਵੇਗਾ ਤੇ ਭਗਵਾਨ ਵੱਲ ਮਨ ਲੱਗ ਜਾਵੇਗਾ ਤੇ ਉਸ ਦਾ ਕਲਿਆਣ ਹੋ ਜਾਵੇਗਾ। (7.08, 2.62, 2.63 ਸ਼ਲੋਕਾਂ ਵੱਲ ਧਿਆਨ ਦੇਵੋ) ੦ ਤੇਜਹ ਤੇਜਸ੍ ਵਿਨਾਮ੍ ਅਹਮ੍ - ਮਹਾਂਪੁਰਸ਼ਾਂ ਦੇ ਉਸ ਦੈਵੀ ਸੰਪਤੀ ਵਾਲੇ ਪ੍ਰਭਾਵ ਦਾ ਨਾਂ ਤੇਜ ਹੈ, ਜਿਸ ਦੇ ਸਾਹਮਣੇ ਪਾਪੀ ਪੁਰਸ਼ ਵੀ ਪਾਪ ਕਰਨ ਤੋਂ ਝਿਝਕਦੇ ਹਨ। ਇਸ ਤੇਜ ਨੂੰ ਭਗਵਾਨ ਨੇ ਆਪਣੀ ਵਿਭੂਤੀ ਕਿਹਾ ਹੈ। ੦ ਜਯਹ ਅਸ੍ਮਿ = ਵਿਜੇ ਹਰੇਕ ਵਿਅਕਤੀ ਨੂੰ ਚੰਗੀ ਲੱਗਦੀ ਹੈ। ਵਿਜੇ ਦੀ ਇਹ ਵਿਸ਼ੇਸ਼ਤਾ ਪਰਮਾਤਮਾ ਦੀ ਹੈ। ਵਿਜੇ ਨੂੰ, ਇਸ ਲਈ ਭਗਵਾਨ ਨੇ ਆਪਣੀ ਵਿਭੂਤੀ ਕਿਹਾ ਹੈ। ਵਿਜੇ ਨੂੰ ਆਪਣੀ ਨਾ ਮੰਨ ਕੇ ਭਗਵਾਨ ਦੀ ਵਿਜੇ ਮੰਨਣੀ ਚਾਹੀਦੀ ਹੈ। ੦ ਵਿਅਵਸਾਯਹ ਅਸ੍ਮਿ - ਵਿਅਵਸਾਯਹ ਨਾਂ ਇੱਕ ਨਿਸ਼ੱਚੇ ਦਾ ਹੈ। ਨਿਸ਼ੱਚੇ ਦੀ ਗੀਤਾ ਵਿੱਚ ਬਹੁਤ ਮਹਿਮਾ ਗਾਈ ਗਈ ਹੈ (ਵੇਖੋ 2.41, 2.44, 9.30 ਆਦਿ) ਇਸ ਤਰ੍ਹਾਂ ਭਗਵਾਨ ਦੀ ਤਰਫ਼ ਚੱਲਣ ਦਾ ਜੋ ਨਿਸ਼ੱਚਾ ਹੈ, ਉਸ ਨੂੰ ਭਗਵਾਨ ਆਪਣੀ ਵਿਭੂਤੀ ਮੰਨਦੇ ਹਨ। ਸਾਧਕ ਨੂੰ ਆਪਣਾ ਨਿਸ਼ੱਚਾ ਰੱਖਣ ਦੀ ਸ਼ਕਤੀ ਭਗਵਾਨ ਵੱਲੋਂ ਪ੍ਰਾਪਤ ਸ਼ਕਤੀ ਮੰਨਣੀ ਚਾਹੀਦੀ ਹੈ। ੦ ਸਦ੍ ਤ੍ਵਮ੍ ਸੱਤ੍ਵ ਵਤਾਮ੍ ਅਹਮ੍ - ਸਾਤਵ ਵਿਅਕਤੀਆਂ ਵਿੱਚ ਜੋ ਸਤਵ ਗੁਣ ਹੈ, ਜੋ ਸਾਤਵਿਕ ਭਾਵ ਹਨ ਤੇ ਆਚਰਣ ਹੈ, ਉਹ ਵੀ ਭਗਵਾਨ ਦੀ ਵਿਭੂਤੀ ਹੈ। ਸਾਤਵਿਕ ਭਾਵ - ਰਜੋ ਗੁਣ ਤੇ ਤਮੋਗੁਣ ਭਾਵਾਂ ਨੂੰ ਦਬਾ ਕੇ ਹੀ ਵਧਾਏ ਜਾ ਸਕਦੇ ਹਨ। ਸਾਧਕ ਨੂੰ ਆਪਣੇ ਸਾਤਵਿਕ ਗੁਣ ਨੂੰ ਪਰਮਾਤਮਾ ਦਾ ਗੁਣ ਹੀ ਮੰਨਣਾ ਚਾਹੀਦਾ ਹੈ।

**ਵਿਆਖਿਆ :-** ਚੋਰੀ ਹੋਵੇ ਜਾਂ ਧੋਖਾ-ਦੇਹੀ ਹੋਵੇ ਜਾਂ ਵੱਧ ਕੀਮਤਾਂ ਲੈਣ ਦੀ ਗੱਲ ਹੋਵੇ ਜਾਂ ਅਸਲੀ ਵਸਤਾਂ ਦੀ ਥਾਂ ਨਕਲੀ ਚੀਜ਼ਾਂ ਵੇਚਣ ਦਾ ਮਸਲਾ ਹੋਵੇ - ਇਹ ਸਾਰੇ ਮਾਮਲੇ ਮੱਕਾਰੀ ਅਥਵਾ ਪ੍ਰਪੰਚ ਵਾਲੇ ਹਨ। ਜੂਆ ਖੇਡਣਾ ਵੀ ਏਸੇ ਲੜੀ ਵਿੱਚ ਆਉਂਦਾ ਹੈ। ਪਰ ਸਰਕਾਰ ਤੇ ਲੋਕ ਇੱਕ ਖਾਸ ਕਿਸਮ ਦੇ ਜੂਏ ਨੂੰ ਨਿਯਮਤ ਕਾਨੂੰਨ ਅਨੁਸਾਰ ਬਣਾ ਲੈਂਦੇ ਹਨ। ਜਿਵੇਂ ਘੋੜਿਆਂ ਦੀ ਦੌੜ ਤੇ ਸ਼ਰਤ ਲਗਾਉਣੀ, ਕਾਨੂੰਨੀ ਜੂਆ ਉਚਿੱਤ ਹੈ। ਡਾਈਸ ਉੱਪਰ ਜੂਆ ਖੇਡਣਾ ਠੀਕ ਹੈ। ਪਰ ਖੁੱਲ੍ਹੇਆਮ ਧੋਖਾ ਹੁੰਦਾ ਹੈ। ਨਰਦਾਂ ਤੇ ਪਾਸਾ (ਡਾਈਸ) ਉੱਪਰ ਜੂਆ ਖੇਡਣ ਦੀ ਪ੍ਰਕਿਰਿਆ ਕੌਰਵ ਪਾਂਡਵਾਂ ਦੀ ਅਜਿਹੀ ਖੇਡ ਸੀ, ਜਿਸ ਨੇ ਪਾਂਡਵ, ਤਬਾਹ ਕਰ ਦਿੱਤੇ ਸਨ। ਜੂਆ ਖੇਡਣਾ ਚਤੁਰਤਾ ਬੁੱਧੀਮਤਾ ਅਤੇ ਦਿਮਾਗ਼ ਦੀ ਲੋੜ ਹੈ। ਬੁੱਧੀ ਕੇਵਲ ਪ੍ਰਭੂ ਹੀ ਦਿੰਦਾ ਹੈ। ਜਿਵੇਂ ਧੋਖੇ ਲਈ ਲੈਂਪ ਦੀ ਵੀ ਲੋੜ ਹੈ ਜੇਕਰ ਰਾਤ ਦਾ ਸਮਾਂ ਹੋਵੇ। ਏਸੇ ਤਰ੍ਹਾਂ ਲੈਂਪ ਦੀ ਰੌਸ਼ਨੀ ਵਿੱਚ ਧਾਰਮਕ ਗਰੰਥ ਵੀ ਪੜ੍ਹਦੇ ਹਾਂ। ਬ੍ਰਹਿਮੰਡੀ-ਬੁੱਧੀ-ਮਤਾ ਦੀ ਚੰਗੇ ਮੰਦੇ ਕੰਮਾਂ ਲਈ ਜ਼ਰੂਰੀ ਹੈ। ਜਿਵੇਂ ਰਾਤ ਨੂੰ ਲੈਂਪ ਦੀ ਰੌਸ਼ਨੀ ਉੱਪਰ ਖੇਡੇ ਜੂਆ ਦਾ ਕੋਈ ਪ੍ਰਭਾਵ ਨਹੀਂ ਪੈਂਦਾ, ਜੂਆ ਖੇਡਣ ਦੀ ਭੈੜੀ ਆਦਤ ਏਸੇ ਤਰ੍ਹਾਂ ਬ੍ਰਹਿਮੰਡੀ ਬੁੱਧੀ ਉੱਪਰ ਕੋਈ ਪ੍ਰਭਾਵ ਨਹੀਂ ਪਾ ਸਕਦੀ। ਇਸ ਸੰਬੰਧੀ ਪ੍ਰਭੂ ਨੇ ਇਸ ਦਾ ਉਲੇਖ ਕੀਤਾ ਹੈ। ਤੇਜ਼ ਸ਼ਬਦ ਠਾਠ ਬਾਠ ਦਾ ਪ੍ਰਤੀਕ ਹੈ। ਚਮਤਕਾਰੀ, ਸਜਾਵਟ ਚੰਗੀ ਸਿਹਤ ਦੀ ਨਿਸ਼ਾਨੀ ਹੈ ਪਰ ਜਿਸ ਰਾਹੀਂ ਇੱਛਾਵਾਂ ਉੱਪਰ ਨਿਅੰਤਰਣ ਕੀਤਾ ਜਾਂਦਾ ਹੈ, ਉਹ ਤੇਜ਼ ਹੈ। ਵਿਜੇ; ਭੈੜ ਬੁਰਿਆਈ ਦੇ ਅੰਤ ਅਤੇ ਚੰਗਿਆਈ ਦੀ ਸਥਾਪਤੀ ਦੀ ਸਾਰਥਿਕਤਾ ਲਈ ਹੁੰਦੀ ਹੈ। ਸ਼ਰਧਾ ਤੇ ਪਰਪੱਕਤਾ ਨਾਲ ਲਾਭਕਾਰੀ ਤੇ ਚੰਗੇ ਗੁਣਾਂ ਨੂੰ ਅਮਲ ਵਿੱਚ ਲਿਆਉਣ ਦਾ ਨਾਂ ਵਿਆਵਸਯਹ ਹੈ। ਇਹ ਨੇਕੀ ਸਤਿ ਦੀ ਮਹਾਨ ਪ੍ਰਾਪਤੀ ਬਣਦੀ ਹੈ। ਇਸਨੂੰ ਅਪਣਾਉਣ ਵਾਲਾ ਵਿਅਕਤੀ ਪ੍ਰਭੂ ਦੇ ਨੇੜੇ ਹੁੰਦਾ ਹੈ। ਏਸੇ ਤਰ੍ਹਾਂ ਸਤਿਵ ਵੀ ਨੇਕੀ ਸਤਿ ਦਾ ਸੰਕਲਪ ਹੈ। ਸਤੋ ਗੁਣ ਪ੍ਰਕ੍ਰਿਤੀ ਦੇ ਤਿੰਨਾਂ ਗੁਣਾਂ ਵਿੱਚੋਂ ਸਭ ਤੋਂ ਸਰਬੋਤਮ ਹੈ।

✪ ✪ ✪

**10.37 ਸ਼ਲੋਕ :**

*वृष्णीनाम् वासुदेव: अस्-मि, पाण्डवानाम् धनम्-जय:। मुनीनाम् अपि अहम् वि-आस:, कवीनाम् उशना कवि:॥*

***ਵ੍ਰਸ਼ਣੀ-ਨਾਮ੍ ਵਾਸੁਦੇਵਹ ਅਸ੍ਮਿ, ਪਾਂਡਵਾਨਾਮ੍ ਧਨਮ੍ਜਯਹ।***
***ਮੁਨੀ ਨਾਮ੍ ਅਪਿ ਅਹਮ੍ ਵਿਆਸਹ, ਕਵੀਨਾਮ੍ ਓਸ਼ਨਾ ਕਵਿਹ॥***

**੦ ਸ਼ਬਦ ਅਰਥ :-** ਵ੍ਰਸ਼ਣੀਨਾਮ੍ : ਵ੍ਰਸ਼ਣੀਆਂ ਵਿੱਚੋਂ। ਵਾਸੁਦੇਵਹ : ਵਾਸੁਦੇਵਾ। ਅਸ੍ਮਿ : ਮੈਂ। ਪਾਂਡਵਾ ਨਾਮ੍ : ਪਾਂਡਵਾਂ ਵਿੱਚੋਂ। ਧਨਮ੍ਜਯਹ : ਧਨੰਨਜਯਾ। ਮੁਨੀ ਨਾਮ੍ : ਮੁਨੀਆਂ ਵਿੱਚੋਂ। ਅਪਿ : ਭੀ। ਅਹਮ੍ : ਮੈਂ। ਵਿਆਸਹ : ਵਿਆਸਾ। ਕਵੀਨਾਮ੍ : ਕਵੀਆਂ ਵਿੱਚੋਂ। ਓਸ਼ਾਨਾ ਕਵਿਹ : ਉਸ਼ਾਨ ਕਵੀ।

**੦ ਸ਼ਲੋਕਾਰਥ :-** ਮੈਂ ਵ੍ਰਸ਼ਣ ਵੰਸੀਆਂ (ਇਕ ਜਾਤੀ ਦਾ ਨਾਂ) ਵਿੱਚੋਂ ਵਾਸੁਦੇਵ (ਕ੍ਰਿਸ਼ਨ) ਹਾਂ। ਪਾਂਡਵਾਂ ਵਿੱਚੋਂ ਧਨੰਨਜਯ ਹਾਂ। ਮੈਂ ਮੁਨੀਆਂ ਵਿੱਚੋਂ ਵਿਆਸ ਹਾਂ ਅਤੇ ਕਵੀਆਂ ਵਿੱਚੋਂ ਓਸ਼ਾਨਾ ਕਵੀ ਹਾਂ (ਅਰਥਾਤ ਕਵੀ ਸ਼ੁਕ੍ਰਆਚਾਰੀਆ ਵੀ ਮੈਂ ਹੀ ਹਾਂ)

**ਪਦ-ਅਰਥ-ਵਿਸਥਾਰ :-** ਵ੍ਰਸ਼ਨੀ ਨਾਮ੍ ਵਾਸੁਦੇਵਹ ਅਸ੍ਮਿ = ਏਥੇ ਭਗਵਾਨ ਸ਼੍ਰੀ ਕ੍ਰਿਸ਼ਨ ਦੇ ਅਵਤਾਰ ਦਾ ਵਰਨਣ ਨਹੀਂ ਹੈ। ਫਿਰ ਵੀ ਵਿਸ਼ਨੂੰ ਵੰਸ਼ੀਆਂ ਵਿੱਚ ਜੋ ਵਿਸ਼ੇਸ਼ਤਾ ਹੈ, ਉਸ ਵਿਸ਼ੇਸ਼ਤਾ ਨੂੰ ਭਗਵਾਨ ਨੇ ਆਪਣਾ ਵਿਭੂਤੀ ਰੂਪ ਤੋਂ ਵਰਨਣ ਕੀਤਾ ਹੈ। ਏਥੇ ਭਗਵਾਨ ਦਾ ਆਪਣੇ ਆਪ ਨੂੰ ਵਿਭੂਤੀ ਰੂਪ ਤੋਂ ਕਹਿਣ ਦਾ ਮੰਤਵ ਤਾਂ ਸੰਸਾਰ ਦੀ ਦ੍ਰਿਸ਼ਟੀ ਤੋਂ ਹੈ। ਸਰੂਪ ਦੀ ਦ੍ਰਿਸ਼ਟੀ ਤੋਂ ਉਹ ਸਾਖਸ਼ਾਤ ਭਗਵਾਨ ਹਨ। ਇਸ ਅਧਿਆਇ ਵਿੱਚ ਜਿੰਨੀਆਂ ਵਿਭੂਤੀਆਂ ਦਾ ਜ਼ਿਕਰ ਹੈ, ਉਹ ਸੰਸਾਰ ਦੀ ਦ੍ਰਿਸ਼ਟੀ ਤੋਂ ਹੈ। ਤੱਤਵ ਰੂਪ ਤੋਂ ਉਹ ਪਰਮਾਤਮਾ ਸਰੂਪ ਹੀ ਹਨ। ੦ ਪਾਂਡਵਾ ਨਾਮ੍ ਧਨਮ੍ ਜਯਹ - ਪਾਂਡਵਾਂ ਵਿੱਚੋਂ ਅਰਜਨ ਦੀ ਜੋ ਵਿਸ਼ੇਸ਼ਤਾ ਹੈ - ਉਹ ਵਿਸ਼ੇਸ਼ਤਾ ਭਗਵਾਨ ਦੀ ਹੈ। ਇਸ ਲਈ ਭਗਵਾਨ ਨੇ, ਅਰਜਨ ਨੂੰ ਵੀ ਆਪਣੀ ਵਿਭੂਤੀ ਮੰਨਿਆ ਹੈ। ੦ ਮੁਨੀਨਾਮ੍ ਅਪਿ ਅਹਮਮ ਵਿਆਸਹ - ਵੇਦਾਂ ਦਾ ਚਾਰ ਭਾਗਾਂ ਵਿੱਚ ਵਿਭਾਗ, ਪੁਰਾਣ, ਉਪ-ਪੁਰਾਣ, ਮਹਾਭਾਰਤ ਆਦਿ ਜੋ ਕੁੱਝ ਸੰਸਕ੍ਰਤ-ਵਾਙਮਯ ਹੈ, ਉਹ ਸਾਰੇ ਦਾ ਸਾਰਾ ਵਿਆਸਜੀ ਦੀ ਕਿਰਪਾ ਦਾ ਫਲ ਹੈ। ਅੱਜ ਵੀ ਜੇ ਕੋਈ ਨਵੀਂ ਰਚਨਾ ਕਰਦਾ ਹੈ, ਇਹ ਵਿਆਸ ਜੀ ਦੀ ਕਿਰਪਾ ਮੰਨੀ ਜਾਂਦੀ ਹੈ। ਸਾਰਿਆਂ ਮੁਨੀਆਂ ਵਿੱਚੋਂ ਵਿਆਸ ਜੀ ਮੁੱਖ ਹਨ। ਇਸ ਲਈ ਭਗਵਾਨ ਨੇ ਵਿਆਸ ਜੀ ਨੂੰ ਆਪਣੀ ਵਿਭੂਤੀ ਕਿਹਾ ਹੈ। ੦ ਕਵੀ ਨਾਮ੍ ਓਸ਼ਨਾ ਕਵਿਹ - ਸ਼ਾਸਤ੍ਰੀਯ ਸਿਧਾਤਾਂ ਨੂੰ ਠੀਕ ਤਰ੍ਹਾਂ ਨਾਲ ਜਾਣਨ ਵਾਲੇ ਜਿੰਨੇ ਵੀ ਪੰਡਿਤ ਹਨ, ਉਹ ਸਾਰੇ ਕਵੀ ਅਖਵਾਉਂਦੇ ਹਨ। ਉਨ੍ਹਾਂ ਵਿੱਚੋਂ ਸ਼ੁਕਰਅਚਾਰੀਆ ਮੁੱਖ ਹਨ। ਸ਼ੁਕਰਅਚਾਰੀਆ ਸੰਜੀਵਨੀ ਵਿੱਦਿਆ ਦੇ ਗਿਆਤਾ ਹਨ। ਇਨ੍ਹਾਂ ਦੀ ਸ਼ੁਕਰਨੀਤੀ ਪ੍ਰਸਿੱਧ ਹੈ। ਇਨ੍ਹਾਂ ਦੇ ਗੁਣਾਂ ਕਾਰਨ ਭਗਵਾਨ ਇਨ੍ਹਾਂ ਨੂੰ ਵੀ ਆਪਣੀ ਵਿਭੂਤੀ ਮੰਨਦੇ ਹਨ। ਵਿਭੂਤੀਆਂ ਦੀ ਮਹੱਤਤਾ ਭਗਵਾਨ ਦੀ ਮਹੱਤਤਾ ਮੰਨ ਲੈਣੀ ਜ਼ਰੂਰੀ ਹੈ।

**ਵਿਆਖਿਆ :-** ਯਾਦਵ, ਵ੍ਰਸ਼ਣੀ ਜ਼ਾਤੀ ਵਿੱਚੋਂ ਹਨ। ਇਨ੍ਹਾਂ ਨੂੰ ਵ੍ਰਸ਼ਣੀ ਕਹਿੰਦੇ ਹਨ। ਕ੍ਰਿਸ਼ਨ, ਵਾਸੁਦੇਵ ਦੇ ਸਪੁੱਤਰ ਸਨ, ਏਸੇ

ਲਈ ਉਨ੍ਹਾਂ ਨੂੰ ਵਾਸੁਦੇਵ ਕਹਿੰਦੇ ਹਨ। ਯਾਦਵਾਂ ਵਿੱਚੋਂ ਸ਼੍ਰੇਸ਼ਠ ਕੇਵਲ ਕ੍ਰਿਸ਼ਨ ਹਨ। ਅਰਜਨ ਨੂੰ ਧਨੰਨਜਯਾ ਇਸ ਲਈ ਕਹਿੰਦੇ ਸਨ, ਕਿ ਉਹ ਅਨੇਕਾਂ ਰਾਜਾਂ ਦੇ ਖਜ਼ਾਨੇ ਦਾ ਮਾਲਕ ਸੀ। ਉਹ ਆਪਦੀ ਦੌਲਤ ਲੋਕ ਹਿੱਤ ਤੇ ਸਮਾਜ ਉਸਾਰੀ ਲਈ ਹੀ ਖਰਚ ਕਰਦਾ ਸੀ। ਜਦੋਂ ਉਹ ਅਰਜਨ ਨੂੰ ਕਹਿੰਦਾ ਹੈ ਕਿ ਉਹ ਅਰਜਨ ਹੈ, ਯੁਧਿਸ਼ਟਰ ਨਹੀਂ, ਤੇ ਉਨ੍ਹਾਂ ਦੇ ਇਸ ਕਥਨ ਦੇ ਵਿਸ਼ੇਸ਼ ਅਰਥ ਹਨ। ਇਸ ਦੇ ਅਰਥ ਹਨ ਕਿ ਉਹ (ਅਰਜਨ) ਪ੍ਰਭੂ ਦੇ ਹਮੇਸ਼ਾ ਨਾਲ ਹੈ। ਇਸ ਦੀ ਵਿਸ਼ੇਸ਼ ਮਹੱਤਤਾ ਹੈ। ਮੁੰਨੀ ਉਹ ਹੈ, ਜੋ ਆਪਣੇ ਮਨ ਨੂੰ ਅੰਦਰ ਵੱਲ ਸਾਧਨਾ ਵਿਧੀ ਨਾਲ ਸਾਧਦਾ ਹੈ ਤੇ ਦੈਵੀ ਸ਼ਕਤੀ ਦਾ ਅਨੁਭਵ ਕਰਦਾ ਹੈ। ਵਿਆਸ ਰਿਸ਼ੀ ਪੱਕੇ ਮੁਨੀ ਸਨ। ਆਪ ਨੂੰ ਵੇਦ ਵਿਆਸ ਬਦਰਾਇਣਾ ਵੀ ਕਿਹਾ ਜਾਂਦਾ ਹੈ। ਆਪ ਨੂੰ ਦਵੇਪਯਾਨਾ ਜਾਂ ਕ੍ਰਿਸ਼ਨ ਦੇਵਪਯਾਨਾ ਵੀ ਕਿਹਾ ਜਾਂਦਾ ਹੈ। ਕਿਉਂਕਿ ਆਪ ਦਾ ਰੰਗ ਕਾਲ਼ਾ ਸੀ। ਵਿਆਸ ਜੀ ਨੇ ਵੇਦਾਂ ਦੀ ਸੰਪਾਦਨਾ ਕੀਤੀ ਸੀ ਤੇ ਵੇਦਾਂਤ ਸੂਤਰਾਂ ਦੀ ਰਚਨਾ ਕੀਤੀ ਸੀ। ਆਪਦੀ ਮਾਤਾ ਸਤਿਆਵਤੀ ਹੈ। ਮਹਾਂਭਾਰਤ ਤੇ ਅਠਾਰਾਂ ਪੁਰਾਣ ਆਪ ਦੀਆਂ ਰਚਨਾਵਾਂ ਹਨ। ਆਪ ਬ੍ਰਹਮ-ਗਿਆਨੀ ਸੁਕਯਾ ਦੇ ਪਿਤਾ ਸਨ। ਆਪ ਨੂੰ ਵਿਸ਼ਨੂੰ ਦੇ ਅਵਤਾਰ ਰੂਪ ਵਿੱਚ ਮੰਨਿਆ ਜਾਂਦਾ ਹੈ। ਜੋ ਹਰ ਵਸਤੂ ਦੇ ਗਿਆਨ ਦਾ ਗਿਆਤਾ ਹੈ, ਉਹ ਕਵੀ ਹੈ। ਪਰੰਤੂ ਪਿੱਛੋਂ ਕਵਿਤਾ ਦੀ ਰਚਨਾ ਕਰਨ ਵਾਲਾ ਹੀ ਕਵੀ ਮੰਨਿਆ ਗਿਆ ਹੈ। ਓਸ਼ਾਨਾ ਕਵੀ ਬਹੁਤ ਪ੍ਰਸਿੱਧ ਹੋਏ ਹਨ। ਆਪ ਨੂੰ ਸੁਕਰਯ ਵੀ ਕਿਹਾ ਗਿਆ ਹੈ। ਆਪ ਅਜਿਹੇ ਪੁਰਸ਼ ਬੁੱਧੀਮਾਨ ਸਨ ਕਿ ਮੁਰਦਾ ਵਿਅਕਤੀ ਨੂੰ ਜੀਵਨ ਪ੍ਰਦਾਨ ਕਰਨ ਦੀ ਸ਼ਕਤੀ ਰੱਖਦੇ ਹਨ। ਆਪ ਨੇ ਅਸੁਰਯ ਲੋਕਾਂ ਨੂੰ ਸਿੱਖਿਆ ਦਿੱਤੀ ਸੀ, ਜਿਹੜੇ ਬਹੁਤ ਹੀ ਸ਼ਕਤੀਸ਼ਾਲੀ ਮੰਨੇ ਜਾਂਦੇ ਹਨ।

✪ ✪ ✪

**10.38 ਸ਼ਲੋਕ :**

*दण्डः दमयताम् अस्-मि, नी-तिः अस्-मि जिगीषताम्। मौनम् च एव अस्-मि गुह्-यानाम्, ज्ञानम् ज्ञा-न-वताम् अहम्॥*

***ਦੰਡਹ ਦਮਯਤਾਮ੍ ਅਸ੍ਮਿ, ਨੀਤਿਹ ਅਸ੍ਮਿ ਜਿਗੀਸ਼ਤਾਮ੍।***

***ਮੌਨਮ੍ ਚ ਏਵ ਅਸ੍ਮਿ ਗੂਹ੍ ਯਾਨਾਮ੍, ਗਯ੍ਾਨਮ੍ ਗ੍ਯ੍ਾਨਵਤਾਮ੍ ਅਹਮ੍॥***

**੦ ਸ਼ਬਦ ਅਰਥ :-** ਦੰਡਹ : ਰਾਜ ਸ਼ਕਤੀ ਪ੍ਰਭੂਤੱਵ। ਦਮਯਤਾਮ੍ : ਸਜ਼ਾ ਦੇਣ ਵਾਲਿਆਂ ਵਿੱਚੋਂ। ਅਸ੍ਮਿ : ਮੈਂ ਹਾਂ। ਨੀਤਿਹ : ਨੀਤੀ ਵਾਨਤਾ। ਅਸ੍ਮਿ : ਮੈਂ ਹਾਂ। ਜਿਗੀਸ਼ਤਾਮ੍ : ਉਨ੍ਹਾਂ ਵਿੱਚੋਂ ਜਿਹੜੇ ਵਿਜੇ ਦੇ ਅਭਿਲਾਸ਼ੀ ਹਨ। ਮੌਨਮ੍ : ਚੁੱਪ, ਖਾਮੋਸ਼ੀ। ਚ : ਅਤੇ। ਏਵ : ਭੀ। ਅਸ੍ਮੀ : ਮੈਂ ਹਾਂ। ਗੁਹ੍ਯਾ ਨਾਮ੍ : ਭੇਤਾਂ, ਗੁਪਤ ਚੀਜ਼ਾਂ ਵਿੱਚ। ਗਿਆਨਮ੍ : ਗਿਆਨ। ਗਯ੍ਾਨ੍ਮ੍ : ਗਿਆਤਾਂ ਦੇ ਵਿਚਕਾਰ। ਅਹਮ੍ : ਮੈਂ।

**੦ ਸ਼ਲੋਕਾਰਥ :-** ਦਮਨ ਕਰਨ ਵਾਲਿਆਂ ਵਿੱਚ ਦੰਡ (ਦਮਨ ਸ਼ਕਤੀ) ਹਾਂ। ਜਿੱਤਣ ਵਾਲਿਆਂ ਦੀਆਂ ਇੱਛਾਵਾਂ ਵਿੱਚ ਨੀਤੀ ਹਾਂ। ਮੈਂ ਗੋਪੀਨੀਆਂ ਭਾਵਾਂ ਵਿੱਚੋਂ ਮੌਨ ਹਾਂ। ਗਿਆਨਵਾਨਾਂ ਵਿੱਚੋਂ ਗਿਆਨ ਹਾਂ।

**ਪਦ-ਅਰਥ-ਵਿਸਥਾਰ :-** ੦ ਦੰਡਹ ਦਮਯਤਾਮ੍ ਅਸ੍ਮਿ = ਦ੍ਰਿਸ਼ਟੀ ਨੂੰ ਦੁਸ਼ਟਤਾ ਤੋਂ ਬਚਾ ਕੇ ਸਨ੍ਮਾਰਗ 'ਤੇ ਲਿਆਉਣ ਲਈ ਦੰਡ ਨੀਤੀ ਮੁੱਖ ਨੀਤੀ ਹੈ। ਇਸ ਨੀਤੀ ਨੂੰ ਵੀ ਭਗਵਾਨ ਆਪਣੀ ਵਿਭੂਤੀ ਕਹਿੰਦੇ ਹਨ। ੦ ਨੀਤਿਹ ਅਸ੍ਮਿ ਜਿਗੀਸ਼ਤਾਮ੍ - ਨੀਤੀ ਦਾ ਆਸਰਾ ਲੈਣ 'ਤੇ ਹੀ ਮਨੁੱਖ ਵਿਜੇ ਪ੍ਰਾਪਤ ਕਰਦਾ ਹੈ, ਨੀਤੀ ਨਾਲ ਹੀ ਵਿਜੇ ਠਹਿਰ ਜਾਂਦੀ ਹੈ। ਇਸ ਲਈ ਨੀਤੀ ਨੂੰ ਭਗਵਾਨ ਆਪਣੀ ਵਿਭੂਤੀ ਮੰਨਦੇ ਹਨ। ੦ ਮੌਨਮ੍ਚ ਏਵ ਅਸ੍ਮਿ ਗੁਹ੍ ਯਾਨਾਮ੍ - ਗੁਪਤ ਰੱਖਣ ਯੋਗ ਜਿੰਨੇ ਵੀ ਭਾਵ ਹਨ, ਉਨ੍ਹਾਂ ਸਾਰਿਆਂ ਵਿੱਚ ਮੌਨ (ਚੁੱਪ ਰਹਿਣਾ) ਮੁੱਖ ਹੈ, ਕਿਉਂਕਿ ਚੁੱਪ ਰਹਿਣ ਵਾਲੇ ਵਿਅਕਤੀ ਨੂੰ ਕੋਈ ਨਹੀਂ ਜਾਣ ਸਕਦਾ। ਗੁਪਤ ਭਾਵਾਂ ਵਿੱਚ ਮੌਨ ਨੂੰ ਭਗਵਾਨ ਆਪਣੀ ਵਿਭੂਤੀ ਮੰਨਦੇ ਹਨ। ੦ ਗ੍ਯ੍ਾਨਮ੍ ਗ੍ਯ੍ਾਨ ਵਤਾਮ੍ ਅਹਮ੍ - ਸੰਸਾਰ ਵਿੱਚ ਕਲਾ ਕੌਸ਼ਲ ਆਦਿ ਨੂੰ ਜਾਣਨ ਵਾਲਿਆਂ ਵਿੱਚ ਜੋ ਗਿਆਨ ਜਾਣਕਾਰੀ ਹੈ, ਉਹ ਭਗਵਾਨ ਦੀ ਵਿਭੂਤੀ ਹੈ। ਭਾਵ ਇਹ ਹੈ ਕਿ ਅਜਿਹਾ ਗਿਆਨ ਆਪਣੇ ਆਪ ਵਿੱਚ ਤੇ ਦੂਜਿਆਂ ਵਿੱਚ ਦੇਖਣ ਵਿੱਚ ਆਵੇ ਤਾਂ ਇਸ ਨੂੰ ਭਗਵਾਨਦੀ ਵਿਭੂਤੀ ਮੰਨਣੀ ਚਾਹੀਦੀ ਹੈ। ਇਨ੍ਹਾਂ ਸਾਰੀਆਂ ਵਿਭੂਤੀਆਂ ਦੀ ਵਿਲੱਖਣਤਾ ਭਗਵਾਨ ਦੀ ਹੀ ਹੈ।

**ਵਿਆਖਿਆ :-** ਰਾਜੇ ਦਾ ਫਰਜ਼ ਹੁੰਦਾ ਹੈ ਕਿ ਉਹ ਗ਼ਲਤੀ ਕਰਨ ਵਾਲਿਆਂ, ਕਸੂਰ ਕਰਨ ਵਾਲਿਆਂ ਨੂੰ ਸਜ਼ਾ ਦੇਵੇ। ਅੰਮ੍ਰਿਤ ਪ੍ਰਾਪਤੀ (ਸਾਗਰ-ਮੰਥਨ ਪ੍ਰਕ੍ਰਿਆ) ਇੱਕ ਸਜ਼ਾ ਦੇਣ ਦਾ ਪ੍ਰਤੀਕਾਤਮਕ ਕਾਰਜ ਹੀ ਸੀ ਜਿਸ ਨਾਲ ਨਿਆਇ ਕੀਤਾ ਗਿਆ ਸੀ। ਕਸੂਰਵਾਰ ਨੂੰ ਜਦੋਂ ਸਜ਼ਾ ਦਿੱਤੀ ਜਾਂਦੀ ਹੈ ਤਾਂ ਉਹ ਸਮਝਦਾ ਹੈ ਕਿ ਉਸ ਨਾਲ ਨਿਆਇ ਹੀ ਕੀਤਾ ਗਿਆ ਹੈ। ਇੰਜ ਉਹ ਭਾਵੇਂ ਬੋਲਕੇ ਨਾ ਕਹੇ, ਅੰਦਰੋਂ ਮਨ ਤੋਂ ਜ਼ਰੂਰ ਅਹਿਸਾਸ ਕਰਦਾ ਹੈ। ਇਹ ਸਾਧਾਰਣ ਆਦਮੀ ਨੂੰ ਸਿੱਖਿਆ ਵੀ ਮਿਲਦੀ ਹੈ। ਜਦੋਂ ਮੁਜਰਮ ਸਜ਼ਾ ਪ੍ਰਾਪਤ ਕਰਦਾ ਹੈ। ਇਹ ਸਜ਼ਾ ਦੇਣ ਦੀ ਪ੍ਰਕਿਰਿਆ ਵੀ ਪ੍ਰਭੂ ਦੀ ਬਖਸ਼ਸ਼ ਹੀ ਹੈ। ਜਿਵੇਂ ਜਦੋਂ ਕੋਈ ਬਿਮਾਰੀ ਆਉਂਦੀ ਹੈ ਤੇ ਫਿਰ ਉਸ ਦਾ ਇਲਾਜ ਹੁੰਦਾ ਹੈ ਤਾਂ ਦਰਅਸਲ ਇਹ ਪ੍ਰਕ੍ਰਿਤੀ ਵੱਲੋਂ ਜਾਣੇ ਅਣਜਾਣੇ ਜੋ ਬਕਾਇਦਗੀਆਂ ਅਥਵਾ ਗ਼ਲਤੀਆਂ ਹੋ ਜਾਂਦੀਆਂ ਹਨ। ਉਨ੍ਹਾਂ ਬਦਲੇ ਮਿਲੀ ਸਜ਼ਾ ਹੀ ਤਾਂ ਹੁੰਦੀ ਹੈ। ਈਸ਼ਵਰ ਅਸਾਡੇ ਲਈ ਯਾਮਾ (ਨਿਅੰਤਰਣ ਕਰਨ ਵਾਲਾ) ਵੀ ਹੈ ਅਤੇ ਰਾਜਾ ਵੀ ਹੈ। ਜੋ ਅਸਾਨੂੰ ਸਾਡੀਆਂ ਗ਼ਲਤੀਆਂ ਦੀ ਸਜ਼ਾ ਵੀ ਦਿੰਦਾ ਹੈ। ਏਸੇ ਤਰ੍ਹਾਂ ਨੀਤੀ, ਏਥੇ ਨੀਤੀਵਾਨਤਾ ਦੇ ਅਰਥਾਂ ਵਿੱਚ ਲਈ ਗਈ ਹੈ। ਨੀਤੀ ਤੋਂ ਭਾਵ ਠੀਕ ਵਰਤਾਓ, ਠੀਕ ਸੰਬੰਧ, ਠੀਕ ਵਿਵਹਾਰ ਅਥਵਾ ਠੀਕ ਆਚਰਣ ਹੈ। ਇਹ ਸਦਗੁਣ ਨੀਤੀ ਤੋਂ ਉਪਜਣ ਵਾਲੇ ਗੁਣ ਹਨ। ਜੇ ਕੋਈ ਜਿੱਤ ਵੀ ਪ੍ਰਾਪਤ ਕਰਦਾ ਹੈ ਤੇ ਇਹ ਜਿੱਤ ਗ਼ਲਤ ਢੰਗ ਅਪਣਾ ਕੇ ਪ੍ਰਾਪਤ ਕੀਤੀ ਹੈ ਉਹ ਜਿੱਤ ਚਿਰ ਸਥਾਈ ਨਹੀਂ ਹੁੰਦੀ। ਇਸ ਨਾਲ ਨਵੀਆਂ ਉਲਝਣਾਂ ਪੈਦਾ ਹੁੰਦੀਆਂ ਹਨ। ਕੁਲੀਨ ਅਥਵਾ ਉੱਤਮ ਵਧੀਆਂ ਨਾਲ ਪ੍ਰਾਪਤ ਕੀਤੀ ਜਿੱਤ ਕੁਲੀਨ ਤੇ ਉੱਤਮ ਸਿਰਜਨਾਤਮਕ ਕੰਮ ਨੂੰ ਜਨਮ ਦਿੰਦੀ ਹੈ। ਆਪਸੀ ਰਿਸ਼ਤਿਆਂ ਵਿੱਚ ਤੰਦਰੁਸਤ ਸਵੱਛ ਨੀਤੀ ਧਾਰਨ ਕਰਨੀ ਨੀਤੀਵਾਨਤਾ ਹੈ। ਅਜਿਹੀ ਨੀਤੀ ਹੀ ਦੈਵੀ-ਸ਼ਕਤੀ ਦੀ ਢਾਲ ਬਣਦੀ ਹੈ। ਭੇਦ ਉਹ ਹੈ, ਜੋ ਹਰ ਕਿਸੇ ਨਾਲ ਕੋਈ ਜਾਣਕਾਰੀ ਸਾਂਝੀ ਨਾ ਕੀਤੀ ਜਾਵੇ, ਨਾ ਮਨ ਦੀ ਗੱਲ ਕਿਸੇ ਨੂੰ ਦੱਸੀ ਜਾਵੇ। ਵਿਸ਼ੇਸ਼ ਪ੍ਰਾਕ੍ਰਿਤਕ ਸਾਧਨਾਂ ਨੂੰ ਕਾਨੂੰਨੀ ਜ਼ਾਬਤੇ ਵਿੱਚ ਬੰਨ੍ਹਣਾ ਗੁਪਤ ਰੱਖਿਆ ਜਾਂਦਾ ਹੈ ਤਾਂ ਕਿ ਕੁੱਝ ਕੁ ਨੂੰ ਹੀ ਲਾਭ ਪਹੁੰਚਾਇਆ ਜਾ ਸਕੇ। ਦੂਜਿਆਂ ਦੀਆਂ ਜਾਚਨਾਵਾਂ ਲਈ, ਪ੍ਰਕ੍ਰਿਤੀ ਦੀਆਂ ਛੁਪੀਆਂ ਹੋਈਆਂ ਸ਼ਕਤੀਆਂ, ਨੂੰ, ਗੁਪਤ ਰੱਖਿਆ ਜਾਂਦਾ ਹੈ ਜਿਸ ਕਾਰਨ ਜੋ ਚੰਗੇਰਾ ਗਿਆਨ ਹੁੰਦਾ ਹੈ, ਬਹੁਤੇ ਲੋਕਾਂ ਤੋਂ ਦੂਰ ਰਹਿੰਦਾ ਹੈ। ਇਹ ਤੰਗ-ਦ੍ਰਿਸ਼ਟੀ ਹੈ ਉਨ੍ਹਾਂ ਲੋਕਾਂ ਦੀ ਜਿਹੜੇ ਪ੍ਰਭੂ ਨੂੰ ਮੰਨਦੇ ਹਨ। ਇਸ ਵਿਗਿਆਨ ਦੇ ਦ੍ਰਿਸ਼ਟੀ-ਗੋਚਰ ਹੋਣ ਕਾਰਨ ਜੋ ਦਿਲ ਤੋਂ ਪਵਿੱਤਰ ਹਨ, ਉਨ੍ਹਾਂ ਦੇ ਗਿਆਨ ਪ੍ਰਾਪਤ ਕਰਨ ਦੀ ਜਗਿਆਸਾ ਪੂਰੀ ਹੁੰਦੀ ਹੈ। ਪ੍ਰਕ੍ਰਿਤੀ ਵਿੱਚ ਥਰਥਰਾਹਟ ਤੇ ਕੰਬਣੀ ਹੈ, ਜਿਸ ਤੋਂ ਧੁਨੀ ਦੀ ਉਤਪਤੀ ਹੁੰਦੀ ਹੈ। ਪ੍ਰਕ੍ਰਿਤੀ ਵਿੱਚ ਚੁੱਪ ਦਾ ਕੋਈ ਸਥਾਨ ਨਹੀਂ ਹੈ। ਬ੍ਰਹਮ ਹੀ ਗਤੀਹੀਣ ਹੈ। ਉਸ ਵਿੱਚ ਕੋਈ ਥਰਥਰਾਹਟ ਪੈਦਾ ਨਹੀਂ ਹੁੰਦੀ। ਜੋ ਬ੍ਰਹਮ ਨੂੰ ਜਾਣਨ ਵਾਲੇ ਹਨ, ਉਨ੍ਹਾਂ ਵਿੱਚ ਸੁਭਾਸ਼ਤਾ ਹੈ, ਉਹ ਮਿੱਠ ਬੋਲੜੇ ਹਨ ਅਤੇ ਲੋਕਾਂ ਵਿੱਚ ਹਰਮਨ ਪਿਆਰੇ ਹਨ। ਅਗਿਆਨੀ ਲਈ ਕੋਈ ਵੀ ਗੁਪਤ ਨਹੀਂ ਹੁੰਦਾ, ਨਾ ਬ੍ਰਹਮ ਤੋਂ ਬਿਨਾਂ ਕੁੱਝ ਲੁਕਿਆ ਹੁੰਦਾ ਹੈ। ਸ੍ਰਿਸ਼ਟੀ ਉਥੇ ਹੀ ਹੈ, ਜਿੱਥੇ ਗਿਆਤਾ ਦੀ ਤ੍ਰੈ-ਮੂਰਤੀ ਹੈ - ਗਿਆਨ ਜਾਣਨ ਯੋਗ ਵਸਤੂ ਹੈ। ਜਦੋਂ ਜਾਣਨ ਦੀ ਵਿਧੀ - ਗਿਆਤਾ ਵੱਲੋਂ ਸੋਧੀ ਗਈ ਹੋਵੇ

ਤਾਂ ਇਹ ਆਤਮ-ਵਿੱਦਿਆ ਬਣ ਜਾਂਦੀ ਹੈ। ਏਸ ਅਵੱਸਥਾ ਅੰਦਰ ਸਵੈ-ਗਿਆਨ ਦੀ ਸੀਮਾ ਅਸੀਮ ਹੋ ਜਾਂਦੀ ਹੈ। ਕਰਤਾ ਤੇ ਕਰਮ ਇੱਕ ਹੋ ਜਾਂਦੇ ਹਨ। ਭਗਵਾਨ ਏਸੇ ਲਈ ਕਹਿੰਦੇ ਹਨ, 'ਮੈਂ ਬੁੱਧੀਮਾਨਾਂ ਦੀ ਬੁੱਧੀ ਹਾਂ।"

✪ ✪ ✪

**10.39 ਸ਼ਲੋਕ :**

*यत् च अपि सर्व-भू-तानाम्, वीजम् तत् अहम् अर्जुन। न तत् अस्-ति विना यत्, (अ) स्-यात् मया भू-तम् चर-अचरम्॥*

***ਯਤ੍ ਚ ਅਪਿ ਸਰ੍ਵ ਭੂਤਾਨਾਮ੍, ਬੀਜਮ੍ ਤਤ ਅਹਮਮ ਅਰ੍ਜੁਨ।***
***ਨ ਤਤ੍ ਅਸ੍ਤਿ ਵਿਨਾ ਯਤ੍ (ਅ), ਸਯਾਤ੍ਮਯਾ ਭੂਤਮ੍ ਚਰ ਅਚਰਮ੍॥***

**੦ ਸ਼ਬਦ ਅਰਥ :-** ਯਤ੍ : ਕਿਹੜਾ। ਚ : ਅਤੇ। ਅਪਿ : ਭੀ। ਸਰ੍ਵ ਭੂਤਾਨਾਮ੍ : ਸਾਰੇ ਜੀਵਾਂ ਵਿੱਚੋਂ। ਬੀਜਮ੍ : ਬੀਜ। ਤਤ੍ : ਉਹ। ਅਹਮ੍ : ਮੈਂ। ਅਰ੍ਜੁਨ : ਹੇ ਅਰਜਨ। ਨ : ਨਾ। ਤਤ੍ : ਉਹ। ਅਸ੍ਤਿ : ਹੈ। ਬਿਨਾਂ : ਬਗ਼ੈਰ। ਯਤ੍ : ਕਿਹੜਾ। ਸਯਾਤ੍ : ਹੋ ਸਕਦਾ ਹੈ। ਮਯਾ : ਮੇਰੇ ਰਾਹੀਂ। ਭੂਤਮ੍ : ਜੀਵ। ਚਰਅਚਰਮ੍ : ਗਤੀਸ਼ੀਲ ਗਤੀਹੀਣ।

**੦ ਸ਼ਲੋਕਾਰਥ :-** ਹੇ ਅਰਜਨ! ਜੋ ਵੀ ਸਮੁੱਚੇ ਪ੍ਰਾਣੀਆਂ ਦਾ ਬੀਜ (ਉਤਪਤੀ ਕਾਰਨ ਤੁਖ਼ਮ) ਹੈ, ਉਹ ਵੀ ਮੈਂ ਹੀ ਹਾਂ। ਕਿਉਂਕਿ ਅਜਿਹਾ ਕੋਈ ਵੀ ਗਤੀਸ਼ੀਲ ਗਤੀਹੀਣ ਪ੍ਰਾਣੀ ਨਹੀਂ ਹੈ, ਜੋ ਮੇਰੇ ਤੋਂ ਬਿਨਾਂ (ਅਸ੍ਤਿਵਿਵਵਾਨ) ਹੋਵੇ।

**ਪਦ-ਅਰਥ-ਵਿਸਥਾਰ :-** ੦ ਯਤ੍ ਚ ਅਪਿ ਸਰਵ ਭੂਤਾਨਾਮ੍, ਵੀਜ੍ਮ ਤਤ੍ ਅਹਮ ਅਰ੍ਜੁਨ – ਇਥੇ ਭਗਵਾਨ ਸਾਰੀਆਂ ਵਿਭੂਤੀਆਂ ਦਾ ਸਾਰ ਦੱਸਦੇ ਹਨ, ਸਭ ਦਾ ਕਾਰਣ ਅਥਵਾ ਬੀਜ ਮੈਂ ਹੀ ਹਾਂ। ਸੰਸਾਰ ਦਾ ਬੀਜ ਵੀ ਮੈਂ ਹਾਂ। 7.10 ਸ਼ਲੋਕ ਵਿੱਚ ਵੀ ਭਗਵਾਨ ਆਪਣੇ ਨੂੰ ਸਤਾਨਤਨ ਬੀਜ ਤੇ 9.18 ਸ਼ਲੋਕ ਵਿੱਚ ਅਵ੍ਯਯ ਬੀਜ ਤੇ ਏਥੇ ਕੇਵਲ ਬੀਜ ਕਹਿੰਦੇ ਹਨ। ਅਰਥ ਇਹ ਹੈ ਕਿ ਮੈਂ ਜਿਵੇਂ ਦਾ ਤਿਵੇਂ ਰਹਿੰਦਾ ਹੋਇਆ ਵੀ ਸੰਸਾਰ ਰੂਪ ਤੋਂ ਪ੍ਰਗਟ ਹੋ ਜਾਂਦਾ ਹਾਂ ਤੇ ਨਾਲੋ ਨਾਲ ਵਿਆਪਕ ਰਹਿੰਦਾ ਹਾਂ। ੦ ਨ ਤਤ੍ ਅਸ੍ਤਿਵਿਨਾ ਯਤ੍ (ਅ) ਸ੍ਯਾਤ੍ ਮਯਾ ਭੂਤਮ੍ ਚਰ ਅਚਰਮ੍ – ਸੰਸਾਰ ਵਿੱਚ ਜੜ ਚੇਤਨ ਸਥਾਵਰ ਜੰਗਮ ਚਰ ਅਚਰ ਆਦਿ ਜੋ ਕੁੱਝ ਵੀ ਦੇਖਣ ਵਿੱਚ ਆਉਂਦਾ ਹੈ, ਉਹ ਸਭ ਮੇਰੇ ਬਿਨਾਂ ਨਹੀਂ ਹੋ ਸਕਦਾ। ਸਭ ਕੁੱਝ ਮੈਂ ਹੀ ਹਾਂ। ਜਿਹੜਾ ਇਸ ਵਾਸਤਵਿਕਤਾ ਨੂੰ ਜਾਣ ਲੈਂਦਾ ਹੈ, ਉਸ ਦਾ ਮਨ ਇੰਦ੍ਰੀਆਂ, ਬੁੱਧੀ ਸੰਸਾਰ ਦੀ ਗੱਲ ਪ੍ਰਭੂ ਦੀ ਲੱਗਦੀ ਹੈ। ਇੰਜ ਕਰਕੇ ਸਾਧਕ ਦਾ ਮਨ ਭਗਵਾਨ ਵੱਲ ਲੱਗ ਜਾਂਦਾ ਹੈ। ਮੇਰੇ ਸਿਵਾਏ ਚਰ ਅਚਰ ਕੁੱਝ ਨਹੀਂ, ਸਭ ਕੁੱਝ ਮੈਂ ਹੀ ਹਾਂ। (ਵੇਖੋ 18.24 ਸ਼ਲੋਕ)

**ਵਿਆਖਿਆ :-** ਜੀਵ ਕੋਈ ਵੀ ਹੈ, ਵਸਤੂ ਕਿਸੇ ਕਿਸਮ ਦੀ ਹੈ। ਗਤੀਸ਼ੀਲ ਹੈ ਗਤੀਹੀਣ ਹੈ, ਕਿਧਰੇ ਵੀ ਜਿੱਥੇ ਵੀ ਹੈ, ਜਿਹੋ ਜਿਹੀ ਵੀ ਹੈ, ਸਭ ਜੀਵਾਂ ਵਸਤੂਆਂ ਦਾ ਕਰਤਾ, ਉਤਪਤ ਕਰਨ ਵਾਲਾ ਬ੍ਰਹਮ ਹੈ। ਪ੍ਰਭੂ ਹੀ ਜੀਵਨ ਸਰੋਤ ਹੈ।

✪ ✪ ✪

**10.40 ਸ਼ਲੋਕ :**

*न अन्तः अस्-ति मम दिव्-यानाम्, वि-भू-तीनाम् परम्-तप। एषः तु उद्-देशतः प्र-उक्तः, वि-भूतेः वि-स्तरः मया॥*

***ਨ ਅੰਤਹ ਅਸ੍ਤਿ ਮਮ ਦਿਵ੍ਯਾਨਾਮ੍, ਵਿਭੂਤੀਨਾਮਮ ਪਰਮ੍ਤਪ।***
***ਏਸ਼ਹ ਤੁ ਓਦ੍ ਦੇਸ਼ਤਹ ਪ੍ਰੋਕਤਹ, ਵਿਭੂਤਹ ਵਿਸ੍ਤਰਹ ਮਯਾ॥***

**੦ ਸ਼ਬਦ ਅਰਥ :-** ਨ : ਨਾ। ਅੰਤਹ : ਅੰਤ। ਅਸ੍ਤਿ : ਹੈ। ਮਮ : ਮੇਰਾ। ਦਿਵ੍ਯਾਨਾਮ੍ : ਦੈਵੀ। ਵਿਭੂਤੀਨਾਮ੍ : ਸ਼ੋਭਾ ਮਾਨ। ਪਰਮ੍ਤਪ : ਹੇ ਪਰਮਤਪਾ। ਏਸ਼ਹ : ਇਹ। ਤੁ : ਸੱਚਮੁੱਚ। ਓਦ੍ ਦੇਸ਼ਤਹ : ਸੰਖੇਪ ਬਿਆਨ। ਪ੍ਰੋਕਤਹ : ਬਿਆਨ ਕੀਤਾ ਗਿਆ ਹੈ। ਵਿਸ੍ਤਰਹ : ਵਿਸ਼ੇਸ਼। ਮਯਾ : ਮੇਰੇ ਰਾਹੀਂ।

**੦ ਸ਼ਲੋਕਾਰਥ :-** ਹੇ ਪਰਮਤਪ! ਮੇਰੀ ਦਿੱਬ ਵਿਭੂਤੀਆਂ ਦਾ ਅੰਤ ਨਹੀਂ ਹੈ। ਵਿਭੂਤੀਆਂ ਦਾ ਇਹ ਵਿਸਥਾਰ ਤਾਂ ਮੇਰੇ ਵੱਲੋਂ ਇੱਕ ਦ੍ਰਿਸ਼ਟੀ ਤੋਂ (ਸੰਖੇਪ ਨਾਲ) ਕਿਹਾ ਗਿਆ ਹੈ।

**ਪਦ-ਅਰਥ-ਵਿਸਥਾਰ :-** ੦ ਮਮ ਦਿਵ੍ ਯਾਨਾਮ੍ – ਭਿਵੂਤੀ ਨਾਮ੍ = ਦਿਵਯ ਸ਼ਬਦ ਅਲੌਕਿਕਤਾ ਤੇ ਵਿਲੱਖਣਤਾ ਦਾ ਸੂਚਿਕ ਹੈ। ਸਾਧਕ ਦਾ ਮਨ ਜਿੱਥੇ ਚਲਿਆ ਜਾਵੇ, ਉੱਥੇ ਹੀ ਭਗਵਾਨ ਦਾ ਚਿੰਤਨ ਕਰਨ ਨਾਲ ਇਹ ਦਿਵਯਤਾ ਪ੍ਰਗਟ ਹੋ ਜਾਂਦੀ ਹੈ। ਸਭ ਤੋਂ ਵੱਡੀ ਦਿਵਯ ਸ਼ਕਤੀ ਭਗਵਾਨ ਹੀ ਹੈ, ਦੇਵਤਿਆਂ ਨੂੰ ਦਿਵਯ ਕਿਹਾ ਜਾਂਦਾ ਹੈ ਪਰ ਉਹ ਵੀ ਨਿਤ੍ਯ ਭਗਵਾਨ ਦੇ ਦਰਸ਼ਨ ਦੀ ਅਭਿਲਾਸ਼ਾ ਕਰਦੇ ਹਨ। (ਵੇਖੋ ਸ਼ਲੋਕ 11.52) ਭਗਵਾਨ ਦੀਆਂ ਸਾਰੀਆਂ ਵਿਭੂਤੀਆਂ ਤੱਤਵ ਤੋਂ ਦਿਵਯ ਹਨ। ਭਗਵਾਨ ਨੂੰ ਜਾਣਨ ਲਈ ਸਾਰੀਆਂ ਵਿਭੂਤੀਆਂ ਨੂੰ ਭਗਵਾਨ ਦੀਆਂ ਹੀ ਮੰਨਣਾ ਚਾਹੀਦਾ ਹੈ। ੦ ਨ ਅਨੰਤਹ ਅਸਤਿ = ਭਗਵਾਨ ਦੀਆਂ ਦਿਵਯ ਵਿਭੂਤੀਆਂ ਦਾ ਕੋਈ ਅੰਤ ਨਹੀਂ। ਕਾਰਨ ਇਹ ਹੈ ਕਿ ਭਗਵਾਨ ਵੀ ਅਨੰਤ ਹੈ। ਇਸ ਲਈ ਉਨ੍ਹਾਂ ਦੀਆਂ ਵਿਭੂਤੀਆਂ ਲੀਲਾਵਾਂ ਵੀ ਅਨੰਤ ਹਨ। ਭਗਵਾਨ ਕਹਿੰਦੇ ਹਨ, 'ਮੇਰੇ ਰਾਹੀਂ ਪਰਮਾਣੂਆਂ ਦੀ ਸੰਖਿਆ ਸਮਯ ਤੋਂ ਗਿਣੀ ਜਾ ਸਕਦੀ ਹੈ। ਪਰ ਕਰੋੜਾਂ ਬ੍ਰਹਿਮੰਡਾਂ ਨੂੰ ਰਚਣ ਵਾਲੀ ਮੇਰੀ ਵਿਭੂਤੀਆਂ ਦਾ ਅੰਤ ਨਹੀਂ ਪਾਇਆ ਜਾ ਸਕਦਾ। ਭਗਵਾਨ ਅਨੰਤ ਅਸੀਮ ਅਗਾਧ ਹਨ। ਅਸੀਮ ਹਨ, ਕਾਲ ਦੀ ਦ੍ਰਿਸ਼ਟੀ ਤੋਂ ਅਮੁੱਕ ਹਨ। ਤਲ ਦੀ ਦ੍ਰਿਸ਼ਟੀ ਤੋਂ ਭਗਵਾਨ ਅਗਾਧ ਹਨ। ਅਗਾਧ ਸ਼ਬਦ ਵਿੱਚ ਗਾਧ ਨਾਂ ਤਲ ਦਾ ਹੈ। ਜਿਵੇਂ ਜਲ ਦੇ ਹੇਠਾਂ ਤਲ ਹੁੰਦਾ ਹੈ। ਜਿਸ ਦਾ ਤਲ ਹੀ ਨਹੀਂ, ਉਹ ਅਗਾਧ ਹੈ ਗਹਿਰਾ ਹੈ। ੦ ਏਸ਼ਹ ਤੁ ਓਦ੍ ਦੇਸ਼ਤਹ ਪ੍ਰੋਕਤਹ – ਵਿਭੂਤਹ ਵਿਸ੍ਤਾਰਹ ਮਯਾ – 10.18 ਸ਼ਲੋਕ ਵਿੱਚ ਅਰਜਨ ਨੇ ਭਗਵਾਨ ਨੂੰ ਆਪਣੀਆਂ ਵਿਭੂਤੀਆਂ ਦਾ ਵਿਸਥਾਰ ਕਰਨ ਲਈ ਬੇਨਤੀ ਕੀਤੀ ਸੀ ਤਾਂ ਉੱਤਰ ਵਿੱਚ ਭਗਵਾਨ ਨੇ ਵਿਭੂਤੀਆਂ ਦਾ ਅੰਤ ਨਹੀਂ ਹੈ – ਕਹਿ ਕੇ ਅਰਜਨ ਦੀ ਜਗਿਆਸਾ ਜਗਾਈ ਸੀ ਤੇ ਫਿਰ ਵਿਸਤਾਰ ਨਾਲ ਵਰਨਣ ਕੀਤਾ ਸੀ। ਇਹ ਵਿਸਤਾਰ ਲੌਕਿਕ ਦ੍ਰਿਸ਼ਟੀ ਤੋਂ ਹੀ ਹੈ, ਪਰ ਭਗਵਾਨ ਦੀ ਦ੍ਰਿਸ਼ਟੀ ਤੋਂ ਇਹ ਵਿਸਤਾਰ ਨਾ ਮਾਤਰ ਅਥਵਾ ਸੰਖੇਪ ਹੈ। ਕਿਉਂਕਿ ਵਿਭੂਤੀਆਂ ਦਾ ਅੰਤ ਨਹੀਂ ਹੈ।

**ਵਿਆਖਿਆ :-** ਵਿਭੂਤੀਆਂ ਦਾ ਅਰਥ ਦੈਵੀ ਪ੍ਰਗਟਾ ਹੈ। ਜਿਵੇਂ ਮੁਰਗੀ ਮਾਂ ਦੇ ਤੌਰ 'ਤੇ ਆਪਣੇ ਬੱਚਿਆਂ ਨੂੰ ਹੌਲੇ ਹੌਲੇ ਚੋਗਾ ਚੁਗਣ ਦੀ ਜਾਂਚ ਸਿਖਾਉਂਦੀ ਹੈ। ਬੱਚਾ ਵੀ ਹੌਲੇ ਹੌਲੇ ਵੇਖ ਕੇ, ਸਮਝ ਕੇ ਆਪਣੇ ਆਪ ਖਾਣਾ ਖਾਣ ਦੀ ਵਿਧੀ ਸਿੱਖ ਲੈਂਦਾ ਹੈ। ਏਸੇ ਤਰ੍ਹਾਂ ਦੈਵੀ-ਸ਼ਕਤੀ ਦੀ ਪਹਿਚਾਣ ਵੀ ਪ੍ਰਭੂ ਦੀ ਕਿਰਪਾ ਸਦਕੇ ਹਰ ਜੀਵ ਨੂੰ ਹੋਣ ਲੱਗਦੀ ਹੈ। ਸਾਧਕ, ਜਦੋਂ ਵੀ ਅਧਿਆਤਮਕ ਸਤਿ ਦੀ ਪਹਿਚਾਣ ਕਰਦਾ ਹੈ, ਉਸ ਨੂੰ ਪ੍ਰਭੂ ਦੀ ਸ਼ਕਤੀ ਦਾ ਪਤਾ ਲੱਗ ਜਾਂਦਾ ਹੈ। ਪ੍ਰਭੂ ਦੀ ਤਲਾਸ਼ ਪ੍ਰਭੂ ਦੇ ਦਰਸ਼ਨ ਕਰਨ ਵੱਲ ਉਚਿੱਤ ਮਾਰਗ ਹੈ। 'ਪ੍ਰਭੂ

ਦੇ ਸਮੁੱਚ ਨੂੰ ਸਮਝਣਾ ਔਖਾ ਹੈ, ਕਿਸੇ ਨੇ ਹੀ ਇੰਜ ਕਰਨ ਦਾ ਹੌਂਸਲਾ ਕੀਤਾ ਹੈ ? ਸਾਨੂੰ ਪ੍ਰਭੂ ਦੀ ਸ਼ਕਤੀ ਨਾ ਪ੍ਰਭੂ ਦੀ ਦਿਆਲਤਾ ਪ੍ਰਤੀ ਪੂਰਣ ਜਾਣਕਾਰੀ ਹੈ। ਪ੍ਰਭੂ ਦੀ ਅਸਲੀਅਤ ਨੂੰ ਸਮਝਣਾ ਅਤਿ ਮੁਸ਼ਕਲ ਹੈ। ਅਸੀਂ ਮੰਨ ਲਈਏ ਕਿ ਕੋਈ ਜੇ ਗੰਗਾ ਨੂੰ ਵੇਖਣਾ ਸਮਝਣਾ ਚਾਹੁੰਦਾ ਹੈ ਤਾਂ ਉਸ ਨੂੰ ਉਸ ਵਿੱਚ ਡੁਬਕੀ ਲਾ ਲੈਣੀ ਚਾਹੀਦੀ ਹੇ। ਉਸ ਨੂੰ ਗੰਗੋਤਰੀ ਤੋਂ ਗੰਗਾ ਸਾਗਰ ਤੱਕ ਜਾਣ ਦੀ ਲੋੜ ਨਹੀਂ ਹੈ। ਕਿਸੇ ਸਰੋਤ ਦੇ ਅੰਤ ਤੱਕ ਜਾਣ ਦੀ ਲੋੜ ਨਹੀਂ। ਇਸ ਪਵਿੱਤਰ ਦਰਿਆ ਨੂੰ ਕਿਸੇ ਥਾਂ ਤੋਂ ਯੋਗ ਢੁਕਵੀਂ ਥਾਂ ਉਪਰ ਮਿਲੋ, ਤੁਹਾਡੀ ਅਭਿਲਾਸ਼ਾ ਪੂਰੀ ਹੋ ਜਾਵੇਗੀ' (ਰਾਮਾ ਕ੍ਰਿਸ਼ਨਾ)।

✪ ✪ ✪

**10.41 ਸ਼ਲੋਕ :**

*यत् यत् वि-भू-ति-मत् सत्त्वम्, श्रीमत् ऊर्जितम् एव वा। तत् तत् एव अव-गच्छ त्वम्, मम तेज:-अंश-सम्-भवम्॥*

***ਯਤ੍ ਯਤ੍ ਵਿਭੂਤਿ ਮਤ੍ ਸਤਵਮ੍, ਸ਼੍ਰੀਮਤ੍ ਉਰ੍ਜਿਤਮ੍ ਏਵ ਵਾ।***

***ਤਤ੍ ਤਤ੍ ਏਵ ਅਵ ਗੱਛ ਤ੍ਵਮ੍, ਮਮ ਤੇਜਹ ਅੰਸ ਸਮ੍ਭਵਮ੍॥***

**੦ ਸ਼ਬਦ ਅਰਥ :-** ਯਤ੍ ਯਤ੍ : ਜੋ ਵੀ ਹੈ। ਵਿਭੂਤਿਮਤ੍ : ਸ਼ੁਹਰਤ ਠਾਠ ਬਾਠ ਬਣਾਉਣੀ। ਸਤਵਮ੍ : ਜੀਵ। ਸ਼੍ਰੀਮਤ੍ : ਖੁਸ਼ਹਾਲ। ਉਰਜਿਤਮ੍ : ਸ਼ਕਤੀਸ਼ਾਲੀ। ਏਵ : ਭੀ। ਵਾ : ਜਾ। ਤਤ੍ ਤਤ੍ : ਉਹ। ਏਵ : ਸਿਰਫ਼। ਅਵਗੱਛ : ਜਾਣਦਾ ਹੈ। ਤ੍ਵਮ੍ : ਆਪਦਾ, ਤੇਰਾ। ਮਮ : ਮੇਰਾ। ਤੇਜਹ : ਅੰਸ਼, ਸਮ੍ਭਵਮ੍ : ਸ਼ੋਭਾ ਜੋ ਪ੍ਰਤੱਖ ਵਿਖਾਈ ਦਿੰਦੀ ਹੈ, ਉਸ ਦਾ ਇੱਕ ਭਾਗ।

**੦ ਸ਼ਲੋਕਾਰਥ :-** ਸੰਸਾਰ ਵਿੱਚ ਜੋ ਵੀ ਵਿਭੂਤਿਮਾਨ (ਈਸ਼ਵਰ ਯੁਕਤ) ਸ਼੍ਰੀਮਾਨ (ਸਮ੍ਰਿਧਿਯੁਕਤ) ਜਾਂ ਊਰਜਿਤ (ਸ਼ਕਤੀਮਾਨ) ਪਦਾਰਥ ਹੈ, ਉਸ ਨੂੰ ਮੇਰੇ ਤੇਜ਼ ਦੇ ਅੰਸ਼ ਤੋਂ ਉਤਪਨ ਹੋਇਆ ਮੰਨ।

**ਪਦ-ਅਰਥ-ਵਿਸਥਾਰ :-** ੦ ਯਤ੍ ਯਤ੍ ਵਿਭੂਤਿ ਮਤ੍ ਸੱਤਵਮ੍, ਸ਼੍ਰੀਮਤ੍ ਉਰਜਿਤਮ੍ ਏਵ ਵਾ - ਸੰਸਾਰ ਮਾਤਰ ਵਿੱਚ, ਜਿਸ ਕਿਸੇ ਸਜੀਵ ਨਿਰਜੀਵ ਵਸਤੂ ਵਿਅਕਤੀ ਘਟਨਾ ਹਾਲਤ ਗੁਣ ਭਾਵ ਕਿਰਿਆ ਆਦਿ ਵਿੱਚ ਜੋ ਕੁੱਝ ਇਸ਼ਵਰ੍ਯ ਦੇਖੇ, ਸ਼ੋਭਾ ਜਾਂ ਸੁੰਦਰਤਾ ਦੇਖੇ, ਬਲਵਤ ਦੇਖੇ, ਵਿਸ਼ੇਸ਼ਤਾ ਜਾਂ ਵਿਲੱਖਣਤਾ ਵੇਖੇ - ਉਨ੍ਹਾਂ ਸਭਨਾਂ ਨੂੰ ਮੇਰੇ ਤੇਜ ਤੋਂ ਉਤਪਨ ਹੋਇਆ ਮੰਨੇ। ਇਹ ਸਭ ਮੇਰੇ ਪ੍ਰਭਾਵ ਕਾਰਨ ਹੈ। ਭਗਵਾਨ ਦੀਆਂ ਵਿਸ਼ੇਸ਼ਤਾਵਾਂ ਹਨ। ਇਸ ਲਈ ਉਸ ਦਾ ਚਿੰਤਨ ਜ਼ਰੂਰੀ ਹੈ। ਸੰਸਾਰ ਦਾ ਜੋ ਕੁੱਝ ਵੀ ਅਸਥਾਈ ਹੈ। ਹਰ ਵਸਤੂ ਦਾ ਆਧਾਰ ਪਰਮਾਤਮਾ ਹੈ। ਮਨੁੱਖ ਦੀ ਬਿਰਤੀ ਪ੍ਰਭੂ ਵੱਲ ਨਾ ਜਾ ਕੇ, ਵਸਤੂ ਵੱਲ ਰੁਚਿਤ ਹੁੰਦੀ ਹੈ। ਇਸ ਨਾਲ ਸਥਾਈ ਸੁੱਖ ਨਹੀਂ ਮਿਲਦਾ। ਨਸ਼ਟ ਹੋਣ ਵਾਲੀ ਅਨਿਤ੍ਯ ਵਸਤੂ ਕਦੇ ਵੀ ਮਹੱਤਵਪੂਰਣ ਨਹੀਂ ਹੋ ਸਕਦੀ। ਸਭ ਵਸਤਾਂ ਭਗਵਾਨ ਵਿੱਚੋਂ ਹੀ ਪੈਦਾ ਹੁੰਦੀਆਂ ਹਨ। ਸਭ ਭਗਵਾਨ ਦੀ ਸ਼ਕਤੀ ਹੈ। ਇੱਕ ਵੇਸ਼ਵਾ ਦੇ ਸੁੰਦਰ ਰਸਮਈ ਗਾਣੇ ਨੂੰ ਸੁਣਕੇ ਜੇ ਕੋਈ ਸੰਤ ਉਸ ਦੇ ਸੁਰੀਲੇ ਕੰਠ ਵਾਲੇ ਗਾਣੇ ਦੀ ਤਾਰੀਫ਼ ਕਰਦਾ ਹੈ ਇਸ ਦੇ ਅਰਥ ਇਹ ਨਹੀਂ ਕਿ ਉਹ ਵੇਸਵਾ ਦੀ ਤਾਰੀਫ਼ ਕਰਦਾ ਹੈ। ਸੰਤ, ਉਸ ਭਗਵਾਨ ਦੀ ਤਾਰੀਫ਼ ਕਰ ਰਿਹਾ ਹੁੰਦਾ ਹੈ, ਜਿਸ ਨੇ ਵੇਸਵਾ ਨੂੰ ਮਿਠਾਸ ਭਰਿਆ ਕੰਠ ਪਰਦਾਨ ਕੀਤਾ ਹੈ। ਏਸੇ ਤਰ੍ਹਾਂ, ਜਿਨ੍ਹਾਂ ਵੀ ਵਿਭੂਤੀਆਂ ਦਾ ਏਥੇ ਵਰਨਣ ਹੋਇਆ ਹੈ, ਉਹ ਸਭ ਭਗਵਾਨ ਦੀ ਸ਼ਕਤੀ ਦਾ ਕ੍ਰਿਸ਼ਮਾ ਹੈ। ਏਥੇ ਭਗਵਾਨ (ਦੇਖੋ 10.20 ਸ਼ਲੋਕ ਤੋਂ 10.39 ਸ਼ਲੋਕ ਤੱਕ) ਅਸ੍ਮਿ ਪਦ ਦਾ ਪ੍ਰਯੋਗ ਕਰਦੇ ਹਨ, ਜਿਸ ਦਾ ਅਰਥ 'ਮੈਂ ਹਾਂ' ਕੇਵਲ ਤਿੰਨ ਥਾਂ 'ਤੇ 10.24 ਤੇ 10.27 ਸ਼ਲੋਕ ਵਿੱਚ ਵਿਧਿ ਅਤੇ 10.41 ਸ਼ਲੋਕ ਵਿੱਚ ਅਵਗੱਛ ਪਦ ਦਾ ਪ੍ਰਯੋਗ ਕਰਕੇ ਜਾਣਨ ਦੀ ਗੱਲ ਕਰਦੇ ਹਨ। ਸਭਨਾਂ ਵਿਭੂਤੀਆਂ ਵਿੱਚ ਭਗਵਾਨ ਨੂੰ ਲੱਭਣ ਦੀ ਅਤੇ ਸਾਵਧਾਨ ਹੋ ਕੇ ਗਿਆਨ ਪ੍ਰਾਪਤ ਕਰਨ ਦੀ ਪ੍ਰੇਰਨਾ ਕੀਤੀ ਹੈ। ਤੁਸੀਂ ਲੋਕ ਗੁਰੂ ਦੇ ਰਾਹੀਂ ਮੇਰੀਆਂ ਵਿਭੂਤੀਆਂ ਨੂੰ ਜਾਣਨ ਦਾ ਯਤਨ ਕਰੋ। ਵਿਭੂਤੀਆਂ ਨੂੰ ਆਪ ਖੁਦ ਸੁਚੇਤ ਹੋ ਕੇ ਸਮਝਣ ਦੀ ਲੋੜ ਹੈ।

**ਵਿਆਖਿਆ :-** ਸੂਰਜ ਦੀਆਂ ਕਿਰਨਾਂ ਚਾਰੇ ਪਾਸੇ ਫੈਲਦੀਆਂ ਹਨ ਅਤੇ ਵਸਤੂਆਂ ਦੇ ਅਸਲ ਸਰੂਪ ਨੂੰ ਪ੍ਰਤੱਖ ਕਰਦੀਆਂ ਹਨ। ਇਹੋ ਜਿਹੇ ਵਸਤਾਂ ਦੀ ਅਭਿਵਿਅਕਤੀ ਹੁੰਦੀ ਹੈ, ਉਸ ਤਰ੍ਹਾਂ ਪ੍ਰਗਟ ਹੁੰਦੀ ਰੌਸ਼ਨੀ ਵੀ ਭਿੰਨ ਭਿੰਨ ਹੁੰਦੀ ਹੈ। ਪਰੰਤੂ ਪ੍ਰਭੂ ਸਵੈ-ਪ੍ਰਕਾਸ਼ਿਤ ਹੈ। ਉਹ ਹਰ ਵਸਤੂ ਵਿੱਚ ਆਪਣੀ ਅਭਿਵਿਅਕਤੀ ਕਰਦਾ ਹੈ। ਜਿਵੇਂ ਸ਼ੋਭਾ ਹੈ, ਬੁੱਧੀਮਤਾ ਹੈ, ਠਾਠ ਬਾਠ ਹੈ, ਸੁੰਦਰਤਾ ਹੈ, ਸ਼ਕਤੀ ਹੈ, ਏਸੇ ਤਰ੍ਹਾਂ ਹੋਰ ਵਸਤਾਂ ਵਿੱਚ ਦੈਵੀ-ਸ਼ਕਤੀ ਦਾ ਪ੍ਰਕਾਸ਼ ਹੁੰਦਾ ਹੈ। ਉਹ (ਪ੍ਰਭੂ) ਆਪਣੇ ਆਪ ਨੂੰ ਅਭਿਵਿਅਕਤ ਕਰਦਾ ਹੈ। ਜੋ ਵੀ ਸਾਡੀ ਕਲਪਨਾ ਹੁੰਦੀ ਹੈ, ਉਸ ਵੱਲ ਸਾਡਾ ਧਿਆਨ ਜਾਂਦਾ ਹੈ। ਸਾਨੂੰ ਵਿਸਮਾਦ ਅਥਵਾ ਮਸਤੀ ਦੀ ਅਵੱਸਥਾ ਵਿੱਚ ਭੇਜਦਾ ਹੈ। ਸਾਡੇ ਅੰਦਰ ਰਹਿਮਤਾਂ ਭਰਦਾ ਹੈ। ਇਹ ਹੋਰ ਕੁੱਝ ਨਹੀਂ ਹੁੰਦਾ, ਬਲਕਿ ਪ੍ਰਭੂ ਦੀ ਸ਼ੋਭਾ ਹੀ ਹੁੰਦੀ ਹੈ। ਸ਼੍ਰੀ ਰਾਮਾ ਕ੍ਰਿਸ਼ਨਾ ਦੇ ਸ਼ਬਦਾਂ ਵਿੱਚ, 'ਕੀ ਤੁਸੀਂ ਜਾਣਦੇ ਹੋ ਕਿ ਬ੍ਰਹਮ ਦੇ ਕੀ ਅਰਥ ਹਨ ? ਉਹ ਬ੍ਰਹਮ ਜਿਸ ਦਾ ਦੈਵੀ ਸਰੂਪ ਹੁੰਦਾ ਹੈ। ਇਹ ਇੱਕ ਵਿਸ਼ਾਲ ਸਾਗਰ ਵਾਂਗ ਹੈ। ਜਿਸ ਵਿੱਚ ਲਹਿਰਾਂ ਹਨ, ਛੱਲਾਂ ਹਨ, ਜਵਾਰ-ਭਾਟਾ ਹੈ, ਬੁਲਬਲੇ ਹਨ, ਝੱਗ ਹੈ, ਪਾਣੀ ਦੀਆਂ ਫੁਹਾਰਾਂ ਹਨ। ਸਾਡੇ ਚਿੱਤ ਆਕਾਸ਼ ਦਾ ਵੀ ਇਹੋ ਰੂਪ ਹੈ, ਚੇਤਨਾ ਦਾ ਪਾਸਾਰ ਤਾਂ ਹੀ ਅਨੁਭਵ ਹੁੰਦਾ ਹੈ। ਏਸੇ ਲੜੀ ਵਿੱਚ ਪ੍ਰਭੂ ਦੀ ਅਵਤਾਰ ਧਾਰਨ ਦੀ ਗੱਲ ਰੱਖੀ ਜਾ ਸਕਦੀ ਹੈ।

✪ ✪ ✪

**10.42 ਸ਼ਲੋਕ :**

*अथवा बहुना एतेन, किम् ज्ञा-तेन तव अर्जुन। विष्टभ्य अहम् इदम् कृत्स्नम्, एक-अंशेन स्थित: जगत्॥*

***ਅਥਵਾ ਬਹੁਨਾ ਏਤੇਨ, ਕਿਮ੍ ਗ੍ਯਾਤੇਨ੍ ਤਵ ਅਰ੍ਜੁਨ।***

***ਵਿਸ਼੍ਟ੍ ਭ੍ਯ ਅਹਮ੍ ਇਦਮ੍ ਕ੍ਰਤ੍ਸ੍ਨਮ੍ ਏਕ ਅੰਸ਼ੇਨ ਸ੍ਥਿਤਹ ਜਗਤ੍॥***

**੦ ਸ਼ਬਦ ਅਰਥ :-** ਅਥਵਾ : ਜਾ। ਬਹੁਨਾ : ਬਹੁਤ ਸਾਰੇ। ਏਤੇਨ : ਇਸ ਰਾਹੀਂ। ਕਿਮ੍ : ਕੀ ? ਗ੍ਯਾਤੇਨ : ਜਾਣੇ ਗਏ। ਅਰਜੁਨ : ਹੇ ਅਰਜਨ। ਵਿਸ਼੍ਟ੍ਭ੍ਯ : ਸਹਾਇਤਾ ਸਮੱਰਥਨ ਕਰਨ ਵਾਲੇ। ਅਹਮ੍ : ਮੈਂ। ਇਦਮ੍ : ਇਹ। ਕ੍ਰਤ੍ਸ੍ਨਮਮ : ਸਾਰੇ। ਏਕ ਅੰਸ਼ੇਨ : ਇੱਕ ਹਿੱਸੇ ਨਾਲ। ਸ੍ਥਿਤਹ : ਸਥਿਤ ਹੈ। ਰਹਿੰਦਾ ਹੈ। ਜਗਤ੍ : ਸੰਸਾਰ, ਜਗਤ।

**੦ ਸ਼ਲੋਕਾਰਥ :-** ਅਥਵਾ, ਹੇ ਅਰਜਨ! ਇਸ ਤਰ੍ਹਾਂ ਬਹੁਤ ਜਾਣਨ ਤੋਂ ਤੇਰਾ ਕੀ ਮੰਤਵ ਹੈ ? ਮੈਂ ਇਸ ਸੰਪੂਰਨ ਜਗਤ ਨੂੰ ਇੱਕ ਅੰਸ਼ ਤੋਂ ਧਾਰਣ ਕਰ ਸਥਿਤ ਹਾਂ।

**ਪਦ-ਅਰਥ-ਵਿਸਥਾਰ :-** ੦ ਅਥਵਾ - ਭਗਵਾਨ, ਅਰਜਨ ਨੂੰ ਕਹਿ ਰਹੇ ਹਨ ਕਿ ਤੂੰ ਜੋ ਪ੍ਰਸ਼ਨ ਕੀਤਾ ਸੀ, ਉਸ ਦੇ ਅਨੁਸਾਰ ਮੈਂ ਉੱਤਰ ਦੇ ਦਿੱਤਾ ਹੈ। ਹੁਣ ਆਪਣੇ ਵੱਲੋਂ ਤੇਰੇ ਲਈ ਇੱਕ ਹੋਰ ਵਿਸ਼ੇਸ਼ ਗੱਲ ਕਰ ਰਿਹਾ ਹਾਂ। ੦ ਬਹੁਨਾ ਏਤੇਨ ਕਿਮ੍ ਗ੍ਯਾ ਤੇਨ ਤਵ

ਅਰ੍ਜੁਨ – 'ਭਈਆ ਅਰਜਨ! ਤੈਨੂੰ ਇਸ ਤਰ੍ਹਾਂ ਵਧੇਰੇ ਜਾਣਨ ਦੀ ਕੀ ਲੋੜ ਹੈ। ਮੈਂ ਘੋੜੇ ਦੀ ਲਗਾਮ ਤੇ ਚਾਬਕ ਫੜ ਕੇ ਤੇਰੇ ਸਾਹਮਣੇ ਬੈਠਾ ਹਾਂ। ਦੇਖਣ ਨੂੰ ਭਾਵੇਂ ਮੈਂ ਛੋਟਾ ਜਿਹਾ ਦਿਖਾਈ ਦਿੰਦਾ ਹਾਂ ਪਰ ਮੇਰੇ ਇਸ ਸਰੀਰ ਦੇ ਕਿਸੇ ਇੱਕ ਅੰਸ਼ ਵਿੱਚ ਅਨੰਤ ਕੋਟਿ ਬ੍ਰਹਿਮੰਡ ਮਹਾਸਰਗ ਤੇ ਮਹਾਪ੍ਰਲਯ – ਦੋਵੇਂ ਅਵੱਸਥਾਵਾਂ ਮੇਰੇ ਵਿੱਚ ਸਥਿਤ ਹਨ। ਉਨ੍ਹਾਂ ਸਭਨਾਂ ਨੂੰ ਲੈ ਕੇ ਮੈਂ ਤੇਰੇ ਸਾਹਮਣੇ ਬੈਠਾ ਹਾਂ। ਤੇ ਤੇਰੀ ਆਗਿਆ ਦਾ ਪਾਲਣ ਕਰਦਾ ਹਾਂ। ਜਦੋਂ ਮੈਂ ਤੇਰੇ ਕੋਲ ਹਾਂ, ਸਾਹਮਣੇ ਹੀ ਹਾਂ, ਫਿਰ ਤੈਨੂੰ ਹੋਰ ਬਹੁਤ ਸਾਰੀਆਂ ਗੱਲਾਂ ਜਾਣਨ ਦੀ ਲੋੜ ਵੀ ਕੀ ਹੈ ? ੦ ਵਿਸ਼੍ਟਭ੍ਯ ਅਹਮ੍ ਇਦਮ੍ ਕ੍ਰਤਸ੍ਨਮ੍ ਏਕ ਅੰਸ਼ੇਨ ਸਿਥ੍ਤਹ ਜਗਤ੍ – 'ਮੈਂ ਇਸ ਸੰਪੂਰਣ ਜਗਤ ਨੂੰ ਇੱਕ ਅੰਸ ਤੋਂ ਵਿਆਪਤ ਕਰਕੇ ਸਿਥਤ ਹਾਂ। ਭਾਵ ਇਹ ਹੈ ਕਿ ਭਗਵਾਨ ਦੇ ਕਿਸੇ ਵੀ ਅੰਸ਼ ਵਿੱਚ ਅਨੰਤ ਸ਼੍ਰਿਸ਼ਟੀਆਂ ਵਿਦਮਾਨ ਹਨ। ਪਰ ਉਨ੍ਹਾਂ ਸ਼੍ਰਿਸ਼ਟੀਆਂ ਤੋਂ ਭਗਵਾਨ ਦਾ ਕੋਈ ਅੰਸ਼ ਭਾਗ ਰੁਕਿਆ ਨਹੀਂ ਹੈ। ਅਰਥਾਤ ਭਗਵਾਨ ਦੇ ਕਿਸੇ ਅੰਸ਼ ਤੋਂ ਉਨ੍ਹਾਂ ਸਾਰੀਆਂ ਸ਼੍ਰਿਸ਼ਟੀਆਂ ਦੇ ਰਹਿਣ 'ਤੇ ਵੀ ਖਾਲੀ ਥਾਂ ਪਈ ਹੈ। ਜਿਵੇਂ ਪ੍ਰਕ੍ਰਿਤੀ ਦਾ ਅੰਸ਼ ਸਾਡੀ ਬੁੱਧੀ ਹੈ, ਅਨੇਕਾਂ ਭਾਸ਼ਾਵਾਂ ਲਿਪੀਆਂ ਕਲਾਵਾਂ ਦਾ ਗਿਆਨ ਹੋਣ ਉਪਰੰਤ ਅਸੀਂ ਨਹੀਂ ਕਹਿ ਸਕਦੇ ਕਿ ਸਾਡੀ ਬੁੱਧੀ ਗਿਆਨ ਨਾਲ ਭਰ ਗਈ ਹੈ, ਹੋਰ ਸਿੱਖਣ ਲਈ ਥਾਂ ਰਹਿੰਦੀ ਹੈ। ਬੁੱਧੀ ਦਾ ਵਿਕਾਸ ਹੁੰਦਾ ਹੈ। ਪ੍ਰਕ੍ਰਿਤੀ ਦਾ ਛੋਟਾ ਜਿਹਾ ਅੰਸ਼ ਬੁੱਧੀ ਵੀ ਅਨੇਕਾਂ ਭਾਸ਼ਾਵਾਂ ਆਦਿ ਦੇ ਗਿਆਨ ਤੋਂ ਨਹੀਂ ਭਰਦਾ। ਏਸੇ ਤਰ੍ਹਾਂ ਪ੍ਰਕ੍ਰਿਤੀ ਤੋਂ ਅਤੀਤ ਅਨੰਤ ਅਸੀਮ ਤੇ ਅਗਾਧ ਭਗਵਾਨ ਦਾ ਕੋਈ ਅੰਸ਼, ਅਨੰਤ ਸ਼੍ਰਿਸ਼ਟੀਆਂ ਤੋਂ ਵਿਸ਼ੇਸ਼ ਰੂਪ ਤੋਂ ਖਾਲੀ ਰਹਿੰਦਾ ਹੈ। ੦ ਏਥੇ ਕਿਧਰੇ ਜੋ ਕੁੱਝ ਵੀ ਵਿਸ਼ੇਸ਼ਤਾ ਦਿਖਾਈ ਦਿੰਦੀ ਹੈ, ਉਹ ਸਭ ਭਗਵਾਨ ਦੀ ਵਿਭੂਤੀ ਹੈ। ਅਜਿਹਾ ਮੰਨਣ ਨਾਲ ਯੋਗ (ਸੰਬੰਧ) ਦਾ ਅਨੁਭਵ ਹੋ ਜਾਂਦਾ ਹੈ। ਏਸੇ ਲਈ ਦਸਵੇਂ ਅਧਿਆਇ ਦਾ ਨਾਂ ਵਿਭੂਤੀ-ਯੋਗ ਹੈ।

**ਵਿਆਖਿਆ :-** ਇੱਕ ਤੱਜਰਬੇਕਾਰ ਵਿਅਕਤੀ ਆਪਣੀ ਪ੍ਰਭੂਤਾ ਨਹੀਂ ਵਿਖਾ ਸਕਦਾ ਜੇਕਰ ਉਸ ਨੂੰ ਇੱਕ ਬੋਰੀ ਵਿੱਚ ਬੰਦ ਕਰ ਲਿਆ ਗਿਆ ਹੋਵੇ ਜਾਂ ਭੱਜਣ ਲਈ ਮਜ਼ਬੂਰ ਕੀਤਾ ਜਾਵੇ। ਭਾਵੇਂ ਪ੍ਰਭੂ ਦੇ ਅੰਸਖ ਰੂਪ ਹਨ, ਅਨੇਕਾਂ ਚਿਹਰੇ ਹਨ ਪਰ ਇਹ ਵਿਖਾਵਾ ਨਾ ਮਾਤ੍ਰ ਹੈ। ਸਾਰੇ ਪ੍ਰਤੱਖ ਰੂਪਾਂ ਦੀ ਸੀਮਾ ਹੈ, ਜਿਵੇਂ ਸਮੁੰਦਰ ਦੀਆਂ ਲਹਿਰਾਂ, ਉਸ ਦਾ ਮਹੱਤਵਹੀਣ-ਪੱਖ ਹੁੰਦਾ ਹੈ। ਏਸੇ ਤਰ੍ਹਾਂ ਈਸ਼ਵਰ ਦੀ ਅਨੰਨਤਾ ਸਦੀਵਤਾ ਦੇ ਦ੍ਰਿਸ਼ਟਮਾਨ ਪ੍ਰਗਟਾਵੇ, ਉਸ ਦੇ ਆਪਣੇ ਆਕਾਰ ਵਿੱਚ ਤੁੱਛ ਜਿਹੇ ਛੋਟੇ ਧੱਬੇ ਹਨ, ਪਰ ਇਹ ਆਪਣੇ ਆਪ ਵਿੱਚ ਇਨ੍ਹਾਂ ਦੀ ਥਾਹ ਲੈਣੀ ਔਖੀ ਹੈ। ਪਰੰਤੂ ਪ੍ਰਭੂ ਨੂੰ ਨਿਰਗੁਣ ਸਰੂਪ ਵਿੱਚ ਸਮਝਣਾ ਕਿੰਨਾ ਔਖਾ ਹੋਵੇਗਾ, ਇਸ ਬਾਰੇ ਵਿਚਾਰ ਕਰਨ ਦੀ ਲੋੜ ਹੈ। ਸ਼੍ਰੀ ਰਾਮਾ-ਕ੍ਰਿਸ਼ਨਾ ਦੇ ਸ਼ਬਦਾਂ ਵਿੱਚ, "ਪ੍ਰਭੂ ਦਾ ਰੂਪ ਹੈ, ਰੂਪ ਨਹੀਂ ਵੀ ਹੈ (ਸਗੁਣ ਨਿਰਗੁਣ ਸਰੂਪ) ਇਹ ਸਭ ਕੁੱਝ ਸਮਝ ਤੋਂ ਪਰੇ ਹੈ। ਕੇਵਲ ਇਹ ਪ੍ਰਭੂ ਨੂੰ ਹੀ ਜਾਣਦਾ ਹੈ ਕਿ ਉਹ ਕੀ ਹੈ ?"



*ਗਿਆਰਵਾਂ ਅਧਿਆਇ*

# ਵਿਸ਼ਵ-ਰੂਪ ਦਰਸ਼ਨ-ਯੋਗ

**11.01 ਸ਼ਲੋਕ : ਅਰਜੁਨ ਓਵਾਚ** अर्जुन उवाच

*मद्-अनु-ग्रहाय परमम्, गुह्यम् अधि-आत्म सम्-ज्ञितम्।*

*यत् त्वया (वच्) उच्-तम् वच: तेन, मोह: अयम् वि-गम्-त: मम॥*

***ਮਦ੍ਅਨੁ ਗ੍ਰਹਾਯ ਪਰਮਮ੍, ਗੁਹਯਮ੍ ਅਧਿਆਤ੍ਮ ਸਮ੍ ਗਿ੍ਯਾਤਮ੍।***

***ਯਤ੍ ਤ੍ਵਯਾ (ਵਚ੍) ਉਚ੍ਤਮ੍ ਵਚਹਤੇਨ, ਮੋਹਹ ਅਯਮ੍ ਵਿਗਮ੍ ਤਹਮਮ॥***

**੦ ਸ਼ਬਦ ਅਰਥ :-** ਅਰ੍ਜੁਨ ਓਵਾਚ : ਅਰਜਨ ਨੇ ਕਿਹਾ। ਮਦ੍ ਅਨੁਗ੍ਰਹਾਯ : ਮੇਰੇ ਵੱਲ ਰਹਿਮ ਦਿਲੀ ਨਾਲ। ਪਰਮਮ੍ : ਸਭ ਤੋਂ ਸ਼੍ਰੇਸ਼ਠ। ਗੁਹਯਮ੍ : ਭੇਤ। ਅਧਿਆਤ੍ਮ ਸਮ੍ਗਿਯ੍ਾਤਮ੍ : ਅਧਿਆਤਮ ਨਾਂ ਦਿੱਤਾ ਗਿਆ। ਯਤ੍ : ਕਿਹੜਾ। ਤ੍ਵਯਾ : ਤੁਹਾਡੇ ਰਾਹੀਂ। (ਵਚ੍) ਉਚ੍ਤਮ੍ ਸ਼ਬਦ ਬੋਲੇ ਗਏ। ਵਚਹ : ਸ਼ਬਦ। ਤੇਨ : ਉਸ ਰਾਹੀਂ। ਮੋਹਹ : ਛਲ, ਵਹਿਮ ਕਪਟ। ਅਯਮ੍ : ਇਹ। ਵਿਗਮੁਤਹ : ਚਲੇ ਗਏ। ਮਮ : ਮੇਰਾ।

**੦ ਸ਼ਲੋਕਾਰਥ :-** ਅਰਜਨ ਬੋਲਿਆ, 'ਮੇਰੇ ਵੱਲ ਰਹਿਮ ਦਿਲੀ (ਤਰਸ ਭਾਵਨਾ) ਵਿਖਾਉਣ ਦੇ ਲਈ ਆਪ ਨੇ ਜੋ ਪਰਮ ਗੋਪੀਨੀਯ ਅਧਿਆਤਮ ਨਾਮਕ ਵਚਨ ਕਹੇ ਹਨ, ਉਸ ਨਾਲ ਮੇਰਾ ਮੋਹ ਅਲੋਪ ਹੋ ਗਿਆ ਹੈ।

**ਪਦ-ਅਰਥ-ਵਿਸਥਾਰ :-** ੦ ਮਦ੍ਅਨ੍ ਗ੍ਰਹਾਯ ਪਰਮਮ੍ – 'ਮੇਰਾ ਭਜਨ ਕਰਨ ਵਾਲਿਆਂ 'ਤੇ ਕਿਰਪਾ ਕਰਕੇ ਮੈਂ ਆਪ ਖੁਦ ਉਨ੍ਹਾਂ ਦੇ ਅਗਿਆਨ ਜਨ੍ਯ ਅੰਧਕਾਰ ਦਾ ਨਾਸ਼ ਕਰ ਦਿੰਦਾ ਹਾਂ। (ਗੀਤਾ 10.11) ਇਹ ਗੱਲ ਭਗਵਾਨ ਕਿਰਪਾ ਵੱਸ ਹੋ ਕੇ ਕਹਿੰਦੇ ਹਨ। ਇਸ ਗੱਲ ਦਾ ਅਰਜਨ ਦੇ ਮਨ ਉੱਪਰ ਬਹੁਤ ਡੂੰਘਾ ਪ੍ਰਭਾਵ ਪੈਂਦਾ ਹੈ ਤੇ ਉਹ ਭਗਵਾਨ ਦੀ ਵਡਿਆਈ ਕਰਨ ਲੱਗਦਾ ਹੈ। (10.12 ਤੋਂ 10.15) ਅਜਿਹੀ ਉਸਤਤੀ ਉਸ ਨੇ ਗੀਤਾ ਵਿੱਚ ਪਹਿਲਾਂ ਕਦੇ ਨਹੀਂ ਸੀ ਕੀਤੀ। ਉਸ ਨੂੰ ਲਕਸ਼ ਬਣਾ ਕੇ ਅਰਜਨ ਏਥੇ ਕਹਿੰਦੇ ਹਨ ਕਿ ਕੇਵਲ ਮੇਰੇ ਉੱਪਰ ਕਿਰਪਾ ਪਿੱਛੋਂ ਭਗਵਾਨ ਨੇ ਦਸਵੇਂ ਅਧਿਆਇ ਦੇ ਅੰਤ ਵਿੱਚ ਸੰਪੂਰਣ ਜਗਤ ਨੂੰ ਅਨੰਤ ਕਈ ਬ੍ਰਹਿਮੰਡਾਂ ਨੂੰ ਵਿਆਪਤ ਕਰਕੇ ਸਥਿਤ ਹਾਂ (10.42) ਅਰਥਾਤ ਭਗਵਾਨ ਨੇ ਖੁਦ ਆਪਣਾ ਪਰਿਚੈ ਦਿੱਤਾ, 'ਕਿ ਮੈਂ ਕਿਹੋ ਜਿਹਾ ਹਾਂ। ਏਸੇ ਗੱਲ ਨੂੰ ਅਰਜਨ ਪਰਮ ਗੋਪਨੀਯ ਮੰਨਦੇ ਹਨ। ੦ ਅਧਿਆਤ੍ਮ ਸਮਮ ਗਿ੍ਯਾਤਮ੍ – ਭਗਵਾਨ ਨੇ 10.07 ਸ਼ਲੋਕ ਵਿੱਚ ਆਪਣੀਆਂ ਵਿਭੂਤੀਆਂ ਤੇ ਯੋਗ ਦੇ ਤੱਤਵ ਨੂੰ ਜਾਣਨ ਵਾਲਿਆਂ ਨੂੰ ਅਤੇ ਭਗਵਾਨ ਦੀਆਂ ਵਿਭੂਤੀਆਂ ਸਵੀਕਾਰ ਕਰਨ ਵਾਲਿਆਂ ਨੂੰ ਆਪਣੇ ਭਗਤ ਮੰਨਿਆ ਹੈ। ਏਸੇ ਗੱਲ ਨੂੰ ਅਰਜਨ ਅਧਿਆਤ੍ਮ ਸਮ੍ ਗਿ੍ਯਾਤਮ੍ ਮੰਨ ਰਹੇ ਹਨ। ੦ ਯਤ੍ ਤ੍ਵਯਾ (ਵਚ੍) ਉਚਤਮ੍ ਵਚਹ ਤੇਨ – ਮੋਹਹ ਅਯਮ੍ ਵਿਗਮ੍ ਤਹ ਮਮ – ਸੰਪੂਰਣ ਜਗਤ ਭਗਵਾਨ ਦੇ ਕਿਸੇ ਇੱਕ ਅੰਸ਼ ਵਿੱਚ ਹੈ। ਇਸ ਗੱਲ 'ਤੇ ਪਹਿਲਾਂ ਅਰਜਨ ਦੀ ਦ੍ਰਿਸ਼ਟੀ ਨਹੀਂ ਸੀ, ਉਹ ਆਪ ਇਸ ਗੱਲ ਨੂੰ ਜਾਣਦਾ ਵੀ ਨਹੀਂ ਸੀ, ਇਹੋ ਉਸ ਦਾ ਮੋਹ ਸੀ। ਪਰ ਭਗਵਾਨ ਨੇ ਕਿਹਾ, 'ਕਿ ਸੰਪੂਰਣ ਜਗਤ ਨੂੰ ਆਪਣੇ ਇੱਕ ਅੰਸ਼ ਵਿੱਚ ਵਿਆਪਤ ਕਰਕੇ – ਮੈਂ ਤੇਰੇ ਸਾਹਮਣੇ ਬੈਠਾ ਹਾਂ, ਤਾਂ ਫਿਰ ਅਰਜਨ ਦੀ ਇਸ ਪਾਸੇ ਵੱਲ ਦ੍ਰਿਸ਼ਟੀ ਗਈ ਕਿ ਭਗਵਾਨ ਕਿੰਨੇ ਵਿਲੱਖਣ ਹਨ ? ਉਨ੍ਹਾਂ ਦੇ ਕਿਸੇ ਇੱਕ ਅੰਸ਼ ਵਿੱਚ ਅਨੰਤ ਸ਼੍ਰਿਸ਼ਟੀਆਂ ਉਤਪਨ ਹੁੰਦੀਆਂ ਹਨ। ਉਨ੍ਹਾਂ ਵਿੱਚ ਸਥਿਤ ਰਹਿੰਦੀਆਂ ਹਨ। ਉਸੇ ਵਿੱਚ ਲੀਨ ਹੋ ਜਾਂਦੀਆਂ ਹਨ। ਉਹ ਆਪ ਉਹੋ ਜਿਹੇ ਹੀ ਰਹਿੰਦੇ ਹਨ। ਇਸ ਮੋਹ ਦੇ ਨਸ਼ਟ ਹੁੰਦਿਆਂ ਹੀ ਅਰਜਨ ਨੂੰ ਇਹ ਖ਼ਿਆਲ ਆਇਆ ਕਿ ਪਹਿਲੇ ਜੋ ਮੈਂ ਇਸ ਗੱਲ ਨੂੰ ਨਹੀਂ ਜਾਣਦਾ ਸਾਂ, ਉਹ ਮੇਰਾ ਮੋਹ ਹੀ ਸੀ। ਆਪਣੀ ਦ੍ਰਿਸ਼ਟੀ ਤੋਂ ਅਰਜਨ ਏਥੇ ਕਹਿੰਦਾ ਹੈ 'ਕਿ ਹੇ ਭਗਵਾਨ ਮੇਰਾ ਇਹ ਮੋਹ ਪੂਰੀ ਤਰ੍ਹਾਂ ਹੁਣ ਚਲਿਆ ਗਿਆ ਹੈ, ਪਰ ਇੰਜ ਕਹਿਣ ਦੇ ਬਾਵਜੂਦ ਭਗਵਾਨ ਨੇ ਅਜਿਹਾ ਨਹੀਂ ਮੰਨਿਆ, ਕਿਉਂਕਿ 11.49ਵੇਂ ਸ਼ਲੋਕ ਵਿੱਚ ਭਗਵਾਨ ਨੇ ਅਰਜਨ ਨੂੰ ਕਿਹਾ ਹੈ, ਕਿ 'ਤੈਨੂੰ ਵ੍ਯਥਾ ਅਤੇ ਮੂੜ ਭਾਵ ਨਹੀਂ ਹੋਣਾ ਚਾਹੀਦਾ। ੦ ਗ੍ਰਹਾਯ : ਸ਼ਬਦ ਦਾ ਅਰਥ ਹੈ ਗੁਪਤ ਰੱਖਣਾ – ਯੋਗ, ਅਰਥਾਤ ਅਨਧਿਕਾਰੀ ਪੁਰਸ਼ ਤੋਂ ਗੁਪਤ ਰੱਖਣ ਯੋਗ। ਅਧਿਆਤਮ ਗਿਆਨ ਅਨਧਿਕਾਰੀ ਪੁਰਸ਼ ਤੋਂ ਗੁਪਤ ਰੱਖਿਆ ਜਾਂਦਾ ਹੈ। ੦ ਉਂਜ ਪ੍ਰਕ੍ਰਿਤੀ ਵਿੱਚ ਭਗਵਦ੍ ਬਚਨ ਨੂੰ ਗ੍ਰਹਾਯ ਕਿਹਾ ਗਿਆ ਹੈ। ਜਿਵੇਂ ਮਲੀਨ ਵਸਤਰ ਉੱਪਰ ਰੰਗ ਨਹੀਂ ਚੜ੍ਹਦਾ, ਏਸੇ ਤਰ੍ਹਾਂ ਮਲੀਨ ਮਨ ਤੇ ਬੁੱਧੀ ਵਾਲੇ ਲਈ ਗ੍ਰਹਾਯ ਸ਼ਬਦ ਆਇਆ ਹੈ। ੦ ਜਿਸ ਤੋਂ ਆਤ੍ਮਾ ਦਾ ਯਥਾਰਥ ਸਰੂਪ ਪ੍ਰਕਾਸ਼ਿਤ ਹੁੰਦਾ ਹੈ, ਉਸ ਨੂੰ ਅਧਿਆਤਮਕ ਸੰਗਿਯਤ ਕਹਿੰਦੇ ਹਨ।

**ਵਿਆਖਿਆ :-** ਪ੍ਰਭੂ ਕ੍ਰਿਸ਼ਨ ਨੇ ਅਰਜਨ ਨੂੰ ਸਪੱਸ਼ਟ ਕਰ ਦਿੱਤਾ ਹੈ ਕਿ ਪ੍ਰਭੂ ਦੀ ਅਸੀਮਤ ਅਨੰਤ ਸਮੁੱਚਤਾ ਦਾ ਇਹ ਭਾਗ ਹੈ ਕਿ ਉਹ ਪ੍ਰਤੱਖ ਵਿਆਪਕ ਸੰਸਾਰ ਬਣਿਆ ਹੈ, ਪਰ ਉਸ ਦੀ ਅਦਿਖ ਅਪ੍ਰਤਖ ਸੰਸਾਰ ਦੀ ਅਸਲੀਅਤ ਮਿਣੀ ਜਾਂ ਮਾਪੀ ਨਹੀਂ ਜਾ ਸਕਦੀ। ਇਸ ਸੱਚਾਈ ਨੂੰ ਆਧਾਰ ਬਣਾ ਕੇ ਅਰਜਨ ਨੇ ਆਪਣੇ ਮਨ ਦਾ ਸੰਕਲਪ ਬਦਲਿਆ ਹੈ, ਕਿ ਉਹ ਆਪ ਕੀ ਹੈ ? ਸੰਸਾਰ ਕੀ ਹੈ ? ਉਸ ਦੇ ਦੁਨਿਆਵੀ ਰਿਸ਼ਤਿਆਂ ਦੀ ਕੀ ਮਹੱਤਤਾ ਹੈ ? ਉਸ ਦੇ ਫ਼ਰਜ਼ ਕੀ ਹਨ ? ਇਸ ਤਰ੍ਹਾਂ ਉਹ ਛਲ ਕਪਟ ਦੀ ਮਾਇਆ ਤੋਂ ਮੁਕਤ ਹੋਇਆ ਹੈ।

✪ ✪ ✪

**11.02 ਸ਼ਲੋਕ :**

*भव-अप्ययौ हि भूतानाम्, श्रु-तौ विस्तर-श: मया। त्वद्-त: कमल-पत्र-अक्ष, माहात्म्यम् अपि च अ-वययम्॥*

***ਭਵ ਅਪ੍ਯਯੌ ਹਿ ਭੂਤਾਨਾਮ੍, ਸ਼ਰੁਤੌ ਵਿਸ੍ਤ੍ਰਸ਼ਹ ਮਯਾ।***

***ਤ੍ਵਦ੍ਤਹ ਕਮਲ ਪਤ੍ਰ ਅਕਸ਼, ਮਾਹਾਤ੍ਮ੍ਯਮ੍ ਅਪਿ ਚ ਅਵ੍ਯਯਮ੍॥***

**੦ ਸ਼ਬਦ ਅਰਥ :-** ਭਵਅਪ੍ਯਯੌ : ਮੂਲ ਤੇ, ਜੋ ਨਾ ਘੁਲੇ, ਜੋ ਬਦਲਦਾ ਨਾ ਹੋਵੇ, ਜੋ ਪ੍ਰਤੱਖ ਹੈ, ਜੋ ਅਪ੍ਰਤੱਖ ਹੈ। ਹਿ : ਸੱਚਮੁੱਚ। ਭੂਤਾਨਾਮ੍ : ਸਾਰੀਆਂ ਜਿਉਂਦੀਆਂ ਹਸਤੀਆਂ। ਸ਼ਰੁਤੌ : ਸੁਣ ਚੁੱਕੇ। ਵਿਸ੍ਤ੍ਰਸ਼ਹ : ਵਿਆਖਿਆ। ਮਯਾ : ਮੇਰੇ ਰਾਹੀਂ। ਤ੍ਵਦ੍ਤਹ : ਤੋਂ। ਕਮਲ ਪਤ੍ : ਕੰਵਲ ਨੈਣਾਂ ਵਾਲੇ। ਮਾਹਾਤ੍ਮ੍ਯਮ੍ : ਸ਼ੋਭਾ। ਅਪਿ : ਭੀ। ਚਾ : ਅਤੇ। ਅਵਯਮ੍ : ਅਖੰਡਤਾ, ਅਸੀਮਤਾ।

**੦ ਸ਼ਲੋਕਾਰਥ :-** ਹੇ ਕਮਲ ਪੱਤਰ ਨੇਤਰਾਂ ਵਾਲੇ। ਆਪ ਜੀ ਪਾਸੋਂ ਮੈਂ ਪ੍ਰਾਣੀਆਂ ਦਾ ਉਦਭਵ ਤੇ ਪ੍ਰਲਯ ਵਿਸਤਾਰ ਪੂਰਵਕ ਸੁਣਿਆ ਹੈ ਅਤੇ ਆਪਦੇ ਅਵਿਨਾਸ਼ੀ ਅਨੰਤ ਅਪਾਰ ਵਡੱਪਣ ਸੰਬੰਧੀ ਵੀ ਮੈਂ ਸੁਣਿਆ ਹੈ।

**ਪਦ-ਅਰਥ-ਵਿਸਥਾਰ :-** ੦ ਭਵ ਅਪ੍ਯਯੌ ਹਿ ਭੂਤਾਨਾਮ੍ ਸ਼ਰੁਤੌ ਵ੍ਸਿਤਰ ਸ਼ਹ ਮਯਾ – ਭਗਵਾਨ ਨੇ ਪਹਿਲਾਂ ਹੀ ਕਿਹਾ ਹੈ ਕਿ ਮੈਂ ਸਾਰੇ ਜਗਤ ਦਾ ਪ੍ਰਭਵ ਤੇ ਪ੍ਰਲਯ ਹਾਂ। ਮੇਰੇ ਤੋਂ ਬਿਨਾਂ ਹੋਰ ਕੋਈ ਕਾਰਨ ਨਹੀਂ ਹੈ। (7.06 ਤੇ 7.07) ੦ ਸਾਤਵਿਕ ਰਜੋ ਤੇ ਤਮੋਗੁਣ ਵਾਲੇ ਭਾਵ ਮੇਰੇ ਵਿੱਚ ਹੀ ਹੁੰਦੇ ਹਨ (7.12) ਪ੍ਰਾਣੀਆਂ ਦੇ ਵੱਖਰੇ ਭਾਵ ਵੀ ਮੇਰੇ ਵਿੱਚ ਹੀ ਹਨ। ਮੇਰੇ ਕੋਲੋਂ ਹੀ ਸਭ ਚੇਸ਼ਟਾ ਕਰਦੇ ਹਨ। (10.08) ਪ੍ਰਾਣੀਆਂ ਪਿੱਛੋਂ ਮੇਰੇ 'ਚੋਂ ਹੀ ਉਪਜਦੇ ਹਨ। ਪ੍ਰਾਣੀਆਂ ਦੇ ਮੁੱਢ ਵਿੱਚ ਵੀ ਮੈਂ ਹੀ ਹਾਂ। (10.20) ਤੇ ਸੰਪੂਰਣ ਸ਼੍ਰਿਸ਼ਟੀਆਂ ਵਿੱਚ ਆਦਿ ਮਧ ਤੇ ਅੰਤ ਵਿੱਚ ਵੀ ਮੈਂ ਹੀ ਹਾਂ। (10.32) ਏਸੇ ਨੂੰ ਲੈ ਕੇ ਅਰਜਨ ਕਹਿੰਦੇ ਹਨ ਕਿ ਮੈਂ ਤੁਹਾਨੂੰ ਪ੍ਰਾਣੀਆਂ ਦੀ ਉਤਪਤੀ ਤੇ ਪ੍ਰਲ੍ਯ ਦਾ ਵਰਨਣ ਵਿਸਥਾਰ ਨਾਲ ਕਰਵਾਇਆ ਹੈ, ਅਰਥ ਇਹ ਹੈ ਕਿ ਪ੍ਰਾਣੀਆਂ ਦੀ ਉਤਪਤੀ ਤੇ ਵਿਨਾਸ਼ (ਪ੍ਰਲਯ) ਦਾ ਵਰਨਣ ਵਿਸਥਾਰ ਨਾਲ ਸੁਣਿਆ ਹੈ। ਇਸ ਦੇ ਅਰਥ ਇਹ, ਸੁਣਨ ਵਿੱਚ ਆਇਆ ਹੈ ਕਿ ਸਾਰੇ ਪ੍ਰਾਣੀ ਆਪ ਤੋਂ ਹੀ ਉਤਪਨ ਹੁੰਦੇ ਹਨ। ਆਪ ਵਿੱਚ ਹੀ ਰਹਿੰਦੇ ਹਨ। ਆਪ ਵਿੱਚ ਹੀ ਲੀਨ ਹੋ ਜਾਂਦੇ ਹਨ। ਸਭ ਕੁੱਝ ਆਪ ਹੀ ਹੋ। ੦ ਮਾਹਾਤ੍ਮ੍ਯਮ੍ ਅਪਿ ਚ ਅਵ੍ਯਯਮ੍ – ਆਪ ਨੇ 10.07 ਸ਼ਲੋਕ ਰਾਹੀਂ ਦੱਸਿਆ ਹੈ ਕਿ ਵਿਭੂਤੀ ਅਤੇਯੋਗ ਨੂੰ ਜੋ ਤੱਤਵ ਤੋਂ ਜਾਣਦਾ ਹੈ, ਉਹ ਭਗਤੀ ਯੋਗ ਨਾਲ ਯੁਕਤ ਹੋ ਜਾਂਦਾ ਹੈ। ਇਸ ਤਰ੍ਹਾਂ ਆਪ ਦੀ ਵਿਭੂਤੀ ਤੇ ਯੋਗ ਨੂੰ ਤੱਤਵ ਤੋਂ ਜਾਣਨ ਦਾ ਮਹਾਤਮ ਭੀ ਮੈਂ ਸੁਣਿਆ ਹੈ। ਮਹਾਤਮ ਨੂੰ ਅਵ੍ਯਯ ਕਹਿਣ ਦਾ ਅਰਥ ਹੈ ਕਿ ਭਗਵਾਨ ਦੀ ਵਿਭੂਤੀ ਅਤੇ ਯੋਗ ਨੂੰ ਤੱਤਵ ਤੋਂ ਜਾਣ ਲੈਣ ਤੇ ਭਗਵਾਨ ਵਿੱਚ ਜੋ ਭਗਤੀ ਹੁੰਦੀ ਹੈ, ਪ੍ਰੇਮ ਹੁੰਦਾ ਹੈ, ਭਗਵਾਨ ਨਾਲ ਅਭਿਨੰਤਾ ਹੁੰਦੀ ਹੈ, ਉਹ ਸਭ ਅਵ੍ਯਯਮ੍ ਹੈ। ਕਾਰਨ ਕਿ ਭਗਵਾਨ ਅਵ੍ਯਯਮ੍ ਨਿਤ੍ਯ ਹੈ ਤੇ ਉਨ੍ਹਾਂ ਦੀ ਭਗਤੀ ਪ੍ਰੇਮ ਵੀ ਅਵ੍ਯਯਮ੍ ਹੀ ਹੁੰਦਾ ਹੈ। ੦ ਮੋਹ ਦੇ ਰਹਿੰਦੇ ਹੋਏ ਮੋਹ ਦਾ ਗਿਆਨ ਨਹੀਂ ਹੁੰਦਾ। ਬਲਕਿ ਮੋਹ ਦੇ ਚਲੇ ਜਾਣ ਤੇ ਹੀ ਮੋਹ ਦਾ ਗਿਆਨ ਹੁੰਦਾ ਹੈ ਤਾਂ ਮੋਹ ਵੀ ਨਹੀਂ ਰਹਿੰਦਾ।

**ਵਿਆਖਿਆ :-** ਈਸ਼ਵਰ ਵਿੱਚ ਦੈਵੀ ਗੁਣਾਂ ਦੀ ਵਿਸ਼ੇਸ਼ਤਾ ਹੈ, ਜਿਵੇਂ ਬਲਦੀ ਅੱਗ ਤੋਂ ਉਸ ਦੀ ਚਮਕ ਨੂੰ ਵੱਖ ਨਹੀਂ ਕੀਤਾ ਜਾ ਸਕਦਾ, ਏਸੇ ਤਰ੍ਹਾਂ ਦੈਵੀ-ਸ਼ੋਭਾ ਨੂੰ ਪ੍ਰਭੂ ਤੋਂ ਵੱਖ ਨਹੀਂ ਕੀਤਾ ਜਾ ਸਕਦਾ। ਵਿਸ਼ੇਸ਼ ਗੁਂਣ ਜਿਵੇਂ ਬੁੱਧੀ, ਪ੍ਰਭੂਸੱਤਾ, ਸ਼ਕਤੀ, ਸੱਮਰਥਾ ਪ੍ਰਭਾਵਸ਼ੀਲਤਾ, ਨਾਇਕਤੱਤਵਤਾ ਅਤੇ ਯੋਗਤਾ ਪ੍ਰਭੂ ਵਿੱਚ ਹੁੰਦੇ ਹੀ ਹਨ। ਕੁੱਝ ਛੁਪੇ ਹੋਏ ਗੁਣ ਵੀ ਹੁੰਦੇ ਹਨ, ਉਨ੍ਹਾਂ ਦੀ ਪਹਿਚਾਣ ਉਸ ਸਮੇਂ ਹੁੰਦੀ ਹੈ, ਜਦੋਂ ਪ੍ਰਭੂ ਆਪਣੀ ਅਭਿਵਿਅਕਤੀ ਨੂੰ ਨਿਵਾਜਦਾ ਹੈ। ਅਰਜਨ ਪ੍ਰਭੂ ਨੂੰ ਬੇਨਤੀ ਕਰਦਾ ਹੈ ਕਿ ਉਹ ਆਪਦੀਆਂ ਗੁਪਤ ਚਮਤਕਾਰੀ ਸ਼ਕਤੀਆਂ ਉਸ ਨੂੰ ਵਿਖਾਵੇ। ਪ੍ਰਭੂ ਵੱਲੋਂ ਜੋ ਵਿਆਖਿਆ ਕੀਤੀ ਗਈ ਹੈ, ਉਹ ਸੰਖੇਪ ਹੈ, ਉਸ ਦੇ ਨਜ਼ਰੀਏ ਤੋਂ ਸੰਖੇਪ ਹੈ, ਪਰ ਅਰਜਨ ਲਈ ਸਵਿਸਤਾਰਮਈ ਹੈ। ਆਪਣਾ ਆਪਣਾ ਨਜ਼ਰੀਆ ਹੈ। ਆਪਣੀ ਆਪਣੀ ਸੋਚਣ ਦੀ ਪੱਧਰ ਹੈ। ਪ੍ਰਭੂ ਸੰਸਾਰ ਦਾ ਸਰੋਤ ਹੈ। ਇਸ ਧਰਤੀ 'ਤੇ ਪ੍ਰਭੂ ਉਲਝਿਆ ਹੋਇਆ ਨਹੀਂ ਹੈ। ਏਸ ਜਗਤ ਦੀ ਜੋ ਪ੍ਰਕਿਰਿਆ ਹੈ, ਪ੍ਰਭੂ ਦੀ ਮਰਜ਼ੀ ਅਨੁਸਾਰ ਹੈ। ਉਸ ਵਿੱਚ ਕੋਈ ਅਦਲ ਬਦਲ ਨਹੀਂ ਹੁੰਦੀ। ਇਹ ਸਾਰੀ ਉਸ ਦੀ ਸ਼ੋਭਾ ਹੈ।

✪ ✪ ✪

**11.03 ਸ਼ਲੋਕ :**

*एवम् एतत् यथा आत्थ त्वम्, आत्मानम् परम–ईश्वर। द्रष्टुम् इच्छामि ते रूपम्, ऐश्वरम् पुरूष–उत्तम॥*

***ਏਵਮ੍ ਏਤਤ੍ ਯਥਾ ਆਤ੍ਥ ਤ੍ਵਮ, ਆਤ੍ਮਾਨਮ੍ ਪਰਮ-ਈਸ਼੍ਵਰ।***
***ਦ੍ਰ.ਸ਼੍ਟਮ੍ ਇਚ੍ਛਾਮਿ ਤੇ ਰੂਪਮ੍, ਏਸ਼੍ ਵਰਮ੍ ਪੁਰੁਸ਼ ਉੱਤਮ।***

**੦ ਸ਼ਬਦ ਅਰਥ :-** ਏਵਮ੍ : ਇਸ ਤਰ੍ਹਾਂ। ਏਤਤ੍ : ਇਹ। ਯਥਾ : ਜਿਵੇਂ। ਆਤ੍ਥ : ਐਲਾਨ ਕਰ ਚੁੱਕੇ। ਤ੍ਵਮ੍ : ਤੁਹਾਡੇ। ਆਤ੍ਮਾਨਮ੍ : ਆਪਣ ਆਪ। ਪਰਮ ਈਸ਼੍ਵਰ : ਮਹਾਨ ਪ੍ਰਭੂ ਈਸ਼ਵਰ। ਦ੍ਰ.ਸ਼੍ਟਮ੍ : ਵੇਖਣਾ। ਇਚ੍ਛਾਮਿ : ਮੈਂ ਇੱਛਾ ਕਰਦਾ ਹਾਂ। ਤੇ : ਉਸਦਾ। ਰੂਪਮ੍ : ਰੂਪ। ਏਸ਼੍ ਵਰਮ੍ : ਸਰਬਸੱਤਾ ਧਾਰੀ ਪ੍ਰਭੱਤਾ ਵਾਲੀ। ਪੁਰਸ਼ ਉੱਤਮ : ਹੇ ਮਹਾਨ ਪੁਰਸ਼।

**੦ ਸ਼ਲੋਕਾਰਥ :-** ਹੇ ਪਰਮੇਸ਼ਵਰ! ਤੂ ਆਪਣੇ ਸਰੂਪ ਨੂੰ ਜਿਸ ਤਰ੍ਹਾਂ ਬਿਆਨ ਕੀਤਾ ਹੈ, ਉਹ ਉਹੋ ਜਿਹਾ ਹੀ ਹੈ। ਪਰੰਤੂ ਹੇ ਪਰਸ਼ੋਤਮ। ਆਪ ਜੀ ਦੇ ਈਸ਼ਵਰੀ ਸਰੂਪ ਨੂੰ ਮੈਂ ਖੁਦ ਦੇਖਣ ਦਾ ਅਭਿਲਾਸ਼ੀ ਹਾਂ।

**ਪਦ-ਅਰਥ-ਵਿਸਥਾਰ :-** ੦ ਪੁਰੁਸ਼ ਉੱਤਮ – ਇਸ ਸੰਬੋਧਨ ਦਾ ਅਰਥ ਹੈ ਕਿ ਭਗਵਾਨ, ਮੇਰੀ ਦ੍ਰਿਸ਼ਟੀ ਵਿੱਚ ਇਸ ਸੰਸਾਰ ਵਿੱਚ ਆਪ ਵਰਗਾ ਹੋਰ ਕੋਈ ਉੱਤਮ ਸ਼੍ਰੇਸ਼ਠ ਪੁਰਸ਼ ਨਹੀਂ ਹੈ। (ਹੋਰ ਵੇਖੋ 15.18) ੦ ਏਵਮ੍ ਏਤਤ੍ ਯਥਾ ਆਤ੍ਥ ਤ੍ਵਮ੍ ਆਤ੍ਮਾਨਮ੍ – ਹੇ ਪਰਸ਼ੋਤਮ! ਮੇਰੇ ਪ੍ਰਤਿ ਆਪਣੇ ਆਲੌਕਿਕ ਪ੍ਰਭਾਵ ਦਾ ਤੇ ਸਮੱਰਥਾ ਦਾ ਜੋਵਰਨਣ ਕੀਤਾ ਹੈ, ਉਹ ਅਸਲ ਵਿੱਚ ਅਜਿਹਾ ਹੀ ਹੈ। 'ਇਹ ਸੰਸਾਰ ਮੇਰੇ 'ਚੋਂ ਹੀ ਉਤਪਨ ਹੁੰਦਾ ਹੈ ਮੇਰੇ ਵਿੱਚ ਹੀ ਲੀਨ ਹੋ ਜਾਂਦਾ ਹੈ। (7.06) ਮੇਰੇ ਸਿਵਾਏ ਇਸ ਦਾ ਕੋਈ ਕਾਰਣ ਨਹੀਂ (7.07) ਸਭ ਕੁੱਝ ਵਾਸੁਦੇਵ ਹੀ ਹੈ। (7.19) ਬ੍ਰਹਮ, ਅਧਿਆਤਮ, ਕਰਮ, ਅਧਿਭੂਤ ਅਧਿਦੈਵ ਤੇ ਅਧਿਯਗ ਰੂਪ ਵਿੱਚ ਮੈਂ ਹੀ ਹਾਂ। (8.22) ਮੇਰੇ ਵਿੱਚ ਹੀ ਸਾਰਾ ਜਗਤ ਵਿਆਪਤ ਹੈ ਪਰ ਮੈਂ ਸੰਸਾਰ ਵਿੱਚ, ਤੇ ਸੰਸਾਰ ਮੇਰੇ ਵਿੱਚ ਨਹੀਂ ਹੈ। (9.04, 9.05) ਸਤ੍ ਤੇ ਅਸਤ੍ ਰੂਪ ਵਿੱਚ ਸਭ ਕੁੱਝ ਮੈਂ ਹਾਂ (9.11) ਮੈਂ ਹੀ ਸੰਸਾਰ ਦਾ ਮੂਲ ਕਾਰਣ ਹਾਂ। ਮੇਰੇ ਵਿੱਚ ਹੀ ਸੰਸਾਰ ਸੱਤਾ ਸਫੁਰਤੀ ਪਾਉਂਦਾ ਹੈ। (10.08) ਇਹ ਸੰਸਾਰ ਮੇਰੇ ਕਿਸੇ ਇੱਕ ਅੰਸ਼ ਵਿੱਚ ਸਥਿਤ ਹੈ। (10.42) ਇਹ ਜੋ ਕਿਹਾ ਹੈ ਸਭ ਯਥਾਰਥ ਹੈ। ੦ ਪਰ ਈਸ਼੍ਵਰ – ਭਗਵਾਨ ਦੇ ਮੁਖ ਤੋਂ ਅਰਜਨ ਨੇ ਪਹਿਲਾਂ ਸੁਣਿਆ ਹੈ ਕਿ, 'ਮੈਂ ਹੀ ਸੰਪੂਰਣ ਪ੍ਰਾਣੀਆਂ ਤੇ ਸੰਪੂਰਣ ਲੋਕਾਂ ਦਾ ਮਹਾਨ ਈਸ਼ਵਰ ਹਾਂ। (4.06 ਤੇ 5.29) ਏਸੇ ਲਈ ਅਰਜਨ ਏਥੇ ਭਗਵਾਨ ਨੂੰ ਪਰਮ-ਈਸ਼੍ਵਰ ਸ਼ਬਦ ਨਾਲ ਸੰਬੋਧਨ ਹੁੰਦਾ ਹੈ। ਅਰਥਾਤ ਆਪ ਹੀ ਪਰਮ-ਈਸ਼੍ਵਰ ਹੋ। ੦ ਦ੍ਰਸ਼੍ਟਮ੍ ਇੱਛਾਮਿ ਤੇ ਰੂਪਮ੍ = ਅਰਜਨ ਕਹਿੰਦਾ ਹੈ ਕਿ ਮੈਂ ਆਪ ਤੋਂ ਮਹਾਤਮ ਸਹਿਤ ਪ੍ਰਭਾਵ ਸੁਣ ਲਿਆ ਹੈ। ਮੇਰੇ ਅੰਦਰ ਦ੍ਰਿੜ ਭਰੋਸਾ ਹੋ ਗਿਆ ਹੈ ਕਿ ਸੰਪੂਰਣ ਸੰਸਾਰ ਆਪ ਦੇ ਸਰੀਰ ਦੇ ਇੱਕ ਅੰਸ਼ ਵਿੱਚ ਹੈ। ਆਪ ਦੇ ਵਿਰਾਟ ਸਰੂਪ ਨੂੰ ਦੇਖਣ ਦੀ ਲਾਲਸਾ ਮੇਰੇ ਵਿੱਚ ਪੈਦਾ ਹੋ ਰਹੀ ਹੈ। 10.16 ਸ਼ਲੋਕ ਵਿੱਚ ਅਰਜਨ ਨੇ ਸਾਰੀਆਂ ਵਿਭੂਤੀਆਂ ਸੰਬੰਧੀ ਜਾਨਣ ਦੀ ਬੇਨਤੀ ਕੀਤੀ ਸੀ ਤਾਂ ਭਗਵਾਨ ਨੇ ਵਿਭੂਤੀਆਂ ਦਾ ਵਰਨਣ ਕਰਦਿਆਂ ਵਿਭੂਤੀਆਂ ਦੀ ਅਨੰਤਤਾ ਬਾਰੇ ਕਿਹਾ ਸੀ। ਜੋ ਵਰਨਣ ਕੀਤਾ ਹੈ, ਉਹ ਸੰਖੇਪ ਵਿੱਚ ਹੀ ਸੀ। ਪਰ ਏਥੇ ਅਰਜਨ, ਭਗਵਾਨ ਦੇ ਇੱਕ ਰੂਪ ਨੂੰ ਦੇਖਣਾ ਚਾਹੁੰਦਾ ਹੈ। ਤਾਂ ਭਗਵਾਨ ਅੱਗੇ ਕਹਿਣਗੇ 'ਤੂੰ ਮੇਰੇ ਸੈਂਕੜੇ ਹਜ਼ਾਰਾਂ ਰੂਪਾਂਨੂੰ ਦੇਖ' (11.05) ੦ ਰੂਪਮ੍ ਸ਼ਬਦ ਦਾ ਭਾਵ ਹੈ ਕਿ ਅਰਜਨ, ਭਗਵਾਨ ਦੇ ਛੋਟੇ ਜਿਹੇ ਸਰੀਰ ਦੇ ਕਿਸੇ ਅੰਸ਼ ਵਿੱਚ ਸਥਿਤ ਸੰਪੂਰਣ ਜਗਤ ਨੂੰ ਦੇਖਣਾ ਚਾਹੁੰਦਾ ਹੈ।

**ਵਿਆਖਿਆ :-** ਪ੍ਰਭੂ ਦਾ ਫਰਮਾਨ ਹੈ ਕਿ ਉਹ (ਪ੍ਰਭੂ) ਇਸ ਭੌਤਿਕ ਜਗਤ ਵਿੱਚ ਆਪਣੇ ਵਿਅਕਤੀਗਤ ਪ੍ਰਤਿਨਿਧ ਦੇ ਰੂਪ ਵਿੱਚ

ਸ਼ਾਮਲ ਹੋਇਆ ਹੈ। ਏਸੇ ਲਈ ਜਗਤਮਈ ਪਾਸਾਰਾ ਸੰਭਵ ਹੋ ਸਕਿਆ ਹੈ ਕਿ ਉਹ ਕਾਰਜ ਦੀ ਗਤੀਸ਼ੀਲਤਾ ਬਣਾਈ ਰੱਖੇ। ਜਿੱਥੋਂ ਤੱਕ ਅਰਜਨ ਦਾ ਸੰਬੰਧ ਹੈ, ਉਹ ਤਾਂ ਸ਼੍ਰੀ ਕ੍ਰਿਸ਼ਨ ਭਗਵਾਨ ਦੀ ਵਿਆਖਿਆ ਤੋਂ ਉਤਸ਼ਾਹਿਤ ਹੋਇਆ ਹੈ, ਦੂਜਿਆਂ ਨੂੰ ਪ੍ਰਭਾਵਿਤ ਕਰਨ ਲਈ ਭਵਿੱਖ਼ ਵਿੱਚ ਕਿਸੇ ਨੂੰ ਕੀ ਪਤਾ ਹੋਵੇਗਾ ਕਿ ਸ਼੍ਰੀ ਕ੍ਰਿਸ਼ਨ ਜੀ ਦੀ ਕਿੰਨੀ ਮਹਾਨਤਾ ਹੈ ? ਏਸੇ ਲਈ ਉਹ (ਅਰਜਨ) ਸ਼੍ਰੀ ਭਗਵਾਨ ਨੂੰ ਬੇਨਤੀ ਕਰਦਾ ਹੈ ਕਿ ਉਹ (ਸ਼੍ਰੀ ਕ੍ਰਿਸ਼ਨ) ਉਸ ਨੂੰ (ਅਰਜਨ ਨੂੰ) ਆਪਣਾ ਅਸਲੀ ਰੂਪ ਵਿਖਾਵੇ। ਪ੍ਰਭੂ ਹੀ ਮਹਾਨ ਹੈ। ਉਸ ਦੀ ਸ਼ੋਭਾ ਵੀ ਮਹਾਨ ਹੈ। ਪ੍ਰਭੂ ਅਰਜਨ ਤੋਂ ਦੂਰ ਨਹੀਂ ਹੈ। ਸ਼੍ਰੀ ਕ੍ਰਿਸ਼ਨ ਜੀ ਅਰਜਨ ਦੀ ਜਗਿਆਸਾ ਤੋਂ ਭਲੀ ਭਾਂਤ ਜਾਣੂ ਹਨ। ਉਹ ਅਰਜਨ ਨੂੰ ਆਪਣਾ ਅਸਲ ਸਰੂਪ ਵਿਖਾਉਣਾ ਚਾਹੁੰਦੇ ਹਨ।

✪ ✪ ✪

**11.04 ਸ਼ਲੋਕ :**

*मन्-य-से यदि तत् शक्यम्, मया द्रष्टुम् इति प्रभो। योग-ईश्-वर ततः मे त्वम्, दर्श्-अय आत्मानम् अ-वि-अयम्॥*

***ਮਨ੍ਯਸੇ ਯਦਿ ਤਤ੍ ਸ਼ਕ੍ਯਮ੍, ਸਯਾ ਦ੍ਰਸ਼ਟਮ੍ ਇਤਿ ਪ੍ਰਭੋ।***
***ਯੋਗ ਈਸ਼੍ਵਰ੍ਾ ਤਤਹ ਮੇ ਤ੍ਵਮ੍, ਦ੍ਰਸ਼੍ ਅਯ ਆਤ੍ ਮਾਨਮ੍ ਅਵਿਯਮ੍॥***

**੦ ਸ਼ਬਦ ਅਰਥ :-** ਮਨ੍ਯਸੇ : ਆਪ ਸੋਚਦੇ ਹੋ, ਸੋਚਵਾਨ ਹੋ। ਯਦਿ : ਜੇ। ਤਤ੍ : ਉਹ। ਸ਼ਕਯਮ੍ : ਸੰਭਵ। ਮਯਾ : ਮੇਰੇ ਰਾਹੀਂ। ਦ੍ਰਸ਼੍ਟਮ੍ : ਦੇਖਣਾ। ਇਤਿ : ਇਸ ਵਾਸਤੇ। ਪ੍ਰਭੋ : ਹੇ ਪ੍ਰਭੂ। ਯੋਗ ਈਸ਼੍ਵਰ੍ਾ : ਹੇ ਯੋਗੀਆਂ ਦੇ ਪ੍ਰਭੂ। ਤਤਹ : ਤਦ। ਮੇ : ਮੈਨੂੰ। ਤ੍ਵਮ੍ : ਸਵੈ। ਦ੍ਰਸ਼੍ਅਯ : ਵਿਖਾਉਣਾ। ਆਤ੍ਮਾਨਮ੍ : ਸਵੈ। ਅਵਿਅਯਮ੍ : ਜੋ ਨਾਸ਼ ਨਾ ਹੋਵੇ, ਅਵਿਨਾਸ਼ੀ।

**੦ ਸ਼ਲੋਕਾਰਥ :-** 'ਹੇ ਪ੍ਰਭੂ! ਜੇਕਰ ਤੁਸੀਂ ਅਜਿਹਾ ਮੰਨਦੇ ਹੋ ਕਿ ਉਹ ਮੇਰੇ ਰਾਹੀਂ ਦੇਖਿਆ ਜਾ ਸਕਦਾ ਹੈ ਤਾਂ ਫਿਰ ਹੇ ਯੋਗੀ ਈਸ਼ਵਰ! ਆਪ ਮੈਨੂੰ ਉਸ ਅਵਿਨਾਸ਼ੀ ਸਰੂਪ ਦੇ ਦਰਸ਼ਨ ਕਰਵਾਓ।'

**ਪਦ-ਅਰਥ-ਵਿਸਥਾਰ :-** ੦ ਪ੍ਰਭੋ – ਪ੍ਰਭੂ ਨਾਂ ਹੈ ਜੋ ਸਰਵ ਸਮਰੱਥ ਹੋਵੇ। ਭਾਵ ਇਹ, ਜੇਕਰ ਆਪ ਮੇਰੇ ਵਿੱਚ ਵਿਰਾਟ ਰੂਪ ਦੇਖਣ ਦੀ ਸਮੱਰਥਾ ਦੇਖਦੇ ਹੋ, ਤਦ ਤਾਂ ਠੀਕ ਹੀ ਹੈ। ਨਹੀਂ ਤਾਂ ਆਪ ਮੈਨੂੰ ਅਜਿਹੀ ਸਮਰੱਥਾ ਪ੍ਰਦਾਨ ਕਰ ਦੇਵੋ, ਜਿਸ ਨਾਲ ਮੈਂ ਆਪ ਦਾ ਇਹ ਵਿਰਾਟ ਰੂਪ ਦੇਖ ਸਕਾਂ। ੦ ਮਨ੍ਯਸੇ ਯਦਿ ਤਤ੍ ਸ਼ਕਯਮ੍ = ਜੇ ਆਪ ਆਪਣਾ ਇਹ ਰੂਪ ਨਹੀਂ ਦਿਖਾਵੋਗੇ, ਜਿਵੇਂ ਆਪ ਕਹਿੰਦੇ ਹੋ, ਪਰ ਮੈਂ ਉਸ ਨੂੰ ਦੇਖਣ ਦਾ ਅਧਿਕਾਰੀ ਨਹੀਂ ਹਾਂ। ਯੋਗ ਨਹੀਂ ਹਾਂ, ਨਾਪਾਤਰ ਹਾਂ। ਇਸ ਤਰ੍ਹਾਂ ਅਰਜਨ ਨੂੰ ਭਗਵਾਨ ਦੇ ਵਚਨਾਂ ਵਿੱਚ ਭੋਰਾ ਵੀ ਸ਼ੱਕ ਨਹੀਂ ਹੈ, ਪਰੰਤੂ ਦ੍ਰਿੜ-ਭਰੋਸਾ ਹੈ। ਏਸੇ ਲਈ ਕਹਿੰਦਾ ਹੈ ਕਿ ਆਪ ਮੈਨੂੰ ਆਪਣਾ ਵਿਰਾਟ ਸਰੂਪ ਦਿਖਾਵੋ। ੦ ਯੋਗ-ਇਸ਼ਵਰ੍ਾ : ਭਗਤੀ, ਗਿਆਨ, ਕਰਮ ਧਿਆਨ, ਹਠ, ਰਾਜ, ਲਯ, ਮੰਤ੍ਰ ਆਦਿ ਜਿੰਨੇ ਵੀ ਯੋਗ ਹਨ, ਉਨ੍ਹਾਂ ਦੇ ਆਪ ਮਾਲਕ ਹੋ। ਇਹ ਯੋਗ ਸ਼ਕਤੀ ਆਪਣੇ ਵਿਰਾਟ ਰੂਪ ਵਿੱਚ ਹੀ ਦਿਖਾ ਦੇਵੋ। ੦ ਅਰਜਨ ਦੇ 10.17 ਸ਼ਲੋਕ ਰਾਹੀਂ ਭਗਵਾਨ ਵਾਸਤੇ 'ਯੋਗਿਨ' ਸ਼ਬਦ ਦੀ ਵਰਤੋਂ ਕੀਤੀ ਗਈ ਹੈ, ਅਰਥਾਤ ਭਗਵਾਨ ਨੂੰ ਯੋਗੀ ਦੱਸਿਆ ਹੈ ਪਰ ਹੁਣ ਯੋਗ ਇਸ਼ਵਰ੍ਾ ਕਹਿੰਦਾ ਹੈ ਕਿ ਭਾਵ ਇਹ ਭਗਵਾਨ ਸੰਪੂਰਣ ਯੋਗ ਦੇ ਮਾਲਕ ਹਨ। ਅਰਜਨ ਦੀ ਪਹਿਲੀ ਭਗਵਾਨ ਪ੍ਰਤਿ ਧਾਰਣਾ ਵਿੱਚ ਅੰਤਰ ਆਇਆ ਜਾਪਦਾ ਹੈ। ੦ ਤਤਹ ਮੇ ਤ੍ਵਮ੍ – ਦਰਸ਼੍ ਅਯ ਆਤ੍ਮਾਨਾਮ੍ ਅਵਿ ਅਯਮ੍ – ਆਪ ਦਾ ਇਹ ਸਰੂਪ ਤਾ ਅਵਿਨਾਸ਼ੀ ਹੀ ਹੈ। ਜਿਸ ਤੋਂ ਅਨੰਤ ਸ਼੍ਰਿਸਟੀਆਂ ਦੀ ਉਤਪਤੀ ਹੁੰਦੀ ਹੈ। ਉਸ ਵਿੱਚ ਸਥਿਤ ਰਹਿੰਦੀਆਂ ਹਨ ਤੇ ਉਸ ਵਿੱਚ ਲੀਨ ਹੋ ਜਾਂਦੀਆਂ ਹਨ। ਆਪ ਮੈਨੂੰ ਅਜਿਹੇ ਅਵਿਨਾਸ਼ੀ ਸਰੂਪ ਦੇ ਦਰਸ਼ਨ ਕਰਵਾਓ।

**ਵਿਆਖਿਆ :-** ਯੋਗਾ ਨਾ ਸਿਰਫ਼ ਈਸ਼ਵਰ 'ਚੋਂ ਉਤਪਨ ਹੁੰਦਾ ਹੈ, ਬਲਕਿ ਉਹ ਇੱਛਾਵਾਨਾਂ ਉੱਦਮੀਆਂ ਉੱਪਰ ਆਪਣੀ ਮਿਹਰ ਦਾ ਹੱਥ ਵੀ ਰੱਖਦਾ ਹੈ। ਸਿਰਜਨਾ, ਸੁਰੱਖਿਆ, ਮੁੜ ਵਾਪਸ ਲੈਣ ਦੀ ਪ੍ਰਕਿਰਿਆ, ਅਪ੍ਰਤੱਖ ਕਰਨਾ ਤੇ ਫੇਰ ਪ੍ਰਤੱਖ ਕਰਨਾ – ਪੰਜ ਦੈਵੀ-ਗੁਣ ਹਨ – ਪ੍ਰਭੂ ਇਹ ਸਾਰੇ ਗੁਣ ਸਦੀਵੀ ਸਮੇਂ ਲਈ ਬਖਸ਼ਸ਼ ਵਜੋਂ ਦੇ ਕੇ ਖੁਸ਼ ਹੁੰਦਾ ਹੈ। ਇਨ੍ਹਾਂ ਪੰਜਾਂ ਵਿੱਚ ਜਗਤ ਪਾਸਾਰੇ ਦੀ ਜੋ ਪ੍ਰਤੱਖਤਾ ਹੈ, ਉਸ ਨੂੰ ਅਰਜਨ ਵੇਖਣ ਦਾ ਚਾਹਵਾਨ ਹੈ। ਜੇਕਰ ਅਰਜਨ ਨੂੰ ਅਧਿਆਤਮਕ ਦ੍ਰਿਸ਼ਟੀ ਪ੍ਰਦਾਨ ਹੋ ਜਾਂਦੀ ਹੈ ਤਾਂ ਇਹ ਉਸ ਦੇ ਧੰਨਭਾਗ ਹਨ, ਇਹ ਯੋਗੀ ਈਸ਼ਵਰ ਵੱਲੋਂ ਮਿਹਰਬਾਨੀ ਹੋਵੇਗੀ। ਭਗਤ ਆਪਣੀ ਨਿੱਜੀ ਇੱਛਾ ਨੂੰ ਵਿਸ਼ੇਸ਼ਤਾ ਪ੍ਰਦਾਨ ਨਹੀਂ ਕਰਦਾ। ਉਹ ਸਵੈ ਇੱਛਾ ਨੂੰ ਨੀਵਾਂ ਸਮਝਦਾ ਹੈ ਪ੍ਰਭੂ ਦੀ ਇੱਛਾ ਨੂੰ ਸਰਬੋਤਮ ਮੰਨਦਾ ਹੈ। ਏਸੇ ਦ੍ਰਿਸ਼ਟੀ ਤੋਂ ਅਰਜਨ ਬੇਨਤੀ ਕਰਦਾ ਹੈ ਕਿ ਜਗਤ ਪਾਸਾਰੇ ਦੇ ਰੂਪ ਨੂੰ ਵੇਖਣ ਦੀ ਉਸਨੂੰ ਦ੍ਰਿਸ਼ਟੀ ਪ੍ਰਦਾਨ ਕੀਤੀ ਜਾਵੇ। ਇਹ ਤਾਂ ਹੀ ਸੰਭਵ ਕੀਤੀ ਜਾਵੇ, ਜੇਕਰ ਪ੍ਰਭੂ ਉਸ ਨੂੰ ਇਸ ਦੇ ਯੋਗ ਸਮਝਦੇ ਹਨ।

✪ ✪ ✪

**11.05 ਸ਼ਲੋਕ :**

**ਸ਼੍ਰੀ ਭਗਵਾਨ੍ ਓਵਾਚ** *श्री भगवानुवाच*

*पश्य-अ मे पार्थ रूपाणि, शत-शः अथ सहस्र-शः। नाना-विधानि दिव्-यानि, नाना-वर्ण-आ-कृ-तीनि च॥*

***ਪਸ਼੍ਯ ਅਮੇ ਪਾਰ੍ਥ ਰੂਪਾਣਿ, ਸ਼ਤਸ਼ਹ ਅਥਸਹਸ੍ਤ੍ਰ ਸ਼ਹ।***
***ਨਾਨਾ ਵਿਧਾਨਿ ਦਿਵ੍ ਯਾਨਿ, ਨਾਨਾ ਵ੍ਰਣ ਆਕ੍ਰਤੀਨਿ ਚ॥***

**੦ ਸ਼ਬਦ ਅਰਥ :-** ਪਸ਼੍ਯ : ਵੇਖੋ, ਧਿਆਨ ਦੇਵੋ। ਅਮੇ : ਮੈਨੂੰ। ਪਾਰ੍ਥ : ਹੇ ਪਾਰਥ। ਰੂਪਾਣਿ : ਰੂਪ। ਸ਼ਤਸ਼ਹ : ਸੈਂਕੜਿਆਂ। ਅਥ : ਅਤੇ। ਸਹਸਤ੍ਰਸ਼ਹ : ਹਜ਼ਾਰਾਂ ਦੇ। ਨਾਨਾ ਵਿਧਾਨਿ : ਵੱਖ ਵੱਖ ਕਿਸਮਾਂ ਦੇ। ਦਿਵ੍ਯਾਨਿ : ਦੈਵੀ। ਨਾਨਾ ਵ੍ਰਣ ਆਕ੍ਰਤੀਨਿ : ਵੱਖ ਵੱਖ ਰੰਗਾਂ ਅਤੇ ਸ਼ਕਲਾਂ ਦੇ। ਚ : ਅਤੇ।

**੦ ਸ਼ਲੋਕਾਰਥ :-** ਸ਼੍ਰੀ ਭਗਵਾਨ ਕਹਿੰਦੇ ਹਨ, 'ਹੇ ਪਾਰਥ ! ਤੂੰ ਸੈਂਕੜੇ ਅਤੇ ਹਜ਼ਾਰਾਂ ਕਿਸਮਾਂ ਤੋਂ ਮੇਰੇ ਅਨੇਕ ਵਰਣਾਂ ਤੱਕ ਆਕ੍ਰਿਤੀਆਂ ਤੋਂ ਯੁਕਤ ਬਹੁਵਿਧ ਦਿੱਬ ਰੂਪਾਂਨੂੰ ਦੇਖ।'

**ਪਦ-ਅਰਥ-ਵਿਸਥਾਰ :-** ੦ ਪਸ਼੍ਯ ਅ ਮੇ ਪਾਰ੍ਥ ਰੂਪਾਣਿ, ਸ਼ਤਸ਼ਾਹ ਅਥ ਸਹਸ੍ਤ੍ਰ ਸ਼ਹ = ਹੁਣ ਭਗਵਾਨ ਉਨ੍ਹਾਂ ਰੂਪਾਂ ਦੀਆਂ ਵਿਸ਼ੇਸ਼ਤਾਵਾਂ ਦਾ ਵਰਨਣ ਕਰਦੇ ਹਨ ਕਿ ਇਨ੍ਹਾਂ ਦੀ ਬਣਤਰ ਤੇ ਬਨਾਵਟ ਭਾਂਤ ਭਾਂਤ ਦੀ ਹੈ। ਉਨ੍ਹਾਂ ਦੇ ਰੰਗ ਵੀ ਵੱਖਰੇ ਵੱਖਰੇ ਹਨ। ਉਨ੍ਹਾਂ ਦੀਆਂ ਸ਼ਕਲਾਂ, ਤੇ ਆਕਾਰ ਵੀ ਵੱਖ ਵੱਖ ਹਨ। ਜਿਵੇਂ ਧਰਤੀ ਦਾ ਇੱਕ ਛੋਟਾ ਜਿਹਾ ਕਣ ਵੀ ਧਰਤੀ ਹੈ, ਏਸੇ ਤਰ੍ਹਾਂ ਭਗਵਾਨ ਦੇ ਅਨੰਤ ਅਪਾਰ ਵਿਸ਼ਵ ਰੂਪ ਇੱਕ ਛੋਟਾ ਜਿਹਾ ਅੰਸ਼ ਹੋਣ ਦੇ ਕਾਰਣ ਇਹ ਸੰਸਾਰ ਵੀ ਵਿਸ਼ਵ ਰੂਪ ਹੀ ਹੈ। ਪਰ ਇਹ ਹਰੇਕ ਦੇ ਸਾਹਮਣੇ ਦਿਵ੍ਯ ਰੂਪ ਤੋਂ ਪ੍ਰਗਟ ਨਹੀਂ ਹੈ, ਸੰਸਾਰ ਰੂਪ ਤੋਂ ਹੀ ਪ੍ਰਗਟ ਹੈ। ਕਿਉਂਕਿ ਮਨੁੱਖ ਦੀ ਦ੍ਰਿਸ਼ਟੀ ਭਗਵਾਨ ਵੱਲ ਨਾ ਹੋ ਕੇ, ਸੰਸਾਰ ਵੱਲ ਹੈ। ਸੰਸਾਰ

ਨਾਸ਼ਵਾਨ ਹੈ। ਅਵਤਾਰ ਲੈਣ ਸਮੇਂ ਭਗਵਾਨ ਸਭ ਦੇ ਸਾਹਮਣੇ ਭਗਵਾਨ ਰੂਪ ਤੋਂ ਪ੍ਰਗਟ ਨਹੀਂ ਹੁੰਦੇ (7.25) ਮਨੁੱਖ ਰੂਪ ਵਿੱਚ ਹੀ ਪ੍ਰਗਟ ਹੁੰਦੇ ਹਨ। ਕਿਉਂਕਿ ਵਿਸ਼ਵ ਰੂਪ ਸੰਸਾਰ ਰੂਪ ਤੋਂ ਸਾਹਮਣੇ ਸਪੱਸ਼ਟ ਪ੍ਰਗਟ ਹੋ ਕੇ ਅਰਜਨ ਨੂੰ ਕਹਿ ਰਹੇ ਹਨ ਕਿ ਹੁਣ ਤੂੰ ਮੇਰੇ ਦਿਵ੍ਯ ਸਰੂਪ ਨੂੰ ਦੇਖ।'

**ਵਿਆਖਿਆ :-** ਵਸਤਾਂ ਜੀਵਾਂ - ਈਸ਼ਵਰ ਨੂੰ - ਜੋ ਵੀ ਅਸੰਗਤ ਤੇ ਬਾਹਰੀ ਦਿਖਾਈ ਦਿੰਦੇ ਹਨ, ਅਸਲ ਵਿੱਚ ਉਹ ਇੰਜ ਨਹੀਂ ਹਨ। ਨਿਗੁਣੀ ਸੁੰਨ ਵਸਤੂ ਪ੍ਰਭੂ ਦੀ ਸੀਮਾ ਤੋਂ ਬਾਹਰ ਹੈ। ਅੰਕਰ ਜਾਂ ਪਿਉਂਦ ਜੋ ਵੀ ਹੈ, ਉਹ ਸਭ ਪ੍ਰਭੂ ਦੀ ਅਸੀਮਤਾ, ਅਮਿੱਤਤਾ ਹੈ। ਇਨ੍ਹਾਂ ਸਾਰਿਆਂ ਵਿੱਚੋਂ ਸਾਰੇ ਜਾਂ ਇੱਕ ਵੀ, ਦੈਵੀ ਤੱਤ ਹਨ। ਇਸ ਦਾ ਛੇਤੀ ਹੀ ਪਤਾ ਲੱਗ ਜਾਂਦਾ ਹੈ ਕਿ ਜੋ ਰੂਪ ਦੀ ਵਿਭਿੰਨਤਾ ਹੈ ਜਾਂ ਰੰਗਾਂ ਪ੍ਰਕ੍ਰਿਤੀ ਜਾਂ ਹੋਂਦ ਦੀ ਸਥਿਤੀ ਹੈ, ਉਹ ਸੱਚਮੁੱਚ ਏਸ ਜਗਤ ਦੀ ਹਸਤੀ ਦਾ ਪ੍ਰਦਰਸ਼ਨ ਹੈ ਜੋ ਇੱਕ ਹੈ ਸਾਡੇ ਨਾਲ ਹੈ। ਜਦੋਂ ਕ੍ਰਿਸ਼ਨ ਭਗਵਾਨ ਅਰਜਨ ਨੂੰ ਧਿਆਨ ਦੇਣ ਲਈ ਕਹਿੰਦੇ ਹਨ ਤਾਂ ਉਸ ਸਮੇਂ ਉਨ੍ਹਾਂ ਦਾ ਤ੍ਰਿਭਵਨ ਸੰਸਾਰੀ ਰੂਪ ਹੈ, ਜੋ ਸਮੁੱਚੇ ਬ੍ਰਹਿਮੰਡ ਸੰਸਾਰ ਦੇ ਬਰਾਬਰ ਹੈ। ਪ੍ਰਭੂ, ਉਸ ਦੀ ਯੋਗਤਾ ਦੀ, ਆਪਣੇ ਨਾਲ ਪਵਿੱਤਰ ਸੰਬੰਧ ਸਥਾਪਿਤ ਕਰਨ ਲਈ - ਪਹਿਚਾਣ ਕਰਦਾ ਹੈ। ਸ਼੍ਰੀ ਰਾਮ ਕ੍ਰਿਸ਼ਨਾ ਕਹਿੰਦੇ ਹਨ, 'ਇਹ ਨਾਰਾਇਣ ਹਨ ਜੋ ਸਰਬ ਸਮੁੱਚ ਬਣ ਗਏ ਹਨ। ਵਿਅਕਤੀ ਹੀ ਨਾਰਾਇਣ ਹੈ। ਸਾਰੇ ਜੀਵ ਨਾਰਾਇਣ ਹਨ। ਰਿਸ਼ੀ ਨਾਰਾਇਣ ਹੈ। ਦੁਸ਼ਟ ਵਿਅਕਤੀ ਵੀ ਨਾਰਾਇਣ ਹੈ, ਜੋ ਵੀ ਹੈ ਨਾਰਾਇਣ ਹੈ। ਨਾਰਾਇਣ ਬਹੁਰੂਪਾਂ ਵਿੱਚ ਆਪਣੇ ਕੌਤਕ ਵਿਖਾਉਂਦਾ ਹੈ। ਸਾਰੇ ਰੂਪਾਂ ਵਿੱਚ ਆਪਣੀ ਸ਼ੋਭਾ ਦਾ ਪ੍ਰਦਰਸ਼ਨ ਕਰਦਾ ਹੈ।"

✪ ✪ ✪

**11.06 ਸ਼ਲੋਕ :**

*पश्य आदित्यान् वसून् रूद्रान्, अश्विनौ मरूत: तथा। बहूनि अ-दृष्ट-पूर्वाणि, पश्य आश्चर्याणि भारत॥*

***ਪਸ਼੍ਯ ਆਦਿਤ੍ਯਾਨ੍ ਵਸੂਨ੍, ਰੂਦ੍ਰਾਨ੍ ਅਸ਼੍ਵਿਨੌਂ ਮਾਰੂਤਹ ਤਥਾ।***
***ਬਹੂਨਿ ਆਦ੍ਰ.ਸ਼੍ਟਪੂਰ੍ਵਾਣਿ, ਪਸ਼੍ਯ ਆਸ਼੍ਚਰ੍ਯਾਣਿ ਭਾਰਤ॥***

**੦ ਸ਼ਬਦ ਅਰਥ :-** ਪਸ੍ਯ : ਵੇਖੋ ਧਿਆਨ ਦੇਵੋ। ਆਦਿਤ੍ਯਾਨ੍ : ਆਦਿਤ੍ਯਾਨ੍। ਵਸੂਨ੍ : ਵਾਸੁਸ। ਰੂਦ੍ਰਾਨ : ਰੁਦਰਾ। ਆਸ਼੍ਵਨੌਂ : ਦੋ ਆਸ਼ਵਿਨ। ਮਾਰੂਤਹ : ਮਾਰੂਤਾ। ਤਥਾ : ਭੀ। ਬਹੂਨਿ : ਬਹੁਤ। ਆਦ੍ਰ.ਸ਼੍ਟ ਪੂਰ੍ਵਾਣਿ : ਪਹਿਲਾਂ ਕਦੇ ਵੇਖੇ ਨਹੀਂ ਸਨ। ਪਸ਼੍ਯ : ਦੇਖਣਾ। ਆਸ਼੍ਚਰ੍ਯਾ : ਹੈਰਾਨ ਹੋਣਾ। ਭਾਰਤ : ਹੇ ਭਾਰਤ।

**੦ ਸ਼ਲੋਕਾਰਥ :-** ਹੇ ਭਾਰਤ ਵੰਸ਼ੀ! ਤੂੰ ਮੇਰੇ ਵਿੱਚ ਆਦਿਤਯਾਂ ਨੂੰ, ਵਸਤੂਆਂ ਨੂੰ, ਰੁਦਰਾਂ ਨੂੰ ਦੋ ਅਸ਼ਿਵਨੀ ਕੁਮਾਰਾਂ ਨੂੰ ਅਤੇ ਮਾਰੂਤ ਗਣੋਂ ਨੂੰ ਦੇਖ ਅਤੇ ਜੋ ਪਹਿਲਾਂ ਨਹੀਂ ਦੇਖੇ ਗਏ ਸਨ, ਅਜਿਹੇ ਹੋਰ ਅਨੇਕ ਹੈਰਾਨ ਕਰਨ ਵਾਲਿਆਂ ਨੂੰ ਵੀ ਦੇਖ।

**ਪਦ-ਅਰਥ-ਵਿਸਥਾਰ :-** ੦ ਪਸ਼੍ਯ ਆਦਿਤ੍ਯਾਨ੍ ਵਸੂਨ੍ ਰੁਦ੍ਰਾਨ ਅਸ਼੍ਵਿਨੌਹ ਤਥਾ - ਆਦਿ ਦੇ ਪੁੱਤਰ, ਧਾਤਾ ਮਿਤ੍ਰ ਅਯਰ੍ਮਾ, ਸ਼ਕ੍ਰ ਵਰੁਣ, ਅੰਸ਼, ਭਗ ਵਿਵਸ੍ਵਾਨ, ਪੂਸ਼ਾ ਸਵਿਤਾ ਤ੍ਵਸ਼੍ਟ੍ਰਾ ਤੇ ਵਿਸ਼ਣੂ ਇਹ ਬਾਰਾਂ ਆਦਿਤ੍ਯ ਹਨ। ਹਰ ਬਹੁਰੂਪ ਤ੍ਰਯਮ੍ਬਕ, ਅਪਰਾਜਿਤ, ਵ੍ਰਸ਼ਾ ਕਪਿ, ਸੰਭੂ, ਕਪਰ੍ਦੀ ਰੈਵਤ, ਮ੍ਰਗਵ੍ਯਾਘੇ, ਸ਼ਰਵ ਤੇ ਕਪਾਲੀ - ਇਹ ਗਿਆਰਾਂ ਰੁਦ੍ਰ ਹਨ। ੦ ਅਸ਼੍ਵਨੀ ਕੁਮਾਰ ਦੋ ਹਨ - ਇਹ ਦੋਵੇਂ ਭਾਈ ਦੇਵਤਿਆਂ ਦੇ ਵੈਦ ਹਨ। ੦ ਸਤਵਜ੍ਯੋਤੀ, ਆਦਿਤ੍ਯ, ਸਤ੍ਯਜ੍ਯੋਤੀ ਤ੍ਰਿਯਗ ਜ੍ਯੋਤਿ, ਸਜ੍ਯੋਤਿ, ਜ੍ਯੋਤਿਸ਼੍ਮਾਨ, ਹਰਿਤ, ਤ੍ਰਤਜਿਤ੍, ਸਤ੍ਯਜਿਤ੍? ਸੁਸ਼ੇਣ, ਸੇਨਜਿਤ੍, ਸਤ੍ਯਮਿਤ੍ਰ, ਅਭਿਮਿਤ੍ਰ, ਹਰਿ ਮਿਤ੍ਰ, ਕ੍ਰਤ, ਸਤ੍ਯ, ਧਰੁਵ, ਧਰੁਤਾ, ਵਿਧਰ੍ਤਾ ਵਿਧਾਰਯ, ਧ੍ਵਾਂਤ, ਧੁਨਿ, ਉਗ੍ਰ, ਭੀਮ, ਅਭਿਯੁ, ਸਾਕਿਸ਼ਪ, ਸੰਰੰਭ, ਇਦ੍ਰਕਸ਼, ਪੁਰੁਸ਼, ਅਨ੍ਯਾਦ੍ਰਕਸ਼, ਚੇਤਸ, ਸਮਿਤਾ, ਸਮਿਦ੍ਰਕਸ਼, ਪ੍ਰਤਿਦ੍ਰਕਸ਼, ਮਰੂਤਿ, ਸਰਤ ਦੇਵ, ਦਿਸ਼, ਯਜੁਹ, ਅਨੁਦ੍ਰਕ, ਸਾਮ, ਮਾਨੁਸ਼ ਤੇ ਵਿਸ਼੍ - ਇਹ 49 ਮਰੂਤ ਹਨ। (ਵਾਯੂ ਪੁਰਾਣ 67 - 123 - 130) ਇਨ੍ਹਾਂ ਸਾਰਿਆਂ ਨੂੰ ਤੂੰ ਮੇਰੇ ਵਿਰਾਟ ਰੂਪ ਵਿੱਚ ਦੇਖ। ੦ ਬਾਰਾਂ ਆਦਿਤ੍ਯ, ਅੱਠ ਵਸੂ, ਗਿਆਰਾਂ ਰੁਦ੍ਰ, ਦੋ ਅਸ਼੍ਵਨੀ ਕੁਮਾਰ, ਇਹ ਤੇਤੀ ਕੋਟੀ (ਤੇਤੀ ਪ੍ਰਕਾਰ) ਦੇ ਦੇਵਤਾ, ਸੰਪੂਰਣ ਦੇਵਤਿਆਂ ਵਿੱਚ ਪ੍ਰਮੁੱਖ ਹਨ। ਦੇਵਤਿਆਂ ਵਿੱਚ ਮਰੂਦ੍ ਗਣੋਂ ਦਾ ਨਾਂ ਵੀ ਆਉਂਦਾ ਹੈ ਪਰ ਇਹ 49 ਮਰੂਦ ਗੁਣ ਇਨ੍ਹਾਂ 33 ਪ੍ਰਕਾਰ ਦੇ ਦੇਵਤਿਆਂ ਤੋਂ ਵੱਖ ਮੰਨੇ ਜਾਂਦੇ ਹਨ। ਕਿਉਂਕਿ ਇਹ ਸਾਰੇ ਦੈਂਤਾਂ ਤੋਂ ਦੇਵਤਾ ਬਣੇ ਹਨ। ਏਸੇ ਲਈ ਭਗਵਾਨ ਨੇ 'ਤਥਾ' ਪਦ ਦੇ ਕੇ ਮਰੁਦ ਗਣੋ ਨੂੰ ਵੱਖ ਦੱਸਿਆ ਹੈ। ੦ ਬਹੂਨਿ ਆਦ੍ਰਸ਼੍ਟ੍ ਪੂਰਵਾਣਿ, ਪਸ਼ਯ ਆਸ਼੍ਚਰ੍ਯਾਣਿ ਭਾਰਤ - 'ਤੂੰ ਇਨ੍ਹਾਂ ਰੂਪਾਂ ਨੂੰ ਪਹਿਲਾਂ ਕਦੇ ਅੱਖਾਂ ਨਾਲ ਨਹੀਂ ਵੇਖਿਆ ਹੈ। ਨਾ ਕਦੇ ਕੰਨਾਂ ਤੋਂ ਇਨ੍ਹਾਂ ਬਾਰੇ ਸੁਣਿਆ ਹੈ। ਨਾ ਮਨ ਤੋਂ ਚਿੰਤਨ ਕੀਤਾ ਹੈ। ਨਾ ਹੀ ਬੁੱਧੀ ਤੋਂ ਇਨ੍ਹਾਂ ਬਾਰੇ ਚਿੰਤਨ ਕੀਤਾ ਹੈ। ਇਨ੍ਹਾਂ ਰੂਪਾਂ ਸੰਬੰਧੀ ਕਦੇ ਵੀ ਤੇਰੀ ਬਿਰਤੀ ਹੀ ਨਹੀਂ ਗਈ। ਹੁਣ ਤੂੰ ਅਨੇਕਾਂ ਰੂਪਾਂ ਨੂੰ ਸਾਫ਼ ਤੌਰ ਤੇ ਦੇਖ ਲੈ। ਇਨ੍ਹਾਂ ਰੂਪਾਂ ਨੂੰ ਦੇਖ ਕੇ ਹੈਰਾਨੀ ਹੁੰਦੀ ਹੈ ਕਿ ਅਜਿਹੇ ਵੀ ਭਗਵਾਨ ਦੇ ਰੂਪ ਹਨ। ਅਜਿਹੇ ਅਦਭੁਤ ਰੂਪਾਂ ਨੂੰ ਤੂੰ ਦੇਖ।'

**ਵਿਆਖਿਆ :-** ਈਸ਼ਵਰ ਦਾ ਜੋ ਸਗੁਣ (ਪ੍ਰਤਖ ਵਿਖਾਈ ਦਿੰਦਾ) ਸਰੂਪ ਹੈ, ਉਹ ਸੀਮਤ ਹੈ। ਜਦੋਂ ਅਸੀਂ ਨਿਰਗੁਣ (ਅਪ੍ਰਤਖ ਵਿਖਾਈ ਦਿੰਦੇ) ਸਰੂਪ ਨਾਲ ਇਸ ਦੀ ਤੁਲਨਾ ਕਰਦੇ ਹਾਂ ਤਾਂ ਉਹ ਅਨੰਤ ਹੈ, ਅਸੀਮ ਹੈ, ਬੇਅੰਤ ਹੈ। ਜਦ ਕੋਈ ਇਸ ਦੀ ਜਾਣਕਾਰੀ ਲੈਣਾ ਚਾਹੁੰਦਾ ਹੋਵੇ ਤਾਂ ਪ੍ਰਤਖ ਸਰੂਪ ਦੀ ਅਸੀਮਤਾ ਵਧ ਜਾਂਦੀ ਹੈ, ਜੋ ਸੀਮਾ ਤੋਂ ਅਸੀਮਾ ਹੁੰਦੀ ਹੈ। ਸੂਰਜ ਗ੍ਰਹਿਣ ਦੀ ਜੋ ਪ੍ਰਣਾਲੀ ਹੈ, ਉਹ ਤਾਰਿਆਂ ਦਾ ਸਿਧਾਂਤ ਹੈ, ਉਨ੍ਹਾਂ ਦਾ ਅਣੂ ਦੇ ਸੂਖਮ ਢਾਂਚੇ ਵਿੱਚ ਜੋ ਸੂਖ਼ਮ ਭੇਦ ਹੈ, ਉਹ ਹੌਲੇ ਹੌਲੇ ਅਸੀਮਤਾ ਅਨੰਤਾ ਵੱਲ ਜਾ ਰਿਹਾ ਹੈ। ਇਹ, ਇਸ ਕਾਇਨਾਤ ਦੀ ਸੰਰਚਨਾ ਦੀ ਪ੍ਰਣਾਲੀ ਨੂੰ ਸਮਝਣ ਲਈ ਆਦਮੀ ਕੋਲ ਬਹੁਤ ਗਵਾਹੀ ਹੈ। ਇਸ ਨੂੰ ਧਿਆਨ ਨਾਲ ਪੜਤਾਲਣ ਲਈ ਇਹ ਸਭ ਢਾਂਚਾ ਸਾਨੂੰ ਸਹਿਜੇ ਹੀ ਪ੍ਰਾਪਤ ਹੋ ਸਕਦਾ ਹੈ। ਅਰਜਨ ਭਾਵੇਂ ਸ਼੍ਰੀ ਕ੍ਰਿਸ਼ਨ ਭਗਵਾਨ ਦਾ ਭਗਤ ਵੀ ਹੈ, ਮਿੱਤਰ ਵੀ ਹੈ, ਸ਼ਿਸ਼ ਵੀ ਹੈ, ਪਰ ਅਜੇ ਹਰ ਵਸਤੂ ਸੰਬੰਧੀ ਪੂਰਨ ਗਿਆਨ ਪ੍ਰਾਪਤ ਨਹੀਂ ਕਰ ਸਕਦਾ। ਪ੍ਰਭੂ ਦੀਆਂ ਬੇਅੰਤ ਅਸੀਮ ਅਣਗਿਣਤ ਅਜਿਹੀਆਂ ਪ੍ਰਾਪਤੀਆਂ ਹਨ, ਜਿਨ੍ਹਾਂ ਸੰਬੰਧੀ ਮਾਨਵ ਸੋਚ ਵੀ ਨਹੀਂ ਸਕਦਾ।

✪ ✪ ✪

**11.07 ਸ਼ਲੋਕ :**

*इह एक-स्थम् जगत् कृतस्नम्, पश्य अद्य स-चर-अचरम्। मम देहे गुडाका-ईश, यत् च अन्यत् द्रष्टुम् इच्छ-सि॥*

***ਇਹ ਏਕ ਸ੍ਥਮ੍ ਜਗ੍ਤ੍ਕ੍ਰਿਤ੍ਸ੍ਨਮ੍, ਪਸ਼੍ਯ ਅਦ੍ਯ੍ਸਚਰ ਅਚਰਮ੍।***
***ਮਮ ਦੇਹ ਗੁਡਾਕਾ ਇਸ਼, ਯਤ੍ ਚ ਅਨ੍ਯਤ੍ ਦ੍ਰਸ਼੍ਟਮ੍ ਇਚ੍ਛਸਿ॥***

**੦ ਸ਼ਬਦ ਅਰਥ :-** ਇਹ : ਇਸ ਵਿੱਚ। ਏਕਸ੍ਥਮ੍ : ਇੱਕ ਵਿੱਚ ਕੇਂਦ੍ਰਿਤ। ਜਗਤ੍ਕ੍ਰਿਤਸ੍ਨਮ੍ : ਜਗਤ ਸਮੁੱਚੇ ਰੂਪ ਵਿੱਚ। ਪਸ਼੍ਯ : ਵੇਖੋ, ਧਿਆਨ ਦੇਵੋ। ਅਦਯ੍ : ਹੁਣੇ। ਸੱਚਰ ਅਚਰਮ੍ : ਗਤੀਸ਼ੀਲ ਤੇ ਗਤੀਹੀਣ ਦੇ ਨਾਲ। ਮਮ : ਮੇਰੀ ਦੇਹ : ਸਰੀਰ ਵਿੱਚ। ਗੁਡਾਕਾਇਸ਼ਾ

: ਹੇ ਗੁੱਡਾ ਕੇਸ਼ਾ। ਯਤ੍ : ਉਹ। ਚ : ਅਤੇ। ਅਨ੍ਯਤ੍ : ਦੂਜੇ। ਦ੍ਰਸ਼ਟੁਮ੍ : ਦੇਖਣਾ। ਇਚ੍ਛਸਿ : ਇੱਛਾ ਕਰਨਾ।

**੦ ਸ਼ਲੋਕਾਰਥ :-** 'ਹੇ ਗੁਡਾਕੇਸ਼! ਅੱਜ ਤੂੰ ਮੇਰੇ ਸਰੀਰ ਅੰਦਰ ਏਕਦੇਸ਼ ਵਿੱਚ ਸਥਿਤ ਚਰ ਅਚਰ ਸਹਿਤ ਸੰਪੂਰਨ ਜਗਤ ਨੂੰ ਦੇਖ ਲੈ ਅਤੇ ਹੋਰ ਵੀ ਕੁੱਝ ਦੇਖਣਾ ਚਾਹੁਣਾ ਏ ਤਾਂ ਉਹ ਵੀ ਦੇਖ ਲੈ।'

**ਪਦ-ਅਰਥ-ਵਿਸਥਾਰ :-** ੦ ਇਹ ਏਕ ਸ੍ਥਮ੍ ਜਗਤ੍ ਕ੍ਰਤ ਸ੍ਨਮ੍ ਪਸ਼੍ਯ ਅਦ੍ਯਸਚਰ ਅਚਰਮ੍, ਮਮਦੇਹ ਗੁਡਾਕੇਸ਼ - ਨੀਂਦ ਉੱਪਰ ਕਾਬੂ ਪਾਉਣ ਕਰਕੇ, ਅਰਜਨ ਨੂੰ "ਗੁਡਾਕੇਸ਼" ਕਿਹਾ ਜਾਂਦਾ ਹੈ। ਏਥੇ ਇਹ ਸੰਬੋਧਨ ਦੇਣ ਦਾ ਅਰਥ ਹੈ ਕਿ ਤੂੰ ਨਿਰਆਲਸ ਹੋ ਕੇ ਸਾਵਧਾਨੀ ਨਾਲ ਮੇਰੇ ਉੱਪਰ ਭਰੋਸਾ ਕਰ। ੦ ਭਗਵਾਨ ਕਹਿੰਦੇ ਹਨ ਕਿ ਹੱਥਾਂ ਵਿੱਚ ਘੋੜੇ ਦੀ ਲਗਾਮ ਤੇ ਚਾਬਕ ਲੈ ਕੇ ਤੇਰੇ ਸਾਹਮਣੇ ਬੈਠੇ ਹੋਏ ਮੇਰੇ ਇਸ ਸਰੀਰ ਦੇ ਇੱਕ ਅੰਸ਼ ਵਿੱਚ (ਦੇਸ਼ ਵਿੱਚ) ਚਰ ਅਚਰ ਸਹਿਤ ਸਾਰੇ ਜਗਤ ਨੂੰ ਦੇਖ, ਜਿੱਥੇ ਵੀ ਤੂੰ ਨਜ਼ਰ ਦੁੜਾਵੇਂਗਾ, ਉਥੇ ਹੀ ਤੈਨੂੰ ਅਨੰਤ ਬ੍ਰਹਿਮੰਡ ਦਿਖਾਈ ਦੇਵੇਗਾ। ਤੂੰ ਮਨੁੱਖ ਦੇਵਤਾ, ਯਕਸ਼, ਰਾਖ਼ਸ਼ ਭੂਤ, ਪਸ਼ੂ ਪੰਖੀਆਂ ਦੇ ਚੱਲਣ ਫਿਰਨ ਵਾਲੇ ਜੰਗਮ ਤੇ ਬਿਰਖ, ਲਤਾ, ਘਾਹ, ਪੌਦੇ ਆਦਿ ਸਥਾਵਰ, ਪ੍ਰਿਥਵੀ ਪਹਾੜ, ਰੇਤ ਆਦਿ ਜੜ੍ਹ ਸਹਿਤ ਸਾਰ ਜਗਤ ਨੂੰ ਅਦ੍ਯ ਹੁਣੇ ਹੀ ਏਸੇ ਛਿਣ ਦੇਖ ਲੈ। ਦੇਰੀ ਨਾ ਕਰ। ੦ ਯਤ੍ ਚ ਅਨ੍ਯਤ੍ ਦ੍ਰਸ਼ਟੁਮ੍ ਇਛਸਿ - ਭਗਵਾਨ ਦੇ ਸਰੀਰ ਵਿੱਚ ਸਾਰੀਆਂ ਗੱਲਾਂ ਵਰਤਮਾਨ ਸਨ, ਅਰਥਾਤ ਜੋ ਗੱਲਾਂ ਭੂਤ ਕਾਲ ਵਿੱਚ ਬੀਤ ਗਈਆਂ ਹਨ ਅਤੇ ਭਵਿੱਖ ਵਿੱਚ ਬੀਤਣ ਵਾਲੀਆਂ ਹਨ, ਉਹ ਸਾਰੀਆਂ ਭਗਵਾਨ ਦੇ ਸਰੀਰ ਵਿੱਚ ਅਥਵਾ ਵਰਤਮਾਨ ਸਨ। ਭਗਵਾਨ ਕਹਿੰਦੇ ਹਨ ਕਿ ਜੋ ਕੁੱਝ ਤੂੰ ਹੋਰ ਵੀ ਦੇਖਦਾ ਚਾਹੁੰਦਾ ਏਂ' - ਉਹ ਵੀ ਵੇਖ ਲੈ। ਅਰਜਨ ਹੋਰ ਕੀ ਦੇਖਣਾ ਚਾਹੁੰਦਾ ਸੀ ? ਅਰਜਨ ਦੇ ਮਨ ਵਿੱਚ ਸ਼ੱਕ ਸੀ ਕਿ ਯੁੱਧ ਵਿੱਚ ਜਿੱਤ ਅਸਾਡੀ ਹੋਵੇਗੀ ਜਾਂ ਕੌਰਵਾਂ ਦੀ ? (ਗੀਤਾ 2.06) ਭਗਵਾਨ ਕਹਿੰਦੇ ਹਨ ਕਿ ਇਹ ਵੀ ਤੂੰ ਮੇਰੇ ਸਰੀਰ ਦੇ ਇੱਕ ਅੰਸ਼ ਵਿੱਚ ਦੇਖ ਲੈ। ਭਗਵਾਨ ਵਾਰ ਵਾਰ ਪਹਿਲਾਂ ਕਹਿ ਚੁੱਕੇ ਹਨ ਕਿ ਜੋ ਵੀ ਮੇਰੀ ਵਿਭੂਤੀ ਨੂੰ ਤੱਤਵ ਤੋਂ ਜਾਣਦਾ ਹੈ, ਉਸ ਨੂੰ ਮੇਰੇ ਨਾਲ ਭਗਤੀ ਯੋਗ ਹੋ ਜਾਂਦਾ ਹੈ। ਏਸੇ ਲਈ ਅਰਜਨ ਨੇ ਭਗਵਾਨ ਦੀ ਉਸਤਤੀ ਕਰਕੇ ਪ੍ਰਾਰਥਨਾ ਕੀਤੀ ਸੀ ਕਿ ਉਹ ਵਿਭੂਤੀਆਂ ਸੰਬੰਧੀ ਜਾਣਕਾਰੀ ਦੇਣ। ਅਥਵਾ ਕਹਿ ਕੇ ਭਗਵਾਨ ਨੇ ਉੱਤਰ ਵਿੱਚ ਕਿਹਾ ਸੀ ਕਿ ਮੇਰੇ ਕਿਸੇ ਇੱਕ ਅੰਸ਼ ਵਿੱਚ ਸੰਪੂਰਣ ਜਗਤ ਸਥਿਤ ਹੈ। ਜੇਕਰ ਭਗਵਾਨ ਇੰਜ ਨਾ ਕਹਿੰਦੇ, ਤਾਂ ਅਰਜਨ - ਭਗਵਾਨ ਦਾ ਵਿਸ਼ਵ ਰੂਪ ਦੇਖਣ ਦੀ ਇੱਛਾ ਹੀ ਨਾ ਕਰਦਾ। ਦਰਅਸਲ ਭਗਵਾਨ ਹੌਲੇ ਹੌਲੇ ਨਿਰੰਤਰ, ਅਰਜਨ ਨੂੰ ਗੀਤਾ ਗਿਆਨ ਦੇ ਰਹੇ ਹਨ।

**ਵਿਆਖਿਆ :-** ਕੋਈ ਵਿਅਕਤੀ ਇੱਕ ਥਾਂ 'ਤੇ ਬੈਠਾ ਸਾਰੇ ਜਗਤ ਪਸਾਰੇ ਨੂੰ ਨਹੀਂ ਦੇਖ ਸਕਦਾ। ਵਧੀਆ ਤੋਂ ਵਧੀਆ ਵਿਗਿਆਨੀ ਵੀ ਦੁਨੀਆਂ ਦੇ ਦੂਜੇ ਹਿੱਸੇ ਵਿੱਚ ਹੁੰਦੇ ਕੰਮਾਂ ਨੂੰ ਨਹੀਂ ਵੇਖ ਸਕਦੇ। ਪਰੰਤੂ ਪ੍ਰਭੂ ਕੋਲ ਇਹ ਸੱਮਰਥਾ-ਦ੍ਰਿਸ਼ਟੀ ਹੈ, ਸਾਡੀਆਂ ਭੌਤਿਕ (ਸਰੀਰਕ) ਅੱਖਾਂ ਜਾਂ ਸਾਧਾਰਣ ਬੁੱਧੀਮਾਨ - ਸਮੁੱਚੇ ਜਗਤ - ਯਥਾਰਥ ਨੂੰ ਸਮਝ ਨਹੀਂ ਸਕਦੇ ਅਥਵਾ ਸਮਝਣ ਤੋਂ ਅਸਮਰਥ ਹਨ। ਕੇਵਲ ਪ੍ਰਭੂ ਦੀ ਦੈਵੀ-ਸ਼ਕਤੀ ਸਮੁੱਚੇ ਜਗਤ ਦੇ ਯਥਾਰਥ ਨੂੰ ਸਮਝਦੀ ਹੈ।

✪ ✪ ✪

**11.08 ਸ਼ਲੋਕ :**

*न तु माम् शक्-य-से द्रष्टुम्, अनेन अव स्व-चक्षुषा। दिव्यम् ददा-मि ते चक्षु:, पश्य मे योगम् ऐश्वरम्॥*

***ਨ ਤੁ ਮਾਮ੍ ਸ਼੍ਕਯਸੇ ਦ੍ਰਸ਼੍ਟਮ੍ ਅਨੇਨ ਏਵ ਸ੍ਵਚਕਸ਼ੁਸ਼ਾ।***
***ਦਿਵ੍ਯਮ੍ ਦਦਾਮਿ ਤੇ ਚਕਸ਼ੂਹ। ਪਸ਼੍ਯ ਮੇ ਯੋਗਮ੍ ਏਸ਼੍ਵਰਮ੍॥***

**੦ ਸ਼ਬਦ ਅਰਥ :-** ਨ : ਨਹੀਂ। ਤੁ : ਪਰੰਤੂ। ਮਾਮ੍ : ਮੈਨੂੰ। ਸ਼੍ਕਯਸੇ : ਆਪ ਨਹੀਂ ਕਰ ਸਕਦੇ। ਦ੍ਰਸ਼੍ਟਮ੍ : ਦੇਖਣਾ। ਅਨੇਨ : ਇਸ ਨਾਲ। ਏਵ : ਭੀ। ਸ੍ਵਚਕਸ਼ੁਸ਼ਾ : ਆਪਣੀਆਂ ਅੱਖਾਂ ਨਾਲ। ਦਿਵ੍ਯਮ੍ : ਦੈਵੀ। ਦਦਾਮਿ : ਮੈਂ ਦਿੰਦਾ ਹਾਂ। ਤੇ : ਭੀ। ਚਕਸ਼ੂਹ: ਅੱਖਾਂ। ਪਸ੍ਯ : ਧਿਆਨ ਨਾਲ ਦੇਖੋ। ਮੇ : ਮੇਰਾ। ਯੋਗਮ੍ : ਯੋਗਾ। ਏਸ਼੍ਵਰਮ੍ : ਪ੍ਰਭੂ ਵਾਲੇ।

**੦ ਸ਼ਲੋਕਾਰਥ :-** ਪਰੰਤੂ ਮੈਨੂੰ ਤੂੰ ਆਪਣੇ ਇਨ੍ਹਾਂ ਨੇਤਰਾਂ ਨਾਲ ਨਹੀਂ ਦੇਖ ਸਕੇਂਗਾ। ਇਸ ਲਈ ਮੈਂ ਤੈਨੂੰ ਦਿੱਬ ਨੇਤਰ ਦਿੰਦਾ ਹਾਂ। ਜਿਸ ਤੋਂ ਤੂੰ ਮੇਰੀ ਈਸ਼ਵਰੀ ਯੋਗ-ਸ਼ਕਤੀ ਨੂੰ ਦੇਖ (ਸਕੇਂਗਾ)

**ਪਦ-ਅਰਥ-ਵਿਸਥਾਰ :-** ੦ ਨ ਤੁ ਨਾਮ੍ ਸ਼੍ਕਯਸੇ ਦ੍ਰਸ਼੍ਟਮ੍, ਅਨੇਨ ਏਵ ਸ੍ਵ ਚਕਸ਼ੁਸ਼ਾ = ਤੇਰੇ ਜੋ ਚਰ੍ਮ ਚਕਸ਼ੂ ਹਨ, ਉਨ੍ਹਾਂ ਦੀ ਸ਼ਕਤੀ ਅਲਪ ਤੇ ਸੀਮਤ ਹੈ। ਪ੍ਰਾਕ੍ਰਤ ਹੋਣ ਕਾਰਣ ਇਹ ਨੈਣ ਕੇਵਲ ਪ੍ਰਕ੍ਰਿਤੀ ਦੇ ਤੁੱਛ ਕਾਰਜ ਹੀ ਦੇਖ ਸਕਦੇ ਹਨ। ਜਿਵੇਂ ਪ੍ਰਾਕ੍ਰਤ ਮਨੁੱਖ, ਪਸ਼ੂ, ਪੰਛੀ ਆਦਿ ਦੇ ਰੂਪਾਂ ਨੂੰ, ਉਨ੍ਹਾਂ ਦੇ ਭੇਦਾਂ ਨੂੰ, ਧੁੱਪ ਛਾਂ ਆਦਿ ਨੂੰ ਹੀ ਦੇਖ ਸਕਦੇ ਹਨ। ਪਰ ਇਹ ਮਨ- ਬੁੱਧੀ ਇੰਦ੍ਰੀਆਂ ਤੋਂ ਮੇਰੇ ਰੂਪਾਂ ਨੂੰ ਨਹੀਂ ਦੇਖ ਸਕਦੇ। ੦ ਦਿਵ੍ਯਮ੍ ਦਦਾ ਮਿ ਤੇ ਚਕਸ਼ੂਹ - ਪਸ਼੍ਯ ਮੇ ਯੋਗਮ੍ ਏਸ਼੍ਵ੍ਰਮ੍ - ਮੈਂ ਤੈਨੂੰ ਅਤੀ-ਇੰਦਰ ਅਲੌਕਿਕ ਰੂਪ ਨੂੰ ਦੇਖਣ ਦੀ ਸਮਰੱਥਾ ਵਾਲੇ ਦਿਵ੍ਯ ਚਕਸ਼ੂ ਪ੍ਰਦਾਨ ਕਰਦਾ ਹਾਂ। ਜਿਨ੍ਹਾਂ ਨਾਲ ਤੂੰ ਅਤੀਇੰਦਰ, ਅਲੌਕਿਕ ਪਦਾਰਥ ਭੀ ਦੇਖ ਸਕਦਾ ਏਂ। ਨਾਲ ਨਾਲ ਉਨ੍ਹਾਂ ਦੀ ਦਿਵ੍ਯਤਾ ਵੀ ਦੇਖ ਸਕੇਂਗਾ। ੦ ਭਾਵੇਂ ਦਿਵ੍ਯਤਾ ਦੇਖਣਾ ਨੇਤਰਾਂ ਦਾ ਵਿਸ਼ਾ ਨਹੀਂ ਹੈ, ਬੁੱਧੀ ਦਾ ਵਿਸ਼ਾ ਹੈ, ਫਿਰ ਵੀ ਭਗਵਾਨ ਕਹਿੰਦੇ ਹਨ ਕਿ ਮੇਰੇ ਵੱਲੋਂ ਪ੍ਰਦਾਨ ਕੀਤੇ ਦਿਵ੍ਯ ਨੇਤਰਾਂ ਨਾਲ ਤੂੰ ਦਿਵ੍ਯਤ ਅਰਥਾਤ ਮੇਰੇ ਈਸ਼ਵਰ ਸੰਬੰਧੀ ਅਲੌਕਿਕ ਪ੍ਰਭਾਵ ਵੀ ਦੇਖ ਸਕੇਂਗਾ। ਮੇਰਾ ਵਿਰਾਟ ਰੂਪ ਦੇਖਣ ਲਈ ਦਿਵ੍ਯ ਨੇਤਰਾਂ ਦੀ ਲੋੜ ਹੈ। ੦ ਪਸ਼੍ਯ - ਕਿਰਿਆ ਦੇ ਦੋ ਅਰਥ ਹਨ 1. ਬੁੱਧੀ ਵਿਵੇਕ ਤੋਂ ਦੇਖਣਾ 2. ਨੇਤਰਾਂ ਰਾਹੀਂ ਦੇਖਣਾ। 9.05 ਸ਼ਲੋਕ ਵਿੱਚ ਭਗਵਾਨ ਨੇ ਬੁੱਧੀ ਰਾਹੀਂ ਦੇਖਣ ਦੀ (ਜਾਣਨ) ਦੀ ਗੱਲ ਕਹੀ ਸੀ। ਹੁਣ ਨੇਤਰਾਂ ਰਾਹੀਂ ਦੇਖਣ ਦੀ ਗੰਲ ਕਹਿ ਰਹੇ ਹਨ।

**ਵਿਆਖਿਆ :-** ਜੀਵਨ ਦੀ ਵਿਕਾਸ ਵ੍ਰਿਧੀ ਦੀ ਯੋਜਨਾ ਵਿੱਚ, ਇੱਕ ਜਾਤੀ, ਇੱਕ ਕਿਸਮ, ਦੂਜੀ ਨਾਲ ਮਿਲਕੇ ਵਿਕਾਸ ਕਰਦੀ ਹੈ ਤਾਂ ਹੀ ਮਾਨਵੀ ਮਨ ਤੇ ਸਰੀਰ ਵਿੱਚ ਸੰਪੂਰਨਤਾ ਆਉਂਦੀ ਹੈ। ਮਾਨਵੀ ਸਥਿਤੀ ਤੇ ਸੰਰਚਨਾ ਵਰਗੀ ਹੋਰ ਕੋਈ ਚੀਜ਼ ਪ੍ਰਕ੍ਰਿਤੀ ਵਿੱਚ ਨਹੀਂ ਮਿਲਦੀ, ਜਿਵੇਂ ਮਾਨਵੀ ਮਨ ਤੇ ਦਿਮਾਗ਼ ਦਾ ਕੋਈ ਮੁਕਾਬਲਾ ਨਹੀਂ ਕਰ ਸਕਦਾ। ਮਾਨਵ ਹੀ ਗਿਆਨ ਦਾ ਭੰਡਾਰਾ ਹੈ। ਉਸ ਨੇ ਚੀਜ਼ਾਂ ਵਸਤਾਂ ਸੰਬੰਧੀ ਆਪਣੇ ਗਿਆਨ ਵਿੱਚ ਜੋ ਵਾਧਾ ਕੀਤਾ ਹੈ ਉਹ ਅਦਭੁਤ ਹੈ। ਇਹ ਗਿਆਨ - ਵਿਕਾਸ ਨਿਰੰਤਰ ਹੋ ਰਿਹਾ ਹੈ। ਵਿਗਿਆਨ ਦੀ ਸਹਾਇਤਾ ਨਾਲ ਅਨੇਕਾਂ ਨਵੇਂ ਖੇਤਰਾਂ ਦੇ ਗਿਆਨ ਵਿੱਚ ਕੀਤੀ ਖੋਜ ਰਾਹੀਂ ਹੋਰ ਤੋਂ ਹੋਰ ਨਵੇਂ ਤੋਂ ਨਵੇਂ ਚਮਤਕਾਰੀ ਸੋਚ ਦੀਆਂ ਕਾਢਾਂ ਸਾਹਮਣੇ ਆ ਰਹੀਆਂ ਹਨ, ਜਿਵੇਂ ਦੂਰਬੀਨ, ਐਕਸਰੇ, ਖੁਰਦਬੀਨ, ਦਿਲ ਦੀ ਧੜਕਣ ਮਾਪਣ ਵਾਲਾ ਯੰਤਰ ਆਦਿ ਸੈਂਕੜੇ ਯੰਤਰ ਹਨ ਜਿਨ੍ਹਾਂ ਨਾਲ ਮਾਨਵੀ-ਮੁਸੀਬਤਾਂ ਘਟੀਆਂ ਹਨ, ਬੁੱਧੀ ਦਾ ਵਿਕਾਸ ਹੋਇਆ ਹੈ। ਜ਼ਿੰਦਗੀ ਦੀਆਂ ਅਨੇਕਾਂ ਸਮੱਸਿਆਵਾਂ ਹੱਲ ਕੀਤੀਆਂ ਗਈਆਂ ਹਨ, ਨਾਲੋ ਨਾਲ ਜ਼ਿੰਦਗੀ ਵਿੱਚ ਹੋਰ ਅਨੇਕਾਂ ਪੇਚੀਦਗੀਆਂ ਵੀ ਆਈਆਂ ਹਨ। ਯੋਗਾ ਨੇ ਮਾਨਵੀ ਜੀਵਨ ਸਰੀਰ ਮਨ ਬੁੱਧੀ ਸ਼ਕਤੀ ਦਾ ਵਿਕਾਸ ਕਰਨ ਦਾ ਮਾਰਗ ਦਰਸਾਇਆ ਹੈ। ਯੋਗ ਸਚਿਤ, ਵਿਰਤੀ-ਨਿਰੋਧ - ਯੋਗ ਦੇ ਮਾਅਨੇ ਹਨ, ਸੰਯੁਕਤ

ਕਰਨਾ, ਮਿਲਾਉਣਾ, ਜੋੜਨਾ। ਯੋਗ ਸਿਰਜਦਾ ਹੈ, ਮੰਦੇ ਤੇ ਚੰਗੇ ਵੱਲ, ਝੂਠ ਤੋਂ ਸੱਚ ਵੱਲ, ਪਾਪ ਤੋਂ ਪੁੰਨ ਵੱਲ। ਮਨ ਦੇ ਵਿਕਾਰ ਸਮਾਪਤ ਕਰਨ ਦਾ ਯੋਗ ਸਾਧਨ ਸਭ ਤੋਂ ਉੱਤਮ ਹੈ। ਮਨ ਨੂੰ ਸਾਧਨ ਦਾ ਨਾਂ ਯੋਗ ਹੈ। ਮਨ ਦੇ ਹਨੇਰੇ ਦੂਰ ਕਰਨ ਦਾ ਨਾਂ ਯੋਗ ਹੈ। ਮਨ ਅੰਦਰ ਸ਼ਾਂਤੀ ਚਿੰਤਨ ਚੇਤਨਾ, ਵਿਸ਼ਵਾਸ ਅਤੇ ਸੰਤੁਸ਼ਟੀ ਭਰਨ ਦਾ ਨਾਂ ਯੋਗ ਹੈ।

✪ ✪ ✪

**11.09 ਸ਼ਲੋਕ :**

**ਸੰਜੇ ਓਵਾਚ** *सञ्जय उवाच*

*एवम् उक्त्वा ततः राजन्, महा-योग-ईश्वरः हरिः। दर्श्-अयामास पार्थाय परमम्, रूपम् ऐश्वरम्॥*

***ਏਵਮ੍ ਉਕ੍ਤ੍ਵਾ ਤਤਹ ਰਾਜਨ੍, ਮਹਾ ਯੋਗ ਈਸ਼੍ਵਰਹ ਹਰਿਹ।***

***ਦਰ੍ਸ਼ ਅਯਾਮਾਸ ਪਾਰ੍ਥਯ ਪਰਮਮ੍, ਰੂਪਮ੍ ਏਸ਼੍ਵਰਮ੍॥***

**੦ ਸ਼ਬਦ ਅਰਥ :-** ਸੰਜੇ ਓਵਾਚ : ਸੰਜੇ ਬੋਲੇ। ਏਵਮ੍ : ਇਸ ਤਰ੍ਹਾਂ। ਉਕ੍ਤ੍ਵਾ : ਬੋਲ ਚੁੱਕਣ ਤੋਂ ਪਿੱਛੋਂ। ਤਤਹ : ਤਦ। ਰਾਜਨ੍ : ਹੇ ਰਾਜਾ। ਮਹਾ ਈਸ਼੍ਵਰਮ੍ : ਯੋਗ ਦੇ ਮਹਾ ਈਸ਼ਵਰ। ਹਰਿਹ : ਹਰੀ। ਦਰ੍ਸ਼ਅਯਾਮਾਸ : ਦਿਖਾਇਆ। ਪਾਰ੍ਥਯ : ਹੇ ਪਾਰਥ। ਪਰਮਮ੍ : ਮਹਾਨ ਸ਼੍ਰੇਸ਼ਠ। ਰੂਪਮ੍ : ਰੂਪ। ਏਸ਼੍ਵਰਮ੍ : ਸਰਬ ਅਧਿਕਾਰੀ ਪ੍ਰਭੂ।

**੦ ਸ਼ਲੋਕਾਰਥ :-** ਸੰਜੇ ਬੋਲਿਆ : 'ਹੇ ਰਾਜਨ! ਮਹਾਯੋਗੇਸ਼ਵਰ ਹਰਿ ਨੇ ਇੰਜ ਕਹਿ ਕੇ ਪਾਰਥ ਨੂੰ ਆਪਣਾ ਈਸ਼ਵਰੀਅ ਪਰਮ ਰੂਪ ਦਿਖਲਾਇਆ।'

**ਪਦ-ਅਰਥ-ਵਿਸਥਾਰ :-** ੦ ਏਵਮ੍ ਉਕ੍ਤ੍ਵਾ ਤਤਹ ਰਾਜਨ੍, ਮਹਾਯੋਗ ਇਸ਼੍ਵ੍ਰਹ ਹਰਿਹ – ਦਰ੍ਸ਼੍ ਅਯਾਮਾਸ ਪਾਰਥਾਯ ਪਰਮਮ੍ ਰੂਪਮ੍ ਏਸ਼੍ਵ੍ਰਮ੍ = ਪਹਿਲੇ ਸ਼ਲੋਕ ਵਿੱਚ ਜੋ ਭਗਵਾਨ ਕਹਿੰਦੇ ਹਨ ਕਿ ਤੂੰ ਆਪਣੇ ਨੇਤਰਾਂ ਨਾਲ ਮੇਰੀ ਦਿਵ੍ਯਤਾ ਨੂੰ ਨਹੀਂ ਦੇਖ ਸਕਦਾ। ਮੈਂ ਤੈਨੂੰ ਦਿਵ੍ਯ ਨੇਤਰ ਪ੍ਰਦਾਨ ਕਰਦਾ ਹਾਂ, ਜਿਸ ਨਾਲ ਤੂੰ ਈਸ਼ਵਰ ਸੰਬੰਧੀ ਯੋਗ ਨੂੰ ਦੇਖ। ਉਸ ਦਾ ਸੰਕੇਤ ਏਥੇ ਸੰਜਯ ਨੇ ਏਵਮਮ ਓਕ੍ਤ੍ਵਾ ਪਦ ਵਿੱਚ ਕੀਤਾ ਹੈ। (ਸੰਜਯ ਨੂੰ ਵੀ ਦਿਵ੍ਯ ਦ੍ਰਿਸ਼ਟੀ, ਵੇਦ ਵਿਆਸ ਜੀ ਵੱਲੋਂ ਪ੍ਰਦਾਨ ਕੀਤੀ ਗਈ ਸੀ, ਜਿਸ ਦੇ ਸਹਾਰੇ ਉਸ ਨੇ ਵੀ ਭਗਵਾਨ ਦੇ ਵਿਸ਼ਵ ਦਰਸ਼ਨ ਕਰ ਲਏ ਹਨ ਜਿਵੇਂ ਕਿ ਅਰਜਨ ਨੇ ਕੀਤੇ ਹਨ।) ੦ ਚੌਥੇ ਸ਼ਲੋਕ ਵਿੱਚ ਅਰਜਨ ਨੇ ਭਗਵਾਨ ਨੂੰ 'ਯੋਗੇਸ਼ਵਰ' ਕਿਹਾ ਹੈ। ਏਥੇ ਸੰਜਯ ਭਗਵਾਨ ਨੂੰ ਮਹਾ ਯੋਗੇਸ਼ਵਰ ਕਹਿੰਦੇ ਹਨ। ਇਸ ਦਾ ਅਰਥ ਇਹ ਹੋਇਆ ਕਿ ਭਗਵਾਨ ਨੇ ਅਰਜਨ ਦੀ ਪ੍ਰਾਰਥਨਾ ਤੋਂ ਆਪਣਾ ਨਿਸ਼ਚਾ ਵਧੇਰੇ ਦਿਖਾਇਆ ਸੀ। ਭਗਤ ਦੀ ਜੇਕਰ ਥੋੜ੍ਹੀ ਜਿਹੀ ਰੁਚੀ ਹੋਵੇ, ਉਸ ਦੀ ਇੱਛਾ ਪੂਰਤੀ ਲਈ ਭਗਵਾਨ ਆਪਣੀ ਅਪਾਰ ਸ਼ਕਤੀ ਉਸ ਦੇ ਹਵਾਲੇ ਕਰ ਦਿੰਦੇ ਹਨ। ੦ ਏਸੇ ਤਰ੍ਹਾਂ ਤੀਜੇ ਸ਼ਲੋਕ ਵਿੱਚ ਰੂਪਮੇਸ਼ਵਰਮਮ ਕਹਿੰਦਾ ਹੈ, ਪਰ ਏਥੇ ਸੰਜਯ ਪਰਮ ਰੂਪਮੇਸ਼ਵਰਮ ਕਹਿੰਦੇ ਹਨ। ਇਸ ਦਾ ਅਰਥ ਇਹ ਹੋਇਆ ਕਿ ਭਗਵਾਨ ਦਾ ਵਿਸ਼ਵ ਰੂਪ ਬਹੁਤ ਹੀ ਵਿਲੱਖਣ ਹੈ। ਸੰਪੂਰਣ ਯੋਗ ਦੇ ਮਹਾਨ ਈਸ਼ਵਰ ਭਗਵਾਨ ਸ਼੍ਰੀ ਕ੍ਰਿਸ਼ਨ ਨੇ ਅਜਿਹਾ ਵਿਲੱਖਣ ਅਲੌਕਿਕ ਅਦਭੁਤ ਰੂਪ ਦਿਖਾਇਆ, ਜਿਸ ਨੂੰ ਧੀਰਜ ਸ਼ਾਲੀ ਜਿਤਿੰਦਰ ਸ਼ੂਰਬੀਰ ਅਤੇ ਭਗਵਾਨ ਤੋਂ ਪ੍ਰਾਪਤ ਦਿਵ੍ਯ ਦ੍ਰਿਸ਼ਟੀ ਵਾਲੇ ਅਰਜਨ ਨੂੰ ਵੀ ਦੁਰਨਿਰੀਕਸ਼੍ਯ ਕਹਿਣਾ ਪਿਆ। (ਦੇਖੋ 11.17) ਤੇ ਭੈਅ ਭੀਤ ਹੋਣਾ ਪਿਆ। (ਦੇਖੋ 11.45) ਤੇ ਭਗਵਾਨ ਨੂੰ ਵੀ ਵ੍ਯਪੇਤਭੀਹ ਕਹਿ ਕੇ ਅਰਜਨ ਨੂੰ ਭਰੋਸਾ ਦੇਣਾ ਪਿਆ (11.49)।

**ਵਿਆਖਿਆ :-** ਇਹ ਸ਼ਬਦ ਸੰਜੇ ਵੱਲੋਂ ਧ੍ਰਿਤਰਾਸ਼ਟਰ ਨੂੰ ਕਹੇ ਗਏ ਸਨ। ਸ਼੍ਰੀ ਕ੍ਰਿਸ਼ਨ ਜੀ ਦਾ ਦੈਵੀ ਅਨੋਖਾ, ਈਸ਼ਵਰੀ ਸਰੂਪ ਕਿਹੋ ਜਿਹਾ ਹੈ। ਇਸ ਦਾ ਵਰਨਣ ਸੰਜੇ ਅਗਲੇ ਸ਼ਲੋਕ ਵਿੱਚ ਇੰਜ ਕਰਦੇ ਹਨ।

✪ ✪ ✪

**11.10 ਸ਼ਲੋਕ :**

*अन्-एक-वक्त्र-नयनम्, अन्-एक-अद्भुत-दर्शनम्। अन्-एक-दिव्य-आभरणम्, दिव्य-अन्-एक-उद्-यत-आयुधम्॥*

***ਅਨੁ ਏਕ ਵਕ੍ਤ੍ਰ ਨਯਨਮ੍ ਅਨ੍ ਏਕ ਅਦਭੁਤ ਦਰ੍ਸ਼ਨਮ੍।***

***ਅਨ੍ ਏਕ ਦਿਵ੍ਯ ਆਭਰਣਮ੍, ਦਿਵ੍ਯ ਅਨੁਏਕ ਓਦ੍ਯਤ ਆਯੁਧਮ੍॥***

**੦ ਸ਼ਬਦ ਅਰਥ :-** ਅਨੁਏਕ ਵਕ੍ਤ੍ਰ ਨਯਨਮ੍ – ਅਨੇਕਾਂ ਮੂੰਹਾਂ ਤੇ ਅੱਖਾਂ ਵਾਲਾ। ਅਨ੍ਏਕ ਅਦਭੁਤ ਦਰ੍ਸ਼ਨਮ੍ : ਅਨੇਕਾਂ ਅਦਭੁਤ ਨਜ਼ਾਰਿਆਂ ਵਾਲਾ। ਅਨੁਏਕ ਦਿਵ੍ਯ ਆਭਰਣਮ੍ : ਅਨੇਕਾਂ ਦੈਵੀ ਜੇਵਰਾਂ ਨਾਲ ਲੱਦੇ ਹੋਏ। ਦਿਵ੍ਯ ਅਨੁਏਕ ਓਦ੍ਯਤ ਆਯੁਧਮ੍ : ਅਨੇਕਾਂ ਦੈਵੀ ਹਥਿਆਰ ਉਠਾਏ ਹੋਏ।

**੦ ਸ਼ਲੋਕਾਰਥ :-** ਅਨੇਕਾਂ ਮੂੰਹ ਤੇ ਨੇਤਰਾਂ ਨਾਲ, ਅਨੇਕਾਂ ਅਦਭੁਤ ਦ੍ਰਿਸ਼ਾਂ ਵਾਲੇ, ਅਨੇਕਾਂ ਦਿੱਬ ਗਹਿਣਿਆਂ ਨਾਲ ਲਦੇ, ਅਤੇ ਅਨੇਕਾਂ ਦਿੱਬ ਹਥਿਆਰ ਉਠਾਉਂਦੇ ਹੋਏ, ਸ਼੍ਰੀ ਕ੍ਰਿਸ਼ਨ ਭਗਵਾਨ ਨੇ ਆਪਣੇ ਈਸ਼ਵਰੀ ਸਰੂਪ ਦੇ ਦਰਸ਼ਨ ਕਰਵਾਏ।

**ਪਦ-ਅਰਥ-ਵਿਸਥਾਰ :-** ੦ ਅਨ੍ਏਕ ਵਕ੍ਤ੍ਰ ਨਯਨਮ੍ = ਵਿਰਾਟ ਰੂਪ ਤੋਂ ਪ੍ਰਗਟ ਹੋਏ ਭਗਵਾਨ ਦੇ ਜਿੰਨੇ ਮੂੰਹ ਤੇ ਅੱਖਾਂ ਦਿਖਾਈ ਦਿੰਦੀਆਂ ਹਨ। ਉਹ ਸਾਰੇ ਦੇ ਸਾਰੇ ਦਿਵ੍ਯ ਹਨ। ਵਿਰਾਟ ਰੂਪ ਵਿੱਚ ਜਿੰਨੇ ਪ੍ਰਾਣੀ ਹਨ, ਉਨ੍ਹਾਂ ਦੇ ਮੂੰਹ ਨੇਤ੍ਰ ਹੱਥ ਪੈਰ ਆਦਿ ਸਾਰੇ ਦੇ ਸਾਰੇ ਅੰਗ ਵਿਰਾਟ ਰੂਪ ਵਿੱਚ ਹਨ, ਜਿੰਨੇ ਪ੍ਰਾਣੀ ਹਨ, ਉਨ੍ਹਾਂ ਦੇ ਮੂੰਹ ਨੇਤ੍ਰ ਹੱਥ ਪੈਰ ਆਦਿ ਸਾਰੇ ਦੇ ਸਾਰੇ ਅੰਗ ਵਿਰਾਟ ਰੂਪ ਭਗਵਾਨ ਦੇ ਹਨ। ਕਿਉਂਕਿ ਭਗਵਾਨ ਆਪ ਵਿਰਾਟ ਰੂਪ ਵਿੱਚ ਪ੍ਰਗਟ ਹੋਏ ਹਨ। ੦ ਅਨ੍ਏਕ ਅਦ੍ਭੁਤ ਦਰ੍ਸ਼ਨਮ੍ – ਭਗਵਾਨ ਦੇ ਵਿਰਾਟ ਰੂਪ ਦੇ ਜਿੰਨੇ ਰੂਪ ਦਿਖਾਈ ਦਿੰਦੇ ਹਨ, ਜਿੰਨੀਆਂ ਸ਼ਕਲਾਂ ਦਿਖਾਈ ਦਿੰਦੀਆਂ ਹਨ, ਜਿੰਨੇ ਰੰਗ ਦਿਖਾਈ ਦਿੰਦੇ ਹਨ, ਜਿੰਨੀ ਵਚਿੱਤਰ ਰੂਪ ਵਿੱਚ ਬਨਾਵਟ ਦਿਖਾਈ ਦੇ ਰਹੀ ਹੈ। ਉਹ ਸਾਰੀ ਦੀ ਸਾਰੀ ਅਦਭੁਤ ਹੈ। ਅਨ੍ਏਕ ਦਿਵ੍ਯ ਆਭਰਣਮ੍ – ਵਿਰਾਟ ਰੂਪ ਤੋਂ ਦਿਖਾਈ ਦੇਣ ਵਾਲੇ ਅਨੇਕ ਰੂਪਾਂ ਦੇ ਹੱਥਾਂ ਪੈਰਾਂ, ਕੰਨਾਂ ਤੇ ਗਲਿਆਂ ਵਿੱਚ ਜਿੰਨੇ ਗਹਿਣੇ ਹਨ, ਉਹ ਸਾਰੇ ਦਿਵ੍ਯ ਹਨ। ਭਗਵਾਨ ਆਪਣੇ ਆਪ ਵਿੱਚ ਹੀ ਗਹਿਣਿਆਂ ਦੇ ਰੂਪ ਵਿੱਚ ਪ੍ਰਗਟ ਹੋਏ ਹਨ। ਦਿਵ੍ ਅਨ੍ਏਕ ਓਦ੍ ਯਤ ਆਯੁਧਮ – ਵਿਰਾਟ ਰੂਪ ਭਗਵਾਨ ਨੇ ਆਪਣੇ ਹੱਥਾਂ ਵਿੱਚ ਚੱਕਰ ਗਦਾ, ਧਨੁਸ਼, ਬਾਣ ਪਰਿਧ ਆਦਿ ਅਨੇਕ ਪ੍ਰਕਾਰ ਦੇ ਦੋ ਆਯੁਧਮ੍ (ਅਸਤਰ ਸ਼ਸਤਰ) ਉਠਾ ਰੱਖੇ ਹਨ।

**ਵਿਆਖਿਆ :-** ਸਮੁੱਚੀ ਕਾਇਨਾਤ ਪ੍ਰਭੂ ਦਾ ਬਹੁਭਾਂਤੀ ਪ੍ਰਤੱਖ ਵਿਖਾਈ ਦੇਣ ਵਾਲਾ ਸਰੀਰ ਹੈ। ਉਸ ਦੇ ਅਣਗਿਣਤ ਮੂੰਹ ਤੇ ਅੱਖਾਂ ਹਨ। ਮਾਨਵੀ ਗਿਆਨ ਤੋਂ ਪਰ੍ਹੇ ਬਹੁਤ ਸਾਰੀਆਂ ਦੈਵੀ ਘਟਨਾਵਾਂ ਵਾਪਰਦੀਆਂ ਰਹਿੰਦੀਆਂ ਹਨ, ਜਿਨ੍ਹਾਂ ਨੂੰ ਅਦਭੁਤ ਤੇ ਉਸਤਤੀ ਕਰਨ ਯੋਗ ਕਹਿਣਾ ਚਾਹੀਦਾ ਹੈ। ਈਸ਼ਵਰ ਸੁੰਦਰਮ ਵੀ ਹੈ। ਪ੍ਰਕ੍ਰਿਤੀ ਵਿੱਚ ਜੋ ਸੁੰਦਰਤਾ ਹੈ, ਅਦਭੁਤ ਹੈ, ਸ਼ਿੰਗਾਰਮਈ ਦ੍ਰਿਸ਼ ਹਨ, ਇਹ

ਸਾਰੇ ਪ੍ਰਭੂ ਦੇ ਗਹਿਣਿਆਂ ਵਾਂਗ ਪ੍ਰਭੂ ਦੀ ਸ਼ੋਭਾ ਵਧਾਉਂਦੇ ਹਨ। ਦੈਵੀ ਸਰੂਪ ਤੇ ਘਟਨਾਵਾਂ ਅਟੱਲ ਹਨ। ਪ੍ਰਭੂ ਦੀ ਕਾਰਜਸ਼ੀਲਤਾ ਅਤੇ ਯੋਜਨਾਵਾਂ ਨੂੰ ਕੋਈ ਵੀ ਨਹੀਂ ਰੋਕ ਸਕਦਾ। ਉਸ ਦੇ ਦੈਵੀ ਹਥਿਆਰ ਉਸ ਨੂੰ ਸਰਬ-ਸ਼ਕਤੀਸ਼ਾਲੀ ਬਣਾਉਂਦੇ ਹਨ। ਉਹ ਸਾਰੇ ਦੇ ਸਾਰੇ ਦਿਵ੍ਯ ਹਨ।

✪ ✪ ✪

**11.11 ਸ਼ਲੋਕ :**

*दिव्य-माल्य-अम्बर-धरम्, दिव्य-गन्ध-अनु-लेपनम्। सर्व-आश्चर्य-मयम् देवम्, अन्-अन्तम् विश्वत:-मुखम्॥*

***ਦਿਵ੍ਯ ਮਾਲ੍ਯ ਅੰਬਰ ਧਰਮ੍, ਦਿਵ੍ਯ ਗੰਧ ਅਨੁਲੇਪਨਮ੍।***

***ਸਰ੍ਵ ਆਚਰ੍ਯ ਮਯਮ੍ ਦੇਵਮ੍, ਅਨੁਅੰਤਮ੍ ਵਿਸ਼੍ਵਤਹ ਮੁਖਮ੍॥***

**o ਸ਼ਬਦ ਅਰਥ :-** ਦਿਵ੍ਯਮਾਲ੍ਯ ਅੰਬਰ ਧਰਮ੍ : ਦੈਵੀ ਹਾਰ ਤੇ ਮੋਤੀਆਂ ਦੀਆਂ ਮਾਲਾ ਪਹਿਣਦੇ ਹੋਏ। ਦਿਵ੍ਯ ਗੰਧ ਅਨੁਲੇਪਨਮ੍ : ਦੈਵੀ ਖੁਸ਼ਬੋ ਨਾਲ ਭਰਪੂਰ ਲੇਪ ਨਾਲ ਸਰੀਰ ਕੂਲਾ ਕੀਤਾ ਹੋਇਆ। ਸਰ੍ਵਆਚਰ੍ਯ ਮਯਮ੍ ਦੇਵਮ੍ : ਸਾਰੇ ਅਦਭੁਤ ਚਮਕੀਲੇ। ਅਨੁਅੰਤਮ : ਨਾ ਖ਼ਤਮ ਹੋਣ ਵਾਲੇ। ਵਿਸ਼੍ਵਤਹ ਮੁਖਮ੍ : ਸਾਰੇ ਪਾਸਿਆਂ ਤੇ ਲੱਗੇ ਚਿਹਰਿਆਂ ਨਾਲ।

**o ਸ਼ਲੋਕਾਰਥ :-** 'ਦਿੱਬ ਮਾਲਾਵਾਂ ਅਤੇ ਬਸਤਰ ਨੂੰ ਪਹਿਣੇ ਹੋਏ, ਦਿੱਬ ਗੰਧਾਂ ਦਾ ਲੇਪ ਕੀਤੇ ਹੋਏ, ਸਾਰੇ ਅਦਭੁਤ ਚਮਕੀਲੀ ਵਸਤੂਆਂ ਨਾਲ ਯੁਕਤ, ਅੰਤ ਰਹਿਤ ਅਤੇ ਸਾਰੇ ਪਾਸਿਆਂ ਵਾਲੇ, ਮੁਖੜੇ ਵਾਲੇ ਦੇਵ ਪੁਰਸ਼ ਨੂੰ ਅਰਜਨ ਨੇ ਦੇਖਿਆ।'

**ਪਦ-ਅਰਥ-ਵਿਸਥਾਰ :-** o ਦਿਵ੍ਯ ਮਾਲ੍ਯ ਅੰਬਰ ਧਰਮ੍ – ਵਿਰਾਟ ਰੂਪ ਭਗਵਾਨ ਨੇ ਗਲ ਵਿੱਚ ਫੁੱਲਾਂ ਦੀ ਸੋਨੇ ਚਾਂਦੀ ਮੋਤੀਆਂ ਤੇ ਰਤਨਾ ਜਵਾਹਰਾਂ ਦੀਆਂ ਅਨੇਕ ਪ੍ਰਕਾਰ ਦੀਆਂ ਮਾਲਾਵਾਂ ਪਹਿਣ ਰੱਖੀਆਂ ਹਨ, ਉਹ ਸਾਰੀਆਂ ਦਿਵ੍ਯ ਹਨ। ਉਨ੍ਹਾਂ ਨੇ ਆਪਣੇ ਸਰੀਰ ਉੱਪਰ ਲਾਲ ਪੀਲੇ ਹਰੇ ਸਫ਼ੈਦ ਰੰਗਾਂ ਦੇ ਬਸਤਰ ਪਹਿਣ ਰੱਖੇ ਹਨ, ਜਿਹੜੇ ਸਾਰੇ ਹੀ ਦਿਵ੍ਯ ਹਨ। o ਦਿਵ੍ਯ ਗੰਧ – ਅਨੁ ਲੇਪਨਮ੍ – ਵਿਰਾਟ ਰੂਪ ਭਗਵਾਨ ਨੇ ਲਲਾਟ 'ਤੇ ਕਸਤੂਰੀ ਚੰਦਨ ਕੁੰਕਮ ਆਦਿ ਮਹਿਕ ਵਾਲੇ ਜਿੰਨੇ ਤਿਲਕ ਕੀਤੇ ਹੋਏ ਹਨ ਤੇ ਸਰੀਰ 'ਤੇ ਜਿੰਨੇ ਲੇਪ ਕੀਤੇ ਹੋਏ ਹਨ, ਉਹ ਵੀ ਸਾਰੇ ਦੇ ਸਾਰੇ ਦਿਵ੍ਯ ਹਨ। o ਸਰ੍ਬ ਆਚਰ੍ਯ ਮਯਮ੍ ਦੇਵਮ੍ – ਇਸ ਤਰ੍ਹਾਂ ਦੇਖਦਿਆਂ ਹੀ ਹੈਰਾਨ ਕਰਨ ਵਾਲੇ ਅਨੰਤ ਰੂਪ ਵਾਲੇ ਤੇ ਚਾਰੇ ਤਰਫ਼ਾਂ ਵੱਲ, ਮੂੰਹ ਹੀ ਮੂੰਹ ਵਾਲੇ ਆਪਣੇ ਪਰਮ ਈਸ਼ਵਰ ਰੂਪ ਵਾਲੇ ਭਗਵਾਨ ਨੇ ਅਰਜਨ ਨੂੰ ਦਿਖਾਇਆ 'ਜਿਵੇਂ ਕੋਈ ਵਿਅਕਤੀ ਦੂਰ ਬੈਠਿਆਂ ਹੀ ਆਪਣੇ ਮਨ ਵਿੱਚ ਚਿੰਤਨ ਕਰ ਰਿਹਾ ਹੋਵੇ ਕਿ ਮੈਂ ਹਰਦੁਵਾਰ ਵਿਖੇ ਹਾਂ ਤੇ ਗੰਗਾ ਵਿੱਚ ਅਸ਼ਨਾਨ ਕਰ ਰਿਹਾ ਹਾਂ। ਉਸ ਸਮੇਂ ਉਸ ਨੂੰ ਗੰਗਾ ਕਿਨਾਰੇ ਘਾਟ ਪੁਲ 'ਤੇ ਖੜ੍ਹੇ ਇਸਤਰੀ ਪੁਰਸ਼ ਆਦਿ ਦਿਖਾਈ ਦੇਣ ਲੱਗੇ ਹਨ ਤੇ ਮੈਂ ਗੰਗਾ ਜੀ ਵਿੱਚ ਅਸ਼ਨਾਨ ਕਰ ਰਿਹਾ ਹਾਂ' – ਅਜਿਹਾ ਦਿਖਾਈ ਦੇਣ ਲੱਗਦਾ ਹੈ। ਅਸਲ ਵਿੱਚ ਨਾ ਉਥੇ ਹਰਦਵਾਰ ਹੈ, ਨਾ ਗੰਗਾ ਜੀ ਹੈ, ਨਾ ਕਿਨਾਰੇ ਪੁਲ ਹੈ ਪਰ ਉਸ ਨੂੰ ਆਪਣੇ ਮਨ ਵਿੱਚ ਸਭ ਨਜ਼ਾਰਾ ਦਿਖਾਈ ਦਿੰਦਾ ਹੈ। ਏਸੇ ਤਰ੍ਹਾਂ ਭਗਵਾਨ ਹੀ ਅਨੇਕਾਂ ਰੂਪਾਂ ਵਿੱਚ ਉਸ ਨੂੰ ਦਿਖਾਈ ਦਿੰਦਾ ਹੈ। ਜਿਸ ਦੇ ਪਹਿਰਾਵੇ, ਕੌਤਕ, ਅਨੇਕ ਦ੍ਰਿਸ਼, ਰੰਗ ਰੂਪ ਦਿਖਾਈ ਦਿੰਦੇ ਹਨ। ਇਸ ਲਈ ਭਗਵਾਨ ਦੇ ਵਿਰਾਟ ਰੂਪ ਵਿੱਚ ਸਭ ਕੁੱਝ ਦਿਵ੍ਯ ਹੈ। o ਹਰਿ : ਜੋ ਦੁੱਖਾਂ ਦਾ ਹਰਣ ਕਰਦਾ ਹੈ। ਜੋ ਭਗਤਾਂ ਦੀ ਅਵਿਦਿਆ ਤੇ ਦੁੱਖਾਂ ਨੂੰ ਹਰਦਾ ਹੈ, ਉਹ ਹਰਿ ਹੈ।

**ਵਿਆਖਿਆ :-** ਅਨੇਕਤਾ ਵਿੱਚ ਏਕਤਾ – ਪ੍ਰਕ੍ਰਿਤੀ ਦੀ ਅਨੋਖੀ ਯੋਜਨਾ ਹੈ। ਇਹ ਬ੍ਰਹਿਮੰਡੀ ਜੀਵਨ ਬਹੁਤ ਰੂਪਾਂ ਵਾਲਾ ਹੈ, ਆਪਣੇ ਆਪ ਸੁੰਦਰ ਦੈਵ-ਲੌਕਿਕ ਹੈ, ਜਿਵੇਂ ਮਾਨਵੀ ਜੀਵ ਹਨ, ਜਿਵੇਂ ਜਾਨਵਰ ਹਨ, ਜਿਵੇਂ ਪੰਛੀ ਹਨ, ਜਿਵੇਂ ਬਨਸਪਤੀ ਅਤੇ ਉਸ ਦੀਆਂ ਅਨੇਕਾਂ ਕਿਸਮਾਂ ਹਨ। ਇਹ ਸਭ ਕੁੱਝ ਇੱਕੋ ਚੇਤਨਾ ਦੀ ਅਭਿਵਿਅਕਤੀ ਹੈ। ਇਹ ਆਕਾਸ਼ੀ ਦੈਵ-ਲੌਕਿਕ ਸੰਸਾਰ, ਧਰਤੀ ਦਾ ਲੋਕ ਸੰਸਾਰ, ਤੇ ਪਾਤਾਲ ਲੋਕ ਵੱਖ ਵੱਖ ਪ੍ਰਕਾਰ ਦੇ ਖੰਡ ਹਨ, ਜਿੱਥੇ ਜੀਵਨ ਦਾ ਆਨੰਦ ਮਾਣਿਆ ਜਾਂਦਾ ਹੈ। ਹਰ ਖੰਡ ਵਿੱਚ ਆਨੰਦ ਲੈਣ ਦੀ ਸਾਮੱਗਰੀ ਹੈ। ਇਨ੍ਹਾਂ ਸਾਰੇ ਖੰਡਾਂ ਵਿੱਚ ਈਸ਼ਵਰ ਦਾ ਪ੍ਰਕਾਸ਼ ਹੈ। ਈਸ਼ਵਰ ਜੀਵਨ ਦਾ ਜੀਵਨ ਹੈ। ਪ੍ਰਭੂ ਨੇ ਹੀ ਅਨੇਕਤਾ ਵਿੱਚ ਏਕਤਾ ਨੂੰ ਸੰਭਵ ਬਣਾਇਆ ਹੈ। ਲਗਾਤਾਰ ਦ੍ਰਿਸ਼ਟੀ ਦੇ ਸਾਹਮਣਿਓਂ ਲੰਘਣ ਵਾਲਾ ਦ੍ਰਿਸ਼ (ਵਿਸ਼ਵ-ਦ੍ਰਿਸ਼) ਅਸਾਡੀਆਂ ਭੌਤਿਕ ਅੱਖਾਂ ਨੂੰ ਵੀ ਦਿਖਾਈ ਦਿੰਦਾ ਹੈ। ਪਰੰਤੂ ਜੋ ਦੈਵੀ-ਅੱਖਾਂ ਹਨ, ਉਨ੍ਹਾਂ ਦੀ ਦ੍ਰਿਸ਼ਟੀ ਵਿਰਾਟ ਰੂਪ ਵਾਲੀ ਹੁੰਦੀ ਹੈ। ਪ੍ਰਭੂ ਦੇ ਅਣਗਿਣਤ ਬੇਸ਼ੁਮਾਰ ਅੱਖਾਂ ਹਨ – ਉਹ ਹਰ ਥਾਂ ਹਰ ਸਮੇਂ ਹਰ ਹਾਲ ਵਿੱਚ ਵੇਖਦੀਆਂ ਰਹਿੰਦੀਆਂ ਹਨ।

✪ ✪ ✪

**11.12 ਸ਼ਲੋਕ :**

*दिवि सूर्य-सहस्रस्य, भव-ईत् युगपत् उद्-स्थिता। यदि भा: सदृशी सा, (अ) स्-यात् भास: तस्य महा-आत्मन:॥*

***ਦਿਵਿ ਸੂਰ੍ਯ ਸਹਸ੍ਤ੍ਰਸ੍ਯ, ਭਵ-ਇਤ੍ ਯੁਗਪਤ੍ ਓਦ੍ਸਿ੍ਥਤਾ।***

***ਯਦਿ ਭਾਹ ਸ੍ਦ੍ਰਸ਼ੀ ਸਾ (ਅ) ਸ੍ਯਾਤ੍, ਭਾਸਹਤਸ੍ਯ ਮਹਾ ਤ੍ਮਨਹ॥***

**o ਸ਼ਬਦ ਅਰਥ :-** ਦਿਵਿ : ਅਸਮਾਨ ਵਿੱਚ। ਸੂਰ੍ਯ ਸਹਸ੍ਤ੍ਰਸ੍ਯ : ਹਜ਼ਾਰਾਂ ਸੂਰਜਾਂ। ਭਵਇਤ੍ : ਸਨ। ਯੁਗਪਤ੍ : ਇੱਕੋ ਵਾਰ। ਓਦਸਿ੍ਥਤਾ : ਚੜ੍ਹਨਾ, ਉਠਣਾ, ਉਭਰਣਾ। ਯਦਿ : ਜੇ। ਭਾਹ : ਸ਼ਾਨਦਾਰ। ਸ੍ਦ੍ਰਸ਼ੀ : ਵਰਗਾ ਇੱਕੋ ਜਿਹਾ। ਸਾ : ਉਹ। (ਅ) ਸ੍ਯਾਤ੍ : ਹੋਵੇਗਾ। ਭਾਸਹ : ਸ਼ਾਨਦਾਰ। ਤਸ੍ਯ : ਉਸਦਾ। ਮਹਾਆਤ੍ ਮਨਹ : ਸ਼ਕਤੀਸ਼ਾਲੀ ਜੀਵ ਦਾ।

**o ਸ਼ਲੋਕਾਰਥ :-** ਜੇ ਅਸਮਾਨ ਵਿੱਚ ਇੱਕ ਹਜ਼ਾਰ ਸੂਰਜਾਂ ਦਾ ਪ੍ਰਕਾਸ਼ ਇੱਕੋ ਵੇਲੇ ਪ੍ਰਗਟ ਹੋਵੇ ਤਾਂ ਇਹ ਉਸ ਵਿਸ਼ਵ ਰੂਪ ਪਰਮਾਤਮਾ ਵਰਗੇ ਪ੍ਰਕਾਸ਼ ਦੇ ਵਾਂਗ ਸ਼ਾਇਦ ਹੀ ਹੋਵੇ।

**ਪਦ-ਅਰਥ-ਵਿਸਥਾਰ :-** o ਦਿਵਿ ਸੂਰ੍ਯ ਸਹਸ੍ਤ੍ਰਸ੍ਯ ਭਵਇਤ੍...... ਭਾਸਹ ਤਸ੍ਯ ਮਹਾ ਆਤ੍ਮਨਹ – ਜਿਵੇਂ ਆਕਾਸ਼ ਵਿੱਚ ਹਜ਼ਾਰਾਂ ਲੱਖਾਂ ਤਾਰਿਆਂ ਦਾ ਮਿਲਾਕੇ ਵੀ ਜੋ ਚਾਨਣ ਹੁੰਦਾ ਹੈ, ਉਹ ਚੰਦ੍ਰਮਾ ਦੇ ਚਾਨਣ ਤੋਂ ਵੱਧ ਨਹੀਂ ਹੁੰਦਾ, ਤੇ ਹਜ਼ਾਰਾਂ ਚੰਦ੍ਰਮਾਵਾਂ ਦਾ ਮਿਲਿਆ ਹੋਇਆ ਚਾਨਣ ਸੂਰਜ ਦੇ ਚਾਨਣ ਵਰਗਾ ਨਹੀਂ ਹੋ ਸਕਦਾ, ਏਸੇ ਤਰ੍ਹਾਂ ਆਕਾਸ਼ ਵਿੱਚ ਜੇ ਹਜ਼ਾਰਾਂ ਸੂਰਜ ਇੱਕ ਵਾਰ ਪ੍ਰਗਟ ਹੋ ਜਾਣ ਤਾਂ ਸਾਰਿਆਂ ਦਾ ਮਿਲਿਆ ਚਾਨਣ ਵਿਰਾਟ ਭਗਵਾਨ ਦੇ ਚਾਨਣ ਨੂੰ ਘਟਾ ਨਹੀਂ ਸਕਦਾ। ਇੰਜ ਜਦ ਹਜ਼ਾਰਾਂ ਸੂਰਜਾਂ ਦੇ ਚਾਨਣ ਨੂੰ ਘਟਾਉਣ ਵਿੱਚ, ਦਿਵ੍ਯ ਦ੍ਰਿਸ਼ਟੀ ਵਾਲੇ ਸੰਜਯ ਨੂੰ ਸੰਕੋਚ ਹੁੰਦਾ ਹੈ ਤਾਂ ਉਹ ਚਾਨਣ ਵਿਰਾਟ ਰੂਪ ਭਗਵਾਨ ਦੇ ਚਾਨਣ ਦਾ ਉਪਮਾਨ ਹੋ ਕਿਵੇਂ ਸਕਦਾ ਹੈ। ਕਾਰਨ ਕਿ ਸੂਰਜ ਦਾ ਪ੍ਰਕਾਸ਼ ਭੌਤਿਕ ਹੈ, ਜਦ ਕਿ ਵਿਰਾਟ ਭਗਵਾਨ ਦਾ ਪ੍ਰਕਾਸ਼ ਦਿਵ੍ਯ ਹੈ। ਭੌਤਿਕ ਪ੍ਰਕਾਸ਼ ਕਿੰਨਾ ਵੱਡਾ ਕਿਉਂ ਨਾ ਹੋਵੇ, ਦਿਵ੍ਯ ਪ੍ਰਕਾਸ਼ ਦੇ ਅੱਗੇ ਤੁੱਛ ਹੈ। ਭੌਤਿਕ ਤੇ ਦਿਵ੍ਯ ਪ੍ਰਕਾਸ਼ ਦੀਆਂ ਜਾਤੀਆਂ ਵੱਖ ਵੱਖ ਹੋਣ ਕਾਰਨ ਦੋਵਾਂ ਦੀ ਤੁਲਨਾ ਕੀਤੀ ਹੀ ਨਹੀਂ ਜਾ ਸਕਦੀ। ਸੰਜਯ ਇੰਜ ਹੀ ਕਰਦਾ ਹੈ।

**ਵਿਆਖਿਆ :-** ਨਮੂਨੇ ਜਾਂ ਸ਼ੈਲੀ ਵਜੋਂ ਗਿਆਤ ਵਸਤੂ ਦਾ ਭਾਵ ਲੈ ਕੇ ਜਾਂ ਅਨੁਮਾਨ ਲਾ ਕੇ ਅਣਜਾਣੀ ਵਸਤੂ ਬਾਰੇ ਸਮਝਾਇਆ ਜਾਂਦਾ ਹੈ। ਇਹ ਅਨੁਮਾਤ ਅਸ਼ੱਪਸ਼ਟ ਵੀ ਹੋ ਸਕਦਾ ਹੈ, ਜੇਕਰ ਉਹ ਭ੍ਰਾਂਤੀ ਪੂਰਣ ਹੋਵੇ। ਜਿਸ ਆਤਮਾ ਨੇ ਸਾਧਨਾ ਕੀਤੀ ਹੁੰਦੀ ਹੈ, ਜਿਸ ਦਾ ਅਨੁਭਵ ਬਲਵਾਨ ਹੁੰਦਾ ਹੈ - ਪ੍ਰਭੂ ਦਾ ਨਜ਼ਾਰਾ ਉਹ ਸਹੀ ਰੂਪ ਵਿੱਚ ਵੇਖ ਸਕਦੀ ਹੈ। ਜੋ ਵਿਅਕਤੀ ਦੈਵੀ ਗੁਣਾਂ ਨਾਲ ਭਰਪੂਰ ਹੁੰਦੇ ਹਨ, ਉਹੋ ਪ੍ਰਭੂ ਦੀ ਪਹਿਚਾਣ ਕਰ ਸਕਦੇ ਹਨ। ਹਜ਼ਾਰਾਂ ਸੂਰਜਾਂ ਦਾ ਜੋ ਪ੍ਰਤੀਕ ਏਥੇ ਪੇਸ਼ ਕੀਤਾ ਹੈ, ਉਹ ਈਸ਼ਵਰ ਦੀ ਮਹਾਨਤਾ ਸਰਬ-ਸ਼੍ਰੇਸ਼ਠਤਾ ਦੀ ਅਭਿਵਿਅਕਤੀ ਹੈ, ਈਸ਼ਵਰ ਮਹਾਨ ਆਤਮਾ-ਮਹਾਤਮਾ ਹੈ।

✪ ✪ ✪

**11.13 ਸ਼ਲੋਕ :**

*तत्र एक-स्थम् जगत् कृत्स्नम्, प्र-वि-भज्-तम् अन्-एकधा। अ-पश्य-त् देव-देवस्य, शरीरे पाण्डव: तदा॥*

***ਤਤ੍ਰ ਏਕ ਸ੍ਥਮ੍ ਜਗਤ੍ ਕ੍ਰਤ੍ਸ੍ਨਮ੍, ਪ੍ਰਵਿਭਜ੍-ਤਮ੍ ਅਨ੍-ਏਕਧਾ।***

***ਅਪਸ਼੍ਯ ਤ੍ ਦੇਵ ਦੇਵਸ੍ਯ, ਸ਼ਰੀਰੇ ਪਾਂਡਵਹ ਤਦਾ॥***

**੦ ਸ਼ਬਦ ਅਰਥ :-** ਤਤ੍ਰ : ਉਥੇ। ਏਕਸਥਮ੍ : ਇੱਕ ਸਥਾਨ 'ਤੇ ਆਰਾਮ ਕਰਨਾ। ਜਗਤ੍ : ਸ਼੍ਰਿਸ਼ਟੀ। ਕ੍ਰਿਤ੍ਸਨਮ੍ : ਸਮੁੱਚਾ। ਪ੍ਰਵਿਭਜ੍ਤਮ੍ : ਵੰਡਿਆ ਹੋਇਆ। ਅਨ੍ਏਕਧਾ : ਬਹੁਤ ਸਾਰੇ ਟੋਲਿਆਂ ਦੇ ਰੂਪ ਵਿੱਚ। ਅਪਸ੍ਯ : ਵੇਖਿਆ। ਤ੍ : ਪਰੰਤੂ। ਦੇਵਦੇਵਸ੍ਯ : ਦੇਵਤਿਆਂ ਦੇ ਦੇਵਤਾ। ਸ਼ਰੀਰੇ : ਸਰੀਰ ਵਿੱਚ। ਪਾਂਡਵਹ : ਪਾਂਡੋ ਪੁੱਤਰ। ਤਦਾ : ਤਦ।

**੦ ਸ਼ਲੋਕਾਰਥ :-** ਉਸ ਸਮੇਂ ਪਾਂਡਵ ਪੁੱਤਰ (ਅਰਜਨ) ਨੇ ਅਨੇਕ ਭਾਂਤ ਤੋਂ ਸ਼੍ਰੀ ਕ੍ਰਿਸ਼ਨ ਦੇ ਵਿਸ਼ਵ ਵਿਆਪੀ ਰੂਪ ਨੂੰ ਵੇਖਿਆ। ਜਿਸ ਦੀ ਵਿਆਪਤੀ (ਫੈਲਾਓ) ਅਸੀਮਤ ਸੀ। ਭਾਵੇਂ ਉਹ ਬਹੁਤ ਸਾਰੇ ਹਜ਼ਾਰਾਂ ਰੂਪਾਂ ਵਿੱਚ ਵੰਡਿਆ ਹੋਇਆ ਸੀ ਪਰ ਉਹ ਫਿਰ ਵੀ ਇੱਕ ਸਥਾਨ 'ਤੇ ਸਥਿਤ ਸੀ।

**ਪਦ-ਅਰਥ-ਵਿਸਥਾਰ :-** ੦ ਤਤ੍ਰ ਏਕ ਸ੍ਥਮ੍ ਜਗਤ੍ ਕ੍ਰਤ੍ਸ੍ਨਮ੍ - ਅਨੇਕਾਂ ਪ੍ਰਕਾਰ ਦੇ ਵਿਭਾਗਾਂ ਵਿੱਚ, 'ਇਹ ਮਨੁੱਖ ਹਨ, ਇਹ ਪਸ਼ੂ ਪੰਛੀ ਹਨ, ਇਹ ਧਰਤੀ ਹੈ, ਇਹ ਸਾਗਰ ਹੈ। ਇਹ ਆਕਾਸ਼ ਹੈ, ਇਹ ਨਛੱਤਰ ਹਨ - ਸੰਪੂਰਣ ਚਰਾਚਰ ਜਗਤ ਨੂੰ ਭਗਵਾਨ ਦੇ ਸਰੀਰ ਦੇ ਭੀ ਇੱਕ ਦੇਸ਼ ਵਿੱਚ ਅਰਜਨ ਨੇ ਭਗਵਾਨ ਦੇ ਦਿੱਤੇ ਹੋਏ ਦਿਵ੍ਯ ਨੇਤ੍ਰਾਂ ਤੋਂ ਸਾਫ਼ ਤੌਰ 'ਤੇ ਦੇਖਿਆ। ਭਗਵਾਨ ਸ਼੍ਰੀ ਕ੍ਰਿਸ਼ਨ ਦੇ ਛੋਟੇ ਜਿਹੇ ਸਰੀਰ ਵਿਚਲੇ ਇੱਕ ਅੰਸ਼ ਵਿੱਚ, ਚਰ-ਅਚਰ, ਸਥਾਵਰ ਜੰਗਮ ਸਹਿਤ ਸੰਪੂਰਣ ਸੰਸਾਰ ਹੈ। ਇਹ ਸੰਸਾਰ ਵੀ ਅਨੇਕ ਬ੍ਰਹਿਮੰਡਾਂ ਦੇ ਰੂਪ ਵਿੱਚ ਅਨੇਕ ਦੇਵਤਿਆਂ ਦੇ ਲੋਕਾਂ ਦੇ ਰੂਪ ਵਿੱਚ ਅਨੇਕ ਵਿਅਕਤੀਆਂ ਤੇ ਪਦਾਰਥਾਂ ਦੇ ਰੂਪ ਵਿੱਚ ਵਿਸਤ੍ਰਤ ਹੈ। ਇਸ ਤਰ੍ਹਾਂ ਅਰਜਨ ਨੇ ਸਪੱਸ਼ਟ ਰੂਪ ਤੋਂ ਦੇਖਿਆ। ੦ ਅਪਸ਼੍ਯ ਤ੍ ਦੇਵ ਦੇਵਸ੍ਯ, ਸਰੀਰੇ ਪਾਂਡਵਹ ਤਦਾ - ਦਾ ਅਰਥ ਹੈ ਕਿ ਜਿਸ ਸਮੇਂ ਭਗਵਾਨ ਨੇ ਦਿਵ੍ਯ ਦ੍ਰਿਸ਼ਟੀ ਦੇਖ ਕੇ ਆਪਣਾ ਵਿਰਾਟ ਰੂਪ ਦਿਖਾਇਆ, ਉਸ ਸਮੇਂ ਉਸ ਨੂੰ ਅਰਜਨ ਨੇ ਦੇਖਿਆ। ੦ ਅਪਸ਼੍ਯ ਦਾ ਅਰਥ ਹੈ, ਕਿ ਜਿਸ ਰੂਪ ਵਿੱਚ ਭਗਵਾਨ ਨੇ ਦਿਖਾਇਆ, ਉਸੇ ਰੂਪ ਵਿੱਚ ਅਰਜਨ ਨੇ ਦੇਖਿਆ। ਸੰਜਯ ਪਹਿਲਾਂ ਭਗਵਾਨ ਦੇ ਜਿਹੋ ਜਿਹੇ ਰੂਪ ਦਾ ਵਰਨਣ ਕਰਦਾ ਹੈ ਅਜਿਹਾ ਰੂਪ ਅਰਜਨ ਨੇ ਦੇਖਿਆ ਹੈ। ਜਿਵੇਂ, ਮਨੁੱਖ ਲੋਕ ਤੋਂ ਦੇਵ-ਲੋਕ ਬਹੁਤ ਵਿਲੱਖਣ ਹੁੰਦਾ ਹੈ। ਏਸੇ ਤਰ੍ਹਾਂ ਦੇਵ-ਲੋਕ ਤੋਂ ਵੀ ਭਗਵਾਨ ਬਹੁਤ ਵਿਲੱਖਣ ਹਨ। ਕਿਉਂਕਿ ਦੇਵ-ਲੋਕ ਤੇ ਸਾਰੇ ਦੇ ਸਾਰੇ ਲੋਕ ਪ੍ਰਾਕ੍ਰਿਤ ਹਨ ਤੇ ਭਗਵਾਨ ਪ੍ਰਕ੍ਰਿਤੀ ਤੋਂ ਪਰੇ ਹਨ। ਇਸ ਲਈ ਭਗਵਾਨ ਦੇਵਤਿਆਂ ਦੇ ਵੀ ਦੇਵਤਾ ਹਨ।

**ਵਿਆਖਿਆ :-** ਤਤ੍ਰ ਸ਼ਬਦ ਦੇ ਅਰਥ ਉਥੇ ਹੈ। ਰਣਭੂਮੀ ਵਿੱਚ, ਆਪਣੇ ਰਥ ਉੱਪਰ ਸਵਾਰ, ਜਿਸ ਦੇ ਰਥਵਾਨ ਸ਼੍ਰੀ ਕ੍ਰਿਸ਼ਨ ਭਗਵਾਨ ਸਨ। ਰਥ ਉੱਪਰ ਸਵਾਰ ਅਰਜਨ - ਸ਼੍ਰੀ ਕ੍ਰਿਸ਼ਨ ਭਗਵਾਨ ਦਾ ਵਿਰਾਟ ਰੂਪ ਦੇਖਦਾ ਹੈ। ਉਨ੍ਹਾਂ ਦਾ ਇਹ ਵਿਸ਼ਵ ਵਿਆਪੀ ਰੂਪ ਅਸੀਮ ਅਨੰਤ ਅਤੇ ਲਾਮਿਸਾਲ ਹੈ। ਰਣਭੂਮੀ ਵਿੱਚ ਕੇਵਲ ਅਰਜਨ ਹੀ ਸ਼੍ਰੀ ਕ੍ਰਿਸ਼ਨ ਭਗਵਾਨ ਦੇ ਏਸ ਰੂਪ ਦੇ ਦਰਸ਼ਨ ਕਰ ਸਕਦਾ ਸੀ। ਵੇਦਾਂ ਵਿੱਚ ਵੀ ਅਨੇਕਾਂ ਸੰਸਾਰਾਂ ਧਰਤੀਆਂ, ਖੰਡਾਂ ਭੂਖੰਡਾਂ ਦਾ ਜ਼ਿਕਰ ਹੈ। ਕੁੱਝ ਖੰਡ ਸੋਨੇ ਦੇ, ਕੁੱਝ ਕੀਮਤੀ ਪੱਥਰਾਂ ਤੇ ਹੀਰੇ ਮੋਤੀਆਂ ਦੇ, ਅਤੇ ਕੁੱਝ ਛੋਟੇ ਕੁੱਝ ਵੱਡੇ ਹਨ। ਆਪਣੇ ਰਥ ਉੱਪਰ ਸਵਾਰ ਹੋਇਆ, ਅਰਜਨ ਸ਼੍ਰੀ ਭਗਵਾਨ ਕ੍ਰਿਸ਼ਨ ਦੇ ਦਿੱਬ ਦਰਸ਼ਨਾਂ ਰਾਹੀਂ ਸਾਰੀ ਬ੍ਰਹਿਮੰਡੀ ਦੁਨੀਆਂ ਦੇ ਦਰਸ਼ਨ ਕਰ ਲੈਂਦਾ ਹੈ। ਪਰੰਤੂ ਹੋਰ ਕਿਸੇ ਨੂੰ ਪਤਾ ਨਹੀਂ ਲੱਗਦਾ ਕਿ ਅਰਜਨ ਕੀ ਵੇਖ ਰਿਹਾ ਹੈ ਅਤੇ ਸ਼੍ਰੀ ਕ੍ਰਿਸ਼ਨ ਅਰਜਨ ਨੂੰ ਕੀ ਦਿਖਾ ਰਹੇ ਹਨ।

✪ ✪ ✪

**11.14 ਸ਼ਲੋਕ :**

*तत: स: वि-स्मय-आ-विश्-त:, हृष्-त-रोमा धनम्-जय:। प्र-नम्-य शिरसा देवम्, कृत-अञ्जलि: अ-भाष-त॥*

***ਤਤਹ ਸਹ ਵਿਸ੍ਮਯ ਆਵਿਸ਼੍ਤਹ, ਹ੍ਰ੍ਸ਼੍ਤ ਰੋਮਾ ਧਨਮ੍ ਜਯਹ।***

***ਪ੍ਰਨਮ੍ ਯ ਸ਼ਿਰਸਾ ਦੇਵਮ੍, ਕ੍ਰਤ ਅੰਜਲਿਹ ਆਭਾਸ਼ਤ॥***

**੦ ਸ਼ਬਦ ਅਰਥ :-** ਤਤਹ : ਤਦ। ਸਹ : ਉਹ। ਵਿਸ੍ਮਯ ਆਵਿਸ਼੍ਤਹ : ਹੈਰਾਨੀ ਨਾਲ ਭਰਿਆ। ਹ੍ਰ੍ਸ਼੍ਤ ਰੋਮਾ : ਖੜ੍ਹੇ ਹੋਏ ਵਾਲ। ਧਨਮ੍ਜਯਹ : ਧਨਮਜਯਾ (ਅਰਜਨ)। ਪ੍ਰਨਮ੍ਯ : ਡੰਡੋਤ ਕਰਦਿਆਂ ਪ੍ਰਨਾਮ ਕਰਨਾ। ਸਿਰਸਾ : ਆਪਣੇ ਸਿਰ ਨਾਲ। ਦੇਵਮ੍ : ਪਰਮਾਤਮਾ। ਕ੍ਰਤ ਅੰਜਲਿਹ : ਹਥਲੀਆਂ ਜੁੜੀਆਂ ਹੋਈਆਂ। ਆਭਾਸ਼ਤ : ਬੋਲਣਾ।

**੦ ਸ਼ਬਦ ਅਰਥ :-** ਫਿਰ ਧੰਨਜਯਾ ਨੇ ਹੈਰਾਨ ਪਰੇਸ਼ਾਨ ਹੁੰਦਿਆਂ, ਸਿਰ ਦੇ ਖੜ੍ਹੇ ਵਾਲਾਂ ਨਾਲ ਰੁਮਾਂਚ ਯੁਕਤ ਹੁੰਦਿਆਂ, ਡੰਡੋਤ ਕਰਦਿਆਂ, ਪ੍ਰਨਾਮ ਕੀਤਾ ਅਤੇ ਆਪਣੇ ਹੱਥ ਜੋੜ ਕੇ ਕਹਿਣ ਲੱਗਾ।

**ਪਦ-ਅਰਥ-ਵਿਸਥਾਰ :-** ੦ ਤਤਹ ਸਹ ਵਿਸ੍ਮਯ ਆਵਿਸ਼੍ਤਹ, ਹ੍ਰਸ਼੍ਤ ਰੋਮਾ ਧਨਮ੍ ਜਯਹ - ਅਰਜਨ ਨੇ ਭਗਵਾਨ ਦੇ ਰੂਪ ਦੇ ਵਿਸ਼ੇ ਵਿੱਚ ਅਜਿਹੀ ਕਲਪਨਾ ਵੀ ਨਹੀਂ ਕੀਤੀ ਸੀ, ਅਜਿਹਾ ਰੂਪ ਦੇਖਕੇ ਉਸ ਨੂੰ ਬਹੁਤ ਹੈਰਾਨੀ ਹੋਈ। ਭਗਵਾਨ ਨੇ ਅਰਜਨ ਉੱਪਰ ਕਿਰਪਾ ਕਰਕੇ, ਉਸ ਨੂੰ ਆਪਣੇ ਵੱਲੋਂ ਅਧਿਆਤਮਕ ਗੱਲਾਂ ਦੱਸੀਆਂ। ਹੁਣ ਵਿਲੱਖਣ ਰੂਪ ਦਿਖਾ ਰਹੇ ਹਨ। ਇਹ ਦੇਖਕੇ ਅਰਜਨ ਨੂੰ ਬਹੁਤ ਖੁਸ਼ੀ ਹੋਈ ੦ ਪ੍ਰਨਮ੍ ਯ ਸ਼ਿਰਸਾ ਦੇਵਮ੍, ਕ੍ਰਤ ਅੰਜਲਿਹ ਅਭਾਸ਼ਤ - ਭਗਵਾਨ ਦੀ ਵਿਲੱਖਣ ਕਿਰਪਾ ਨੂੰ ਦੇਖਕੇ ਅਰਜਨ ਦਾ ਅਜਿਹਾ ਭਾਵ ਉਮੱਡਿਆ ਕਿ ਮੈਂ ਇਸ ਦੇ ਬਦਲੇ ਵਿੱਚ ਕੀ ਕ੍ਰਤਗ੍ਯਾ ਪ੍ਰਗਟ ਕਰਾਂ ? ਮੇਰੇ ਕੋਲ ਤਾਂ ਅਜਿਹੀ ਕੋਈ ਵਸਤੂ ਹੀ ਨਹੀਂ ਹੈ, ਜੋ ਭਗਵਾਨ ਨੂੰ ਭੇਟ ਕਰ ਸਕਾਂ ? ਮੇਰੇ ਕੋਲ ਤਾਂ ਆਪਣਾ ਸਿਰ ਹੀ ਹੈ, ਮੈਂ ਇਸ ਨਾਲ ਕੇਵਲ ਪ੍ਰਨਾਮ ਹੀ ਕਰ ਸਕਦਾ ਹਾਂ, ਅਰਥਾਤ ਆਪਣੇ ਆਪ

ਨੂੰ ਅਰਪਿਤ ਕਰ ਸਕਦਾ ਹਾਂ। ਅੰਤ ਅਰਜਨ, ਹੱਥ ਜੋੜ ਕੇ ਤੇ ਸਿਰ ਝੁਕਾ ਕੇ ਪ੍ਰਣਾਮ ਕਰਦੇ ਹੋਏ ਵਿਸ਼ਵ ਰੂਪ ਭਗਵਾਨ ਦੀ ਵਡਿਆਈ ਕਰਨ ਲੱਗੇ।

**ਵਿਆਖਿਆ :-** ਪ੍ਰਭੂ ਦੀ ਬਖਸ਼ਸ਼ ਨਾਲ ਜਦੋਂ ਯੋਗੀ ਨੂੰ ਆਸ਼ੀਰਵਾਦ ਦਿੱਤੀ ਜਾਂਦੀ ਹੈ ਤਾਂ ਮਨ ਅਤੇ ਸਰੀਰ ਵਿੱਚੋਂ ਉਪਜੀ ਅਧਿਆਤਮਕ ਸ਼ਕਤੀ ਰਾਹੀਂ ਸਮ੍ਰਿਧੀ ਪੈਦਾ ਹੁੰਦੀ ਹੈ। ਮਿਹਰ ਭਰੀ ਬਖਸ਼ਸ਼ ਪ੍ਰਾਪਤ ਕਰਕੇ ਸਾਧਕ ਹੈਰਾਨੀ ਵਿੱਚ ਡੁੱਬਿਆ ਆਪਣੇ ਮਨ ਨੂੰ ਵਿਸ਼ੇਸ਼ ਰੂਪ ਵਿੱਚ ਪ੍ਰਭਾਵਿਤ ਕਰ ਲੈਂਦਾ ਹੈ। ਇਸ ਪ੍ਰਕ੍ਰਿਆ ਵਿੱਚ ਸਿਰ ਦੇ ਵਾਲ ਖੜ੍ਹੇ ਹੋ ਜਾਣੇ, ਆਪਣੇ ਆਪ ਸਿਰ ਦਾ ਡੰਡੌਤ ਲਈ ਝੁਕ ਜਾਣਾ ਤੇ ਨਮਸਕਾਰ ਕਰਨਾ ਕੁਦਰਤੀ ਹੈ। ਉਤਸ਼ਾਹ ਮਸਤੀ ਦੀਆਂ ਤਰੰਗਾਂ ਅਤੇ ਉਪਾਸ਼ਨਾ ਲਈ ਆਦਰ ਦੀ ਭਾਵਨਾ - ਸਰੀਰ ਵਿੱਚ ਪੈਦਾ ਹੋ ਜਾਣੀ ਸੁਭਾਵਿਕ ਹੈ। ਮਨ ਖੁਸ਼ੀ ਨਾਲ ਝੂਮਣ ਲੱਗਦਾ ਹੈ। ਮੂੰਹ ਵਿੱਚੋਂ ਪ੍ਰਭੂ ਉਸਤਿਤ ਦੇ ਸ਼ਬਦ ਨਿਕਲਦੇ ਹਨ।

✪ ✪ ✪

**11.15 ਸ਼ਲੋਕ :**

**ਅਰ੍ਜੁਨ ਉਵਾਚ** *अर्जुन उवाच*

*पश्यामि देवान् तव देव देहे, सर्वान् तथा भूत-विशेष-सङ्घान्।*
*ब्रह्माणम् ईशम् कमल-आसन-स्थम्, ऋषीन् च सर्वान् उरगान् च दिव्यान्॥*

***ਪਸ਼ਯਾਮਿ ਦੇਵਾਨ੍ ਤਵ ਦੇਵ ਦੇਹੇ, ਸਰ੍ਵਾਨ੍ ਤਥਾ ਭੂਤ ਵਿਸ਼ੇਸ਼ ਸੰਘਾਨ੍।***
***ਬ੍ਰਹਮ੍ਣਮ੍ ਇਸ਼ਮ੍ ਕਮਲ ਆਸਨ ਸੑਥਮ੍, ਰਿਸ਼ੀਨ੍ ਚ ਸਰ੍ਵਾਨ੍ ਉਰਗਾਨ੍ ਚ ਦਿਵ੍ਯਾਨ੍॥***

**੦ ਸ਼ਬਦ ਅਰਥ :-** ਅਰ੍ਜੁਨ ਉਵਾਚ : ਅਰਜਨ ਨੇ ਕਿਹਾ। ਪਸ਼ਯਾਮਿ : ਮੈਂ ਵੇਖਦਾ ਹਾਂ। ਦੇਵਾਨ੍ : ਦੇਵਤਾ। ਤਵ : ਤੇਰਾ। ਦੇਵ, ਦੇਹੇ : ਹੇ ਪ੍ਰਭੂ, ਸਰੀਰ ਵਿੱਚ। ਸਰ੍ਵਾਨ੍ : ਸਾਰੇ। ਤਥਾ : ਭੀ। ਭੂਤ ਵਿਸ਼ੇਸ਼ ਸੰਘਾਨ੍ : ਵੱਖ ਵੱਖ ਜੀਵਾਂ ਦੀਆਂ ਸ਼੍ਰੇਣੀਆਂ ਦੇ ਜਜਮਾਨ। ਬ੍ਰਹਮ੍ਣਮ੍ : ਬ੍ਰਹਮ। ਇਸ਼ਮ੍ : ਪ੍ਰਭੂ। ਕਮਲ : ਆਸਨ। ਸਥਮ੍ : ਕਮਲ ਦੇ ਫੁੱਲ ਉੱਪਰ ਬੈਠੇ ਹੋਏ। ਰਿਸ਼ੀਨ੍ : ਰਿਸ਼ੀ। ਚ : ਅਤੇ। ਸਰ੍ਵਾਨ੍ : ਸਾਰੇ। ਚ : ਅਤੇ। ਉਰਗਾਨ : ਸੱਪ। ਚ : ਅਤੇ। ਦਿਵ੍ਯਾਨ੍ : ਦੈਵੀ।

**੦ ਸ਼ਲੋਕਾਰਥ :-** ਅਰਜਨ ਨੇ ਕਿਹਾ, 'ਹੇ ਦੇਵ! ਮੈਂ ਤੁਹਾਡੇ ਸਰੀਰ ਵਿੱਚ ਸਾਰੇ ਦੇਵਤਿਆਂ ਨੂੰ ਦੇਖ ਰਿਹਾ ਹਾਂ। ਉਸੇ ਤਰ੍ਹਾਂ ਪ੍ਰਾਣੀਆਂ ਦੇ ਵਿਸ਼ੇਸ਼ ਵਿਸ਼ੇਸ਼ ਸਮੁਦਾਵਾਂ ਨੂੰ ਕਮਲਾਸਨ ਉੱਪਰ ਬੈਠਿਆਂ, ਸ਼ਾਸਨ ਕਰਤਾ ਬ੍ਰਹਮਾ ਨੂੰ, ਸਮੁੱਚੇ ਰਿਸ਼ੀਆਂ ਨੂੰ, ਦਿੱਬ ਸੱਪਾਂ ਨੂੰ, ਦੇਖ ਰਿਹਾ ਹਾਂ।

**ਪਦ-ਅਰਥ-ਵਿਸਥਾਰ :-** ਪਸ਼ਯਾਮਿ ਦੇਵਾਨ੍ ਤਵ ਦੇਵ ਦੇਹੇ, ਸਰਵਾਨ੍ ਤਥਾ ਭੂਤ ਵਿਸ਼ੇਸ਼ ਸੰਘਾਨ੍ - ਅਰਜਨ ਦੀ ਭਗਵਤ ਪ੍ਰਧਾਨ - ਦ੍ਰਿਸ਼ਟੀ ਦਿਵ੍ਯਤਾ ਰੂਪ ਵਾਲੀ ਐਨੀ ਵਿਲੱਖਣ ਹੈ, ਕਿ ਉਸ ਨੂੰ ਦੇਵ ਲੋਕ ਵੀ ਆਪਣੇ ਸਾਹਮਣੇ ਦਿਖਾਈ ਦੇ ਰਹੇ ਹਨ। ਐਨਾ ਹੀ ਨਹੀਂ, ਉਸ ਨੂੰ ਤਾਂ ਸਾਰੀ ਦੀ ਸਾਰੀ ਤ੍ਰਿਲੋਕੀ ਦਿਖਾਈ ਦਿੰਦੀ ਹੈ। ਬਲਕਿ ਤ੍ਰਿਲੋਕੀ ਦੇ ਉਤਪਾਦਕ (ਬ੍ਰਹਮਾ) ਪਾਲਕ (ਵਿਸ਼ਨੂੰ) ਤੇ ਸੰਹਾਰਕ (ਮਹੇਸ਼) ਵੀ ਦਿਖਾਈ ਦੇ ਰਹੇ ਹਨ। ਅੰਤ ਵਿੱਚ ਅਰਜਨ ਵਰਨਣ ਕਰਦੇ ਹਨ ਕਿ ਮੈਂ ਸੰਪੂਰਣ ਦੇਵਤਿਆਂ ਨੂੰ ਪ੍ਰਾਣੀਆਂ ਦੇ ਸਮੁਦਾਵਾਂ ਨੂੰ ਅਤੇ ਬ੍ਰਹਮਾ ਤੇ ਸ਼ੰਕਰ ਜੀ ਨੂੰ ਦੇਖ ਰਿਹਾ ਹਾਂ। ੦ ਬ੍ਰਹਮਣਮ੍ ਇਸ਼ਮ੍ ਕਮਲ ਆਸਨ, ਸੑਥਮ੍ ਰਿਸ਼ੀਨ੍ ਚ ਸਰਵਾਨ੍ ਓਰਗਾਨ੍ ਚ ਦਿਵ੍ਯਾਨ - ਅਰਜਨ ਦਾ ਕਹਿਣਾ ਹੈ ਕਿ 'ਮੈਂ ਕਮਲ ਦੇ ਉੱਪਰ ਸਥਿਤ ਬ੍ਰਹਮਾ ਜੀ ਨੂੰ ਦੇਖਦਾ ਹਾਂ। ਇਸ ਤੋਂ ਸਿੱਧ ਹੁੰਦਾ ਹੈ ਕਿ ਅਰਜਨ ਕਮਲ ਦੀ ਨਾਲੀ ਨੂੰ ਤੇ ਨਾਲੀ ਨਿਕਲਣ ਦੀ ਥਾਂ ਅਰਥਾਤ ਮੂਲ ਆਧਾਰ ਭਗਵਾਨ ਵਿਸ਼ਨੂੰ ਨੂੰ (ਜਿਹੜੇ ਕਿ ਸ਼ੇਸ਼ ਸ਼ਈਆ 'ਤੇ ਸੁੱਤੇ ਹੋਏ ਹਨ) ਵੀ ਦੇਖ ਰਿਹਾ ਹੈ। ਇਸ ਤੋਂ ਬਿਨਾਂ ਭਗਵਾਨ ਸ਼ੰਕਰ ਨੂੰ, ਉਨ੍ਹਾਂ ਦੇ ਕੈਲਾਸ਼ ਪਰਬਤ ਨੂੰ, ਕੈਲਾਸ਼ ਪਰਬਤ ਉੱਪਰ ਉਨ੍ਹਾਂ ਦੇ ਨਿਵਾਸ ਸਥਾਨ ਵਟ-ਵ੍ਰਿਕਸ਼ ਨੂੰ ਵੀ ਦੇਖ ਰਿਹਾ ਹੈ। ੦ ਧਰਤੀ ਉੱਪਰ ਰਹਿਣ ਵਾਲੇ ਜਿੰਨੇ ਭੀ ਰਿਸ਼ੀ ਹਨ, ਉਨ੍ਹਾਂ ਨੂੰ ਤੇ ਪਾਤਾਲ ਲੋਕ ਵਿੱਚ ਰਹਿਣ ਵਾਲੇ ਦਿਵ੍ਯ ਸੱਪਾਂ ਨੂੰ ਅਰਜਨ ਦੇਖ ਰਿਹਾ ਹੈ। ੦ ਅਰਜਨ ਦੇ ਕਥਨ ਤੋਂ ਇਹ ਸਿੱਧ ਹੁੰਦਾ ਹੈ ਕਿ ਉਸ ਨੂੰ ਸਵੱਰਗ ਮਿਰਤੂ ਤੇ ਪਾਤਾਲ, ਇਹ ਤ੍ਰਿਲੋਕੀ ਵੱਖ-2 ਨਹੀਂ ਦਿਖਾਈ ਦੇ ਰਹੀ, ਪਰੰਤੂ ਵਿਭਾਗ ਸਹਿਤ ਇੱਕੋ ਵੇਲੇ ਇੱਕ ਥਾਂ ਹੀ ਦਿਖਾਈ ਦੇ ਰਹੀ ਹੈ। ੦ ਵੇਖੋ ਗੀਤਾ (11.13) ਉਸ ਤ੍ਰਿਲੋਕੀ ਤੋਂ ਅਰਜਨ ਦੀ ਜਦ ਦ੍ਰਿਸ਼ਟੀ ਹਟਦੀ ਹੈ, ਜਿਸ ਨੂੰ ਬ੍ਰਹਮ-ਲੋਕ, ਕੈਲਾਸ਼ ਤੇ ਵੈਕੁੰਠ-ਲੋਕ ਕਹਿੰਦੇ ਹਨ ਤੇ ਉਹ ਅਧਿਕਾਰੀਆਂ ਦੇ ਅਭੀਸ਼ਟ ਲੋਕ ਤੇ ਉਨ੍ਹਾਂ ਦੇ ਮਾਲਕ ਬ੍ਰਹਮਾ-ਸ਼ੰਕਰ ਤੇ ਵਿਸ਼ਨੂੰ ਵੀ ਅਰਜਨ ਨੂੰ ਵਿਖਾਈ ਦਿੰਦੇ ਹਨ। ਇਹ ਪ੍ਰਭੂ ਦੀ ਦਿਵਯ-ਦ੍ਰਿਸ਼ਟੀ ਦਾ ਪਰਤਾਪ ਹੈ।

**ਵਿਆਖਿਆ :-** ਚਹੁ-ਮੁੱਖਾਂ ਵਾਲੇ ਬ੍ਰਹਮਾ ਇਸ ਸ੍ਰਿਸ਼ਟੀ ਦੇ ਕਰਤਾ ਹਨ। ਆਪ ਸਾਰੇ ਜੀਵਾਂ ਦੇ ਸਿਰਜਕ ਹਨ। ਏਸੇ ਲਈ ਆਪ ਨੂੰ ਸ਼ਰਧਾ ਵਜੋਂ 'ਇਸਮੁ' ਕਿਹਾ ਜਾਂਦਾ ਹੈ। ਆਪ ਕਮਲਾਸਨ ਉੱਪਰ ਬਿਰਾਜਮਾਨ ਹਨ। ਕਮਲ ਫੁੱਲ ਮਹਾਵਿਸ਼ਨੂੰ ਦੀ ਨਾਭੀ (ਧੁਨੀ) 'ਚੋਂ ਨਿਕਲਿਆ ਹੈ। ਜੀਵ - ਜੋ ਗਤੀ ਹੀਣਤਾ ਤੇ ਗਤੀਸ਼ੀਲਤਾ ਹਨ - ਉਹ ਏਸ ਬ੍ਰਹਿਮੰਡੀ ਰੂਪ ਵਿੱਚ ਹਨ। ਇਸ ਵਿੱਚ ਵਿਸ਼ੱਸ਼ਟ-ਰਿਸ਼ੀ ਅਤੇ ਵਾਸੁਕੀ-ਸੱਪ ਵਿਖਾਈ ਦਿੰਦੇ ਹਨ। ਚਹੁਮੁਖੀ ਬ੍ਰਹਮ ਸਭ ਲੋਕਾਈ ਨੂੰ ਇੱਕ ਸਾਮਾਨ ਵੇਖਣ ਸਮਝਣ ਵਾਲੇ ਹਨ। ਕਮਲਾਸਨ ਸਵੱਛਤਾ ਦਾ ਪ੍ਰਤੀਕ ਹੈ। ਨਾਭੀ 'ਚੋਂ ਨਿਕਲਣ ਦੇ ਅਰਥ ਗੰਦ 'ਚੋਂ ਸਵੱਛਤਾ ਵੱਲ ਜਾਣ ਦੀ ਸਾਧਨਾ ਹੈ। ਗਤੀਹੀਣਤਾ ਤੋਂ ਗਤੀਸ਼ੀਲਤਾ ਵੱਲ ਜਾਣਾ ਹੀ ਜ਼ਿੰਦਗੀ ਹੈ।

✪ ✪ ✪

**11.16 ਸ਼ਲੋਕ :**

*अन्-एक-बाहु-उदर-वक्त्र-नेत्रम, पश्यामि त्वाम् सर्वत: अन्-अन्त-रूपम्।*
*न अन्तम् न मध्यम् न पुन: तव आदिम्, पश्यामि विश्व-ईश्वर विश्व-रूप॥*

***ਅਨ੍ਏਕ ਬਾਹੁ ਉਦਰ ਵਕ੍ਤ੍ਰ ਨੇਤ੍ਰਮ੍, ਪਸ਼੍ਯਾਮਿ ਤ੍ਵਾਮ੍ ਸਰ੍ਵਤਹ ਅਨ੍ਅੰਤ ਰੂਪਮ੍।***
***ਨ ਅੰਤਮ੍ ਨ ਮਧ੍ਯਮ੍ ਨਾ ਪੁਨਹ ਤਵ ਆਦਿਮ੍, ਪਸ਼੍ਯਾਮਿ ਵਿਸ਼੍ਵ ਈਸ਼੍ਵਰ ਵਿਸ਼੍ਵ ਰੂਪ॥***

**੦ ਸ਼ਬਦ ਅਰਥ :-** ਅਨ੍ਏਕ ਬਾਹੁ ਉਦਰ ਵਕ੍ਤ੍ਰ ਨੇਤ੍ਰਮ੍ : ਬਹੁਤ ਸਾਰੀਆਂ (ਅਨੇਕ) ਬਾਹਾਂ ਵਾਲੇ, ਮਿਹਦਿਆਂ ਵਾਲੇ, ਮੂੰਹਾਂ ਵਾਲੇ ਤੇ ਅੱਖਾਂ ਵਾਲੇ। ਪਸ਼੍ਯਾਮਿ : ਮੈਂ ਵੇਖਦਾ ਹਾਂ। ਤ੍ਵਾਮ੍ : ਉਹ। ਸਰ੍ਵਤਹ : ਹਰ ਪਾਸੇ 'ਤੇ। ਅਨ੍ਅੰਤ ਰੂਪਮ੍ : ਅਣਗਿਣਤ ਰੂਪਾਂ ਵਿੱਚ। ਨ : ਨਹੀਂ। ਅੰਤਮ੍ : ਅੰਤ। ਮਧ੍ਯਮ੍ : ਮੱਧਮ ਵਿਚਕਾਰ। ਨ : ਨਹੀਂ। ਪੁਨਹ : ਦੁਵਾਰਾ। ਤਵ : ਤੇਰਾ। ਆਦਿਮ੍ : ਮੂਲ। ਪਸ਼੍ਯਾਮਿ : ਮੈਂ ਵੇਖਦਾ

ਹਾਂ। ਵਿਸ਼ਵ੍ ਈਸ਼੍ਵਰ : ਹੇ ਜਗਤ ਦੇ ਮਾਲਕ। ਵਿਸ਼ਵ ਰੂਪ : ਜਗਤ ਦੇ ਰੂਪ ਵਿੱਚ।

**੦ ਸ਼ਲੋਕਾਰਥ :-** ਮੈਂ ਆਪ ਨੂੰ ਅਨੇਕਾਂ ਬਾਹਾਂ, ਅਨੇਕਾਂ ਮਿਹਦਿਆਂ (ਢਿੱਡਾਂ) ਅਨੇਕਾਂ ਮੂੰਹਾਂ ਅਤੇ ਅਨੇਕਾਂ ਨੇਤਰਾਂ ਨਾਲ ਯੁਕਤ ਅਤੇ ਸਭ ਪਾਸਿਆਂ ਤੋਂ ਅਨੰਤ ਰੂਪਾਂ ਨਾਲ ਯੁਕਤ ਅਤੇ ਸਭ ਪਾਸਿਆਂ ਤੋਂ ਅਨੰਤ ਰੂਪਾਂ ਨਾਲ ਯੁਕਤ ਦੇਖ ਰਿਹਾ ਹਾਂ। ਹੇ ਈਸ਼ਵਰ! ਹੇ ਵਿਸ਼ਵ ਰੂਪ! ਫੇਰ ਮੈਂ ਆਪ ਦੇ ਨਾ ਅੰਤ ਨੂੰ, ਨਾ ਮੱਧ ਨੂੰ ਅਤੇ ਨਾ ਆਦਿ ਨੂੰ ਹੀ ਦੇਖ ਰਿਹਾ ਹਾਂ।

**ਪਦ-ਅਰਥ-ਵਿਸਥਾਰ :-** ੦ ਅਨੁ ਏਕ ਬਾਹੁ ਉਦਰ ਵਕ੍ਤ੍ਰ ਨੇਤ੍ਰਮ੍, ਪਸ਼੍ਯਾਮਿ ਤ੍ਵਾਮ੍ ਸਰ੍ਵਤਹ ਅਨ੍ਅੰਤ ਰੂਪਮ੍ - ਨ ਅੰਤਮ੍ ਨ ਮਧ੍ਯਮ੍ ਨਪੁਨਹ ਤਵ ਆਦਿਮ੍, ਪਸ਼੍ਯਾਮਿ ਵਿਸ਼੍ਵ੍ ਇਸ਼੍ਵ੍ਰ ਵਿਸ਼੍ਵ ਰੂਪ। ੦ ਵਿਸ਼ਵ ਰੂਪ - ਵਿਸ਼ਵੇਸ਼ਵਰੇ - ਇਹ ਸੰਬੋਧਨੀ ਪਦ ਹਨ, ਜਿਨ੍ਹਾਂ ਦਾ ਅਰਥ ਹੈ ਕਿ ਜੋ ਕੁੱਝ ਮੈਨੂੰ ਦਿਖਾਈ ਦੇ ਰਿਹਾ ਹੈ, ਉਹ ਸਾਰਾ ਆਪ ਦਾ ਹੀ ਰੂਪ ਹੈ। ਇਸ ਵਿਸ਼ਵ ਦੇ ਮਾਲਕ ਆਪ ਹੀ ਹੋ। ਸੰਸਾਰਕ ਵਿਅਕਤੀਆਂ ਦੇ ਸਰੀਰ ਤਾਂ ਜੜ੍ਹ ਹੁੰਦੇ ਹਨ, ਉਨ੍ਹਾਂ ਵਿੱਚ ਸਰੀਰੀ (ਆਤਮਾ) ਚੇਤਨ ਹੁੰਦੀ ਹੈ। ਆਪ ਦੇ ਵਿਰਾਟ ਰੂਪ ਵਿੱਚ ਪਰੰਤੂ ਇਹ ਦੋ ਵਿਭਾਗ ਨਹੀਂ ਹਨ। ਦੋਵੇਂ ਸਰੀਰ ਤੇ ਸਰੀਰੀ - ਕੇਵਲ ਆਪ ਹੀ ਹੋ। ਵਿਰਾਟ ਰੂਪ ਵਿੱਚ ਸਭ ਕੁੱਝ ਚਿੰਨਮਈ ਹੀ ਚਿੰਨਮਈ ਹੈ। ਭਾਵ ਇਹ ਕਿ ਅਰਜਨ ਵਿਸ਼ਵ-ਰੂਪ ਸੰਬੋਧਨ ਦੇਖਕੇ ਇਹ ਕਹਿ ਰਿਹਾ ਹੈ ਕਿ ਆਪ ਹੀ ਸਰੀਰ ਹੋ, ਅਤੇ ਵਿਸ਼ੇਵੇਸ਼ਵਰ ਸੰਬੋਧਨ ਦੇਖਕੇ ਇਹ ਕਹਿ ਰਿਹਾ ਹੈ ਕਿ ਆਪ ਹੀ ਸਰੀਰ ਹੋ। ੦ ਅਨੁ ਏਕ ਬਾਹੁਉਦਰ ਵਕ੍ਤ੍ਰਨੇਤ੍ਰਮ - ਮੈਂ ਆਪ ਦੇ ਹੱਥਾਂ ਵੱਲ ਦੇਖਦਾ ਹਾਂ ਤਾਂ ਪਤਾ ਲੱਗਦਾ ਹੈ ਕਿ ਆਪ ਦੇ ਅਨੇਕ ਹੱਥ ਹਨ। ਜਦੋਂ ਮੈਂ ਆਪ ਦੇ ਪੇਟ ਵੱਲ ਦੇਖਦਾ ਹਾਂ, ਤਾਂ ਜਾਪਦਾ ਹੈ, ਆਪ ਦੇ ਪੇਟ ਵੀ ਅਨੇਕ ਹਨ। ਆਪ ਦੇ ਮੂੰਹ ਵੱਲ ਦੇਖਦਾ ਹਾਂ, ਮੈਨੂੰ ਆਪ ਦੇ ਅਨੇਕਾਂ ਮੁੱਖ ਦਿਖਾਈ ਦਿੰਦੇ ਹਨ। ਏਸੇ ਤਰ੍ਹਾਂ ਅਨੇਕਾਂ ਨੇਤ੍ਰ ਹਨ। ਜਿਨ੍ਹਾਂ ਦਾ ਕੋਈ ਅੰਤ ਨਹੀਂ। ਸਾਰੇ ਦੇ ਸਾਰੇ ਅਨੰਤ ਹਨ। ੦ ਪਸ਼੍ਯਾਮਿ ਤ੍ਵਾਮ੍ ਸਰਵ੍ਤਹ ਅਨ੍ ਅੰਤ ਰੂਪਮ੍ - ਆਪ ਦੇਸ਼ ਕਾਲ ਵਸਤੂ ਵਿਅਕਤੀ ਪਦਾਰਥ ਆਦਿ ਦੇ ਰੂਪ ਵਿੱਚ ਚਾਰੇ ਪਾਸੇ ਅਨੰਤ ਹੀ ਅਨੰਤ ਦਿਖਾਈ ਦੇ ਰਹੇ ਹੋ। ੦ ਨ ਅੰਤਮ੍ ਨ ਮਧ੍ਯਮ੍ ਨਪੁਨਹ ਤਪਵ ਆਦਿਮਨਾ - ਆਪ ਦਾ ਅੰਤ ਹੈ ਕਿੱਥੇ ? ਇਸ ਦਾ ਕੋਈ ਪਤਾ ਨਹੀਂ, ਨਾ ਮਧ ਤੇ ਆਦਿ ਦਾ ਪਤਾ ਹੈ। ਨ ਅੰਤਮ੍ : ਆਪ ਦੀ ਸੀਮਾ ਦਾ ਵੀ ਕੋਈ ਅੰਤ ਨਹੀਂ।

**ਵਿਆਖਿਆ :-** ਪ੍ਰਭੂ ਹਰ ਜੀਵ ਵਿੱਚ, ਹਰ ਜੀਵ ਪ੍ਰਭੂ ਵਿੱਚ ਸਮਾਇਆ ਹੋਇਆ ਹੈ। ਜ਼ਾਹਰ ਹੈ ਇਸ ਤਰ੍ਹਾਂ ਪ੍ਰਭੂ ਦੇ ਅਣਗਿਣਤ ਅੰਗ ਹਨ। ਉਸ ਦੇ ਅਨੰਤ ਰੂਪ ਹਨ। ਪ੍ਰਭੂ ਸਵੈ ਜਨਮਿਆ ਹੈ, ਉਸ ਨੂੰ ਕਿਸੇ ਨੇ ਪੈਦਾ ਨਹੀਂ ਕੀਤਾ, ਕਦੋਂ ਪੈਦਾ ਹੋਇਆ, ਪ੍ਰਭੂ ਦੀ ਸਥਾਪਤੀ ਕਦੋਂ ਹੋਈ, ਇਹ ਵੀ ਜਾਣ ਲੈਣਾ ਅਸੰਭਵ ਹੈ। ਪ੍ਰਭੂ ਦਾ ਨਾ ਕੋਈ ਜੀਵਨ ਕਾਲ ਹੈ, ਨਾ ਮੱਧ ਹੈ, ਨਾ ਅੰਤ ਹੈ, ਅਥਵਾ ਮੌਤ ਹੈ। ਪ੍ਰਭੂ ਤਾਂ ਅਵਿਨਾਸ਼ੀ ਹੈ। ਅਖੰਡ ਹੈ, ਕਾਲ-ਰਹਿਤ ਹੈ, ਜਨਮ-ਰਹਿਤ ਹੈ। ਪ੍ਰਭੂ ਸਭ ਸ੍ਰਿਸ਼ਟੀ ਨੂੰ ਇੱਕੋ ਸਮੇਂ ਵੇਖ ਲੈਣ ਦੇ ਸਮੱਰਥ ਹੈ ਅਤੇ ਅਸੀਂ ਜੀਵ ਵੀ ਜੇਕਰ ਪ੍ਰਭੂ ਵਿੱਚ ਲੀਨ ਹੋ ਕੇ ਪ੍ਰਭੂ ਬਣ ਜਾਈਏ ਤਾਂ ਅਸੀਂ ਸਭ ਨੂੰ ਇੱਕੋ ਝਾਤ ਵਿੱਚ ਵੇਖ ਸਕਦੇ ਹਾਂ।

✪ ✪ ✪

**11.17 ਸ਼ਲੋਕ :**

*किरीटिनम् गदिनम् चक्रिणम् च, तेजः-राशिम् सर्वतः दीप्ति-मन्तम्।*

*पश्या-मि त्वाम् दुर्-निर्-ईक्ष्-यम् समन्तात्, दीप्त-अनल-अर्क-द्युतिम् अ-प्र-मेयम्॥*

***ਕਿਰੀਟਿਨਮ੍ ਗਦਿਨਮ੍ ਚਕ੍ਰਿਣਮ੍ ਚ, ਤੇਜਹ ਰਾਸ਼ਿਮ੍ ਸਰ੍ਵਤਹ ਦੀਪ੍ਤਿ ਮੰਤਮ੍।***

***ਪਸ਼ਯਾ ਮਿ ਤ੍ਵਾਮ੍ ਦੁਰ੍ ਨਿਰ੍ਇਸ਼੍ਵ ਯਮ੍ ਸਮੰਤਾਤੁ, ਦੀਪ੍ਤ ਅਨਲ ਅਰ੍ਕ ਦ੍ਯੁਉਤਿਮ੍ ਅਪ੍ਰਮੇਯਮ੍॥***

**੦ ਸ਼ਬਦ ਅਰਥ :-** ਕਿਰੀਟਿਨਮ੍ : ਤਾਜ ਮੁਕਤ ਯਸ਼ ਕੀਰਤੀ ਨਾਲ ਸਸ਼ੋਭਿਤ। ਗਦਿਨਮ੍ : ਡੰਡਾ, ਸੋਟਾ, ਗੁਰਜ, ਗਤਕਾ ਸਮੇਤ। ਚਕ੍ਰਿਣਮ੍ : ਚੱਕਰ ਸਮੇਤ। ਚ : ਅਤੇ। ਤੇਜਹ ਰਾਸ਼ਿਮ੍ : ਚਿਹਰੇ ਦੇ ਆਲੇ ਦੁਆਲੇ ਚੱਕਰ ਦੀ ਸ਼ਕਲ ਵਿੱਚ ਰੌਸ਼ਨੀ। ਸਰ੍ਵਤਹ : ਹਰ ਪਾਸੇ, ਹਰ ਥਾਂ। ਦੀਪ੍ਤਿ ਮੰਤਮ੍ : ਚਮਕ ਰਿਹਾ। ਪਸ਼ਯਾਮਿ : ਮੈਂ ਦੇਖਦਾ ਹਾਂ। ਤਮਵਾਮ੍ : ਉਹ ਪ੍ਰਭੂ। ਦੁਰ੍ ਨਿਰ੍ਇਸ਼੍ਵ ਯਮ੍ : ਵੇਖਣ ਨੂੰ ਬਹੁਤਾ ਸਖ਼ਤ। ਸਮੰਤਤੁ : ਚਾਰੇ ਪਾਸੇ। ਦੀਪ੍ਤ ਅਨਲ ਅਰ੍ਕ ਦ੍ਯੁਉਤਿਮ੍ : ਭਖ਼ ਰਹੇ ਸੂਰਜ ਤੇ ਬਲ ਰਹੀ ਅੱਗ ਵਾਂਗ ਜਲਦੇ ਹੋਏ। ਅਪ੍ਰਮੇਯਮ੍ : ਜਿਸ ਦੀ ਮਿਣਤੀ ਨਾ ਹੋ ਸਕੇ।

**੦ ਸ਼ਲੋਕਾਰਥ :-** ਮੁਕਟ ਪਹਿਣੇ, ਗਦਾ ਧਾਰਨ ਕੀਤੇ ਹੋਏ, ਅਤੇ ਚੱਕਰ ਯੁਕਤ ਤੇ ਸਾਰਿਆਂ ਪਾਸਿਆਂ ਤੋਂ ਚਮਕਦੇ ਦੀਪਕ ਸਮਾਨ ਤੇਜ਼ ਤੇ ਪੁੰਜ ਸਰੂਪ, ਪ੍ਰਜਵਲਿਤ, ਅੱਗ ਤੇ ਸੂਰਜ ਦੇ ਵਾਂਗ ਪ੍ਰਕਾਸ਼ਮਈ ਅਤਿ ਕਠਿਨਤਾ ਨਾਲ ਦੇਖੇ ਜਾਣ ਯੋਗ ਅਤੇ ਅਪ੍ਰਮੇਯ ਸਰੂਪ (ਅਰਥਾਤ ਬੁੱਧੀ ਆਦਿ ਪ੍ਰਮਾਣਾਂ ਤੋਂ ਜਿਸ ਨੂੰ ਗ੍ਰਹਿਣ ਨਹੀਂ ਕੀਤਾ ਜਾ ਸਕਦਾ) ਆਪ ਨੂੰ ਮੈਂ ਸਾਰੇ ਪਾਸਿਆਂ ਤੋਂ ਦੇਖ ਰਿਹਾ ਹਾਂ।

**ਪਦ-ਅਰਥ-ਵਿਸਥਾਰ :-** ਕਿਰੀਟਿਨਮ੍ ਗਦਿਨਮ੍ ਚਕ੍ਰਿਣਮ੍ ਚ = ਆਪ ਨੂੰ ਮੈਂ ਤਾਜ ਪੋਸ਼, ਕੀਰਤੀ ਤੇ ਯਸ਼ ਨਾਲ ਦੇਖ ਰਿਹਾ ਹਾਂ। ਆਪ ਨੇ ਕਿਰੀਟ ਗਦਾ ਚੱਕ੍ਰ ਧਾਰਣ ਕੀਤੇ ਹੋਏ ਹਨ। ਏਥੇ ਚ ਪਦ ਤੋਂ ਸੰਖ਼ ਤੇ ਪਦਮ ਨੂੰ ਭੀ ਲੈਣਾ ਚਾਹੀਦਾ ਹੈ। ਭਾਵ ਇਹ ਹੈ ਕਿ ਅਰਜਨ ਨੂੰ ਵਿਸ਼ਵ-ਰੂਪ ਵਿੱਚ ਭਗਵਾਨ ਵਿਸ਼ਨੂੰ ਦਾ ਚਤ੍ਰਭੁਜ ਰੂਪ ਨਜ਼ਰ ਆ ਰਿਹਾ ਹੈ। ੦ ਤੇਜਹ ਰਾਸ਼ਿਮ੍ ਸਰ੍ਵਤਹ ਦੀਪ੍ਤ੍ ਸੰਤਮ੍ = ਆਪ ਤੇਜ਼ ਦੀ ਰਾਸ਼ੀ ਹੋ। ਜਿਵੇਂ ਤੇਜ ਦਾ ਸਮੂਹ ਦਾ ਸਮੂਹ (ਅਨੰਤ ਤੇਜ) ਇਕੱਠਾ ਹੋ ਗਿਆ ਹੋਵੇ। ਇਸ ਦਾ ਪਹਿਲਾਂ ਸੰਜਯ ਨੇ ਵਰਨਣ ਕੀਤਾ ਹੈ ਕਿ ਆਕਾਸ਼ ਵਿੱਚ ਹਜ਼ਾਰਾਂ ਸੂਰਜ ਇੱਕੋ ਵਾਰ ਚੜ੍ਹੇ ਹੋਣ ਵਾਂਗ ਭਗਵਾਨ ਦੇ ਤੇਜ਼ ਦੀ ਬਰਾਬਰੀ ਨਹੀਂ ਕਰ ਸਕਦੇ। (11.12) ਅਜਿਹੇ ਆਪ ਪ੍ਰਕਾਸ਼ਮਈ ਹੋ। ਆਪਣੇ ਆਪ ਪ੍ਰਕਾਸ਼ ਸਰੂਪ ਹੋਦ ਨਾਲ ਆਪ ਚਾਰੇ ਪਾਸੇ ਹੀ ਪ੍ਰਕਾਸ਼ ਫੈਲਾ ਰਹੇ ਹੋ। ੦ ਪਸ਼ਯਾਮਿ ਤ੍ਵਾਮ੍ ਦੁਰ੍ ਨਿਰ੍ ਇਕ੍ਸ਼੍ ਯਮ੍ ਸਮੰਤਾਤ੍ - ਦੀਪ੍ਤ੍ ਅਨਲ ਅਰ੍ਕ ਧਯੁਤਿਮ੍ ਅਪ੍ਰਮੇਯਮ੍ =ਖ਼ੂਬ ਦੇਂਦੀ ਪ੍ਰਯਮਾਨ ਅਗਿਨ ਤੇ ਸੂਰਜ ਵਰਗੀ ਆਪ ਦੀ ਕਾਂਤੀ ਹੈ। ਜਿਵੇਂ ਸੂਰਜ ਦੇ ਤੇਜ਼ ਪ੍ਰਕਾਸ਼ ਦੇ ਸਾਹਮਣੇ ਅੱਖਾਂ ਚੁੰਧਿਆ ਜਾਂਦੀਆਂ ਹਨ। ਇਸੇ ਤਰ੍ਹਾਂ ਆਪ ਨੂੰ ਦੇਖ ਕੇ ਅੱਖਾਂ ਚੁੰਧਿਆ ਜਾਂਦੀਆਂ ਹਨ। ਬਹੁਤੀ ਔਖਿਆਈ ਨਾਲ ਆਪ ਨੂੰ ਦੇਖਿਆ ਜਾ ਸਕਦਾ ਹੈ। ਆਪ ਸਭ ਤਰਫ਼ ਤੋਂ ਅਪ੍ਰਮੇਯ (ਜਿਸ ਨੂੰ ਕੋਈ ਮਾਪ ਨਾ ਸਕੇ) ਹੋ। ਪ੍ਰਮਾਣਾਂ ਵਿੱਚ ਆਪ ਦੀ ਹੀ ਸ਼ਕਤੀ ਹੈ।

**ਵਿਆਖਿਆ :-** ਸੁਪਨੇ ਵਿੱਚ ਦੇਖੀ ਚਮਕ ਦਮਕ ਦਾ ਤਜਰਬਾ, ਭੌਤਿਕ ਅੱਖਾਂ ਨੂੰ ਚਕਾ-ਚੌਂਧ ਕਰ ਦਿੰਦਾ ਹੈ, ਭਾਵੇਂ ਉਹ ਸੁਪਨੇ ਦੀ ਚਮਕ ਦਮਕ ਅਸਲ ਵਿੱਚ ਕੋਈ ਪ੍ਰਭਾਵ ਨਹੀਂ ਪਾਉਂਦੀ। ਦੈਵੀ ਅੱਖ ਦੀ ਵੱਡੀ ਵਿਧੀ ਅਨੁਸਾਰ ਚਕਾ-ਚੌਂਧ ਹੋ ਸਕਦੀ ਹੈ ਪਰ ਉਸ ਦਾ ਮਨ ਉੱਪਰ ਪ੍ਰਭਾਵ ਕਲਿਆਣਕਾਰੀ ਹੁੰਦਾ ਹੈ। ਅਧਿਆਤਮਕ ਦ੍ਰਿਸ਼ਟੀ ਜਿਹੜੀ ਸਰੀਰਕ ਅੱਖ ਤੋਂ ਵਧੇਰੇ ਸ਼ਕਤੀਸ਼ਾਲੀ ਹੁੰਦੀ ਹੈ, ਸਮੁੱਚੇ ਬ੍ਰਹਿਮੰਡੀ ਰੂਪ ਨੂੰ ਸਮਝ ਨਹੀਂ ਸਕਦੀ। ਏਸੇ ਲਈ ਇਸ ਦੀ ਬੇਸ਼ੁਮਾਰ ਪੂਜਾ ਹੁੰਦੀ ਹੈ, ਸਤੋਗੁਣ ਦਾ ਰੰਗ ਸਫ਼ੈਦ ਹੁੰਦਾ ਹੈ। ਇਸ ਲਈ - ਇਸ ਉੱਪਰ ਆਤਮਾ ਦੀ ਚਮਤਕਾਰੀ ਸ਼ਕਤੀ ਦਾ ਪ੍ਰਤਿਬਿੰਬ ਸੂਰਜ ਤੋਂ ਵਧੇਰੇ ਚਕਾ-ਚੌਂਧ ਕਰ ਦੇਣ ਵਾਲਾ ਹੁੰਦਾ ਹੈ।

✪ ✪ ✪

**11.18 ਸ਼ਲੋਕ :**

*त्वम् अ-क्षरम् परमम् वेद्-इतव्यम्, त्वम् अस्य विश्वस्य परम् नि-धानम्।*
*त्वम् अ-व्यय: शाश्वत-धर्म-गोप्ता, सनातन: त्वम् पुरूष: मन्-त: मे॥*

***ਤ੍ਵਮ੍ ਅਕਸ਼੍ਰਮ੍ ਪਰਮਮ੍ ਵੇਦ੍ ਇਤ ਵ੍ਯਮ੍, ਤ੍ਵਮ੍ ਅਸ੍ਯ ਵਿਸ਼ਵਸ੍ਯ ਪਰਮ੍ ਨਿਧਾਨਮ੍।***
***ਤ੍ਵਮ੍ ਅਵ੍ਯਯਹ ਸ਼ਾਸ਼੍ਵਤ ਧਰ੍ਮ ਗੋਪ੍ਤਾ, ਸਨਾਤਨਹ ਤ੍ਵਮ੍ ਪੁਰੁਸ਼ਹ ਮਨ੍ਤਹ ਮੇ॥***

**੦ ਸ਼ਬਦ ਅਰਥ :-** ਤ੍ਵਮ੍ : ਹੇ ਪ੍ਰਭੂ ਆਪ। ਅਕਸ਼੍ਰਮ੍ : ਜੋ ਨਾਸ਼ ਨਾ ਕੀਤਾ ਜਾ ਸਕੇ। ਪਰਮਮ੍ : ਮਹਾਨ, ਉੱਤਮ। ਵੇਦ੍ਇਤ ਵਯਮ੍ : ਜਾਣਨ ਯੋਗ। ਤਵਮ੍ : ਹੇ ਪ੍ਰਭੂ ਆਪ। ਅਸ੍ਯ : ਇਸ ਦਾ। ਵਿਸ਼ਵਸ੍ਯ : ਕਾਇਨਾਤ। ਪਰਮੁ : ਮਹਾਨ। ਨਿਧਾਨਮ੍ : ਭੰਡਾਰਾ ਖ਼ਜ਼ਾਨਾ। ਤ੍ਵਮ੍ : ਆਪ। ਅਵ੍ਯ੍ਯਹ : ਜੋ ਨਾਸ਼ ਨਾ ਕੀਤਾ ਜਾ ਸਕੇ। ਸ਼ਾਸ਼੍ਵਤ ਧਰ੍ਮ ਗੋਪ੍ਤਾ : ਬਾਹਰੀ ਧਰਮ ਦਾ ਰਖਿਅਕ। ਸਨਾਤਨਹ : ਪੁਰਾਣਾ। ਤ੍ਵਮ੍ : ਆਪ। ਪੁਰੁਸ਼ਹ : ਪੁਰਸ਼। ਮਨ੍ਤਹ : ਵਿਚਾਰ। ਮੇ : ਮੇਰਾ।

**੦ ਸ਼ਲੋਕਾਰਥ :-** ਆਪ ਜਾਣਨ ਯੋਗ ਪਰਮ ਅੱਖਰ (ਅਵਿਨਾਸ਼ੀ ਪਾਰ ਬ੍ਰਹਮ) ਹੋ। ਆਪ ਹੀ ਇਸ ਵਿਸ਼ਵ ਦੇ ਪਰਮ ਆਸਰਾ ਹੋ। ਆਪ ਹੀ ਅਵਿਨਾਸ਼ੀ ਹੋ। ਨਿੱਤ ਧਰਮ ਦੇ ਰੱਖਿਅਕ ਹੋ। ਆਪ ਹੀ ਸਨਾਤਮ ਪੁਰਸ਼ ਹੋ। ਇਸ ਤਰ੍ਹਾਂ ਦਾ ਮੇਰਾ ਮੱਤ ਹੈ।

**ਪਦ-ਅਰਥ-ਵਿਸਥਾਰ :-** ੦ ਤ੍ਵਮ੍ ਅਕ੍ਸ਼੍ਰਮ੍ ਪਰਮਮ੍ ਵੇਦ੍ ਇਤਵ੍ਯਮ੍ = ਵੇਦਾਂ, ਸ਼ਾਸਤਰਾਂ ਪੁਰਾਣਾਂ ਸਮ੍ਰਿਤੀਆਂ, ਸੰਤਾਂ ਦੀ ਬਾਣੀ ਅਤੇ ਤੱਤਵ ਜਗ੍ਯ ਜੀਵਨ ਮੁਕਤ ਮਹਾਂ ਪੁਰਸ਼ਾਂ ਰਾਹੀਂ ਜਾਣਨ ਯੋਗ ਜੋ ਪਰਮਾਨੰਦ ਸਰੂਪ ਅੱਖਰ ਬ੍ਰਹਮ ਹੈ, ਜਿਸ ਨੂੰ ਨਿਰਗੁਣ ਨਿਰਾਕਾਰ ਕਹਿੰਦੇ ਹਨ, ਉਹ ਆਪ ਹੀ ਹੋ। ੦ ਤ੍ਵਮ੍ ਅਸ੍ਯ ਵਿਸ਼੍ਵਸ੍ਯ ਪਰਮ੍ ਨਿ ਧਾਨਮ੍ - ਦੇਖਣ, ਸੁਣਨ ਤੇ ਸਮਝਣ ਵਿੱਚ ਜੋ ਕੁੱਝ ਸੰਸਾਰ ਆਉਂਦਾ ਹੈ। ਉਸ ਸੰਸਾਰ ਦੇ ਪਰਮ ਆਸਰੇ ਤੇ ਆਧਾਰ ਆਪ ਹੋ। ਜਦੋਂ ਮਹਾਂ ਪ੍ਰਲਯ ਆਉਂਦਾ ਹੈ ਤਾਂ ਸਾਰਾ ਸੰਸਾਰ ਕਾਰਣ ਸਹਿਤ ਆਪ ਵਿੱਚ ਹੀ ਲੀਨ ਹੋ ਜਾਂਦਾ ਹੈ ਤੇ ਫਿਰ ਮਹਾ ਸਰ੍ਗ ਦੇ ਆਦਿ ਵਿੱਚ ਆਪ ਵਿੱਚੋਂ ਮੁੜ ਸਿਰਜਿਆ ਜਾਂਦਾ ਹੈ। ਆਪ ਹੀ ਇਸ ਸੰਸਾਰ ਦੇ ਪਰਮ ਨਿਧਾਨ ਹੋ। ੦ ਤ੍ਵਮ੍ ਅਵ੍ਯਯਹ ਸ਼ਾਸ਼੍ਵਤ ਧਰ੍ਮ ਗੋਪ੍ਤ੍ਰਾ - ਜਦ ਧਰਮ ਦੀ ਹਾਨੀ ਤੇ ਅਧਰਮ ਦੀ ਤਰੱਕੀ ਹੁੰਦੀ ਹੈ, ਤਦ ਆਪ ਹੀ ਅਵਤਾਰ ਲੈ ਕੇ ਅਧਰਮ ਦਾ ਨਾਸ਼ ਕਰਕੇ ਸਨਾਤਨ ਧਰਮ ਦੀ ਰੱਖਿਆ ਕਰਦੇ ਹੋ। ੦ ਅਵ੍ਯਯਹ - ਸਨਾਤਨਹ ਤ੍ਵਮ੍ ਪੁਰਸ਼ਹ ਮਨ੍ਤਹ ਮੇ - ਅਵ੍ਯਯਹ - ਅਵਿਨਾਸ਼ੀ ਸਨਾਤਨ ਆਦਿ ਰਹਿਤ ਸਦਾ ਰਹਿਣ ਵਾਲੇ ਉੱਤਮ ਪੁਰਸ਼ ਆਪ ਹੀ ਹੋ। ਅਜਿਹਾ ਮੈਂ ਮੰਨਦਾ ਹਾਂ।

**ਵਿਆਖਿਆ :-** ਜਿਸ ਨੇ ਪ੍ਰਭੂ ਨੂੰ ਮਨ ਵਿੱਚ ਵਸਾ ਲਿਆ ਹੈ, ਸਮਝ ਲਿਆ ਹੈ। ਉਸ ਲਈ ਪ੍ਰਭੂ ਪ੍ਰਾਪਤੀ ਸੰਭਵ ਹੈ। ਸਾਧਕਾਂ ਦਾ ਇਹੋ ਮੰਤਵ ਹੈ। ਪ੍ਰਭੂ ਹੀ ਇਸ ਜਗਤ ਦੇ ਖਜ਼ਾਨੇ ਹਨ। ਜਿਵੇਂ ਉੱਡਦੇ ਬੱਦਲਾਂ ਦਾ ਭੰਡਾਰਾ ਆਕਾਸ਼ ਹੁੰਦਾ ਹੈ। ਜਗਤ ਸਮੇਂ ਸਮੇਂ ਨਾਸ਼ ਹੁੰਦਾ ਰਹਿੰਦਾ ਹੈ ਪਰ ਪ੍ਰਭੂ ਅਵਿਨਾਸ਼ੀ ਹੈ, ਉਹ ਨਾਸ਼ ਨਹੀਂ ਹੁੰਦਾ। ਜਿੱਥੇ ਵੀ ਪ੍ਰਭੂ ਦੀ ਸ਼ੋਭਾ ਸ਼ਕਤੀ ਬਲਵਾਨ ਹੁੰਦੀ ਹੈ, ਉਥੇ ਬਾਹਰੀ ਧਰਮ ਕਾਰਜਸ਼ੀਲ ਹੁੰਦਾ ਹੈ। ਅਰਜਨ ਨੂੰ ਇਨ੍ਹਾਂ ਸਾਰੀਆਂ ਗੱਲਾਂ ਦਾ ਬੋਧ ਹੋ ਗਿਆ ਹੈ ਕਿ ਪ੍ਰਭੂ ਹੀ ਅਵਿਨਾਸ਼ੀ ਹੈ। ਪਰਮ ਆਸਰਾ ਹੈ, ਪਰਤਾਪੀ ਹੈ। ਧਰਮ ਰਖਿਅਕ ਹੈ, ਸਨਾਤਨ ਪੁਰਸ਼ ਹੈ। ਅਰਜਨ ਵੱਲੋਂ ਇਨ੍ਹਾਂ ਗੱਲਾਂ ਨੂੰ ਸਵੀਕਾਰਨਾ ਇਸ ਮੱਤ ਦਾ ਸੂਚਿਕ ਹੈ ਕਿ ਉਸ ਦੇ ਮਨ ਦੇ ਸਾਰੇ ਸ਼ੰਕੇ ਦੂਰ ਹੋ ਰਹੇ ਹਨ।

✪ ✪ ✪

**11.19 ਸ਼ਲੋਕ :**

*अन्-आदि-मध्य-अन्तम् अन्-अन्त-वीर्यम्, अन्-अन्त-बाहुम् शशि-सूर्य-नेत्रम्।*
*पश्यामि त्वाम् दीप्त-हुताश-वक्त्रम्, स्व-तेजसा विश्वम् इदम् तपन्तम्॥*

***ਅਨ੍ਆਦਿ ਮਧ੍ਯ ਅੰਤਮ੍ ਅਨ੍ਅੰਤ ਵੀਰ੍ਯਮ੍, ਅਨ੍ਅੰਤ ਬਾਹੁਮ੍ ਸ਼ਸ਼ਿ ਸੂਰ੍ਯ ਨੇਤ੍ਰਮ੍।***
***ਪਸ਼ਯਾਮਿ ਤ੍ਵਾਮ੍ ਦੀਪ੍ਤ ਹੁਤਾਸ਼ ਵਕਤ੍ਰਮ੍, ਸ੍ਵਤੇਜਸਾ ਵਿਸ਼੍ਵਮ੍ ਈਦਮ੍ ਤਪੰਤਮ੍॥***

**੦ ਸ਼ਬਦ ਅਰਥ :-** ਅਨ੍ਆਦਿ ਦਿ ਮਧਯ ਅੰਤਮ੍ : ਆਦਿ ਮਧ੍ ਅੰਤ ਤੋਂ ਬਿਨਾਂ। ਅਨ੍ਅੰਤ ਵੀਰ੍ਯਮ੍ : ਖ਼ਤਮ ਨਾ ਹੋਣ ਵਾਲੇ ਵਾਯੂ। ਸ਼ਸ਼ਿ ਸੂਰਯ ਨੇਤ੍ਰਮ੍ : ਚੰਦ ਤੇ ਸੂਰਜ ਤੇਰੀਆਂ ਅੱਖਾਂ ਹਨ। ਪਸ਼ਯਾਮਿ : ਮੈਂ ਵੇਖਦਾ ਹਾਂ। ਤਵਾਮ੍ : ਤੁਹਾਡੇ। ਦੀਪ੍ਤ ਹੁਤਾਸ਼ ਵਕਤ੍ਰਮ੍ : ਮੂੰਹ ਦੀ ਬਲ ਰਹੀ ਅੱਗ। ਸ੍ਵਤੇਜਸਾ : ਰੌਸ਼ਨੀ ਦੇ ਚੱਕਰ। ਵਿਸ਼੍ਵਮ੍ : ਕਾਇਨਾਤ। ਈਦਮ੍ : ਇਹ। ਤਪੰਤਮ੍ : ਗਰਮ ਕਰਨਾ/ਹੋਣਾ।

**੦ ਸ਼ਲੋਕਾਰਥ :-** ਮੈਂ ਆਪ ਨੂੰ ਆਦਿ ਮੱਧ ਅੰਤ ਤੋਂ ਰਹਿਤ, ਅਨੰਤ ਸ਼ਕਤੀਮਾਨ, ਅਨੰਤ ਭੁਜਾਧਾਰੀ ਚੰਦ ਸੂਰਜ ਰੂਪ ਨੇਤਰਾਂ ਵਾਲੇ, ਪ੍ਰਜਵਲਿਤ ਅਗਨੀ ਰੂਪ ਮੂੰਹਾਂ ਵਾਲੇ ਅਤੇ ਆਪਣੇ ਤੇਜ਼ ਤੋਂ ਇਸ ਸੰਸਾਰ ਨੂੰ ਤਪਾਉਂਦੇ ਹੋਏ ਦੇਖ ਰਿਹਾ ਹਾਂ।

**ਪਦ-ਅਰਥ-ਵਿਸਥਾਰ :-** ੦ ਅਨ੍ਆਦਿਮਧ੍ਯ ਅੰਤਮ੍ - ਆਪ ਆਦਿ ਮਧ੍ਯ ਤੇ ਅੰਤ ਰਹਿਤ ਹੋ, ਆਪ ਦੀ ਨਾ ਕੋਈ ਸੀਮਾ ਹੈ। ਵੇਖੋ 11.16 ਵਿੱਚ ਦੇਸ਼ ਕ੍ਰਤ ਅਨੰਤਤਾ ਦਾ ਤੇ ਏਥੇ ਕਾਲ ਕ੍ਰਤ ਅਨੰਨਤਾ ਦਾ ਵਰਨਣ ਹੋਇਆ ਹੈ। ਆਪ ਨੂੰ ਦੇਸ਼ ਕਾਲ ਆਦਿ ਕਿਸੇ ਨੂੰ ਆਧਾਰ ਮੰਨ ਕੇ ਮਾਪਿਆ ਨਹੀਂ ਜਾ ਸਕਦਾ। ਅਨ੍ ਅੰਤ ਵੀਰ੍ਯਮ੍ : ਆਪ ਵਿੱਚ ਅਪਾਰ ਪਰਾਕ੍ਰਮ ਸਮੱਰਥਾ ਬਲ ਤੇ ਤੇਜ਼ ਹੈ। ਆਪ ਅਨੰਤ ਅਸੀਮ ਸ਼ਕਤੀਸ਼ਾਲੀ ਹੋ। ਅਨ੍ਅਤਿ ਬਾਹਮ੍ - ਆਪ ਦੀਆਂ ਕਿੰਨੀਆਂ ਬਾਹਾਂ ਹਨ, ਜਿਨ੍ਹਾਂ ਦੀ ਗਿਣਤੀ ਨਹੀਂ ਹੋ ਸਕਦੀ, ਆਪ ਅਨੰਤ ਬਾਹਾਂ ਵਾਲੇ ਹੋ। ੦ ਸ਼ਸ਼ਿ ਸੂਰ੍ਯ ਨੇਤ੍ਰਮ੍ = ਸੰਸਾਰ ਮਾਤ੍ ਨੂੰ ਪ੍ਰਕਾਸ਼ਤ ਕਰਨ ਵਾਲੇ ਜੋ ਚੰਦ ਤੇ ਸੂਰਜ ਹਨ, ਇਹ ਤਾਂ ਆਪ ਦੇ ਨੇਤ੍ਰ ਹਨ। ਸੰਸਾਰ ਨੂੰ ਆਪ ਹੀ ਚਾਨਣ ਚਾਨਣ ਕਰਦੇ ਹੋ। ੦ ਦੀਪ੍ਤ੍ ਹੁਤਾਸ਼ ਵਕ੍ਤ੍ਰਮ੍ - ਯਗ ਹੋਮ, ਆਦਿ ਵਿੱਚ ਜੋ ਕੁੱਝ ਅੱਗ ਵਿੱਚ ਹਵਨ ਕੀਤਾ ਜਾਂਦਾ ਹੈ ਉਨ੍ਹਾਂ ਸਾਰਿਆਂ ਨੂੰ ਗ੍ਰਹਿਣ ਕਰਨ ਵਾਲੇ ਦੇਦੀਪ੍ਯਮਾਨ ਅਗਨੀ ਰੂਪ ਮੁੱਖ ਵਾਲੇ ਆਪ ਹੀ ਹੋ। ੦ ਸ੍ਵ ਤੇਜਸਾ ਵਿਸ਼੍ਵਮ੍ ਇਦਮ੍ ਤਪੰਤਮ੍ : ਆਪਣੇ ਤੇਜ਼ ਤੋਂ ਸੰਪੂਰਣ ਵਿਸ਼ਵ ਨੂੰ ਤਪਾਉਣ ਵਾਲੇ ਆਪ ਹੀ ਹੋ। ਭਾਵ ਇਹ ਹੈ ਕਿ ਜਿਨ੍ਹਾਂ ਜਿਨ੍ਹਾਂ ਵਿਅਕਤੀਆਂ ਵਸਤੂਆਂ ਹਾਲਤਾਂ ਆਦਿ ਨਾਲ ਪ੍ਰਤਿਕੂਲਤਾ ਮਿਲ ਰਹੀ ਹੈ, ਸੰਤਾਪਤ ਕਰਨ ਵਾਲੇ ਤੇ ਸੰਤਾਪਤ ਹੋਣ ਵਾਲੇ ਦੋਵੇਂ ਇੱਕ ਹੀ ਵਿਰਾਟ ਰੂਪ ਦੇ ਅੰਗ ਹਨ।

**ਵਿਆਖਿਆ :-** ਪ੍ਰਭੂ ਅਕਾਲ ਹੈ, ਜਿਸ ਦਾ ਨਾ ਆਦਿ ਮੱਧ ਅੰਤ ਹੈ, ਨਾ ਜੀਵਨ ਦਾ ਕੋਈ ਕਾਲ ਹੈ। ਪ੍ਰਭੂ ਹਮੇਸ਼ਾ ਸਥਾਈ ਸ਼ਕਤੀਮਾਨ ਹੈ। ਕਿਉਂਕਿ ਇਸ ਬ੍ਰਹਿਮੰਡ ਦੇ ਜੋ ਜੀਵ ਹਨ, ਅਣਗਿਣਤ ਹਨ, ਉਹ ਪ੍ਰਭੂ ਦੇ ਹਨ। ਇਨ੍ਹਾਂ ਸਭਨਾਂ ਦੇ ਮੂੰਹ, ਹੱਥ ਬਾਹਾਂ, ਜਾਂ ਹੋਰ ਅੰਗ ਪ੍ਰਭੂ ਦੇ ਹੀ ਹਨ, ਜੋ ਅਣਗਿਣਤ ਹਨ। ਪ੍ਰਭੂ ਦੀ ਚਮਤਕਾਰੀ ਆਤਮਾ ਦਾ ਪਰਤਾਪ ਤੇ ਪ੍ਰਕਾਸ਼ ਅਸੀਮ ਹੈ। ਇਹ ਰੌਸ਼ਨੀ ਸਦੀਵੀ ਹੈ, ਜਿਵੇਂ ਚਾਨਣ-ਮੁਨਾਰੇ ਚੰਦ ਸੂਰਜ ਪ੍ਰਭੂ ਦੀਆਂ ਅੱਖਾਂ ਹਨ। ਜੀਵਨ ਪ੍ਰਦਾਨ ਕਰਨ ਵਾਲੇ ਇਹ ਸੋਮੇ ਅਟੱਲ ਹਨ, ਸਦੀਵੀ ਹਨ। ਸੂਰਜ ਚੰਦਰਮਾ

ਤੇ ਅਗਨੀ ਪ੍ਰਭੂ ਦੀ ਅਮਰ ਜਯੋਤੀ ਦੇ ਮੂਲ ਦਾ ਪ੍ਰਤਿਬਿੰਬ ਹਨ। ਮੂੰਹ ਵਿੱਚੋਂ ਪ੍ਰਭੂ, ਜੋ ਅਗਨੀ ਦਾ ਸੇਕ ਕੱਢ ਰਿਹਾ ਹੈ, ਉਹ ਲੋਕ ਜੀਵਨ ਦੇ ਪ੍ਰਾਣ ਹਨ। ਇਹ ਸਭ ਪ੍ਰਭੂ ਦੀ ਅਨੰਤ ਸ਼ੋਭਾ ਦੇ ਨਮੂਨੇ ਹਨ।

✪ ✪ ✪

**11.20 ਸ਼ਲੋਕ :**

*द्यावापृथिव्यो: इदम् अन्तरम् हि, वि-आसम् त्वया एकेन दिश: च सर्वा:।*

*दृश्-त्वा अद्भुतम् रूपम् उग्रम् तव इदम्, लोक-त्रयम् प्र-व्यथितम् महा-आत्मन्॥*

***ਦ੍ਯਾਵਾਪ੍ਰਥਿ ਵ੍ਯੋਹ ਇਦਮ੍ ਅੰਤਰਮ੍ ਹਿ, ਵਿਆਪ੍ਤਮ੍ ਤ੍ਵਯਾ ਇਕੇਨ ਦਿਸ਼ਾਹ 'ਚ ਸਰ੍ਵਹ।***

***ਦ੍ਰਸ਼ਤ੍ਵਾ ਅਦਭੂਤਮ੍ ਰੂਪਮ ਓਗ੍ਰਮ ਤਵ ਇਦਮ੍, ਲੋਕ ਤ੍ਰਯਮ੍ ਪ੍ਰਵ੍ਯਥਿਤਮ੍ ਮਹਾ ਆਤ੍ਮਨ੍॥***

**○ ਸ਼ਬਦ-ਅਰਥ :-** ਦ੍ਯਾਵਾਪ੍ਰਥਿ ਵ੍ਯੋਹ : ਸਵੱਰਗ ਲੋਕ ਤੇ ਧਰਤੀ। ਇਦਮ੍ : ਇਹ। ਅੰਤਰਮ : ਅੰਤਰ ਖਾਲੀ ਥਾਂ। ਹਿ : ਸੱਚਮੁੱਚ। ਵਿਆਪ੍ਤਮ੍ : ਭਰੇ ਹੋਏ ਹਨ। ਤ੍ਵਯਾ : ਓਸ ਥੀਂ। ਇਕੇਨ : ਇਕੱਲਾ। ਦਿਸ਼ਾਹ : ਦਿਸ਼ਾਵਾਂ। ਚ : ਅਤੇ। ਸਰ੍ਵਹ : ਸਾਰੇ। ਦ੍ਰਸ਼ਾਤ੍ਵਾ : ਵੇਖ ਚੁੱਕਿਆ। ਅਦਭੂਤਮ੍ : ਹੈਰਾਨ ਕਰਨ ਵਾਲੇ। ਰੂਪਮ : ਰੂਪਾਂ ਵਿੱਚ। ਉਗ੍ਰਮ੍ : ਖ਼ਤਰਨਾਕ। ਤਵ : ਤੁਹਾਡੇ। ਇਦਮ੍ : ਇਹ। ਲੋਕ ਤ੍ਰਯਮ੍ : ਤ੍ਰੈ ਲੋਕ। ਪ੍ਰਵ੍ਯਥਿਤਮ੍ : ਕੰਬ ਰਹੇ ਹਨ, ਡਰ ਕਾਰਨ। ਮਹਾ ਆਤ੍ਮਨ੍ : ਹੇ ਮਹਾਤਮਾ।

**○ ਸ਼ਲੋਕਾਰਥ :-** ਸਵੱਰਗ ਤੇ ਧਰਤੀ ਦਾ ਇਹ ਮਧ ਸਥਲ ਤੇ ਸਮੁੱਚੀਆਂ ਦਿਸ਼ਾਵਾਂ ਭੀ ਸਿਰਫ਼ ਆਪ ਰਾਹੀਂ ਹੀ ਵਿਆਪਤ ਹਨ। ਹੇ ਮਹਾਤਮਾ! ਆਪਦੇ ਇਸ ਅਦਭੁਤ ਅਤੇ ਭੀਸ਼ਮ ਰੂਪ ਨੂੰ ਦੇਖ ਕੇ ਤਿੰਨੇ ਲੋਕ ਅਤਿਅੰਤ ਵਿਆਕੁਲ ਹੋ ਰਹੇ ਹਨ।

**ਪਦ-ਅਰਥ-ਵਿਸਥਾਰ :-** ○ ਮਹਾ ਆਤਮਨ੍ - ਇਹ ਸੰਬੋਧਨੀ ਪਦ ਦਾ ਅਰਥ ਹੈ ਕਿ ਆਪਦੇ ਸਰੂਪ ਵਰਗਾ ਕਿਸੇ ਦਾ ਸਰੂਪ ਹੋਇਆ ਨਹੀਂ ਹੈ, ਹੈ ਨਹੀਂ, ਹੋਵੇਗਾ ਵੀ ਨਹੀਂ। ਨਾ ਹੀ ਹੋ ਸਕਦਾ ਹੈ, ਇਸ ਲਈ ਆਪ ਮਹਾਤਮਾ = ਮਹਾਨ ਸਰੂਪ ਵਾਲੇ ਹੋ। ○ ਦ੍ਯਾਵਾਪ੍ਰਥਿਵ੍ਯੋਹ ਇਦਮ੍ ਅੰਤਰਮ੍ ਹਿ - ਵਿਆਪ੍ਤਮ੍ ਤ੍ਵਯਾ ਇਕੇਨ ਦਿਸ਼ਾਹ ਚ, ਸਰ੍ਵਾਹ - ਸਵੱਰਗ ਅਤੇ ਧਰਤੀ ਦੇ ਵਿਚਕਾਰ ਜਿੰਨਾ ਅਵਕਾਸ਼ ਹੈ। ਪੋਲਾਹਟ ਹੈ। ਉਹ ਸਾਰਾ ਪੋਲਾਹਟ ਆਪ ਤੋਂ ਪਰਿਪੂਰਣ ਹੋ ਰਿਹਾ ਹੈ। ਪੂਰਬ ਪੱਛਮ, ਉੱਤਰ ਦੱਖਣ, ਪੂਰਬ ਉੱਤਰ ਦੇ ਵਿਚਕਾਰ ਇਸ਼ਾਨ ਉੱਤਰ ਪੱਛਮ ਦੇ ਵਿਚਕਾਰ ਵਾਯਵ੍ਯ ਪੱਛਮ ਦੱਖਣ ਦੇ ਵਿਚਕਾਰ ਨੈਤਟ੍ਰਤਯ ਤੇ ਦੱਖਣ ਪੂਰਬ ਦੇ ਵਿਚਕਾਰ 'ਆਗ੍ਨੇਯ ਤੇ ਉੱਪਰ ਹੇਠਾਂ - ਦਸ ਦਿਸ਼ਾਵਾਂ ਆਪ ਨਾਲ ਵਿਆਪਤ ਹਨ। ਆਪ ਇਨ੍ਹਾਂ ਸਭਨਾਂ ਵਿੱਚ ਬਿਰਾਜਮਾਨ ਹੋ। ○ ਦ੍ਰਸ਼ਤ੍ਵਾ ਅਦਭੂਤ੍ਮ ਰੂਪਮ੍ ਅਗ੍ਮ੍ ਤਵ ਇਦਮ੍ - ਲੋਕ ਤ੍ਰਯਮ੍ ਪ੍ਰਵਯਥਿਤਮ੍ ਮਹਾਆਤ੍ਮਨ੍ - ਆਪ ਨੇ ਇਸ ਅਦਭੁਤ ਵਿਲੱਖਣ ਅਲੌਕਿਕ ਹੈਰਾਨੀਜਨਕ ਮਹਾਨ ਪਰ ਭਿਅੰਕਰ ਉਗਰ ਰੂਪ ਨੂੰ ਦੇਖ ਕੇ ਸਵੱਰਗ ਮੌਤ ਤੇ ਪਾਤਾਲ ਲੋਕ ਵਿੱਚ ਰਹਿਣ ਵਾਲੇ ਸਾਰੇ ਪ੍ਰਾਣੀ ਵਿਅਕਤ ਹੋ ਰਹੇ ਹਨ। ਭੈਅ ਭੀਤ ਹੋ ਰਹੇ ਹਨ। ਭਾਵੇਂ ਇਸ ਸ਼ਲੋਕ ਵਿੱਚ ਸਵੱਰਗ ਤੇ ਪ੍ਰਿਥਵੀ ਦੀ ਗੱਲ ਆਈ ਹੈ, ਫਿਰ ਵੀ ਅਰਜਨ ਰਾਹੀਂ "ਲੋਕਤ੍ਰਯਮ੍" ਕਹਿਣ ਕਰਕੇ ਏਥੇ ਪਾਤਾਲ ਵੀ ਲੈ ਸਕਦੇ ਹਾਂ। ਕਾਰਨ ਕਿ ਅਰਜਨ ਦੀ ਦ੍ਰਿਸ਼ਟੀ ਭਗਵਾਨ ਦੇ ਸਰੀਰ ਦੇ ਕਿਸੇ ਇੱਕ ਦੇਸ਼ ਵਿੱਚ ਜਾ ਰਹੀ ਹੈ ਤੇ ਉਹ ਅਰਜਨ ਨੂੰ ਜੋ ਦਿਖਾਈ ਦੇ ਰਹੀ ਹੈ, ਉਹ ਦ੍ਰਿਸ਼ ਕਦੇ ਪਾਤਾਲ ਦਾ ਹੈ, ਕਦੇ ਮ੍ਰਿਤੂ ਲੋਕ ਦਾ ਹੈ। ਕਦੇ ਸਵੱਰਗ ਦਾ ਹੈ। ਇਸ ਤਰ੍ਹਾਂ ਅਰਜਨ ਦੀ ਦ੍ਰਿਸ਼ਟੀ ਦੇ ਸਾਹਮਣੇ ਸਾਰੇ ਦ੍ਰਿਸ਼ ਬਿਨਾ ਕ੍ਰਮ ਦੇ ਆ ਰਹੇ ਹਨ। ○ ਜਿਨ੍ਹਾਂ ਦੀ ਭੋਗ-ਦ੍ਰਿਸ਼ਟੀ ਹੁੰਦੀ ਹੈ, ਉਨ੍ਹਾਂ ਨੂੰ ਸੰਸਾਰ ਸਤ੍ਯ ਦਿਖਾਈ ਦਿੰਦਾ ਹੈ। ਸੰਸਾਰ ਨੂੰ ਚਰਮ ਦ੍ਰਿਸ਼ਟੀ ਤੋਂ ਸੱਚਾ, ਦਿਵ੍ਯ ਦ੍ਰਿਸ਼ਟੀ ਤੋਂ ਵਿਰਾਟ ਰੂਪ ਦਾ ਛੋਟਾ ਜਿਹਾ ਅੰਗ ਦਿਖਾਈ ਦਿੰਦਾ ਹੈ।

**ਵਿਆਖਿਆ :-** ਅਰਜਨ ਨੂੰ ਪ੍ਰਭੂ ਦੀ ਮਹੱਤਤਾ ਦੀ ਪੂਰੀ ਪੂਰੀ ਸਮਝ ਆ ਗਈ ਹੈ। ਪ੍ਰਭੂ ਸਰਬ ਸ਼ਕਤੀਮਾਨ ਸਰਬ-ਵਿਆਪਤ, ਸਰਬ-ਕਾਲ, ਸਦੀਵੀ-ਅਕਾਲ ਹੈ। ਪ੍ਰਭੂ ਦੀ ਸ਼ੋਭਾ ਸ਼ਕਤੀ ਵਡਿਆਈ ਅਪਾਰ ਅਸੀਮਤ ਅਨੰਤ ਹੈ। ਸਾਧਕ ਦੀ ਪੂਰਨਤਾ ਅਧਿਆਤਮਕ ਸ਼ਕਤੀ ਪ੍ਰਾਪਤ ਹੋਣ ਪਿੱਛੋਂ ਹੀ ਪ੍ਰਭੂ ਦੇ ਵਿਰਾਟ ਰੂਪ ਦੇ ਦਰਸ਼ਨ ਕੀਤੇ ਜਾ ਸਕਦੇ ਹਨ। ਕੇਵਲ ਅਰਜਨ ਨੇ ਹੀ ਪ੍ਰਭੂ ਦੇ ਵਿਰਾਟ ਰੂਪ ਨੂੰ ਦੇਖਿਆ ਹੈ। ਪ੍ਰਭੂ ਦਾ ਇਹ ਭੀਸ਼ਮ ਰੂਪ ਸੰਸਾਰ ਵਿੱਚੋਂ ਪਾਪੀਆਂ ਦੁਸ਼ਟਾਂ ਅਤੇ ਜ਼ਾਲਮਾਂ ਦਾ ਅੰਤ ਕਰਨ ਲਈ ਹੀ ਹੈ।

✪ ✪ ✪

**11.21 ਸ਼ਲੋਕ :**

*अमी हि त्वाम् सुर-संघा: विश्-अन्ति, के-चित् भी-ता: प्र-अञ्जलय: गृणन्ति।*

*स्वस्ति इति (वच्) उच्-त्वा महा-ऋषि-सिद्ध-संघा:, स्तुवन्ति त्वाम् स्तु-तिभि: पुष्कलाभि: ॥*

***ਅਮੀ ਹਿ ਤ੍ਵਾਮ੍ ਸੁਰ ਸੰਘਾਹ ਵਿਸ਼੍ਅੰਤਿ, ਕੇ ਚਿੱਤ੍ ਭੀਤਾਹ ਪ੍ਰਅੰਜਲਯਹ ਗ੍ਰਣੰਤਿਂ।***

***ਸ੍ਵਸ੍ਤਿ ਇਤਿ ਵਚ੍ ਉਚ੍ਤ੍ਵਾ ਮਹਾਰਿਸ਼ੀ ਸਿੱਧ ਸੰਘਾਹ, ਸ੍ਤੁਵਨ੍ਤਿ ਤ੍ਵਾਮ੍ ਸ੍ਤੁਤਿਭਿਹ ਪੁਸ਼੍ਕਲਾਭਿਹ॥***

**○ ਸ਼ਬਦ ਅਰਥ :-** ਅਸੀਂ : ਇਹ। ਹਿ : ਸੱਚਮੁੱਚ। ਤ੍ਵਾਮਮ : ਉਹ। ਸੁਰ ਸੰਘਾਹ : ਦੇਵਾਂ ਦੇ ਮੇਜ਼ਵਾਨ ਜਾਂ ਦਲ। ਵਿਸ਼੍ਅੰਤਿ : ਦਾਖਲ ਹੋਣਾ। ਕੇ ਚਿੰਤ੍ : ਕੁੱਝ। ਭੀਤਾਹ : ਡਰ ਕਾਰਨ। ਸ੍ਵਸ੍ਤਿ : ਇਹ ਚੰਗਾ ਹੋ ਸਕਦਾ ਹੈ। ਇਤਿ : ਇਸ ਤਰ੍ਹਾਂ। ਉਚ੍ਤ੍ਵਾ : ਕਹਿ ਚੁੱਕੇ। ਮਹਾਂਰਿਸ਼ੀ : ਮਹਾਂਰਿਸ਼ੀ ਸਿੱਧ ਸੰਘਾਹ : ਮਹਾਨ ਰਿਸ਼ੀਆਂ ਤੇ ਸਾਧੂਆਂ ਦੇ ਜੱਥੇ। ਸ੍ਤੁ ਵਨਿ੍ਤ : ਉਸਤਤ ਕਰਨਾ। ਤ੍ਵਾਮ੍ : ਓਸਦਾ। ਸ੍ਤੁਤਿਭਿਹ : ਮੰਤਰਾਂ ਗੀਤਾਂ ਸਮੇਤ। ਪੁਸ਼੍ਕਲਾਭਿਹ : ਪੂਰਾ, ਪੂਰਣ।

**○ ਸ਼ਲੋਕਾਰਥ :-** ਉਹ ਦੇਵਤਿਆਂ ਦੇ ਦਲ ਆਪ ਵਿੱਚ ਹੀ ਪ੍ਰਵੇਸ਼ ਕਰ ਰਹੇ ਹਨ। ਉਨ੍ਹਾਂ ਵਿੱਚੋਂ ਕੋਈ ਭੈ ਭੀਤ ਹੋ ਕੇ ਹੱਥ ਜੋੜ ਕੇ ਆਪ ਦਾ ਅਭਿਨੰਦਨ ਕਰ ਰਹੇ ਹਨ। ਮਹਾਂਰਿਸ਼ੀਆਂ ਤੇ ਸਿੱਧਾਂ ਦੇ ਜੱਥੇ (ਅਰਥਾਤ ਜਗਤ ਦਾ ਕਲਿਆਣ ਹੋਵੇ) ਅਜਿਹਾ ਕਹਿੰਦੇ ਹੋਏ ਅਨੇਕਾਂ ਭਜਨ ਗੀਤਾਂ ਨਾਲ ਆਪ ਦੀ ਉਸਤਤ ਕਰ ਰਹੇ ਹਨ।

**ਪਦ-ਅਰਥ-ਵਿਸਥਾਰ :-** ○ ਅਮੀ ਹਿਤ੍ਵਾਮ੍ ਸੁਰ ਸੰਘਾਹ ਵਿਸ਼੍-ਅੰਤਿ - ਜਦ ਅਰਜਨ ਸਵੱਰਗ ਵਿੱਚ ਗਏ ਸਨ, ਉਸ ਸਮੇਂ ਉਨ੍ਹਾਂ ਦੀ ਜਿਨ੍ਹਾਂ ਦੇਵਤਿਆਂ ਨਾਲ ਜਾਣ ਪਹਿਚਾਣ ਕਰਵਾਈ ਗਈ ਸੀ, ਉਨ੍ਹਾਂ ਦੇਵਤਿਆਂ ਲਈ ਏਥੇ ਅਰਜਨ ਕਹਿ ਰਹੇ ਹਨ ਕਿ ਇਹੋ ਹੀ ਦੇਵਤਾ-ਲੋਕ ਆਪਦੇ ਸਰੂਪ ਵਿੱਚ ਪ੍ਰਵਿਸ਼ਟ੍ ਹੁੰਦੇ ਹੋਏ ਦਿਖਾਈ ਦੇ ਰਹੇ ਹਨ। ਇਹ ਸਾਰੇ ਦੇਵਤਾ ਆਪ ਤੋਂ ਹੀ ਉਤਪਨ ਹੁੰਦੇ ਹਨ। ਆਪ ਵਿੰਚ ਹੀ ਸਥਿਤ ਰਹਿੰਦੇ ਹਨ। ਆਪ ਦੇ ਵਿੱਚ ਹੀ ਪ੍ਰਵਿਸ਼ਟ ਹੋ ਜਾਂਦੇ ਹਨ। ○ ਕੇਚਤ੍ਰਿ ਭੀਤਾਹ ਪ੍ਰਅੰਜਲਯਹ ਗ੍ਰਾਂਣਤਿ - ਪਰ ਉਨ੍ਹਾਂ ਦੇਵਤਿਆਂ ਵਿੱਚੋਂ ਜਿਨ੍ਹਾਂ ਦੀ ਉਮਰ ਅਜੇ ਵਧੇਰੇ ਬਾਕੀ ਹੈ, ਅਜਿਹੇ ਆਜਾਨ ਦੇਵਤਾ (ਵਿਰਾਟ ਰੂਪ ਦੇ ਅੰਤਰਗਤ) ਨਰਸਿੰਹ ਆਦਿ ਭਿਆਨਕ ਰੂਪਾਂ ਨੂੰ ਦੇਖ ਕੇ ਭੈਅ ਭੀਤ ਹੋ ਕੇ ਹੱਥ ਜੋੜ ਕੇ ਆਪ ਦੇ ਨਾਂ ਰੂਪ ਲੀਲ੍ਹਾ ਗੁਣ ਆਦਿ ਦਾ ਗਾਣ ਕਰ ਰਹੇ ਹਨ। ○ ਸ੍ਤੁ-ਵਿੰਤ ਤ੍ਵਾਮ੍ ਸ੍ਤੁ

ਤਿਭਿਹ ਪੁਸ਼ਕਲਾਭਿਹ – ਸਪਤ ਰਿਸ਼ੀਆਂ ਦੇਵ ਰਿਸ਼ੀਆਂ ਮਹਾਰਿਸ਼ੀਆਂ ਨਾਇਕਾਂ ਤੇ ਦੇਵਤਿਆਂ ਦੇ ਰਾਹੀਂ ਕਲਿਆਣ ਹੋਵੇ। ਮੰਗਲ ਹੋਵੇ। ਤੇ ਬਹੁਤ ਵੱਡੇ ਉੱਤਮ ਪਵਿੱਤਰ ਮੰਤਰਾਂ ਦੇ ਰਾਹੀਂ ਆਪ ਦੀ ਵਡਿਆਈ ਹੋ ਰਹੀ ਹੈ। ੦ ਦੇਵਾਂ ਦੇ ਇੱਕ ਵਰਗ ਦਾ ਨਾਂ ਸਾਧਯ ਤੇ ਇੱਕ ਹੋਰ ਵਰਗ ਦਾ ਨਾਂ ਵਿਸ਼ਵੇਦੇਵ ਹੈ। ਇਹ ਵਿਸ਼੍ਵਾ ਦੇ ਪੁੱਤਰ ਕਹੇ ਜਾਂਦੇ ਹਨ। ੦ ਪਿਤ੍ਰਾ ਦੀ ਇਕ ਸ਼੍ਰੇਣੀ ਦਾ ਨਾਂ ਉਸ਼੍ਮਪਾ ਹੈ।

**ਵਿਆਖਿਆ :-** ਜਦੋਂ ਕਦੇ ਲੋੜ ਪੈਂਦੀ ਹੈ ਪ੍ਰਭੂ – ਨਾ ਸਿਰਫ਼ ਮਾਨਵੀ ਜੀਵਾਂ ਨੂੰ ਬਹੁਤ ਗਿਣਤੀ ਵਿੱਚ ਬਲਕਿ ਦੇਵਤਿਆਂ ਨੂੰ ਵੀ (ਜਿਨ੍ਹਾਂ ਨੂੰ ਸਤਿਕਾਰ ਵਜੋਂ ਅਵਿਨਾਸ਼ੀ ਅਮਰ ਕਹਿੰਦੇ ਹਾਂ) ਖ਼ਤਮ ਕਰ ਦਿੰਦਾ ਹੈ। ਜਿਵੇਂ ਬੀਮਾਰੀ ਸਰੀਰ ਨੂੰ ਸਾਫ਼ ਕਰ ਦਿੰਦੀ ਹੈ, ਏਸੇ ਤਰ੍ਹਾਂ ਪ੍ਰਭੂ ਇਸ ਸੰਸਾਰ ਨੂੰ ਗੰਦੇ ਅੰਸਰਾਂ ਤੋਂ ਵੱਡੀ ਪੱਧਰ ਉੱਪਰ ਤਬਾਹੀ ਨਾਲ ਖ਼ਤਮ ਕਰ ਦਿੰਦਾ ਹੈ। ਜੋ ਪ੍ਰਭੂ ਦੀ ਇਸ ਲੀਲ੍ਹਾ ਨੂੰ ਸਮਝਦੇ ਹਨ, ਬੜੀ ਸ਼ਰਧਾ ਨਾਲ ਹੱਥ ਜੋੜ ਕੇ ਉਸ ਦਾ ਅਭਿਨੰਦਨ ਕਰਦੇ ਹਨ। ਸੂਰਜ ਛਿਪਨ ਸਮੇਂ ਵੀ, ਸੂਰਜ ਚੜ੍ਹਨ ਸਮੇਂ ਵਾਂਗ ਬਹੁਤ ਤੇਜ ਜਲਾਲ ਹੁੰਦਾ ਹੈ, ਏਸੇ ਤਰ੍ਹਾਂ, ਪ੍ਰਭੂ ਦੀ ਸਿਰਜਨਾ ਦੇ ਵਾਂਗ ਪ੍ਰਭੂ ਦੀ ਵਿਨਾਸ਼ਕਾਰੀ ਪ੍ਰਕਿਰਿਆ ਵਿੱਚ ਵਧੇਰੀ ਦੈਵੀ ਸ਼ੋਭਾ ਹੁੰਦੀ ਹੈ। ਨਾਰਦ ਤੇ ਕਪਿਲ ਵਰਗੇ ਮਹਾਨ ਰਿਸ਼ੀ ਏਸੇ ਵਰਤਾਰੇ ਨੂੰ ਪ੍ਰਭੂ ਦੀ ਖੇਡ ਸਮਝਦੇ ਹਨ। ਪ੍ਰਭੂ ਦੀ ਸ਼ੋਭਾ ਉਸਤੱਤ ਕਰਦੇ ਹੋਏ ਕਹਿੰਦੇ ਹਨ, 'ਪ੍ਰਭੂ ਆਪਦੇ ਚੰਗੇ ਕੰਮਾਂ 'ਚੋਂ ਹਮੇਸ਼ਾ ਚੰਗਿਆਈ ਹੀ ਪ੍ਰਾਪਤ ਹੋਵੇ।'

✪ ✪ ✪

**11.22 ਸ਼ਲੋਕ :**

*रूद्र-आदित्या: वसव: ये च साध्या:, विश्वे अश्विनौ मरूत: च ऊष्मन्-पा: च।*

*गन्धर्व-यक्ष=अ-सुर-सिद्ध-संघा:, वि-ईक्षन्ते त्वाम् वि-स्मिता: च एव सर्वे॥*

***ਰੁਦ੍ਰ ਆਦਿਤ੍ਯਾਹ ਵਸਵਹਯੇ ਚ ਸਾਧ੍ਯਾਹ, ਵਿਸ਼੍ਵੇ ਅਸ਼ਿਵਨੌਂ ਮਰੂਤਹ ਚ ਊਸ਼੍ਮਨ੍ ਪਾਹ ਚ।***

***ਗੰਧਰ੍ਵ ਯਕ੍ਸ਼ ਅਸੁਰ ਸਿਦ੍ਧ ਸੰਘਾਹ, ਵਿ ਇਕ੍ ਸੰਤੇ ਤ੍ਵਾਮ੍ ਵਿਸ੍ਮਿਤਾਹ ਚ ਏਵ ਸਰ੍ਵੇ॥***

**੦ ਸ਼ਬਦ ਅਰਥ :-** ਰੁਦ੍ਰਆਦਿਤ੍ਯਾਹ : ਰੁਦਰਾ ਅਤੇ ਆਦਿਤ੍ਯਾ। ਵਸਵਹ : ਵਾਸਸ। ਯੇ : ਇਹ। ਚ : ਅਤੇ। ਸਾਧ੍ਯਿਆਹ : ਸਾਧਿਆਸ। ਵਿਸਵੇ : ਵਿਸ਼੍ਵੇ ਦੇਵਤੇ। ਅਸ਼ਵਨੌਂ : ਦੋ ਅਸ਼ਵਨ। ਮਰੂਤਹ : ਮਾਰੂਤ। ਚ : ਅਤੇ। ਊਸ਼੍ਮਨੁ : ਪਿੱਤਰ। ਗੰਧਰ੍ਵ ਯਕ੍ਸ਼ ਅਸੁਰ ਸਿਦ੍ਧ ਸੰਘਾਹ : ਗੰਧਰਵਾ, ਯਕਸ਼ਾ, ਅਸੁਰਾ ਤੇ ਸਿੱਧਾਂ ਦੇ ਜੱਥੇ। ਵਿਇਕਸੰਤੇ : ਦੇਖਦੇ ਹੋਏ। ਤ੍ਵਾਮ੍ : ਉਹ। ਵਿਸ੍ਮਿਤਾਹ : ਹੈਰਾਨ ਹੋਏ। ਚ : ਅਤੇ। ਏਵ : ਭੀ। ਸਰ੍ਵ : ਸਾਰੇ।

**੦ ਸ਼ਲੋਕਾਰਥ :-** ਜਿਹੜੇ ਰੁਦਰ, ਅਦਿਤਯਾ, ਵਸੁ ਸਾਧਯ (ਨਾਂ ਦੇ ਦੇਵਤਾ) ਵਿਸ਼ਵ ਦੇਵ ਅਸ਼ਿਵਨੀ ਕੁਮਾਰ, ਮਰੁਦਗੁਣ ਅਤੇ ਊਸ਼ਮਪਾ (ਨਾਂ ਦੇ ਪਿਤ੍ਰਗਣ) ਹਨ ਅਤੇ ਗੰਧਰਵ, ਪਕਸ਼ ਰਾਕਸ਼ ਅਤੇ ਸਿੱਧਾਂ ਦੇ ਸਮੁਦਾਯ (ਜੱਥੇ) ਹਨ, ਉਹ ਸਾਰੇ ਵਿਸਿਮਤ (ਹੈਰਾਨ) ਹੋ ਕੇ ਆਪ ਨੂੰ ਦੇਖ ਰਹੇ ਹਨ।

**ਪਦ-ਅਰਥ-ਵਿਸਥਾਰ :-** ੦ ਰੁਦ੍ਰ ਆਦਿਤ੍ਯਾਹ ਵਸਵਹ ਯ ਚ ਸਾਧ੍ਯਾਹ – ਗਿਆਰਾਂ ਰੁਦ੍ਰ 12 ਆਦਿਤ੍ਯ, ਅੱਠ ਵਸੁ ਦੋ ਅਸ਼ਵਨੀ ਕੁਮਾਰ ਤੇ 49 ਮਰੂਦਗਣ – ਇਨ੍ਹਾਂ ਸਾਰਿਆਂ ਦੇ ਨਾਂ ਲਈ – ਏਸੇ ਅਧਿਆਇ ਦੇ ਛੇਵੇਂ ਸ਼ਲੋਕ ਦੀ ਵਿਆਖਿਆ ਦਿੱਤੀ ਗਈ ਹੈ। ਇਸ ਲਈ ਏਥੋਂ ਦੇਖ ਲੈਣਾ ਚਾਹੀਦਾ ਹੈ। ੦ ਮਨ, ਅਨੁ ਮੰਤਾ, ਪ੍ਰਾਣ, ਨਰ, ਯਾਨ, ਚਿੱਤਿ, ਹਯ, ਨਯ, ਹੰਸ, ਨਾਰਾਯਣ ਪ੍ਰਭਵ – ਇਹ ਸਾਰੇ ਬਾਰਾਂ ਸਾਧਯ ਹਨ। (ਵਾਯੂ ਪੁਰਾਣ 66 – 15 – 16) ਕ੍ਰਤੁ, ਦਕਸ਼ ਸ਼੍ਰਵ, ਸਤ੍ਯ, ਕਾਲ, ਕਾਮ, ਧੁਨਿ, ਕੁਰੁਵਾਨ, ਪ੍ਰਭਵਾਨ੍ ਤੇ ਰੋਚਮਾਨ – ਇਹ ਦਸ ਵਿਸ਼ਵ ਦੇਵ ਹਨ (ਵਾਯੂ ਪੁਰਾਣ 66-31-32) ੦ ਕਵ੍ਯਵਾਹ, ਅਨਲ, ਸੋਮ, ਅਰ੍ਯਮਾ, ਅਗ੍ਨਿ ਸ਼੍ਵਾਤ, ਤੋਂ ਬਹਿਰਸ਼ਤੁ – ਇਹ ਸੱਤ ਮਿੱਤਰ ਹਨ। (ਸ਼ਿਵ ਪੁਰਾਣ ਧਰ੍ਮ 63-2) ਊਸ਼੍ਮ ਅਰਥਾਤ ਗਰਮ, ਅੰਨ ਖਾਣ ਵਾਲੇ ਪਿੱਤਰਾਂ ਦਾ ਨਾਂ ਉਸ਼੍ਮਨ੍ਪਾਹ ਹੈ। ੦ ਗੰਧ੍ਰਵ ਦੀ ਉਤਪਤੀ ਹੋਈ। ਗੰਧਰਵ ਲੋਕ ਰਾਗ ਰਾਗਨੀਆਂ ਦੀ ਵਿਦਿਆ ਵਿੱਚ ਬੜੇ ਚਤੁਰ ਹਨ। ਇਹ ਸਵੱਰਗ ਲੋਕ ਦੇ ਗਾਇਕ ਹਨ। ੦ ਕਸ਼ਯਪ ਜੀ ਦੀ ਪਤਨੀ ਰਵਾ ਤੋਂ ਯਕਸ਼ਾਂ ਦੀ ਉਤਪਤੀ ਹੋਈ ਹੈ। ੦ ਦੇਵਤਿਆਂ ਦੇ ਵਿਰੋਧੀ ਦੈਤਾਂ ਦਾਨਵਾਂ ਤੇ ਰਾਖਸ਼ਸ਼ਾਂ ਨੂੰ ਅਸੁਰ ਕਹਿੰਦੇ ਹਨ। ੦ ਕਪਿਲ ਆਦਿ ਨੂੰ ਸਿੱਧ ਕਹਿੰਦੇ ਹਨ। ੦ ਵਿਇਕਸ਼ੰਤੇ ਤ੍ਵਾਮ੍ ਵਿਸ੍ਮਿਤਾਹ ਚ ਏਵ ਸਰ੍ਵੇ – ਸਾਰੇ ਦੇਵਤੇ ਪਿਤਰ ਗੰਧਰਵ ਯਕਸ਼ (ਜਿਨ੍ਹਾਂ ਦਾ ਜ਼ਿਕਰ ਉੱਪਰ ਕੀਤਾ ਗਿਆ ਹੈ) ਹੈਰਾਨ ਹੋ ਕੇ ਆਪ ਨੂੰ ਦੇਖ ਰਹੇ ਹਨ। ਇਹ ਸਾਰੇ ਦੇਵਤਾ ਵਿਰਾਟ ਰੂਪ ਦੇ ਅੰਗ ਹਨ।

**ਵਿਆਖਿਆ :-** ਉਸ਼ਮਪਾ ਨਾਂ ਦੇ ਪਿਤ੍ਰ ਗੁਣ ਉਹ ਹਨ, ਜਿਹੜੇ ਗਰਮ ਪੂੜੇ (ਮਿੱਠੀ ਰੋਟੀ) ਅਤੇ ਗਰਮ ਸ਼ਰਾਬ ਪੀਂਦੇ ਸਨ। ਪਵਿੱਤਰ ਦੈਵ ਲੌਕਿਕ ਵਿਅਕਤੀ ਵੀ ਉਸ ਦੇ (ਪ੍ਰਭੂ ਦੇ) ਸਮੁੱਚੇ ਅਤੇ ਬ੍ਰਹਿਮੰਡੀ ਸਰੂਪ ਨੂੰ ਸਮਝਣ ਦੇ ਸਮੱਰਣਥ ਨਹੀਂ ਹੁੰਦੇ। ਕੁੱਝ ਤੱਤ ਤਾਂ ਉਨ੍ਹਾਂ ਦੇ ਦ੍ਰਿਸ਼ਟੀ-ਖੇਤਰ ਵਿੱਚ ਹੁੰਦੇ ਹਨ, ਪਰ ਉਨ੍ਹਾਂ ਨੂੰ ਹੈਰਾਨੀ ਵਿੱਚ ਵੀ ਪਾ ਦਿੰਦੇ ਹਨ। ਪ੍ਰਭੂ ਦੀ ਵਿਸ਼ਾਲਤਾ ਨੂੰ ਨਾ ਦੇਵਤੇ, ਨਾ ਪਿਤਰ ਅਤੇ ਨਾ ਹੀ ਦੈਂਤ ਸਮਝ ਸਕਦੇ ਹਨ। ਪ੍ਰਭੂ ਜੋ ਕੁੱਝ ਆਪਣੇ ਕੌਤਕ ਵਿਖਾ ਰਿਹਾ ਹੈ। ਕੀ ਹੈ ? ਕਿਉਂ ਹੈ ? ਕਿਵੇਂ ਹੈ ? ਦੇ ਉੱਤਰ ਲੱਭਦੇ ਹੋਏ ਇਸ ਸੰਸਾਰ ਦੇ ਜੀਵ ਲੋਕ ਕੇਵਲ ਹੈਰਾਨ ਹੋ ਰਹੇ ਹਨ।

✪ ✪ ✪

**11.23 ਸ਼ਲੋਕ :**

*रूपम् महत् ते बहु-वक्त्र-नेत्रम्, महा-बाहो बहु-बाहु-उरू-पादम्।*

*बहु-उदरम् बहु-दंष्ट्रा-करालम्, दृश्-त्वा लोका: प्र-व्यथिता: तथा अहम्॥*

***ਰੂਪਮ੍ ਮਹਤ੍ ਤੇ ਬਹੁਵਕ੍ਤ੍ਰ ਨੇਤ੍ਰਮ੍, ਮਹਾਬਾਹੋ ਬਹੁ-ਬਾਹੁ ਉਰੁ ਪਾਦਮ੍।***

***ਬਹੁ ਉਦਰਮ੍ ਬਹੁ ਦ੍ਰੰਸ਼੍ਟਾ ਕਰਾਲਮ੍, ਦ੍ਰਸ਼੍ਤ੍ਵਾ ਲੋਕਾਹ ਪ੍ਰਵ੍ਯਥਿਤਾਹ ਤਥਾ ਅਹਮ੍।***

**੦ ਸ਼ਬਦ ਅਰਥ :-** ਰੂਪਮ੍ : ਰੂਪ। ਮਹਤ੍ : ਅਮਿਤ ਜੋ ਮਿਣਿਆ ਨਾ ਜਾ ਸਕੇ। ਤੇ : ਉਹ। ਬਹ੍ਵਕ੍ਤ੍ਰ ਨੇਤ੍ਰਮ੍ : ਬਹੁਤੇ ਮੂੰਹਾਂ ਤੇ ਨੇਤਰਾਂ ਵਾਲਾ। ਮਹਾਬਾਹੋ : ਬਹੁਤ ਸਾਰੇ ਹਥਿਆਰਾਂ ਨਾਲ ਲੈਸ ਬਹਾਦਰ ਯੋਧਾ। ਬਹੁਬਾਹੁ ਉਰੁਪਾਦਮ੍ : ਬਹੁਤ ਸਾਰੀਆਂ ਬਾਹਾਂ ਵਾਲਾ, ਬਹੁਤ ਸਾਰੇ ਪੱਟਾਂ ਵਾਲਾ, ਪੈਰਾਂ ਵਾਲਾ। ਬਹੁ ਉਦਰਮ੍ : ਬਹੁਤ ਸਾਰੇ ਮਿਹਦਿਆਂ ਵਾਲੇ। ਬਹੁਦ੍ਸ਼੍ਟਾ ਕਰਾਲਮ੍ : ਬਹੁਤ ਡਰਾਵਨੇ ਬਹੁਤ ਹਾਥੀ ਦੰਦਾਂ ਵਰਗੇ। ਦ੍ਸ਼੍ਤਵਾ : ਵੇਖ ਚੁੱਕੇ। ਲੋਕਾਹ : ਸੰਸਾਰ ਦੁਨੀਆ। ਪ੍ਰਵ੍ਯ ਥਿਤਾਹ : ਡਰੇ ਹੋਏ। ਤਥਾ : ਭੀ। ਅਹਮ੍ : ਮੈਂ।

**੦ ਸ਼ਲੋਕਾਰਥ :-** ਹੇ ਮਹਾਬਾਹੋ! ਆਪਦੇ ਅਨੇਕਾਂ ਮੁੱਖਾਂ ਅਤੇ ਨੇਤਰਾਂ ਵਾਲੇ, ਅਨੇਕਾਂ ਬਾਹਾਂ ਪੱਟਾਂ ਅਤੇ ਪੈਰਾਂ, ਅਨੇਕਾਂ ਦੰਦਾਂ ਜਾੜ੍ਹਾਂ ਦੇ ਕਾਰਨ ਵਿਕਰਾਲ ਮਹਾਨ ਰੂਪ ਨੂੰ ਦੇਖ ਕੇ ਸਾਰੇ ਪ੍ਰਾਣੀ ਭੈਅ ਨਾਲ ਵਿਆਕਲ ਹੋ ਰਹੇ ਹਨ, ਤੇ ਮੈਂ ਵੀ ਵਿਆਕੁਲ ਹੋ ਰਿਹਾ ਹਾਂ।

**ਪਦ-ਅਰਥ-ਵਿਸਥਾਰ :-** ਰੂਪਮ੍ ਮਹਤ੍ਤੇ ਬਹੁਵਕ੍ਤ੍ਰ ਨੇਤ੍ਰਮ੍ – ਆਪਦੇ ਮੁੱਖ ਇੱਕ ਦੂਜੇ ਨਾਲ ਨਹੀਂ ਮਿਲਦੇ, ਕਈ ਮੁੱਖ ਤਾਂ ਸੌਮ੍ਯ ਹਨ, ਕਈ ਵਿਕਰਾਲ ਹਨ। ਕਈ ਮੁੱਖ ਛੋਟੇ, ਕਈ ਵੱਡੇ ਹਨ। ਏਸੇ ਤਰ੍ਹਾਂ ਦੇ ਆਪ ਦੇ ਨੇਤਰ ਹਨ। ਇਹ ਵੀ ਇੱਕ ਸਾਮਾਨ ਨਹੀਂ ਹਨ। ਕਈ ਨੇਤ੍ਰ ਸੌਮਯ ਹਨ। ਕਈ ਵਿਕਰਾਲ, ਕਈ ਛੋਟੇ ਕਈ ਵੱਡੇ ਹਨ। ਕਈ ਲੰਮੇ ਕਈ ਚੌੜੇ ਕਈ ਗੋਲ ਕਈ ਟੇਡੇ ਹਨ। ੦ ਬਹੁ ਬਾਹ ਉਰੂ ਪਾਦਮ੍ – ਹੱਥਾਂ ਦੀ ਬਨਾਵਟ ਵਰ੍ਣ ਆਕ੍ਰਤਿ (ਸ਼ਕਲ) ਤੇ ਉਨ੍ਹਾਂ ਦੇ ਕੰਮ ਵਿਲੱਖਣ-2 ਹਨ। ਜੰਘਾਵਾਂ ਵਿਚਿੱਤਰ ਹਨ ਤੇ ਪੈਰ ਵੀ ਭਾਂਤ-ਭਾਂਤ ਦੇ ਹਨ। ੦ ਬਹੁਦਰਮ੍ – ਪੇਟ ਵੀ ਇਕ ਸਾਮਾਨ ਨਹੀਂ ਹੈ। ਕੋਈ ਵੱਡਾ ਹੈ, ਕੋਈ ਛੋਟਾ, ਕੋਈ ਭਿਅੰਕਰ ਹੈ। ੦ ਬਹੁਤ ਦ੍ਰੰਸ਼ਟਾ ਕਾਰਲਮ੍ – ਦ੍ਰਸ਼ਤ੍ਵਾ, ਲੋਕਾਹ ਪ੍ਰਵ੍ਯਥਿਤਾਹ ਤਥਾ ਅਹਮ੍ – ਮੂੰਹ ਅੰਦਰ ਭਿਆਨਕ ਕਿਸਮ ਦੀਆਂ ਡਰਾਵਨੀਆਂ ਜਾੜ੍ਹਾਂ ਹਨ। ਜਿਨ੍ਹਾਂ ਨੂੰ ਦੇਖ ਕੇ ਸਾਰੇ ਪ੍ਰਾਣੀ ਬੇਚੈਨ ਹੋ ਰਹੇ ਹਨ। ਸਭ ਵਰਨਣ ਭੈਅ ਭੀਤ ਕਰਨ ਵਾਲਾ ਹੈ। ਅਰਜਨ ਇੱਕੋ ਗੱਲ ਵਾਰ ਵਾਰ ਕਿਉਂ ਕਰ ਰਿਹਾ ਹੈ ? ਕਿ (1) ਵਿਰਾਟ ਰੂਪ ਵਿੱਚ ਅਰਜਨ ਦੀ ਦ੍ਰਿਸ਼ਟੀ ਦੇ ਸਾਹਮਣੇ ਜੋ ਜੋ ਰੂਪ ਆਉਂਦਾ ਹੈ, ਇਸ ਵਿੱਚੋਂ ਉਸ ਨੂੰ ਨਵੀਂ ਨਵੀਂ ਵਿਲੱਖਣਤਾ ਤੇ ਦਿਵ੍ਤਾ ਦਿਖਾਈ ਦਿੰਦੀ ਹੈ। 2. ਵਿਰਾਟ ਰੂਪ ਨੂੰ ਦੇਖ ਕੇ ਅਰਜਨ ਐਨਾ ਘਬਰਾ ਗਿਆ ਹੈ, ਹੈਰਾਨ ਹੋ ਗਿਆ ਹੈ, ਚਕਰਾ ਗਿਆ ਹੈ ਕਿ ਉਸ ਨੂੰ ਇਹ ਖਿਆਲ ਹੀ ਨਹੀਂ ਰਿਹਾ, ਕਿ ਮੈਂ ਕੀ ਕਿਹਾ ਹੈ ਤੇ ਕੀ ਕਹਿ ਰਿਹਾ ਹਾਂ।" (3੦ ਪਹਿਲਾਂ ਤਾਂ ਅਰਜਨ ਨੇ ਤਿੰਨ ਲੋਕਾਂ ਦੇ ਵਯਥਿਤ ਹੋਣ ਦੀ ਗੱਲ ਕਹੀ ਸੀ, ਪਰ ਏਥੇ ਸਾਰੇ ਪ੍ਰਾਣੀਆਂ ਦੇ ਨਾਲ ਆਪਣੇ ਆਪ ਨੂੰ ਵ੍ਯਥਿਤ ਹੋਣ ਦੀ ਗੱਲ ਕਰਦਾ ਹੈ। 4. ਅਰਜਨ ਦਾ ਇੱਕ ਗੱਲ ਨੂੰ ਵਾਰ ਵਾਰ ਕਹਿਣਾ, ਉਸ ਦੇ ਭੈਅ ਭੀਤ ਹੋਣ ਦਾ ਸੂਚਿਕ ਹੈ। ਜਿਵੇਂ ਕੋਈ ਸੱਪ ਨੂੰ ਦੇਖ ਕੇ ਭੈਅ ਭੀਤ ਹੁੰਦਾ ਹੈ ਤੇ ਬਚਾਓ ਲਈ ਸਹਾਇਤਾ ਮੰਗਦਾ ਹੈ। ਅਰਜਨ ਨੇ ਆਪਣੀ ਇਸ ਅਵੱਸਥਾ ਨੂੰ ਸਵੀਕਾਰ ਵੀ ਕੀਤਾ ਹੈ, ਪਰ ਭਗਵਾਨ ਪ੍ਰਤੀ ਸ਼ਰਧਾ ਵਧੀ ਹੈ।

**ਵਿਆਖਿਆ :-** ਆਦਮੀ ਜੋ ਕੁੱਝ ਮਨ ਵਿੱਚ ਹੁੰਦਾ ਹੈ, ਉਸ ਨੂੰ ਬਾਹਰਲੇ ਸੰਸਾਰ ਦੇ ਛੇਤੀ ਹੀ ਹਵਾਲੇ ਕਰ ਦਿੰਦਾ ਹੈ। ਹੁਣ ਤੱਕ ਅਰਜਨ ਦੇ ਮਨ ਵਿੱਚ ਕੋਈ ਵਿਚਾਰ ਨਹੀਂ ਸੀ, ਕਿ ਈਸ਼ਵਰ ਸਾਰੀ ਸ਼੍ਰਿਸ਼ਟੀ ਦਾ ਕਰਤਾ ਮਾਲਕ ਹੈ ਤੇ ਆਪ ਹੀ ਸਾਰੀ ਸ਼੍ਰਿਸ਼ਟੀ ਹਨ ਅਤੇ ਨਾ ਹੀ ਉਹ ਜਾਣਦਾ ਸੀ ਕਿ ਈਸ਼ਵਰ ਹੀ ਬਹੁਰੂਪਤਾ ਵਿੱਚ ਉਸ ਦਾ ਕੋਈ ਡਰਾਵਨਾ ਭਿਅੰਕਰ ਰੂਪ ਵੀ ਹੈ। ਇਸ ਤਰ੍ਹਾਂ ਦੇ ਭਿਅੰਕਰ ਪ੍ਰਭੂ-ਸਰੂਪ ਨੂੰ ਵੇਖ ਕੇ ਅਰਜਨ ਵਰਗਾ ਯੋਧਾ ਵੀ ਇੱਕ ਵਾਰ ਦਹਿਲ ਗਿਆ ਸੀ। ਜਦੋਂ ਉਸ ਨੇ ਆਪਣੇ ਅਸਥਿਰ ਹੋਏ ਮਨ ਨੂੰ ਸੰਸਾਰ ਵੱਲ ਲਾਇਆ ਤਾਂ ਉਸ ਨੂੰ ਜਾਪਿਆ ਕਿ ਇਹ ਸੰਸਾਰ ਵੀ ਡਰਾਵਨਾ ਹੈ। ਜਿਵੇਂ ਉਹ ਆਪ ਹੈ। ਏਸੇ ਲਈ ਉਹ ਆਪਣੇ ਮਨ ਦੇ ਡਰ ਦਾ ਕਾਰਨ ਦੱਸਦਿਆਂ ਵੀ ਵਿਅਕਤੀ ਇੰਜ ਕਰਦਾ ਹੈ।

✪ ✪ ✪

**11.24 ਸ਼ਲੋਕ :**

*नभ:-सपृशम् दीप्तम् अन्-एक-वर्णम्, वि-आत्त-आननम् दीप्त-विशाल-नेत्रम्।*
*दृश्-त्वा हि त्वाम् प्र-व्यथि-त-अन्तरात्मा, धृतिम् न विन्द्-आमि शमम् च विष्णो॥*

***ਨਭਹ ਸ੍ਪ੍ਰਸ਼ਮ੍ ਦੀਪ੍ਤਮ੍ ਅਨ੍ਏਕ ਵਰ੍ਣਮ੍, ਵਿਆਤਤ ਆਨਨਮ੍ ਦੀਪ੍ਤ ਵਿਸ਼ਾਲ ਨੇਤ੍ਰਮ੍।***
***ਦ੍ਰਸ਼੍ਤ੍ਵਾ ਹਿ ਤ੍ਵਾਮ੍ ਪ੍ਰਵ੍ਯਥਿਤ ਅੰਤਰਾਤ੍ਮਾ, ਧ੍ਰਤਿਮ੍ ਨ ਵਿੰਦ੍ ਆਮਿ ਸ਼ਮਮ੍ ਚ ਵਿਸ਼੍ਣੋ॥***

**੦ ਸ਼ਬਦ ਅਰਥ :-** ਨਭਹ ਸ੍ਪ੍ਰਸ਼ਮ੍ : ਅਸਮਾਨ ਨੂੰ ਛੂੰਹਦੇ ਹੋਏ। ਦੀਪ੍ਤਮ੍ : ਚਮਕਦੇ ਹੋਏ। ਅਨ੍ਏਕ ਵਰ੍ਣਮ੍ : ਬਹੁਤ ਸਾਰੇ ਰੰਗਾਂ ਵਿੱਚ। ਵਿਆਤਤ ਆਨਨਮ੍ : ਮੂੰਹ ਬਹੁਤ ਸਾਰਾ ਖੁੱਲ੍ਹਾ ਹੋਇਆ। ਦੀਪ੍ਤ ਵਿਸ਼ਾਲ ਨੇਤ੍ਰਮ : ਲੰਮੀਆਂ ਚਮਕਦੀਆਂ ਅੱਗ ਵਰਗੀਆਂ ਅੱਖਾਂ। ਦ੍ਰਸ਼੍ਤ੍ਵਾ : ਵੇਖ ਚੁੱਕੇ। ਹਿ : ਸੱਚਮੁੱਚ। ਤ੍ਵਾਮ੍ : ਓਸ ਨੂੰ। ਪ੍ਰਵ੍ਯਥਿਤ ਅੰਤਰਾਤ੍ਮਾ : ਦਿਲੋਂ ਡਰਿਆ ਹੋਇਆ। ਧ੍ਰਤਿਮ੍ : ਹੌਸਲਾ। ਨ : ਨਹੀਂ। ਵਿੰਦ੍ਆਮਿ : ਮੈਂ ਪ੍ਰਾਪਤ ਕਰਦਾ ਹੈ। ਸ਼ਮਮ੍ : ਅਮਨ। ਚ : ਅਤੇ। ਵਿਸ਼੍ਣੋ : ਹੇ ਵਿਸ਼ਨੂੰ।

**੦ ਸ਼ਲੋਕਾਰਥ :-** ਹੇ ਵਿਸ਼ਨੂੰ! ਅਸਮਾਨ ਨੂੰ ਛੂਹਣ ਵਾਲੇ ਪ੍ਰਕਾਸ਼ਮਾਨ ਅਨੇਕ ਵਰਣ ਵਾਲੇ ਫੈਲਾਏ ਹੋਏ ਮੂੰਹਾਂ ਵਾਲੇ, ਅਥਵਾ ਜਲੰਤ ਵਿਸ਼ਾਲ ਨੇਤਰਾਂ ਵਾਲੇ, ਆਪ ਨੂੰ ਵੇਖ ਕੇ ਹੀ ਅਤਿਅੰਤ ਵਿਆਕੁਲ ਚਿਤ ਹੋਇਆ, ਮੈਂ ਧੀਰਜ ਅਤੇ ਸ਼ਾਂਤੀ ਨਹੀਂ ਪਾ ਰਿਹਾ ਹਾਂ।

**ਪਦ-ਅਰਥ-ਵਿਸਥਾਰ :-** ਵਿਸ਼ਣੋ – ਆਪ ਦੀ ਵਿਆਪਨਸ਼ੀਲਤਾ ਮੈਂ ਦੇਖ ਚੁੱਕਾ ਹਾਂ। ਹੋਰ ਦੇਖਣ ਦੀ ਮੇਰੇ ਵਿੱਚ ਸਮੱਰਥਾ ਨਹੀਂ ਹੈ। ਇਹ ਸੂਚਿਤ ਕਰਦਿਆਂ ਅਰਜਨ ਨੇ ਭਗਵਾਨ ਨੂੰ 'ਵਿਸ਼ਨੂ!' ਪਦ ਨਾਲ ਸੰਬੋਧਨ ਕੀਤਾ ਹੈ, ਅਥਵਾ ਕਿਹਾ ਹੈ ਕਿ ਆਪ ਤਾਂ ਵਿਆਪਨਸ਼ੀਲ ਹੋ! ਮਨੋਗਤ ਵਿਚਾਰ ਵੀ ਜਾਣਦੇ ਹੋ। ਵਿਸ਼ਨੂੰ ਸੰਬੋਧਨ ਇਸ ਉਦੇਸ਼ ਨਾਲ ਕੀਤਾ ਗਿਆ ਹੈ। 'ਹੇ ਵਿਸ਼ਨੂੰ ਆਪ ਵਿਆਪਕ ਹੋ। ਆਪ ਸਭ ਭੂਤਾਂ ਵਿੱਚ ਰਹਿੰਦੇ ਹੋ। ਆਪ ਨੇ ਹੀ ਪ੍ਰਿਥਵੀ ਦਾ ਕਲਿਆਣ ਕਰਨ ਲਈ ਕ੍ਰਿਸ਼ਨ ਰੂਪ ਵਿੱਚ ਅਵਤਾਰ ਲਿਆ ਹੈ। ੦ ਦੀਪਤਮ੍ ਅਣ੍ ਏਕ ਵ੍ਰਣਮ੍ – ਆਪਣੇ ਕਾਲੇ ਪੀਲੇ ਸ਼ਿਆਮ, ਆਦਿ ਅਨੇਕ ਵਰਣ ਹਨ। ੦ ਨਭਹ ਸਪ੍ਰਸ਼ਮ੍ – ਆਪ ਦਾ ਸਰੂਪ ਐਨਾ ਲੰਮਾ ਹੈ ਕਿ ਇਹ ਆਕਾਸ਼ ਨੂੰ ਛੂਹ ਰਿਹਾ ਹੈ। ਵਾਯੂ ਦਾ ਗੁਣ ਹੋਣ ਨਾਲ ਸਪੱਰਸ਼ ਵਾਯਨੂੰ ਦਾ ਹੀ ਹੁੰਦਾ ਹੈ, ਆਕਾਸ਼ ਦਾ ਨਹੀਂ। ਏਥੇ ਆਕਾਸ਼ ਨੂੰ ਸਪੱਰਸ਼ ਕਰਨ ਦੇ ਕੀ ਅਰਥ ਹਨ ? ਮਨੁੱਖ ਦੀ ਨਜ਼ਰ ਜਿੱਥੋਂ ਤੱਕ ਜਾਂਦੀ ਹੈ, ਉਥੇ ਤੱਕ ਤਾਂ ਉਸ ਨੂੰ ਆਕਾਸ਼ ਦਿਖਾਈ ਦਿੰਦਾ ਹੈ, ਉਸ ਤੋਂ ਅੱਗੇ ਕਲਪਨਾ ਨਾਲ ਅੰਦਾਜ਼ੇ ਲਾਏ ਜਾ ਸਕਦੇ ਹਨ। ਇਹੋ ਦ੍ਰਿਸ਼ਟੀ ਦਾ ਆਕਾਸ਼ ਨੂੰ ਸਪੱਰਸ਼ ਕਰਨਾ ਹੈ। ੦ ਵਿਆਤੱਆਨੱਮ੍ ਦੀਪ੍ਤ੍ ਵਿਸ਼ਾਲ ਨੇਤ੍ਰਮ – ਜਿਵੇਂ ਕੋਈ ਭਿਆਨਕ ਜੰਤੂ ਖਾਣ ਵਾਸਤੇ ਆਪਣਾ ਮੂੰਹ ਫੁਲਾਉਂਦਾ ਹੈ, ਏਸੇ ਤਰ੍ਹਾਂ ਮਾਤੁਰ ਵਿਸ਼ਵ ਨੂੰ ਚਟ ਕਰਨ ਵਾਸਤੇ ਆਪ ਦਾ ਮੁੱਖ ਖੁੱਲ੍ਹਾ ਹੋਇਆ ਦਿਖਾਈ ਦਿੰਦਾ ਹੈ। ਆਪ ਦੇ ਨੇਤਰ ਚਮਕੀਲੇ ਤੇ ਵਿਸ਼ਾਲ ਹਨ। ੦ ਦ੍ਰਸ਼ਤ੍ਵਾ ਹਿਤ੍ਵਾਮ੍ ਪ੍ਰਵ੍ਯਥਿਤ ਅੰਤਰਾਤਮਾ, ਧ੍ਰਤਿਮ੍ ਨ ਵਿੰਦ੍ ਆਮਿ ਸ੍ਮਮ੍ ਚ : ਇਸ ਤਰ੍ਹਾਂ ਆਪ ਨੂੰ ਦੇਖ ਕੇ ਮੈਂ ਅੰਦਰੋਂ ਅੰਦਰੀ ਬੇਚੈਨ ਹੋ ਰਿਹਾ ਹੈ। ਧੀਰਜ ਨਹੀਂ ਮਿਲ ਰਿਹਾ। ਨਾ ਮੈਨੂੰ ਸ਼ਾਂਤੀ ਪ੍ਰਾਪਤ ਹੋ ਰਹੀ ਹੈ। ੦ ਸੰਤਾਂ ਦਾ ਅਜਿਹਾ ਵਿਚਾਰ ਹੈ ਕਿ ਭੀਸ਼ਮ ਵਿਦੁਰ ਸੰਜਯ ਅਤੇ ਕੁੰਤੀ – ਇਹ ਚਾਰੇ ਭਗਵਾਨ ਸ਼੍ਰੀ ਕ੍ਰਿਸ਼ਨ ਦੇ ਤੱਤਵ ਨੂੰ ਜਾਣਦੇ ਸਨ। ਅਰਜਨ ਆਪਣੇ ਮੋਹ ਕਾਰਨ ਇਸ ਤੱਤਵ ਨੂੰ ਜਾਣਨ ਤੋਂ ਅਸਮੱਰਥ ਰਿਹਾ ਸੀ। ਏਸੇ ਕਾਰਨ ਉਹ ਭੈਅ ਭੀਤ ਹੈ।

**ਵਿਆਖਿਆ :-** ਇਹ ਪਰ ਕੁਦਰਤੀ ਹੈ ਕਿ ਕੋਈ ਸ਼ਕਤੀਹੀਣ ਹੋ ਜਾਂਦਾ ਹੈ, ਜਦੋਂ ਉਹ ਸਮਝ ਤੋਂ ਪਰੇ ਅਕੱਲਪੇ ਸੰਸਾਰ ਵੱਲ ਨਜ਼ਰ ਤੋਂ ਪਰੇ ਵੱਲ ਧੱਕਿਆ ਜਾਂਦਾ ਹੈ। ਤਾਂ ਹੀ ਉਸ ਦੀ ਤਸੱਲੀ ਹੁੰਦੀ ਹੈ, ਜਦੋਂ ਉਸ ਨੂੰ ਅਨੁਭਵ ਹੁੰਦਾ ਹੈ, ਕਿ ਜੀਵਾਂ ਦੇ ਬ੍ਰਹਿਮੰਡੀ ਜਗਤ ਦੇ ਸਾਗਰ ਵਿੱਚ ਭਿਅੰਕਰਤਾ ਤੇ ਖਾਮੋਸ਼ੀ ਵੀ ਹਮੇਸ਼ਾ ਪਾਬੰਦ ਹਨ। ਅਰਜਨ ਇਸ ਗੱਲ ਨੂੰ ਸਵੀਕਾਰ ਕਰਦਾ ਹੈ ਕਿ ਉਸ ਦੇ ਮਨ ਵਿੱਚ ਡਰ ਖੌਫ਼ ਤੋਂ ਪੈਦਾ ਹੋਇਆ ਸਹਿਮ ਹੈ। ਪ੍ਰਭੂ ਦੇ ਵਿਰਾਟ ਸਰੂਪ ਦੀ ਭਿਆਨਕਤਾ ਵੇਖ ਕੇ ਅਰਜਨ ਵਰਗੇ ਯੋਧੇ ਦਾ ਖੌਫ਼ਨਾਕ ਅਵੱਸਥਾ ਧਾਰਨ ਕਰਕੇ ਡਰ ਜਾਣਾ ਅਸੁਭਾਵਿਕ ਲਗਦਾ ਹੈ।

✪ ✪ ✪

**11.25 ਸ਼ਲੋਕ :**

*दंष्ट्रा-करालानि च ते मुखानि, दृश्-त्वा एव काल-अनल-सन्निभानि।*
*दिश: न जाने न लभे च शर्म, प्र-सीद देव-ईश जगत्-नि-वास॥*

***ਦੰਸ਼੍ਟ੍ਰਾ ਕਰਾਲਾਨਿ ਚ ਤੇ ਮੁਖਾਨਿ, ਦ੍ਰਸ਼੍ ਤ੍ਵਾ ਏਵ ਕਾਲ ਅਨਲ ਸਨਿਨਭਾਨਿ।***
***ਦਿਸ਼ਾਹ ਨ ਜਾਨੇ ਨ ਲਭੇ ਚ ਸ਼ਰ੍ਮ, ਪ੍ਰਸੀਦ ਦੇਵ ਇਸ਼ ਜਗਤ੍ ਨਿਵਾਸ॥***

**੦ ਸ਼ਬਦ ਅਰਥ :-** ਦੰਸ਼੍ਟ੍ਰਾ ਕਰਾਲਾਨਿ - ਦੰਦ ਵਰਗਾ, ਮੂੰਹ ਵਿੱਚੋਂ ਬਾਹਰ ਨਿਕਲਿਆ ਡਰਾਵਨਾ ਦੰਦ। ਚ : ਅਤੇ। ਤੇ : ਉਸ ਦਾ। ਮੁਖਾਨਿ : ਮੂੰਹ। ਦ੍ਰਸ਼੍ਤ੍ਵਾ : ਦੇਖ ਚੁੱਕਾ। ਏਵ : ਭੀ। ਕਾਲ ਅਨਲ ਸਨਿਨਭਾਨਿ : ਉੱਚੀਆਂ ਅੱਗ ਦੀਆਂ ਬਲਦੀਆਂ ਲਾਟਾਂ ਵਾਂਗ। ਦਿਸ਼ਾਹ: ਪਾਸਾ ਦਿਸ਼ਾ। ਨ : ਨਹੀਂ। ਲਭੇ : ਮੈਂ ਕਰਦਾ ਹਾਂ। ਚ : ਅਤੇ। ਸ਼ਰ੍ਮ : ਅਮਨ। ਪ੍ਰਸੀਦ : ਮਿਹਰ ਕਰਨਾ, ਰਹਿਮ ਕਰਨਾ। ਦੇਵਇਸ਼ : ਦੇਵਤਾ। ਜਗਤ੍ ਨਿਵਾਸ : ਸਾਰੇ ਲੋਕਾਂ ਦਾ ਨਿਵਾਸ।

**੦ ਸ਼ਲੋਕਾਰਥ :-** ਜਦੋਂ ਮੈਂ ਆਪਦੇ ਪਰਲਯ ਦੀ ਅੱਗ ਨਾਲ ਮਿਲਦੇ ਜੁਲਦੇ ਆਪ ਦੇ ਮੂੰਹ ਵਿੱਚੋਂ ਬਾਹਰ ਨਿਕਲੇ ਲੰਮੇ ਦੰਦਾਂ ਨੂੰ ਵੇਖਦਾ ਹਾਂ, ਤਾਂ ਮੈਂ ਚਾਰੇ ਦਿਸ਼ਾਵਾਂ ਨੂੰ ਵੀ ਸਮਝ ਪਾ ਰਿਹਾ ਹਾਂ, ਅਥਵਾ ਸੁੱਖ ਅਨੁਭਵ ਨਹੀਂ ਕਰ ਰਿਹਾ ਹਾਂ। ਇਸ ਲਈ ਹੇ ਦੇਵਇਸ਼। ਹੇ ਜਗਤ ਨਿਵਾਸ! ਆਪ ਪਰਸੰਨ ਹੋ ਜਾਵੋ।

**ਪਦ-ਅਰਥ-ਵਿਸਥਾਰ :-** ਦੰਸ਼੍ਟ੍ਰਾ ਕਰਾਲਾਨਿ ਚ ਤੇ ਮੁਖਾਨਿ ਦ੍ਰਸ਼ਤ੍ਵਾ ਏਵ ਕਾਲ ਅਨਲ ਸਨਿਨ ਭਾਨਿ - ਮਹਾਪ੍ਰਲਯ ਦੇ ਸਮੇਂ ਸੰਪੂਰਣ ਤ੍ਰਿਲੋਕੀ ਨੂੰ ਭਸਮ ਕਰਨ ਵਾਲੀ ਜੋ ਅੱਗ ਪ੍ਰਗਟ ਹੁੰਦੀ ਹੈ, ਉਸ ਨੂੰ ਕਾਲ ਅਗਨੀ ਕਹਿੰਦੇ ਹਨ। ਆਪ ਦਾ ਮੁੱਖ ਉਸ ਕਾਲ ਅਗਨੀ ਵਰਗਾ ਹੈ। ਭਿਅੰਕਰ ਜਾੜ੍ਹਾਂ ਕਾਰਨ ਡਰਾਵਨਾ, ਜਿਸ ਅੱਗੇ ਟਿਕਣਾ ਮੁਸ਼ਕਲ ਹੈ। ੦ ਦਿਸ਼ਹ ਨ ਜਾਨੇ ਨ ਲਭੇ ਚ ਸ਼ਰ੍ਮ - ਅਜਿਹੇ ਵਿਕਰਾਲ ਮੁੱਖ ਨੂੰ ਦੇਖ ਕੇ ਮੈਨੂੰ ਦਿਸ਼ਾਵਾਂ ਦਾ ਵੀ ਗਿਆਨ ਭੁੱਲ ਗਿਆ ਹੈ। ਸੂਰਜ ਵਾਂਗ ਤਾਂ ਆਪ ਦੇ ਨੇਤਰ ਹਨ। ਆਪਦੇ ਵਿਰਾਟ ਰੂਪ ਦੇ ਅੰਤਰਗਤ ਇਹ ਸਭ ਕੁੱਝ ਹੈ। ਆਪ ਦੇ ਚਾਰੇ ਪਾਸੇ ਪ੍ਰਕਾਸ਼ ਹੀ ਪ੍ਰਕਾਸ਼ ਹੈ। ਇਸ ਦਾ ਨਾ ਉਦੇਯ ਤੇ ਨਾ ਅੰਤ ਹੈ। ਇਸ ਲਈ ਮੈਨੂੰ ਦਿਸ਼ਾਵਾਂ ਦਾ ਵੀ ਗਿਆਨ ਨਹੀਂ। ਏਸੇ ਲਈ ਸੁੱਖ ਸ਼ਾਂਤੀ ਨਹੀਂ। ੦ ਪ੍ਰਸੀਦ ਦੇਵ ਇਸ਼ ਜਗਤ੍ ਨਿਵਾਸ - ਆਪ ਸਭ ਦੇਵਤਿਆਂ ਦੇ ਮਾਲਕ ਹੋ। ਸਾਰਾ ਸੰਸਾਰ ਆਪ ਵਿੱਚ ਹੀ ਹੈ। ਕੋਈ ਦੇਵਤਾ ਮਨੁੱਖ ਜੇ ਭੈਅ ਭੀਤ ਹੈ, ਤਾਂ ਆਪ ਨੂੰ ਹੀ ਯਾਦ ਕਰੇਗਾ। ਆਪ ਤੋਂ ਬਿਨਾਂ, ਕਿਧਰੇ ਵੀ ਕੋਈ ਸੁਣਵਾਈ ਨਹੀਂ ? ਏਸੇ ਲਈ ਮੈਂ ਆਪ ਨੂੰ ਪੁਕਾਰ ਰਿਹਾ ਹਾਂ। ੦ ਭਗਵਾਨ ਦੇ ਵਿਕਰਾਲ ਰੂਪ ਨੂੰ ਦੇਖਕੇ ਅਰਜਨ ਨੂੰ ਅਜਿਹਾ ਲੱਗਾ ਕਿ ਭਗਵਾਨ ਬਹੁਤ ਕ੍ਰੋਧਿਤ ਹੋ ਗਏ ਹਨ। ਏਸੇ ਲਈ ਉਹ ਭੈਅ ਭੀਤ ਹੋ ਕੇ ਭਗਵਾਨ ਅੱਗੇ ਪ੍ਰਾਰਥਨਾ ਕਰ ਰਿਹਾ ਹੈ, 'ਆਪ ਮੇਰੇ ਪ੍ਰਤੀ ਪਰਸੰਨ ਹੋ ਜਾਵੋ, ਜਿਸ ਕਾਰਨ ਮੇਰਾ ਭੈਅ ਦੂਰ ਹੋ ਜਾਵੇ। ਮੈਂ ਆਪ ਦੇ ਦਰਸ਼ਨ ਕਰ ਸਕਾਂ। ਜਿਸ ਨਾਲ ਜੋ ਸੁੱਖ ਪ੍ਰਾਪਤ ਹੋਵੇ, ਉਹ ਮੈਨੂੰ ਸ਼ਾਂਤੀ ਪ੍ਰਦਾਨ ਕਰੇਗਾ।'

**ਵਿਆਖਿਆ :-** ਸੂਰਜ ਅਤੇ ਚੰਦ੍ਰਮਾ ਦੀ ਸਹਾਇਤਾ ਨਾਲ (ਚਾਰੇ) ਦਿਸ਼ਾਵਾਂ ਦਾ ਪਤਾ ਲੱਗਦਾ ਹੈ ਪਰ ਜੇ ਇਹ ਮੰਨ ਲਿਆ ਜਾਵੇ ਕਿ ਕੋਈ ਅਸੀਮ ਜਲ ਰਹੇ ਸੂਰਜ ਦੇ ਗਰਭ ਵਿੱਚ ਡੁੱਬਿਆ ਹੋਇਆ ਹੈ, ਅਜਿਹੀ ਅਵੱਸਥਾ ਵਿੱਚ ਸਾਰੀਆਂ ਦਿਸ਼ਾਵਾਂ ਤੇ ਪਾਸਿਆਂ ਦਾ ਪਤਾ ਨਹੀਂ ਲੱਗਦਾ। ਹੁਣ ਅਰਜਨ ਦੀ ਇਹੋ ਮਨੋ-ਸਥਿਤੀ ਹੈ। ਸ਼੍ਰਿਸ਼ਟੀ ਦੇ ਵਿੱਘਟਨ ਸਮੇਂ ਦੀ ਅੱਗ ਦੇ ਵਾਂਗ ਚਟਮ ਕਰ ਦੇਣ ਵਾਲੇ ਭਾਂਬੜਾਂ ਨੇ ਜੋ ਬ੍ਰਹਿਮੰਡੀ ਸਰੂਪ ਵਾਲੇ ਹਨ - ਅਰਜਨ ਨੂੰ ਪ੍ਰੇਸ਼ਾਨ ਕਰ ਦਿੱਤਾ ਹੈ। ਉਹ ਇਸ ਲਈ ਸ਼੍ਰੀ ਕ੍ਰਿਸ਼ਨ ਭਗਵਾਨ ਨੂੰ ਬੇਨਤੀ ਕਰਦਾ ਹੈ ਕਿ ਉਹ ਆਪਣਾ ਭਿਆਨਕ ਤੇ ਖੌਫ਼ਨਾਕ ਸਰੂਪ ਵਾਪਸ ਲੈ ਲੈਣ ਅਤੇ ਆਪਣੇ ਸ਼ੋਭਾਮਈ ਅਸਲ ਸਰੂਪ ਵਿੱਚ ਆ ਜਾਣ।

✪ ✪ ✪

**11.26 ਸ਼ਲੋਕ 11. 27 ਸ਼ਲੋਕ :**

*अमी च त्वाम् धृत-राष्ट्रस्य पुत्रा:, सर्वे सह एव अवनि-पाल-संघै:।*
*भीष्म: द्रोण: सूत-पुत्र: तथा असौ, सह अस्मदीयै: अपि योध-मुख्यै:॥*

***ਅਮੀ ਚ, ਤ੍ਵਾਮ੍ ਧ੍ਰਤ ਰਾਸ਼੍ਟ੍ਰਸਯ ਪੁੱਤ੍ਰਾਹ, ਸਰ੍ਵਹ ਸਹ ਏਵ ਅਵਨਿਪਾਲ ਸੰਘਹੈ।***
***ਭੀਸ਼੍ਮਹ ਦ੍ਰੋਣਹ ਸੂਤ ਪੁੱਤ੍ਰਹ ਤਥਾ ਅਸੋ, ਸਹ ਅਸ੍ਮਦੀ-ਯੈਹ ਅਪਿ ਯੋਧ ਮੁਖ੍ਯੈਹ॥***

*वक्त्राणि ते त्वरमाणा: विशन्ति, दंष्ट्रा-करालानि भयानकानि।*
*के-चित् वि-लग्ना: दशन-अन्तरेषु, सम्-दृश्-यन्ते चूर्णितै: उत्तम-अंगै॥*

***ਵਕ੍ਤ੍ਰਾਣਿ ਤੇ ਤ੍ਵਰਮਾਣਹ ਵਿਸਾਨਿੰਤ, ਦੰਸ਼੍ਟ੍ਰਾ ਕਰਾਲਨਿ ਭਯਾਂਨ ਕਾਨਿ।***
***ਕੇਚਿਤ੍ ਵਿਲਗ੍ਨਾਹ ਦਸ਼ਨ ਅੰਤਰ੍ਰੇਸ਼ੁ, ਸਮ੍ਦ੍ਰਸ਼੍ ਯੰਤੇ ਚੂਰ੍ਣਿੰਤੈਹ ਉੱਤਮ ਅੰਗੈਹ॥***

**੦ ਸ਼ਬਦ ਅਰਥ :-** ਅਮੀ : ਇਹ। ਚ : ਅਤੇ। ਤ੍ਵਾਮ੍ : ਉਹ। ਧ੍ਰਤਰਾਸ਼੍ਟ੍ਰਸਯ : ਧ੍ਰਤਰਾਸ਼ਟਰ ਦਾ। ਪੁੱਤ੍ਰਾਹ : ਪੁੱਤਰ। ਸਰ੍ਵਹ : ਸਾਰੇ। ਸਹ : ਨਾਲ। ਏਵ : ਭੀ। ਅਵਨਿਪਾਲ ਸੰਘਹੈ : ਧਰਤੀ ਦੇ ਰਾਜਿਆਂ ਦੇ ਮੇਜ਼ਵਾਨ। ਭੀਸ਼੍ਮਹ : ਭੀਸ਼ਮ ਪਿਤਾਮਾ। ਦ੍ਰੋਣਹ : ਦ੍ਰੋਣ ਆਚਾਰੀਆ। ਸੂਤ ਪੁੱਤ੍ਰਹ : ਸੂਤ ਪੁੱਤਰ। ਅਸੋ : ਇਹ। ਤਥਾ : ਭੀ। ਸਹ : ਨਾਲ। ਅਸ੍ਮ ਦੀ ਯੈਹ : ਸਾਡੇ ਉਨ੍ਹਾਂ ਦੇ ਨਾਲ। ਅਪਿ : ਭੀ। ਯੋਧ ਮੁਖ੍ਯੈਹ : ਯੋਧੇ ਮੁਖੀਆਂ ਦੇ ਨਾਲ।

**੦** ਵਕ੍ਤਾਣਿ : ਮੂੰਹ। ਤੇ : ਉਹ। ਤ੍ਵਰਮਾਣਹ : ਜਲਦੀ ਕਾਹਲੀ। ਵਿਸਾਨਿੰਤ : ਦਾਖਲ ਹੋਣਾ। ਦੰਸ਼੍ਟ੍ਰਾ ਕਰਾਲਨਿ : ਭਿਆਨਕ ਲੰਮੇ ਲੰਮੇ ਦੰਦ। ਭਯਾਨਕਾਨਿ : ਭਿਆਨਕ ਡਰਾਵਨੇ। ਕੇਚਿਤ੍ : ਕੁੱਝ। ਵਿਲਗ੍ਨਾਹ : ਚਿਮਟੇ ਜੁੜੇ ਹੋਏ। ਦਸ਼ਨ ਅੰਤਰੇਸ਼੍ : ਦੰਦਾਂ ਦੇ ਵਿਚਕਾਰ ਜੋ ਬਿਰਲ ਹੈ। ਸਮ੍ਦ੍ਰਸ਼ਯੰਤੇ : ਪ੍ਰਾਪਤ ਹੋਏ। ਚੂਰ੍ਣਿੰਤੈਹ : ਬਾਰੀਕ ਪਾਊਡਰ ਵਾਂਗ ਪੀਹ ਦਿੱਤਾ। ਉੱਤਮ ਅੰਗੈਹ : ਆਪਣੇ ਸਿਰਾਂ ਨਾਲ।

**੦ ਸ਼ਲੋਕਾਰਥ :-** ਧ੍ਰਿਤਰਾਸ਼ਟਰ ਦੇ ਉਹ ਸਾਰੇ ਪੁੱਤਰ ਰਾਜਿਆਂ ਦੇ ਜੱਥਿਆਂ ਦੇ ਨਾਲ, ਆਪ ਵਿੱਚ ਪ੍ਰਵੇਸ਼ ਕਰ ਹਨ। ਅਥਵਾ ਭੀਸ਼ਮ ਦ੍ਰੋਣ ਅਤੇ ਉਹ ਸੂਤ ਪੁੱਤਰ (ਕਰਣ) ਅਸਾਡੇ ਪੱਖ ਦੇ ਭੀ ਪ੍ਰਧਾਨ ਯੋਧਾਵਾਂ ਦੇ ਨਾਲ

੦ ਵੇਗ ਨਾਲ ਭੱਜਦੇ ਹੋਏ ਆਪ ਦੀਆਂ ਜਾੜ੍ਹਾਂ ਦੇ ਕਾਰਨ ਵਿਕਰਾਲ ਤੇ ਭਿਅੰਕਰ ਮੂਹਾਂ ਵਿੱਚ ਪ੍ਰਵੇਸ਼ ਕਰ ਰਹੇ ਹਨ। ਕੋਈ ਕੋਈ ਚੂਰਣ ਹੋਏ ਮੱਥਿਆਂ ਦੇ ਨਾਲ ਆਪਦੇ ਦੰਦਾਂ ਦੇ ਵਿਚਕਾਰ ਵਿੱਚ ਲੱਗੇ ਦਿਖਾਈ ਦੇ ਰਹੇ ਹਨ।

**ਪਦ-ਅਰਥ-ਵਿਸਥਾਰ :-** ਅਮੀ ਚ ਤ੍ਵਾਮ੍ ਧ੍ਰਤ ਰਾਸ਼ਟ੍ਰਸ੍ਯ ਪੁਤ੍ਰਾਹ - ਸਰ੍ਵੇ ਸਹ ਏਵ ਅਵਨਿ ਪਾਲ ਸੰਘੈਹ - ਦਰਯੋਧਨ ਦੇ ਪੱਖ ਵਿੱਚ ਜਿੰਨੇ ਰਾਜਾ ਲੋਕ ਹਨ, ਜੋ ਯੁਧ ਵਿੱਚ ਦਰਯੋਧਨ ਨੂੰ ਪਿਆਰ ਕਰਨਾ ਚਾਹੁੰਦੇ ਹਨ। (ਗੀਤਾ 9.23) ਅਰਥਾਤ ਦਰਯੋਧਨ ਨੂੰ ਉਹਦੇ ਹਿਤ ਦੀ ਸਲਾਹ ਨਹੀਂ ਦੇ ਰਹੇ। ਉਨ੍ਹਾਂ ਸਾਰੇ ਰਾਜਿਆਂ ਦੇ ਇਕੱਠ ਸਮੇਤ, ਧ੍ਰਿਤਰਾਸ਼ਟਰ ਦੇ ਦਰਯੋਧਨ ਦੁਸ਼ਾਸਨ ਆਦਿ ਸੌ ਪੁੱਤਰ ਵਿਕਰਾਲ

ਜਾੜ੍ਹਾਂ ਦੇ ਕਾਰਨ ਅਤਿਅੰਤ ਭਿਆਨਕ ਰੂਹ ਵਿਚ, ਆਪ ਦੇ ਮੁੱਖ ਵਿੱਚ ਬਹੁਤ ਤੇਜ਼ੀ ਨਾਲ ਪ੍ਰਵੇਸ਼ ਕਰ ਰਹੇ ਹਨ। o ਭੀਸ਼ਮਹ ਦ੍ਰੋਣਹ, ਸੂਤ ਪੁੱਤਰਹ ਤਥਾ ਅਸੌ, ਸਹ ਅਸ੍ਮਦੀਯੈਹ ਅਪਿ ਯੋਧ ਮੁਖ੍ਯੈਹ - ਅਸਾਡੇ ਪੱਖ ਦੇ ਧ੍ਰਿਸ਼ਟਧੁਮ੍ ਵਿਰਾਟ ਦ੍ਰਪਦ ਆਦਿ ਜਿਹੜੇ ਮੁੱਖ ਜੋਧਾ ਲੋਕ ਹਨ, ਉਹ ਸਾਰੇ ਦੇ ਸਾਰੇ ਧਰਮ ਦੇ ਪੱਖ ਵਿੱਚ ਹਨ, ਕੇਵਲ ਆਪਣਾ ਕਰਤੱਵ ਸਮਝ ਕੇ ਯੁੱਧ ਕਰਨ ਵਾਸਤੇ ਆਏ ਹਨ। ਅਸਾਡੇ ਇਨ੍ਹਾਂ ਸੈਨਾਪਤੀਆਂ ਦੇ ਨਾਲ ਪਿਤਾਮਾ ਭੀਸ਼ਮ, ਆਚਾਰੀਆ ਦ੍ਰੋਣ ਤੇ ਪ੍ਰਸਿੱਧ ਸੂਤ ਪੁੱਤਰ ਕਰਣ ਆਪ ਦੇ ਸਾਹਮਣੇ ਖੜ੍ਹੇ ਹਨ। ਏਥੇ ਭੀਸ਼ਮ ਦ੍ਰੋਣ ਤੇ ਕਰਣ ਦਾ ਨਾਂ ਲੈਣ ਦਾ ਅਰਥ ਹੈ ਕਿ ਤਿੰਨੇ ਹੀ ਆਪਣੇ ਕਰਤੱਵ ਦਾ ਪਾਲਣ ਕਰਨ ਵਾਸਤੇ ਯੁੱਧ ਵਿੱਚ ਆਏ ਹਨ।

**11. 27 - o** ਵਕ੍ਤ੍ਰਾਣਿ ਤੇ ਤ੍ਵਰਮਾਣਾਹ ਵਿਸ਼ੰਤਿ, ਦੰਸ਼੍ਟ੍ਰਾ ਕਰਾਲਾਨਿ ਭਯਾਨ ਕਾਨਿ - ਵਿਰਾਟ ਰੂਪ ਵਿੱਚ ਉਹ ਚਾਹੇ ਭਗਵਾਨ ਵਿੱਚ ਪ੍ਰਵੇਸ਼ ਕਰਨ, ਚਾਹੇ ਭਗਵਾਨ ਦੇ ਮੂੰਹ ਵਿੱਚ ਜਾਵਣ, ਇਹ ਇੱਕੋ ਲੀਲ੍ਹਾ ਹੈ। ਪਰ ਭਾਵਾਂ ਅਨੁਸਾਰ ਉਨ੍ਹਾ ਦੀਆਂ ਗਤੀਆਂ ਵੱਖ ਵੱਖ ਜਾਪਦੀਆਂ ਹਨ। ਕਿੱਧਰ ਵੀ ਜਾਇਆ ਜਾਵੇ, ਇਹ ਹੈ ਤਾਂ ਵਿਰਾਟ ਰੂਪ ਹੀ। o ਕੇਚਿਤ੍ ਵਿਲਗ੍ਨਾਹ ਦਸ਼ਨ ਅੰਤਰੇਸ਼ੁ ਸਮੁਦ੍ਰਸ਼ਯੰਤੇ ਚੂਰਨਿ ਤੈਹ ਉੱਤਮ ਅੰਗੇਹ - ਜਿਵੇਂ ਖ਼ਾਦ ਪਦਾਰਥਾਂ ਵਿੱਚ ਕੁੱਝ ਪਦਾਰਥ ਅਜਿਹੇ ਹੁੰਦੇ ਹਨ, ਜਿਹੜੇ ਚਬਾਉਣ ਤੋਂ ਪਿੱਛੋਂ ਸਿੱਧੇ ਢਿੱਡ ਵਿੱਚ ਚਲੇ ਜਾਂਦੇ ਹਨ। ਪਰ ਕੁੱਝ ਪਦਾਰਥ ਅਜਿਹੇ ਹੁੰਦੇ ਹਨ, ਜਿਹੜੇ ਚਬਾਉਣ ਸਮੇਂ ਦੰਦਾਂ ਤੇ ਜਾੜ੍ਹਾਂ ਵਿੱਚ ਫਸ ਜਾਂਦੇ ਹਨ। ਕਈ ਮੂੰਹ ਵਿੱਚ ਪਾਉਂਦਿਆਂ ਹੀ ਸਿੱਧੇ ਢਿੱਡ ਵਿੱਚ ਪ੍ਰਵੇਸ਼ ਕਰ ਜਾਂਦੇ ਹਨ। ਕਈਆਂ ਨੂੰ ਬਾਰੀਕ ਕਰਨਾ ਪੈਂਦਾ ਹੈ। ਯੋਧਾ ਲੋਕ ਤਾਂ ਲੜਾਈ ਦੇ ਮੈਦਾਨ ਵਿੱਚ ਖੜ੍ਹੇ ਹਨ। ਪਰ ਅਰਜਨ ਨੂੰ ਉਹ ਭਗਵਾਨ ਦੇ ਵਿਰਾਟ ਸਰੂਪ ਵਾਲੇ ਭਿਅੰਕਰ ਜਵਾੜ੍ਹਿਆਂ ਵਿੱਚ ਜਾਂਦੇ ਦਿਖਾਈ ਕਿਵੇਂ ਦੇ ਰਹੇ ਹਨ ? ਇਸ ਸ਼ੰਕੇ ਦਾ ਉੱਤਰ ਇਹ ਹੈ ਕਿ ਭਗਵਾਨ ਵਿਰਾਟ ਰੂਪ ਧਾਰਨ ਕਰਕੇ, ਅਰਜਨ ਨੂੰ ਭਵਿੱਖ ਦੀ ਗੱਲ ਦਿਖਾ ਰਹੇ ਹਨ। 11.07 ਸ਼ਲੋਕ ਅਨੁਸਾਰ ਭਗਵਾਨ ਅਰਜਨ ਨੂੰ ਹੋਰ ਕੁੱਝ ਵਿਰਾਟ ਰੂਪ ਵਿੱਚ ਦਿਖਾਉਣਾ ਚਾਹੁੰਦੇ ਹਨ। ਯੁੱਧ ਪਰਿਣਾਮ ਸੰਬੰਧੀ ਅਰਜਨ ਨੂੰ ਜੋ ਸੰਦੇਹ ਸੀ, ਉਸ ਨੂੰ ਦੂਰ ਕਰਨ ਲਈ ਭਵਿੱਖ ਦਾ ਦ੍ਰਿਸ਼ ਦਿਖਾਇਆ ਜੋ ਇਸ ਗੱਲ ਦਾ ਸੂਚਿਕ ਹੈ ਕਿ ਯੁੱਧ ਵਿੱਚ ਤੁਹਾਡੀ ਜਿੱਤ ਹੋਵੇਗੀ। ਅਗਲੇ 11.32-34 ਸ਼ਲੋਕਾਂ ਵਿੱਚ ਭਗਵਾਨ ਇਸ ਗੱਲ ਨੂੰ ਸਪੱਸ਼ਟ ਕਰ ਦਿੰਦੇ ਹਨ।

**ਵਿਆਖਿਆ :-** (11.26 ਤੇ 11.27 ਸ਼ਲੋਕ) ਸਤੁ ਪੁੱਤਰ ਦੇ ਅਰਥ ਸਾਰਥੀ ਦਾ ਪੁੱਤਰ। ਏਥੇ ਇਹ ਸ਼ਬਦ ਅਰਜਨ ਦੇ ਪੱਕੇ ਦੁਸ਼ਮਨ, ਕਰਣ ਲਈ ਹੈ। ਉਹ ਆਪਣੇ ਪਹਿਲੇ ਦਰਜੇ ਦੇ ਦੁਸ਼ਮਨ ਨੂੰ ਮੌਤ ਦੇ ਘਾਟ ਉਤਾਰਨਾ ਚਾਹੁੰਦਾ ਹੈ। ਪਹਿਲਾਂ ਹੀ ਉਸ ਦੇ ਦੁਸ਼ਮਨ ਮੌਤ ਦੇ ਮੂੰਹ ਵਿੱਚ ਆਏ ਹੋਏ ਹਨ। ਉਸ ਦੇ ਸਾਥੀ ਵੀ ਇਸ ਅਟੱਲ ਝਾਂਬੜ ਨੂੰ ਮਿਟਾਉਣ ਦਾ ਇਰਾਦਾ ਕਰ ਚੁੱਕੇ ਹਨ। ਸਿਰ 'ਤੇ ਆਈ ਮਹਾਨ ਯੁੱਧ ਦੀ ਭੈੜੀ ਅਵੱਸਥਾ ਦਾ ਮੰਤਵ ਦੁਨੀਆਂ ਨੂੰ ਮਰੇ ਹੋਏ ਜਾਂ ਮਰਨ ਵਾਲੇ ਲੋਕਾਂ ਦੇ ਬੋਝ ਤੋਂ ਛੁਟਕਾਰਾ ਦਿਵਾਉਣਾ ਸੀ। ਹਾਰਣ ਵਾਲਿਆਂ ਦਾ ਤਾਂ ਨੁਕਸਾਨ ਵਧੇਰੇ ਹੋਣਾ ਹੀ ਸੀ, ਜਿੱਤਣ ਵਾਲੀ ਧਿਰ ਨੂੰ ਵੀ ਆਪਣਾ ਬਹੁਤ ਕੁਝ ਖੋ ਦੇਣਾ ਪੈਣਾ ਸੀ।

ਹੁਣ ਅਰਜਨ ਵੇਖਦਾ ਹੈ ਕਿ ਦੂਜੀ ਧਿਰ ਦੇ ਨੇਤਾ ਭੀਸ਼ਮ, ਦਰੋਣਾ, ਕਰਣ ਤੇ ਹੋਰ ਧ੍ਰਤਰਾਸ਼ਟਰ ਦੇ ਸਾਰੇ ਪੁੱਤਰ ਅਤੇ ਉਨ੍ਹਾਂ ਦੇ ਸਿਪਾਹੀ ਅਤੇ ਅਰਜਨ ਦੇ ਆਪਣੇ ਸਾਥੀ, ਸਿਪਾਹੀ ਤਬਾਹ ਹੋਣ ਜਾ ਰਹੇ ਹਨ। ਇਹ ਇੱਕ ਭਵਿੱਖ ਦੀ ਤਬਾਹੀ ਦਾ ਇਸ਼ਾਰਾ ਮਾਤਰ ਹੈ ਕਿ ਅਰਜਨ ਏਸ ਯੁੱਧ ਵਿੱਚ ਜੇਤੂ ਹੋ ਸਕਦਾ ਹੈ। ਭਾਵੇਂ ਦੋਵਾਂ ਧਿਰਾਂ ਦਾ ਅਸੀਮਤ ਨੁਕਸਾਨ ਹੋਵੇਗਾ। ਏਥੇ ਇਹ ਵੀ ਕਿਹਾ ਗਿਆ ਹੈ ਕਿ ਭੀਸ਼ਮ ਜਿਸ ਨੂੰ ਕੋਈ ਵੀ ਜਿੱਤ ਨਹੀਂ ਸਕਦਾ ਹੈ, ਅਜਿੱਤ ਯੋਧਾ ਹੈ, ਉਹ ਵੀ ਖ਼ਤਮ ਹੋ ਜਾਵੇਗਾ। ਏਸੇ ਤਰ੍ਹਾਂ ਕਰਣ ਹੋਰ ਮਹਾਨ ਯੋਧੇ, ਪਰਤਾਪੀ ਸੂਰਮੇ, ਧਨੁਸ਼ਧਾਰੀ ਭੀਸ਼ਮ ਵਰਗੇ ਸੈਂਕੜੇ ਤਬਾਹ ਕਰ ਦਿੱਤੇ ਜਾਣਗੇ। ਅਰਜਨ ਦੇ ਸਾਥੀਆਂ ਦੀ ਤਬਾਹੀ ਵੀ ਘੱਟ ਨਹੀਂ ਹੋਵੇਗੀ। ਅਰਜਨ ਦੀ ਇਹ ਦੂਰ ਅੰਦੇਸ਼ੀ ਹੈ, ਕਿ ਯੁੱਧ ਦੀ ਤਬਾਹੀ ਦਾ ਉਸ ਨੂੰ ਇਲਮ ਹੈ, ਏਸੇ ਲਈ ਉਹ ਯੁੱਧ ਨਾ ਕਰਨ ਤੋਂ ਵੀ ਸੰਕੋਚ ਕਰਦਾ ਹੈ।

✪ ✪ ✪

**11.28 ਸ਼ਲੋਕ :**

*यथा नदीनाम् बहवः अम्बु-वेगाः, समुद्रम् एव अभि-मुखाः द्रवन्ति।*
*तथा तव अमी नर-लोक-वीराः, विश्-अन्ति वक्त्राणि अभि-वि-ज्वलन्ति॥*

***ਯਥਾ ਨਦੀਨਾਮ੍ ਬਹਵਹ ਅੰਵ ਵੇਗਾਹ, ਸਮੁਦ੍ਰਮ੍ ਏਵ ਅਭਿਮੁਖਾਹ ਦ੍ਰਵੰਤਿ।***
***ਤਥਾ ਤਵ ਅਮੀ ਨਰ ਲੋਕ ਵੀਰਾਹ, ਵਿਸ਼ੁ ਅੰਤਿ ਵਕ੍ਤ੍ਰਾਣਿ ਅਭਿਵਿ ਜ੍ਵਲੰਤਿ॥***

**o ਸ਼ਬਦ ਅਰਥ :-** ਯਥਾ : ਜਿਵੇਂ। ਨਦੀਨਾਮ੍ : ਦਰਿਆਵਾਂ ਦਾ। ਬਹਵਹ : ਬਹੁਤ। ਅਵਿਵੇਗਾਹ : ਪਾਣੀ ਦੀਆਂ ਲਹਿਰਾਂ। ਸਮੁਦ੍ਰਮ੍ : ਸਮੁੰਦਰ। ਏਵ : ਸੱਚਮੁੱਚ। ਅਭਿ ਮੁਖਾਹ : ਦੀ ਤਰਫ਼। ਦ੍ਰਵੰਤਿ : ਵਹਿੰਦਾ ਹੈ। ਤਥਾ : ਇਸ ਤਰ੍ਹਾਂ। ਤਵ : ਤੇਰਾ। ਅਮੀ : ਇਹ। ਨਰ ਲੋਕ ਵੀਰਾਹ : ਸੰਸਾਰ ਵਿੱਚ ਨਾਇਕ। ਵਿਸ਼੍ਅੰਤਿ : ਦਾਖਲ ਹੋਣਾ। ਵਕ੍ਤ੍ਰਾਣਿ : ਮੂੰਹ। ਅਭਿਵਿ ਜ੍ਵਲੰਤਿ : ਚੰਗਿਆੜੇ ਨਿੱਕਲ ਰਹੇ।

**o ਸ਼ਲੋਕਾਰਥ :-** ਜਿਵੇਂ ਨਦੀਆਂ ਦੇ ਅਨੇਕਾਂ ਜਲ ਪ੍ਰਵਾਹ ਸਮੁੰਦਰ ਦੇ ਵੱਲ ਹੀ ਦੌੜਦੇ ਹਨ (ਅਰਥਾਤ ਸਮੁੰਦਰ ਵਿੱਚ ਹੀ ਪ੍ਰਵੇਸ਼ ਕਰਦੇ ਹਨ) ਉਸੇ ਤਰ੍ਹਾਂ ਉਹ ਮਾਨਵ ਲੋਕ ਦੇ ਵੀਰਗਣ ਭੀ ਆਪ ਜੀ ਦੇ ਪ੍ਰਜਵੱਲਤ ਮੂੰਹਾਂ ਵਿੱਚ ਪ੍ਰਵੇਸ਼ ਕਰ ਰਹੇ ਹਨ।

**ਪਦ-ਅਰਥ-ਵਿਸਥਾਰ :-** o ਯਥਾ ਨਦੀ ਨਾਮ ਬਹਵਹ ਅੰਵੁ ਵੇਗਾਹ ; ਸਮੁਦ੍ਰਮ੍ ਏਵ ਅਭਿਮੁਖਾਹ ਦ੍ਰਵਤਿੰ - ਮੂਲ ਵਿੱਚ ਜਲ, ਮਾਤਰ ਸਮੁੰਦਰ ਦਾ ਹੈ ਅਤੇ ਇਹੋ ਜਲ, ਮੀਂਹ ਰਾਹੀਂ ਮੁੜ ਧਰਤੀ 'ਤੇ ਵਰ੍ਹਦਾ ਹੈ। ਫਿਰ ਝਰਨੇ ਨਦੀ ਨਾਲਿਆਂ ਦਰਿਆਵਾਂ ਦੇ ਰੂਪ ਵਿੱਚ ਸੁਭਾਵਿਕ ਹੀ ਸਮੁੰਦਰ ਵਿੱਚ ਚਲਿਆ ਜਾਂਦਾ ਹੈ। ਕਿਉਂਕਿ ਜਲ ਦਾ ਉਦ੍ਗਮ ਸਥਾਨ ਸਮੁੰਦਰ ਹੀ ਹੈ। ਸਮੁੰਦਰ ਵਿੱਚ ਡਿੱਗਣ ਪਿੱਛੋਂ ਨਦੀ ਨਾਲੇ ਦਰਿਆ ਝਰਨੇ ਆਪਣਾ ਨਾਂ, ਆਪਣਾ ਸਰੂਪ ਗਵਾ ਲੈਂਦੇ ਹਨ। ਨਾ ਗੰਗਾ ਨਾ ਜਮਨਾ ਨਾ ਸਰਸਵਤੀ, ਨਾਂ ਰਹਿੰਦਾ ਹੈ ਬਲਕਿ ਇਹ ਤੇ ਹੋਰ ਦਰਿਆ ਸਮੁੰਦਰ ਵਿੱਚ ਡਿੱਗ ਕੇ ਸਮੁੰਦਰ ਬਣ ਜਾਂਦੇ ਹਨ। ਸਮੁੰਦਰ ਤੋਂ ਬਿਨਾਂ ਇਨ੍ਹਾਂ ਦਾ ਆਪਣਾ ਕੋਈ ਸਰੂਪ ਤੇ ਵਜੂਦ ਨਹੀਂ ਰਹਿੰਦਾ। ਅਸਲ ਵਿੱਚ ਉਨ੍ਹਾਂ ਦਾ ਅਸਲ ਸਰੂਪ ਤੇ ਵਜੂਦ ਪਹਿਲਾਂ ਵੀ ਨਹੀਂ ਸੀ, ਨਾ ਨਿਕਲਣ ਤੋਂ ਪਹਿਲਾਂ ਤੇ ਨਾ ਡਿੱਗਣ ਪਿੱਛੋਂ, ਮਧ ਕਾਲ ਵਿੱਚ, ਜੇ ਸੀ, ਤਾਂ ਉਹ ਸਥਾਈ ਸਮੇਂ ਲਈ ਪ੍ਰਵਾਹ ਸਮੇਂ ਹੀ ਹੈ। ਪ੍ਰਵਾਹ ਕਾਰਨ ਹੀ ਉਹ ਵੱਖ ਰੂਪ ਵਿੱਚ ਹੁੰਦੇ ਹਨ। o ਤਥਾ ਤਵ ਅਮੀਨਰ ਲੋਕ ਵੀ-ਰਾਹ, ਵਿਸ਼੍-ਅੰਤਿ ਵਕ੍ਤ੍ਰਾਣਿ ਅਭਿਵਿ ਜ੍ਵਲੰਤਿ - ਨਦੀਆਂ ਵਾਂਗ ਹੀ ਜੀਵ ਨਿਤ੍ ਸੁੱਖ ਦੀ ਆਸ਼ਾ ਲੈ ਕੇ ਪਰਮਾਤਮਾ ਦੇ ਸਨਮੁਖ ਦੌੜਦੇ ਹਨ। ਪਰ ਭੁੱਲ ਕਰਕੇ ਅਸਤ੍ ਨਾਸ਼ਵਾਨ ਸਰੀਰ ਦੇ ਮੰਨ ਲੈਣ 'ਤੇ ਉਹ ਸੰਸਾਰਿਕ ਸੰਗ੍ਰਹਿ ਤੇ ਸੁੱਖ ਭੋਗਣ ਵਿੱਚ ਨਾ ਲੱਗਕੇ, ਜਿਸ ਵਾਸਤੇ ਸਰੀਰ ਦੇ ਮੰਨ ਲੈਣ 'ਤੇ ਉਹ ਸੰਸਾਰਿਕ ਸੰਗ੍ਰਹਿ ਤੇ ਸੁੱਖ ਭੋਗਣ ਵਿੱਚ ਨਾ ਲੱਗ ਕੇ, ਜਿਸ ਵਾਸਤੇ ਸਰੀਰ ਮਿਲਿਆ ਹੈ, ਉਸ ਪਰਮਾਤਮਾ ਦੀ ਪ੍ਰਾਪਤੀ ਦੇ ਰਸਤੇ 'ਤੇ ਲੱਗੇ ਹੋਏ ਹਨ। ਜਿਵੇਂ ਯੁੱਧ ਵਿੱਚ ਆਏ ਭੀਸ਼ਮ ਦ੍ਰੋਣ ਆਦਿ ਨਰ ਲੋਕ ਵੀਰ ਆਪ ਦੇ ਪ੍ਰਕਾਸ਼ਮਈ ਗਿਆਨ ਵਿੱਚ ਪ੍ਰਵਿਸ਼ਟ ਹੋ ਰਹੇ ਹਨ। ਪਰਮਾਤਮਾ ਨੂੰ ਚਾਹੁਣ ਵਾਲੇ ਲੋਕ ਵਿਲੱਖਣ ਹਨ।

**ਵਿਆਖਿਆ :-** ਜੋ ਦਰਿਆ ਪਹਾੜਾਂ ਵਿੱਚੋਂ ਨਿਕਲਦੇ ਹਨ, ਉਨ੍ਹਾਂ ਕੋਲ ਕੋਈ ਹੋਰ ਚਾਰਾ ਨਹੀਂ ਹੁੰਦਾ ਕਿ ਉਹ ਮੈਦਾਨਾਂ ਵਿੱਚੋਂ

ਦੀ ਹੁੰਦੇ ਹੋਏ ਅੰਤ ਨੂੰ ਸਮੁੰਦਰ ਵਿੱਚ ਪ੍ਰਵੇਸ਼ ਕਰਨ। ਜਿਵੇਂ ਧਰਤੀ ਦੇ ਰਾਜੇ ਧਰਤੀ ਉੱਪਰ ਆਪਣੀ ਸਥਾਈ ਹਕੂਮਤ ਸਥਾਪਿਤ ਕਰਨ ਦੀ ਯੋਜਨਾ ਬਣਾਉਂਦੇ ਹਨ ਪਰ ਅਸਲ ਵਿੱਚ ਉਹ ਆਪਣੀ ਭਾਵੀ ਦੇ ਚੱਕਰ ਵਿੱਚ ਪੈ ਕੇ ਆਪਣੀ ਮੌਤ ਦੇ ਸ਼ਕੰਜੇ ਵਿੱਚ ਫਸ ਜਾਂਦੇ ਹਨ। ਜਦੋਂ ਉਹ ਖ਼ਤਮ ਹੋ ਰਿਹਾ ਹੁੰਦਾ ਹੈ, ਉਸ ਸਮੇਂ ਉਹ ਜਿੱਤਣ ਦੀ ਯੋਜਨਾ ਬਣਾ ਰਿਹਾ ਹੁੰਦਾ ਹੈ।

✪ ✪ ✪

**11.29 ਸ਼ਲੋਕ :**

*यथा प्र-दीप्-तम् ज्वलनम् पतङ्गा:, विश्-अ-अन्ति नाशाय सम्-ऋद्ध-वेगा:।*
*तथा एव नाशाय विश्-अ-अन्ति लोका:, तव अपि वक्त्राणि सम्-ऋद्ध-वेगा:॥*

***ਯਥਾ ਪ੍ਰਦੀਪ੍ਤਮ੍ ਜ੍ਵਲਨਮ੍ ਪਤੰਗਾਹ, ਵਿਸ਼੍ਅ ਅੰਤਿ ਨਾਸ਼ਾਯ ਸਮ੍ਰੁਧਵੇਗਾਹ।***
***ਤਥਾ ਏਵ ਨਾਸ਼ਾਯ ਵਿਸ਼੍ਅ ਅੰਤਿ ਲੋਕਾਹ, ਤਵ ਅਪਿ ਵਕ੍ਤ੍ਰਾਣਿ ਸਮ੍ਰੁਧ ਵੇਗਾਹ॥***

**੦ ਸ਼ਬਦ ਅਰਥ :-** ਯਥਾ : ਜਿਵੇਂ। ਪ੍ਰਦੀਪ੍ਤਮ੍ : ਜਲਦੇ ਹੋਏ। ਜ੍ਵਲਨਮ੍ : ਅੰਗ। ਪਤੰਗਾਹ : ਪਤੰਗਾ ਪਰਵਾਨਾ। ਵਿਸ਼੍ਅ ਅੰਤਿ : ਦਾਖਲ ਹੋਣਾ। ਨਾਸ਼ਾਯ : ਤਬਾਹ ਹੋਣ ਲਈ। ਸਮ੍ਰੁਧਵੇਗਾਹ : ਬਹੁਤ ਤੇਜ਼ ਰਫ਼ਤਾਰ ਨਾਲ। ਤਥਾ : ਜਿਵੇਂ। ਏਵ : ਸਿਰਫ਼। ਨਾਸ਼ਾਯ : ਤਬਾਹ ਹੋਣ ਲਈ। ਵਿਸ਼੍ਅ ਅੰਤਿ : ਦਾਖਲ ਹੋਣਾ। ਲੋਕਾਹ : ਜੀਵ ਜੰਤੂ ਲੋਕ। ਤਵ : ਉਹ। ਵਕ੍ਤ੍ਰਾਣਿ : ਮੂੰਹ। ਸਮ੍ਰਧ ਵੇਗਾਹ : ਤੇਜ਼ ਰਫ਼ਤਾਰ ਨਾਲ।

**੦ ਸ਼ਲੋਕਾਰਥ :-** ਜਿਵੇਂ ਪਤੰਗੇ ਨਸ਼ਟ ਹੋਣ ਵਾਸਤੇ ਪ੍ਰਜਵਲੱਤ ਅੱਗ ਵਿੱਚ ਅਤਿਵੇਗਵਾਨ ਹੋ ਕੇ ਤੇਜ਼ ਰਫ਼ਤਾਰ ਨਾਲ ਦੌੜਦੇ ਹੋਏ ਪ੍ਰਵੇਸ਼ ਕਰਦੇ ਹਨ, ਉਸੇ ਤਰ੍ਹਾਂ ਉਹ ਸਾਰੇ ਲੋਕ ਵੀ ਨਸ਼ਟ ਹੋਣ ਵਾਸਤੇ ਆਪ ਜੀ ਦੇ ਮੂੰਹਾਂ ਵਿੱਚ ਤੇਜ਼ ਰਫ਼ਤਾਰ ਨਾਲ ਦੌੜਦੇ ਹੋਏ ਪ੍ਰਵੇਸ਼ ਕਰ ਰਹੇ ਹਨ।

**ਪਦ-ਅਰਥ-ਵਿਸਥਾਰ :-** ੦ ਯਥਾ ਪ੍ਰਦੀਪ੍ਤਮ੍ ਜ੍ਲਨਮ੍ ਪੰਤਗਾਹ, ਵਿਸ਼੍ਅ ਅੰਤਿ ਨਾਸ਼ਾਯ ਸਮ੍ਰੱਧ ਵੇਗਾਹ – ਜਿਵੇਂ ਹਰੀ ਹਰੀ ਘਾਹ ਵਿੱਚ ਰਹਿਣ ਵਾਲੇ ਪਤੰਗੇ ਚਾਤ੍ਰਮਾਸ ਦੀ ਹਨੇਰੀ ਰਾਤ ਵਿੱਚ ਕਿਧਰੇ ਕਿਧਰੇ ਪ੍ਰਜਵੱਲਤਅੱਗ ਵਾਂਗ ਦਿਖਾਈ ਦਿੰਦੇ ਹਨ। ਤਾਂ ਉਸ 'ਤੇ ਮੁਗਧ ਹੋ ਕੇ ਕਿ ਬਹੁਤ ਸੁੰਦਰ ਪ੍ਰਕਾਸ਼ ਮਿਲ ਗਿਆ ਅਸੀਂ ਇਸ ਤੋਂ ਲਾਭ ਲੈ ਲਵਾਂਗੇ, ਅਸਾਡਾ ਹਨੇਰਾ ਮਿਟ ਜਾਵੇਗਾ। ਅਸੀਂ ਉਸ ਨੂੰ ਫੜਨ ਦੌੜਦੇ ਹਾਂ। ਜੇ ਉਸ ਵਿਚਲੀ ਅੱਗ ਦੀ ਟਿਮਟਿਮ ਬੰਦ ਹੋ ਜਾਂਦੀ ਹੈ ਤਾਂ ਉਹਦਾ ਉੱਡਣਾ ਬੰਦ ਹੋ ਜਾਂਦਾ ਹੈ ਤੇ ਉਹ ਤੜਪਣ ਲੱਗਦੇ ਹਨ ਪਰ ਉਨ੍ਹਾਂ ਦੀ ਲਾਲਸਾ ਅਗਨੀ ਵੱਲ ਹੀ ਰਹਿੰਦੀ ਹੈ। ਜੇ ਕੋਈ ਪੁਰਸ਼ ਦੀਵਾ ਕਰਕੇ ਅਗਨੀ ਨੂੰ ਬੁਝਾ ਦਿੰਦਾ ਹੈ, ਤਾਂ ਉਹ ਪਤੰਗੇ ਬੜੇ ਦੁਖੀ ਹੁੰਦੇ ਹਨ ਕਿ ਉਸ ਨੇ ਸਾਨੂੰ ਵੱਡੇ ਲਾਭ ਤੋਂ ਵੰਚਿਤ ਕਰ ਦਿੱਤਾ। ੦ ਤਥਾ ਏਵ ਨਾਸ਼ਾਯ ਵਿਸ਼੍-ਅਅੰਤਿ ਲੋਕਾਹ, ਤਵ ਅਪਿ ਵਕ੍ਤ੍ਰਾਣਿ ਸਮ੍ ਰੱਧਹਾ ਵੇਗਾਹ – ਭੋਗ ਭੋਗਣ ਤੇ ਸੰਗ੍ਰਹਿ ਕਰਨ ਵਿੱਚ ਤਤਪੁਰਤਾ ਪੂਰਵਕ ਲੱਗੇ ਰਹਿਣਾ ਅਤੇ ਮਨ ਵਿੱਚ ਭੋਗਾਂ ਤੇ ਸੰਗ੍ਰਹਿ ਦਾ ਹੀ ਚਿੰਤਨ ਹੁੰਦੇ ਰਹਿਣਾ, ਇਹ ਵਧਿਆ ਹੋਇਆ ਸੰਸਾਰਕ ਵੇਗ ਹੈ। ਅਜਿਹੇ ਵੇਗ ਵਾਲੇ ਦੁਰਯੋਧਨ ਵਰਗੇ ਰਾਜਾ ਲੋਕ ਪਤੰਗੇ ਵਾਂਗ ਵੱਡੀ ਤੇਜ਼ੀ ਨਾਲ ਕਾਲ ਚੱਕਰ ਰੂਪ ਆਪ ਦੇ ਮੂੰਹ ਵਿੱਚ ਜਾ ਰਹੇ ਹਨ। ਅਰਥਾਤ ਪਤਨ ਵੱਲ ਵਧ ਰਹੇ ਹਨ। ਚੌਰਾਸੀ ਲੱਖ ਯੋਨੀਆਂ ਤੇ ਨਰਕ ਦੇ ਵੱਲ ਜਾ ਰਹੇ ਹਨ। ਭਾਵ ਇਹ ਕਿ ਮਨੁੱਖ ਸੰਸਾਰ ਭੋਗ ਸੁੱਖ ਆਰਾਮ ਮਾਨ ਆਦਰ, ਆਦਿ ਨੂੰ ਪ੍ਰਾਪਤ ਕਰਨ ਵਾਸਤੇ ਰਾਤ ਦਿਨ ਦੌੜਦਾ ਹੈ। ਉਨ੍ਹਾਂ ਨੂੰ ਪ੍ਰਾਪਤ ਕਰਨ ਨਾਲ, ਉਨ੍ਹਾਂ ਦਾ ਅਪਮਾਨ ਹੁੰਦਾ ਹੈ। ਨਿੰਦਾ ਹੁੰਦੀ ਹੈ, ਘਾਟਾ ਜਾਪਦਾ ਹੈ। ਚਿੰਤਾ ਹੁੰਦੀ ਹੈ। ਅੰਤਹਕਰਣ ਵਿੱਚ ਜਲਣ ਹੁੰਦੀ ਹੈ। ਜਿਸ ਉਮਰ ਦੇ ਜ਼ੋਰ ਨਾਲ ਉਹ ਜੀ ਰਿਹਾ ਹੁੰਦਾ ਹੈ, ਉਹ ਉਮਰ ਵੀ ਘਟਣ ਲੱਗਦੀ ਹੈ। ਫਿਰ ਵੀ ਉਹ ਨਾਸ਼ਵਾਨ ਭੋਗ ਤੇ ਸੰਗ੍ਰਹਿ ਦੀ ਪ੍ਰਾਪਤੀ ਵਾਸਤੇ ਭੀਤਰ ਤੋਂ ਲਾਲਚੀ ਬਣੇ ਰਹਿੰਦੇ ਹਨ।

**ਵਿਆਖਿਆ :-** ਭਾਵੇਂ ਦਰਿਆ ਸਮੁੰਦਰ ਦੇ ਪਾਣੀ ਵਿੱਚ ਮਿਲ ਜਾਂਦੇ ਹਨ, ਪਰ ਉਹ ਵੀ ਬ੍ਰਹਿਮੰਡ ਨੂੰ ਚਲਾਉਣ ਲਈ ਆਪਣੀ ਲੋੜੀਂਦੀ ਪ੍ਰਕ੍ਰਿਆ ਨੂੰ ਪੂਰਾ ਕਰਦੇ ਰਹਿੰਦੇ ਹਨ। ਪਰ ਪਤੰਗੇ ਕੇਵਲ ਦੀਵੇ ਦੀ ਲਾਟ ਵੱਲ ਕੇਵਲ ਆਪਣਾ ਆਪ ਨਾਸ਼ ਕਰਨ ਲਈ ਤੇਜ਼ੀ ਨਾਲ ਦੌੜਦੇ ਹਨ। ਇਹ ਉਨ੍ਹਾਂ ਦੀ ਬ੍ਰਹਿਮੰਡੀ ਲੋੜ ਹੈ। ਪਰੰਤੂ ਉਨ੍ਹਾਂ ਦੀ ਮੁਕਤੀ ਤਾਂ ਹੀ ਹੋ ਸਕਦੀ ਹੈ ਜਾਂ ਤਾਂ ਆਪਣਾ ਵਿਵਹਾਰ ਬਦਲ ਲੈਣ ਜਾਂ ਫਿਰ ਦੁਵਾਰਾ ਜਨਮ ਲੈਣ।

✪ ✪ ✪

**11.30 ਸ਼ਲੋਕ :**

*लेलिह्यसे ग्रस-मान: समन्तात्, लोकान् समग्रान् वदनै: ज्वलद्भि:।*
*तेज:-भि: आ-पूर्य जगत् समग्रम्, भास: तव उग्रा: प्र-तप-अन्ति विष्णो॥*

***ਲੇਲਿਹ ਯ੍ਸੇ ਗ੍ਰਸਮਾਨਹ ਸਮੰਤਾਤ੍, ਲੋਕਾਨ੍ ਸਮਗ੍ਰਾਨ ਵਦਨੈਹ ਜ੍ਵਲਦਭ੍ਰਿਹ।***
***ਤੇਜਹ ਭਿਹ ਆਪੂਰ੍ਯਾ ਜਗਤ੍ ਸਮਗ੍ਰਮ੍, ਭਾਸਹ ਤਵ ਓਗ੍ਰਾਹ ਪ੍ਰਤਪ ਅੰਤਿ ਵਿਸ਼੍ਣੋ॥***

**੦ ਸ਼ਬਦ ਅਰਥ :-** ਲੇਲਿਹਯ੍ਸੇ : ਚੱਟਣ ਦੀ ਕ੍ਰਿਆ। ਗ੍ਰਸਮਾਨਹ : ਖਾ ਜਾਣਾ, ਨਸ਼ਟ ਕਰਨਾ। ਸਮੰਤਾਤ੍ : ਸਾਰੇ ਪਾਸਿਆਂ ਵੱਲੋਂ। ਲੋਕਾਨ੍ : ਸੰਸਾਰ ਜਗਤ। ਸਮਗ੍ਰਾਨ੍ : ਹਰ ਪਾਸੇ ਤੋਂ। ਵਦਨੈਹ : ਮੂੰਹਾਂ ਸਮੇਤ। ਜ੍ਵਲਦਭਿਹ : ਚੰਗਿਆੜੇ ਛੱਡਦੇ ਹੋਏ। ਤੇਜਹਭਿਹ : ਚਮਕੀਲੀ ਆਭਾ ਵਾਲਾ। ਅਪੂਰ੍ਯਾ : ਭਰ ਰਹੇ। ਜਗਤ : ਜਗਤ। ਸਮਗ੍ਰਮ : ਸਮੁੱਚਾ। ਭਾਸਹ : ਕਿਰਨਾਂ। ਤਵ : ਉਸਦਾ। ਉਗ੍ਰਾਹ : ਤੇਜ਼ ਤਰਾਰ। ਪ੍ਰਤਪ ਅੰਤਿ : ਬਲ ਰਹੇ। ਵਿਸ਼ਣੋ : ਵਿਸ਼ਨੂੰ।

**੦ ਸ਼ਲੋਕਾਰਥ :-** ਆਪ ਆਪਣੇ ਪ੍ਰਜਵਲਤ ਮੂੰਹਾਂ ਵਿੱਚੋਂ ਉਨ੍ਹਾਂ ਸਾਰੇ ਲੋਕਾਂ ਨੂੰ ਹੜੱਪਦੇ ਹੋਏ ਸਭ ਪਾਸਿਆਂ ਤੋਂ ਬਾਰ ਬਾਰ ਚੱਟ ਰਹੇ ਹੋ। ਹੇ ਵਿਸ਼ਨੂੰ! ਆਪ ਦੀਆਂ ਤੇਜ਼ ਤਰਾਰ ਪ੍ਰਕਾਸ਼ ਦੀਆਂ ਕਿਰਨਾਂ ਸੰਸਾਰ ਨੂੰ ਤੇਜ਼ ਰੌਸ਼ਨੀ ਨਾਲ ਭਰਦੀਆਂ ਹੋਈ ਗਰਮ ਕਰ ਰਹੀਆਂ ਹਨ।

**ਪਦ-ਅਰਥ-ਵਿਸਥਾਰ :-** ੦ ਲੇਲਿਹਯ੍ਸੇ ਗ੍ਰਸਮਾਨਹ ਸਮੰਤਾਨ੍, ਲੋਕਾਨ੍ ਸਮਗ੍ਰਾਨ੍ ਵਦਨੈਹ ਜਵਲਦਭਿਹ – ਆਪ ਸੰਪੂਰਣ ਪ੍ਰਾਣੀਆਂ ਦਾ ਸੰਹਾਰ ਕਰਦੇ ਰਹੇ ਹੋ, ਕੋਈ ਇਧਰ ਓਧਰ ਨਾ ਚਲਿਆ ਜਾਵੇ, ਇਸ ਲਈ ਵਾਰ ਵਾਰ ਜੀਭ ਦੇ ਲਪੇਟੇ ਨਾਲ ਆਪਣੇ ਪਰਜੱਵਲਿਤ ਮੂੰਹ ਵਿੱਚ ਲੈਂਦੇ ਹੋਏ ਖੁਸ਼ ਹੋ ਰਹੇ ਹੋ। ਭਾਵ ਇਹ ਹੈ ਕਿ ਕਾਲ ਰੂਪ ਭਗਵਾਨ ਦੀ ਜੀਪ ਦੇ ਲਪੇਟ ਨਾਲ ਕੋਈ ਵੀ ਪ੍ਰਾਣੀ ਬਚ ਲਹੀਂ ਸਕਦਾ। ਤੇਜਹ ਮਿਹ ਆਪੂਰ੍ਯ ਜਗਤ੍ ਸਮਗ੍ਰਮ੍ – ਭਾਸਹ ਤਵ ਉਗ੍ਰਾਹ ਪ੍ਰਤਪ ਅੰਤਿ ਵਿਸ਼ਣੋ – ਵਿਰਾਟ ਰੂਪ ਭਗਵਾਨ ਦਾ ਤੇਜ ਉਹ ਉਗ੍ਰ ਹੈ। ਉਹ

ਉਗ੍ਰ ਤੇਜ ਸੰਪੂਰਣ ਜਗਤ ਵਿੱਚ ਪਰਿਪੂਰਣ ਹੋ ਕੇ ਸਾਰਿਆਂ ਨੂੰ ਸੰਤਾਪ ਦੇ ਰਿਹਾ ਹੈ, ਵ੍ਯਥਿਤ ਕਰ ਰਿਹਾ ਹੈ।

**ਵਿਆਖਿਆ :-** ਵਿਸ਼ਨੂੰ ਉਹ ਬ੍ਰਹਮ ਸਰੂਪ ਦੇਵਤਾ ਹਨ, ਜਿਹੜੇ ਚਾਰੇ ਪਾਸੇ ਵਿਆਪਕ ਹਨ। ਆਪ ਸੰਸਾਰ ਨੂੰ ਇੱਕ ਸਿਰਜਨਾਤਮਕ ਸ਼ਕਤੀ ਦੇ ਰੂਪ ਵਿੱਚ ਵਿਆਪਤ ਕਰਦੇ ਹਨ। ਇਹੋ ਸੰਸਾਰ ਤਬਾਹੀ ਦਾ ਰੂਪ ਵੀ ਹੈ। ਇਸ ਨਾਜ਼ਕ ਸਮੇਂ ਕ੍ਰਿਸ਼ਨ ਭਗਵਾਨ ਅਰਜਨ ਦੇ ਸਾਹਮਣੇ ਇੱਕ ਤਬਾਹ ਕਰਨ ਵਾਲੀ ਸ਼ਕਤੀ ਦੇ ਰੂਪ ਵਿੱਚ ਖੜ੍ਹੇ ਹਨ। ਅਰਜਨ ਦੇ ਮਨ ਦੀ ਅਵੱਸਥਾ ਸੁੰਞੀ ਹੈ। ਉਹ ਆਪਣੇ ਆਪ ਨੂੰ ਇਕੱਲਾ ਇਕੱਲਾ ਅਨੁਭਵ ਕਰ ਰਿਹਾ ਹੈ। ਏਸੇ ਸੁੰਞੀ ਅਵੱਸਥਾ ਵਿੱਚ ਉਹ ਸ਼੍ਰੀ ਕ੍ਰਿਸ਼ਨ ਜੀ ਨੂੰ ਹੱਥ ਜੋੜਕੇ ਬੇਨਤੀ ਕਰਦਾ ਹੈ।

✪ ✪ ✪

**11.31 ਸ਼ਲੋਕ :**

*आ-ख्या-हि मे कः भवान् उग्र-रूपः, नमः अस्-तु ते देव-वर प्र-सीद।*
*वि-ज्ञा-तुम् इच्छ-आमि भवन्तम् आद्यम्, न हि प्र-जा-ना-मि तव प्र-वृत्-तिम्॥*

***ਆਖ੍ਯਾਹਿ ਮੇ ਕਹ ਭਵਾਨ੍ ਉਗ੍ਰ ਰੂਪਾਹ, ਨਮਹ ਅਸ੍ਤੁ ਤੇ ਦੇਵ ਵਰ ਪ੍ਰਸੀਦ।***
***ਵਿਗਿਯ੍ਾਤੁਮ੍ ਇੱਛ੍ਛਆਮਿ ਭਵਵੰਤਮ੍ ਆਦ੍ਯ੍ਮ੍, ਨ ਹਿ ਪ੍ਰਜਾ ਨਾਮਿ ਤਵ ਪ੍ਰਵ੍ਰਤ੍ਤਿਮ੍॥***

**੦ ਸ਼ਬਦ ਅਰਥ :-** ਆਖ੍ਯਾਹਿ : ਦੱਸਣਾ, ਆਖਣਾ। ਮੇ : ਮੈਨੂੰ। ਕਹ : ਕੌਣ। ਭਵਾਨ੍ : ਆਪ। ਉਗ੍ਰ ਰੂਪਾਹ : ਉਤੇਜਿਤ ਡਰਾਵਨਾ ਭਿਆਨਕ ਰੂਪ। ਨਮਹ : ਨਮਸਕਾਰ ਕਰਨਾ। ਅਸ੍ਤੁ : ਹੋਣਾ। ਤੇ : ਉਸ ਨੂੰ। ਦੇਵਵਰ : ਹੇ ਮਹਾਨ ਪ੍ਰਭੂ। ਪ੍ਰਸੀਦ : ਰਹਿਮ ਕਰੋ। ਵਿਗਿਯ੍ਾਤੁਮ੍ : ਜਾਣਨਾ। ਇਚੱਛਾ ਅਮਿ : ਮੈਂ ਇੱਛਾ ਕਰਦਾ ਹਾਂ। ਭਗਵੰਤਮ੍ : ਉਸ ਨੂੰ। ਆਦਯ੍ਮ੍ : ਜੀਵ ਮੂਲ ਰੂਪ ਵਿੱਚ। ਨ : ਨਹੀਂ। ਹਿ : ਸੱਚਮੁੱਚ। ਪ੍ਰਜਾਨਾਮਿ : ਮੈਂ ਜਾਣਦਾ ਹਾਂ। ਪ੍ਰਵ੍ਰਤ੍ਤਿਮ੍ : ਕਰ ਰਿਹਾ। ਤਵ : ਆਪਣਾ।

**੦ ਸ਼ਲੋਕਾਰਥ :-** ਮੈਨੂੰ ਦੱਸੋ, ਕਿ ਉਗਰ ਰੂਪ ਵਾਲੇ ਆਪ ਕੌਣ ਹੋ ? ਹੇ ਦੇਵ ਸ਼੍ਰੇਸ਼ਠ ! ਆਪ ਨੂੰ ਮੇਰਾ ਨਮਸਕਾਰ ਹੈ। ਆਪ ਪ੍ਰਸੰਨ ਹੋਵੋ। ਆਦਿ ਸਰੂਪ ਤੋਂ ਲੈ ਕੇ ਮੈਂ ਭਲੀ ਭਾਂਤ ਚੰਗੀ ਤਰ੍ਹਾਂ ਆਪ ਨੂੰ ਜਾਣ ਲੈਣਾ ਚਾਹੁੰਦਾ ਹਾਂ, ਕਿਉਂਕਿ ਆਪ ਦੀ ਪ੍ਰਵਿਰਤੀ ਨੂੰ ਮੈਂ ਨਹੀਂ ਜਾਣਦਾ।

**ਪਦ-ਅਰਥ-ਵਿਸਥਾਰ :-** ੦ ਆ ਖ੍ਯਾਹਿ ਮੇ ਕਹ ਭਵਾਨ੍ ਉਗ੍ਰ ਰੂਪਹ ਮਨਹ ਅਸ੍ਤੁ ਤੇ ਦੇਵਵਰ ਪ੍-ਸੀਦ - ਆਪ ਦੇਵ ਰੂਪ ਤੇ ਉਗ੍ਰ ਰੂਪ ਧਾਰਣ ਕਰਨ ਵਾਲੇ ਕੌਣ ਹੋ ? ੦ ਅਰਜਨ ਨੇ ਭਗਵਾਨ ਦੇ ਉਗ੍ਰ ਰੂਪ ਨੂੰ ਦੇਖ ਕੇ ਨਮਸਕਾਰ ਕੀਤੀ। ਹੋਰ ਕਰਦੇ ਵੀ ਕੀ ? ਕਿਉਂਕਿ ਉਹ ਪੂਰੀ ਤਰ੍ਹਾਂ ਭਗਵਾਨ ਦੇ ਵਿਰਾਟ ਰੂਪ ਨੂੰ ਸਮਝਣ ਤੋਂ ਅਸਮੱਰਥ ਰਿਹਾ ਸੀ। ਪਰ ਭਗਵਾਨ ਆਪਣੀ ਜੀਭ ਨਾਲ ਸਾਰਿਆਂ ਨੂੰ ਆਪਣੇ ਮੂੰਹ ਵਿੱਚ ਲੈ ਕੇ ਚੱਟ ਰਹੇ ਹਨ। ਅਜਿਹੇ ਭਿਆਨਕ ਰੂਪ ਨੂੰ ਦੇਖ ਕੇ ਅਰਜਨ, ਭਗਵਾਨ ਨੂੰ ਪ੍ਰਸੰਨ ਹੋ ਜਾਣ ਲਈ ਪ੍ਰਾਰਥਨਾ ਕਰਦੇ ਹਨ। ੦ ਵਿਗ੍ਯ੍ਾਤੁਮਮ ਇੱਛਆਮਿ ਭਵੰਤਮ੍ ਅਧ੍ਯ੍ਮ੍ ਨ ਹਿ ਪ੍ਰਜਾ ਨਾਮਿ ਤਵ ਪ੍ਰਕ੍ਰਤਿਮ੍ - ਭਗਵਾਨ ਦਾ ਪਹਿਲਾ ਅਵਤਾਰ ਵਿਰਾਟ (ਸੰਸਾਰ) ਰੂਪ ਵਿੱਚ ਹੀ ਹੋਇਆ ਸੀ, ਏਸੇ ਲਈ ਅਰਜਨ ਭਗਵਾਨ ਨੂੰ ਆਦਿ ਨਾਰਾਇਣ ਕਹਿੰਦਾ ਹੈ ਤੇ ਦੱਸਦਾ ਹੈ ਕਿ ਉਹ ਆਪ ਨੂੰ ਸਪੱਸ਼ਟ ਰੂਪ ਵਿੱਚ ਨਹੀਂ ਜਾਣਦਾ। ਨਾ ਆਪ ਦੇ ਏਥੇ ਪ੍ਰਗਟ ਹੋਣ ਦੀ ਪ੍ਰਵਿਰਤੀ ਨੂੰ ਜਾਣਦਾ ਹਾਂ। ਆਪ ਕੌਣ ਹੋ, ਕੀ ਕਰਨਾ ਚਾਹੁੰਦੇ ਹੋ, ਕਿਰਪਾ ਕਰਕੇ ਸਪੱਸ਼ਟ ਰੂਪ ਤੋਂ ਦੱਸ ਦੇਵੋ। ਭਗਵਾਨ ਦੇ ਦੋਵੇਂ (ਪਹਿਲਾ ਤੇ ਇਹ) ਵਿਰਾਟ ਰੂਪ ਇੱਕ ਰੂਪ ਵਾਲੇ ਹਨ ਜਾਂ ਵੱਖ ਵੱਖ ਰੂਪ ਵਾਲੇ ? ਇਸ ਦਾ ਉੱਤਰ ਇਹ ਹੈ ਕਿ ਅਸਲ ਗੱਲ ਤਾਂ ਭਗਵਾਨ ਹੀ ਜਾਣਦਾ ਹੈ, ਪਰ ਲਗਦਾ ਹੈ ਕਿ ਅਰਜਨ ਨੇ ਜੋ ਵਿਰਾਟ ਰੂਪ ਦੇਖਿਆ ਸੀ, ਉਸ ਦੇ ਅੰਤਰਗਤ ਇਹ ਸੰਸਾਰ ਰੂਪੀ ਵਿਰਾਟ ਰੂਪ ਭੀ ਸੀ। ਭਗਵਾਨ ਤਾਂ ਸਰਵ-ਵਿਆਪੀ ਹਨ। ਸੰਸਾਰ ਦੇ ਅੰਤਰ ਤੇ ਸੰਸਾਰ ਤੋਂ ਬਾਹਰ ਵੀ ਵਿਆਪੀ ਹਨ। ਸੰਸਾਰ ਤਾਂ ਭਗਵਾਨ ਦੇ ਕਿਸੇ ਅੰਸ਼ ਵਿੰਚ ਹੀ ਹੈ। ਭਗਵਾਨ ਦਾ ਵਿਰਾਟ ਰੂਪ ਜੋ ਅਰਜਨ ਨੂੰ ਦਿਖਾਈ ਦਿੰਦਾ ਹੈ, ਉਸ ਵਿੱਚ ਸੰਸਾਰ ਭੀ ਹੈ।

**ਵਿਆਖਿਆ :-** ਪ੍ਰਭੂ ਦਾ ਜੋ ਰੂਪ ਸ਼ਾਂਤ ਸ਼ੋਭਾਮਈ ਆਕਰਸ਼ਕ ਤੇ ਸੁੰਦਰ ਹੁੰਦਾ ਹੈ, ਉਸ ਨੂੰ ਉਸ ਦੇ ਉਪਾਸਕ ਬਹੁਤ ਪਸੰਦ ਕਰਦੇ ਹਨ। ਪ੍ਰਭੂ ਪ੍ਰਤੀ ਇਸ ਤਰ੍ਹਾਂ ਦੀ ਸ਼ਰਧਾ ਭਗਤੀ ਪੂਜਾ ਹੈ। ਪਰ ਉਸ ਦਾ ਜੋ ਭਿਆਨਕ ਰੂਪ ਹੈ, ਉਸ ਦੇ ਉਪਾਸਕਾਂ ਦਾ ਧਿਆਨ ਤਾਂ ਖਿੱਚਦਾ ਹੈ ਪਰ ਇਹ ਖਿੱਚ ਹੋਰ ਤਰ੍ਹਾਂ ਦੀ ਹੁੰਦੀ ਹੈ। ਅਸਲ ਪ੍ਰਭੂ ਦਾ ਸ਼ਰਧਾਲੂ ਉਹ ਹੈ, ਜੋ ਪ੍ਰਭੂ ਦੇ ਸ਼ੋਭਾਮਈ ਸੁੰਦਰ ਸਰੂਪ ਅਤੇ ਉਸ ਦੇ ਭਿਆਨਕ ਡਰਾਵਨੇ ਸਰੂਪ ਨੂੰ ਬੜੀ ਸ਼ਰਧਾ ਭਗਤੀ ਭਾਵਨਾ ਨਾਲ ਵੇਖਦਾ ਹੈ। ਜੇਕਰ ਅਸੀਂ ਡਰ ਕੇ ਸਹਿ ਕੇ ਪੂਜਾ ਅਰਾਧਨਾ ਕਰਦੇ ਹਾਂ, ਡਰ ਤਾਂ ਦੂਰ ਹੋ ਜਾਂਦਾ ਹੈ ਪਰ ਅਰਜਨ ਸਾਧਾਰਨ ਭਗਤਾਂ ਵਾਂਗ ਇੰਜ ਕਰਨ ਨੂੰ ਭੀ ਤਿਆਰ ਨਹੀਂ ਹੈ, ਕਿ ਉਹ ਪ੍ਰਭੂ ਦੇ ਭਿਆਨਕ ਸਰੂਪ ਦੀ ਵੀ ਉਪਾਸਨਾ ਕਰੇ। ਅਰਜਨ ਨੇ ਇਹ ਤਾਂ ਅਨੁਭਵ ਕਰ ਲਿਆ ਹੈ ਕਿ ਈਸ਼ਵਰ ਹਰ ਥਾਂ ਵਿਰਾਜਮਾਨ ਹੈ। ਪਰ ਹਰ ਵਸਤੂ ਵਿੱਚ ਕੀ ਸਾਰੀਆਂ ਅਵੱਸਥਾਵਾਂ ਸ਼ਾਮਲ ਹਨ ? ਉਸ ਨੂੰ ਇਸ ਗੱਲ ਦਾ ਪਤਾ ਨਹੀਂ ਸੀ ਤੇ ਉਸ ਲਈ ਇਹ ਜਾਣਨਾ ਅਸੰਭਵ ਸੀ। ਇੱਕ ਆਦਮੀ ਤੇ ਉਸ ਦੀਆਂ ਸਰਗਰਮੀਆਂ ਨੂੰ ਆਪਸ ਵਿੱਚ ਜੋੜ ਲੈਂਦੇ ਹਾਂ। ਕਿਸੇ ਆਦਮੀ ਨੂੰ ਜੇਕਰ ਅਸੀਂ ਜਾਣਨਾ ਸਮਝਣਾ ਹੋਵੇ ਤਾਂ ਉਸ ਦੀਆਂ ਗਤੀਵਿਧੀਆਂ ਸੰਬੰਧੀ ਜਾਣਨਾ ਬਹੁਤ ਜ਼ਰੂਰੀ ਹੈ। ਏਸੇ ਤਰ੍ਹਾਂ ਜੇਕਰ ਅਸੀਂ ਪ੍ਰਭੂ ਨੂੰ ਸਮਝਣਾ ਤੇ ਜਾਣ ਲੈਣਾ ਹੈ ਤਾਂ ਸਾਨੂੰ ਇਹ ਜਾਣ ਲੈਣਾ ਜ਼ਰੂਰੀ ਹੈ ਕਿ ਉਹ (ਪ੍ਰਭੂ) ਕਰ ਕੀ ਰਿਹਾ ਹੈ ? ਅਰਜਨ ਵੀ ਵਾਰ ਵਾਰ ਇਹੋ ਬੇਨਤੀ ਕਰਦਾ ਹੈ ਕਿ ਸ਼੍ਰੀ ਭਗਵਾਨ ਉਸ ਨੂੰ ਇਹ ਤਾਂ ਦੱਸ ਦੇਣ ਕਿ ਉਹ ਕਰ ਕੀ ਰਹੇ ਹਨ ? ਸ਼੍ਰੀ ਪ੍ਰਭੂ ਆਪਣੇ ਮੰਤਵ ਨੂੰ ਇੰਜ ਅਭਿਵਿਅਕਤ ਕਰ ਰਹੇ ਹਨ।

✪ ✪ ✪

**11.32 ਸ਼ਲੋਕ :**

**ਸ਼੍ਰੀ ਭਗਵਾਨ-ਓਵਾਚ** *श्री भगवानुवाच*

*कालः अस्-मि लोक-क्षय-कृत् प्र-वृद्धः, लोकान् सम्-आ-हर्तुम् इह प्र-वृत्-तः।*
*ऋते अपि त्वाम् न भवि-सयन्ति सर्वे, ये अव-स्थिताः प्रत्यनीकेषु योधाः॥*

***ਕਾਲਹ ਅਸ੍ਮਿ ਲੋਕ ਅਕ੍ਸ਼ਯ ਕ੍ਰਤ੍ ਪ੍ਰਵ੍ਰਦ੍ਧ੍ਯਹ, ਲੋਕਾਨ੍ ਸਮ੍ ਆ ਹਤੁਰ੍ਮ ਇਹ ਪ੍ਰਵ੍ਰਤ੍ ਤਹ।***
***ਤਰ੍ਤਿ ਅਪਿ ਤ੍ਵਾਮ੍ ਨ ਭਵਿ ਸ੍ਯੰਨਿਤ ਸਰ੍ਵੇ, ਯੇ ਅਵਸ੍ਥਿਤਾਹ ਪ੍ਰਤ੍ਯਨੀਕੇਸ਼ੁ ਯੋਧਾਹ॥***

**੦ ਸ਼ਬਦ ਅਰਥ :-** ਸ਼੍ਰੀ ਭਗਵਾਨ ਓਵਾਚ : ਸ਼੍ਰੀ ਭਗਵਾਨ ਬੋਲੇ। ਕਾਲਹ : ਸਮਾਂ, ਕਾਲ। ਅਸ੍ਮਿ : ਮੈਂ ਹਾਂ। ਲੋਕ ਅਕ੍ਸ਼ਯਕ੍ਰਤੁ : ਸੰਸਾਰ ਤਬਾਹ ਹੋ ਰਿਹਾ ਹੈ। ਪ੍ਰਵ੍ਧ੍ਯਹ : ਸ਼ਕਤੀਸ਼ਾਲੀ। ਲੋਕਾਨ੍ : ਲੋਕ। ਸਮੁਆਹਤੁਰ੍ਮ : ਤਬਾਹ ਕਰਨਾ। ਇਹ : ਏਥੇ। ਪ੍ਰਵ੍ਰਤ੍ ਤਹ :

ਰੁੱਝੇ ਹੋਏ। ਤਰਿਤੀ : ਬਿਨਾਂ। ਨ : ਨਹੀਂ। ਅਪਿ : ਭੀ। ਤ੍ਵਾਮ੍ : ਓਸ ਨੂੰ। ਭਵਿ ਸ੍ਯੰਨਿਤ : ਸ਼ਿੰਗਾਰਨ। ਯੇ : ਇਹ। ਅਵਸਿ੍ਥਤਾਹ : ਖੜ੍ਹੇ ਹਨ। ਪ੍ਰਤ੍ਯਨੀਕੇਸ਼ੁ : ਦੁਸ਼ਮਨ ਦੀਆਂ ਫੌਜਾਂ। ਯੋਧਾਹ : ਯੋਧੇ।

੦ **ਸ਼ਲੋਕਾਰਥ :-** ਸ਼੍ਰੀ ਭਗਵਾਨ ਬੋਲੇ, 'ਮੈਂ ਲੋਕਾਂ (ਸੰਸਾਰ) ਦੀ ਤਬਾਹੀ ਕਰਨ ਵਾਲਾ ਅਤਿ ਅਧਿਕ ਵਧਿਆ ਹੋਇਆ ਕਾਲ ਹਾਂ। ਏਥੇ ਲੋਕਾਂ ਦਾ ਸੰਘਾਰ ਕਰਨ ਵਾਸਤੇ ਰੁਝਿਆ ਹੋਇਆ ਹਾਂ। ਜੋ ਯੋਧਾ ਗਣ ਵਿਰੋਧੀਆਂ ਦੀਆਂ ਫੌਜਾਂ ਵਿੱਚ ਹਨ, ਉਹ ਸਾਰੇ ਤੇਰੇ ਬਿਨਾਂ ਭੀ ਨਹੀਂ ਰਹਿਣਗੇ (ਭਾਵ ਜੇ ਤੂੰ ਯੁੱਧ ਨਾ ਵੀ ਕੀਤਾ ਤਾਂ ਵੀ ਉਹ ਨਾਸ਼ ਹੋ ਜਾਣਗੇ।)

**ਪਦ-ਅਰਥ-ਵਿਸਥਾਰ :-** ੦ ਕਾਲਹ ਅਸ੍ਮਿ ਲੋਕ ਅਕ੍ਸ਼੍ਯ ਕ੍ਰਤ੍ਮ ਪ੍ਰਵ੍ਦ੍ਧ੍ਯਹ – ਪਹਿਲੇ ਪ੍ਰਸ਼ਨ ਰਾਹੀਂ ਅਰਜਨ ਨੇ ਪੁੱਛਿਆ ਸੀ ਕਿ ਆਪ ਉਗ੍ਰ ਰੂਪ ਵਾਲੇ ਕੌਣ ਹੋ ? ਉੱਤਰ ਵਿੱਚ ਭਗਵਾਨ ਨੇ 'ਮੈਂ ਸੰਪੂਰਣ ਲੋਕਾਂ ਦਾ ਨਾਸ਼ ਕਰਨ ਵਾਲਾ ਬਹੁਤ ਹੀ ਭਿਅੰਕਰ ਰੂਪ ਤੋਂ ਵਧਿਆ ਹੋਇਆ ਕਾਲ ਹਾਂ। ੦ ਲੋਕਾਨ੍ ਸਮ੍ ਹਰ੍ਤੁਮ੍ ਇਹ ਪ੍ਰਵ੍ਤ੍ ਤਹ – ਅਰਜਨ ਨੇ ਭਗਵਾਨ ਦੀਆਂ ਪ੍ਰਵਿਰਤੀਆਂ ਸੰਬੰਧੀ ਪੁੱਛਿਆ ਸੀ ਤੇ ਕਿਹਾ ਸੀ ਕਿ ਆਪ ਕੀ ਕਰਨ ਆਏ ਹੋ ? ਉੱਤਰ ਵਿੱਚ ਭਗਵਾਨ ਕਹਿੰਦੇ ਹਨ – 'ਮੈਂ ਇਸ ਸਮੇਂ ਦੋਵੇਂ ਸੈਨਾਵਾਂ ਦਾ ਸੰਹਾਰ ਕਰਨ ਆਇਆ ਹਾਂ। ੦ ਤਰੀਤੇ ਅਪਿ ਤ੍ਵਾਮ੍ਨ ਭਵਿ ਸ੍ਯੰਤਿ ਸਰ੍ਵੇ, ਯੇ ਅਵ ਸਿ੍ਥਤਾਹ ਪ੍ਰਤ੍ਯਨੀਕੇਸ਼ੁ ਯੋਧਾਹ – 'ਤੂੰ ਪਹਿਲਾ ਕਿਹਾ ਸੀ ਕਿ ਮੈਂ ਯੁੱਧ ਨਹੀਂ ਕਰਾਂਗਾ (2.09) ਫਿਰ ਇਹ ਪ੍ਰਤੀਪੱਖ ਕੀ ਤੇਰੇ ਯੁੱਧ ਕੀਤੇ ਬਿਨਾਂ ਨਹੀਂ ਮਰਨਗੇ ? ਤੇਰੇ ਯੁੱਧ ਕਰਨ ਨਾ ਕਰਨ ਵਿੱਚ ਕੋਈ ਫਰਕ ਨਹੀਂ ਪੈਂਦਾ। ਮੈਂ ਹੀ ਸਾਰਿਆਂ ਦਾ ਸੰਹਾਰ ਕਰਨ ਲਈ ਆਇਆ ਹਾਂ। ਤੂੰ ਇਹ ਗੱਲ ਮੇਰੇ ਵਿਰਾਟ ਰੂਪ 'ਚੋਂ ਦੇਖ ਲਈ ਹੈ। ਤੇਰੇ ਪੱਖ ਤੇ ਵਿਪੱਖ ਦੀਆਂ ਦੀਆਂ ਸੈਨਾਵਾਂ ਮੇਰੇ ਭਿਅੰਕਰ ਮੁੱਖ ਵਿੱਚ ਪ੍ਰਵਿਸ਼ਟ ਹੋ ਰਹੀਆਂ ਹਨ। ਜੇਕਰ ਅਰਜਨ ਯੁੱਧ ਕਰਦਾ ਤੇ ਪ੍ਰਤਿਪੱਖ ਨੂੰ ਹੀ ਮਾਰਦਾ ਤੇ ਜੇ ਯੁੱਧ ਨਹੀਂ ਕਰਦਾ ਤਾਂ ਪ੍ਰਤਿਪੱਖੀਆਂ ਨੂੰ ਨਹੀਂ ਮਾਰਦਾ। ਭਗਵਾਨ ਦਾ ਕਹਿਣਾ ਹੈ ਕਿ ਤੇਰੇ ਮਾਰੇ ਬਿਨਾਂ ਭੀ ਇਸ ਯੁੱਧ ਦੇ, ਇਹ ਪ੍ਰਤਿਪੱਖੀ ਨਹੀਂ ਬਚਣਗੇ, ਕਿਉਂਕਿ ਮੈਂ ਕਾਲ ਰੂਪ ਵਿੱਚ ਸਭ ਨੂੰ ਹੀ ਖਾ ਜਾਵਾਂਗਾ। ਇਨ੍ਹਾਂ ਸਾਰਿਆਂ ਦਾ ਸੰਹਾਰ ਤਾਂ ਹੋਣ ਵਾਲਾ ਹੀ ਹੈ, ਤੂੰ ਆਪਣੇ ਯੁੱਧ ਰੂਪ ਕਰਤੱਵ ਦਾ ਪਾਲਣ ਕਰ। ਭਾਵ ਇਹ ਹੈ ਕਿ ਜਿਨ੍ਹਾਂ ਯੋਧਾਵਾਂ ਨੂੰ ਤੂੰ ਮਾਰ ਸਕਦਾ ਏਂ, ਇਹ ਸਾਰੇ ਤੇਰੇ ਮਾਰੇ ਬਿਨਾਂ ਹੀ ਮਰ ਜਾਣਗੇ। ਜਿੰਨ੍ਹਾਂ ਨੂੰ ਤੂੰ ਅੱਗੇ ਮਾਰੇਂਗਾ, ਉਹ ਤਾਂ ਮੇਰੇ ਰਾਹੀਂ ਪਹਿਲਾਂ ਹੀ ਮਾਰੇ ਜਾ ਚੁੱਕੇ ਹਨ।

**ਵਿਆਖਿਆ :-** ਭਾਵੇਂ ਸ਼੍ਰੀ ਕ੍ਰਿਸ਼ਨ ਤੇ ਅਰਜਨ ਇੱਕ ਦੂਜੇ ਨਾਲ ਬਹੁਤ ਲੰਮੇ ਸਮੇਂ ਤੋਂ ਰਹਿ ਰਹੇ ਸਨ। ਜੀਵਨ ਭਰ ਦਾ ਸਾਥ ਸੀ। ਪਰ ਅਰਜਨ ਅਜੇ ਤੱਕ ਸ਼੍ਰੀ ਕ੍ਰਿਸ਼ਨ ਭਗਵਾਨ ਨੂੰ ਪੂਰੀ ਤਰ੍ਹਾਂ ਜਾਣਨ ਸਮਝਣ ਤੋਂ ਅਸਮਰਥ ਸੀ। ਜੋ ਕੁੱਝ ਉਹ ਪ੍ਰਭੂ ਬਾਰੇ ਜਾਣਨਾ ਚਾਹੁੰਦਾ ਸੀ, ਅਜੇ ਬਹੁਤ ਕੁੱਝ ਬਾਕੀ ਸੀ। ਫਿਰ ਸਵਾਲ ਉੱਠ ਖੜ੍ਹਾ ਹੁੰਦਾ ਹੈ, 'ਮੈਨੂੰ ਕਿਰਪਾ ਕਰਕੇ ਦੱਸੋ ਕਿ ਆਪ ਕੌਣ ਹੋ ?' ਉੱਤਰ ਵਿੱਚ ਸ਼੍ਰੀ ਕ੍ਰਿਸ਼ਨ ਕਹਿੰਦੇ ਹਨ ਕਿ, 'ਮੈਂ ਇਸ ਸੰਸਾਰ ਨੂੰ ਤਬਾਹ ਕਰਨ ਵਾਲਾ ਕਾਲ ਹਾਂ।' ਇਹ ਇੱਕ ਪਰਿਭਾਸ਼ਾ ਹੈ, ਪ੍ਰਭੂ ਦੀਆਂ ਅਨੇਕਾਂ ਪਰਿਭਾਸ਼ਾਵਾਂ ਵਿੱਚੋਂ, ਜੋ ਪ੍ਰਭੂ ਨੇ ਸ਼੍ਰੀ ਅਰਜਨ ਦੇ ਪ੍ਰਸ਼ਨ ਦੇ ਉੱਤਰ ਵਿੱਚ ਕਹੀ ਹੈ। ਇਸ ਨੂੰ ਮਹਾਂਕਾਲ ਵੀ ਕਹਿੰਦੇ ਹਨ। ਇਹ ਉੱਤਰ ਪ੍ਰਾਪਤ ਕਰਕੇ ਅਰਜਨ ਦੇ ਮਨ ਦੀਆਂ ਅਨੇਕਾਂ ਗੁੰਝਲਾਂ ਖੁੱਲ੍ਹ ਜਾਂਦੀਆਂ ਹਨ। ਸਮੇਂ ਦੇ ਮੂੰਹ ਵਿੱਚ ਸਾਰੀਆਂ ਘਟਨਾਵਾਂ ਅਲੋਪ ਹੋ ਜਾਂਦੀਆਂ ਹਨ। ਹੌਲੇ ਹੌਲੇ ਸਮਾਂ ਹਰ ਵਸਤੂ ਨੂੰ ਆਪਣੇ ਅੰਦਰ ਸਮੇਟ ਲੈਂਦਾ ਹੈ। ਇਹ ਸਮਾਂ ਹੈ, ਫਿਰ ਜਦੋਂ ਸਾਰੀਆਂ ਘਟਨਾਵਾਂ ਦੀ ਗਿਣਤੀ ਮਿਣਤੀ ਕਰਦਾ ਹੈ। ਜਿਵੇਂ ਆਕਾਸ਼ ਵਿੱਚ ਅਨੇਕ ਪ੍ਰਕਾਰ ਦੀਆਂ ਅਦਭੁੱਤ ਵਸਤਾਂ ਹੁੰਦੀਆਂ ਹਨ, ਏਸੇ ਤਰ੍ਹਾਂ ਸਮੇਂ ਦੀ ਕੁੱਖ ਵਿੱਚ ਸਾਰੀਆਂ ਘਟਨਾਵਾਂ ਤੇ ਉਨ੍ਹਾਂ ਦੇ ਕਾਰਨ ਪਏ ਹੁੰਦੇ ਹਨ। ਜਿਵੇਂ ਪਹਾੜ ਤੋਂ ਹੇਠਾਂ ਖੁੱਲ੍ਹੇ ਮੈਦਾਨ ਵਿੱਚ ਆ ਜਾਣ ਤੋਂ ਪਹਿਲਾਂ ਯਾਤਰੀ ਨੂੰ ਉੱਚੇ ਨੀਵੇਂ ਰਾਹ 'ਤੇ ਚੱਲਣਾ ਪੈਂਦਾ ਹੈ, ਏਸੇ ਤਰ੍ਹਾਂ ਅਸੀਮ ਬੇਅੰਤ ਸਮੇਂ ਦੀ ਕੁੱਖ ਅੰਦਰ ਸਾਰੀਆਂ ਘਟਨਾਵਾਂ ਅਲੋਪ ਹੋ ਜਾਂਦੀਆਂ ਹਨ। ਏਸੇ ਲਈ ਸਮਾਂ ਈਸ਼ਵਰ ਹੈ, ਅਰਜਨ ਡਰਿਆ ਡਰਿਆ ਜਗਿਆਸਾ ਅਵੱਸਥਾ ਵਿੱਚ ਕਹਿੰਦਾ ਹੈ, 'ਮੈਨੂੰ ਆਪਦੇ ਉਦੇਸ਼ਾਂ ਦਾ ਹੀ ਪਤਾ ਨਹੀਂ ਹੈ ?" ਪ੍ਰਭੂ ਏਸ ਭੇਦ ਨਾਲ ਤਾਂ ਵਿਚਰਦਾ ਹੋਇਆ ਇਹ ਫਰਮਾਨ ਕਰਦਾ ਹੈ, ਕਿ ਉਹ ਸਾਰੇ ਸੰਸਾਰ ਦਾ ਹੂੰਝਾ ਫੇਰਨ ਵਾਲਾ ਹੈ। ਮੌਤ ਅਸਲ ਵਿੱਚ ਹਰ ਸਮੇਂ ਹਰ ਇੱਕ ਲਈ ਜ਼ਰੂਰੀ ਹੈ। ਜਦੋਂ ਚਾਰੇ ਪਾਸੇ ਮੌਤ ਹੁੰਦੀ ਹੈ ਤਾਂ ਇਹ ਪ੍ਰਕ੍ਰਿਤੀ ਦਾ ਕਾਨੂੰਨ ਹੁੰਦਾ ਹੈ ਪਰ ਜਦੋਂ ਇਹ ਸਮੂਹਿਕ ਰੂਪ ਵਿੱਚ ਆ ਜਾਂਦੀ ਹੈ ਤਾਂ ਇਸ ਨੂੰ ਬਿਪਤਾ ਅਨੱਰਥ ਉਥਲ ਪੁਥਲ ਤੇ ਵਿਨਾਸ਼ ਦੇ ਰੂਪ ਵਿੱਚ ਵੇਖਦੇ ਹਾਂ। ਪ੍ਰਭੂ ਦੋਵਾਂ ਤਰ੍ਹਾਂ ਨਾਲ ਏਸ ਸਤਿਆਨਾਸ਼ ਦਾ ਕਾਰਜ ਕਰਦੇ ਹਨ। ਬਹੁਤ ਹੀ ਸਖ਼ਤੀ ਨਾਲ ਅੰਤ ਸਮੂਹਿਕ ਰੂਪ ਵਿੱਚ, ਵਧੇਰੇ ਮਾਤਰਾ ਵਿੱਚ ਅਤੇ ਬਹੁਤ ਹੀ ਉਤੇਜਿਤ ਅਵੱਸਥਾ ਵਿੱਚ। ਮਹਾਂਭਾਰਤ ਦਾ ਯੁੱਧ, ਮਾਨਵਤਾ ਦੀ ਬਹੁਤ ਹੀ ਵਿਕਰਾਲ ਅਤੇ ਵਧੇਰੇ ਮਾਤਰਾ ਵਿੱਚ ਤਬਾਹੀ ਦਾ ਸਬੂਤ ਹੈ। ਜਦੋਂ ਵੀ ਵਿਨਾਸ਼ਕਾਰੀ ਦੀ ਲੋੜ ਪੈਂਦੀ ਹੈ, ਪ੍ਰਭੂ ਹੀ ਉਸ ਨੂੰ ਸਿਰੇ ਚਾੜ੍ਹਦੇ ਹਨ। ਉਹ ਵਿਅਕਤੀ ਹੀ ਸੱਚਮੁੱਚ ਪ੍ਰਭੂ ਨੂੰ ਵਧੇਰੇ ਪਿਆਰ ਕਰਦੇ ਹਨ, ਜਿਹੜੇ ਪ੍ਰਭੂ ਦੇ ਵਿਨਾਸ਼ਕਾਰੀ ਕਾਰਜਾਂ ਨੂੰ (ਭਾਵੇਂ ਉਹ ਛੋਟੇ ਹੋਣ ਜਾਂ ਵੱਡੇ ਹੋਣ) ਸਵੀਕਾਰ ਕਰਦੇ ਹਨ। ਪ੍ਰਭੂ ਦੇ ਕਾਰਜ ਖੇਤਰਾਂ ਦੇ ਗਿਆਤਾ ਤੋਂ ਵੱਧ ਹੋਰ ਕੋਈ ਵਿਕਰਾਲ ਨਹੀਂ ਹੋ ਸਕਦਾ। ਅਰਜਨ ਹੁਣ ਸਮਝਣ ਲੱਗਾ ਹੈ ਕਿ ਭੀਸ਼ਮ, ਦਰੋਣਾ ਅਤੇ ਕਰਣ ਦੀ ਵਿਨਾਸ਼ਕਾਰੀ ਅਟੱਲ ਹੈ। ਉਹ ਜਿਹੜਾ ਇਨ੍ਹਾਂ ਦੀ ਮੌਤ ਦਾ ਕਾਰਨ ਨਹੀਂ ਸੀ ਬਣਨਾ ਚਾਹੁੰਦਾ। ਹੁਣ ਅਨੁਭਵ ਕਰਦਾ ਹੈ, ਕਿ ਪ੍ਰਭੂ ਦੀ ਮਰਜ਼ੀ ਦੇ ਵਿਰੁੱਧ ਕੋਈ ਵੀ ਨਹੀਂ ਜਾ ਸਕਦਾ। ਅਰਜਨ ਦਾ ਕਰਣ ਤੋਂ ਬਦਲਾ ਲੈਣ ਲਈ ਰਜ਼ਾਮੰਦ ਹੋਣ ਦੀ ਪ੍ਰਕਿਰਿਆ ਭਾਵੇਂ ਉਸ ਦੀ ਨਿੱਜੀ ਚੋਭ ਹੈ। ਹੁਣ ਇਹ ਪੱਕਾ ਹੋ ਗਿਆ ਸੀ ਕਿ ਇਹ ਸ਼ਕਤੀਸ਼ਾਲੀ ਯੋਧੇ ਆਪਣੇ ਆਪ ਵਿਨਾਸ਼ ਹੋ ਰਹੇ ਹਨ। ਫਿਰ ਉਹ ਆਪ ਇਸ ਵਿਨਾਸ਼ਕਾਰੀ ਕਾਰਜਾਂ ਵਿੱਚ ਕਿਉਂ ਆਪਣੇ ਆਪ ਨੂੰ ਪਾਵੇ ?

✪ ✪ ✪

**11.33 ਸ਼ਲੋਕ :**

*तस्मात् त्वम् उद्-तिष्ठ यशः लभ-स्व, जि-त्वा शत्रून् भुङ्क्ष्व राज्यम् सम्-ऋद्धम्।*
*मया एव एते नि-हन्-ताः पूर्वम् एव, निमित्त-मात्रम् भव सव्य-साचिन्॥*

***ਤਸ੍ਮਾਤ੍ ਤ੍ਵਮ੍ ਓਦ੍ਤਿਸ਼੍ਟ ਯਸ਼ਹ ਲਭਸ੍ਵ, ਜਿਤ੍ਵਾ ਸ਼ਤ੍ਰੂਨ੍ ਭੁੰਕ੍ਸ਼੍ਵ ਰਾਜ੍ਯਮ੍ ਸਮ੍ਰੁਦ੍ਧਮ੍।***
***ਮਯਾ ਏਵ ਇਤੇ ਨਿਹਨ੍ਤਾਹ ਪੂਰ੍ਵਮ੍ ਏਵ, ਨਿਮਿੱਤ ਮਾਤ੍ਰਮ ਭਵ ਸਵ੍ਯਸਾ ਚਿਨ੍॥***

੦ **ਸ਼ਬਦ ਅਰਥ :-** ਤਸ੍ਮਾਤ੍ : ਇਸ ਲਈ। ਤ੍ਵਮ੍ : ਆਪਦਾ। ਉਦ੍ਤਿਸ਼੍ਠ : ਖੜ੍ਹੇ ਹੋਣਾ। ਯਸ਼ਹ : ਵਡਿਆਈ। ਲਭਸ਼੍ਵ : ਪ੍ਰਾਪਤ ਕਰਨਾ। ਜਿੱਤ੍ਵਾ : ਜਿੱਤ ਚੁੱਕਾ ਹੈ। ਸ਼ਤ੍ਰਨ੍ : ਦੁਸ਼ਮਨ। ਭੂੰਕਸ਼੍ਵ : ਆਨੰਦ ਲੈਣਾ। ਰਾਜਯਮ੍ : ਰਾਜ। ਸਮੁਸ੍ਮ੍ਰਦ੍ਧਮ : ਲਾਸਾਨੀ, ਅਨੂਠਾ, ਅਦੁੱਤੀ। ਮਯਾ : ਮੇਰੇ ਵੱਲੋਂ। ਏਵ : ਭੀ। ਇਤੇ : ਵੀ। ਨਿਹਨ੍ਤਾਹ : ਕਤਲ ਕੀਤਾ ਗਿਆ ਹੈ। ਪੂਰ੍ਵਮ੍ : ਪਹਿਲਾਂ ਹੀ। ਏਵ : ਭੀ। ਨਿਮਿੱਤ ਮਾਤ੍ਰਮ : ਕੇਵਲ ਹੱਥ ਠੋਕਾ, ਕੱਠਪੁਤਲੀ। ਭਵ : ਹੋਣਾ। ਸਵ੍ਯਸਾਚਿਨ੍ : ਖਬਚੂ।

੦ **ਸ਼ਲੋਕਾਰਥ :-** ਇਸ ਲਈ ਤੂੰ ਉੱਠ। ਯਸ਼ ਨੂੰ ਪ੍ਰਾਪਤ ਕਰ, ਅਤੇ ਦੁਸ਼ਮਨਾਂ ਨੂੰ ਜਿੱਤ ਕੇ ਸਮਰਿੱਧੀ ਸੰਪੰਨ ਰਾਜ ਨੂੰ ਭੋਗ। ਇਹ

(ਸਾਰੇ ਬੀਰ) ਮੇਰੇ ਵੱਲੋਂ ਪਹਿਲਾਂ ਹੀ ਮਾਰ ਦਿੱਤੇ ਗਏ ਹਨ। ਹੇ ਸਵਯਾਸਾਚਿਨ! ਤੂੰ ਤਾਂ ਕੇਵਲ ਬਾਹਰ ਵਿਖਾਈ ਦੇਣ ਵਾਲਾ ਕਾਰਨ ਏਂ (ਜਿਵੇਂ ਕੋਈ ਕਠਪੁਤਲਾ ਹੋਵੇ)

**ਪਦ-ਅਰਥ-ਵਿਸਥਾਰ :-** ੦ ਤਸ੍ਮਾਤ੍ ਤ੍ਵਮ੍ ਉਦ੍ ਤ੍ਰਿਸ਼ਟ ਯਸ਼ਹ ਲਭਸ੍ਵ – 'ਹੇ ਅਰਜਨ! ਜਦ ਤੈਨੂੰ ਪਤਾ ਲੱਗ ਗਿਆ ਹੈ ਕਿ ਇਹ ਪ੍ਰਤਿ ਪੱਖੀ ਤੇਰੇ ਮਾਰੇ ਬਿਨਾਂ ਹੀ ਮਰ ਜਾਣਗੇ ਤਾਂ ਤੂੰ ਯੁੱਧ ਕਰਨ ਲਈ ਤਿਆਰ ਹੋ। ਯੁੱਧ ਕਰਕੇ ਮੁਫ਼ਤ ਵਿੱਚ ਹੀ ਯਸ਼ ਪ੍ਰਾਪਤ ਕਰ ਲੈ। ਹੋਣਹਾਰ ਹੋ ਕੇ ਹੀ ਰਹਿੰਦੀ ਹੈ। ੦ ਯਸ਼ ਲਭਸ੍ਵ ਦਾ ਇਹ ਅਰਥ ਨਹੀਂ ਕਿ ਯਸ਼ ਦੀ ਪ੍ਰਾਪਤੀ ਹੋਣ ਕਾਰਨ ਤੂੰ ਫੁੱਲ ਜਾਵੇਂ ? ਇਹ ਠੀਕ ਨਹੀਂ। ਪ੍ਰਾਪਤ ਯਸ ਨੂੰ ਜੇਕਰ ਤੂੰ ਪੁਰਸਾਰਥ ਮੰਨਕੇ ਰਾਜ਼ੀ ਹੋ ਜਾਵੇਂਗਾ ਤਾਂ ਤੂੰ ਫਲ ਨਾਲ ਬੰਨ੍ਹਿਆਂ ਜਾਵੇਂਗਾ। (5.12) ਭਾਵ ਇਹ ਕਿ ਲਾਭ ਹਾਨੀ ਯਸ – ਅਪਯਸ਼ ਸਭ ਪ੍ਰਭੂ ਦੇ ਹੱਥ ਵਿੱਚ ਹੈ। ਮਨੁੱਖ ਇਨ੍ਹਾਂ ਦੇ ਨਾਲ ਸੰਬੰਧ ਨਾ ਜੋੜੇ। ਇਹ ਤਾਂ ਹੋਣਹਾਰ ਹਨ। ੦ ਜਿਤ੍ਵਾ ਸ਼ਤ੍ਰਨ੍ ਭੁੰਕ੍ਸ਼੍ਵ ਰਾਜ੍ਯਮ੍ ਸਮ੍ਰਧਮ੍ – ਖੁਸ਼ਹਾਲ ਰਾਜ ਵਿੱਚ ਦੋ ਗੱਲਾਂ ਹੁੰਦੀਆਂ ਹਨ। 1. ਉਸ ਵਿੱਚ ਰਾਜ ਦਾ ਵਿਰੋਧੀ ਸ਼ਤਰੂ ਕੋਈ ਨਾ ਹੋਵੇ 2. ਪਰਜਾ ਕੋਲ ਖੂਬ ਧਨ ਸੰਪਤੀ ਹੋਵੇ, ਹਾਥੀ ਘੋੜੇ ਗਊਆਂ ਖੇਤ, ਜਲ ਭੰਡਾਰ, ਭਰਪੂਰ ਅੰਨ ਭੰਡਾਰ। ਅਜਿਹੇ ਰਾਜ ਨੂੰ ਜੋ ਖੁਸ਼ਹਾਲ ਹੋਵੇ – ਤੂੰ ਪ੍ਰਾਪਤ ਕਰ ਲਵੇਂ। ੦ ਮਯਾ ਏਵ ਏਤੇ ਨ ਹਿਨ੍ਤਾਹ ਪੂਰਵਮ੍ ਏਵ – ਯਸ਼ ਤੇ ਰਾਜ ਦੀ ਪ੍ਰਾਪਤੀ ਤੇਰੇ ਲਈ ਸੰਭਵ ਹੈ, ਕਿਉਂਕਿ ਏਥੇ ਜਿੰਨੇ ਵੀ ਯੋਧੇ ਹਨ ਉਨ੍ਹਾਂ ਸਾਰਿਆਂ ਪ੍ਰਤਿਪੱਖੀਆਂ ਦੀ ਉਮਰ ਖ਼ਤਮ ਹੋ ਚੁੱਕੀ ਹੈ। ਕਾਲ ਰੂਪ ਮੇਰੇ ਰਾਹੀਂ ਉਹ ਤਾਂ ਪਹਿਲਾਂ ਹੀ ਮਾਰੇ ਜਾ ਚੁੱਕੇ ਹਨ। ੦ ਨਿਮਿਤ ਮਾਤ੍ਰਮ੍ ਭਵ ਸਵ੍ਯ ਸਾਚਿਨ੍ – ਖੱਬੇ ਹੱਥ ਵਿੱਚ ਬਾਣ ਚਲਾਉਣ ਦੇ ਕਾਰਣ, ਅਰਥਾਤ ਖੱਬੇ ਸੱਜੇ ਦੋਵਾਂ ਹੱਥਾਂ ਵਿੱਚ ਬਾਣ ਚਲਾਉਣ ਦੇ ਕਾਰਨ ਅਰਜਨ ਦਾ ਨਾਂ 'ਸਵ੍ਯ ਸਾਚਿਨ੍' ਸੀ। ਏਸੇ ਲਈ ਭਗਵਾਨ ਅਰਜਨ ਨੂੰ ਏਸੇ ਨਾਂ ਨਾਲ ਸੰਬੋਧਿਨ ਕਰਦੇ ਹਨ ਕਿ ਤੂੰ ਦੋਵਾਂ ਹੱਥਾਂ ਨਾਲ ਬਾਣ ਚਲਾ, ਯੁੱਧ ਵਿੱਚ ਆਪਣੀ ਪੂਰੀ ਸ਼ਕਤੀ ਲਾ ਦੇ। ਵਿਜੇ ਜਾਂ ਦੁਸ਼ਮਨਾਂ ਨੂੰ ਮਾਰਨ ਦਾ ਅਭਿਮਾਨ ਨਹੀਂ ਕਰਨਾ। ਮਾਰੇ ਤਾਂ ਸਾਰੇ ਪਹਿਲਾਂ ਹੀ ਗਏ ਹਨ। ਤੈਨੂੰ ਅਵਿਨਾਸ਼ੀ ਪਦ ਦੀ ਪ੍ਰਾਪਤੀ ਮੇਰੀ ਕਿਰਪਾ ਨਾਲ ਹੋਵੇਗੀ। ੦ ਪਰਮਾਤਮਾ ਤਾਂ ਨਿਤ੍ਯ ਪ੍ਰਾਪਤ ਹੈ, ਕੇਵਲ ਆਪਣੇ ਸਵਾਰਥ ਕਾਰਨ ਉਸ ਦਾ ਅਨੁਭਵ ਨਹੀਂ ਹੁੰਦਾ। ਇਸ ਪੁਰਸ਼ਾਰਥ ਦੇ ਅਭਿਮਾਨ ਨੂੰ ਦੂਰ ਕਰਕੇ ਹੀ 'ਨਿਮਿਤ ਮਾਤ੍ਰਮ੍ ਭਵ' ਹੋਵੇਗਾ।

**ਵਿਆਖਿਆ :-** ਪ੍ਰਭੂ ਕਾਰਜ ਆਪਣੇ ਉਦੇਸ਼ ਪੂਰਤੀ ਲਈ ਕਿਸੇ ਵਿਸ਼ੇਸ਼ ਵਸੀਲੇ ਰਾਹੀਂ ਨਹੀਂ ਹੁੰਦੇ। ਇਹ ਤਾਂ ਆਪਣੇ ਆਪ ਪ੍ਰਭਾਵਸ਼ਾਲੀ ਢੰਗ ਨਾਲ ਅਤੇ ਸ਼ੁੱਧ ਵਿਧੀ ਪੂਰਵਕ ਪੂਰਣ ਹੁੰਦੇ ਰਹਿੰਦੇ ਹਨ। ਵਿਅਕਤੀ ਤਾਂ ਜੇ ਇਸ ਕਾਰਜ ਵਿੱਚ ਸ਼ਾਮਲ ਹੋਵੇ, ਮਾਨ ਹੀ ਪ੍ਰਾਪਤ ਕਰਦਾ ਹੈ। ਮੌਕੇ ਅਨੁਸਾਰ ਖ਼ਰਾ ਉਤਰਣ 'ਤੇ ਅਤੇ ਆਪਣੇ ਫਰਜ਼ਾਂ ਦੀ ਪੂਰਤੀ ਕਰਦਿਆਂ, ਵਿਅਕਤੀ ਇਸ ਨਾਲ ਚੰਗੇਰਾ ਮਾਨ ਤੇ ਸ਼ਾਨ ਪ੍ਰਾਪਤ ਕਰਦਾ ਹੈ। ਮਿਲੀਆਂ ਸਹੂਲਤਾਂ ਦਾ ਲਾਭ ਉਠਾਉਂਦਿਆਂ ਅਤੇ ਬਦਲ ਦੇ ਸੰਸਾਰ ਵਿੱਚ ਪ੍ਰਾਪਤ ਹੁੰਦੀਆਂ ਸੁਵਿਧਾਵਾਂ ਨੂੰ ਮਾਣਦੇ ਹੋਏ ਵਿਅਕਤੀ ਆਪਣੇ ਵਿਕਤਿੱਤਵ ਦੀ ਉਸਾਰੀ ਕਰਦਾ ਹੈ। ਇੰਜ ਉਸਨੂੰ ਪ੍ਰਭੂ ਦੇ ਹੱਥ ਦੀ ਪੁਤਲੀ ਬਣਨ ਦਾ ਲਾਭ ਪ੍ਰਾਪਤ ਹੁੰਦਾ ਰਹਿੰਦਾ ਹੈ। ਪ੍ਰਸਿੱਧੀ ਦਾ ਆਪਣੇ ਆਪ ਵਿੱਚ ਕੋਈ ਅੰਤ ਨਹੀਂ ਹੈ। ਇਹ ਫਰਜ਼ਾ ਦੀ ਪੂਰਤੀ ਕਰਨ ਵਾਲੀ ਜ਼ਿੰਦਗੀ ਦੀ ਪ੍ਰਾਪਤੀ ਵਜੋਂ ਇੱਕ ਉਦਾਹਰਣ ਵਜੋਂ ਆਉਂਦੀ ਹੈ। ਜਿਸ ਵਿਅਕਤੀ ਦਾ ਚਰਿੱਤਰ ਪ੍ਰਪੱਕ ਅਤੇ ਪੂਰਣ ਹੈ ਤੇ ਜਿਸ ਦੇ ਕਰਮ ਉੱਤਮ ਹਨ, ਉਸ ਦੀ ਸਾਰੇ ਲੋਕ ਵਡਿਆਈ ਕਰਦੇ ਹਨ, ਜਿਵੇਂ ਖਿੜ੍ਹੇ ਹੋਏ ਸੁੰਦਰ ਮਹਿਕਦੇ ਫੁੱਲ ਦੀ ਹਰ ਵੇਖਣ ਵਾਲਾ ਉਸਤਤ ਕਰਦਾ ਹੈ। ਬਦੀ ਪਾਪ ਤੇ ਜ਼ੁਲਮ ਦਾ ਵਿਰੋਧ ਕਰਕੇ ਉਸ ਦਾ ਅੰਤ ਕਰਨਾ ਕਸ਼ੱਤਰੀ ਧਰਮ ਹੈ। ਪ੍ਰਭੂ ਇਸ ਨੇਕ ਕੰਮ ਵਿੱਚ ਅਜਿਹੇ ਯੋਧੇ ਦੀ ਸਹਾਇਤਾ ਕਰਦਾ ਹੈ। ਅਜਿਹੇ ਸੂਰਮਤਾਈ ਕਾਰਜਾਂ ਦਾ ਅੰਤ ਚੰਗਾ ਹੀ ਹੁੰਦਾ ਹੈ। ਭੌਤਿਕ ਜੀਵਨ ਦੀ ਖੁਸ਼ਹਾਲੀ ਅਧਿਆਤਮ ਜੀਵਨ ਦੀ ਉੱਨਤੀ ਲਈ ਕੋਈ ਹਾਨੀ ਨਹੀਂ ਬਣਦੀ। ਇਹ ਤਾਂ ਸਰ/ਯਾਸ ਲਈ ਪ੍ਰਾਪਤੀ ਦਾ ਅਗਲਾ ਕਦਮ ਹੈ। ਜੇਕਰ ਧਰਮ ਦੇ ਨਿਯਮਾਂ ਅਨੁਕੂਲ ਧਰਾਤਲ ਰਾਜ ਜਿੱਤਿਆ ਜਾਂਦਾ ਹੈ ਤਾਂ ਇਹ ਅਨੋਖੀ ਤੇ ਵਿਲੱਖਣ ਪ੍ਰਾਪਤੀ ਸਮਝੀ ਜਾਂਦੀ ਹੈ। ਰਾਜ ਦੀ ਵਧੀਆ ਰਖਵਾਲੀ ਸਿਹਤ ਸੰਭਾਲ ਆਦਮੀ ਦੇ ਜੀਵਨ ਨੂੰ ਕਾਲ ਸੰਬੰਧੀ ਤੇ ਅਧਿਆਤਮ ਦ੍ਰਿਸ਼ਟੀ ਤੋਂ ਅਮੀਰ ਬਣਾਉਂਦੀ ਹੈ। ਪ੍ਰਭੂ ਦੀ ਪ੍ਰਬਲ ਇੱਛਾ ਹੁੰਦੀ ਹੈ ਕਿ ਸਮੁੱਚੇ ਸੰਸਾਰ ਵਿੱਚ ਬੁਰਿਆਈ ਅਤੇ ਮੱਕਾਰੀ ਨੂੰ ਖ਼ਤਮ ਕਰ ਦਿੱਤਾ ਜਾਵੇ। ਹੁਣ ਅਰਜਨ ਨੂੰ ਕਿਸੇ ਮੁਸ਼ਕਲ ਕੰਮ ਦਾ ਸਾਹਮਣਾ ਨਹੀਂ ਕਰਨਾ ਪੈਣਾ ਸੀ। ਬੱਸ ਐਨਾ ਹੀ ਕਾਫ਼ੀ ਸੀ ਕਿ ਉਹ ਯੁੱਧ ਕਰਨ ਦਾ ਵਿਖਾਵਾ ਮਾਤਰ ਹੀ ਕਰੇ। ਦੁਸ਼ਮਨ ਦੀ ਸਮੁੱਚੀ ਤਬਾਹੀ ਤਾਂ ਸਾਹਮਣੇ ਹੀ ਸੀ। ਸਿੱਟੇ ਵਜੋਂ ਦੁਸ਼ਮਨ ਨੇ ਹਾਰ ਜਾਣਾ ਸੀ। ਪਰ ਅਰਜਨ ਅਜਿਹੀ ਸਾਧਾਰਣ ਮਿੱਟੀ ਦਾ ਨਹੀਂ ਸੀ ਬਣਿਆ ਹੋਇਆ। ਉਹ ਤਾਂ ਸਵ੍ਯਾ ਸਾਚਿਨ ਹੈ। ਜਿਹੜਾ ਖੱਬੇ ਹੱਥ ਨਾਲ ਜਦੋਂ ਮਾਰੂ ਤੀਰ ਚਲਾਉਂਦਾ ਹੈ ਤਾਂ ਚਾਰੇ ਪਾਸੇ ਪਰਲੋ ਆ ਜਾਂਦੀ ਹੈ। ਅਰਜਨ ਅਜਿਹਾ ਯੋਧਾ ਹੈ, ਜਿਸ ਨੂੰ ਜੰਗ ਵਿੱਚ ਹਰਾਇਆ ਨਹੀਂ ਜਾ ਸਕਦਾ। ਅਜਿਹੇ ਸੁਨਹਿਰੀ ਮੌਕੇ ਉਸ ਦੇ ਅੱਗੇ ਆ ਚੁੱਕੇ ਹਨ, ਜਦ ਕਿ ਉਸ ਨੇ ਆਪਣੀ ਸੂਰਮਗਤੀ ਦਾ ਪ੍ਰਦਰਸ਼ਨ ਕਰਨਾ ਸੀ। ਪਰ ਉਹ ਤਾਂ ਪ੍ਰਭੂ ਦੇ ਹੱਥ ਦਾ ਖਿਡੌਣਾ ਬਣ ਚੁੱਕਿਆ ਸੀ। ਕਰਨਾ ਤਾਂ ਸਭ ਕੁੱਝ ਪ੍ਰਭੂ ਨੇ ਹੀ ਸੀ, ਪਰ ਅਰਜਨ ਨੇ ਦਰੋਣ ਤੇ ਭੀਸ਼ਮ ਨੂੰ ਮਾਰ ਦੇਣ ਦੀ ਸ਼ੁਹਰਤ ਪ੍ਰਾਪਤ ਕਰਨੀ ਸੀ। ਠੀਕ ਸਹੀ ਸਮਾਂ ਅਤੇ ਸਹੀ ਪ੍ਰਕ੍ਰਿਆ ਹੀ ਜਿੱਤ ਬਣਦੀ ਹੈ। ਖੁਸ਼ਹਾਲੀ ਪ੍ਰਭੂ ਦੀ ਕ੍ਰਿਪਾ ਕਰਕੇ ਹੀ ਸੰਭਵ ਹੈ। ਹੁਣ ਅਰਜਨ ਦੇ ਮਨ ਵਿੱਚ ਸ਼ੰਕਾ ਪੈਦਾ ਹੁੰਦਾ ਹੈ ਕਿ ਜੋ ਦਿੱਬ ਦ੍ਰਿਸ਼ਟੀ, ਉਸ ਦੇ ਮਨ ਵਿੱਚ ਪ੍ਰਵੇਸ਼ ਕਰ ਗਈ ਹੈ ਕੀ ਉਹ ਉਸ ਦੀ ਆਪਣੀ ਸਿਰਜੀ ਮਾਇਆ ਤਾਂ ਨਹੀਂ ? ਇਸ ਸ਼ੰਕੇ ਨੂੰ ਦੂਰ ਕਰਨ ਲਈ ਸ਼੍ਰੀ ਕ੍ਰਿਸ਼ਨ ਭਗਵਾਨ ਉਸ ਨੂੰ ਇੰਜ ਸਮਝਾਉਂਦੇ ਹਨ।

✪ ✪ ✪

**11.34 ਸ਼ਲੋਕ :**

*द्रोणम् च भीष्मम् च जयद्-रथम् च, कर्ण तथा अन्यान् अपि योध-वीरान्।*
*मया हन्-तान् त्वम् जहि मा व्यथिष्ठाः, युध्-य-स्व जे-तासि रणे सपत्नान्॥*

***ਦ੍ਰੋਣਮ੍ ਚ ਭੀਸ਼੍ਮਮ੍ ਚ ਜਯਦ੍ ਰਥਮ੍ ਚ, ਕਰ੍ਣ ਤਥਾ ਅਨ੍ਯਾਨ੍ ਅਪਿ ਯੋਧ ਵੀਰਾਨ੍।***
***ਮਯਾ ਹਨ੍ਤਾਨ੍ ਤਵਮ੍ ਜਹਿ ਮਾ ਵ੍ਯਥਿਸ਼੍ਟਾਹ, ਯੁਧ੍ ਯਸ੍ਵ ਜੇਤਾਸਿ ਰੇਣ ਸਪਤ੍ਨਾਨ੍॥***

**੦ ਸ਼ਬਦ ਅਰਥ :-** ਦ੍ਰੋਣਮ੍ : ਦਰੋਣਾ। ਚ : ਅਤੇ। ਭੀਸ਼ਮਮ੍ : ਭੀਸ਼ਮ। ਚ : ਅਤੇ। ਜਯਦ੍ਰਥਮ੍ : ਜੈਯਦਰਥ। ਕਰ੍ਣ : ਕਰਣ। ਤਥਾ : ਭੀ। ਅਨ੍ਯਾਨ੍ : ਹੋਰ ਦੂਜੇ। ਅਪਿ : ਭੀ। ਯੋਧ ਵੀਰਾਨ੍ : ਬਹਾਦਰ ਯੋਧੇ। ਮਯਾ : ਮੇਰੇ ਰਾਹੀਂ। ਹਨ੍ਤਾਨ੍ : ਕਤਲ ਕੀਤੇ ਗਏ। ਅਪਿ : ਭੀ। ਤਵਮ੍ : ਆਪਦੇ। ਜਹਿ : ਕਤਲ ਕਰਨਾ। ਮਾ : ਨਹੀਂ। ਵਯਥਿਸ਼੍ਟ੍ਾਹ : ਡਰ ਕਰਕੇ ਮਾਯੂਸ ਹੋ ਜਾਣਾ। ਯੁਧ੍ ਯਸ੍ਵ : ਯੁੱਧ ਲੜਨਾ। ਜੇਤਾਸਿ : ਜਿੱਤ ਲਏਗਾ। ਰਣੇ : ਲੜਾਈ ਵਿੱਚ। ਸਪਤ੍ਨਾਨ੍ : ਦੁਸ਼ਮਨ।

**੦ ਸ਼ਲੋਕਾਰਥ :-** ਮੇਰੇ ਦੁਆਰਾ ਮਾਰੇ ਗਏ ਦਰੋਣ ਭੀਸ਼ਮ ਜੈਯਦਰਥ ਅਤੇ ਕਰਣ ਨੂੰ ਤੇ ਹੋਰ ਬਹਾਦਰ ਯੋਧਿਆਂ ਨੂੰ ਭੀ ਤੂੰ ਮਾਰ ਲੈ। ਡਰ ਨਾ, ਤੂੰ ਰਣ ਵਿੱਚ ਦੁਸ਼ਮਨਾਂ ਨੂੰ ਜਿੱਤੇਗਾ। ਇਸ ਲਈ ਯੁੱਧ ਕਰ।

**ਪਦ-ਅਰਥ-ਵਿਸਥਾਰ** :- ੦ ਦ੍ਰੋਣਮ੍ ਚ ਭੀਸ਼ਮਮ੍ ਚ ਜਯਦ੍ ਰ੍ਥਮ੍ ਚ - ਕਰ੍ਣ ਤਥਾ ਅਨ੍ਯਾਨ੍ ਅਪਿ ਯੋਧ ਵੀਰਾਨ੍ 'ਤੇਰੀ ਦ੍ਰਿਸ਼ਟੀ ਵਿੱਚ ਗੁਰੂ ਦਰੋਣਾਚਾਰੀਆ, ਪਿਤਾਮਾ ਭੀਸ਼ਮ, ਜਯਦ੍ਰਥ ਤੇ ਕਰਣ ਤੇ ਹੋਰ ਜਿੰਨੇ ਵੀ ਵਿਰੋਧੀ ਨਾਮੀ ਸੂਰਬੀਰ ਹਨ, ਉਨ੍ਹਾਂ ਉੱਪਰ ਜਿੱਤ ਪ੍ਰਾਪਤ ਕਰਨਾ ਕਠਿਨ ਕਾਰਜ ਹਨ। ਇਸ ਲਈ, ਹੇ ਅਰਜਨ ਮੇਰੇ ਵੱਲੋਂ ਮਾਰ ਗਏ ਸੂਰਬੀਰਾਂ ਨੂੰ ਤੂੰ ਮਾਰ ਦੇ। ਤੂੰ ਇਨ੍ਹਾਂ ਉੱਪਰ ਵਿਜੇ ਕਰ। ਵਿਜੇ ਦਾ ਅਭਿਮਾਨ ਮੱਤ ਕਰ। ੦ ਅਰਜਨ - ਆਪਣੇ ਗੁਰੂ ਦ੍ਰੋਣਾਚਾਰੀਆ ਤੇ ਭੀਸ਼ਮ ਪਿਤਾਮਾ ਨੂੰ ਮਾਰਨਾ ਪਾਪ ਸਮਝਦਾ ਸੀ। ਇਹੋ ਅਰਜਨ ਦੇ ਮਨ ਵਿੱਚ ਵਹਿਮ ਸੀ। ਭਗਵਾਨ ਵਹਿਮ ਨਾ ਕਰਨ ਦੀ ਗੱਲ ਕਹਿੰਦੇ ਹਨ। ਤੂੰ ਜਦ ਆਪਣੇ ਧਰਮ ਦਾ ਪਾਲਣ ਕਰੇਂਗਾ, ਯੁੱਧ ਕਰੇਂਗਾ ਤੈਨੂੰ ਨਾ ਹਿੰਸਾ ਦਾ ਕੋਈ ਪਾਪ ਲੱਗੇਗਾ ਨਾ ਹੀ ਤੈਨੂੰ ਕੋਈ ਸੰਤਾਪ ਲੱਗੇਗਾ। ੦ ਜੇਤਾਸਿ ਰਣੇ ਸਪਤ੍ਨਾਨ੍ - ਇਸ ਯੁੱਧ ਵਿੱਚ ਤੂੰ ਆਪਣੇ ਵੈਰੀਆਂ ਨੂੰ ਜਿੱਤੇਂਗਾ, ਭਾਵ ਇਹ ਹੈ ਪਹਿਲਾਂ ਅਰਜਨ ਨੇ ਕਿਹਾ ਸੀ ਕਿ ਜੇ ਅਸੀਂ ਉਨ੍ਹਾਂ ਨੂੰ ਜਿੱਤਾਂਗੇ ਜਾਂ ਉਹ ਸਾਨੂੰ ਜਿੱਤਣਗੇ, ਇਸ ਦਾ ਕਿਸੇ ਨੂੰ ਪਤਾ ਨਹੀਂ (2.06) ਪਰ ਜਦੋਂ ਅਰਜਨ ਨੇ ਭਗਵਾਨ ਦਾ ਵਿਸ਼ਵ ਰੂਪ ਦੇਖ ਲਿਆ ਤਾਂ ਉਸਨੂੰ ਭਗਵਾਨ ਨੇ ਫਿਰ ਕਿਹਾ ਸੀ ਕਿ ਤੂੰ ਹੋਰ ਭੀ ਜੋ ਕੁੱਝ ਦੇਖਣਾ ਚਾਹੁੰਦਾ ਏਂ, ਉਹ ਵੀ ਦੇਖ ਲੈ। ਫਿਰ ਭਗਵਾਨ ਨੇ ਵਿਰੋਧੀ ਪੱਖ ਦੇ ਯੋਧਿਆਂ ਦੇ ਨਾਸ਼ ਹੋਣ ਦਾ ਦ੍ਰਿਸ਼ ਦਿਖਾ ਦਿੱਤਾ ਤੇ ਭਰੋਸਾ ਦਿਵਾ ਦਿੱਤਾ ਕਿ ਨਿਰਸੰਦੇਹ ਤੁਹਾਡੀ ਜਿੱਤ ਹੋਵੇਗੀ। ੦ ਮਯਾ ਹਨ੍ਤਾਨ੍ ਤ੍ਵਮ੍ ਜਹਿ ਮਾ ਵ੍ਯਥਿਸ਼੍ਟ੍ਾਹ - ਸਾਧਕ ਨੂੰ ਆਪਣੇ ਸਾਧਨ ਵਿੱਚ ਵਾਧਕ ਰੂਪ ਤੋਂ ਨਾਸ਼ਵਾਨ ਪਦਾਰਥਾਂ ਦਾ, ਵਿਅਕਤੀਆਂ ਦੀ, ਜੋ ਖਿੱਚ ਦਿਖਾਈ ਦਿੰਦੀ ਹੈ, ਉਸ ਤੋਂ ਉਹ ਘਬਰਾ ਜਾਂਦਾ ਹੈ ਕਿ ਮੇਰਾ ਉਦਵੇਗ ਕੁੱਝ ਵੀ ਕੰਮ ਨਹੀਂ ਕਰ ਰਿਹਾ। ਇਹ ਆਕਰਸ਼ਨ ਕਿਵੇਂ ਖ਼ਤਮ ਹੋ ਸਕਦਾ ਹੈ ? ਭਗਵਾਨ ਉਪਰੋਕਤ ਕਥਨ ਰਾਹੀਂ ਇਹ ਭਰੋਸਾ ਦਿੰਦੇ ਹਨ ਕਿ ਤੈਨੂੰ ਆਪਣੇ ਸਾਧਨ ਵਿੱਚ ਵਸਤੂਆਂ ਦਾ ਜੋ ਆਕਰਸ਼ਨ ਦਿਖਾਈ ਦਿੰਦਾ ਹੈ ਤੇ ਵਿਰਤੀਆਂ ਖ਼ਰਾਬ ਹੁੰਦੀਆਂ ਦਿਖਾਈ ਦਿੰਦੀਆਂ ਹਨ, ਉਹ ਤਾਂ ਨਾਸ਼ਵਾਨ ਹਨ। ਸਾਧਕ ਨੂੰ ਇਨ੍ਹਾਂ ਉੱਪਰ ਮਹੱਤਵ ਨਹੀਂ ਦੇਣਾ ਚਾਹੀਦਾ। ੦ ਜੇ ਮਨੁੱਖ ਕਿਸੇ ਨਿਰਦੋਸ਼ੇ ਨੂੰ ਮਾਰਦਾ ਹੈ ਜਾਂ ਦੁੱਖ ਦਿੰਦਾ ਹੈ, ਉਸ ਨੂੰ ਸੰਤਾਪ ਲੱਗੇਗਾ ਹੀ। ਪਰ ਕਸ਼ਤਰੀ ਲਈ ਸ਼ਾਸਤਰ ਧਾਰਨ ਕਰਨਾ ਤੇ ਯੁੱਧ ਕਰਨਾ ਉਸ ਦੇ ਕਰਤੱਵ ਕਰਮ ਪਾਲਣ ਕਰਨ ਦਾ ਵਧੀਆ ਅਵਸਰ ਹੈ। ਇਸ ਨਾਲ ਪਾਪ ਨਹੀਂ ਲੱਗਦਾ। ਇਹ ਕਸ਼ਤਰੀ ਦਾ ਮੁੱਖ ਧਰਮ ਹੈ।

**ਵਿਆਖਿਆ** :- ਇਹ ਪਹਿਲਾਂ ਹੀ ਸਪੱਸ਼ਟ ਕਰ ਦਿੱਤਾ ਗਿਆ ਸੀ ਕਿ ਦਰੋਣ ਤੇ ਭੀਸ਼ਮ ਨੂੰ ਮਾਰਨਾ ਧਰਮ ਦੇ ਵਿਰੁੱਧ ਨਹੀਂ ਹੈ। ਅਗਲਾ ਪ੍ਰਸ਼ਨ ਹੈ ਕਿ ਕੀ ਉਹ ਸਾਰੇ ਸੱਚਮੁੱਚ ਮਾਰੇ ਜਾ ਸਕਦੇ ਹਨ ? ਕਿਉਂਕਿ ਦ੍ਰੋਣ ਨੂੰ ਦੈਵੀ ਹਥਿਆਰ ਪ੍ਰਾਪਤ ਹੋਇਆ ਹੋਇਆ ਹੈ। ਭੀਸ਼ਮ ਨੂੰ ਵਰਦਾਨ ਹੈ ਕਿ ਉਸ ਦੀ ਮਰਜ਼ੀ ਤੋਂ ਬਿਨਾਂ ਮੌਤ ਉਸ ਦੇ ਨੇੜੇ ਵੀ ਨਹੀਂ ਢੁਕ ਸਕਦੀ। ਕੋਈ ਵੀ ਉਸ ਨਾਲ ਟਾਕਰਾ ਨਹੀਂ ਕਰ ਸਕਦਾ। ਅਗਲੀ ਸਮੱਸਿਆ ਜੈਯਦਰਥ ਦੀ ਸੀ। ਬੜੀ ਵੱਡੀ ਤਪੱਸਿਆ ਕਰਨ ਪਿੱਛੋਂ ਉਸ ਦੇ ਪਿਤਾ ਨੂੰ ਵਰਦਾਨ ਪ੍ਰਾਪਤ ਸੀ ਕਿ ਜਿਹੜਾ ਉਸ ਦਾ ਸਿਰ ਵੱਢੇਗਾ ਤਾਂ ਉਸ ਦਾ ਸਿਰ ਫਟ ਜਾਵੇਗਾ। ਏਸੇ ਤਰ੍ਹਾਂ ਕਰਣ ਸੰਬੰਧੀ ਵੀ ਸਮੱਸਿਆ ਸੀ। ਉਸ ਨੂੰ "ਸ਼ਕਤੀ" ਨਾਂ ਦਾ ਇੱਕ ਮਾਰੂ ਹਥਿਆਰ ਇੰਦਰ ਵੱਲੋਂ ਪ੍ਰਾਪਤ ਹੋਇਆ ਹੋਇਆ ਸੀ। ਜੋ ਵਿਅਕਤੀ, ਕਰਣ ਉੱਪਰ ਵਾਰ ਕਰੇਗਾ, ਉਸ ਦਾ ਕੋਈ ਬਚਾਓ ਨਹੀਂ ਸੀ ਹੋ ਸਕਦਾ। ਕਰਣ ਨੇ ਅਰਜਨ ਨੂੰ ਮਾਰਨ ਲਈ ਇਸ ਹਥਿਆਰ ਨੂੰ ਸਾਂਭ ਕੇ ਰੱਖਿਆ ਹੋਇਆ ਸੀ। ਅਰਜਨ ਦੇ ਮਨ ਅੰਦਰ ਇਹ ਸਾਰੇ ਕਾਰਨ, ਡਰ ਦਾ ਰੂਪ ਧਾਰਨ ਕਰ ਰਹੇ ਸਨ। 'ਪਰ ਜਦੋਂ ਪ੍ਰਭੂ ਸਾਡੇ ਨਾਲ ਹੈ, ਸਾਡੇ ਵਿਰੁੱਧ ਕੌਣ ਹੋ ਸਕਦਾ ਹੈ ? ਜਦੋਂ ਪ੍ਰਭੂ ਹੀ ਸਾਡੇ ਨਾਲ ਨਹੀਂ, ਸਾਡੇ ਨਾਲ ਕੌਣ ਹੋ ਸਕਦਾ ਹੈ ?" ਇਹ ਨੀਤੀ ਵਚਨ ਉਸ ਦੇ ਅੰਗ ਸੰਗ ਸੀ ਤੇ ਉਸ ਦੇ ਜੀਵਨ ਦਾ ਤੱਤ ਸੀ। ਪ੍ਰਭੂ ਦੇ ਰੂਪ ਵਿੱਚ ਸ਼੍ਰੀ ਕ੍ਰਿਸ਼ਨ ਅਰਜਨ ਦੇ ਸਾਥੀ ਸਨ। ਸ਼ਕਤੀਸ਼ਾਲੀ ਦੁਸ਼ਮਨ ਵੀ ਉਸ ਦਾ ਕੁੱਝ ਨਹੀਂ ਸੀ ਵਿਗਾੜ ਸਕਦਾ। ਪ੍ਰਭੂ ਦਾ ਪੱਕਾ ਇਰਾਦਾ ਦੁਸ਼ਮਨਾਂ ਦੀ ਬਰਬਾਦੀ ਕਰਨ ਦਾ ਅਟੱਲ ਸੀ। ਉਨ੍ਹਾਂ ਨਾਲ ਜੋ ਯੋਧੇ ਸੂਰਮੇ ਦਲੇਰ ਪੁਰਸ਼ ਸਨ, ਉਹ ਸਾਰੇ ਉਨ੍ਹਾਂ ਦਾ ਸਾਥ ਛੱਡ ਗਏ ਸਨ। ਹੁਣ ਤਾਂ ਉਹ ਚਲਦੀਆਂ ਫਿਰਦੀਆਂ ਤਸਵੀਰਾਂ ਵਾਂਗ ਸਨ, ਜਿਨ੍ਹਾਂ ਨੂੰ ਜਦੋਂ ਚਾਹੋ, ਹਟਾਇਆ ਜਾ ਸਕਦਾ ਹੈ। ਅਰਜਨ ਨੇ ਤਾਂ ਹੁਣ ਕੇਵਲ, ਕਮਾਨ ਉੱਪਰ ਤੀਰ ਚੜ੍ਹਾਉਣ ਤੇ ਚਲਾਉਣ ਦਾ ਨਾ ਮਾਤਰ ਕਾਰਜ ਕਰਨਾ ਸੀ। ਬਾਕੀ ਕੰਮ ਪ੍ਰਭੂ ਨੇ ਕਰਨਾ ਸੀ ਜਾਂ ਉਸ ਦੀ ਬਖਸ਼ਸ਼ ਨੇ ਫਲ ਪ੍ਰਾਪਤ ਕਰਨੇ ਸਨ। ਜਿੱਤ ਦਾ ਸਿਹਰਾ ਅਰਜਨ ਦੇ ਸਿਰ 'ਤੇ ਹੀ ਬੱਝਣਾ ਸੀ। ਪ੍ਰਭੂ ਦੀ ਸ਼ਕਤੀ ਹੁਣ ਕਾਰਜਸ਼ੀਲ ਸੀ। ਇਹ ਨੁਕਤਾ ਪਾਰਥਾ ਦੇ ਮਨ ਵਿੱਚ ਸੀ। ਸ਼੍ਰੀ ਕ੍ਰਿਸ਼ਨ ਭਗਵਾਨ ਇਸ ਤੱਥ ਉੱਪਰ ਜ਼ੋਰ ਦੇ ਰਹੇ ਹਨ ਕਿ ਜੋ ਵਿਅਕਤੀ ਪ੍ਰਭੂ ਦੇ ਦੱਸੇ ਮਾਰਗ ਉੱਪਰ ਆਪਣੇ ਫਰਜ਼ਾਂ ਦੀ ਪੂਰਤੀ ਕਰਦਾ ਹੈ। ਉਸ ਨੂੰ ਸਫਲਤਾ ਵੀ ਪ੍ਰਾਪਤ ਹੁੰਦੀ ਹੈ। ਯਸ਼ ਤੇ ਪ੍ਰਸਿੱਧੀ ਵੀ ਮਿਲਦੀ ਹੈ।

✪ ✪ ✪

**11.35 ਸ਼ਲੋਕ :**

**ਸੰਜੇ ਉਵਾਚ** *सञ्जय उवाच*

*एतत् श्रु-त्वा वचनम् के-शवस्य, कृत-अञ्जलिः वेप-मानः किरीटी।*
*नमस्-कृ-त्वा भूयः एव आह कृष्णम्, स-गद्गदम्-भीत-भीतः प्र-नम्-य॥*

***ਏਤਤ੍ ਸ਼ਰੁਤ੍ਵਾ ਵਚਨਮ੍ ਕੇਸ਼ਵਸ੍ਯ, ਕ੍ਰਤ ਅੰਜ੍ਲਿਹ ਵੇਪਮਾਨਹ ਕਿਰੀਟੀ।***
***ਨਮਸ੍ ਕ੍ਰਤ੍ਵਾ ਭੁਯਹ ਏਵਆਹ ਕ੍ਰਸ਼ਣਮ੍, ਸਗਦ੍ਗਦਮ੍ ਭੀਤ ਭੀਤਹ ਪ੍ਰਨਮ੍ਯ॥***

**੦ ਸ਼ਬਦ ਅਰਥ** :- ਸੰਜੇ ਉਵਾਚ : ਸੰਜੇ ਬੋਲਿਆ। ਏਤਤ੍ : ਉਹ। ਸ਼ਰ੍ਤ੍ਵਾ : ਸੁਣ ਚੁੱਕਿਆ। ਵਚਨਮ੍ : ਬੋਲ, ਤਕਰੀਰ। ਕੇਸ਼ਵਸ੍ਯ : ਕੇਸ਼ਵ ਦਾ। ਕ੍ਰਤਅੰਜ੍ਲਿਹ : ਦੋਵੇਂ ਹਥੇਲੀਆਂ ਜੋੜਦੇ ਹੋਏ। ਵੇਪਮਾਨਾਹ : ਕੰਬਦੇ ਹੋਏ। ਕਿਰੀਟਾ : ਉਹ ਜਿਸ ਦੇ ਸਿਰ ਉੱਪਰ ਤਾਜ ਹੈ। ਨਮਸ੍ਕ੍ਰਤ੍ਵਾ : ਆਪਣੇ ਆਪ ਸਤਿਕਾਰ ਵਿਖਾ ਕੇ ਉਪਾਸਨਾ ਕਰਦਿਆਂ ਹੋਇਆਂ। ਭੂਯਹ : ਦੁਵਾਰਾ। ਏਵ : ਭੀ। ਆਹਕ੍ਰਸ਼੍ਣਮ੍ : ਕ੍ਰਿਸ਼ਨ ਨੂੰ ਕਿਹਾ। ਸਗਦ੍ਗਦਮ੍ : ਸਤਿਕਾਰ ਭੇਟਦਿਆਂ। ਭੀਤ ਭੀਤਹ : ਡਰ ਨਾਲ ਭੈਭੀਤ। ਪ੍ਰਨਮ੍ਯ : ਹੱਥ ਜੋੜ ਕੇ ਪ੍ਰਣਾਮ ਕਰਨਾ।

**੦ ਸ਼ਲੋਕਾਰਥ** :- ਸੰਜੇ ਬੋਲਿਆ, "ਕੇਸ਼ਵ ਦੇ ਇਸ ਬਚਨ ਨੂੰ ਸੁਣ ਕੇ ਕਿਰੀਟੀ ਅਰਥਾਤ ਅਰਜਨ ਕੰਬਦਾ ਹੋਇਆ ਹੱਥ ਜੋੜ ਕੇ, ਨਮਸਕਾਰ ਕਰਕੇ, ਫਿਰ ਤੋਂ ਭੈਅ ਭੀਤ ਹੋ ਕੇ ਪ੍ਰਣਾਮ ਕਰਕੇ ਖੁਸ਼ੀ ਨਾਲ ਗਦ ਗਦ ਹੋ ਕੇ ਕ੍ਰਿਸ਼ਨ ਨੂੰ ਬੋਲਿਆ।

**ਪਦ-ਅਰਥ-ਵਿਸਥਾਰ** :- ੦ ਏਤਤ੍ ਸ਼੍ਰੁਵਾ ਵਚਨਮ੍ ਕੇਸ਼ਵਸ੍ਯ, ਕ੍ਰਤ ਅੰਜਲਿਹ ਵੇਪਮਾਨਹ ਕਿਰੀਟੀ - ਅਰਜਨ ਤਾਂ ਪਹਿਲਾਂ ਤੋਂ ਹੀ ਭੈਅ ਭੀਤ ਸੀ, ਫਿਰ ਭਗਵਾਨ ਨੇ ਜਦ, 'ਮੈਂ ਕਾਲ ਹਾਂ, ਸਾਰਿਆਂ ਨੂੰ ਖਾ ਜਾਵਾਂਗਾ।' ਅਜਿਹਾ ਕਿਹਾ ਤੇ ਸਭ ਨੂੰ ਡਰਾ ਦਿੱਤਾ, ਭਗਵਾਨ ਨੇ ਨਾਸ਼ ਹੀ ਨਾਸ਼ ਦੀ ਗੱਲ ਦੱਸੀ। ਸੁਣ ਕੇ ਅਰਜਨ ਡਰ ਦੇ ਮਾਰੇ ਕੰਬਣ ਲੱਗਾ, ੦ ਅਰਜਨ ਨੇ ਇੰਦਰ ਦੀ ਸਹਾਇਤਾ ਲਈ ਜਦ ਕਾਲ ਖੰਜ ਆਦਿ ਰਾਖਸ਼ਸਾਂ ਨੂੰ ਮਾਰਿਆ ਸੀ ਤਾਂ ਇੰਦਰ ਨੇ ਖੁਸ਼ ਹੋ ਕੇ ਅਰਜਨ ਨੂੰ ਸੂਰਜ ਦੇ ਸਾਮਾਨ ਪ੍ਰਕਾਸ਼ ਵਾਲਾ ਇੱਕ ਦਿਵ੍ਯ 'ਕਿਰੀਟ' (ਮੁਕਟ) ਦਿੱਤਾ ਸੀ। ਏਸੇ ਕਰਕੇ ਅਰਜਨ ਦਾ ਨਾਂ ਕਿਰੀਟੀ ਪੈ ਗਿਆ ਸੀ। ਏਥੇ ਕਿਰੀਟੀ ਕਹਿਣ ਦਾ ਭਾਵ ਹੈ, ਇਸਨੇ ਤਾਂ ਵੱਡੇ ਵੱਡੇ ਦੈਂਤ ਦਾਨਵ ਮਾਰਕੇ ਇੰਦਰ ਦੀ ਸਹਾਇਤਾ ਕੀਤੀ ਸੀ, ਪਰ ਅਰਜਨ ਆਪ ਭਗਵਾਨ ਦੇ ਸਰੂਪ ਨੂੰ ਦੇਖ ਕੇ ਡਰ ਕਾਰਨ ਕੰਬ ਰਿਹਾ ਹੈ। ੦ ਨਮਸ੍

ਕ੍ਰਤ੍ਵਾ ਭੂਯਹ ਏਵ ਆਹ ਕ੍ਰਸ਼ਨਾਮ੍ = ਸਗਦ੍ਦਮ੍ ਭੀਤ ਭੀਤਹ ਪ੍ਰਨਮ੍ਯ – ਕਾਲ ਸਭਨਾਂ ਨੂੰ ਭਸਮ ਕਰ ਲੈਂਦਾ ਹੈ, ਕਿਸੇ ਨੂੰ ਨਹੀਂ ਛੱਡਦਾ। ਕਾਰਨ ਕਿ ਉਹ ਭਗਵਾਨ ਦੀ ਸੰਹਾਰ ਸ਼ਕਤੀ ਹੈ, ਜੋ ਹਰਦਮ ਸੰਹਾਰ ਕਰਦੀ ਹੀ ਰਹਿੰਦੀ ਹੈ। ਏਧਰ ਅਰਜਨ ਨੇ ਜਦ ਭਗਵਾਨ ਦੇ ਭਿਆਨਕ ਵਿਰਾਟ ਰੂਪ ਨੂੰ ਦੇਖਿਆ ਤਾਂ ਉਸ ਨੂੰ ਲੱਗਿਆ ਕਿ ਭਗਵਾਨ, ਕਾਲ ਦੇ ਵੀ ਮਹਾਕਾਲ ਹਨ। ਭਗਵਾਨ ਤੋਂ ਬਿਨਾਂ ਕਾਲ ਤੋਂ ਬਚਾਉਣ ਵਾਲਾ ਹੋਰ ਕੋਈ ਨਹੀਂ। ਏਸੇ ਲਈ ਅਰਜਨ ਵਾਰ ਵਾਰ ਕ੍ਰਿਸ਼ਨ ਜੀ ਨੂੰ ਬੇਨਤੀ ਕਰਦਾ ਹੈ। ੦ ਭੂਯਹ – ਪਹਿਲੇ 11.15 ਤੋਂ 11.21 ਸ਼ਲੋਕ ਵਿੱਚ ਅਰਜਨ ਨੇ ਭਗਵਾਨ ਦੀ ਵਡਿਆਈ ਕੀਤੀ ਸੀ ਤੇ ਫਿਰ ਭਗਵਾਨ ਦੀ ਵਡਿਆਈ ਕਰਨ ਉਪਰੰਤ, ਨਮਸਕਾਰ ਕੀਤਾ ਸੀ। ਹਰਸ਼ ਦੀ ਵਾਦੀ ਗਦ ਗਦ ਹੁੰਦੀ ਹੈ ਤੇ ਭੈਅ ਤੋਂ ਵੀ। ਏਥੇ ਭੈਅ ਦਾ ਵਿਸ਼ਾ ਹੈ ਜੇ ਅਰਜਨ ਬਹੁਤ ਜ਼ਿਆਦਾ ਭੈਅ ਭੀਤ ਹੁੰਦਾ ਹੈ ਤਾਂ ਉਹ ਬੋਲ ਹੀ ਨਾ ਸਕਦਾ। ਪਰ ਅਰਜਨ ਤਾਂ ਗਦ ਗਦ ਬਾਣੀ ਨਾਲ ਬੋਲਦਾ ਹੈ। ਇਸ ਤੋਂ ਸਿੱਧ ਹੁੰਦਾ ਹੈ ਕਿ ਅਰਜਨ ਐਨਾ ਭੈਭੀਤ ਨਹੀਂ ਹੈ।

**ਵਿਆਖਿਆ :-** ਸਿਰ ਦਾ ਤਾਜ – ਸ਼ਾਹੀ ਰਾਜ ਦੀ ਨਿਸ਼ਾਨੀ ਹੈ। ਜਿਸ ਰਾਜੇ ਦੇ ਸਿਰ ਉੱਪਰ ਤਾਜ ਹੈ, ਉਸ ਨੂੰ ਕਿਸੇ ਅੱਗੇ ਸਿਰ ਝੁਕਾਉਣ ਦੀ ਲੋੜ ਨਹੀਂ ਹੈ। ਨਿੱਡਰ ਹੋ ਕੇ ਨਿਆਇ ਕਰਨਾ ਉਸ ਦਾ ਧਰਮ ਹੈ। ਦੂਜੇ ਨੂੰ ਸਤਿਕਾਰ ਭੇਟ ਕਰਨ ਦੀ ਥਾਂ – ਉਹ ਦੂਜਿਆਂ ਦਾ ਸਤਿਕਾਰ ਪ੍ਰਾਪਤ ਕਰਦਾ ਹੈ। ਸਿਰ ਉੱਪਰ ਜਿਸ ਮਹਾਰਾਜ ਦੇ ਤਾਜ ਹੈ – ਉਹ ਪ੍ਰਪੱਕ ਹੁੰਦਾ ਹੈ, ਆਤਮ ਵਿਸ਼ਵਾਸੀ ਹੁੰਦਾ ਹੈ, ਆਪਣੇ ਬਚਨਾਂ ਉੱਪਰ ਕਾਇਮ ਰਹਿੰਦਾ ਹੈ। ਇਹ ਸਾਰੀਆਂ ਸ਼ਾਹੀ ਰਿਵਾਇਤਾਂ ਉਸ ਦੇ ਨਾਲ ਹਨ। ਪਰ ਜੋ ਰਾਜੇ ਮਹਾਰਾਜੇ ਹੁੰਦੇ ਹਨ, ਉਨ੍ਹਾਂ ਨੂੰ ਤਾਂ ਪ੍ਰਭੂ ਅੱਗੇ ਝੁਕਣਾ ਪੈਂਦਾ ਹੈ। ਉਹ ਪ੍ਰਭੂ ਦਾ ਸਤਿਕਾਰ ਕਰਦੇ ਹਨ। ਜੀਵਾਤਮਾ ਦਾ ਜਿੰਨਾ ਪ੍ਰਭੂ ਦੇ ਅੱਗੇ ਨਿਰਮਾਣ ਹੋਵੇਗੀ, ਉਨਾ ਹੀ ਚੰਗਾ ਹੈ। ਕੰਬਦੇ ਹੋਏ ਡਰੇ ਹੋਏ ਅਰਜਨ ਨੂੰ ਕੀ ਕਰਨਾ ਚਾਹੀਦਾ ਹੈ ? ਇਸ ਬਾਰੇ ਅਰਜਨ ਹੀ ਕਹਿੰਦਾ ਹੈ।

✪ ✪ ✪

**11.36 ਸ਼ਲੋਕ :**

**ਅਰ੍ਜੁਨ ਉਵਾਚ** *अर्जुन उवाच*

*स्थाने हृषीक-ईश तव प्र-कीर्त्या, जगत् प्र-हृष्यति अनु-रज्यते च।*
*रक्षांसि भीतानि दिश: द्रवन्ति, सर्वे नमस्यन्ति च सिद्ध-संघा॥*

***ਸ੍ਥਾਨੇ ਹ੍ਰਿਸ਼ੀਕੇ ਇਸ਼ ਤਵ ਪ੍ਰਕੀਰ੍ਤ੍ਯਾ, ਜਗਤ੍ ਪ੍ਰਹ੍ਰਸ਼੍ਯਤਿ ਅਨੁਰ-ਜ੍ਯਤੇ ਚ।***
***ਰਕ੍ਸ਼ਾ ਮ੍ਸਿ ਭੀਤਾਨਿ ਦਿਸ਼ਾਹ ਦ੍ਰਵੰਤਿ, ਸਰ੍ਵੇ ਨਮਸ੍ਯੰਤਿ ਚ ਸਿਦ੍ਧਾ ਸੰਘਾਹ॥***

**੦ ਸ਼ਬਦ ਅਰਥ :-** ਅਰ੍ਜੁਨ ਓਵਾਚ : ਅਰਜਨ ਬੋਲੇ। ਸਥਾਨੇ : ਇਹ ਮਿਲਣ ਹੈ। ਹ੍ਰੀਸ਼੍ਕੇਇਸ਼ : ਹੇ ਹਰੀਸ਼ ਕੇਸ਼ਾ। ਤਵ : ਉਸ ਦਾ। ਪ੍ਰਕੀਰ੍ਤ੍ਯਾ : ਵਡਿਆਈ ਵਿੱਚ। ਜਗਤ੍ : ਜਗਤ। ਪ੍ਰਹ੍ਰਸ਼੍ਯਤਿ : ਖੁਸ਼ੀ ਹੋਈ ਹੈ। ਅਨੁਰ ਜ੍ਯਤੇ : ਖੁਸ਼ੀ ਮਨਾਉਂਦਾ ਹੈ। ਚ : ਅਤੇ। ਰਕਸ਼ਾਮ੍ਸਿ : ਰਕਸ਼ਸ਼। ਭੀਤਾਨਿ : ਡਰ ਵਿੱਚ। ਦਿਸ਼ਾਹ : ਸਾਰੇ ਪਾਸਿਆਂ ਤੋਂ। ਦ੍ਰਵੰਤਿ : ਉੱਡਦੇ ਹਨ। ਸਰ੍ਵੇ : ਸਾਰੇ। ਨਮਸ੍ਯੰਤਿ : ਓਸ ਦੇ ਅੱਗੇ ਝੁਕਦੇ ਹਨ। ਚ : ਅਤੇ। ਸਿਦ੍ਧਾ ਸੰਘਾਹ : ਸਿੱਧਾਂ ਦੇ ਮੇਜ਼ਬਾਨ।

**੦ ਸ਼ਲੋਕਾਰਥ :-** ਅਰਜਨ ਬੋਲਿਆ, 'ਹੇ ਰਿਸ਼ੀਕੇਸ਼! ਇਹ ਉਚਿੱਤ ਹੀ ਹੈ ਕਿ ਆਪ ਦੀ ਕੀਰਤੀ ਨਾਲ (ਆਪ ਦੀ ਮਹਿਮਾ ਦੇ ਕੀਰਤਨ ਨਾਲ) ਦੁਨੀਆਂ ਵਿੱਚ ਅਪਾਰ ਖੁਸ਼ੀ ਦਾ ਪਾਸਾਰ ਹੋ ਰਿਹਾ ਹੈ। ਲੋਕਾਂ ਵਿੱਚ ਅਨੁਰਾਗ ਪੈਦਾ ਹੋ ਰਿਹਾ ਹੈ। ਰਾਕਸ਼ਸ਼ ਲੋਕ ਭੈਅ ਭੀਤ ਹੋ ਕੇ ਚਾਰੇ ਪਾਸਿਆਂ ਨੂੰ ਭੱਜ ਰਹੇ ਹਨ ਤੇ ਸਾਰੇ ਸਿੱਧਾਂ ਦੇ ਟੋਲੇ ਆਪ ਨੂੰ ਨਮਸਕਾਰ ਕਰ ਰਹੇ ਹਨ।

**ਪਦ-ਅਰਥ-ਵਿਸਥਾਰ :-** ੦ ਅਰਜਨ ਭੈਅ ਭੀਤ ਹੋਣ ਦੇ ਨਾਲ ਨਾਲ ਹਰਸ਼ਿਤ ਵੀ ਹੋ ਰਿਹਾ ਸੀ, ਜਿਵੇਂ ਅਰਜਨ 11.45 ਸ਼ਲੋਕ ਵਿੱਚ ਕਹਿੰਦਾ ਹੈ। ਉਹ ਤਾਂ ਅਦਭੁਤ ਵਿਲੱਖਣ ਵਿਰਾਟ ਰੂਪ ਨੂੰ ਦੇਖਕੇ ਚਕ੍ਰਿਤ ਹੋ ਗਿਆ ਸੀ। ੦ ਹ੍ਰਸ਼ੀਕੇਸ਼ – ਇੰਦ੍ਰੀਆਂ ਦਾ ਨਾਂ ਹ੍ਰਸ਼ੀਕੇਸ਼ ਹੈ, ਇਨ੍ਹਾਂ ਦੇ ਇਸ ਅਥਵਾ ਮਾਲਕ ਭਗਵਾਨ ਹਨ। ਇਸ ਸੰਬੋਧਨ ਦਾ ਏਥੇ ਅਰਥ ਇਹ ਹੈ ਕਿ ਆਪ ਸਾਰਿਆਂ ਦੇ ਹਿਰਦੇ ਵਿੱਚ ਬਿਰਾਜਮਾਨ ਰਹਿ ਕੇ ਇੰਦ੍ਰੀਆਂ ਅੰਤਹਕਰਣ ਆਦਿ ਨੂੰ ਸੱਤਾ ਦੇਣ ਵਾਲੇ ਹੋ। ੦ ਤਵ ਪ੍ਰਕ੍ਰੀਰ੍ਤ੍ਯਾ ਜਗਤ੍ ਪ੍ਰਹ੍ਰਸ਼੍ਯਤਿ ਅਨੁ ਰਜ੍ਯਤੇ ਚ – ਸੰਸਾਰ ਤੋਂ ਵਿਮੁਖ ਹੋ ਕੇ ਆਪ ਨੂੰ ਪ੍ਰਸੰਨ ਕਰਨ ਵਾਸਤੇ ਭਗਤ ਲੋਕ ਆਪਦੇ ਨਾਵਾਂ ਗੁਣਾਂ ਦਾ ਕੀਰਤਨ ਕਰਦੇ ਹਨ। ਆਪ ਦੀਆਂ ਲੀਲਾਵਾਂ ਦੇ ਪਦ ਗਾਉਂਦੇ ਹਨ। ਜਦ ਆਪ ਦੇ ਚਰਿਤ੍ਰਾਂ ਦਾ ਕਥਨ ਕੀਤਾ ਜਾਂਦਾ ਹੈ, ਲੋਕ ਧਿਆਨ ਨਾਲ ਸੁਣਦੇ ਹਨ ਤਾਂ ਇਸ ਨਾਲ ਸਾਰਾ ਜਗਤ ਖੁਸ਼ ਹੁੰਦਾ ਹੈ। ਸੰਸਾਰ ਵੱਲ ਚੱਲਣ ਨਾਲ ਰਾਗ ਦੋਸ਼ ਹੁੰਦਾ ਹੈ, ਪਰ ਆਪ ਵੱਲ ਰੁਚਿਤ ਹੋਣ ਕਾਰਨ ਮਨ ਨੂੰ ਸ਼ਾਂਤੀ ਮਿਲਦੀ ਹੈ। ੦ ਰਕਸ਼ਾ ਮ੍ਸਿ ਭੀਤਾਨਿ ਦਿਸ਼ਾ ਦ੍ਰਵਤਿੰ – ਜਿੰਨੇ ਰਾਖਸ਼ਸ਼ ਹਨ, ਭੂਤਾਂ ਪ੍ਰੇਤਾਂ ਹਨ – ਉਹ ਸਾਰੇ ਆਪ ਦਾ ਨਾਂ ਕੀਰਤਨ ਤੇ ਚਰਿੱਤਰ ਦੀ ਸ਼ੋਭਾ ਸੁਣ ਕੇ ਭੱਜ ਜਾਂਦੇ ਹਨ। ਰਾਖਸ਼ਸ਼ ਭੂਤ ਪ੍ਰੇਤ ਆਦਿ ਦੇ ਭੈਅ ਭੀਤ ਹੋ ਕੇ ਭੱਜ ਜਾਣ ਵਿੱਚ ਭਗਵਾਨ ਦੇ ਨਾਂ ਗੁਣ ਆਦਿ ਕਾਰਣ ਨਹੀਂ ਹਨ। ਆਪਣੇ ਪਾਪਾਂ ਦੇ ਕਾਰਣ ਹੀ ਉਹ ਪਵਿੱਤਰਾਂ ਵਿੱਚੋਂ ਮਹਾਨ ਪਵਿੱਤਰ ਤੇ ਮੰਗਲਾਂ ਵਿੱਚੋਂ ਮਹਾਨ ਮੰਗਲ ਸਰੂਪ – ਭਗਵਾਨ ਦੇ ਗੁਣਾਂ ਨੂੰ ਸਹਿ ਨਹੀਂ ਸਕਦੇ, ਜਿੱਥੇ ਗੁਣਗਾਣ ਹੁੰਦਾ ਹੈ ਉਥੇ ਟਿਕ ਨਹੀਂ ਸਕਦੇ। ਜੇਕਰ ਕੋਈ ਉਨ੍ਹਾਂ ਵਿੱਚੋਂ ਭਗਵਾਨ ਦਾ ਨਾਂ ਗੁਣਗਾਣ ਸੁਣ ਲੈਂਦਾ ਹੈ, ਤਾਂ ਉਸ ਦਾ ਸੁਧਾਰ ਤੇ ਕਲਿਆਣ ਹੋ ਜਾਂਦਾ ਹੈ। ੦ ਸ੍ਰਵੇ ਨਮਸ੍ਯਤਿੰ ਚ ਸਿਧ ਸੰਘਾਹ – ਸਿੱਧਾਂ ਸੰਤਾਂ ਮਹਾਤਮਾਵਾਂ ਤੇ ਭਗਵਾਨ ਵੱਲੋਂ ਚੱਲਣ ਵਾਲੇ ਸਾਧਕ ਦੇ ਜਿੰਨੇ ਸਮੁਦਾਇ ਹਨ ਉਹ ਸਾਰੇ ਦੇ ਸਾਰੇ ਆਪ ਦੇ ਨਾਵਾਂ ਤੇ ਗੁਣਾਂ ਦਾ ਕੀਰਤਨ ਕਰਦੇ ਹਨ ਤੇ ਆਪ ਨੂੰ ਨਮਸਕਾਰ ਕਰਦੇ ਹਨ। ੦ ਸ੍ਥਾਨੇ :– ਇਹ ਸਾਰਾ ਯਥੋਚਿੱਤ ਹੀ ਹੈ ਤੇ ਅਜਿਹਾ ਹੀ ਹੋਣਾ ਚਾਹੀਦਾ ਹੈ ਤੇ ਅਜਿਹਾ ਹੀ ਹੋ ਰਿਹਾ ਹੈ। ਕਾਰਣ ਇਹ ਹੈ ਕਿ ਆਪ ਵੱਲ ਚੱਲਣ ਨਾਲ ਸ਼ਾਂਤੀ ਆਨੰਦ ਪ੍ਰਸੰਨਤਾ ਹੁੰਦੀ ਹੈ। ਆਪ ਤੋਂ ਵਿਮੁੱਖ ਹੋ ਕੇ ਦੁੱਖ ਅਸ਼ਾਂਤੀ ਮਿਲਦੀ ਹੈ। ਸੰਸਾਰ ਤੋਂ ਵਿਮੁੱਖ ਹੋ ਕੇ ਇਹ ਜੀਵਾਤਮਾ ਭਗਵਾਨ ਦੇ ਸਨਮੁੱਖ ਹੋ ਜਾਂਦਾ ਹੈ।

**ਵਿਆਖਿਆ :-** ਜੇਕਰ ਦੂਰ ਦੁਰਾਡੇ ਅਸਭਿਅ ਇਲਾਕੇ ਤੋਂ ਕੋਈ ਉੱਜਡ ਅਨਪੜ੍ਹ ਵਿਅਕਤੀ ਕਿਸੇ ਕਾਰਖਾਨੇ ਵਿੱਚ ਆ ਜਾਵੇ ਤੇ ਖੁਦ ਬਖੁਦ ਮਸ਼ੀਨਰੀ ਨੂੰ ਚੱਲਦੀ ਵੇਖੇ ਉਹ ਡਰ ਜਾਵੇਗਾ ਤੇ ਭੱਜ ਪਵੇਗਾ। ਉਹ ਲੋਕ ਜਿਨ੍ਹਾਂ ਨੂੰ ਘੱਟ ਸਮਝ ਹੈ ਕਿ ਆਧੁਨਿਕ ਮਸ਼ੀਨਰੀ ਕੀ ਹੈ ? ਜਦੋਂ ਬਹੁਤ ਵੱਡੇ ਕਾਰਖਾਨੇ ਨੂੰ ਆਪਣੇ ਆਪ ਚੱਲਦਾ ਵੇਖਦੇ ਹਨ ਤਾਂ ਹੈਰਾਨ ਹੋ ਜਾਂਦੇ ਹਨ। ਅਰਜਨ ਦੀ ਦ੍ਰਿਸ਼ਟੀ ਤਾਂ ਇਸ ਬ੍ਰਹਿਮੰਡੀ ਗਿਆਨ ਸੰਬੰਧੀ ਤੇ ਉਸ ਦੇ ਈਸ਼ਵਰ ਸਰੂਪ ਦੀ ਤਾਂ ਪੂਰੀ ਪੂਰੀ ਹੈ। ਪਰ ਰਾਕਸ਼ ਉਸ ਪੇਂਡੂ ਉੱਜੜਾਂ ਵਰਗੇ ਹਨ, ਜਿਨ੍ਹਾਂ ਨੂੰ ਈਸ਼ਵਰ ਦੇ ਜਗਤ ਪਸਾਰੇ ਅਤੇ ਉਸ ਦੇ ਖੁਦ ਬ ਖੁਦ ਪ੍ਰਬੰਧ ਬਾਰੇ ਕੁੱਝ ਵੀ ਪਤਾ ਨਹੀਂ ਹੈ। ਜਦੋਂ ਉਹ ਵੇਖਦੇ ਹਨ ਤਾਂ ਈਸ਼ਵਰੀ ਜਗਤ ਪਾਸਾਰੇ ਨੂੰ ਬਰਬਾਦ ਕਰਨਾ ਚਾਹੁੰਦੇ ਹਨ। ਪਰ ਜਿਹੜੇ ਬੁੱਧੀਵਾਨ ਹਨ, ਉਹ ਇਸ ਬ੍ਰਹਿਮੰਡੀ ਢਾਂਚੇ ਅਤੇ ਇਸ ਦੀ ਆਪਣੇ ਆਪ ਕਾਰਜਸ਼ੀਲ ਹੁੰਦੀ ਪ੍ਰਕ੍ਰਿਆ ਨੂੰ ਦੇਖ ਕੇ ਪ੍ਰਭੂ ਦੀ ਇਸ ਲੀਲ੍ਹਾ ਅੱਗੇ ਆਪਣਾ ਸਿਰ ਝੁਕਾਉਂਦੇ ਹਨ। ਜੋ ਰਿਸ਼ੀ ਮੁਨੀ ਹਨ। ਉਹ ਬ੍ਰਹਿਮੰਡੀ ਪ੍ਰਬੰਧ ਨੂੰ ਵਿਗਾੜਦੇ ਨਹੀਂ, ਬਲਕਿ ਸੰਤੁਲਿਤ ਕਰਨ ਲਈ ਆਪਣਾ ਯੋਗਦਾਨ ਪਾਉਂਦੇ ਹਨ। ਸ਼੍ਰੀ ਰਾਮਾ ਕ੍ਰਿਸ਼ਨਾ ਦੇ ਸ਼ਬਦਾਂ ਵਿੱਚ, "ਭਿੰਨ ਭਿੰਨ ਪ੍ਰਕਾਰ ਦੇ ਜੋ

ਲੋਕ ਹਨ, ਉਹ ਸਾਰੇ ਈਸ਼ਵਰ ਨਾਲ ਜੁੜੇ ਹੋਏ ਹਨ। ਰਿਸ਼ੀ ਤਾਂ ਪ੍ਰਭੂ ਦੇ ਬਹੁਤ ਹੀ ਨੇੜੇ ਦੇ ਰਿਸ਼ਤੇਦਾਰ ਹਨ ਅਤੇ ਦੂਜੇ ਅਧਿਆਤਮਕ ਲੋਕ ਜਿਨ੍ਹਾਂ ਦੀ ਬੁੱਧੀ ਬਹੁਤ ਵਿਸ਼ਾਲ ਹੈ, ਜਿਨ੍ਹਾਂ ਕੋਲ ਵਿਵੇਕ ਹੈ, ਉਹ ਸਾਰੇ ਪ੍ਰਭੂ ਦੇ ਮਿੱਤਰ ਤੇ ਸਾਥੀ ਹਨ। ਬਾਕੀ ਜਨਤਾ ਓਸ ਪ੍ਰਭੂ ਦੀ ਸਿਰਜਨਾ ਹੈ।" ਅਰਜਨ ਇਸ ਗੱਲ ਨੂੰ ਹੁਣ ਸਵੀਕਾਰ ਕਰਨ ਲੱਗਾ ਹੈ ਕਿ ਜੋ ਕੁੱਝ ਸ਼੍ਰੀ ਭਗਵਾਨ ਕਰਦੇ ਹਨ, ਠੀਕ ਹੈ, ਜੋ ਕੁੱਝ ਭਵਿੱਖ ਵਿੱਚ ਕਰਨਗੇ ਉਹ ਵੀ ਠੀਕ ਹੋਵੇਗਾ। ਸ਼੍ਰੀ ਕ੍ਰਿਸ਼ਨ ਜੀ ਦੇ ਸਾਰੇ ਕਾਰਜ ਸਭ ਲਈ ਲਾਭਕਾਰੀ ਹਨ। ਉਸ ਨੂੰ ਹੁਣ ਭਰੋਸਾ ਹੋ ਗਿਆ ਹੈ ਕਿ ਜਿਸ ਧਿਰ ਵੱਲ ਪ੍ਰਭੂ ਹੈ, ਉਸ ਦੀ ਜਿੱਤ ਯਕੀਨੀ ਹੈ। ਅਰਜਨ, ਸ਼੍ਰੀ ਭਗਵਾਨ ਦਾ ਬ੍ਰਹਿਮੰਡੀ ਸਰੂਪ ਵੇਖਕੇ ਇਹ ਵੀ ਸਮਝ ਗਿਆ ਹੈ ਕਿ ਸ਼੍ਰੀ ਕ੍ਰਿਸ਼ਨ ਵਿੱਚ ਅਥਾਹ ਸ਼ਕਤੀ ਹੈ, ਈਸ਼ਵਰੀ-ਪਰਤਾਪ ਹੈ।

✪ ✪ ✪

**11.37 ਸ਼ਲੋਕ :**

*कस्मात् च ते न नमेरन् महा-आत्मन्, गरीयसे ब्रह्मण: अपि आदि-कर्त्रे।*

*अन्-अन्त देव-ईश जगद्-निवास, त्वम् अ-क्षरम् सत् अ-सत् तत् परम् यत्॥*

***ਕਸ੍ਮਾਤ੍ ਚ ਤੇ ਨ ਨਮੇਰਨ੍ ਮਹਾਆਤ੍ਮਨ੍, ਗਰੀਯਸੇ ਬ੍ਰਹ੍ਮਣਹ ਅਪਿਆਦਿ ਕਰ੍ਤ੍ਰੇ।***

***ਅਨ੍ਅੰਤ ਦੇਵਇਸ਼ ਜਗਦ੍ਨਿਵਾਸ, ਤ੍ਵਮ੍ ਅਕ੍ਸ਼੍ਰਮ੍ ਸਤ੍ ਅਸਤ੍ ਤਤ੍ ਪਰਮ ਯਤ੍॥***

**੦ ਸ਼ਬਦ ਅਰਥ :-** ਕਸਮਾਤ੍ : ਕਿਉਂ। ਚ : ਅਤੇ। ਤੇ : ਆਪਦਾ। ਨ : ਨਹੀਂ। ਨਮੇਰਨ੍ : ਸਤਿਕਾਰ ਨਾਲ ਬੰਦਨਾ ਅਰਚਨਾ ਉਪਾਸਨਾ ਕਰਨੀ। ਮਹਾਆਤਮਨ੍ : ਹੇ ਮਹਾਨ ਆਤਮਾ। ਗਰੀਯਸੇ : ਆਪ ਓਸ ਤੋਂ ਚੰਗੇ ਹੋ। ਬ੍ਰਹਮ੍ਣਹ : ਬ੍ਰਹਮਾ। ਅਪਿ : ਭਾਵੇਂ ਕਿ। ਆਦਿ ਕਰ੍ਤ੍ਰੇ : ਮਹਾਨ ਸਿਰਜਨਹਾਰ। ਅਨ੍ਅੰਤ : ਅਸੀਮਤ। ਦੇਵਇਸ਼ਾ : ਦੇਵਤਿਆਂ ਦੇ ਦੇਵਤਾ। ਜਗਦ੍ਨਿਵਾਸ : ਸਾਰੇ ਸੰਸਾਰ ਨੂੰ ਸ਼ਰਨ ਦੇਣ ਵਾਲਾ। ਤ੍ਵਮ੍ : ਆਪ ਹੋ। ਅਕ੍ਸ਼੍ਰਮ੍ : ਜੋ ਨਾਸ਼ ਨਾ ਹੋ ਸਕੇ। ਸਤ੍ : ਸੱਚਾ। ਅਸਤ੍ : ਝੂਠ। ਜਾਂ ਸਤ੍ ਅਸਤ੍ : ਕਾਰਨ ਤੇ ਪਰਭਾਵ। ਪਰਮ ਯਤ੍ : ਉਚੇਰੇ ਮਹਾਨ, ਕਿਹੜੇ।

**੦ ਸ਼ਲੋਕਾਰਥ :-** ਹੇ ਮਹਾਤਮਨੁ! ਬ੍ਰਹਮਾ ਤੋਂ ਵੀ ਆਪ ਵੱਡੇ ਹੋ। ਆਪ ਆਦਿ ਕਰਤਾ ਹੋ। ਆਪ ਨੂੰ ਉਹ ਕਿਉਂ ਨਾ ਨਮਸਕਾਰ ਕਰਨ ? ਕਿਉਂਕਿ ਹੇ ਅਨੰਤ! ਹੇ ਦੇਵਤਿਆਂ ਦੇ ਦੇਵ। ਸਤ੍ ਅਸਤ੍ ਉਸ ਤੋਂ ਪਰੇ, ਜੋ ਅੱਖਰ ਹੈ, ਉਹ ਆਪ ਹੋ।

**ਪਦ-ਅਰਥ-ਵਿਸਥਾਰ :-** ੦ ਕਸ੍ਮਾਤ੍ ਚ ਤੇ ਨ ਨਮੇਰਨ੍ ਮਹਾਆਤ੍ਮਨ੍ - ਗਰੀਯਸੇ ਬ੍ਰਹਮਣਹ ਅਪਿ ਆਦਿ ਕਰ੍ਤ੍ਰੇ - ਆਦਿ ਰੂਪ ਤੋਂ ਪ੍ਰਗਟ ਹੋਣ ਵਾਲੇ ਮਹਾਨ ਸਰੂਪ, ਆਪ ਨੂੰ ਨਮਸਕਾਰ ਕਿਉਂ ਨਾ ਕਰੀਏ ? ੦ ਨਮਸਕਾਰ ਉਸ ਨੂੰ ਕੀਤਾ ਜਾਂਦਾ ਹੈ, ਜਿਸ ਤੋਂ ਸਿੱਖਿਆ ਪ੍ਰਕਾਸ਼ ਮਿਲਦਾ ਹੈ। ਆਚਾਰੀਆ ਗੁਰੂ ਆਦਿ, ਜਾਂ ਜਿਸ ਤੋਂ ਅਸਾਡਾ ਜਨਮ ਹੋਇਆ ਹੋਵੇ, ਜਿਵੇਂ ਮਾਤਾ ਪਿਤਾ, ਜਾਂ ਉਮਰ ਬੁੱਧੀ ਵਿੱਦਿਆ ਚਰਿੱਤਰ, ਪੱਖੋਂ ਵੱਡੇ ਵਿਅਕਤੀਆਂ ਨੂੰ, ਜਿਵੇਂ ਅਰਜਨ ਭਗਵਾਨ ਨੂੰ ਕਹਿੰਦਾ ਹੈ। ਆਪ ਤਾਂ ਗੁਰੂਆਂ ਦੇ ਵੀ ਗੁਰੂ ਹੋ। ਆਪ ਸ਼੍ਰਿਸ਼ਟੀ ਰਚਨਾ ਕਰਨ ਵਾਲੇ ਪਿਤਾਮਹ ਬ੍ਰਹਮ ਜੀ ਨੂੰ ਵੀ ਉਤਪਨ ਕਰਨ ਵਾਲੇ ਹੋ। ਅਸੀਂ ਆਪ ਨੂੰ ਨਮਸਕਾਰ ਕਰਦੇ ਹਾਂ। ੦ ਅਨਨ੍ਤ - ਆਪ ਨੂੰ ਦੇਸ਼ ਕਾਲ ਵਸਤੂ ਵਿਅਕਤੀ ਕਿਸੇ ਰੂਪ ਵਿੱਚ ਵੀ ਦੇਖੀਏ, ਆਪ ਦਾ ਅੰਤ ਹੀ ਨਹੀਂ ਹੈ। ਦੇਸ਼ ਕਾਲ ਦੀ ਦ੍ਰਿਸ਼ਟੀ ਤੋਂ ਆਪ ਦਾ ਆਰੰਭ ਤੇ ਅੰਤ ਨਹੀਂ, ਨਾ ਕੋਈ ਸੀਮਾ ਹੈ। ਆਪ ਅਨੇਕਾਂ ਰੂਪਾਂ ਵਿੱਚ ਹੋ। ਆਪ ਅਨੰਤ ਹੀ ਅਨੰਤ ਹੋ। ੦ ਦੇਸ਼ਇਸ਼ - ਇੰਦਰ, ਵਰੁਣ, ਆਦਿ ਅਨੇਕ ਦੇਵਤਾ ਹਨ, ਜਿਨ੍ਹਾਂ ਦਾ ਸ਼ਾਸਤਰਾਂ ਵਿੱਚ ਵਰਨਣ ਹੈ ਆਪ ਉਨ੍ਹਾਂ ਸਾਰੇ ਦੇਵਤਿਆਂ ਦੇ ਮਾਲਕ ਹੋ। ਸ਼ਾਸਕ ਹੋ। ਆਪ ਨੂੰ ਇਸ ਲਈ ਦਵੇਸ਼ (ਦੇਵਤਿਆਂ ਦੇ ਦੇਵਤਾ) ਕਿਹਾ ਜਾਂਦਾ ਹੋ। ੦ ਜਗਦ੍ ਨਿਵਾਸ - ਅਨੰਤ ਸ਼੍ਰਿਸ਼ਟੀਆਂ ਆਪ ਦੇ ਕਿਸੇ ਅੰਸ਼ ਵਿੱਚ ਵਿਸਤ੍ਰਤ ਰੂਪ ਵਿੱਚ ਨਿਵਾਸ ਕਰ ਰਹੀਆਂ ਹਨ, ਤਾਂ ਵੀ ਆਪ ਦਾ ਉਹ ਅੰਸ਼ ਪੂਰਾ ਨਹੀਂ ਹੁੰਦਾ, ਖਾਲੀ ਹੀ ਰਹਿੰਦਾ ਹੈ। ਆਪ ਅਸੀਮ ਜਗਦ੍ ਨਿਵਾਸ ਹੋ। ੦ ਤ੍ਵਮ੍ ਅਕ੍ਸ਼੍ਰਮ੍ ਸਤ੍ ਅਸਤ੍ ਤਤ ਪਰਮ੍ ਯਤ੍ - ਆਪ ਅੱਖਰ (ਜੋ ਨਹੀਂ ਖਰਦਾ) ਹੋ। ਆਪ ਦੀ ਸੱਤਾ ਸੁਤੰਤਰ ਹੈ। ਆਪ ਹੀ ਸਤ੍ ਹੋ। ਜਿਸ ਦੀ ਸੁਤੰਤਰ ਸੱਤਾ ਨਹੀਂ ਹੈ, ਸਤ੍ ਦੇ ਆਸ਼੍ਰਿਤ ਹੀ, ਜਿਸ ਦੀ ਸੱਤਾ ਪ੍ਰਤੀਤ ਹੁੰਦੀ ਹੈ, ਉਹ ਅਸਤ੍ ਵੀ ਆਪ ਹੀ ਹੋ। ਮਨ ਬੁੱਧੀ ਇੰਦਰੀਆਂ ਜਿਸ ਦੀ ਕਲਪਨਾ ਨਾ ਕਰ ਸਕਣ, ਉਹ ਆਪ ਹੋ। ਜਿਸ ਦਾ ਕਿਸੇ ਤਰ੍ਹਾਂ ਤੋਂ ਵੀ ਨਿਰਵਚਨ ਨਹੀਂ ਹੋ ਸਕਦਾ, ਉਹ ਆਪ ਹੋ। ਆਪ ਤੋਂ ਵਧ ਕੇ ਹੋਰ ਦੂਜਾ ਕੋਈ ਨਹੀਂ ਹੋ ਸਕਦਾ। ਅਜਿਹੇ ਮਹਾਨ ਭਗਵਾਨ ਨੂੰ ਨਸਮਕਾਰ ਹੈ।

**ਵਿਆਖਿਆ :-** ਜਿਹੜੇ ਵਿਅਕਤੀ ਚੇਤਨ ਗਿਆਨਵਾਨ ਬੁੱਧੀਮਾਨ ਹੁੰਦੇ ਹਨ, ਉਨ੍ਹਾਂ ਦੇ ਅੰਤਹਕਰਣ ਵਿੱਚੋਂ ਪ੍ਰਭੂ ਦਾ ਨਾਂ ਆਪਣੇ ਆਪ ਨਿਕਲਦਾ ਹੈ। ਪ੍ਰਭੂ ਨੂੰ ਜਾਣ ਲੈਣਾ, ਪ੍ਰਭੂ ਦੀ ਉਸਤਤ ਕਰਨੀ ਆਪਸ ਵਿੱਚ ਇੱਕ ਦੂਜੇ ਨਾਲ ਜੁੜੇ ਹੋਏ ਹਨ। ਈਸ਼ਵਰ ਹੀ ਮਹਾਨ ਆਤਮਾ ਹੈ, ਓਸ ਤੋਂ ਵੱਡਾ ਹੋਰ ਕੋਈ ਨਹੀਂ ਹੈ। ਉਹ ਅਨੰਤ ਹੈ, ਉਹ ਅਸੀਮ ਹੈ ਅਕਾਲ ਹੈ। ਥਾਂ-ਰਹਿਤ ਹੈ। ਕਾਰਨ-ਰਹਿਤ ਹੈ। ਉਹ ਸਾਰੇ ਦੇਵਤਿਆਂ ਦਾ ਮਾਲਕ ਹੈ। ਉਹ ਸਭ ਦੀ ਕਿਸਮਤ ਦਾ ਘਾੜਾ ਹੈ। ਜਿਵੇਂ ਸਮੁੰਦਰ ਲਹਿਰਾਂ ਦਾ ਘਰ ਹੈ, ਏਸੇ ਤਰ੍ਹਾਂ ਪ੍ਰਭੂ ਸਾਰੀ ਕਾਇਨਾਤ ਦਾ ਨਿਵਾਸ ਸਥਾਨ ਹੈ। ਬ੍ਰਹਮਾ ਜੋ ਸਿਰਜਨਾ ਕਰਦਾ ਹੈ, ਪ੍ਰਭੂ ਦਾ ਸਰਬ ਵਿਆਪੀ ਅੰਤਰ ਜਾਮੀ ਸਰੂਪ ਹੈ। ਬ੍ਰਹਮਾ ਨੂੰ ਹਿਰਣੀਯਾ ਗਰਭ ਕਿਹਾ ਜਾਂਦਾ ਹੈ। ਜੀਵਾਤਮਾ ਦਾ ਨਿਚੋੜ ਹੈ। ਈਸ਼ਵਰ ਬ੍ਰਹਮਾ ਦਾ ਮੁੱਖ ਕਾਰਨ ਹੈ, ਜਿਵੇਂ ਲਹਿਰਾਂ ਦਾ ਮੁੱਖ, ਸਾਗਰ ਹੈ। ਪ੍ਰਭੂ ਯਥਾਰਥ ਹੈ, ਸਤਿ ਹੈ, ਅਸੀਮ ਹੈ, ਅਨੰਤ ਹੈ।

✪ ✪ ✪

**11.38 ਸ਼ਲੋਕ :**

*त्वम् आदि-देव: पुरूष: पुराण:, त्वम् अस्य विश्वस्य परम् नि-धानम्।*

*वेद्-ता अ (स्) सि वेद्-यम् च परम् च धाम, त्वया त (न्) तम् विश्वम् अन्-अन्त-रूप॥*

***ਤ੍ਵਮ੍ ਆਦਿ ਦੇਵਹ ਪੁਰਸ਼੍ਹ ਪੁਰਾਣਹ, ਤ੍ਵਮ੍ ਅਸ੍ਯ ਵਿਸ਼੍ਵਸ੍ਯ ਪਰਮ੍ ਨਿਧਾਨਮ੍।***

***ਵੇਦ੍ਤਾ ਅ (ਸ੍) ਸਿਵੇਦ੍ ਯਮ੍ ਚ ਪਰਮ੍ ਚ ਧਾਮ, ਤ੍ਵਯਾ ਤ (ਨ੍) ਤਮ੍ ਵਿਸ਼ਵਮ੍ ਅਨ੍ਅੰਤ ਰੂਪ॥***

**੦ ਸ਼ਬਦ ਅਰਥ :-** ਤਵਮ੍ : ਓਸ ਦਾ, ਤੇਰਾ। ਆਦਿ ਦੇਵਹ : ਆਦਿ ਪ੍ਰਭੂ। ਪੁਰਸ਼ਹ : ਪੁਰਸ਼੍। ਪੁਰਾਣਹ : ਪੁਰਾਣਾ। ਤ੍ਵਮ੍ : ਓਸ ਦਾ, ਤੇਰਾ। ਅਸ੍ਯ : ਇਹ। ਵਿਸ਼੍ਵਸ੍ਯ : ਕਾਇਨਾਤ, ਦੁਨੀਆਂ। ਪਰਮ੍ : ਮਹਾਨ। ਨਿਧਾਨਮ੍ : ਸ਼ਰਨ ਲੈਣੀ। ਵੇਦ੍ਤਾ : ਜਾਣਨ ਵਾਲਾ, ਗਿਆਤਾ। ਅ (ਸ੍) : ਤੇਰਾ ਹੈ। ਸਿਵੇਦ੍ਯਮ੍ : ਜਾਣਨਾ। ਚ : ਅਤੇ। ਪਰਮ੍ : ਮਹਾਨ। ਚ : ਅਤੇ। ਧਾਮ੍ : ਘਰ। ਤ੍ਵਯਾਤ : ਉਸਦਾ। ਤ (ਨ੍) ਤਮ੍ : ਵਿਆਪਤ ਹੋਣਾ। ਵਿਸਵਮ੍ : ਵਿਸ਼ਵ, ਸੰਸਾਰ। ਅਨ੍ਅੰਤ ਰੂਪ : ਅਨੰਤ ਰੂਪ।

**੦ ਸ਼ਲੋਕਾਰਥ :-** ਆਪ ਆਦਿਦੇਵ ਹੋ! ਪੁਰਾਣ ਅਰਥਾਤ ਚਿਰੰਤਨ ਪੁਰਸ਼ ਹੋ। ਆਪ ਹੀ ਇਸ ਵਿਸ਼ਵ ਦੇ ਪਰਮ ਆਧਾਰ ਹੋ। ਆਪ ਜਾਣਨ ਵਾਲੇ ਅਤੇ ਜਾਣਨ ਦੇ ਯੋਗ ਹੋ, ਅਥਵਾ ਪਰਮ ਧਾਮ ਹੋ। ਹੇ ਅਨੰਤ ਰੂਪ। ਆਪ ਦੁਬਾਰਾ ਇਹ ਵਿਸ਼ਵ ਵਿਆਪਤ ਹੋ।

**ਪਦ-ਅਰਥ-ਵਿਸਥਾਰ :-** ੦ ਤ੍ਵਮ੍ ਆਦਿ ਦੇਵਹ ਪੁਰਸ਼ਹ ਪੁਰਾਣਹ - ਆਪ ਸੰਪੂਰਣ ਦੇਵਤਿਆਂ ਦੇ ਆਦਿ ਪੁਰਾਣ ਹੋ। ਸਭ ਤੋਂ ਪਹਿਲਾਂ ਆਪ ਹੀ ਪ੍ਰਗਟ ਹੋਏ ਸੀ। ਆਪ ਪੁਰਾਣ ਪੁਰਸ਼ ਹੋ। ਆਪ ਸਦਾ ਤੋਂ ਹੋ, ਸਦਾ ਰਹਿਣ ਵਾਲੇ ਹੋ। ੦ ਤ੍ਵਮ੍ ਅਸ੍ਯ ਵਿਸ਼ਵਸ੍ਯ ਪਰਮ੍ ਨਿਧਾਨਮ੍ - ਦੇਖਣ ਸੁਣਨ, ਸਮਝਣ ਤੇ ਜਾਣਨ ਵਿੱਚ ਜੋ ਸੰਸਾਰ ਆਉਂਦਾ ਹੈ ਤੇ ਸੰਸਾਰ ਦੀ ਉਤਪਤੀ ਸਥਿਤੀ ਪ੍ਰਲਯ ਆਦਿ ਜੋ ਕੁੱਝ ਹੁੰਦੀ ਹੈ, ਉਸ ਸਭ ਦੇ ਪਰਮ ਆਧਾਰ ਆਪ ਹੋ। ੦ ਵੇਦ੍ਤਾ ਅ (ਸ੍) ਸਿ ਵੇਦ੍ ਯਮ੍ ਚ ਪਰਮ੍ ਚ ਧਾਮ - ਆਪ ਸਾਰੇ ਸੰਸਾਰ ਨੂੰ ਜਾਣ ਵਾਲੇ ਹੋ। ਅਰਥਾਤ ਭੂਤ ਭਵਿੱਖ ਤੇ ਵਰਤਮਾਨ ਕਾਲ ਤੇ ਦੇਸ਼ ਵਸਤੂ ਵਿਅਕਤੀ ਆਦਿ ਜੋ ਕੁੱਝ ਹੈ, ਉਨ੍ਹਾਂ ਸਭਨਾਂ ਨੂੰ ਜਾਣਨ ਵਾਲੇ ਹੋ। ੦ ਵੇਦਾਂ ਸ਼ਾਸਤਰਾਂ ਸੰਤਾਂ ਮਹਾਤਮਾਵਾਂ ਆਦਿ ਰਾਹੀਂ ਜਾਣਨ ਯੋਗ ਕੇਵਲ ਆਪ ਹੋ। ੦ ਜਿਸ ਨੂੰ ਮੁਕਤੀ ਪਰਮ ਪਦ ਆਦਿ ਨਾਵਾਂ ਤੋਂ ਕਹਿੰਦੇ ਹਾਂ, ਜਿਸ ਵਿੱਚ ਲੀਨ ਹੋ ਕੇ ਮੁੜ ਵਾਪਸ ਨਹੀਂ ਆਉਣਾ ਪੈਂਦਾ, ਨਾ ਪ੍ਰਾਪਤ ਕਰਨਾ ਬਾਕੀ ਰਹਿੰਦਾ ਹੈ, ਅਜਿਹੇ ਪਰਮ ਧਾਮ ਆਪ ਹੋ। ੦ ਅਨਨ੍ਤ ਰੂਪ - ਵਿਰਾਟ ਰੂਪ ਤੋਂ ਪ੍ਰਗਟ ਹੋਏ ਆਪ ਦੇ ਅਨੇਕਾਂ ਰੂਪਾਂ ਦਾ ਕੋਈ ਅੰਤ ਨਹੀਂ। ੦ ਤ੍ਵਯਾ ਤ (ਨ੍) ਤਮਮ੍ ਵਿਸ਼ਵਮ੍ - ਆਪ ਤੋਂ ਇਹ ਸੰਪੂਰਣ ਸੰਸਾਰ ਵਿਆਪਤ ਹੈ। ਅਰਥਾਤ ਸੰਸਾਰ ਦੇ ਕਣ ਕਣ ਵਿੱਚ ਆਪ ਬਿਰਾਜਮਾਨ ਹੋ।

**ਵਿਆਖਿਆ :-** ਪ੍ਰਭੂ, ਆਦਿ ਦੇਵਾ ਹੈ। ਪ੍ਰਭੂ ਆਪਣੇ ਜੀਵਾਂ ਦਾ ਵੀ ਅਤੇ ਸੰਵੇਦਨਸ਼ੀਲ ਅਤੇ ਸੰਵੇਦਨਹੀਣ ਵਸਤਾਂ ਦਾ ਸਰੋਤ ਹੈ। ਪ੍ਰਕ੍ਰਿਤੀ ਦੀ ਪੁਰੀ ਓਸ ਦੀ ਸਿਰਜਨਾ ਹੈ। ਪ੍ਰਭੂ ਉਸ ਦਾ ਪੁਰਾਣਾ ਨਿਵਾਸੀ ਹੈ। ਪ੍ਰਭੂ ਪੂਰਣ ਪੁਰਸ਼ ਹੈ। ਪਰਲਯ ਕਾਲ ਆਉਣ ਸਮੇਂ ਜਦੋਂ ਪ੍ਰਕ੍ਰਿਤੀ ਵਾਪਸ ਬੁਲਾ ਲਈ ਜਾਂਦੀ ਹੈ ਤਾਂ ਉਹ ਪ੍ਰਭੂ ਵਿੱਚ ਨਿਵਾਸ ਕਰਦੀ ਹੈ। ਏਸੇ ਲਈ ਉਸ ਨੂੰ ਪਰਮ-ਨਿਧਾਨ ਕਿਹਾ ਜਾਂਦਾ ਹੈ ਤਥਾ ਸਰਬੋਤਮ ਨਿਵਾਸ ਸਥਾਨ। ਸੂਰਜ ਦਾ ਕੰਮ ਰੌਸ਼ਨੀ ਦੇਣਾ ਹੈ ਅਤੇ ਪ੍ਰਗਟ ਕਰਦਾ ਹੈ ਕਿ ਉਹ (ਧਰਤੀ) (ਸੂਰਜ) ਉਸ ਦਾ ਹਿੱਸਾ ਹੈ। ਇਸ ਦਾ ਸੰਬੰਧੀ ਹੋਣ ਕਾਰਨ ਪ੍ਰਭੂ ਆਪ ਜਾਣੀ ਜਾਣ ਹੈ ਤੇ ਵਸਤੂ ਜਾਣੀ ਗਈ ਹੈ। ਸਮੁੰਦਰ ਵੀ ਇੱਕ ਘਰ ਹੈ। ਮੂਲ ਕਰਤਾ ਹੋਣ ਕਾਰਨ ਇਹ ਲਹਿਰਾਂ ਨੂੰ ਸੰਭਾਲਦਾ ਵੀ ਹੈ ਤੇ ਉਨ੍ਹਾਂ ਨੂੰ ਜਿਉਂਦਾ ਵੀ ਰੱਖਦਾ ਹੈ। ਪ੍ਰਭੂ ਇੰਜ ਪਰਮ ਧਾਮ ਹੈ। ਉਸ ਦਾ ਰੂਪ ਅਨੰਤ ਅਸੀਮ ਹੈ।

✪ ✪ ✪

**11.39 ਸ਼ਲੋਕ :**

*वायु: यम: अग्नि: वरूण: शश-अङ्क:, प्र-जा-पति: त्वम् प्र-पितामह: च।*
*नम: नम: ते अस्-तु सहस्र-कृत्व:, पुन: च भूय: अपि नम: नम: ते॥*

***ਵਾਯੁਹ ਯਮਹ ਅਗਿ੍ਨਹ ਵਰੁਣਹ ਸ਼ਾਸ਼੍ਅੰਕਹ, ਪ੍ਰਜਾ ਪਤਿਹ ਤ੍ਵਮ੍ ਪ੍ਰਪਿਤਾ ਮਹ੍ਹ ਚ।***
***ਨਮਹ ਨਮਹ ਤੇ ਅਸ੍ਤੁ ਸਹ੍ਸਤ੍ਰ ਕ੍ਰਤ੍ਵਹ, ਪੁਨਹ ਚ ਭੂਯਹ ਅਪਿ ਨਮਹ ਨਮਹ ਤੇ॥***

**੦ ਸ਼ਬਦ ਅਰਥ :-** ਵਾਯੁਹ : ਵਾਯੂ। ਯਮਹ : ਯਾਮਾ। ਅਗਿ੍ਨਹ : ਅਗਨੀ। ਵਰੁਣਹ : ਵਰੁਣ। ਸ਼ਾਸ਼੍ਅੰਕਹ : ਚੰਦ੍ਰਮਾ। ਪ੍ਰਜਾ ਪਤਿਹ : ਪਰਜਾਪਤੀ। ਤ੍ਵਮ੍ : ਆਪਦਾ। ਪ੍ਰਪਿਤਾ ਮਹ੍ਹ : ਪਿਤਾਮਾ ਦਾਦਾ ਪੜਦਾਦਾ। ਚ : ਅਤੇ। ਨਮਹ ਨਮਹ : ਨਮਸਕਾਰ। ਤੇ : ਓਸ ਨੂੰ। ਅਸ੍ਤੁ : ਹੋਣਾ। ਸਹਸ੍ਤ੍ਰਕ੍ਰਤ੍ਵਹ : ਹਜ਼ਾਰਾਂ ਵਾਰ। ਪੁਨਹ : ਮੁੜ ਮੁੜ। ਚ : ਅਤੇ। ਭੂਯਹ : ਦੁਵਾਰਾ। ਅਪਿ : ਭੀ। ਨਮਹ ਨਮਹ : ਨਮਸਕਾਰ। ਤੇ : ਓਸ ਨੂੰ।

**੦ ਸ਼ਲੋਕਾਰਥ :-** ਆਪ ਵਾਯੂ ਯਮ (ਗਤੀ) ਅਗਨੀ, ਵਰੁਣ (ਹਵਾ) ਚੰਦ੍ਰਮਾ, ਪਰਜਾਪਤੀ ਅਤੇ ਪਿਤਾਮਾ (ਬ੍ਰਹਮਾ) ਦੇ ਵੀ ਪਿਤਾ ਹੋ। ਆਪ ਨੂੰ ਹਜ਼ਾਰਾਂ ਵਾਰ ਨਮਸਕਾਰ ਹੋਵੇ। ਨਮਸਕਾਰ ਹੋਵੇ। ਫਿਰ ਵੀ ਵਾਰ ਵਾਰ ਨਮਸਕਾਰ ਹੋਵੇ। ਨਮਸਕਾਰ ਹੋਵੇ।

**ਪਦ-ਅਰਥ-ਵਿਸਥਾਰ :-** ੦ ਵਾਯੁਹ - ਜਿਸ ਤੋਂ ਸਾਰਿਆਂ ਨੂੰ ਪ੍ਰਾਣ ਮਿਲ ਰਹੇ ਹਨ, ਜਿਸ ਕਾਰਣ ਪ੍ਰਾਣੀ ਜੀ ਰਹੇ ਹਨ। ਸਭ ਨੂੰ ਸ਼ਕਤੀ ਸਮਰੱਥਾ ਮਿਲ ਰਹੀ ਹੈ, ਉਹ ਵਾਯੂ ਆਪ ਹੀ ਹੋ। ੦ ਯਮਹ - ਸੰਯਮ ਮਨੀਪੁਰੀ ਦੇ ਅਧਿਪਤੀ ਹਨ - ਸਾਰੇ ਸੰਸਾਰ ਉੱਪਰ ਜਿੰਨ੍ਹਾਂ ਦੀ ਦੀ ਹਕੂਮਤ ਚੱਲਦੀ ਹੈ - ਉਹ ਯਮ ਆਪ ਹੀ ਹੋ। ੦ ਅਗਿਨਹ - ਜੋ ਸਭ ਵਿੱਚ ਵਿਆਪਤ ਰਹਿ ਕੇ ਸ਼ਕਤੀ ਦਿੰਦਾ ਹੈ। ਪਰਗਟ ਹੋ ਕੇ ਪ੍ਰਕਾਸ਼ ਦਿੰਦਾ ਹੈ ਤੇ ਜਠਰਾਗਿਨ ਦੇ ਰੂਪ ਵਿੱਚ ਅੰਨ ਦੇ ਪਾਚਣ ਵਿੱਚ ਸਹਾਇਤਾ ਕਰਦਾ ਹੈ - ਉਹ ਅਗਨੀ ਆਪ ਹੀ ਹੋ। ੦ ਵਰੁਣ = ਜਿਸ ਦੇ ਰਾਹੀਂ ਸਭ ਨੂੰ ਜੀਵਨ ਮਿਲ ਰਿਹਾ ਹੈ, ਉਸ ਜਲ ਦੇ ਅਧਿਪਤੀ ਵਰੁਣ ਆਪ ਹੀ ਹੋ। ੦ ਸ਼ਸ਼ਾਂਕ ਜਿਸ ਵਿੱਚ ਸੰਪੂਰਣ ਔਸ਼ਧੀਆਂ ਦਾ, ਵਣਸਪਤੀਆਂ ਦਾ ਪੋਸ਼ਣ ਹੁੰਦਾ ਹੈ, ਉਹ ਚੰਦਰਮਾ ਆਪ ਹੀ ਹੋ। ੦ ਪ੍ਰਜਾ ਪਤਿਹ - ਪਰਜਾ ਨੂੰ ਉਤਪਨ ਕਰਨ ਵਾਲੇ ਦਕਸ਼ ਆਦਿ ਪ੍ਰਜਾਪਤੀ ਆਪ ਹੀ ਹੋ। ੦ ਪ੍ਰਪਿਤਾ ਮਹਹ - ਪਿਤਾਮਾ ਬ੍ਰਹਮਾ ਜੀ ਨੂੰ ਭੀ ਪ੍ਰਗਟ ਕਰਨ ਵਾਲੇ ਹੋਣ ਨਾਲ ਆਪ ਪ੍ਰਪਿਤਾਮਹ ਹੋ। ੦ ਨਮਹ ਨਮਹ ਤੇ ਅਸਤ੍ ਸਹਸਤ੍ ਕ੍ਰਤ੍ਵਹ = ਪੁਨਹ ਚ ਭੂਯਹ ਅਪਿ ਨਮਹ ਨਮਹ ਤੇ = ਇੰਦ੍ਰ ਆਦਿ ਜਿੰਨੇ ਵੀ ਦੇਵਤੇ ਹਨ - ਉਹ ਸਾਰੇ ਦੇ ਸਾਰੇ ਆਪ ਹੋ। ਆਪ ਅਨੰਤ ਸਰੂਪ ਹੋ। ਆਪ ਦੀ ਮੈਂ ਕੀ ਵਡਿਆਈ ਕਰਾਂ ? ਕੀ ਮਹਿਮਾ ਗਾਵਾਂ ? ਮੈਂ ਤਾਂ ਆਪ ਨੂੰ ਹਜ਼ਾਰਾਂ ਵਾਰ ਨਮਸਕਾਰ ਹੀ ਕਰ ਸਕਦਾ ਹਾਂ। ਹੋਰ ਕਰ ਵੀ ਕੀ ਸਕਦਾ ਹਾਂ ? ਜਦ ਤੱਕ ਮਨੁੱਖ ਵਿੱਚ ਕਰਨ ਦੀ ਸ਼ਕਤੀ ਹੈ, ਕੁੱਝ ਕਰਨ ਦੀ ਜ਼ਿੰਮੇਵਾਰੀ ਉਸ ਵਿੱਚ ਰਹਿੰਦੀ ਹੈ। ਜਦ ਤੱਕ ਉਸ ਵਿੱਚ ਕੰਮ ਕਰਨ ਦੀ ਸਮੱਰਥਾ ਹੀ ਨਹੀਂ ਤਾਂ ਕੰਮ ਕਰਨ ਦੀ ਜ਼ਿੰਮੇਵਾਰੀ ਵੀ ਨਹੀਂ ਰਹਿੰਦੀ। ਹੁਣ ਉਹ ਕੇਵਲ ਨਮਸਕਾਰ ਹੀ ਕਰਦਾ ਹੈ। ਆਪਣੇ ਆਪ ਨੂੰ ਭਗਵਾਨ ਦੇ ਹਵਾਲੇ ਕਰਦਾ ਹੈ। ਫਿਰ ਕਰਨ ਕਰਵਾਉਣ ਦਾ ਸਾਰਾ ਕੰਮ ਸ਼ਰਣਯ (ਭਗਵਾਨ) ਦਾ ਹੀ ਰਹਿ ਜਾਂਦਾ ਹੈ, ਸ਼ਰਣਾਗਤ ਦਾ ਨਹੀਂ।

**ਵਿਆਖਿਆ :-** ਪਰਜਾਪਤੀ - ਜੀਵਾਂ ਦੇ ਮੂਲ ਪਿਤਾਮਾ ਹਨ। ਬ੍ਰਹਮ - ਸਿਰਜਨਹਾਰ ਹਨ, ਉਹ ਪਿਤਾਮਾ (ਦਾਦਾ) ਹਨ। ਉਹ ਪਰਜਾਪਤੀ ਦਾ ਮੂਲ ਪਿਤਾਮਾ ਹਨ। ਪ੍ਰਭੂ ਆਦਿ ਮੂਲ ਪਿਤਾਮਾ ਹਨ, ਕਿਉਂਕਿ ਬ੍ਰਹਮਾ ਵੀ ਓਸ ਪ੍ਰਭੂ ਵਿੱਚੋਂ ਪ੍ਰਗਟ ਹੋਏ ਹਨ। ਵਾਰ ਵਾਰ ਨਮਸਕਾਰ ਕਰਨ ਦੀ ਜੋ ਪ੍ਰਕ੍ਰਿਆ ਹੈ, ਉਹ ਸ਼ਰਧਾ ਉਪਾਸਨਾ ਅਰਚਨਾ ਅਤੇ ਪ੍ਰਭੂ ਵਿੱਚ ਅਟਲ ਭਰੋਸਾ ਵਿਖਾਉਣ ਦੀ ਮੂਲ ਪ੍ਰਵਿਰਤੀ ਹੈ। ਜੀਵ ਪ੍ਰਭੂ ਤੋਂ ਬਿਨਾ ਹੀਣਾ ਹੈ। ਪ੍ਰਭੂ ਜੀਵ ਦਾ ਸਰੋਤ ਹੈ, ਮੂਲ ਹੈ। ਹਰ ਵਸਤੂ ਪ੍ਰਭੂ ਵਿੱਚ ਸਮਾਈ ਹੋਈ ਹੈ। ਪ੍ਰਭੂ ਗਿਆਨ ਵੇਤਾ ਹੈ। ਪ੍ਰਭੂ ਤੋਂ ਬਾਹਰ ਹੋਰ ਕੋਈ ਗਿਆਨ ਨਹੀਂ। ਪ੍ਰਭੂ ਅਧਿਆਤਮਕ ਸੰਸਾਰ ਦਾ ਕਾਰਨ ਵੀ ਹੈ, ਉਸ ਦੀ ਸੰਭਾਲ ਵੀ ਹੈ।

✪ ✪ ✪

**11.40 ਸ਼ਲੋਕ :**

*नम: पुरस्तात् अथ पृष्ठत: ते, नम: अस्-तु ते सर्वत: एव सर्व।*
*अन्-अन्त-वीर्य अ-मित-वि-क्रम: त्वम्, सर्वम् सम्-आप्-नोषि तत: अस्-सि सर्व:॥*

***ਨਮਹ ਪੁਰਸ੍ਤਾਤ੍ ਅਥ ਪ੍ਰ.ਸ਼੍ਟਤਹ ਤੇ, ਨਮਹ ਅਸ੍ਤੁ ਤੇ ਸਰ੍ਵਤਹ ਏਵ ਸਰ੍ਵ।***
***ਅਨੁਅੰਤ ਵੀਰ੍ਯ ਅਮਿਤ ਵਿਕ੍ਰਮਹ ਤ੍ਵਮ੍, ਸਰ੍ਵਮ੍ ਸਮ੍ ਆਪ੍ ਨੋਸ਼ਿ੍ ਤਤਹ ਅਸ੍ਸਿ ਸਰ੍ਵਹ॥***

**੦ ਸ਼ਬਦ ਅਰਥ :-** ਨਮਹ : ਨਮਸਕਾਰ ਕਰਨਾ। ਪੁਰਸ੍ਤਾਤ੍ : ਪਹਿਲਾਂ ਤੋਂ। ਅਥ ਪ੍ਰ.ਸ਼੍ਟ੍ਤਹ : ਪਿੱਛੋਂ ਤੋਂ। ਤੇ : ਉਸ ਨੂੰ। ਨਮਹ : ਨਮਸਕਾਰ। ਅਸ੍ਤੁ : ਹੋਣਾ। ਤੇ : ਓਸ ਨੂੰ। ਸਰ੍ਵਤਹ : ਹਰ ਪਾਸੇ ਤੋਂ। ਏਵ : ਭੀ। ਸਰ੍ਵ : ਸਾਰੇ। ਅਨੁਅੰਤ ਵੀਰ੍ਯਾ : ਸ਼ਕਤੀ ਜੋ ਅਸੀਮ ਹੈ, ਬੇਥਾਹ ਸ਼ਕਤੀ। ਅਮਿਤ ਵਿਕ੍ਰਮਹ : ਅਮਿਤ ਸ਼ਕਤੀ। ਤ੍ਵਮ੍ : ਤੇਰਾ। ਸਰ੍ਵਮ੍ : ਸਾਰੇ। ਸਮ੍ਆਪ੍ : ਵਿਆਪਤ ਹੋਣਾ। ਤਤਹ : ਕਿੱਥੋਂ। ਅਸ੍ਸਿ : ਆਪ ਹੀ ਹੋ। ਸਰ੍ਵਹ : ਸਾਰੇ।

**੦ ਸ਼ਲੋਕਾਰਥ :-** ਹੇ ਸਰਬ ਸਰੂਪ! ਆਪ ਨੂੰ ਅੱਗੇ ਤੋਂ ਅਤੇ ਪਿੱਛੇ ਤੋਂ ਭੀ ਨਮਸਕਾਰ ਹੈ। ਆਪ ਨੂੰ ਸਾਰੇ ਪਾਸਿਆਂ ਤੋਂ ਨਮਸਕਾਰ ਹੈ। ਆਪ ਅਨੰਤ ਹੋ। ਆਪ ਸਾਮਰੱਥਸ਼ਾਲੀ ਹੋ। ਅਪਰਿਮਿਤ ਪਰਾਕ੍ਰਮਸ਼ਾਲੀ ਹੋ। ਆਪ ਸਾਰੇ ਸੰਸਾਰ ਨੂੰ ਵਿਆਪਤ ਕੀਤੇ ਹੋਏ ਹੋ, ਏਸ ਲਈ ਸਰਵ-ਸਰੂਪ ਹੋ।

**ਪਦ-ਅਰਥ-ਵਿਸਥਾਰ :-** ੦ ਨਮਹ ਪੁਰਸ੍ਤਾਤ੍ ਅਥ ਪ੍ਰਸ਼੍ਟ੍ਤਹ ਤੇ – ਨਮਹ ਅਸ੍ਤੁ ਤੇ ਸਰਵਤਹ ਏਵ ਸਰ੍ਵ = ਅਰਜਨ ਭਯਭੀਤ ਹੈ ਮੈਂ ਕੀ ਬੋਲਾਂ ? ਇਹ ਉਸ ਦੀ ਸਮਝ ਵਿੱਚ ਨਹੀਂ ਆ ਰਿਹਾ ਹੈ। ਇਸ ਲਈ ਅੱਗੇ ਤੋਂ, ਪਿੱਛੇ ਤੋਂ ਸਾਰੇ ਪਾਸਿਆਂ ਤੋਂ ਅਰਥਾਤ ਦਸ ਦਿਸ਼ਾਵਾਂ ਤੋਂ ਕੇਵਲ ਨਮਸਕਾਰ ਹੀ ਨਮਸਕਾਰ ਕਰ ਰਹੇ ਹਨ। ੦ ਅਨੁਅੰਤ ਵੀਰ੍ਯ ਅਮਿਤ ਵਿਕ੍ਰਮਹ ਤ੍ਵਮ੍ – ਅਨੰਤ ਵੀਰ੍ਯ ਕਹਿਣ ਦਾ ਮਤਲਬ ਹੈ ਕਿ ਆਪ ਤੇਜ ਬਲ ਆਦਿ ਤੋਂ ਭੀ ਅਨੰਤ ਹੈ ਤੇ 'ਅਮਿਤ ਵਿਕ੍ਰਮਹ ਦਾ ਅਰਥ ਹੈ ਕਿ ਆਪਦੇ ਪਰਾਕ੍ਰਮ ਯੁਕਤ ਸੰਰਕਸ਼ਣ ਆਦਿ ਕਾਰਜ ਭੀ ਅਸੀਮ ਹਨ। ਇਸ ਤਰ੍ਹਾਂ ਆਪ ਦੀ ਸ਼ਕਤੀ ਭੀ ਅਨੰਤ ਹੈ ਅਤੇ ਪਰਾਕਰ੍ਮ ਭੀ ਅਨੰਤ ਹੈ। ੦ ਸਰ੍ਵਮ੍ ਸਮ੍ ਆਪ੍ ਨੋਸ਼ਿ੍ ਤਤਹ ਅਸ੍ਸਿ ਸਰ੍ਵਹ = ਆਪ ਨੇ ਸਾਰਿਆਂ ਨੂੰ ਸਮਾਵਰ੍ਤ ਕਰ ਰੱਖਿਆ ਹੈ, ਅਰਥਾਤ ਸੰਪੂਰਣ ਸੰਸਾਰ ਆਪ ਦੇ ਅੰਤਰਗਤ ਹੈ। ਸੰਸਾਰ ਦਾ ਕੋਈ ਭੀ ਅੰਸ਼ ਅਜਿਹਾ ਨਹੀਂ ਹੈ, ਜੋ ਕਿ ਆਪ ਦੇ ਅੰਤਰਗਤ ਨਾ ਹੋਵੇ। ੦ ਅਰਜਨ ਇੱਕ ਵੱਡਾ ਅਲੌਕਿਕ ਅਤੇ ਵਿਲੱਖਣ ਕੌਤਕ ਦੇਖ ਰਹੇ ਹਨ ਕਿ ਭਗਵਾਨ ਅਨੰਤ ਸ੍ਰਿਸ਼ਟੀਆਂ ਵਿੱਚ ਪਰਿਪੂਰਣ ਤੇ ਵਿਆਪਤ ਹੋ ਰਹੇ ਹਨ ਤੇ ਅਨੰਤ ਸ੍ਰਿਸ਼ਟੀਆਂ ਭਗਵਾਨ ਦੇ ਕਿਸੇ ਅੰਸ਼ ਵਿੱਚ ਹਨ।

**ਵਿਆਖਿਆ :-** ਜਿਸ ਦਾ ਮਨ ਪ੍ਰਕਾਸ਼ਮਈ ਨਹੀਂ ਹੈ, ਉਹ ਪ੍ਰਭੂ ਦੀ ਤਲਾਸ਼ ਨਹੀਂ ਕਰਦਾ। ਇਹ ਤਾਂ ਗਿਆਨਵਾਨ ਹੈ, ਜੋ ਪ੍ਰਭੂ ਨੂੰ ਹਰ ਥਾਂ ਹਰ ਪਾਸੇ ਹਰ ਸਮੇਂ ਵੇਖਦਾ ਹੈ। ਅਰਜਨ ਦੀ ਅਵੱਸਥਾ ਹੁਣ ਪ੍ਰਭੂ ਦੀ ਪਹਿਚਾਣ ਕਰਨ ਦੇ ਸਮਰੱਥ ਹੋ ਗਈ ਹੈ। ਪ੍ਰਭੂ ਨੂੰ ਜੋ ਤਿਲਫੁਲ ਅਸੀਂ ਭੇਂਟ ਕਰਦੇ ਹਾਂ, ਇਹ ਪ੍ਰਭੂ ਪ੍ਰਤੀ ਸਾਡੀ ਸ਼ਰਧਾ ਹੈ। ਆਦਮੀ ਨੇ ਤਾਂ ਪ੍ਰਭੂ ਲਈ ਬਹੁਤ ਕੁੱਝ ਕਰਨਾ ਹੈ। ਵਿਅਕਤੀ ਦੀ ਜੋ ਹਸਤੀ ਤੇ ਸ਼ਕਤੀ ਹੈ, ਉਹ ਪ੍ਰਭੂ ਦੀ ਦੇਣ ਹੈ। ਅਸੀਂ ਆਪਣੀ ਸ਼ਕਤੀ ਤੇ ਆਪਣੇ ਸਾਧਨਾਂ ਦੀ ਵਰਤੋਂ ਜੇਕਰ ਮਾਨਵ ਕਲਿਆਣ ਲਈ ਕਰਦੇ ਹਾਂ, ਇਹ ਪ੍ਰਭੂ ਦੇ ਦੱਸੇ ਆਦੇਸ਼ਾਂ ਦਾ ਪਾਲਣ ਹੈ। ਪ੍ਰਭੂ ਦੀ ਪ੍ਰਾਰਥਨਾ ਵਿੱਚ ਸੇਵਾ ਭਾਵ ਹੁੰਦਾ ਹੈ। ਪ੍ਰਾਰਥਨਾ ਵਿੱਚ ਧਰਮ ਦੀ ਮਹਿਕ ਹੁੰਦੀ ਹੈ, ਪ੍ਰਾਰਥਨਾ ਅੰਦਰ ਨਿਮਰਤਾ, ਸ਼ਾਲੀਨਤਾ ਅਤੇ ਸ਼ਰਧਾ ਹੁੰਦੀ ਹੈ। ਜੋ ਧਰਮ ਪਾਲਣ ਨਹੀਂ ਕਰਦੇ। ਉਹ ਜੀਵਨ ਨੂੰ ਨਰਕ ਬਣਾ ਲੈਂਦੇ ਹਨ।

✪ ✪ ✪

**11.41, 11.42 ਸ਼ਲੋਕ :**

*सखा इति मन्-त्वा प्रसभम् यत् उक्तम्, हे कृष्ण हे यादव हे सखा इति।*
*अ-जानता महिमानम् तव इदम् मया प्र-मादात् प्र-नयेन वा अपि॥*

***ਸਖਾ ਇਤਿਮਨ੍ ਤ੍ਵਾ ਪ੍ਰਸਭਮ੍ ਯਤ੍ ਉੱਕਤਮ੍, ਹੇ ਕ੍ਰਿਸ਼ਣ ਹੇ ਯਾਦਵ ਹੇ ਸ.ਖਾ ਇਤਿ।***
***ਅਜਾਨਤਾ ਮਹਿਮਾਨ ਮ੍ ਤਵ ਇਦਮ੍, ਮਯਾ ਪ੍ਰਮਾਦਾਤ੍ ਪ੍ਰਨਯੇਨ ਵਾਅਪਿ॥ 41॥***

*यत् च अव-हास-अर्थम अ-सत्कृतः अस्-सि विहार-शय्या-आसन-भोजनेषु।*
*एकः अथ वा अपि अ-च्युत तत् समक्षम् तत् क्षामये त्वाम् अहम् अ-प्र-मेयम्॥*

***ਯਤ੍ ਚ ਅਵ ਹਾਸ ਅਥਰ੍ਮ੍ ਅਸਤ੍ਕ੍ਰਤਹ ਅਸ੍ਸਿ, ਵਿਹਾਰ ਸ਼ਯ੍ਯਾ ਆਸਨ ਭੋਜਨੇਸ਼ੁ।***
***ਏਕਹ ਅਥਵਾ ਅਪਿ ਅਚ੍ਯੁਤ ਤਤੁ ਸਮਕਸਮ੍, ਤਤੁ ਕਸ਼ਾਮਯੇ ਤ੍ਵਾਮ੍ ਅਹਮ੍ ਅਪ੍ਰਮੇਯਮ੍॥ 42॥***

**੦ ਸ਼ਬਦ ਅਰਥ :-** ਸਖਾ : ਦੋਸਤ। ਇਤਿ : ਜਿਵੇਂ। ਮਨ੍ਤਵਾ : ਦੇ ਸੰਬੰਧ ਵਿੱਚ। ਪ੍ਰਸਭਮ੍ : ਗੁਸਤਾਖ਼ੀ। ਯਤ੍ : ਜੋ ਕੁਝ ਵੀ। ਉੱਕਤਮ੍ : ਕਿਹਾ। ਹੇ ਕ੍ਰਿਸ਼ਣ : ਹੇ ਕ੍ਰਿਸ਼ਨ। ਹੇ ਯਾਦਵ : ਹੇ ਯਾਦਵ। ਹੇ ਸਖ਼ਾਇਤਿ : ਹੇ ਮਿੱਤਰ। ਅਜਾਨਤਾ : ਜੋ ਮੈਨੂੰ ਨਹੀਂ ਜਾਣਦੇ। ਜਿਸ ਨੂੰ ਜਾਣਿਆ ਨਾ ਜਾ ਸਕੇ। ਮਹਿਮਾਨਮ੍ : ਮਹਾਨ। ਤਵ : ਓਸ ਦਾ। ਇਦਮ੍ : ਇਹ। ਮਯਾ : ਮੈਨੂੰ। ਪ੍ਰਮਾਦਾਤ : ਬੁੱਧੀਹੀਣਤਾ ਜਾਂ ਲਾਪ੍ਰਵਾਹੀ ਤੋਂ। ਪ੍ਰਨਯੇਨ : ਪਿਆਰ ਵਿੱਚੋਂ। ਵਾਅਪਿ : ਜਾਂ, ਭੀ।

੦ ਯਤ੍ : ਜੋ ਵੀ ਹੈ। ਚ : ਅਤੇ। ਅਵਹਾਸ ਅਥਰ੍ਮ੍ : ਮਖੌਲ ਦੇ ਲਈ। ਆਸਤ੍ਕ੍ਰਤਹ : ਸਤਿਕਾਰ ਰਹਿਤ ਹੋ ਕੇ। ਅਸ੍ਸਿ : ਆਪ ਹੋ। ਵਿਹਾਰ ਸ਼ਯ੍ਯਾ ਆਸਨ ਭੋਜਨੇਸ਼ੁ : ਜਦੋਂ ਬਿਸਤਰ ਤੇ ਖੇਡਦੇ ਅਤੇ ਜਦੋਂ ਬੈਠਦੇ ਹੋਏ ਜਾਂ ਖਾਣਾ ਖਾਂਦੇ ਹੋਏ। ਏਕਹ : ਇਕੱਲਾ। ਅਥਵਾ : ਜਾ। ਅਪਿ : ਦੂਜੇ। ਅਚ੍ਯੁਤ : ਹੇ ਅਛੂਤ। ਤਤੁ : ਇੰਜ ਅਜਿਹਾ। ਕਸ਼ਾਮਯੇ : ਮੁਆਫ਼ ਕਰਨ ਲਈ ਬੇਨਤੀ ਕਰਨੀ। ਤ੍ਵਾਮ੍ : ਤੇਰਾ। ਅਹਮ੍ : ਮੈਂ। ਅਪ੍ਰਮੇਯਮ੍ : ਜਿਸ ਨੂੰ ਮਿਣਿਆ ਨਾ ਜਾ ਸਕੇ।

**੦ ਸ਼ਲੋਕਾਰਥ :-** ਆਪ ਦੀ ਇਸ ਮਹਿਮਾ ਨੂੰ ਨਾ ਜਾਣਦੇ ਹੋਏ ਮੇਰੇ ਵੱਲੋਂ ਪ੍ਰਸਾਦ ਨਾਲ ਜਾ ਪ੍ਰੇਮ ਨਾਲ, ਆਪ ਨੂੰ ਮਿੱਤਰ ਮੰਨ ਕੇ 'ਹੇ ਕ੍ਰਿਸ਼ਨ! ਹੇ ਯਾਦਵ! ਹੇ ਦੋਸਤ! ਇਸ ਤਰ੍ਹਾਂ ਜੋ ਕੁਝ ਹੱਠ ਪੂਰਵਕ ਕਿਹਾ ਗਿਆ ਹੈ।

੦ ਅਤੇ ਜੋ ਆਪ ਹਾਸੇ ਮਖੌਲ ਵਾਸਤੇ, ਵਿਸ਼ਰਾਮ ਬੈਠਣ ਅਤੇ ਭੋਜਨ ਆਦਿ ਵਿੱਚ (ਮੇਰੇ ਰਾਹੀਂ) ਇਕੱਲਿਆਂ ਹੀ ਅਥਵਾ ਸਾਹਮਣੇ ਅਪਮਾਨਿਤ ਕੀਤੇ ਗਏ ਹੋ, ਹੇ ਅਛੂਤ! ਆਪ ਸਾਰੇ ਅਪਰਾਧ ਨੂੰ ਮੈਂ ਬੁੱਧੀ ਆਦਿ ਪ੍ਰਮਾਣਾਂ ਨਾਲ ਜਿਸਦਾ ਗ੍ਰਹਿਣ ਨਾ ਹੋ ਸਕੇ, ਆਪ ਤੋਂ ਮੁਆਫ਼ ਕਰਵਾਉਂਦਾ ਹਾਂ।

**ਪਦ-ਅਰਥ-ਵਿਸਥਾਰ :-** (11.41) ਸਖ਼ਾ ਇਤਿ ਮਨ੍ਤ੍ਵਾ ਪ੍ਰਸਭਮ੍ ਯਤ੍ ਉੱਤਮ੍ ਹੇ ਕ੍ਰਸ਼ਣ ਹੇ ਯਾਦਵ ਹੇ ਸਖਾ ਇਤਿ – ਅਜਾਨਤਾ ਮਹਿਮਾਨਮ੍ ਤਵ ਇਦਮ੍ = ਜਿਹੜੇ ਵੱਡੇ ਆਦਮੀ ਹੁੰਦੇ ਹਨ, ਸ਼੍ਰੇਸ਼ਠ ਪੁਰਸ਼ ਹੁੰਦੇ ਹਨ, ਉਸ ਨੂੰ ਅਸਲ ਨਾਂ ਤੋਂ ਨਹੀਂ ਬੁਲਾਇਆ ਜਾਂਦਾ। ਉਨ੍ਹਾਂ ਲਈ 'ਆਪ' ਜਾਂ 'ਮਹਾਰਾਜ' ਆਦਿ ਸ਼ਬਦਾਂ ਦਾ ਪ੍ਰਯੋਗ ਕੀਤਾ ਜਾਂਦਾ ਹੈ। ਪਰ ਮੈਂ ਆਪ ਨੂੰ ਕਦੇ 'ਹੇ ਕ੍ਰਿਸ਼ਨ ਕਹਿ ਦਿੱਤਾ, ਕਦੇ

ਹੇ ਯਾਦਵ ਕਹਿ ਦਿੱਤਾ ਤੇ ਕਦੇ ਹੇ ਸਖ਼ੇ ਕਹਿ ਦਿੱਤਾ, ਇਸ ਦਾ ਕੀ ਕਾਰਣ ਸੀ ? ਕਾਰਨ ਇਹ ਸੀ ਕਿ ਮੈਂ ਆਪ ਦੀ ਮਹਿਮਾ ਤੇ ਸਰੂਪ ਨੂੰ ਜਾਣਿਆ ਹੀ ਨਹੀਂ, ਕਿ ਆਪ ਅਜਿਹੇ ਵਿਲੱਖਣ ਹੋ। ਆਪ ਦੇ ਇੱਕ ਅੰਸ਼ ਵਿੱਚ ਅਨੰਤ ਕੋਟੀ ਦੇ ਬ੍ਰਹਿਮੰਡ ਵਿਰਾਜਮਾਨ ਹਨ। ਅਜਿਹਾ ਮੈਂ ਪਹਿਲਾਂ ਨਹੀਂ ਸੀ ਜਾਣਦਾ। ਆਪ ਦੇ ਪ੍ਰਭਾਵ ਵੱਲ ਮੇਰੀ ਦ੍ਰਿਸ਼ਟੀ ਹੀ ਨਹੀਂ ਸੀ ਗਈ। ਮੈਂ ਕਦੇ ਸੋਚਿਆ ਸਮਝਿਆ ਹੀ ਨਹੀਂ ਸੀ, ਕਿ ਆਪ ਕੌਣ ਹੋ ? ਤੇ ਕਿਹੋ ਜਿਹੇ ਹੋ। ੦ ਮਯਾ ਪ੍ਰਮਾਦਾਤ੍ ਪ੍ਰਨਯੇਨ ਵਾ ਅਪਿ – ਜਦ ਭਗਵਾਨ ਨੇ ਵਿਸ਼ਵ ਰੂਪ ਦਿਖਾਇਆ ਤਾਂ ਹੀ ਅਰਜਨ ਦੀ ਦ੍ਰਿਸ਼ਟੀ ਭਗਵਾਨ ਦੇ ਪ੍ਰਭਾਵ ਵੱਲ ਗਈ। 'ਕਿੱਥੇ ਮੈਂ ਕਿੱਥੇ ਇਹ ਦੇਵਤਿਆਂ ਦੇ ਦੇਵਤਾ।" ਪਰ ਮੈਂ ਪ੍ਰੇਮ ਤੋਂ ਹਠਪੂਰਵਕ ਬਿਨਾ ਸੋਚੇ ਸਮਝੇ, ਜੋ ਮਨ ਵਿੱਚ ਆਇਆ, ਉਹ ਕਹਿ ਦਿੱਤਾ, ਬੋਲਣ ਵਿੱਚ ਮੈਂ ਬਿਲਕੁਲ ਸਾਵਧਾਨੀ ਨਹੀਂ ਵਰਤੀ। ਭਗਵਾਨ ਦੀ ਮਹਿਮਾ ਨੂੰ ਜਾਣਨਾ ਅਸੰਭਵ ਹੈ, ਜੇ ਇਹ ਮਹਿਮਾ ਜਾਣਨ ਵਿੱਚ ਆ ਜਾਵੇਗੀ ਤਾਂ ਭਗਵਾਨ ਦੀਆਂ ਵਿਭੂਤੀਆਂ ਦਾ ਕੋਈ ਅੰਤ ਨਹੀਂ। ਭਗਵਾਨ ਦੀ ਮਹਿਮਾ ਦਾ ਭੇਦ ਕੋਈ ਪਾ ਹੀ ਨਹੀਂ ਸਕਦਾ ?

(11.42) ੦ ਯਤ੍ ਚ ਅਵਹਾਸ ਅਰਥਮ੍ ਅਸਤ੍ਕ੍ਰਤਹ, ਅਸ੍ਸਿ ਵਿਹਾਰ ਸ਼ਯ੍ਯਾ ਆਸਨ ਭੋਜਨੇਸ਼ੁ – ਆਪ ਨੂੰ ਬਰਾਬਰੀ ਦਾ ਸਾਧਾਰਣ ਮਿੱਤਰ ਸਮਝ ਕੇ ਹਾਸੀ ਦਿਲਲਗੀ ਕਰਦੇ ਸਮੇਂ ਰਾਹ ਵਿੱਚ ਚਲਦੇ ਫਿਰਦੇ ਸਮੇਂ, ਭੋਜਨ ਕਰਦੇ ਸਮੇਂ, ਮੈਂ ਜੋ ਵੀ ਅਪਮਾਨ ਦੇ ਸ਼ਬਦ ਕਹੇ, ਆਪ ਦਾ ਨਿਰਾਦਰ ਕੀਤਾ ਅਥਵਾ ਹੇ ਅਚ੍ਯੁਤ! ਆਪ ਇਕੱਲੇ ਸੀ, ਉਸ ਸਮੇਂ ਜਾਂ ਸਾਥੀਆਂ ਤੇ ਪਰਿਵਾਰ ਜਨਾਂ ਤੇ ਸਭਿਅ ਵਿਅਕਤੀਆਂ ਆਦਿ ਦੇ ਸਾਹਮਣੇ ਮੈਂ ਆਪ ਦਾ ਜੋ ਨਿਰਾਦਰ ਕੀਤਾ, ਉਸ ਲਈ ਮੈਂ ਆਪ ਤੋਂ ਮੁਆਫ਼ੀ ਕਰਵਾਉਂਦਾ ਹਾਂ। ੦ ਏਕਹ ਅਥਵਾ ਅਪਿ ਅਚ੍ਯੁਤ ਤਤ੍ ਸਮਕਸ਼ਮ੍, ਤਤ੍ਕਸ਼ਾਮਯੇ ਤ੍ਵਾਮਮ ਅਹਮ੍ ਅਪ੍ ਮੇਯਮ੍ – ਅਰਜਨ ਤੇ ਭਗਵਾਨ ਦੀ ਮਿੱਤਰਤਾ ਦਾ ਅਜਿਹਾ ਵਰਨਣ ਆਉਂਦਾ ਹੈ, ਜਿਵੇਂ ਦੋ ਮਿੱਤਰ ਆਪਸ ਵਿੱਚ ਖੇਡਦੇ ਹਨ, ਏਸੇ ਤਰ੍ਹਾਂ ਅਰਜਨ, ਭਗਵਾਨ ਦੇ ਨਾਲ ਖੇਡਦੇ ਸਨ। ਕਦੇ ਇਕੱਠੇ ਨਹਾਉਂਦੇ ਤਾਂ ਅਰਜਨ ਭਗਵਾਨ 'ਤੇ ਪਾਣੀ ਸੁੱਟਦੇ ਤੇ ਭਗਵਾਨ ਅਰਜਨ ਉੱਪਰ। ਕਦੇ ਅਰਜਨ ਭਗਵਾਨ ਦੇ ਪਿੱਛੇ ਤੇ ਕਦੇ ਭਗਵਾਨ ਅਰਜਨ ਦੇ ਪਿੱਛੇ ਦੌੜਦੇ ਸਨ। ਦੋਵੇਂ ਹੱਸਦੇ ਖੇਡਦੇ, ਅਨੋਖੇ ਖੇਡ ਖੇਡਦੇ, ਕਦੇ ਭਗਵਾਨ ਸੌਂ ਜਾਂਦੇ ਤਾਂ ਅਰਜਨ ਕਹਿੰਦਾ ਆਪ ਐਨੀ ਥਾਂ ਘੇਰ ਕੇ ਸੌਂ ਗਏ ਹੋ, ਕਿ ਦੂਜਾ ਕੋਈ ਸੌਂ ਹੀ ਨਹੀਂ ਸਕਦਾ।" ਇੰਜ ਇੱਕ ਦੂਜੇ ਨੂੰ ਨਿਹੋਰੇ ਦਿੰਦੇ ਰਹਿੰਦੇ ਹਨ। ਦੋਵਾਂ ਦਾ ਨੇੜੇ ਦਾ ਸੰਬੰਧ ਬਣ ਗਿਆ ਸੀ। ਹੁਣ ਇਨ੍ਹਾਂ ਗੱਲਾਂ ਨੂੰ ਉਹ ਚੇਤੇ ਕਰਦਾ ਹੈ, 'ਕਿ ਹੇ ਭਗਵਾਨ! ਮੈਂ ਪਤਾ ਨਹੀਂ ਆਪ ਨੂੰ ਕਿੰਨਾ ਤ੍ਰਿਸਕਾਰਿਆ ਹੈ, ਮੈਨੂੰ ਤਾਂ ਯਾਦ ਨਹੀਂ। ਸਾਰੇ ਤ੍ਰਿਸਕਾਰਾਂ ਲਈ ਆਪ ਤੋਂ ਖ਼ਿਮਾ ਚਾਹੁੰਦਾ ਹਾਂ।" ਅਪ੍ਰਮੇਯਮ੍ – ਕਹਿਣ ਦਾ ਭਾਵ ਹੈ ਕਿ ਦਿਵ੍ਯ-ਦ੍ਰਿਸ਼ਟੀ ਹੋਣ 'ਤੇ ਵੀ ਆਪ ਦਿਵ੍ਯ-ਦ੍ਰਿਸ਼ਟੀ ਦੇ ਅੰਤਰਗਤ ਨਹੀਂ ਆਉਂਦੇ। ਹੇ ਅਚ੍ਯੁਤ ਦੇ ਅਰਥ ਏਥੇ ਨਿਰਵਿਕਾਰ ਦੇ ਰੂਪ ਵਿੱਚ ਆਉਂਦੇ ਹਨ।

**ਵਿਆਖਿਆ :-** ਇਹ ਸੁਭਾਵਿਕ ਹੈ ਕਿ ਜਦੋਂ ਤੋਂ ਅਰਜਨ ਨੇ ਈਸ਼ਵਰ ਦੇ ਬ੍ਰਹਿਮੰਡੀ ਸਰੂਪ ਨੂੰ ਵੇਖਿਆ ਹੈ, ਉਸ ਦੇ ਵਿਵਹਾਰ ਵਿੱਚ ਬਹੁਤ ਵੱਡੀ ਤਬਦੀਲੀ ਆਈ ਹੈ, ਸ਼੍ਰੀ ਕ੍ਰਿਸ਼ਨ ਜੀ ਨਾਲ ਉਸ ਦੇ ਸੰਬੰਧਾਂ ਵਿੱਚ ਸਤਿਕਾਰ ਪਿਆਰ ਤੇ ਉਪਾਸਨਾ ਦੀ ਭਾਵਨਾ ਆਈ ਹੈ। ਉਂਜ ਤਾਂ ਹਰ ਸਾਧਕ ਦੇ ਮਨ ਵਿੱਚ ਅਤੇ ਸਮੁੱਚੇ ਜਗਤ ਸਮੂਹ ਲਈ ਅਜਿਹੀ ਈਸ਼ਵਰੀ ਭਾਵਨਾ ਦੀ ਲੋੜ ਹੈ। ਸੱਚ ਤਾਂ ਇਹ ਹੈ ਕਿ ਪ੍ਰਭੂ ਆਪਣੇ ਅਨੇਕਾਂ ਰੂਪਾਂ ਵਿੱਚ ਵਿਖਾਈ ਦਿੰਦਾ ਹੈ। ਇਹ ਸਾਰੇ ਸਰੂਪ ਜਾਣੇ ਅਣਜਾਣੇ ਪ੍ਰਭੂ ਦੀ ਬ੍ਰਹਿਮੰਡੀ ਆਭਾ ਦੀ ਪਹਿਚਾਣ ਕਰਵਾਉਂਦੇ ਹਨ। ਸਮੁੱਚੀ ਉਤਪਤੀ ਤੇ ਰਚਨਾ ਦੇ ਵੱਲ ਅਜਿਹਾ ਵਿਵਹਾਰ ਸਿਰਜਨਾ ਅਧਿਆਤਮਕ ਅਭਿਆਸੀਆਂ ਲਈ ਅਤਿ ਜ਼ਰੂਰੀ ਹੈ।

ਅਰਜਨ ਅਤੇ ਕ੍ਰਿਸ਼ਨ ਜੀ ਵਿਚਕਾਰ ਆਪਸੀ ਰਿਸ਼ਤਾ ਅਧਿਆਤਮਕ ਪੱਧਰ ਦਾ ਮਿੱਤਰਤਾ ਵਾਲਾ ਹੈ। ਜਦੋਂ ਤੋਂ ਸ਼੍ਰੀ ਭਗਵਾਨ ਦੇ ਬ੍ਰਹਿਮੰਡੀ ਸਰੂਪ ਨੂੰ ਵੇਖਕੇ ਉਸ ਨੂੰ ਦਿੱਬ ਗਿਆਨ ਹੋਇਆ ਹੈ, ਅਰਜਨ ਸ਼੍ਰੀ ਕ੍ਰਿਸ਼ਨ ਜੀ ਨੂੰ ਹੇ ਮੇਰੇ ਮਿੱਤਰ, ਹੇ ਯਾਦਵ, ਨਾਲ ਸੰਬੋਧਿਤ ਹੋਣ ਲੱਗਾ ਹੈ। ਪਰ ਇਹ ਰਿਸ਼ਤਾ ਅਟੁੱਟ ਹੈ। ਇਸ ਅੰਦਰ ਸ਼ਰਧਾ ਵੀ ਹੈ। ਪਿਆਰ ਵੀ ਹੈ। ਮੁਆਫ਼ੀ ਮੰਗਣ ਦੀ ਸਮੱਰਥਾ ਵੀ ਹੈ। ਹੁਣ ਉਸ ਨੂੰ ਅਹਿਸਾਸ ਹੁੰਦਾ ਹੈ ਕਿ ਪਹਿਲੇ ਲੰਘ ਚੁੱਕੇ ਸਮੇਂ ਵਿੱਚ ਉਸ ਨੂੰ ਇਹ ਵੀ ਯਾਦ ਨਹੀਂ, ਕਿ ਉਹ ਸ਼੍ਰੀ ਕ੍ਰਿਸ਼ਨ ਜੀ ਦੀ ਕਿੰਨੀ ਕੁ ਵਾਰ ਬੇਇੱਜ਼ਤੀ ਕਰ ਚੁੱਕਾ ਹੈ? ਹੁਣ ਉਸ ਗੁਸਤਾਖ਼ੀ ਲਈ ਮੁਆਫ਼ੀ ਮੰਗਦਾ ਹੈ। ਇਹੋ ਅਰਜਨ ਦਾ ਵਡੱਪਣ ਹੈ।

✪ ✪ ✪

**11.43 ਸ਼ਲੋਕ :**

*पिता अस्-सि लोकस्य चर-अचरस्य, त्वम् अस्य पूज्य: च गुरू: गरीयान्।*
*न त्वत्-सम: अस्-ति अभि-अधिक: कुत: अन्य:, लोक-त्रये अपि अ-प्रतिम-प्रभाव॥*

***ਪਿਤਾ ਅਸ੍ਸਿ ਲੋਕਸ੍ਯ ਚਰ ਅਚਰ ਸ੍ਯ, ਤ੍ਵਮ੍ ਅਸ੍ਯਹ ਪੂਜ੍ਯਹ ਚ ਗੁਰੂਹ ਗਰੀਯਾਨ੍।***
***ਨ ਤ੍ਵਤ੍ ਸਮਹ ਅਸ੍ਤਿ ਅਭਿ ਅਧਿਕਹ ਕੁਤਹ ਅਨ੍ਯਹ ਲੋਕਤ੍ਰਯੇ ਅਪਿ ਅਪ੍ਰਤਿਮ ਪ੍ਰਭਾਵ॥***

**੦ ਸ਼ਬਦ ਅਰਥ :-** ਪਿਤਾ : ਪਿਤਾ। ਅਸ੍ਸਿ : ਆਪ ਹੋ। ਲੋਕਸ੍ਯ : ਸੰਸਾਰ ਦੇ। ਚਰ ਅਚਰ ਸ੍ਯ : ਗਤੀਸ਼ੀਲ, ਗਤੀਹੀਣ। ਤ੍ਵਮ੍ : ਆਪਦਾ। ਅਸ੍ਯਹ : ਇਸ ਦਾ। ਗੁਰੂਹ : ਗੁਰੂ। ਗਰੀਯਾਨ੍ : ਪ੍ਰਭਾਵਤਾ ਪ੍ਰਬਲੱਤਾ, ਸ਼ੁਹਰਤ। ਨ : ਨਹੀਂ। ਤ੍ਵਤ੍ ਸਮਹ : ਆਪ ਦੇ ਬਰਾਬਰ। ਅਸ੍ਤਿ : ਉਥੇ ਹੈ। ਅਭਿ ਅਧਿਕਹ : ਵੱਡੇ ਤੋਂ ਵੱਡੇ। ਕੁਤਹ : ਕਿਵੇਂ ਇਹ ਸੰਭਵ ਹੈ। ਅਨ੍ਯਹ : ਹੋਰ। ਲੋਕਤ੍ਰਯੇ : ਤ੍ਰੈ ਲੋਕ ਪ੍ਰਬੰਧ। ਅਪਿ : ਭੀ। ਅਪ੍ਰਤਿਮ : ਅਮਿਤ। ਪ੍ਰਭਾਵ : ਸ਼ਕਤੀ।

**੦ ਸ਼ਲੋਕਾਰਥ :-** ਆਪ ਇਸ ਗਤੀਸ਼ੀਲ ਤੇ ਗਤੀਹੀਣ ਸੰਸਾਰ ਦੇ ਪਿਤਾ ਹੋ। ਪੂਜਨ ਯੋਗ ਹੋ। ਗੁਰੂ ਅਤੇ ਗੁਰੂ ਤੋਂ ਵੀ ਅਧਿਕ ਹੋ। ਹੇ ਅਤੁਲ-ਨੀਯਾ ਪ੍ਰਭਾਵਸ਼ਾਲੀ। ਤਿੰਨਾਂ ਲੋਕਾਂ ਵਿੱਚ ਆਪ ਵਰਗਾ ਦੂਜਾ ਹੋਰ ਕੋਈ ਨਹੀਂ ਹੈ। ਫਿਰ ਆਪ ਤੋਂ ਵੱਡਾ ਕੌਣ ਹੋ ਸਕਦਾ ਹੈ ?

**ਪਦ-ਅਰਥ-ਵਿਸਥਾਰ :-** ੦ ਪਿਤਾ ਅਸ੍ ਸਿ ਲੋਕਸ੍ਯ ਚਰ ਅਚਰ ਸ੍ਯ – ਅਨੰਤ ਬ੍ਰਹਿਮੰਡ ਵਿੱਚ ਮਨੁੱਖ ਪਸ਼ੂ ਪੰਛੀ ਆਦਿ ਜਿੰਨੇ ਵੀ ਜੰਗਮ ਪ੍ਰਾਣੀ ਹਨ ਤੇ ਬਿਰਖ ਲਤਾ, ਆਦਿ ਜਿੰਨੇ ਸ਼ਥਾਵਰ ਪ੍ਰਾਣੀ ਹਨ – ਉਨ੍ਹਾਂ ਸਾਰਿਆਂ ਨੂੰ ਉਤਪਨ ਕਰਨ ਵਾਲੇ ਤੇ ਉਨ੍ਹਾਂ ਦਾ ਪਾਲਣ ਕਰਨ ਵਾਲੇ ਪਿਤਾ ਵੀ ਆਪ ਹੋ। ਪੂਜਨੀਕ, ਸਿੱਖਿਆ ਦੇਣ ਵਾਲੇ ਗੁਰੂ ਵੀਆਪ ਹੋ। ੦ ਤ੍ਵਮ੍ ਅਸ੍ਯ ਪੂਜ੍ਯਹ ਚ ਗੁਰੂਹ ਗਰੀਯਾਨ੍ – ਗੁਰੂਹ ਗਰੀਯਾਨ ਦਾ ਅਰਥ ਹੈ ਕਿ ਮਨੁੱਖ ਮਾਤਰ ਨੂੰ ਵਿਵਹਾਰ ਤੇ ਪਰਮਾਰਥਾਂ ਵਿੱਚ ਜਿੱਥੇ ਜਿੱਥੇ ਵੀ ਗੁਰੂ ਜਨਾਂ ਤੋਂ ਸਿਖਿਆ ਮਿਲਦੀ ਹੈ, ਉਨ੍ਹਾਂ ਸਿੱਖਿਆ ਦੇਣ ਵਾਲੇ ਗੁਰੂ ਦੇ ਭੀ ਮਹਾਨ ਗੁਰੂ ਆਪ ਹੋ। ਸਿਖਿਆ ਗਿਆਨ ਦੇ ਆਪ ਮਹਾਨ ਸਰੋਤ ਹੋ। ੦ ਨ ਤ੍ਵਤ੍ ਸਮਹ ਅਸ੍ਤਿ ਅਭਿ ਅਧਿਕਹ – ਕੁਤਹ ਅਨਯਹ, ਲੋਕ ਤ੍ਰਯੇ ਅਪਿ ਅਪ੍ਰਤਿਮ ਪ੍ਰਭਾਵ – ਇਸ ਤ੍ਰੈਲੋਕੀ ਵਿੱਚ ਹੁਣ ਆਪ ਦੇ ਸਾਮਾਨ ਭੀ ਕੋਈ ਨਹੀਂ ਹੈ, ਕੋਈ ਹੋਏਗਾ ਵੀ ਨਹੀਂ ਤੇ ਨਾ ਕੋਈ ਹੋ ਸਕਦਾ ਹੈ। ਤਾਂ ਆਪ ਤੋਂ ਵਧੇਰੇ ਵਿਲੱਖਣ ਕੋਈ ਹੀ ਕਿਵੇਂ ਸਕਦਾ ਹੈ ? ਇਸ ਲਈ ਆਪ ਦਾ ਪ੍ਰਭਾਵ ਅਤੁਲੱਨੀਆ ਹੈ। ਉਸ ਦੀ ਤੁਲਨਾ ਕਿਸੇ ਨਾਲ ਨਹੀਂ ਹੋ ਸਕਦੀ।

**ਵਿਆਖਿਆ :-** ਜੇਕਰ ਇੱਕ ਤੋਂ ਵਧੇਰੇ ਈਸ਼ਵਰ ਹੋਣ ਤਾਂ ਇੱਕ ਦੂਜੇ ਦੇ ਕੰਮ ਕਰਨ ਦੀ ਪ੍ਰਕਿਰਿਆ ਘੱਟ ਵੱਧ ਹੋ ਸਕਦੀ ਹੈ। ਇਸ ਨਾਲ ਅਸੱਪਸ਼ਟਤਾ ਤੇ ਸਮੱਸਿਆ ਪੈਦਾ ਹੁੰਦੀ ਹੈ। ਪਰ ਈਸ਼ਵਰ ਕਿਉਂਕਿ ਲਾਸਾਨੀ ਹੈ, ਇਸ ਦੇ ਬਰਾਬਰ ਹੋਰ ਕੋਈ ਹੋ ਹੀ ਨਹੀਂ ਸਕਦਾ। ਉਹ ਮਹਾਨ ਤੋਂ ਮਹਾਨ ਹੈ। ਸ਼ਕਤੀਸ਼ਾਲੀ ਹੈ, ਅਮਿੱਤ ਹੈ, ਬੇਅਨੰਤ ਹੈ, ਅਕਾਲ ਹੈ। ਸਾਰੀ ਸ੍ਰਿਸ਼ਟੀ ਦੇ ਜੀਵ ਉਸ ਨੂੰ ਪਿਆਰ ਕਰਦੇ ਹਨ। ਉਹ ਸ਼ਕਤੀਸ਼ਾਲੀ ਤੋਂ ਸ਼ਕਤੀਸ਼ਾਲੀ ਹੈ। ਪ੍ਰਭੂ ਸਾਰੇ ਜੀਵਾਂ ਵਿੱਚ ਹੈ। ਸਾਧਕ ਨੂੰ ਫਿਰ ਕੀ ਕਰਨਾ ਚਾਹੀਦਾ ਹੈ। ਇਸ ਸੰਬੰਧੀ ਸ਼੍ਰੀ ਕ੍ਰਿਸ਼ਨ ਭਗਵਾਨ ਅੱਗੇ ਫਰਮਾਉਂਦੇ ਹਨ। ਸ਼੍ਰੀ ਕ੍ਰਿਸ਼ਨ ਪ੍ਰਤਿ ਅਰਜਨ ਦੇ ਮਨ ਅੰਦਰ ਸ਼ਰਧਾ ਪਿਆਰ ਪ੍ਰਬਲ ਹੋ ਰਿਹਾ ਹੈ। ਪ੍ਰਭੂ ਦੀ ਅਪਾਰ ਕਿਰਪਾ ਸਦਕੇ ਹੀ ਉਸ ਨੇ ਹੁਣ ਸਾਹਮਣੇ ਆਈ ਸਮੱਸਿਆ ਨੂੰ ਹੱਲ ਕਰਨਾ ਹੈ। ਏਸੇ ਲਈ ਅਰਜਨ ਲਈ ਸ਼੍ਰੀ ਕ੍ਰਿਸ਼ਨ ਗੁਰੂ ਵੀ ਹਨ, ਫਿਲਾਸਫਰ ਹਨ, ਪਿਤਾ ਸਮਾਨ ਅਗਵਾਈ ਕਰਨ ਵਾਲੇ ਸਤਿਕਾਰ ਯੋਗ ਆਗੂ ਵੀ ਹਨ।

✪ ✪ ✪

**11.44 ਸ਼ਲੋਕ :**

*तस्मात् प्र-नम्-य प्र-नि-धा-य कायम्, प्र-सादये त्वाम् अहम् ईशम् ईड्यम्।*
*पिता इव पुत्रस्य सखा इव सख्युः, प्रियः प्रियायाः अर्हसि देव सोढुम्॥*

***ਤਸ੍ਮਾਤ੍ ਪ੍ਰਨਮ੍ ਯ ਪ੍ਰਨਿਧਾਯ ਕਾਯਮ੍, ਪ੍ਰਸਾਦਯੇ ਤ੍ਵਾਮ੍ ਅਹਮ੍ ਇਸਮ੍ ਇਡ੍ਯਮ੍।***
***ਪਿਤਾ ਇਵ ਪੁਤ੍ਰਸ੍ਯ ਸਖਾ ਇਵ ਸਖ੍ਯੁਹ, ਪ੍ਰਿਯਹ ਪ੍ਰਿਯਾਯਾਹ ਅਰ੍ਹਸਿ ਦੇਵ ਸੋਢੁਮ੍।***

**੦ ਸ਼ਬਦ ਅਰਥ :-** ਤਸ੍ਮਾਤ੍ : ਇਸ ਲਈ। ਪ੍ਰਨਮ੍ਯ : ਨਮਸਕਾਰ ਕਰਦੇ ਹੋਏ। ਪ੍ਰਨਿਧਾਯ : ਝੁਕਦੇ ਹੋਏ। ਕਾਯਮ੍ : ਸਰੀਰ। ਪ੍ਰਸਾਦਯੇ : ਮੁਆਫ਼ੀ ਲਈ ਬੇਨਤੀ। ਤ੍ਵਾਮ੍ : ਓਸਨੂੰ। ਅਹਮ੍ : ਮੈਂ। ਇਸਮ੍ : ਮਾਲਕ ਪ੍ਰਭੂ। ਇਡ੍ਯਮ੍ : ਪਿਆਰ ਕਰਨ ਯੋਗ। ਪਿਤਾ : ਪਿਤਾ। ਇਵ : ਵਰਗਾ। ਪੁਤ੍ਰਸ੍ਯ : ਪੁੱਤਰ ਦਾ। ਸਖਾ : ਮਿੱਤਰ। ਇਵ : ਵਰਗਾ। ਸਖ੍ਯੁਹ : ਦੋਸਤ ਦਾ। ਪ੍ਰਿਯਹ : ਪਿਆਰਾ। ਅਰ੍ਹਸਿ : ਆਪ ਨੂੰ ਚਾਹੀਦਾ ਹੈ। ਦੇਵ : ਹੇ ਦੇਵ, ਪ੍ਰਭੂ। ਸੋਢੁਮ੍ : ਝੱਲਣਾ, ਸਹਿ ਜਾਣਾ।

**੦ ਸ਼ਲੋਕਾਰਥ :-** ਇਸ ਲਈ ਮੈਂ ਸਰੀਰ ਨੂੰ ਮੂੰਹ ਭਾਰ ਕਰਦੇ ਹੋਏ (ਡੰਡੋਤ ਮੁਦਰਾ ਵਿੱਚ) ਬੇਨਤੀ ਕਰਨ ਯੋਗ ਬਣਾ ਕੇ, ਮੈਂ, ਆਪ ਈਸ਼ਵਰ ਨੂੰ ਖੁਸ਼ ਕਰ ਰਿਹਾ ਹਾਂ। ਹੇ ਦੇਵ! ਪਿਤਾ ਵਰਗੇ ਪੁੱਤਰ ਦੇ, ਮਿੱਤਰ ਵਰਗੇ ਮਿੱਤਰ ਦੇ, ਅਤੇ ਪਿਆਰੇ ਵਰਗੇ ਪਿਆਰੇ ਦੇ (ਅਪਰਾਧ) ਸਹਿਣ ਕਰਦੇ ਹਾਂ। ਉਂਜ ਹੀ ਆਪ ਨੂੰ (ਮੇਰਾ ਅਪਰਾਧ) ਸਹਿਣ ਕਰਨਾ ਉਚਿੱਤ ਹੈ।

**ਪਦ-ਅਰਥ-ਵਿਸਥਾਰ :-** ੦ ਤਸ੍ਮਾਤ੍ ਪ੍ਰਨਮ੍ ਯ ਪ੍ਰਨਿਧਾਯ ਕਾਯਮ੍ – ਪ੍ਰਸਾਦਯੇ ਤ੍ਵਾਮ੍ ਅਹਮ੍ ਇਸਮ੍ ਇਡ੍ਯਮ੍ – ਆਪ ਅਨੰਤ ਬ੍ਰਹਿਮੰਡ ਦੇ ਈਸ਼ਵਰ ਹੋ। ਇਸ ਲਈ ਸਾਰਿਆਂ ਰਾਹੀਂ ਵਡਿਆਈ ਕਰਦੇ ਹਨ। ਫਿਰ ਵੀ ਆਪ ਦਾ ਕੋਈ ਭੇਦ ਨਹੀਂ ਪਾ ਸਕਦਾ। ਏਸੇ ਤਰ੍ਹਾਂ ਵੱਡਿਆਈ ਕਰਨ ਯੋਗ ਆਪ ਦੀ ਮੈਂ ਕੀ ਵੱਡਿਆਈ ਕਰ ਸਕਦਾ ਹਾਂ। ਮੇਰੇ ਵਿੱਚ ਆਪ ਦੀ ਵਡਿਆਈ ਕਰਨ ਦੀ ਯੋਗਤਾ ਨਹੀਂ, ਨਾ ਸ਼ਕਤੀ ਹੈ। ਮੈਂ ਤਾਂ ਆਪ ਦੇ ਚਰਨਾਂ ਵਿੱਚ ਡੰਡੋਤ ਹੀ ਕਰ ਸਕਦਾ ਹਾਂ। ਮੈਂ ਆਪ ਨੂੰ ਪ੍ਰਸੰਨ ਕਰਨਾ ਚਾਹੁੰਦਾ ਹਾਂ। ੦ ਪਿਤਾ ਇਵ ਪੁਤ੍ਰਸ੍ਯ ਸਖ਼ਾ ਏਵ ਸਖ਼੍ਯੁਹ – ਪ੍ਰਿਯਹ ਪ੍ਰਿਯਾ ਯਾਹ ਅਹ੍ਰਿਸਿ ਦੇਵ ਸੋਢੁਮ੍ – ਕਿਸੇ ਦਾ ਅਪਮਾਨ ਹੁੰਦਾ ਹੈ ਉਸ ਦੇ ਮੁੱਖ ਤਿੰਨ ਕਾਰਨ ਹੁੰਦੇ ਹਨ 1. ਪ੍ਰਸਾਦ (ਅਸਾਵਧਾਨੀ ਤੋਂ) 2. ਹਾਸੀ ਦਿਲ ਲਗੀ ਵਿਨੋਦ ਵਿੱਚ, ਖ਼ਿਆਲ ਨਾ ਰਹਿਣ 'ਤੇ 3. ਆਪਣੇਪਨ ਦੀ ਨੇੜਤਾ ਹੋਣ ਤੇ ਆਪਣੇ ਨਾਲ ਰਹਿਣ ਵਾਲਿਆਂ ਦਾ ਮਹੱਤਵ ਨਾ ਜਾਨਣ 'ਤੇ। ਜਿਵੇਂ ਗੋਦੀ ਵਿੱਚ ਬੈਠਾ ਛੋਟਾ ਬੱਚਾ ਅਗਿਆਨਤਾ ਵਿੱਚ ਪਿਤਾ, ਬਾਬਾ, ਦਾਦਾ, ਬਜ਼ੁਰਗਾਂ ਦੀ ਦਾੜ੍ਹੀ ਮੁੱਛ ਖਿੱਚ ਰਿਹਾ ਹੋਵੇ ਜਾਂ ਮੂੰਹ 'ਤੇ ਥੱਪੜ ਮਾਰਦਾ ਹੋਵੇ। ਇੰਜ ਬੱਚੇ ਦੀਆਂ ਹਰਕਤਾਂ ਨਾਲ ਅਪਮਾਨ ਦਾ ਕੋਈ ਖ਼ਿਆਲ ਨਹੀਂ ਆਉਂਦਾ। ਆਪਣੇ ਦੋਸਤਾਂ ਵੱਲੋਂ ਆਖੀਆਂ ਗੱਲਾਂ ਨੂੰ ਵੀ ਅਪਮਾਨਿਤ ਯੋਗ ਨਹੀਂ ਸਮਝਿਆ ਜਾਂਦਾ। ਜਾਂ ਪਤੀ ਪਤਨੀ ਦੇ ਨਿੱਤ ਦੇ ਵਿਵਹਾਰ ਨੂੰ ਮਾਨ ਅਪਮਾਨ ਨਾ ਸਮਝਿਆ ਜਾਵੇ। 11.41 ਅਤੇ 11.42ਵੇਂ ਸ਼ਲੋਕ ਵਿੱਚ ਅਰਜਨ ਤਿੰਨ ਗੱਲਾਂ ਕਹਿੰਦਾ ਹੈ। 1. ਪ੍ਰਸਾਦ ਤੋਂ 2. ਹਾਸੀ ਦਿਲਲਗੀ ਤੋਂ 3. ਪ੍ਰੇਮ ਤੋਂ। ਤੇ ਤਿੰਨਾਂ ਗੱਲਾਂ ਵਿੱਚ ਤਿੰਨ ਦ੍ਰਿਸ਼ਟਾਂਤ ਦਿੱਤੇ ਹਨ। ਪ੍ਰਸ਼ਾਦ ਲਈ ਪਿਤਾ ਪੁੱਤਰ ਦਾ। ਹਾਸੀ ਤੇ ਦਿਲਲਗੀ ਲਈ ਮਿੱਤਰ ਮਿੱਤਰ ਦਾ ਅਤੇ ਪ੍ਰੇਮ ਲਈ ਪਤੀ ਪਤਨੀ ਦਾ। ੦ ਗਿਆਰਵੇਂ ਅਧਿਆਇ ਵਿੱਚ ਗਿਆਰਾਂ ਰਸਾਂ ਦਾ ਵਰਨਣ ਹੈ – ੦ ਦੇਵ ਰੂਪ ਦਾ ਵਰਨਣ ਕਰਨ 'ਤੇ ਸ਼ਾਂਤ ਰਸ ਦਾ। (11.15-17) ੦ ਸਵੱਰਗ ਤੋਂ ਧਰਤੀ ਤੱਕ ਅਤੇ ਦਸਾਂ ਦਿਸ਼ਾਵਾਂ ਵਿੱਚ ਫੈਲਿਆ ਵਿਰਾਟ-ਰੂਪ ਦਾ ਵਰਨਣ ਕਰਨ ਸਮੇਂ – ਅਦਭੁਤ-ਰਸ ਦਾ, (11.20) ੦ ਆਪਣੀ ਜੀਭਾਂ ਨਾਲ ਸਾਰਿਆਂ ਨੂੰ ਗ੍ਰਹਿਣ ਕਰਨ ਤੇ ਸਭਨਾਂ ਦਾ ਸੰਹਾਰ ਕਰਨ ਵਾਸਤੇ ਕਾਲ ਰੂਪ ਦਾ ਵਰਨਣ, ਰੋਦ੍ਰ-ਰਸ ਦਾ। (11.30-32) ੦ ਮੁੱਖ ਤੇ ਜਾੜ੍ਹਾਂ ਵਾਲਾ ਦ੍ਰਿਸ਼ ਵਰਨਣ ਭਿਅੰਕਰ ਵਿਕਰਾਲ-ਰਸ। ਅਥਵਾ ਬੀਭਤ੍ਸਰਸ (11.23-25) ੦ ਤੂੰ ਯੁੱਧ ਦੇ ਲਈ ਖੜ੍ਹੇ ਹੋ ਆਓ, ਯੁੱਧ ਕਰੋ – ਵੀਰ ਰਸ (11.33) ੦ ਲੰਮੇ ਪੈ ਕੇ ਡੰਡੋਕ ਬੰਦਨਾ ਕਰਨ ਨਾਲ ਦਾਸ੍ਯ ਰਸ (11.44) ੦ ਵੱਡੇ ਵੱਡੇ ਯੋਧਾਵਾਂ ਦਾ ਤੇ ਹੋਰ ਰਾਜਿਆਂ ਲੋਕਾਂ ਦਾ ਭਗਵਾਨ ਦੇ ਮੂੰਹ 'ਚੋਂ ਜਾਂਦੇ ਹੋਏ ਦੇਖਣ ਤੋਂ ਕਰੁਣਾ ਰਸ (11.28-29) ੦ ਦ੍ਰਿਸ਼ਟਾਂਤ ਤੋਂ ਮਿਤ੍ਰ ਮਿਤ੍ਰ ਦੇ, ਪਿਤਾ ਪੁੱਤਰ ਦੇ, ਤੇ ਪਤੀ ਪਤਨੀ ਦੇ ਅਪਮਾਨ ਨੂੰ ਸਹਿ ਲੈਣਾ ਹੈ। ਇਸ ਰੂਪ ਵਿੱਚ ਕ੍ਰਮ ਅਨੁਸਾਰ ਸੁੱਖ ਰਸ ਵਾਤਸਲ ਰਸ ਤੇ ਮਾਧੁਰਯ ਰਸ ਦਾ ਵਰਨਣ ਕੀਤਾ ਮਿਲਦਾ ਹੈ (11.44) ਹਾਸੀ ਆਦਿ ਦੀ ਸਿਮਰਤੀ ਰੂਪ ਤੋਂ ਹਾਸ ਰਸ ਦਾ ਵਰਨਣ ਹੁੰਦਾ ਹੈ। (11.42)

**ਵਿਆਖਿਆ :-** ਜਦੋਂ ਪ੍ਰਭੂ-ਮਹਿਮਾ, ਮਹੱਤਤਾ ਦਾ ਪਤਾ ਲੱਗ ਜਾਵੇ ਤਾਂ ਪ੍ਰਭੂ ਦੀ ਵਡਿਆਈ ਕਰਨ ਨੂੰ ਦਿਲ ਕਰਦਾ ਹੈ। ਉਸ ਲਈ ਵਿਅਕਤੀ ਕਦੇ ਹੱਥ ਜੋੜਦਾ ਹੈ, ਕਦੇ ਡੰਡੋਤ ਕਰਦਾ ਹੈ, ਕਦੇ ਸਿਰ ਝੁਕਾਉਂਦਾ ਹੈ। ਇਹ ਸਾਰੇ ਉਪਾਸਨਾ ਦੀਆਂ ਵੱਖੋ ਵੱਖ ਵਿਧੀਆਂ ਹਨ। ਆਦਮੀ ਆਦਮੀ ਵਿੱਚ ਮਤਭੇਦ ਅਤੇ ਵਿਤਕਰੇ ਪੈਣ ਦੇ ਕਾਰਨ ਸ਼ਕਤੀ ਅਤੇ ਦੌਲਤ ਦੀ ਕਾਣੀ ਵੰਡ ਹੈ। ਪਰ, ਪ੍ਰਭੂ ਜੋ ਵੀ ਉਪਾਸਨਾ ਕਰਦਾ ਹੈ, ਉਸ ਨੂੰ ਮਿਲਦਾ ਹੈ। ਹੁਣ ਅਰਜਨ ਸ਼੍ਰੀ ਕ੍ਰਿਸ਼ਨ ਜੀ ਲਈ, ਪਿਤਾ ਪਿਆਰ ਦੀ ਭਾਵਨਾ ਨਾਲ, ਸਤਿਕਾਰ ਵਿਖਾਉਂਦਾ ਹੈ। ਪਿਤਾ ਰੂਪ ਵਿੱਚ ਸ਼੍ਰੀ ਕ੍ਰਿਸ਼ਨ ਅਰਜਨ ਦੀ ਇਕੱਲੇ ਹੋਣ ਦੀ ਭਾਵਨਾ ਨੂੰ ਅਨੁਭਵ ਕਰਦੇ ਹਨ। ਮਿੱਤਰ ਰੂਪ ਵਿੱਚ ਭਾਵੇਂ ਦੋਵੇਂ ਬਰਾਬਰ ਹਨ। ਦੋਵਾਂ ਦੀ ਪਿਆਰ ਸਤਿਕਾਰ ਦੀ ਭਾਵਨਾ ਨੇ ਦੋਵਾਂ ਨੂੰ ਇੱਕ ਦੂਜੇ ਦੇ ਨੇੜੇ ਲਿਆਂਦਾ ਹੈ। ਅਸੀਂ ਪ੍ਰਭੂ ਨੂੰ ਜਦੋਂ ਪਿਆਰ ਕਰਨ ਲੱਗਦੇ ਹਾਂ ਤਾਂ ਪ੍ਰਭੂ ਸਾਡੇ ਬਣ ਜਾਂਦੇ ਹਨ।

✪ ✪ ✪

**11.45 ਸ਼ਲੋਕ :**

*अ-दृश्-त-पूर्वम् हृषितः अस्-मि दृश्-त्वा, भयेन च प्र-व्यथितम् मनः मे।*
*तत् एव मे दर्श्-अय देव रूपम्, प्र-सीद देव-ईश जगद्-नि-वास॥*

***ਆਦ੍ਰਸ਼ਤ ਪੂਰ੍ਵਮ ਹਰ੍ .ਸ਼੍ਤਿਹ, ਅਸ੍ਮਿ ਦ੍ਰਸ਼ਤ੍ਵਾ ਭਯੇਨ ਚ ਪ੍ਰਵ੍ਯਥਿਤਮ੍ ਮਨਹ ਮੇ।***
***ਤਤ੍ ਏਵ ਮੇ ਦਰ੍ਸ਼ ਅਯ ਦੇਵ ਰੂਪਮ੍, ਪ੍ਰਸੀਦ ਦੇਵ-ਇਸ਼ ਜਗਦ੍ਨਿਵਾਸ॥***

**੦ ਸ਼ਬਦ ਅਰਥ :-** ਆਦ੍ਰਸ਼ਤ ਪੂਰ੍ਵਮ : ਜੋ ਪਹਿਲਾਂ ਕਦੇ ਵੀ ਨਹੀਂ ਸੀ ਵੇਖਿਆ ਗਿਆ। ਹਰ੍ ਸ਼੍ਤਿਹ : ਖੁਸ਼ੀ ਖੁਸ਼ੀ। ਅਸ੍ਮਿ : ਮੈਂ ਹਾਂ। ਦ੍ਰਸ਼ਤ੍ਵਾ : ਦੇਖ ਲਿਆ। ਭੇਯਨ : ਡਰ ਨਾਲ। ਚ : ਅਤੇ। ਪ੍ਰਵ੍ਯਥਿਤਮ੍ : ਮਾਯੂਸੀ ਨਿਰਾਸ਼ਾ ਵਿੱਚ। ਮਨਹ : ਮਨ। ਮੇ : ਮੈਨੂੰ। ਤਤ੍ : ਉਹ। ਏਵ : ਸਿਰਫ਼। ਮੇ : ਮੈਨੂੰ। ਦਰ੍ਸ਼ਅਯ : ਵਿਖਾਵਾ। ਦੇਵ ਰੂਪਮ : ਦੇਵ ਰੂਪ। ਦੇਵਇਸ਼ : ਦੇਵਤਾ। ਜਗਦ੍ਨਿਵਾਸ : ਸਮੁੱਚੇ-ਲੋਕ ਦਾ ਘਰ।

**੦ ਸ਼ਲੋਕਾਰਥ :-** ਪਹਿਲਾਂ ਨਾ ਦੇਖੇ ਗਏ (ਆਪ ਦੇ ਇਸ ਰੂਪ) ਨੂੰ ਦੇਖ ਕੇ ਮੈਂ ਬਹੁਤ ਪ੍ਰਸੰਨ ਹੋ ਰਿਹਾ ਹਾਂ ਅਤੇ ਨਾਲ ਹੀ ਮੇਰਾ ਮਨ ਡਰ ਨਾਲ ਅਤਿਅੰਤ ਵਿਆਕੁਲ ਹੋ ਰਿਹਾ ਹੈ। ਇਸ ਲਈ ਹੇ ਦੇਵ। ਮੈਨੂੰ ਉਹੋ ਹੀ ਰੂਪ ਦਿਖਾਵੋ। ਹੇ ਦੇਵਏਸ਼! ਹੇ ਜੱਗ ਨਿਵਾਸ ਆਪ ਹਮੇਸ਼ਾ ਹੀ ਖੁਸ਼ ਹੋ।

**ਪਦ-ਅਰਥ-ਵਿਸਥਾਰ :-** ਅ-ਦ੍ਰਸ਼-ਤਪੂਰਵਮ੍ ਹਰ੍ਸ਼ਿਤਹ ਅਸ੍ਮਿ ਦ੍ਰਸ਼ਤ੍ਵਾ, ਭਯੇਨ, ਚ ਪ੍ਰਵ੍ਯਥਿਤ੍ਮ ਮਨਹ ਮੇ = ਆਪ ਦਾ ਅਜਿਹਾ ਅਲੌਕਿਕ ਹੈਰਾਨੀ ਵਾਲਾ ਵਿਸ਼ਾਲ ਰੂਪ ਮੈਂ ਪਹਿਲਾਂ ਕਦੇ ਨਹੀਂ ਦੇਖਿਆ। ਆਪਦਾ ਅਜਿਹਾ ਹੀ ਰੂਪ ਹੈ। ਅਜਿਹੀ ਮੇਰੇ ਮਨ ਵਿੱਚ ਸੰਭਾਵਨਾ ਹੀ ਨਹੀਂ ਸੀ, ਨਾ ਯੋਗਤਾ ਸੀ। ਇਹ ਸਭ ਆਪ ਦੀ ਅਪਾਰ ਕਿਰਪਾ ਹੈ। ਮੈਂ ਸੁਭਾਗਸ਼ਾਲੀ ਹਾਂ, ਖੁਸ਼ ਹਾਂ, ਪਰਸੰਨ ਹਾਂ। ਪਰ ਆਪ ਦੇ ਸਰੂਪ ਦੀ ਉਗਰਤਾ ਦੇਖ ਕੇ ਮਨ ਵਿੱਚ ਬੇਚੈਨੀ ਸਹਿਮ ਤੇ ਡਰ ਵੀ ਪੈਦਾ ਹੋਇਆ ਹੈ। ਮੈਂ ਵਿਆਕੁਲ ਹੋ ਕੇ ਘਬਰਾ ਰਿਹਾ ਹਾਂ। ੦ ਤਤ੍ ਏਵ ਮੇ ਦਰ੍ਸ਼ ਅਯ ਦੇਵ ਰੂਪਮ੍ – ਤਤ (ਉਹ) ਸ਼ਬਦ ਪਰੋਖਵਾਚੀ ਹੈ। ਤੇ ਤਤਏਵ ਕਹਿਣ ਦਾ ਭਾਵ ਇਹ ਹੈ ਕਿ ਅਰਜਨ ਨੇ ਦੇਵ ਰੂਪ (ਵਿਸ਼ਨੂੰ ਰੂਪ) ਜੋ ਪਹਿਲਾਂ ਕਦੇ ਦੇਖਿਆ ਹੈ ਜੋ ਅਜੇ ਸਾਹਮਣੇ ਨਹੀਂ ਹੈ। ਵਿਸ਼ਵ ਰੂਪ ਦੇਖਣੇ ’ਤੇ ਅਰਜਨ ਦੀ ਪਹਿਲਾਂ ਦ੍ਰਿਸ਼ਟੀ ਪਈ, ਉਥੇ ਉਨ੍ਹਾਂ ਦੇ ਕਮਲਾਸਨ ’ਤੇ ਵਿਰਾਜਮਾਨ ਬ੍ਰਹਮਾ ਜੀ ਨੂੰ ਦੇਖਿਆ (11.15) ਇਸ ਤੋਂ ਸਿੱਧ ਹੁੰਦਾ ਹੈ ਕਿ ਉਹ ਕਮਲ ਜਿਸ ਦੀ ਨਾਭ ’ਚੋਂ ਨਿਕਲਿਆ ਹੈ, ਉਸ ਸ਼ੇਸ ਛਾਇਆ ਵਾਲੇ ਚਤੁਰਭੁਜ ਵਿਸ਼ਨੂੰ ਰੂਪ ਨੂੰ ਭੀ ਅਰਜਨ ਨੇ ਦੇਖਿਆ ਹੈ। ਫਿਰ 11.17 ਸ਼ਲੋਕ ਵਿੱਚ ਅਰਜਨ ਨੇ ਕਿਹਾ ਕਿ ਆਪ ਨੂੰ ਕਿਰੀਟ (ਮੁਕਟ) ਗਦਾ ਚੱਕਰ (ਤੇ ਚ ਪਦ ਤੋਂ ਸੰਖ ਤੇ ਪਦਮ) ਧਾਰਣ ਕੀਤੇ ਹੋਏ ਦੇਖ ਰਿਹਾ ਹਾਂ। ਇਨ੍ਹਾਂ ਦੋਵੇਂ ਗੱਲਾਂ ਤੋਂ ਇਹੋ ਸਿੱਧ ਹੁੰਦਾ ਹੈ ਕਿ ਅਰਜਨ ਨੇ ਵਿਸ਼ਵ ਰੂਪ ਦੇ ਅੰਤਰਗਤ ਭਗਵਾਨ ਦੇ, ਜਿਸ ਵਿਸ਼ਨੂੰ ਰੂਪ ਨੂੰ ਦੇਖਿਆ ਸੀ, ਉਸ ਦੇ ਵਾਸਤੇ ਅਰਜਨ ਏਥੇ ‘ਉਹੀ ਦੇਵ ਰੂਪ ਮੈਨੂੰ ਦਿਖਾਓ। ਅਜਿਹਾ ਕਹਿ ਰਿਹਾ ਹੈ। ੦ ਦੇਵ ਰੂਪਮ – ਮੈਂ ਵਿਰਾਟ ਰੂਪ ਵਿੱਚ ਆਪ ਦੇ ਵਿਸ਼ਨੂੰ ਰੂਪ ਨੂੰ ਹੀ ਦੇਖਿਆ ਸੀ। ਪਰ ਹੁਣ ਆਪ ਮੈਨੂੰ ਕੇਵਲ ਵਿਸ਼ਨੂੰ ਰੂਪ ਹੀ ਦਿਖਾਓ। 11.15 ਸ਼ਲੋਕ ਵਿੱਚ ਅਰਜਨ, ਭਗਵਾਨ ਨੂੰ ‘ਦੇਵ’ ਕਹਿੰਦਾ ਹੈ, ਪਰ ਏਥੇ ਦੇਵ ਰੂਪ ਦਿਖਾਉਣ ਦੀ ਬੇਨਤੀ ਕਰਦਾ ਹੈ। ੦ ਪ੍ਰਸੀਦ ਦੇਵਇਸ਼ ਜਗਦ੍ ਨਿ-ਵਾਸ = ਏਥੇ ਅਗਨ ਨਿਵਾਸ ਸੰਬੋਧਨ ਵਿਸ਼ਵ ਰੂਪ ਦਾ ਦੇਵੇਸ਼ (ਦੇਵਤਿਆਂ ਦੇ ਦੇਵਤਾ) ਸੰਬੋਧਨ ਚਤੁਰ ਭੁਜ ਰੂਪ ਦਾ ਸੰਕੇਤ ਕਰ ਰਿਹਾ ਹੈ। ਦੋ ਸੰਬੋਧਨਾਂ ਦਾ ਅਰਥ ਹੈ ਕਿ ਸੰਪੂਰਨ ਸੰਸਾਰ ਦਾ ਨਿਵਾਸ ਆਪ ਵਿੱਚ ਹੈ। ਅਜਿਹਾ ਵਿਸ਼ਵ ਰੂਪ ਤਾਂ ਮੈਂ ਦੇਖ ਲਿਆ ਹੈ ਤੇ ਦੇਖ ਰਿਹਾ ਹਾਂ, ਹੁਣ ਆਪ ਦੇਵੇਸ਼ ਦੇਵਤਿਆਂ ਦੇ ਮਾਲਕ ਵਿਸ਼ਨੂੰ ਰੂਪ ਹੋ ਜਾਵੋ।

**ਵਿਆਖਿਆ :-** ਧਰਤੀ ਉੱਪਰ ਪਾਣੀ ਦੀ ਮਾਤਰਾ ਵਧੇਰੇ ਹੈ, ਜੋ ਅਸੀਮ ਹੈ। ਅਨੇਕਾਂ ਰੂਪਾਂ ਵਿੱਚ ਹੈ। ਇਨ੍ਹਾਂ ਰੂਪਾਂ ਵਿੱਚ ਪਾਣੀ ਦਾ ਉਧਮੂਲਕ ਰੂਪ (ਜੋ ਤੂਫ਼ਾਨੀ ਹੈ) ਵੀ ਹੈ। ਇਸ ਦੇ ਮੁਕਾਬਲੇ ਵਿੱਚ ਪ੍ਰਭੂ ਦਾ ਭਿਅੰਕਰ ਰੂਪ ਵੀ ਹੈ, ਜੋ ਈਸ਼ਵਰ ਦਾ ਜਗਤ ਰੂਪ ਹੈ। ਸ਼੍ਰੀ ਕ੍ਰਿਸ਼ਨ ਨੇ ਅਰਜਨ ਨੂੰ ਆਪਣਾ ਇਹ ਭਿਆਨਕ ਰੂਪ ਵਿਖਾਇਆ ਸੀ ਤਾਂ ਕਿ ਉਹ ਯੁੱਧ ਸੰਬੰਧੀ ਸਮੱਸਿਆਵਾਂ ਤੋਂ ਮੁਕਤੀ ਪ੍ਰਾਪਤ ਕਰ ਲਵੇ। ਅਰਜਨ – ਸ਼੍ਰੀ ਕ੍ਰਿਸ਼ਨ ਦੇ ਇਸ ਭਿਆਨਕ ਸਰੂਪ ਨੂੰ ਹੋਰ ਵਧੇਰੇ ਨਹੀਂ ਦੇਖਣਾ ਚਾਹੁੰਦਾ। ਉਸ ਦਾ ਵਿਚਾਰ ਹੈ ਕਿ ਹੁਣ ਉਸ ਨੂੰ ਇਸ ਬ੍ਰਹਿਮੰਡੀ ਸਰੂਪ ਦੇ ਨਰੋਏ ਪੱਖ ਦਾ ਵਧੇਰੇ ਪਤਾ ਲੱਗ ਗਿਆ ਹੈ। ਭਗਵਾਨ ਦਾ ਕੁਲਾਹਲ ਮਚਾਉਣ ਵਾਲਾ ਰੂਪ ਅਸਲ ਵਿੱਚ ਸ਼ਾਂਤੀ ਭਰਿਆ ਬਖਸ਼ਸ਼ਾਂ ਵਾਲਾ ਹੈ। ਈਸ਼ਵਰ ਕਦੇ ਵੀ ਕਿਸੇ ਉੱਪਰ ਬੋਝ ਨਹੀਂ ਹੁੰਦਾ। ਉਹ ਸਦਾ ਹੀ ਦਿਆਲੂ ਹੈ।

✪ ✪ ✪

**11.46 ਸ਼ਲੋਕ :**

*किरीटिनम् गदिनम् चक्र-हस्तम्, इच्छामि त्वाम् द्रष्टुम् अहम् तथा एव।*
*तेन एव रूपेण चतुर-भुजेन, सहस्त्र-बाहो भव विश्व-मूर्ते॥*

***ਕਿਰੀਟਿਨਮ੍ ਗਦਿਨਮ੍ ਚਕ੍ਰ ਹਸ੍ਮਤਮ੍, ਇੱਛਾਮਿ ਤ੍ਵਾਮ੍ ਦ੍ਰਸ਼੍ਟੁਮ੍ ਅਹਮ੍ ਤਥਾ ਏਵ।***
***ਤੇਨ ਏਵ ਰੂਪੇਣ ਚਤੁਰ੍ ਭੁਜਨ, ਸਹਿਸ੍ਤ੍ਰ ਬਾਹੋ ਵਿਸ਼੍ਵ ਮੂਰ੍ਤੇ॥***

**੦ ਸ਼ਬਦ ਅਰਥ :-** ਕਿਰੀਟਿਨਮ੍ : ਜਿਸ ਦੇ ਸਿਰ ’ਤੇ ਤਾਜ਼ ਹੈ। ਗਦਿਨਮ੍ : ਗਦਾਧਾਰੀ, ਗੁਰਜਵਾਲਾ। ਚਕ੍ਰਹਸ੍ਤਮ੍ : ਚਕ੍ਰਧਾਰੀ। ਇੱਛਾਮਿ : ਇੱਛਾ। ਤ੍ਵਾਮ੍ : ਉਹ। ਦ੍ਰਸ਼੍ਟੁਮ੍ : ਦੇਖਣਾ। ਅਹਮ੍ : ਮੈਂ। ਤਥਾ ਏਵ : ਜਿਵੇਂ ਪਹਿਲਾ ਸੀ। ਤੇਨਏਵ : ਉਸੇ ਤਰ੍ਹਾਂ ਦਾ। ਰੂਪੇਣ : ਰੂਪ ਦਾ। ਚਤੁਰ੍ ਭੁਜੇਨ : ਚਾਰ ਭੁਜਾ ਵਾਲੇ। ਸਹਿਸਤ੍ਰ : ਹੇ ਹਜ਼ਾਰਾਂ ਬਾਹਾਂ ਵਾਲੇ। ਭਵਵਿ ਸ਼੍ਵਮੂਰ੍ਤੇ : ਹੇ ਵਿਸ਼ਵ-ਰੂਪ।

**੦ ਸ਼ਲੋਕਾਰਥ :-** ਮੈਂ ਆਪ ਨੂੰ ਵੈਸੇ ਹੀ ਮੁਕਟ ਧਾਰੀ ਗਦਾਧਾਰੀ ਅਤੇ ਚਕ੍ਰ ਹੱਥ ਵਿੱਚ ਲਏ ਹੋਏ ਦੇਖਣਾ ਚਾਹੁੰਦਾ ਹਾਂ। ਹੇ ਹਜ਼ਾਰਾਂ ਬਾਹਾਂ ਵਾਲੇ ਆਪ ਉਸ ਚਤ੍ਰਭੁਜ ਰੂਪ ਵਿੱਚ ਬਿਰਾਜਮਾਨ ਹੋਵੋ।

**ਪਦ-ਅਰਥ-ਵਿਸਥਾਰ :-** ੦ ਕਿਰੀਟਿਨਮ੍ ਗਦਿਨਮ੍ ਚਕ੍ਰ ਹਸ੍ਤਮ੍ ਇਛਾਮਿ ਤ੍ਵਾਮ੍ ਦ੍ਰਸ਼੍ਟੁਮ੍ ਅਹਮ੍ ਤਥਾ – ਏਵ = ਜਿਸ ਵਿੱਚ ਆਪ ਨੇ ਸਿਰ ਉੱਪਰ ਦਿਵ੍ਯ ਮੁਕਟ ਅਤੇ ਹੱਥਾਂ ਵਿੱਚ ਗਦਾ ਤੇ ਚੱਕਰ ਧਾਰਣ ਕਰ ਰੱਖੇ ਹਨ। ਉਸੇ ਰੂਪ ਨੂੰ ਮੈਂ ਦੇਖਣਾ ਚਾਹੁੰਦਾ ਹਾਂ। ੦ ‘ਤੇਨ-ਏਵ’ ਕਹਿਣ ਦਾ ਅਰਥ ਹੈ ਕਿ ਮੇਰੇ ਰਾਹੀਂ (11.03 ਅਨੁਸਾਰ) ਅਜਿਹੀ ਇੱਛਾ ਪ੍ਰਗਟ ਕਰਨ ਤੋਂ, ਆਪ ਨੇ ਆਪਣੇ ਵਿਰਾਟ ਰੂਪ ਨੂੰ ਦਿਖਾਇਆ ਹੈ। ਹੁਣ ਮੈਂ ਆਪਣੀ ਇੱਛਾ ਬਾਕੀ ਕਿਉਂ ਰੱਖਾਂ ? ਮੈਂ ਆਪ ਦੇ ਵਿਰਾਟ ਰੂਪ ਵਿੱਚ ਅਜਿਹਾ ਸੌਮ੍ਯ ਚਤ੍ਰਭੁਜ ਰੂਪ ਦੇਖਿਆ ਹੈ, ਅਜਿਹਾ ਹੀ ਰੂਪ ਮੈਂ ਹੁਣ ਦੇਖਣਾ ਚਾਹੁੰਦਾ ਹਾਂ। ੦ 11.15 ਤੇ 11.17 ਸ਼ਲੋਕਾਂ ਵਿੱਚ ਜਿਸ ਵਿਰਾਟ ਰੂਪ ਵਿੱਚ ਚਤੁਰਭੁਜ ਵਿਸ਼ਨੂੰ ਰੂਪ ਨੂੰ ਦੇਖਿਆ ਸੀ, ਉਸ ਵਿਰਾਟ ਰੂਪ ਦਾ ਨਿਖੇਧ ਕਰਨ ਵਾਸਤੇ, ਅਰਜਨ ਏਥੇ ‘ਏਵ’ ਪਦ ਦਿੰਦੇ ਹਨ। ਤੇਨ ਚਤ੍ ਭੁਜ ਲਈ ਤੇ ਏਵ ਵਿਰਾਟ ਰੂਪ ਦੇ ਨਾਲ ਨਹੀਂ, ਅਜਿਹਾ ਨਿਸ਼ੇਧ ਕਰਨ ਦੇ ਲਈ ਆਇਆ ਹੈ ਤੇ ਭਵ ਪਦ ‘ਹੋ ਜਾਈਏ’ ਅਜਿਹੀ ਪ੍ਰਾਰਥਨਾ ਲਈ ਆਇਆ ਹੈ। ਪਹਿਲੇ ਸ਼ਲੋਕ ਵਿੱਚ ਤਤ੍-ਏਵ ਅਤੇ ਏਥੇ ਤਥ-ਏਵ ਤੇ ਤੇਨ-ਏਵ ਤਿੰਨ ਪਦਾਂ ਦੇ ਅਰਥ ਹਨ ਕਿ ਅਰਜਨ ਵਿਸ਼ਵ ਰੂਪ ਦੇਖ ਕੇ ਡਰ ਗਿਆ ਸੀ। ਇਸ ਲਈ ਤਿੰਨ ਵਾਰ ਏਵ ਸ਼ਬਦ ਦਾ ਪ੍ਰਯੋਗ ਕਰਕੇ ਭਗਵਾਨ ਨੂੰ ਕੀ ਕਹਿੰਦਾ ਹੈ ਕਿ ਮੈਂ ਆਪ ਦਾ ਕੇਵਲ ਵਿਸ਼ਨੂੰ ਰੂਪ ਹੀ ਦੇਖਣਾ ਚਾਹੁੰਦਾ

ਹਾਂ। ਵਿਸ਼ਨੂੰ ਦੇ ਨਾਲ ਵਿਸ਼ਵ ਰੂਪ ਨਹੀਂ, ਇਸ ਲਈ ਆਪ ਕੇਵਲ ਚਤ੍ਰ ਭੁੱਜ ਰੂਪ ਵਿੱਚ ਪ੍ਰਗਟ ਹੋ ਜਾਓ। ੦ ਸਹਸ੍ਰ ਬਾਹੋ - ਸੰਬੋਧਨ ਦਾ ਅਰਥ ਇਹ ਜਾਪਦਾ ਹੈ ਕਿ ਹੇ ਹਜ਼ਾਰਾਂ ਹੱਥਾਂ ਵਾਲੇ ਭਗਵਾਨ। ਆਪ ਚਾਰ ਹੱਥਾਂ ਵਾਲੇ ਹੋ ਜਾਵੋ, ਤੇ ਵਿਸ਼ਵ ਮੂਰਤੇ ਸੰਬੋਧਨ ਦਾ ਅਰਥ ਹੈ ਕਿ ਅਨੇਕ ਰੂਪਾਂ ਵਾਲੇ, ਹੇ ਭਗਵਾਨ। ਆਪ ਇੱਕ ਰੂਪ ਵਾਲੇ ਹੋ ਜਾਵੋਂ। ਭਾਵ ਇਹ ਹੈ ਕਿ ਆਪ ਵਿਸ਼ਵ-ਰੂਪ ਦਾ ਉਪ-ਸੰਹਾਰ ਕਰਕੇ ਚਤ੍ਰ-ਭੁਜ ਵਿਸ਼ਨੂੰ ਰੂਪ ਹੋ ਜਾਵੋ।

**ਵਿਆਖਿਆ :-** ਮਾਨਵ ਸਰੀਰ ਵਾਲੇ ਵਿਅਕਤੀ ਦੇ ਦੋ ਹੱਥ ਹੁੰਦੇ ਹਨ। ਪ੍ਰਭੂ ਨੂੰ ਉਸ ਦੀਆਂ ਮਹਾਨ ਸ਼ਕਤੀਆਂ ਦੇ ਕਾਰਨ ਚਤ੍ਰਭੁਜ ਕਿਹਾ ਜਾਂਦਾ ਹੈ। ਭਗਵਤ ਪੁਰਾਣ ਵਿੱਚ ਜ਼ਿਕਰ ਹੈ ਕਿ ਕ੍ਰਿਸ਼ਨ ਭਗਵਾਨ ਅਨੇਕਾਂ ਵਾਰ ਆਪਣੇ ਭਗਤਾਂ ਨੂੰ ਚਤ੍ਰਭੁਜ ਵਿਸ਼ਨੂੰ ਦੇ ਰੂਪ ਵਿੱਚ ਵਿਖਾਈ ਦਿੱਤੇ ਹਨ। ਦੋ ਬਾਹਾਂ ਨਾਲ ਵੀ - ਸ਼੍ਰੀ ਕ੍ਰਿਸ਼ਨ ਸਰਬੋਤਮ-ਸ਼ਕਤੀ ਦੇ ਮਾਲਕ ਸ਼ਕਤੀਮਾਨ ਤੇ ਦੈਵੀ-ਪੁਰਸ਼ ਲਗਦੇ ਹਨ। ਅਰਜਨ ਦਾ ਕਹਿਣਾ ਹੈ ਕਿ ਸ਼੍ਰੀ ਕ੍ਰਿਸ਼ਨ ਦਾ ਮਾਨਵੀ ਸਰੂਪ ਹੀ ਬਹੁਤ ਕਾਫ਼ੀ ਹੈ ਅਤੇ ਵਧੇਰੇ ਇੱਛਾ ਯੋਗ ਹੈ ਤਾਂ ਕਿ ਉਨ੍ਹਾਂ ਦੇ ਆਪਸੀ ਰਿਸ਼ਤੇ ਸਥਾਪਿਤ ਹੁੰਦੇ ਰਹਿਣ। ਹੁਣ ਸ਼੍ਰੀ ਕ੍ਰਿਸ਼ਨ ਆਪਣਾ ਦਿਆਲੂ ਸਰੂਪ ਵਿਖਾਉਂਦੇ ਹਨ ਤਾਂ ਕਿ ਉਹ ਅਰਜਨ ਨੂੰ ਉਤਸ਼ਾਹਿਤ ਕਰਦੇ ਰਹਿਣ। ਇਹ ਸਰੂਪ - ਅਰਜਨ ਦੇ ਤਣਾਓ ਭਰੇ ਮਨ ਨੂੰ ਸ਼ਾਂਤ ਕਰਨ ਲਈ ਵੀ ਅਤਿ ਜ਼ਰੂਰੀ ਹੈ। ਸ਼੍ਰੀ ਕ੍ਰਿਸ਼ਨ ਜੀ ਦਾ ਸਰੂਪ ਕੋਈ ਵੀ ਹੋਵੇ, ਦਾ ਅਸਲ ਆਪ ਪ੍ਰਭੂ ਹਨ। ਦੈਵੀ ਪੁਰਸ਼ ਹਨ। ਹਰ ਹਾਲ ਵਿੱਚ ਅਰਜਨ ਦੇ ਹਿਤੈਸ਼ੀ ਹਨ।

✪ ✪ ✪

**11.47 ਸ਼ਲੋਕ :**

**ਸ਼੍ਰੀ ਭਗਵਾਨ ਉਵਾਚ** *श्री भगवानुवाच*

*मया प्रसद्-तेन तव अर्जुन इदम्, रूपम् परम् दर्श्-इतम् आत्म-योगात्।*
*तेजः- मयम् विश्वम् अन्-अन्तम् आद्यम्, यत् मे त्वत् अन्येन न दृष्ट-पूर्वम्॥*

***ਮਯਾ ਪ੍ਰਸਦ੍ ਤੇਨ ਤਵ ਅਰ੍ਜੁਨ ਇਦਮ੍, ਰੂਪਮ੍ ਪਰਮ੍ ਦਰ੍ਸ਼ਇਤਮ੍ ਆਤ੍ਮ ਯੋਗਾਤ੍।***
***ਤੇਜਹ ਮਯਮ੍ ਵਿਸ਼੍ਵਮ੍ਅਨ੍-ਅੰਤਮ੍ ਆਦ੍ਯਮ੍, ਯਤ੍ ਮੇ ਤ੍ਵਤ੍ ਅਨ੍ਯੇਨ ਨ ਦ੍ਰ੍ਸ਼੍ਟ ਪੂਰ੍ਵਮ੍॥***

**੦ ਸ਼ਬਦ ਅਰਥ :-** ਸ਼੍ਰੀ ਭਗਵਾਨ ਉਵਾਚ : ਸ਼੍ਰੀ ਭਗਵਾਨ ਬੋਲੇ। ਮਯਾ : ਮੇਰੇ ਰਾਹੀਂ। ਪ੍ਰਸਦ੍ਤੇਨ : ਸ਼ਾਨ ਵਾਲਾ ਦਿਆਲੂ, ਕਿਰਪਨਿਧਾਨ। ਤਵ : ਓਸ ਨੂੰ। ਅਰ੍ਜੁਨ : ਹੇ ਅਰਜਨ। ਇਦਮ੍ : ਇਹ। ਰੂਪਮ੍ : ਰੂਪ। ਪਰਮ੍ : ਰੂਪ। ਪਰਮ੍ : ਪਰਮ। ਦਰ੍ਸ਼ਇਤਮ੍ : ਵਿਖਾਏ ਗਏ ਹਨ। ਆਤ੍ਮ ਯੋਗਾਤ੍ : ਮੇਰੀ ਆਪਣੀ ਯੋਗ ਸ਼ਕਤੀ ਵਾਲਾ। ਤੇਜਹ ਮਯਮ੍ : ਸ਼ਾਨ ਸ਼ੌਕਤ ਨਾਲ। ਵਿਸ਼ਵ ਮ੍ਅਨ੍ : ਸੰਸਾਰ ਵਿਆਪਕ, ਸਰਬ ਲੌਕਿਕ। ਅਨ੍ਅੰਤਮ੍ : ਜਿਸ ਦਾ ਅੰਤ ਨਾ ਹੋਵੇ। ਆਦ੍ਯਮ੍ : ਪੁਰਾਣ, ਆਦਿ ਸਮੇਂ ਦਾ, ਮੁੱਢ ਕਦੀਮੀ। ਯਤ੍ : ਕਿਹੜਾ। ਮੇ : ਮੈਨੂੰ। ਤ੍ਵਤ੍ : ਓਸ ਲਈ। ਅਨ੍ਯੇਨ : ਦੂਜੇ ਰਾਹੀਂ। ਨ : ਨਹੀਂ। ਦਰ੍ਸ਼੍ਟ ਪੂਰ੍ਵਮ੍ : ਪਹਿਲਾਂ ਵੇਖੇ ਗਏ।

**੦ ਸ਼ਲੋਕਾਰਥ :-** ਸ਼੍ਰੀ ਭਗਵਾਨ ਬੋਲੇ! ਹੇ ਅਰਜਨ ਮੈਂ ਪ੍ਰਸੰਨ ਹੋ ਕੇ ਆਪਣੇ ਯੋਗ ਨਾਲ ਇਹ ਮੇਰਾ ਪਰਮ ਤੇਜ਼ਮਈ ਆਦਿਭੂਤ ਅੰਤਰਹਿਤ ਵਿਸ਼ਵਾਤਮਕ ਰੂਪ ਤੈਨੂੰ ਦਿਖਾਇਆ ਹੈ। ਜੋ ਤੇਰੇ ਸਿਵਾਏ ਦੂਜੇ ਕਿਸੇ ਹੋਰ ਦੇ ਰਾਹੀਂ ਪਹਿਲਾਂ ਨਹੀਂ ਵੇਖਿਆ ਗਿਆ ਸੀ।

**ਪਦ-ਅਰਥ-ਵਿਸਥਾਰ :-** ੦ ਮਯਾ ਪ੍ਰਸਦ੍ਤੇਨ ਤਵ ਅਰ੍ਜੁਨ ਇਦਮ੍, ਰੂਪਮ੍ ਪਰਮ੍ ਦਰ੍ਸ਼ਇਤ੍ਮ = 'ਹੇ ਅਰਜਨ ਤੂੰ ਵਾਰ ਵਾਰ ਮੈਨੂੰ ਪਰਸੰਨ ਹੋਣ ਲਈ ਕਹਿ ਰਿਹਾ ਏ (11.25, 11.31, 11.45) ਤਾਂ ਪਿਆਰੇ ਭਾਈ। ਮੈਂ ਜੋ ਵਿਰਾਟ ਰੂਪ ਤੈਨੂੰ ਦਿਖਾਇਆ ਹੈ, ਉਸ ਵਿਚਲੇ, ਵਿਕਰਾਲ ਰੂਪ ਨੂੰ ਦੇਖ ਕੇ, ਤੂੰ ਭੈਭੀਤ ਹੋ ਗਿਆ ਏਂ। ਉਹ ਵਿਕਰਾਲ ਰੂਪ ਮੈਂ ਕ੍ਰੋਧ ਵਿੱਚ ਆ ਕੇ ਜਾਂ ਮੈਨੂੰ ਭੈਭੀਤ ਕਰਨ ਵਾਸਤੇ ਨਹੀਂ ਦਿਖਾਇਆ ਹੈ। ਮੈਂ ਤਾਂ ਆਪਣੀ ਖੁਸ਼ੀ ਨਾਲ ਇਹ ਵਿਰਾਟ ਰੂਪ ਤੈਨੂੰ ਦਿਖਾਇਆ ਹੈ। ਇਸ ਵਿੱਚ ਤੇਰੀ ਯੋਗਤਾ ਪਾਤਰਤਾ ਅਥਵਾ ਭਗਤੀ, ਕਾਰਨ ਨਹੀਂ ਹੈ। ਤੂੰ ਤਾਂ ਪਹਿਲਾਂ ਵਿਭੂਤੀ ਤੇ ਯੋਗਤਾ ਦਾ ਵਰਨਣ ਕਰਕੇ ਮੈਨੂੰ ਅੰਤ ਵਿੱਚ ਕਿਹਾ ਸੀ ਕਿ ਮੈਂ ਤੈਨੂੰ ਜਿੱਥੇ ਕਿਧਰੇ ਜੋ ਕੁੱਝ ਵਿਲੱਖਣਤਾ ਦਿਖਾਈ ਦੇਵੇ, ਉਥੇ ਉਥੇ ਮੇਰੀ ਵਿਭੂਤੀ ਸਮਝ। ਇਹ ਤੇਰੇ ਪ੍ਰਸ਼ਨ ਦਾ ਉੱਤਰ ਹੈ। ਪਰ ਮੈਂ ਅਥਵਾ ਪਦ ਵਿੱਚ ਆਪਣੀ ਹੀ ਤਰਫ਼ ਤੋਂ ਇਹ ਗੱਲ ਕਹੀ ਕਿ ਤੁਹਾਨੂੰ ਬਹੁਤ ਜਾਨਣ ਨਾਲ ਕੀ ਮਤਲਬ ਹੈ ? ਦੇਖਣ ਸਮਝਣ ਤੇ ਸੁਣਨ ਵਿੱਚ ਜੋ ਸੰਸਾਰ ਆਉਂਦਾ ਹੈ, ਉਸ ਸੰਪੂਰਣ ਸੰਸਾਰ ਨੂੰ ਆਪਣੇ ਅੰਸ਼ ਵਿੱਚ ਧਾਰਣ ਕੀਤਾ ਹੋਇਆ ਹੈ। ਤੈਨੂੰ ਮੇਰੀਆਂ ਵਿਭੂਤੀਆਂ ਤੇ ਯੋਗਤਾਵਾਂ ਜਾਨਣ ਦੀ ਕੀ ਲੋੜ ਹੈ ? ਕਿਉਂਕਿ ਮੇਰੀਆਂ ਸਾਰੀਆਂ ਵਿਭੂਤੀਆਂ ਮੇਰੀਆਂ ਯੋਗਤਾਵਾਂ ਉੱਪਰ ਆਸ੍ਰਿਤ ਹਨ। ਉਨ੍ਹਾਂ ਯੋਗਤਾਵਾਂ ਦਾ ਆਸਰਾ, ਮੈਂ, ਤੇਰੇ ਸਾਹਮਣੇ ਬੈਠਾ ਹਾਂ। ਇਹ ਗੱਲ ਤਾਂ ਮੈਂ ਵਿਸ਼ੇਸ਼ ਕਿਰਪਾ ਕਰਕੇ ਕਹੀ ਸੀ। ਇਸ ਗੱਲ ਨੂੰ ਲੈ ਕੇ ਤੇਰੀ ਵਿਸ਼ਵ ਦਰਸ਼ਨ ਦੀ ਇੱਛਾ ਹੋਈ। ਮੈਂ ਤੈਨੂੰ ਦਿਵ੍ਯ ਰੂਪ ਦਿਖਾ ਕੇ ਤੈਨੂੰ ਦਿਵ੍ਯ ਰੂਪ ਦੇ ਦਿੱਤਾ। ਇਹ ਤਾਂ ਮੇਰੀ ਫੋਕੀ ਪ੍ਰਸੰਨਤਾ ਹੈ। ਇਸ ਵਿਸ਼ਵ ਰੂਪ ਦੇਖਣ ਵਿੱਚ ਕੇਵਲ ਮੇਰੀ ਕਿਰਪਾ ਹੈ। ੦ ਆਤਮ੍ ਯੋਗਾਤ੍ - ਇਸ ਵਿਰਾਟ ਰੂਪ ਨੂੰ ਦੇਖਣ ਵਿੱਚ ਮੈਂ ਕਿਸੇ ਦੀ ਸਹਾਇਤਾ ਨਹੀਂ ਲਈ, ਕੇਵਲ ਆਪਣੀ ਸਮਰੱਥਾ ਅਨੁਸਾਰ ਤੈਨੂੰ ਇਹ ਰੂਪ ਦਿਖਾਇਆ ਹੈ। ੦ ਪਰਮ੍ - ਮੇਰਾ ਇਹ ਵਿਰਾਟ ਰੂਪ ਅਤਿਅੰਤ ਸ਼੍ਰੇਸ਼ਠ ਹੈ। ੦ ਤੇਜਹ ਮ੍ਯਮ੍ - ਇਹ ਮੇਰਾ ਵਿਸ਼ਵ ਰੂਪ ਅਤਿਅੰਤ ਤੇਜ਼ਮਈ ਹੈ, ਇਸ ਲਈ ਦਿਵ੍ਯ ਦ੍ਰਿਸ਼ਟੀ ਮਿਲਣ 'ਤੇ ਵੀ ਤੂੰ ਇਸ ਰੂਪ ਨੂੰ ਦੁਰਨਿਰੀਕ੍ਸ਼੍ਯ ਕਿਹਾ ਹੈ (11.17) (ਦੇਖਣ ਨੂੰ ਬਹੁਤ ਸਖ਼ਤ) ੦ ਵਿਸ਼ਵਮ੍ - ਇਸ ਰੂਪ ਨੂੰ ਤੂੰ ਆਪ ਵਿਸ਼ਵ ਰੂਪ, ਵਿਸ਼ਵ ਮੂਰ੍ਤ ਨਾਂ ਤੋਂ ਪੁਕਾਰਿਆ ਹੈ। ਮੇਰਾ ਇਹ ਰੂਪ ਸਰਵ ਵਿਆਪੀ ਹੈ। ੦ ਅਨ੍ ਅਨ੍ਤਮ੍ ਆਧ੍ਯਮ੍ : ਮੇਰੇ ਇਸ ਵਿਸ਼ਵ ਰੂਪ ਦਾ ਦੇਸ਼ ਕਾਲ ਆਦਿ ਦੀ ਦ੍ਰਿਸ਼ਟੀ ਤੋਂ ਨਾ ਤਾਂ ਆਦਿ ਹੈ, ਨਾ ਅੰਤ ਹੀ ਹੈ। ਇਹ ਤਾਂ ਸਭ ਦਾ ਆਦਿ ਹੈ ਤੇ ਆਪਣੇ ਆਪ ਵਿੱਚ ਅਨਾਦਿ ਹੈ। ੦ ਅਨ੍ਯੇਨ ਨ ਦ੍ਰਸ਼੍ਟ੍ ਪੂਰ੍ਵਮ੍ = ਤੇਰੇ ਸਿਵਾਏ ਮੇਰੇ ਵਿਸ਼ਵ ਰੂਪ ਨੂੰ ਪਹਿਲਾਂ ਕਿਸੇ ਨੇ ਨਹੀਂ ਦੇਖਿਆ। ਇਹ ਗੱਲ ਭਗਵਾਨ ਨੇ ਕਿਵੇਂ ਕਹੀ ? ਕਿਉਂਕਿ ਰਾਮ ਅਵਤਾਰ ਸਮੇਂ ਮਾਤਾ ਕੌਸ਼ਲਯਾ ਨੇ ਅਤੇ ਕ੍ਰਿਸ਼ਨ ਅਵਤਾਰ ਸਮੇਂ ਮਾਤਾ ਯਸ਼ੋਦਾ ਨੇ ਅਤੇ ਕੌਰਵ ਸਭਾ ਵਿੱਚ ਦ੍ਰੋਣ ਸੰਜਯ ਵਿਦੁਰ ਤੇ ਰਿਸ਼ੀਆਂ ਮੁਨੀਆਂ ਨੇ ਭਗਵਾਨ ਦਾ ਵਿਰਾਟ ਰੂਪ ਦੇਖਿਆ ਹੀ ਸੀ। ਇਸ ਦਾ ਉੱਤਰ ਇਹ ਹੈ ਕਿ ਭਗਵਾਨ ਨੇ ਆਪਣੇ ਵਿਰਾਟ ਰੂਪ ਵਾਸਤੇ "ਏਵਮ੍ ਰੂਪਹ" (ਅਗਲੇ ਸ਼ਲੋਕ 11.48 ਵਿੱਚ) ਪਦ ਰਾਹੀਂ ਕਿਹਾ ਹੈ ਕਿ ਇਸਤਰ੍ਹਾਂ ਦੇ ਭਿਅੰਕਰ ਰੂਪ ਨੂੰ ਜਿਸ ਦੇ ਮੂੰਹ ਵਿੱਚ ਵੱਡੇ ਵੱਡੇ ਯੋਧਾ ਸੈਨਾਪਤੀ ਆਦਿ ਜਾ ਰਹੇ ਹਨ, ਪਹਿਲਾਂ ਕਿਸੇ ਨੇ ਨਹੀਂ ਦੇਖਿਆ। ੦ ਅਰਜਨ ਨੂੰ ਯੁੱਧ ਸਮੇਂ ਅਜਿਹਾ ਦ੍ਰਿਸ਼ ਦਿਖਾਉਣਾ ਲਾਜ਼ਮੀ ਸੀ, ਤਾਂ ਕਿ ਉਸ ਵਿੱਚ ਸ਼ਕਤੀ-ਸਮੱਰਥਾ ਆ ਸਕੇ ਤੇ ਉਹ ਯੁੱਧ ਲੜਨ ਲਈ ਤਿਆਰ ਹੋ ਸਕੇ।

**ਵਿਆਖਿਆ :-** ਏਥੇ ਜੋ ਸ਼ਲਾਘਾ ਯੋਗ ਕਾਰਜਾਂ ਦਾ ਜ਼ਿਕਰ ਕੀਤਾ ਗਿਆ ਹੈ। ਆਪਣੇ ਆਪ ਚੰਗੇ ਹਨ। ਇਹ ਸਾਰੇ ਅਧਿਆਤਮਕ ਵਾਧੇ ਲਈ ਉਪਯੋਗੀ ਹਨ। ਪਰ ਇਨ੍ਹਾਂ ਨੂੰ ਅਮਲੀ ਰੂਪ ਦੇਣ ਲਈ, ਘੱਟੋ ਘੱਟ ਹਉਮੈਂ ਦੀ ਕਿਸੇ ਹੱਦ ਤੱਕ ਉਤਪਤੀ ਹੁੰਦੀ ਹੈ। ਵਿਅਕਤੀਗਤ ਤੌਰ 'ਤੇ ਇਹ ਭਾਵ ਕਿੰਨਾ ਵੀ ਸ਼ੁੱਧ ਕਰ ਲਿਆ ਜਾਵੇ, ਇਸ ਦੀਆਂ ਆਪਣੀਆਂ ਸੀਮਾਵਾਂ ਹੁੰਦੀਆਂ ਹਨ। ਪਰ ਜਦੋਂ ਸਾਧਕ ਆਪਣੇ ਆਪ

ਨੂੰ ਪ੍ਰਭੂ ਦੇ ਸਮੱਰਪਿਤ ਕਰਦਾ ਹੈ, ਇਹ ਫਿਰ ਪ੍ਰਭੂ ਦੀ ਮਿਹਰਬਾਨੀ ਹੁੰਦੀ ਹੈ ਕਿ ਜੋ ਫਲ ਉਸ ਨੂੰ ਜੇ ਦਿੱਤਾ ਜਾਵੇ ਤਾਂ ਮਹਾਨ ਹੀ ਹੁੰਦਾ ਹੈ। ਕੋਈ ਵਿਅਕਤੀ ਪ੍ਰਭੂ ਦੀ ਛੋਟੀ ਜਿਹੀ ਬਖਸ਼ਸ਼ ਨਾਲ ਸੰਤੁਸ਼ਟ ਹੋ ਜਾਂਦੇ ਹਟ। ਕੋਈ ਪ੍ਰਭੂ ਦੀ ਅਪਾਰ ਕਿਰਪਾ ਨਾਲ ਹੀ ਨਿਹਾਲ ਹੁੰਦੇ ਹਨ।

✪ ✪ ✪

**11.48 ਸ਼ਲੋਕ :**

*न वेद-यज्ञ-अधि-अयनैः न दानैः, न च क्रियाभिः न तपः-भिः उग्रैः।*

*एवम्-रूपः शक्-यः अहम् नृ-लोके, द्रष्टुम् त्वत् अन्येन कुरू-प्र-वीर॥*

***ਨ ਵੇਦ ਯਗ੍ਯ੍ ਅਧਿ ਅਯਨੈਹ ਨਾ ਦਾਨੈਹ, ਨ ਚ ਕ੍ਰਿਯਾਭਿਹ ਨ ਤਪਹ ਭਿਹ ਉਗ੍ਰੈਹ।***

***ਏਵਮ੍ ਰੂਪਹ ਸ਼ਕ੍ ਯਹ ਅਹਮ੍ ਨ੍ਰ ਲੋਕੇ, ਦ੍ਰਸ਼੍ਟੁਮ ਤ੍ਵਤ੍ ਅਨ੍ਯੇਨ ਕਰੂ ਪ੍ਰਵੀਰ॥***

**੦ ਸ਼ਬਦ ਅਰਥ :-** ਨ : ਨਹੀਂ। ਵੇਦ ਯਗ੍ਯ ਅਧਿਅਯਨੈਹ : ਵੇਦਾਂ ਦੇ ਅਧਿਅਨ ਨਾਲ। ਨ : ਨਹੀਂ। ਦਾਨੈਹ : ਸੁਗਾਤਾਂ ਰਾਹੀਂ। ਨਾ : ਨਹੀਂ। ਚ : ਅਤੇ। ਕ੍ਰਿਯਾਭਿਹ : ਰੀਤਾਂ ਰਸਮਾਂ ਰਾਹੀਂ। ਨ : ਨਹੀਂ। ਤਪੋਭਿਹ : ਤਪੱਸਿਆ ਰਾਹੀਂ। ਉਗ੍ਰੈਹ : ਸਖ਼ਤ, ਤੇਜ਼। ਏਵਮ੍ ਰੂਪਹ : ਇਸ ਰੂਪ ਵਿੱਚ। ਸ਼ਕ੍ਯਹ : ਸੰਭਵ ਹੈ। ਅਹਮ੍ : ਮੈਂ। ਨ੍ਰ ਲੋਕੇ : ਸੰਸਾਰ ਵਿੱਚ। ਦ੍ਰਸ਼੍ਟੁਮ : ਦੇਖਣ ਜੋ ਹੈ। ਤ੍ਵਤ੍ : ਉਸ ਤੋਂ ਬਿਨਾਂ। ਅਨ੍ਯੇਨ : ਹੋਰ ਦੂਜਾ। ਕਰੂ ਪ੍ਰਵੀਰ : ਹੇ ਕੌਰਵਾਂ ਦੇ ਮਹਾਨ ਨਾਇਕ।

**੦ ਸ਼ਲੋਕਾਰਥ :-** ਹੇ ਕੁਰੂ ਵੀਰ! ਨਾ ਵੇਦਾਂ ਦੇ ਅਧਿਐਨ ਨਾਲ, ਨਾ ਯਗਾਂ ਦੇ ਅਧਿਐਨ ਨਾਲ, ਨਾ ਹੀ ਦਾਨ ਨਾਲ, ਨਾ ਕਿਰਿਆਵਾਂ ਤੋਂ ਤੇ ਨਾ ਤੇਜ਼ ਤਰਾਰ ਸਖ਼ਤ ਤਪੱਸਿਆਵਾਂ ਨਾਲ ਹੀ, ਮਾਨਵ ਵਿੱਚ ਇਸ ਤਰ੍ਹਾਂ ਰੂਪ ਵਾਲਾ, ਤੇਰੇ ਸਿਵਾ ਦੂਜੇ ਕਿਸੇ ਦੇ ਰਾਹੀਂ ਦੇਖਿਆ ਜਾ ਸਕਦਾ ਹੈ।

**ਪਦ-ਅਰਥ-ਵਿਸਥਾਰ :-** ੦ ਕੁਰੂ ਪ੍ਰਵੀਰ – ਇਹ ਸ਼ਬਦ ਅਰਜਨ ਲਈ ਵਰਤਿਆ ਗਿਆ ਹੈ, ਭਾਵ ਇਹ ਹੈ ਕਿ ਸੰਪੂਰਣ ਕੌਰਵ ਵੰਸ਼ੀਆਂ ਵਿੱਚ ਮੇਰੇ ਕੋਲੋਂ ਉਪਦੇਸ਼ ਸੁਣਨ ਦੀ ਮੇਰੇ ਰੂਪ ਨੂੰ ਦੇਖਣ ਦੀ ਤੇ ਜਾਣਨ ਦੀ ਜਿਗਿਆਸਾ ਹੋਈ ਤਾਂ ਇਹ ਗੁਰੂ ਵੰਸੀਆਂ ਵਿੱਚ ਤੇਰੀ ਹੀ ਸ਼੍ਰੇਸ਼ਠਤਾ ਹੈ। ੦ ਨ ਵੇਦ ਯਗ੍ਯ੍ ਅਧਿਅਯਨੈਹ ਨ ਦਾਨੈਹ, ਨ ਚ ਕ੍ਰਿਯਾਭਿਹ ਨ ਤਪਹ ਭਿਹ ਉਗ੍ਰੈਹ – ਵੇਦਾਂ ਦਾ ਅਧਿਐਨ ਕੀਤਾ ਜਾਵੇ, ਯਗਾਂ ਦਾ ਵਿਧੀ ਵਿਧਾਨ ਤੋਂ ਅਧਿਐਨ ਕੀਤਾ ਜਾਵੇ, ਵੱਡੇ ਵੱਡੇ ਦਾਨ ਕੀਤੇ ਜਾਣ, ਕਠਿਨ ਤੋਂ ਕਠਿਨ ਤਪੱਸਿਆ ਕੀਤੀ ਜਾਵੇ, ਤੀਰਥ ਵਰਤ ਆਦਿ ਸ਼ੁਭ ਕਾਰਜ ਕੀਤੇ ਜਾਣ, ਇਹ ਸਾਰੇ ਦੇ ਸਾਰੇ ਕਰਮ ਵਿਸ਼ਵ ਰੂਪ ਦਰਸ਼ਨ ਹੇਤੂ ਨਹੀਂ ਬਣ ਸਕਦੇ। ਕੰਮਾਂ ਕਾਰਜਾਂ ਦਾ ਆਰੰਭ ਤੇ ਅੰਤ ਹੁੰਦਾ ਹੈ ਤੇ ਫਲ ਵੀ ਆਰੰਭ ਤੇ ਅੰਤ ਵਾਲੇ ਹੁੰਦੇ ਹਨ। ਅਜਿਹੇ ਕਰਮਾਂ ਰਾਹੀਂ ਭਗਵਾਨ ਦੀ ਅਨੰਨਤਾ, ਸੀਮਾ, ਅਸੀਮਾ ਦਿਵ੍ਯਤਾ ਵਿਲੱਖਣਤਾ ਨੂੰ ਸਮਝਣਾ, ਜਾਣਨਾ ਅਸੰਭਵ ਹੈ। ਭਗਵਾਨ-ਦਰਸ਼ਨ, ਭਗਵਾਨ-ਕਿਰਪਾ ਤੋਂ ਸੰਭਵ ਹਨ। ੦ ਗੀਤਾ ਵਿੱਚ ਯਗ, ਦਾਨ ਤੇ 34 ਵਾਰ ਵਰਨਣ ਹੈ। 8.28 ਸ਼ਲੋਕ ਤੇ 8.53 ਸ਼ਲੋਕ ਵਿੱਚ ਵੇਦ, ਯਗ ਦਾਨ ਤੇ ਤਪ ਚਾਰਾਂ ਦਾ ਜ਼ਿਕਰ ਹੈ। ਏਥੇ ਵੇਦ ਯਗ ਦਾਨ ਤਪ ਤੇ ਕਿਰਿਆ ਵਿਸ਼ਵ ਰੂਪ ਦੇ ਦਰਸ਼ਨ ਕਰਨੇ ਕਿਸੇ ਕਰਮ ਫਲ ਕਰਕੇ ਨਹੀਂ ਹੁੰਦੇ। ਵਿਸ਼ਵ ਰੂਪ ਦਰਸ਼ਨ ਦੀ ਦੁਰਲੱਭਤਾ ਹੈ। ਹਾਂ ਚਤੁਰਭੁਜ ਰੂਪ ਦੇਖਣ ਲਈ ਭਗਤੀ ਹੋ ਸਕਦੀ ਹੈ, ਪਰ ਵਿਸ਼ਵ ਰੂਪ ਨੂੰ ਦੇਖ ਕੇ ਤਾਂ ਡਰ ਲੱਗਦਾ ਹੈ, ਅਜਿਹੇ ਰੂਪ ਵਿੱਚ ਭਗਤੀ ਕੰਮ ਨਹੀਂ ਕਰ ਸਕਦੀ। ਕੇਵਲ ਭਗਵਾਨ ਦੀ ਕਿਰਪਾ ਪਰਸੰਨਤਾ ਕਿਰਪਾ ਜ਼ਰੂਰੀ ਹੈ। ੦ ਏਵਮ੍ ਰੂਪਹ ਸ਼ਕ੍ਯਹ ਅਹਮ੍ ਨ੍ਰਲੋਕੇ, ਦ੍ਰਸ਼੍ਟੁਮ੍ ਤ੍ਵਤ੍ ਅਨ੍ਯੇਨ – ਮਨੁੱਖ ਲੋਕ ਵਿੱਚ ਇਨ੍ਹਾਂ ਸਾਧਨਾਂ ਨਾਲ ਸਿਵਾਏ ਵਿਸ਼ਵ ਰੂਪ ਕੋਈ ਨਹੀਂ ਦੇਖ ਸਕਦਾ। ਇਸ ਦਾ ਅਰਥ ਇਹ ਨਹੀਂ ਹੈ, ਕਿ ਇਨ੍ਹਾਂ ਸਾਧਨਾਂ ਰਾਹੀਂ ਤੂੰ ਦੇਖ ਸਕਦਾ ਏਂ। ਤੈਨੂੰ ਤਾਂ ਮੈਂ ਆਪਣੀ ਖੁਸ਼ੀ ਤੇ ਕਿਰਪਾ ਕਰਕੇ ਹੀ ਇਹ ਰੂਪ ਦਿਖਾਇਆ ਹੈ। ਸੰਜਯ ਨੂੰ ਵਿਸ਼ਵ-ਦਰਸ਼ਨ ਵਿਆਸ ਜੀ ਦੀ ਕਿਰਪਾ ਕਰਕੇ ਸੰਭਵ ਹੋਇਆ ਹੈ। ਭਗਵਾਨ ਦੀ ਕਿਰਪਾ ਦੀ ਮਹੱਤਤਾ ਸਾਧਨਾਂ ਨਾਲੋਂ ਵਧੇਰੇ ਹੈ।

**ਵਿਆਖਿਆ :-** ਅਧਿਆਤਮਕ ਪ੍ਰਯੋਗ ਸਾਨੂੰ ਮੁੱਢ ਕਦੀਮ ਵਿਰਸੇ ਤੋਂ ਮਿਲਦੇ ਰਹੇ ਹਨ। ਅਜਿਹੀ ਪ੍ਰਕ੍ਰਿਆ ਵਿੱਚ ਕੋਈ ਪੱਖਪਾਤ ਦੀ ਗੁੰਜਾਇਸ਼ ਨਹੀਂ ਹੈ, ਦੁਨਿਆਵੀ ਸਮੱਸਿਆਵਾਂ ਦਾ ਹੱਲ ਬ੍ਰਹਿਮੰਡੀ ਜਗਤ ਦੇ ਸਵੈ ਕਾਰਜਾਂ ਨਾਲ ਆਪਣੇ ਆਪ ਹੀ ਮਿਲ ਜਾਂਦਾ ਹੈ। ਵੇਦਾਂ ਦਾ ਅਧਿਐਨ ਹੋਵੇ ਜਾਂ ਦਾਨ ਪੁੰਨ ਦੀ ਪ੍ਰਕਿਰਿਆ ਜਾਂ ਤਪੱਸਿਆ ਤਾਂ ਹੀ ਸਾਰਥਕ ਹੈ, ਜੇਕਰ ਪ੍ਰਭੂ ਦੇ ਦੱਸੇ ਮਾਰਗ ਉੱਪਰ ਚਲਿਆ ਜਾਵੇ। ਵੇਦ-ਸਾਹਿਤ ਵਿੱਚ ਚਾਰੇ ਵੇਦ ਅਠਾਰ੍ਹਾਂ ਪੁਰਾਣ, ਉਪਨਿਸ਼ਦ ਅਤੇ ਵੇਦਾਂਤ ਸੂਤਰਾਂ ਦਾ ਅਧਿਐਨ ਹੈ। ਸਰਬ ਲੌਕਿਕ ਸੰਸਾਰ ਤੋਂ ਭਾਵ ਵਿਸ਼ਵ ਰੂਪ ਹੈ। ਇਹ ਸਭਨਾਂ ਦਾ ਗਿਆਨ ਪ੍ਰਭੂ ਦੀ ਮਿਹਰ ਸਦਕੇ ਹੀ ਸੰਭਵ ਹੈ, ਪ੍ਰਭੂ ਦਾ ਸਾਧਕ ਬਣਨਾ ਜ਼ਰੂਰੀ ਹੈ।

✪ ✪ ✪

**11.49 ਸ਼ਲੋਕ :**

*मा ते व्यथा मा च वि-मूढ-भावः, दृश्-त्वा रूपम् घोरम् ईदृक् मम इदम्।*

*वि-अप-इत-भीः प्रीत-मनाः पुनः त्वम्, तत् एव मे रूपम् इदम् प्र-पश्य॥*

***ਮਾ ਤੇ ਵ੍ਯਥਾ ਮਾ ਚ ਵਿਮੂਡ ਭਾਵਹ, ਦ੍ਰਸ਼੍ਰਾ ਤ੍ਵਾ ਰੂਪਮ੍ ਘੋਰਮ੍ ਇਦ੍ਰਕੰ ਮਮ ਇਦਮ੍।***

***ਵਿਅਪ ਇਤ ਭੀਹ ਪ੍ਰੀਤ ਮਨਹ ਪੁੰਨਹਤ੍ਵਮ੍, ਤਤ੍ ਏਵ ਮੇ ਰੂਪਮ੍ ਇਦਮ੍ ਪ੍ਰਪਸ਼੍ਯ॥***

**੦ ਸ਼ਬਦ ਅਰਥ :-** ਮਾ : ਨਹੀਂ। ਤੇ : ਉਹ। ਵ੍ਯਥਾ : ਡਰ। ਮਾ : ਨਹੀਂ। ਚ : ਅਤੇ। ਵਿਮੂਡ ਭਾਵਹ : ਅਸ਼ਾਂਤ, ਹੋਸ਼ ਭੁਲਾਉਣ ਵਾਲੀ ਮਨੋਸਥਿਤੀ। ਦ੍ਰਸ਼੍ਰਾ ਤ੍ਵਾ : ਦੇਖ ਚੁੱਕੇ। ਰੂਪਮ੍ : ਰੂਪ। ਘੋਰਮ੍ : ਭਿਆਨਕ। ਇਦ੍ਰਕੰ : ਅਜਿਹਾ। ਮਮ : ਮੇਰਾ। ਇਦਮ੍ : ਇਹ। ਵਿਅਪਇਤਭੀਹ : ਭੈ ਦੂਰ ਕਰਨਾ। ਪ੍ਰੀਤ ਮਨਹ : ਖੁਸ਼ੀ ਭਰੇ ਮਨ ਨਾਲ। ਪੁੰਨਹਤਵਮ੍ : ਮੁੜ ਕੇ ਦੁਵਾਰਾ ਤੇਰੇ। ਤਤ੍ : ਉਹ। ਏਵ : ਭੀ। ਮੇ : ਮੇਰਾ। ਰੂਪਮ੍ : ਰੂਪ। ਇਦਮ੍ : ਇਹ। ਪ੍ਰਪਸ਼੍ਯ : ਵੇਖੋ! ਧਿਆਨ ਦੇਵੋ।

**੦ ਸ਼ਲੋਕਾਰਥ :-** ਮੇਰੇ ਇਸ ਤਰ੍ਹਾਂ ਦੇ ਹੋਸ਼ ਭੁਲਾ ਦੇਣ ਵਾਲੇ ਰੂਪ ਨੂੰ ਵੇਖ ਕੇ ਤੈਨੂੰ ਵਿਆਕੁਲਤਾ ਨਾ ਹੋਵੇ ਅਤੇ ਮੂੜ ਭਾਵ ਭੀ ਨਾ ਹੋਵੇ। ਤੂ ਭੈਯ ਰਹਿਤ ਤਥਾ ਪ੍ਰਸੰਨ ਚਿੱਤ ਹੋ ਕੇ ਤੂੰ ਮੇਰੇ ਉਸੇ ਰੂਪ ਨੂੰ ਫਿਰ ਦੇਖ।

**ਪਦ-ਅਰਥ-ਵਿਸਥਾਰ :-** ਮਾ ਤੇ ਵ੍ਯਥਾ ਮਾ ਚ ਵਿ ਮੂਡ ਭਾਵਹ, ਦ੍ਰਸ਼ਤਵਾ ਰੂਪਮ੍ ਘੋਰਮ੍ ਇਦ੍ਰਕਮਮ ਇਦਮ੍ = ਵਿਕਰਾਲ ਜਾੜ੍ਹਾਂ ਦੇ ਕਾਰਨ, ਭੈਭੀਤ ਕਰਨ ਵਾਲੇ ਮੇਰੇ ਮੂੰਹਾਂ ਵਿੱਚ ਯੋਧਾ ਲੋਕ ਬੜੀ ਤੇਜ਼ੀ ਨਾਲ ਜਾ ਰਹੇ ਹਨ। ਉਨ੍ਹਾਂ ਵਿੱਚੋਂ ਕੋਈ ਚੂਰਨ ਬਣੇ, ਸਿਰਾਂ ਸਮੇਤ

ਦੰਦਾਂ ਦੇ ਵਿਚਕਾਰ ਫਸੇ ਹੋਏ ਦਿਖਾਈ ਦੇ ਰਹੇ ਹਨ। ਮੈਂ ਪਰਲਯ ਕਾਲ ਦੀ ਅੱਗ ਦੇ ਵਾਂਗ ਪ੍ਰਜਵੱਲਤ ਮੂੰਹਾਂ ਰਾਹੀਂ ਸੰਪੂਰਣ ਲੋਕਾਂ ਦਾ ਗ੍ਰਸਨ ਕਰਦੇ ਹੋਏ, ਉਨ੍ਹਾਂ ਨੂੰ ਸਾਰੇ ਪਾਸਿਆਂ ਤੋਂ ਚੱਟ ਰਿਹਾ ਹਾਂ। ਇਸ ਤਰ੍ਹਾਂ ਦੇ ਮੇਰੇ ਘੋਰ ਰੂਪ ਨੂੰ ਦੇਖ ਕੇ ਤੈਨੂੰ ਘਬਰਾਹਟ ਦੀ ਥਾਂ ਖੁਸ਼ੀ ਹੋਣੀ ਚਾਹੀਦੀ ਹੈ। 11.45 ਸ਼ਲੋਕ ਅਨੁਸਾਰ ਤੂੰ ਮੇਰੀ ਕਿਰਪਾ ਨੂੰ ਦੇਖ ਕੇ ਖੁਸ਼ ਹੋਇਆ ਸੀ ਤਾਂ ਮੇਰੀ ਕਿਰਪਾ ਵੱਲ ਦ੍ਰਿਸ਼ਟੀ ਹੋਣ ਨਾਲ ਤੇਰਾ ਖੁਸ਼ ਹੋਣਾ ਠੀਕ ਹੀ ਸੀ, ਪਰ ਇਹ ਬੇਚੈਨ ਹੋਣਾ ਠੀਕ ਨਹੀਂ। ੦ ਮਾ ਤੇ ਵ੍ਯਥਾ = ਅਰਜਨ ਨੇ ਜੋ ਪਹਿਲਾਂ ਕਿਹਾ ਸੀ ਵੇਖੋ 11.23 ਤੇ 11.24, ਉਸ ਦੇ ਉੱਤਰ ਵਿੱਚ ਭਗਵਾਨ ਏਥੇ ਮਾ ਤੇ ਵ੍ਯਥਾ – ਮੈਂ ਕਿਰਪਾ ਕਰਕੇ ਹੀ ਅਜਿਹਾ ਰੂਪ ਦਿਖਾ ਰਿਹਾ ਹਾਂ ਪਰ ਤੂੰ ਜੋ ਵਾਰ ਵਾਰ ਕਹਿ ਰਿਹਾ ਹੈਂ ਕਿ 'ਪਰਸੰਨ ਹੋ ਜਾਓ' ਇਹੋ ਤੇਰਾ ਵਿਮੂਡ ਭਾਵ ਹੈ। ਇਸ ਨੂੰ ਤੂੰ ਛੱਡ ਦੇ। ਤੀਜੀ ਗੱਲ – ਪਹਿਲਾਂ ਤੂੰ ਕਿਹਾ ਸੀ ਕਿ ਮੇਰਾ ਮੋਹ ਚਲਾ ਗਿਆ (11.01) ਪਰ ਅਸਲ ਵਿੱਚ ਤੇਰਾ ਮੋਹ ਅਜੇ ਨਹੀਂ ਗਿਆ। ਤੈਨੂੰ ਇਹ ਮੋਹ ਛੱਡ ਦੇਣਾ ਚਾਹੀਦਾ ਹੈ। ਨਿਰਭੈਅ ਤੇ ਪਰਸੰਨ ਮਨ ਵਾਲਾ ਹੋ ਕੇ ਮੇਰਾ ਇਹ ਦੇਵ ਰੂਪ ਦੇਖਣਾ ਚਾਹੀਦਾ ਹੈ। ਤੇਰਾ ਮੇਰਾ ਸੰਵਾਦ ਪ੍ਰਸੰਨ ਤੇ ਆਨੰਦ ਰੂਪ ਤੋਂ ਹੋਣਾ ਚਾਹੀਦਾ ਹੈ। ਮੈਂ ਤੇਰੇ ਕਹੇ ਅਨੁਸਾਰ ਘੋੜੇ ਹਕਦਾ ਹਾਂ, ਗੱਲਾਂ ਕਰਦਾ ਹਾਂ, ਵਿਸ਼ਵ ਰੂਪ ਦਿਖਾਉਂਦਾ ਹਾਂ। ਸਭ ਕੁੱਝ ਕਰਦਿਆਂ ਤੂੰ ਮੇਰੀ ਕੋਈ ਵਿਕ੍ਰਤੀ ਦੇਖੀ ਹੈ ਕੀ ? ਮੇਰੇ ਵਿੱਚ ਕੋਈ ਅੰਤਰ ਆਇਆ ਹੈ ? ਹੇ ਅਰਜਨ! ਤੈਨੂੰ ਜੋ ਡਰ ਲੱਗ ਰਿਹਾ ਹੈ, ਇਹ ਸਰੀਰ ਵਿੱਚ ਅਹੰਤਾ ਮਮਤਾ (ਮੈਂ ਮੇਰਾ ਪਨ) ਹੋਣ ਨਾਲ ਲੱਗ ਰਿਹਾ ਹੈ, ਜੇ ਇਹ ਨਸ਼ਟ ਹੋ ਜਾਵੇ ਤਾਂ ਤੇਰਾ ਡਰ ਦੂਰ ਹੋ ਜਾਵੇਗਾ। ਇਹ ਤੇਰੀ ਮੂਰਖਤਾ ਹੈ, ਅਨਜਾਣ ਪਣਾ ਹੈ – ਇਸ ਨੂੰ ਤੂੰ ਛੱਡ ਦੇ। ੦ ਵਿਅਪ-ਇਤ ਭੀਹ ਪ੍ਰੀਤਮਨਹ ਪੁਨਹ ਤ੍ਵਮ੍ – ਤਤ ਏਵ ਮੇ ਰੂਪਮ੍ ਇਦਮ੍ ਪ੍ਰਪਸ਼੍ਯ – ਅਰਜਨ ਨੇ 11.45 ਸ਼ਲੋਕ ਵਿੱਚ ਕਿਹਾ ਸੀ 'ਭਯੇਨ ਚ ਪ੍ਰਵ੍ਯਥਿਤਮ੍ ਮਨਹ ਮੇ'। ਭਗਵਾਨ ਨੇ ਭਯੇਨ ਦੇ ਵਾਸਤੇ ਕਿਹਾ, ਵਿਅਪਇਤ ਭੀਹ 'ਤੂੰ ਭੈਅ ਰਹਿਤ ਹੋ ਜਾ' ਅਤੇ 'ਪ੍ਰਵ੍ਯਥਿਤਮ੍ ਮਨਹ' ਦੇ ਵਾਸਤੇ ਕਿਹਾ 'ਪ੍ਰੀਤਮਨਾਹ' ਅਰਥਾਤ ਤੂੰ ਪ੍ਰਸੰਨ ਮਨ ਵਾਲਾ ਹੋ ਜਾ।" ੦ ਤਤਏਵ = ਭਾਵ ਅਰਥ ਹੈ ਕਿ ਤੂੰ ਦੇਵ ਰੂਪ ਵਿਸ਼ਨੂੰ ਰੂਪਾਂ ਦੇ ਨਾਲ ਬ੍ਰਹਮਾ ਸ਼ੰਕਰ ਆਦਿ ਦੇਵਤਾ ਤੇ ਭਿਆਨਕ ਵਿਸ਼ਵ ਰੂਪ ਨਹੀਂ ਦੇਖਣਾ ਚਾਹੁੰਦਾ, ਕੇਵਲ ਦੇਵ ਰੂਪ ਹੀ ਦੇਖਣਾ ਚਾਹੁੰਦਾ ਏਂ – ਇਸ ਲਈ ਇਹੋ ਰੂਪ ਤੂੰ ਚੰਗੀ ਤਰ੍ਹਾਂ ਦੇਖ ਲੈ।" ਅਰਜਨ ਦੀ ਪ੍ਰਾਰਥਨਾ 'ਤੇ ਭਗਵਾਨ ਜੋ ਰੂਪ ਦਿਖਾਉਣਾ ਚਾਹੁੰਦੇ ਹਨ – ਉਸ ਲਈ ਭਗਵਾਨ ਨੇ ਏਥੇ "ਇਦਮ੍" ਸ਼ਬਦ ਦਾ ਪ੍ਰਯੋਗ ਕੀਤਾ ਹੈ। ੦ ਸੰਜਯ ਦੀ ਦਿਵ੍ਯ੍ ਦ੍ਰਿਸ਼ਟੀ ਦੁਰਯੋਧਨ ਦੀ ਮੌਤ ਤੱਕ ਰਹਿੰਦੀ ਹੈ। ਜਦ ਸੰਜਯ ਦੁੱਖ ਵਿੱਚ ਵਿਆਕੁਲ ਹੋ ਗਏ ਤਾਂ ਉਸ ਦੀ ਇਹ ਦਿਵ੍ਯ ਦ੍ਰਿਸ਼ਟੀ ਅਲੋਪ ਹੋ ਗਈ। ਏਸੇ ਤਰ੍ਹਾਂ ਅਰਜਨ ਨੂੰ ਜੋ ਦਿਵ੍ਯ ਦ੍ਰਿਸ਼ਟੀ ਪ੍ਰਾਪਤ ਹੋਈ ਸੀ, ਉਹ 11.49 ਸ਼ਲੋਕ ਤੱਕ ਹੀ ਸਥਾਪਿਤ ਰਹੀ, ਫਿਰ ਅਲੋਪ ਹੋ ਗਈ। ੦ ਵਿਆਕੁਲ ਤਾਂ ਅਰਜਨ ਪਹਿਲਾਂ ਵੀ ਹੋਇਆ ਸੀ, ਉਸ ਸਮੇਂ ਦਿਵ੍ਯ ਦ੍ਰਿਸ਼ਟੀ ਕਿਉਂ ਨਹੀਂ ਗਈ, ਇਸ ਸ਼ੰਕਾ ਦਾ ਉੱਤਰ ਇਹ ਹੈ ਕਿ ਉਸ ਸਮੇਂ ਅਰਜਨ ਐਨਾ ਭੈਅ ਭੀਤ ਨਹੀਂ ਸੀ ਹੋਇਆ। ਜਿੰਨਾ ਏਥੇ ਹੈ, ਏਥੇ ਤਾਂ ਅਰਜਨ ਭੈਅ ਭੀਤ ਹੋ ਕੇ ਭਗਵਾਨ ਨੂੰ ਵਾਰ ਵਾਰ ਪ੍ਰਣਾਮ ਕਰਦਾ ਹੈ। ਉਨ੍ਹਾਂ ਨੂੰ ਚਤੁਰਭੁਜ ਰੂਪ ਦਿਖਾਉਣ ਦੀ ਬੇਨਤੀ ਕਰਦਾ ਹੈ (11.45) ਇਸ ਲਈ ਏਥੇ ਅਰਜਨ ਦੀ ਦਿਵ੍ਯ ਦ੍ਰਿਸ਼ਟੀ ਜਾਣ ਦਾ ਪਤਾ ਲੱਗਦਾ ਹੈ, 'ਨਿਸ਼ਪਾਪ ਨਰੇਸ਼। ਆਪ ਦੇ ਪੁੱਤਰ (ਦੁਰਯੋਧਨ) ਦੇ ਸਵੱਰਗ ਲੋਕ ਵਿਚ ਚਲੇ ਜਾਣ ਤੋਂ, ਮੈਂ ਸ਼ੋਕ ਵਿੱਚ ਡੁੱਬ ਗਿਆ ਹਾਂ ਅਤੇ ਮਹਾਂਰਿਸ਼ੀ ਵਿਆਸ ਜੀ ਦੀ ਦਿੱਤੀ ਹੋਈ ਮੇਰੀ ਇਹ ਦਿਵ੍ ਦ੍ਰਿਸ਼ਟੀ ਹੁਣ ਨਸ਼ਟ ਹੋ ਗਈ ਹੈ।" ਅਰਜਨ ਸੰਬੰਧੀ ਇੱਕ ਹੋਰ ਦ੍ਰਿਸ਼ਟੀ-ਕੋਣ ਇਹ ਵੀ ਹੈ, ਕਿ ਪਹਿਲਾਂ ਤਾਂ ਅਰਜਨ ਦੀ ਵਿਸ਼ਵ ਰੂਪ ਦੇਖਣ ਦੀ ਇੱਛਾ ਸੀ (11.03) ਇਸ ਲਈ ਅਰਜਨ ਨੂੰ ਭਗਵਾਨ ਨੇ ਦਿਵ੍ਯ ਦ੍ਰਿਸ਼ਟੀ ਪ੍ਰਦਾਨ ਕਰ ਦਿੱਤੀ ਪਰ ਜਦ ਅਰਜਨ ਨੇ ਭਗਵਾਨ ਦਾ ਚਤੁਰਭੁੱਜ ਰੂਪ ਵੇਖਣ ਦੀ ਇੱਛਾ ਪ੍ਰਗਟਾਈ ਤਾਂ ਉਸ ਦੀ ਦਿਵ੍ਯ ਦ੍ਰਿਸ਼ਟੀ ਅਲੋਪ ਹੋ ਗਈ ੦ ਸ਼ੋਕ ਦੁੱਖ ਕਾਰਨ ਦਿਵ੍ਯ ਦ੍ਰਿਸ਼ਟੀ ਦਾ ਅਲੋਪ ਹੋ ਜਾਣਾ ਕੁਦਰਤੀ ਹੈ। ਦੁੱਖ ਵਿੱਚ ਮੱਤ ਮਾਰੀ ਜਾਣੀ ਸੁਭਾਵਿਕ ਹੈ।

**ਵਿਆਖਿਆ :-** ਸਮੁੰਦਰ ਤੋਂ ਦੂਰ ਖੜ੍ਹਾ ਵਿਅਕਤੀ, ਜਦੋਂ ਤੂਫ਼ਾਨ ਮਚਾਉਣ ਵਾਲਾ ਪਾਣੀ ਸ਼ਾਂਤ ਹੋ ਜਾਂਦਾ ਹੈ ਤਾਂ ਬਹੁਤ ਖੁਸ਼ ਹੁੰਦਾ ਹੈ। ਬੱਚਾ ਉਸ ਵੇਲੇ ਬਹੁਤ ਖੁਸ਼ ਹੁੰਦਾ ਹੈ ਜਦੋਂ ਮਾਂ ਦਾ ਗੁੱਸਾ ਠੰਡਾ ਹੋ ਜਾਂਦਾ ਹੈ ਤੇ ਪਿਆਰ ਵਿੱਚ ਬਦਲ ਜਾਂਦਾ ਹੈ। ਏਸੇ ਤਰ੍ਹਾਂ ਜੀਵਾਤਮਾ ਖੁਸ਼ ਹੁੰਦੀ ਹੈ, ਜਦੋਂ ਪ੍ਰਭੂ ਦਾ ਰੁਦਰ ਤੇ ਭਿਆਨਕ ਸਰੂਪ, ਦਿਆ ਦ੍ਰਿਸ਼ਟੀ ਵਾਲਾ ਦਿਆਲੂ ਕਿਰਪਾਲੂ ਬਣ ਜਾਂਦਾ ਹੈ। ਇੱਕ ਭਗਤ ਪ੍ਰਭੂ ਦੇ ਰੁਦਰ ਰੂਪ ਨੂੰ ਨਹੀਂ ਵੇਖਣਾ ਚਾਹੁੰਦਾ, ਨਾ ਹੀ ਉਹ ਪ੍ਰਭੂ ਦੇ ਅਨੇਕਾਂ ਬਾਹਾਂ ਵਾਲੇ ਅਨੇਕਾਂ ਸਰੂਪਾਂ ਨੂੰ ਵੇਖਣ ਦੀ ਹੀ ਅਭਿਲਾਸ਼ਾ ਕਰਦਾ ਹੈ। ਇੰਜ ਉਸ ਤੋਂ ਕਿਰਪਾ ਦ੍ਰਿਸ਼ਟੀ ਲਈ ਬੇਨਤੀ ਕਰਦਾ ਹੈ।

✪ ✪ ✪

**11.50 ਸ਼ਲੋਕ :**

**ਸੰਜਯ ਉਵਾਚ** *सञ्जय उवाच*

*इति अर्जुनम् वासु-देव: तथा उक्त्वा, स्वकम् रूपम् दर्शयाम्-आस भूय:।*
*आ-श्वास्-अयाम्-आस च भीतम् एनम्, भू-त्वा पुन: सौम्य-वपु: महा-आत्मा॥*

***ਇਤਿ ਅਰ੍ਜੁਨਮ੍ ਵਾਸੁਦੇਵਹ ਤਥਾ ਉਕ੍ਤ੍ਵਾ, ਸ੍ਵਕਮ੍ ਰੂਪਮ੍ ਦਰ੍ਸ਼ਯਾਮ੍ ਆਸ ਭੂਯਹ।***
***ਆਸ਼੍ਵਾਸ੍ ਅਯਾਮ੍ ਆਸ ਚ ਭੀਤਮ੍ ਏਨਮ੍, ਭੂਤ੍ਵਾ ਪੁਨਹ ਸੌਮ੍ਯ ਵਪੁਹ ਮਹਾ ਆਤ੍ਮਾ॥***

**੦ ਸ਼ਬਦ ਅਰਥ :-** ਸੰਜਯ ਉਵਾਚ : ਸੰਜੇ ਨੇ ਕਿਹਾ। ਇਤਿ : ਇਸ ਤਰ੍ਹਾਂ। ਅਰ੍ਜੁਨਮ੍ : ਅਰਜਨ। ਵਾਸੁਦੇਵਹ : ਵਾਸੁਦੇਵਾ। ਤਥਾ : ਇਸ ਤਰ੍ਹਾਂ। ਉਕ੍ਤ੍ਵਾ : ਬੋਲ ਚੁੱਕੇ। ਸ੍ਵਕਮ੍ : ਉਸ ਦੇ ਆਪਣੇ। ਰੂਪਮ੍ : ਰੂਪ। ਦਰ੍ਸ਼ਯਾਮ੍ ਆਸ : ਦਿਖਾਏ ਗਏ। ਭੂਯਹ : ਦੁਬਾਰਾ। ਆਸ਼੍ਵਾਮ੍ : ਆਸ। ਅਯਾਮ੍ : ਤਸੱਲੀ ਦਿੱਤੀ। ਚ : ਅਤੇ। ਭੀਤਮ੍ : ਜੋ ਡਰਿਆ ਹੋਇਆ ਹੈ। ਏਨਮ੍ : ਉਸ ਨੂੰ। ਭੂਤ੍ਵਾ : ਬਣ ਚੁੱਕਿਆ। ਪੁਨ੍ਹ : ਦੁਵਾਰਾ। ਸੌਮ੍ਯ ਵਪੁਹ : ਸਭਿਆ ਰੂਪ। ਮਹਾਤ੍ਮਾ : ਮਹਾਨ ਆਤਮਾ।

**੦ ਸ਼ਲੋਕਾਰਥ :-** ਸੰਜੇ ਬੋਲਿਆ, "ਵਾਸੁਦੇਵ ਨੇ ਅਰਜਨ ਤੋਂ ਇੰਜ ਕਹਿ ਕੇ, ਫਿਰ ਉਸ ਨੂੰ ਉਂਜ ਹੀ ਆਪਣੇ ਰੂਪ ਨੂੰ ਦਿਖਲਾਇਆ ਅਤੇ ਮਹਾਤਮਾ ਸ਼੍ਰੀ ਕ੍ਰਿਸ਼ਨ ਨੇ ਫਿਰ ਸੋਮਯ ਸਰੂਪ (ਸਭਿਆ ਸਰੂਪ) ਹੋ ਕੇ ਇਸ ਭੈਅ ਭੀਤ (ਅਰਜਨ) ਨੂੰ ਭਰੋਸਾ ਦਿੱਤਾ।

**ਪਦ-ਅਰਥ-ਵਿਸਥਾਰ :-** ੦ ਇਤਿ ਅਰ੍ਜੁਨਮ੍ ਵਾਸੁਦੇਵਹ ਤਥਾ ਉਕ੍ਤ੍ਵਾ ; ਸ੍ਵਕਮ੍ ਰੂਪਮ੍ ਦਰ੍ਸ਼ ਯਾਮ੍ ਆਸ ਭੂਯਹ – ਅਰਜਨ ਨੇ ਜਦ, ਭਗਵਾਨ ਅੱਗੇ ਉਨ੍ਹਾਂ ਦੇ ਚਤੁਰਭੁੱਜ ਦੇਖਣ ਦੀ ਪ੍ਰਾਰਥਨਾ ਕੀਤੀ ਤਾਂ ਭਗਵਾਨ ਨੇ ਕਿਹਾ ਕਿ ਮੇਰੇ ਇਸ ਵਿਸ਼ਵ-ਰੂਪ ਨੂੰ ਦੇਖ ਕੇ ਤੂੰ ਬੇਚੈਨ ਤੇ ਭੈਅ ਭੀਤ ਨਾ ਹੋ। ਤੂੰ ਪਰਸੰਨ ਮਨ ਵਾਲਾ ਬਣ ਅਤੇ ਮੇਰੇ ਇਸ ਰੂਪ ਨੂੰ ਦੇਖ। (11.49) ਭਗਵਾਨ ਦੇ ਏਸੇ ਕਥਨ ਨੂੰ ਸੰਜੇ, ਏਸੇ ਪਦਾਂ ਵਿੱਚ ਕਹਿੰਦੇ ਹਨ। ੦ ਤਥਾ ਕਹਿਣ ਦਾ ਅਰਥ ਹੈ ਕਿ ਜਿਵੇਂ ਕਿਰਪਾ ਕਰਦਿਆਂ ਭਗਵਾਨ ਨੇ ਆਪਣਾ ਵਿਸ਼ਵ-ਰੂਪ ਦਿਖਾਇਆ ਸੀ, ਉਸੇ ਤਰ੍ਹਾਂ ਕਿਰਪਾ ਕਰਦਿਆਂ ਹੀ ਭਗਵਾਨ ਨੇ ਅਰਜਨ ਨੂੰ ਆਪਣਾ ਚਤੁ-ਭੁਜ ਰੂਪ ਦਿਖਾਇਆ। ੦ ਭੂਯਹ – ਜਿਸ ਦੇਵ ਰੂਪ (ਚਤੁਰਭੁੱਜ ਸਰੂਪ) ਨੂੰ ਅਰਜਨ ਨੇ ਵਿਸ਼ਵ ਰੂਪ ਦੇ ਅੰਤਰਗਤ ਦੇਖਿਆ ਸੀ (11.15, 11.17) ਤੇ ਜਿਸ ਨੂੰ ਦੇਖਣ ਲਈ ਅਰਜਨ ਨੇ ਪ੍ਰਾਰਥਨਾ ਕੀਤੀ

ਸੀ – ਉਹੋ ਰੂਪ ਅਰਜਨ ਨੂੰ ਫਿਰ ਦਿਖਾਇਆ। ੦ ਆਸ਼੍ਵਾਸ ਅਯਾਮ੍ ਆਸ ਚ ਭੀਤਮ੍ ਏਨਮ੍ – ਭੂਤਵਾ, ਪੁਨਹ ਸੌਮ੍ਯ ਵਪੁਹ ਮਹਾਆਤ੍ਮਾ = ਭਗਵਾਨ ਸ਼੍ਰੀ ਕ੍ਰਿਸ਼ਨ ਨੇ ਅਰਜਨ ਨੂੰ ਪਹਿਲਾਂ ਚਤ੍ਰਭੁੱਜ ਰੂਪ ਦਿਖਾਇਆ। ਫਿਰ ਅਰਜਨ ਦੀ ਪਰਸੰਨਤਾ ਕਰਨ ਲਈ ਮਹਾਤਮਾ ਭਗਵਾਨ ਸ਼੍ਰੀ ਕ੍ਰਿਸ਼ਨ ਪੁਨਹ ਦਿਵਜੁ ਰੂਪ (ਮਨੁੱਖ ਰੂਪ) ਤੋਂ ਪ੍ਰਗਟ ਹੋ ਗਏ ਤੇ ਉਨ੍ਹਾਂ ਨੇ ਵਿਸ਼ਵ ਰੂਪ ਨੂੰ ਦੇਖਣ ਨਾਲ ਭੈਅ ਭੀਤ ਹੋਏ ਅਰਜਨ ਨੂੰ ਭਰੋਸਾ ਦਿੱਤਾ। ੦ ਭਗਵਾਨ ਸ਼੍ਰੀ ਕ੍ਰਿਸ਼ਨ ਦਿਵਭੁਜ ਸਨ ਜਾਂ ਚਤ੍ਰਭੁੱਜ, ਇਸਦਾ ਉੱਤਰ ਹੈ ਕਿ ਭਗਵਾਨ ਹਰ ਸਮੇਂ ਦਿਵਭੁੱਜ ਰੂਪ ਵਿਚ ਹੀ ਰਹਿੰਦੇ ਹਨ।

**ਵਿਆਖਿਆ :-** ਵਾਸੁਦੇਵਾ (ਸ਼੍ਰੀ ਕ੍ਰਿਸ਼ਨ ਲਈ) ਵਾਸੁਦੇਵ ਤੇ ਦੇਵਕੀ ਦੇ ਸਪੁੱਤਰ ਹਨ। ਇਨ੍ਹਾਂ ਦੋਵਾਂ ਦੇ ਸਪੁੱਤਰ ਹੋਣ ਕਾਰਨ ਉਸ ਨੇ ਆਪਣੀ ਦਿਆਲਤਾ ਅਤੇ ਆਤਮਾ ਦੀ ਪ੍ਰਕ੍ਰਿਤੀ ਆਪਣੇ ਮਾਪਿਆਂ ਦੇ ਅਨੁਕੂਲ ਸਿਰਜੀ ਹੈ। ਜਿਹੜੇ ਉਸ ਸਮੇਂ ਜੇਲ੍ਹ ਵਿੱਚ ਸਨ। ਪ੍ਰਭੂ ਆਪਣਾ ਕ੍ਰੋਧਮਈ ਭਿਅੰਕਰ ਰੂਪ ਉਨੀ ਦੇਰ ਤੱਕ ਹੀ ਧਾਰਨ ਕਰਦੇ ਹਨ, ਜਿੰਨੀ ਦੇਰ ਵਿੱਚ ਭੈੜੇ ਜ਼ਾਲਮ ਤੇ ਦੁਸ਼ਟ ਲੋਕ ਠੀਕ ਮਾਰਗ ਨਹੀਂ ਅਖਤਿਆਰ ਕਰਦੇ। ਸ਼੍ਰੀ ਕ੍ਰਿਸ਼ਨ ਜੀ ਲਈ ਮਹਾਤਮਾ ਸ਼ਬਦ ਦੀ ਵਰਤੋਂ ਉਨ੍ਹਾਂ ਦੀ ਪ੍ਰਕ੍ਰਿਤੀ ਤੇ ਸ਼ਖਸ਼ੀਅਤ ਦੇ ਅਨੁਕੂਲ ਹੀ ਕੀਤੀ ਗਈ ਹੈ।

✪ ✪ ✪

**11.51 ਸ਼ਲੋਕ :**

**ਅਰ੍ਜੁਨ ਉਵਾਚ** *अर्जुन उवाच*

*दृश्-त्वा इदम् मानुषम् रूपम्, तव सौम्यम् जन-अर्दन। इदानीम् अस्-मि सम्-वृत्-तः, स-चेताः प्रकृतिम् गतः॥*

***ਦ੍ਰਸ਼੍ਟ੍ਵਾ ਇਦਮ੍ ਮਾਨੁਸ਼ਮ੍ ਰੂਪਮ੍, ਤਵ ਸੌਮ੍ਯਮ੍ ਜਨ ਅਰ੍ਦਨ।***
***ਇਦਾਨੀਮ੍ ਅਸ੍ਮਿ ਸਮ੍ਵ੍ਰਤ੍ ਤਹ, ਸੁਚੇਤਾਹ ਪ੍ਰਕ੍ਰਿਤਮ੍ ਗਤਹ॥***

**੦ ਸ਼ਬਦ ਅਰਥ :-** ਅਰ੍ਜੁਨ ਓਵਾਚ : ਅਰਜਨ ਨੇ ਕਿਹਾ। ਦ੍ਰਸ਼੍ਟ੍ਵਾ : ਦੇਖ ਚੁੱਕਣ 'ਤੇ। ਇਦਮ੍ : ਇਹ। ਮਾਨੁਸ਼ਮ੍ : ਮਾਨਵੀ। ਰੂਪਮ੍ : ਰੂਪ। ਤਵ : ਤੇਰਾ। ਸੌਮ੍ਯਮ੍ : ਸਰੀਫ਼। ਜਨਅਰ੍ਦਨ : ਜਨਾਰਦਨ। ਇਦਾਨੀਮ੍ : ਹੁਣ। ਅਸ੍ਮਿ : ਹਾਂ। ਸਮ੍ਵ੍ਰਤ੍ ਤਹ : ਸੁਆਰਨਾ, ਵਿਉਂਤਨਾ। ਸੁਚੇਤਾਹ : ਮਨ ਨਾਲ। ਪ੍ਰਕ੍ਰਿਤਮ੍ : ਪ੍ਰਕ੍ਰਿਤੀ ਨੂੰ। ਗਤਹ : ਗਤੀ, ਪੁਨਰ ਸਥਾਪਤੀ।

**੦ ਸ਼ਲੋਕਾਰਥ :-** ਅਰਜਨ ਬੋਲਿਆ : ਹੇ ਜਨਾਰਦਨ! ਆਪ ਦੇ ਇਸ ਸਭਿਆ-ਰੂਪ ਨੂੰ ਵੇਖਕੇ ਹੁਣ ਮੈਂ ਸੁਚੇਤ (ਸਵਥ-ਚਿੱਤ) ਹੋਇਆ ਹਾਂ ਅਤੇ ਆਪਣੀ ਪ੍ਰਕ੍ਰਿਤੀ ਨੂੰ (ਸੁਭਾਵਿਕ ਸਥਿਤੀ ਨੂੰ) ਪ੍ਰਾਪਤ ਕਰ ਲਿਆ ਹੈ।

**ਪਦ-ਅਰਥ-ਵਿਸਥਾਰ :-** ੦ ਦ੍ਰਸ਼ਤਵਾ ਇਦਮ੍ ਮਾਨ੍ਸ਼ਮ੍ ਰੂਪਮ੍ ਤਵ ਸੌਮ੍ਯਮ੍ ਜਨਅਰ੍ਦਨ – ਆਪ ਦੇ ਮਨੁੱਖ ਰੂਪ ਵਿੱਚ ਪ੍ਰਗਟ ਹੋ ਕੇ ਲੀਲਾ ਕਰਨ ਵਾਲੇ ਰੂਪ ਨੂੰ ਦੇਖਕੇ ਗਾਵਾਂ, ਪਸ਼ੂ ਪੰਛੀ, ਬਿਰਖ ਵੇਲਾਂ ਅਦਿ ਭੀ ਖੁਸ਼ ਹੋ ਜਾਂਦੀਆਂਹਨ। ਅਜਿਹੇ ਸੌਮਯਦ੍ਵਿਭੁੱਜ ਸਰੂਪ ਨੂੰ ਦੇਖ ਕੇ ਮੈਂ ਹੋਸ਼ ਵਿੱਚ ਆ ਗਿਆ ਹਾਂ। ਵਿਰਾਟ ਰੂਪ ਨੂੰ ਦੇਖ ਕੇ ਜੋ ਮੈਂ ਭੈਅਭੀਤ ਹੋ ਗਿਆ ਸਾਂ। ਹੁਣ ਉਹ ਭੈਅ ਮਿਟ ਗਿਆ ਹੈ। ਸਾਰੀ ਬੇਚੈਨੀ ਖ਼ਤਮ ਹੋ ਗਈ ਹੈ। ਮੈਂ ਆਪਣੀ ਅਸਲੀ ਹਾਲਤ ਵਿੱਚ ਆ ਗਿਆ ਹਾਂ। ੦ (ਪ੍ਰਕ੍ਰਿਤਮ੍ ਗਤਹ =) ੦ ਏਥੇ 'ਸਚੇਤਾਹ' – ਕਹਿਣ ਦਾ ਭਾਵ ਹੈ ਕਿ ਜਦ ਅਰਜਨ ਦੀ ਦ੍ਰਿਸ਼ਟੀ ਭਗਵਾਨ ਦੀ ਕਿਰਪਾ ਵੱਲ ਗਈ, ਤਦ ਅਰਜਨ ਨੂੰ ਸੁਰਤ ਆ ਗਈ ਤੇ ਉਹ ਸੋਚਣ ਲੱਗਾ ਕਿ ਕਿੱਥੇ ਮੈਂ ਤੇ ਕਿੱਥੇ ਭਗਵਾਨ ਦਾ ਵਿਲੱਖਣ ਵਿਰਾਟ ਰੂਪ! ਇਸ ਵਿੱਚ ਮੇਰੀ ਕੋਈ ਯੋਗਤਾ ਅਧਿਕਾਰਤਾ ਨਹੀਂ ਹੈ। ਇਸ ਵਿੱਚ ਸਾਰੀ ਭਗਵਾਨ ਦੀ ਕਿਰਪਾ ਹੈ।

**ਵਿਆਖਿਆ :-** ਖ਼ਰਾਬ ਤੇ ਤੂਫ਼ਾਨੀ ਪਾਣੀ ਅੰਦਰ ਮੱਛੀਆਂ ਤੰਦਰੁਸਤ ਨਹੀਂ ਰਹਿੰਦੀਆਂ। ਇਹ ਉਸ ਵੇਲੇ ਤੰਦਰੁਸਤ ਹੋ ਜਾਂਦੀਆਂ ਹਨ, ਜਦੋਂ ਪਾਣੀ ਆਪਣੀ ਪ੍ਰਾਕ੍ਰਿਤਕ ਅਵੱਸਥਾ ਧਾਰਣ ਕਰਦਾ ਹੈ। ਏਸੇ ਤਰ੍ਹਾਂ ਜੀਵਾਤਮਾ ਵੀ ਆਪਣੀ ਸੁਭਾਵਿਕ ਅਵੱਸਥਾ ਵਿੱਚ ਨਹੀਂ ਰਹਿ ਸਕਦੀ ਜੇਕਰ ਜਦ ਉਹ ਪ੍ਰਭੂ ਦੇ ਭਿਆਨਕ ਰੁਦਰ ਸਰੂਪ ਨੂੰ ਵੇਖ ਲਵੇ। ਅਰਜਨ ਨੂੰ ਇਸ ਚੀਜ਼ ਦਾ ਅਨੁਭਵ ਹੈ। ਏਸੇ ਲਈ ਉਹ ਪ੍ਰਭੂ ਦੀ ਸਭਿਆ-ਸਰੂਪ ਦੀ ਇੱਛਾ ਕਰਦਾ ਹੈ। ਏਸੇ ਚਿਹਰੇ ਤੋਂ ਹੀ ਉਸ ਨੂੰ ਸ਼ਾਂਤੀ ਮਿਲਦੀ ਹੈ। ਪ੍ਰਭੂ ਦੇ ਇਸ ਸਰੂਪ ਤੋਂ ਉਸ ਨੂੰ ਪ੍ਰੇਰਨਾ ਮਿਲਦੀ ਹੈ। ਏਸ ਨੂੰ ਉਹ ਮਾਨੁਸ਼ ਮਾਨਸ਼ਮ੍ ਰੂਪਮ ਅਰਥਾਤ ਮਾਨਵੀ ਸਰੂਪ ਕਹਿੰਦਾ ਹੈ। ਜਿਸ ਦੇ ਕੇਵਲ ਦੋ ਹੀ ਅਰਥ ਹਨ। ਆਪ ਵਿਅਕਤੀਆਂ ਵਰਗੇ ਹੀ ਜਾਪਦੇ ਹਨ। ਪਰ ਸ਼੍ਰੀ ਕ੍ਰਿਸ਼ਨ ਦੇ ਅਨੇਕ ਸਰੂਪ ਹਨ। ਬ੍ਰਹਿਮੰਡੀ ਸਰੂਪ ਤੇ ਵਿਸ਼ਨੂੰ ਸਰੂਪ ਵੀ।

✪ ✪ ✪

**11.52 ਸ਼ਲੋਕ :**

**ਸ਼੍ਰੀ ਭਗਵਾਨ ਉਵਾਚ** *श्री भगवान उवाच*

*सु-दुर् दर्शम् इदम् रूपम्, दृश्-तवान् अस्-सि यत् मम। देवाः अपि अस्य रूपस्य, नित्यम् दर्शन-काङ्क्षिणः॥*

***ਸੁਦ੍ਰ੍ਮ ਦਰ੍ਸ਼ਮ੍ ਇਦਮ੍ ਰੂਪਮ੍, ਦ੍ਰਸ਼ ਤਵਾਨ੍ ਅਸਸਿਯਤ੍ ਮਮ।***
***ਦੇਵਾਹ ਅਪਿ ਅਸ੍ਯ ਰੂਪਸ੍ਯ ਨਿਤਯਮ੍ ਦਰ੍ਸ਼ਨ ਕਾਂਕ੍ਸ਼ਿਣਾਹ॥***

**੦ ਸ਼ਬਦ ਅਰਥ :-** ਸ਼੍ਰੀ ਭਗਵਾਨ ਉਵਾਚ : ਸ਼੍ਰੀ ਭਗਵਾਨ ਬੋਲੇ। ਸੁਦ੍ਰ੍ਮ ਦ੍ਰਸ਼ਮ੍ : ਵੇਖਣਾ ਬਹੁਤ ਔਖਾ ਹੈ। ਇਦਮ੍ : ਇਹ। ਰੂਪਮ : ਰੂਪ। ਦ੍ਰਸ਼ ਤਵਾਨ੍ : ਆਪ ਦੇਖ ਚੁੱਕੇ ਹੋ। ਅਸ੍ਸਿ : ਇਸ ਦਾ। ਯਤ੍ਮਮ : ਜਿਹੜਾ ਮੇਰਾ। ਦੇਵਾਹ : ਦੇਵਤੇ। ਅਪਿ : ਭੀ। ਅਸ੍ਯ : ਇਸ ਦਾ। ਰੂਪਸ੍ਯ : ਰੂਪ ਦਾ। ਨਿਤਯਮ੍ : ਹਮੇਸ਼ਾ। ਦਰ੍ਸ਼ਨ : ਧਿਆਨ ਦੇਣ ਜਾਂ ਦੇਖਣ ਦੀ ਇੱਛਾ। ਕਾਂਕ੍ਸ਼ਿਣਾਹ : ਇੱਛਾ ਕਰਨੀ।

**੦ ਸ਼ਲੋਕਾਰਥ :-** ਸ਼੍ਰੀ ਭਗਵਾਨ ਬੋਲੇ, "ਮੇਰਾ ਜੋ ਰੂਪ ਤੂੰ ਵੇਖਿਆ ਹੈ, ਉਸ ਨੂੰ ਵੇਖਣਾ ਬਹੁਤ ਔਖਾ ਲੱਗਦਾ ਹੈ। ਦੇਵਤੇ ਵੀ ਇਸ ਰੂਪ ਨੂੰ ਧਿਆਨ ਨਾਲ ਵੇਖਣ ਦੀ ਇੱਛਾ ਰੱਖਦੇ ਹਨ।

**ਪਦ-ਅਰਥ-ਵਿਸਥਾਰ :-** ੦ ਸੁਦ੍ਰ੍ਮ ਦਰ੍ਸ਼ਮ੍ – ਪਦ ਚਤ੍ਰਭੁੱਜ ਰੂਪ ਲਈ ਹੈ ਵਿਰਾਟ ਰੂਪ ਜਾਂ ਦਿਵਭੁਜ ਰੂਪ ਲਈ ਨਹੀਂ। ਵਿਰਾਟ ਰੂਪ ਦੀ ਤਾਂ ਦੇਵਤਾ ਭੀ ਕਲਪਨਾ ਕਿਉਂ ਕਰਨ ਲੱਗੇ ? ਤੇ ਮਨੁੱਖ ਰੂਪ ਜਦੋਂ ਮਨੁੱਖ ਲਈ ਸੁਲਭ ਸੀ ਤਾਂ ਦੇਵਦਿਆਂ ਲਈ ਕਿਵੇਂ ਦੁਰਲੱਭ ਹੁੰਦਾ। ਇਸ ਲਈ ਸੁਦ੍ਰ੍ਮ ਦਰਸ਼ਮ੍ ਪਦ ਨਾਲ ਭਗਵਾਨ ਵਿਸ਼ਨੂੰ ਦਾ ਚਤ੍ਰ ਭੁੱਜ ਰੂਪ ਹੀ ਲੈਣਾ ਚਾਹੀਦਾ ਹੈ, ਜਿਸ ਵਾਸਤੇ 'ਦੇਵ ਰੂਪਮ੍ (11.45) ਤੇ ਸ੍ਵਕਮ੍ ਰੂਪਮ੍ 11.50 ਪਦ ਆਏ ਹਨ। ੦ ਦੇਵਾਹ ਅਪਿ ਅਸ੍ਯ ਰੂਪਸ੍ਯ ਨਿਤ੍ਯਮ੍ ਦਰ੍ਸ਼ਨ ਕਾਂਕਸ਼ਿਣਹ – ਭਗਵਾਨ ਨੇ ਏਥੇ ਕਿਹਾ ਹੈ ਕਿ ਮੇਰਾ ਇਹ ਜੋ ਚਤ੍ਰਭੁਜ ਰੂਪ ਹੈ, ਇਸ ਦੇ ਦਰਸ਼ਨ ਬੜੇ ਦੁਰਲੱਭ ਹਨ। ਅਗਲੇ ਦੋ ਸ਼ਲੋਕਾਂ ਵਿੱਚ ਵੀ ਕਿਹਾ ਹੈ ਕਿ ਇਸ ਚਤ੍ਰ ਭੁੱਜ

ਰੂਪ ਦੇ ਦਰਸ਼ਨ, ਵੇਦ ਯਗ ਤਪ ਦਾਨ ਆਦਿ ਸਾਧਨਾਂ ਤੋਂ ਵੀ ਨਹੀਂ ਹੋ ਸਕਦੇ। ਇਸ ਦੇ ਦਰਸ਼ਨ ਤਾਂ ਅਨਨ੍ਯ ਭਗਤੀ ਤੋਂ ਹੋ ਸਕਦੇ ਹਨ। ਅਨਨ੍ਯ ਭਗਤੀ ਦਾ ਭਾਵ ਭਗਵਾਨ ਦੇ ਨਿਤ੍ਯ ਦਰਸ਼ਨ ਦੀ ਅਭਿਲਾਸ਼ਾ ਤੇ ਲਾਲਸਾ ਹੀ ਹੈ। ਪਰ ਅਸਲ ਵਿੱਚ ਦੇਵਤਿਆਂ ਦੀ ਨਿਤ੍ਮ੍ਯ ਲਾਲਸਾ ਅਨਨ੍ਯ ਭਗਤੀ ਨਹੀਂ ਹੈ। ਭਗਵਾਨ ਦੀ ਲਾਲਸਾ ਤੋਂ ਬਿਨਾਂ ਹੋਰ ਲਾਲਸਾ ਨਾ ਰਹੇ, ਪਰ ਇਹ ਦੇਵਤਿਆਂ ਵਿੱਚ ਇਸ ਲਈ ਨਹੀਂ ਹੁੰਦੀ, ਕਿਉਂਕਿ ਇਹ ਉਹਨਾਂ ਦਾ ਉਦੇਸ਼ ਭੋਗ ਭੋਗਣੇ ਹੀ ਹੁੰਦਾ ਹੈ। ਪਰ ਮਨੁੱਖਾਂ ਵਿੱਚ ਇਹ ਲਾਲਸਾ ਹੋ ਸਕਦੀ ਹੈ। ੦ ਦੇਵਾਹ ਅਪਿ = ਜਿਨ੍ਹਾਂ ਪੁੰਨਾਂ ਦੇ ਕਾਰਣ ਦੇਵਤਿਆਂ ਨੂੰ ਉੱਚਾ ਪਦ ਮਿਲਿਆ ਹੈ, ਉੱਚ ਦਿਵ੍ਯ ਭੋਗ ਮਿਲੇ ਹਨ, ਉਨ੍ਹਾਂ ਪੁਣਾਂ ਦੇ ਜ਼ੋਰ ਨਾਲ ਪਦ ਆਦਿ ਦੇ ਜ਼ੋਰ ਨਾਲ ਉਹ ਭਗਵਾਨ ਦੇ ਦਰਸ਼ਨ ਨਹੀਂ ਕਰ ਸਕਦੇ। ਪੁੰਨ ਕਰਮ ਉੱਚੇ ਲੋਕ, ਉੱਚੇ ਭੋਗ ਤਾਂ ਦੇ ਸਕਦੇ ਹਨ ਪਰ ਭਗਵਾਨ ਦੇ ਦਰਸ਼ਨ ਪ੍ਰਦਾਨ ਨਹੀਂ ਕਰਵਾ ਸਕਦੇ। ਭਗਵਾਨ ਦੇ ਦਰਸ਼ਨ ਵਿੱਚ ਇਹ ਪ੍ਰਾਕ੍ਰਤ ਮਹੱਤਵ ਕੁੱਝ ਵੀ ਮੁੱਲ ਨਹੀਂ ਰੱਖਦਾ।

**ਵਿਆਖਿਆ :-** ਦੇਵਤਿਆਂ ਵਿਚ ਉਦਭਵ (ਵਿਕਾਸ ਕਰਨ) ਹੋਣ ਦੀ ਮਾਤਰਾ ਵਧੇਰੇ ਹੁੰਦੀ ਹੈ। ਉਨ੍ਹਾਂ ਦਾ ਈਸ਼ਵਰ ਪ੍ਰਤਿ ਗਿਆਨ ਸਾਧਾਰਨ ਵਿਅਕਤੀ ਨਾਲੋਂ ਵਧੇਰੇ ਵਧੀਆ ਹੁੰਦਾ ਹੈ। ਅਧਿਆਤਮਕ ਗਿਆਨ ਜੋ ਅਰਜਨ ਨੇ ਹੁਣੇ ਪ੍ਰਾਪਤ ਕੀਤਾ ਹੈ, ਉਹ ਦੇਵਤਿਆਂ ਨੂੰ ਵੀ ਪਿੱਛੇ ਛੱਡ ਗਿਆ ਹੈ। ਦੇਵਤੇ ਇਸ ਯਤਨ ਵਿੱਚ ਹੁੰਦੇ ਹਨ ਕਿ ਉਹ ਵੱਧ ਤੋਂ ਵੱਧ ਈਸ਼ਵਰ ਸੰਬੰਧੀ ਵੱਧ ਤੋਂ ਵੱਧ ਗਿਆਨ ਪ੍ਰਾਪਤ ਕਰਨ, ਪਰ ਅਰਜਨ ਨੇ ਹੁਣ ਤੱਕ ਜੋ ਈਸ਼ਵਰੀ ਗਿਆਨ ਪ੍ਰਾਪਤ ਕੀਤਾ ਹੈ, ਉਹ ਦੇਵਤਿਆਂ ਤੋਂ ਵਧੇਰੇ ਹੈ। ਸੁਦੁਰ੍ ਮਦਰ੍ਸ਼ਮ੍ ਦੇ ਅਰਥ ਹਨ ਕ੍ਰਿਸ਼ਨ ਜੀ ਦੇ ਦੋ ਹੱਥਾਂ ਵਾਲਾ ਸਰੂਪ ਅਜੇ ਵੀ ਬਹੁਤ ਗੁਪਤ ਹੈ। ਤਪੱਸਿਆ ਸਾਧਨਾ ਕਰਨ ਪਿੱਛੋਂ ਹੀ ਕੋਈ ਉਨ੍ਹਾਂ ਦਾ ਸਰਬ ਲੌਕਿਕ ਰੂਪ ਦੇਖ ਸਕਦਾ ਹੈ। ਅਸਲ ਵਿੱਚ ਸ਼੍ਰੀ ਕ੍ਰਿਸ਼ਨ ਜੀ ਨੂੰ ਵੀ ਲੋਕ, ਬ੍ਰਹਮਾ ਸ਼ਿਵ ਜੀ ਮਹਾਰਾਜ ਦੇ ਦੋ ਹੱਥਾਂ ਵਾਲੇ ਸਰੂਪ ਵਾਂਗ ਹੀ ਦੇਖਣਾ ਪਸੰਦ ਕਰਦੇ ਹਨ। ਫਿਰ ਵੀ ਕ੍ਰਿਸ਼ਨ ਜੀ ਵਿਅਕਤੀ ਨਹੀਂ। ਤ੍ਰੈ ਲੋਕੀ ਦੇ ਮਾਲਕ ਸਰਬ-ਵਿਆਪਕ ਸ਼ਕਤੀ ਦੇ ਰੂਪ ਵਿੱਚ ਖੁਦ ਈਸ਼ਵਰ ਹਨ। ਉਨ੍ਹਾਂ ਦੀ ਆਪਣੀ ਵਿਸ਼ਾਲ-ਯੋਗ ਮਾਯਾ ਹੈ।

✪ ✪ ✪

**11.53 ਸ਼ਲੋਕ :**

*न अहम् वेदैः न तपसा, न दानेन न च इज्यया। शक्-यः एवंविधः द्रष्टुम्, द्दश्-तवान् अस्-सि माम् यथा॥*

***ਨ ਅਹਮ੍ ਵੇਦੈਹ ਨਾ ਤਪਸਾ, ਨ ਦਾਨੇਨ ਨ ਚ ਇਜ੍ਯਯਾ।***

***ਸ਼ਕ੍ਯਹ ਏਵੰ ਵਿਧਹ ਦ੍ਰਸ਼੍ਟੁਮ੍, ਦ੍ਰਸ਼੍ਤਵਾਨ੍ ਅਸ੍ਸਿਮਾਮ੍ ਯਥਾ॥***

**੦ ਸ਼ਬਦ ਅਰਥ :-** ਨ : ਨਹੀਂ। ਅਹਮ੍ : ਮੈਂ। ਵੇਦੈਹ : ਵੇਦਾਂ ਰਾਹੀਂ। ਨ : ਨਹੀਂ। ਤਪਸਾ : ਤਪੱਸਿਆ। ਨ : ਨਹੀਂ। ਦਾਨੇਨ : ਦਾਨ, ਸੁਗਾਤ। ਨ : ਨਹੀਂ। ਚ : ਅਤੇ। ਇੰਜ੍ਯਯਾ : ਕੁਰਬਾਨੀ। ਸ਼ਕ੍ਯਹ : ਸੰਭਵ ਹੈ। ਏਵੰਵਿਧਹ : ਇਸ ਵਰਗਾ। ਦ੍ਰਸ਼੍ਟੁਮ੍ : ਦੇਖਣ ਯੋਗ। ਦ੍ਰਸ਼੍ਤਵਾਨ੍ ਅਸ੍ਸਿ : ਆਪ ਵੇਖ ਚੁੱਕੇ ਹੋ। ਮਾਮ੍ : ਮੈਨੂੰ। ਯਥਾ : ਜਿਵੇਂ।

**੦ ਸ਼ਲੋਕਾਰਥ :-** ਜਿਸ ਤਰ੍ਹਾਂ ਤੂੰ ਮੈਨੂੰ ਵੇਖਿਆ ਹੈ, ਏਸੇ ਤਰ੍ਹਾਂ ਰੂਪ ਵਾਲਾ ਸੁੰਦਰ ਮੈਂ ਨਾ ਵੇਦਾਂ ਦੁਵਾਰਾ, ਨਾ ਤਪ ਦੁਆਰਾ, ਨਾ ਦਾਨ ਦੁਆਰਾ, ਨਾ ਯਗ ਦੁਆਰਾ ਦੇਖਿਆ ਜਾ ਸਕਦਾ ਹਾਂ।

**ਪਦ-ਅਰਥ-ਵਿਸਥਾਰ :-** ੦ ਨ ਅਹਮ੍ ਵੇਦੈਹ, ਨ ਤਪਸਾ ਨ ਦਾਨੇਨ ਨ ਚ ਇਜ੍ਯਯਾ, ਸ਼ਕ੍ - ਯਹ-ਏਵ ਵਿਧਹ ਦ੍ਰਸ਼੍ਟੁਮ੍ - ਇਹ ਇੱਕ ਸਿਧਾਂਤ ਦੀ ਗੱਲ ਹੈ ਕਿ ਜੋ ਚੀਜ਼ ਮੁੱਲ ਖਰੀਦੀ ਜਾਂਦੀ ਹੈ, ਉਹ ਚੀਜ਼ ਉਸ ਮੁੱਲ ਤੋਂ ਘੱਟ ਮੁੱਲ ਦੀ ਵੀ ਹੁੰਦੀ ਹੈ। ਚੀਜ਼ ਵੇਚਣ ਵਾਲੇ ਨੇ ਵੇਚਣ ਮੁੱਲ ਤੋਂ ਘੱਟ ਮੁੱਲ 'ਤੇ ਹੀ ਉਹ ਵਸਤੂ ਖਰੀਦੀ ਹੁੰਦੀ ਹੈ। ਏਸੇ ਤਰ੍ਹਾਂ ਇਹ ਗੱਲ ਨਹੀਂ ਹੈ ਕਿ ਵੇਦ ਪੜ੍ਹਨ ਅਧਿਐਨ ਕਰਨ, ਤਪ ਕਰਨ ਜਾਂ ਯਗ੍ ਕਰਨ ਨਾਲ ਭਗਵਾਨ ਮਿਲ ਸਕਦੇ ਹਨ। ਭਗਵਾਨ ਖਰੀਦੇ ਨਹੀਂ ਜਾ ਸਕਦੇ। ਨਾ ਭਗਵਾਨ ਉੱਪਰ ਅਧਿਕਾਰ ਜਮਾਇਆ ਜਾ ਸਕਦਾ ਹੈ। 11.43 ਸ਼ਲੋਕ ਵਿੱਚ ਅਰਜਨ ਸਾਫ਼ ਕਹਿੰਦਾ ਹੈ ਕਿ ਤ੍ਰਿਲੋਕੀ ਵਿੱਚ ਆਪ ਵਰਗਾ ਕੋਈ ਨਹੀਂ। ਆਪ ਤੋਂ ਅਧਿਕ ਹੋਏ ਬਿਨਾਂ, ਆਪ ਉੱਪਰ ਅਧਿਕਾਰ ਜਤਲਾਉਣਾ ਔਖਾ ਹੈ। ਅਸੰਭਵ ਹੈ। ਆਪ ਤੋਂ ਵੱਡਾ ਕੋਈ ਹੋ ਹੀ ਨਹੀਂ ਸਕਦਾ, ਨਾ ਹੈ। ਸੰਸਾਰਕ ਵਸਤਾਂ ਵਿੱਚ ਵਧੇਰੇ ਯੋਗਤਾ ਵਾਲਾ ਘੱਟ ਯੋਗਤਾ ਵਾਲੇ ਉੱਪਰ ਰਾਜ ਕਰ ਸਕਦਾ ਹੈ। ਵਧੇਰੇ ਬੁੱਧੀਮਾਨ ਘੱਟ ਬੁੱਧੀਮਾਨਾਂ 'ਤੇ ਆਪਣਾ ਰੋਹਬ ਜਮਾ ਸਕਦੇ ਹਨ। ਏਸੇ ਤਰ੍ਹਾਂ ਅਮੀਰ ਲੋਕ ਗ਼ਰੀਬਾਂ ਉੱਪਰ ਆਪਣੀ ਅਮੀਰੀ ਦੀ ਸ਼ਕਤੀ ਜਤਲਾ ਸਕਦੇ ਹਨ। ਪਰ ਭਗਵਾਨ ਨਾ ਸ਼ਕਤੀ ਬੁੱਧੀ ਯੋਗਤਾ ਵਿਅਕਤੀ ਵਸਤੂ ਬਦਲੇ ਖਰੀਦਿਆ ਜਾ ਸਕਦਾ ਹੈ, ਨਾ ਸਖ਼ਤੀ ਨਾਲ, ਰੋਹਬ ਨਾਲ, ਪ੍ਰਾਪਤ ਕੀਤਾ ਜਾ ਸਕਦਾ ਹੈ। ਕਾਰਣ ਇਹ ਹੈ ਕਿ ਜਿਸ ਭਗਵਾਨ ਦੇ ਸੰਕਲਪ ਮਾਤ੍ਰ ਨਾਲ ਤਤਕਾਲ ਅਨੰਤ ਬ੍ਰਹਿਮੰਡ ਦੀ ਰਚਨਾ ਹੋ ਜਾਂਦੀ ਹੈ, ਉਸੇ ਇੱਕ ਬ੍ਰਹਿਮੰਡ ਦੇ ਵੀ ਕਿਸੇ ਅੰਸ਼ ਵਿੱਚ ਰਹਿਣ ਵਾਲੇ ਕਿਸੇ ਵਸਤੂ ਵਿਅਕਤੀ ਆਦਿ ਨਾਲ ਕਿਵੇਂ ਖ਼ੀਦਿਆ ਜਾ ਸਕਦਾ ਹੈ। ਭਗਵਾਨ ਦੀ ਪ੍ਰਾਪਤੀ ਤਾਂ ਕੇਵਲ ਭਗਵਾਨ ਦੀ ਕਿਰਪਾ ਨਾਲ ਹੀ ਸੰਭਵ ਹੈ। ਇਹ ਕਿਰਪਾ ਤਾਂ ਪ੍ਰਾਪਤ ਹੁੰਦੀ ਹੈ, ਜਦ ਮਨੁੱਖ ਆਪਣੀ ਸਮੱਰਥਾ ਸਮਯ ਸਮਝ ਸਾਮੱਗਰੀ ਆਦਿ ਨੂੰ ਭਗਵਾਨ ਦੇ ਪੂਰੀ ਤਰ੍ਹਾਂ ਸਮੱਰਪਿਤ ਕਰ ਦੇਵੇ। ਆਪਣੀ ਯੋਗਤਾ ਸ਼ਕਤੀ ਦਾ ਕੋਈ ਅਭਿਮਾਨ ਨਾ ਰਹੇ। ਜੇ ਕਿਸੇ ਕਿਸਮ ਦਾ ਹੰਕਾਰ ਹੈ, ਤਾਂ ਸਮਝੋ ਕਿ ਭਗਵਾਨ ਨੇੜੇ ਹੁੰਦੇ ਹੋਏ ਵੀ ਦੂਰ ਦਿਖਾਈ ਦਿੰਦੇ ਹਨ। ੦ ਇਸ ਸ਼ਲੋਕ ਵਿੱਚ ਦੁਰਲੱਭਤਾ ਚਤੁਰਭੁੱਜ ਰੂਪ ਲਈ ਹੀ ਦੱਸੀ ਗਈ ਹੈ। ਵਿਸ਼ਵ ਰੂਪ ਲਈ ਨਹੀਂ। ਜੇ ਵਿਸ਼ਵ ਰੂਪ ਵਾਸਤੇ ਹੀ ਮੰਨ ਲਿਆ ਜਾਵੇ ਤਾਂ ਪੁਨਰੁਕਤੀ ਦੋਸ਼ ਆ ਜਾਵੇਗਾ ਕਿਉਂਕਿ 11.48 ਸ਼ਲੋਕ ਵਿੱਚ ਵਿਸ਼ਵ ਰੂਪ ਦੀ ਦੁਰਲੱਭਤਾ ਦੱਸੀ ਜਾ ਚੁੱਕੀ ਹੈ। ਇੱਕ ਹੋਰ ਗੱਲ - ਅਗਲੇ ਸ਼ਲੋਕ ਵਿੱਚ ਭਗਵਾਨ ਨੇ ਅਨਨ੍ਯ ਭਗਤੀ ਨਾਲ ਆਪਣੇ ਆਪ ਨੂੰ ਦੇਖਿਆ ਜਾਣਾ ਸੰਦੇਹ ਕਿਹਾ ਹੈ, ਪਰ ਸੋਚਣ ਵਾਲੀ ਗੱਲ ਇਹ ਹੈ ਕਿ ਵਿਸ਼ਵ ਰੂਪ ਵਿੱਚ ਭਗਤੀ ਹੋ ਹੀ ਨਹੀਂ ਸਕਦੀ, ਕਿਉਂਕਿ ਅਰਜਨ ਵਰਗੇ ਸੂਰਬੀਰ ਪੁਰਸ਼ ਭਗਵਾਨ ਤੋਂ ਦਿਵ੍ਯ-ਦ੍ਰਿਸ਼ਟੀ ਪ੍ਰਾਪਤ ਕਰਕੇ ਵਿਸ਼ਵ-ਰੂਪ ਨੂੰ ਦੇਖ ਕੇ ਭੈਅ ਭੀਤ ਹੋ ਗਏ ਸਨ। ਉਸ ਰੂਪ ਵਿੱਚ ਅਨਨ੍ਯ ਭਗਤੀ ਜਾਂ ਆਕਰਸ਼ਨ ਕਿਵੇਂ ਸੰਭਵ ਹੈ ?

**ਵਿਆਖਿਆ :-** ਵਾਰ-2 ਪ੍ਰਭੂ ਨੇ ਇਹ ਸਾਫ਼ ਕਰ ਦਿੱਤਾ ਹੈ, ਕਿ ਇਹ ਜੋ ਲਾਭਕਾਰੀ ਕਾਰਜ ਹਨ, ਉਨ੍ਹਾਂ ਰਾਹੀਂ ਮਨ ਅੰਤਹਕਰਣ ਦੀ ਸ਼ੁੱਧੀ ਪ੍ਰਾਪਤ ਹੁੰਦੀ ਹੈ। ਇਹ ਉੱਤਮ ਕਾਰਜ ਪ੍ਰਭੂ ਦੀ ਪ੍ਰਾਪਤੀ ਲਈ ਲਾਭਕਾਰੀ ਹਨ। ਇਹ ਕਾਰਜ ਉਨ੍ਹਾਂ ਕਾਰਜਾਂ ਤੋਂ ਬਿਹਤਰ ਹਨ, ਜਿਹੜੇ ਭੌਤਿਕ ਕੀਮਤੀ ਵਸਤੂਆਂ, ਜਿਵੇਂ ਕਿ ਸੋਨਾ ਚਾਂਦੀ, ਹੀਰੇ ਮੋਤੀਆਂ ਦੀ ਪ੍ਰਾਪਤੀ ਲਈ ਅਸੀਂ ਕਰਦੇ ਹਾਂ। ਪ੍ਰਭੂ ਜੋ ਕੁੱਝ ਆਪਣੀਆਂ ਦੈਵੀ ਅੱਖਾਂ ਨਾਲ ਅਨੁਭਵ ਕਰ ਵੇਖਦਾ ਹੈ, ਉਹ ਵੇਦਾਂ ਦੇ ਅਧਿਐਨ ਤਪੱਸਿਆ ਕਰਨ, ਦਾਨ ਪੁੰਨ ਕਰਨ ਤੇ ਪੂਜਾ ਅਰਚਨਾ ਨਾਲ ਨਹੀਂ ਵੇਖਿਆ ਜਾ ਸਕਦਾ। ਕ੍ਰਿਸ਼ਨ ਜੀ ਨੂੰ ਸਮਝਣਾ ਬਹੁਤ ਔਖਾ ਹੈ, ਜੇ ਮੰਦਰ ਜਾ ਕੇ ਪੂਜਾ ਕਰਨ ਨਾਲ, ਦਾਨ ਪੁੰਨ ਕਰਨ ਜਾਂ ਤਪੱਸਿਆ ਕਰਨ ਨਾਲ ਸ਼੍ਰੀ ਕ੍ਰਿਸ਼ਨ ਜੀ ਦੇ ਵੇਦਾਂਤ ਦਰਸ਼ਨ ਨੂੰ ਸਮਝਿਆ ਜਾ ਸਕਦਾ ਤਾਂ ਹੁਣ ਤੱਕ ਲੱਖਾਂ ਕਰੋੜਾਂ ਲੋਕਾਂ ਵਿੱਚ ਏਸ ਗਿਆਨ ਦਾ ਪ੍ਰਸਾਰ ਹੋ ਜਾਂਦਾ, ਪਰੰਤੂ ਇੰਜ ਸਹੀ ਨਹੀਂ ਹੈ। ਕ੍ਰਿਸ਼ਨ ਜੀ ਨੂੰ ਸਮਝਣ ਲਈ ਪ੍ਰਭੂ ਭਗਤੀ, ਸਤਿ ਸਾਧਨਾ, ਆਤਮ ਗਿਆਨ ਅਤੇ ਨਿਰੰਤਰ

ਸੇਵਾ ਭਾਵ ਦੀ ਸਥਾਪਤੀ ਜ਼ਰੂਰੀ ਹੈ।

✪ ✪ ✪

**11.54 ਸ਼ਲੋਕ :**

*भक्तया तु अन्-अन्यया शक्-य:, अहम् एवंविध: अर्जुन। ज्ञा-तुम् द्रष्टुम् च तद्-त्वेन प्रवेष्टुम् च परम्-तप॥*

***ਭਕ੍ਤ੍ਯਾ ਤੁ ਅਨ੍ ਅਨ੍ਯਯਾ ਸਕ੍ਯਹ, ਅਹਮ੍ ਏਵੰ ਵਿਧਹ ਅਰ੍ਜੁਨ।***

***ਗ੍ਯਾਤੁਮ੍ ਦ੍ਰਸ਼੍ਟੁਮ੍ ਚ ਤਦ੍ ਤ੍ਵੇਨ, ਪ੍ਰਵੇਸ਼੍ ਟੁਮ੍ ਚ ਪਰਮ੍ ਤਪ॥***

**੦ ਸ਼ਬਦ ਅਰਥ :-** ਭਕ੍ਤ੍ਯਾ : ਭਗਤੀ ਤਪੱਸਿਆ ਅਰਚਨਾ। ਤੂ : ਸੱਚਮੁੱਚ। ਅਨ੍ਯਯਾ : ਹੋਰ ਦੂਜਾ। ਸਕ੍ਯਹ : (ਹਾਂ) ਸੰਭਵ। ਅਹਮ੍ : ਮੈਂ। ਏਵੰ ਵਿਧਹ : ਇਸ ਰੂਪ ਵਿੱਚ। ਅਰ੍ਜੁਨ : ਹੇ ਅਰਜਨ। ਗ੍ਯਾਤੁਮ੍ : ਜਾਣਨ ਲੈਣਾ। ਦ੍ਰਸ਼੍ਟੁਮ੍ : ਦੇਖਣ ਯੋਗ। ਚ : ਅਤੇ। ਤਦ੍ ਤ੍ਵਨ : ਅਸਲ ਵਿੱਚ। ਪ੍ਰਵੇਸ਼੍ ਟੁਮ੍ : ਪ੍ਰਵੇਸ਼ ਕਰਨਾ। ਚ : ਅਤੇ। ਪਰਮ੍ ਤਪ : ਹੇ ਪਰਮ ਤਪਾ।

**੦ ਸ਼ਲੋਕਾਰਥ :-** ਹੇ ਪਰਮ ਤਪਾ ਅਰਜਨ! ਹੋਰ ਦੂਜੇ ਭਗਤਾਂ ਦੇ ਰਾਹੀਂ ਇਸ ਤਰ੍ਹਾਂ ਦਾ ਰੂਪ ਵਾਲੇ ਸੁੰਦਰ ਸਰੂਪ ਨੂੰ ਮੈਂ ਤੱਤਵ ਗਿਆਨ ਰਾਹੀਂ ਜਾਣ ਸਕਿਆ ਹਾਂ ਤੇ ਦੇਖ ਵੀ ਸਕਦਾ ਹਾਂ। ਪ੍ਰਾਪਤ ਵੀ ਕਰ ਸਕਦਾ ਹਾਂ।

**ਪਦ-ਅਰਥ-ਵਿਸਥਾਰ :-** ੦ ਭਕ੍ਤ੍ਯਾ ਤੁ ਅਨ੍ ਅਨ੍ਯਯਾ ਸ਼ਕ੍ਯਹ, ਅਹਮ੍ ਏਵੰ ਵਿਧਹ ਅਰ੍ਜੁਨ – ਏਥੇ ਤੁ ਪਦ ਪਹਿਲਾਂ ਦੱਸੇ ਹੋਏ ਸਾਧਨਾਂ ਤੋਂ ਵਿਲੱਖਣ ਸਾਧਨ ਦੱਸਣ ਵਾਸਤੇ ਆਇਆ ਹੈ। ਭਗਵਾਨ ਕਹਿੰਦੇ ਹਨ ਕਿ ਹੇ ਅਰਜਨ। ਤੂੰ, ਮੇਰਾ ਜਿਵੇਂ ਸ਼ੰਖ, ਚੱਕਰ, ਗਦਾ, ਪਦਮ ਧਾਰੀ ਚਤ੍ਰਭੁਜ ਰੂਪ ਦੇਖਿਆ ਹੈ, ਅਜਿਹੇ ਰੂਪ ਵਾਲਾ ਮੈਂ ਯਗ ਦਾਨ ਤਪ ਆਦਿ ਰਾਹੀਂ ਨਹੀਂ ਦੇਖਿਆ ਜਾ ਸਕਦਾ, ਪਰ ਅਨਨ੍ਯਾ ਭਗਤੀ ਰਾਹੀਂ ਦੇਖਿਆ ਜਾ ਸਕਦਾ ਹਾਂ। ੦ ਅਨਨ੍ਯਾ ਭਕਤਿ ਦਾ ਅਰਥ ਹੈ – ਕੇਵਲ ਭਗਵਾਨ ਦੇ ਸਹਾਰੇ ਹੋਣਾ, ਭਗਵਾਨ ਦੀ ਆਸ਼ਾ ਤੇ ਵਿਸ਼ਵਾਸ ਉੱਪਰ ਰਹਿਣਾ। ਭਗਵਾਨ ਦੇ ਸਿਵਾਏ ਕਿਸੇ ਯੋਗਤਾ ਸ਼ਕਤੀ ਬੁੱਧੀ ਆਦਿ ਦਾ ਸਹਾਰਾ ਨਾ ਲੈਣਾ। ਇਨ੍ਹਾਂ ਸਾਧਨਾਂ ਨੂੰ ਆਪਣੇ ਅੰਤਹਕਰਣ ਵਿੱਚ ਕੋਈ ਮਹੱਤਵ ਨਾ ਦੇਣਾ। ਭਗਵਾਨ ਦੇ ਦਰਸ਼ਨ ਤੋਂ ਬਿਨਾਂ ਬੇਚੈਨ ਰਹਿਣਾ। (ਵੇਖੋ 8.14) ਅਤੇ (9.22) ਅਨਨ੍ਯ ਭਗਤੀ ਦਾ ਦੂਜਾ ਅਰਥ ਹੈ – ਆਪਣੇ ਵਿੱਚ ਭਜਨ ਸਮੱਰਣ ਕਰਨ ਦਾ ਸਾਧਨ ਕਰਨ ਦਾ ਉਤ-ਕੰਠਪੂਰਵਕ, ਜੋ ਸਹਾਰਾ ਹੈ, ਉਹ ਸਹਾਰਾ ਭੋਰਾ ਵੀ ਨਾ ਹੋਵੇ। ਭਗਵਾਨ ਦੀ ਪ੍ਰਾਪਤੀ ਸਾਧਨ ਕਰਨ ਨਾਲ ਨਹੀਂ, ਪਰ ਸਾਧਨ ਦਾ ਅਭਿਮਾਨ ਮਿਟਾਉਣ ਨਾਲ ਸੰਭਵ ਹੈ। ਫਿਰ ਭਗਵਾਨ ਦੀ ਸ਼ੁੱਧ ਕਿਰਪਾ ਦ੍ਰਿਸ਼ਟੀ ਮਿਲਦੀ ਹੈ। ੦ ਗ੍ਯਾਤੁਮ੍ ਦ੍ਰਸ਼੍ਟੁਮ ਚ ਤਦ੍ ਤ੍ਵੇਨ ਪ੍ਰਵੇਸ਼੍ਟੁਮ੍ ਚ ਪਰਮਮ ਤਪ – ਅਜਿਹੀ ਅਨਨ੍ਯ ਭਗਤੀ ਤੋਂ ਹੀ ਮੈਂ ਤੱਤਵ ਤੋਂ ਜਾਣਿਆ ਜਾ ਸਕਦਾ ਹਾਂ। ਅਨਨ੍ਯ ਭਗਤੀ ਰਾਹੀਂ ਹੀ ਦੇਖਿਆ ਜਾ ਸਕਦਾ ਹਾਂ। ਗਿਆਨ ਰਾਹੀਂ ਭੀ ਭਗਵਾਨ ਤੱਤਵ ਤੋਂ ਜਾਣੇ ਜਾ ਸਕਦੇ ਹਨ ਤੇ ਪ੍ਰਾਪਤ ਕੀਤੇ ਜਾ ਸਕਦੇ ਹਨ (18.55) ਪਰ ਦਰਸ਼ਨ ਦੇਣ ਲਈ ਭਗਵਾਨ ਵਾਧਕ ਨਹੀਂ। ੦ ਗ੍ਯਾਤੁਮ੍ : ਕਹਿਣ ਦਾ ਭਾਵ ਹੈ ਕਿ ਮੈਂ ਜਿਹੋ ਜਿਹਾ ਹਾਂ, ਉਹੋ ਜਿਹਾ ਹੀ ਜਾਣਨ ਵਿੱਚ ਆ ਜਾਂਦਾ ਹਾਂ। ਜਾਣਨ ਦਾ ਇਹ ਅਰਥ ਨਹੀਂ ਕਿ ਮੈਂ ਆਪ ਦੀ ਬੁੱਧੀ ਦੇ ਅੰਤ੍ਰਗਤ ਆ ਜਾਂਦਾ ਹੈ, ਉਸ ਦੀ ਜਾਣਨ ਦੀ ਸ਼ਕਤੀ ਮੇਰੇ ਨਾਲ ਪਰਿਪੂਰਣ ਹੋ ਜਾਂਦੀ ਹੈ। 7.19 ਤੇ 9.19 ਸ਼ਲੋਕ, ਇਸ ਸ਼ਲੋਕ ਵਿਚਲੇ ਅਸਲ ਤੱਤਵ ਨੂੰ ਸਾਫ਼ ਕਰਦੇ ਹਨ। ੦ ਦ੍ਰਸ਼੍ਟੁਮ੍ – ਦਾ ਭਾਵ ਹੈ ਕਿ ਉਹ ਭਗਵਾਨ ਦੇ ਸਗੁਣ ਰੂਪ ਤੋਂ ਅਰਥਾਤ ਵਿਸ਼ਨੂ ਰਾਮ ਕ੍ਰਿਸ਼ਨ ਆਦਿ ਜਿਸ ਕਿਸੇ ਰੂਪ ਵਿੱਚ ਦੇਖਣਾ ਚਾਹੋ, ਮੈਨੂੰ ਦੇਖ ਸਕਦੇ ਹੋ।' ੦ ਪ੍ਰਵੇਸ਼੍ਟੁਮ੍ ਕਹਿਣ ਦਾ ਭਾਵ ਹੈ ਕਿ ਉਹ ਭਗਵਾਨ ਦੇ ਨਾਲ ਆਪਣੇ ਆਪ ਦੀ ਅਭਿਨੰਤਾ ਦਾ ਅਨੁਭਵ ਕਰ ਲੈਂਦਾ ਹੈ। ਭਗਵਾਨ ਦੀ ਨਿਤ੍ਯ ਲੀਲ੍ਹਾ ਵਿੱਚ ਪ੍ਰਵੇਸ਼ ਕਰਦਾ ਹੈ। ਭਗਵਾਨ ਭਗਤ ਦੀ ਹਰ ਇੱਛਾ ਪੂਰੀ ਕਰਦੇ ਹਨ ਤੇ ਫੇਰ ਆਪਣੀ ਮਰਜ਼ੀ ਅਨੁਸਾਰ ਉਸ ਨੂੰ ਵਾਸਤਵਿਕ ਪੂਰਣਤਾ ਦੀ ਪ੍ਰਾਪਤੀ ਕਰਾ ਦਿੰਦੇ ਹਨ। ਫਿਰ ਭਗਤ ਲਈ ਹੋਰ ਜਾਣਨਾ, ਪਾਉਣਾ, ਕਰਨਾ, ਸਿੱਖਣਾ ਬਾਕੀ ਨਹੀਂ ਰਹਿੰਦਾ।

**ਵਿਆਖਿਆ :-** ਜਿਸ ਤਰੀਕੇ ਨਾਲ ਇੱਕ ਰਾਜ-ਮਹੱਲ ਵਿੱਚ ਛੋਟੇ ਕਰਮਚਾਰੀ ਤੇ ਹੋਰ ਨੌਕਰ ਚਾਕਰ ਬਹੁਤ ਹੀ ਮਰਯਾਦਾ ਵਿੱਚ ਕੰਮ ਕਰਕੇ, ਆਪਣਾ ਯੋਗ ਸਥਾਨ ਬਣਾ ਲੈਂਦੇ ਹਨ, ਰਾਜੇ ਦੀ ਹਾਜ਼ਰੀ ਅਰਥ ਪੂਰਣ ਹੋ ਸਕਦੀ ਹੈ। ਕਿਸੇ ਨੂੰ ਇਸ ਅਰਥ ਦੇਣ ਦੇ ਕਾਰਜ ਤੋਂ ਸੰਤੁਸ਼ਟ ਨਹੀਂ ਹੋਣਾ ਚਾਹੀਦਾ। ਰਾਜੇ ਨੂੰ ਸਾਹਮਣੇ ਵੇਖਣਾ ਤੇ ਰਾਜੇ ਦੀ ਹਾਜ਼ਰੀ ਦਾ ਅਹਿਸਾਸ ਕਰਨਾ, ਦੋਵਾਂ ਸਥਿਤੀਆਂ ਵਿੱਚ ਅੰਤਰ ਹੈ। ਅਸਲ ਗੱਲ ਸੰਬੰਧ ਸਥਾਪਤ ਕਰਕੇ, ਤਾਲ ਮੇਲ ਵਧਾਉਣ ਦੀ ਹੁੰਦੀ ਹੈ। ਅਨ੍ਯਯਾ ਭਗਤੀ ਭਗਤ ਨੂੰ ਸਾਰੀਆਂ ਸਥਿਤੀਆਂ ਵਿੱਚੋਂ ਲੰਘਣ ਦੇ ਮੌਕੇ ਪ੍ਰਦਾਨ ਕਰਵਾਉਂਦੀ ਹੈ, ਜਿਸ ਨਾਲ ਪ੍ਰਭੂ ਨਾਲ ਸੰਪਰਕ ਸਥਾਪਤ ਹੋ ਸਕੇ। ਇਸ ਤਰ੍ਹਾਂ ਸਾਧਕ ਹੌਲੇ ਹੌਲੇ ਪ੍ਰਭੂ ਨਾਲ ਅਟੁੱਟ ਸੰਬੰਧ ਜੋੜ ਲੈਂਦਾ ਹੈ। ਪ੍ਰਭੂ ਨੂੰ ਸਰੀਰਕ ਅੱਖਾਂ ਨਾਲ ਦੇਖਣ ਦੀ ਥਾਂ ਮਨ ਦੀਆਂ ਅੱਖਾਂ ਨਾਲ ਵੇਖਣਾ ਹੀ ਭਗਤੀ ਦੀ ਸਫਲਤਾ ਹੈ।

✪ ✪ ✪

**11.55 ਸ਼ਲੋਕ :**

*मद्-कर्म-कृत् मद्-परम:, मद्-भक्त: सङ्ग-वर्जित:। निर्-वैर: सर्व-भूतेषु, य: स: माम् ए-ति पाण्डव॥*

***ਮਦ੍ਕਰ੍ਮ ਕ੍ਰਤ੍ ਮਦ੍ ਪਰਮਹ, ਮਦ੍ ਭਕ੍ਤਹ ਸੰਗ ਵਰਜਿੱਤਹ।***

***ਨਿਰ੍ ਵੈਰਹ ਸਰ੍ਵ ਭੂਤੇਸ਼ੁ, ਯਹ ਸਹ ਮਾਮ੍ ਏਤਿ ਪਾਂਡਵ॥***

**੦ ਸ਼ਬਦ ਅਰਥ :-** ਮਦ੍ਕਰ੍ਮ ਕ੍ਰਤ੍ : ਮੇਰੇ ਲਈ ਕਾਰਜ ਕਰਨਾ। ਮਦ੍ ਪਰਮਹ : ਮੇਰੇ ਵੱਲ ਸਭ ਤੋਂ ਮਹਾਨ ਉੱਤਮ ਵਾਂਗ ਵੇਖਣਾ। ਮਦ੍ਭਕਤਹ : ਭਗਤੀ ਨਾਲ ਮੇਰੇ ਨਾਲ ਜੁੜਿਆ ਹੋਇਆ। ਸੰਗ ਵਰ੍ਜਿੱਤਹ : ਮੋਹ ਮਾਇਆ ਤੋਂ ਮੁਕਤ। ਨਿਰਵੈਰਹ : ਦੁਸ਼ਮਨੀ ਤੋਂ ਰਹਿਤ। ਸਰ੍ਵ ਭੂਤੇਸ਼ : ਸਾਰੇ ਜੀਵਾਂ ਦੇ ਵੱਲ। ਯਹ : ਕੌਣ। ਸਹ : ਉਹ। ਮਾਮ੍ : ਮੇਰਾ। ਇਤਿ : ਜਾਂਦਾ ਹੈ। ਪਾਂਡਵ : ਹੇ ਪਾਂਡਵਾ।

**੦ ਸ਼ਲੋਕਾਰਥ :-** ਹੇ ਪਾਂਡਵ! ਜੋ ਵਿਅਕਤੀ ਮੇਰੇ ਵਾਸਤੇ ਕਰਮ ਕਰਨ ਵਾਲਾ ਹੈ, ਮੇਰੇ ਅੰਗ ਸੰਗ ਹੈ, ਸਦਾ ਮੈਨੂੰ ਅਨੁਭਵ ਕਰਦਾ ਹੈ। ਮੇਰਾ ਹੀ ਭਗਤ ਹੈ। ਮੋਹ ਮਾਇਆ ਤੋਂ ਮੁਕਤ ਹੈ ਅਤੇ ਸਾਰੇ ਪ੍ਰਾਣੀਆਂ ਪ੍ਰਤਿ ਵੈਰ ਭਾਵ ਤੋਂ ਰਹਿਤ ਹੈ। ਉਹ ਮੈਨੂੰ ਹੀ ਪ੍ਰਾਪਤ ਹੁੰਦਾ ਹੈ।

**ਪਦ-ਅਰਥ-ਵਿਸਥਾਰ :-** ਇਸ ਸ਼ਲੋਕ ਵਿੱਚ ਪੰਜ ਗੱਲਾਂ ਹਨ : 1. ਭਗਵਾਨ ਦੇ ਨਾਲ ਨੇੜਤਾ 2. ਸੰਸਾਰ ਦੇ ਨਾਲੋਂ ਸੰਬੰਧ ਤੋੜਨੇ, ਇਹ ਪੰਜਾਂ ਗੱਲਾਂ ਦੇ ਪਹਿਲੇ ਦੋ ਵਿਭਾਗ ਹਨ, ਪਹਿਲੇ ਵਿਭਾਗ ਵਿੱਚ 'ਮਦ੍ ਕਰ੍ਮ ਕ੍ਰਤ੍' 'ਮਦ੍ ਪਰਮਹ', ਅਤੇ ਮਦ੍ ਭਕਤਹ – ਇਹ ਤਿੰਨ ਗੱਲਾਂ ਹਨ – ਦੂਜੇ ਵਿਭਾਗ ਵਿੱਚ, ਸੰਗ ਵਰ੍ਜਿੱਤਹ ੦ ਨਿਰਵੈਰਹ ੦ ਸਰ੍ਵ ਭੂਤੇਸ਼ੁ – ਇਹ ਦੋ ਗੱਲਾਂ ਹਨ – ਦੂਜੇ ਵਿਭਾਗ ਵਿੱਚ, ਸੰਗ ਵਰ੍ਜਿਤਹ ੦ ਨਿਰਵੈਰਹ ੦ ਸਰ੍ਵ ਭੂਤੇਸ਼ੁ – ਇਹ ਦੋ ਗੱਲਾਂ ਹਨ। ਜਿਨ੍ਹਾਂ ਦੇ ਅਰਥ ਵਿਸਥਾਰ ਹੇਠਾਂ ਦਰਜ ਹਨ। ੦ ਮਦ੍ ਕਰ੍ਮ ਕ੍ਰਤ੍ = ਜੋ ਜਪ ਕੀਰਤਨ, ਧਿਆਨ ਸਤਿਸੰਗ ਆਦਿ ਭਗਵਤ ਸੰਬੰਧੀ ਕਾਰਜ ਹਨ ਅਤੇ ਵਰ੍ਣ ਆਸ਼ਰਮ, ਦੇਸ਼ ਕਾਲ ਹਾਲਾਤ ਆਦਿ ਅਨੁਸਾਰ

ਪ੍ਰਾਪਤ ਲੌਕਿਕ ਕਰਮਾ ਦੇ ਕੇਵਲ ਮੇਰੇ ਲਈ ਹੀ ਅਰਥਾਤ ਮੇਰੀ ਪ੍ਰਸੰਨਤਾ ਦੇ ਲਈ ਹੀ ਕਰਦਾ ਹੈ। ਉਹ ਮਦ੍ਕਰ੍ਮ ਕ੍ਰਤ ਹੈ। ੦ ਅਸਲ ਵਿੱਚ ਕਰਮ ਦੇ ਪਰਮਾਰਥਕ ਤੇ ਲੌਕਿਕ – ਇਹ ਦੋ ਬ੍ਰਹਮ ਰੂਪ ਹੁੰਦੇ ਹਨ, ਪਰ ਅੰਦਰ ਵਿੱਚ ਸਾਰੇ ਕਰਮ ਕੇਵਲ ਭਗਵਾਨ ਲਈ ਹੀ ਕਰਨੇ ਹੁੰਦੇ ਹਨ। ਇੱਕੋ ਹੀ ਉਦੇਸ਼ ਹੁੰਦਾ ਹੈ ਕਿ ਸਭ ਕੁੱਝ ਭਗਵਾਨ ਲਈ ਕੀਤਾ ਜਾਂਦਾ ਹੈ। ਭਗਵਾਨ ਦਾ ਹੀ ਹੈ। ਭਗਵਾਨ ਦੀ ਖੁਸ਼ੀ ਲਈ ਹੈ। ਇਹੋ ਉਸ ਦਾ ਮਦ੍ਕਰ੍ਮ ਕ੍ਰਤ ਹੈ। ੦ ਮਦ੍ ਪਰਮਹ – ਜੋ ਕੇਵਲ ਮੈਨੂੰ ਹੀ ਪਰਮ ਉੱਤਮ ਸਮਝ ਕੇ ਮੇਰੇ ਵਿੱਚ ਲੀਨ ਹੁੰਦਾ ਹੈ, ਜਿਸ ਦਾ ਮੁੱਖ ਮਕਸਦ ਤੇ ਪਰਮ ਆਸਰਾ ਕੇਵਲ ਮੈਂ ਹਾਂ। ਅਜਿਹਾ ਭਗਤ ਮਦ੍ ਪਰਮਹ ਹੈ। ੦ ਮਦ੍ ਭਕ੍ਤਹ – ਜੋ ਕੇਵਲ ਮੇਰਾ ਹੀ ਭਗਤ ਹੈ, ਜਿਸ ਨੇ ਮੇਰੇ ਨਾਲ ਅਟੱਲ ਸੰਬੰਧ ਜੋੜ ਲਏ ਹਨ। ਕੇਵਲ ਭਗਵਾਨ ਹੀ ਮੇਰੇ ਹਨ ਤੇ ਮੈਂ ਭਗਵਾਨ ਲਈ ਹੀ ਹਾਂ, ਹੋਰ ਕੋਈ ਨਹੀਂ, ਅਜਿਹੇ ਭਾਵ ਰੱਖਣ ਵਾਲਾ ਹੀ ਮਦ੍ਭਕ੍ਤਹ ਹੈ। ੦ ਸੰਗਵਰ੍ ਜਿਤਹ ਨਿਰ੍ਵੈਰਹ, ਸਰ੍ਵ ਭੂਤੇਸ਼ੁ ਯਹ = ਕੇਵਲ ਭਗਵਾਨ ਲਈ ਕਰਮ ਕਰਨ ਨਾਲ ਮੇਰੀ ਮੁਕਤੀ ਮੇਰਾ ਕਲਿਆਣ ਹੈ। ਉਸ ਦੀ ਸੰਸਾਰ ਨਾਲ ਆਸਿਤਾ ਮਮਤਾ ਕਾਮਨਾ ਨਹੀਂ ਰਹਿੰਦੀ। ਇਨ੍ਹਾਂ ਨਾਲ ਹੀ ਸੰਬੰਧ ਬਣਦਾ ਹੈ। 'ਮੈਂ ਭਗਵਾਨ ਦਾ ਅੰਸ਼ ਹਾਂ' – ਇਸ ਵਾਸਤਵਿਕਤਾ ਦਾ ਅਨੁਭਵ ਹੋ ਜਾਂਦਾ ਹੈ। ਉਸ ਦੇ ਮਨ ਵਿੱਚ ਕੋਈ ਵੈਰ ਭਾਵ ਨਹੀਂ ਰਹਿੰਦਾ। ਇਹ ਸਾਰੀ ਭਗਵਾਨ ਦੀ ਹੀ ਕਿਰਪਾ ਕਾਰਨ ਹੈ। ੦ ਸਹ ਮਾਮ੍ ਇਤਿ – ਅਜਿਹਾ ਉਹ ਮੇਰਾ ਭਗਤ ਮੈਨੂੰ ਹੀ ਪ੍ਰਾਪਤ ਕਰ ਲੈਂਦਾ ਹੈ। ਮਨੁੱਖ ਵਿੱਚ ਚਿੰਤਨ ਕਰਨ ਅਤੇ ਦੇਖਣ ਦੀਆਂ ਦੋ ਸ਼ਕਤੀਆਂ ਹਨ। ਚਿੰਤਨ ਕਰਨ ਦੀ ਸ਼ਕਤੀ ਨੂੰ ਭਗਵਾਨ ਦੀਆਂ (ਵਿਸ਼ੇਸ਼ਤਾਵਾਂ) ਵਿਭੂਤੀਆਂ ਨੂੰ ਸਮਝਣ ਲਈ ਲਾ ਦੇਣਾ ਚਾਹੀਦਾ ਹੈ। ਦੇਖਣ ਦੀ ਸ਼ਕਤੀ ਰਾਹੀਂ ਭਗਵਾਨ ਦੇ ਦਿਵ੍ਯ ਅਵਿਨਾਸ਼ੀ ਵਿਰਾਟ ਰੂਪ ਤੇ ਹੋਰ ਅਨੇਕ ਰੂਪ ਦੇਖਣੇ ਚਾਹੀਦੇ ਹਨ। ਸੰਸਾਰ ਵੀ ਭਗਵਾਨ ਦੇ ਵਿਰਾਟ ਰੂਪ ਦਾ ਇੱਕ ਅੰਗ ਹੈ। ਜਿਸ ਵਿੱਚ ਨਾਂ ਰੂਪ ਸ਼ਕਲ ਆਦਿ ਦੇ ਰੂਪ ਵਿੱਚ ਚਾਰੇ ਪਾਸੇ ਸਦੀਵੀ ਪਰਮਾਤਮਾ ਹੀ ਪਰਮਾਤਮਾ ਹੈ। ਚਿੰਤਨ ਤੇ ਦਰਸ਼ਨ ਸ਼ਕਤੀਆਂ ਨੂੰ ਭਗਵਾਨ ਦੇ ਸਿਵਾਏ ਹੋਰ ਕਿਸੇ ਥਾਂ ਖਰਚ ਨਹੀਂ ਕਰਨਾ ਚਾਹੀਦਾ।

**ਵਿਆਖਿਆ :-** ਇਹ ਕੁਦਰਤੀ ਹੈ ਕਿ ਹਰ ਜੀਵ ਕਾਰਜਸ਼ੀਲ ਹੈ। ਕੋਈ ਵਿਅਕਤੀ ਉਸ ਦੇ ਕੰਮ ਕਰਨ ਦੀ ਪ੍ਰਕ੍ਰਿਤੀ ਅਥਵਾ ਕਿਸਮ ਤੋਂ ਹੀ ਜਾਣਿਆ ਜਾਂਦਾ ਹੈ। ਆਪਣੇ ਲਈ ਕੰਮ ਕਰਨਾ, ਇਹੋ ਸੰਸਾਰ ਦੀ ਰੀਤ ਹੈ। ਪਰੰਤੂ ਜੋ ਪ੍ਰਭੂ ਦੇ ਭਗਤ ਹੁੰਦੇ ਹਨ, ਉਹ ਪ੍ਰਭੂ ਲਈ ਹੀ ਕਾਰਜ ਸੰਪੰਨ ਕਰਦੇ ਹਨ। ਆਪਣੇ ਲਈ ਕੋਈ ਕੰਮ ਨਹੀਂ ਕਰਦੇ। ਮਨ ਦੀ ਇਹ ਪ੍ਰਕ੍ਰਿਤੀ ਹੈ ਕਿ ਉਹ ਕਿਸੇ ਕਿਸੇ ਵਸਤੂ ਨਾਲ ਜੁੜਿਆ ਹੁੰਦਾ ਹੈ, ਪਰ ਇਹ (ਮਨ) ਇੱਕੋ ਵਾਰ ਦੋ ਚੀਜ਼ਾਂ ਨਾਲ ਨਹੀਂ ਜੁੜ ਸਕਦਾ। ਜਦੋਂ ਮਨ ਪ੍ਰਭੂ ਨਾਲ ਜੁੜ ਜਾਂਦਾ ਹੈ ਤਾਂ ਇਸ ਦਾ ਮੋਹ ਦੁਨਿਆਵੀ ਵਸਤੂਆਂ ਨਾਲ ਹੀਣ ਹੋ ਜਾਂਦਾ ਹੈ। ਨਫ਼ਰਤ ਦੁਸ਼ਮਨੀ ਜਾਂ ਤਾਂ ਆਪਸੀ ਮੁਕਾਬਲੇਬਾਜ਼ੀ ਵਿੱਚੋਂ ਜਾਂ ਆਪਸੀ ਨਾ ਮਿਲਵਰਤਨ ਦੀ ਘਾਟ 'ਚੋਂ ਪੈਦਾ ਹੁੰਦੀ ਹੈ। ਪਰ ਜਦੋਂ ਸਾਧਕ ਪ੍ਰਭੂ ਦੀ ਭਗਤੀ ਕਰਦਾ ਹੈ, ਉਸ ਸਮੇਂ ਆਪਸੀ ਮੁਕਾਬਲੇਬਾਜ਼ੀ ਤੇ ਆਪਸੀ ਸਹਿਯੋਗ ਦੀ ਘਾਟ ਦਾ ਤਾਂ ਸਵਾਲ ਹੀ ਪੈਦਾ ਨਹੀਂ ਹੁੰਦਾ। ਕਿਉਂਕਿ ਪ੍ਰਭੂ ਤੇ ਸਾਧਕ ਦੀ ਭਗਤੀ ਵਿੱਚ ਤੀਜੀ ਧਿਰ ਨਹੀਂ ਹੁੰਦੀ। ਕੋਈ ਵਿਅਕਤੀ ਉਸ ਵਸਤੂ 'ਚੋਂ ਲਾਭ ਪ੍ਰਾਪਤ ਕਰਦਾ ਹੈ, ਜਿਹੜੀ ਉਸ ਲਈ ਲਾਭਕਾਰੀ/ਮੁੱਲਵਾਨ ਹੋਵੇ। ਜਦ ਕੋਈ ਵਿਅਕਤੀ ਆਪਣਾ ਆਪ ਪ੍ਰਭੂ ਦੇ ਹਵਾਲੇ ਕਰ ਦਿੰਦਾ ਹੈ ਤਾਂ ਪ੍ਰਭੂ ਵੀ ਆਪਣਾ ਆਪ ਸਾਧਕ ਨੂੰ ਸਮੱਰਪਿਤ ਕਰ ਦਿੰਦਾ ਹੈ। ਨਾ ਕੋਈ ਲਾਭ ਉਠਾਉਂਦਾ ਹੈ, ਨਾ ਕਿਸੇ ਨੂੰ ਹਾਨੀ ਹੁੰਦੀ ਹੈ। ਸ਼੍ਰੀ ਰਾਮਾ ਕ੍ਰਿਸ਼ਨ ਦੇ ਸ਼ਬਦ 'ਕੀ ਤੁਹਾਨੂੰ ਪਤਾ ਹੈ ਕਿ ਤੁਹਾਨੂੰ ਆਪਣੇ ਸਿਰਜਣ ਹਾਰ ਨਾਲ ਕਿਹੋ ਜਿਹੀ ਭਗਤੀ ਭਾਵਨਾ ਪੈਦਾ ਕਰਨੀ ਚਾਹੀਦੀ ਹੈ ? ਜਿਵੇਂ ਪਤੀ ਦਾ ਅਨੂਠਾ ਪਿਆਰ ਆਪਣੀ ਸੁੰਦਰ ਧਰਮ ਪਤਨੀ ਲਈ, ਇੱਕ ਕੰਜੂਸ ਦਾ ਆਪਣੇ ਧਨ ਦੌਲਤ ਲਈ, ਜਿਵੇਂ ਸਾਧਾਰਨ ਵਿਅਕਤੀ ਦਾ ਸੰਸਾਰ ਭੌਤਿਕ ਵਸਤਾਂ ਦਾ ਆਨੰਦ ਮਾਣਨ ਲਈ ਹੁੰਦਾ ਹੈ। ਜੇਕਰ ਅਸਾਡਾ ਪਿਆਰ ਪ੍ਰਭੂ ਲਈ ਅਟੁੱਟ ਹੋਵੇਗਾ, ਤਾਂ ਇਹੋ ਭਗਤੀ ਹੋਵੇਗੀ। ਸਾਨੂੰ ਪ੍ਰਭੂ ਨੂੰ ਆਪਣੀ ਭਗਤੀ ਭਾਵਨਾ ਦੀ ਸ਼ਕਤੀ ਰਾਹੀਂ ਪ੍ਰਾਪਤ ਕਰਨਾ ਚਾਹੀਦਾ ਹੈ।



# ਭਗਤੀ - ਯੋਗਾਹ

**12.01 ਸ਼ਲੋਕ :**

**ਅਰਜਨ ਉਵਾਚ** *अर्जुन उवाच*

*एवम् सतत (म्) युक्ता: ये, भक्ता: त्वाम् परि-उप-आसते।*
*ये च अपि अ-क्षरम् अ-वि-अक्तम्, तेषाम् के योग-विद्-तमा:॥*

***ਏਵਮ੍ ਸਤਤ (ਮ੍) ਯੁਕ੍ਤੁਹ ਯੇ, ਭਕ੍ਤ੍ਹਾ ਤ੍ਵਾਮ੍ ਪਰਿ ਉਪ ਆਸਤੇ।***
***ਯੇ ਚ ਅਪਿ ਅ ਕ੍ਸ਼੍ਰਮ੍ ਅਵਿ ਅਕ੍ਤੁਮ੍, ਤੇਸ਼ਾਮਮ ਕੇ ਯੋਗਵਿਦ੍ ਤਮਾਹ॥***

**o ਸ਼ਬਦ ਅਰਥ :-** ਅਰ੍ਜੁਨ ਉਵਾਚ : ਅਰਜਨ ਨੇ ਕਿਹਾ। ਏਵਮ੍ : ਇਸ ਤਰ੍ਹਾਂ। ਸਤਤ (ਮ੍) ਯੁਕ੍ਤੁਹ : ਹਮੇਸ਼ਾ ਪਰਪੱਕ। ਯੇ : ਉਹ। ਭਕ੍ਤ੍ਹਾ : ਭਗਤ। ਤ੍ਵਾਮ੍ : ਆਪ ਦਾ। ਪਰਿਉਪ ਆਸਤੇ : ਪੂਜਾ ਉਪਾਸਨਾ। ਯੇ : ਉਹ। ਚ : ਅਤੇ। ਅਪਿ : ਭੀ। ਅਕਸ਼ਰਮ੍ : ਜੋ ਨਾਸ਼ ਨਾ ਹੋਵੇ। ਅਵਿਅਕ੍ਤੁਮਮ : ਜਿਸ ਨੂੰ ਪ੍ਰਗਟ ਨਾ ਕੀਤਾ ਜਾ ਸਕੇ। ਤੇਸ਼ਾਮ੍ : ਇਨ੍ਹਾਂ ਦਾ। ਕੇ : ਕਿਹੜਾ। ਯੋਗ-ਵਿਦ੍ਤਮਾਹਾ : ਯੋਗ ਵਿੱਚ ਨਿਪੁੰਨ।

**o ਸ਼ਲੋਕਾਰਥ :-** ਅਰਜਨ ਨੇ ਕਿਹਾ, 'ਇਸ ਤਰ੍ਹਾਂ ਸਤਤ ਯੁਕਤ (ਨਿਰੰਤਰ ਆਪ ਨਾਲ ਲੱਗੇ ਰਹਿਣ ਨਾਲ) ਜਿਹੜੇ ਭਗਤ ਆਪ ਦੀ ਉਪਾਸਨਾ ਕਰਦੇ ਹਨ ਅਤੇ ਦੂਜੇ ਜਿਹੜੇ ਅਵਿਯਕਤ ਅੱਖਰ ਦੀ (ਉਪਾਸਨਾ ਕਰਦੇ ਹਨ) ਉਨ੍ਹਾਂ ਦੋਵਾਂ ਵਿੱਚ ਸ਼੍ਰੇਸ਼ਠ ਯੋਗਵੇਤਾ ਕੌਣ ਹੈ ?

**ਪਦ-ਅਰਥ-ਵਿਸਥਾਰ :-** o ਏਵਮ੍ : ਏਥੇ ਏਵਮ੍ ਪਦ ਤੋਂ 11.55 ਸ਼ਲੋਕ ਦਾ ਨਿਰਦੇਸ਼ ਕੀਤਾ ਗਿਆ ਹੈ। o ਮੈਂ ਭਗਵਾਨ ਦਾ ਹਾਂ। ਭਗਵਾਨ ਦਾ ਬਣ ਕੇ ਰਹਿਣਾ ਹੀ ਸਤਤ-ਯੁਕਤ ਹੈ। o ਸਰੀਰ ਦਾ, ਤੇ ਹੋਰ ਆਜੀਵਕਾ ਸੰਬੰਧੀ ਕਿਰਿਆਵਾਂ ਦਾ ਨਿਤ੍ਯ ਨਿਰੰਤਰ ਭਗਵਾਨ ਨਾਲ ਸੰਬੰਧ ਜੋੜੀ ਰੱਖਣਾ ਹੀ ਸਤਤ-ਯੁਕਤਾ ਹੈ। ਭਗਵਾਨ ਦਾ ਹੋ ਕੇ ਭਗਵਾਨ ਲਈ ਕੰਮ ਕਰਨਾ ਸਾਧਕ ਦਾ ਕਰਤੱਵ ਕਰਮ ਹੈ। o ਤ੍ਵਾਮ੍ ਪਰਿ ਉਪ-ਆਸਤੇ - ਏਥੇ ਤ੍ਵਾਮ੍ ਪਦ ਤੋਂ ਉਨ੍ਹਾਂ ਸਾਰੇ ਸਗੁਣ ਸਾਕਾਰ ਰੂਪਾਂ ਨੂੰ ਗ੍ਰਹਿਣ ਕਰ ਲੈਣਾ ਚਾਹੀਦਾ ਹੈ, ਜਿਨ੍ਹਾਂ ਨੂੰ ਭਗਵਾਨ ਭਗਤਾਂ ਦੀ ਇੱਛਾ ਅਨੁਸਾਰ ਸਮੇਂ ਸਮੇਂ 'ਤੇ ਧਾਰਣ ਕਰਦੇ ਹਨ। ਜਾਂ ਜੋ ਰੂਪ ਭਗਵਾਨ ਨੇ, ਭਿੰਨ ਭਿੰਨ ਅਵਤਾਰਾਂ ਵਿੱਚ ਧਾਰਣ ਕੀਤੇ ਹਨ। ਜਾਂ ਭਗਵਾਨ ਦਾ ਜੋ ਰੂਪ ਦਿਵ੍ਯ ਧਾਮ ਵਿੱਚ ਧਾਰਨ ਕੀਤਾ ਹੋਇਆ ਹੈ। ਜਿਸ ਨੂੰ ਭਗਤ ਲੋਕ ਆਪਣੀ ਮਾਣਤਾ ਅਨੁਸਾਰ ਅਨੇਕ ਰੂਪਾਂ ਤੇ ਨਾਵਾਂ ਤੋਂ ਕਹਿੰਦੇ ਹਨ। o ਪਰਿ ਉਪਆਸਤੇ - ਪਦ ਦਾ ਅਰਥ ਹੈ, ਚੰਗੀ ਤਰ੍ਹਾਂ ਉਪਾਸਨਾ ਕਰਦੇ ਹਨ। ਜਿਵੇਂ ਪਤਨੀ ਪਤੀ ਦੀ ਅਨੇਕਾਂ ਕੰਮ ਕਰਕੇ ਉਪਾਸਨਾ ਕਰਦੀ ਹੈ। ਸੇਵਾ ਰਾਹੀਂ, ਸਿਮਰਨ ਰਾਹੀਂ, ਯਾਦ ਕਰਕੇ, ਘਰ ਦੇ ਕੰਮਾਂ ਰਾਹੀਂ। o ਯੇ ਚ ਅਪਿ ਅਕ੍ਸ਼੍ਰਮ = ਏਥੇ ਯੇ ਪਦ ਨਿਗੁਣ ਨਿਰਾਕਾਰ ਦੀ ਉਪਾਸਨਾ ਕਰਨ ਵਾਲੇ ਸਾਧਕਾਂ ਦਾ ਵਾਚਕ ਹੈ। ਜਿਵੇਂ ਸਗੁਣ ਸਾਕਾਰ ਦੇ ਉਪਾਸਨਕਾਂ ਲਈ 'ਯੇ' ਪਦ ਦਾ ਪ੍ਰਯੋਗ ਕੀਤਾ ਗਿਆ ਹੈ। ਏਸੇ ਤਰ੍ਹਾਂ ਨਿਰਗੁਣ ਨਿਰਾਕਾਰ ਉਪਾਸਕਾਂ ਲਈ 'ਯੇ' ਦਾ ਪ੍ਰਯੋਗ ਹੈ। o ਅਕ੍ਸ਼੍ਰਮ੍ - ਜੋ ਅਵਿਨਾਸ਼ੀ ਸੱਚਦਾ ਨੰਦ, ਪਾਰਬ੍ਰਹਮ ਹੈ। ਜੋ ਕਿਸੇ ਇੰਦ੍ਰੀਆਂ ਦਾ ਵਿਸ਼ਾ ਨਹੀਂ। ਉਸ ਨੂੰ ਅਵ੍ਯ੍ਕਤ ਕਹਿੰਦੇ ਹਨ। ਏਥੇ ਅਵ੍ਯ੍ਕਤਮ੍ ਪਦ ਦੇ ਨਾਲ ਅਕ੍ਸ਼੍ਰਮ੍ ਵਿਸ਼ੇਸ਼ਣ ਦਿੱਤਾ ਗਿਆ ਹੈ। o ਅਪਿ - ਏਥੇ ਸਾਕਾਰ ਉਪਾਸਕਾਂ ਦੀ ਤੁਲਨਾ ਉਨ੍ਹਾਂ ਨਿਰਾਕਾਰ ਉਪਾਸਕਾਂ ਨਾਲ ਕੀਤੀ ਗਈ ਹੈ। ਜਿਹੜੇ ਕੇਵਲ ਨਿਰਾਕਾਰ ਬ੍ਰਹਮ ਨੂੰ ਸ਼੍ਰੇਸ਼ਠ ਮੰਨ ਕੇ ਉਸ ਦੀ ਉਪਾਸਨਾ ਕਰਦੇ ਹਨ। o ਤੇਸ਼ਾਮ੍ ਕੇ ਯੋਗ ਵਿਦ੍ਤਮਾਹ - ਏਥੇ ਤੇਸ਼ਾਮ੍ ਪਦ ਸਗੁਣ ਤੇ ਨਿਰਗੁਣ ਦੋਵੇਂ ਪ੍ਰਕਾਰ ਦੇ ਉਪਾਸਕਾਂ ਲਈ ਆਇਆ ਹੈ। ਏਸੇ ਅਧਿਆਇ ਦੇ ਪੰਜਵੇਂ ਸ਼ਲੋਕ ਵਿੱਚ ਵੀ 'ਤੇਸ਼ਾਮ੍' ਪਦ ਨਿਰਗੁਣ ਉਪਾਸਕਾਂ ਲਈ ਆਇਆ ਹੈ। ਜਦਕਿ ਸੱਤਵੇਂ ਸ਼ਲੋਕ ਵਿੱਚ ਇਸ ਦੀ ਵਰਤੋਂ ਸਗੁਣ ਉਪਾਸਕਾਂ ਲਈ ਹੈ। o ਸਾਕਾਰ ਤੇ ਨਿਰਾਕਾਰ ਉਪਾਸਕਾਂ ਵਿੱਚੋਂ ਸ਼੍ਰੇਸ਼ਠ ਕੌਣ ਹੈ ? ਅਰ੍ਜੁਨ ਦੇ ਪ੍ਰਸ਼ਨ ਦਾ ਭਗਵਾਨ ਨੇ ਜੋ ਉੱਤਰ ਦਿੱਤਾ, ਉਸ 'ਤੇ ਗਹਿਰਾ ਵਿਚਾਰ ਕਰਨ ਨਾਲ ਅਰਜਨ ਦੇ ਪ੍ਰਸ਼ਨ ਦੀ ਮਹੱਤਤਾ ਦਾ ਪਤਾ ਚੱਲਦਾ ਹੈ।

**ਵਿਆਖਿਆ :-** ਗਿਆਰਵੇਂ ਅਧਿਆਇ ਦੇ ਅੰਤ ਵਿੱਚ ਪ੍ਰਭੂ ਪਿਆਰ ਦੀ ਬੇਹੱਦ ਪ੍ਰੋੜਤਾ ਕੀਤੀ ਗਈ ਹੈ। ਪਰ ਬ੍ਰਹਮ ਵਿੱਚ ਗੁਣ ਲੱਛਣ ਵਿਸ਼ੇਸ਼ਤਾਵਾਂ ਹਨ ਵੀ, ਨਹੀਂ ਵੀ ਹਨ। ਇਨ੍ਹਾਂ ਵਿੱਚੋਂ ਪ੍ਰਭੂ ਦੇ ਦੋ ਪਹਿਲੂ ਹਨ। ਇਨ੍ਹਾਂ ਦੋਵਾਂ ਵਿੱਚੋਂ ਉਪਾਸਨਾ ਲਈ ਕਿਹੜੇ ਚੰਗੇ ਹਨ ? ਏਥੇ ਇਸ ਨੁਕਤੇ ਨੂੰ ਅਰਜਨ ਵੱਲੋਂ ਉਠਾਇਆ ਗਿਆ ਹੈ। ਭਗਤੀ ਦੇ ਕੀ ਅਰਥ ਹਨ ? ਪੂਜਾ ਉਪਾਸਨਾ ਦੀ ਕੀ ਮਹੱਤਤਾ ਹੈ ? ਇਨ੍ਹਾਂ ਪ੍ਰਸ਼ਨਾਂ ਦੇ ਉੱਤਰ ਅਰਜਨ ਨੂੰ ਚਾਹੀਦੇ ਹਨ, ਏਸੇ ਲਈ ਜਗਿਆਸਾ ਅਵੱਸਥਾ ਵਿੱਚ ਇਹ ਪ੍ਰਸ਼ਨ ਕੀਤੇ ਗਏ ਹਨ।

✪ ✪ ✪

**12.02 ਸ਼ਲੋਕ :**

**ਸ਼੍ਰੀ ਭਗਵਾਨ ਉਵਾਚ** *श्री भगवानुवाच*

*मयि अ-वेश्य मन: ये माम्, नित्य (म्) युक्त: उप-आसते। श्रद्धया परया उप-इता:, ते मे युज्-त-तमा: म (न्) ता:॥*

***ਮਯਿ ਆ-ਵੇਸ਼੍ਯ ਮਨਹ ਯੇਮਾਮ੍, ਨਿਤ੍ਯ (ਮ੍) ਯੁਕ੍ਤ੍ਹਾ ਉਪ ਆਸਤੇ।***
***ਸ਼੍ਰਧਯਾ ਪਰਯਾ ਉਪ ਇਤਾਹ, ਤੇ ਮੇ ਯੁਜੁਤ ਤਮਾਹ ਮ (ਨ੍) ਤਾਹ॥***

**o ਸ਼ਬਦ ਅਰਥ :-** ਸ਼੍ਰੀ ਭਗਵਾਨ ਓਵਾਚ : ਸ਼੍ਰੀ ਭਗਵਾਨ ਬੋਲੇ। ਮਯਿ : ਮੇਰੇ 'ਤੇ। ਆਵੇਸ਼੍ਯ : ਨੀਯਤ ਕਰਨਾ। ਮਨਹ : ਮਨ। ਯੇ ਮਾਮ੍ : ਕੌਣ, ਮੈਂ। ਨਿਤ੍ਯ (ਮ੍) ਯੁਕ੍ਤ੍ਹਾ : ਹਮੇਸ਼ਾ ਪ੍ਰਪੱਕ। ਉਪਆਸਤੇ : ਪੂਜਾ ਕਰਨੀ। ਸ਼ਰ੍ਧਯਾ : ਸ਼ਰਧਾ ਭਰੋਸੇ ਨਾਲ। ਪਰਯਾ : ਪ੍ਰਭੂ ਦੇ ਨਾਲ। ਉਪਇਤਾਹ : ਭੇਟਾ ਕਰਨਾ, ਸਮੱਰਪਿਤ ਕਰਨਾ। ਤੇ : ਇਹ। ਮੇ : ਮੈਨੂੰ। ਯੁਜੁਤਮਾਹ : ਯੋਗ ਵਿੱਚ ਪੂਰਣ ਅਭਿਆਸ ਕਰਤਾ। ਮ (ਨ੍) ਤਾਹ : ਮੇਰੀ ਰਾਏ ਵਿੱਚ।

**੦ ਸ਼ਲੋਕਾਰਥ :-** ਸ਼੍ਰੀ ਭਗਵਾਨ ਬੋਲੇ, 'ਜਿਸ ਨੇ ਭੀ ਮੇਰੇ ਵਿੱਚ ਆਪਣੇ ਮਨ ਨੂੰ ਇਕਾਗਰ ਕਰਕੇ ਨਿਰੰਤਰ ਮੇਰੇ ਵਿੱਚ ਲੱਗੇ ਰਹਿ ਕੇ ਪਰਮ ਸ਼ਰਧਾ ਨਾਲ ਮੇਰੀ ਉਪਾਸਨਾ ਕੀਤੀ ਹੈ। ਉਹੋ ਹੀ ਸਭ ਤੋਂ ਉੱਤਮ ਅਥਵਾ ਸ਼੍ਰੇਸ਼ਠ ਯੋਗੀ ਹਨ। ਅਜਿਹਾ ਮੈਂ ਮੰਨਦਾ ਹਾਂ।

**ਪਦ-ਅਰਥ-ਵਿਸਥਾਰ :-** ੦ ਮਯਿ ਆ ਵੇ੍ਸ਼ਯ ਮਨਹ ਯੇ ਮਾਮ੍, ਨਿਤ੍ਯ (ਮ੍) ਯੁਕ੍ਤ੍ਾਹ ਉਪਆਸਤੇ – ਮਨ ਉਥੇ ਹੀ ਲੱਗਦਾ ਹੈ, ਜਿੱਥੇ ਪ੍ਰੇਮ ਹੁੰਦਾ ਹੈ। ਉਸ ਦਾ ਹਮੇਸ਼ਾ ਚਿੰਤਨ ਹੁੰਦਾ ਹੈ। ੦ ਨਿਤ੍ਯ (ਮ) ਯੁਕ੍ਤ੍ਾਹ = ਦਾ ਅਰਥ ਹੈ ਕਿ ਸਾਧਕ ਆਪਣੇ ਆਪ ਭਗਵਾਨ ਵਿੱਚ ਲੱਗ ਜਾਂਦਾ ਹੈ। ਭਗਵਾਨ ਵੀ ਮੇਰੇ ਹਨ – ਤੇ ਮੈਂ ਭਗਵਾਨ ਦਾ ਹਾਂ।' ਇਹੋ ਆਪਣੇ ਆਪ ਦਾ ਭਗਵਾਨ ਵਿੱਚ ਲੱਗਣਾ ਹੈ। ਖ਼ੁਦ ਆਪ ਦਾ ਦ੍ਰਿੜ ਉਦੇਸ਼ ਭਗਵਤ ਪ੍ਰਾਪਤੀ ਹੋਣ 'ਤੇ ਭੀ, ਮਨ ਬੁੱਧੀ ਆਪਣੇ ਆਪ ਵਿੱਚ ਭਗਵਾਨ ਵਿੱਚ ਲੱਗਦੀ ਹੈ। ਆਪਣੇ ਆਪ ਨੂੰ ਭਗਵਾਨ ਨਾਲ ਜੋੜਨ ਦੀ ਲੋੜ ਹੈ, ਮਨ ਬੁੱਧੀ ਨੂੰ ਨਹੀਂ। ਆਪਣੇ ਆਪ ਦਾ ਭਗਵਾਨ ਨਾਲ ਲੱਗਣ ਤੋਂ ਬਿਨਾਂ ਮਨ ਬੁੱਧੀ ਦਾ ਭਗਵਾਨ ਨਾਲ ਲੱਗਣਾ ਕਠਿਨ ਹੈ। ਮਨ ਬੁੱਧੀ ਭਗਵਾਨ ਨਾਲ ਤਾਂ ਹੀ ਲੱਗੇਗੀ, ਜੇਕਰ ਆਪਦਾ ਆਪ ਖ਼ੁਦ ਭਗਵਾਨ ਨਾਲ ਜੋੜਿਆ ਜਾਵੇ। ਸੰਸਾਰ ਤਿਆਗ ਕੀਤਾ ਜਾਵੇ। ੦ ਸ਼੍ਰਧਯਾ ਪਰਯਾ ਉਪ ਇਤਾਹ ; ਤੇ ਮੇ ਯੁਜ੍ਤ ਤਮਾਹ ਮ (ਨ੍) ਤਾਹ – ਸਾਧਕ ਦੀ ਸ਼ਰਧਾ ਉਹੀ ਹੋਵੇਗੀ ਜਿਸਨੂੰ ਉਹ ਵਧੀਆ ਸਮਝਦਾ ਹੈ। ਸ਼ਰਧਾ ਹੋਣ 'ਤੇ ਅਰਥਾਤ ਬੁੱਧੀ ਲੱਗਣ 'ਤੇ ਉਹ ਆਪਣੇ ਰਾਹੀਂ ਨੀਯਤ ਕੀਤੇ ਹੋਏ ਸਿਧਾਂਤ ਦੇ ਅਨੁਸਾਰ ਸੁਭਾਵਿਕ ਜੀਵਨ ਲੰਘਾਏਗਾ ਤੇ ਆਪਣੇ ਸਿਧਾਂਤ ਤੋਂ ਕਦੇ ਪਿੱਛੇ ਨਹੀਂ ਹਟੇਗਾ। ੦ ਜਿੱਥੇ ਪ੍ਰੇਮ ਹੁੰਦਾ ਹੈ, ਉਥੇ ਮਨ ਲੱਗਦਾ ਹੈ ਤੇ ਜਿੱਥੇ ਸ਼ਰਧਾ ਹੁੰਦੀ ਹੈ, ਉਥੇ ਬੁੱਧੀ ਲੱਗਦੀ ਹੈ। ਪ੍ਰੇਮ ਨਾਲ ਸੰਗਤ ਤੇ ਸ਼ਰਧਾ ਨਾਲ ਆਗਿਆਪਾਲਨ ਦੀ ਮੁਖ ਲੋੜ ਹੁੰਦੀ ਹੈ। ੦ ਏਥੇ 'ਤੇ ਮੇ ਯੁਜ੍ਤਤਮਾ ਮਤਾਹ, ਬਹੁ–ਵਚਨ ਪਦ ਵਿੱਚ ਜੋ ਗੱਲ ਕੀਤੀ ਗਈ ਹੈ ਉਹੋ ਗੱਲ 6.47 ਸ਼ਲੋਕ ਸ, ਮ, ਯੁਜਤਤਮੋ ਮਤਹ ਇੱਕ ਵਚਨ ਪਦ ਵਿੱਚ ਵੀ ਕਹੀ ਗਈ ਹੈ।

**ਵਿਆਖਿਆ :-** ਪ੍ਰਭੂ ਆਪਣੇ ਭੌਤਿਕ ਸਰੀਰ ਲਈ ਬ੍ਰਹਿਮੰਡੀ ਸਰੂਪ ਦੇ ਮਾਲਕ ਵੀ ਹਨ। ਆਪ ਪਰਮ ਈਸ਼ਵਰ, ਸਗੁਣਾ ਬ੍ਰਹਮ ਹਨ। ਆਪ ਸਰਬ ਵਿਆਪਕ ਲੋਕ ਵਿੱਚ ਬਾਕੀ ਰਹਿੰਦੇ ਵਿਆਪਕ ਲੋਕਾਂ ਉੱਪਰ ਰਾਜ ਕਰਦੇ ਹਨ। ਆਪ ਯੋਗੀਆਂ, ਜੋ ਸਰਵ–ਵਿਆਪੀ ਹਨ ਦੇ ਵੀ ਮਾਲਕ ਹਨ। ਆਪ ਦੇ ਉਪਾਸਕ ਉਹ ਹਨ, ਜਿਨ੍ਹਾਂ ਨੇ ਆਪਣਾ ਸਭ ਕੁੱਝ ਆਪ ਦੀ ਪੂਜਾ ਲਈ ਭੇਟ ਕਰ ਦਿੱਤਾ ਹੈ। ਉਨ੍ਹਾਂ ਨੂੰ ਕੋਈ ਝੰਝਟ ਨਹੀਂ, ਮੋਹ ਨਹੀਂ, ਦੂਈ–ਦ੍ਵੈਸ਼ ਨਹੀਂ, ਨਾ ਹੀ ਕਠੋਰਤਾ ਹੈ। ਪ੍ਰਭੂ ਬਾਰੇ ਜ਼ਰਾ ਸੋਚੋ। ਆਪ ਐਨੇ ਦਿਆਲੂ ਹਨ, ਕਿ ਦਿਨ ਰਾਤ ਉਪਾਸਨਾ ਕਰਨ ਵਾਲਿਆਂ ਦੇ ਦਿਲ ਪ੍ਰਕਾਸ਼ਮਈ ਹੋ ਜਾਂਦੇ ਹਨ। ਆਪ ਦੇ ਸ਼ਰਧਾਲੂ ਸਦਾ ਪ੍ਰਭੂ ਸੇਵਾ ਲਈ ਆਪਣਾ ਆਪ ਸਮੱਰਪਿਤ ਕਰ ਦਿੰਦੇ ਹਨ। ਏਸੇ ਲਈ ਉਨ੍ਹਾਂ ਨੂੰ ਪੂਰਣ ਯੋਗੀ ਕਿਹਾ ਜਾਂਦਾ ਹੈ। ਸ਼੍ਰੀ ਰਾਮਾ ਕ੍ਰਿਸ਼ਨ ਦੇ ਸ਼ਬਦਾਂ ਵਿੱਚ, "ਇਹ ਬਿਲਕੁਲ ਠੀਕ ਹੈ ਕਿ ਅਸੀਂ ਪ੍ਰਭੂ ਦੀ ਉਪਾਸਨਾ ਉਸ ਨੂੰ ਰੂਪ ਰਹਿਤ ਮੰਨ ਕੇ ਕਰੀਏ। ਪਰੰਤੂ ਇਹ ਵਿਚਾਰ ਨਹੀਂ ਆਉਣਾ ਚਾਹੀਦਾ ਕਿ ਜੋ ਕੁੱਝ ਤੁਸੀਂ ਹੀ ਪਰਮਾਤਮਾ ਦਾ ਸੰਕਲਪ ਆਪਣੇ ਮਨ ਵਿੱਚ ਧਾਰਨ ਕੀਤਾ ਹੈ, ਉਹੋ ਹੀ ਠੀਕ ਹੈ ਤੇ ਦੂਜਿਆਂ ਦੇ ਵਿਚਾਰ ਫਜ਼ੂਲ ਹਨ। ਪ੍ਰਭੂ ਦੀ ਕਿਸੇ ਰੂਪ ਵਿੱਚ ਕੀਤੀ ਉਪਾਸਨਾ ਲਈ ਇੱਕ ਵਿਧੀ ਹੈ, ਤੁਸੀਂ ਆਪਣੇ ਮਾਰਗ 'ਤੇ ਦ੍ਰਿੜ ਹੋ ਕੇ ਚੱਲਦੇ ਹੋ, ਜਦੋਂ ਤੱਕ ਕਿ ਤੁਸੀਂ ਪ੍ਰਭੂ ਨੂੰ ਅਨੁਭਵ ਨਹੀਂ ਕਰ ਸਕਦੇ। ਉਸ ਦੇ ਪਿੱਛੋਂ ਤੁਹਾਨੂੰ ਪਤਾ ਲੱਗ ਜਾਵੇਗਾ ਕਿ ਪ੍ਰਭੂ ਨੂੰ ਮਿਲਣ ਦੇ ਜਿੰਨੇ ਵੀ ਮਾਰਗ ਹਨ, ਸਾਰੇ ਇੱਕੋ ਜਿਹੇ ਹਨ।' ਕੀ ਉਹ ਯੋਗੀ ਨਹੀਂ ਹਨ ? ਜਿਹੜੇ ਨਿਰਲੇਪ ਨਿਰੋਲ ਯਥਾਰਥ ਨਿਰਗੁਣ ਬ੍ਰਹਮ ਦੀ, ਵਿਸ਼ੇਸ਼ਤਾ–ਰਹਿਤ ਉਪਾਸਨਾ ਕਰਦੇ ਹਨ ? ਇਸ ਦਾ ਉੱਤਰ ਅਗਲੇ ਸ਼ਲੋਕ ਵਿੱਚ ਦਿੱਤਾ ਗਿਆ ਹੈ।

✪ ✪ ✪

**12.03 ਸ਼ਲੋਕ :**

*ये तु अ–क्षरम् अ–निर्–देश्यम्, अ–वि–अक्तम् परि–उप–आसते। सर्वत्र–गम् अ–चिन्त्यम् च, कूट–स्थम् अ–चलम् ध्रुवम्॥*

***ਯੇ ਤੁ ਅਕ੍ਸ਼੍ਰਮ੍ ਅਨਿਰ੍ ਦੇਸ਼ਯਮ੍, ਅਵਿ ਅਕ੍ਤ੍ਮ੍ ਪਰਿ ਉਪ ਆਸਤੇ।***
***ਸਰ੍ਵਤਰ੍ ਗਮ੍ ਅਚਿੰਤ੍ਯਮ੍ ਚ, ਕੂਟ ਸ੍ਥਮ੍ ਅਚਲਮ੍ ਧ੍ਰੁਵਮ੍॥***

**੦ ਸ਼ਬਦ ਅਰਥ :-** ਯੇ : ਕੌਣ। ਤੁ : ਸੱਚਮੁੱਚ। ਅਕ੍ਸ਼੍ਰਮ੍ : ਜੋ ਨਾਸ਼ ਨਾ ਕੀਤਾ ਜਾ ਸਕੇ। ਅਨਿਰ੍ਦੇਸ਼ਯਮ੍ : ਜਿਸ ਦਾ ਵਰਨਣ ਨਾ ਕੀਤਾ ਜਾ ਸਕੇ। ਅਵਿ ਅਕ੍ਤ੍ਮ੍ : ਜੋ ਪ੍ਰਗਟ ਨਾ ਹੋ ਸਕੇ। ਪਰਿਉਪਆਸਤੇ : ਪੂਜਾ ਉਪਾਸਨਾ। ਸਰ੍ਵਤਰ ਗਮ੍ : ਜੋ ਹਰ ਥਾਂ ਬਿਰਾਜਮਾਨ ਹੋਵੇ। ਅਚਿੰਤ੍ਯਮ੍ : ਜਿਸ ਬਾਰੇ ਸੋਚਿਆ ਵੀ ਨਾ ਜਾ ਸਕੇ। ਚ : ਅਤੇ। ਕੂਟ ਸ੍ਥਮ੍ : ਜੋ ਬਦਲਿਆ ਨਾ ਜਾ ਸਕੇ। ਅਚਲਮ੍ : ਗਤੀਹੀਣ। ਧ੍ਰੁਵਮ੍ : ਸਦੀਵੀ।

**੦ ਸ਼ਲੋਕਾਰਥ :-** ਪਰੰਤੂ ਜਿਹੜੇ ਅਨਾਸ਼ਵਾਨ, ਵਰਨਣ ਰਹਿਤ, ਪ੍ਰਗਟ ਰਹਿਤ, ਹਰ ਥਾਂ ਹਾਜ਼ਰ, ਅਨੁਭਵ ਰਹਿਤ, ਅਬਦਲ, ਗਤੀਹੀਣ ਤੇ ਸਦੀਵੀ ਹਨ, ਉਨ੍ਹਾਂ ਦੀ ਪੂਜਾ ਉਪਾਸਨਾ ਕਰਦੇ ਹਨ।

**ਪਦ-ਅਰਥ-ਵਿਸਥਾਰ :-** ੦ ਯੇ ਤੁ ਅਕ੍ਸ਼੍ਰਮ੍ ਅ–ਨਿਰ੍ ਦੇਸ਼ਯਮ੍ = ੦ ਤੁ : ਏਥੇ ਤੁ ਪਦ ਸਾਕਾਰ ਉਪਾਸਕਾਂ ਤੋਂ ਨਿਰਾਕਾਰ ਉਪਾਸਕਾਂ ਦੀ ਭਿੰਨਤਾ ਦਿਖਾਉਣ ਲਈ ਆਇਆ ਹੈ। ੦ ਅਕ੍ਸ਼੍ਰਮ੍ = ਜੋ ਕਦੇ ਵਿਨਾਸ਼ ਨਹੀਂ ਹੁੰਦਾ। ਜੋ ਕਦੇ ਖੁਰਦਾ ਨਹੀਂ। ਸੱਚਦਾ ਨੰਦ ਬ੍ਰਹਮ ਹੈ। ੦ ਆਨੇਰੁਦੇਸ਼ਮ = ਜਿਸ ਨੂੰ ਕਿਸੇ ਭਾਸ਼ਾ ਬਾਣੀ ਆਦਿ ਦਾ ਵਿਸ਼ਾ ਨਹੀਂ ਬਣਾਇਆਂ ਜਾ ਸਕਦਾ। ਨਿਰਦੇਸ਼ (ਸੰਕੇਤ) ਉਸ ਦਾ ਕੀਤਾ ਜਾ ਸਕਦਾ ਹੈ, ਜੋ ਜਾਤੀ ਗੁਣ ਕਿਰਿਆ ਤੇ ਸੰਬੰਧ ਨਾਲ ਜੁੜਿਆ ਹੋਵੇ। ਜੋ ਪਰਿਪੂਰਣ ਹੈ, ਉਸ ਦਾ ਸੰਕੇਤ ਜੜ੍ਹ ਭਾਸ਼ਾ ਬਾਣੀ ਰਾਹੀਂ ਅਸੰਭਵ ਹੈ। ੦ ਅਵਿ ਅਕ੍ਤ੍ਮ੍ – ਜੋ ਵਿਅਕਤ ਨਾ ਹੋ। ਜਿਸ ਨੂੰ ਮਨ ਬੁੱਧੀ ਇੰਦ੍ਰੀਆਂ ਦਾ ਵਿਸ਼ਾ ਨਾ ਬਣਾਇਆ ਜਾ ਸਕੇ। ਜਿਸ ਦਾ ਕੋਈ ਰੂਪ ਜਾਂ ਆਕਾਰ ਨਾ ਹੋਵੇ। ਉਸ ਨੂੰ ਅਵਿਅਕ੍ਤ੍ਮ੍ ਕਹਿੰਦੇ ਹਨ। ੦ ਪਰਿਉਪਆਸਤੇ = ਇਹ ਪਦ ਨਿਰਗੁਣ ਉਪਾਸਕਾਂ ਦੀ ਉਪਾਸਨਾ ਦਾ ਸੂਚਿਕ ਹੈ। ਸਰੀਰ ਸਹਿਤ ਸੰਪੂਰਣ ਪਦਾਰਥਾਂ ਅਤੇ ਕਰਮਾਂ ਵਿੱਚ ਵਾਸ਼ਨਾ ਤੇ ਅਹੰਮ ਭਾਵ ਦਾ ਅਭਾਵ ਤੇ ਭਾਵ ਰੂਪ ਸੱਚਦਾ ਨੰਦ ਧਨ ਪਰਮਾਤਮਾ ਵਿੱਚ ਅਭਿੰਨ ਭਾਵ ਤੋਂ ਨਿਤ੍ਯ ਨਿਰੰਤਰ ਦ੍ਰਿੜ ਸਥਿਤ ਰਹਿਣਾ ਹੀ ਉਪਾਸਨਾ ਕਰਨਾ ਹੈ। ਇਨ੍ਹਾਂ ਵਿਸ਼ੇਸ਼ਣਾਂ ਨੂੰ ਲਕਸ਼ ਰੱਖ ਕੇ ਜੋ ਉਪਾਸਨਾ ਕੀਤੀ ਜਾਂਦੀ ਹੈ, ਉਹ ਨਿਰਗੁਣ ਬ੍ਰਹਮ ਦੀ ਉਪਾਸਨਾ ਹੈ ਤੇ ਜਿਸ ਨਾਲ ਨਿਰਗੁਣ ਬ੍ਰਹਮ ਦੀ ਪ੍ਰਾਪਤੀ ਹੁੰਦੀ ਹੈ। ੦ ਸਰ੍ਵਤ੍ਰਗਮ – ਸਾਰੇ ਦੇਸ਼ ਕਾਲ ਵਸਤੂ ਵਿਅਕਤੀ ਪਰਿਪੂਰਣ ਹੋਣ ਨਾਲ ਬ੍ਰਹਮ 'ਸਰ੍ਵਤ੍ਰਗਮ੍' ਹੈ, ਸਰਵ ਵਿਆਪੀ ਹੋਣ ਕਾਰਨ ਉਹ ਸੀਮਿਤ ਮਨ ਬੁੱਧੀ ਇੰਦ੍ਰੀਆਂ ਤੋਂ ਗ੍ਰਹਿਣ ਨਹੀਂ ਕੀਤਾ ਜਾ ਸਕਦਾ। ਅਚਿੰਤ੍ਯਮ੍ – ਮਨ ਬੁੱਧੀ ਦਾ ਵਿਸ਼ਾ ਨਾ ਹੋਣ ਕਾਰਨ ਅਚਿੰਤ੍ਯਮ੍ ਪਦ ਨਿਰਗੁਣ ਨਿਰਾਕਾਰ ਬ੍ਰਹਮ ਦਾ ਵਾਚਕ ਹੈ। ਇਹ ਪ੍ਰਕ੍ਰਿਤੀ ਕਾਰਜ ਹੋਣ ਕਾਰਨ ਪ੍ਰਕ੍ਰਿਤੀ ਨੂੰ ਵੀ ਆਪਣਾ ਵਿਸ਼ਾ ਨਹੀਂ ਬਣਾ ਸਕਦਾ। ਫਿਰ ਪ੍ਰਕ੍ਰਿਤੀ ਤੋਂ ਅਤੀਤ (ਦੂਰ) ਪਰਮਾਤਮਾ ਇਨ੍ਹਾਂ ਦਾ ਵਿਸ਼ਾ ਕਿਵੇਂ ਬਣ ਸਕਦਾ ਹੈ। ਪ੍ਰਕ੍ਰਿਤੀ ਦੀ ਸਹਾਇਤਾ ਬਿਨਾਂ ਉਨ੍ਹਾਂ ਦਾ ਚਿੰਤਨ ਵਰਨਣ ਨਹੀਂ ਕੀਤਾ ਜਾ ਸਕਦਾ ਹੈ। ੦ ਕੂਟ ਸ੍ਥਮ੍ – ਇਹ ਪਦ ਨਿਰਵਿਕਾਰ ਸਦਾ, ਇਕ ਰਸ ਰਹਿਣ ਵਾਲੇ ਸੱਚਦਾ ਨੰਦ ਬ੍ਰਹਮ ਦਾ ਵਾਚਕ ਹੈ। ਸਾਰੇ ਦੇਸ਼ ਕਾਲ

ਵਸਤੂ ਵਿਅਕਤੀ ਆਦਿ ਵਿੱਚ ਰਹਿੰਦੇ ਹੋਏ ਵੀ ਉਹ ਤੱਤਵ ਸਦਾ ਨਿਰ ਵਿਕਾਰ ਤੇ ਨਿਰਲੇਪ ਰਹਿੰਦਾ ਹੈ। ਕਦੇ ਭੋਰਾ ਵੀ ਪਰਿਵਰਤਨ ਨਹੀਂ ਹੁੰਦਾ। ਇਸ ਲਈ ਇਹ ਕੂਟਸ੍ਥਮ ਹੈ। ਕੂਟ (ਆਹਰਨ) ਉੱਪਰ ਭਾਂਤ ਭਾਂਤ ਦੇ ਗਹਿਣੇ ਅਸਤ੍ਰ ਉਜਾਰ ਆਦਿ ਪਦਾਰਥ ਘੜੇ ਜਾਂਦੇ ਹਨ, ਪਰ ਉਹ ਜਿਉਂ ਦਾ ਤਿਉਂ ਰਹਿੰਦਾ ਹੈ। ਪਰਮਾਤਮ ਜਿਉਂ ਦਾ ਤਿਉਂ ਰਹਿੰਦਾ ਹੈ। ਸੰਸਾਰ ਦੇ ਭਿੰਨ ਭਿੰਨ ਪ੍ਰਾਣੀ ਪਦਾਰਥ ਦੀ ਉਤਪਤੀ ਸਥਿਤੀ ਤੇ ਵਿਨਾਸ਼ ਹੋਣ 'ਤੇ ਵੀ ਪਰਮਾਤਮਾ ਸਦਾ ਇੱਕੋ ਸਥਿਤੀ ਵਿੱਚ ਰਹਿੰਦਾ ਹੈ। ੦ ਅਚਲਮ੍ = ਇਹ ਪਦ ਆਉਣ ਜਾਣ ਦੀ ਕਿਰਿਆ ਤੋਂ ਪੂਰੀ ਤਰ੍ਹਾਂ ਰਹਿਤ ਬ੍ਰਹਮ ਦਾ ਵਾਚਕ ਹੈ। ਪ੍ਰਕ੍ਰਿਤੀ ਚਲ ਹੈ ਤੇ ਬ੍ਰਹਮ ਅਚੱਲ ਹੈ। ੦ ਧਰੁਵਮ੍ – ਜਿਸ ਦੀ ਸੱਤਾ ਨਿਸ਼ੱਚਤ ਹੈ, ਨਿਤ੍ਯ ਹੈ, ਉਹ ਧ੍ਰਵ ਹੈ। ਸਚਦਾ ਨੰਦ ਬ੍ਰਹਮ-ਸੱਤਾ ਰੂਪ ਤੋਂ ਪੂਰੀ ਤਰ੍ਹਾਂ ਵਿਦਮਾਨ ਰਹਿਣ ਵਾਲਾ ਧ੍ਰਵਮ੍ ਹੈ। ਨਿਰਗੁਣ ਬ੍ਰਹਮ ਦੇ ਅੱਠਾਂ ਵਿਸ਼ੇਸ਼ਣਾਂ ਵਿੱਚੋਂ ਸਭ ਤੋਂ ਮਹੱਤਵਪੂਰਣ ਵਿਸ਼ੇਸ਼ਣ ਧ੍ਰਵਮ੍ ਹੈ। ਜੋ ਭਗਵਾਨ ਦੀ ਤੱਤਵ ਸੱਤਾ ਦਾ ਸੂਚਕ ਹੈ।

✪ ✪ ✪

**12.04 ਸ਼ਲੋਕ :**

*सम्-नि-यम्-य इन्द्रिय-ग्रामम्, सर्वत्र सम-बुद्धय:। ते प्र-आप्-नुवन्ति माम् एव, सर्व-भूत-हिते र (म्) ता:॥*

***ਸਮ੍ਨਿ ਯਮ੍ਯ ਇੰਦ੍ਰਯ ਗ੍ਰਾਮਮ੍, ਸਰ੍ਵਤ੍ਰ ਸਮ੍ ਬੁੱਧਯਹ।***

***ਤੇ ਪ੍ਰਆਪ੍ ਨੁਵਤਿੰ ਮਾਮ੍ ਏਵ, ਸਰ੍ਵ ਭੂਤ ਹਿਤੇ ਰ (ਮ੍) ਤਾਹ॥***

**੦ ਸ਼ਬਦ ਅਰਥ :-** ਸਮ੍ਨਿਯਮ੍ਯ : ਨਿਯੰਤਰਣ ਕਰਦੇ ਹੋਏ। ਇੰਦ੍ਰਯ ਗ੍ਰਾਮਮ੍ : ਸਾਰੀਆਂ ਇੰਦ੍ਰੀਆਂ। ਸਰ੍ਵਤ੍ਰ = ਹੋਰ ਥਾਂ 'ਤੇ। ਸਮ ਬੁੱਧਯਹ : ਬਰਾਬਰ ਬੁੱਧੀ ਵਾਲੇ। ਤੇ : ਉਹ। ਪ੍ਰਆਪ੍ਨਵੰਤਿ : ਪ੍ਰਾਪਤ ਕਰਦੇ ਹਨ। ਮਾਮ੍ : ਮੈਨੂੰ। ਏਵ : ਸਿਰਫ਼। ਸਰ੍ਵ ਭੂਤ ਹਿਤੇ : ਜੀਵ ਭਲਾਈ ਲਈ। ਰਮ੍ਤਾਹ : ਆਨੰਦ ਲੈਣ ਵਾਲੇ।

**੦ ਸ਼ਲੋਕਾਰਥ :-** ਸਾਰੀਆਂ ਇੰਦ੍ਰੀਆਂ ਉੱਪਰ ਕਾਬੂ ਪਾਉਂਦੇ ਹੋਏ ਬਰਾਬਰ ਦੀ ਬੁੱਧੀ ਵਾਲੇ ਹਰ ਥਾਂ, ਪ੍ਰਾਣੀਆਂ ਦੇ ਭਲੇ ਵਿੱਚ ਰੁੱਝੇ ਹੋਏ, ਸੱਚਮੁੱਚ ਹੀ ਉਹ ਸਾਰੇ ਮੇਰੇ ਵਿੱਚ ਸਮਾ ਜਾਂਦੇ ਹਨ।

**ਪਦ-ਅਰਥ-ਵਿਸਥਾਰ :-** ੦ ਸਮ੍ਨਿਸਮ੍ਯ ਇੰਦ੍ਰਯ ਗ੍ਰਾਮਮ੍ = ਸਮ੍ ਤੇਨਿ – ਦੋ ਉਪਸਰਗਾਂ ਤੋਂ ਸਮ੍ਨਿਯਮ੍ ਪਦ ਦੇ ਕੇ ਭਗਵਾਨ ਇਹ ਦੱਸਣਾ ਚਾਹੁੰਦੇ ਹਨ ਕਿ ਸਾਰੀਆਂ ਇੰਦ੍ਰੀਆਂ ਨੂੰ ਪੂਰੀ ਤਰ੍ਹਾਂ ਵੱਸ ਵਿੱਚ ਕਰੋ, ਜਿਸ ਨਾਲ ਉਹ ਕਿਸੇ ਹੋਰ ਵਿਸ਼ਿਆਂ ਵਿੱਚ ਨਾ ਜਾਣ। ਜੇ ਇੰਦ੍ਰੀਆਂ ਵੱਸ ਵਿੱਚ ਨਹੀਂ ਹੁੰਦੀਆਂ ਤਾਂ ਨਿਰਗੁਣ ਤੱਤਵ ਦੀ ਉਪਾਸਨਾ ਵਿੱਚ ਕਠਿਨਾਈ ਆਉਂਦੀ ਹੈ। ਸਗੁਣ ਉਪਾਸਨਾ ਵਿੱਚ ਤਾਂ ਧਿਆਨ ਦਾ ਵਿਸ਼ਾ ਸਗੁਣ ਭਗਵਾਨ ਹੋਣ ਕਾਰਨ ਇੰਦ੍ਰੀਆਂ ਭਗਵਾਨ ਵਿੱਚ ਲੱਗ ਸਕਦੀਆਂ ਹਨ, ਕਿਉਂਕਿ ਭਗਵਾਨ ਦੇ ਸਗੁਣ ਰੂਪ ਵਿੱਚ ਇੰਦ੍ਰੀਆਂ ਨੂੰ ਆਪਣੇ ਵਿਸ਼ੇ ਪ੍ਰਾਪਤ ਹੋ ਜਾਂਦੇ ਹਨ। ਸਗੁਣ ਉਪਾਸਨਾ ਵਿੱਚ, ਇੰਦ੍ਰੀਆਂ ਆਪਣੇ ਆਪ ਦੀ ਲੋੜ ਹੁੰਦੇ ਹੋਏ ਵੀ, ਉਨ੍ਹਾਂ ਦੀ ਐਨੀ ਲੋੜ ਨਹੀਂ ਹੈ, ਜਿੰਨੀ ਨਿਰਗੁਣ ਉਪਾਸਨਾ ਵਿੱਚ। ਨਿਰਗੁਣ ਉਪਾਸਨਾ ਵਿੱਚ ਚਿੰਤਨ ਦਾ ਕੋਈ ਆਧਾਰ ਨਾ ਰਹਿਣ ਨਾਲ, ਇੰਦ੍ਰੀਆਂ ਦਾ ਆਪਣੇ ਆਪ ਨਿਅੰਤਰਣ ਹੋਏ ਬਿਨਾਂ ਆਸਿਤਾ ਰਹਿਣ 'ਤੇ ਵਿਸ਼ਿਆਂ ਵਿੱਚ ਮਨ ਜਾ ਸਕਦਾ ਹੈ ਤੇ ਵਿਸ਼ਿਆਂ ਦਾ ਚਿੰਤਨ ਹੋਣ 'ਤੇ ਪਤਨ ਹੋਣ ਦੀ ਵਧੇਰੇ ਸੰਭਾਵਨਾ ਰਹਿੰਦੀ ਹੈ। ਇੰਦਰੀਆਂ ਨੂੰ ਕੇਵਲ ਬਾਹਰ ਤੋਂ ਹੀ ਵੱਸ ਵਿੱਚ ਕਰਨਾ ਹੈ। ਅੰਤਹਕਰਣ ਤੋਂ ਵੀ ਵੱਸ ਵਿੱਚ ਕਰਨਾ ਹੈ। ਜੇਕਰ ਇੰਜ ਨਹੀਂ ਹੁੰਦਾ, ਬ੍ਰਹਮ ਦੀ ਪ੍ਰਾਪਤੀ ਮੁਸ਼ਕਲ ਹੈ। ਗੀਤਾ ਵਿੱਚ ਇੰਦ੍ਰੀਆਂ ਨੂੰ ਵੱਸ ਵਿੱਚ ਕਰਨ ਦੀ ਗੱਲ ਵਿਸ਼ੇਸ਼ ਤੌਰ 'ਤੇ ਜਿੰਨੀ ਨਿਰਗੁਣ ਉਪਾਸਨਾ ਅਥਵਾ ਕਰਮ ਯੋਗ ਵਿੱਚ ਆਈ ਹੈ, ਉੱਨੀ ਸਗੁਣ ਉਪਾਸਨਾ ਵਿੱਚ ਨਹੀਂ। ੦ ਸਰ੍ਵਤ੍ਰ ਸਮ ਬੁੱਧਯਹ – ਇਸ ਪਦ ਦਾ ਭਾਵ ਇਹ ਹੈ ਕਿ ਨਿਰਗੁਣ ਨਿਰਾਕਾਰ ਬ੍ਰਹਮ ਦੇ ਉਪਾਸਕਾਂ ਦੀ ਦ੍ਰਿਸ਼ਟੀ ਸੰਪੂਰਣ ਪ੍ਰਾਣੀਆਂ ਤੇ ਪਦਾਰਥਾਂ ਵਿੱਚ ਪਰਿਪੂਰਣ ਪਰਮਾਤਮਾ 'ਤੇ ਰਹਿਣ ਕਾਰਨ ਵਿਖਮ ਨਹੀਂ ਹੁੰਦੀ, ਕਿਉਂਕਿ ਪਰਮਾਤਮਾ ਸਮ ਹੈ (ਗੀਤਾ 5.19) ਏਥੇ ਭਗਵਾਨ ਗਿਆਨ ਦ੍ਰਿਸ਼ਟੀ ਵਾਲੇ ਉਪਾਸਕਾਂ ਲਈ ਇਸ ਪਦ ਦਾ ਪ੍ਰਯੋਗ ਕਰਦੇ ਹਨ ਕਿ ਗਿਆਨ ਮਾਰਗੀਆਂ ਦੇ ਵਾਸਤੇ ਏਕਾਂਤ ਰਹਿ ਕੇ ਤੱਤਵ ਦਾ ਚਿੰਤਨ ਕਰਨਾ ਹੀ ਇੱਕ ਮਾਤਰ ਸਾਧਨ ਨਹੀਂ ਹੈ। ਕਿਉਂਕਿ ਸਮ੍ ਬੁੱਧਯਹ ਪਦ ਦੀ ਸਾਰਥਕਤਾ ਵਿਸ਼ੇਸ਼ ਰੂਪ ਤੋਂ ਵਿਵਹਾਰਕ ਕਾਲ ਵਿੱਚ ਹੀ ਹੁੰਦੀ ਹੈ। ਸਰੀਰ ਤੇ ਸੰਸਾਰ ਨੂੰ ਵੱਖ ਵੱਖ ਦੇਖਣਾ ਵਿਖਮ ਬੁੱਧੀ ਹੈ। ਦੋਵਾਂ ਨੂੰ ਇੱਕ ਦੇਖਣ ਨਾਲ ਹੀ ਸਮ ਬੁੱਧੀ ਹੋ ਸਕਦੀ ਹੈ। ਅਸਲ ਏਕਾਂਤ ਦੀ ਸਿੱਧੀ ਪਰਮਾਤਮ ਤੱਤਵ ਦੇ ਅਤਿਰਿਕਤ ਹੋਰ ਸਾਰੇ ਪਦਾਰਥਾਂ ਅਰਥਾਤ ਸਰੀਰ ਤੇ ਸੰਸਾਰ ਦੀ ਸੱਤਾ ਦਾ ਅਭਾਵ ਹੋਣ ਨਾਲ ਹੁੰਦੀ ਹੈ। ਸਾਧਨ ਕਰਨ ਲਈ ਏਕਾਂਤ ਹੀ ਉਪਯੋਗੀ ਹੈ। ਪਰ ਪੂਰੀ ਤਰ੍ਹਾਂ ਏਕਾਂਤ ਸੇਵੀ ਸਾਧਕ ਦੇ ਰਾਹੀਂ ਵਿਵਹਾਰਕ ਕਾਲ ਵਿੱਚ ਭੁੱਲ ਹੋਣਾ ਸੰਭਵ ਹੈ। ਸਰੀਰ ਵਿੱਚ ਆਪਣਾਪਨ ਨਾ ਹੋਣਾ ਹੀ ਅਸਲ ਏਕਾਂਤ ਹੈ। ਸਾਧਕ ਨੂੰ ਚਾਹੀਦਾ ਹੈ ਕਿ ਅਸਲ ਏਕਾਂਤ ਨੂੰ ਲਕਸ਼ ਵਿੱਚ ਰੱਖ ਕੇ, ਸਰੀਰ ਇੰਦ੍ਰੀਆਂ ਮਨ ਬੁੱਧੀ ਤੋਂ ਅਹੰਤਾ ਮਮਤਾ ਹਟਾ ਕੇ ਪੂਰੀ ਤਰ੍ਹਾਂ ਪਰਿਪੂਰਣ ਬ੍ਰਹਮ ਵਿੱਚ ਅਭਿੰਨ ਭਾਵ ਤੋਂ ਸਥਿਤ ਰਹੇ। ਅਜਿਹੇ ਸਾਧਕ ਹੀ ਅਸਲ ਵਿੱਚ ਸਮਬੁੱਧ ਹਨ। ੦ ਗੀਤਾ ਵਿੱਚ ਸਮ੍ਬੁੱਧਯਹ ਦਾ ਅਰਥ – ਸਮਦਰਸ਼ਨ ਹੈ। ਗੀਤਾ ਦੇ 5.18 ਸ਼ਲੋਕ ਵਿੱਚ ਵਿਦਿਆ ਵਿਨਯ ਯੁਕਤ ਬ੍ਰਾਹਮਣ, ਗਊ ਹਾਥੀ ਕੁੱਤਾ ਤੇ ਚੰਡਾਲ ਪੰਜ ਪ੍ਰਾਣੀਆਂ ਦੇ ਨਾਲ ਕਿਸੇ ਤਰ੍ਹਾਂ ਨਾਲ ਸਮਤਾ ਰੱਖਣਾ ਸੰਭਵ ਨਹੀਂ। ਏਥੇ ਵੀ ਸਮਦਰਸ਼ਨ ਪਦ ਦੀ ਵਰਤੋਂ ਕੀਤੀ ਗਈ ਹੈ। ਭਾਵ ਇਹ ਹੈ ਕਿ ਸਾਰਿਆਂ ਪ੍ਰਤਿ ਵਿਵਹਾਰ ਕਦੇ ਵੀ ਇੱਕ ਸਮਾਨ ਨਹੀਂ ਹੋ ਸਕਦਾ। ਵਿਵਹਾਰ ਇੱਕ ਸਮਾਨ ਹੋ ਸਕਦਾ ਵੀ ਨਹੀਂ ਤੇ ਨਾ ਹੋਣਾ ਚਾਹੀਦਾ ਹੈ। ਵਿਵਹਾਰ ਵਿੱਚ ਮਿੱਤਰਤਾ ਹੋਣੀ ਜ਼ਰੂਰੀ ਹੈ। ਵਿਵਹਾਰ ਵਿੱਚ ਭਿੰਨ-ਭਿੰਨ ਪ੍ਰਾਣੀਆਂ ਪਦਾਰਥਾਂ ਸ਼ਕਲਾਂ ਤੇ ਉਪਯੋਗਿਤਾ 'ਤੇ ਦ੍ਰਿਸ਼ਟੀ ਰੱਖਦੇ ਹੋਏ ਵੀ ਅਸਲ ਵਿੱਚ ਉਸ ਦੀ ਦ੍ਰਿਸ਼ਟੀ ਉਨ੍ਹਾਂ ਪ੍ਰਾਣੀਆਂ ਪਦਾਰਥਾਂ ਵਿੱਚ ਪਰਿਪੂਰਣ ਪਰਮਾਤਮਾ ਉੱਪਰ ਹੀ ਰਹਿੰਦੀ ਹੈ। ਜਿਵੇਂ ਭਿੰਨ ਭਿੰਨ ਪ੍ਰਕਾਰ ਦੇ ਗਹਿਣੇ ਬਣਵਾਕੇ ਅਸਲ ਤੱਤਵ (ਸੋਨੇ) ਵਿੱਚ ਕੋਈ ਅੰਤਰ ਨਹੀਂ ਆਉਂਦਾ। ਏਸੇ ਤਰ੍ਹਾਂ ਭਿੰਨ ਭਿੰਨ ਪ੍ਰਕਾਰ ਦੇ ਵਿਵਹਾਰ ਸਾਧਕ ਦੀ ਤੱਤਵ ਦ੍ਰਿਸ਼ਟੀ ਵਿੱਚ ਕੋਈ ਅੰਤਰ ਨਹੀਂ ਆਉਂਦਾ। ਸੰਪੂਰਣ ਪ੍ਰਾਣੀਆਂ ਪ੍ਰਤੀ ਸਾਧਕ ਵਿੱਚ ਆਂਤਰਿਕ ਸਮਤਾ ਰਹਿੰਦੀ ਹੈ। ਏਥੇ ਸਮਬੁਧਯਹ ਪਦ ਵਿੱਚ ਆਂਤਰਿਕ ਸਮਤਾ ਦੇ ਵੱਲ ਲਕਸ਼ ਕਰਵਾਇਆ ਗਿਆ ਹੈ। ੦ ਤੇ ਪ੍ਰਾ ਆਪ੍ ਨੁਵਤਿੰ ਮਾਮ੍ ਏਵ – ਨਿਰਗੁਣ ਦੇ ਉਪਾਸਕ ਕਿਧਰੇ ਇਹ ਸਮਝ ਲੈਣ ਕਿ ਨਿਰਗੁਣ ਤੱਤਵ ਕੋਈ ਦੂਜਾ ਹੈ ਤੇ ਸਗੁਣ ਕੋਈ ਦੂਜਾ ਹੈ। ਭਗਵਾਨ ਇਹ ਸਪਸ਼ਟ ਕਰਦੇ ਹਨ ਕਿ ਨਿਰਗੁਣ ਬ੍ਰਹਮ ਮੇਰੇ ਵਿੱਚ ਭਿੰਨ ਨਹੀਂ ਹੈ (9.04 ਤੇ 14.27) ਸਗੁਣ ਤੇ ਨਿਰਗੁਣ ਦੋਵੇਂ ਮੇਰੇ ਹੀ ਰੂਪ ਹਨ। 12.03, 12.04 ਸ਼ਲੋਕਾਂ ਵਿੱਚ ਚਾਰ ਗੱਲਾਂ ਦਾ ਜ਼ਿਕਰ ਹੈ। 1. ਨਿਰਗੁਣ ਤੱਤਵ ਦਾ ਸਰੂਪ ਕੀ ਹੈ 2. ਸਾਧਕ ਦੀ ਸਥਿਤੀ ਕੀ ਹੈ ? 3 ਉਪਾਸਨਾ ਦਾ ਸਰੂਪ ਕੀ ਹੈ ? 4. ਸਾਧਕ ਕੀ ਪ੍ਰਾਪਤ ਕਰਦਾ ਹੈ ? ਸਮਬੁੱਧੀ ਵਾਲਿਆਂ ਦੀ ਸਾਰੇ ਪ੍ਰਾਣੀਆਂ ਨਾਲ ਸਾਮਾਨ-ਹਿੱਤ ਦੀ ਰਤਿ ਰਹਿੰਦੀ ਹੈ। ਏਸੇ ਲਈ ਉਨ੍ਹਾਂ ਨੂੰ ਸਰਵ ਭੂਤਹਿਤੇ ਕਹਿੰਦੇ ਹਾਂ। ੦ ਭਗਵਾਨ ਨੇ ਨਿਰਗੁਣ ਤੱਤਵ ਲਈ ਅੱਠ ਵਿਸ਼ੇਸ਼ਣਾਂ ਦੀ ਵਰਤੋਂ ਕੀਤੀ ਹੈ। ਜਿਨ੍ਹਾਂ ਵਿੱਚੋਂ ਪੰਜ ਨਿਖੇਧਾਤਮਕ (ਅਕਸ਼ਰਮ੍ ਅਨਿ ਨਿਰਦੇਸ਼੍ਯਮ੍, ਅਵ੍ਯਕ੍ਤ੍ਮਮ, ਅਚਿਨ੍ਤ੍ਯਮ੍ ਤੇ ਅਚਲਮ੍) ਤੇ ਤਿੰਨ ਵਿਧ੍ਯਿਾਤਮਕ (ਸਰ੍ਵਤ੍ਰਗਮ੍ ਕੂਟਸ੍ਥਮ੍, ਤੇ ਧ੍ਰਵਮ੍) ਵਿਸ਼ੇਸ਼ਣ ਹਨ। ੦ ਸਭ ਦੇਸ਼ ਕਾਲ ਵਸਤੂ ਤੇ ਵਿਅਕਤੀਆਂ ਵਿੱਚ ਪਰਿਪੂਰਣ ਤੱਤਵ ਦ੍ਰਿਸ਼ਟੀ ਰੱਖਣ ਨਾਲ ਨਿਰਗੁਣ ਉਪਾਸਕਾਂ ਦੀ ਸਰਵਤ੍ਰ ਸਮਬੁੱਧੀ ਹੁੰਦੀ ਹੈ। ੦ ਸਰੀਰ ਦਾ ਅਭਿਮਾਨ ਤੇ ਭੋਗ ਭੋਗਣ ਦੀ ਲਾਲਸਾ ਕਾਰਨ ਭੋਗ ਭੋਗੇ ਜਾਂਦੇ ਹਨ। ਪਰ ਨਿਰਗੁਣ ਉਪਾਸਕ

ਲਈ ਇੱਕ ਪਰਮਾਤਮਾ ਤੋਂ ਬਿਨਾਂ ਹੋਰ ਕੋਈ ਵਸਤੂ ਸੁਤੰਤਰ ਸੱਤਾ ਵਿੱਚ ਨਹੀਂ ਹੈ। ਉਸ ਦੀ ਬੁੱਧੀ ਵਿੱਚ ਭੋਗਾਂ ਦਾ ਮਹੱਤਵ ਨਹੀਂ ਹੈ। ੦ ਸਾਧਕ ਦਾ ਸਾਰਾ ਸਮਾਂ ਨਿਰਗੁਣ ਤੱਤਵ ਵੱਲ ਦ੍ਰਿਸ਼ਟੀ ਰੱਖਣਾ ਹੀ ਉਪਾਸਨਾ ਹੈ। ੦ ਭਗਵਾਨ ਕਹਿੰਦੇ ਹਨ ਕਿ ਅਜਿਹੇ ਸਾਧਕ ਨੂੰ ਜੋ ਨਿਰਗੁਣ ਬ੍ਰਹਮ ਪ੍ਰਾਪਤ ਹੁੰਦਾ ਹੈ, ਉਹ ਮੈਂ ਹੀ ਹਾਂ। ਅਰਥਾਤ ਸਗੁਣ ਤੇ ਨਿਰਗੁਣ ਇੱਕੋ ਤੱਤਵ ਹਨ।

**ਵਿਆਖਿਆ :-** (12.03 ਅਤੇ 12.04) ਨਿਰਗੁਣ ਸਰੂਪ ਦਾ ਸੰਕਲਪ ਅਸੀਮਤ ਹੈ ਅਤੇ ਪਵਿੱਤਰ ਚੇਤਨਾ ਹੈ। ਇਸ ਦੀ ਪ੍ਰਾਪਤੀ ਤਾਂ ਹੀ ਸੰਭਵ ਹੈ, ਜੇਕਰ ਪ੍ਰਕ੍ਰਿਤੀ ਦਾ ਜੋ ਚਰਿੱਤਰ ਹੈ, ਉਸ ਵਿਚਲੀਆਂ ਸਾਰੀਆਂ ਰੁਕਾਵਟਾਂ ਤੇ ਤਬਦੀਲੀਆਂ ਖ਼ਤਮ ਕਰ ਦਿੱਤੀਆਂ ਜਾਣ। ਅਕਸ਼੍ਰਮ ਦੇ ਅਰਥ, ਜੋ ਨਾਸ਼ ਨਾ ਕੀਤਾ ਜਾ ਸਕੇ। ਰੂਪ ਦਾ ਜਗਤ ਕਦੇ ਦਿਖਾਈ ਦਿੰਦਾ ਹੈ, ਕਦੇ ਅਲੋਪ ਹੋ ਜਾਂਦਾ ਹੈ ਪਰੰਤੂ ਪਵਿੱਤਰ ਚੇਤਨਾ ਸਦੀਵੀ ਹੈ, ਹਮੇਸ਼ਾ ਹੈ, ਸਥਾਈ ਹੈ। ਅਨਿਰਦੇਸ਼ਯਮ੍ - ਦੇ ਅਰਥ ਹਨ ਜਿਸ ਨੂੰ ਵਰਨਣ ਨਾ ਕੀਤਾ ਜਾ ਸਕੇ। ਇਸਨੂੰ ਨਾ ਕਿਸੇ ਤੁਲਨਾਤਮਿਕ ਵਿਧੀ ਨਾਲ ਵਰਨਣ ਕੀਤਾ ਜਾ ਸਕਦਾ ਹੈ, ਕਿਉਂ ਇਸ ਵਰਗਾ ਹੋਰ ਕੋਈ ਨਹੀਂ ਹੈ। ਅਵਿਅਕ੍ਤਮ੍ ਦੇ ਅਰਥ ਹਨ : ਜਿਸ ਦਾ ਪ੍ਰਗਟਾਵਾ ਨਾ ਕੀਤਾ ਜਾ ਸਕੇ। ਅਭਿਵਿਅਕਤੀ ਉਹ ਹੈ, ਜੋ ਸਾਡੀਆਂ ਗਿਆਨ ਜਾਂ ਕਰਮ ਇੰਦ੍ਰੀਆਂ ਦੀ ਸਹਾਇਤਾ ਨਾਲ ਬੋਧ ਹੋ ਜਾਵੇ। ਪਰੰਤੂ ਕਿਸੇ ਗਿਆਨ ਦੀ ਇੰਦਰੀ ਦੀ ਸ਼ੁੱਧ-ਚੇਤਨਾ ਤੱਕ ਪਹੁੰਚ ਨਹੀਂ ਹੈ। ਇਸ ਤਰ੍ਹਾਂ ਇਹ ਅਭਿਵਿਅਕਤੀ ਰਹਿਤ ਹੈ। ਸਰ੍ਵਤ੍ਰਗਮ੍ = ਜੋ ਹਰ ਥਾਂ 'ਤੇ ਹਾਜ਼ਰ ਹੋਵੇ। ਇੱਕ ਬਰਫ਼ ਦਾ ਵੱਡਾ ਟੁਕੜਾ, ਜੋ ਸਮੁੰਦਰ ਦੇ ਹੇਠਾਂ ਦੱਬਿਆ ਹੁੰਦਾ ਹੈ, ਉਨੀ ਦੇਰ ਤੱਕ ਉਥੇ ਰਹਿੰਦਾ ਹੈ, ਜਿੰਨੀ ਦੇਰ ਤੱਕ ਉਹ ਪ੍ਰਤੱਖ ਨਹੀਂ ਹੁੰਦਾ ਜਾਂ ਕਿਤੇ ਬ੍ਰਹਮ ਵੀ ਅਪ੍ਰਤੱਖ ਹੈ ? ਨਹੀਂ, ਇਹ ਛੁਪਾਇਆ ਨਹੀਂ ਜਾ ਸਕਦਾ, ਇਹ ਤਾਂ ਹਰ ਥਾਂ ਬਿਰਾਜਮਾਨ ਹੈ। ਖਲਾਅ ਅੰਦਰ ਬ੍ਰਹਮ ਦਾ ਅਭਾਵ ਹੈ। ਇੱਕ ਬਹੁਤ ਵੱਡਾ ਪਹਾੜ ਜੋ ਸੁਪਨੇ ਵਿੱਚ ਦਿਖਾਈ ਦੇਵੇ, ਸੁਪਨ-ਅਵੱਸਥਾ ਵਿੱਚ ਹੀ ਖਲਾਅ ਵਿੱਚ ਸਥਿਤ ਹੋ ਸਕਦਾ ਹੈ ਪਰ ਜਾਗ੍ਰਿਤ ਅਵੱਸਥਾ ਵਿੱਚ ਸੁਪਨੇ ਦਾ ਖਲਾਅ ਅਲੋਪ ਹੋ ਜਾਂਦਾ ਹੈ। ਏਸੇ ਤਰ੍ਹਾਂ ਸਰਬ-ਵਿਆਪਕ ਲੋਕ ਵਿੱਚ ਖਲਾਅ ਬ੍ਰਹਮ ਅੰਦਰ ਅਲੋਪ ਹੋ ਜਾਂਦਾ ਹੈ। ਜੋ ਹਰ ਥਾਂ ਹਾਜ਼ਰ ਹੈ। ਅਚਿੰਤਯਮੁ ਦੇ ਅਰਥ, ਜਿਸ ਸੰਬੰਧੀ ਸੋਚਿਆ ਵੀ ਨਾ ਜਾ ਸਕੇ। ਮਨ, ਚੰਗਾ ਮਾੜਾ, ਖੁਸ਼ੀ, ਗ਼ਮੀ ਸੰਬੰਧੀ ਸੋਚਦਾ ਹੈ, ਪਰ ਇਸ ਵਿਧੀ ਨਾਲ ਬ੍ਰਹਮ ਬਾਰੇ ਸੋਚਿਆ ਨਹੀਂ ਜਾਂਦਾ। ਨਾ ਮਨ ਇੰਜ ਸੋਚਦਾ ਹੈ। ਇਹ ਤਾਂ ਸਾਡੀ ਚੇਤਨਾ ਪ੍ਰਕਾਸ਼ਮਾਨ ਕਰਦੀ ਹੈ। ਪਰ ਇਹ ਚੇਤਨਾ ਸਹਿਜੇ ਹੀ ਪ੍ਰਭੂ ਤੱਕ ਵੀ ਨਹੀਂ ਪਹੁੰਚ ਸਕਦੀ। ਕੂਟਸਥਮੁ ਦੇ ਅਰਥ ਪਰਿਵਰਤਨਹੀਣ ਅਬਦਲ ਦੇ ਹਨ। ਕੂਟ ਸ਼ਬਦ ਅੱਖਾਂ ਨਾਲ ਜਾਚੀ ਜਾਣ ਵਾਲੀ ਦੁਖਦਾਇਕ ਤੇ ਅਸਥਾਈ ਹੋਂਦ ਨੂੰ ਪ੍ਰਗਟ ਕਰਦਾ ਹੈ। ਪਰਿਵਰਤਤ ਹੋਂਦ ਦਾ ਪੱਕਾ ਆਧਾਰ, ਕੂਟਸਥਾ ਹੈ ਜੋ ਨਾ ਪਰਿਵਰਤਤ ਹੋਣ ਵਾਲਾ ਬ੍ਰਹਮ ਹੈ। ਅਚਲਮ੍ ਦੇ ਅਰਥ ਗਤੀਹੀਣ ਦੇ ਹਨ। ਜਿਵੇਂ ਚਲ ਰਹੇ ਬੱਦਲ ਹਵਾ ਦੇ ਸਹਾਰੇ ਉਪਹ ਹੁੰਦੇ ਹਨ, ਜਿਧਰ ਨੂੰ ਹਵਾ ਦਾ ਰੁਖ ਹੁੰਦਾ ਹੈ, ਉਹ ਉਧਰ ਚੱਲਦੇ ਹਨ। ਪਰ ਇਸ ਤਰ੍ਹਾਂ ਦੀ ਗਤੀ ਵਾਲੀ ਚਾਲ ਬ੍ਰਹਮ ਦੀ ਨਹੀਂ ਹੈ, ਇਹ ਤਾਂ ਨਿਰੰਤਰਤਾ ਹੈ। ਧ੍ਰਵਮ੍ ਦੇ ਅਰਥ ਸਦੀਵਤਾ ਤੋਂ ਹਨ। ਆਕਾਸ਼ ਹਵਾ ਦੀ ਪਿਸ਼ਟ-ਭੂਮੀ ਵਿੱਚ ਹੁੰਦਾ ਹੈ। ਬੱਦਲ ਤਾਂ ਖੜੋਤ ਅਵੱਸਥਾ ਵਿੱਚ ਹੁੰਦੇ ਹਨ, ਇਹ ਹਵਾ ਤੋਂ ਬਿਨਾ ਚੱਲਦੇ ਹੀ ਨਹੀਂ। ਜਦੋਂ ਪਰਲੋ (ਪਰਲਯ) ਦੇ ਸਮੇਂ ਆਕਾਸ਼ ਵੀ ਨਹੀਂ ਹੁੰਦਾ। ਇਹ ਗਤੀਹੀਣ ਅਵੱਸਥਾ ਤੋਂ ਇਹ ਵਿਸਰਜਿਤ ਹੋ ਜਾਂਦਾ ਹੈ। ਬ੍ਰਹਮਾ ਉੱਪਰ ਇਸ ਸਥਿਤੀ ਦਾ ਕੋਈ ਪ੍ਰਭਾਵ ਨਹੀਂ ਪੈਂਦਾ। ਉਹ ਸਦੀਵ ਹੈ। ਸਾਧਕ - ਜੋ ਰੂਪ ਰਹਿਤ ਯਥਾਰਥ ਨੂੰ ਪੂਜਣ ਦੇ ਯੋਗ ਹੁੰਦਾ ਹੈ, ਉਸ ਨੂੰ ਹੇਠ ਲਿਖੀਆਂ ਪ੍ਰਾਪਤੀਆਂ ਹੁੰਦੀਆਂ ਹਨ। ਉਸ ਨੂੰ ਆਪਣੀਆਂ ਇੰਦ੍ਰੀਆਂ ਉੱਪਰ ਪੂਰਣ ਅਧਿਕਾਰ ਹੋ ਜਾਂਦਾ ਹੈ। ਉਹ ਚੰਗੇ ਮੰਦੇ ਦੇ ਪਿੱਛੇ ਨਹੀਂ ਦੌੜਦਾ। ਦੋਵਾਂ ਤੋਂ ਨਿਰਲੇਪ ਰਹਿੰਦਾ ਹੈ। ਜੇ ਸਾਧਕ ਇੱਕ ਮੁਰਦਾ ਲਾਸ਼ ਬਣ ਜਾਵੇ, ਜਿਸ ਉੱਪਰ ਦੁੱਖ ਸੁੱਖ ਦਾ ਕੋਈ ਅਸਰ ਨਹੀਂ ਹੁੰਦਾ। ਪਰ ਸਾਧਕ ਆਪਣੇ ਆਪ ਨੂੰ (ਬਰਾਬਰ) ਸਮਬੁੱਧੀਵਾਨ ਬਣਾ ਲੈਂਦਾ ਹੈ, ਭੌਤਿਕ ਤੇ ਅਧਿਆਤਮਕ ਪੱਧਰ ਉੱਪਰ ਪ੍ਰਾਪਤ ਹੁੰਦਾ ਹੈ। ਇਹ ਦ੍ਰਿਸ਼ਟੀਕੋਣ ਉਸ ਨੂੰ ਨਿਸ਼ਕ੍ਰਿਆਵਾਦੀ ਨਹੀਂ ਬਣਾਉਂਦਾ। ਇੰਜ ਧਾਰਨ ਕੀਤੀ ਦ੍ਰਿਸ਼ਟੀ ਸਰਬ ਲੋਕ ਸੇਵਾ ਲਈ ਹੁੰਦੀ ਹੈ, ਦੈਵੀ ਸਰੂਪ ਵਾਲੀ। ਇੰਜ ਸਾਧਕ ਪ੍ਰਭੂ ਦੀ ਪ੍ਰਾਪਤੀ ਕਰ ਲੈਂਦਾ ਹੈ।

✪ ✪ ✪

**12.05 ਸ਼ਲੋਕ :**

*कलेश: अधिक-तर: तेषाम्, अ-वि-अक्त-आ-सक्त-चेतसाम्।*
*अ-वि-अक्ता: हि गति: दु:खम्, देह-वद्भि: अव-आप्-य-ते॥*

***ਕਲ੍ਰੇਸ਼ਹ ਅਧਿਕਤਰਹ ਤੇਸ਼ਾਮ੍, ਅਵਿਅਕ੍ਤ੍ ਆਸਕ੍ਤ੍ ਚੇਤਸਾਮ੍।***
***ਅਵਿਅਕ੍ਤ੍ਾਹ ਹਿਗਤਿਹ ਦੁਖਮ੍, ਦੇਹ ਵ੍ਦਿਹ ਭੀਰ ਅਵਆਪ੍ਯਤੇ॥***

**੦ ਸ਼ਬਦ ਅਰਥ :-** ਕਲ੍ਰੇਸ਼ਹ : ਦੁੱਖ। ਅਧਿਕਤਰਹ : ਵਧੇਰੇ। ਤੇਸ਼ਾਮ੍ : ਉਨ੍ਹਾਂ ਦਾ। ਅਵਿਅਕ੍ਤ੍ ਆਸਕ੍ਤ੍ ਚੇਤਸਾਮ੍ : ਜਿਨ੍ਹਾਂ ਦੇ ਮਨ ਪ੍ਰਭੂ ਦੇ ਨਿਰਗੁਣ ਸਰੂਪ ਨਾਲ ਜੁੜੇ ਹੋਏ ਹਨ। ਅਵਿਅਕ੍ਤ੍ਾਹ : ਨਿਰਗੁਣ ਸਰੂਪ ਨਾਲ। ਹਿਗਤਿਹ : ਲਈ, ਗੋਲ, ਮੰਤਵ। ਦੁਖਮ੍ : ਦੁੱਖ। ਦੇਹ ਵਦਿ ਭੀਰ : ਸਰੀਰ ਲਈ। ਅਵਆਪ੍ਯਤੇ : ਪੁੱਜ ਗਏ।

**੦ ਸ਼ਬਦ ਅਰਥ :-** ਜਿਨ੍ਹਾਂ ਦਾ ਮਨ ਪ੍ਰਭੂ ਦੇ ਨਿਰਗੁਣ ਸਰੂਪ ਨਾਲ ਜੁੜਿਆ ਹੁੰਦਾ ਹੈ, ਉਨ੍ਹਾਂ ਨੂੰ ਸਾਧਨਾ ਕਰਨ ਵਿੱਚ ਬਹੁਤ ਤਕਲੀਫ਼ ਹੁੰਦੀ ਹੈ। ਨਿਰਗੁਣੀਆਂ ਨੂੰ ਮੰਤਵ ਪ੍ਰਾਪਤ ਕਰਨ ਲਈ, ਸੁਗੁਣੀਆਂ ਨਾਲੋਂ ਬਹੁਤ ਔਖਾ ਹੋਣਾ ਪੈਂਦਾ ਹੈ।

**ਪਦ-ਅਰਥ-ਵਿਸਥਾਰ :-** ੦ ਕਲ੍ਰੇਸ਼ਹ ਅਧਿਕ ਤਰਹ ਤੇਸ਼ਾਮ੍ - ਜਿਨ੍ਹਾਂ ਸਾਧਕਾਂ ਦਾ ਚਿੱਤ ਨਿਰਗੁਣ ਤੱਤਵ ਵਿੱਚ ਨਹੀਂ ਲੱਗਦਾ, ਅਜਿਹੇ ਨਿਰਗੁਣ ਉਪਾਸਕਾਂ ਨੂੰ ਦੇਹ ਅਭਿਮਾਨ ਕਾਰਨ, ਆਪਣੀ ਸਾਧਨਾ ਵਿੱਚ, ਵਿਸ਼ੇਸ਼ ਕਸ਼ਟ ਤੇ ਕਠਿਨਾਈ ਆਉਂਦੀ ਹੈ। ਸੰਖੇਪ ਵਿੱਚ ਇਸ ਪਦ ਦਾ ਭਾਵ ਇਹ ਹੈ ਕਿ ਸਾਧਨਾ ਦੀ ਮੁੱਢਲੀ ਅਵੱਸਥਾ ਤੋਂ ਲੈ ਕੇ ਅੰਤਿਮ ਅਵੱਸਥਾ ਤੱਕ ਸਾਰੇ ਨਿਰਗੁਣ ਉਪਾਸਕਾਂ ਨੂੰ ਸਗੁਣ ਉਪਾਸਕਾਂ ਤੋਂ ਵਧੇਰੇ ਮੁਸ਼ਕਲ ਹੁੰਦੀ ਹੈ। ੦ ਅਵਿ ਅਕ੍ਤ੍ ਆਸਕ੍ਤ੍ ਚੇਤਸਾਮ੍ - ਪਦ ਵਿੱਚ ਅਵਿਅਕਤ੍ ਦਾ ਅਰਥ ਪ੍ਰਕ੍ਰਿਤੀ ਨਹੀਂ, ਬਲਕਿ ਨਿਰਗੁਣ ਨਿਰਾਕਾਰ ਬ੍ਰਹਮ ਹੈ। ਏਥੇ ਪ੍ਰਕ੍ਰਿਤੀ ਦਾ ਪ੍ਰਸੰਗ ਨਹੀਂ ਹੈ, ਇਸ ਲਈ ਅਵ੍ਅਕਤ ਪਦ ਦਾ ਅਰਥ ਪ੍ਰਕ੍ਰਿਤੀ ਨਹੀਂ ਕੀਤਾ ਜਾ ਸਕਦਾ। ੦ ਦੇਹ ਵ੍ਧਿਹ - ਅਵਆਪ੍ਯਤੇ - ਦੇਹੀ ਦੇ ਹਭ੍ਤ੍ ਆਦਿ ਪਦਾਂ ਦਾ ਅਰਥ ਸਾਧਾਰਣ ਤੌਰ 'ਤੇ ਦੇਹਧਾਰੀ ਮਨੁੱਖ ਲਿਆ ਜਾਂਦਾ ਹੈ, ਪ੍ਰਸੰਗ ਅਨੁਸਾਰ ਇਨ੍ਹਾਂ ਦਾ ਅਰਥ ਜੀਵ ਤੇ ਆਤਮਾ ਹੀ ਕੀਤਾ ਜਾ ਸਕਦਾ ਹੈ। ਏਥੇ ਦੇਹ ਵ੍ਧਿਹ ਪਦ ਦਾ ਅਰਥ ਦੇਹ - ਅਭਿਮਾਨ ਮਨੁੱਖ ਲੈਣਾ ਚਾਹੀਦਾ ਹੈ। ਨਿਰਗੁਣ ਉਪਾਸਕ ਲਈ ਏਸੇ ਸ਼ਲੋਕ ਦੇ ਪਹਿਲੇ ਅੱਧ ਵਿੱਚ ਅਵਿਅਕ੍ਤ੍ ਆਸਕ੍ਤ੍ ਚੇਤ ਸਾਮ੍ ਪਦ ਆਇਆ ਹੈ, ਜਿਸ ਤੋਂ ਪਤਾ ਲੱਗਦਾ ਹੈ ਕਿ ਨਿਰਗੁਣ ਉਪਾਸਨਾ ਨੂੰ ਸ਼੍ਰੇਸ਼ਠ ਤਾਂ ਮੰਨਦੇ ਹਨ ਪਰ ਉਨ੍ਹਾਂ ਦਾ ਚਿੱਤ ਦੇਹ ਅਭਿਮਾਨ ਦੇ ਕਾਰਨ ਨਿਰਗੁਣ ਤੱਤਵ ਵਿੱਚ ਨਹੀਂ ਲੱਗਦਾ। ਸਾਧਨਾ ਵਿੱਚ ਕਲੇਸ਼ ਦਾ ਕਾਰਨ ਦੇਹ-ਅਭਿਮਾਨ ਹੈ।

**ਵਿਆਖਿਆ :-** ਪ੍ਰਭੂ, ਪ੍ਰਾਪਤੀ ਦਾ ਮੰਤਵ ਇੱਕੋ ਹੈ। ਜਿਹੜਾ ਵਿਅਕਤੀ ਸਾਧਕ ਹੈ ਤੇ ਸਰੀਰ ਚੇਤਨਾ ਵਿੱਚ ਗੜੁੱਚ ਹੈ, ਉਸ

ਲਈ ਕਿਸੇ ਰੂਪ ਤੋਂ ਬਿਨਾ ਪ੍ਰਭੂ ਦੀ ਉਪਾਸਨਾ ਕਰਨੀ ਬਹੁਤ ਔਖੀ ਹੈ। ਕਿਉਂਕਿ ਉਸ ਨੇ ਆਪਣੇ ਆਪ ਨੂੰ ਇੱਕ ਹਸਤੀ ਇੱਕ ਰੂਪ ਵਿੱਚ ਵੇਖਿਆ ਹੈ। ਏਸੇ ਤਰ੍ਹਾਂ ਉਹ ਪ੍ਰਭੂ ਨੂੰ ਵੀ ਹਸਤੀ ਤੋਂ ਬਿਨਾ ਰੂਪ ਰਹਿਤ ਹੋਣ ਦੀ ਗੱਲ ਸੋਚ ਵੀ ਨਹੀਂ ਸਕਦਾ। ਸੁਗੁਣ ਬ੍ਰਹਮ ਦੀ ਪੂਜਾ ਕਰਨੀ ਤਾਂ ਬਹੁਤ ਆਸਾਨ ਹੈ। ਜੋ ਨਿਰਗੁਣ ਵਿੱਚ ਭਰੋਸਾ ਰੱਖਣਾ ਚਾਹੁੰਦਾ ਹੈ, ਉਸ ਨੂੰ ਮੁੱਢ ਤੋਂ ਹੀ ਸਰੀਰ, ਹਸਤੀ ਦੀ ਹੋਂਦ ਦਾ ਅਹਿਸਾਸ ਹੀ ਨਹੀਂਹੋਣਾ ਚਾਹੀਦਾ। ਇਸ ਮਨੋਸਥਿਤੀ ਨੂੰ ਧਾਰਨ ਕਰਨਾ ਅਤਿ-ਮੁਸ਼ਕਲ ਕਾਰਜ ਹੈ। ਜਿਸ ਦਾ ਅਧਿਆਤਮਕ ਵਿਕਾਸ ਵਧੇਰੇ ਹੋਇਆ ਹੁੰਦਾ ਹੈ, ਉਹ ਇਸ ਲਕਸ਼ ਦੀ ਪ੍ਰਾਪਤੀ ਕਰ ਲੈਂਦੇ ਹਨ। ਇੱਕ ਸਾਧਕ ਲਈ ਆਸਾਨ ਤੇ ਵਧੀਆ ਪ੍ਰਭੂ ਉਪਾਸਨਾ ਦੀ ਵਿਧੀ ਇਹ ਹੈ ਕਿ ਉਹ ਪਹਿਲਾਂ ਪ੍ਰਭੂ ਭਗਤੀ ਕਿਸੇ ਰੂਪ ਨੂੰ ਸਾਹਮਣੇ ਰੱਖ ਕੇ ਕਰੇ। 'ਗਿਆਨੀ ਅਨੁਭਵੀ ਆਤਮਾ ਏਸੇ ਲਈ 'ਮੈਂ ਬ੍ਰਹਮ ਹਾਂ' ਕਹਿੰਦੀ ਹੈ। ਗਿਆਨੀ ਅਤੇ ਅਨੁਭਵੀ ਆਤਮਾ ਦਾ ਕਹਿਣਾ ਹੈ, 'ਅਹਮੁ ਬ੍ਰਾਹਮ ਅਸਮੀ' ਮੈਂ ਹੀ ਬ੍ਰਹਮ ਹਾਂ।" ਪਰ ਸਰੀਰ ਧਾਰਨ ਕਰਨ ਵਾਲੇ ਵਿਅਕਤੀ ਨੂੰ ਇਹ ਨਹੀਂ ਕਹਿਣਾ ਚਾਹੀਦਾ। ਇੰਜ ਕਹਿਣਾ ਉਸ ਲਈ ਹਾਨੀਕਾਰਕ ਹੈ, 'ਮੈਂ ਹੀ ਬ੍ਰਹਮ ਹਾਂ।' ਜਦੋਂ ਸੱਚਮੁੱਚ ਉਹ ਤਾਂ ਸਰੀਰ ਹੁੰਦਾ ਹੈ। ਉਹ ਆਪਣੇ ਆਪ ਨੂੰ ਵੀ ਅਤੇ ਦੁਨੀਆਂ ਨੂੰ ਵੀ ਧੋਖਾ ਦਿੰਦਾ ਹੈ।' 'ਸ਼੍ਰੀ ਰਾਮਾ ਕ੍ਰਿਸ਼ਨਾ।'

✪ ✪ ✪

**12.06 ਸ਼ਲੋਕ :**

*ये तु सर्वाणि कर्माणि, मयि सम्-नि-अस्-य मद्-परा:। अन्-अन्येन एव योगेन, माम् ध्यायन्त: उप-आस्-अते॥*

***ਯੇ ਤੁ ਸਰ੍ਵਾਣਿ ਕਰ੍ਮਾਣਿ, ਮਯਿਸਮ੍ ਨਿ ਅਸ੍ਯ ਮਦ੍ ਪਰਾਹ।***
***ਅਨ੍ ਅਨ੍ਯੇਨ ਏਵ ਯੋਗੇਨ, ਮਾਮ੍ ਧ੍ਯਾ ਯੰਤਹ ਓਪਆਸ੍ ਅਤੇ॥***

**੦ ਸ਼ਬਦ ਅਰਥ :-** ਯੇ : ਕੌਣ। ਤੁ : ਪਰ। ਸਰ੍ਵਾਣਿ : ਸਾਰੇ। ਕਰ੍ਮਾਣਿ : ਕਿਰਿਆ। ਮਯਿ ਸਮ੍ਨਿ ਅਸ੍ਯ : ਮੇਰੇ ਵਿੱਚ, ਤਿਆਗਣਾ ਸੰਬੰਧ ਤੋੜਨਾ। ਮਦ੍ ਪਰਾਹ : ਮੁੱਖ ਮੰਜ਼ਿਲ ਦੇ ਤੌਰ 'ਤੇ ਮੈਨੂੰ ਸਵੀਕਾਰ ਕਰਦਿਆਂ। ਅਨ੍ਅਨ੍ਯੇਨ : ਇੱਕੋ ਮਨ ਨਾਲ। ਏਵ : ਭੀ। ਯੋਗੇਨ : ਯੋਗਾ ਦੇ ਨਾਲ। ਮਾਮ੍ : ਮੇਰਾ। ਧ੍ਯਾਯੰਤਹ ਉਪਆਸ੍ ਤੇ : ਪੂਜਾ।

**੦ ਸ਼ਲੋਕਾਰਥ :-** ਜਿਹੜੇ ਸਮੁੱਚੇ ਕਰਮਾਂ ਨੂੰ ਮੇਰੇ ਵਿੱਚ ਸਮੱਰਪਿਤ ਕਰਕੇ ਮੇਰੀ ਪੂਜਾ ਕਰਦੇ ਹਨ। ਮੈਨੂੰ ਆਪਣੀ ਸਭ ਤੋਂ ਉਚੇਰੀ ਮੰਜ਼ਿਲ ਮੰਨਦੇ ਹਨ ਅਤੇ ਭਗਤੀ ਰੂਪ ਯੋਗ ਵਿੱਚ ਮੇਰਾ ਹੀ ਧਿਆਨ ਕਰਦੇ ਹੋਏ ਮੇਰੀ ਉਪਾਸਨਾ ਕਰਦੇ ਹਨ।

**ਪਦ-ਅਰਥ-ਵਿਸਥਾਰ :-** 11.55 ਸ਼ਲੋਕ ਵਿੱਚ ਭਗਵਾਨ ਨੇ ਅਨਨ੍ਯ ਭਗਤ ਦੇ ਲੱਛਣਾਂ ਵਿੱਚ ਤਿੰਨ ਵਿਧ੍ਯਾਤਮਕ (ਮਤ੍ਕਰ੍ਕ੍ਰਤ) (ਮਤ੍ਪਰਮਹ) ਤੇ (ਮਦ੍ਭਕ੍ਤ੍ਹ) ਅਤੇ ਦੋ ਨਿਸ਼ੇਧਾਤਮਕ (ਸੰਗ ਵਰਜਿਤਹ) ਤੇ (ਨਿਰਵੈਰ) ਪਦ ਦਿੱਤੇ ਸਨ ਉਨ੍ਹਾਂ ਪਦਾਂ ਦਾ ਸੰਕੇਤ ਇਸ ਸ਼ਲੋਕ ਵਿੱਚ ਕੀਤਾ ਹੈ। ੦ ਯੇ ਤੁ ਸਰ੍ਵਣਿ ਕਰ੍ਮਾਣਿ ਮਯਿ ਸਮ੍ ਨਿਅਸ੍ ਯਮਦ੍ ਪਰਾਹ = ਹੁਣ ਏਥੇ ਨਿਰਗੁਣ ਉਪਾਸਨਾ ਦੀ ਬਜਾਏ ਸਗੁਣ ਉਪਾਸਨਾ ਦੀ ਸੁਗਮਤਾ ਬਣਾਉਣ ਲਈ 'ਤੁ' ਪਦ ਤੋਂ ਪ੍ਰਕਰਣ ਭੇਦ ਕਰਦੇ ਹਨ। ੦ ਭਾਵੇਂ ਕਰਮਣਿ ਪਦ ਆਪਣੇ ਆਪ ਵਿੱਚ ਬਹੁ ਵਚਨ ਅੰਤ ਹੋਣ ਨਾਲ ਸੰਪੂਰਣ ਕਰਮ ਦਾ ਬੋਧ ਕਰਵਾਉਂਦਾ ਹੈ, ਫਿਰ ਵੀ ਇਸ ਦੇ ਨਾਲ 'ਸਰ੍ਵਣਿ' ਵਿਸ਼ੇਸ਼ਣ ਦੇ ਕੇ, ਮਨ ਵਾਣੀ ਸਰੀਰ ਤੋਂ ਹੋਣ ਵਾਲੀਆਂ ਸਾਰੀਆਂ ਲੌਕਿਕ ਤੇ ਪਰਮਾਰਥਿਕ (ਜਪ ਗਿਆਨ ਸੰਬੰਧੀ) ਕਰਮਾਂ ਦਾ ਸਮਾਵੇਸ਼ ਕੀਤਾ ਗਿਆ ਹੈ (9.27) ੦ ਮਯਿ ਸਮ੍ ਨਿਅਸ੍ : ਪਦ ਵਿੱਚ ਭਗਵਾਨ ਦਾ ਮੰਤਵ - ਕਿਰਿਆਵਾਂ ਦਾ ਸਰੂਪ ਤੋਂ ਤਿਆਗ ਕਰਨਦਾ ਨਹੀਂ ਹੈ, ਜੋ ਸੰਭਵ ਨਹੀਂ। ਜੇ ਇਹ ਤਿਆਗ ਕਰਨਾ ਹੈ ਤਾਂ ਇਹ ਤਿਆਗ ਤਾਮਸ ਹੋਵੇਗਾ (18.07) ਜੇ ਦੁੱਖ ਰੂਪ ਸਮਝ ਕੇ ਸ਼ਰੀਰਕ ਕਲੇਸ਼ ਦੇ ਭੈਅ ਤੋਂ ਉਨ੍ਹਾਂ ਦਾ ਤਿਆਗ ਕਰਨਾ ਹੈ ਤਾਂ ਇਹ ਤਿਆਗ ਰਾਜਸ ਹੋਵੇਗਾ (18.07) ਇਸ ਰੀਤ ਤੋਂ ਤਿਆਗ ਕਰਨ 'ਤੇ ਕਰਮਾਂ ਤੋਂ ਸੰਬੰਧ ਨਹੀਂ ਛੁਟੇਗਾ। ਕਰਮ ਬੰਧਨ ਤੋਂ ਮੁਕਤ ਹੋਣ ਲਈ ਜ਼ਰੂਰੀ ਹੈ ਕਿ ਸਾਧਕ ਕਰਮਾਂ ਵਿੱਚੋਂ ਮਮਤਾ ਆਸਤਾ ਤੇ ਫਲ ਇੱਛਾ ਦਾ ਤਿਆਗ ਕਰੇ। ਇਹੋ ਕਰਮ ਬੰਨ੍ਹਣ ਪੈਦਾ ਕਰਨ ਵਾਲੇ ਹੁੰਦੇ ਹਨ। ੦ ਭਗਵਾਨ ਦੇ ਲਈ ਕਰਮ ਕਰਨ ਦੇ ਵਿਸ਼ੇ ਕਈ ਪ੍ਰਕਾਰ ਦੇ ਹਨ, ਜਿਵੇਂ ਮਦਰ੍ਪਣ ਕਰ੍ਮ ਦੇ ਮਦਰ੍ਥ ਕਰਮ ਮਤ੍ਕਰਮ ਹਨ। ਸਭ ਕਰਮ ਭਗਵਾਨ ਨੂੰ ਸਮਰਪਿਤ ਹੁੰਦੇ ਹਨ। ਸਾਧਕ ਦਾ ਕਰਮਾਂ ਨਾਲ ਕੋਈ ਸੰਬੰਧ ਨਹੀਂ ਰਹਿੰਦਾ ੦ ਮਦ੍ਪਰਾਹ - ਮਤ੍ਪਰਾਹ ਪਰਾਯਣ ਹੋਣ ਦਾ ਅਰਥ ਹੈ। ਭਗਵਾਨ ਨੂੰ ਪਰਮ ਪੂਜ ਤੇ ਸਰਵ ਸ਼੍ਰੇਸ਼ਠ ਮੰਨ ਕੇ ਭਗਵਾਨ ਦੇ ਪ੍ਰਤਿ ਸੰਪੂਰਣ ਭਾਵ ਨਾਲ ਰਹਿਣਾ। ਆਪਣੇ ਆਪ ਨੂੰ ਭਗਵਾਨ ਦਾ ਯੰਤਰ ਸਮਝਣਾ, ਸ਼ੁਭ ਕਿਰਿਆਵਾਂ ਨੂੰ ਭਗਵਾਨ ਦੇ ਵੱਲੋਂ ਕਰਵਾਈਆਂ ਹੋਈਆਂ ਮੰਨਣਾ। ੦ ਅਨ੍ ਅਨ੍ਯੇਨ ਏਵ ਯੋਗੇਨ ; ਮਾਮ੍ ਧ੍ਯਾਯੰਤਹ ਉਪਆਸ੍-ਅਤੇ - ਇਨ੍ਹਾਂ ਪਦਾਂ ਵਿੱਚ ਇਸ਼ਟ ਸੰਬੰਧੀ ਤੇ ਉਪਾਯ ਸੰਬੰਧੀ - ਦੋਵੇਂ ਪ੍ਰਕਾਰ ਦੀਆਂ ਵਿਧੀਆਂ ਵੱਲ ਸੰਕੇਤ ਹੈ। ਅਰਥਾਤ ਉਨ੍ਹਾਂ ਭਗਤਾਂ ਦਾ ਇਸ਼ਟ ਭਗਵਾਨ ਹੀ ਹੈ, ਹੋਰ ਕੋਈ ਨਹੀਂ। ਭਗਵਾਨ ਦੀ ਪ੍ਰਾਪਤੀ ਲਈ ਭਗਵਾਨ ਦਾ ਆਸਰਾ ਜ਼ਰੂਰੀ ਹੈ। ਸਭ ਕੁਝ ਭਗਵਾਨ ਹੈ। ਭਗਵਾਨ ਹੀ ਸਾਧਨ ਸਿੱਧੀ ਹੈ, ਉਪਾਅ ਹੈ, ਲਕਸ਼ ਹੈ ਤੇ ਉਸਦੀ ਉਪਾਸਨਾ ਜ਼ਰੂਰੀ ਹੈ।

✪ ✪ ✪

**12.07 ਸ਼ਲੋਕ :**

*तेषाम् अहम् सम्-उद्-हर्ता, मृत्यु-सम्-सार-सागरात्। भवामि न-चिरात् पार्थ, मयि आ-वेशित-चेतसाम्॥*

***ਤੇਸ਼ਾਮ੍ ਅਹਮ੍ ਸਮ੍ ਉਦ੍ਹਰਤਾ, ਮ੍ਰਤਯੁ ਸਮ੍ਸਾਰ ਸਾਗਰਾਤ੍।***
***ਭਵਾਮਿ ਨਚਿਰਾਤ੍ ਪਾਰ੍ਥ, ਮਯਿ ਆ-ਵੇਸ਼ਿਤ ਚੇਤਸਾਮ੍॥***

**੦ ਸ਼ਬਦ ਅਰਥ :-** ਤੇਸ਼ਾਮ੍ : ਉਨ੍ਹਾਂ ਲਈ। ਅਹਮ੍ : ਮੈਂ। ਸਮ੍ ਉਦੁਹਰਤਾ : ਰਖਿਅਕ। ਮ੍ਰਤ੍ਯ ਸਮ੍ਸਾਰ ਸਾਗਰਾਤ੍ : ਨਾਸ਼ਵਾਨ ਸੰਸਾਰ ਦੇ ਸਮੁੰਦਰ ਵਿੱਚੋਂ। ਭਵਾਮਿ : ਮੈਂ ਹੋ ਜਾਂਦਾ ਹਾਂ। ਨਚਿਰਾਤ੍ : ਲੰਮੇ। ਪਾਰ੍ਥ : ਹੇ ਪਾਰਥ। ਮਯਿ : ਮੇਰੇ ਵਿੱਚ। ਆ ਵੇਸ਼ਿਤ ਚੇਤਸਾਮ੍ : ਉਹ ਜਿਨ੍ਹਾਂ ਦੇ ਮਨ ਸਥਿਰ ਹਨ।

**੦ ਸ਼ਲੋਕਾਰਥ :-** ਹੇ ਪਾਰਥ! ਉਨ੍ਹਾਂ ਦਾ, ਜਿਨ੍ਹਾਂ ਨੇ ਆਪਣੇ ਮਨਾਂ ਨੂੰ ਮੇਰੇ ਨਾਲ ਜੋੜਿਆ ਹੋਇਆ ਹੈ, ਮੈਂ ਛੇਤੀ ਹੀ ਉਨ੍ਹਾਂ ਦਾ, ਮਿਰਤੂ ਰੂਪ ਸੰਸਾਰ ਸਾਗਰ ਤੋਂ ਉਦਾਰ ਕਰਨ ਵਾਲਾ ਹੋ ਜਾਂਦਾ ਹਾਂ।

**ਪਦ-ਅਰਥ-ਵਿਸਥਾਰ :-** ੦ ਤੇਸ਼ਾਮ੍ ਅਹਮ੍ ਸਮ੍ ਉਦ੍ਹਰਤਾ, ਮ੍ਰਤਯੁ ਸਮ੍ਸਾਰ ਸਾਗਰਾਤ੍ - ਭਵਾਮਿ ਨ ਚਿਰਾਤ੍ ਪਾਰ੍ਥ, ਮਯਿ ਆਵੇਸ਼ਿਤ ਚੇਤ ਸਾਮ੍ - ਜਿੰਨ੍ਹਾਂ ਸਾਧਕਾਂ ਦਾ ਲਕਸ਼ ਉਦੇਸ਼ ਭਗਵਾਨ ਬਣ ਗਏ ਹਨ ਤੇ ਜਿਨ੍ਹਾਂ ਨੇ ਭਗਵਾਨ ਨੂੰ ਚਿੱਤ ਨਾਲ ਜੋੜ ਲਿਆ ਹੈ, ਉਨ੍ਹਾਂ ਲਈ ਏਥੇ ਮਯਿਆ ਵੇਸ਼ਿਤ ਚੇਤਸਾਮ੍ ਪਦ ਆਇਆ ਹੈ। ੦ ਜਿਵੇਂ ਸਮੁੰਦਰ ਵਿੱਚ ਜਲ ਹੀ ਜਲ ਹੈ, ਏਸੇ ਤਰ੍ਹਾਂ ਸੰਸਾਰ ਵਿੱਚ ਮੌਤ ਹੀ ਮੌਤ ਹੈ। ਹਰ ਵਸਤੂ ਵਿਅਕਤੀ ਜੀਵ ਬਨੱਸਪਤੀ ਮੌਤ ਦੇ ਜਵਾੜੇ ਵਿੱਚ ਜਾਂਦਾ ਹੈ। ਮਨੁੱਖ ਵਿੱਚ ਅਨੁਕੂਲ ਤੇ ਪ੍ਰਤਿਕੂਲ ਵਿਰਤੀਆਂ ਰਹਿੰਦੀਆਂ ਹਨ। ਸੰਸਾਰ ਦੀਆਂ ਘਟਨਾਵਾਂ ਹਾਲਾਤ ਪਦਾਰਥ ਅਨੁਕੂਲ ਪ੍ਰਤਿਕੂਲ ਵਿਰਤੀਆਂ ਰਾਗਦੋਸ਼ ਉਤਪਨ ਕਰਕੇ ਮਨੁੱਖ ਨੂੰ ਸੰਸਾਰ

ਨਾਲ ਬੰਨ੍ਹ ਦਿੰਦੇ ਹਨ। (7.27) ਸਾਧਕ ਵੀ ਰਾਗ ਦੋਸ਼ ਦਾ ਸ਼ਿਕਾਰ ਬਣਦਾ ਹੈ। ਤੱਤਵ ਨੂੰ ਚਾਹੁਣ ਵਾਲੇ ਸਾਧਕ ਲਈ ਸੰਪਰਦਾਇਕਤਾ ਦਾ ਪੱਖਪਾਤ ਬਹੁਤ ਵੱਡੀ ਰੁਕਾਵਟ ਹੈ। ਇਹੋ ਮਨੁੱਖ ਨੂੰ ਬੰਧਨ ਵਿੱਚ ਪਾਉਂਦਾ ਹੈ। ਇਹ ਥਾਂ ਥਾਂ ਪੈਦਾ ਹੁੰਦੇ ਦਵੰਦ ਹਨ। ਸਾਧਕ ਨੂੰ ਆਪਣੀਆਂ ਸਾਰੀਆਂ ਅਨੁਕੂਲਤਾਵਾਂ ਭਗਵਾਨ ਵੱਲ ਲਾ ਦੇਣੀਆਂ ਚਾਹੀਦੀਆਂ ਹਨ। ਉਸ ਨੂੰ ਲੋਕ ਸੇਵਾ ਕਾਰਜਾਂ ਰਾਹੀਂ ਅਨੁਕੂਲਤਾ ਦੀ ਇੱਛਾ ਤੋਂ ਮੁਕਤ ਹੋ ਜਾਣਾ ਚਾਹੀਦਾ ਹੈ। ਸੰਸਾਰ ਵਿੱਚ ਅਨੁਕੂਲ ਪ੍ਰਤਿਕੂਲ ਵਿਰਤੀਆਂ ਦਾ ਹੋਣਾ ਹੀ ਬੰਧਨ ਹੈ। ੦ ਭਗਵਾਨ ਦਾ ਇਹ ਸਾਮਾਨ੍ਯ ਨਿਯਮ ਹੈ ਕਿ ਜਿਹੜਾ ਜਿਸ ਭਾਵ ਤੋਂ ਭਗਵਾਨ ਦੀ ਸ਼ਰਣ ਪ੍ਰਾਪਤ ਕਰਦਾ ਹੈ, ਉਸੇ ਭਾਵ ਤੋਂ ਭਗਵਾਨ ਉਸ ਨੂੰ ਆਸਰਾ ਦਿੰਦਾ ਹੈ। (4.11) ਉਨ੍ਹਾਂ ਦਾ ਕਹਿਣਾ ਹੈ ਕਿ ਜੇਕਰ ਮੈਂ ਸਭਨਾਂ ਵਿੱਚ ਸਮ-ਭਾਵ ਤੋਂ ਸਥਿਤ ਹਾਂ (9.29) ਜਿਨ੍ਹਾਂ ਦਾ ਇੱਕ ਮਾਤਰ ਪਿਆਰਾ ਮੈਂ ਹਾਂ, ਜੋ ਮੇਰੇ ਲਈ ਸੰਪੂਰਣ ਕੰਮ ਕਰਦੇ ਹਨ, ਉਹ ਮੇਰੇ ਹੋ ਕੇ ਹਮੇਸ਼ਾ ਲਈ ਮੇਰੇ ਹੀ ਧਿਆਨ ਚਿੰਤਨ ਵਿੱਚ ਲੱਗੇ ਰਹਿੰਦੇ ਹਨ। ਫਿਰ ਮੇਰੀ ਕਿਰਪਾ ਨਾਲ ਉਨ੍ਹਾਂ ਦਾ ਕਲਿਆਣ ਹੁੰਦਾ ਹੈ।

**ਵਿਆਖਿਆ :-** ਅਗਿਆਨੀ ਲੋਕ – ਜਿਹੜੇ ਆਪਣੇ ਆਪ ਨੂੰ ਸਮੁੱਚੇ ਬ੍ਰਹਮ ਤੋਂ ਸੰਬੰਧ ਨਿਖੇੜ ਲੈਂਦੇ ਹਨ ਉਹ ਸੰਸਾਰੀ ਅਥਵਾ ਭੌਤਿਕ ਜਗਤ ਆਪਣੇ, ਇਸ ਜੀਵਨ ਲਈ ਮੁਸੀਬਤਾਂ ਖੜ੍ਹੀਆਂ ਕਰ ਲੈਂਦੇ ਹਨ। ਪਰੰਤੂ ਜਿਨ੍ਹਾਂ ਨੇ ਬ੍ਰਹਿਮੰਡੀ ਜਗਤ ਦੀ ਕਾਰਜ ਪ੍ਰਣਾਲੀ ਨੂੰ ਚੱਲਦਾ ਰੱਖਣ ਲਈ, ਆਪਣੇ ਨਿੱਜੀ ਜੀਵਨ ਨੂੰ ਉਸ ਦੇ ਅਨੁਕੂਲ ਕਰ ਲਿਆ ਹੈ, ਉਹ ਸਰੇਯਾਸ ਲਈ ਲਾਭ ਪ੍ਰਾਪਤ ਕਰ ਲੈਂਦੇ ਹਨ ਅਤੇ ਫਿਰ ਜਨਮ ਮਰਨ ਤੋਂ ਉੱਪਰ ਉੱਠ ਕੇ ਮੁਕਤੀ ਦੀ ਪੂਰਣ ਉੱਚਤਮ ਅੱਵਸਥਾ ਗ੍ਰਹਿਣ ਕਰ ਲੈਂਦੇ ਹਨ। ਸ਼੍ਰੀ ਰਾਮ ਕ੍ਰਿਸ਼ਨ ਅਨੁਸਾਰ, 'ਪ੍ਰਭੂਤੱਵ ਦੀ ਪ੍ਰਾਪਤੀ ਦੀ ਅਗਾਊਂ ਸੂਚਨਾ ਦੇਣ ਵਾਲੇ ਸੰਦੇਸ਼ ਵਾਹਕ ਹੁੰਦੇ ਹਨ। ਉਹ, ਜਿਸ ਅੰਦਰ ਭਗਤੀ ਬਹੁਤ ਤੀਬਰਤਾ ਨਾਲ ਠਾਠਾਂ ਮਾਰਦੀ ਹੈ, ਉਹ ਪਹਿਲਾਂ ਹੀ ਦੇਵੀ-ਸ਼ਕਤੀ ਦੀ ਦਹਿਲੀਜ਼ ਉੱਪਰ ਆ ਜਾਂਦੇ ਹਨ। ਇਹ ਪਰਪੱਕ ਮੰਨ ਲੈਣਾ ਚਾਹੀਦਾ ਹੈ ਕਿ ਉਹ ਛੇਤੀ ਹੀ ਈਸ਼ਵਰ ਨਾਲ ਮਿਲਾਪ ਕਰ ਲਵੇਗਾ। ਕਿਸੇ ਵਿਅਕਤੀ ਨੂੰ ਪੂਰਣਤਾ ਪ੍ਰਾਪਤ ਕਰਨ ਲਈ ਕਿਵੇਂ ਤਿਆਰੀ ਕਰਨੀ ਚਾਹੀਦੀ ਹੈ, ਇਸ ਸੰਬੰਧੀ ਇਹ ਸ਼ਲੋਕ ਪੇਸ਼ ਹੈ।

✪ ✪ ✪

**12.08 ਸ਼ਲੋਕ :**

*मयि एव मन: आ-धत्स्व, मयि बुद्धिम् नि-वेश्-अय। नि-वस्-इ-ष्य-सि मयि एव, अत: ऊर्ध्वम् न सम्-शय:॥*

***ਮਯਿ ਏਵ ਮਨਹ ਆ ਧਤ੍ਸ੍ਵ, ਮਯਿ ਬੁਧਿਮ੍ ਨਿਵੇਸ਼੍ ਅਯ।***
***ਨਿਵਸ੍ ਈਸ਼੍ਯ ਸਿ ਮਯਿ ਏਵ, ਅਤਹ ਉਰਧਵਮ੍ ਨ ਸਮਸ੍ਯਹ॥***

**੦ ਸ਼ਬਦ ਅਰਥ :-** ਮਯਿ : ਮੇਰੇ ਵਿੱਚ। ਏਵ : ਸਿਰਫ਼। ਮਨਹ : ਮਨ। ਆਧਤ੍ਸ੍ਵਾ : ਨੀਯਤ ਕਰਨਾ। ਮਯਿ : ਮੇਰੇ ਵਿੱਚ। ਬੁਧਿਮ੍ : (ਓਸ ਦਾ) ਬੁਧੀਵਾਨ। ਨਿਵੇਸ਼੍ਅਯ : ਥਾਂ। ਨਿਵਸ੍ਈਸ਼੍ਯ : ਆਪ ਰਹੇਂਗੇ, ਨਿਵਾਸ ਕਰੋਗੇ। ਮਯਿ : ਮੇਰੇ ਵਿੱਚ। ਏਵ : ਇਕੱਲੇ। ਅਤਹ ਉਰਧਵਮ੍ : ਏਥੇ ਪਿੱਛੋਂ। ਨ : ਨਹੀਂ। ਸਮਸ੍ਯਹ : ਸ਼ੱਕ।

**੦ ਸ਼ਲੋਕਾਰਥ :-** ਤੂੰ ਮੇਰੇ ਵਿੱਚ ਆਪਣੇ ਮਨ ਨੂੰ ਸਥਾਪਿਤ ਕਰ। ਮੇਰੇ ਵਿੱਚ ਹੀ ਆਪਣੀ ਬੁੱਧੀ ਤੇ ਆਪਣੇ ਵਿਚਾਰਾਂ ਨੂੰ ਵਸਾ ਲੈ। ਇਸ ਦੇ ਪਿੱਛੋਂ (ਸਰੀਰ ਛੱਡਣ 'ਤੇ) ਤੂੰ ਮੇਰੇ ਵਿੱਚ ਹੀ ਨਿਵਾਸ ਕਰੇਗਾ। ਇਸ ਵਿੱਚ ਕੋਈ ਸੰਦੇਹ ਨਹੀਂ ਹੈ।

**ਪਦ-ਅਰਥ-ਵਿਸਥਾਰ :-** ੦ ਮਯਿ ਏਵ ਮਨਹ ਆਧਤ੍ਸ੍ਵ, ਮਯਿ ਬੁਧਿਮ੍ ਨਿਵੇਸ਼੍ ਅਯ – ਜਿਨ੍ਹਾਂ ਪੁਰਸ਼ਾਂ ਨੂੰ ਆਪਣੇ ਨਿਤ੍ਯ ਯੋਗ ਦਾ ਅਨੁਭਵ ਹੋ ਗਿਆ ਹੈ, ਉਹ ਪੁਰਸ਼ ਉੱਤਮ ਯੋਗ ਵੇਤਾ ਹਨ। ਭਗਵਾਨ, ਅਰਜਨ ਨੂੰ ਨਿਮਿਤ ਬਣਾ ਕੇ ਆਗਿਆ ਦਿੰਦੇ ਹਨ ਕਿ ਉਹ ਮੈਨੂੰ ਪਰਮ ਈਸ਼ਵਰ ਨੂੰ, ਪਰਮ-ਸ਼੍ਰੇਸ਼ਠ ਮੰਨ ਕੇ ਆਪਣੀ ਸਾਰੀ ਬੁੱਧੀ ਨੂੰ ਮੇਰੇ ਵਿੱਚ ਲਾ ਦੇਵੇ। ਮੈਨੂੰ ਆਪਣਾ ਪਰਮ ਪਿਆਰਾ ਮੰਨ ਕੇ ਆਪਣਾ ਮਨ ਮੇਰੇ ਵਿੱਚ ਲਾ ਦੇਵੇ। ਇੰਜ ਤੂੰ ਮੇਰੇ ਵਿੱਚ ਨਿਵਾਸ ਕਰੇਂਗਾ। ਤੈਨੂੰ ਮੇਰੀ ਆਪਣੀ ਸਵ੍ਤ ਸਿੱਧ ਸਥਿਤੀ ਦਾ ਅਨੁਭਵ ਹੋ ਜਾਵੇਗਾ। 'ਮੈਂ ਕੇਵਲ ਭਗਵਾਨ ਦਾ ਹਾਂ, ਭਗਵਾਨ ਮੇਰੇ ਹਨ –' ਅਜਿਹਾ ਨਿੱਸ਼ਚਾ ਕਰਨ ਨਾਲ ਮਨ ਬੁੱਧੀ – ਮੇਰੇ ਵਿੱਚ ਲੱਗ ਜਾਂਦੇ ਹਨ। ੦ ਮਨ ਨੂੰ ਸੰਸਾਰ ਤੋਂ ਹਟਾ ਕੇ, 'ਮੈਂ ਕੇਵਲ ਭਗਵਾਨ ਦਾ ਹਾਂ, ਭਗਵਾਨ ਮੇਰੇ ਹਨ' ਦਾ ਦ੍ਰਿੜ-ਨਿਸ਼ਚਾ ਕਰਨਾ ਜ਼ਰੂਰੀ ਹੈ। ਮਨ ਬੁੱਧੀ ਲਗਾਉਣ ਵਿੱਚ ਬੁੱਧੀ ਦਾ ਲਾਉਣਾ ਵੀ ਮੁੱਖ ਹੈ। ਕਿਸੇ ਵਿਸ਼ੇ ਵਿੱਚ ਪਹਿਲਾਂ ਬੁੱਧੀ ਦਾ ਨਿਸ਼ਚਾ ਹੁੰਦਾ ਹੈ ਤੇ ਫਿਰ ਬੁੱਧੀ ਦੇ ਉਸ ਨਿੱਸ਼ਚੇ ਨੂੰ, ਮਨ ਸਵੀਕਾਰ ਕਰਦਾ ਹੈ। ਬੁੱਧੀ ਦਾ ਮੁੱਖ ਕਾਰਜ ਉਦੇਸ਼ ਨਿਰਧਾਰਿਤ ਕਰਨਾ ਹੈ ਤਾਂ ਕਿ ਠੀਕ ਸਾਧਨ ਅਪਣਾਏ ਜਾਣ। ਜਿਨ੍ਹਾਂ ਪੁਰਸ਼ਾਂ ਦਾ ਲਕਸ਼ ਭਗਵਤ ਪ੍ਰਾਪਤੀ ਨਹੀਂ, ਉਨ੍ਹਾਂ ਦੇ ਮਨ ਬੁੱਧੀ ਭੀ – ਜਿਸ ਵਿਸ਼ੇ ਵਿੱਚ ਲਾਉਣਾ ਚਾਹੁਣ – ਲੱਗ ਜਾਂਦੇ ਹਨ। ਇੰਜ ਕਰਕੇ ਸਿੱਧੀਆਂ ਤਾਂ ਪ੍ਰਾਪਤ ਹੋ ਜਾਣਗੀਆਂ, ਪਰ ਭਗਵਤ ਪ੍ਰਾਪਤੀ ਨਹੀਂ ਹੁੰਦੀ। ਭਗਵਤ ਪਾਪਤੀ ਦ੍ਰਿੜ-ਸ਼ਕਤੀ ਤੇ ਦ੍ਰਿੜ-ਨਿਸ਼ਚੇ ਨਾਲ ਮਨ ਬੁੱਧੀ ਨੂੰ ਭਗਵਤ ਵੱਲ ਲਾਉਣ ਨਾਲ ਹੀ ਪ੍ਰਾਪਤ ਹੁੰਦੀ ਹੈ। ੦ ਦੁਰਾਚਾਰ ਤੋਂ ਦੁਰਾਚਾਰ ਪੁਰਸ਼ ਨੂੰ ਵੀ ਭਗਵਾਨ ਸਾਧੂ ਮੰਨਣ ਨੂੰ ਤਿਆਰ ਹੋ ਜਾਂਦੇ ਹਨ, ਕਿਉਂਕਿ ਜੇ ਉਨ੍ਹਾਂ ਵਿੱਚ ਭਗਤ ਪ੍ਰਾਪਤੀ ਦਾ ਦ੍ਰਿੜ-ਨਿਸ਼ਚਾ ਧਾਰਨ ਹੋ ਗਿਆ ਹੋਵੇ। ਨਿਸ਼ਚਾ ਮਾਤਰ ਪ੍ਰਭਾਵ ਤੋਂ ਉਹ ਸ਼ੀਘਰ ਹੀ ਧਰਮਾਤਮਾ ਬਣ ਜਾਂਦੇ ਹਨ ਅਤੇ ਸਦਾ ਰਹਿਣ ਵਾਲੀ ਪਰਮ ਸ਼ਾਂਤੀ ਪ੍ਰਾਪਤ ਕਰ ਲੈਂਦੇ ਹਨ। ੦ ਆਪਣੇ ਆਪ "ਸ੍ਵਯੰ" ਨੂੰ ਭਗਵਾਨ ਵਿੱਚ ਸਥਿਤ ਕਰਨ ਦੀ ਪਹਿਚਾਣ ਇਹੋ ਹੈ ਕਿ ਇਸ ਸੰਬੰਧੀ ਕਦੇ ਵਿਸਮ੍ਰਤੀ (ਭੁੱਲ) ਨਹੀਂ ਹੁੰਦੀ। ਜੇ ਇਹ ਕੇਵਲ ਬੁੱਧੀ ਦੀ ਗੱਲ ਹੋਵੇ, ਉਹ ਭੁੱਲੀ ਵੀ ਜਾ ਸਕਦੀ ਹੈ, ਪਰ 'ਮੈਂ ਪਨ' ਦੀ ਗੱਲ ਨੂੰ ਸਾਧਕ ਕਦੇ ਨਹੀਂ ਭੁੱਲਦਾ। ਜਿਵੇਂ 'ਮੈਂ ਵਿਵਾਹਿਤ ਹਾਂ, ਇਹ 'ਮੈਂ ਪਨ ਦਾ ਨਿਸ਼ਚਾ ਹੈ, ਬੁੱਧੀ ਦਾ ਨਹੀਂ। ਇਸ ਲਈ ਮਨੁੱਖ ਇਸ ਗੱਲ ਨੂੰ ਕਦੇ ਨਹੀਂ ਭੁੱਲਦਾ। ਜੇਕਰ ਕੋਈ ਇਹ ਨਿੱਸ਼ਚਾ ਕਰ ਲਵੇ ਕਿ ਮੈਂ ਫਲਾਣੇ ਗੁਰੂ ਦਾ ਚੇਲਾ ਹਾਂ, ਇਹ ਚੇਤੇ ਰੱਖਣ ਲਈ ਅਭਿਆਸ ਦੀ ਲੋੜ ਨਹੀਂ, ਉਸ ਦੇ ਮਨ ਵਿਚਲਾ ਨਿਸ਼ਚਾ ਅਟੱਲ ਰਹਿੰਦਾ ਹੈ। ਚੇਤਾ ਤਾਂ ਚੇਤੇ ਹੀ ਰਹਿੰਦਾ ਹੈ। ਭੁੱਲ ਵਿੱਚ ਵੀ ਸੰਬੰਧਾਂ ਦੇ ਚੇਤੇ ਦਾ ਅਭਾਵ ਨਹੀਂ ਹੁੰਦਾ ਕਿਉਂਕਿ ਸੰਬੰਧ ਦਾ ਨਿੱਸ਼ਚਾ, 'ਮੈਂ ਪਨ ਵਿੱਚ ਹੈ। ਇਸ ਲਈ ਸੰਸਾਰ ਨਾਲ ਮੰਨਿਆ ਹੋਇਆ ਸੰਬੰਧ ਭੁੱਲ ਤੇ ਚੇਤੇ ਵਿੱਚ ਅਟੱਲ ਰਹਿੰਦਾ ਹੈ। ਤਦ ਭਗਵਾਨ ਨਾਲ ਜੋ ਸਦੀਵੀ ਸੰਬੰਧ ਹੈ, ਉਸ ਨੂੰ ਕਿਵੇਂ ਭੁੱਲ ਸਕਦੇ ਹਾਂ ? 'ਮੈਂ ਭਗਵਾਨ ਦਾ ਹਾਂ, ਭਗਵਾਨ ਮੇਰੇ ਹਨ, ਇਸ ਤਰ੍ਹਾਂ ਮੈਂ ਪਨ (ਖੁਦ ਦੇ ਨਾਲ) ਲੱਗ ਜਾਣ 'ਤੇ ਮਨ ਤੇ ਬੁੱਧੀ ਵੀ ਭਗਵਾਨ ਵਿੱਚ ਲੱਗ ਜਾਂਦੇ ਹਨ। ਕਿਉਂਕਿ ਮੈਂ, ਪਨ ਦਾ ਆਧਾਰ ਮਨ ਬੁੱਧੀ ਸਰੀਰ ਨਾਲ ਦਿਖਾਈ ਦਿੰਦਾ ਹੈ। ਪਰ ਅਸਲ ਵਿੱਚ ਇਸ ਦੇ ਨਾਲ ਹੈ ਨਹੀਂ। ਸਾਮਾਨ੍ਯ ਰੂਪ ਵਿੱਚ ਹਰੇਕ ਵਿਅਕਤੀ ਇਹ ਅਨੁਭਵ ਕਰ ਸਕਦਾ ਹੈ ਕਿ ਬਚਪਨ ਤੋਂ ਲੈ ਕੇ ਹੁਣ ਤੱਕ, ਸਰੀਰ ਇੰਦ੍ਰੀਆਂ ਮਨ ਬੁੱਧੀ ਆਦਿ ਸਾਰੇ ਦੇ ਸਾਰੇ ਬਦਲ ਗਏ, ਪਰ ਮੈਂ ਉਹੋ ਹੀ ਹਾਂ। ਮੈਂ ਬਦਲਣ ਵਾਲਾ ਨਹੀਂ ਹਾਂ। ਇਸ ਗੱਲ ਨੂੰ ਅੱਜ ਤੋਂ ਹੀ ਦ੍ਰਿੜਤਾ ਪੂਰਵਕ ਮੰਨ ਲੈਣਾ ਚਾਹੀਦਾ ਹੈ। ੦ ਕਦੇ ਨਾ ਬਦਲਣ ਵਾਲੇ ਸ੍ਵਯੰ ਤੇ ਭਗਵਾਨ ਦੋਵੇਂ ਇੱਕੋ ਜਾਤੀ ਦੇ ਹਨ। ਜਦ ਕਿ ਨਿਰੰਤਰ ਬਦਲਣ ਵਾਲੇ ਸਰੀਰ ਤੇ ਸੰਸਾਰ ਦੋਵੇਂ ਇੱਕ ਜਾਤੀ ਦੇ ਹਨ। ਨਾ ਬਦਲਣ ਵਾਲਾ ਆਪ ਖੁਦ ਤੇ ਭਗਵਾਨ ਵਿਅਕਤੀਗਤ ਰੂਪ ਵਿੱਚ ਦਿਖਾਈ ਨਹੀਂ ਦਿੰਦੇ, ਜਦ ਕਿ ਬਦਲਣ ਵਾਲਾ ਸਰੀਰ ਤੇ ਸੰਸਾਰ ਦੋਵੇਂ ਹੀ ਵਿਅਕਤੀ ਸਰੂਪ ਤੋਂ ਪ੍ਰਤਿਪੱਖ ਦਿਖਾਈ ਦਿੰਦੇ ਹਨ। ਬਦਲਣ ਵਾਲੇ ਮਨ ਬੁੱਧੀ ਇੰਦ੍ਰੀਆਂ ਸਰੀਰ ਆਦਿ ਨੂੰ ਫੜ ਕੇ

ਹੀ ਖੁਦ ਨੂੰ (ਆਪਣੇ ਆਪ ਨੂੰ) ਬਦਲਣ ਵਾਲਾ ਮੰਨ ਲੈਂਦਾ ਹੈ। ਅਸਲ ਵਿੱਚ ਅਹੰਮ ਦਾ, ਜੋ ਸੱਤਾ ਰੂਪ ਤੋਂ ਆਧਾਰ (ਸ੍ਵਯੰ) ਹੈ, ਉਹ ਕਦੇ ਨਹੀਂ ਬਦਲਦਾ। ਕਿਉਂਕਿ ਉਹ ਪਰਮਾਤਮਾ ਦਾ ਅੰਸ਼ ਰੂਪ ਹੈ। 'ਮੈਂ ਕੀ ਹਾਂ' ਸਾਧਕ ਨੂੰ ਇਸ ਦੀ ਖੋਜ ਕਰਨੀ ਚਾਹੀਦੀ ਹੈ। ੦ ਨਿਵਸ੍ ਇਸ਼੍ਯਸਿ ਮਯਿ ਏਵ, ਅਤਹਹ ਉਰ੍ਧਵਮ੍ ਨ ਸਮ੍ ਸ਼ਯਹ – ਏਥੇ ਅਤ੍ਹ ਉਰ੍ਧਵਮ੍ ਪਦਾਂ ਦਾ ਭਾਵ ਇਹ ਹੈ ਕਿ ਜਿਸ ਛਿਣ ਮਨ ਬੁੱਧੀ ਭਗਵਾਨ ਵਿੱਚ ਪੂਰੀ ਤਰ੍ਹਾਂ ਲੱਗ ਜਾਣਗੇ। ਮਨ ਬੁੱਧੀ ਵਿੱਚੋਂ ਆਪਣਾ ਪਨ ਨਿਕਲ ਜਾਵੇਗਾ, ਉਸ ਸਮੇਂ ਭਗਵਤ ਪ੍ਰਾਪਤੀ ਹੋ ਜਾਵੇਗੀ। ਅਜਿਹਾ ਨਹੀਂ ਹੈ ਕਿ ਮਨ ਬੁੱਧੀ ਪੂਰਣਤਯਾ ਲੱਗਣ ਤੋਂ ਪਿੱਛੋਂ ਭਗਵਤ ਪ੍ਰਾਪਤੀ ਵਿੱਚ ਕਾਲ ਦਾ ਕੋਈ ਵਯਵਧਾਨ ਰਹਿ ਜਾਵੇਗਾ। ੦ ਭਗਵਾਨ, ਅਰਜਨ ਨੂੰ ਕਹਿੰਦੇ ਹਨ ਕਿ 'ਹੇ ਅਰਜਨ! ਮੇਰੇ ਵਿੱਚ ਮਨ ਬੁੱਧੀ ਲਾਉਣ 'ਤੇ ਤੂੰ ਮੇਰੇ ਵਿੱਚ ਨਿਵਾਸ ਕਰੇਂਗਾ। ਇਸ ਵਿੱਚ ਕੋਈ ਸੰਦੇਹ ਨਹੀਂ ਹੈ।' ਨਸਮ੍ਸ਼ਯਹ ਪਦ ਦਾ ਇਹ ਅਰਥ ਹੈ। ਇਹ ਸੰਸ਼ਯ ਹੈ ਕੀ ? ਭਗਵਾਨ ਦੀ ਪ੍ਰਾਪਤੀ ਦਾ ਉਦੇਸ਼ ਰੱਖ ਕੇ ਮਨ ਬੁੱਧੀ ਨੂੰ ਮੇਰੇ ਵਿੱਚ ਲਾਉਣਾ, ਜਿੰਨਾ ਕੀਮਤੀ ਹੈ, ਇਹ ਸਾਰੇ ਸਾਧਨ ਮਿਲ ਕੇ ਵੀ ਉੱਨੇ ਕੀਮਤੀ ਨਹੀਂ ਹੋ ਸਕਦੇ। ਇਸ ਲਈ ਮਨ ਬੁੱਧੀ ਨੂੰ ਮੇਰੇ ਵਿੱਚ ਲਾਉਣ ਨਾਲ ਨਿਸ਼ਚੇ ਹੀ ਮੇਰੀ ਪ੍ਰਾਪਤੀ ਹੋਵੇਗੀ। ਇਸ ਵਿੱਚ ਕੋਈ ਸੰਸ਼ਯ ਨਹੀਂ ਹੈ। ਭਗਵਾਨ ਕਹਿੰਦੇ ਹਨ ਕਿ ਹੇ ਅਰਜਨ ਤੂੰ ਆਪਣਾ ਮਨ, ਬੁੱਧੀ ਮੇਰੇ ਵਿਚ ਲਗਾ, ਜਦੋਂ ਤੇਰੀ ਮਨ ਬੁੱਧੀ ਮੇਰੇ ਵਿੱਚ ਲੱਗ ਜਾਵੇਗੀ ਤੂੰ ਮੇਰੇ ਵਿੱਚ ਨਿਵਾਸ ਕਰੇਂਗਾ। ਸਾਧਕ ਦੇ ਲਈ ਮਨ ਬੁੱਧੀ ਨੂੰ ਭਗਵਾਨ ਲਈ ਸਮੱਰਪਿਤ ਕਰਨ ਤੋਂ ਸਿਵਾਏ ਹੋਰ ਕੋਈ ਚਾਰਾ ਵੀ ਨਹੀਂ ਹੈ। ਮਨ ਭਗਵਾਨ ਵਿੱਚ ਲਾਉਣ ਨਾਲ ਸੰਸਾਰ ਦਾ ਚਿੰਤਨ ਨਹੀਂ ਹੋਵੇਗਾ ਅਤੇ ਬੁੱਧੀ ਭਗਵਾਨ ਵਿੱਚ ਲਾਉਣ ਨਾਲ ਸੰਸਾਰ ਵਿੱਚ ਚਿੰਤਨ ਨਹੀਂ ਹੋਵੇਗਾ ਅਤੇ ਬੁੱਧੀ ਭਗਵਾਨ ਵਿਚ ਲਾਉਣ ਨਾਲ ਸੰਸਾਰ ਦੇ ਸਹਾਰੇ ਤੋਂ ਰਹਿਤ ਹੋ ਜਾਵੇਗਾ। ਕੇਵਲ ਭਗਵਾਨ ਦਾ ਆਸਰਾ ਰਹੇਗਾ। ਇਹੋ ਭਗਵਾਨ ਦੀ ਪ੍ਰਾਪਤੀ ਹੈ।

**ਵਿਆਖਿਆ :-** ਮਨ ਦਾ ਕਾਰਜ ਸੋਚਣਾ ਹੈ, ਪਰ ਬੁੱਧੀ (ਵਾਨ) ਫੈਸਲਾ ਕਰਦੀ ਹੈ। ਇਹ ਵਿਅਕਤੀ ਦੇ ਅੰਤਰ ਮੁਖੀ ਅੰਗ ਹਨ। ਜਿੱਥੇ ਆਦਮੀ, ਸਰੀਰਕ-ਰੂਪ ਵਿੱਚ ਨਿਵਾਸ ਕਰਦਾ ਹੈ, ਉਸ ਥਾਂ ਨੂੰ ਆਪਣਾ ਨਿਵਾਸਥਾਨ ਬਣਾਉਣਾ ਜ਼ਰੂਰੀ ਨਹੀਂ ਹੈ। ਜਿੱਥੇ ਕਿਸੇ ਦਾ ਮਨ ਹੈ, ਸੱਚਮੁੱਚ ਅਸਲ ਵਿੱਚ ਉਹੋ ਉਥੇ ਹੀ ਹੈ। ਕੁੱਝ ਲੋਕ ਹਨ ਜੋ ਧਰਤੀ ਉੱਪਰ ਰਹਿੰਦੇ ਹੋਏ ਨਰਕ ਵਿੱਚ ਰਹਿੰਦੇ ਹਨ, ਜਦ ਕਿ ਕੁੱਝ ਲੋਕ ਅਜਿਹੇ ਵੀ ਹਨ ਜਿਨ੍ਹਾਂ ਨੇ ਧਰਤੀ ਨੂੰ ਸਵੱਰਗ ਬਣਾ ਲਿਆ ਹੈ। ਇਹ ਕੇਵਲ ਮਨ ਹੈ, ਜੋ ਸਵੱਰਗ ਵੀ ਤੇ ਨਰਕ ਵੀ ਸਿਰਜਦਾ ਹੈ। ਜਦੋਂ ਮਨ ਹੀ ਪ੍ਰਭੂ ਨੂੰ ਸਮੱਰਪਿਤ ਹੋ ਜਾਵੇ ਤਾਂ ਸੱਚਮੁੱਚ ਆਦਮੀ ਤਾਂ ਦੈਵੀ-ਸ਼ਕਤੀ ਦੇ ਹਵਾਲੇ ਹੋ ਜਾਂਦਾ ਹੈ। ਪ੍ਰਭੂ ਕਹਿੰਦੇ ਹਨ, ਇਸ ਵਿੱਚ ਕੋਈ ਸੰਦੇਹ ਨਹੀਂ ਹੈ। ਸਾਧਕ ਇਸ ਦੀ ਆਪਣੇ ਲਈ ਪੜਤਾਲ ਕਰ ਸਕਦਾ ਹੈ। ਸ਼੍ਰੀ ਰਾਮ ਕ੍ਰਿਸ਼ਨ ਜੀ ਦੇ ਸ਼ਬਦ ਹਨ : 'ਆਦਮੀ ਦੋ ਪਰਵਿਰਤੀਆਂ ਲੈ ਕੇ ਜਨਮ ਲੈਂਦਾ ਹੈ, ਵਿਦਿਆ ਗੁੰਣ ਤੇ ਅਵਿਦਿਆ ਗੁੰਣ। ਪਹਿਲੀ ਸ਼ਰੀਫ਼ ਸਾਊ ਕੁਲੀਨ ਅਤੇ ਦੂਜੀ ਸੁੱਤੀ ਹੋਈ ਗੂੜ੍ਹ ਪਤਿਤ ਨੀਚ ਗਿਰੀ ਹੋਈ। ਪਹਿਲੀ ਪ੍ਰਵਿਰਤੀ ਪ੍ਰਭੂਤਵ ਵੱਲ, ਦੂਜੀ ਧਰਤੀ ਅਥਵਾ ਸੰਸਾਰ ਨਾਲ ਜੋੜਨ ਵਾਲੀ ਹੁੰਦੀ ਹੈ। ਬਚਪਨ ਵਿੱਚ ਦੋਵੇਂ ਪ੍ਰਵਿਰਤੀਆਂ ਤਾਂ ਬਰਾਬਰ ਹੁੰਦੀਆਂ ਹਨ, ਸੰਤੁਲਤ ਹੁੰਦੀਆਂ ਹਨ। ਜਿਉਂ ਜਿਉਂ ਵਿਅਕਤੀ ਵੱਡਾ ਹੁੰਦਾ ਹੈ, ਤਾਂ ਉਸ ਦੀਆਂ ਇੰਦ੍ਰੀਆਂ ਦੁਨਿਆਵੀ ਕਾਰਜਾਂ ਵਿੱਚ ਫਸ ਕੇ ਨੀਚ ਤੇ ਪਤਿੱਤ-ਉੱਚਤਾ ਗ੍ਰਹਿਣ ਕਰ ਲੈਂਦੀਆਂ ਹਨ। ਜੇਕਰ ਉਹ ਅਧਿਆਤਮਕਤਾ ਵੱਲ ਰੁਚਿਤ ਹੋ ਜਾਵੇ ਤਾਂ ਉਸ ਦੀ ਪ੍ਰਵਿਰਤੀ ਪ੍ਰਭੂਤੱਵ ਵੱਲ ਵਧੇਰੇ ਵਿਕਾਸ ਕਰਦੀ ਹੈ। ਇਹੋ ਈਸ਼ਵਰ ਪ੍ਰਾਪਤੀ ਹੈ, ਜਿਸ ਵਿੱਚ ਪਵਿੱਤਰਤਾ ਵਧੇਰੇ ਹੁੰਦੀ ਹੈ।



**12.09 ਸ਼ਲੋਕ :**

*अथ चित्तम् सम्-आ-धा-तुम्, न श्क-नोषि मयि स्थिरम्। अभि-आस-योगेन ततः, माम् इच्छ आप्-तुम् धनम्-जय॥*

***ਅਥ ਚਿੱਤਮ੍ ਸਮ੍ ਆਧਾਤੁਮ੍, ਨ ਸ਼ੁਕ ਨੋਸ਼ਿ ਮਯਿ ਸ੍ਥਿਰਮ੍।***

***ਅਭਿਆਸ ਯੋਗੇਨ ਤਤਹ, ਮਾਮ੍ ਇੱਛ ਆਪ੍ ਤੁਮ੍ ਧਨਮ੍ਜਯ॥***

**੦ ਸ਼ਬਦ ਅਰਥ :-** ਅਥ : ਜੇ। ਚਿੱਤਮ੍ : ਮਨ। ਸਮ੍ਆਧਾਤੁਮ੍ : ਮਨ ਟਿਕਾਉਣਾ, ਨੀਯਤ ਕਰਨਾ। ਨ : ਨਹੀਂ। ਸ਼ਕ੍ ਨੋਸ਼ਿ : ਤੁਸੀਂ ਯੋਗ ਹੋ। ਮਯਿ : ਮੇਰੇ ਵਿੱਚ। ਸ੍ਥਿਰਮ੍ : ਪ੍ਰਪੱਕ। ਅਭਿਆਸ ਯੋਗੇਨ : ਨਿਰੰਤਰ ਅਭਿਆਸ ਨਾਲ ਯੋਗ। ਤਤਹ : ਤਦ। ਮਾਮ੍ : ਮੇਰਾ। ਇੱਛ : ਇੱਛਾ। ਆਪ੍ ਤੁਮ੍ : ਪਹੁੰਚਣਾ। ਧਨਮ੍ਜਯ : ਹੇ ਧਨੰਨਜਯ।

**੦ ਸ਼ਲੋਕਾਰਥ :-** ਜੇ ਤੂੰ ਚਿੱਤ ਨੂੰ ਮੇਰੇ ਵਿੱਚ ਸਥਿਰ ਰੂਪ ਵਿੱਚ ਸਥਾਪਿਤ ਨਹੀਂ ਕਰ ਸਕਦਾ ਤਾਂ ਹੇ ਧਨੰਨਜਯਾ! ਫਿਰ ਅਭਿਆਸ ਸਰੂਪ ਯੋਗ ਦੇ ਰਾਹੀਂ ਮੈਨੂੰ ਪ੍ਰਾਪਤ ਕਰਨ ਦੀ ਇੱਛਾ ਕਰ।

**ਪਦ-ਅਰਥ-ਵਿਸਥਾਰ :-** ੦ ਅਥ : ਸ਼ਬਦ ਪਕਸ਼ਾਂਤਰ ਵਿੱਚ ਹੈ, ਜੇ ਤੂੰ ਆਪਣੇ ਚਿੱਤ ਨੂੰ, ਜਿਵੇਂ ਹੈ, ਤਿਵੇਂ ਪ੍ਰਪੱਕ ਹੋ ਕੇ ਮੇਰੇ ਵਿੱਚ ਸਥਾਪਿਤ ਨਹੀਂ ਕਰ ਸਕਦਾ ਤਾਂ ਤੂੰ ਅਭਿਆਸ ਯੋਗ ਰਾਹੀਂ ਚਿੱਤ ਨੂੰ ਸਾਰੇ ਪਾਸਿਆਂ ਤੋਂ ਹਟਾ ਕੇ ਮੇਰੇ ਵਿੱਚ ਸਥਾਪਿਤ ਕਰ ਲੈ। ੦ ਚਿੱਤਮ੍ ਪਦ ਦਾ ਅਰਥ, ਮਨ ਹੈ ਪਰ ਪਿਛਲੇ ਸ਼ਲੋਕ ਦੇ ਅਨੁਸਾਰ ਏਥੇ ਚਿੱਤ ਦੇ ਅਰਥ ਮਨ ਤੇ ਬੁੱਧੀ ਦੋਵੇਂ ਕਰਨੇ ਉਚਿੱਤ ਹਨ। ੦ ਅਭਿਆਸ ਤੇ ਅਭਿਆਸ ਯੋਗ ਵੱਖ ਵੱਖ ਪਦ ਹਨ। ਕਿਸੇ ਲਕਸ਼ 'ਤੇ ਚਿੱਤ ਨੂੰ ਵਾਰ ਵਾਰ ਲਗਾਉਣ ਦਾ ਨਾਂ ਅਭਿਆਸ ਹੈ। ਸਮਤਾ ਦਾ ਨਾਂ ਯੋਗ ਹੈ। ਸਮਤਾ ਰੱਖਦੇ ਹੋਏ ਅਭਿਆਸ ਕਰਨਾ ਅਭਿਆਸ ਯੋਗ ਹੈ। ਭਗਵਤ ਪ੍ਰਾਪਤੀ ਲਈ ਅਪਣਾਏ ਗਏ ਸਾਧਨ ਨਾਮ ਜਪ ਧਿਆਨ ਸਮਾਧੀ ਕੀਰਤਨ ਆਦਿ ਅਭਿਆਸ ਯੋਗ ਹੈ। ਜੇ ਅਭਿਆਸ ਦੇ ਨਾਲ ਸਾਧਕ ਯੋਗ ਨਹੀਂ ਅਪਣਾਏਗਾ ਤਾਂ ਉਸ ਦਾ ਉਦੇਸ਼ ਸੰਸਾਰ ਰਹੇਗਾ। ਭਾਵ ਧਨ ਸੰਪਤੀ ਮਾਨ ਵਡਿਆਈ ਨਿਰੋਗਤਾ ਅਨੁਕੂਲਤਾ ਤੇ ਹੋਰ ਇੱਛਾਵਾਂ ਦੀ ਪੂਰਤੀ। ਅਭਿਆਸ ਯੋਗ ਨਾਲ ਭਗਵਤ ਪ੍ਰਾਪਤੀ ਸੰਭਵ ਹੈ। ੦ ਮਾਮ੍ ਇੱਛ ਆਪਤੁਮ੍ ਪਦ ਵਿੱਚ ਅਭਿਆਸ ਯੋਗ ਨੂੰ ਆਪਣੀ ਪ੍ਰਾਪਤੀ ਦਾ ਸੁਤੰਤਰ ਸਾਧਨ ਦੱਸਦੇ ਹਨ।

**ਵਿਆਖਿਆ :-** ਪ੍ਰਪੱਕ ਉਪਾਸਨਾ ਉਹ ਹੁੰਦੀ ਹੈ, ਜਿਸ ਵਿੱਚ ਸਾਧਕ ਇੱਕ ਪਲ ਦੇ ਲਈ ਵੀ ਪ੍ਰਭੂ ਤੋਂ ਵੱਖ ਨਹੀਂ ਹੁੰਦਾ। ਉਹ ਉਪਾਸਨਾ ਡਾਵਾਂਡੋਲ ਹੈ, ਜਿਸ ਨਾਲ ਪ੍ਰਭੂ ਤੇ ਸੰਸਾਰ ਦੇ ਵਿਚਕਾਰ ਮਨ ਇਧਰ ਉਧਰ ਹੁੰਦਾ ਰਹਿੰਦਾ ਹੈ। ਨਿਰੰਤਰ ਅਭਿਆਸ ਨਾਲ, ਮਨ, ਸੰਸਾਰ ਤੇ ਭੌਤਿਕ ਵਸਤਾਂ ਤੋਂ ਮੁਕਤ ਹੋ ਜਾਂਦਾ ਹੈ। ਏਸੇ ਨੂੰ ਅਭਿਆਸ ਯੋਗ ਕਹਿੰਦੇ ਹਾਂ। ਇਹ ਉਸ ਸਮੇਂ ਤੱਕ ਅਭਿਆਸ ਰੂਪ ਵਿੱਚ ਕੀਤਾ ਜਾਂਦਾ ਹੈ, ਜਦੋਂ ਤੱਕ ਕਿ ਪਤਿੱਤ ਮਨ ਪੱਕੇ ਤੌਰ 'ਤੇ ਪਵਿੱਤਰਤਾ ਗ੍ਰਹਿਣ ਨਹੀਂ ਕਰ ਲੈਂਦਾ। ਅਸੰਭਵ, ਸੰਭਵ ਬਣਾਇਆ ਜਾ ਸਕਦਾ ਹੈ, ਜੇਕਰ ਨਿਰੰਤਰ ਅਭਿਆਸ ਕੀਤਾ ਜਾਵੇ। ਪ੍ਰਕ੍ਰਿਤੀ ਨੂੰ ਪ੍ਰਕ੍ਰਿਤੀ ਦੀ ਸਹਾਇਤਾ ਨਾਲ ਬਦਲਿਆ ਜਾ ਸਕਦਾ ਹੈ। ਇਹੋ ਵਧੀਆ ਪ੍ਰਭਾਵਸ਼ਾਲੀ ਵਿਧੀ ਹੈ।



**12.10 ਸ਼ਲੋਕ :**

*अभि-आसे अपि अ-समर्थः, अ(स्)-सि मद् कर्म(न्) परमः भ्व।*

*मद्-आर्श्रम् अपि कर्माणि, कुर्बन् सिद्धिम् अव-आप्-स्यसि ॥*

***ਅਭਿਆਸੇ ਅਪਿ ਅਸਮਰ੍ਥਹ, ਅ (ਸ੍) ਸਿ ਮਦ੍ ਕਰ੍ਮ (ਨ੍) ਪਰਮਹ ਭਵ।***

***ਮਦ੍ ਅਰਥਮ੍ ਅਪਿ ਕਰ੍ਮਣਿ, ਕਰ੍ਵਨੁ ਸਿਧਿਮ੍ ਅਵ ਆਪ੍ ਸ੍ਯਸਿ॥***

**੦ ਸ਼ਬਦ ਅਰਥ :-** ਅਭਿਆਸੇ : ਅਭਿਆਸ ਨਾਲ। ਅਪਿ : ਭੀ। ਅਸਮਰ੍ਥਹ : ਅਸਮ੍ਰਥ। ਅ (ਸ੍) ਸਿ : ਆਪ ਹੋ। ਮਦ੍ ਕਰ੍ਮ ਪਰਮਹ : ਮੇਰੇ ਲਈ ਕਰਮ ਕਰਦੇ ਰਹਿਣਾ। ਭਵ : ਹੋਣਾ। ਮਦ੍ਅਥਰ੍ਮ : ਮੇਰੇ ਵਾਸਤੇ। ਅਪਿ : ਭੀ। ਕਰ੍ਮਣਿ : ਕਿਰਿਆ। ਕਰ੍ਵਨੁ : ਕਰਦੇ ਹੋਏ। ਸਿਧਿਮ੍ : ਪਰਪੱਕਤਾ। ਅਵਾਪ੍ਸ੍ਯਸਿ : ਤੁਸੀਂ ਪ੍ਰਾਪਤ ਕਰੋਗੇ।

**੦ ਸ਼ਲੋਕਾਰਥ :-** ਜੇ ਤੂੰ ਅਭਿਆਸ ਕਰਨ ਤੋਂ ਵੀ ਅਸਮੱਰਥ ਏਂ ਤਾਂ ਕੇਵਲ ਮੇਰੀ ਲਈ ਹੀ ਕਰਮ ਕਰਨ ਦਾ ਯਤਨ ਕਰਦਾ ਰਹਿ। ਮੇਰੇ ਲਈ ਕਰਮ ਕਰਦਾ ਹੋਇਆ ਭੀ ਤੂੰ ਸਿੱਧੀ (ਮੁਕਤੀ) ਨੂੰ ਪ੍ਰਾਪਤ ਕਰ ਲਵੇਂਗਾ।

**ਪਦ-ਅਰਥ-ਵਿਸਥਾਰ :-** ੦ ਅਭਿਆਸੇ ਅਪਿ ਅਸਮਰ੍ਥ ਅ (ਸ੍) ਸਿ, ਮਦ੍ ਕਰ੍ਮ (ਨ੍) ਪਰਮਹ ਭਵ – ਏਥੇ ਅਭਿਆਸ ਦਾ ਭਾਵ-ਅਰਥ, ਪਿਛਲੇ ਸ਼ਲੋਕ ਵਿੱਚ ਵਰਨਣ ਕੀਤੇ ਅਭਿਆਸ ਯੋਗ ਨਾਲ ਸੰਬੰਧਿਤ ਹੈ। ਗੀਤਾ ਦੀ ਇਹ ਸ਼ੈਲੀ ਹੈ, ਕਿ ਪਹਿਲਾਂ ਕਹੇ ਗਏ ਵਿਸ਼ੇ ਦਾ ਸੰਖੇਪ ਵਿੱਚ ਵਰਨਣ ਕੀਤਾ ਜਾਂਦਾ ਹੈ। ਭਗਵਾਨ ਦਾ ਕਹਿਣਾ ਹੈ ਕਿ ਜੇਕਰ ਤੂੰ ਪਹਿਲੇ ਸ਼ਲੋਕ ਵਿੱਚ ਵਰਨਣ ਕੀਤੇ ਅਭਿਆਸ ਯੋਗ ਨੂੰ ਕਰਨ ਤੋਂ ਅਸਮੱਰਥ ਏਂ ਤਾਂ ਕੇਵਲ ਮੇਰੇ ਵਾਸਤੇ ਸਾਰੇ ਕੰਮ ਕਰਨ ਵਿੱਚ ਲੱਗ ਜਾ। ਭਾਵ ਇਹ ਕਿ ਸੰਪੂਰਣ ਕਰ੍ਮ (ਵਰਣ ਆਸ਼ਰਮ ਧਰਮ ਅਨੁਸਾਰ ਸਰੀਰ ਨਿਰਵਾਹ ਤੇ ਆਜੀਵਕਾ ਸੰਬੰਧੀ ਲੌਕਿਕ ਕੰਮ ਤੇ ਪਰਮਾਰਥ ਕਾਰਜ ਭਜਨ ਧਿਆਨ ਨਾਮ ਜਪ ਆਦਿ) ਦਾ ਉਦੇਸ਼ ਸੰਸਾਰਕ ਭੋਗ ਤੇ ਸੰਗ੍ਰਹਿ ਨਾ ਹੋ ਕੇ ਇੱਕ ਮਾਤ੍ਰ ਭਗਵਤ ਪ੍ਰਾਪਤੀ ਹੀ ਹੋਵੇ। ਜੋ ਕੰਮ ਭਗਵਤ ਪ੍ਰਾਪਤੀ ਲਈ ਭਗਵਤ ਗਿਆਨ ਅਨੁਸਾਰ ਕੀਤੇ ਜਾਣ, ਉਨ੍ਹਾਂ ਨੂੰ 'ਮਤ੍ਕਰ੍ਮ ਪਰਮ' ਕਹਿੰਦੇ ਹਨ। ਸੰਸਾਰ ਦਾ ਉਦੇਸ਼ ਭੋਗ ਤੇ ਸੰਗ੍ਰਹਿ ਹੈ, ਸੰਸਾਰ ਉਦੇਸ਼ ਨੂੰ ਤਿਆਗ ਕੇ ਭਗਵਤ ਪ੍ਰਾਪਤੀ ਸੰਭਵ ਹੈ। ੦ ਮਦ੍ ਅਰਥਮ੍ ਅਪਿ ਕਰ੍ਮਣਿ, ਕੁਰ੍ਵਨ੍ ਸਿਧਿਮ੍ ਅਵਆਪ੍ ਸ੍ਯਸਿ – ਪਹਿਲੇ ਸ਼ਲੋਕ ਮਤ੍ ਕਰ੍ਮ੍ – ਪਰਮ ਵਾਲੀ ਗੱਲ ਏਥੇ ਮੁੜ ਕਹੀ ਗਈ ਹੈ। ਇਹ ਭਗਵਤ ਪ੍ਰਾਪਤੀ ਦਾ ਸੁਤੰਤਰ ਸਾਧਨ ਹੈ। ਜਦ ਸਾਧਕ ਭਗਵਾਨ ਲਈ ਸੰਪੂਰਣ ਕਾਰਜ ਕਰਦਾ ਹੈ ਤਾਂ ਉਸ ਦੇ ਮਨ ਵਿੱਚ ਭਗਵਤ ਪ੍ਰਾਪਤੀ ਲਈ ਤੀਬਰ ਉਤਸ਼ਾਹ ਵਧਦਾ ਹੈ। ਉਤਕੰਠਾ ਤੇਜ਼ ਹੋਣ ਕਾਰਨ ਜਦ ਉਸ ਨੂੰ ਭਗਵਤ ਦਾ ਵਿਯੋਗ ਅਸਹਿ ਹੋ ਜਾਂਦਾ ਹੈ ਤਾਂ ਭਗਵਾਨ ਆਪ ਉਸ ਨੂੰ ਪ੍ਰਾਪਤ ਹੁੰਦੇ ਹਨ। ਭਗਵਾਨ ਆਪਣੇ ਸਾਧਕ ਉੱਪਰ ਆਪਣੀ ਕਿਰਪਾ ਕਰਦੇ ਹਨ। ਇਸ ਤੋਂ ਵਧੇਰੇ ਹੋਰ ਭਗਵਾਨ ਦੇਰ ਨਹੀਂ ਕਰਦੇ। ੦ ਮਤ੍ਕਰਮ ਦਾ ਅਰਥ ਵਿਸ਼ਨੂੰ ਨਾਂ ਦਾ ਸ਼੍ਵਣ ਕੀਰਤਨ ਸਮੱਰਣ, ਅਰਚਨਾ ਵੰਦਨਾ ਆਦਿ। ਮੇਰੀ ਪਰਸੰਨਤਾ ਲਈ ਜੋ ਕਰਮ ਹੈ, ਉਹ ਮਤ੍ਕਰਮ ਹੈ।

**ਵਿਆਖਿਆ :-** ਅਭਿਆਸ ਤੇ ਆਤਮ-ਵਿਸ਼ਵਾਸ ਨਾਲ (ਭੈੜੀ) ਆਦਿਤ ਬਦਲੀ ਜਾ ਸਕਦੀ ਹੈ। ਆਦਤ ਆਦਮੀ ਨੂੰ ਆਪਣੀ ਪਰਵਿਰਤੀ ਪਿੱਛੇ ਘਸੀਟਦੀ ਹੈ। ਜੇਕਰ ਆਦਤ, ਜੋ ਭੈੜੀ ਹੈ, ਉਸ ਨੂੰ ਚੰਗੇਰੇ ਪਾਸੇ ਲਈ ਬਦਲਿਆ ਜਾਵੇ, ਤਾਂ ਉਹ ਲਾਭਕਾਰੀ ਹੋ ਸਕਦੀ ਹੈ। ਇਹੋ ਆਦਤ ਪ੍ਰਭੂ ਸੇਵਾ ਲਈ ਸਮੱਰਪਤ ਕੀਤੀ ਜਾ ਸਕਦੀ ਹੈ। ਇੱਕ ਗਲਾਕੜ ਵਿਅਕਤੀ ਦੁਨਿਆਵੀ ਵਸਤੂ ਸੰਬੰਧੀ ਚਰਚਾ ਕਰਨ ਦੀ ਥਾਂ ਪ੍ਰਭੂ ਸੰਬੰਧੀ ਵਾਰਤਾਲਾਪ ਕਰ ਸਕਦਾ ਹੈ। ਇੱਕ ਕਿਰਿਆਸ਼ੀਲ ਵਿਅਕਤੀ ਆਪਣੇ ਜਨਮਦਾਤੇ ਦੀ ਵੱਡਿਆਈ ਤੇ ਸ਼ੋਭਾ ਲਈ ਸਖ਼ਤ ਕੰਮ ਕਰ ਸਕਦਾ ਹੈ। ਇੰਜ ਜਦੋਂ ਕੋਈ ਪ੍ਰਭੂ ਭਗਤ ਬਣ ਜਾਂਦਾ ਹੈ, ਕੋਈ ਕੰਮ ਵੀ ਉਸ ਨੂੰ ਭੈੜਾ ਨਹੀਂ ਲੱਗਦਾ। ਉਸ ਦਾ ਸਮੁੱਚਾ ਮਨ ਹੀ ਪਵਿੱਤਰ ਹੋ ਜਾਂਦਾ ਹੈ। ਪ੍ਰਭੂਤੱਵ ਪ੍ਰਾਪਤ ਕਰ ਲੈਂਦਾ ਹੈ। ਆਪਣੇ ਲਈ ਆਪਣਾ ਕੰਮ ਕਰਦੇ ਹੋਏ ਇਹ ਮਹਿਸੂਸ ਕਰਨ ਵਾਲੇ ਵੀ ਲੋਕ ਹੁੰਦੇ ਹਨ, ਜਿਹੜੇ ਆਪਣੇ ਕੰਮ ਨੂੰ ਪ੍ਰਭੂ ਦਾ ਕੰਮ ਸਮਝਦੇ ਹਨ। ਜਦੋਂ ਵਿਅਕਤੀ ਆਪਣਾ ਰਵੱਈਆ ਬਦਲਦਾ ਹੈ ਤਾਂ ਉਹ ਆਪਣੇ ਬੰਧਨਾਂ ਤੋਂ ਮੁਕਤ ਹੋ ਜਾਂਦਾ ਹੈ। ਆਦਮੀ ਦੇ ਰਾਹੀਂ ਜੋ ਕਾਰਜ ਸੰਪੰਨ ਕਰਵਾਏ ਜਾਂਦੇ ਹਨ, ਉਹ ਸਾਰੇ ਕਾਰਜ ਪ੍ਰਭੂ ਦੇ ਹੀ ਹੁੰਦੇ ਹਨ। 'ਪ੍ਰਭੂ! ਆਪ ਨੇ ਆਪਣੇ ਕਾਰਜ ਮੇਰੇ ਦੁਵਾਰਾ ਸੰਪੰਨ ਕਰਵਾਏ ਹਨ। ਅਗਿਆਨਤਾ ਵਿੱਚ ਮੈਂ ਅਨੁਭਵ ਕਰਦਾ ਹਾਂ, 'ਮੈਂ ਹੀ ਕੰਮ ਨੂੰ ਕਰਨ ਵਾਲਾ ਹਾਂ। ਕੀ ਮੈਂ ਇੱਕ ਖਿਡੌਣਾ ਹੋ ਸਕਦਾ ਹਾਂ।' ਇਸ ਕਿਸਮ ਦਾ ਰਵੱਈਆ ਅਭਿਲਾਸ਼ੀ ਨੂੰ ਮੁਕਤ ਕਰਵਾ ਦਿੰਦਾ ਹੈ। 'ਸ਼੍ਰੀ ਰਾਮਾ-ਕ੍ਰਿਸ਼ਨ'

✪ ✪ ✪

**12.11 ਸ਼ਲੋਕ :**

*अथ एतत् अपि अ-शक्त:, अ(स्)-सि कर्तुम् मद्-योगम् आ-श्रि-त:।*

*सर्व-कर्म(न्)-फल-त्यागम्, तत: कुरू य(म्)-त-आत्म(न्)-वान् ॥*

***ਅਥ ਏਤਤ੍ ਅਪਿ ਅਸ਼ਕ੍ਤ੍ਹ ਅਸ੍ਸਿ, ਕਰ੍ਤੁਮ੍ ਮਦ੍ ਯੋਗਮ੍ ਆਸ਼੍ਰਿਤਹ।***

***ਸਰ੍ਵ ਕਰ੍ਮ (ਨ੍) ਫਲ ਤ੍ਯਾਗਮ੍, ਤਤਹ ਕੁਰੂ ਯ (ਮ੍) ਤ ਆਤ੍ਮ (ਨ੍) ਵਾਨ੍॥***

**੦ ਸ਼ਬਦ ਅਰਥ :-** ਅਥ : ਜੇ। ਏਤਤ੍ : ਇਹ। ਅਪਿ : ਭੀ। ਅਸ਼ਕ੍ਤ੍ਹ : ਅਯੋਗ। ਅਸ੍ਸਿ : ਆਪ ਹੋ। ਕਰ੍ਤੁਮ੍ : ਕਰਨਾ। ਮਦ੍ਯੋਗਮ੍ : ਮੇਰਾ ਯੋਗ। ਆਸ਼੍ਰਿ ਤਹ : ਸ਼ਰਨ ਲੈਣਾ। ਸਰ੍ਵ ਕਰ੍ਮ ਨ੍ ਫਲ ਤ੍ਯਾਗਮ੍ : ਸਾਰੇ ਕਾਰਜਾਂ ਤੋਂ ਮਿਲੇ ਫਲ ਦਾ ਤਿਆਗ। ਤਤਹ : ਫਿਰ। ਕੁਰੂ : ਕਰਨਾ। ਯ (ਮ੍) ਤ ਆਤ੍ਮ (ਨ੍) ਵਾਨ੍ : ਸਵੈ ਕਾਬੂ।

**੦ ਸ਼ਲੋਕਾਰਥ :-** ਪਰ ਜੇ ਤੂੰ ਇੰਜ ਕਰਨ ਵਿੱਚ ਭੀ ਅਸਮੱਰਥ ਹੈਂ ਤਾਂ ਫਿਰ ਮੇਰੇ ਯੋਗ (ਮਦੁ ਯੋਗਮੁ : ਸਾਰੇ ਕਰਮਾਂ ਨੂੰ ਮੇਰੇ ਵਿੱਚ ਸਮੱਰਪਣ ਕਰਕੇ, ਉਨ੍ਹਾਂ ਦਾ ਤਿਆਗ ਕਰਨਾ ਮੇਰਾ ਯੋਗ ਹੈ) ਦਾ ਆਸਰਾ ਲੈ ਕੇ ਆਪਣਾ ਆਪ ਮੇਰੇ ਹਵਾਲੇ ਕਰਦਿਆਂ, ਸਾਰੇ ਕਰਮਾਂ ਦੇ ਫਲ ਦਾ ਤਿਆਗ ਕਰ।

**ਪਦ-ਅਰਥ-ਵਿਸਥਾਰ :-** ੦ ਅਥ ਏਤਤ੍ ਅਪਿ ਆਸਤਹ ਅ (ਸ੍) ਸਿ, ਕਰਤੁਮ੍ ਮਦ੍ ਯੋਗਮ੍ ਆਸ਼੍ਰਿਤਹ = ਪਹਿਲੇ ਸ਼ਲੋਕ ਵਿੱਚ ਭਗਵਾਨ ਕੇਵਲ ਆਪਣੇ ਲਈ ਸੰਪੂਰਣ ਕਰਮ ਕਰਨ ਨਾਲ ਆਪਣੀ ਪ੍ਰਾਪਤੀ ਕਹਿੰਦੇ ਹਨ ਪਰ ਇਸ ਸ਼ਲੋਕ ਵਿੱਚ, ਆਪ ਸੰਪੂਰਣ ਕਰਮਾਂ ਦੇ ਫਲ ਦੇ ਤਿਆਗ ਰੂਪ ਨੂੰ ਸਾਵਧਾਨੀ ਨਾਲ ਦੱਸ ਰਹੇ ਹਨ। ਭਗਵਾਨ ਲਈ ਸਮੁੱਚੇ ਕੰਮ ਕਰਨ ਵਿੱਚ ਭਗਤੀ ਦੀ ਪ੍ਰਧਾਨਤਾ ਹੁੰਦੀ ਹੈ, ਜਿਸ ਨੂੰ ਭਗਤੀ ਯੋਗ ਆਖਾਂਗੇ। ਜੋ ਸਰਵ-ਕਰਮ-ਫਲ ਤਿਆਗ ਹੈ, ਜਿਸ ਵਿੱਚ ਫਲ ਤਿਆਗ ਦੀ ਪ੍ਰਮੁੱਖਤਾ ਹੈ, ਉਸ ਨੂੰ 'ਕਰਮਯੋਗ' ਕਹਾਂਗੇ। ਇਹ ਭਗਵਤ ਪ੍ਰਾਪਤੀ ਦੇ ਦੋਵੇਂ ਹੀ ਵੱਖ ਵੱਖ ਸੁਤੰਤਰ ਸਾਧਨ ਹਨ। ੦ ਮਦਯੋਗਮ੍ ਆਸ਼੍ਰਿਤਹ-ਪਦ ਦਾ ਸੰਬੰਧ "ਅਥ ਏਤਤ੍ ਅਪਿ ਅਸ਼ਕਤਹ ਅ (ਸ੍) ਸਿ" ਨਾਲ ਹੈ, ਜੇਕਰ ਇਸ ਦਾ ਸੰਬੰਧ "ਸਰਵ ਕਰ੍ਮ ਫਲ ਤ੍ਯਾਗਮ੍ ਕੁਰੂ" ਨਾਲ ਹੁੰਦਾ ਤਾਂ ਭਗਵਾਨ ਦੇ ਆਸਰੇ ਦੀ ਪ੍ਰਮੁੱਖਤਾ ਹੋ ਜਾਣ ਨਾਲ ਏਥੇ ਭਗਤੀ ਯੋਗ ਹੀ ਹੋ ਜਾਵੇਗਾ। ਅਜਿਹੀ ਹਾਲਤ ਵਿੱਚ ਦਸਵੇਂ ਸ਼ਲੋਕ ਵਿੱਚ ਤੇ ਗਿਆਰਵੇਂ ਸ਼ਲੋਕ ਵਿੱਚ ਕ੍ਰਮ ਅਨੁਸਾਰ

'ਭਕ੍ਤਿ ਯੋਗ' ਤੇ ਕਰਮ ਯੋਗ - ਦੋ ਵੱਖ ਵੱਖ ਸਾਧਨ ਬਣਾਉਣਾ ਚਾਹੁੰਦੇ ਹਨ। ੦ ਯ (ਮ੍) ਤ ਆਤ੍ਮ (ਨ੍) ਵਾਨ੍ : (ਮਨ ਬੁੱਧੀ ਇੰਦ੍ਰੀਆਂ ਸਹਿਤ ਸਰੀਰ ਉੱਪਰ ਜਿੱਤ ਪ੍ਰਾਪਤ ਕਰਨ ਵਾਲਾ) ਪਦ ਹੈ। ਆਤਮ ਸੰਜਮ ਦੀ ਵਿਸ਼ੇਸ਼ ਲੋੜ ਕਰਮ-ਯੋਗ ਵਿੱਚ ਹੁੰਦੀ ਹੈ, ਕਿਉਂਕਿ ਇਸ ਤੋਂ ਬਿਨਾਂ ਸਰਵ ਕਰਮ ਫਲ ਤਿਆਗ ਹੋਣਾ ਅਸੰਭਵ ਹੈ। ਇਸ ਮਦ੍ ਯੋਗਮ੍ ਆਸ਼੍ਰਿ - ਤਹ ਪਦ ਦਾ ਸੰਬੰਧ ਅਥਾ "ਏਤਤ੍ ਅਪਿ ਅਸ਼ਕਤਹ" ਨਾਲ ਹੋਣਾ ਚਾਹੀਦਾ ਹੈ ਨਾ ਕਿ ਸਰਵ ਕਰਮ ਫਲ ਤਿਆਗ ਕਰਨ ਦੀ ਆਗਿਆ ਨਾਲ। ਜਿਨ੍ਹਾਂ ਦਾ ਭਗਵਾਨ ਦੀ ਥਾਂ ਦੇਸ਼ ਸਮਾਜ ਦੀ ਸੇਵਾ ਕਰਨ ਉੱਪਰ ਵਿਸ਼ਵਾਸ ਹੈ, ਉਨ੍ਹਾਂ ਲਈ ਭਗਵਾਨ ਸਰਵ ਕਰਮ ਫਲ ਤਿਆਗ ਰੂਪ ਸਾਧਨ ਦੱਸਦੇ ਹਨ, ਅਰਥਾਤ ਜੇਕਰ ਉਹ ਸੰਪੂਰਣ ਕਰਮਾਂ ਨੂੰ ਮੇਰੇ ਹਵਾਲੇ ਨਾ ਕਰ ਸਕੇ ਜਿਸ ਫਲ ਨੂੰ ਪ੍ਰਾਪਤ ਕਰਨਾ ਉਸ ਦੇ ਹੱਥ ਵਿੱਚ ਨਹੀਂ ਹੈ, ਉਸ ਫਲ ਦੀ ਇੱਛਾ ਦਾ ਤਿਆਗ ਕਰ ਦੇਵੋ। (2.47) ਫਲ ਦੀ ਇੱਛਾ ਦਾ ਤਿਆਗ ਕਰਕੇ ਕਰਤੱਵ ਕਰਮ ਕਰਨ ਨਾਲ ਉਸ ਦਾ ਸੰਸਾਰ ਤੋਂ ਸੰਬੰਧ ਟੁੱਟ ਜਾਂਦਾ ਹੈ। ੦ ਕਰਮ-ਯੋਗ ਦੇ ਸਾਧਨਾਂ ਨਾਲ ਸੁਭਾਵਿਕ ਹੀ ਕਰਮਾਂ ਦਾ ਵਿਸਥਾਰ ਹੁੰਦਾ ਹੈ। (6.03) ਜੋ ਬੰਧਨਮਈ ਹੈ। ਜਿਸ ਨਾਲ ਬੰਧਨ ਦਾ ਭੈਅ ਰਹਿੰਦਾ ਹੈ। ਕਰਮ ਫਲ ਤਿਆਗ ਲਈ ਮਨ ਇੰਦ੍ਰੀਆ ਆਦਿ ਉੱਪਰ ਕਾਬੂ ਰੱਖਣਾ ਜ਼ਰੂਰੀ ਹੈ, ਜਿਸ ਨਾਲ ਕਰਮ ਫਲ ਤਿਆਗ ਕਰਨ ਵਿੱਚ ਆਸਾਨੀ ਆਏਗੀ। ੦ ਸਰ੍ਵ ਕਰਮ : ਪਦ ਯਗ ਦਾਨ ਤਪ ਸੇਵਾ ਤੇ ਵਰ੍ਣ ਆਸ਼ਰਮ ਦੇ ਨਿਯਮਾਂ ਅਨੁਸਾਰ ਜੀਵਕਾ ਤੇ ਸਰੀਰਕ ਨਿਰਵਾਹ ਲਈ ਕੀਤੇ ਜਾਣ ਵਾਲੇ ਸ਼ਾਸਤਰ ਅਨੁਸਾਰ ਸਾਰੇ ਕਰਮਾਂ ਦਾ ਵਾਚਕ ਪਦ ਹੈ। ੦ ਕਰਮ ਫਲ ਤਿਆਗ ਵਿੱਚ ਕਰਮਾਂ ਦਾ ਸਰੂਪ ਤੋਂ ਤਿਆਗ ਕਰਨ ਦੀ ਗੱਲ ਨਹੀਂ ਕਹੀ ਗਈ ਹੈ, ਕਿਉਂਕਿ ਕਰਮ ਕਰਨਾ ਤਾਂ ਜ਼ਰੂਰੀ ਹੈ। (6.03) ਲੋੜ ਕੇਵਲ ਕਰਮ ਅਤੇ ਉਨ੍ਹਾਂ ਦੇ ਫਲਾਂ ਵਿੱਚ ਮਮਤਾ ਆਸਤਾ ਕਾਮਨਾ ਆਦਿ ਦੇ ਤਿਆਗ ਦੀ ਹੈ। ੦ ਕਰਮ ਯੋਗ ਦੇ ਸਾਧਕ ਨੂੰ ਅਕਰ੍ਮਣਯ ਨਹੀਂ ਹੋਣਾ ਚਾਹੀਦਾ। ਕਿਉਂਕਿ ਕਰਮ ਫਲ ਤਿਆਗ ਦੀ ਗੱਲ ਸੁਣ ਕੇ ਪਹਿਲਾਂ ਸਾਧਕ ਸੋਚਦਾ ਹੈ ਕਿ ਜਦ ਕੁੱਝ ਲੈਣਾ ਹੀ ਨਹੀਂ ਤਾਂ ਕਰਮ ਕਰਨ ਦੀ ਲੋੜ ਕੀ ਹੈ ? ਇਸ ਲਈ ਭਗਵਾਨ ਨੇ 2.47 ਸ਼ਲੋਕ ਵਿੱਚ ਕਰਮਯੋਗ ਦੀ ਗੱਲ ਕੀਤੀ ਹੈ, 'ਤੇਰੀ ਕਰਮ ਨਾ ਕਰਨ ਵਿੱਚ ਆਸਤਾ ਨਾ ਹੋਵੇ' ਇਹ ਕਹਿ ਕੇ ਸਾਧਕ ਲਈ ਅਕਰ੍ਮਣਯਤਾ (ਕਰਮ ਦਾ ਤਿਆਗ) ਦਾ ਨਿਸ਼ੇਧ ਕਰ ਦਿੱਤਾ। ੦ ਸਾਤਵਿਕ ਤਿਆਗ ਉਹ ਹੈ, ਜਿਸ ਵਿੱਚ ਕਰਮਾਂ ਵਿਚਲੇ ਫਲ ਦਾ, ਆਸਤਾ ਦਾ ਤਿਆਗ ਹੋਵੇ। ਸਰੂਪ ਤੋਂ ਕਰਮਾਂ ਦੇ ਤਿਆਗ ਦੀ ਲੋੜ ਨਹੀਂ। ਜੇਕਰ ਸਰੂਪ ਤੋਂ ਕਰਮਾਂ ਦਾ ਤਿਆਗ ਕੀਤਾ ਜਾਵੇ, ਤਾਂ ਸੰਸਾਰ ਵਿੱਚ ਕੋਈ ਕਰਮ ਸੰਭਵ ਨਹੀਂ। ਕਰਮ ਫਲ ਆਸਤਾ ਦੇ ਤਿਆਗ ਨਾਲ ਮਨ ਸ਼ਾਂਤ ਰਹਿੰਦਾ ਹੈ, ਕਰਮ ਸੰਬੰਧ ਨਿਸ਼ੇਧ ਹੋ ਜਾਂਦਾ ਹੈ। ਲੋਕ-ਹਿਤ ਕੰਮ ਕਰਨ ਵਾਲਿਆਂ ਲਈ ਸਰਵ ਕਰਮ ਫਲ ਤਿਆਗ ਰੂਪ ਸਾਧਨ ਬਹੁਤ ਉਪਯੋਗੀ ਹੈ। ਇਸ ਸ਼ਲੋਕ ਵਿੱਚ ਭਗਵਾਨ ਸੰਪੂਰਣ ਕਰਮ-ਫਲ ਤਿਆਗ ਦੀ ਗੱਲ ਕਹਿੰਦੇ ਹਨ, ਜੋ ਸੰਸਾਰ ਦੀ ਆਸਤਾ ਦੇ ਪੂਰੇ ਤਿਆਗ ਨਾਲ ਹੀ ਸੰਭਵ ਹੈ। ਆਸਤਾ ਦਾ ਤਿਆਗ ਕਰਨ ਨਾਲ ਪਰਮ ਸ਼ਾਂਤੀ ਅਥਵਾ ਭਗਵਾਨ ਦੀ ਪ੍ਰਾਪਤੀ ਹੋਵੇਗੀ।

**ਵਿਆਖਿਆ :-** ਸਦਾਚਾਰ ਨੈਤਿਕਤਾ ਭਲਾਈ ਦੇ ਕੰਮਾਂ ਵਿੱਚੋਂ, ਨਿਸ਼ਕਾਮ ਅਥਵਾ ਸਵਾਰਥ ਰਹਿਤ ਕਾਰਜ ਬਹੁਤ ਲਾਭਕਾਰੀ ਹੈ। ਪ੍ਰਭੂ ਆਤਮ ਬਲ ਲਈ ਬਖਸ਼ਸ਼ਾਂ ਪ੍ਰਦਾਨ ਕਰਦੇ ਹਨ। ਜਦੋਂ ਸਾਧਕ ਸਵਾਰਥ ਰਹਿਤ ਹੋ ਕੇ ਪ੍ਰਭੂ ਦੀ ਉਪਾਸਨਾ ਕਰਦਾ ਹੈ ਤਾਂ ਉਹ ਪ੍ਰਭੂ ਲਈ ਮਿਲਣ ਨੂੰ ਤਾਂਘਦਾ ਹੈ। ਪਰ ਸਵਾਰਥ ਹੌਲੇ ਹੌਲੇ ਜਾਂਦਾ ਹੈ। ਇਹ ਕਈ ਰੂਪਾਂ ਵਿੱਚ ਅੰਞਾਣੇ ਰਹਿੰਦਾ ਹੋਇਆ ਉਪਾਸਨਾ ਕਾਰਜਾਂ ਵਿੱਚ ਰੁਕਾਵਟ ਪਾਉਂਦਾ ਹੈ। ਇਹ ਰੁਕਾਵਟ ਅਭਿਆਸ ਯੋਗ ਨਾਲ ਦੂਰ ਕੀਤੀ ਜਾ ਸਕਦੀ ਹੈ। ਜੇ ਇਸ ਵਿੱਚ ਅਸਫ਼ਲ ਹੋ ਜਾਵੇ, ਤਾਂ ਪ੍ਰਭੂ ਦੀ ਸ਼ੋਭਾ ਲਈ ਕੀਤੇ ਕਾਰਜ ਆਦਮੀ ਅੰਦਰ ਵਿਆਪਕ ਹੋ ਜਾਂਦੇ ਹਨ। ਜੇ ਸਵਾਰਥ ਦੀਆਂ ਜੜ੍ਹਾਂ ਡੂੰਘੀਆਂ ਲੱਗ ਜਾਣ ਤਾਂ ਆਦਮੀ ਨੂੰ ਇਸ ਦੇ ਝੰਝਟ 'ਚੋਂ ਨਿਕਲਣਾ ਮੁਸ਼ਕਿਲ ਹੋ ਜਾਂਦਾ ਹੈ। ਇਸ ਤੋਂ ਬਾਹਰ ਨਿਕਲ ਕੇ ਵਿਕਾਸ ਕਰਨਾ ਔਖਾ ਹੁੰਦਾ ਹੈ। ਜੋ ਸੰਸਾਰੀ ਜੀਵ ਹੈ, ਉਹ ਭੌਤਿਕ ਵਸਤੂਆਂ ਦਾ ਅਤੇ ਕੰਮਾਂ ਦੇ ਫਲ ਪ੍ਰਾਪਤੀ ਦਾ ਤਿਆਗ ਨਹੀਂ ਕਰ ਸਕਦਾ, ਬਲਕਿ ਉਹ ਤਾਂ ਆਪਣੇ ਕੰਮਾਂ ਦਾ ਵਧ ਤੋਂ ਵਧ ਫਲ ਪ੍ਰਾਪਤ ਕਰਨ ਦੀ ਇੱਛਾ ਕਰਦਾ ਹੈ। ਉਸ ਨੂੰ ਤਾਂ ਇਹ ਦੱਸਣਾ ਚਾਹੀਦਾ ਹੈ ਕਿ ਕਰਮਾਂ ਦੇ ਫਲ ਦੀ ਉਮਰ ਲੰਮੀ ਹੁੰਦੀ ਹੈ, ਜੇਕਰ ਉਹ ਸਵੈ-ਕਾਬੂ ਪਾ ਕੇ ਲੰਮਾ ਜੀਵਨ ਭੋਗਦਾ ਹੈ। ਉਸ ਨੂੰ ਇਹ ਦੱਸ ਦੇਣਾ ਚਾਹੀਦਾ ਹੈ ਕਿ ਉਸ ਨੂੰ ਵਧੇਰੇ ਲਾਭ ਹੋਵੇਗਾ। ਜੇਕਰ ਪ੍ਰਭੂ ਉੱਪਰ ਭਰੋਸਾ ਰੱਖੇਗਾ। ਉਸ ਨੂੰ ਇਹ ਵੀ ਭਰੋਸਾ ਹੋਣਾ ਚਾਹੀਦਾ ਹੈ ਕਿ ਆਪਣੀ ਆਮਦਨੀ ਦਾ ਇੱਕ ਭਾਗ ਪ੍ਰਭੂ ਨੂੰ ਸਮੱਰਪਿਤ ਕਰਨਾ ਜਾਂ ਪ੍ਰਭੂ ਦੇ ਬੱਚਿਆਂ (ਲੋਕਾਂ) ਉੱਪਰ ਖਰਚ ਕਰਨ ਨਾਲ ਉਸ ਦੀ ਕਮਾਈ ਵਿੱਚ ਵਾਧਾ ਹੁੰਦਾ ਰਹੇਗਾ। ਉਸ ਨੂੰ ਤਜਰਬੇ ਤੋਂ ਵੀ ਪਤਾ ਲੱਗਦਾ ਹੈ ਕਿ ਸਵਾਰਥ ਰਹਿਤ ਹੋ ਕੇ ਜੀਵਨ ਲੰਘਾਉਣਾ ਬਹੁਤ ਲਾਭਕਾਰੀ ਹੈ। ਕਰਮਾਂ ਦੇ ਫਲ ਦਾ ਤਿਆਗ ਕਰਨ ਦਾ ਯਤਨ ਮਾਤਰ ਹੌਲੇ ਹੌਲੇ ਇੱਕ ਸਾਧਾਰਨ ਵਿਅਕਤੀ ਵਿੱਚ ਅਭਿਆਸ ਰੂਪ ਵਿੱਚ ਕਰਨਾ ਚਾਹੀਦਾ ਹੈ। ਸਮੇਂ ਦੇ ਬੀਤਣ ਨਾਲ ਉਸ ਨੂੰ ਪਤਾ ਲੱਗ ਜਾਵੇਗਾ ਕਿ ਸ਼੍ਰੇਸ਼ਠ ਸੰਸਾਰਕ ਜੀਵਨ ਸਵੈ-ਤਿਆਗ ਰਾਹੀਂ ਹੀ ਸੰਭਵ ਹੈ। ਸਵਾਰਥ ਨਾਲ ਨਹੀਂ। ਸ਼੍ਰੀ ਰਾਮਾ ਕ੍ਰਿਸ਼ਨਾ ਦੇ ਸ਼ਬਦਾਂ ਵਿੱਚ, "ਤੁਸੀਂ ਕੋਈ ਨਾ ਕੋਈ ਕੰਮ ਕੀਤੇ ਬਿਨਾ ਨਹੀਂ ਰਹਿ ਸਕਦੇ। ਤੁਹਾਡੀ ਜਨਮ ਤੋਂ ਬਣੀ ਪ੍ਰਕ੍ਰਿਤੀ, ਤੁਹਾਨੂੰ ਕੋਈ ਨਾ ਕੋਈ ਕੰਮ ਕਰਨ ਲਈ ਮਜ਼ਬੂਰ ਕਰਦੀ ਹੈ। ਇਸ ਲਈ ਚੰਗੀ ਤਰ੍ਹਾਂ ਆਪਣੀਆਂ ਗਤੀਵਿਧੀਆਂ ਨੂੰ ਕਰਨਾ ਚਾਹੀਦਾ ਹੈ। ਜੇਕਰ ਇਹ ਵਿਸ਼ੇਸ਼ ਮੋਹ ਤੋਂ ਰਹਿਤ ਹੋ ਕੇ ਕੀਤੀਆਂ ਜਾਂਦੀਆਂ ਹਨ ਤਾਂ ਇਹੋ ਤੁਹਾਨੂੰ ਪ੍ਰਭੂਤੱਵ ਵੱਲ ਲੈ ਜਾਂਦੀਆਂ ਹਨ। ਆਨੰਦਮਈ ਖੁਸ਼ੀ ਤੋਂ ਪ੍ਰਭਾਵਿਤ ਨਾ ਹੋਵੋ। ਨਾ ਕਿਸੇ ਦੁੱਖ ਤੋਂ ਅਵੇਸਲੇ ਹੋਵੋ। ਆਪਣੇ ਆਪ ਨੂੰ ਈਸ਼ਵਰ ਨਾਲ ਜੋੜ ਲਵੋ, ਪ੍ਰਭੂ ਨਾਲ ਮਿਲਣ ਲਈ ਆਪਣੇ ਆਪ ਨੂੰ ਸਦਾ ਹੀ ਤਿਆਰ ਸਮਝੋ।

✪ ✪ ✪

**12.12 ਸ਼ਲੋਕ :**

*श्रेय: हि ज्ञानम् अभि-आसात्, ज्ञानात् ध्यानम् विशिष्-य-ते।*
*ध्यानात् कर्म(न्)-फल-त्याग:, त्यागत् शान्ति: अन्-अन्तरम्॥*

***ਸ਼੍ਰੇਯਹ ਹਿ ਗ੍ਯਾਨਮ੍ ਅਭਿਆਸਾਤ੍, ਗਯਾਨਾਤੁ ਧ੍ਯਾਨਮ ਵਿਸ਼ਿਸ਼੍ ਯਤੇ।***
***ਧ੍ਯਾਨਾਤ੍ ਕਰ੍ਮ (ਨ੍) ਫਲ ਤ੍ਯਾਗਹ, ਤ੍ਯਾਗਾਤ੍ ਸ਼ਾਂਤਿਹ ਅਨ੍ਅੰਤਰਮ੍॥***

**੦ ਸ਼ਬਦ ਅਰਥ :-** ਸ਼੍ਰੇਯਹ : ਚੰਗੇਰਾ। ਹਿ : ਸੱਚਮੁੱਚ। ਗ੍ਯਾਨਮ੍ : ਬੁੱਧੀ, ਗਿਆਨ। ਅਭਿਆਸ੍ਤ੍ : ਅਭਿਆਸ ਨਾਲੋਂ। ਗ੍ਯਾਨਾਤੁ : ਗਿਆਨ ਨਾਲੋਂ। ਧ੍ਯਾਨਮ੍ : ਉਪਾਸਨਾ, ਧਿਆਨ, ਪ੍ਰਕ੍ਰਿਆ। ਵਿਸ਼ਿਸ਼੍ ਯਤੇ : ਅੱਗੇ ਨਿੱਕਲ ਜਾਣਾ, ਵਿਸ਼ੇਸ਼ਤਾ ਪ੍ਰਾਪਤੀ। ਧ੍ਯਾਨਾਤ੍ : ਧਿਆਨ ਪ੍ਰਕ੍ਰਿਆ ਨਾਲੋਂ। ਕਰ੍ਮ (ਨ੍) ਫਲ ਤਯਾਗਹ : ਕਰਮਾਂ ਦੇ ਫਲ ਦਾ ਤਿਆਗ। ਤ੍ਯਾਗਾਤ੍ : ਤਿਆਗ। ਸ਼ਾਂਤਿਹ : ਅਮਨ। ਅਨ੍ਅੰਤਰਮ੍ : ਛੇਤੀ, ਤੱਤਕਾਲ।

**੦ ਸ਼ਲੋਕਾਰਥ :-** ਅਭਿਆਸ ਤੋਂ ਸ਼ਾਸਤਰ ਗਿਆਨ ਸ਼੍ਰੇਸ਼ਠ ਹੈ। ਸ਼ਾਸ਼ਤ੍ਰ ਗਿਆਨ ਤੋਂ ਧਿਆਨ ਸ਼੍ਰੇਸ਼ਠ ਹੈ ਤੇ ਧਿਆਨ ਤੋਂ ਭੀ ਸਾਰੇ ਕਰਮਾਂ ਦੇ ਫਲ ਦਾ ਤਿਆਗ ਸ਼੍ਰੇਸ਼ਠ ਹੈ। ਕਰਮ ਫਲ ਤਿਆਗ ਤੋਂ ਤੱਤਕਾਲ ਹੀ ਪਰਮ ਸ਼ਾਂਤੀ ਪ੍ਰਾਪਤ ਹੋ ਜਾਂਦੀ ਹੈ।

**ਪਦ-ਅਰਥ-ਵਿਸਥਾਰ :-** ੦ "ਸ਼੍ਰੇਯਹ ਹਿ ਗ੍ਯਾਨਮ੍ ਅਭਿਆਸਾਤ੍" ਮਹਾਰਿਸ਼ੀ ਪਾਤੰਜਲੀ ਕਹਿੰਦੇ ਹਨ 'ਕਿਸੇ ਇੱਕ ਵਿਸ਼ੇ ਵਿੱਚ

ਸਥਿਤ (ਸਥਿਰਤਾ) ਪ੍ਰਾਪਤ ਕਰਨ ਲਈ ਵਾਰ ਵਾਰ ਪਰਯਤਨ ਕਰਨ ਦਾ ਨਾਂ ਅਭਿਆਸ ਹੈ।' (ਯੋਗਦਰਸ਼ਨ 1.13) ਇਸ ਸ਼ਲੋਕ ਵਿਚ ਅਭਿਆਸ, ਅਭਿਆਸ ਰੂਪ ਕਿਰਿਆ ਦਾ ਵਾਚਕ ਹੈ। ਅਭਿਆਸ ਯੋਗ ਦਾ ਵਾਚਕ ਨਹੀਂ। ਇਸ ਅਭਿਆਸ ਵਿਚ ਨਾ ਸ਼ਾਸਤ੍ਰ ਗਿਆਨ, ਨਾ ਧਿਆਨ ਹੈ ਨਾ ਕਰਮਫਲ ਦੀ ਇੱਛਾ ਦਾ ਤਿਆਗ ਹੈ। ਜੜ੍ਹਤਾ ਨਾਲ ਸੰਬੰਧ ਟੁੱਟ ਜਾਣ 'ਤੇ ਵੀ ਯੋਗ ਹੁੰਦਾ ਹੈ ਉਪਯੁਕਤ ਅਭਿਆਸ ਨਾਲ, ਜਦੋਂ ਕਿ ਜੜ੍ਹਤਾ (ਸਰੀਰ ਇੰਦ੍ਰੀਆਂ ਮਨ ਬੁੱਧੀ) ਦਾ ਆਸਰਾ ਰਹਿੰਦਾ ਹੈ। ੦ ਗ੍ਯ੍ਾਨ : ਸ਼ਬਦ ਦਾ ਅਰਥ ਸ਼ਾਸਤ੍ਰ ਗਿਆਨ ਹੈ। ਤੱਤਵ ਗਿਆਨ ਨਹੀਂ। ਤੱਤਵ ਗਿਆਨ ਦਾ ਸਾਰੇ ਸਾਧਨਾਂ ਦਾ ਫਲ ਹੈ। ਜਿਸ ਗਿਆਨ ਦੀ ਏਥੇ ਅਭਿਆਸ ਨਾਲ ਤੁਲਨਾ ਕੀਤੀ ਜਾ ਰਹੀ ਹੈ, ਉਸ ਗਿਆਨ ਵਿੱਚ ਨਾ ਤਾਂ ਅਭਿਆਸ ਹੈ, ਨਾ ਧਿਆਨ ਹੈ। ਨਾ ਕਰਮ ਫਲ ਦਾ ਤਿਆਗ ਹੈ। ਅਜਿਹੇ ਅਭਿਆਸ ਦੀ ਥਾਂ ਉਪਯੁਕਤ ਗਿਆਨ ਹੀ ਸ਼੍ਰੇਸ਼ਠ ਹੈ। ੦ ਗ੍ਯ੍ਾਨਮ੍ - ਇਸ ਗਿਆਨ ਨੂੰ ਉਪਯੁਕਤ ਅਭਿਆਸ ਦੀ ਥਾਂ ਸ਼੍ਰੇਸ਼ਠ ਕਹਿਣ ਦਾ ਅਰਥ ਹੈ ਕਿ ਅਧਿਆਤਮਕ ਗਿਆਨ, ਰਹਿਤ-ਅਭਿਆਸ ਤੋਂ ਭਗਵਤ ਪ੍ਰਾਪਤੀ ਵਿੱਚ ਉੱਨਾ ਸਹਾਇਕ ਨਹੀਂ ਹੁੰਦਾ, ਜਿੰਨਾ ਅਭਿਆਸ ਤੋਂ ਰਹਿਤ ਗਿਆਨ ਸਹਾਇਕ ਹੁੰਦਾ ਹੈ। ਗਿਆਨ ਤੋਂ ਭਗਵਤ ਪ੍ਰਾਪਤੀ ਦੀ ਅਭਿਲਾਸ਼ਾ ਜਾਗ੍ਰਿਤ ਹੋ ਸਕਦੀ ਹੈ। ਜਿਸ ਨਾਲ ਸੰਸਾਰ ਤੋਂ ਉੱਚਾ ਉੱਠਣਾ ਜਿੰਨਾ ਆਸਾਨ ਹੋ ਸਕਦਾ ਹੈ, ਉੱਨਾ ਅਭਿਆਸ ਮਾਤਰਾਂ ਤੋਂ ਨਹੀਂ। ੦ ਗ੍ਯ੍ਾਨਾਤ੍ ਧ੍ਯਾਨਮ੍ ਵਿਸ਼ਿਸ਼੍ਯਤੇ - ਏਥੇ ਧਿਆਨ ਸ਼ਬਦ ਕੇਵਲ ਮਨ ਦੀ ਇਕਾਗਰਤਾ ਰੂਪ ਕਿਰਿਆ ਦਾ ਵਾਚਕ ਹੈ। ਧਿਆਨ ਯੋਗ ਦਾ ਵਾਚਕ ਨਹੀਂ। ਅਜਿਹਾ ਧਿਆਨ, ਉਸ ਗਿਆਨ ਤੋਂ ਚੰਗੇਰਾ ਹੈ, ਜਿਸ ਗਿਆਨ ਵਿੱਚ ਅਭਿਆਸ ਧਿਆਨ ਤੇ ਕਰਮ ਫਲ ਦਾ ਤਿਆਗ ਨਹੀਂ ਹੈ। ਕੇਵਲ ਸ਼ਾਸਤਰ ਗਿਆਨ ਨਾਲ ਮਨ ਉੱਪਰ ਕਾਬੂ ਨਹੀਂ ਪਾਇਆ ਜਾ ਸਕਦਾ, ਇਸ ਲਈ ਮਨ ਨਿਅੰਤਰਣ ਦੇ ਕਾਰਨ ਧਿਆਨ ਨਾਲ, ਜੋ ਸ਼ਕਤੀ ਪ੍ਰਾਪਤ ਹੁੰਦੀ ਹੈ, ਉਹ ਸ਼ਾਸਤਰ ਗਿਆਨ ਨਹੀਂ ਹੁੰਦੀ। ਜੇਕਰ ਸਾਧਕ ਉਸ ਸ਼ਕਤੀ ਦਾ ਸਦਉਪਯੋਗ ਕਰਦਾ ਹੈ ਤਾਂ ਉਹ ਪਰਮਾਤਮ ਵੱਲ ਜ਼ਰੂਰ ਵਧੇਗਾ। ੦ ਧ੍ਯਾਨਾਤ੍ ਕਰਮ (ਨ੍) ਫਲਤ੍ਯਾਗਹ = ਗਿਆਨ ਤੇ ਕਰਮਫਲ ਤਿਆਗ ਤੋਂ ਰਹਿਤ ਧਿਆਨ ਦੀ ਥਾਂ ਗਿਆਨ ਤੇ ਧਿਆਨ ਤੋਂ ਰਹਿਤ 'ਕਰਮ ਫਲ ਤਿਆਗ' ਸ਼੍ਰੇਸ਼ਠ ਹੈ। ਏਥੇ ਕਰਮ-ਫਲ ਤਿਆਗ ਦਾ ਅਰਥ ਕਰਮਾਂ ਤੇ ਕਰਮ ਫਲਾਂ ਦਾ ਸਰੂਪ ਤੋਂ ਤਿਆਗ ਨਹੀਂ, ਬਲਕਿ ਕਰਮਾਂ ਤੇ ਉਨ੍ਹਾਂ ਦੇ ਫਲਾਂ ਵਿੱਚ ਮਮਤਾ ਆਸਤਾ ਤੇ ਕਾਮਨਾ ਦਾ ਤਿਆਗ ਹੈ। ੦ ਕਰਮ ਫਲ ਕੀ ਹੈ ? ਜੋ ਵਸਤਾਂ ਉਤਪਤ ਹੁੰਦੀਆਂ ਹਨ, ਵਿਨਾਸ਼ਸ਼ੀਲ ਹਨ, ਉਹ ਕਰਮ ਫਲ ਹਨ। ੦ ਸਰੀਰ ਇੰਦ੍ਰੀਆਂ ਮਨ ਬੁੱਧੀ ਯੋਗਤਾ ਸਮੱਰਥਾ ਪਦਾਰਥ ਆਦਿ ਸਭ ਕੁੱਝ ਮਨੁੱਖ ਨੂੰ ਸੰਸਾਰ ਤੋਂ ਹੀ ਪ੍ਰਾਪਤ ਹੋਏ ਹਨ, ਉਸ ਦੀ ਵਿਅਕਤੀਗਤ ਪ੍ਰਾਪਤੀ ਨਹੀਂ। ਕਰਮ-ਫਲ ਤਿਆਗੀ ਅਥਵਾ ਕਰਮਯੋਗੀ ਸੰਸਾਰ ਤੋਂ ਮਿਲੀਆਂ ਵਸਤਾਂ ਨੂੰ ਸੰਸਾਰ ਸਮਾਜ ਲੋਕ ਸੇਵਾ ਵਿੱਚ ਲਾ ਦਿੰਦਾ ਹੈ ਤੇ ਇੰਜ ਸੰਸਾਰ (ਜੜ੍ਹਤਾ) ਨਾਲੋਂ ਇਨ੍ਹਾਂ ਦਾ ਸੰਬੰਧ ਟੁੱਟ ਜਾਂਦਾ ਹੈ ਤੇ ਉਸ ਨੂੰ ਕੇਵਲ ਪਰਮਾਤਮਾ ਦਾ ਅਨੁਭਵ ਹੋ ਜਾਂਦਾ ਹੈ। ਕਰਮ-ਯੋਗੀ ਲਈ ਕਿਸੇ ਵੱਖਰੇ ਧਿਆਨ ਦੀ ਲੋੜ ਨਹੀਂ। ਜੇ ਉਹ ਧਿਆਨ ਲਾਉਣਾ ਵੀ ਚਾਹੇ, ਸੰਸਾਰਕ ਕਾਮਨਾਵਾਂ ਦੀ ਪ੍ਰਾਪਤੀ ਦੀ ਥਾਂ ਸੁਕਾਮ-ਭਾਵ ਤੋਂ ਲਾ ਸਕਦਾ ਹੈ। ੦ ਤ੍ਯਾਗਾਤ੍ ਸ਼ਾਂਤਿਹ ਅਨ੍ ਅੰਤਰਮ੍ : ਏਥੇ ਤ੍ਯਾਗਾਤ੍ ਪਦ ਕਰਮ ਫਲ ਤਿਆਗ ਦੇ ਲਈ ਹੀ ਆਇਆ ਹੈ। ਤਿਆਗ ਦਾ ਸਰੂਪ ਕੀ ਹੈ ? ਤਿਆਗ ਨਾ ਤਾਂ ਉਸ ਦਾ ਹੋ ਸਕਦਾ ਹੈ, ਜੋ ਆਪਣਾ ਸਰੂਪ ਹੈ, ਨਾ ਉਸ ਦਾ ਹੋ ਸਕਦਾ ਹੈ, ਜਿਸ ਦੇ ਨਾਲ ਆਪਣਾ ਸੰਬੰਧ ਹੀ ਨਹੀਂ ਹੈ। ਵਾਸਤਵਿਕ ਤਿਆਗ ਉਸੇ ਦਾ ਹੁੰਦਾ ਹੈ, ਜੋ ਆਪਣਾ ਨਹੀਂ ਹੈ ਤੇ ਭੁੱਲ ਕੇ ਜਿਸ ਨੂੰ ਅਸੀਂ ਆਪਣਾ ਸਮਝ ਲਿਆ ਹੈ। ੦ ਜੀਵ ਖੁਦ ਚੇਤਨ ਤੇ ਅਵਿਨਾਸ਼ੀ ਹੈ, ਪਰ ਸੰਸਾਰ ਜੜ੍ਹ ਤੇ ਵਿਨਾਸ਼ੀ ਹੈ। ਜੀਵ ਭੁੱਲ ਨਾਲ (ਆਪਣੇ ਅੰਸ਼ੀ ਪਰਮਾਤਮਾ ਨੂੰ ਭੁੱਲ ਕੇ) ਵਿਜਾਤੀਯ ਸੰਸਾਰ ਨੂੰ ਆਪਣਾ ਮੰਨ ਲੈਂਦਾ ਹੈ, ਇਸ ਲਈ ਸੰਸਾਰ ਤੋਂ ਮੰਨੇ ਹੋਏ ਸੰਬੰਧ ਦਾ ਤਿਆਗ ਕਰਨ ਦੀ ਲੋੜ ਹੈ। ੦ ਤਿਆਗ ਅਸੀਮ ਹੈ, ਪਰ ਸੰਸਾਰ ਨਾਲ ਸੰਬੰਧਾਂ ਵਿੱਚ ਸੀਮਾ ਹੁੰਦੀ ਹੈ। ਪਰ ਸੰਸਾਰ ਦੇ ਤਿਆਗ ਵਿੱਚ ਸੀਮਾ ਨਹੀਂ ਹੁੰਦੀ। ਜਿਵੇਂ ਜਿੰਨ੍ਹਾਂ ਵਸਤੂਆਂ ਨਾਲ ਅਸੀਂ ਆਪਣਾ ਸੰਬੰਧ ਜੋੜਦੇ ਹਾਂ, ਉਨ੍ਹਾਂ ਦੀ ਤਾਂ ਸੀਮਾ ਹੁੰਦੀ ਹੈ, ਪਰ ਉਨ੍ਹਾਂ ਵਸਤੂਆਂ ਦਾ ਤਿਆਗ ਅਸੀਮ ਹੁੰਦਾ ਹੈ। ਤਿਆਗ ਕਰਨ ਨਾਲ ਹੀ ਪਰਮਾਤਮਾ ਦੀ ਪ੍ਰਾਪਤੀ ਹੁੰਦੀ ਹੈ। ਪਰਮਾਤਮਾ ਦੀ ਪ੍ਰਾਪਤੀ ਵੀ ਅਸੀਮ ਹੈ, ਕਿਉਂਕਿ ਪਰਮਾਤਮਾ ਆਪ ਅਸੀਮ ਹੈ। ਸੀਮਤ ਵਸਤਾਂ ਦੇ ਮੋਹ ਕਾਰਨ ਅਸੀਮ ਪਰਮਾਤਮਾ ਦਾ ਅਨੁਭਵ ਨਹੀਂ ਹੁੰਦਾ। ਏਥੇ 'ਤ੍ਯਾਗਾਤ੍' ਪਦ ਕਰਮਾਂ ਤੇ ਉਨ੍ਹਾਂ ਦੇ ਫਲਾਂ (ਸੰਸਾਰ) ਦੇ ਨਾਲ ਭੁੱਲ ਕਾਰਨ ਮੰਨੇ ਹੋਏ ਸੰਬੰਧ ਦਾ ਤਿਆਗ ਕਰਨ ਦੇ ਅਰਥਾਂ ਵਿੱਚ ਆਇਆ ਹੈ। ਤਿਆਗ ਦਾ ਵਾਸਤਵਿਕ ਸਰੂਪ ਇਹੋ ਹੈ। ੦ ਤਿਆਗ ਦੇ ਅੰਤਰਗਤ, ਜਪ ਭਜਨ ਧਿਆਨ ਸਮਾਧੀ ਆਦਿ ਦੇ ਫਲ ਦਾ ਤਿਆਗ ਵੀ ਸਮਝਣਾ ਚਾਹੀਦਾ ਹੈ। ਨਹੀਂ ਤਾਂ ਬੰਧਨ ਬਣਿਆ ਰਹਿੰਦਾ ਹੈ। ੦ ਕਿਸੇ ਵੀ ਕਿਰਿਆ ਦੇ ਨਾਲ ਆਪਣੇ ਲਈ ਕੁੱਝ ਵੀ ਚਾਹ ਨਾ ਰੱਖਣਾ ਹੀ ਤਿਆਗ ਹੈ। ੦ ਵਾਸਤਵਿਕ ਤਿਆਗ ਵਿੱਚ ਤਿਆਗ ਵਿਰਤੀ ਤੋਂ ਵੀ ਸੰਬੰਧ ਟੁੱਟ ਜਾਂਦੇ ਹਨ। ੦ ਸ਼ਾਂਤਿਹ - ਪਦ ਦਾ ਭਾਵਾਰਥ ਪਰਮਸ਼ਾਂਤੀ ਦੀ ਪ੍ਰਾਪਤੀ ਹੈ, ਏਸੇ ਨੂੰ ਭਗਵਤ ਪ੍ਰਾਪਤੀ ਕਹਿੰਦੇ ਹਨ। ੦ ਅਭਿਆਸ ਗਿਆਨ ਤੇ ਧਿਆਨ ਤਿੰਨਾਂ ਸਾਧਨਾਂ ਤੋਂ ਕਰਮਫਲ ਤਿਆਗ ਸਾਧਨ ਸ਼੍ਰੇਸ਼ਠ ਹੈ। ਜਦ ਤੱਕ ਸਾਧਕ ਵਿੱਚ ਫਲ ਦੀ ਆਸਥਾ ਰਹਿੰਦੀ ਹੈ, ਤਦ ਤੱਕ ਉਹ ਮੁਕਤ ਨਹੀਂ ਹੋ ਸਕਦਾ (5.12) ਕਰਮ ਫਲ ਤਿਆਗ ਅਥਵਾ ਕਰਮ-ਯੋਗ ਵਿੱਚ ਮੁੱਢ ਤੋਂ ਹੀ ਕਰਮਾਂ ਤੇ ਉਨ੍ਹਾਂ ਦੇ ਫਲਾਂ ਵਿੱਚ ਆਸਤਾ ਦਾ ਤਿਆਗ ਕੀਤਾ ਜਾਂਦਾ ਹੈ (5.11) ਇਸ ਲਈ ਜੜ੍ਹਤਾ ਦਾ ਸੰਬੰਧ ਨਾ ਰਹਿਣ ਨਾਲ ਕਰਮਯੋਗੀ ਨੂੰ ਛੇਤੀ ਪਰਮਸ਼ਾਂਤੀ ਪ੍ਰਾਪਤ ਹੋ ਜਾਂਦੀ ਹੈ। (5.12)

**ਵਿਆਖਿਆ :-** ਧਾਰਮਿਕ ਰੀਤੀ ਰਿਵਾਜ ਵਿਧੀਆਂ ਦੇ ਕਰਦੇ ਰਹਿਣ ਦੀ ਨਿਰੰਤਰਤਾ ਦਾ ਨਾਂ ਹੈ ਅਭਿਆਸ। ਕਈ ਲੋਕ ਜਿਸ ਨੂੰ ਕੱਠਪੁਤਲੀ ਅਥਵਾ ਯੰਤਰਿਕ ਵਿਧੀ ਨਾਲ ਬਿਨਾਂ ਅਨੁਭਵ ਅਨੁਭੂਤੀ ਤੋਂ ਕਰਦੇ ਹਨ। ਵਿਅਕਤੀ ਲਈ ਇਹ ਆਪਣੇ ਆਪ ਕੀਤੀ ਜਾਣ ਵਾਲੀ ਇੱਕ ਸਮਾਜਿਕ ਆਦਤ ਵਾਂਗ ਹੈ। ਵਿਅਕਤੀ ਉਹੋ ਕੁੱਝ ਕਰਦਾ ਹੈ ਜੋ ਉਸ ਤੋਂ ਪਹਿਲਾਂ ਲੋਕ (ਵੱਡੇ ਵਡੇਰੇ) ਕਰਦੇ ਆਏ ਹਨ। ਆਮ ਤੌਰ 'ਤੇ ਇਕ ਪਰੰਪਰਾਗਤ ਵਿਅਕਤੀ ਮੰਦਰ ਜਾਂਦਾ ਹੈ। ਦੇਵੀ ਦੇਵਤੇ ਦੀ ਮੂਰਤੀ ਦੇ ਅੱਗੇ ਖੜ੍ਹ ਕੇ ਉਪਾਸਨਾ ਕਰਦਾ ਹੈ, ਹੱਥ ਜੋੜਦਾ ਹੈ। ਚਾਰੇ ਪਾਸੇ ਹੱਥ ਜੋੜ ਕੇ ਫੇਰੀ ਲਾਉਂਦਾ ਹੈ। ਮੂਰਤੀ ਅੱਗੇ ਡੰਡੌਤ ਕਰਦਾ ਹੈ, ਇਸ ਵਿਚਾਰ ਨਾਲ ਵਾਪਸ ਘਰ ਜਾਂਦਾ ਹੈ ਕਿ ਉਸ ਨੇ ਮੰਦਰ ਜਾ ਕੇ, ਉਪਾਸਨਾ ਕਰਕੇ ਆਪਣੇ ਜਨਮ ਦਾਤਾ ਪ੍ਰਤੀ ਫਰਜ਼ ਪੂਰਤੀ ਕੀਤੀ ਹੈ। ਪਰ ਉਹ ਹੋਰ ਕੁੱਝ ਨਹੀਂ ਜਾਣਦਾ ਕਿ ਨਿਯਮ ਕਾਇਦੇ ਕੀ ਹਨ ? ਜਿਹੜੇ ਉਸ ਦੇ ਕੰਮਾਂ ਦੀ ਆਧਾਰ-ਸ਼ਿਲਾ ਹਨ। ਕੁੱਝ ਹੋਰ ਵਿਅਕਤੀ ਇਹੋ ਜਿਹੀ ਆਦਿਤ ਵਿੱਚ ਬੱਝੇ ਨਹੀਂ ਹੁੰਦੇ, ਉਹ ਅਸੂਲਨ ਤੌਰ 'ਤੇ ਜਾਣਦੇ ਹਨ ਕਿ ਪ੍ਰਭੂ ਦੀ ਯਾਦ ਤੇ ਪਹਿਚਾਣ ਭਾਵੇਂ ਮੰਦਰ ਕਰਵਾਉਂਦਾ ਹੈ ਪਰ ਮੰਦਰ ਜਾਣਾ ਹੀ ਕਾਫ਼ੀ ਨਹੀਂ ਹੈ, ਪ੍ਰਭੂ ਪਿਆਰ ਵੀ ਜ਼ਰੂਰੀ ਹੈ। ਦੂਜੇ ਵਿਅਕਤੀ ਦੇ ਇਹ ਅਸੂਲ ਪਹਿਲੇ ਨਾਲੋਂ ਬਿਹਤਰ ਹਨ। ਕੇਵਲ ਅੰਨ੍ਹੇਵਾਹ ਰੀਤੀ ਰਿਵਾਜ ਅਪਨਾਉਣੇ ਅਗਿਆਨਤਾ ਹੀ ਹੈ। ਇੱਕ ਹੋਰ ਤੀਜਾ ਵਿਅਕਤੀ ਇਹ ਸੋਚ ਕੇ ਨੀਯਤ ਸਮੇਂ ਉੱਪਰ ਪੂਜਾ ਅਰਾਧਨਾ ਕਰਦਾ ਹੈ ਕਿ ਪ੍ਰਭੂ ਅਜਿਹੀ ਦੈਵੀ-ਸ਼ਕਤੀ ਹੈ ਜੋ ਭਿੰਨ ਭਿੰਨ ਜੀਵਾਂ ਵਿਚ ਅਭਿਵਿਅਕਤ ਹੁੰਦੀ ਹੈ, ਜਿਨ੍ਹਾਂ ਨਾਲ ਉਹ ਹਰ ਰੋਜ਼ ਸੰਪਰਕ ਕਰਦਾ ਹੈ। ਜੋ ਆਦਮੀ ਅਜਿਹਾ ਕਰਦਾ ਹੈ, ਅਜੇ ਵੀ ਬਿਹਤਰ ਕਰਦਾ ਹੈ, ਕਿਉਂਕਿ ਉਹ ਸੱਚ ਉੱਪਰ ਆਪਣੇ ਆਪ ਨੂੰ ਸਥਿਰ ਕਰਨ ਦਾ ਯਤਨ ਕਰਦਾ ਹੈ ਤੇ ਉਸ ਨੇ ਬੌਧਿਕ ਤੌਰ 'ਤੇ ਪ੍ਰਭੂ ਨੂੰ ਵਧੇਰੇ ਸਮਝਿਆ ਹੈ। ਇੱਕ ਚੌਥਾ ਵਿਅਕਤੀ ਹੈ, ਉਹ ਆਪਣੇ ਵਿਚਾਰਾਂ ਨੂੰ, ਸ਼ਰਧਾ ਪੂਰਵਕ ਦੂਜਿਆਂ ਨਾਲ ਭਾਈਵਾਲ ਬਣਦਿਆਂ, ਅਮਲੀ ਸ਼ਕਲ ਦਿੰਦਾ ਹੈ, ਜਿਹੜੇ ਉਸ ਦੇ ਯਤਨਾਂ ਸਦਕੇ ਚੰਗੇ ਹਨ। ਤਿਆਗ ਦਾ ਜੋ ਉਹ ਅਭਿਆਸ ਕਰਦਾ ਹੈ, ਉਹ ਉਨ੍ਹਾਂ ਵਿਚ ਸ਼ਾਮਲ ਕੀਤਾ ਜਾ ਸਕਦਾ ਹੈ, ਜਿਹੜੇ ਸਾਧਕ ਹਨ। ਦਿਲੋਂ ਅਨੁਭਵ ਕੀਤਾ ਅਭਿਆਸ (ਸਹੀ) ਯੋਗ ਗਿਆਨ ਅਤੇ ਚੰਗੀ ਉਪਾਸਨਾ ਉਸ ਦੇ ਪਵਿੱਤਰ ਕੰਮ ਹਨ। ਤਿਆਗ ਦੇ ਪਿੱਛੋਂ ਜੋ ਪ੍ਰਾਪਤੀ ਹੁੰਦੀ ਹੈ, ਉਸ ਦੀ ਗਵਾਹੀ ਆਪ ਤਿਆਗੀ ਹੁੰਦਾ ਹੈ। ਜਿਵੇਂ ਕੁੱਝ ਕੁੱਤੇ ਇੱਕ ਰੋਟੀ ਦੇ ਟੁਕੜੇ

ਲਈ ਲੜਦੇ ਹਨ। ਉਨ੍ਹਾਂ ਵਿੱਚ ਕੋਈ ਸੁਲਹ ਨਹੀਂ ਹੁੰਦੀ, ਭਾਵੇਂ ਕਿੰਨੇ ਯਤਨ ਕਰ ਲਏ ਜਾਣ। ਪਰ ਇੱਕ ਕਾਂ ਜਦ ਇੱਕ ਰੋਟੀ ਦਾ ਟੁਕੜਾ ਵੇਖ ਲੈਂਦਾ ਹੈ ਤਾਂ ਕਾਂ ਕਾਂ ਕਰਕੇ ਹੋਰ ਦੂਜੇ ਕਾਵਾਂ ਨੂੰ ਬੁਲਾ ਲੈਂਦਾ ਹੈ। ਉਹ ਉਸ ਨੂੰ ਸ਼ਾਂਤੀ ਨਾਲ ਵੰਡ ਕੇ ਖਾ ਲੈਂਦੇ ਹਨ। ਇਨ੍ਹਾਂ ਵਿਚ ਮੇਲ-ਮਿਲਾਪ ਦਾ ਜਜ਼ਬਾ ਹੁੰਦਾ ਹੈ ਤੇ ਨਾਲੋਂ ਨਾਲ ਤਿਆਗ ਦੀ ਵੀ ਸ਼ਕਤੀ ਹੁੰਦੀ ਹੈ। ਇਹ ਕੁੱਤਿਆਂ ਦੇ ਮੁਕਾਬਲੇ ਕਾਵਾਂ ਦੀ ਜਿਉਂਦੀ ਜਾਗਦੀ ਉਦਾਹਰਣ ਦਾ ਸਾਹਸ ਹੁੰਦਾ ਹੈ ਤੇ ਦੂਜਿਆਂ ਨਾਲ ਮਿਲਵਰਤਨ ਕਰਨ ਦੀ ਕਲਾ ਹੁੰਦੀ ਹੈ। ਤਿਆਗ ਜ਼ਿੰਦਗੀ ਨੂੰ ਉਚੇਰੀ ਨੈਤਿਕਤਾ ਵੱਲ ਲਿਜਾਣ ਦੀ ਸੁਨਹਿਰੀ ਕੁੰਜੀ ਹੈ। 'ਇੱਕ ਇੱਲ੍ਹ ਨੇ ਬੁੱਚੜ ਦੀ ਦੁਕਾਨ 'ਚੋਂ ਇੱਕ ਮਾਸ ਦਾ ਟੁਕੜਾ ਉਠਾਇਆ ਅਤੇ ਇੱਕ ਦਰੱਖਤ ਦੀ ਟਾਹਣੀ ਉੱਪਰ ਬੈਠ ਕੇ ਉਸ ਨੂੰ ਖਾਣ ਲੱਗ ਪਈ। ਪਰ ਉਸ ਸਮੇਂ ਛੇਤੀ ਹੀ ਉਸ ਨੂੰ ਪਤਾ ਲੱਗ ਗਿਆ ਕਿ ਕਈ ਹੋਰ ਪੰਛੀ ਉਸ ਨੂੰ ਲੁੱਟਣ ਲਈ ਉਸ ਉੱਪਰ ਝੁਪੱਟ ਮਾਰਨ ਵਾਲੇ ਹਨ। ਇੱਲ੍ਹ ਇੱਕ ਦਰੱਖਤ ਤੋਂ ਦੂਜੇ ਦਰੱਖਤ 'ਤੇ ਬੈਠਣ ਲੱਗੀ ਪਰ ਉਸ ਨੂੰ ਹਮਲਾ ਕਰਨ ਵਾਲੇ ਪੰਛੀਆਂ ਤੋਂ ਸੁਰੱਖਿਆ ਨਾ ਮਿਲੀ। ਇਸ ਝਮੇਲੇ ਤੋਂ ਛੁਟਕਾਰਾ ਪ੍ਰਾਪਤ ਕਰਨ ਲਈ ਉਸ ਨੇ ਮਾਸ ਦੇ ਟੁਕੜੇ ਨੂੰ ਹੀ ਹੇਠਾਂ ਧਰਤੀ ਉੱਪਰ ਸੁੱਟ ਦਿੱਤਾ ਅਤੇ ਆਪ ਚੁੱਪ ਚਾਪ ਇੱਕ ਟਾਹਣੀ ਉੱਪਰ ਬੈਠ ਗਈ। ਦੂਰ ਬੈਠੇ ਇੱਕ ਸੰਨਿਆਸੀ ਨੇ ਇਹ ਸਾਰਾ ਨਜ਼ਾਰਾ ਵੇਖਿਆ। ਉਸ ਨੇ ਇੱਲ੍ਹ ਦੀ ਇਸ ਘਟਨਾ ਤੋਂ ਇਕ ਸਬਕ ਸਿੱਖਿਆ ਕਿ 'ਪੂਰਨ ਸ਼ਾਂਤੀ ਕੇਵਲ ਤਿਆਗ ਵਿਚ ਹੀ ਹੈ।' 'ਸ਼੍ਰੀ ਰਾਮਾ ਕ੍ਰਿਸ਼ਨਾ'

✪ ✪ ✪

**12.13 ਸ਼ਲੋਕ :**

*अ-द्वेष्टा सर्व-भू-तानाम्, मैत्रः करूणः एव च। निर्-ममः निर्-अहम्-कारः, सम-दुःख-सुखः क्षमी॥*

***ਅਦਵੇਸ਼੍ਟਾ ਸਰ੍ਵ ਭੂਤਾਨਾਮ੍, ਮੈਤ੍ਰਹ ਕਰੁਣਹ ਏਵ ਚ।***

***ਨਿਰ੍ਮਮਹ ਨਿਰ੍ ਅਹਮਮ ਕਾਰਹ, ਸਮਦੁਖ ਸੁਖਹ ਕ੍ਸ਼ਮੀ॥***

**12.14 ਸ਼ਲੋਕ :**

*सम्-तुष्-तः सततम् योगी, य(म्)-त-आत्मा दृढ-निः-चयः। मयि अर्पित-मनः-बुद्धिः, यः मद्-भक्तः सः मे प्रियः॥*

***ਸਮ੍ ਤੁਸ਼੍ਤਹ ਸਤਤਮ੍ ਯੋਗੀ, ਯ (ਮ੍) ਤ ਆਤ੍ਮਾ ਦ੍ਰਿੜਨਿਹ-ਚਯਹ।***

***ਮਯਿ ਅਰ੍ਪਿਤ ਮਨਹ ਬੁਧਿਹ, ਯਹ ਮਦ੍ ਭਕ੍ਤ੍ਹ ਸਹ ਮੇ ਪ੍ਰਿਯਹ॥***

**੦ ਸ਼ਬਦ ਅਰਥ (12.13)** :- ਅਦਵੇਸ਼੍ਟਾ : ਨਫ਼ਰਤ ਨਾ ਕਰਨੀ। ਸਰ੍ਵਭੂਤਾ ਨਾਮ੍ : ਸਾਰੇ ਜੀਵ। ਮੈਤ੍ਰਹ : ਮਿੱਤਰਤਾ। ਕਰੁਣਹ : ਭਾਵਨਾ ਕਰੁਣਾ। ਏਵ : ਭੀ। ਚ : ਅਤੇ। ਨਿਰ੍ਮਮਹ : ਆਪਣੇ ਪਣ ਆਪਣੇ ਮਨ ਤੋਂ ਬਿਨਾਂ। ਨਿਰ੍ਅਹਮ੍ : ਹੰਕਾਰ ਤੋਂ ਬਿਨਾਂ। ਸਮਦੁਖ ਸੁਖਹ : ਦੁਖ ਸੁਖ ਵਿੱਚ ਬਰਾਬਰ। ਕ੍ਸ਼ਮੀ : ਮੁਆਫ਼ ਕਰਦਿਆਂ।

**੦ ਸ਼ਬਦ ਅਰਥ (12.14)** :- ਸਮ੍ਤੁਸ਼ਤਹ : ਸੰਤੁਸ਼ਟ। ਸਤਤਮ੍ : ਹਮੇਸ਼ਾ ਪਰਪੱਕ, ਉਪਾਸਨਾ ਵਿੱਚ ਪੂਰਾ। ਯੋਗੀ : ਯੋਗੀ। ਯ (ਮ੍) ਤ ਆਤ੍ਮਾ : ਸਵੈ ਕਾਬੂ। ਦ੍ਰਿੜ ਨਿਹਚਯਹ : ਪਰਪੱਕ ਇਰਾਦਾ। ਮਯਿ ਅਰ੍ਪਿਤ ਮਨਹ ਬੁਧਿਹ : ਮੇਰੇ ਲਈ ਆਪਣਾ ਮਨ ਤੇ ਬੁੱਧੀ ਸਮਰਪਿੱਤ ਕਰਨੀ। ਯਹਮਦ੍ ਭਕ੍ਤ੍ਹ : ਮੇਰੇ ਸ਼ਰਧਾਲੂ, ਮੇਰੇ ਭਗਤ। ਸਹ/ਮੇ/ਪ੍ਰਿਯਹ : ਉਹ/ਮੇਰੇ/ਪਿਆਰੇ।

**੦ ਸ਼ਲੋਕਾਰਥ (12.13)** :- ਜਿਹੜਾ ਸਮੁੱਚੇ ਪ੍ਰਾਣੀਆਂ ਵਿੱਚ ਦੋਸ਼ ਤੋਂ ਰਹਿਤ, ਮਿੱਤਰ ਭਾਵ ਤੋਂ ਪੂਰਾ ਹੈ ਅਤੇ ਕਰੁਣਾਮਈ ਹੈ ਅਤੇ ਮਮਤਾ ਰਹਿਤ ਹੈ, ਅੰਹਮ (ਹੰਕਾਰ) ਰਹਿਤ ਹੈ। ਸੁੱਖ ਦੁੱਖ ਵਿੱਚ ਸਾਮਾਨ ਭਾਵੀ ਹੈ ਅਤੇ ਜਿਸ ਵਿੱਚ ਮੁਆਫ਼ ਕਰਨ ਦੀ ਸ਼ਕਤੀ ਹੈ।

**੦ ਸ਼ਲੋਕਾਰਥ (12.14)** :- ਅਤੇ ਜਿਹੜਾ ਨਿਰੰਤਰ ਸੰਤੁਸ਼ਟ ਯੋਗੀ (ਸਮੁੱਚੇ ਜੀਵਾਂ ਦੇ ਲਈ ਹਿਤ ਕਰਨ ਵਾਲੇ ਚਿਤ ਵਾਲਾ) ਹੈ। ਆਪਣੀ ਆਤਮਾ ਨੂੰ ਕਾਬੂ ਕਰਨ ਵਾਲਾ ਹੈ। ਪੱਕੇ ਇਰਾਦੇ ਵਾਲਾ ਹੈ ਅਤੇ ਮੇਰੇ ਸਮੱਰਪਣ ਕੀਤੇ ਹੋਏ ਮਨ ਬੁੱਧੀ ਵਾਲਾ ਹੈ। ਉਹੋ ਭਗਤ ਹੀ ਮੈਨੂੰ ਪਿਆਰਾ ਹੈ।

**ਪਦ-ਅਰਥ-ਵਿਸਥਾਰ (12.13)** :- ਅਦ੍ਵੇਸ਼੍ਟਾ ਸਰਵ ਭੂਤਾਨਾਮ੍ (ਅਦਵੇਸ਼ਟਾ = ਨਫ਼ਰਤ ਨਾ ਕਰਨ ਵਾਲੇ) ਅਨਿਸ਼ਟ ਦੋ ਤਰ੍ਹਾਂ ਦੇ ਹੁੰਦੇ ਹਨ, ਇਸ਼ਟ ਦੀ ਪ੍ਰਾਪਤੀ ਵਿੱਚ ਅਥਵਾ ਧਨ ਮਾਨ ਵੱਡਿਆਈ ਆਦਰ ਸਤਿਕਾਰ ਆਦਿ ਦੀ ਪ੍ਰਾਪਤੀ ਵਿੱਚ ਰੁਕਾਵਟ ਪੈਦਾ ਕਰਨ ਵਾਲੇ। ਅਨਿਸ਼੍ਟ ਪਦਾਰਥ ਕਿਰਿਆ ਵਿਅਕਤੀ ਆਦਿ ਵਿੱਚ ਸੰਜੋਗ ਕਰਨ ਵਾਲੇ। ੦ ਪ੍ਰਾਣੀ ਮਾਤਰ, ਸਰੂਪ ਤੋਂ ਭਗਵਾਨ ਦਾ ਅੰਸ਼ ਹੈ, ਕਿਸੇ ਪ੍ਰਾਣੀ ਪ੍ਰਤਿ ਥੋੜ੍ਹਾ ਜਿਹਾ ਦਵੇਸ਼ ਭਾਵ ਰੱਖਣਾ ਭਗਵਾਨ ਦੇ ਪ੍ਰਤਿ ਦਵੇਸ਼ ਭਾਵ ਹੈ। ਦਵੇਸ਼ ਰੱਖਣ ਵਾਲਾ ਪ੍ਰਾਣੀ ਭਗਵਾਨ ਪ੍ਰੇਮੀ ਨਹੀਂ ਹੋ ਸਕਦਾ। ਪ੍ਰਾਣੀ ਮਾਤਰ ਦੇ ਪ੍ਰਤਿ ਦਵੇਸ਼ ਭਾਵ ਤੋਂ ਰਹਿਤ ਹੋਣਾ 'ਤੇ ਹੀ, ਭਗਵਾਨ ਵਿੱਚ ਪੂਰਣ ਪ੍ਰੇਮ ਹੋ ਸਕਦਾ ਹੈ। ਏਸੇ ਲਈ ਭਗਤ ਵਿੱਚ ਪ੍ਰਾਣੀ ਮਾਤਰ ਪ੍ਰਤਿ ਦਵੇਸ਼ ਦਾ ਪੂਰੀ ਤਰ੍ਹਾਂ ਅਭਾਵ ਹੁੰਦਾ ਹੈ। ੦ ਮੈਤ੍ਰਹ ਕਰੁਣਾ ਏਵ ਚ : ਭਗਤ ਗਿਆਨੀ, ਮਿੱਤਰ ਕਰੁਣਾ ਦਾ ਮਾਲਕ ਹੁੰਦਾ ਹੈ। ਭਗਤ ਦੇ ਅੰਤਹਕਰਣ ਵਿੱਚ ਪ੍ਰਾਣੀ ਮਾਤਰ ਦੇ ਪ੍ਰਤਿ ਕੇਵਲ ਦਵੇਸ਼ ਦਾ ਅਤਿਅੰਤ ਅਭਾਵ ਹੀ ਨਹੀਂ ਹੁੰਦਾ ਬਲਕਿ ਸੰਪੂਰਣ ਪ੍ਰਾਣੀਆਂ ਵਿੱਚ ਭਗਵਾਨ ਭਾਵ ਹੋਣ ਦੇ ਨਾਤੇ ਉਸ ਦਾ ਸਭ ਤੋਂ ਮੈਤਰੀ ਤੇ ਦਿਯਾ ਦਾ ਵਿਵਹਾਰ ਭੀ ਹੁੰਦਾ ਹੈ। ਭਗਵਾਨ ਪ੍ਰਾਣੀ ਮਾਤਰ ਦੇ ਸੁਹਿਰਦ ਹਨ।(5.21) ੦ ਭਗਤ – ਆਪਣਾ ਅਨਿਸ਼ਟ ਕਰਨ ਵਾਲਿਆਂ ਪ੍ਰਤੀ ਭੀ ਮਿੱਤਰਤਾ ਦਾ ਵਿਵਹਾਰ ਕਰਦਾ ਹੈ। ੦ ਚਿੱਤ ਸ਼ੁੱਧੀ ਲਈ "ਪਾਤੰਜਲੀ ਯੋਗਦਰਸ਼ਨ" ਵਿੱਚ ਚਾਰ ਉਪਾਅ ਦੱਸੇ ਹਨ। 1. ਸੁਖੀਆਂ ਪ੍ਰਤਿ ਮੈਤਰੀ 2. ਦੁਖੀਆਂ ਪ੍ਰਤਿ ਕਰੁਣਾ 3. ਪੁਨਯਾਤਮਾਵਾਂ ਪ੍ਰਤਿ ਪਰਸੰਨਤਾ ਅਤੇ 4. ਪਾਪਾਤਮਾਵਾਂ ਦੇ ਪ੍ਰਤਿ ਉਪੇਕਸ਼ਾ ਦੇ ਭਾਵ। ਰੱਖਣ ਨਾਲ ਚਿੱਤ ਨਿਰਮਲ ਰਹਿੰਦਾ ਹੈ, ਭਗਤ ਵਿੱਚ ਸੁਖੀਆਂ ਤੇ ਪੁਨਯਾਤਮਾਵਾਂ ਦੇ ਪ੍ਰਤਿ ਮੈਤਰੀ ਦਾ ਭਾਵ ਅਤੇ ਦੁਖੀਆਂ ਤੇ ਪਾਪਾਤਮਾਵਾਂ ਦੇ ਪ੍ਰਤਿ ਕਰੁਣਾ ਦਾ ਭਾਵ ਰਹਿੰਦਾ ਹੈ। ੦ ਭਗਤ ਦੀ ਕਿਸੇ ਪ੍ਰਤਿ ਮਮਤਾ ਨਹੀਂ ਹੁੰਦੀ, ਇਸ ਲਈ ਉਸ ਨੂੰ ਨਿਰਮਮ੍ਹ ਕਹਿੰਦੇ ਹਨ। ੦ ਭਗਤ ਸੁੱਖ ਦੁੱਖ ਵਿੱਚ ਸਮ ਰਹਿੰਦਾ ਹੈ। ਅਨੁਕੂਲ ਪ੍ਰਤਿਕੂਲ ਹਾਲਾਤ ਵਿੱਚ ਸੰਤੁਲਤ ਰਹਿੰਦਾ ਹੈ। ਕਸ਼੍ਮੀ : ਅਪਰਾਧੀਆਂ ਪ੍ਰਤਿ ਵੰਡ ਦੇਣ ਦੀ ਨੀਤੀ ਨੂੰ ਉਹ ਨਹੀਂ ਅਪਣਾਉਂਦਾ, ਬਲਕਿ ਦੰਡ ਦੇਣ ਦੀ ਥਾਂ ਮੁਆਫੀ ਦਿੰਦਾ ਹੈ।

**(12.14)** – ੦ "ਸੰਤੁਸ਼੍ਟ੍ਹ ਸਤਤਮ੍" ਉਹ ਸੰਤੋਸ਼ ਮਨ ਬਲ ਜਿੱਤ ਹਾਰ ਤੋਂ ਘਬਰਾਉਣ ਵਾਲਾ ਸੰਤੋਸ਼ੀ ਪੁਰਸ਼ ਹੁੰਦਾ ਹੈ। ਉਹ ਨਿਤ੍ਯ ਨਿਰੰਤਰ ਸੰਤੁਸ਼ਟ ਰਹਿੰਦਾ ਹੈ। ੦ ਭਗਤੀ ਭਾਵਾਂ ਵਾਲਾ ਨਿਤ੍ਯ ਨਿਰੰਤਰ ਪਰਮਾਤਮਾ ਨਾਲ ਜੁੜਿਆ ਪੁਰਸ਼ ਯੋਗੀ ਹੈ। ੦ ਉਹ (ਭਗਤ) ਯਤਾਤ੍ਮਾ ਹੈ ਜਿਸ ਦਾ ਮਨ ਬੁੱਧੀ ਇੰਦ੍ਰੀਆਂ ਸਹਿਤ ਸਾਰੇ ਸਰੀਰ ਉੱਪਰ ਪੂਰਣ ਅਧਿਕਾਰ ਹੈ। ੦ ਉਹ ਦ੍ਰਿੜ ਨਿਸ਼ਚੇ ਵਾਲਾ ਸਿੱਧ ਮਹਾਂਪੁਰਸ਼ ਹੈ, ਜਿਹੜਾ ਸੰਸਾਰ ਸੱਤਾ ਤੋਂ ਮੁਕਤ ਹੈ। ੦ ਜਦ ਸਾਧਕ ਇੱਕ ਮਾਤਰ ਭਗਵਤ ਪ੍ਰਾਪਤੀ ਨੂੰ ਆਪਣਾ ਉਦੇਸ਼ ਮੰਨ ਲੈਂਦਾ ਹੈ ਤਾਂ ਉਹ ਆਪ ਭਗਵਾਨ ਦਾ ਹੀ ਹੋ ਜਾਂਦਾ ਹੈ। ਮਨ ਬੁੱਧੀ ਭਗਵਾਨ ਨੂੰ ਸੱਮਰਪਿਤ ਹੁੰਦੇ ਹਨ। ਪ੍ਰੇਮ ਕਾਰਨ ਉਸ ਦਾ ਪ੍ਰਭੂ ਵਿੱਚ ਮਨ ਲੱਗਦਾ ਹੈ। ੦ ਯਹ ਮਦ੍ ਭਕ੍ਤ੍ਹ ਸਹ ਮੇ ਪ੍ਰਿਯਹ – ਭਗਵਾਨ ਨੂੰ ਸਾਰੇ ਪਿਆਰੇ ਹਨ। ਪਰ ਭਗਤ ਦਾ ਪ੍ਰੇਮ ਭਗਵਾਨ ਤੋਂ ਬਿਨਾ ਹੋਰ ਕਿਸੇ ਨੂੰ ਨਹੀਂ (4.11)

ਇਸ ਪ੍ਰਤਿਗਿਆ ਦੇ ਅਨੁਸਾਰ ਭਗਵਾਨ ਨੂੰ ਭੀ ਭਗਤ ਪਿਆਰੇ ਹਨ।

**ਵਿਆਖਿਆ (12.13 ਤੇ 12.14)** :- ਆਪਣੇ ਆਪ ਨੂੰ ਦੂਜਿਆਂ ਨਾਲੋਂ ਇਕੱਲਾ ਤੇ ਓਪਰਾ ਸਮਝਣ ਦੀ ਭਾਵਨਾ, ਅਗਿਆਨਤਾ ਤੋਂ ਉਤਪੰਨ ਹੁੰਦੀ ਹੈ। ਇਸ ਭਾਵਨਾ ਦਾ ਝਗੜਾਲੂ ਰੂਪ ਨਫ਼ਰਤ ਵਾਲਾ ਅਤੇ ਰੀਤੀ ਸ਼ੈਲੀ ਵਿੱਚ ਜ਼ਹਿਰ ਪੈਦਾ ਕਰਨ ਦੇ ਯੋਗ ਬਣ ਜਾਂਦਾ ਹੈ। ਜ਼ਿੰਦਗੀ ਨੂੰ ਉਸਾਰੂ ਮੋੜ ਕੱਟਣਾ ਚਾਹੀਦਾ ਹੈ। ਨਫ਼ਰਤ ਤੋਂ ਬਚਦੇ ਰਹਿਣਾ ਹੀ ਕਾਫ਼ੀ ਨਹੀਂ ਹੈ। ਪੱਥਰ ਜਾਂ ਪੱਥਰ ਵਰਗੇ ਲੋਕ ਤਾਂ ਨਫ਼ਰਤ ਕਰਦੇ ਹੀ ਨਹੀਂ ਹਨ। ਪਰ ਇਹ ਇਸ ਦੀ ਬਿਹਤਰੀ ਲਈ ਕੁੱਝ ਵੀ ਨਹੀਂ ਹੁੰਦੇ। ਜ਼ਿੰਦਗੀ ਵਿੱਚ ਹਮੇਸ਼ਾ ਉਸਾਰੂ ਕਰਨ ਦੀ ਪਹਿਲ ਜ਼ਰੂਰੀ ਹੈ। ਹਰ ਇੱਕ ਨਾਲ ਦੋਸਤਾਂ ਵਰਗਾ ਵਿਵਹਾਰ ਕਰਨਾ, ਇਹ ਜੀਵਨ ਦੇ ਸ਼ਰਧਾਲੂ ਦੀ ਨਿਸ਼ਾਨੀ ਹੈ। ਜਿਹੜੇ ਵਿਵਸਾਏ ਵਾਲੇ ਬੇਧੜਕ ਲੋਕ ਹਨ, ਸਾਰਿਆਂ ਨਾਲ ਦੋਸਤੀ ਪੈਦਾ ਕਰਦੇ ਹਨ, ਉਨ੍ਹਾਂ ਦਾ ਮੁੱਖ ਮੰਤਵ ਅੱਗੇ ਵਧਣਾ ਹੁੰਦਾ ਹੈ। ਪਰ ਪ੍ਰਭੂ ਉਪਾਸਕ ਉਹ ਹੈ, ਜਿਸ ਨੂੰ ਕਿਸੇ ਵਸਤੂ ਦੀ ਪ੍ਰਾਪਤੀ ਦੀ ਖਿੱਚ ਨਹੀਂ ਹੁੰਦੀ, ਬਲਕਿ ਉਸ ਨੇ ਤਾਂ ਕੁੱਝ ਨਾ ਕੁੱਝ ਦੇਣਾ ਹੀ ਹੁੰਦਾ ਹੈ। ਉਹ ਤਾਂ ਐਨਾ ਦਿਆਵਾਨ ਰਹਿਮ ਦਿਲ ਹੁੰਦਾ ਹੈ ਕਿ ਉਹ ਹਮੇਸ਼ਾ ਦੂਜਿਆਂ ਦਾ ਭਲਾ ਹੀ ਚਾਹੁੰਦਾ ਹੈ। ਅਹੰਕਾਰਵਾਦ ਅਥਵਾ ਖ਼ੁਦਗਰਜ਼ੀ ਦੇ ਸਿਧਾਂਤ ਦੇ ਅਨੇਕ ਰੂਪ ਹਨ ਪਰ ਅਧਿਆਤਮਕ ਅਹੰਕਾਰਵਾਦ ਬਹੁਤ ਹੀ ਖਤਰਨਾਕ ਹੈ। ਜੇਕਰ ਕਿਸੇ ਨੂੰ ਇਹ ਅਹਿਸਾਸ ਹੋ ਜਾਵੇ ਕਿ ਉਹ ਦੂਜਿਆਂ ਨੂੰ ਅਧਿਆਤਮਕ ਸਹਾਇਤਾ ਪ੍ਰਦਾਨ ਕਰ ਰਿਹਾ ਹੈ, ਉਹ ਮੁਸ਼ਕਲ ਨਾਲ ਹੀ ਇਸ ਹਾਨੀਕਾਰਕ ਚਿੱਕੜ ਅਥਵਾ ਦਲਦਲ ਤੋਂ ਨਿਕਲ ਸਕਦਾ ਹੈ। ਇੱਕ ਸੱਚਾ ਸਾਧਕ ਹਮੇਸ਼ਾ ਹੀ 'ਮੈਂ ਅਤੇ ਮੇਰਾ' ਦੇ ਭਾਵਾਂ ਤੋਂ ਮੁਕਤ ਹੁੰਦਾ ਹੈ। ਦੂਜਿਆਂ ਦੀ ਦਿਆਲੂ ਸੇਵਾ ਦੇ ਸਿੱਟੇ ਵਜੋਂ ਇੱਕ ਉਪਾਸਕ ਨੂੰ ਆਪਣੀ ਮਲਕੀਅਤ ਤੋਂ ਹੱਥ ਧੋਣੇ ਪੈ ਸਕਦੇ ਹਨ, ਮੁਸ਼ਕਲਾਂ ਦਾ ਸਾਹਮਣਾ ਵੀ ਕਰਨਾ ਪੈ ਸਕਦਾ ਹੈ, ਪਰੰਤੂ ਉਹ ਅਗਨੀ ਪ੍ਰੀਖਿਆ ਉਸ ਨੂੰ ਕੋਈ ਹਾਨੀ ਨਹੀਂ ਪਹੁੰਚਾ ਸਕਦੀ। ਜਦੋਂ ਲੋਕ ਉਸ ਦੇ ਵਰਨਣਯੋਗ ਜੀਵਨ ਤੇ ਕੰਮਾਂ ਸੰਬੰਧੀ ਪ੍ਰਸ਼ੰਸਾ ਕਰਨ ਲੱਗਦੇ ਹਨ, ਤਾਂ ਉਸ ਨੂੰ ਕੋਈ ਖ਼ੁਸ਼ੀ ਨਹੀਂ ਹੁੰਦੀ। ਨਾ ਹੀ ਜੇ ਕੋਈ ਉਸ ਦੀ ਤਾਰੀਫ਼ ਕਰੇ, ਉਹ ਉਸ ਤੋਂ ਵਡਿਆਇਆ ਜਾਂਦਾ ਹੈ। ਅਜਿਹੀਆਂ ਘਟਨਾਵਾਂ ਦਾ ਉਸ ਦੇ ਮਨ 'ਤੇ ਕੋਈ ਪ੍ਰਭਾਵ ਨਹੀਂ ਪੈਂਦਾ। ਆਮ ਤੌਰ 'ਤੇ ਇਹ ਨਹੀਂ ਹੁੰਦਾ ਕਿ ਉਪਾਸਕ ਅਗਿਆਨਤਾ ਜਾਂ ਆਪਣੀ ਮਰਜ਼ੀ ਨਾਲ ਅਨੁਸੂਚਿਤ ਮਮਤਾ ਦਿਖਾ ਦਿੰਦਾ ਹੈ। ਇਹੋ ਜਿਹੇ ਯਤਨਸ਼ੀਲ ਹਾਲਾਤ ਵਿੱਚ ਇੱਕ ਸੱਚਾ ਸਾਧਕ ਹਮੇਸ਼ਾ ਧੀਰਜ ਦਿਖਾਉਂਦਾ ਹੈ। ਸਬਰ ਸੰਤੋਖ, ਸਵੱਰਗੀ ਅਥਵਾ ਆਤਮਕ ਸੁੱਖ, ਖੁਸ਼ਦਿਲੀ ਤੇ ਤਰਨਸ਼ੀਲਤਾ ਕਿਸੇ ਯੋਗੀ ਲਈ ਆਪਣਾ ਆਪ ਜ਼ਰੂਰੀ ਹੈ। ਜਿਹੜੇ ਵਿਅਕਤੀ ਯੋਗ ਵਿੱਚ ਯੁਕਤ ਹੁੰਦੇ ਹਨ, ਉਨ੍ਹਾਂ ਅੰਦਰ ਸਵੈ ਨਿਅੰਤਰਣ ਤੇ ਮਰਯਾਦਾ ਜੀਵਨ ਦਾ ਇੱਕ ਜ਼ਰੂਰੀ ਹਿੱਸਾ ਬਣ ਜਾਂਦਾ ਹੈ। ਅਧਿਆਤਮਕ ਕਾਰਜਾਂ ਵਿੱਚ, ਉਹ ਡਾਵਾਂ ਡੋਲ ਨਹੀਂ ਰਹਿੰਦੇ, ਉਨ੍ਹਾਂ ਦੀਆਂ ਪਰਪੱਕ ਰੀਤੀਆਂ ਤੇ ਮੁੱਲ ਹੁੰਦੇ ਹਨ। ਉਨ੍ਹਾਂ ਦੇ ਸ੍ਰੇਸ਼ਠ ਵਿਚਾਰ ਅਤੇ ਸਪੱਸ਼ਟ ਸਮਝ ਹੁੰਦੀ ਹੈ ਤੇ ਉਹ ਪ੍ਰਭੂ ਦੇ ਆਲੇ-ਦੁਆਲੇ ਕੇਂਦ੍ਰਿਤ ਰਹਿੰਦੇ ਹਨ। ਜਿਵੇਂ ਦਿਸ਼ਾ-ਯੰਤਰ ਦੀ ਸੂਈ ਹਮੇਸ਼ਾ ਹੀ ਉੱਤਰ ਵੱਲ ਰਹਿੰਦੀ ਹੈ। ਉਪਾਸਕ ਦੀ ਕਾਰਜ ਕੁਸ਼ਲਤਾ ਤੇ ਯੋਗਤਾ ਹਮੇਸ਼ਾ ਹੀ ਪ੍ਰਭੂ ਵੱਲ ਰੁਚਿਤ ਰਹਿੰਦੀ ਹੈ। ਅਜਿਹਾ ਭਗਤ ਹੀ ਪ੍ਰਭੂ ਨੂੰ ਪਿਆਰਾ ਲੱਗਦਾ ਹੈ। "ਕੀ ਪ੍ਰਭੂ - ਜੋ ਉਸ ਨੂੰ ਭੇਟਾ ਦੇ ਰੂਪ ਵਿੱਚ ਧਨ ਜਾਇਦਾਦ ਅਰਪਿਤ ਕੀਤੀ ਜਾਂਦੀ ਹੈ, ਉਸਨੂੰ ਮਹੱਤਤਾ ਦਿੰਦੇ ਹਨ ? ਨਹੀਂ ਕਦੇ ਵੀ ਨਹੀਂ। ਪ੍ਰਭੂ ਉਨ੍ਹਾਂ ਭਗਤਾਂ ਦੇ ਸਿਰ ਉੱਪਰ ਆਪਣੀ ਮਿਹਰ ਦਾ ਹੱਥ ਰੱਖਦੇ ਹਨ, ਜਿਹੜੇ ਉਸ ਨੂੰ ਅਥਾਹ ਪਿਆਰ ਕਰਦੇ ਹਨ ਅਤੇ ਸ਼ਰਧਾ ਭਾਵਨਾ ਰੱਖਦੇ ਹਨ। ਦਿਆਲੂ ਪ੍ਰਭੂ ਕੇਵਲ ਭਗਤੀ ਉਪਾਸਨਾ ਨੂੰ ਮਹੱਤਤਾ ਦਿੰਦੇ ਹਨ ਅਤੇ ਵਿਵੇਕ ਬੁੱਧੀ ਦੇ ਨਾਲ ਨਾਲ ਸੰਸਾਰੀ ਵਸਤਾਂ ਦੇ ਤਿਆਗ ਦੀ ਪ੍ਰੋੜਤਾ ਕਰਦੇ ਹਨ।" ਸ਼੍ਰੀ ਰਾਮਾ ਕ੍ਰਿਸ਼ਨਾ



**12.15 ਸ਼ਲੋਕ :**

*यस्मात् त उद्-विजते लोक:, लोकात् न उद्-विजते च य:। हर्ष-अ-मर्ष-भय-उद्-बेगै:, मुच्-त: य: स: च मे प्रिय:॥*

***ਯਸ੍ਮਾਤ੍ ਨ ਉਦ੍ਵਿਜਤੇ ਲੋਕਹ, ਲੋਕਾਤ੍ ਨ ਓਦ੍ ਵਿਜਤੇ ਚ ਯਹ।***
***ਹਰ੍ਸ਼ ਅ ਮਰ੍ਸ਼ ਭਯ ਉਦ੍ਵਗੈਹ, ਮੁਚ੍ਤਹ ਯਹ ਸਹ ਚ ਮੇ ਪ੍ਰਿਯਹ॥***

**੦ ਸ਼ਬਦ ਅਰਥ** :- ਯਸ੍ਮਾਤ੍ : ਕਿਸ ਕੋਲੋਂ। ਨ : ਨਾ। ਉਦ੍ਵਿਜਤੇ : ਜਦੋ ਜਹਿਦ ਕਰਨੀ। ਲੋਕਹ : ਲੋਕ, ਜਗਤ। ਲੋਕਾਤ੍ : ਸੰਸਾਰ ਤੋਂ। ਨ : ਨਹੀਂ। ਉਦ੍ਵਿਜਤੇ : ਜਦੋ-ਜਹਿਦ ਕਰਨੀ, ਸੰਘਰਸ਼ ਕਰਨਾ। ਚ : ਅਤੇ। ਯਹ : ਕੌਣ। ਹਰ੍ਸ਼ ਅਮਰ੍ਸ਼ ਭਯ ਉਦ੍ਵਗੈਹ : ਖ਼ੁਸ਼ੀ ਨਫ਼ਰਤ ਦੁਸ਼ਮਨੀ ਡਰ ਚਿੰਤਾ ਦੇ ਰਾਹੀਂ। ਮੁਚ੍ਤਹ : ਮੁਕਤ ਹੋਣਾ। ਯਹਸਹ : ਕੌਣ, ਉਹ। ਚ : ਅਤੇ। ਮੇ : ਮੈਨੂੰ। ਪ੍ਰਿਯਾ : ਪਿਆਰਾ।

**੦ ਸ਼ਬਦਾਰਥ** :- ਜਿਸ ਤੋਂ ਕੋਈ ਵਿਅਕਤੀ ਉਦਵੇਗ (ਕਸ਼ਟ ਬਿਪਤਾ) ਨੂੰ ਪ੍ਰਾਪਤ ਨਹੀਂ ਹੁੰਦਾ, ਅਤੇ ਜਿਹੜਾ ਆਪਣੇ ਆਪ ਨੂੰ ਕਿਸੇ ਵਿਅਕਤੀ ਤੋਂ ਬਿਪਤਾ ਵਿੱਚ ਨਹੀਂ ਪਾਉਂਦਾ ਅਤੇ ਜੋ ਖ਼ੁਸ਼ੀ, ਗ਼ਮੀ, ਡਰ ਅਤੇ ਮੁਸੀਬਤ ਤੋਂ ਮੁਕਤ ਹੈ, ਉਹ ਮੈਨੂੰ ਬਹੁਤ ਪਿਆਰਾ ਹੈ।

**ਪਦ-ਅਰਥ-ਵਿਸਥਾਰ** :- ੦ ਯਸ੍ਮਾਤ੍ ਨ ਉਦ੍ ਵਿਜਤੇ ਲੋਕਹ : ਭਗਤ ਸਾਰਿਆਂ ਪ੍ਰਾਣੀਆਂ ਜੀਵਾਂ ਵਿੱਚ ਆਪਣੇ ਪ੍ਰੇਮੀ ਪ੍ਰਭੂ ਨੂੰ ਹੀ ਦੇਖਦਾ ਹੈ। ਉਸ ਦੀ ਨਜ਼ਰ ਵਿੱਚ ਮਨ ਬਾਣੀ ਅਤੇ ਸਰੀਰ ਤੋਂ ਹੋਣ ਵਾਲੀਆਂ ਸੰਪੂਰਣ ਕਿਰਿਆਵਾਂ ਏਕ ਮਾਤ੍ਰ ਭਗਵਾਨ ਦੀ ਪ੍ਰਸੰਨਤਾ ਲਈ ਹੀ ਹੁੰਦੀਆਂ ਹਨ। ਪਰ ਕਈ ਲੋਕ ਭਗਤਾਂ ਦੇ ਕਾਰਜਾਂ, ਉਨ੍ਹਾਂ ਦੇ ਹੁੰਦੇ ਆਦਰ ਮਾਨ ਤੇ ਚਰਿੱਤਰ ਕਾਰਨ ਈਰਖਾ ਕਰਨ ਲੱਗਦੇ ਹਨ। ਪਰ ਭਗਤਾਂ ਦੀਆਂ ਕਿਰਿਆਵਾਂ ਕਿਸੇ ਦੇ ਵਿਰੁੱਧ ਨਹੀਂ ਹੁੰਦੀਆਂ। ਭਗਤ ਤਾਂ ਪ੍ਰਾਣੀ ਮਾਤਰ ਵਿੱਚ ਭਗਵਾਨ ਹੀ ਦੇਖਦਾ ਹੈ (7.19) ਭਗਤਾਂ ਨਾਲ ਚੰਗਾ ਵਿਵਹਾਰ ਨਾ ਕਰਨਾ, ਉਨ੍ਹਾਂ ਪ੍ਰਤਿ ਨਫ਼ਰਤ ਕਰਨੀ ਠੀਕ ਨਹੀਂ, ਜਿਵੇਂ ਹਰਨ, ਮਛਲੀ ਤੇ ਸੱਜਣ ਕ੍ਰਮ ਅਨੁਸਾਰ ਜੰਗਲ ਜਲ ਤੇ ਸੰਤੋਸ਼ ਉੱਪਰ ਜੀਵਨ ਨਿਰਵਾਹ ਕਰਦੇ ਹਨ, ਕਿਸੇ ਨੂੰ ਕੁੱਝ ਨਹੀਂ ਕਹਿੰਦੇ ਪਰ ਸ਼ਿਕਾਰੀ ਮਛੇਰੇ ਤੇ ਦੁਸ਼ਟ ਲੋਕ ਇਨ੍ਹਾਂ ਨਾਲ ਬਿਨਾਂ ਕਾਰਨ ਵੈਰ ਕਰਦੇ ਹਨ। ਭਗਤ - ਦੂਜਿਆਂ ਮਨੁੱਖਾਂ, ਜੀਵਾਂ ਪ੍ਰਤਿ ਨਫ਼ਰਤ ਭਾਵ ਕਦੇ ਵੀ ਨਹੀਂ ਰੱਖਦੇ। ਪਰੰਤੂ ਉਨ੍ਹਾਂ ਦੇ ਨਾਲ ਈਰਖਾ ਕਰਨ ਵਾਲੇ ਲੋਕ ਵੀ ਹੁੰਦੇ ਹਨ, ਜਿਹੜੇ ਉਨ੍ਹਾਂ ਦੇ ਚਿੰਤਨ ਵਿੱਚ ਰੁਕਾਵਟ ਬਣਦੇ ਹਨ। ੦ ਲੋਕਾਤ੍ ਨ ਉਦ੍ ਵਿਜਤੇ ਚ ਯ = ਭਗਤ ਨੂੰ ਖ਼ੁਦ ਕਿਸੇ ਪ੍ਰਾਣੀ ਨਾਲ ਉਦਵੇਗ ਨਹੀਂ ਹੁੰਦਾ। ਕਿਉਂਕਿ 1. ਭਗਤ ਦਾ ਸਰੀਰ ਮਨ ਬੁੱਧੀ ਇੰਦ੍ਰੀਆਂ ਦੇ ਸਿਧਾਂਤ ਦੇ ਵਿਰੁੱਧ ਵੀ ਮਰਜ਼ੀ ਨਾਲ ਜਾਂ ਅਨ-ਇੱਛਾ ਤੋਂ ਕਿਰਿਆਵਾਂ ਤੇ ਘਟਨਾਵਾਂ ਹੋ ਸਕਦੀਆਂ ਹਨ, ਪਰ ਅਸਲੀਅਤ ਦਾ ਬੋਧ ਹੋਣ ਕਾਰਨ ਤੇ ਭਗਵਾਨ ਨਾਲ ਵਧੇਰੇ ਪ੍ਰੇਮ ਹੋਣ ਕਾਰਨ, ਭਗਤ ਭਾਗਵਤ ਪ੍ਰੇਮ ਵਿੱਚ ਐਨਾ ਮਸਤ ਰਹਿੰਦਾ ਹੈ ਕਿ ਉਸ ਦੇ ਸਮੁੱਚੇ ਕਾਰਜਾਂ ਤੇ ਸਾਰਿਆਂ ਪ੍ਰਾਣੀਆਂ ਵਿੱਚ ਭਗਵਾਨ ਦੇ ਹੀ ਦਰਸ਼ਨ ਹੁੰਦੇ ਹਨ। ਸਭ ਪਾਸੇ ਭਗਵਤ ਲੀਲਾ ਹੁੰਦੀ ਦਿਖਾਈ ਦਿੰਦੀ ਹੈ। ਇਸ ਲਈ ਕਿਸੇ ਕਿਰਿਆ ਵਿੱਚ ਕਦੇ ਉਦਵੇਗ ਨਹੀਂ ਹੁੰਦਾ। 2. ਮਨੁੱਖ ਨੂੰ ਦੂਜਿਆਂ ਨਾਲ ਉਦਵੇਗ ਤਦ ਹੀ ਹੁੰਦਾ ਹੈ ਜੇ ਉਸ ਦੀ ਕਾਮਨਾ ਮਾਨਤਾ ਸਾਧਨਾ ਧਾਰਣ ਆਦਿ ਦਾ ਵਿਰੋਧ ਹੁੰਦਾ ਹੈ। ਭਗਤ ਪੂਰੀ ਤਰ੍ਹਾਂ ਪੂਰਣ ਕਾਮਨਾ ਤੋਂ ਰਹਿਤ ਹੁੰਦਾ ਹੈ। ੦ ਹਰਸ਼ ਅਮਰ੍ਸ਼ ਭਯ ਉਦ੍ ਵੇਗੈਹ, ਮੁਚ ਤਹ ਯਹ ਸਹ ਚ ਮੇ ਪ੍ਰਿਯਾਹ = ਏਥੇ ਹਰਸ਼ ਤੋਂ ਮੁਕਤ ਹੋਣ ਦਾ ਅਰਥ ਇਹ ਹੈ ਕਿ ਸਿੱਧ ਭਗਤ ਸਭ ਪ੍ਰਕਾਰ ਦੇ ਵਿਕਾਰਾਂ ਤੋਂ ਰਹਿਤ ਹੁੰਦਾ ਹੈ, ਪਰ ਉਸ ਦੀ ਪ੍ਰਸੰਨਤਾ ਤਾਂ ਨਿਤ੍ਯ ਇਕ ਰਸ,

ਵਿਲੱਖਣ ਤੇ ਅਲੌਕਿਕ ਹੁੰਦੀ ਹੈ, ਉਸ ਦੀ ਪ੍ਰਸੰਨਤਾ ਸੰਸਕਾਰਕ ਪਦਾਰਥਾਂ ਸੰਜੋਗ ਵਿਯੋਗ ਅਨੁਕੂਲ ਪ੍ਰਤਿਕੂਲ ਘਟਣ ਵਧਣ ਨਾਲ ਨਹੀਂ ਹੁੰਦੀ। ਉਹ ਤਾਂ ਕੇਵਲ ਭਗਵਾਨ ਦੀਆਂ ਲੀਲਾਵਾਂ ਵਿੱਚ ਮਗਨ ਰਹਿੰਦਾ ਹੈ, ਪ੍ਰਸੰਨ ਹੁੰਦਾ ਹੈ। ੦ ਅਮਰਸ਼ – ਕਿਸੇ ਦੀ ਉੱਨਤੀ ਨੂੰ ਸਹਿਣ ਨਾ ਕਰਨਾ ਅਮਰਸ਼ ਅਖਵਾਉਂਦਾ ਹੈ। ਇਹ ਸਾਧਾਰਨ ਮਨੁੱਖ ਦੀ ਵਿਰਤੀ ਹੁੰਦੀ ਹੈ ਕਿ ਦੂਜੇ ਵਿਅਕਤੀਆਂ ਦੀ ਖੁਸ਼ੀ ਤਰੱਕੀ ਮਾਨ ਵਡਿਆਈ ਤੇ ਖੁਸ਼ਹਾਲੀ ਨੂੰ ਦੇਖ ਕੇ ਆਪਣੇ ਅੰਤਹਕਰਣ ਵਿੱਚ ਈਰਖਾ ਪੈਦਾ ਕਰਦਾ ਰਹਿੰਦਾ ਹੈ, ਉਹ ਦੂਜਿਆਂ ਦੀ ਉਨਤੀ ਸਹਿਣ ਨਹੀਂ ਕਰ ਸਕਦਾ। ਪਰ ਭਗਤ ਵਿੱਚ ਅਜਿਹਾ ਕੁੱਝ ਨਹੀਂ ਹੁੰਦਾ। ਉਹ ਨਿਰਮਲ ਨਿਰਲੇਪ ਨਿਰਪੱਖ ਅਤੇ ਸਹਿਜ ਸੁਭਾਅ ਵਾਲਾ ਪੁਰਸ਼ ਬਣ ਜਾਂਦਾ ਹੈ। ੦ ਇਸ਼ਟ ਦੇ ਵਿਯੋਗ ਅਤੇ ਅਨਿਸ਼ਟ ਦੇ ਸੰਜੋਗ ਦੀ ਆਸ਼ੰਕਾ ਤੋਂ ਹੋਣ ਵਾਲੇ ਵਿਕਾਸ ਨੂੰ "ਭੈਅ" ਕਹਿੰਦੇ ਹਨ। ਭੈਅ ਦੋ ਪ੍ਰਕਾਰ ਦਾ ਹੁੰਦਾ ਹੈ 1. ਬਾਹਰੀ ਭੈਅ : ਜਿਵੇਂ ਸ਼ੇਰ, ਸੱਪ, ਚੋਰ, ਡਾਕੂ ਆਦਿ ਤੋਂ ਅਨਿਸ਼ਟ ਹੋ ਜਾਣ ਕਾਰਨ ਜਾਂ ਸੰਸਾਰਕ ਹਾਨੀ ਪੁੱਜਣ ਕਾਰਨ 2. ਭੀਤਰੀ ਭੈਅ – ਜਿਵੇਂ ਚੋਰੀ, ਝੂਠ, ਕਪਟ ਵਿਭਚਾਰ ਆਦਿ ਉੱਚੀਆਂ ਸੁੱਚੀਆਂ ਕਦਰਾਂ ਕੀਮਤਾਂ ਦੇ ਵਿਰੁੱਧ ਕੰਮ ਕਰਨ ਤੋਂ। ੦ ਸਭ ਤੋਂ ਵੱਡਾ ਭੈਅ ਮੌਤ ਦਾ ਭੈਅ ਹੈ। ਕਿੱਡਾ ਵੱਡਾ ਕੋਈ ਵਿਅਕਤੀ ਵਿਵੇਕਸ਼ੀਲ ਹੋਵੇ – ਉਸ ਨੂੰ ਵੀ ਮੌਤ ਦਾ ਡਰ ਹੁੰਦਾ ਹੈ। ਉਹ ਸੋਚਦਾ ਹੈ, ਮੇਰੇ ਪਿੱਛੋਂ ਮੇਰੇ ਪਰਿਵਾਰ ਦਾ ਕੀ ਬਣੇਗਾ ? ਪਰ ਭਗਤ ਮੌਤ ਦੇ ਨਾਲ ਮੋਹ ਕਰਦੇ ਹਨ, ਭੈਅ ਨਹੀਂ ਕਰਦੇ। ਉਹ ਤਾਂ ਭਗਵਤ ਚਰਨਾਂ ਵਿੱਚ ਆਸ਼ਰਿਤ ਹੁੰਦੇ ਹਨ। ਜੋ ਭਗਵਾਨ ਸੰਗ ਹੈ, ਉਸ ਨੂੰ ਕੋਈ ਭੈਅ ਨਹੀਂ ਹੋ ਸਕਦਾ। ੦ ਉਦਵੇਗ : ਮਨ ਦਾ ਇੱਕ ਰੂਪ ਨਾ ਰਹਿ ਕੇ ਬੇਚੈਨ ਹੋ ਜਾਣਾ, ਉਦਵੇਗ ਅਖਵਾਉਂਦਾ ਹੈ। 12.15 ਸ਼ਲੋਕ ਵਿੱਚ ਉਦਵੇਗ ਸ਼ਬਦ ਤਿੰਨ ਵਾਰ ਆਇਆ ਹੈ 1. ਭਗਤ ਦੀ ਕੋਈ ਕਿਰਿਆ ਕਿਸੇ ਵਿਅਕਤੀ ਲਈ ਉਦਵੇਗ ਦਾ ਕਾਰਨ ਨਹੀਂ ਬਣਦੀ। 2. ਦੂਜੇ ਲੋਕਾਂ ਦੀ ਇਸੇ ਕਿਰਿਆ ਤੋਂ ਭਗਤ ਦੇ ਅੰਤਹ ਕਰਣ ਵਿੱਚ ਉਦਵੇਗ ਪੈਦਾ ਨਹੀਂ ਹੁੰਦਾ। 3. ਮਨੁੱਖਾਂ ਵਿੱਚ ਵਾਰ ਵਾਰ ਯਤਨ ਕਰਨ ਉਪਰੰਤ ਜੇ ਕੰਮ ਪੂਰਾ ਨਾ ਮਿਲੇ, ਅਨੇਕਾਂ ਦੁੱਖਦਾਈ ਘਟਨਾਵਾਂ ਰੁੱਤ ਪਰਿਵਰਤਨ ਭੂਚਾਲ, ਹੜ੍ਹ ਆਦਿ ਕਰੋਪੀਆਂ ਤੋਂ ਦੁੱਖਦਾਈ ਘਟਨਾਵਾਂ ਦਾ ਵਾਪਰਨਾ। ਪਰ ਉਦਵੇਗ ਤੋਂ ਉੱਪਰ ਹੁੰਦਾ ਹੈ। ਕਿਸੇ ਕਾਰਨ ਕਰਕੇ ਵੀ ਉਸ ਦੇ ਮਨ ਵਿੱਚ ਉਦਵੇਗ ਪੈਦਾ ਨਹੀਂ ਹੁੰਦਾ। ੦ ਮੁਕ੍ਤਹ – ਪਦ ਦਾ ਅਰਥ ਹੈ, ਵਿਕਾਰਾਂ ਤੋਂ ਪੂਰੀ ਤਰ੍ਹਾਂ ਮੁਕਤ। ਅੰਤਹਕਰਣ ਵਿੱਚ ਸੰਸਾਰ ਦਾ ਆਦਰ ਰਹਿਣ ਨਾਲ ਅਰਥਾਤ ਪਰਮਾਤਮਾ ਵਿੱਚ ਪੂਰਣਤਾ ਮਨ ਬੁੱਧੀ ਨਾ ਲੱਗਣ 'ਤੇ ਹੀ ਖੁਸ਼ੀ, ਨਾ ਖੁਸ਼ੀ ਤੇ ਭੈਅ ਉਦਵੇਗ ਆਦਿ ਵਿਕਾਰ ਉਤਪਨ ਹੁੰਦੇ ਹਨ ਪਰ, ਭਗਤ ਦੀ ਨਜ਼ਰ ਵਿੱਚ ਇੱਕ ਭਗਵਾਨ ਤੋਂ ਬਿਨਾਂ ਹੋਰ ਕੋਈ ਸੁਤੰਤਰ ਸੱਤਾ ਤੇ ਮਹੱਤਤਾ ਨਾ ਰਹਿਣ ਨਾਲ, ਉਸ ਵਿੱਚ ਵਿਕਾਰ ਪੈਦਾ ਹੀ ਨਹੀਂ ਹੁੰਦੇ। ਸੁਭਾਵਿਕ ਹੀ ਉਹ ਸਦਗੁਣ ਸਦਾਚਾਰਾਂ ਦਾ ਭੰਡਾਰ ਬਣ ਜਾਂਦਾ ਹੈ। ਏਥੇ ਭਗਵਾਨ ਨੇ ਭਕ੍ਤਹ ਪਦ ਦੀ ਥਾਂ ਮੁਕ੍ਤਹ ਪਦ ਦਿੱਤਾ ਹੈ, ਇਸ ਦਾ ਭਾਵਾਰਥ ਇਹ ਹੈ ਕਿ ਭਗਤ ਸਦਾ ਹੀ ਦੁਰਗੁਣ ਦੁਰਾਚਾਰਾਂ ਤੋਂ ਪੂਰੀ ਤਰ੍ਹਾਂ ਰਹਿਤ ਹੁੰਦਾ ਹੈ। ਉਸ ਨੂੰ ਆਪਣੇ ਗੁਣਾਂ ਦਾ ਅਭਿਮਾਨ ਨਹੀਂ ਹੁੰਦਾ। ਇਸ ਲਈ ਉਹ ਦੈਵੀ ਸੰਪਤੀ ਸਦਗੁਣਾਂ ਦਾ ਮਾਲਕ ਹੁੰਦਾ ਹੈ। (16.05) ਉਸ ਨੂੰ ਤਾਂ ਇਹ ਪਤਾ ਹੀ ਨਹੀਂ ਹੁੰਦਾ ਕਿ ਮੇਰੇ ਵਿਚ ਕੋਈ ਗੁਣ ਵੀ ਹੈ। ਜੇ ਉਸ ਨੂੰ ਆਪਣੇ ਵਿੱਚ ਕੋਈ ਗੁਣ ਦਾ ਪਤਾ ਵੀ ਲੱਗਦਾ ਹੈ ਤਾਂ ਉਹ ਉਸ ਨੂੰ ਭਗਵਾਨ ਦੀ ਦੇਣ ਸਮਝਦਾ ਹੈ। ਭਗਤ – ਭਗਵਾਨ ਨੂੰ ਪਿਆਰੇ ਹੁੰਦੇ ਹਨ।

**ਵਿਆਖਿਆ :-** ਸਾਧਕ ਦੇ ਜੀਵਨ ਤੋਂ ਸੰਸਾਰ ਵਿੱਚ ਕਿਸੇ ਨੂੰ ਕੋਈ ਨੁਕਸਾਨ ਨਹੀਂ ਪੁੱਜਦਾ। ਸਿੱਧੇ ਤੌਰ ਤੇ ਜਾਂ ਅਸਿੱਧੇ ਤੌਰ 'ਤੇ, ਉਸ ਦੇ ਜੀਵਨ ਤੋਂ ਹਮੇਸ਼ਾ ਚੰਗਿਆਈ ਦੀ ਉਤਪਤੀ ਹੁੰਦੀ ਹੈ, ਬੁਰਿਆਈ ਦੀ ਨਹੀਂ। ਕੁੱਝ ਕਾਰਜ ਜੋ ਉਸ ਵੱਲੋਂ ਕੀਤੇ ਜਾਂਦੇ ਹਨ, ਕਦੇ ਕਦੇ ਦੂਜਿਆਂ ਨੂੰ ਦੁੱਖਦਾਈ ਲੱਗਦੇ ਹਨ। ਫਿਰ ਵੀ ਅਜਿਹੇ ਕੰਮਾਂ ਤੋਂ ਚੰਗਿਆਈ ਫੈਲਦੀ ਹੈ। ਜੋ ਇੱਕ ਸਰਜਨ ਆਪਣੇ ਮਰੀਜ਼ ਲਈ, ਇੱਕ ਅਧਿਆਪਕ ਆਪਣੇ ਵਿਦਿਆਰਥੀ ਲਈ ਕਰਦਾ ਹੈ। ਉਹ ਵੀ ਕਦੇ ਕਦੇ ਜੇ ਦਿਲ ਨੂੰ ਠੇਸ ਪਹੁੰਚਾਉਂਦਾ ਹੈ, ਪਰ ਸਮੁੱਚੇ ਤੌਰ 'ਤੇ ਇਹ ਕਾਰਜ ਲਾਭਦਾਇਕ ਹੁੰਦੇ ਹਨ। ਜੋ ਬੁਰਿਆਈ ਦਿਖਾਈ ਦਿੰਦੀ ਹੈ, ਦਰਅਸਲ ਉਸ ਵਿੱਚੋਂ ਚੰਗਿਆਈ ਦੇਖੀ ਜਾ ਸਕਦੀ ਹੈ। ਏਸੇ ਤਰ੍ਹਾਂ ਸਾਧਕ ਨੂੰ ਦੁਨੀਆਂ ਤੋਂ ਜੋ ਹਾਨੀ ਪੁੱਜਦੀ ਹੈ, ਉਹ ਉਸ ਨੂੰ ਇੱਕ ਜ਼ਖ਼ਮ ਜਾਂ ਸੱਟ ਵਾਂਗ ਨਹੀਂ ਲੱਗਦੀ, ਕਿਉਂਕਿ ਸਾਧਕ ਦਾ ਮਨ ਨਿਰਮਲ ਅਤੇ ਪਵਿੱਤਰ ਹੁੰਦਾ ਹੈ। ਇਸ ਲਈ ਪ੍ਰਭੂ ਵੱਲੋਂ ਬਖਸ਼ਸ਼ਾਂ ਪ੍ਰਾਪਤ ਹੁੰਦੀਆਂ ਹਨ, ਉਨ੍ਹਾਂ ਨੂੰ ਪਿਆਰ ਭੇਂਟਾ ਸਮਝ ਕੇ ਸਵੀਕਾਰ ਕਰਦਾ ਹੈ। ਜਿੰਨਾ ਵੱਧ ਉਹ ਪਿਆਰ ਕਰਦਾ ਹੈ। ਓਨੀ ਵੱਧ ਹੀ ਸਾਧਕ ਦੀਆਂ ਖੁਸ਼ੀਆਂ ਵਿਚ ਵਾਧਾ ਹੁੰਦਾ ਹੈ। ਉੱਨਾਂ ਹੀ ਸਾਧਕ ਪ੍ਰਭੂ ਲਈ ਆਪਣੀ ਸ਼ਰਧਾ ਵਧਾ ਦਿੰਦਾ ਹੈ। ਪ੍ਰਹਿਲਾਦ ਭਗਤ – ਸ੍ਰੇਸ਼ਠ ਭਗਤ ਦੀ ਇੱਕ ਉਦਾਹਰਣ ਹੈ। ਸਵੈ ਸਭਿਆਚਾਰ ਦੀ ਕਿਹੜੀ ਕਿਸਮ ਹੈ, ਜਿਸ ਨਾਲ ਸਾਧਕ ਅੰਦਰ ਅਸਲੀ ਗੁਣਾਂ ਨਾਲ ਭਰਪੂਰ ਮਨ ਦੀ ਉਸਾਰੀ ਹੁੰਦੀ ਹੈ ? ਇਸ ਦਾ ਉੱਤਰ ਇਸ ਸ਼ਲੋਕ ਵਿੱਚੋਂ ਮਿਲਦਾ ਹੈ। ਕੋਈ ਵਧੇਰੇ ਖੁਸ਼ੀ ਅਨੁਭਵ ਨਾ ਕਰੇ। ਜਦੋਂ ਉਹ ਵਸਤਾਂ ਨੂੰ ਖੁਸ਼ਗਵਾਰ ਸਮਝੇ। ਜੋ ਮਨ ਖੁਸ਼ੀ ਦਾ ਸ਼ਿਕਾਰ ਬਣ ਜਾਂਦਾ ਹੈ, ਉਹ ਗ਼ਮੀ ਦਾ ਸ਼ਿਕਾਰ ਵੀ ਹੋ ਸਕਦਾ ਹੈ। ਇੱਕ ਸ਼ਕਤੀਸ਼ਾਲੀ ਮਨ – ਦੂਜੇ ਪਾਸੇ – ਦੁੱਖ ਸੁੱਖ ਤੋਂ ਪ੍ਰਭਾਵਿਤ ਨਹੀਂ ਹੁੰਦਾ। ਸੱਚਾ ਸਾਧਕ ਉਹ ਹੈ, ਜੋ ਕ੍ਰੋਧ ਨੂੰ ਜਿੱਤ ਲੈਂਦਾ ਹੈ ਅਤੇ ਨਫ਼ਰਤ ਨੂੰ ਛੱਡਦਾ ਹੈ। ਇਹ ਦੋਵੇਂ ਉਸ ਦੇ ਪੱਕੇ ਮਿੱਤਰ ਹਨ। ਜਦੋਂ ਵੀ ਸਾਧਕ ਮਨ ਨੂੰ ਕ੍ਰੋਧ ਜਾਂ ਨਫ਼ਰਤ ਨੇ ਕਾਬੂ ਕੀਤਾ ਹੈ, ਉਸ ਦੀਆਂ ਮੁਸੀਬਤਾਂ ਵਧ ਜਾਂਦੀਆਂ ਹਨ ਤੇ ਉਸ ਦੇ ਮਨ ਦੀ ਸ਼ਕਤੀ ਘਟ ਜਾਂਦੀ ਹੈ। ਕ੍ਰੋਧ ਦੀ ਝੱਖੜ ਜਾਂ ਨਫ਼ਰਤ ਦੀ ਹਨੇਰੀ, ਸਾਧਾਰਣ ਆਦਮੀ ਦੇ ਮਨ ਨੂੰ ਘਿਸਰਕੇ ਤੁਰਨ ਵਾਲਾ ਬਣਾ ਦਿੰਦੀ ਹੈ। ਪਰ ਸਾਧਕ ਦਾ ਮਨ ਇੱਕ ਦਰੱਖਤ ਵਾਂਗ ਅਡੋਲ ਸਿੱਧਾ ਖੜ੍ਹਾ ਰਹਿੰਦਾ ਹੈ। ਤੁੱਛ ਭਾਵ ਉਸ ਦੇ ਤਕੜੇ ਮਨ ਨੂੰ ਪ੍ਰਭਾਵਿਤ ਨਹੀਂ ਕਰ ਸਕਦੇ। ਡਰ ਦਾ ਕਰੋਪ ਤਾਂ ਮੌਤ ਨਾਲੋਂ ਵੀ ਭੈੜਾ ਹੁੰਦਾ ਹੈ। ਜਿਸ ਨਾਲ ਵਿਅਕਤੀ ਦੀ ਕਾਇਆ ਨਸ਼ਟ ਹੁੰਦੀ ਹੈ ਅਤੇ ਉਸ ਦਾ ਸਮੁੱਚਾ ਵਿਅਕਤਿੱਤਵ ਵੀ ਤਬਾਹ ਹੋ ਜਾਂਦਾ ਹੈ। ਡਰਿਆ ਹੋਇਆ ਵਿਅਕਤੀ ਖਾਲੀ ਮਨੋਵੇਗਾਂ ਦਾ ਢੇਰ ਹੁੰਦਾ ਹੈ। ਉਸ ਵਿੱਚੋਂ ਕੁੱਝ ਵੀ ਚੰਗਾ ਨਹੀਂ ਨਿਕਲਦਾ। ਪਰ ਸਾਧਕ ਨੂੰ ਨਾ ਡਰ, ਨਾ ਨਫ਼ਰਤ ਦੀ ਚਿੰਤਾ ਹੁੰਦੀ ਹੈ, ਉਸ ਦੇ ਅੰਦਰੋਂ ਤਾਂ ਹਮੇਸ਼ਾ ਦੈਵੀ-ਕਿਰਨਾਂ ਦਾ ਪ੍ਰਕਾਸ਼ ਝਲਕਦਾ ਹੈ। ਚਿੰਤਾ ਇੱਕ ਹੋਰ ਮਨ ਦੀ ਬਿਮਾਰੀ ਹੈ, ਜੋ ਮਨ ਦੀ ਸ਼ਕਤੀ ਨੂੰ ਚੱਟ ਕਰ ਜਾਂਦੀ ਹੈ। ਸੱਚਾ ਸਾਧਕ – ਜੋ ਵੀ ਘਟਿਤ ਹੁੰਦਾ ਹੈ ਸਭ ਨੂੰ ਪ੍ਰਭੂ ਦੀ ਦੇਣ ਸਮਝਦਾ ਹੈ, ਕਦੇ ਵੀ ਬੇਚੈਨ ਨਹੀਂ ਹੁੰਦਾ। ਜਿਸ ਸਾਧਕ ਵਿੱਚ ਵੀ ਇਹੋ ਜਿਹੇ ਨਿਰਮਲ ਪਵਿੱਤਰ ਗੁਣ ਹੁੰਦੇ ਹਨ, ਉਸ ਨੂੰ ਪ੍ਰਭੂ ਆਪਣਾ ਸਮਝ ਕੇ ਅਪਣਾ ਲੈਂਦੇ ਹਨ। 'ਉਹ ਵਿਅਕਤੀ ਆਪਣਾ ਸਮਾਂ ਤੇ ਆਪਣੀ ਸ਼ਕਤੀ ਅੰਞਾਈ ਗੰਵਾਉਂਦਾ ਹੈ, ਜਿਹੜਾ ਹਮੇਸ਼ਾ ਦੂਜਿਆਂ ਦੀ ਯੋਗਤਾ (ਕੀਮਤ) ਗਿਣਦਾ ਰਹਿੰਦਾ ਹੈ। ਇੰਜ ਕਰਨ ਨਾਲ ਨਾ ਤਾਂ ਉਹ ਆਪਣੇ ਚਰਿੱਤਰ ਦੀ ਉਸਾਰੀ ਕਰ ਸਕਦਾ ਹੈ ਅਤੇ ਨਾ ਹੀ ਉਹ ਪ੍ਰਭੂ ਦੀ ਮਹਿਮਾ ਹੀ ਕਰ ਸਕਦਾ ਹੈ।" ਸ਼੍ਰੀ ਰਾਮਾ ਕ੍ਰਿਸ਼ਨਾ। ਪ੍ਰਭੂ ਵਿੱਚ ਲੀਨ ਵਿਅਕਤੀ ਦਾ ਮਨ ਨਿਰਮਲ ਹੁੰਦਾ ਹੈ। ਉਹ ਗ਼ਲਤ ਨਹੀਂ ਸੋਚਦਾ, ਗ਼ਲਤ ਨਹੀਂ ਕਰਦਾ। ਸਦਾ ਤਣਾਅ-ਰਹਿਤ ਸਹਿਜ-ਅਵਸਥਾ ਧਾਰਨ ਕਰਦਾ ਹੋਇਆ, ਸੇਵਾ ਸਿਮਰਨ ਸੰਤ ਬਿਰਤੀ ਧਾਰਨ ਕਰਦਾ ਹੋਇਆ, ਸੇਵਾ ਸਿਮਰਨ ਸੰਤ ਬਿਰਤੀ ਧਾਰਨ ਕਰਦਾ ਹੈ। ਪ੍ਰਭੂ-ਪ੍ਰਾਪਤੀ ਨਾਲ ਹੋਰ ਵਸਤਾਂ ਨਿਰਮੂਲ ਹੋ ਜਾਂਦੀਆਂ ਹਨ। ਧਨ ਦੌਲਤ ਦੁੱਖ ਸੁੱਖ ਅਤੇ ਇੱਛਾਵਾਂ ਤੋਂ ਮੁਕਤੀ ਪ੍ਰਾਪਤ ਕਰਕੇ ਸਾਧਕ, ਸੱਚ ਦੇ ਆਨੰਦ ਦੀ ਸ੍ਰੇਸ਼ਠ ਪਦਵੀ ਗ੍ਰਹਿਣ ਕਰ ਲੈਂਦਾ ਹੈ।



**12.16 ਸ਼ਲੋਕ :**

*अन्-आप-ईक्ष: शुचि: दक्ष:, उद्-आसीन: गत-व्यथ:। सर्व-आरम्भ-परि-त्यागी, य: मद्-भक्त: स: मे प्रिय:॥*

***ਅਨ੍ਅਪ ਇਕ੍ਸ਼੍ਹ ਸ਼ੁਚਿਹ ਦਕ੍ਸ਼੍ਹ, ਉਦ੍ ਆਸੀਨਹ ਗਤ-ਵਿਅਥਹ।***
***ਸਰ੍ਵ ਆਰੰਭ ਪਰਿ ਤ੍ਯਾਗੀ, ਯਹ ਮਦ੍ ਭਕ੍ਤ੍ਹ ਸਹ ਮੇਪ੍ਰਿਯਹ॥***

**੦ ਸ਼ਬਦ ਅਰਥ :-** ਅਨ੍ਅਪ ਇਕ੍ਸ਼੍ਹ : ਲੋੜਾਂ ਤੋਂ ਮੁਕਤ। ਸੁਚਿਹ : ਪਵਿੱਤਰ। ਦਕਸ਼੍ਹ : ਤਜੱਰਬੇਕਾਰ। ਉਦ੍ਆਸੀਨਹ : ਜਿਸ ਦਾ ਕੋਈ ਸੰਬੰਧ ਨਾ ਹੋਵੇ। ਗਤ ਵਿਅਥਹ : ਜਿਸ ਨੂੰ ਕੋਈ ਤਕਲੀਫ਼ ਨਾ ਹੋਵੇ। ਸਰ੍ਵ ਆਰੰਭ ਪਰਿ ਤ੍ਯਾਗੀ : ਸਾਰੇ ਕੰਮਾਂ ਕਾਰਾਂ ਦਾ ਤਿਆਗ। ਯਹ : ਕੌਣ। ਮਦ੍ਭਕ੍ਤ੍ਹ : ਮੇਰੇ ਭਗਤ। ਸਹ : ਉਹ। ਮੇ : ਮੈਨੂੰ। ਪ੍ਰਿਯਹ : ਪਿਆਰਾ।

**੦ ਸ਼ਲੋਕਾਰਥ :-** ਜੋ ਵਿਅਕਤੀ ਇੱਛਾਵਾਂ ਲੋੜਾਂ ਤੋਂ ਰਹਿਤ, ਸ਼ੁੱਧ ਕੁਸ਼ਲ, ਪੱਖਪਾਤ-ਰਹਿਤ ਭੈਅ-ਰਹਿਤ ਅਤੇ ਸਾਰੇ ਹੱਥ ਵਿਚ ਲਏ ਕੰਮਾਂ ਦਾ ਤਿਆਗੀ ਤੇ ਨਿਰਪੱਖ ਹੈ, ਉਹ ਮੇਰਾ ਭਗਤ ਮੈਨੂੰ ਪਿਆਰਾ ਹੈ।

**ਪਦ-ਅਰਥ-ਵਿਸਥਾਰ :-** ਅਨ੍ ਆਪ ਇਕ੍ਸ਼੍ਹ ਸੂਚਿਹ ਦਕ੍ਸ਼੍ਹ , ਉਦ੍ਆਸੀਨਹ ਗਤ ਵਿਯਥਹ ੦ ਅਨ੍ਆਪ ਇਕ੍ਸ਼੍ਹ : ਭਗਤ ਭਗਵਾਨ ਦੀ ਸਰਵ ਸ਼੍ਰੇਸ਼ਠ ਮਾਨਤਾ ਹੈ। ਉਸ ਦੀ ਦ੍ਰਿਸ਼ਟੀ ਵਿੱਚ ਭਗਵਤ ਪ੍ਰਾਪਤੀ ਤੋਂ ਵਧ ਕੇ ਹੋਰ ਕੋਈ ਦੂਜਾ ਲਾਭ ਨਹੀਂ ਹੈ। ਏਸੇ ਲਈ ਸੰਸਾਰ ਦੀ ਕਿਸੇ ਵਸਤੂ ਨਾਲ ਉਸ ਦੀ ਖਿੱਚ ਨਹੀਂ ਹੁੰਦੀ। ਨਾ ਉਸ ਨੂੰ ਆਪਣੇ ਸਰੀਰ ਆਪਣੀ ਬੁੱਧੀ ਮਨ ਤੇ ਇੰਦ੍ਰੀਆਂ ਨਾਲ ਮੋਹ ਹੁੰਦਾ ਹੈ। ਇਹ ਸਭ ਕੁੱਝ ਭਗਵਾਨ ਦਾ ਹੀ ਹੈ। ਉਹ ਅਨੁਕੂਲ ਪ੍ਰਤਿਕੂਲ ਸਥਿਤੀ ਵਿੱਚ ਸੰਤੁਸ਼ਟ ਤੇ ਸਥਿਰ ਰਹਿੰਦਾ ਹੈ। ਉਹ ਨਾਸ਼ਵਾਨ ਵਸਤੂਆਂ ਦੇ ਵਿਯੋਗ ਤੋਂ ਦੁਖੀ ਨਹੀਂ ਹੁੰਦਾ। ਉਹ ਅਵਿਨਾਸ਼ੀ ਪਰਮਾਤਮਾ ਨਾਲ ਵਿਯੋਗ ਨਹੀਂ ਕਰਦਾ। ਉਹ ਤਾਂ ਹਮੇਸ਼ਾ ਪ੍ਰਭੂ ਦੇ ਅੰਗ ਸੰਗ ਰਹਿੰਦਾ ਹੈ। ਸੱਚਾ ਭਗਤ ਉਹ ਹੈ, ਜਿਸਦੀ ਮਨ ਬੁੱਧੀ ਇੰਦ੍ਰੀਆਂ ਨਾਸ਼ਵਾਨ ਵਸਤਾਂ ਦੀ ਕਾਮਨਾ ਨਹੀਂ ਕਰਦੀਆਂ। ਭਗਤ ਕਿਸੇ ਵਸਤੂ ਦੀ ਇੱਛਾ ਨਹੀਂ ਕਰਦਾ। ਉਸ ਨੂੰ ਪਤਾ ਹੁੰਦਾ ਹੈ ਕਿ ਭਗਵਾਨ ਉਸ ਦੇ ਸਰੀਰਕ ਨਿਰਵਾਹ ਲਈ ਆਪਣੇ ਆਪ ਹੀ ਪ੍ਰਬੰਧ ਕਰਦਾ ਹੈ। ਇੱਛਾ ਕਰਨ ਨਾਲ ਤਾਂ ਵਸਤੂ ਪ੍ਰਾਪਤੀ ਵਿੱਚ ਰੁਕਾਵਟ ਪੈਦਾ ਹੁੰਦੀ ਹੈ। ਜੇ ਕੋਈ ਵਿਅਕਤੀ ਕਿਸੇ ਵਸਤੂ ਨੂੰ ਆਪਣੇ ਲਈ ਅਤਿਅੰਤ ਜ਼ਰੂਰੀ ਸਮਝ ਕੇ, ਇਹ ਵਸਤੂ ਕਿਵੇਂ ਮਿਲੇ ? ਕਿੱਥੋਂ ਮਿਲੇਗੀ, ਕਦ ਮਿਲੇਗੀ ? ਅਜਿਹੀ ਪ੍ਰਬਲ ਇੱਛਾ ਨੂੰ ਆਪਣੇ ਅੰਤਹਕਰਣ ਵਿੱਚ, ਉਸ ਜ਼ਰੂਰੀ ਵਸਤੂ ਨੂੰ ਦੇਣ ਦੀ ਇੱਛਾ ਜਾਂ ਪ੍ਰੇਰਣਾ ਨਹੀਂ ਹੁੰਦੀ। ਇਸ ਲਈ ਦੇਖਿਆ ਇਹ ਗਿਆ ਹੈ ਕਿ ਲੈਣ ਦੀ ਪ੍ਰਬਲ ਇੱਛਾ ਰੱਖਣ ਵਾਲੇ (ਚੋਰ ਆਦਿ) ਨੂੰ ਕੋਈ ਦੇਣਾ ਨਹੀਂ ਚਾਹੁੰਦਾ। ਇਸ ਦੇ ਉਲਟ ਕਿਸੇ ਵਸਤੂ ਦੀ ਇੱਛਾ ਨਾ ਰੱਖਣ ਵਾਲੇ ਨੂੰ (ਜੋ ਤਿਆਗੀ ਹੈ ਜਾਂ ਬਾਲਕ ਹੈ) ਵਸਤੂਆਂ ਉਨ੍ਹਾਂ ਨੂੰ ਆਪਣੇ ਆਪ ਪ੍ਰਾਪਤ ਹੋ ਜਾਂਦੀਆਂ ਹਨ। ਦੂਜੇ, ਖੁਸ਼ੀ-2 ਉਨ੍ਹਾਂ ਦੀਆਂ ਲੋੜਾਂ ਪੂਰੀਆਂ ਕਰਦੇ ਹਨ। ਇੱਛਾ ਨਾ ਰੱਖਣ ਵਾਲੇ ਨੂੰ ਬਿਨਾਂ ਮੰਗੇ ਤੋਂ ਵਸਤੂਆਂ ਮਿਲ ਜਾਂਦੀਆਂ ਹਨ। ਵਸਤੂਆਂ ਦੀ ਇੱਛਾ ਕਰਨਾ ਮੂਰਖਤਾ ਹੈ ਤੇ ਦੁੱਖ ਦਾ ਕਾਰਣ ਹੈ। ਜਿਵੇਂ ਸੱਚਾ ਭਗਤ ਕਦੇ ਇੱਛਾ ਨਹੀਂ ਕਰਦਾ ਕਿ ਭਗਵਾਨ ਉਸ ਨੂੰ ਦਰਸ਼ਨ ਦੇਵੇ। ਉਂਜ ਇਹ ਸਮਝਣ ਦੀ ਲੋੜ ਹੈ। ਇੱਛਾਵਾਂ ਦੀ ਪੂਰਤੀ ਅਸੰਭਵ ਹੈ। ਇੱਕ ਇੱਛਾ ਦੀ ਪੂਰਤੀ ਪਿੱਛੋਂ ਦੂਜੀ ਇੱਛਾ ਦਾ ਜਨਮ ਹੁੰਦਾ ਹੈ। ਭਗਤ ਤਾਂ ਸਦਾ ਭਗਵਾਨ ਦੀ ਖੁਸ਼ੀ ਦਿਆਲਤਾ ਦੇਖ ਕੇ ਹੀ ਖੁਸ਼ ਰਹਿੰਦਾ ਹੈ। (ਦੇਖੋ 11.14-16) ਜੋ ਨਿਰਪੇਖ ਨਿਰੰਤਰ ਮੇਰਾ ਮਨਨ ਕਰਨ ਵਾਲਾ ਸ਼ਾਂਤ ਦਵੇਸ਼-ਰਹਿਤ ਸਭਨਾਂ ਲਈ ਸਾਮਾਨ ਦ੍ਰਿਸ਼ਟੀ ਰੱਖਣ ਵਾਲਾ ਹੈ, ਉਸ ਆਤਮਾ ਦੇ ਪਿੱਛੇ ਪਿੱਛੇ ਮੈਂ ਹਮੇਸ਼ਾ ਇਹ ਸੋਚ ਕੇ ਘੁੰਮਿਆ ਕਰਦਾ ਹਾਂ ਕਿ ਉਸ ਦੀ ਚਰਨ ਧੂੜ ਮੇਰੇ ਉੱਪਰ ਪੈ ਜਾਵੇ ਤੇ ਮੈਂ ਪਵਿੱਤਰ ਹੋ ਜਾਵਾਂ। ੦ ਕਿਸੇ ਵਸਤੂ ਦੀ ਇੱਛਾ ਲੈ ਕੇ ਭਗਵਾਨ ਦੀ ਭਗਤੀ ਕਰਨ ਵਾਲਾ ਮਨੁੱਖ - ਉਸ ਇੱਛਤ ਵਸਤੂ ਦਾ ਹੀ ਭਗਤ ਹੁੰਦਾ ਹੈ ਕਿਉਂਕਿ ਅਜਿਹੇ ਵਿਅਕਤੀ ਵਸਤੂ ਪ੍ਰਾਪਤੀ ਲਈ ਹੀ ਭਗਵਾਨ ਦੀ ਭਗਤੀ ਕਰਦੇ ਹਨ। ਇਹ ਭਗਵਾਨ ਦੀ ਭਗਤੀ ਤਾਂ ਨਹੀਂ ਹੁੰਦੀ, ਪਰ ਭਗਵਾਨ ਉਸ ਨੂੰ ਵੀ ਆਪਣਾ ਭਗਤ ਮੰਨਦੇ ਹਨ, ਇਹੋ ਭਗਵਾਨ ਦੀ ਉਦਾਰਤਾ ਹੈ। (7.16) ਕਿਉਂਕਿ ਅਜਿਹੇ ਵਿਅਕਤੀ ਇੱਛਤ ਵਸਤੂ ਪ੍ਰਾਪਤ ਕਰਨ ਲਈ ਕਿਸੇ ਦੂਜੇ ਉੱਪਰ ਭਰੋਸਾ ਕਰਨ ਦੀ ਥਾਂ ਭਗਵਾਨ 'ਤੇ ਭਰੋਸਾ ਕਰਦੇ ਹਨ। ਭਗਵਾਨ ਧਰੁਵ ਵਾਂਗ ਉਸ ਦੀ ਇੱਛਾ ਹੀ ਪੂਰੀ ਨਹੀਂ ਕਰਦੇ, ਬਲਕਿ ਉਸ ਨੂੰ ਅਮਰ ਬਣਾ ਦਿੰਦੇ ਹਨ। ੦ ਸੁਚਿਹ - ਜਦ ਸਰੀਰ ਵਿੱਚ ਮਮਤਾ ਮੋਹ - ਮੈਂ ਮੇਰਾਪਨ ਨਹੀਂ ਹੁੰਦਾ ਤਾਂ ਭਗਤ ਪਵਿੱਤਰ ਹੋ ਜਾਂਦਾ ਹੈ ਤੇ ਉਸ ਦਾ ਅਨੰਤਕਰਣ ਵੀ ਪਵਿੱਤਰ ਹੋ ਜਾਂਦਾ ਹੈ। ਅਜਿਹੇ ਪਵਿੱਤਰ ਭਗਤ ਦੇ ਦਰਸ਼ਨ ਕਰਨ ਵਾਲੇ ਵੀ ਪਵਿੱਤਰ ਹੋ ਜਾਂਦੇ ਹਨ। ੦ ਦਕ੍ਸ਼੍ਹ - ਜਿਸ ਨੇ ਕਰਨ ਯੋਗ ਕੰਮ ਕਰ ਲਿਆ ਹੈ, ਉਹ ਦਕਸ਼ਹ ਹੈ। ਮਾਨਵ ਜੀਵਨ ਦਾ ਉਦੇਸ਼ ਭਗਵਤ ਪ੍ਰਾਪਤੀ ਹੈ, ਮਨੁੱਖੀ ਸਰੀਰ ਏਸੇ ਲਈ ਮਿਲਿਆ ਹੈ, ਜਿਸ ਨੇ ਆਪਣਾ ਇਹ ਉਦੇਸ਼ ਪੂਰਾ ਕਰ ਲਿਆ ਹੈ, ਉਹ ਦਕਸ਼ਹ ਹੈ ਅਰਥਾਤ ਚਤੁਰ ਹੈ। ਸੰਸਾਰਕ ਚਲਾਕੀ ਦਕਸ਼ਤਹ ਨਹੀਂ। ਪਰਮਾਰਥ ਦਕਸ਼ਤਹ ਹੈ, ਭਗਵਤ ਪ੍ਰਾਪਤੀ ਕਰਨਾ ਦਕਸ਼ਤਹ ਹੈ। ੦ ਉਦ੍ਆਸੀਨਹ = ਉਤ੍+ਆਸੀਨਹ ਅਰਥਾਤ ਉੱਪਰ ਬੈਠਾ ਹੋਇਆ। ਪੱਖਪਾਤ ਤੋਂ ਰਹਿਤ - ਨਿਰਲੇਪ। ਮਿੱਤਰ ਭਾਵੀ ਭੇਦ ਭਾਵ ਤੋਂ ਰਹਿਤ। ਸੱਚਾ ਭਗਤ ਉਦ੍ਆਸੀਨਹ ਹੁੰਦਾ ਹੈ। ਭਗਤ ਦੇ ਮਨ ਵਿੱਚ ਆਪਣੀ ਸੁਤੰਤਰ ਸੱਤਾ ਨਹੀਂ ਹੁੰਦੀ। ਸਭ ਕੁੱਝ ਪ੍ਰਭੂ ਦਾ ਹੈ। ਉਸ ਦਾ ਵਿਵਹਾਰ ਪੱਖਪਾਤ ਤੋਂ ਰਹਿਤ ਹੁੰਦਾ ਹੈ। ੦ ਗਤ ਵ੍ਯਥਹ = ਕੁਝ ਮਿਲੇ ਜਾਂ ਨਾ ਮਿਲੇ, ਕੋਈ ਆਵੇ ਕੋਈ ਚਲਾ ਜਾਵੇ। ਜਿਸ ਦੇ ਮਨ ਵਿੱਚ ਨਾ ਦੁੱਖ ਹੈ ਨਾ ਬੇਚੈਨੀ ਹੈ ਨਾ ਸ਼ੋਕ ਤੇ ਚਿੰਤਾ ਹੈ - ਅਜਿਹੇ ਭਗਤ ਨੂੰ ਏਥੇ ਗਤਵ੍ਯਥਹ ਕਿਹਾ ਗਿਆ ਹੈ। ਵ੍ਯਥਾ ਸ਼ਬਦ ਕੇਵਲ ਦੁੱਖ ਦਾ ਵਾਚਕ ਨਹੀਂ ਹੈ। ਅਨੁਕੂਲਤਾ ਪ੍ਰਾਪਤੀ ਸਮੇਂ ਚਿੱਤ ਵਿੱਚ ਜੋ ਪ੍ਰਸੰਨਤਾ ਹੁੰਦੀ ਹੈ ਪ੍ਰਤਿਕੂਲ ਅਵੱਸਥਾ ਦੀ ਪ੍ਰਾਪਤੀ ਸਮੇਂ ਜਦ ਬੇਚੈਨੀ ਹੁੰਦੀ ਹੈ ਉਹ ਵੀ ਵ੍ਯਥਾ ਹੈ। ਵਿਕਾਰਾਂ ਦੇ ਅਭਾਵ ਨੂੰ ਗਤਵ੍ਯਥਹ ਕਿਹਾ ਜਾਂਦਾ ਹੈ। ੦ "ਸਰ੍ਵ ਆਰੰਭ ਪਰਿਤ੍ਯਾਗੀ" ਭੋਗ ਸੰਗ੍ਰਹਿ ਕਰਨ ਦੇ ਉਦੇਸ਼ ਤੋਂ ਨਵੇਂ ਨਵੇਂ ਕਰਮ ਕਰਨ ਨੂੰ ਆਰੰਭ ਕਹਿੰਦੇ ਹਨ। ਜਿਵੇਂ ਸੁੱਖ ਆਰਮ ਲਈ ਘਰ ਵਿੱਚ ਨਵੀਆਂ-2 ਚੀਜ਼ਾਂ ਦਾ ਸੰਗ੍ਰਹਿ ਕਰਨਾ, ਬਸਤਰ ਖਰੀਦਣੇ, ਰੁਪਏ ਇਕੱਠੇ ਕਰਨੇ ਆਦਿ। ਪਰ ਭਗਤ, ਭੋਗ ਤੇ ਸੰਗ੍ਰਹਿ ਦੇ ਲਈ ਆਉਣ ਵਾਲੇ ਮਾਤਰ ਕਰਮਾਂ ਦਾ ਪੂਰੀ ਤਰ੍ਹਾਂ ਤਿਆਗੀ ਹੁੰਦਾ ਹੈ। ੦ ਯਹ ਮਦ੍ ਭਕ੍ਤਹ, ਸਹ ਮੇ ਪ੍ਰਿਯਹ = ਭਗਵਾਨ ਵਿੱਚ ਸੁਭਾਵਿਕ ਖਿੱਚ ਹੈ ਕਿ ਭਗਤ ਆਪਣੇ ਆਪ ਉਨ੍ਹਾਂ ਵੱਲ ਖਿੱਚਿਆ ਜਾਂਦਾ ਹੈ। ਉਨ੍ਹਾਂ ਦਾ ਪ੍ਰੇਮੀ ਹੋ ਜਾਂਦਾ ਹੈ।

**ਵਿਆਖਿਆ :-** ਜਿਸ ਵਿਅਕਤੀਆਂ ਦੀਆਂ ਲੋੜਾਂ ਹੀ ਨਹੀਂ ਹਨ, ਉਹ ਇੰਦ੍ਰਿਆਵੀ ਖੁਸ਼ੀਆਂ ਤੋਂ ਮੁਕਤ ਹੋ ਜਾਂਦਾ ਹੈ। ਉਹ ਪਵਿੱਤਰ ਬਣ ਜਾਂਦਾ ਹੈ। ਇੰਦ੍ਰਿਆਵੀ ਖੁਸ਼ੀਆਂ ਤੋਂ ਛੁਟਕਾਰਾ ਪਾ ਲੈਂਦਾ ਹੈ। ਜਦੋਂ ਤੱਕ ਕਿ ਵਿਅਕਤੀ ਦੇ ਵਿਚਾਰਾਂ ਤੇ ਕਾਰਜਾਂ ਤੇ ਸ਼ਬਦਾਂ ਅੰਦਰ ਇੰਦ੍ਰਿਆਵੀ ਇੱਛਾਵਾਂ ਦਾ ਤਿਆਗ ਹੈ, ਉਸ ਸਮੇਂ ਤੱਕ ਉਹਦਾ ਮਨ ਪਵਿੱਤਰ ਹੈ। ਮਰਯਾਦਾ ਯੁਕਤ ਵਿਅਕਤੀ ਲਈ ਆਪਣੇ ਫਰਜ਼ਾਂ ਦੀ ਪੂਰਤੀ ਕਰਨੀ ਸੰਭਵ ਹੈ। ਜੇ ਕਦੇ ਬਹੁਤ ਵੱਡੀ ਮੁਸੀਬਤ ਆ ਜਾਵੇ ਤਾਂ ਉਸ ਦਾ ਮਨ ਘਬਰਾਉਂਦਾ ਨਹੀਂ। ਨਾ ਹੀ ਉਸ ਦੀ ਸਮਝ ਵਿੱਚ ਧੁੰਦਲਾ-ਪਣ ਆਉਂਦਾ ਹੈ। ਉਹ ਸਹੀ ਢੰਗ ਨਾਲ ਆਈ ਮੁਸੀਬਤ ਦਾ ਟਾਕਰਾ ਕਰ ਸਕਦਾ ਹੈ। ਦੁਨਿਆਵੀ-ਲੋਕ ਆਪਣੇ ਮਿੱਤਰਾਂ ਨਾਲ ਹੋਰ ਢੰਗ ਨਾਲ, ਦੁਸ਼ਮਨਾਂ ਨਾਲ ਹੋਰ ਵਿਧੀ ਨਾਲ ਵਿਵਹਾਰ ਕਰਦੇ ਹਨ, ਪਰ ਪ੍ਰਭੂ ਪ੍ਰੇਮੀਆਂ ਦੇ ਨਾ ਮਿੱਤਰ ਹਨ, ਨਾ ਹੀ ਦੁਸ਼ਮਨ ਹਨ। ਸਭ ਨੂੰ ਇੱਕੋ ਦ੍ਰਿਸ਼ਟੀ ਨਾਲ ਦੇਖਣਾ ਉਨ੍ਹਾਂ ਦਾ ਧਰਮ ਹੈ। ਪ੍ਰਭੂ ਸੇਵਾ ਹੀ ਉਨ੍ਹਾਂ ਦਾ ਮੰਤਵ ਹੈ। ਉਨ੍ਹਾਂ ਦਾ ਵਿਵਹਾਰ ਉਨ੍ਹਾਂ ਦੀ ਸੋਚ ਸਹੀ ਹੈ। ਪ੍ਰਭੂ ਸੇਵਾ ਹੀ ਉਨ੍ਹਾਂ ਲਈ ਜੀਵਨ ਹੈ। ਏਸੇ ਲਈ ਅਜਿਹੇ ਸਾਧਕ, ਪ੍ਰਭੂ ਨੂੰ ਪਿਆਰੇ ਹਨ। "ਉਹ ਜਿਹੜਾ ਆਪਣੇ ਮਨ ਤੋਂ ਨਹੀਂ ਠੱਗਿਆ ਗਿਆ - ਇਕ ਵਿਅਕਤੀ, ਜਿਵੇਂ ਉਹ ਇਕੱਲਾ, ਪ੍ਰਭੂ ਦੀ ਹਾਜ਼ਰੀ ਦੀ ਪਹੁੰਚ ਪ੍ਰਾਪਤ ਕਰਦਾ ਹੈ। ਇਹ ਨੁਕਤਾ ਇਸ ਤਰ੍ਹਾਂ ਪੇਸ਼ ਕੀਤਾ ਜਾ ਸਕਦਾ ਹੈ ਕਿ ਇੱਕ ਰਵੱਈਆ ਜਾਂ ਵਿਵਹਾਰ ਜੋ ਮੱਕਾਰੀ ਤੇ ਧੋਖੇ ਤੋਂ ਮੁਕਤ ਹੈ, ਆਪਣੇ ਮਨ ਦੀ ਸੱਚੀ ਭਗਤੀ ਕਰਦਾ ਹੈ ਤਾਂ ਇਹ

ਪ੍ਰਭੂ ਤੱਕ ਪੁੱਜਣ ਦਾ ਮਾਰਗ ਹੈ।" ੦ ਸ਼੍ਰੀ ਰਾਮਾ-ਕ੍ਰਿਸ਼ਨਾ ੦

✪ ✪ ✪

**12.17 ਸ਼ਲੋਕ :**

*यः न हृष्यति न द्वेष्टि, न शोचति न काङ्क्षति। शुभ-अशुभ-परि-त्यागी, भक्ति-मान् यः सः मे प्रियः॥*

***ਯਹ ਨ ਹ੍ਰਸ਼੍ਯਤਿ ਨ ਦਵ੍ਹੇਸ਼੍ਟਿ, ਨ ਸ਼ੋਚਤਿ ਨ ਕਾਂਕ੍ਸ਼ਤਿ।***

***ਸ਼ੁਭ ਅਸ਼ੁਭ ਪਰਿ ਤ੍ਯਾਗੀ, ਭਗਤਿਮਾਨ੍ ਯਹ ਸਹ ਮੇ ਪ੍ਰਿਯਹ॥***

**੦ ਸ਼ਬਦ-ਅਰਥ :-** ਯਹ : ਕੌਣ। ਨ : ਨਹੀਂ। ਹ੍ਰਸ਼੍ਯਤਿ : ਖੁਸ਼ੀ ਮਨਾਉਂਦਾ ਹੈ। ਨ : ਨਹੀਂ। ਦਵੇਸ਼੍ਟਿ : ਨਫ਼ਰਤ ਕਰਨੀ। ਨ : ਨਹੀਂ। ਸ਼ੋਚਤਿ : ਦੁੱਖ ਮਣਾਉਣਾ, ਸੋਗ ਕਰਨਾ। ਨ : ਨਹੀਂ। ਕਾਂਕ੍ਸ਼ਤਿ : ਇੱਛਾ ਕਰਨੀ। ਸ਼ੁੱਭ ਅਸ਼ੁੱਭ ਪਰਿਤ੍ਯਾਗੀ : ਚੰਗਿਆਈ ਤੇ ਬੁਰਿਆਈ ਦਾ ਤਿਆਗ ਕਰਨਾ। ਭਗਤਿਮਾਨ੍ : ਸ਼ਰਧਾ ਭਗਤੀ ਨਾਲ ਭਰਪੂਰ। ਯਹ/ਸਹ/ਮੇ : ਕੌਣ/ਉਹ/ਮੈਨੂੰ। ਪ੍ਰਿਯ : ਪਿਆਰਾ।

**੦ ਸ਼ਲੋਕਾਰਥ :-** ਜਿਹੜਾ ਕਦੇ ਨਾ ਖੁਸ਼ ਹੁੰਦਾ ਹੈ ਨਾ ਨਫ਼ਰਤ ਕਰਦਾ ਹੈ, ਨਾ ਸੋਗ ਮਨਾਉਂਦਾ ਹੈ। ਨਾ ਇੱਛਾ ਕਰਦਾ ਹੈ। ਚੰਗਿਆਈ ਬੁਰਿਆਈ ਦਾ ਤਿਆਗ ਕਰਦਾ ਹੈ। ਉਹ ਭਗਤੀਮਾਨ ਮਨੁੱਖ ਮੈਨੂੰ ਪਿਆਰਾ ਹੈ।

**ਪਦ-ਅਰਥ-ਵਿਸਥਾਰ :-** ੦ ਯਹ ਨ ਹਰ੍ਸ਼ ਯਤਿ ਨ ਦ੍ਵੇਸ਼ਟਿ, ਨ ਸ਼ੋਚਤਿ ਕਾਂਕਸ਼ਤਿ : ਮੁੱਖ ਵਿਕਾਰ ਚਾਰ ਹਨ 1. ਰਾਗ 2. ਦਵੇਸ਼ 3. ਹਰਸ਼ 4. ਸ਼ੋਕ। ਸਿੱਧ ਭਗਤ ਵਿੱਚ ਇਹ ਚਾਰ ਵਿਕਾਰ ਨਹੀਂ ਹੁੰਦੇ। ਸੰਸਾਰ ਨਾਲ ਵਿਯੋਗ ਦੀ ਪ੍ਰਕ੍ਰਿਆ ਨੂੰ ਭਗਤ ਸਮਝਦਾ ਹੈ, ਜਦ ਕਿ ਉਹ ਭਗਵਤ ਨਾਲ ਹਮੇਸ਼ਾ ਸੰਜੋਗ ਕਰਦਾ ਹੈ। ਭਗਵਤ ਭਗਤ ਸੰਬੰਧੀ ਅਟੱਲ ਹੈ। ਏਸੇ ਲਈ ਭਗਤ ਦਾ ਅੰਤਹਕਰਣ ਸ਼ੁੱਧ ਰਹਿੰਦਾ ਹੈ। ਜਿਸ ਅੰਤਹਕਰਣ ਵਿੱਚ ਭਗਵਾਨ ਹੈ, ਉਥੇ ਵਿਕਾਰ ਟਿਕ ਨਹੀਂ ਸਕਦੇ। ਹਰਸ਼ ਅਤੇ ਸ਼ੋਕ ਦੋਵੇਂ ਤਾਂ ਹੁੰਦੇ ਹਨ, ਜਦ ਰਾਗ ਦਵੇਸ਼ ਹੋਵੇ। ਜਿਸ ਦੇ ਪ੍ਰਤਿਰਾਗ ਹੁੰਦਾ ਹੈ, ਉਸ ਦੇ ਸੰਯੋਗ ਤੋਂ ਅਤੇ ਜਿਸ ਦੇ ਪ੍ਰਤਿ ਦਵੇਸ਼ ਹੁੰਦਾ ਹੈ, ਉਸ ਦੇ ਵਿਯੋਗ ਤੋਂ ਈਰਖਾ ਹੁੰਦੀ ਹੈ, ਇਸ ਦੇ ਉਲਟ ਜਿਸ ਦੇ ਪ੍ਰਤਿ ਰਾਗ ਹੁੰਦਾ ਹੈ, ਉਸ ਦੇ ਵਿਯੋਗ ਜਾਂ ਵਿਯੋਗ ਦੀ ਆਸ਼ੰਕਾ ਤੋਂ ਸ਼ੋਕ ਹੁੰਦਾ ਹੈ। ਸਿੱਧ ਭਗਤ ਵਿੱਚ ਰਾਗ ਦਵੇਸ਼ ਦਾ ਅਤਿਅੰਤ ਅਭਾਵ ਹੋਣ ਕਾਰਨ ਸਾਮਾਨ ਅਵੱਸਥਾ ਨਿਰੰਤਰ ਰਹਿੰਦੀ ਹੈ। ਇਸ ਲਈ ਵਿਕਾਰਾਂ ਤੋਂ ਪੂਰੀ ਤਰ੍ਹਾਂ ਰਹਿਤ ਹੁੰਦਾ ਹੈ। ਜਿਵੇਂ ਰਾਤ ਦੇ ਸਮੇਂ ਹਨੇਰੇ ਵਿੱਚ ਦੀਪਕ ਜਗਾਉਣ ਦੀ ਪ੍ਰਬਲ ਇੱਛਾ ਹੁੰਦੀ ਹੈ। ਦੀਵਾ ਜਗਾਉਣ ਨਾਲ ਰਾਤ ਦੇ ਹਨੇਰੇ ਵਿੱਚ ਖੁਸ਼ੀ ਮਿਲਦੀ ਹੈ ਤੇ ਦੀਪਕ ਬੁਝਾਉਣ ਵਾਲੇ ਦੇ ਪ੍ਰਤਿ ਦਵੇਸ਼ ਜਾਂ ਕ੍ਰੋਧ ਆਉਂਦਾ ਹੈ। ਮੁੜ ਕੇ ਤਾਂ ਦੀਵਾ ਕਿਵੇਂ ਜਲੇ, ਇਸ ਗੱਲ ਦੀ ਚਿੰਤਾ ਹੁੰਦੀ ਹੈ। ਰਾਤ ਪੈਣ 'ਤੇ ਚਾਰੇ ਗੱਲਾਂ ਹੁੰਦੀਆਂ ਹਨ, ਪਰ ਜਦ ਦੁਪਹਿਰ ਦਾ ਸੂਰਜ ਤਪਦਾ ਹੋਵੇ ਤਾਂ ਦੀਪਕ ਜਗਾਉਣ ਦੀ ਕਾਮਨਾ ਨਹੀਂ ਹੁੰਦੀ। ਉਸ ਸਮੇਂ ਜੇ ਕੋਈ ਦੀਪਕ ਬੁਝਾ ਦਿੰਦਾ ਹੈ ਤਾਂ ਉਸ ਪ੍ਰਤਿ ਦਵੇਸ਼ ਜਾਂ ਕ੍ਰੋਧ ਨਹੀਂ ਹੁੰਦਾ। ਹਨੇਰਾ ਨਾ ਹੋਣ 'ਤੇ ਪ੍ਰਕਾਸ਼ ਦੇ ਅਭਾਵ ਦੀ ਚਿੰਤਾ ਵੀ ਨਹੀਂ ਹੁੰਦੀ। ਜਦੋਂ ਕੋਈ ਭਗਵਾਨ ਤੋਂ ਬੇਮੁਖ ਹੋਵੇਗਾ, ਸੰਸਾਰ ਨਾਲ ਜੁੜੇਗਾ ਤਾਂ ਸਰੀਰਕ ਨਿਰਵਾਹ ਲਈ ਅਤੇ ਸੁੱਖ ਵਾਸਤੇ ਅਨੁਕੂਲ ਪਦਾਰਥ ਹਾਲਾਤ ਆਦਿ ਦੇ ਮਿਲਣ ਦੀ ਕਾਮਨਾ ਹੁੰਦੀ ਹੈ। ਜਿਸ ਦੇ ਮਿਲਣ ਨਾਲ ਖੁਸ਼ੀ ਹੁੰਦੀ ਹੈ। ਇਸ ਦੀ ਪ੍ਰਾਪਤੀ ਵਿੱਚ ਰੁਕਾਵਟ ਪਾਉਣ ਵਾਲੇ ਦੇ ਵਿਰੁੱਧ ਦਵੇਸ਼ ਤੇ ਕ੍ਰੋਧ ਪੈਦਾ ਹੁੰਦਾ ਹੈ। ਜੇ ਇਹ ਇੱਛਾ ਪੂਰੀ ਨਹੀਂ ਹੁੰਦੀ, ਇੱਛਾ ਪੂਰਤੀ ਕਿਵੇਂ ਹੋਵੇਗੀ - ਦੀ ਚਿੰਤਾ ਬਣੀ ਰਹਿੰਦੀ ਹੈ। ਜਿਸ ਨੂੰ ਦੁਪਹਿਰ ਦੇ ਸੂਰਜ ਵਾਂਗ (ਭਗਵਤ) ਚਾਨਣ ਦੀ ਪ੍ਰਾਪਤੀ ਹੋ ਗਈ ਹੈ - ਉਸ ਵਿੱਚ (ਹਨੇਰਾ) ਵਿਕਾਰ ਕਦੇ ਨਹੀਂ ਆਉਂਦਾ। ਉਸ ਨੂੰ ਨਾ ਸੰਸਾਰ ਦੀ ਲੋੜ ਹੈ। ੦ ਸ਼ੁਭ ਅਸ਼ੁਭ ਪਰਿ ਤ੍ਯਾਗੀ - ਮਮਤਾ ਆਸਤਾ, ਤੇ ਫਲ ਇੱਛਾ ਤੋਂ ਰਹਿਤ ਹੋ ਕੇ ਸ਼ੁੱਭ ਕਰਮ ਕਰਨ ਦੇ ਕਾਰਣ ਭਗਤ ਦੇ ਕਰਮ ਅਕਰ੍ਮ ਹੋ ਜਾਂਦੇ ਹਨ। ਇਸ ਲਈ ਭਗਤ ਨੂੰ ਸ਼ੁੱਭ ਕਰਮਾਂ ਦਾ ਤਿਆਗੀ ਕਿਹਾ ਗਿਆ ਹੈ। ਰਾਗ ਦਵੇਸ਼ ਦਾ ਪੂਰੀ ਤਰ੍ਹਾਂ ਅਭਾਵ ਹੋਣ ਕਾਰਨ ਉਸ ਤੋਂ ਅਸ਼ੁੱਭ ਕਰਮ ਹੁੰਦੇ ਹੀ ਨਹੀਂ। ਅਸ਼ੁੱਭ ਕਰਮਾਂ ਦੇ ਹੋਣ ਵਿੱਚ ਕਾਮਨਾ ਮਮਤਾ ਆਸਤਾ ਹੀ ਪ੍ਰਧਾਨ ਕਾਰਨ ਹੈ। ਭਗਤ ਅਸ਼ੁੱਭ ਕਰਮਾਂ ਦਾ ਤਿਆਗੀ ਕਿਹਾ ਜਾਂਦਾ ਹੈ। ਸ਼ੁੱਭ ਅਸ਼ੁੱਭ ਪਰਿਤਿਆਗੀ ਪਦ ਦਾ ਅਰਥ ਸ਼ੁੱਭ ਤੇ ਅਸ਼ੁੱਭ ਕਰਮਾਂ ਦਾ ਤਿਆਗੀ ਭੀ ਕਿਹਾ ਜਾ ਸਕਦਾ ਹੈ। ੦ ਭਕ੍ਤਿ ਮਾਨ੍ ਯਃ ਸਃ ਮੇ ਪ੍ਰਿਯਹ : ਭਗਤ ਦੀ ਭਗਵਾਨ ਵਿੱਚ ਬਹੁਤ ਜ਼ਿਆਦਾ ਪ੍ਰਿਯਤਾ ਰਹਿੰਦੀ ਹੈ। ਉਸ ਰਾਹੀਂ ਸੁਭਾਵਿਕ ਹੀ ਭਗਵਾਨ ਦਾ ਚਿੰਤਨ ਭਜਨ ਹੁੰਦਾ ਹੈ। ਅਜਿਹੇ ਭਗਤ ਨੂੰ ਭਕ੍ਤਿਮਾਨ੍ ਕਿਹਾ ਗਿਆ ਹੈ। ਭਗਤ ਦਾ ਭਗਵਾਨ ਦੇ ਨਾਲ ਅਧਿਕ ਪ੍ਰੇਮ ਹੁੰਦਾ ਹੈ। ਇਸ ਲਈ ਭਗਵਾਨ ਨੂੰ ਪਿਆਰਾ ਲੱਗਦਾ ਹੈ।

**ਵਿਆਖਿਆ :-** ਸੰਸਾਰੀ ਲੋਕ - ਉਹ ਵਸਤਾਂ ਪ੍ਰਾਪਤ ਕਰਕੇ ਖੁਸ਼ੀ ਅਨੁਭਵ ਕਰਦੇ ਹਨ, ਜਿਨ੍ਹਾਂ ਨਾਲ ਉਨ੍ਹਾਂ ਦੀਆਂ ਇੰਦ੍ਰੀਆਂ ਨੂੰ ਸੰਤੁਸ਼ਟੀ ਮਿਲਦੀ ਹੋਵੇ। ਪਰ ਜਿਹੜੇ ਲੋਕ ਰੱਬ ਦੇ ਆਸ਼ਕ ਹਨ, ਉਹ ਇਸ ਤਰ੍ਹਾਂ ਵਿਵਹਾਰ ਨਹੀਂ ਕਰਦੇ। ਉਹ ਤਾਂ ਉਨ੍ਹਾਂ ਨੂੰ ਨਫ਼ਰਤ ਕਰਦੇ ਹਨ, ਜਿਹੜੇ ਅਸਾਵੀਂ ਤੇ ਬੇਲੋੜੀ ਸਥਿਤੀ ਪੈਦਾ ਕਰਦੇ ਹਨ। ਸਾਧਕ ਨਾ ਭੈੜੇ ਲੋਕਾਂ ਵੱਲ ਅਤੇ ਨਾ ਹੀ ਅਣਸੁਖਾਵੀਂ ਸਥਿਤੀ ਵੱਲ ਧਿਆਨ ਦਿੰਦੇ ਹਨ। ਨਾ ਹੀ ਉਹ ਸ਼ੋਕ ਮਨਾਉਂਦੇ ਹਨ, ਜਦੋਂ ਉਹ ਸੰਸਾਰੀ ਵਸਤਾਂ ਪ੍ਰਾਪਤ ਨਹੀਂ ਕਰ ਸਕਦੇ, ਨਾ ਹੀ ਉਹ ਇਨ੍ਹਾਂ ਸੰਸਾਰੀ ਵਸਤਾਂ ਨੂੰ ਪ੍ਰਾਪਤ ਕਰਨ ਦੀ ਕਦੇ ਇੱਛਾ ਹੀ ਕਰਦੇ ਹਨ। ਇਨ੍ਹਾਂ ਦੇ ਦਿਲਾਂ ਅੰਦਰ ਪ੍ਰਭੂ ਪ੍ਰਾਪਤੀ ਤੋਂ ਬਿਨਾਂ ਹੋਰ ਕੋਈ ਇੱਛਾ ਹੁੰਦੀ ਹੀ ਨਹੀਂ। ਉਹ ਚੰਗੀ ਭੈੜੀ ਇੱਛਾ ਦੇ ਸੰਕਲਪ ਨੂੰ ਨੇੜੇ ਨਹੀਂ ਆਉਣ ਦਿੰਦੇ, ਜਿਵੇਂ ਇੱਕ ਮਾਸੂਮ ਬੱਚਾ ਹੁੰਦਾ ਹੈ, ਉਸੇ ਤਰ੍ਹਾਂ ਦਾ ਇਨ੍ਹਾਂ ਦਾ ਮਨ ਸਪੱਸ਼ਟ ਨਿਰਮਲ ਹੁੰਦਾ ਹੈ। "ਪ੍ਰਭੂ ਦੀ ਉਪਸਥਿਤੀ ਉਸ ਮਨ ਵਿੱਚ ਕਦੇ ਵੀ ਅਨੁਭਵ ਨਹੀਂ ਕੀਤੀ ਜਾ ਸਕਦੀ, ਜਿਸ ਵਿੱਚ ਮੋਹ-ਬੰਧਨ ਹੈ, ਬੇਮੁਖਤਾ ਹੈ, ਨਫ਼ਰਤ ਹੈ ਅਤੇ ਡਰ ਹੈ।" ਸ਼੍ਰੀ ਰਾਮਾ ਕ੍ਰਿਸ਼ਨਾ।

✪ ✪ ✪

**12.18 ਸ਼ਲੋਕ :**

*समः शत्रौ च मित्रे च, तथा मान-अप-मानयोः। शीत-उष्ण-सुख-दुःखेषु, समः सङ्ग-वि-वर्जितः॥*

***ਸਮਹਸ਼ਤਰੌਂ ਚ ਮਿਤ੍ਰੈ ਚ, ਤਥਾ ਮਾਨ੍ ਅਪ ਮਾਨਯੋਹ।***

***ਸ਼ੀਤ ਉਸ਼੍ਣ ਸੁਖ ਦੁਖੇਸ਼ੁ, ਸਮਹ ਸੰਗ ਵਿ ਵਰ੍ਜਿਤਹ॥***

**12.19 ਸ਼ਲੋਕ :**

*तुल्य-निन्दा-स्तुतिः मौनी, सम्-तुष्टः येन केन-चित्। अ-निकेतः स्थिर-मतिः, भक्ति-मान् मे प्रियः नरः॥*

***ਤੁਲ੍ਯ ਨਿੰਦਾ ਸ੍ਤੁਤਿਹ ਮੌਨੀ, ਸਮ੍ਤੁਸ਼੍ਟਹ ਯੇਨ ਕੇਨ ਚਿਤ੍।***

***ਅਨਿਕੇਤਹ ਸ੍ਥਿਰ ਮਤਿਹ, ਭਕ੍ਤਿ੍ ਮਾਨ੍ ਮੇ ਪ੍ਰਿਯਹ ਨਰਹ॥***

**੦ ਸ਼ਬਦ ਅਰਥ** (12.18) :- ਸਮਹ ਸ਼ਤਰੌ : ਉਹੋ, ਦੁਸ਼ਮਨ ਲਈ। ਚ : ਅਤੇ। ਮਿਤ੍ਰੇ : ਮਿੱਤਰਾਂ ਨੂੰ। ਚ : ਅਤੇ। ਤਥਾ : ਭੀ। ਮਾਨ੍ ਅਪ ਮਾਨਯੋਹ : ਸਤਿਕਾਰ ਤੇ ਸਤਿਕਾਰ ਰਹਿਤ ਵਿੱਚ। ਸ਼ੀਤ ਉਸ਼੍ਣ, ਸੁਖ ਦੁਖੇਸ਼ੁ : ਸਰਦੀ ਤੇ ਗਰਮੀ ਵਿੱਚ, ਸੁੱਖ ਤੇ ਦੁੱਖ ਵਿੱਚ। ਸਮਹ ਸੰਗ ਵਿ ਵਰ੍ਜਿਤਹ : ਇੱਕੋ ਜਿਹਾ, ਮੋਹ ਬੰਧਨ ਤੋਂ ਮੁਕਤ।

**੦ ਸ਼ਬਦ ਅਰਥ** (12.19) :- ਤੁਲ੍ਯ ਨਿੰਦਾ ਸ੍ਤੁਤਿਹ : ਜਿਸ ਲਈ ਬੰਦਸ਼ ਤੇ ਪ੍ਰਸ਼ੰਸਾ ਇੱਕੋ ਜਿਹੀ ਹੈ। ਮੌਨੀ : ਚੁੱਪ-ਸ਼ਾਂਤ। ਸਮ੍ਤੁਸ਼੍ਟਹ : ਸਬਰ ਸੰਤੋਖ ਵਾਲਾ। ਯੇਨ ਕੇਨ ਚਿਤ੍ : ਕਿਸੇ ਵਸਤੂ ਦੇ ਨਾਲ। ਅਨਿ-ਕੇਤਹ : ਬਿਨਾ ਘਰ ਤੋਂ। ਸ੍ਥਿਰ ਮਤਿਹ : ਪ੍ਰਪੱਕ ਮਨ ਵਾਲਾ। ਭਕ੍ਤਿਮਾਨ੍ : ਭਗਤੀ ਭਾਵਾਂ ਨਾਲ ਭਰਪੂਰ। ਮੇ : ਮੇਰਾ। ਪ੍ਰਿਯਾ : ਪਿਆਰਾ। ਨਰਹ : ਆਦਮੀ, ਮਨੁੱਖ।

**੦ ਸ਼ਲੋਕਾਰਥ** (12.18) :- ਜਿਹੜਾ ਸ਼ਤਰੂ ਤੇ ਮਿੱਤਰ ਲਈ ਸਾਮਾਨ ਹੈ। ਉਸੇ ਤਰ੍ਹਾਂ ਮਾਨ ਤੇ ਅਪਮਾਨ ਵਿੱਚ, ਸਰਦੀ ਗਰਮੀ ਲਈ ਸੁੱਖ ਦੁੱਖ ਵਿੱਚ ਬਰਾਬਰ ਹੈ ਅਤੇ ਮੋਹ ਬੰਧਨ ਤੋਂ ਮੁਕਤ ਹੈ।

**੦ ਸ਼ਲੋਕਾਰਕ** (12.19) :- ਜਿਹੜਾ ਨਿੰਦਾ ਅਤੇ ਵਡਿਆਈ ਨੂੰ ਸਾਮਾਨ ਮੰਨਦਾ ਹੈ। ਮੌਨੀ ਹੈ, ਸੰਤੁਸ਼ਟ ਹੈ। ਤੇ ਉਸ ਦੇ ਲਈ ਮਮਤਾ ਅਤੇ ਬੰਧਨ ਦਾ ਕੋਈ ਸਥਾਨ ਨਹੀਂ। ਸਥਿਰ ਬੁੱਧੀ ਵਾਲਾ ਹੈ। ਉਹੋ ਮਨੁੱਖ ਮੈਨੂੰ ਬਹੁਤ ਪਿਆਰਾ ਹੈ।

**ਪਦ-ਅਰਥ-ਵਿਸਥਾਰ** (12.18) :- ਸਮਹ ਸ਼ਤ੍ਰੌ ਚ ਮਿਤ੍ਰੇਚ = ਪੂਰੀ ਤਰ੍ਹਾਂ ਭਗਵਤ ਬੁੱਧੀ ਹੋਣ ਨਾਲ ਰਾਗ ਦਵੇਸ਼ ਤੋਂ ਰਹਿਤ ਹੋਣ ਕਾਰਨ, ਸਿੱਧ ਭਗਤ ਦਾ ਕਿਸੇ ਪ੍ਰਤਿ ਸ਼ਤਰੂ ਮਿੱਤਰਤਾ ਦਾ ਭਾਵ ਨਹੀਂ ਰਹਿੰਦਾ। ਲੋਕ ਵੀ ਉਸ ਦੇ ਵਿਵਹਾਰ ਵਿੱਚ, ਆਪਣੇ ਸੁਭਾਅ ਅਨੁਸਾਰ ਅਨੁਕੂਲਤਾ ਜਾਂ ਪ੍ਰਤਿਕੂਲਤਾ ਨੂੰ ਦੇਖ ਕੇ ਉਸ ਵਿੱਚ ਮਿੱਤਰਤਾ ਤੇ ਦੁਸ਼ਮਨੀ ਦਾ ਆਰੋਪ ਲਾ ਦਿੰਦੇ ਹਨ। ਸਾਧਾਰਣ ਲੋਕਾਂ ਦਾ ਤਾਂ ਕਹਿਣਾ ਹੀ ਕੀ ? ਹੁਸ਼ਿਆਰ ਲੋਕ ਸਾਧਕਾਂ ਦਾ, ਉਸ ਸਿੱਧ ਭਗਤ ਪ੍ਰਤਿ ਮਿੱਤਰਤਾ ਤੇ ਦੁਸ਼ਮਨੀ ਵਾਲਾ ਭਾਵ ਹੋ ਸਕਦਾ ਹੈ। ਪਰ ਭਗਤ ਹਮੇਸ਼ਾ ਸੰਤੁਸ਼ਟ ਸਾਮਾਨ ਤੇ ਸੰਤੁਲਤ ਰਹਿੰਦਾ ਹੈ। ੦ ਤਥਾ ਮਾਨ ਅਪਮਾਨ ਯੋ-ਮਾਨ ਅਪਮਾਨ ਪਰਕ੍ਰਤ ਕਿਰਿਆ ਹੈ, ਜੋ ਸਰੀਰ ਦੇ ਪ੍ਰਤਿ ਹੁੰਦੀ ਹੈ। ਭਗਤ ਦੀ ਆਪਣੇ ਅਖਵਾਉਣ ਵਾਲੇ ਸਰੀਰ ਵਿੱਚ ਨਾ ਤਾਂ ਅਹੰਤਾ ਹੁੰਦੀ ਹੈ, ਨਾ ਹੀ ਸਮਤਾ, ਇਸ ਲਈ ਸਰੀਰ ਦਾ ਮਾਨ ਅਪਮਾਨ ਹੋਣ 'ਤੇ ਵੀ ਭਗਤ ਦੇ ਅੰਤਹਕਰਣ ਵਿੱਚ ਕੋਈ ਵਿਕਾਰ ਪੈਦਾ ਨਹੀਂ ਹੁੰਦਾ। ਇਹ ਨਿਤ੍ ਨਿਰੰਤਰ ਸਮਤਾ ਵਿੱਚ ਰਹਿੰਦਾ ਹੈ। ੦ ਸਤਿ੍ ਉਸ਼ਣ ਸੁਖ ਦੁਖੇਸ਼ੁ, ਸਮਹ = ਇਸ ਪਦ ਵਿੱਚ ਦੋ ਥਾਵਾਂ 'ਤੇ ਸਿੱਧ ਭਗਤ ਦੀ ਸਮਤਾ ਦੱਸੀ ਗਈ ਹੈ। 1. ਗਰਮੀ ਤੇ ਸਰਦੀ ਵਿੱਚ ਸਮਤਾ - ਊਸ਼ਣ - ਸ਼ੀਤ - ਇੰਦ੍ਰੀਆਂ ਦਾ ਆਪਣੇ ਆਪ ਵਿਸ਼ਿਆਂ ਤੋਂ ਸੰਯੋਗ ਹੋਣ 'ਤੇ ਅੰਤਹਕਰਣ ਵਿੱਚ ਕੋਈ ਵਿਕਾਰ ਨਾ ਹੋਣਾ। 2. ਸੁੱਖ ਦੁੱਖ ਵਿੱਚ ਸਮਤਾ ਅਰਥਾਤ ਧਨ ਆਦਿ ਪਦਾਰਥਾਂ ਦੀ ਪ੍ਰਾਪਤੀ ਤੇ ਅਪ੍ਰਾਪਤੀ ਹੋਣ 'ਤੇ ਅੰਤਹਕਰਣ ਵਿੱਚ ਕੋਈ ਵਿਕਾਰ ਨਾ ਹੋਣਾ। ੦ ਸ਼ੀਤ ਓਸ਼ਣ ਸ਼ਬਦ ਦਾ ਅਰਥ ਹੈ, ਸਰਦੀ ਗਰਮੀ ਦਾ ਹੋਣਾ, ਸਰਦੀ ਗਰਮੀ ਇੰਦ੍ਰੀਆਂ ਦੇ ਵਿਸ਼ੇ ਹਨ, ਭਗਤ ਹਮੇਸ਼ਾ ਤਵ੍ਗਿ ਇੰਦ੍ਰੀਆਂ ਦੇ ਵਿਸ਼ਿਆਂ ਵਿੱਚ ਹੀ ਸਮ ਰਹਿੰਦਾ ਹੈ। ਅਜਿਹੀ ਗੱਲ ਨਹੀਂ ਹੈ, ਉਹ ਤਾਂ ਸਮੁੱਚੀਆਂ ਇੰਦ੍ਰੀਆਂ ਦੇ ਵਿਸ਼ੇ ਵਿੱਚ ਸਮ ਰਹਿੰਦਾ ਹੈ। ਸ਼ੀਤ ਓਸ਼ਣ ਸ਼ਬਦ ਸਾਰੀਆਂ ਇੰਦ੍ਰੀਆਂ ਦੇ ਵਿਸ਼ਿਆਂ ਦਾ ਵਾਚਕ ਹੈ। ਹਰੇਕ ਇੰਦ੍ਰੀ ਦਾ ਆਪਣੇ ਆਪਣੇ ਵਿਸ਼ੇ ਦੇ ਨਾਲ ਸੰਯੋਗ ਹੋਣ ਕਾਰਨ ਭਗਤ ਨੂੰ ਉਨ੍ਹਾਂ ਅਨੁਕੂਲ (ਪ੍ਰਤਿਕੂਲ) ਵਿਸ਼ਿਆਂ ਦਾ ਗਿਆਨ ਤਾਂ ਰਹਿੰਦਾ ਹੈ, ਪਰ ਉਸ ਦੇ ਅੰਤਹਕਰਣ ਵਿੱਚ ਨਾ ਖੁਸ਼ੀ ਹੁੰਦੀ ਹੈ, ਨਾ ਗ਼ਮੀ ਹੁੰਦੀ ਹੈ। ਉਹ ਸਦਾ ਸਮ ਰਹਿੰਦਾ ਹੈ। ੦ ਸੰਗ ਵਿਵਰ੍ਜਿਤਹ = ਸੰਗ ਦਾ ਅਰਥ ਸੰਬੰਧ ਅਥਵਾ ਸੰਯੋਗ ਤੇ ਆਸਤਾ ਦੋਵੇਂ ਹੁੰਦੇ ਹਨ। ਮਨੁੱਖ ਦੇ ਲਈ ਇਹ ਸੰਭਵ ਨਹੀਂ ਹੈ ਕਿ ਉਹ ਸਰੂਪ ਤੋਂ ਸਾਰੇ ਪਦਾਰਥਾਂ ਦਾ ਸੰਗ ਅਥਵਾ ਸੰਬੰਧ ਛੱਡ ਦੇਵੇ। ਜਦ ਤੱਕ ਮਨੁੱਖ ਜੀਵਤ ਰਹਿੰਦਾ ਹੈ, ਤਦ ਤੱਕ ਸਰੀਰ ਮਨ ਬੁੱਧੀ ਇੰਦ੍ਰੀਆਂ ਉਸ ਦੇ ਨਾਲ ਰਹਿੰਦੀਆਂ ਹਨ। ਹਾਂ ਸਰੀਰ ਤੋਂ ਕੁੱਝ ਪਦਾਰਥਾਂ ਦਾ ਤਿਆਗ ਸਰੂਪ ਤੋਂ ਕੀਤਾ ਜਾ ਸਕਦਾ ਹੈ, ਜਿਵੇਂ ਕਿਸੇ ਵਿਅਕਤੀ ਨੇ ਸਰੂਪ ਤੋਂ ਪ੍ਰਾਣੀ ਪ੍ਰਦਾਰਥਾਂ ਦਾ ਸੰਗ ਛੱਡ ਦਿੱਤਾ, ਪਰ ਉਸ ਦੇ ਅੰਤਹਕਰਣ ਵਿੱਚ, ਜੇ ਉਸ ਦੇ ਪ੍ਰਤਿ ਭੋਰਾ ਕੁ ਵੀ ਆਸਤਾ ਬਣੀ ਹੋਈ ਹੈ, ਤਾਂ ਉਨ੍ਹਾਂ ਪ੍ਰਾਣੀ ਪਦਾਰਥਾਂ ਤੋਂ ਦੂਰ ਹੁੰਦੇ ਹੋਏ ਵੀ ਅਸਲ ਵਿੱਚ, ਉਸ ਦਾ ਉਨ੍ਹਾਂ ਨਾਲ ਸੰਬੰਧ ਬਣਿਆ ਹੋਇਆ ਹੀ ਹੈ। ਦੂਜੇ ਪਾਸੇ ਜੇ ਪ੍ਰਾਣੀ ਪਦਾਰਥਾਂ ਦੀ ਅੰਤਹਕਰਣ ਵਿੱਚ ਭੋਰਾ ਵੀ ਆਸਤਾ ਨਹੀਂ ਹੈ, ਤਾਂ ਕੋਲ ਰਹਿੰਦਿਆਂ ਵੀ ਅਸਲ ਵਿੱਚ ਉਨ੍ਹਾਂ ਨਾਲ ਸੰਬੰਧ ਨਹੀਂ ਹੈ। ਜੇ ਪਦਾਰਥਾਂ ਦਾ ਸਰੂਪ ਤੋਂ ਤਿਆਗ ਕਰਨ ਨਾਲ ਮੁਕਤੀ ਹੁੰਦੀ, ਤਾਂ ਮਰਨ ਵਾਲਾ ਹਰ ਵਿਅਕਤੀ ਮੁਕਤ ਹੋ ਜਾਂਦਾ। ਕਿਉਂਕਿ ਉਸ ਨੇ ਤਾਂ ਆਪਣੇ ਸਰੀਰ ਦਾ ਵੀ ਤਿਆਗ ਕੀਤਾ ਹੁੰਦਾ ਹੈ। ਅੰਤਹਕਰਣ ਵਿੱਚ ਆਸਤਾ ਦੇ ਰਹਿੰਦੇ ਹੋਏ ਸਰੀਰ ਦਾ ਤਿਆਗ ਕਰਨ ਉਪਰੰਤ ਵੀ ਸੰਸਾਰ ਦਾ ਬੰਧਨ ਬਣਿਆ ਰਹਿੰਦਾ ਹੈ। ਮਨੁੱਖ ਨੂੰ ਸੰਸਾਰਕ ਆਸਤਾ ਹੀ ਬੰਨ੍ਹਣ ਵਾਲੀ ਹੈ। ਆਸਤਾ ਦਾ ਤਿਆਗ ਜ਼ਰੂਰੀ ਹੈ, ਜਿਸ ਦੇ ਕਰਨ ਨਾਲ ਕਾਮਨਾ ਕ੍ਰੋਧ ਮੂੜ੍ਹਤਾ ਵੀ ਖ਼ਤਮ ਹੋ ਜਾਂਦੀ ਹੈ।

(12.19) :- ੦ ਤੁਲ੍ਯ ਨਿੰਦਾ ਸ੍ਤੁਤਿਹ ਮੌਨੀ = ਨਿੰਦਾ ਤੇ ਵੱਡਿਆਈ ਕੇਵਲ ਨਾਂ ਦੀ ਹੁੰਦੀ ਹੈ। ਇਹ ਵੀ ਪਰਕ੍ਰਿਤ ਕਿਰਿਆ ਹੈ। ਲੋਕ ਆਪਣੇ ਸੁਭਾ ਅਨੁਸਾਰ ਭਗਤ ਦੀ ਨਿੰਦਾ ਜਾਂ ਵਡਿਆਈ ਕਰਦੇ ਹਨ। ਭਗਤਾਂ ਵਿੱਚ ਅਹੰਤਾ ਨਾ ਹੋਣ ਕਾਰਨ, ਸਰੀਰ ਨਾਲ ਸੰਬੰਧ ਨਾ ਹੋਣ ਕਾਰਨ - ਨਿੰਦਾ ਤੇ ਵਡਿਆਈ ਦਾ ਉਨ੍ਹਾਂ ਉੱਪਰ ਕੋਈ ਅਸਰ ਨਹੀਂ ਹੁੰਦਾ। ਨਿੰਦਾ ਨਾਲ ਨਾ ਦੁੱਖ, ਤੇ ਵੱਡਿਆਈ ਨਾਲ ਨਾ ਸੁੱਖ ਮਿਲਦਾ ਹੈ। ਦੋਵਾਂ ਅਵੱਸਥਾਵਾਂ ਵਿੱਚ ਸਮਬੁੱਧੀ ਹੁੰਦੀ ਹੈ। ਸਾਧਾਰਨ ਵਿਅਕਤੀ ਵਿੱਚ ਕਾਮਨਾ ਰਹਿੰਦੀ ਹੈ ਕਿ ਲੋਕ ਉਸ ਦੀ ਵੱਡਿਆਈ ਕਰਨ ਤੇ ਨਿੰਦਾ ਨਾ ਕਰਨ। ਇਸੇ ਲਈ ਉਹ ਵਡਿਆਈ ਸੁਣ ਕੇ ਖੁਸ਼ੀ ਮਹਿਸੂਸ ਕਰਦੇ ਹਨ, ਤੇ ਨਿੰਦਾ ਸੁਣਕੇ ਦੁਖੀ ਹੁੰਦੇ ਹਨ। ਪਰ ਸਿੱਧ ਮਾਤਰ ਭਗਤ ਇੰਜ ਨਹੀਂ ਕਰਦੇ। ਨਾ ਵਡਿਆਈ ਤੋਂ ਖੁਸ਼ ਹੁੰਦੇ ਹਨ ਨਾ ਨਿੰਦਾ ਤੋਂ ਦੁਖੀ ਹੁੰਦੇ ਹਨ। ਭਗਤ ਕਦੇ ਵੀ ਅਸ਼ੁੱਭ ਕਾਰਜ ਨਹੀਂ ਕਰਦਾ। ਜੇ ਸ਼ੁੱਭ ਕਰਮ ਹੁੰਦਾ ਹੈ, ਉਹ ਭਗਵਾਨ ਦੀ ਅਪਾਰ ਕਿਰਪਾ ਸਮਝਦਾ ਹੈ, ਏਸੇ ਲਈ ਭਗਤ ਦੇ ਮਨ ਵਿੱਚ ਕਦੇ ਵਿਕਾਰ ਪੈਦਾ ਨਹੀਂ ਹੁੰਦੇ। ੦ ਮੌਨੀ = ਸਿੱਧ ਭਗਤ ਰਾਹੀਂ ਸੁਭਾਵਿਕ ਹੀ ਭਗਵਤ ਸਰੂਪ ਦਾ ਮਨਨ ਹੁੰਦਾ ਰਹਿੰਦਾ ਹੈ, ਇਸ ਲਈ ਉਸ ਨੂੰ ਮੌਨੀ ਅਥਵਾ ਮਨਨਸ਼ੀਲ ਕਹਿੰਦੇ ਹਨ। ਅੰਤਹਕਰਣ ਵਿੱਚ ਆਉਣ ਵਾਲੀ ਹਰੇਕ ਵਿਰਤੀ ਵਿੱਚ ਉਸ ਨੂੰ ਵਾਸੁਦੇਵ ਸਰਵਮ੍ (7.19) "ਸਭ ਕੁੱਝ ਭਗਵਾਨ ਹੀ ਹੈ" ਦਿਖਾਈ ਦਿੰਦਾ ਹੈ। ੦ ਮੌਨੀ ਪਦ ਦਾ ਅਰਥ ਵਾਣੀ ਦਾ ਮੌਨ ਰੱਖਣ ਵਾਲਾ ਨਹੀਂ ਮੰਨਿਆ ਜਾ ਸਕਦਾ। ਕਿਉਂਕਿ ਅਜਿਹਾ ਮੰਨਣ ਨਾਲ ਬਾਣੀ ਦੇ ਮੌਨ ਰੱਖਣ ਨਾਲ ਭਗਤ ਬਣਨਾ ਸੰਭਵ ਹੁੰਦਾ ਤਾਂ ਭਗਤ ਹੋਣਾ ਬਹੁਤ ਆਸਾਨ ਹੋ ਜਾਂਦਾ ਤੇ ਅਜਿਹੇ ਭਗਤ ਅਸੰਖ ਬਣ ਜਾਂਦੇ। ਪਰ ਸੰਸਾਰ ਵਿੱਚ ਭਗਤਾਂ ਦੀ ਸੰਖਿਆ ਵਧੇਰੇ ਨਹੀਂ ਹੈ। ਇਸ ਲਈ ਏਥੇ ਮੌਨੀ ਪਦ ਦਾ ਅਰਥ 'ਭਗਵਤ ਸਰੂਪ ਦਾ ਮਨਨ ਕਰਨ ਵਾਲਾ ਹੀ ਮੰਨਿਆ ਜਾਣਾ ਚਾਹੀਦਾ ਹੈ।' ੦ ਸਮ੍ਤੁਸ਼੍ਟ੍ਹ ਯੇਨ ਕਨਚਿਤ੍ : ਭਗਤ ਲੋਕ ਸਰੀਰਕ ਨਿਰਵਾਹ ਲਈ ਜੋ ਕੁੱਝ ਮਿਲ ਜਾਵੇ, ਉਸ ਤੋਂ ਹੀ ਸੰਤੁਸ਼ਟ ਹੋ ਜਾਂਦੇ ਹਨ। ਭਗਤ ਦੀ ਸੰਤੁਸ਼ਟਤਾ ਵਿੱਚ ਸੰਸਾਰਕ ਪਦਾਰਥਾਂ ਤੇ ਹਾਲਾਤ ਨਹੀਂ ਹੁੰਦੇ। ਉਨ੍ਹਾਂ ਦੀ ਸੰਤੁਸ਼ਟੀ ਕੇਵਲ ਨਿਤ੍ਯ ਨਿਰੰਤਰ ਭਗਵਾਨ ਦੀ ਪ੍ਰਾਪਤੀ ਹੁੰਦਾ ਹੈ। ਤੇ ਅਨੁਕੂਲ ਪ੍ਰਤਿਕੂਲ ਅਵੱਸਥਾ ਵਿੱਚ ਸਮ ਰਹਿਣਾ ਹੁੰਦਾ ਹੈ। ੦ ਅਨਿਕੇਤਹ : ਜਿਨ੍ਹਾਂ ਦਾ ਕੋਈ ਨਿਕੇਤ ਅਰਥਾਤ ਵਾਸ, ਸਥਾਨ ਨਹੀਂ ਹੈ, ਉਹ ਹੀ ਅਨਿਕੇਤਹ ਹੈ। ਜਿਸ ਦੀ ਰਹਿਣ ਦੇ ਸਥਾਨ ਵਿੱਚ ਆਸਤਾ ਨਹੀਂ ਹੁੰਦੀ ਉਹ ਅਨਿਕੇਤ ਹੈ। ਭਗਤ ਦੀ ਨਾ ਸਰੀਰ ਨਾਲ, ਨਾ ਜਿਸ ਸਥਾਨ 'ਤੇ ਸਰੀਰ ਰਹਿੰਦਾ ਹੈ, ਉਸ ਨਾਲ ਆਸਤਾ ਨਹੀਂ ਹੁੰਦੀ। ੦ ਸ੍ਥਿਰ ਮਤਿਹ = ਭਗਤ ਦੀ ਬੁੱਧੀ ਵਿੱਚ ਭਗਵਤ ਦੀ ਸੱਤਾ ਤੇ ਸਰੂਪ ਦੇ ਵਿਸ਼ੇ ਵਿੱਚ ਕੋਈ ਸੰਸ਼ਯ ਅਥਵਾ ਵਿਪਰੀਤ ਗਿਆਨ ਨਹੀਂ ਹੁੰਦਾ। ਉਸ ਦੀ ਬੁੱਧੀ ਭਗਵਾਨ ਤੱਤਵ ਦੇ ਗਿਆਨ ਤੋਂ ਕਦੇ ਵੀ ਕਿਸੇ ਅਵੱਸਥਾ ਵਿੱਚ ਬੇਚੈਨ ਨਹੀਂ ਹੁੰਦੀ। ਏਸੇ ਲਈ, ਉਹ ਸ੍ਥਿਰ ਮਤਿਹ ਹੁੰਦਾ ਹੈ। ਸਥਿਰ ਬੁੱਧੀ ਹੋਣ

ਨਾਲ ਕਾਮਨਾਵਾਂ ਉੱਪਰ ਨਿਅੰਤਰਣ ਰਹਿੰਦਾ ਹੈ (2.44) ਕਾਮਨਾਵਾਂ ਦੇ ਤਿਆਗ ਨਾਲ ਹੀ ਸਥਿਰ ਬੁੱਧੀ ਸੰਭਵ ਹੈ। ਜਿਵੇਂ ਸਿਨੇਮੇ ਦੇ ਦ੍ਰਿਸ਼ਾਂ ਨਾਲ ਆਸਤਾ ਹੁੰਦੀ ਹੈ, ਭਾਵੇਂ ਸਾਨੂੰ ਪਤਾ ਹੁੰਦਾ ਹੈ ਕਿ ਇਹ ਮਿੱਥਯ ਹਨ। ਜਦ ਤੱਕ ਸੰਸਾਰ ਨੂੰ ਮਿਥਯ ਮੰਨਣ ਪਰ ਵੀ ਸੰਸਾਰ ਦੀ ਆਸਤਾ ਨਹੀਂ ਮਿਟਦੀ ਤੇ ਆਸਤਾ ਨਾ ਮਿਟਣ ਨਾਲ ਸੰਸਾਰ ਦੀ ਸੁਤੰਤਰ ਸੱਤਾ ਦ੍ਰਿੜ ਹੁੰਦੀ ਹੈ। ਪਰ ਜਦੋਂ ਸੰਸਾਰ-ਸੁੱਖ ਦੀ ਕਾਮਨਾ ਮਿਟ ਜਾਂਦੀ ਹੈ ਤਾਂ ਆਸਤਾ ਆਪਣੇ ਆਪ ਮਿਟ ਜਾਂਦੀ ਹੈ। ਤੇ ਭਗਵਾਨ ਵਿੱਚ ਬੁੱਧੀ ਸਥਿਰ ਹੋ ਜਾਂਦੀ ਹੈ। ੦ ਭਕ੍ਤਿਮਾਨ੍ ਮੇ ਪ੍ਰਿਯਹ ਨਰਹ – ਭਕ੍ਤਿਮਾਨ ਪਦ ਵਿੱਚ ਭਕ੍ਤਿ ਸ਼ਬਦ ਦੇ ਨਾਲ ਨਿਤ੍ਯ ਯੋਗ ਦੇ ਅਰਥ ਵਿੱਚ ਮਤੁਪ੍ ਹੈ। ਇਸ ਦਾ ਭਾਵਾਰਥ ਹੈ ਕਿ ਮਨੁੱਖ ਵਿੱਚ ਸੁਭਾਵਿਕ ਰੂਪ ਤੋਂ ਭਗਤੀ ਰਹਿੰਦੀ ਹੈ। ਪਰ ਮਨੁੱਖ ਤੋਂ ਇਹੋ ਭੁੱਲ ਹੁੰਦੀ ਹੈ ਕਿ ਉਹ ਭਗਵਾਨ ਨੂੰ ਛੱਡ ਕੇ ਸੰਸਾਰ ਦੀ ਭਗਤੀ ਕਰਨ ਲੱਗਦਾ ਹੈ। ਇਸ ਲਈ ਉਸ ਨੂੰ ਸੁਭਾਵਿਕ ਰਹਿਣ ਵਾਲੀ ਭਗਵਤ ਭਗਤੀ ਦਾ ਰਸ ਨਹੀਂ ਮਿਲਦਾ ਅਤੇ ਉਸ ਦੇ ਜੀਵਨ ਵਿੱਚ ਨੀਰਸਾ ਆ ਜਾਂਦੀ ਹੈ। ਸਿੱਧ ਭਗਤ ਹਰ ਸਮੇਂ ਭਗਤੀ ਰਸ ਨਾਲ ਲਿਵਰੇਜ ਰਹਿੰਦਾ ਹੈ। ਏਸੇ ਲਈ ਉਸ ਨੂੰ ਭਕ੍ਤਿ ਮਾਨ ਕਿਹਾ ਗਿਆ ਹੈ। ੦ ਨਰਹ : ਭਗਵਾਨ ਦੀ ਪ੍ਰਾਪਤੀ ਨਾਲ ਮਨੁੱਖੀ ਜੀਵਨ ਸਫ਼ਲ ਹੋ ਜਾਂਦਾ ਹੈ। ਅਸਲ ਵਿੱਚ ਭਗਵਾਨ ਨੂੰ ਪ੍ਰਾਪਤ ਕਰਨ ਵਾਲਾ ਸਫ਼ਲ ਵਿਅਕਤੀ ਹੀ "ਨਰਹ" ਹੈ। ਜਿਹੜਾ ਵਿਅਕਤੀ ਭੋਗੀ ਹੈ। ਸੰਸਾਰਿਕ ਪਦਾਰਥਾਂ ਦਾ ਸੰਗ੍ਰਹਿ ਕਰਦਾ ਹੈ। ਇੰਦ੍ਰੀਆਂ ਦਾ ਗ਼ੁਲਾਮ ਹੈ। ਉਹ ਨਰਹ ਅਖਵਾਉਣ ਦੇ ਯੋਗ ਨਹੀਂ।

**ਵਿਆਖਿਆ :-** ਦਿਨ ਤੇ ਰਾਤ ਧਰਤੀ ਲਈ ਅਟੱਲ ਹਨ, ਪਰ ਲਾਟਾਂ ਛੱਡਦੇ ਸੂਰਜ ਵਿੱਚ ਉਨ੍ਹਾਂ ਲਈ ਕੋਈ ਸਥਾਨ ਨਹੀਂ ਹੈ। ਦੋਸਤੀ ਤੇ ਦੁਸ਼ਮਨੀ, ਸਾਥੀ ਜੀਵਾਂ ਵਿੱਚ ਕੁਦਰਤੀ ਹੈ। ਪਰ ਪ੍ਰਭੂ ਦੀ ਦੈਵੀ ਮੁਹੱਬਤ ਦੀ ਤੀਬਰਤਾ ਵਿਚ, ਆਪਣੇ ਆਪ ਅਲੋਪ ਹੋ ਜਾਂਦੇ ਹਨ। ਜੋ ਪਿਆਰ ਗ਼ੈਰ ਕਾਨੂੰਨੀ ਨਿਯਮ ਵਿਰੁੱਧ ਹੈ। ਉਹ ਮੁੱਢਲੀ ਅਵੱਸਥਾ ਵਿੱਚ ਸ਼ਰਮਸ਼ਾਰ ਅਤੇ ਸਮਾਜਿਕ ਸ਼ਿਸ਼ਟਾ ਦੇ ਉਲਟ ਹੁੰਦਾ ਹੈ। ਪਰ ਜਦੋਂ ਇਹ ਪਰਪੱਕ ਤੇ ਡੂੰਘ ਹੋ ਜਾਵੇ ਤਾਂ ਸ਼ਰਮ ਦੀ ਸਾਰੀ ਭਾਵਨਾ ਖ਼ਤਮ ਹੋ ਜਾਂਦੀ ਹੈ। ਏਸੇ ਤਰ੍ਹਾਂ ਇਸ ਸਥਿਤੀ ਤੇ ਪ੍ਰਭੂ-ਪਿਆਰ ਵਿੱਚ ਸਮਾਨਤਾ ਹੈ। ਜਿਸ ਅੰਦਰ ਨਾ ਸਤਿਕਾਰ, ਨਾ ਹੀ ਨਿਰਾਦਰੀ ਲਈ ਕੋਈ ਥਾਂ ਹੈ। ਪਹਿਲੇ ਪਿਆਰ ਵਿੱਚ ਭ੍ਰਿਸ਼ਟਾਚਾਰ ਤੇ ਬਦਚਲਣੀ ਪੈਦਾ ਹੁੰਦੀ ਹੈ, ਜਦ ਕਿ ਪ੍ਰਭੂ ਪਿਆਰ ਵਿੱਚ ਸਾਧਕ ਉੱਚਤਮ ਅਵੱਸਥਾ ਪ੍ਰਾਪਤ ਕਰ ਲੈਂਦਾ ਹੈ। ਸੰਸਾਰੀ ਲੋਕ ਤਾਂ ਪ੍ਰਭੂ ਭਗਤ ਦਾ ਸਤਿਕਾਰ ਵੀ ਕਰਦੇ ਹਨ, ਨਿਰਾਦਰ ਵੀ ਕਰਦੇ ਹਨ। ਇਹ ਮੁੱਢਲੀ ਅਵਸੱਥਾ ਹੁੰਦੀ ਹੈ, ਪਰ ਸਾਧਕ ਸਿੱਧਾ ਹੀ ਆਪਣੇ ਆਪ ਨੂੰ ਪ੍ਰਭੂ ਲਈ ਅਰਪਤ ਕਰਦਾ ਹੈ ਤੇ ਮੰਤਵ ਪ੍ਰਾਪਤ ਕਰਦਾ ਹੈ। ਸਰੀਰਕ ਚੇਤਨਾ ਪੱਖੋਂ, ਗਰਮੀ ਸਰਦੀ ਦਾ ਬੋਧ ਤਾਂ ਹੁੰਦਾ ਹੈ ਪਰ ਭਗਤੀ ਤੋਂ ਪੈਦਾ ਹੋਈ ਦੈਵੀ ਖ਼ੁਸ਼ੀ ਅਪ੍ਰਾਪਤ ਹੁੰਦੀ ਹੈ। ਪਰ ਦੁੱਖ ਤੇ ਸੁੱਖ ਦੀ ਭਾਵਨਾ, ਸਰਦੀ ਗਰਮੀ ਦੀ ਭਾਵਨਾ ਨਾਲ ਪ੍ਰਤਿਬੱਧਤ ਹੁੰਦੀ ਹੈ। ਜਦੋਂ ਸਰੀਰ ਮੋਹ 'ਤੇ ਨਿਅੰਤਰਣ ਪਾ ਲਿਆ ਜਾਂਦਾ ਹੈ ਤਾਂ ਇਹ ਭਾਵਨਾਵਾਂ ਕੁਦਰਤੀ ਤੌਰ 'ਤੇ ਖ਼ਤਮ ਹੋ ਜਾਂਦੀਆਂ ਹਨ। ਇੱਕ ਸੰਸਾਰੀ ਵਿਅਕਤੀ, ਜਿਸ ਵਿੱਚ ਗਾਉਣ ਦੀ ਯੋਗਤਾ ਹੁੰਦੀ ਹੈ, ਲੋਕਾਂ ਕੋਲੋਂ ਵਾਹ ਵਾਹ ਪ੍ਰਾਪਤ ਕਰਨ ਲਈ ਗਾਉਂਦਾ ਹੈ। ਉਹ ਉਸਤਿਤ ਵਿੱਚੋਂ ਖ਼ੁਸ਼ੀ ਅਤੇ ਨਿੰਦਾ ਵਿੱਚੋਂ ਦੁੱਖ ਦੇ ਭਾਵ ਪ੍ਰਾਪਤ ਕਰਦਾ ਹੈ। ਪਰ ਇੱਕ ਭਗਤ ਜਦੋਂ ਪ੍ਰਭੂ ਦੀ ਵਡਿਆਈ ਦੇ ਗੀਤ ਗਾਉਂਦਾ ਹੈ ਤਾਂ ਉਸ ਨੂੰ ਨਾ ਵਡਿਆਈ ਵਿੱਚੋਂ ਆਨੰਦ ਤੇ ਨਾ ਨਿੰਦਾ ਵਿੱਚੋਂ ਦੁੱਖ ਦਾ ਅਹਿਸਾਸ ਹੁੰਦਾ ਹੈ। ਲੋਕ ਕੀ ਕਹਿੰਦੇ ਹਨ ? ਉਸ ਨੂੰ ਇਸ ਗੱਲ ਦੀ ਚਿੰਤਾ ਨਹੀਂ ਹੁੰਦੀ। ਉਹ ਆਪਣੇ ਬਿਆਨਾਂ ਤੋਂ ਅਵੇਸਲਾ ਰਹਿੰਦਾ ਹੈ ਤੇ ਆਪਣੇ ਦੈਵੀ ਮਾਰਗ ਉੱਪਰ ਚਲਦਾ ਰਹਿੰਦਾ ਹੈ। ਉਪਾਸਕ ਸ਼ਾਂਤ ਚੁੱਪ ਰਹਿਣਾ ਪਸੰਦ ਕਰਦਾ ਹੈ। ਜੇਕਰ ਉਹ ਕੋਈ ਵਾਰਤਾਲਾਪ ਵੀ ਕਰਦਾ ਹੈ ਤਾਂ ਉਹ ਕੇਵਲ ਪ੍ਰਭੂ ਤੋਂ ਸਿਵਾਏ ਹੋਰ ਕੋਈ ਗੱਲ ਹੀ ਨਹੀਂ ਕਰਦਾ। ਉਸ ਨੇ ਆਪਣੀ ਜੀਭ ਉੱਪਰ ਐਨਾ ਨਿਅੰਤਰਣ ਕਰ ਲਿਆ ਹੁੰਦਾ ਹੈ ਕਿ ਉਸ ਨੂੰ ਮੌਨ ਧਾਰਨ ਦਾ ਅਭਿਆਸ ਹੋ ਜਾਂਦਾ ਹੈ। ਇੱਕ ਆਦਮੀ ਕਾਹਲੀ ਨਾਲ ਅਤੇ ਉਮੀਦ ਤੋਂ ਬਿਨਾਂ ਆਪਣਾ ਜ਼ਰੂਰੀ ਕੰਮ ਕਰਨ ਲਈ ਘਰ ਵਾਪਸ ਆਉਂਦਾ ਹੈ ਇਸ ਲਈ ਜਿਹੜੀ ਵੀ ਸਵਾਰੀ ਉਸ ਨੂੰ ਮਿਲ ਜਾਵੇ, ਉਸ ਦੀ ਵਰਤੋਂ ਕਰਦਾ ਹੈ। ਉਸ ਨੂੰ ਆਉਣ ਦੀ ਐਨੀ ਕਾਹਲੀ ਹੁੰਦੀ ਹੈ ਕਿ ਉਹ ਯਾਤਰਾ ਸਮੇਂ ਘੱਟ ਵੱਧ ਸਹੂਲੀਅਤ ਵੱਲ ਬਹੁਤਾ ਧਿਆਨ ਨਹੀਂ ਦਿੰਦਾ। ਏਸੇ ਤਰ੍ਹਾਂ ਹੀ ਪ੍ਰਭੂ ਭਗਤ ਦੀ ਸਥਿਤੀ ਹੈ। ਭਗਤ ਦਾ ਮੁੱਖ ਮੰਤਵ, ਪ੍ਰਭੂ ਨਾਲ ਸੰਪਰਕ ਪੈਦਾ ਕਰਨ ਦਾ ਹੁੰਦਾ ਹੈ। ਏਸੇ ਲਈ ਉਹ ਸੰਸਾਰੀ ਵਸਤਾਂ ਨਾਲ, ਜੋ ਵੀ ਜਿਸ ਤਰ੍ਹਾਂ ਦੀਆਂ ਵੀ, ਉਸ ਨੂੰ ਪ੍ਰਾਪਤ ਹੁੰਦੀਆਂ ਹਨ, ਨਾਲ ਸੰਤੁਸ਼ਟ ਹੋ ਜਾਂਦਾ ਹੈ, ਜਿਵੇਂ ਕਾਹਲੀ ਕਰਦੇ ਯਾਤਰੀ ਲਈ ਰੇਲ ਦੇ ਡੱਬੇ ਵਿੱਚ ਕਿਸੇ ਸੀਟ ਉੱਪਰ ਬੈਠ ਜਾਣਾ ਹੀ ਕਾਫ਼ੀ ਹੁੰਦਾ ਹੈ। ਏਸੇ ਤਰ੍ਹਾਂ ਇੱਕ ਭਗਤ ਜੋ ਪ੍ਰਭੂ ਦੀ ਪ੍ਰਾਪਤੀ ਦੇ ਲਈ ਯਾਤਰੀ ਹੈ – ਉਸ ਲਈ ਰਹਿਣ ਲਈ ਕਿਸੇ ਘਰ ਦੀ ਵੀ ਲੋੜ ਨਹੀਂ ਹੁੰਦੀ। ਸਾਧਕ ਲਈ ਪ੍ਰਭੂ ਪ੍ਰਾਪਤੀ ਤੋਂ ਬਿਨਾਂ ਹੋਰ ਕੋਈ ਮੰਤਵ ਨਹੀਂ ਹੁੰਦਾ। ਉਸ ਨੇ ਆਪਣਾ ਸਭ ਕੁੱਝ ਪ੍ਰਭੂ ਨੂੰ ਸਮੱਰਪਣ ਕੀਤਾ ਹੁੰਦਾ ਹੈ। ਏਸੇ ਲਈ ਉਹ ਪ੍ਰਭੂ ਦਾ ਪਿਆਰਾ ਬਣ ਜਾਂਦਾ ਹੈ।" "ਕੀ ਤੁਸੀਂ ਆਪਣੇ ਮਨ ਨੂੰ – ਦੁਨਿਆਵੀ ਵਿਚਾਰਾਂ ਤੇ ਚਿੰਤਾਵਾਂ ਨਾਲ ਬੇਚੈਨ ਕਰਨ ਦੀ ਆਗਿਆ ਦੇਵੋਗੇ ? ਜਦੋਂ ਤੁਹਾਡੇ ਫ਼ਰਜ਼ ਤੁਹਾਡੇ ਅੱਗੇ ਹੁੰਦੇ ਹਨ, ਉਨ੍ਹਾਂ ਦੀ ਪੂਰਤੀ ਕਰੋ। ਪਰੰਤੂ ਆਪਣੇ ਮਨ ਨੂੰ ਪ੍ਰਭੂ ਚਰਨਾਂ ਵਿੱਚ ਹਮੇਸ਼ਾ ਸਮੱਰਪਣ ਕਰਦੇ ਰਹੋ।" ੦ ਸ਼੍ਰੀ ਰਾਮ ਕ੍ਰਿਸ਼ਨਾ ੦



**12.20 ਸ਼ਲੋਕ :**

*ये तु धर्म्य-अमृतम् इदम्, यथा उक्तम् परि-अप-आस्-अते। श्रद्-दधानाः मद्-परमाः, भक्ताः ते अति-इव मे प्रियाः॥*

***ਯੇ ਤੁ ਧਰ੍ਮਯ ਅਮ੍ਰਤਮ੍ ਇਦਮ੍, ਯਥਾ ਉਕ੍ਤਮ੍ ਪਰਿ ਉਪ ਆਸ੍ ਅਤੇ।***
***ਸ਼੍ਰਦਦਾਧਾਨਹ ਮਦ੍ਪਰਮਾਹ, ਭਕ੍ਤਾਹ ਤੇ ਅਤਿ ਇਵ ਮੇ ਪ੍ਰਿਯਾਹ॥***

**੦ ਸ਼ਬਦ ਅਰਥ :-** ਯੇ : ਕੌਣ। ਤੁ : ਸੱਚਮੁੱਚ। ਧਰ੍ਮਯ ਅਮ੍ਰਤਮ੍ : ਅਮਰ ਰਹਿਣ ਵਾਲਾ ਧਰਮ। ਇਦਮ੍ : ਇਹ। ਯਥਾ ਉਕ੍ਤਮ੍ : ਜਿਵੇਂ ਕਿ ਐਲਾਨ ਕੀਤਾ ਗਿਆ ਹੈ। ਪਰਿ ਉਪ ਆਸ੍ਅਤੇ : ਪਿੱਛਾ ਕਰਨਾ। ਸ਼੍ਰਦਦਾ ਧਾਨਹ : ਸ਼ਰਧਾ ਵਿੱਚ ਪੱਕਾ ਰਹਿਣਾ। ਮਦ੍ ਪਰਮਾਹ : ਮੈਨੂੰ ਆਪਣਾ ਸਰਬੋਤਮ ਸਵੀਕਾਰ ਕਰਦੇ ਹੋਏ। ਭਕ੍ਤ੍ਾਹ : ਭਗਤ। ਤੇ : ਉਹ। ਅਤਿ ਇਵ : ਵਧੇਰ ਵੱਧ। ਮੇ : ਮੈਨੂੰ। ਪ੍ਰਿਯਾ : ਪਿਆਰਾ।

**੦ ਸ਼ਲੋਕਾਰਥ :-** ਜਿਹੜੇ, ਸੱਚਮੁੱਚ ਇਸ ਅਮਰ ਧਰਮ ਉੱਪਰ ਸਾਧਨ ਕਰਦੇ ਹਨ, ਪੂਰਨ ਰੂਪ ਵਿੱਚ ਸ਼ਰਧਾਵਾਨ ਹਨ, ਮੈਨੂੰ ਆਪਣਾ ਸਭ ਤੋਂ ਉੱਚਤਮ ਮੰਤਵ ਮੰਨਦੇ ਹਨ, ਅਤੇ ਮੇਰੇ ਭਗਤ ਹਨ, ਉਹ ਮੈਨੂੰ ਬਹੁਤ ਪਿਆਰੇ ਹਨ।

**ਪਦ-ਅਰਥ-ਵਿਸਥਾਰ :-** "ਯੇ – ਤੁ" ਏਥੇ 'ਯੇ' ਪਦ ਤੋਂ ਭਗਵਾਨ ਨੇ ਉਨ੍ਹਾਂ ਸਾਧਕਾਂ ਤੇ ਭਗਤਾਂ ਵੱਲ ਸੰਕੇਤ ਕੀਤਾ ਹੈ। ਜਿਨ੍ਹਾਂ ਦੇ ਵਿਸ਼ੇ ਵਿੱਚ ਅਰਜਨ ਨੇ ਪਹਿਲੇ ਸ਼ਲੋਕ ਵਿੱਚ ਪ੍ਰਸ਼ਨ ਕਰਦੇ ਹੋਏ 'ਯੇ' ਪਦ ਦਾ ਪ੍ਰਯੋਗ ਕੀਤਾ ਸੀ। ਉਸ ਦੇ ਉੱਤਰ ਵਿੱਚ ਭਗਵਾਨ ਨੇ ਦੂਜੇ ਸ਼ਲੋਕ ਵਿੱਚ ਸਗੁਣ ਦੀ ਉਪਾਸਨਾ ਕਰਨ ਵਾਲੇ ਸਾਧਕਾਂ ਦਾ ਆਪਣੇ ਮੱਤ ਵਿੱਚ (ਯੇ = ਕੌਣ ਅਤੇ ਤੇ = ਸੱਚ ਮੁੱਚ) ਪਦ ਤੋਂ ਯੁਕਤਮਾਹ ਦੱਸਿਆ ਸੀ। ਫਿਰ ਉਸੇ ਸਗੁਣ ਉਪਾਸਨਾ ਦੇ ਸਾਧਨ ਦੱਸੇ, ਹੁਣ ਉਸੇ ਪ੍ਰਸੰਗ ਦਾ ਉਪ ਸੰਚਾਰ ਕਰਦੇ ਹਨ। ਏਥੇ "ਯੇ" ਪਦ ਉਨ੍ਹਾਂ ਪਰਮ ਸ਼ਰਧਾਲੂ ਭਗਵਤ ਪਰਾਇਣ ਸਾਧਕਾਂ ਵਾਸਤੇ ਆਇਆ ਹੈ, ਜਿਹੜੇ ਸਿੱਧ ਭਗਤਾਂ ਦੇ ਲਕਸ਼ਾਂ ਨੂੰ ਆਦਰਸ਼ ਮੰਨ ਕੇ ਸਾਧਨਾ ਕਰਦੇ ਹਨ। ੦ ਤੁ ਪਦ ਦਾ ਪ੍ਰਯੋਗ ਪ੍ਰਕਰਣ ਨੂੰ ਅਲੱਗ ਕਰਨ ਵਾਸਤੇ ਕੀਤਾ ਜਾਂਦਾ ਹੈ। ਏਥੇ ਸਿੱਧ ਭਗਤਾਂ ਦੇ ਪ੍ਰਕਰਣ ਤੋਂ ਸਾਧਕ ਭਗਤਾਂ ਦੇ ਪ੍ਰਕਰਣ ਨੂੰ ਵੱਖ ਕਰਨ ਵਾਸਤੇ 'ਤੁ' ਪਦ ਦਾ ਪ੍ਰਯੋਗ ਹੋਇਆ ਹੈ। ਇਸ ਤੋਂ ਲਗਦਾ ਹੈ ਕਿ ਸਿੱਧ ਭਗਤਾਂ ਦੀ ਥਾਂ ਸਾਧਕ ਭਗਤ ਭਗਵਾਨ ਨੂੰ ਵਿਸ਼ੇਸ਼

ਪਿਆਰੇ ਹਨ। ੦ ਸ਼੍ਰਦ੍ ਦਧਾਨਾਹ = ਭਗਵਤ ਪ੍ਰਾਪਤੀ ਹੋ ਜਾਣ ਕਾਰਨ ਸਿੱਧ ਭਗਤਾਂ ਦੇ ਲਕਸ਼ਾਂ ਵਿੱਚ ਸ਼ਰਧਾ ਦੀ ਗੱਲ ਨਹੀਂ ਆਈ, ਕਿਉਂਕਿ ਹੁਣ ਤੱਕ ਨਿੱਤ੍ ਪ੍ਰਾਪਤ ਭਗਵਾਨ ਦਾ ਅਨੁਭਵ ਨਹੀਂ ਹੁੰਦਾ, ਤਦ ਤੱਕ ਸ਼ਰਧਾ ਦੀ ਲੋੜ ਰਹਿੰਦੀ ਹੈ। ਇਹ ਪਦ ਸ਼ਰਧਾਲੂ ਭਗਤਾਂ ਦਾ ਵਾਚਕ ਮੰਨਣਾ ਚਾਹੀਦਾ ਹੈ। ਅਜਿਹੇ ਸ਼ਰਧਾਲੂ ਭਗਤ ਭਗਵਾਨ ਦੇ ਧਰਮਯ ਅੰਮ੍ਰਿਤ ਸਰੂਪ ਉਪਦੇਸ਼ ਨੂੰ (ਜੋ ਭਗਵਾਨ ਨੇ 12.13 ਤੇ 12.19 ਵੇਂ ਸ਼ਲੋਕ ਵਿੱਚ ਕਿਹਾ ਹੈ) ਭਗਵਤ ਪ੍ਰਾਪਤੀ ਦੇ ਉਦੇਸ਼ ਤੋਂ ਆਪਣੇ ਵਿੱਚ ਉਤਾਰਣ ਦੀ ਚੇਸ਼ਟਾ ਕਰਿਆ ਕਰਦੇ ਹਨ। ਸ਼ਰਧਾ ਤੇ ਵਿਵੇਕ ਦੀ ਲੋੜ ਵਧੇਰੇ ਹੈ। ਵਿਵੇਕ ਹੋਣ ਨਾਲ ਭਗਤੀ ਸਾਧਨ ਵਿੱਚ ਤੇਜ਼ੀ ਆਉਂਦੀ ਹੈ। ਸ਼ਾਸਤਰਾਂ ਤੇ ਪਰਮਾਤਮਾ ਵਿੱਚ ਸ਼ਰਧਾ ਗਿਆਨ ਸਾਧਨ ਦਾ ਪਾਲਣ ਹੋ ਸਕਦਾ। ੦ ਪਦ੍ ਪਰਮਾਹ = ਸਾਧਕ ਭਗਤਾਂ ਦਾ ਸਿੱਧ ਭਗਤਾਂ ਵਿੱਚ ਅਤਿਅੰਤ ਪੂਜ ਭਾਵ ਹੁੰਦਾ ਹੈ। ਉਨ੍ਹਾਂ ਦੀ ਸਿੱਧ ਭਗਤਾਂ ਦੇ ਗੁਣਾਂ ਵਿੱਚ ਸ਼੍ਰੇਸ਼ਠ ਬੁੱਧੀ ਹੁੰਦੀ ਹੈ। ਉਹ ਉਨ੍ਹਾਂ ਗੁਣਾਂ ਨੂੰ ਆਦਰਸ਼ ਮੰਨ ਕੇ ਆਦਰਸ਼ ਪੂਰਵਕ ਉਨ੍ਹਾਂ ਦੇ ਕਦਮਾਂ ’ਤੇ ਚੱਲ ਸਕਣ ਲਈ ਭਗਵਾਨ ਦੇ ਪਰਾਇਣ ਹੁੰਦੇ ਹਨ। ਭਗਵਾਨ ਦਾ ਚਿੰਤਨ ਕਰਨ ਤੇ ਭਗਵਾਨ ਉੱਪਰ ਨਿਰਭਰ ਰਹਿਣ ਕਾਰਨ ਸਾਰੇ ਗੁਣ ਉਨ੍ਹਾਂ ਵਿੱਚ ਆ ਜਾਂਦੇ ਹਨ। ੦ ਭਗਵਾਨ ਨੇ 11.55 ਸ਼ਲੋਕ ਵਿੱਚ ਮਤਪਰਮਹ ਅਤੇ 12.06ਵੇਂ ਸ਼ਲੋਕ ਵਿੱਚ ਮਦ੍ ਪਰਮਾਹ ਪਦ ਵਿੱਚ ਆਪਣੇ ਪਰਾਇਣ ਹੋਣ ਦੀ ਗੱਲ ਖ਼ਾਸ ਤੌਰ ਤੇ ਕਹਿ ਕੇ ਅੰਤ ਵਿੱਚ ਪੁਨਰ ਉਸੇ ਗੱਲ ਨੂੰ ਇਸ ਸ਼ਲੋਕ ਵਿੱਚ ਮਦ੍ਪਰਮਾਹ ਪਦ ਵਿੱਚ ਕਿਹਾ ਹੈ। ਇਸ ਤੋਂ ਸਿੱਧ ਹੁੰਦਾ ਹੈ ਕਿ ਭਗਤ ਯੋਗ ਵਿੱਚ ਭਗ੍ਵਤ ਪਰਾਇਣਤਾ ਮੁੱਖ ਹੈ। ਭਗਵਤ ਪਰਾਇਣ ਹੋਣ ’ਤੇ ਭਗਵਤ ਕਿਰਪਾ ਨਾਲ ਆਪਣੇ ਆਪ ਸਾਧਨ ਹੁੰਦਾ ਹੈ। ਅਸਾਧਨ ਦਾ ਨਾਸ਼ ਹੁੰਦਾ ਹੈ। ੦ ਧਰ੍ਮਯ ਅਮ੍ਰਤਮ੍ = ਸਿੱਧ ਭਗਤਾਂ ਦੇ, ਉਸ ਨਾਲ ਲੱਛਣਾਂ ਦੇ ਪੰਜ ਪਰਕਰਣ ਧਰ੍ਮਮਯ ਅਰਥਾਤ ਧਰਮ ਨਾਲ ਉਤਪ੍ਰੋਤ ਹਨ। ਉਨ੍ਹਾਂ ਵਿੱਚ ਭੋਰਾ ਵੀ ਅਧਰਮ ਦਾ ਅੰਸ਼ ਨਹੀਂ ਹੈ। ਜਿਸ ਸਾਧਨ ਵਿੱਚ ਸਾਧਨ ਵਿਰੋਧੀ ਅੰਸ਼ ਪੂਰੀ ਤਰ੍ਹਾਂ ਨਹੀਂ ਹੁੰਦਾ - ਉਹ ਸਾਧਨ ਅੰਮ੍ਰਤਤੁਲਯ ਹੁੰਦਾ ਹੈ। ਪਹਿਲਾਂ ਕਹੇ ਗਏ ਲੱਛਣ ਸਮੁਦਾਇ ਦੇ ਧਰ੍ਮਯ ਹੋਣ ਨਾਲ ਤੇ ਉਸ ਵਿੱਚ ਸਾਧਨ - ਵਿਰੋਧੀ ਕੋਈ ਗੱਲ ਨਾ ਹੋਣ ਨਾਲ ਹੀ ਉਸ ਨੂੰ ਧਰਮਾਮ੍ਰਤ ਸੰਗਿਆ ਦਿੱਤੀ ਗਈ ਹੈ। ੦ ਹਰੇਕ ਵਿਅਕਤੀ ਵਿੱਚ ਗੁਣ ਤੇ ਅਵਗੁਣ ਹੁੰਦੇ ਹਨ, ਏਸੇ ਤਰ੍ਹਾਂ ਧਰ੍ਮਾਮ੍ਰਤ ਦੇ ਜੋ ਲੱਛਣ ਦੱਸੇ ਗਏ ਹਨ, ਉਹ ਸਾਧਕ ਵਿੱਚ ਅੰਸ਼ ਰੂਪ ਵਿੱਚ ਰਹਿੰਦੇ ਹਨ। ਇਸ ਦੇ ਨਾਲ ਨਾਲ ਕੁੱਝ ਦੁਰਗਣ ਦੁਰਾਚਾਰ ਭੀ ਰਹਿੰਦੇ ਹਨ। ਅਵਗੁਣਾਂ ਦਾ ਤਿਆਗ ਹੋ ਸਕਦਾ ਹੈ, ਪਰ ਗੁਣਾਂ ਦਾ ਪੂਰੀ ਤਰ੍ਹਾਂ ਤਿਆਗ ਨਹੀਂ ਹੋ ਸਕਦਾ। ਗੁਣਾਂ ਵਿੱਚ ਘਾਟਾ ਵਾਧਾ ਹੋਣ ਨਾਲ ਉਨ੍ਹਾਂ ਦੇ ਨਾਂ ਪੰਜ ਵਿਭਾਗ ਕੀਤੇ ਗਏ ਹਨ ਪਰ ਅਵਗੁਣ ਪੂਰੀ ਤਰ੍ਹਾਂ ਤਿਆਗ ਯੋਗ ਹਨ, ਉਨ੍ਹਾਂ ਦਾ ਕੋਈ ਵਿਭਾਗ ਨਹੀਂ। ਸਾਧਕ ਸਤਿਸੰਗ ਦੇ ਨਾਲ ਨਾਲ ਕੁਸੰਗ ਵੀ ਕਰਦਾ ਰਹਿੰਦਾ ਹੈ। ਉਹ ਨਿਅੰਤਰਣ ਤਾਂ ਕਰਦਾ ਹੈ ਪਰ ਨਾਲ ਨਾਲ ਨਿਅੰਤਰਣ ਰਹਿਤ ਵੀ ਹੋ ਜਾਂਦਾ ਹੈ। ਏਸੇ ਤਰ੍ਹਾਂ ਸਾਧਨ ਦੇ ਨਾਲ ਅਸਾਧਨ ਗੁਣਾਂ ਦੇ ਨਾਲ ਅਵਗੁਣ ਜਦ ਤੱਕ ਰਹਿੰਦੇ ਹਨ, ਤਦ ਤੱਕ ਸਾਧਕ ਵਿੱਚ ਆਪਣੇ ਸਾਧਨਾਂ ਤੇ ਗੁਣਾਂ ਦਾ ਅਭਿਮਾਨ ਰਹਿੰਦਾ ਹੈ, ਜਿਹੜਾ ਆਸੁਰੀ ਸੰਪਤੀ ਦਾ ਆਧਾਰ ਹੈ। ਇਸ ਲਈ ਧਰ੍ਮਾਮ੍ਰਤ ਦਾ ਯਥਾ ਯੋਗ ਸੇਵਨ ਕਰਨ ਲਈ ਕਿਹਾ ਗਿਆ ਹੈ। ੦ ਜਿੰਨੇ ਵੀ ਸਦਗੁਣ ਸਦਾਚਾਰ ਸਦਭਾਵੀ ਹਨ, ਉਹ ਸਾਰੇ ਦੇ ਸਾਰੇ ‘ਸਤ੍’ (ਭਗਵਾਨ) ਦੇ ਸੰਬੰਧ ਤੋਂ ਹੀ ਹੁੰਦੇ ਹਨ। ਏਸੇ ਤਰ੍ਹਾਂ ਦੁਰਗੁਣ ਦੁਰਾਚਾਰ ਦੁਰਭਾਵ ਸਾਰੇ ਦੇ ਸਾਰੇ ਅਸਤ੍ ਨਾਲ ਸੰਬੰਧਿਤ ਹਨ। ਦੁਰਾਚਾਰੀ ਤੋਂ ਦੁਰਾਚਾਰੀ ਪੁਰਸ਼ ਵਿੱਚ ਸਦਗੁਣ ਹੁੰਦੇ ਹਨ। ਸਦਾਚਾਰ ਦਾ ਅਭਾਵ ਨਹੀਂ ਹੁੰਦਾ, ਕਿਉਂਕਿ ਸਤ੍ (ਪਰਮਾਤਮਾ) ਦਾ ਮਨੁੱਖ ਵਿੱਚ ਅੰਸ਼ ਹੋਣ ਕਾਰਨ ਜੀਵ ਮਾਤ੍ਰ ਦਾ ਭਗਵਾਨ ਨਾਲ ਨਿਤ੍ ਸਿੱਧ ਸੰਬੰਧ ਹੈ। ਕਿਸੇ ਨੇ ਕਿਸੇ ਰੂਪ ਵਿੱਚ ਉਸ ਵਿੱਚ ਸਦਗੁਣ ਸਦਾਚਾਰ ਰਹਿੰਦੇ ਹਨ। ਪਰ ਜਦ ਪ੍ਰਭੂ ਪ੍ਰਾਪਤੀ ਹੋ ਜਾਵੇ, ਪੂਰਨ ਚੇਤਨ ਗਿਆਨ ਦਾ ਪ੍ਰਕਾਸ਼ ਪ੍ਰਾਪਤ ਹੋ ਜਾਵੇ ਤਾਂ ਅਸਤ ਅਲੋਪ ਹੋ ਜਾਂਦਾ ਹੈ, ਹਨੇਰਾ ਮਿਟ ਜਾਂਦਾ ਹੈ। ੦ ਰਾਗ ਦਵੇਸ਼, ਖ਼ੁਸ਼ੀ, ਸ਼ੋਕ, ਕਾਮ, ਕ੍ਰੋਧ ਆਦਿ ਅੰਤਹਕਰਣ ਦੇ ਵਿਕਾਰ ਹਨ, ਧਰਮ ਨਹੀਂ (13.06) ਧਰਮ ਦੇ ਨਾਲ ਧਰਮ ਦਾ ਸੰਬੰਧ ਨਿਤ੍ ਹੈ, ਜੋ ਕਦੇ ਮਿਟ ਨਹੀਂ ਸਕਦਾ। ਕਾਮ ਕ੍ਰੋਧ ਆਦਿ ਵਿਕਾਰ ਸਾਧਾਰਣ ਵਿਅਕਤੀ ਵਿੱਚ ਹਰ ਸਮੇਂ ਨਹੀਂ ਰਹਿੰਦੇ। ਸਾਧਨ ਕਰਨ ਵਾਲਿਆਂ ਵਿੱਚ ਘਟ ਹੁੰਦੇ ਹਨ। ਸਿੱਧ-ਪੁਰਸ਼ ਵਿੱਚ ਤਾਂ ਬਿਲਕੁਲ ਨਹੀਂ ਹੁੰਦੇ। ਜੇ ਇਹ ਵਿਕਾਰ ਅੰਤਹਕਰਣ ਵਿੱਚ ਧਰਮ ਹੁੰਦੇ ਹਨ ਤਾਂ ਹਰ ਸਮੇਂ ਇੱਕ ਰੂਪ ਵਿੱਚ ਅੰਤਹਕਰਣ ਦੇ ਰਹਿੰਦੇ ਹੋਏ ਕਦੇ ਨਸ਼ਟ ਨਾ ਹੁੰਦੇ। ਭਗਵਤ ਪ੍ਰਾਪਤੀ ਦੇ ਨਾਲ ਇਹ ਰਾਗ ਦਵੇਸ਼ ਖ਼ਤਮ ਹੋ ਜਾਂਦੇ ਹਨ। ੦ ਪਰਿਉਪਆਸੁਅਤੇ - ਸਾਧਕ ਭਗਤਾਂ ਦੀ ਦ੍ਰਿਸ਼ਟੀ ਵਿੱਚ ਭਗਵਾਨ ਦੇ ਪਿਆਰੇ ਸਿੱਧ ਭਗਤ ਅਤਿਅੰਤ ਸ਼ਰਧ੍ਾਵਾਨ ਹੁੰਦੇ ਹਨ। ਉਹ ਭਗਵਾਨ ਦੇ ਨੇੜੇ ਹੋਣ ਕਾਰਨ, ਸਦਗੁਣ ਸੁਭਾਅ ਵਾਲੇ ਹੁੰਦੇ ਹਨ ਅਤੇ ਉਹਨਾਂ ਵਿੱਚ ਮਹਾਂਪੁਰਸ਼ਾਂ ਦੇ ਗੁਣਾਂ ਵਰਗੀ ਸਦਭਾਵਨਾ ਹੁੰਦੀ ਹੈ। ਅਜਿਹੇ ਮਹਾਂਪੁਰਸ਼ਾਂ ਵਾਲੇ ਗੁਣ ਉਹ ਆਪਣੇ ਵਿੱਚ ਲਿਆਉਣਾ ਚਾਹੁੰਦੇ ਹਨ। ੦ 12.13 ਤੋਂ 12.19 ਸ਼ਲੋਕ ਵਿੱਚ ਧਰਮਾ-ਅਮ੍ਰਤ ਦਾ ਜਿਸ ਰੂਪ ਤੋਂ ਵਰਨਣ ਕੀਤਾ ਗਿਆ ਹੈ, ਉਸ ਦਾ ਠੀਕ ਉਸੇ ਰੂਪ ਵਿੱਚ ਸ਼ਰਧਾ ਪੂਰਵਕ ਚੰਗੀ ਤਰ੍ਹਾਂ ਸੇਵਨ ਕਰਨ ਦੇ ਅਰਥਾਂ ਵਿੱਚ ਏਥੇ “ਪਰਿਉਪਆਸ੍ਤੇ” ਪਦ ਦੀ ਵਰਤੋਂ ਕੀਤੀ ਗਈ ਹੈ। ਤਾਂ ਕਿ ਸਾਧਕ ਵਿੱਚ ਭੋਰਾ ਕੁ ਵੀ ਅਵਗੁਣ ਨਾ ਰਹਿਣ। ੦ ਭਕ੍ਤਾਹ ਤੇ ਅਤਿ ਇਵ ਮੇ ਪ੍ਰਿਯਾਹ - ਭਗਤੀ ਮਾਰਗ ਉੱਪਰ ਚੱਲਣ ਵਾਲੇ ਭਗਵਤ ਆਸ਼੍ਰਿਤ ਸਾਧਕ ਵਾਸਤੇ ਏਥੇ ਭਕ੍ਤਾਹ ਪਦ ਵਰਤਿਆ ਗਿਆ ਹੈ। ਇਸ ਦਾ ਅਰਥ ਹੈ ਕਿ ਭਗਵਾਨ, ਉਨ੍ਹਾਂ ਸਾਧਕਾਂ ਨੂੰ ਅਤਿਅੰਤ ਪਿਆਰਾ ਸਮਝਦੇ ਹਨ, ਕਿਉਂਕਿ 1. ਸਿੱਧ ਭਗਤਾਂ ਨੂੰ ਤਾਂ ਤੱਤਵ ਦਾ ਅਨੁਭਵ ਅਰਥਾਤ ਭਗਵਤ ਪ੍ਰਾਪਤੀ ਹੋ ਚੁੱਕੀ ਹੁੰਦੀ ਹੈ। 2. ਇਹ ਭਗਵਾਨ ਦੇ ਵੱਡੇ ਪੁੱਤਰਾਂ ਵਰਗੇ ਹੁੰਦੇ ਹਨ। ਪਰ ਸਾਧਕ ਭਗਤ ਭਗਵਾਨ ਦੇ ਛੋਟੇ ਅਬੋਧ ਬਾਲਕ ਵਰਗੇ ਹੁੰਦੇ ਹਨ। ਭਗਵਾਨ ਸਿੱਧ ਭਗਤਾਂ ਨੂੰ ਦਰਸ਼ਨ ਦਿੰਦੇ ਹਨ। ੦ ਅਭਿਆਸ : ਚਿੱਤ ਦਾ ਵਿਰਤੀ ਰਹਿਤ ਹੋ ਕੇ ਸ਼ਾਂਤ ਪ੍ਰਵਾਹ ਵਿੱਚ ਵਹਿਣ ਦੀ ਸਥਿਤੀ ਵਿੱਚ ਪੂਰਣ ਸਮੱਰਥ ਹੈ ਤੇ ਉਤਸ਼ਾਹ ਪੂਰਵਕ ਯਤਨ ਕਰਨਾ ਅਭਿਆਸ ਹੈ।

**ਵਿਆਖਿਆ :-** ਅਧਿਆਤਮ ਅਭਿਆਸ ਦੇ ਸਾਰੇ ਰੂਪਾਂ ਲਈ ਸ਼ਰਧਾ ਇੱਕ ਆਮ ਤੱਤ ਮੰਨਿਆ ਜਾਂਦਾ ਹੈ। ਇਹ ਭਗਤੀ ਮਾਰਗ ਨਾਲ ਵਧੇਰੇ ਸੰਬੰਧਿਤ ਹੈ। ਪ੍ਰਭੂ ਨੂੰ ਉੱਚਤਮ ਮੰਤਵ ਬਣਾਉਣ ਸਮੇਂ, ਸ਼ਰਧਾਲੂ ਆਪਣੇ ਕੰਮਾਂ ਨੂੰ ਨਹੀਂ ਤਿਆਗਦਾ ਅਤੇ ਧਰਮ ਉੱਪਰ ਚੱਲਣ ਉੱਪਰ ਪ੍ਰਤਿਬੱਧਤ ਰਹਿੰਦਾ ਹੈ। ਮੁਕਤੀ ਅਤੇ ਅਮਰ ਹੋਣ ਦੀ ਸਥਿਤੀ, ਧਰਮ ਅਭਿਆਸ ਦੀ ਪ੍ਰਾਪਤੀ ਹੈ। ਇਸ ਨੂੰ ਅਸੀਂ ਅਮ੍ਰਿਤ ਸਦੀਵਤਾ ਕਹਿੰਦੇ ਹਾਂ, ਏਸੇ ਨੂੰ ਸਨਾਤਮ ਧਰਮ ਕਿਹਾ ਜਾਂਦਾ ਹੈ। ਜੋ ਵੀ ਧਰਮ ਦੀ ਪਾਲਣਾ ਕਰਦਾ ਹੈ, ਉਸ ਨੂੰ ਨਾ ਕਦੇ ਦੁੱਖ ਆਉਂਦਾ ਹੈ, ਨਾ ਬਰਬਾਦੀ ਦਾ ਸਾਹਮਣਾ ਕਰਨਾ ਪੈਂਦਾ ਹੈ। ਪੂਰਣ ਉਪਾਸਕ ਤੇ ਧਰਮ ਸ਼ਰਧਾਲੂ ਹੋਣ ਦੇ ਨਾਤੇ ਉਸ ਨੂੰ ਪ੍ਰਭੂ ਬਹੁਤ ਪਿਆਰ ਕਰਦੇ ਹਨ। “ਭਗਤੀ ਦੋ ਤਰ੍ਹਾਂ ਦੀ ਹੁੰਦੀ ਹੈ - ਵੇਦਿਕਾ-ਭਗਤੀ - ਪ੍ਰੇਮਾ-ਭਗਤੀ ਜੋ ਧਾਰਮਿਕ ਗਰੰਥਾਂ ਦਾ ਅਧਿਐਨ ਕਰਦਾ ਹੈ, ਪ੍ਰਭੂ ਦੇ ਭਜਨ ਗਾਉਂਦਾ ਹੈ, ਪ੍ਰਭੂ ਨਾ ਦਾ ਨਿਰਧਾਰਿਤ ਸਮੇਂ ਅਨੁਸਾਰ ਸਿਮਰਨ ਕਰਦਾ ਹੈ, ਵਰਤ ਰੱਖਦਾ ਹੈ, ਪ੍ਰਾਰਥਨਾ ਕਰਦਾ ਹੈ, ਧਾਰਮਿਕ ਸਥਾਨਾਂ ਦੀ ਯਾਤਰਾ ਕਰਦਾ ਹੈ। ਰੀਤੀ ਰਿਵਾਜਾਂ ਅਨੁਸਾਰ ਵੱਖ-ਵੱਖ ਸਾਮੱਗਰੀ ਨਾਲ ਪੂਜਾ ਕਰਦਾ ਹੈ। ਅਜਿਹੀ ਭਗਤੀ ਵੇਦਿਕਾ ਭਗਤੀ ਹੈ। ਜੋ ਇਮਾਨਦਾਰੀ ਨਾਲ ਇਸ ਮਾਰਗ ’ਤੇ ਚੱਲਦਾ ਹੈ, ਉਹ ਭਗਤੀ ਦੀ ਦੂਜੀ ਕਿਸਮ ਪ੍ਰੇਮ-ਭਗਤੀ ’ਤੇ ਪੁੱਜ ਜਾਂਦਾ ਹੈ। ਭਗਤ ਆਪਣਾ ਸਭ ਕੁੱਝ ਪ੍ਰਭੂ ਨੂੰ ਸਮੱਰਪਿਤ ਕਰ ਦਿੰਦਾ ਹੈ। ਜਿਹੜੀ ਭੇਟਾ ਦਿਲੋਂ ਸਮੱਰਪਿਤ ਕੀਤੀ ਜਾਂਦੀ ਹੈ, ਪ੍ਰਭੂ ਉਸਨੂੰ ਬੜੇ ਪ੍ਰੇਮ ਨਾਲ ਸਵੀਕਾਰ ਕਰ ਲੈਂਦੇ ਹਨ। ਤੇ ਸ਼ਰਧਾਲੂ ਉਸ ਦੇ ਹੀ ਬਣ ਜਾਂਦੇ ਹਨ।” ੦ ਸ਼੍ਰੀ ਰਾਮ ਕ੍ਰਿਸ਼ਨਾ ੦

ਪਹਿਲੇ ਛੇ ਅਧਿਆਇ ਕਰਮ-ਮਾਰਗ ਦੇ ਹਨ ਜਦ ਕਿ ਪਿਛਲੇ ਛੇ ਅਧਿਆਇ ਭਗਤੀ-ਮਾਰਗ ਦੇ ਹਨ। ਅਗਲੇ ਛੇ ਅਧਿਆਇ ਗਿਆਨ-ਮਾਰਗ ਦੇ ਹਨ, ਇਹ ਸਾਰੇ ਅਧਿਆਇ ਇੱਕ ਦੂਜੇ ਨਾਲ ਸੰਬੰਧਿਤ ਹਨ।



*ਤੇਰ੍ਹਵਾਂ ਅਧਿਆਇ*

# ਕੁਸ਼ੇਤਰ ਕੁਸ਼ੇਤਰ ਗਿਆਨ ਵਿਗਾਭ ਯੋਗਾ

**13.00 ਸ਼ਲੋਕ**

**ਅਰ੍ਜੁਨ੍ ਉਵਾਚ** *अर्जुन उवाच*

*प्रकृतिम् पुरूषम् च एव, क्षेत्रम् क्षेत्राज्ञम् एव च। एतत् वेदितुम् इच्छामि, ज्ञानम् ज्ञेयम् च केशव॥*

***ਪ੍ਕ੍ਰਿਤਿਮ੍ ਪੁਰੂਸ਼ਮ੍ ਚ ਏਵ, ਕੁਸ਼ੇ੍ਤ੍ਰਮ ਕੁਸ਼ੇ੍ਤ੍ਰ ਗ੍ਯ੍ਾਨਮ੍ ਏਵ ਚ।***
***ਏਤਤ੍ ਵੇਦਿਤੁਮ੍ ਇੱਛਾਮਿ, ਗ੍ਯ੍ਾਨਮ੍ ਗਯੇਮ੍ ਚ ਕੇਸ਼ਵ।'***

**੦ ਸ਼ਬਦ ਅਰਥ :-** ਪ੍ਕ੍ਰਿਤਮ੍ : ਪ੍ਕ੍ਰਿਤੀ। ਪੁਰੂਸ਼ਮ੍ : ਪੁਰਸ਼ਾ। ਚ : ਅਤੇ। ਏਵ : ਭੀ। ਕਸ਼ੇ੍ਤ੍ਰਮ : ਮੈਦਾਨ। ਕੁਸ਼ੇਤ੍ਰ ਗ੍ਯ੍ਾਨਮੁ : ਮੈਦਾਨ ਦਾ ਗਿਆਤਾ। ਏਵ : ਭੀ। ਚ : ਅਤੇ। ਏਤਤ੍ : ਇਹ। ਵੇਦਿਤੁਮ੍ : ਜਾਣਨਾ। ਇੱਛਾਮਿ : ਮੈਂ ਚਾਹੁੰਦਾ ਹੈ। ਗ੍ਯ੍ਾਨਮ੍ : ਗਿਆਨਵਾਨ। ਗਯੇਮ੍ : ਜੋ ਜਾਣਨ ਦੀ ਲੋੜ ਹੈ। ਚ : ਅਤੇ। ਕੇਸ਼ਵ : ਹੇ ਕੇਸ਼ਵ!

**੦ ਸ਼ਲੋਕਾਰਥ :-** ਅਰਜਨ ਬੋਲੇ, 'ਕੁਸ਼ੇਤਰਾ ਅਤੇ ਕੁਸ਼ੇਤਰ ਗਿਆਨ ਅਰਥਾਤ ਪ੍ਕ੍ਰਿਤੀ ਅਤੇ ਪੁਰਸ਼, ਗਿਆਨ ਰੂਪ ਵਾਲੇ ਹਨ ਅਤੇ ਜਿਨ੍ਹਾਂ ਸੰਬੰਧੀ ਹੋਰ ਜਾਣਨ ਦੀ ਲੋੜ ਹੈ, ਹੇ ਕੇਸ਼ਵਾ! ਮੈਂ ਇਨ੍ਹਾਂ ਸੰਬੰਧੀ ਹੋਰ ਗਿਆਨ ਪ੍ਾਪਤ ਕਰਨ ਦੀ ਇੱਛਾ ਕਰਦਾ ਹਾਂ।

(ਇਹ ਸ਼ਲੋਕ ਗੀਤਾ ਦੇ ਹਰ ਸੰਸਕਰਣ ਵਿੱਚ ਨਹੀਂ ਮਿਲਦਾ। ਏਸੇ ਲਈ ਇਸ ਦਾ ਕੋਈ ਅੰਕ ਨਹੀਂ ਲਾਇਆ ਗਿਆ।)

✪ ✪ ✪

**13.01 ਸ਼ਲੋਕ :**

**ਸ਼੍ਰੀ ਭਗਵਾਨ ਉਵਾਚ** *श्री भगवानुवाच*

*इदम् शरीरम् कौन्तेय, क्षेत्रम् इति अभि-धीयते। एतत् यः वेद्-ति तम् प्र-आहुः, क्षेत्र-ज्ञः इति तद्-विदः॥*

***ਈਦਮ੍ ਸ਼ਰੀਰਮ੍ ਕੌਂਤੇਯ, ਕ੍ਸ਼ੇ੍ਤ੍ਰਮ੍ ਇਤਿ ਅਭਿਧੀਯਤੇ।***
***ਏਤਤ੍ ਯਹ ਵੇਦ੍ਤਿ ਤਮ੍ ਪ੍ਆਹੁਹ, ਕੁਸ਼ੇ੍ਤ੍ਰ ਗਯਾਹ ਇਤਿ ਤਦ੍ਵਿਦਹ॥***

**੦ ਸ਼ਬਦ ਅਰਥ :-** ਸ਼੍ਰੀ ਭਗਵਾਨ ਉਵਾਚ : ਸ਼੍ਰੀ ਭਗਾਵਨ ਬੋਲੇ। ਈਦ੍ਮ : ਇਹ। ਸਰੀਰਮ੍ : ਸਰੀਰ। ਕੌਂਤੇਯ : ਹੇ ਕੁੰਤਯੇ। ਕ੍ਸ਼ੇ੍ਤ੍ਰਮ੍ : ਫੀਲਡ। ਏਤਤ੍ : ਇਸ। ਯਹ : ਕੌਣ। ਵੇਦ੍ਤਿ : ਜਾਣਦਾ ਹੈ। ਤਮ੍ : ਉਸਨੂੰ। ਪ੍ਆਹੁਹ : ਉਹ ਪੁਕਾਰਦੇ ਹਨ। ਕੁਸ਼ੇ੍ਤ੍ਰ ਗ੍ਯ੍ਾਹ : ਮੈਦਾਨ ਸੰਬੰਧੀ ਜਾਣਕਾਰੀ ਰੱਖਣ ਵਾਲਾ। ਤਦ੍ਵਿਦਹ : ਉਸ ਨੂੰ ਜਾਣਨ ਵਾਲੇ।

**੦ ਸ਼ਲੋਕਾਰਥ :-** ਕ੍ਰਿਪਾਲ ਭਗਵਾਨ ਬੋਲੇ, 'ਹੇ ਕੌਂਤਯੇ - ਇਸ ਸਰੀਰ ਨੂੰ ਕੁਸ਼ੇਤਰ ਕਿਹਾ ਜਾਂਦਾ ਹੈ ਜੋ ਖੇਤਰ ਹੈ। ਜਿਸ ਨੂੰ ਇਸ ਸੰਬੰਧੀ ਗਿਆਨ ਹੈ, ਉਸ ਨੂੰ ਕੁਸ਼ੇਤ੍ਰ ਗਿਆਨੀ ਕਿਹਾ ਜਾਂਦਾ ਹੈ।

**ਪਦ-ਅਰਥ-ਵਿਸਥਾਰ :-** ੦ ਇਦਮ੍ ਸ੍ਰੀਰਮ੍ ਕੌਂਤੇਯ ਕ੍ਸ਼ੇਤ੍ਰਮ੍ ਇਤਿ ਅਭਿ - ਧੀਯਤੇ = ਮਨੁੱਖ 'ਇਹ ਪਸ਼ੂ ਹੈ, ਇਹ ਪੰਛੀ ਹੈ, ਇਹ ਬਿਰਖ ਹੈ' ਆਦਿ ਆਦਿ ਭੌਤਿਕ ਚੀਜ਼ਾਂ ਤੋਂ ਰੂਪ ਕਰਕੇ ਕਹਿੰਦਾ ਹੈ। ਇਸ ਸਰੀਰ ਨੂੰ ਕਦੇ 'ਮੈਂ ਰੂਪ ਤੋਂ, ਕਦੇ ਮੇਰਾ ਰੂਪ ਤੋਂ, ਕਹਿੰਦਾ ਹੈ ਪਰ ਅਸਲ ਵਿੱਚ ਆਪਣਾ ਕਹਿਲਾਉਣ ਵਾਲਾ ਸਰੀਰ ਵਾਲਾ ਵੀ ਰੂਪ ਤੋਂ ਹੀ ਅਖਵਾਇਆ ਜਾਣ ਵਾਲਾ ਹੈ। ਚਾਹੇ ਸਥੂਲ ਸਰੀਰ ਹੋਵੇ, ਚਾਹੇ ਸੂਖਮ ਸਰੀਰ ਹੋਵੇ, ਚਾਹੇ ਕਾਰਣ ਸਰੀਰ ਹੋਵੇ। ੦ ਧਰਤੀ ਜਲ ਸੂਰਜ ਹਵਾ ਤੇ ਆਕਾਸ਼ - ਪੰਜਾਂ ਤੱਤਾਂ ਤੋਂ ਜੋ ਬਣਿਆ ਹੋਇਆ ਹੈ, ਜੋ ਮਾਤਾ ਪਿਤਾ ਦੇ ਰਜ - ਵੀਰਜ ਤੋਂ ਪੈਦਾ ਹੁੰਦਾ ਹੈ - ਉਸ ਨੂੰ ਸਥੂਲ ਸਰੀਰ ਕਹਿੰਦੇ ਹਾਂ। ਕਿਉਂਕਿ ਇਹ ਅੰਨ ਦੇ ਵਿਕਾਰ ਤੋਂ ਹੀ ਪੈਦਾ ਹੁੰਦਾ ਹੈ। ਅੰਨ ਨਾਲ ਜੀਵਤ ਰਹਿੰਦਾ ਹੈ। ਇਹ ਅੰਨਮਯ ਅੰਨ ਸਰੂਪ ਹੀ ਹੈ। ਇੰਦ੍ਰੀਆਂ ਦਾ ਵਿਸ਼ਾ ਹੋਣ ਕਾਰਨ ਇਹ ਸਰੀਰ 'ਇਦਮ੍' ਯਹ ਕਿਹਾ ਜਾਂਦਾ ਹੈ। ੦ ਪੰਜ ਇੰਦ੍ਰੀਆਂ ਗਿਆਨ + ਪੰਜ ਕਰਮ + ਪੰਜ ਪ੍ਾਣ, ਮਨ ਤੇ ਬੁੱਧੀ = 17 ਤੱਤਵਾਂ ਤੋਂ ਸੂਖਮ ਸਰੀਰ ਬਣਦਾ ਹੈ। ਇਨ੍ਹਾਂ ਸਤਾਰ੍ਹਾਂ ਤੱਤਵਾਂ ਵਿੱਚੋਂ ਪ੍ਾਣਾਂ ਦੀ ਪ੍ਧਾਨਤਾ ਨੂੰ ਲੈ ਕੇ ਇਹ ਸੂਖਮ ਸਰੀਰ ਪ੍ਾਣਮਯ ਕੋਸ਼, ਮਨ ਦੀ ਪ੍ਧਾਨਤਾ ਨੂੰ ਲੈ ਕੇ ਇਹ ਵਿਗਿਆਨ ਕੋਸ਼ ਅਖਵਾਉਂਦਾ ਹੈ। ਏਸੇ ਤਰ੍ਹਾਂ ਇਹ ਸੂਖ਼ਮ-ਸਰੀਰ ਭੀ ਅੰਤਹਕਰਣ ਦਾ ਵਿਸ਼ਾ ਹੋਣ ਨਾਲ ਇਦਮ੍ ਕਿਹਾ ਜਾਂਦਾ ਹੈ। ੦ ਅਗਿਆਨ ਨੂੰ ਕਾਰਣ ਸਰੀਰ ਕਹਿੰਦੇ ਹਨ। ਮਨੁੱਖ ਨੂੰ ਬੁੱਧੀ ਤੱਕ ਦਾ ਤਾਂ ਗਿਆਨ ਹੁੰਦਾ ਹੈ, ਪਰ ਬੁੱਧੀ ਤੋਂ ਅੱਗੇ ਦਾ ਗਿਆਨ ਨਹੀਂ ਹੁੰਦਾ, ਇਸ ਨੂੰ ਅਗਿਆਨ ਕਹਿੰਦੇ ਹਨ। ਇਹ ਅਗਿਆਨ ਪੂਰਣ ਸਰੀਰ ਦਾ ਕਾਰਣ ਹੋਣ ਨਾਲ ਕਾਰਣ ਸਰੀਰ ਅਖਵਾਉਂਦਾ ਹੈ। ਇਸ ਕਾਰਣ ਸਰੀਰ ਨੂੰ ਸੁਭਾਅ ਪ੍ਕ੍ਰਿਤੀ ਵੀ ਕਹਿ ਦਿੰਦੇ ਹਾਂ। ਇਸ ਨੂੰ ਆਨੰਦ ਮਯ ਕੋਸ਼ ਵੀ ਕਹਿ ਦਿੰਦੇ ਹਾਂ। ਜਾਗ੍ਰਿਤ ਅਵੱਸਥਾ ਵਿੱਚ ਸਥੂਲ ਸਰੀਰ ਦੀ ਪ੍ਧਾਨਤਾ ਹੁੰਦੀ ਹੈ, ਉਸ ਵਿੱਚ ਸੂਖ਼ਮ ਤੇ ਕਾਰਣ ਸਰੀਰ ਵੀ ਨਾਲ ਰਹਿੰਦਾ ਹੈ। ਸੁਪਨੇ ਵਿੱਚ ਸੂਖਮ ਸਰੀਰ ਦੀ ਪ੍ਧਾਨਤਾ ਹੁੰਦੀ ਹੈ, ਉਸ ਵਿੱਚ ਨਾਲ ਕਾਰਣ ਸਰੀਰ ਵੀ ਰਹਿੰਦਾ ਹੈ। ਸੁਸ਼ੁਪ੍ਤਿ ਅਵੱਸਥਾ ਵਿੱਚ ਸਥੂਲ ਸਰੀਰ ਦਾ ਗਿਆਨ ਨਹੀਂ ਰਹਿੰਦਾ, ਜਿਹੜਾ ਕਿ ਪ੍ਾਦਮਯ ਮਨੋਮਯ ਅਥਵਾ ਗਿਆਨਮਯ ਕੋਸ਼ ਹੈ। ਅਰਥਾਤ, ਬੁੱਧੀ, ਅਵਿਦਿਆ (ਅਗਿਆਨ) ਵਿੱਚ ਲੀਨ ਹੋ ਜਾਂਦੀ ਹੈ ਅਤੇ ਸ਼ੁਸ਼ੁਪਿਤ ਅਵੱਸਥਾ, ਕਾਰਣ ਸਰੀਰ ਦੀ ਹੁੰਦੀ ਹੈ। ਜਾਗ੍ਰਿਤ ਤੇ ਸੁਪਨ ਅਵੱਸਥਾ ਵਿੱਚ ਤਾਂ ਸੁੱਖ ਦੁੱਖ ਦਾ ਅਨੁਭਵ ਹੁੰਦਾ ਹੈ, ਪਰ ਸੁਸ਼ਪਿਤ ਅਵੱਸਥਾ ਵਿੱਚ ਦੁੱਖ ਦਾ ਅਨੁਭਵ ਨਹੀਂ ਹੁੰਦਾ ਤੇ ਸੁੱਖ ਰਹਿੰਦਾ ਹੈ। ਇਸ ਲਈ ਕਾਰਣ ਸਰੀਰ ਨੂੰ ਆਨੰਦਮਯ ਕੋਸ਼ ਕਹਿੰਦੇ ਹਨ। ਕਾਰਣ ਸਰੀਰ ਖੁਦ ਆਪਣੇ ਆਪ ਦਾ ਵਿਸ਼ਾ ਹੋਣ ਨਾਲ ਆਪਣੇ ਰਾਹੀਂ ਜਾਣਨ ਵਿੱਚ ਆਉਣ ਵਾਲਾ ਹੋਣ ਨਾਲ ਇਦਮ੍ ਕਿਹਾ ਜਾਂਦਾ ਹੈ। ੦ ਸ਼ਵ ਹਿੰਸਾਯਾਮ੍ ੦ ਧਾਤੂ ਤੋਂ ਸਰੀਰ ਸ਼ਬਦ ਬਣਦਾ ਹੈ। 'ਕਿਸ਼ ਕਸ਼੍ਯੇ' ਯਾਤੂ ਤੋਂ ਕੁਸ਼ੇਤ੍ਰ ਸ਼ਬਦ ਬਣਦਾ ਹੈ। ੦ ਉਪਯੁਕਤ ਤਿੰਨਾਂ ਸਰੀਰਾਂ ਨੂੰ ਸਰੀਰ ਕਹਿਣ ਦਾ ਉਦੇਸ਼ ਇਹ ਹੈ ਕਿ ਇਨ੍ਹਾਂ ਦਾ ਹਰ ਛਿਣ ਨਾਸ਼ ਹੁੰਦਾ ਹੈ। ਇਨ੍ਹਾਂ ਨੂੰ ਕੋਸ਼ ਕਹਿਣ ਦਾ ਭਾਵਅਰਥ ਇਹ ਹੈ ਕਿ ਜਿਵੇਂ ਚਮੜੇ ਤੋਂ ਬਣੀ ਹੋਈ ਥੈਲੀ ਵਿੱਚ ਤਲਵਾਰ ਰੱਖਣ ਨਾਲ ਉਸ ਨੂੰ ਮਿਆਨ੍ ਕਹਿੰਦੇ ਹਾਂ, ਏਸੇ ਤਰ੍ਹਾਂ ਜੀਵਾਤਮਾ ਦੇ ਰਾਹੀਂ ਇਨ੍ਹਾਂ ਤਿੰਨਾਂ ਸਰੀਰਾਂ ਨੂੰ ਆਪਣਾ ਮੰਨਣ ਨਾਲ, ਆਪਣੇ ਆਪ ਨੂੰ ਇਨ੍ਹਾਂ ਵਿੱਚ ਰਹਿਣ ਵਾਲਾ ਮੰਨਣ ਨਾਲ ਇਨ੍ਹਾਂ ਤਿੰਨਾਂ ਸਰੀਰਾਂ ਨੂੰ ਕੋਸ਼ ਦੀ ਸੰਗਿਆ ਦਿੱਤੀ ਜਾਂਦੀ ਹੈ। ੦ ਇਸ ਸਰੀਰ ਨੂੰ ਕੁਸ਼ੇਤ੍ਰ ਤਾਂ ਕਿਹਾ ਗਿਆ ਹੈ ਕਿ ਹਰ ਛਿਣ

ਨਸ਼ਟ ਹੁੰਦਾ ਹੈ ਤੇ ਬਦਲਦਾ ਹੈ। ਇਹ ਐਨਾ ਛੇਤੀ ਬਦਲਦਾ ਹੈ ਕਿ ਇਸਨੂੰ ਦੁਬਾਰਾ ਕੋਈ ਦੇਖ ਨਹੀਂ ਸਕਦਾ। ਅਰਥਾਤ ਦ੍ਰਿਸ਼ਟੀ ਪੈਂਦਿਆਂ ਹੀ ਜਿਸ ਨੂੰ ਦੇਖਿਆ, ਉਸ ਨੂੰ ਫਿਰ ਦੁਵਾਰਾ ਨਹੀਂ ਦੇਖ ਸਕਦੇ, ਕਿਉਂਕਿ ਉਹ ਤਾਂ ਬਦਲ ਗਿਆ। ੦ ਸਰੀਰ ਨੂੰ ਕੁਸ਼ੇਤ੍ਰ ਕਹਿਣ ਦਾ ਭਾਵ ਖੇਤ ਨਾਲ ਹੈ, ਜਿਵੇਂ ਖੇਤ ਵਿੱਚ ਭਾਂਤ ਭਾਂਤ ਦੇ ਬੀਜ ਪਾ ਕੇ ਖੇਤੀ ਕੀਤੀ ਜਾਂਦੀ ਹੈ, ਇਸੇ ਤਰ੍ਹਾਂ ਮਨੁੱਖੀ ਸਰੀਰ ਵਿੱਚ ਅਹੰਤਾ ਮਮਤਾ ਕਰਕੇ ਜੀਵ ਭਾਂਤ ਭਾਂਤ ਦੇ ਕਰਮ ਕਰਦਾ ਹੈ। ਉਨ੍ਹਾਂ ਕਰਮਾਂ ਦੇ ਸੰਸਕਾਰ ਅੰਤਹਕਰਣ 'ਤੇ ਪੈਂਦੇ ਹਨ। ਇਹ ਸੰਸਕਾਰ ਜਦ ਫਲ ਦੇ ਰੂਪ ਵਿੱਚ ਪ੍ਰਗਟ ਹੁੰਦੇ ਹਨ ਤਾਂ ਦੂਜਾ (ਦੇਵਤਾ, ਪਸ਼ੂ ਪੰਖੀ, ਕੀੜੇ ਪਤੰਗੇ ਆਦਿ ਦਾ) ਸਰੀਰ ਮਿਲਦਾ ਹੈ। ਜਿਵੇਂ ਖੇਤ ਵਿੱਚ ਜਿਹੋ ਜਿਹਾ ਬੀਜ ਬੀਜਦੇ ਹਾਂ, ਉਹੋ ਜਿਹਾ ਹੀ ਅਨਾਜ ਪੈਦਾ ਹੁੰਦਾ ਹੈ। ਉਸੇ ਤਰ੍ਹਾਂ ਇਸ ਸਰੀਰ ਵਿੱਚ ਜਿਹੋ ਜਿਹੇ ਕਰਮ ਕੀਤੇ ਜਾਂਦੇ ਹਨ, ਉਨ੍ਹਾਂ ਦੇ ਅਨੁਸਾਰ ਹੀ ਦੂਜੇ ਸਰੀਰ ਹਾਲਾਤ ਆਦਿ ਮਿਲਦੇ ਹਨ। ਭਾਵ ਇਹ ਕਿ ਇਸ ਸਰੀਰ ਵਿੱਚ ਕੀਤੇ ਗਏ ਕਰਮਾਂ ਦੇ ਅਨੁਸਾਰ ਹੀ ਇਹ ਜੀਵ ਵਾਰ ਵਾਰ ਜਨਮ ਮਰਨ ਦਾ ਫਲ ਭੋਗਦਾ ਹੈ। ਏਸੇ ਕਰਕੇ ਇਸਨੂੰ ਕੁਸ਼ੇਤ੍ਰ ਅਥਵਾ ਖੇਤ ਕਿਹਾ ਜਾਂਦਾ ਹੈ। ਆਪਣੇ ਅਸਲੀ ਸਰੂਪ ਤੋਂ ਵੱਧ ਦਿਖਾਈ ਦੇਣ ਵਾਲਾ ਇਹ ਸਰੀਰ ਪ੍ਰਾਕ੍ਰਤ ਪਦਾਰਥਾਂ ਤੋਂ, ਕਿਰਿਆਵਾਂ ਤੋਂ, ਵਰਣ ਆਸ਼੍ਰਮ ਆਦਿ ਤੋਂ 'ਇਦਮ੍' (ਦ੍ਰਿਸ਼) ਹੀ ਹੈ। ਇਹ ਹੈ ਤਾਂ ਇਦਮ੍ ਪਰ ਜੀਵ ਭੁੱਲ ਕੇ ਪਦਾਰਥਾਂ ਵਿੱਚ ਆਪਣੀ ਮਹੱਤਤਾ ਮੰਨਣ ਲੱਗਦਾ ਹੈ ਜਿਵੇਂ ਮੈਂ ਧਨੀ ਹਾਂ, ਮੈਂ ਵਿਦਵਾਨ ਹਾਂ ਆਦਿ।" ਤਦ ਅਸਲ ਵਿੱਚ ਉਹ ਆਪਣੀ ਮਹੱਤਤਾ ਘਟਾਉਂਦਾ ਹੈ। ੦ ਏਤਤ੍ ਯਹ ਵੇਦ੍ਤਿ ੦ ਜੀਵਾਤਮਾ – ਇਸ ਸਰੀਰ ਨੂੰ ਜਾਣਦਾ ਹੈ, ਅਰਥਾਤ ਇਹ ਸਰੀਰ ਮੇਰਾ ਹੈ, ਇੰਦ੍ਰੀਆਂ ਮੇਰੀਆਂਹਨ, ਮਨ ਮੇਰਾ ਹੈ, ਬੁੱਧੀ ਮੇਰੀ ਹੈ, ਪ੍ਰਾਣ ਮੇਰੇ ਹਨ, ਅਜਿਹਾ ਮੰਨਦਾ ਹੈ। ਇਹ ਜੀਵਾਤਮਾ ਇਸ ਸਰੀਰ ਨੂੰ ਕਦੇ 'ਮੈਂ' ਕਹਿ ਦਿੰਦਾ ਹੈ ਕਦੇ 'ਇਹ' ਅਰਥਾਤ 'ਮੈਂ ਸਰੀਰ ਹਾਂ' ਅਜਿਹਾ ਵੀ ਮੰਨ ਲੈਂਦਾ ਹੈ ਅਤੇ 'ਇਹ ਸਰੀਰ ਹੈ' ਅਜਿਹਾ ਵੀ ਮੰਨ ਲੈਂਦਾ ਹੈ। ੦ ਏਥੇ ਸਰੀਰ ਨੂੰ ਇਦਮ੍ ਤੇ ਏਤਤ੍ ਕਿਹਾ ਗਿਆ ਹੈ, ਦੋਵੇਂ ਪਦ 'ਨੇੜੇ' ਦੇ ਵਾਚਕ ਹਨ। ਇਦਮ੍ ਨਾਲੋਂ ਏਤਤ੍ ਵਧੇਰੇ ਨੇੜੇ ਦਾ ਵਾਚਕ ਪਦ ਹੈ। ਏਥੇ ਇਦਮ੍ ਸਰੀਰ ਸਮੁਦਾਇ ਤੇ ਏਤਤ੍ ਪਦ ਸਰੀਰ ਵਿੱਚ 'ਮੈਂ ਪਨ' ਦਾ ਵਾਚਕ ਹੈ। ੦ ਤਮ੍ ਪ੍ਰਆਹੁਹ ਕੁਸ਼ੇਤ੍ਰ ਗ੍ਯ੍ਹ ਇਤਿ ਤਦ੍ ਵਿਦਹ :- ਜਿਵੇਂ 2.16 ਸ਼ਲੋਕ ਵਿੱਚ ਸਤ੍ ਅਸਤ੍ ਦੇ ਤੱਤਵ ਨੂੰ ਜਾਣਨ ਵਾਲਿਆਂ ਨੂੰ ਤਤਵਦਰਸ਼ੀ ਕਿਹਾ ਗਿਆ ਹੈ, ਏਸੇ ਤਰ੍ਹਾਂ ਏਥੇ ਕੁਸ਼ੇਤ੍ਰ ਕੁਸ਼ੇਤ੍ਰ ਗ੍ਯ੍ ਦੇ ਤੱਤਵ ਨੂੰ ਜਾਣਨ ਵਾਲਿਆਂ ਨੂੰ 'ਤਦ ਵਿਦਹਹ' ਕਿਹਾ ਗਿਆ ਹੈ। ੦ ਕੁਸ਼ੇਤ੍ਰ ਕੀ ਹੈ ? ਕੁਸ਼ੇਤ੍ਰਗ੍ਯ੍ ਕੀ ਹੈ ? ਜਿਨ੍ਹਾਂ ਨੂੰ ਇਨ੍ਹਾਂ ਦਾ ਬੋਧ ਹੋ ਚੁੱਕਾ ਹੈ, ਅਜਿਹੇ ਤੱਤਵਗ੍ਯ੍ ਮਹਾਂਪੁਰਸ਼ ਇਸ ਜੀਵਾਤਮਾ ਨੂੰ ਕੁਸ਼ੇਤ੍ਰਗ੍ਯ੍ ਨਾਂ ਤੋਂ ਬੁਲਾਇਆ ਜਾਂਦਾ ਹੈ। ਕੁਸ਼ੇਤ੍ਰ ਨਾਲ ਸੰਬੰਧ ਰੱਖਣ ਕਰਕੇ ਇਸ ਜੀਵਾਤਮਾ ਨੂੰ ਗਿਆਨੀ ਪੁਰਸ਼ ਕੁਸ਼ੇਤ੍ਰਗ੍ਯ੍ ਕਹਿੰਦੇ ਹਨ। ਜੇ ਇਹ ਕੁਸ਼ੇਤ੍ਰ ਨਾਲ ਸੰਬੰਧ ਨਾ ਰੱਖੇ ਤਾਂ ਇਹ ਕੁਸ਼ੇਤ੍ਰਗ੍ਯ੍ ਨਹੀਂ ਅਖਵਾ ਸਕਦੀ – ਫਿਰ ਇਹ ਤਾਂ ਪਰਮਾਤਮਾ ਸਰੂਪ ਹੋ ਜਾਵੇਗੀ। (13.31) ੦ ਇਦਮ੍ ਦਾ ਅਰਥ 'ਇਹ' ਹੈ ਅਰਥਾਤ ਆਪਣੇ ਤੋਂ ਅਲਗ ਦਿਖਾਈ ਦੇਣ ਵਾਲਾ। ਗਿਆਨ ਇੰਦ੍ਰੀਆਂ ਰਾਹੀਂ ਹੋਣ ਵਾਲੇ ਪਰਿਵਰਤਨ ਮਨ ਰਾਹੀਂ ਜਾਣੇ ਜਾਂਦੇ ਹਨ। ਪੰਜ ਇੰਦ੍ਰੀਆਂ (ਕੰਨ, ਚਮੜੀ, ਅੱਖਾਂ, ਜੀਭ ਤੇ ਨਾਸਿਕਾ) ਭੀ ਦ੍ਰਿਸ਼ ਹਨ। ਇਹ ਕਦੇ ਬੇਚੈਨ, ਕਦੇ ਸ਼ਾਂਤ, ਕਦੇ ਸਥਿਰ ਕਦੇ ਚੰਚਲ, ਮਨ ਵਿੱਚ ਹੋਣ ਵਾਲੇ ਪਰਿਵਰਤਨ ਬੁੱਧੀ ਰਾਹੀਂ ਜਾਣੇ ਜਾਂਦੇ ਹਨ। ਮਨ ਹੀ ਦ੍ਰਿਸ਼ ਹੈ। ਕਦੇ ਠੀਕ ਸਮਝਣਾ ਕਦੇ ਘੱਟ ਸਮਝਣਾ – ਇਹ ਬੁੱਧੀ ਵਿੱਚ ਹੋਣ ਵਾਲੇ ਪਰਿਵਰਤਨ ਜੀਵਾਤਮਾ ਰਾਹੀਂ ਜਾਣੇ ਜਾਂਦੇ ਹਨ, ਏਥੇ ਬੁੱਧੀ-ਦ੍ਰਿਸ਼ ਹੈ। ਬੁੱਧੀ ਆਦਿ ਦੇ ਜੀਵਾਤਮਾ ਵਿੱਚ ਕਦੇ ਪਰਿਵਰਤਨ ਹੁੰਦਾ ਹੀ ਨਹੀਂ, ਨਾ ਹੋਇਆ ਹੈ, ਨਾ ਹੋਵੇਗਾ। ਪਰਿਵਰਤਨ ਹੋਣਾ ਸੰਭਵ ਨਹੀਂ। ਇਹ ਸਦਾ ਇਕ ਰਸ ਰਹਿੰਦਾ ਹੈ। ਇਹ ਕਦੇ ਕਿਸੇ ਦਾ ਦ੍ਰਿਸ਼ ਨਹੀਂ ਹੋ ਸਕਦਾ। ੦ ਇੰਦ੍ਰੀਆਂ ਆਪਣੇ ਆਪਣੇ ਵਿਸ਼ੇ ਨੂੰ ਤਾਂ ਜਾਣ ਸਕਦੀਆਂ ਹਨ ਪਰ ਵਿਸ਼ੇ ਆਪਣੇ ਤੋਂ (ਸੂਖ਼ਮ ਸ਼੍ਰੇਸ਼ਠ ਤੇ ਪ੍ਰਕਾਸ਼ਕ) ਇੰਦ੍ਰੀਆਂ ਨੂੰ ਨਹੀਂ ਜਾਣ ਸਕਦੇ। ਇਸ ਲਈ ਇੰਦ੍ਰੀਆਂ ਤੇ ਵਿਸ਼ੇ ਮਨ ਨੂੰ ਨਹੀਂ ਜਾਣ ਸਕਦੇ ਤੇ ਬੁੱਧੀ ਮਨ ਇੰਦ੍ਰੀਆਂ ਤੇ ਵਿਸ਼ੇ ਆਪਣੇ ਆਪ ਨੂੰ ਨਹੀਂ ਜਾਣ ਸਕਦੇ। ਮੁੱਖ ਕਾਰਣ ਹੈ ਕਿ ਇੰਦ੍ਰੀਆਂ ਮਨ ਤੇ ਬੁੱਧੀ ਤਾਂ ਸਾਖੇਪ-ਦ੍ਰਿਸ਼ਟਾ ਹੈ, ਅਰਥਾਤ ਇੱਕ ਦੂਜੇ ਦੀ ਸਹਾਇਤਾ ਨਾਲ ਕੇਵਲ ਆਪਣੇ ਤੋਂ ਸਥੂਲ ਰੂਪ ਨੂੰ ਦੇਖਣ ਵਾਲੇ ਹਨ, ਪਰ ਜੀਵਾਤਮਾ ਖੁਦ ਸਰੀਰ ਇੰਦ੍ਰੀਆਂ ਮਨ ਤੇ ਬੁੱਧੀ ਤੋਂ ਅਤਿਅੰਤ ਸੂਖ਼ਮ ਤੇ ਸ਼੍ਰੇਸ਼ਠ ਹੋਣ ਦੇ ਕਾਰਨ ਨਿਰਪੇਖ ਦ੍ਰਿਸ਼ਟਾ ਹੈ, ਦੂਜੇ ਦੀ ਸਹਾਇਤਾ ਤੋਂ ਬਿਨਾਂ ਖੁਦ ਹੀ ਦੇਖਣ ਵਾਲਾ ਹੈ।

ਵਿਆਖਿਆ :- ਕਰੁਕੁਸ਼ੇਤਰ ਦੇ ਸ਼ਬਦਾਰਥ ਹਨ ਜਿਸ ਨੂੰ ਨਾਸ਼ ਹੋਣ ਤੋਂ ਸੁਰੱਖਿਆ ਪ੍ਰਦਾਨ ਕੀਤੀ ਜਾਵੇ। ਜੀਵਾਂ ਦੇ ਸਰੀਰ ਨੂੰ ਕੁਸ਼ੇਤਰ ਕਿਹਾ ਜਾਂਦਾ ਹੈ, ਕਿਉਂਕਿ ਇਸ ਨੂੰ ਤਬਾਹ ਹੋਣ ਤੋਂ ਬਚਾਇਆ ਜਾਂਦਾ ਹੈ। ਕੁਸ਼ੇਤਰ ਦਾ ਅਰਥ ਮੈਦਾਨ ਹੈ। ਜਿਉਂ ਜਿਉਂ ਇਸ ਦਾ ਵਿਕਾਸ ਕੀਤਾ ਜਾਵੇ, ਇਹ ਉਪਜਾਊ ਲਾਭਕਾਰੀ ਹੁੰਦਾ ਹੈ। ਧਰਤੀ ਵਿੱਚ ਬੀਜ ਉੱਗਦਾ ਹੈ ਤੇ ਫਸਲ ਪੈਦਾ ਹੁੰਦੀ ਹੈ, ਏਸੇ ਤਰ੍ਹਾਂ ਸਰੀਰ ਦੇ ਖੇਤ ਵਿੱਚ ਵਿਅਕਤੀ ਆਪਣੇ ਚੰਗੇ ਮੰਦੇ ਕਰਮਾਂ ਦੀ ਫਸਲ ਬੀਜਦਾ ਹੈ। ਏਸੇ ਲਈ ਸਰੀਰ ਨੂੰ ਜੀਵਾਤਮਾ ਦਾ ਧਰਮ ਕੁਸ਼ੇਤਰ ਕਿਹਾ ਜਾਂਦਾ ਹੈ। ਇੱਕ ਬੌਧਿਕ ਸਿਧਾਂਤ ਹੈ, ਜੋ ਨਾ ਸਿਰਫ਼ ਸਰੀਰ ਵਿੱਚ ਰਹਿੰਦਾ ਹੈ, ਬਲਕਿ ਸਮਝ ਬੂਝ ਪ੍ਰਦਾਨ ਕਰਦਾ ਹੋਇਆ ਇਸ ਨੂੰ ਚਲਾਉਂਦਾ ਵੀ ਹੈ। ਰਿਸ਼ੀ ਮੁਨੀ ਕੁਸ਼ੇਤਰ ਸੰਬੰਧੀ ਜੋ ਗਿਆਨ ਹੁੰਦਾ ਹੈ, ਉਸ ਨੂੰ ਕੁਸ਼ੇਤਰ ਗਿਆਨਮ੍ ਕਹਿੰਦੇ ਹਨ। "ਮਾਨਵੀ ਸਰੀਰ ਨੂੰ ਇੱਕ ਬਰਤਨ ਵਾਂਗ ਸਮਝੋ। ਮਨ, ਬੁੱਧੀ ਅਤੇ ਇੰਦਰੀਆਂ ਇੰਜ ਹੈ, ਜਿਵੇਂ ਪਾਣੀ, ਚਾਵਲ ਅਤੇ ਆਲੂ ਹੋਣ। ਜਦੋਂ ਬਰਤਨ ਅੱਗ ਤੇ ਰੱਖ ਦਿੱਤਾ ਜਾਂਦਾ ਹੈ, ਥੋੜ੍ਹੇ ਚਿਰ ਪਿੱਛੋਂ ਹੀ ਬਰਤਨ ਗਰਮ ਹੋ ਜਾਂਦਾ ਹੈ, ਪਾਣੀ ਦੇ ਨਾਲ ਨਾਲ ਚਾਵਲ ਤੇ ਆਲੂ ਵੀ ਉਬਲਣ ਲੱਗਦੇ ਹਨ। ਬਰਤਨ ਦਾ ਸਰੀਰ ਐਨਾ ਗਰਮ ਹੋ ਜਾਂਦਾ ਹੈ ਕਿ ਹੱਥ ਵੀ ਨਹੀਂ ਲੱਗਦਾ। ਸੰਭਾਲਣਾ ਔਖਾ ਹੋ ਜਾਂਦਾ ਹੈ। ਇਹ ਜੋ ਗਰਮੀ ਹੁੰਦੀ ਹੈ, ਉਸ ਦਾ ਸੰਬੰਧ ਤਾਂ ਅੱਗ ਨਾਲ ਹੁੰਦਾ ਹੈ ਨਾ ਬਹੁਤ ਬਰਤਨ ਤੇ ਨਾ ਉਸ ਦੇ ਸਰੀਰ ਕਾਰਨ ਹੁੰਦੀ ਹੈ, ਏਸੇ ਤਰ੍ਹਾਂ, ਇਹ ਸ਼ਕਤੀ ਹੀ ਹੈ, ਜੋ ਬ੍ਰਹਮ ਵੱਲੋਂ ਪ੍ਰਾਪਤ ਹੁੰਦੀ ਹੈ, ਜਿਸ ਨਾਲ ਸਰੀਰ ਮਨ ਬੁੱਧੀ ਅਤੇ ਇੰਦ੍ਰੀਆਂ ਸਜੀਵ ਰਹਿੰਦੀਆਂ ਹਨ।' ੦ ਸ਼੍ਰੀ ਰਾਮਾ ਕ੍ਰਿਸ਼ਨਾ ੦

✪ ✪ ✪

**13.02 ਸ਼ਲੋਕ :**

*क्षेत्र-ज्ञम् च अपि माम्, विद्-धि(हि) सर्व-क्षेत्रेषु भारत। क्षेत्र-क्षेत्र-ज्ञयो: ज्ञानम्, यत् तत् ज्ञानम् म(न्)-तम् मम॥*

***ਕੁਸ਼ੇਤ੍ਰ ਗ੍ਯ੍ਮ੍ ਚ ਅਪਿ ਮਾਮ੍ ਵਿਦ੍ ਧਿਹਿ, ਸਰ੍ਵ ਕੁਸ਼ਤ੍ਰੇਸ਼ੁ ਭਾਰਤ।***

***ਕੁਸ਼ੇਤ੍ਰ ਕੁਸ਼ੇਤ੍ਰ ਗ੍ਯ੍ਯੋ ਗ੍ਯ੍ਾਨਮ੍, ਯਤ੍ ਤਤ੍ ਗ੍ਯ੍ਾਨਮ੍ ਮ (ਨ੍) ਤਮ੍ ਮਮ॥***

**੦ ਸ਼ਬਦ ਅਰਥ :-** ਕੁਸ਼ੇ੍ਤ੍ਰ ਗ੍ਯ੍ਮ੍ : ਸਰੀਰ (ਮੈਦਾਨ) ਸੰਬੰਧੀ ਜਾਣਕਾਰੀ ਰੱਖਣ ਵਾਲਾ। ਚ : ਅਤੇ। ਅਪਿ : ਭੀ। ਮਾਮ੍ : ਮੇਰਾ। ਵਿਦ੍ਧਹਿ : ਜਾਣਨਾ। ਸਰ੍ਵ ਕੁਸ਼ੇਤ੍ਰਸ਼ੁ : ਸਾਰੇ ਖੇਤਰਾਂ ਵਿੱਚ। ਭਾਰਤ : ਹੇ ਭਾਰਤ। ਕੁਸ਼ੇਤ੍ਰ ਕੁਸ਼ੇਤ੍ਰ ਗ੍ਯ੍ਯੋ : ਖੇਤਰ ਤੇ ਖੇਤਰ ਨੂੰ ਜਾਣਨ ਵਾਲਾ। ਗ੍ਯ੍ਾਨਮ੍ : ਗਿਆਨ। ਯਤ੍ : ਕਿਹੜਾ। ਤਤ੍ : ਉਹ। ਗ੍ਯ੍ਾਨਮ੍ : ਗਿਆਨ। ਮਤਮ੍ : ਮੰਨਿਆ ਜਾਂਦਾ ਹੈ। ਮਮ : ਮੇਰਾ।

**੦ ਸ਼ਲੋਕਾਰਥ :-** ਹੇ ਭਾਰਤ! ਤੂੰ ਸਾਰੇ ਕੁਸ਼ੇਤਰਾਂ ਵਿੱਚੋਂ ਮੈਨੂੰ ਕੁਸ਼ੇਤ੍ਰ-ਗਿਆਨ੍ ਮੰਨ ਲੈ। ਕੁਸ਼ੇਤ੍ਰ ਅਤੇ ਕੁਸ਼ੇਤ੍ਰ ਯ੍ਗ੍ ਦਾ, ਜੋ ਗਿਆਨ ਹੈ, ਉਹ ਹੀ ਸੱਚਾ ਗਿਆਨ ਹੈ। ਇਹੋ ਹੀ ਮੇਰੀ ਰਾਏ ਹੈ।

**ਪਦ-ਅਰਥ-ਵਿਸਥਾਰ :-** 'ਚ ਆਪਿ' = ਚ ਅਤੇ ਅਪਿ – ਇਹ ਦੋਵੇਂ ਨਿਪਾਤ ਜੀਵ ਜੀਵ ਦੇ ਅੱਖਰ ਤੱਤਵ ਗਿਆਨ ਦਾ ਸਰੀਰ

ਤੋਂ ਅਨ੍ਯ ਤੱਤਵ ਗਿਆਨ ਦੇ ਨਾਲ ਭਿੰਨ ਕ੍ਰਮ ਵਿੱਚ ਸਮੁੱਚਯ ਕਰਨ ਲਈ ਹੈ। ੦ ਭਾਰਤ - ਜਿਵੇਂ ਭਰਤ-ਵੰਸ਼ ਵਿੱਚ ਪੈਦਾ ਹੋਣ ਕਾਰਨ ਤੂੰ ਭਾਰਤ ਏਂ - ਉਸੇ ਤਰ੍ਹਾਂ ਮੇਰੇ ਵਿੱਚ ਕਲਪਿਤ ਕੁਸ਼ੇਤ੍ਰਗ੍ਯ੍ ਮੈਂ ਹੀ ਹਾਂ। ਇਸ ਨੂੰ ਸਪੱਸ਼ਟ ਕਰਨ ਲਈ, ਇਸ ਸੰਬੋਧਨ ਦੀ ਵਰਤੋਂ ਕੀਤੀ ਗਈ ਹੈ। ਤੂੰ ਭਾਰਤ ਵੰਸ਼ ਵਿੱਚ ਪੈਦਾ ਹੋਣ ਕਾਰਨ ਕੁਸ਼ੇਤ੍ਰ ਕੁਸ਼ੇਤ੍ਰ - ਗ੍ਯ੍ ਗਿਆਨ ਨੂੰ ਗ੍ਰਹਿਣ ਕਰਨ ਦੇ ਯੋਗ ਹੋ। ਇਹ ਸੂਚਿਤ ਕਰਨ ਲਈ ਭਾਰਤ ਸੰਬੋਧਨ ਹੈ। ੦ ਕੁਸ਼ੇਤ੍ਰ ਗ੍ਯ੍ਮ੍ ਚ ਆਪਿ ਮਾਮ੍ ਵਿਦ੍ਧਿ (ਹਿ) ਸਰ੍ਵ ਕੁਸ਼ੇਤ੍ਰਸ਼ੁ ਭਾਰਤ = ਸੰਪੂਰਣ ਕੁਸ਼ੇਤ੍ਰ ਵਿੱਚ ਮੈਂ ਹਾਂ ਭਾਵ ਸੰਪੂਰਣ ਸਰੀਰ ਵਿੱਚ ਮੈਂ ਹਾਂ। ਅਜਿਹਾ ਜੋ ਅਹੰਮ ਭਾਵ ਹੈ, ਉਸ ਵਿੱਚ ਤਾਂ 'ਮੈਂ' ਤਾਂ ਕੁਸ਼ੇਤ੍ਰ ਹੈ। ਜਿਸ ਨੂੰ ਪੂਰਣ ਸ਼ਲੋਕ ਵਿੱਚ ਏਤਮ੍ ਕਿਹਾ ਗਿਆ ਹੈ ਅਤੇ ਹਾਂ, ਮੈਂ ਪਨ ਦਾ ਗਿਆਤਾ ਕੁਸ਼ੇਤ੍ਰ ਗ੍ਯ੍ ਹੈ ਜਿਸ ਨੂੰ ਪਹਿਲੇ ਸ਼ਲੋਕ ਵਿੱਚ ਵੇਤਿੱ ਪਦ ਵਿੱਚ ਜਾਣਨ ਵਾਲਾ ਕਿਹਾ ਹੈ। ਮੈਂ ਦਾ ਸੰਬੰਧ ਹਾਂ ਨਾਲ ਹੋਣ ਨਾਲ ਹੀ ਹੈ। ਜੇ ਮੈਂ ਦਾ ਸੰਬੰਧ ਨਾ ਰਹੇ ਤਾਂ ਹਾਂ ਨਹੀਂ ਰਹੇਗਾ। ਅਸਲ ਵਿੱਚ ਕੁਸ਼ੇਤ੍ਰਗ੍ਯ੍ (ਹਾਂ) ਦੀ ਪਰਮਾਤਮਾ (ਹੈ) ਦੇ ਨਾਲ ਏਕਤਾ ਹੈ। ਭਗਵਾਨ ਏਸੇ ਗੱਲ ਨੂੰ ਏਥੇ ਕਹਿ ਰਹੇ ਹਨ। ਸੰਪੂਰਣ ਕੁਸ਼ੇਤ੍ਰਾਂ ਵਿੱਚ ਮੈਨੂੰ ਹੀ ਕੁਸ਼ੇਤ੍ਰਗ੍ਯ੍ ਸਮਝੋ। ੦ ਗ੍ਯ੍ = ਜਾਣਨ ਵਾਲਾ - ਉਸ ਗ੍ਯ੍ ਨੂੰ ਉਹ ਕਿਸੇ ਕਰਣ ਰਾਹੀਂ ਹੀ ਜਾਣਦਾ ਹੈ। ਕਰਣ ਦੋ ਭਾਂਤ ਦਾ ਹੁੰਦਾ ਹੈ। 1. ਬਹਿ ਕਰਣ 2. ਅੰਤਹ ਕਰਣ। ਮਨੁੱਖ ਵਿਸ਼ਿਆਂ ਨੂੰ ਬਹਿ ਕਰਣ (ਕੁਸ਼ੇਤ੍ਰ ਨੇਤ੍ਰ ਆਦਿ) ਤੋਂ ਜਾਣਦਾ ਹੈ ਅਤੇ ਬਹਿਕਰਣ ਨੂੰ ਅੰਤਹਕਰਣ (ਮਨ ਬੁੱਧੀ) ਤੋਂ ਜਾਣਦਾ ਹੈ। ਇਸ ਅੰਤਹਕਰਣ ਦੀਆਂ ਚਾਰ ਵਿਰਤੀਆਂ ਹੁੰਦੀਆਂ ਹਨ, ਮਨ ਬੁੱਧੀ ਚਿੱਤ ਤੇ ਅਹੰਕਾਰ। ਇਨ੍ਹਾਂ ਵਿੱਚੋਂ ਹੰਕਾਰ ਸਭ ਤੋਂ ਵੱਧ ਸੂਖ਼ਮ ਹੈ ਜੋ ਕਿ ਏਕਦਸ਼ੀਯ ਹੈ, ਇਹ ਹੰਕਾਰ ਜਿਸ ਤੋਂ ਦੇਖਿਆ ਜਾਣਿਆ ਜਾਂਦਾ ਹੈ, ਉਹ ਜਾਣਨ ਵਾਲਾ ਪ੍ਰਕਾਸ਼ ਸਰੂਪ ਕੁਸ਼ਤ੍ਰੇ ਗ੍ਯ੍ ਹੈ। ਉਸ ਅਹੰਮ ਭਾਵ ਦੇ ਵੀ ਗਿਆਤਾ ਕੁਸ਼ੇਤ੍ਰ ਗ੍ਯ੍ ਨੂੰ ਸਪਸ਼ੱਟ ਤੌਰ 'ਤੇ ਮੇਰਾ ਸਰੂਪ ਸਮਝੋ। ੦ ਏਥੇ "ਵਿਦ੍ਧਿ" ਪਦ ਕਹਿਣ ਦਾ ਅਰਥ ਹੈ ਕਿ 'ਹੇ ਅਰਜਨ! ਜਿਵੇਂ ਤੂੰ ਆਪਣੇ ਆਪ ਨੂੰ ਸਰੀਰ ਵਿੱਚ ਮੰਨਦਾ ਏਂ, ਤੇ ਸਰੀਰ ਨੂੰ ਆਪਣਾ ਮੰਨਦਾ ਏਂ, ਏਸੇ ਤਰ੍ਹਾਂ ਹੀ ਤੂੰ ਆਪਣੇ ਆਪ ਨੂੰ ਮੇਰੇ ਵਿੱਚ ਮੰਨ ਤੇ ਮੈਨੂੰ ਆਪਣਾ ਮੰਨ। ਤੂੰ ਜਿਹੜੀ ਸਰੀਰ ਨਾਲ ਏਕਤਾ ਬਣਾ ਰੱਖੀ ਹੈ, ਉਸ ਨੂੰ ਛੱਡਣ ਲਈ ਮੇਰੇ ਨਾਲ ਏਕਤਾ ਮੰਨਣੀ ਬਹੁਤ ਹੀ ਜ਼ਰੂਰੀ ਹੈ। ਜਿਵੇਂ ਏਥੇ ਭਗਵਾਨ ਨੇ ਕੁਸ਼ੇਤ੍ਰਗ੍ਯ੍ ਚ ਆਪਿ ਮਾਮ੍ ਵਿਦ੍ਧਿ ਪਦਾਂ ਰਾਹੀਂ ਕੁਸ਼ੇਤ੍ਰਗ੍ਯ੍ ਦੀ ਆਪਣੇ ਨਾਲ ਏਕਤਾ ਦੱਸੀ ਹੈ, ਉਸੇ ਤਰ੍ਹਾਂ ਗੀਤਾ ਵਿੱਚ ਕਈ ਥਾਵਾਂ 'ਤੇ ਏਕਤਾ ਦਾ ਜ਼ਿਕਰ ਹੈ। 2.17 ਸ਼ਲੋਕ ਵਿੱਚ ਭਗਵਾਨ ਸਰੀਰ ਲਈ ਕਹਿੰਦੇ ਹਨ, 'ਜਿਸ ਤੋਂ ਇਹ ਸੰਪੂਰਣ ਵਿਆਪਤ ਹੈ, ਉਸ ਨੂੰ ਤੂੰ ਅਵਿਨਾਸ਼ੀ ਸਮਝ।' 9.04 ਸ਼ਲੋਕ ਵਿੱਚ ਆਪਣੇ ਲਈ ਕਿਹਾ ਹੈ, 'ਮੇਰੇ ਨਾਲ ਇਹ ਸੰਪੂਰਣ ਸੰਸਾਰ ਵਿਆਪਤ ਹੈ। ਅੱਗੇ 13.34 ਸ਼ਲੋਕ ਵਿੱਚ ਸਰੀਰ ਸੰਸਾਰ (ਕੰਮ ਕਾਰ) ਦੀ ਪ੍ਰਕ੍ਰਿਤੀ (ਕਾਰਣ) ਦੇ ਨਾਲ ਏਕਤਾ ਦੱਸਦੇ ਹਨ। ੦ ਵਿਦ੍ਧਿ ਪਦ ਰਾਹੀਂ ਭਗਵਾਨ ਆਗਿਆ ਦਿੰਦੇ ਹਨ ਕਿ ਕੁਸ਼ੇਤ੍ਰਗ੍ਯ੍ ਮੇਰੇ ਨਾਲ ਇੱਕ ਹੈ। ਅਜਿਹਾ ਸਮਝ। ੦ ਸ਼ਾਸਤਰਾਂ ਵਿੱਚ ਪ੍ਰਕ੍ਰਿਤੀ, ਜੀਵ ਤੇ ਪਰਮਾਤਮਾ ਦਾ ਵੱਖ-ਵੱਖ ਵਰਨਣ ਹੈ। ਪਰ ਏਥੇ ਅਪਿ ਪਦ ਰਾਹੀਂ ਭਗਵਾਨ ਇੱਕ ਵਿਲੱਖਣ ਭਾਵ ਦੇ ਵੱਲ ਲਕਸ਼ ਨਿਰਧਾਰਿਤ ਕਰਵਾਉਂਦੇ ਹਨ। ਸ਼ਾਸਤਰਾਂ ਵਿੱਚ ਪਰਮਾਤਮਾ ਦੇ ਜਿਸ ਸਰਵ ਵਿਆਪਕ ਸਰੂਪ ਦਾ ਵਰਨਣ ਹੋਇਆ ਹੈ, ਉਹ ਤਾਂ ਮੈਂ ਹਾਂ। ਵੱਖ-2 ਰੂਪਾਂ ਵਿੱਚ ਦਿਖਾਈ ਦੇਣ ਵਾਲਾ ਮੈਂ ਹਾਂ।" ਕੁਸ਼ੇਤ੍ਰਗ੍ਯ੍ ਰੂਪ ਵਿੱਚ ਵੀ ਪਰਮਾਤਮਾ ਹੈ। ਇੰਜ ਸਾਧਕ ਨਾਲ ਅਭਿੰਨਤਾ ਦਾ ਅਨੁਭਵ ਕਰਵਾਇਆ ਹੈ। ੦ ਖੁਦ ਆਪਣਾ ਆਪ ਸੰਸਾਰ ਤੋਂ ਭਿੰਨ ਤੇ ਪਰਮਾਤਮਾ ਤੋਂ ਅਭਿੰਨ ਹੈ। ੦ ਸੰਸਾਰ ਦਾ ਗਿਆਨ ਤਾਂ ਹੀ ਹੁੰਦਾ ਹੈ, ਜਦ ਉਸ ਨਾਲ ਪੂਰੀ ਤਰ੍ਹਾਂ ਭਿੰਨਤਾ ਦਾ ਅਨੁਭਵ ਕੀਤਾ ਜਾਵੇ। ੦ ਕੁਸ਼ੇਤ੍ਰ ਕੁਸ਼ੇਤ੍ਰ ਗ੍ਯ੍ਯੋਹ ਗ੍ਯ੍ਾਨਮ੍, ਯਤ੍ ਤਤ੍ ਗ੍ਯ੍ਾਨਮ੍ ਮ (ਨ੍) ਤਮ੍ ਮਮ = ਕੁਸ਼ੇਤ੍ਰ (ਸਰੀਰ) ਦੀ ਪੂਰਣ ਸੰਸਾਰ ਦੇ ਨਾਲ ਏਕਤਾ ਹੈ ਅਤੇ ਕੁਸ਼ੇਤ੍ਰਗ੍ਯ (ਜੀਵਾਤਮਾ) ਦੀ ਮੇਰੇ ਨਾਲ ਏਕਤਾ ਹੈ। ਅਜਿਹਾ ਜੋ ਕੁਸ਼ੇਤ੍ਰ ਕੁਸ਼ੇਤ੍ਰਗ੍ਯ੍ ਦਾ ਗਿਆਨ ਹੈ, ਉਹੋ ਹੀ ਮੇਰੇ ਮਤ ਅਨੁਸਾਰ ਯਥਾਰਥ ਗਿਆਨ ਹੈ। ੦ ਮ (ਨ੍) ਤਮ੍ - ਮਮ = ਕਹਿਣ ਦਾ ਭਾਵ ਹੈ ਕਿ ਸੰਸਾਰ ਵਿੱਚ ਅਨੇਕ ਵਿਦਿਆਵਾਂ ਦਾ, ਅਨੇਕ ਲਿਪੀਆਂ ਦਾ, ਅਨੇਕ ਕਲਾਵਾਂ ਦਾ, ਤਿੰਨਾਂ ਲੋਕਾਂ ਚੌਦਾਂ ਭਵਨਾਂ ਦਾ ਜੋ ਗਿਆਨ ਹੈ, ਉਹ ਗਿਆਨ ਸੰਸਾਰਿਕ ਵਿਵਹਾਰ ਤੋਂ ਕੰਮ ਵਿੱਚ ਆਉਣ ਵਾਲਾ ਹੁੰਦੇ ਹੋਏ ਭੀ ਸੰਸਾਰ ਵਿੱਚ ਫਸਾਉਣ ਵਾਲਾ ਹੋਣ ਕਾਰਨ ਅਗਿਆਨ ਹੀ ਹੈ। ਅਸਲ ਗਿਆਨ ਤਾਂ ਉਹੋ ਹੀ ਹੈ, ਜਿਸ ਵਿੱਚ ਆਪਣੇ ਆਪ ਦਾ ਸਰੀਰ ਤੋਂ ਸੰਬੰਧ ਟੁੱਟ ਜਾਂਦਾ ਹੈ ਤੇ ਫਿਰ ਸੰਸਾਰ ਵਿੱਚ ਜਨਮ ਨਾ ਹੋਵੇ, ਸੰਸਾਰ ਦੀ ਗ਼ੁਲਾਮੀ ਨਾ ਹੋਵੇ। ਇਹੋ ਗਿਆਨ ਹੀ ਭਗਵਾਨ ਦੇ ਮੱਤ ਅਨੁਸਾਰ ਯਥਾਰਥ ਗਿਆਨ ਹੈ।

**ਵਿਆਖਿਆ :-** ਪ੍ਰਕ੍ਰਿਤੀ ਤੇ ਪੁਰਸ਼ ਨੂੰ ਕੁਸ਼ੇਤਰ ਤੇ ਕੁਸ਼ੇਤਰ ਗਿਆਨ ਕਿਹਾ ਗਿਆ ਹੈ ਜੋ ਸਵੈ-ਰਹਿਤ ਤੇ ਸਵੈਯੁਕਤ ਹਨ। ਪਹਿਲਾ ਸੰਵੇਦਨ-ਰਹਿਤ ਹੈ, ਜਦ ਕਿ ਦੂਜਾ ਸੰਵੇਦਨਸ਼ੀਲ ਹੈ। ਪੁਰਸ਼ ਆਪਣੇ ਆਪ ਨੂੰ ਪ੍ਰਕ੍ਰਿਤੀ ਨਾਲ ਜੋੜ ਕੇ ਆਪਣੀ ਪਹਿਚਾਣ ਕਰਵਾਉਂਦਾ ਹੈ ਤੇ ਕਹਿੰਦਾ ਹੈ ਕਿ ਉਸ ਦੇ ਚਰਿੱਤਰ ਗੁਣ ਉਸ ਦੇ ਆਪਣੇ ਹੀ ਹਨ। ਇਹ ਫੁੱਲ ਦੇ ਰੰਗ ਵਾਂਗ ਹੈ, ਜੇਕਰ ਉਸ ਨੂੰ ਚਮਕਦਾਰ ਸ਼ੀਸ਼ੇ ਕੋਲ ਰੱਖ ਦੇਈਏ ਤਾਂ ਉਸ ਦੀ ਉਸ ਵਿੱਚੋਂ ਝਲਕ ਵਿਖਾਈ ਦਿੰਦੀ ਹੈ, ਪੁਰਸ਼ ਨੂੰ ਜੀਵਾਤਮਾ ਕਿਹਾ ਜਾਂਦਾ ਹੈ। ਉਹ ਪ੍ਰਕ੍ਰਿਤੀ ਨਾਲ, ਜਿੰਨੀ ਕੁ ਉਸ ਦੇ ਨਾਲ ਸੰਬੰਧਿਤ ਹੁੰਦੀ ਹੈ, ਆਪਣੀ ਪਹਿਚਾਣ ਕਰਵਾਉਂਦਾ ਹੈ। ਪ੍ਰਕ੍ਰਿਤੀ ਵਿੱਚ ਜੋ ਅੰਤਰ-ਬੋਧ ਹੈ, ਉਹ ਅਨੰਤ ਹੈ, ਏਸੇ ਲਈ ਜੀਵਾਤਮਾ ਵੀ ਅਨੰਤ ਹੈ। ਬ੍ਰਹਿਮੰਡ-ਬੋਧ ਹੀ ਈਸ਼ਵਰ ਹੈ। ਈਸ਼ਵਰ ਪ੍ਰਕ੍ਰਿਤੀ ਦੇ ਚਰਿੱਤਰੀ ਗੁਣਾਂ ਕਾਰਨ ਵੀ ਮਨ ਵਿੱਚ ਵਸਦਾ ਵਿਖਾਈ ਦਿੰਦਾ ਹੈ। ਅਸਲ ਵਿੱਚ ਇਸ ਤੋਂ ਅਛੋਹ ਹੁੰਦਾ ਹੈ। ਉਹ ਤਾਂ ਸਾਰੇ ਜੀਵਾਂ ਦੇ ਅੰਤਰ ਸਵੈ ਵਿੱਚ ਹੁੰਦਾ ਹੈ। ਵਿਅਕਤੀਗਤ ਆਤਮਾ ਅਤੇ ਕਾਇਨਾਤ ਦੀ ਆਪਣੀ ਸੁਤੰਤਰ ਹੋਂਦ ਨਹੀਂ ਹੁੰਦੀ। ਇਹ ਨਾ ਈਸ਼ਵਰ ਤੋਂ ਹੀ ਮੁਕਤ ਹੁੰਦੀ ਹੈ। ਏਸੇ ਲਈ ਇਹ ਸਾਰੇ ਕੁਸ਼ੇਤਰਾਂ ਵਿੱਚ ਕੁਸ਼ੇਤਰ ਗਿਆਨ ਹੈ। ਕਿਉਂਕਿ ਪ੍ਰਭੂ ਦੇ ਸਵੈ ਵਿੱਚ ਸਭ ਕੁੱਝ ਹੁੰਦਾ ਹੈ। ਏਸੇ ਲਈ ਇਹ ਸਦੀਵੀ, ਮੁਕਤ, ਪਵਿੱਤਰ ਤੇ ਦਿਆਲੂ ਹੈ। ਗਿਆਨ - ਕੁਸ਼ੇਤਰ ਤੇ ਕੁਸ਼ੇਤਰ ਗਿਆਤਾ ਲਈ ਸੱਚੀ ਸਮਝ ਹੈ। ਜੋ ਗਿਆਨ ਕੁਸ਼ੇਤਰ ਨਾਲ ਜੁੜਿਆ ਹੋਇਆ ਹੈ, ਉਹ ਅਪਰ ਵਿਦਿਆ ਜਾਂ ਨੀਵਾਂ ਗਿਆਨ ਅਖਵਾਉਂਦਾ ਹੈ, ਪਰ ਜਿਸ ਗਿਆਨ ਦਾ ਸੰਬੰਧ ਕੁਸ਼ੇਤਰ ਗਿਆਨ ਨਾਲ ਹੈ, ਉਸ ਨੂੰ ਪਰਾ ਵਿਦਿਆ ਕਹਿੰਦੇ ਹਾਂ। ਭਾਵ ਉੱਤਮ ਗਿਆਨ। ਜਿਨ੍ਹਾਂ ਨੂੰ ਵੇਦਾਂ ਦਾ ਪੂਰਨ ਗਿਆਨ ਹੈ, ਵਿਆਕਰਣ, ਸਿੰਬਲਾਂ ਪ੍ਰਤੀਕਾਂ, ਵਿਗਿਆਨ ਦੀਆਂ ਹੋਰ ਅਨੇਕਾਂ ਸ਼ਾਖਾਵਾਂ ਦਾ ਗਿਆਨ ਹੈ - ਉਹ ਤਾਂ ਅਪਰ ਵਿਦਿਆ ਅਧੀਨ ਮੰਨੇ ਜਾਂਦੇ ਹਨ। ਜਿਨ੍ਹਾਂ ਨੂੰ ਬ੍ਰਹਮ-ਗਿਆਨ ਹੈ ਜਾਂ ਆਤਮ-ਬੋਧ ਹੈ, ਉਹ ਉੱਤਮ ਗਿਆਨੀ ਹਨ। ਪ੍ਰਕ੍ਰਿਤੀ ਦੇ ਗਿਆਨ ਦਾ ਅਧਿਐਨ, ਜਦੋਂ ਸਰਬ ਉੱਚਤਮ ਡਿਗਰੀ 'ਤੇ ਪੁੱਜ ਜਾਂਦਾ ਹੈ ਤਾਂ ਉਸਨੂੰ ਬ੍ਰਹਮ-ਗਿਆਨ ਕਹਿੰਦੇ ਹਨ। ਅਸਲ ਗਿਆਨ ਦੀ ਸਮੁੱਚੀ ਪ੍ਰਾਪਤੀ ਕਦੇ ਵੀ ਨਹੀਂ ਹੁੰਦੀ। ਹੋਰ ਵਧੇਰੇ ਗਿਆਨ ਦੀ ਸੀਮਾ ਅਸੀਮਤ ਹੈ। ਅਸਲ ਗਿਆਨ, ਦ੍ਰਿਸ਼ਟਮਾਨ-ਜਗਤ ਅਗੰਮੀ ਵਸਤੂ (ਕਲਪਨਾ ਜਾਂ ਸੂਝ ਰਾਹੀਂ ਜਾਣੀ ਜਾਣ ਵਾਲੀ ਵਸਤੂ) ਸੰਬੰਧੀ ਬੌਧਿਕਤਾ ਪ੍ਰਾਪਤ ਕਰਨ ਵਿੱਚ ਹੈ। ਇੱਕ ਪੌਰਾਣਿਕ ਕਥਾ ਇਸ ਨੁਕਤੇ ਨੂੰ ਸਪੱਸ਼ਟ ਕਰਦੀ ਹੈ। ਗਣੇਸ਼ ਅਤੇ ਕਾਰਤਿਕ੍ਯਾ, ਸ਼ਿਵ ਜੀ ਮਹਾਰਾਜ ਦੇ ਦੋ ਸਪੁੱਤਰ ਸਨ। ਇੱਕ ਵਾਰ ਇਨ੍ਹਾਂ ਬਹਾਦਰ ਸਪੁੱਤਰਾਂ ਨੂੰ ਕਿਹਾ ਗਿਆ ਕਿ ਉਨ੍ਹਾਂ ਵਿੱਚੋਂ ਜਿਹੜਾ ਸਭ ਤੋਂ ਪਹਿਲਾਂ ਸਮੁੱਚੇ ਜਗਤ ਦੀ ਪਰਿਕਰਮਾ ਕਰਕੇ, ਜਾਂਚ ਪੜਤਾਲ ਕਰਕੇ, ਆਵੇਗਾ ਉਸ ਨੂੰ ਨਾਰਦ ਮੁਨੀ ਵੱਲੋਂ ਲਿਆਂਦਾ ਦੈਵ ਲੌਕਿਕ ਫਲ ਦਿੱਤਾ ਜਾਵੇਗਾ। ਜਦੋਂ ਹੀ ਭ੍ਰਮਣ ਕਰਨ ਦਾ ਐਲਾਨ ਹੋਇਆ ਤਾਂ ਕਾਰਤਿਕ੍ਯਾ ਨੇ ਆਪਣੇ ਤੇਜ਼ ਰਫ਼ਤਾਰ ਮੋਰ ਦੀ ਸਵਾਰੀ ਕੀਤੀ ਤੇ ਯਾਤਰਾ 'ਤੇ ਨਿਕਲ ਪਿਆ। ਪਰ ਗੁਦਗੁਦੇ ਸਰੀਰ ਵਾਲੇ ਗਣੇਸ਼ ਨੇ ਉਨ੍ਹਾਂ ਸ਼ਰਤਾਂ ਸੰਬੰਧੀ ਹੀ ਸੋਚਣਾ ਆਰੰਭ ਕੀਤਾ ਤੇ ਹੌਲੇ ਹੌਲੇ ਪਰ ਭਰੋਸੇ ਨਾਲ ਆਪਣੀ ਨਿੱਕੀ ਜਿਹੀ ਚੂਹੀ ਦੀ ਸਵਾਰੀ ਉੱਪਰ ਚੜ੍ਹ ਕੇ ਯਾਤਰਾ ਆਰੰਭ ਕਰ ਦਿੱਤੀ। ਕਾਰਤਿਕ੍ਯਾ ਸਭ ਤੋਂ ਪਹਿਲਾਂ ਪੁੱਜਾ ਤੇ ਉਸਨੇ ਆਪਣੇ ਆਲੇ ਦੁਆਲੇ ਬੈਠੇ ਮਾਤਾ ਪਿਤਾ ਨਾਲ ਘਿਰੇ ਹੋਏ ਨੇ, ਇਨਾਮ ਦੀ ਮੰਗ

ਵੀ ਕੀਤੀ। ਥੋੜ੍ਹੇ ਚਿਰ ਪਿੱਛੋਂ ਛੋਟਾ ਭਰਾ ਵੀ ਵਾਪਸ ਮੁੜ ਆਇਆ, ਉਸ ਨੇ ਸਫਲਤਾ ਪ੍ਰਾਪਤ ਕਰਨ ਪਿੱਛੋਂ ਹੀ ਆਪਣੀ ਯਾਤਰਾ ਦਾ ਅੰਤ ਕੀਤਾ ਸੀ। ਦੋਵੇਂ ਭਰਾ ਆਪਣੀ ਆਪਣੀ ਥਾਂ 'ਤੇ ਸਿਆਣੇ ਸਨ। ਕਾਰਤਿਕ੍ਯਾ ਨੇ ਤਾਂ ਪ੍ਰਤੱਖ ਪ੍ਰਕ੍ਰਿਤੀ ਦਾ ਅਧਿਐਨ ਕੀਤਾ ਸੀ ਜਦ ਕਿ ਗਣੇਸ਼ ਜੀ ਨੇ ਅਪ੍ਰਤੱਖ ਪੁਰਸ਼ ਸੰਬੰਧੀ ਗਿਆਨ ਪ੍ਰਾਪਤ ਕੀਤਾ ਸੀ। ਦੋਵਾਂ ਖੋਜਾਂ ਦਾ ਵਧੀਆ ਮਿਲਾਪ ਹੀ ਅਸਲ ਗਿਆਨ ਹੈ। ਜੇ ਅਸੀਂ ਕੇਵਲ ਇੱਕ ਨੂੰ ਜਾਣ ਲੈਂਦੇ ਹਾਂ, ਦੂਜੇ ਨੂੰ ਨਹੀਂ ਜਾਣਦੇ ਤਾਂ ਅਸਾਡਾ ਗਿਆਨ ਅਧੂਰਾ ਹੈ। ਅੱਜ ਦੇ ਵਿਅਕਤੀ ਨੇ ਜੋ ਵਿਗਿਆਨਕ ਅਧਿਐਨ ਕੀਤੇ ਹਨ, ਉਹ ਪ੍ਰਕ੍ਰਿਤੀ ਦੀ ਵੀ ਸੱਚੀ ਖੋਜ ਹਨ ਅਤੇ ਉਸ ਨੇ ਪੁਰਸ਼ ਨੂੰ ਵੀ ਸਮਝਣ ਦਾ ਵਧੇਰੇ ਯਤਨ ਕੀਤਾ ਹੈ। ਕਾਰਤਿਕ੍ਯਾ ਦਾ ਅਧਿਐਨ ਦੈਵੀ ਦੇ ਨੇੜੇ ਆ ਕੇ ਸਮਾਪਿਤ ਹੁੰਦਾ ਹੈ ਤੇ ਵਿਗਿਆਨੀ ਛੇਤੀ ਹੀ ਜਾਣ ਸਕਣਗੇ ਕਿ ਜੋ ਪ੍ਰਤੱਖ ਜਗਤ ਹੈ, ਉਹ ਬ੍ਰਹਿਮੰਡੀ ਬੌਧਿਕਤਾ ਦਾ ਮੂਲ ਅਤੇ ਆਧਾਰ ਹੈ। ਪ੍ਰਕ੍ਰਿਤੀ ਨੂੰ ਸਮਝਣਾ ਵੀ ਐਨਾ ਹੀ ਜ਼ਰੂਰੀ ਹੈ, ਜਿੰਨਾ ਜ਼ਰੂਰੀ ਪੁਰਸ਼ ਨੂੰ ਸਮਝਣਾ ਹੈ। ਪ੍ਰਕ੍ਰਿਤੀ ਤੇ ਪੁਰਸ਼ ਬਾਰੇ ਕੀਤਾ ਵਿਗਿਆਨਕ ਅਧਿਐਨ ਹੀ ਅਸਲ ਤੇ ਸੱਚਾ ਗਿਆਨ ਹੈ। ਕੋਈ ਇੱਕ ਅਮੀਰ, ਇਸ ਲਈ ਨਹੀਂ ਕਿਹਾ ਜਾਂਦਾ ਕਿ ਉਸ ਕੋਲ ਧਨ ਦੌਲਤ ਹੈ। ਉਸ ਦੇ ਅਮੀਰ ਪੈਦਾ ਹੋਣ ਦੇ ਚਿੰਨ੍ਹ ਵੀ ਹੁੰਦੇ ਹਨ। ਉਸ ਦੇ ਘਰ ਦੇ ਸਾਰੇ ਕਮਰੇ ਰੌਸ਼ਨ ਹੁੰਦੇ ਹਨ। ਜਦ ਕਿ ਗ਼ਰੀਬ ਆਦਮੀ ਦੇ ਕੋਲ ਐਨੀਆਂ ਰੌਸ਼ਨੀਆਂ ਨਹੀਂ ਹੁੰਦੀਆਂ। "ਮਾਨਵੀ ਸਰੀਰ ਪ੍ਰਭੂ ਦਾ ਮੰਦਰ ਹੈ। ਇਸ ਨੂੰ ਅਗਿਆਨਤਾ ਦੇ ਹਨੇਰੇ ਵਿੱਚ ਨਹੀਂ ਰੱਖਣਾ ਚਾਹੀਦਾ। ਇਸ ਨੂੰ ਬੁੱਧੀ ਦੇ ਦੀਪਕ ਨਾਲ ਜਗਮਗਾਉਣਾ ਚਾਹੀਦਾ ਹੈ। ਜਦੋਂ ਤੁਸੀਂ ਆਪਣੇ ਮਨ ਨੂੰ ਇਸ ਨਾਲ ਰੌਸ਼ਨ ਕਰੋਗੇ, ਤੁਸੀਂ ਇਸ ਵਿੱਚ ਪਵਿੱਤਰ ਪ੍ਰਭੂ ਨੂੰ ਬੈਠਾ ਅਨੁਭਵ ਕਰੋਗੇ। ਗਿਆਨ, ਤਾਂ ਹਰ ਇੱਕ ਪ੍ਰਾਪਤ ਕਰ ਸਕਦਾ ਹੈ। ਮਾਨਵੀ-ਮੰਦਰ ਵਿੱਚ ਦੋ ਤਰ੍ਹਾਂ ਦੀਆਂ ਮੂਰਤੀਆਂ ਹੁੰਦੀਆਂ ਹਨ, ਪਹਿਲੀ ਹੈ ਛੋਟੀ ਜਿਹੀ ਜੀਵਾਤਮਾ, ਦੂਜੀ ਹੈ ਵੱਡੀ ਪਰਮਾਤਮਾ। ਪਹਿਲੀ ਮੂਰਤੀ ਦੂਜੀ 'ਤੇ ਨਿਰਭਰ ਕਰਦੀ ਹੈ। ਜਿਵੇਂ ਬਿਜਲੀ ਇੱਕੋ ਸਰੋਤ ਵਿੱਚੋਂ ਨਿਕਲਕੇ ਸਭ ਘਰਾਂ ਨੂੰ ਚਾਨਣ ਪ੍ਰਦਾਨ ਕਰਦੀ ਹੈ, ਏਸੇ ਤਰ੍ਹਾਂ ਪਰਮਾਤਮਾ ਸਾਰੀਆਂ ਜੀਵਆਤਮਾਵਾਂ ਨੂੰ ਰੌਸ਼ਨੀ ਦੀ ਦਾਤ ਬਖਸ਼ਦਾ ਹੈ। ਦੈਵੀ-ਨੂਰ ਰੂਪੀ ਗਿਆਨ, ਸਰੀਰ ਨੂੰ ਅਤੇ ਤੁਹਾਡੇ ਸਵੈ ਨੂੰ ਚਾਨਣ ਦਿੰਦਾ ਹੈ। ਪਰਮਾਤਮ ਤੁਹਾਡੇ ਅੰਦਰ ਹਮੇਸ਼ਾ ਲਈ ਬਿਰਾਜਮਾਨ ਹੈ।" ੦ ਸ਼੍ਰੀ ਰਾਮਾ ਕ੍ਰਿਸ਼ਨਾ ੦



**13.03 ਸ਼ਲੋਕ :**

*तत् क्षेत्रम् यत् च याद्दक च, यद् विकारि यतः च यत्। सः च यः यद्-प्र-भावः च, तत् सम्-आसेन मे श्रृ-णु॥*

***ਤਤ੍ ਕੁਸ਼ੇਤ੍ਰਮ੍ ਯਤ੍ ਚ ਯਾਦ੍ਰਕ੍ ਚ, ਯਦ੍ ਵਿਕਾਰਿ ਯਤਹ ਚ ਯਤ੍।***

***ਸਹ ਚ ਯਹ ਯਦ੍ ਪ੍ਰਭਾਵਹ ਚ, ਤਤ੍ ਸਮ੍ ਆਸੇਨ ਮੇ ਸ਼ਰ੍ਣੁ॥***

**੦ ਸ਼ਬਦ ਅਰਥ :-** ਤਤ੍ : ਉਹ। ਕੁਸ਼ੇਤ੍ਰਮ : ਮੈਦਾਨ। ਯਤ੍ : ਕਿਹੜਾ। ਚ : ਅਤੇ। ਯਾਦ੍ਰਕ੍ : ਕਿਸ ਵਰਗਾ। ਚ : ਅਤੇ। ਯਦ੍ਵਿਕਾਰਿ : ਜੋ ਵੀ ਤਬਦੀਲੀ ਹੈ। ਯਤਹ : ਕਦੋਂ। ਚ : ਅਤੇ। ਯਤ੍ : ਕੀ। ਸਹ : ਉਹ। ਚ : ਅਤੇ। ਯਹ : ਕੌਣ। ਯਦ੍ ਪ੍ਰਭਾਵਹ : ਉਸ ਦੀਆਂ ਸ਼ਕਤੀਆਂ ਕੀ ਹਨ ? ਚ : ਅਤੇ। ਤਤ੍ : ਉਹ। ਸਮ੍ਆਸੇਨ : ਸੰਖੇਪ ਵਿੱਚ। ਮੇ : ਮੇਰੇ ਤੋਂ। ਸ਼ਰ੍ਣ੍ : ਸੁਣਨਾ।

**੦ ਸ਼ਲੋਕਾਰਥ :-** ਉਹ ਕੁਸ਼ੇਤਰ ਜੋ ਹੈ, ਜਿਹੋ ਜਿਹਾ ਹੈ, ਜਿਨ੍ਹਾਂ ਵਿਕਾਰਾਂ ਨਾਲ ਭਰਿਆ ਪਿਆ ਹੈ, ਜਿਸ ਵਿੱਚ ਜੋ ਵੀ ਹੋਇਆ ਹੈ ਅਤੇ ਉਹ ਕੁਸ਼ੇਤਰ ਭੀ ਜੋ ਹੈ, ਜਿਸ ਪ੍ਰਭਾਵ ਨਾਲ ਯੁਕਤ ਹੈ ? ਉਹ ਸੰਖੇਪ ਵਿੱਚ ਮੇਰੇ ਕੋਲੋਂ ਸੁਣ।

**ਪਦ-ਅਰਥ-ਵਿਸਥਾਰ :-** ਤਤ੍ ਕੁਸ਼ੇਤ੍ਰਮ੍ = ਤੱਤ੍ ਸ਼ਬਦ ਦੋ ਦਾ ਵਾਚਕ ਹੁੰਦਾ ਹੈ। ਪਹਿਲਾਂ ਕਹੇ ਗਏ ਵਿਸ਼ੇ ਦਾ ਅਤੇ ਦੂਰੀ ਦਾ। ਪਹਿਲੇ ਸ਼ਲੋਕ ਵਿੱਚ ਜਿਸ ਨੂੰ ਇਦਮ੍ ਕਿਹਾ ਗਿਆ ਹੈ, ਏਥੇ ਉਸ ਨੂੰ ਤਤ੍ ਕਿਹਾ ਗਿਆ ਹੈ। ਤਤ੍ : ਉਹ। ਕੁਸ਼ੇਤ੍ ਸਾਰੇ ਦੇਸ਼ ਕਾਲ ਵਿੱਚ ਨਹੀਂ ਹੈ, ਅਜੇ ਵੀ ਪ੍ਰਤਿਛਿਣ ਅਭਾਵ ਵਿੱਚ ਜਾ ਰਿਹਾ ਹੈ, ਇਹੋ ਕੁਸ਼ੇਤ੍ਰ ਦੀ (ਆਪਣੇ ਆਪ ਤੋਂ) ਦੂਰੀ ਹੈ। ੦ ਯਾਦ੍ਰਕ੍ ਚ = ਉਸ ਕੁਸ਼ੇਤ੍ਰ ਦਾ ਜਿਹੋ ਜਿਹਾ ਸੁਭਾਅ ਹੈ, ਉਹ ਉਤਪਨ ਹੋਣ ਵਾਲਾ ਤੇ ਨਸ਼ਟ ਹੋਣ ਵਾਲਾ ਹੈ (13.26) ੦ 'ਯਦ੍ ਵਿਕਾਰਿ' = ਭਾਵੇਂ ਪ੍ਰਕ੍ਰਿਤੀ ਦਾ ਕੰਮ ਹੋਣ ਨਾਲ 13.05 ਸ਼ਲੋਕ ਵਿੱਚ ਆਏ ਤੇਈ-ਤੱਤਵਾਂ ਨੂੰ ਭੀ ਵਿਕਾਰ ਕਿਹਾ ਹੈ ਪਰ ਕੁਸ਼ੇਤ੍ਰ ਕੁਸ਼ੇਤ੍ਰ ਗ੍ਯ੍ ਦੇ ਮੰਨੇ ਹੋਏ ਸੰਬੰਧ ਕਾਰਣ ਕੁਸ਼ੇਤ੍ਰ ਵਿੱਚ ਉਤਪਨ ਹੋਣ ਵਾਲੇ ਇੱਛਾ ਦਵੇਸ਼ ਆਦਿ ਵਿਕਾਰਾਂ ਨੂੰ ਹੀ ਵਿਕਾਰ ਕਿਹਾ ਹੈ। (ਦੇਖੋ 13.06) ੦ ਯਤਹ ਚ ਯਤ੍ = ਇਹ ਕੁਸ਼ੇਤ੍ਰ ਜਿਸ ਤੋਂ ਪੈਦਾ ਹੁੰਦਾ ਹੈ ਅਰਥਾਤ ਪ੍ਰਕ੍ਰਿਤੀ ਤੋਂ ਪੈਦਾ ਹੋਣ ਵਾਲੇ ਮੱਤ ਵਿਕਾਰ ਅਤੇ ਤਿੰਨ ਗੁਣਾਂ, (ਜਿਨ੍ਹਾਂ ਦਾ ਵਰਨਣ 13.29 ਵਿੱਚ ਹੈ) ਹਨ। ੦ ਸ, ਚ, = ਪਹਿਲੇ ਸ਼ਲੋਕ ਦੇ ਉੱਤਰਾਧ ਵਿੱਚ, ਜਿਸ ਕੁਸ਼ੇਤ੍ਰ ਦਾ ਵਰਨਣ ਹੋਇਆ ਹੈ' ਓਸੇ ਕੁਸ਼ੇਤ੍ਰ ਦਾ ਵਾਚਕ ਏਥੇ 'ਸਹ' ਪਦ ਹੈ। ਉਸ ਦੇ ਵਿਸ਼ੇ ਵਿੱਚ ਏਥੇ ਸੁਣਨ ਵਾਸਤੇ ਕਿਹਾ ਜਾ ਰਿਹਾ ਹੈ। ੦ ਯਹ ਇਸ ਕੁਸ਼ੇਤ੍ਰ ਦਾ ਜੋ ਸਰੂਪ ਹੈ, ਜਿਸ ਦਾ ਵਰਨਣ 13.20 ਸ਼ਲੋਕ ਵਿੱਚ ਹੈ। ੦ ਤਤ੍ ਸਮ੍ ਆਸੇਨ ਮੇਸ਼੍ਰਣ = ਏਥੇ ਤਤ੍ ਪਦ ਦੇ ਅੰਤਰਗਤ ਕੁਸ਼ੇਤ੍ਰ ਤੇ ਕੁਸ਼ੇਤ੍ਰਗ੍ਯ੍ - ਦੋਵਾਂ ਨੂੰ ਲੈਣਾ ਚਾਹੀਦਾ ਹੈ। ਭਾਵ ਇਹ ਹੈ ਕਿ ਉਹ ਕੁਸ਼ੇਤ੍ਰ ਜੋ ਹੈ, ਜਿਹੋ ਜਿਹਾ ਹੈ, ਜਿਹੜੇ ਵਿਕਾਰਾਂ ਵਾਲਾ ਹੈ, ਜਿਸ ਤੋਂ ਪੈਦਾ ਹੋਇਆ ਹੈ - ਇਸ ਤਰ੍ਹਾਂ ਦੇ ਕੁਸ਼ੇਤ੍ਰ ਦੇ ਵਿਸ਼ੇ ਵਿੱਚ ਚਾਰ ਗੱਲਾਂ ਅਤੇ ਕੁਸ਼ੇਤ੍ਰਗ੍ਯ੍ ਜੋ ਹੈ ਤੇ ਜਿਸ ਪ੍ਰਭਾਵ ਵਾਲਾ ਹੈ - ਇਸ ਕੁਸ਼ੇਤ੍ਰ ਗ੍ਯ੍ ਦੇ ਵਿਸ਼ੇ ਵਿੱਚ ਦੋ ਗੱਲਾਂ - ਤੂੰ ਮੇਰੇ ਕੋਲੋਂ ਸੰਖੇਪ ਵਿੱਚ ਸੁਣ।"

**ਵਿਆਖਿਆ :-** ਜੋ ਕੁੱਝ ਹੋਂਦ ਹੈ, ਉਹ ਕੁੱਝ ਨਹੀਂ ਹੈ। ਜੋ ਕੁੱਝ ਬਾਕੀ, ਕੁਸ਼ੇਤਰਾ ਤੇ ਕੁਸ਼ੇਤਰਾ ਦੇ ਗਿਆਨ ਤੋਂ ਬਾਹਰ, ਬਾਕੀ ਹੈ, ਉਹ ਵੀ ਕੁੱਝ ਵੀ ਨਹੀਂ ਹੈ। ਵੇਦਾਂ ਤੇ ਵੇਦਾਂਤ ਦੇ ਸਾਰੇ ਦਰਸ਼ਨ - ਇਨ੍ਹਾਂ ਦੋਵਾਂ ਦੀ ਅੰਤਿਮ ਸੱਚਾਈ ਦੀ ਖੋਜ ਕਰਦੇ ਹਨ। ਗਿਆਨ ਦੀਆਂ ਸਾਰੀਆਂ ਸ਼ਾਖਾਵਾਂ, ਜਿਨ੍ਹਾਂ ਕੁ ਲੱਭੀਆਂ ਗਈਆਂ ਹਨ ਜਾਂ ਜਿਨ੍ਹਾਂ ਸੰਬੰਧੀ ਅਜੇ ਪਤਾ ਲਾਉਣਾ ਬਾਕੀ ਹੈ, ਉਨ੍ਹਾਂ ਨੂੰ ਰਵਾਇਤੀ ਤੌਰ 'ਤੇ ਪਵਿੱਤਰ ਅਤੇ ਸੰਸਾਰਕ, ਵਿਵਹਾਰਕ ਰੂਪ ਵਿੱਚ ਵੰਡਿਆ ਜਾਂਦਾ ਹੈ। ਇਨ੍ਹਾਂ ਵਿੱਚੋਂ ਕੋਈ ਇੱਕ ਜਾਂ ਤਾਂ ਕੁਸ਼ੇਤਰਾਂ, ਜਾਂ ਕੁਸ਼ੇਤਰ-ਗਿਆਨ ਦੀ ਵਿਆਖਿਆ ਕਰਦੀ ਹੈ। ਜਾਂ ਦੋਵੇਂ ਹੀ ਇਨ੍ਹਾਂ ਦੀ ਵਿਆਖਿਆ ਕਰਦੀਆਂ ਹਨ।



**13.04 ਸ਼ਲੋਕ :**

*ऋषिभिः बहु-धा गीतम्, छन्दोभिः वि-विधैः पृथक्। ब्रह्म(न्)-सूत्र-पदैः च एव, हेतु-मद्भिः वि-निस्-चि-तैः॥*

***ਰਿਸ਼ੀਭਿਹ ਬਹੁਧਾ ਗੀਤਮ੍, ਛੰਦੋਭਿਹ ਵਿਵਿਧੈਹ ਪ੍ਰਥਕ੍।***

***ਬ੍ਰਹਮ੍ (ਨ੍) ਸੂਤਰ ਪਦੈਹ ਚ ਏਵ, ਹੇਤੁ ਮਦੁਭਿਹ ਵਿਨਿਸ੍ ਚਿ ਤੈਹ॥***

**੦ ਸ਼ਬਦ ਅਰਥ :-** ਰਿਸ਼ੀਭਿਹ : ਰਿਸ਼ੀਆਂ ਰਾਹੀਂ। ਬਹੁਧਾ : ਕਈ ਤਰੀਕਿਆਂ ਨਾਲ, ਗੀਤਮ੍ : ਗਾਏ ਗਏ। ਛੰਦੋਭਿਹ : ਮੰਤਰ ਉਚਾਰਣ ਵਿੱਚ। ਵਿਵਿਧੈਹ : ਭਿੰਨ ਭਿੰਨ। ਪ੍ਰਥਕ੍ : ਵਿਸ਼ੇਸ਼, ਖਾਸ। ਬ੍ਰਹਮ੍ (ਨ੍) ਸੂਤਰ ਪਦੈਹ : ਪ੍ਰਵੀਨ ਢੁੱਕਵੇਂ ਸ਼ਬਦ ਜੋ ਪ੍ਰਸਤਾਵਿਤ ਯੋਗ ਹੋਣ ਕਿ ਬ੍ਰਹਮ ਕੀ ਹੈ। ਚ : ਅਤੇ। ਏਵ : ਭੀ। ਹੇਤੁ ਮਦੁਭਿਹ : ਕਾਰਨ ਸਬੱਬ ਦੇ ਨਾਲ, ਦਲੀਲ ਦੇ ਨਾਲ। ਵਿਨਿਸ੍ ਚਿਤੈਹ : ਫੈਸਲਾ

ਕੁੰਨ।

**੦ ਸ਼ਲੋਕਾਰਥ :-** ਇਹ ਕੁਸ਼ੇਤਰ ਕੁਸ਼ੇਤਰ ਯਗ ਦਾ ਤੱਤਵ ਰਿਸ਼ੀਆਂ ਰਾਹੀਂ ਅਨੇਕ ਪ੍ਰਕਾਰ ਤੋਂ ਗਾਇਆ ਗਿਆ ਹੈ। ਅਨੇਕਾਂ ਪ੍ਰਕਾਰ ਦੇ ਮੰਤਰਾਂ ਦੁਆਰਾ ਵੱਖ ਕਰਕੇ ਕਿਹਾ ਗਿਆ ਹੈ ਅਤੇ ਸੁਨਿਸ਼ਚਿਤ ਯੁਕਤੀ ਪੂਰਣ ਪਦਾਂ ਰਾਹੀਂ ਭੀ ਕਿਹਾ ਗਿਆ ਹੈ।

**ਪਦ-ਅਰਥ-ਵਿਸਥਾਰ :-** ਰਿਸ਼ੀਭਿਹ ਬਹੁ ਧਾ ਗੀਤਮ੍ – ਵੈਦਿਕ ਮੰਤਰਾਂ ਦੇ ਦ੍ਰਿਸ਼ਟਾ ਤੇ ਸ਼ਾਸਤਰਾਂ ਸਿਮ੍ਰਤਿਆਂ ਤੇ ਪੁਰਾਣਾਂ ਦੇ ਰਚਨ-ਹਾਰੇ ਰਿਸ਼ੀ ਮੁਨੀਆਂ ਨੇ ਆਪਣੇ ਆਪਣੇ ਗਰੰਥਾਂ ਵਿੱਚ ਜੜ੍ਹ ਚੇਤਨ ਸਤ੍ ਅਸਤ੍ ਸਰੀਰ ਸਰੀਰੀ ਦੇਹ – ਦੇਹੀ ਨਿਤ੍ਯ ਅਨਿਤ੍ਯ ਆਦਿ ਸ਼ਬਦਾਂ ਨਾਲ ਕੁਸ਼ੇਤ੍ਰ ਕੁਸ਼ੇਤ੍ਰ ਗ੍ਯ੍ ਦਾ ਬਹੁਤ ਵਿਸਥਾਰ ਨਾਲ ਵਰਨਣ ਕੀਤਾ ਹੈ। ੦ ਛੰਦੋਭਿਹ ਵਿਵਿਧੈਹ ਪ੍ਰਥਕ = ਏਥੇ ਵਿਵਿਧੈਹ ਵਿਸ਼ੇਸ਼ਣ ਸਹਿਤ ਛੰਦੋਭਿਹ ਪਦ, ਰਿਗ ਯਜੁਰ, ਸਾਮਤੇ ਅਥਰਵ ਚਾਰ ਵੇਦਾਂ ਦੀ ਸੰਹਿਤਾ ਤੇ ਬ੍ਰਾਹਮਣ ਭਾਗ ਦੇ ਮੰਤਰਾਂ ਦਾ ਵਾਚਕ ਹੈ। ਜਿਸ ਦੇ ਅੰਤਰਗਤ ਸੰਪੂਰਣ ਉਪਨਿਸ਼ਦ ਤੇ ਭਿੰਨ ਭਿੰਨ ਸ਼ਾਖਾਵਾਂ ਨੂੰ ਵੀ ਸਮਝ ਲੈਣਾ ਚਾਹੀਦਾ ਹੈ। ਇਨ੍ਹਾਂ ਵਿੱਚ ਕੁਸ਼ੇਤ੍ਰ ਗ੍ਯ੍ ਦਾ ਵੱਖ ਵੱਖ ਵਰਨਣ ਕੀਤਾ ਗਿਆ ਹੈ। ਉਥੇ ਵਿਸਥਾਰ ਨਾਲ ਦੇਖੋ।

**ਵਿਆਖਿਆ :-** ਸਮੇਂ ਦੇ ਬੀਤਣ ਪਿੱਛੋਂ ਵੀ ਜਿਹੜੀ ਸੱਚਾਈ ਪ੍ਰਭਾਵ ਰਹਿਤ ਰਹੀ ਹੈ, ਉਸ ਦੀ ਤਲਾਸ਼ ਕਰਨ ਲਈ, ਰਿਸ਼ੀਆਂ ਨੇ ਸਾਇੰਸ ਤੇ ਕਲਾ ਦੀ ਵਰਤੋਂ ਕੀਤੀ ਹੈ। ਜੇਕਰ ਅਧੂਰੀ ਤੇ ਕੱਚੀ ਭਾਸ਼ਾ ਵਿੱਚ ਅਭਿਵਿਅਕਤ ਕੀਤੀ ਜਾਵੇ ਤਾਂ ਸਤਿ ਦਾ ਮੁੱਲ ਘਟਦਾ ਨਹੀਂ। ਪਰ ਰਿਸ਼ੀਆਂ ਨੇ ਤਾਂ ਭਾਸ਼ਾ ਦੀ ਸੁਵਰਤੋਂ ਕਰਨ ਲਈ ਅਨੇਕਾਂ ਉਪਰਾਲੇ ਕੀਤੇ ਹਨ। ਉਨ੍ਹਾਂ ਨੇ ਤਾਂ ਅਭਿਵਿਅਕਤੀ ਦੇ ਸਾਰ ਨੂੰ ਸੰਗੀਤ ਬੱਧ ਕਰਕੇ ਪੇਸ਼ ਕੀਤਾ ਹੈ। ਢੁੱਕਵੀਂ ਸਾਰਥਕ ਭਾਸ਼ਾ ਬੁੱਧੀ (ਵਾਨਾਂ) ਨੂੰ ਪ੍ਰਭਾਵਿਤ ਕਰਦੀ ਹੈ, ਪਰ ਜੇ ਇਸ ਨਾਲ ਸੰਗੀਤ ਦੀ ਸੰਗਤ ਹੋ ਜਾਵੇ ਤਾਂ ਮਨ ਤੇ ਮਸਤਕ ਲਈ ਸਾਂਝੀ ਅਪੀਲ ਬਹੁਤ ਹੀ ਪ੍ਰਭਾਵਸ਼ੀਲ ਬਣ ਜਾਂਦੀ ਹੈ। ਸੰਗੀਤ ਦੀ ਤਾਂ ਆਪਣੀ ਸ਼ਕਤੀ ਹੁੰਦੀ ਹੈ ਤੇ ਇਹ ਸਾਰੇ ਜੀਵਾਂ ਨੂੰ ਆਪਣੇ ਵੱਲ ਖਿੱਚਦਾ ਹੈ। ਜੰਗਲੀ ਤੇ ਜ਼ਹਿਰੀਲੇ ਜੀਵ ਤਾਂ ਆਸਾਨੀ ਨਾਲ ਇਸ ਦੀ ਸਹਾਇਤਾ ਨਾਲ ਆਸਾਨੀ ਨਾਲ ਸੁਧਾਰੇ ਜਾ ਸਕਦੇ ਹਨ। ਸੰਗੀਤ ਰਾਹੀਂ ਸੰਵੇਦਨਾ ਨੂੰ ਜਾਗ੍ਰਿਤ ਵੀ ਕੀਤਾ ਜਾ ਸਕਦਾ ਹੈ ਅਤੇ ਸੁੰਦਰ ਵੀ ਬਣਾਇਆ ਜਾ ਸਕਦਾ ਹੈ। ਇਸ ਰਾਹੀਂ ਅਧਿਆਤਮਕ ਆਨੰਦ ਅਤੇ ਮਿਠਾਸ ਦੀ ਪ੍ਰਾਪਤੀ ਹੁੰਦੀ ਹੈ। ਰਿਸ਼ੀਆਂ ਨੇ ਇਨ੍ਹਾਂ ਦੋਵਾਂ ਸੰਦਾਂ – ਸਾਹਿਤ ਤੇ ਸੰਗੀਤ ਦੀ – ਦੈਵੀ ਸੁਨੇਹਾ ਦੇਣ ਲਈ, ਪੂਰੀ ਪੂਰੀ ਵਰਤੋਂ ਕੀਤੀ ਹੈ। ਭਾਵਨਾਵਾਂ ਦੀ ਦੁਰਵਰਤੋਂ ਕਰਨ ਲਈ, ਕਈ ਵਾਰ ਸਾਹਿੱਤ ਤੇ ਸੰਗੀਤ ਦੀ ਗ਼ਲਤ ਵਰਤੋਂ ਵੀ ਕੀਤੀ ਗਈ ਹੈ। ਪਰ ਰਿਸ਼ੀ ਇਸ ਭੈੜੀ ਰੀਤ ਤੋਂ ਬਚਦੇ ਰਹੇ ਹਨ। ਉਨ੍ਹਾਂ ਨੇ ਕਠੋਰ ਤੇ ਸਾਵੇਂ ਵਿਵੇਕ ਰਾਹੀਂ (ਜੋ ਆਪਣੇ ਆਪ ਵਿੱਚ ਸ਼ਕਤੀਸ਼ਾਲੀ ਹਥਿਆਰ ਹੈ) ਸੱਚਾਈ ਤੱਕ ਪੁੱਜਣ ਦੇ ਯਤਨ ਕੀਤੇ ਹਨ। ਵਿਵੇਕ ਦਾ ਨਿਰੰਤਰ ਕੀਤਾ ਪਿੱਛਾ ਸ਼ਪੱਸ਼ਟਤਾ ਅਤੇ ਰਵਾਇਤਾਂ ਦੀ ਸਥਾਪਤੀ ਵਿੱਚ ਸਹਾਇਕ ਬਣਦਾ ਹੈ। ਜੇ ਸੰਵੇਦਨਾ – ਵਿਵੇਕ ਰਹਿਤ ਹੈ – ਤਾਂ ਕਈ ਵਾਰ ਕਿਸੇ ਨੂੰ ਵੀ ਭਾਵੁਕਤਾ ਵਿੱਚ ਫਸਾ ਸਕਦੀ ਹੈ, ਜਿਸ ਵਿੱਚ ਸਾਧਾਰਨ ਤੇ ਚੌਕਸੀ ਨਾ ਵਰਤਣ ਵਾਲੇ, ਕੰਨਾਂ ਦੇ ਕੱਚੇ ਸਾਧਕ ਫਸ ਜਾਂਦੇ ਹਨ। ਸਮਝ ਦੀ ਸਪੱਸ਼ਟਤਾ, ਕਾਰਜਸ਼ੀਲਤਾ ਵਿਚ ਪਰਪਕਤਾ, ਕਿਸੇ ਐਰੇ ਗ਼ੈਰੇ ਕੋਲੋਂ ਪ੍ਰਾਪਤ ਕਰਨ ਦੀ ਆਸ ਨਹੀਂ ਕੀਤੀ ਜਾ ਸਕਦੀ। ਕੁੱਝ ਹੋਰ ਲੋਕ ਵੀ ਹੁੰਦੇ ਹਨ, ਜਿਨ੍ਹਾਂ ਦੀ ਬੌਧਿਕ ਵਿਚਾਰਧਾਰਾ ਰੁੱਖੀ ਤੇ ਨੀਰਸ ਹੁੰਦੀ ਹੈ, ਨਾ ਹੀ ਉਹ ਜ਼ਿੰਦਗੀ ਨੂੰ ਰਸਾਤਮਕਤਾ ਦੀ ਛੋਹ ਪ੍ਰਦਾਨ ਕਰਦੇ ਹਨ, ਉਹ ਵੀ ਠੀਕ ਨਹੀਂ ਹਨ। ਸਮਤੋਲ ਵਿਅਕਤਿੱਤਵ ਉਹ ਹੈ, ਜਿਸ ਵਿੱਚ ਪਿਆਰ ਤੇ ਵਿਚਾਰ ਸਮਝ ਨੂੰ ਚੰਗੇ ਆਪਸੀ ਰਿਸ਼ਤੇ ਵਿੱਚ ਸਥਾਪਿਤ ਕੀਤਾ ਹੋਵੇ। ੦ ਸ਼੍ਰੀ ਰਾਮਾ ਕ੍ਰਿਸ਼ਨਾ ਦੇ ਸ਼ਬਦ ਹਨ ੦ "ਨਾਰਦ ਰਿਸ਼ੀ ਤਹਿ ਤੱਕ ਪੁੱਜਣ ਵਾਲੀ ਬੁੱਧੀ ਦੇ ਮਾਲਕ ਸਨ ਅਤੇ ਹਮੇਸ਼ਾ ਦੈਵੀ ਪਿਆਰ ਵਿੱਚ ਰੰਗੇ ਹੋਏ ਸਨ। ਸ਼ਰਧਾਲੂਆਂ ਨੂੰ ਵੀ ਅਜਿਹੀ ਵਿਧੀ ਗ੍ਰਹਿਣ ਕਰਨੀ ਚਾਹੀਦੀ ਹੈ।"

**13.05 ਸ਼ਲੋਕ :**

*(महत्)महा-भूतानि अहम्-कार:, बुद्धि: अ-वि-अक्तम् एव च। इन्द्रियाणि दश एकम् च, पञ्च च इन्द्रिय-गोचरा:॥*

***(ਮਹਤ੍) ਮਹਾ ਭੂਤਾਨਿ ਅਹਮ੍ ਕਾਰਹ, ਬੁਧਿਹ ਅਵਿ ਅਕ੍ਤ੍ਮ੍ ਏਵ ਚ।***
***ਇੰਦ੍ਰਿਯਾਨਿ ਦਸ਼ ਏਕਮ੍ ਚ, ਪੰਚ ਚ ਇੰਦ੍ਰਿਯ ਗੋਚਰਾਹ॥***

**13.06 ਸ਼ਲੋਕ :**

*इच्छा द्वेष: सुखम् दु:खम्, सम्-घात: चेतना धृ-ति:। एतत् क्षेत्रम् समासेन, स-वि-कारम् उद्-आ-हृतम्॥*

***ਇੱਛਾ ਦਵੇਸ਼ਹ ਸੁਖਮ੍ ਦੁਖਮ੍, ਸਮ੍ਧਾਤਹ ਚੇਤਨਾ ਧ੍ਰਿਤਿਹ।***
***ਏਤਤ੍ ਕੁਸ਼ੇਤ੍ਰਮ੍ ਸਮਾਸੇਨ, ਸਵਿਕਾਰਮ੍ ਓਦ੍ ਆ ਹ੍ਰਤਮ੍॥***

**੦ ਸ਼ਬਦ ਅਰਥ (13.05) :-** (ਮਹਤ੍) ਮਹਾਭੂਤਾਨਿ : ਮਹਾਨ ਤੱਤ। ਅਹਮ੍ ਕਾਰਹ : ਸਵੈ ਵਾਦ, ਹਉਮੈਵਾਦ, ਖੁਦਗਰਜ਼ੀ ਦਾ ਸਿਧਾਂਤ। ਬੁਧਿਹ : ਬੁੱਧੀ। ਅਵਿ : ਅਕ੍ਤ੍ਮ੍ : ਅਪ੍ਰਤਖ ਹੈ। ਏਵ : ਭੀ। ਚ : ਅਤੇ। ਇੰਦ੍ਰਿਆਨਿ : ਇੰਦਰੀਆਂ। ਦਸ਼ : ਦਸ। ਏਕਮ੍ : ਇੱਕ। ਚ : ਅਤੇ। ਪੰਚ : ਪੰਜ। ਚ : ਅਤੇ। ਇੰਦ੍ਰਯਾ : ਇੰਦ੍ਰੀਆਂ। ਗੋਚਰਾਹ : ਇੰਦਰੀਆਂ ਦੇ ਨਾਲ ਸੰਬੰਧਿਤ ਵਿਸ਼ੇ।

**੦ ਸ਼ਬਦ ਅਰਥ (13.06) :-** ਇੱਛਾ : ਇੱਛਾ। ਦਵੇਸ਼ਹ : ਨਫ਼ਰਤ। ਸੁਖਮ੍ : ਸੁੱਖ। ਦੁੱਖਮ੍ : ਦੁੱਖ। ਸਮ੍ਧਾਤਹ : ਸੰਕਲਿਤ, ਸਮੂਹ, ਜੋੜ ਕੁੱਲ। ਚੇਤਨਾ : ਬੁੱਧੀ, ਸੁਚੇਤ ਅਵੱਸਥਾ। ਧ੍ਰਿਤਿਹ : ਹਿੰਮਤ, ਹੌਂਸਲਾ, ਸਹਿਣਸ਼ੀਲਤਾ। ਏਤਤ੍ : ਇਹ। ਕੁਸ਼ਤ੍ਰਮ੍ : ਮੈਦਾਨ। ਸਮਾਸੇਨ : ਸੰਖੇਪ। ਸਵਿਕਾਰਮ੍ : ਸੁਧਾਰਾਂ ਦੇ ਨਾਲ, ਕੁੱਝ ਤਬਦੀਲੀ ਕਰਦਿਆਂ। ਓਦ੍ ਆਹ੍ਰਤਮ੍ : ਜੋ ਬਿਆਨ ਕੀਤਾ ਗਿਆ ਹੋਵੇ।

**੦ ਸ਼ਲੋਕਾਰਥ (13.05) :-** ਪੰਜ ਮਹਾਂਭੂਤ : ਅਹੰਕਾਰ, ਬੁੱਧੀ, ਮੂਲ ਪ੍ਰਕ੍ਰਿਤੀ ਭੀ ਤੇ ਦਸ ਇੰਦਰੀਆਂ ਅਤੇ ਇਕ ਮਨ ਤੇ ਪੰਜ ਇੰਦਰੀਆਂ ਦੇ ਵਿਸ਼ੇ।

**੦ ਸ਼ਲੋਕਾਰਥ (13.06) :-** ਅਤੇ ਇੱਛਾ, ਦਵੇਸ਼, ਸੁੱਖ, ਦੱਖ (ਦੇਹ ਤੇ ਇੰਦਰੀਆਂ ਦਾ ਸਮੂਹ) ਸਿਧਾਂਤ, ਚੇਤਨਾ, ਅਹੰਤਾ, ਪਰਪੱਕਤਾ (ਧ੍ਰਿਤਿ) (ਹਿੰਮਤ ਹੌਂਸਲਾ ਸਹਿਣਸ਼ੀਲਤਾ) ਵਿਕਾਰਾਂ ਸਹਿਤ ਇਹ ਖੇਤਰ ਸੰਖੇਪ ਵਿੱਚ ਕਹੇ ਗਏ ਹਨ।

**ਪਦ-ਅਰਥ-ਵਿਸਥਾਰ :-** ੦ ਅਵ੍ਅਕ੍ਤ੍ਮ੍ ਏਵ ਚ = ਅਵ੍ਯਕ੍ਤ੍ ਨਾਂ ਮੂਲ ਪ੍ਰਕ੍ਰਿਤੀ ਦਾ ਹੈ, ਮੂਲ ਪ੍ਰਕ੍ਰਿਤੀ ਸਮੁੱਚੀ ਬੁੱਧੀ ਦਾ ਕਾਰਨ ਹੋਣ ਕਰਕੇ ਅਤੇ ਆਪਣੇ ਆਪ ਕਿਸੇ ਦਾ ਵੀ ਕਾਰਜ ਨਾ ਹੋਣ 'ਤੇ ਕੇਵਲ ਪ੍ਰਕ੍ਰਿਤੀ ਹੀ ਹੈ। ੦ ਬੁਧਿਹ – ਇਹ ਪਦ ਸਮੁੱਚੀ ਬੁੱਧੀ ਅਰਥਾਤ ਮਹਾ ਤੱਤਵ ਦਾ ਵਾਚਕ ਹੈ। ਇਸ ਬੁੱਧੀ ਵਿੱਚ ਹੰਕਾਰ ਪੈਦਾ ਹੁੰਦਾ ਹੈ, ਇਸ ਲਈ ਇਹ ਪ੍ਰਕ੍ਰਿਤੀ ਹੈ, ਮੂਲ ਪ੍ਰਕ੍ਰਿਤੀ ਦਾ ਕੰਮ ਹੋਣ ਕਾਰਨ ਇਹ ਵਿਕ੍ਰਿਤੀ ਹੈ। ਭਾਵ ਇਹ ਕਿ ਬੁੱਧੀ ਪ੍ਰਕ੍ਰਿਤੀ + ਵਿਕ੍ਰਿਤੀ ਹੈ। ੦ ਅਹੰਕਾਰ – ਇਹ ਸਾਰੇ ਹੰਕਾਰ ਦਾ ਵਾਚਕ ਪਦ ਹੈ। ਇਸ

ਨੂੰ ਅੰਹ ਭਾਵ ਵੀ ਕਹਿੰਦੇ ਹਨ। ਪੰਜ ਮਹਾਂ ਭੂਤ ਦਾ ਕਾਰਣ ਹੋਣ ਕਰਕੇ ਇਹ ਵਿਕ੍ਰਿਤੀ ਹੈ। ਭਾਵ ਇਹ ਕਿ ਇਹ ਅਹੰਕਾਰ ਪ੍ਰਕ੍ਰਿਤੀ ਵਿਕ੍ਰਿਤੀ ਹੈ। ੦ ਮਹਾ ਭੂਤਾਨਿ = ਧਰਤੀ - ਪਾਣੀ ਸੂਰਜ, ਹਵਾ ਤੇ ਆਕਾਸ਼ ਪੰਜ ਮਹਾਂ ਭੂਤ ਹਨ। ਮਹਾਂ ਭੂਤ ਦੋ ਤਰ੍ਹਾਂ ਦੇ ਹੁੰਦੇ ਹਨ। ਪੰਚੀਕ੍ਰਤ ਤੇ ਅਪੰਚੀ ਕ੍ਰਤ। ਇੱਕ ਇੱਕ ਮਹਾਭੂਤ ਕਹਿੰਦੇ ਹਨ। ੦ ਆਕਾਸ਼ ਦੇ ਦੋ ਵਿਭਾਗ ਹਨ। ਜਿਨ੍ਹਾਂ ਵਿੱਚੋਂ ਅੱਧਾ ਭਾਗ ਆਕਾਸ਼ ਆਪਣੇ ਸਰੂਪ ਤੋਂ ਰਿਹਾ ਤੇ ਦੂਜੇ ਅੱਧੇ ਭਾਗ ਦੇ ਚਾਰ ਵਿਭਾਗ ਕੀਤੇ ਜਾਂਦੇ ਹਨ। ਉਨ੍ਹਾਂ ਵਿੱਚੋਂ ਉਸ ਨੇ ਇੱਕ ਭਾਗ ਹਵਾ ਨੂੰ, ਦੂਜਾ ਸੂਰਜ ਨੂੰ, ਇੱਕ ਭਾਗ ਪਾਣੀ ਨੂੰ ਤੇ ਇੱਕ ਭਾਗ ਧਰਤੀ ਨੂੰ ਦਿੱਤਾ ਹੈ ਤੇ ਹਵਾ ਨੂੰ ਦੋ ਭਾਗ ਦਿੱਤੇ ਹਨ। ਉਸ ਵਿੱਚੋਂ ਅੱਧਾ ਭਾਗ ਹਵਾ ਆਪਣੇ ਸਰੂਪ ਨਾਲ ਰਹੀ ਤੇ ਦੂਜੇ ਅੱਧੇ ਭਾਗ ਦੇ ਤੇਜ਼ ਸੂਰਜ ਆਪਣੇ ਸਰੂਪ ਤੋਂ ਰਹੇ ਹਨ ਅਤੇ ਦੂਜੇ ਅੱਧੇ ਭਾਗ ਦੇ ਚਾਰ ਵਿਭਾਗ ਕਰਕੇ ਕ੍ਰਮ ਅਨੁਸਾਰ ਇਕ ਇਕ ਭਾਗ ਆਕਾਸ਼ ਹਵਾ, ਜਲ ਤੇ ਧਰਤੀ ਨੂੰ ਦਿੱਤੇ ਹਨ। ਜਲ ਦੇ ਦੋ ਵਿਭਾਗ ਹਨ। ਉਨ੍ਹਾਂ ਵਿੱਚੋਂ ਅੱਧਾ ਭਾਗ ਜਲ ਆਪਣੇ ਸਰੂਪ ਤੋਂ ਰਿਹਾ ਤੇ ਦੂਜੇ ਅੱਧੇ ਚਾਰ ਭਾਗ ਦੇ ਚਾਰ ਵਿਭਾਗ ਕਰਕੇ ਕ੍ਰਮ ਅਨੁਸਾਰ ਇੱਕ ਇੱਕ ਆਕਾਸ਼ ਹਵਾ, ਸੂਰਜ ਤੇ ਧਰਤੀ ਨੂੰ ਦਿੱਤੇ ਹਨ। ਏਸੇ ਤਰ੍ਹਾਂ ਧਰਤੀ ਦੇ ਦੋ ਵਿਭਾਗ ਹਨ, ਜਿਨ੍ਹਾਂ ਵਿੱਚੋਂ ਅੱਧਾ ਭਾਗ ਧਰਤੀ ਆਪਣੇ ਸਰੂਪ ਵਿੱਚ ਰਹਿੰਦੀ ਹੈ ਦੂਜੇ ਅੱਧੇ ਭਾਗ ਦੇ ਚਾਰ ਵਿਭਾਗ ਕਰਕੇ ਕ੍ਰਮ ਅਨੁਸਾਰ ਇੱਕ ਇੱਕ ਭਾਗ ਆਕਾਸ਼ ਹਵਾ, ਸੂਰਜ ਤੇ ਪਾਣੀ ਨੂੰ ਦਿੰਦੀ ਹੈ। ਇਸ ਤਰ੍ਹਾਂ ਪੰਜ ਮਹਾ ਭੂਤਾਂ ਦਾ ਪੰਚੀ ਕਰਨ ਮਿਸ਼ਰਣ ਹੋਣ ਨਾਲ ਇਸ ਨੂੰ ਪੰਚੀਕ੍ਰਤ ਮਹਾਭੂਤ ਕਹਿੰਦੇ ਹਨ। ੦ ਇਨ੍ਹਾਂ ਪੰਜ ਮਹਾਭੂਤਾਂ ਦੇ ਵਿਭਾਗ ਨਾ ਹੋਣ 'ਤੇ ਇਨ੍ਹਾਂ ਨੂੰ ਅਪੰਚੀਕਰਣ ਮਹਾਭੂਤ ਕਹਿੰਦੇ ਹਨ। ਏਥੇ ਇਨ੍ਹਾਂ ਅਪੰਚੀਕ੍ਰਤ ਮਹਾਭੂਤਾਂ ਦਾ ਵਾਚਕ ਮਹਾਭੂਤਾਨਿ ਪਦ ਹੈ। ਇਨ੍ਹਾਂ ਮਹਾਭੂਤਾਂ ਨੂੰ ਪੰਚਤੰਮਾਤ੍ਰਾਵਾਂ ਅਥਵਾ ਸੂਖਮ ਮਹਾਭੂਤ ਵੀ ਕਹਿੰਦੇ ਹਨ। ੦ ਦਸ ਇੰਦ੍ਰੀਆਂ + ਇਕ ਮਨ + ਸ਼ਬਦ ਆਦਿ ਪੰਜ ਵਿਸ਼ਿਆਂ ਦੇ ਕਾਰਨ ਹੋਣ ਨਾਲ ਇਹ ਮਹਾਭੂਤ ਪ੍ਰਕ੍ਰਿਤੀ ਹੈ। ਭਾਵ ਇਹ ਕਿ ਇਹ ਪੰਚ ਮਹਾਭੂਤ ਪ੍ਰਕ੍ਰਿਤੀ ਵਿਕ੍ਰਿਤੀ ਹੈ। ੦ ਇੰਦ੍ਰਿਯਾਣਿ ਦਸ਼ ਏਕਮ੍ ਚ = ਸ਼੍ਰੋਤ੍ਰ ਤਵੱਚਾ (ਕੰਨ ਤੇ ਚਮੜੀ) ਅੱਖਾਂ, ਜੀਭ ਤੇ ਨੱਕ ਇਹ ਪੰਜ ਇੰਦ੍ਰੀਆਂ ਹਨ, ਅਥਵਾ ਪੰਜ ਕਰਮ ਇੰਦ੍ਰੀਆਂ ਹਨ ਦਸ ਇੰਦ੍ਰੀਆਂ ਅਪੰਚੀਕ੍ਰਤ ਮਹਾਭੂਤਾਂ ਤੋਂ ਪੈਦਾ ਹੋਣ ਕਾਰਨ ਤੇ ਆਪਣੇ ਆਪ ਕਿਸੇ ਦਾ ਕਾਰਣ ਨਾ ਹੋਣ ਨਾਲ ਕੇਵਲ ਵਿਕ੍ਰਿਤੀ ਹੀ ਹੈ। ੦ ਏਕਮ੍ ਚ = ਅਪੰਚੀਕ੍ਰਤ ਮਹਾਭੂਤਾਂ ਤੋਂ ਪੈਦਾ ਹੋਣ ਨਾਲ ਕੇਵਲ ਵਿਕ੍ਰਿਤੀ ਹੀ ਹੈ। ੦ ਪੰਚ ਚ ਇੰਦ੍ਰਿਯ ਗੋਚਰਾਹ = ਸ਼ਬਦ ਸਪੱਰਸ਼ ਰੂਪ ਰਸ ਤੇ ਗੰਧ ਪੰਜ ਇੰਦ੍ਰੀਆਂ ਦੇ ਪੰਜ ਵਿਸ਼ੇ ਹਨ, ਅਪੰਚੀਕ੍ਰਤ ਮਹਾਭੂਤਾਂ ਤੋਂ ਪੈਦਾ ਹੋਣ ਨਾਲ ਤੇ ਆਪਣੇ ਆਪ ਕਿਸੇ ਦਾ ਕਾਰਣ ਨਾ ਹੋਣ ਨਾਲ ਇਹ ਪੰਜ ਵਿਸ਼ੇ ਕੇਵਲ ਵਿਕ੍ਰਿਤੀ ਹੀ ਹੈ। ਸਾਰ ਇਹ ਹੈ ਕਿ ਪੰਜ ਮਹਾਭੂਤ + ਇੱਕ ਅਹੰਕਾਰ + ਇੱਕ ਬੁੱਧੀ = 7 ਸੱਤ ਪ੍ਰਕ੍ਰਿਤੀ ਵਿਕ੍ਰਿਤੀ ਹਨ। ਮੂਲ ਪ੍ਰਕ੍ਰਿਤੀ ਕੇਵਲ ਪ੍ਰਕ੍ਰਿਤੀ ਹੈ ਅਤੇ ਦਸ ਇੰਦ੍ਰੀਆਂ + ਇੱਕ ਮਨ + ਪੰਜ ਇੰਦ੍ਰੀਆਂ ਦੇ ਵਿਸ਼ੇ = 16 ਸੋਲਾਂ ਕੇਵਲ ਵਿਕ੍ਰਿਤੀ ਹਨ। ਇਸ ਤਰ੍ਹਾਂ ਇਨ੍ਹਾਂ ਚੌਵੀ ਤੱਤਵਾਂ ਸਮੁਦਾਇ ਦਾ ਨਾਂ ਕੁਸ਼ੇਤ੍ਰ ਹੈ, ਜਿਸ ਨੂੰ ਭਗਵਾਨ ਨੇ 13.01 ਸ਼ਲੋਕ ਵਿੱਚ ਇਦਮ੍ ਸ਼ਰੀਰਮ੍ ਤੇ ਤੀਜੇ ਸ਼ਲੋਕ ਵਿੱਚ ਤਤ੍ਕੁਸ਼ੇਤ੍ਰਮ ਪਦ ਤੋਂ ਕਿਹਾ ਹੈ।

**(13.06) :-** ੦ ਇੱਛਾ - ਅਮੁਕ ਵਸਤੂ ਵਿਅਕਤੀ ਹਾਲਾਤ ਆਦਿ ਮਿਲੇ - ਅਜਿਹੀ ਮਨ ਵਿੱਚ ਜੋ ਚਾਹਨਾ ਹੁੰਦੀ ਹੈ, ਉਸ ਨੂੰ ਇੱਛਾ ਕਹਿੰਦੇ ਹਨ। ਕੁਸ਼ੇਤ੍ਰ ਦੇ ਜੋ ਵਿਕਾਰ ਹਨ, ਉਨ੍ਹਾਂ ਵਿੱਚੋਂ ਇੱਛਾ ਦਾ ਵਿਕਾਰ ਸਭ ਤੋਂ ਪਹਿਲਾ ਹੈ। ਇੱਛਾ ਮੂਲ ਵਿਕਾਰ ਹੈ। ਇੱਛਾ ਤੋਂ ਪਾਪ ਦੁੱਖ ਪੈਦਾ ਹੁੰਦੇ ਹਨ। ੦ ਦਵੇਸ਼ - ਕਾਮਨਾ ਤੇ ਅਭਿਮਾਨ ਵਿੱਚ ਰੁਕਾਵਟ ਆਉਣ ਨਾਲ ਕ੍ਰੋਧ ਪੈਦਾ ਹੁੰਦਾ ਹੈ। ਅੰਤਹਕਰਣ ਵਿੱਚ ਉਸ ਕ੍ਰੋਧ ਦਾ ਜੋ ਸੂਖ਼ਮ ਰੂਪ ਰਹਿੰਦਾ ਹੈ, ਉਸ ਨੂੰ ਦਵੇਸ਼ ਕਹਿੰਦੇ ਹਨ। ਏਥੇ ਦਵੇਸ਼ ਪਦ ਦੇ ਅੰਤਰਗਤ ਕ੍ਰੋਧ ਨੂੰ ਵੀ ਸਮਝ ਲੈਣਾ ਚਾਹੀਦਾ ਹੈ। ੦ ਸੁਖਮ੍ : ਅਨੁਕੂਲਤਾ ਦੇ ਆਉਣ 'ਤੇ ਮਨ ਵਿੱਚ ਜੋ ਪ੍ਰਸੰਨਤਾ ਹੁੰਦੀ ਹੈ, ਅਨੁਕੂਲ ਹਾਲਾਤ ਮਨ ਨੂੰ ਚੰਗੇ ਲੱਗਦੇ ਹਨ, ਉਸਨੂੰ ਸੁੱਖ ਕਹਿੰਦੇ ਹਨ, ਪਰ ਪ੍ਰਤਿਕੂਲਤਾ ਕਾਰਨ ਜੋ ਹਾਲਾਤ ਪੈਦਾ ਹੁੰਦੇ ਹਨ, ਉਸ ਨਾਲ ਮਨ ਵਿੱਚ ਬੇਚੈਨੀ ਹੁੰਦੀ ਹੈ, ਕਸ਼ਟ ਹੁੰਦਾ ਹੈ, ਉਹ ਦੁੱਖ ਹੈ। ਜਿਸ ਨੂੰ ੦ ਦੁਖਮ੍ ਕਹਿੰਦੇ ਹਾਂ। ੦ ਸਮੁਘਾਤਹ = ਚੌਵੀ ਤੱਤਵਾਂ ਤੋਂ ਬਣੇ ਹੋਏ ਸਰੀਰ ਰੂਪ ਸਮੂਹ ਦਾ ਨਾਂ - ਸਮੁਘਾਤਹ = ਸਮੂਹ, ਕੁਲ ਜੋੜ ਹੈ। ੦ ਚੇਤਨਾ = ਪ੍ਰਾਣ ਸ਼ਕਤੀ ਦਾ ਨਾਂ ਚੇਤਨਾ ਹੈ। ਅਰਥਾਤ ਸਰੀਰ ਵਿੱਚ ਜੋ ਪ੍ਰਾਣ ਚੱਲ ਰਹੇ ਹਨ - ਉਸ ਦਾ ਨਾਂ ਚੇਤਨਾ ਹੈ। ਇਸ ਚੇਤਨਾ ਵਿੱਚ ਪਰਿਵਰਤਨ ਹੁੰਦਾ ਰਹਿੰਦਾ ਹੈ, ਜਿਵੇਂ ਸਾਤਵਿਕ ਵਿਰਤੀ ਆਉਣ ਨਾਲ ਪ੍ਰਾਣ-ਸ਼ਕਤੀ ਸ਼ਾਂਤ ਰਹਿੰਦੀ ਹੈ ਅਤੇ ਚਿੰਤਾ ਸ਼ੋਕ ਭੈਅ, ਉਦਵੇਗ ਆਦਿ ਹੋਣ ਕਾਰਨ ਪ੍ਰਾਣ ਸ਼ਕਤੀ ਅਜਿਹੀ ਸ਼ਾਂਤ ਨਹੀਂ ਰਹਿੰਦੀ। ਨਿਰੰਤਰ ਹੌਲੇ ਹੌਲੇ ਨਸ਼ਟ ਹੁੰਦੀ ਰਹਿੰਦੀ ਹੈ। ਇਹ ਵੀ ਵਿਕਾਰ ਰੂਪ ਹੀ ਹੈ। ਸਾਧਾਰਣ ਲੋਕ ਪ੍ਰਾਣ ਵਾਲੇ ਨੂੰ ਚੇਤਨ ਤੇ ਪ੍ਰਾਣ ਰਹਿਤ ਨੂੰ ਅਚੇਤਨ ਕਹਿੰਦੇ ਹਨ। ਇਸ ਦ੍ਰਿਸ਼ਟੀ ਤੋਂ ਪ੍ਰਾਣ-ਸ਼ਕਤੀ ਨੂੰ ਚੇਤਨਾ ਕਿਹਾ ਗਿਆ ਹੈ। ੦ ਧ੍ਰਿਤਿਹ = ਧ੍ਰਿਤਿਹ ਨਾਂ ਧਾਰਣ ਸ਼ਕਤੀ ਦਾ ਹੈ। ਇਹ ਧ੍ਰਿਤਿਹ ਵੀ ਬਦਲਦੀ ਰਹਿੰਦੀ ਹੈ। ਮਨੁੱਖ ਕਦੇ ਧੀਰਜ ਨੂੰ ਧਾਰਣ ਕਰਦਾ ਹੈ ਕਦੇ ਛੱਡ ਦਿੰਦਾ ਹੈ। ਕਦੇ ਧੀਰਜ ਘੱਟ ਕਦੇ ਵੱਧ ਹੁੰਦਾ ਹੈ। ਕਦੇ ਉਲਟੀ ਗੱਲ ਨੂੰ ਧਾਰਣ ਕਰਦਾ ਹੈ। ਧ੍ਰਿਤਿਹ ਵੀ ਕੁਸ਼ੇਤ੍ਰ ਦਾ ਵਿਕਾਰ ਹੈ। (ਹੋਰ ਦੇਖੋ 18.33, 18.35) ੦ ਏਤਤ੍ ਕੁਸ਼ੇਤ੍ਰਮ੍ ਸਮਾਸੇਨ, ਸਵਿਕਾਰਮ੍ ਉਦ੍ ਆਹਰ੍ਤਮ - ਜਿਵੇਂ ਪਹਿਲੇ ਸ਼ਲੋਕ ਵਿੱਚ, ਇਦਮ੍ ਸ਼ਰੀਰਮ੍ ਕਹਿ ਕੇ ਵ੍ਯਸ਼ਟਿ ਸਰੀਰ ਤੋਂ ਆਪਣੇ ਆਪ ਨੂੰ ਅਲੱਗ ਦੇਖਣ ਲਈ ਕਿਹਾ, ਏਸੇ ਤਰ੍ਹਾਂ ਦ੍ਰਿਸ਼ (ਕੁਸ਼ੇਤ੍ਰ ਤੇ ਇਸ ਵਿੱਚ ਹੋਣ ਵਾਲੇ ਵਿਕਾਰ) ਤੋਂ ਦ੍ਰਸ਼ਟਾ ਨੂੰ ਵੱਖ ਦਿਖਾਉਣ ਦੇ ਲਈ ਏਥੇ ਏਤਤ੍ ਪਦ ਆਇਆ ਹੈ। 13.05 ਸ਼ਲੋਕ ਵਿੱਚ ਸਮਸ਼ਟਿ ਸੰਸਾਰ ਦਾ ਵਰਨਣ ਕੀਤਾ ਤੇ 13.06 ਸ਼ਲੋਕ ਵਿੱਚ ਵ੍ਯਸ਼ਟਿ ਸਰੀਰ ਦੇ ਵਿਕਾਰਾਂ ਦਾ ਵਰਨਣ ਕੀਤਾ ਹੈ। ਕਿਉਂਕਿ ਸਮਸ਼ਟਿ ਸੰਸਾਰ ਵਿੱਚ ਇੱਛਾ ਦਵੇਸ਼ ਆਦਿ ਵਿਕਾਰ ਹੁੰਦੇ ਹੀ ਨਹੀਂ। ਦੋਵੇਂ ਵ੍ਯਸ਼ਟਿ ਸਰੀਰ, ਸਮਸ਼ਟਿ ਸੰਸਾਰ ਤੋਂ ਅਤੇ ਸਮਸ਼ਟਿ ਸੰਸਾਰ ਵ੍ਯਸ਼ਟਿ ਸ਼ਰੀਰ ਤੋਂ ਵੱਖ ਨਹੀਂ ਹਨ। ਦੋਵੇਂ ਇੱਕ ਹਨ ਜਿਵੇਂ 13.02 ਸ਼ਲੋਕ ਰਾਹੀਂ ਭਗਵਾਨ ਨੇ ਕੁਸ਼ਤ੍ਰਯ੍ਗ੍ਯੋ ਦੇ ਨਾਲ ਆਪਣੀ ਏਕਤਾ ਦੱਸੀ ਹੈ। ਏਸੇ ਤਰ੍ਹਾਂ ਹੀ ਏਥੇ ਵ੍ਯਸ਼ਟਿ ਸ਼ਰੀਰ ਤੇ ਉਸ ਵਿੱਚ ਹੋਣ ਵਾਲੇ ਵਿਕਾਰਾਂ ਦੀ ਸਮਸ਼ਿਟ ਸੰਸਾਰ ਦੇ ਨਾਲ ਏਕਤਾ ਦੱਸਦੇ ਹਨ। ਅੱਗੇ 13.21 ਸ਼ਲੋਕ ਵਿੱਚ ਭਗਵਾਨ ਨੇ ਪੁਰਸ਼ ਦੀ ਸਥਿਤੀ ਸਰੀਰ ਵਿੱਚ ਨਾ ਦੱਸ ਕੇ ਪ੍ਰਕ੍ਰਿਤੀ ਵਿੱਚ ਦੱਸੀ ਹੈ। ਇਸ ਲਈ ਇਹ ਸਿੱਧ ਹੁੰਦਾ ਹੈ ਕਿ ਪੁਰਸ਼ ਦੀ ਸਥਿਤੀ (ਸੰਬੰਧ) ਵ੍ਯਸ਼ਟਿ ਸਰੀਰ ਵਿੱਚ ਹੋ ਜਾਣ ਨਾਲ ਉਸ ਦੀ ਸਥਿਤੀ ਸਮਸ਼ਟਿ ਪ੍ਰਕ੍ਰਿਤੀ ਵਿੱਚ ਹੋ ਜਾਂਦੀ ਹੈ, ਕਿਉਂਕਿ ਵ੍ਯਸ਼ਟਿ ਸਰੀਰ ਤੇ ਸਮਸ਼ਟਿ ਪ੍ਰਕ੍ਰਿਤੀ - ਦੋਵੇਂ ਇੱਕ ਹੀ ਹਨ। ਅਸਲ ਵਿੱਚ ਦੇਖਿਆ ਜਾਵੇ ਤਾਂ ਵ੍ਯਸ਼ਟਿ ਹੈ ਹੀ ਨਹੀਂ। ਕੇਵਲ ਸਮਸ਼ਟਿ ਹੀ ਹੈ। ਵ੍ਯਸ਼ਟਿ ਕੇਵਲ ਭੁੱਲ ਕਾਰਨ ਮੰਨੀ ਹੋਈ ਹੈ। ਜਿਵੇਂ ਸਮੁੰਦਰ ਦੀਆਂ ਲਹਿਰਾਂ ਨੂੰ ਸਮੁੰਦਰ ਤੋਂ ਵੱਖ ਮੰਨਣਾ ਭੁੱਲ ਹੈ, ਏਸੇ ਤਰ੍ਹਾਂ ਵ੍ਯਸ਼ਟਿ ਸੰਸਾਰ ਤੋਂ ਵੱਖ ਆਪਣਾ ਮੰਨਣਾ ਭੁੱਲ ਹੀ ਹੈ। ੦ ਵਿਕਾਰ ਦੇ ਛੇ ਰੂਪ ਹਨ। ਜਨਮ ਲੈਣਾ, ਹੋਣਾ, ਬਦਲਣਾ, ਵਧਣਾ, ਘਟਨਾ ਤੇ ਨਾਸ਼ ਹੋਣਾ।

**ਵਿਆਖਿਆ :-** ਪੰਜ ਮੁਖ ਤੱਤ ਹਨ : ਆਕਾਸ਼, ਹਵਾ, ਅੱਗ, ਪਾਣੀ ਅਤੇ ਮਿੱਟੀ। ਇਨ੍ਹਾਂ ਪੰਜਾਂ ਤੱਤਾਂ ਉੱਪਰ ਆਧਾਰਿਤ ਅਨੰਤ ਸਰਵ ਲੌਕਿਕ ਸੰਸਾਰ ਹੈ। ਆਪਣੇ ਸਮੱਸਤ ਰੂਪ ਵਿੱਚ, ਇਹ ਹਰ ਥਾਂ, ਬਰਾਬਰ ਬਰਾਬਰ ਵੰਡੇ ਨਹੀਂ ਹੋਏ। ਸ਼ਪੱਸ਼ਟ ਅਵੱਸਥਾ ਵਿੱਚ ਇਹ ਸਾਰੇ ਵਿਸ਼ਵ ਵਿਚ ਪ੍ਰਵੇਸ਼ ਹੋਏ ਮਿਲਦੇ ਹਨ। ਏਸੇ ਲਈ ਇਨ੍ਹਾਂ ਨੂੰ ਮਹਾਨ ਤੱਤ ਕਹਿੰਦੇ ਹਾਂ। ੦ ਅਹੰਕਾਰਵਾਦ ਅਥਵਾ ਖੁਦੀ ਦਾ ਸਿਧਾਂਤ : ਇਹ ਪੰਜੇ ਤੱਤਾਂ ਦਾ ਆਧਾਰ ਭੂਤ ਤੱਤ ਹੈ। ਸਵੈ - ਅਸਵੈ ਦੀ ਅਭਿਵਿਅਕਤੀ ਕਰਦਾ ਹੈ। ਆਪਣੇ ਆਪ ਨੂੰ ਇਸ ਦੇ ਅੰਦਰ ਹੀ ਪਹਿਚਾਣਦਾ ਹੈ। ਇਹ ਜੋ ਪਹਿਚਾਣ ਹੈ ਉਹੋ ਹੀ ਅਹੰਕਾਰਵਾਦ ਅਥਵਾ ਖ਼ੁਦੀ ਦਾ ਸਿਧਾਂਤ ਹੈ। ਜਦੋਂ ਪਵਿੱਤਰ ਚੇਤਨਤਾ (ਹੋਸ਼) ਆਪਣੇ ਸੰਬੰਧੀ ਵਿਚਾਰ ਕਰਦੀ ਹੈ ਜਿਵੇਂ ਕਿ ਭੌਤਿਕ ਰੂਪ ਪ੍ਰਦਾਨ ਕੀਤੀ ਹੋਈ ਚੇਤਨਤਾ ਹੀ ਅਹੰਕਾਰਵਾਦ ਹੈ। ਬੁੱਧ ਅਕਲ ਸਮਝ ਸੂਝ ਬੁੱਧੀ ਜਾਂ ਸਮਝਦਾਰ ਆਦਮੀ ਹੀ ਤੱਤਵ ਹੈ ਜਾਂ ਦੂਜੇ ਸ਼ਬਦਾਂ ਵਿੱਚ ਦ੍ਰਿੜਤਾ ਅਥਵਾ ਵਾਦ-ਵਿਵਾਦ ਦਾ ਨਿਯਮ ਜਾਂ ਕਾਇਦਾ-ਕਾਨੂੰਨ ਹੈ। ਏਸੇ ਅਸੂਲ ਤੋਂ ਹੀ ਅਹੰਕਾਰਵਾਦ

ਦੀ ਉਤਪਤੀ ਹੁੰਦੀ ਹੈ। ਏਸੇ ਨੂੰ ਮਹਤ੍ ਕਿਹਾ ਗਿਆ ਹੈ। ੦ ਅਪ੍ਰਤੱਖ ਨੂੰ ਪਰਿਭਾਸ਼ਕ ਰੂਪ ਵਿੱਚ ਅਵਿਕਤਮ੍ ਜਾਂ ਮੂਲ ਪ੍ਰਕ੍ਰਿਤੀ ਕਿਹਾ ਜਾਂਦਾ ਹੈ। ਇਸ ਦੇ ਅਰਥ ਹਨ, ਜਿਹੜਾ ਅਬਦਲ ਹੈ, ਸੁਧਾਈ ਰਹਿਤ ਹੈ। ਇਹ ਨਿਯਮ ਬੁੱਧੀ ਸਮਝ ਸੂਝ ਦਾ ਆਧਾਰ ਹੈ। ਇਹ ਸਾਰੀਆਂ ਈਸ਼ਵਰ ਦੀਆਂ ਸ਼ਕਤੀਆਂ ਹਨ। "ਸੱਚ ਮੁੱਚ ਮੇਰੀ ਇਹ ਦੈਵੀ ਮਾਇਆ (ਮੇਰਾ ਦੈਵੀ ਰੂਪ ਇੰਦਰ ਜਾਲ) ਇਨ੍ਹਾਂ ਗੁਣਾਂ ਤੋਂ ਹੀ ਬਣਿਆ ਹੋਇਆ ਹੈ, ਜਿਸਨੂੰ ਜਿੱਤ ਲੈਣਾ ਅਤਿ ਮੁਸ਼ਕਲ ਹੈ।" ਪ੍ਰਭੂ ਦਾ ਇਹੋ ਕਥਨ ਹੈ। (ਵੇਖੋ ਅਧਿਆਇ ਸੱਤਵਾਂ, ਸ਼ਲੋਕ ਚੌਧਵਾਂ) ਉਹੋ ਤਾਂ ਇਨ੍ਹਾਂ ਤੱਤਾਂ ਨੂੰ ਇੱਥੋਂ ਤੱਕ ਕਹਿੰਦੇ ਹਨ, 'ਮੇਰੀ ਪ੍ਰਕ੍ਰਿਤੀ ਅੱਗੋਂ ਅੱਠਾਂ ਹਿੱਸਿਆਂ ਵਿੱਚ ਵੰਡੀ ਹੋਈ ਹੈ (ਵੇਖੋ - ਸੱਤਵੇਂ ਅਧਿਆਇ ਦਾ ਚੌਥਾ ਸ਼ਲੋਕ) ੦ ਦਸ ਅਨੁਭੂਤੀਆਂ : (ਪ੍ਰਤੱਖ ਗਿਆਨ ਦੀ ਯੋਗਤਾ) ਦਸ ਅਨੁਭੂਤੀਆਂ ਹਨ, ਅੱਖ, ਕੰਨ, ਚਮੜੀ, ਜੀਭ ਅਤੇ ਨੱਕ। ਇਨ੍ਹਾਂ ਨੂੰ ਅਸੀਂ ਗਿਆਨ ਇੰਦਰੀਆਂ ਕਹਿੰਦੇ ਹਾਂ। ਇਨ੍ਹਾਂ ਅੰਗਾਂ ਨਾਲ ਬਾਹਰਲੀਆਂ ਵਸਤਾਂ ਅਥਵਾ ਬਾਹਰੀ ਸੰਸਾਰ ਦੀ ਸਮਝ ਤੇ ਪਹਿਚਾਣ ਹੁੰਦੀ ਹੈ। ਪੰਜ ਹੋਰ ਦੂਜੇ ਭਾਗ ਹੁੰਦੇ ਹਨ, ਇਹ ਹਨ ਹੱਥ, ਪੈਰ, ਮੂੰਹ ਗੁਦਾ, ਜਣਨ-ਇੰਦ੍ਰੀ, ਇਨ੍ਹਾਂ ਨੂੰ ਕਰਮ ਇੰਦਰੀਆਂ ਕਿਹਾ ਜਾਂਦਾ ਹੈ। ੦ ਮਨ : ਮਨ ਇੱਕ ਨਿਯਮ ਵਾਂਗ ਹੈ, ਜੋ ਸੋਚਦਾ ਵੀ ਹੈ, ਸ਼ੱਕ ਵੀ ਕਰਦਾ ਹੈ। ਇਹ ਸੰਕਲਪ ਦਾ ਕੁੱਲ ਜੋੜ ਰੂਪ ਕਰਕੇ ਮੰਨਿਆ ਜਾਂਦਾ ਹੈ। ਇਸ ਨੂੰ ਦਸ ਇੰਦਰੀਆਂ ਦਾ ਆਧਾਰਭੂਤ ਤੱਤ ਵੀ ਕਹਿ ਸਕਦੇ ਹਾਂ, ਜੋ ਹਮੇਸ਼ਾ ਇਨ੍ਹਾਂ ਦਸਾਂ ਇੰਦਰੀਆਂ ਦੇ ਪਿੱਛੇ ਰਹਿਕੇ ਕਾਰਜ ਕਰਦਾ ਹੈ। ਦਸ ਸਿਰਾਂ ਵਾਲਾ ਰਾਵਣ ਆਪਣੀਆਂ ਦਸ ਇੰਦਰੀਆਂ ਦੇ ਪਿੱਛੇ ਲੱਗ ਕੇ ਕਾਰਜ ਕਰਨ ਵਾਲਾ ਦੈਂਤ ਅਸਲ ਵਿੱਚ ਦਸਾਂ ਇੰਦਰੀਆਂ ਦਾ ਮਾਨਵੀਕਰਣ ਹੈ। ੦ ਅਨੁਭੂਤੀ ਵਸਤੂਆਂ, ਗਿਣਤੀ ਵਿੱਚ ਪੰਜ ਹਨ, ਜਿਵੇਂ ਸੁਆਦ, ਰੂਪ, ਰੰਗ, ਛੋਹ, ਆਵਾਜ਼ (ਧੁਨੀ) ਅਤੇ ਸੁਗੰਧ-ਦੁਰਗੰਧ ਇਨ੍ਹਾਂ ਉੱਪਰ ਹੀ ਅਨੁਭੂਤੀ ਜਿਉਂਦੀ ਹੈ। ਇਨ੍ਹਾਂ ਤੋਂ ਹੀ ਖ਼ੁਰਾਕ ਪ੍ਰਾਪਤ ਕਰਦੀ ਹੈ। ੦ ਦਰਸ਼ਨ ਦੀ ਸਮੀਖਿਆ ਸ਼ਾਖ (24) ਚੌਵੀ ਨਿਯਮਾਂ ਉੱਪਰ ਆਧਾਰਿਤ ਹੈ, ਜਿਨ੍ਹਾਂ ਨੂੰ ਤੱਤਵ ਕਹਿ ਕੇ ਪਰਿਭਾਸ਼ਿਤ ਕੀਤਾ ਗਿਆ ਹੈ। ੦ ਦਰਸ਼ਨ ਦੀ ਵੇਸ਼ਾਕਾ ਸ਼ਾਖਾ ਦਾ ਮੱਤ ਹੈ ਕਿ ਇੱਛਾ ਨਫ਼ਰਤ, ਖੁਸ਼ੀ, ਦੁੱਖ ਵੀ ਆਤਮਾ ਦੇ ਵਿਸ਼ੇਸ਼ ਲੱਛਣ ਹਨ। ਪਰ ਅਸਲ ਵਿੱਚ ਇਹ ਮਨ ਦੇ ਬਦਲਦੇ ਰੂਪ ਹਨ। ਮਨ ਦੀਆਂ ਵੱਖੋ ਵੱਖ ਸਮੇਂ ਸਮੇਂ ਬਦਲਦੀਆਂ ਅਵੱਸਥਾਵਾਂ ਹਨ। ਇਹ ਪਰਯੋਗ ਤੋਂ ਪ੍ਰਾਪਤ ਵਸਤੂਆਂ ਹਨ। ਜੋ ਅਸਥਾਈ ਹਨ। ਇਹ ਕੁਸ਼ੇਤ੍ਰ ਦੀ ਪ੍ਰਕ੍ਰਿਤੀ ਦੀ ਅਭਿਵਿਅਕਤੀ ਹਨ। ਏਸੇ ਲਈ ਇਨ੍ਹਾਂ ਨੂੰ ਕੁਸ਼ੇਤ੍ਰ ਦੇ ਨਾਲ ਹੀ ਸ਼੍ਰੇਣੀ ਬੱਧ ਕੀਤਾ ਜਾਂਦਾ ਹੈ। ੦ ਇੱਛਾ - ਮਾਨਸਿਕ ਅਵੱਸਥਾ ਦਾ ਇੱਕ ਰੂਪ ਹੈ, ਜਿਹੜੀ ਕਿਸੇ ਵਸਤੂ, ਪਦਾਰਥ, ਕਰਮ ਨਾਲ ਸੰਬੰਧ ਸਥਾਪਿਤ ਕਰਨ ਦੇ ਦੁਹਰਾਓ ਤੋਂ ਲੱਭੀ ਜਾਂਦੀ ਹੈ, ਜੇ ਇਹ ਵਸਤੂ ਪਦਾਰਥ ਜਾਂ ਕਰਮ ਸਾਡੀਆਂ ਇੰਦਰੀਆਂ ਦੇ ਅਨੁਕੂਲ ਹੋਣ। ੦ ਨਫ਼ਰਤ ਵੀ ਮਨ ਦੀ ਅਜਿਹੀ ਸਥਿਤੀ ਹੈ, ਜਿਹੜੀ ਉਨ੍ਹਾਂ ਸੰਵੇਦਨਸ਼ੀਲ ਵਸਤੂਆਂ ਦੀ ਪ੍ਰਤਿਕ੍ਰਿਆ ਤੋਂ ਬਚਣ ਲਈ ਲੱਭੀ ਜਾਂਦੀ ਹੈ, ਜਿਹੜੀਆਂ ਜਾਂ ਤਾਂ ਅਨੁਕੂਲ ਨਾ ਹੋਣ ਜਾਂ ਦੁੱਖਦਾਇਕ ਹੋਣ। ੦ ਖੁਸ਼ੀ ਤਾਂ ਇੱਕ ਪ੍ਰਯੋਗ ਜਾਂ ਤਜਰੱਬਾ ਹੈ, ਜੋ ਮਨ ਨੂੰ ਸ਼ਾਂਤ ਕਰ ਢਾਰਸ ਦਿੰਦਾ ਹੈ ਅਤੇ ਸਤੋ ਗੁਣਾਂ ਦਾ ਵਿਕਾਸ ਕਰਦਾ ਹੈ। ੦ ਦੁੱਖ ਵੀ ਮਨੋਸਥਿਤੀ ਹੈ, ਜੋ ਅਸਹਿਮਤੀ ਪਰੇਸ਼ਾਨੀ ਅਸ਼ਾਂਤੀ ਬੇਚੈਨੀ ਪੈਦਾ ਕਰਦੀ ਹੈ। ੦ ਸਮੂਹ ਕ੍ਰਿਤ ਅਥਵਾ ਸਮੂਹ - ਸਰੀਰ ਦੇ ਭਿੰਨ ਭਿੰਨ ਹਿੱਸਿਆਂ ਦਾ ਇਕੱਠ ਹੈ। ਮਸ਼ੀਨ - ਯੋਗ ਢੁਕਵੇਂ ਸਾਰਥਿਕ ਸਥਾਨ ਉੱਪਰ ਵੱਖ-ਵੱਖ ਪੁਰਜ਼ਿਆਂ ਨੂੰ ਜੋੜ ਦੇਣ ਤੋਂ ਪਿੱਛੋਂ ਹੀ ਕਾਰਜਸ਼ੀਲ ਹੁੰਦੀ ਹੈ। ਸਭ ਤੋਂ ਉੱਤਮ ਸ਼ਾਨਦਾਰ ਵਧੀਆ ਤੇ ਅਲੌਕਿਕ ਮਸ਼ੀਨ ਮਾਨਵੀ-ਸਰੀਰ ਹੈ। ਇਸ ਦੀ ਕਾਰਜਸ਼ੀਲਤਾ ਵੀ ਅਲੌਕਿਕ ਹੈ। ੦ ਚੇਤਨਾ - ਬੁੱਧੀ ਸਮਝ ਸਹੀ-ਸੋਚ ਅਤੇ ਸਿਆਣਪ ਦਾ ਨਾਂ ਹੈ ਜਾਂ ਅਜਿਹੀ ਖੋਜ ਕਰਨ, ਜਾਂਚਣ ਪੜਤਾਲਣ ਦੀ ਹੀ ਸ਼ਕਤੀ ਹੈ, ਇੱਕ ਲੋਹੇ ਦਾ ਟੁਕੜਾ ਜਦੋਂ ਅੱਗ ਦੇ ਨੇੜੇ ਹੁੰਦਾ ਹੈ, ਆਪਣੇ ਹੀ ਢੰਗ ਨਾਲ ਅੱਗ ਦਾ ਅਹਿਸਾਸ ਕਰਦਾ ਹੈ। ਏਸੇ ਤਰ੍ਹਾਂ ਹੀ ਬੁੱਧੀ ਗਿਆਨ ਸਮਝ ਸੂਝ ਦੀ ਸਮਰੱਥਾ ਮਨ ਵਿੱਚ ਗ੍ਰਹਿਣ ਕਰਨ ਅਤੇ ਵਿਅਕਤ ਕਰਨ ਦੀ ਹੁੰਦੀ ਹੈ ਕਿ ਆਤਮਾ ਦੇ ਮੁੱਖ ਲੱਛਣ ਕਿਹੜੇ ਕਿਹੜੇ ਹਨ। ਦੂਜੇ ਸ਼ਬਦਾਂ ਵਿੱਚ ਆਤਮਾ ਦੇ ਚਰਿੱਤਰੀ ਗੁਣ ਹੀ ਚੇਤਨਾ ਹੈ। ਇਨ੍ਹਾਂ ਵਿੱਚ ਬੁੱਧੀ ਵਿਦਮਾਨ ਹੁੰਦੀ ਹੈ। ਕਿਉਂਕਿ ਸਰੀਰ ਇਸ ਬੁੱਧੀ ਰਾਹੀਂ ਪਰਖਿਆ ਤੇ ਪੜਤਾਲਿਆ ਜਾਂਦਾ ਹੈ, ਪ੍ਰਯੋਗ ਕਰਦਾ ਹੈ, ਏਸੇ ਲਈ ਇਸ ਨੂੰ ਕੁਸ਼ੇਤਰਾ ਕਹਿੰਦੇ ਹਨ। ੦ ਧਰਤੀ ਦੇ ਅਰਥ ਪਰਪੱਕਤਾ ਅਟੱਲਤਾ ਅਤੇ ਨਰੋਏਪਣ ਦੇ ਹਨ। ਇਹ ਸਰੀਰ ਮਨ ਬੁੱਧੀ ਨੂੰ ਸੁਚੇਤ ਨਰੋਆ ਤੇ ਸਥਿਰ ਰੱਖਣ ਦੀ ਸ਼ਕਤੀ ਹੈ। ਆਪਣੇ ਆਪ ਪਾਸੇ ਮਾਰਦੇ ਹੋਏ, ਉਹ ਥੱਕ ਜਾਂਦੇ ਹਨ ਤੇ ਸੁਸਤ ਆਲਸੀ ਹੋ ਜਾਂਦੇ ਹਨ, ਪਰ ਵਿਆਖਿਆ ਕਰਨ ਲਈ ਜੋ ਅੰਦਰੋਂ ਹੀ ਉਪਜਦੇ ਹਨ, ਮੁੜਕੇ ਤਾਜ਼ਾ ਸ਼ਕਤੀ ਪੈਦਾ ਕਰਦੇ ਹਨ ਅਤੇ ਉਨ੍ਹਾਂ ਅੰਦਰ ਕਾਰਜਸ਼ੀਲਤਾ ਭਰਦੇ ਹਨ। ਇਸ ਵਿਸ਼ੇਸ਼ ਪ੍ਰੇਰਨਾ, ਦਲੀਲ ਤੇ ਤਾਕੀਦ ਨੂੰ ਹੀ ਦ੍ਰਿੜਤਾ ਪਰਪੱਕਤਾ ਕਹਿੰਦੇ ਹਨ। ਇਸ ਨਾਲ ਸਰੀਰ ਦੀ ਉਮਰ ਵਧਦੀ ਹੈ। ਕਿਉਂਕਿ ਧਰਤੀ ਪ੍ਰਯੋਗ ਦੀ ਇੱਕ ਵਸਤੂ ਹੈ, ਏਸੇ ਲਈ ਇਸ ਦਾ ਵਰਗੀਕਰਣ ਵੀ ਕੁਸ਼ੇਤਰਾ ਰੂਪ ਵਿੱਚ ਕੀਤਾ ਗਿਆ ਹੈ। ਜੋ ਚੀਜ਼ਾਂ ਇੱਛਾ ਤੋਂ ਦ੍ਰਿੜਤਾ ਤੱਕ ਬਿਆਨ ਕੀਤੀਆਂ ਗਈਆਂ ਹਨ, ਉਹ ਜਾਂ ਤਾਂ ਗੁਣ ਹਨ ਜਾਂ ਤਬਦੀਲੀਆਂ ਹਨ। ਦੂਜੇ ਸ਼ਬਦਾਂ ਵਿੱਚ ਸਮੁੱਚੇ ਮਨ ਦੀਆਂ ਭਿੰਨ ਭਿੰਨ ਅਵੱਸਥਾਵਾਂ ਹਨ। ਪਹਿਲੇ ਸ਼ਲੋਕ ਵਿੱਚ ਸਰੀਰ ਨੂੰ ਕੁਸ਼ੇਤਰ ਕਿਹਾ ਗਿਆ ਹੈ ਤੇ ਇਸ ਦੀ ਵਿਸਥਾਰ ਨਾਲ ਅਗਲੇ ਦੋ ਸ਼ਲੋਕਾਂ ਵਿੱਚ ਖੂਬ ਵਰਤੋਂ ਕੀਤੀ ਗਈ ਹੈ। ੦ ਸ਼੍ਰੀ ਰਾਮਾ ਕ੍ਰਿਸ਼ਨਾ ਦਾ ਕਥਨ ਹੈ ੦ "ਉਪਾਸਕ ਆਪਣੇ ਸਰੀਰ ਦਾ ਐਨਾ ਧਿਆਨ ਕਿਉਂ ਰੱਖਦੇ ਹਨ, ਜਦ ਕਿ ਅਸਲ ਵਿੱਚ ਇਹ ਉਨ੍ਹਾਂ ਚੀਜ਼ਾਂ ਦਾ ਹੀ ਸਮੂਹ ਹੈ ਜਿਹੜੀਆਂ ਨਾਸ਼ ਹੋ ਜਾਣੀਆਂ ਹਨ। ਖਾਲੀ ਲਫਾਫੇ ਵੱਲ ਐਨਾ ਧਿਆਨ ਕੋਈ ਨਹੀਂ ਦਿੰਦਾ। ਜਿਸ ਕਾਗਜ਼ ਦੇ ਲਫਾਫੇ ਵਿੱਚ ਕੀਮਤੀ ਹੀਰੇ ਜਵਾਹਰਾਤ ਹੋਣ, ਲੋਕ ਉਸ ਦੀ ਬਹੁਤ ਸੰਭਾਲ ਕਰਦੇ ਹਨ। ਏਸੇ ਤਰ੍ਹਾਂ ਹੀ ਸ਼ਰਧਾਲੂ ਆਪਣੇ ਸਰੀਰ ਦੀ ਵਧੇਰੇ ਪਰਵਾਹ ਕਰਦੇ ਹਨ। ਕਿਉਂਕਿ ਇਹ ਸਰੀਰ ਪ੍ਰਭੂ ਦਾ ਮੰਦਰ ਹੈ। ਉਹ ਇਸ ਨੂੰ ਸੁੰਞਾ ਤੇ ਬੇਧਿਆਨਾ ਨਹੀਂ ਛੱਡ ਸਕਦੇ। ਸਾਰੇ ਮਾਨਵੀ ਸਰੀਰ ਹੀ ਅਜਿਹੀਆਂ ਖ਼ਜ਼ਾਨਾ ਰੱਖਣ ਦੀਆਂ ਅਲਮਾਰੀਆਂ ਹਨ, ਜਿਨ੍ਹਾਂ ਵਿੱਚ ਈਸ਼ਵਰ ਹੈ।"

✪ ✪ ✪

**13.07 ਸ਼ਲੋਕ :**

*अ-मानित्वम् अ-दम्भित्वम्, अ-हिंसा क्षान्तिः आर्जवम्।*
*आचार्य-उप-आसनम् शौचम्, स्थैर्यम् आत्म (न्)-वि-नि-ग्रहः॥*

***ਆ ਮਾ ਨਿਤ੍ਵਮ੍ ਅਦਮ੍ਭਿ ਭਤ੍ਵਮ੍, ਅਹਿੰਸਾ ਕ੍ਸ਼ਾਂਤਿਹ ਆਰ੍ਜਵਮ੍।***
***ਆਚਾਰ੍ਯ ਓਪ ਆਸਨਮ੍ ਸ਼ੌਚਮ੍, ਸ੍ਥੈਯ੍ਰਮ੍ ਆਤ੍ਮ੍ ਨੁ ਵਿਨਿ ਗ੍ਰਹਹ॥***

**੦ ਸ਼ਬਦ ਅਰਥ :-** ਆ ਮਾ ਨਿਤ੍ਵਮ੍ : ਨਿਮ੍ਰਤਾ, ਨਿਰਮਾਨਤਾ। ਅਦਮ੍ਭਿਤ੍ਵਮ੍ : ਕਪਟ ਜਾਂ ਦੰਭ ਨਾ ਕਰਨਾ। ਅਹਿੰਸਾ : ਹਿੰਸਾ ਨਾ ਕਰਨਾ। ਕ੍ਸ਼ਾਂਤਿਹ : ਮੁਆਫ਼ ਕਰ ਦੇਣਾ। ਆਰ੍ਜਵਮ੍ : ਉਪਯੁਗਤਾ, ਠੀਕ ਹੋਣ ਦੀਆਂ ਅਵੱਸਥਾ। ਆਚਾਰ੍ਯ ਉਪਆਸਨਮ੍ : ਅਧਿਆਪਕ ਦੀ ਸੇਵਾ। ਸ਼ੌਚਮ : ਪਵਿੱਤਰਤਾ। ਸ੍ਥੈਯ੍ਰਮ੍ : ਪਰਪੱਕਤਾ। ਆਤ੍ਮੁ ਨ ਵਿਨਿਗ੍ਰਹਹ : ਸਵੈ ਨਿਅੰਤਰਣ।

**੦ ਸ਼ਲੋਕਾਰਥ :-** ਅਭਿਮਾਨਹੀਣਤਾ, ਦੰਭਹੀਣਤਾ, ਅਹਿੰਸਾ, ਕ੍ਸ਼ਮਾ ਭਾਵ (ਮੁਆਫ਼ ਕਰਨ ਦੀ ਭਾਵਨਾ) ਸਰਲਤਾ - ਆਚਾਰੀਆ ਦੀ ਸੇਵਾ, ਸ਼ੁੱਧ ਅੰਤਹਕਰਣ ਦੀ ਸਥਿਤੀ, ਆਤਮ ਸੰਜਮ।

**ਪਦ-ਅਰਥ-ਵਿਸਥਾਰ :-** ੦ ਅ ਮਾਨਿ ਤ੍ਵਮ੍ = ਆਪਣੇ ਵਿੱਚ ਮੈਂ ਪਨ ਦੇ ਅਭਾਵ ਦਾਨਾਂ ਅ ਮਾਨਿਤ੍ਵਮ੍ - ਹੈ = (ਨਿਮਰਤਾ

ਨਿਰਮਾਨਤਾ) ਇਸ ਨਾਲ ਵਰਣ ਆਸ਼ਰਮ ਯੋਗਤਾ, ਵਿਦਿਆ, ਗੁਣ ਪਦ ਆਦਿ ਨੂੰ ਲੈ ਕੇ ਆਪਣੇ ਵਿੱਚ ਸ਼੍ਰੇਸ਼ਠਤਾ ਦਾ ਭਾਵ ਹੁੰਦਾ ਹੈ ਕਿ ਮੈਂ ਮੰਨਣ ਯੋਗ ਹਾਂ, ਆਦਰ ਯੋਗ ਹਾਂ, ਇਹ ਭਾਵ ਉਤਪਤੀ ਵਿਨਾਸ਼ਸ਼ੀਲ ਸ਼ਰੀਰ ਦੇ ਨਾਲ ਸੰਬੰਧ ਹੋਣ ਨਾਲ ਹੁੰਦਾ ਹੈ, ਇਸ ਵਿੱਚ ਜੜ੍ਹਤਾ ਦੀ ਹੀ ਮੁੱਖਤਾ ਰਹਿੰਦੀ ਹੈ। ਇਸ ਤਰ੍ਹਾਂ ਮੈਂ ਪਨ ਦੇ ਭਾਵ ਰਹਿਣ ਨਾਲ ਸਾਧਕ ਨੂੰ ਅਸਲ ਗਿਆਨ ਨਹੀਂ ਹੁੰਦਾ। ਇਹ ਮੈਂ ਪਨ ਦਾ ਭਾਵ ਜਿੰਨਾ ਘੱਟ ਹੋਵੇਗਾ, ਉਨਾ ਜੜ੍ਹਤਾ ਨਾਲ ਮਹੱਤਵ ਘੱਟ ਹੋਵੇਗਾ। ਇਸ ਕਰਕੇ ਵੀ ਮੈਂ ਪਨ ਦਾ ਭਾਵ ਘੱਟ ਹੋਵੇਗਾ। ਭਗਤੀ ਮਾਰਗ ਦੇ ਸਾਧਕ ਵਿੱਚ ਭੈਅ ਦਾ ਅਭਾਵ ਅਤੇ ਮੈਂਪਨ ਦੇ ਭਾਵ ਦਾ ਅਭਾਵ ਜ਼ਰੂਰੀ ਹੈ। ਪਰ ਗਿਆਨ ਮਾਰਗ ਦੇ ਸਾਧਨ ਵਿੱਚ ਮੈਂ ਪਨ ਦਾ ਅਭਾਵ ਸਭ ਤੋਂ ਪਹਿਲਾਂ ਤੇ ਭੈਅ ਦਾ ਅਭਾਵ ਸਭ ਤੋਂ ਅੰਤ ਵਿੱਚ ਦੱਸਿਆ ਗਿਆ ਹੈ। ਜਿਵੇਂ ਬੱਚਾ ਆਪਣੀ ਮਾਂ ਨੂੰ ਦੇਖ ਕੇ ਭੈਅ-ਰਹਿਤ ਹੋ ਜਾਂਦਾ ਹੈ, ਏਸੇ ਤਰ੍ਹਾਂ ਭਗਤੀ ਮਾਰਗ ਵਿੱਚ ਪ੍ਰਹਿਲਾਦ ਵਾਂਗ ਪ੍ਰਭੂ ਨੂੰ ਹਰ ਸਮੇਂ ਹਰ ਥਾਂ ’ਤੇ ਦੇਖਦਾ ਹੈ। ਭਗਤ ਅਮਾਨੀ ਰਹਿੰਦਾ ਹੈ। ੦ ਅਦੰਭ੍ਤਿਵਮ੍ = ੦ ਦੰਭ ਦਾ ਅਰਥ ਬਨਾਵਟੀ ਦਿਖਾਵਾ ਹੁੰਦਾ ਹੈ। ਲੋਕ ਅਸਾਡੇ ਵਿੱਚ ਚੰਗੇ ਗੁਣ ਦੇਖਣਗੇ ਤਾਂ ਹੀ ਅਸਾਡਾ ਆਦਰ ਕਰਨਗੇ। ਆਪਣੇ ਅੰਦਰ ਗੁਣਾਂ ਦਾ ਅਭਾਵ ਹੋਵੇ, ਪਰ ਆਪਣੇ ਆਪ ਨੂੰ ਗੁਣਵਾਨ ਦੱਸਣਾ, ਬਾਹਰ ਤੋਂ ਵਧੇਰੇ ਬੁੱਧੀਮਾਨਤਾ ਦਿਖਾਉਣਾ - ਇਹ ਸਾਰਾ ਦੰਭ ਹੈ। ਲੋਕਾਂ ਦੀ ਨਿੰਦਾ ਨਿਰਾਦਰੀ ਹਾਸੀ ਮਖੌਲ ਦੇ ਡਰ ਤੋਂ ਆਪਣੀ ਪਵਿੱਤਰਤਾ ਆਪਣੇ ਗੁਣ ਛੱਡਣਾ ਵੀ ਦੰਭ ਹੈ। ਦਿਖਾਵੇ ਲਈ ਬੰਦ ਕਮਰੇ ਵਿੱਚ ਬੈਠ ਕੇ ਜਪ ਧਿਆਨ ਚਿੰਤਨ ਕਰਨਾ ਤੇ ਨਾਲੋ ਨਾਲ ਆਲਸ ਸੁਸਤੀ ਦਾ ਸ਼ਿਕਾਰ ਹੋ ਕੇ ਨੀਂਦ ਲੈਣਾ - ਪਰ ਜਦ ਕੋਈ ਬਾਹਰ ਤੋਂ ਆਵਾਜ਼ ਆਵੇ ਤਾਂ ਅੱਖਾਂ ਖੋਲ੍ਹ ਕੇ ਸਾਵਧਾਨ ਹੋ ਕੇ ਨੀਂਦ ਆਲਸ ਨੂੰ ਦੂਰ ਕਰਨ ਦੇ ਯਤਨ ਕਰਨੇ - ਵੀ ਸੂਖ਼ਮ ਦੰਭ ਹੈ। ਦੰਭ ਮਿਟਾਉਣ ਦਾ ਉਪਾਅ ਹੈ ਕਿ ਦਿਖਾਵੇ ਲਈ ਕੁੱਝ ਨਾ ਕਰੋ। ਦ੍ਰਿੜਤਾ ਪੈਦਾ ਕਰੋ! ਚੇਤਨ ਹੋ ਕੇ ਕੰਮ ਕਰੋ। ਚੰਗਾ ਭੈੜਾ ਉੱਚਾ ਨੀਵਾਂ ਦੇ ਭੇਦ ਮਿਟਾ ਕੇ ਆਪਣੇ ਸਾਧਨ ਵਿੱਚ ਲੱਗੇ ਰਹੋ। ੦ ਅਹਿੰਸਾ = ਮਨ ਵਾਣੀ ਤੇ ਸਰੀਰ ਤੋਂ ਕਦੇ ਕਿਸੇ ਨੂੰ ਭੋਰਾ ਵੀ ਦੁੱਖ ਨਾ ਦੇਣ ਦਾ ਨਾਂ ਅਹਿੰਸਾ ਹੈ। ਕਰਤਾ ਭੇਦ ਤੋਂ ਹਿੰਸਾ ਦੇ ਤਿੰਨ ਰੂਪ ਹਨ 1. ਕ੍ਰਿਤ (ਆਪਣੇ ਆਪ ਵੱਲੋਂ ਹਿੰਸਾ ਕਰਨਾ) 2. ਕਾਰਿਤ (ਕਿਸੇ ਤੋਂ ਹਿੰਸਾ ਕਰਵਾਉਣਾ) 3. ਅਨੁਮੋਦਿਤ (ਹਿੰਸਾ ਦਾ ਅਨੁਮੋਦਨ ਸਮੱਰਥਨ ਕਰਨਾ) ਇਨ੍ਹਾਂ ਦੇ ਪਿੱਛੇ ਤਿੰਨ ਭਾਵ ਕਾਰਜਸ਼ੀਲ ਹੁੰਦੇ ਹਨ। 1. ਕ੍ਰੋਧ ਤੋਂ 2. ਲੋਭ ਤੋਂ 3. ਮੋਹ ਤੋਂ। ਕ੍ਰੋਧ ਤੋਂ ਵੀ ਕ੍ਰਤ ਕਾਰਿਤ ਤੇ ਅਨੁਮੋਦਿਤ ਹਿੰਸਾ ਹੁੰਦੀ ਹੈ, ਇਸ ਤਰ੍ਹਾਂ ਹਿੰਸਾ ਨੌਂ ਪ੍ਰਕਾਰ ਦੀ ਹੋ ਜਾਂਦੀ ਹੈ। ਇਸ ਨੌਂ ਪ੍ਰਕਾਰ ਦੀ ਹਿੰਸਾ ਦੀਆਂ ਤਿੰਨਾਂ ਮਾਤਰਾਂ ਹਨ 1. ਮੁਰ੍ਦ੍ ਮਾਤਰਾ = ਕਿਸੇ ਨੂੰ ਥੋੜ੍ਹਾ ਦੁੱਖ ਦੇਣਾ 2. ਮਧਯ ਮਾਤਰਾ = ਮਰ੍ਦੁ ਮਾਤਰਾ ਹਿੰਸਾ ਤੋਂ ਵਧੇਰੇ ਦੁੱਖ ਦੇਣਾ 3. ਅਧਿਮਾਤਰਾ = ਬਹੁਤ ਘਾਇਲ ਕਰਨਾ, ਪੀੜਤ ਕਰਨਾ, ਮਾਰ ਦੇਣਾ। ਇੰਜ ਹਿੰਸਾ ਸਤਾਈ ਪ੍ਰਕਾਰ ਦੀ ਹੋ ਗਈ। ਇਹ ਸਾਰੇ ਪ੍ਰਕਾਰ ਦੀ ਹਿੰਸਾ, ਸਰੀਰ ਵਾਦੀ ਤੇ ਮਨ ਤੋਂ ਹੁੰਦੀ ਹੈ। ਇਸ ਤਰ੍ਹਾਂ ਹਿੰਸਾ ਇਕਾਸੀ ਪ੍ਰਕਾਰ ਦੀ ਹੋ ਜਾਂਦੀ ਹੈ, ਇਨ੍ਹਾਂ ਵਿੱਚੋਂ ਕਿਸੇ ਵੀ ਪ੍ਰਕਾਰ ਦੀ ਹਿੰਸਾ ਨਾ ਕਰਨਾ ਅਹਿੰਸਾ ਹੈ। ੦ ਅਹਿੰਸਾ ਵੀ ਚਾਰ ਪ੍ਰਕਾਰ ਦੀ ਹੁੰਦੀ ਹੈ। 1. ਦੇਸ਼ ਭਗਤ 2. ਕਾਲ ਗਤ 3. ਸਮੇਂ ਗਤ 4. ਵਿਅਕਤੀਗਤ = 1. ਅਮੁਕ ਤੀਰਥ ਤੇ, ਮੰਦਿਰ ਵਿੱਚ ਅਸਥਾਨ ਉੱਪਰ ਕਿਸੇ ਨੂੰ ਦੁੱਖ ਨਾ ਦੇਣਾ, ‘ਦੇਸ਼ਗਤ’ ਅਹਿੰਸਾ ਹੈ 2. ਅਮਾਵਸ, ਪੂਰਨਮਾਸੀ ਆਦਿ ਵਿਸ਼ੇਸ਼ ਦਿਨਾਂ ਉੱਪਰ ਕਿਸੇ ਨੂੰ ਦੁੱਖ ਨਾ ਦੇਣਾ, ਉਹ ਕਾਲ ਗਤ ਅਹਿੰਸਾ ਹੈ 3. ਸੰਤ ਦੇ ਮਿਲਣ ’ਤੇ, ਪੁੱਤਰ ਦੇ ਜਨਮ ਦਿਨ ’ਤੇ, ਪਿਤਾ ਦੀ ਮੌਤ ਦੇ ਦਿਨ ’ਤੇ ਕਿਸੇ ਨੂੰ ਦੁੱਖ ਨਾ ਦੇਣਾ - ਇਹ ਸਮੇਂ ਗਤ ਅਹਿੰਸਾ ਹੈ। 4. ਗਊ ਹਿਰਨ ਆਦਿ ਗੁਰੂਜਨ ਮਾਤਾ ਪਿਤਾ ਬੱਚੇ ਆਦਿ ਨੂੰ ਦੁੱਖ ਨਹੀਂ ਦੇਣਾ - ਇਹ ਵਿਅਕਤੀਗਤ ਹਿੰਸਾ ਹੈ। ਸਭ ਪ੍ਰਕਾਰ ਦੀ ਅਹਿੰਸਾ ਮਹਾਵ੍ਰਤ ਅਖਵਾਉਂਦੀ ਹੈ। ਸਾਰੇ ਆਪਣਾ ਹੀ ਰੂਪ ਹਨ, ਦੂਜੇ ਦਾ ਦੁੱਖ ਆਪਣਾ ਸਮਝਣਾ। ਦੂਜੇ ਦੇ ਦੁੱਖ ਦਾ ਅਹਿਸਾਸ ਕਰਨਾ, ਸਭ ਦੇ ਸੁੱਖ ਵਿੱਚ ਆਪਣਾ ਸੁੱਖ, ਸਭ ਦੇ ਹਿੱਤ ਵਿੱਚ ਆਪਣਾ ਹਿੱਤ, ਸਭ ਦੀ ਸੇਵਾ ਵਿੱਚ ਆਪਣੀ ਸੇਵਾ ਮੰਨਣੀ ਚਾਹੀਦੀ ਹੈ। ੦ ਕਸ਼੍ਾਂਤੀ = ਕਸ਼੍ਾਂਤੀ ਨਾਂ ਸਹਿਣਸ਼ੀਲਤਾ ਦਾ ਹੈ, ਅਰਥਾਤ ਮੁਆਫ਼ ਕਰ ਦੇਣ ਦਾ ਹੈ। ਅਪਰਾਧੀ ਨੂੰ ਦੰਡ ਨਾ ਮਿਲੇ, ਬਦਲਾ ਲੈਣ ਦਾ ਭਾਵ ਪੈਦਾ ਨਾ ਹੋਣਾ, ਕਿਸੇ ਦੂਜੇ ਰਾਹੀਂ ਦੰਡ ਦਿਵਾਉਣ ਦੇ ਭਾਵ ਨਾ ਰੱਖਣਾ, ਕਸ਼੍ਾਂਤੀ ਹੈ। ਇਸ ਦੀ ਸਥਾਪਤੀ ਸਹਿਣਸ਼ੀਲਤਾ, ਵਿਕਾਰਾਂ ਨੂੰ ਦੂਰ ਕਰਨ ਦ੍ਰਿੜਤਾ ਕ੍ਰੋਧ ਨਾ ਕਰਨ ਦੀ ਦ੍ਰਿੜਤਾ, ਜਿਵੇਂ ਰੋਟੀ ਖਾਂਦਿਆਂ ਦੰਦਾਂ ਨਾਲ ਜੇ ਸਾਡੀ ਜੀਭ ਕੱਟ ਜਾਵੇ ਤਾਂ ਅਸੀਂ ਦੰਦਾਂ ਉੱਪਰ ਕ੍ਰੋਧ ਨਹੀਂ ਕਰਦੇ, ਨਾ ਦੰਦ ਤੋੜਦੇ ਹਾਂ। ਇਸੇ ਤਰ੍ਹਾਂ ਦੰਡ ਦੇਣ ਦਾ ਅਭਾਵ ਕੁਦਰਤੀ ਹੋਣਾ ਚਾਹੀਦਾ ਹੈ। ਦੰਡ ਦੇਣ ਨਾਲ ਅਸਲ ਵਿੱਚ ਸਾਡਾ ਨੁਕਸਾਨ ਹੋਵੇਗਾ, ਮਨ ਪੀੜਤ ਹੋਵੇਗਾ। ਅਜਿਹੇ ਭਾਵ ਮਨ ਵਿੱਚ ਲਿਆ ਕੇ ਕਸ਼੍ਾਂਤੀ ਦੀ ਸਥਾਪਨਾ ਕੀਤੀ ਜਾ ਸਕਦੀ ਹੈ। ੦ ਆਰ੍ਜਮ੍ = ਸਰਲ ਸਿੱਧੇ ਪਨ ਦੇ ਭਾਵ ਨੂੰ ਆਰ੍ਜਮ੍ ਕਹਿੰਦੇ ਹਾਂ। ਸਾਧਕ ਦਾ ਮਨ ਸਾਦਾ ਸਰਲ ਤੇ ਮਿੱਠਾ ਹੋਣਾ ਚਾਹੀਦਾ ਹੈ। ਛਲ ਕਪਟ ਈਰਖਾ ਦਵੇਸ਼ ਤੋਂ ਦੂਰ ਰਹਿ ਕੇ ਮਨ ਦੀ ਸਰਲਤਾ ਸਥਾਪਿਤ ਕੀਤੀ ਜਾ ਸਕਦੀ ਹੈ। ਨਾ ਹੰਕਾਰ, ਨਾ ਆਕੜ, ਨਾ ਸਵੈਮਾਨ ਅਤੇ ਨਾ ਦੰਭ ਰੱਖਣ ਨਾਲ ਸਾਧਕ ਦੀ ਸਰਲਤਾ ਨਿਮਰਤਾ ਨਿਰਮਾਣਤਾ ਆਉਂਦੀ ਹੈ। ੦ ਆਚਾਰ੍ਯ - ਉਪ ਆਸਨਮ੍ ੦ ਵਿਦਿਆ ਤੇ ਉਪਦੇਸ਼ ਦੇਣ ਵਾਲੇ ਦਾ ਨਾਂ ਆਚਾਰੀਆ ਹੈ। ਗੁਰੂ ਹੀ ਆਚਾਰੀਆ ਹੈ। ਗੁਰੂ ਦੀ ਸੇਵਾ ਵਿੱਚ ਲਾਭ ਹੈ। ਆਚਾਰੀਆ ਨੂੰ ਪ੍ਰਣਾਮ ਸਤਿਕਾਰ ਮਾਨ ਕਰਨਾ ਸ਼ਿਸ਼ ਦਾ ਧਰਮ ਹੈ। ਗੁਰੂ ਦੀ ਭਾਵਨਾ ਦ੍ਰਿਸ਼ਟੀ ਵਿਚਾਰਧਾਰਾ ਅਨੁਸਾਰ ਜੀਵਨ ਲੰਘਾਉਣਾ ਗੁਰੂ ਦੀ ਸੱਚੀ ਉਪਾਸਨਾ ਹੈ। ਗਿਆਨ ਮਾਰਗ ਵਿੱਚ ਗੁਰੂ ਦੀ ਵਧੇਰੇ ਲੋੜ ਹੈ। ਭਗਤੀ ਮਾਰਗ ਵਿੱਚ ਗੁਰੂ ਦੀ ਲੋੜ ਘੱਟ ਹੈ। ਭਗਤੀ ਮਾਰਗ ਵਿੱਚ ਤਾਂ ਸਾਧਕ ਕੇਵਲ ਭਗਵਾਨ ’ਤੇ ਆਸ਼੍ਰਿਤ ਰਹਿੰਦਾ ਹੈ ਤੇ ਭਗਵਾਨ ਆਪ ਉਸ ’ਤੇ ਦਿਆਲੂ ਹੋ ਜਾਂਦੇ ਹਨ। ਪਰ ਗਿਆਨ ਮਾਰਗ ਵਿੱਚ ਸਾਧਕ ਆਪਣੀ ਸਾਧਨਾ ਦੇ ਬਲ ਉੱਪਰ ਚੱਲਦਾ ਹੈ, ਇਸ ਲਈ ਉਸ ਵਿੱਚ ਸੂਖਮ ਘਾਟਾਂ ਰਹਿ ਜਾਂਦੀਆਂ ਹਨ। ਜਿਵੇਂ ਸ਼ਾਸਤਰਾਂ ਸੰਤਾਂ ਰਾਹੀਂ ਪ੍ਰਾਪਤ ਗਿਆਨ ਤੋਂ ਸਾਧਕ ਦੇ ਮਨ ਵਿੱਚ ਇਹ ਧਾਰਣਾ ਬਣ ਜਾਂਦੀ ਹੈ ਕਿ ਉਸ ਨੇ ਤੱਤਵ ਗਿਆਨ ਪ੍ਰਾਪਤ ਕਰ ਲਿਆ ਹੈ ਤੇ ਉਹ ਸਰੀਰ ਨੂੰ ਆਪਣੀ ਧਾਰਣਾ ਤੋਂ ਵੱਖ ਸਮਝਦਾ ਹੈ, ਪਰ ਜਦ ਮਾਨ ਅਪਮਾਨ ਦੀ ਹਾਲਤ ਵਿੱਚ ਆਪਣੀ ਇੱਛਾ ਦੇ ਅਨੁਕੂਲ ਜਾਂ ਪ੍ਰਤਿਕੂਲ ਕੋਈ ਘਟਨਾ ਵਾਪਰ ਜਾਂਦੀ ਹੈ ਤਾਂ ਉਸ ਦੇ ਅੰਤਹਕਰਣ ਵਿੱਚ ਖੁਸ਼ੀ ਤੇ ਗ਼ਮੀ ਹੁੰਦੀ ਹੈ, ਜਿਸ ਤੋਂ ਇਹ ਸਿੱਧ ਹੁੰਦਾ ਹੈ ਕਿ ਅਜੇ ਉਸ ਨੇ ਤੱਤਵ ਗਿਆਨ ਪ੍ਰਾਪਤ ਹੀ ਨਹੀਂ ਕੀਤਾ, ਆਦਿ ਅਨੇਕਾਂ ਹੋਰ ਮੌਕੇ ਪ੍ਰਾਪਤ ਹੁੰਦੇ ਹਨ। ੦ ਆਚਾਰ੍ਯਆ ਕਰਮ ਯੋਗ ਭਗਤੀ ਯੋਗ ਆਦਿ ਸਾਧਨਾਂ ਦਾ ਗਿਆਤਾ ਹੋਵੇ। ਉਸ ਦੇ ਮਨ ਵਿੱਚ ਕਿਸੇ ਪ੍ਰਕਾਰ ਦੀ ਸ਼ੰਕਾ ਨਾ ਹੋਵੇ। ਸ਼ਾਂਤ ਚਿੱਤ ਵਾਲਾ ਸ਼ਾਂਤੀ ਪੁਜਾਰੀ ਹੋਵੇ, ਜਿਸ ਦੀ ਸੰਗਤ ਵਿੱਚ ਸ਼ਾਂਤੀ ਪ੍ਰਾਪਤ ਹੋਵੇ। ਉਹ ਕਿਸੇ ਤੋਂ ਕਿਸੇ ਪ੍ਰਕਾਰ ਦੀ ਆਸ਼ਾ ਨਾ ਕਰਦਾ ਹੋਵੇ। ਲਗਨ ਵਾਲਾ ਮਿਹਨਤੀ ਦ੍ਰਿੜ ਇਰਾਦੇ ਵਾਲਾ ਹੋਵੇ। ਉਸ ਦੇ ਮਨ ਵਿੱਚ ਦੁਰਾਚਾਰ ਦੁਰਗੁਣ ਪ੍ਰਵੇਸ਼ ਨਾ ਕਰਦੇ ਹੋਣ। ਜਿਸ ਦੀ ਸੰਗਤ ਵਿੱਚ ਸ਼ਾਂਤੀ ਮਿਲਦੀ ਹੋਵੇ। ੦ ਸ਼ੌਚਮ੍ - ਬਾਹਰਲੀ ਤੇ ਅੰਦਰਲੀ ਸ਼ੁਧਿਤਾ ਦਾ ਨਾਂ ਸ਼ੌਚ ਹੈ। ਜਲ, ਮਿੱਟੀ ਆਦਿ ਤੇ ਸਰੀਰ ਦੀ ਸ਼ੁੱਧਤਾ ਹੁੰਦੀ ਹੈ ਤੇ ਦਿਆ ਕਸ਼੍ਮਾ ਉਦਾਰਤਾ ਆਦਿ ਅੰਤਹਕਰਣ ਦੀ ਸ਼ੁੱਧੀ ਹੁੰਦੀ ਹੈ। ੦ ਸਰੀਰ ਅਜਿਹੇ ਪਦਾਰਥਾਂ ਤੋਂ ਬਣਿਆ ਹੈ ਕਿ ਭਾਵੇਂ ਉਸ ਨੂੰ ਕਿੰਨਾ ਵੀ ਸ਼ੁੱਧ ਕਰਦੇ ਰਹੋ, ਉਹ ਸ਼ੁੱਧ ਨਹੀਂ ਹੁੰਦਾ - ਸਰੀਰ ਵਿੱਚੋਂ ਕਿਸੇ ਨਾ ਕਿਸੇ ਰੂਪ ਵਿੱਚ, ਗੰਦ ਆਦਿ ਜਾਂ ਪਸੀਨੇ ਦੇ ਰੂਪ ਵਿੱਚ। ਅੰਤਹਕਰਣ ਦੀ ਸ਼ੁੱਧੀ ਧਨ ਦੀ ਯੋਗ ਵਰਤੋਂ ਕਰਨੀ, ਝੂਠ ਨਾ ਬੋਲਣਾ, ਕਿਸੇ ਨਾਲ ਕਪਟ ਨਾ ਕਰਨਾ, ਪਰਾਏ ਹੱਕ ਨੂੰ ਸਵੀਕਾਰ ਨਾ ਕਰਨਾ - ਆਦਿ ਨਾਲ ਮਨ ਸ਼ੁੱਧ ਹੁੰਦਾ ਹੈ। ੦ ਸਥੈਰ੍ਯਮ੍ - ਸਥੈਯ੍ਰਮ੍ ਨਾਂ ਸਥਿਰਤਾ ਦਾ ਹੈ, ਬੇਚੈਨ ਨਾ ਹੋਣਾ। ਜੋ ਲਕਸ਼ ਅਥਵਾ ਵਿਚਾਰ ਬਣਾਇਆ ਹੈ। ਉਸ ਨੂੰ ਸਾਹਮਣੇ ਰੱਖਣਾ। ਦ੍ਰਿੜ ਨਿਸ਼ਚਾ ਧਾਰਣ ਕਰਨਾ। ਸਾਧਨ ਵਿੱਚ ਲੱਗੇ ਰਹਿਣਾ ਆਦਿ। ਸਥੈਯਰ੍ਮ ਲਈ ਜ਼ਰੂਰੀ ਹੈ। ੦ ਆਤ੍ਮ (ਨ੍) ਵਿਨਿ ਗ੍ਰਹ = ਏਥੇ ਆਤਮਾ ਨਾਂ ਮਨ ਦਾ ਹੈ। ਉਸ ਨੂੰ ਵਸ ਵਿੱਚ ਰੱਖਣਾ ਹੀ ਆਤ੍ਮ ਵਿਨਿਗ੍ਰਹ ਹੈ। ਫੁਰਨਾ ਪਹਿਲਾਂ ਪੈਦਾ ਹੁੰਦਾ ਹੈ, ਸੰਕਲਪ ਪਿੱਛੋਂ ਬਣਦਾ ਹੈ। ਦੋਵੇਂ ਮਨ ਵਿੱਚ

ਪੈਦਾ ਹੁੰਦੇ ਰਹਿੰਦੇ ਹਨ। ਦੋਵਾਂ ਨੂੰ ਲੈ ਕੇ ਮਨ ਵਿੱਚ ਚਿੰਤਨ ਹੁੰਦਾ ਹੈ। ਦ੍ਰਿਸ਼ ਦਿਖਾਈ ਤਾਂ ਦਿੰਦਾ ਹੈ, ਪਰ ਕੋਈ ਦ੍ਰਿਸ਼ ਚਿਪਕਦਾ ਨਹੀਂ, ਮਨ ਨੂੰ ਅਭਿਆਸ ਵਿੱਚ ਲਾਉਣ ਨਾਲ ਮਨ ਦੇ ਸੁਪਨੇ ਦੂਰ ਹੁੰਦੇ ਹਨ। ਅਭਿਆਸ ਤੇ ਵੈਰਾਗ ਨਾਲ ਮਨ ਨੂੰ ਵੱਸ ਵਿੱਚ ਕੀਤਾ ਜਾਂਦਾ ਹੈ।

**ਵਿਆਖਿਆ :-** ੦ ਨਿਮਰਤਾ, ਨਿਮਰਤਾ ਤਾਂ ਸ਼ਪੱਸ਼ਟਤਾ ਸ਼ਹਾਦਤ ਸਬੂਤ ਪ੍ਰਮਾਣਿਕਤਾ ਵਿੱਚ ਹੁੰਦੀ ਹੈ, ਜਦੋਂ ਸਾਧਕ ਆਪਣੇ ਆਪ ਨੂੰ ਦੂਜਿਆਂ ਨਾਲੋਂ ਸ੍ਰੇਸ਼ਠ ਨਾ ਸਮਝੇ, ਆਪਣੇ ਆਪ ਨੂੰ ਵਧੀਆ ਉੱਤਮ ਸਮਝਣ ਦੀ ਖ਼ਬਤ (ਉਲਝਣ) ਹੰਕਾਰ ਪੈਦਾ ਕਰਦੀ ਹੈ ਅਤੇ ਮਨ ਨੂੰ ਭ੍ਰਸ਼ਟ ਕਰ ਦਿੰਦੀ ਹੈ। ੦ ਲੱਜਾਸ਼ੀਲਤਾ, ਸ਼ਰਮੀਲਾਪਣ ਹਯਾ ਸ਼ਰਮ ਇਸ ਵਿੱਚ ਹੈ, ਜਦੋਂ ਅਭਿਲਾਸ਼ੀ ਆਪਣੇ ਆਪ ਹੀ - ਆਪਣੀਆਂ ਗਤੀਵਿਧੀਆਂ ਜਾਂ ਸਰਗਰਮੀਆਂ ਆਪਣੇ ਸੰਬੰਧੀ ਨਾ ਸੋਚੇ, ਅਤੇ ਨਾ ਆਪਣੇ ਬਾਰੇ ਗੱਲ ਹੀ ਕਰੇ। ਜੋ ਕੁੱਝ ਪ੍ਰਾਪਤ ਕੀਤਾ ਹੈ, ਵਧੀਆ ਹੈ, ਸਭ ਪ੍ਰਭੂ ਦੀ ਬਖਸ਼ਸ਼ ਹੈ, ਜੇ ਕੋਈ ਵਿਅਕਤੀ ਆਪਣੀਆਂ ਪ੍ਰਾਪਤੀਆਂ ਤੇ ਮਾਨ ਕਰਦਾ ਹੋਇਆ, ਹਰ ਸਮੇਂ ਆਪਣੀ ਮੈਂ ਮੈਂ ਕਰਦਾ ਰਹਿੰਦਾ ਹੈ ਤਾਂ ਇਹ ਉਸ ਦੀ ਅਗਿਆਨਤਾ ਹੈ, ਵੱਡੀ ਭੁੱਲ ਹੈ। ੦ ਅਹਿੰਸਾ :- ਅਹਿੰਸਾ ਉਸ ਲਈ ਹੀ ਸੰਭਵ ਹੈ, ਜਿਸ ਨੇ ਇਹ ਸੋਚ ਲਿਆ ਹੈ, ਕਿ ਸਾਰੇ ਜੀਵ ਇਸ ਸਮੁੱਚੇ ਬ੍ਰਹਿਮੰਡੀ ਜਗਤ ਦੇ ਭਿੰਨ ਭਿੰਨ ਰੂਪਾਂ ਦੇ ਜੋ ਵੀ ਹਨ, ਉਹ ਸਾਰੇ ਪ੍ਰਭੂ ਦੇ ਜੀਵ ਹਨ। ਦੂਜਿਆਂ ਨੂੰ ਦੁੱਖ ਦੇਣਾ, ਆਪਣੇ ਦੁੱਖ ਵਰਗਾ ਹੁੰਦਾ ਹੈ। ਦੂਜਿਆਂ ਨਾਲ ਅਜਿਹਾ ਵਿਵਹਾਰ ਕਰੋ, ਜੋ ਕੁੱਝ ਤੁਸੀਂ ਚਾਹੁੰਦੇ ਹੋ ਕਿ ਦੂਜੇ ਤੁਹਾਡੇ ਨਾਲ ਅਜਿਹਾ ਸਲੂਕ ਕਰਨ। ੦ ਸਹਿਣਸ਼ੀਲਤਾ - ਇੱਕ ਅਜਿਹੀ ਕਿਰਿਆ ਹੈ ਜਿਸ ਦਾ ਕਿਸੇ ਇੱਕ ਵੱਲੋਂ ਦੂਜੇ ਰਾਹੀਂ ਗ਼ਲਤ ਕੰਮ ਕੀਤੇ ਦਾ ਕੋਈ ਪ੍ਰਭਾਵ ਨਹੀਂ ਪੈਂਦਾ। ਇੱਕ ਉਦਾਹਰਣ ਪੇਸ਼ ਹੈ, ਇੰਜ ਹੁੰਦਾ ਹੀ ਹੈ, ਜਦੋਂ ਕੋਈ ਵਿਅਕਤੀ ਬੋਲਦਾ ਹੈ, ਕਿਸੇ ਸੰਬੰਧ ਵਿੱਚ ਗੱਲ ਕਰਦਾ ਹੈ ਤਾਂ ਉਸ ਦੇ ਦੰਦ ਬੁੱਲ੍ਹਾਂ ਨੂੰ ਲੱਗਦੇ ਹਨ ਤੇ ਕੱਟਦੇ ਹਨ, ਫਿਰ ਵੀ ਆਦਮੀ ਦੰਦਾਂ ਨੂੰ ਸੱਟ ਨਹੀਂ ਮਾਰਦਾ, ਨਾ ਠੋਕਦਾ ਹੈ, ਜਿਹੜੇ ਕਿ ਉਸ ਦੇ ਆਪਣੇ ਹੀ ਹੁੰਦੇ ਹਨ। ਜਿਸ ਨੇ ਸਾਰਿਆਂ ਨਾਲ ਦੈਵੀ ਸੰਬੰਧ ਬਣਾ ਕੇ ਰੱਖਣੇ ਹਨ, ਉਸ ਨੂੰ ਧੀਰਜ ਹੌਂਸਲਾ ਸਹਿਣਸ਼ੀਲਤਾ ਤੋਂ ਕੰਮ ਲੈਣਾ ਚਾਹੀਦਾ ਹੈ। ਉਨ੍ਹਾਂ ਨਾਲ ਵੀ ਜਿਹੜੇ ਜਾਣ ਬੁੱਝ ਕੇ ਜਾਂ ਅੰਞਾਣੇ ਹੀ ਕੋਈ ਗ਼ਲਤੀ ਕਰਦੇ ਹਨ। ੦ ਈਮਾਨਦਾਰੀ :- ਈਮਾਨਦਾਰੀ ਉਸ ਵਿਅਕਤੀ ਵਿੱਚ ਸੰਭਵ ਹੈ, ਜਿਸ ਨੇ ਆਪਣੇ ਵਿਚਾਰਾਂ ਨੂੰ ਇਕ ਸੁਰ ਕਰ ਲਿਆ ਹੈ। ਵਿਚਾਰਾਂ ਦੀ ਇਕਸੁਰਤਾ ਦੇ ਨਾਲ ਨਾਲ ਉਸ ਨੇ ਬਚਨ ਅਤੇ ਕਰਮ ਨੂੰ ਈਮਾਨਦਾਰੀ ਵਿੱਚ ਢਾਲਣ ਦਾ ਅਟੱਲ ਵਿਸ਼ਵਾਸ ਬਣਾ ਲਿਆ ਹੈ। ਦੂਜੇ ਸ਼ਬਦਾਂ ਵਿੱਚ ਮਨ (ਵਿਚਾਰ) ਬਚਨ (ਸ਼ਬਦ) ਅਤੇ ਕਰਮ (ਨਿੱਤ ਦੇ ਕਾਰਜ) ਵਿੱਚ ਇੱਕ ਸ਼ਰਤਾਂ ਤੇ ਈਮਾਨਦਾਰੀ ਦਾ ਹੋਣਾ ਜ਼ਰੂਰੀ ਹੈ। ੦ ਅਚਾਰੀਆ ਦੀ ਸੇਵਾ :- ਅਧਿਆਪਕ, ਅਚਾਰੀਆ, ਗੁਰੂ ਲਈ ਸਤਿਕਾਰ ਸੇਵਾ ਤੇ ਸ਼ਰਧਾ, ਹਰ ਵਿਦਿਆਰਥੀ ਲਈ ਲਾਜ਼ਮ ਹੈ। ਜਿਸ ਦੀ ਵੀ ਕੋਈ ਸੇਵਾ ਕਰਦਾ ਹੈ, ਜਿਸ ਲਈ ਕੋਈ ਆਪਣੇ ਮਨ ਅੰਦਰ ਸ਼ਰਧਾ ਦੇ ਭਾਵ ਉਪਜਾਉਂਦਾ ਹੈ, ਉਸ ਦੇ ਗੁਣ ਔਗੁਣ ਉਸ ਵਿੱਚ (ਸ਼ਰਧਾਲੂ ਵਿੱਚ) ਪ੍ਰਵੇਸ਼ ਕਰ ਲੈਂਦੇ ਹਨ, ਇਹ ਸੁਭਾਵਿਕ ਲੱਛਣ ਹੈ। ਜੇਕਰ ਅਸੀਂ ਅਧਿਆਪਕ ਦੀ ਸਰੀਰਕ ਸੇਵਾ ਕਰਦੇ ਹਾਂ ਤਾਂ ਕੁਦਰਤੀ ਤੌਰ 'ਤੇ ਸ਼ਿਸ਼ (ਵਿਦਿਆਰਥੀ) ਅਧਿਆਪਕ ਦੇ ਨੇਕ ਸੁਭਾਅ ਦੇ ਗੁਣ ਪ੍ਰਾਪਤ ਕਰਦਾ ਹੈ। ੦ ਪਵਿੱਤਰਤਾ :- ਪਵਿੱਤਰਤਾ ਸਰੀਰ ਤੇ ਮਨ ਵਿੱਚ ਹੋਣੀ ਅਤਿ ਜ਼ਰੂਰੀ ਹੈ। ਸਰੀਰਕ ਪਵਿੱਤਰਤਾ (ਸਫ਼ਾਈ) ਤਾਂ ਵਾਤਾਵਰਣ, ਹਵਾ, ਪਾਣੀ ਸੂਰਜ ਦੀ ਰੌਸ਼ਨੀ ਦੀ ਸਹਾਇਤਾ ਤੇ ਉਪਯੋਗਤਾ ਨਾਲ ਸਥਾਪਿਤ ਕੀਤੀ ਜਾ ਸਕਦੀ ਹੈ, ਪਰੰਤੂ ਮਨ ਦੀ ਪਵਿੱਤਰਤਾ, ਅਧਿਆਤਮ ਜੀਵਨ ਦੀ, ਮਨ ਦੇ ਨਿਅੰਤਰਣ ਬਰਕਰਾਰ ਕੀਤਿਆਂ ਹੀ ਸੰਭਵ ਹੈ। ਜਿਸ ਮਨ ਨੇ ਇੰਦਰੀਆਵੀ ਖੁਸ਼ੀਆਂ ਨੂੰ ਇੱਕ ਜ਼ਹਿਰ ਸਮਝ ਲਿਆ ਹੈ, ਉਹ ਮਨ ਪਵਿੱਤਰਤਾ ਵਿੱਚ ਪਰਪੱਕ ਹੋ ਜਾਂਦਾ ਹੈ। ੦ ਦ੍ਰਿੜਤਾ ਪੁਖਤਾ ਕਦਮੀ ਤੇ ਪਰਪੱਕਤਾ - ਦ੍ਰਿੜਤਾ ਉਸ ਵਿਅਕਤੀ ਵਿੱਚ ਹੀ ਆਉਂਦੀ ਹੈ, ਜਿਹੜਾ ਸਵੈ ਸਭਿਆਚਾਰ ਲਈ ਲਏ ਗਏ ਸਮੇਂ ਸੰਬੰਧੀ ਬਹੁਤਾ ਧਿਆਨ ਨਹੀਂ ਦਿੰਦਾ। ਇਸ ਦਾ ਅਰਥ ਇਹ ਹੈ ਕਿ ਸਾਧਕ ਨੂੰ ਹੋਰ ਕਈ ਜਨਮਾਂ ਵਿੱਚੋਂ ਦੀ ਲੰਘ ਕੇ ਸਖ਼ਤ ਮਿਹਨਤ ਕਰਨੀ ਪਵੇਗੀ ਤਾਂ ਵੀ ਉਹ ਆਪਣੇ ਵੱਲੋਂ ਕੀਤੇ ਨੇਕੀ ਦੇ ਕੰਮਾਂ ਲਈ ਦ੍ਰਿੜਤਾ ਪ੍ਰਾਪਤ ਕਰ ਲਵੇ। ਬਿਨਾਂ ਥਿੜਕਿਆਂ ਨਿਰੰਤਰ ਸਬਰ ਸੰਤੋਖ ਤੇ ਧੀਰਜ ਰੱਖਦਿਆਂ ਹੀ ਅਧਿਆਤਮਕਤਾ ਪ੍ਰਾਪਤ ਹੁੰਦੀ ਹੈ। ੦ ਸਵੈ ਨਿਅੰਤਰਣ :- ਜੋ ਵਿਅਕਤੀ ਸਵੈ-ਆਨੰਦ ਲੈਣ ਸੁੱਖ ਆਰਾਮ, ਸੁਆਦ ਚਸਕੇ ਦਾ ਕੱਟੜ ਵਿਰੋਧੀ ਹੈ, ਉਹ ਸਵੈ ਨਿਅੰਤਰਣ ਦਾ ਮਾਲਕ ਬਣ ਸਕਦਾ ਹੈ। ਸਵੈ ਆਨੰਦ ਦਾ ਚਸਕਾ ਵਿਅਕਤਿੱਤਵ ਦੀ ਉਸਾਰੀ ਲਈ ਸਭ ਤੋਂ ਵੱਡੀ ਰੁਕਾਵਟ ਹੈ। ਸ਼ਰਧਾ, ਦ੍ਰਿੜਤਾ, ਸਖ਼ਤੀ ਨਾਲ ਸਵੈ ਨੂੰ ਕਾਬੂ ਰਖਣ ਦਾ ਨਿਰੰਤਰ ਅਮਲ ਸਾਧਕ ਲਈ ਜ਼ਰੂਰੀ ਹੈ ਤਾਂ ਕਿ ਉਹ ਆਪਣੀ ਮੂਲ ਅਵੱਸਥਾ ਗ੍ਰਹਿਣ ਕਰ ਸਕੇ। ਨਿਮਰਤਾ, ਨਿਰਮਾਣਤਾ, ਦੰਭ ਕਪਟ ਨਾ ਕਰਨਾ, ਅਹਿੰਸਾ ਉੱਪਰ ਚੱਲਣਾ, ਦੂਜੇ ਨੂੰ ਮੁਆਫ਼ ਕਰਨ ਦੀ ਸ਼ਕਤੀ, ਲੱਜ਼ਾਸ਼ੀਲਤਾ ਈਮਾਨਦਾਰੀ, ਅਧਿਆਤਮਕ ਹੋਣਾ, ਪਵਿੱਤਰਤਾ ਦ੍ਰਿੜਤਾ ਤੇ ਸਵੈ ਨਿਅੰਤਰਣ ਅਜਿਹੇ ਗੁਣ ਮਾਨਵ ਚਰਿੱਤਰ ਦੀ ਉਸਾਰੀ ਲਈ ਜ਼ਰੂਰੀ ਹਨ।

✪ ✪ ✪

**13.08 ਸ਼ਲੋਕ :**

*इन्द्रिय-अर्थेषु वैराग्यम्, अन्-अहम्-कार: एव च। जन्म (न्)-मृत्यु-जरा-वि-आधि, दु:ख-दोष-अनु-दर्शनम्॥*

***ਇੰਦ੍ਰਿਯ ਅਰ੍ਥੇਸ਼ੁ ਵੈਰਾਗ੍ਯਮ੍, ਅਨੁਅਹਮ੍ਕਾਰਹ ਏਵ ਚ।***

***ਜਨ੍ਮ (ਨ੍) ਮ੍ਰਤ੍ਯ ਜਰਾ ਵਿਆਧਿ, ਦੁਖ ਦੋਸ਼ ਅਨੁ ਦਰ੍ਸ਼ਨਮ੍॥***

**੦ ਸ਼ਬਦ ਅਰਥ :-** ਇੰਦ੍ਰਿਯਅਰ੍ਥੇਸ਼ੁ : ਇੰਦ੍ਰਿਆਵੀ ਵਸਤੂ। ਵੈਰਾਗ੍ਯਮ੍ : ਨਿਰਪੱਖ ਸ਼ਾਂਤ ਚਿੱਤ। ਅਨ੍ਅਹਮ੍ ਕਾਰਹ : ਅਹੰਕਾਰ ਰਹਿਤ ਹੋਣਾ। ਏਵ੍ : ਭੀ। ਚ : ਅਤੇ। ਜਨ੍ਮ : ਜਨਮ। ਮ੍ਰਤ੍ਯੁ : ਮੌਤ। ਜਰਾਵਿਆਧਿ ਦੁਖ ਦੋਸ਼ ਅਨੁ ਦਰ੍ਸ਼ਨਮ੍ : ਦੁੱਖ, ਬਿਮਾਰੀ, ਬੁਢਾਪੇ, ਮੌਤ ਤੇ ਜਨਮ ਦਾ ਪ੍ਰਤੱਖ ਗਿਆਨ।

**੦ ਸ਼ਲੋਕਾਰਥ :-** ਇੰਦ੍ਰੀਆਂ ਦੇ ਵਿਸ਼ਿਆਂ ਸੰਬੰਧੀ ਵੈਰਾਗ ਤੇ ਅਹੰਕਾਰ ਸੂੰਨਤਾ, ਭੀ, ਜਨਮ ਮੌਤ ਬਿਮਾਰੀ ਦੁੱਖ ਵਿੱਚ ਦੋਸ਼ਾਂ ਦਾ ਬਰਾਬਰ ਦੇਖਣਾ।

**ਪਦ-ਅਰਥ-ਵਿਸਥਾਰ :-** ੦ ਇੰਦ੍ਰਯ ਅਰ੍ਥੇਸ਼ੁ ਵੈਰਾਗ੍ਯਮ੍ = ਲੋਕ ਪ੍ਰਲੋਕ ਦੇ ਸ਼ਬਦਾਦਿ ਸਮੁੱਚ ਵਿਸ਼ਿਆਂ ਵਿੱਚ ਇੰਦ੍ਰੀਆਂ ਦਾ ਖਿਚਾਓ ਨਾ ਹੋਣਾ ਹੀ ਇੰਦ੍ਰੀਆਂ ਦੇ ਵਿਸ਼ਿਆਂ ਵਿੱਚ ਰਾਗ ਰਹਿਤ ਹੋਣਾ ਹੈ। ਇੰਦ੍ਰੀਆਂ ਦੇ ਵਿਸ਼ਿਆਂ ਨਾਲ ਸੰਬੰਧ ਹੋਣ ਤੇ ਵੀ ਸ਼ਾਸਤਰਾਂ ਦੇ ਅਨੁਸਾਰ ਜੀਵਨ ਨਿਰਵਾਹ ਲਈ ਇੰਦ੍ਰੀਆਂ ਰਾਹੀਂ ਵਿਸ਼ਿਆਂ ਦਾ ਸੇਵਣ ਕਰਦੇ ਹੋਏ ਵੀ ਸਾਧਕ ਨੂੰ ਵਿਸ਼ਿਆਂ ਵਿੱਚ ਰਾਗ ਆਸਤਾ ਪ੍ਰਿਯਤਾ ਨਹੀਂ ਹੋਣੀ ਚਾਹੀਦੀ। ੦ ਪਰਮਾਤਮਾ ਨਾਲ ਸੰਬੰਧ ਜੋੜਨ ਦੀ ਲਾਲਸਾ ਤੀਬਰ ਕਰਨ, ਤੇ ਨਾਸ਼ਵਾਨ ਹੋਣ ਦਾ ਅਹਿਸਾਸ, ਭੋਗ ਵਧੇਰੇ ਨਾ ਭੋਗਣ, ਪ੍ਰਾਪਤੀ ਨਾ ਮਾਤੁਰ ਹੋਣ ਦਾ ਗਿਆਨ, ਭੋਗ ਭੋਗਦਿਆਂ ਸ਼ੋਕ ਚਿੰਤਾ ਦਾ ਆਗਮਨ ਬਾਰੇ ਸੋਚਣਾ, ਅਜਿਹੇ ਉਪਾਅ ਹਨ, ਜਿਨ੍ਹਾਂ ਨਾਲ ਅਸੀਂ ਸੰਸਾਰ ਵੱਲੋਂ ਧਿਆਨ ਹਟਾ ਸਕਦੇ ਹਾਂ। ੦ ਅਨੁ ਅਹਮ੍ ਕਾਰਹ ਏਵ ਚ = ਹਰ ਵਿਅਕਤੀ ਦੇ ਅਨੁਭਵ ਵਿੱਚ ਮੈਂ ਹਾਂ ਦੀ ਵਿਰਤੀ ਮੁੱਖ ਹੁੰਦੀ ਹੈ। ਏਸੇ ਵਿਰਤੀ ਅਧੀਨ 'ਮੈਂ ਸਰੀਰ ਹਾਂ' ਦਾ ਹੰਕਾਰ ਪੈਦਾ ਹੁੰਦਾ ਹੈ। ਜਿਸ ਕਾਰਨ ਜੀਵ, ਜਨਮ ਮਰਨ ਤੇ ਭਿੰਨ-2 ਯੋਨੀਆਂ ਭੁਗਤਦਾ ਹੈ। ਇਹ ਹੰਕਾਰ ਦੂਰ ਤੱਕ ਜਾਂਦਾ ਹੈ। ਅਸਲ ਵਿੱਚ ਹੰਕਾਰ ਦੀ ਸੱਤਾ ਨਹੀਂ ਹੁੰਦੀ, ਫਿਰ ਵੀ ਆਪਣੇ ਆਪ ਵੱਲੋਂ ਮਾਨਤਾ ਪ੍ਰਾਪਤ

ਹੋਣ ਕਾਰਨ ਵਿਅਕਤਿੱਤਵ ਦੇ ਰੂਪ ਵਿੱਚ ਇਸ ਦਾ ਮਾਨ ਹੁੰਦਾ ਰਹਿੰਦਾ ਹੈ। ਭਗਵਾਨ ਵਿੱਚ ਨਿਰੰਤਰ ਵਿਰਤੀ ਧਾਰਨ ਕਰਨ ਨਾਲ ਇਸ (ਹੰਕਾਰ) ਦਾ ਪੂਰੀ ਤਰ੍ਹਾਂ ਅਭਾਵ ਹੋ ਜਾਂਦਾ ਹੈ। ੦ ਸੰਸਾਰਿਕ ਵਸਤਾਂ ਦੇ ਸੰਬੰਧ ਤੋਂ ਅਤੇ ਤਿਆਗ ਵੈਰਾਗ ਵਿਦਿਆ ਆਦਿ ਨੂੰ ਲੈ ਕੇ ਆਪਣੇ ਵਿੱਚ ਵਿਸ਼ੇਸ਼ਤਾ ਦੇਖਣ ਨਾਲ - ਅਭਿਮਾਨ ਪੈਦਾ ਹੁੰਦਾ ਹੈ। ੦ ਸਰੀਰ ਨੂੰ ਹੀ ਆਪਣਾ ਸਰੂਪ ਮੰਨਣ ਨਾਲ ਅਭਿਮਾਨ ਪੈਦਾ ਹੁੰਦਾ ਹੈ। ਏਥੇ ਅਨ੍ਅਹਮ੍ ਕਾਰਹ ਪਦ ਤੋਂ ਅਹੰਕਾਰ ਤੇ ਅਭਿਮਾਨ - ਦੋਵਾਂ ਦੇ ਪੂਰੀ ਤਰ੍ਹਾਂ ਅਭਾਵ ਦਾ ਅਰਥ ਲੈਣਾ ਠੀਕ ਹੈ। ੦ ਜਦੋਂ ਮਨੁੱਖ ਨੀਂਦ ਤੋਂ ਜਾਗਦਾ ਹੈ - ਉਸ ਨੂੰ ਸਭ ਤੋਂ ਪਹਿਲਾਂ ਅਹਮ੍ ਅਰਥਾਤ "ਮੈਂ ਹਾਂ" ਦੀ ਵਿਰਤੀ ਦਾ ਗਿਆਨ ਹੁੰਦਾ ਹੈ, ਫਿਰ ਮੈਂ ਅਮੁੱਕ ਸਰੀਰ, ਨਾਂ, ਜਾਤੀ ਵਰਣ ਆਸ਼ਰਮ ਆਦਿ ਦਾ ਹਾਂ - ਦਾ ਅਭਿਮਾਨ ਹੁੰਦਾ ਹੈ। ਇਹ ਇੱਕ ਕ੍ਰਮ ਹੈ। ਏਸੇ ਤਰ੍ਹਾਂ ਪਰਮਾਰਥਕ ਮਾਰਗ ਵਿੱਚ ਵੀ ਅਹੰਕਾਰ ਦੇ ਨਾਸ਼ ਦਾ ਇੱਕ ਕ੍ਰਮ ਹੈ। ਸਭ ਤੋਂ ਪਹਿਲਾਂ ਸਥੂਲ ਸਰੀਰ ਤੋਂ ਸੰਬੰਧਨ ਧਨ ਆਦਿ ਪਦਾਰਥਾਂ ਦਾ ਅਭਿਮਾਨ ਮਿਟਦਾ ਹੈ, ਫੇਰ ਕਰਮ ਇੰਦ੍ਰੀਆਂ ਦੇ ਸੰਬੰਧ ਤੋਂ ਰਹਿਣ ਵਾਲੇ ਕਰਤ੍ਰਵ ਅਭਿਮਾਨ ਦਾ ਨਸ਼ਟ ਹੁੰਦਾ ਹੈ, ਉਸ ਪਿੱਛੋਂ ਬੁੱਧੀ ਦੀ ਪ੍ਰਧਾਨਤਾ ਤੋਂ ਰਹਿਣ ਵਾਲੇ ਗਿਆਤਆਪਨ ਦਾ ਅਹੰਕਾਰ ਮਿਟਦਾ ਹੈ। ਅੰਤ ਵਿੱਚ ਅਹਮ੍ ਵਿਰਤੀ ਦੀ ਪਰਧਾਨਤਾ ਤੋਂ ਜੋ ਸਾਕਸ਼ੀਪਨ ਦਾ ਅਹੰਕਾਰ ਹੁੰਦਾ ਹੈ, ਉਹ ਵੀ ਮਿਟ ਜਾਂਦਾ ਹੈ। ਫਿਰ ਪੂਰਣ ਪਰਮ ਸਚਦਾਨੰਦ ਸਰੂਪ ਬਾਕੀ ਰਹਿ ਜਾਂਦਾ ਹੈ। ਇਸ ਨੂੰ ਖ਼ਤਮ ਕਰਨ ਲਈ ਆਪਣੇ ਆਪ ਲਈ ਜੋ ਸ਼੍ਰੇਸ਼ਠ ਭਾਵਨਾ ਹੈ, ਆਪਣੇ ਅੰਦਰ ਦੂਜਿਆਂ ਨੂੰ ਨੀਵਾਂ ਸਮਝਣ ਦੀ, ਵਿਰਤੀ ਨੂੰ ਤਿਆਗਣਾ ਜ਼ਰੂਰੀ ਹੈ। ਦੂਜਿਆਂ ਦੀ ਕਮਜ਼ੋਰੀ ਵੱਲ ਕਦੇ ਨਾ ਵੇਖੋ, ਕੇਵਲ ਆਪਣੀ ਕਮਜ਼ੋਰੀ ਵੱਲ ਹਮੇਸ਼ਾ ਧਿਆਨ ਦੇਵੋ। ਏਸੇ ਤਰ੍ਹਾਂ ਮੈਂ ਸਰੀਰ ਹਾਂ, ਮੈਂ ਅਮੀਰ ਹਾਂ, ਮੈਂ ਏਥੇ ਹਾਂ, ਬੁੱਧੀਮਾਨ ਹਾਂ, ਆਦਿ ਦੇ ਅਹੰਕਾਰ ਨੂੰ ਤਿਆਗਣਾ ਜ਼ਰੂਰੀ ਹੈ। ਪਰਮਾਤਮਾ ਦਾ ਸਚਦਾਨੰਦ ਧਨ ਸਤ੍ (ਸੱਤਾ) ਚਿਤ੍ (ਗਿਆਨ) ਤੇ ਆਨੰਦ (ਅਵਿਨਾਸ਼ੀ ਸੁੱਖ) ਇਹ ਤਿੰਨੇ ਭਿੰਨ-ਭਿੰਨ ਪਰਮਾਤਮਾ ਦੇ ਸਰੂਪ ਨਹੀਂ ਹਨ, ਪਰ ਇੱਕ ਹੀ ਪਰਮਾਤਮਾ ਤੱਤਵ ਦੇ ਤਿੰਨ ਨਾਂ ਹਨ। ਇਨ੍ਹਾਂ ਰਾਹੀਂ ਪਰਮਾਤਮਾ ਤੱਤਵ ਦਾ ਅਨੁਭਵ ਹੋ ਜਾਂਦਾ ਹੈ। ੦ ਜਨ੍ (ਨ੍) ਮ੍ਰਤ੍ਯੁ ਜਰਾ ਵੀ ਆਧਿ ਦੁਖ ਦੋਸ਼ ਅਨੁਦਰਸ਼ਨਮ੍ - ਜਨਮ ਮੌਤ ਬਿਰਧ ਅਵੱਸਥਾ, ਰੋਗ ਦੁੱਖ ਵਾਰ-ਵਾਰ ਆਉਂਦੇ ਹਨ। ਜਿਵੇਂ ਆਵੇ ਵਿੱਚ ਭਾਂਡਾ ਪੱਕਦਾ ਹੈ, ਏਸੇ ਤਰ੍ਹਾਂ ਜਨਮ ਤੋਂ ਪਹਿਲਾਂ ਮਾਂ ਦੇ ਪੇਟ ਵਿੱਚ ਜਠਰ ਅੱਗ ਵਿੱਚ ਬੱਚਾ ਪੱਕਦਾ ਹੈ। ਜੋ ਕੁੱਝ ਮਾਤਾ ਖਾਂਦੀ ਹੈ, ਪੀਂਦੀ ਹੈ, ਉਸ ਨਾਲ ਉਸ ਦੀ ਪਾਲਣਾ ਹੁੰਦੀ ਹੈ। ਗਰਭ ਅੰਦਰ ਸੂਖ਼ਮ ਜੰਤੂ ਵੀ ਉਸ ਨੂੰ ਕੱਟਦੇ ਹਨ, ਜਨਮ ਸਮੇਂ ਮਾਤਾ ਤੇ ਬੱਚੇ ਨੂੰ ਪੀੜਾ ਹੁੰਦੀ ਹੈ। ੦ ਜੋ ਜਨਮਦਾ ਹੈ ਉਹ ਮਰਦਾ ਹੈ। ਇਹ ਨਿਯਮ ਹੈ। ਇਸ ਨੂੰ ਕੋਈ ਬਚਾ ਨਹੀਂ ਸਕਦਾ। ਮੌਤ ਸਮੇਂ ਸਾਰੇ ਪ੍ਰਾਣ ਸਰੀਰ ਵਿੱਚੋਂ ਨਿਕਲਦੇ ਹਨ ਤਾਂ ਉਸ ਸਮੇਂ ਹਜ਼ਾਰਾਂ ਬਿੱਛੂਆਂ ਦੇ ਡੰਗ ਮਾਰਨ ਜਿੰਨਾ ਦੁੱਖ ਹੁੰਦਾ ਹੈ। ਮੌਤ ਧਨ ਜਾਇਦਾਦ ਪਰਿਵਾਰ ਤੇ ਸੰਸਾਰ ਤੋਂ ਵਿਜੋਗ ਦਾ ਕਾਰਨ ਬਣਦੀ ਹੈ। ਫਿਰ ਮਿਲਣ ਦੀ ਸੰਭਾਵਨਾ ਨਹੀਂ ਹੁੰਦੀ। ਏਸੇ ਤਰ੍ਹਾਂ ਬੁਢਾਪੇ ਵਿੱਚ ਸਰੀਰਕ ਸ਼ਕਤੀ ਘੱਟ ਜਾਂਦੀ ਹੈ। ਉਠਣਾ ਬੈਠਣਾ ਚੱਲਣਾ ਫਿਰਣਾ ਮੁਸ਼ਕਲ ਹੋ ਜਾਂਦਾ ਹੈ। ਬੁਢਾਪੇ ਵਿੱਚ ਆਪਣਾ ਦੁੱਖ ਹੈ। ਬੀਮਾਰੀ ਦਾ ਦੁੱਖ ਹੈ। ਵੱਡੇ ਵਡੇਰੇ ਦਾ ਪਰਿਵਾਰ ਵਿੱਚ ਮਾਨ ਸਤਿਕਾਰ ਘਟ ਜਾਂਦਾ ਹੈ। ਘਰ ਵਾਲੇ ਉਸ ਬੁੱਢੇ ਨੂੰ ਫਾਲਤੂ ਸਮਝਦੇ ਹਨ। ਸਰੀਰ ਬਿਮਾਰੀਆਂ ਤੇ ਰੋਗਾਂ ਦਾ ਘਰ ਹੈ। ਸਰੀਰ ਵਿੱਚ ਵਾਤ ਕਫ਼ ਤੋਂ ਅਨੇਕਾਂ ਰੋਗ ਪੈਦਾ ਹੁੰਦੇ ਹਨ। ਏਥੇ "ਵਾਰ ਵਾਰ ਦੇਖੋ" ਦਾ ਅਰਥ ਹੈ, ਵਾਰ ਵਾਰ ਵਿਚਾਰ ਕਰੋ। ਦੁੱਖ ਬੁਢਾਪੇ ਮੌਤ ਦੇ ਪਿੱਛੇ ਉਤਪਤੀ ਤੇ ਵਿਨਾਸ਼ ਦਾ ਸਿਧਾਂਤ ਹੈ, ਜੋ ਜਨਮਦਾ ਹੈ, ਉਹ ਮਰਦਾ ਹੈ।

**ਵਿਆਖਿਆ :-** ਪ੍ਰਕ੍ਰਿਤੀ ਵਿੱਚ ਇਸ ਸੱਚ ਦਾ ਪ੍ਰਮਾਣ ਹੁੰਦਾ ਹੈ ਕਿ ਜੀਵ, ਹੋਂਦ ਦੇ ਸੁਸਤ ਨਿਯਮ ਨੂੰ ਤੇਜ਼ ਕਰਦੇ ਹੋਏ, ਭਾਵੇਂ ਹੌਲੀ ਹੌਲੀ, ਵਿਕਾਸ ਪ੍ਰਕ੍ਰਿਆ ਵਿੱਚ ਯੋਗਦਾਨ ਪਾਉਂਦੇ ਹਨ। ਮਾਨਵੀ ਪੱਧਰ ਤੱਕ ਸਰੀਰ ਦਾ ਪਰਿਵਰਤਨ ਪੂਰਣ ਹੋ ਜਾਂਦਾ ਹੈ। ਇਸ ਪਿੱਛੋਂ ਵੀ ਮਨ ਦੀ ਤਬਦੀਲੀ ਦੇ ਅਨੇਕਾਂ ਪੜਾਅ ਆਉਂਦੇ ਹਨ। ਇੱਕ ਵਿਅਕਤੀ ਨੂੰ ਨੈਤਿਕ ਤੇ ਅਧਿਆਤਮਕ ਮਰਯਾਦਾ ਸਥਾਪਿਤ ਕਰਨ ਲਈ ਆਪਣੇ ਮਨ ਨੂੰ ਦ੍ਰਿੜ ਕਰਨਾ ਚਾਹੀਦਾ ਹੈ। ਉਸ ਨੂੰ ਭੌਤਿਕ ਰੂਪ ਵਿੱਚ ਗਤੀਹੀਣ ਨਹੀਂ ਹੋਣਾ ਚਾਹੀਦਾ। ਵਿਅਕਤੀ ਦੇ ਧਰਾਤਲ ਜੀਵਨ ਤੋਂ ਦੈਵੀ ਜੀਵਨ ਤੱਕ ਦੀ ਯਾਤਰਾ ਹੀ ਉਸ ਨੂੰ ਆਦਰਸ਼ ਜੀਵਨ ਪ੍ਰਦਾਨ ਕਰਦੀ ਹੈ। ਸੰਸਾਰੀ ਲੋਕ ਦਾ ਤਿਆਗ ਅਤੇ ਦੈਵੀ-ਲੋਕ ਨਾਲ ਸੰਬੰਧ ਬਣਾਉਣ ਨਾਲ ਹੀ ਵਧੇਰੇ ਪ੍ਰਭਾਵ ਪੈਂਦਾ ਹੈ। ਇੰਦ੍ਰਿਆਵੀ ਵਸਤੂਆਂ ਦੇ ਤਿਆਗ ਤੋਂ ਹੀ ਦੈਵੀ ਸ਼ਕਤੀ ਦੀ ਪ੍ਰਾਪਤੀ ਹੁੰਦੀ ਹੈ। ਇਹ ਅਹੰਕਾਰ ਜਾਂ ਖ਼ੁਦੀ ਦਾ ਸਿਧਾਂਤ ਹੈ ਕਿ ਆਦਮੀ - ਸਰੀਰ ਨਾਲ ਹੀ ਆਪਣੀ ਹੋਂਦ ਤੇ ਆਪਣੀ ਸ਼ਕਲ ਦੀ ਪਹਿਚਾਣ ਕਰਦਾ ਹੈ। ਇਸ ਤੋਂ ਬਿਨਾਂ ਕਿ ਕੋਈ ਸਰੀਰ ਦੇ ਜਨਮ ਮਰਨ ਨੂੰ ਜੀਵਨ ਸਮਝੇ। "ਮਾਨਵ ਨੂੰ ਆਪਣੀ ਆਤਮਾ ਸੰਬੰਧੀ ਜਾਣ ਲੈਣਾ ਜ਼ਰੂਰੀ ਹੈ। ਇਹ ਮੁੱਖ ਔਗੁਣ ਹੈ ਕਿ ਅਸੀਂ ਸਰੀਰ ਪ੍ਰਤਿ ਚੇਤਨ ਹਾਂ, ਆਤਮਾ ਪ੍ਰਤਿ ਨਹੀਂ। ਇੰਦ੍ਰਿਆਵੀ ਵਸਤਾਂ ਦਾ ਤਿਆਗ ਕਰਕੇ ਵਿਅਕਤੀ ਸਿੱਧੇ ਤੌਰ ਤੇ ਉਪਾਸਨਾ ਭਗਤੀ ਕਰਦਾ ਹੈ ਤਾਂ ਕਿ ਪ੍ਰਭੂ ਦੀ ਪ੍ਰਾਪਤੀ ਹੋ ਸਕੇ।" ੦ ਸ਼੍ਰੀ ਰਾਮਾ ਕ੍ਰਿਸ਼ਨਾ ੦

✪ ✪ ✪

**13.09 ਸ਼ਲੋਕ :**

*अ-सक्तिः अन्-अभिष्ङ्गः, पुत्र-दार-गृह-आदिषु। नित्यम् च सम-चित्तत्वम्, इष्ट-अन्-इष्ट-उप-पत्तिषु॥*

***ਆਸਕ੍ਤਿ੍ਹ ਅਨ੍ਅਭਿ ਸ਼੍ਵੰਗਾਹ, ਪੁਤ੍ਰਦਾਰ ਗ੍ਰਹ ਆਦਿਸ਼ੁ।***
***ਨਿਤ੍ਯਮ੍ ਚ ਸਮ ਚਿੱਤਤ੍ਵਮ੍, ਇਸ਼ਟ੍ ਅਨ੍ ਇਸ਼ਟ ਉਪ ਪਤਿਸ਼ੁ॥***

**੦ ਸ਼ਬਦ ਅਰਥ :-** ਆਸਾਕ੍ਤਿ੍ਹ : ਮੋਹ ਰਹਿਤ, ਤਿਆਗ। ਅਨ੍ਅਭਿਸ਼੍ਵੰਗਾਹ : ਸਵੈ ਦੀਪ ਦੀ ਪਹਿਚਾਣ ਨਾ ਹੋਣੀ। ਪੁਤ੍ਰਦਾਰ ਗ੍ਰਹ ਅਦਿਸ਼ੁ : ਪੁੱਤਰ, ਪਤਨੀ, ਘਰ ਤੇ ਬਾਕੀ ਦੇ ਨਾਲ। ਨਿਤ੍ਯਮ੍ : ਨਿਰੰਤਰ, ਲਗਾਤਾਰ। ਚ : ਅਤੇ। ਸਮਚਿੱਤਤ੍ਵਮ੍ : ਸਦਾ ਵਿੱਚ ਚਿੱਤ ਰਹਿਣਾ। ਇਸ਼ਟ ਅਨ੍ ਇਸ਼ਟ ਉਪਤਿਸ਼ੁ : ਚਾਹੇ ਅਣਚਾਹੇ ਦੀ ਪ੍ਰਾਪਤੀ 'ਤੇ।

**੦ ਸ਼ਲੋਕਾਰਥ :-** ਮੋਹ ਰਹਿਤ ਤਿਆਗ ਰੂਪ ਵਿੱਚ, ਪੁੱਤਰ, ਪਤਨੀ, ਘਰ ਦੇ ਬਾਕੀ ਹੋਰਾਂ ਨਾਲ ਅਨ੍ਯ ਏਕਾਤਮਕ ਭਾਵਨਾ ਨਾ ਰੱਖਣਾ, ਪਿਆਰੇ ਤੇ ਦੁਸ਼ਮਨ ਲਈ ਹਮੇਸ਼ਾ ਸਾਮਾਨ ਚਿੱਤ ਧਾਰਨ ਕਰਨਾ..... ਅਤੇ ਚਾਹੇ ਅਣਚਾਹੇ ਦੀ ਪ੍ਰਾਪਤੀ ਲਈ ਇੱਕ ਸਾਮਾਨ ਦੂਰੀ ਰੱਖਣਾ।

**ਪਦ-ਅਰਥ-ਵਿਸਥਾਰ :-** ੦ ਆਸਕ੍ਤਿ੍ਹ - ਅਸਕਤਿਹ ਦਾ ਅਰਥ ਹੈ - ਮੋਹ ਰਹਿਤ ਤਿਆਗ। ਉਤਪਨ ਹੋਣ ਵਾਲੀ ਸੰਸਾਰਿਕ ਵਸਤੂ ਵਿਅਕਤੀ ਘਟਨਾ ਹਾਲਤ ਆਦਿ, ਜੋ ਸਾਨੂੰ ਪਿਆਰੇ ਲੱਗਦੇ ਹਨ, ਉਸ ਨੂੰ ਸਕਤਿਹ ਕਹਿੰਦੇ ਹਨ। ਉਸ ਸਕਤਿ ਤੋਂ ਰਹਿਤ ਹੋਣ ਦਾ ਨਾਂ ਅਸਕਤਿਹ ਹੈ। ਇਹ ਸੰਸਾਰਿਕ ਵਸਤਾਂ ਸੁੱਖ ਦਿੰਦੀਆਂ ਹਨ। ਇਸ ਲਈ ਪਿਆਰੀਆਂ ਲੱਗਦੀਆਂ ਹਨ। ਸੰਯੋਗ ਹੀ ਸੁੱਖ ਹੈ, ਜੋ ਪਿਆਰਾ ਲੱਗਦਾ ਹੈ। ਪਰ ਅਸਲ ਸੁੱਖ ਸੰਯੋਗ ਦੇ ਵਿਯੋਗ ਵਿੱਚ ਹੈ (6.23)। ਇਸ ਲਈ ਸਾਧਕ ਨੂੰ ਸੰਸਾਰਕ ਆਸਕ੍ਤਿਹ ਦਾ ਤਿਆਗ ਕਰਨਾ ਚਾਹੀਦਾ ਹੈ। ਸੁੱਖ ਦਾ ਪਰਿਣਾਮ ਜ਼ਹਿਰ ਵਰਗਾ ਹੁੰਦਾ ਹੈ, ਜੋ ਦੁੱਖ ਦੀ ਉਤਪਤੀ ਦਾ ਕਾਰਨ ਹੈ। ਇਸ ਗੱਲ ਨੂੰ ਹਮੇਸ਼ਾ ਚੇਤੇ ਵਿੱਚ ਰੱਖੋ। ੦ ਅਨ੍ਅਭਿਸ਼ ਵੰਗਹ ਪੁਤ੍ਰਦਾਰ ਗ੍ਰਿਹ ਆਦਿਸ਼ੁ = ਪੁੱਤਰ ਇਸਤਰੀ ਘਰ ਧਨ ਜ਼ਮੀਨ ਪਸ਼ੂ ਨਾਲ ਮੰਨਿਆ ਹੋਇਆ ਜੋ ਨੇੜੇ ਦਾ ਸੰਬੰਧ ਹੈ ਉਹ ਮੋਹ ਹੈ, ਮੰਨੀ ਹੋਈ ਏਕਾਤਮਾ ਹੈ। ਇਹ ਪਦ ਪਰਮਾਤਮਾ ਤੋਂ ਰਹਿਤ ਹੋਣ ਦੇ ਅਰਥਾਂ ਦਾ ਸੂਚਿਕ ਹੈ। ਵਿਅਕਤੀ ਵਸਤੂ ਹਾਲਾਤ ਸੁੱਖ

ਦੇਣ ਦੇ ਉਦੇਸ਼ ਤੋਂ ਦੂਰ ਹਨ। ਉਦੇਸ਼ ਇਨ੍ਹਾਂ ਦੇ ਮੋਹ ਨੂੰ ਦੂਰ ਰੱਖਣ ਦਾ ਹੀ ਹੋਣਾ ਚਾਹੀਦਾ ਹੈ। ਸੇਵਾ ਕਰਵਾਉਣ, ਸੁੱਖ ਭੋਗਣ ਲਈ, ਆਪਣੇ ਆਪ ਨੂੰ ਰਾਜ਼ੀ ਕਰਨਾ ਅਭਿਸ਼ਵੰਗ ਹੈ। ੦ ਨਿਤ੍ਯਮ੍ ਚ ਸਮ ਚਿੱਤਤ੍ਵਮ੍ - ਇਸ਼ਟ ਅਨ੍ਇਸ਼ਟ੍ ਉਪ ਪਤਿੱਸ਼ੁ = ਮਨ ਦੇ ਅਨੁਕੂਲ ਵਿਅਕਤੀ ਹਾਲਾਤ ਘਟਨਾ ਪ੍ਰਾਪਤ ਹੋਣ ਨਾਲ ਚਿੱਤ ਵਿੱਚ ਖੁਸ਼ੀ ਸੁੱਖ ਆਦਿ ਵਿਕਾਰ ਨਾ ਹੋਣ - ਤਾਂ ਇਸ ਨੂੰ ਇਸ਼੍ਟ੍ ਕਹਿੰਦੇ ਹਨ ੦ ਪਰ ਜਦ ਮਨ ਦੇ ਪ੍ਰਤਿਕੂਲ ਵਸਤੂ ਆਦਿ ਵਿਕਾਰ ਨਾ ਹੋਣ ਤਾਂ ਉਸਨੂੰ ਅਨਿਸ਼੍ਟ੍ ਕਿਹਾ ਜਾਂਦਾ ਹੈ। ਕਿਹੋ ਜਿਹੇ ਹਾਲਾਤ ਹੋਣ ਦੁੱਖ ਸੁੱਖ ਅਨੁਕੂਲ ਪ੍ਰਤਿਕੂਲ ਅਵੱਸਥਾ ਵਿੱਚ ਚਿੱਤ ਵਿੱਚ ਨਿਰੰਤਰ ਸਮਤਾ ਰਹੇ। ਚਿੱਤ ਉੱਪਰ ਕਿਸੇ ਦਾ ਕੋਈ ਪ੍ਰਭਾਵ ਨਾ ਪਵੇ - ਇਸ ਅਵੱਸਥਾ ਨੂੰ ਭਗਵਾਨ ਨੇ 2.48 ਸ਼ਲੋਕ ਵਿੱਚ ਸਿੱਧਿ ਅਸਿਧੁਯੋਹ ਸਮਹ ਭੂਤ੍ਵਾ ਕਿਹਾ ਹੈ। ਅਜਿਹੀ ਅਵੱਸਥਾ ਧਾਰਣ ਕਰਨ ਲਈ ਸਾਧਕ ਨੂੰ ਅਨੁਕੂਲ ਸਾਮਗ੍ਰੀ ਆਪਣੇ ਆਪ ਲਈ ਨਾ ਮੰਨ ਕੇ, ਉਸ ਰਾਹੀਂ ਸੁੱਖ ਨਾ ਭੋਗੇ। ਪ੍ਰਤਿਕੂਲ ਸਾਮਗ੍ਰੀ ਸਮੇਂ ਪ੍ਰਾਪਤ ਦੁੱਖ ਵਿੱਚ ਸੰਤੁਸ਼ਟ ਸਮ ਰਹਿਣਾ ਚਾਹੀਦਾ ਹੈ। ਸੁੱਖ ਦੁੱਖ ਤੋਂ ਉੱਚਾ ਉੱਠਕੇ ਸਾਧਕ ਨੂੰ ਕੇਵਲ ਪਰਮਾਤਮਾ ਤੱਤਵ ਦੀ ਪਹਿਚਾਣ ਕਰਨ ਦੀ ਲੋੜ ਹੈ।

**ਵਿਆਖਿਆ :-** ਇੰਦਰੀਆਂ ਲਈ ਕੁੱਝ ਵਸਤੂਆਂ ਹੁੰਦੀਆਂ ਹਨ, ਜਿਨ੍ਹਾਂ ਲਈ ਵਿਅਕਤੀ ਹਮੇਸ਼ਾ ਤਾਂਘਦਾ ਰਹਿੰਦਾ ਹੈ। ਅਜਿਹੀਆਂ ਇੱਛਾਵਾਂ ਦੇ ਤਿਆਗ ਲਈ ਵਿਵੇਕ ਗਿਆਨ ਦੀ ਲੋੜ ਹੈ। ਜਦੋਂ ਕੋਈ ਆਪਣੇ ਪੁੱਤਰ, ਆਪਣੀ ਪਤਨੀ, ਆਪਣੇ ਘਰ ਆਦਿ ਨਾਲ ਆਪਣਾ ਪਣ ਜੋੜਦਾ ਹੈ ਤੇ ਆਪਣੀ ਪਹਿਚਾਣ ਬਣਾਉਂਦਾ ਹੈ। ਮੋਹ ਪਿਆਰ ਸਦਕੇ ਜਦੋਂ ਕਿਸੇ ਵਿਅਕਤੀ ਤੋਂ, ਆਪਣਾ ਪੁੱਤ ਪਤਨੀ ਘਰ ਆਦਿ ਖੁੱਸ ਜਾਂਦਾ ਹੈ ਤਾਂ ਵਿਅਕਤੀ ਦਾ ਮਨ ਦੁਖੀ ਹੁੰਦਾ ਹੈ, ਉਸ ਵਿੱਚ ਨਿਰਾਸ਼ਾ ਉਪਜਦੀ ਹੈ। ਇਹੋ ਹਾਲ ਜਾਇਦਾਦ, ਰੁਪਏ ਧਨ ਦੌਲਤ ਦੇ ਚਲੇ ਜਾਣ ਉਪਰੰਤ ਹੁੰਦਾ ਹੈ। ਜੇਕਰ ਅਸੀਂ ਇਹ ਸਮਝ ਲਈਏ ਕਿ ਜੋ ਕੁੱਝ ਸਾਡਾ ਸਮਝਦੇ ਹਾਂ, ਸਾਡਾ ਨਹੀਂ, ਸਭ ਕੁੱਝ ਪ੍ਰਭੂ ਦਾ ਹੈ। ਪ੍ਰਭੂ ਹੀ ਦਿੰਦਾ ਹੈ, ਪ੍ਰਭੂ ਹੀ ਵਾਪਸ ਲੈਂਦਾ ਹੈ। ਇਹ ਸਾਡੀ ਸਹੀ-ਸੋਚ ਹੋਵੇਗੀ। ਸੰਸਾਰੀ ਜੀਵ ਲਈ ਹੀ ਪਸੰਦ ਨਾ ਪਸੰਦ, ਪ੍ਰਾਪਤੀ ਅਪ੍ਰਾਪਤੀ, ਆਪਣਾ ਪਰਾਇਆ ਦੀ ਸਥਿਤੀ ਹੁੰਦੀ ਹੈ। ਪਰ ਅਧਿਆਤਮਕ ਪੁਰਸ਼ ਇਸ ਸਥਿਤੀ ਤੋਂ ਉੱਪਰ ਉੱਠਿਆ ਹੋਇਆ ਸਹਿਜ ਅਵੱਸਥਾ ਪ੍ਰਾਪਤ ਕਰਕੇ ਜਿਉਂਦਾ ਹੈ। ਇੱਕ ਰਿਸ਼ਤੇਦਾਰ ਨਾਲ ਬੇਹੱਦ ਮੋਹ ਦੇ ਕਾਰਨ ਇੱਕ ਵਿਅਕਤੀ - ਆਪਣੇ ਪ੍ਰਭੂ ਲਈ ਉਪਾਸਨਾ ਕਰਨ ਵਿੱਚ ਔਖ ਮਹਿਸੂਸ ਕਰ ਰਿਹਾ ਹੈ। 'ਆਪਣੇ ਪਿਆਰੇ ਰਿਸ਼ਤੇਦਾਰ ਨੂੰ ਪ੍ਰਭੂ ਵਾਂਗ ਸਮਝੇ, ਉਸ ਨੂੰ ਆਪਣੇ ਧਿਆਨ ਵਿੱਚ ਲਿਆਵੋ' ਇਹ ਉਸ ਨੂੰ ਦਿੱਤੀ ਨਸੀਹਤ ਹੈ। ਇਸ ਰਵੱਈਏ ਨੂੰ ਧਾਰਨ ਕਰਨ ਨਾਲ, ਪ੍ਰਭੂ ਉਪਾਸਨਾ ਬਹੁਤ ਹੀ ਆਸਾਨ ਹੋ ਜਾਵੇਗੀ।' ੦ ਸ਼੍ਰੀ ਰਾਮਾ ਕ੍ਰਿਸ਼ਨਾ ੦

✪ ✪ ✪

**13.10 ਸ਼ਲੋਕ :**

*मयि च अन्-अन्य-योगेन, भक्ति: अ-वि-अभि-चारिणी।*

*विविक्त-देश-सेवि (न्)-त्वम्, अ-र (म्)-ति: जन-सम्-सदि॥*

***ਮਯਿ ਚ ਅਨ੍ ਅਨ੍ਯ ਯੋਗੇਨ, ਭਕ੍ਤਿਹ ਅਵਿ ਅਭਿ ਚਾਰਿਣੀ।***

***ਵਿਵਿਕ੍ਤ੍ ਦੇਸ਼ ਸੇਵਿ (ਨ੍) ਤ੍ਵਮ੍ ਅਰ (ਮ੍) ਤਿਹ ਜਨ ਸਮ੍ ਸਦਿ॥***

**੦ ਸ਼ਬਦ ਅਰਥ :-** ਮਯਿ : ਮੈਨੂੰ। ਚ : ਅਤੇ। ਅਨ੍ਯ ਯੋਗੇਨ : ਵੱਖ ਨਾ ਹੋਣ ਦੇ ਯੋਗ ਰਾਹੀਂ। ਭਕ੍ਤਿਹ : ਭਗਤੀ। ਅਵਿਅਭਿਚਾਰਿਣੀ : ਥਿੜਕੇ ਬਿਨਾ। ਵਿਵਿਕ੍ਤ੍ ਦੇਸ਼ ਸੇਵਿਤਵਮ੍ : ਸ਼ਾਂਤੀ ਦੇਣ ਵਾਲੀ ਇਕਾਂਤ ਥਾਂ 'ਤੇ ਜਾਣਾ। ਅਰ (ਮ੍) ਤਿਹ = ਬੇਸੁ-ਆਦਾ। ਜਨ ਸਮ੍ ਸਦਿ : ਵਿਅਕਤੀ ਦੇ ਸਮਾਜ ਲਈ।

**੦ ਸ਼ਲੋਕਾਰਥ :-** ਮੇਰੇ ਵਿੱਚ ਅਨਯ ਯੋਗ (ਪਰਮਾਤਮਾ ਤੋਂ ਬਿਨਾਂ ਹੋਰ ਕੋਈ ਨਹੀਂ ਹੈ। ਇਹੋ ਮੇਰੀ ਪਰਮਗਤੀ ਹੈ, ਇਹੋ ਦ੍ਰਿੜ ਬੋਧ ਹੈ) ਰਾਹੀਂ, (ਪ੍ਰਤਖ ਗਿਆਨ ਰਾਹੀਂ) ਭਗਤੀ, ਇਕਾਂਤ ਸਥਾਨ, ਵਿੱਚ ਰਹਿਣ ਦਾ ਸੁਭਾਅ, ਜਨ ਜਨ ਨੂੰ ਸਮਾਜ ਦੇ ਪ੍ਰਤਿ ਦਾ ਅਭਾਵ......।

**ਪਦ-ਅਰਥ-ਵਿਸਥਾਰ :-** ੦ ਮਯਿ ਚ ਅਨ੍ ਅਨ੍ਯ ਯੋਗੇਨ, ਭਕ੍ਤਿਹ ਅਵਿ ਅਭਿ ਚਾਰਿਣੀ - ਸੰਸਾਰ ਦਾ ਸਹਾਰਾ ਲੈਣ ਕਾਰਨ ਸਾਧਕ ਦਾ ਦੇਹ ਅਭਿਮਾਨ ਬਣਿਆ ਰਹਿੰਦਾ ਹੈ, ਜੋ ਗਿਆਨ ਪ੍ਰਾਪਤੀ ਲਈ ਰੁਕਾਵਟ ਹੈ। ਇਸ ਨੂੰ ਦੂਰ ਕਰਨ ਲਈ ਭਗਵਾਨ ਨੇ ਏਥੇ ਤੱਤਵ ਗਿਆਨ ਦਾ ਉਦੇਸ਼ ਰੱਖ ਕੇ ਅਨਨ੍ਯ ਯੋਗ ਰਾਹੀਂ ਆਪਣੀ ਪਰਪੱਕ ਭਗਤੀ ਕਰਨ ਦਾ ਸਾਧਨ ਦੱਸ ਰਹੇ ਹਨ, ਭਾਵ ਇਹ ਕਿ ਭਗਤੀ - ਰੂਪ ਸਾਧਨ ਤੋਂ ਹੀ ਦੇਹ ਅਭਿਮਾਨ ਆਸਾਨੀ ਨਾਲ ਦੂਰ ਕੀਤਾ ਜਾ ਸਕਦਾ ਹੈ। ਕੇਵਲ ਇੱਕੋ ਇੱਛਾ ਭਗਵਾਨ ਪ੍ਰਾਪਤੀ ਦੀ ਹੀ ਹੋਵੇ। ਜਿਸ ਨੂੰ ਆਪਣੀ ਸ਼ਕਤੀ ਸਮਰੱਥਾ ਮਨ ਬੁੱਧੀ ਨਾਲ ਪ੍ਰਾਪਤ ਕਰਨਾ ਹੈ। ਭਗਵਾਨ ਦੀ ਕਿਰਪਾ ਵੀ ਜ਼ਰੂਰੀ ਹੈ। ਇਹ ਭਗਵਾਨ ਕਿਰਪਾ ਜ਼ਰੂਰ ਹੋਵੇਗੀ। ਜਿਸ ਰਾਹੀਂ ਹੀ ਭਗਵਤ ਤੱਤਵ ਪ੍ਰਾਪਤ ਹੋਵੇਗਾ। ਕੇਵਲ ਭਗਵਾਨ ਦਾ ਹੀ ਸਹਾਰਾ ਹੋਵੇ, ਇਹ ਭਗਵਾਨ ਵਿੱਚ ਅਨਨ੍ਯਯੋਗ ਹੋਣਾ ਹੈ। ੦ ਆਪਣਾ ਸੰਬੰਧ ਕੇਵਲ ਭਗਵਾਨ ਨਾਲ ਹੋਵੇ, ਹੋਰ ਕਿਸੇ ਨਾਲ ਨਾ ਹੋਵੇ। ਇਸ ਨੂੰ 'ਅਵਿਅਭਿਚਾਰਣੀ ਭਗਤੀ' ਕਿਹਾ ਜਾਂਦਾ ਹੈ। ੦ ਭਗਤੀ ਰਾਹੀਂ ਗਿਆਨ ਅਤੇ ਗਿਆਨ ਰਾਹੀਂ ਭਗਤੀ ਸੰਭਵ ਹੈ। ਜਿਵੇਂ ਭਗਤੀ ਦੇ ਦੋ ਰੂਪ ਹਨ - ਸਾਧਨ-ਭਗਤੀ ਤੇ ਸਾਧ੍ਯ-ਭਗਤੀ, ਏਸੇ ਤਰ੍ਹਾਂ ਗਿਆਨ ਵੀ ਦੋ ਪ੍ਰਕਾਰ ਦਾ ਹੈ, ਸਾਧਨ ਗਿਆਨ ਤੇ ਸਾਧ੍ਯ ਗਿਆਨ। ਸਾਧ੍ਯ ਭਗਤੀ ਤੇ ਸਾਧ੍ਯ ਗਿਆਨ ਦੋਵੇਂ ਤੱਤਵ ਇੱਕ ਹੀ ਹਨ। ਸਾਧਨ ਭਗਤੀ ਤੇ ਸਾਧਨ ਗਿਆਨ - ਇਹ ਦੋਵੇਂ ਭਗਤੀ ਅਥਵਾ ਸਾਧਯ ਗਿਆਨ ਦੀ ਪ੍ਰਾਪਤੀ ਦੇ ਸਾਧਨ ਹਨ। ਏਥੇ ਭਗਤੀ ਦੇ ਤੱਤਵ ਗਿਆਨ (ਸਾਧ੍ਯ ਗਿਆਨ) ਦੀ ਪ੍ਰਾਪਤੀ ਦੀ ਗੱਲ ਕਹੀ ਹੈ, ਉਹ ਵੀ ਠੀਕ ਹੈ। ਸਾਧਕ ਨੂੰ ਚਾਹੀਦਾ ਹੈ ਕਿ ਉਸ ਵਿੱਚ ਕਰਮ ਗਿਆਨ ਅਥਵਾ ਭਗਤੀ - ਜਿਸ ਸੰਸਕਾਰ ਦੀ ਪ੍ਰਧਾਨਤਾ ਹੈ, ਉਸ ਦੇ ਅਨੁਰੂਪ ਸਾਧਨ ਵਿੱਚ ਲੱਗ ਜਾਵੇ। ਸਾਵਧਾਨੀ ਇਹ ਰੱਖੇ ਕਿ ਉਦੇਸ਼ ਕੇਵਲ ਪਰਮਾਤਮਾ ਹੀ ਹੋਵੇ, ਹੋਰ ਪ੍ਰਕ੍ਰਿਤੀ ਤੇ ਉਸ ਦੇ ਕੰਮਾਂ ਦਾ ਨਾ ਹੋਵੇ। ੦ ਗਿਆਨ ਯੋਗ ਦੇ ਸਾਧਕ - ਭਾਵ ਪ੍ਰਧਾਨ (ਭਗਤੀ ਪ੍ਰਧਾਨ) ਤੇ ਵਿਵੇਕ ਪ੍ਰਧਾਨ (ਗਿਆਨ ਪ੍ਰਧਾਨ) ਦੋ ਤਰ੍ਹਾਂ ਦੇ ਹੁੰਦੇ ਹਨ। ਭਾਵ ਪ੍ਰਧਾਨ ਜਿਗਿਆਸਾ ਰਾਹੀਂ ਭਗਵਾਨ ਦਾ ਸਹਾਰਾ ਲੈ ਕੇ ਤੱਤਵ ਨੂੰ ਸਮਝਿਆ ਜਾਂਦਾ ਹੈ। (7.16, 13.18) ਜਿਵੇਂ 13.02 ਵਿੱਚ ਮਾਮ੍ ਮਮ, 13.03 ਸ਼ਲੋਕ ਵਿੱਚ 'ਮੇ', 13.10 ਇਸ ਸ਼ਲੋਕ ਵਿੱਚ ਮਯਿ ਤੇ 13.18 ਸ਼ਲੋਕ ਵਿੱਚ ਮਧ੍ ਭ੍ਰਜ ਤਹ ਅਥਵਾ ਮਧਾਵਾਯ ਪਦਾਂ ਦੇ ਆਉਣ ਨਾਲ ਸਿੱਧ ਹੁੰਦਾ ਹੈ ਕਿ 13.18 ਸ਼ਲੋਕ ਤੱਕ ਭਾਵ ਪ੍ਰਧਾਨ ਜਿਗਿਆਸਾ ਦਾ ਪ੍ਰਕਰਣ ਹੈ। ਪਰ 13.19 ਸ਼ਲੋਕ ਤੋਂ ਲੈ ਕੇ 13.34 ਤੱਕ ਇੱਕ ਵਾਰ ਵੀ ਅਸ੍ਮਦ੍ (ਮੈਂ ਵਾਚਕ) ਪਦ ਦਾ ਪ੍ਰਯੋਗ ਨਹੀਂ ਹੋਇਆ ਹੈ। ਇਸ ਲਈ ਏਥੇ ਵਿਵੇਕ ਪ੍ਰਧਾਨ ਜਿਗਿਆਸਾ ਦਾ ਪ੍ਰਕਰਣ ਹੈ। ਭਾਵੇਂ ਏਥੇ ਭਾਵ ਪ੍ਰਧਾਨ ਜਿਗਿਆਸਾ ਦਾ ਪ੍ਰਸੰਗ ਹੋਣ ਤੋਂ ਗਿਆਨ ਦੇ ਸਾਧਨ ਦੇ ਅੰਤਰਗਤ ਭਗਤੀ ਰੂਪ ਸਾਧਨ ਦਾ ਵਰਨਣ ਕੀਤਾ ਗਿਆ ਹੈ। ਜਿਵੇਂ ਸਾਤਵਿਕ ਭੋਜਨ ਵਿੱਚ ਪੁਸ਼ਟੀ ਵਾਸਤੇ ਘਿਓ ਤੇ ਦੁੱਧ ਦੀ ਲੋੜ ਹੈ, ਦੋਵੇਂ ਪਦਾਰਥ ਮਿਲਕੇ ਵੀ ਤੇ ਇਕੱਲੇ ਇਕੱਲੇ ਵੀ ਪੁਸ਼ਟੀ ਕਰਦੇ ਹਨ, ਏਸੇ ਤਰ੍ਹਾਂ ਭਗਵਾਨ ਦੀ ਭਗਤੀ ਗਿਆਨ ਅਤੇ ਭਗਤੀ ਰਾਹੀਂ ਵੀ ਸੰਭਵ ਹੈ। ਭਗਤੀ ਰੂਪੀ ਸਾਧਨ ਦੀ ਆਪਣੀ ਵਿਸ਼ੇਸ਼ਤਾ ਹੈ। ੦ ਵਿਵੇਕ ਪ੍ਰਧਾਨ ਜਿਗਿਆਸਾ ਉਹ ਹੈ ਜੋ ਸਤ੍ ਅਸਤ੍ ਦਾ ਵਿਚਾਰ ਕਰਦੇ ਹੋਏ ਤੀਬਰ ਵਿਵੇਕ ਵੈਰਾਗ ਨਾਲ ਯੁਕਤ ਹੋ ਕੇ ਤੱਤਵ ਨੂੰ ਜਾਣਨਾ ਚਾਹੁੰਦਾ ਹੈ (13.19 ਤੋਂ 13.34 ਤੱਕ) ੦ ਵਿਵੇਕ ਪ੍ਰਧਾਨ ਜਿਗਿਆਸਾ ਦੀ ਘਾਟ ਦਾ ਕਾਰਨ ਅਧਿਆਤਮਕ-ਜਿਗਿਆਸਾ ਦੀ ਘਾਟ ਤੇ ਭੋਗ ਆਸ਼੍ਕਤਿਹ ਦੀ ਬਹੁਲਤਾ ਹੈ। ਅਜਿਹੇ ਸਾਧਕਾਂ ਲਈ ਭਗਤੀ ਰੂਪ

ਸਾਧਨ ਉਪਯੋਗੀ ਹੈ ਭਾਵੇਂ ਏਥੇ ਭਗਤੀ ਦਾ ਵਰਨਣ ਕਰਨਾ ਯੁਕਤੀ ਸੰਗਤ ਪ੍ਰਤੀਤ ਹੁੰਦਾ ਹੈ। ੦ ਵਿਵਿਕਤ ਦੇਸ਼ ਸੇਵਿ (ਨ੍) ਤ੍ਵਮ੍, ਅ ਰ (ਮ੍) ਤਿਹ ਜਨ ਸਮ੍ ਸਦਿ - 'ਮੈਂ ਏਕਾਂਤ ਵਿੱਚ ਰਹਿਕੇ ਪਰਮਾਤਮਾ ਦਾ ਚਿੰਤਨ ਭਜਨ ਕਰਾਂ, ਸ਼ਾਸਤਰਾਂ ਦਾ ਅਧਿਐਨ ਕਰਾਂ, ਤੱਤਵ ਨੂੰ ਗਹਿਰਾਈ ਨਾਲ ਸਮਝਾਂ, ਮੇਰੇ ਸਾਧਨ ਵਿੱਚ ਕੋਈ ਰੁਕਾਵਟ ਨਾ ਪਵੇ।' ਸਾਧਕ ਦੀ ਇਹੋ ਹੀ ਸੁਭਾਵਿਕ ਅਭਿਲਾਸ਼ਾ ਹੁੰਦੀ ਹੈ। ਏਕਾਂਤ ਜੇ ਨਾ ਵੀ ਮਿਲੇ, ਮਨ ਵਿੱਚ ਅਜਿਹਾ ਕੋਈ ਵਿਕਾਰ ਨਾ ਪੈਦਾ ਹੋਵੇ, ਜਿਸ ਨਾਲ ਸੰਸਾਰ ਸੰਬੰਧ ਪੱਕੇ ਹੋਣ। ਬਲਕਿ ਵਿੱਚ ਜਾ ਕੇ 'ਮੈਂ ਏਕਾਂਤ ਸਥਾਨ 'ਤੇ ਹਾਂ' ਮੰਨ ਲੈਣਾ ਭੁੱਲ ਹੈ। ਜਦ ਤੱਕ ਪੂਰਣ ਸੰਸਾਰ ਦਾ ਬੀ, ਇਹ ਸਰੀਰ ਸਾਡੇ ਨਾਲ ਹੈ, ਸਰੀਰ ਸੰਬੰਧਾਂ ਕਾਰਨ ਹਮੇਸ਼ਾ ਸਾਡੇ ਨਾਲ ਸੰਸਾਰ ਰਹਿੰਦਾ ਹੈ। ਇਸ ਲਈ ਏਕਾਂਤ ਵਿੱਚ ਜਾਣ ਦਾ ਕੋਈ ਲਾਭ ਨਹੀਂ। ਦੇਹ ਅਭਿਮਾਨ ਨੂੰ ਤਿਆਗਕੇ ਏਕਾਂਤ ਵਿੱਚ ਜਾ ਕੇ ਪ੍ਰਭੂਤੱਤਵ ਦਾ ਗਿਆਨ ਪ੍ਰਾਪਤ ਕਰਨ ਲਈ ਭਗਤੀ ਕਰਨੀ ਉਚਿੱਤ ਹੈ। ੦ ਏਕਾਂਤ ਅਸਲ ਵਿੱਚ ਉਹ ਹੈ, ਜਿਸ ਵਿੱਚ ਕੇਵਲ ਇੱਕ ਤੱਤਵ ਤੋਂ ਬਿਨਾਂ ਦੂਜੀ ਹੋਰ ਚੀਜ਼ ਦੀ ਉਤਪਤੀ ਨਾ ਹੋਵੇ। ਨਾ ਇੰਦ੍ਰੀਆਂ ਨਾ ਪ੍ਰਾਣ ਨਾ ਮਨ, ਨਾ ਅੰਤਹਕਰਣ। ਜਿਸ ਵਿੱਚ ਨਾ ਸਥੂਲ ਸਰੀਰ ਹੈ। ਨਾ ਸੂਖਮ ਸਰੀਰ ਨਾ ਕਾਰਣ ਸਰੀਰ ਹੈ ਨਾ ਸਮਸ਼ਟਿ ਨੇ ਵ੍ਯਸ਼ਟਿ ਸਰੀਰ ਹੈ। ਪਰਮਾਤਮਾ ਤੋਂ ਬਿਨਾਂ ਹੋਰ ਕੁੱਝ ਨਹੀਂ ਹੈ। ਪਰਮਾਤਮਾ ਤੋਂ ਸਿਵਾਏ ਪਹਿਲਾਂ ਵੀ ਕੁੱਝ ਨਹੀਂ ਸੀ, ਅੰਤ ਵਿੱਚ ਵੀ ਨਹੀਂ ਹੋਵੇਗਾ, ਵਿਚਕਾਰਲੇ ਅਸਥਾਈ ਕਾਲ ਵਿੱਚ ਜੀਵ ਨੇ ਵਸਤੂ ਵਿਅਕਤੀ ਹਾਲਾਤ ਘਟਨਾ ਆਦਿ ਸੰਸਾਰ ਨਾਲ ਸੰਬੰਧ ਜੋੜ ਲਏ। ਵਿਚਕਾਰਲੇ ਸਮੇਂ, ਜੋ ਪ੍ਰਤੀਤ ਹੁੰਦਾ ਰਿਹਾ ਹੈ ਉਹ ਕੇਵਲ ਪ੍ਰਤੀਤੀ ਰਾਹੀਂ ਹੀ ਪ੍ਰਤੀਤ ਹੁੰਦਾ ਰਿਹਾ ਹੈ, ਜਿਵੇਂ ਇਸ ਕਾਲ ਵਿੱਚ ਸੰਸਾਰ ਇੰਦ੍ਰੀਆਂ ਹਾਲਤ ਘਟਨਾ ਵਸਤੂ ਦੀ ਪ੍ਰਤੀਤੀ ਰਹੀ ਹੈ। ਸਾਡਾ ਸੰਬੰਧ ਸਰੀਰ ਅੰਤਹਕਰਣ ਨਾਲ ਕਦੇ ਵੀ ਨਹੀਂ ਰਿਹਾ, ਸਰੀਰ ਤੇ ਅਤੇ ਅੰਤਹਕਰਣ ਪ੍ਰਕ੍ਰਿਤੀ ਦਾ ਕਾਰਜ ਹੈ। ਸਰੂਪ ਹਮੇਸ਼ਾ ਹੀ ਪ੍ਰਕ੍ਰਿਤੀ ਤੋਂ ਅਤੀਤ ਹੈ। ਇਸ ਤਰ੍ਹਾਂ ਅਨੁਭਵ ਕਰਨਾ ਹੀ ਅਸਲ ਵਿੱਚ ਵਿਵਿੱਕਤ ਦੇਸ਼ ਸੇਵਿ (ਨ੍) ਹੈ। ੦ ਅ ਰ (ਮ੍) ਤਿਹ ਜਨਸਮ੍ ਸਦਿ = ਸਾਧਾਰਣ ਮਨੁੱਖ ਵਿਚ, ਸਮੁਦਾਯ ਵਿੱਚ ਪ੍ਰੀਤੀ ਰੁਚੀ ਨਾ ਹੋਵੇ ਜਿਵੇਂ ਕਿੱਥੇ ਕੀ ਕੁਝ ਹੋ ਰਿਹਾ ਹੈ। ਕਿਵੇਂ ਕੀ ਹੋ ਰਿਹਾ ਹੈ ? ਆਦਿ ਸੰਸਾਰਕ ਗੱਲਾਂ ਸੁਣਨ ਦੀ ਇੱਛਾ ਨਾ ਹੋਵੇ, ਪਰ ਸਾਡੇ ਵਿੱਚੋਂ ਜੇਕਰ ਕੋਈ ਤੱਤਵ ਦੀ ਗੱਲ ਪੁੱਛਣਾ ਚਾਹੇ। ਸਾਧਨ ਦੀ ਚਰਚਾ ਕਰਨਾ ਚਾਹੁੰਦਾ ਹੋਵੇ ਤਾਂ ਉਸ ਨੂੰ ਮਿਲਣ ਦੀ ਮਨ ਵਿੱਚ ਇੱਛਾ ਹੁੰਦੀ ਹੈ, ਏਸੇ ਤਰ੍ਹਾਂ ਤੱਤਵ ਦੀ ਜਾਂ ਪ੍ਰਭੂ ਨੂੰ ਜਾਨਣ ਦੀ ਗੱਲ ਹੁੰਦੀ ਹੈ, ਅਜਿਹੇ ਪੁਰਸ਼ ਨਾਲ ਸੰਗਤ ਕਰਨ ਦੀ ਜੋ ਰੁਚੀ ਹੁੰਦੀ ਹੈ, ਉਹ ਜਨ ਸਮੁਦਾਇ ਵਿੱਚ ਰੁਚੀ ਨਹੀਂ ਹੁੰਦੀ। ਆਸਕ੍ਤਿ ਪੂਰਵਕ ਕਿਸੇ ਦਾ ਸੰਗ ਨਹੀਂ ਕਰਨਾ ਚਾਹੀਦਾ। ਪਰ ਜੇ ਅਜਿਹਾ ਅਸੰਗਤੀ ਨਾ ਹੁੰਦੀ ਹੋਵੇ ਤਾਂ ਸ਼੍ਰੇਸ਼ਠ ਪੁਰਸ਼ ਦਾ ਸੰਗ ਕਰਨਾ ਉਚਿੱਤ ਹੈ। ਸ਼੍ਰੇਸ਼ਠ ਪੁਰਸ਼ਾਂ ਦਾ ਸੰਗ ਅਸੰਗਤਾ ਪ੍ਰਾਪਤ ਕਰਨ ਦੀ ਦਵਾਈ ਹੈ। ੦ ਤਤ੍ - ਸਰ੍ਵ ਨਾਂ ਹੈ ਅਤੇ ਸਰ੍ਵ ਬ੍ਰਹਮ ਹੈ ਉਸ ਦਾ ਨਾਂ ਤਤ੍ ਹੈ।

**ਵਿਆਖਿਆ :-** ਸਮੁੱਚੇ ਮਨ ਨੂੰ ਪ੍ਰਭੂ ਲਈ ਸਮੱਰਪਿਤ ਕਰ ਦੇਣਾ ਚਾਹੀਦਾ ਹੈ। ਮਨ ਵਿੱਚ ਇਹ ਧਾਰਨਾ ਹੋਵੇ ਕਿ ਕੀ ਪ੍ਰਭੂ ਤੋਂ ਬਿਨਾਂ ਹੋਰ ਕੋਈ ਸ਼ਕਤੀ ਨਹੀਂ ਹੈ, ਜਿਹੜੀ ਸਾਡੇ ਹਿੱਤਾਂ ਦੀ ਰਾਖੀ ਕਰ ਸਕੇ। ਸ਼ਰਧਾਲੂ ਭਗਤ ਦਾ ਮਨ ਅਸਲੀ ਨਕਲੀ ਵਿੱਚ ਨਹੀਂ ਵੰਡਿਆ ਜਾਣਾ ਚਾਹੀਦਾ। ਇੰਜ ਮਨ ਨਿਰਾਸ਼ ਹੋ ਜਾਂਦਾ ਹੈ। ਉਸ ਦੀ ਨਿਰੰਤਰ ਸਾਧਨਾ ਪ੍ਰਭੂ ਪ੍ਰਾਪਤੀ ਲਈ ਲਾਭਦਾਇਕ ਹੋਵੇਗੀ। ਸਾਧਕ ਨੂੰ ਅਜਿਹੀ ਇਕਾਂਤ ਸ਼ਾਂਤੀ ਵਾਲੀ ਜੰਗਲ ਵਿੱਚ ਥਾਂ ਦੀ ਚੋਣ ਕਰਨੀ ਚਾਹੀਦੀ ਹੈ, ਜਿੱਥੇ ਜੰਗਲੀ ਜਾਨਵਰਾਂ ਦਾ ਵੀ ਕੋਈ ਦਖ਼ਲ ਨਾ ਹੋਵੇ। ਇਹੋ ਸਥਾਨ ਉਸ ਦਾ ਨਿਵਾਸ ਹੋਵੇ। ਏਥੇ ਰਿਸ਼ੀਆਂ ਮੁਨੀਆਂ ਸਾਧੂਆਂ ਦੀ ਸੰਗਤ ਮਿਲ ਜਾਵੇ ਤਾਂ ਸੋਨੇ ਤੇ ਸੁਹਾਗੇ ਵਾਲੀ ਗੱਲ ਹੋਵੇਗੀ। ਇਹ ਅਧਿਆਤਮਕ ਪ੍ਰਾਪਤੀ ਲਈ ਵੀ ਜ਼ਰੂਰੀ ਵੀ ਹੈ। ਇਸ ਤਰ੍ਹਾਂ ਸਾਧਕ ਦ੍ਰਿੜਤਾ ਨਾਲ ਪੂਰਣਤਾ ਵੱਲ ਵਧੇਗਾ ਤੇ ਛੇਤੀ ਹੀ ਆਪਣੇ ਲਕਸ਼ ਦੀ ਪ੍ਰਾਪਤੀ ਕਰ ਲਵੇਗਾ। "ਇੱਕ ਪਤੰਗਾ ਹਨੇਰੇ ਤੋਂ ਤਾਂ ਬਚਦਾ ਹੈ ਪਰ ਰੌਸ਼ਨੀ ਦੇ ਵੱਲ ਤੇਜ਼ੀ ਨਾਲ ਦੌੜਦਾ ਹੈ। ਮੱਖੀ ਰਸ ਦਾ ਖਹਿੜਾ ਛੱਡਣ ਦੀ ਥਾਂ ਆਪਣੀ ਜਾਨ ਦੇਣ ਨੂੰ ਪਹਿਲ ਦਿੰਦੀ ਹੈ। ਏਸੇ ਤਰ੍ਹਾਂ ਸ਼ਰਧਾਲੂ ਦੀ ਇੱਛਾ ਪ੍ਰਭੂ ਵੱਲ ਹਮੇਸ਼ਾ ਹੀ ਬਣੀ ਰਹਿੰਦੀ ਹੈ ਤੇ ਉਸ ਦੇ ਜੀਵਨ ਵਿੱਚ ਇਸ ਤੋਂ ਬਿਨਾ ਹੋਰ ਕੋਈ ਚਿੰਤਾ ਨਹੀਂ ਹੁੰਦੀ।" ੦ ਸ਼੍ਰੀ ਰਾਮਾ ਕ੍ਰਿਸ਼ਨਾ ੦

✪ ✪ ✪

**13.11 ਸ਼ਲੋਕ :**

*अधि-आत्म-ज्ञान-नित्य-त्वम्, तत्त्व-ज्ञान-अर्थ-दर्शनम्। एतत् ज्ञानम् इति प्र-उक्तम्, अ-ज्ञानम् यत् अतः अन्यथा॥*

***ਅਧਿਆਤ੍ਮ ਗ੍ਯ੍ਾਨ ਨਿੱਤ੍ ਤ੍ਵਮ੍, ਤੱਤਵ ਗ੍ਯ੍ਾਨ ਅਰ੍ਥ ਦਰ੍ਸ਼ਨਮ੍।***

***ਏਤਤ੍ ਗ੍ਯ੍ਾਨਮ੍ ਇਤਿ ਪ੍ਰਉਕ੍ਤਮ੍, ਅਗ੍ਯ੍ਾਨਮ੍ ਯਤ੍ ਅਤਹ ਅਨ੍ਯਥਾ॥***

**੦ ਸ਼ਬਦ ਅਰਥ :-** ਅਧਿਆਤ੍ਮ ਗਯਾਨ ਨਿੱਤ੍ਤ੍ਵਮ੍ : ਸਵੈ ਗਿਆਨ ਵਿੱਚ ਸਥਿਰਤਾ। ਤੱਤਵ ਗ੍ਯ੍ਾਨ ਅਰ੍ਥ ਦਰ੍ਸ਼ਨਮ੍ : ਸੱਚੇ ਗਿਆਨ ਦੀ ਅੰਤਮ ਸਿੱਖਿਆ। ਏਤਤ੍ : ਇਹ। ਗ੍ਯ੍ਾਨਮ੍ : ਗਿਆਨ। ਪ੍ਰਉਕ੍ਤਮ੍ : ਐਲਾਨ ਕੀਤਾ। ਅਗ੍ਯ੍ਾਨ੍ਮ੍ : ਅਗਿਆਨਤਾ। ਯਤ੍ : ਇਸ ਤਰ੍ਹਾਂ। ਅਤਹ ਅਨ੍ਯਥਾ : ਇਸਦੇ ਵਿਰੁੱਧ।

**੦ ਸ਼ਲੋਕਾਰਥ :-** ਅਧਿਆਤਮਕ ਗਿਆਨ ਤੋਂ ਨਿੱਤ ਸਥਿਤਿ ਤੱਤਵ ਗਿਆਨ ਦੇ ਅਰਥ (ਅਰਥਾਤ ਮੋਕਸ਼) ਦਾ ਅਵਲੋਕਨ - ਇਹ ਗਿਆਨ ਕਿਹਾ ਗਿਆ ਹੈ ਅਤੇ ਜੋ ਇਸ ਦੇ ਵਿਪਰੀਤ ਹੈ, ਉਸ ਨੂੰ ਅਗਿਆਨ ਕਿਹਾ ਗਿਆ ਹੈ।

**ਪਦ-ਅਰਥ-ਵਿਸਥਾਰ :-** ੦ ਅਧਿ-ਆਤ੍ਮ ਗ੍ਯ੍ਾਨ ਨਿਤ੍ ਤ੍ਵਮ੍ - ਸੰਪੂਰਣ ਸ਼ਾਸਤਰਾਂ ਦਾ ਗਿਆਨ - ਮਨੁੱਖ ਨੂੰ, ਪਰਮਾਤਮਾ ਵੱਲ ਲਗਾਉਣ ਅਥਵਾ ਪਰਮਾਤਮਾ ਦੀ ਪ੍ਰਾਪਤੀ ਹੈ। ਪਰਮਾਤਮਾ ਦੀ ਸਮਝ ਕਰਨਾ ਮਨਨ ਕਰਨਾ, ਯੁਕਤ ਵਿਧੀ ਨਾਲ ਦੇਖਣਾ, ਪਰਮਾਤਮਾ ਦੀ ਸੱਤਾ ਨੂੰ ਸਮਝਣਾ ਹੈ। ਪਰਮਾਤਮਾ ਦੀ ਸੱਤਾ ਨਾਲ ਹੀ ਸੰਸਾਰ ਸੱਤਾ ਵਾਲਾ ਦਿਖਾਈ ਦਿੰਦਾ ਹੈ। ਇਸ ਤਰ੍ਹਾਂ ਸੰਸਾਰ ਦੀ ਸੁਤੰਤਰ ਸੱਤਾ ਦੇ ਅਭਾਵ ਤੇ ਪਰਮਾਤਮਾ ਦੀ ਸੱਤਾ ਦਾ ਨਿਤ੍ਯ ਨਿਰੰਤਰ ਮਨਨ ਕਰਦੇ ਰਹਿਣ ਦਾ ਨਾਂ 'ਅਧਿਆਤ੍ਮ ਗ੍ਯ੍ਾਨ ਨਿਤ੍ਤ੍ਵਮ੍' ਹੈ। ੦ ਤੱਤਵ ਗ੍ਯ੍ਾਨ ਅਰਥ ਦਰਸ਼ਨਮ੍ - ਤੱਤਵ ਗਿਆਨ ਦਾ ਅਰਥ ਹੈ ਪਰਮਾਤਮਾ - ਉਸ ਪਰਮਾਤਮਾ ਦਾ ਸਾਰੀਆਂ ਥਾਵਾਂ 'ਤੇ ਦਰਸ਼ਨ ਕਰਨਾ - ਉਸ ਦਾ ਸਭ ਥਾਵਾਂ 'ਤੇ ਅਨੁਭਵ ਕਰਨਾ। 'ਤੱਤਵ ਗ੍ਯ੍ਾਨ ਅਰਥ ਦਰ੍ਸ਼ਨਮ੍' ਹੈ। ਪਰਮਾਤਮਾ ਹਰ ਹਾਲ ਹਰ ਕਾਲ ਹਰ ਥਾਂ, ਸਾਧਕ ਦੀ ਦ੍ਰਿਸ਼ਟੀ ਤੇ ਲਕਸ਼ ਵਿੱਚ ਹੈ। ਸਾਧਕ ਹੋਰ ਕੁੱਝ ਸੰਬੰਧੀ ਨਾ ਦੇਖਦਾ ਹੈ, ਨਾ ਜਾਣਦਾ ਹੈ। ਇਹ ਸਾਧਕ ਦੀ ਪ੍ਰਵਿਰਤੀ ਬਣ ਜਾਵੇ ਕਿ ਉਹ ਹਰ ਸਮੇਂ ਨਿਤ੍ ਨਿਰੰਤਰ ਪਰਮਾਤਮਾ ਦਾ ਮਨਨ ਕਰੇ। ਫਿਰ ਹੀ ਉਹ ਪ੍ਰਭੂ ਅਨੁਭਵ ਕਰਦਾ ਹੈ। ੦ ਏਤਤ੍ ਗ੍ਯ੍ਾਨਮ੍ ਇਤਿ ਪ੍ਰਉਕਤਮ੍, ਅਗ੍ਯ੍ਾਨਮ੍ ਯਤ੍ ਅਤਹ ਅਨ੍ਯਥਾ - ੦ ਅਮਾਨਿਤ੍ ਵਮ੍ ਤੋਂ ਲੈ ਕੇ ਤੱਤਵ ਗ੍ਯਾਨਾਰ੍ਥ ਦਰਸ਼ਨਮ੍ - ਤੱਕ ਜਿਹੜੇ ਵੀਹ ਸਾਧਨਾਂ ਦਾ ਜ਼ਿਕਰ ਹੈ, ਇਹ ਸਾਰੇ ਸਾਧਨ ਦੇਹ ਅਭਿਮਾਨ ਮਿਟਾਉਣ ਵਾਲੇ ਹੋਣ ਕਾਰਨ ਤੇ ਪ੍ਰਮਾਤਮਾ ਦੀ ਪ੍ਰਾਪਤੀ ਵਿੱਚ ਸਹਾਇਕ ਹੋਣ ਕਾਰਨ - ਗਿਆਨ ਅਖਵਾਉਂਦੇ ਹਨ। ਇਨ੍ਹਾਂ ਸਾਧਨਾਂ ਦੇ ਉਲਟ ਮਾਨਿਤ੍ਵ ਦਮਿਭ੍ਤ੍ਵ ਹਿੰਸਾ ਆਦਿ ਜਿੰਨੇ ਵੀ ਦੋਸ਼ ਹਨ, ਇਹ ਸਾਰੇ ਦੇਹ ਅਭਿਮਾਨ ਵਧਾਉਣ ਵਾਲੇ ਹਨ। ਪਰਮਾਤਮਾ ਤੱਤਵ ਤੋਂ ਬੇਮੁੱਖ ਕਰਨ ਵਾਲੇ ਹੋਣ ਤੋਂ 'ਅਗਿਆਨ' ਅਖਵਾਉਂਦੇ ਹਨ। ੦ ਵਿਨਾਸ਼ੀ ਸਰੀਰ ਨੂੰ ਆਪਣੇ ਅਵਿਨਾਸ਼ੀ ਸਰੂਪ (ਆਤਮਾ) ਤੋਂ ਵੱਖ ਦੇਖਣਾ ਮੂਲ ਸਾਧਨ ਹੈ। ਸਾਧਕ ਨੂੰ ਚਾਹੀਦਾ ਹੈ ਕਿ ਉਹ ਆਪਣੇ ਸਰੀਰ ਨੂੰ ਵੱਖ ਅਨੁਭਵ ਕਰੇ। ਜੋ ਅਸਲ ਵਿੱਚ ਹੈ ਵੀ ਵੱਖਰਾ।

੦ ਸਾਧਕ ਦਾ ਉਦੇਸ਼ ਕੇਵਲ ਪਰਮਾਤਮਾ ਪ੍ਰਾਪਤੀ ਸ਼ਾਸ਼ਤਰਾਂ ਅਨੁਸਾਰ ਆਪਣੇ ਸਰੂਪ ਤੋਂ ਸਰੀਰ ਨੂੰ ਵੱਖ ਕਰਨਾ ਹੋਵੇ। ਸਰੀਰ ਨਾਲ ਸਰੀਰੀ ਦਾ ਸੰਬੰਧ ਨਹੀਂ ਹੈ। ਮੰਨਿਆ ਹੋਇਆ ਹੈ, ਪਰਮਾਤਮਾ ਪ੍ਰਾਪਤੀ ਦੇ ਉਦੇਸ਼ ਨੂੰ ਮੰਨਣ ਨਾਲ ਦੁਰਗੁਣਾਂ ਦੁਰਾਚਾਰਾਂ ਨਾਲ ਸੰਬੰਧ ਨਹੀਂ ਰਹਿੰਦਾ। ਉਹ ਹੌਲੇ-2 ਅਲੋਪ ਹੋ ਜਾਂਦੇ ਹਨ।

**ਵਿਆਖਿਆ :-** ਪ੍ਰਭੂ ਲਈ ਭਾਵਨਾਤਮਿਕ ਸੰਵੇਦਨਸ਼ੀਲ ਉਪਾਸਨਾ ਹੀ ਕਾਫ਼ੀ ਨਹੀਂ ਹੈ। ਆਤਮ ਅਤੇ ਅਨਾਤਮ ਦੀ ਪ੍ਰਕ੍ਰਿਤੀ ਸੰਬੰਧੀ ਕੀਤੀ ਮਿਹਨਤ ਨਾਲ ਕੀਤੀ ਜਾਂਚ ਪੜਤਾਲ ਨਾਲ ਦੈਵੀ ਪ੍ਰੀਤ ਨੂੰ ਦ੍ਰਿੜ ਕੀਤਾ ਜਾ ਸਕਦਾ ਹੈ। ਬ੍ਰਹਮ ਹੀ ਸਤਿ ਹੈ। ਸਾਰੇ ਪ੍ਰਯਾਸ ਕੇਵਲ ਇਸ ਸੱਚਾਈ ਨੂੰ ਅਨੁਭਵ ਕਰਨ ਲਈ ਲਾ ਦੇਣੇ ਚਾਹੀਦੇ ਹਨ। ਜਿਵੇਂ ਉਪਨਿਸ਼ਦਾਂ ਵਿੱਚ ਦੱਸਿਆ ਗਿਆ ਹੈ, ਬ੍ਰਹਮ-ਵਿੱਦਿਆ ਦਾ ਪਿੱਛਾ ਕਰੋ, ਜਿਹੋ ਹੀ ਇਸ ਦੇ ਮਹਾਨ ਅੰਤ ਦਾ ਨਾ ਭੁਲਾਇਆ ਜਾ ਸਕਣ ਵਾਲਾ ਪ੍ਰਯੋਜਨ ਹੈ। ਸੱਤਵੇਂ ਸ਼ਲੋਕ ਤੋਂ ਲੈ ਕੇ ਹੁਣ ਤੱਕ ਜੋ ਵਿਚਾਰਾਂ ਦਾ ਵਿਸਥਾਰ ਹੈ। ਉਹ ਸਮੁੱਚੇ ਤੌਰ ’ਤੇ ਬੁੱਧੀ ਵਿਕਾਸ ਲਈ ਹੈ ਜਾਂ ਦੈਵੀ ਦ੍ਰਿਸ਼ਟੀ ਲਈ ਹੈ ਜਾਂ ਬ੍ਰਹਮ ਦੇ ਅਨੁਭਵ ਦੀ ਅੰਤਰ ਦ੍ਰਿਸ਼ਟੀਗਤ ਯੋਗਤਾ ਦਾ ਵਿਸ਼ਲੇਸ਼ਣ ਹੈ। ਇਨ੍ਹਾਂ ਝੁਕਾਵਾਂ ਨੂੰ ਹੀ ਗਿਆਨ ਕਿਹਾ ਜਾਂਦਾ ਹੈ, ਕਿਉਂਕਿ ਇਨ੍ਹਾਂ ਦੀ ਦੇਣ ਇਸ ਖੇਤਰ ਲਈ ਮਹਾਨ ਅਤੇ ਸਫ਼ਲ ਹੈ। ਜਿਹੜੇ ਝੁਕਾਓ ਜਾਂ ਜਿਹੜੀ ਪ੍ਰਕ੍ਰਿਤੀ ਦੇ ਲੱਛਣ, ਇਨ੍ਹਾਂ ਦੇ ਉਲਟ ਹਨ, ਉਹ ਹਨ, ਸਾਰਹੀਨਤਾ, ਨਿਰਾਰਥਕਤਾ ਖਾਲੀਪਣ ਸਵੈਸਨਮਾਨ, ਹਿੰਸਾ, ਪ੍ਰਤਿ ਹਿੰਸਾ ਪੂਰਣ (ਸ਼ੋਰ) ਧੋਖੇਬਾਜ਼ੀ ਅਧਿਆਪਕ (ਗੁਰੂ) ਪ੍ਰਤਿ ਬੇਪ੍ਰਵਾਹੀ, ਗੰਦੀਆਂ ਆਦਤਾਂ, ਅਸਥਿਰਤਾ, ਚੰਚਲਤਾ, ਸਵੈ-ਭੋਗ ਪ੍ਰਵਿਰਤੀ, ਇੰਦ੍ਰਿਆਵੀ ਵਸਤੂਆਂ ਲਈ ਤਾਂਘ, ਅਹੰਕਾਰਵਾਦ, ਸਰੀਰਕ ਜੀਵਨ ਵਿੱਚੋਂ ਪ੍ਰਤੱਖ ਆਨੰਦ ਲੈਣਾ, (ਚੰਮ ਖੁਸ਼ੀਆਂ ਦੀ ਇੱਛਾ) ਸੰਸਾਰਕ-ਮੋਹ, ਆਪਣੇ ਪੁੱਤਰ, ਆਪਣੀ ਪਤਨੀ, ਆਪਣੇ ਘਰ ਪਰਿਵਾਰ ਨਾਲ ਮੋਹ ਤ੍ਰਿਪਤੀ ਅਤਿਪ੍ਰਤੀ ਪ੍ਰਾਪਤੀ ਤੇ ਅਪ੍ਰਾਪਤੀ ਸਮੇਂ ਖੁਸ਼ ਰਹਿਣ ਤੇ ਦੁਖੀ ਹੋਣ ਦੀ ਬਿਰਤੀ, ਜਨਮ ਦਾਤੇ ਵੱਲੋਂ ਅਵੇਸਲਾ ਹੋਣਾ। ਸਮਾਜਿਕ ਜੀਵਨ ਲਈ ਤਾਂਘਦੇ ਰਹਿਣਾ, ਧਾਰਮਿਕ ਅਧਿਐਨ ਕਰਨ ਲਈ ਪਵਿੱਤਰ ਗ੍ਰੰਥਾਂ ਵੱਲ ਰੁਚੀ ਨਾ ਲੈਣੀ, ਆਦਿ। ਅੱਜ ਕੱਲ੍ਹ ਲੋਕ ਆਪਣੇ ਮਨ ਨੂੰ ਭ੍ਰਿਸ਼ਟ ਕਰਨ ਦੀਆਂ ਵਿਧੀਆਂ ਅਪਣਾ ਰਹੇ ਹਨ। ਉਹ ਆਪਣੇ ਅੰਦਰ ਨਾ ਬੁੱਧੀ ਦਾ ਵਿਕਾਸ ਕਰਨ ਦੇ ਉਪਰਾਲੇ ਕਰਦੇ ਹਨ, ਨਾ ਹੀ ਸਵੈ ਗਿਆਨ ਹੀ ਪ੍ਰਾਪਤ ਕਰਦੇ ਹਨ। “ਕਿਵੇਂ ਤੇ ਕਿਉਂ ਹੈ ਕਿ ਸਾਰੇ ਪਾਸੇ ਵਿਆਪਤ ਪ੍ਰਭੂ ਨਾਲ ਅਸੀਂ ਸੰਬੰਧ ਜੋੜਨ ਤੋਂ ਅਸੱਮਰਥ ਹਾਂ। ਇੱਕ ਅਜਿਹੇ ਛੱਪੜ ਦੇ ਇੱਕ ਪਾਸੇ ਕਿਨਾਰੇ ’ਤੇ ਖੜ੍ਹੇ (ਜਿਹੜਾ ਕਿ ਸਰਕੰਡੇ ਅਤੇ ਦਲਦਲ ਤੇ ਕਾਈ ਨਾਲ ਢਕਿਆ ਹੋਇਆ ਹੈ) ਅਸੀਂ ਅਨੁਭਵ ਕਰਦੇ ਹਾਂ, ਕਿ ਇਸ ਵਿੱਚ ਤਾਂ ਪਾਣੀ ਹੀ ਨਹੀਂ ਹੋਵੇਗਾ, ਪਰ ਜਦੋਂ ਕਾਈ ਜਾਂ ਸਰਕੰਡੇ ਨੂੰ ਪਰੇ ਕਰਦੇ ਹਾਂ ਤਾਂ ਹੇਠਾਂ ਪਾਣੀ ਨਜ਼ਰ ਆਉਂਦਾ ਹੈ। ਏਸੇ ਤਰ੍ਹਾਂ ਸਾਡਾ ਮਨ ਮਾਇਆ ਦੀ ਗੁਪਤ ਸ਼ਕਤੀ ਨਾਲ ਢਕਿਆ ਰਹਿੰਦਾ ਹੈ, ਇਸ ਨੂੰ ਇੱਕ ਪਾਸੇ ਕਰਨ ਦੀ ਲੋੜ ਹੈ, ਅੰਦਰ ਪ੍ਰਭੂ ਦੀਆਂ ਬਖਸ਼ਸ਼ਾਂ, ਪ੍ਰਭੂ ਦ੍ਰਿਸ਼ਟੀ ਦਾ ਪ੍ਰਕਾਸ਼ ਹੈ।” ੦ ਸ੍ਰੀ ਰਾਮਾ ਕ੍ਰਿਸ਼ਨਾ ੦

ਬ੍ਰਹਮ ਗਿਆਨ ਦੀ ਪ੍ਰਾਪਤੀ ਸੰਬੰਧੀ ਅਗਲੇ ਸ਼ਲੋਕ ਦਾ ਅਧਿਐਨ ਕਰੋ।

✪ ✪ ✪

**13.12 ਸ਼ਲੋਕ :**

*ज्ञेयम् थत् तत् प्र-वच्-स्यामि, यत् ज्ञा-त्वा अ-मृतम् अश्-नु-ते। अन्-आदि-मत् परम् ब्रह्म, न सत् तत् न असत् उचयते॥*

***ਗੇਯਮ੍ ਯਤ੍ ਤਤ੍ ਪ੍ਰਵਚ੍ ਸ੍ਯਾਮਿ, ਯਤ੍ ਗ੍ਯਾਤ੍ਵਾ ਅਮ੍ਰਤਮ੍ ਅਸ਼੍ਨੁਤੇ।***
***ਅਨ੍ਆਦਿ ਮਤ੍ ਪਰਮ੍ ਬ੍ਰਹਮ੍, ਨ ਸਤ੍ ਤਤ੍ ਨ ਅਸਤ੍ ਉਚ੍ਯਤੇ॥***

**੦ ਸ਼ਬਦ ਅਰਥ :-** ਗ੍ਯਮ੍ : ਜਿਸ ਸੰਬੰਧੀ ਜਾਣਨਾ ਹੈ। ਯਤ੍ : ਕਿਹੜਾ। ਤਤ੍ : ਉਹ। ਪ੍ਰਵਚ੍ਸ੍ਯਾਮਿ : ਮੈਂ ਐਲਾਨ ਕਰਾਂਗਾ। ਯਤ੍ : ਕਿਹੜਾ। ਗ੍ਯਾਤ੍ਵਾ : ਜਾਣਦੇ ਹੋਏ। ਅਮ੍ਰਤਮ੍ : ਅਮਰ ਹੋਣ ਦੀ ਸਥਿਤੀ। ਅਸ਼੍ਨੁਤੇ : ਪ੍ਰਾਪਤ ਕਰਨਾ। ਅਨੁਆਦਿਮਤ੍ : ਜਿਸ ਦਾ ਨਾ ਕੋਈ ਆਦਿ ਹੈ। ਪਰਮ ਬ੍ਰਹਮ : ਪਾਰ ਬ੍ਰਹਮ। ਨ : ਨਹੀਂ। ਸਤ੍ : ਜੀਵ। ਤਤ੍ : ਉਹ। ਨ : ਨਹੀਂ। ਅਸਤ੍ : ਜੋ ਜੀਵ ਨਹੀਂ। ਉਚ੍ਯਤੇ : ਪੁਕਾਰੇ ਜਾਂਦੇ ਹਨ।

**੦ ਸ਼ਲੋਕਾਰਥ :-** ਜੋ ਜਾਣਨ ਯੋਗ ਹੈ, ਜਿਸ ਨੂੰ ਜਾਣ ਕੇ ਵਿਅਕਤੀ ਅਮ੍ਰਿਤ ਪਦਵੀ ਪ੍ਰਾਪਤ ਕਰ ਲੈਂਦਾ ਹੈ। ਅਥਵਾ ਮੋਕਸ਼ ਪ੍ਰਾਪਤ ਕਰ ਲੈਂਦਾ ਹੈ। ਉਸ ਨੂੰ ਮੈਂ ਭਲੀ ਭਾਂਤ ਕਹਾਂਗਾ ਅਤੇ ਇਹ ਅਨਾਦਿ ਪਾਰ-ਬ੍ਰਹਮ ਹੈ। ਉਸ ਨੂੰ ਨਾ ਸਤਿ, ਨਾ ਅਸਤਿ ਕਿਹਾ ਜਾਂਦਾ ਹੈ।

**ਪਦ-ਅਰਥ-ਵਿਸਥਾਰ :-** ਗੇ੍ਯਮ੍ਯਤ੍ ਤਤ੍ ਪ੍ਰਵਚ੍ ਸ੍ਯਾਮਿ : ਭਗਵਾਨ ਏਥੇ ਗੇ੍ਯਮ੍ ਤੱਤਵ ਦਾ ਵਰਨਣ ਕਰਦੇ ਹੋਏ ਪ੍ਰਤਿੱਗਿਆ ਕਰਦੇ ਹਨ ਕਿ ਜਿਸ ਨੂੰ ਪ੍ਰਾਪਤ ਕਰਨ ਵਾਸਤੇ ਹੀ ਮਨੁੱਖੀ ਸਰੀਰ ਮਿਲਿਆ ਹੈ, ਜਿਸ ਦਾ ਵਰਨਣ ਉਪਨਿਸ਼ਦਾਂ, ਸ਼ਾਸਤਰਾਂ ਤੇ ਗ੍ਰੰਥਾਂ ਵਿੱਚ ਕੀਤਾ ਗਿਆ ਹੈ ਉਸ ਗੇ੍ਯਮ ਤੱਤਵ ਨੂੰ ਮੈਂ ਚੰਗੀ ਤਰ੍ਹਾਂ ਵਰਨਣ ਕਰਾਂਗਾ। ਗੇ੍ਯਮ - (ਜ਼ਰੂਰੀ ਜਾਣਨ ਯੋਗ) ਕਹਿਣ ਦਾ ਭਾਵ ਇਹ ਹੈ ਕਿ ਸੰਸਾਰ ਦੀਆਂ ਕਲਾਵਾਂ ਵਿਦਿਆਵਾਂ, ਵਿਸ਼ੇ ਪਦਾਰਥ ਸਾਰੇ ਜਾਣਨ ਯੋਗ ਨਹੀਂ ਹਨ। ਕੇਵਲ ਜਾਣਨ ਯੋਗ ਪਰਮਾਤਮਾ ਹੈ। ਸੰਸਾਰ ਤੇ ਸੰਸਾਰ ਦੀਆਂ ਵਸਤਾਂ ਨੂੰ ਜਾਣਨਾ ਅਸੰਭਵ ਹੈ। ਜਿੰਨਾ ਵੀ ਇਨ੍ਹਾਂ ਨੂੰ ਜਾਣਾਂਗੇ, ਓਨਾ ਹੀ ਬਾਕੀ ਰਹੇਗਾ। ਨਾ ਜਨਮ ਮਰਨ ਮਿਟੇਗਾ। ਪਰਮਾਤਮਾ ਦੇ ਤੱਤਵ ਨੂੰ ਠੀਕ ਜਾਣਨਾ ਅਸਲ ਗਿਆਨ ਹੈ। ਨਾ ਹੀ ਪਰਮਾਤਮਾ ਤੋਂ ਬਿਨਾਂ ਹੋਰ ਜਾਣਨ ਯੋਗ ਹੈ। ੦ ਯਤ੍ ਗ੍ਯਾਤ੍ਵਾ ਅਮ੍ਰਤਮ੍ ਅਸ਼੍ - ਨੁਤੇ - ਉਸ ਗੇ੍ਯਮ੍ ਤੱਤਵ ਨੂੰ ਜਾਣਨ ਨਾਲ ਅਮਰਤਾ ਦਾ ਅਨੁਭਵ ਹੋ ਜਾਂਦਾ ਹੈ। ਅਸਲ ਤੱਤਵ ਦੀ ਪ੍ਰਾਪਤੀ ਹੋ ਜਾਂਦੀ ਹੈ। ਜਿਸ ਦੀ ਪ੍ਰਾਪਤੀ ਪਿੱਛੋਂ ਬਾਕੀ ਹੋਰ ਸਭ ਜਾਣਨਾ ਕਰਨਾ ਪਾਉਣਾ ਕੁਝ ਵੀ ਬਾਕੀ ਨਹੀਂ ਰਹਿੰਦਾ। ਆਪਣਾ ਆਪ ਖੁਦ ਤਾਂ ਪਹਿਲਾਂ ਹੀ ਅਮਰ ਹੈ, ਉਸ ਦੀ ਮਰਨਸ਼ੀਲ ਸਰੀਰ ਨਾਲ ਏਕਤਾ ਰੱਖਣ ਕਾਰਨ ਆਪਣੇ ਆਪ ਨੂੰ ਵੀ ਜਨਮ ਮਰਨ ਵਾਲਾ ਮੰਨ ਲਿਆ ਹੈ। ਇਹ ਭੁੱਲ ਪਰਮਾਤਮਾ ਤੱਤਵ ਨੂੰ ਜਾਣ ਲੈਣ ਪਿੱਛੋਂ ਮਿਟ ਜਾਂਦੀ ਹੈ। ਸਾਧਕ ਆਪਣੇ ਆਪ ਨੂੰ ਪਹਿਚਾਣ ਲੈਂਦਾ ਹੈ। ੦ ਅਨੁ ਆਦਿ ਮਤ੍ - ਉਸ ਤੋਂ ਅਨੁਆਦਿਮਤ੍ ਸੰਸਾਰ ਪੈਦਾ ਹੁੰਦਾ ਹੈ। ਅੰਤ ਵਿੱਚ ਉਸ ਵਿੱਚ ਲੀਨ ਹੋ ਜਾਂਦਾ ਹੈ। ੦ ਪਰਮ੍ ਬ੍ਰਹਮ - ਬ੍ਰਹਮ ਪ੍ਰਕ੍ਰਿਤੀ ਨੂੰ ਵੀ ਕਹਿੰਦੇ ਹਨ। ਪਰ ਪਰਮ੍ ਬ੍ਰਹਮ - ਤਾਂ ਕੇਵਲ ਪਰਮਾਤਮਾ ਹੀ ਹੈ। ਜੋ ਨਿਰਵੈਰ ਵਿਆਪਕ ਨਿਰਵਿਕਾਰ ਸਦਾ ਰਹਿਣ ਵਾਲਾ ਹੈ, ਇਸ ਤੋਂ ਵਧ ਕੇ ਹੋਰ ਕੋਈ ਨਹੀਂ ਹੈ। ੦ ਨ ਸਤ੍ ਤਤ੍ ਨ ਅਸਤ੍ ਉਚ੍ਯਤੇ - ਇਸ ਤੱਤਵ ਨੂੰ ਵੀ ਨਾ ਸਤ੍ ਨਾ ਅਸਤ੍ ਕਹਿ ਸਕਦੇ ਹਾਂ। ਕਾਰਣ ਇਹ ਹੈ ਕਿ ਅਸਤ੍ ਦੀ ਭਾਵਨਾ (ਸੱਤਾ) ਦੇ ਬਿਨਾਂ ਉਸ ਪਰਮਾਤਮਾ ਵਿੱਚ ਸਤ੍ ਸ਼ਬਦ ਦਾ ਪ੍ਰਯੋਗ ਨਹੀਂ ਹੁੰਦਾ। ਇਸ ਲਈ ਉਸ ਨੂੰ ਸਤ੍ ਨਹੀਂ ਕਹਿ ਸਕਦੇ। ਉਸ ਪਰਮਾਤਮਾ ਦਾ ਕਦੇ ਅਭਾਵ ਨਹੀਂ ਹੁੰਦਾ, ਇਸ ਲਈ ਉਸ ਨੂੰ ਅਸਤ੍ ਵੀ ਨਹੀਂ ਕਿਹਾ ਜਾ ਸਕਦਾ। ਇਹ ਕਰਣ ਨਿਰਪੇਖ ਤੱਤਵ ਹੈ।

**ਵਿਆਖਿਆ :-** ਨੌਵੇਂ ਅਧਿਆਇ ਦੇ ਉਨੀਵੇਂ ਸ਼ਲੋਕ ਵਿੱਚ ਪ੍ਰਭੂ ਨੇ ਆਪਣੇ ਆਪ ਨੂੰ ਅਮਰ ਅਵਿਨਾਸ਼ੀ ਅਕਾਲ ਦੈਵੀ ਵਿਕਾਰ ਰਹਿਤ ਅਤੇ ਮੌਤ ਵੀ ਕਿਹਾ ਹੈ, ਆਪ ਨੇ ਆਪਣੇ ਆਪ ਨੂੰ ਸਤਿ ਤੇ ਅਸਤਿ ਵੀ ਕਿਹਾ ਹੈ। ਜੀਵ ਤੇ ਅਜੀਵ। ਸਗੁਣ ਬ੍ਰਹਮ ਤਾਂ ਪ੍ਰਕ੍ਰਿਤੀ

ਵਿੱਚ ਸਰਬ-ਵਿਆਪਕ ਹੈ। ਇਸ ਅਵੱਸਥਾ ਵਿੱਚ ਸਾਰੇ ਖੰਡਣ ਤੇ ਝਗੜੇ ਓਸ ਵਿੱਚ ਸਮਾਪਿਤ ਹੋ ਜਾਂਦੇ ਹਨ। ਹੋਂਦ ਦੇ ਸੰਬੰਧ ਵਿੱਚ, ਦੇਵਤਿਆਂ ਦਾ ਅਵਿਨਾਸ਼ੀ ਹੋਣਾ ਅਤੇ ਮਾਨਵ ਦਾ ਮਰ ਜਾਣਾ, ਸਗੁਣ ਬ੍ਰਹਮ ਵਿੱਚੋਂ ਹੀ ਉਪਜਦਾ ਹੈ। ਤਿੰਨ ਗੁਣਾਂ ਵਿੱਚ ਤਬਦੀਲੀ ਨਾਲ ਉਸ ਦਾ ਪ੍ਰਤੱਖ ਪਹਿਲੂ ਜੋ ਪ੍ਰਾਪਤ ਹੈ, ਉਹ ਸਤਿ ਹੈ, ਅਤੇ ਓਸ ਦਾ ਵਿਖਾਈ ਨਾ ਦੇਣ ਵਾਲਾ ਪਹਿਲੂ, ਜਿਨ੍ਹਾਂ ਵਿੱਚ ਇਹ ਤਿੰਨ ਗੁਣ ਅਲੋਪ ਹਨ, ਉਹ ਅਸਤਿ ਹੈ। ਪਰ ਨਿਰਗੁਣ ਬ੍ਰਹਮ ਵਿੱਚ ਕੋਈ ਤਬਦੀਲੀ ਨਹੀਂ ਹੈ। ਪ੍ਰਤੱਖ ਤੇ ਅਪ੍ਰਤੱਖ ਅਵੱਸਥਾ ਉਸ 'ਤੇ ਲਾਗੂ ਨਹੀਂ ਹੁੰਦੀ। ਉਹ ਤਾਂ ਪਾਕ ਪਵਿੱਤਰ ਚੇਤਨਾ ਹੈ। ਜਿਸ ਦਾ ਨਾ ਕੋਈ ਆਦਿ ਹੈ ਨਾ ਅੰਤ ਹੈ। ਜਦੋਂ ਕਿ ਦੇਵਤੇ ਅਵਿਨਾਸ਼ਤਾ ਨਾਲ ਜੁੜੇ ਹੁੰਦੇ ਹਨ ਪਰ ਨਿਰਗੁਣ ਬ੍ਰਹਮ ਤਾਂ ਆਪਣੇ ਆਪ ਵਿੱਚ ਪੂਰਣ ਅਵਿਨਾਸ਼ੀ ਹੁੰਦਾ ਹੈ। ਇਸ ਅਵੱਸਥਾ ਦਾ ਬੋਧ ਨਿਰਵਿੱਕਲਪ ਸਮਾਧੀ ਵਿੱਚ ਹੁੰਦਾ ਹੈ। ਇਹ ਜੀਵਾਤਮਾ ਜੋ ਬ੍ਰਹਮ ਗਿਆਨ ਦਾ ਅੰਤਰ ਬੋਧ ਕਰਦੀ ਹੈ, ਬ੍ਰਹਮ ਨਾਲ ਮਿਲ ਜਾਂਦੀ ਹੈ। ਪੂਰਨ ਅਵਿਨਾਸ਼ੀ ਕੇਵਲ ਪ੍ਰਭੂ ਦਾ ਹੀ ਹੋ ਜਾਂਦਾ ਹੈ। ਇੰਜ ਪ੍ਰਭੂ ਦੀ ਸਤਿ ਤੇ ਅਸਤਿ ਦੇ ਨਾਲ ਜੁੜੇ ਹੋਣ ਕਾਰਨ ਵਧੇਰੇ ਪ੍ਰਭਾਵਿਤ ਨਹੀਂ ਹੁੰਦਾ। ਜੀਵ ਤੇ ਅਜੀਵ, ਪ੍ਰਤੱਖ ਅਵੱਸਥਾ ਵਿੱਚ ਅਤੇ ਅਪ੍ਰਤੱਖ ਅਵਸਥਾ ਵਿੱਚ ਉਹ ਨਿਰਲੇਪ ਰਹਿੰਦਾ ਹੈ। ੦ ਸ਼੍ਰੀ ਰਾਮ ਕ੍ਰਿਸ਼ਨ ਜੀ ਦਾ ਕਥਨ ੦ "ਅਖੰਡ ਬ੍ਰਹਮ ਅਵੱਸਥਾ ਦਾ ਅਨੁਭਵ ਕੇਵਲ ਸਮਾਧੀ ਵਿੱਚ ਹੀ ਕੀਤਾ ਜਾ ਸਕਦਾ ਹੈ। ਕੀ ਪਿੱਛੇ ਰਹਿੰਦਾ ਹੈ ? ਸਿਰਫ਼ ਸਮੁੱਚੀ ਚੁੱਪ ਸਮਾਧੀ। ਪੁਰਸ਼ ਅਤੇ ਪ੍ਰਕ੍ਰਿਤੀ ਦੇ ਸੁਭਾਅ ਦੀ ਜਾਣਕਾਰੀ ਗਿਆਨ ਤੇ ਅਗਿਆਨਤਾ - ਜੋ ਵੀ ਗਿਆਨ ਹੈ, ਉਸ ਦਾ ਅੰਤ ਹੋ ਜਾਂਦਾ ਹੈ। ਆਨੰਦ, ਭਗਵਾਨਤਾ ਅਤੇ ਸਵੱਰਗੀ ਸੁੱਖ ਹੀ ਬਾਕੀ ਰਹਿੰਦਾ ਹੈ। ਏਥੇ ਜੀਵਾਤਮਾ ਦੀ ਸਥਿਤੀ ਉਸ ਲੂਣ ਦੀ ਬਣੀ ਗੁਡੀਆ ਵਰਗੀ ਹੁੰਦੀ ਹੈ। ਜੋ ਕੇਵਲ ਸਾਗਰ ਦੇ ਪਾਣੀ ਵਿੱਚ ਨਹਾ ਕੇ ਵੀ ਬਚਣ ਤੋਂ ਅਸਮੱਰਥ ਹੁੰਦੀ ਹੈ।" ਬ੍ਰਹਮ ਵਿੱਚ ਲੀਨ ਹੋਣ ਪਿੱਛੋਂ ਸਾਧਕ ਨੂੰ ਕਿਹੋ ਜਿਹਾ ਸਵੱਰਗੀ ਆਨੰਦ ਮਿਲਦਾ ਹੈ ਇਸਦਾ ਜ਼ਿਕਰ ਇੰਜ ਹੈ :-

✪ ✪ ✪

**13.13 ਸ਼ਲੋਕ :**

*सर्वत: पाणि-पादम् तत्, सर्वत: अक्षि-शिर: मुखम्। सर्वत: श्रुति-मद् लोके, सर्वम् आ-वृत्-य तिष्ठ-ति॥*

***ਸਰ੍ਵਤਹ ਪਾਣਿ ਪਾਦਮ੍ ਤਤ੍, ਸਰ੍ਵਤਹ ਅਕ੍ਸ਼ਿਸ਼ਿਰਹ ਮੁਖਮ੍।***

***ਸਰ੍ਵਤਹ ਸ਼੍ਰੁਤਿ ਮਦ੍ ਲੋਕੇ, ਸਰ੍ਵਮ੍ ਆਵ੍ਰਤ੍ਯ ਤਿਸ਼ਟ੍ਤਿ॥***

**੦ ਸ਼ਬਦ ਅਰਥ :-** ਸਰ੍ਵਤਹ : ਹਰ ਥਾਂ 'ਤੇ। ਪਾਣਿਪਾਦਮ੍ : ਹੱਥਾਂ ਪੈਰਾਂ ਨਾਲ। ਤਤ੍ : ਉਹ। ਸਰ੍ਵਤਹ : ਹਰ ਥਾਂ 'ਤੇ। ਅਕਸ਼ਿ ਸ਼ਿਰਹ ਮੁਖਮ੍ : ਅੱਖਾਂ ਸਿਰ ਤੇ ਮੂੰਹ ਦੇ ਨਾਲ। ਸਰ੍ਵਤਹ : ਹਰ ਥਾਂ 'ਤੇ। ਸ਼੍ਰੁਤਿਮਦ੍ : ਕੰਨਾਂ ਦੇ ਨਾਲ। ਲੋਕੇ : ਸੰਸਾਰ ਦੇ ਵਿੱਚ। ਸਰ੍ਵਮ੍ : ਸਾਰੇ। ਆਵ੍ਰਤ੍ਯ : ਘਿਰਿਆ ਹੋਇਆ। ਤਿਸ਼ਟ੍ਤਿ : ਹੋਂਦ ਰੱਖਦਾ ਹੈ।

**੦ ਸ਼ਲੋਕਾਰਥ :-** ਉਹ ਜੋ ਜਾਣਨ ਯੋਗ ਹੈ, ਸਾਰੇ ਪਾਸਿਆਂ ਵੱਲ ਹੈ। ਉਹ ਹੱਥਾਂ ਪੈਰਾਂ ਵਾਲਾ ਸਾਰੇ ਪਾਸੇ ਹੈ ਅਤੇ ਅੱਖਾਂ ਸਿਰ ਤੇ ਮੂੰਹ ਵਾਲਾ ਅਤੇ ਸਾਰੇ ਪਾਸਿਆਂ ਨੂੰ ਸੁਣਨ ਵਾਲੇ ਕੰਨਾਂ ਵਾਲਾ ਹੈ। ਉਹ ਲੋਕਾਂ ਵਿੱਚ ਸਾਰਿਆਂ ਨੂੰ ਸਹਾਰਾ ਦੇ ਕੇ ਰਹਿੰਦਾ ਹੈ।

**ਪਦ-ਅਰਥ-ਵਿਸਥਾਰ :-** ੦ ਸਰ੍ਵਤਹ ਪਾਣਿ ਪਾਦਮ੍ ਤਤ੍ - ਜਿਵੇਂ ਸਿਆਹੀ ਵਿੱਚ ਸਾਰੀਆਂ ਥਾਵਾਂ 'ਤੇ ਸਭ ਪ੍ਰਕਾਰ ਦੀਆਂ ਲਿਪੀਆਂ ਵਿਦਮਾਨ ਹਨ, ਭਾਵ ਇਹ ਕਿ ਲੇਖਕ ਸਿਆਹੀ ਨਾਲ ਹਰ ਪ੍ਰਕਾਰ ਦੀਆਂ ਲਿਪੀਆਂ ਲਿਖ ਸਕਦਾ ਹੈ। ਸੋਨੇ ਵਿੱਚ ਹਰ ਕਿਸਮ ਦੇ ਗਹਿਣੇ ਹੁੰਦੇ ਹਨ। ਇਹ ਸੁਨਿਆਰ ਦੀ ਕਲਾ ਹੈ ਕਿ ਭਾਂਤ ਭਾਂਤ ਦੇ ਗਹਿਣੇ ਬਣਾਉਂਦਾ ਹੈ। ਏਸੇ ਤਰ੍ਹਾਂ ਭਗਵਾਨ ਦੇ ਹਰ ਥਾਂ ਤੇ ਹੱਥ ਪੈਰ ਹਨ। ਭਗਤ - ਆਪਣੀ ਭਗਤੀ ਰਾਹੀਂ ਜੋ ਕੁੱਝ ਭਗਵਾਨ ਦੇ ਹੱਥਾਂ ਨੂੰ ਦੇਣਾ ਚਾਹੁੰਦਾ ਹੈ, ਅਰਪਿਤ ਕਰ ਦਿੰਦਾ ਹੈ। ਹਰ ਥਾਂ ਭਗਵਾਨ ਦੇ ਹੱਥ ਹੁੰਦੇ ਹਨ। ਉਹ ਭਗਤਾਂ ਤੋਂ ਹਰ ਚੀਜ਼ ਗ੍ਰਹਿਣ ਕਰਦਾ ਹੈ। ਭਗਵਾਨ ਨੂੰ ਜਦ ਵੀ ਜਿੱਥੇ ਵੀ ਕੋਈ ਭਗਤ ਪੁਕਾਰਦਾ ਹੈ, ਉਹ ਉਸ ਦੀ ਸਹਾਇਤਾ ਇਨ੍ਹਾਂ ਹੱਥਾਂ ਨਾਲ ਕਰਦਾ ਹੈ। ਉਨ੍ਹਾਂ ਦੀ ਰਖਿਆ ਕਰਦਾ ਹੈ। ਭਗਤ ਆਪਣੇ ਭਗਵਾਨ ਦੇ ਚਰਣ ਵਿੱਚ ਚੰਦਨ ਲਾ ਕੇ ਫੁੱਲ ਚੜ੍ਹਾਉਣਾ ਚਾਹੁੰਦਾ ਹੈ। ਜਿੱਥੇ ਭਗਤ ਇੰਜ ਕਰਨਾ ਚਾਹੁੰਦਾ ਹੈ, ਉਥੇ ਹੀ ਭਗਵਾਨ ਦੇ ਚਰਨ ਮੌਜੂਦ ਹਨ। ਹਜ਼ਾਰਾਂ ਲੱਖਾਂ ਭਗਤ ਇਕੋ ਸਮੇਂ ਭਗਵਾਨ ਦੀ ਚਰਨ ਬੰਦਨਾ ਕਰਦੇ ਹਨ, ਉਥੇ ਉੱਨੇ ਹੀ ਭਗਵਾਨ ਦੇ ਚਰਨ ਹਾਜ਼ਰ ਹੁੰਦੇ ਹਨ। ੦ ਸਰ੍ਵਤ ਅਕਸ਼ਿਸ਼ਰਿ ਮੁਖਮ੍ - ਭਗਤ ਭਗਵਾਨ ਨੂੰ ਜਿੱਥੇ ਦੀਪਕ ਦਿਖਾਉਂਦਾ ਹੈ, ਆਰਤੀ ਕਰਦਾ ਹੈ, ਉਥੇ ਹੀ ਭਗਵਾਨ ਦੇ ਨੇਤ੍ਰ ਹਨ। ਭਗਤ ਜਿੱਥੇ ਸਰੀਰ ਜਾਂ ਮਨ ਤੋਂ ਨੱਚਦਾ ਹੈ, ਉਥੇ ਹੀ ਭਗਵਾਨ ਉਸ ਦਾ ਨਾਚ ਦੇਖ ਲੈਂਦੇ ਹਨ। ਭਗਵਾਨ ਹਰ ਥਾਂ ਦੇਖਦਾ ਹੈ ਭਗਤਾਂ ਦੀ ਦ੍ਰਿਸ਼ਟੀ ਵਿੱਚੋਂ ਭਗਵਾਨ ਓਝਲ ਨਹੀਂ ਹੁੰਦਾ। ਭਗਤ - ਭਗਵਾਨ ਦੇ ਮੱਥੇ 'ਤੇ ਚੰਦਨ ਲਾਉਣਾ ਚਾਹੇ, ਫੁੱਲ ਚੜ੍ਹਾਉਣਾ ਚਾਹੇ - ਉਥੇ ਹੀ ਭਗਵਾਨ ਦਾ ਮਸਤਕ ਮਿਲ ਜਾਂਦਾ ਹੈ। ਭਗਤ - ਜਿੱਥੇ ਵੀ ਭਗਵਾਨ ਨੂੰ ਭੋਗ ਲਾਉਣਾ ਚਾਹੁੰਦਾ ਹੈ, ਉਥੇ ਭਗਵਾਨ ਹਾਜ਼ਰ ਹੁੰਦੇ ਹਨ। ੦ ਸਰ੍ਵਤਹ ਸ਼੍ਰੁਤਿ ਮਦ੍ ਲੋਕੇ - ਭਗਤ ਜਿੱਥੇ ਜਿੱਥੇ ਬੋਲ ਕੇ ਪ੍ਰਾਰਥਨਾ ਕਰਦੇ ਜਾਂ ਮਨ ਵਿੱਚ ਹੌਲੇ-2 ਪ੍ਰਾਰਥਨਾ ਕਰਦਾ ਹੈ ਉਥੇ ਉਥੇ ਹੀ ਭਗਵਾਨ ਆਪਣੇ ਕੰਨਾਂ ਨਾਲ ਸੁਣ ਲੈਂਦਾ ਹੈ। ਭਗਵਾਨ ਦੇ ਅਣਗਿਣਤ ਅੰਗ ਹੁੰਦੇ ਹਨ, ਜੋ ਹਮੇਸ਼ਾ ਭਗਤਾਂ ਦੇ ਕੰਮ ਆਉਂਦੇ ਹਨ। ਪਰਮਾਤਮਾ ਦੇ ਤੱਤਵ ਨੂੰ ਜਾਨਣ ਵਾਲੇ ਪਰਮਾਤਮਾ ਹਰ ਥਾਂ ਹਰ ਪਾਸੇ ਹਰ ਸਮੇਂ ਪਰਮਾਤਮਾ ਹੀ ਪਰਮਾਤਮਾ ਦਿਖਾਈ ਦਿੰਦਾ ਹੈ। ੦ ਅਨੰਨਤ ਸ਼੍ਰਿਸ਼ਟੀਆਂ, ਬ੍ਰਹਿਮੰਡ ਤੇ ਏਸ਼ਵਰ੍ਯ ਹਨ, ਹਰ ਥਾਂ ਅਨਨੰਤ ਦੇਸ਼ ਕਾਲ ਵਸਤੂ ਵਿਅਕਤੀ ਹੈ। ਪਰਮਾਤਮਾ ਹਰ ਥਾਂ ਹਰ ਸਮੇਂ ਮੌਜੂਦ ਹੈ। ਏਸੇ ਲਈ ਸਰ੍ਵਮ੍ ਆਵ੍ਰਤ੍ਯ ਤਿਸ਼ਟ੍ਤਿ ਪਦ ਵਿੱਚ ਇਸ ਗੱਲ ਦਾ ਵਿਸਥਾਰ ਪੂਰਵਕ ਵਰਨਣ ਕੀਤਾ ਹੈ।

**ਵਿਆਖਿਆ :-** ਇੱਕ ਦਰਿਆ ਦਾ ਅਰਥ, ਜਿਸ ਵਿੱਚ ਸਮੁੰਦਰ ਦੇ ਚਰਿੱਤਰੀ ਲੱਛਣ ਹੋਣ, ਤੇ ਸਮੁੰਦਰ ਵਾਂਗ ਹੀ ਬਹਿੰਦਾ ਹੈ। ਇਸ ਤੋਂ ਪਹਿਲਾਂ ਕਿ ਜੀਵਾਤਮਾ ਨਿਰਗੁਣ ਬ੍ਰਹਮ ਵਿੱਚ ਸਮਿਲਿਤ ਹੋਵੇ, ਉਹ ਇਸ ਦੀ ਝਲਕ ਅਤੇ ਨਜ਼ਾਰਾ ਪ੍ਰਾਪਤ ਕਰ ਲੈਂਦੀ ਹੈ। ਜਦ ਕਿ ਵਿਵਿਧ ਰੂਪ ਵਿੱਚ ਜੀਵ ਆਪਣੇ ਆਪਣੇ ਵਿਅਕਤੀਗਤ ਅਵੱਸਥਾ ਸਥਾਪਿਤ ਕਰਦੇ ਦਿਖਾਈ ਦਿੰਦੇ ਹਨ, ਫਿਰ ਵੀ ਉਹ ਬ੍ਰਹਿਮੰਡੀ ਜਗਤ ਦੇ ਸੱਚਮੁੱਚ ਹਿੱਸੇ ਹੁੰਦੇ ਹਨ। ਈਸ਼ਵਰ ਦੇ ਘੇਰੇ ਤੋਂ ਬਾਹਰ ਕੁੱਝ ਵੀ ਨਹੀਂ ਹੁੰਦਾ। ਇੱਕ ਅਣੂ ਵੀ ਈਸ਼ਵਰ ਦੀ ਮਰਜ਼ੀ ਤੋਂ ਬਿਨਾਂ ਸੁਤੰਤਰ ਰੂਪ ਵਿੱਚ ਕਾਰਜ ਨਹੀਂ ਕਰ ਸਕਦਾ। ਇਹੋ ਸਰਬ ਉੱਚ ਪੁਰਸ਼ ਹੈ, ਜਿਸ ਵੱਲੋਂ ਅਣਗਿਣਤ ਕਾਰਜ ਸੰਪੰਨ ਕੀਤੇ ਜਾਂਦੇ ਹਨ। ੦ ਸ਼੍ਰੀ ਰਾਮਾ ਕ੍ਰਿਸ਼ਨਾ ੦ "ਜਦ ਤੱਕ ਮੇਰੇ ਵਿੱਚ ਅਹੰਕਾਰ ਵਾਦ ਦਾ ਮਾੜਾ ਮੋਟਾ ਚਿੰਨ੍ਹ ਹੈ, ਮੈਂ ਈਸ਼ਵਰ ਨੂੰ ਏਸ ਜਗਤ ਵਿਆਪਕ ਲੋਕ ਤੇ ਇਸ ਵਿਚਲੇ ਸਾਰੇ ਜੀਵਾਂ ਦਾ ਮਾਲਕ ਸਮਝਦਾ ਹਾਂ।"

✪ ✪ ✪

**13.14 ਸ਼ਲੋਕ :**

*सर्व-इन्द्रिय-गुण-आ-भासम्, सर्व-इन्द्रिय-वि-वर्जितम्। आ-सक्तम् सर्व-भृत् च एव, निर्-गुणम् गुण-भोक्तृ च॥*

***ਸਰ੍ਵ ਇੰਦ੍ਰਿਯ ਗੁਣ ਆ ਭਾਸਮ੍, ਸਰ੍ਵ ਇੰਦ੍ਰਿਯਾ ਵਿਵਰ੍ਜਿਤਮ੍।***
***ਅਸਕ੍ਤਮ੍ ਸਰ੍ਵ ਭ੍ਰਤ੍ ਚ ਏਵ, ਨਿਰ੍ ਗੁਣਮ੍ ਗੁਣ ਭੋਕ੍ਤ੍ਰ ਚ॥***

**੦ ਸ਼ਬਦ ਅਰਥ :-** ਸਰ੍ਵ ਇੰਦ੍ਰਿਯ ਗੁਣ ਆ ਭਾਸਮ੍ : ਸਾਰੀਆਂ ਇੰਦ੍ਰੀਆਂ ਦੇ ਕਾਰਜ ਕਰਨ ਨਾਲ ਚਮਕ ਪੈਦਾ ਹੋਣੀ। ਸਰ੍ਵ ਇੰਦ੍ਰੀਆਂ ਵਿਵਰ੍ਜਿਤਮ੍ : ਸਾਰੀਆਂ ਇੰਦ੍ਰੀਆਂ ਦੀ ਰੋਕਥਾਮ ਲਈ। ਅਸਕ੍ਤਮ੍ : ਜਿਸ ਨਾਲ ਸੰਬੰਧਿਤ ਨਾ ਹੋਵੇ। ਸਰ੍ਵ ਭ੍ਰਤ੍ : ਸਾਰਿਆਂ ਨੂੰ ਹਮਾਇਤ ਦਿੰਦੇ ਹੋਏ। ਚ : ਅਤੇ। ਏਵ : ਭੀ। ਨਿਰ੍ਗੁਣਮ੍ : ਗੁਣਾਂ ਤੋਂ ਵਾਂਝਾ ਰਹਿਣਾ। ਗੁਣ ਭੋਕ੍ਤ੍ਰ : ਗੁਣਾਂ ਤੋਂ ਤਜਰਬਾ ਪ੍ਰਾਪਤ ਕਰਨ ਵਾਲਾ। ਚ : ਅਤੇ।

**੦ ਸ਼ਲੋਕਾਰਥ :-** ਉਹ ਜਾਣਨ ਯੋਗ ਸਮੁੱਚੀ ਇੰਦ੍ਰੀਆਂ ਦੇ ਗੁਣਾਂ ਨਾਲ ਪ੍ਰਕਾਸ਼ਮਾਨ ਹੋਣ ਵਾਲਾ ਹੈ। ਸਾਰੀਆਂ ਇੰਦ੍ਰੀਆਂ ਤੋਂ ਰਹਿਤ ਹੈ। ਨਿਰਪੇਖ ਪੂਰਣ ਅਸੀਮ ਤੇ ਮੁਕਤ ਹੋਣ ਦੇ ਬਾਵਜੂਦ ਸਾਰਿਆਂ ਨੂੰ ਸਹਾਰਾ ਦੇਣ ਵਾਲਾ, ਸਾਰਿਆਂ ਦਾ ਪਾਲਣ ਪੋਸ਼ਣ ਕਰਨ ਵਾਲਾ ਹੈ। ਨਿਰਗੁਣ ਹੋਣ 'ਤੇ ਵੀ, ਗੁਣਾਂ ਨੂੰ ਭੋਗਦਾ ਹੈ।

**ਪਦ-ਅਰਥ-ਵਿਸਥਾਰ :-** ੦ ਸਰ੍ਵ ਇੰਦ੍ਰਯ ਗੁਣਆ ਭਾਸਮ੍ - ਸਰ੍ਵ ਇੰਦ੍ਰਯ ਵਿ ਵਰ੍ਜਿਤਮ੍ - ੦ ਪਹਿਲਾ ਪਰਮਾਤਮਾ ਹੈ, ਫਿਰ ਉਸ ਦੀ ਸ਼ਕਤੀ ਪ੍ਰਕ੍ਰਿਤੀ ਹੈ। ਪ੍ਰਕ੍ਰਿਤੀ ਦੇ ਅਨੇਕਾਂ ਕਾਰਜ ਹਨ, ਜਿਵੇਂ ਪ੍ਰਕ੍ਰਿਤੀ ਦਾ ਕਾਰਜ ਮਹੱਤਵ, ਮਹੱਤਵ ਦਾ ਕਾਰਜ ਅਹੰਕਾਰ, ਅਹੰਕਾਰ ਦਾ ਕਾਰਜ ਪੰਚ ਮਹਾਭੂਤ, ਪੰਚ ਮਹਾ ਭੂਤ ਦਾ ਕਾਰਜ ਮਨ ਅਥਵਾ ਦਸ ਇੰਦ੍ਰੀਆਂ, ਦਸ ਇੰਦ੍ਰੀਆਂ ਦਾ ਕਾਰਜ ਪੰਜ ਵਿਸ਼ੇ - ਇਹ ਸਾਰੇ ਪ੍ਰਕ੍ਰਿਤੀ ਦੇ ਕੰਮ ਹਨ। ਪਰਮਾਤਮਾ ਪ੍ਰਕ੍ਰਿਤੀ ਤੇ ਉਸ ਦੇ ਕਾਰਜਾਂ ਨਾਲ ਅਤੀਤ ਹੈ। ਪਰਮਾਤਮਾ ਭਾਵੇਂ ਸਗੁਣ ਜਾਂ ਨਿਰਗੁਣ ਹੋਵੇ। ਉਹ ਭਾਵੇਂ ਸਗੁਣ ਹੋਵੇ ਜਾਂ ਨਿਰਗੁਣ, ਸਾਕਾਰ ਹੋਵੇ ਜਾਂ ਨਿਰਾਕਾਰ, ਸਦਾ ਪ੍ਰਕ੍ਰਿਤੀ ਤੋਂ ਅਤੀਤ ਰਹਿੰਦੇ ਹਨ। ਪਰਮਾਤਮਾ ਅਵਤਾਰ ਲੈਂਦੇ ਹਨ ਤਾਂ ਵੀ ਪ੍ਰਕ੍ਰਿਤੀ ਦੇ ਅਤੀਤ ਵਿੱਚ ਰਹਿੰਦੇ ਹਨ। ਅਵਤਾਰ ਲੈਂਦੇ ਸਮੇਂ ਭਗਵਾਨ ਪ੍ਰਕ੍ਰਿਤੀ ਨੂੰ ਆਪਣੇ ਵੱਸ ਵਿੱਚ ਕਰਕੇ ਪ੍ਰਗਟ ਹੁੰਦੇ ਹਨ। ੦ ਜਿਵੇਂ ਪਰਮਾਤਮਾ ਕੰਨਾਂ ਤੋਂ ਰਹਿਤ - ਭਗਤਾਂ ਦੀ ਪੁਕਾਰ ਸੁਣਦੇ ਹਨ , ਚਮੜੀ ਰਹਿਤ ਹੋਣ ਕਾਰਨ ਵੀ ਭਗਤਾਂ ਦਾ ਆਲਿੰਗਣ ਕਰਦੇ ਹਨ। ਨੇਤ੍ਰ ਨਾ ਹੋਣ 'ਤੇ ਵੀ - ਸਭ ਨੂੰ ਨਿਰੰਤਰ ਦੇਖਦੇ ਹਨ। ਰਸਨਾ ਤੋਂ ਰਹਿਤ ਹੋਣ ਕਾਰਨ ਵੀ ਭਗਤਾਂ ਵਿੱਚ ਅਰਪਿਤ ਪ੍ਰਸ਼ਾਦ ਦਾ ਭੋਗ ਲਾਉਂਦੇ ਹਨ। ਇੰਦ੍ਰੀਆਂ ਤੋਂ ਰਹਿਤ ਹੋਣ ਕਾਰਨ ਵੀ ਪਰਮਾਤਮਾ, ਸ਼ਬਦ ਸਪੱਰਸ਼ ਆਦਿ ਨੂੰ ਗ੍ਰਹਿਣ ਕਰਦੇ ਹਨ। ਵਾਣੀ ਰਹਿਤ ਹੋਣ ਕਾਰਨ ਉਹ ਭਗਤਾਂ ਦੀ ਪੁਕਾਰ ਸੁਣਦੇ ਹਨ। ਹੱਥ ਰਹਿਤਹੋਣ 'ਤੇ ਵੀ ਭਗਤਾਂ ਦੀ ਸਹਾਇਤਾ ਕਰਦੇ ਹਨ। ਇੰਦ੍ਰੀਆਂ ਤੋਂ ਰਹਿਤ ਹੋਣ 'ਤੇ ਵੀ ਭਗਵਾਨ ਇੰਦ੍ਰੀਆਂ ਦੇ ਕੰਮ ਆਪ ਕਰਦੇ ਹਨ। ੦ ਭਗਵਾਨ ਦਾ ਸਾਰੇ ਪ੍ਰਾਣੀਆਂ ਨਾਲ ਪ੍ਰੇਮ ਹੈ ਆਪਣਾ ਪਨ ਹੈ। ਪਰ ਕਿਸੇ ਪ੍ਰਾਣੀ ਨਾਲ ਆਸਕ੍ਤਿ ਨਹੀਂ ਹੈ। ਫਿਰ ਵੀ ਸਭ ਦਾ ਪਾਲਣ ਪੋਸ਼ਣ ਕਰਦੇ ਹਨ। ਸਭ ਦੀਆਂ ਲੋੜਾਂ ਪੂਰੀਆਂ ਕਰਦੇ ਹਨ। ਧਰਤੀ ਹੋਵੇ ਆਕਾਸ਼ ਹੋਵੇ, ਪਾਤਾਲ ਹੋਵੇ, ਸਮੁੰਦਰ ਜਾਂ ਪਰਬਤ ਹਰ ਥਾਂ ਛੋਟੇ ਵੱਡੇ ਪ੍ਰਾਣੀ ਦਾ ਪਾਲਣ ਪੋਸ਼ਣ ਕਰਦੇ ਹਨ, ਭਾਵ ਇਹ ਕਿ ਭਗਵਾਨ ਅਸਕ੍ਤਕਮ ਸਰ੍ਵਭ੍ਰਤ੍ ਚ ਏਵ - ਪਦਾਂ ਅਨੁਸਾਰ ਕਾਰਜ ਕਰਦੇ ਹਨ। ੦ ਨਿਰ੍ਗੁਣਮ੍ ਗੁਣ ਭੋਕ੍ਤ੍ਰ - ਚ = ਪਰਮਾਤਮਾ ਸੰਪੂਰਣ ਗੁਣਾਂ ਤੋਂ ਰਹਿਤ ਹੋਣ 'ਤੇ ਵੀ ਸੰਪੂਰਣ ਗੁਣਾਂ ਦੇ ਭੋਗਤਾ ਹਨ। ਜਿਵੇਂ ਮਾਤਾ ਪਿਤਾ ਬੱਚਿਆਂ ਦੀਆਂ ਕਿਰਿਆਵਾਂ ਨੂੰ ਦੇਖ ਕੇ ਖੁਸ਼ ਹੁੰਦੇ ਹਨ - ਏਸੇ ਤਰ੍ਹਾਂ ਭਗਵਾਨ ਆਪਣੇ ਭਗਤਾਂ ਦੀਆਂ ਕਿਰਿਆਵਾਂ ਨੂੰ ਦੇਖ ਦੇਖ ਖੁਸ਼ ਹੁੰਦੇ ਹਨ ਤੇ ਉਨ੍ਹਾਂ ਸਾਰੀਆਂ ਕਿਰਿਆਵਾਂ ਦੇ ਭੋਗਤਾ ਆਪ ਭਗਵਾਨ ਬਣਦੇ ਹਨ।

**ਵਿਆਖਿਆ :-** ਜਦੋਂ ਸੂਰਜ ਚਮਕਦਾ ਹੈ, ਉਸ ਦੀ ਰੌਸ਼ਨੀ ਵਿਚਲੇ ਭਿੰਨ ਭਿੰਨ ਰੰਗਾਂ ਦੀ ਅਸੀਂ ਅਸਲੀ ਝਲਕ ਵੇਖਦੇ ਹਾਂ। ਇਹ ਕਿਹਾ ਜਾ ਸਕਦਾ ਹੈ ਕਿ ਸੂਰਜ ਦੀ ਰੌਸ਼ਨੀ ਦੇ, ਸਾਰੇ ਰੂਪਾਂ ਰੰਗਾਂ ਦੀ ਵਿਆਖਿਆ ਉਸ ਨੂੰ ਪਰਿਭਾਸ਼ਤ ਕਰਨ ਉੱਪਰ ਨਿਰਭਰ ਕਰਦੀ ਹੈ। ਜਦੋਂ ਸਪੱਸ਼ਟ ਰੂਪ ਵਿੱਚ ਰੂਪ ਤੇ ਰੰਗ ਧਾਰਨ ਕਰਨ ਪਿੱਛੋਂ ਸੂਰਜ ਦੀ ਰੌਸ਼ਨੀ ਦਾ ਆਪਣਾ ਨਾ ਕੋਈ ਰੂਪ ਹੁੰਦਾ ਹੈ ਨਾ ਰੰਗ ਹੁੰਦਾ ਹੈ। ਇਹ ਸਾਰੇ ਪਰਿਵਰਤਨਾਂ ਨਾਲ ਜੁੜੀ ਨਹੀਂ ਹੁੰਦੀ। ਚੇਤਨਾ - ਜੋ ਆਤਮਾ ਦਾ ਚਰਿਤਰਾਤਮਕ ਸਰੂਪ ਹੈ - ਸੂਰਜ ਦੀ ਰੌਸ਼ਨੀ ਵਾਂਗ ਹੀ ਕਾਰਜ ਕਰਦੀ ਹੈ। ਚੇਤਨਾ - ਇੰਦ੍ਰੀਆ ਅਥਵਾ ਗਿਆਨ ਨੂੰ ਰੌਸ਼ਨ ਕਰਦੀ ਹੈ ਅਤੇ ਉਸ ਨੂੰ ਆਪਣੀ ਆਦਤ ਅਨੁਸਾਰ ਕਾਰਜ ਕਰਨ ਵਿੱਚ ਵੀ ਸਹਾਇਤਾ ਕਰਦੀ ਹੈ। ਪੂਰਣ ਜਾਗ੍ਰਿਤ ਅਵੱਸਥਾ ਨੂੰ ਚਿੱਤ ਆਕਾਸ਼ ਕਹਿੰਦੇ ਹਨ। ਇਹ ਹਰ ਚੀਜ਼, ਭਾਵੇਂ ਸੰਵੇਦਨਸ਼ੀਲ ਹੈ ਜਾਂ ਸੰਵੇਦਨ ਹੀਣ ਹੈ, ਦੀ ਨੀਂਹ ਹੈ, ਜਿਵੇਂ ਸਿਨੇਮਾ ਦੀ ਸਕਰੀਣ, ਜਿਸ ਉੱਪਰ ਤਸਵੀਰ ਚੱਲਦੀ ਹੈ, ਹੁੰਦੀ ਹੈ। ਤਸਵੀਰ ਨਾ ਸਕਰੀਣ ਤੋਂ ਰੰਗ ਰੂਪ ਪ੍ਰਾਪਤ ਕਰਦੀ ਹੈ, ਸਿਨੇਮੇ ਦੀ ਸਕਰੀਣ ਤਸਵੀਰ ਤੋਂ ਪ੍ਰਭਾਵਿਤ ਨਹੀਂ ਹੁੰਦੀ। ਪਰ ਤਸਵੀਰ ਨੂੰ ਅਸਲੀ ਰੰਗ ਰੂਪ ਵਿੱਚ ਪੇਸ਼ ਕਰਦੀ ਹੈ। ਏਸੇ ਤਰ੍ਹਾਂ ਬ੍ਰਹਮ ਵਿੱਚ ਤਿੰਨ ਗੁਣ ਭਾਵੇਂ ਨਹੀਂ ਹੁੰਦੇ, ਪਰ ਬ੍ਰਹਮ ਗੁਣ, ਉਨ੍ਹਾਂ ਦੇ ਆਪਣੇ ਰੰਗ ਰੂਪ ਲੱਛਣਾਂ ਨੂੰ ਪ੍ਰਕਾਸ਼ਮਾਨ ਹੋਣ ਵਿੱਚ ਸਹਾਇਤਾ ਕਰਦਾ ਹੈ। ਗੁਣਾਂ ਪ੍ਰਤਿ ਚੇਤਨਾ ਤਾਂ ਹੀ ਸੰਭਵ ਹੈ, ਜੇਕਰ ਬ੍ਰਹਮ ਦੇ ਪਿਛੋਕੜ ਦੀ ਸਮਝ ਹੋਵੇ। ਕਿਉਂਕਿ ਬ੍ਰਹਮ ਹੀ ਚੇਤਨਾ ਹੈ। ੦ ਸ਼੍ਰੀ ਰਾਮਾ ਕ੍ਰਿਸ਼ਨ ੦ "ਦੋਵੇਂ ਪਹਿਲੂ (ਰੂਪ ਅਤੇ ਰੂਪ ਤੋਂ ਬਿਨਾਂ) ਸਗੁਣ ਨਿਰਗੁਣ ਸਰੂਪ ਪਰਮਾਤਮਾ ਦੇ ਹੀ ਰੂਪ ਹਨ। ਜੇਕਰ ਇੱਕ ਵਿੱਚ ਪੂਰਨ ਵਿਸ਼ਵਾਸ ਹੈ ਤਾਂ ਦੂਜੇ ਵਿੱਚ ਆਪਣੇ ਆਪ ਸ਼ਰਧਾ ਪੈਦਾ ਹੋ ਜਾਵੇਗੀ। ਅੱਗ ਅਤੇ ਉਸ ਦੀ ਤਪਸ਼ ਨੂੰ, ਕਦੇ ਵੀ ਇੱਕ ਦੂਜੇ ਤੋਂ ਵੱਖ ਨਹੀਂ ਕੀਤਾ ਜਾ ਸਕਦਾ ਹੈ। ਜਿਵੇਂ ਸੂਰਜ ਤੇ ਕਿਰਨਾਂ ਕਦੇ ਵੀ ਵੱਖ-ਵੱਖ ਨਹੀਂ ਕੀਤੀਆਂ ਜਾ ਸਕਦੀਆਂ। ਦੁੱਧ ਅਤੇ ਉਸ ਦਾ ਚਿੱਟਾ ਪਣ ਵੱਖ ਨਹੀਂ ਹੋ ਸਕਦੇ। ਏਸੇ ਤਰ੍ਹਾਂ ਸਗੁਣ ਬ੍ਰਹਮ ਤੇ ਨਿਰਗੁਣ ਬ੍ਰਹਮ ਵੀ ਇੱਕੋ ਹਨ। ਇਹ ਸੰਭਵ ਨਹੀਂ ਹੈ ਕਿ ਅਸੀਂ ਇੱਕ ਨੂੰ ਛੱਡ ਕੇ ਦੂਜੇ ਸੰਬੰਧੀ ਵਿਚਾਰ ਕਰੀਏ।"

✪ ✪ ✪

**13.15 ਸ਼ਲੋਕ :**

*बहिः अन्तः च भूतानाम्, अ-चरम् चरम् एव च। सूक्ष्म-त्वात् तत् अ-वि-ज्ञा-यम्, दूर-स्थम् च अन्तिके च तत्॥*

***ਬਹਿਹ ਅੰਤਹ ਚ, ਭੂਤਾਨਾਮ੍, ਅਚਰਮ੍ ਚਰਮ੍ ਏਵ ਚ।***
***ਸੂਕ੍ਸ਼੍ਮ ਤਵਾਤ੍ ਤਤ੍ ਅਵਿਗ੍ਯਾਯਮ੍, ਦੂਰ ਸ੍ਥਮ੍ ਚ ਅੰਤਿਕੇ ਚ ਤਤ੍॥***

**੦ ਸ਼ਬਦਾਰਥ :-** ਬਹਿਹ : ਬਿਨਾਂ। ਅੰਤਹ : ਵਿਚਕਾਰ, ਵਿੱਚ ਹੋਣਾ। ਚ : ਅਤੇ। ਭੂਤਾਨਾਮ੍ : ਜੀਵਾਂ ਦਾ। ਅਚਰਮ੍ : ਜੋ ਗਤੀਹੀਣ ਹੈ। ਚਰਮ੍ : ਗਤੀਸ਼ੀਲ। ਏਵ : ਭੀ। ਚ : ਅਤੇ। ਸੂਕ੍ਸ਼੍ਮ ਤਵਾਤ੍ : ਸਪੱਸ਼ਟਤਾ ਦੇ ਕਾਰਨ। ਤਤ੍ : ਉਹ। ਅਵਿਗ੍ਯਾਯਮ੍ : ਜੋ ਜਾਣਨ ਦੇ ਯੋਗ ਨਾ ਹੋਵੇ। ਦੂਰ ਸ੍ਥਮ੍ : ਬਹੁਤ ਦੂਰ। ਚ : ਅਤੇ। ਅੰਤਿਕੇ : ਨੇੜੇ। ਚ : ਅਤੇ। ਤਤ੍ : ਉਹ।

**੦ ਸ਼ਲੋਕਾਰਥ :-** ਉਹ ਜਾਣਨ ਯੋਗ ਸਾਰੇ ਪ੍ਰਾਣੀਆਂ ਦੇ ਬਾਹਰ ਅੰਦਰ ਪੂਰਾ ਹੈ। ਚਰ ਅਚਰ (ਗਤੀਸ਼ੀਲ ਗਤੀਹੀਣ) ਵੀ ਉਹੋ ਹੀ ਹੈ। ਉਹ ਸੂਖ਼ਮ ਹੋਣ ਦੇ ਕਾਰਨ ਜਾਣਨ ਦਾ ਵਿਸ਼ਾ ਨਹੀਂ ਹੈ। ਉਹ ਤਾਂ ਦੂਰ ਸਥਿਤ ਵੀ ਹੈ, ਨੇੜੇ ਵੀ ਰਹਿੰਦਾ ਹੈ।

**ਪਦ-ਅਰਥ-ਵਿਸਥਾਰ :-** ਬਹਿਹ ਅੰਤਹ ਚ ਭੂਤਾਨਾਮ੍ ਅਦਰਮ੍ ਚਰਮ੍ ਏਵ ਚ = (ਇਸ ਸ਼ਲੋਕ ਵਿੱਚ ਗ੍ਯੇਯ ਤੱਤਵ ਦਾ ਸਮੁੱਚਾ

ਸਾਰ ਹੈ।) ੦ ਜਿਵੇਂ ਬਰਫ਼ ਦੇ ਬਣੇ ਹੋਏ ਵੱਡੇ-2 ਟੁਕੜਿਆਂ ਨੂੰ ਸਮੁੰਦਰ ਵਿੱਚ ਸੁੱਟ ਦਿੱਤਾ ਜਾਵੇ ਤਾਂ ਉਨ੍ਹਾਂ ਟੁਕੜਿਆਂ ਦੇ ਬਾਹਰ ਵੀ ਅੰਦਰ ਵੀ ਜਲ ਹੈ ਤੇ ਇਹ ਆਪ ਖੁਦ ਵੀ ਬਰਫ਼ ਦੇ ਬਣੇ ਹੋਏ ਟੁਕੜੇ ਵੀ ਜਲ ਹਨ। ਏਸੇ ਤਰ੍ਹਾਂ ਸੰਪੂਰਣ ਚਰ ਅਚਰ ਪ੍ਰਾਣੀਆਂ ਦੇ ਬਾਹਰ ਤੇ ਅੰਦਰ ਪਰਮਾਤਮਾ ਹੀ ਪਰਮਾਤਮਾ ਹੈ। ਸੰਸਾਰ ਵਿੱਚ ਪਰਮਾਤਮਾ ਤੋਂ ਸਿਵਾਏ ਦੂਜਾ ਕੋਈ ਤੱਤਵ ਨਹੀਂ ਹੈ। (ਹੋਰ ਦੇਖੋ ਗੀਤਾ ਸ਼ਲੋਕ 7.19, 9.19) ੦ ਦੂਰ ਸਥਮ੍ ਚ ਅੰਤਿਕੇ ਚ ਤਤ੍ - ਕਿਸੇ ਵਸਤੂ ਦਾ ਦੂਰ ਅਤੇ ਨੇੜੇ ਹੋਣਾ ਤਿੰਨ ਦ੍ਰਿਸ਼ਟੀਆਂ ਤੋਂ ਕਿਹਾ ਜਾਂਦਾ ਹੈ। 1. ਦੇਸ਼-ਕ੍ਰਿਤ ਦੇ 2. ਕਾਲ ਕ੍ਰਿਤ 3. ਵਸਤੂ ਕ੍ਰਿਤ - ਪਰਮਾਤਮਾ ਤਿੰਨ ਦ੍ਰਿਸ਼ਟੀਆਂ ਤੋਂ ਦੂਰ ਤੋਂ ਦੂਰ ਤੇ ਨੇੜੇ ਤੋਂ ਨੇੜੇ ਹੈ। ਜਿਵੇਂ ਦੂਰ ਤੋਂ ਦੂਰ ਦੇਸ਼ ਵਿੱਚ ਵੀ ਇਹ ਪਰਮਾਤਮਾ ਹੈ। ਹਰ ਕਾਲ ਵਿੱਚ ਪਰਮਾਤਮਾ ਹੈ। ਹਰ ਵਸਤੂ ਵਿੱਚ ਪਰਮਾਤਮਾ ਹੈ। ੦ ਉਨ੍ਹਾਂ ਲਈ ਪਰਮਾਤਮਾ ਦੂਰ ਹੈ, ਜਿਹੜੇ ਉਤਪਤੀ ਵਿਨਾਸ਼ਸ਼ੀਲ ਪਦਾਰਥਾਂ ਨਾਲ ਜੁੜ ਕੇ ਉਨ੍ਹਾਂ ਦਾ ਸੰਗ੍ਰਹਿ ਕਰਦੇ ਹਨ। ਸੁੱਖ ਭੋਗਾਂ ਵਿੱਚ ਮਸਤ ਹਨ। ਉਨ੍ਹਾਂ ਲਈ ਪਰਮਾਤਮਾ ਨੇੜੇ ਹੈ, ਜਿਨ੍ਹਾਂ ਨੇ ਸੰਸਾਰਕ ਭੋਗ ਤਿਆਗ ਦਿੱਤੇ ਹਨ ਤੇ ਕੇਵਲ ਪਰਮਾਤਮਾ ਦੀ ਹੀ ਅਭਿਲਾਸ਼ਾ ਕੀਤੀ ਹੈ, ਪਰਮਾਤਮਾ ਵਿੱਚ ਨਿਤ੍ਯੋਗ ਦਾ ਅਨੁਭਵ ਕਰਦੇ ਹਨ। ੦ ਸੂਕਸ਼ਮ ਤ੍ਵਾਤ ਤਤ੍ ਅਵਿਗ੍ਯਾਯਮ੍ : ਪਰਮਾਤਮਾ ਅਤਿਅੰਤ ਸੂਖ਼ਮ ਹੈ, ਇਸ ਲਈ ਇੰਦ੍ਰੀਆਂ ਤੇ ਅੰਤਹਕਰਣ ਦਾ ਵਿਸ਼ਾ ਨਹੀਂ ਹੈ, ਏਸੇ ਲਈ ਪਰਮਾਤਮਾ ਇੰਦ੍ਰੀਆਂ ਤੇ ਅੰਤਹਕਰਣ ਦੀ ਪਕੜ ਤੋਂ ਬਾਹਰ ਹੈ। ਪਰਮਾਤਮਾ ਜਾਣਕਾਰੀ ਵਿੱਚ ਭਾਵੇਂ ਨਹੀਂ ਆ ਸਕਦੇ, ਪਰ ਓਸ ਦਾ ਅਭਾਵ ਨਹੀਂ ਹੈ। ਜਿਵੇਂ ਪਰਮਾਣੂ ਰੂਪ ਅਤਿ ਸੂਖ਼ਮ ਹੋਣ ਨਾਲ ਅੱਖਾਂ ਨੂੰ ਦਿਖਾਈ ਨਹੀਂ ਦਿੰਦਾ, ਇਸ ਦਾ ਅਰਥ ਇਹ ਨਹੀਂ ਕਿ ਉਸ ਦਾ ਅਭਾਵ ਹੈ। ਉਹ ਹੈ, ਪਰ ਸਾਡੀ ਨਜ਼ਰ ਦੇਖਣ ਤੋਂ ਅਸਮ੍ਰਥ ਹੈ। ਉਹ ਜਲ ਪਰਮਾਣੂ ਰੂਪ ਆਕਾਸ਼ ਵਿੱਚ ਰਹਿੰਦਾ ਹੈ ਪਰ ਸਥੂਲ ਹੋਣ ’ਤੇ ਬੂੰਦ ਓਅਲੇ ਆਦਿ ਬਣ ਜਾਂਦਾ ਹੈ। ਏਸੇ ਤਰ੍ਹਾਂ ਪਰਮਾਤਮਾ ਅਤਿ ਸੂਖਮ ਹੋਣ ਕਾਰਨ - ਇੰਦ੍ਰੀਆਂ, ਮਨ, ਬੁੱਧੀ ਆਦਿ ਦੇ ਰਾਹੀਂ ਜਾਨਣ ਵਿੱਚ ਨਹੀਂ ਆਉਂਦਾ। ਜਿਵੇਂ ਗੀਤਾ ਸ਼ਬਦ ਅਨਪੜ੍ਹ ਲਈ ਨਿਰਾਰਥਕ ਹੈ। ਪੜ੍ਹੇ ਲਿਖੇ ਲਈ ਸਾਰਥਕ ਸ਼ਬਦ ਹੈ। ਅਧਿਐਨ ਕਰਤਾ, ਗੀਤਾ ਸ਼ਬਦ ਦਾ ਧਾਤੂ ਲੱਭਦਾ ਹੈ। ਵਿਦਵਾਨ ਗੀਤਾਂ ਦਾ ਅਧਿਐਨ ਕਰਨ ਦੀ ਅਭਿਲਾਸ਼ਾ ਕਰਦੇ ਹਨ। ਗੀਤਾ ਦਾ ਮੰਥਣ ਕਰਕੇ ਤੱਤਵ ਗਿਆਨ ਨੂੰ ਤਲਾਸ਼ ਕਰਨ ਦਾ ਯਤਨ ਕਰਦੇ ਹਨ। ਤੱਤਵ ਗਿਆਨ ਤੋਂ ਬਿਨਾਂ ਪਰਮਾਤਮਾ ਦਿਖਾਈ ਨਹੀਂ ਦਿੰਦੇ। ਉਸ ਲਈ ਸਭ ਕੁੱਝ ਪਰਮਾਤਮਾ ਹੀ ਪਰਮਾਤਮਾ ਹੈ। ਉਸ ਪਰਮਾਤਮਾ ਨੂੰ ਗ੍ਯੇਯ ਵੀ ਕਿਹਾ ਗਿਆ ਹੈ ਦੇਖੋ (13.12, 13.17) ਅਤੇ ਅਵਿਗ੍ਯੇਯ ਵੀ ਕਿਹਾ ਗਿਆ ਹੈ। ਪਰਮਾਤਮਾ ਨੂੰ ਆਪ ਖੁਦ ਆਪਣੇ ਰਾਹੀਂ ਨਹੀਂ ਜਾਣਿਆ ਜਾ ਸਕਦਾ, ਇਸ ਲਈ ਅਵਿਗ੍ਯੇਯ ਹੈ। ਪਰਮਾਤਮਾ ਨੂੰ ਪੂਰੀ ਤਰ੍ਹਾਂ ਪਰਿਪੂਰਣ ਮੰਨ ਲੈਣਾ ਚਾਹੀਦਾ ਹੈ। ਇਹ ਮੰਨ ਲੈਣਾ ਹੀ ਪਰਮਾਤਮਾ ਨੂੰ ਜਾਣ ਲੈਣਾ ਹੈ। ਪਰਮਾਤਮਾ ਹਮੇਸ਼ਾ ਪਰਿਪੂਰਣ ਹੈ। ਇਸ ਮਾਨਤਾ ਨੂੰ ਕੋਈ ਮਿਟਾ ਨਹੀਂ ਸਕਦਾ। ਸੰਸਕਾਰੀ ਮਾਨਤਾਵਾਂ, “ਮੈਂ ਬ੍ਰਹਮ ਹਾਂ” ਮੈਂ ਸਾਧੂ ਹਾਂ (ਜੋ ਕਿ ਅਵਾਸਤਵਿਕ ਹੈ) ਨੂੰ ਕੋਈ ਨਹੀਂ ਮਿਟਾ ਸਕਦਾ। ੦ ਦ੍ਰਿੜਤਾ ਪਰਪਕਤਾ ਪੂਰਣ ਹਨ। ਅਜਿਹਾ ਦ੍ਰਿੜਤਾ ਪੂਰਵਕ ਮੰਨ ਲੈਣ ਨਾਲ ਇਹ ਮਾਨਤਾ ਰੂਪ ਵਿੱਚ ਨਹੀਂ ਰਹਿੰਦੀ, ਪਰ ਇੰਦ੍ਰੀਆਂ, ਮਨ ਬੁੱਧੀ ਤੋਂ ਪਰੇ, ਜੋ ਅਤਿਅੰਤ ਸੂਖ਼ਮ ਪਰਮਾਤਮਾ ਹੈ, ਉਸ ਦਾ ਅਨੁਭਵ ਹੋ ਜਾਂਦਾ ਹੈ।

**ਵਿਆਖਿਆ :-** ਬ੍ਰਹਿਮੰਡੀ ਚੇਤਨਾ ਕਿਵੇਂ ਅਵੰਡ ਰਹਿੰਦੀ ਹੈ, ਜਦੋਂ ਉਸ ਨੂੰ ਕੁੱਝ ਕੁ ਮੁਸਕਾਨਾਂ ਦੇ ਰਾਹੀਂ ਸਮਝਯੋਗ ਬਣਾਇਆ ਜਾਵੇ। ਜੇ ਇੱਕ ਬਰਫ਼ ਦੇ ਵੱਡੇ ਸਾਰੇ ਟੁਕੜੇ ਨੂੰ ਸਮੁੰਦਰ ਵਿੱਚ ਬਹਾ ਦਿੱਤਾ ਜਾਵੇ, ਪਾਣੀ ਤਾਂ ਉਸ ਦੇ ਅੰਦਰ ਵੀ ਤੇ ਬਾਹਰ ਵੀ ਹੋਵੇਗਾ। ਏਸੇ ਤਰ੍ਹਾਂ ਆਕਾਸ਼ ਅਵੰਡ ਰਹਿੰਦਾ ਹੈ, ਅੰਦਰ ਵੀ ਅਤੇ ਰੂਪ ਤੋਂ ਰਹਿਤ ਚੀਜ਼ਾਂ ਦੇ ਰਾਹੀਂ ਵੀ ਜਦੋਂ ਵੇਖਿਆ ਜਾਂਦਾ ਹੈ। ਏਸੇ ਤਰ੍ਹਾਂ ਪਰਮਾਤਮਾ, ਅਵੰਡ ਤੇ ਭਿੰਨ ਭਿੰਨ ਪ੍ਰਕਾਰ ਰੂਪਾਂ ਦੀਆਂ ਸਥਿਤ ਵਸਤਾਂ ਵਿੱਚ ਬਿਰਾਜਮਾਨ ਹੈ। ਸਮੁੰਦਰ ਦੀ ਸਤਹ ਉੱਪਰ ਤਾਂ ਕੁੱਝ ਹਿਲਜੁਲ ਵਿਖਾਈ ਦਿੰਦੀ ਹੈ, ਜਦੋਂ ਕਿ ਸਾਰੀ ਇਕਾਂਤਮਈ ਸਥਿਤੀ ਧੁਰ ਹੇਠਾਂ ਹੁੰਦੀ ਹੈ। ਜਦੋਂ ਅਸੀਂ ਪਰਮਾਤਮਾ ਨੂੰ ਪ੍ਰਕ੍ਰਿਤੀ ਰੂਪ ਵਿੱਚ ਵੇਖਦੇ ਹਾਂ, ਤਾਂ ਇਸ ਵਿੱਚ ਗਤੀ ਹੁੰਦੀ ਹੈ। ਪਰ ਨਿਰਗੁਣ ਬ੍ਰਹਮ ਦੇ ਰੂਪ ਵਿੱਚ, ਉਹ ਸਭ ਗਤੀਹੀਣ ਹੈ। ਸਮੁੰਦਰ ਦਾ ਪਾਣੀ ਭਾਫ਼ ਵਿੱਚ ਬਦਲ ਜਾਂਦਾ ਹੈ ਤਾਂ ਪਾਣੀ ਵਿਖਾਈ ਨਹੀਂ ਦਿੰਦਾ। ਨਿਰਗੁਣ ਬ੍ਰਹਮ ਜੋ ਕੇਵਲ ਚੇਤਨਾ ਤੇ ਬੌਧਿਕਤਾ ਹੈ, ਗਿਆਨ ਹੈ, ਉਨ੍ਹਾਂ ਦੇ ਅਨੁਭਵ ਤੋਂ ਪਰੇ ਰਹਿੰਦਾ ਹੈ, ਜਿਨ੍ਹਾਂ ਦਾ ਮਨ ਸਾਫ਼ ਨਹੀਂ ਹੈ। ਅਗਿਆਨੀ ਲਈ ਤਾਂ ਪ੍ਰਭੂ ਬਹੁਤ ਦੂਰ ਸਵੱਰਗ ਵਿੱਚ ਹੈ, ਪਰ ਜੋ ਗਿਆਨੀ ਹੈ, ਉਸ ਲਈ ਪ੍ਰਭੂ ਤੋਂ ਨੇੜੇ ਹੋਰ ਕੁੱਝ ਨਹੀਂ ਹੈ। ਉਹ ਤਾਂ ਅੰਤਰ ਮਨ ਵਿੱਚ ਵਸਿਆ ਹੋਇਆ ਹੈ। “ਅਹੰਕਾਰਵਾਦ ਦੇ ਲੱਛਣ ਉਸ ਵੇਲੇ ਹੀ ਵਿਖਾਈ ਦੇਣ ਲੱਗਦੇ ਹਨ ਜਦੋਂ ਕੋਈ ਸਮਾਧੀ ਤੇ ਜਾਗ੍ਰਿਤ ਅਵੱਸਥਾ ਵਿੱਚ ਆਉਂਦਾ ਹੈ। ਜਦੋਂ ਪ੍ਰਕਾਸ਼ਮਈ ਹੋ ਕੇ ਕੋਈ ਆਪਣਾ ਆਪ ਵੇਖਦਾ ਹੈ ਤਾਂ ਉਸ ਨੂੰ ਸਾਰੇ ਜੀਵ ਅਤੇ ਸਰਬ ਵਿਆਪਕ ਲੋਕ, ਈਸ਼ਵਰ ਦੇ ਬਹੁ ਭਾਂਤੀ ਸਰੂਪ ਵਿਖਾਈ ਦੇਣ ਲੱਗਦੇ ਹਨ। ਪਰ ਜਦੋਂ ਤੁਹਾਡੇ ਵਿੱਚ ਅਹੰਕਾਰਵਾਦ ਹੈ ਤਾਂ ਕੋਈ ਹੋਰ ਰਸਤਾ ਹੀ ਨਹੀਂ ਕਿ ਤੁਸੀਂ ਈਸ਼ਵਰ ਨੂੰ ਕਿਸੇ ਰੂਪ ਵਿੱਚ ਹੀ ਵੇਖੋ। ਨਿਰਗੁਣ ਬ੍ਰਹਮ - ਜੋ ਸਰੀਰ ਰੂਪ ਧਾਰਣ ਕਰਨ ਵਾਲਾ ਜੀਵ ਹੈ, ਉਹ ਉਸ ਨੂੰ ਅਨੁਭਵ ਹੀ ਨਹੀਂ ਕਰ ਸਕਦਾ। ਏਸੇ ਤਰ੍ਹਾਂ ਸਗੁਣ ਬ੍ਰਹਮ ਵੀ ਮਨ ਦੀ ਕਲਪਨਾ ਨਹੀਂ ਹੈ। ਸਰੀਰ ਮਨ ਤੇ ਸੰਸਾਰ ਤਾਂ ਪਰਛਾਈਂ ਵਾਂਗ ਹੀ ਵਿਖਾਈ ਦੇ ਸਕਦੇ ਹਨ। ਪਰ ਈਸ਼ਵਰ ਤੇ ਸਗੁਣ, ਬ੍ਰਹਮ ਤਾਂ ਐਨਾ ਹੀ ਅਸਲੀ ਹੈ, ਜਿੰਨਾ ਕਿ ਨਿਰਗੁਣ ਬ੍ਰਹਮ ਹੈ।” ੦ ਸ਼੍ਰੀ ਰਾਮਾ ਕ੍ਰਿਸ਼ਨਾ ੦



**13.16 ਸ਼ਲੋਕ :**

*अ-वि-भज्-तम् च भू-तेषु, वि-भज्-तम् इव च स्था-तम्। भू-त-भर्तृ च तत् ज्ञा-यम्, ग्रसिष्णु प्र-भविष्णु च॥*

***ਅਵਿ ਭਜ੍ਤਮ੍ ਚ ਭੂਤੇਸ਼ੁ, ਵਿਭਜ੍ ਤਮ੍ ਇਵ ਚ ਸ੍ਥਾਤਮ੍।***

***ਭੂਤ ਭਰ੍ਤ੍ਰ ਚ ਤਤ੍ ਗ੍ਯਾਯਮ੍, ਗ੍ਰਸਿਸ਼੍ਣੁ ਪ੍ਰਭਵਿਸ਼੍ਣੁ ਚ॥***

**੦ ਸ਼ਬਦ ਅਰਥ :-** ਅਵਿਭਜ੍ਤਮ੍ : ਜੋ ਵੰਡਿਆ ਨਹੀਂ ਗਿਆ। ਚ : ਅਤੇ। ਭੂਤੇਸ਼ੁ : ਜੀਵਾਂ ਵਿੱਚ। ਵਿਭਜ੍ਤਮ੍ : ਵੰਡਿਆ ਹੋਇਆ। ਇਵ : ਜਿਵੇਂ ਜੇ। ਚ : ਅਤੇ। ਸਥਾਤਮ੍ : ਸਥਾਪਿਤ ਹੋਇਆ। ਭੂਤ ਭਰ੍ਤ : ਜੀਵਾਂ ਦੇ ਹਮਾਇਤੀ। ਚ : ਅਤੇ। ਤਤ੍ : ਉਹ। ਗਯਾਮ੍ : ਜਾਣਨ ਯੋਗ। ਗ੍ਰਿਸਿਸ਼੍ਣੁ : ਨਿਗਲ ਜਾਣਾ, ਬਰਬਾਦ ਕਰਨਾ। ਪ੍ਰਭਵਿਸ਼੍ਣੁ : ਸ਼ਕਤੀ ਪੈਦਾ ਕਰਨੀ। ਚ : ਅਤੇ।

**੦ ਸ਼ਲੋਕਾਰਥ :-** ਉਹ ਜਾਣਨ ਯੋਗ ਅਵੰਡ ਹੈ ਪਰ ਉਹ ਪ੍ਰਾਣੀਆਂ ਵਿੱਚ ਵੰਡਿਆ ਜਾਪਦਾ ਹੈ। ਉਹ ਪ੍ਰਾਣੀਆਂ ਦੀ ਪਾਲਣਾ ਕਰਨ ਵਾਲਾ ਤੇ ਬਰਬਾਦੀ ਕਰਨ ਵਾਲਾ ਅਤੇ ਸ੍ਰਿਸ਼ਟੀ ਰਚਨ ਵਾਲਾ ਵੀ ਉਹੋ ਹੀ ਹੈ।

**ਪਦ-ਅਰਥ-ਵਿਸਥਾਰ :-** ੦ ਅਵਿ ਭਜ੍ਤਮ੍ ਚ ਭੂਤੇਸ਼ੁ, ਵਿਭਜ੍ਤਮ੍ ਇਵਚ ਸ੍ਥਾ - ਤਮ੍ - ਇਸ ਤ੍ਰਿਲੋਕੀ ਵਿੱਚ ਦੇਖਣ, ਸੁਣਨ, ਤੇ ਸਮਝਣ ਵਿੱਚ ਜਿੰਨੇ ਵੀ ਸਥਾਵਰੇ ਜੰਗਮ ਪ੍ਰਾਣੀ ਹਨ, ਉਨ੍ਹਾਂ ਸਾਰਿਆਂ ਵਿੱਚ ਪਰਮਾਤਮਾ ਖੁਦ ਵਿਭਾਗ ਰਹਿਤ ਹੁੰਦੇ ਹੋਏ ਵੀ ਅਣਵੰਡੇ ਦਿਖਾਈ ਦਿੰਦੇ ਹਨ। ਵੰਡ ਕੇਵਲ ਪ੍ਰਤੀਤੀ ਦੀ ਹੈ। ਜਿਵੇਂ ਆਕਾਸ਼ ਘਟ ਮੱਠ ਉਪਾਧੀ ਨਾਲ ਘਟਾ ਕਾਸ਼ ਮਫਾ ਕਾਸ਼ ਵੱਖ-ਵੱਖ ਰੂਪ ਵਿੱਚ ਦਿਖਾਈ ਦਿੰਦੇ ਹੋਏ ਵੀ ਤੱਤਵ ਤੋਂ ਇੱਕ ਹੈ। ਉਸੇ ਤਰ੍ਹਾਂ ਪਰਮਾਤਮਾ ਭਿੰਨ ਭਿੰਨ ਪ੍ਰਾਣੀਆਂ ਦੇ ਸਰੀਰਾਂ ਦੀ ਉਪਾਧੀ ਨਾਲ ਵੱਖ ਵੱਖ ਦਿਖਾਈ ਦਿੰਦੇ ਹੋਏ ਵੀ ਤੱਤਵ ਤੋਂ ਇੱਕ ਹੀ ਹੈ। ੦ ਭੂਤ ਭਰ੍ਤ੍ਰ ਚ ਤਤ੍ ਗ੍ਯਾ ਯਮ੍ ਗ੍ਰਸਿਸ਼੍ਣੁ ਚ - 13.02 ਸ਼ਲੋਕ ਵਿੱਚ ‘ਵਿਧਿ’ ਪਦ ਰਾਹੀਂ ਜਿਸ

ਪਰਮਾਤਮਾ ਨੂੰ ਜਾਣਨ ਦੀ ਗੱਲ ਕੀਤੀ ਗਈ ਹੈ, ਉਸੇ ਦਾ ਏਥੇ ਬ੍ਰਹਮਾ ਵਿਸ਼ਣੂ, ਤੇ ਸ਼ਿਵ ਦੇ ਰੂਪ ਵਿੱਚ ਵਰਨਣ ਹੈ, ਅਸਲ ਵਿੱਚ ਪਰਮਾਤਮਾ ਇੱਕੋ ਹੀ ਹੈ। ਉਹ ਹੀ ਪਰਮਾਤਮਾ ਰਜੋਗੁਣਾਂ ਦੀ ਪ੍ਰਧਾਨਤਾ ਸਵੀਕਾਰ ਕਰਨ ਨਾਲ ਬ੍ਰਹਮਾ ਰੂਪ ਧਾਰਨ ਕਰਦੇ ਹਨ ਤੇ ਸਭ ਨੂੰ ਉਤਪਨ ਕਰਨ ਵਾਲੇ ਬਣਦੇ ਹਨ। ੦ ਸਤੋਗੁਣਾਂ ਦੀ ਪ੍ਰਧਾਨਤਾ ਸਵੀਕਾਰ ਕਰਨ ਨਾਲ ਵਿਸ਼ਨੂੰ ਰੂਪ ਤੋਂ ਸਭ ਦਾ ਪਾਲਣ ਪੋਸ਼ਣ ਕਰਨ ਵਾਲੇ ਹਨ ੦ ਤਮੋਗੁਣਾਂ ਦੀ ਪ੍ਰਧਾਨਤਾ ਸਵੀਕਾਰ ਕਰਨ ਵਾਲੇ ਸਾਰਿਆਂ ਦਾ ਸੰਹਾਰ ਕਰਨ ਵਾਲੇ ਹਨ। ੦ ਇੱਕ ਹੀ ਪਰਮਾਤਮਾ ਦੀ ਸ਼੍ਰਿਸ਼ਟੀ ਪੈਦਾ, ਪਾਲਣ ਤੇ ਸੰਹਾਰ ਕਰਨ ਦੇ ਕਾਰਣ ਬ੍ਰਹਮਾ ਵਿਸ਼ਨੂੰ ਤੇ ਸ਼ਿਵ ਨਾਂ ਧਾਰਣ ਕਰਦੇ ਹਨ। ਪਰ ਪਰਮਾਤਮਾ ਜਿਨ੍ਹਾਂ ਗੁਣਾਂ ਨੂੰ ਧਾਰਣ ਕਰਦੇ ਹਨ, ਉਨ੍ਹਾਂ ਗੁਣਾਂ ਦੇ ਵੱਸ ਵਿੱਚ ਨਹੀਂ ਹੁੰਦੇ।

**ਵਿਆਖਿਆ :-** ਆਕਾਸ਼ ਚਾਰੇ ਪਾਸੇ ਪਸਰਿਆ ਹੋਇਆ ਹੈ ਪਰ ਜਾਪਦਾ ਹੈ ਕਿ ਇਹ ਅਨੇਕਾਂ ਰੂਪਾਂ ਵਿੱਚ ਵੰਡਿਆ ਹੋਇਆ ਹੈ। ਅਸਲੀਅਤ ਤਾਂ ਇਹ ਹੈ ਕਿ ਜਦੋਂ ਅਣਵੰਡਿਆ ਹੁੰਦਾ ਹੈ, ਇਹ ਫੈਲਦਾ ਹੈ ਜਦੋਂਕਿ ਇਹ ਦਿਖਾਈ ਦਿੰਦਾ ਹੈ, ਜਿਵੇਂ ਵੰਡਿਆ ਹੋਵੇ। ਅਜਿਹੀ ਸਥਿਤੀ ਹੀ ਪਰਮਾਤਮਾ ਦੀ ਹੈ। ਜਿਵੇਂ ਆਕਾਸ਼ ਬਾਕੀ ਦੇ ਚਾਰ ਤੱਤਾਂ ਲਈ ਵੱਡਾ ਸਹਾਰਾ ਹੈ। ਪਰਮਾਤਮਾ ਜਗਤ ਤੇ ਜੀਵਾਤਮਾ ਲਈ ਬ੍ਰਹਿਮੰਡੀ-ਚੇਤਨਾ ਵਜੋਂ ਸਹਾਰਾ ਹੈ। ਪਰਲੋਚ ਸਮੇਂ ਇਹ ਸਭ ਕੁੱਝ ਪਰਮਾਤਮਾ ਵਿੱਚ ਸਮਿਲਿਤ ਹੋ ਜਾਂਦੇ ਹਨ। ਜਦੋਂ ਪੈਦਾ ਹੁੰਦੇ ਹਨ ਤਾਂ ਮੁੜ ਕੇ ਫਿਰ ਪਰਮਾਤਮਾ ਵਿੱਚ ਵਿਖਾਈ ਦਿੰਦੇ ਹਨ। ਉਹ ਉਪਜ ਵਿੱਚ ਪਰਮਾਤਮਾ ਤੋਂ ਬਾਹਰੀ ਨਹੀਂ, ਜਿਵੇਂ ਲਹਿਰਾਂ ਉੱਠਦੀਆਂ ਹਨ, ਠਹਿਰਦੀਆਂ ਹਨ ਤੇ ਅਲੋਪ ਹੋ ਜਾਂਦੀਆਂ ਹਨ, ਸਮੁੰਦਰ ਵਿੱਚ ਹੀ ਇਹ ਸਭ ਕੁੱਝ ਹੁੰਦਾ ਹੈ। ਇਹ ਪ੍ਰਤੱਖ ਵਸਤਾਂ ਤੇ ਜੀਵ ਸਪੱਸ਼ਟ ਪ੍ਰਤੱਖ ਅਤੇ ਗੁਪਤ ਹਨ ਤੇ ਜੋ ਵੀ ਹਨ, ਪ੍ਰਭੂ ਵਿੱਚ ਹਨ। "ਇੱਕ ਰਿਸ਼ੀ ਨੇ ਸਾਫ ਅਸਮਾਨ ਉੱਪਰ ਅਚਾਨਕ ਬੱਦਲ ਵੇਖੇ ਤੇ ਫੇਰ ਵੇਖਿਆ ਕਿ ਇਹ ਬੱਦਲ ਅਲੋਪ ਹੋ ਗਏ ਹਨ, ਇੰਜ ਸਭ ਹਵਾ ਦੇ ਚੱਲਣ ਪਿੱਛੋਂ ਹੋਇਆ। ਇਸ ਨਜ਼ਾਰੇ ਨੂੰ ਵੇਖ ਕੇ ਉਹ ਮਸਤੀ ਅਨੁਭਵ ਕਰਨ ਲੱਗਾ। ਉਸ ਨੇ ਉੱਚੀ ਉੱਚੀ ਆਖਿਆ, 'ਬ੍ਰਹਮ ਸਾਫ਼ ਅਸਮਾਨ ਵਾਂਗ ਅਣਗਿਣਤ ਚੇਤਨਤਾ ਹੈ, ਜਦੋਂ ਅਸਮਾਨ 'ਤੇ ਬੱਦਲ ਛਾਏ ਤਾਂ ਇਹ ਜੀਵਾਂ ਦੀ ਕਾਇਨਾਤ ਪਹਿਲੇ ਵਰਗੀ ਸੀ ਅਤੇ ਜਦੋਂ ਬੱਦਲ ਅਲੋਪ ਹੋ ਗਏ ਤਾਂ ਇਹ ਪਿੱਛੋਂ ਵਰਗੀ ਦਿਖਾਈ ਦਿੰਦੀ ਹੈ। ਤੇ ਅਲੋਪ ਹੋ ਜਾਂਦੀ ਹੈ ਪਰ ਬ੍ਰਹਮ ਤਾਂ ਹਮੇਸ਼ਾ ਹੀ ਰਹਿੰਦਾ ਹੈ।" ੦ ਸ਼੍ਰੀ ਰਾਮਾ ਕ੍ਰਿਸ਼ਨਾ ੦

✪ ✪ ✪

**13.17 ਸ਼ਲੋਕ :**

*ज्योतिष्-आम् अपि तत् ज्योतिः, तमसः परम् उच्-य-ते। ज्ञा-नम् ज्ञा-यम् ज्ञान-गम्यम्, हृदि सर्वस्य वि-स्था-तम्॥*

***ਜ੍ਯੋਤਿਸ਼੍ ਆਮ੍ ਅਪਿ ਤਤ੍ ਜ੍ਯੋਤਿਹ, ਤਮਸਹ ਪਰਮ੍ ਉਚਮ੍ਯਤੇ।***

***ਗ੍ਯ੍ਾਨਮ੍ ਗ੍ਯ੍ਾਯਮ੍ ਗ੍ਯ੍ਾਨ ਗਮ੍ਯਮ੍, ਹਰ੍ਦਿ ਸਰ੍ਵਸ੍ਯ ਵਿ ਸ੍ਥਾ ਤਮ੍॥***

**੦ ਸ਼ਬਦ ਅਰਥ :-** ਜ੍ਯੋਤਿਸ਼੍ਆਮ੍ : ਰੋਸ਼ਨੀਆਂ ਦੀ। ਅਪਿ : ਭੀ। ਤਤ੍ : ਉਹ। ਜ੍ਯੋਤਿਹ : ਰੋਸ਼ਨੀ। ਤਮਸਹ : ਹਨੇਰੇ ਤੋਂ। ਪਰਮ੍ : ਪਰੇ। ਉਚ੍ਮ੍ਯਤੇ : ਕਿਹਾ ਗਿਆ ਹੈ। ਗ੍ਯ੍ਾਨਮ੍ : ਬੁੱਧੀ ਗਿਆਨ। ਗ੍ਯ੍ਾਯਮ੍ : ਗਿਆਨ ਜੋ ਅਜੇ ਜਾਣਨਾ ਹੈ। ਗ੍ਯ੍ਾਨ ਗਮ੍ਯਮ੍ : ਗਿਆਨ ਦਾ ਮੰਤਵ। ਹਰ੍ਦਿ : ਹਰ ਦਿਲ ਵਿੱਚ। ਸਰ੍ਵਸ੍ਯ : ਸਾਰਿਆਂ ਦੇ। ਵਿਸ੍ਥਾਤਮ੍ : ਬੈਠਾ ਹੈ।

**੦ ਸ਼ਲੋਕਾਰਥ :-** ਉਹ ਬ੍ਰਹਮ ਜਯੋਤੀਆਂ ਵਿੱਚੋਂ ਜਯੋਤੀ ਹੈ ਅਤੇ ਅਗਿਆਨ ਰੂਪੀ ਅੰਧਕਾਰ ਤੋਂ ਪਰ੍ਹੇ ਕਿਹਾ ਜਾਂਦਾ ਹੈ। ਗਿਆਨ ਗ੍ਯ੍ੇਯ ਅਥਵਾ ਗਿਆਨ ਗਮ੍ਯਮ੍ ਸਭ ਕੁੱਝ ਉਹੋ ਹੀ ਹੈ ਅਤੇ ਇਹ ਸਾਰਿਆਂ ਦੇ ਹਿਰਦੇ ਵਿੱਚ ਬਿਰਾਜਮਾਨ ਹੈ।

**ਪਦ-ਅਰਥ-ਵਿਸਥਾਰ :-** ੦ ਜ੍ਯੋਤਿਸ਼੍ - ਆਮ੍ ਅਪਿਤਤ੍ ਜ੍ਯੋਤਿਹ - ਜੋਤੀ ਨਾਂ ਪ੍ਰਕਾਸ਼ (ਗਿਆਨ) ਦਾ ਹੈ। ਜਿਸ ਤੋਂ ਚਾਨਣ ਮਿਲਦਾ ਹੈ ਉਹ ਗਿਆਨ ਹੈ - ਉਹ ਸਾਰੇ ਜੋਤੀ ਹਨ। ਭੌਤਿਕ ਪਦਾਰਥ - ਸੂਰਜ, ਚੰਦ੍ਰਮਾ, ਨਛੱਤਰ ਤਾਰੇ, ਅੱਗ ਆਦਿ ਦੇ ਪ੍ਰਕਾਸ਼ ਵਿੱਚ ਦਿਖਾਈ ਦਿੰਦੇ ਹਨ। ਪਰ ਭੌਤਿਕ ਪਦਾਰਥਾਂ ਦੀ ਜੋਤੀ ਸੂਰਜ ਚੰਦ੍ਰਮਾ ਆਦਿ ਹੈ। ੦ ਵਰਨਣਾਤਮਕ ਤੇ ਧੁੰਨੀ ਆਤਮਕ ਸ਼ਬਦਾਂ ਦਾ ਗਿਆਨ ਕਰ੍ਮ ਰਾਹੀਂ ਹੁੰਦਾ ਹੈ। ਸਰਦੀ ਗਰਮੀ, ਕੋਮਲ ਕਠੋਰ ਆਦਿ ਦਾ ਪਤਾ ਸਪੱਰਸ਼ ਕਰਨ ਨਾਲ ਲੱਗਦਾ ਹੈ ਤੇ ਸਪੱਰਸ਼ ਦੀ ਜੋਤੀ ਚਮੜੀ ਹੈ। ਰੰਗਾਂ (ਸਫੈਦ, ਨੀਲਾ, ਪੀਲਾ) ਦੇ ਰੂਪਾਂ ਦਾ ਗਿਆਨ ਅੱਖਾਂ ਰਾਹੀਂ ਹੁੰਦਾ ਹੈ ਤੇ ਇਨ੍ਹਾਂ ਦੀ ਜੋਤੀ ਅੱਖਾਂ ਹਨ। ਖੱਟਾ ਮਿੱਠਾ ਨਮਕੀਨ ਆਦਿ ਰਸਾਂ ਦਾ ਗਿਆਨ ਜੀਭ ਨਾਲ ਹੁੰਦਾ ਹੈ, ਇਨ੍ਹਾਂ ਦੀ ਜੋਤੀ ਜੀਭ ਹੈ। ਸੁਗੰਧ ਦੁਰਗੰਧ ਦਾ ਗਿਆਨ ਨੱਕ ਰਾਹੀਂ ਹੁੰਦਾ ਹੈ ਜਿਸ ਦੀ ਜੋਤੀ ਨੱਕ ਹੈ। ਇਨ੍ਹਾਂ ਪੰਜਾਂ ਇੰਦ੍ਰੀਆਂ ਤੋਂ ਪੰਜਾਂ ਵਿਸ਼ਿਆਂ ਦਾ ਗਿਆਨ ਤਾਂ ਹੀ ਹੁੰਦਾ ਹੈ, ਜਦ ਇਨ੍ਹਾਂ ਇੰਦ੍ਰੀਆਂ ਦੇ ਨਾਲ ਮਨ ਕਾਰਜ ਕਰਦਾ ਹੈ। ਜੇ ਇਨ੍ਹਾਂ ਦੇ ਨਾਲ ਮਨ ਨਾ ਹੋਵੇ ਤਾਂ ਕਿਸੇ ਵੀ ਵਿਸ਼ੇ ਦਾ ਗਿਆਨ ਨਹੀਂ ਹੁੰਦਾ। ਇੰਦ੍ਰੀਆਂ ਦੀ ਜੋਤੀ 'ਮਨ' ਹੈ। ਮਨ ਤੋਂ ਵਿਸ਼ਿਆਂ ਦਾ ਗਿਆਨ ਹੋਣ 'ਤੇ ਭੀ ਜਦ ਤੱਕ ਬੁੱਧੀ ਉਸ ਵਿੱਚ ਨਹੀਂ ਲੱਗਦੀ (ਬੁੱਧੀ ਮਨ ਦੇ ਨਾਲ ਨਹੀਂ ਰਹਿੰਦੀ) ਜਦ ਬੁੱਧੀ ਮਨ ਦੇ ਨਾਲ ਕਾਰਜਸ਼ੀਲ ਹੋ ਜਾਂਦੀ ਹੈ ਤਾਂ ਉਨ੍ਹਾਂ ਵਿਸ਼ਿਆਂ ਦਾ ਸਪੱਸ਼ਟ ਤੇ ਸਥਾਈ ਗਿਆਨ ਹੁੰਦਾ ਹੈ। ਤੇ ਇੰਜ ਮਨ ਦੀ ਜੋਤੀ ਬੁੱਧੀ ਹੈ। ਬੁੱਧੀ ਦੀ ਸਹਾਇਤਾ ਨਾਲ ਕਰਤੱਵ ਅਕਰਤੱਵ, ਸਤ੍ ਅਸਤ੍, ਨਿਤ੍ਯ ਅਨਿਤ੍ਯ ਦੇ ਅੰਤਰ ਦਾ ਗਿਆਨ ਹੁੰਦਾ ਹੈ। ਬੁੱਧੀ ਰਾਹੀਂ ਗਿਆਨ ਪ੍ਰਾਪਤ ਕਰਨ ਪਿੱਛੋਂ ਵੀ ਜੇਕਰ ਕਰਤਾ (ਸਵੈ) ਉਸ ਵੱਲ ਧਿਆਨ ਨਹੀਂ ਦਿੰਦਾ, ਅਥਵਾ ਉਸ ਨੂੰ ਧਾਰਣ ਨਹੀਂ ਕਰਦਾ ਤਾਂ ਇਹ ਬੌਧਿਕ ਗਿਆਨ ਹੀ ਰਹਿ ਜਾਂਦਾ ਹੈ, ਇਹ ਗਿਆਨ ਨਾ ਜੀਵਨ ਵਿੱਚ ਨਾ ਆਚਰਣ ਵਿੱਚ ਕੰਮ ਆਉਂਦਾ ਹੈ। ਜੇ ਇਹ ਗੱਲ ਆਪਣੇ ਆਪ ਆਪਣੇ ਅੰਤਹਕਰਣ ਵਿੱਚ ਬੈਠ ਜਾਵੇ ਤਾਂ ਫਿਰ ਕਦੇ ਨਹੀਂ ਜਾਂਦੀ। ਬੁੱਧੀ ਦੀ ਜੋਤੀ ਸ੍ਵਯੰ (ਖੁਦ ਆਪ) ਹੈ। ਸ੍ਵਯੰ ਹੀ ਪਰਮਾਤਮਾ ਦਾ ਅੰਸ਼ ਹੈ। ਸ੍ਵਯੰ ਵਿੱਚ ਗਿਆਨ ਪ੍ਰਕਾਸ਼ ਪਰਮਾਤਮਾ ਤੋਂ ਹੀ ਆਉਂਦਾ ਹੈ। ਸ੍ਵਯੰ ਦੀ ਜੋਤੀ ਪਰਮਾਤਮਾ ਹੈ। ਉਸ ਸਵਯੰ ਪ੍ਰਕਾਸ਼ ਪਰਮਾਤਮਾ ਨੂੰ ਕੋਈ ਵੀ ਪ੍ਰਕਾਸ਼ਿਤ ਨਹੀਂ ਕਰਦਾ। ਪਰਮਾਤਮਾ ਆਪ ਹੀ ਪ੍ਰਕਾਸ਼ ਹੈ, ਆਪ ਹੀ ਗਿਆਨ ਹੈ। ਸ੍ਵਯੰ ਦਾ ਪ੍ਰਕਾਸ਼ ਬੁੱਧੀ ਵਿੱਚ ਬੁੱਧੀ ਦਾ ਪ੍ਰਕਾਸ਼ ਮਨ ਵਿੱਚ, ਮਨ ਦਾ ਪ੍ਰਕਾਸ਼, ਇੰਦ੍ਰੀਆਂ ਵਿੱਚ, ਇੰਦ੍ਰੀਆਂ ਦਾ ਪ੍ਰਕਾਸ਼ ਵਿਸ਼ਿਆਂ ਵਿੱਚ ਆਉਂਦਾ ਹੈ। ਸਭ ਜੋਤੀਆਂ ਦੀ ਜੋਤੀ, ਸਭ ਪ੍ਰਕਾਸ਼ਾਂ ਦਾ ਪ੍ਰਕਾਸ਼ - ਕੇਵਲ ਪਰਮਾਤਮਾ ਹੈ। ੦ ਜਿਵੇਂ ਇੱਕ ਕਤਾਰ ਵਿੱਚ ਬੈਠਾ ਪ੍ਰੀਖਿਆਰਥੀ ਆਪਣੇ ਅੱਗੇ ਬੈਠੇ ਵਿਦਿਆਰਥੀ ਨੂੰ ਤਾਂ ਵੇਖ ਸਕਦਾ ਹੈ, ਪਿਛਲੇ ਨੂੰ ਨਹੀਂ ਵੇਖ ਸਕਦਾ। ਏਸੇ ਤਰ੍ਹਾਂ ਅਹੰਮ ਮਨ ਬੁੱਧੀ ਇੰਦ੍ਰੀਆਂ ਆਦਿ ਆਪਣੇ ਅੱਗੇ ਵਾਲੇ ਨੂੰ ਤਾਂ ਦੇਖ (ਜਾਣ) ਸਕਦੇ ਹਨ, ਆਪਣੇ ਤੋਂ ਪਿੱਛੇ ਵਾਲੇ ਨੂੰ ਨਹੀਂ। ਏਸੇ ਤਰ੍ਹਾਂ ਪਰਮ ਪ੍ਰਕਾਸ਼ਕ ਪਰਮਾਤਮਾ ਅਹੰਮ੍ ਬੁੱਧੀਮਾਨ ਇੰਦ੍ਰੀਆਂ ਆਦਿ ਨੂੰ ਤਾਂ ਦੇਖ (ਜਾਣ) ਸਕਦੇ ਹਨ, ਅਥਵਾ ਪ੍ਰਕਾਸ਼ਤ ਕਰਦੇ ਹਨ, ਪਰ ਉਸ ਨੂੰ ਕੋਈ ਪ੍ਰਕਾਸ਼ਿਤ ਨਹੀਂ ਕਰ ਸਕਦਾ। ਪਰਮਾਤਮਾ ਸੰਪੂਰਣ ਚਰ ਅਚਰ ਜਗਤ ਦਾ ਸਾਮਾਨ ਰੂਪ ਤੋਂ ਨਿਰਪੇਖ ਪ੍ਰਕਾਸ਼ਕ ਹੈ। (10.13, 10.55) ੦ ਤਮਸਹ ਪਰਮ੍ ਉਚ੍ਯਤੇ - ਪਰਮਾਤਮਾ ਅਗਿਆਨ ਤੋਂ ਬਹੁਤ ਦੂਰ ਹੈ। ਇੰਦ੍ਰੀਆਂ ਮਨ ਬੁੱਧੀ ਅਤੇ ਅਹੰਮ੍ - ਇਨ੍ਹਾਂ ਵਿੱਚ ਤਾਂ ਗਿਆਨ ਤੇ ਅਗਿਆਨ ਦੋਵੇਂ ਆਉਂਦੇ ਜਾਂਦੇ ਹਨ ਪਰ ਜੋ ਸਾਰਿਆਂ ਦਾ ਪਰਮ ਪ੍ਰਕਾਸ਼ਕ ਹੈ - ਉਸ ਵਿੱਚ ਅਗਿਆਨ ਕਦੇ ਨਹੀਂ ਆਉਂਦਾ। ਆਉਣਾ ਸੰਭਵ ਹੀ ਨਹੀਂ। ਜਿਵੇਂ ਸੂਰਜ ਵਿੱਚ ਹਨੇਰਾ ਕਦੇ ਨਹੀਂ ਆਉਂਦਾ। ੦ ਗ੍ਯ੍ਾਨਮ੍ ਗ੍ਯ੍ਾਯਮ੍ ਗ੍ਯ੍ਾਨ ਗਮ੍ਯਮ੍ - ਪਰਮਾਤਮਾ ਵਿੱਚ ਕਦੇ ਵੀ ਅਗਿਆਨ ਨਹੀਂ ਆਉਂਦਾ। ਉਹ ਆਪਣੇ ਆਪ ਵਿਚ ਹੀ ਗਿਆਨ ਰੂਪ ਹੈ। ਉਸ ਤੋਂ ਹੀ ਸਾਰਿਆਂ ਨੂੰ ਪ੍ਰਕਾਸ਼ ਮਿਲਦਾ

ਹੈ। ੦ ਗਿਆਨ ਜਾਂ ਗਿਆਨ ਸਰੂਪ ਕੇਵਲ ਪਰਮਾਤਮਾ ਹੈ। ੦ ਇੰਦ੍ਰੀਆਂ ਮਨ ਬੁੱਧੀ ਰਾਹੀਂ ਵੀ ਗਿਆਨ (ਵਿਸ਼ਿਆਂ ਦਾ) ਪ੍ਰਾਪਤ ਹੁੰਦਾ ਹੈ। ਪਰ ਇਹ ਜ਼ਰੂਰੀ ਜਾਣਨ ਯੋਗ ਗਿਆਨ ਨਹੀਂ ਹੈ। ਅਜਿਹੇ ਗਿਆਨ ਨੂੰ ਪ੍ਰਾਪਤ ਕਰਕੇ ਅਜੇ ਵੀ ਜਾਣਨਾ ਬਾਕੀ ਰਹਿ ਜਾਂਦਾ ਹੈ। ਅਸਲ ਵਿੱਚ ਜਾਣ ਯੋਗ ਕੇਵਲ ਪਰਮਾਤਮਾ ਹੈ। ਜੇ ਅਸੀਂ ਪਰਮਾਤਮਾ ਨੂੰ ਹੀ ਜਾਣ ਲੈਂਦੇ ਹਾਂ - ਹੋਰ ਕੁੱਝ ਜਾਣਨ ਦੀ ਲੋੜ ਹੀ ਨਹੀਂ ਰਹਿੰਦੀ। ਦੇਖੋ 15.15 ਸੰਪੂਰਣ ਵੇਦਾਂ ਦੇ ਰਾਹੀਂ ਜਾਣਨ ਯੋਗ ਮੈਂ ਹੀ ਹਾਂ।" ਏਸੇ ਲਈ ਪਰਮਾਤਮਾ ਨੂੰ ਗ੍ਯ੍ਯ੍ ਕਿਹਾ ਗਿਆ ਹੈ। ਉਸ ਗਿਆਨ ਦੇ ਰਾਹੀਂ ਅਸਤ੍ ਦਾ ਤਿਆਗ ਹੋਣ 'ਤੇ ਪਰਮਾਤਮਾ ਨੂੰ ਤੱਤਵ ਤੋਂ ਜਾਣਿਆ ਜਾ ਸਕਦਾ ਹੈ - ਉਸ ਪਰਮਾਤਮਾ ਨੂੰ ੦ ਗ੍ਯ੍ਾਨ ਗਮ੍ਯ ੦ ਕਿਹਾ ਗਿਆ ਹੈ। ੦ ਇਦਿ ਸਰ੍ਵਸ੍ਯ ਵਿਸ੍ਥਾ - ਤਮ੍ - ਪਰਮਾਤਮਾ ਸਾਰਿਆਂ ਦੇ ਹਿਰਦੇ ਵਿੱਚ ਨਿਤ੍ਯ ਨਿਰੰਤਰ ਵਿਰਾਜਮਾਨ ਹੈ। ਹਰ ਥਾਂ, ਹਰ ਹਾਲ, ਹਰ ਕਾਲ, ਹਰ ਦੇਸ਼ ਵਿਅਕਤੀ ਹਾਲਾਤ ਵਿੱਚ ਪਰਮਾਤਮਾ ਵਿਆਪਕ ਹੈ।

**ਵਿਆਖਿਆ :-** ਗਿਆਨ ਕ੍ਰਮ ਅਨੁਸਾਰ 7 ਸ਼ਲੋਕ ਤੋਂ 11 ਸ਼ਲੋਕ ਤੱਕ ਗਿਆਨ ਸਾਧਨ ਦੇ ਰੂਪ ਵਿੱਚ ਵਰਨਣ ਕੀਤਾ ਗਿਆ ਹੈ। ਗ੍ਯ੍ਯੇ - ਜੋ ਜਾਣਿਆ ਹੋਇਆ ਹੈ, ਜਾਣਨ ਦੇ ਯੋਗ ਹੈ, ਉਸ ਦਾ ਵਰਨਣ ਸ਼ਲੋਕ ਨੰ: 12 ਤੋਂ 17 ਸ਼ਲੋਕ ਤੱਕ ਕੀਤਾ ਗਿਆ ਹੈ। ਗਿਆਨ ਗਮ੍ਯਮ੍ - ਗਿਆਨ ਜੋ ਜਾਣਨ ਯੋਗ ਹੈ, ਉਸ ਦਾ ਮੰਤਵ ਹੈ। ਗਿਆਨ ਦੇ ਰਾਹੀਂ ਬ੍ਰਹਮ ਲੱਭ ਲੈਣਾ ਗਿਆਨ ਗਮ੍ਯਮ੍ ਹੈ। ਗ੍ਯ੍ਯੇ ਹੀ ਗਿਆਤ ਹੋ ਜਾਣ 'ਤੇ ਗਿਆਨ ਗਮ੍ਯਮ੍ ਕਿਹਾ ਜਾਂਦਾ ਹੈ। ਭਾਵੇਂ ਸੂਰਜ ਅਤੇ ਸਿਤਾਰਿਆਂ ਦੀ ਆਪਣੀ ਰੌਸ਼ਨੀ ਹੈ, ਪਰ ਉਹ ਆਪਣੀ ਰੌਸ਼ਨੀ ਪਰਲੋ ਦੇ ਆਉਣ 'ਤੇ ਖੋ ਦਿੰਦੇ ਹਨ। ਬੁੱਧੀ ਸਮਝ ਦੀ ਸ਼ਕਤੀ - ਆਤਮਾ ਤੋਂ ਪ੍ਰਾਪਤ ਕਰਦੀ ਹੈ। ਪਰ ਇਹ (ਬੁੱਧੀ) ਉਧਾਰ ਲਏ ਗੁਣ ਗਵਾ ਲੈਂਦੀ ਹੈ। ਪਰ, ਆਤਮਾ ਕਦੇ ਵੀ ਰੌਸ਼ਨੀ ਨਹੀਂ ਗਵਾਉਂਦੀ। ਆਲਸੀ ਢਿੱਲੜ ਵਸਤੂਆਂ ਦੇ ਚਰਿੱਤਰੀ ਗੁਣ ਭੌਤਿਕ ਰੌਸ਼ਨੀ ਤੇ ਹਨੇਰਾ ਆਤਮਾ ਉੱਪਰ ਕੋਈ ਪ੍ਰਭਾਵ ਨਹੀਂ ਪਾਉਂਦੇ, ਨਾ ਹੀ ਵਧੀਕੀ ਕਰਦੇ ਹਨ। ਸੰਘਣੇ ਹਨੇਰੇ ਵਿੱਚ ਕੋਈ ਨਾ ਆਪਣੇ ਕੱਪੜੇ ਅਤੇ ਨਾ ਚਿਹਰਾ ਵੇਖ ਸਕਦਾ ਹੈ। ਪਰ ਇਹ ਹਨੇਰਾ ਆਪਣੀ ਸਵੈ ਦੀ ਪਹਿਚਾਣ ਕਰਨ ਵਿੱਚ ਕੋਈ ਰੁਕਾਵਟ ਨਹੀਂ ਬਣਦਾ। ਨਾ ਹੀ ਸੂਰਜ ਦੀ ਰੌਸ਼ਨੀ ਸਵੈ ਪਹਿਚਾਣ ਕਰਨ ਵਿੱਚ ਕੋਈ ਰੁਕਾਵਟ ਪਾਉਂਦੀ ਹੈ। ਸਵੈ ਜਾਗ੍ਰਿਤੀ ਹੀ ਆਤਮ ਗਵਾਹੀ ਹੈ। ਸੂਰਜ ਦੀ ਰੌਸ਼ਨੀ ਤੇ ਹਨੇਰਾ ਤਾਂ ਸਾਡੀਆਂ ਸਰੀਰਕ ਅੱਖਾਂ ਵੇਖਦੀਆਂ ਹਨ, ਪਰ ਜਿਹੜੀ ਰੌਸ਼ਨੀ ਆਤਮਾ ਤੋਂ ਪ੍ਰਾਪਤ ਹੁੰਦੀ ਹੈ, ਦਰਅਸਲ ਉਸ ਨਾਲ ਮਨ ਹੀ ਪ੍ਰਕਾਸ਼ਮਈ ਹੁੰਦਾ ਹੈ। ਗਿਆਨ ਇੰਦ੍ਰੀਆਂ ਕਾਰਜ ਕਰਦੀਆਂ ਹਨ ਤੇ ਮਨ ਅਨੁਭਵ ਕਰਦਾ ਹੈ ਤੇ ਬੁੱਧੀ ਦੀ ਪਹਿਚਾਣ ਕਰਦੀ ਹੈ। ਕਿਉਂਕਿ ਇਹ ਆਤਮਾ ਤੋਂ ਹੀ ਰੌਸ਼ਨੀ ਪ੍ਰਾਪਤ ਕਰਦੇ ਹਨ। ੦ ਸ਼੍ਰੀ ਰਾਮਾ ਕ੍ਰਿਸ਼ਨਾ ੦ 'ਜਿਸ ਨੇ ਵੀ ਈਸ਼ਵਰ ਨੂੰ ਆਪਣੇ ਮਨ ਵਿੱਚ ਅਨੁਭਵ ਕਰ ਲਿਆ ਹੈ, ਉਸ ਨੇ ਉਸ ਨੂੰ ਬਾਹਰ ਵੀ ਅਨੁਭਵ ਕਰ ਲਿਆ ਹੈ। ਪਰ ਜਿਸ ਨੇ ਆਪਣੇ ਅੰਦਰ ਹੀ ਉਸ ਨੂੰ ਨਹੀਂ ਸਮਝਿਆ ਤਾਂ ਉਹ ਪ੍ਰਭੂ ਨੂੰ ਬਾਹਰ ਹੋਰ ਕਿਧਰੇ ਵੀ ਪਹਿਚਾਣ ਨਹੀਂ ਕਰ ਸਕਦਾ। ਇਸ ਲਈ ਜਿਸ ਨੇ ਪ੍ਰਭੂ ਨੂੰ ਪਹਿਲਾਂ ਸਮਝ ਲਿਆ ਹੈ, ਆਪਣੇ ਹੀ ਦਿਲ ਵਿੱਚ ਵਸਾ ਲਿਆ ਹੈ, ਉਹ ਉਸ ਨੂੰ ਹਰ ਥਾਂ ਵੇਖਦਾ ਹੈ।"

✪ ✪ ✪

**13.18 ਸ਼ਲੋਕ :**

*इति क्षेत्रम् तथा ज्ञानम्, ज्ञा-यम् च उक्तम् सम्-आस-त:। मद्-भज्-त: एतत् वि-ज्ञाय, मद्-भावाय उप-पद्-य-ते॥*

***ਇਤਿ ਕ੍ਸ਼ੇਤ੍ਰਮ੍ ਤਥਾ ਗ੍ਯ੍ਾਨਮ੍, ਗ੍ਯ੍ਾਮ੍ ਚ ਉਕ੍ਤਮ੍ ਸਮ੍ਆਸ ਤਹ।***
***ਮਦ੍ ਭਜ੍ਤਹ ਏਤਤ੍ ਵਿਗ੍ਯ੍ਾਯ, ਮਦ੍ ਭਾਵਾਯ ਉਪ ਪਦ੍ਯਤੇ॥***

**੦ ਸ਼ਬਦ ਅਰਥ :-** ਇਤਿ : ਇਸ ਤਰ੍ਹਾਂ। ਕੁਸ਼ੇਤ੍ਰਮ੍ ਮੈਦਾਨ। ਤਥਾ : ਅਤੇ। ਗਯਾਨਮ੍ : ਗਿਆਨ, ਯੋਗ। ਚ : ਅਤੇ। ਉਕ੍ਤਮ੍ : ਬਿਆਨ ਕੀਤਾ ਗਿਆ ਹੈ। ਸਮ੍ਆਸਤਹ : ਸੰਖੇਪ ਵਿੱਚ। ਮਦ੍ਭਜਤਹ : ਮੇਰੇ ਸ਼ਰਧਾਲੂ। ਏਤਤ੍ : ਇਹ। ਵਿਗ੍ਯ੍ਾਯ : ਜਾਣਦੇ ਹੋਏ। ਮਦ੍ਭਾਵਾਯ : ਮੇਰੇ ਜੀਵਾਂ ਲਈ। ਉਪਦ੍ਯਤੇ : ਦਾਖਲ ਹੁੰਦਾ ਹੈ।

**੦ ਸ਼ਲੋਕਾਰਥ :-** ਇਸ ਤਰ੍ਹਾਂ ਕੁਸ਼ੇਤਰ ਅਤੇ ਗਿਆਨ ਅਤੇ ਜੋ ਜਾਣਨ ਵਾਲਾ ਹੈ, ਉਸ ਨੂੰ ਸੰਖੇਪ ਵਿੱਚ ਕਿਹਾ ਜਾ ਚੁੱਕਾ ਹੈ। ਜਿਸ ਨੂੰ ਜਾਣ ਕੇ ਮੇਰਾ ਭਗਤ ਮੇਰੇ ਭਾਵ ਨੂੰ ਅਰਥਾਤ ਮੇਰੇ ਸਰੂਪ ਨੂੰ ਪ੍ਰਾਪਤ ਹੁੰਦਾ ਹੈ।

**ਪਦ-ਅਰਥ-ਵਿਸਥਾਰ** :- ਇਤਿ ਕੁਸ਼ੇਤ੍ਰਮ੍ ਤਥਾ ਗ੍ਯ੍ਾਨਮ੍ - ਗ੍ਯ੍ਾਯਮ੍ ਚ ਉਕਤ੍ਮ੍ ਸਮ੍ ਆਸ ਤਹ - ਏਸੇ ਅਧਿਆਇ ਦੇ ਪੰਜਵੇਂ ਛੇਵੇਂ ਸ਼ਲੋਕਾਂ ਵਿੱਚ ਜਿਸ ਦਾ ਵਰਨਣ ਹੈ 'ਕੁਸ਼ੇਤ੍ਰ' ਹੈ। ਸਤਵੇਂ ਗਿਆਰਵੇਂ ਸ਼ਲੋਕਾਂ ਵਿੱਚ ਜਿਸ ਸਾਧਨ ਸਮੁਦਾਯ ਦਾ ਵਰਨਣ ਹੈ, ਉਹ ਗਿਆਨ ਹੈ ਤੇ ਬਾਰ੍ਹਵੇਂ ਤੋਂ ਸਤਾਰਵੇਂ ਸ਼ਲੋਕਾਂ ਤੱਕ ਜਿਸ ਦਾ ਵਰਨਣ ਹੈ ਉਸ ਨੂੰ "ਗ੍ਯ੍ੇਯ" ਕਿਹਾ ਗਿਆ ਹੈ, ਇਸ ਤਰ੍ਹਾਂ ਮੈਂ ਕੁਸ਼ੇਤ੍ਰ ਗਿਆਨ ਤੇ ਗ੍ਯ੍ੇਯ ਦਾ ਗਿਆਨ ਸੰਖੇਪ ਵਿੱਚ ਵਰਨਣ ਕਰ ਦਿੱਤਾ ਹੈ। ੦ ਮਦ੍ ਭਜ੍ ਤਹ ਏਤਤ੍ ਵਿਗ੍ਯ੍ਾਯ, ਮਦ੍ ਭਾਵਾਯ ਉਪਪਦ੍ ਯਤੇ - ਮੇਰਾ ਭਗਤ ਕੁਸ਼ੇਤ੍ਰ ਨੂੰ, ਸਾਧਨ ਸਮੁਦਾਯ ਰੂਪ ਗਿਆਨ ਨੂੰ ਅਤੇ ਗ੍ਯ੍ੇਯ ਤੱਤਵ ਨੂੰ (ਪਰਮਾਤਮਾ ਨੂੰ) ਤੱਤਵ ਤੋਂ ਜਾਣ ਕੇ ਮੇਰੇ ਭਾਵ ਨੂੰ ਪ੍ਰਾਪਤ ਹੋ ਜਾਂਦਾ ਹੈ। ਕੁਸ਼ੇਤ੍ਰ ਨੂੰ ਚੰਗੀ ਤਰ੍ਹਾਂ ਜਾਣ ਲੈਣ ਨਾਲ 'ਤੇ ਉਸ ਦੀ ਪ੍ਰਾਪਤੀ ਹੋ ਜਾਂਦੀ ਹੈ ਭਾਵ ਪਰਮਾਤਮਾ ਤੱਤਵ ਦੇ ਨਾਲ ਅਭਿੰਨਤਾ ਹੋ ਜਾਂਦੀ ਹੈ।

**ਵਿਆਖਿਆ :-** ਜਿਸ ਵਸਤੂ ਉੱਪਰ ਇੱਕ ਵਿਅਕਤੀ ਆਪਣਾ ਧਿਆਨ ਕੇਂਦਰਤ ਕਰਦਾ ਹੈ। ਅਸਲ ਅਵੱਸਥਾ ਵਿੱਚ ਉਸ ਦੇ ਮੰਤਵ ਨੂੰ ਸਮਝਣ ਦੇ ਯੋਗ ਹੋ ਜਾਂਦਾ ਹੈ। ਜੇ ਕੋਈ ਈਸ਼ਵਰ ਦੀ ਉਪਾਸਨਾ ਵਿੱਚ ਰੁਝਿਆ ਹੋਇਆ ਹੈ ਤਾਂ ਉਹ ਈਸ਼ਵਰ ਨੂੰ ਸਮਝਣ ਦੇ ਯੋਗ ਹੋ ਜਾਂਦਾ ਹੈ। ਇਹ ਕੇਵਲ ਗਿਆਨ ਹੀ ਹੈ, ਜਦੋਂ ਕੋਈ ਵਿਅਕਤੀ ਸਮਝਦਾ ਹੈ ਕਿ ਪ੍ਰਭੂ ਆਪਣੇ ਆਪ ਨੂੰ ਹਰ ਥਾਂ ਉੱਪਰ ਸਥਿਤ ਰੱਖਦਾ ਹੈ। ਉਸ ਦੀ ਇਹੋ ਬੁੱਧੀ ਹੀ ਉਸ ਨੂੰ ਈਸ਼ਵਰ ਦੇ ਨੇੜੇ ਲੈ ਆਉਂਦੀ ਹੈ। ਜਿਸ ਨੇ ਵੀ ਆਪਣੇ ਆਪ ਨੂੰ ਪ੍ਰਭੂ ਦੇ ਵਿਚਾਰਾਂ ਵਿੱਚ ਡੁਬੋਇਆ ਹੈ, ਉਹ ਪ੍ਰਭੂ ਦੇ ਨਾਲ ਹਮੇਸ਼ਾ ਹੀ ਵਿਚਰਦਾ ਰਹਿੰਦਾ ਹੈ। ੦ ਸ਼੍ਰੀ ਰਾਮਾ ਕ੍ਰਿਸ਼ਨਾ ੦ "ਪ੍ਰਭੂ ਨੂੰ ਜਾਣਨ ਵਾਲਾ ਹੀ ਅਸਲ ਗਿਆਨੀ ਹੈ। ਪ੍ਰਭੂ ਦੇ ਅਨੁਭਵ ਉਪਰੰਤ ਉਹ ਇੱਕ ਬੱਚੇ ਵਰਗਾ ਬਣ ਜਾਂਦਾ ਹੈ। ਬੱਚੇ ਦਾ ਆਪਣਾ ਕੋਈ ਨਿੱਜਤਵ ਨਹੀਂ ਹੁੰਦਾ। ਬੱਚੇ ਦੇ ਰਾਹੀਂ ਹੀ ਪ੍ਰਭੂ ਦਾ ਦੈਵੀ-ਪ੍ਰਕਾਸ਼ ਝਲਕਦਾ ਹੈ।"

✪ ✪ ✪

**13.19 ਸ਼ਲੋਕ :**

*प्र-कृतिम् पुरूषम् च एव, विद्-धि अन्-आदी उभौ अपि। वि-कारान् च गुणान् च एव, विद्-धि प्र-कृ-ति-सम्-भवान्॥*

***ਪ੍ਰਕ੍ਰਤਿਮ੍ ਪੁਰੁਸ਼ਮ੍ ਚ ਏਵ, ਵਿਦ੍ਧਿ ਅਨ੍ਆਦੀ ਓਭੋ ਅਪਿ।***
***ਵਿਕਾਰਾਨ੍ ਚ ਗੁਣਾਨ੍ ਚ ਏਵ, ਵਿਦ੍ਧਿ ਪ੍ਰਕ੍ਰਤਿ ਸਮ੍ਭਵਾਨ੍॥***

**੦ ਸ਼ਬਦ ਅਰਥ :-** ਪ੍ਰਕ੍ਰਤਿਮ੍ : ਪ੍ਰਕ੍ਰਿਤੀ। ਪੁਰੁਸ਼ਮ੍ : ਪੁਰਸ਼। ਚ : ਅਤੇ। ਏਵ : ਭੀ। ਵਿਦ੍ਧਿ : ਦੋਵੇਂ। ਅਨ੍ਆਦੀ : ਜਿਸ ਦਾ ਆਰੰਭ ਨਾ ਹੋਵੇ। ਓਭੋ ਅਪਿ : ਦੋਵੇਂ, ਭੀ। ਵਿਦ੍ਧਿ : ਜਾਣਦਾ ਹੈ। ਪ੍ਰਕ੍ਰਤਿ : ਸਮ੍ਭਵਾਨ੍ : ਪ੍ਰਕ੍ਰਿਤੀ ਤੋਂ ਪੈਦਾ ਹੋਇਆ।

**੦ ਸ਼ਲੋਕਾਰਥ :-** ਪ੍ਰਕ੍ਰਿਤੀ ਅਤੇ ਪੁਰਸ਼ – ਦੋਵਾਂ ਨੂੰ ਤੂੰ ਅਨਾਦਿ ਜਾਣ, ਅਥਵਾ ਵਿਕਾਰਾਂ ਨੂੰ ਤੇ ਗੁਣਾਂ ਨੂੰ ਪ੍ਰਕ੍ਰਿਤੀ ਤੋਂ ਹੀ ਉਤਪਨ ਹੋਇਆ ਸਮਝ।

**ਪਦ-ਅਰਥ-ਵਿਸਥਾਰ :-** ੦ ਪ੍ਰਕ੍ਰਿਤਮ੍ ਪੁਰੁਸ਼ਮ੍ ਚ ਏਵ – ਪੁਰਸ਼ ਪਦ ਏਥੇ ਕੁਸ਼ੇਤ੍ਰ ਗ੍ਯ੍ ਦਾ ਵਾਚਕ ਹੈ (ਕੁਸ਼ੇਤ੍ਰ ਨੂੰ ਜਾਣਨ ਵਾਲਾ) ੦ ਪ੍ਰਕ੍ਰਿਤੀ ਤੇ ਪੁਰਸ਼ – ਦੋਵਾਂ ਨੂੰ ਅਨਾਦਿ ਕਹਿਣ ਦੇ ਅਰਥ ਹਨ ਕਿ ਜਿਵੇਂ ਪਰਮਾਤਮਾ ਦਾ ਅੰਸ਼ ਇਹ ਜੀਵਾਤਮਾ (ਪੁਰਸ਼) ਅਨਾਦਿ ਹੈ, ਏਸੇ ਤਰ੍ਹਾਂ ਇਹ ਪ੍ਰਕ੍ਰਿਤੀ ਵੀ ਅਨਾਦਿ ਹੈ – ਦੋਵਾਂ ਦੇ ਅਨਾਦਿਪਨ ਵਿੱਚ ਅੰਤਰ ਨਹੀਂ ਹੈ, ਪਰ ਦੋਵਾਂ ਦੇ ਸਰੂਪ ਵਿੱਚ ਅੰਤਰ ਹੈ। ਜਿਵੇਂ ਪ੍ਰਕ੍ਰਿਤੀ ਗੁਣਾਂ ਵਾਲੀ ਹੈ, ਪਰ ਪੁਰਸ਼ ਗੁਣਾਂ ਤੋਂ ਰਹਿਤ ਹੈ। ਪ੍ਰਕ੍ਰਿਤੀ ਵਿੱਚ ਵਿਕਾਰ ਹੁੰਦਾ ਹੈ, ਪੁਰਸ਼ ਵਿੱਚ ਵਿਕਾਰ ਨਹੀਂ ਹੁੰਦਾ। ਪ੍ਰਕ੍ਰਿਤੀ ਜਗਤ ਦੀ ਕਾਰਣ ਹੈ। ਪੁਰਸ਼ ਕਿਸੇ ਦਾ ਕਾਰਣ ਨਹੀਂ ਹੈ। ਪ੍ਰਕ੍ਰਿਤੀ ਵਿੱਚ ਕਾਰਜ ਅਥਵਾ ਕਾਰਣ ਭਾਵ ਹੈ ਪਰ ਪੁਰਸ਼ ਇਸ ਤੋਂ ਰਹਿਤ ਹੈ। ਪਹਿਲੇ ਸ਼ਲੋਕ ਵਿੱਚ ਮਨੁੱਖੀ ਸਰੀਰ ਵੱਲ ਧਿਆਨ ਦਿਵਾਇਆ ਗਿਆ ਹੈ, ਭਾਵ ਇਹ ਕਿ ਵਯਸ਼ਟਿ ਸਰੀਰ ਦਾ ਹੀ ਬੋਧ ਹੁੰਦਾ ਹੈ ਤੇ ਕੁਸ਼ੇਤ੍ਰਗ੍ਯ੍ ਪਦ ਰਾਹੀਂ ਮਨੁੱਖੀ ਸਰੀਰ ਨੂੰ ਜਾਣਨ ਵਾਲੇ ਦਾ ਬੋਧ ਹੁੰਦਾ ਹੈ। ਪ੍ਰਕ੍ਰਿਤੀ ਤੇ ਉਸ ਦੇ ਕਾਰਜ ਮਾਤ੍ਰ ਦਾ ਬੋਧ ਕਰਵਾਉਣ ਲਈ ਏਥੇ ਪੁਰੁਸ਼ਮ੍ ਪਦ ਦਾ ਪ੍ਰਯੋਗ ਕੀਤਾ ਗਿਆ ਹੈ। ੦ ਮਨੁੱਖ ਦੀ ਗ਼ਲਤੀ ਇਹ ਹੈ ਕਿ ਉਹ ਸ੍ਵੰਯ (ਖੁਦ) ਤੇ ਸਰੀਰ ਨੂੰ ਇੱਕ ਸਮਝਦਾ ਹੈ ਪਰ ਦੋਵੇਂ ਵੱਖ ਵੱਖ ਹਨ। ੦ ਵਿਕਾਰਾਨ੍ ਚ ਗੁਣਾਨ੍ ਚ ਏਵ, ਵਿਦ੍ਧਿ ਪ੍ਰਕ੍ਰਤਿ ਪ੍ਰਕ੍ਰਤਿ ਸਮ੍ ਭਵਾਨ੍ = ਇੱਛਾ ਦਵੇਸ਼ ਸੁੱਖ ਦੁੱਖ ਚੇਤਨਾ ਤੇ ਧ੍ਰਿਤਿ ਸੰਘਾਤ – ਇਨ੍ਹਾਂ ਸੱਤਾਂ ਵਿਕਾਰਾਂ ਨੂੰ ਸਤੋ ਰਜੋ ਤਮੋ – ਇਨ੍ਹਾਂ ਤਿੰਨਾਂ ਗੁਣਾਂ ਨੂੰ ਪ੍ਰਕ੍ਰਿਤੀ ਨੇ ਪੈਦਾ ਕੀਤਾ ਹੈ। ਇਸ ਦਾ ਅਰਥ ਇਹ ਹੋਇਆ ਕਿ ਪੁਰਸ਼ ਵਿੱਚ ਨਾ ਵਿਕਾਰ ਹਨ, ਨਾ ਗੁਣ ਹਨ। ੦ ਸਤਵੇਂ ਅਧਿਆਇ ਵਿੱਚ ਗੁਣਾਂ ਨੂੰ ਆਪਣੇ ਤੋਂ ਉਤਪਨ ਹੋਣ ਦੀ ਗੱਲ ਕਹੀ ਹੈ (7.12) ਤੇ ਏਕੇ ਗੁਣਾਂ ਤੋਂ ਪ੍ਰਕ੍ਰਿਤੀ ਤੋਂ ਪੈਦਾ ਹੋਣਾ ਦੱਸਿਆ ਹੈ। ਪਹਿਲੇ ਮੱਤ ਅਨੁਸਾਰ ਭਗਤੀ ਦਾ ਪ੍ਰਕਰਣ ਹੋਣ ਕਾਰਨ ਭਗਵਾਨ ਨੇ ਗੁਣਾਂ ਨੂੰ ਆਪਣੇ ਤੋਂ ਉਤਪਨ ਦੱਸਿਆ ਹੈ ਤੇ ਗੁਣਮਈ ਮਾਯਾ ਤੋਂ ਤਰਨ ਵਾਸਤੇ ਆਪਣੀ ਸ਼ਰਣਗਤਿ ਦੱਸੀ ਹੈ। ਪਰ ਏਥੇ ਗਿਆਨ ਦਾ ਪ੍ਰਕਰਣ ਹੈ। ਇਸ ਲਈ ਗੁਣਾਂ ਨੂੰ ਪ੍ਰਕ੍ਰਿਤੀ ਤੋਂ ਉਤਪੰਨ ਹੁੰਦੇ ਦੱਸਿਆ ਹੈ। ਪਰ ਸਾਧਕ ਗੁਣਾਂ ਤੋਂ ਆਪਣਾ ਸੰਬੰਧ ਨਾ ਮੰਨ ਕੇ ਹੀ ਗੁਣਾਂ ਤੋਂ ਛੁਟਕਾਰਾ ਪਾ ਸਕਦਾ ਹੈ।

**ਵਿਆਖਿਆ :-** ਪ੍ਰਕ੍ਰਿਤੀ ਤੇ ਪੁਰਸ਼ ਵਾਸਤਵਿਕ ਵਿੱਚ ਦੋ ਭਿੰਨ ਭਿੰਨ ਵਜੂਦ ਨਹੀਂ ਹਨ। ਏਸੇ ਅਸਲੀਅਤ, ਸਵੈ ਅਭਿਵਿਅਕਤੀ ਅਤੇ ਸਵੈ ਵਿਚਾਰ ਲਈ ਦੋ ਪੱਖ ਹੁੰਦੇ ਹਨ। ਜਿਵੇਂ ਸ਼ੁੱਧ ਚੇਤਨਤਾ ਹੈ, ਇਹ ਹਮੇਸ਼ਾ ਆਪਣੇ ਆਪ ਵਿੱਚ ਹੈ। ਇਸ ਵਿੱਚ ਕਿਸੇ ਤਬਦੀਲੀ ਦੀ ਗੁੰਜਾਇਸ਼ ਨਹੀਂ ਹੈ। ਇਹ ਅਬਦਲ ਯਥਾਰਥ, ਬਦਲਣ ਯੋਗ ਅਤੇ ਸੁਧਾਰਾਂ ਵਿੱਚ ਵਿਖਾਈ ਦਿੰਦਾ ਹੈ। ਪਹਿਲਾ ਪੱਖ ਪੁਰਸ਼ ਦਾ ਹੈ ਤੇ ਦੂਜਾ ਪੱਖ ਪ੍ਰਕ੍ਰਿਤੀ ਦਾ ਹੈ। ਪ੍ਰਕ੍ਰਿਤੀ ਸਮੇਂ ਦੇ ਅਨੁਸਾਰ ਚੱਲਦੀ ਹੈ। ਏਸੇ ਤਰ੍ਹਾਂ ਪ੍ਰਕ੍ਰਿਤੀ ਕਾਰਜ, ਸਮੇਂ ਦੇ ਨਾਲ ਨਾਲ ਕਾਰਨ ਤੇ ਖਲਾਅ ਵਿਚ ਵੀ ਰਹਿੰਦਾ ਹੈ। ਤਿੰਨ ਗੁਣ – ਸਤੋ ਰਜੋ ਤੇ ਤਮੋ ਗੁਣ ਪ੍ਰਕ੍ਰਿਤੀ ਦੇ ਵਿਸ਼ੇਸ਼ ਗੁਣ ਹਨ, ਕਿਉਂਕਿ ਪ੍ਰਕ੍ਰਿਤੀ ਦਾ ਸੁਭਾਅ ਬਦਲਦੇ ਰਹਿਣਾ ਹੈ, ਇਸ ਲਈ ਇਸ ਨੂੰ ਮਾਯਾ ਵੀ ਕਿਹਾ ਜਾਂਦਾ ਹੈ। ਅਸਲ ਵਸਤੂ ਸਾਰ ਅੰਤਰਮੁਖੀ ਅਸਲੀਅਤ ਹੁੰਦੀ ਹੈ, ਇਸ ਦਾ ਨਾ ਆਦਿ ਤੇ ਅੰਤ ਸਮਾਂ ਹੈ। ਸ਼੍ਰੀ ਰਾਮਾ ਕ੍ਰਿਸ਼ਨਾ ਅਨੁਸਾਰ : "ਕਿਸੇ ਸਮੇਂ ਸਮੁੰਦਰ ਸ਼ਾਂਤ ਤੇ ਖਾਮੋਸ਼ ਹੁੰਦਾ ਹੈ ਜਦ ਕਿ ਕਿਸੇ ਸਮੇਂ ਗੁਸੈਲਾ ਤੂਫ਼ਾਨੀ। ਬ੍ਰਹਮ ਕਿਰਿਆ ਰਹਿਤ ਵੀ ਹੈ ਅਤੇ ਕਿਰਿਆਸ਼ੀਲ ਵੀ ਹੈ। ਜਦੋਂ ਕਿਰਿਆ ਤੋਂ ਮੁਕਤ ਹੁੰਦਾ ਹੈ ਤਾਂ ਇਸ ਨੂੰ ਬ੍ਰਹਮ ਕਿਹਾ ਜਾਂਦਾ ਹੈ ਤੇ ਜਦੋਂ ਕਿਰਿਆਸ਼ੀਲ ਹੁੰਦਾ ਹੈ ਤਾਂ ਮਾਇਆ ਅਖਵਾਉਂਦਾ ਹੈ।"

✪ ✪ ✪

**13.20 ਸ਼ਲੋਕ :**

*कार्य-कारण-कर्तृ-त्वे, हेतु : प्र-कृ-तिः उच्यते। पुरूषः सुख-दुःखानाम्, भोक्तृत्वे हेतुः उच्यते॥*

***ਕਾਰ੍ਯ ਕਾਰਣ ਕਰ੍ਤ੍ਰਤ੍ਵੇ, ਹੇ ਤੁਹ ਪ੍ਰਕ੍ਰਤਿਹ ਉਚ੍ਯਤੇ।***
***ਪੁਰੁਸ਼ ਹ ਸੁਖ ਦੁਖਾ ਨਾਮ੍, ਭੋਕ੍ਤ੍ਰਤ੍ਵੇ ਹੇਤੁਹ ਉਚ੍ਯਤੇ॥***

**੦ ਸ਼ਬਦ ਅਰਥ :-** ਕਾਰ੍ਯ ਕਾਰਣ ਕਰ੍ਤ੍ਰਤ੍ਵੇ : ਇੰਦ੍ਰੀਆਂ ਤੇ ਸਰੀਰ ਦੀ ਉਤਪਤੀ। ਹੇਤੁਹ : ਕਾਰਨ। ਪ੍ਰਕ੍ਰਤਿਹ : ਪ੍ਰਕ੍ਰਿਤੀ। ਉਚ੍ਯਤੇ : ਕਿਹਾ ਗਿਆ ਹੈ। ਪੁਰੁਸ਼ਹ : ਪੁਰਸ਼। ਸੁਖ ਦੁਖਾ ਨਾਮ੍ : ਸੁੱਖ ਤੇ ਦੁੱਖ ਦਾ। ਭੋਕ੍ਤ੍ਰਤ੍ਵੇ : ਤਜਰਬੇ ਵਿੱਚ। ਹੇਤੁਹ : ਕਾਰਨ। ਉਚ੍ਯਤੇ : ਕਿਹਾ ਗਿਆ (ਹੋਣਾ)

**੦ ਸ਼ਲੋਕਾਰਥ :-** ਇੰਦ੍ਰੀਆਂ ਤੇ ਸਰੀਰ ਦੀ ਉਤਪਤੀ ਦਾ ਕਾਰਨ ਪ੍ਰਕ੍ਰਿਤੀ ਮੰਨਿਆ ਗਿਆ ਹੈ, ਜੀਵਾਤਮਾ ਅਰਥਾਤ ਪੁਰਸ਼, ਸੁੱਖ ਤੇ ਦੁੱਖ ਦੇ ਭੋਗਣ ਦਾ ਕਾਰਨ ਹੈ।

**ਪਦ-ਅਰਥ-ਵਿਸਥਾਰ :-** ਕਾਰ੍ਯ ਕਾਰਣ ਕਰ੍ਤ੍ਰਤਵੇ, ਹੇਤੂਹ ਪ੍ਰਕ੍ਰਤਿਹ ਉਚ੍ਯਤੇ – ਆਕਾਸ਼ ਹਵਾ, ਅੱਗ ਪਾਣੀ ਤੇ ਧਰਤੀ ਅਥਵਾ ਸ਼ਬਦ ਸਪੱਰਸ਼ ਰੂਪ ਰਸ ਤੇ ਗੰਧ = ਇਹ ਦਸ ਮਹਾਭੂਤਾਂ ਤੇ ਵਿਸ਼ਿਆਂ ਦਾ ਨਾਂ ਕਾਰ੍ਯ ਹੈ। ਕੰਨ, ਚਮੜੀ, ਅੱਖਾਂ, ਜੀਭ ਧ੍ਰਾਣ ਵਾਣੀ ਹਸ੍ਤ ਪਾਦ ਉਪਸ੍ਥ ਤੇ ਗੁਦਾ ਅਤੇ ਮਨ ਬੁੱਧੀ ਤੇ ਅਹੰਕਾਰ – ਇਨ੍ਹਾਂ ਤੇਰ੍ਹਾਂ (ਬਹਿਹ ਕਰਣ ਤੇ ਅੰਤਹਕਰਣ) ਦਾ ਨਾਂ 'ਕਰਣ' ਹੈ। ਇਨ੍ਹਾਂ ਸਭਨਾਂ ਰਾਹੀਂ ਜੋ ਕਿਰਿਆਵਾਂ ਹੁੰਦੀਆਂ ਹਨ ਉਨ੍ਹਾਂ ਨੂੰ ਉਤਪਨ ਕਰਨ ਲਈ ਪ੍ਰਕ੍ਰਿਤੀ ਹੀ ਹੇਤੂ ਹੈ। ਜੋ ਉਤਪਨ ਹੁੰਦਾ ਹੈ ਉਹ "ਕਾਰ੍ਯ" ਅਤੇ ਜਿਸ ਦੇ ਰਾਹੀਂ 'ਕਾਰ੍ਯ' ਦੀ ਸਿੱਧੀ ਹੁੰਦੀ ਹੈ ਉਹ "ਕਰਣ" ਹੈ। ਕਿਰਿਆ ਕਰਨ ਦੇ ਜਿੰਨੇ ਸਾਧਨ (ਹਥਿਆਰ ਸੰਦ) ਹਨ। ਉਨ੍ਹਾਂ ਸਾਰਿਆਂ ਨੂੰ ਵੀ 'ਕਰਣ' ਕਿਹਾ ਜਾਂਦਾ ਹੈ। ੦ ਕਰ੍ਣ ਤਿੰਨ ਪ੍ਰਕਾਰ ਦੇ ਹੁੰਦੇ ਹਨ 1. ਕਰਮ ਇੰਦ੍ਰੀਆਂ 2. ਗਿਆਨ ਇੰਦ੍ਰੀਆਂ 3. ਮਨ ਬੁੱਧੀ ਤੇ ਅਹੰਕਾਰ। ਕਰਮ ਇੰਦ੍ਰੀਆਂ ਸਥੂਲ ਹਨ, ਪਰ ਗਿਆਨ ਇੰਦ੍ਰੀਆਂ ਸੂਖ਼ਮ ਹਨ ਤੇ ਮਨ ਬੁੱਧੀ ਤੇ ਅਹੰਕਾਰ ਅਤਿ ਅੰਤ ਸੂਖ਼ਮ ਹਨ। ੦ ਕਰਮ ਇੰਦ੍ਰੀਆਂ ਤੇ ਗਿਆਨ ਇੰਦ੍ਰੀਆਂ ਨੂੰ 'ਬਹਿਹ ਕਰਣ' ਕਹਿੰਦੇ ਹਨ। ਮਨ ਬੁੱਧੀ ਤੇ ਅਹੰਕਾਰ ਨੂੰ ਅੰਤਹਕਰਣ ਕਹਿੰਦੇ ਹਨ। ਜਿਸ ਤੋਂ ਕਿਰਿਆਵਾਂ ਹੁੰਦੀਆਂ ਹਨ, ਉਹ ਕਰਮ ਇੰਦ੍ਰੀਆਂ ਹਨ ਅਤੇ ਕਰਮ ਇੰਦ੍ਰੀਆਂ ਤੇ ਗਿਆਨ ਇੰਦ੍ਰੀਆਂ ਉੱਪਰ ਜੋ ਸ਼ਾਸਨ ਕਰਦੇ ਹਨ, ਉਹ ਹੈ ਮਨ ਬੁੱਧੀ ਤੇ ਅਹੰਕਾਰ ਹਨ। ਭਾਵ ਇਹ ਹੈ ਕਿ ਕਰਮ ਇੰਦ੍ਰੀਆਂ ਉੱਪਰ ਗਿਆਨ ਇੰਦ੍ਰੀਆਂ ਦਾ ਸ਼ਾਸਨ ਹੈ, ਗਿਆਨ ਇੰਦ੍ਰੀਆਂ ਉੱਪਰ ਮਨ ਦਾ ਸ਼ਾਸਨ ਹੈ। ਮਨ ਉੱਪਰ ਬੁੱਧੀ ਦਾ ਸ਼ਾਸਨ ਹੈ। ਬੁੱਧੀ ਉਪਰ ਅਹੰਕਾਰ ਦਾ ਸ਼ਾਸਨ ਹੈ। ਮਨ ਬੁੱਧੀ ਤੇ ਅਹੰਕਾਰ ਦੇ ਬਿਨਾਂ ਕਰਮ ਇੰਦ੍ਰੀਆਂ ਅਤੇ ਗਿਆਨ ਇੰਦ੍ਰੀਆਂ ਕੰਮ ਨਹੀਂ ਕਰ ਸਕਦੀਆਂ। ਇੰਦ੍ਰੀਆਂ ਦੇ ਨਾਲ ਜਦ ਮਨ ਦਾ ਸੰਬੰਧ ਹੋ ਜਾਂਦਾ ਹੈ ਤਾਂ ਵਿਸ਼ਿਆਂ ਦਾ ਗਿਆਨ ਹੁੰਦਾ ਹੈ। ਮਨ ਤੋਂ ਜਿਨ੍ਹਾਂ ਵਿਸ਼ਿਆਂ ਦਾ ਗਿਆਨ ਹੁੰਦਾ ਹੈ, ਉਨ੍ਹਾਂ ਵਿਸ਼ਿਆਂ ਵਿੱਚੋਂ ਕਿਹੜਾ ਵਿਸ਼ਾ ਠੀਕ ਹੈ, ਕਿਹੜਾ ਗ਼ਲਤ ਹੈ, ਉਸ ਦਾ ਫੈਸਲਾ ਬੁੱਧੀ ਕਰਦੀ ਹੈ।

ਬੁੱਧੀ ਰਾਹੀਂ ਨਿਰਣੇ ਕੀਤੇ ਗਏ ਵਿਸ਼ਿਆਂ ਉੱਪਰ ਅਹੰਕਾਰ ਸ਼ਾਸਨ ਕਰਦਾ ਹੈ। ੦ ਅਹੰਕਾਰ ਦੋ ਪ੍ਰਕਾਰ ਦਾ ਹੁੰਦਾ ਹੈ 1. ਅਹੰਵ੍ਰਿਤਿ 2. ਅਹੰ ਕਰਤਾ। ਅਹੰਵ੍ਰਿਤਿ ਕਿਸੇ ਲਈ ਕਦੇ ਦੋਸ਼ੀ ਨਹੀਂ ਹੁੰਦੀ ਪਰ ਉਸ ਅਹੰਵ੍ਰਿਤੀ ਦੇ ਨਾਲ ਜਦ ਆਪ ਖ਼ੁਦ (ਸ੍ਵਯੰ) ਪੁਰਸ਼ ਆਪਣਾ ਸੰਬੰਧ ਜੋੜ ਲੈਂਦਾ ਹੈ, ਤਾਂ ਉਹ ਅਹੰ ਕਰਤਾ ਬਣ ਜਾਂਦਾ ਹੈ। ਅਹੰ ਵਿਰਤੀ ਤੋਂ ਮੋਹਿਤ ਹੋ ਕੇ ਉਸ ਦੇ ਪ੍ਰਵੱਸ ਹੋ ਕੇ ਆਪ ਖ਼ੁਦ ਉਸ ਅਹੰਵ੍ਰਿਤੀ ਵਿੱਚ ਆਪਣੀ ਸਥਿਤੀ ਮੰਨ ਲੈਂਦਾ ਹੈ ਤੇ ਉਹ ਕਰਤਾ ਬਣ ਜਾਂਦਾ ਹੈ (3.27) ੦ ਪ੍ਰਕ੍ਰਿਤੀ ਕਾਰ੍ਯ ਬੁੱਧੀ (ਮਹਤੱਤਵ) ਹੈ। ਤੇ ਬੁੱਧੀ ਦਾ ਕਾਰ੍ਯ ਅਹੰਵ੍ਰਿਤੀ (ਅਹੰਕਾਰ) ਹੈ। ਇਹੋ ਅਹੰਵ੍ਰਿਤੀ ਹੈ ਤਾਂ ਬੁੱਧੀ ਕਾਰ੍ਯ - ਇਸ ਦੇ ਨਾਲ ਸੰਬੰਧ ਜੋੜ ਕੇ ਆਪ ਬੁੱਧੀ ਦਾ ਮਾਲਕ ਬਣ ਜਾਂਦਾ ਹੈ, ਅਰਥਾਤ ਕਰਤਾ ਤੇ ਭੋਕਤਾ ਬਣ ਜਾਂਦਾ ਹੈ। (13.21) ਪਰ ਜਦ ਤੱਤਵ ਦਾ ਬੋਧ ਹੋ ਜਾਂਦਾ ਹੈ ਤਾਂ ਆਪ ਨਾ ਕਰਤਾ ਬਨਦਾ ਹੈ ਨਾ ਆਪ ਭੋਗਤਾ ਬਨਦਾ ਹੈ। (13.31) ਗੀਤਾ ਵਿੱਚ ਕਈ ਤਰ੍ਹਾਂ ਨਾਲ ਪ੍ਰਕ੍ਰਿਤੀ ਦੀਆਂ ਕਿਰਿਆਵਾਂ ਦਾ ਵਰਨਣ ਹੈ (13.21, 3.27, 14.19, 5.09 ਅਦਿ ਸ਼ਲੋਕ ਦੇਖੋ) ੦ ਪੁਰੁਸ਼ ਸੁਖ ਦੁਖਾ ਨਾਮ੍ - ਭੋਕਤ੍ਰਤ੍ਵੇ, ਹੇਤੁਹ ਉਚ੍ਯਤੇ - ਅਨੁਕੂਲ ਹਾਲਾਤ ਸੁੱਖ, ਪ੍ਰਤਿਕੂਲ ਹਾਲਾਤ ਦੁੱਖ ਦਾ ਕਾਰਨ ਹਨ। ਸੁੱਖ ਦੁੱਖ ਦੋਵੇਂ ਭੋਗ ਹਨ, ਜਿਨ੍ਹਾਂ ਨੂੰ ਵਿਅਕਤੀ ਹੀ ਭੋਗਦਾ ਹੈ। ਪ੍ਰਕ੍ਰਿਤੀ ਵਿੱਚ ਇਹ ਨਹੀਂ। ਕਿਉਂਕਿ ਜੜ੍ਹ (ਪ੍ਰਕ੍ਰਿਤੀ) ਵਿੱਚ ਸੁੱਖ ਦੁੱਖ ਹੋਣ ਦੀ ਸਮੱਰਥਾ ਨਹੀਂ। ਸੁੱਖ ਦੁੱਖ ਪੁਰਸ਼ ਵਿੱਚ ਹੀ ਹੈ। ਜੇ ਪੁਰਸ਼ ਅਨੁਕੂਲ ਪ੍ਰਤਿਕੂਲ ਹਾਲਾਤ ਵਿੱਚ ਨਾ ਰਾਜ਼ੀ ਹੋਵੇ, ਨਾ ਨਾਰਾਜ਼ ਹੋਵੇ ਤਾਂ ਉਸ ਸਥਿਤੀ ਦਾ ਨਿਰਮਾਣ ਕਰਦਾ ਹੈ ਜਿਸ ਨੂੰ ਅਹਮ੍ ਕਹਿੰਦੇ ਹਾਂ। ਇਸ ਅਹਮ੍ ਵਿੱਚ ਜੜ੍ਹ ਤੇ ਚੇਤਨ ਦੋਵੇਂ ਹੁੰਦੇ ਹਨ। ਗਿਆਤਾ ਚੇਤਨ ਹੋਣ ਕਾਰਣ ਸੁੱਖ ਦੁੱਖ ਦਾ ਅਹਿਸਾਸ ਹੁੰਦਾ ਹੈ। ਮੈਂ ਸੁਖੀ ਹਾਂ, ਮੈਂ ਦੁਖੀ ਹਾਂ। ਮੈਨੂੰ ਲਾਭ ਹੈ, ਮੈਨੂੰ ਘਾਟਾ ਹੈ।

**ਵਿਆਖਿਆ :-** ਇਹ ਪਿਤਾ ਹੀ ਹੁੰਦਾ ਹੈ ਜੋ ਪੁੱਤਰ ਦੇ ਰੂਪ ਵਿੱਚ ਆਪਣੇ ਆਪ ਨੂੰ ਬਦਲ ਲੈਂਦਾ ਹੈ। ਜਦੋਂ ਕਿ ਪੁੱਤਰ ਦੇ ਕੁੱਝ ਕਾਰਜ ਪਿਤਾ ਨੂੰ ਖੁਸ਼ ਕਰਦੇ ਹਨ ਤੇ ਕੁੱਝ ਗਤੀਵਿਧੀਆਂ ਦੁੱਖ ਪਹੁੰਚਾਉਂਦੀਆਂ ਹਨ। ਇਹ ਪੁਰਸ਼ ਹੀ ਹੈ, ਜੋ ਪ੍ਰਕ੍ਰਿਤੀ ਬਣ ਜਾਣ ਦੇ ਰੂਪ ਵਿੱਚ ਆਪਣੇ ਆਪ ਨੂੰ ਪੇਸ਼ ਕਰਦਾ ਹੈ। ਇੰਦ੍ਰੀਆਂ ਤੇ ਸਰੀਰ ਵਾਂਗ ਪ੍ਰਕ੍ਰਿਤੀ ਦੀਆਂ ਤਬਦੀਲੀਆਂ ਵੀ ਜਾਣੀਆਂ ਜਾਂਦੀਆਂ ਹਨ। ਇੰਦ੍ਰੀਆਂ ਦੇ ਵੀ ਰੂਪ ਹੁੰਦੇ ਹਨ, ਜਿਵੇਂ ਪ੍ਰਤੱਖ ਗਿਆਨ ਦੀਆਂ ਇੰਦ੍ਰੀਆਂ ਅਤੇ ਕਿਰਿਆ ਇੰਦ੍ਰੀਆਂ। ਦੋਵੇਂ ਪ੍ਰਕਾਰ ਦੀਆਂ ਇੰਦ੍ਰੀਆਂ ਜੀਵਾਤਮਾ ਦੀ ਸੇਵਾ ਲਈ ਹਨ, ਜਿਨ੍ਹਾਂ ਰਾਹੀਂ ਪ੍ਰਕ੍ਰਿਤੀ ਨਾਲ ਸੰਬੰਧ ਸਥਾਪਿਤ ਹੁੰਦਾ ਹੈ ਅਤੇ ਸੰਚਾਰ ਹੁੰਦਾ ਹੈ। ਇਸ ਵਿਧੀ ਨਾਲ ਸਥਾਪਿਤ ਕੀਤਾ ਰਿਸ਼ਤਾ ਖੁਸ਼ੀ ਵੀ ਤੇ ਦੁੱਖ ਵੀ ਪੈਦਾ ਕਰਦਾ ਹੈ। ਖੁਸ਼ੀ ਤੇ ਗ਼ਮੀ ਦਾ ਅਨੁਭਵ ਅਥਵਾ ਤਜੱਰਬਾ ਜੀਵਾਤਮਾ ਦੇ ਚਰਿੱਤਰ ਉਸਾਰਨ ਵਿੱਚ ਪੂਰਾ-2 ਯੋਗਦਾਨ ਪਾਉਂਦਾ ਹੈ। ਇਹੋ ਤਜੱਰਬਾ ਜੀਵ ਨੂੰ ਸਿੱਖਿਆ ਪ੍ਰਦਾਨ ਕਰਨ ਅਤੇ ਉਸ ਨੂੰ ਸ਼੍ਰੇਸ਼ਠ ਦੁਨਿਆਵੀ ਪੁਰਸ਼ ਬਣਾਉਣ ਵਿੱਚ ਸਹਾਇਤਾ ਕਰਦਾ ਹੈ। ਪ੍ਰਕ੍ਰਿਤੀ, ਜੀਵ-ਆਤਮਾ ਦੀ ਪਾਲਣ ਪੋਸ਼ਣ ਕਰਨ ਵਾਲੀ ਅਜਿਹੀ ਮਾਂ ਹੈ, ਜਿਹੜੀ ਉਸ ਨੂੰ ਅਯਥਾਰਥ ਤੋਂ ਯਥਾਰਥ ਵੱਲ, ਅਗਿਆਨਤਾ ਤੋਂ ਗਿਆਨ ਵੱਲ ਅਤੇ ਮੌਤ ਤੋਂ ਅਮਰ ਹੋਣ ਦੀ ਸਥਿਤੀ ਪ੍ਰਦਾਨ ਕਰਦੀ ਹੈ। ੦ ਸ਼੍ਰੀ ਰਾਮ ਕ੍ਰਿਸ਼ਨਾ ੦ "ਸੰਪੂਰਣਤਾ ਸਮਗ੍ਰਤਾ ਅਤੇ ਆਸ਼ੀਰਵਾਦ ਅਥਵਾ ਰੱਬੀ ਮਿਹਰ, ਜਿਵੇਂ ਬ੍ਰਹਮ-ਗਿਆਨ ਅਤੇ ਬ੍ਰਹਮ ਦਾ ਵਿਸਮਾਦੀ, ਸੁੱਖ, ਮਰਨਹਾਰ ਜੀਵ ਨੂੰ ਹੀ ਪ੍ਰਾਪਤ ਹੁੰਦਾ ਹੈ ਇਹ ਕੇਵਲ ਦਿਆਲੂ ਵਿਚੋਲਗੀ ਦੇ ਕਾਰਨ ਸੰਭਵ ਹੁੰਦਾ ਹੈ। ਉਸਦੀ ਦਖ਼ਲ ਅੰਦਾਜ਼ੀ ਕਾਰਨ ਕੋਈ ਵੀ ਪਰ੍ਹੇ ਝਾਤ ਨਹੀਂ ਪਾ ਸਕਦਾ। ਪੂਰਨ ਮੁਕਤ ਹੋਣ ਦੀ ਗੱਲ ਤਾਂ ਦੂਰ ਦੀ ਰਹੀ, ਪ੍ਰਭੂ ਦੀ ਮਿਹਰ ਸਦਕੇ ਹੀ ਅਸਥਾਈ ਸੰਸਾਰ ਦਾ ਤਜੱਰਬਾ ਪ੍ਰਾਪਤ ਹੁੰਦਾ ਹੈ। ਖੁਸ਼ੀ ਦਾ ਆਨੰਦ ਲੈਣ ਵਾਲਾ ਅਤੇ ਖੁਸ਼ੀ ਉਸ ਦੀ ਪ੍ਰਤਿਭਾ 'ਤੇ ਉਸ ਦੇ ਅਧਿਕਾਰ ਤੋਂ ਬਾਹਰ ਨਹੀਂ।

✪ ✪ ✪

**13.21 ਸ਼ਲੋਕ :**

*पुरूष: प्रकृति-स्थ: हि, भुङ्क्ते प्रकृति-जान् गुणान्। कारणम् गुण-सङ्ग: अस्य, सद्-असद्-योनि-जन्मसु॥*

***ਪੁਰੁਸ਼ਹ ਪ੍ਰਕ੍ਰਿਤੀ ਸ੍ਥਹ ਹਿ, ਭੁੰਕ੍ਤੇ ਪ੍ਰਕ੍ਰਤਿ ਜਾਨ੍ ਗੁਣਾਨ੍।***
***ਕਾਰਣਮ੍ ਗੁਣ ਸੰਗ੍ਹ ਅਸ੍ਯ, ਸਦ੍ ਅਸਦ੍ ਯੋਨਿ ਜਨ੍ਮਸੁ॥***

**੦ ਸ਼ਬਦ ਅਰਥ :-** ਪੁਰੁਸ਼ਹ : ਪੁਰਸ਼। ਪ੍ਰਕ੍ਰਤਿ ਸ੍ਥਹ : ਪ੍ਰਕ੍ਰਿਤੀ ਵਿੱਚ ਬੈਠੇ। ਹਿ : ਸੱਚਮੁੱਚ। ਭੁੰਕ੍ਤੇ : ਆਨੰਦ ਲੈਂਦੇ ਹਨ। ਪ੍ਰਕ੍ਰਤਿ ਜਾਨ੍ : ਪ੍ਰਕ੍ਰਿਤੀ 'ਚੋਂ ਪੈਦਾ ਹੋਏ। ਗੁਣਾਨ੍ : ਗੁਣਾਂ। ਕਾਰਣਮ੍ : ਕਾਰਨ। ਗੁਣ ਸੰਗ੍ਹ : ਗੁਣਾਂ ਨਾਲ ਸੰਬੰਧਿਤ। ਅਸ੍ਯ : ਉਸ ਦਾ। ਸਦ੍ ਅਸਦ੍ ਯੋਨਿ ਜਨ੍ਮਸੁ : ਚੰਗੇ ਭੈੜੇ ਗਰਭ ਦੇ ਜਨਮ ਦਾ।

**੦ ਸ਼ਲੋਕਾਰਥ :-** ਕਿਉਂਕਿ ਪੁਰਸ਼ (ਜੀਵਾਤਮਾ) ਪ੍ਰਕ੍ਰਿਤੀ ਵਿਚ ਵਿਚਰਦਾ ਹੋਇਆ ਹੀ ਪ੍ਰਕ੍ਰਿਤੀ ਦੇ ਉਤਪਨ ਗੁਣਾਂ ਨੂੰ ਭੋਗਦਾ ਹੈ ਤੇ ਇਨ੍ਹਾਂ ਗੁਣਾਂ ਦੇ ਨਾਲ ਹੀ ਇਸ ਪੁਰਸ਼ ਦੀਆਂ ਚੰਗੀਆਂ ਭੈੜੀਆਂ ਯੂਨੀਆਂ ਵਿਚ ਜਨਮ ਲੈਣ ਵਿੱਚ ਕਾਰਨ ਹੈ।

**ਪਦ-ਅਰਥ-ਵਿਸਥਾਰ :-** ੦ ਪੁਰੁਸ਼ ਪ੍ਰਕ੍ਰਿਤਿ ਸ੍ਥਹ ਹਿ, ਭੁੰਕ੍ਤੇ ਪ੍ਰਕ੍ਰਿਤੀ ਜਾਨ੍ ਗੁਣਾਨ੍ - ਅਸਲ ਵਿੱਚ ਪੁਰਸ਼ ਪ੍ਰਕ੍ਰਿਤੀ (ਸਰੀਰ) ਵਿੱਚ ਹੈ ਨਹੀਂ, ਪਰ ਜਦ ਉਹ ਪ੍ਰਕ੍ਰਿਤੀ (ਸਰੀਰ) ਨਾਲ ਸੰਬੰਧ ਤੇ ਕਾਰਨ ਸਰੀਰ ਨੂੰ ਆਪਣਾ, ਮੈਂ ਅਤੇ ਮੇਰਾ ਮੰਨ ਲੈਂਦਾ ਹੈ, ਤਦ ਉਹ ਪ੍ਰਕ੍ਰਿਤੀ ਵਿੱਚ ਸਥਿਤ ਕਿਹਾ ਜਾਂਦਾ ਹੈ। ਅਜਿਹਾ ਪ੍ਰਕ੍ਰਿਤੀ ਸਥਿਤਪੁਰਸ਼ ਹੀ ਅਨੁਕੂਲ ਹਾਲਾਤ ਵਿਚ ਸੁਖੀ ਤੇ ਪ੍ਰਤਿਕੂਲ ਹਾਲਾਤ ਵਿਚ ਦੁਖੀ ਹੁੰਦਾ ਹੈ। ਇਹੋ ਪੁਰਸ਼ ਪ੍ਰਕ੍ਰਿਤੀ ਜਨ੍ਯ ਗੁਣਾਂ ਦਾ ਭੋਗਤਾ ਬਨਦਾ ਹੈ। ਜਿਵੇਂ ਮੋਟਰ ਦੁਰਘਟਨਾ ਵਿੱਚ ਮੋਟਰ ਤੇ ਚਾਲਕ - ਦੋਵਾਂ ਦਾ ਹੱਥ ਹੁੰਦਾ ਹੈ। ਕਿਰਿਆ ਦੇ ਹੋਣ ਵਿੱਚ ਕੇਵਲ ਮੋਟਰ ਦੀ ਹੀ ਪ੍ਰਧਾਨਤਾ ਹੁੰਦੀ ਹੈ ਪਰ ਦੁਰਘਟਨਾ ਦਾ ਫਲ (ਦੰਡ) ਮੋਟਰ ਨਾਲ ਆਪਣਾ ਸੰਬੰਧ ਜੋੜਨ ਵਾਲੇ ਚਾਲਕ (ਕਰਤਾ) ਨੂੰ ਭੀ ਭੋਗਣਾ ਪੈਂਦਾ ਹੈ। ਏਸੇ ਤਰ੍ਹਾਂ ਸੰਸਾਰਕ ਕਾਰਜ ਕਰਦਿਆਂ ਪ੍ਰਕ੍ਰਿਤੀ ਤੇ ਪੁਰਸ਼ - ਦੋਵਾਂ ਦਾ ਹੱਥ ਹੁੰਦਾ ਹੈ। ਕਿਰਿਆਵਾਂ ਦੇ ਹੋਣ ਨਾਲ ਤਾਂ ਕੇਵਲ ਸਰੀਰ ਦੀ ਪ੍ਰਧਾਨਤਾ ਰਹਿੰਦੀ ਹੈ ਪਰ ਸੁੱਖ ਦੁੱਖ ਦਾ ਫਲ ਸਰੀਰ ਨਾਲ ਆਪਣਾ ਸੰਬੰਧ ਜੋੜਨ ਵਾਲੇ ਪੁਰਸ਼ (ਕਰਤਾ) ਨੂੰ ਹੀ ਭੋਗਣਾ ਪੈਂਦਾ ਹੈ। ਜੇ ਇਹ ਸਰੀਰ ਨਾਲ ਆਪਣਾ ਸੰਬੰਧ ਨਾ ਜੋੜੇ ਤੇ ਸੰਪੂਰਣ ਕਿਰਿਆਵਾਂ ਨੂੰ ਪ੍ਰਕ੍ਰਿਤੀ ਰਾਹੀਂ ਹੁੰਦੀਆਂ ਮੰਨ ਲਵੇ (13.29) ਤਾਂ ਉਹ ਉਨ੍ਹਾਂ ਕਿਰਿਆਵਾਂ ਦਾ ਫਲ ਭੋਗਣ ਵਾਲਾ ਨਹੀਂ ਬਣੇਗਾ। ੦ ਕਾਰਣਮ੍ ਗੁਣ ਸੰਗ੍ਹ ਅਸ੍ਯ, ਸਦ੍ ਅਸਦ੍ ਯੋਨਿ ਜਨ੍ਮਸੁ - ਜਿਨ੍ਹਾਂ ਯੋਨੀਆਂ ਵਿੱਚ ਸੁੱਖ ਦੀ ਬਹੁਤਾਤ ਹੁੰਦੀ ਹੈ, ਉਨ੍ਹਾਂ ਨੂੰ 'ਸਤ੍- ਯੋਨਿ' ਕਹਿੰਦੇ ਹਨ। ਜਿਨ੍ਹਾਂ ਯੋਨੀਆਂ ਵਿੱਚ ਦੁੱਖ ਵਧੇਰੇ ਮਿਲਦਾ ਹੈ, ਉਹ ਅਸਤ੍ ਯੋਨੀ ਅਖਵਾਉਂਦੀਆਂ ਹਨ। ਪੁਰਸ਼ ਦਾ ਸਤ੍ ਅਸਤ੍ ਯੋਨੀਆਂ ਵਿੱਚ ਜਨਮ ਲਿਆਉਣ ਦਾ ਕਾਰਨ ਗੁਣਾਂ ਦੇ ਸੰਗ ਹੀ ਹੈ। ੦ ਸਤੋ ਰਜੋ ਤਮੋ ਇਹ ਤਿੰਨ ਗੁਣ ਪ੍ਰਕ੍ਰਿਤੀ ਤੋਂ ਉਤਪਨ ਹੁੰਦੇ ਹਨ, ਇਨ੍ਹਾਂ ਤਿੰਨਾਂ ਗੁਣਾਂ ਤੋਂ ਹੀ ਸੰਪੂਰਣ ਪਦਾਰਥਾਂ ਦੀਆਂ ਕਿਰਿਆਵਾਂ ਦੀ ਉਤਪਤੀ ਹੁੰਦੀ ਹੈ। ਜਦ ਤੱਕ ਪੁਰਸ਼ ਪ੍ਰਕ੍ਰਿਤੀ ਸਥਿਤ ਹੁੰਦਾ ਹੋਇਆ, ਗੁਣਾਂ ਨਾਲ ਆਪਣਾ ਸੰਬੰਧ ਮੰਨ ਲੈਂਦਾ ਹੈ, ਤਦ ਤੱਕ ਉੱਚੀ ਨੀਵੀਆਂ ਯੋਨੀਆਂ ਵਿੱਚ ਜਨਮ ਲੈਣ ਦਾ ਕਾਰਨ ਬਣਦਾ ਰਹਿੰਦਾ ਹੈ। ਪ੍ਰਕ੍ਰਿਤੀ ਵਿੱਚ ਸਥਿਤ ਹੋਣ ਕਾਰਨ ਹੀ ਪੁਰਸ਼ ਪ੍ਰਕ੍ਰਿਤੀ ਜਨ੍ਯ ਗੁਣਾਂ ਦਾ ਭੋਗਤਾ ਬਨਦਾ ਹੈ ਤੇ ਗੁਣਾਂ ਦੇ ਨਾਲ ਆਸਤਾ ਪਿਆਰ ਹੀ ਪੁਰਸ਼ ਨੂੰ ਉੱਚੀ ਨੀਵੀਂ ਯੋਨੀ ਵਿੱਚ ਜਾਣ ਦਾ ਕਾਰਣ ਬਨਦਾ ਹੈ। ਜੇ ਇਹ ਪ੍ਰਕ੍ਰਿਤੀ ਸਥਿਤ ਨਾ ਹੋਵੇ ਅਤੇ ਪ੍ਰਕ੍ਰਿਤੀ ਨਾਲ ਅਹੰਤਾ ਮਮਤਾ ਨਾ ਕਰੇ, ਆਪਣੇ ਸਰੂਪ ਵਿੱਚ ਹੀ ਰਹੇ ਤਾਂ ਇਹ ਪੁਰਸ਼ ਸੁੱਖ ਦੁੱਖ ਵਿੱਚ ਭੋਗਤਾ ਕਦੇ ਨਹੀਂ ਬਨਦਾ ਹੈ। ਸੁੱਖ ਦੁੱਖ ਵਿੱਚ ਸਮ ਹੋ ਜਾਂਦਾ ਹੈ (14.24) ਪਰ ਇਹ ਪ੍ਰਕ੍ਰਿਤੀ ਵਿੱਚ ਹੀ ਸਥਿਤ ਹੋ ਸਕਦਾ

ਹੈ, ਆਪਣੇ ਸਰੂਪ ਵਿੱਚ ਵੀ। ਅੰਤਰ ਐਨਾ ਹੀ ਹੈ ਕਿ ਪ੍ਰਕ੍ਰਿਤੀ ਵਿੱਚ ਸਥਿਤ ਹੋਣ ਨਾਲ ਇਹ ਪਰਤੰਤਰ ਹੈ। ਗ਼ੁਲਾਮ ਹੈ, ਬੰਧਨ ਵਿੱਚ ਪੈਣਾ, ਇਸ ਦਾ ਅਸੁਭਾਵਿਕ ਹੈ ਤੇ ਮੁਕਤ ਹੋਣਾ ਇਸ ਦਾ ਸੁਭਾਵਿਕ ਹੈ, ਇਸ ਲਈ ਬੰਧਨ ਇਸ ਨੂੰ ਚੰਗਾ ਨਹੀਂ ਲੱਗਦਾ, ਮੁਕਤ ਹੋਣਾ ਚੰਗਾ ਲੱਗਦਾ ਹੈ। ੦ ਏਥੇ ਪ੍ਰਕ੍ਰਿਤੀ ਤੇ ਪੁਰਸ਼ ਦੋਵਾਂ ਵਿੱਚ ਭੇਦ ਹੈ, ਵਿਵੇਕ ਹੈ, ਉਥੇ ਪ੍ਰਕ੍ਰਿਤੀ ਨਾਲ ਇਕਮਿਕ ਹੋਣ ਵਿੱਚ ਅਗਿਆਨਤਾ ਹੈ, ਏਸੇ ਅਗਿਆਨਤਾ ਕਾਰਨ ਹੀ ਪੁਰਸ਼ ਪ੍ਰਕ੍ਰਿਤੀ ਨਾਲ ਜੁੜਦਾ ਹੈ ਤੇ ਪੁਰਸ਼ ਆਪਣੇ ਆਪ ਨੂੰ ਪ੍ਰਕ੍ਰਿਤੀ ਵਿੱਚ ਸਥਿਤ ਸਮਝਦਾ ਹੈ। ਜਿਸ ਕਾਰਨ ਹੀ 'ਮੈਂ ਤੇ ਮੇਰਾਪਨ ਹੋ ਜਾਂਦਾ ਹੈ। ਇਹੋ ਗੁਣਾਂ ਦਾ ਸੰਗ ਹੈ। ਜਿਸ ਨਾਲ ਉਹ ਬੰਨਿਆ ਜਾਂਦਾ ਹੈ (14.05) ਗੁਣਾਂ ਨਾਲ ਬੰਧਨ ਕਰ ਲੈਣ 'ਤੇ ਗੁਣਾਂ ਅਨੁਸਾਰ ਹੀ ਗਤੀ ਹੁੰਦੀ ਹੈ। (14.18)

**ਵਿਆਖਿਆ :-** ਜੋ ਕੋਈ ਆਪਣੇ ਆਪ ਨੂੰ ਧੁੱਪ ਵਿੱਚ ਖੁੱਲ੍ਹਾ ਛੱਡ ਦਿੰਦਾ ਹੈ, ਗਰਮੀ ਮਹਿਸੂਸ ਕਰਦਾ ਹੈ, ਤੇ ਜੇਕਰ ਕੋਈ ਮੀਂਹ ਵਿੱਚ ਫਿਰਦਾ ਹੈ ਤਾਂ ਗਿਲਾ ਹੋ ਜਾਂਦਾ ਹੈ। ਏਸੇ ਤਰ੍ਹਾਂ ਹੀ ਜੀਵਾਤਮਾ ਆਪਣੇ ਆਪ ਦੀ ਪ੍ਰਕ੍ਰਿਤੀ ਨਾਲ ਜਾਣ ਪਹਿਚਾਣ ਕਰਵਾਉਂਦੀ ਹੈ ਤੇ ਕਲਪਨਾ ਕਰਦੀ ਹੈ ਕਿ ਪ੍ਰਕ੍ਰਿਤੀ ਵਾਲੇ ਗੁਣਾਂ, ਉਸ ਦੇ ਆਪਣੇ ਵੀ ਗੁਣ ਹਨ। ਭਿੰਨ ਭਿੰਨ ਮਨੋਵੇਗ ਹੁੰਦੇ ਹਨ, ਜਿਵੇਂ ਖੁਸ਼ੀ ਤੇ ਗ਼ਮੀ ਮਨ ਦਾ ਪਰਿਵਰਤਨ, ਮਾਇਆ ਉਲਝਣ ਤੇ ਵਿਵੇਕ – ਇਹ ਸਾਰੇ ਮਨੋਵੇਗ ਕਿਸੇ ਨਾ ਕਿਸੇ ਇੱਕ ਗੁਣ ਨਾਲ ਸੰਬੰਧਿਤ ਹੁੰਦੇ ਹਨ। ਇਹ ਫਿਰ ਇਹੋ ਸੰਬੰਧ ਹੁੰਦਾ ਹੈ ਜਿਸ ਨਾਲ ਜਨਮ ਦਾ ਚੱਕਰ ਵਧ ਜਾਂਦਾ ਹੈ। ਚੰਗੇ ਗੁਣਾਂ ਕਾਰਨ, ਜੀਵਾਤਮਾ ਸਾਫ਼ ਸ਼ੀਸ਼ੇ ਵਾਂਗ ਪੈਦਾ ਹੁੰਦੀ ਹੈ ਤੇ ਮਾਨਵੀ ਰੂਪ ਧਾਰਨ ਕਰਦੀ ਹੈ। ਭੈੜੇ ਗੁਣਾਂ ਨਾਲ ਜੁੜਨ 'ਤੇ, ਜੀਵਾਤਮਾ ਜਾਨਵਰ ਪਸ਼ੂ ਪੰਛੀ ਦੇ ਰੂਪ ਵਿੱਚ ਜਨਮ ਲੈਂਦੀ ਹੈ। ਮਿਲੇ ਜੁਲੇ ਗੁਣਾਂ ਕਾਰਨ ਜੀਵਾਤਮਾ, ਸਾਧਾਰਣ ਵਿਅਕਤੀ ਵਜੋਂ ਪੈਦਾ ਹੁੰਦੀ ਹੈ। ਜਨਮ ਮਰਨ ਦੇ ਚੱਕਰ ਵਿੱਚੋਂ ਕਿਵੇਂ ਨਿਕਲਿਆ ਜਾਵੇ ? ਇਸ ਦਾ ਉੱਤਰ ਅਗਲੇ ਸ਼ਲੋਕ ਵਿੱਚ ਹੈ।

✪ ✪ ✪

**13.22 ਸ਼ਲੋਕ :**

*उप-द्रष्टा अनु-मन्ता च, भर्ता भोक्ता महा-ईश्वर:। परम-आत्मा इति च अपि उक्त:, देहे अस्मिन् पुरूष: पर:॥*

***ਉਪਦ੍ਰਸ਼ਟਾ ਅਨੁਮੰਤਾ ਚ, ਭਰ੍ਤਾ ਭੋਕਤ੍ਰਾ ਮਹਾ ਈਸ਼੍ਵਰਹ।***

***ਪਰ੍ਮ ਆਤ੍ਮਾ ਇਤਿ ਚ ਅਪਿ ਉਕ੍ਤਹ, ਦੇਹੇ ਅਸ੍ਮਿਨ੍ ਪੁਰੁਸ਼ਹ ਪਰਹ॥***

**੦ ਸ਼ਬਦ ਅਰਥ :-** ਉਪਦ੍ਰਸ਼ਟਾ : ਦਰਸ਼ਕ। ਅਨੁਮੰਤਾ : ਆਗਿਆ ਦੇਣ ਵਾਲਾ। ਚ : ਅਤੇ। ਭਰ੍ਤਾ : ਸਮੱਰਥਕ। ਭੋਕ੍ਤਾ : ਆਨੰਦ ਕਰਤਾ। ਮਹਾ ਈਸ਼੍ਵਰਹ : ਮਹਾਨ ਆਤਮਾ। ਪਰ੍ਮ ਆਤ੍ਮਾ : ਪਰਮਾਤਮਾ। ਇਤਿ : ਇਸ ਤਰ੍ਹਾਂ। ਚ : ਅਤੇ। ਅਪਿ : ਭੀ। ਉਕ੍ਤਹ : ਪੁਕਾਰਿਆ ਜਾਂਦਾ ਹੈ। ਦੇਹੇ : ਸਰੀਰ ਵਿੱਚ। ਅਸ੍ਮਿਨ੍ : ਇਸ ਵਿੱਚ। ਪੁਰੁਸ਼ਹ ਪਰਹ : ਪੁਰਸ਼ ਤੋਂ ਪਰੇ ਮਹਾਨ ਸ਼੍ਰੇਸ਼ਠ।

**੦ ਸ਼ਲੋਕਾਰਥ :-** ਇਸ ਸਰੀਰ ਵਿੱਚ ਬਿਰਾਜਮਾਨ ਪਰਮ ਪੁਰਸ਼ ਵੀ ਉਪਦ੍ਰਸ਼ਟਾ (ਨੇੜੇ ਤੋਂ ਸਭ ਕੁੱਝ ਸਾਖ਼ਸ਼ਾਤ ਦੇਖਣ ਵਾਲਾ) ਅਨੁਮੰਤਾ (ਅਨਮੋਦਨ ਕਰਨ ਵਾਲਾ) ਭਰਤਾ (ਧਾਰਨ ਤੇ ਪੋਸ਼ਣ ਕਰਨ ਵਾਲਾ) ਭੋਕਤਾ (ਭੋਗਣ ਵਾਲਾ) ਮਹੇਸ਼ਵਰ (ਪਰਮਾਤਮਾ) ਇਸ ਤਰ੍ਹਾਂ ਵੀ ਕਿਹਾ ਗਿਆ ਹੈ।

**ਪਦ-ਅਰਥ-ਵਿਸਥਾਰ :-** ੦ ਉਪ ਦ੍ਰਸ਼ਟਾ ਅਨ੍ ਮੰਤਾ ਚ – ਭਰ੍ਤਾ ਭੋਕਤਾ ਮਹਾਇਸ਼ ਪਰਹ – ਇਹ ਪੁਰਸ਼ ਰੂਪ ਤੋਂ ਨਿਤ੍ਯ ਹੈ, ਸਾਰੀਆਂ ਥਾਵਾਂ 'ਤੇ ਪਰਿਪੂਣ ਹੈ, ਸਥਿਰ ਹੈ, ਅਚੱਲ ਹੈ। ਸਦਾ ਰਹਿਣ ਵਾਲਾ ਹੈ (2.24) ੦ ਅਜਿਹਾ ਹੁੰਦਾ ਹੋਇਆ ਵੀ ਜਦੋਂ ਇਹ ਪ੍ਰਕ੍ਰਿਤੀ ਤੇ ਉਸ ਦੇ ਕਾਰ੍ਯ ਸਰੀਰ ਦੇ ਵੱਲ ਦ੍ਰਿਸ਼ਟੀ ਲਾਉਂਦਾ ਹੈ, ਅਰਥਾਤ ਉਨ੍ਹਾਂ ਦੇ ਨਾਲ ਆਪਣਾ ਸੰਬੰਧ ਮੰਨਦਾ ਹੈ, ਤਦ ਉਸ ਦੀ ਉਪ-ਦ੍ਰਸ਼ਟਾ ਸੰਗਿਆ ਹੋ ਜਾਂਦੀ ਹੈ। ੦ ਉਹ ਹਰੇਕ ਕਾਰ੍ਯ ਦੇ ਕਰਨ ਵਿੱਚ ਸਮੱਤਿ ਅਨੁਮਤੀ ਦਿੰਦਾ ਹੈ, ਇਸ ਲਈ ਇਸ ਦਾ ਨਾਂ ਅਨੁਮੰਤਾ ਹੈ। ੦ ਇਹ ਸਰੀਰ ਨਾਲ ਸੰਬੰਧ ਜੋੜ ਕੇ ਉਸ ਦਾ ਪਾਲਣ ਪੋਸ਼ਣ ਕਰਦਾ ਹੈ, ਅੰਨ ਜਲ ਆਦਿ ਦਿੰਦਾ ਹੈ। ਉਸ ਨੂੰ ਗਰਮੀ ਸਰਦੀ ਤੋਂ ਬਚਾਉਂਦਾ ਹੈ। ਇਸ ਲਈ ਇਸ ਦਾ ਨਾਂ ਭਰ੍ਤਾ ਹੈ। ੦ ਇਹ ਸਰੀਰ ਦੇ ਨਾਲ ਮਿਲ ਕੇ ਅਨੁਕੂਲ ਹਾਲਾਤ ਦੇ ਆਉਣ ਸਮੇਂ ਆਪਣੇ ਆਪ ਨੂੰ ਸੁਖੀ ਮੰਨਦਾ ਹੈ ਤੇ ਪ੍ਰਤਿਕੂਲ ਹਾਲਾਤ ਵਿੱਚ ਆਪਣੇ ਆਪ ਨੂੰ ਦੁਖੀ ਅਨੁਭਵ ਕਰਦਾ ਹੈ। ਇਸ ਲਈ ਇਸ ਨੂੰ ਭੋਕਤਾ ਕਹਿੰਦੇ ਹਨ। ੦ ਇਹ ਜੋ ਸਰੀਰ ਇੰਦ੍ਰੀਆਂ ਮਨ ਬੁੱਧੀ ਅਤੇ ਧਨ ਸੰਪਤੀ ਆਦਿ ਦਾ ਮਾਲਕ ਮੰਨਦਾ ਹੈ, ਇਸ ਲਈ ਇਸ ਨੂੰ ਮਹੇਸ਼ਵਰ ਕਹਿੰਦੇ ਹਨ। ੦ ਪਰਮ ਆਤਮਾ ਇਤਿ ਚ ਅਪਿ ਉਕ੍ਤ੍ਹ ਦੇ ਹੇ ਅਸ੍ਮਿਨ੍ ਪੁਰੁਸ਼ਹ ਪਰਹ – ਪੁਰਸ਼ ਸਰ੍ਵ ਉਤ-ਕ੍ਰਿਸ਼ਟ ਹੈ, ਪਰਮ ਆਤਮਾ ਹੈ, ਇਸ ਲਈ ਸ਼ਾਸਤਰਾਂ ਵਿੱਚ ਇਸ ਨੂੰ ਪਰਮਾਤਮਾ ਦਾ ਨਾਂ ਦਿੱਤਾ ਗਿਆ ਹੈ। ਇਹ ਦੇਹ ਵਿੱਚ ਰਹਿੰਦਾ ਹੋਇਆ ਭੀ ਦੇਹ ਦੇ ਸੰਬੰਧ ਤੋਂ ਰਹਿਤ ਹੈ। 13.31 ਸ਼ਲੋਕ ਵਿੱਚ ਇਸ ਨੂੰ ਵਿਸ਼ਿਆਂ ਵਿੱਚ ਕਿਹਾ ਗਿਆ ਹੈ, ਇਹ ਸਰੀਰ ਵਿੱਚ ਰਹਿੰਦਾ ਹੋਇਆ ਵੀ ਨਾ ਰਹਿੰਦਾ ਹੈ, ਨਾ ਲਿਪਤ ਹੁੰਦਾ ਹੈ। ੦ ਇਸ ਸ਼ਲੋਕ ਵਿੱਚ ਇੱਕੋ ਤੱਤਵ ਨੂੰ ਭਿੰਨ ਭਿੰਨ ਉਪਾਧੀਆਂ ਦੇ ਸੰਬੰਧ ਤੋਂ ਉਪਦ੍ਰਸ਼ਟਾ ਆਦਿ ਪਦਾਂ ਨਾਲ ਸੰਬੋਧਨ ਕੀਤਾ ਗਿਆ ਹੈ। ਇਸ ਲਈ ਇਨ੍ਹਾਂ ਵੱਖਰੇ-ਵੱਖਰੇ ਨਾਵਾਂ ਤੋਂ ਪੁਰਸ਼ ਦੇ ਹੀ ਸਰੂਪ ਦਾ ਵਰਨਣ ਸਮਝਣਾ ਚਾਹੀਦਾ ਹੈ। ਜਿਵੇਂ ਇੱਕੋ ਵਿਅਕਤੀ ਦੇਸ਼ ਕਾਲ ਵੇਸ਼ ਸੰਬੰਧ ਆਦਿ ਦੇ ਅਨੁਸਾਰ ਭਿੰਨ ਭਿੰਨ (ਪਿਤਾ, ਚਾਚਾ, ਨਾਨਾ, ਭਾਈ ਆਦਿ) ਨਾਵਾਂ ਤੋਂ, ਬੁਲਾਇਆ ਜਾਂਦਾ ਹੈ, ਏਸੇ ਤਰ੍ਹਾਂ ਹੀ ਪੁਰਸ਼ ਭਿੰਨ ਭਿੰਨ ਨਾਵਾਂ ਤੋਂ ਬੁਲਾਏ ਜਾਣ 'ਤੇ ਵੀ ਅਸਲ ਵਿੱਚ ਇੱਕ ਹੀ ਹੈ।

**ਵਿਆਖਿਆ :-** ਮਾਨਵ ਸਰੀਰ ਅੰਦਰ ਅਨੇਕਾਂ ਗਤੀਵਿਧੀਆਂ ਹੁੰਦੀਆਂ ਰਹਿੰਦੀਆਂ ਹਨ। ਜੀਵਾਤਮਾ ਅਗਿਆਨਤਾ ਕਾਰਨ ਇਨ੍ਹਾਂ ਸਭਨਾਂ ਦੀ ਜ਼ਿੰਮੇਵਾਰੀ ਆਪ ਲੈ ਲੈਂਦੀ ਹੈ। ਅਸਲ ਗੱਲ ਇਹ ਹੈ ਕਿ ਜੀਵਾਤਮਾ ਤਾਂ ਪ੍ਰਭੂ ਦੀ ਇੱਕ ਪਰਛਾਈਂ ਅਥਵਾ ਪ੍ਰਤਿ ਰੂਪ ਹੈ, ਜਿਸ ਨੇ ਸਰੀਰ ਦਾ ਰੂਪ ਧਾਰਨ ਕੀਤਾ ਹੋਇਆ ਹੈ। ਇਸ ਦੀ ਸ਼ੋਭਾ ਇਨ੍ਹਾਂ ਕਾਰਨਾਂ ਕਰਕੇ ਹੈ। 1. ਅਪਦ੍ਰਸ਼ਟਾ : ਦਰਸ਼ਕ ਦੇ ਰੂਪ ਵਿੱਚ, ਜੋ ਵਿਅਕਤੀ ਇਸ ਖੇਡ ਨੂੰ ਵੇਖਦਾ ਹੈ ਜਾਂ ਉਹ ਵਿਅਕਤੀ ਜੋ ਕਾਰਜ ਕਰਤਾ ਹੈ, ਇਕ ਰੈਫ਼ਰੀ ਹੈ, ਦੇਖਦਾ ਹੈ ਕਿ ਖੇਡ ਵਿੱਚ ਨਿਯਮਾਂ ਦੀ ਪਾਲਣਾ ਹੁੰਦੀ ਹੈ ਜਾਂ ਕੋਈ ਨਿਯਮ ਭੰਗ ਕਰਦਾ ਹੈ। ਪ੍ਰਭੂ ਦਾ ਮਾਨਵੀ ਮਨ ਅੰਦਰ ਰਹਿੰਦਾ ਹੈ, ਜਿਵੇਂ ਜੋ ਕੁੱਝ ਮਨ ਵਿੱਚ ਜਾਂ ਸਰੀਰ ਵਿੱਚ ਵਾਪਰਦਾ ਹੈ – ਉਹ ਉਸ ਦਾ ਗਵਾਹ ਹੈ। 2. ਅਨੁਮੰਤਾ – ਅਨੋਮਦਨ ਕਰਨ ਵਾਲਾ, ਜੋ ਆਗਿਆ ਦਿੰਦਾ ਹੈ। ਜਿਸ ਦੇ ਨਾ ਕੋਈ ਕੰਨ ਹਨ – ਜਿੰਨ੍ਹਾਂ ਨਾਲ ਕੋਈ ਰਸ ਮਈ ਸਨਾਤਨੀ ਸੰਗੀਤ ਦਾ ਆਨੰਦ ਨਹੀਂ ਮਾਣ ਸਕਦਾ, ਉਸ ਲਈ ਤਾਂ ਇਹ ਸੰਗੀਤ ਨਿਰਾਰਥਕ ਹੈ। ਉਸ ਦੀ ਸੰਗੀਤ ਵਜਾਉਣ ਦੀ ਪ੍ਰਕ੍ਰਿਆ ਲਈ ਆਗਿਆ ਤੇ ਮਨਜ਼ੂਰੀ ਤਾਂ ਮਿਲਦੀ ਰਹੇਗੀ, ਇਸ ਦੀ ਕੋਈ ਬਹੁਤੀ ਮਹੱਤਤਾ ਨਹੀਂ, ਜਦੋਂ ਕਿ ਇੱਕ ਮਾਹਰ ਆਲੋਚਕ ਜਿਹੜਾ ਇਸ ਸੰਗੀਤ ਦੀ ਮਿੱਠੀ ਸੁਰ ਦਾ ਆਨੰਦ ਲੈਂਦਾ ਹੈ, ਉਹ ਇਸ ਨੂੰ ਨਿਰੰਤਰ ਵਜਾਉਣ ਦੀ ਪੁਸ਼ਟੀ ਕਰਦਾ ਹੈ, ਉਸ ਲਈ ਇਸ ਕਿਰਿਆ ਵਿੱਚ ਅਰਥ ਮੰਤਵ ਤੇ ਗੁਣ ਵੀ ਹੈ। ਵਧੇਰੇ ਪ੍ਰਭਾਵਸ਼ਾਲੀ ਵਿਧੀ ਅਤੇ ਗੰਭੀਰਤਾ ਨਾਲ, ਪ੍ਰਭੂ ਇਨ੍ਹਾਂ ਗਤੀਵਿਧੀਆਂ ਨੂੰ ਵੇਖਦਾ ਹੈ, ਜੋ ਜੀਵਾਤਮਾ ਕਰਦੀ ਹੈ। ਤੇ ਇਨ੍ਹਾਂ ਕੰਮਾਂ ਨੂੰ ਉਹ ਵਧੇਰੇ ਦ੍ਰਿਸ਼ਟੀ ਸੀਮਾ ਵਿੱਚ ਵੇਖਦਾ ਹੈ। ਉਨ੍ਹਾਂ ਕਾਰਜਾਂ ਦੀ ਆਗਿਆ ਵੀ ਦਿੰਦਾ

ਹੈ ਜੋ ਜੀਵਾਤਮਾ ਦੀ ਖੁਸ਼ਹਾਲੀ ਲਈ ਸਹਾਇਕ ਹਨ। ਉਹ ਇੱਕੋ ਇੱਕ ਹੈ, ਜੋ ਆਗਿਆ ਦਿੰਦਾ ਹੈ। 3. ਭਰਤਾ – ਭਰਤਾ ਤੇ ਅਰਥ ਸੱਮਰਥਕ ਹੈ। ਇੱਕ ਨਾਟਕ ਨੂੰ ਦੇਖਣ ਨਾਲੋਂ ਮਹੱਤਵਪੂਰਣ ਉਸ ਨੂੰ ਮਾਣਤਾ ਦੇਣ ਪਦਾਰਥ ਰੂਪ ਵਿੱਚ ਸਹਾਇਤਾ ਕਰਨਾ ਤੇ ਸਮਰੱਥਾ ਕਰਨਾ ਹੈ। ਇਸ ਵਿਧੀ ਨਾਲ ਪ੍ਰਭੂ, ਜਗਤ ਤੇ ਜੀਵਾਤਮਾ ਦਾ ਸਮੱਰਥਕ ਹੈ। 4. ਭੋਕਤਾ :– ਭੋਕਤਾ ਉਹ ਹੈ, ਜੋ ਭੋਗਦਾ ਹੈ, ਪ੍ਰਯੋਗ ਕਰਦਾ ਹੈ। ਇੱਕ ਪਤੀ ਨਾ ਸਿਰਫ਼ ਪਤਨੀ ਦਾ ਸੱਮਰਥਕ ਹੈ, ਉਹ ਉਸ ਦਾ ਭਾਗੀਦਾਰ ਵੀ ਹੈ, ਆਨੰਦ ਲੈਣ ਵਾਲਾ ਹੈ ਅਤੇ ਪਰਿਵਾਰਕ ਜੀਵਨ ਦੇ ਅਨੁਭਵ ਪ੍ਰਾਪਤ ਕਰਦਾ ਹੈ। ਇਸ ਤਰ੍ਹਾਂ ਨਾਲ ਪ੍ਰਭੂ ਸਰਬ ਗਿਆਤਾ ਹੈ, ਜੋ ਕਿ ਆਪ ਸੰਵੇਦਨਹੀਣ ਪ੍ਰਕ੍ਰਿਤੀ ਨਾਲ ਵੀ ਪ੍ਰਯੋਗ ਕਰਦਾ ਹੈ। 5. ਮਹੇਸ਼ਵਰਾ : ਮਹਾਂਪ੍ਰਭੂ! ਦੀ ਇੱਕ ਪਰਿਵਾਰਕ ਜੀਵਨ ਵਿੱਚ ਵਧੇਰੇ ਅਨੁਭਵ ਪ੍ਰਾਪਤ ਕਰਨ ਨਾਲੋਂ, ਇੱਕ ਨਿਰਮਲ ਸਵੱਛ ਪਤਨੀ ਦੀ ਸ਼ਰਧਾਮਈ ਮੁਹੱਬਤ ਨੂੰ ਪ੍ਰਾਪਤ ਕਰਨਾ ਬਿਹਤਰ ਹੈ। ਇੱਕ ਆਦਰਸ਼ ਪਤਨੀ ਆਪਹੁਦਰੀ ਨਹੀਂ ਹੁੰਦੀ, ਉਸ ਦੀ ਆਪਣੀ ਇੱਛਾ, ਉਸ ਦੇ ਪਤੀ ਦੀ ਇੱਛਾ ਮੁਤਾਬਕ ਹੁੰਦੀ ਹੈ। ਪ੍ਰਕ੍ਰਿਤੀ ਦਾ ਸਦੀਵੀ ਸੰਬੰਧ ਈਸ਼ਵਰ ਨਾਲ ਹੈ। ਉਸ ਦੇ ਸਾਰੇ ਕਾਰਜ ਪ੍ਰਭੂ ਦੀ ਮਰਜ਼ੀ ਅਨੁਸਾਰ ਹੁੰਦੇ ਹਨ। ਕਿਉਂਕਿ ਪ੍ਰਭੂ ਨੂੰ ਪ੍ਰਕ੍ਰਿਤੀ ਉੱਪਰ ਪੂਰੀ ਜਾਣਕਾਰੀ ਹੁੰਦੀ ਹੈ। ਏਸੇ ਲਈ ਉਹ ਮਹਾਂ ਪ੍ਰਭੂ ਦੇ ਤੌਰ 'ਤੇ ਪਿਆਰਿਆ ਜਾਂਦਾ ਹੈ। ਪ੍ਰਭੂ ਦੇ ਪ੍ਰਕ੍ਰਿਤੀ ਨਾਲ ਲੰਮੇ ਚੌੜੇ ਰਿਸ਼ਤੇ ਕਾਰਨ ਉਹ ਉਸ ਦੇ ਸਮੁੱਚੇ ਆਪੇ ਵਿੱਚ ਸਥਾਪਿਤ ਹੋ ਜਾਂਦਾ ਹੈ ਤੇ ਪ੍ਰਕ੍ਰਿਤੀ ਦੇ ਬਦਲਣ ਕਾਰਨ ਉਸ ਉੱਪਰ ਕੋਈ ਵੀ ਪ੍ਰਭਾਵ ਨਹੀਂ ਪੈਂਦਾ। ਏਸੇ ਲਈ ਪ੍ਰਭੂ – ਪਰਮਾਤਮਾ ਹੈ। ਮਹਾਨ ਆਪਾ ਜੋ ਮਨੁੱਖੀ ਸਰੀਰ ਵਿੱਚ ਵਸਦਾ ਹੈ। ੦ ਸ਼੍ਰੀ ਰਾਮਾ ਕ੍ਰਿਸ਼ਨਾ ੦ "ਇਹ ਵਿਆਪਕ ਲੋਕ ਦੀ ਸਥਾਪਨਾ ਪੁਰਸ਼ ਤੇ ਪ੍ਰਕ੍ਰਿਤੀ ਦੇ ਆਪਸੀ ਮਿਲਾਪ ਕਾਰਨ ਹੋਈ ਹੈ, ਤੇ ਕੀ ਤੁਸੀਂ ਜਾਣਦੇ ਹੋ ਕਿ ਇਹ ਕਿਵੇਂ ਕਾਰਜ ਕਰਦੀ ਹੈ ? ਏਸ ਪਰਿਵਾਰ ਦਾ ਮਾਲਕ ਕਿਸੇ ਥਾਂ ਬੈਠਾ ਆਪਣੇ ਖ਼ਿਆਲਾਂ ਵਿੱਚ ਰੁੱਝਾ ਹੋਇਆ ਹੈ। ਪਰਿਵਾਰ ਵਿੱਚ ਪਤਨੀ ਘਰ ਦੀਆਂ ਨਿੱਕੀਆਂ ਵੱਡੀਆਂ ਲੋੜਾਂ ਦੀ ਪੂਰਤੀ ਕਰਦੀ, ਕਦੇ ਏਧਰ ਦੌੜਦੀ ਹੈ, ਕਿਧਰੇ ਉਧਰ ਜਾਂਦੀ ਹੈ। ਨਾਲ ਦੀ ਨਾਲ, ਉਹ ਆਪਣੇ ਪਤੀ ਨੂੰ ਵੀ ਘਰ ਦੀਆਂ ਗਤੀਵਿਧੀਆਂ ਤੋਂ ਜਾਣੂ ਕਰਵਾਉਂਦੀ ਰਹਿੰਦੀ ਹੈ, ਅਤੇ ਉਸ ਦੀ ਰਾਏ ਵੀ ਲੈਂਦੀ ਹੈ, ਜੋ ਜ਼ਰੂਰੀ ਹੈ। ਆਦਮੀ ਜੋ ਕੁੱਝ ਹੋ ਚੁੱਕਾ ਹੈ – ਉਸ ਸੰਬੰਧੀ ਸਹਿਮਤੀ ਵੀ ਪ੍ਰਗਟ ਕਰਦਾ ਹੈ ਤੇ ਸਲਾਹ ਵੀ ਦਿੰਦਾ ਹੈ ਕਿ ਜੋ ਕੁੱਝ ਹੋਣਾ ਹੈ ਤੇ ਉਹ ਕਿਵੇਂ ਕਰਨਾ ਹੈ ? ਇਸ ਤਰ੍ਹਾਂ ਨਾਲ ਹੀ ਪੁਰਸ਼ ਤੇ ਪ੍ਰਕ੍ਰਿਤੀ ਕਾਰਜ ਕਰਦੇ ਹਨ।"

ਕੀ ਪੁਰਸ਼ ਤੇ ਪ੍ਰਕ੍ਰਿਤੀ ਦੇ ਗਿਆਨ 'ਚੋਂ ਕੋਈ ਚੰਗੇਰੀ ਪ੍ਰਾਪਤੀ ਹੁੰਦੀ ਹੈ ? ਇਸ ਦਾ ਉੱਤਰ ਅਗਲੇ ਸ਼ਲੋਕ ਵਿੱਚੋਂ ਮਿਲਦਾ ਹੈ।

✪ ✪ ✪

**13.23 ਸ਼ਲੋਕ :**

*य: एवम् वेद्-ति पुरूषम्, प्र-कृ-तिम् च गुणै: सह। सर्वथा वर्त-मान: अपि, न स: भूय: अभि-(जन्) जा-यते॥*

***ਯਹ ਏਵਮ੍ ਵੇਦ੍ਤਿ ਪੁਰੂਸ਼ਮ੍, ਪ੍ਰਕ੍ਰਤਿਮ੍ ਚ ਗੁਣੈਹ ਸਹ।***

***ਸਰ੍ਵਥਾ ਵਰ੍ਤਮਾਨਹ ਆਪਿ, ਨ ਸਹ ਭੂਯਹ ਅਭਿ (ਜਨ੍) ਜਾਯਤੇ॥***

**੦ ਸ਼ਬਦ ਅਰਥ :-** ਯਹ : ਕੌਣ। ਏਵਮ੍ : ਇਸ ਤਰ੍ਹਾਂ। ਵੇਦ੍ਤਿ : ਜਾਣਦਾ ਹੈ। ਪੁਰੂਸ਼ਮ੍ : ਪੁਰਸ਼ਾ। ਪ੍ਰਕ੍ਰਤਿਮ੍ : ਪ੍ਰਕ੍ਰਿਤੀ। ਚ : ਅਤੇ। ਗੁਣੈਹ : ਗੁਣਾਂ। ਸਹ : ਨਾਲ। ਸਰ੍ਵਥਾ : ਸਾਰੇ ਢੰਗਾਂ ਨਾਲ। ਵਰ੍ਤਮਾਨਹ : ਰਹਿੰਦੇ ਹੋਏ। ਆਪਿ : ਭੀ। ਨ : ਨਹੀਂ। ਭੂਯਹ : ਦੁਵਾਰਾ। ਅਭਿ (ਜਨ੍) ਜਾਯਤੇ : ਪੈਦਾ ਹੋਇਆ ਹੈ।

**੦ ਸ਼ਲੋਕਾਰਥ :-** ਜੋ ਪੁਰਸ਼ ਨੂੰ ਤੇ ਗੁਣਾਂ ਸਹਿਤ ਪ੍ਰਕ੍ਰਿਤੀ ਨੂੰ ਇਸ ਪ੍ਰਕਾਰ ਜਾਣਦਾ ਹੈ ਤੇ ਉਹ ਸਾਰੀਆਂ ਵਿਧੀਆਂ ਦੀ ਵਰਤੋਂ ਕਰਦਾ ਹੋਇਆ ਵੀ (ਇਸ ਸਰੀਰ ਦੇ ਨਸ਼ਟ ਹੋਣ ਪਿੱਛੋਂ) ਫਿਰ ਮੁੜ ਕੇ ਜਨਮ ਨਹੀਂ ਲੈਂਦਾ।

**ਪਦ-ਅਰਥ-ਵਿਸਥਾਰ :-** ੦ ਯਹ ਏਵਮ੍ ਵੇਦ੍ਤਿ ਪੁਰੂਸ਼ਮ੍ – ਪਹਿਲੇ ਸ਼ਲੋਕ ਵਿੱਚ ਪੁਰਸ਼ ਨੂੰ ਦੇਹ ਤੋਂ ਪਰੇ (ਦੂਰ) ਅਰਥਾਤ ਸੰਬੰਧ ਰਹਿਤ ਦੱਸਿਆ ਹੈ, ਉਸੇ ਨੂੰ ਏਥੇ ਏਵਮ੍ ਪਦ ਵਿੱਚ ਕਿਹਾ ਹੈ ਕਿ ਜੋ ਸਾਧਕ ਇਸ ਤਰ੍ਹਾਂ ਪੁਰਸ਼ਾਂ ਨੂੰ ਦੇਹ ਤੋਂ ਪ੍ਰਕ੍ਰਿਤੀ ਤੋਂ ਪਰੇ ਅਰਥਾਤ ਸੰਬੰਧ ਰਹਿਤ ਜਾਣ ਲੈਂਦਾ ਹੈ ਤੇ ਵਿਕਾਰ ਕਾਰ੍ਯ ਕਰਣ ਵਿਸ਼ਯ ਆਦਿ ਰੂਪ ਤੋਂ ਜੋ ਕੁੱਝ ਵੀ ਸੰਸਾਰ ਦੇਖਦਾ ਹੈ, ਉਹ ਸਾਰਾ ਪ੍ਰਕ੍ਰਿਤੀ ਤੇ ਉਸ ਦੇ ਗੁਣਾਂ ਦਾ ਕਾਰ੍ਯ ਹੈ। ਅਜਿਹਾ ਯਥਾਰਥ ਰੂਪ ਤੋਂ ਜਾਣ ਲੈਣਾ ਹੈ। ਉਹ ਫਿਰ ਵਰਣ ਆਸ਼ਰਮ ਹਾਲਾਤ ਆਦਿ ਦੇ ਅਨੁਸਾਰ ਪ੍ਰਾਪਤ ਕਰਤੱਵ ਕਰਮ ਨੂੰ ਕਰਦਾ ਹੋਇਆ ਭੀ ਪੁਨਰ ਜਨਮ ਨੂੰ ਪ੍ਰਾਪਤ ਨਹੀਂ ਹੁੰਦਾ। ਕਾਰਣ ਕਿ ਜਨਮ ਹੋਣ ਵਿੱਚ ਗੁਣਾਂ ਦਾ ਸੰਗ ਹੀ ਕਾਰਣ ਹੈ (13.21) ੦ ਸਰ੍ਵਥਾ ਵਰ੍ਤਮਾਨਹ ਅਪਿ – ਪਦਾਂ ਵਿੱਚ ਨਿਖਿੱਧ ਆਚਰਣ ਨਹੀਂ ਲੈਣਾ ਚਾਹੀਦਾ, ਕਿਉਂਕਿ ਜੋ ਆਪਣੇ ਆਪ ਨੂੰ ਦੇਹ ਦੇ ਸੰਬੰਧ ਤੋਂ ਰਹਿਤ ਅਨੁਭਵ ਕਰਦਾ ਹੈ, ਉਸ ਵਿੱਚ ਅਸਤ੍ ਵਸਤੂਆਂ ਦੀ ਕਾਮਨਾ ਪੈਦਾ ਹੋ ਹੀ ਨਹੀਂ ਸਕਦੀ। ਕਾਮਨਾ ਨਾ ਹੋਣ 'ਤੇ ਉਸ ਦੇ ਰਾਹੀਂ ਨਿਖਿੱਧ ਆਚਰਣ ਦੇ ਹੋਣ ਵਿੱਚ ਕਾਮਨਾ ਹੀ ਹੇਤੂ ਹੈ। (3.37) ੦ ਭਗਵਾਨ ਏਥੇ ਸਾਧਕ ਨੂੰ ਆਪਣਾ ਵਾਸਤਵਿਕ ਸਰੂਪ ਜਾਣਨ ਲਈ ਸਾਵਧਾਨ ਕਰਦੇ ਹਨ, ਜਿਸ ਤੋਂ ਇਹ ਚੰਗੀ ਤਰ੍ਹਾਂ ਜਾਣ ਲਵੇ ਕਿ ਸਰੂਪ ਵਿੱਚ ਵਸਤੂ ਕੋਈ ਵੀ ਕਿਰਿਆ ਨਹੀਂ ਹੈ। ਇਸ ਲਈ ਉਹ ਕਿਸੇ ਵੀ ਕਿਰਿਆ ਦਾ ਕਰਤਾ ਨਹੀਂ ਹੈ। ਤੇ ਕਰਤਾ ਨਾ ਹੋਣ ਦੇ ਕਾਰਣ ਉਹ ਭੋਕਤਾ ਵੀ ਨਹੀਂ ਹੈ। ਤੇ ਉਸ ਵਿੱਚ ਕਿਰਿਆ ਫਲ ਦੀ ਆਸਤਾ ਨਹੀਂ ਹੈ।

**ਵਿਆਖਿਆ :-** ਇੱਕ ਵਧੀਆ ਸ਼ੀਸ਼ਾ – ਜੋ ਕੁੱਝ ਉਸ ਦੇ ਅੱਗੇ ਰੱਖਿਆ ਜਾਂਦਾ ਹੈ – ਉਹ ਉਨ੍ਹਾਂ ਦੀ ਪਰਛਾਈ ਵਿਖਾ ਦਿੰਦਾ ਹੈ। ਪਰ ਸ਼ੀਸ਼ੇ ਵਿੱਚ ਕੋਈ ਵੀ ਤਬਦੀਲੀ ਨਹੀਂ ਆਉਂਦੀ। ਏਸੇ ਤਰ੍ਹਾਂ ਬ੍ਰਹਮ ਵਿੱਚ ਪ੍ਰਕ੍ਰਿਤੀ ਦੀ ਸਥਾਪਤੀ ਉਸ 'ਤੇ ਕੋਈ ਪ੍ਰਭਾਵ ਨਹੀਂ ਪਾਉਂਦੀ। ਜੀਵ ਆਤਮਾ – ਜੋ ਆਪਣੇ ਦਿਲ ਵਿੱਚ ਮਹਾਂ ਪ੍ਰਭੂ ਨੂੰ ਸਥਾਪਿਤ ਕਰਕੇ ਰੱਖਦੀ ਹੈ, ਵੀ ਬ੍ਰਹਮ ਦਾ ਰੂਪ ਧਾਰਨ ਕਰ ਲੈਂਦੀ ਹੈ ਕਿ ਉਸ ਦੀ ਇਹੋ ਅਸਲ ਅਵੱਸਥਾ ਹੈ। ਇਸ ਤਰ੍ਹਾਂ ਉਸ ਉੱਪਰ ਪ੍ਰਾਬਧਾ ਕਰਮਾਂ ਦਾ ਕੋਈ ਅਸਰ ਨਹੀਂ ਹੁੰਦਾ, ਭਾਵੇਂ ਉਹ ਸਰੀਰ ਨੂੰ ਕਾਰਜਸ਼ੀਲ ਕਰਦੇ ਰਹਿੰਦੇ ਹਨ। ਇਹ ਕਰਮ ਸਰੀਰ ਉੱਪਰ ਚੰਗੇ ਵੀ ਤੇ ਭੈੜੇ ਵੀ ਪ੍ਰਭਾਵ ਪਾ ਸਕਦੇ ਹਨ, ਪਰ ਬ੍ਰਹਮ ਗਿਆਨੀ ਉੱਪਰ ਇਨ੍ਹਾਂ ਦਾ ਕੋਈ ਪ੍ਰਭਾਵ ਨਹੀਂ ਪੈਂਦਾ। ਜਿਵੇਂ ਸ਼ੀਸ਼ੇ ਵਿੱਚ ਪਰਛਾਈਂ ਦਿਖਾਈ ਦਿੰਦੀ ਹੈ, ਏਸੇ ਤਰ੍ਹਾਂ ਪ੍ਰਕ੍ਰਿਤੀ ਵੀ ਸ਼ੁੱਧ ਮਨ ਵਿੱਚ ਸਮਝ ਸੂਝ ਪੈਦਾ ਕਰਦੀ ਹੈ। ਉਸ ਲਈ ਵਡਿਆਈ ਅਤੇ ਉਸ ਵੱਲ ਬੇਧਿਆਨਾ ਹੋਣ ਦੀ ਪ੍ਰਕਿਰਿਆ ਕੋਈ ਅਰਥ ਨਹੀਂ ਰੱਖਦੀ। ਜਦੋਂ ਤੱਕ ਇਸ ਦੀ ਪਹਿਲਾਂ ਤੋਂ ਬਣੀ ਗਤੀ ਸਥਾਪਿਤ ਰਹਿੰਦੀ ਹੈ, ਉਸ ਦਾ ਸਰੀਰ ਕਾਰਜ ਕਰਦਾ ਰਹਿੰਦਾ ਹੈ। ਸਪੱਸ਼ਟ ਰੂਪ ਵਿੱਚ ਉਹ ਇਸ ਵਿੱਚ ਇੱਕ ਜੀਵ ਮੁਕਤੀ ਦੇ ਵਾਂਗ ਰਹਿੰਦਾ ਹੈ। ਜਿਵੇਂ ਇੱਕ ਜਲਿਆਸਾ ਆਪਣਾ ਰੂਪ ਬਣਾਈ ਰੱਖਦਾ ਹੈ, ਪਰ ਇਹ ਬੰਨਣ ਲਈ ਉਪਯੋਗੀ ਨਹੀਂ ਹੁੰਦਾ। ਏਸੇ ਤਰ੍ਹਾਂ ਅਗਾਮੀ ਕਰਮ ਅਤੇ ਸੰਚੇਤਾ ਕਰਮ ਹੁੰਦੇ ਹਨ, ਜਿਹੜੇ ਬੁੱਧੀ ਦੀ ਅੱਗ ਵਿੱਚ ਸੜ ਚੁੱਕੇ ਹੁੰਦੇ ਹਨ। ਇਸ ਲਈ ਨਵਾਂ ਸਰੀਰ ਉਤਪਨ ਕਰਨ ਦਾ ਕੋਈ ਮੰਤਵ ਨਹੀਂ ਹੈ। ਜੋ ਜਾਗ੍ਰਿਤ ਸੁਚੇਤ ਅਤੇ ਪ੍ਰਕਾਸ਼ਮਈ ਹੈ, ਉਹ ਤਾਂ ਬ੍ਰਹਮ ਵਿੱਚ ਲੀਨ ਹੋ ਜਾਂਦਾ ਹੈ ਤੇ ਮੁੜ ਫਿਰ ਪੁਨਰ ਜਨਮ ਨਹੀਂ ਲੈਂਦਾ। ੦ ਸ਼੍ਰੀ ਰਾਮਾ ਕ੍ਰਿਸ਼ਨਾ ੦ "ਜਦੋਂ ਕੱਚੇ ਭਾਂਡੇ ਟੁੱਟ ਜਾਂਦੇ ਹਨ ਤਾਂ ਘੁਮਿਆਰ ਉਨ੍ਹਾਂ ਨੂੰ ਮੁੜ ਭੰਨ ਕੇ ਨਵੇਂ ਤਿਆਰ ਕਰ ਲੈਂਦਾ ਹੈ। ਜਦੋਂ ਪੱਕੇ ਭਾਂਡੇ ਟੁੱਟ ਜਾਂਦੇ ਹਨ ਤਾਂ ਟੁੱਟੇ ਹੋਏ ਟੁਕੜੇ (ਠੀਕਰੀਆਂ) ਬੇਕਾਰ ਹੋ ਜਾਂਦੇ ਹਨ। ਏਸੇ ਤਰ੍ਹਾਂ ਹੀ ਜਦੋਂ ਤੱਕ ਕੋਈ ਵਿਅਕਤੀ

ਹਨੇਰੇ ਵਿੱਚ ਰਹਿੰਦਾ ਹੈ, ਤਾਂ ਉਹ ਜਨਮ ਮਰਨ ਦੇ ਚੱਕਰ ਵਿੱਚ ਪਿਆ ਰਹਿੰਦਾ ਹੈ। ਜਿਸ ਦੇ ਕਰਮ ਗਿਆਨ ਦੀ ਅਗਨੀ ਵਿੱਚ ਸੜ ਜਾਂਦੇ ਹਨ, ਉਹ ਪੁਨਰ ਜਨਮ ਨਹੀਂ ਲੈਂਦਾ। ਉਹ ਮੁਕਤੀ ਪ੍ਰਾਪਤ ਕਰ ਲੈਂਦਾ ਹੈ। ਬ੍ਰਹਮ ਗਿਆਨ ਦੀ ਪ੍ਰਾਪਤੀ ਦੇ ਕੀ ਅਰਥ ਹਨ।" ਇਸ ਦਾ ਉੱਤਰ ਅਗਲੇ ਸ਼ਲੋਕ ਵਿੱਚ ਵੇਖੋ।

✪ ✪ ✪

**13.24 ਸ਼ਲੋਕ :**

*ध्यानेन आत्मनि अश्यन्ति, के-चित् आत्मानम् आत्मना। अन्ये सांख्येन योगेन, कर्म(न्) योगेन च अपरे॥*

***ਧ੍ਯਾਨੇਨ ਆਤ੍ਮਨਿ ਪਸ਼੍ਯੰਤਿ, ਕੇਚਿਤ੍ ਆਤ੍ਮਾਨਮ੍ ਆਤ੍ਮਨਾ।***
***ਅਨ੍ਯੇ ਸਾਂਖ੍ਯੇਨ ਯੋਗੇਨ, ਕਰ੍ਮ (ਨ੍) ਯੋਗੇਨ ਚ ਅਪਰੇ॥***

**੦ ਸ਼ਬਦ ਅਰਥ :-** ਧ੍ਯਾਨੇਨ : ਸਾਧਨਾ ਤਪੱਸਿਆ ਰਾਹੀਂ। ਆਤ੍ਮਨਿ : ਸਵੈ ਅੰਦਰ। ਪਸ਼੍ਯੰਤਿ : ਧਿਆਨ ਦੇਣਾ, ਵੇਖੋ। ਕੇਚਿਤ੍ : ਕੁੱਛ। ਆਤ੍ਮਾਨਮ੍ : ਸਵੈ। ਆਤ੍ਮਨਾ : ਸਵੈ ਅੰਤਹਕਰਣ। ਅਨ੍ਯੇ : ਹੋਰ। ਸਾਂਖ੍ਯੇਨ ਯੋਗੇਨ : ਯੋਗ ਦੇ ਗਿਆਨ ਰਾਹੀਂ। ਕਰ੍ਮ ਯੋਗੇਨ੍ : ਕਰਮ ਯੋਗ ਰਾਹੀਂ। ਚ : ਅਤੇ। ਅਪਰੇ : ਦੂਸਰੇ।

**੦ ਸ਼ਲੋਕਾਰਥ :-** ਕੋਈ ਧਿਆਨ ਦੇ ਰਾਹੀਂ ਆਤਮਾ ਵਿੱਚ (ਅਰਥਾਤ ਬੁੱਧੀ ਵਿੱਚ) ਆਤਮਾ ਤੋਂ (ਅਰਥਾਤ ਸ਼ੁੱਧ ਅੰਤਹਕਰਣ ਨਾਲ) ਪਰਮ (ਆਤਮਾ) ਨੂੰ ਦੇਖਦੇ ਹਨ। ਹੋਰ ਗਿਆਨ ਯੋਗ ਦੇ ਰਾਹੀਂ ਤੇ ਕੁੱਝ ਹੋਰ ਕਰਮਯੋਗ ਦੇ ਰਾਹੀਂ ਦੇਖਦੇ ਹਨ।

**ਪਦ-ਅਰਥ-ਵਿਸਥਾਰ :-** ੦ ਧ੍ਯਾਨੇਨ ਆਤ੍ਮਨਿ ਪਸ਼੍ਯੰਤਿ - ਕੇਚਿਤ੍ ਆਤ੍ਮਾਨਮ੍ ਆਤ੍ਮ ਨਾ - ੦ 5.28-29, 6.10-18, 8.08-14 ਸ਼ਲੋਕਾਂ ਵਿੱਚ ਜੋ ਸਗੁਣ ਸਾਕਾਰ ਨਿਰਗੁਣ ਨਿਰਾਕਾਰ ਆਦਿ ਦੇ ਧਿਆਨ ਦਾ ਵਰਨਣ ਹੈ, ਉਸ ਧਿਆਨ ਵਿੱਚ, ਜਿਸ ਦੀ ਜਿਵੇਂ ਰੁਚੀ ਸ਼ਰਧਾ ਵਿਸ਼ਵਾਸ ਤੇ ਯੋਗਤਾ ਹੈ। ਉਸ ਦੇ ਅਨੁਸਾਰ ਧਿਆਨ ਕਰਕੇ ਕਈ ਸਾਧਕ ਆਪਣੇ ਆਪ ਤੋਂ ਆਪਣੇ ਵਿੱਚ ਪਰਮਾਤਮਾ ਤੱਤਵ ਦਾ ਅਨੁਭਵ ਕਰਦੇ ਹਨ। ੦ ਜੋ ਸੰਬੰਧ ਤੋੜਣ ਦੀ ਪ੍ਰਕ੍ਰਿਤੀ ਤੇ ਪੁਰਸ਼ ਨੂੰ ਵੱਖ-ਵੱਖ ਜਾਣਨ 'ਤੇ ਹੁੰਦਾ ਹੈ। ਉਹ ਸੰਬੰਧ ਤੋੜਨ ਦੀ ਪ੍ਰਕਿਰਿਆ ਧਿਆਨ ਨਾਲ ਹੁੰਦੀ ਹੈ। ਧਿਆਨ ਨਾ ਹੋਵੇ ਤਾਂ ਚਿੱਤ ਮੂੜ੍ਹ ਵ੍ਰਿਤੀ ਵਿੱਚ ਹੁੰਦਾ ਹੈ ਤੇ ਨ ਕਿਸ਼ਪਤਿ ਵਿਰਤੀ ਤੋਂ ਹੁੰਦਾ ਹੈ। ਧਿਆਨ ਵਿਕਿਸ਼ਪਤ ਵ੍ਰਿਤੀ ਵਿੱਚ ਆਰੰਭ ਹੁੰਦਾ ਹੈ। ੦ ਚਿੱਤ ਜਦ ਸਰੂਪ ਵਿੱਚ ਇਕਾਗਰ ਹੋ ਜਾਂਦਾ ਹੈ ਤਾਂ ਸਮਾਧੀ ਹੁੰਦੀ ਹੈ। ਇਕਾਗਰ ਹੋਣ 'ਤੇ ਚਿੱਤ ਨਿਰੁੱਧ ਹੋ ਜਾਂਦਾ ਹੈ। ਉਸ ਅਵੱਸਥਾ ਵਿੱਚ ਚਿੱਤ, ਸੰਸਾਰ ਸਰੀਰ ਵ੍ਰਿਤੀ ਚਿੰਤਨ ਆਦਿ ਤੋਂ ਵੀ ਉਪਰੰਤ ਹੋ ਜਾਂਦਾ ਹੈ। ਉਸ ਸਮੇਂ ਧਿਆਨ ਯੋਗੀ ਆਪਣੇ ਆਪ ਤੋਂ ਆਪਣੇ ਆਪ ਵਿੱਚ ਆਪਣਾ ਅਨੁਭਵ ਕਰਕੇ ਸੰਤੁਸ਼ਟ ਹੋ ਜਾਂਦਾ ਹੈ। (6.19-20) ੦ ਅਨ੍ਯੇ ਸਾਂਖ੍ਯੇਨ, ਯੋਗੇਨ ਕਰ੍ਮ (ਨ) ਯੋਗੇਨ ਚ ਅਪਰੇ :- 2.11-30 ਸ਼ਲੋਕ ਤੱਕ, 4.33-39 ਸ਼ਲੋਕ ਤੱਕ, 5.08,09, 13-26 ਸ਼ਲੋਕ ਤੱਕ, 12.04,05 ਆਦਿ ਸ਼ਲੋਕਾਂ ਵਿੱਚ ਕਹੇ ਗਏ ਸਾਂਖ੍ਯ ਯੋਗ ਦੇ ਰਾਹੀਂ ਕਈ ਸਾਧਕ ਆਪਣੇ ਆਪ ਤੋਂ ਆਪਣੇ ਅੰਦਰ ਪਰਮਾਤਮਾ ਦਾ ਅਨੁਭਵ ਕਰਦੇ ਹਨ। ੦ ਸਾਂਖ੍ਯ ਨਾਂ ਹੈ, ਵਿਵੇਕ ਦਾ। ਉਸ ਵਿਵੇਕ ਰਾਹੀਂ ਸਤ੍ ਅਸਤ੍ ਦਾ ਨਿਰਣਾ ਹੋ ਜਾਂਦਾ ਹੈ ਕਿ ਸਤ੍ ਨਿਤ੍ਯ ਹੈ, ਸਰਵ ਵਿਆਪਕ ਹੈ। ਸਥਿਰ ਸੁਭਾਅ ਵਾਲਾ ਹੈ, ਅਚਲ ਹੈ। ਅਵਿਅਕਤ ਹੈ, ਅਚਿੰਤਯ ਹੈ, ਕਿ "ਅਸਤ੍" ਚਲ ਹੈ। ਅਨਿਤ੍ਯ ਹੈ, ਵਿਕਾਰੀ ਹੈ, ਪਰਿਵਰਤਨਸ਼ੀਲ ਹੈ। ਇਸ ਤਰ੍ਹਾਂ ਦੇ ਵਿਵੇਕ ਵਿਚਾਰ ਤੋਂ ਸਾਂਖ੍ਯ ਯੋਗੀ ਪ੍ਰਕ੍ਰਿਤੀ ਤੇ ਉਸ ਦੇ ਕਾਰਜਾਂ ਤੋਂ ਬਿਲਕੁਲ ਵੱਖ ਹੋ ਜਾਂਦਾ ਹੈ ਤੇ ਆਪਣੇ ਆਪ ਤੋਂ ਆਪਣੇ ਆਪ ਅੰਦਰ, ਪਰਮਾਤਮਾ ਦਾ ਅਨੁਭਵ ਕਰਦਾ ਹੈ। ੦ ਦੂਜੇ ਅਧਿਆਇ ਦੇ 47 ਸ਼ਲੋਕ ਤੋਂ 53 ਸ਼ਲੋਕ ਤੱਕ, 3.7-19 ਸ਼ਲੋਕਾਂ ਤੱਕ, 4.16-32 ਸ਼ਲੋਕ ਤੱਕ, 5.06, 07 ਆਦਿ ਸ਼ਲੋਕਾਂ ਵਿੱਚ ਕਹੇ ਹੋਏ ਕਰਮਯੋਗ ਦੇ ਰਾਹੀਂ ਕਈ ਸਾਧਕ ਆਪਣੇ ਆਪ ਤੋਂ ਆਪਣੇ ਵਿੱਚ ਪਰਮਾਤਮਾ ਦੇ ਤੱਤਵ ਦਾ ਅਨੁਭਵ ਕਰਦੇ ਹਨ। ਜੋ ਸੰਬੰਧ ਤਿਆਗ ਪ੍ਰਕ੍ਰਿਤੀ ਅਤੇ ਪੁਰਸ਼ ਨੂੰ ਵੱਖ ਵੱਖ ਜਾਣਨ ਤੋਂ ਹੁੰਦਾ ਹੈ। ਉਹ ਸੰਬੰਧ ਤਿਆਗ ਕਾਰ੍ਯ ਯੋਗ ਤੋਂ ਵੀ ਹੁੰਦਾ ਹੈ। ਕਰਮ ਯੋਗੀ ਜੋ ਕੁੱਝ ਵੀ ਕਰੇ, ਉਹ ਕੇਵਲ ਸੰਸਾਰ ਹਿੱਤ ਲਈ ਹੀ ਕਰੇ। ਯਗ ਕਰੇ ਜਾਂ ਤਪ ਆਦਿ ਪ੍ਰਾਣੀਆਂ ਦੇ ਕਲਿਆਣ ਲਈ ਹੋਵੇ।

**ਵਿਆਖਿਆ :-** ਸਰਬ ਲੋਕ ਵੱਲੋਂ ਪ੍ਰਵਾਨਿਤ ਚਾਰ ਯੋਗਾਂ ਵਿੱਚੋਂ, ਰਾਜ-ਯੋਗ, ਗਿਆਨ-ਯੋਗ, ਕਰਮ-ਯੋਗ - ਦਾ ਇਸ ਸ਼ਲੋਕ ਵਿੱਚ ਜ਼ਿਕਰ ਕੀਤਾ ਗਿਆ ਹੈ। ਇਸ ਵਿੱਚ ਸਵੈ ਦੇ ਅਰਥ ਜੀਵਾਤਮਾ ਤੋਂ ਹਨ। ਜੋ ਸਵੈ ਪਰਮਾਤਮਾ ਹੈ। ਬੁੱਧੀ ਨੂੰ ਆਤਮਾ ਕਿਹਾ ਗਿਆ ਹੈ। ਸ਼ੁੱਧ ਗਿਆਨ ਹੀ ਆਤਮਾ ਹੈ। ਜੋ ਪ੍ਰਭੂ (ਪਰਮ ਆਤਮਾ) ਦੇ ਦਰਸ਼ਨ ਕਰਦੀ ਹੈ। ਗਿਆਨਯੋਗ ਦੀ ਮਹੱਤਤਾ ਵਧੇਰੇ ਹੈ। ਕਰਮ ਯੋਗੀ ਉਹੋ ਹੀ ਸੰਪਨ ਤੇ ਪੂਰਣ ਹਨ, ਜੋ ਆਪਣੇ ਕਰਮਾਂ ਰਾਹੀਂ ਪ੍ਰਭੂ ਦੇ ਦਰਸ਼ਨ ਕਰਦੇ ਹਨ। ਕਰਮਾਂ ਦੇ ਸ਼ੁੱਧ ਹੋਣ ਦੀ ਮਹੱਤਤਾ ਜ਼ਰੂਰੀ ਹੈ। ਕਰਮ ਚੰਗੇਰੇ ਹੋਣਗੇ। ਆਤਮਾ ਵੀ ਸ਼ੁੱਧ ਹੋਵੇਗੀ, ਸ਼ੁੱਧ ਆਤਮਾ ਵਾਲਾ ਪ੍ਰਾਣੀ ਉੱਤਮ ਵਿਅਕਤੀ ਹੈ। ਰਾਜ-ਯੋਗ ਪਰਮ-ਮੁਕਤੀ ਦਾ ਕਾਰਨ ਹੈ। ਪ੍ਰਭੂ ਮਿਲਣ ਰਾਜ ਯੋਗ ਦਾ ਸਰਬੋਤਮ ਕਾਰਨ ਹੈ। ਚੌਥਾ ਯੋਗ ਭਗਤੀ-ਯੋਗ ਹੈ ਜਿਸ ਦਾ ਜ਼ਿਕਰ ਅਗਲੇ ਸ਼ਲੋਕ ਵਿੱਚ ਹੈ।

✪ ✪ ✪

**13.25 ਸ਼ਲੋਕ :**

*अन्ये तु एवम् अ(ज्ञा)-जा-नन्त:, श्रु-त्वा अन्येभ्य: उप-आसते। ते अपि च अति-तरन्ति एव, मृत्युम् श्रुति-पर-अयना:॥*

***ਅਨ੍ਯੇ ਤੁ ਏਵਮ੍ ਅ (ਗ੍ਯਾ) ਜਾਨੰਤਹ, ਸ਼ੁਤ੍ਵਾ ਅੰਨ ਯੇ ਭ੍ਯਹ ਉਪਆਸਤੇ।***
***ਤੇ ਅਪਿ ਚ ਅਤਿ ਤਰਤਿੰ ਏਵ, ਮ੍ਰਤ੍ਯੁਮ੍ ਸ਼ੁਤਿ ਪਰ ਅਯਨਾ ਹ॥***

**੦ ਸ਼ਬਦ ਅਰਥ :-** ਅਨ੍ਯੇ : ਦੂਜੇ, ਹੋਰ। ਤੁ : ਸੱਚਮੁੱਚ। ਏਵਮ੍ : ਇਸ ਤਰ੍ਹਾਂ। ਅਗ੍ਯਾਨੰਤਹ : ਨਾ ਜਾਣਦੇ ਹੋਏ। ਸ਼ੁਤਵਾ : ਸੁਣਕੇ। ਅੰਨ ਯੇ ਭ੍ਯਹ : ਦੂਜਿਆਂ ਤੋਂ। ਉਪਾਸਤੇ : ਪੂਜਾ ਕਰਨੀ। ਤੇ : ਉਹ। ਅਪਿ : ਭੀ। ਚ : ਅਤੇ। ਅਤਿ ਤਰਤਿੰ : ਪਰੇ ਆਰ ਪਾਰ ਕਰਕੇ। ਏਵ : ਭੀ। ਮ੍ਰਤ੍ਯੁਮ੍ : ਮੌਤ। ਸ਼ੁਤਿ : ਪਰ ਅਯਨਾਹ : ਉਸ ਸੰਬੰਧੀ ਜਿਸ ਬਾਰੇ ਸੁਣਿਆ ਹੈ ਕਿ ਇਹ ਮਹਾਨ ਸ਼ਰਨ ਹੈ।

**ਪਦ-ਅਰਥ-ਵਿਸਥਾਰ :-** ੦ ਅਨ੍ਯੇ ਤੁ ਏਵਮ੍ ਅ (ਗ੍ਯਾ) ਜਾਨੰਨਤਹ - ਸ਼੍ਰਤ੍ਵਾ ਅਨ੍ਯੇਭ੍ਯਹ ਉਪਆਸਤੇ ਤੇ ਅਪਿ ਚ ਅਤਿ ਤਰਇੰਤ ਏਵ ਮ੍ਰਤ੍ਯੁਮ੍ ਸ਼ੁਤਿ ਪਰਅਯਾਨਮ। ੦ ਕਈ ਅਜਿਹੇ ਤੱਤਵ ਪ੍ਰਾਪਤੀ ਦੀ ਉਤਕੰਠਾ ਵਾਲੇ ਵਿਅਕਤੀ ਹਨ, ਜਿਹੜੇ ਧਿਆਨ-ਯੋਗ, ਸਾਂਖਯ-ਯੋਗ, ਕਰਮ-ਯੋਗ, ਹੱਠ-ਯੋਗ, ਲਯ-ਯੋਗ ਆਦਿ ਸਾਧਨਾ ਨੂੰ ਸਮਝਦੇ ਹੀ ਨਹੀਂ ਇਸ ਲਈ ਇਹ ਸਾਧਨ ਉਨ੍ਹਾਂ ਦੇ ਅਨੁਸ਼ਠਾਨਾਂ ਵਿਚ ਨਹੀਂ ਆਉਂਦੇ। ਅਜਿਹੇ ਮਨੁੱਖ ਕੇਵਲ ਤੱਤਵਗ੍ਯ੍ ਜੀਵਨ ਮੁਕਤ ਮਹਾਪੁਰਸ਼ਾਂ ਦੀ ਆਗਿਆ ਦਾ ਪਾਲਣ ਕਰਦੇ ਮ੍ਰਿਤੂ ਤੋਂ ਮੁਕਤ ਹੋ ਜਾਂਦੇ ਹਨ ਅਰਥਾਤ ਤੱਤਵ - ਗਿਆਨ ਨੂੰ ਪ੍ਰਾਪਤ ਕਰ ਲੈਂਦੇ ਹਨ। ੦ ਜਿਵੇਂ ਧਨੀ ਆਦਮੀ ਵੀ ਆਗਿਆ ਦਾ ਪਾਲਣ ਕਰਨ 'ਤੇ ਧਨ ਮਿਲਦਾ ਹੈ, ਏਸੇ ਤਰ੍ਹਾਂ ਤੱਤਵ ਗ੍ਯ੍ ਜੀਵਨ ਮੁਕਤ ਮਹਾਂਪੁਰਸ਼ਾਂ ਦੀ ਆਗਿਆ ਦਾ ਪਾਲਣ ਕਰਨ ਨਾਲ ਤੱਤਵ ਗਿਆਨ ਮਿਲਦਾ ਹੈ। ਹਾਂ

ਇਸ ਵਿੱਚ ਐਨਾ ਫਰਕ ਹੈ ਕਿ ਧਨੀ ਜਦ ਦਿੰਦਾ ਹੈ ਤਾਂ ਧਨ ਮਿਲਦਾ ਹੈ। ਪਰ ਸੰਤ ਮਹਾਂ ਪੁਰਸ਼ਾਂ ਦੀ ਆਗਿਆ ਦਾ ਪਾਲਣ ਕਰਨ ਨਾਲ ਉਨ੍ਹਾਂ ਦੇ ਮਨ ਦੇ ਸੰਕੇਤ ਦੇ ਅਨੁਸਾਰ ਚੱਲਣ ਨਾਲ ਮਨੁੱਖ ਪਰਮਾਤਮਾ ਨੂੰ ਪ੍ਰਾਪਤ ਕਰ ਲੈਂਦਾ ਹੈ, ਜਿਹੜਾ ਕਿ ਸਭ ਨੂੰ ਸਦਾ ਤੋਂ ਹੀ ਪ੍ਰਾਪਤ ਹੈ। ਧਨ ਤਾਂ ਧਨੀ ਦੇ ਅਧੀਨ ਹੁੰਦਾ ਹੈ, ਪਰ ਪਰਮਾਤਮਾ ਤੱਤਵ ਕਿਸੇ ਦੇ ਅਧੀਨ ਨਹੀਂ ਹੈ। ੦ ਸਰੀਰ ਨਾਲ ਸੰਬੰਧ ਰੱਖਣ ਨਾਲ ਹੀ ਮੌਤ ਹੁੰਦੀ ਹੈ। ਪਰ ਜਿਹੜੇ ਮਹਾਂ ਪੁਰਸ਼ਾਂ ਦੀ ਆਗਿਆ ਦਾ ਪਾਲਣ ਕਰਦੇ ਹਨ, ਉਨ੍ਹਾਂ ਦਾ ਸਰੀਰ ਨਾਲ ਮੰਨਿਆ ਹੋਇਆ ਸੰਬੰਧ ਟੁੱਟ ਜਾਂਦਾ ਹੈ। ਉਹ ਸਰੀਰ ਦੀ ਮੌਤ ਨੂੰ ਆਪਣੀ ਮੌਤ ਨਹੀਂ ਸਮਝਦੇ।

**ਵਿਆਖਿਆ :-** ਚਾਰ ਕਿਸਮ ਦੇ ਯੋਗ ਵਿੱਚੋਂ ਭਗਤੀ-ਯੋਗ ਸਭ ਤੋਂ ਆਸਾਨ ਯੋਗ ਹੈ। ਗ੍ਰੰਥਾਂ ਦਾ ਗਿਆਨ ਤੇ ਤੀਬਰ ਵਿਵੇਕ ਇਸ ਮਨਮੋਹਕ ਮਾਰਗ ਲਈ ਜ਼ਰੂਰੀ ਸਹਾਇਕ ਨਹੀਂ ਬਣਦੇ। ਬ੍ਰਿੰਦਾਵਣ ਦੀਆਂ ਗੋਪੀਆਂ ਅਣਪੜ੍ਹ ਸਨ ਅਤੇ ਬੁੱਧੀ ਯੋਗ ਸਾਮਗ੍ਰੀ ਤੋਂ ਸੰਕੋਚ ਕਰਦੀਆਂ ਹਨ। ਫਿਰ ਉਨ੍ਹਾਂ ਨੇ ਸ਼ੁਧ-ਭਗਤੀ ਰਾਹੀਂ ਸਾਰੇ ਜਗਤ ਦੇ ਪ੍ਰਭੂ ਨੂੰ ਆਪਣਾ ਬਣਾ ਲਿਆ ਸੀ। ਹਾਂ, ਜੇਕਰ ਸਿਖਿਆ ਅਤੇ ਗਿਆਨ ਅਤੇ ਬੁੱਧੀ ਨੂੰ ਪੂਰੀ ਤਰ੍ਹਾਂ ਵਰਤੋਂ ਵਿੱਚ ਲਿਆਂਦਾ ਜਾਵੇ ਤੇ ਜੇ ਸ਼ੁੱਧ-ਭਗਤੀ ਨਾਲ ਹੋਵੇ ਤਾਂ ਅਧਿਆਤਮਕ ਵਿਕਾਸ ਆਸਾਨੀ ਨਾਲ ਹੋ ਜਾਂਦਾ ਹੈ। ਚਾਰੇ ਯੋਗ :- ਕਰਮ ਯੋਗ, ਰਾਜ-ਯੋਗ, ਭਗਤੀ-ਯੋਗ ਤੇ ਗਿਆਨ-ਯੋਗ ਬਰਾਬਰ ਬਰਾਬਰ ਮੁੱਲਵਾਨ ਤੇ ਮਹੱਤਵਪੂਰਣ ਹਨ। ਇਨ੍ਹਾਂ ਚਾਰਾਂ ਦਾ ਗੀਤਾ ਵਿੱਚ ਵਿਸ਼ੇਸ਼ ਵਰਨਣ ਹੈ। ਇਨ੍ਹਾਂ ਵਿੱਚੋਂ ਕਿਸੇ ਇੱਕ ਉੱਪਰ ਜੇ ਸਾਧਕ ਅਮਲ ਕਰਦਾ ਹੈ ਤਾਂ ਪੂਰਣਤਾ ਪ੍ਰਾਪਤ ਕਰ ਲੈਂਦਾ ਹੈ। ਵਧੀਆ ਗੱਲ ਤਾਂ ਇਹ ਹੈ ਕਿ ਚਾਰਾਂ ਦਾ ਸੁਮੇਲ ਕਰ ਲਿਆ ਜਾਵੇ। ਕਰਮ-ਯੋਗ ਵਿਅਕਤੀ ਨੂੰ ਸਮੱਰਥਾ ਤੇ ਸਯੋਗਤਾ ਪ੍ਰਦਾਨ ਕਰਦਾ ਹੈ। ਰਾਜ-ਯੋਗ ਮਨ ਦੀ ਸ਼ਕਤੀ ਨੂੰ ਵਧਾਉਂਦਾ ਹੈ। ਭਗਤੀ-ਯੋਗ ਚੰਗੇਰੇ ਰਿਸ਼ਤਿਆਂ ਲਈ ਜੀਵਾਂ ਵਿੱਚ ਸੱਮਰਥਾ ਪੈਦਾ ਕਰਦਾ ਹੈ। ਗਿਆਨ-ਯੋਗ ਬੁੱਧੀ ਨੂੰ ਪ੍ਰਕਾਸ਼ਮਈ ਕਰਦਾ ਹੈ। ਸਾਰੇ ਮਹਾਨ ਗੁਣਾਂ ਦੇ ਦੈਵੀ ਤੱਤ ਇੱਕ ਦੂਜੇ ਨਾਲ ਮਿਲਕੇ ਹੀ ਮਾਨਵ ਅੰਦਰ ਦੈਵੀ-ਗੁਣ ਭਰਦੇ ਹਨ। ੦ ਸ਼੍ਰੀ ਰਾਮਾ ਕ੍ਰਿਸ਼ਨਾ ੦ "ਪ੍ਰਭੂ ਲਈ ਸ਼ਰਧਾ ਉਪਾਸਨਾ ਦੀ ਤੁਲਨਾ ਇੱਕ ਹਿੰਸਕ ਸ਼ੇਰ ਨਾਲ ਕੀਤੀ ਜਾ ਸਕਦੀ ਹੈ। ਜਿਵੇਂ ਸਾਧਕ ਆਪਣੀ ਹਵਸ ਲਾਲਚ ਇੱਛਾ ਨੂੰ ਮਾਰਦਾ ਹੈ ਤੇ ਸ਼ੇਰ ਜਾਨਵਰਾਂ ਨੂੰ ਖ਼ਤਮ ਕਰਦਾ ਹੈ। ਹਵਸ ਤੇ ਲਾਲਚ ਵਿਅਕਤੀ ਦੇ ਦੁਸ਼ਮਨ ਹਨ। ਜਦੋਂ ਭਗਤੀ ਪ੍ਰਵੇਸ਼ ਕਰਦੀ ਹੈ ਤਾਂ ਇਹ ਡਰ ਨਹੀਂ ਰਹਿੰਦਾ ਕਿ ਹਵਸ ਉਸ ਨੂੰ ਤੰਗ ਕਰੇਗੀ, ਕਿਉਂਕਿ ਹਵਸ ਭਗਤੀ ਰਾਹੀਂ ਦਿਲ ਵਿੱਚੋਂ ਖ਼ਤਮ ਕਰ ਦਿੱਤੀ ਜਾਂਦੀ ਹੈ। ਬ੍ਰਿੰਦਾਵਣ ਦੀਆਂ ਗੋਪੀਆਂ ਏਸ ਕਲੰਕ ਤੋਂ ਮੁਕਤ ਹਨ। ਕਿਉਂਕਿ ਉਨ੍ਹਾਂ ਦਾ ਕ੍ਰਿਸ਼ਨਾ ਜੀ ਲਈ ਜੋ ਪਿਆਰ ਹੈ, ਉਹ ਅਸਾਧਾਰਣ ਹੈ।

✪ ✪ ✪

**13.26 ਸ਼ਲੋਕ :**

*यावत् सम्-जा-यते किम्-चित्, सद्-त्वम् स्थावर-जङ्गमम्। क्षेत्र-क्षेत्र-ज्ञ-सम्-योगात्, तत् सिद्-(हि)धि भरत-ऋषभ॥*

***ਯਾਵਤ੍ ਸਮ੍ਜਾਯਤੇ ਕਿਮ੍ਚਿਤ੍, ਸਦ੍ਤ੍ਵਮ੍ ਸ੍ਥਾਵਰ ਜੰਗਮਮ੍।***
***ਕੁਸ਼ੇ੍ਤ੍ਰ ਕੁਸ਼ੇ੍ਤ੍ਰ ਗ੍ਯ੍ਯਾ ਸਮ ਯੋਗਾਤ੍, ਤਤ੍ ਵਿਦ੍ (ਹਿ) ਭਰਤ ਅ੍ .ਸ਼ਭ॥***

**੦ ਸ਼ਬਦ ਅਰਥ :-** ਯਾਵਤ੍ : ਜੋ ਕੁੱਝ ਵੀ ਹੈ। ਸਮ੍ਜਾਯਤੇ : ਪੈਦਾ ਹੋਇਆ ਹੈ। ਕਿਮਚਿਤ੍ : ਕੋਈ। ਸਦ੍ਤ੍ਵਮ੍ : ਜੀਵ। ਸ੍ਥਾਵਰ ਜੰਗਮਮ੍ : ਗਤੀਹੀਣ ਤੇ ਗਤੀਸ਼ੀਲ। ਕੁਸ਼ੇ੍ਤ੍ਰ ਕੁਸ਼ੇ੍ਤ੍ਰ ਗ੍ਯ੍ਯਾ ਸਮ ਯੋਗਾਤ੍ : ਕੁਸ਼ਤ੍ਰਾ ਤੇ ਕੁਸ਼ਤ੍ਰ ਗਿਆਨ ਦੇ ਵਿਚਕਾਰ ਮਿਲਾਪ ਤੋਂ। ਤਤਵਿਦ੍ : ਉਹ, ਜਾਣਦਾ ਹੈ। ਭਰਤਤ੍ ਅ੍ਸ਼ਭ : ਹੇ ਭਾਰਤ ਦੇ ਸ਼੍ਰੇਸ਼ਠ।

**੦ ਸ਼ਲੋਕਾਰਥ :-** ਹੇ ਭਰਤ ਸ਼੍ਰੇਸ਼ਠ! ਜੋ ਕੁੱਝ ਵੀ ਗਤੀਹੀਣ ਤੇ ਗਤੀਸ਼ੀਲ ਪਦਾਰਥ ਉਤਪਨ ਹੁੰਦਾ ਹੈ, ਉਹ ਕੁਸ਼ੇਤਰ ਤੇ ਕੁਸ਼ੇਤਰ ਗ੍ਯ੍ਯਾ ਦੇ ਸੰਜੋਗ ਤੋਂ ਹੀ ਉਤਪਨ ਹੁੰਦਾ ਹੈ। ਅਜਿਹਾ ਤੂੰ ਜਾਣ ਲੈ।

**ਪਦ-ਅਰਥ-ਵਿਸਥਾਰ :-** ੦ ਯਾਵਤ੍ ਸਮ੍ ਜਾਯਤੇ ਕਿਮ੍ ਚਿਤ੍ ...... ਕੁਸ਼ੇਤ੍ਰ ਕੁਸ਼ੇਤ੍ਰ ਗ੍ਯ੍ ਸਮ੍ ਯੋਗਾਤ੍ - ੦ ਸਥਿਰ ਰਹਿਣ ਵਾਲੇ ਬਿਰਖ, ਲਤਾ, ਦੁੱਬ, ਵੈਂਤ, ਬਾਂਸ, ਪਹਾੜ ਆਦਿ ਜਿੰਨੇ ਵੀ ਸਥਾਵਰ ਪ੍ਰਾਣੀ ਹਨ ਤੇ ਚੱਲਣ ਫਿਰਣ ਵਾਲੇ ਮਨੁੱਖ ਦੇਵਤਾ, ਪਸ਼ੂ ਪੰਖੀ, ਕੀੜੇ ਪਤੰਗੇ ਮੱਛੀ, ਕੱਛੂ ਆਦਿ ਜਿੰਨੈ ਵੀ ਜੰਗਮ (ਥਲਚਰ ਜਲਚਰ ਨਭਚਰ) ਪ੍ਰਾਣੀ ਹਨ, ਉਹ ਸਾਰੇ ਦੇ ਸਾਰੇ ਕੁਸ਼ੇਤ੍ਰ ਤੇ ਕੁਸ਼ੇਤ੍ਰ ਗ੍ਯ੍ ਦੇ ਸੰਯੋਗ ਤੋਂ ਹੀ ਪੈਦਾ ਹੁੰਦੇ ਹਨ। ੦ ਉਤਪਤੀ ਵਿਨਾਸ਼ਸ਼ੀਲ ਪਦਾਰਥ 'ਕੁਸ਼ੇਤ੍ਰ' ਹੈ ਤੇ ਜੋ ਇਸ ਕੁਸ਼ੇਤ੍ਰ ਨੂੰ ਜਾਣਨ ਵਾਲਾ ਉਤਪਤੀ ਵਿਨਾਸ਼ ਰਹਿਤ ਅਤੇ ਸਦਾ ਇੱਕ ਰਸ ਰਹਿਣ ਵਾਲਾ ਹੈ, ਉਹ 'ਕੁਸ਼ੇਤ੍ਰ ਗ੍ਯ੍' ਹੈ, ਉਸ ਕੁਸ਼ੇਤ੍ਰਗ੍ਯ੍ (ਪ੍ਰਕ੍ਰਿਤੀ ਸਥਿਤ) ਪੁਰਸ਼ ਦਾ ਜੋ ਸਰੀਰ ਦੇ ਨਾਲ, ਮੈਂ ਮੇਰੇ ਪਨ ਦਾ ਸੰਬੰਧ ਮੰਨਿਆ ਹੈ, ਉਹੀ ਕੁਸ਼ੇਤ੍ਰ ਤੇ ਕੁਸ਼ਤ੍ਰਗ੍ਯ੍ ਦਾ ਸੰਯੋਗ ਹੈ। ਇਸ ਮੰਨੇ ਹੋਏ ਸੰਯੋਗ ਦੇ ਕਾਰਨ ਹੀ ਇਸ ਜੀਵ ਨੂੰ ਸਥਾਵਰ ਜੰਗਮ ਯੋਨੀਆਂ ਵਿੱਚ ਜਨਮ ਲੈਣਾ ਪੈਂਦਾ ਹੈ। ਪਹਿਲਾਂ 13.21 ਸ਼ਲੋਕ ਵਿੱਚ ਇਸ ਕੁਸ਼ੇਤ੍ਰ ਕੁਸ਼ੇਤ੍ਰ ਗ੍ਯ੍ ਦੇ ਸੰਯੋਗ ਨੂੰ ਗੁਣ ਸੰਗ ਪਦ ਵਿੱਚ ਕਿਹਾ ਹੈ। ਭਾਵ ਇਹ ਹੈ ਕਿ ਨਿਰੰਤਰ ਪਰਿਵਰਤਨਸ਼ੀਲ ਪ੍ਰਕ੍ਰਿਤੀ ਤੇ ਪ੍ਰਕ੍ਰਿਤੀ ਦੇ ਕਾਰ੍ਯ ਸਰੀਰ ਆਦਿ ਦੇ ਨਾਲ ਸੰਬੰਧ ਜੋੜ ਕੇ ਆਪਣੇ ਆਪ ਜੀਵਾਤਮਾ ਭੀ ਆਪਣੇ ਆਪ ਨੂੰ ਮਰਨ ਵਾਲਾ ਮੰਨ ਲੈਂਦਾ ਹੈ। ੦ ਤਤ੍ ਵਿਦ੍ (ਹਿ) ਧਿ ਭਰਤ ਅ੍ਸ਼ਭਾ - ਇਹ ਕੁਸ਼ੇਤਰ ਗ੍ਯ੍ ਕੁਸ਼ੇਤ੍ਰ ਦੇ ਨਾਲ ਆਪਣਾ ਸੰਬੰਧ ਮੰਨਦਾ ਹੈ। ਇਸ ਤੋਂ ਇਸ ਦਾ ਜਨਮ ਹੁੰਦਾ ਹੈ। ਪਰ ਜਦ ਇਹ ਸਰੀਰ ਦੇ ਨਾਲ ਆਪਣਾ ਸੰਬੰਧ ਨਹੀਂ ਮੰਨਦਾ, ਤਦ ਇਸ ਦਾ ਜਨਮ ਨਹੀਂ ਹੁੰਦਾ। ਇਸ ਗੱਲ ਨੂੰ ਤੂੰ ਠੀਕ ਸਮਝ।

**ਵਿਆਖਿਆ :-** ਕੁਸ਼ੇਤਰ ਤੇ ਕੁਸ਼ੇਤਰ-ਗਿਆਨ ਦੇ ਅੰਤਰ ਨੂੰ ਸਿਨੇਮਾ ਰਾਹੀਂ ਤਸਵੀਰਾਂ ਦਿਖਾਉਣ ਦੇ ਜੰਤਰ ਦੇ ਦ੍ਰਿਸ਼ਟਾਂਤ ਰਾਹੀਂ ਦਰਸਾਇਆ ਜਾ ਸਕਦਾ ਹੈ। (ਸਕਰੀਣ) ਪਰਦਾ ਅਡੋਲ ਖੜੋਤਾ ਹੁੰਦਾ ਹੈ, ਜਿਸ ਉੱਪਰ ਗਤੀਸ਼ੀਲ ਰੌਸ਼ਨੀ ਤੇ ਪਰਛਾਵੇਂ ਨੂੰ ਪਾਇਆ ਜਾਂਦਾ ਹੈ। ਜਿਸ ਨਾਲ ਲੋੜੀਂਦਾ ਪ੍ਰਭਾਵ ਪੈ ਜਾਂਦਾ ਹੈ। ਇੱਕ ਚੁਸਤ ਵਿਅਕਤੀ ਦੀ ਤਸਵੀਰ ਸੰਭਵ ਹੁੰਦੀ ਹੈ, ਕਿਉਂਕਿ ਗਤੀਸ਼ੀਲ ਰੌਸ਼ਨੀ ਦੀ ਮਿਲੀ ਜੁਲੀ ਪ੍ਰਾਪਤੀ ਇਸ ਦਾ ਕਾਰਨ ਹੈ, ਜਿਸ ਦੇ ਨਾਲ ਪਰਛਾਈਂ ਤੇ ਅਹਿਲ ਪਰਦੇ ਦਾ ਵੀ ਯੋਗਦਾਨ ਹੈ। ਪਰਦੇ ਉੱਪਰ ਜਲਦੀ ਅੱਗ ਵੀ ਦਿਖਾਈ ਜਾਂਦੀ ਹੈ। ਪਰ ਇਹ ਜਲਦੀ ਅੱਗ ਦਾ ਪਰਦੇ ਉੱਪਰ ਕੋਈ ਪ੍ਰਭਾਵ ਨਹੀਂ ਪੈਂਦਾ। ਬਿਲਕੁਲ ਏਸ ਦੇ ਸਾਮਾਨ ਹੀ, ਕੁਸ਼ੇਤਰ ਤੇ ਕੁਸ਼ੇਤਰ ਗਿਆਨ ਦੇ ਯੋਗਦਾਨ ਦੀ ਪ੍ਰਾਪਤੀ ਹੈ ਕਿ ਉਹ ਇਸ ਸਰਬ-ਲੋਕ ਅਤੇ ਉਸ ਉਪਰਲੇ ਜੀਵਾਂ ਦੀ ਉਤਪਤੀ ਕਰਦੇ ਹਨ, ਜੋ ਅਦਭੁਤ ਹੈ। ਕੁਸ਼ੇਤਰ ਗਿਆਨ ਦੇ ਉੱਪਰ ਸ਼੍ਰੇਸ਼ਠ ਮੰਨ ਕੇ ਥੋਪੇ ਜਾਣ ਕਾਰਨ ਸੰਵੇਦਨਹੀਣ ਕੁਸ਼ੇਤਰ ਸੰਵੇਦਨਸ਼ੀਲ ਦਿਖਾਈ ਦਿੰਦਾ ਹੈ। ਗਤੀਹੀਣ ਕੁਸ਼ੇਤਰ ਗਿਆਨ ਆਪਣੀ ਵਾਰੀ ਸਿਰ ਪੈਦਾ ਵੀ ਹੁੰਦਾ ਹੈ, ਵਿਕਾਸ ਵੀ ਕਰਦਾ ਹੈ ਤੇ ਮਰ ਵੀ ਜਾਂਦਾ ਹੈ। ਕਿਉਂਕਿ ਇਸ ਦੀ ਕੁਸ਼ੇਤਰ ਨਾਲ ਪਹਿਚਾਣ ਹੁੰਦੀ ਹੈ। ਜੋ ਵਿਅਕਤੀ ਅਗਿਆਨੀ ਹੁੰਦਾ ਹੈ, ਉਹ ਕੁਸ਼ੇਤਰ ਤੇ ਕੁਸ਼ੇਤਰ ਗਿਆਨ ਦੇ ਚਰਿਤਰਾਤਮਕ ਗੁਣਾਂ ਦੀ ਠੀਕ ਸਮਝ ਨਹੀਂ ਕਰ ਸਕਦਾ। ਇਨ੍ਹਾਂ ਦੋਵਾਂ ਹਸਤੀਆਂ ਨੂੰ ਸਮਝਣ ਲਈ ਗਿਆਨ ਦੀ ਲੋੜ ਹੈ, ਕਿਉਂਕਿ ਇਹ ਆਪਣੇ ਆਪ ਵਿੱਚ ਹਨ, ਇਹ ਇੰਜ ਨਹੀਂ, ਜਿਵੇਂ ਦਿਖਾਈ ਦਿੰਦੇ ਹਨ, ਕਿਉਂ ਇਹ ਆਪਸ ਵਿੱਚ ਰਲੇ ਮਿਲੇ ਹਨ। ੦ ਸ਼੍ਰੀ ਰਾਮਾ ਕ੍ਰਿਸ਼ਨਾ ੦ "ਉਸ ਵਸਤੂ ਜਿਸ ਨੂੰ ਮੱਖਣ ਕਹਿੰਦੇ ਹਾਂ, ਮੱਖਣ

ਅਤੇ ਲੱਸੀ ਦੋ ਵਸਤੂਆਂ ਵਿੱਚ ਵੰਡਿਆ ਹੁੰਦਾ ਹੈ। ਏਸੇ ਤਰ੍ਹਾਂ ਬ੍ਰਹਮ ਹੈ ਜੋ ਅਸਲੀਅਤ ਹੈ, ਉਹ ਆਪਣੇ ਪੂਰਣ ਨਿਰਪੇਖ ਰੂਪ ਵਿੱਚ ਹੈ ਅਤੇ ਇਸ ਦੇ ਨਾਲ ਸੰਬੰਧਿਤ ਅਵੱਸਥਾ ਨਾਲ ਹੈ। ਜਦੋਂ ਤੁਸੀਂ ਆਪਣੇ ਨਿੱਜਤੱਵ ਨੂੰ ਸਮਾਧੀ ਵਿੱਚ ਭੁਲਾ ਦਿੰਦੇ ਹੋ, ਤਾਂ ਤੁਸੀਂ ਨਿਰਗੁਣ ਬ੍ਰਹਮ ਜੋ ਨਿਰਪੇਖ ਅਸਲੀਅਤ ਹੈ, ਨਾਲ ਇੱਕ ਮਿੱਕ ਹੋ ਜਾਂਦੇ ਹੋ, ਪਰ ਜਦੋਂ ਤੁਸੀਂ ਜੀਵ ਵਿਅਕਤੀ ਅਥਵਾ ਖ਼ੁਦਗ਼ਰਜ਼ੀ ਤੇ ਹਉਮੈਂ ਰੂਪੀ ਵਿਅਕਤੀਵਾਤ ਨੂੰ ਗ੍ਰਹਿਣ ਕਰ ਲੈਂਦੇ ਹੋ, ਤਾਂ ਤੁਸੀਂ ਈਸ਼ਵਰ ਅਤੇ ਨਾਲ ਹੀ ਪ੍ਰਭੂ ਦੀ ਚੌਵੀ ਕਿਸਮ ਦੀ ਪ੍ਰਕ੍ਰਿਤੀ ਨੂੰ ਵੀ ਸਮਝਣ ਲੱਗਦੇ ਹੋ।" ਗਿਆਨ, ਪ੍ਰਭੂ ਦੀ ਪਹਿਚਾਣ ਕਿਵੇਂ ਕਰਦਾ ਹੈ ? ਉਸ ਨੂੰ ਆਪਣੇ ਮਨ ਵਿੱਚ ਕਿਵੇਂ ਧਾਰਨ ਕਰਦਾ ਹੈ ? ਇਸ ਦਾ ਉੱਤਰ ਅਗਲੇ ਸ਼ਲੋਕ ਵਿੱਚ ਦਿੱਤਾ ਗਿਆ ਹੈ।

✪ ✪ ✪

**13.27 ਸ਼ਲੋਕ :**

*समम् सर्वेषु भूतेषु, तिष्ठन्तम् परम्-ईश्वरम्। वि-नश्-यत्सु अ-वि-नश्-यन्तम्, य: पश्यति स: पश्यति॥*

***ਸਮਮ੍ ਸਰ੍ਵੇਸ਼ੁ ਭੂਤੇਸ਼ੁ, ਤਿਸ਼੍ਟੰਤਮ੍ ਪਰਮ ਈਸ਼ਵਰਮ੍।***

***ਵਿਨਸ਼੍ ਯਤ੍ਮਸੁ ਅਵਿਨਸ਼੍, ਯੰਤਮ੍ ਯਹ ਪਸ਼੍ਯਤਿ ਸਹਪਸ਼੍-ਯਤਿ॥***

**੦ ਸ਼ਬਦ ਅਰਥ :-** ਸਮਮ੍ : ਬਰਾਬਰ। ਸਰ੍ਵੇਸ਼੍ : ਸਾਰਿਆਂ ਵਿੱਚ। ਭੂਤੇਸ਼ੁ : ਸਾਰੇ ਜੀਵ। ਤਿਸ਼੍ਟੰਤਮ੍ : ਸਥਾਪਿਤ, ਰਹਿੰਦੇ ਹਨ। ਪਰਮਈਸ਼੍-ਵਰ੍ਮ੍ : ਮਹਾਨ ਪ੍ਰਭੂ। ਵਿਨਸ਼੍ ਯਤ੍ਸੁ : ਜੋ ਵਿਨਾਸ਼ਕਾਰੀ ਹੈ ਉਨ੍ਹਾਂ ਵਿੱਚ। ਅਵਿਨਸ਼੍ ਯੰਤਮ੍ : ਜੋ ਵਿਨਾਸ਼ ਨਾ ਹੁੰਦੇ ਹੋਣ ਉਨ੍ਹਾਂ ਵਿੱਚ। ਯਹ : ਕੌਣ। ਪਸ਼੍ਯਤਿ : ਦੇਖਦਾ ਹੈ। ਸਹ : ਉਹ। ਪਸ਼੍ਯਤਿ : ਵੇਖਦਾ ਹੈ।

**੦ ਸ਼ਲੋਕਾਰਥ :-** ਸਮੱਸਤ ਵਿਨਾਸ਼ਸ਼ੀਲ ਪ੍ਰਾਣੀਆਂ ਵਿੱਚ ਸਮਭਾਵ ਨਾਲ, ਵਿਨਾਸ਼ ਰਹਿਤ ਪਰਮੇਸ਼ਵਰ ਨੂੰ ਜੋ ਦੇਖਦਾ ਹੈ, ਉਹੋ ਹੀ ਅਸਲ ਵਿੱਚ ਦੇਖਦਾ ਹੈ।

**ਪਦ-ਅਰਥ-ਵਿਸਥਾਰ :-** ੦ ਸਮਮ੍ ਸਰ੍ਵੇਸ਼ੁ ਭੂਤੇਸ਼ - ਪਰਮਾਤਮਾ ਨੂੰ ਸੰਪੂਰਣ ਪ੍ਰਾਣੀਆਂ ਵਿੱਚ ਸਮ ਕਹਿਣ ਦਾ ਅਰਥ ਹੈ ਕਿ ਸਾਰੇ ਪ੍ਰਾਣੀ ਵਿਸ਼ਮ ਹਨ ਅਰਥਾਤ ਸਥਾਵਰ ਜੰਗਮ ਹਨ। ਸਤੋ ਰਜੋ ਤਮੋ ਗੁਣਾਂ ਵਾਲੇ ਹਨ। ਸ਼ਕਲ ਤੋਂ ਛੋਟੇ ਵੱਡੇ ਹਨ। ਲੰਮੇ ਚੌੜੇ ਤੇ ਭਾਂਤ ਭਾਂਤ ਦੇ ਹਨ। ਭਾਂਤ ਭਾਂਤ ਦੇ ਜਿੰਨੇ ਵੀ ਪ੍ਰਾਣੀ ਹਨ। ਉਨ੍ਹਾਂ ਸਾਰਿਆਂ ਵਿੱਚ ਪਰਮਾਤਮਾ ਸਮ-ਰੂਪ ਵਿੱਚ ਮਿਲਦਾ ਹੈ, ਕਿਸੇ ਵਿੱਚ ਘੱਟ ਕਿਸੇ ਵਿੱਚ ਵੱਧ ਨਹੀਂ ਹੈ। ੦ ਤ੍ਰਿਸ਼੍ਟ੍ਨ੍ਤਮ੍ = ਸਾਰੇ ਪ੍ਰਾਣੀ ਉਤਪਤੀ ਸਥਿਤੀ ਤੇ ਪ੍ਰਲਯ - ਤਿੰਨੇ ਅਵੱਸਥਾਵਾਂ ਵਿੱਚ ਆਉਂਦੇ ਹਨ। ਸਰ੍ਗ ਪ੍ਰਲਯ ਮਹਾਸਰ੍ਗ ਮਹਾਪਰ੍ਲਯ, ਵਿੱਚ ਜਾਂਦੇ ਹਨ। ਉੱਚੀਆਂ ਨੀਵੀਆਂ ਗਤੀਆਂ ਵਿੱਚ, ਯੋਨੀਆਂ ਵਿੱਚ ਜਾਂਦੇ ਹਨ। ਕੋਈ ਪ੍ਰਾਣੀ ਕਿਸੇ ਥਾਂ ਵੀ ਸਥਿਰ ਨਹੀਂ ਰਹਿੰਦਾ। ਪਰ ਪਰਮਾਤਮਾ ਉਨ੍ਹਾਂ ਸਾਰ ਅਸਥਿਰ ਪ੍ਰਾਣੀਆਂ ਵਿੱਚ ਨਿਤ੍ਯ ਨਿਰੰਤਰ ਇੱਕ ਰੂਪ ਵਿੱਚ ਰਹਿੰਦੇ ਹਨ। ੦ ਪਰਮ ਇਸ਼ਵਰਮ੍ - ਸਾਰੇ ਪ੍ਰਾਣੀ ਆਪਣੇ ਆਪ ਨੂੰ ਕਿਸੇ ਨਾ ਕਿਸੇ ਈਸ਼ਰਵ ਅਰਥਾਤ ਮਾਲਕ ਨਾਲ ਸੰਬੰਧਤ ਮੰਨਦੇ ਰਹਿੰਦੇ ਹਨ, ਪਰ ਪਰਮਾਤਮਾ ਉਨ੍ਹਾਂ ਸਾਰੇ ਪ੍ਰਾਣੀਆਂ ਦੇ ਤੇ ਸੰਪੂਰਣ ਜੜ੍ਹ ਚੇਤਨ ਸੰਸਾਰ ਦੇ ਪਰਮ ਈਸ਼ਵਰ ਹਨ। ੦ ਵਿਨਸ਼੍ਯਤ੍ਸੁ ਅਵਿਨਸ਼ੁ ਯੰਤਮ੍, ਯਹ ਪਸ਼੍ਯਤਿ ਸਹ ਪਸ਼੍ਯਤਿ - ਪ੍ਰਤਿ ਛਿਣ ਵਿਨਾਸ਼ ਦੇ ਵੱਲ ਜਾਣ ਵਾਲੇ ਪ੍ਰਾਣੀਆਂ ਵਿੱਚ ਵਿਨਾਸ਼ ਰਹਿਤ ਸਦਾ ਇੱਕ ਰੂਪ ਰਹਿਣ ਵਾਲੇ ਪਰਮਾਤਮਾ ਨੂੰ ਜੋ ਨਿਰਵਿਕਾਰ ਦੇਖਦਾ ਹੈ, ਅਸਲ ਉਹੋ ਹੀ ਸਹੀ ਦੇਖਦਾ ਹੈ। ਜੋ ਪਰਿਵਰਤਨ ਸਰੀਰ ਦੇ ਨਾਲ ਆਪਣੇ ਆਪ ਨੂੰ ਦੇਖਦਾ ਹੈ, ਉਸ ਦਾ ਦੇਖਣਾ ਸਹੀ ਨਹੀਂ ਹੈ। ਪਰਮਾਤਮਾ ਦੇ ਨਾਲ ਸਦਾ ਅੰਗ ਸੰਗ ਦੇਖਣ ਵਾਲਾ ਸਹੀ ਦੇਖਦਾ ਹੈ।

**ਵਿਆਖਿਆ :-** ਪਰਮੇਸ਼ਵਰ ਨੂੰ ਚਿੱਤਾਕਾਸ ਕਿਹਾ ਜਾਂਦਾ ਹੈ ਜਾਂ ਚਿਦੰਬਰ੍ਮ ਜਾਂ ਚੇਤਨਤਾ ਦਾ ਪਰਦਾ। ਇਹ ਸਥਾਈ ਨੀਂਹ-ਪੱਥਰ ਹੈ। ਪਰਦੇ ਉੱਪਰ, ਜੀਵਾਤਮਾ ਤੇ ਜਗਤ ਦੀ ਤਸਵੀਰ ਕਦੇ ਦਿਖਾਈ ਦਿੰਦੀ ਹੈ, ਕਦੇ ਅਲੋਪ ਹੋ ਜਾਂਦੀ ਹੈ। ਜਿਵੇਂ ਸਿਨਮੇ ਦਾ ਪਿਛਲਾ ਪਰਦਾ ਤਾਂ ਪਿੱਛੇ ਲੱਗਾ ਹੀ ਰਹਿੰਦਾ ਹੈ ਪਰ ਉਸ ਉੱਪਰ ਜੋ ਤਸਵੀਰ ਨਜ਼ਰ ਆਉਂਦੀ ਹੈ, ਕਦੇ ਆ ਜਾਂਦੀ ਹੈ, ਕਦੇ ਅਲੋਪ ਹੋ ਜਾਂਦੀ ਹੈ। ਏਸੇ ਤਰ੍ਹਾਂ ਪਰਮਾਤਮਾ ਸਥਾਈ ਹੈ, ਉਸ ਉੱਪਰ ਕਿਸੇ ਤਬਦੀਲੀ ਦਾ ਪ੍ਰਭਾਵ ਨਹੀਂ ਪੈਂਦਾ। ਦ੍ਰਿਸ਼ਟਮਾਨ ਜਗਤ ਦੇ ਦਿਖਾਈ ਦੇਣ ਜਾਂ ਅਲੋਪ ਹੋ ਜਾਣ ਦਾ ਕੋਈ ਪ੍ਰਭਾਵ ਨਹੀਂ ਪੈਂਦਾ। ਗਿਆਨੀ ਪੁਰਸ਼, ਪਿਛੋਕੜ ਦਾ ਧਿਆਨ ਰੱਖਦਾ ਹੈ। ਇਸ ਨਜ਼ਾਰੇ ਵਿੱਚ, ਵਿਆਪਕ ਲੋਕ ਵੀ ਪਰਮਾਤਮਾ ਤੋਂ ਮੁਕਤ ਨਹੀਂ ਹੈ। ਅਗਿਆਨੀ ਵਿਅਕਤੀ ਲਈ, ਵਿਆਪਕ ਲੋਕ ਦਾ ਖਿਆਲੀ ਰੂਪ ਅਸਲ ਜਾਪਦਾ ਹੈ ਤੇ ਪ੍ਰਭੂ ਅਣਜਾਣਿਆ ਹੀ ਰਹਿੰਦਾ ਹੈ। ਸਾਧਕ ਜਦੋਂ ਈਸ਼ਵਰ ਦੀ ਪਹਿਚਾਣ ਕਰ ਲੈਂਦਾ ਹੈ, ਕੀ ਉਸ ਦੇ ਜੀਵਨ ਵਿੱਚ ਕੋਈ ਪਰਿਵਰਤਨ ਆਉਂਦਾ ਹੈ ? ਇਸਦਾ ਉੱਤਰ ਅਗਲੇ ਸ਼ਲੋਕ ਵਿੱਚ ਹੈ। ੦ ਸ਼੍ਰੀ ਰਾਮਾ ਕ੍ਰਿਸ਼ਨਾ ੦ 'ਸੂਰਜ ਬਰਾਬਰ-ਬਰਾਬਰ ਆਪਣੀ ਰੌਸ਼ਨੀ ਹਰ ਥਾਂ ਵੰਡਦਾ ਹੈ ਤੇ ਉਹ ਸਾਰੀ ਦੁਨੀਆਂ ਵਿੱਚ ਦਿਖਾਈ ਦਿੰਦਾ ਹੈ। ਪਰ ਉਸ ਨੂੰ ਬੱਦਲ ਦਾ ਇੱਕ ਨਿੱਕਾ ਜਿਹਾ ਟੁਕੜਾ ਢਕ ਲੈਂਦਾ ਹੈ ਤੇ ਸੂਰਜ ਸਾਡੀ ਨਜ਼ਰ ਤੋਂ ਉਹਲੇ ਹੋ ਜਾਂਦਾ ਹੈ। ਏਸੇ ਤਰ੍ਹਾਂ ਮਾਇਆ, ਬ੍ਰਹਮ ਦੇ ਸਰੂਪ ਨੂੰ ਸਾਡੇ ਗਿਆਨ ਪਾਸੋਂ ਛੁਪਾ ਲੈਂਦੀ ਹੈ। ਜਦੋਂ ਮਾਇਆ ਦਾ ਪਰਦਾ ਹਟਾ ਲਿਆ ਜਾਂਦਾ ਹੈ ਤਾਂ ਸਤਿ ਚਿੱਤ ਆਨੰਦ ਬ੍ਰਹਮ ਦੀ ਪਹਿਚਾਣ ਹੋ ਜਾਂਦੀ ਹੈ, ਜੋ ਹਰ ਥਾਂ ਹਰ ਜੀਵ ਤੇ ਵਸਤੂਆਂ ਵਿੱਚ ਹੁੰਦਾ ਹੈ।

✪ ✪ ✪

**13.28 ਸ਼ਲੋਕ :**

*समम् पश्यन् हि सर्वत्र, सम्-अव-स्थितम् ईश्वरम्। न हिनस्ति आत्मना आत्मानम्, तत: या-ति पराम् गतिम्॥*

***ਸਮਮ੍ ਪਸ਼੍ਯਨ੍ ਹਿ ਸਰ੍ਵਤ੍ਰ, ਸਮ੍ ਅਵ ਸਿ੍ਥਤਮ੍ ਇਸ਼ਵਰਮ੍।***

***ਨ ਹਿਨਸ੍ਤਿ ਆਤ੍ਮਾ ਆਤ੍ਮਾਨਮ੍, ਤਤਹ ਯਾਤਿ ਪਰਾਮ੍ ਗਤਿਮ੍***

**੦ ਸ਼ਬਦ ਅਰਥ :-** ਸਮਮ੍ : ਬਰਾਬਰ ਬਰਾਬਰ। ਪਸ਼੍ਯਨ੍ : ਦੇਖਦੇ ਹੋਇਆਂ। ਹਿ : ਸੱਚਮੁੱਚ। ਸਰ੍ਵਤਰ : ਹਰ ਥਾਂ ਉੱਪਰ। ਸਮ੍ਅਵਸਿਥਤਮ੍ : ਬਰਾਬਰ ਰਹਿੰਦੇ ਹੋਏ। ਇਸ਼ਵਰਮ੍ : ਪ੍ਰਭੂ। ਨ : ਨਹੀਂ। ਹਿਨਸ੍ਤਿ : ਤਬਾਹ ਕਰਦਾ ਹੈ। ਆਤ੍ਮਾ : ਆਤਮਾ। ਆਤ੍ਮਾ ਨਮ੍ : ਸਵੈ, ਆਪਾ। ਤਤਹ : ਫਿਰ। ਯਾਤਿ : ਜਾਂਦਾ ਹੈ। ਪਰਾਮ੍ : ਸਭ ਤੋਂ ਉੱਚਾ। ਗਤਿਮ੍ : ਮੰਜ਼ਿਲ, ਟਿਕਾਣਾ, ਮੰਤਵ।

**੦ ਸ਼ਲੋਕਾਰਥ :-** ਕਿਉਂਕਿ ਉਹ ਬਰਾਬਰ ਬਰਾਬਰ, ਦੇ ਭਾਵ ਨਾਲ ਬਿਰਾਜਮਾਨ ਈਸ਼ਵਰ ਨੂੰ ਹਰ ਪਾਸੇ ਵੇਖਦਾ ਹੈ, ਪਰ ਆਪਣੀ ਖ਼ੁਦੀ ਨੂੰ ਆਪਣੇ ਰਾਹੀਂ ਖ਼ਤਮ ਨਹੀਂ ਕਰਦਾ। ਏਸੇ ਲਈ ਇਹ ਪਰਮਗਤੀ ਨੂੰ ਪ੍ਰਾਪਤ ਹੁੰਦਾ ਹੈ।

**ਪਦ-ਅਰਥ-ਵਿਸਥਾਰ :-** ੦ ਸਮਮ੍ ਪਸ਼੍ਯਨ ਹਿ ਸਰ੍ਵਤ੍... ਆਤਮ੍ਨਮ੍ = ਜਿਹੜਾ ਵਿਅਕਤੀ ਸਥਾਵਰ ਜੰਗਮ ਜੜ੍ਹ ਚੇਤਨ ਪ੍ਰਾਣੀਆਂ ਵਿੱਚ ਊਚ ਨੀਚ ਯੋਨੀਆਂ ਵਿੱਚ ਤਿੰਨਾਂ ਲੋਕਾਂ ਵਿੱਚ, ਸਾਮਾਨ ਰੀਤੀ ਤੋਂ ਪਰਿਪੂਰਣ ਪਰਮਾਤਮਾ ਨੂੰ ਦੇਖਦਾ ਹੈ, ਅਰਥਾਤ ਉਸ

ਪਰਮਾਤਮਾ ਦੇ ਨਾਲ ਆਪਣੀ ਅਭਿੰਨਤਾ ਦਾ ਅਨੁਭਵ ਕਰਦਾ ਹੈ, ਉਹ ਆਪਣੇ ਰਾਹੀਂ ਆਪਣੀ ਹੱਤਿਆ ਨਹੀਂ ਕਰਦਾ। ੦ ਜਿਹੜਾ ਸਰੀਰ ਨਾਲ ਸੰਬੰਧ ਜੋੜਨ ਕਾਰਨ ਸਰੀਰ ਦੇ ਬੀਮਾਰ ਹੋਣ 'ਤੇ ਬੀਮਾਰ, ਤੰਦਰੁਸਤ ਹੋਣ 'ਤੇ ਤੰਦਰੁਸਤ, ਸਰੀਰ ਦੇ ਜਨਮ ਲੈਣ 'ਤੇ ਆਪਣਾ ਜਨਮ ਤੇ ਮਰਨ ਤੇ ਆਪਣੀ ਮੌਤ ਸਮਝਦਾ ਹੈ ਤੇ ਸਰੀਰ ਦੇ ਵਿਕਾਰਾਂ ਨੂੰ ਆਪਣਾ ਵਿਕਾਰ ਸਮਝਦਾ ਹੈ। ਆਪਣੇ ਰਾਹੀਂ ਆਪਣੀ ਹੱਤਿਆ ਕਰਦਾ ਹੈ। ਆਪਣੇ ਆਪ ਨੂੰ ਜਨਮ ਮਰਨ ਦੇ ਚੱਕਰ ਵਿੱਚ ਪਾ ਲੈਂਦਾ ਹੈ, ਪਰ ਜਿਸ ਦੀ ਦ੍ਰਿਸ਼ਟੀ ਸਰੀਰ ਤੋਂ ਹਟ ਕੇ ਪਰਮਾਤਮਾ ਵੱਲ ਚਲੀ ਜਾਂਦੀ ਹੈ, ਫਿਰ ਉਹ ਨਾ ਆਪਣੀ ਹੱਤਿਆ ਕਰਦਾ ਹੈ, ਨਾ ਜਨਮ ਮਰਨ ਦੇ ਚੱਕਰ ਵਿੱਚ ਪੈਂਦਾ ਹੈ। ਨਾ ਸਰੀਰ ਤੇ ਸੰਸਾਰ ਦੇ ਵਿਕਾਰਾਂ ਨੂੰ ਅਨੁਭਵ ਕਰਦਾ ਹੈ। ੦ ਵਾਸਤਵਿਕ ਵਿੱਚ ਆਪਣੇ ਆਪ ਦੀ (ਸਰੂਪ ਦੀ) ਹੱਤਿਆ ਅਰਥਾਤ ਅਭਾਵ ਕਦੇ ਕੋਈ ਕਰ ਹੀ ਨਹੀਂ ਸਕਦਾ, ਤੇ ਆਪਣਾ ਅਭਾਵ ਕਦੇ ਹੋ ਹੀ ਨਹੀਂ ਸਕਦਾ ਅਤੇ ਆਪਣਾ ਅਭਾਵ ਕੋਈ ਕਰਨਾ ਵੀ ਨਹੀਂ ਚਾਹੁੰਦਾ। ਅਸਲ ਵਿੱਚ ਨਾਸ਼ਵਾਨ ਸਰੀਰ ਦੇ ਨਾਲ ਸੰਬੰਧ ਜੋੜਨਾ ਹੀ ਆਪਣੀ ਹੱਤਿਆ ਕਰਨਾ ਹੈ। ੦ ਤਤਹ ਯਾਤਿ ਪਰਾਮ੍ ਗਤਿਮ੍ = ਸਰੀਰ ਦੇ ਨਾਲ ਸੰਬੰਧ ਜੋੜਨ ਨਾਲ ਜੋ ਊਚ ਨੀਚ ਯੋਨੀਆਂ ਵਿੱਚ ਭਟਕਣ ਸੀ – ਵਾਰ ਵਾਰ ਮਰਨਾ ਜੰਮਨਾ ਸੀ, ਉਹ ਸਭ ਪਰਮਾਤਮਾ ਦੇ ਨਾਲ ਆਪਣੀ ਅਭਿਨੰਦਤਾ ਦਾ ਅਨੁਭਵ ਕਰ ਲੈਂਦਾ ਹੈ, ਤਦ ਉਹ ਪਰਮਗਤੀ ਨੂੰ ਅਰਥਾਤ ਨਿਤ੍ਯ ਪ੍ਰਾਪਤ ਪਰਮਾਤਮਾ ਨੂੰ ਪ੍ਰਾਪਤ ਹੋ ਜਾਂਦਾ ਹੈ।

**ਵਿਆਖਿਆ :-** ਅਗਿਆਨਤਾ ਕਾਰਨ ਹੀ ਵਿਅਕਤੀ ਭੈੜੇ ਕੰਮ ਕਰਦਾ ਹੈ। ਸਭ ਤੋਂ ਭੈੜਾ ਕੰਮ ਜੋ ਵਿਅਕਤੀ ਕਰਦਾ ਹੈ, ਉਹ ਹੈ ਕਿ ਉਸ ਨੂੰ ਆਪਣੀ ਆਤਮਾ ਉੱਪਰ ਹੀ ਭਰੋਸਾ ਨਹੀਂ ਹੁੰਦਾ। ਏਸੇ ਭਰੋਸੇ ਕਾਰਨ ਉਹ ਆਪਣੇ ਜਨਮਾਂ ਨੂੰ ਚਾਲੂ ਰੱਖਦਾ ਹੈ। ਜਿੰਨੀ ਦੇਰ ਤੱਕ ਉਹ ਇਸ ਉਲਝਨ ਵਿੱਚ ਫਸਿਆ ਰਹਿੰਦਾ ਹੈ, ਉਹ ਮੌਤ ਨੂੰ ਵਾਰ ਵਾਰ ਸੱਦਾ ਦਿੰਦਾ ਹੈ। ਅਵਿਨਾਸ਼ੀ ਆਤਮਾ ਤਾਂ ਹਮੇਸ਼ਾ ਰਹਿੰਦੀ ਹੈ, ਭਾਵੇਂ ਜੀਵ ਤਬਾਹ ਹੋ ਜਾਂਦਾ ਹੈ। ਉਹ ਸਾਰੇ ਇਸ ਬ੍ਰਹਿਮੰਡ ਦੇ ਭਿੰਨ ਭਿੰਨ ਸਰੂਪ ਹਨ, ਜਿਨ੍ਹਾਂ ਦੀ ਹੋਂਦ ਬਾਕੀ ਰਹਿੰਦੀ ਹੈ, ਉਹ ਉਸ ਵੱਲੋਂ ਅਸਵੀਕਾਰੀ ਜਾਂਦੀ ਹੈ। ਦੂਜਿਆਂ ਨੂੰ ਤਾਂ ਹੀ ਦੁੱਖ ਦਿੱਤਾ ਜਾਂਦਾ ਹੈ ਕਿ ਉਸ ਨੂੰ ਇਹ ਭਰੋਸਾ ਹੁੰਦਾ ਹੈ ਕਿ ਉਹ ਤਾਂ ਵੱਖਰੇ ਹਨ। ਜਦੋਂ ਕਿ ਬ੍ਰਹਮ ਨੂੰ ਜਾਨਣ ਵਾਲਾ ਹੋਰ ਕੁੱਝ ਦੀ ਪਹਿਚਾਣ ਹੀ ਨਹੀਂ ਕਰਦਾ, ਕੇਵਲ ਬ੍ਰਹਮ ਨੂੰ ਹੀ ਜਾਣਦਾ ਹੈ। ਇਹੋ ਉਸ ਦਾ ਸਭ ਤੋਂ ਵਧੀਆ ਮੰਤਵ ਹੈ ਕਿ ਉਹ ਬ੍ਰਹਮ ਨੂੰ ਮਨ ਵਿੱਚ ਵਸਾਵੇ, ਤੇ ਸਾਰੀਆਂ ਵਿਧੀਆਂ ਰਾਹੀਂ ਉਸ ਨੂੰ ਪ੍ਰਾਪਤ ਕਰੇ। ਸਰੀਰ ਰੂਪ ਵਿੱਚ ਉਸ ਪ੍ਰਭੂ ਦੀ ਪ੍ਰਾਪਤੀ ਕਰਨੀ ਸਭ ਤੋਂ ਵੱਡਾ ਮੰਤਵ ਹੈ। ਕੀ ਬ੍ਰਹਮ-ਗਿਆਨੀ ਕੋਲੋਂ ਕਰਮ ਮੁਕਤ ਹੋ ਜਾਂਦੇ ਹਨ। ਵੇਖੋ ਅਗਲਾ ਸ਼ਲੋਕ। ੦ ਸ਼੍ਰੀ ਰਾਮਾ ਕ੍ਰਿਸ਼ਨਾ ੦ "ਜਦੋਂ ਆਹਲਣਾ ਤੋੜ ਦਿੱਤਾ ਜਾਂਦਾ ਹੈ ਤਾਂ ਪੰਛੀ ਅਸਮਾਨ ਵਿੱਚ ਉੱਡ ਜਾਂਦਾ ਹੈ, ਏਸੇ ਤਰ੍ਹਾਂ ਜਦੋਂ ਸਰੀਰ ਦੀ ਚੇਤਨਤਾ ਖ਼ਤਮ ਹੋ ਜਾਂਦੀ ਹੈ ਅਤੇ ਸੰਸਾਰ ਨਾਲ ਮੋਹ ਵੀ ਸਰਬ ਨਾਸ਼ ਹੋ ਜਾਂਦਾ ਹੈ ਤਾਂ ਜੀਵਾਤਮਾ ਪ੍ਰਭੂ ਦੇ ਅਸਮਾਨ ਵਿੱਚ ਉੱਡ ਜਾਂਦਾ ਹੈ ਤਾਂ ਕਿ ਓਸ ਵਿੱਚ ਇੱਕ ਮਿੱਕ ਹੋ ਜਾਵੇ।"

✪ ✪ ✪

**13.29 ਸ਼ਲੋਕ :**

*प्र-कृ-त्या एव च कर्माणि, क्रियामाणानि सर्वशः। यः पश्यति तथा आत्मानम्, अ-कर्तारम् सः पश्यति॥*

***ਪ੍ਰਕ੍ਰਤ੍ਯਾ ਏਵ ਚ ਕਰ੍ਮਾਣਿ, ਕ੍ਰਿਯਮਾਣਾਨਿ ਸਰ੍ਵਸ਼ਹ।***
***ਯਹ ਪਸ਼੍ਯਤਿ ਤਥਾ ਆਤ੍ਮਾਨਮ੍, ਅਕਰ੍ਤਾ ਰਮ੍ਸਹ ਪਸ਼੍ਯਤਿ॥***

**੦ ਸ਼ਬਦ ਅਰਥ :-** ਪ੍ਰਕ੍ਰਤ੍ਯਾ : ਪ੍ਰਕ੍ਰਿਤੀ ਰਾਹੀਂ। ਏਵ : ਇਕੱਲਾ। ਚ : ਅਤੇ। ਕਰ੍ਮਾਣਿ : ਕਿਰਿਆਵਾਂ। ਕ੍ਰਿਯਾਮਾਣਾਨਿ = ਕਿਰਿਆਵਾਂ ਕਰਦਿਆਂ। ਸਰ੍ਵਸ਼ਹ : ਸਾਰੇ। ਯਹ : ਕੌਣ। ਪਸ਼੍ਯਤਿ : ਦੇਖਦਾ ਹੈ। ਤਥਾ : ਭੀ। ਆਤ੍ਮਾ ਨਮ੍ : ਸਵੈ। ਅਕਰ੍ਤਾਰਮ੍ਸਹ : ਕਿਰਿਆ ਰਹਿਤ। ਸਹ : ਉਹ। ਪਸ਼੍ਯਤਿ : ਦੇਖਦਾ ਹੈ।

**੦ ਸ਼ਲੋਕਾਰਥ :-** ਜਿਹੜਾ ਵਿਅਕਤੀ ਸੰਪੂਰਣ ਕਰਮਾਂ ਨੂੰ ਸਭ ਪ੍ਰਕਾਰ ਤੋਂ, ਪ੍ਰਕ੍ਰਿਤੀ ਤੋਂ ਹੀ ਕੀਤੇ ਹੋਏ ਦੇਖਦਾ ਹੈ। ਇਸ ਗੱਲ ਨੂੰ ਸਮਝ ਲੈਂਦਾ ਹੈ ਕਿ ਪ੍ਰਕ੍ਰਿਤੀ ਤੋਂ ਉਤਪਨ ਹੋਏ ਸੰਪੂਰਣ ਗੁਣ ਹੀ ਗੁਣਾਂ ਵਿੱਚ ਵਰਤਦੇ ਹਨ ਤੇ ਆਪਣੇ ਆਪ ਨੂੰ ਅਕਰਤਾ ਵੇਖਦਾ ਹੈ। ਉਹ ਇਹੋ ਯਥਾਰਥ ਦੇਖਦਾ ਹੈ।

**ਪਦ-ਅਰਥ-ਵਿਸਥਾਰ :-** ੦ ਪ੍ਰਕ੍ਰਤ੍ਯਾ ਏਵ ਚ ਕਰ੍ਮਾਣਿ – ਕ੍ਰਿਯਮਾਣਾਨਿ ਸਰ੍ਵਸ਼ਹ : ਅਸਲ ਵਿੱਚ ਚੇਤਨ ਤੱਤਵ ਸੁਭਾਵਿਕ ਨਿਰਵਿਕਾਰ ਸਮ ਤੇ ਸ਼ਾਂਤ ਰੂਪ ਵਿੱਚ ਸਥਿਤ ਹੈ, ਉਸ ਚੇਤਨ ਤੱਤਵ (ਪਰਮਾਤਮਾ) ਦੀ ਸ਼ਕਤੀ ਪ੍ਰਕ੍ਰਿਤੀ ਸੁਭਾਵਿਕ ਹੀ ਕਿਰਿਆਸ਼ੀਲ ਹੈ। ਉਸ ਵਿੱਚ ਨਿਤ੍ਯ ਨਿਰੰਤਰ ਕਿਰਿਆ ਹੁੰਦੀ ਰਹਿੰਦੀ ਹੈ। ੦ ਭਾਵੇਂ ਪ੍ਰਕ੍ਰਿਤੀ ਸਕਿਰਿਆ ਅਤੇ ਅਕਿਰਿਆ ਦੋ ਭਾਗਾਂ ਵਿੱਚ ਵੰਡੀ ਹੋਈ ਹੈ (ਸਰਗ ਅੱਵਸਥਾ = ਸਕਿਰਿਆ ਤੇ ਪ੍ਰਲਯ ਅਵੱਸਥਾ = ਅਕਿਰਿਆ) ਪਰ ਸੂਖਮ ਵਿਚਾਰ ਕੀਤਾ ਜਾਵੇ, ਤਾਂ ਪ੍ਰਲਯ ਅਵੱਸਥਾ ਵਿੱਚ ਉਸ ਦੀ ਕ੍ਰਿਆਸ਼ੀਲਤਾ ਮਿਟਦੀ ਨਹੀਂ ਹੈ। ਕਾਰਣ ਕਿ ਜਦ ਪ੍ਰਲਯ ਦਾ ਆਰੰਭ ਹੁੰਦਾ ਹੈ ਤਾਂ ਪ੍ਰਕ੍ਰਿਤੀ ਸਰਗ ਅਵੱਸਥਾ ਦੀ ਤਰ੍ਹਾਂ ਹੀ ਚੱਲਦੀ ਹੈ, ਇਸ ਤਰ੍ਹਾਂ ਪ੍ਰਕ੍ਰਿਤੀ ਵਿੱਚ ਸੂਖ਼ਮ ਕਿਰਿਆ ਚੱਲਦੀ ਹੀ ਰਹਿੰਦੀ ਹੈ। ਪ੍ਰਕ੍ਰਿਤੀ ਦੀ ਸੂਖਮ ਕਿਰਿਆ ਨੂੰ ਹੀ ਅਕਿਰਿਆ ਅਵੱਸਥਾ ਕਹਿੰਦੇ ਹਾਂ, ਕਿਉਂਕਿ ਇਸ ਅਵੱਸਥਾ ਵਿੱਚ ਸ਼੍ਰਿਸ਼ਟੀ ਦੀ ਰਚਨਾ ਨਹੀਂ ਹੁੰਦੀ। ਪਰ ਮਹਾਸਰਗ ਵਿੱਚ ਜਦ ਸ਼੍ਰਿਸ਼ਟੀ ਦੀ ਰਚਨਾ ਹੁੰਦੀ ਹੈ ਤਾਂ ਸਰਗ ਦੇ ਮੁੱਢ ਵਿੱਚ ਤੇ ਵਿਚਕਾਰਲੇ ਸਮੇਂ ਤੱਕ, ਪ੍ਰਕ੍ਰਿਤੀ ਸਰਗ ਵੱਲ ਨੂੰ ਮਿਲਦੀ ਹੈ ਤੇ ਸਰਗ ਦਾ ਵਿਚਕਾਰਲਾ ਭਾਗ ਆਉਣ 'ਤੇ ਪ੍ਰਕ੍ਰਿਤੀ ਪਰਲੋ ਵੱਲ ਚੱਲਦੀ ਹੈ। ਇਸ ਤਰ੍ਹਾਂ ਪ੍ਰਕ੍ਰਿਤੀ ਦੀ ਸਥੂਲ ਕਿਰਿਆ ਨੂੰ ਸਕਿਰਿਆ ਅਵੱਸਥਾ ਕਹਿੰਦੇ ਹਨ। ਜੇ ਪ੍ਰਲਯ ਦੇ ਮਹਾਂ ਪ੍ਰਲਯ ਵਿੱਚ ਪ੍ਰਕ੍ਰਿਤੀ ਦੀ ਸਥੂਲ ਕਿਰਿਆ ਨੂੰ ਸਕਿਰਿਆ ਅਵੱਸਥਾ ਕਹਿੰਦੇ ਹਨ। ਤੇ ਪ੍ਰਲਯ ਤੇ ਮਹਾ ਪ੍ਰਲਯ ਵਿੱਚ ਪ੍ਰਕ੍ਰਿਤੀ ਨੂੰ ਅਕ੍ਰਿਿਆ ਮੰਨਿਆ ਜਾਵੇ ਤਾਂ ਪ੍ਰਲਯ ਮਹਾ ਪ੍ਰਲਯ ਦਾ ਆਦਿ ਮੱਧ ਤੇ ਅੰਤ ਕਿਵੇਂ ਹੋਵੇਗਾ ? ਇਹ ਤਿੰਨੇ ਤਾਂ ਪ੍ਰਕ੍ਰਿਤੀ ਵਿੱਚ ਸੂਖਮ ਕਿਰਿਆ ਹੋਣ ਨਾਲ ਹੀ ਹੁੰਦੇ ਹਨ। ਇਸ ਲਈ ਸਰ੍ਗ ਅਵੱਸਥਾ ਦੀ ਅਪੇਖਸ਼ਾ ਪ੍ਰਲਯ ਅਵੱਸਥਾ ਵਿੱਚ ਅਪੇਕਸ਼ਾ-ਕ੍ਰਿਤ ਅਕਿਰਿਅਤਾ ਹੈ। ਸਰਵਥਾ ਅਕਿਰਿਅਤਾ ਨਹੀਂ। ੦ ਜਿਵੇਂ ਸੂਰਜ ਚੜ੍ਹਦਾ, ਮੱਧ ਵਿੱਚ ਆਉਂਦਾ ਹੈ, ਤੇ ਅਸਤ ਹੋ ਜਾਂਦਾ ਹੈ, ਜੋ ਇਸ ਗੱਲ ਦਾ ਸੂਚਿਕ ਹੈ ਕਿ ਸੂਰਜ ਦੇ ਚੜ੍ਹਨ ਵੇਲੇ ਦੀ, ਰੌਸ਼ਨੀ ਮੱਧ ਸਮੇਂ (ਦੁਪਹਿਰ) ਤੱਕ ਵਿਕਾਸ ਕਰਦੀ ਹੈ ਤੇ ਫੇਰ ਅੰਤ ਛਿਪਣ ਸਮੇਂ ਤੱਕ ਵਿਕਾਸ ਤੋਂ ਘਟਣ ਪ੍ਰਕਿਰਿਆ ਆਰੰਭ ਹੁੰਦੀ ਹੈ। ਛਿਪਣ ਸਮੇਂ ਖ਼ਤਮ ਹੋ ਜਾਂਦੀ ਹੈ। ਤੇ ਸੂਰਜ ਡੁੱਬਣ ਤੋਂ ਲੈ ਕੇ ਅੱਧੀ ਰਾਤ ਤੱਕ ਹਨੇਰਾ ਵਧਦਾ ਹੈ ਤੇ ਅੱਧੀ ਰਾਤ ਤੋਂ ਲੈ ਕੇ ਸੂਰਜ ਚੜ੍ਹਨ ਤੱਕ ਹਨੇਰਾ ਘਟਦਾ ਰਹਿੰਦਾ ਹੈ। ਇੰਜ ਪ੍ਰਕਾਸ਼ ਤੇ ਅੰਧਕਾਰ ਦੀ ਪ੍ਰਕਿਰਿਆ ਨਿਰੰਤਰ ਚਲਦੀ ਰਹਿੰਦੀ ਹੈ। ਏਸੇ ਤਰ੍ਹਾਂ ਹੀ ਸਰ੍ਗ ਤੇ ਪ੍ਰਲਯ ਮਹਾਸਰਗ ਤੇ ਮਹਾ ਪ੍ਰਲਯ ਵਿੱਚ ਵੀ ਪ੍ਰਕ੍ਰਿਤੀ ਵਿੱਚ ਪ੍ਰਕਿਰਿਆ ਨਿਰੰਤਰ ਹੁੰਦੀ ਰਹਿੰਦੀ ਹੈ। ੦ ਏਵ ਸ਼ਬਦ ਨਿਸ਼ੱਚਯ ਦੇ ਅਰਥ ਵਿੱਚ ਹੈ। 'ਚ' ਸ਼ਬਦ ਸਮੁੱਚ ਦੇ ਅਰਥ ਵਿੱਚ ਹੈ। ੦ ਯਹ ਪਸ਼੍ਯਤਿ ਤਥਾ ਆਤ੍ਮਾਨਮ੍ – ਅਕਰ੍ਤਾਰਮ੍ ਸਹ ਪਸ਼੍ਯਤਿ – ਪ੍ਰਕ੍ਰਿਤੀ ਤੇ ਉਸ ਦੇ ਕੰਮ ਸਥੂਲ ਸੂਖ਼ਤਮ ਤੇ ਕਾਰਣ ਸਰੀਰ ਵਿੱਚ ਖਾਣਾ ਪੀਣਾ ਚੱਲਣਾ ਫਿਰਨਾ ਉੱਠਣਾ ਬੈਠਣਾ, ਘਟਨਾ ਵਧਣਾ, ਹਿੱਲਣਾ ਜੁੱਲਣਾ, ਸੋਣਾ ਜਾਗਣਾ, ਚਿੰਤਨ ਕਰਨਾ ਆਦਿ ਜੋ ਕਿਰਿਆਵਾਂ ਹੁੰਦੀਆਂ ਹਨ ਉਹ ਸਾਰੀਆਂ ਪ੍ਰਕ੍ਰਿਤੀ ਰਾਹੀਂ ਹੀ ਹੁੰਦੀਆਂ ਹਨ। ਆਪਣੇ (ਖ਼ੁਦ) ਵੱਲੋਂ ਨਹੀਂ, ਕਿਉਂਕਿ

ਸ੍ਵਯੰ (ਖੁਦ) ਵਿੱਚ ਕੋਈ ਕਿਰਿਆ ਹੀ ਨਹੀਂ ਹੁੰਦੀ – ਅਜਿਹਾ ਜੋ ਦੇਖਦਾ ਹੈ – ਅਰਥਾਤ ਅਨੁਭਵ ਕਰਦਾ ਹੈ। ਅਸਲ ਵਿੱਚ ਉਹੋ ਹੀ ਠੀਕ ਦੇਖਦਾ ਹੈ। ਕਾਰਣ ਕਿ ਅਜਿਹਾ ਦੇਖਣ ਨਾਲ ਆਪਣੇ ਵਿੱਚ ਕਰਤੱਵ (ਅਕਰਤਾਪਨ) ਦਾ ਅਨੁਭਵ ਹੋ ਜਾਂਦਾ ਹੈ। ੦ ਏਥੇ ਕਿਰਿਆਵਾਂ ਨੂੰ ਪ੍ਰਕ੍ਰਿਤੀ ਰਾਹੀਂ ਹੁੰਦਾ ਦੱਸਿਆ ਹੈ। ਕਿਧਰੇ ਗੁਣਾਂ ਦੇ ਰਾਹੀਂ ਹੋਣ ਵਾਲੀ ਤੇ ਕਿਧਰੇ ਇੰਦ੍ਰੀਆਂ ਰਾਹੀਂ ਦੱਸਿਆ ਹੈ, ਇਹ ਤਿੰਨੇ ਗੱਲਾਂ ਇੱਕ ਹੀ ਹਨ। ਪ੍ਰਕ੍ਰਿਤੀ ਸਭ ਦਾ ਕਾਰਣ ਹੈ। ਗੁਣ ਪ੍ਰਕ੍ਰਿਤੀ ਦੇ ਕਾਰਜ ਹਨ ਤੇ ਗੁਣਾਂ ਦਾ ਕਾਰਯ ਇੰਦ੍ਰੀਆਂ ਹਨ। ਇਸ ਲਈ ਪ੍ਰਕ੍ਰਿਤੀ ਗੁਣ ਤੇ ਇੰਦ੍ਰੀਆਂ – ਇਨ੍ਹਾਂ ਰਾਹੀਂ ਹੋਣ ਵਾਲੀਆਂ ਸਾਰੀਆਂ ਪ੍ਰਕਿਰਿਆਵਾਂ ਪ੍ਰਕ੍ਰਿਤੀ ਦੇ ਰਾਹੀਂ ਹੋਣ ਵਾਲੀਆਂ ਆਖੀਆਂ ਜਾ ਸਕਦੀਆਂ ਹਨ।

**ਵਿਆਖਿਆ :-** ਸੂਰਜ ਨੂੰ ਗਰਮੀ ਤੇ ਰੌਸ਼ਨੀ ਤਾਂ ਵਿਰਸੇ ਵਿੱਚੋਂ ਪ੍ਰਾਪਤ ਹੁੰਦੀ ਹੈ। ਏਸੇ ਤਰ੍ਹਾਂ ਪ੍ਰਕ੍ਰਿਤੀ ਬ੍ਰਹਮ ਵਿੱਚ ਬਿਰਾਜਮਾਨ ਹੈ। ਏਸੇ ਕਾਰਨ ਕਰਕੇ ਬ੍ਰਹਮ ਵਿੱਚ ਕੋਈ ਤਬਦੀਲੀ ਨਹੀਂ ਹੁੰਦੀ। ਨਾ ਉਸ ਵਿੱਚ ਕੋਈ ਪ੍ਰਦੂਸ਼ਨ ਹੁੰਦਾ ਹੈ। ਪ੍ਰਕ੍ਰਿਤੀ ਜਾਂ ਸ਼ਕਤੀ ਤਾਂ ਗਤੀਵਿਧੀਆਂ ਨਾਲ ਭਰੀ ਹੁੰਦੀ ਹੈ। ਗਿਆਨੀ ਦਾ ਸਰੀਰ ਵੀ ਪ੍ਰਕ੍ਰਿਤੀ ਦਾ ਹੁੰਦਾ ਹੈ। ਇਸ ਵਿੱਚ ਵੀ ਕਿਸੇ ਹੱਦ ਤੱਕ ਗਤੀਵਿਧੀਆਂ ਹੁੰਦੀਆਂ ਰਹਿੰਦੀਆਂ ਹਨ। ਗਿਆਨੀ ਦੀ ਉੱਚਤਮ ਅਵੱਸਥਾ ਇਸ ਤੋਂ ਕਿਸੇ ਤਰ੍ਹਾਂ ਨਾਲ ਪ੍ਰਭਾਵਿਤ ਨਹੀਂ ਹੁੰਦੀ। ਆਤਮਾ ਤਾਂ ਕਿਰਿਆ–ਰਹਿਤ ਹੁੰਦੀ ਹੈ, ਜਦੋਂ ਕਿ ਸਰੀਰ ਦੇਖਣ ਨੂੰ ਵੀ ਗਤੀਵਿਧੀਆਂ ਨਾਲ ਭਰਿਆ ਪਿਆ ਹੁੰਦਾ ਹੈ। ਜਿਸ ਨੇ ਵੀ ਇਹ ਅਨੁਭਵ ਕਰ ਲਿਆ ਹੈ, ਉਹ ਪ੍ਰਕਾਸ਼ਮਈ ਹੋ ਗਿਆ ਹੈ। ਸ੍ਰੀ ਰਾਮਾ ਕ੍ਰਿਸ਼ਨਾ ਕਹਿੰਦੇ ਹਨ, "ਮੈਂ ਉਸਨੂੰ ਬ੍ਰਹਮ ਮੰਨ ਕੇ ਪਿਆਰ ਕਰਦਾ ਹਾਂ, ਜੋ ਜਾਗ੍ਰਿਤ ਹੈ, ਉਨ੍ਹਾਂ ਸਾਰੀਆਂ ਗਤੀਵਿਧੀਆਂ ਤੋਂ, ਜਿਵੇਂ ਉਤਪਤੀ, ਸੰਭਾਲ ਤੇ ਤਬਾਹੀ ਤੋਂ ਪ੍ਰਭਾਵ–ਰਹਿਤ ਹੈ। ਮੈਂ ਉਸ ਨੂੰ ਸ਼ਕਤੀ ਦੇ ਤੌਰ 'ਤੇ ਵੀ ਪਿਆਰ ਕਰਦਾ ਹਾਂ ਜਾਂ ਮਾਯਾ ਪ੍ਰਕ੍ਰਿਤੀ ਵੀ ਸਮਝਦਾ ਹਾਂ ਜੋ ਪ੍ਰਕਿਰਿਆ–ਰਹਿਤ ਬ੍ਰਹਮ ਦੀਆਂ ਸਾਰੀਆਂ ਗਤੀਆਂਵਿਧੀਆਂ ਨੂੰ ਪੂਰਾ ਕਰਦਾ ਹੈ।"

✪ ✪ ✪

**13.30 ਸ਼ਲੋਕ :**

*यदा भूत-पृथक्-भावम्, एक-स्थम् अनु-पश्यति। ततः एव च वि-स्तारम्, ब्रह्म सम्-पद्-यते तदा॥*

***ਯਦਾ ਭੂਤ ਪ੍ਰਥਕ੍ ਭਾਵਮ੍, ਏਕ ਸ੍ਥਮ੍ ਅਨੁਪਸ਼੍ਯਤਿ।***

***ਤਤਹ ਏਵ ਚ, ਵਿਸ੍ਤਾਰਮ੍, ਬ੍ਰਹ੍ਮ ਸਮ੍ ਪਦ੍ਯਤ ਤਦਾ॥***

**੦ ਸ਼ਬਦ ਅਰਥ :-** ਯਦਾ : ਜਦੋਂ। ਭੂਤ ਪ੍ਰਥਕ੍ ਭਾਵਮ੍ : ਜੀਵਾਂ ਦੇ ਸਾਰੇ ਰੂਪ। ਏਕਸ੍ਥਮ੍ : ਇੱਕ ਵਿੱਚ ਆਰਾਮ ਕਰ ਰਹੇ। ਅਨੁਪਸ਼੍ਯਤਿ : ਦੇਖਦਾ ਹੈ। ਤਤਹ : ਉਸ ਤੋਂ। ਏਵ : ਇਕੱਲਾ। ਚ : ਅਤੇ। ਵਿਸ੍ਤਾਰਮ੍ : ਫੈਲੇ ਹੋਏ। ਬ੍ਰਹ੍ਮ : ਬ੍ਰਹਮ। ਸਮ੍ਪਦ੍ਯਤ : ਉਹ ਹੋ ਜਾਂਦਾ ਹੈ। ਤਦਾ : ਤਦ।

**੦ ਸ਼ਲੋਕਾਰਥ :-** ਜਿਸ ਸਮੇਂ ਮਨੁੱਖ ਪ੍ਰਾਣੀਆਂ ਦੇ ਵੱਖਰੇ ਵੱਖਰੇ ਭਾਵਾਂ ਨੂੰ ਇਕ ਆਤਮਾ ਵਿੱਚ ਹੀ ਸਥਿਤ ਦੇਖਦਾ ਹੈ ਤੇ ਸਾਰਾ ਵਿਸਥਾਰ ਉਸ ਆਤਮਾ ਵਿੱਚੋਂ ਹੀ ਹੋਇਆ ਦੇਖਦਾ ਹੈ, ਉਸ ਸਮੇਂ ਉਹ ਬ੍ਰਹਮ ਨੂੰ ਪ੍ਰਾਪਤ ਹੋ ਜਾਂਦਾ ਹੈ।

**ਪਦ-ਅਰਥ-ਵਿਸਥਾਰ :-** ਯਦਾ ਭੂਤ ਪ੍ਰਥਕ੍ ਭਾਵਮ੍...... ਬ੍ਰਹਮ ਸਮ੍ ਪਦ੍ਯਤੇ ਤਦਾ = ੦ ਪ੍ਰਕ੍ਰਿਤੀ ਦੇ ਦੋ ਰੂਪ ਹਨ 1. ਕਿਰਿਆ 2. ਪਦਾਰਥ ੦ ਜਿਸ ਕਾਲ ਵਿੱਚ ਸਾਧਕ ਸੰਪੂਰਣ ਪ੍ਰਾਣੀਆਂ ਦੇ ਵੱਖ ਵੱਖ ਭਾਵਾਂ ਨੂੰ ਅਰਥਾਤ ਤ੍ਰਿਲੋਕੀ ਵਿੱਚ ਜਿੰਨੇਜਰਾ ਯੁਜ, ਅੰਡਜ, ਉਦਿਜ ਤੇ ਸ੍ਵਦੇਜ ਪ੍ਰਾਣੀ ਪੈਦਾ ਹੁੰਦੇ ਹਨ, ਉਨ੍ਹਾਂ ਪ੍ਰਾਣੀਆਂ ਦੇ ਸਥੂਲ ਸੂਖ਼ਮ ਤੇ ਕਾਰਣ ਸਰੀਰਾਂ ਨੂੰ ਇੱਕ ਪ੍ਰਕ੍ਰਿਤੀ ਵਿੱਚ ਹੀ ਸਥਿਤ ਦੇਖਦਾ ਹੈ। ਉਸ ਕਾਲ ਵਿੱਚ ਇਹ ਬ੍ਰਹਮ ਨੂੰ ਪ੍ਰਾਪਤ ਹੋ ਜਾਂਦਾ ਹੈ। ੦ ਤ੍ਰਿਲੋਕੀ ਦੇ ਸਥਾਵਰ ਜੰਗਮ ਪ੍ਰਾਣੀਆਂ ਦੇ ਸਰੀਰ ਨਾਂ ਰੂਪ ਸ਼ਕਲ ਮਨੋਵਿਰਤੀ ਗੁਣ ਵਿਕਾਰ ਉਪਤੀ ਸਥਿਤੀ ਪ੍ਰਲਯ ਆਦਿ ਸਾਰੇ ਪ੍ਰਕ੍ਰਿਤੀ ਤੋਂ ਹੀ ਉਤਪਨ ਹੁੰਦੇ ਹਨ। ੦ ਸੰਪੂਰਣ ਪ੍ਰਾਣੀਆਂ ਦੇ ਸਰੀਰ ਪ੍ਰਕ੍ਰਿਤੀ ਤੋਂ ਹੀ ਉਤਪਨ ਹੁੰਦੇ ਹਨ। ਪ੍ਰਕ੍ਰਿਤੀ ਵਿੱਚ ਹੀ ਸਥਿਤ ਰਹਿੰਦੇ ਹਨ ਤੇ ਪ੍ਰਕ੍ਰਿਤੀ ਤੋਂ ਅਤੀਤ ਆਪਣੇ ਸਰੂਪ ਪਰਮਾਤਮਾ ਤੱਤਵ ਨੂੰ ਪ੍ਰਾਪਤ ਹੋ ਜਾਂਦਾ ਹੈ। ਅਸਲ ਵਿੱਚ ਇਹ ਪਹਿਲਾਂ ਤੋਂ ਹੀ ਪ੍ਰਾਪਤ ਸੀ, ਕੇਵਲ ਪ੍ਰਕ੍ਰਿਤੀ ਜਨ੍ਯ ਪਦਾਰਥਾਂ ਦੇ ਨਾਲ ਆਪਣਾ ਸੰਬੰਧ ਮੰਨਣ ਨਾਲ, ਉਸ ਨੂੰ ਆਪਣੇ ਸਰੂਪ ਦਾ ਅਨੁਭਵ ਨਹੀਂ ਹੁੰਦਾ ਸੀ। ਪਰ ਜਦ ਇਹ ਸਭ ਨੂੰ ਪ੍ਰਕ੍ਰਿਤੀ ਵਿੱਚ ਸਥਿਤ ਤੇ ਪ੍ਰਕ੍ਰਿਤੀ ਤੋਂ ਹੀ ਉਤਪਨ ਦੇਖਦਾ ਹੈ ਤਾਂ ਉਸ ਨੂੰ ਆਪਣੇ ਸਰੂਪ ਦਾ ਅਨੁਭਵ ਹੋ ਜਾਂਦਾ ਹੈ। ੦ ਪ੍ਰਿਥਵੀ 'ਚੋਂ ਉਤਪਨ ਹੋਣ ਵਾਲੀਆਂ ਜਿੰਨ੍ਹੀਆਂ ਕਿਸਮਾਂ ਦੇ (ਸਥਾਵਰ ਜੰਗਮ) ਸਰੀਰ ਹਨ, ਉਨ੍ਹਾਂ ਵਿੱਚ ਜੋ ਪਰਿਵਰਤਨ ਹੁੰਦਾ ਹੈ ਜਾਂ ਉਨ੍ਹਾਂ ਵਿੱਚ ਜੋ ਕਿਰਿਆਵਾਂ ਹੁੰਦੀਆਂ ਹਨ, ਉਹ ਸਾਰੀਆਂ ਪ੍ਰਿਥਵੀ ਦੀਆਂ ਹੁੰਦੀਆਂਹਨ। ੦ ਕਿਰਿਆਵਾਂ ਦੋ ਤਰ੍ਹਾਂ ਦੀਆਂ ਹੁੰਦੀਆਂ ਹਨ 1. ਹੋਣਾ 2. ਕਰਨਾ। 1. ਬੱਚੇ ਦਾ ਜਵਾਨ ਹੋਣਾ ਤੇ ਬੁੱਢਾ ਹੋਣਾ ਆਦਿ ਹੋਣਾ ਕਿਰਿਆਵਾਂ ਹਨ। 2. ਖਾਣਾ ਪੀਣਾ ਆਦਿ ਕਿਰਿਆਵਾਂ ਤੋਂ ਉਤਪਨ ਹੋਣ ਵਾਲੇ ਗੁਣ ਵਿਕਾਰ ਤੇ ਪਰਿਵਰਤਨ ਹਨ। ਸਾਰੇ ਦੇ ਸਾਰੇ ਪ੍ਰਕ੍ਰਿਤੀ ਵਿੱਚ ਹੀ ਹੁੰਦੇ ਹਨ। ਸਭ ਦੇ ਸਭ ਪ੍ਰਿਥਵੀ ਵਿੱਚੋਂ ਪੈਦਾ ਹੋਣ ਵਾਲੇ, ਪ੍ਰਿਥਵੀ ਵਿੱਚ ਸਥਿਤ ਰਹਿਣ ਵਾਲੇ ਜਾਂ ਲੀਨ ਹੋਣ ਵਾਲੇ, ਕੇਵਲ ਪ੍ਰਿਥਵੀ ਹਨ। ਏਸੇ ਤਰ੍ਹਾਂ ਸਥਾਵਰ ਜੰਗਮ ਪ੍ਰਾਣੀਆਂ ਦੇ ਰੂਪ ਵਿੱਚ ਜੋ ਚੇਤਨ ਤੱਤਵ ਹੈ। ਉਹ ਨਿਰੰਤਰ ਪਰਮਾਤਮਾ ਵਿੱਚ ਹੀ ਸਥਿਤ ਰਹਿੰਦਾ ਹੈ। ਪ੍ਰਿਥਵੀ ਦੇ ਸੰਗ ਕਾਰਨ, ਉਸ ਵਿੱਚ ਕਿੰਨੇ ਹੀ ਵਿਕਾਰ ਕਿਉਂ ਨਾ ਹੋਣ, ਪਰ ਉਹ ਸਦਾ ਅਸੰਗ ਹੀ ਰਹਿੰਦਾ ਹੈ। ਅਜਿਹਾ ਸਪੱਸ਼ਟ ਅਨੁਭਵ ਹੋਣ ਨਾਲ ਸਾਧਕ ਬ੍ਰਹਮ ਨੂੰ ਪ੍ਰਾਪਤ ਹੋ ਜਾਂਦਾ ਹੈ।

**ਵਿਆਖਿਆ :-** ਲਹਿਰ, ਤੇਜ਼ ਪਾਣੀ ਦੀਆਂ ਲਹਿਰਾਂ, ਛੋਟੀਆਂ ਲਹਿਰਾਂ, ਪੱਥਰਾਂ ਨਾਲ ਟਕਰਾਉਂਦੀਆਂ ਲਹਿਰਾਂ, ਝੱਗ, ਜਵਾਰ–ਭਾਟਾ ਆਦਿ ਸਾਰਾ ਕੁੱਝ ਸਮੁੰਦਰ ਵਿੱਚ ਜੋ ਤਬਦੀਲੀਆਂ ਹੁੰਦੀਆਂ ਰਹਿੰਦੀਆਂ ਹਨ, ਉਨ੍ਹਾਂ ਦਾ ਹਿੱਸਾ ਹੈ। ਸਮੁੰਦਰ ਦੀ ਇਹ ਸ਼ਕਤੀ – ਇਨ੍ਹਾਂ ਸਾਰੇ ਰੂਪਾਂ ਵਿੱਚ ਹੀ ਅਭਿਵਿਅਕਤ ਹੁੰਦੀ ਹੈ, ਇਨ੍ਹਾਂ ਰੂਪਾਂ ਦੀ ਆਪਣੀ ਕੋਈ ਸੁਤੰਤਰ ਹੋਂਦ ਨਹੀਂ ਹੁੰਦੀ। ਇਸ ਤਰ੍ਹਾਂ, ਅਯੋਗ ਮਾਇਆ ਸ਼ਕਤੀ ਜੋ ਬ੍ਰਹਮ ਵਿੱਚ ਹੁੰਦੀ ਹੈ, ਜੀਵਾਂ ਦੀ ਬਹੁਰੂਪਤਾ ਵਿੱਚ ਪ੍ਰਤੱਖ ਦਿਖਾਈ ਦਿੰਦੀ ਹੈ, ਜੋ ਬ੍ਰਹਮਾ ਉੱਪਰ ਹੀ ਨਿਰਭਰ ਰਹਿੰਦੀ ਹੈ। ਨਾ ਹੀ ਜੀਵ, ਨਾ ਹੀ ਸ਼ਕਤੀ ਜੋ ਇਨ੍ਹਾਂ ਦੀ ਜੜ੍ਹ ਹੈ, ਬ੍ਰਹਮ ਲਈ ਅਸੰਗਤ ਅਥਵਾ ਬਾਹਰੀ ਹੈ। ਇਸ ਸੱਚਾਈ ਨੂੰ ਜਾਣਨ ਵਾਲਾ ਬ੍ਰਹਮ–ਗਿਆਨੀ ਬਣ ਜਾਂਦਾ ਹੈ। ਸ੍ਰੀ ਰਾਮਾ ਕ੍ਰਿਸ਼ਨ ਜੀ ਅਨੁਸਾਰ 'ਗਤੀਹੀਣ–ਬ੍ਰਹਮ ਅਤੇ ਗਤੀਸ਼ੀਲ–ਸ਼ਕਤੀ, ਅਸਲ ਵਿੱਚ ਦੋਵੇਂ ਇੱਕ ਹਨ। ਅਸੀਮ ਨਿਰਪੇਖ ਸਤਿ–ਚਿੱਤ–ਆਨੰਦ ਸਰਬ ਸ਼ਕਤੀਮਾਨ, ਸਰਬ ਵਿਆਪਕ, ਸਰਬ ਗਿਆਤਾ ਦਿਆਲੂ ਜਗਤ ਮਾਂ ਹੈ। ਜਿਵੇਂ ਅੱਗ ਤੇ ਤਪਸ਼ ਇੱਕੋ ਹੁੰਦੇ ਹਨ। ਏਸੇ ਤਰ੍ਹਾਂ ਬ੍ਰਹਮ ਤੇ ਸ਼ਕਤੀ ਵੀ ਇੱਕੋ ਹਨ।'

✪ ✪ ✪

**13.31 ਸ਼ਲੋਕ :**

*अन्-आदि-त्वात् निर्-गुण-त्वात्, परम-आत्मा अयम् अ-व्ययः। शरीर-स्थः अपि कौन्तेय, न करोति न लिप्यते॥*

***ਅਨ੍ ਆਦਿ ਤ੍ਵਾਤ੍ ਨਿਰ੍ਗੁਣ ਤ੍ਵਾਤ੍, ਪਰਮ ਆਤ੍ਮਾ ਅਯਮ੍ ਅਵ੍ਯਯਹ।***

***ਸ਼ਰੀਰ ਸ੍ਥਹ ਅਪਿ ਕੌਂਤੇਯ, ਨ ਕਰੋਤਿ ਨ ਲਿਪ੍ਯਤੇ॥***

**੦ ਸ਼ਬਦ ਅਰਥ :-** ਅਨ੍ ਆਦਿ ਤ੍ਵਾਤ੍ : ਆਰੰਭ, ਆਦਿ ਤੋਂ ਬਿਨਾਂ ਜੀਵ। ਨਿਰ੍ਗੁਣ ਤ੍ਵਾਤ੍ : ਉਹ ਜੀਵ ਜੋ ਗੁਣਾਂ ਤੋਂ ਬੰਚਿਤ ਹਨ। ਪਰਮ ਆਤ੍ਮਾ : ਪਰਮ ਸਵੈ। ਅਯਮ੍ : ਇਹ। ਅਵ੍ਯਯਹ : ਜੋ ਤਬਾਹ ਨਾ ਹੋ ਸਕੇ। ਸਰੀਰ ਸ੍ਥਹ : ਇਸ ਸਰੀਰ ਵਿੱਚ ਰਹਿੰਦੇ ਹੋਏ। ਅਪਿ : ਭਾਵੇਂ। ਕੌਂਤੇਯ : ਹੇ ਕੁੰਤੀ ਪੁੱਤਰ। ਨ : ਨਹੀਂ। ਕਰੋਤਿ : ਕਾਰਜ ਕਰਨਾ। ਨ : ਨਹੀਂ। ਲਿਪ੍ਯਤੇ : ਕਲੰਕਿਤ ਹੋਇਆ ਹੈ।

**ਪਦ-ਅਰਥ-ਵਿਸਥਾਰ :-** ੦ ਅਨ੍ ਆਦਿ ਤ੍ਵਾਤ੍ ਨਿਰ੍ ਗੁਣ ਤ੍ਵਾਤ੍ – ਪਰਮ ਆਤਮਾ ਅਯਮ੍ ਅਵ੍ਯਯਹ :- ਇਸ ਅਧਿਆਇ ਦੇ ਉੱਨੀਵੇਂ ਸ਼ਲੋਕ ਵਿੱਚ, ਜਿਸ ਨੂੰ 'ਅਨਾਦਿ' ਕਿਹਾ ਹੈ, ਏਥੇ ਉਸ ਨੂੰ ਹੀ "ਅਨ ਆਦਿਤ੍ਵਾਤ੍" (ਜਿਸ ਦਾ ਆਦਿ ਕੋਈ ਨਾ ਹੋਵੇ) ਪਦ ਤੋਂ ਅਨਾਦਿ ਕਿਹਾ ਹੈ। ਅਰਥਾਤ ਇਹ ਪੁਰਸ਼ ਆਦਿ (ਆਰੰਭ) ਤੋਂ ਰਹਿਤ ਹੈ। ਕੀ ਪ੍ਰਕ੍ਰਿਤੀ ਵੀ ਅਨਾਦਿ ਹੈ ? ਪ੍ਰਕ੍ਰਿਤੀ ਤੇ ਪੁਰਸ਼ ਵਿੱਚ ਫ਼ਰਕ ਕੀ ਹੈ ? ਇਸ ਦੇ ਉੱਤਰ ਵਿੱਚ ਭਗਵਾਨ ਕਹਿੰਦੇ ਹਨ। ਨਿਰ੍ਗੁਣ ਤ੍ਵਾਤ੍ – ਅਰਥਾਤ ਇਹ ਪੁਰਸ਼ ਗੁਣਾਂ ਤੋਂ ਰਹਿਤ ਹੈ, ਪ੍ਰਕ੍ਰਿਤੀ ਅਨਾਦਿ ਤਾਂ ਹੈ, ਪਰ ਇਹ ਗੁਣਾਂ ਤੋਂ ਰਹਿਤ ਨਹੀਂ ਹੈ। ਇਹ ਗੁਣਾਂ ਤੇ ਵਿਕਾਰਾਂ ਵਾਲੀ ਹੈ। ਪਰ ਪੁਰਸ਼ ਇਨ੍ਹਾਂ ਤਿੰਨਾਂ ਗੁਣਾਂ ਅਤੇ ਵਿਕਾਰਾਂ ਤੋਂ ਪੂਰੀ ਤਰ੍ਹਾਂ ਰਹਿਤ (ਨਿਰਗੁਣ ਤੇ ਨਿਰਵਿਕਾਰ) ਹੈ। ਅਜਿਹਾ ਇਹ ਪੁਰਸ਼ ਸਾਖਸ਼ਾਤ ਪਰਮਾਤਮਾ ਰੂਪ ਹੀ ਹੈ। ਅਰਥਾਤ ਇਹ ਪੁਰਸ਼ ਵਿਨਾਸ਼-ਰਹਿਤ ਪਰਮ-ਸ਼ੁੱਧ ਆਤਮਾ ਹੈ। ੦ ਸਰੀਰ ਸ੍ਥਹ – ਅਪਿ ਕੌਂਤੇਯ ਨ ਕਰੋਤਿਨ ਲਿਪ੍ਯਤੇ – ਇਹ ਪੁਰਸ਼ ਸਰੀਰ ਵਿੱਚ ਰਹਿੰਦਾ ਹੋਇਆ ਭੀ ਨਾ ਕੁੱਝ ਕਰਦਾ ਹੈ ਨਾ ਕਿਸੇ ਕਰਮ ਨਾਲ ਲਿਪਤ ਹੀ ਹੁੰਦਾ ਹੈ, ਭਾਵ ਇਹ ਕਿ ਇਸ ਪੁਰਸ਼ ਨੇ ਤਾਂ ਪਹਿਲਾਂ ਕਿਸੇ ਅਵੱਸਥਾ ਵਿੱਚ ਨਾ ਕੁੱਝ ਕੀਤਾ ਹੈ, ਨਾ ਵਰਤਮਾਨ ਵਿੱਚ ਕਰਤਾ ਹੈ ਤੇ ਨਾ ਅੱਗੇ ਹੀ ਕੁੱਝ ਕਰ ਸਕਦਾ ਹੈ। ਅਰਥਾਤ ਗੁਣਾਂ ਤੋਂ ਰਹਿਤ ਤੇ ਅਵਿਨਾਸ਼ੀ ਹੈ। ਇਸ ਵਿੱਚ ਕ੍ਰਤਵ੍ਯ ਤੇ ਭੋਗ ਤ੍ਰੱਤਵ ਹੈ ਹੀ ਨਹੀਂ। ੦ ਏਥੇ ਸ਼੍ਰੀਰ ਸ੍ਥਹ੍ ਅਪਿ ਕਹਿਣ ਦਾ ਭਾਵ ਹੈ ਕਿ ਇਹ ਪੁਰਸ਼ ਜਿਸ ਸਮੇਂ ਆਪਣੇ ਆਪ ਨੂੰ ਸਥਿਤ ਮੰਨ ਕੇ ਆਪਣੇ ਆਪ ਨੂੰ ਕਾਰਜ ਦਾ ਕਰਤਾ ਤੇ ਸੁੱਖ ਦੁੱਖ ਦਾ ਭੋਗਤਾ ਮੰਨਦਾ ਹੈ, ਉਸ ਸਮੇਂ ਭੀ ਅਸਲ ਵਿੱਚ ਇਹ ਨਿਰਪੱਖ ਪ੍ਰਕਾਸ਼ਮਾਤ੍ਰ ਹੀ ਰਹਿੰਦਾ ਹੈ। ਸੁੱਖ ਦੁੱਖ ਦਾ ਅਨੁਭਵ ਏਸੇ ਨਾਲ ਹੁੰਦਾ ਹੈ। ਇਸ ਲਈ ਇਸ ਨੂੰ ਪ੍ਰਕਾਸ਼ਕ ਕਹਿ ਸਕਦੇ ਹਨ। ਪਰ ਇਸ ਵਿੱਚ ਪ੍ਰਕਾਸ਼ਕ ਧਰਮ ਨਹੀਂ ਹੈ। ੦ ਏਥੇ ਅਪਿ ਤੋਂ ਲੱਗਦਾ ਹੈ ਕਿ ਅਨਾਦਿ ਕਾਲ ਤੋਂ ਆਪਣੇ ਆਪ ਨੂੰ ਸਰੀਰ ਵਿੱਚ ਸਥਿਤ ਮੰਨਣ ਵਾਲਾ ਹਰੇਕ ਪ੍ਰਾਣੀ ਸਰੂਪ ਤੋਂ ਸਦਾ ਹੀ ਨਿਰਲਿਪਤ ਅਸੰਗ ਹੈ। ਉਸ ਦੀ ਸਰੀਰ ਨਾਲ ਏਕਤਾ ਕਦੇ ਹੋਈ ਹੀ ਨਹੀਂ, ਕਿਉਂਕਿ ਸਰੀਰ ਤਾਂ ਪ੍ਰਕ੍ਰਿਤੀ ਦਾ ਕਾਰ੍ਯ ਹੋਣ ਤੋਂ ਸਦਾ ਪ੍ਰਕ੍ਰਿਤੀ ਵਿੱਚ ਸਥਿਤ ਰਹਿੰਦਾ ਹੈ। ਆਪ ਪਰਮਾਤਮਾ ਦਾ ਅੰਸ਼ ਹੋਣ ਕਾਰਨ, ਸਦਾ ਪਰਮਾਤਮਾ ਵਿੱਚ ਸਥਿਤ ਰਹਿੰਦਾ ਹੈ। ਆਪ ਪਰਮਾਤਮਾ ਤੋਂ ਵੱਖ ਹੋ ਹੀ ਨਹੀਂ ਸਕਦਾ। ਸਭ ਕੁਝ ਸਰੀਰ ਦੇ ਨਾਲ ਏਕਤਾ ਮੰਨਣ 'ਤੇ ਵੀ ਸਰੀਰ ਨਾਲ ਕਿੰਨਾ ਵੀ ਘੁਲ ਮਿਲ ਜਾਣ 'ਤੇ ਵੀ, ਉਸ ਦੀ ਨਿਰਲੇਪਤਾ ਕਦੇ ਨਸ਼ਟ ਨਹੀਂ ਹੁੰਦੀ। ਉਹ ਸਰੂਪ ਤੋਂ ਸਦਾ ਹੀ ਨਿਰਲੇਪ ਰਹਿੰਦਾ ਹੈ। ਆਪਣੀ ਨਿਰਲੇਪਤਾ ਦਾ ਅਨੁਭਵ ਨਾ ਹੋਣ 'ਤੇ ਵੀ ਉਸ ਦੇ ਸਰੂਪ ਵਿੱਚ ਕੁੱਝ ਵੀ ਵਿਕ੍ਰਿਤੀ ਨਹੀਂ ਹੁੰਦੀ। ਉਹ ਆਪਣੇ ਸਰੂਪ ਵਿੱਚ ਨਾ ਕਦੇ ਕੁੱਝ ਕਰ ਸਕਿਆ ਹੈ ਨਾ ਕਰਦਾ ਹੈ, ਆਪ ਉਹ ਕਦੇ ਨਾ ਲਿਪਤ ਹੋਇਆ ਹੈ ਨਾ ਲਿਪਤ ਹੁੰਦਾ ਹੀ ਹੈ।

**ਵਿਆਖਿਆ :-** ਇੱਕ ਵਸਤੂ ਜੋ ਵੀ ਪੈਦਾ ਹੋਈ ਹੈ, ਉਸ ਦਾ ਆਦਿ (ਆਰੰਭ) ਹੈ। ਪਰ ਬ੍ਰਹਮ ਅਜਿਹੀ ਅਸਲੀਅਤ ਹੈ, ਜਿਸ ਦਾ ਨਾ ਕੋਈ ਆਦਿ ਹੈ ਨਾ ਅੰਤ ਹੈ। ਮਾਇਆ ਦੇ ਸਾਰੇ ਤੱਤ ਤਿੰਨ ਗੁਣਾਂ ਵਿੱਚ ਸਮਿਲਿਤ ਹਨ, ਜਿਨ੍ਹਾਂ ਦਾ ਰੂਪ ਪਰਿਵਰਤਨ ਹੁੰਦਾ ਹੈ। ਏਸੇ ਲਈ ਜਿਹੜੀਆਂ ਵਸਤਾਂ ਇਨ੍ਹਾਂ ਤਿੰਨਾਂ ਗੁਣਾਂ ਤੋਂ ਬਣਦੀਆਂ ਹਨ, ਨਾਸ਼ਵਾਨ ਹਨ। ਬ੍ਰਹਮ ਨਿਰਗੁਣ ਹੋਣ ਦੇ ਨਾਤੇ ਜਾਂ ਗੁਣਾਂ ਤੋਂ ਪਰੇ ਹੋਣ ਕਾਰਨ, ਅਵਿਨਾਸ਼ੀ ਹੈ। ਓਸ ਦੇ ਸੰਤੋਖ ਦੀ ਹਲਚਲ ਤਾਂ ਅਸੰਭਵ ਹੈ। ਉਸ ਵਿੱਚ ਦੂਜੇ ਸ਼ਬਦਾਂ ਵਿੱਚ, ਕੋਈ ਵੀ ਕਰਮ ਕਾਰਜ ਨਹੀਂ ਕਰਦਾ। ਉਹ ਕੇਵਲ ਇੱਕ ਹੈ, ਦੂਜਾ ਨਹੀਂ। ਨਾ ਹੀ ਕੋਈ ਉਸ ਨੂੰ ਕਲੰਕਿਤ ਕਰ ਸਕਦਾ ਹੈ। ਉਹ ਤਬਾਹੀ, ਜਿਸ ਲਈ ਬ੍ਰਹਮ ਗਿਆਨੀ ਦਾ ਸਰੀਰ ਅਸੁਰੱਖਿਅਤ ਰੂਪ ਵਿੱਚ ਛੱਡ ਦਿੱਤਾ ਜਾਂਦਾ ਹੈ, ਉਸ 'ਤੇ ਕੋਈ ਪ੍ਰਭਾਵ ਨਹੀਂ ਪਾਉਂਦਾ। ਜਿਵੇਂ ਸਮੁੰਦਰ ਦੀ ਸਤਹ ਉੱਪਰ ਤਾਂ ਹਲਚਲ ਹੁੰਦੀ ਹੈ, ਪਰ ਹੇਠਾਂ ਡੂੰਘਾਈ ਵਿੱਚ ਅਮਨ ਚੈਨ ਹੁੰਦਾ ਹੈ। ਜਦੋਂ ਕਿ ਗਿਆਨੀ ਦਾ ਸਰੀਰ ਕਿਰਿਆਸ਼ੀਲ ਹੁੰਦਾ ਹੈ, ਉਹ ਮੁੱਖ ਤੌਰ 'ਤੇ ਕਿਰਿਆਸ਼ੀਲ ਹੁੰਦਾ ਹੈ। ਸ਼੍ਰੀ ਰਾਮਾ ਕ੍ਰਿਸ਼ਨਾ ਦੇ ਮਤਾਨੁਸਾਰ, "ਬ੍ਰਹਮ ਦੇ ਮੁੱਖ ਚਰਿੱਤਰੀ ਕੀ ਤੱਤ ਹਨ ? ਉਹ ਗੁਣਾਂ ਤੋਂ ਨਿਰਲੇਪ ਰਹਿੰਦਾ ਹੈ। ਉਸ ਵਿੱਚ ਕੋਈ ਕਿਰਿਆ ਕੋਈ ਗਤੀ ਨਹੀਂ ਹੁੰਦੀ। ਉਸ ਦੇ ਮਾਮਲੇ ਵਿੱਚ ਜਾਣ ਆਉਣ ਦਾ ਪ੍ਰਸ਼ਨ ਪੈਦਾ ਨਹੀਂ ਹੁੰਦਾ। ਉਹ ਤਾਂ ਮਾਊਂਟ ਮੇਰੋ ਵਾਂਗ ਅਹਿਲ ਅਟੱਲ ਹੈ।"

✪ ✪ ✪

**13.32 ਸ਼ਲੋਕ :**

*यथा सर्व-गतम् सौक्ष्म्यात्, आकाशम् न उप-लिप्यते। सर्व-त्र अव-स्थित: देहे, तथा आत्मा न उप-लिप्यते॥*

***ਯਥਾ ਸਰ੍ਵ ਗਤਮ੍ ਸੌਕਸ਼ਮ੍ ਯਾਤ੍, ਆਕਾਸ਼ਮ੍ ਨ ਓਪ ਲਿਪ੍ਯਤੇ।***
***ਸਰ੍ਵਤ੍ਰ ਅਵ ਸ੍ਥਿਤਹ ਦੇਹੇ, ਤਥਾ ਆਤ੍ਮਾ ਨ ਓਪ ਲਿਪ੍ਯਤੇ॥***

**੦ ਸ਼ਬਦ ਅਰਥ :-** ਯਥਾ : ਜਿਵੇਂ। ਸਰ੍ਵ ਗਤਮ੍ : ਸਾਰੇ ਪਾਸੇ ਫੈਲਣਾ, ਪਸਰਣਾ। ਸ਼ੌਕ ਸ਼ਮ੍ਯਾਤ੍ : ਉਸ ਦੀ ਅਤਿ ਸੂਖਮਤਾ ਕਾਰਨ। ਆਕਾਸ਼ਮ੍ : ਆਕਾਸ਼ ਤੱਤ। ਨ : ਨਹੀਂ। ਓਪਲਿਪ੍ਯਤੇ : ਕਲੰਕਿਤ ਹੋਏ। ਸਰ੍ਵਤ੍ਰ : ਸਾਰੇ ਪਾਸੇ। ਅਵਸ੍ਥਿਤਹ : ਸਥਿਤ ਹੋਣਾ, ਬੈਠਣਾ। ਦੇਹੇ : ਸਰੀਰ ਵਿੱਚ। ਤਥਾ : ਅਜਿਹਾ। ਆਤ੍ਮਾ : ਅੰਤਹਕਰਣ, ਸਵੈ। ਨ : ਨਹੀਂ। ਉਪਲਿਪ੍ਯਤੇ : ਕਲੰਕਿਤ ਹੋਣਾ।

**੦ ਸ਼ਲੋਕਾਰਥ :-** ਜਿਵੇਂ ਚਾਰੇ ਪਾਸੇ ਫੈਲਿਆ ਆਕਾਸ਼ ਸੂਖ਼ਮ ਹੋਣ ਦੇ ਕਾਰਨ ਵੀ ਕਲੰਕਿਤ ਨਹੀਂ ਹੁੰਦਾ। (ਉਸ ਉੱਪਰ ਕਿਸੇ ਕਿਸਮ ਦਾ ਦਾਗ਼ ਨਹੀਂ ਲੱਗਦਾ) ਉਸੇ ਤਰ੍ਹਾਂ ਸਰੀਰ ਵਿੱਚ ਬਿਰਾਜਮਾਨ ਹੁੰਦਾ ਹੋਇਆ ਵੀ ਆਤਮਾ ਕਲੰਕਿਤ ਨਹੀਂ ਹੁੰਦੀ।

**ਪਦ-ਅਰਥ-ਵਿਸਥਾਰ :-** ੦ ਯਥਾ ਸਰ੍ਵ ਗਤਮ੍ ਸੌਕਸ਼ਮ੍ ਯਾਤ੍ : ਕਰਮ ਕਰਨ ਪਿੱਛੋਂ ਹੀ ਉਸ ਦੇ ਭੋਗ ਦਾ ਫ਼ਲ ਮਿਲਦਾ ਹੈ। ਮਨੁੱਖ ਜੋ ਕੁੱਝ ਵੀ ਕਰਦਾ ਹੈ, ਕਿਸੇ ਫਲ ਦੇ ਉਦੇਸ਼ ਨੂੰ ਲੈ ਕੇ ਕਰਦਾ ਹੈ। ਮਨ ਵਿੱਚ ਪਹਿਲਾ ਭੋਗਤਾ ਦਾ ਕਰਤੱਵ ਆਉਂਦਾ ਹੈ, ਉਸ ਦੇ ਅਨੁਸਾਰ ਕੰਮ ਕਰਦਾ ਹੈ। ਅਰਥਾਤ ਕਰਤੱਵ ਕਰਦਾ ਹੈ। ਇਸ ਦ੍ਰਿਸ਼ਟੀ ਤੋਂ ਭਗਵਾਨ ਪਹਿਲਾਂ ਭੋਗਤਾ ਦੇ ਕਰਤੱਵ ਦੀ ਨਿਖੇਧੀ ਕਰਦੇ ਹਨ। ਭੋਗਤਾ ਦੇ ਕਰਤੱਵ ਦਾ ਤਿਆਗ ਹੋਣ 'ਤੇ ਤਿਆਗ ਤਾਂ ਹੋ ਜਾਂਦਾ ਹੈ। ਫਲ ਇੱਛਾ ਦਾ ਤਿਆਗ ਹੋਣ 'ਤੇ ਕਿਰਿਆ ਕਰਨ ਉਪਰੰਤ ਭੀ ਕਰਤੱਵ ਨਹੀਂ ਹੁੰਦਾ। ੦ ਆਕਾਸ਼ ਦਾ ਕੰਮ ਹਵਾ ਸੂਰਜ ਪਾਣੀ ਤੇ ਪ੍ਰਿਥਵੀ ਹੈ। ਆਕਾਸ਼ ਆਪਣੇ ਕਾਰਜ, ਹਵਾ ਆਦਿ ਚਾਰਾਂ ਭੂਤਾਂ ਵਿੱਚ ਵਿਆਪਤ ਹੈ ਪਰ ਇਹ ਚਾਰੇ ਆਕਾਸ਼ ਵਿੱਚ ਵਿਆਪਕ ਨਹੀਂ ਹੈ। ਇਹ ਚਾਰੇ ਤੱਤ ਆਕਾਸ਼ ਦੇ ਅੰਤਰਗਤ ਹਨ ਪਰ ਆਕਾਸ਼ ਇਨ੍ਹਾਂ ਚਾਰਾਂ ਦੇ ਅੰਤਰਗਤ ਨਹੀਂ ਹੈ। ਇਸ ਦਾ ਕਾਰਨ ਇਹ ਹੈ ਕਿ ਆਕਾਸ਼ ਦੀ ਥਾਂ ਇਹ ਚਾਰੇ ਸਥੂਲ ਹਨ। ਆਕਾਸ਼ ਇਨ੍ਹਾਂ ਦੇ ਮੁਕਾਬਲੇ ਸੂਖਮ ਹੈ। ਇਹ ਚਾਰੇ ਤੱਤ ਸੀਮਤ ਹਨ, ਸ਼ਾਂਤ ਹਨ ਪਰ ਆਕਾਸ਼ ਅਸੀਮ ਹੈ। ਅਨੰਤ ਹੈ, ਪਰ ਇਨ੍ਹਾਂ ਚਾਰਾਂ ਭੂਤਾਂ ਵਿੱਚ ਵਿਕਾਰ ਹੁੰਦੇ ਹਨ। ਪਰ

ਆਕਾਸ਼ ਵਿੱਚ ਵਿਕਾਰ ਨਹੀਂ ਹੁੰਦਾ। ੦ ਸਰ੍ਵਤ੍ਰ ਅਵਸਿਥਤਹ ਦੇਹੇ, ਤਥਾ ਆਤਮ੍ਾ ਨਾ ਓਪ ਲਿਪ੍ਯਤੇ – ਜਿਵੇਂ ਆਕਾਸ਼ ਹਵਾ ਆਦਿ ਚਾਰੇ ਭੂਤਾਂ ਵਿੱਚ ਰਹਿੰਦਿਆਂ ਹੋਇਆਂ ਵੀ ਉਸ ਵਿੱਚ ਲੁਪਤ ਨਹੀਂ ਹੁੰਦਾ, ਏਸੇ ਤਰ੍ਹਾਂ ਸਾਰੀਆਂ ਥਾਵਾਂ 'ਤੇ, ਸਭ ਸਰੀਰਾਂ ਵਿੱਚ, ਰਹਿਣ ਵਾਲੀ ਆਤ੍ਮਾ ਕਿਸੇ ਸਰੀਰ ਵਿੱਚ ਲਿਪਤ ਨਹੀਂ ਹੁੰਦੀ। ਆਤਮਾ ਸਭ ਵਿੱਚ ਪਰਿਪੂਰਣ ਰਹਿੰਦਿਆਂ ਹੋਇਆ ਵੀ ਕਿਸੇ ਵਿੱਚ ਘੁਲਦੀ ਮਿਲਦੀ ਨਹੀਂ। ਨਿਰਲੇਪ ਰਹਿੰਦੀ ਹੈ ਕਿਉਂਕਿ ਆਤਮਾ ਆਪਣੇ ਆਪ ਨਿਤ੍ਯ ਸਰ੍ਵਗਤ ਅਚੱਲ ਸਨਾਤਨ ਅਤੇ ਅਚਿੰਤ ਤੇ ਅਵਿਕਾਰੀ ਹੈ। (2.24-25) ਇਸ ਅਭਿਲਾਸ਼ੀ ਆਤਮਾ ਤੋਂ ਇਹ ਸੰਪੂਰਨ ਸੰਸਾਰ ਵਿਆਪਤ ਹੈ (2.17)।

**ਵਿਆਖਿਆ :-** ਪਰਪੱਕਤਾ ਦ੍ਰਿੜਤਾ, ਦ੍ਰਵਤਾ ਅਤੇ ਗੈਸ ਪ੍ਰਕ੍ਰਿਆ – ਪਾਣੀ ਵਿੱਚ ਇਹ ਤਿੰਨ ਅਵੱਸਥਾਵਾਂ ਹੁੰਦੀਆਂ ਹਨ। ਭਾਫ਼ ਬਣ ਜਾਣ ਦੀ ਅਵੱਸਥਾ ਪਾਣੀ ਨੂੰ ਗੰਦਾ ਹੋਣ ਤੋਂ ਬਚਾਉਂਦੀ ਹੈ, ਕਿਉਂਕਿ ਉਸ ਵਿੱਚ ਅਤਿ ਸੂਖ਼ਮਤਾ ਹੁੰਦੀ ਹੈ। ਆਕਾਸ਼ ਤੱਤ, ਪੰਜ ਤੱਤਾਂ ਵਿੱਚੋਂ ਅਤਿ-ਸੂਖ਼ਮ ਤੱਤ ਹੁੰਦਾ ਹੈ। ਇਸ ਉੱਪਰ ਦੂਜੇ ਤੱਤ ਦਾ ਕੋਈ ਪ੍ਰਭਾਵ ਨਹੀਂ ਪੈਂਦਾ। ਅੰਤ ਵਿੱਚ ਅਸੀਂ ਕਹਿ ਸਕਦੇ ਹਾਂ ਕਿ ਆਤਮਾ ਅਤਿ-ਸੂਖ਼ਮ ਹੈ। ਅਤਿ-ਸੂਖ਼ਮ ਹੋਣ ਦੇ ਨਾਤੇ ਓਸ (ਪ੍ਰਭੂ) ਨੂੰ ਕਲੰਕਿਤ ਕਰਨ ਦੇ ਲਈ ਕੁੱਝ ਨਹੀਂ ਹੁੰਦਾ। ਆਕਾਸ਼ ਚਾਰੇ ਪਾਸੇ ਪਸਰਿਆ ਹੁੰਦਾ ਹੈ। ਜਿਵੇਂ ਸਰੀਰ ਹੁੰਦੇ ਹਨ, ਏਸੇ ਤਰ੍ਹਾਂ ਆਕਾਸ਼ ਦੇ ਟੁਕੜੇ ਨਹੀਂ ਕੀਤੇ ਜਾ ਸਕਦੇ। ਏਸੇ ਦੇ ਮੁਕਾਬਲੇ ਵਿੱਚ ਚਿੱਤ ਆਕਾਸ਼ ਜਾਂ ਬ੍ਰਹਮ ਹੁੰਦਾ ਹੈ। ਜਿਹੜਾ ਸਾਰੇ ਪਾਸੇ ਪਸਰਿਆ ਹੁੰਦਾ ਹੈ। ਜੀਵਾਂ ਦੇ ਭੌਤਿਕ ਰੂਪ, ਪ੍ਰਭੂ ਨੂੰ, ਨਾ ਦੁਫਾੜ ਕਰਦੇ ਹਨ, ਨਾ ਚੀਰ ਸਕਦੇ ਹਨ। ਪ੍ਰਭੂ ਨਾ ਸਰੀਰ ਨਾਲ ਸੰਬੰਧਿਤ ਹੁੰਦਾ ਹੈ, ਨਾ ਛਲਿਆ ਜਾ ਸਕਦਾ ਹੈ। ਸ੍ਰੀ ਰਾਮਾ ਕ੍ਰਿਸ਼ਨ ਜੀ ਦੇ ਸ਼ਬਦਾਂ ਵਿੱਚ "ਗਿਆਨ ਸਤਿ ਹੈ ਅਗਿਆਨ ਅਸਤਿ ਹੈ ਜਾਂ ਕ੍ਰਮਵਾਰ ਧਰਮ, ਅਧਰਮ ਹੈ, ਦੋਹਰੇ ਦਵੈਤ ਦੀ ਬ੍ਰਹਮ ਤੱਕ ਪਹੁੰਚ ਨਹੀਂ ਹੁੰਦੀ। ਪ੍ਰਭੂ ਇਨ੍ਹਾਂ ਤੋਂ ਅਪਹੁੰਚ ਹੈ, ਪਰ੍ਹੇ ਹੈ।"

✪ ✪ ✪

**13.33 ਸ਼ਲੋਕ :**

*यथा प्र-काशयति एकः, कृत्स्नम् लोकम् इमम् रविः। क्षेत्रम् क्षेत्री तथा कृत्स्नम्, प्र-काश्-अयति भारत॥*

***ਯਥਾ ਪ੍ਰਕਾਸ਼ਯਤਿ ਏਕਹ, ਕ੍ਰਤ੍ਸਨ੍ਮ੍ ਲੋਕਮ੍ ਇਮਮ੍ ਰਵਿਹ।***

***ਕੁਸ਼ੇਤ੍ਰਮ੍ ਕੁਸ਼ੇਤ੍ਰੀ ਤਥਾ ਕ੍ਰਤ੍ਸ੍ਨਮ੍, ਪ੍ਰਕਾਸ਼੍ ਅਯਤਿ ਭਾਰਤ॥***

**੦ ਸ਼ਬਦ ਅਰਥ :-** ਯਥਾ : ਕਿਵੇਂ । ਪ੍ਰਕਾਸ਼ ਯਤਿ : ਪ੍ਰਕਾਸ਼ਮਈ ਕਰਨਾ। ਏਕਹ : ਇੱਕ। ਕ੍ਰਤ੍ਸਨ੍ਮ੍ : ਸਮੁੱਚਾ। ਕ੍ਰਤ੍ਸਨ੍ਮ੍ ਲੋਕਮ੍ : ਕੁੱਲ ਸੰਸਾਰ। ਇਮਮ੍ : ਇਹ। ਰਵਿਹ : ਸੂਰਜ। ਕੁਸ਼ੇਤ੍ਰਮ੍ : ਮੈਦਾਨ। ਕੁਸ਼ੇਤ੍ਰੀ : ਮੈਦਾਨ ਦਾ ਮਾਲਕ। ਤਥਾ : ਇੰਜ। ਕ੍ਰਤ੍ਸ੍ਨਮ੍ : ਸਾਰਾ। ਪ੍ਰਕਾਸ਼ਅਯਤਿ : ਰੌਸ਼ਨ ਕਰਨਾ। ਭਾਰਤ : ਹੇ ਭਾਰਤ।

**੦ ਸ਼ਲੋਕਾਰਥ :-** ਹੇ ਭਾਰਤ ਵੰਸ਼ੀ! ਜਿਸ ਤਰ੍ਹਾਂ ਇੱਕ ਹੀ ਸੂਰਜ ਇਸ ਸੰਪੂਰਣ ਬ੍ਰਹਿਮੰਡ ਨੂੰ ਰੌਸ਼ਨ ਕਰਦਾ ਹੈ, ਉਸੇ ਤਰ੍ਹਾਂ ਇੱਕ ਹੀ ਆਤਮਾ ਸੰਪੂਰਣ ਕੁਸ਼ੇਤਰ ਨੂੰ ਰੌਸ਼ਨ ਕਰਦੀ ਹੈ। ਇੱਕੋ ਕੁਸ਼ੇਤਰੀ ਅਰਥਾਤ ਪਰਮਾਤਮਾ ਸਮੁੱਚੇ ਕੁਸ਼ੇਤਰ ਨੂੰ ਚਾਨਣ ਪ੍ਰਦਾਨ ਕਰਦਾ ਹੈ।

**ਪਦ-ਅਰਥ-ਵਿਸਥਾਰ :-** ੦ ਯਥਾ ਪ੍ਰਕਾਸ਼ ਯਤਿ ਏਕਹ ਕ੍ਰਤ੍ਸਨ੍ਮ੍ ਲੋਕਮ੍ ਇਮਮ੍ ਰਵਿਹ = ਅੱਖਾਂ ਨਾਲ ਦੇਖਿਆ ਜਾਣ ਵਾਲਾ ਇਸ ਸੰਪੂਰਣ ਸੰਸਾਰ ਨੂੰ, ਸੰਸਾਰ ਦੇ ਮਾਤ੍ਰ ਪਦਾਰਥਾਂ ਨੂੰ, ਇੱਕ ਸੂਰਜ ਹੀ ਪ੍ਰਕਾਸ਼ਤ ਕਰਦਾ ਹੈ ਤੇ ਸੰਸਾਰ ਦੀਆਂ ਸਾਰੀਆਂ ਕਿਰਿਆਵਾਂ ਸੂਰਜ ਦੇ ਪ੍ਰਕਾਸ਼ ਦੇ ਅੰਤਰਗਤ ਹੁੰਦੀਆਂ ਹਨ। ਪਰ ਸੂਰਜ ਵਿੱਚ 'ਮੈਂ' ਸਾਰਿਆਂ ਨੂੰ ਚਾਨਣ ਦਿੰਦਾ ਹਾਂ। ਅਜਿਹਾ ਕਰਤੱਵ ਭਾਵ ਨਹੀਂ ਹੁੰਦਾ। ਜਿਵੇਂ ਸੂਰਜ ਦੇ ਪ੍ਰਕਾਸ਼ ਵਿੱਚ ਹੀ ਬ੍ਰਾਹਮਣ ਵੇਦ ਪਾਠ ਕਰਦਾ ਹੈ ਤੇ ਸ਼ਿਕਾਰੀ ਪਸ਼ੂਆਂ ਨੂੰ ਮਾਰਦਾ ਹੈ ਪਰ ਸੂਰਜ ਦਾ ਪ੍ਰਕਾਸ਼ ਵੇਦ ਪਾਠ ਤੇ ਸ਼ਿਕਾਰ ਰੂਪੀ ਕਿਰਿਆਵਾਂ ਨੂੰ ਕਰਨ ਕਰਵਾਉਣ ਵਿੱਚ ਕਾਰਨ ਨਹੀਂ ਹੈ। ੦ ਏਥੇ 'ਲੋਕ' ਸ਼ਬਦ ਮਾਤ੍ਰ ਸੰਸਾਰ (ਚੌਦਾਂ ਭਵਨਾਂ ਦਾ ਵਾਚਕ ਹੈ) ਕਾਰਣ ਕਿ ਮਾਤ੍ਰ-ਸੰਸਾਰ ਵਿੱਚ ਜੋ ਕੁੱਝ ਭੀ (ਚੰਦ੍ਰਮਾ ਤਾਰੇ ਅੱਗ ਮਣੀ ਜੜੀ ਬੂਟੀਆਂ ਆਦਿ ਵਿੱਚ) ਪ੍ਰਕਾਸ਼ ਹੈ, ਉਹ ਸਾਰਾ ਸੂਰਜ ਦਾ ਹੈ। ੦ ਕੁਸ਼ੇਤ੍ਰਮ੍ ਕੁਸ਼ਤ੍ਰੀ ਤਥਾ ਕ੍ਰਤਸਨਮ੍ ਪ੍ਰਕਾਸ਼ ਅਯਤਿ ਭਾਰਤ = ਸੂਰਜ ਵਾਂਗ ਇੱਕ ਹੀ ਕੁਸ਼ੇਤ੍ਰੀ (ਕੁਸ਼ੇਤ੍ਰਗ੍ਯ, ਆਤਮਾ) ਸੰਪੂਰਣ ਕੁਸ਼ੇਤ੍ਰਾਂ ਨੂੰ ਪ੍ਰਕਾਸ਼ਤ ਕਰਦੀ ਹੈ। ਅਰਥਾਤ ਸਾਰੇ ਕੁਸ਼ੇਤ੍ਰਾਂ ਵਿੱਚ ਕਰਨਾ ਕਰਵਾਉਣਾ ਰੂਪ ਸੰਪੂਰਣ ਕਿਰਿਆਵਾਂ ਕੁਸ਼ਤ੍ਰੀ ਪ੍ਰਕਾਸ਼ ਵਿੱਚ ਹੀ ਹੁੰਦੀਆਂ ਹਨ ਪਰ ਕੁਸ਼ਤ੍ਰੀ ਉਨ੍ਹਾਂ ਕਿਰਿਆਵਾਂ ਨੂੰ ਕਰਨ ਕਰਵਾਉਣ ਵਿੱਚ ਕਾਰਣ ਨਹੀਂ ਬਣਦਾ। ੦ ਸੂਰਜ ਤਾਂ ਕੇਵਲ ਸਥੂਲ ਸੰਸਾਰ ਨੂੰ ਹੀ ਰੌਸ਼ਨ ਕਰਦਾ ਹੈ ਅਤੇ ਉਸ ਦੇ ਚਾਨਣ ਵਿੱਚ ਸਥੂਲ ਸੰਸਾਰ ਦੀ ਹੀ ਕਿਰਿਆਵਾਂ ਹੁੰਦੀਆਂ ਹਨ। ਪਰ ਕੁਸ਼ਤ੍ਰੀ ਕੇਵਲ ਸਥੂਲ ਕੁਸ਼ੇਤ੍ਰ (ਸੰਸਾਰ) ਨੂੰ ਹੀ ਪ੍ਰਕਾਸ਼ਤ ਨਹੀਂ ਕਰਦਾ, ਪਰ ਉਹ ਸਥੂਲ ਸੂਖ਼ਮ ਤੇ ਕਾਰਣ – ਤਿੰਨਾਂ ਕੁਸ਼ਤ੍ਰਾਂ ਨੂੰ ਵੀ ਪ੍ਰਕਾਸ਼ਤ ਕਰਦਾ ਹੈ ਤੇ ਉਸ ਦੇ ਪ੍ਰਕਾਸ਼ ਵਿੱਚ ਸਥੂਲ ਸੂਖ਼ਮ ਤੇ ਕਾਰਣ – ਤਿੰਨਾਂ ਸਰੀਰਾਂ ਦੀ ਸੰਪੂਰਣ ਕਿਰਿਆਵਾਂ ਹੁੰਦੀਆਂ ਹਨ। ੦ ਜਿਵੇਂ ਸੰਪੂਰਣ ਸੰਸਾਰ ਨੂੰ ਪ੍ਰਕਾਸ਼ਤ ਕਰਨ 'ਤੇ ਵੀ ਸੂਰਜ ਸਭ ਨੂੰ ਰੌਸ਼ਨੀ ਪ੍ਰਦਾਨ ਕਰਨ ਦਾ ਅਭਿਮਾਨ ਨਹੀਂ ਕਰਦਾ, ਭਾਂਤ ਭਾਂਤ ਦੀਆਂ ਕਿਰਿਆਵਾਂ ਨੂੰ ਪ੍ਰਕਾਸ਼ਤ ਕਰਨ 'ਤੇ ਵੀ ਸੂਰਜ ਵਿੱਚ ਭੋਰਾ ਫ਼ਰਕ ਨਹੀਂ ਆਉਂਦਾ, ਏਸੇ ਤਰ੍ਹਾਂ ਸਾਰੇ ਕੁਸ਼ੇਤ੍ਰਾਂ ਨੂੰ ਪ੍ਰਕਾਸ਼ਤ ਕਰਨ, ਉਨ੍ਹਾਂ ਨੂੰ ਸੱਤਾ ਦੇ ਕੇ ਵੀ ਕੁਸ਼ੇਤ੍ਰ ਵਿੱਚ ਅਭਿਮਾਨ ਕਰਤੱਵ ਨਹੀਂ ਆਉਂਦਾ। ਇਹ ਨਿਰਲੇਪ ਰਹਿੰਦਾ ਹੈ। ੦ ਕੋਈ ਵੀ ਕਿਰਿਆ ਤੇ ਵਸਤੂ ਬਿਨਾ ਆਸਰੇ ਦੇ ਨਹੀਂ ਹੁੰਦੀ ਤੇ ਕੋਈ ਵੀ ਪ੍ਰਤੀਤੀ ਬਿਨਾ ਪ੍ਰਕਾਸ਼ (ਗਿਆਨ) ਤੋਂ ਨਹੀਂ ਹੁੰਦੀ। ਕੁਸ਼ੇਤ੍ਰੀ ਸੰਪੂਰਣ ਕਿਰਿਆਵਾਂ ਵਸਤੂਆਂ ਅਤੇ ਪ੍ਰਤੀਤੀਆਂ ਦਾ ਆਸਰਾ ਤੇ ਪ੍ਰਕਾਸ਼ਕ ਹੈ।

**ਵਿਆਖਿਆ :-** ਸੂਹਜ – ਇਸ ਸੰਸਾਰ ਨੂੰ ਚਾਨਣ ਪ੍ਰਦਾਨ ਕਰਨ ਵਾਲਾ ਕੇਵਲ ਇੱਕੋ ਹੈ, ਦੂਜਾ ਅਜਿਹਾ ਹੋਰ ਕੋਈ ਨਹੀਂ। ਏਸੇ ਤਰ੍ਹਾਂ ਪਰਮਾਤਮਾ ਸਮੁੱਚੇ-ਸੰਸਾਰ ਨੂੰ ਅਧਿਆਤਮਕ ਚਾਨਣ ਦਿੰਦਾ ਹੈ, ਉਹ ਵੀ ਕੇਵਲ ਇੱਕ ਹੈ। ਸਾਰੇ ਛੋਟੇ ਵੱਡੇ ਨੀਵੇਂ ਜਾਂ ਉੱਚੇ ਜੀਵ ਉਸੇ ਸਰੋਤ ਤੋਂ ਚੇਤਨਤਾ ਪ੍ਰਾਪਤ ਕਰਦੇ ਹਨ। ਭਾਵੇਂ ਸੂਰਜ ਸਾਰਿਆਂ ਜੀਵਾਂ ਤੇ ਸਾਰੀਆਂ ਵਸਤਾਂ ਨੂੰ ਬਰਾਬਰ ਦਾ ਚਾਨਣ ਪ੍ਰਦਾਨ ਕਰਦਾ ਹੈ, ਪਰ ਉਨ੍ਹਾਂ ਜੀਵਾਂ ਜਾਂ ਵਸਤਾਂ ਦੇ ਲਾਭ ਤੇ ਹਾਨੀਆਂ ਦਾ ਸੂਰਜ ਉੱਪਰ ਕੋਈ ਪ੍ਰਭਾਵ ਨਹੀਂ ਪੈਂਦਾ। ਏਸੇ ਤਰ੍ਹਾਂ ਭਿੰਨ ਭਿੰਨ ਪ੍ਰਕਾਰ ਦੇ ਅਸੰਖਾਂ ਜੀਵਾਂ ਦੇ ਦਿਲਾਂ ਵਿੱਚ ਵਸਦੇ ਪਰਮਾਤਮਾ, ਆਪਣੀ ਅਸਲ ਸ਼ਾਨ ਦਰਸਾਉਂਦੇ ਹਨ। ਸੰਤਾਂ ਦੇ ਮਨਾਂ ਦੀ ਪਵਿੱਤਰਤਾ, ਪਰਮਾਤਮਾ ਦੀ ਸ਼ਾਨ ਦੀ ਗੰਭੀਰਤਾ ਤੇ ਤੀਬਰਤਾ ਨੂੰ ਨਹੀਂ ਘਟਾਉਂਦੀ। ਏਸੇ ਤਰ੍ਹਾਂ ਦੈਂਤਾਂ ਦੀ ਬਦਨੀਤੀ ਤੇ ਅਪਵਿੱਤਰਤਾ ਪ੍ਰਭੂ ਦੀ ਸ਼ਾਨ ਨਹੀਂ ਘਟਾ ਸਕਦੀਆਂ। ਉਹ ਤਾਂ ਹਮੇਸ਼ਾ ਸਾਰਿਆਂ ਨੂੰ ਜੀਵਨ ਪ੍ਰਕਾਸ਼ ਤੇ ਪਿਆਰ ਦੀ ਦਾਤ ਬਖਸ਼ਦਾ ਰਹਿੰਦਾ ਹੈ। ੦ ਸ੍ਰੀ ਰਾਮਾ ਕ੍ਰਿਸ਼ਨਾ ੦ "ਬ੍ਰਹਮ – ਇੱਕ ਪ੍ਰਕਾਸ਼ਮਈ ਲੈਂਪ ਵਾਂਗ ਹੈ। ਕੋਈ ਇੱਕ ਇਸ ਰੌਸ਼ਨੀ ਵਿੱਚ ਪਵਿੱਤਰ ਧਾਰਮਿਕ ਪੁਸਤਕਾਂ ਪੜ੍ਹ ਸਕਦਾ ਹੈ, ਕੋਈ ਹੋਰ ਝੂਠ ਦਾ ਦਸਤਾਵੇਜ਼ ਤਿਆਰ ਕਰ ਸਕਦਾ ਹੈ। ਬ੍ਰਹਮ ਤੋਂ ਹੀ ਸਾਰੇ ਸਮਝ ਸੂਝ ਦੀ ਸ਼ਕਤੀ ਗ੍ਰਹਿਣ ਕਰਦੇ ਹਨ। ਜੀਵਾਂ 'ਚੋਂ ਬੁੱਧੀਜੀਵੀ ਜੋ ਜੋ ਵਿਧੀਆਂ ਅਪਨਾਉਂਦੇ ਹਨ, ਉਨ੍ਹਾਂ ਦਾ ਬ੍ਰਹਮ ਉੱਪਰ ਕੋਈ ਪ੍ਰਭਾਵ ਨਹੀਂ ਪੈਂਦਾ।"

✪ ✪ ✪

**13.34 ਸ਼ਲੋਕ :**

*क्षेत्र-क्षेत्र-ज्ञयो: एवम्, अन्तरम् ज्ञान-चक्षुषा। भूत-प्र-कृति-मोक्षम् च, ये विदु: यान्ति ते परम्॥*

***ਕੁਸ਼ੇਤ੍ਰ ਕੁਸ਼ੇਤ੍ਰ ਗ੍ਯੋਹ ਏਵਮ੍ ਅੰਤਰਮ੍ ਗ੍ਯਾਨ ਚਕ੍ਸ਼ੁਸ਼ਾ।***

***ਭੂਤ ਪ੍ਰਕ੍ਰਤਿ ਮੋਕ੍ਸ਼ਮ੍ ਚ, ਏਵਿਦੁਹ ਯਾਂਤਿ ਤੇ ਪਰਮ੍॥***

o **ਸ਼ਬਦ ਅਰਥ :-** ਕੁਸ਼ੇਤ੍ਰ ਕੁਸ਼ੇਤ੍ਰ ਗ੍ਯੋਹ੍ : ਕੁਸ਼ੇਤਰ ਤੇ ਕੁਸ਼ੇਤਰ ਗਿਆਨ ਦੇ ਵਿਚਕਾਰ। ਏਵਮ੍ : ਇਸ ਤਰ੍ਹਾਂ। ਅੰਤਰਮ੍ : ਵਿਸ਼ੇਸ਼। ਗ੍ਯਾਨ ਚਕਸ਼ੁਸ਼ਾ : ਗਿਆਨ ਨੇਤਰਾਂ ਨਾਲ। ਭੂਤ ਪ੍ਰਕ੍ਰਤਿ ਮੋਕਸਮ੍ : ਜੀਵਾਂ ਦੀ ਪ੍ਰਕ੍ਰਿਤੀ ਤੋਂ ਮੁਕਤ। ਚ : ਅਤੇ। ਯੇਵਿਦੁਹ : ਕੌਣ/ ਜਾਣਦਾ ਹੈ। ਯਾਂਤਿ : ਜਾਂਦੀ ਹੈ। ਤੇ : ਉਹ। ਪਰਮ੍ : ਪਰਮ।

o **ਸ਼ਲੋਕਾਰਥ :-** ਜਿਹੜੇ ਇਸ ਤਰ੍ਹਾਂ ਗਿਆਨ ਨੇਤਰਾਂ ਦੁਆਰਾ ਅਥਵਾ ਕੁਸ਼ੇਤਰ ਗਿਆਨ ਦੇ ਅੰਤਰ ਨੂੰ ਤੇ ਭੂਤ ਪ੍ਰਕ੍ਰਿਤੀ ਮੋਕਸ਼ ਨੂੰ ਜਾਣਦੇ ਹਨ ਉਹ ਪਰਮ ਬ੍ਰਹਮ ਨੂੰ ਪ੍ਰਾਪਤ ਹੁੰਦੇ ਹਨ।

**ਪਦ-ਅਰਥ-ਵਿਸਥਾਰ :-** o ਕੁਸ਼ੇਤ੍ਰ ਕੁਸ਼ੇਤ੍ਰ ਗ੍ਯਯੋਹ ਏਵਮ੍, ਅੰਤਰਮ੍ ਗ੍ਯਾਨ ਚਕ੍ਸ਼ੁਸ਼ਾ - ਸਤ੍ ਅਸਤ੍, ਨਿਤ੍ਯ ਅਨਿਤ੍ਯ, ਕੁਸ਼ੇਤ੍ਰ ਕੁਸ਼ੇਤ੍ਰ ਗ੍ਯ ਨੂੰ ਵੱਖ ਵੱਖ ਜਾਣਨ ਦਾ ਨਾਂ ਗਿਆਨ ਚਕ੍ਸ਼ ਹੈ = ਵਿਵੇਕ ਹੈ। ਇਹ ਕੁਸ਼ੇਤ੍ਰ ਵਿਕਾਰੀ ਹੈ, ਕਦੇ ਇੱਕ ਰੂਪ ਨਹੀਂ ਰਹਿੰਦਾ। ਇੱਕ ਛਿਣ ਵਿੱਚ ਬਦਲਦਾ ਰਹਿੰਦਾ ਹੈ। ਅਜਿਹਾ ਕੋਈ ਵੀ ਛਿਣ ਹੈ ਜਿਸ ਵਿੱਚ ਇਹ ਸਥਿਰ ਰਹਿੰਦਾ ਹੋਵੇ। ਪਰ ਇਸ ਕੁਸ਼ੇਤ੍ਰ ਵਿੱਚ ਰਹਿਣ ਵਾਲਾ, ਇਸ ਨੂੰ ਜਾਣਨ ਵਾਲਾ, ਕੁਸ਼ਤ੍ਰ ਗ੍ਯ ਸਦਾ ਇੱਕ ਰੂਪ ਰਹਿੰਦਾ ਹੈ। ਕੁਸ਼ੇਤ੍ਰ ਗ੍ਯ ਵਿੱਚ ਪਰਿਵਰਤਨ ਨਾ ਹੋਇਆ ਹੈ ਨਾ ਹੋਵੇਗਾ, ਨਾ ਹੋਣਾ ਸੰਭਵ ਹੈ। ਇਸ ਤਰ੍ਹਾਂ ਜਾਣਨਾ ਅਨੁਭਵ ਕਰਨਾ ਹੀ ਗਿਆਨ ਚਕਸ਼ੂ ਤੋਂ ਕੁਸ਼ੇਤ੍ਰ ਕੁਸ਼ੇਤ੍ਰ ਗ੍ਯ ਦੇ ਵਿਭਾਗ ਨੂੰ ਜਾਣਨਾ ਹੈ। o ਭੂਤ ਪ੍ਰਕ੍ਰਤਿ ਮੋਕ੍ਸ਼ਮ੍ ਚ, ਏ ਵਿਦੁਹ ਯਾਂਤਿ ਤੇ ਪਰਮ੍ - ਵਾਸਤਵਿਕ ਵਿਵੇਕ ਅਥਵਾ ਬੋਧ ਹੋਣ 'ਤੇ ਭੂਤ ਤੇ ਪ੍ਰਕ੍ਰਿਤੀ ਤੋਂ ਸੰਬੰਧ ਤੋੜਨ 'ਤੇ ਅਥਵਾ ਪ੍ਰਕ੍ਰਿਤੀ ਤੋਂ ਆਪਣੇ ਅਲਗਾਵ ਦਾ ਠੀਕ ਅਨੁਭਵ ਹੋਣ 'ਤੇ ਸਾਧਕ ਪਰਮਾਤਮਾ ਤੱਤਵ ਨੂੰ ਪ੍ਰਾਪਤ ਹੋ ਜਾਂਦੇ ਹਨ।

**ਵਿਆਖਿਆ :-** ਮਹੱਤਵਪੂਰਨ ਦਵਾਈ ਦੇਣ ਤੋਂ ਪਹਿਲਾਂ ਡਾਕਟਰ ਮਰੀਜ਼ ਦੀ ਬਿਮਾਰੀ ਦੀ ਪ੍ਰਕ੍ਰਿਤੀ ਨੂੰ ਸਮਝਦਾ ਹੈ ਤੇ ਨਾਲੋ ਨਾਲ ਉਸ ਦੇ ਚਰਿੱਤਰੀ ਗੁਣਾਂ ਨੂੰ ਸਮਝਦਾ ਹੈ। ਜੇ ਬਿਮਾਰੀ ਜਾਂ ਬਿਮਾਰ ਨੂੰ ਨਹੀਂ ਸਮਝਿਆ ਜਾਂਦਾ ਤਾਂ ਕਿਸੇ ਹੱਦ ਤੱਕ ਇਲਾਜ ਦਾ ਕੋਈ ਪ੍ਰਭਾਵ ਨਹੀਂ ਪੈਂਦਾ। ਏਸੇ ਤਰ੍ਹਾਂ ਕੁਸ਼ੇਤਰ ਤੇ ਕੁਸ਼ੇਤਰ ਗਿਆਨ ਨੂੰ ਸਮਝਣ ਦੀ ਲੋੜ ਹੈ। ਦੋਵਾਂ ਦੇ ਅੰਤਰ ਨੂੰ ਸਮਝਣਾ ਚਾਹੀਦਾ ਹੈ। ਸਭ ਤੋਂ ਵੱਧ, ਸ਼ਰਧਾਮਈ ਮੇਲ ਮਿਲਾਪ ਦੇ ਅਧਿਆਤਮਕ ਜੀਵਨ ਦੇ ਸਾਧਨਾ ਰਾਹੀਂ ਮੁਢਲੀ ਵਿਸ਼ੇਸ਼ ਯੋਗਤਾ ਦੇ ਵਿਕਾਸ ਦਾ ਹੋਣਾ ਅਤਿ ਜ਼ਰੂਰੀ ਹੈ। ਕਿਉਂਕਿ ਦੈਵੀ ਅੱਖ ਹੀ ਸਤ ਦਾ ਮਾਰਗ ਖੋਲਦੀ ਹੈ। ਕੇਵਲ ਪੁਸਤਕਾਂ ਦੀ ਸਿਖਿਆ ਉਪਾਸਕ ਨੂੰ ਕਿਸੇ ਪਾਸੇ ਵੱਲ ਨਹੀਂ ਲਿਜਾਂਦੀ। ਮੁੱਢਲਾ ਗਿਆਨ - ਉਸ ਨੂੰ ਯਥਾਰਥ ਤੋਂ ਜਾਣੂ ਕਰਵਾਉਂਦਾ ਹੈ। ਸੁਪਨਾ ਤੇ ਉਲਝਣ ਜੋ ਇਸ ਧਰਤੀ ਵਾਲੇ ਜੀਵਨ ਵਿੱਚ ਹੈ, ਉਹ ਅਨੁਭਵ ਤੋਂ ਪਰ੍ਹੇ ਹੈ। ਬ੍ਰਹਮ ਦਾ ਬਾਹਰੀ ਸਰੂਪ ਕੇਵਲ ਸਮਾਧੀ ਵਿੱਚ ਹੀ ਅਨੁਭਵ ਕੀਤਾ ਜਾ ਸਕਦਾ ਹੈ। ਪੁਰਸ਼ ਦੀ ਆਧਾਰ ਨੀਂਹ ਉੱਪਰ ਪ੍ਰਕ੍ਰਿਤੀ ਕਦੇ ਵਿਖਾਈ ਦਿੰਦੀ ਹੈ, ਕਦੇ ਅਲੋਪ ਹੋ ਜਾਂਦੀ ਹੈ। ਜੀਵਾਤਮਾ ਦੀ ਮੰਜ਼ਿਲ ਪ੍ਰਕ੍ਰਿਤੀ ਵਿੱਚ ਉਲਝਣਾਂ ਨਹੀਂ, ਬਲਕਿ ਇਸ ਦੀ ਸੁਵਰਤੋਂ ਕਰਨਾ ਹੈ। ਇਸ ਪੱਖ ਤੋਂ ਕਿ ਇਸ ਨਾਲੋਂ ਵੱਖਰੇ ਹੋਣ ਦਾ ਰਵੱਈਆ ਧਾਰਨ ਕੀਤਾ ਜਾਵੇ। ਇਸ ਰਾਹੀਂ ਪ੍ਰਭੂ ਨਾਲ ਮੇਲ ਹੋਵੇ। o ਸ਼੍ਰੀ ਰਾਮਾ ਕ੍ਰਿਸ਼ਨਾ o "ਇਹ ਕਹਿਣਾ ਆਸਾਨ ਹੈ ਕਿ ਇਹ ਸੰਸਾਰ ਮਾਇਆ ਹੈ। ਕੀ ਤੁਸੀਂ ਜਾਣਦੇ ਹੋ ? ਇਸ ਬਿਆਨ ਦੀ ਅਰਥ ਸੰਭਾਵਨਾ (ਉਲਝਣ) ਕੀ ਹੈ ? ਇਹ ਮੁਸ਼ਕ ਕਾਫ਼ੂਰ ਦੇ ਜਲਣ ਵਾਂਗ ਹੈ, ਜਿਸ ਦਾ ਰਹਿੰਦ ਖੂੰਹਦ ਕੋਈ ਨਹੀਂ ਹੁੰਦਾ। ਇਹ ਬਾਲਣ ਦੇ ਜਲਣ ਵਾਂਗ ਨਹੀਂ, ਜਿਸ ਦੀ ਬਾਕੀ, ਸੁਆਹ ਰਹਿ ਜਾਂਦੀ ਹੈ। ਸੱਚੀ ਅਧਿਆਤਮਕ ਪਹੁੰਚ ਸਾਧਕ ਨੂੰ ਸਮਾਧੀ ਤੱਕ ਲੈ ਜਾਂਦੀ ਹੈ। ਜਿਸ ਵਿੱਚ ਜਗਤ ਤੇ ਜੀਵਨ ਕੱਢ ਦਿੱਤੇ ਜਾਂਦੇ ਹਨ। ਜੋ ਸਾਰੇ ਰਿਸ਼ਤੇ ਸਥਿਤ ਹੁੰਦੇ ਹਨ। ਉਹ ਅਲੋਪ ਹੋ ਜਾਂਦੇ ਹਨ। ਕੇਵਲ ਇੱਕੋ ਇੱਕ ਬ੍ਰਹਮ ਬਾਕੀ ਰਹਿੰਦਾ ਹੈ।"



## ਚੌਧਵਾਂ ਅਧਿਆਇ

# ਗੁਣਤ੍ਰਯਵਿਭਾਗ ਯੋਗ

**14.01 ਸ਼ਲੋਕ :**

**ਸ਼੍ਰੀ ਭਗਵਾਨ ਉਵਾਚ** *श्री भगवानुवाच*

*परम् भूयः प्र-(ब्रू) वच्-स्यामि, ज्ञानानाम् ज्ञानम् उत्तमम्। यत् ज्ञा-त्वा मुनयः सर्वे, पराम् सिध्-तिम् इतः ग (म्)-ताः॥*

***ਪਰਮ੍ ਭੂਯਹ ਪ੍ਰ (ਬ੍ਰੂ) ਵਚ੍ ਸ੍ਯਾਮਿ, ਗ੍ਯ੍ਾਨਾਮ੍ ਗ੍ਯ੍ਾਨਮ੍ ਉੱਤਮਮ੍।***

***ਯਤ੍ ਗ੍ਯ੍ਾਤ੍ਵਾ ਮੁਨਯਹ ਸਰ੍ਵੇ, ਪਰਾਮ੍ ਸਿਧ੍ਤਿਮ੍ ਇਤਹ ਗ (ਮ੍) ਤਾਹ॥***

**੦ ਸ਼ਬਦ ਅਰਥ :-** ਪਰਮ੍ : ਪਰਮ। ਭੂਯਹ : ਦੁਵਾਰਾ। ਪ੍ਰ (ਬ੍ਰੂ) : ਦੁਵਾਰਾ। ਵਚ੍ਸ੍ਯਾਮਿ : ਸਾਰੇ ਗਿਆਨ ਦਾ। ਗ੍ਯ੍ਾਨਮ੍ : ਗਿਆਨ। ਗ੍ਯ੍ਾਨਮ੍ : ਗਿਆਨ। ਉੱਤਮਮ੍ : ਉੱਤਮ। ਯਤ੍ : ਕਿਹੜਾ। ਗ੍ਯ੍ਾਤ੍ਵਾ : ਜਾਣਦਿਆਂ ਹੋਇਆਂ। ਮੁਨਯਹ : ਮੁਨੀ। ਸਰ੍ਵੇ : ਸਾਰੇ। ਪਰਾਮ੍ : ਮਹਾਨ। ਸਿਧ੍ਤਿਮ੍ : ਸਿੱਧ, ਪੂਰਣ ਪੱਕੇ। ਇਤਹ : ਏਸੇ ਜੀਵਨ ਤੋਂ ਪਿੱਛੋਂ। ਗਮ੍ਤਾਹ : ਜਾ ਚੁੱਕੇ।

**੦ ਸ਼ਲੋਕਾਰਥ :-** ਉਸ ਦੇ ਪਿੱਛੋਂ ਸ਼੍ਰੀ ਭਗਵਾਨ ਬੋਲੇ 'ਗਿਆਨਾਂ ਵਿੱਚੋਂ ਸਭ ਤੋਂ ਉੱਤਮ ਗਿਆਨ ਨੂੰ ਮੈਂ ਫਿਰ ਆਖਾਂਗਾ, ਜਿਸ ਨੂੰ ਜਾਣ ਕੇ ਸਾਰੇ ਸੰਸਾਰ ਬੰਧੂ ਪਰਮ - ਸਿੱਧੀ ਨੂੰ ਪ੍ਰਾਪਤ ਹੋ ਗਏ ਹਨ।

**ਪਦ-ਅਰਥ-ਵਿਸਥਾਰ :-** ੦ ਪਰਮਮ ਭੂਯਹ ਪ੍ਰ (ਬ੍ਰੂ) ਵਚ੍ ਸ੍ਯਾਮਿ ਗ੍ਯ੍ਾਨਾਮ੍ ਗ੍ਯ੍ਾਨਮ੍ ਉੱਤਮਮ੍ : 13.18, 13.23-24 ਸ਼ਲੋਕ ਵਿੱਚ ਭਗਵਾਨ ਨੇ ਕੁਸ਼ੇਤ੍ਰ ਕੁਸ਼ੇਤ੍ਰ ਗ੍ਯ੍ ਅਤੇ ਪ੍ਰਕ੍ਰਿਤੀ - ਪੁਰਸ਼ ਦਾ ਜੋ ਗਿਆਨ (ਵਿਵੇਕ) ਦੱਸਿਆ ਸੀ। ਉਸੇ ਸ੍ਯ੍ਾਨ ਨੂੰ ਫਿਰ ਦੱਸਣ ਲਈ ਭਗਵਾਨ, ਭੂਯਹ ਪ੍ਰ (ਬ੍ਰੂ) ਵਚ ਸ੍ ਯਾਮਿ ਪਦਾਂ ਵਿੱਚ ਪ੍ਰਤਿਗਿਆ ਕੀਤੀ ਹੈ। ੦ ਲੌਕਿਕ ਤੇ ਪਾਰ-ਲੌਕਿਕ ਜਿੰਨੇ ਵੀ ਗਿਆਨ ਹਨ, ਜਿੰਨੀਆਂ ਸਿੱਖਿਆਵਾਂ, ਵਿਦਿਆਵਾਂ, ਲਿਪੀਆਂ ਕਲਾਵਾਂ ਦਾ ਜੋ ਗਿਆਨ ਹੈ, ਉਨ੍ਹਾਂ ਸਭਨਾਂ ਵਿੱਚ ਪ੍ਰਕ੍ਰਿਤੀ ਪੁਰਸ਼ ਦਾ ਭੇਦ ਦੱਸਣ ਵਾਲਾ, ਪ੍ਰਕ੍ਰਿਤੀ ਤੋਂ ਅਤੀਤ ਕਰਨ ਵਾਲਾ ਪਰਮ ਪਰਮਾਤਮਾ ਦੀ ਪ੍ਰਾਪਤੀ ਕਰਵਾਉਣ ਵਾਲਾ ਗਿਆਨ ਸ਼੍ਰੇਸ਼ਠ ਹੈ। ਉਤਕ੍ਰਿਸ਼ਟ ਹੈ, ਇਸ ਵਰਗਾ ਹੋਰ ਗਿਆਨ ਨਹੀਂ ਹੈ। ਨਾ ਹੀ ਹੋਣਾ ਸੰਭਵ ਹੈ। ਹੋਰ ਦੂਜੇ ਸਾਰੇ ਗਿਆਨ ਸੰਸਾਰ ਨੂੰ ਫਸਾਉਣ ਵਾਲੇ ਹਨ, ਬੰਧਨ ਵਿੱਚ ਪਾਉਣ ਵਾਲੇ ਹਨ। ੦ ਭਾਵੇਂ ਕਿ ਉੱਤਮ ਤੇ ਪਰ - ਇਨ੍ਹਾਂ ਦੋਵਾਂ ਸ਼ਬਦਾਂ ਦਾ ਇੱਕ ਹੀ ਅਰਥ ਹੁੰਦਾ ਹੈ ਪਰ ਏਥੇ ਇੱਕ ਅਰਥ ਦੇ ਦੋ ਸ਼ਬਦ ਇੱਕੋ ਵੇਲੇ ਆ ਜਾਂਦੇ ਹਨ। ਉਥੇ ਉਨ੍ਹਾਂ ਦੇ ਦੋ ਅਰਥ ਆ ਜਾਂਦੇ ਹਨ। ੦ ਏਥੇ ਉੱਤਮਮ੍ ਸ਼ਬਦ ਦਾ ਅਰਥ ਹੈ ਕਿ ਇਹ ਗਿਆਨ ਪ੍ਰਕ੍ਰਿਤੀ ਤੇ ਉਸ ਦੇ ਕੰਮਾਂ, ਸੰਸਾਰ ਸਰੀਰ ਤੋਂ ਸੰਬੰਧ ਤੋੜ ਕੇ ਕਰਵਾਉਣ ਵਾਲਾ ਹੋਣ ਤੋਂ ਸ਼੍ਰੇਸ਼ਠ ਹੈ। ਪਰ ਸ਼ਬਦ ਦਾ ਅਰਥ ਹੈ ਕਿ ਇਹ ਗਿਆਨ ਪਰਮਾਤਮਾ ਦੀ ਪ੍ਰਾਪਤੀ ਕਰਵਾਉਣ ਵਾਲਾ ਹੋਣ ਤੋਂ ਸਰਬ ਉਤਕ੍ਰਿਸ਼ਟ ਹੈ। ੦ ਯਤ੍ ਗ੍ਯ੍ਾ ਤ੍ਵਾ ਮੁਨਯਹ ਸਰ੍ਵੇ ਪਰਾਮ੍ ਸਿਧ੍ਤਿਮ੍ ਇਤਹ ਗ (ਮ੍) ਤਾਹ॥ ਜਿਸ ਗਿਆਨ ਨੂੰ ਜਾਣ ਕੇ ਅਰਥਾਤ ਜਿਸ ਦਾ ਅਨੁਭਵ ਕਰਕੇ, ਵੱਡੇ ਵੱਡੇ ਮੁਨੀ ਲੋਕ ਇਸ ਸੰਸਾਰ ਤੋਂ ਮੁਕਤ ਹੋ ਕੇ ਪਰਮਾਤਮਾ ਨੂੰ ਪ੍ਰਾਪਤ ਹੋ ਜਾਂਦੇ ਹਨ, ਉਸ ਨੂੰ ਮੈਂ ਕਹਾਂਗਾ। ਉਸ ਗਿਆਨ ਨੂੰ ਪ੍ਰਾਪਤ ਕਰਨ 'ਤੇ ਕੋਈ ਮੁਕਤ ਹੋਵੇ, ਕੋਈ ਮੁਕਤ ਨਾ ਹੋਵੇ, ਅਜਿਹਾ ਹੁੰਦਾ ਹੀ ਨਹੀਂ। ਪਰ ਇਸ ਗਿਆਨ ਨੂੰ ਪ੍ਰਾਪਤ ਕਰਨ ਵਾਲੇ ਸਾਰੇ ਦੇ ਸਾਰੇ ਮੁਨੀ ਲੋਕ ਮੁਕਤ ਹੋ ਜਾਂਦੇ ਹਨ, ਸੰਸਾਰ ਬੰਧਨ ਤੋਂ ਛੁਟਕਾਰਾ ਪ੍ਰਾਪਤ ਕਰ ਲੈਂਦੇ ਹਨ ਤੇ ਪਰਮਾਤਮਾ ਨੂੰ ਪ੍ਰਾਪਤ ਕਰ ਲੈਂਦੇ ਹਨ। ੦ ਮੁਨੀ - ਉਹ ਹੈ ਜੋ ਤੱਤਵ ਮਨਨ ਕਰਦਾ ਹੈ ਤੇ ਜਿਸ ਮਨੁੱਖ ਦਾ ਸਰੀਰ ਨਾਲ ਆਪਣਾਪਨ ਨਹੀਂ ਹੈ। ੦ ਪਰਾਮ ਸਿਧਮ੍ = ਸੰਸਾਰਕ ਕੰਮਾਂ ਦੀਆਂਜਿੰਨੀਆਂ ਸਿੱਧੀਆਂ ਹਨ ਤੇ ਯੋਗ ਸਾਧਨ ਤੋਂ ਹੋਣ ਵਾਲੀਆਂ - ਅਣਿਮਾ ਮਹਿਮਾ ਆਦਿ ਜਿੰਨੀਆਂ ਸਿੱਧੀਆਂ ਹਨ, ਉਹ ਅਸਲ ਵਿੱਚ ਅਸਿੱਧੀਆਂ ਹਨ। ਕਾਰਣ ਇਹ ਕਿ ਉਹ ਸਾਰੀਆਂ ਜਨਮ ਮਰਨ ਦੇਣ ਵਾਲੀਆਂ ਬੰਧਣ ਵਿੱਚ ਪਾਉਣ ਵਾਲੀਆਂ, ਪਰਮਾਤਮਾ ਪ੍ਰਾਪਤੀ ਵਿੱਚ ਰੁਕਾਵਟ ਪਾਉਣ ਵਾਲੀਆਂ ਹਨ। ਪਰ ਪਰਮਾਤਮਾ ਪ੍ਰਾਪਤੀ ਦੀ ਜੋ ਸਿੱਧੀ ਹੈ, ਉਹ ਸਭ ਤੋਂ ਉਤਕ੍ਰਿਸ਼ਟ ਹੈ, ਕਿਉਂਕਿ ਉਸ ਨੂੰ ਪ੍ਰਾਪਤ ਕਰ ਲੈਣ ਪਿੱਛੋਂ ਮਨੁੱਖ ਜਨਮ ਮਰਨ ਤੋਂ ਮੁਕਤ ਹੋ ਜਾਂਦਾ ਹੈ।

**ਵਿਆਖਿਆ :-** ਸਵੈ ਗਿਆਨ ਪ੍ਰਭੂ ਦੀ ਕਿਰਪਾ ਨਾਲ ਸੰਤ ਮੁਨੀ ਪ੍ਰਾਪਤ ਕਰਦੇ ਹਨ, ਇਸ ਤੋਂ ਵੱਧ ਉਨ੍ਹਾਂ ਨੂੰ ਹੋਰ ਕਿਸੇ ਵਸਤੂ ਦੀ ਅਭਿਲਾਸ਼ਾ ਨਹੀਂ ਹੁੰਦੀ। ਇਸ ਉੱਤਮ ਗਿਆਨ ਸੰਬੰਧੀ ਪਹਿਲਾਂ ਬਹੁਤ ਕੁੱਝ ਕਿਹਾ ਗਿਆ ਹੈ। ਹੁਣ ਇਸ ਨੂੰ ਇੱਕ ਹੋਰ ਦ੍ਰਿਸ਼ਟੀ ਤੋਂ ਪਰਖਦੇ ਹਾਂ। ਜਿਨ੍ਹਾਂ ਨੇ ਆਪਣੇ ਮਨ ਪਵਿੱਤਰ ਕਰ ਲਏ ਹਨ, ਉਹਨਾਂ ਲਈ ਬ੍ਰਹਮ-ਗਿਆਨ ਪ੍ਰਾਪਤ ਕਰਨਾ ਆਸਾਨ ਹੈ। ਜਿਨ੍ਹਾਂ ਦਾ ਮਨ ਦੁਨਿਆਵੀ ਉਲਝਣਾਂ ਵਿੱਚ ਫਸ ਗਿਆ ਹੈ, ਉਸ ਲਈ ਇਸ ਗਿਆਨ ਨੂੰ ਸਮਝਣਾ ਔਖਾ ਹੈ। ਹੋਰ ਬਹੁਤ ਸਾਰੀਆਂ ਸੰਭਵ ਵਿਧੀਆਂ ਹਨ। ਬ੍ਰਹਮ ਗਿਆਨੀ ਨੂੰ ਮੁਨੀ ਕਿਹਾ ਜਾਂਦਾ ਹੈ, ਉਨ੍ਹਾਂ ਦੀ ਦ੍ਰਿੜਤਾ ਐਨੀ ਹੁੰਦੀ ਹੈ ਕਿ ਉਹ ਇਸ ਗਿਆਨ ਵਿੱਚ ਵਿਕਾਸ ਪ੍ਰਾਪਤ ਕਰ ਲੈਂਦੇ ਹਨ। ਜਿਹੜੇ ਬ੍ਰਹਮ ਗਿਆਨੀ ਬਹੁਤ ਅੱਗੇ ਵਧ ਜਾਂਦੇ ਹਨਤੇ ਦ੍ਰਿੜਤਾ ਪ੍ਰਾਪਤ ਕਰਦੇ ਹਨ ਕਿ ਉਨ੍ਹਾਂ ਦੀ ਸਰੀਰਕ ਹੋਂਦ ਵਿੱਚ ਸਪੱਸ਼ਟ ਨੁਕਸ ਦਿਖਾਈ ਦੇਣ ਲੱਗਦੇ ਹਨ। ਕੁਸ਼ੇਤਰ ਦੀ ਹੱਦ, ਕੁਸ਼ੇਤਰ ਅਗਿਯ੍ ਅਥਵਾ ਸਵੈ ਸਿਰ ਨਹੀਂ ਮੜ੍ਹਨੀ ਚਾਹੀਦੀ ਪਰ ਅਕਸਰ ਇਹ ਗ਼ਲਤੀ ਆਮ ਹੋ ਜਾਂਦੀ ਹੈ। ਸਵੈ ਗਿਆਨ ਵੇਰਵੇ ਸਹਿਤ ਸਪੱਸ਼ਟ ਕਰਨਾ ਚਾਹੀਦਾ ਹੈ ਤੇ ਵਾਰ ਵਾਰ ਤੇ ਕਈ ਵਿਧੀਆਂ ਨਾਲ ਪ੍ਰਗਟ ਕਰਨਾ ਚਾਹੀਦਾ ਹੈ। ੦ ਸ਼੍ਰੀ ਰਾਮਾ ਕ੍ਰਿਸ਼ਨਾ ੦ 'ਈਸ਼ਵਰ ਦੀ ਜਾਣਕਾਰੀ ਕਰਵਾਉਣ ਵਾਲਾ ਗਿਆਨ ਹੀ ਅਸਲ ਗਿਆਨ ਹੈ। ਵਿਗਿਆਨ ਦੀਆਂ ਵੱਖ-ਵੱਖ ਕਿਸਮਾਂ, ਤਰਕ ਵਿਆਕਰਣ ਦੀਆਂ ਸਿਖਿਆਵਾਂ, ਗਿਆਨ ਵਿੱਚ ਸਪੱਸ਼ਟਤਾ ਲਿਆਉਣ ਦੀ ਥਾਂ, ਉਲਝਣਾ ਪੈਦਾ ਕਰਦੀਆਂ ਹਨ। ਪਵਿੱਤਰ ਗ੍ਰੰਥ ਅਕਸਰ ਸੁਤੰਤਰ ਸੋਚਣ ਲਈ ਪ੍ਰੇਰਨਾ ਬਣਨ ਦੀ ਥਾਂ, ਹੱਥਕੜੀਆਂ ਬਣ ਜਾਂਦੇ ਹਨ। ਸਿੱਖਿਆ ਸਾਰੀ ਦੀ ਸਾਰੀ ਉਪਯੋਗੀ ਹੈ, ਜੇਕਰ ਉਹ ਵਿਅਕਤੀ ਨੂੰ ਪ੍ਰਭੂ ਵੱਲ ਲਿਜਾਣ ਲਈ ਮਾਰਗ ਦਰਸ਼ਨ ਕਰਦੀ ਹੈ।'

✪ ✪ ✪

**14.02 ਸ਼ਲੋਕ :**

*इदम् ज्ञानम् उप-आ-श्रित्य, मम साधर्म्यम् आ-ग(म्)-ताः। सर्गे अपि न उप-(जन्) जा-यन्ते, प्र-लये न व्यथ्-अन्ति च॥*

***ਇਦਮ੍ ਗ੍ਯ੍ਾਨਮ੍ ਓਪ ਆ ਸ਼੍ਰਿਤ੍ਯ, ਮਮ ਸਾਧਰ੍ਮ੍ਯਮ੍ ਆਗ (ਮ੍) ਤਾਹ।***

*ਸਰ੍ਗੇ ਅਪਿ ਨ ਓਪ (ਜਨ੍) ਜਾਯੰਤੇ, ਪ੍ਰਲਯੇ ਨ ਵ੍ਯਥ੍ ਅੰਤਿ ਚ॥*

**੦ ਸ਼ਬਦ ਅਰਥ :-** ਇਦਮ੍ : ਇਹ। ਗ੍ਯਾਨਮ੍ : ਗਿਆਨ। ਉਪਾਸ਼੍ਰਿਤ੍ਯ : ਸ਼ਰਨ ਲੈ ਚੁੱਕਣਾ। ਮਮ : ਮੇਰਾ। ਸਾਧਰ੍ਰ੍ਯਮ੍ : ਏਕਤਾ। ਆਗ (ਮ੍) ਤਾਹ : ਪ੍ਰਾਪਤ ਕਰ ਲੈਣਾ। ਸਰ੍ਗੇ : ਰਚਨਾ ਦੇ ਸਮੇਂ। ਅਪਿ : ਭੀ। ਨ : ਨਹੀਂ। ਉਪਜਾਯੰਤੇ : ਪੈਦਾ ਹੁੰਦੇ ਹਨ। ਪ੍ਰਲਯੇ : ਘਿਗਠਨ ਸਮੇਂ। ਨ : ਨਹੀਂ। ਵ੍ਯਥ੍ ਅੰਤਿ : ਬੇਚੈਨ ਹੋਏ। ਚ : ਅਤੇ।

**੦ ਸ਼ਲੋਕਾਰਥ :-** ਇਸ ਗਿਆਨ ਦਾ ਸਹਾਰਾ ਲੈ ਕੇ ਮੇਰੀ ਸਵਰੂਪਤਾ ਨੂੰ ਪ੍ਰਾਪਤ ਹੋਣ ਵਾਲੇ ਵਿਅਕਤੀ, ਸ੍ਰਿਸ਼ਟੀ ਕਾਲ ਵਿਚ ਵੀ ਅਤੇ ਮੁੜ ਪੈਦਾ ਨਹੀਂ ਹੁੰਦੇ ਅਤੇ ਪ੍ਰਲਯ ਕਾਲ ਸਮੇਂ ਵਿੱਚ ਵੀ ਉਹ ਵਿਗਠਨ ਨਹੀਂ ਹੁੰਦੇ।

**ਪਦ-ਅਰਥ-ਵਿਸਥਾਰ :-** ੦ ਇਦਮ੍ ਗ੍ਯਾਨਮ੍ ਉਪ ਆਸ਼ਰ੍ਰਿਤ੍ਯ : ਪਹਿਲੇ ਸ਼ਲੋਕ ਵਿੱਚ ਭਗਵਾਨ ਨੇ ਉੱਤਮ ਅਤੇ ਪਰ ਇਨ੍ਹਾਂ ਦੋਵਾਂ ਵਿਸ਼ੇਸ਼ਣਾਂ ਨਾਲ ਜਿਸ ਗਿਆਨ ਦੀ ਮਹਿਮਾ ਕੀਤੀ ਹੈ, ਉਸ ਗਿਆਨ ਦਾ ਅਨੁਭਵ ਕਰਨਾ ਹੀ ਉਸ ਦਾ ਆਸਰਾ ਲੈਣਾ ਹੈ। ਉਸ ਗਿਆਨ ਦਾ ਅਨੁਭਵ ਹੋਣ ਕਾਰਨ ਸਾਰੇ ਫ਼ਿਕਰ ਖ਼ਤਮ ਹੋ ਜਾਂਦੇ ਹਨ, ਉਹ ਗਿਆਨ ਸਰੂਪ ਹੋ ਜਾਂਦਾ ਹੈ। ੦ ਮਮ ਸਾਧਰ੍ਮਯਮ ਆਗ (ਮ੍) ਤਾਹ = ਉਸ ਗਿਆਨ ਦਾ ਆਸਰਾ ਲੈ ਕੇ ਮਨੁੱਖ। ਮੇਰੀ ਸਧਰ੍ਮਤਾ ਨੂੰ ਪ੍ਰਾਪਤ ਕਰ ਲੈਂਦੇ ਹਨ। ਜਿਵੇਂ ਮੇਰੇ ਵਿੱਚ ਕ੍ਰਤਤਵ ਭੋਕਤਾ ਕ੍ਰੱਤਵ ਨਹੀਂ, ਏਸੇ ਤਰ੍ਹਾਂ ਉਨ੍ਹਾਂ ਵਿੱਚ ਨਹੀਂ ਰਹਿੰਦਾ। ਜਿਵੇਂ ਮੈਂ ਸਦਾ ਹੀ ਨਿਰਲਿਪਤ ਨਿਰਵਿਕਾਰ ਰਹਿੰਦਾ ਹਾਂ, ਏਸੇ ਤਰ੍ਹਾਂ ਉਨ੍ਹਾਂ ਨੂੰ ਵੀ ਆਪਣੀ ਨਿਰਲੇਪਤਾ ਨਿਰਵਿਕਾਰਤਾ ਦਾ ਅਨੁਭਵ ਹੋ ਜਾਂਦਾ ਹੈ। ੦ ਗਿਆਨੀ ਮਹਾਂ ਪੁਰਸ਼ ਭਗਵਾਨ ਦੇ ਵਾਂਗ ਨਿਰਲਿਪਤ ਨਿਰਵਿਕਾਰ ਤਾਂ ਹੋ ਜਾਂਦੇ ਹਨ ਪਰ ਉਹ ਭਗਵਾਨ ਵਾਂਗ ਸੰਸਾਰ ਦੀ ਉਤਪਤੀ ਪਾਲਣ ਤੇ ਸੰਘਾਰ ਕਾਰਜ ਨਹੀਂ ਕਰ ਸਕਦੇ। ਯੋਗਿ ਅਭਿਆਸ ਕਾਰਨ ਕਿਸੇ ਯੋਗੀ ਵਿੱਚ ਸਮੱਰਥਾ ਸ਼ਕਤੀ ਜ਼ਰੂਰ ਆ ਜਾਂਦੀ ਹੈ ਪਰ ਇਹ ਸਮੱਰਥਾ ਸ਼ਕਤੀ ਭਗਵਾਨ ਵਰਗੀ ਨਹੀਂ ਹੁੰਦੀ, ਨਾ ਹੋ ਸਕਦੀ ਹੈ, ਕਿਉਂਕਿ ਇਹ ਤਾਂ ਅਭਿਆਸ ਕਰਕੇ ਸੱਤਾ ਪ੍ਰਾਪਤ ਕਰਨ ਵਾਲੇ ਯੋਗੀ ਹੁੰਦੇ ਹਨ। ਭਗਵਾਨ ਤਾਂ ਸਭ ਕੁੱਝ ਕਰਨ ਦੇ ਸਮਰੱਥ ਹੈ। ਯੋਗੀ ਦੀ ਸਮਰੱਥ ਸ਼ਕਤੀ ਸੀਮਿਤ ਹੁੰਦੀ ਹੈ। ੦ ਸਰ੍ਗੇ ਅਪਿ ਨ ਓਪ (ਜਨ੍) ਜਾ ਯੰਤੇ – ਏਥੇ 'ਅਪਿ' ਪਦ ਤੋਂ ਇੰਜ ਲੱਗਦਾ ਹੈ ਕਿ ਉਹ ਗਿਆਨੀ ਮਹਾਂਪੁਰਸ਼ ਮਹਾਂਸਰ੍ਗ ਦੇ ਆਰੰਭ ਤੋਂ ਵੀ ਉਤਪਨ ਨਹੀਂ ਹੁੰਦੇ। ਮਹਾਸਰ੍ਸ ਦੇ ਆਦਿ ਵਿੱਚ ਚੌਧਾਂ ਲੋਕਾਂ ਦੀ ਉਤਪਤੀ ਹੁੰਦੀ ਹੈ ਪਰ ਉਹ ਮਹਾਂਪੁਰਸ਼ ਉਤਪਨ ਨਹੀਂ ਹੁੰਦੇ, ਭਾਵ ਇਹ ਕਿ ਉਨ੍ਹਾਂ ਨੂੰ ਫਿਰ ਕਰਮ ਪਰਵਰੱਸ ਦੇ ਕੇ ਸਰੀਰ ਧਾਰਨ ਨਹੀਂ ਕਰਨਾ ਪੈਂਦਾ। ੦ ਪ੍ਰਲਯ ਨ ਵ੍ਯਥ੍ ਅੰਤਿ ਚ॥ ਮਹਾਂ ਪਰਲੋ ਸਮੇਂ ਸਾਰੇ ਪ੍ਰਾਣੀ ਅੱਗ ਵਿੱਚ ਭਸਮ ਹੋ ਜਾਂਦੇ ਹਨ। ਜਦ ਸਮੁੰਦਰ ਵਿੱਚ ਜਵਾਰ ਭਾਟਾ ਆਉਂਦਾ ਹੈ ਤਾਂ ਧਰਤੀ ਡੁੱਬ ਜਾਂਦੀ ਹੈ। ਚੌਧਾਂ ਲੋਕਾਂ ਵਿੱਚ ਹਲਚਲ ਮੱਚ ਜਾਂਦੀ ਹੈ। ਸਾਰੇ ਲੋਕ ਦੁਖੀ ਹੁੰਦੇ ਹਨ ਤੇ ਨਸ਼ਟ ਹੋ ਜਾਂਦੇ ਹਨ। ਪਰ ਮਹਾ ਪਰਲੋ ਸਮੇਂ ਜ਼ਰੂਰੀ ਨਹੀਂ ਕਿ ਸਾਰੇ ਉਸ ਦੇ ਲੋਕ ਨਸ਼ਟ ਕੀਤੇ ਵੀ ਜਾ ਸਕਦੇ ਹਨ ? ਪਰ ਗਿਆਨੀ ਪੁਰਸ਼ਾਂ ਨੂੰ ਇਸ ਮਹਾ ਪਰਲੋ ਵਿੱਚ ਫਿਕਰ ਨਹੀਂ ਹੁੰਦਾ, ਨਾ ਹਲਚਲ ਪੈਦਾ ਹੁੰਦੀ ਹੈ। ਸਾਰੇ ਪ੍ਰਾਣੀ ਦੁਖ ਵਿੱਚ ਹੁੰਦੇ ਹੋਏ ਮਿਲਦੇ ਵੀ ਜ਼ਰੂਰ ਨਹੀਂ। ੦ ਮਹਾ ਸ੍ਰਗ ਵਿੱਚ ਵੀ ਉਤਪਨ ਨ ਹੋਣ ਅਤੇ ਮਹਾ ਪਰਲਯ ਵਿੱਚ ਵਯਥਿਤ ਨਾ ਹੋਣ ਦਾ ਅਰਥ ਇਹ ਹੈ ਕਿ ਗਿਆਨੀ ਮਹਾ ਪੁਰਸ਼ ਦਾ ਪ੍ਰਕ੍ਰਿਤੀ ਤੇ ਪ੍ਰਕ੍ਰਿਤੀ ਜਨ੍ਯ੍ ਗੁਣਾਂ ਤੋਂ ਪੂਰੀ ਤਰ੍ਹਾਂ ਸੰਬੰਧ ਟੁੱਟ ਜਾਂਦਾ ਹੈ, ਇਸ ਲਈ ਪ੍ਰਕ੍ਰਿਤੀ ਨਾਲ ਸੰਬੰਧ ਨਾ ਹੋਣ ਕਾਰਨ ਜੋ ਜਨਮ ਮਰਨ ਹੁੰਦਾ ਹੈ, ਦੁੱਖ ਹੁੰਦਾ ਹੈ, ਹਲਚਲ ਹੁੰਦੀ ਹੈ, ਪ੍ਰਕ੍ਰਿਤੀ ਦੇ ਸੰਬੰਧ ਤੋਂ ਰਹਿਤ ਮਹਾਂਪੁਰਸ਼ਾਂ ਵਿੱਚ ਉਹ ਜਨਮ ਮਰਨ ਦੁੱਖ ਆਦਿ ਨਹੀਂ ਹੁੰਦੇ।

**ਵਿਆਖਿਆ :-** ਜੇ ਇੱਕ ਚੁਟਕੀ ਭਰ ਲੂਣ ਸਮੁੰਦਰ ਵਿੱਚ ਸੁੱਟ ਦਿੱਤਾ ਜਾਵੇ ਤਾਂ ਉਹ ਆਪਣਾ ਆਪ ਖ਼ਤਮ ਕਰਕੇ ਆਪਣੀ ਅਸਲ ਅਵੱਸਥਾ ਗ੍ਰਹਿਣ ਕਰ ਲੈਂਦਾ ਹੈ। ਇਹ ਹਾਲਤ ਗਿਆਨੀ ਦੀ ਹੁੰਦੀ ਹੈ। ਉਹ ਆਪਣੇ ਆਪ ਨੂੰ ਬ੍ਰਹਮ ਨਾਲ ਜੋੜਦਾ ਹੈ, ਜੋ ਪ੍ਰਕ੍ਰਿਤੀ ਦੇ ਪਰਿਵਰਤਨ ਤੋਂ ਪਰ੍ਹੇ ਹੈ। ਉਸ ਦੇ ਜਨਮ ਮਰਨ ਦੇ ਚੱਕਰ ਦਾ ਉਸ ਨੂੰ ਕੋਈ ਦੁੱਖ ਨਹੀਂ ਹੁੰਦਾ ਅਤੇ ਨਾ ਹੀ ਉਸ ਨੂੰ ਕਲੰਕਿਤ ਕਰਦੀ ਹੈ। ੦ ਸ੍ਰੀ ਰਾਮਾ ਕ੍ਰਿਸ਼ਨਾ ੦ 'ਉਬਲੇ ਚਾਵਲ ਵਿੱਚੋਂ ਕਦੇ ਵੀ ਕਰੂੰਬਲ ਨਹੀਂ ਫੁੱਟਦੀ, ਜਦੋਂ ਉਸ ਨੂੰ ਜ਼ਮੀਨ ਵਿੱਚ ਬੀਜਿਆ ਜਾਵੇ। ਪਰ ਅਣ ਉਬਾਲਿਆ ਦਾਣਾ ਵਧਦਾ ਰਹਿੰਦਾ ਹੈ। ਜੋ ਵਿਅਕਤੀ ਬ੍ਰਹਮ-ਗਿਆਨ ਦੀ ਅੱਗ ਵਿੱਚ ਨਹਾ ਲੈਂਦਾ ਹੈ ਉਸ ਨੂੰ ਜਨਮ ਮਰਨ ਦਾ ਕੋਈ ਦੁੱਖ ਨਹੀਂ ਹੁੰਦਾ, ਪਰ ਜੋ ਅਗਿਆਨੀ ਹੈ ਉਹ ਇਸ ਅਗਨੀ – ਪਰੀਖਿਆ ਤੋਂ ਨਹੀਂ ਬਚ ਸਕਦਾ।'

✪ ✪ ✪

**14.03 ਸ਼ਲੋਕ :**

*मम योनि: महत् ब्रह्म, तस्मिन् गर्भम् दधा-मि अहम्। सम्-भव: सर्व-भूतानाम्, तत: भवति भारत॥*

*ਮਮ ਯੋਨਿਹ ਮਹਤ੍ ਬ੍ਰਹਮ, ਤਸ੍ਮਿਨ੍ ਗਰ੍ਭਮ੍ ਦਧਾਮਿ ਅਹਮ੍।*

*ਸਮ੍ਭਵਹ ਸਰ੍ਵ ਭੂਤਾਨਾਮ੍, ਤਤਹ ਭਵਤਿ ਭਾਰਤ॥*

**੦ ਸ਼ਬਦ ਅਰਥ :-** ਮਮ : ਮੇਰਾ। ਯੋਨਿਹ : ਗਰਭ। ਮਹਤ੍ ਬ੍ਰਹਮ : ਮਹਾਨ ਬ੍ਰਹਮਾ। ਤਸ੍ਮਿਨ੍ : ਉਸ ਵਿੱਚ। ਗਰ੍ਭਮ੍ : ਉਗਣਾ, ਫੁੱਟਣਾ, ਜਰਮ, ਕੀਟਾਣੂ। ਦਧਾਮਿ : ਅਸਥਾਨ। ਅਹਮ੍ : ਮੈਂ। ਸਮ੍ਭਵਹ : ਜਨਮ। ਸਰ੍ਵ ਭੂਤਾਨਾਮ੍ : ਸਾਰੇ ਜੀਵਾਂ ਦਾ। ਤਤਹ : ਉਸ ਵੇਲੇ। ਭਵਤਿ : ਹੈ। ਭਾਰਤ : ਹੇ ਭਾਰਤ।

**੦ ਸ਼ਲੋਕਾਰਥ :-** ਹੇ ਭਾਰਤ! ਮਹਾਨ ਬ੍ਰਹਮ ਅਥਵਾ ਤ੍ਰੈਗੁਣਨਾਤਮਿਕ ਮੂਲ ਪ੍ਰਕ੍ਰਿਤੀ ਮੇਰੀ ਯੋਨੀ (ਗਰਭਮ੍ ਦੀ ਥਾਂ) ਹੈ। ਉਸ ਵਿੱਚ ਮੈਂ ਗਰਭ (ਅਰਥਾਤ ਸ੍ਰਿਸ਼ਟੀ ਦੇ ਬੀਜ ਨੂੰ ਸਥਾਪਿਤ ਕਰਦਾ ਹਾਂ। ਉਸ ਗਰਭ ਧਾਰਨ ਤੋਂ ਸਮੁੱਚੇ ਪ੍ਰਾਣੀਆਂ ਦੀ ਉਤਪਤੀ ਹੁੰਦੀ ਹੈ।)

**ਪਦ-ਅਰਥ-ਵਿਸਥਾਰ :-** ੦ ਮਮ ਯੋਨਿਹ ਮਹਤ੍ ਬ੍ਰਹਮ ਤਸ੍ਮਿਨ੍ ਗਰ੍ਭਮ੍ ਦਧਾਮਿ ਅਹਮ੍ – ਏਥੇ ਮੂਲ ਪ੍ਰਕ੍ਰਿਤੀ ਨੂੰ "ਮਹਤ੍ ਬ੍ਰਹਮ" ਨਾਂ ਨਾਲ ਕਿਹਾ ਗਿਆ ਹੈ ਕਿਉਂਕਿ 1. ਪਰਮਾਤਮਾ ਛੋਟੇਪਨ ਤੇ ਵੱਡੇਪਨ ਤੋਂ ਰਹਿਤ ਹੈ। ਉਹ ਸੂਖ਼ਮ ਤੋਂ ਸੂਖ਼ਮ ਵੀ ਹੈ ਤੇ ਮਹਾਨ ਤੋਂ ਮਹਾਨ ਵੀ ਹੈ। (ਵੇਖੋ 3.20) ਪਰ ਸੰਸਾਰ ਦੀ ਦ੍ਰਿਸ਼ਟੀ ਤੋਂ ਸਭ ਤੋਂ ਵੱਡੀ ਚੀਜ਼ ਮੂਲ ਪ੍ਰਕ੍ਰਿਤੀ ਹੈ। ਪਰਮਾਤਮਾ ਤੋਂ ਬਿਨਾਂ ਸੰਸਾਰ ਵਿੱਚ ਇਸ ਤੋਂ ਵਧ ਕੇ ਕੋਈ ਹੋਰ ਵਿਆਪਕ ਤੱਤਵ ਨਹੀਂ ਹੈ। ਇਸ ਲਈ ਮੂਲ ਪ੍ਰਕ੍ਰਿਤੀ ਨੂੰ ਏਥੇ 'ਮਹਤ੍ ਬ੍ਰਹਮ' ਕਿਹਾ ਗਿਆ ਹੈ। 2. ਪਿਛਲੇ ਸ਼ਲੋਕ ਦੀ ਦੂਜੀ ਸਤਰ ਵਿੱਚ 'ਸਰ੍ਗੇ ਅਪਿ ਨ ਓਪ (ਜਨ੍) ਜਾਯੰਤੇ' ਪ੍ਰਲਯ ਨ ਵ੍ਯਥ੍ ਅੰਤਿ ਚ = ਪਦਾਂ ਵਿੱਚ ਆਏ 'ਸਰ੍ਗ' ਤੇ ਪ੍ਰਲਯ ਸ਼ਬਦਾਂ ਨੂੰ ਕ੍ਰਮ ਅਨੁਸਾਰ ਬ੍ਰਹਮਾ ਦਾ ਦਿਨ ਅਤੇ ਰਾਤ ਮੰਨਿਆ ਜਾ ਸਕਦਾ ਹੈ। ਉਂਜ ਅਰਥ ਹੈ ਮਹਾਸਰ੍ਗ = ਬ੍ਰਹਮਾ ਦਾ ਪ੍ਰਗਟ ਹੋਣਾ ਅਤੇ ਮਹਾ ਪਰ੍ਲਯ (ਬ੍ਰਹਮਾ ਦਾ ਲੀਨ ਹੋਣਾ) ਸਿੱਧ ਕਰਨ ਵਾਸਤੇ ਏਥੇ 'ਮਹਤ੍ ਬ੍ਰਹਮ' ਸ਼ਬਦ ਦਿੱਤਾ ਹੈ। ਭਾਵ ਅਰਥ ਇਹ ਹੈ ਕਿ ਜੀਵਨ ਮੁਕਤ ਮਹਾਪੁਰਸ਼ਾਂ ਦਾ ਇਸ ਮੂਲ ਪ੍ਰਕ੍ਰਿਤੀ ਵਿੱਚ ਹੀ ਸੰਬੰਧ ਟੁੱਟ ਜਾਂਦਾ ਹੈ, ਇਸ ਲਈ ਇਹ ਮਹਾ ਸਰ੍ਗ ਵਿੱਚ ਪੈਦਾ ਨਹੀਂ ਹੁੰਦੇ ਤੇ ਨਾ ਹੀ ਪਰਲਯ ਵਿੱਚ ਵ੍ਯਥਿਤ ਹੁੰਦੇ ਹਨ। ੦ ਸਭ ਦਾ ਉਤਪਤੀ ਸਥਾਨ ਹੋਣ ਨਾਲ ਇਸ ਮੂਲ ਪ੍ਰਕ੍ਰਿਤੀ ਨੂੰ 'ਯੋਨਿ' ਕਿਹਾ ਗਿਆ ਹੈ। ਏਸੇ ਮੂਲ ਪ੍ਰਕ੍ਰਿਤੀ ਤੋਂ ਅਨੰਤ ਬ੍ਰਹਿਮੰਡ ਪੈਦਾ ਹੁੰਦੇ ਹਨ ਤੇ ਏਸੇ ਵਿੱਚ ਲੀਨ ਹੋ ਜਾਂਦੇ ਹਨ। ਇਸ ਮੂਲ ਪ੍ਰਕ੍ਰਿਤੀ ਵਿੱਚ ਸੰਸਾਰਿਕ ਅਨੰਤ-ਸ਼ਕਤੀਆਂ ਪੈਦਾ ਹੁੰਦੀਆਂ

ਹਨ। ਇਸ ਮੂਲ ਪ੍ਰਕ੍ਰਿਤੀ ਲਈ 'ਮਮ੍' ਪਦ ਦਾ ਪ੍ਰਯੋਗ ਕਰਕੇ ਭਗਵਾਨ ਕਹਿੰਦੇ ਹਨ ਕਿ ਇਹ ਪ੍ਰਕ੍ਰਿਤੀ ਮੇਰੀ ਹੈ, ਜਿਸ ਉੱਪਰ ਮੇਰਾ ਅਧਿਕਾਰ ਹੈ। ਮੇਰੀ ਇੱਛਾ ਤੋਂ ਬਿਨਾਂ ਇਹ ਪ੍ਰਕ੍ਰਿਤੀ ਕੁੱਝ ਨਹੀਂ ਕਰ ਸਕਦੀ (9.10) ਮੈਂ ਮੂਲ ਪ੍ਰਕ੍ਰਿਤੀ ਤੋਂ ਸਰਵ ਸ੍ਰੇਸ਼ਠ ਸਾਖ੍ਸ਼ਾਤ ਪਾਰ ਬ੍ਰਹਮ ਪਰਮਾਤਮਾ ਹਾਂ, ਇਹ ਦੱਸਣ ਲਈ ਹੀ ਭਗਵਾਨ ਨੇ ਮਮ੍ ਮਹਤ੍ ਬ੍ਰਹਮ੍ ਪਦਾਂ ਦਾ ਪ੍ਰਯੋਗ ਕੀਤਾ ਹੈ। ਜੀਵਾਤ੍ਮਾ ਪਰਮਾਤਮਾ ਦਾ ਅੰਸ਼ ਹੋਣ ਦੇ ਬਾਵਜੂਦ ਪ੍ਰਕ੍ਰਿਤੀ ਨਾਲ ਸੰਬੰਧ ਜੋੜ ਲੈਂਦਾ ਹੈ ਤੇ ਪਰਮਾਤਮਾ ਤੋਂ ਬੇਮੁੱਖ ਹੁੰਦਾ ਹੈ ਤੇ ਤਿੰਨਾ ਗੁਣਾਂ ਨਾਲ ਵੀ ਨਾਤਾ ਜੋੜਦਾ ਹੈ ਤੇ ਤਿੰਨਾ ਗੁਣਾਂ ਦੇ ਕਾਰਜਾਂ ਨਾਲ ਜੁੜ ਜਾਂਦਾ ਹੈ ਤੇ ਬੰਧਨਾਂ ਵਿੱਚ ਪੈ ਜਾਂਦਾ ਹੈ। ਭਗਵਾਨ ਮਮ੍ ਮਹਤ੍ ਬ੍ਰਹਮ੍ ਪਦਾਂ ਤੋਂ ਕਹਿੰਦੇ ਹਨ ਕਿ ਜੀਵ ਦਾ ਸੰਬੰਧ ਅਸਲ ਵਿੱਚ ਮੂਲ ਪ੍ਰਕ੍ਰਿਤੀ ਤੋਂ ਸ਼੍ਰੇਸ਼ਠ ਮੈਂ ਪਰਮਾਤਮਾ ਦੇ ਨਾਲ ਹੈ। 'ਮਮ੍ ਏਵ ਅੰਸਹ' (15.07) ਇਸ ਲਈ ਪ੍ਰਕ੍ਰਿਤੀ ਨਾਲ ਸੰਬੰਧ ਜੋੜ ਕੇ ਮਨੁੱਖ ਨੂੰ ਆਪਣਾ ਪਤਨ ਨਹੀਂ ਕਰਨਾ ਚਾਹੀਦਾ। ੦ ਤਸ੍ਮਿਨ੍ ਗਰ੍ਭਮ੍ ਦਧਾਮਿ - ਅਹਮ੍ - ਏਥੇ ਗਰ੍ਭਮ੍ ਪਦ ਕਰਮ ਸੰਸਕਾਰਾਂ ਸਹਿਤ ਜੀਵ ਸਮੁਦਾਯ ਦਾ ਵਾਚਕ ਹੈ। ਭਗਵਾਨ ਕੋਈ ਨਵਾਂ ਗਰਭ ਸਥਾਪਤ ਨਹੀਂ ਕਰਦੇ। ਅਨਾਦਿ ਕਾਲ ਤੋਂ ਜੋ ਜੀਵ ਜਨਮ ਮਰਨ ਦੇ ਪ੍ਰਵਾਹ ਵਿਚ ਪਏ ਹੋਏ ਹਨ, ਉਹ ਮਹਾ ਪ੍ਰਲਯ ਦੇ ਸਮੇਂ ਆਪਣੇ ਆਪਣੇ ਕਰਮ ਸੰਸਕਾਰਾਂ ਤੋਂ ਰਹਿਤ ਪ੍ਰਕ੍ਰਿਤੀ ਵਿੱਚ ਲੀਨ ਹੋ ਜਾਂਦੇ ਹਨ। (ਗੀਤਾ 9.07) ਪ੍ਰਕ੍ਰਿਤੀ ਵਿੱਚ ਲੀਨ ਹੋਏ ਜੀਵਾਂ ਦੇ ਕਰਮ ਜਦ ਫਲ ਦੇਣ ਦੇ ਯੋਗ ਹੋ ਜਾਂਦੇ ਹਨ ਤਾਂ ਮਹਾਂ-ਸਰਗ ਦੇ ਆਦਿ ਵਿੱਚ ਭਗਵਾਨ ਉਨ੍ਹਾਂ ਜੀਵਾਂ ਦਾ ਪ੍ਰਕ੍ਰਿਤੀ ਦੇ ਨਾਲ ਮੁੜ ਵਿਸ਼ੇਸ਼ ਸੰਬੰਧ ਸਥਾਪਿਤ ਕਰਵਾ ਦਿੰਦੇ ਹਨ। ਇਹੋ ਭਗਵਾਨ ਰਾਹੀਂ ਜੀਵ ਸਮੁਦਾਇ ਰੂਪ ਗਰਭ ਨੂੰ ਪ੍ਰਕ੍ਰਿਤੀ ਤਤਹ ਭਵਤਿ ਭਾਰਤ - ਭਗਵਾਨ ਦੇ ਰਾਹੀਂ ਪ੍ਰਕ੍ਰਿਤੀ ਵਿੱਚ ਗਰਭ ਸਥਾਪਨ ਕਰਨ ਪਿੱਛੋਂ ਸੰਪੂਰਣ ਪ੍ਰਾਣੀਆਂ ਦੀ ਉਤਪਤੀ ਹੁੰਦੀ ਹੈ। ਅਰਥਾਤ ਇਹ ਪ੍ਰਾਣੀ ਸੂਖ਼ਮ ਤੇ ਸਥੂਲ ਸਰੀਰ ਧਾਰਣ ਕਰਕੇ ਪੁਨਰ ਜਨਮ ਪ੍ਰਾਪਤ ਕਰਦੇ ਹਨ। ਮਹਾਂ-ਸਰਗ ਦੇ ਆਦਿ ਵਿੱਚ ਪ੍ਰਾਣੀਆਂ ਦਾ ਇਹ ਉਤਪਨ ਹੋਣਾ ਹੀ ਭਗਵਾਨ ਦਾ ਵਿਸੱਰਗ (ਤਿਆਗ) ਹੈ, ਆਦਿ-ਕਰਮ ਹੈ (ਗੀਤਾ 8.03)।

**ਵਿਆਖਿਆ :-** ਪ੍ਰਕ੍ਰਿਤੀ ਨੂੰ ਮਹੱਤ੍ ਬ੍ਰਹਮ ਕਿਹਾ ਜਾਂਦਾ ਹੈ ਜਿਸ ਦਾ ਚਾਰ ਚਿਹਰਿਆਂ ਵਾਲਾ ਰੂਪ ਹੈ। ਇਸ ਵਿੱਚ ਤ੍ਰੈ ਗੁਣ ਨਿਰਧਾਰਿਤ ਹੁੰਦੇ ਹਨ। ਉਹ ਗਤੀਸ਼ੀਲ ਗਤੀਹੀਣ ਵਸਤਾਂ ਦਾ ਆਧਾਰ ਤੱਤ ਹੈ। ਜੋ ਪ੍ਰਤੱਖ ਦਿਖਾਈ ਦਿੰਦਾ ਹੈ, ਵਿਆਪਕ ਲੋਕ ਹੈ, ਜਿਸ ਵਿੱਚ ਅਨੰਤ ਜੀਵ ਹਨ ਅਤੇ ਬਹੁਭਾਂਤੀ ਕਿਸਮਾਂ ਹਨ। ਏਸੇ ਕਾਰਨ ਕਰਕੇ ਉਸ ਨੂੰ ਮਹੱਤ੍ ਬ੍ਰਹਮ ਕਿਹਾ ਜਾਂਦਾ। ਜੋ ਮਹਾਨ ਮੂਰਤੀ ਹੈ, ਸਾਰੀਆ ਸਹੂਲਤਾਂ ਤੇ ਸੰਭਾਲ ਪ੍ਰਕ੍ਰਿਆਵਾਂ ਓਸ ਦੀਆਂ ਹਨ। ਇੱਕ ਬੀਜ ਧਰਤੀ ਵਿੱਚ ਬੀਜ ਦਿੱਤਾ ਜਾਂਦਾ ਹੈ, ਇਸ ਪ੍ਰਕਿਰਿਆ ਵਿੱਚ, ਗਰਭ ਸਥਾਨ ਕੀਟਾਨੂੰ ਤੇ ਬੀਜ ਕਾਰਜ ਕਰਦੇ ਹਨ। ਬੱਚੇ ਦੀ ਰਚਨਾ ਤੇ ਜਨਮ ਲਈ ਮਾਤਾ ਪਿਤਾ ਪ੍ਰਕ੍ਰਿਤੀ ਤੇ ਪੁਰਸ਼ ਦੇ ਰੂਪ ਵਿੱਚ ਕਾਰਜ ਕਰਦੇ ਹਨ। ਇਹ ਕਾਰਜ ਬਹੁਤ ਹੀ ਸੂਖਮ-ਪ੍ਰਕ੍ਰਿਆ ਹੁੰਦੀ ਹੈ। ਪ੍ਰਕ੍ਰਿਤੀ ਦੇ ਗਰਭ ਵਿੱਚ, ਆਤਮਾ ਚੇਤਨਯਾ ਧਾਰਨ ਹੋ ਜਾਂਦੀ ਹੈ। ਇਸ ਤਰ੍ਹਾਂ ਨਾਲ ਕੁਸ਼ੇਤਰ ਤੇ ਕੁਸ਼ੇਤਰ ਗਿਆਨ ਕਾਰਜ ਕਰਦਾ ਹੈ। ਅਗੋਂ ਇਹ ਹਿਰਨ ਗਰਭ ਦਾ ਰੂਪ ਧਾਰਦਾ ਹੈ ਜੋ ਬ੍ਰਹਿਮੰਡੀ ਸਰੂਪ ਹੋ ਜਾਂਦਾ ਹੈ। ਅਣਗਿਣਤ ਜੀਵ ਆਤਮਾ ਬ੍ਰਹਿਮੰਡੀ ਜੀਵ ਦੀਆਂ ਪ੍ਰਕਾਸ਼ਮਈ ਕਿਰਨਾਂ ਹਨ। ਜੀਵਾਤਮਾ ਨੂੰ ਕੁਸ਼ੇਤਰ ਗਿਆਨ ਕਿਹਾ ਜਾਂਦਾ ਹੈ, ਕਿਉਂਕਿ ਉਸ ਵਿੱਚ ਸਮਝ ਦੀ ਸਮਰੱਥਾ ਹੁੰਦੀ ਹੈ। ਇਸ ਦੇ ਭਿੰਨ-ਭਿੰਨ ਸਰੂਪ ਉਸ ਦੀਆਂ ਇੱਛਾਵਾਂ, ਉਸ ਦੀ ਅਗਿਆਨਤਾ ਕਾਰਨ ਹੁੰਦੇ ਹਨ।

✪ ✪ ✪

**14.04 ਸ਼ਲੋਕ :**

*सर्व-योनिषु कौनतेय, मूर्तया: सम्-भवन्ति या:। तासाम् ब्रह्म महत् योनि:, अहम् बीज-प्रद: पिता॥*

***ਸਰ੍ਵਯੋਨਿਸ਼ੁ ਕੌਂਤੇਯ ਮੂਰਤਯਹ, ਸਮ੍ ਭਵੰਤਿ ਯਾਹ।***

***ਤਾਸਾਮ੍ ਬ੍ਰਹਮ ਮਹਤ੍ ਯੋਨਿਹ, ਅਹਮ੍ ਬੀਜ ਪ੍ਰਦਹ ਪਿਤਾ॥***

**੦ ਸ਼ਬਦ ਅਰਥ :-** ਸਰ੍ਵ ਯੋਨਿਸ਼ੁ : ਸਾਰੀਆਂ ਯੂਨਾਂ ਵਿੱਚ। ਕੌਂਤੇਯ : ਹੇ ਕੁੰਤੀ ਪੁੱਤਰ। ਮੂਰਤਯਹ : ਰੂਪ। ਸਮ੍ਭੰਵਿਤ : ਪੈਦਾ ਕੀਤੇ ਗਏ ਹਨ। ਯਾਹ : ਕਿਹੜੇ। ਤਾਸਾਮ੍ : ਉਨ੍ਹਾਂ ਦੇ। ਬ੍ਰਹਮ : ਬ੍ਰਹਮ। ਮਹਤ੍ : ਮਹਾਨ। ਯੋਨਿਹ : ਗਰਭ। ਅਹਮ੍ : ਮੈਂ। ਬੀਜ ਪ੍ਰਦਹ : ਬੀਜ ਦੇਣ ਵਾਲਾ। ਪਿਤਾ : ਪਿਤਾ।

**੦ ਸ਼ਲੋਕਾਰਥ :-** ਹੇ ਕੌਂਤੇਯ! ਸਾਰੀਆਂ ਯੂਨੀਆਂ ਵਿੱਚ, ਜੋ ਸਰੀਰ ਧਾਰਨ ਕਰਨ ਵਾਲੀਆਂ ਮੂਰਤੀਆਂ ਪੈਦਾ ਹੁੰਦੀਆਂ ਹਨ, ਮਹਤੁ-ਬ੍ਰਹਮ ਅਰਥਾਤ ਤ੍ਰੈਗੁਣਨਾਤਮਿਕ ਮੂਲ ਪ੍ਰਕ੍ਰਿਤੀ ਉਨ੍ਹਾਂ ਸਾਰੀਆਂ ਦੀ ਯੂਨੀ (ਅਰਥਾਤ ਗਰਭ ਧਾਰਨੀ ਮਾਤਾ) ਹੈ ਅਤੇ ਮੈਂ ਬੀਜ ਪਰਦਾਤਾ ਅਥਵਾ ਗਰਭ ਧਾਰਨ ਕਰਤਾ, ਪਿਤਾ ਹਾਂ।

**ਪਦ-ਅਰਥ-ਵਿਸਥਾਰ :-** ੦ ਸਰ੍ਵ ਯੋਨਿਸ਼ੁ ਕੌਂਤੇਯ ਮੂਰਤਯਹ ਯਮ੍ ਭਵੰਤਿ ਯਾਹ = ੦ ਜੇਰ ਦੇ ਨਾਲ ਪੈਦਾ ਹੋਣ ਵਾਲੇ ਮਨੁੱਖ, ਪਸ਼ੂ ਆਦਿ = ਜਰਾਯੇਜ ਜਾਂ ਜਰਾਯੁਜ। ੦ ਅੰਡੇ ਤੋਂ ਪੈਦਾ ਹੋਣ ਵਾਲੇ, ਪੰਛੀ, ਸੱਪ ਆਦਿ = ਅੰਡਜ। ੦ ਪਸੀਨੇ ਤੋਂ ਪੈਦਾ ਹੋਣ ਵਾਲੇ, ਜੂੰ, ਲੀਖ ਆਦਿ ਸ੍ਵੇਦਜ॥ ੦ ਧਰਤੀ ਨੂੰ ਤੋੜ ਕੇ ਉੱਗਣ ਵਾਲੇ ਬਿਰਖ ਲਤਾ ਆਦਿ ਉਧਿੱਜ। ੦ ਸੰਪੂਰਣ ਪ੍ਰਾਣੀਆਂ ਦੀ ਉਤਪਤੀ ਦੇ ਚਾਰ ਸਥਾਨ ਹਨ = ਇਨ੍ਹਾਂ ਚਾਰਾਂ ਵਿੱਚੋਂ ਇੱਕ ਇੱਕ ਥਾਂ 'ਤੇ ਲੱਖਾਂ ਯੋਨੀਆਂ ਪੈਦਾ ਹੁੰਦੀਆਂ ਹਨ, ਉਨ੍ਹਾਂ ਲੱਖਾਂ ਯੋਨੀਆਂ ਵਿੱਚੋਂ ਇੱਕ ਇੱਕ ਯੋਨੀ ਵਿੱਚ ਵੀ ਜੋ ਪ੍ਰਾਣੀ ਪੈਦਾ ਹੁੰਦੇ ਹਨ, ਉਨ੍ਹਾਂ ਸਾਰਿਆਂ ਦੀ ਸ਼ਕਲ ਵੱਖ-2 ਹੁੰਦੀ ਹੈ। ਇੱਕ ਯੋਨੀ ਵਿੱਚ, ਇੱਕ ਜਾਤੀ ਵਿੱਚ ਪੈਦਾ ਹੋਣ ਵਾਲੇ ਪ੍ਰਾਣੀਆਂ ਦੀ ਸ਼ਕਲ ਵੀ ਸਥੂਲ ਜਾਂ ਸੂਖਮ ਭੇਦ ਰਹਿੰਦਾ ਹੈ। ਅਰਥਾਤ ਇੱਕ ਸਾਮਾਨ ਸ਼ਕਲ ਕਿਸੇ ਦੀ ਵੀ ਨਹੀਂ ਮਿਲਦੀ। ਜਿਵੇਂ ਇੱਕ ਮਨੁੱਖ ਵਿੱਚ ਅਰਬਾਂ ਸਾਲਾਂ ਤੋਂ ਅਰਬਾਂ ਸਰੀਰ ਪੈਦਾ ਹੁੰਦੇ ਚਲੇ ਆਏ ਹਨ। ਪਰ ਅੱਜ ਤੱਕ ਕਿਸੇ ਵੀ ਮਨੁੱਖ ਦੀ ਸ਼ਕਲ ਆਪਸ ਵਿੱਚ ਨਹੀਂ ਮਿਲਦੀ। ਏਸੇ ਲਈ ਕਿਹਾ ਗਿਆ ਹੈ ਪੱਗ, ਕਿਸਮਤ, ਵਾਣੀ (ਕੰਠ) ਸੁਭਾਓ ਤੇ ਸ਼ਕਲ, ਸ਼ਬਦ, ਵਿਚਾਰ-ਸ਼ਕਤੀ ਤੇ ਲਿਖਤ ਦੇ ਅੱਖਰ ਇਹ ਸਭ ਕੁੱਝ ਦੋ ਮਨੁੱਖਾਂ ਦੇ ਇੱਕ ਸਾਮਾਨ ਨਹੀਂ ਹੁੰਦੇ। ਇਸ ਤਰ੍ਹਾਂ ਚੌਰਾਸੀ ਲੱਖ ਯੋਨੀਆਂ, ਜਿੰਨੇ ਸਰੀਰ ਅਨਾਦਿ ਕਾਲ ਤੋਂ ਪੈਦਾ ਹੁੰਦੇ ਰਹੇ ਹਨ, ਉਨ੍ਹਾਂ ਸਾਰਿਆਂ ਦੀ ਸ਼ਕਲ ਵੱਖ ਵੱਖ ਹੈ। ਚੌਰਾਸੀ ਲੱਖ ਯੋਨੀਆਂ ਦੇ ਸਿਵਾਏ ਦੇਵਤਾ ਪਿਤਰ, ਗੰਧਰਵ ਭੂਤ ਪ੍ਰੇਤ ਆਦਿ ਨੂੰ ਵੀ ਏਥੇ 'ਸਰ੍ਵ ਯੋਨਿਸ਼ੁ' ਪਦ ਅਧੀਨ ਲੈਣਾ ਚਾਹੀਦਾ ਹੈ। ੦ ਤਾਸਾਮ੍ ਬ੍ਰਹਮ ਮਹਤ੍ ਯੋਨਿਹ, ਅਹਮ੍ ਬੀਜ ਪ੍ਰਦਹ ਪਿਤਾ = ਉਪਯੁਕਤ ਚਾਰਖਾਨੇ = ਚੌਰਾਸੀ ਲੱਖ ਯੋਨੀਆਂ ਤਾਂ ਸਰੀਰ ਦੇ ਪੈਦਾ ਹੋਣ ਦੀ ਥਾਂ ਹਨ ਤੇ ਉਨ੍ਹਾਂ ਸਾਰੀਆਂ ਯੋਨੀਆਂ ਦਾ - ਉਤਪਤੀ ਸਥਾਨ (ਮਾਤਾ ਦੇ ਸਥਾਨ ਵਿੱਚ) "ਮਹਤ੍ ਬ੍ਰਹਮ" ਅਰਥਾਤ ਮੂਲ ਪ੍ਰਕ੍ਰਿਤੀ ਹੈ। ਉਸ ਮੂਲ ਪ੍ਰਕ੍ਰਿਤੀ ਵਿੱਚ ਜੀਵ ਰੂਪ ਬੀਜ ਸਥਾਪਨ ਕਰਨ ਵਾਲਾ ਪਿਤਾ ਮੈਂ ਹਾਂ। ੦ ਭਿੰਨ ਭਿੰਨ ਵਰਣ ਅਤੇ ਸ਼ਕਲਾਂ ਵਾਲੇ ਅਨੇਕਾਂ ਪ੍ਰਕਾਰ ਦੇ ਸਰੀਰਾਂ ਵਿੱਚ ਭਗਵਾਨ ਆਪਣੇ ਚੇਤਨ-ਅੰਸ਼ ਰੂਪ ਬੀਜ ਨੂੰ ਸਥਾਪਿਤ ਕਰਦੇ ਹਨ - ਇਸ ਤੋਂ ਸਿੱਧ ਹੁੰਦਾ ਹੈ ਕਿ ਭਗਵਾਨ ਹਰੇਕ ਪ੍ਰਾਣੀ ਵਿੱਚ ਸਥਿਤ ਹੁੰਦਾ ਹੈ। ਅਸਲ ਵਿੱਚ ਸੰਪੂਰਣ ਪ੍ਰਾਣੀਆਂ ਵਿੱਚ ਇੱਕ ਹੀ ਪਰਮਾਤਮਾ ਵਿਰਾਜਮਾਨ ਹੈ (13.02) ਇੱਕ ਦ੍ਰਿਸ਼ਟਾਂਤ ਪੇਸ਼ ਹੈ : ਕੱਪੜੇ ਤੇ ਪ੍ਰਿਥਵੀ - ਦੋਵਾਂ ਵਿਚ ਇੱਕ ਹੀ ਤੱਤਵ ਦੀ ਪ੍ਰਧਾਨਤਾ ਹੈ। ਕੱਪੜੇ ਨੂੰ ਜੇਕਰ ਪਾਣੀ ਵਿੱਚ ਪਾਇਆ ਜਾਵੇ ਤਾਂ ਉਹ ਜਲ ਦੇ ਹੇਠਲੇ ਭਾਗ ਵਿੱਚ ਜਾ ਕੇ ਬੈਠ ਜਾਂਦਾ ਹੈ। ਕੱਪੜਾ ਤਾਣਾ (ਲੰਬੇ ਧਾਗੇ) ਤੇ ਬਾਣਾ (ਆੜੇ ਧਾਗੇ) ਨਾਲ ਬੁਣਿਆ ਜਾਂਦਾ ਹੈ। ਹਰੇਕ ਤਾਣੇ ਬਾਣੇ ਵਿੱਚ ਇੱਕ ਸੂਖਮ ਸੁਰਾਖ ਰਹਿੰਦਾ ਹੈ ਜੋ ਇੱਕ ਕੱਪੜੇ ਵਿੱਚ ਅਨੇਕਾਂ ਹੁੰਦੇ ਹਨ ਜਿਨ੍ਹਾਂ

ਵਿੱਚ ਪਾਣੀ ਭਰ ਜਾਂਦਾ ਹੈ, ਜਦ ਕੱਪੜੇ ਨੂੰ ਪਾਣੀ 'ਚੋਂ ਬਾਹਰ ਕੱਢ ਲਈਏ ਤਾਂ ਪਾਣੀ ਨਿਕਲ ਜਾਂਦਾ ਹੈ। ਇਸ ਦ੍ਰਿਸ਼ਟਾਂਤ ਤੋਂ ਪਤਾ ਲੱਗਦਾ ਹੈ ਕਿ ਕੱਪੜੇ ਵਾਂਗ ਅਣਗਿਣਤ ਸੁਰਾਖ ਸਾਡੇ ਸਰੀਰ ਵਿੱਚ ਵੀ ਹਨ। ਇਨ੍ਹਾਂ ਵਿੱਚ ਸੰਪੂਰਣ ਜਲ ਪਰਮਾਤਮਾ ਹੈ।

**ਵਿਆਖਿਆ :-** ਪ੍ਰਕ੍ਰਿਤੀ ਦੀਆਂ ਗਰਭ ਧਾਰਨ ਕਰਨ ਵਾਲੀਆਂ ਥਾਵਾਂ, ਸਾਰੇ ਜੀਵਾਂ ਦੇ ਫੁੱਟ ਪੈਣ ਦੀ ਆਸ ਨੂੰ ਆਧਾਰ ਮੰਨ ਕੇ ਅਣਗਿਣਤ ਦਰਜਿਆਂ ਵਿੱਚ ਵੰਡੀਆਂ ਗਈਆਂ ਹਨ। ਸਭ ਤੋਂ ਉੱਤਮ ਸ਼ਾਨਦਾਰ ਜੀਵ, ਮਾਨਵ ਹੈ। ਫੇਰ ਜਾਨਵਰ, ਪੰਛੀ, ਕੀੜੇ ਮਕੌੜੇ, ਫੇਰ ਸਬਜ਼ੀਆਂ ਦੀਆਂ ਅਨੰਤ ਕਿਸਮਾਂ, ਫੇਰ ਕੀਟਾਣੂੰ। ਹਰ ਜੀਵ ਦੀ ਆਪਣੀ ਆਪਣੀ ਗਰਭ ਥਾਂ ਹੈ। ਜਿਸ ਵਿੱਚ ਉਹ ਵਿਕਾਸ ਕਰਦੇ ਹਨ ਤੇ ਜਨਮਦੇ ਹਨ। ਸਾਰੀ ਸ੍ਰਿਸ਼ਟੀ ਦੀ ਬ੍ਰਿਹਿਮੰਡੀ ਮਾਂ ਪ੍ਰਕ੍ਰਿਤੀ ਹੈ ਅਤੇ ਈਸ਼ਵਰ ਇਸ ਦੇ ਪਿਤਾ ਹਨ।

✪ ✪ ✪

**14.05 ਸ਼ਲੋਕ :**

*सद्-त्वम् रजः तमः इति, गुणाः प्र-कृति-सम्-भवाः। नि-ब(न्) ध्-नन्ति महा-बाहो, देहे देहिनम् अ-व्ययम्॥*

***ਸਦੁਤ੍ਵਮ੍ ਰਜਹ ਤਮਹਇਤਿ, ਗੁਣਾਹ ਪ੍ਰਕ੍ਰਿਤੀ ਸਮ੍ ਭਵਾਹ।***
***ਨਿਬ (ਨ੍) ਧ੍ਨਿੰਤ ਮਹਾ-ਬਾਹੋ, ਦੇਹੇ ਦੇਹਿਨਮ੍ ਅ ਵ੍ਯਯਮ੍॥***

**੦ ਸ਼ਬਦ ਅਰਥ :-** ਸਦੁਤ੍ਵਮ੍ : ਸਤੋ। ਰਜਹ : ਰਜੋ। ਤਮਹ : ਤਮੋ। ਇਤਿ : ਇਹ। ਗੁਣਾਹ : ਗੁਣ। ਪ੍ਰਕ੍ਰਿਤੀ ਸਮ ਭਵਾਹ : ਪ੍ਰਕ੍ਰਿਤੀ ਤੋਂ ਪੈਦਾ ਹੋਏ। ਨਿਬ (ਨ੍) ਧ੍ਨਿੰਤ : ਪੱਕਾ ਕਰਨਾ, ਬੰਨਣਾ। ਮਹਾਬਾਹੋ : ਸ਼ਕਤੀਸ਼ਾਲੀ। ਦੇਹੇ : ਸਰੀਰ ਵਿੱਚ। ਦੇਹਨਮ੍ : ਸਰੀਰ ਰੂਪ ਵਿੱਚ। ਅਵਿਯਯਮ੍ : ਜੋ ਨਾਸ਼ ਨਾ ਹੋ ਸਕੇ।

**੦ ਸ਼ਲੋਕਾਰਥ :-** ਹੇ ਮਹਾਬਾਹੋ! ਸਤੋ ਰਜੋ ਤੇ ਤਮੋ ਗੁਣਾਂ ਨਾਲ ਪ੍ਰਕ੍ਰਿਤੀ ਤੋਂ ਉਤਪਨ ਤਿੰਨ ਗੁਣ ਜੀਵਾਤਮਾ ਨੂੰ ਸਰੀਰ ਰੂਪ ਵਿੱਚ ਬੰਨ੍ਹਦੇ ਹਨ।

**ਪਦ-ਅਰਥ-ਵਿਸਥਾਰ :-** ੦ ਸਦੁਤ੍ਵਮ੍ ਰਜਹ ਤਮਹ ਇਤਿ ਗੁਣਾਹ ਪ੍ਰਕ੍ਰਿਤੀ ਸਮ੍ ਭਵਾਹ = ਤੀਜੇ ਤੇ ਚੌਥੇ ਸ਼ਲੋਕਾਂ ਵਿੱਚ ਜਿਸ ਮੂਲ ਪ੍ਰਕ੍ਰਿਤੀ ਨੂੰ 'ਮਹਤੁ ਬ੍ਰਹਮ' ਨਾਂ ਦਿੱਤਾ ਗਿਆ ਹੈ, ਉਸੇ ਮੂਲ ਪ੍ਰਕ੍ਰਿਤੀ ਤੋਂ ਸੱਤਵ ਰਜ ਤੇ ਤਮ ਇਹ ਤਿੰਨ ਗੁਣ ਪੈਦਾ ਹੁੰਦੇ ਹਨ। ੦ ਏਥੇ ਇਤਿ ਪਦ ਦਾ ਅਰਥ ਹੈ ਕਿ ਇਨ੍ਹਾਂ ਤਿੰਨਾਂ ਗੁਣਾਂ ਤੋਂ ਅਨੰਨਤ ਸ੍ਰਿਸ਼ਟੀਆਂ ਪੈਦਾ ਹੁੰਦੀਆਂ ਹਨ ਤੇ ਤਿੰਨ ਗੁਣਾਂ ਤੋਂ ਪ੍ਰਾਣੀਆਂ ਦੇ ਅਨੇਕ ਭੇਦ ਹੋ ਜਾਂਦੇ ਹਨ। ਪਰ ਗੁਣ ਨਾ ਦੋ ਹੁੰਦੇ ਹਨ ਨਾ ਚਾਰ ਹੁੰਦੇ ਹਨ, ਕੇਵਲ ਤਿੰਨ ਹੁੰਦੇ ਹਨ। ੦ ਨਿਬ (ਨ੍) ਧ੍ ਨਤਿੰ ਮਹਾ ਬਾਹੋ, ਦੇਹੇ ਦੇਹਿ ਨਮ੍ ਅਵ੍ਯਯਮ੍ = ਤਿੰਨ ਗੁਣ ਅਵਿਨਾਸ਼ੀ ਦੇਹੀ ਨੂੰ ਦੇਹ ਰੂਪ ਵਿਚ ਬੰਨ੍ਹ ਦਿੰਦੇ ਹਨ। ਅਸਲ ਵਿੱਚ ਦੇਖਿਆ ਜਾਵੇ ਤਾਂ ਇਹ ਤਿੰਨੇ ਗੁਣ ਆਪਣੇ ਵੱਲੋਂ ਕਿਸੇ ਨੂੰ ਨਹੀਂ ਬੰਨ੍ਹਦੇ। ਪਰ ਇਹ ਪੁਰਸ਼ ਹੀ ਹੈ ਕਿ ਇਨ੍ਹਾਂ ਗੁਣਾਂ ਦੇ ਨਾਲ ਆਪਣਾ ਸੰਬੰਧ ਜੋੜ ਕੇ ਬੰਨ੍ਹ ਲੈਂਦਾ ਹੈ। ਅਰਥ ਇਹ ਹੈ ਕਿ ਗੁਣਾਂ ਦੇ ਕਾਰਜ ਪਦਾਰਥ, ਧਨ ਪਰਿਵਾਰ ਸਰੀਰ ਸੁਭਾਅ ਵਿਰਤੀਆਂ ਹਾਲਾਤ ਕਿਰਿਆਵਾਂ ਆਦਿ ਨੂੰ ਆਪਣਾ ਮੰਨ ਲੈਣ ਤੋਂ, ਇਹ ਜੀਵ ਆਪ ਖੁਦ ਅਵਿਨਾਸ਼ੀ ਹੁੰਦਾ ਹੋਇਆ ਵੀ ਬੰਨ੍ਹਿਆ ਜਾਂਦਾ ਹੈ। ਵਿਨਾਸ਼ੀ ਪਦਾਰਥ ਧਨ ਆਦਿ ਦੇ ਵੱਸ ਵਿੱਚ ਹੋ ਜਾਂਦਾ ਹੈ। ਪੂਰੀ ਤਰ੍ਹਾਂ ਸੁਤੰਤਰ ਹੁੰਦਾ ਹੋਇਆ ਵੀ ਪਰਾਧੀਨ ਹੋ ਜਾਂਦਾ ਹੈ। ਜਿਵੇਂ ਮਨੁੱਖ, ਜਿਸ ਧਨ ਨੂੰ ਆਪਣਾ ਧਨ ਮੰਨਦਾ ਹੈ, ਉਸ ਧਨ ਦੇ ਘਟਣ ਵਧਣ ਤੋਂ ਆਪਣੇ ਆਪ 'ਤੇ ਪ੍ਰਭਾਵ ਪੈਂਦਾ ਹੈ। ਜਿਸ ਵਿਅਕਤੀ ਨੂੰ ਆਪਣਾ ਮੰਨਦਾ ਹੈ ਉਸ ਨੇ ਜਨਮ ਮਰਨ 'ਤੋਂ ਆਪਣੇ ਆਪ 'ਤੇ ਅਸਰ ਪੈਂਦਾ ਹੈ। ਜਿਸ ਸਰੀਰ ਨੂੰ ਆਪਣਾ ਮੰਨਦਾ ਹੈ, ਉਸ ਦੇ ਵਧਣ ਘਟਣ 'ਤੇ ਆਪਣੇ ਆਪ 'ਤੇ ਅਸਰ ਪੈਂਦਾ ਹੈ। ਇਹੋ ਗੁਣਾਂ ਦਾ ਅਵਿਨਾਸ਼ੀ, ਦੇਹੀ ਨੂੰ ਬੰਨਣਾ ਹੈ। ੦ ਹੈਰਾਨੀ ਦੀ ਗੱਲ ਹੈ ਕਿ ਇਹ ਦੇਹੀ ਆਪਣੇ ਆਪ ਅਵਿਨਾਸ਼ੀ ਰੂਪ ਤੋਂ ਜਿਵੇਂ ਦਾ ਤਿਵੇਂ ਰਹਿੰਦੀ ਹੋਈ ਗੁਣਾਂ ਦੇ ਗੁਣਾਂ ਦੀ ਵਿਰਤੀਆਂ ਦੇ ਅਧੀਨ ਹੋ ਕੇ ਆਪਣੇ ਆਪ ਸਤੋ ਰਜੋ ਤਮੋ ਬਣ ਜਾਂਦੀ ਹੈ। ੦ ਗੁਣਾਂ ਦਾ ਇਹ ਅਵਿਨਾਸ਼ੀ ਸਰੂਪ ਅਸਲ ਤੋਂ ਨਹੀਂ ਬੰਨਦਾ। ਪਰ ਇਹ ਵਿਨਾਸ਼ੀ ਸਰੀਰ ਨੂੰ 'ਮੈਂ ਮੇਰਾ ਤੇ ਮੇਰੇ ਲਈ' ਮੰਨ ਲੈਂਦਾ ਹੈ। ਹੈ ਤਾਂ ਇਹ ਆਪਣੀ ਮਾਨਤਾ ਕਾਰਨ ਗੁਣਾਂ ਨਾਲ ਬੱਝ ਜਾਂਦਾ ਹੈ ਤੇ ਉਸ ਨੂੰ ਪਰਮਾਤਮਾ ਤੱਤਵ ਦੀ ਪ੍ਰਾਪਤੀ ਵਿੱਚ ਕਠਿਨਤਾ ਜਾਪਦੀ ਹੈ। (12.05) ਦੇਹ ਅਭਿਮਾਨ ਦੇ ਕਾਰਣ ਗੁਣਾਂ ਦੇ ਰਾਹੀਂ ਦੇਹ ਨਾ ਬੱਝ ਜਾਣ ਤੋਂ ਉਹ ਤਿੰਨਾਂ ਗੁਣਾਂ ਤੋਂ ਪਰੇ ਆਪਣੇ ਅਵਿਨਾਸ਼ੀ ਰੂਪ ਨੂੰ ਨਹੀਂ ਜਾਣ ਸਕਦਾ। ਗੁਣਾਂ ਤੋਂ ਦੇਹ ਵਿੱਚ ਬੱਝ ਜਾਣ 'ਤੇ ਭੀ ਜੀਵ ਦਾ ਜੋ ਅਸਲ ਅਵਿਨਾਸ਼ੀ ਰੂਪ ਹੈ, ਉਹ ਜਿਵੇਂ ਤਾ ਤਿਵੇਂ ਹੀ ਰਹਿੰਦਾ ਹੈ, ਜਿਸ ਦਾ ਲਕਸ਼ ਭਗਵਾਨ ਨੇ ਏਥੇ ਅਵ੍ਯਯਮ੍ ਪਦ ਨਾਲ ਕਰਾਇਆ ਹੈ। ੦ ਏਥੇ ਦੇਹਿਨਮ੍ ਪਦ ਦਾ ਅਰਥ ਹੈ ਕਿ ਦੇਹੀ ਦੇ ਸੰਬੰਧ ਕਾਰਨ ਮਮਤਾ ਤੇ ਕਾਮਨਾ ਹੋਣ ਨਾਲ ਹੀ ਤਿੰਨਾਂ ਗੁਣਾਂ ਨਾਲ ਇਸ ਪੁਰਸ਼ ਨੂੰ ਦੇਹ ਵਿੱਚ ਬੰਨ੍ਹਿਆ ਜਾਂਦਾ ਹੈ। ਕਾਮਨਾ ਮਮਤਾ ਜੇ ਨਾ ਹੋਵੇ ਤਾਂ ਫਿਰ ਬਾਕੀ ਪਰਮਾਤਮਾ ਸਰੂਪ ਹੀ ਹੈ।

**ਵਿਆਖਿਆ :-** ਪ੍ਰਕ੍ਰਿਤੀ ਤਿੰਨ ਗੁਣਾਂ ਤੋਂ ਬਣੀ ਹੈ। ਇਹ ਮੰਨ ਨਹੀਂ ਲੈਣਾ ਚਾਹੀਦਾ ਕਿ ਕਿਸੇ ਵਸਤੂ ਉੱਪਰ ਜਿਵੇਂ ਸੋਨਾ, ਚਾਂਦੀ ਆਦਿ ਉੱਪਰ ਮੜ੍ਹ ਦਿੱਤਾ ਜਾਂਦਾ ਹੈ, ਇਹ ਤਿੰਨ ਗੁਣ ਪ੍ਰਕ੍ਰਿਤੀ ਉੱਪਰ ਚਾੜ੍ਹ ਦਿੱਤੇ ਗਏ ਹਨ। ਜਿਵੇਂ ਠੀਕ ਅੱਗ ਅਤੇ ਉਸ ਦੀ ਤਪਸ਼ ਦੋਵੇਂ ਇੱਕ ਹਨ, ਇਸੇ ਤਰ੍ਹਾਂ ਹੀ ਪ੍ਰਕ੍ਰਿਤੀ ਤੇ ਗੁਣ ਇੱਕੋ ਹਨ। ਜੇ ਤਿੰਨ ਰੰਗ ਨੂੰ ਛਾਪਿਆ ਜਾਵੇ ਤਾਂ ਭਿੰਨ ਭਿੰਨ ਰੰਗ ਤੇ ਉਨ੍ਹਾਂ ਦੀ ਪਰਛਾਈਂ ਰੰਗਦਾਰ ਤਸਵੀਰ ਲਈ ਪ੍ਰਭਾਵਸ਼ੀਲ ਵਿਧੀ ਨਾਲ ਪੇਸ਼ ਹੋਣੀ ਚਾਹੀਦੀ ਹੈ। ਫਿਰ ਵੀ ਸਾਰੀ ਪ੍ਰਕ੍ਰਿਤੀ ਵਿੱਚ ਤਿੰਨ ਗੁਣ ਹਨ। ਉਦਾਹਰਣ ਲਈ ਜਦੋਂ ਇਨ੍ਹਾਂ ਦਾ ਵਰਣਨ ਕੀਤਾ ਜਾਂਦਾ ਹੈ, ਇਹ ਤਿੰਨ ਹਨ ਪਰ ਉਂਜ ਇੱਕ ਹੈ। ਪ੍ਰਕ੍ਰਿਤੀ ਤੇ ਕੁਸ਼ੇਤਰ - ਦੋਵੇਂ ਕੁਸ਼ੇਤਰ ਗਿਆਨ ਉੱਪਰ ਨਿਰਭਰ ਕਰਦੇ ਹਨ। ਜੋ ਮਾਲਕ ਹੈ - ਉਸ ਨੂੰ ਗੁਣ ਕਿਵੇਂ ਬੰਨ੍ਹ ਸਕਦੇ ਹਨ ? ਅਵੰਡੀ ਅਟੁੱਟ ਆਤਮਾ ਵੇਖਣ ਨੂੰ ਨਹੀਂ ਲੱਗਦੀ ਜੇ ਆਤਮਾ ਵੰਡੀ ਗਈ ਹੈ, ਟੁੱਟੀ ਫੁੱਟੀ ਹੋ ਜਾਂਦੀ ਹੈ, ਤਾਂ ਅਸਾਡੀ ਅਗਿਆਨਤਾ ਕਾਰਨ ਹੈ। ਪਾਣੀ ਵਿੱਚ ਜੋ ਲਹਿਰਾਂ ਹੁੰਦੀਆਂ ਹਨ, ਸੂਰਜ ਦੀ ਰੌਸ਼ਨੀ ਵਿੱਚ ਹੋਰ ਹਲਚਲ ਕਰਦੀਆਂ ਲੱਗਦੀਆਂ ਹਨ। ਏਸੇ ਤਰ੍ਹਾਂ ਪ੍ਰਕਾਸ਼ਮਈ ਆਤਮਾ ਗੁਣਾਂ ਲਈ ਬੰਧਨ, ਅਥਵਾ ਹੱਥ-ਕੜੀ ਹੈ। ਅਸਲ ਵਿੱਚ ਨਾ ਆਤਮਾ ਜੋ ਪ੍ਰਤਿਬਿੰਬਤ ਹੈ ਅਤੇ ਜੋ ਅਸਲ ਰੂਪ ਵਿੱਚ, ਹੈ ਕਿਸੇ ਤਰ੍ਹਾਂ ਵੀ ਬੰਧਨਮਈ ਨਹੀਂ ਹੁੰਦੀ।

✪ ✪ ✪

**14.06 ਸ਼ਲੋਕ :**

*तत्र सद्-त्वम् निर्-मल-त्वात्, प्र-काशकम् अन्-आमयम्। सुख-सङ्गेन (बन्ध्) बध्-ना-ति, ज्ञान-सङ्गेन च अन्-अघ॥*

***ਤਤ੍ਰ ਸਦ੍ ਤ੍ਵਮ੍ ਨਿਰ੍ਮਲ ਤ੍ਵਾਤ੍, ਪ੍ਰਕਾਸ਼ ਕਮ੍ ਅਨ੍ ਆਮ ਯਮ੍।***
***ਸੁੱਖ ਸੰਗੇਨ (ਬੰਧ੍) ਬਧ੍ ਨਾਤਿ, ਗ੍ਯਾਨ ਸੰਗੇਨ ਚ ਅਨ੍ ਅਘ॥***

**੦ ਸ਼ਬਦ ਅਰਥ :-** ਤਤ੍ਰ : ਇਹਨਾਂ ਦਾ। ਸਦ੍ ਤ੍ਵਮ੍ : ਸਤੋ ਗੁਣ। ਨਿਰ੍ਮਲ ਤ੍ਵਾਤ੍ : ਪਰਪੱਕਤਾ ਤੋਂ। ਪ੍ਰਕਾਸ਼ ਕ੍ਮ : ਪ੍ਰਕਾਸ਼ਮਈ। ਅਨ੍ਆਮਯਮ੍ : ਤੰਦਰੁਸਤ। ਸੁੱਖ ਸੰਗੇਨ : ਖੁਸ਼ੀ ਦੇ ਨਾਲ ਜੁੜੇ ਹੋਣ ਕਾਰਨ। ਬੰਧ੍ : ਰਿਸ਼ਤਾ। ਬਧ੍ ਨਾਤਿ : ਬੰਨੇ ਹੋਣਾ। ਗ੍ਯਾਨ ਸੰਗੇਨ

: ਗਿਆਨ ਦੇ ਨਾਲ ਜੁੜੇ ਹੋਏ। ਚ : ਅਤੇ। ਅਨੁਅਘ : ਹੇ ਪਾਪ-ਰਹਿਤ।

**੦ ਸ਼ਲੋਕਾਰਥ :-** ਹੇ ਪਾਪ ਰਹਿਤ! ਉਨ੍ਹਾਂ ਗੁਣਾਂ ਵਿੱਚ, ਸਤੋ ਗੁਣ ਨਿਰਮਲ ਹੋਣ ਦੇ ਕਾਰਨ ਪ੍ਰਕਾਸ਼ ਕਰਨ ਵਾਲਾ ਅਤੇ ਦੋਸ਼ ਰਹਿਤ ਹੈ। ਇਹ ਗੁਣ ਸੁੱਖ ਨਾਲ ਅਤੇ ਗਿਆਨ ਨਾਲ ਵਿਅਕਤੀ ਨੂੰ ਜੋੜਦਾ ਹੈ।

**ਪਦ-ਅਰਥ-ਵਿਸਥਾਰ :-** ੦ ਤਤ੍ਰ ਸਦ੍ ਤ੍ਵਮ੍ ਨਿਰਮਲ ਤ੍ਵਾਤ੍ = ਪਹਿਲੇ ਸ਼ਲੋਕ ਵਿੱਚ ਸਤੋ ਰਜੋ ਤਮੋ, ਇਨ੍ਹਾਂ ਤਿੰਨਾਂ ਗੁਣਾਂ ਦੀ ਗੱਲ ਕੀਤੀ ਹੈ। ਤਿੰਨਾਂ ਗੁਣਾਂ ਵਿੱਚੋਂ ਸਤਵ ਗੁਣ ਨਿਰਮਲ (ਮਲ ਰਹਿਤ) ਹੈ। ਭਾਵ ਇਹ ਕਿ ਰਜੋ ਗੁਣ ਤੇ ਤਮੋਗੁਣ ਵਾਂਗ ਸਤਵ ਗੁਣਾਂ ਵਿੱਚ ਮਲੀਨਤਾ ਨਹੀਂ ਹੈ, ਇਹ ਬਾਕੀ ਦੋਵਾਂ ਦੇ ਮੁਕਾਬਲੇ ਨਿਰਮਲ ਸਾਫ਼ ਹੈ। ਜੋ ਪ੍ਰਭੂ-ਗਿਆਨ ਪ੍ਰਾਪਤ ਕਰਨ ਲਈ ਬਹੁਤ ਸਹਾਇਕ ਹੈ। ੦ ਪ੍ਰਕਾਸ਼ਕਮ੍ - ਸਤੋਗੁਣ ਨਿਰਮਲ ਹੋਣ ਕਾਰਨ ਪ੍ਰਕਾਸ਼ ਕਰਨ ਵਾਲਾ ਹੈ। ਸਾਫ਼ ਦਿਖਾਈ ਦੇਣ ਵਾਲਾ ਹੈ। ਜਿਵੇਂ ਰੌਸ਼ਨੀ ਵਿੱਚ ਚੀਜ਼ਾਂ ਸਾਫ ਦਿਖਾਈ ਦਿੰਦੀਆਂ ਹਨ, ਏਸੇ ਤਰ੍ਹਾਂ ਸਤੋਗੁਣਾਂ ਦੀ ਅਧਿਕਤਾ ਹੋਣ ਨਾਲ ਰਜੋਗੁਣ ਤੇ ਤਮੋਗੁਣ ਦੀਆਂ ਵਿਰਤੀਆਂ ਸਾਫ਼ ਸਾਫ਼ ਦਿਖਾਈ ਦਿੰਦੀਆਂਹਨ। ਰਜੋ ਗੁਣ ਤੇ ਤਮੋਗੁਣ ਵਿਚ ਉਤਪਨ ਹੋਣ ਵਾਲੇ ਕਾਮ, ਕ੍ਰੋਧ, ਲੋਭ, ਮੋਹ, ਹੰਗਾਰ ਆਦਿ ਸਾਫ਼ ਦਿਖਾਈ ਦਿੰਦੇ ਹਨ। ਇਨ੍ਹਾਂ ਸਾਰੇ ਵਿਕਾਰਾਂ ਦਾ ਗਿਆਨ ਸਾਫ਼ ਹੁੰਦਾ ਹੈ। ੦ ਸਤਵਗੁਣ ਦੀ ਬੁੱਧੀ ਹੋਣ 'ਤੇ ਇੰਦ੍ਰੀਆਂ ਵਿਚ ਪ੍ਰਕਾਸ਼ ਚੇਤਨਾ ਤੇ ਹਲਕਾਪਨ ਵਿਸ਼ੇਸ਼-ਰੂਪ ਵਿਚ ਪ੍ਰਤੀਤ ਹੁੰਦਾ ਹੈ। ਜਿਸ ਨਾਲ ਬੁੱਧੀ ਪਰਮਾਰਥ ਕਾਰਜ ਤੇ ਲੌਕਿਕ ਵਿਸ਼ਿਆਂ ਨੂੰ ਸਮਝਣ ਵਿੱਚ ਕਾਰਜ ਕਰਦੀ ਹੈ ਤੇ ਉਤਸ਼ਾਹ ਮਿਲਦਾ ਹੈ। ੦ ਸ਼ੁੱਧ, ਸਤੋਗੁਣ ਪਰਮਾਤਮਾ ਦੀ ਪ੍ਰਾਪਤੀ ਲਈ ਸਹਾਇਕ ਬਣਦੇ ਹਨ। ਵਿਗਿਆਨੀ ਕਲਾਕਾਰ ਲੇਖਕ ਸਤੋਗੁਣ ਬੁੱਧੀ ਨਾਲ ਨਵੀਆਂ ਪ੍ਰਾਪਤੀਆਂ ਕਰਦੇ ਹਨ। ੦ ਅਨੁਆਮਯਮ੍ - ਸਤਵਗੁਣ, ਰਜੋ ਤੇ ਤਮੋ ਦੇ ਮੁਕਾਬਲੇ ਵਿਕਾਰ ਰਹਿਤ ਹੈ। ਪਰ ਅਸਲ ਵਿੱਚ ਇਹ ਪ੍ਰਕ੍ਰਿਤੀ ਦਾ ਕਾਰਜ ਹੋਣ ਕਾਰਨ ਇਹ ਪੂਰੀ ਤਰ੍ਹਾਂ ਨਿਰਵਿਕਾਰ ਨਹੀਂ ਹੈ। ਪੂਰੀ ਤਰ੍ਹਾਂ ਨਿਰ ਵਿਕਾਰ ਤਾਂ ਆਪਣਾ ਸਰੂਪ ਅਥਵਾ ਪਰਮਾਤਮਾ ਤੱਤਵ ਹੈ। ਜੋ ਕਿ ਗੁਣਾਂ ਤੀਤ ਹੈ। ਪਰਮਾਤਮਾ ਦੀ ਪ੍ਰਾਪਤੀ ਵਿੱਚ ਸਹਾਇਕ ਹੋਣ ਤੋਂ ਭਗਵਾਨ ਨੇ ਸਤਵਗੁਣ ਨੂੰ ਭੀ ਵਿਕਾਰ ਰਹਿਤ ਕਹਿ ਦਿੱਤਾ ਹੈ। ੦ ਸੁਖ ਸੰਗੇਨ (ਬਧ੍ਨਾਤਿ) ਗਯ੍ਾਨ ਸੰਗੇਨ ਚਅਨ੍ ਅਘ = ਜਦ ਅੰਤਹਕਰਣ ਵਿਚ ਸਾਤਵਿਕ ਬੁੱਧੀ ਹੁੰਦੀ ਹੈ, ਕੋਈ ਵਿਕਾਰ ਨਹੀਂ ਹੁੰਦਾ, ਤਦ ਤੱਕ ਸੁੱਖ ਮਿਲਦਾ ਹੈ, ਸ਼ਾਂਤੀ ਮਿਲਦੀ ਹੈ। ਜਿਸ ਨਾਲ ਸਾਧਕ ਅਜਿਹੇ ਸੁਖ ਦੀ ਸਥਾਪਤੀ ਕਰਨ ਦੀ ਕਾਮਨਾ ਕਰਦਾ ਹੈ। ਨਿਰਵਿਕਾਰਤ ਸਥਾਪਤ ਰਹੇ। ਪਰ ਜਦ ਸ਼ਾਂਤੀ ਸੁੱਖ ਨਿਰਵਿਕਾਰਤਾ ਨਹੀਂ ਹੁੰਦੀ, ਤਦ ਤੱਕ ਸਾਧਕ ਨੂੰ ਚੰਗਾ ਨਹੀਂ ਲੱਗਦਾ। ਇਹ ਚੰਗਾ ਲੱਗਣਾ ਤੇ ਚੰਗਾ ਨਾ ਲੱਗਣਾ ਹੀ ਸਤੋਗੁਣਾਂ ਦੇ ਸੁੱਖ ਵਿੱਚ ਬੰਨਣ ਵਾਲਾ ਹੈ। ੦ ਜਦ ਤੱਕ ਸਤੋ ਰਜੋ ਤਮੋ ਗੁਣਾਂ ਦਾ - ਇਨ੍ਹਾਂ ਦੀਆਂ ਵਿਰਤੀਆਂ ਦਾ, ਵਿਕਾਰਾਂ ਦਾ ਸਾਫ਼ ਸਾਫ਼ ਗਿਆਨ ਹੁੰਦਾ ਹੈ ਤੇ ਹੈਰਾਨੀ ਭਰੀਆਂ ਗੱਲਾਂ ਦਾ ਪਤਾ ਲੱਗਦਾ ਹੈ ਤਾਂ ਸਾਧਕ ਚਾਹੁੰਦਾ ਹੈ ਕਿ ਉਸ ਦਾ ਇਹ ਗਿਆਨ ਸਦਾ ਬਣਿਆ ਰਹੇ। ਇੰਜ ਸਤੋਗੁਣ ਸੁੱਖ ਤੇ ਗਿਆਨ ਦੇ ਨਾਲ ਸਾਧਕ ਨੂੰ ਬੰਨ੍ਹ ਦਿੰਦਾ ਹੈ। ਇਸਦੇ ਸੰਗ ਹੀ ਰਜੋਗੁਣ ਹੈ। (13.21) ਜੇ ਸਾਧਕ ਸੁੱਖ ਤੇ ਗਿਆਨ ਦਾ ਸਾਥ ਨਾ ਦੇਵੇ ਤਾਂ ਸਤੋਗੁਣ ਉਸ ਨੂੰ ਬੰਨ੍ਹਦਾ ਨਹੀਂ। ਸਤੋਗੁਣਾਂ ਕਾਰਨ ਸਾਧਕ ਉੱਚਾ ਉੱਠਦਾ ਹੈ। ੦ ਸਤਵਗੁਣ ਤੋਂ ਸੁੱਖ ਤੇ ਗਿਆਨ ਹੋਣ ਨਾਲ ਸਾਧਕ ਨੂੰ ਇਹ ਸਾਵਧਾਨੀ ਰੱਖਣੀ ਚਾਹੀਦੀ ਹੈ ਕਿ ਇਹ ਸੁੱਖ ਤੇ ਗਿਆਨ ਮੇਰਾ ਲਕਸ਼ ਨਹੀਂ ਹੈ, ਇਹ ਮੇਰੇ ਯੋਗ ਨਹੀਂ ਹੈ, ਇਹ ਤਾਂ ਲਕਸ਼ ਪ੍ਰਾਪਤੀ ਵਿੱਚ ਕਾਰਣ ਹੈ। ਮੈਂ ਤਾਂ ਉਸ ਲਕਸ਼ ਦੀ ਪ੍ਰਾਪਤੀ ਕਰਨੀ ਹੈ, ਜਿਹੜਾ ਸੁੱਖ ਤੇ ਗਿਆਨ ਨੂੰ ਵੀ ਪ੍ਰਕਾਸ਼ਤ ਕਰਨ ਵਾਲਾ ਹੈ। ੦ ਸੁੱਖ ਗਿਆਨ ਆਦਿ ਸਾਰੇ ਸਤਵਗੁਣ ਦੀਆਂ ਵਿਰਤੀਆਂ ਹਨ। ਇਹ ਕਦੇ ਘਟਦੀਆਂ ਹਨ, ਕਦੇ ਵਧਦੀਆਂ ਹਨ। ਕਦੇ ਆਉਂਦੀਆਂ ਹਨ, ਕਦੇ ਜਾਂਦੀਆਂ ਹਨ। ਪਰ ਆਪਣਾ ਸਰੂਪ ਨਿਰੰਤਰ ਇਕ ਰਸ ਰਹਿੰਦਾ ਹੈ। ਉਸ ਵਿਚ ਵਾਧਾ ਘਾਟਾ ਨਹੀਂ ਹੁੰਦਾ। ਇਸ ਲਈ ਸਾਧਕ ਨੂੰ ਸਤੋਗੁਣ ਦੀਆਂ ਵਿਰਤੀਆਂ ਤੋਂ ਸਦਾ ਨਿਰਲੇਪ ਉਦਾਸੀਨ ਰਹਿਣਾ ਚਾਹੀਦਾ ਹੈ। ਉਨ੍ਹਾਂ ਦਾ ਉਪਭੋਗ ਨਹੀਂ ਕਰਨਾ ਚਾਹੀਦਾ।

**ਵਿਆਖਿਆ :-** ਸਤੋਗੁਣ ਨੂੰ ਇਕ ਨਿਰਮਲ ਸਾਫ ਸ਼ੀਸ਼ੇ ਵਰਗਾ ਕਹਿ ਸਕਦੇ ਹਾਂ। ਜਿਸ ਵਿੱਚੋਂ ਦੀ ਰੌਸ਼ਨੀ ਬਿਨਾ ਰੁਕਾਵਟ ਤੇ ਬਿਨਾਂ ਮੱਧਮ ਹੋਈ ਲੰਘਦੀ ਹੈ। ਨੰਗੀ ਅੱਖ ਨਾਲ ਇਸ ਵਿੱਚੋਂ ਦੀ ਚੀਜ਼ਾਂ ਵਸਤਾਂ ਸਾਫ਼ ਪਰਤੱਖ ਦਿਖਾਈ ਦਿੰਦੀਆਂ ਹਨ। ਸਤੋ ਗੁਣ, ਆਤਮਾ ਦੇ ਪ੍ਰਕਾਸ਼ਮਈ ਕਾਰਜ ਲਈ ਗੁਣਕਾਰੀ ਹੈ। ਚੀਜ਼ਾਂ ਵਸਤਾਂ ਨੂੰ ਅਸਲ ਰੂਪ ਵਿੱਚ ਦੇਖਣਾ ਹੀ ਅਸਲ ਤੇ ਸੱਚਾ ਗਿਆਨ ਹੈ। ਏਸੇ ਤਰ੍ਹਾਂ ਹੀ ਆਤਮਾ ਨੂੰ ਉਸ ਦੀ ਅਸਲ ਸਥਿਤੀ ਦੇ ਸੰਦਰਭ ਵਿੱਚ ਵੇਖਣਾ ਹੀ ਪਵਿੱਤਰ ਗਿਆਨ ਹੈ। ਜਿਸ ਦਾ ਵਿਕਾਸ ਹੋਇਆ ਹੈ, ਜੋ ਪ੍ਰਪੱਕ ਹੈ, ਉਸ ਅੰਦਰ ਖੁਸ਼ੀ ਦਾ ਆਨੰਦ ਸਾਧਾਰਣ ਵਿਅਕਤੀ ਨਾਲੋਂ ਵਧੇਰੇ ਜੋਸ਼ੀਲਾ ਤੇ ਮਹਿਕੀਲਾ ਹੁੰਦਾ ਹੈ। ਇਹ ਇਸ ਲਈ ਸੰਭਵ ਹੈ ਕਿ ਪਰਪੱਕ ਤੇ ਪ੍ਰਫੁਲਤ ਵਿਅਕਤੀ ਦੇ ਮਨ ਵਿੱਚ ਸਤਗੁਣ ਦੀ ਪਹਿਲਾਂ ਹੀ ਪ੍ਰਧਾਨਤਾ ਹੁੰਦੀ ਹੈ। ਅੰਤਰ ਮਨ ਦੀ ਖੁਸ਼ੀ ਇਸ ਵਿੱਚ ਅਸਾਧਾਰਣ ਸੰਬੰਧ ਉਤਪਨ ਕਰਦੀ ਹੈ ਤੇ ਜਿਸ ਅੰਦਰ ਖੁਸ਼ੀ ਦੇ ਆਨੰਦ ਹੁੰਦਾ ਹੈ, ਉਹ ਆਨੰਦ ਦੇਣ ਵਾਲੀ ਵਸਤੂ ਦੇ ਗਿਆਨ ਨੂੰ ਜਾਣਨ ਲਈ ਉਤਸੁਕ ਹੁੰਦਾ ਹੈ। ਇਸ ਤਰ੍ਹਾਂ ਇੱਕ ਵਸਤੂ ਵਿੱਚੋਂ ਖੁਸ਼ੀ ਦੀ ਪ੍ਰਾਪਤੀ ਲੱਭੀ ਜਾਂਦੀ ਹੈ ਤੇ ਨਾਲੋ ਨਾਲ ਖੁਸ਼ੀ ਦੇਣ ਵਾਲੀ ਵਸਤੂ ਦੇ ਗਿਆਨ ਵਿਚ ਵੀ ਵਾਧਾ ਹੁੰਦਾ ਹੈ, ਇੰਜ ਗਿਆਨ ਨਾਲ ਮੋਹ ਤੇ ਜੋੜ ਲਗਾਓ ਵਧਦਾ ਹੈ ਤੇ ਖੁਸ਼ੀ ਵੀ ਪ੍ਰਾਪਤ ਹੁੰਦੀ ਹੈ। ਸਤੋ ਗੁਣ ਵਾਲੇ ਵਿਅਕਤੀ ਵਿਚ ਖੁਸ਼ੀ ਪ੍ਰਾਪਤ ਕਰਨ ਤੇ ਗਿਆਨ ਪ੍ਰਾਪਤ ਕਰਨ ਦੀ ਰੁਚੀ ਵਿਕਾਸ ਕਰਦੀ ਹੈ। ਜਿੰਨੀ ਤੀਬਰਤਾ ਹੋਵੇਗੀ ਉੱਨਾ ਹੀ ਸ਼ਕਤੀ ਦਾ ਵਿਕਾਸ ਹੋਵੇਗਾ। ਸੰਵੇਦਨਸ਼ੀਲ ਖੁਸ਼ੀ ਅਤੇ ਬੌਧਿਕ ਆਨੰਦ ਬਰਾਬਰ ਸਾਮਾਨ ਹਨ, ਜੋ ਅਨੁ ਆਮਯਮ੍ ਹੈ। ਜੋ ਬ੍ਰਹਮ ਹੈ, ਸਾਧਕ ਲਈ ਸੰਵੇਦਨਸ਼ੀਲ ਤੇ ਬੌਧਿਕ ਖੁਸ਼ੀ ਪ੍ਰਾਪਤ ਕਰਨੀਆਂ ਅਸੰਭਵ ਨਹੀਂ ਹੈ।

✪ ✪ ✪

**14.07 ਸ਼ਲੋਕ :**

*रजः राग-आत्मकम् विद्-(हि) धि, तृष्णा-सङ्ग-सम्-उद्-भवम्।*
*तत् नि-ब(न्ध्)ध्-ना-ति कौन्तेय, कर्म (न्)-सङ्गेन देहिनम्॥*

***ਰਜਹ ਰਾਗ ਆਤ੍ਮਕਮ੍ ਵਿਦ੍ ਹਿਧਿ, ਤ੍ਰਿਸ਼ਨਾ ਸੰਗਸਮ੍ ਓਦ੍ ਭਵਮ੍।***
***ਤਤ੍ ਨਿ ਬ (ਧੰ) ਧਨਾਤਿ ਕੌਂਤੇਯ, ਕਰ੍ਮ (ਨ੍) ਸੰਗੇਨ ਦੇਹਿਨਮ੍॥***

**੦ ਸ਼ਬਦ ਅਰਥ :-** ਰਜਹ : ਰਜੋ ਗੁਣ। ਰਾਗ ਆਤ੍ਮਕਮ੍ : ਸੰਵੇਦਨਾ ਜੋਸ਼ ਭਾਵਨਾ ਦੀ ਪ੍ਰਕ੍ਰਿਤੀ ਵਾਲਾ। ਵਿਦ੍ਹਿਧਿ : ਜਾਣਦਾ ਹੈ। ਤ੍ਰਿਸ਼ਨਾ ਸੰਗਸਮ੍ ਉਦ੍ਭਵਮ੍ : ਹਵਸ ਮੋਹ ਦੀ ਪਿਆਸ। ਤਤ੍ਨਿ ਬ (ਧੰ) ਧਨਾਂਤਿ : ਬੰਨ੍ਹਦਾ ਹੈ। ਕੌਂਤੇਯ : ਹੇ ਕੌਂਤੇ। ਕਰ੍ਮ (ਨ੍) ਸੰਗੇਨ : ਕਿਰਿਆ ਦੇ ਨਾਲ ਜੁੜਿਆ ਹੋਇਆ। ਦੇਹਿਨਮ੍ : ਸਰੀਰਕ ਰੂਪ ਵਿੱਚ।

**੦ ਸ਼ਲੋਕਾਰਥ :-** ਹੇ ਕੁੰਤੇਯ! ਰਜੋ ਗੁਣ ਨੂੰ ਤੂੰ ਰਾਗ ਰੂਪ (ਜੋਸ਼ ਭਾਵਨਾ ਸੰਵੇਦਨਾ ਵਾਲਾ) ਤੇ ਤ੍ਰਿਸ਼ਨਾ ਅਤੇ ਬੰਧਨਾਂ ਵਿੱਚ ਬੰਨ੍ਹਣ ਵਾਲੇ ਭਾਵੁਕ ਜੋਸ਼ ਵਿੱਚੋਂ ਪੈਦਾ ਹੋਇਆ ਸਮਝ। ਇਹ ਜੀਵਾਤਮਾ (ਸਰੀਰ) ਨੂੰ ਕਰਮਾਂ ਦੇ ਮੋਹ ਸੰਬੰਧ ਕਰਕੇ ਬੰਨ੍ਹਦਾ ਹੈ।

**ਪਦ-ਅਰਥ-ਵਿਸਥਾਰ :-** ੦ ਰਜਹ ਰਾਗ ਆਤ੍ਮਕਮ੍ ਵਿਦ੍ (ਹਿ) ਧਿ = ੦ ਇਹ ਰਜੋਗੁਣ ਰਾਗ ਸਰੂਪ ਹੈ ਅਰਥਾਤ ਕਿਸੇ ਵਸਤੂ ਵਿਅਕਤੀ ਹਾਲਾਤ ਘਟਨਾ ਕਿਰਿਆ ਆਦਿ ਨਾਲ ਪ੍ਰਿਯਤਾ ਪੈਦਾ ਹੁੰਦੀ ਹੈ। ਇਹੋ ਪ੍ਰਿਯਤਾ ਰਜੋਗੁਣ ਦਾ ਸਰੂਪ ਹੈ। ੦ ਰਾਗਆਤ੍-ਮਕਮ੍ ਕਹਿਣ ਦਾ ਭਾਵ ਹੈ ਕਿ ਜਿਵੇਂ ਸੋਨੇ ਦੇ ਗਹਿਣੇ ਸੋਨੇ ਵਾਲੇ ਹੀ ਹੁੰਦੇ ਹਨ ਏਸੇ ਤਰ੍ਹਾਂ ਰਜੋਗੁਣ ਰਾਗ ਮਈ ਹੈ। ੦ ਪਾਤੰਜਲ ਯੋਗ ਦਰਸ਼ਨ ਵਿਚ ਕਿਰਿਆ ਨੂੰ ਹੀ ਰਜੋਗੁਣ ਦਾ ਸਰੂਪ ਕਿਹਾ ਗਿਆ ਹੈ ਪਰ ਸ਼੍ਰੀਮਦ ਭਗਵਦ ਗੀਤਾ ਵਿਚ ਭਗਵਾਨ ਕਿਰਿਆ ਮਾਤ੍ਰ ਨੂੰ ਗੌਣ ਰੂਪ ਵਿੱਚ ਰਜੋਗੁਣ ਮੰਨਦੇ ਹਨ। ਪਰ ਰਾਗ ਨੂੰ ਵੀ ਰਜੋਗੁਣ ਦਾ ਸਰੂਪ ਮੰਨਦੇ ਹਨ। (ਵੇਖੋ 2.48) (3.19) ) (703) ਅਤੇ (4.13) ੦ ਤ੍ਰਿਸ਼ਨਾ ਸੰਗ ਸਮ੍ ਓਦ੍ਭਵਮ੍ – ੦ "ਤ੍ਰਿਸ਼ਨਾ ਸੰਗ ਸਮ੍ ਉਦ੍ਭਵਮ" ਦੇ ਦੋ ਅਰਥ ਹਨ। 1. ਜਿਸ ਵਿੱਚ ਤ੍ਰਿਸ਼ਨਾ ਤੇ ਮੋਹ ਪੈਦਾ ਹੁੰਦੀ ਹੈ। 2. ਜੋ ਤ੍ਰਿਸ਼ਨਾ ਤੇ ਮੋਹ ਨੂੰ ਪੈਦਾ ਕਰਦਾ ਹੈ। ਭਾਵ ਤ੍ਰਿਸ਼ਨਾ ਤੇ ਮੋਹ ਤੋਂ ਪੈਦਾ ਹੋਣ ਵਾਲਾ। ਜਿਵੇਂ ਬੀਜ ਦੇ ਬਿਰਖ : ਬੀਜ ਤੋਂ ਬਿਰਖ, ਬਿਰਖ ਤੋਂ ਬਹੁਤ ਸਾਰੇ ਬੀਜ ਪੈਦਾ ਹੁੰਦੇ ਹਨ। ਏਸੇ ਤਰ੍ਹਾਂ ਰਾਗ ਸਰੂਪ ਰਜੋਗੁਣ ਤੋਂ ਤ੍ਰਿਸ਼ਨਾਂ ਤੇ ਮੋਹ ਪੈਦਾ ਹੁੰਦਾ ਹੈ। ੦ ਤਤ੍ ਨਿਬ (ਨ੍ਧ੍) ਧ੍ਨਾਤਿ ਕੌਂਤੇਯ, ਕਰ੍ਮ (ਨ੍) ਸੰਗੇਨ ਦੇਹਿਨਮ੍ – ਰਜੋਗੁਣ ਕਰਮਾਂ ਦੀ ਆਸਤਾ ਨਾਲ ਸਰੀਰ ਧਾਰੀ ਬੰਨ੍ਹਿਆ ਜਾਂਦਾ ਹੈ। ਅਰਥਾਤ ਰਜੋਗੁਣ ਦੇ ਵਧਣ ਨਾਲ, ਜਿਵੇਂ ਜਿਵੇਂ ਤ੍ਰਿਸ਼ਨਾ ਤੇ ਮੋਹ ਵਧਦੇ ਹਨ, ਤਿਉਂ ਤਿਉਂ ਹੀ ਮਨੁੱਖ ਦੀ ਕਰਮ ਕਰਨ ਦੀ ਪ੍ਰਵਿਰਤੀ ਵਧਦੀ ਹੈ। ਕਰਮ ਕਰਨ ਦੀ ਪ੍ਰਵਿਰਤੀ ਵਧਣ ਨਾਲ ਮਨੁੱਖ ਨਵੇਂ ਨਵੇਂ ਕਰਮ ਕਰਨਾ ਆਰੰਭ ਕਰਦਾ ਹੈ ਤੇ ਰਾਤ ਦਿਨ ਏਸੇ ਪ੍ਰਵਿਰਤੀ ਵਿਚ ਫਸ ਜਾਂਦਾ ਹੈ। ਭਾਵ ਇਹ ਕਿ ਮਨੁੱਖ ਦੀਆਂ ਪ੍ਰਵਿਰਤੀਆਂ ਰਾਤ ਦਿਨ ਨਵੇਂ ਨਵੇਂ ਕੰਮ ਆਰੰਭ ਕਰਨ ਦੀ ਚਿੰਤਾ ਵਿਚ ਲੱਗੀਆਂ ਰਹਿੰਦੀਆਂ ਹਨ। ਅਜਿਹੀ ਅਵੱਸਥਾ ਵਿੱਚ ਉਸ ਨੂੰ ਆਪਣਾ ਕਲਿਆਣ ਕਰਨ ਦਾ ਅਵਸਰ ਵੀ ਨਹੀਂ ਮਿਲਦਾ। ਇਸ ਤਰ੍ਹਾਂ ਰਜੋਗੁਣ ਕਰਮਾਂ ਦੀ ਸੁੱਖ ਆਸਤਾ ਨਾਲ ਸਰੀਰ ਨੂੰ ਵੀ ਬੰਨ੍ਹ ਦਿੰਦਾ ਹੈ। ਪਰ ਸਾਧਕ ਨੂੰ ਪ੍ਰਾਪਤ ਹਾਲਾਤ ਅਨੁਸਾਰ ਨਿਸ਼ਕਾਮ ਭਾਵ ਤੋਂ ਕਰਤੱਵ ਕਰਮ ਤਾਂ ਕਰਨਾ ਹੀ ਚਾਹੀਦਾ ਹੈ। ਪਰ ਸੰਗ੍ਰਹਿ ਤੇ ਸੁੱਖ ਭੋਗ ਦੇ ਲਈ ਨਵੇਂ ਨਵੇਂ ਕਰਮਾਂ ਦਾ ਆਰੰਭ ਨਹੀਂ ਕਰਨਾ ਚਾਹੀਦਾ। ੦ ਦੇਹਿਨਮ੍ – ਦੇਹ ਨਾਲ ਆਪਣਾ ਸੰਬੰਧ ਮੰਨਣ ਵਾਲੇ ਦੇਹੀ ਨੂੰ ਹੀ ਇਹ ਰਜੋਗੁਣ ਕਰਮਾਂ ਦੀ ਆਸਤਾ ਨਾਲ ਬੰਨ੍ਹਦਾ ਹੈ। ੦ ਸੁਕਾਮ੍ ਭਾਵ ਤੋਂ ਕਰਮਾਂ ਨੂੰ ਕਰਨ ਨਾਲ ਭੀ ਇੱਕ ਸੁੱਖ ਹੁੰਦਾ ਹੈ ਤੇ ਕਰਮਾਂ ਦਾ ਅਮੁੱਕ ਫਲ ਭੋਗਾਂਗੇ – ਇਸ ਫਲ ਆਸ ਨਾਲ ਭੀ ਇੱਕ ਸੁੱਖ ਮਿਲਦਾ ਹੈ। ਇਸ ਕਰਮ ਤੇ ਫਲ ਦੀ ਸੁੱਖ ਆਸਤਾ ਨਾਲ ਮਨੁੱਖ ਬੰਨ੍ਹਿਆ ਜਾਂਦਾ ਹੈ।

**ਵਿਆਖਿਆ :-** ਤ੍ਰਿਸ਼ਨਾ ਦੀ ਜੇ ਛੋਟੀ ਤੋਂ ਛੋਟੀ ਪਰਿਭਾਸ਼ਾ ਕੀਤੀ ਜਾਵੇ ਤਾਂ ਅਸੀਂ ਕਹਿ ਸਕਦੇ ਹਾਂ ਕਿ ਅਪ੍ਰਾਪਤ ਵਸਤੂਆਂ ਇੱਛਾਵਾਂ ਦੀ ਅਭਿਲਾਸ਼ਾ ਕਰਨੀ ਤ੍ਰਿਸ਼ਨਾ ਹੈ। ਆਸੰਗ ਜੋ ਵਸਤੂ ਪ੍ਰਾਪਤ ਹੈ, ਉਸ ਨਾਲ ਮੋਹ ਵਧਾਉਣਾ ਆਸੰਗ ਹੈ। ਰਜੋਗੁਣ ਮਨ ਵਿੱਚ ਇੱਛਾਵਾਂ ਤ੍ਰਿਸ਼ਨਾਵਾਂ ਵਧਾਉਂਦਾ ਹੈ। ਜਿਵੇਂ ਚਿੱਟੇ ਕੱਪੜੇ ਨੂੰ ਰੰਗ ਸਾਜ ਰੰਗ ਦਿੰਦਾ ਹੈ। ਏਸੇ ਤਰ੍ਹਾਂ ਰਜੋਗੁਣ ਜੀਵਾਤਮਾ ਨੂੰ ਲਾਲ ਰੰਗ ਦਿੰਦਾ ਹੈ। ਤ੍ਰਿਸ਼ਨਾ, ਅਪ੍ਰਾਪਤ ਵਸਤਾਂ ਲਈ ਮਨ ਦੀ ਭਟਕਣਾ ਹੈ। ਜੋ ਕਦੇ ਖ਼ਤਮ ਨਹੀਂ ਹੁੰਦੀ। ਆਸੰਗ ਮੋਹ – ਪ੍ਰਾਪਤ ਵਸਤਾਂ ਨਾਲ ਹੋ ਜਾਂਦਾ ਹੈ। ਰਜੋ ਗੁਣ ਲਾਲਚ ਹਵਸ ਸੁਆਦ, ਚਮ ਖੁਸ਼ੀਆਂ ਦਾ ਆਨੰਦ ਚਸਕਾ ਪੈਦਾ ਕਰਦਾ ਹੈ। ਇਹ ਅਦਿੱਖ ਵੀ ਹੈ, ਦਿਖ ਵੀ ਹੈ। ਜਿਵੇਂ ਬਾਲਣ ਪਾਉਣ ਨਾਲ ਅੱਗ ਹੋਰ ਤੇਜ਼ ਹੋ ਜਾਂਦੀ ਹੈ। ਰਜੋਗੁਣ ਕਿਰਿਆ ਦੇ ਨਾਲ ਮੋਹ ਨੂੰ ਪੱਕਾ ਕਰਦਾ ਹੈ। ਜੀਵਾਤਮਾ ਰਜੋਗੁਣਾਂ ਵਿਚ ਫਸ ਕੇ ਇਨ੍ਹਾਂ ਦੇ ਆਨੰਦ 'ਚੋਂ ਨਿਕਲਣ ਲਈ ਕੋਈ ਉਪਰਾਲਾ ਨਹੀਂ ਕਰ ਸਕਦੀ। ਜਿਵੇਂ ਖਾਜ਼ ਦਾ ਆਨੰਦ ਹੈ, ਏਸੇ ਤਰ੍ਹਾਂ ਰਜੋਗੁਣ ਵਸਤਾਂ ਥੋੜ੍ਹੇ ਸਮੇਂ ਦੀ ਖੁਸ਼ੀ ਦੇ ਕੇ ਤਨ ਮਨ ਦੀ ਬਰਬਾਦੀ ਬਣਦੀਆਂ ਹਨ।

✪ ✪ ✪

**14.08 ਸ਼ਲੋਕ :**

*तम: तु अ-ज्ञान-जम् विद्-(हि)धि, मोहनम् सर्व-देहिनाम्।*
*प्र-माद आलस्य-निद्राभि:, तत् नि-(बन्ध्) बध्-ना-ति भारत॥*

***ਤਮਹ ਤੁ ਅਗ੍ਯ਼ਾਨ ਜਮ੍ ਵਿਦ੍ (ਹਿ) ਧਿ, ਮੋਹਨਮ੍ ਸਰ੍ਵ ਦੇਹਿਨਾਮ੍।***
***ਪ੍ਰਮਾਦ ਆਲਸ੍ਯ ਨਿਦ੍ਰਾਭਿਹ, ਤਤ੍ ਨਿ (ਬੰਧ੍) ਬਧ੍ ਨਾਤਿ ਭਾਰਤ॥***

**੦ ਸ਼ਬਦ ਅਰਥ :-** ਤਮਹ : ਜੜ੍ਹਤਾ, ਸਥਿਰਤਾ, ਗਤੀਹੀਣਤਾ। ਤੁ : ਪਰੰਤੂ। ਅਗ੍ਯ਼ਾਨਜਮ੍ : ਅਗਿਆਨਤਾ ਤੋਂ ਪੈਦਾ ਹੋਇਆ। ਵਿਦ੍ : ਜਾਣਦਾ ਹਾਂ। ਮੋਹਨਮ੍ : ਛਲਣਾ, ਧੋਖਾ ਦੇਣਾ। ਸਰ੍ਵ ਦੇਹਿਨਾਮ੍ : ਉਹ ਸਾਰੇ ਜਿਨ੍ਹਾਂ ਨੇ ਸਰੀਰ ਧਾਰਨ ਕੀਤਾ ਹੋਇਆ ਹੈ। ਪ੍ਰਮਾਦ ਆਲਸ੍ਯ ਨਿਦ੍ਰਾਭਿਹ : ਸੁਸਤੀ ਬੇਧਿਆਨਾਪਣ ਤੇ ਨਿਦ੍ਰਾ ਅਵੱਸਥਾ। ਤਤ੍ਨਿ : ਉਹ। ਨਿਬੰਧ੍ ਬਧ੍ਨਾਤਿ : ਜੋ ਪੱਕੇ ਤੌਰ 'ਤੇ ਬੰਨ੍ਹਿਆ ਹੋਵੇ। ਭਾਰਤ : ਹੇ ਭਾਰਤ।

**੦ ਸ਼ਲੋਕਾਰਥ :-** ਹੇ ਭਾਰਤ! ਤਮੋਗੁਣ ਨੂੰ ਅਗਿਆਨ ਤੋਂ ਪੈਦਾ ਹੋਇਆ ਤੇ ਸਾਰੇ ਦੇਹਧਾਰੀਆਂ ਨੂੰ ਮੋਹਿਤ ਕਰਨ ਵਾਲਾ ਸਮਝ। ਇਹ ਭਰਮ ਅਸਾਵਧਾਨੀ ਆਲਸ ਤੇ ਨੀਂਦ ਦੇ ਰਾਹੀਂ ਬੰਨ੍ਹਦਾ ਹੈ।

**ਪਦ-ਅਰਥ-ਵਿਸਥਾਰ :-** ਤਮਹ ਤੁ ਅਗ੍ਯ਼ਾਨ ਜਮ੍ ਵਿਦ੍ (ਹਿ) ਧਿ, ਮੋਹਨਮ੍ ਸਰ੍ਵ ਦੇਹਿਨਾਮ੍ – ੦ ਸਤੋਗੁਣ ਤੇ ਰਜੋਗੁਣ – ਦੋਵਾਂ ਤੋਂ ਤਮੋਗੁਣ ਅਤਿਅੰਤ ਨਿਕ੍ਰਿਸ਼ਟ ਦੱਸਣ ਲਈ ਏਥੇ 'ਤੁ' ਪਦ ਦਾ ਪ੍ਰਯੋਗ ਕੀਤਾ ਹੈ। ੦ ਇਹ ਤਮੋ ਗੁਣ ਅਗਿਆਨ ਤੋਂ ਅਰਥਾਤ ਬੇਸਮਝੀ ਤੋਂ, ਮੂਰਖਤਾ ਤੋਂ ਪੈਦਾ ਹੁੰਦਾ ਹੈ। ਅਰਥਾਤ ਸਤ੍ ਅਸਤ੍ ਕਰਤੱਵ ਅਕਰਤੱਵ ਦਾ ਗਿਆਨ (ਵਿਵੇਕ) ਨਹੀਂ ਹੁੰਦਾ। ਇਹ ਸੰਸਾਰਿਕ ਸੁੱਖ ਭੋਗ ਤੇ ਸੰਗ੍ਰਹਿ ਵਿਚ ਵੀ ਲੱਗਣ ਨਹੀਂ ਦਿੰਦਾ। ਰਜੋਗੁਣੀ ਸੁੱਖ ਵੀ ਨਹੀਂ ਭੋਗ ਸਕਦਾ। ਸਾਤਵਿਕ ਸੁੱਖ ਤਾਂ ਭੋਗਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ੦ ਅਸਲ ਵਿੱਚ ਤਮੋਗੁਣ ਦੇ ਰਾਹੀਂ ਮੋਹਿਤ ਹੋਣ ਦੀ ਗੱਲ ਕੇਵਲ ਮਨੁੱਖਾਂ ਵਾਸਤੇ ਹੀ ਹੈ, ਕਿਉਂਕਿ ਦੂਜੇ ਪ੍ਰਾਣੀ ਤਾਂ ਸੁਭਾਵਿਕ ਹੀ ਤਮੋਗੁਣ ਨਾਲ ਮੋਹਿਤ ਹੁੰਦੇ ਹਨ। ਫਿਰ ਵੀ ਏਥੇ 'ਸਰ੍ਵ ਦੇਹਿਨਾਮ੍' ਪਦ ਦੇਣ ਦਾ ਮੂਲ ਉਦੇਸ਼ ਇਹ ਹੈ ਕਿ ਜਿਨ੍ਹਾਂ ਮਨੁੱਖਾਂ ਵਿਚ ਸਤ੍ ਅਸਤ੍ ਕਰਤੱਵ ਅਕਰਤੱਵ ਦਾ ਗਿਆਨ ਵਿਵੇਕ ਨਹੀਂ ਹੈ, ਉਹ ਮਨੁੱਖ ਹੁੰਦੇ ਹੋਏ ਵੀ ਚੌਰਾਸੀ ਲੱਖ ਯੋਨੀਆਂ ਵਾਲੇ ਪ੍ਰਾਣੀਆਂ ਵਰਗੇ ਹਨ। ਜਿਵੇਂ ਪਸ਼ੂ ਪੰਛੀ ਆਦਿ ਖਾ ਪੀ ਕੇ ਸੌਂ ਕੇ ਸਮਾਂ ਲੰਘਾਉਂਦੇ ਹਨ। ਅਜਿਹੇ ਮਨੁੱਖ ਵੀ ਹਨ। ੦ ਪ੍ਰਮਾਦ ਆਲਸ੍ਯ ਨਿਦ੍ਰਾ ਭਿਹ, ਤਤ੍ ਨਿ (ਬੰਧ੍) ਬਧ੍ ਨਾਤਿ ਭਾਰਤ! ਇਹ ਤਮੋਗੁਣ ਪ੍ਰਮਾਦ ਆਲਸ, ਤੇ ਨੀਂਦ ਰਾਹੀਂ ਸੰਪੂਰਣ ਦੇਹਧਾਰੀਆਂ ਨੂੰ ਬੰਨ੍ਹਦਾ ਹੈ। ੦ ਪ੍ਰਮਾਦ ਦੋ ਤਰ੍ਹਾਂ ਦਾ ਹੁੰਦਾ ਹੈ 1. ਕਰਨ ਯੋਗ ਕੰਮ ਨੂੰ ਨਾ ਕਰਨਾ, ਅਰਥਾਤ ਜਿਸ ਕੰਮ ਤੋਂ ਆਪਣਾ ਤੇ ਦੁਨੀਆਂ ਦਾ, ਹੁਣੇ ਤੇ ਪਰਿਣਾਮ ਮਿਲਣ 'ਤੇ ਹਿੱਤ ਹੁੰਦਾ ਹੋਵੇ, ਅਜਿਹੇ ਕਰਤੱਵ ਕਰਮ ਨੂੰ ਪ੍ਰਮਾਦ ਦੇ ਕਾਰਨ ਨਾ ਕਰਨਾ। 2. ਨਾ ਕਰਨ ਯੋਗ ਕੰਮ ਨੂੰ ਕਰਨਾ, ਅਰਥਾਤ ਜਿਸ ਕੰਮ ਨਾਲ ਆਪਣਾ ਤੇ ਦੁਨੀਆਂ ਦਾ, ਹੁਣੇ ਤੇ ਪਰਿਣਾਮ ਪ੍ਰਾਪਤੀ ਵਿੱਚ ਅਹਿੱਤ ਹੁੰਦਾ ਹੋਵੇ – ਉਸ ਨੂੰ ਕਰਨਾ। ੦ ਨਾ ਕਰਨ ਯੋਗ ਕੰਮ ਦੋ ਤਰ੍ਹਾਂ ਦੇ ਹੁੰਦੇ ਹਨ 1. ਬੇਅਰਥ ਖਰਚ ਕਰਨਾ, ਜਿਵੇਂ ਬੀੜੀ, ਸਿਗਰਟ, ਭੰਗ, ਸ਼ਰਾਬ, ਨਾਟਕ ਸਿਨੇਮਾ ਆਦਿ 'ਤੇ ਖਰਚ ਕਰਨਾ। 2. ਬੇਅਰਥ

ਕਿਰਿਆ ਕਰਨਾ - ਜਿਵੇਂ ਤਾਸ਼ ਚੌਪੜ, ਜੂਆ, ਖੇਡਣਾ, ਪਸ਼ੂਆਂ ਪੰਛੀਆਂ ਨੂੰ ਦੁੱਖ ਦੇਣਾ, ਖੇਡ ਖੇਡ ਵਿਚ ਤੰਗ ਕਰਨਾ, ਪੇੜ ਪੌਦਿਆਂ ਨੂੰ ਨਸ਼ਟ ਕਰਨਾ ਆਦਿ। ੦ ਆਲਸ੍ਯ = ਆਲਸ ਵੀ ਦੋ ਪ੍ਰਕਾਰ ਦੀ ਹੁੰਦੀ ਹੈ = 1. ਸੁੱਤੇ ਰਹਿਣਾ, ਨਿਕੰਮੇ ਬਣ ਕੇ ਬੈਠੇ ਰਹਿਣਾ, ਜ਼ਰੂਰੀ ਕੰਮ ਨਾ ਕਰਨਾ, ਅਜਿਹਾ ਵਿਚਾਰ ਕਰਨਾ ਕਿ ਚੱਲੋ ਫਿਰ ਕਰ ਲਵਾਂਗੇ। 2. ਨੀਂਦ ਤੋਂ ਪਹਿਲਾਂ ਸਰੀਰ ਭਾਰੀ ਹੋ ਜਾਣਾ, ਸਮਝਣ ਸੋਚਣ ਤੇ ਵਿਚਾਰਨ ਦੀ ਸ਼ਕਤੀ ਘਟ ਜਾਣੀ। ਆਲਸ ਆਉਂਦਾ ਹੈ, ਮਨੁੱਖ ਕਰਦਾ ਨਹੀਂ। ੦ ਨੀਂਦ ਵੀ ਦੋ ਤਰ੍ਹਾਂ ਦੀ ਹੁੰਦੀ ਹੈ। ਜ਼ਰੂਰੀ ਲੋੜੀਂਦੀ ਜੋ ਸਰੀਰ ਸਿਹਤ ਲਈ ਜ਼ਰੂਰੀ ਹੈ। ਜਿਸ ਨਾਲ ਸਰੀਰ ਹਲਕਾ ਹੁੰਦਾ ਹੈ। ਵਿਰਤੀਆਂ ਚੰਗੀਆਂ ਹੁੰਦੀਆਂ ਹਨ, ਬੁੱਧੀ ਨੂੰ ਆਰਾਮ ਮਿਲਦਾ ਹੈ, ਸ਼ਕਤੀ ਮਿਲਦੀ ਹੈ। 2. ਗ਼ੈਰ ਜ਼ਰੂਰੀ ਨੀਂਦ, ਥਕਾਵਟ ਪੈਦਾ ਕਰਦੀ ਹੈ। ਆਲਸ ਨਾਲ ਬੁੱਧੀ ਕਮਜ਼ੋਰ ਹੁੰਦੀ ਹੈ (6.16)।

**ਵਿਆਖਿਆ :-** ਤਮੋ ਗੁਣ ਸਥਿਤ ਗਤੀਹੀਣ ਹੈ ਜੋ ਅਗਿਆਨਤਾ ਤੋਂ ਪੈਦਾ ਹੋਇਆ ਮੰਨਿਆ ਜਾਂਦਾ ਹੈ। ਇਹ ਆਦਮੀ ਵਿਚਲੇ ਵਿਵੇਕ ਉੱਪਰ ਪਰਦਾ ਪਾਉਂਦਾ ਹੈ। ਜਦੋਂ ਕਿ ਰਜੋ ਗੁਣ, ਸਤੋ ਗੁਣ ਉੱਪਰ ਡਾਕਾ ਪਾਉਂਦਾ ਹੈ। ਤਮੋ ਗੁਣ ਰਜੋ ਤੇ ਸਤੋ ਗੁਣਾਂ ਨੂੰ ਲੁੱਟ ਲੈਂਦਾ ਹੈ। ਇਹ ਆਦਮੀ ਨੂੰ ਲਾਪ੍ਰਵਾਹ, ਆਲਸੀ ਅਤੇ ਸੁੱਤ ਅਨੀਂਦਾ ਬਣਾ ਦਿੰਦਾ ਹੈ, ਤੇ ਉਸ ਨੂੰ ਗਤੀਹੀਣ ਬਣਾ ਦਿੰਦਾ ਹੈ। ਪ੍ਰਕ੍ਰਿਤੀ ਤੋਂ ਉਹ ਤਬਾਹ ਹੋ ਜਾਂਦਾ ਹੈ।

✪ ✪ ✪

**14.09 ਸ਼ਲੋਕ :**

*सद्-त्वम् सुखे संजयति, रज: कर्मणि भारत। ज्ञानम् आ-वृत्-य तु तम:, प्र-मादे संजयति उत॥*

***ਸਦ੍ ਤ੍ਵਮ੍ ਸੁਖੇ ਸੰਜਯਤਿ, ਰਜਹ ਕਰ੍ਮਣਿ ਭਾਰਤ।***

***ਗ੍ਯ੍ਾਨਮ੍ ਆਵ੍ਰਤ੍ ਯਤ੍ ਤੁਮਹ, ਪ੍ਰਮਾਦੇ ਸੰਜਯਤਿ ਓਤ॥***

**੦ ਸ਼ਬਦ ਅਰਥ :-** ਸਦ੍ਤਵਮ੍ : ਸਤੋਗੁਣ। ਸੁਖੇ : ਖੁਸ਼ੀ ਲਈ। ਸੰਜਯਤਿ : ਸੰਬੰਧਿਤ। ਰਜਹ : ਰਜੋਗੁਣ। ਕਰ੍ਮਣਿ : ਕਿਰਿਆ ਲਈ। ਭਾਰਤ : ਹੇ ਭਾਰਤ। ਗ੍ਯ੍ਾਨਮ੍ : ਗਿਆਨ ਬੁੱਧੀ। ਆਵ੍ਰਤ੍ਯ : ਪਰਦਾ ਪਾਉਣਾ। ਤੁ : ਸੱਚਮੁੱਚ। ਤਮਹ : ਤਮਸ। ਪ੍ਰਮਾਦੇ : ਬੇਪ੍ਰਵਾਹੀ। ਸੰਜਯਤਿ : ਸੰਬੰਧਿਤ। ਓਤ : ਪਰੰਤੂ।

**੦ ਸ਼ਲੋਕਾਰਥ :-** ਹੇ ਭਾਰਤ! ਸਤੋਗੁਣ ਸੁੱਖ ਨਾਲ ਸੰਬੰਧਿਤ ਹੁੰਦਾ ਹੈ। ਰਜੋਗੁਣ ਕਿਰਿਆ ਅਥਵਾ ਕਰਮ ਨਾਲ ਜੁੜਿਆ ਹੁੰਦਾ ਹੈ। ਤਮੋ ਗੁਣ ਤਾਂ ਗਿਆਨ ਉੱਪਰ ਪਰਦਾ ਪਾ ਕੇ ਉਸ ਨੂੰ ਲਾ-ਪ੍ਰਵਾਹੀ ਆਲਸ ਨਾਲ ਜੋੜਦਾ ਹੈ।

**ਪਦ-ਅਰਥ-ਵਿਸਥਾਰ :-** ਸਦ੍ ਤ੍ਵਮ੍ ਸੁਖੇ ਸੰਜਯਤਿ = ਸਤਵ ਗੁਣ, ਸਾਧਕ ਨੂੰ ਸੁੱਖ ਵਿਚ ਆਪਣੀ ਵਿਜੇ ਕਰਵਾਉਂਦਾ ਹੈ। ਸਾਧਕ ਨੂੰ ਆਪਣੇ ਵੱਸ ਵਿੱਚ ਕਰਦਾ ਹੈ। ਜਦੋਂ ਸਾਤਵਿਕ ਸੁੱਖ ਆਉਂਦਾ ਹੈ ਤਾਂ ਸਾਧਕ ਦੀ ਉਸ ਸੁੱਖ ਵਿੱਚ ਆਸਤਾ ਹੋ ਜਾਂਦੀ ਹੈ ਤੇ ਸਾਧਕ ਬੰਨ੍ਹਿਆ ਜਾਂਦਾ ਹੈ ਤੇ ਉਹ ਅੱਗੇ ਨਹੀਂ ਵਧਦਾ, ਜਿਸ ਕਰਕੇ ਉਹ ਸਤੋਗੁਣਾਂ ਵਿਚ ਉੱਪਰ ਨਹੀਂ ਉੱਠ ਸਕਦਾ। ੦ ਭਗਵਾਨ ਸਤਵਗੁਣ ਦੀ ਵਿਜੇ ਕੇਵਲ ਸੁੱਖ ਵਿੱਚ ਕਹਿੰਦੇ ਹਨ - ਗਿਆਨ ਵਿਚ ਨਹੀਂ। ਇਸ ਦਾ ਇਹ ਅਰਥ ਹੈ ਕਿ ਗਿਆਨ ਹੋਣ 'ਤੇ ਸਾਧਕ ਬੰਨ੍ਹਿਆ ਜਾਂਦਾ ਹੈ। ਇਸ ਲਈ ਸਤਵਗੁਣ ਦੀ ਕੇਵਲ ਸੁੱਖ ਵਿੱਚ ਹੀ ਵਿਜੇ ਦੱਸੀ ਹੈ। ੦ ਰਜਹ ਕਰਮਣਿ ਭਾਰਤ। ਰਜੋਗੁਣੀਂ ਮਨੁੱਖ ਨੂੰ, ਕਰਮ ਵਿੱਚ ਲਗਾਤਾਰ ਆਪਣੀ ਵਿਜੇ ਕਰਦਾ ਹੈ, ਭਾਵ ਇਹ ਕਿ ਮਨੁੱਖ ਨੂੰ ਕਿਰਿਆ ਕਰਨਾ ਚੰਗਾ ਲੱਗਦਾ ਹੈ। ਪਿਆਰਾ ਲੱਗਦਾ ਹੈ, ਜਿਵੇਂ ਛੋਟਾ ਬੱਚਾ ਪਿਆ ਪਿਆ ਹੱਥ ਪੈਰ ਹਿਲਾਉਂਦਾ ਹੈ ਤੇ ਉਸ ਨੂੰ ਇੰਜ ਕਰਨਾ ਚੰਗਾ ਲੱਗਦਾ ਹੈ। ਜੇ ਕੋਈ ਉਸ ਨੂੰ ਇਸ ਤਰ੍ਹਾਂ ਕਰਨ ਤੋਂ ਰੋਕ ਦੇਵੇ ਤਾਂ ਉਸ ਨੂੰ ਬੁਰਾ ਲੱਗੇਗਾ। ਇਹੋ ਉਸ ਦੀ ਕਿਰਿਆ ਪ੍ਰਤਿ ਆਸਤਾ ਹੈ, ਪ੍ਰਿਯਤਾ ਹੈ। ਜਿਸ ਨਾਲ ਰਜੋਗੁਣ ਮਨੁੱਖ 'ਤੇ ਵਿਜੇ ਕਰਦਾ ਹੈ 2.87 ਸ਼ਲੋਕ ਅਨੁਸਾਰ 'ਕਰਮ ਫਲ ਵਿਚ ਤੇਰਾ ਅਧਿਕਾਰ ਨਹੀਂ ਹੈ' ਆਦਿ ਵਚਨਾਂ ਤੋਂ ਫਲ ਵਿਚ ਆਸਤਾ ਨਾ ਰੱਖਣ ਦੇ ਵੱਲ ਤਾਂ ਸਾਧਕ ਦਾ ਖ਼ਿਆਲ ਨਹੀਂ ਜਾਂਦਾ। ਇਹ ਤੇਰਾ ਕਰਮ ਕਰਨ ਵਿੱਚ ਹੀ ਅਧਿਕਾਰ ਹੈ, ਕਰਮ ਨਾ ਕਰਨ ਵਿੱਚ ਭਾਵੇਂ ਤੇਰੀ ਆਸਤਾ ਨਾ ਹੋਵੇ। ਜੋ ਯੋਗ ਰੂੜ, ਹੋਣਾ ਚਾਹੁੰਦਾ ਹੈ, ਉਸ ਲਈ ਨਿਸ਼ਕਾਮ ਭਾਵ ਤੋਂ ਕਰਮ ਕਰਨਾ ਕਾਰਣ ਹੈ। (6.03) ਆਦਿ ਵਚਨਾਂ ਤੋਂ ਇਹੋ ਸਮਝ ਲੈਂਦਾ ਹੈ ਕਿ ਕਰਮ ਤਾਂ ਕਰਨੇ ਹੀ ਚਾਹੀਦੇ ਹਨ। ਇਸ ਲਈ ਉਹ ਕਰਮ ਕਰਦਾ ਹੈ ਤੇ ਕਰਮਾਂ ਨੂੰ ਕਰਦਿਆਂ ਹੋਇਆਂ, ਉਸ ਦੀ ਉਨ੍ਹਾਂ ਕਰਮਾਂ ਵਿਚ ਆਸਤਾ ਤੇ ਪ੍ਰਿਯਤਾ ਹੋ ਜਾਂਦੀ ਹੈ। ਇਸ ਵੱਲ ਖਿਆਲ ਕਰਵਾਉਣ ਦੇ ਲਈ ਏਥੇ ਭਗਵਾਨ ਕਹਿੰਦੇ ਹਨ, 'ਕਿ ਰਜੋ ਗੁਣ ਕਰਮ ਵਿਚ ਲਗਾਤਾਰ ਵਿਜਯ ਕਰਦਾ ਹੈ। ਕਰਮਾਂ ਵਿਚ ਆਸਤਾ ਕਾਰਣ ਬੰਨ੍ਹਿਆ ਜਾਂਦਾ ਹੈ। ਸਾਧਕ ਦੀ ਕਰਤੱਵ ਕਰਮ ਵਿਚ ਤੱਤਪਰਤਾ ਤਾਂ ਹੋਣੀ ਚਾਹੀਦੀ ਹੈ ਪਰ ਕਰਮਾਂ ਵਿਚ ਆਸਤਾ ਪ੍ਰਿਯਤਾ ਆਗ੍ਰਹ ਕਦੇ ਨਹੀਂ ਹੋਣਾ ਚਾਹੀਦਾ (6.04) ੦ ਗ੍ਯ੍ਾਨਮ੍ ਆਵ੍ਰਤ ਯਤੁ ਤਮਹ, ਪ੍ਰਮਾਦ ਸੰਜਯਾਤਿ ਓਤ - ਜਦੋਂ ਤਮੋਗੁਣ ਆਉਂਦਾ ਹੈ, ਤਦ ਇਹ ਸਤ੍ ਅਸਤ੍, ਕਰਤੱਵ ਤੇ ਅਕਰਤੱਵ, ਹਿੱਤ-ਅਹਿੱਤ ਦੇ ਗਿਆਨ (ਵਿਵੇਕ) ਨੂੰ ਢੁੱਕ ਕੇ ਮਨੁੱਖ ਨੂੰ ਪ੍ਰਮਾਦ ਵਿਚ ਲਾ ਦਿੰਦਾ ਹੈ ਤੇ ਪ੍ਰਕਾਸ਼ ਇੰਦ੍ਰੀਆਂ ਤੇ ਅੰਤਹਕਰਣ ਦੀ ਨਿਰਮਲਤਾ ਨੂੰ ਢਕ ਕੇ ਮਨੁੱਖ ਨੂੰ ਆਲਸ ਤੇ ਨੀਂਦ ਵਿਚ ਲਾਉਂਦਾ ਹੈ। ਜਿਸ ਨਾਲ ਗਿਆਨ ਦੀਆਂ ਗੱਲਾਂ ਕਹਿਣ ਸੁਣਨ ਪੜ੍ਹਨ 'ਤੇ ਵੀ ਸਮਝ ਵਿਚ ਨਹੀਂ ਆਉਂਦੀਆਂ।

**ਵਿਆਖਿਆ :-** ਵਿਅਕਤੀ ਦੇ ਮਜਾਜ਼ ਅਥਵਾ ਉਸ ਦੀ ਪ੍ਰਕ੍ਰਿਤੀ ਤੋਂ ਉਸ ਵਿਚਲੇ ਗੁਣਾਂ ਦਾ ਪਤਾ ਲੱਗਦਾ ਹੈ, ਜਿਨ੍ਹਾਂ ਵਿਚ ਉਸ ਨੇ ਆਪਣੇ ਆਪ ਨੂੰ ਗ੍ਰਸਿਆ ਹੁੰਦਾ ਹੈ। ਜੇ ਕਿਸੇ ਵਿਅਕਤੀ ਅੰਦਰ ਸਤੋ ਗੁਣ ਦੀ ਪ੍ਰਧਾਨਤਾ ਹੋਵੇਗੀ ਤਾਂ ਉਸ ਵਿਚ ਸਰੀਰ ਮਾਨਸਿਕ ਬੌਧਿਕ ਅਤੇ ਨੈਤਿਕ ਖ਼ੁਸ਼ੀਆਂ ਦੀ ਭਰਮਾਰ ਹੋਵੇਗੀ। ਜੇ ਕਿਸੇ ਵਿਅਕਤੀ ਵਿੱਚ ਰਜੋ ਗੁਣ ਵਧੇਰੇ ਹੈ ਤਾਂ ਉਹ ਹੁਸ਼ਿਆਰ ਕਿਰਿਆਸ਼ੀਲ ਹਰ ਕਿਸਮ ਦੇ ਧੰਦਿਆਂ ਵਿਚ ਆਪਣੇ ਆਪ ਨੂੰ ਪਾਈ ਰੱਖਦਾ ਹੈ। ਜਿਹੜਾ ਵਿਅਕਤੀ ਆਪਣੇ ਫਰਜ਼ਾਂ ਦੀ ਕੁਤਾਹੀ ਕਰਦਾ ਹੈ, ਆਪਣਾ ਸਮਾਂ ਵਰਤਣ ਵਿੱਚ ਕੁਤਾਹੀ ਕਰਦਾ ਹੈ। ਆਪਣੀ ਦੌਲਤ ਪਾਗਲਪਣ ਢੰਗ ਨਾਲ ਖਰਚ ਕਰਦਾ ਹੈ। ਅਜਿਹਾ ਵਿਅਕਤੀ ਤਮੋਗੁਣਾਂ ਦੇ ਵਿੱਚ ਗ੍ਰਸਿਆ ਹੋਇਆ ਹੈ।

✪ ✪ ✪

**14.10 ਸ਼ਲੋਕ :**

*रज: तम: च अभि-भू-य, सत्त्वम् भवति भारत। रज: सद्-त्वम् तम: च एव, तम: सत्त्वम् रज: तथा॥*

***ਰਜਹ ਤਮਹ ਚ ਅਭਿ ਭੂਯ, ਸਤੱਵਮ੍ ਭਵਤਿ ਭਾਰਤ।***

***ਰਜਹ ਸਦੁਤ੍ਵਮੁ ਤਮਹ ਚ ਏਵ, ਤਮਹ ਸਤੱਵਮੁ ਰਜਹ ਤਥਾ॥***

**੦ ਸ਼ਬਦ ਅਰਥ :-** ਰਜਹ : ਰਜੋ ਗੁਣ। ਤਮਹ : ਤਮਸ। ਚ : ਅਤੇ। ਅਭਿ ਭੂਯ : ਕਾਬੂ ਪਾ ਚੁੱਕੇ। ਸਦ੍ਤਵਮ੍ : ਸਤੋ ਗੁਣ। ਭਵਤਿ : ਚੜ੍ਹਨਾ, ਉੱਠਣਾ, ਉਭਰਣਾ। ਭਾਰਤ : ਹੇ ਭਾਰਤ। ਰਜਹ : ਰਜੋ। ਸਦੁਤ੍ਵਮ੍ : ਸਤੋਗੁਣ। ਤਮਹ : ਤਮੋਗੁਣ। ਚ : ਅਤੇ। ਏਵ :

ਭੀ। ਤਮਹ : ਤਮੋ। ਸਤੱਵਮ੍ : ਸਤੋਗੁਣ। ਰਜਹ : ਰਜੋ। ਤਥਾ : ਭੀ।

**੦ ਸ਼ਲੋਕਾਰਥ :-** ਹੇ ਭਾਰਤ! ਸਤੋਗੁਣ, ਰਜੋਗੁਣ ਨੂੰ ਅਤੇ ਤਮੋਗੁਣ ਨੂੰ ਦਬਾ ਕੇ ਪ੍ਰਬਲ ਹੁੰਦਾ ਹੈ। ਰਜੋ ਗੁਣ ਸਤੋਗੁਣ ਨੂੰ ਅਤੇ ਤਮੋਗੁਣ ਨੂੰ ਦਬਾਅ ਕੇ, ਉਸੇ ਤਰ੍ਹਾਂ ਤਮੋਗੁਣ ਸਤੋ ਗੁਣ ਨੂੰ ਅਤੇ ਰਜੋਗੁਣ ਨੂੰ ਦਬਾ ਕੇ ਪ੍ਰਬਲ ਹੁੰਦਾ ਹੈ।

**ਪਦ-ਅਰਥ-ਵਿਸਥਾਰ :-** ੦ ਰਜਹ ਤਮਹ ਚ ਅਭਿ ਭੂਯ ਸੱਤਵਮ੍ ਭਵਤਿ ਭਾਰਤ – ਰਜੋ ਤੇ ਤਮੋ ਗੁਣਾਂ ਦੀਆਂ ਵਿਰਤੀਆਂ ਨੂੰ ਦਬਾ ਕੇ ਸਤੋ ਗੁਣ ਵਧਦਾ ਹੈ। ਅਰਥਾਤ ਰਜੋ ਗੁਣ ਆਦਿ ਵਿਰਤੀਆਂ ਤੇ ਤਮੋ ਗੁਣ ਦੀਆਂ ਵਿਰਤੀਆਂ (ਪ੍ਰਮਾਦ ਆਲਸ ਨੀਂਦ ਮੂੜ੍ਹਤਾ) ਇਨ੍ਹਾਂ ਸਭਨਾਂ ਨੂੰ ਸਤਵ ਗੁਣ ਦਬਾ ਦਿੰਦਾ ਹੈ ਤੇ ਅੰਤਹਕਰਣ ਵਿਚ ਸਵੱਛਤਾ ਨਿਰਮਲਤਾ ਵੈਰਾਗ ਉਦਾਰਤਾ ਆਦਿ ਵਿਰਤੀਆਂ ਨੂੰ ਉਤਪਨ ਕਰ ਦਿੰਦਾ ਹੈ। ੦ ਰਜਹ ਸਦ੍ ਤ੍ਵਮ੍ ਤਮਹ ਚ ਏਵ – ਸਤ੍ਵ ਗੁਣ ਦੀ ਅਤੇ ਤਮੋਗੁਣ ਦੀਆਂ ਵਿਰਤੀਆਂ ਨੂੰ ਦਬਾ ਕੇ ਰਜੋਗੁਣ ਵਧਦਾ ਹੈ। ਅਰਥਾਤ ਸਤ੍ਵਗੁਣ ਦੀ ਗਿਆਨ ਪ੍ਰਕਾਸ਼ ਵੈਰਾਗ ਉਦਾਰਤਾ ਆਦਿ ਵਿਰਤੀਆਂ ਤੇ ਤਮੋਗੁਣ ਦੀ ਪ੍ਰਮਾਦ ਆਲਸ, ਬੇਲੋੜੀ ਨੀਂਦ, ਮੂੜਤਾ ਆਦਿ ਵਿਰਤੀਆਂ ਇਨ੍ਹਾਂ ਸਭਨਾਂ ਨੂੰ ਰਜੋਗੁਣ ਦਬਾ ਦਿੰਦਾ ਹੈ ਤੇ ਅੰਤਹਕਰਣ ਵਿਚ ਲੋਭ ਪ੍ਰਵਿਰਤੀ ਅਸ਼ਾਂਤੀ ਤੇ ਮੋਹ ਆਦਿ ਵਿਰਤੀਆਂ ਉਤਪਨ ਕਰ ਦਿੰਦਾ ਹੈ। ੦ ਤਮਹ ਸਤੱਵਮ੍ ਰਜਹ ਤਥਾ – ਉਂਜ ਹੀ ਸਤੱਵਗੁਣ ਤੇ ਰਜੋਗੁਣ ਨੂੰ ਦਬਾ ਕੇ ਤਮੋਗੁਣ ਵਧਦਾਹੈ ਅਰਥਾਤ ਸੱਤ੍ਵਗੁਣ ਦੀ ਸਵੱਛਤਾ ਨਿਰਮਲਤਾ ਪ੍ਰਕਾਸ਼ ਉਦਾਰਤਾ ਆਦਿ ਵਿਰਤੀਆਂ ਅਤੇ ਰਜੋਗੁਣ ਦੀ ਚੰਚਲਤਾ ਅਸ਼ਾਂਤੀ ਲੋਭ ਆਦਿ ਵਿਰਤੀਆਂ – ਇਨ੍ਹਾਂ ਸਭਨਾਂ ਨੂੰ ਤਮੋਗੁਣ ਦੀ ਚੰਚਲਤਾ ਅਸ਼ਾਂਤੀ ਲੋਭ ਆਦਿ ਵਿਰਤੀਆਂ – ਇਨ੍ਹਾਂ ਸਭਨਾਂ ਨੂੰ ਤਮੋਗੁਣ ਦਬਾ ਦਿੰਦਾ ਹੈ, ਅੰਤਹਕਰਣ ਵਿੱਚ ਪ੍ਰਮਾਦ ਆਲਸ, ਵਧੇਰੇ ਨੀਂਦ ਆਦਿ ਵਿਰਤੀਆਂ ਨੂੰ ਉਤਪਨ ਕਰ ਦਿੰਦਾ ਹੈ। ੦ ਦੋ ਗੁਣਾਂ ਨੂੰ ਦਬਾ ਕੇ ਬਾਕੀ ਦਾ ਇਕ ਗੁਣ ਵਧਦਾ ਹੈ। ਵਧਿਆ ਹੋਇਆ ਗੁਣ ਮਨੁੱਖ ਉੱਪਰ ਵਿਜੇ ਪ੍ਰਾਪਤ ਕਰਦਾ ਹੈ ਤੇ ਮਨੁੱਖ ਨੂੰ ਬੰਨ੍ਹ ਲੈਂਦਾ ਹੈ। ੦ ਪਰ ਭਗਵਾਨ ਨੇ ਏਥੇ 14.06 ਤੋਂ 14.10 ਸ਼ਲੋਕ ਤੱਕ ਉਲਟ ਕ੍ਰਮ ਦਿੱਤਾ ਹੈ। ਅਰਥਾਤ ਪਹਿਲਾਂ ਬੰਨ੍ਹਣ ਦੀ ਗੱਲ ਕੀਤੀ ਹੈ, ਫਿਰ ਜਿੱਤ ਪ੍ਰਾਪਤ ਕਰਨਾ ਕਿਹਾ ਹੈ ਤੇ ਫਿਰ ਦੋ ਗੁਣਾਂ ਨੂੰ ਦਬਾ ਕੇ ਇੱਕ ਦਾ ਵਧਣਾ ਕਿਹਾ ਹੈ। ਭਾਵ ਇਹ ਹੈ ਕਿ ਪਹਿਲਾਂ ਭਗਵਾਨ ਨੇ ਦੂਜੇ ਸ਼ਲੋਕ ਵਿਚ ਕਿਹਾ ਕਿ ਜਿਨ੍ਹਾਂ ਮਹਾਂਪੁਰਸ਼ਾਂ ਦਾ ਪ੍ਰਕ੍ਰਿਤੀ ਨਾਲ ਸੰਬੰਧ ਟੁੱਟ ਚੁੱਕਿਆ ਹੈ, ਉਹ ਮਹਾ ਸਰਗ (ਆਦਿ-ਆਰੰਭ) ਵਿਚ ਵੀ ਉਤਪਨ ਨਹੀਂ ਹੁੰਦੇ ਤੇ ਮਹਾ ਪ੍ਰਲਯ ਵਿਚ ਨਹੀਂ ਹੁੰਦੇ। ਕਾਰਨ ਕਿ ਮਹਾਸਰਗ ਅਤੇ ਮਹਾਪ੍ਰਲਯ ਦੋਵੇਂ ਪ੍ਰਕ੍ਰਿਤੀ ਦੇ ਸੰਬੰਧ ਨਾਲ ਹੁੰਦੇ ਹਨ। ਪਰ ਜੋ ਮਨੁੱਖ ਪ੍ਰਕ੍ਰਿਤੀ ਦੇ ਨਾਲ ਸੰਬੰਧ ਜੋੜ ਲੈਂਦੇ ਹਨ, ਉਨ੍ਹਾਂ ਨੂੰ ਪ੍ਰਕ੍ਰਿਤੀ ਜਨਯ ਗੁਣ ਬੰਨ੍ਹ ਦਿੰਦੇ ਹਨ (14.05) ਇਨ੍ਹਾਂ ਗੁਣਾਂ ਦਾ ਸਰੂਪ ਕੀ ਹੈ ? ਇਹ ਗੁਣ ਕਿਵੇਂ ਬੰਨ੍ਹ ਲੈਂਦੇ ਹਨ ? – ਇਨ੍ਹਾਂ ਪ੍ਰਸ਼ਨਾਂ ਦਾ ਉੱਤਰ ਇਹ ਹੈ (ਵੇਖੋ 6ਵੇਂ ਤੋਂ 8ਵੇਂ ਸ਼ਲੋਕ ਨੂੰ) ਕ੍ਰਮਵਾਰ ਸੱਤ੍ਵ ਰਜ ਤੇ ਤਮ ਤਿੰਨਾਂ ਗੁਣਾਂ ਦਾ ਸਰੂਪ ਤੇ ਉਨ੍ਹਾਂ ਰਾਹੀਂ ਜੀਵ ਨੂੰ ਬੰਨ੍ਹਣ ਦਾ ਪ੍ਰਕਾਰ ਦੱਸਿਆ ਹੈ। ਇਸ ਤੇ ਪ੍ਰਸ਼ਨ ਪੈਦਾ ਹੁੰਦਾ ਹੈ ਕਿ ਬੰਨ੍ਹਣ ਤੋਂ ਪਹਿਲਾਂ ਤਿੰਨ ਗੁਣ ਕੀ ਕਰਦੇ ਹਨ ? ਇਸ ਦੇ ਉੱਤਰ ਵਿੱਚ ਦੱਸਿਆ ਹੈ ਕਿ ਬੰਨ੍ਹਣ ਤੋਂ ਪਹਿਲਾਂ ਵਧਿਆ ਹੋਇਆ ਗੁਣ ਮਨੁੱਖ ਉੱਪਰ ਵਿਜੇ ਕਿਵੇਂ ਪ੍ਰਾਪਤ ਕਰਦਾ ਹੈ ? ਇਸ ਦੇ ਉੱਤਰ ਵਿਚ ਭਗਵਾਨ ਕਹਿੰਦੇ ਹਨ ਕਿ ਦੋ ਗੁਣਾਂ ਨੂੰ ਦਬਾ ਕੇ ਇਕ ਗੁਣ ਮਨੁੱਖ 'ਤੇ ਵਿਜੇ ਪ੍ਰਾਪਤ ਕਰਦਾ ਹੈ (14.10) ਇਸ 'ਤੇ ਵਿਚਾਰ ਕਰਨ ਤੋਂ ਜਾਪਦਾ ਹੈ ਕਿ ਭਗਵਾਨ ਨੇ ਛੇਵੇਂ ਤੋਂ ਦਸਵੇਂ ਸ਼ਲੋਕ ਤੱਕ ਜੋ ਕ੍ਰਮ ਰੱਖਿਆ ਹੈ, ਉਹ ਠੀਕ ਹੀ ਹੈ।

**ਵਿਆਖਿਆ :-** ਜੀਵਾਤਮਾ ਨੂੰ ਇਹ ਤਿੰਨੇ ਗੁਣ ਵਿਰਸੇ ਵਿੱਚ ਮਿਲੇ ਹੁੰਦੇ ਹਨ, ਜਿਵੇਂ ਤ੍ਰੈ ਕੋਨ ਦੇ ਤਿੰਨ ਪਾਸੇ ਆਪਸ ਵਿਚ ਮਿਲੇ ਹੁੰਦੇ ਹਨ, ਏਸੇ ਤਰ੍ਹਾਂ ਤਿੰਨ ਗੁਣ ਵੀ ਆਪਸ ਵਿਚ ਸੰਬੰਧਿਤ ਹੁੰਦੇ ਹਨ। ਜੇ ਤ੍ਰੈ ਕੋਣ ਦਾ ਇਕ ਪਾਸਾ ਅੱਗੇ ਰੱਖ ਦਿੱਤਾ ਜਾਵੇ ਤਾਂ ਬਾਕੀ ਦੋ ਪਾਸੇ ਪਿੱਛੇ ਰਹਿ ਜਾਂਦੇ ਹਨ। ਏਹੋ ਤਿੰਨ ਗੁਣਾਂ ਦੀ ਬਿਰਤੀ ਹੈ। ਜਦੋਂ ਵਿਅਕਤੀ ਦੀ ਅਵੱਸਥਾ ਸ਼ਾਂਤ ਜਾਗ੍ਰਤ ਨਿਰਮਾਣਮਈ ਤੇ ਦਿਆਲੂ ਹੁੰਦੀ ਹੈ ਤਾਂ ਉਹ ਸਤੋਗੁਣ ਅਵੱਸਥਾ ਵਿੱਚ ਵਿਚਰਦਾ ਹੈ ਅਤੇ ਆਪਣੇ ਅੰਦਰ ਖੁਸ਼ੀ ਤੇ ਸਿਆਣਪ ਨੂੰ ਮਾਣਦਾ ਹੈ। ਜੇਕਰ ਰਜੋ ਗੁਣ ਦੀ ਪ੍ਰਬਲਤਾ ਹੋਵੇ ਤਾਂ ਵਿਅਕਤੀ ਵਿਚ ਗਤੀਵਿਧੀਆਂ ਤੇ ਸਰਗਰਮੀਆਂ ਵਧੇਰੇ ਜ਼ੋਰ ਫੜ ਲੈਂਦੀਆਂ ਹਨ। ਜੇ ਤਮੋ ਗੁਣ ਦੀ ਪ੍ਰਧਾਨਤਾ ਹੈ ਤਾਂ ਅਜਿਹਾ ਵਿਅਕਤੀ ਨਾ ਕੰਮ ਕਰ ਸਕਦਾ ਹੈ ਨਾ ਹੀ ਸਿੱਖ ਸਕਦਾ ਹੈ। ਉਹ ਤਾਂ ਆਲਸੀ ਸੁਸਤ ਬਣ ਜਾਂਦਾ ਹੈ। ਸਾਰੇ ਜੀਵਾਂ ਉੱਪਰ ਦਿਨ ਭਰ ਦੇ ਸਮੇਂ ਤਿੰਨੇ ਗੁਣ ਸਮੇਂ ਸਮੇਂ ਪ੍ਰਬਲ ਰਹਿੰਦੇ ਹਨ। ਰਜੋ ਗੁਣ ਤੇ ਤਮੋਗੁਣ ਨੂੰ ਦਬਾ ਕੇ ਸਤੋ ਗੁਣ ਵਿਕਾਸ ਕਰਦਾ ਹੈ। ਏਸੇ ਤਰ੍ਹਾਂ ਰਜੋਗੁਣ ਤੇ ਸਤੋਗੁਣ ਨੂੰ ਦਬਾ ਕੇ ਤਮੋਗੁਣ ਵਧਦਾ ਹੈ। ਉਂਜ ਵੀ ਤਮੋਗੁਣ ਅਤੇ ਸਤੋਗੁਣ ਨੂੰ ਦਬਾ ਕੇ ਰਜੋਗੁਣ ਵਧਦਾ ਹੈ।

✪ ✪ ✪

**14.11 ਸ਼ਲੋਕ :**

*सर्व-द्वारेषु देहे अस्मिन्, प्रकाशः उप-(जन्)जा-य-ते। ज्ञानम् यदा तदा विद्-यात्, वि-वृध्-तम् सद्-त्वम् इति उत॥*

***ਸਰ੍ਵ ਦਵਾਰੇਸ਼ੁ ਦੇਹੇ ਅਸ੍ਮਿਨ੍, ਪ੍ਰਕਾਸ਼ਹ ਓਪ (ਜਨ੍) ਜਾਯਤੇ।***

***ਗ੍ਯ੍ਾਨਮ੍ ਯਦਾ ਤਦਾ ਵਿਦ੍ਯਾਤ੍, ਵਿਵ੍ਧ੍ਰਤਮ੍ ਸਦ੍ਤ੍ਵਮ੍ ਇਤਿ ਓਤ॥***

**੦ ਸ਼ਬਦ ਅਰਥ :-** ਸਰ੍ਵ ਦਵਾਰੇਸ਼ੁ : ਹਰ ਦਰਵਾਜ਼ੇ ਰਾਹੀਂ ਅਤੇ ਇੰਦਰੀਆਂ ਰਾਹੀਂ। ਦੇਹੇ : ਸਰੀਰ ਵਿੱਚ। ਅਸ੍ਮਿਨ੍ : ਇਸ ਵਿੱਚ। ਪ੍ਰਕਾਸ਼ਹ : ਬੁੱਧੀ ਦੀ ਰੌਸ਼ਨੀ। ਓਪ (ਜਨ੍) ਜਾਯਤੇ : ਪ੍ਰਕਾਸ਼ਮਈ ਹੁੰਦਾ ਹੈ, ਚਮਕਦਾ ਹੈ। ਗ੍ਯ੍ਾਨਮ੍ : ਗਿਆਨ ਬੁੱਧੀ। ਯਦਾ : ਜਦੋਂ। ਤਦਾ : ਤਦ। ਵਿਦ੍ਯਾਤ੍ : ਜਾਣਿਆ ਜਾਂਦਾ ਹੈ। ਵਿਵ੍ਧ੍ਰਤਮ੍ : ਪ੍ਰਬੱਲ ਹੁੰਦਾ ਹੈ। ਸਦ੍ਤ੍ਵਮ੍ : ਸਤੋਗੁਣ। ਇਤਿ : ਇਸ ਤਰ੍ਹਾਂ। ਓਤ : ਸੱਚਮੁੱਚ।

**੦ ਸ਼ਲੋਕਾਰਥ :-** ਜਿਸ ਸਮੇਂ ਇਸ ਸਰੀਰ ਵਿਚ ਸਾਰੀਆਂ ਇੰਦਰੀਆਂ ਦੇ ਰਾਹੀਂ ਗਿਆਨ ਰੂਪ ਪ੍ਰਕਾਸ਼ ਉਤਪਨ ਹੁੰਦਾ ਹੈ, ਉਸ ਸਮੇਂ ਅਜਿਹਾ ਜਾਣਨਾ ਚਾਹੀਦਾ ਹੈ ਕਿ ਸਤੋ ਗੁਣ ਨੇ ਵਿਕਾਸ ਕੀਤਾ ਹੈ।

**ਪਦ-ਅਰਥ-ਵਿਸਥਾਰ :-** ੦ ਸਰ੍ਵ ਦਵ੍ਾਰੇਸ਼ੁ ਦੇਹੇ ਅਸ੍ਮਿਨ੍...... ਗ੍ਯ੍ਾਨਮ੍ ਯਦਾ ਤਦਾ ਵਿਦ੍ਯਾਤ੍ ਜਿਸ ਸਮੇਂ ਰਜੋ ਗੁਣੀਂ ਅਤੇ ਤਮੋਗੁਣੀਂ ਵਿਰਤੀਆਂ ਨੂੰ ਦਬਾ ਕੇ ਸਤਵ ਗੁਣ ਵਧਦਾ ਹੈ – ਉਸ ਸਮੇਂ ਸੰਪੂਰਣ ਇੰਦ੍ਰੀਆਂ ਤੇ ਅੰਤਹਕਰਣ ਵਿੱਚ ਸਵੱਛਤਾ ਨਿਰਮਲਤਾ ਪਰਗਟ ਹੁੰਦੀ ਹੈ। ਜਿਵੇਂ ਸੂਰਜ ਦੇ ਪ੍ਰਕਾਸ਼ ਵਿਚ ਸਾਰੀਆਂ ਵਸਤਾਂ ਸਾਫ ਸਾਫ ਦਿਖਾਈ ਦਿੰਦੀਆਂ ਹਨ ਤੇ ਏਸੇ ਤਰ੍ਹਾਂ ਸਵੱਛ ਬਹਿ-ਕਰਣ ਅਤੇ ਅੰਤਹਕਰਣ ਤੋਂ ਸ਼ਬਦ ਆਦਿ ਪੰਜਾਂ ਵਿਸ਼ਿਆਂ ਦਾ ਯਥਾਰਥ ਰੂਪ ਤੋਂ ਗਿਆਨ ਹੁੰਦਾ ਹੈ। ਮਨ ਤੋਂ ਕਿਸੇ ਵੀ ਵਿਸ਼ੇ ਦਾ ਠੀਕ ਠੀਕ ਮਨਨ, ਚਿੰਤਨ ਹੁੰਦਾ ਹੈ। ੦ ਇੰਦ੍ਰੀਆਂ ਤੇ ਅੰਤਹਕਰਣ ਵਿਚ ਸਵੱਛਤਾ ਨਿਰਮਲਤਾ ਹੋਣ ਨਾਲ ਸਤ੍ ਕੀ ਹੈ ? ਤੇ ਅਸਤ੍ ਕੀ ਹੈ ? ਕਰਤੱਵ ਕੀ ਹੈ ? ਅਕਰਤੱਵ ਕੀ ਹੈ ? ਲਾਭ ਕਿਸ ਵਿਚ ਹੈ ? ਹਾਨੀ ਕਿਸ ਵਿਚ ਹੈ ? ਹਿਤ ਤੇ ਅਹਿਤ ਕਿਸ ਕਿਸ ਵਿਚ ਹੈ ? ਆਦਿ ਦਾ ਸਪੱਸ਼ਟ ਤੌਰ 'ਤੇ ਗਿਆਨ ਹੋ ਜਾਂਦਾ ੦ ਏਥੇ "ਦੇਹੇ ਅਸ੍ਮਿਨ੍" ਕਹਿਣ ਦਾ ਅਰਥ ਹੈ ਕਿ ਸਤੋ ਗੁਣ ਦੇ ਵਧਣ ਦਾ ਅਰਥਾਤ ਬਹਿਕਰਣ ਤੇ ਅੰਤਹਕਰਣ ਵਿਚ ਸਵੱਛਤਾ ਨਿਰਮਲਤਾ ਤੇ ਵਿਵੇਕ ਸ਼ਕਤੀ, ਪ੍ਰਗਟ ਹੋਣ ਦਾ ਅਵਸਰ ਇਸ ਮਨੁੱਖੀ ਸਰੀਰ ਵਿਚ ਹੀ ਹੈ। ਹੋਰ ਸਰੀਰਾਂ ਵਿਚ ਨਹੀਂ। ਭਗਵਾਨ ਨੇ ਤਮੋਗੁਣ ਨਾਲ ਸੰਬੰਧ ਰੱਖਣ ਵਾਲਿਆਂ ਲਈ ਸਰ੍ਵ ਦੇਹਿਨਾਮ੍ (14.08) ਕਿਹਾ ਹੈ। ਜਿਸ ਦਾ ਅਰਥ ਹੈ ਕਿ ਰਜੋ ਗੁਣ ਤੇ ਤਮੋਗੁਣ

ਤਾਂ ਹੋਰ ਸਰੀਰਾਂ ਵਿਚ ਵੀ ਵਧਦੇ ਹਨ ਪਰ ਸਤ੍ਵਗੁਣ ਮਨੁੱਖੀ ਸਰੀਰ ਵਿਚ ਹੀ ਵਧ ਸਕਦਾ ਹੈ। ਇਸ ਲਈ ਮਨੁੱਖ ਨੂੰ ਚਾਹੀਦਾ ਹੈ ਕਿ ਉਹ ਰਜੋਗੁਣ ਤੇ ਤਮੋਗੁਣ 'ਤੇ ਵਿਜੇ ਪ੍ਰਾਪਤ ਕਰਕੇ ਸਤ੍ਵ ਗੁਣ ਨਾਲ ਉੱਚਾ ਉੱਠੇ। ਇਸ ਨਾਲ ਮਨੁੱਖੀ ਜੀਵਨ ਦੀ ਸਫਲਤਾ ਹੈ। ਭਗਵਾਨ ਨੇ ਕਿਰਪਾ ਪੂਰਵਕ ਮਨੁੱਖੀ ਸਰੀਰ ਦੇ ਕੇ ਇਨ੍ਹਾਂ ਤਿੰਨਾਂ ਗੁਣਾਂ 'ਤੇ ਵਿਜੇ ਪ੍ਰਾਪਤ ਕਰਨ ਦਾ ਪੂਰਾ ਅਵਸਰ, ਅਧਿਕਾਰ ਯੋਗਤਾ, ਸਾਮਰੱਥਾ ਤੇ ਸੁਤੰਤਰਤਾ ਦਿੱਤੀ ਹੈ। ੦ ਤਦਾ ਵਿਦ੍ਯਾਤ੍ ਵਿਵ੍ਰਧ੍ਮ੍ – ਤਮ੍ ਸਦ੍ ਤ੍ਵਮ੍ ਇਤਿ ਓਤ = ਇੰਦ੍ਰੀਆਂ ਤੇ ਅੰਤਹਕਰਣ ਵਿੱਚ ਸਵੱਛਤਾ ਅਤੇ ਵਿਵੇਕ ਸ਼ਕਤੀ ਆਉਣ 'ਤੇ ਸਾਧਕ ਨੂੰ ਇਹ ਜਾਣਨਾ ਚਾਹੀਦਾ ਹੈ ਕਿ ਅਜੇ ਸਤ੍ਵ ਗੁਣ ਦੀਆਂ ਵਿਰਤੀਆਂ ਵਧੀਆਂ ਹੋਈਆਂ ਹਨ ਤੇ ਰਜੋਗੁਣ ਤੇ ਤਮੋਗੁਣ ਦੀਆਂ ਵਿਰਤੀਆਂ ਦੱਬੀਆਂ ਹੋਈਆਂ ਹਨ। ਇਸ ਲਈ ਸਾਧਕ ਕਦੇ ਵੀ ਆਪਣੇ ਵਿਚ ਇਹ ਅਭਿਮਾਨ ਨਾ ਕਰੇ ਕਿ 'ਮੈਂ ਜਾਣਕਾਰ ਹੋ ਗਿਆ ਹਾਂ, ਗਿਆਨੀ ਬਣ ਗਿਆ ਹਾਂ।' ਉਹ ਸਤ੍ਵ ਗੁਣ ਦੇ ਪ੍ਰਕਾਸ਼ ਤੇ ਗਿਆਨ ਨੂੰ ਆਪਣਾ ਗੁਣ ਨਾ ਮੰਨੇ। ਸਤ੍ਵ ਗੁਣ ਦਾ ਹੀ ਕਾਰਜ ਤੇ ਲੱਛਣ ਮੰਨੇ। ੦ ਏਥੇ ਇਤਿ ਵਿਦ੍ਯਾਤਮ੍ ਪਦ ਦੇ ਅਰਥ ਹਨ ਕਿ ਤਿੰਨਾਂ ਗੁਣਾਂ ਦੀਆਂ ਵਿਰਤੀਆਂ ਦਾ ਪੈਦਾ ਹੋਣਾ, ਵਧਣਾ ਤੇ ਇਕ ਗੁਣ ਦੀ ਪ੍ਰਧਾਨਤਾ ਹੋਣ 'ਤੇ ਦੂਜੇ ਦੋ ਗੁਣਾਂ ਦਾ ਦੱਬ ਜਾਣਾ ਆਦਿ ਪਰਿਵਰਤਨ ਗੁਣਾਂ ਵਿਚ ਹੀ ਹੁੰਦੇ ਹਨ। ਸਰੂਪ ਵਿਚ ਨਹੀਂ, ਇਸ ਗੱਲ ਨੂੰ ਮਨੁੱਖੀ ਸਰੀਰ ਵਿੱਚ ਚੰਗੀ ਤਰ੍ਹਾਂ ਸਮਝਿਆ ਜਾ ਸਕਦਾ ਹੈ, ਪਰ ਮਨੁੱਖ, ਭਗਵਾਨ ਦੇ ਦਿੱਤੇ ਸਰੀਰ ਨੂੰ ਮਹੱਤਵ ਨਾ ਦੇ ਕੇ ਗੁਣਾਂ ਦੇ ਨਾਲ ਸੰਬੰਧ ਜੋੜ ਲੈਂਦਾ ਹੈ ਤੇ ਆਪਣੇ ਆਪ ਨੂੰ ਸਾਤਵਿਕ ਰਾਜਸ ਜਾਂ ਤਾਮਸ ਮੰਨਣ ਲੱਗਦਾ ਹੈ। ਮਨੁੱਖ ਨੂੰ ਚਾਹੀਦਾ ਹੈ ਕਿ ਆਪਣੇ ਆਪ ਨੂੰ ਅਜਿਹਾ ਨਾ ਮੰਨ ਕੇ ਪੂਰੀ ਤਰ੍ਹਾਂ ਨਿਰ-ਵਿਕਾਰ ਅਪਰਿਵਰਤਨਸ਼ੀਲ ਮੰਨ ਲਵੇ। ੦ ਤਿੰਨ ਗੁਣਾਂ ਦੀਆਂ ਵਿਰਤੀਆਂ ਵੱਖ-ਵੱਖ ਬਣਦੀਆਂ ਤੇ ਵਿਗੜਦੀਆਂ ਰਹਿੰਦੀਆਂ ਹਨ। ਇਸ ਦਾ ਸਾਰਿਆਂ ਨੂੰ ਅਨੁਭਵ ਹੈ। ਆਪਣਾ ਆਪ ਖੁਦ ਪਰਿਵਰਤਨ-ਰਹਿਤ ਅਤੇ ਇਨ੍ਹਾਂ ਸਾਰੀਆਂ ਵਿਰਤੀਆਂ ਨੂੰ ਦੇਖਣ ਵਾਲਾ ਹੈ, ਜੇ ਆਪਣਾ ਆਪ ਖੁਦ ਬਦਲਣ ਵਾਲਾ ਹੁੰਦਾ ਤਾਂ ਇਨ੍ਹਾਂ ਵਿਰਤੀਆਂ ਦੇ ਬਣਦੇ ਵਿਗੜਦੇ ਰੂਪ ਨੂੰ ਕੌਣ ਦੇਖਦਾ ? ਪਰਿਵਰਤਨ ਨੂੰ ਪਰਿਵਰਤਨ-ਰਹਿਤ ਹੀ ਜਾਣ ਸਕਦਾ ਹੈ। ੦ਸਾਤਵਿਕ ਵਿਰਤੀਆਂ ਤੇ ਵਧਣ 'ਤੇ ਇੰਦ੍ਰੀਆਂ ਤੇ ਅੰਤਹਕਰਣ ਵਿਚ ਸਵੱਛਤਾ ਨਿਰਮਲਤਾ ਆ ਜਾਂਦੀ ਹੈ ਤੇ ਵਿਵੇਕ ਜਾਗ੍ਰਿਤ ਹੋ ਜਾਂਦਾ ਹੈ ਤਾਂ ਸੰਸਾਰ ਨਾਲ ਰਾਗ ਹਟ ਜਾਂਦਾ ਹੈ ਤੇ ਵਿਵੇਕ ਜਾਗ੍ਰਿਤ ਹੋ ਜਾਂਦਾ ਹੈ ਤੇ ਉਦਾਰਤਾ ਆ ਜਾਂਦੀ ਹੈ। (18.09) ਭੋਗ ਤੇ ਸੰਗ੍ਰਹਿ ਦੇ ਲਈ ਨਵੇਂ ਨਵੇਂ ਕਰਮ ਦਾ ਆਰੰਭ ਨਹੀਂ ਹੁੰਦਾ। ਮਨ ਵਿਚ ਪਦਾਰਥ ਭੋਗਾਂ ਦੀ ਜ਼ਰੂਰਤ ਪੈਦਾ ਨਹੀਂ ਹੁੰਦੀ, ਕੇਵਲ ਨਿਰਵਾਹ ਮਾਤ੍ਰ ਹੀ ਦ੍ਰਿਸ਼ਟੀ ਰਹਿੰਦੀ ਹੈ। ਹਰੇਕ ਵਿਸ਼ੇ ਨੂੰ ਸਮਝਣ ਲਈ ਬੁੱਧੀ ਦਾ ਵਿਕਾਸ ਹੁੰਦਾ ਹੈ। ਹਰੇਕ ਕੰਮ ਸਾਵਧਾਨੀ ਨਾਲ ਤੇ ਸੁਚਾਰੂ ਰੂਪ ਤੋਂ ਸੰਪੰਨ ਹੁੰਦਾ ਹੈ। ਕੰਮ ਵਿੱਚ ਭੁੱਲ ਘੱਟ ਹੁੰਦੀ ਹੈ। ਜੇ ਕਦੇ ਭੁੱਲ ਹੋ ਵੀ ਜਾਵੇ ਤਾਂ ਉਸ ਦਾ ਸੁਧਾਰ ਕੀਤਾ ਜਾਂਦਾ ਹੈ। ਲਾਪ੍ਰਵਾਹੀ ਨਹੀਂ ਹੁੰਦੀ। ਸਤ੍ ਅਸਤ੍ ਕਰਤੱਵ ਅਕਰਤੱਵ, ਸਪੱਸ਼ਟ ਤੌਰ 'ਤੇ ਜਾਗ੍ਰਿਤ ਰਹਿੰਦਾ ਹੈ। ਜਦ ਸਾਤਵਿਕ ਵਿਰਤੀਆਂ ਵਧੀਆਂ ਹੋਣ, ਉਸ ਸਮੇਂ ਸਾਧਕ ਨੂੰ ਵਿਸ਼ੇਸ਼ ਰੂਪ ਵਿਚ ਭਜਨ ਧਿਆਨ ਆਦਿ ਵਿਚ ਲੱਗ ਜਾਣਾ ਚਾਹੀਦਾ ਹੈ। ਇਸ ਨਾਲ ਲਾਭ ਹੁੰਦਾ ਹੈ।

**ਵਿਆਖਿਆ :-** ਜੇਕਰ ਲੈਂਪ ਨੂੰ ਅਜਿਹੇ ਵੱਖ ਵੱਖ ਰੰਗ ਦੇ ਸ਼ੀਸ਼ੇ ਵਿੱਚ ਰੱਖ ਦਿੱਤਾ ਜਾਵੇ ਤਾਂ ਉਸ ਦਾ ਚਾਨਣ ਉਸੇ ਰੂਪ ਵਿਚ ਬਾਹਰ ਵੱਲ ਫੈਲੇਗਾ। ਜਿਸ ਤਰ੍ਹਾਂ ਦੇ ਰੰਗ ਦਾ ਸ਼ੀਸ਼ਾ ਹੋਵੇਗਾ, ਆਦਮੀ ਦਾ ਸਰੀਰ ਏਸੇ ਤਰ੍ਹਾਂ ਵੱਖ-2 ਰੰਗਾਂ ਵਾਲੇ ਸ਼ੀਸ਼ੇ ਦੇ ਡੱਬੇ ਵਾਂਗ ਹੈ। ਇੰਦਰੀਆਂ ਵੱਖ-2 ਦਰਵਾਜ਼ੇ ਹਨ, ਜਿੱਥੋਂ ਅੰਤਹਕਰਣ ਦਾ ਚਾਨਣ ਅੰਦਰੋਂ ਬਾਹਰ ਨੂੰ ਦਿਖਾਈ ਦਿੰਦਾ ਹੈ। ਜਦੋਂ ਸਤੋ ਗੁਣ ਵਧੇਰੇ ਪ੍ਰਬਲ ਹੁੰਦਾ ਹੈ ਤਾਂ ਇਹ ਇੰਦਰੀਆਂ ਦੇ ਕਾਰਜ ਰਾਹੀਂ ਪ੍ਰਗਟ ਹੁੰਦਾ ਹੈ। ਦੇਖਣ ਦੀ ਕਿਰਿਆ ਅਤੇ ਤੇਜ਼ੀ ਸੁਣਨ ਵਿਚ ਚੁਸਤੀ, ਕਾਰਜ ਕਰਨ ਵਿੱਚ ਯੋਗਤਾ ਪੁਖਤਗੀ ਅਤੇ ਪੂਰਨਤਾ ਆਵੇਗੀ। ਸਾਰੀਆਂ ਇੰਦਰੀਆਂ ਦੀ ਕਾਰਜਸ਼ੀਲਤਾ ਉੱਤਮ ਵਧੀਆ ਅਤੇ ਲਾਭਕਾਰੀ ਹੋ ਜਾਂਦੀ ਹੈ। ਇਹੋ ਸਤੋਗੁਣ ਦੇ ਲੱਛਣ ਹਨ। ਸਤੋਗੁਣ ਪ੍ਰਧਾਨ ਗੁਣ ਹੈ ਜਿਸ ਦੇ ਪ੍ਰਵੇਸ਼ ਤੇ ਵਿਕਾਸ ਨਾਲ ਸਦਾਚਾਰ ਬੌਧਿਕਤਾ, ਮਿਲਵਰਤਨ, ਨੈਤਿਕਤਾ, ਨਿਰਮਲਤਾ, ਨਿਰਮਾਣਤਾ, ਦਿਆਲਤਾ, ਪ੍ਰਭੁਤਾ, ਸਹਿਚਾਰਤਾ ਅਤੇ ਕਲਾਤਮਕਤਾ ਦੇ ਗੁਣ ਵਿਕਾਸ ਕਰਦੇ ਹਨ।

✪ ✪ ✪

**14.12 ਸ਼ਲੋਕ :**

*लोभ: प्र-वृत-ति: आरम्भ:, कर्मणाम् अ-शम: स्पृहा। रजसि एतानि (जन्) जा-यन्ते, वि-वृद्धे भरत-ऋषभ॥*

***ਲੋਭਹ ਪ੍ਰਵ੍ਰਤ੍ਤਿਹ ਆਰੰਭਹ, ਕਰ੍ਮਾਣਮ੍ ਅਸ਼ਮਹਸ੍ਪ੍ਰਹਾ।***
***ਰਜਿਸ ਏਤਾਨਿ (ਜਨ੍) ਜਾਯੰਤੇ, ਵਿਵ੍ਰਧੇ ਭਰਤ ਅਰ੍ਸ਼ਭ॥***

**੦ ਸ਼ਬਦ ਅਰਥ :-** ਲੋਭਹ : ਲਾਲਚ। ਪ੍ਰਵ੍ਰਤ੍ਤਿਹ : ਗਤੀਵਿਧੀ। ਆਰੰਭਹ : ਆਰੰਭ ਕਰਨਾ। ਕਰ੍ਮਾਣਮ੍ : ਕਿਰਿਆ ਦਾ। ਅਸ਼ਮਹਸ੍ ਪ੍ਰਹਾ : ਬੇਆਰਾਮੀ ਉਤਸੁਕਤਾ ਤਾਂਘ। ਰਜ੍ਸਿ : ਰਜੋ ਗੁਣ। ਏਤਾਨਿ : ਇਹ। ਜਨ੍ ਜਾਯੰਤੇ : ਉਤਪਨ ਹੋਣਾ, ਉੱਠਣਾ। ਵਿਵ੍ਰਧੇ : ਪਹਿਲਾਂ ਹੀ ਪ੍ਰਬਲ ਹੋ ਚੁੱਕੇ। ਭਰਤ ਅਰ੍ਸ਼ਭ : ਹੇ ਭਾਰਤ ਦੀ ਸ਼ਾਨ।

**੦ ਸ਼ਲੋਕਾਰਥ :-** ਹੇ ਭਾਰਤ ਸ਼੍ਰੇਸ਼ਠ। ਰਜੋਗੁਣ ਦੇ ਪ੍ਰਬਲ ਹੋਣ ਨਾਲ, ਲੋਭ ਪ੍ਰਵਿਰਤੀ, ਕੰਮ ਕਰਨ ਦੀ ਪ੍ਰਵਿਰਤੀ, ਕਰਮਾਂ ਦਾ ਆਰੰਭ, ਅਸ਼ਾਂਤੀ ਵਿਸ਼ੇ ਕਾਮਨਾ ਉਪਤਨ ਹੁੰਦੇ ਹਨ।

**ਪਦ-ਅਰਥ-ਵਿਸਥਾਰ :-** ੦ ਲੋਭ – ਨਿਰਵਾਹ ਵਾਸਤੇ ਚੀਜ਼ ਕੋਲ ਹੋਣ 'ਤੇ ਵੀ ਉਨ੍ਹਾਂ ਨੂੰ ਵਧ ਕੇ ਵਧਾਉਣ ਦੀ ਇੱਛਾ ਦਾ ਨਾਂ ਲੋਭ ਹੈ। ਪਰ ਉਨ੍ਹਾਂ ਚੀਜ਼ਾਂ ਦੇ ਸੁਭਾਵਿਕ ਵਧਣ ਦਾ ਨਾਂ ਲੋਭ ਨਹੀਂ ਹੈ। ਜਿਵੇਂ ਕੋਈ ਖੇਤੀ ਕਰਦਾ ਹੈ ਤੇ ਅਨਾਜ ਕਿਸੇ ਸਮੇਂ ਵਧੇਰੇ ਪੈਦਾ ਹੋ ਗਿਆ। ਜਾਂ ਵਿਉਪਾਰ ਵਧਣ ਨਾਲ ਧਨ ਪਦਾਰਥ ਸੁਭਾਵਿਕ ਵਧ ਗਏ। ਇਹ ਤਰੱਕੀ ਹੈ ਦੋਸ਼ ਨਹੀਂ। ੦ ਪ੍ਰਵਿਰਤੀ – ਕਾਰਜਮਾਤ੍ਰ ਵਿਚ ਲੱਗ ਜਾਣ ਦਾ ਨਾਂ "ਪ੍ਰਵਿਰਤੀ" ਹੈ ਪਰ ਰਾਗ ਦੋਸ਼ ਰਹਿਤ ਹੋ ਕੇ ਕਾਰਜ ਵਿਚ ਲੱਗ ਜਾਣਾ ਦੋਸ਼ ਨਹੀਂ ਹੈ। ਕਿਉਂਕਿ ਅਜਿਹੀ ਪ੍ਰਵਿਰਤੀ ਤਾਂ ਗੁਣ ਅਤੀਤ ਮਹਾਂ ਪੁਰਸ਼ਾਂ ਵਿਚ ਵੀ ਹੁੰਦੀ ਹੈ (14.22) ਰਾਗ ਪੂਰਵਕ ਭਾਵ ਸੁਖ ਆਰਾਮ ਧਨ ਆਦਿ ਦੀ ਇੱਛਾ ਨੂੰ ਲੈ ਕੇ ਕਿਰਿਆ ਵਿਚ ਰੁਝ ਜਾਣਾ ਹੀ ਦੋਸ਼ ਹੈ। ੦ ਆਰੰਭ ਕਰ੍ਮਾਣਾਮ੍ = ਸੰਸਾਰ ਵਿਚ ਧਨੀ ਤੇ ਵੱਡਾ ਅਖਵਾਉਣ ਲਈ, ਮਾਨ ਆਦਰ ਪ੍ਰਸ਼ੰਸਾ ਆਦਿ ਪਾਉਣ ਦੇ ਲਈ ਨਵੇਂ ਨਵੇਂ ਕਰਮ ਕਰਨਾ, ਨਵੇਂ ਨਵੇਂ ਵਿਉਪਾਰ ਸ਼ੁਰੂ ਕਰਨਾ, ਨਵੀਆਂ ਫੈਕਟਰੀਆਂ ਜਾਂ ਦੁਕਾਨਾਂ ਖੋਲ੍ਹਣੀਆਂ 'ਕਰਮ ਦਾ ਆਰੰਭ' ਹੈ। ੦ ਪ੍ਰਕ੍ਰਿਤੀ ਤੇ ਆਰੰਭ – ਦੋਵਾਂ ਵਿਚ ਅੰਤਰ ਹੈ – ਹਾਲਾਤ ਆਉਣ 'ਤੇ ਕਿਸੇ ਕੰਮ ਵਿਚ ਪ੍ਰਵਿਰਤੀ ਹੁੰਦੀ ਹੈ ਕਿਸੇ ਵਿਚ ਨਿਵਿਰਤੀ ਹੁੰਦੀ ਹੈ ਪਰ ਭੋਗ ਤੇ ਸੰਗ੍ਰਹਿ ਦੇ ਉਦੇਸ਼ ਨਾਲ ਨਵੇਂ ਨਵੇਂ ਕਰਮਾਂ ਨੂੰ ਸ਼ੁਰੂ ਕਰਨਾ 'ਆਰੰਭ' ਹੈ। ੦ ਮਨੁੱਖੀ ਜਨਮ ਪ੍ਰਾਪਤ ਹੋਣ 'ਤੇ ਕੇਵਲ ਪਰਮਾਤਮਾ ਤੱਤਵ ਦੀ ਪ੍ਰਾਪਤੀ ਦਾ ਉਦੇਸ਼ ਰਹੇ, ਭੋਗ ਤੇ ਸੰਗ੍ਰਹਿ ਦਾ ਉਦੇਸ਼ ਬਿਲਕੁਲ ਨਾ ਰਹੇ। ਏਸੇ ਦ੍ਰਿਸ਼ਟੀ ਤੋਂ ਭਗਤੀ ਯੋਗ ਤੇ ਗਿਆਨ ਯੋਗ ਵਿੱਚ ਪੂਰਣ ਆਰੰਭ ਦਾ ਤਿਆਗ ਕਰਨ ਲਈ ਕਿਹਾ ਗਿਆ ਹੈ। ਦੇਖੋ ਸ਼ਲੋਕ 12.16 ਤੇ 14.25, ੦ ਕਰਮ ਯੋਗ ਵਿਚ ਕਰਮ ਦੇ ਆਰੰਭ ਤਾਂ ਹੁੰਦੇ ਹਨ ਪਰ ਉਹ ਸਾਰੇ ਆਰੰਭ ਕਾਮਨਾ ਤੇ ਸੰਸਾਰ ਤੋਂ ਰਹਿਤ ਹੁੰਦੇ ਹਨ (4.19) ਕਰਮਯੋਗ ਵਿਚ ਆਰੰਭ ਦੇਸ਼ ਵੀ ਭੀ ਨਹੀਂ ਹੈ। ੦ ਕਰਮ ਯੋਗ ਕਰਮ ਕਰਨ ਦਾ ਵਿਧਾਨ ਹੈ, ਬਿਨਾ ਕਰਮ ਕੀਤਿਆਂ ਕਰਮ ਯੋਗੀ ਸਮਤਾ ਉੱਪਰ ਆਰੂੜ ਨਹੀਂ ਹੋ ਸਕਦਾ। ਅਥਵਾ

ਸਮਤਾ ਪ੍ਰਾਪਤ ਨਹੀਂ ਕਰ ਸਕਦਾ। ੦ ਅਸ਼ਮ - ਅੰਤਹਕਰਣ ਵਿਚ ਅਸ਼ਾਂਤੀ ਹਲਚਲ ਰਹਿਣ ਦਾ ਨਾਂ "ਅਸ਼ਮ" ਹੈ ਜਿਵੇਂ ਇੱਛਾ ਕਰਦੇ ਹਨ ਇਹੋ ਜਿਹੀਆਂ ਚੀਜ਼ਾਂ (ਧਨ ਸੰਪਤੀ, ਯਸ਼, ਮਾਨ ਇੱਜ਼ਤ) ਜਦ ਨਹੀਂ ਮਿਲਦੀ ਤਾਂ ਅੰਤਹਕਰਣ ਵਿਚ ਅਸ਼ਾਂਤੀ ਹਲਚਲ ਹੁੰਦੀ ਹੈ। ਕਾਮਨਾ ਦਾ ਤਿਆਗ ਕਰਨ 'ਤੇ ਇਹ ਅਸ਼ਾਂਤੀ ਨਹੀਂ ਰਹਿੰਦੀ। ਸੁਪ੍ਰਹੀ - ਸਪ੍ਰਹਾ ਨਾਂ ਪਰਵਾਹ ਦਾ ਹੈ। ਭੁੱਖ ਲੱਗਣ 'ਤੇ ਅੰਨ ਦੀ, ਪਿਆਸ ਲੱਗਣ 'ਤੇ ਪਾਣੀ ਦੀ, ਠੰਡ ਲੱਗਣ ਨਾਲ ਕੱਪੜਿਆਂ ਦੀ ਲੋੜ ਪੈਂਦੀ ਹੈ। ਅਸਲ ਵਿਚ ਭੁੱਖ ਪਿਆਸ ਤੇ ਠੰਡ ਦਾ ਗਿਆਨ ਦੋਸ਼ ਨਹੀਂ ਹੈ। ਪਰ ਜੇ ਅੰਨ ਜਲ ਮਿਲ ਜਾਵੇ, ਇਸ ਦੀ ਵਧੇਰੇ ਇੱਛਾ ਕੀਤੀ ਜਾਵੇ ਤਾਂ ਹੀ ਦੋਸ਼। ਸਾਧਕ ਨੂੰ ਅਜਿਹੀ ਇੱਛਾ ਦਾ ਤਿਆਗ ਕਰਨਾ ਚਾਹੀਦਾ ਹੈ। ੦ ਰਜਸਿ ਏਤਾਨਿ (ਜਨ੍) ਜਾਯੰਤੇ, ਵਿਵ੍ਰਧੇ ਭਰਤ ਰਿਸ਼ੀਭ - ਜਦ ਅੰਦਰ ਰਜੋ ਗੁਣ ਵਧਦਾ ਹੈ ਤਾਂ ਉਪ ਯੁਕਤ ਸ਼ੋਭ ਪ੍ਰਵਿਰਤੀ ਆਦਿ ਵਧਦੀ ਹੈ। ਇਸ ਸਮੇਂ ਸਾਧਕ ਨੂੰ ਚਾਹੀਦਾ ਹੈ ਕਿ ਵਿਚਾਰ ਕਰਕੇ ਸੋਚੇ ਕਿ ਨਿਰਵਾਹ ਤਾਂ ਹੋ ਹੀ ਰਿਹਾ ਹੈ, ਫਿਰ ਆਪਣੇ ਲਈ ਹੋਰ ਕੀ ਚਾਹੀਦਾ ਹੈ ? ਅਜਿਹਾ ਵਿਚਾਰ ਕਰਕੇ ਰਜੋਗੁਣ ਦੀ ਵਿਰਤੀਆਂ ਨੂੰ ਮਿਟਾਇਆ ਜਾ ਸਕਦਾ ਹੈ।

**ਵਿਆਖਿਆ :-** ਰਜੋਗੁਣ, ਲੋਭ, ਪ੍ਰਾਪਤੀ ਦੀ ਕਾਮਨਾ, ਫੋਕੀ ਸ਼ੁਹਰਤ ਦਾ ਨਸ਼ਾ, ਬੇਅਰਥ ਚੇਸ਼ਟਾ ਸੰਸਾਰਕ ਵਸਤੂਆਂ ਨੂੰ ਭੋਗਣ ਦਾ ਮੋਹ, ਸਵਾਰਥ ਪੂਰਤੀ, ਹਵਸ ਲਾਲਸਾ ਦਾ ਪੈਦਾ ਹੋਣਾ ਸੁਭਾਵਿਕ ਹੈ। ਦੂਜਿਆਂ ਦੀ ਜਾਇਦਾਦ ਹੜਪਣ ਦਾ ਲਾਲਚ ਵਧਦਾ ਹੈ। ਆਪਣੇ ਮਾਮਲਿਆਂ ਦੀ ਥਾਂ ਦੂਜਿਆਂ ਦੇ ਕੰਮ ਵਿੱਚ ਦਖਲ ਅੰਦਾਜ਼ੀ ਤੇ ਕੰਮ ਖ਼ਰਾਬ ਕਰਨੇ, ਬੁੱਧੀ ਲੋਕਾਂ ਦੇ ਕੰਮ ਨਹੀਂ ਹੁੰਦੇ। ਜਿਸ ਨਾਲ ਦਿਲ ਜੁੜਨ ਉਤਸ਼ਾਹ ਪੈਦਾ ਹੋਣ ਦੀ ਥਾਂ ਦਿਲ ਟੁੱਟਦੇ ਹਨ, ਨਿਰ ਉਤਸ਼ਾਹਿਤ ਹੋ ਕੇ ਵਿਅਕਤੀ ਨਿਰਾਸ਼ ਹੁੰਦਾ ਹੈ। ਅਸਥਿਰਤਾ ਡਾਵਾਂਡੋਲ ਹੋਣ ਦੀ ਪ੍ਰਕ੍ਰਿਆ ਮਨ ਨੂੰ ਬੇਚੈਨ ਕਰਦਾ ਹੈ। ਵਿਅਕਤੀ ਖੁਸ਼ਹਾਲ ਬਣਨ ਦੀ ਹੋੜ ਵਿਚ ਲਾਲਚੀ ਬੇਸਬਰਾ ਅਤੇ ਭੁੱਖਾ ਬਣ ਜਾਂਦਾ ਹੈ। ਉਸ ਦਾ ਸਬਰ ਕਦੇ ਸੰਤੁਸ਼ਟ ਨਹੀਂ ਹੁੰਦਾ। ਇਹ ਰਜੋ ਗੁਣ ਦੇ ਲੱਛਣ ਹਨ।

✪ ✪ ✪

**14.13 ਸ਼ਲੋਕ :**

*अ-प्र-काश: अ-प्र-वृत्-ति: च, प्र-माद: मोह: एव च। तमसि एतानि (जन्) जा-यन्ते, वि-वृद्धे कुरू-नन्दन॥*

***ਅਪ੍ਰਕਾਸ਼ਹ ਅਪ੍ਰਵ੍ਰਤ੍ ਤਿਹ ਚ, ਪ੍ਰਮਾਦਹ ਮੋਹਹ ਏਵ ਚ।***
***ਤਮਸਿ ਏਤਾਨਿ (ਜਨ੍) ਜਾਯੰਤੇ, ਵਿਵ੍ਰਧੇ ਕੁਰੂ ਨੰਦਨ॥***

**੦ ਸ਼ਬਦ ਅਰਥ :-** ਅਪ੍ਰਕਾਸ਼ਹ : ਹਨੇਰਾ। ਅਪ੍ਰਵ੍ਰਤ੍ਤਿਹ : ਗਤੀਹੀਣਤਾ। ਚ : ਅਤੇ। ਪ੍ਰਮਾਦਹ : ਬੇਧਿਆਨਾਪਣ। ਮੋਹਹ : ਮਾਇਆ। ਏਵ : ਭੀ। ਚ : ਅਤੇ। ਤਮਸਿ : ਗਤੀਹੀਣਤਾ ਵਿੱਚ। ਏਤਾਨਿ : ਇਹ। (ਜਨ੍) ਜਾਯੰਤੇ : ਉੱਠਣਾ ਪੈਂਦਾ ਹੋਣਾ। ਵਿਵ੍ਰਧੇ : ਪ੍ਰਬਲ ਹੋ ਚੁੱਕਣਾ। ਕੁਰੂ ਨੰਦਨ : ਹੇ ਕੌਰਵਾਂ ਦੇ ਵਾਰਸ।

**੦ ਸ਼ਲੋਕਾਰਥ :-** ਹੇ ਕੌਰਵ ਵਾਰਸ! ਤਮੋਗੁਣ ਦੇ ਪ੍ਰਬਲ ਹੋਣ 'ਤੇ ਅਪ੍ਰਕਾਸ਼ (ਹਨੇਰਾ) ਅਪ੍ਰਵਿਰਤੀ (ਕੰਮ ਕਰਨ ਸਮੇਂ ਆਲਸ) ਪ੍ਰਮਾਦ੍ (ਅਸਾਵਧਾਨੀ) ਤੇ ਮੋਹ (ਮੂਡਤਾ) ਸਭ ਅਵਗੁਣ ਪੈਦਾ ਹੋ ਜਾਂਦੇ ਹਨ।

**ਪਦ-ਅਰਥ-ਵਿਸਥਾਰ :-** ੦ ਅਪ੍ਰਕਾਸ਼ਹ - ਸਤੋਗੁਣ ਦੀ ਪ੍ਰਕਾਸ਼ ਸਵੱਛ ਵਿਰਤੀ ਨੂੰ ਦਬਾ ਕੇ ਜਦ ਤਮੋਗੁਣ ਵਧ ਜਾਂਦਾ ਹੈ, ਤਦ ਇੰਦ੍ਰੀਆਂ ਤੇ ਅੰਤਹਕਰਣ ਵਿਚ ਸਵੱਛਤਾ ਨਹੀਂ ਰਹਿੰਦੀ। ਇੰਦ੍ਰੀਆਂ ਤੇ ਅੰਤਹਕਰਣ ਵਿਚ ਜੋ ਸਮਝਣ ਦੀ ਸ਼ਕਤੀ ਹੈ, ਉਹ ਤਮੋਗੁਣ ਦੇ ਵਧਣ ਨਾਲ ਲੁਪਤ ਹੋ ਜਾਂਦੀ ਹੈ। ਪਹਿਲੀ ਗੱਲ ਤਾਂ ਯਾਦ ਰਹਿੰਦੀ ਨਹੀਂ ਤੇ ਨਵਾਂ ਵਿਵੇਕ ਪੈਦਾ ਹੁੰਦਾ ਨਹੀਂ। ਅਜਿਹੀ ਵਿਰਤੀ ਨੂੰ ਏਥੇ 'ਅਪ੍ਰਕਾਸ਼' ਕਹਿ ਕੇ ਇਸ ਦਾ ਸਤਵ ਗੁਣ ਦੀ ਵਿਰਤੀ ਪ੍ਰਕਾਸ਼ ਦੇ ਨਾਲ ਵਿਰੋਧ ਦੱਸਿਆ ਹੈ। ੦ ਅਪ੍ਰਵ੍ਰਤ੍ਤਿਹ - ਰਜੋਗੁਣ ਦੀ ਵਿਰਤੀ 'ਪ੍ਰਵਿਰਤੀ' ਨੂੰ ਦਬਾਕੇ ਜਦ ਤਮੋਗੁਣ ਵਧ ਜਾਂਦਾ ਹੈ ਤਾਂ ਕੋਈ ਕੰਮ ਕਰਨ ਨੂੰ ਮਨ ਨਹੀਂ ਕਰਦਾ। ਨਿਰਾਰਥਕ ਬੈਠੇ ਰਹਿਣਾ, ਜ਼ਰੂਰੀ ਕੰਮ ਕਰਨ ਨੂੰ ਜੀਅ ਨਾ ਕਰਨਾ - ਇਹ ਸਭ ਅਪ੍ਰਵਿਰਤੀ ਵਿਰਤੀ ਦਾ ਨਾਂ ਹੈ। ੦ ਪ੍ਰਮਾਦਹ - ਨਾ ਕਰਨ ਯੋਗ ਕੰਮ ਕਰਨ ਵਿਚ ਲੱਗ ਜਾਣਾ ਤੇ ਕਰਨ ਯੋਗ ਕੰਮ ਨੂੰ ਨਾ ਕਰਨਾ ਅਤੇ ਜਿੰਨ੍ਹਾਂ ਕੰਮਾਂ ਦੇ ਕਰਨ ਨਾਲ ਨਾ ਪਰਮਾਰਥ, ਨਾ ਸੰਸਾਰਕ, ਨਾ ਸਮਾਜਿਕ, ਨਾ ਸਰੀਰਕ ਲਾਭ ਹੋਵੇ ਜਿਵੇਂ ਬੀੜੀ ਸਿਗਰਟ ਪੀਣਾ, ਤਾਸ਼ ਖੇਡਣਾ, ਜੂਆ ਖੇਡਣਾ ਆਦਿ ਕੰਮਾਂ ਵਿੱਚ ਲੱਗ ਜਾਣਾ 'ਪ੍ਰਮਾਦਹ' ਵਿਰਤੀ ਦਾ ਨਾਂ ਹੈ। ੦ ਮੋਹ = ਤਮੋਗੁਣਾਂ ਦੇ ਵਧਣ 'ਤੇ ਮੋਹ ਵਿਰਤੀ ਆ ਜਾਂਦੀ ਹੈ। ਤਦ ਅੰਦਰ ਵਿਚ ਵਿਵੇਕ ਵਿਰੋਧੀ ਭਾਵ ਪੈਦਾ ਹੋਣ ਲੱਗਦੇ ਹਨ। ਕਿਰਿਆ ਦੇ ਕਰਨ ਤੇ ਨਾ ਕਰਨ ਵਿਚ ਵਿਵੇਕ ਕੰਮ ਨਹੀਂ ਕਰਦਾ, ਮੂੜ੍ਹਤਾ ਛਾਈ ਰਹਿੰਦੀ ਹੈ। ਜਿਸ ਵਿਚ ਪਰਮਾਰਥ ਤੇ ਵਿਵਹਾਰਕ ਕੰਮ ਕਰਨ ਦੀ ਸਮੱਰਥਾ ਨਹੀਂ ਹੁੰਦੀ। ੦ ਏਵ ਚ = ਇਨ੍ਹਾਂ ਪਦਾਂ ਵਿਚ ਵਧੇਰੇ ਨੀਂਦ ਲੈਣਾ, ਆਪਣੇ ਜੀਵਨ ਦਾ ਸਮਾਂ ਨਿਰਾਰਥਕ ਕੰਮ ਹਨ, ਉਹ ਸਾਰੇ ਇਵ "ਏਵ ਚ" ਪਦ ਦੇ ਅਰਥਾਂ ਵਿਚ ਆਉਂਦੇ ਹਨ। ੦ ਤਮਸਿ ਏਤਾਨਿ (ਜਨ੍) ਜਾਯੰਤੇ, ਵਿਵ੍ਰਧੇ ਕੁਰੂ ਨੰਦਨ = ਇਹ ਸਾਰੇ ਵਧੇ ਹੋਏ ਤਮੋਗੁਣ ਤੇ ਲੱਛਣ ਹਨ, ਭਾਵ ਇਹ ਕਿ ਜਦ ਇਹ ਅਪ੍ਰਕਾਸ਼ ਅਪ੍ਰਵਿਰਤੀ ਆਦਿ ਦਿਖਾਈ ਦੇਵੇ ਤਾਂ ਸਮਝਣਾ ਚਾਹੀਦਾ ਹੈ ਕਿ ਸਤਵ ਗੁਣ ਤੇ ਰਜੋਗੁਣ ਦੱਬਾ ਕੇ ਤਮੋਗੁਣ ਵਧਿਆ ਹੈ। ੦ ਸਤਵ ਰਜ ਤੇਤਸ - ਇਹ ਤਿੰਨੇ ਗੁਣ ਸੂਖਮ ਹੋਣ ਨਾਲ ਅਤਿ-ਇੰਦ੍ਰਯ ਹਨ ਅਰਥਾਤ ਇੰਦ੍ਰੀਆਂ ਤੇ ਅੰਤਹਕਰਣ ਦੇ ਵਿਸ਼ੇ ਨਹੀਂ ਹਨ। ਇਸ ਲਈ ਇਹ ਤਿੰਨੇ ਗੁਣ ਸਾਫ ਦਿਖਾਈ ਨਹੀਂ ਦਿੰਦੇ। ਨਾ ਸਾਫ਼ ਗਿਆਨ ਹੁੰਦਾ ਹੈ। ਇਨ੍ਹਾਂ ਗੁਣਾਂ ਦਾ ਗਿਆਨ ਇਨ੍ਹਾਂ ਦੀ ਪਹਿਚਾਣ ਤਾਂ ਵਿਰਤੀਆਂ ਤੋਂ ਹੀ ਹੁੰਦੀ ਹੈ, ਕਿਉਂਕਿ ਵਿਰਤੀਆਂ ਸਥੂਲ ਹੋਣ ਨਾਲ ਇਹ ਇੰਦ੍ਰੀਆਂ ਤੇ ਅੰਤਹਕਰਣ ਦਾ ਵਿਸ਼ਾ ਹੋ ਜਾਂਦੀਆਂ ਹਨ। ਇਸ ਲਈ ਭਗਵਾਨ ਨੇ ਗਿਆਰਵੇਂ ਬਾਹਰਵੇਂ ਤੇ ਤੇਰਵੇਂ ਸ਼ਲੋਕ ਵਿਚ ਕ੍ਰਮ ਅਨੁਸਾਰ ਤਿੰਨਾਂ ਗੁਣਾਂ ਦੀ ਪਹਿਚਾਣ ਹੋ ਜਾਵੇ ਤੇ ਸਾਧਕ ਸਾਵਧਾਨੀ ਪੂਰਵਕ ਰਜੋ ਗੁਣ ਤਮੋਗੁਣ ਦਾ ਤਿਆਗ ਕਰਕੇ ਸਤਵਗੁਣ ਵਿਚ ਵਾਧਾ ਕਰ ਸਕੇ।

**ਵਿਆਖਿਆ :-** ਅਪ੍ਰਕਾਸ਼ਾ ਦੇ ਸ਼ਬਦਾਰਥ ਹਨੇਰਾ ਹੈ। ਪਰ ਜੇ ਹਨੇਰਾ ਮਨ ਵਿਚਲਾ ਹੋਵੇ ਤਾਂ ਵਿਅਕਤੀ ਵਿਵੇਕ ਰਹਿਤ ਬੁੱਧੀ ਹੀਣ ਤੇ ਜਾਨਵਰ ਬਣ ਜਾਂਦਾ ਹੈ। ਜੇ ਕਿਸੇ ਅੰਦਰ ਵਿਵੇਕ-ਬੁੱਧੀ ਨਹੀਂ ਤਾਂ ਉਸ ਵਿੱਚ ਨਾ ਹੌਂਸਲਾ ਹੈ ਨਾ ਉਤਸ਼ਾਹ ਹੈ। ਸੁਸਤੀ ਆਲਸ ਦੀ ਪ੍ਰਬਲਤਾ ਵਿਅਕਤੀ ਨੂੰ ਨਿਕੰਮਾ ਬਣਾ ਦਿੰਦੀ ਹੈ। ਉਹ ਬੇਪ੍ਰਵਾਹ, ਵੱਖਰਾ ਬਣ ਜਾਂਦਾ ਹੈ। ਉਹ ਜੀਵਨ ਵਿਚ ਨਾ ਵਿਕਾਸ ਕਰਦਾ ਹੈ ਤਾਂ ਖੁਸ਼ਹਾਲ ਹੁੰਦਾ ਹੈ। ਉਹ ਵਧੇਰੇ ਉਲਝਣ ਵਿਚ ਫਸ ਕੇ ਗ਼ਲਤੀਆਂ ਕਰਦਾ ਰਹਿੰਦਾ ਹੈ। ਉਸ ਵਿੱਚ ਸਵੈ ਨਿਰਭਰਤਾ ਦੀ ਸ਼ਕਤੀ ਹੀਣ ਹੋ ਜਾਂਦੀ ਹੈ। ਅਜਿਹਾ ਵਿਅਕਤੀ ਭ੍ਰਸ਼ਟ ਹੋ ਜਾਂਦਾ ਹੈ। ਨੈਤਿਕਤਾ ਤੋਂ ਗਿਰ ਜਾਂਦਾ ਹੈ। ਇਹ ਤਮੋਗੁਣਾਂ ਦੀ ਪ੍ਰਬਲਤਾ ਕਾਰਨ ਹੁੰਦਾ ਹੈ।

✪ ✪ ✪

**14.14 ਸ਼ਲੋਕ :**

*यदा सद्-त्वे प्र-वृध्-ते तु, प्र-लयम् या-ति देह-भृत्। तदा उत्तम-विदाम् लोकान्, अमलान् प्रति-पद्-य-ते॥*

***ਯਦਾ ਸਦ੍ਤ੍ਵੇ ਪ੍ਰਵ੍ਰਧ ਤੇਤੁ, ਪ੍ਰਲਯਮ੍ ਯਾਤਿ ਦੇਹ ਭ੍ਰਤ੍।***

***ਤਦਾ ਉੱਤਮ ਵਿਦਾਮ੍ ਲੋਕਾਨ੍, ਅਮਲਾਨ੍ ਪ੍ਰਤਿ ਪਦ੍ਯਤੇ॥***

**੦ ਸ਼ਬਦ ਅਰਥ :-** ਯਦਾ : ਜਦੋਂ। ਸਦ੍ਤ੍ਵੇ : ਸਤੋ ਗੁਣ ਵਿਚ। ਪ੍ਰਵ੍ਰਧ : ਪ੍ਰਬਲ ਹੋ ਜਾਣਾ। ਤੇਤੁ : ਸੱਚ ਮੁੱਚ। ਪ੍ਰਲਯਮ੍ : ਮੌਤ। ਯਾਤਿ : ਮਿਲਦਾ ਹੈ। ਦੇਹ ਭ੍ਰਤ੍ : ਸਰੀਰ ਵਿਚ ਧਾਰਨ ਕੀਤਾ ਹੋਇਆ। ਤਦਾ : ਤਦ। ਉੱਤਮ ਵਿਦਾਮ੍ : ਉੱਚਤਮ ਨੂੰ ਜਾਣਨ ਵਾਲਾ। ਲੋਕਾਨ੍ : ਲੋਕਾਂ ਦਾ। ਅਮਲਾਨ੍ : ਦਾਗ਼ ਰਹਿਤ। ਪ੍ਰਤਿ ਪਦ੍ਯਤੇ : ਉਹ ਪ੍ਰਾਪਤ ਕਰਦਾ ਹੈ।

**੦ ਸ਼ਲੋਕਾਰਥ :-** ਜਦੋਂ ਦੇਹ ਧਾਰੀ ਜੀਵ ਸਤੋ ਗੁਣਾਂ ਦੇ ਵਿਕਾਸ ਕਰਨ ਉੱਪਰ ਮੌਤ ਨੂੰ ਪ੍ਰਾਪਤ ਕਰਦਾ ਹੈ ਤਾਂ ਉੱਤਮ ਤੱਤਵਾਂ ਨੂੰ ਜਾਣਨ ਵਾਲਿਆਂ, ਅਥਵਾ ਨਿਰਮਲ ਲੋਕਾਂ ਨੂੰ ਪ੍ਰਾਪਤ ਹੁੰਦਾ ਹੈ।

**ਪਦ-ਅਰਥ-ਵਿਸਥਾਰ :-** ੦ ਯਦਾ ਸਦ੍ ਤ੍ਵੇ ਪ੍ਰਵ੍ਰਧ੍ਤੇ-ਤੁ... ਅਮਲਾਨ੍ ਪ੍ਰਤਿ ਪਦ੍ਯਤੇ = ਜਿਸ ਕਾਲ ਵਿਚ ਜਿਸ ਕਿਸੇ ਭੀ ਦੇਹਧਾਰੀ ਮਨੁੱਖ ਵਿਚ ਚਾਹੇ ਉਹ ਸਤਵਗੁਣੀ ਹੋਵੇ ਜਾਂ ਰਜੋਗੁਣੀਂ ਜਾਂ ਤਮੋਗੁਣੀਂ - ਹੀ ਕਿਉਂ ਨਾ ਹੋਵੇ - ਜਿਸ ਕਿਸੇ ਕਾਰਣ ਤੋਂ ਸਤਵ ਗੁਣ ਤਤਕਾਲਿਕ ਵਧ ਜਾਂਦਾ ਹੈ, ਅਰਥਾਤ ਸਤਵ ਗੁਣ ਦੇ ਕੰਮ ਸਵੱਛਤਾ ਨਿਰਮਲਤਾ ਆਦਿ ਵਿਰਤੀਆਂ ਤਤਕਾਲਿਕ ਵਧ ਜਾਂਦੀਆਂ ਹਨ - ਉਸ ਸਮੇਂ ਜੇ ਉਸ ਮਨੁੱਖ ਦੇ ਪ੍ਰਾਣ ਛੁੱਟ ਜਾਣ ਤਾਂ ਉਹ ਉੱਤਮ ਸ਼ੁੱਭ ਕਰਮ ਕਰਨ ਵਾਲਿਆਂ ਦੇ ਨਿਰਮਲ ਲੋਕ ਵਿਚ ਚਲਿਆ ਜਾਂਦਾ ਹੈ। ੦ ਉੱਤਮ ਵਿਦਾਮ੍ : ਜੋ ਵਿਅਕਤੀ ਉੱਤਮ ਸ਼ੁਭ ਕੰਮ ਹੀ ਕਰਦੇ ਹਨ, ਭੈੜੇ ਕੰਮ ਕਦੇ ਕਰਦੇ ਹੀ ਨਹੀਂ, ਉਨ੍ਹਾਂ ਦੇ ਭਾਵ ਵੀ ਉੱਤਮ ਹਨ, ਉੱਤਮ ਕਰਮ ਹਨ, ਉਨ੍ਹਾਂ ਦਾ ਗਿਆਨ ਵੀ ਉੱਤਮ ਹੈ, ਅਜਿਹੇ ਪੁੰਨ ਕਰਮ ਕਰਨ ਵਾਲੇ ਲੋਕਾਂ ਦਾ, ਜਿਨ੍ਹਾਂ ਲੋਕਾਂ 'ਤੇ ਅਧਿਕਾਰ ਹੋ ਜਾਂਦਾ ਹੈ - ਉਨ੍ਹਾਂ ਨਿਰਮਲ ਲੋਕਾਂ ਵਿਚ ਉਹ ਚਲਿਆ ਜਾਂਦਾ ਹੈ। ਜਿਸ ਦਾ ਸਰੀਰ ਸਤਵ ਗੁਣਾਂ ਦੇ ਵਧਣ 'ਤੇ ਛੁਟਿਆ ਹੈ, ਭਾਵ ਇਹ ਕਿ ਉਮਰ ਭਰ ਸ਼ੁਭ-ਕਰਮ ਵਾਲਿਆਂ ਨੂੰ ਜਿਨ੍ਹਾਂ ਉੱਚੇ ਉੱਚੇ ਲੋਕਾਂ ਦੀ ਪ੍ਰਾਪਤੀ ਹੁੰਦੀ ਹੈ ਉਨ੍ਹਾਂ ਲੋਕਾਂ ਵਿਚ ਤਤਕਾਲਿਕ ਵਧੇ ਹੋਏ ਸਤਵ ਗੁਣਾਂ ਦੀ ਵਿਰਤੀ ਵਿੱਚ ਪ੍ਰਾਣ ਛੱਡਣ ਵਾਲਾ ਬਣ ਜਾਂਦਾ ਹੈ। ੦ ਸਤਵਗੁਣ ਦੀ ਵਿਰਤੀ ਵਿਚ ਪ੍ਰਾਣ ਛੱਡਣ ਵਾਲੇ ਲੋਕ - ਉੱਚੇ ਲੋਕਾਂ ਵਿਚ ਜਾਂਦੇ ਹਨ। ਜੋ ਸਿੱਧ ਕਰਦਾ ਹੈ ਕਿ ਗੁਣਾਂ ਤੋਂ ਉਤਪਨ ਹੋਣ ਵਾਲੀਆਂ ਵਿਰਤੀਆਂ ਕਰਮਾਂ ਦੀ ਥਾਂ ਕਮਜ਼ੋਰ ਨਹੀਂ ਹਨ। ਇਸ ਲਈ ਸਾਤਵਿਕ ਵਿਰਤੀਆਂ ਵੀ ਪੁੰਨ ਕਰਮਾਂ ਵਾਂਗ ਸ਼੍ਰੇਸ਼ਠ ਹਨ। ਇਸ ਦ੍ਰਿਸ਼ਟੀ ਤੋਂ ਸ਼ਾਸ਼ਤ-ਵਹਿਤ ਪੁੰਨ ਕਰਮਾਂ ਵਿਚ ਵੀ ਭਾਵ ਦਾ ਹੀ ਮਹੱਤਵ ਹੈ। ਪੁੰਨਕਰਮ ਵਿਸ਼ੇਸ਼ ਦਾ ਨਹੀਂ। ਇਸ ਲਈ ਸਾਤਵਿਕ ਭਾਵ ਦਾ ਸਥਾਨ ਬਹੁਤ ਉੱਚਾ ਹੈ। ਸਾਤਵਿਕ ਵਿਰਤੀ-ਸੂਖਮ ਤੇ ਰਜੋ ਤੇ ਤਮੋ ਗੁਣੀ ਵਿਰਤੀ ਸਥੂਲ ਹੁੰਦੀ ਹੈ। ਜਿਵੇਂ ਦੇਵਤਾ ਲੋਕ, ਸਤਵ ਗੁਣਾਂ ਕਾਰਨ ਸੁਗੰਧ ਨਾਲ ਹੀ ਤ੍ਰਿਪਤ ਹੋ ਜਾਂਦੇ ਹਨ। ਸਤੋਗੁਣੀਂ ਵਿਰਤੀ ਸਥੂਲ ਦੀ ਥਾਂ ਸੂਖਮ ਵਧੇਰੇ ਹੁੰਦੀ ਹੈ। ਏਸੇ ਕਰਕੇ ਮੌਤ ਪਿੱਛੋਂ ਮਨੁੱਖ ਉੱਚੇ ਲੋਕਾਂ ਵਿਚ ਜਾਂਦਾ ਹੈ। ੦ ਅਮਲਾਨ੍ ੦ ਸਤਵ ਗੁਣ ਦਾ ਸਰੂਪ ਨਿਰਮਲ ਹੁੰਦਾ ਹੈ। ਇਸ ਗੁਣ ਦੇ ਵਧਣ ਕਾਰਨ ਜੋ ਮਰਦਾ ਹੈ, ਉਹ ਨਿਰਮਲ ਲੋਕਾਂ ਦੀ ਪ੍ਰਾਪਤੀ ਕਰਦਾ ਹੈ। ਭਾਵ ਇਹ ਕਿ ਮਨੁੱਖ ਦੀ ਜਿਹੋ ਜਿਹੀ ਮੱਤ ਹੁੰਦੀ ਹੈ ਉਸੇ ਤਰ੍ਹਾਂ ਦੀ ਉਸ ਦੀ ਗਤੀ ਹੁੰਦੀ ਹੈ (7.06)।

**ਵਿਆਖਿਆ :-** ਮੌਤ ਦੇ ਅੰਤਮ ਪਲਾਂ ਵਿਚ ਜੋ ਵਿਚਾਰ ਜੀਵਾਤਮਾ ਅਥਵਾ ਮਰਨ ਵਾਲੇ ਦੇ ਮਨ ਵਿਚ ਹੁੰਦਾ ਹੈ, ਉਹੋ ਹੀ ਉਸ ਦੇ ਅਗਲੇ ਜਨਮ ਨੂੰ ਨਿਰਧਾਰਿਤ ਕਰਦਾ ਹੈ। ਜੇਕਰ ਉਸ ਸਮੇਂ ਉਸ ਦੇ ਮਨ ਵਿਚ ਸਤੋਗੁਣੀਂ ਵਿਚਾਰ ਹੋਣਗੇ ਤਾਂ ਪ੍ਰਭੂਤੱਵ ਵਿਚਾਰਧਾਰਾ ਦੀ ਪ੍ਰਬਲਤਾ ਹੋਵੇਗੀ, ਤਾਂ ਮਰਨ ਵਾਲਾ ਜੀਵ ਬ੍ਰਹਮ ਲੋਕ ਪ੍ਰਾਪਤ ਕਰੇਗਾ, ਜਿਸ ਨੂੰ ਬ੍ਰਹਮਾ ਨੇ ਸਿਰਜਿਆ ਹੈ। ਜੋ ਸਭ ਤੋਂ ਉੱਚਤਮ ਦੇਵ ਹੈ। ਹਿਰਣਾ ਗਰਭ ਹੈ। ਇਹ ਗਿਆਨ ਬ੍ਰਹਮ-ਗਿਆਨ ਦੇ ਲਈ ਬਰਾਬਰ ਨਹੀਂ ਹੁੰਦਾ। ਇਹ ਅੰਤਮ ਹੁੰਦਾ ਹੈ।

✪ ✪ ✪

**14.15 ਸ਼ਲੋਕ :**

*रजसि प्र-लयम् ग(म्)-त्वा, कर्म(न्)-सङ्गिषु जायते। तथा प्र-लीनः तमसि, मूढ-योनिषु (जन्)जा-यते॥*

***ਰਜਸਿ ਪ੍ਰਲਯਮ੍ ਗ (ਮ੍) ਤ੍ਵਾ, ਕਰ੍ਮ (ਨ੍) ਸੰਗਿਸ਼ੁ ਜਾਯਤੇ।***
***ਤਥਾ ਪ੍ਰਲੀਨਹ ਤਮਸਿ, ਮੂੜ ਯੋਨਿਸ਼ੁ (ਜਨ੍) ਜਾਯਤੇ॥***

**੦ ਸ਼ਬਦ ਅਰਥ :-** ਰਜਸਿ : ਰਜੋ ਗੁਣ। ਪ੍ਰਲਯਮ੍ : ਮੌਤ। ਗ (ਮ੍) ਤ੍ਵਾ : ਮਿਲਣਾ। ਕਰ੍ਮ (ਨ੍) ਸੰਗਿਸ਼ੁ : ਉਹ ਜੋ ਕਰਮ ਨਾਲ ਜੁੜੇ ਹੋਏ ਹਨ। ਜਾਯਤੇ : ਪੈਦਾ ਹੋਏ। ਤਥਾ : ਇਸ ਤਰ੍ਹਾਂ। ਪ੍ਰਲੀਨਹ : ਮਰ ਰਿਹਾ। ਤਮਸਿ : ਗਤੀਹੀਣ। ਮੂਙ ਯੋਨਿਸ਼ੁ : ਮੂਙ ਪਣ ਦੇ ਗਰਭ ਵਿਚ। ਜਾਯਤੇ : ਪੈਦਾ ਹੋਇਆ।

**੦ ਸ਼ਲੋਕਾਰਥ :-** ਜਿਸ ਵਿਅਕਤੀ ਵਿਚ ਰਜੋ ਗੁਣਾਂ ਦੀ ਬਹੁਲਤਾ ਹੋਵੇਗੀ। ਉਹ ਮੌਤ ਪ੍ਰਾਪਤ ਕਰਨ ਉਪਰੰਤ ਕਰਮ-ਕਰਨ-ਲਈ ਪ੍ਰਤਿਬੱਧਤ ਹੁੰਦਾ ਹੈ ਅਤੇ ਜੋ ਮਨ ਵਿਚ ਤਮੋ ਗੁਣਾਂ ਨੂੰ ਧਾਰਨ ਕਰਕੇ ਮਰਦਾ ਹੈ ਉਹ ਮਾਇਆ ਦੇ ਗਰਭ ਵਿੱਚੋਂ ਜਨਮ ਲੈਂਦਾ ਹੈ।

**ਪਦ-ਅਰਥ-ਵਿਸਥਾਰ :-** ੦ ਰਜਸਿ ਪ੍ਰਲਯਮ੍ ਗ (ਮ੍) ਤ੍ਵਾ, ਕਰ੍ਮ (ਨ੍) ਸੰਗਿਸ਼ੁ ਜਾਯਤੇ - ਅੰਤ ਸਮੇਂ ਵਿਚ ਜਿਸ ਕਿਸੇ ਵਿਅਕਤੀ ਵਿਚ, ਜਿਸ ਕਿਸੇ ਕਾਰਣ ਤੋਂ ਰਜੋ ਗੁਣ ਦੀ ਲੋਭ ਪ੍ਰਵਿਰਤੀ ਅਸ਼ਾਂਤ ਪ੍ਰਵਾਹ ਆਦਿ ਵਿਰਤੀ ਵਧ ਜਾਂਦੀ ਹੈ ਤੇ ਉਸੇ ਵਿਰਤੀ ਦੇ ਚਿੰਤਨ ਵਿਚ ਉਸ ਦਾ ਸਰੀਰ ਛੱਡਿਆ ਜਾਂਦਾ ਹੈ, ਤਾਂ ਉਹ ਮ੍ਰਿਤਾਤਮਾ ਪ੍ਰਾਣੀ ਕਰਮਾਂ ਵਿਚ ਆਸਤਾ ਰੱਖਣ ਵਾਲੇ ਮਨੁੱਖਾਂ ਵਿਚ ਜਨਮ ਲੈਂਦਾ ਹੈ। ੦ ਜਿਸ ਨੇ ਉਮਰ ਭਰ ਚੰਗੇ ਕੰਮ ਕੀਤੇ ਹੋਣ, ਜਿਸ ਦੇ ਚੰਗੇ ਭਾਗ ਰਹੇ ਹੋਣ, ਜੇ ਉਹ ਅੰਤਕਾਲ ਸਮੇਂ ਰਜੋ ਗੁਣ ਦੇ ਵਧਣ ਨਾਲ ਮਰ ਜਾਂਦਾ ਹੈ ਤਾਂ ਮਰਨ ਪਿੱਛੋਂ ਮਨੁੱਖ ਯੋਨੀ ਵਿਚ ਜਨਮ ਲੈਂਦਾ ਹੈ, ਤਾਂ ਉਸ ਦੇ ਆਚਰਣ ਭਾਵ ਅੱਛੇ ਹੀ ਹੋਣਗੇ, ਉਹ ਸ਼ੁਭ ਕਰਮ ਕਰਨ ਵਾਲਾ ਹੀ ਹੋਵੇਗਾ। ੦ ਜਿਸ ਦਾ ਸਾਧਾਰਣ ਜੀਵਨ ਰਿਹਾ ਹੈ, ਉਹ ਜੇ ਅੰਤ ਸਮੇਂ ਰਜੋ ਗੁਣਾਂ ਦੀ ਲੋਭ ਆਦਿ ਵਿਰਤੀਆਂ ਦੇ ਵਧ ਜਾਣ 'ਤੇ ਮਰ ਜਾਂਦਾ ਹੈ, ਤਾਂ ਉਹ ਮਨੁੱਖ ਯੋਨੀ ਵਿਚ ਆ ਕੇ ਪਦਾਰਥ ਵਿਅਕਤੀ ਕਿਰਿਆ ਆਦਿ ਵਿਚ ਆਸਤਾ ਵਾਲਾ ਹੀ ਹੋਵੇਗਾ। ੦ ਜਿਸ ਦੇ ਜੀਵਨ ਵਿਚ ਕਾਮ ਕ੍ਰੋਧ ਆਦਿ ਦੀ ਬਹੁਲਤਾ ਰਹੀ ਹੈ। ਉਹ ਜੇ ਰਜੋ ਗੁਣ ਦੇ ਵਧਣ 'ਤੇ ਮਰਦਾ ਹੈ ਤਾਂ ਉਹ ਮਨੁੱਖ ਯੋਨੀ ਵਿਚ ਜਨਮ ਲੈਣ 'ਤੇ ਭੀ ਵਿਸ਼ੇਸ਼ ਰੂਪ ਤੋਂ ਆਸੁਰੀ ਸੰਪਤੀ ਵਾਲਾ ਹੀ ਹੋਵੇਗਾ। ਭਾਵ ਇਹ ਹੈ ਕਿ ਮਨੁੱਖ ਲੋਕ ਵਿਚ ਜਨਮ ਲੈਣ 'ਤੇ ਭੀ ਗੁਣਾਂ ਦੇ ਸੰਬੰਧ ਤੋਂ ਮਨੁੱਖ ਦੇ ਤਿੰਨ ਰੂਪ ਹੋ ਜਾਂਦੇ ਹਨ, ਅਰਥਾਤ ਤਿੰਨ ਪ੍ਰਕਾਰ ਦੇ ਸੁਭਾਅ ਵਾਲੇ ਮਨੁੱਖ ਹੋ ਜਾਂਦੇ ਹਨ, ਪਰ ਇਸ ਵਿਚ ਇੱਕ ਵਿਸ਼ੇਸ਼ ਧਿਆਨ ਦੇਣ ਦੀ ਗੱਲ ਹੈ, ਕਿ ਰਜੋਗੁਣ ਦੀ ਬ੍ਰਿਧੀ 'ਤੇ ਮਰਕੇ ਮਨੁੱਖ ਬਣਨ ਵਾਲੇ ਪ੍ਰਾਣੀ ਕਿਹੋ ਜਿਹੇ ਆਚਰਣ ਵਾਲੇ ਕਿਉਂ ਨਾ ਹੋਣ, ਉਨ੍ਹਾਂ ਸਭਨਾਂ ਵਿਚ ਭਗਵਤ ਦਾ ਵਿਵੇਕ ਰਹਿੰਦਾ ਹੈ। ਇਸ ਲਈ ਮਨੁੱਖ ਇਸ ਵਿਵੇਕ ਨੂੰ ਮਹੱਤਵ ਦੇ ਕੇ ਸਤਸੰਗ ਆਦਿ ਤੋਂ ਇਸ ਵਿਵੇਕ ਨੂੰ ਸਵੱਛ ਕਰਕੇ, ਉੱਚਾ ਉੱਠ ਸਕਦੇ ਹਨ ਤੇ ਪਰਮਾਤਮਾ ਨੂੰ ਪ੍ਰਾਪਤ ਕਰ ਸਕਦੇ ਹਨ। ੦ ਤਥਾ ਪ੍ਰਲੀਨਹ ਤਮਸਿ, ਮੂੜ - ਯੋਨਿਸ਼ੁ (ਜਨ੍) ਜਾਯਤੇ = ਅੰਤ ਕਾਲ ਵਿੱਚ - ਜਿਸ ਕਿਸੇ ਮਨੁੱਖ ਵਿਚ, ਜਿਸ ਕਿਸੇ ਕਾਰਣ ਤੋਂ ਤਤਕਾਲਿਕ ਤਮੋਗੁਣ ਵਧ ਜਾਂਦਾ ਹੈ ਅਰਥਾਤ ਤਮੋਗੁਣ ਦੀ ਪ੍ਰਮਾਦ ਮੋਹ ਅਪ੍ਰਕਾਸ਼ ਆਦਿ ਵਿਰਤੀਆਂ ਵਧ ਜਾਂਦੀਆਂ ਹਨ ਤੇ ਉਨ੍ਹਾਂ ਵਿਰਤੀਆਂ ਦਾ ਚਿੰਤਨ ਕਰਦੇ ਹੋਏ ਹੀ ਉਹ ਮਰਦਾ ਹੈ ਤਾਂ ਉਹ

ਮਨੁੱਖ ਪਸ਼ੂ ਪੰਛੀ ਕੀੜਾ ਪਤੰਗਾ, ਬਿਰਖ, ਲਤਾ ਆਦਿ ਮੂੜ, ਯੋਨੀਆਂ ਵਿਚ ਜਨਮ ਲੈਂਦਾ ਹੈ। ਇਨ੍ਹਾਂ ਮੂੜ ਯੋਨੀਆਂ ਵਿਚ ਮੂੜ੍ਹਤਾ ਤਾਂ ਸਭ ਵਿਚ ਰਹਿੰਦੀ ਹੈ ਪਰ ਉਹ ਘੱਟ ਰੂਪ ਵਿਚ ਰਹਿੰਦੀ ਹੈ ਜਿਵੇਂ ਬਿਰਖ ਲਤਾ ਆਦਿ ਯੋਨੀਆਂ ਵਿਚ ਨਹੀਂ ਹੁੰਦੀ। ੦ ਚੰਗੇ ਕੰਮ ਕਰਨ ਵਾਲਾ ਮਨੁੱਖ ਜੇ ਅੰਤ ਸਮੇਂ ਵਿਚ ਤਮੋਗੁਣ ਦੀ ਤਤਕਾਲਿਕ ਵਿਰਤੀ ਦੇ ਵਧਣ 'ਤੇ ਮਰ ਕੇ ਮੂੜ੍ਹ ਯੋਨੀਆਂ ਵਿਚ ਚਲਾ ਜਾਵੇ ਤਾਂ ਉਥੇ ਵੀ ਉਸ ਦੇ ਗੁਣ ਆਚਰਣ ਚੰਗੇ ਹੀ ਹੋਣਗੇ। ਉਸ ਦਾ ਸੁਭਾਅ ਚੰਗੇ ਕੰਮ ਕਰਨ ਵਾਲਾ ਹੀ ਹੋਵੇਗਾ। ਜਿਵੇਂ ਭਰਤ-ਮਨੀ ਅੰਤ ਸਮੇਂ ਤਮੋ ਗੁਣ ਦੀ ਵਿਰਤੀ ਵਿਚ ਅਰਥਾਤ ਹਿਰਨ ਦੇ ਚਿੰਤਨ ਵਿਚ ਸਰੀਰ ਛੱਡ ਗਿਆ ਸੀ ਤਾਂ ਉਹ ਮੂੜ ਯੋਨੀ ਵਾਲੇ ਹਿਰਨ ਬਣ ਗਏ। ਪਰ ਉਨ੍ਹਾਂ ਦਾ ਮਨੁੱਖ ਜਨਮ ਵਿਚ ਕੀਤਾ ਹੋਇਆ ਤਿਆਗ ਤਪ ਹਿਰਣ ਦੇ ਜਨਮ ਵਿਚ ਅਜਿਹਾ ਹੀ ਬਣਿਆ ਰਿਹਾ। ਉਹ ਹਿਰਨ ਯੋਨੀ ਵਿਚ ਵੀ ਆਪਣੀ ਮਾਤਾ ਦੇ ਨਾਲ ਰਹੇ, ਹਰੇ ਪੱਤੇ ਨਾ ਖਾ ਕੇ ਸੁੱਕੇ ਪੱਤੇ ਹੀ ਖਾਂਦੇ ਰਹੇ। ਅਜਿਹੀ ਸਾਵਧਾਨੀ ਮਨੁੱਖ ਵਿਚ ਘੱਟ ਹੀ ਹੁੰਦੀ ਹੈ। ਜਿਹੜੀ ਭਰਤੀ ਮੁਨੀ ਦੇ ਹਿਰਣ ਜਨਮ ਵਿੱਚ ਸੀ।

**ਵਿਆਖਿਆ :-** ਸਤੋਗੁਣਾਂ ਵਾਲੇ ਵਿਅਕਤੀ ਮੌਤ ਸਮੇਂ ਸ਼ਾਂਤ ਚੇਤਨਸ਼ੀਲ ਤੇ ਸੰਤੁਸ਼ਟ ਹੁੰਦੇ ਹਨ। ਰਜੋ ਗੁਣ ਪ੍ਰਧਾਨ ਵਿਅਕਤੀ ਮੌਤ ਸਮੇਂ ਅਵੇਸਲੇ ਜੋਸ਼ੀਲੇ, ਇੱਛਾਵਾਂ ਦੀ ਪ੍ਰਬਲਤਾ ਵਿਚ ਬੇਚੈਨ, ਤੇ ਉਦਾਸ ਹੁੰਦੇ ਹਨ। ਜਦੋਂ ਅਜਿਹੇ ਵਿਅਕਤੀ ਮੁੜ ਪੈਦਾ ਹੁੰਦੇ ਹਨ ਤਾਂ ਉਨ੍ਹਾਂ ਵਿੱਚ ਦੁਵਾਰਾ ਗਤੀਵਿਧੀਆਂ ਦੀ ਪ੍ਰਬਲਤਾ ਹੁੰਦੀ ਹੈ। ਜੇਕਰ ਤਮੋਗੁਣ ਪ੍ਰਧਾਨ ਵਿਅਕਤੀ ਹੁੰਦੇ ਹਨ, ਉਹ ਅਚੇਤ ਬੇਹੋਸ਼ ਅਵੱਸਥਾ ਵਿਚ ਮਰ ਜਾਂਦੇ ਹਨ ਤੇ ਮੁੜ ਜਾਨਵਰ ਪਸ਼ੂ ਰੂਪ ਧਾਰਨ ਕਰਦੇ ਹਨ।

✪ ✪ ✪

**14.16 ਸ਼ਲੋਕ :**

*कर्मण: सु-कृ-तस्य आहु:, सात्त्विकम् निर्-मलम् फलम्। रजस: तु फलम् दु:खम्, अ-ज्ञानम् तमस: फलम्॥*

***ਕਰ੍ਮਣਹ ਸੁਕ੍ਰਤਸ੍ਯ ਆਹੁਹ ਸਾਤਿਵੱਕ-ਮੁਨਿਰੁ ਮਲਮ੍ ਫਲਮ੍।***

***ਰਜਸਹ ਤੁ ਫਲਮ੍ ਦੁਹਖਮ੍, ਅਗਿਆਨਮ੍ ਤਮਸਹ ਫਲਮ੍॥***

**੦ ਸ਼ਬਦ ਅਰਥ :-** ਕਰ੍ਮਣਹ : ਕਰਮਾਂਦਾ। ਸੁਕ੍ਰਤਸ੍ਯ : ਚੰਗੇਪਣ ਦਾ। ਆਹੁਹ : ਉਹ। ਸਤਿਵਕਮ੍ : ਸਤੋਗੁਣ। ਨਿਰ੍ ਮਲਮ੍ : ਪਵਿੱਤਰ। ਫਲਮ੍ : ਫਲ। ਰਜਸਹ : ਰਜੋਗੁਣ। ਤੁ : ਸੱਚਮੁੱਚ। ਫਲਮ੍ : ਫਲ। ਦੁਹਖਮ੍ : ਦੁੱਖ। ਅਗਿਆਨਮ੍ : ਅਗਿਆਨਤਾ। ਤਮਸਹ : ਗਤੀਹੀਣਤਾ। ਫਲਮ੍ : ਫਲ।

**੦ ਸ਼ਲੋਕਾਰਥ :-** ਪੁੰਨ ਕਰਮ ਦਾ ਫਲ ਸਤੋਗੁਣਾਂ ਵਾਲਾ ਅਤੇ ਨਿਰਮਲ ਕਿਹਾ ਜਾਂਦਾ ਹੈ। ਰਜੋ ਗੁਣਾਂ ਦਾ ਫਲ ਦੁੱਖ ਮਈ ਤਾਮਸ ਹਨੇਰੇ ਵਾਲਾ ਅਗਿਆਨਮਈ ਕਿਹਾ ਗਿਆ ਹੈ।

**ਪਦ-ਅਰਥ-ਵਿਸਥਾਰ :-** ਕਰ੍ਮਣਹ ਸੁਕ੍ਰਤਸ੍ਯ ਆਹੁਹ – ਸਾਤਿੱਵਕਮ੍ ਨਿਰ੍ ਮਲਮ੍ ਫਲਮਮ = ਸਤਵਗੁਣ ਦਾ ਸਰੂਪ ਨਿਰਮਲ ਸਵੱਛ ਨਿਰਵਿਕਾਰ ਹੈ। ਇਸ ਲਈ ਸਤਵਗੁਣ ਵਾਲਾ ਕਰਤਾ ਜੋ ਕਰਮ ਕਰੇਗਾ, ਉਹ ਕਰਮ ਸਾਤਵਿਕ ਹੀ ਹੋਵੇਗਾ ਕਿਉਂਕਿ ਕਰਮ ਕਰਤਾ ਦਾ ਹੀ ਰੂਪ ਹੁੰਦਾ ਹੈ। ਇਸ ਸਾਤਵਿਕ ਕਰਮ ਦੇ ਫਲ ਸਰੂਪ, ਜੋ ਹਾਲਾਤ ਪੈਦਾ ਹੋਣਗੇ, ਉਹ ਵੀ ਉਸ ਵਰਗੇ ਸ਼ੁੱਧ ਨਿਰਮਲ ਸੁੱਖਦਾਈ ਹੋਣਗੇ। ਫਲ ਇੱਛਾ ਰਹਿਤ ਹੋਕੇ ਕਰਮ ਕਰਨ 'ਤੇ ਭੀ ਜਦ ਤੱਕ ਸਤਵਗੁਣ ਦੇ ਨਾਲ ਕਰਤਾ ਦਾ ਸੰਬੰਧ ਰਹਿੰਦਾ ਹੈ, ਤਦ ਤੱਕ ਉਸ ਦੀ 'ਸਾਤਵਿਕ ਕਰਤਾ' ਨਾਲ ਸੰਗਿਆ ਹੁੰਦੀ ਹੈ, ਤਦ ਤੱਕ ਉਸ ਦੇ ਕਰਮਾਂ ਦਾ ਫਲ ਬਣਦਾ ਹੈ। ਪਰ ਜਦ ਗੁਣਾਂ ਤੋਂ ਪੂਰੀ ਤਰ੍ਹਾਂ ਸੰਬੰਧ ਟੁੱਟ ਜਾਂਦਾ ਹੈ। ਤਦ ਉਸ ਦੀ 'ਸਾਤਵਿਕ ਕਰਤਾ' ਸੰਗਿਆ ਨਹੀਂ ਹੁੰਦੀ, ਉਸ ਰਾਹੀਂ ਕੀਤੇ ਕਰਮਾ ਦਾ ਫਲ ਭੀ ਨਹੀਂ ਬਣਦਾ, ਉਸ ਵੱਲੋਂ ਕੀਤੇ ਹੋਏ ਕਰਮ, ਅਕਰਮ ਹੋ ਜਾਂਦੇ ਹਨ। ੦ ਰਜਸਹ ਤੁ ਫਲਮ੍ ਦੁਖਮ੍ – ਰਜੋ ਗੁਣ ਦਾ ਸਰੂਪ ਰਾਗਾਤਮਕ ਹੈ। ਰਾਗ ਵਾਲੇ ਕਰਤਾ ਰਾਹੀਂ ਜੋ ਕਰਮ ਹੋਵੇਗਾ, ਉਹ ਕਰਮ ਵੀ ਰਾਜਸ ਹੋਵੇਗਾ, ਉਸ ਰਾਜਸ ਕਰਮ ਦਾ ਫਲ ਭੋਗ ਹੋਵੇਗਾ। ਭਾਵ ਇਹ ਹੈ ਕਿ ਉਸ ਰਾਜਸ ਕਰਮ ਵਿਚ ਪਦਾਰਥ ਭੋਗ ਹੋਵੇਗਾ। ਮਰਨ ਪਿੱਛੋਂ ਸਵੱਰਗ ਆਦਿ ਲੋਕਾਂ ਦੇ ਭੋਗਾਂ ਦੀ ਪ੍ਰਾਪਤੀ ਹੋਵੇਗੀ। ਸਾਰੇ ਭੋਗ ਜਿੰਨੇ ਵੀ ਹਨ, ਦੁੱਖਾਂ ਦੇ ਕਾਰਣ ਹਨ। (5.22) ੦ ਰਜੋ ਗੁਣਾਂ ਤੋਂ ਦੋ ਚੀਜ਼ਾਂ ਪੈਦਾ ਹੁੰਦੀਆਂ ਹਨ – ਪਾਪ ਅਤੇ ਦੁੱਖ। ਰਜੋਗੁਣਾਂ ਵਾਲਾ ਵਿਅਕਤੀ ਪਾਪਾਂ ਦਾ ਫਲ ਭੋਗਦਾ ਹੈ। ਮਨੁੱਖ ਪਾਪ ਤਾਂ ਕਰਦਾ ਹੈ ਕਿ ਉਸ ਵਿਚ ਰਜੋ ਗੁਣਾਂ ਦੀ ਬਹੁਲਤਾ ਹੁੰਦੀ ਹੈ। ੦ ਅਗ੍ਯਾਨਮ੍ ਤਮਸਹ ਫਲਮ੍ – ਤਮੋ ਗੁਣ ਦਾ ਸਰੂਪ ਮੋਹਨਾਤਮਕ ਹੈ। ਮੋਹ ਵਾਲਾ ਤਾਮਸ ਕਰਤਾ ਪਰਿਣਾਮ ਹਿੰਸਾ ਹਾਨੀ ਮੂੜਤਾ ਦਾ ਕਾਰਨ ਬਣਦਾ ਹੈ। ਤਾਮਸ ਦਾ ਫਲ ਅਗਿਆਨਤਾ ਹੁੰਦਾ ਹੈ। ਅਜਿਹਾ ਵਿਅਕਤੀ ਪਸ਼ੂ ਪੰਛੀ ਕੀੜਾ ਪਤੰਗਾ ਬਿਰਖ ਲਤਾ ਪਹਾੜ ਆਦਿ ਯੋਨੀਆਂ ਵਿਚ ਜਨਮ ਲੈਂਦਾ ਹੈ।

**ਵਿਆਖਿਆ :-** ਕਿਸੇ ਵਿਅਕਤੀ ਦੇ ਚੰਗੇ ਨੇਕ ਕਾਰਜ ਹੀ ਉਸ ਨੂੰ ਨੇਕ ਤੇ ਚੰਗਾ ਬਣਾਉਂਦੇ ਹਨ। ਮਾਇਆ ਰਹਿਤ-ਸੰਤ ਖ਼ੁਸ਼ ਰਹਿੰਦੇ ਹਨ ਪਰ ਜਿਨ੍ਹਾਂ ਨੇ ਇੱਛਾਵਾਂ ਵਾਲੇ ਭੈੜੇ ਕਾਰਜਾਂ ਦੀ ਪੂਰਤੀ ਲਈ ਆਪਣੀ ਸ਼ਕਤੀ ਗਵਾ ਲਈ ਹੈ, ਅਸਲ ਵਿਚ ਉਹੋ ਲੋਕ ਹੀ ਦੁਖੀ ਹਨ। ਭੌਤਿਕਵਾਦੀ ਸਰਗਰਮੀ ਅਸਲ ਖੁਸ਼ੀ ਦੀ ਦੁਸ਼ਮਨ ਹੈ। ਉਤੇਜਨਾ ਵਾਲਾ ਕੀਤਾ ਕਾਰਜ ਦੁੱਖ ਸਿਰਜਦਾ ਹੈ। ਤਮੋਗੁਣਾਂ ਦੀ ਪ੍ਰਬਲਤਾ ਜਾਂ ਤਾਂ ਸਥਿਰਤਾ ਗਤੀਹੀਣਤਾ ਵਿਚ ਜਾਂ ਕਮੀਨੇ ਭੈੜੇ ਕੰਮਾਂ ਦਾ ਕਾਰਨ ਪੈਦਾ ਕਰਦੀ ਹੈ, ਇਸ ਨਾਲ ਵਿਕਾਸ ਨਹੀਂ ਹੁੰਦਾ। ਰਜੋਗੁਣ ਇਕ ਅਜਿਹਾ ਯੰਤਰ ਹੈ ਜੋ ਵਿਅਕਤੀ ਨੂੰ ਖੜੋਤ ਦੀ ਥਾਂ ਖੁਸ਼ਹਾਲੀ ਵੱਲ ਲਿਜਾਂਦਾ ਹੈ। ਇਹ ਉਸ ਨੂੰ ਨਿਰੰਤਰ ਅਮਲ ਕਰਨ ਦੀ ਪ੍ਰਕ੍ਰਿਆ ਨੂੰ ਪ੍ਰੇਰਦਾ ਹੈ। ਉਸ ਦੀ ਇਸ ਚਲਦੀ ਗੱਡੀ ਦੇ, ਜੋ ਕਾਰਜ ਹੁੰਦੇ ਹਨ, ਉਸ ਲਈ ਮੁਸੀਬਤ ਸਿਰਜਦੇ ਹਨ। ਇਹੋ ਮੁਸੀਬਤ ਉਸ ਦੀ ਭੈੜੀ ਕਿਸਮਤ ਨਹੀਂ ਹੁੰਦੀ। ਇਸ ਦਾ ਮੰਤਵ ਸੇਵਾ ਕਰਨ ਦਾ ਹੁੰਦਾ ਹੈ। ਨਿਰੰਤਰ ਦੁੱਖ ਮੁਸੀਬਤ ਵਿਚ ਉਹ ਆਪਣੇ ਚਰਿੱਤਰ ਦਾ ਰੂਪ ਧਾਰਨ ਕਰਦਾ ਹੈ। ਇਸ ਤਰ੍ਹਾਂ ਧਰਮ ਉਸ ਵਿੱਚੋਂ ਪੈਦਾ ਹੁੰਦਾ ਹੈ ਜਿਸ ਦੇ ਚਰਿੱਤਰ ਨੂੰ ਪਵਿੱਤਰ ਅਤੇ ਪ੍ਰਕਾਸ਼ਮਈ ਕਹਿੰਦੇ ਹਾਂ। ਇਹ ਗੁਣ ਇੱਕ ਦੂਜੇ ਤੋਂ ਭਿੰਨ ਹੁੰਦੇ ਹਨ, ਕਿਵੇਂ ? ਇਸ ਦਾ ਉੱਤਰ ਅਗਲੇ ਸ਼ਲੋਕ ਵਿੱਚ ਦਿੱਤਾ ਗਿਆ ਹੈ।

✪ ✪ ✪

**14.17 ਸ਼ਲੋਕ :**

*सत्त्वात् सम्-(जन्) जायते ज्ञानम्, रजस: लोभ: एव च। प्र-माद-मोहौ तमस:, भव्-अ-त: अ-ज्ञानम् एव च॥*

***ਸੱਤਵਾਤ੍ ਸਮ੍ (ਜਨ੍) ਜਾਯਤੇ ਗ੍ਯ੍ਾਨਮ੍, ਰਜਸਹ ਲੋਭਹ ਏਵ ਚ।***

***ਪ੍ਰਮਾਦ ਮੋਹੌ ਤਮਸਹ, ਭਵ੍ ਅਤਹ ਅਗ੍ਯ੍ਾਨਮ੍ ਏਵ ਚ॥***

**੦ ਸ਼ਬਦ ਅਰਥ :-** ਸੱਤਵਾਤ੍ : ਸਤੋ ਗੁਣ ਤੋਂ। ਸਮ੍ਜਨ੍ਜਾਯਤੇ : ਉੱਠਣਾ, ਪੈਦਾ ਹੋਣਾ, ਚੜ੍ਹਨਾ। ਗ੍ਯ੍ਾਨਮ੍ : ਗਿਆਨ। ਰਜਸਹ

: ਰਜੋਗੁਣ ਤੋਂ। ਲੋਭਹ : ਲਾਲਚ। ਏਵ : ਭੀ। ਚ : ਅਤੇ। ਪ੍ਰਮਾਦ ਮੋਹੌ : ਬੇਪ੍ਰਵਾਹਾ ਬੇਧਿਆਨਾ। ਤਮਸਹ : ਤਮਸ (ਹਨੇਰੇ ਤਮੋਗੁਣ ਤੋਂ)। ਭਵ੍ਅਤਹ : ਉੱਠਣਾ, ਚੜ੍ਹਨਾ। ਅਗ੍ਯਾਨਮ੍ : ਅਗਿਆਨਤਾ। ਏਵ : ਭੀ। ਚ : ਅਤੇ।

**੦ ਸ਼ਲੋਕਾਰਥ :-** ਸਤੋਗੁਣ ਤੋਂ ਗਿਆਨ ਦੀ ਉਤਪਤੀ ਹੁੰਦੀ ਹੈ। ਰਜੋਗੁਣਾਂ ਤੋਂ ਲਾਲਚ ਦੀ। ਤਮੋਗੁਣਾਂ ਤੋਂ ਲਾਪ੍ਰਵਾਹੀ, ਪ੍ਰਮਾਦ ਤੇ ਮੋਹ ਉਤਪਨ ਹੁੰਦਾ ਹੈ, ਤੇ ਨਾਲੋ ਨਾਲ ਅਗਿਆਨ ਉਤਪਨ ਹੁੰਦਾ ਹੈ।

**ਪਦ-ਅਰਥ-ਵਿਸਥਾਰ :-** ਸੱਤਵਾਤ੍ ਸਮ੍ (ਜਨ੍) ਜਾਯਤੇ ਗ੍ਯਾਨਮ੍ – ਸਤਵ ਗੁਣਾਂ ਤੋਂ ਗਿਆਨ ਪ੍ਰਾਪਤ ਹੁੰਦਾ ਹੈ। ਜਿਸ ਨਾਲ ਉਹ ਸਾਤਵਿਕ ਨਿਰਮਲ ਕੰਮ ਕਰਦਾ ਹੈ। ੦ ਰਜਸਹ ਲੋਭਹ ਏਵ ਚ = ਰਜੋਗੁਣਾਂ ਤੋਂ ਲੋਭ ਆਦਿ ਪੈਦਾ ਹੁੰਦਾ ਹੈ, ਲੋਭ ਨੂੰ ਲੈ ਕੇ ਮਨੁੱਖ ਜੋ ਕਰਮ ਕਰਦਾ ਹੈ, ਉਨ੍ਹਾਂ ਕਰਮਾਂ ਦਾ ਫਲ ਦੁੱਖ ਹੁੰਦਾ ਹੈ। ੦ ਲੋਭ = ਜਿੰਨਾ ਮਿਲਦਾ ਹੈ, ਉਸ ਵਿਚ ਵਾਧਾ ਚਾਹੁਣ ਦਾ ਨਾਂ ਲੋਭ ਹੈ। ੦ ਲੋਭ ਦੇ ਰੂਪ 1. ਉਚਿੱਤ ਖਰਚ ਨਾ ਕਰਨਾ 2. ਅਨਉਚਿਤ ਰੀਤ ਨਾਲ ਸੰਗ੍ਰਹਿ ਕਰਨਾ। ਉਚਿਤ ਕੰਮਾਂ ਵਿਚ ਧਨ ਨਾ ਖਰਚ ਕਰਨਾ, ਜਿਸ ਨਾਲ ਮਨੁੱਖ ਦੇ ਮਨ ਵਿਚ ਅਸ਼ਾਂਤੀ ਹਲਚਲ ਰਹਿੰਦੀ ਹੈ ਤੇ ਅਣਉਚਿਤ ਰੀਤੀ ਤੋਂ ਅਰਥਾਤ ਝੂਠ ਕਪਟ ਆਦਿ ਤੋਂ ਧਨ ਦਾ ਸੰਗ੍ਰਹਿ ਕਰਨਾ ਜਿਸ ਨਾਲ ਪਾਪ ਪੈਦਾ ਹੁੰਦੇ ਹਨ। ਰਾਜਸ ਕਰਮਾਂ ਦਾ ਫਲ ਦੁਖ ਹੁੰਦਾ ਹੈ। ੦ ਪ੍ਰਮਾਦ ਮੋਹੌ ਤਮਸਹ ਭਵ੍ਅਤਹ ਅਗ੍ਯਾਨਮ੍ ਏਵ ਚ = ਤਮੋਗੁਣ ਤੋਂ ਪ੍ਰਮਾਦ ਮੋਹ ਤੇ ਅਗਿਆਨ ਪੈਦਾ ਹੁੰਦਾ ਹੈ। ਇਨ੍ਹਾਂ ਤਿੰਨਾਂ ਦੇ ਬੁੱਧੀ ਵਿੱਚ ਆਉਣ ਨਾਲ ਵਿਵੇਕ ਵਿਰੁੱਧ ਕੰਮ ਹੁੰਦੇ ਹਨ (18.32) ਤੇ ਅਗਿਆਨ ਵਧਦਾ ਹੈ।

**ਵਿਆਖਿਆ :-** ਜੀਵਾਤਮਾ ਵਿਚ ਗੁਣ ਪਰਿਵਰਤਨ ਸਮੇਂ ਅਟੁੱਟ ਰਿਸ਼ਤਾ ਹੁੰਦਾ ਹੈ ਕਿ ਇਹ ਉੱਚੇ ਜਾਂ ਨੀਵੇਂ ਹਨ। ਜੇ ਕੋਈ ਸਤੋਗੁਣਾਂ ਦਾ ਧਾਰਨੀ ਹੈ ਤਾਂ ਉਹ ਦੇਵ-ਲੌਕਿਕ ਪੈਦਾ ਹੁੰਦਾ ਹੈ। ਉਹ ਖੁਸ਼ੀਆਂ ਦਾ ਆਨੰਦ ਮਾਣਨ ਵੱਲ ਰੁਚਿਤ ਹੁੰਦਾ ਹੈ। ਜੇ ਉਸ ਦੀ ਰੁਚੀ ਬੁੱਧੀ-ਗਿਆਨ ਵੱਲ ਹੈ ਤਾਂ ਉਹ ਢੁੱਕਵਾਂ ਯੋਗ ਮਾਨਵ ਜਨਮ ਲੈ ਕੇ ਅਗੋਂ ਇਸ ਖੇਤਰ ਵਿਚ ਹੋਰ ਉੱਨਤੀ ਕਰਦਾ ਹੈ। ਰਜੋਗੁਣਾਂ ਵਾਲਾ ਵਿਅਕਤੀ ਆਪਣੇ ਹਰ ਜਨਮ ਵਿਚ ਸਰਗਰਮ ਵਿਅਕਤੀ ਹੁੰਦਾ ਹੈ। ਵਿਸ਼ੇਸ਼ ਵਿਵੇਕ ਦੀ ਘਾਟ ਕਾਰਨ ਉਹ ਉਚੇਰਾ ਜਨਮ ਧਾਰਨ ਕਰਨ ਲਈ ਧਿਆਨ ਹੀ ਨਹੀਂ ਦਿੰਦਾ। ਨਾ ਉਹ ਆਪਣੇ ਇਸ ਜਨਮ ਨੂੰ ਨੀਵਾਂ ਕਰਦਾ ਹੈ। ਉਹ ਜੋ ਪ੍ਰਾਪਤ ਹੈ, ਉਸ ਸਥਿਤੀ ਦੀ ਪੱਧਰ ਬਣਾਈ ਰੱਖਦਾ ਹੈ ਤੇ ਉਸ, ਵਿਵੇਕ ਬੁੱਧੀ ਦੀ ਉਡੀਕ ਵੀ ਕਰਦਾ ਹੈ, ਜੋ ਉਸ ਨੂੰ ਉੱਪਰ ਵੱਲ ਅਗਾਂਹ ਲਿਜਾ ਸਕੇ। ਜੋ ਵਿਅਕਤੀ ਤਮੋਗੁਣਾਂ ਦੀ ਪ੍ਰਬਲਤਾ ਵਾਲਾ ਹੈ, ਉਹ ਹੇਠਲੀ ਪੱਧਰ ਦੇ ਚਿੱਕੜ ਵਿਚ ਫਸ ਜਾਂਦਾ ਹੈ। ਅਜਿਹੇ ਵਿਅਕਤੀ, ਜਿਹੜੇ ਗੁੱਸੇ ਭਰੇ ਆਵੇਗਾਂ, ਕਾਮ ਉਨਮਾਦ, ਤੀਬਰ ਅਭਿਲਾਸ਼ਾ ਵਾਲੇ ਹੁੰਦੇ ਹਨ, ਉਹ ਦੁਨੀਆਂ ਨੂੰ ਨਰਕ ਬਣਾ ਦਿੰਦੇ ਹਨ। ਇਹ ਕਰੋਪੀਸ਼ੀਲ ਵਾਤਾਵਰਣ ਦੀ ਨਿਸ਼ਾਨੀ ਹੁੰਦੀ ਹੈ।

✪ ✪ ✪

**14.18 ਸ਼ਲੋਕ :**

*ऊर्ध्वम् गच्छन्ति सत्त्व-स्था:, मध्ये निष्ठन्ति राजसा:। जघन्य-गुण-वृत्ति-स्था:, अध: गच्छन्ति तामसा:॥*

***ਉਰ੍ਧਵਮ੍ ਗਛੰਤਿ ਸੱਤਵ ਸ੍ਥਾਹ, ਮਧ੍ਯੇ ਤ੍ਰਿਸ਼੍ਟੰਤਿਰਾਜਸਹ।***

***ਜਘਨ੍ਯਗੁਣ ਵ੍ਰਿਤਿ ਸ੍ਥਾਹ, ਅਧਹ ਗਛੰਤਿ ਤਾਮਸਾਹ॥***

**੦ ਸ਼ਬਦ ਅਰਥ :-** ਉਰਧਵਮ੍ : ਉੱਪਰ ਵੱਲ ਨੂੰ। ਗਛੰਤਿ : ਜਾਣਾ। ਸੱਤਵਸ੍ਥਾਹ : ਸਤੋਗੁਣਾਂ ਦਾ ਧਾਰਨੀ ਹੋਣਾ। ਮਧ੍ਯੇ : ਦਰਮਿਆਨਾ। ਤ੍ਰਿਸ਼੍ਟੰਤਿ : ਰਹਿਣਾ। ਰਾਜਸਹ : ਰਜੋਗੁਣਾਂ ਵਾਲਾ। ਜਘਨ੍ਯ ਗੁਣ ਵ੍ਰਿਤਿ ਸ੍ਥਾਹ : ਨੀਵੇਂ ਤੋਂ ਨੀਵੇਂ ਗੁਣ ਧਾਰਣ ਕਰਨ ਤੋਂ ਸੰਕੋਚ ਕਰਨਾ। ਅਧਹ : ਨੀਵੇਂ ਖਾਸੇ ਵੱਲ। ਗਛੰਤਿ : ਜਾਣਾ। ਤਾਮਸਾਹ : ਤਮੋਗੁਣ।

**੦ ਸ਼ਲੋਕਾਰਥ :-** ਸਤੋਗੁਣਾਂ ਦੇ ਧਾਰਨੀ ਲੋਕ ਉਪਰ (ਉੱਚੀ ਕਿਸਮ ਦੇ ਲੋਕ) ਵੱਲ ਜਾਂਦੇ ਹਨ। ਰਜੋ ਗੁਣਾਂ ਵਾਲੇ ਵਿਚਕਾਰ (ਮਾਨਵ ਲੋਕ) ਵਿੱਚ ਰਹਿੰਦੇ ਹਨ, ਜਦ ਕਿ ਨਿਕ੍ਰਸ਼ਟ ਗੁਣ ਦੇ ਆਚਰਣ ਵਾਲੇ ਲੋਕ ਹੇਠਾਂ (ਪਸ਼ੂ ਯੂਨੀਆਂ) ਨੂੰ ਧਾਰਨ ਕਰਦੇ ਹਨ।

**ਪਦ-ਅਰਥ-ਵਿਸਥਾਰ :-** ੦ ਉਰ੍ਧਵਮ੍ ਗਛਤਿੰ ਸਤਵ – ਸਥਾਹ = ਜਿਨ੍ਹਾਂ ਦੇ ਜੀਵਨ ਵਿਚ ਸਤਵ ਗੁਣਾਂ ਦੀ ਪ੍ਰਧਾਨਤਾ ਰਹੀ ਹੈ ਤੇ ਜਿਨ੍ਹਾਂ ਨੇ ਭੋਗ 'ਤੇ ਕਾਬੂ ਪਾਇਆ ਹੈ ਤੇ ਸ਼ੁਭ ਕਾਰਜ ਕੀਤੇ ਹਨ। ਲੋਕ ਕਲਿਆਣ ਸੇਵਾ ਦੇ ਕੰਮ ਕੀਤੇ ਹਨ। ਪਸ਼ੂਆਂ ਪੰਛੀਆਂ ਦੀ ਰੱਖਿਆ ਕੀਤੀ ਹੈ। ਪੇੜ ਪੌਦੇ ਲਗਵਾਏ ਹਨ, ਉਨ੍ਹਾਂ ਵਿਅਕਤੀਆਂ ਲਈ ਏਥੇ 'ਸੱਤਵ ਸ੍ਥਾਹ" ਪਦ ਦੀ ਵਰਤੋਂ ਕੀਤੀ ਹੈ। ਅਜਿਹੇ ਵਿਅਕਤੀ ਮੁਕਤੀ ਪ੍ਰਾਪਤ ਕਰਦੇ ਹਨ ਤੇ ਸਵੱਰਗ ਲੋਕ ਜਾਂਦੇ ਹਨ। ੦ ਮਧ੍ਯੇ ਤ੍ਰਿਸ਼ਟ੍ਤਿੰ ਰਾਜਸਾਹ = ਰਜੋ ਗੁਣਾਂ ਦੀ ਬਹੁਲਤਾ ਵਾਲੇ ਵਿਅਕਤੀਆਂ ਨੂੰ ਏਥੇ 'ਰਾਜ-ਸਾਹ' ਕਿਹਾ ਹੈ। ਮਰਨ ਪਿੱਛੋਂ ਉਹ ਪਹਿਲਾਂ ਵਾਂਗ ਹੀ ਬਣ ਜਾਂਦੇ ਹਨ। ਭਾਵੇਂ ਇਹ ਅਸ਼ੁੱਧ ਆਚਰਣ ਨਹੀਂ ਕਰਦੇ, ਸ਼ਾਸਤਰ ਮਰਯਾਦਾ ਭੰਗ ਨਹੀਂ ਕਰਦੇ, ਪਰ ਪਦਾਰਥਾਂ ਵਿਅਕਤੀਆਂ ਵਿੱਚ ਰਾਗ ਆਸਤਾ ਮਮਤਾ ਰੱਖਦੇ ਹਨ। ਏਸੇ ਲਈ ਮੁੜ ਜਨਮਦੇ ਮਰਦੇ ਹਨ। ੦ ਅਧਹ ਗਛਤਿੰ ਤਾਮਸਾਹ = ਜਿਨ੍ਹਾਂ ਵਿਅਕਤੀ ਵਿਚ ਤਮੋਗੁਣਾਂ ਦੀ ਪ੍ਰਧਾਨਤਾ ਹੈ ਤੇ ਜਿਹੜੇ ਪ੍ਰਮਾਦ ਵਿਚ ਫਸ ਕੇ ਫਜ਼ੂਲ ਤੇ ਨਿਰਾਰਥ ਪੈਸਾ ਤੇ ਸਮਾਂ ਬਰਬਾਦ ਕਰਦੇ ਹਨ। ਆਲਸੀ ਦੇ ਸੁਸਤ ਹਨ। ਜ਼ਰੂਰੀ ਕੰਮਾਂ ਨੂੰ ਸਮੇਂ ਸਿਰ ਨਹੀਂ ਕਰਦੇ, ਨਾ ਦੂਜਿਆਂ ਦਾ ਹਿੱਤ ਸੋਚਦੇ ਹਨ। ਦੂਜਿਆਂ ਨੂੰ ਦੁੱਖ ਦਿੰਦੇ ਹਨ। ਝੂਠੇ ਕਪਟੀ ਹਨ। ਚੋਰੀ ਡਕਾਇਤੀ ਕਰਦੇ ਹਨ। ਅਜਿਹੇ ਮਨੁੱਖਾਂ ਨੂੰ ਏਥੇ ਅਧ੍ਨ੍ਯ ਗੁਣਵ੍ਰਿਤੱ ਸਥਾਹ ਕਿਹਾ ਹੈ। ਅਜਿਹੇ ਵਿਅਕਤੀ ਤਮੋਗੁਣਾਂ ਵਾਲੇ ਕੰਮ ਕਰਦੇ ਹੋਏ ਮਰ ਜਾਂਦੇ ਹਨ। ਅਜਿਹੇ ਵਿਅਕਤੀ ਮਰਨ ਸਮੇਂ ਅੰਤਿਮ ਚਿੰਤਨ ਦੇ ਅਨੁਸਾਰ ਅਗਲੇ ਜਨਮ ਵਿਚ ਭਿਅੰਕਰ ਅਵੱਸਥਾ ਵਿੱਚੋਂ ਦੀ ਲੰਘਦੇ ਹਨ। ਉਨ੍ਹਾਂ ਦੇ ਸਰੀਰ ਵਿਚ ਰਾਗ ਹੀ ਰਾਗ ਹੁੰਦਾ ਹੈ। ਉਨ੍ਹਾਂ ਦਾ ਜੀਵਨ ਨਿਰਵਾਹ ਮੁਸ਼ਕਲ ਨਾਲ ਹੁੰਦਾ ਹੈ। ੦ ਸਾਤਵਿਕ ਗੁਣਾਂ ਦੀ ਪ੍ਰਾਪਤੀ ਨਾਲ ਸਾਧਕ ਸਤ੍ ਸ਼ਾਸਤਰਾਂ ਦੇ ਅਧਿਐਨ ਵਿਚ ਲੱਗਾ ਰਹੇ। ਖਾਣਾ ਪੀਣਾ ਬਚਨ ਵਿਲਾਸ ਵੀ ਸਾਤਵਿਕ ਹੋਵੇ। ਸ਼ੁੱਧ ਆਚਰਣ ਹੋਵੇ। ਰਾਜਸ ਤਾਮਸ ਖਾਣ ਪਾਣ ਨਾ ਹੋਵੇ। ਸਤਸੰਗ ਜ਼ਰੂਰੀ ਹੈ। ਸ਼ੁੱਧ-ਵਿਚਾਰ ਧਾਰਨ ਕਰੇ। ਨਿਖਿਦ-ਕਾਰਜ ਨਾ ਕਰੇ। ਸਦਾ ਭਗਵਾਨ ਦਾ ਧਿਆਨ ਕਰੇ।

**ਵਿਆਖਿਆ :-** ਕਿਰਿਆ ਪ੍ਰਭਾਵ ਦੇ ਸਿੱਟਿਆਂ ਨੂੰ ਸਮਝਣਾ ਜ਼ਰੂਰੀ ਹੈ। ਉਚੇਰੇ ਲੋਕ ਕੋਈ ਕਲਪਨਕ ਨਹੀਂ, ਏਸ ਧਰਤੀ ਉੱਪਰ ਹੀ ਹਨ ਜਿਨ੍ਹਾਂ ਨੇ ਸਤੋਗੁਣਾਂ ਨੂੰ ਅਪਣਾ ਕੇ ਸਦਾਚਾਰ, ਨੇਕੀ ਕਿਰਪਾ, ਭਲਾਈ ਮਿਲਵਰਤਨ, ਅਮਨ ਸਥਾਪਤੀ, ਬਰਾਬਰੀ ਨਿਆ ਦਾ ਸਾਥ ਨਿਭਾਇਆ ਹੈ, ਸਤੋਗੁਣਾਂ ਨੂੰ ਅਪਣਾਕੇ ਬਿਮਾਰੀ ਅਗਿਆਨਤਾ, ਨਾ ਬਰਾਬਰੀ, ਦੁੱਖ ਕਸ਼ਟ, ਭੁਖ ਘਟਾਉਣ ਦੇ ਉਪਰਾਲੇ ਕੀਤੇ ਹਨ, ਉਹ ਉੱਪਰਲੇ ਲੋਕ ਹਨ। ਉਹ ਦੈਵੀ ਗੁਣਾਂ ਦੇ ਧਾਰਨੀ ਪੁਰਸ਼ ਹਨ। ਇਸ ਲੋਕ ਨੂੰ ਬ੍ਰਹਮ-ਲੋਕ ਵੀ ਕਹਿੰਦੇ ਹਨ, ਜਿੱਥੇ ਸਤੋ ਗੁਣਾਂ ਵਾਲੇ ਪੁਰਸ਼ ਰਹਿੰਦੇ ਹਨ। ਕਾਮ ਉਨਮਾਦ ਮੋਹ ਲਾਲਚ, ਚੰਮਖੁਸ਼ੀਆਂ ਦੀ ਇੱਛਾ, ਭੱਜ ਨੱਠ, ਸਰਗਰਮੀ, ਤੇ ਹੰਕਾਰ ਬਿਰਤੀ ਰਜੋਗੁਣਾਂ ਦੀ ਲਖਾਇਕ ਹੈ। ਜੋ ਚੰਗਿਆਈ ਤੇ ਅਗਿਆਨਤਾ ਦੇ ਮੱਧ ਵਿੱਚ ਹੈ। ਇਕ ਵਿਅਕਤੀ ਸਦਾ-ਪਵਿੱਤਰ ਨਹੀਂ, ਪਰ ਜੇ ਉਹ ਜੋਸ਼ ਵੇਗ, ਕਾਮ ਵਿਚ ਵੀ ਪਵਿੱਤਰ ਹੈ ਤਾਂ ਉਹ ਸਹੀ ਮਾਨਵ ਹੈ। ਸਾਧਾਰਣ ਵੀ ਹੋ ਸਕਦਾ ਹੈ, ਸ਼੍ਰੇਸ਼ਠ ਵੀ, ਇਹ ਵੱਧ ਘੱਟ ਗੁਣਾਂ ਉੱਪਰ ਨਿਰਭਰ ਕਰਦਾ ਹੈ। ਸਭ

ਤੋਂ ਘਟੀਆ ਤਮੋਗੁਣਾਂ ਦੀ ਭਰਮਾਰ ਹੈ, ਜੋ ਜੀਵ ਨੂੰ ਪਸ਼ੂ ਪੰਛੀ, ਕੀੜੇ ਮਕੌੜੇ ਬਣਾ ਦਿੰਦੀ ਹੈ। ਅਜਿਹੇ ਅੱਠ ਲੱਖ ਕਿਸਮ ਦੇ ਨੀਵੇਂ ਜੀਵ ਹਨ, ਜੋ ਸਦਾ ਅਗਿਆਨਤਾ ਦੇ ਹਨੇਰੇ ਵਿੱਚ ਰਹਿੰਦੇ ਹਨ।

✪ ✪ ✪

**14.19 ਸ਼ਲੋਕ :**

*न अन्यम् गुणेभ्य: कर्तारम्, यदा द्रष्टा अनु-पश्य-अति। गुणेभ्य: च परम् वेद्-ति, मद्-भावम् स: अधि-गच्छति॥*

***ਨ ਅਨ੍ਯਮ੍ ਗੁਣੇ ਭ੍ਯਹ ਕਰ੍ਤਾਰਮ੍, ਯਦਾ ਦ੍ਰਸ਼ਟ੍ਾ ਅਨ੍ਪਸ਼੍ਯਅਤਿ।***

***ਗੁਣੇ ਭ੍ਯ ਚ ਪਰਮ੍ ਵੇਦ੍ਤਿ, ਮਦ੍ਭਾਵਮ੍ ਸਹ ਅਧਿ-ਗਛੱਛਤਿ॥***

**੦ ਸ਼ਬਦ ਅਰਥ :-** ਨ : ਨਹੀਂ। ਅਨ੍ਯਮ੍ : ਦੂਸਰੇ। ਗੁਣੇਭ੍ਯਹ : ਗੁਣਾਂ ਤੋਂ ਬਿਨਾਂ। ਕਰ੍ਤਾਰਮ੍ : ਕਾਰਜ ਕਰਤਾ। ਯਦਾ : ਜਦੋਂ। ਦ੍ਰਸ਼ਟ੍ਾ : ਦੂਰ ਦਰਸ਼ੀ। ਅਨ੍ਪਸ਼੍ਯਅਤਿ : ਧਿਆਨ ਦੇਣਾ। ਗੁਣੇਭ੍ਯ : ਗੁਣਾਂ ਤੋਂ ਇਲਾਵਾ। ਚ : ਅਤੇ। ਪਰਮ੍ਵੇਦ੍ਤਿ : ਮਹਾਨ, ਜਾਣਦਾ ਹੈ। ਮਦ੍ਭਾਵਮ੍ : ਮੇਰੇ ਜੀਵਾਂ। ਸਹ : ਉਹ। ਅਧਿ-ਗੱਛਛਤਿ : ਪ੍ਰਾਪਤ ਕਰਨਾ।

**੦ ਸ਼ਲੋਕਾਰਥ :-** ਜਦੋਂ ਦੂਰ ਦ੍ਰਿਸ਼ਟੀ ਵਾਲਾ ਪੁਰਸ਼, ਇਨ੍ਹਾਂ ਤਿੰਨਾਂ ਗੁਣਾਂ ਤੋਂ ਇਲਾਵਾ, ਕਿਸੇ ਹੋਰ ਨੂੰ ਕਾਰਜ ਕਰਤਾ ਨਹੀਂ ਮੰਨਦਾ ਤੇ ਇਨ੍ਹਾਂ ਤਿੰਨਾਂ ਗੁਣਾਂ ਤੋਂ ਪਰ੍ਹੇ ਪਰਮਾਤਮਾ ਨੂੰ ਹੀ ਜਾਣਦਾ ਹੈ ਤਾਂ ਉਹ ਮੇਰੇ ਭਾਵ ਅਥਵਾ ਸਰੂਪ ਨੂੰ ਪ੍ਰਾਪਤ ਹੋ ਜਾਂਦਾ ਹੈ।

**ਪਦ-ਅਰਥ-ਵਿਸਥਾਰ :-** ਨ ਅਨ੍ਯਮ੍ ਗੁਣੇ ਭ੍ਯਹ ਕਰ੍ਤਾਰਮ੍...... ਮਦ੍ ਭਾਵਮ੍ ਸਹ ਅਧਿ ਗਛੱਤਿ = ਗੁਣਾਂ ਤੋਂ ਬਿਨਾਂ ਹੋਰ ਕੋਈ ਕਰਤਾ ਹੈ ਹੀ ਨਹੀਂ। ਭਾਵ ਇਹ ਕਿ ਸਾਰੀਆਂ ਕਿਰਿਆਵਾਂ ਗੁਣਾਂ ਤੋਂ ਹੀ ਹੁੰਦੀਆਂ ਹਨ ਤੇ ਸਾਰੇ ਪਰਿਵਰਤਨ ਵੀ ਗੁਣਾਂ ਤੋਂ ਹੀ ਹੁੰਦੇ ਹਨ, ਹੋਰ ਕੋਈ ਕਾਰਣ ਨਹੀਂ ਹੈ। ਉਹ ਗੁਣ ਜਿਸ ਤੋਂ ਪ੍ਰਕਾਸ਼ ਹੁੰਦੇ ਹਨ, ਉਹ ਤੱਤਵ ਗੁਣਾਂ ਤੋਂ ਪਰੇ ਹੈ। ਗੁਣਾਂ ਤੋਂ ਪਰੇ ਹੋਣ ਨਾਲ ਉਹ ਕਦੇ ਗੁਣਾਂ ਨਾਲ ਲਿਪਤ ਨਹੀਂ ਹੁੰਦਾ, ਅਰਥਾਤ ਗੁਣਾਂ ਤੇ ਕਿਰਿਆਵਾਂ ਦਾ ਉਸ 'ਤੇ ਕੋਈ ਅਸਰ ਨਹੀਂ ਪੈਂਦਾ। ਇੰਜ ਉਸ ਤੱਤਵ ਨੂੰ ਜੋ ਵਿਚਾਰ ਕੁਸ਼ਲ ਸਾਧਕ ਜਾਣ ਲੈਂਦਾ ਹੈ, ਭਾਵ ਇਹ ਕਿ ਵਿਵੇਕ ਰਾਹੀਂ ਆਪਣੇ ਆਪ ਨੂੰ ਗੁਣਾਂ ਤੋਂ ਪਰੇ ਅਸੰਬੰਧ ਨਿਰਲੇਪ ਅਨੁਭਵ ਕਰ ਲੈਂਦਾ ਹੈ ਕਿ ਗੁਣਾਂ ਦੇ ਨਾਲ ਆਪਣਾ ਸੰਬੰਧ ਨਾ ਕਦੇ ਹੋਇਆ ਹੈ, ਨਾ ਹੈ, ਨਾ ਹੋਵੇਗਾ ਨਾ ਹੀ ਹੋ ਸਕਦਾ ਹੈ। ਕਾਰਨ ਕਿ ਗੁਣ ਪਰਿਵਰਤਨਸ਼ੀਲ ਹਨ ਅਤੇ ਆਪਣੇ ਆਪ ਖੁਦ ਵਿੱਚ ਕਦੇ ਪਰਿਵਰਤਨ ਹੁੰਦਾ ਨਹੀਂ। ਉਹ ਫਿਰ ਮੇਰੇ ਭਾਵ ਨੂੰ, ਮੇਰੇ ਸਰੂਪ ਨੂੰ ਪ੍ਰਾਪਤ ਹੋ ਜਾਂਦਾ ਹੈ। ਅਰਥਾਤ ਉਹ ਜੋ ਭੁੱਲ ਨਾਲ ਗੁਣਾਂ ਦੇ ਨਾਲ ਆਪਣਾ ਸੰਬੰਧ ਮੰਨਦਾ ਸੀ, ਉਹ ਮਾਨਤਾ ਖ਼ਤਮ ਹੋ ਜਾਂਦੀ ਹੈ ਤੇ ਮੇਰੇ ਨਾਲ ਉਸ ਦਾ ਜੋ ਸੰਬੰਧ ਹੈ, ਉਹ ਜਿਉਂ ਦਾ ਤਿਉਂ ਰਹਿੰਦਾ ਹੈ।

**ਵਿਆਖਿਆ :-** ਪ੍ਰਕ੍ਰਿਤੀ ਸਾਰੇ ਕਰਮਾਂ ਦੀ ਕਾਰਜ-ਕਰਤਾ ਹੈ। ਗੁਣ ਪ੍ਰਕ੍ਰਿਤੀ ਹੀ ਹੈ। ਇਹ ਸਭ ਬਰਾਬਰ ਬਰਾਬਰ ਹਨ। ਸਾਰੀਆਂ ਸਰਗਰਮੀਆਂ, ਜਿੱਥੇ ਕਿਧਰੇ ਹੁੰਦੀਆਂ ਹਨ, ਉਨ੍ਹਾਂ ਦੇ ਕਾਰਜ ਕਰਤਾ ਵੀ ਗੁਣ ਹਨ। ਇੰਦਰੀਆਂ ਜਾਂ ਉਨ੍ਹਾਂ ਦੇ ਬਦਲੇ ਹੋਏ ਰੂਪ, ਜਾਂ ਇੰਦ੍ਰਿਆਵੀ ਵਸਤਾਂ, ਉਹ ਗੁਣਾਂ ਦੇ ਭਿੰਨ ਭਿੰਨ ਸਰੂਪ ਹਨ। ਤਪੱਸਵੀ ਜੀਵਨ ਦਾ ਮੁੱਖ ਮੰਤਵ ਘਟੀਆ ਗੁਣਾਂ ਨੂੰ ਵਧੀਆ ਗੁਣਾਂ ਵਿਚ ਬਦਲਣਾ ਹੁੰਦਾ ਹੈ। ਕੀ ਸਤੋ ਗੁਣ ਗ੍ਰਹਿਣ ਕਰਨ ਨਾਲ ਜੀਵਨ ਦਾ ਲਕਸ਼ ਪੂਰਾ ਹੋ ਜਾਂਦਾ ਹੈ। ਕੀ ਸਤੋ ਗੁਣਾਂ ਦੀ ਪਵਿੱਤਰਤਾ ਇਸ ਸੰਸਾਰਕ ਜੀਵਨ ਦਾ ਅੰਤਲਾ ਪੜਾਅ ਹੈ ? ਪਰ ਇਹ ਸਥਿਤੀ ਵੀ ਗ੍ਰਹਿਣ ਕਰਨੀ ਪੈਂਦੀ ਹੈ। ਨਿਰਗੁਣ ਬ੍ਰਹਮ, ਤਿੰਨ ਗੁਣਾਂ ਤੋਂ ਨਿਰਲੇਪ ਹੈ। ਇਸ ਨਿਰਪੇਖ ਅਸੀਮ ਅਵੱਸਥਾ ਉੱਪਰ ਪੁੱਜਣਾ ਹੀ ਜੀਵਨ ਦਾ ਮੰਤਵ ਹੈ। ਏਥੇ ਨਾ ਕਰਮ ਨਾ ਕਾਰਜ ਕਰਤਾ ਹੁੰਦਾ ਹੈ। ਇਹ ਸਭ ਤੋਂ ਉੱਚਤਮ ਅਵੱਸਥਾ ਹੈ ਜੋ ਪ੍ਰਾਪਤ ਤਾਂ ਕੀਤੀ ਜਾ ਸਕਦੀ ਹੈ ਪਰ ਇਸ ਦਾ ਸ਼ਬਦਾਂ ਵਿਚ ਵਰਨਣ ਅਸੰਭਵ ਹੈ। ੦ ਸ਼੍ਰੀ ਰਾਮਾ ਕ੍ਰਿਸ਼ਨਾ ੦ "ਸਾਧਕ ਦੇ ਮਨ ਵਿਚ ਪ੍ਰਗਟ ਹੋਏ ਈਸ਼ਵਰ ਦੇ ਕੀ ਚਿੰਨ੍ਹ ਹਨ ? ਸਰਘੀ ਵੇਲਾ, ਸੂਰਜ ਦੇ ਚੜ੍ਹਨ ਦੀ ਅਗਾਊਂ ਸੂਚਨਾ ਦਿੰਦਾ ਹੈ। ਏਸੇ ਤਰ੍ਹਾਂ ਖ਼ੁਦਗ਼ਰਜ਼ੀ ਦਾ ਤਿਆਗ, ਵਿਚਕਾਰਲੇ ਕਾਰਜ ਕਰਤਾ ਤੋਂ ਮੁਕਤੀ, ਪਵਿੱਤਰਤਾ ਅਜਿਹੇ ਗੁਣ ਹੀ ਦੈਵੀ ਹਨ, ਜੋ ਈਸ਼ਵਰ ਦੇ ਦਰਸ਼ਨ ਕਰਵਾਉਂਦੇ ਹਨ।"

✪ ✪ ✪

**14.20. ਸ਼ਲੋਕ :**

*गुणान् एतान् अति-इ-त्-य त्रीन्, देही देह-सम्-उद्-भवान्। जन्म-मृत्यु-जरा-दु:खै:, वि-मुक्त: अ-मृतम् अश्-नुते॥*

***ਗੁਣਾਨ੍ ਏਤਾਨ੍ ਅਤਿਈਤ੍ਯ ਤ੍ਰੀਨ੍, ਦੇਹੀ ਦੇਹ ਸਮ੍ਓਦ੍ ਭਵਾਨ੍।***

***ਜਨ੍ਮ ਮ੍ਰਤ੍ਯੁ ਜਰਾ ਦੁਹਖੈਹ, ਵਿਮੁਕ੍ਤਹ ਅਮ੍ਰਤਮ੍ ਅਸ਼੍ਨੁਤੇ॥***

**੦ ਸ਼ਬਦ ਅਰਥ :-** ਗੁਣਾਨ੍ : ਗੁਣਾਂ। ਏਤਾਨ੍ : ਇਹ। ਅਤਿ ਈਤ੍ਯ : ਪਾਰ ਚੁੱਕੇ। ਤ੍ਰੀਨ੍ : ਤਿੰਨ। ਦੇਹੀ : ਸਰੀਰ ਰੂਪ। ਦੇਹ : ਸਰੀਰ। ਸਮ੍ਉਦ੍ : ਸਰੀਰ ਤੋਂ ਬਾਹਰ। ਭਵਾਨ੍ : ਜੋ ਹੈ। ਜਨ੍ਮ ਮ੍ਰਤ੍ਯੁ ਜਰਾ ਦੁਹਖੈਹ : ਜਨਮ ਮਰਨ ਨਾਸ਼ ਤੇ ਦੁੱਖ। ਵਿਮੁਕ੍ਤਹ : ਮੁਕਤ ਹਨ। ਅਮ੍ਰਤਮ੍ : ਅਮਰ ਹੋ ਗਏ। ਅਸ਼੍ਨੁਤੇ : ਪ੍ਰਾਪਤ ਕਰਦੇ ਹਨ।

**੦ ਸ਼ਲੋਕਾਰਥ :-** ਸਰੀਰ ਦੀ ਉਤਪਤੀ ਦੇ ਕਾਰਨ ਰੂਪ ਇਨ੍ਹਾਂ ਤਿੰਨਾਂ ਗੁਣਾਂ ਦਾ ਅਤਿਕ੍ਰਮਣ ਕਰਕੇ ਸਰੀਰ (ਅਰਥਾਤ ਜੀਵ) ਜਨਮ ਮੌਤ, ਨਾਸ਼ ਹੋਣ ਤੇ ਦੁੱਖ ਤੋਂ ਪੂਰੀ ਤਰ੍ਹਾਂ ਮੁਕਤ ਹੋਇਆ ਅੰਮ੍ਰਿਤ ਪਦ ਨੂੰ ਪ੍ਰਾਪਤ ਹੁੰਦਾ ਹੈ।

**ਪਦ-ਅਰਥ-ਵਿਸਥਾਰ :-** ੦ ਗੁਣਾਨ੍ ਏਤਾਨ੍ ਅਤਿ ਈ-ਤੁ-ਯ ਤ੍ਰੀਨ੍, ਦੇਹੀ ਦੇਹ ਸਮ੍ ਉਦ੍ ਭਵਾਨ੍ = ੦ ਭਾਵੇਂ ਵਿਚਾਰ ਕੁਸ਼ਲ ਮਨੁੱਖ ਦਾ ਦੇਹ ਦੇ ਨਾਲ ਸੰਬੰਧ ਨਹੀਂ ਹੁੰਦਾ, ਫਿਰ ਵੀ ਲੋਕਾਂ ਦੀ ਦ੍ਰਿਸ਼ਟੀ ਵਿਚ ਦੇਹ ਵਾਲਾ ਹੋਣ ਤੋਂ, ਉਸ ਨੂੰ ਏਥੇ ਦੇਹੀ ਕਿਹਾ ਗਿਆ ਹੈ। ੦ ਦੇਹ ਨੂੰ ਉਤਪਨ ਵਾਲੇ ਗੁਣ ਹੀ ਹੁੰਦੇ ਹਨ। ਜਿਨ੍ਹਾਂ ਗੁਣਾਂ ਦੇ ਨਾਲ ਮਨੁੱਖ ਆਪਣਾ ਸੰਬੰਧ ਮੰਨ ਲੈਂਦਾ ਹੈ, ਉਨ੍ਹਾਂ ਦੇ ਅਨੁਸਾਰ ਉਸ ਨੂੰ ਉਚ ਨੀਚ ਯੋਨੀਆਂ ਵਿਚ ਜਨਮ ਲੈਣਾ ਹੀ ਪੈਂਦਾ ਹੈ (ਗੀਤਾ 13.21) ੦ 14.05 ਸ਼ਲੋਕ ਵਿਚ ਤਿੰਨਾਂ ਗੁਣਾਂ ਲਈ ਏਥੇ 'ਏਤਾਨ੍, ਤ੍ਰੀਨ, ਗੁਣਾਨ੍' ਪਦ ਆਏ ਹਨ। ਵਿਚਾਰਸ਼ੀਲ ਵਿਅਕਤੀ ਤਿੰਨਾਂ ਗੁਣਾਂ ਨਾਲ ਆਪਣਾ ਸੰਬੰਧ ਨਹੀਂ ਜੋੜਦਾ, ਕਿਉਂਕਿ ਉਹ ਗੁਣਾਂ ਨੂੰ ਪਰਿਵਰਤਨਸ਼ੀਲ ਸਮਝਦਾ ਹੈ ਤੇ ਜੋ ਨਸ਼ਟ ਹੋਣ ਵਾਲੇ ਹਨ ਤੇ ਪੈਦਾ ਹੋਣ ਵਾਲੇ ਵੀ ਹਨ। ਜੋ ਪੈਦਾ ਹੁੰਦਾ ਹੈ ਉਹ ਨਸ਼ਟ ਹੁੰਦਾ ਹੈ। ਜਿਸ ਪ੍ਰਕ੍ਰਿਤੀ ਤੋਂ ਇਹ ਗੁਣ ਉਤਪਨ ਹੁੰਦੇ ਹਨ, ਉਸ ਪ੍ਰਕ੍ਰਿਤੀ ਦੇ ਨਾਲ ਵੀ ਸਵਯੰ ਦਾ ਭੋਰਾ ਸੰਬੰਧ ਨਹੀਂ ਹੈ। ਫਿਰ ਗੁਣਾਂ ਨਾਲ ਤਾਂ ਸੰਬੰਧ ਹੋ ਹੀ ਨਹੀਂ ਸਕਦਾ। ੦ ਜਨਮ ਮ੍ਰਤ੍ਯੁ ਜਰਾ ਦੁਖੈਹ, ਵਿਮੁਕ੍ਤ੍ਹ ਅਮ੍ਰਤਮ੍ ਅਸ਼੍ਨੁਤੇ = ਜਦ ਸਾਧਕ ਇਨ੍ਹਾਂ ਤਿੰਨਾਂ ਗੁਣਾਂ ਨਾਲ ਸੰਬੰਧ ਤੋੜ ਲੈਂਦਾ ਹੈ, ਤਾਂ ਫਿਰ ਉਹ ਜਨਮ ਮਰਨ ਤੇ ਬਿਰਧ ਅਵੱਸਥਾ ਦਾ ਦੁੱਖ ਨਹੀਂ ਝੱਲਦਾ। ਜਨਮ ਮਰਨ ਹੀ ਗੁਣ ਦੇ ਸੰਗ ਦਾ ਕਾਰਣ ਹੈ। ਗੁਣ ਤਾਂ ਆਉਂਦੇ ਜਾਂਦੇ ਰਹਿੰਦੇ ਹਨ ਤੇ ਇਨ੍ਹਾਂ ਵਿਚ ਪਰਿਵਰਤਨ ਵੀ ਹੁੰਦਾ ਰਹਿੰਦਾ ਹੈ। ਗੁਣਾਂ ਦੀਆਂ ਵਿਰਤੀਆਂ ਕਦੇ ਸਾਤਵਿਕ ਕਦੇ ਰਾਜਸ ਕਦੇ ਤਾਮਸ ਹੋ ਜਾਂਦੀਆਂ

ਹਨ ਪਰ ਜੋ ਸ੍ਵਯੰ ਹੈ, ਉਸ ਵਿਚ ਨਾ ਸਾਤਵਿਕ ਨਾ ਰਾਜਸ ਨਾ ਤਾਮਸ, ਕਦੇ ਆਉਂਦਾ ਹੈ। ਸ੍ਵਯੰ ਤਾਂ ਹਮੇਸ਼ਾ ਅਸੰਗ ਰਹਿੰਦਾ ਹੈ। ਇਸ ਅਸੰਗ ਸਰੂਪ ਦਾ ਕਦੇ ਜਨਮ ਨਹੀਂ ਹੁੰਦਾ ਤੇ ਮਿਰਤੂ ਵੀ ਨਹੀਂ ਹੁੰਦੀ। ਨਾ ਬਿਰਧ ਅਵੱਸਥਾ ਆਉਂਦੀ ਹੈ। ਗੁਣਾਂ ਦੇ ਸੰਗ ਕਾਰਨ ਹੀ ਇਹ ਜਨਮ ਮਰਨ ਬਿਰਧ ਅਵੱਸਥਾ ਹੁੰਦੀ ਹੈ ਤੇ ਦੁੱਖਾਂ ਦਾ ਅਨੁਭਵ ਹੁੰਦਾ ਹੈ। ਜੋ ਗੁਣਾਂ ਤੋਂ ਨਿਰਲੇਪ ਹੈ, ਉਹ ਤਾ ਅਮਰ ਪਦਵੀ ਪ੍ਰਾਪਤ ਕਰ ਲੈਂਦਾ ਹੈ। ੦ ਜੇ ਦੇਹ ਨਾਲ ਏਕਤਾ ਹੈ, ਤਾਂ ਮਨੁੱਖ ਸਰੀਰ ਦੇ ਮਰਨ ਨਾਲ ਆਪਣਾ ਮਰਨ ਸਮਝਦਾ ਹੈ ਤੇ ਦੁਖਾਂ ਨੂੰ ਅਨੁਭਵ ਕਰਦਾ ਹੈ। ਮਨੁੱਖ ਸ਼ੁਰੂ ਤੋਂ ਹੈ ਤਾਂ ਅਮਰ ਹੈ।

**ਵਿਆਖਿਆ :-** ਏਥੇ ਬ੍ਰਹਮ ਗਿਆਨੀ ਦੀ ਸਮਗ੍ਰਤਾ ਦਾ ਵਰਨਣ ਹੈ। ਜੀਵਾਤਮਾ – ਉਸ ਸਰੀਰ ਵਿਚ ਹੀ ਰਹਿੰਦੀ ਹੈ, ਜੋ ਇਨ੍ਹਾਂ ਤਿੰਨਾਂ ਗੁਣਾਂ ਦਾ ਬਣਿਆ ਹੋਇਆ ਹੈ, ਪਰ ਉਸ ਦੇ ਆਦਰਸ਼ ਉਸ ਦੇ ਇਸ ਨਿਵਾਸ ਅਸਥਾਨ ਨਾਲ ਆਪਣੀ ਪਹਿਚਾਣ ਨਹੀਂ ਕਰਵਾ ਸਕਦੇ। ਜੀਵਾਤਮਾ – ਸਰੀਰ ਦੇ ਨਾਲ, ਜਨਮ ਦੇ ਕਾਰਨ ਨਾਸ਼ਮਾਨਤਾ, ਮੌਤ, ਵਜੋਂ ਹੀ ਪਹਿਚਾਣ ਕਰਦੀ ਹੈ। ਜੀਵਾਤਮਾ – ਸਰੀਰ ਵਿਚ ਰਹਿੰਦੀ ਹੋਈ ਵੀ ਸਰੀਰਕ ਚੇਤਨਤਾ ਤੋਂ ਮੁਕਤ ਹੁੰਦੀ ਹੈ। ਪ੍ਰਭੂ ਦੀ ਅਪਾਰ ਕਿਰਪਾ ਕਰਕੇ, ਉਹ ਹਕੀਕੀ ਤੌਰ ’ਤੇ ਤਿੰਨ ਗੁਣਾਂ ਨੂੰ ਅਨੁਭਵ ਤੋਂ ਪਰਾਂ ਦਾ ਬਣਾ ਲੈਂਦੀ ਹੈ। ਇਹ ਸਾਰੀਆਂ ਸਰਗਰਮੀਆਂ, ਜੋ ਭੌਤਿਕ ਪ੍ਰਕ੍ਰਿਤੀ ਵਾਲੀਆਂ ਹੁੰਦੀਆਂ ਹਨ, ਉਨ੍ਹਾਂ ਨੂੰ ਅਜਿਹੇ ਲੋਕ ਅਨੁਭਵ ਤੋਂ ਪਰ੍ਹੇ ਰੱਖਦੇ ਹਨ। ਜਿਹੜੇ ਇਨ੍ਹਾਂ ਗੁਣਾਂ ਦੀ ਸੁਵਰਤੋਂ ਕਰਨੀ ਸਿੱਖ ਲੈਂਦੇ ਹਨ। ਸਤੋ ਗੁਣਾਂ ਦੀ ਪ੍ਰਬਲਤਾ ਲਈ ਲਗਨ ਨਿੱਸ਼ਚਾ ਧਿਆਨ ਦ੍ਰਿੜਤਾ ਆਤਮ ਵਿਸ਼ਵਾਸ ਮਿਹਨਤ ਦੀ ਲੋੜ ਹੁੰਦੀ ਹੈ। ੦ ਸ਼੍ਰੀ ਰਾਮਾ ਕ੍ਰਿਸ਼ਨਾ ੦ “ਸਰੀਰ ਦਾ ਜਨਮ ਵੀ ਹੁੰਦਾ ਹੈ ਤੇ ਮੌਤ ਵੀ ਲਾਜ਼ਮੀ ਹੈ। ਆਤਮਾ ’ਤੇ ਇਨ੍ਹਾਂ ਤਬਦੀਲੀਆਂ ਦਾ ਕੋਈ ਪ੍ਰਭਾਵ ਨਹੀਂ ਪੈਂਦਾ। ਆਤਮਾ ਸਪਾਰੀ ਵਾਂਗ ਹੈ, ਜਿਸ ਉੱਪਰ ਖੋਲ੍ਹ ਚੜ੍ਹਿਆ ਹੁੰਦਾ ਹੈ। ਜਦੋਂ ਅਜੇ ਗਿਰੀ ਨਰਮ ਹੁੰਦੀ ਹੈ ਤਾਂ ਇਹ ਤੇ ਖੋਲ੍ਹ ਪੱਕੇ ਤੌਰ ’ਤੇ ਇੱਕ ਦੂਜੇ ਨਾਲ ਚਿਮੜੇ ਹੁੰਦੇ ਹਨ। ਜਦੋਂ ਗਿਰੀ ਪੱਕ ਜਾਂਦੀ ਹੈ, ਤਾਂ ਇਹ ਆਪਣੇ ਆਪ ਹੀ ਖੋਲ ਤੋਂ ਵੱਖ ਹੋ ਜਾਂਦੀ ਹੈ। ਬ੍ਰਹਮ-ਗਿਆਨੀ (ਪੱਕੀ ਗਿਰੀ ਵਾਂਗ ਹੈ) ਸਰੀਰਕ ਚੇਤਨਤਾ ਨੂੰ ਆਪਣੇ ਆਪ ਪਰ੍ਹੇ ਵਗਾਹ ਮਾਰਦਾ ਹੈ।”

✪ ✪ ✪

**14.21 ਸ਼ਲੋਕ :**

**ਅਰਜੁਨ ਉਵਾਚ** *अर्जुन उवाच*

*कैः लिङ्गैः त्रीन् गुणान् एतान्, अति-इतः भवति प्रभो। किम्-आचारः कथम् च एतान्, त्रीन् गुणान् अति-वर्त्-अते॥*

***ਕੈਹਲਿੰਗੇ ਤ੍ਰੀਨ੍ ਗੁਣਾਨ੍ ਏਤਾਨ੍, ਅਤਿ ਇਤਹ ਭਵਤਿ ਪ੍ਰਭੋ।***
***ਕਿਮ੍ ਆਚਾਰਹ ਕਥਮ੍ ਚ ਏਤਾਨ੍, ਤ੍ਰੀਨ੍ ਗੁਣਾਨ੍ ਅਤਿ ਵਰ੍ਤ੍ ਅਤੇ॥***

**੦ ਸ਼ਬਦ ਅਰਥ :-** ਕੈਹ : ਕਿਸ ਰਾਹੀਂ। ਲਿੰਗੇ : ਨਿਸ਼ਾਨਾਂ ਰਾਹੀਂ। ਤ੍ਰੀਨ੍ : ਤਿੰਨਾਂ। ਗੁਣਾਨ੍ : ਗੁਣਾਂ। ਏਤਾਨ੍ : ਇਹ। ਅਤਿਇਤਹ : ਪਾਰ ਕੀਤਾ। ਭਵਤਿ : ਹੋ ਜਾਂਦਾ ਹੈ। ਪ੍ਰਭੋ : ਹੇ ਪ੍ਰਭੂ। ਕਿਮ੍ : ਉਸ ਦਾ ਕੀ ਹੈ ? ਆਚਾਰਹ : ਆਚਰਣ। ਕਥਮ੍ : ਕਿਵੇਂ। ਚ : ਅਤੇ। ਏਤਾਨ੍ : ਇਹ। ਤ੍ਰੀਨ੍ : ਤਿੰਨਾਂ। ਗੁਣਾਨ੍ : ਗੁਣ। ਅਤਿ ਵਰ੍ਤ ਅਤੇ : ਪਹੁੰਚ ਤੋਂ ਬਾਹਰ ਜਾਣਾ।

**੦ ਸ਼ਲੋਕਾਰਥ :-** ਅਰਜਨ ਨੇ ਕਿਹਾ : ‘ਹੇ ਪ੍ਰਭੂ! ਇਨ੍ਹਾਂ ਤਿੰਨਾਂ ਗੁਣਾਂ ਤੋਂ ਅਤੀਤ ਹੋਇਆ ਵਿਅਕਤੀ ਕਿੰਨਾਂ ਕਿੰਨਾਂ ਲੱਛਣਾਂ ਵਿਚ ਯੁਕਤ ਹੁੰਦਾ ਹੈ। ਕਿਵੇਂ ਆਚਰਣਾਂ ਵਾਲਾ ਹੁੰਦਾ ਹੈ ਤੇ ਉਹ ਕਿਵੇਂ ਇਨ੍ਹਾਂ ਤਿੰਨ ਗੁਣਾਂ ਤੋਂ ਉੱਪਰ ਉੱਠਦਾ ਹੈ।’

**ਪਦ-ਅਰਥ-ਵਿਸਥਾਰ :-** ਕੈਹ ਲਿੰਗੈਹ ਤ੍ਰੀਨ੍ ਗੁਣਾਨ੍ ਏਤਾਨ੍ ਅਤਿ ਇਤਹ ਭਵਤਿ ਪ੍ਰਭੋ! ‘ਹੇ ਪ੍ਰਭੂ! ਮੈਂ ਇਹ ਜਾਣਨਾ ਚਾਹੁੰਦਾ ਹਾਂ। ਜਿਸ ਨੇ ਗੁਣਾਂ ਨਾਲ ਆਪਣਾ ਸੰਬੰਧ ਤੋੜ ਲਿਆ ਹੈ। ਅਜਿਹੇ ਵਿਅਕਤੀ ਦੇ ਕੀ ਲੱਛਣ ਹਨ ? ਭਾਵ ਇਹ ਕਿ ਸੰਸਾਰ ਮਨੁੱਖ ਦੀ ਥਾਂ ਗੁਣ ਅਤੀਤ ਮਨੁੱਖ ਵਿਚ ਅਜਿਹੀ ਕਿਹੜੀ ਵਿਲੱਖਣਤਾ ਆ ਜਾਂਦੀ ਹੈ, ਜਿਸ ਨਾਲ ਸਾਧਾਰਣ ਵਿਅਕਤੀ ਸਮਝ ਲੈਂਦਾ ਹੈ ਕਿ ਇਹ ਗੁਣ-ਅਤੀਤ-ਵਿਅਕਤੀ ਹੈ ? ੦ ਕਿਮ੍ਹਾਚਾਰ : ਉਸ ਗੁਣ ਅਤੀਤ ਪੁਰਸ਼ ਦੇ ਆਚਰਣ ਕਿਹੋ ਜਿਹੇ ਹੁੰਦੇ ਹਨ। ਸਾਧਾਰਣ ਵਿਅਕਤੀ ਵਰਗੀ ਉਸ ਦੀ ਦਿਨ ਰਾਤ ਦੀ ਕਿਰਿਆ ਹੁੰਦੀ ਹੈ। ਗੁਣ ਅਤੀਤ ਵਿਅਕਤੀ ਦੀ ਦਿਨ ਰਾਤ ਦੀ ਕਿਰਿਆ ਕਿਹੋ ਜਿਹੀ ਹੁੰਦੀ ਹੈ ? ਜਾਂ ਉਸ ਤੋਂ ਭਿੰਨ ਹੁੰਦੀ ਹੈ ? ਸਾਧਾਰਣ ਵਿਅਕਤੀ ਦੇ ਜਿਹੋ ਜਿਹੇ ਆਚਰਣ ਹੁੰਦੇ ਹਨ, ਜਿਹੋ ਜਿਹਾ ਖਾਣਾ ਪੀਣਾ ਰਹਿਣ ਸਹਿਣ ਵੀ ਇਹੋ ਜਿਹੇ ਹੁੰਦੇ ਹਨ। ਜੋ ਵੱਖਰੇ ? ੦ ਕਥਮ੍ ਚ ਏਤਾਨ੍ ਤ੍ਰੀਨ ਗੁਣਾਨ੍ ਅਤਿ ਵਰ੍ਤ੍ ਅਤੇ – ਇਨ੍ਹਾਂ ਤਿੰਨਾਂ ਗੁਣਾਂ ਨਾਲੋਂ ਸੰਬੰਧ ਤੋੜਨ ਦਾ ਕੀ ਉਪਾਅ ਹੈ ? ਕਿਹੜੇ ਕਿਹੜੇ ਸਾਧਨ ਕਰਨ ਨਾਲ ਮਨੁੱਖ ਗੁਣ ਅਤੀਤ ਹੋ ਸਕਦਾ ਹੈ ? ੦ ਜਿਸ ਨਾਲ ਅਗਿਆਤ ਵਿਸ਼ੇ ਗਿਆਤ ਹੁੰਦੇ ਹਨ ਉਸ ਨੂੰ ਲਿੰਗ ਜਾ ਲਕਸ਼ਣ ਜਾਂ ਚਿੰਨ੍ਹ ਕਹਿੰਦੇ ਹਨ।

**ਵਿਆਖਿਆ :-** ਅਰਜਨ ਤਿੰਨ ਪ੍ਰਸ਼ਨ ਕਰਦਾ ਹੈ ਜੋ ਇਕ ਦੂਜੇ ਨਾਲ ਜੁੜੇ ਹੋਏ ਹਨ, ਪਹਿਲਾ ਪ੍ਰਸ਼ਨ ਮਹੱਤਵਪੂਰਣ ਹੈ। ਤਿੰਨਾਂ ਗੁਣਾਂ ਵਿਚ ਗ੍ਰਸੇ ਵਿਅਕਤੀ ਅੰਦਰ ਕਿਹੋ ਜਿਹੇ ਲੱਛਣ ਵਿਦਮਾਨ ਹੋ ਜਾਂਦੇ ਹਨ ? ਦੂਜਾ ਪ੍ਰਸ਼ਨ, ਉਸ ਵਿਅਕਤੀ ਦੇ ਆਚਰਣ ਦੇ ਮੁੱਖ ਤੱਤ ਕਿਹੜੇ ਕਿਹੜੇ ਹਨ ? ਤੀਜਾ ਪ੍ਰਸ਼ਨ, ਅਜਿਹਾ ਵਿਅਕਤੀ ਤਿੰਨਾਂ ਗੁਣਾਂ ਤੋਂ ਕਿਵੇਂ ਉੱਪਰ ਉੱਠ ਸਕਦਾ ਹੈ ? ਭੌਤਿਕ ਸੰਸਾਰ ਵਿਚ ਰਹਿਣ ਵਾਲਾ ਵਿਅਕਤੀ ਤਿੰਨ ਗੁਣਾਂ ਦਾ ਧਾਰਨੀ, ਕਿਵੇਂ ਵਿਵਹਾਰ ਕਰਦਾ ਹੈ ? ਕਿਵੇਂ ਉਹ ਰਹਿੰਦਾ ਹੈ। ਉਸ ਦੇ ਕਾਰਜ ਕਿਹੋ ਜਿਹੇ ਹੁੰਦੇ ਹਨ ? ਗੁਣਾਂ ਦੀ ਹੱਦਾਂ ਪਾਰ ਕਰਨ ਵਾਲੀਆਂ ਪ੍ਰਾਕ੍ਰਿਤਕ ਸ਼ਕਤੀਆਂ ਨੂੰ ਪ੍ਰਾਪਤ ਕਰਨ ਲਈ ਕਿਹੜੇ ਉਪਰਾਲੇ ਕਰਨ ਦੀ ਲੋੜ ਹੈ ? ਇਨ੍ਹਾਂ ਪ੍ਰਸ਼ਨਾਂ ਦੇ ਉੱਤਰ ਜਾਣ ਲੈਣੇ ਮਹੱਤਵਪੂਰਨ ਹਨ।

✪ ✪ ✪

**14.22 ਸ਼ਲੋਕ :**

**ਭਗਵਾਨ੍ ਉਵਾਚ** *श्री भगवानुवाच*

*प्रकाशम् च प्र-वृत्-तिम् च, मोहम् एव च पाण्डव। न द्वेष्टि सम्-प्र-वृत्तानि, न नि-वृत्-तानि काङ्क्षति॥*

***ਪ੍ਰਕਾਸ਼ਮ੍ ਚ ਪ੍ਰਵ੍ਰਤ੍ਤਿਮ੍ ਚ, ਮੋਹਮ੍ ਏਵ ਚ ਪਾਂਡਵ।***
***ਨ ਦੁਵੇਸ਼੍ਟਿ ਸਮ੍ ਪ੍ਰਵ੍ਰਤਾਨਿ, ਨ ਨਿਵ੍ਰਤ੍ ਤਾਨਿ ਕਾਂਕ-ਸ਼ਤਿ॥***

**੦ ਸ਼ਬਦ ਅਰਥ :-** ਸ਼੍ਰੀ ਭਗਵਾਨੁ ਵਾਚ : ਸ਼੍ਰੀ ਭਗਵਾਨ ਬੋਲੇ। ਪ੍ਰਕਾਸ਼ਮ੍ : ਰੌਸ਼ਨੀ। ਚ : ਅਤੇ। ਪ੍ਰਵ੍ਰਤ੍ ਤਿਮੁਚ : ਗਤੀਵਿਧੀ। ਚ : ਅਤੇ। ਮੋਹਮ੍ : ਮਾਇਆ। ਏਵ : ਭੀ। ਚ : ਅਤੇ। ਪਾਂਡਵ : ਹੇ ਪਾਂਡਵ। ਨ : ਨਹੀਂ। ਦੁਵੇਸ਼੍ਟਿ : ਨਫਰਤ ਕਰਨੀ। ਸਮ੍ਪ੍ਰਵ੍ਰਤਾਨਿ :

ਜਦੋਂ ਅੱਗੇ ਜਾਣਾ। ਨ : ਨਹੀਂ। ਨਿਵ੍ਰ੍ਤ੍ : ਜਦੋਂ ਗ਼ੈਰ ਹਾਜ਼ਰ। ਕਾਂਕਸ਼ਤਿ : ਲਾਲਸਾ ਹੋਣੀ, ਲੰਮੇ ਸਮੇਂ ਤੋਂ, ਤਾਂਘਣਾ।

**੦ ਸ਼ਲੋਕਾਰਥ :-** ਸ਼੍ਰੀ ਭਗਵਾਨ ਬੋਲੇ, 'ਹੇ ਪਾਂਡਵ! ਜੋ ਪ੍ਰਕਾਸ਼ ਪ੍ਰਵਿਰਤੀ ਅਤੇ ਮੋਹ ਦੇ ਹਾਜ਼ਰ ਹੋਣ 'ਤੇ, ਇਨ੍ਹਾਂ ਤੋਂ ਨਫ਼ਰਤ ਨਹੀਂ ਕਰਦਾ, ਉਨ੍ਹਾਂ ਦੇ ਗ਼ੈਰ ਹਾਜ਼ਰ ਹੋਣ ਸਮੇਂ, ਉਨ੍ਹਾਂ ਦੀ ਚਾਹਨਾ ਨਹੀਂ ਕਰਦਾ।

**ਪਦ-ਅਰਥ-ਵਿਸਥਾਰ :-** ੦ ਪ੍ਰਕਾਸ਼ 'ਚ – ਇੰਦ੍ਰੀਆਂ ਤੇ ਅੰਤਹਕਰਣ ਦੀ ਸਵੱਛਤਾ ਨਿਰਮਲਤਾ ਦਾ ਨਾਂ ਪ੍ਰਕਾਸ਼ ਹੈ। ਜਿਸ ਤੋਂ ਇੰਦ੍ਰੀਆਂ ਦੇ ਰਾਹੀਂ ਸ਼ਬਦ ਆਦਿ ਪੰਜਾਂ ਵਿਸ਼ਿਆਂ ਦਾ ਸਪੱਸ਼ਟ ਤੌਰ 'ਤੇ ਗਿਆਨ ਹੁੰਦਾ ਹੈ। ਮਨ ਤੋਂ ਮਨਨ ਹੁੰਦਾ ਹੈ, ਬੁੱਧੀ ਨਾਲ ਨਿਰਣਾ ਹੁੰਦਾ ਹੈ – ਉਸ ਦਾ ਨਾਂ 'ਪ੍ਰਕਾਸ਼' ਹੈ। ਭਗਵਾਨ (14.11) ਸ਼ਲੋਕ ਵਿਚ ਪ੍ਰਕਾਸ਼ ਤੇ ਗਿਆਨ ਨੂੰ ਸਤਵਗੁਣ ਵੀ ਕਹਿੰਦੇ ਹਨ ਪਰ ਏਥੇ ਕੇਵਲ ਪ੍ਰਕਾਸ਼ ਵਿਰਤੀ ਲੈਣ ਦਾ ਅਰਥ ਹੈ ਕਿ ਸਤੋਗੁਣ ਵਿਚ ਪ੍ਰਕਾਸ਼ ਮੁੱਖ ਵਿਰਤੀ ਹੈ। ਕਿਉਂਕਿ ਜਦ ਤੱਕ ਇੰਦ੍ਰੀਆਂ ਤੇ ਅੰਤਹਕਰਣ ਵਿਚ ਪ੍ਰਕਾਸ਼ ਨਹੀਂ ਆਉਂਦਾ, ਸਵੱਛਤਾ ਨਿਰਮਲਤਾ ਨਹੀਂ ਆਉਂਦੀ, ਤਦ ਤੱਕ ਗਿਆਨ ਜਾਗ੍ਰਿਤ ਨਹੀਂ ਹੁੰਦਾ। ਪ੍ਰਕਾਸ਼ ਨਹੀਂ ਆਉਂਦਾ, ਸਵੱਛਤਾ ਨਿਰਮਲਤਾ ਨਹੀਂ ਆਉਂਦੀ, ਤਦ ਤੱਕ ਗਿਆਨ ਜਾਗ੍ਰਿਤ ਨਹੀਂ ਹੁੰਦਾ। ਪ੍ਰਕਾਸ਼ ਨਾਲ ਹੀ ਗਿਆਨ ਸੰਭਵ ਹੈ। ੦ ਪ੍ਰਵ੍ਰਤ੍ਤਿਮ ਚ, ਜਦ ਤੱਕ ਗੁਣਾਂ ਦੇ ਨਾਲ ਸੰਬੰਧ ਰਹਿੰਦਾ ਹੈ, ਤਦ ਤੱਕ ਰਜੋਗੁਣ ਦੀ ਲੋਭ ਪ੍ਰਵਿਤੀ, ਰਾਗ ਪੂਰਵਕ ਕਰਮਾਂ ਦਾ ਆਰੰਭ, ਅਸ਼ਾਂਤੀ ਅਤੇ ਸ੍ਪ੍ਰਹਾ – ਇਹ ਵਿਰਤੀਆਂ ਪੈਦਾ ਹੁੰਦੀਆਂ ਰਹਿੰਦੀਆਂ ਹਨ। ਪਰ ਜਦ ਵਿਅਕਤੀ ਗੁਣ ਅਤੀਤ ਹੋ ਜਾਂਦਾ ਹੈ, ਤਦ ਰਜੋਗੁਣ ਦੇ ਨਾਲ ਸੰਬੰਧ ਰੱਖਣ ਵਾਲੀਆਂ ਵਿਰਤੀਆਂ ਤਾਂ ਪੈਦਾ ਹੋ ਹੀ ਨਹੀਂ ਸਕਦੀਆਂ, ਪਰ ਮੋਹ ਕਾਮਨਾ ਤੋਂ ਰਹਿਤ ਪ੍ਰਵਿਤੀਆਂ (ਕਿਰਿਆਸ਼ੀਲਤਾ) ਰਹਿੰਦੀਆਂ ਹਨ। ਇਹ ਪ੍ਰਵਿਤੀਆਂ, ਦੋਸ਼ੀ ਨਹੀਂ ਹੈ। ਗੁਣ ਅਤੀਤ ਮਨੁੱਖ ਦੇ ਰਾਹੀਂ ਭੀ ਕਿਰਿਆਵਾਂ ਹੁੰਦੀਆਂ ਹਨ। ਏਸੇ ਲਈ ਭਗਵਾਨ ਨੇ ਏਥੇ ਕੇਵਲ "ਪ੍ਰਵਿਰਤੀ" ਨੂੰ ਹੀ ਲਿਆ ਹੈ। ੦ ਰਾਗ ਤੇ ਕਿਰਿਆ ਰਜੋਗੁਣ ਦੇ ਦੋ ਰੂਪ ਹਨ। ਜਿਨ੍ਹਾਂ ਵਿਚ ਦੁਖ ਦਾ ਕਾਰਣ ਹੈ। ਇਹ ਰਾਗ, ਗੁਣ ਅਤੀਤ ਵਿਚ ਨਹੀਂ ਰਹਿੰਦਾ। ਪਰ ਜਦ ਤੱਕ ਗੁਣ ਅਤੀਤ ਮਨੁੱਖ ਦਾ ਦਿਖਾਈ ਦੇਣ ਵਾਲਾ ਸਰੀਰ ਰਹਿੰਦਾ ਹੈ, ਤਦ ਤੱਕ ਉਸ ਦੇ ਰਾਹੀਂ ਨਿਸ਼ਕਾਮ ਭਾਵ ਪੂਰਵਕ ਕਿਰਿਆਵਾਂ ਹੁੰਦੀਆਂ ਰਹਿੰਦੀਆਂ ਹਨ। ਏਸੇ ਕਿਰਿਆਸ਼ੀਲਤਾ ਨੂੰ ਭਗਵਾਨ ਨੇ ਏਥੇ ਪ੍ਰਵਿਰਤੀ ਕਿਹਾ ਹੈ। ੦ ਮੋਹਮ੍ ਏਵ ਚ ਪਾਂਡਵ! ਮੋਹ ਦੋ ਤਰ੍ਹਾਂ ਦਾ ਹੈ 1. ਨਿੱਤ ਅਨਿੱਤ ਸਤ੍ਅਸਤਮ੍ ਕਰਤੱਵ ਅਕਰ੍ਤੱਵ ਦਾ ਵਿਵੇਕ ਨਾ ਹੋਣਾ 2. ਵਿਵਹਾਰ ਵਿਚ ਭੁੱਲ ਹੋਣੀ। ਗੁਣ ਅਤੀਤ ਮਹਾਂਪੁਰਸ਼ਾਂ ਵਿਚ ਪਹਿਲੇ ਪ੍ਰਕਾਰ ਦਾ ਮੋਹ ਤਾਂ ਹੁੰਦਾ ਹੀ ਨਹੀਂ (4.35) ਪਰ ਵਿਵਹਾਰ ਵਿਚ ਭੁੱਲ ਹੋਣੀ, ਅਰਥਾਤ ਕਿਸੇ ਦੇ ਕਹਿਣ 'ਤੇ ਕਿਸੇ ਨਿਰਦੋਸ਼ ਵਿਅਕਤੀ ਨੂੰ ਦੋਸ਼ੀ ਮੰਨ ਲੈਣਾ ਤੇ ਦੋਸ਼ੀ ਨੂੰ ਨਿਰਦੋਸ਼ ਮੰਨ ਲੈਣਾ ਆਦਿ। ਜਿਵੇਂ ਰੱਸੀ ਦਾ ਸੱਪ ਦਿਖਾਈ ਦੇਣਾ, ਮ੍ਰਿਗ-ਤ੍ਰਿਸ਼ਣਾ ਵਿਚ ਪਾਣੀ ਦਿਖਾਈ ਦੇਣਾ। ੦ ਨ ਦ੍ਵੇਸ਼ਟਿ ਸਮ੍ ਪ੍ਰਵਿਰਤਾਨਿ, ਨ ਨਿਵ੍ਰਿਤ ਤਾਨਿ ਕਾਂਕਸ਼ਤੀ – ਸਤਵ ਗੁਣ ਦਾ ਕੰਮ ਪ੍ਰਕਾਸ਼, ਰਜੋਗੁਣ ਦਾ ਕੰਮ 'ਪ੍ਰਵਿਰਤੀ' ਤੇ ਤਮੋਗੁਣ ਦਾ ਕੰਮ 'ਮੋਹ' ਹੈ। ਇਨ੍ਹਾਂ ਤਿੰਨਾਂ ਦੇ ਚੰਗੀ ਤਰ੍ਹਾਂ ਪ੍ਰਵ੍ਰਿਤ ਹੋਣ 'ਤੇ ਭੀ ਗੁਣ ਅਤੀਤ ਮਹਾਂਪੁਰਸ਼ ਇਨ੍ਹਾਂ ਨਾਲ ਦਵੇਸ਼ ਨਹੀਂ ਕਰਦਾ ਅਤੇ ਇਨ੍ਹਾਂ ਦੇ ਨਿਵ੍ਰਿਤ ਹੋਣ 'ਤੇ ਵੀ ਇਨ੍ਹਾਂ ਦੀ ਇੱਛਾ ਨਹੀਂ ਕਰਦਾ।

**ਵਿਆਖਿਆ :-** ਪ੍ਰਕਾਸ਼ ਦੇ ਅਰਥ ਗਿਆਨ ਪ੍ਰਾਪਤ ਕਰਨ ਤੋਂ ਹਨ। ਪ੍ਰਵਿਰਤੀ ਅਥਵਾ ਕਾਰਜ ਪ੍ਰਵੀਣਤਾ ਰਜੋਗੁਣ ਦਾ ਕੰਮ ਹੈ। ਮੋਹ ਦਾ ਭਾਵ ਅਗਿਆਨ ਹੈ, ਜੋ ਤਮੋਗੁਣ ਦੀ ਕਿਰਿਆ ਹੈ। ਪਰ ਸਤੋਗੁਣ ਵਾਲਾ ਵਿਅਕਤੀ ਗਿਆਨ-ਬੁੱਧੀ ਅਨੁਸਾਰ ਕਾਰਜ ਕਰਦਾ ਹੋਇਆ, ਪਵਿੱਤਰ ਬਾਣੀ ਸੁਣਦਾ ਹੈ, ਭਜਨ ਗਾਉਂਦਾ ਹੈ, ਅੰਤ੍ਰੀਵ ਸੋਚ ਵਿਚ ਗ਼ਲਤਾਨ ਹੋ ਕੇ ਸਾਧਨਾ ਕਰਦਾ ਹੈ। ਇਕ ਦਿਨ ਲਈ ਵੀ ਜੇਕਰ ਸਤੋਗੁਣੀਂ ਵਿਅਕਤੀ ਆਪਣੇ ਨਿੱਤ ਦੇ ਨੇਕ ਕਾਰਜ ਕਰਨ ਤੋਂ ਰਹਿ ਜਾਂਦਾ ਹੈ ਤਾਂ ਉਸ ਨੂੰ ਲੱਗਦਾ ਹੈ, ਜਿਵੇਂ ਉਸ ਨੇ ਬਹੁਤ ਕੁੱਝ ਗਵਾ ਲਿਆ ਹੋਵੇ। ਇਹ ਭਾਵਨਾ ਸਤੋਗੁਣੀਂ ਹੋਣ ਵਾਲੇ ਵਿਅਕਤੀ ਵਿਚ ਪ੍ਰਬਲ ਹੁੰਦੀ ਹੈ। ਜਦੋਂ ਕੋਈ ਵਿਅਕਤੀ ਅਜਿਹੀ ਕਮਾਲ ਦੀ ਉੱਚਤਾ ਗ੍ਰਹਿਣ ਕਰ ਲੈਂਦਾ ਹੈ, ਤਾਂ ਨਾ ਕੁੱਝ ਪਾ ਕੇ ਗ੍ਰਹਿਣ ਕਰਦਾ ਹੈ ਨਾ ਕੁੱਝ ਗਵਾ ਕੇ ਖੋਂਹਦਾ ਹੈ। ਇਨ੍ਹਾਂ ਪ੍ਰਾਪਤੀਆਂ ਦੇ ਨਾਲ ਜਾਂ ਅਪ੍ਰਾਪਤੀਆਂ ਤੋਂ ਬਿਨਾਂ ਬ੍ਰਹਮ ਗਿਆਨੀ ਹਮੇਸ਼ਾ ਬ੍ਰਹਮ ਵਿਚ ਬਿਰਾਜਮਾਨ ਰਹਿੰਦਾ ਹੈ। ਰਜੋਗੁਣਾਂ ਦੀ ਪ੍ਰਬਲਤਾ ਵਾਲਾ ਵਿਅਕਤੀ ਹਮੇਸ਼ਾ ਕੁੱਝ ਕਰਦਾ ਰਹਿੰਦਾ ਹੈ। ਜੋ ਕੁਝ ਉਸ ਨੂੰ ਠੀਕ ਜਾਪਦਾ ਹੈ, ਉਹ ਈਮਾਨਦਾਰੀ ਨਾਲ ਉਸ ਨੂੰ ਸਿਰੇ ਚਾੜ੍ਹਦਾ ਹੈ, ਪਰ ਉਸ ਨੂੰ ਜੋ ਭੈੜੇ ਲੱਗਦੇ ਹਨ, ਉਨ੍ਹਾਂ ਤੋਂ ਉਹ ਬਚਦਾ ਹੈ। ਮੰਦਰ ਜਾਣਾ, ਪੂਜਾ ਰੀਤੀਆਂ ਸੰਪੰਨ ਕਰਨੀਆਂ ਉਸ ਦੇ ਜੀਵਨ ਦੇ ਪੱਖ ਹਨ। ਉਹ ਪਾਕ ਪਵਿੱਤਰ ਬਣਨ ਦਾ ਯਤਨ ਕਰਦਾ ਹੈ, ਪਰ ਜੋ ਗੁਣਾਂ ਤੋਂ ਦੂਰ ਜਾ ਚੁੱਕਾ ਹੈ, ਇਹ ਸਾਰੇ ਗੁਣਾਂ ਤੋਂ ਪਰੇ ਰਹਿਣ ਵਾਲਾ ਵਿਅਕਤੀ, ਇਨ੍ਹਾਂ ਕਥਨਾਂ ਨੂੰ ਸਿਖਿਆ ਗ੍ਰਹਿਣ ਸਮਝਦਾ ਹੈ। ਇਨ੍ਹਾਂ ਉੱਪਰ ਪ੍ਰਪੱਕ ਰਹਿੰਦਿਆਂ, ਉਹ ਕੁੱਝ ਪ੍ਰਾਪਤ ਨਹੀਂ ਕਰਦਾ ਤੇ ਇਨ੍ਹਾਂ ਨੂੰ ਛੱਡ ਕੇ ਉਸ ਦਾ ਕੋਈ ਨੁਕਸਾਨ ਨਹੀਂ ਹੁੰਦਾ। ਹਰ ਚੰਗਾ ਕਾਰਜ ਕਰਨ ਵਿਚ ਉਹ ਆਪਣੇ ਆਪ ਨੂੰ ਸ਼ਰਧਾ ਵਾਨ ਤੇ ਦ੍ਰਿੜ ਸਮਝਦਾ ਹੈ। ਜਦ ਕੁੱਝ ਵੀ ਨਹੀਂ ਕੀਤਾ ਜਾਂਦਾ, ਉਹ ਆਪਣੇ ਆਪ ਨੂੰ ਫਿਰ ਵੀ ਵਧੀਆ ਸਮਝਦਾ ਹੈ। ਪਰ ਉਸ ਵਿੱਚੋਂ ਕੋਈ ਭੈੜਾ ਕਾਰਨਾਮਾ ਉਪਜਾਉਣਾ ਅਸੰਭਵ ਹੈ। ਪਰ ਜੋ ਵਿਅਕਤੀ ਤਮੋਗੁਣਾਂ ਦੀ ਪ੍ਰਬਲਤਾ ਵਾਲਾ ਹੈ, ਉਹ ਆਲਸੀ ਸੁਸਤ ਅਤੇ ਨੀਂਦ ਵਿਚ ਗ੍ਰਸਿਆ ਹੋਇਆ, ਇਨ੍ਹਾਂ ਪ੍ਰਵਿਰਤੀਆਂ ਦਾ ਸਵਾਗਤ ਕਰਦਾ ਹੁੰਦਾ ਹੈ। ਜੇ ਉਸ ਨੂੰ ਨੀਂਦ ਵਿਚੋਂ ਜਗਾ ਦਿੱਤਾ ਜਾਵੇ ਤਾਂ ਉਹ ਬਹੁਤ ਦੁਖੀ ਹੁੰਦਾ ਹੈ। ਪਰ ਜਿਸ ਨੇ ਗੁਣਾਂ ਉੱਪਰ ਕਾਬੂ ਪਾ ਲਿਆ ਹੁੰਦਾ ਹੈ, ਉਹ ਨੀਂਦ ਤੇ ਜਾਗਣ ਦੀ ਅਵੱਸਥਾ ਵਿਚ ਕੋਈ ਅੰਤਰ ਨਹੀਂ ਕਰਦਾ। ਉਸ ਦੇ ਸਰੀਰ ਨੂੰ ਕਿਸੇ ਦੇ ਸਹਾਰੇ ਦੀ ਲੋੜ ਰਹਿੰਦੀ ਹੈ। ਪਰ ਜਿਹੜਾ ਵਿਅਕਤੀ ਪ੍ਰਕਾਸ਼ਮਈ ਹੈ, ਉਸ ਵਿੱਚੋਂ ਆਪਣੇ ਆਪ ਕਿਸੇ ਦਾ ਸਹਾਰਾ ਪ੍ਰਾਪਤ ਕਰਨ ਦੀ ਇੱਛਾ ਖ਼ਤਮ ਹੋ ਜਾਂਦੀ ਹੈ। ਬ੍ਰਹਮ-ਗਿਆਨੀ ਜਿਹੜਾ ਤਿੰਨ ਗੁਣਾਂ ਤੋਂ ਉੱਚਾ ਉੱਠ ਚੁੱਕਾ ਹੈ, ਗੁਣਾਂ ਨੂੰ ਪ੍ਰਗਟ ਕਰਦਾ ਹੈ, ਜਿਹੜੇ ਇਕ ਸ਼ੀਸ਼ੇ ਵਿਚ ਮਿਲਦੇ ਹਨ। ਸ਼ੀਸ਼ੇ ਅੱਗੇ ਜੋ ਵਸਤੂ ਰੱਖੀ ਜਾਂਦੀ ਹੈ, ਉਹ ਉਸ ਦੀ ਪਰਛਾਈਂ ਪ੍ਰਗਟਾਉਂਦਾ ਹੈ। ਜੇਕਰ ਉਸ ਅੱਗੇ ਕੁਝ ਵੀ ਨਹੀਂ ਰੱਖਿਆ ਜਾਂਦਾ ਤਾਂ ਉਹ ਆਪਣੀ ਅਸਲ ਅੱਵਸਥਾ ਵਿਚ ਹੀ ਰਹਿੰਦਾ ਹੈ। ਸ਼ੀਸ਼ੇ ਉੱਪਰ ਦਿਖਾਈ ਦੇਣ ਜਾਂ ਦਿਖਾਈ ਨਾ ਦੇਣ ਦਾ ਕੋਈ ਪ੍ਰਭਾਵ ਨਹੀਂ ਪੈਂਦਾ। ਏਸੇ ਤਰ੍ਹਾਂ ਮੁਨੀ ਦਾ ਮਨ ਹੁੰਦਾ ਹੈ। ਜਿਸ ਨੇ ਤਿੰਨ ਗੁਣਾਂ ਉੱਪਰ ਕਾਬੂ ਪਾ ਲਿਆ ਹੁੰਦਾ ਹੈ ਤੇ ਆਪਣੇ ਆਪ ਨੂੰ ਕਮਲ ਦੀ ਉੱਚਤਾ ਵਾਂਗ ਉੱਪਰ ਪਹੁੰਚਾਇਆ ਹੁੰਦਾ ਹੈ। ਗੁਣ ਆਉਂਦੇ ਤੇ ਜਾਂਦੇ ਹਨ, ਪਰ ਉਸ ਉੱਪਰ ਕੋਈ ਪ੍ਰਭਾਵ ਨਹੀਂ ਪੈਂਦਾ। ਇਹ ਪਹਿਲੇ ਪ੍ਰਸ਼ਨ ਦੇ ਉੱਤਰ ਵਿਚ ਕਿਹਾ ਗਿਆ ਹੈ। ੦ ਸ਼੍ਰੀ ਰਾਮਾ ਕ੍ਰਿਸ਼ਨਾ ੦ 'ਜੀਵਨ ਮੁਕਤ ਆਤਮਾ ਇਸ ਸੰਸਾਰ ਵਿਚ ਕਿਵੇਂ ਰਹਿੰਦੀ ਹੈ ? ਜਿਵੇਂ ਗੋਤਾ ਖੋਰ ਹੁੰਦੇ ਹਨ, ਮੱਛੀਆਂ ਫੜਨ ਵਾਲੇ, ਉਹ ਡੂੰਘੇ ਪਾਣੀਆਂ ਵਿਚ ਮੱਛੀ ਫੜ੍ਹਨ ਲਈ ਗੋਤਾ ਲਾਉਂਦੇ ਹਨ, ਪਰ ਗਿੱਲੇ ਨਹੀਂ ਹੁੰਦੇ। ਜੇ ਬਾਹਰਲੇ ਖੰਭ ਨੁਮਾ ਬਸਤਰ ਉੱਪਰ ਕੁੱਝ ਬੂੰਦਾਂ ਰਹਿ ਵੀ ਜਾਂਦੀਆਂ, ਤਾਂ ਉਨ੍ਹਾਂ ਨੂੰ ਆਸਾਨੀ ਨਾਲ ਝਟਕਾ ਮਾਰ ਦਿੱਤਾ ਜਾਂਦਾ ਹੈ। ਮੁਕਤ ਆਤਮਾਵਾਂ ਹਮੇਸ਼ਾ ਸੰਸਾਰ ਵਿਚ ਵਾਪਰਦੀਆਂ ਘਟਨਾਵਾਂ ਤੋਂ ਪ੍ਰਭਾਵਹੀਣ ਰਹਿੰਦੇ ਹਨ।'

✪ ✪ ✪

**14.23 ਸ਼ਲੋਕ :**

*उद्-आस्-ईन-वद् आसीनः, गुणैः यः न वि-चाल्यते। गुणाः वर्तन्ते इति एव, यः अव-तिष्ठति न इङ्गते॥*

***ਓਦ੍ ਆਸ੍ਇਨ ਵਦ੍ ਆਸੀਨਹ, ਗੁਣੈਹ ਯਹ ਨ ਵਿਚਾਲ੍ਯਤੇ।***

***ਗੁਣਾਹ ਵਰ੍ਤੰਤੇ ਇਤਿ ਏਵ, ਯਹ ਅਵ ਤਿਸ਼੍ਟਤਿ ਨ ਇੰਗਤੇ॥***

**੦ ਸ਼ਬਦ ਅਰਥ :-** ਉਦ੍ਆਸ੍ਇਨ ਵਦ੍ : ਜਿਸ ਨੂੰ ਕੋਈ ਚਿੰਤਾ ਨਾ ਹੋਵੇ, ਉਸ ਵਰਗਾ। ਆਸੀਨਹ : ਬੈਠਾ ਹੋਇਆ। ਗੁਣੈਹ : ਗੁਣਾ। ਨ : ਨਹੀਂ। ਵਿਚਾਲ੍ਯਤੇ : ਗਤੀਸ਼ੀਲ ਹੈ। ਗੁਣਾਹ : ਗੁਣ। ਵਰ੍ਤੰਤੇ : ਕਾਰਜ ਕਰਦਾ ਹੈ। ਇਤਿ : ਇਸ ਤਰ੍ਹਾਂ। ਏਵ : ਭੀ। ਯਹ : ਕੌਣ। ਅਵਤਿਸ਼੍ਟਤਿ : ਸਵੈ ਕੇਂਦਰਿਤ। ਨ : ਨਹੀਂ। ਇੰਗਤੇ : ਗਤੀਸ਼ੀਲ ਹੈ।

**੦ ਸ਼ਲੋਕਾਰਥ :-** ਜਿਹੜਾ ਉਦਾਸ ਵਿਅਕਤੀ ਵਾਂਗ ਬੈਠਾ ਗੁਣਾਂ ਰਾਹੀਂ ਚਿੰਤਤ ਨਹੀਂ ਕੀਤਾ ਜਾ ਸਕਦਾ, ਅਰਥਾਤ ਗੁਣ ਹੀ ਗੁਣਾਂ ਵਿਚ ਵਰਤ ਰਹੇ ਹਨ, ਅਜਿਹਾ ਜਾਣ ਕੇ ਵੀ ਸਥਿਰ ਰਹਿੰਦਾ ਹੈ ਅਤੇ ਚੰਚਲ ਨਹੀਂ ਹੁੰਦਾ।

**ਪਦ-ਅਰਥ-ਵਿਸਥਾਰ :-** ੦ ਉਦ੍ ਆਸ੍-ਇਨ ਵਦ੍ ਆਸੀਨਹ = ਜੇ ਦੋ ਵਿਅਕਤੀ ਆਪਸ ਵਿਚ ਵਿਵਾਦ ਕਰਦੇ ਹੋਣ, ਕਿਸੇ ਇੱਕ ਦੇ ਨਾਲ ਪੱਖ ਲੈਣ ਵਾਲੇ ਨੂੰ ਪੱਖ ਪਾਤੀ ਕਹਿੰਦੇ ਹਾਂ। ਦੋਵਾਂ ਵਿਚਕਾਰ ਸੁਲਾਹ ਕਰਵਾਉਣ ਵਾਲਾ ਮਧ੍ਯਸਥ ਅਖਵਾਉਂਦਾ ਹੈ। ਪਰ ਜਿਹੜਾ ਇਨ੍ਹਾਂ ਦੋਵਾਂ ਨੂੰ ਦੇਖਦਾ ਹੈ, ਪਰ ਨਾ ਕਿਸੇ ਦਾ ਪੱਖ ਲੈਂਦਾ ਹੈ ਨਾ ਕਿਸੇ ਨੂੰ ਕੁੱਝ ਕਹਿੰਦਾ ਹੈ ਉਹ 'ਉਦਾਸੀਨ' ਅਖਵਾਉਂਦਾ ਹੈ। ਇੰਜ ਹੀ ਸੰਸਾਰ ਤੇ ਪਰਮਾਤਮਾ – ਦੋਵਾਂ ਨੂੰ ਦੇਖਣ ਤੋਂ ਗੁਣ ਅਤੀਤ ਵਿਅਕਤੀ 'ਉਦਾਸੀਨ' ਵਾਂਗ ਦਿਖਾਈ ਦਿੰਦਾ ਹੈ। ੦ ਅਸਲ ਵਿਚ ਦੇਖਿਆ ਜਾਵੇ – ਸੰਸਾਰ ਦੀ ਸੁਤੰਤਰਤਾ ਸੱਤਾ ਹੈ ਹੀ ਨਹੀਂ। ਸਤ ਸਰੂਪ ਪਰਮਾਤਮਾ ਦੀ ਸੱਤਾ ਨਾਲ ਹੀ ਸੰਸਾਰ ਸੱਤਾ ਵਾਲਾ ਦਿਖਾਈ ਦਿੰਦਾ ਹੈ, ਤਾਂ ਫਿਰ ਇਹ ਉਦਾਸੀਨ ਕਿਸ ਤੋਂ ਹੈ ? ਪਰ ਜਿਨ੍ਹਾਂ ਦੀ ਦ੍ਰਿਸ਼ਟੀ ਵਿਚ ਸੰਸਾਰ ਤੇ ਪਰਮਾਤਮਾ ਦੀ ਸੱਤਾ ਹੈ, ਅਜਿਹੇ ਲੋਕਾਂ ਦੀ ਦ੍ਰਿਸ਼ਟੀ ਵਿਚ ਗੁਣ ਅਤੀਤ ਮਨੁੱਖ ਉਦਾਸੀਨ ਵਾਂਗ ਦਿਖਾਈ ਦਿੰਦਾ ਹੈ। ੦ ਗੁਣੈਹ ਯਹ ਨ ਵਿ ਚਾਲ੍ਯਤੇ – ਉਸ ਦੇ ਅਖਵਾਉਣ ਵਾਲੇ 'ਅੰਤਹਕਰਣ' ਵਿਚ ਸਤਵ ਰਜਸ ਤੇ ਤਾਮਸ – ਇਨ੍ਹਾਂ ਗੁਣਾਂ ਦੀਆਂ ਵਿਰਤੀਆਂ ਤਾਂ ਆਉਂਦੀਆਂ ਹਨ, ਪਰ ਇਹ ਇਨ੍ਹਾਂ ਤੋਂ ਵਿਚਲਿਤ ਨਹੀਂ ਹੁੰਦਾ। ਇਸ ਨੂੰ ਗੁਣਾਂ ਦੀਆਂ ਵਿਰਤੀਆਂ ਨਾਲ ਕੋਈ ਫਰਕ ਨਹੀਂ ਪੈਂਦਾ। ਕਿਉਂਕਿ ਉਸ ਦੇ ਅੰਤਹਕਰਣ ਵਿਚ ਸੰਸਾਰ ਦਾ ਅਭਾਵ ਤੇ ਪਰਮਾਤਮਾ ਦਾ ਭਾਵ ਰਹਿੰਦਾ ਹੈ ੦ ਗੁਣਾਹ ਵਰ੍ਤੰਤੇ ਇਤਿ ਏਵ – ਯਹ ਅਵ ਤਿਸ਼ਟਿਤਿ ਨ ਹੋ ਰਹੀਆਂ ਹਨ – ਅਜਿਹਾ ਮੰਨ ਕੇ ਉਹ ਆਪਣੇ ਸਰੂਪ ਵਿਚ ਨਿਰਵਿਕਾਰ ਰੂਪ ਵਿਚ ਸਥਿਤ ਰਹਿੰਦਾ ਹੈ। ੦ ਨ ਇੰਗਤੇ – ਪਹਿਲਾ ਗੁਣਾ ਵਰ੍ਤੰਤ ਇਤਿ ਏਵ – ਪਦ ਵਿੱਚ ਉਸ ਦਾ ਗੁਣਾਂ ਦੇ ਨਾਲ ਸੰਬੰਧ ਦਾ ਨਿਸ਼ੇਧ ਕੀਤਾ ਸੀ। ਹੁਣ ਨ ਇੰਗਤੇ ਪਦ ਨਾਲ ਉਸ ਵਿਚ ਕਿਰਿਆਵਾਂ ਦਾ ਅਭਾਵ ਦੱਸਦੇ ਹਨ। ਭਾਵ ਇਹ ਕਿ ਗੁਣ ਅਤੀਤ ਪੁਰਸ਼ ਖੁਦ ਕੁੱਝ ਵੀ ਚੇਸ਼ਟਾ ਨਹੀਂ ਕਰਦਾ। ਕਾਰਣ ਕਿ ਅਵਿਨਾਸ਼ੀ ਸ਼ੁੱਧ ਸਰੂਪ ਵਿਚ ਕਦੇ ਕੋਈ ਕਿਰਿਆ ਹੁੰਦੀ ਹੀ ਨਹੀਂ।

**ਵਿਆਖਿਆ :-** ਗੁਣ ਹੀ ਗੁਣਾਂ ਵਿਚ ਵਰਤ ਰਹੇ ਹਨ, ਤੋਂ ਭਾਵ ਹੈ ਕਿ ਪ੍ਰਕ੍ਰਿਤੀ ਦੇ ਗੁਣਾਂ ਤੋਂ ਪੈਦਾ ਹੋਏ ਅੰਤਹਕਰਣ ਸਹਿਤ ਇੰਦ੍ਰੀਆਂ ਗੁਣਾਂ ਦੇ ਵਿਸ਼ਿਆਂ ਤੋਂ ਹੀ ਉਤਪਨ ਵਿਸ਼ਿਆਂ ਵਿਚ ਵਿਚਰ ਰਹੀਆਂ ਹਨ। ਜਦੋਂ ਹਵਾ ਚੱਲਦੀ ਹੈ ਤਾਂ ਪਹਾੜੀ ਨਹੀਂ ਹਿਲਦੀ, ਪਰ ਪਹਾੜੀ ਉੱਪਰ ਲੱਗੇ ਦਰੱਖਤ ਪੌਦੇ ਵੇਲ ਬੂਟੇ ਹਿਲਣ ਲੱਗਦੇ ਹਨ। ਬ੍ਰਹਮ ਗਿਆਨ ਅੰਦਰ ਗੁਣ ਤਾਂ ਪ੍ਰਵੇਸ਼ ਕਰਦੇ ਹਨ, ਪਰ ਉਹ ਸ਼ਾਂਤ, ਪ੍ਰਪੱਕ, ਚਿੰਤਾ-ਰਹਿਤ ਅਡੋਲ ਰਹਿੰਦੇ ਹਨ, ਭਾਵੇਂ ਸੰਸਾਰ ਵਿਚ ਕੁੱਝ ਵੀ ਵਾਪਰ ਰਿਹਾ ਹੋਵੇ।

✪ ✪ ✪

**14.24 ਸ਼ਲੋਕ :**

*सम-दु:ख-सुख: स्व-स्थ:, सम-लोष्ट-अश्म-काञ्चन:। तुल्य-प्रिय-अप्रिय: धीर:, तुल्य-निन्दा-आत्म-सम्-सतुति:॥*

***ਸਮ ਦੁਹਖ ਸੁਖਹ ਸ੍ਵੱਸ੍ਥਹ, ਸਮ ਲੋਸ਼੍ਟ੍ ਅਸ਼੍ਮ ਕਾਂਚਨਹ।***
***ਤੁਲ੍ਯ ਪ੍ਰਿਯਾ ਅਪ੍ਰਿਯਾ ਧੀਰਹ, ਤੁਲ੍ਯ ਨਿੰਦਾ ਆਤ੍ਮ ਸਮ੍ਸ੍ਤੁਤਿ॥***

**੦ ਸ਼ਬਦ ਅਰਥ :-** ਸਮਦੁਹਖ ਸੁਖਹ : ਦੁਖ ਸੁਖ ਵਿਚ ਬਰਾਬਰ। ਸ੍ਵੱਸ੍ਥਹ : ਆਪਣੇ ਅੰਤਹਕਰਣ ਵਿਚ ਖੜ੍ਹਾ ਹੋਣਾ। ਸਮਲੋਸ਼੍ਟ੍ ਅਸਮ ਕਾਂਚਨਹ : ਮਿੱਟੀ ਦਾਡਲਾ, ਇਕ ਪੱਥਰ ਤੇ ਸੋਨਾ, ਸਭ ਨੂੰ ਇਕ ਸਮਝਣਾ। ਤੁਲ੍ਯ ਪ੍ਰਿਯਾ ਅਪ੍ਰਿਯਾ : ਪਿਆਰੇ ਤੇ ਦੁਸ਼ਮਨ ਨੂੰ ਇਕੋ ਸਾਮਾਨ ਸਮਝਣਾ। ਧੀਰਹ : ਪੱਕਾ। ਤੁਲ੍ਯ ਨਿੰਦਾ ਆਤ੍ਮ ਸਮ੍ਸ੍ਤੁਤਿ : ਨਿੰਦਾ ਤੇ ਉਸਤਿਤ ਨੂੰ ਬਰਾਬਰ ਮੰਨਣਾ।

**੦ ਸ਼ਲੋਕਾਰਥ :-** ਜਿਹੜਾ ਦੁਖ ਅਤੇ ਸੁਖ ਨੂੰ ਬਰਾਬਰ ਸਮਝਣ ਵਾਲਾ ਹੈ। ਸਵੈ ਰੂਪ ਵਿਚ ਰਹਿੰਦਾ ਹੈ। ਮਿੱਟੀ ਦੇ ਡਲੇ, ਪੱਥਰ ਤੇ ਸੋਨੇ ਵਿਚ ਕੋਈ ਫਰਕ ਨਾ ਸਮਝਣ ਵਾਲਾ ਹੈ। ਪ੍ਰਿਯਾ ਤੇ ਅਪ੍ਰਿਯਾ ਨੂੰ ਬਰਾਬਰ ਸਮਝਣ ਵਾਲਾ ਹੈ। ਆਪਣੀ ਨਿੰਦਾ ਤੇ ਵਡਿਆਈ ਸੁਣ ਕੇ ਵੀ ਧੀਰਜ ਰੱਖਦਾ ਹੈ। ਉਹੋ ਹੀ ਵਿਵੇਕੀ ਹੈ।

**ਪਦ-ਅਰਥ-ਵਿਸਥਾਰ :-** ੦ ਧੀਰਹ – ਸਮ ਦੁਖਹ ਸੁਖਹ ਸ੍ਵਸ੍ਥਹ = ਨਿਤ ਅਨਿਤ ; ਸਾਰ ਅਸਾਰ ਆਦਿ ਦੇ ਤੱਤਵਾਂ ਨੂੰ ਜਾਣ ਕੇ ਸਦਾ ਸਿੱਧ ਸਰੂਪ ਵਿਚ ਸਥਿਤ ਹੋਣ ਨਾਲ ਗੁਣ ਅਤੀਤ ਮਨੁੱਖ 'ਧੀਰ੍ਯਵਾਨ' ਅਖਵਾਉਂਦਾ ਹੈ। ੦ ਅਨੁਕੂਲ ਹਾਲਤ ਸੁਖ ਤੇ ਪ੍ਰਤਿਕੂਲ ਹਾਲਾਤ ਦੁਖ ਪੈਦਾ ਕਰਦੇ ਹਨ। ਪਰ ਗੁਣ ਅਤੀਤ ਵਿਅਕਤੀ ਲਈ ਸੁੱਖ ਦੁੱਖ ਦੀ ਮਹੱਤਤਾ ਨਹੀਂ ਹੈ। ੦ ਸ੍ਵਸ੍ਥ : ਸਰੂਪ ਤੋਂ ਸੁੱਖ ਦੁੱਖ ਹੈ ਹੀ ਨਹੀਂ, ਸਰੂਪ ਤੋਂ ਸੁੱਖ ਦੁੱਖ ਪ੍ਰਕਾਸ਼ਤ ਹੁੰਦੇ ਹਨ ਪਰ ਗੁਣ ਅਤੀਤ ਵਿਅਕਤੀ ਲਈ ਆਉਣ ਜਾਣ ਵਾਲੇ ਸੁੱਖ ਦੁੱਖ ਭੋਗਤਾ ਨਹੀਂ ਬਣਦੇ। ਉਹ ਹਮੇਸ਼ਾ ਨਿਤ ਨਿਰੰਤਰ ਰਹਿਣ ਵਾਲੇ ਸਰੂਪ ਵਿਚ ਸਥਿਤ ਰਹਿੰਦਾ ਹੈ। ੦ ਸਮਲੋਸ਼੍ਟ੍ ਅਸ਼੍ਮ ਕਾਂਚਨਹ = ਉਸ ਦਾ ਮਿੱਟੀ ਦੇ ਡਲੇ ਪੱਥਰ ਤੇ ਸੋਨੇ ਵਿਚ ਨਾ ਤਾਂ ਆਕਰਸ਼ਣ (ਰਾਗ) ਹੁੰਦਾ ਹੈ ਤੇ ਨਾ ਹੀ ਵਿਕਰਸ਼ਣ (ਦਵੇਸ਼) ਹੁੰਦਾ ਹੈ। ਪਰ ਵਿਵਹਾਰ ਵਿਚ ਉਹ ਮਿੱਟੀ ਦੇ ਡਲੇ ਨੂੰ ਡਲੇ ਦੀ ਥਾਂ, ਪੱਥਰ ਨੂੰ ਪੱਥਰ ਦੀ ਥਾਂ ਅਤੇ ਸੋਨੇ ਨੂੰ ਸੋਨੇ ਦੀ ਥਾਂ ਰੱਖਦਾ ਹੈ। (ਜਿਵੇਂ ਸੋਨੇ ਨੂੰ ਤਿਜੌਰੀ ਵਿਚ ਰੱਖੇਗਾ)। ਭਾਵੇਂ ਉਸ ਦੀ ਪ੍ਰਾਪਤੀ ਅਪ੍ਰਾਪਤੀ ਵਿਚ ਉਸ ਨੂੰ ਖੁਸ਼ੀ-ਗ਼ਮੀ ਨਹੀਂ ਹੁੰਦੇ, ਉਹ ਸਮ ਰਹਿੰਦਾ ਹੈ ਤੇ ਉਨ੍ਹਾਂ ਨਾਲ ਵਿਵਹਾਰ ਦੀ ਯਥਾ ਯੋਗ ਹੀ ਕਰਦਾ ਹੈ। ਮਿੱਟੀ ਦੇ ਡਲੇ ਪੱਥਰ ਤੇ ਸੋਨੇ ਦਾ ਗਿਆਨ ਨਾ ਹੋਣਾ 'ਸਮਤਾ' ਨਹੀਂ ਅਖਵਾਉਂਦੀ। 'ਸਮਤਾ' ਤਾਂ ਉਹੋ ਹੈ, ਕਿ ਇਨ੍ਹਾਂ ਤਿੰਨਾਂ ਦਾ ਗਿਆਨ ਹੁੰਦੇ ਹੋਏ ਵੀ ਇਨ੍ਹਾਂ ਵਿਚ ਰਾਗ ਦਵੇਸ਼ ਨਾ ਹੋਵੇ। ੦ ਗਿਆਨ ਕਦੇ ਦੋਸ਼ੀ ਨਹੀਂ ਹੁੰਦਾ, ਵਿਕਾਰ ਹੀ ਦੋਸ਼ੀ ਹੁੰਦਾ ਹੈ। ੦ ਤੁਲਪ੍ਰਿਯ ਅਪ੍ਰਿਯਹ = ਕਿਰਿਆਮਾਨ ਕਰਮਾਂ ਦੀ ਸਿੱਧੀ ਅਸਿੱਧੀ ਵਿਚ ਅਰਥਾਤ ਉਨ੍ਹਾਂ ਵਿਚ ਤਤਕਾਲਿਕ ਫਲ ਦੀ ਪ੍ਰਾਪਤੀ ਅਪ੍ਰਾਪਤੀ ਵਿਚ ਵੀ ਇਹ ਸਮ ਰਹਿੰਦਾ ਹੈ। ੦ ਤੁਲ੍ਯ ਨਿੰਦਾ ਆਤ੍ਮ ਸਮ੍ – ਸ੍ਤੁਤਿ = ਨਿੰਦਾ ਤੇ ਵਡਿਆਈ ਵਿਚ ਨਾਂ ਦੀ ਮੁੱਖਤਾ ਹੁੰਦੀ ਹੈ। ਜਿਸ ਦਾ ਗੁਣ ਅਤੀਤ ਵਿਅਕਤੀ ਨਾਲ ਕੋਈ ਸੰਬੰਧ ਨਹੀਂ ਹੁੰਦਾ। ਨਿੰਦਾ ਤੇ ਵਡਿਆਈ ਨਾਲ ਉਸ ਦਾ ਮਨ ਨਹੀਂ ਡੋਲਦਾ। ਉਸ ਨੂੰ ਨਾ ਨਿੰਦਾ ਬੁਰੀ, ਤੇ ਵਡਿਆਈ ਚੰਗੀ ਨਹੀਂ ਲੱਗਦੀ। ਉਹ ਸਮ ਰਹਿੰਦਾ ੦ ਗੁਣਾਤੀਤ ਵਿਅਕਤੀ ਉਹ ਹੈ, ਜੋ ਮਾਨ ਸਤਿਕਾਰ ਆਦਰ ਪ੍ਰਾਪਤ ਕਰਨ ਸਮੇਂ ਖੁਸ਼ ਨਹੀਂ ਹੁੰਦਾ ਅਤੇ ਅਪਮਾਨ ਤ੍ਰਿਸ਼ਕਾਰ ਅਨਾਦਰ ਪ੍ਰਾਪਤ ਹੋਣ 'ਤੇ ਦੁਖੀ ਵੀ ਨਹੀਂ ਹੁੰਦਾ। ਦੋਵਾਂ ਅਵੱਸਥਾਵਾਂ ਵਿਚ ਬਰਾਬਰ ਰਹਿੰਦਾ ਹੈ। ਅਰਥਾਤ ਨਿਰਵਿਕਾਰ ਹੀ ਰਹਿੰਦਾ ਹੈ।

**ਵਿਆਖਿਆ :-** ਗੁਣਾਂ ਨੇ ਮਾਨਵੀ ਸਰੀਰ ਦਾ ਰੂਪ ਧਾਰਨ ਕੀਤਾ ਹੈ। ਇਨ੍ਹਾਂ ਤੋਂ ਹੀ ਹੋਰ ਅਨੇਕਾਂ ਵਸਤੂਆਂ ਦਾ ਜਨਮ ਹੋਇਆ ਹੈ। ਇਹ ਵਸਤਾਂ ਆਪਣੇ ਆਪਣੇ ਰੂਪ ਵਿਚ ਇਕ ਦੂਜੇ ਨਾਲ ਰਲਕੇ ਕਾਰਜ ਕਰਦੀਆਂ ਹਨ। ਆਤਮਾ - ਇਸ ਲੈਣ ਦੇਣ ਕਾਰਜ ਕਰਨ ਕਰਵਾਉਣ ਵਿਚ ਕੋਈ ਯੋਗਦਾਨ ਨਹੀਂ ਪਾਉਂਦੀ। ਆਤਮਾ ਦਾ ਗਿਆਤਾ ਆਤਮਾ ਹੀ ਰਹਿੰਦਾ ਹੈ, ਜਿਸ ਦਾ ਇਨ੍ਹਾਂ ਗੁਣਾਂ ਦੇ ਵਰਤਾਰੇ ਨਾਲ ਕੋਈ ਸਰੋਕਾਰ ਨਹੀਂ ਹੁੰਦਾ।

✪ ✪ ✪

**14.25 ਸ਼ਲੋਕ :**

*मान-अप-मानयो: तुल्य:, तुल्य: मित्र-अरि-पक्षयो:। सर्व-आ-रम्भ-परि-त्यागी, गुण-अति-इ-त: स: उच्यते॥*

***ਮਾਨ ਅਪਮਾਨ-ਯੋਹ, ਤੁਲ੍ਯਹ, ਤੁਲ੍ਯਹ ਮਿਤ੍ਰ ਅਰਿ ਪਕ੍ਸ਼ਯੋਹ।***

***ਸਰ੍ਵ ਆਰੰਭ ਪਰਿਤ੍ਯਾਗੀ, ਗੁਣ ਅਤਿ ਇਤਹ ਸਹ ਉਚ੍ਯਤੇ॥***

**੦ ਸ਼ਬਦ ਅਰਥ :-** ਮਾਨ ਅਪਮਾਨ ਯੋਹ : ਮਾਨ ਤੇ ਅਪਮਾਨ। ਤੁਲ੍ਯਹ : ਬਰਾਬਰ। ਤੁਲ੍ਯਹ : ਬਰਾਬਰ। ਮਿਤ੍ਰ : ਮਿੱਤਰ। ਅਰਿ ਪਕ੍ਸ਼ ਯੋਹ : ਅਤੇ ਦੁਸ਼ਮਨ। ਸਰ੍ਵ ਆਰੰਭ ਪਰਿਤ੍ਯਾਗੀ : ਸਾਰੇ ਕੰਮਾਂ ਦਾ ਤਿਆਗ ਕਰਕੇ। ਗੁਣ ਅਤਿ ਇਤਹ : ਗੁਣਾਂ ਤੋਂ ਪਰ੍ਹੇ ਹੋ ਕੇ। ਸਹ : ਉਹ। ਉਚ੍ਯਤੇ : ਕਿਹਾ ਹੈ।

**੦ ਸ਼ਲੋਕਾਰਥ :-** ਜੋ ਮਾਨ ਤੇ ਅਪਮਾਨ ਵਿਚ ਬਰਾਬਰ ਹੈ। ਮਿੱਤਰ ਤੇ ਦੁਸ਼ਮਨ ਨੂੰ ਬਰਾਬਰ ਸਮਝਦਾ ਹੈ। ਸਾਰੇ ਤਰ੍ਹਾਂ ਦੇ ਕਰਮਾਂ ਦਾ ਤਿਆਗ ਕਰਨ ਵਾਲਾ ਹੈ, ਉਸ ਨੂੰ ਗੁਣਾਂ ਤੋਂ ਵੀ ਉੱਪਰ ਕਿਹਾ ਜਾਂਦਾ ਹੈ।

**ਪਦ-ਅਰਥ-ਵਿਸਥਾਰ :-** ੦ ਮਾਨ ਅਪਮਾਨ ਯੋਹ ਤੁਲ੍ਯਹ = ਮਾਨ ਤੇ ਅਪਮਾਨ ਹੋਣ ਵਿਚ ਸਰੀਰ ਦੀ ਮੁਖਤਾ ਹੁੰਦੀ ਹੈ। ਗੁਣਾਤੀਤ ਮਨੁੱਖ ਦਾ ਸਰੀਰ ਦੇ ਨਾਲ ਸੰਬੰਧ ਨਹੀਂ ਹੁੰਦਾ। ਕੋਈ ਉਸ ਦਾ ਆਦਰ ਕਰੇ ਜਾਂ ਨਿਰਾਦਰ, ਮਾਨ ਕਰੇ ਜਾਂ ਅਪਮਾਨ, ਉਸ ਉੱਪਰ ਇਸ ਦਾ ਕੋਈ ਪ੍ਰਭਾਵ ਨਹੀਂ ਪੈਂਦਾ। ਸੁੱਖ ਦੁੱਖ ਦੋਵੇਂ ਪ੍ਰਕ੍ਰਿਤੀ ਦੇ ਵਿਕਾਰ ਹਨ। ਪਰ ਗੁਣਾਂ ਨਾਲ ਸੰਬੰਧ ਤੋੜਣ ਨਾਲ ਨਾਂ ਤੇ ਸਰੀਰ ਦੇ ਨਾਲ ਸੰਬੰਧ ਨਾ ਰਹਿਣ ਤੋਂ ਉਹ ਸੁਖੀ ਦੁਖੀ ਨਹੀਂ ਹੁੰਦਾ। ਕਾਰਣ ਕਿ ਉਹ ਜਿਸ ਤੱਤਵ ਵਿਚ ਸਥਿਤ ਹੈ, ਉਥੇ ਇਹ ਵਿਕਾਰ ਨਹੀਂ ਹੈ। ਉਹ ਤੱਤਵ ਗੁਣ ਰਹਿਤ ਹੈ, ਨਿਰਵਿਕਾਰ ਹੈ। ੦ ਤੁਲ੍ਯਹ ਮਿਤ੍ਰ ਅਰਿ ਪਕਸ਼ਯੋਹ = ਉਹ ਮਿਤ੍ਰ ਤੇ ਸ਼ਤ੍ਰੂ ਦੇ ਪੱਖ ਵਿਚ ਸਮ ਰਹਿੰਦਾ ਹੈ। ਭਾਵੇਂ ਗੁਣ ਅਤੀਤ ਮਨੁੱਖ ਦੀ ਦ੍ਰਿਸ਼ਟੀ ਵਿਚ ਕੋਈ ਮਿਤ੍ਰ = ਤੇ ਦੁਸ਼ਮਨ ਨਹੀਂ ਹੁੰਦਾ। ਦੂਜੇ ਲੋਕ ਆਪਣੀ ਭਾਵਨਾ ਦੇ ਅਨੁਸਾਰ ਉਸ ਨੂੰ ਆਪਣਾ ਮਿੱਤਰ ਤੇ ਦੁਸ਼ਮਨ ਵੀ ਮੰਨ ਸਕਦੇ ਹਨ। ਸਾਧਾਰਣ ਮਨੁੱਖ ਨੂੰ ਵੀ ਦੂਜੇ ਲੋਕ ਆਪਣੀ ਭਾਵਨਾ ਦੇ ਅਨੁਸਾਰ ਮਿੱਤਰ ਜਾਂ ਦੁਸ਼ਮਨ ਮੰਨ ਸਕਦੇ ਹਨ, ਪਰ ਇਸ ਗੱਲ ਦਾ ਪਤਾ ਲੱਗਣ 'ਤੇ ਉਸ ਮਨੁੱਖ 'ਤੇ ਇਸ ਦਾ ਅਸਰ ਪੈਂਦਾ ਹੈ, ਜਿਸ ਨਾਲ ਉਸ ਨਾਲ ਰਾਗ ਦੋਸ਼ ਉਤਪਨ ਹੋ ਸਕਦੇ ਹਨ। ਪਰ ਗੁਣ ਅਤੀਤ ਮਨੁੱਖ 'ਤੇ ਇਸ ਗੱਲ ਦਾ ਪਤਾ ਲੱਗਣ 'ਤੇ ਵੀ ਕੋਈ ਅਸਰ ਨਹੀਂ ਪੈਂਦਾ। ਮਿੱਤਰ ਤੇ ਸ਼ਤਰੂ ਦੀ ਭਾਵਨਾ ਨਾਲ ਹੀ ਵਿਵਹਾਰ ਵਿਚ ਪੱਖਪਾਤ ਹੁੰਦਾ ਹੈ। ਗੁਣ ਅਤੀਤ ਮਨੁੱਖ ਦੇ ਅਖਵਾਉਣ ਵਾਲੇ ਅੰਤਹਕਰਣ ਵਿਚ ਮਿੱਤਰ ਦੁਸ਼ਮਨ ਦੀ ਭਾਵਨਾ ਹੀ ਨਹੀਂ ਹੁੰਦੀ। ਏਸੇ ਲਈ ਉਸ ਦੇ ਵਿਵਹਾਰ ਵਿਚ ਪੱਖਪਾਤ ਨਹੀਂ ਹੁੰਦਾ। ੦ ਸਰ੍ਵ - ਆਰੰਭ ਪਰਿ-ਤਿਆਗੀ - ਉਹ ਮਹਾਂਪੁਰਸ਼ ਸੰਪੂਰਣ ਕਰਮਾਂ ਦੇ ਆਰੰਭ ਦਾ ਤਿਆਗੀ ਹੁੰਦਾ ਹੈ। ਭਾਵ ਇਹ ਕਿ ਧਨ-ਸੰਪਤੀ ਦੇ ਸੰਗ੍ਰਹਿ ਤੇ ਭੋਗਾਂ ਦੇ ਲਈ ਉਹ ਕਿਸੇ ਤਰ੍ਹਾਂ ਦਾ ਕੋਈ ਨਵਾਂ ਕਰਮ ਆਰੰਭ ਨਹੀਂ ਕਰ ਸਕਦਾ ਤੇ ਪ੍ਰਾਪਤ ਹਾਲਾਤ ਅਨੁਸਾਰ ਹੀ ਉਸ ਦੀ ਪ੍ਰਵਿਰਤੀ ਤੇ ਨਿਵ੍ਰਿਤੀ ਹੁੰਦੀ ਹੈ। ਅਰਥਾਤ ਕਿਰਿਆਵਾਂ ਵਿਚ ਉਸ ਦੀ ਪ੍ਰਵਿਰਤੀ ਕਾਮਨਾ ਵਾਸਨਾ ਮਮਤਾ ਤੋਂ ਰਹਿਤ ਹੁੰਦੀ ਹੈ ਅਤੇ ਨਿਵ੍ਰਿਤੀ ਭੀ ਮਾਨ-ਵਡਿਆਈ ਆਦਿ ਇੱਛਾ ਤੋਂ ਰਹਿਤ ਹੈ। ੦ ਗੁਣ ਅਤਿ ਇਤਹ ਸਹ ਉਚਯਤੇ - ਏਥੇ ਉਚਯਤੇ ਪਦ ਵਿੱਚੋਂ ਇਹੋ ਧੁਨੀ ਨਿਕਲਦੀ ਹੈ, ਕਿ ਉਸ ਮਹਾਂ ਪੁਰਸ਼ ਦੀ ਗੁਣ ਅਤੀਤ ਸੰਗਿਆ ਨਹੀਂ ਹੈ ਪਰ ਉਸ ਦੇ ਕਹੇ ਜਾਣ ਵਾਲੇ ਸਰੀਰ ਅੰਤਹਕਰਣ ਦੇ ਲੱਛਣਾਂ ਨੂੰ ਲੈ ਕੇ ਹੀ ਉਸ ਨੂੰ ਗੁਣ ਅਤੀਤ ਕਿਹਾ ਜਾਂਦਾ ਹੈ। ਗੁਣ ਅਤੀਤ ਦੇ ਅਸਲ ਵਿਚ ਲੱਛਣ ਹੀ ਨਹੀਂ ਹੁੰਦੇ। ਉਹ ਤਾਂ ਸਹਿਜ ਅਵੱਸਥਾ ਵਿਚ ਰਹਿੰਦਾ ਹੈ। ਲੱਛਣ ਤਾਂ ਗੁਣਾਂ ਦੇ ਹੁੰਦੇ ਹਨ। ਜਦ ਗੁਣ ਹੀ ਨਹੀਂ ਤਾਂ ਲੱਛਣ ਨਹੀਂ। ੦ ਪ੍ਰਕ੍ਰਿਤੀ ਦੇ ਕਾਰਜ ਗੁਣ ਹਨ, ਗੁਣਾਂ ਦੇ ਕਾਰਜ ਸਰੀਰ ਇੰਦ੍ਰੀਆਂ ਮਨ ਬੁੱਧੀ ਹੈ। ਮਨ ਬੁੱਧੀ ਆਦਿ ਰਾਹੀਂ ਆਪਣੇ ਕਾਰਣ ਗੁਣਾਂ ਦਾ ਪੂਰਾ ਵਰਨਣ ਨਹੀਂ ਹੋ ਸਕਦਾ। ਫਿਰ ਗੁਣਾਂ ਦੇ ਕਾਰਣ ਪ੍ਰਕ੍ਰਿਤੀ ਦਾ ਵਰਨਣ ਹੋ ਹੀ ਕਿਵੇਂ ਸਕਦਾ ਹੈ ? ਪਰ ਜੋ ਪ੍ਰਕ੍ਰਿਤੀ ਤੋਂ ਵੀ ਪੂਰੀ ਤਰ੍ਹਾਂ ਅਤੀਤ ਹੈ, ਉਸ ਦਾ ਵਰਨਣ ਕਰਨਾ ਤਾਂ ਮਨ ਬੁੱਧੀ ਰਾਹੀਂ ਸੰਭਵ ਨਹੀਂ ੦ ਏਥੇ ਭਗਵਾਨ ਨੇ, ਸੁੱਖ ਦੁੱਖ, ਪ੍ਰਿਯਾ ਅਪ੍ਰਿਯਾ, ਨਿੰਦਾ ਵਡਿਆਈ ਤੇ ਮਾਨ ਅਪਮਾਨ ਇਹ ਅੱਠ ਨਾਂ ਹਨ ਜੋ ਪਰੱਸਪਰ ਵਿਰੁੱਧ ਹਨ। ਜਿਨ੍ਹਾਂ ਨਾਲ ਸਾਧਾਰਣ ਮਨੁੱਖ ਵਿਚ ਵਿਖੱਮਤਾ ਆ ਜਾਂਦੀ ਹੈ। ਸਾਧਕ ਨੂੰ ਵੀ ਕਦੇ ਕਦੇ ਵਿਲੱਖਣਾ ਹੋ ਹੀ ਜਾਂਦੀ ਹੈ, ਜਿਸ ਦੀ ਇਨ੍ਹਾਂ ਅੱਠਾਂ ਔਖੇ ਭਾਵਾਂ ਵਿਚ ਸਮਤਾ ਆ ਜਾਂਦੀ ਹੈ, ਉਸ ਲਈ ਹੋਰ ਅਵੱਸਥਾਵਾਂ ਵਿਚ ਸਮਤਾ ਰੱਖਣਾ ਸੁਗਮ ਹੋ ਜਾਂਦਾ ਹੈ। ਗੁਣ ਅਤੀਤ ਵਿਅਕਤੀ ਤਾਂ ਇਨ੍ਹਾਂ ਅੱਠਾਂ ਸੱਥਲਾਂ ਵਿਚ ਸਮਤਾ ਬਣਾਈ ਰੱਖਦਾ ਹੈ। ਗੁਣ ਅਤੀਤ ਮਨੁੱਖ ਦੀ ਜੋ ਨਿਰ-ਵਿਕਾਰਤਾ ਹੈ, ਉਸ ਦੀ ਜੋ ਸੁਭਾਵਿਕ ਸਥਿਤੀ ਹੈ ਉਸ ਦੇ ਅਨੁਕੂਲ ਪ੍ਰਤਿਕੂਲ ਹਾਲਾਤ ਦੇ ਆਉਣ ਜਾਣ ਦਾ ਕੋਈ ਫਰਕ ਨਹੀਂ ਪੈਂਦਾ। ਉਸ ਦੀ ਨਿਰ ਵਿਕਾਰਤਾ, ਸਮਤਾ ਜਿਉਂ ਦੀ ਤਿਉਂ ਅਟੱਲ ਰਹਿੰਦੀ ਹੈ। ਉਸ ਦੀ ਸ਼ਾਂਤੀ ਕਦੇ ਭੰਗ ਨਹੀਂ ਹੁੰਦੀ।

**ਵਿਆਖਿਆ :-** ਗੁਣਾਂ ਤੋਂ ਉੱਪਰ ਉੱਠੇ ਵਿਅਕਤੀ ਲਈ ਮਾਨ ਅਪਮਾਨ ਦੋਸਤ ਦੁਸ਼ਮਨ ਬਰਾਬਰ ਹੁੰਦੇ ਹਨ। ਉਹ ਤਿਆਗੀ ਪੁਰਸ਼ ਹੁੰਦਾ ਹੈ। ਸਹਿਜ ਬਿਰਤੀ ਧਾਰਨ ਕਰ ਲੈਂਦਾ ਹੈ। ਉਸ ਅੰਦਰੋਂ ਸਵੈ ਤੇ ਖੁਦੀ ਦਾ ਜਜ਼ਬਾ ਅਲੋਪ ਹੋ ਜਾਂਦਾ ਹੈ। ਇਹ ਤਿੰਨੇ ਸ਼ਲੋਕ, ਦੂਜੇ ਪ੍ਰਸ਼ਨ ਦੇ ਉੱਤਰ ਵਿਚ ਹਨ।

✪ ✪ ✪

**14.26 ਸ਼ਲੋਕ :**

*माम् च य: अ-वि-अभि-चारेण, भक्ति-योगेन सेवते। स: गुणान् सम्-अति-इ-त्-य एतान्, ब्रह्म-भूयाय कल्पते॥*

***ਮਾਮ੍ ਚ ਯਹ ਅਵਿ ਅਭਿ ਚਾਰੇਣ, ਭਕ੍ਤਿ ਯੋਗੇਨ ਸੇਵਤੇ।***

***ਸਹ ਗੁਣਾਨ੍ ਸਮ੍ਅਤਿ ਈ ਤੁਯ ਏਤਾਨ੍, ਬ੍ਰਹਮ੍ ਭੂਯਾਯ ਕਲ੍ਪਤੇ॥***

**੦ ਸ਼ਬਦ ਅਰਥ :-** ਮਾਮ੍ : ਮੇਰਾ। ਚ : ਅਤੇ। ਯਹ : ਕੌਣ। ਅਭਿਚਾਰੇਣ : ਜੋ ਨਾ ਥਿੜਕੇ ਨਾ ਡੋਲੇ। ਭਕ੍ਤਿ ਯੋਗੇਨ : ਭਗਤੀ ਉਪਾਸਨਾ ਨਾਲ। ਸੇਵਤੇ : ਸੇਵਾ ਕਰਦਾ ਹੈ। ਸਹ : ਉਹ। ਗੁਣਾਨ੍ : ਇਹ ਗੁਣਾਂ। ਸਮ੍ਅਤਿ : ਪਾਰ ਕਰਨਾ ਪਰੇ ਤੋਂ। ਏਤਾਨ੍ : ਇਹ। ਬ੍ਰਹਮ੍ ਭੂਯਾਯ : ਬ੍ਰਹਮ ਬਣਨਾ। ਕਲ੍ਪਤੇ : ਜੜ੍ਹ ਦੇਣਾ।

**੦ ਸ਼ਲੋਕਾਰਥ :-** ਜਿਹੜਾ ਮੈਨੂੰ ਬਿਨਾ ਡੋਲਣ ਥਿੜਕਣ ਤੋਂ ਜਪਦਾ ਹੈ, ਪੂਰਣ ਸ਼ਰਧਾ ਰਖਦਾ ਹੈ, ਉਹ ਤਿੰਨ ਗੁਣਾਂ ਤੋਂ ਉੱਪਰ ਉੱਠ ਕੇ, ਬ੍ਰਹਮ ਰੂਪ ਹੋਣ ਦੇ ਯੋਗ ਬਣ ਜਾਂਦਾ ਹੈ।

**ਪਦ-ਅਰਥ-ਵਿਸਥਾਰ :-** ਮਾਮ੍ ਚ ਯਹ ਅਵਿ ਅਭਿ ਚਾਰੇਣ, ਭਕ੍ਤਿ ਯੋਗੇਨ ਸੇਵਤੇ – ਇਨ੍ਹਾਂ ਪਦਾਂ ਵਿਚ ਉਪਾਸਯ ਤੇ ਉਪਾਸਨਾ ਤੇ ਉਪਾਸਕ ਤਿੰਨੇ ਆ ਗਏ ਹਨ। ਅਰਥਾਤ 'ਯਹ' ਪਦ ਤੋਂ ਉਪਾਸਕ 'ਮਾਮ੍' ਪਦ ਤੋਂ ਉਪਾਸ੍ਯ ਅਤੇ 'ਅਭਿ ਅਭਿਚਾਰੇਣ ਭਕ੍ਤਿ ਯੋਗੇਨ ਸੇਵਤੇ' ਪਦਾਂ ਨਾਲ ਉਪਾਸਨਾ ਆ ਗਈ ਹੈ। ੦ ਅਵਿ ਅਭਿਚਾਰੇਣ – ਪਦ ਦਾ ਅਰਥ ਹੈ ਕਿ ਦੂਜੇ ਕਿਸੇ ਦਾ ਵੀ ਸਹਾਰਾ ਨਾ ਹੋਵੇ। ਸੰਸਾਰਕ ਸਹਾਰਾ ਤਾਂ ਦੂਰ ਰਿਹਾ। ਗਿਆਨ ਯੋਗ, ਕਰਮ ਯੋਗ ਆਦਿ ਯੋਗ (ਸਾਧਨਾਂ) ਦਾ ਵੀ ਸਹਾਰਾ ਨਾ ਹੋਵੇ ਤੇ ਭਗਤੀ ਯੋਗੇਨ ਪਦ ਦਾ ਅਰਥ ਹੈ ਕਿ ਕੇਵਲ ਭਗਵਾਨ ਦਾ ਹੀ ਸਹਾਰਾ ਹੋਵੇ। ਆਸਰਾ ਹੋਵੇ, ਆਸ਼ਾ ਤੇ ਬਲ ਹੋਵੇ, ਵਿਸ਼ਵਾਸ ਹੋਵੇ। ਇਸ ਤਰ੍ਹਾਂ ਅਵਿ ਅਭਿਚਾਰੇਣ ਪਦ ਵਿਚ ਦੂਜਿਆਂ ਦਾ ਆਸਰਾ ਲੈਣ ਦਾ ਨਿਖੇਧ ਕਰਕੇ 'ਭਕ੍ਤਿ ਯੋਗੇਨ' ਪਦ ਤੋਂ ਕੇਵਲ ਭਗਵਾਨ ਦਾ ਹੀ ਆਸਰਾ ਲੈਣ ਦੀ ਗੱਲ ਕੀਤੀ ਗਈ ਹੈ ੦ ਸੇਵਤੇ – ਪਦ ਦਾ ਅਰਥ ਹੈ ਕਿ ਅਵਿ ਅਭਿਚਾਰੀ ਭਗਤੀ ਯੋਗ ਰਾਹੀਂ ਭਗਵਾਨ ਦਾ ਭਜਨ੍ ਕਰੋ, ਉਨ੍ਹਾਂ ਦੀ ਉਪਾਸਨਾ ਕਰੋ, ਸ਼ਰਨ ਆਵੋ। ਉਨ੍ਹਾਂ ਦੀ ਸਿਖਿਆ ਅਨੁਸਾਰ ਚੱਲੋ। ੦ ਸਹ ਗੁਣਾਨ੍ ਸਮ੍ਅਤਿ ਇ ਤੁ-ਯ ਏਤਾਨ੍ ਜੋ ਵਿਅਕਤੀ ਅਨ੍ਨਯ ਭਾਵ ਤੋਂ ਕੇਵਲ ਭਗਵਾਨ ਦੇ ਹੀ ਸ਼ਰਨ ਆਉਂਦਾ ਹੈ, ਉਸਨੂੰ ਗੁਣਾਂ ਦਾ ਤਿਆਗ ਕਰਨ ਦੀ ਲੋੜ ਨਹੀਂ। ਭਗਵਾਨ ਦੀ ਕ੍ਰਿਪਾ ਨਾਲ ਹੀ ਉਹ ਆਪਣੇ ਆਪ ਗੁਣਾਂ ਦਾ ਤਿਆਗ ਕਰ ਦਿੰਦਾ ਹੈ। (12.06, 12.07) ੦ ਬ੍ਰਹਮ ਭੂਯਾਯ ਕਲ੍ਪਤੇ੍ – ਗੁਣਾਂ ਦਾ ਤਿਆਗ ਕਰਕੇ ਉਹ ਬ੍ਰਹਮ ਪ੍ਰਾਪਤੀ ਦਾ ਪਾਤਰ (ਅਧਿਕਾਰੀ) ਬਣ ਜਾਂਦਾ ਹੈ। ਬ੍ਰਹਮ ਪ੍ਰਾਪਤੀ ਦਾ ਅਰਥ ਹੈ ਕਿ ਅਰਜਨ ਨੇ ਗੁਣ ਅਤੀਤ (ਨਿਰਗੁਣ ਬ੍ਰਹਮ ਪ੍ਰਾਪਤੀ) ਦਾ ਉਪਾਅ ਪੁੱਛਿਆ ਸੀ, ਇਸ ਲਈ ਭਗਵਾਨ ਨੇ ਆਪਣੀ ਭਗਤੀ ਨੂੰ ਬ੍ਰਹਮ ਪ੍ਰਾਪਤੀ ਦਾ ਉਪਾਅ ਦੱਸਿਆ ਹੈ। ਦੂਜੀ ਗੱਲ ਗਿਆਨ ਦੀ ਆਪਣੀ ਮਹੱਤਤਾ ਤੇ ਭੂਮਿਕਾ ਹੈ। ਸਿੱਧੀ ਦੀ ਪ੍ਰਾਪਤੀ ਲਈ ਹੋਰ ਵਿਧੀ ਅਪਣਾਉਣ ਦੀ ਲੋੜ ਨਹੀਂ। ਜਿਹੜੇ ਭਗਵਾਨ ਨੂੰ ਪ੍ਰਾਪਤ ਕਰ ਚੁੱਕੇ ਹਨ – ਉਨ੍ਹਾਂ ਲਈ ਬ੍ਰਹਮ ਪ੍ਰਾਪਤੀ ਆਪਣੇ ਆਪ ਸਿੱਧ ਹੈ। ਜਿਸ ਤੱਤਵ ਦੀ ਪ੍ਰਾਪਤੀ ਗਿਆਨ ਯੋਗ ਕਰਮ ਯੋਗ ਆਦਿ ਸਾਧਨਾਂ ਨਾਲ ਹੁੰਦੀ ਹੈ। ਉਸੇ ਤੱਤਵ ਦੀ ਪ੍ਰਾਪਤੀ ਭਗਤੀ ਤੋਂ ਵੀ ਹੁੰਦੀ ਹੈ। ੦ ਸਾਧਨਾ ਵਿਚ ਭੇਦ ਹੋਣ 'ਤੇ ਵੀ ਉਸ ਤੱਤਵ ਦੀ ਪ੍ਰਾਪਤੀ ਭਗਤੀ ਤੋਂ ਵੀ ਹੁੰਦੀ ਹੈ।

**ਵਿਆਖਿਆ :-** ਜਿਸ ਨੇ ਪ੍ਰਭੂ ਲਈ ਆਪਣਾ ਸਭ ਕੁੱਝ ਸਮੱਰਪਣ ਕਰਨ ਦਾ ਸੰਕਲਪ ਕੀਤਾ ਹੋਇਆ ਹੈ, ਉਹ ਅਪਾਰ ਸ਼ਰਧਾ ਤੇ ਆਪਣੇ ਦਿਲ ਵਿਚ ਪ੍ਰਭੂ ਪ੍ਰੇਮ ਦੀ ਜੋਤ ਜਗਾ ਲੈਂਦਾ ਹੈ। ਉਹ ਆਪਣੇ ਅੰਦਰ ਬਾਹਰ ਕੇਵਲ ਨਾਰਾਇਣ ਦੇ ਹੀ ਦਰਸ਼ਨ ਕਰਦਾ ਹੈ। ਉਸ ਦੀ ਲੰਮੀ ਸਾਧਨਾ – ਉਸ ਦੇ ਬ੍ਰਹਮ ਬਣ ਜਾਣ ਹੀ ਸੰਪਨ ਹੁੰਦੀ ਹੈ। ਜਦੋਂ ਬ੍ਰਹਮ-ਗਿਆਨੀ ਦਾ ਰੂਪ ਧਾਰਨ ਹੁੰਦਾ ਹੈ, ਅਗਿਆਨਤਾ ਦਾ ਹਨੇਰਾ ਮਿਟ ਜਾਂਦ ਹੈ, ਪ੍ਰਕਾਸ਼ ਪਲਮਦਾ ਹੈ, ਤਿੰਨ ਗੁਣ ਅਲੋਪ ਹੋ ਜਾਂਦੇ ਹਨ। ੦ ਸ਼੍ਰੀ ਰਾਮਾ ਕ੍ਰਿਸ਼ਨ ੦ "ਸ਼ਰਧਾਲੂ ਈਸ਼ਵਰ ਨੂੰ ਅਨੇਕਾਂ ਰੂਪਾਂ ਵਿਚ ਦੇਖਦਾ ਹੈ। ਜਦੋਂ ਉਹ ਸਮਾਧੀ ਧਾਰਨ ਕਰ ਲੈਂਦਾ ਹੈ ਤਾਂ ਉਸ ਨੂੰ ਇਹੋ ਈਸ਼ਵਰ ਰੂਪ ਰਹਿਤ (ਨਿਰਗੁਣ ਸਰੂਪ) ਦਿਖਾਈ ਦਿੰਦਾ ਹੈ। ਇਸ ਅਨੁਭਵ ਵਿਚ ਭਗਤੀ ਤੇ ਗਿਆਨ ਇਕ ਮਿੱਕ ਹੋ ਜਾਂਦੇ ਹਨ। ਭਗਤੀ – ਗੁਣਾਂ ਤੋਂ ਉੱਪਰ ਉੱਠਣ ਦਾ ਇੱਕ ਵਧੀਆ ਸਾਧਨ ਹੈ।"

✪ ✪ ✪

**14.27 ਸ਼ਲੋਕ :**

*ब्रह्मण: हि प्रति-(स्था)ष्ठा अहम्, अ-मृतस्य अ-वि-अयस्य च। शश्वतस्य च धर्मस्य, सुखमय एकान्तिकस्य च॥*

***ਬ੍ਰਹਮਣਹ ਹਿ ਪ੍ਰਤਿ (ਸ੍ਥਾ) ਸ਼੍ਟਾ ਅਹਮ੍, ਅਮ੍ਰਤਸ੍ਯ ਅਵਿ ਅਯਸ੍ਯ ਚ।***

***ਸ਼ਾਸ਼੍ਵਤਸ੍ਯ ਚ ਧਰ੍ਮਸ੍ਯ, ਸੁਖਸ੍ਯ ਏਕਾਂਤਿਕਸ੍ਯ ਚ॥***

**੦ ਸ਼ਬਦ ਅਰਥ :-** ਬ੍ਰਹਮਣਹ : ਬ੍ਰਹਮ। ਹਿ : ਸੱਚਮੁੱਚ। ਪ੍ਰਤਿਸ਼੍ਟ੍ਰਾ : ਸ਼ਰਨ ਸਥਲ। ਅਹਮ੍ : ਮੈਂ। ਅਮ੍ਰਤਸ੍ਯ : ਅਵਿਨਾਸ਼ੀ। ਅਵਿਅਯਸ੍ਯ : ਨਾ ਬਦਲਣ ਵਾਲਾ ਅਟੱਲ। ਚ : ਅਤੇ। ਸ਼ਾਸ਼੍ਵਤਸ੍ਯ : ਹਮੇਸ਼ਾ ਰਹਿਣ ਵਾਲਾ। ਚ : ਅਤੇ। ਧਰ੍ਮਸ੍ਯ : ਧਰਮ ਦਾ। ਸ਼ਾਸ਼੍ਵਤ੍ ਸ੍ਯ : ਮਿਹਰ ਭਰਿਆ, ਦਿਆਲੂ, ਬਖਸ਼ਸ਼। ਏਕਾਂਤਿਕਸ੍ਯ : ਪੂਰਣ ਅਸੀਮ, ਨਿਰਲੇਪ। ਚ : ਅਤੇ।

**੦ ਸ਼ਲੋਕਾਰਥ :-** ਕਿਉਂਕਿ ਮੈਂ ਹੀ ਉਸ ਬ੍ਰਹਮ ਦਾ ਘਰ ਹਾਂ, ਅਵਿਨਾਸ਼ੀ ਹਾਂ, ਅਟੱਲ ਹਾਂ ਅਤੇ ਆਂਤਰਿਕ ਧਰਮ ਦਾ ਹਾਂ। ਮੈਂ ਹੀ ਪੂਰਣ ਏਕਾਂਤਿਕ ਸੁੱਖ ਦੀ ਪ੍ਰਤਿਸ਼ਠਾ ਹਾਂ।

**ਪਦ-ਅਰਥ-ਵਿਸਥਾਰ :-** ਬ੍ਰਹਮਣਹ ਹਿ ਪ੍ਰਤਿ (ਸ੍ਥਾ) ਸ਼੍ਟ੍ਰਾ ਅਹਮ੍ – ਮੈਂ ਬ੍ਰਹਮ ਦੀ ਪ੍ਰਤਿਸ਼ਠਾ ਤੇ ਆਸਰਾ ਹਾਂ। ਮੇਰੀ ਬ੍ਰਹਮ ਨਾਲ ਅਭਿੰਨਤਾ ਹੈ, ਜਿਵੇਂ ਜਲਦੀ ਹੋਈ ਅੱਗ ਸਾਕਾਰ ਹੈ ਤੇ ਜਿਵੇਂ ਕਾਸ਼੍ਟ੍ ਆਦਿ ਵਿਚ ਰਹਿਣ ਵਾਲੀ ਅੱਗ ਨਿਰਾਕਾਰ ਹੈ। ਇਹ ਅੱਗ ਦੇ ਦੋ ਰੂਪ ਹਨ। ਪਰਤੱਤਵ – ਅੱਗ ਤਾਂ ਇਕ ਹੈ। ਏਸੇ ਤਰ੍ਹਾਂ ਭਗਵਾਨ ਸਾਕਾਰ ਰੂਪ ਵੀ ਹਨ ਤੇ ਬ੍ਰਹਮ ਨਿਰਾਕਾਰ ਰੂਪ ਵਿਚ ਵੀ ਹਨ। ਇਹ ਦੋ ਰੂਪ ਸਾਧਕ ਦੀ ਉਪਾਸਨਾ ਦੀ ਦ੍ਰਿਸ਼ਟੀ ਤੋਂ ਹਨ। ਪਰ ਤੱਤਵ ਤੌਰ 'ਤੇ ਭਗਵਾਨ ਤੇ ਬ੍ਰਹਮ ਇਕ ਹੀ ਹਨ, ਦੋ ਨਹੀਂ, ਜਿਵੇਂ ਭੋਜਨ ਵਿਚ ਸੁਗੰਧ ਹੁੰਦੀ ਹੈ ਇਕ ਸਵਾਦ ਹੁੰਦਾ ਹੈ। ਨੱਕ ਦੀ ਦ੍ਰਿਸ਼ਟੀ ਤੋਂ ਮਹਿਕ ਹੈ, ਪਰ ਜੀਭ ਰਸ ਦੀ ਦ੍ਰਿਸ਼ਟੀ ਤੋਂ ਸਵਾਦ ਹੈ ਪਰ ਭੋਜਨ ਤਾਂ ਇਕ ਹੈ। ਏਸੇ ਤਰ੍ਹਾਂ ਗਿਆਨ ਦੀ ਦ੍ਰਿਸ਼ਟੀ ਤੋਂ ਬ੍ਰਹਮ ਹੈ ਤੇ ਭਗਵਾਨ ਦੀ ਦ੍ਰਿਸ਼ਟੀ ਤੋਂ ਭਗਵਾਨ ਹੈ। ਪਰ ਤੱਤਵ ਭਗਵਾਨ ਤੇ ਬ੍ਰਹਮ ਇਕ ਹੀ ਹੈ। ੦ ਭਗਵਾਨ ਕ੍ਰਿਸ਼ਨ ਵੱਖ ਹਨ ਤੇ ਬ੍ਰਹਮ ਵੱਖ ਹਨ ਤੇ ਬ੍ਰਹਮ ਹੀ ਭਗਵਾਨ ਕ੍ਰਿਸ਼ਨ ਹਨ। ਗੀਤਾ ਵਿਚ ਬ੍ਰਹਮ – ਭਗਵਾਨ ਨੇ ਆਪਣੇ ਲਈ ਵਰਤਿਆ ਹੈ (5.10) (9.04) ੦ ਅਮ੍ਰਤਸ੍ਯ ਅਵ੍ਯਿਅਯਸ੍ਯ ਚ = ਅਵਿਨਾਸ਼ੀ ਅੰਮ੍ਰਿਤ ਦਾ ਅਧਿ-ਸ਼ਠਾਨ ਮੈਂ ਹਾਂ, ਤੇ ਮੇਰਾ ਹੀ ਅਧਿਸ਼ਠ੍ਾਨ ਅਵਿਨਾਸ਼ੀ ਅੰਮ੍ਰਿਤ ਹੈ ਤੇ ਮੈਂ – ਇਹ ਦੋ ਤੱਤਵ ਨਹੀਂ ਹੈ, ਅਸਲ ਵਿਚ ਇੱਕੋ ਹੀ ਹੈ। ਏਸੇ ਅਵਿਨਾਸ਼ੀ ਅੰਮ੍ਰਿਤ ਦੀ ਪ੍ਰਾਪਤੀ ਨੂੰ ਭਗਵਾਨ ਨੇ ਏਥੇ ਅਮ੍ਰਤਸ੍ਯ ਕਿਹਾ ਹੈ। (ਹੋਰ ਦੇਖੋ 13.12, 14.20) ੦ ਸ਼ਾਸ਼੍ਵਤਸ੍ਯ ਚ ਧਰ੍ਮਸ੍ਯ – ਸਨਾਤਨ ਧਰਮ ਦਾ ਆਧਾਰ ਮੈਂ ਹਾਂ ਤੇ ਮੇਰਾ ਆਧਾਰ ਸਨਾਤਨ ਧਰਮ ਹੈ। ਭਾਵੇ ਇਹ ਹੈ ਕਿ ਸਨਾਤਨ ਧਰਮ ਤੋਂ ਮੈਂ ਦੋ ਨਹੀਂ, ਕੇਵਲ ਇੱਕ ਹਾਂ। ਸਨਾਨਤ ਧਰਮ ਮੇਰਾ ਹੀ ਸਰੂਪ ਹੈ (11.18) (4.07) ੦ ਸੁਖਸ੍ਯ ਏਕਾਂਤਿਕਸ੍ਯ ਚ = ਏਕਾਂਤਕ ਸੁੱਖ ਦਾ ਆਧਾਰ ਮੈਂ ਹਾਂ, ਮੇਰਾ ਆਧਾਰ ਏਕਾਂਤਕ ਸੁੱਖ ਹੈ। ਇਸ ਨੂੰ ਅਕਸ਼ਯ ਸੁੱਖ ਵੀ ਕਿਹਾ ਹੈ (5.21, 6.21 ਤੇ 6.27)। ੦ ਹਿੰਦੂ (ਸਨਾਤਨ) ਬੁੱਧ ਇਸਾਈ ਤੇ ਮੁਸਲਮ ਚਾਰ ਧਰਮ ਪੁਰਾਣੇ ਹਨ ਪਰ ਇਨ੍ਹਾਂ ਵਿੱਚੋਂ ਤਿੰਨ ਬੁੱਧ ਇਸਾਈ ਮੁਸਲਮ ਦੇ ਚਲਾਉਣ ਵਾਲੇ ਉੱਤਮ ਪੁਰਸ਼ ਹਨ ਪਰ ਹਿੰਦੂ ਧਰਮ ਕਿਸੇ ਵਿਅਕਤੀ ਵੱਲੋਂ ਨਹੀਂ, ਬਲਕਿ ਭਿੰਨ ਭਿੰਨ ਰਿਸ਼ੀਆਂ ਦੀ ਖੋਜ ਹੈ। ਖੋਜ ਉਸੇ ਦੀ ਹੁੰਦੀ ਹੈ ਜੋ ਪਹਿਲਾਂ ਤੋਂ ਮੌਜੂਦ ਹੋਵੇ।

**ਵਿਆਖਿਆ :-** ਭਗਤੀ ਅੰਦਰ ਚਾਰ ਯੋਗ ਦਾ ਸੁਮੇਲ ਹੈ, ਜਿਸ ਨਾਲ ਸਗੁਣ ਬ੍ਰਹਮ ਦੀ ਪ੍ਰਾਪਤੀ ਹੁੰਦੀ ਹੈ ਗਿਆਨ-ਯੋਗ ਰਾਹੀਂ

ਅਵਿਨਾਸ਼ੀ, ਅਬਦਲ, ਅਟੱਲ ਬ੍ਰਹਮ ਅਥਵਾ ਪੂਰਣ ਆਤਮਿਕ ਸੁੱਖ ਪ੍ਰਾਪਤ ਹੁੰਦਾ ਹੈ। ਕਰਮ ਯੋਗ ਰਾਹੀਂ ਪ੍ਰਭੂ ਦੀ ਸੇਵਾ ਕਰਦਿਆਂ ਅੰਤਰ ਧਰਮ ਅਥਵਾ ਸਨਾਤਮ ਧਰਮ (ਜੋ ਬ੍ਰਹਮ ਦਾ ਦੂਜਾ ਨਾਂ ਹੈ) ਆਪਣਾ ਬਣ ਜਾਂਦਾ ਹੈ। ਰਾਜ-ਯੋਗ ਦੇ ਨਿਰੰਤਰ ਅਭਿਆਸ ਨਾਲ ਅੰਮ੍ਰਿਤ-ਧਾਰਾ ਦੀ ਉਤਪਤੀ ਹੁੰਦੀ ਹੈ। ਅੰਮ੍ਰਿਤਧਾਰਾ ਦੈਵੀ ਅੰਮ੍ਰਿਤ ਹੈ, ਜਿਸ ਨਾਲ ਆਤਮਿਕ ਸੁੱਖ ਦੀ ਪ੍ਰਾਪਤੀ ਹੁੰਦੀ ਹੈ। ਆਤਮਿਕ ਸੁੱਖ ਹੀ ਬ੍ਰਹਮ ਹੈ। ਰਾਜ ਯੋਗ ਅਭਿਆਸ, ਅੰਮ੍ਰਿਤ ਧਾਰਾ ਦੀ ਉਤਪਤੀ ਕਰਦਾ ਹੈ, ਜਿਸ ਨੂੰ ਦੈਵੀ ਅੰਮ੍ਰਿਤ ਕਹਿੰਦੇ ਹਨ। ਪੂਰਨ ਆਤਮਿਕ ਆਨੰਦ ਪ੍ਰਾਪਤ ਕਰਨ ਦੇ ਅਰਥ ਬ੍ਰਹਮਦੀ ਪ੍ਰਾਪਤੀ ਹੈ। ਚਾਰ ਯੋਗ ਅਜਿਹੇ ਮਾਰਗ ਹਨ, ਜਿਨ੍ਹਾਂ ਉੱਪਰ ਚੱਲ ਕੇ ਸਾਧਕ ਤ੍ਰੈਗੁਣਾਂ ਉੱਪਰ ਕਾਬੂ ਪਾ ਸਕਦਾ ਹੈ। ਠੀਕ ਧਾਰਾ ਇਨ੍ਹਾਂ ਚਾਰੇ ਯੋਗ ਨੂੰ ਪ੍ਰਵਾਨ ਕਰਕੇ ਨਾਲ ਨਾਲ ਅਮਲ ਕਰਨਾ ਹੈ। ਜਿਹੜਾ ਵੀ ਇਨ੍ਹਾਂ ਗੁਣਾਂ ਤੋਂ ਇਨਕਾਰੀ ਹੁੰਦਾ ਹੈ, ਉਹ ਬ੍ਰਹਮ ਨੂੰ ਪ੍ਰਾਪਤ ਕਰਦਾ ਹੈ। ਬ੍ਰਹਮ ਇਨ੍ਹਾਂ ਦੀ ਪਹੁੰਚ ਤੋਂ ਬਾਹਰ ਹੈ। ਮਿਥਿਹਾਸ ਅਨੁਸਾਰ ਸ਼ਿਵ ਜੀ ਭਗਵਾਨ ਨੇ ਇਕ ਵਾਰ ਲੋਹੇ ਚਾਂਦੀ ਸੋਨੇ ਦੇ ਤਿੰਨ ਸ਼ਕਤੀਸ਼ਾਲੀ ਅਸੁਰਾਂ ਦੇ ਕਿਲਿਆਂ ਨੂੰ ਜਿੱਤਣ ਤੇ ਘੇਰਾ ਪਾਉਣ ਲਈ ਬਹੁਤ ਵੱਡੀ ਤਿਆਰੀ ਕੀਤੀ। ਅੰਤ ਨੂੰ ਮਹਾਨ ਦੈਵੀ ਪ੍ਰਭੂ ਨੇ ਆਪਣੀ ਦੈਵੀ ਅੱਖ ਖੋਲ੍ਹੀ, ਜਿਸ ਕਾਰਨ ਦੈਂਤਾਂ ਤੇ ਉਨ੍ਹਾਂ ਦੇ ਰਾਜਾਂ ਦੀ ਤਬਾਹੀ ਹੋ ਗਈ। ਇਹ ਤਿੰਨ ਗੁਣਾਂ ਉੱਪਰ ਕਾਬੂ ਪਾਉਣ ਦੀ ਮਿਥਿਹਾਸਕ ਕਥਾ ਹੈ। ਇਹ ਕਾਬੂ ਸਵੈ ਗਿਆਨ ਸਦਕੇ ਸੰਭਵ ਹੁੰਦਾ ਹੈ। ੦ ਸ਼੍ਰੀ ਰਾਮਾ ਕ੍ਰਿਸ਼ਨਾ ੦ "ਇੱਕ ਯਾਤਰੀ ਸੰਘਣੇ ਜੰਗਲ ਵਿੱਚੋਂ ਦੀ ਲੰਘ ਰਿਹਾ ਸੀ। ਤਿੰਨ ਚੋਰ ਆਏ ਤੇ ਉਨ੍ਹਾਂ ਨੇ ਉਸ ਉੱਪਰ ਕਾਬੂ ਪਾ ਲਿਆ। ਜੋ ਕੁੱਝ ਰੁਪੈ ਪੈਸੇ ਧਨ ਦੌਲਤ ਉਸ ਕੋਲ ਸੀ, ਸਭ ਕੁਝ ਖੋਹ ਲਿਆ। ਪਹਿਲੇ ਆਦਮੀ ਨੇ ਖੰਜਰ ਕੱਢਿਆ ਤੇ ਉਹ ਆਪਣੇ ਖੰਜਰ ਨਾਲ ਉਸ ਦਾ ਸ਼ਿਕਾਰ ਕਰਨ ਲੱਗਾ। ਦੂਜੇ ਚੋਰ ਨੇ ਐਨਾ ਵੱਡਾ ਸਖ਼ਤ ਕੰਮ ਕਰਨ ਤੋਂ ਉਸ ਨੂੰ ਸਿਰਫ਼ ਹੱਥ ਪੈਰ ਬੰਨ੍ਹ ਕੇ ਛੱਡ ਦੇਣ ਦੀ ਸਲਾਹ ਦਿੱਤੀ ਤੇ ਕਿਹਾ ਅੱਗੇ ਉਸ ਦੀ ਕਿਸਮਤ। ਇਹ ਸਲਾਹ ਮੰਨ ਲਈ ਗਈ ਤੇ ਉਨ੍ਹਾਂ ਨੇ ਇੰਜ ਹੀ ਕੀਤਾ ਤੇ ਇੰਜ ਕਰਕੇ ਚੋਰ ਉਸ ਥਾਂ ਤੋਂ ਚਲੇ ਗਏ। ਥੋੜ੍ਹੇ ਚਿਰ ਪਿੱਛੋਂ ਹੀ ਨਰਮ ਦਿਲ ਵਾਲਾ ਚੋਰ ਫੇਰ ਉਸੇ ਥਾਂ 'ਤੇ ਆਇਆ, ਉਸ ਨੇ ਹੱਥ ਪੈਰ ਬੰਨ੍ਹੇ ਆਦਮੀ ਨੂੰ ਖੋਲ੍ਹਿਆ ਤੇ ਕਿਹਾ ਕਿ ਉਹ ਆਪਣੇ ਘਰ ਵਾਪਸ ਚਲਾ ਜਾਵੇ। ਆਦਮੀ ਨੇ ਤੀਜੇ ਚੋਰ ਦੀ ਦਿਆਲਤਾ ਤੇ ਮਿਹਰਬਾਨੀ ਤੋਂ ਖੁਸ਼ ਹੋ ਕੇ ਕਿਹਾ ਕਿ ਉਹ (ਚੋਰ ਵੀ) ਉਸ ਦੇ ਨਾਲ ਉਸ ਦੇ ਘਰ ਜ਼ਰੂਰ ਆਵੇ ਤਾਂ ਕਿ ਉਹ ਧੰਨਵਾਦ ਵਜੋਂ ਉਸ ਦੀ ਪ੍ਰਾਹੁਣਚਾਰੀ ਕਰਕੇ ਸੇਵਾ ਨਾਲ ਉਸ ਦਾ ਬਦਲਾ ਚੁਕਾ ਸਕੇ। ਤੀਜੇ ਚੋਰ ਨੇ ਨਰਮੀ ਨਾਲ ਇੰਜ ਕਰਨ ਤੋਂ ਅਸਮੱਰਥਤਾ ਪ੍ਰਗਟ ਕੀਤੀ ਤੇ ਕਿਹਾ ਕਿ ਇੰਜ ਕਰਨਾ ਉਸ ਦੀ ਪਹੁੰਚ ਤੇ ਯੋਗਤਾ ਤੋਂ ਬਾਹਰ ਹੈ ਅਤੇ ਜੰਗਲ ਵਿਚ ਅਲੋਪ ਹੋ ਗਿਆ। ਦੁਨੀਆਂ ਜੰਗਲ ਹੈ। ਤਿੰਨ ਗੁਣ ਤਿੰਨ ਚੋਰ ਹਨ। ਜੀਵਾਤਮਾ ਮੁਸਾਫ਼ਰ ਹੈ, ਜਿਸ ਦੇ ਦੈਵੀ ਗੁਣ ਉਸ ਦੀ ਧਨ ਦੌਲਤ ਦੀ ਜਾਇਦਾਦ ਹੈ। ਤਮੋ ਗੁਣ ਉਸ ਨੂੰ ਤਬਾਹ ਕਰ ਦਿੰਦਾ ਹੈ। ਰਜੋ ਗੁਣ ਉਸ ਨੂੰ ਉਸ ਦੀ ਹਵਸ ਕਾਰਨ ਬੰਨ੍ਹ ਦਿੰਦਾ ਹੈ। ਪਰ ਸਤੋਗੁਣ ਉਸ ਨੂੰ ਬਚਾ ਲੈਂਦਾ ਹੈ ਤੇ ਪ੍ਰਭੂ-ਮਾਰਗ 'ਤੇ ਚੱਲਣ ਦੀ ਪ੍ਰੇਰਨਾ ਦਿੰਦਾ ਹੈ। ਸਤੋ ਗੁਣ ਬ੍ਰਹਮ ਦੀ ਪਹੁੰਚ ਤੋਂ ਬਾਹਰ ਹੈ।"



## ਪੰਦਰਵਾਂ ਅਧਿਆਇ

# ਪਰਸ਼ੋਤਮ ਯੋਗ

**15.01 ਸ਼ਲੋਕ :**

**ਸ਼੍ਰੀ ਭਗਵਾਨ-ਉਵਾਚ** *श्री भगवानुवाच*

*ऊर्ध्व-मूलम् अधः शाखम्, अश्वत्थम् प्र-आहुः अ-वि-अयम्। छन्दांसि यस्य पर्णानि, यः तम् वेद सः वेद-वित॥*

***ਉਰ੍ਧਵਮੂਲਮ੍ ਅਧਹ ਸ਼ਾਖਮ੍, ਅਸ਼੍ਵਤ੍ਥਮ੍ ਪ੍ਰਆਹੁਹ ਅਵਿਅਯਮ੍।***

***ਛੰਦਾਂਸਿ ਯਸ੍ਯ ਪਰ੍ਣਾਨਿ, ਯਹ ਤਮ੍ ਵੇਦ ਸਹ ਵੇਦ ਵਿਤ੍॥***

**੦ ਸ਼ਬਦ ਅਰਥ :-** ਸ਼੍ਰੀ ਭਗਵਾਨ ਉਵਾਚ : ਸ਼੍ਰੀ ਭਗਵਾਨ ਬੋਲੇ। ਉਰ੍ਧਵਮੂਲਮ੍ : ਜੜ੍ਹ ਉੱਪਰ ਨੂੰ। ਅਧਹ ਸ਼ਾਖਮ੍ : ਸ਼ਾਖਾਵਾਂ ਹੇਠਾਂ ਨੂੰ। ਅਸ਼੍ਵਤ੍ਥਮ੍ : ਅਸ਼ਵਤਥਾ। ਪ੍ਰਆਹੁਹ : ਉਹ ਬੋਲਦੇ ਹਨ। ਅਵਿਅਯਮ੍ : ਜੋ ਨਾਸ਼ ਨਾ ਕੀਤਾ ਜਾ ਸਕੇ। ਛੰਦਾਂਸਿ : ਭਜਨ ਲਈ ਛੰਦ। ਯਸ੍ਯ : ਕਿਸ ਦਾ। ਪਰ੍ਣਾਨਿ : ਛੱਡ ਦਿੰਦਾ ਹੈ। ਯਹ : ਕੌਣ। ਸਹ : ਉਹ। ਵੇਦਹਿਤ੍ : ਵੇਦਾਂ ਨੂੰ ਜਾਣਨ ਵਾਲਾ।

**੦ ਸ਼ਲੋਕਾਰਥ :-** ਸ਼੍ਰੀ ਭਗਵਾਨ ਬੋਲੇ, 'ਉੱਪਰ ਮੂਲ ਵਾਲੇ ਅਤੇ ਹੇਠਾਂ ਸ਼ਾਖ਼ਾਵਾਂ ਵਾਲੇ (ਜਿਸ ਸੰਸਾਰ ਰੂਪ) ਪਿੱਪਲ ਦੇ ਬਿਰਖ ਨੂੰ ਅਵਿਨਾਸ਼ੀ ਕਹਿੰਦੇ ਹਨ। ਇਸ ਦੇ ਪੱਤੇ, ਵੇਦ ਹਨ। ਜੋ ਇਨ੍ਹਾਂ ਨੂੰ ਜਾਣਦਾ ਹੈ, ਉਹ ਵੇਦਾਂ ਨੂੰ ਜਾਣਨ ਵਾਲਾ ਹੈ।

**ਪਦ-ਅਰਥ-ਵਿਸਥਾਰ :-** ੦ ਉਰ੍ਧਵ ਮੂਲਮ੍ ਸ਼ਾਖਮ੍ = ਸਾਧਾਰਣ ਰੂਪ ਵਿਚ ਬਿਰਖਾਂ ਦਾ ਮੂਲ ਹੇਠਾਂ ਅਤੇ ਸ਼ਾਖਾਵਾਂ ਉੱਪਰ ਵੱਲ ਨੂੰ ਹੁੰਦੀਆਂ ਹਨ, ਪਰ ਇਹ ਸੰਸਾਰ ਰੂਪੀ ਬਿਰਖ ਅਜਿਹਾ ਵਿਚਿਤਰ ਬਿਰਖ ਹੈ ਕਿ ਇਸ ਦਾ ਮੂਲ ਉਪਰ ਤੇ ਸ਼ਾਖਾਵਾਂ ਹੇਠਾਂ ਵੱਲ ਨੂੰ ਜਾਂਦੀਆਂ ਹਨ। ੦ ਏਥੇ ਜਾਣ 'ਤੇ ਮਨੁੱਖ ਮੁੜ ਕੇ ਸੰਸਾਰ ਵਿਚ ਨਹੀਂ ਆਉਂਦਾ। ਅਜਿਹਾ ਭਗਵਾਨ ਦਾ ਪਰਮ ਧਾਮ ਹੈ, ਜਿਹੜਾ ਭੌਤਿਕ ਸੰਸਾਰ ਤੋਂ ਉੱਪਰ ਅਥਵਾ ਸਰਵ ਪਰੀ ਹੁੰਦਾ ਹੈ। ਸੰਸਾਰ ਬਿਰਖ ਦੀ ਮੁੱਖ ਸ਼ਾਖਾ ਤਣਾ ਬ੍ਰਹਮਾ ਜੀ ਹਨ, ਕਿਉਂਕਿ ਸੰਸਾਰ ਬਿਰਖ ਦੀ ਉਤਪਤੀ ਦੇ ਸਮੇਂ ਸਭ ਤੋਂ ਪਹਿਲਾਂ ਬ੍ਰਹਮਾ ਜੀ ਦੀ ਉਤਪਤੀ ਹੋਈ ਸੀ। ਏਸੇ ਕਰਕੇ ਬ੍ਰਹਮਾ ਜੀ ਇਸ ਦੀ ਪ੍ਰਧਾਨ ਸ਼ਾਖਾ ਹੈ। ਬ੍ਰਹਮ, ਲੋਕ ਭਗਵਦ ਧਾਮ ਇਸ ਦੇ ਮੁਕਾਬਲੇ ਹੇਠਾਂ ਹੈ। ਸਥਾਨ ਗੁਣ ਪਦ ਆਯੂ ਆਦਿ ਸਾਰੀਆਂ ਦ੍ਰਿਸ਼ਟੀਆਂ ਤੋਂ ਪਰਮਧਾਮ ਦੀ ਥਾਂ ਨਿਮਰ ਸ਼੍ਰੇਣੀ ਹੋਣ ਦੇ ਕਾਰਣ ਹੀ ਇਨ੍ਹਾਂ ਨੂੰ 'ਅਧਹ' (ਨੀਵੇਂ ਪਾਸੇ ਵੱਲ) ਕਿਹਾ ਗਿਆ ਹੈ, ਅਧਹ ਦੇ ਅਰਥ ਹਨ ਹੇਠਾਂ ਪਾਸੇ ਵੱਲ। ਅਧਹ ਸ਼ਾਖਮ੍ ਪਦ ਵਿਚ ਬ੍ਰਹਮਾ ਜੀ ਤੋਂ ਲੈ ਕੇ ਕੀੜੇ ਪਤੰਗੇ ਸਾਰੇ ਜੀਵਾਂ ਦਾ ਸਮਾਵੇਸ਼ ਹੈ। ੦ ਇਹ ਸੰਸਾਰ ਰੂਪੀ ਬਿਰਖ ਉੱਪਰ ਦੇ ਵੱਲ ਮੂਲ ਵਾਲਾ ਹੈ। ਬਿਰਖ ਵਿਚ ਮੂਲ ਹੀ ਪ੍ਰਧਾਨ ਹੁੰਦਾ ਹੈ, ਇਸ ਤਰ੍ਹਾਂ ਸੰਸਾਰ ਰੂਪੀ ਬਿਰਖ ਵਿਚ ਪਰਮਾਤਮਾ ਹੀ ਪ੍ਰਧਾਨ ਹੈ। ਉਸ ਤੋਂ ਬ੍ਰਹਮਾ ਜੀ ਪ੍ਰਗਟ ਹੁੰਦੇ ਹਨ। ਜਿਸ ਦਾ ਵਰਨਣ ਅਧਹ ਸਾਖਮ੍ ਪਦ ਵਿਚ ਹੋਇਆ ਹੈ। ੦ ਸਭ ਦੇ ਮੂਲ ਪ੍ਰਕਾਸ਼ਤ ਤੇ ਆਸ਼ਰਿਤ ਪਰਮਾਤਮਾ ਹੀ ਹਨ। ਦੇਸ਼ ਕਾਲ ਭਾਵ ਸਿਧਾਂਤ ਗੁਣ ਰੂਪ ਵਿਦਿਆ ਆਦਿ ਸਾਰੀਆਂ ਦ੍ਰਿਸ਼ਟੀਆਂ ਤੋਂ ਪਰਮਾਤਮਾ ਹੀ ਸਭ ਤੋਂ ਸ਼੍ਰੇਸ਼ਠ ਹੈ। ਇਨ੍ਹਾਂ ਤੋਂ ਉੱਪਰ ਸ਼੍ਰੇਸ਼ਠਤਾ ਦੀ ਗੱਲ ਕਰਨੀ ਮੁਨਾਸਬ ਨਹੀਂ (11.43) ਸੰਸਾਰ ਬਿਰਖ ਦੇ ਮੂਲ ਪਰਮਾਤਮਾ ਹਨ, ਸਭ ਤੋਂ ਉੱਪਰ ਹਨ, ਜਿਵੇਂ ਬਿਰਖ ਦਾ ਆਧਾਰ ਮੂਲ ਹੁੰਦਾ ਹੈ। ਸੰਸਾਰ ਦਾ ਆਧਾਰ ਪਰਮਾਤਮਾਹੈ। ਇਸ ਲਈ ਉਸ ਬਿਰਖ ਨੂੰ 'ਉਰਧਵ ਮੂਲਮ' ਕਿਹਾ ਗਿਆ ਹੈ। ਬਿਰਖ ਦੇ ਮੂਲ 'ਚੋਂ ਤਣੇ, ਸ਼ਾਖਾਵਾਂ ਕੌਂਪਲਾਂ ਨਿਕਲਦੀਆਂ ਹਨ, ਏਸੇ ਪਰਮਾਤਮਾ ਤੋਂ ਹੀ ਸੰਪੂਰਣ ਜਗਤ ਉਤਪਨ ਹੁੰਦਾ ਹੈ। ਉਨ੍ਹਾਂ ਤੋਂ ਹੀ ਵਿਸਤ੍ਰਤ ਹੁੰਦਾ ਹੈ, ਉਨ੍ਹਾਂ ਤੋਂ ਹੀ ਸਥਿਤ ਰਹਿੰਦਾ ਹੈ। ੦ ਸ੍ਰਿਸ਼ਟੀ ਰਚਨਾ ਦੇ ਲਈ ਬ੍ਰਹਮਾ ਜੀ - ਪ੍ਰਕ੍ਰਿਤੀ ਨੂੰ ਸਵੀਕਾਰ ਕਰਦੇ ਹਨ ਪਰ ਅਸਲ ਵਿਚ ਉਹ ਮੁਕਤ ਹਨ। ਬ੍ਰਹਮਾ ਜੀ ਦੇ ਬਿਨਾ ਦੂਜੇ ਸੰਪੂਰਣ ਜੀਵ ਪ੍ਰਕ੍ਰਿਤੀ ਤੇ ਉਸ ਦੇ ਕਾਰਜ ਸਰੀਰ ਦੇ ਨਾਲ ਅਹੰਤਾ ਮਮਤਾ ਪੂਰਵ ਜਿੰਨਾ ਜਿੰਨਾ ਆਪਣਾ ਸੰਬੰਧ ਮੰਨਦੇ ਹਨ, ਉਨੇ ਉਨੇ ਹੀ ਉਹ ਬੰਧਨ ਵਿਚ ਪਏ ਹੋਏ ਹਨ ਤੇ ਉਨ੍ਹਾਂ ਦਾ ਵਾਰ ਵਾਰ ਪਤਨ ਹੁੰਦਾ ਹੈ। ਅਰਥਾਤ ਉਨੀਆਂ ਸ਼ਾਖਾਵਾਂ ਹੇਠਾਂ ਵੱਲ ਨੂੰ ਫੈਲਦੀਆਂ ਹਨ। ਸਾਤਵਿਕ ਰਾਜਸ ਤੇ ਤਾਮਸ ਇਹ ਤਿੰਨ ਗਤੀਆਂ 'ਅਧਹ ਸ਼ਾਖਮ੍' ਦੇ ਅੰਤਰਗਤ ਹਨ (14.17) ੦ ਅਸ਼੍ਵਤ੍ਥਮ੍ = ਪਹਿਲੇ ਅਰਥ ਦੇ ਅਨੁਸਾਰ ਭਾਵ ਇਹ ਹੈ ਕਿ ਸੰਸਾਰ ਇਕ ਛਿਣ ਭੀ ਸਥਿਰ ਰਹਿਣ ਵਾਲਾ ਨਹੀਂ ਹੈ। ਕੇਵਲ ਪਰਿਵਰਤਨ ਦੇ ਸਮੂਹ ਦਾ ਨਾਂ ਹੀ ਸੰਸਾਰ ਹੈ। ਪਰਿਵਰਤਨ ਦਾ ਨਵਾਂ ਰੂਪ ਜੋ ਸਾਹਮਣੇ ਆਉਂਦਾ ਹੈ - ਉਸ ਨੂੰ ਉਤਪਤੀ ਕਹਿੰਦੇ ਹਨ। ਥੋੜ੍ਹਾ ਹੋਰ ਪਰਿਵਰਤਨ 'ਤੇ ਉਸ ਨੂੰ ਸਥਿਤੀ ਰੂਪ ਤੋਂ ਮੰਨ ਲੈਂਦੇ ਹਾਂ ਤਾਂ ਉਸ ਨੂੰ ਸਮਾਪਤੀ (ਪ੍ਰਲਯ) ਕਹਿ ਦਿੰਦੇ ਹਾਂ। ਅਸਲ ਵਿਚ ਇਸ ਦੀ ਉਤਪਤੀ ਸਥਿਤੀ ਤੇ ਪ੍ਰਲਯ ਹੁੰਦੇ ਹੀ ਨਹੀਂ। ਇਸ ਲਈ ਇਸ ਪ੍ਰਤਿ ਛਿਣ ਪਰਿਵਰਤਨ ਹੋਣ ਕਾਰਨ ਇਹ ਸੰਸਾਰ ਇੱਕ ਛਿਣ ਭੀ ਸਥਿਰ ਨਹੀਂ ਹੈ। ਦ੍ਰਿਸ਼ ਮਾਤਰ ਪ੍ਰਤਿ ਛਿਣ ਅਦਰਸ਼ਨ ਵਿਚ ਜਾ ਰਹੇ ਹਨ। ਏਸੇ ਭਾਵ ਤੋਂ ਇਸ ਸੰਸਾਰ ਅਸ਼੍ਵਤ੍ਥਮ੍ ਕਿਹਾ ਹੈ। ਦੂਜੇ ਅਰਥ ਅਨੁਸਾਰ ਸੰਸਾਰ ਪਿੱਪਲ ਦਾ ਬਿਰਖ ਹੈ। ਸ਼ਾਸਤਰਾਂ ਵਿਚ ਅਸ਼੍ਵਤ੍ਥ ਅਰਥਾਤ ਪਿਪਲ ਦੇ ਬਿਰਖ ਦੀ ਬਹੁਤ ਮਹਿਮਾ ਗਾਈ ਗਈ ਹੈ। ਆਪ ਖ਼ੁਦ ਭਗਵਾਨ ਭੀ ਸਭ ਬਿਰਖਾਂ ਨਾਲੋਂ ਪਿੱਪਲ ਨੂੰ ਆਪਣੀ ਵਿਭੂਤੀ ਕਹਿ ਕੇ ਉਸ ਨੂੰ ਸ਼੍ਰੇਸ਼ਠ ਪੂਜਣ ਯੋਗ ਕਹਿੰਦੇ ਹਨ (10.26) ਪਿੱਪਲ ਆਉਲਾ ਤੇ ਤੁਲਸੀ ਦੀ ਪੂਜਾ, ਭਗਵਾਨ ਦੀ ਪੂਜਾ ਮੰਨੀ ਜਾਂਦੀ ਹੈ। ੦ ਪਰਮਾਤਮਾ ਤੋਂ ਸੰਸਾਰ ਉਤਪਨ ਹੁੰਦਾ ਹੈ। ਆਪ ਸੰਸਾਰ ਦੀ ਉਤਪਤੀ ਦੇ ਮੂਲ ਕਾਰਨ ਹਨ, ਉਸੇ ਤਰ੍ਹਾਂ ਪਿਪਲ ਦਾ ਬਿਰਖ ਵੀ ਤੱਤਵ ਤੋਂ ਪਰਮਾਤਮਾ ਸਰੂਪ ਹੋਣ ਨਾਲ ਪੂਜਨ ਯੋਗ ਹੈ। ਇਹ ਸੰਸਾਰ ਰੂਪ ਪਿੱਪਲ ਬਿਰਖ ਦੀ ਪੂਜਾ ਇਹੋ ਹੈ ਕਿ ਇਸ ਤੋਂ ਸੁਖ ਲੈਣ ਦੀ ਇੱਛਾ ਦਾ ਤਿਆਗ ਕਰਕੇ ਕੇਵਲ ਇਸ ਦੀ ਸੇਵਾ ਕਰਨਾ। ਸੁਖ ਦੀ ਇੱਛਾ ਰੱਖਣ ਵਾਲੇ ਲਈ ਇਹ ਸੰਸਾਰ ਦੁੱਖਾਂ ਦਾ ਘਰ ਹੈ। ਸੁੱਖ ਦੀ ਇੱਛਾ ਨਾ ਰੱਖਣ ਵਾਲਿਆਂ ਲਈ ਸਪੱਸ਼ਟ ਰੂਪ ਵਿਚ ਭਗਵਤ ਸਰੂਪ ਹੈ। (7.19) ਆਪਣਾ ਆਪ ਸ੍ਵਯੰ ਅਵਿਨਾਸ਼ੀ ਹੈ ਤੇ ਇਹ ਸੰਸਾਰ - ਬਿਰਖ ਪ੍ਰਤਿ ਛਿਣ ਭੰਗਰ ਹੈ। ਇਸ ਲਈ ਆਪ ਆਪਦੀ ਇਸ ਤੋਂ ਤ੍ਰਿਪਤੀ ਹੋ ਹੀ ਨਹੀਂ ਸਕਦੀ। ਇਸ ਤੋਂ ਸੁੱਖ ਦੀ ਇੱਛਾ ਕਰਨ ਵਾਲਾ ਵਿਅਕਤੀ ਵਾਰ ਵਾਰ ਜਨਮਦਾ ਹੈ ਤੇ ਮਰਦਾ ਹੈ। ੦ ਪ੍ਰਆਹੁਹ ਅਵਿਅਯਮ੍ ਸੰਸਾਰ ਬਿਰਖ ਨੂੰ ਅਵ੍ਯਯਮ੍ ਕਿਹਾ ਜਾਂਦਾ ਹੈ। ਛਿਣ ਭੰਗਰ ਅਨਿਤ੍ਯ ਸੰਸਾਰ ਦਾ ਆਦਿ ਤੇ ਅੰਤ ਨਾ ਜਾਣ ਸਕਣ ਦੇ ਕਾਰਣ ਪ੍ਰਵਾਹ ਦੀ ਨਿਰੰਤਰਤਾ ਦੇ ਕਾਰਣ ਤੇ ਇਸ ਦਾ ਮੂਲ ਸ਼ਕਤੀਮਾਨ ਪਰਮੇਸ਼ਵਰ ਨਿਤ੍ਯ ਅਵਿਨਾਸ਼ੀ ਹੋਣ ਦੇ ਕਾਰਣ ਹੀ, ਇਸ ਨੂੰ ਅਵ੍ਯਿਯਮ੍ ਕਹਿੰਦੇ ਹਨ। ਜਿਸ ਪ੍ਰਕਾਰ ਸਮੁੰਦਰ ਦਾ ਜਲ ਸੂਰਜ ਦੇ ਜਲ ਸਰੂਪ ਤੋਂ ਧਰਤੀ ਤੇ ਆ ਜਾਂਦਾ ਹੈ, ਫਿਰ ਉਹੋ ਜਲ ਨਦੀ ਨਾਲੇ ਦਾ ਰੂਪ ਧਾਰਣ ਕਰਕੇ ਸਮੁੰਦਰ ਵਿਚ ਚਲਾ ਜਾਂਦਾ ਹੈ ਤੇ ਮੁੜ ਸਮੁੰਦਰ ਦਾ ਜਲ ਬੱਦਲ ਬਣ ਕੇ ਮੀਂਹ ਪਾਉਂਦਾ ਹੈ। ਇਸ ਪਾਣੀ ਦੇ ਇਸ ਚੱਕਰ ਦਾ ਕਦੇ ਅੰਤ ਨਹੀਂ ਹੁੰਦਾ। ਇਹ ਕੁਦਰਤੀ ਪ੍ਰਕਿਰਿਆ ਹੈ। ਏਸੇ ਤਰ੍ਹਾਂ ਸੰਸਾਰ ਚੱਕਰ ਐਨੀ

ਤੇਜ਼ੀ ਨਾਲ ਘੁੰਮਦਾ ਹੈ ਕਿ ਚਲਚਿਤ੍ਰ (ਸਿਨੇਮਾ) ਦੇ ਵਾਂਗ ਅਸਥਿਰ ਹੁੰਦੇ ਹੋਏ ਵੀ ਸਥਿਰ ਲੱਗਦਾ ਹੈ। ੦ ਇਸ ਸੰਸਾਰ ਬਿਰਖ ਨੂੰ ਅਵ੍ਯਯਮ੍ ਕਿਹਾ ਗਿਆ ਹੈ। ਪਰ ਅਸਲ ਵਿਚ ਇਹ ਅਵ੍ਯਯਮ੍ ਹੈ ਨਹੀਂ ਹੈ, ਜੇ ਇਹ ਅਵ੍ਯਯਮ੍ ਹੁੰਦਾ, ਨਾ ਤਾਂ ਏਸੇ ਅਧਿਆਇ ਦੇ ਤੀਜੇ ਸ਼ਲੋਕ ਵਿਚ ਇਹ ਕਿਹਾ ਜਾਂਦਾ, ਕਿ ਇਸ ਸੰਸਾਰ ਦਾ ਜਿਹੋ ਜਿਹਾ ਸਰੂਪ ਕਿਹਾ ਜਾਂਦਾ ਹੈ, ਅਜਿਹਾ ਪ੍ਰਾਪਤ ਨਹੀਂ ਹੁੰਦਾ। ਨਾ ਇਸ (ਸੰਸਾਰ ਬਿਰਖ) ਨੂੰ ਵੈਰਾਗ ਰੂਪ ਦ੍ਰਿੜ ਸ਼ਾਸਤ੍ਰ ਦੇ ਰਾਹੀਂ ਛੇਦ ਕਰਨ ਦੇ ਲਈ ਹੀ ਭਗਵਾਨ ਪ੍ਰੇਰਨਾ ਕਰਦੇ। ੦ ਛੰਦਾਂਸਿ ਯਸ੍ਯ ਪਰ੍ਣਾਨਿ = ਵੇਦ ਇਸ ਸੰਸਾਰ-ਬਿਰਖ ਦੇ ਪੱਤੇ ਹਨ। ਏਥੇ ਵੇਦਾਂ ਦਾ ਅਰਥ - ਵੇਦਾਂ ਦੇ ਉਸ ਅੰਸ਼ ਤੋਂ ਹੈ, ਜਿਸ ਵਿਚ ਚੰਗੇ ਕਰਮਾਂ ਦੇ ਅਨੁਸ਼ਠਾਨਾਂ ਦਾ ਵਰਨਣ ਹੈ। ਵੇਦਾਂ ਵਿਚ ਸੁਕਾਮ ਮੰਤ੍ਰਾਂ ਦੀ ਗਿਣਤੀ ਤਾਂ ਅੱਸੀ ਹਜ਼ਾਰ ਹੈ, ਪਰ ਮੁਕਤ ਕਰਨ ਵਾਲੇ ਮੰਤ੍ਰਾਂ ਦੀ ਗਿਣਤੀ ਵੀਹ ਹਜ਼ਾਰ ਹੈ, ਜਿਸ ਵਿਚ ਚਾਰ ਹਜ਼ਾਰ ਮੰਤਰ ਤਾਂ ਗਿਆਨ ਕਾਂਡ ਦੇ, ਸੋਲਾਂ ਹਜ਼ਾਰ ਮੰਤ੍ਰ ਉਪਾਸਨਾ ਕਾਂਡ ਦੇ ਹਨ। ਭਾਵ ਇਹ ਹੈ ਕਿ ਇਸ ਜਿਸ ਬਿਰਖ਼ ਦੇ ਸੁੰਦਰ ਫੁੱਲ ਪੱਤੇ ਤਾਂ ਹਨ, ਪਰ ਫਲ ਨਹੀਂ ਹਨ ਤਾਂ ਇਹ ਬਿਰਖ ਅਣਉਪਯੋਗੀ ਹੈ, ਕਿਉਂਕਿ ਅਸਲ ਵਿਚ ਤ੍ਰਿਪਤੀ ਤਾਂ ਫਲ ਤੋਂ ਹੀ ਹੁੰਦੀ ਹੈ। ਫੁੱਲ ਪੱਤਿਆਂ ਦੀ ਸਜਾਵਟ ਤੋਂ ਨਹੀਂ। ਏਸੇ ਤਰ੍ਹਾਂ ਸੁੱਖ ਭੋਗ ਚਾਹੁਣ ਵਾਲੇ ਸੁਕਾਮ ਪੁਰਸ਼ਾਂ ਨੂੰ ਐਸ਼ਵਰ੍ਯ ਰੂਪੀ ਫੁੱਲ ਪੱਤਿਆਂ ਨਾਲ ਸੰਪੰਨ ਇਹ ਸੰਸਾਰ ਬਿਰਖ ਬਾਹਰ ਤੋਂ ਤਾਂ ਸੁਖੀ ਦਿਖਾਈ ਦਿੰਦਾ ਹੈ ਪਰ ਇਸ ਵਿਚ ਸੁੱਖ ਚਾਹੁਣ ਦੇ ਕਾਰਨ, ਉਸ ਨੂੰ ਅਕ੍ਸ਼ਯ ਸੁੱਖ-ਰੂਪ ਦੀ ਤ੍ਰਿਪਤੀ ਨਹੀਂ ਹੁੰਦੀ। ੦ ਯਹ ਤਮ੍ ਵੇਦ ਸਹ ਵੇਦ ਵਿਤ੍ - ਉਸ ਸੰਸਾਰ ਬਿਰਖ ਨੂੰ ਜੋ ਵਿਅਕਤੀ ਜਾਣਦਾ ਹੈ, ਉਹ ਸਾਰੇ ਵੇਦਾਂ ਦੇ ਯਥਾਰਥ ਨੂੰ ਸਮਝਣ ਵਾਲਾ ਹੁੰਦਾ ਹੈ। ਸੰਸਾਰ ਨੂੰ ਅਨਿਤ੍ਯ ਮੰਨ ਕੇ ਇਸ ਵਿੱਚੋਂ ਸੁੱਖ ਦੀ ਥੋੜ੍ਹੀ ਜਿਹੀ ਵੀ ਆਸ਼ਾ ਨਾ ਕਰਕੇ - ਸੰਸਾਰ ਦੇ ਯਥਾਰਥ ਨੂੰ ਸਮਝਣ ਵਾਲਾ ਹੁੰਦਾ ਹੈ। ਸੰਸਾਰ ਨੂੰ ਅਨਿਤ੍ਯ ਮੰਨ ਕੇ ਇਸ ਵਿੱਚੋਂ ਸੁੱਖ ਵੀ ਥੋੜ੍ਹੀ ਜਿਹੀ ਵੀ ਆਸ਼ਾ ਨਾ ਕਰਕੇ - ਸੰਸਾਰ ਦੇ ਯਥਾਰਥ ਨੂੰ ਸਮਝਣਾ ਹੁੰਦਾ ਹੈ। ਜੇ ਅਸੀਂ ਸੰਸਾਰ ਨੂੰ ਥੋੜਾ ਕੁ ਵੀ ਜਾਣ ਲੈਂਦੇ ਹਾਂ ਤਾਂ ਸੁਖ ਭੋਗ ਹੋ ਹੀ ਨਹੀਂ ਸਕਦਾ। ਸੁਖ ਭੋਗ ਦੇ ਸਮੇਂ ਸੰਸਾਰ ਛਿਣ ਮਾਤਰ ਨੂੰ ਥੋੜ੍ਹਾ ਕੁ ਵੀ ਜਾਣ ਲੈਂਦੇ ਹਾਂ, ਤਾਂ ਸੁੱਖ ਭੋਗ ਹੋ ਹੀ ਨਹੀਂ ਸਕਦਾ। ਸੁੱਖ-ਭੋਗ ਦੇ ਸਮੇਂ ਸੰਸਾਰ ਛਿਣ ਭੰਗਰ ਨਹੀਂ ਦਿਖਾਈ ਦਿੰਦਾ। ਜਦ ਤੱਕ ਪਦਾਰਥਾਂ ਨੂੰ ਵਿਅਕਤੀ ਸਥਾਈ, ਮੰਨਦਾ ਰਹਿੰਦਾ ਹੈ, ਤਦ ਤੱਕ ਸੁੱਖ ਭੋਗ ਸੁੱਖ ਦੀ ਆਸ਼ਾ ਤੇ ਕਾਮਨਾ ਤੇ ਸੰਸਾਰ ਦਾ ਆਸਰਾ ਮਹੱਤਵ ਵਿਸ਼ਵਾਸ ਬਣਿਆ ਰਹਿੰਦਾ ਹੈ। ਜਦ ਪਤਾ ਲੱਗ ਜਾਵੇ ਕਿ ਸੰਸਾਰ ਨਸ਼ਟ ਹੋ ਰਿਹਾ ਹੈ, ਬਦਲ ਰਿਹਾ ਹੈ, ਸਿਰਕ ਰਿਹਾ ਹੈ, ਤਾਂ ਸੁਖ ਭੋਗ ਦੀ ਇੱਛਾ ਮਿਟ ਜਾਂਦੀ ਹੈ। ਸਾਧਕ ਉਸ ਦੇ ਵਾਸਤਵਿਕ ਰੂਪ ਨੂੰ ਜਾਣ ਕੇ ਪਰਮਾਤਮਾ ਤੋਂ ਆਪਣੀ ਅਭਿੰਨਤਾ ਦਾ ਅਨੁਭਵ ਕਰ ਲੈਂਦਾ ਹੈ। ਪਰਮਾਤਮਾ ਦਾ ਅਨੁਭਵ ਕਰਵਾਉਣਾ ਹੀ ਵੇਦਾਂ ਦਾ ਸਾਰ ਹੈ, ਉਦੇਸ਼ ਹੈ। ਵੇਦਾਂ ਦੇ ਗਿਆਨ ਨਾਲ ਮਨੁੱਖ ਵੇਦਾਂ ਦਾ ਵਿਦਵਾਨ ਤਾਂ ਬਣ ਸਕਦਾ ਹੈ ਪਰ ਯਥਾਰਥ ਵੇਦ-ਵੇਤਾ ਨਹੀਂ। ਵੇਦਾਂ ਦੇ ਅਧਿਐਨ ਤੋਂ ਬਿਨਾਂ ਵੀ ਜੇ ਕਿਸੇ ਨੂੰ ਪਰਮਾਤਮਾ ਦੀ ਅਨੁਭੂਤੀ ਹੋ ਗਈ ਹੈ, ਅਸਲ ਵਿੱਚ ਉਹੋ ਹੀ ਵੇਦਵੇਤਾ ਹੈ।

**ਵਿਆਖਿਆ** :- ਸ਼ਬਦ ਅਸ਼੍ਵਤ੍ਥਾ ਦੇ ਅਰਥ ਹਨ ਜਿਹੜਾ ਅੱਜ ਨਹੀਂ ਹੈ, ਜਿਵੇਂ ਇਹ ਕੱਲ੍ਹ ਸੀ। ਇਹ ਸ਼ਬਦ ਦ੍ਰਿਸ਼ਟਮਾਨ ਅਥਵਾ ਪ੍ਰਤੱਖ ਅਸਤਿਤਵ (ਹੋਂਦ) ਸੰਬੰਧ ਅਥਵਾ ਸੰਸਾਰ ਹੈ। ਇਹ ਅਵਿਨਾਸ਼ੀ ਹੈ ਪਰ ਨਾ ਪ੍ਰਪੱਕ ਹੈ ਨਾ ਨਿਰੰਤਰ ਹੈ। ਸੰਸਾਰ ਦਾ ਮੂਲ ਬ੍ਰਹਮ ਹੈ, ਇਸ ਦੀਆਂ ਟਾਹਣੀਆਂ ਹੇਠਾਂ ਨੂੰ ਲਮਕਦੀਆਂ ਹਨ। ਇਹ ਵੱਧ ਤੋਂ ਵੱਧ ਭੌਤਿਕਵਾਦੀ ਹੁੰਦਾ ਹੈ। ਅਸ਼੍ਵਤ੍ਥਾ ਦੇ ਅਰਥ ਪਿੱਪਲ ਦਾ ਦਰੱਖਤ ਹੈ, ਜਿਹੜਾ ਅੰਜੀਰ ਦੇ ਪਰਿਵਾਰ ਨਾਲ ਸੰਬੰਧ ਰੱਖਦਾ ਹੈ। ਅੰਜੀਰ ਦੇ ਦਰੱਖਤ ਦੀ ਖੂਬੀ ਇਹ ਹੈ, ਕਿ ਇਹ ਉੱਪਰੋਂ ਰਸ ਪ੍ਰਾਪਤ ਕਰਵਾਉਂਦਾ ਹੈ ਤੇ ਇਸ ਦੀਆਂ ਟਾਹਣੀਆਂ ਹੇਠਾਂ ਨੂੰ ਧਰਤੀ ਵਿਚ ਨੂੰ ਜਾਂਦੀਆਂ ਹਨ। ਇੰਜ ਸੰਸਾਰ ਦੀ ਕਾਰਜ ਕਿਰਿਆ - ਇਸ ਦਰਖਤ ਨਾਲ ਮਿਲਦੀ ਜੁਲਦੀ ਹੈ। ਸੰਸਾਰ ਤੇ ਇਹ ਦਰਖਤ ਦੋਵੇਂ ਹੀ ਆਪਣਾ ਆਹਾਰ ਉੱਪਰ ਤੋਂ ਪਾਪਤ ਕਰਦੇ ਹਨ ਤੇ ਹੇਠਾਂ ਮਿੱਟੀ ਵਿਚ ਰੁਲ ਜਾਂਦੇ ਹਨ। ਅਣਗਿਣਤ ਸਰੂਪਾਂ ਵਿਚ ਬ੍ਰਹਮ ਤੇ ਸ਼ਕਤੀ ਇੱਕੋ ਹੈ। ਦੋਵੇਂ ਅਵਿਨਾਸ਼ੀ ਹਨ। ਸ਼ਕਤੀ, ਸੰਸਾਰ ਤੇ ਪ੍ਰਕ੍ਰਿਤੀ ਦਾ ਅਮੁਕ ਸਰੋਤ ਹੈ। ਸ਼ਕਤੀ ਦੇ ਅਣਗਿਣਤ ਰੂਪ ਹਨ। ਦਰੱਖਤ ਤਾਂ ਇਕ ਪ੍ਰਤੀਕ ਹੈ, ਉਸ ਦਾ ਅਸਤਿਤਵ, ਜੀਵਨ ਹੈ। ਪ੍ਰਕ੍ਰਿਤੀ ਦੇ ਸਾਰੇ ਪਹਿਲੂਆਂ ਵਿਚ ਇਹ ਜੀਵਨ ਦਾ ਅਧਿਐਨ ਕਰਨ ਵਿਚ ਸਹਾਇਤਾ ਕਰਦੀ ਹੈ। ਇਹ ਜੀਵਨ ਜਿਹੜਾ ਸਵੈ ਅਭਿਵਿਅਕਤੀ ਹੈ, ਦਰਖਤ ਦੇ ਪੱਤਿਆਂ ਦਾ ਬਣਿਆ ਕਰਕੇ ਜਾਣਿਆ ਜਾਂਦਾ ਹੈ। ਜੀਵਨ ਦੀਆਂ ਕਿਸਮਾਂ - ਪੱਤਿਆਂ ਵਾਂਗ ਹਨ, ਜਿਨ੍ਹਾਂ ਤੋਂ ਇਕ ਦਰੱਖਤ ਤੇ ਦੂਜੇ ਦਰੱਖਤ ਦੀ ਪਹਿਚਾਣ ਹੁੰਦੀ ਹੈ। ਇਸ ਦੇ ਸਮਾਨ ਵੇਦਾਂ ਦੇ ਭਜਨ ਹਨ ਜੋ ਸਾਰੇ ਜੀਵਨ ਦੀ ਵਿਆਖਿਆ ਕਰਦੇ ਹਨ। ਪ੍ਰਕ੍ਰਿਤੀ ਨੂੰ ਗਿਆਨ ਪ੍ਰਾਪਤ/ਲੱਭਣ ਦਾ ਸਾਧਨ ਕਿਹਾ ਗਿਆ ਹੈ। ਹਰ ਕਿਸਮ ਦਾ ਗਿਆਨ ਇਨ੍ਹਾਂ ਵੇਦਾਂ ਭਜਨਾਂ ਰਾਹੀਂ ਪ੍ਰਾਪਤ ਹੁੰਦਾ ਹੈ। ਜੀਵ ਰਸਾਇਣ ਵਿਗਿਆਨ ਤੇ ਮਾਨਵ ਇਤਿਹਾਸ, ਭਿੰਨ ਭਿੰਨ ਪੱਧਰ ਉੱਪਰ ਜੀਵਨ ਦੀ ਅਭਿਵਿਅਕਤੀ ਹੈ। ਹਾਂ ਪੱਖੀ ਅਭਿਵਿਅਕਤੀ ਜੋ ਜੀਵਨ ਨਾਲ ਜੁੜੀ ਹੋਈ ਹੈ, ਇਕ ਵਰ ਜਾਂ ਰਹਿਮਤ ਹੈ ਤੇ ਨਾਂਹ ਪੱਖੀ ਜੀਵਨ ਦੀ ਅਭਿਵਿਅਕਤੀ ਇਕ ਸਰਾਪ ਵਾਂਗ ਹੈ। ਵੇਦ, ਜੀਵਨ ਨੂੰ ਨੇਕੀ ਸੱਚਾਈ ਅਤੇ ਬੁਰਿਆਈ ਦਾ ਮਾਰਗ ਦੱਸਦੇ ਹਨ। ਅਸਥਾਈ ਜੀਵਨ - ਜੀਵਨ ਰੂਪ ਧਾਰਨ ਕਰਦਾ ਹੈ, ਜਿਹੜਾ ਪੂਰਨ ਹੁੰਦਾ ਹੈ। ਉਸ ਵੇਲੇ ਜਦੋਂ ਬ੍ਰਹਮ ਗਿਆਨੀ ਨੂੰ ਰੌਸ਼ਨੀ ਪ੍ਰਾਪਤ ਹੁੰਦੀ ਹੈ। ਸੰਸਾਰ ਜੀਵਨ ਦੁੱਖਮਈ ਲੰਘਦਾ ਹੈ, ਜਿਸ ਦਾ ਨਾ ਆਦਿ ਹੁੰਦਾ ਹੈ ਨਾ ਅੰਤ ਹੁੰਦਾ ਹੈ। ਇਸ ਨੂੰ ਇਸ ਲਈ ਅਵਿਅਯਮ੍ ਕਿਹਾ ਜਾਂਦਾ ਹੈ, ਜੋ ਅਵਿਨਾਸ਼ੀ ਹੈ। ਜਿਹੜੇ ਵੇਦ ਪੜ੍ਹਦੇ ਹਨ, ਸਮਝਦੇ ਹਨ, ਉਹ ਅਸਲ ਵੇਦਾਂਤੀ ਨਹੀਂ ਹੁੰਦੇ, ਜਿਨ੍ਹਾਂ ਨੂੰ ਵੇਦ ਗਿਆਤਾ ਕਿਹਾ ਜਾਂਦਾ ਹੈ। ਗਰੰਥ ਤਾਂ ਕੇਵਲ ਸੇਧ ਦੇਣ ਵਾਲੇ ਹਨ। ਪ੍ਰਕ੍ਰਿਤੀ ਸੱਚੇ ਰੂਪ ਵਿਚ ਅਵਿਨਾਸ਼ੀ-ਵੇਦ ਹੈ, ਜਿਸ ਵਿਚ ਉਸੱਰੀਏ ਦਾ ਰੂਪ ਦਿਖਾਈ ਦਿੰਦਾ ਹੈ। ਪ੍ਰਕ੍ਰਿਤੀ ਤਿੰਨ ਗੁਣਾਂ ਉੱਪਰ ਆਧਾਰਿਤ ਬਣੀ ਹੋਈ ਹੈ। ਪ੍ਰਭੂ ਪ੍ਰਕ੍ਰਿਤੀ ਤੋਂ ਉੱਪਰ ਹੈ, ਪ੍ਰਕ੍ਰਿਤੀ ਦੇ ਸਰੋਤਾਂ ਵਿਚੋਂ ਉਸ ਦੀਆਂ ਟਹਿਣੀਆਂ ਹੇਠਾਂ ਵੱਲ ਨੂੰ ਆਉਂਦੀਆਂ ਹਨ, ਜੋ ਪਰਮਾਤਮਾ ਹੈ। ਬ੍ਰਹਿਮੰਡੀ ਮਾਂ ਦੁਰਗਾ ਦਾ ਪ੍ਰਤੀਕ, ਇਨ੍ਹਾਂ ਤੱਥਾਂ ਦਾ ਹੂਬਹੂ ਸਪੱਸ਼ਟੀਕਰਨ ਕਰਦਾ ਹੈ। ਉਹ ਮਹਿਸ਼ਸੁਰਾ ਬਣ ਕੇ ਬੜੀ ਸ਼ਕਤੀ ਨਾਲ ਇਸ ਧਰਤੀ ਤੋਂ ਦੈਂਤਾਂ ਦਾ ਸਫਾਇਆ ਕਰ ਰਹੀ ਹੈ। ਇਕ ਮੱਝ ਵਾਂਗ, ਜਿਵੇਂ ਨਾਂ ਤੋਂ ਪ੍ਰਗਟ ਹੁੰਦਾ ਹੈ, ਉਹ ਕਠੋਰ ਕ੍ਰਸ਼ਟ ਤੇ ਪੁੱਠੇ ਰਾਹ ਚੱਲਣ ਵਾਲੀ ਹੁੰਦੀ ਹੈ। ਇਹ ਦੈਂਤ ਨੇ ਤਮੋ ਗੁਣ ਜਿਨ੍ਹਾਂ ਨੇ ਸਰੀਰ ਰੂਪ ਧਾਰਨ ਕੀਤਾ ਹੋਇਆ ਹੈ। ਇਹ ਗੁਣ ਤਿੰਨ ਗੁਣਾਂ ਤੋਂ ਨੀਵਾਂ ਹੈ। ਜੀਵਨ ਦੀ ਤਬਦੀਲੀ ਲਈ ਇਸ ਤਮੋਗੁਣ ਨੂੰ ਖ਼ਤਮ ਕਰਨ ਲਈ ਜੋ ਸ਼ਕਤੀ ਖਰਚ ਹੁੰਦੀ ਹੈ, ਇਹ ਵਰਨਣਯੋਗ ਹੈ। ਇਹ ਸੰਵੇਦਨਹੀਣਤਾ ਤੋਂ ਸੰਵੇਦਨਸ਼ੀਲਤਾ ਵਿਚ ਬਦਲਾਵ ਹੈ। ਦਾਰਸ਼ਨਿਕ ਤੌਰ 'ਤੇ ਰਜੋਗੁਣ, ਤਮੋਗੁਣ ਤੋਂ ਚੰਗਾ ਹੈ। ਦੁਰਗਾ ਮਾਂ ਦਾ ਸੁਨਹਿਰੀ ਰੰਗ ਤੇ ਉਸ ਦੇ ਲਾਲ ਰੰਗ ਦੇ ਬਸਤਰ, ਰਜੋਗੁਣ ਦੀ ਨਿਸ਼ਾਨੀ ਹਨ। ਜੋ ਇਸ ਗੱਲ ਦਾ ਸੰਕੇਤ ਹੈ ਕਿ ਇਹ ਦ੍ਰਿਸ਼ਟਮਾਨ ਜੀਵਨ ਨੂੰ ਅਮੀਰ ਬਣਾਉਣ ਵਿਚ, ਉਸ ਵਿਚ ਸ਼ਕਤੀ ਹੈ। ਸਰਸਵਤੀ, ਵਿਦਿਆ ਦੀ ਦੇਵੀ ਹੈ। ਲਕਸ਼ਮੀ ਦੇਵੀ ਦੌਲਤ ਦੀ ਦੇਵੀ ਹੈ। ਸੁਬਰਾਮਨੀਅਮ ਬੀਰਤਾ ਸੂਰਮਤਾਈ ਦਾ ਦੇਵਤਾ ਹੈ। ਗਣੇਸ਼ - ਬੁੱਧੀ ਦਾ ਦੇਵਤਾ ਹੈ। ਇਹ ਸਾਰੇ ਬ੍ਰਹਿਮੰਡੀ ਮਾਂ ਦੀ ਚੌਂਕੀ ਭਰਦੇ ਹਨ ਤੇ ਇਸ ਸੰਸਾਰੀ ਜੀਵਨ ਨੂੰ ਅਮੀਰ ਕਰਨ ਵਿਚ ਆਪਣਾ ਆਪਣਾ ਯੋਗਦਾਨ ਪਾਉਂਦੇ ਹਨ। ਦੁਰਗਾ ਦੇ ਸਿਰ ਦੇ ਠੀਕ ਉੱਪਰ ਬਰਫ਼ ਵਰਗਾ ਚਿੱਟਾ ਸ਼ਿਵ ਜੀ ਬਿਰਾਜਮਾਨ ਹੈ, ਜੋ ਡੂੰਘੀ ਸਮਾਧੀ ਵਿਚ ਲੀਨ ਹੈ। ਇਹ ਸਤੋਗੁਣ ਦੀ ਨਿਸ਼ਾਨੀ ਹੈ, ਜੋ ਧਰਤੀ ਦੀਆਂ ਸਾਰੀਆਂ ਸਰਗਰਮੀਆਂ ਨੂੰ ਅਧਿਆਤਮਕ ਕਾਰਜਾਂ ਵਿਚ ਬਦਲ ਦਿੰਦਾ ਹੈ। ਅੰਤ ਨੂੰ ਗੁਣ ਹੀ ਹੱਦਾਂ ਪਾਰ ਕਰਦੇ ਜਾਪਦੇ ਹਨ ਅਤੇ ਪੂਰਣਤਾ ਪ੍ਰਾਪਤ ਹੁੰਦੀ ਹੈ। ਇਸ ਭੌਤਿਕ ਜੀਵਨ ਵਿਚ ਸਾਰੇ ਰੌਲੇ ਗੌਲੇ ਖ਼ਤਮ ਹੋ ਜਾਂਦੇ ਹਨ। ਪਰ ਜਦੋਂ ਕੋਈ ਆਤਮਾ ਵੱਲ ਤਰੱਕੀ ਕਰਦਾ ਹੈ ਤਾਂ ਜੀਵਨ ਪਵਿੱਤਰ ਹੋ ਜਾਂਦਾ ਹੈ। ਅੰਤ ਨੂੰ ਪ੍ਰਕ੍ਰਿਤੀ ਅੰਦਰ ਜੀਵਨ, ਅਨੁਭਵ ਤੋਂ ਪਰ੍ਹੇ ਹੋ ਜਾਂਦਾ ਹੈ ਅਤੇ ਪ੍ਰਭੂਤਵ ਪ੍ਰਾਪਤ ਕਰ ਲੈਂਦਾ ਹੈ। ੦ ਸ਼੍ਰੀ ਰਾਮਾ

ਕ੍ਰਿਸ਼ਨਾ ੦ "ਇਕ ਵਿਅਕਤੀ ਮੰਡੀ ਦੇ ਬਾਹਰ ਖੜ੍ਹਾ ਆਮ ਭਿਣਭਿਣਾਹਟ ਸੁਣ ਰਿਹਾ ਹੈ। ਵਿਸ਼ੇਸ਼ ਕੁੱਝ ਵੀ ਨਹੀਂ ਹੈ। ਪਰ ਜਦੋਂ ਉਹ ਮੰਡੀ ਵਿਚ ਦਾਖਲ ਹੁੰਦਾ ਹੈ, ਉਸ ਦਾ ਦ੍ਰਿਸ਼ਟੀ ਕੋਣ ਹੀ ਬਦਲ ਜਾਂਦਾ ਹੈ। ਸਾਰੀ ਕਾਰਵਾਈ ਦਾ ਪਤਾ ਲੱਗ ਜਾਂਦਾ ਹੈ ਤੇ ਸਾਫ਼ ਸੁਣਾਈ ਦਿੰਦਾ ਹੈ ਤੇ ਸਮਝ ਆ ਜਾਂਦੀ ਹੈ। ਏਸੇ ਤਰ੍ਹਾਂ ਹੀ ਜਦੋਂ ਆਦਮੀ ਈਸ਼ਵਰ ਤੋਂ ਦੂਰ ਹੁੰਦਾ ਹੈ, ਉਸ ਦੀ ਪੁੱਛ ਪੜਤਾਲ ਭੁਲੇਖੇ ਵਿਚ ਪੈ ਜਾਂਦੀ ਹੈ। ਉਸ ਦੀ ਤਲਾਸ਼ ਦਾ ਕੋਈ ਅੰਤ ਨਹੀਂ ਹੁੰਦਾ। ਨਾ ਹੀ ਕਾਰਨ ਦਾ, ਨਾ ਪ੍ਰਭਾਵ ਦਾ, ਕਿਉਂ ਕਿਵੇਂ ਕਿਸ ਲਈ ਦੇ ਉੱਤਰ ਦਾ ਗਿਆਨ ਵੀ ਉਸ ਨੂੰ ਨਹੀਂ ਹੁੰਦਾ। ਉਸ ਦੀਆਂ ਕੀਤੀਆਂ ਬਹਿਸਾਂ, ਦਿੱਤੀਆਂ ਦਲੀਲਾਂ ਤੇ ਉੱਤਰ ਵਿਚ ਪੇਸ਼ ਕੀਤੇ ਬਿਆਨ ਨਿਰਾਰਥ ਜਾਂਦੇ ਹਨ। ਪਰ ਜਦੋਂ ਈਸ਼ਵਰ ਦਾ ਅਨੁਭਵ ਹੋ ਜਾਂਦਾ ਹੈ, ਸਾਰੇ ਅਨੁਮਾਨਾਂ ਤੇ ਸਾਰੀਆਂ ਅਟਕਲਾਂ ਦਾ ਅੰਤ ਹੋ ਜਾਂਦਾ ਹੈ। ਪ੍ਰਕ੍ਰਿਤੀ ਦਾ ਭੇਦ ਉਸ ਲਈ ਇੱਕ ਖੁੱਲ੍ਹੀ ਕਿਤਾਬ ਬਣ ਜਾਂਦਾ ਹੈ।"

✪ ✪ ✪

**15.02 ਸ਼ਲੋਕ :**

*अधः च ऊर्ध्वम् प्र-सृ-ताः तस्य शाखाः, गुण-प्र-वृद्धाः विषय-प्रवालाः।*

*अधः च मूलानि अनु-सम्-त(न्)-तानि, कर्म-अनुबन्धीनि मनुष्य-लोके॥*

***ਅਧਹ ਚ ਉਰ੍ਧਵਮ੍ ਪ੍ਰਸੂਤਾਹ ਤਸ੍ਯ ਸ਼ਾਖਾਹ, ਗੁਣ ਪ੍ਰਵ੍ਰਧਾਹ ਵਿਸ਼ਯ ਪ੍ਰਵਾਲਾਹ।***

***ਅਧਹ ਚ ਮੂਲਾਨਿ ਅਨਸਮ੍ਤ (ਨ੍) ਤਾਨਿ, ਕਰ੍ਮ ਅਨੁਬੰਧੀਨਿ ਮਨੁਸ਼੍ਯ ਲੋ ਕੇ॥***

**੦ ਸ਼ਬਦ ਅਰਥ :-** ਅਧਹ : ਨੀਵਾਂ। ਚ : ਅਤੇ। ਉਰ੍ਧਵਮ੍ : ਉੱਪਰ। ਪ੍ਰਸੂਤਾਹ : ਫੈਲਿਆ ਹੋਇਆ। ਤਸ੍ਯ : ਇਸ ਦਾ। ਸ਼ਾਖਾਹ : ਟਹਿਣੀਆਂ, ਸ਼ਾਖ਼ਾਵਾਂ। ਗੁਣ ਪ੍ਰਵ੍ਰਧਾਹ : ਪਾਲਣ ਪੋਸ਼ਣ ਗੁਣਾਂ ਰਾਹੀਂ। ਵਿਸ਼ਯ ਪ੍ਰਵ੍ਰਾਧਲਾਹ : ਇੰਦ੍ਰਿਆਵੀ ਵਸਤੂਆਂ ਇਸ ਦੀਆਂ ਕਲੀਆਂ ਹਨ। ਅਧਹ : ਨੀਵਾਂ। ਚ : ਅਤੇ। ਮੂਲਾਨਿ : ਜੜ੍ਹਾਂ। ਅਨੁਸਮ੍ਤ : ਚਾਰੇ ਪਾਸੇ ਫੈਲੇ ਹੋਏ। ਕਰ੍ਮ ਅਨੁਬੰਧੀਨਿ : ਮੁੱਢਲੇ ਕਾਰਜ। ਮਨੁਸ਼੍ਯ ਲੋ ਕੇ : ਮਨੁੱਖਾਂ ਦੇ ਸੰਸਾਰ ਵਿਚ।

**੦ ਸ਼ਲੋਕਾਰਥ :-** ਉਸ ਸੰਸਾਰ ਬਿਰਖ ਦੀਆਂ ਤਿੰਨ ਗੁਣਾਂ ਰਾਹੀਂ ਵਧੀਆਂ ਹੋਈਆਂ ਅਰਥਾਤ ਵਿਸ਼ਿਆਂ ਰੂਪ ਕੋਪਲਾਂ ਵਾਲੀਆਂ ਟਹਿਣੀਆਂ ਹੇਠਾਂ ਤੇ ਉਪਰ (ਸਾਰੇ ਪਾਸੇ) ਫੈਲੀਆਂ ਹੋਈਆਂ ਹਨ ਅਤੇ ਕਰਮ ਦਾ ਉਤਪਾਦਨ ਵਾਲੀਆਂ ਜੜ੍ਹਾਂ ਹੇਠਾਂ ਮਾਨਵ-ਲੋਕ ਵਿਚ ਫੈਲੀਆਂ ਹੋਈਆਂ ਹਨ।

**ਪਦ-ਅਰਥ-ਵਿਸਥਾਰ :-** ੦ ਏਥੇ ਇਹ ਦੱਸਿਆ ਹੈ ਕਿ ਜਦ ਤੱਕ ਗੁਣਾਂ ਦੇ ਨਾਲ ਜ਼ਰਾ ਕੁ ਵੀ ਸੰਬੰਧ ਹੈ ਤਦ ਤੱਕ ਸੰਸਾਰ ਬਿਰਖ ਦੀਆਂ ਸ਼ਾਖਾਵਾਂ ਵਧਦੀਆਂ ਹੀ ਰਹਿਣਗੀਆਂ। ੦ ਵਿਸ਼ਯ-ਪ੍ਰਵਾਲਾਹ - ਜਿਸ ਤਰ੍ਹਾਂ ਟਹਿਣੀ 'ਚੋਂ ਨਿਕਲਣ ਵਾਲੀ ਨਵੀਂ ਕਰੂੰਬਲ ਪੱਤੀ ਦੀ ਗੱਠ ਤੋਂ ਲੈ ਕੇ ਅਗਲੇ ਭਾਗ ਤੱਕ ਦੇ ਹਿੱਸੇ ਨੂੰ ਕੌਂਪਲ ਕਿਹਾ ਜਾਂਦਾ ਹੈ। ਉਸੇ ਤਰ੍ਹਾਂ ਗੁਣਾਂ ਦੀਆਂ ਵਿਰਤੀਆਂ ਤੋਂ ਲੈ ਕੇ ਦ੍ਰਿਸ਼-ਪਦਾਰਥ ਮਾਤ੍ਰ ਨੂੰ ਏਥੇ ਵਿਸ਼ਯ ਪ੍ਰਵਾਲਾਹ ਕਿਹਾ ਗਿਆ ਹੈ। ੦ ਜਿਸ ਤਰ੍ਹਾਂ ਬਿਰਖ ਦੇ ਮੂਲ ਤੋਂ ਟਹਿਣੀਆਂ, ਤੇ ਟਹਿਣੀਆਂ ਤੋਂ ਕੋਂਪਲਾਂ ਫੁੱਟਦੀਆਂ ਹਨ, ਏਸੇ ਤਰ੍ਹਾਂ ਸੰਸਾਰ ਬਿਰਖ ਵਿਚ ਵਿਸ਼ਯ-ਚਿੰਤਨ ਹੀ ਕੌਂਪਲਾਂ ਹਨ। ਵਿਸ਼ਾ-ਚਿੰਤਨ ਤਿੰਨ ਗੁਣਾਂ ਤੋਂ ਹੁੰਦਾ ਹੈ। ਜਿਵੇਂ ਗੁਣ ਰੂਪ ਜਲ ਤੋਂ, ਸੰਸਾਰ ਬਿਰਖ ਦੀਆਂ ਸ਼ਾਖਾਵਾਂ ਵਧਦੀਆਂ ਹਨ। ਉਸੇ ਤਰ੍ਹਾਂ ਗੁਣ-ਰੂਪ ਜਲ ਤੋਂ ਵਿਸ਼ਾ ਰੂਪੀ ਕੌਂਪਲਾਂ ਵੀ ਵਧਦੀਆਂ ਹਨ। ਜਿਵੇਂ ਕੌਂਪਲਾਂ ਤਾਂ ਦਿਖਾਈ ਦਿੰਦੀਆਂ ਹਨ, ਉਸ ਵਿਚ ਵਿਆਪਤ ਜਲ ਦਿਖਾਈ ਨਹੀਂ ਦਿੰਦਾ, ਏਸੇ ਤਰ੍ਹਾਂ ਸ਼ਬਦ ਆਦਿ ਵਿਸ਼ੇ ਹਨ, ਜੋ ਦਿਖਾਈ ਤਾਂ ਦਿੰਦੇ ਹਨ, ਪਰ ਉਨ੍ਹਾਂ ਵਿਚ ਗੁਣ ਦਿਖਾਈ ਨਹੀਂ ਦਿੰਦੇ। ਏਸੇ ਲਈ ਵਿਸ਼ਿਆਂ ਤੋਂ ਹੀ ਗੁਣ ਜਾਣੇ ਜਾਂਦੇ ਹਨ। ੦ ਵਿਸ਼ਯ ਪ੍ਰਵਾਲਾਹ - ਦਾ ਭਾਵ ਇਹ ਪ੍ਰਤੀਤ ਹੁੰਦਾ ਹੈ ਕਿ ਵਿਸ਼ਾ ਚਿੰਤਨ ਕਰਦੇ ਹੋਏ ਮਨੁੱਖ ਦਾ ਸੰਸਾਰ ਤੋਂ ਸੰਬੰਧ ਟੁੱਟ ਨਹੀਂ ਸਕਦਾ (ਗੀਤਾ 2.62-63) ਅੰਤ ਸਮੇਂ ਵਿਅਕਤੀ, ਜਿਸ ਭਾਵ ਨੂੰ ਚਿੰਤਨ ਕਰਦਿਆਂ ਸਰੀਰ ਦਾ ਤਿਆਗ ਕਰਦਾ ਹੈ, ਉਸੇ ਭਾਵ ਨੂੰ ਹੀ ਪ੍ਰਾਪਤ ਹੁੰਦਾ ਹੈ। (8.06) ਇਹੋ ਹੀ ਵਿਸ਼ਯ-ਰੂਪ ਕੌਂਪਲਾਂ ਦਾ ਫੁੱਟਣਾ ਹੈ। ੦ ਕੌਂਪਲ ਵਾਂਗ ਵਿਸ਼ੇ ਵੀ ਬਹੁਤ ਹੀ ਸੁੰਦਰ ਦਿਖਾਈ ਦਿੰਦੇ ਹਨ, ਜਿਨ੍ਹਾਂ ਨਾਲ ਵਿਅਕਤੀ ਖਿੱਚਿਆ ਜਾਂਦਾ ਹੈ। ਇਹ ਤਾਂ ਹੈ ਜੇ ਰਾਗ ਹੈ। ਅਸਲ ਵਿਚ ਨਾ ਸੁੰਦਰ ਹੈ ਨਾ ਖਿੱਚ ਹੈ। ਵਿਸ਼ਿਆਂ ਵਿਚ ਰਾਗ ਦਾ ਤਿਆਗ ਹੀ ਅਸਲ ਤਿਆਗ ਹੈ। ਜਿਵੇਂ ਕੌਂਪਲਾਂ ਨੂੰ ਨਸ਼ਟ ਕਰਨ ਵਿਚ ਕੋਈ ਕਸ਼ਟ ਨਹੀਂ ਕਰਨਾ ਪੈਂਦਾ, ਏਸੇ ਤਰ੍ਹਾਂ ਇਨ੍ਹਾਂ ਵਿਸ਼ਿਆਂ ਦੇ ਤਿਆਗ ਵਿਚ ਵੀ ਸਾਧਕ ਨੂੰ ਕੋਈ ਕਠਿੰਨਤਾ ਨਹੀਂ ਮੰਨਣੀ ਚਾਹੀਦੀ। ੦ ਮਨ ਵਿਚ ਆਦਰ ਦੇਣ ਨਾਲ ਹੀ ਇਹ ਵਿਸ਼ੇ ਰੂਪੀ ਕੌਂਪਲਾਂ ਸੁੰਦਰ ਤੇ ਖਿੱਚ ਦਾ ਇਕ ਦਿਖਾਈ ਦੇਣ ਲੱਗਦੀਆਂ ਹਨ। ਇਸ ਲਈ ਤਿਆਗ ਜ਼ਰੂਰੀ ਹੈ। ੦ ਅਧਹ ਚ ਉਰਧਵਮ੍ ਪ੍ਰਸੂਤਾਹ (ਤਸ੍ਯ ਸ਼ਾਖਾਹ) ੦ ਏਥੇ 'ਚ' ਪਦ ਨੂੰ ਮਧਯ ਲੋਕ ਅਰਥਾਤ ਮਨੁੱਖ ਲੋਕ ਦਾ ਵਾਚਕ ਮੰਨਣਾ ਚਾਹੀਦਾ ਹੈ। ਉਰ੍ਧਵਮ੍ ਪਦ ਦਾ ਅਰਥ ਬ੍ਰਹਮ ਲੋਕ ਆਦਿ ਤੋਂ ਹੈ। ਜਿਸ ਤੱਕ ਪੁੱਜਣ ਦੇ ਦੋ ਰਸਤੇ ਹਨ 1. ਦੇਵਯਾਨ 2. ਪਿਤ੍ਰਯਾਨ (ਵੇਖੋ 8.24-25 ਸ਼ਲੋਕ ਏਥੇ ਸ਼ੁਕਲ ਤੇ ਕ੍ਰਿਸ਼ਨ ਮਾਰਗ ਦਾ ਨਾਂ ਦਿੱਤਾ ਗਿਆ ਹੈ) ਅਧਹ ਪਦ ਦਾ ਅਰਥ ਹੈ 1. ਯੋਨੀ ਵਿਸ਼ੇਸ਼ ਨਰਕ 2. ਸਥਾਨ ਵਿਸ਼ੇਸ਼ ਨਰਕ - ਭਾਵ ਇਹ ਹੈ ਕਿ ਉਰਧਵ ਮੂਲ ਪਰਮਾਤਮਾ ਤੋਂ ਹੇਠਾਂ ਸੰਸਾਰ ਬਿਰਖ ਦੀਆਂ ਸ਼ਾਖਾਵਾਂ ਹੇਠਾਂ ਮਧ੍ਯ ਤੇ ਉਪਰ ਪੂਰੀ ਤਰ੍ਹਾਂ ਫੈਲੀਆਂ ਹੋਈਆਂ ਹੋਈਆਂ ਹਨ, ਇਸ ਵਿਚ ਮਨੁੱਖ ਯੋਨੀ ਸ਼ਾਖਾ ਮੁੱਖ ਸ਼ਾਖਾ ਹੈ, ਕਿਉਂਕਿ ਮਨੁੱਖ ਯੋਨੀ ਵਿਚ ਨਵੇਂ ਕਰਮ ਕਰਨ ਦਾ ਅਧਿਕਾਰ ਹੈ। ਹੋਰ ਸ਼ਾਖਾਵਾਂ - ਭੋਗ ਯੋਨੀ ਦਾ ਹੀ ਅਧਿਕਾਰ ਹੈ। ਇਸ ਮਨੁੱਖ ਯੋਨੀ ਰੂਪ ਮੂਲ ਸ਼ਾਖਾ ਤੋਂ ਮਨੁੱਖ ਹੇਠਾਂ (ਅਧੋਲੋਕ) ਤੇ ਉਪਰ ਉਰਧਵ ਲੋਕ - ਦੋਵੇਂ ਪਾਸਿਆਂ ਵੱਲ ਜਾ ਸਕਦਾ ਹੈ। ਸੰਸਾਰ ਬਿਰਖ ਦਾ ਤਿਆਗ ਕਰਕੇ ਹੀ ਸਭ ਤੋਂ ਉੱਚਾ ਪਰਮਾਤਮਾ ਤੱਕ ਪ੍ਰਾਪਤੀ ਸੰਭਵ ਹੈ ਤੇ ਵਿਸ਼ਿਆਂ ਦੀ ਵਰਤੋਂ ਕਰਕੇ ਨਰਕ ਦਵਾਰ ਉਸ ਲਈ ਜ਼ਰੂਰੀ ਹੈ। ੦ ਏਥੇ ਮੂਲਾਨਿ - ਪਦ ਦਾ ਅਰਥ ਹੈ - ਮਮਤਾ ਤੇ ਕਾਮਨਾ। ਵਾਸਤਵਿਕ ਉਰ੍ਧਵਮ੍ ਪਰਮਾਤਮਾ ਤੋਂ ਨਹੀਂ। 'ਮੈਂ ਸਰੀਰ ਹਾਂ' ਅਜਿਹਾ ਮੰਨਣਾ ਹੀ ਸੰਬੰਧਿਤ ਹੋਣਾ ਹੈ। ਸਰੀਰ ਆਦਿ ਪਦਾਰਥਾਂ ਨੂੰ ਮੰਨਣਾ ਹੀ 'ਮਮਤਾ' ਹੈ। ੦ ਕਾਮਨਾਵਾਂ ਤਿੰਨ ਪ੍ਰਕਾਰ ਦੀਆਂ ਹੁੰਦੀਆਂ ਹਨ 1. ਪੁੱਤ੍ਰੈਸ਼ਣ - ਪੁੱਤਰ ਪਰਿਵਾਰ ਦੀ ਕਾਮਨਾ 2. ਧਨ ਜਾਇਦਾਦ ਦੀ ਕਾਮਨਾਂ ਵਿੱਤ੍ਰੈਸ਼ਣ 3. ਸੰਸਾਰ ਵਿਚ ਮਾਨ ਸ਼ੋਭਾ ਸ਼ੁਹਰਤ ਪਦਵੀ ਪ੍ਰਾਪਤ ਕਰਨ ਦੀ ਕਾਮਨਾ - ਲੋਕੈਸ਼ਣ। ਕੀਰਤੀ ਦੀ ਕਾਮਨਾ ਤਾਂ ਮਰਨ ਪਿੱਛੋਂ ਵੀ ਰਹਿੰਦੀ ਹੈ। ਲੋਕ ਮੇਰੀ ਪ੍ਰਸ਼ੰਸਾ ਕਰਦੇ ਰਹਿਣ। ਮਨੁੱਖ ਯੋਨੀ ਦੀਆਂ ਕਾਮਨਾਵਾਂ ਬੰਧਨ ਪੈਦਾ ਕਰਦੀਆਂ ਹਨ। ਕਾਮਨਾਵਾਂ ਤੋਂ ਪ੍ਰੇਰਿਤ ਹੋ ਕੇ ਹੀ ਮਨੁੱਖ ਚੰਗੇ ਮੰਦੇ ਕਰਮ ਕਰਦਾ ਹੈ ਤੇ ਉਨ੍ਹਾਂ ਕਰਮਾਂ ਦੇ ਸੰਸਕਾਰ ਉਸ ਦੇ ਅੰਤਹਕਰਣ ਵਿਚ ਸਮਾ ਜਾਂਦੇ ਹਨ, ਜਿਹੜੇ ਉਸ ਦੇ ਭਾਵੀ-ਜਨਮ ਮਰਨ ਦਾ ਕਾਰਨ ਬਣਦੇ ਹਨ। ਕਰਮ-ਫਲ ਦੀ ਪ੍ਰਾਪਤੀ ਇਸ ਜਨਮ ਜਾਂ ਅਗਲੇ ਜਨਮ ਵਿਚ ਜ਼ਰੂਰੀ ਹੁੰਦੀ ਹੈ। ੦ ਉਰ੍ਧਵ ਮੂਲਮ੍ ਪਦ ਦਾ ਅਰਥ ਹੈ, ਪਰਮਾਤਮਾ ਜਿਹੜੇ ਸੰਸਾਰ ਦੇ ਰਚਨਹਾਰ ਹਨ, ਮੂਲ ਆਧਾਰ ਹਨ ਤੇ ਮੂਲਾਨਿ ਦਾ ਅਰਥ ਹੈ - ਮਮਤਾ ਸੰਬੰਧੀ ਕਾਮਨਾ ਰੂਪ ਦਾ ਮੂਲ॥

**ਵਿਆਖਿਆ :-** ਪ੍ਰਤੱਖ ਹੋਂਦ ਵਾਲੇ ਸੰਸਾਰ ਅਤੇ ਪਿੱਪਲ ਦੇ ਬਿਰਖ ਦੀ ਸਮਾਨਤਾ ਹਮੇਸ਼ਾ ਬਣੀ ਰਹਿੰਦੀ ਹੈ। ਪਿੱਪਲ ਦੇ ਦਰੱਖਤ ਦੀਆਂ ਟਹਿਣੀਆਂ ਉੱਪਰ ਤੋਂ ਹੇਠਾਂ ਨੂੰ ਫੈਲਦੀਆਂ ਹਨ। ਸੰਸਾਰ ਰੂਪੀ ਬਿਰਖ ਬ੍ਰਹਮ ਲੋਕ ਅਤੇ ਹੋਰ ਅਨੇਕਾਂ ਹਿੱਸੇ ਅਜਿਹੇ ਹਨ, ਜਿਹੜੇ ਉੱਪਰ

ਨੂੰ, ਮਾਨਵ ਸੰਸਾਰ ਤੇ ਹੇਠਾਂ ਨੂੰ ਅਣਗਿਣਤ ਰੂਪ ਵਿਚ ਜੀਵਾਂ ਦੀਆਂ ਟਹਿਣੀਆਂ ਹਨ। ਜੋ ਜੀਵ ਪ੍ਰਕਾਸ਼ਮਈ ਹੁੰਦੇ ਹਨ, ਉਨ੍ਹਾਂ ਨੂੰ ਉੱਤਮ ਤੇ ਸ੍ਰੇਸ਼ਠ ਜਨਮ ਮਿਲ ਜਾਂਦਾ ਹੈ, ਜਿਨ੍ਹਾਂ ਕੋਲ ਸਮਝ ਨਹੀਂ ਹੁੰਦੀ, ਉਹ ਘਟੀਆ ਜਨਮ ਧਾਰਨ ਕਰ ਲੈਂਦੇ ਹਨ। ਕਰੂੰਬਲਾਂ, ਟਹਿਣੀਆਂ - ਉਨ੍ਹਾਂ ਭਾਗਾਂ ਦੇ ਹੀ ਉਗਦੀਆਂ ਹਨ ਜਿਨ੍ਹਾਂ ਵਿਚ ਰਸ ਹੁੰਦਾ ਹੈ। ਤਿੰਨ ਗੁਣਾਂ ਦੀ ਕਾਰਜਸ਼ੀਲਤਾ ਲਈ ਰਸ ਦੀ ਲੋੜ ਪੈਂਦੀ ਹੈ। ਇੰਦ੍ਰੀਆਂ ਨੂੰ ਖ਼ੁਰਾਕ ਵਜੋਂ ਇੰਦ੍ਰਿਆਵੀ ਵਸਤਾਂ ਦੀ ਲੋੜ ਹੈ ਤਾਂ ਹੀ ਕਲੀਆਂ ਦੇ ਕਰੂੰਬਲਾਂ ਆਉਂਦੀਆਂ ਹਨ। ਟਹਿਣੀਆਂ ਦਾ ਫੁੱਟਣਾ, ਪੱਤਿਆਂ ਦਾ ਆਉਣਾ, ਬਿਰਖ ਦਾ ਟਹਿਕਣਾ, ਇਸ ਸੰਸਾਰ ਵਾਂਗ ਹੈ। ਜਦੋਂ ਤੱਕ ਕਿ ਗੁਣ ਰਸ ਦਿੰਦੇ ਰਹਿੰਦੇ ਹਨ। ਇਕ ਬਿਰਖ ਵਿੱਚ ਦੋ ਭਾਂਤ ਦੀਆਂ ਜੜ੍ਹਾਂ ਹੁੰਦੀਆਂ ਹਨ, ਰਸ ਦੇਣ ਵਾਲੀਆਂ ਅਤੇ ਸਹਾਇਕ ਜੜ੍ਹਾਂ। ਤਣੇ ਦੇ ਨਾਲ ਰਸ ਭੇਜਣ ਵਾਲੀ ਜੜ੍ਹ, ਜੀਵਨ ਦਾ ਅਸਥਾਨ ਸਮਝੀ ਜਾਂਦੀ ਹੈ। ਈਸ਼ਵਰ, ਕਿਉਂਕਿ ਜਗਤ ਦਾ ਸਰੋਤ ਹੈ। ਪ੍ਰਭੂ ਨੇ ਹੀ ਜਗਤ ਸਿਰਜਿਆ ਹੈ। ਪ੍ਰਭੂ ਨੂੰ ਅਸੀਂ ਰਸ ਦੇਣ ਵਾਲੀ ਜੜ੍ਹ ਕਹਿ ਸਕਦੇ ਹਾਂ, ਜੋ ਉੱਪਰ ਤੋਂ ਆਉਂਦੀ ਹੈ। ਇਸ ਧਰਤੀ ਉੱਪਰ ਅਨੇਕਾਂ ਪ੍ਰਕਾਰ ਦੀਆਂ ਜੋ ਗਤੀਵਿਧੀਆਂ ਹੁੰਦੀਆਂ ਹਨ, ਉਹ ਸ਼ਾਖਾਵਾਂ ਵਾਂਗ ਹਨ, ਜਿਹੜੀਆਂ ਇਸ ਸੰਸਾਰ ਰੂਪੀ ਬਿਰਖ ਦੀਆਂ ਜੜ੍ਹਾਂ ਨੂੰ ਖ਼ੁਰਾਕ ਦਿੰਦੀਆਂ ਹਨ। ਕਦੇ ਕਾਂਟ ਛਾਂਟ ਕਰਕੇ ਜਾਂ ਬਾਰੀਕ ਟਹਿਣੀਆਂ ਨੂੰ ਸੰਵਾਰ ਕੇ, ਦਰੱਖ਼ਤ ਦਾ ਵਿਕਾਸ ਹੁੰਦਾ ਰਹਿੰਦਾ ਹੈ। ਬਿਲਕੁਲ ਇਸ ਦੇ ਸਮਾਨੰਤਰ, ਵਿਅਕਤੀ ਆਪਣੀਆਂ ਗਤੀਵਿਧੀਆਂ ਨੂੰ ਸੁਧਾਰ ਕੇ ਠੀਕ ਕਰਕੇ, ਆਪਣੀ ਕਿਸਮਤ ਨੂੰ ਸੁਧਾਰਦਾ ਰਹਿੰਦਾ ਹੈ। ਕਰਮ ਉਸ ਦੀ ਪ੍ਰਕ੍ਰਿਤੀ ਨੂੰ ਦੁਵਾਰਾ ਸਥਾਪਿਤ ਕਰਦੇ ਹਨ। ਕਰਮ ਹੀ ਹੁੰਦੇ ਹਨ ਜੋ ਮਾਨਵ ਭਿੰਨ-ਭਿੰਨ ਪਰਵ੍ਰਿਤੀਆਂ ਕਰਨ ਲਈ ਪ੍ਰੇਰਦੇ ਹਨ। ਜਨਮ ਦੇ ਚੱਕਰ ਨੂੰ ਲੰਮਾ ਕਰਨ ਵਿਚ ਸਹਾਇਤਾ ਕਰਦੇ ਹਨ। ਕਰਮਾਂ ਤੋਂ ਬਣੀ ਜੀਵਾਤਮਾ ਜੜ੍ਹਾਂ ਹਨ ਜੋ ਸਰਬ-ਲੌਕਿਕ ਸਰਬ-ਵਿਆਪਤ ਦੀ ਪ੍ਰਤਿਨਿਧਤਾ ਕਰਦੀਆਂ ਹਨ। ਦੂਜੇ ਸ਼ਬਦਾਂ ਵਿਚ ਕਰਮ ਤੇ ਪ੍ਰਕ੍ਰਿਤੀ ਕਦੇ ਵੀ ਵੱਖ ਨਹੀਂ ਕੀਤੇ ਜਾ ਸਕਦੇ।

✪ ✪ ✪

**15.03 ਸ਼ਲੋਕ :**

*न रूपम् अस्य इह तथा उप-लभ्-यते, न अन्त: न च आदि: न च सम्-प्रतिष्ठा।*

*अश्वत्थम् एनम् सु-वि-रूढ-मूलम्, अ-सङ्ग-शस्त्रेण दृढेन छिद्-त्वा॥*

***ਨ ਰੂਪਮ੍ ਅਸ੍ਯ ਇਹ ਤਥਾ ਉਪ ਲਭ੍ਯਤੇ, ਨ ਅੰਤਹ ਨ ਚ ਆਦਿਹ ਨ ਚ ਸਮ੍ਪ੍ਰਤਿਸ਼੍ਟ੍ਹਾ।***

***ਅਸ਼੍ਵਤ੍ਥਮ੍ ਇਨਮ੍ ਸੁਵਿ ਰੂੜ ਮੂਲਮ੍, ਅਸੰਗ ਸ਼ਸਤ੍ਰੇਣ ਦ੍ਰੇਹਧੇਨ ਛਿਦ੍ਤ੍ਵਾ॥***

**੦ ਸ਼ਬਦ ਅਰਥ :-** ਨ : ਨਹੀਂ। ਰੂਪਮ੍ : ਰੂਪ। ਅਸ੍ਯ : ਇਸ ਦਾ। ਇਹ : ਏਥੇ। ਤਥਾ : ਜਿਵੇਂ ਅਜਿਹਾ। ਉਪਲਭ੍ਯਤੇ : ਅਨੁਭਵ ਕੀਤਾ ਗਿਆ। ਨ : ਨਹੀਂ। ਅੰਤਹ : ਅੰਤ। ਨ : ਨਹੀਂ। ਚ : ਅਤੇ। ਆਦਿਹ : ਮੂਲ। ਨ : ਨਹੀਂ। ਚ : ਅਤੇ। ਸਮ੍ਪ੍ਰਤਿਸ਼੍ਟ੍ਹਾ : ਨੀਂਹ, ਬੁਨਿਆਦ। ਅਸ਼੍ਵਤ੍ਥਮ੍ : ਅਸ਼੍ਵਤ੍ਥਾ। ਇਨਮ੍ : ਇਹ। ਸੁਵਿ ਰੂੜ ਮੂਲਮ੍ : ਪੱਕੀ ਜੜ੍ਹ ਵਾਲਾ। ਅਸੰਗ ਸ਼ਸਤ੍ਰੇਣ : ਮੋਹ ਰਹਿਤ ਅਖਾੜੇ ਦਾ। ਦ੍ਰੇਹਧਨ : ਤਕੜਾ। ਛਿਦ੍ਤ੍ਵਾ : ਏਧਰੋਂ ਓਧਰੋਂ ਕਟ ਦੇਣਾ।

**੦ ਸ਼ਲੋਕਾਰਥ :-** ਏਥੇ ਇਸ ਸੰਸਾਰ ਬਿਰਖ ਦਾ ਸਰੂਪ (ਜਿਵੇਂ ਵਰਨਣ ਹੈ) ਉਹੋ ਜਿਹਾ ਹੀ ਨਹੀਂ ਪ੍ਰਾਪਤ ਹੁੰਦਾ। ਇਸ ਦਾ ਨਾ ਅੰਤ ਨਾ ਆਦਿ ਤੇ ਨਾ ਇਸ ਦੀ ਹੋਂਦ ਹੈ। ਇਸ ਅਤਿ ਦ੍ਰਿੜ ਮੁੱਲਾਂ ਵਾਲੇ ਪਿੱਪਲ ਦੇ ਬਿਰਖ ਨੂੰ ਦ੍ਰਿੜ ਵੈਰਾਗ ਰੂਪੀ ਸ਼ਸਤਰ ਦੇ ਰਾਹੀਂ ਕੱਟ ਕੇ ਪਰਮ ਪਦ ਪਾਉਣਾ ਚਾਹੀਦਾ ਹੈ।

**ਪਦ-ਅਰਥ-ਵਿਸਥਾਰ :-** ੦ ਨ ਰੂਪਮ੍ ਅਸ੍ਯ ਇਹ ਤਥਾ ਉਪਲਭ੍ਯਤੇ = ਏਸੇ ਅਧਿਆਇ ਦੇ ਪਹਿਲੇ ਸ਼ਲੋਕ ਵਿੱਚ ਸੰਸਾਰ ਬਿਰਖ ਦੇ ਵਿਸ਼ੇ ਵਿਚ ਕਿਹਾ ਗਿਆ ਹੈ ਕਿ ਲੋਕ ਇਸ ਨੂੰ ਅਵ੍ਯਯਮ੍ (ਅਵਿਨਾਸ਼ੀ) ਕਹਿੰਦੇ ਹਨ ਤੇ ਸ਼ਾਸਤਰਾਂ ਵਿੱਚ ਵੀ ਵਰਨਣ ਹੈ ਕਿ ਸਕਾਮ ਅਨੁਸ਼ਠਾਨ ਕਰਨ ਨਾਲ ਲੋਕ ਪਰਲੋਕ ਵਿਚ ਵਿਸ਼ਾਲ ਭੋਗ ਪ੍ਰਾਪਤ ਹੁੰਦੇ ਹਨ ਜਿਸ ਤੋਂ ਜਾਪਦਾ ਹੈ ਕਿ ਮਧਯ ਤੇ ਸਵੱਰਗ ਲੋਕ ਬਹੁਤ ਹੀ ਰਮਣੀਕ ਤੇ ਸਥਾਈਪਨ ਵਾਲਾ ਹੈ। ਇਸੇ ਲਈ ਕਾਮੀ ਮਨੁੱਖ ਕਾਮ ਤੇ ਭੋਗ ਦੇ ਸ਼ੌਕੀਨ ਹੁੰਦੇ ਹਨ। 'ਇਸ ਤੋਂ ਵਧੇਰੇ ਹੋਰ ਕੋਈ ਸੁੱਖ ਨਹੀਂ ਹੈ' ਅਜਿਹਾ ਨਿਸ਼ੱਚਾ ਕਰ ਲੈਂਦੇ ਹਨ। ਜਦ ਤੱਕ ਸੰਸਾਰ ਨਾਲ ਸੰਬੰਧ ਹੈ। ਮਮਤਾ ਹੈ, ਤਦ ਤੱਕ ਏਸੇ ਤਰ੍ਹਾਂ ਲਗਦਾ ਹੈ। ਪਰ ਭਗਵਾਨ ਕਹਿੰਦੇ ਹਨ ਕਿ ਵਿਵੇਕਸ਼ੀਲ ਬੁੱਧੀ ਨਾਲ ਸੰਸਾਰ ਤੋਂ ਵੱਖ ਹੋ ਕੇ ਅਰਥਾਤ ਸੰਸਾਰ ਤੋਂ ਸੰਬੰਧ ਤੋੜ ਕੇ ਦੇਖਣ ਨਾਲ, ਉਸ ਦਾ ਜਿਹਾ ਰੂਪ ਅਸੀਂ ਹੁਣ ਤੱਕ ਮੰਨ ਰੱਖਿਆ ਹੈ, ਇਹੋ ਜਿਹਾ ਮਿਲਦਾ ਨਹੀਂ। ਇਹ ਨਾਸ਼ਵਾਨ ਤੇ ਦੁੱਖ ਰੂਪ ਜਾਪਦਾ ਹੁੰਦਾ ਹੈ। ੦ ਨ ਅੰਤਹ ਨ ਚ ਆਦਿਹ ਨ ਚ ਸਮ੍ ਪ੍ਰਤਿਸ਼੍ਟ੍ਹਾ = ਕਿਸੇ ਵਸਤੂ ਸੰਬੰਧੀ ਗਿਆਨ ਦੋ ਭਾਂਤ ਦਾ ਹੁੰਦਾ ਹੈ। 1. ਦੇਸ਼ ਕ੍ਰਿਤ 2. ਕਾਲ ਕ੍ਰਿਤ। ਇਸ ਸੰਸਾਰ ਦਾ ਆਰੰਭ ਕਿੱਥੋਂ ਹੋਇਆ। ਮਧਯ (ਵਿਚਕਾਰਲਾ ਸਮਾਂ) ਕਿੱਥੇ ਹੈ ਤੇ ਅੰਤ ਕਦ ਤੇ ਕੀ ਹੋਵੇਗਾ ? ਇਸ ਤਰ੍ਹਾਂ ਸੰਸਾਰ ਦੇ ਦੇਸ਼ ਕ੍ਰਿਤ ਆਦਿ ਮਧ ਤੇ ਅੰਤ ਦਾ ਪਤਾ ਨਹੀਂ। ਇਸ ਦਾ ਆਰੰਭ ਕਦੋਂ ਤੇ ਕਦ, ਮੱਧ ਕਦ ਹੋਵੇਗਾ, ਤੇ ਅੰਤ ਦਾ ਸਮਾਂ ਕੀ ਹੈ ? - ਇਹ ਕਾਲਕ੍ਰਿਤ ਹੈ। ਸੰਸਾਰ ਦੇ ਭੋਗਾਂ ਵਿਚ ਜਕੜੇ ਵਿਅਕਤੀ ਨੂੰ ਨਾ ਸੰਸਾਰ ਦੇ ਆਦਿ ਮਧ ਦਾ ਪਤਾ ਹੈ ਨਾ ਅੰਤ ਦਾ ਹੈ। ੦ ਮਨੁੱਖ ਦੇ ਕੋਲ ਸੰਸਾਰ ਦੇ ਆਦਿ ਅੰਤ ਦਾ ਪਤਾ ਲਾਉਣ ਲਈ - ਸਾਧਨ ਰੂਪ ਵਿਚ ਇੰਦ੍ਰੀਆਂ ਮਨ ਤੇ ਬੁੱਧੀ ਸੰਸਾਰ ਦੇ ਅੰਸ਼ ਹਨ। ਨਿਯਮ ਹੈ - ਕਾਰਜ ਆਪਣੇ ਕਾਰਣ ਵਿਚ ਵਿਲੀਨ ਹੋ ਸਕਦਾ ਹੈ, ਪਰ ਉਸਨੂੰ ਜਾਣ ਨਹੀਂ ਸਕਦਾ। ਏਸੇ ਤਰ੍ਹਾਂ ਮਨ ਬੁੱਧੀ ਇੰਦ੍ਰੀਆਂ ਸਾਰੇ ਸੰਸਾਰ ਤੇ ਉਸ ਦੇ ਕੰਮਾਂ ਨੂੰ ਆਪਣੀ ਜਾਣਕਾਰੀ ਵਿਚ ਨਹੀਂ ਲਿਆ ਸਕਦੀਆਂ। ਜੇਕਰ ਅਸੀਂ ਸੰਸਾਰ ਤੋਂ ਮਨ ਬੁੱਧੀ ਤੇ ਇੰਦ੍ਰੀਆਂ ਨੂੰ ਵੱਖ ਕਰ ਦੇਈਏ ਤਾਂ ਹੀ ਸੰਸਾਰ ਦੇ ਸਰੂਪ ਨੂੰ ਆਪਣੇ ਆਪ ਰਾਹੀਂ ਜਾਣਿਆ ਜਾ ਸਕਦਾ ਹੈ। ੦ ਅਸਲ ਵਿਚ ਸੰਸਾਰ ਦੀ ਸੁਤੰਤਰ ਸੱਤਾ ਹੈ ਈ ਨਹੀਂ। ਇਹ ਤਾਂ ਉਤਪਤੀ ਤੇ ਵਿਨਾਸ਼ ਦਾ ਕ੍ਰਮ-ਮਾਤ੍ਰ ਹੈ। ਅਸਲ ਵਿਚ ਉਤਪਤੀ ਭੀ ਨਹੀਂ, ਨਾਸ਼ ਹੀ ਨਾਸ਼ ਹੈ। ੦ ਜਿਸ ਦਾ ਸਰੂਪ ਇੱਕ ਛਿਣ ਲਈ ਵੀ ਸਥਿਰ ਨਹੀਂ, ਅਜਿਹੇ ਸੰਸਾਰ ਦੀ ਪ੍ਰਤਿਸ਼ਠਾ ਕੀਤੇ ਹੋਏ ਸੰਸਾਰ ਨਾਲੋਂ ਆਪਣਾ ਸੰਬੰਧ ਤੋੜਨ ਨਾਲ ਹੀ, ਉਸ ਦਾ ਆਪਣੇ ਲਈ ਅੰਤ ਹੋ ਜਾਂਦਾ ਹੈ। ਆਪਣੇ ਵਾਸਤਵਿਕ ਸਰੂਪ ਪਰਮਾਤਮਾ ਵਿਚ ਸਥਿਤ ਹੋ ਜਾਂਦਾ ਹੈ। ੦ ਸੰਸਾਰ ਸੰਬੰਧ ਤੋੜਣ ਦਾ ਉਪਾਅ ਹੈ - ਸੰਸਾਰ ਤੋਂ ਪ੍ਰਾਪਤ ਮਨ ਬੁੱਧੀ ਇੰਦ੍ਰੀਆਂ ਸਰੀਰ ਧਨ ਦੌਲਤ ਜਾਇਦਾਦ ਨੂੰ ਆਪਣੀ ਨਾ ਮੰਨਦੇ ਹੋਏ - ਆਪਣੀ ਨਾ ਮੰਨ ਕੇ ਆਪਣੇ ਲਈ ਨਾ ਮੰਨ ਕੇ - ਉਸ ਨੂੰ ਸੰਸਾਰ (ਲੋਕ) ਸੇਵਾ ਵਿਚ ਲਗਾ ਦੇਣਾ। ੦ ਅਸ੍ਵਤ੍ਥਮ੍ ਇਨਮ੍ ਸੁਵਿ ਰੂੜ ਮੂਲਮ੍ - ਕਹਿਣ ਦਾ ਭਾਵ ਹੈ ਕਿ ਸੰਸਾਰ ਸੰਬੰਧ ਮਮਤਾ ਦੇ ਕਾਮਨਾ ਦੇ ਕਾਰਣ ਇਹ ਸੰਸਾਰ (ਪ੍ਰਤਿਸ਼ਠਾ ਰਹਿਤ ਹੋਣ 'ਤੇ ਵੀ) ਦ੍ਰਿੜ-ਮੁੱਲਾਂ ਵਾਲਾ ਜਾਪਦਾ ਹੈ। ਪਦਾਰਥਾਂ ਨਾਲ ਰਾਗ, ਤੇ ਮਮਤਾ ਹੋਣ ਨਾਲ ਬੰਧਨ ਵਧੇਰੇ ਹੁੰਦਾ ਹੈ। ਮੈਂ ਵਿਦਵਾਨ ਹਾਂ। ਮੈਂ ਸ਼ਾਹੂਕਾਰ ਹਾਂ - ਆਦਿ ਅਭਿਮਾਨ ਵੀ ਸੰਸਾਰ ਬੰਧਨ ਹੈ। ਮਮਤਾ ਸੰਸਾਰ ਸੰਬੰਧ ਖ਼ਤਮ ਕਰਨਾ ਕਠਿਨ ਹੈ। ਇਨ੍ਹਾਂ ਨੂੰ ਮਿਟਾਉਣਾ ਸਾਧਕ ਲਈ ਕਠਿਨ ਨਹੀਂ, ਦ੍ਰਿੜਤਾ ਦੀ ਲੋੜ ਹੈ। ੦ ਅਸੰਗ ਸ਼ਸਤ੍ਰੇਣ ਦ੍ਰਿੜੇਨ ਛਿਦ੍ਤ੍ਵਾ - ਭਗਵਾਨ ਕਹਿੰਦੇ ਹਨ ਇਸ ਸੰਸਾਰ ਦੇ ਮੂਲ ਬਹੁਤ ਦ੍ਰਿੜ ਹਨ, ਪਰ ਇਨ੍ਹਾਂ ਨੂੰ ਫਿਰ ਵੀ ਦ੍ਰਿੜ ਅਸੰਗਤਾ ਰੂਪ ਸ਼ਸਤਰ ਦੇ ਰਾਹੀਂ ਕੱਟਿਆ ਜਾ ਸਕਦਾ ਹੈ। ਸੰਗ ਉਹ ਹੈ, ਜਦ ਅਸੀਂ ਕਿਸੇ ਸਥਾਨ, ਵਿਅਕਤੀ ਵਸਤੂ ਹਾਲਾਤ ਆਦਿ ਨਾਲ ਮਨ ਵਿਚ ਖਿੱਚ ਹੋਣ 'ਤੇ ਸੁੱਖ ਸੁਵਿਧਾ ਲਈ ਸੰਬੰਧ ਬਣਾਉਂਦੇ

ਹਾਂ। ਜੇ ਕਰ ਅਸੰਗਤਾ ਹੈ, ਵੈਰਾਗ ਹੈ ਤਾਂ ਪਰਮਾਤਮਾ ਦੀ ਪ੍ਰਾਪਤੀ ਸੰਭਵ ਹੈ। ਵੈਰਾਗ ਦੇ ਦੋ ਰੂਪ ਹਨ 1. ਸਾਧਾਰਣ ਵੈਰਾਗ 2. ਦ੍ਰਿੜ ਵੈਰਾਗ। ਸੰਸਾਰ ਨਾਲੋਂ ਸੰਬੰਧ ਤੋੜਣ ਲਈ ਕੁੱਝ ਵੀ ਨਾ ਲੈਣ ਦੀ ਇੱਛਾ ਨਾ ਕਰਨਾ, ਸੰਸਾਰਕ ਸੁੱਖਾਂ ਦੀ ਕਾਮਨਾ ਨਾ ਕਰਨਾ, ਸੰਸਾਰ ਉੱਪਰ ਆਸਰਾ ਨਾ ਰੱਖਣਾ, ਮੈਂ ਤੇ ਮੇਰੇਪਨ ਦਾ ਤਿਆਗ, ਮੈਂ ਭਗਵਾਨ ਦਾ, ਭਗਵਾਨ ਮੇਰੇ ਹਨ, ਦੇ ਭਾਵ ਪੈਦਾ ਕਰਨੇ। ਪਰਮਾਤਮਾ ਵੱਲ ਚੱਲਣ ਦਾ ਦ੍ਰਿੜ ਨਿਸ਼ਚਾ, ਕਰਤੱਵ ਕਰਮ ਕਰਨਾ ਆਦਿ ਜ਼ਰੂਰੀ ਹੈ।

**ਵਿਆਖਿਆ :-** ਅਸ਼੍ਵਤਥਮ੍ ਦਰੱਖਤ, ਇਸ ਸੰਸਾਰਕ ਹੋਂਦ ਦਾ ਪ੍ਰਤੀਕ ਹੈ, ਜੋ ਵੀ ਹੈ, ਇਸ ਦੀ ਸਥਿਰਤਾ ਨਹੀਂ ਹੈ। ਇਹ ਹਮੇਸ਼ਾ ਤਰਲ ਪੰਘਰਣ ਦੀ ਅਵੱਸਥਾ ਵਿਚ ਹੁੰਦਾ ਹੈ। ਇਸ ਤੋਂ ਪਹਿਲਾਂ ਕਿ ਅਸੀਂ ਇਸ ਸੰਬੰਧੀ ਅਨੁਭਵ ਕਰੀਏ, ਇਹ ਆਪਣੀ ਸ਼ੈਲੀ ਛੇਤੀ ਹੀ ਬਦਲ ਲੈਂਦਾ ਹੈ। ਇਸ ਦਾ ਮੂਲ, ਵਿਅਕਤੀ ਦੀ ਸਮਝ ਤੋਂ ਬਾਹਰ ਹੈ, ਫਿਰ ਵੀ, ਉਸ ਦੇ ਅੰਤ ਸੰਬੰਧੀ ਪਹਿਲਾਂ ਹੀ ਜਾਣ ਲਿਆ ਜਾਂਦਾ ਹੈ। ਜਿਸ ਨੂੰ ਬ੍ਰਹਮ-ਗਿਆਨ ਹੋ ਜਾਂਦਾ ਹੈ, ਉਸ ਨੂੰ ਦਿਸਦਾ ਸੰਸਾਰ ਅਲੋਪ ਹੋ ਜਾਂਦਾ ਹੈ। ਜੋ ਅਗਿਆਨੀ ਹਨ, ਉਨ੍ਹਾਂ ਨੂੰ ਸਭ ਕੁੱਝ ਦਿਖਾਈ ਦਿੰਦਾ ਰਹਿੰਦਾ ਹੈ। ਕੀ ਸਾਧਾਰਣ ਵਿਅਕਤੀ ਇਸ ਸੰਬੰਧੀ ਕਲਪਨਾ ਕਰ ਸਕਦਾ ਹੈ ? ਇਹ ਆਪਣੀ ਸੀਮਾ ਤੋਂ ਬਾਹਰ ਕੁੱਝ ਨਾ ਕੁੱਝ ਪਰਪੱਕ ਹੈ, ਇਹ ਨਾ ਜਾਣਨ ਯੋਗ ਹੈ, ਇਸ ਨੂੰ ਕੋਈ ਨਹੀਂ ਜਾਣਦਾ। ਦਰੱਖਤ ਭਾਵੇਂ ਜੜ੍ਹ ਤੋਂ ਕਿੰਨਾ ਕਿਉਂ ਨਾ ਪੱਕਾ ਹੋਵੇ, ਇਸ ਨੂੰ ਕੁਹਾੜੇ ਦੀ ਸਹਾਇਤਾ ਨਾਲ ਗਿਰਾਇਆ ਜਾ ਸਕਦਾ ਹੈ। ਸੰਸਾਰ ਰੂਪੀ ਦਰੱਖਤ ਨੂੰ ਕੱਟਣ ਲਈ, ਮੋਹ ਰਹਿਤ, ਲਗਾਓ ਰਹਿਤ, ਬੰਧਨ ਰਹਿਤ, ਕੁਹਾੜੇ ਦੀ ਲੋੜ ਪੈਂਦੀ ਹੈ। ਜਿੰਨਾਂ ਤੇਜ਼, ਇਹ ਕੁਹਾੜਾ ਹੋਵੇਗਾ, ਉਨਾ ਵਧੀਆ ਫਲ ਪ੍ਰਾਪਤ ਹੋਵੇਗਾ। ਵੈਰਾਗਯ ਜਾਂ ਸੰਪੂਰਣ ਤਿਆਗ, ਮੋਹ ਰਹਿਤ ਅਵੱਸਥਾ ਦੀ ਕੁੰਜੀ ਹੈ। ਇਸ ਨੂੰ ਅਧਿਆਤਮ ਅੱਖ ਦੀ ਆਸ਼ੀਰਵਾਦ ਪ੍ਰਾਪਤ ਹੁੰਦੀ ਹੈ। ਲੌਕਿਕ ਸੰਸਾਰ ਦੇ ਦਰਸ਼ਕ ਉਸ ਵੇਲੇ ਬਦਲ ਜਾਂਦੇ ਹਨ, ਜਦੋਂ ਮਨ ਸ਼੍ਰੇਸ਼ਟ ਮਨ ਦੀ ਅੰਤਰ ਪ੍ਰੇਰਨਾ ਨੂੰ ਆਪਣੇ ਅੰਦਰ ਪੈਦਾ ਕਰਦਾ ਹੈ। ਪੱਕੇ ਜੜ੍ਹ ਵਾਲੇ ਅਸ੍ਵਤ੍ਥਾ ਦਰੱਖਤ ਨੂੰ ਕੱਟਕੇ ਪਰ੍ਹੇ ਸੁੱਟਣ ਦੇ ਇਹ ਦੋ ਅਰਥ ਅਥਵਾ ਦ੍ਰਿਸ਼ਟਾਂਤਮਈ ਅਰਥ ਹਨ। ੦ ਸ਼੍ਰੀ ਰਾਮਾ ਕ੍ਰਿਸ਼ਨਾ ੦ "ਰੇਸ਼ਮ ਦਾ ਧਾਗਾ ਕੱਤਦਾ ਹੋਇਆ, ਰੇਸ਼ਮ ਦਾ ਕੀੜਾ ਆਪਣੇ ਆਪ ਨੂੰ ਕੈਦ ਕਰ ਲੈਂਦਾ ਹੈ। ਏਸੇ ਤਰ੍ਹਾਂ ਹੀ ਸੰਸਾਰੀ ਵਿਅਕਤੀ ਆਪਣੀਆਂ ਇੱਛਾਵਾਂ ਦੇ ਜਾਲ ਵਿਚ ਫਸ ਜਾਂਦਾ ਹੈ। ਪਰ ਜਦੋਂ ਰੇਸ਼ਮ ਦਾ ਕੀੜਾ, ਤਿਤਲੀ ਰੂਪ ਵਿਚ ਵਿਕਾਰ ਕਰਦਾ ਹੈ, ਉਹ ਆਪਣੇ ਆਹਲਣੇ ਵਿੱਚੋਂ ਬਾਹਰ ਨਿਕਲ ਆਉਂਦਾ ਹੈ। ਇਹ ਬਾਹਰ ਤਾਂ ਨਿਕਲਦਾ ਹੈ ਤਾਂ ਕਿ ਰੌਸ਼ਨੀ ਤੇ ਹਵਾ ਦਾ ਆਨੰਦ ਮਾਣ ਸਕੇ। ਏਸੇ ਤਰ੍ਹਾਂ ਜਦੋਂ ਵਿਅਕਤੀ ਕੈਦ ਵਿਚ ਹੁੰਦਾ ਹੈ ਤਾਂ ਉਹ ਮਾਇਆ ਨਾਲ ਮੋਹ ਤਿਆਗ ਦਿੰਦਾ ਹੈ। ਉਹ ਬ੍ਰਹਮ ਪ੍ਰਾਪਤੀ ਦੇ ਯੋਗ ਹੋ ਜਾਂਦਾ ਹੈ।"

✪ ✪ ✪

**15.04 ਸ਼ਲੋਕ :**

*ततः पदम् तत् परि-मार्गितव्यम्, यस्मिन् ग (म्)-ताः न नि-वर्तन्ति भूयः।*
*तम् एव च आद्यम् पुरूषम् प्र-पद्ये, यतः प्र-वृत्-तिः प्र-सृ-ता पुराणी॥*

***ਤਤਹ ਪਦਮ੍ ਤਤ੍ ਪਰਿਮਾਰ੍ਗਿਤ ਵ੍ਯਮ੍, ਯਸ੍ਮਿਨ ਗ (ਮ੍) ਤਾਹ ਨੇ ਨਿਵਰ੍ਤਿੰਤ ਭੁਯਹ।***
***ਤਮ੍ ਏਵ ਚ ਆਧ੍ਯਮ੍ ਪੁਰੁਸ਼ਮ੍ ਪ੍ਰਪਦ੍ਯੇ, ਯਤਹ ਪ੍ਰਵ੍ਰਤ੍ਤਿਹ ਪ੍ਰਸ੍ਰੁਤਾ ਪੁਰਾਣੀ॥***

**੦ ਸ਼ਬਦ ਅਰਥ :-** ਤਤਹ : ਤਦ। ਪਦਮ੍ : ਮੰਜ਼ਿਲ। ਤਤ੍ : ਤਦ ਪਰਿਮਾਰ੍ਗਿਤ ਵ੍ਯਮ੍ : ਤਲਾਸ਼ ਕਰਨੀ ਚਾਹੀਦੀ ਹੈ। ਯਸ੍ਮਿਨ : ਲਕਸ਼, ਕਿਧਰ ਨੂੰ। ਗਤਾਹ : ਜਾ ਚੁੱਕਿਆ। ਨ : ਨਹੀਂ। ਨਿਵਰ੍ਤਿੰਤ : ਵਾਪਸ ਹੋਣਾ। ਭੁਯਹ: ਦੁਵਾਰਾ। ਤਮ੍ : ਉਸ ਵਿਚ। ਏਵ : ਭੀ। ਚ : ਅਤੇ। ਆਧ੍ਯਮ੍ : ਪੁਰਾਣਾ, ਮੂਲ। ਪੁਰੁਸ਼ਮ੍ : ਪੁਰਸ਼। ਪ੍ਰਪਦ੍ਯੇ : ਮੈਂ ਸ਼ਰਨ ਚਾਹੰਦਾ ਹਾਂ। ਯਤਹ : ਮੂਲ ਥਾਂ, ਕਿਵੇਂ ਕਿੱਥੋਂ, ਇਸ ਕਰਕੇ। ਪ੍ਰਵ੍ਤ੍ਤਿ : ਕਾਰਗੁਜ਼ਾਰੀ। ਪ੍ਰਸ੍ਤ੍ਰਾ ਧਾਰਾ ਦੀ ਦਿਸ਼ਾ।

**੦ ਸ਼ਲੋਕਾਰਥ :-** ਇਸ ਤੋਂ ਬਿਨਾਂ ਉਸ ਪਰਮ ਪਦ ਪਰਮੇਸ਼ਵਰ ਨੂੰ ਚੰਗੀ ਤਰ੍ਹਾਂ ਖੋਜਣਾ ਚਾਹੀਦਾ ਹੈ। ਜਿਸ ਵਿਚ ਪ੍ਰਵੇਸ਼ ਹੋਏ ਵਿਅਕਤੀ ਫਿਰ ਸੰਸਾਰ ਵਿਚ ਵਾਪਸ ਨਹੀਂ ਆਉਂਦੇ। ਜਿਸ ਤੋਂ ਇਸ ਸੰਸਾਰ ਦੀ ਸਦੀਵੀ ਪ੍ਰਵਿਰਤੀ ਵਿਸਥਾਰ ਨੂੰ ਪ੍ਰਾਪਤ ਹੋਈ ਹੈ। ਉਸੇ ਆਦਿ ਪੁਰਸ਼ ਨਾਰਾਇਣ ਦੀ, ਮੈਂ ਸ਼ਰਨ ਲੈਂਦਾ ਹਾਂ। ਇਸ ਤਰ੍ਹਾਂ ਦ੍ਰਿੜ ਨਿਸ਼ੱਚਾ ਕਰ।

**ਪਦ-ਅਰਥ-ਵਿਸਥਾਰ :-** ੦ ਤਤਹ, ਪਦਮ੍ ਤਤ੍ ਪਰਿਮਾਰ੍ਗਿਤ ਵ੍ਯਮ੍ = ਭਗਵਾਨ ਨੇ ਪਹਿਲੇ ਸ਼ਲੋਕ ਵਿਚ 'ਛਿਦ੍ਤ੍ਵਾ' ਪਦ ਤੋਂ ਸੰਸਾਰ ਨਾਲੋਂ ਸੰਬੰਧ ਤੋੜਣ ਦੀ ਗੱਲ ਕੀਤੀ ਹੈ। ਜਿਸ ਤੋਂ ਸਿੱਧ ਹੁੰਦਾ ਹੈ ਕਿ ਪਰਮਾਤਮਾ ਦੀ ਖੋਜ ਕਰਨ ਤੋਂ ਪਹਿਲਾਂ ਸੰਸਾਰ ਤੋਂ ਸੰਬੰਧ ਤੋੜਨਾ ਬਹੁਤ ਜ਼ਰੂਰੀ ਹੈ। ਪਰਮਾਤਮਾ ਤਾਂ ਸਾਰੇ ਦੇਸ਼ ਕਾਲ ਵਿਅਕਤੀ ਹਾਲਾਤ ਵਸਤੂ ਘਟਨਾ ਆਦਿ ਵਿਚ ਜਿਵੇਂ ਦਾ ਤਿਵੇਂ ਵਿਦਮਾਨ ਹੈ। ਕੇਵਲ ਸੰਸਾਰ ਨਾਲ ਆਪਣਾ ਸੰਬੰਧ ਮੰਨਣ ਕਰਕੇ ਹੀ ਨਿਤ੍ਯ ਪ੍ਰਾਪਤ ਪਰਮਾਤਮਾ ਦੇ ਅਨੁਭਵ ਵਿਚ ਰੁਕਾਵਟ ਪੈਦਾ ਹੁੰਦੀ ਹੈ। ਸੰਸਾਰ ਸੰਬੰਧ ਬਣੇ ਰਹਿਣ ਕਾਰਨ ਪਰਮਾਤਮਾ ਦੀ ਖੋਜ ਵਿਚ ਢਿੱਲ ਪੈਦਾ ਹੁੰਦੀ ਹੈ। ਨਾ ਸਾਧਨਾ ਭਗਤੀ ਕਰਨ ਤੋਂ ਲਾਭ ਪ੍ਰਾਪਤ ਹੁੰਦਾ ਹੈ। ਇਸ ਲਈ ਸੰਸਾਰ ਸੰਬੰਧ ਤੋੜਨੇ ਜ਼ਰੂਰੀ ਹਨ। ੦ ਜੀਵ ਪਰਮਾਤਮਾ ਦਾ ਅੰਸ਼ ਹੈ। ਸੰਸਾਰ ਨਾਲ ਸੰਬੰਧ ਹੋਣ ਕਾਰਨ ਹੀ ਉਹ ਆਪਣੇ ਪਰਮਾਤਮਾ ਦੇ ਅੰਸ਼ੀ ਸੰਬੰਧ ਨੂੰ ਭੁੱਲ ਜਾਂਦਾ ਹੈ। ਜਦ ਇਹ ਭੁੱਲ ਦਾ ਪਤਾ ਲੱਗਦਾ ਹੈ ਤਾਂ ਭਗਵਾਨ ਦੀ ਪ੍ਰਾਪਤੀ ਹੁੰਦੀ ਹੈ। ੦ ਸੰਸਾਰ ਨੂੰ ਆਪਣਾ ਮੰਨ ਲੈਣ ਨਾਲ ਪਰਮਾਤਮਾ ਅਪ੍ਰਾਪਤ ਦਿਖਾਈ ਦੇਣ ਲੱਗਦਾ ਹੈ ਤੇ ਅਪ੍ਰਾਪਤ ਸੰਸਾਰ ਪ੍ਰਾਪਤ ਦਿਖਾਈ ਦੇਣ ਲੱਗਦਾ ਹੈ। ਤਤ੍ ਪਦ੍ ਪਰਮ ਪਦ ਪਰਮਾਤਮਾ ਨੂੰ ਪ੍ਰਾਪਤ ਕਰਨ ਲਈ ਦਿੱਤਾ ਗਿਆ ਹੈ। ੦ ਖੋਜ ਉਸ ਦੀ ਹੁੰਦੀ ਹੈ ਜਿਸ ਦਾ ਵਜੂਦ (ਅਸਤਿਤਵ) ਪਹਿਲਾਂ ਤੋਂ ਹੀ ਹੁੰਦਾ ਹੈ। ਪਰਮਾਤਮਾ ਅਨਾਦਿ ਸਰਵਤ੍ਰ ਪਰਿਪੂਰਣ ਹੈ, ਇਸ ਲਈ ਉਸ ਦੀ ਖੋਜ ਕਰਨ ਦੇ ਅਰਥ ਇਹ ਨਹੀਂ, ਕਿ ਕਿਸੇ ਸਾਧਨ ਵਿਸ਼ੇਸ਼ ਦੇ ਰਾਹੀਂ ਪਰਮਾਤਮਾ ਨੂੰ ਲੱਭਣਾ ਹੈ। ਜੋ ਸੰਸਾਰ ਸਰੀਰ ਪਰਿਵਾਰ ਧਨ ਅਦਿ ਕਦੇ ਆਪਣਾ ਸੀ ਨਹੀਂ, ਹੈ ਨਹੀਂ ਤੇ ਨਾ ਹੋਵੇਗਾ, ਉਸ ਦਾ ਆਸਰਾ ਲੈਣਾ ਹੀ ਉਨ੍ਹਾਂ ਦੀ ਖੋਜ ਕਰਨਾ ਹੈ ੦ ਯਸ੍ਮਿਨ੍ ਗ (ਮ੍) ਤਾਹ ਨ ਨਿ ਵਰ੍ਤਤਿੰ ਭੂਯਹ = ਜਿਸ ਨੂੰ ਪਹਿਲੇ ਸ਼ਲੋਕ ਵਿਚ ਉਰਧਵਮ੍ ਲਮ੍ ਕਿਹਾ ਗਿਆ ਹੈ ਤੇ ਇਸ ਸ਼ਲੋਕ ਵਿਚ ਵਿਚ ਆਧ੍ਯਮ੍ ਪੁਰਸ਼ਮ੍ ਪਦ ਵਿਚ ਕਿਹਾ ਗਿਆ ਹੈ। ਅੱਗੇ ਛੇਵੇਂ ਸ਼ਲੋਕ ਵਿਚ ਵੀ ਇਸ ਦਾ ਵਿਸਥਾਰਮਈ ਵਰਨਣ ਹੈ, ਪਰ ਏਥੇ ਇਸ ਨੂੰ 'ਯਸ੍ਮਿਨ੍' ਕਿਹਾ ਹੈ। ੦ ਜਿਵੇਂ ਪਾਣੀ ਦੀ ਬੂੰਦ ਸਮੁੰਦਰ ਵਿਚ ਮਿਲ ਜਾਣ ਪਿੱਛੋਂ ਮੁੜ ਸਮੁੰਦਰ ਤੋਂ ਵੱਖ ਨਹੀਂ ਹੋ ਸਕਦੀ, ਏਸੇ ਤਰ੍ਹਾਂ ਜੀਵਾਤਮਾ ਪਰਮਾਤਮਾ ਦਾ ਅੰਸ਼ ਪਰਮਾਤਮਾ ਨੂੰ ਪ੍ਰਾਪਤ ਹੋ ਜਾਣ ਪਿੱਛੋਂ, ਫਿਰ ਪਰਮਾਤਮਾ ਤੋਂ ਵੱਖ ਨਹੀਂ ਹੋ ਸਕਦਾ। ਮੁੜ ਸੰਸਾਰ ਵਿਚ ਨਹੀਂ ਆਉਂਦਾ। ਉੱਚੀ ਨੀਵੀਂ ਯੋਨੀਆਂ ਵਿਚ ਜਨਮ ਲੈਣ ਦਾ ਕਾਰਨ ਪ੍ਰਕ੍ਰਿਤੀ ਤੇ ਉਸ ਦੇ ਕਾਰਜਾਂ ਦੇ ਗੁਣਾਂ ਦੇ ਨਾਲ ਸੰਗ ਹੈ (13.21) ਜਦ ਸਾਧਕ ਅਸੰਗ ਸ਼ਸਤ੍ਰ ਰਾਹੀਂ ਗੁਣਾਂ ਦੇ ਸੰਗ ਦਾ ਪੂਰੀ ਤਰ੍ਹਾਂ ਅਸਤ੍ ਦੇ ਨਾਲ ਸੰਬੰਧ ਦਾ ਤਿਆਗ ਕਰ ਦਿੰਦਾ ਹੈ, ਤਦ ਉਸ ਦਾ ਮੁੜ ਜਨਮ ਲੈਣ ਦਾ ਪ੍ਰਸ਼ਨ ਹੀ ਪੈਦਾ ਨਹੀਂ ਹੁੰਦਾ। ੦ ਤਮ੍ ਏਵ ਚ ਆਧ੍ਯਮ੍ ਪੁਰੁਸ਼ਮ੍ ਪ੍ਰਪਧ੍ਯੇ – ਜਿਸ ਦਾ ਕੋਈ ਆਦਿ ਨਹੀਂ ਹੈ ਪਰ ਜਿਹੜਾ ਸਭ ਦਾ ਆਦਿ ਹੈ (10.02) ਉਸ ਆਦਿ ਪੁਰਸ਼ ਪਰਮਾਤਮਾ ਦਾ ਹੀ ਆਸਰਾ ਲੈਣਾ ਚਾਹੀਦਾ ਹੈ। ਪਰਮਾਤਮਾ ਤੋਂ ਬਿਨਾਂ ਹੋਰ ਕੋਈ ਸਹਾਰਾ ਨਹੀਂ ਹੈ। ਹੋਰ ਸਹਾਰਾ ਅਸਲ ਵਿਚ ਸਹਾਰਾ ਹੀ ਨਹੀਂ ਹੈ। ਹੋਰ ਆਸਰਾ ਲੈਣ ਵਾਲਾ ਅਸਲ ਵਿਚ ਪਤਨ ਵੱਲ

ਜਾਂਦਾ ਹੈ। ਜਿਵੇਂ ਸਮੁੰਦਰ ਵਿਚ ਡੁੱਬਦੇ ਹੋਏ ਸਹਾਰੇ ਵਰਗੇ ਹਨ। ਮਨੁੱਖ ਨੂੰ ਵਿਲਾਸੀ ਸੰਸਾਰ ਦਾ ਸਹਾਰਾ ਨਹੀਂ ਲੈਣਾ ਚਾਹੀਦਾ। ੦ ਸੰਸਾਰ ਤਿਆਗ ਦੇ ਨਾਲ ਅਸੰਗਤਾ ਦੇ ਸੰਗ ਦਾ ਤਿਆਗ ਕਰਨਾ ਵੀ ਚਾਹੀਦਾ ਹੈ। ਕਾਰਣ ਇਹ ਸਾਧਕ ਨੂੰ 'ਮੈਂ ਅਸੰਗ ਹਾਂ' ਦਾ ਸੂਖ਼ਮ ਅਹੰਮ੍ ਭਾਵ ਹੋ ਜਾਂਦਾ ਹੈ। ਪਰ ਪਆਤਮਾ ਦੀ ਸ਼ਰਨ ਲੈਣ ਨਾਲ ਇਹ ਅਹੰਮ੍ ਭਾਵ ਵੀ ਮਿਟ ਜਾਂਦਾ ਹੈ। ੦ ਯਤਹ ਪ੍ਰਵ੍ਰਿਤਿਹ ਪ੍ਰਸ਼ੁਤਾ ਪੁਰਾਣੀ = ਸੰਪੂਰਣ ਦ੍ਰਿਸ਼ਟੀ ਦੇ ਰਚਣਹਾਰੇ ਕੇਵਲ ਇੱਕ ਪਰਮਾਤਮਾ ਹਨ, ਇਹੋ ਇਸ ਸੰਸਾਰ ਦੇ ਆਸਰਾ ਹਨ ਤੇ ਪ੍ਰਕਾਸ਼ਕ ਹਨ। ਮਨੁੱਖ ਭਰਮਾਂ ਵਿਚ ਸੰਸਾਰਕ ਪਦਾਰਥਾਂ ਦੇ ਸੁੱਖਾਂ ਨੂੰ ਦੇਖ ਕੇ ਸੰਸਾਰ, ਵੱਲ ਖਿੱਚਿਆ ਜਾਂਦਾ ਹੈ ਤੇ ਪਰਮਾਤਮਾ (ਸੰਸਾਰ ਦੇ ਰਚਾਇਤਾ) ਨੂੰ ਭੁੱਲ ਜਾਂਦਾ ਹੈ। ਪਰਮਾਤਮਾ ਦਾ ਰਚਿਆ ਹੋਇਆ ਸੰਸਾਰ ਜੇ ਸਾਨੂੰ ਐਨਾ ਪਿਆਰਾ ਸੁਹਣਾ ਲੱਗਦਾ ਹੈ ਤਾਂ ਇਸ ਸੰਸਾਰ ਦੇ ਰਚਣਹਾਰੇ ਪਰਮਾਤਮਾ ਕਿੰਨੇ ਸੁਹਣੇ ਤੇ ਪਿਆਰੇ ਹੋਣਗੇ। ਇਸ ਦਾ ਅੰਦਾਜ਼ਾ ਲਾਉਣਾ ਮੁਸ਼ਕਲ ਹੈ। (10.41) ਮਨੁੱਖ ਅਗਿਆਨ ਵੱਸ ਸੰਸਾਰ-ਖਿੱਚ ਦਾ ਸ਼ਿਕਾਰ ਹੋ ਜਾਂਦਾ ਹੈ। ਮਨੁੱਖ ਉਸ ਦਾ ਹੀ ਸਹਾਰਾ ਲੈਂਦਾ ਹੈ, ਜਿਸ ਨੂੰ ਉਹ ਵਧੇਰੇ ਮਹਾਨਤਾ ਦਿੰਦਾ ਹੈ, ਪਰ ਇਸ (ਸੰਸਾਰ) ਸਹਾਰੇ ਤੋਂ ਉਸ ਨੂੰ ਕੁੱਝ ਪ੍ਰਾਪਤ ਨਹੀਂ ਹੁੰਦਾ।

**ਵਿਆਖਿਆ :-** ਇਸ ਸੰਸਾਰ ਦੇ ਬੰਧਨ ਤੋਂ ਪਿੱਛੇ ਹਟਣਾ, ਨਾਹ ਵਾਚਕ ਕਾਰਜ ਹੈ, ਜਿਸ ਦੇ ਦੂਰਗਾਮੀ ਪ੍ਰਭਾਵ ਨਹੀਂ ਹੁੰਦੇ। ਇਸ ਦੇ ਇਸ ਹਾਂ - ਵਾਚਕ ਨੂੰ ਬਦਲਣ ਦੀ ਲੋੜ ਹੈ। ਬ੍ਰਹਮ ਅਵੱਸਥਾ ਦੀ ਸਥਿਤੀ ਗ੍ਰਹਿਣ ਕਰਨ ਲਈ ਤਾਂਘ ਕਰਨੀ ਅਸਲ ਲੋੜ ਹੈ। ਆਪਣੇ ਆਪ ਨੂੰ ਪ੍ਰਕ੍ਰਿਤੀ ਦੇ ਹਵਾਲੇ ਕਰਨ ਦੇ ਅਰਥ ਪਰਮ ਪਰਮੇਸ਼ਵਰ, ਜੋ ਉੱਤਮ ਪੁਰਸ਼ ਹੈ, ਦੇ ਹਵਾਲੇ ਕਰਨਾ ਹੈ - ਦੋ ਵੱਖ-2 ਇਕ ਦੂਜੇ ਦੇ ਵਿਰੁੱਧ ਉਲਟੇ ਸਿੱਟੇ ਕੱਢਦੇ ਹਨ। ਪਹਿਲਾ ਅਗਿਆਨਤਾ ਵਿਚ ਵਾਧਾ ਕਰਦਾ ਹੈ। ਜੀਵਾਤਮਾ ਨੂੰ ਬੰਧਨ ਵਿਚ ਪਾ ਕੇ ਉਸ ਦੇ ਜਨਮ ਮਰਨ ਦੇ ਚੱਕਰਾਂ ਦੀ ਉਮਰ ਵਿਚ ਵਾਧਾ ਕਰਦਾ ਹੈ। ਜਦੋਂ ਕਿ ਪਿਛਲਾ ਮੁਕਤੀ ਦਵਾਉਂਦਾ ਹੈ ਤੇ ਬ੍ਰਹਮ ਦੀ ਗੋਦ ਵਿਚ ਬਿਠਾਉਂਦਾ ਹੈ। ਬ੍ਰਹਮ ਪ੍ਰਤੀ ਉਪਾਸਨਾ ਸ਼ਰਧਾ ਤੇ ਤਪੱਸਿਆ ਦੀ ਪੂਰਣਤਾ ਅਤੇ ਗਤੀਸ਼ੀਲਤਾ ਸਾਧਕ ਅੰਦਰ ਅਧਿਆਤਮਕ ਪ੍ਰਕਾਸ਼ ਪੈਦਾ ਕਰਦਾ ਹੈ। ਜਿਵੇਂ ਬੱਦਲ ਸਮੁੰਦਰ ਵੱਲੋਂ ਆਉਂਦੇ ਹਨ। ਜੋ ਪੁਰਾਤਨ ਆਦਿ ਪੁਰਸ਼ ਬ੍ਰਹਮ ਹੈ। ਬ੍ਰਹਮ ਪਾਸੋਂ ਨਦੀ ਦੇ ਵਹਿਣ ਵਾਂਗ ਗਤੀ ਚੱਲਦੀ ਰਹਿੰਦੀ ਹੈ। ਪ੍ਰਕ੍ਰਿਤੀ ਦਾ ਦਿਖਾਈ ਦੇਣ ਅਤੇ ਦਿਖਾਈ ਨਾ ਦੇਣ ਦਾ ਜੋ ਸਾਧਨ ਹੈ, ਉਹ ਪਰਮ ਪੁਰਸ਼ ਬ੍ਰਹਮ ਉੱਪਰ ਕੋਈ ਪ੍ਰਭਾਵ ਨਹੀਂ ਪਾਉਂਦਾ। ਪ੍ਰਕ੍ਰਿਤੀ ਤੋਂ ਬੰਧਨ ਰਹਿਤ ਹੋ ਜਾਣਾ ਤੇ ਪ੍ਰਭੂ ਨਾਲ ਜੁੜ ਜਾਣਾ, ਅਜਿਹੇ ਸ਼ਕਤੀਸ਼ਾਲੀ ਸਾਧਨ ਹਨ ਜਿਸ ਨਾਲ ਜੀਵਾਤਮਾ ਦਾ ਸੰਸਾਰ ਰੂਪੀ ਦਰੱਖਤ ਤਬਾਹ ਹੋ ਜਾਂਦਾ ਹੈ। ੦ ਸ੍ਰੀ ਰਾਮਾ ਕ੍ਰਿਸ਼ਨਾ ੦ 'ਪਤਾ ਲੱਗ ਜਾਣ 'ਤੇ ਚੋਰ ਭੱਜ ਜਾਂਦਾ ਹੈ, ਏਸੇ ਤਰ੍ਹਾਂ ਜਦੋਂ ਤੁਸੀਂ ਮਾਇਆ ਦੀ ਪ੍ਰਕ੍ਰਿਤੀ ਨੂੰ ਦੇਖਦੇ ਹੋ, ਤਾਂ ਇਹ ਤੁਹਾਡੇ ਕੋਲੋਂ ਅਲੋਪ ਹੋ ਜਾਂਦੀ ਹੈ।"



**15.05 ਸ਼ਲੋਕ :**

*निर्-मान-मोहा: जित-सङ्ग-दोषा:, अध्यात्म-नित्या: वि-निवृत्-त-कामा:।*
*द्वन्द्वै: वि-मुक्ता: सुख-दुख-संज्ञै:, गच्छ्-अ-अन्ति अ-मूढा पदम् अ-व्ययम् तत्॥*

***ਨਿਰ੍ਮਾਨ ਮੋਹਾਹ ਜਿਤ ਸੰਗ ਦੋ੍ਸ਼ਾਹ, ਅਧ੍ਿਆਤਮ੍ ਨਿਤ੍ਯਾਹ ਵਿਨਿਵ੍ਰਤ੍ਤ ਕਾਮਾਹ।***
***ਦਵੈਂਦੁਹ ਵ੍ਰਿਮਕ੍ਤਾਹ ਸੁਖ ਦੁਖ ਸੰਗੈਹ, ਗਛ੍ਅ ਅੰਤਿ ਅਮੂੜਾਹ ਪਦਮ੍ ਅਵ੍ਯਿਯ-ਮ੍ਤਤ੍॥***

**੦ ਸ਼ਬਦ ਅਰਥ :-** ਨਿਰ੍ਮਾਨ ਮੋਹਾਹ : ਮਾਇਆ ਅਤੇ ਹੰਕਾਰ ਤੋਂ ਮੁਕਤ। ਜਿਤ ਸੰਗ ਦੋ੍ਸ਼ਾਹ : ਮੋਹ ਬੰਧਨ ਦੀ ਬੁਰਿਆਈ ਉੱਪਰ ਜਿੱਤ ਪ੍ਰਾਪਤ ਕਰਨ ਵਾਲਾ। ਅਧ੍ਿਆਤਮ੍ ਨਿਤ੍ਯਾਹ : ਸਵੈ ਦੀ ਨਿਰੰਤਰ ਅਵੱਸਥਾ ਵਿਚ ਵਿਚਰਨਾ। ਵਿਨਿਵ੍ਰਤ੍ਤ : ਇੱਛਾਵਾਂ, ਜਿਹੜੀਆਂ ਪੂਰੀ ਤਰ੍ਹਾਂ ਨਾਲ ਦੂਰ ਮੁੜ ਗਈਆਂ ਹਨ। ਦਵੇਂਦੁਹ : ਵਿਰੋਧ ਦੇ ਜੋੜੇ। ਵਿਮੁਕ੍ਤਾਹ : ਮੁਕਤ ਹੋਣਾ। ਸੁਖ ਦੁਖ ਸੰਗੈਹ : ਖ਼ੁਸ਼ੀ ਤੇ ਗ਼ਮੀ ਨੂੰ ਜਾਣਨ ਵਾਲਾ। ਗਛ੍ਅ ਅੰਤਿ : ਪਹੁੰਚਦਾ ਹੈ। ਅਮੂੜਾਹ : ਮਾਇਆ ਰਹਿਤ, ਜੋ ਛਲਿਆ ਨਾ ਜਾਵੇ। ਪਦਮ੍ : ਮੰਜ਼ਿਲ। ਅਵ੍ਯਿਸ - ਮ੍ਤਤ੍ : ਅੰਤਰ ਦਾ।

**੦ ਸ਼ਲੋਕਾਰਥ :-** ਜਿਹੜੇ ਮਾਨ ਤੇ ਮੋਹ ਤੋਂ ਰਹਿਤ ਹੋ ਗਏ ਹਨ। ਜਿਨ੍ਹਾਂ ਨੇ ਮੋਹ ਦੀ ਬੁਰਿਆਈ ਨੂੰ ਜਿੱਤ ਲਿਆ ਹੈ। ਜਿਹੜੇ ਅਧਿਆਤਮਕ ਗਿਆਨ ਵਿਚ ਵਿਚਰਦੇ ਹਨ। ਜਿਨ੍ਹਾਂ ਦੀਆਂ ਇੱਛਾਵਾਂ ਨਿਵ੍ਰਤ ਹੋ ਗਈਆਂ ਹਨ, ਜਿਹੜੇ ਸੁੱਖ ਦੁਖ ਦਵੰਦਾਂ ਤੋਂ ਵਿਮੁਕਤ ਹੋ ਗਏ ਹਨ, ਅਜਿਹੇ ਵਿਵੇਕੀ ਜਨ ਹੀ ਅੰਤਰਮਨ ਦੀ ਮੰਜ਼ਿਲ ਪ੍ਰਾਪਤ ਕਰਦੇ ਹਨ। ਇਸ ਮੰਜ਼ਿਲ ਨੂੰ ਅਵਿਯਮ੍ ਪਦ ਕਹਿੰਦੇ ਹਨ।

**ਪਦ-ਅਰਥ-ਵਿਸਥਾਰ :-** ੦ ਨਿਰ੍ਮਾਨ ਮੋਹਾ ਜਿਤ ਸੰਗ - ਦੋਸ਼ਾਹ - ਸਰੀਰ ਵਿਚ ਮੈਂ - ਮੇਰਾਪਨ ਹੋਣ ਨਾਲ ਹੀ ਮਾਨ ਆਦਰ ਸਤਿਕਾਰ ਦੀ ਇੱਛਾ ਹੁੰਦੀ ਹੈ, ਜਿਸ ਨੂੰ ਸ੍ਵਯੰ ਦਾ ਮਾਨ ਆਦਰ ਮੰਨ ਲੈਣ ਦੀ ਭੁੱਲ ਕੀਤੀ ਜਾਂਦੀ ਹੈ। ਜਿਨ੍ਹਾਂ ਦਾ ਭਗਵਾਨ ਨਾਲ ਹੀ ਆਪਣਾਪਨ ਹੈ, ਉਨ੍ਹਾਂ ਦਾ ਸਰੀਰ ਨਾਲ ਮੈਂ, ਮੇਰਾਪਨ ਨਹੀਂ ਰਹਿੰਦਾ। ਉਹ ਸਰੀਰ ਦੇ ਮਾਨ ਆਦਰ ਨਾਲ ਖ਼ੁਸ਼ ਨਹੀਂ ਹੁੰਦੇ। ਫਿਰ ਮਾਨ ਆਦਰ ਦੀ ਇੱਛਾ, ਉਨ੍ਹਾਂ ਵਿੱਚ ਕਿਵੇਂ ਪੈਦਾ ਹੋ ਸਕਦੀ ਹੈ। ਭਗਵਾਨ ਸ਼ਰਨ ਲੈਣ ਕਾਰਣ ਹੀ, ਉਹ ਸੰਸਾਰ ਤੋਂ ਬੇਮੁਖ ਹੋ ਜਾਂਦੇ ਹਨ। ੦ ਭਗਵਾਨ ਵਿਚ ਖਿੱਚ ਪੈਦਾ ਕਰਨੀ ਪ੍ਰੇਮ ਹੈ, ਪਰ ਸੰਸਾਰ ਵੱਲ ਖਿੱਚੇ ਜਾਣਾ ਆਸਤਿਕ ਹੈ। ਮਮਤਾ ਸੰਬੰਧ ਵਾਸ਼ਨਾ ਆਸ਼ਾ, ਆਦਿ ਦੋਸ਼ ਆਸਤਿਕ ਦੇ ਕਾਰਣ ਹਨ। ਆਸਤਿਕ ਪ੍ਰਾਪਤ ਤੇ ਅਪ੍ਰਾਪਤ ਦੋਵਾਂ ਦੀ ਹੁੰਦੀ ਹੈ, ਇਸ ਲਈ ਇਸ ਸ਼ਲੋਕ ਵਿਚ 'ਵਿਨਿਵ੍ਰਿਤਤ੍ - ਤ - ਕਾਮਾਹ, ਵੱਖ ਰੂਪ ਵਿਚ ਆਇਆ ਹੈ। ੦ ਅਧ੍ਯਾਤ੍ਮ ਨਿਤ੍ਯਾਹ = ਕੇਵਲ ਭਗਵਾਨ ਸ਼ਰਨ ਲੈਣ ਨਾਲ ਹੀ ਭਗਤਾਂ ਦੀ ਅਹੰਤਾ ਬਦਲ ਜਾਂਦੀ ਹੈ। 'ਮੈਂ ਭਗਵਾਨ ਦਾ ਹਾਂ, ਮੇਰੇ ਭਗਵਾਨ ਹਨ।' 'ਮੈਂ ਸੰਸਾਰ ਦਾ ਨਹੀਂ', ਸੰਸਾਰ ਮੇਰਾ ਨਹੀਂ।' ਵਿਸ਼ਵਾਸ੍ ਦ੍ਰਿੜ ਕਰਨ ਨਾਲ ਭਗਤ ਦੀ ਦ੍ਰਿਸ਼ਟੀ ਸਦਾ ਭਗਵਾਨ ਵੱਲ ਰਹਿੰਦੀ ਹੈ। ਜਿਵੇਂ ਮਨੁੱਖ ਜਨਮ ਤੋਂ ਆਪਣੇ ਆਪ ਨੂੰ ਬ੍ਰਾਹਮਣ ਮੰਨਦਾ ਹੈ, ਜਿਸ ਕਾਰਨ ਉਸ ਦੀ ਮਾਣਤਾ ਨਿਰੰਤਰ ਰਹਿੰਦੀ ਹੈ, ਏਸੇ ਤਰ੍ਹਾਂ ਭਗਵਾਨ ਨਾਲ ਆਪਣਾ ਸੰਬੰਧ ਮੰਨਣ ਨਾਲ ਉਸ ਦਾ ਭਗਵਾਨ ਨਾਲ ਸੰਬੰਧ ਨਿਰੰਤਰ ਸਥਾਪਿਤ ਹੋ ਜਾਂਦਾ ਹੈ। ਦਵੰਦਵਹ ਵਿਮੁਕਤਾਹ ਸੁੱਖ ਦੁੱਖ ਸੰਗੈਹ - ਇਹ ਭਗਤ ਸੁੱਖ ਦੁੱਖ ਖ਼ੁਸ਼ੀ ਗ਼ਮੀ, ਰਾਗ ਦਵੇਸ਼ ਆਦਿ ਦਵੰਦਾਂ ਤੋਂ ਰਹਿਤ ਹੋ ਜਾਂਦੇ ਹਨ। ਉਨ੍ਹਾਂ ਦੇ ਅੱਗੇ ਅਨੁਕੂਲ ਪ੍ਰਤਿਕੂਲ ਜੋ ਵੀ ਹਾਲਾਤ ਆਉਂਦੇ ਹਨ, ਉਸ ਨੂੰ ਉਹ ਭਗਵਾਨ ਦਾ ਹੀ ਦਿੱਤਾ ਮੰਨਦੇ ਹਨ, ਜਿਵੇਂ ਭਗਵਾਨ ਦਾ ਪ੍ਰਸਾਦ ਹੋਵੇ। ਉਨ੍ਹਾਂ ਦੀ (ਸੁਖ ਦੇ ਦੁਖ ਵਿਚ) ਦ੍ਰਿਸ਼ਟੀ ਕੇਵਲ ਭਗਵਾਨ ਵੱਲ ਹੀ ਰਹਿੰਦੀ ਹੈ।' ਜੋ ਕੁੱਝ ਹੁੰਦਾ ਹੈ, ਉਹ ਪਿਆਰੇ ਪ੍ਰਭੂ ਦੇ ਵਿਧਾਨ ਅਨੁਸਾਰ ਹੀ ਹੁੰਦਾ ਹੈ। ਅਜਿਹਾ ਭਾਵ ਹੋਣ ਨਾਲ ਮਨ ਵਿਚ ਪੈਦਾ ਹੋਏ ਭਾਵ ਸੁਗਮਤਾ ਪੂਰਵਕ ਮਿਟ ਜਾਂਦੇ ਹਨ। ੦ ਭਗਵਾਨ ਸਭ ਦੇ ਲਈ ਸੁਹਿਰਦ ਹਨ (5.29) ੦ ਦਵੰਦ ਦੇ ਦੋ ਭੇਦ ਹਨ 1. ਸਥੂਲ ਦਵੰਦ = ਸੁੱਖ ਦੁੱਖ ਅਨੁਕੂਲ ਪ੍ਰਤਿਕੂਲ ਆਦਿ ਸਥੂਲ ਦਵੰਦ ਹੈ। 2. ਸੂਖਮ ਦਵੰਦ - ਭਾਵੇਂ ਆਪਣੀ ਉਪਾਸਨਾ ਤੇ ਉਪਾਸਯ ਨੂੰ ਵਧੀਆ ਮੰਨ ਕੇ ਉਸ ਨੂੰ ਆਦਰ ਦੇਣਾ ਜ਼ਰੂਰੀ ਤੇ ਲਾਭਕਾਰੀ ਹੈ। ਪਰ ਦੂਜਿਆਂ ਦੀ ਉਪਾਸਨਾ ਨੂੰ ਨੀਵਾਂ ਦੱਸ ਕੇ ਉਸ ਦਾ ਖੰਡਨ ਕਰਨਾ ਨਿੰਦਾ ਕਰਨੀ - ਸੂਖਮ ਦਵੰਦ ਹੈ। ਗੀਤਾ ਵਿਚ ਸਥੂਲ ਦਵੰਦ ਨੂੰ 'ਮੋਹ ਕਲਿਲਮ੍' (2.52) ਅਤੇ ਸੂਖਮ ਦਵੰਦ ਨੂੰ ਸ਼ਰੁਤਿਵਿਪ੍ਰਤਿ (2.53) ਕਿਹਾ ਹੈ ੦ ਗਛ੍ਅ ਅੰਤਿਅਮੂੜਾਹ ਪਦਮ੍ ਅਵ੍ਯਯਮ੍ ਤਤ੍ = ਆਉਣ ਜਾਣ ਵਾਲੇ ਪਦਾਰਥਾਂ ਨੂੰ ਪ੍ਰਾਪਤ ਕਰਨ ਦੀ ਇੱਛਾ ਕਰਨਾ ਜਾਂ ਚੇਸ਼ਟਾ ਕਰਨਾ, ਤੇ ਉਸ ਨਾਲ ਸੁਖੀ ਦੁਖੀ ਹੋਣਾ 'ਮੂੜਤਾ' ਹੈ। ਸੰਸਾਰ ਪਰਿਵਰਤਨਸ਼ੀਲ ਤੇ ਪਰਮਾਤਮਾ

ਨਿਤ੍ਯ ਹੈ। ਪਰਮਾਤਮਾ ਦੀ ਸੱਤਾ ਹੀ ਸੰਸਾਰ ਦੀ ਸੱਤਾ ਹੈ। ਪਰਮਾਤਮਾ ਦੀ ਸੱਤਾ ਨਾਲ ਹੀ ਸੰਸਾਰ ਦੀ ਸੱਤਾ ਦਿਖਾਈ ਦਿੰਦੀ ਹੈ। ਅਵਿਨਾਸ਼ੀ ਪਰਮਾਤਮਾ ਤੇ ਵਿਨਾਸ਼ੀ ਸੰਸਾਰ ਦੀ ਸੱਤਾ ਨੂੰ ਮਿਲਾ ਕੇ 'ਸੰਸਾਰ ਹੈ' ਅਜਿਹਾ ਮੰਨ ਲੈਣਾ ਵੀ ਮੂੜਤਾ ਹੈ। ਅਥਵਾ ਅਗਿਆਨਤਾ ਹੈ। ਜਿਵੇਂ ਅਗਿਆਨੀ ਮਨੁੱਖ ਨੂੰ ਸੰਸਾਰ ਹੈ, ਦਿਖਾਈ ਦਿੰਦਾ ਹੈ, ਉਸ ਤਰ੍ਹਾਂ ਹੀ ਅਮੂੜ (ਮੋਹ ਰਹਿਤ) ਭਗਤਾਂ ਨੂੰ ਪਰਮਾਤਮਾ ਹੈ, ਅਜਿਹਾ ਸੱਪਸ਼ਟ ਅਨੁਭਵ ਹੁੰਦਾ ਹੈ। ਜਿਨ੍ਹਾਂ ਦੀ ਮੂੜਤਾ ਚਲੀ ਗਈ ਹੈ, ਉਨ੍ਹਾਂ ਨੂੰ ਏਥੇ ਅਮੂੜਾਹ ਕਿਹਾ ਗਿਆ ਹੈ। ਮੂੜਤਾ ਚਲੇ ਜਾਣ ਪਿੱਛੋਂ ਸੁਖ ਦੁਖ ਦਾ ਅਸਰ ਨਹੀਂ ਪੈਂਦਾ। ਅਜਿਹਾ ਸੁਖ ਦੁਖ ਤੋਂ ਪਰੇ ਵਿਅਕਤੀ ਹੀ ਭਗਤੀ ਦੇ ਯੋਗ ਹੈ। (2.15) ਇਸ ਸ਼ਲੋਕ ਵਿਚ ਭਗਵਾਨ ਮੂੜਤਾ ਦੇ ਤਿਆਗ ਦੀ ਗੱਲ ਕਹਿ ਕੇ - ਮੂੜਤਾ ਦੇ ਤਿਆਗ ਉੱਪਰ ਜ਼ੋਰ ਦਿੰਦੇ ਹਨ। (ਮੂੜਤਾ) ਮੋਹ ਦੋ ਤਰ੍ਹਾਂ ਦਾ ਹੈ 1. ਸੰਸਾਰਕ ਮੋਹ 2. ਪਰਮਾਤਮਾ ਨੂੰ ਠੀਕ ਤਰ੍ਹਾਂ ਨਾਲ ਨਾ ਜਾਣਨਾ, ਇਸ ਸ਼ਲੋਕ ਵਿਚ ਪਹਿਲਾਂ "ਨਿਰ੍ਮਾਨ ਮੋਹਾਹ" ਸੰਸਾਰ ਦਾ ਮੋਹ ਚਲੇ ਜਾਣ ਦੀ ਤੇ ਏਥੇ ਅਮੂੜ੍ਤਾਹ ਰਾਹੀਂ ਪਰਮਾਤਮਾ ਨੂੰ ਠੀਕ ਤਰ੍ਹਾਂ ਨਾਲ ਜਾਣ ਲੈਣ ਦੀ ਗੱਲ ਕਹੀ ਹੈ।

**ਵਿਆਖਿਆ :-** ਮਨ ਨੂੰ ਸਾਰੀਆਂ ਮਿਲਾਵਟਾਂ ਉੱਪਰ ਚੜ੍ਹਾਉਣਾ ਅਤੇ ਇਸ ਨੂੰ ਆਤਮਾ ਨਾਲ ਜੋੜ ਦੇਣਾ - ਇਹ ਦੋ ਤਰ੍ਹਾਂ ਦੇ ਸੰਕਲਪ ਹਨ - ਜਿਨ੍ਹਾਂ ਤੇ ਸਾਧਕ ਆਪਣਾ ਧਿਆਨ ਲਾਉਂਦਾ ਹੈ। ਜਦੋਂ ਮਨ ਸਾਰਿਆਂ ਪਾਸਿਆਂ ਤੋਂ ਪਵਿੱਤਰ ਹੋ ਜਾਂਦਾ ਹੈ ਤਾਂ ਉਹ ਸ਼ਕਤੀਸ਼ਾਲੀ ਹੋ ਜਾਂਦਾ ਹੈ। ਇਸ ਦੀ ਪਵਿੱਤਰਤਾ ਕਾਰਨ ਇਹ ਆਤਮਾ ਤੱਕ ਪਹੁੰਚ ਪ੍ਰਾਪਤ ਕਰਦਾ ਹੈ। ਮਨ ਦੀ ਮਹਾਨਤਾ ਤੇ ਪਵਿੱਤਰਤਾ ਇਸ ਗੱਲ 'ਤੇ ਨਿਰਭਰ ਕਰਦੀ ਹੈ ਕਿ ਇਹ ਆਤਮਾ ਉੱਪਰ ਕਿੰਨਾ ਕੇਂਦਰਿਤ ਹੈ। ਆਦਮੀ ਮਨ ਦੀ ਦਿਆਲਤਾ ਰਾਹੀਂ ਹੀ ਪ੍ਰਭੂ ਬਣ ਜਾਂਦਾ ਹੈ। ਜਿਸ ਦੀ ਆਤਮਾ ਕੈਦੀ ਹੈ ਉਹ ਵਿਅਕਤੀ ਹੈ। ਜੋ ਸੁਤੰਤਰ ਆਤਮਾ ਵਾਲਾ ਹੈ ਉਹ ਈਸ਼ਵਰ ਹੈ।" ੦ ਸ਼੍ਰੀ ਰਾਮਾ ਕ੍ਰਿਸ਼ਨ ੦

✪ ✪ ✪

**15.06**

*न तद् भासयते सूर्य:, न शश-अङ्क: न पावक:। यत् ग (म्)-त्वा न नि-वर्तन्ते, तत् धाम परमम् मम॥*

***ਨ ਤਤ੍ ਭਾਸਯਤੇ ਸੂਰ੍ਯਹ, ਨ ਸ਼ਸ਼ਅੰਕਹ ਨਾ ਪਾਵਕਹ।***
***ਯਤ੍ (ਗ (ਮ੍) ਤ੍ਵਾ ਨ ਨਿਵਰ੍ਤੰਤੇ, ਤਤ੍ ਧਾਮ ਪਰਮਮ੍ ਮਮ॥***

**੦ ਸ਼ਬਦ ਅਰਥ :-** ਨ : ਨਹੀਂ। ਤਤ੍ : ਉਹ। ਭਾਸਯਤੇ : ਰੌਸ਼ਨ ਕਰਨਾ। ਸੂਰ੍ਯਾ : ਸੂਰਜ। ਨ : ਨਹੀਂ। ਸ਼ਸ਼ਅੰਕਹ : ਚੰਦ੍ਰਮਾ। ਨ : ਨਹੀਂ। ਪਾਵਕਹ : ਅੱਗ। ਯਤ੍ : ਕਿਹੜਾ ਜਿਹੜਾ। ਗਤ੍ਵਾ : ਜਾ ਚੁੱਕੇ। ਨ : ਨਹੀਂ। ਨਿਵਰ੍ਤੰਤੇ : ਉਹ ਮੁੜ ਜਾਂਦੇ ਹਨ। ਤਤ੍ : ਉਹ। ਧਾਮ : ਘਰ। ਪਰਮਮ੍ : ਮਹਾਨ। ਮਮ : ਮੇਰਾ।

**੦ ਸ਼ਲੋਕਾਰਥ :-** ਉਸ ਪਦ ਨੂੰ ਸੂਰਜ ਪ੍ਰਕਾਸ਼ ਪ੍ਰਦਾਨ ਕਰ ਸਕਦਾ ਹੈ, ਨਾ ਹੀ ਚੰਦ੍ਰਮਾ, ਨਾ ਹੀ ਅੱਗ ਹੀ। ਜਿਸ ਨੂੰ ਪ੍ਰਾਪਤ ਹੋਣ 'ਤੇ (ਮਨੁੱਖ ਸੰਸਾਰ ਵਿਚ) ਵਾਪਸ ਨਹੀਂ ਆਉਂਦੇ। ਇਹੋ ਮੇਰਾ ਪਰਮ-ਧਾਮ ਹੈ।

**ਪਦ-ਅਰਥ-ਵਿਸਥਾਰ** :- ੦ ਨ ਤਤ੍ ਭਾਸਯਤੇ ਸੂਰ੍ਯਹ, ਨ ਸ਼ਸ਼ਾ ਅੰਕਹ ਨ ਪਾਵ੍ਕਹ = ਛੇਵਾਂ ਸ਼ਲੋਕ ਪੰਜਵੇਂ ਤੇ ਸਤਵੇਂ ਸ਼ਲੋਕ ਨੂੰ ਜੋੜਨ ਵਾਲਾ ਹੈ। ਇਨ੍ਹਾਂ ਸ਼ਲੋਕਾਂ ਵਿਚ ਭਗਵਾਨ ਇਹ ਦਸਦੇ ਹਨ ਕਿ ਉਹ ਅਵਿਨਾਸ਼ੀ ਪਦ ਮੇਰਾ ਹੀ ਧਾਮ ਹੈ, ਜੋ ਮੇਰੇ ਤੋਂ ਅਭਿੰਨ ਹੈ ਤੇ ਜੀਵ ਵੀ ਮੇਰਾ ਅੰਸ਼ ਹੋਣ ਦੇ ਕਾਰਣ ਮੇਰੇ ਤੋਂ ਅਭਿੰਨ ਹੈ। ਏਸੇ ਲਈ ਜੀਵ ਦੀ ਭੀ ਉਸ ਧਾਮ (ਅਵਿਨਾਸ਼ੀ ਪਦ) ਤੋਂ ਅਭਿੰਨਤਾ ਹੈ। ਇਹ ਉਸ ਧਾਨ ਨੂੰ ਨਿਤ੍ਯ ਪ੍ਰਾਪਤ ਹੈ। ੦ ਭਾਵੇਂ ਛੇਵੇਂ ਸ਼ਲੋਕ ਦਾ ਬਾਰ੍ਹਵੇਂ ਸ਼ਲੋਕ ਨਾਲ ਬਹੁਤ ਗੂੜ੍ਹਾ ਸੰਬੰਧ ਹੈ। ਤਾਂ ਵੀ ਪੰਜਵੇਂ ਤੇ ਸਤਵੇਂ ਸ਼ਲੋਕ ਨੂੰ ਜੋੜਨ ਲਈ ਇਸ ਨੂੰ ਏਥੇ ਦਿੱਤਾ ਗਿਆ ਹੈ। ਇਸ ਸ਼ਲੋਕ ਵਿਚ ਭਗਵਾਨ ਦੋ ਵਿਸ਼ੇਸ਼ ਗੱਲਾਂ ਕਹਿੰਦੇ ਹਨ। 1. ਉਸ ਧਾਮ ਨੂੰ ਸੂਰਜ ਆਦਿ ਪ੍ਰਕਾਸ਼ਤ ਨਹੀਂ ਕਰ ਸਕਦੇ 2. ਉਸ ਧਾਮ ਨੂੰ ਪ੍ਰਾਪਤ ਹੋਏ ਜੀਵ, ਮੁੜ ਵਾਪਸ ਸੰਸਾਰ ਨੂੰ ਨਹੀਂ ਆਉਂਦੇ। ੦ ਦ੍ਰਿਸ਼ ਜਗਤ ਵਿਚ ਸੂਰਜ ਵਾਂਗ ਤੇਜ ਛਵੀ ਹੋਰ ਕੋਈ ਨਹੀਂ ਹੈ, ਇਹ ਸੂਰਜ ਵੀ ਉਸ ਪਰਮ ਧਾਮ ਨੂੰ ਪ੍ਰਕਾਸ਼ਤ ਨਹੀਂ ਕਰ ਸਕਦਾ। ਚੰਦ੍ਰਮਾ ਤੇ ਅੱਗ ਤਾਂ ਉਸ ਨੂੰ ਕੀ ਪ੍ਰਕਾਸ਼ਤ ਕਰ ਸਕਣਗੇ ? ਅਗਲੇ ਬਾਰ੍ਹਵੇਂ ਸ਼ਲੋਕ ਵਿਚ ਭਗਵਾਨ, "ਸੂਰਜ ਚੰਦ੍ਰਮਾ ਤੇ ਅੱਗ ਵਿਚ ਮੇਰਾ ਹੀ ਤੇਜ਼ ਹੈ।" ਦੀ ਗੱਲ ਕਹਿੰਦੇ ਹਨ। ਜੋ ਪਰਮਾਤਮਾ ਤੱਤਵ ਤੋਂ ਪ੍ਰਕਾਸ਼ ਪਾਉਂਦੇ ਹਨ - ਉਨ੍ਹਾਂ ਦੇ ਰਾਹੀਂ ਪਰਮਾਤਮਾ ਸਰੂਪ ਪਰਮ-ਧਾਮ ਕਿਵੇਂ ਪ੍ਰਕਾਸ਼ਤ ਹੋ ਸਕਦਾ ਹੈ ? ਕਿਉਂਕਿ ਪਰਮਾਤਮਾ ਚੇਤਨ ਹੈ ਅਤੇ ਸੂਰਜ ਚੰਦ੍ਰਮਾ ਤੇ ਅੱਗ ਜੜ੍ਹ ਹਨ। ਇਹ ਸੂਰਜ ਚੰਦ੍ਰਮਾ ਤੇ ਅੱਗ ਕ੍ਰਮਵਾਰ ਨੇਤਰ, ਮਨ ਅਤੇ ਬਾਣੀ ਨੂੰ ਪ੍ਰਕਾਸ਼ਤ ਕਰਦੇ ਹਨ। ਇਹ ਤਿੰਨੇ ਮਨ ਬੁੱਧੀ ਅਤੇ ਵਾਣੀ ਭੀ ਜੜ੍ਹ ਹਨ। ਇਸ ਲਈ ਅੱਖਾਂ ਨਾਲ ਪਰਮਾਤਮਾ ਦੇਖਿਆ ਨਹੀਂ ਜਾ ਸਕਦਾ। ਮਨ ਤੋਂ ਉਸ ਦਾ ਚਿੰਤਨ ਨਹੀਂ ਕੀਤਾ ਜਾ ਸਕਦਾ ਅਤੇ ਵਾਣੀ ਤੋਂ ਉਸ ਦਾ ਵਰਨਣ ਨਹੀਂ ਕੀਤਾ ਜਾ ਸਕਦਾ, ਕਿਉਂਕਿ ਜੜ੍ਹ ਤੱਤਵ ਤੋਂ ਚੇਤਨ ਪਰਮਾਤਮਾ ਦੀ ਅਨੁਭੂਤੀ ਨਹੀਂ ਹੋ ਸਕਦੀ। ਇਹ ਚੇਤਨ ਤੱਤਵ ਇਨ੍ਹਾਂ ਸਾਰੇ ਪ੍ਰਕਾਸ਼ਤ ਪਦਾਰਥਾਂ ਵਿਚ ਸਦਾ ਪਰਿਪੂਰਣ ਹੈ। ਉਸ ਤੱਤਵ ਵਿਚ ਆਪਣੀ ਪ੍ਰਕਾਸ਼ਕਤਾ ਦਾ ਅਭਿਮਾਨ ਨਹੀਂ ਹੈ। ੦ ਚੇਤਨ ਜੀਵਾਤਮਾ ਭੀ ਪਰਮਾਤਮਾ ਦਾ ਅੰਸ਼ ਹੋਣ ਦੇ ਕਾਰਣ 'ਸਵੰਯ' ਪ੍ਰਕਾਸ਼ ਸਰੂਪ ਹੈ। ਉਸ ਨੂੰ ਵੀ ਜੜ੍ਹ ਪਦਾਰਥ ਮਨ ਬੁੱਧੀ ਤੇ ਇੰਦ੍ਰੀਆਂ ਆਦਿ ਪ੍ਰਕਾਸ਼ਤ ਨਹੀਂ ਕਰ ਸਕਦੇ। ਮਨ ਬੁੱਧੀ ਇੰਦ੍ਰੀਆਂ ਆਦਿ ਜੜ੍ਹ ਪਦਾਰਥਾਂ ਦਾ ਉਪਯੋਗ (ਭਗਵਾਨ ਦੇ ਨਾਤੇ ਦੂਜਿਆਂ ਦੀ ਸੇਵਾ ਕਰਕੇ) ਕੇਵਲ ਜੜ੍ਹਤਾ ਤੋਂ ਸੰਬੰਧ ਤੋੜਨ ਵਿਚ ਹੀ ਹੈ। ੦ ਸੂਰਜ ਨੂੰ ਕੇਵਲ ਰੌਸ਼ਨੀ ਦੇਣ ਵਾਲਾ ਮੰਨਿਆ ਹੈ, ਨਾ ਦੇਵਤਾ ਨਾ ਭਗਵਾਨ ਮੰਨਿਆ ਹੈ। ਭਾਵ ਇਹ ਹੈ ਕਿ ਸੂਰਜ ਤੇਜਸ ਤੱਤਵਾਂ ਤੋਂ ਸ਼੍ਰੇਸ਼ਠ ਹੈ। ਏਥੇ ਕੇਵਲ ਸੂਰਜ ਦੀ ਗੱਲ ਨਹੀਂ, ਏਥੇ ਫਿਰ ਚੰਦ੍ਰਮਾ ਆਦਿ ਸਾਰੇ ਸਾਰੇ ਤੇਜ਼ੱਸਵ ਵਿਚ ਤੱਤਵਾਂ ਦੀ ਗੱਲ ਚੱਲ ਰਹੀ ਹੈ। ਜਿਵੇਂ ਦਸਵੇਂ ਅਧਿਆਇ ਦੇ ਸੈਂਤੀਵੇਂ ਸ਼ਲੋਕ ਵਿਚ ਭਗਵਾਨ ਨੇ ਕਿਹਾ ਹੈ ਕਿ, "ਜਿਵੇਂ ਦਸਵੇਂ ਅਧਿਆਇ ਦੇ ਸੈਂਤੀਵੇਂ ਸ਼ਲੋਕ ਵਿਚ ਭਗਵਾਨ ਨੇ ਕਿਹਾ ਹੈ ਕਿ, 'ਮੈਂ ਵ੍ਸ਼੍ਣੀਨਾਮ੍ ਵੰਸ਼ੀਆਂ ਵਿਚ, ਵਾਸੁਦੇਵ ਹਾਂ।" (10.37) ਏਥੇ ਵਾਸੁਦੇਵ ਦਾ ਭਗਵਾਨ ਦੇ ਰੂਪ ਤੋਂ ਵਰਨਣ ਨਹੀਂ, ਪਰ ਵ੍ਰਿਸ਼ਣ ਵੰਸ਼ ਦੇ ਸ਼੍ਰੇਸ਼ਠ ਪੁਰਸ਼ ਦੇ ਰੂਪ ਵਿਚ ਹੀ ਵਰਨਣ ਹੈ। ੦ ਯਤ੍ ਗ (ਮ੍) ਤ੍ਵਾ ਨ ਨਿਵਰਤੰਤੇ, ਤਤ੍ ਧਾਮ ਪਰਮਮ੍ ਮਮ = ਜੀਵ ਪਰਮਾਤਮਾ ਦਾ ਅੰਸ਼ ਹੋਣ ਕਾਰਨ ਜਦ ਤੱਕ ਪਰਮਾਤਮਾ ਨੂੰ ਪ੍ਰਾਪਤ ਨਹੀਂ ਕਰ ਲੈਂਦਾ, ਤਦ ਤੱਕ ਉਸ ਦਾ ਆਵਾਗਮਨ ਨਹੀਂ ਮਿਟ ਸਕਦਾ। ਜਿਵੇਂ ਨਦੀਆਂ ਨੂੰ ਸਮੁੰਦਰ ਵਿਚ ਮਿਲ ਜਾਣ ਪਿੱਛੋਂ ਹੀ ਸਥਿਰਤਾ ਮਿਲਦੀ ਹੈ, ਇਸੇ ਤਰ੍ਹਾਂ ਜੀਵ ਨੂੰ ਸਦੀਵੀ ਸ਼ਾਂਤੀ ਸਥਿਰਤਾ, ਪ੍ਰਭੂ ਨਾਲ ਮਿਲਣ ਪਿੱਛੋਂ ਹੀ ਮਿਲਦੀ ਹੈ। ਅਸਲ ਵਿਚ ਜੀਵ, ਪਰਮਾਤਮਾ ਤੋਂ ਅਭਿੰਨ ਹੀ ਹੈ। ਪਰ ਸੰਸਾਰ ਦੇ ਸੰਗ ਦੇ ਕਾਰਣ ਉਸ ਨੂੰ ਊਚ ਨੀਚ ਯੋਨੀਆਂ ਵਿਚ ਜਾਣਾ ਪੈਂਦਾ ਹੈ। ੦ ਪਰਮ ਧਾਮ੍ - ਪਰਮਾਤਮਾ ਦਾ ਧਾਮ ਤੇ ਪਰਮਾਤਮਾ ਦੋਵਾਂ ਦਾ ਵਾਚਕ ਹੈ। ਪਰਮ ਧਾਮ ਪ੍ਰਕਾਸ਼ ਸਰੂਪ ਹੈ, ਜਿਵੇਂ ਸੂਰਜ ਹੈ। ਭਗਤਾਂ ਦੀਆਂ ਭਿੰਨ ਭਿੰਨ ਮਾਨਤਾਵਾਂ ਦੇ ਕਾਰਣ, 'ਬ੍ਰਹਮ ਲੋਕ, ਸਾਕੇਤ ਧਾਮ, ਗੋਲੋਕ ਧਾਮ, ਦੇਵੀ ਦੇਵੀਪ, ਸ਼ਿਵ ਲੋਕ ਆਦਿ - ਪਰਮ ਧਾਮ ਦੇ ਭਿੰਨ ਭਿੰਨ ਨਾਂ ਹਨ। ਪਰਮ-ਧਾਮ ਚੇਤਨ-ਗਿਆਨ ਸਰੂਪ ਪ੍ਰਕਾਸ਼ ਰੂਪ ਤੇ ਪਰਮਾਤਮਾ ਸਰੂਪ ਹੈ।

**ਵਿਆਖਿਆ :-** ਜਦੋਂ ਦਰਿਆ ਸਾਗਰ ਵਿਚ ਆ ਮਿਲਦਾ ਹੈ ਤਾਂ ਉਹ (ਦਰਿਆ) ਸਾਗਰ ਵਿਚ ਇਕਮਿਕ ਹੋ ਜਾਂਦਾ ਹੈ। ਏਸੇ

ਤਰ੍ਹਾਂ ਜਦੋਂ ਸਮਝ ਪੈਂਦੀ ਹੈ ਤੇ ਅਨੁਭਵ ਹੁੰਦਾ ਹੈ ਤਾਂ ਜੀਵਾਤਮਾ, ਪਰਮਾਤਮਾ ਵਿਚ ਸਮਿਲਿਤ ਹੋ ਜਾਂਦੀ ਹੈ। ਇਕ ਹਨੇਰੇ ਕਮਰੇ ਵਿਚ ਵਿਅਕਤੀ ਆਪਣੇ ਸਰੀਰ ਦੀ ਪਹਿਚਾਣ ਨਹੀਂ ਕਰ ਸਕਦਾ, ਪਰ ਇਹ ਐਨਾ ਕੁ ਅਨੁਭਵ ਕਰਦਾ ਹੈ, ਕਿ ਇਹ ਮੈਂ ਹਾਂ। ਨਾ ਹੀ ਸੂਰਜ, ਨਾ ਹੀ ਚੰਦ੍ਰਮਾ, ਨਾ ਹੀ ਅੱਗ ਉਸ ਦੀ ਜਾਗ੍ਰਿਤੀ ਲਈ ਲੋੜੀਂਦੀ ਹੈ, ਕਿ ਮੈਂ ਹਾਂ। ਇਹ ਤਾਂ ਸਵੈ ਗਵਾਹੀ ਦਿੰਦਾ ਹੈ, ਅਤੇ ਸਵੈ ਪੂਰਣਤਾ ਹੁੰਦੀ ਹੈ। ਇਸ ਨੂੰ ਪਰਮਮੁ ਕਿਹਾ ਜਾਂਦਾ ਹੈ, ਜੋ ਮਹਾਨ ਹੈ, ਜਾਗ੍ਰਿਤੀ ਹੈ। ਇਹ ਵਿਅਕਤੀ ਦਾ ਅੰਦਰਲਾ ਤੱਤ ਹੈ। ਜਦੋਂ ਕਲੰਕਿਤ ਹੋਇਆ ਵਿਖਾਈ ਦੇਵੇ ਜਾਂ ਲੁਕ ਛਿਪ ਦੀ ਖੇਡ ਖੇਡ ਰਿਹਾ ਹੋਵੇ, ਇਹ ਆਪਣੇ ਆਪ ਹਮੇਸ਼ਾ ਹੁੰਦਾ ਹੈ। ਇਹ ਜਾਗ੍ਰਿਤੀ ਇੰਜ ਹੈ, ਜਿਵੇਂ ਪਵਿੱਤਰ ਅੰਤਰ ਵਿਵੇਕ, ਸ਼੍ਰੇਸ਼ਠ ਤੇ ਮਹਾਨ ਅਵੱਸਥਾ ਦੀ ਕੀਰਤੀ ਕਰ ਰਿਹਾ ਹੋਵੇ। ਇਹ ਅਨੰਤ ਵੀ ਹੈ ਅਤੇ ਗਤੀਹੀਣ ਵੀ ਹੈ। ਜੋ ਨਾ ਪੈਦਾ ਹੁੰਦਾ ਹੈ, ਨਾ ਮਰਦਾ ਹੈ। ਇਸ ਦੇ ਉੱਪਰ ਸਮੇਂ ਖਲਾਅ ਤੇ ਕਾਰਨ ਦਾ ਕੋਈ ਪ੍ਰਭਾਵ ਨਹੀਂ ਪੈਂਦਾ। ਜੀਵਾਤਮਾ - ਜੋ ਆਪਣੇ ਆਪ ਨੂੰ ਪੂਰਣ ਨਿਰਪੇਖ ਅੰਤਰ ਵਿਵੇਕ ਨਾਲ ਜੋੜ ਲੈਂਦੀ ਹੈ - ਮੁਕਤੀ ਪ੍ਰਾਪਤ ਕਰਦੀ ਹੈ। ਉਹ ਆਪਣੇ ਆਪ ਹੋਰ ਵਧੇਰੇ ਵਿਅਕਤੀਗਤ ਨਹੀਂ ਸਮਝਦੀ। ੦ ਸ਼੍ਰੀ ਰਾਮਾ ਕ੍ਰਿਸ਼ਨਾ ੦ "ਜਦੋਂ ਪਵਿੱਤਰ ਮੁਸ਼ਕ ਕਾਫੂਰ ਨੂੰ ਜਗਾਇਆ ਜਾਂਦਾ ਹੈ, ਉਹ ਬਾਕੀ ਰਹਿੰਦ ਖੂੰਹਦ ਨਹੀਂ ਛੱਡਦਾ। ਜਦੋਂ ਮਨੋਬਿਰਤੀ ਨੂੰ ਸਮਾਧੀ ਵਿਚ ਮੁਕਤੀ ਪ੍ਰਾਪਤ ਹੁੰਦੀ ਹੈ ਤਾਂ ਇਹ ਅੰਤਰ ਜਿਵੇਂ 'ਮੈਂ' ਤੇ ਤੂੰ ਤੇ ਅਨਾਤਮ ਅਥਵਾ ਬਾਹਰੀ ਜਗਤ ਅਲੋਪ ਹੋ ਜਾਂਦਾ ਹੈ। ਬ੍ਰਹਮ ਅਥਵਾ ਸ਼ੁੱਧ-ਚਿੱਤ ਤੇ ਪਵਿੱਤਰ ਅੰਤਰ ਵਿਵੇਕ ਇਕੱਲਾ ਹੀ ਬਾਕੀ ਰਹਿ ਜਾਂਦਾ ਹੈ।"

✪ ✪ ✪

**15.07 ਸ਼ਲੋਕ :**

*मम एव अंश: जीव-लोके, जीव-भूत: सनातन:। मन:-षष्ठानि इन्द्रियाणि, प्र-कृति-स्थानि कर्षति॥*

***ਮਮ ਏਵ ਅੰਸ਼ਹ ਜੀਵ ਲੋਕੇ, ਜੀਵ ਭੂਤਹ ਸਨਾਤਨਹ।***
***ਮਨਹ ਸ਼੍ਸ਼੍ਟ੍ਾਨਿ ਇੰਦਰਯਾਣਿ, ਪ੍ਰਕ੍ਰਿਤਿ ਸ੍ਥਾਨਿ ਕਰ੍ਸ਼ਤਿ॥***

**੦ ਸ਼ਬਦ ਅਰਥ :-** ਮਮ : ਮੇਰਾ। ਏਵ : ਭੀ। ਅੰਸ਼ਹ : ਕੁੱਝ ਭਾਗ ਅੰਸ਼। ਜੀਵ ਲੋਕੇ : ਜੀਵ ਰੂਪੀ ਸੰਸਾਰ ਅੰਦਰ। ਜੀਵ ਭੂਤਹ : ਆਤਮਾ ਬਣ ਜਾਣ 'ਤੇ। ਸਨਾਤਨਾਹ : ਅੰਤਰ ਵਾਲਾ। ਮਨਹ ਸ਼੍ਸ਼੍ਟ੍ਾਨਿ : ਮਨ ਨਾਲ ਜਿਵੇਂ ਛੇਵਾਂ। ਇੰਦਰਯਾਣਿ : ਇੰਦਰਯਾਵੀ। ਪ੍ਰਕ੍ਰਿਤ ਸ੍ਥਾਨਿ : ਪ੍ਰਕ੍ਰਿਤੀ ਵਿਚ ਕਾਇਮ ਰਹਿਣਾ। ਕਰ੍ਸ਼ਤਿ : ਆਪਣੇ ਆਪ ਖਿੱਚਣਾ।

**੦ ਸ਼ਲੋਕਾਰਥ :-** ਇਸ ਸਰੀਰ ਵਿਚ ਇਹ ਜੀਵਾਤਮਾ ਮੇਰਾ ਹੀ ਸਨਾਤਨ ਅੰਸ਼ ਹੈ ਤੇ ਉਹੀ ਇਨ੍ਹਾਂ ਤ੍ਰੈਗੁਣਾਂ ਵਾਲੀ ਮਾਇਆ ਵਿੱਚ ਸਥਿਤ ਹੋਈ ਹੈ। ਇਹ ਸਰੀਰ ਨੂੰ ਛੱਡਣ ਸਮੇਂ ਪ੍ਰਕ੍ਰਿਤੀ ਵਿਚ ਸਥਿਤ ਮਨ ਤੇ ਪੰਜ ਇੰਦ੍ਰੀਆਂ ਨੂੰ ਆਕਰਸ਼ਕ ਕਰਦਾ ਹੈ।

**ਪਦ-ਅਰਥ-ਵਿਸਥਾਰ :-** ਮਮ ਏਵ ਅੰਸਹ ਜੀਵ ਲੋਕੇ, ਜੀਵ ਭੂਤਹ ਸਨਾਤਨਹ = ਜਿਨ੍ਹਾਂ ਦੇ ਨਾਲ ਜੀਵ ਦੀ ਤਾਤਵਿਕ ਅਥਵਾ ਸਰੂਪ ਦੀ ਏਕਤਾ ਨਹੀਂ ਹੈ, ਅਜਿਹੇ ਪ੍ਰਕ੍ਰਿਤੀ ਤੇ ਪ੍ਰਕ੍ਰਿਤੀ ਦੇ ਕਾਰਜ ਕਰਤਾ ਦਾ ਨਾਂ ਲੋਕ ਹੈ। ਤਿੰਨ ਲੋਕ, ਚੌਦਾਂ ਭਵਨਾਂ ਵਿਚ ਜੀਵ ਜਿੰਨੀ ਯੋਨੀਆਂ ਵਿਚ ਸਰੀਰ ਧਾਰਨ ਕਰਦਾ ਹੈ। ਉਨ੍ਹਾਂ ਸੰਪੂਰਣ ਲੋਕਾਂ ਤੇ ਯੋਨੀਆਂ ਨੂੰ ਜੀਵ ਲੋਕੇ ਪਦ ਦੇ ਅੰਤਰਗਤ ਸਮਝਣਾ ਚਾਹੀਦਾ ਹੈ। ਉਨ੍ਹਾਂ ਸੰਪੂਰਣ ਲੋਕਾਂ ਤੇ ਯੋਨੀਆਂ ਨੂੰ ਜੀਵ ਲੋਕੇ ਪਦ ਦੇ ਅੰਤਰਗਤ ਸਮਝਣਾ ਚਾਹੀਦਾ ਹੈ। ੦ ਆਤਮਾ, ਪਰਮਾਤਮਾ ਦਾ ਅੰਸ਼ ਹੈ ਪਰ ਪ੍ਰਕ੍ਰਿਤੀ ਦੇ ਕਾਰਜ ਸਰੀਰ ਇੰਦ੍ਰੀਆਂ ਪ੍ਰਾਣ ਮਨ ਆਦਿ ਦੇ ਨਾਲ ਆਪਣੀ ਏਕਤਾ ਮੰਨ ਕੇ ਉਹ 'ਜੀਵ' ਹੋ ਗਿਆ ਹੈ। 'ਜੀਵ ਭੂਤਹ' ਉਸ ਦਾ ਇਹ ਜੀਵਪਨਾ ਬਨਾਵਟੀ ਹੈ, ਅਸਲੀ ਨਹੀਂ। ਨਾਟਕ ਵਿਚ ਕੋਈ ਪਾਤਰ ਬਣਨ ਵਾਂਗ ਹੀ ਇਹ ਆਤਮਾ ਜੀਵ ਲੋਕ ਵਿਚ 'ਜੀਵ' ਬਣਦਾ ਹੈ। 7.05 ਸ਼ਲੋਕ ਅਨੁਸਾਰ ਸੰਪੂਰਣ ਜਗਤ ਨੂੰ 'ਜੀਵਭੂਤਾਹ' ਪਰਾ-ਪ੍ਰਕ੍ਰਿਤੀ ਨੇ ਧਾਰਣ ਕਰ ਰੱਖਿਆ ਹੈ। 17.05 ਅਰਥਾਤ ਅਪਰਾ ਪ੍ਰਕ੍ਰਿਤੀ (ਸੰਸਾਰ) ਵਿਚ ਅਸਲ ਸੰਬੰਧ ਨਾ ਹੋਣ 'ਤੇ ਵੀ ਜੀਵ ਨੇ ਉਸ ਨਾਲ ਆਪਣਾ ਸੰਬੰਧ ਮੰਨ ਰੱਖਿਆ ਹੈ। ੦ ਭਗਵਾਨ, ਜੀਵ ਦੇ ਪ੍ਰਤਿ ਕਿੰਨੀ ਆਤਮੀਯਤਾ ਰੱਖਦੇ ਹਨ ਕਿ ਉਸ ਨੂੰ ਆਪਣਾ ਹੀ ਮੰਨਦੇ ਹਨ - "ਮਮ ਏਵ ਅੰਸਹ" ਮੰਨਦੇ ਹੀ ਨਹੀਂ, ਬਲਕਿ ਜਾਣਦੇ ਵੀ ਹਨ। ਉਨ੍ਹਾਂ ਦੀ ਇਹ ਆਤਮੀਯਤਾ ਮਹਾਨ ਹਿੱਤਕਾਰੀ ਅਖੰਡ ਰਹਿਣ ਵਾਲੀ ਤੇ ਸਦਾ ਸਿੱਧ ਹੈ। ੦ ਭਗਵਾਨ ਜੀਵ ਨੂੰ ਆਪਣਾ ਹੀ ਅੰਸ਼ ਮੰਨਦੇ ਹਨ, ਪ੍ਰਕ੍ਰਿਤੀ ਦਾ ਨਹੀਂ। ਜਿਵੇਂ ਸ਼ੇਰ ਦਾ ਬੱਚਾ, ਭੇਡਾਂ ਵਿਚ ਰਲ ਕੇ ਆਪਣੇ ਆਪ ਨੂੰ ਭੇਡ ਮੰਨ ਲਵੇ, ਏਸੇ ਤਰ੍ਹਾਂ ਜੀਵ ਸਰੀਰ ਆਦਿ ਜੜ੍ਹ ਪਦਾਰਥਾਂ ਦੇ ਨਾਲ ਮਿਲ ਕੇ ਆਪਣੇ ਅਸਲੀ ਚੇਤਨ-ਸਰੂਪ ਨੂੰ ਭੁੱਲ ਜਾਂਦਾ ਹੈ। ਇਸ ਲਈ ਇਸ ਭੁੱਲ ਨੂੰ ਮਿਟਾ ਕੇ ਉਸ ਨੂੰ ਆਪਣੇ ਆਪ ਨੂੰ ਸਦਾ-ਚੇਤਨ ਸਰੂਪ ਹੀ ਅਨੁਭਵ ਕਰਨਾ ਚਾਹੀਦਾ ਹੈ। ਸ਼ੇਰ ਦਾ ਬੱਚਾ, ਭੇਡਾਂ ਨਾਲ ਮਿਲਕੇ ਵੀ ਭੇਡ ਨਹੀਂ ਹੋ ਸਕਦਾ, ਜੇ ਕੋਈ ਦੂਜਾ ਸ਼ੇਰ ਜਾ ਕੇ ਉਸ ਨੂੰ ਬੋਧ ਕਰਵਾ ਦੇਵੇ ਕਿ 'ਦੇਖ! ਤੇਰੀ ਤੇ ਮੇਰੀ ਸ਼ਕਲ ਸੁਭਾਅ ਜਾਤੀ ਗਰਜਨ ਆਦਿ ਇੱਕ ਹੈ, ਤੂੰ ਭੇਡ ਨਹੀਂ, ਤੂੰ ਮੇਰੇ ਵਰਗਾ ਸ਼ੇਰ ਏਂ' ਤਾਂ ਉਹ ਜਾਗ੍ਰਿਤ ਹੋ ਸਕਦਾ ਹੈ। ਏਸੇ ਤਰ੍ਹਾਂ ਭਗਵਾਨ 'ਮਮਏਵ ਅੰਸਹ' ਪਦਾਂ ਵਿਚ ਜੀਵ ਨੂੰ ਬੋਧ ਕਰਵਾਉਂਦੇ ਹਨ ਕਿ, 'ਹੇ ਜੀਵ ਤੂੰ ਮੇਰਾ ਹੀ ਅੰਸ਼ ਹੈਂ।' ਪ੍ਰਕ੍ਰਿਤੀ ਦੇ ਨਾਲ ਮੇਰਾ ਸੰਬੰਧ ਕਦੇ ਵੀ ਨਹੀਂ ਹੋਇਆ, ਨਾ ਹੋਵੇਗਾ, ਨਾ ਹੋ ਸਕਦਾ ਹੈ। ੦ ਭਗਵਤ ਪ੍ਰਾਪਤੀ ਦੇ ਸਾਰੇ ਸਾਧਨਾਂ ਵਿਚ 'ਅਹੰਤਾ' ਮੈਂ ਪਨ ਤੇ ਮਮਤਾ (ਮੇਰਾ ਪਨ) ਦਾ ਪਰਿਵਰਤਨ ਰੂਪ ਸਾਧਨ ਬਹੁਤ ਸੁਗਮ ਤੇ ਸ਼੍ਰੇਸ਼ਠ ਹੈ। ਅਹੰਤਾ ਤੇ ਮਮਤਾ - ਦੋਵਾਂ ਵਿਚ ਸਾਧਕ ਦੀ ਜਿਵੇਂ ਮਾਨਤਾ ਹੁੰਦੀ ਹੈ - ਉਸ ਦੇ ਅਨੁਸਾਰ ਉਸ ਦਾ ਭਾਵ ਤੇ ਕਿਰਿਆ ਭੀ ਹੁੰਦੀ ਹੈ। ਸਾਧਕ ਦੀ ਅਹੰਤਾ ਇਹ ਹੋਣੀ ਚਾਹੀਦੀ ਹੈ, ਕਿ ਮੈਂ ਭਗਵਾਨ ਦਾ ਹੀ ਹਾਂ ਤੇ ਮਮਤਾ ਇਹ ਹੋਣੀ ਚਾਹੀਦੀ ਹੈ ਕਿ ਭਗਵਾਨ ਹੀ ਮੇਰੇ ਹਨ। ੦ ਇਹ ਸਭ ਦਾ ਅਨੁਭਵ ਹੈ ਕਿ ਅਸੀਂ ਆਪਣੇ ਆਪ ਨੂੰ ਜਿਸ ਵਰਣ ਆਸ਼ਰਮ ਸੰਪਰਦਾਇ ਆਦਿ ਵਿਚ ਮੰਨਦੇ ਹਾਂ, ਉਸ ਦੇ ਅਨੁਸਾਰ ਸਾਡਾ ਜੀਵਨ ਬਣਦਾ ਹੈ। ਇਹ ਮਾਣਤਾ ਜਿਵੇਂ ਮੈਂ ਬ੍ਰਾਹਮਣ ਹਾਂ - ਨਾਟਕ ਦੇ ਸਵਾਂਗ ਵਾਂਗ, ਕਰਤੱਵ ਪਾਲਣ ਲਈ ਹੈ, ਕਿਉਂਕਿ ਇਹ ਸਦਾ ਰਹਿਣ ਵਾਲੀ ਨਹੀਂ, ਪਰ 'ਮੈਂ ਭਗਵਾਨ ਹਾਂ, ਮੈਂ ਸਾਧੂ ਹਾਂ' ਆਦਿ ਭਾਵ ਸਾਨੂੰ ਅਜਿਹਾ ਨਹੀਂ ਕਹਿੰਦੇ ਕਿ 'ਤੂੰ ਬ੍ਰਾਹਮਣ ਏਂ, ਜਾਂ ਤੂੰ ਸਾਧੂ ਹੈਂ' ਏਸੇ ਤਰ੍ਹਾਂ ਮਨ ਬੁੱਧੀ ਇੰਦ੍ਰੀਆਂ ਸਰੀਰ ਧਨ ਜ਼ਮੀਨ ਮਕਾਨ ਆਦਿ ਜਿਨ੍ਹਾਂ ਪਦਾਰਥਾਂ ਨੂੰ ਅਸੀਂ ਭੁੱਲ ਕੇ ਆਪਣਾ ਮੰਨ ਰਹੇ ਹਾਂ, ਕਿ ਸਾਨੂੰ ਕਦੇ ਵੀ ਅਜਿਹਾ ਨਹੀਂ ਕਹਿੰਦੇ ਕਿ ਅਸੀਂ ਤੁਹਾਡੇ ਹਾਂ। ਪਰ ਸੰਪੂਰਣ ਦ੍ਰਿਸ਼ਟੀ ਦੇ ਰਚਯਿਤਾ ਪਰਮਾਤਮਾ ਸਾਫ ਕਹਿੰਦੇ ਹਨ ਕਿ ਜੀਵ ਮੇਰਾ ਹੈ। ੦ ਮਨ ਸ਼੍ਸ਼ਟ੍ਾਨਿ ਇੰਦ੍ਰਿਯਾਣਿ, ਪ੍ਰਕ੍ਰਿਤੀ ਸ੍ਥਾਨਿ ਕ੍ਰਸ਼ਤਿ - ਮਨ ਇੰਦ੍ਰੀਆਂ ਬੁੱਧੀ ਆਦਿ ਪ੍ਰਕ੍ਰਿਤੀ ਵਿਚ ਸਥਿਤ ਹਨ, ਪਰ ਪ੍ਰਕ੍ਰਿਤੀ ਦਾ ਅੰਸ਼ ਨਹੀਂ ਹਨ। ਭਗਵਾਨ ਦਾ ਅੰਸ਼ ਜੀਵ, ਭਗਵਾਨ ਵਿਚ ਸਥਿਤ ਹਨ। ਪਰ ਪ੍ਰਕ੍ਰਿਤੀ ਦਾ ਅੰਸ਼ ਨਹੀਂ ਹਨ। ਭਗਵਾਨ ਦਾ ਅੰਸ਼ ਜੀਵ, ਭਗਵਾਨ ਵਿਚ ਸਥਿਤ ਰਹਿੰਦਾ ਹੈ। ਪ੍ਰਕ੍ਰਿਤੀ ਵਿਚ ਸਥਿਤ ਮਨ ਤੇ ਇੰਦ੍ਰੀਆਂ ਪ੍ਰਕ੍ਰਿਤੀ ਦੇ ਹੀ ਅੰਸ਼ ਹਨ। ਇਨ੍ਹਾਂ ਨੂੰ ਆਪਣਾ ਮੰਨਣਾ, ਉਨ੍ਹਾਂ ਨਾਲ ਆਪਣਾ ਸੰਬੰਧ ਮੰਨਣਾ ਹੀ ਉਨ੍ਹਾਂ ਨੂੰ ਆਕਰਸ਼ਤ ਕਰਨਾ ਹੈ। ੦ ਏਥੇ ਬੁੱਧੀ ਦਾ ਅੰਤਰ ਭਾਵ ਮਨ ਸ਼ਬਦ ਵਿਚ (ਜੋ ਅੰਤਹਕਰਣ ਦਾ ਉਪਲਕਸ਼ਣ ਹੈ) ਤੇ ਪੰਜ ਕਰਮ-ਇੰਦ੍ਰੀਆਂ ਤੇ ਪੰਜ ਪ੍ਰਾਣਾਂ ਦਾ ਅੰਤਰ ਭਾਵ ਇੰਦ੍ਰੀਆ ਸ਼ਬਦ ਵਿਚ ਮੰਨ ਲੈਣਾ ਚਾਹੀਦਾ ਹੈ। ਸੰਸਾਰ ਦੀ ਚੀਜ਼ ਸੰਸਾਰ ਨੂੰ ਦੇ ਦੇਵੋ ਤੇ ਪਰਮਾਤਮਾ ਦੀ ਚੀਜ਼ ਪਰਮਾਤਮਾ ਨੂੰ ਦੇ ਦੇਵੋ। ਇਹੋ ਇਮਾਨਦਾਰੀ ਹੈ, ਇਸ ਇਮਾਨਦਾਰੀ ਦਾ ਨਾਂ ਹੀ 'ਮੁਕਤੀ' ਹੈ। ਜਿਹੜੀਆਂ ਚੀਜ਼ਾਂ ਨੂੰ ਆਪਣੀਆਂ ਮੰਨਦੇ ਹਾਂ, ਉਹ ਆਪਣੀਆਂ ਨਹੀਂ ਹਨ। ਜਿਨ੍ਹਾਂ ਨੂੰ ਆਪਣੀਆਂ ਨਹੀਂ ਮੰਨਦੇ ਉਹ ਆਪਣੀਆਂ ਹਨ।

ਇਸ ਲਈ ਸਾਧਕ ਨੂੰ ਆਪਣੇ ਸਰੀਰ ਨੂੰ ਸੰਸਾਰ ਲਈ ਅਰਪਿਤ ਕਰ ਦੇਣਾ ਚਾਹੀਦਾ ਹੈ। ਇਹੋ ਕਰਮ ਯੋਗ ਹੈ।

**ਵਿਆਖਿਆ :-** ਮਨ ਨੂੰ ਛੇਵੀਂ ਇੰਦਰੀ ਕਿਹਾ ਗਿਆ ਹੈ। ਮੀਂਹ ਦੇ ਪਾਣੀ ਦਾ ਇਕ ਕਤਰਾ ਸਮੁੰਦਰ ਵਿਚ ਡਿੱਗਣ ਤੋਂ ਪਹਿਲਾਂ ਵੱਖਰਾ ਓਪਰਾ ਤੇ ਪਰਾਇਆ ਹੁੰਦਾ ਹੈ। ਪਰ ਜੀਵਾਤਮਾ ਦੀ, ਪਰਮਾਤਮਾ ਤੋਂ, ਨਾ ਸੁਤੰਤਰ ਨਾ ਵੱਖਰੀ ਹੋਂਦ ਹੁੰਦੀ ਹੈ। ਜਿਵੇਂ ਇਕ ਲਹਿਰ, ਸਾਗਰ ਦਾ ਇਕ ਹਿੱਸਾ ਹੁੰਦੀ ਹੈ ਤੇ ਵਿਅਕਤੀਗਤ ਆਤਮਾ, ਈਸ਼ਵਰ ਦਾ ਸਦੀਵੀ ਹਿੱਸਾ ਹੁੰਦੀ ਹੈ। ਜੀਵਾਤਮਾ ਉਹ ਹੈ, ਜੋ ਅਗਿਆਨਤਾ ਦੇ ਰਾਹੀਂ ਇਹ ਸੋਚਦੀ ਹੈ ਕਿ ਉਹ ਤਾਂ ਪ੍ਰਕ੍ਰਿਤੀ ਨਾਲ ਸੰਬੰਧਿਤ ਹੈ। ਇਸ ਦੀ ਪਹਿਚਾਣ ਪ੍ਰਕ੍ਰਿਤੀ ਦੇ ਨਾਲ ਹੀ ਹੈ, ਕਿਉਂਕਿ ਉਹ ਮਨ ਅਤੇ ਪੰਜ ਇੰਦਰੀਆਂ ਵਿਚ ਵਿਸਤਾਰਿਆ ਗਿਆ ਹੈ। ਇਹੋ ਸੰਦ ਇਸ ਵਿਚ ਵਿਕਾਸ ਕਰਦੇ ਹਨ, ਕਿਉਂਕਿ ਉਸ ਵਿਚਲੀਆਂ ਬੇਰੋਕ ਇੱਛਾਵਾਂ – ਬਾਹਰਲੇ ਸੰਸਾਰ ਨਾਲ ਸਵੈ-ਅਭਿਵਿਅਕਤ ਹੁੰਦੀਆਂ ਹਨ ਅਤੇ ਸੰਬੰਧ ਸਥਾਪਿਤ ਕਰਦੀਆਂ ਹਨ। ਏਸੇ ਲਈ ਇਸ ਨੂੰ ਭੋਕਤਾ ਕਹਿੰਦੇ ਹਨ ਜਾਂ ਭੋਗੀ ਬਣਦੇ ਹਨ, ਕਿਉਂਕਿ ਉਹ ਬਾਹਰੀ ਸੰਸਾਰ ਨੂੰ ਇਨ੍ਹਾਂ ਇੰਦ੍ਰੀਆਂ ਰਾਹੀਂ ਭੋਗਦਾ ਹੈ। ਜਿੰਨੀ ਦੇਰ ਤੱਕ ਉਹ ਇੰਦ੍ਰਿਆਵੀ ਆਨੰਦ ਮਾਣਦਾ ਰਹਿੰਦਾ ਹੈ, ਉਨੀ ਦੇਰ ਤੱਕ ਉਹ ਜੀਵਾਂ ਦੇ ਸੰਸਾਰ ਵਿਚ ਰਹਿੰਦਾ ਹੈ। ਪਰ ਜਦ ਉਹ ਇੰਦ੍ਰਿਆਵੀ ਗਤੀਵਿਧੀਆਂ ਨੂੰ ਤਿਆਗ ਦਿੰਦਾ ਹੈ ਤਾਂ ਉਹ ਯੋਗੀ ਬਣ ਜਾਂਦਾ ਹੈ। ਉਸ ਦੀ ਪਰਮ ਆਤਮਾ ਨਾਲ ਪਹਿਚਾਣ ਕਰਨ ਦੀ ਤਿਆਰੀ ਹੀ, ਇੰਦ੍ਰਿਆਵੀ ਸਰਗਰਮੀਆਂ ਉੱਪਰ ਕਾਬੂ ਪਾਉਣ ਦੀ ਪਹਿਲੀ ਸਿੱਧੀ ਕੋਸ਼ਿਸ਼ ਹੁੰਦੀ ਹੈ। ਜੀਵਾਤਮਾ ਅਤੇ ਪਰਮਾਤਮਾ ਦਾ ਆਪਸੀ ਸੰਬੰਧ ਬਿਲਕੁਲ ਉਸ ਰਿਸ਼ਤੇ ਦੇ ਸਾਮਾਨ ਹੈ, ਜਿਹੜਾ ਇੱਕ ਬਰਤਨ ਵਿਚਲੇ ਆਕਾਸ਼ ਅਤੇ ਬਾਹਰ ਖੁੱਲ੍ਹੇ ਅਸਮਾਨ ਵਿਚ ਹੁੰਦਾ ਹੈ। ਇਨ੍ਹਾਂ ਦੋਵਾਂ ਆਕਾਸ਼ਾਂ ਨੂੰ ਘਾਟ ਆਕਾਸ਼ ਅਤੇ ਮਹਾ-ਆਕਾਸ਼ ਕਹਿ ਸਕਦੇ ਹਾਂ। ਪਹਿਲਾ ਆਕਾਸ਼ ਦਾ ਸਵੈ ਨਿੱਜ ਉਸ ਸਮੇਂ ਤੱਕ ਹੀ ਹੈ ਜਦੋਂ ਤੱਕ ਕਿ ਬਰਤਨ ਦੀ ਹੋਂਦ ਹੈ। ਪਰ ਮਹਾਂ ਆਕਾਸ਼ ਕੇਵਲ ਇੱਕੋ ਹੋਂਦ ਦੇ ਬਾਵਜੂਦ ਜਾਂ ਬਰਤਨ ਦੇ ਹੁੰਦਿਆਂ ਹਮੇਸ਼ਾ ਹੁੰਦਾ ਹੈ। ਏਸੇ ਤਰ੍ਹਾਂ ਪਰਮਾਤਮਾ ਹਮੇਸ਼ਾ ਹੈ, ਸਦੀਵੀ ਹੈ, ਆਪਣੀ ਅਸਲੀਅਤ ਦੱਸਦਾ ਹੈ ਤੇ ਕਦੇ ਕਦੇ ਜੀਵਾਤਮਾ ਅੰਦਰ ਦਿਖਾਈ ਦਿੰਦਾ ਹੈ। ਪ੍ਰਕ੍ਰਿਤੀ ਨਾਲ ਉਸ ਦੀ ਪਹਿਚਾਣ ਦੇ ਕਾਰਨ, ਜੀਵਾਤਮਾ ਨੂੰ ਕਰਤਾ ਕਿਹਾ ਜਾਂਦਾ ਹੈ ਜਾਂ ਭੋਗੀ ਦਾ ਏਜੰਟ ਜੋ ਆਨੰਦ ਮਾਣਦਾ ਹੈ। ਜਦੋਂ ਅਧੀਨ ਵਸਤੂ ਦੀਆਂ ਸੀਮਾਵਾਂ ਨੂੰ ਖ਼ਤਮ ਕਰ ਦਿੱਤਾ ਜਾਂਦਾ ਹੈ, ਆਤਮਾ ਆਪਣੀ ਮੂਲ ਅਵੱਸਥਾ ਵਿਚ ਆ ਜਾਂਦੀ ਹੈ। ਜਦੋਂ ਜੀਵਤਵ ਅਲੋਪ ਹੋ ਜਾਂਦਾ ਹੈ ਤਾਂ ਉਹ ਪਰਮਾਤਮਾ ਦੇ ਨਾਲ ਹੋ ਜਾਂਦੀ ਹੈ। ੦ ਸ਼੍ਰੀ ਰਾਮਾ ਕ੍ਰਿਸ਼ਨਾ ੦ "ਜੀਵਾਤਮਾ ਦੀ ਅਸਲ ਪ੍ਰਕ੍ਰਿਤੀ ਤਾਂ ਸਤਿ ਚਿੱਤ ਆਨੰਦ ਹੈ ਪਰ ਹਉਮੈਵਾਦ ਦੇ ਰਾਹੀਂ ਉਹ ਅਨੇਕਾਂ ਉਪਾਧੀਆਂ ਗ੍ਰਹਿਣ ਕਰਦਾ ਹੈ। ਜੋ ਸੀਮਾ-ਯੁਕਤ ਆਸ਼੍ਰਿਤ ਅਤੇ ਆਪਣੀ ਅਸਲ ਪ੍ਰਕ੍ਰਿਤੀ ਨੂੰ ਭੁੱਲ ਚੁੱਕੀਆਂ ਹੁੰਦੀਆਂ ਹਨ।"

✪ ✪ ✪

**15.08 ਸ਼ਲੋਕ :**

*शरीरम् यत् अव-आप्-नोति, यत् च अपि उत्-क्रामति ईश्वरः। गृहीत्वा एतानि सम्-याति, वायुः गन्धान् इव आशयात्॥*

***ਸ਼ਰੀਰਮ੍ ਯਤ੍ ਅਵ ਆਪ੍ ਨੋਤਿ, ਯਤ੍ ਚ ਅਪਿ ਓਤ੍ ਕ੍ਰਾ ਮਤਿ ਇਸ਼੍ਵਰਹ।***
***ਗ੍ਰਹੀਤ੍ਵਾ ਏਤਾਨਿ ਸਮ੍ਯਾਤਿ, ਵਾਯੁਹ ਗੰਧਾਨ੍ ਇਵ ਆਸ਼ਾਯਾਤ੍॥***

**੦ ਸ਼ਬਦ ਅਰਥ :-** ਸਰੀਰਮ੍ : ਇਕ ਸਰੀਰ। ਯਤ੍ : ਕਦੋਂ। ਅਵ ਆਪ੍ ਨੋਤਿ : ਪ੍ਰਾਪਤ ਕਰਦਾ ਹੈ। ਯਤ੍ : ਜਦੋਂ। ਚ : ਅਤੇ। ਅਪਿ : ਭੀ। ਓਤ੍ ਕ੍ਰਾਮਤਿ : ਛੱਡ ਦਿੰਦਾ ਹੈ। ਇਸ਼੍ਵਰ : ਹੇ ਈਸ਼ਵਰ। ਗ੍ਰਹੀਤ੍ਵਾ : ਲੈਂਦਾ ਹੈ। ਏਤਾਨਿ : ਇਹ। ਸਮ੍ਯਤਿ : ਜਾਂਦਾ ਹੈ। ਵਾਯੂਹ : ਹਵਾ। ਗੰਧਾਨ੍ : ਖੁਸ਼ਬੋ। ਇਵ : ਜਿਵੇਂ। ਆਸ਼ਯਾਤ੍ : ਸੀਟਾਂ ਤੋਂ।

**੦ ਸ਼ਲੋਕਾਰਥ** :- ਈਸ਼ਵਰ ਜੋ ਸਰੀਰ ਆਦਿ ਦਾ ਸਵਾਮੀ ਜੀਵਾਤਮਾ ਹੈ, ਜਦੋਂ ਸਰੀਰ ਨੂੰ ਛੱਡ ਕੇ ਨਿਕਲ ਜਾਂਦਾ ਹੈ ਤੇ ਜਦ ਦੂਜੇ ਸਰੀਰ ਨੂੰ ਪ੍ਰਾਪਤ ਹੁੰਦਾ ਹੈ ਤੇ ਇਨ੍ਹਾਂ, ਮਨ ਸਮੇਤ ਇੰਦ੍ਰੀਆਂ ਨੂੰ ਗ੍ਰਹਿਣ ਕਰਕੇ ਜਾਂਦਾ ਹੈ। ਜਿਵੇਂ ਹਵਾ ਆਪਣੇ ਸਰੋਤਾਂ ਰਾਹੀਂ ਗੰਧ ਨੂੰ ਲੈ ਕੇ ਜਾਂਦੀ ਹੈ।

**ਪਦ-ਅਰਥ-ਵਿਸਥਾਰ** :- ੦ ਵਾਯੁਹ ਗੰਧਾਨ੍ ਇਵ ਆਸ਼ਾਯਾਤ੍ = ਜਿਵੇਂ ਹਵਾ ਵਿੱਚ ਇਤਰ ਦੇ ਫੰਬੇ ਤੋਂ ਮਹਿਕ ਖਿੰਡ ਜਾਂਦੀ ਹੈ। ਪਰ ਉਹ ਮਹਿਕ ਸਥਾਈ ਰੂਪ ਤੋਂ ਹਵਾ ਵਿਚ ਨਹੀਂ ਰਹਿੰਦੀ। (ਗੰਧ) ਮਹਿਕ ਦਾ ਸੰਬੰਧ ਸਥਾਈ ਅਥਵਾ ਨਿਤ੍ਯ ਨਹੀਂ ਹੈ। ਏਸੇ ਤਰ੍ਹਾਂ ਮਨ ਇੰਦ੍ਰੀਆਂ ਬੁੱਧੀ ਸੁਭਾਅ (ਸੂਖ਼ਮ ਤੇ ਕਾਰਣ ਦੋਵੇਂ ਸਰੀਰਾਂ) ਨੂੰ ਆਪਣਾ ਮੰਨਣ ਕਾਰਣ ਜੀਵਾਤਮਾ ਉਨ੍ਹਾਂ ਨੂੰ ਨਾਲ ਲੈ ਕੇ ਦੂਜੀਆਂ ਯੋਨੀਆਂ ਵਿਚ ਜਾਂਦਾ ਹੈ। ਜਿਵੇਂ ਮਹਿਕ ਵਿਚ ਹਵਾ ਦਾ ਤੱਤ ਹੈ, ਏਸੇ ਤਰ੍ਹਾਂ ਜੀਵਾਤਮਾ ਭੀ ਤੱਤਵ, ਮਨ ਇੰਦ੍ਰੀਆਂ ਸਰੀਰ ਆਦਿ ਵਾਂਗ ਨਿਰਲਿਪਤ ਹੈ। ਪਰ ਇੰਨ੍ਹਾਂ ਮਨ ਇੰਦ੍ਰੀਆਂ ਸਰੀਰ ਆਦਿ ਵਿਚ 'ਮੈਂ ਮੇਰੇ ਪਨ ਦੀ ਮਾਣਤਾ ਹੋਣ ਕਾਰਣ ਉਹ (ਜੀਵਾਤਮਾ) ਇਨ੍ਹਾਂ ਦਾ ਆਕਰਸ਼ਣ ਕਰਦਾ ਹੈ। ੦ ਜਿਵੇਂ ਹਵਾ, ਆਕਾਸ਼ ਦਾ ਕਾਰਜ ਹੋਣ 'ਤੇ ਵੀ, ਧਰਤੀ ਦੇ ਅੰਸ਼ – ਗੰਧ ਨੂੰ ਨਾਲ ਲਈ ਘੁੰਮਦੀ ਹੈ। ਏਸੇ ਤਰ੍ਹਾਂ ਜੀਵਾਤਮਾ, ਪਰਮਾਤਮਾ ਦਾ ਸਨਾਤਨ ਅੰਸ਼ ਹੁੰਦਿਆਂ ਹੋਇਆ ਵੀ ਪ੍ਰਕ੍ਰਿਤੀ ਦੇ (ਪ੍ਰਤਿਛਿਣ ਬਦਲਣ ਵਾਲੇ) ਸਰੀਰਾਂ ਨੂੰ ਨਾਲ ਲੈ ਕੇ ਭਿੰਨ ਭਿੰਨ ਯੋਨੀਆਂ ਵਿਚ ਘੁੰਮਦਾ ਹੈ। ਜੜ੍ਹ ਹੋਣ ਕਾਰਣ ਹਵਾ ਵਿਚ ਇਹ ਵਿਵੇਕ ਨਹੀਂ ਹੈ, ਕਿ ਉਹ ਗੰਧ ਨੂੰ ਗ੍ਰਹਿਣ ਨਾ ਕਰੇ। ਪਰ ਜੀਵਾਤਮਾ ਨੂੰ ਤਾਂ ਇਹ ਵਿਵੇਕ ਤੇ ਸੱਮਰਥ ਮਿਲਿਆ ਹੋਇਆ ਹੈ, ਕਿ ਉਹ ਜਦ ਚਾਹੇ ਤਦ ਸਰੀਰ ਤੋਂ ਸੰਬੰਧ ਤੋੜ ਸਕਦਾ ਹੈ। ਭਗਵਾਨ ਨੇ ਮਨੁੱਖ ਨੂੰ ਕਿਸੇ ਨਾਲ ਵੀ ਸੰਬੰਧ ਜੋੜਨ ਤੇ ਤੋੜਨ ਦੀ ਸੁਤੰਤਰਤਾ ਦੇ ਰੱਖੀ ਹੈ। ਆਪਣੀ ਭੁੱਲ ਮਿਟਾਉਣ ਲਈ ਕੇਵਲ ਮਾਨਤਾ ਬਦਲਣ ਦੀ ਲੋੜ ਹੈ ਕਿ ਪ੍ਰਕ੍ਰਿਤੀ ਦੇ ਅੰਸ਼ ਇਨ੍ਹਾਂ ਸਥੂਲ ਸੂਖ਼ਮ ਤੇ ਕਾਰਣ ਸਰੀਰਾਂ ਤੋਂ ਮੇਰਾ (ਜੀਵਾਤਮਾ) ਦਾ ਕੋਈ ਸੰਬੰਧ ਨਹੀਂ ਹੈ। ੦ ਭਗਵਾਨ ਨੇ ਤਿੰਨ ਸ਼ਬਦ 1. ਵਾਯੂ 2. ਗੰਧ 3. ਆਸ਼ਯ (ਸਥਾਨ) ਦ੍ਰਿਸ਼ਟਾਂਤ ਦੇ ਰੂਪ ਵਿਚ ਦਿੱਤੇ ਹਨ। ੦ ਆਸ਼ਯ ਨਾਂ ਸਥਾਨ ਦਾ ਹੈ ਜਿਵੇਂ ਜਲਾਸ਼ਯ (ਜਲ + ਆਸ਼ਯ) = ਜਲ ਦਾ ਸਥਾਨ। ਆਸ਼ਯ ਨਾਂ ਸਥੂਲ ਸਰੀਰ ਦਾ ਹੈ। ਜਿਵੇਂ ਗੰਧ ਦੇ ਸਥਾਨ (ਇਤਰ ਦੇ ਫੰਬੇ) (ਆਸ਼ਯ) ਹਵਾ ਮਹਿਕ ਲੈ ਜਾਂਦੀ ਹੈ ਤੇ ਫੰਬਾ ਪਿੱਛੇ ਪਿਆ ਰਹਿ ਜਾਂਦਾ ਹੈ। ਤਦ ਗੰਧ ਦਾ ਆਸ਼ਯ ਰੂਪ ਪਿੱਛੇ ਰਹਿ ਜਾਂਦਾ ਹੈ। ੦ ਸਰੀਰਮ੍ ਯਤ੍ ਅਵ ਆਪ੍ ਨੋਤਿ...... ਗ੍ਰਹੀਤ੍ਵਾ ਏਤਾਨਿ ਸਮ੍ ਯਾਤਿ = ਏਥੇ ਈਸ਼ਵਰ ਪਦ ਜੀਵਾਤਮਾ ਦਾ ਵਾਚਕ ਹੈ। ਜੀਵਾਤਮਾ ਤਿੰਨ ਭੁੱਲਾਂ ਕਰ ਰਹੀ ਹੈ। 1. ਆਪਣੇ ਆਪ ਨੂੰ ਮਨ ਬੁੱਧੀ ਸਰੀਰ ਆਦਿ ਜੜ੍ਹ ਪਦਾਰਥਾਂ ਦਾ ਸਵਾਮੀ ਮੰਨਦੀ ਹੈ। ਜਿਸ ਨਾਲ ਉਹ ਇਨ੍ਹਾਂ ਦਾ ਦਾਸ ਬਣ ਜਾਂਦਾ ਹੈ 2. ਆਪਣੇ ਆਪ ਨੂੰ ਜੜ੍ਹ ਪਦਾਰਥਾਂ ਦਾ ਸਵਾਮੀ ਮੰਨ ਲੈਣ ਦੇ ਕਾਰਣ ਆਪਣੇ ਅਸਲੀ ਮਾਲਕ ਪਰਮਾਤਮਾ ਨੂੰ ਭੁੱਲ ਜਾਂਦਾ ਹੈ। 3. ਜੜ੍ਹ ਪਦਾਰਥਾਂ ਨਾਲ ਮੰਨੇ ਹੋਏ ਸੰਬੰਧ ਦਾ ਤਿਆਗ ਕਰਨ ਵਿਚ ਦਾਸ ਬਣ ਜਾਣ 'ਤੇ ਵੀ ਉਨ੍ਹਾਂ ਦਾ ਤਿਆਗ ਨਹੀਂ ਕਰਦਾ। ਈਸ਼ਵਰ ਪਦ ਦੇ ਨਾਲ 'ਅਪਿ' ਪਦ ਇਕ ਵਿਸ਼ੇਸ਼ ਅਰਥ ਰਖਦਾ ਹੈ, ਕਿ ਇਹ ਈਸ਼ਵਰ ਬਣਿਆ ਜੀਵਾਤਮਾ ਹਵਾ ਦੇ ਸਾਮਾਨ ਅਸੱਮਰਥ ਜੜ੍ਹ ਤੇ ਪਰਾਧੀਨ ਨਹੀਂ ਹੈ। ੦ ਜੀਵ ਕੋਲ ਦੋ ਸ਼ਕਤੀਆਂ ਹਨ 1. ਪ੍ਰਾਣ ਸ਼ਕਤੀ 2. ਇੱਛਾ ਸ਼ਕਤੀ। ਪਹਿਲੀ ਸ਼ਕਤੀ ਸਾਹਾਂ ਦਾ ਆਵਾਗਮਨ ਹੈ, ਦੂਜੀ ਸ਼ਕਤੀ ਵਿਚ ਭੋਗਾਂ ਦੇ ਪਾਉਣ ਦੀ ਇੱਛਾ ਕਰਦਾ ਹੈ। ਪ੍ਰਾਣ ਸ਼ਕਤੀ ਖ਼ਤਮ ਹੋਣ ਦਾ ਨਾਂ ਮੌਤ ਹੈ। ਇੱਛਾ ਸ਼ਕਤੀ ਤਾਂ ਵਧਦੀ ਹੈ ਕਿਉਂਕਿ ਉਸ ਦਾ ਜੜ੍ਹ ਨਾਲ ਸੰਬੰਧ ਹੈ। ਨਵਾਂ ਸਰੀਰ ਮਿਲਣ 'ਤੇ ਇੱਛਾ ਸ਼ਕਤੀ ਤਾਂ ਉਹੋ ਹੀ ਰਹਿੰਦੀ ਹੈ, ਪ੍ਰਾਣ ਸ਼ਕਤੀ ਨਵੀਂ ਪ੍ਰਾਪਤ ਹੋ ਜਾਂਦੀ ਹੈ। ਪ੍ਰਾਣ ਸ਼ਕਤੀ – ਇੱਛਾਵਾਂ ਦੇ ਮਿਟਾਉਣ

ਲਈ ਖਰਚ ਕਰਨੀ ਚਾਹੀਦੀ ਹੈ। ਸਵਾਰਥ ਭਾਵ ਤੋਂ ਸੰਪੂਰਣ ਪ੍ਰਾਣਾਂ ਦੇ ਹਿੱਤ ਵਿਚ ਰਹਿਣ ਨਾਲ ਇੱਛਾਵਾਂ ਆਸਾਨੀ ਨਾਲ ਮਿਟਾਈਆਂ ਜਾ ਸਕਦੀਆਂ ਹਨ। ੦ ਗ੍ਰਹੀਤਵਾ - ਪਦ ਦਾ ਅਰਥ ਹੈ, ਜੋ ਆਪਣੇ ਨਹੀਂ ਹਨ, ਉਨ੍ਹਾਂ ਵਿਚ ਰਾਗ ਮਮਤਾ ਪ੍ਰਿਯਤਾ ਕਰਨਾ। ਜਿਨ੍ਹਾਂ ਮਨ ਇੰਦ੍ਰੀਆਂ ਦੇ ਨਾਲ ਅਪਨਾਪਨ ਕਰਕੇ ਜੀਵਾਤਮਾ ਉਨ੍ਹਾਂ ਨੂੰ ਨਾਲ ਲਈ ਫਿਰਦਾ ਹੈ। ਇਹ ਮਨ ਇੰਦ੍ਰੀਆਂ ਕਦੇ ਨਹੀਂ ਕਹਿੰਦੀਆਂ ਕਿ "ਅਸੀਂ ਤੇਰੀਆਂ ਹਾਂ ਅਤੇ ਤੁਸੀਂ ਅਸਾਡੇ ਹੋ।" ਇਨ੍ਹਾਂ ਤੇ ਜੀਵਾਤਮਾ ਦਾ ਸ਼ਾਸਨ ਨਹੀਂ ਚੱਲਦਾ। ੦ ਇਸ ਸ਼ਲੋਕ ਵਿਚ ਏਤਾਨਿ ਪਦ ਸੱਤਵੇਂ ਸ਼ਲੋਕ ਦੇ ਮਨ ਸ਼੍ਸ਼ਟਾਨਿ ਇੰਦ੍ਰਯਾਣਿ - ਪੰਜ ਇੰਦ੍ਰੀਆਂ ਅਥਵਾ ਮਨ ਦਾ ਵਾਚਕ ਹੈ। ਏਥੇ 'ਏਤਾਨਿ' ਪਦ ਸਤਾਰ੍ਹਾਂ ਤੱਤਵਾਂ ਦੇ ਸਮੁਦਾਇ ਰੂਪ, ਸੂਖ਼ਮ ਸਰੀਰ ਤੇ ਕਾਰਣ ਸਰੀਰ ਦਾ ਵੀ ਦਯੋਤਕ ਮੰਨਣਾ ਚਾਹੀਦਾ ਹੈ। ਇਨ੍ਹਾਂ ਸਾਰਿਆਂ ਨੂੰ ਗ੍ਰਹਿਣ ਕਰਕੇ ਹੀ ਜੀਵਾਤਮਾ ਦੂਜੇ ਸਰੀਰ ਵਿਚ ਜਾਂਦਾ ਹੈ। (2.22)

**ਵਿਆਖਿਆ** :- ਏਥੇ ਜੀਵਾਤਮਾ ਨੂੰ ਸਵਾਮੀ ਤੇ ਪ੍ਰਭੂ ਕਿਹਾ ਗਿਆ ਹੈ, ਕਿਉਂਕਿ ਉਸ ਦਾ ਸਰੀਰ ਉੱਪਰ ਮਾਲਕੀ ਦਾ ਅਧਿਕਾਰ ਹੁੰਦਾ ਹੈ। ਤੇ ਉਸ ਨੇ ਇੰਦਰੀਆਂ ਉੱਪਰ ਵੀ ਅਧਿਕਾਰ ਕੀਤਾ ਹੁੰਦਾ ਹੈ। ਹਵਾ ਵਿਚ ਆਪਣੀ ਕੋਈ ਗੰਧ ਨਹੀਂ ਹੁੰਦੀ, ਉਹ ਤਾਂ ਫੁੱਲਾਂ ਵਿੱਚੋਂ ਮਹਿਕ ਪ੍ਰਾਪਤ ਕਰ ਲੈਂਦੀ ਹੈ। ਇਹੋ ਗੰਧ ਉਹ ਹੌਲੀ ਹੌਲੀ ਛੱਡਦੀ ਵੀ ਰਹਿੰਦੀ ਹੈ। ਜੀਵਾਤਮਾ ਤਾਂ ਹੀ ਉਪਾਧੀਆਂ ਪ੍ਰਾਪਤ ਕਰਦੀ ਹੈ, ਕਿਉਂਕਿ ਉਸ ਦਾ ਸੰਬੰਧ ਪ੍ਰਕ੍ਰਿਤੀ ਨਾਲ ਹੁੰਦਾ ਹੈ। ਪਰ ਜਦੋਂ ਉਹ ਆਪਣਾ ਨਾਤਾ ਪ੍ਰਕ੍ਰਿਤੀ ਨਾਲੋਂ ਤੋੜ ਲੈਂਦੀ ਹੈ ਤਾਂ ਉਹ ਬੇਸਬਰ ਵਿਵੇਕ/ਚੇਤਨਾ ਗ੍ਰਹਿਣ ਕਰ ਲੈਂਦੀ ਹੈ। ਜਦੋਂ ਤੱਕ ਉਹ ਪ੍ਰਕ੍ਰਿਤੀ ਨਾਲ ਹੈ, ਉਹ ਜਾਦੂਗਰ ਵਾਂਗ ਕਾਰਜ ਕਰਦੀ ਹੈ। ਕਦੇ ਉਹ ਆਪਣੀਆਂ ਕੁੱਝ ਵਸਤਾਂ ਬਖੇਰ ਦਿੰਦੀ ਹੈ ਤੇ ਆਪਣਾ ਜਾਦੂ ਮਈ ਤਮਾਸ਼ਾ ਵਿਖਾਉਂਦੀ ਹੈ, ਕਦੇ ਉਹ ਆਪਣੀਆਂ ਵਸਤਾਂ ਇਕੱਠੀਆਂ ਕਰ ਲੈਂਦੀ ਹੈ ਤਾਂ ਆਪਣਾ ਤਮਾਸ਼ਾ ਦਿਖਾਉਣ ਲਈ ਕਿਸੇ ਹੋਰ ਥਾਂ ਜਾਂਦੀ ਹੈ। ਏਸੇ ਤਰ੍ਹਾਂ ਜੀਵਾਤਮਾ ਆਪਣੀਆਂ ਇੱਛਾਵਾਂ ਦਾ ਜਾਲ ਫੈਲਾਉਂਦੀ ਹੈ। ਨਾਲੋ ਨਾਲ ਆਪਣੇ ਮਨ ਦਾ ਤੇ ਉਪਾਧੀਆਂ ਦਾ ਪ੍ਰਦਰਸ਼ਨ ਕਰਦੀ ਹੈ, ਜਦੋਂ ਉਹ ਕਿਤੇ ਜਨਮ ਲੈਂਦੀ ਹੈ ਤੇ ਮਰਨ ਸਮੇਂ ਇਹ ਸਭ ਕੁਝ ਵਾਪਿਸ ਲੈ ਲੈਂਦੀ ਹੈ, ਅਗਲੇ ਜਨਮ ਵਿਚ ਪ੍ਰਦਰਸ਼ਤ ਕਰਨ ਲਈ।

✪ ✪ ✪

**15.09 ਸ਼ਲੋਕ :**

*श्रोत्रम् चक्षुः स्पर्शनम् च, रसनम् घ्राणम् एव च। अधि-स्था-य मनः च अयम्, विषयान् उप-सेवते॥*

***ਸ਼ਰੋਤ੍ਰਮ੍ ਚਕ੍ਸ਼ੁਹ ਸ੍ਪਰ੍ਸ਼ਨਮ੍ ਚ, ਰਸਨਮ੍ ਧ੍ਰਾਣਮ੍ ਏਵ ਚ।***
***ਅਧਿਸ੍ਥਾਯ ਮਨਹ ਚ ਅਯਮ੍, ਵਿਸ਼ਯਾਨ੍ ਓਪ ਸੇਵਤੇ॥***

**੦ ਸ਼ਬਦ ਅਰਥ :-** ਸ਼ਰੋਤ੍ਰਮ੍ : ਕੰਨ। ਚਕ੍ਸ਼ੁਹ : ਅੱਖਾਂ। ਸਪੱਰ੍ਸ਼ਨਮ੍ : ਛੋਹਣ ਵਾਲੇ ਅੰਗ। ਚ : ਅਤੇ। ਰਸਨਮ੍ : ਸੁਆਦ ਲੈਣ ਵਾਲੇ ਅੰਗ। ਧ੍ਰਾਣਮ੍ : ਸੁੰਘਣ ਵਾਲੇ ਅੰਗ। ਏਵ : ਭੀ। ਚ : ਅਤੇ। ਅਧਿਸ੍ਥਾਯ : ਪ੍ਰਧਾਨਗੀ ਕਰਦਿਆਂ। ਮਨਹ : ਮਨ। ਚ : ਅਤੇ। ਅਯਮ੍ : ਉਹ। ਵਿਸ਼੍ਯਾਨ੍ : ਚੇਤਨਾ ਦੀਆਂ ਵਸਤਾਂ। ਉਪਸੇਵਤੇ : ਆਨੰਦ ਲੈਂਦਾ ਹੈ।

**੦ ਸ਼ਲੋਕਾਰਥ :-** ਇਹ ਜੀਵਾਤਮਾ ਕੰਨ, ਅੱਖ ਚਮੜੀ, ਰਸਨਾ, ਨਾਸਿਕਾ ਤੇ ਮਨ ਨੂੰ ਭੀ ਆਸ਼ਰਯ ਕਰਕੇ ਸ਼ਬਦ ਰੂਪ ਸਪੱਰਸ਼ ਰਸ ਗੰਧ ਪੰਜਾਂ ਵਿਸ਼ਿਆਂ ਦਾ ਉਪਭੋਗ ਕਰਦੀ ਹੈ।

**ਪਦ-ਅਰਥ-ਵਿਸਥਾਰ** :- ੦ ਸ਼੍ਰੋਤ੍ਰਮ ਚਕ੍ਸ਼ੁਹ ਸ੍ਪਰਸ਼ਮ੍ ਚ = ਸ਼੍ਰਵਣ ਇੰਦ੍ਰੀਆਂ ਅਰਥਾਤ ਕੰਨਾਂ ਵਿਚ ਸੁਣਨ ਦੀ ਸ਼ਕਤੀ 'ਸ਼੍ਰੋਤ੍ਰਮ੍' ਹੈ। ਅੱਜ ਤੱਕ ਅਸੀਂ ਕਈ ਤਰ੍ਹਾਂ ਦੇ ਅਨੁਕੂਲ ਉਸਤਤੀ ਮਾਨ ਵਡਿਆਈ ਆਸ਼ੀਰਵਾਦ ਮਧੁਰ ਗਾਨ ਵਾਦ੍ਯ ਅਤੇ ਪ੍ਰਤਿਕੂਲ ਨਿੰਦਾ, ਅਪਮਾਨ ਸਰਾਪ, ਗਾਲੀ ਆਦਿ ਸ਼ਬਦ ਸੁਣਦੇ ਹਾਂ, ਉਨ੍ਹਾਂ ਨਾਲ 'ਸ੍ਵਯੰ' ਵਿਚ ਕੀ ਫਰਕ ਪਿਆ ਹੈ ? ੦ ਜੇ ਗਿਆਨ ਵਿਚ ਅੰਤਰ ਨਹੀਂ ਆਉਂਦਾ, ਤਾਂ ਫਿਰ ਗਿਆਤਾ ਵਿਚ ਅੰਤਰ ਕਿਵੇਂ ਆ ਸਕਦਾ ਹੈ। ੦ ਨੇਤਰ ਇੰਦ੍ਰੀਆਂ ਅਰਥਾਤ ਅੱਖਾਂ ਵਿਚ ਦੇਖਣ ਦੀ ਸ਼ਕਤੀ 'ਚਕਸ਼ੂਹ' ਹੈ। ਅੱਜ ਤੱਕ ਅਸੀਂ ਅਨੇਕ ਸੁੰਦਰ ਅਸੁੰਦਰ, ਮਨੋਹਰ ਭਿਆਨਕ ਰੂਪ ਜਾਂ ਦ੍ਰਿਸ਼ ਦੇਖੇ ਹਨ ਪਰ ਉਨ੍ਹਾਂ ਨਾਲ ਆਪਣੇ ਸਰੂਪ ਵਿੱਚ ਹੀ ਫਰਕ ਪਿਆ ? ੦ ਸ੍ਪਰ੍ਸ਼ ਇੰਦ੍ਰੀਆਂ ਅਰਥਾਤ ਚਮੜੀ ਨਾਲ ਸਪੱਰਸ਼ ਕਰਨ ਦੀ ਸ਼ਕਤੀ 'ਸ੍ਪਰ੍ਸ਼ਨਮ੍' ਹੈ। ਜ਼ਿੰਦਗੀ ਵਿਚ ਸਾਨੂੰ ਅਨੇਕ ਕੋਮਲ ਕਠੋਰ ਚਿਪਚਿਪੇ ਠੰਡੇ ਗਰਮ ਆਦਿ ਸਪੱਰਸ਼ ਪ੍ਰਾਪਤ ਹੋਏ ਹਨ। ਉਨ੍ਹਾਂ ਨੇ ਸਵ੍ਯੰ ਦੀ ਸਥਿਤੀ ਵਿਚ ਕੀ ਅੰਤਰ ਆਇਆ ਹੈ ? ੦ ਰਸਨਮ੍ : ਰਸ ਲੈਣ ਵਾਲੀਆਂ ਇੰਦ੍ਰੀਆਂ- ਜੀਭ ਅੰਦਰ ਸਵਾਦ ਲੈਣ ਦੀ ਸ਼ਕਤੀ ਹੈ। ਜਿਸ ਨੂੰ ਰਸਨਮ੍ ਕਹਿੰਦੇ ਹਨ। ਕੌੜਾ, ਤਿੱਖਾ, ਮਿੱਠਾ, ਕੁਸੈਲਾ, ਖੱਟਾ ਤੇ ਨਮਕੀਨ। ਛੇ ਪ੍ਰਕਾਰ ਦੇ ਇਹ ਭੋਜਨ ਦੇ ਰਸ ਹਨ। ਅਸੀਂ ਅਨੇਕ ਪ੍ਰਕਾਰ ਦੇ ਭੋਜਨ ਕੀਤੇ ਹਨ, ਵਿਚਾਰ ਕਰੋ, ਉਨ੍ਹਾਂ ਨਾਲ ਸ੍ਵਯੰ ਨੂੰ ਕੀ ਫਰਕ ਪੈਂਦਾ ਹੈ ? ੦ ਧ੍ਰਾਣਮ੍ ਏਵ ਚ = ਧ੍ਰਾਣ ਇੰਦ੍ਰੀਆਂ ਅਰਥਾਤ ਨੱਕ ਰਾਹੀਂ ਅਸੀਂ ਭਾਂਤ ਭਾਂਤ ਦੀਆਂ ਸੁਗੰਧਾਂ ਅਤੇ ਦੁਰਗੰਧਾਂ ਗ੍ਰਹਿਣ ਕੀਤੀਆਂ ਹਨ, ਉਨ੍ਹਾਂ ਨਾਲ ਸਵਯੰ ਨੂੰ ਕੀ ਫਰਕ ਪਿਆ ? ੦ ਅਧਿ ਸ੍ਥਾ ਯ ਮਨਹ ਚ ਅਯਮ੍, ਮਨ ਵਿਚ ਚੰਗੇ ਮੰਦੇ ਸੰਕਲਪ ਹੁੰਦੇ ਰਹਿੰਦੇ ਹਨ, ਇਨ੍ਹਾਂ ਨਾਲ ਆਪਣੇ ਆਪ ਖੁਦ (ਸਵਯੰ) ਦੀ ਸਥਿਤੀ ਵਿਚ ਕੋਈ ਫ਼ਰਕ ਨਹੀਂ ਨਹੀਂ ਪੈਂਦਾ। ਕਿਉਂਕਿ 'ਸਵਯੰ' ਚੇਤਨ ਤੱਤਵ - ਆਤਮਾ, ਜੜ ਸਰੀਰ ਇੰਦ੍ਰੀਆਂ ਮਨ ਬੁੱਧੀ ਤੋਂ ਬਹੁਤ ਦੂਰ ਹੈ ਤੇ ਉਨ੍ਹਾਂ ਦਾ ਸਹਾਰਾ ਤੇ ਪ੍ਰਕਾਸ਼ਕ ਹੈ। ਸੰਕਲਪ ਤੇ ਵਿਕਲਪ ਆਉਂਦੇ ਜਾਂਦੇ ਹਨ। ਪਰ ਸਵਯੰ ਸਦਾ ਜਿਉਂ ਦਾ ਤਿਉਂ ਰਹਿੰਦਾ ਹੈ। ੦ ਮਨ ਦਾ ਸੰਯੋਗ ਹੋਣ 'ਤੇ ਵੀ ਸੁਣਨ ਦੇਖਣ ਛੋਹ ਲੈਣ ਸਵਾਦ ਲੈਣ ਤੇ ਸੁੰਘਣ ਦਾ ਗਿਆਨ ਹੁੰਦਾ ਹੈ। ਜੀਵਾਤਮਾ ਨੂੰ ਮਨ ਦੇ ਬਿਨਾ ਇੰਦ੍ਰੀਆਂ ਤੋਂ ਸੁੱਖ ਦੁੱਖ ਨਹੀਂ ਮਿਲ ਸਕਦਾ, ਇਸ ਲਈ ਏਥੇ ਮਨ ਨੂੰ ਅਧਿ-ਸ੍ਥਾ ਕਰਨ ਦੀ ਗੱਲ ਕਹੀ ਗਈ ਹੈ ਅਰਥਾਤ ਕਿ ਜੀਵਾਤਮਾ ਮਨ ਦਾ ਆਸਰਾ ਲੈ ਕੇ ਹੀ ਇੰਦ੍ਰੀਆਂ ਦੇ ਰਾਹੀਂ ਵਿਸ਼ਿਆਂ ਦਾ ਸੇਵਨ ਕਰਦਾ ਹੈ। ੦ ਮਨੁੱਖ ਆਪਣੇ ਮਨ ਵਿਚ ਕੁੱਝ ਨਾ ਕੁੱਝ ਸੋਚਦਾ ਰਹਿੰਦਾ ਹੈ, ਜਿਸ ਨੂੰ ਸੰਕਲਪ ਵਿਕਲਪ, ਮਨੋਰਥ ਜਾਂ ਮਨੋ ਰਾਜ ਕਹਿੰਦੇ ਹਨ। ਨੀਂਦ ਸਮੇਂ ਇਹ ਸੁਪਨਾ ਬਣ ਕੇ ਦਿਖਾਈ ਦਿੰਦਾ ਹੈ। ਮਨ 'ਤੇ ਬੁੱਧੀ ਦਾ ਪਰਦਾ (ਪ੍ਰਭਾਵ) ਰਹਿਣ ਦੇ ਕਾਰਣ ਅਸੀਂ ਮਨ ਵਿਚ ਆਈ ਹੋਈ ਹਰੇਕ ਗੱਲ ਨੂੰ ਕਹਿਣਾ ਯਾ ਉਸ ਦੇ ਅਨੁਸਾਰ ਆਚਰਣ ਕਰਨਾ, ਪਾਗਲਪਨ ਅਖਵਾਉਂਦਾ ਹੈ। ਇਸ ਤਰ੍ਹਾਂ ਮਨੋ ਰਾਜ੍ਯ ਸੁਪਨਾ ਤੇ ਪਾਗਲਪਨ - ਤਿੰਨੇ ਇੱਕ ਮੰਨੇ ਗਏ ਹਨ। ੦ ਸੁਣਨ ਵਾਲਿਆਂ ਇੰਦ੍ਰੀਆਂ ਨਾਲ ਦੋ ਤਰ੍ਹਾਂ ਦਾ ਗਿਆਨ ਹੋ ਜਾਂਦਾ ਹੈ। 1. ਅਪਰੋਖ ਰੂਪ ਵਿਚ ਸ਼ਬਦ ਦਾ ਬਿਆਨ ਅਤੇ ਪਰੋਖ ਵਿਸ਼ੇ ਦਾ ਗਿਆਨ। ਇਸ ਲਈ ਸ਼੍ਰਵਣ ਵਾਣੀ ਦੀ ਬਹੁਤ ਮਹਿਮਾ ਹੈ। ਗਿਆਨ ਤੇ ਭਗਤੀ ਮਾਰਗਾਂ ਵਿਚ ਸ਼੍ਰਵਣ ਦਾ ਬਹੁਤ ਵੱਡਾ ਯੋਗਦਾਨ ਹੈ। ਸ਼ਾਸਤ੍ਰ ਗਿਆਨ ਭੀ ਜਿਵੇਂ ਗੁਰੂ ਮੁੱਖ ਤੋਂ ਸ਼੍ਰਵਣ ਤੋਂ ਹੁੰਦਾ ਹੈ, ਇਹੋ ਜਿਹਾ ਪੜ੍ਹਨ ਨਾਲ ਨਹੀਂ। ਵਿਦਿਆ ਅਧਿਐਨ ਵਿਚ ਭੀ ਪਹਿਲਾਂ ਪਹਿਲਾਂ ਸੁਣਨ ਨਾਲ ਹੀ ਬੋਧ ਹੁੰਦਾ ਸੀ। ਸ਼ਬਦ ਵਿਚ ਬਹੁਤ ਵੱਡੀ ਸ਼ਕਤੀ ਹੈ। ਜਿਸ ਨੂੰ ਸ਼੍ਰਵਣ ਇੰਦ੍ਰੀਆਂ ਹੀ ਗ੍ਰਹਿਣ ਕਰ ਸਕਦੀਆਂ ਹਨ, ਹੋਰ ਇੰਦ੍ਰੀਆਂ ਨਹੀਂ।

**ਵਿਆਖਿਆ :-** ਇਹ ਪੰਜ ਇੰਦਰੀਆਂ, ਸਰੀਰ ਵਿਚ ਰਹਿਣ ਵਾਲੀ ਜੀਵਾਤਮਾ ਲਈ ਪੰਜ ਸੰਦੇਸ਼ਵਾਹਕ ਵਜੋਂ ਕੰਮ ਕਰਦੀਆਂ

ਹਨ। ਜੇ ਕਿਸੇ ਵਿਅਕਤੀ ਨੂੰ ਇੱਕ ਅਜਿਹੀ ਕੈਦ ਵਿਚ ਬੰਦ ਕਰ ਦਿੱਤਾ ਜਾਵੇ ਜਿੱਥੋਂ ਨਿਕਲਣ ਦਾ ਕੋਈ ਰਾਹ ਨਾ ਹੋਵੇ ਤਾਂ ਉਹ ਹਵਾ, ਪਾਣੀ ਖੁਰਾਕ ਤੇ ਰੌਸ਼ਨੀ ਦੇ ਹੁੰਦਿਆਂ ਵੀ ਤਬਾਹ ਹੋ ਜਾਵੇਗਾ। ਪਰ ਜੀਵਾਤਮਾ ਸਰੀਰ ਰੂਪੀ ਕਿਲੇ ਵਿਚ ਰਹਿੰਦੀ ਹੋਈ ਆਪਣੀਆਂ ਸਾਰੀਆਂ ਲੋੜਾਂ ਪੰਜ ਇੰਦ੍ਰੀਆਂ ਤੋਂ ਪ੍ਰਾਪਤ ਕਰਦੀ ਹੈ। ਆਵਾਜ਼ ਦੇ ਨਾਲ ਨਾਲ ਆਕਾਸ਼ ਦੀ ਸਯੁੰਕਤ ਆਸ਼੍ਰਿਤ ਅਵੱਸਥਾ, ਰੌਸ਼ਨੀ ਦਾ ਸੁਨੇਹਾ ਅਤੇ ਅੱਗ ਦੇ ਨਾਲ ਜੁੜੀ ਵਸਤੂ ਕ੍ਰਮਵਾਰ - ਕੰਨਾਂ, ਅੱਖਾਂ ਰਾਹੀਂ ਪ੍ਰਾਪਤ ਕਰਦੀ ਰਹਿੰਦੀ ਹੈ। ਛੂਹਣ ਦਾ ਗਿਆਨ, ਜੋ ਹਵਾ ਨਾਲ ਸੰਯੁਕਤ ਵਸਤੂ ਹੈ, ਵਾਤਾਵਰਣ ਵਿਚੋਂ ਗਰਮੀ ਤੇ ਸਰਦੀ ਦੇ ਰੂਪ ਵਿਚੋਂ ਮਿਲਦਾ ਹੈ। ਪਾਣੀ ਨਾਲ ਜੁੜੀ ਵਸਤੂ ਸੁਆਦ ਆਦਿ ਜੀਭ ਪ੍ਰਾਪਤ ਕਰਦੀ ਹੈ। ਸੁੰਘਣ ਦਾ ਕਾਰਜ ਨੱਕ ਕਰਦਾ ਹੈ। ਮਨ ਜੋ ਕੁੱਝ ਇਹ ਸਾਰੇ ਅੰਗ ਕਾਰਜ ਕਰਦੇ ਹਨ, ਉਨ੍ਹਾਂ ਦਾ ਮੁਲਾਂਕਣ ਕਰਦਾ ਹੈ। ਜੀਵਾਤਮਾ ਦਾ ਬਾਹਰਲੇ ਸੰਸਾਰ ਨਾਲ ਇਨਾਂ ਛੇ ਅੰਗਾਂ ਨਾਲ ਸੰਬੰਧ ਜੁੜਿਆ ਰਹਿੰਦਾ ਹੈ।

✪ ✪ ✪

**15.10 ਸ਼ਲੋਕ :**

*उद्-क्रामन्तम् (स्था) स्थि-तम् वा अपि, भुञ्जानम् वा गुण-अनु-इ-तम्।*
*वि-मूढाः न अनु-पश्यन्ति, पश्यन्ति ज्ञान-चक्षुषः॥*

***ਉਦ੍ ਕ੍ਰਾ-ਮੰਤਮ੍ (ਸ੍ਥਾ) ਸ੍ਥਿਤਮ੍ ਵਾ ਅਪਿ, ਭੁੰਜਾਨਮ੍ ਵਾ ਗੁਣ ਅਨ੍ ਇ ਤਮ੍।***
***ਵਿਮੂਡਾਹ ਨ ਅਨ੍ ਪ੍ਸ਼੍ਯੰਤਿ, ਪ੍ਸ਼੍ਯੰਤਿ ਗ੍ਯ੍ਾਨ ਚਕ੍ਸ਼ੁਸ਼ਹ॥***

**੦ ਸ਼ਬਦ ਅਰਥ :-** ਉਦ੍ਕ੍ਰਾ ਮੰਤਮ੍ : ਵੱਖ ਹੁੰਦਿਆਂ। ਸਥਾ ਸਿਥਤਮ੍ : ਠਹਿਰਦੇ ਹੋਇਆਂ। ਵਾ : ਜਾਂ। ਅਪਿ : ਭੀ। ਭੁੰਜਾਨਮ੍ : ਆਨੰਦ ਲੈਂਦੇ ਹੋਏ। ਵਾ : ਜਾਂ। ਗੁਣਅਨ੍ਇਤਮ੍ : ਗੁਣਾਂ ਨਾਲ ਬੱਝੇ ਹੋਏ। ਵਿਮੂਡਾਹ : ਠਗਿਆ ਗਿਆ, ਛਲਿਆ ਗਿਆ। ਨ : ਨਾ। ਅਨ੍ਪਸ਼੍ਯੰਤਿ : ਧਿਆਨ ਨਾ ਦੇਣਾ। ਪਸ਼੍ਯੰਤਿ : ਧਿਆਨ ਦੇਣਾ। ਗ੍ਯ੍ਾਨ ਚਕ੍ਸ਼ੁਸ਼ਹ : ਜਿਨ੍ਹਾਂ ਦੇ ਬੁੱਧੀ ਰੂਪ ਅੱਖ ਹੈ।

**੦ ਸ਼ਲੋਕਾਰਥ** :- ਸਰੀਰ ਨੂੰ ਛੱਡ ਕੇ ਜਾਂਦੇ ਹੋਏ ਤੇ ਸਰੀਰ ਵਿਚ ਵਿਚਰਦੇ ਹੋਏ ਅਥਵਾ ਵਿਸ਼ਿਆਂ ਨੂੰ ਭੋਗਦੇ ਹੋਏ, ਇਸ ਤਰ੍ਹਾਂ ਗੁਣਾਂ ਵਿਚ ਯੁਕਤ ਹੋਏ ਭੀ, ਇਸ ਜੀਵਾਤਮਾ ਨੂੰ ਮੂਡ ਵਿਅਕਤੀ ਨਹੀਂ ਦੇਖ ਸਕਦੇ, ਪਰ ਗਿਆਨ ਰੂਪੀ ਨੇਤਰਾਂ ਵਾਲੇ ਵਿਵੇਕੀ ਲੋਕ ਦੇਖ ਸਕਦੇ ਹਨ।

**ਪਦ-ਅਰਥ-ਵਿਸਥਾਰ :-** ੦ ਉਦ੍ ਕ੍ਰਾਮੰਤਮ੍ - ਸਥੂਲ ਸਰੀਰ ਨੂੰ ਛੱਡ ਦੇ ਸਮੇਂ ਜੀਵ ਸੂਖ਼ਮ ਤੇ ਕਾਰਣ ਸ਼ਰੀਰ ਨੂੰ ਨਾਲ ਲੈ ਕੇ ਪ੍ਰਸਥਾਨ ਕਰਦਾ ਹੈ। ਇਸ ਕਿਰਿਆ ਨੂੰ ਏਥੇ "ਓਦ੍ਕ੍ਰਾਂਤਿਮ੍" ਪਦ ਵਿਚ ਕਿਹਾ ਹੈ। ਜਦ ਤੱਕ ਦਿਲ ਦੀ ਧੜਕਣ ਹੈ, ਤਦ ਤੱਕ ਜੀਵ ਦਾ ਪ੍ਰਸਥਾਨ ਨਹੀਂ ਹੁੰਦਾ। ਦਿਲ ਦੀ ਧੜਕਣ ਬੰਦ ਹੋਣ ਪਿੱਛੋਂ ਵੀ ਜੀਵ - ਕੁੱਝ ਸਮੇਂ ਲਈ ਸਰੀਰ ਵਿਚ ਰਹਿੰਦਾ ਹੈ। ਅਸਲ ਵਿਚ ਅਚੱਲ ਹੋਂਦ ਨਾਲ ਸ਼ੁੱਧ ਚੇਤਨ ਤੱਤਵ ਦਾ ਆਵਾਗਮਨ ਨਹੀਂ ਹੁੰਦਾ। ਪ੍ਰਾਣਾਂ ਦਾ ਹੀ ਆਵਾਗਮਨ ਹੁੰਦਾ ਹੈ, ਪਰ ਸੂਖ਼ਮ ਤੇ ਕਾਰਣ ਸਰੀਰ ਨਾਲ ਸੰਬੰਧ ਰਹਿਣ ਕਾਰਣ ਜੀਵਨ ਦਾ ਆਵਾਗਮਨ ਕਿਹਾ ਜਾਂਦਾ ਹੈ। ਅੱਠਵੇਂ ਸ਼ਲੋਕ ਵਿਚ ਈਸ਼ਵਰ ਬਣੇ ਜੀਵਾਤਮਾ ਦੇ ਵਿਸ਼ੇ ਵਿਚ ਆਏ ਉਤ੍ਕ੍ਰਾਂਤਮ੍ ਪਦ ਨੂੰ ਏਥੇ ਉਤ੍ਕ੍ਰਾਮੰਤਮ੍ ਕਿਹਾ ਹੈ। ੦ (ਸ੍ਥਾ) ਸ੍ਥਿ - ਤਮ੍ਵਾ = ਮਨੁੱਖ ਵਿਸ਼ਿਆਂ ਨੂੰ ਭੋਗਦਾ ਹੋਇਆ ਆਪਣੇ ਆਪ ਨੂੰ ਸਾਵਧਾਨ ਸਮਝਦਾ ਹੈ ਤੇ ਸਾਵਧਾਨ ਰਹਿੰਦਾ ਹੈ। ਵਿਸ਼ਯੀ ਵਿਅਕਤੀ, ਸ਼ਬਦ, ਸਪੱਰਸ਼, ਰੂਪ ਰਸ ਤੇ ਗੰਧ ਇਨ੍ਹਾਂ ਵਿੱਚੋਂ ਇਕ ਇੱਕ ਵਿਸ਼ੇ ਨੂੰ ਚੰਗੀ ਤਰ੍ਹਾਂ ਜਾਣਦਾ ਹੈ। ਆਪਣੀ ਯੋਗਤਾ ਨਾਲ ਇਕ ਇਕ ਵਿਸ਼ੇ ਨੂੰ ਬੜੀ ਸਪੱਸ਼ਟਤਾ ਨਾਲ ਵਰਨਣ ਕਰਦਾ ਹੈ। ਪਰ ਉਹ ਮੂੜ ਅਥਵਾ ਅਗਿਆਨੀ ਹੀ ਰਹਿੰਦਾ ਹੈ। ਉਸ ਦੀ ਸਾਵਧਾਨੀ ਕਿਸੇ ਕੰਮ ਨਹੀਂ ਆਉਂਦੀ, ਉਹ ਫਿਰ ਵੀ ਨਰਕ ਭੋਗਦਾ ਹੈ। ੦ ਮੂਲ ਦੁੱਖ ਦਾ ਕਾਰਨ ਸੰਸਾਰ ਸੰਬੰਧ ਹੈ। ਪਰਮਾਤਮਾ ਦੇ ਸੰਬੰਧ ਨਾਲ ਸੁੱਖ ਮਿਲਦਾ ਹੈ। ੦ ਅਪਿ ਪਦ ਦਾ ਭਾਵ ਹੈ ਕਿ ਜੀਵਾਤਮਾ ਜਿਸ ਸਮੇਂ ਸਥੂਲ ਸਰੀਰ ਤੋਂ ਨਿਕਲਕੇ ਸੂਖਮ ਤੇ ਕਾਰਣ ਸਰੀਰ ਸਹਿਤ ਜਾਂਦਾ ਹੈ, ਦੂਜੇ ਸਰੀਰ ਨੂੰ ਪ੍ਰਾਪਤ ਹੁੰਦਾ ਹੈ ਅਤੇ ਵਿਸ਼ਿਆਂ ਦਾ ਉਪਯੋਗ ਕਰਦਾ ਹੈ - ਇਨ੍ਹਾਂ ਤਿੰਨਾ ਅਵੱਸਥਾਵਾਂ ਵਿਚ ਗੁਣਾਂ ਨਾਲ ਲਿਪਤ ਦਿਖਾਈ ਦੇਣ 'ਤੇ ਵੀ ਅਸਲ ਵਿਚ ਸ੍ਵਯੰ ਨਿਰਲਿਪਤ ਹੀ ਰਹਿੰਦਾ ਹੈ। ਅਸਲ ਵਿਚ ਨਾ ਉਤਕ੍ਰਾਮਤਮ੍ ਹੈ, ਨਾ ਸਥਿਤ ਹੈ, ਅਤੇ ਨਾ ਹੀ ਭੋਗਤਾਪਨ ਹੀ ਹੈ। ੦ ਗੁਣ ਅਨ੍ਇਤਮ੍ = ਇਸ ਪਦ ਦਾ ਭਾਵ ਇਹ ਹੈ ਕਿ ਗੁਣਾਂ ਨਾਲ ਸੰਬੰਧ ਮੰਨਦੇ ਰਹਿਣ ਕਾਰਨ, ਜੀਵਾਤਮਾ ਵਿਚ ਉਤਕ੍ਰਾਮਣ ਸਥਿਤੀ ਤੇ ਭੋਗ ਤਿੰਨ ਕਿਰਿਆਵਾਂ ਜਾਪਦੀਆਂ ਹਨ। ੦ ਅਸਲ ਵਿਚ ਆਤਮਾ ਦਾ ਗੁਣਾ ਤੋਂ ਸੰਬੰਧ ਹੈ ਹੀ ਨਹੀਂ। ਭੁੱਲ (ਅਗਿਆਨਤਾ ਕਾਰਣ) ਨਾਲ ਹੀ ਇਹ ਸੰਬੰਧ ਮੰਨ ਲਿਆ ਹੈ ਤੇ ਜੀਵ ਯੋਨੀ ਚੱਕਰ ਵਿਚ ਪੈਂਦਾ ਹੈ। ੦ ਵਿਮੂਡਾਹ ਨ ਅਨ੍ਪਸ਼੍ਯੰਤਿ = ਸਰੀਰ ਨੂੰ ਛੱਡਦੇ ਸਮੇਂ, ਹੋਰ ਸਰੀਰ ਨੂੰ ਪ੍ਰਾਪਤ ਕਰਦੇ ਸਮੇਂ, ਤੇ ਭੋਗ ਭੋਗਦੇ ਸਮੇਂ ਭੀ 'ਸਵਯੰ (ਆਤਮਾ) ਉਥੇ ਹੀ ਰਹਿੰਦੀ ਹੈ। ਭਾਵ ਇਹ ਹੈ ਕਿ ਪਰਿਵਰਤਨ ਕਿਰਿਆਵਾਂ ਵਿਚ ਹੁੰਦਾ ਹੈ, ਆਤਮਾ ਵਿਚ ਨਹੀਂ। ਜਿਹੜੇ ਭਿੰਨ ਭਿੰਨ ਕਿਰਿਆਵਾਂ ਦੇ ਨਾਲ ਮਿਲਕੇ ਆਤਮਾ (ਸ੍ਵਯੰ) ਨੂੰ ਹੀ ਭਿੰਨ ਭਿੰਨ ਦੇਖਣ ਲੱਗਦੇ ਹਨ। (3.27) ਅਜਿਹੇ ਅਗਿਆਨੀ (ਤੱਤਵ ਨੂੰ ਨਾ ਜਾਣਨ ਵਾਲਾ) ਮਨੁੱਖ ਲਈ 'ਵਿਮੂਡਾਹ ਨ ਅਨ੍ਪਸ਼ਯੰਤਿ' ਕਿਹਾ ਹੈ। ੦ ਪਸ਼੍ਯੰਤਿ ਗ੍ਯ੍ਾਨ ਚਕ੍ਸ਼ੁਸ਼ਹ = ਪ੍ਰਾਣੀ ਪਦਾਰਥ ਘਟਨਾ ਹਾਲਾਤ - ਕੋਈ ਵੀ ਸਥਿਤ ਨਹੀਂ ਹੈ ਅਰਥਾਤ ਦ੍ਰਿਸ਼ਮਾਤ੍ਰ ਨਿਰੰਤਰ ਅਦਰਸ਼ਨ ਵਿਚ ਜਾ ਰਹੇ ਹਨ। ਅਜਿਹਾ ਅਨੁਭਵ ਹੋਣਾ ਹੀ ਅਗਿਆਨਤਾ ਹੈ ਭਾਵ ਅਗਿਆਨ ਰੂਪੀ ਚਕ੍ਸ਼ੂਆਂ ਨਾਲ ਦੇਖਣਾ ਹੈ। ੦ ਪਰਿਵਰਤਨ ਵੱਲ ਦ੍ਰਿਸ਼ਟੀ ਹੋਣ ਨਾਲ ਅਪਰਿਵਰਤਨਸ਼ੀਲ ਤੱਤਵ ਵਿਚ ਸਥਿਤੀ ਹੁੰਦੀ ਹੈ। ਕਿਉਂਕਿ ਨਿਤ੍ਯ ਪਰਿਵਰਤਨਸ਼ੀਲ ਪਦਾਰਥ ਦਾ ਅਨੁਭਵ ਅਪਰਿਵਰਤਨਸ਼ੀਲ ਤੱਤਵ ਨੂੰ ਹੀ ਹੁੰਦਾ ਹੈ।

**ਵਿਆਖਿਆ :-** ਜਿਹੜੇ ਠੱਗੇ ਜਾਣ, ਉਨ੍ਹਾਂ ਨੂੰ ਵਿਮੂਡਾਹ ਕਿਹਾ ਜਾਂਦਾ ਹੈ, ਕਿਉਂਕਿ ਉਨ੍ਹਾਂ ਨੂੰ ਨਾ ਆਪਣੇ ਅੰਤਹਕਰਣ ਦਾ, ਨਾ ਹੀ ਪ੍ਰਭੂ ਦਾ ਗਿਆਨ ਹੁੰਦਾ ਹੈ, ਉਹ ਨਹੀਂ ਜਾਣਦੇ ਕਿ ਅੰਤਹਕਰਣ ਤੇ ਪ੍ਰਭੂ ਦੀਆਂ ਕੀ ਕੀ ਸ਼ਕਤੀਆਂ ਹਨ। ਉਨ੍ਹਾਂ ਲੋਕਾਂ ਦਾ ਸੰਬੰਧ ਇੰਦ੍ਰਿਆਵੀ ਆਨੰਦ ਲੈਣ ਅਤੇ ਨਾਸ਼ ਹੋਣ ਵਾਲੀਆਂ ਚੀਜ਼ਾਂ ਨਾਲ ਮੋਹ ਜਾਂ ਚੰਗੇ ਭੈੜੇ ਵਿਵਹਾਰ ਨਾਲ ਹੀ ਰਹਿੰਦਾ ਹੈ। ਇੱਛਾਵਾਂ ਸੀਮਾ ਬੱਧ ਹੁੰਦੀਆਂ ਹੋਣ ਜਾਂ ਭੈੜੀਆਂ, ਉਨ੍ਹਾਂ ਨੂੰ ਪ੍ਰਾਪਤ ਕਰਨਾ ਅਸੰਭਵ ਹੈ, ਤਾਂ ਉਹ ਜੀਵਾਤਮਾ ਜੋ ਸਰੀਰ ਵਿਚ ਹੈ, ਨਾ ਇਨ੍ਹਾਂ ਦੀ ਪਹਿਚਾਣ ਕਰਦੀ ਰਹਿੰਦੀ ਹੈ। ਜਦ ਤੱਕ ਸਰੀਰ ਤੰਦਰੁਸਤ ਹੈ, ਜਦੋਂ ਜੀਵਾਤਮਾ ਸਰੀਰ ਛੱਡ ਦਿੰਦੀ ਹੈ ਤਾਂ ਇਹ ਸਭ ਕੁਝ ਛੱਡ ਦਿੰਦੀ ਹੈ। ਸਵੈ ਦਾ ਗਿਆਨ ਅਸਲ ਗਿਆਨ ਹੈ। ਇਹ ਉਹੋ ਪ੍ਰਾਪਤ ਕਰ ਸਕਦਾ ਹੈ, ਜਿਸ ਕੋਲ ਗਿਆਨ ਰੂਪੀ ਨੇਤਰ ਹਨ। ੦ ਸ਼੍ਰੀ ਰਾਮਾ ਕ੍ਰਿਸ਼ਨਾ ੦ "ਮਾਨਵੀ ਜੀਵ ਸਾਰੇ ਸਿਰ੍ਹਾਣਿਆਂ ਵਾਂਗ ਹਨ, ਬਾਹਰੀ ਦਿੱਖ ਕਾਰਨ ਭਿੰਨ ਭਿੰਨ ਜਾਪਦੇ ਹਨ। ਕੋਈ ਲਾਲ ਹੈ, ਕੋਈ ਨੀਲਾ ਹੈ ਕੋਈ ਤਾਜ਼ਾ ਪੀਲਾ ਹੈ ਜਾਂ ਕਾਲਾ। ਪਰ ਸਾਰਿਆਂ ਦੇ ਅੰਦਰ ਜੋ ਮਾਲ ਹੈ, ਇਕੋ ਇਕ ਜਾਂ ਰੇਸ਼ਮ ਜਾਂ ਰੂੰ ਹੈ। ਏਸੇ ਤਰ੍ਹਾਂ ਕੁੱਝ ਲੋਕ ਰੰਗ ਰੂਪ ਤੋਂ ਸੁਹਣੇ ਹਨ, ਕੁੱਝ ਦੂਜੇ ਭੱਦੇ ਹਨ। ਕੁੱਝ ਸੁਭਾਅ ਤੋਂ ਚੰਗੇ ਹਨ, ਕਈਆਂ ਦਾ ਸੁਭਾਅ ਹੀ ਭੈੜਾ ਹੈ। ਫਿਰ ਵੀ ਇੱਕੋ ਇੱਕ ਉਹੋ ਹੀ ਈਸ਼ਵਰ ਸਾਰਿਆਂ ਦੇ ਅੰਦਰ ਵਸਦਾ ਹੈ।"

✪ ✪ ✪

**15.11 ਸ਼ਲੋਕ :**

*यतन्तः योगिनः च एनम्, पश्यन्ति आत्मनि अवस्थितम्। यतन्तः अपि अ-कृत-आत्मानः, न एनम् पश्यन्ति अ-चेतसः॥*

***ਯਤੰਤਹ ਯੋਗਿਨਹ ਚ ਏਨਮ੍, ਪਸ਼ਯੰਤਿ ਆਤ੍ਮਨਿ ਅਵਸ੍ਥਿਤਮ੍।***
***ਯਤੰਤਹ ਅਪਿ ਅਕ੍ਰਤ ਆਤ੍ਮਾਨਹ, ਨ ਇਨਮ੍ ਪਸ਼੍ਯੰਤਿ ਅਚੇਤਸਹ॥***

**੦ ਸ਼ਬਦ ਅਰਥ :-** ਯਤੰਤਹ : ਘਾਲਣਾ ਘਾਲਣੀ, ਯਤਨ ਕਰਨਾ। ਯੋਗਿਨਹ : ਯੋਗੀ। ਚ : ਅਤੇ। ਇਨਮ੍ : ਇਹ। ਪਸ਼ਯੰਤਿ : ਦੇਖਣਾ। ਆਤ੍ਮਨਿ : ਸਵੈ ਅੰਦਰ। ਅਵਸ੍ਥਿਤਮ੍ : ਰਹਿੰਦਿਆਂ ਹੋਇਆਂ। ਯਤੰਤਹ : ਯਤਨ ਕਰਨਾ। ਅਪਿ : ਭੀ। ਅਕ੍ਰਤ ਆਤ੍ਮਾ ਨਹ : ਜੋ ਆਤਮਾ ਸ਼ੁੱਧ ਨਾ ਹੋਵੇ। ਨ : ਨਹੀਂ। ਇਨਮ੍ : ਇਹ। ਪਸ਼੍ਯੰਤਿ : ਦੇਖਣਾ। ਅਚੇਤਸਹ : ਬੁੱਧੀਹੀਣ।

**੦ ਸ਼ਲੋਕਾਰਥ :-** ਯਤਨ ਕਰਨ ਵਾਲੇ ਯੋਗੀ-ਜਨ, ਇਸ ਆਤਮਾ ਨੂੰ ਆਤਮਾ ਅੰਦਰ ਆਪਣੇ ਹਿਰਦੇ ਅੰਦਰ ਗ਼ੈਰ ਹਾਜ਼ਰ ਦੇਖਦੇ ਹਨ। ਪਰ ਜਿਨ੍ਹਾਂ ਨੇ ਆਪਣੇ ਅੰਤਹਕਰਣ ਨੂੰ ਸ਼ੁੱਧ ਨਹੀਂ ਕੀਤਾ ਹੈ, ਅਜਿਹੇ ਅਵਿਵੇਕੀ ਵਿਅਕਤੀ ਤਾਂ ਯਤਨ ਕਰਨ ਉਪਰੰਤ ਵੀ ਇਸ ਨੂੰ ਦੇਖ ਨਹੀਂ ਸਕਦੇ।

**ਪਦ-ਅਰਥ-ਵਿਸਥਾਰ :-** ੦ ਯਤੰਤਹ ਯੋਗਿਨਹ ਚਏਨਮ੍ – ਏਥੇ ਯੋਗਿਨਹ ਸਾਧਕਾਂ ਦਾ ਵਾਚਕ ਹੈ, ਜਿਨ੍ਹਾਂ ਦਾ ਇਕ ਮਾਤਰ ਉਦੇਸ਼ ਪਰਮਾਤਮਾ ਤੱਤਵ ਨੂੰ ਪ੍ਰਾਪਤ ਕਰਨਾ ਹੈ ੦ ਏਥੇ ਯਤੰਤਹ – ਪਦ ਸਾਧਨ ਪਰਤ ਹੈ, ਅੰਦਰਲੀ ਲਗਨ ਜਿਸ ਨੂੰ ਪੂਰਾ ਕੀਤੇ ਬਿਨਾਂ ਚੈਨ ਨਾਲ ਨਾ ਰਿਹਾ ਜਾਵੇ, 'ਯਤਨ' ਅਖਵਾਉਂਦੀ ਹੈ। ੦ ਪਰਮਾਤਮਾ ਤੱਤਵ ਕਰਨ ਵਾਲੇ ਸਾਧਕਾਂ ਵਿਚ ਆਪਣੇ ਆਪ ਹੀ ਅਸੰਗਤਾ, ਨਿਰਮਮਤਾ ਤੇ ਨਿਸ਼ਕਾਮਤਾ, ਪ੍ਰਗਟ ਹੁੰਦੇ ਹਨ, ਉਨ੍ਹਾਂ ਸਾਰਿਆਂ ਨੂੰ ਏਥੇ ਯਤੰਤਹ ਕਿਹਾ ਗਿਆ ਹੈ। ੦ ਆਤ੍ਮਨਿ ਅਵਸ੍ਥਿਤਮ੍ – ਪਰਮਾਤਮਾ ਤੋਂ ਦੇਸ਼ ਕਾਲ ਦੀ ਦੂਰੀ ਨਹੀਂ ਹੈ। ਪਰਮਾਤਮਾ ਦਾ ਹਰ ਥਾਂ, ਹਰ ਸਮੇਂ ਸਾਮਾਨ ਰੂਪ ਵਿਚ ਵਿਦਮਾਨ ਹੈ। ਉਹ ਸਾਰੇ ਭੂਤਾਂ ਦੇ ਹਿਰਦਿਆਂ ਵਿਚ ਸਥਿਤ ਸਭਨਾਂ ਦੀ ਆਤਮਾ ਹੈ। (10.20) ਏਸੇ ਲਈ ਯੋਗੀ, ਲੋਕ ਆਪਣੇ ਆਪ ਹੀ ਪਰਮਾਤਮ ਤੱਤਵ ਦਾ ਅਨੁਭਵ ਕਰ ਲੈਂਦੇ ਹਨ। ੦ ਸੱਤਾ ਦੋ ਕਿਸਮ ਦੀ ਹੁੰਦੀ ਹੈ। 1. ਵਿਕਾਰੀ ਸੱਤਾ – ਜਿਹੜੀ ਉਤਪਨ ਹੋਣ ਪਿੱਛੋਂ ਪ੍ਰਤੀਤ ਹੁੰਦੀ ਹੈ 2. ਸਦਾਸਿੱਧ ਸਤਾ = ਜੋ ਸੱਤਾ ਕਦੇ ਉਤਪਨ ਨਹੀਂ ਹੁੰਦੀ, ਅਨਾਦਿ ਕਾਲ ਤੋਂ ਜਿਵੇਂ ਦੀ ਤਿਵੇਂ ਹੈ। ੦ ਇਸ ਲਈ ਸੰਸਾਰ ਤੇ ਸਰੀਰ ਦੀ ਸੱਤਾ ਵਿਕਾਰੀ ਹੈ। ਪਰਮਾਤਮਾ ਤੇ ਆਤਮਾ ਦੀ ਸੱਤਾ ਸਦਾ ਰਹਿਣ ਵਾਲੀ ਹੈ। ਵਿਕਾਰੀ ਸੱਤਾ ਨੂੰ ਸਦੀਵੀ ਰਹਿਣ ਵਾਲੀ ਸੱਤਾ ਵਿਚ ਮਿਲਾ ਦੇਣਾ ਭੁੱਲ ਹੈ। ਅਰਥ ਇਹ ਹੈ ਕਿ ਆਪਣੇ ਸਰੀਰ ਨੂੰ ਮੰਨਣਾ (ਅਹੰਤਾ) ਤੇ ਸਰੀਰ ਨੂੰ ਆਪਣਾ ਮੰਨਣਾ (ਮਮਤਾ)। ਆਪਣੇ ਆਪ ਨੂੰ ਸਰੀਰ ਮੰਨਣ ਤੋਂ ਸਰੀਰ ਦੀ ਸੱਤਾ ਪ੍ਰਤੀਤ ਹੁੰਦਾ ਹੈ। ਸਰੀਰ ਨੂੰ ਆਪਣਾ ਮੰਨਣ ਨਾਲ ਸਰੀਰ ਵਿਚ ਮਮਤਾ ਪੈਦਾ ਹੁੰਦੀ ਹੈ। ੦ ਜੀਵ ਨੇ (ਚੇਤਨ ਨੇ) ਭਗਵਤ ਵਿਵੇਕ ਦਾ ਅਨਾਦਰ ਕਰਕੇ ਸਰੀਰ (ਜੜ੍ਹ) ਨੂੰ ਮੈਂ ਤੇ ਮੇਰਾ ਮੰਨ ਲਿਆ। ਜੀਵ ਦੇ ਬੰਧਨ ਦਾ ਕਾਰਣ, ਇਹ ਮੰਨਿਆ ਹੋਇਆ ਸੰਬੰਧ ਐਨਾ ਦ੍ਰਿੜ ਹੈ ਕਿ ਮਰਨ ਉੱਪਰ ਵੀ ਨਹੀਂ ਪਿੱਛਾ ਛੱਡਦਾ ਤੇ ਕੱਚਾ ਐਨਾ ਹੈ, ਕਿ ਜਦੋਂ ਚਾਹੋ ਤਦ ਛੱਡਿਆ ਜਾ ਸਕਦਾ ਹੈ। ਕਿਸੇ ਨਾਲ ਸੰਬੰਧ ਜੋੜੋ ਜਾਂ ਤੋੜੋ, ਜੀਵ ਸੁਤੰਤਰ ਹੈ। ਏਸੇ ਸੁਤੰਤਰਤਾ ਦਾ ਦੁਰਉਪਯੋਗ ਕਰਕੇ ਜੀਵ ਸਰੀਰ ਆਦਿ ਵਿਜੇ ਕੀਤੇ ਪਦਾਰਥਾਂ ਨੂੰ ਆਪਣਾ ਮੰਨ ਲੈਂਦਾ ਹੈ। ੦ ਆਪਣੇ ਵਿਵੇਕ ਨੂੰ ਮਹੱਤਤਾ ਨਾ ਦੇਣ ਨਾਲ ਵਿਵੇਕ ਦੱਬ ਜਾਂਦਾ ਹੈ, ਜਿਸ ਨਾਲ ਸਰੀਰ ਦੀ ਪ੍ਰਧਾਨਤਾ ਹੋ ਜਾਂਦੀ ਹੈ ਤੇ ਉਹ ਸਤ ਪ੍ਰਤੀਤ ਹੋਣ ਲੱਗਦਾ ਹੈ, ਜਿਵੇਂ ਕਿਵੇਂ ਸਤਿਸੰਗ ਆਦਿ ਨਾਲ ਵਿਵੇਕ ਵਿਕਸਤ ਹੁੰਦਾ ਹੈ, ਤਿਵੇਂ ਤਿਵੇਂ ਸਰੀਰ ਨਾਲ ਮੰਨਿਆ ਸੰਬੰਧ ਛੁਟਦਾ ਚਲਿਆ ਜਾਂਦਾ ਹੈ। ਵਿਵੇਕ ਜਾਗ੍ਰਿਤ ਹੋਣ 'ਤੇ ਪਰਮਾਤਮਾ ਨਾਲ ਆਪਣੇ ਅਸਲ ਸੰਬੰਧ ਦਾ ਤੇ ਉਸ ਵਿਚ ਆਪਣੀ ਸੁਭਾਵਿਕ ਸਥਿਤੀ ਦਾ ਅਨੁਭਵ ਹੋ ਜਾਂਦਾ ਹੈ। ਇਹੋ ਹੀ ਆਤ੍ਮਨਿ ਅਵਿਸ੍ਥਤਮ੍ ਪਦਾਂ ਦਾ ਭਾਵ ਹੈ। ੦ ਸੰਸਾਰ ਨਾਲ ਵਿਕਾਰੀ ਸੰਬੰਧ ਜੋੜਨ ਨਾਲ ਦੋ ਤਰ੍ਹਾਂ ਦੀ ਅਹੰਤਾ ਪੈਦਾ ਹੁੰਦੀ ਹੈ। 1. ਸ਼੍ਰਵਣ ਤੋਂ ਮੰਨਣਾ – ਜਿਵੇਂ ਦੂਜਿਆਂ ਤੋਂ ਸੁਣ ਕੇ ਮੇਰਾ ਇਹ ਨਾਂ ਹੈ, ਮੇਰਾ ਇਹ ਵਰਣ ਹੈ', ਕਹਿਣਾ ਅਹੰਤਾ ਹੈ 2. ਕਿਰਿਆ ਤੋਂ ਮੰਨ ਲੈਣਾ ਜਿਵੇਂ ਲੈਕਚਰ ਦੇਣਾ, ਸਿਖਿਆ ਦੇਣੀ, ਜਾਂ ਚਕਿਤਸਾ ਕਰਨਾ, ਆਦਿ ਕਿਰਿਆ ਤੋਂ 'ਮੈਂ ਵਕਤਾ ਹਾਂ', 'ਮੈਂ ਸਿਖਿਅਕ ਹਾਂ'। ਮੈਂ ਚਕਿਤਸਕ ਹਾਂ – ਨਾਲ ਅਹੰਤਾ ਮੰਨੀ ਜਾਂਦੀ ਹੈ। ਇਹ ਦੋਵੇਂ ਪ੍ਰਕਾਰ ਦੀ ਅਹੰਤਾ ਸਦਾ ਰਹਿਣ ਵਾਲੀ ਨਹੀਂ, ਜਦ ਕਿ "ਹੈ" ਰੂਪ ਸਦਾ ਸਿੱਧ ਸੱਤਾ ਸਦਾ ਰਹਿਣ ਵਾਲੀ ਹੈ। ਮੈਂ ਰੂਪ ਵਿੱਚ ਮੰਨੀ ਹੋਈ ਅਹੰਤਾ ਦਾ ਤਿਆਗ ਹੋਣ 'ਤੇ ਅਹੰ ਰੂਪ' ਵਿਕਾਰੀ ਸੱਤਾ ਦਾ ਵੀ ਹਮੇਸ਼ਾ ਲਈ ਤਿਆਗ ਹੋ ਜਾਂਦਾ ਹੈ ਤੇ ਯੋਗੀ ਨੂੰ 'ਹੈ' ਰੂਪ ਸਦਾ ਸਿੱਧ ਸੱਤਾ ਵਿੱਚ ਆਪਣੀ ਸਥਿਤੀ ਦਾ ਅਨੁਭਵ ਹੋ ਜਾਂਦਾ ਹੈ। ਇਹ ਆਪਣੇ ਆਪ ਵਿਚ ਤੱਤਵ ਦਾ ਅਨੁਭਵ ਕਰਨਾ ਹੈ। ੦ ਆਤ੍ਮਨਿ ਅਵਸ੍ਥਿਤਮ੍ – ਪਦ ਵਿਚ ਭਗਵਾਨ ਨੇ ਆਪਣੇ ਆਪ ਨੂੰ ਸੰਪੂਰਣ ਪ੍ਰਾਣੀਆਂ ਦੀ ਆਤਮਾ ਵਿਚ ਸਰਵਿਆਪੀ ਦੱਸਿਆ ਹੈ। ਇਸ ਅਨੁਭਵ ਨੂੰ ਦ੍ਰਿੜ ਕਰਨ ਲਈ ਸਾਧਕ ਨੂੰ 1. ਪਰਮਾਤਮਾ ਏਥੇ ਹੈ 2. ਪਰਮਾਤਮਾ ਹੁਣੇ ਹੈ 3. ਪਰਮਾਤਮਾ ਆਪਣੇ ਵਿਚ ਹੈ। 4. ਪਰਮਾਤਮਾ ਆਪਣੇ ਹਨ, ਦਾ ਧਿਆਨ ਧਰਨਾ ਚਾਹੀਦਾ ਹੈ। ਯਤੰਤਹ ਅਪਿ ਅਕ੍ਰਤ ਆਤਮਾਨਹ ਨ ਏਨਮ੍ ਪਸ਼ਯੰਤਿ ਅਚੇਤਸਹ = ਜਿਨ੍ਹਾਂ ਨੇ ਆਪਣਾ ਅੰਤਹਕਰਣ ਸ਼ੁੱਧ ਨਹੀਂ ਕੀਤਾ ਹੈ ਤੇ ਉਨ੍ਹਾਂ ਪੁਰਸ਼ਾਂ ਨੂੰ ਏਥੇ "ਅਕ੍ਰਤ ਆਤਮਾਨਹ" ਕਿਹਾ ਹੈ। ੦ ਸਤ੍ ਅਸਤ੍ ਦੇ ਗਿਆਨ ਨੂੰ ਮਹੱਤਵ ਨਾ ਦੇਣ ਦੇ ਕਾਰਣ ਅਜਿਹੇ ਪੁਰਸ਼ਾਂ ਨੂੰ ਅਚੇਤਸਹ ਕਿਹਾ ਹੈ। ਪਰ ਜਿਨ੍ਹਾਂ ਦੇ ਅੰਤਹਕਰਣ ਵਿਚ ਸੰਸਾਰ ਦੇ ਵਿਅਕਤੀ ਪਦਾਰਥ ਆਦਿ ਦਾ ਮਹੱਤਵ ਹੈ, ਜੋ ਸਰੀਰ ਆਦਿ ਨੂੰ ਆਪਣਾ ਮੰਨਦੇ ਹੋਏ ਸੁਖ ਭੋਗ ਦੀ ਆਸ਼ਾ ਰੱਖਦੇ ਹਨ, ਅਜਿਹੇ ਸਾਰੇ ਪੁਰਸ਼ ਅਕ੍ਰਤਾਤ੍ਮਾਨਹ ਤੇ "ਅਚੇਤਸਹ" ਹਨ। ਅਜਿਹੇ ਪੁਰਸ਼ ਤੱਤਵ ਦੀ ਪ੍ਰਾਪਤੀ ਤਾਂ ਚਾਹੁੰਦੇ ਹਨ, ਪਰ ਉਹ ਸਰੀਰ ਮਨ ਬੁੱਧੀ ਆਦਿ ਜੜ੍ਹ ਪ੍ਰਾਕ੍ਰਿਤ ਪਦਾਰਥਾਂ ਦੀ ਸਹਾਇਤਾ ਨਾਲ ਚੇਤਨ ਪਰਮਾਤਮਾ ਨੂੰ ਪਾਪਤ ਕਰਨਾ ਚਾਹੁੰਦੇ ਹਨ। ਪਰਮਾਤਮਾ ਜੜ੍ਹ ਪਦਾਰਥਾਂ ਦੀ ਸਹਾਇਤਾ ਨਾਲ ਨਹੀਂ, ਪਰ ਜੜ੍ਹਤਾ ਦੇ ਤਿਆਗ ਤੋਂ ਪ੍ਰਾਪਤ ਹੁੰਦੇ ਹਨ। ੦ ਇਸ ਸ਼ਲੋਕ ਵਿਚ ਯਤੰਤਹ ਪਦ ਦੋ ਵਾਰ ਆਇਆ ਹੈ। ਇਸ ਦਾ ਭਾਵਾਰਥ ਹੈ ਕਿ ਯਤਨ ਕਰਨ ਨਾਲ ਸਮਾਨਤਾ ਹੋਣ 'ਤੇ ਵੀ ਇਕ (ਗਿਆਨੀ) ਪੁਰਸ਼ ਤਾਂ ਤਤਵ ਪ੍ਰਾਪਤੀ ਵਿਚ ਸਹਾਇਕ ਹੋਣ 'ਤੇ ਵੀ ਅੰਤਹਕਰਣ ਦੇ ਨਾਲ ਸੰਬੰਧ ਬਣੇ ਰਹਿਣ ਕਾਰਨ ਅਤੇ ਅੰਤਹਕਰਣ ਵਿਚ ਸਮਾਜਕ ਪਦਾਰਥਾਂ ਦਾ ਮਹੱਤਵ ਰਹਿਣ ਦੇ ਕਾਰਣ (ਯਤਨ ਕਰਨ 'ਤੇ ਵੀ) ਤੱਤਵ ਨੂੰ ਪ੍ਰਾਪਤ ਨਹੀਂ ਕੀਤਾ ਜਾ ਸਕਦਾ। ਜਿਸ ਦੀ ਦ੍ਰਿਸ਼ਟੀ ਅਸਤ੍ ਪਰ ਹੀ ਜੰਮੀ ਹੋਈ ਹੈ, ਅਜਿਹੇ ਪੁਰਸ਼ ਸਤ੍ ਤੱਤਵ ਨੂੰ ਕਿਵੇਂ ਦੇਖ ਸਕਦੇ ਹਨ ?

**ਵਿਆਖਿਆ :-** ਯਤਨ ਕਰਨ ਦੀ ਪ੍ਰਕ੍ਰਿਆ ਯੋਗੀ ਲਈ ਵੀ ਉਨੀ ਮਹੱਤਵ ਪੂਰਣ ਹੈ, ਜਿੰਨੀ ਉਸ ਲਈ ਜੋ ਯੋਗੀ ਨਹੀਂ ਹੈ। ਇਸ ਲਈ ਕਾਰਜ ਕਰਨ ਤੋਂ ਬਿਨਾਂ ਕੋਈ ਪ੍ਰਾਪਤੀ ਨਹੀਂ ਹੁੰਦੀ। ਜਿਹੜਾ ਵਿਅਕਤੀ ਬੁੱਧੀ ਰਹਿਤ ਅਤੇ ਅਸ਼ੁੱਧ ਹੁੰਦਾ ਹੈ, ਉਹ ਹਮੇਸ਼ਾ ਗ਼ਲਤ ਮਾਰਗ ਅਪਣਾਉਂਦਾ ਹੈ। ਉਸ 'ਤੇ ਸਵੈ ਨਿਯੰਤਰਣ ਨਹੀਂ ਰੱਖ ਸਕਦੇ। ਅਧਿਆਤਮਕ ਹਉਮੈਵਾਦ ਉਸ ਦੇ ਦਿਲ ਵਿਚ ਬੈਠਾ ਛੁਪ ਕੇ ਵੇਖਦਾ ਰਹਿੰਦਾ ਹੈ। ਹੰਕਾਰ ਤੇ ਧੋਖਾ ਉਸਨੂੰ ਦੂਜਿਆਂ ਤੋਂ ਵੱਖ ਕਰ ਦਿੰਦਾ ਹੈ। ਅਜਿਹੇ ਵਿਅਕਤੀ, ਭਾਵੇਂ ਉਹ ਸਾਰੀ ਉਮਰ ਅਧਿਆਤਮਕ ਭਾਵਨਾ ਵਿਚ ਨਹੀਂ ਵਿਚਰਦੇ, ਫਿਰ ਉਹ ਆਪਣੇ ਅੰਦਰ ਬੁੱਧੀ ਨੇਤਰ ਦਾ ਵਿਕਾਸ ਨਹੀਂ ਕਰ ਸਕਦੇ। ਪਰ ਯੋਗੀ ਨਿਰਮਾਣਤਾ ਵਿਚ ਸਾਰਿਆਂ ਦੇ ਲਾਭ ਲਈ ਰੁੱਝੇ ਰਹਿੰਦੇ ਹਨ। ਉਹ ਸੰਸਾਰ ਕਾਰਜ, ਪ੍ਰਭੂ ਦੇ ਕਾਰਜ ਸਮਝ ਕੇ ਪਰ ਕਰਦਾ ਹੈ। ਸਵੈ ਕਾਬੂ ਤੇ ਤਿਆਗ ਦੇ ਖੇਤਰ ਵਿਚ ਉਹ

ਦੂਜਿਆਂ ਲਈ ਨਮੂਨਾ ਹੁੰਦਾ ਹੈ। ਵਿਅਕਤੀਗਤ ਮਰਜ਼ੀ ਨੂੰ ਉਹ ਪ੍ਰਭੂ ਦੀ ਮਰਜ਼ੀ ਸਕਮਝਦਾ ਹੈ। ਮਨ ਦੀ ਪਵਿੱਤਰਤਾ ਨੂੰ ਉਹ ਆਪਣੇ ਲਈ ਚੰਗਾ ਮੰਨਦਾ ਹੈ, ਏਸੇ ਲਈ ਉਹ ਆਪਣੇ ਅੰਦਰ ਬੁੱਧੀ ਨੇਤਰ ਦਾ ਵਿਕਾਸ ਕਰਦਾ ਹੈ। ੦ ਸ਼੍ਰੀ ਰਾਮਾ ਕ੍ਰਿਸ਼ਨ ੦ "ਜੇ ਘੜੇ ਵਿਚ ਬਾਰੀਕ ਸੁਰਾਖ ਵੀ ਹੋਵੇ ਤਾਂ ਘੜੇ ਦਾ ਸਾਰਾ ਪਾਣੀ ਬਾਹਰ ਨਿਕਲ ਜਾਂਦਾ ਹੈ। ਇਸ ਮਾਮਲੇ ਵਿਚ, ਜੇ ਸਾਧਕ ਦੇ ਮਨ ਅੰਦਰ ਸੰਸਾਰ ਮੋਹ ਹੈ ਤਾਂ ਉਸ ਦੀਆਂ ਸਾਰੀਆਂ ਅਧਿਆਤਮਕ ਕੋਸ਼ਿਸ਼ਾਂ ਨਿਗੂਣੀਆਂ ਹੋ ਜਾਂਦੀਆਂ ਹਨ।"

✪ ✪ ✪

**15.12 ਸ਼ਲੋਕ :**

*यत् आदित्य-गतम् तेजः, जगत् भासयते अखिलम्। यत् चन्द्रमसि यत् च अग्नौ, तत् तेजः विद्धि मामकम्॥*

***ਯਤ੍ ਆਦਿਤ੍ਯ ਗਤਮ੍ ਤੇਜਹ, ਜਗਤ੍ ਭਾਸਯਤੇ ਅਖਿਲਮ੍।***
***ਯਤ੍ ਚੰਦ੍ਰਮਸਿ ਯਤ੍ ਚ ਅਗ੍ਨੌ, ਤਤ੍ ਤੇਜਹ ਵਿਧਿ ਮਾਮਕਮ੍॥***

**੦ ਸ਼ਬਦ ਅਰਥ :-** ਯਤ੍ : ਕਿਹੜਾ। ਆਦਿਤ੍ਯ ਗਤਮ੍ : ਸੂਰਜ ਵਿਚ ਰਹਿੰਦਾ ਹੋਇਆ। ਤੇਜਹ : ਰੌਸ਼ਨੀ। ਜਗਤ੍ : ਜਗਤ। ਭਾਸਯਤੇ : ਰੌਸ਼ਨ ਕਰਦੇ ਹਨ। ਅਖਿਲਮ੍ : ਸਾਰਾ। ਯਤ੍ : ਕਿਹੜਾ। ਚੰਦ੍ਰਮਸਿ : ਚੰਨ ਵਿਚ। ਯਤ੍ : ਕਿਹੜਾ। ਚ : ਅਤੇ। ਅਗ੍ਨੌ : ਅੱਗ। ਤਤ੍ : ਉਹ। ਤੇਜਹ : ਰੌਸ਼ਨੀ। ਵਿਧਿ : ਜਾਣਦਾ ਹੈ। ਮਾਮਕਮ੍ : ਮੇਰਾ।

**੦ ਸ਼ਲੋਕਾਰਥ :-** ਸੂਰਜ ਵਿਚ ਜੋ ਤੇਜ਼ ਰੌਸ਼ਨੀ ਹੈ, ਸਾਰੇ ਜਗਤ ਨੂੰ ਚਾਨਣ ਪ੍ਰਦਾਨ ਕਰਦੀ ਹੈ। ਜੋ ਚੰਦਰਮਾ ਵਿਚ ਚਾਨਣ ਹੈ ਤੇ ਜੋ ਅੱਗ ਵਿਚ ਵੀ ਹੈ, ਉਸ ਤੇਜ਼ ਨੂੰ ਤੂੰ ਮੇਰਾ ਹੀ ਮੰਨ।

**ਪਦ-ਅਰਥ-ਵਿਸਥਾਰ :-** ਯਤ੍ ਆਦਿਤ੍ਯ ਗਤਮ੍ ਤੇਜਹ – ਜਗਤ੍ ਭਾਸਯਤੇ ਅਖਿਲਮ੍ = ੦ ਜਿਵੇਂ ਭਗਵਾਨ ਨੇ (2.55) ਵਿਚ ਕਾਮਨਾਵਾਂ ਨੂੰ ਮਨੋਗਤਾਨ੍ ਦੱਸਿਆ ਹੈ, ਏਥੇ ਤੇਜ਼ ਨੂੰ ਆਦਿ ਆਦਿਤ੍ਯ ਗਤਮ੍ ਕਿਹਾ ਹੈ। ਜਿਵੇਂ ਮਨ ਦੀਆਂ ਕਾਮਨਾਵਾਂ ਮਨ ਦਾ ਧਰਮ ਜਾਂ ਸਰੂਪ ਨਾ ਹੋ ਕੇ ਆਗਨ੍ਤੁਕ, ਹੈ ਏਸੇ ਤਰ੍ਹਾਂ ਸੂਰਜ ਦੀਆਂ ਤੇਜ਼ (ਕਿਰਨਾਂ) ਸੂਰਜ ਦੀਆਂ ਆਪਣੀਆਂ ਨਾ ਹੋ ਕੇ ਭਗਵਾਨ ਦੀਆਂ ਹਨ। ੦ ਸੂਰਜ ਦਾ ਪ੍ਰਕਾਸ਼ (ਤੇਜ਼) ਐਨਾ ਮਹਾਨ ਹੈ, ਜਿਸ ਨਾਲ ਸਾਰਾ ਬ੍ਰਹਿਮੰਡ ਰੌਸ਼ਨ ਹੁੰਦਾ ਹੈ। ਇਹ ਪ੍ਰਕਾਸ਼ ਦੇਖਣ ਨੂੰ ਤਾਂ ਸੂਰਜ ਦਾ ਲਗਦਾ ਹੈ, ਪਰ ਅਸਲ ਵਿਚ ਭਗਵਾਨ ਦਾ ਹੈ। ਇਸ ਲਈ ਸੂਰਜ, ਭਗਵਾਨ ਤੇ ਉਸ ਦੇ ਪਰਮਧਾਮ ਨੂੰ ਪ੍ਰਕਾਸ਼ਤ ਨਹੀਂ ਹੁੰਦਾ। ੦ ਪਾਤੰਜਲੀ ਦੇ ਸ਼ਬਦਾਂ ਵਿਚ ਈਸ਼ਵਰ ਸਾਰਿਆਂ ਪੂਰਵਜਾਂ ਦਾ ਵੀ ਗੁਰੂ ਹੈ, ਕਿਉਂਕਿ ਉਸ ਦਾ ਕਾਲ ਨਾਲ ਸੰਬੰਧ ਨਹੀਂ ਹੈ। ੦ ਸਾਰੇ ਸੰਸਾਰ ਅਥਵਾ ਭੌਤਿਕ ਜਗਤ ਵਿਚ ਸੂਰਜ ਵਰਗੀ ਸ਼ਕਤੀਸ਼ਾਲੀ ਹੋਰ ਚੀਜ਼ ਕੋਈ ਨਹੀਂ ਹੈ, ਚੰਦ੍ਰਮਾ, ਅਗਨੀ, ਤਾਰੇ ਆਦਿ ਜਿੰਨੇ ਵੀ ਚਮਕਣ ਵਾਲੇ ਪਦਾਰਥ ਹਨ, ਇਹ ਸਾਰੇ ਸੂਰਜ ਤੋਂ ਹੀ ਪ੍ਰਕਾਸ਼ਤ ਹੁੰਦੇ ਹਨ। ਭਗਵਾਨ ਵੱਲੋਂ ਮਿਲੇ ਤੇਜ਼ ਤੇ ਪ੍ਰਕਾਸ਼ ਕਾਰਨ ਸੂਰਜ ਐਨਾ ਵਿਲੱਖਣ ਤੇ ਪ੍ਰਭਾਵਸ਼ਾਲੀ ਹੈ, ਤਾਂ ਫਿਰ ਸੋਚਣਾ ਚਾਹੀਦਾ ਹੈ, ਭਗਵਾਨ ਕਿੰਨੇ ਵਿਲੱਖਣ ਤੇ ਪ੍ਰਭਾਵਸ਼ਾਲੀ ਹੋਣਗੇ ? ੦ ਸੂਰਜ 'ਨੇਤ੍ਰਾਂ ਦਾ ਅਧਿਸ਼ਠਾਤ੍ਰ ਦੇਵਤਾ ਹੈ। ਨੇਤਰਾਂ ਵਿੱਚ ਜੋ ਪ੍ਰਕਾਸ਼ ਹੈ, ਉਹ ਵੀ ਪਰੰਪਰਾ ਤੋਂ ਭਗਵਾਨ ਵੱਲੋਂ ਹੀ ਪ੍ਰਾਪਤ ਹੋਇਆ ਸਮਝਣਾ ਚਾਹੀਦਾ ਹੈ। ੦ ਯਤ੍ ਚੰਦ੍ਰ ਮਸਿ – ਜਿਵੇਂ ਸੂਰਜ ਪ੍ਰਕਾਸ਼ ਦੀ ਸ਼ਕਤੀ ਤੇ ਦਾਹਿ – ਸ਼ਕਤੀ ਦੋਵੇਂ ਭਗਵਾਨ ਤੋਂ ਪ੍ਰਾਪਤ ਹੈ, ਏਸੇ ਤਰ੍ਹਾਂ ਚੰਦ੍ਰਮਾ ਦੀ ਪ੍ਰਕਾਸ਼ਤ ਸ਼ਕਤੀ ਤੇ ਪੋਸ਼ਣ ਸ਼ਕਤੀ ਦੋਵੇਂ (ਸੂਰਜ ਰਾਹੀਂ ਪ੍ਰਾਪਤ ਹੋਣ ਕਾਰਨ ਵੀ) ਪਰਮਾਤਮਾ ਦੀ ਹੈ। ਜਿਵੇਂ ਭਗਵਾਨ ਦਾ ਤੇਜ਼ 'ਆਦਿਤ੍ਯਗਤਮ੍' ਹੈ, ਏਸੇ ਤਰ੍ਹਾਂ ਉਨ੍ਹਾਂ ਦਾ ਤੇਜ਼ ਚੰਦ੍ਰਗਤਮ੍ ਸਮਝਣਾ ਚਾਹੀਦਾ ਹੈ। ਚੰਦ੍ਰਮਾ ਵਿਚ ਪ੍ਰਕਾਸ਼ ਦੇ ਨਾਲ ਨਾਲ ਸ਼ੀਤਲਤਾ, ਮਧੁਰਤਾ ਪੋਸ਼ਣਤਾ ਆਦਿ ਜੋ ਵੀ ਗੁਣ ਹਨ, ਉਹ ਸਾਰੇ ਭਗਵਾਨ ਦੇ ਪ੍ਰਭਾਵ ਕਾਰਨ ਹਨ। ਏਥੇ ਚੰਦ੍ਰਮਾ ਨੂੰ ਤਾਰੇ ਨਛੱਤਰ ਆਦਿ ਦਾ ਭੀ ਉਪਲੱਛਣ ਸਮਝਣਾ ਚਾਹੀਦਾ ਹੈ। ੦ ਚੰਦ੍ਰਮਾ ਮਨ ਦਾ ਦੇਵਤਾ ਹੈ, ਮਨ ਅੰਦਰ ਜੋ ਪ੍ਰਕਾਸ਼ (ਮਨਨ ਕਰਨ ਦੀ ਸ਼ਕਤੀ) ਹੈ, ਉਹ ਵੀ ਪਰੰਪਰਾ ਤੋਂ ਭਗਵਾਨ ਦੀ ਹੀ ਹੈ। ੦ ਯਤ੍ ਚ ਅਗ੍ਨੌਂ – ਜਿਵੇਂ ਭਗਵਾਨ ਦਾ ਤੇਜ ਆਦਿਤ੍ਯਗਤ ਹੈ, ਏਸੇ ਤਰ੍ਹਾਂ ਉਨ੍ਹਾਂ ਦਾ ਤੇਜ਼ 'ਅਗ੍ਨਿਗਤਮ੍' ਹੀ ਸਮਝਣਾ ਚਾਹੀਦਾ ਹੈ। ਭਾਵ ਇਹ ਹੈ ਕਿ ਅੱਗ ਦੇ ਪ੍ਰਕਾਸ਼ ਦੀ ਸ਼ਕਤੀ ਅਤੇ ਦਾਹਿ ਦੀ ਸ਼ਕਤੀ ਦੋਵੇਂ, ਭਗਵਾਨ ਦੀਆਂ ਹਨ – ਅੱਗ ਦੀਆਂ ਨਹੀਂ। ਏਥੇ ਅੱਗ ਨੂੰ ਵਿਦ੍ਯੁਤ ਦੀਵੇ ਜੁਗਨੂੰ ਆਦਿ ਦਾ ਉਪਲੱਛਣ ਸਮਝਣਾ ਚਾਹੀਦਾ ਹੈ। ਅਗਨੀ – ਵਾਣੀ ਦਾ ਦੇਵਤਾ ਹੈ, ਵਾਣੀ ਵਿਚ ਜੋ ਪ੍ਰਕਾਸ਼ (ਅਰਥ ਪ੍ਰਕਾਸ਼ ਕਰਨ ਦੀ ਸ਼ਕਤੀ) ਹੈ ਉਹ ਵੀ ਪਰਮਾਤਮਾ ਦੀ ਦੇਣ ਹੈ। ੦ ਤਤ੍ ਤੇਜਹ ਵਿਧਿ ਮਾਮਕਮ੍ – ਜੋ ਤੇਜ਼ ਸੂਰਜ ਚੰਦ੍ਰਮਾ ਤੇ ਅੱਗ ਵਿਚ ਹੈ ਤੇ ਇਨ੍ਹਾਂ ਤਿੰਨਾਂ ਰਾਹੀਂ ਜਿਹੜਾ ਤੇਜ਼ ਹੋਰ ਪਦਾਰਥਾਂ (ਤਾਰਿਆਂ ਨਛਤ੍ਰਾਂ ਜੁਗਨੂੰਆਂ ਆਦਿ) ਵਿਚ ਹੈ, ਉਹ ਸਾਰਾ ਭਗਵਾਨ ਦਾ ਹੀ ਹੈ। (ਹੋਰ ਦੇਖੋ 10.41, 2.02, 2.15, 13.17 ਸ਼ਲੋਕਾਂ ਵਿਚ)

**ਵਿਆਖਿਆ :-** ਵਸਤੂਆਂ ਦੀ ਹੋਂਦ ਰੌਸ਼ਨੀ ਅੰਦਰ ਹੀ ਵੇਖੀ ਜਾ ਸਕਦੀ ਹੈ। ਜੋ ਚਾਨਣ ਹੈ, ਉਹ ਸੂਰਜ ਚੰਨ ਤੇ ਅੱਗ ਪਾਸੋਂ ਪ੍ਰਾਪਤ ਹੁੰਦਾ ਹੈ। ਇਹ ਰੌਸ਼ਨੀ ਸਤੋਗੁਣ ਦੀ ਦੇਣ ਹੈ। ਜਿਵੇਂ ਸ਼ੀਸ਼ੇ ਵਿਚੋਂ ਪਰਛਾਈਂ ਝਲਕਦੀ ਹੈ, ਸਤੋਗੁਣ ਉਸ ਵਿਵੇਕ ਦੀ ਝਲਕ ਪੇਸ਼ ਕਰਦਾ ਹੈ, ਜਿਸ ਨੂੰ ਆਤਮਾ ਕਹਿੰਦੇ ਹਨ। ਸਤੋਗੁਣ ਪ੍ਰਭੂ ਤੋਂ ਪ੍ਰਾਪਤ ਹੁੰਦੇ ਹਨ। ਜਿਵੇਂ ਸੂਰਜ ਦੀ ਰੌਸ਼ਨੀ ਸੰਵੇਦਨਹੀਣ ਵਸਤੂ ਹੈ। ਆਤਮ ਚੇਤਨਾ ਇਸ ਗੱਲ ਤੋਂ ਜਾਣੂ ਕਰਵਾਉਂਦੀ ਹੈ ਕਿ 'ਮੈਂ ਹਾਂ।' ਸੂਰਜ ਸੰਵੇਦਨਹੀਣ ਰੌਸ਼ਨੀ ਦਿੰਦਾ ਹੈ, ਜਦੋਂ ਕਿ ਆਤਮਾ 'ਚੋਂ ਸੰਵੇਦਨਸ਼ੀਲ ਰੌਸ਼ਨੀ ਪ੍ਰਾਪਤ ਹੁੰਦੀ ਹੈ। ਸੰਵੇਦਨਹੀਣ ਰੌਸ਼ਨੀ, ਰੌਸ਼ਨੀ ਤੋਂ ਆਪਣੀ ਕੋਈ ਵੱਖਰੀ ਹੋਂਦ ਨਹੀਂ ਰੱਖਦੀ। ਜਾਂ ਆਤਮਾ ਦੀ ਰੌਸ਼ਨੀ ਤੋਂ ਆਪਣੀ ਕੋਈ ਵੱਖਰੀ ਹੋਂਦ ਨਹੀਂ ਰੱਖਦੀ। ਜਾਂ ਆਤਮਾ ਦੀ ਰੌਸ਼ਨੀ ਤੋਂ ਵੱਖ ਨਹੀਂ ਹੁੰਦੀ। ਦੋ ਕਮਰੇ ਹੁੰਦੇ ਹਨ। ਜਿਨ੍ਹਾਂ ਵਿਚ ਸੂਰਜ ਦੀ ਰੌਸ਼ਨੀ ਹੁੰਦੀ ਹੈ। ਉਨ੍ਹਾਂ ਵਿਚੋਂ ਇਕ ਖਾਲੀ ਹੁੰਦਾ ਹੈ, ਉਸ ਕਮਰੇ ਵਿਚ ਸੂਰਜ ਦੀ ਰੌਸ਼ਨੀ ਦੀ ਕਿਸੇ ਨੂੰ ਸਮਝ ਨਹੀਂ ਪੈਂਦੀ ਅਤੇ 'ਮੈਂ ਹਾਂ' ਦੀ ਭਾਵਨਾ ਉਸ ਰੌਸ਼ਨੀ ਵਿਚ ਵੀ ਨਹੀਂ ਹੁੰਦੀ। ਜੇ ਇਸ ਕਮਰੇ ਵਿਚ ਰੌਸ਼ਨੀ ਹੈ ਜਾਂ ਰੌਸ਼ਨੀ ਨਹੀਂ ਹੈ, ਦਾ ਬਹੁਤਾ ਫਰਕ ਨਹੀਂ ਪੈਂਦਾ। ਕਿਉਂਕਿ ਉਸ ਦੇ ਨਾਲ ਲਗਵੇਂ ਕਮਰੇ ਵਿਚ ਵੀ ਰੌਸ਼ਨੀ ਹੈ। ਤੇ ਉਸ ਵਿਚ ਇੱਕ ਆਦਮੀ ਵੀ ਮੌਜੂਦ ਹੈ, ਸੰਵੇਦਨਹੀਣ ਰੌਸ਼ਨੀ ਜੋ ਸੂਰਜ ਤੋਂ ਮਿਲਦੀ ਹੈ, ਚੰਦਰਮਾ ਤੇ ਅੱਗ ਦਿੰਦੀ ਹੈ ਨੂੰ ਸੰਵੇਦਨਸ਼ੀਲ ਰੌਸ਼ਨੀ ਨੇ ਸਮਝ ਲਿਆ ਹੈ। ਰੌਸ਼ਨੀ ਜਿਸ ਨੂੰ ਬੁੱਧੀਮਤਾ ਦੇ ਜਾਣੀ ਜਾਣ ਵਜੋਂ ਜਾਣਿਆ ਜਾਂਦਾ ਹੈ, ਜੋ ਈਸ਼ਵਰ ਹੈ। ਜਾਣੀਆਂ ਵਸਤੂਆਂ ਜਿਨ੍ਹਾਂ ਦੀ ਹੋਂਦ ਹੈ, ਸੰਬੰਧੀ ਪ੍ਰਗਟ ਕਰਦੀ ਹੈ। ਸੂਰਜ, ਚੰਦਰਮਾ ਅਤੇ ਅੱਗ ਅਜਿਹੀਆਂ ਵਸਤਾਂ ਹਨ, ਜੋ ਜਾਣੀਆਂ ਜਾਂਦੀਆਂ ਹਨ। ਇਨ੍ਹਾਂ ਸੰਬੰਧੀ ਆਤਮਾ ਜੋ ਜਾਣੀ ਜਾਣ ਹੈ, ਗਿਆਨ ਦਿੰਦੀ ਹੈ।

✪ ✪ ✪

**15.13 ਸ਼ਲੋਕ :**

*गाम् आ-विश्-य च भूतानि, धारयामि अहम् ओजसा। पुष्णामि च ओषधीः सर्वाः, सोमः भू-त्वा रस-आत्म (न्)-कः॥*

***ਗਾਮ੍ ਆਵਿਸ਼੍ਯ ਚ ਭੂਤਾਨਿ, ਧਾਰਯਾਮਿ ਅਹਮ੍ ਔਜਸਾ।***
***ਪੁਸ਼੍ਣਾਮਿ ਚ ਔਸ਼੍ਧੀਹ ਸਰ੍ਵਾਹ, ਸੋਮਹ ਭੂਤ੍ਵਾ ਰਸਆਤ੍ਮ (ਨ੍) ਕਹ॥***

**੦ ਸ਼ਬਦ ਅਰਥ :-** ਗਾਮ੍ : ਧਰਤੀ। ਆਵਿਸ਼੍ਯ : ਪ੍ਰਵੇਸ਼ ਕਰਨਾ, ਵਿਸਥਾਰ ਕਰਨਾ। ਚ : ਅਤੇ। ਭੂਤਾਨਿ : ਸਾਰੇ ਜੀਵ। ਧਾਰਯਾਮਿ : ਮੈਂ ਸਮੱਰਥਨ ਕਰਦਾ ਹਾਂ। ਅਹਮ੍ : ਮੈਂ। ਔਜਸਾ : ਮੇਰੀ ਸ਼ਕਤੀ ਰਾਹੀਂ। ਪੁਸ਼੍ਣਾਮਿ : ਮੈਂ ਪਾਲਣਾ ਕਰਦਾ ਹਾਂ। ਚ : ਅਤੇ। ਔਸ਼੍ਧੀਹ : ਜੜ੍ਹੀ ਬੂਟੀਆਂ। ਸਰ੍ਵਾਹ : ਸਾਰੇ। ਸੋਮਹ : ਚੰਦ੍ਰਮਾ। ਭੂਤ੍ਵਾ : ਹੋ ਚੁੱਕਿਆ। ਰਸਾਤ੍ਮਕਹ : ਪਾਣੀ ਵਰਗਾ ਤਰਲ।

**੦ ਸ਼ਲੋਕਾਰਥ :-** ਮੈਂ ਜਿਹੜਾ ਧਰਤੀ ਵਿਚ ਦਾਖਲ ਹੋ ਕੇ ਆਪਣੀ ਸ਼ਕਤੀ ਦੇ ਰਾਹੀਂ ਸਾਰੇ ਪ੍ਰਾਣੀਆਂ ਨੂੰ ਧਾਰਨ ਕਰਦਾ ਹਾਂ ਅਤੇ ਰਸ ਮਈ ਅੰਮ੍ਰਿਤਮਈ ਚੰਦ੍ਰਮਾ ਬਣ ਕੇ ਸਮੁੱਚੀਆਂ ਔਸ਼ਧੀਆਂ (ਬਨੱਸਪਤੀਆਂ) ਦੀ ਪਾਲਣਾ ਕਰਦਾ ਹਾਂ।

**ਪਦ-ਅਰਥ-ਵਿਸਥਾਰ :-** ੦ ਗਾਮ੍ ਆਵਿਸ਼੍ਯ ਚ ਭੂਤਾਨਿ – ਭਗਵਾਨ ਹੀ ਪ੍ਰਿਥਵੀ ਵਿਚ ਪ੍ਰਵੇਸ਼ ਕਰਕੇ ਉਸ ਉੱਪਰ ਰਹਿਣ ਵਾਲੇ ਸਥਾਵਰ ਜੰਗਮ ਪ੍ਰਾਣੀਆਂ ਨੂੰ ਧਾਰਨ ਕਰਦੇ ਹਨ। ਭਾਵ ਇਹ ਹੈ ਕਿ ਧਰਤੀ ਵਿਚ ਜੋ ਧਾਰਨ ਸ਼ਕਤੀ ਹੈ, ਉਹ ਧਰਤੀ ਦੀ ਨਹੀਂ, ਪਰਮਾਤਮਾ ਦੀ ਹੀ ਹੈ। (ਸਵੱਰਗ ਸੂਰਜ ਚੰਦ੍ਰਮਾ ਤੇ ਨਛੱਤਰ ਸਹਿਤ – ਦਸ ਦਿਸ਼ਾਵਾਂ ਧਰਤੀ ਤੇ ਮਹਾ ਸਾਗਰ – ਇਹ ਸਾਰੇ ਭਗਵਾਨ ਵਾਸੁਦੇਵ ਦੀ ਸ਼ਕਤੀ ਤੋਂ ਧਾਰਣ ਕੀਤੇ ਹੋਏ ਹਨ) ੦ ਵਿਗਿਆਨਕ ਭੀ ਇਸ ਗੱਲ ਨੂੰ ਮੰਨਦੇ ਹਨ ਕਿ ਧਰਤੀ ਦੀ ਅਪੇਕਸ਼ਾ ਜਲ ਦਾ ਸਤਰ ਉੱਚਾ ਹੈ ਅਤੇ ਧਰਤੀ 'ਤੇ ਪਾਣੀ ਦਾ ਭਾਗ ਸਥਲ ਦੀ ਥਾਂ ਵਧੇਰੇ ਹੈ। ਪਾਣੀ 71% ਤੇ ਸਥਲ 29% ਹੈ। ਅਜਿਹਾ ਹੋਣ 'ਤੇ ਵੀ ਪ੍ਰਿਥਵੀ ਜਲ ਮਗਨ ਨਹੀਂ ਹੁੰਦੀ। ਇਹ ਭਗਵਾਨ ਦੀ ਧਾਰਨ ਸ਼ਕਤੀ ਦਾ ਪ੍ਰਭਾਵ ਹੈ। ਇਹ ਸ਼ਕਤੀ ਭਗਵਾਨ ਦੀ ਹੈ। ੦ ਪੁਸ਼੍ਣਾਮਿ ਔਸ਼ਧੀਹ ਸਰਵਾਹ, ਸੋਮਹ ਭੂਤ੍ਵਾ ਰਸ ਆਤ੍ਮ ਕਹ – ਚੰਦ੍ਰਮਾ ਵਿਚ ਪ੍ਰਕਾਸ਼ ਤੇ ਪੋਸ਼ਣ ਸ਼ਕਤੀਆਂ ਹਨ। ਪ੍ਰਕਾਸ਼ਕ ਸ਼ਕਤੀ ਵਿਚ ਆਪਣੇ ਪ੍ਰਭਾਵ ਦਾ ਵਰਨਣ ਪਹਿਲੇ ਸ਼ਲੋਕ ਕਰਨ ਪਿੱਛੋਂ ਹੁਣ ਭਗਵਾਨ ਇਸ ਸ਼ਲੋਕ ਵਿਚ ਚੰਦ੍ਰਮਾ ਦੀ ਪੋਸ਼ਣ ਸ਼ਕਤੀ ਵਿਚ ਆਪਣਾ ਪ੍ਰਭਾਵ ਦੱਸਦੇ ਹਨ ਕਿ ਚੰਦਰਮਾ ਮਾਧਿਅਮ ਸਾਰੀਆਂ ਵਣੱਸਪਤੀਆਂ ਦਾ ਹੀ ਪਾਲਨ ਕਰਦਾ ਹੈ। ਚੰਦ੍ਰਮਾ ਸ਼ੁਕਲ ਪੱਖ ਵਿਚ ਪੋਸ਼ਕ (ਪਾਲਣ ਵਾਲਾ) ਅਤੇ ਕ੍ਰਿਸ਼ਨ ਪੱਖ (ਹਨੇਰ) ਪੱਖ ਵਿਚ ਸ਼ੋਸ਼ਕ ਹੁੰਦਾ ਹੈ। ਸ਼ੁਕਲ ਪੱਖ ਵਿਚ ਰਸਮਈ ਚੰਦ੍ਰਮਾ ਦੀਆਂ ਮਧੁਰ ਕਿਰਣਾਂ ਤੋਂ ਅੰਮ੍ਰਿਤ ਬਰਖਾ ਹੁੰਦੀ ਹੈ, ਜਿਸ ਨਾਲ ਵੇਲਾਂ ਬਿਰਖ ਵਧਦੇ ਫੁਲਦੇ ਹਨ। ਮਾਂ ਦੇ ਪੇਟ ਵਿਚ ਬੱਚਾ ਭੀ ਏਸੇ ਪੱਖ ਵਿਚ ਵਿਕਾਸ ਕਰਦਾ ਹੈ। ੦ ਸੋਮਹ = ਪਦ ਚੰਦ੍ਰਮਾ ਦਾ ਵਾਚਕ ਹੈ, ਚੰਦ੍ਰ ਮੰਡਲ ਦਾ ਨਹੀਂ। ਅੱਖਾਂ ਨਾਲ ਜੋ ਅਸੀਂ ਦੇਖਦੇ ਹਾਂ। ਉਹ ਚੰਦ੍ਰ ਮੰਡਲ ਹੈ। ਚੰਦ੍ਰ ਮੰਡਲ ਤੋਂ ਵੀ ਉੱਪਰ (ਜਿਹੜਾ ਅੱਖਾਂ ਨਾਲ ਦਿਖਾਈ ਨਹੀਂ ਦਿੰਦਾ) ਚੰਦ੍ਰ ਲੋਕ ਹੈ। ਸੋਮਹ ਪਦ ਏਸੇ ਸੰਦਰਭ ਵਿਚ ਹੈ। ਭਾਵ ਇਹ ਹੈ ਕਿ ਚੰਦ੍ਰਮਾ ਵਿਚ ਪ੍ਰਕਾਸ਼ ਦੇ ਨਾਲ ਨਾਲ ਅੰਮ੍ਰਿਤ ਵਰਖਾ ਦੀ ਵੀ ਸ਼ਕਤੀ ਹੈ। ਇਹ ਅੰਮ੍ਰਿਤ ਪਹਿਲਾਂ ਚੰਦ੍ਰ ਲੋਕ ਤੋਂ ਚੰਦ੍ਰ ਮੰਡਲ ਵਿਚ ਆਉਂਦਾ ਹੈ। ਫਿਰ ਭੂ ਮੰਡਲ 'ਤੇ ਆਉਂਦਾ ਹੈ। ੦ ਔਸ਼ਧੀਹ = ਪਦ ਦੇ ਅੰਤਰਗਤ ਕਣਕ, ਛੋਲੇ ਆਦਿ ਸਭ ਪ੍ਰਕਾਰ ਦੇ ਅੰਨ ਆਉਂਦੇ ਹਨ। ਚੰਦ੍ਰਮਾ ਰਾਹੀਂ ਪੋਸ਼ਣ ਕੀਤੇ ਅੰਨ ਦਾ ਭੋਜਨ ਕਰਨ ਨਾਲ ਮਨੁੱਖ ਪਸ਼ੂ ਪੰਛੀ ਆਦਿ ਸਾਰੇ ਪ੍ਰਾਣੀ ਪੁਸ਼ਟੀ ਪ੍ਰਾਪਤ ਕਰਦੇ ਹਨ। ਔਸ਼ਧੀਆਂ ਵਣੱਸਪਤੀਆਂ ਸਰੀਰ ਨੂੰ ਤੰਦਰੁਸਤ ਕਰਨ ਦੀ ਸ਼ਕਤੀ ਰਖਦੀਆਂ ਹਨ। ਚੰਦ੍ਰਮਾ ਦੀ ਇਹ ਪੋਸ਼ਣ ਸ਼ਕਤੀ ਉਸ ਦੀ ਆਪਣੀ ਨਹੀਂ ਹੈ। ਇਹ ਸ਼ਕਤੀ ਵੀ ਭਗਵਾਨ ਦੀ ਹੀ ਹੈ।

**ਵਿਆਖਿਆ :-** ਸਾਰੀ ਪ੍ਰਕ੍ਰਿਤੀ ਇਸ ਤੱਥ ਦੀ ਗਵਾਹ ਹੈ ਕਿ ਸ਼ਕਤੀ ਦਾ ਇਕ ਰੂਪ ਦੂਜੇ ਰੂਪ ਵਿਚ ਪਰਿਵਰਤਤ ਹੁੰਦਾ ਹੈ। ਵਰਤਮਾਨ ਵਿਗਿਅਨ ਇਸ ਅਸਲੀਅਤ ਦਾ ਲਾਭ ਉਠਾਉਂਦਾ ਹੈ ਤੇ ਆਦਮੀ ਦੇ ਭਲੇ ਲਈ ਇਨ੍ਹਾਂ ਸਾਧਨਾਂ ਦੀ ਸੁਵਰਤੋਂ ਕਰਦਾ ਹੈ। ਡੂੰਘੀ ਪੜਤਾਲ ਪਿੱਛੋਂ ਪਤਾ ਲੱਗਾ ਹੈ ਕਿ ਬਨੱਸਪਤੀ ਜੀਵ ਸੰਬੰਧੀ ਅਤੇ ਨਿਰਜੀਵ ਜੜ੍ਹ ਸੰਬੰਧੀ ਪਦਾਰਥ ਵਿਚ ਅਤੇ ਸੰਵੇਦਨਸ਼ੀਲ ਸੰਵੇਦਨਹੀਣ ਸ਼ਕਤੀ ਵਿਚਕਾਰ ਕੋਈ ਸੀਮਾ ਨਿਰਧਾਰਿਤ ਨਹੀਂ ਕੀਤੀ ਜਾ ਸਕਦੀ। ਜੀਵਨ ਸ਼ਕਤੀ ਇਕ ਰੂਪ ਵਿਚ ਸੂਰਜ ਕੋਲੋਂ ਪ੍ਰਾਪਤ ਹੁੰਦੀ ਹੈ, ਦੂਜੇ ਰੂਪ ਵਿਚ ਚੰਦ੍ਰਮਾ ਤੋਂ ਵੀ ਮਿਲਦੀ ਹੈ। ਬਨਸਪਤੀ ਵਿਚ ਜੋ ਮਿਠਾਸ ਆਉਂਦੀ ਹੈ, ਉਹ ਚੰਦ੍ਰਮਾ ਤੋਂ ਪ੍ਰਾਪਤ ਹੁੰਦੀ ਹੈ। ਢੁਕਵੇਂ ਰੂਪਾਂ ਵਿਚ ਪਰਿਵਰਤਤ ਹੋਣ ਸਮੇਂ ਅਸਲ ਵਿਚ ਸਾਰੀ ਸ਼ਕਤੀ ਪਰਮਾਤਮਾ ਤੋਂ ਹੀ ਪ੍ਰਾਪਤ ਹੁੰਦੀ ਹੈ।

✪ ✪ ✪

**15.14 ਸ਼ਲੋਕ :**

*अहम् वैश्वानरः भू-त्वा, प्र-अनिनाम् देहम् आ-श्रितः। प्राण-अपान-सम्-आ-युज्-तः, पच्-आमि अन्नम् चतुर्-विधम्॥*

***ਅਹਮ੍ ਵੈਸ਼੍ਵਾਨਰਹ ਭੂਤ੍ਵਾ, ਪ੍ਰਅਨਿ ਨਾਮ੍ ਦੇਹਮ੍ ਆਸ਼੍ਰਿਤਹ।***
***ਪ੍ਰਾਣਅਪਾਨ ਸਮ੍ਆਯੁਜ੍ ਤਹ, ਪਚ੍ਆਮਿ ਅਨਨਮ੍ ਚਤੁਰ੍ ਵਿਧਮ੍॥***

**੦ ਸ਼ਬਦ ਅਰਥ :-** ਅਹਮ੍ : ਮੈਂ। ਵੈਸ਼੍ਵਾਨਰਹ : ਅੱਗ ਵੈਸ਼ਵਾਨਰ। ਭੂਤ੍ਵਾ : ਹੋ ਚੁੱਕਿਆ। ਪ੍ਰਅਨਿਨਾਮ੍ : ਜੋ ਜੀਵ ਜਿਉਂਦੇ ਹਨ। ਦੇਹਮ੍ : ਸਰੀਰ। ਆਸ਼੍ਰਿਤਹ : ਸਥਿਰ, ਦ੍ਰਿੜ। ਪ੍ਰਾਣਅਪਾਨ ਸਮ੍ਅਯੁਜ੍ਤਹ : ਪੁਰਾਣ ਤੇ ਅਪਾਨ ਨਾਲ ਯੁਕਤ। ਪਚ੍ਆਮਿ : ਮੈਂ ਹਜ਼ਮ ਕਰਦਾ ਹਾਂ। ਅਨਨਮ੍ : ਖ਼ੁਰਾਕ। ਚਤੁਰ੍ ਵਿਧਮ੍ : ਚਹੁੰ ਪਾਸੇ ਤੋਂ।

**੦ ਸ਼ਲੋਕਾਰਥ :-** ਮੈਂ ਵੈਸ਼ਵਾਨਰ (ਜਠਰਾਗਿਨ) ਬਣ ਕੇ ਪ੍ਰਾਣੀਆਂ ਦੀ ਦੇਹ ਵਿਚ ਸਥਿਤ ਹੋ ਕੇ ਪ੍ਰਾਣ ਤੇ ਅਪਾਨ ਤੋਂ ਸੰਯੁਕਤ ਹੋ ਚਾਰ ਪ੍ਰਕਾਰ ਦੇ ਅੰਨ ਨੂੰ ਹਜ਼ਮ ਕਰਦਾ ਹਾਂ।

**ਪਦ-ਅਰਥ-ਵਿਸਥਾਰ :-** ੦ ਅਹਮ੍ ਵੈਸ਼੍ਵਾਨਰਹ ਭੂਤ੍ਵਾ ਪ੍ਰਅਨਿ ਨਾਮ੍ ਦੇਹਮ੍ ਆਸ਼੍ਰਿਤਹ – ੦ ਅਗਨੀ ਦੀ ਪਾਚਣ ਸ਼ਕਤੀ ਦਾ ਭਗਵਾਨ ਵਰਨਣ ਕਰਦੇ ਹੋਏ ਕਹਿੰਦੇ ਹਨ ਕਿ ਅੱਗ ਦੇ ਪ੍ਰਕਾਸ਼ ਕਰਨਾ ਤੇ ਪਚਾਨਾ (ਹਜ਼ਮ ਕਰਵਾਉਣਾ) ਦੋ ਕੰਮ ਹਨ। ਜਿਵੇਂ ਪੁਰਸ਼ ਦੇ ਅੰਦਰ ਜੋ ਅੱਗ ਹੈ, ਉਸ ਨੂੰ 'ਵੈਸ਼੍ਵਾਨਰਹ' ਕਹਿੰਦੇ ਹਨ, ਇਸ ਦਾ ਕੰਮ ਅੰਨ ਨੂੰ ਭਸਮ ਕਰਕੇ ਪਚਾਇਆ (ਹਜ਼ਮ ਕੀਤਾ) ਜਾਂਦਾ ਹੈ। ਭਾਵ ਇਹ ਹੈ ਕਿ ਅੱਗ ਦੇ ਇਹ ਕੰਮ ਵੀ ਭਗਵਾਨ ਦੇ ਹਨ। ਭਗਵਾਨ ਹੀ 'ਵੈਸ਼ਵਾਨਰਹ' ਹਨ, ਮਨੁੱਖ ਵਾਂਗ ਪਸ਼ੂਆਂ ਪੰਛੀਆਂ ਵੇਲਾਂ ਬਿਰਖਾਂ ਤੇ ਜੰਗਮ ਪ੍ਰਾਣੀਆਂ ਵਿਚ ਇਹ ਪਾਚਨ ਸ਼ਕਤੀ ਕੰਮ ਕਰਦੀ ਹੈ। ਇਹ ਪਾਚਨ ਸ਼ਕਤੀ ਵਿਕਾਸ ਦਾ ਕਾਰਣ ਹੈ। ੦ ਪ੍ਰਾਣ ਅਪਾਨ ਸਮ੍ਆਯੁਜ੍ – ਤਹ ਸਰੀਰ ਵਿਚ ਪ੍ਰਾਣ ਜਿਸ ਦਾ ਨਿਵਾਸ ਸਥਾਨ ਹਿਰਦਾ ਹੈ, ਇਹ ਸਾਹ ਬਾਹਰ ਕੱਢਦਾ ਹੈ। ਖਾਧੇ ਅੰਨ ਨੂੰ ਹਜ਼ਮ ਕਰਵਾਉਂਦਾ ਹੈ। ੦ ਅਪਾਨ ਨਿਵਾਸ ਸਥਾਨ ਗੁਦਾ ਹੈ, ਇਹ ਸਾਹ ਨੂੰ ਅੰਦਰ ਲਿਜਾਂਦਾ ਹੈ, ਖਾਧੇ ਅੰਨ ਨੂੰ ਪੁਚਾਉਂਦਾ ਹੈ ੦ ਸਮਾਨ ਇਸ ਦਾ ਨਿਵਾਸ ਸਥਾਨ ਨਾਭੀ ਹੈ, ਇਸ ਦਾ ਕੰਮ ਪਚੇ ਹੋਏ ਭੋਜਨ ਦੇ ਰਸ ਨੂੰ ਸਾਰਿਆਂ ਅੰਗਾਂ ਤੱਕ ਬਰਾਬਰ-2 ਵੰਡਣਾ ਹੈ। ੦ ਉਦਾਨ – ਇਸ ਦਾ ਨਿਵਾਸ ਸਥਾਨ ਕੰਠ ਹੈ। ਜਦ ਭੋਜਨ ਕਰਦੇ ਹਾਂ ਤਾਂ ਇਸ ਦੇ ਗਾੜ੍ਹੇ ਭਾਗ ਤੇ ਜਲ ਭਾਗ ਨੂੰ ਇਹ ਵੱਖ-2 ਕਰਦਾ ਹੈ। ਸੂਖਮ ਸਰੀਰ ਨੂੰ ਸਥੂਲ ਸਰੀਰ ਤੋਂ ਬਾਹਰ ਕੱਢਦਾ ਹੈ, ਫਿਰ ਉਸ ਨੂੰ ਦੂਜੇ ਸਰੀਰ ਜਾਂ ਲੋਕ ਵਿਚ ਲੈ ਜਾਣਾ ਇਸ ਦਾ ਕੰਮ ਹੈ। ੦ ਵ੍ਯਾਨ = ਇਸ ਦਾ ਨਿਵਾਸ ਸਥਾਨ ਸਾਰਾ ਸਰੀਰ ਹੈ, ਇਸ ਦਾ ਕੰਮ ਸਰੀਰ ਤੇ ਉਸ ਦੇ ਅੰਗਾਂ ਨੂੰ ਸੁੰਗਾੜਨਾ ਜਾਂ ਫੈਲਾਉਣਾ ਹੈ। ਇਸ ਸ਼ਲੋਕ ਵਿਚ ਭਗਵਾਨ ਨੇ, ਪ੍ਰਾਣ ਤੇ ਅਪਾਨ – ਦੋਵਾਂ ਦਾ ਵਰਨਣ ਕੀਤਾ ਹੈ। ਅੱਠਰ ਅਗਨੀ ਤੋਂ ਪਚੇ ਹੋਏ ਭੋਜਨ ਦੇ ਸੂਖਮ ਅੰਸ਼ ਜਾਂ ਰਸ ਨੂੰ ਸਰੀਰ ਦੇ ਹਰੇਕ ਅੰਗ ਵਿਚ ਪਹੁੰਚਾਉਣਾ – ਸੂਖ਼ਮ ਕੰਮ ਭੀ ਮੁੱਖ ਤੌਰ 'ਤੇ ਪ੍ਰਾਣ ਤੇ ਅਪਾਨ ਵਾਯੂ ਦਾ ਹੀ ਹੈ। ੦ ਪਚ੍ ਆਮਿ ਅਨੰਮ੍ ਚਤੁਰ੍ ਵਿਧਮ੍ – ੦ ਪ੍ਰਾਣੀ ਚਾਰ ਪ੍ਰਕਾਰ ਦੇ

ਅੰਨ ਦਾ ਭੋਜਨ ਕਰਦੇ ਹਨ 1. ਭੋਜਯ – ਜਿਹੜਾ ਅੰਨ ਦੰਦਾਂ ਨਾਲ ਚਬਾਇਆ ਜਾਂਦਾ ਹੈ, ਤੇ ਖਾਧਾ ਜਾਂਦਾ ਹੈ ਜਿਵੇਂ ਰੋਟੀ। 2. ਪੇਯ – ਅੰਨ ਨਿਗਲਿਆ ਜਾਂਦਾ ਹੈ ਜਿਵੇਂ ਖਿਚੜੀ, ਹਲਵਾ, ਦੁੱਧ, ਦਹੀਂ, ਖੀਰ ਰਸ ਆਦਿ। 3. ਚੋਸ਼੍ਯ – ਦੰਦਾਂ ਨਾਲ ਦਬਾ ਕੇ ਜਿਸ ਖਾਦ ਪਦਾਰਥ ਦਾ ਰਸ ਚੂਸਿਆ ਜਾਂਦਾ ਹੈ ਬਾਕੀ ਬਚੇ ਹੋਏ ਪਾਗ ਨੂੰ ਬਾਹਰ ਸੁੱਟ ਦਿੱਤਾ ਜਾਂਦਾ ਹੈ ਜਿਵੇਂ ਅੰਬ, ਅਨਾਰ, ਬੇਰ ਆਦਿ। 4. ਲੇਹਯ੍ – ਜੋ ਅੰਨ ਜੀਭ ਨਾਲ ਚੱਟਿਆ ਜਾਂਦਾ ਹੈ, ਜਿਵੇਂ ਚਟਨੀ, ਆਚਾਰ, ਸ਼ਹਿਦ ਆਦਿ। ਇਨ੍ਹਾਂ ਚਾਰਾਂ ਭਾਗਾਂ ਤੋਂ ਬਿਨਾਂ ਹਰੇਕ ਦੇ ਅਨੇਕ ਭੇਦ ਹਨ। ਭਗਵਾਨ ਕਹਿੰਦੇ ਹਨ ਕਿ ਇਨ੍ਹਾਂ ਚਾਰੇ ਪ੍ਰਕਾਰ ਦੇ ਅੰਨਾਂ ਨੂੰ ਵੈਸ਼ਵਾਨਰਹ (ਅੱਠਰ ਅਗਨੀ) ਰੂਪ ਤੋਂ ਮੈਂ ਹੀ ਪੁਚਾਉਂਦਾ ਹਾਂ। ਅੰਨ ਦਾ ਅਜਿਹਾ ਕੋਈ ਅੰਸ਼ ਨਹੀਂ, ਜਿਹੜਾ ਮੇਰੀ ਸ਼ਕਤੀ ਤੋਂ ਬਿਨਾ ਪਚ ਸਕੇ।

**ਵਿਆਖਿਆ :-** ਅੰਨ ਚਾਰ ਪ੍ਰਕਾਰ ਦਾ ਹੁੰਦਾ ਹੈ 1. ਚਬਾ ਕੇ ਖਾਇਆ ਜਾਣ ਵਾਲਾ 2. ਚੂਸਣ ਵਾਲਾ 3. ਚੱਟਿਆ ਜਾਣ ਵਾਲਾ। 4. ਪੀਤਾ ਜਾਂ ਨਿਗਲਿਆ ਜਾਣ ਵਾਲਾ। ਵੇਸ਼ਵਾਨਰ ਇਕ ਅਜਿਹੀ ਸ਼ਕਤੀ ਹੈ, ਜਿਸ ਨਾਲ ਸਰੀਰ ਗਰਮ ਰਹਿੰਦਾ ਹੈ, ਜਿਸ ਕਾਰਨ ਭੋਜਨ ਹਜ਼ਮ ਹੋ ਜਾਂਦਾ ਹੈ। ਏਸੇ ਸ਼ਕਤੀ ਨੂੰ ਜਤ ਰਾਗਨੀ ਵੀ ਕਹਿੰਦੇ ਹਨ, ਦੂਜੇ ਸ਼ਬਦਾਂ ਵਿਚ ਢਿੱਡ ਦੀ ਅੱਗ। ਇਹ ਸਾਹ ਲੈਣ ਦੀ ਪ੍ਰਕ੍ਰਿਆ ਦੀ ਸਹਾਇਤਾ ਵੀ ਕਰਦੀ ਹੈ, ਜਿਹੜੀ ਵਧਦੀ ਰਹਿੰਦੀ ਹੈ। ਭੋਜਨ ਉੱਪਰ ਲਿਖੇ ਚਾਰ ਪ੍ਰਕਾਰ ਦਾ ਹੁੰਦਾ ਹੈ। ਹਰ ਪ੍ਰਕਾਰ ਦੇ ਭੋਜਨ ਦੀ ਆਪਣੀ ਆਪਣੀ ਪ੍ਰਕ੍ਰਿਤੀ ਹੁੰਦੀ ਹੈ, ਤੇ ਰੂਪ ਹੁੰਦਾ ਹੈ। ਆਕਾਸ਼ ਤੋਂ ਬਿਨਾ ਧਰਤੀ ਪਾਣੀ, ਅੱਗ, ਹਵਾ – ਚਾਰ ਕਿਸਮ ਦੇ ਭੋਜਨ ਦਾ ਹਿੱਸਾ ਬਣਦੇ ਹਨ।



**15.15 ਸ਼ਲੋਕ :**

*सर्वस्य च अहम् हृदि सम्-नि-विश्-तः, मद्-तः स्मृ-तिः ज्ञानम् अप-ऊहनम् च।*
*वेदैः च सर्वैः अहम् एव वेद्यः, वेदान्त-कृत् वेद-विद् एव च अहम्॥*

***ਸਰ੍ਵਸ੍ਯ ਚ ਅਹਮ੍ ਹਰ੍ਦਿ ਸਮ੍ਨਿ ਵਿਸ਼੍ਤਹ, ਮਦ੍ਤਹ ਸਮ੍ਤਿਹ ਗ੍ਯ੍ਾਨਮ੍ ਅਪ ਊਹਨਮ੍ ਚ।***
***ਵੇਦੈਹ ਚ ਸਰ੍ਵੈਹ ਅਹਮ੍ ਏਵ ਵੇਦਯਹ, ਵੇਦਾਂਤ ਕ੍ਰਤ੍ ਵੇਦਵਿਦ੍ ਏਵ ਚ ਅਹਮ੍॥***

**੦ ਸ਼ਬਦ ਅਰਥ :-** ਸਰ੍ਵਸ੍ਯ : ਸਾਰਿਆਂ ਦਾ। ਚ : ਅਤੇ। ਅਹਮ੍ : ਮੈਂ। ਹਰ੍ਦਿ : ਦਿਲ ਵਿਚ। ਸਮ੍ਨਿ ਵਿਸ਼੍ਤਹ : ਬਿਰਾਜਮਾਨ। ਮਦ੍ਤਹ : ਮੇਰੇ ਪਾਸੋਂ। ਸਮ੍ਤਿਹ : ਯਾਦ। ਗ੍ਯ੍ਾਨਮ੍ : ਗਿਆਨ। ਅਪ ਊਹਨਮ੍ : ਉਨ੍ਹਾਂ ਦੀ ਗ਼ੈਰ ਹਾਜ਼ਰੀ। ਚ : ਅਤੇ। ਵੇਦੈਹ : ਜਿਸ ਨੂੰ ਅਜੇ ਜਾਣਿਆ ਜਾਣਾ ਹੈ। ਚ : ਅਤੇ। ਸਰ੍ਵੈਹ : ਸਾਰਿਆਂ ਵੱਲੋਂ। ਅਹਮ੍ : ਮੈਂ। ਵੇਦਯਹ : ਜਾਣਨਾ। ਵਿਦ੍ : ਵੇਦਾਂ ਦਾ ਜਾਣਨ ਵਾਲਾ। ਵੇਦਾਂਤਕ੍ਰਤ : ਵੇਦਾਂਤ ਦਾ ਕਰਤਾ। ਵੇਦਵਿਤ੍ : ਵੇਦਾਂ ਨੂੰ ਜਾਣਨ ਵਾਲਾ। ਏਵ : ਭੀ। ਅਹਮ੍ : ਮੈਂ।

**੦ ਸ਼ਲੋਕਾਰਥ :-** ਮੈਂ ਸਾਰਿਆਂ ਦੇ ਹਿਰਦਿਆਂ ਵਿਚ (ਅੰਤਰਯਾਮੀ ਰੂਪ ਵਿਚ) ਵਸਿਆ ਹੋਇਆ ਹਾਂ। ਮੇਰੇ ਵਿਚੋਂ ਹੀ ਸਮ੍ਰਿਤਿ, ਗਿਆਨ ਅਤੇ ਉਨ੍ਹਾਂ ਦੋਵਾਂ ਦਾ ਨਚੋੜ ਉਤਪਨ ਹੁੰਦਾ ਹੈ। ਸਾਰੇ ਵੇਦਾਂ ਦੇ ਰਾਹੀਂ ਮੈਂ ਹੀ ਜਾਣਨ ਯੋਗ ਹਾਂ। ਵੇਦਾਂਤ ਦਾ ਨਿਰਮਾਣ ਕਰਨ ਵਾਲਾ ਤੇ ਵੇਦਾਂ ਦੇ ਅਰਥ ਜਾਣਨ ਵਾਲਾ ਭੀ ਮੈਂ ਹੀ ਹਾਂ।

**ਪਦ-ਅਰਥ-ਵਿਸਥਾਰ :-** ੦ ਸਰ੍ਵਸ੍ਯ ਚ ਅਹਮ੍ ਹ੍ਰਦਿ ਸਮ੍ – ਨਿਵਿਸ਼੍ ਤਹ – ਸਦਾ ਨਾਲ ਨਾਲ ਰਹਿਣ ਵਾਲੇ ਤੇ ਪਰੱਸਪਰ ਮਿਲ ਕੇ ਰਹਿਣ ਵਾਲੇ ਦੋ ਪੰਛੀ = ਜੀਵਾਤਮਾ ਤੇਪਰਮਾਤਮਾ ਇੱਕ ਹੀ ਬਿਰਖ ਅਥਵਾ ਸਰੀਰ ਦਾ ਆਸਰਾ ਲੈ ਕੇ ਰਹਿੰਦੇ ਹਨ। ਉਨ੍ਹਾਂ ਦੋਵਾਂ ਵਿਚ ਜੀਵਾਤਮਾ ਤਾਂ ਉਸ ਦਾ ਉਪਭੋਗ ਨਹੀਂ ਕਰਦਾ, ਉਹ ਤਾਂ ਕੇਵਲ ਦੇਖਦਾ ਹੀ ਰਹਿੰਦਾ ਹੈ। ੦ ਭਗਵਾਨ ਸਾਰੇ ਪ੍ਰਾਣੀਆਂ ਦੇ ਹਿਰਦੇ ਵਿਚ ਵਿਦਮਾਨ ਹਨ। ਭਾਵੇਂ ਸਰੀਰ ਇੰਦ੍ਰੀਆਂ ਮਨ ਬੁੱਧੀ ਵਿਚ ਵੀ ਭਗਵਾਨ ਹਨ, ਪਰ ਹਿਰਦੇ ਵਿਚ ਤਾਂ ਵਿਸ਼ੇਸ਼ ਤੌਰ 'ਤੇ ਰਹਿੰਦੇ ਹਨ। ਹਿਰਦੇ ਦੇ ਵਿਚ ਰਹਿਣ ਦਾ ਭਾਵ ਹੈ ਕਿ ਭਗਵਾਨ ਸਾਡੇ ਬਹੁਤ ਨੇੜੇ ਹਨ। 'ਮੇਰੀ ਪ੍ਰਾਪਤੀ ਤੋਂ ਨਿਰਾਸ਼ਾ ਨਹੀਂ ਹੋਣੀ ਚਾਹੀਦੀ। ਹਰ ਜਾਤ ਨਸਲ ਰੰਗ ਭੇਦ ਆਦਿ ਵਿਅਕਤੀ ਨੂੰ ਪਰਮਾਤਮਾ ਪ੍ਰਾਪਤੀ ਦਾ ਹੱਕ ਹੈ।' ੦ ਭਗਵਾਨ ਹਰ ਥਾਂ ਹਰ ਸਮੇਂ ਪ੍ਰਾਪਤ ਹੋ ਸਕਦੇ ਹਨ ਅਤੇ ਹਿਰਦੇ ਵਿਚ ਪ੍ਰਾਪਤ ਹੁੰਦੇ ਹਨ, ਜਿਵੇਂ ਗਊ ਦੇ ਸਾਰੇ ਸਰੀਰ ਵਿਚ ਦੁੱਧ ਹੁੰਦਾ ਹੈ ਪਰ ਮਿਲਦਾ ਤਾਂ ਥਨਾਂ 'ਚੋਂ ਹੀ ਹੈ। ਜਿਵੇਂ ਧਰਤੀ ਹੇਠਾਂ ਹਰ ਥਾਂ ਜਲ ਹੈ, ਪਰ ਮਿਲਦਾ ਖੂਹ ਜਾਂ ਨਲ ਰਾਹੀਂ ਹੀ ਹੈ। ਏਸੇ ਤਰ੍ਹਾਂ ਸੂਰਜ ਅਗਨੀ ਧਰਤੀ ਚੰਦਰਮਾ ਆਦਿ ਵਿਚ ਹੁੰਦੇ ਹੋਏ ਵੀ ਪਰਮਾਤਮਾ ਕਿਸੇ ਕਰਮ ਫਲ ਰਾਹੀਂ ਪ੍ਰਾਪਤ ਹੁੰਦੇ ਹਨ। ਕਰਮ ਪਿੱਛੇ ਅਹੰਮ ਭਾਵ ਹੁੰਦਾ ਹੈ, ਇਸ ਲਈ ਪਰਮਾਤਮਾ ਅਹੰਮ ਮਿਟਾਕੇ ਹੀ ਪ੍ਰਾਪਤ ਕੀਤੇ ਜਾ ਸਕਦੇ ਹਨ। ਅਹੰਮ ਭਾਵ ਹੀ ਕਰਮ ਹਨ, ਤੇ ਪਰਮਾਤਮਾ ਕਰਮ, ਰਹਿਤ ਹੈ। ੦ ਪਰਮਾਤਮਾ ਤੱਤਵ ਦੀ ਪ੍ਰਾਪਤੀ ਮਨ ਬੁੱਧੀ ਇੰਦ੍ਰੀਆਂ ਸਰੀਰ ਆਦਿ ਜੜ੍ਹ-ਪਦਾਰਥਾਂ ਦੇ ਰਾਹੀਂ ਨਹੀਂ, ਜੜ੍ਹਤਾ ਤੇ ਤਿਆਗ ਤੋਂ ਹੁੰਦੀ ਹੈ। ਜਦ ਤੱਕ ਇਨ੍ਹਾਂ ਦਾ ਆਸਰਾ ਹੈ, ਤਦ ਤੱਕ ਪਰਮਾਤਮਾ ਆਸਰਾ ਨਹੀਂ ਹੋ ਸਕਦੇ। ਜਦ ਜੜ੍ਹਤਾ ਦਾ ਆਸਰਾ ਤੇ ਵਿਸ਼ਵਾਸ ਛੁੱਟ ਜਾਵੇ ਤੇ ਇੱਕ ਮਾਤ੍ਰ ਪਰਮਾਤਮਾ ਦਾ ਹੀ ਆਸਰਾ ਤੇ ਵਿਸ਼ਵਾਸ ਹੋ ਜਾਵੇ ਤਾਂ ਪਰਮਾਤਮਾ ਪ੍ਰਾਪਤੀ ਵਿਚ ਫਿਰ ਦੇਰ ਨਹੀਂ ਲੱਗਦੀ। ੦ ਮਦ੍ਤਹ ਸ੍ਮ੍ਰਤਿਹ ਗ੍ਯ੍ਾਨਮ੍ ਅਪ ਉਹਨਮ੍ ਚ = ਕਿਸੇ ਗੱਲ ਦੀ ਭੁੱਲੀ ਹੋਈ ਜਾਣਕਾਰੀ (ਕਿਸੇ ਕਾਰਣ ਤੋਂ) ਮੁੜ ਪ੍ਰਾਪਤ ਹੋਣ, ਸਿਮ੍ਰਿਤਿ ਕਹਿਲਾਉਂਦੀ ਹੈ। ਸਿਮ੍ਰਤੀ ਤੇ ਚਿੰਤਨ ਵਿਚ ਫਰਕ ਹੈ। ਨਵੀਂ ਗੱਲ ਦਾ ਚਿੰਤਨ ਤੇ ਪੁਰਾਣੀ ਗੱਲ ਦੀ ਸਿਮ੍ਰਤੀ ਹੁੰਦੀ ਹੈ। ਚਿੰਤਨ ਸੰਸਾਰ ਦਾ ਤੇ ਸਿਮ੍ਰਤੀ ਪਰਮਾਤਮਾ ਦੀ ਹੁੰਦੀ ਹੈ, ਕਿਉਂਕਿ ਸੰਸਾਰ ਪਹਿਲਾਂ ਨਹੀਂ ਸੀ ਤੇ ਪਰਮਾਤਮਾ ਪਹਿਲਾਂ ਤੋਂ (ਅਨਾਦਿ ਕਾਲ ਤੋਂ) ਹੈ। ਸਿਮ੍ਰਤੀ ਵਿਚ, ਜੋ ਸ਼ਕਤੀ ਹੈ, ਉਹ ਚਿੰਤਨ ਵਿਚ ਨਹੀਂ। ਸਿਮ੍ਰਤੀ ਵਿਚ ਕਰਤਾਪਨ ਦਾ ਭਾਵ ਘੱਟ ਹੁੰਦਾ ਹੈ ਜਦ ਕਿ ਚਿੰਤਨ ਵਿਚ ਕਰਤਾਪਣ ਦਾ ਭਾਵ ਵਧੇਰੇ ਹੁੰਦਾ ਹੈ। ੦ ਇਕ ਸਿਮ੍ਰਤੀ ਕੀਤੀ ਜਾਂਦੀ ਹੈ ਇਕ ਸਿਮ੍ਰਤੀ ਹੋ ਜਾਂਦੀ ਹੈ। ਜੋ ਸਿਮ੍ਰਤੀ ਕੀਤੀ ਜਾਂਦੀ ਹੈ, ਉਹ ਬੁੱਧੀ ਵਿਚ, ਜੋ ਹੋ ਜਾਂਦੀ ਹੈ, ਉਹ ਸ੍ਵਯੰ ਵਿਚ ਹੁੰਦੀ ਹੈ। ਹੋਣ ਵਾਲੀ ਸਿਮ੍ਰਤੀ ਜੜ੍ਹਤਾ ਤੋਂ ਤੱਤਕਾਲ ਸੰਬੰਧ ਤੋੜ ਲੈਂਦੀ ਹੈ। ਭਗਵਾਨ ਏਥੇ ਕਹਿੰਦੇ ਕਿ ਇਹ ਹੋਣ ਵਾਲੀ ਸਿਮ੍ਰਤੀ ਮੇਰੇ ਤੋਂ ਹੀ ਹੁੰਦੀ ਹੈ। ੦ ਪਰਮਾਤਮਾ ਦਾ ਅੰਸ਼ ਹੋਣ ਕਾਰਣ ਵੀ ਜੀਵ ਪਰਮਾਤਮਾ ਤੋਂ ਬੇਮੁਖ ਹੋ ਜਾਂਦਾ ਹੈ ਤੇ ਆਪਣਾ ਸੰਬੰਧ ਸੰਸਾਰ ਨਾਲ ਬਣਾ ਲੈਂਦਾ ਹੈ। ਜਦੋਂ ਇਸ ਭੁੱਲ ਦਾ ਪਤਾ ਲੱਗਦਾ ਹੈ 'ਮੈਂ ਭਗਵਾਨ ਦਾ ਹਾਂ, ਸੰਸਾਰ ਦਾ ਨਹੀਂ, ਅਜਿਹਾ ਸਪੱਸ਼ਟ ਅਨੁਭਵ ਹੋ ਜਾਣਾ ਹੀ ਸਿਮ੍ਰਤੀ ਹੈ। (18.73) ਸਿਮ੍ਰਤੀ ਤੋਂ ਕੋਈ ਨਵਾਂ ਗਿਆਨ ਜਾਂ ਅਨੁਭਵ ਨਹੀਂ ਹੁੰਦਾ, ਕੇਵਲ ਵਿਸਿਮ੍ਰਤੀ ਤੋਂ ਮੋਹ ਦਾ ਨਾਸ਼ ਹੁੰਦਾ ਹੈ। ਭਗਵਾਨ ਨਾਲ ਸਾਡਾ ਅਸਲ ਸੰਬੰਧ ਹੈ। ਇਸ ਵਾਸਤਵਿਕਤਾ ਦਾ ਪ੍ਰਗਟ ਹੋਣਾ ਹੀ ਸਿਮ੍ਰਤੀ ਦੀ ਪ੍ਰਾਪਤੀ ਹੈ। ੦ ਜੀਵ ਵਿਚ ਨਿਸ਼ਕਾਮ ਭਾਵ (ਕਰਮ ਯੋਗ) ਸਰੂਪ ਬੋਧ (ਗਿਆਨ ਯੋਗ) ਤੇ ਭਗਵਤ ਪ੍ਰੇਮ (ਭਗਤੀ-ਯੋਗ) ਤਿੰਨ ਹੁੰਦੇ ਹਨ। ਜੀਵ ਨੂੰ ਇਨ੍ਹਾਂ ਦੀ ਵਿਸਿਮ੍ਰਤੀ ਹੋ ਗਈ ਹੈ, ਜਦ ਸਿਮ੍ਰਤੀ ਹੋ ਜਾਵੇਗੀ ਤਾਂ ਫੇਰ ਨਸ਼ਟ ਨਹੀਂ ਹੁੰਦੀ। ੦ ਗਿਆਨ = ਕਿਸੇ ਵਿਸ਼ੇ ਦੀ ਜਾਣਕਾਰੀ ਦਾ ਨਾਂ ਗਿਆਨ ਹੈ। ਲੌਕਿਕ ਤੇ ਪ੍ਰਭੂ ਗਿਆਨ – ਜਿੰਨਾ ਵੀ ਗਿਆਨ ਹੈ, ਉਹ ਸਾਰਾ ਗਿਆਨ ਉਹ ਹੈ ਜੋ ਸ੍ਵਯੰ ਵਿਚ ਜਾਣਿਆ ਜਾਂਦਾ ਹੈ। ਅਨੰਤ ਪੂਰਣ ਤੇ ਨਿਤ੍ਯ ਹੋਣ ਦੇ ਕਾਰਣ ਇਸ ਗਿਆਨ ਵਿਚ ਕੋਈ ਸੰਦੇਹ ਨਹੀਂ ਹੁੰਦਾ। ੦ ਬੁੱਧੀ ਜਿਸ ਗੱਲ ਨੂੰ ਪਹਿਲਾਂ ਠੀਕ ਸਮਝਦੀ ਹੈ, ਬੁੱਧੀ ਦਾ ਵਿਕਾਸ ਹੋਣ ਨਾਲ ਉਹ ਗੱਲ ਗ਼ਲਤ ਵੀ ਹੋ ਸਕਦੀ ਹੈ। ਅਲਪ ਗਿਆਨ ਹੀ ਅਗਿਆਨ ਹੈ। ਸ੍ਵਯੰ

ਗਿਆਨ ਪੂਰਣ ਹੁੰਦਾ ਹੈ, ਜਦ ਕਿ ਇੰਦ੍ਰੀਆਂ ਬੁੱਧੀ ਜਨ੍ਯ ਗਿਆਨ ਅਲਪ ਹੁੰਦਾ ਹੈ। ਸ੍ਵਯੰ ਦਾ ਗਿਆਨ ਹੀ ਇੰਦ੍ਰੀਆਂ ਬੁੱਧੀ ਜਨ੍ਯ ਗਿਆਨ ਨੂੰ ਪ੍ਰਕਾਸ਼ਤ ਕਰਦਾ ਹੈ। ੦ ਅਪੋਹਨਮ੍ = ਸੰਸ਼ਯ ਭਰਮ, ਵਿਪਰੀਤ-ਭਾਵ ਤਰਕ-ਵਿਤਰਕ ਆਦਿ ਦੋਸ਼ਾਂ ਦੇ ਦੂਰ ਹੋਣ ਦਾ ਨਾਂ "ਅਪੋਹਨਮ੍" ਹੈ। ਇਹ ਸੰਸ਼ਯ ਭਰਮ ਵਿਪਰੀਤ-ਭਾਵ ਭਗਵਾਨ ਦੀ ਕਿਰਪਾ ਨਾਲ ਦੂਰ ਹੁੰਦੇ ਹਨ। (ਹੋਰ ਦੇਖੋ ਸ਼ਲੋਕ ਨੰ: 18.73) ਵੇਦੈਹ ਚ ਸਰਵੈਹ ਅਹਮ੍ ਏਵ ਵੇਦਯਹ = ਏਥੇ ਸ੍ਰਵੈਹ ਪਦ ਵੇਦ ਤੇ ਵੇਦ ਅਨੁਕੂਲ ਸੰਪੂਰਣ ਸ਼ਾਸਤਰਾਂ ਦਾ ਵਾਚਕ ਹੈ। ਸੰਪੂਰਣ ਸ਼ਾਸਤਰਾਂ ਤੋਂ ਭਾਵ ਪਰਮਾਤਮਾ ਦਾ ਅਸਲ ਗਿਆਨ।' ਜਿਸ ਨਾਲ ਪਰਮਾਤਮਾ ਪ੍ਰਾਪਤੀ ਹੁੰਦੀ ਹੈ। ੦ ਜਾਣਨ ਯੋਗ ਪਰਮਾਤਮਾ ਹੈ, ਜਿਸ ਨੂੰ ਜਾਣ ਲੈਣ ਪਿੱਛੋਂ ਹੋਰ ਜਾਣਨਾ ਬਾਕੀ ਨਹੀਂ ਰਹਿੰਦਾ। "ਸ਼ਾਸਤਰਾਂ ਵੇਦਾਂ ਰਾਹੀਂ ਜਾਣਨ ਯੋਗ ਮੈਂ ਸ੍ਵਯੰ ਤੁਹਾਡੇ ਅੱਗੇ ਬੈਠਾ ਹਾਂ।" ੦ ਵੇਦਾਂਤਕ੍ਰਿਤ ਵੇਦ ਵਿਦ੍ ਏਵ ਚ ਅਹਮ੍ = ਭਗਵਾਨ ਤੋਂ ਹੀ ਵੇਦ ਪ੍ਰਗਟ ਹੋਏ ਹਨ (3.15, 3.17, 3.23) 'ਮੈਂ ਹੀ ਵੇਦਾਂ ਦੇ ਯਥਾਰਥ ਦਾ ਨਿਰਣਾ ਕਰਨ ਵਾਲਾ ਹਾਂ।" ਵੇਦਾਂ ਦੇ ਅਰਥ, ਭਾਵ ਆਦਿ ਨੂੰ ਭਗਵਾਨ ਹੀ ਯਥਾਰਥ ਰੂਪ ਤੋਂ ਜਾਣਦੇ ਹਨ। (ਹੋਰ ਵਿਦਵਾਨ ਨਹੀਂ ਜਾਣ ਸਕਦੇ 2.53)

**ਵਿਆਖਿਆ :-** ਵਿਵੇਕ/ਚੇਤਨਾ ਦੇ ਰੂਪ ਵਿਚ ਪ੍ਰਭੂ ਹਰ ਇਕ ਦੇ ਮਨ ਵਿਚ ਬਿਰਾਜਮਾਨ ਹੈ। ਯਾਦ-ਸ਼ਕਤੀ ਦੀ ਸਥਾਪਤੀ ਲਈ ਹੀ ਪ੍ਰਭੂ ਦੀ ਕਿਰਪਾ ਹੈ। ਵਿਵੇਕ ਅਥਵਾ ਚੇਤਨਾ ਪਾਸੋਂ ਗਿਆਨ ਯੋਗਤਾ, ਸਮਝ ਤੇ ਕਿਵੇਂ ਪ੍ਰਕ੍ਰਿਆ ਕਰਨੀ ਹੈ - ਸਭ ਪ੍ਰਭੂ ਵੀ ਚੇਤਨਤਾ ਕਾਰਨ ਹੈ। ਜਿਵੇਂ ਪੁਰਾਣਾ ਲੇਖਾ ਤਹਿਰੀਰ ਨਿਰਾਰਥਕ ਮੰਨ ਕੇ ਜਲਾ ਦਿੱਤੀ ਜਾਂਦੀ ਹੈ। ਏਸੇ ਤਰ੍ਹਾਂ ਪੁਰਾਣੀਆਂ ਯਾਦਾਂ, ਬੇਅਰਥ ਗਿਆਨ ਚੇਤਨਤਾ ਦੇ ਨੇੜੇ ਸਮਝ ਕੇ ਤਿਆਗ ਦਿੱਤਾ ਜਾਂਦਾ ਹੈ। ਭਿੰਨ-ਭਿੰਨ ਜਗਤ ਪ੍ਰਕ੍ਰਿਆਵਾਂ ਤੇ ਉਨ੍ਹਾਂ ਦੇ ਨਾਲ ਸੰਬੰਧਤ ਗਿਆਨ ਨੂੰ ਜੇਕਰ ਇਕੱਠਾ ਕਰ ਲਿਆ ਜਾਵੇ ਤਾਂ ਉਸ ਗਿਆਨ ਨੂੰ ਵੇਦ ਕਹਿੰਦੇ ਹਨ। ਜਿਵੇਂ ਪ੍ਰਕ੍ਰਿਤੀ ਹੈ, ਇਹ ਵੀ ਪਰਮਾਤਮਾ ਦੀ ਅਭਿਵਿਅਕਤੀ ਹੈ। ਪ੍ਰਕ੍ਰਿਤੀ ਦੀ ਹਰ ਵਸਤੂ, ਪ੍ਰਭੂ ਦੀ ਵਡਿਆਈ ਤੇ ਚਮਤਕਾਰ ਦਾ ਰੂਪ ਹੈ। ਜੋ ਵਸਤਾਂ ਅਸਥਾਈ ਹਨ, ਉਸ ਦਾ ਸਥਾਈਪਣ ਸਵੀਕਾਰ ਕਰ ਲਿਆ ਜਾਂਦਾ ਹੈ, ਪ੍ਰਭੂ ਹਰ ਥਾਂ ਹਰ ਸਮੇਂ, ਸ਼ਕਤੀਮਾਨ ਤੇ ਜਾਣੀ ਜਾਣ ਹੈ। ਪ੍ਰਭੂ, ਜੋ ਵਸਤਾਂ ਸੰਵੇਦਨਸ਼ੀਲ ਹਨ ਜਾਂ ਸੰਵੇਦਨਹੀਣ ਹਨ - ਉਨ੍ਹਾਂ ਵਿਚ ਵੀ ਹੈ। ਪ੍ਰਭੂ ਆਨੰਦਮ੍ ਬ੍ਰਹਮ ਹੈ। ਇਸ ਦਾ ਹਰ ਥਾਂ ਹਾਜ਼ਰੀ ਦਾ ਸਬੂਤ ਬ੍ਰਹਿਮੰਡੀ ਜਗਤ ਦਿੰਦਾ ਹੈ। ਜੋ ਸੁੰਦਰ ਹੈ, ਉਹ ਪ੍ਰਭੂ ਹੈ। ਪ੍ਰਭੂ ਦੀਆਂ ਵਸਤਾਂ ਨੂੰ ਜਾਣ ਲੈਣਾ ਵੇਦ ਜਾਣ ਲੈਣ ਬਰਾਬਰ ਹੈ। ਕੁਦਰਤ ਨੂੰ ਸਮਝਣ ਵਾਲਾ ਗਿਆਨ ਹੀ ਵੇਦਾਂਤ ਹੈ।

✪ ✪ ✪

**15.16 ਸ਼ਲੋਕ :**

*द्वौ इमौ पुरूषौ लोके, क्षर: च अ-क्षर: एव च। क्षर: सर्वाणि भूतानि, कूट-स्थ: अ-क्षर: उच्यते॥*

***ਦਵੈਵ ਇਮੌ ਪੁਰੁਸ਼ੌ ਲੋਕੇ, ਕ੍ਸ਼੍ਰਹ ਚ ਅਕ੍ਸ਼੍ਰਹ ਏਵ ਚ।***

***ਕ੍ਸ਼੍ਰਹ ਸਰ੍ਵਣਿ ਭੂਤਾਨਿ, ਕੂਟ ਸ੍ਥਹ ਅਕ੍ਸ਼੍ਰਹ ਉਚ੍ਯਤੇ॥***

**੦ ਸ਼ਬਦ ਅਰਥ :-** ਦਵੈਵ : ਦੋ। ਇਮੌ : ਇਹ। ਪੁਰੁਸ਼ੌ : ਦੋਪੁਰਸ਼। ਲੋਕੇ : ਲੋਕ। ਕ੍ਸ਼੍ਰਹ : ਜੋ ਨਾਸ਼ ਹੋ ਜਾਂਦਾ ਹੈ। ਚ : ਅਤੇ। ਅਕ੍ਸ਼੍ਰਹ : ਜੋ ਨਾਸ਼ਵਾਨ ਨਹੀਂ ਹੈ। ਏਵ : ਭੀ। ਚ : ਅਤੇ। ਕਸ਼੍ਰਹ : ਨਾਸ਼ਵਾਨ। ਸਰ੍ਵਣਿ : ਸਾਰੇ। ਭੂਤਾਨਿ : ਜੀਵ। ਕੂਟ ਸ੍ਥਹ : ਜੋ ਮੂਕ ਨਾ ਹੋਵੇ, ਖਾਮੋਸ਼ੀ ਰਹਿਤ ਹੋਵੇ। ਅਕਸ਼੍ਰਹ : ਜੋ ਨਾਸ਼ ਨਾ ਹੋਵੇ। ਉਚ੍ਯਤੇ : ਪੁਕਾਰਿਆ ਜਾਂਦਾ ਹੈ।

**੦ ਸ਼ਲੋਕਾਰਥ :-** ਸੰਸਾਰ ਵਿਚ ਕ੍ਸ਼ੁਰ (ਖ਼ਰ) ਵਿਨਾਸ਼ਸ਼ੀਲ ਤਥਾ ਅੱਖਰ ਅਵਿਨਾਸ਼ੀ ਇਹ ਦੋ ਹੀ ਪ੍ਰਕਾਰ ਦੇ ਪੁਰਸ਼ ਹਨ, ਇਨ੍ਹਾਂ ਵਿਚ ਸਮੁੱਚੇ ਪ੍ਰਾਣੀ ਕ੍ਸ਼ੁਰ ਹਨ ਤੇ ਕੂਟ-ਸਥਹ ਤੇ ਮਾਇਆ ਸ਼ਕਤੀ ਜਾਂ ਜੀਵਾਤਮਾ ਹੀ ਅੱਖਰ ਕਹੀ ਜਾ ਸਕਦੀ ਹੈ।

**ਪਦ-ਅਰਥ-ਵਿਸਥਾਰ :-** ਦਵੈਮ ਇਮੌ ਪੁਰੁਸ਼ੌ ਲੋਕੇ ਕ੍ਸ਼੍ਰਹ ਚ ਅਕ੍ਸ਼੍ਰਹ ਏਵ ਚ = ਏਥੇ ਲੋਕ ਪਦ ਸੰਪੂਰਣ ਜਗਤ ਦਾ ਵਾਚਕ ਸਮਝਣਾ ਚਾਹੀਦਾ ਹੈ। ੦ ਜਗਤ ਵਿਚ ਸਰੀਰ ਆਦਿ - ਨਾਸ਼ਵਾਨ ਪਦਾਰਥ (ਜੜ) ਅਤੇ ਅਵਿਨਾਸ਼ੀ ਜੀਵਾਤਮਾ (ਚੇਤਨਾ) ਦੋ ਵਿਭਾਗ ਹਨ। ਸਰੀਰ ਦਿਖਾਈ ਦਿੰਦਾ ਹੈ, ਉਸ ਅੰਦਰ ਰਹਿਣ ਵਾਲੀ ਜੀਵਾਤਮਾ ਦਾ ਹੈ, ਜੋ ਅਵਿਨਾਸ਼ੀ ਹੈ। ੦ ਪੰਜ ਮਹਾਭੂਤ ਹਨ 1. ਆਕਾਸ਼ 2. ਵਾਯੂ 3. ਅਗਨੀ 4. ਜਲ 5. ਧਰਤੀ। ਸਰੀਰ ਤੇ ਹੋਰ ਜਿੰਨੇ ਪਦਾਰਥ ਹਨ, ਪੰਜਾਂ ਭੁਤਾਂ ਤੋਂ ਬਣੇ ਹਨ। ੦ ਦਸ ਇੰਦ੍ਰੀਆਂ ਹਨ, ਪੰਜ ਪ੍ਰਾਣ ਹਨ ਮਨ ਤੇ ਬੁੱਧੀ ਹੈ - ਇਹ ਸਤਾਰ੍ਹਾਂ ਤੱਤਵ ਹਨ ਜਿਨ੍ਹਾਂ ਦੇ ਨਾਲ ਸੂਖਮ ਸਰੀਰ - ਸਾਰੇ ਜਗਤ ਦੇ ਨਾਲ ਇੱਕ ਹੈ ਤੇ ਕਾਰਣ ਸਰੀਰ (ਸੁਭਾਅ ਕਰਮ ਸੰਸਕਾਰ ਅਗਿਆਨ) ਕਾਰਣ ਸਮਸ਼ਟਿ ਜਗਤ (ਮੂਲ ਪ੍ਰਕ੍ਰਿਤੀ) ਦੇ ਨਾਲ ਇੱਕ ਹੈ। ਇਹ ਸਾਰੇ ਨਾਸ਼ਵਾਨ ਹਨ, ਏਸੇ ਲਈ ਇਨ੍ਹਾਂ ਨੂੰ ਕਸ਼ਰ ਕਿਹਾ ਗਿਆ ਹੈ। ੦ ਅਸਲ ਵਿਚ ਵ੍ਯਸ਼ਟਿ ਨਾਂ ਦੀ ਕੋਈ ਵਸਤੂ ਹੈ ਹੀ ਨਹੀਂ ਕੇਵਲ ਸਮਸ਼ਟਿ ਸੰਸਾਰ ਦੇ ਥੋੜ੍ਹੇ ਜਿਹੇ ਅੰਸ਼ ਦੀ ਵਸਤੂ ਨੂੰ ਆਪਣੀ ਮੰਨ ਲੈਣ ਕਾਰਣ, ਉਸ ਨੂੰ ਵ੍ਯਸ਼ਟਿ ਕਿਹਾ ਜਾਂਦਾ ਹੈ। ਸੰਸਾਰ ਨਾਲ ਸਰੀਰ ਆਦਿ ਵਸਤੂਆਂ ਦੀ ਭਿੰਨਤਾ ਕੇਵਲ ਰਾਗ ਮਮਤਾ ਕਾਰਣ ਨਾਲ ਹੈ, ਅਸਲ ਵਿਚ ਹੈ ਨਹੀਂ। ਮਾਤ੍ਰ ਪਦਾਰਥ ਤੇ ਕਿਰਿਆਵਾਂ ਪ੍ਰਕ੍ਰਿਤੀ ਦੀਆਂ ਹੀ ਹਨ। ਜੋ ਸੰਸਾਰ ਲਈ ਹਨ, ਆਪਣੇ ਹਿੱਤ ਲਈ ਨਹੀਂ। ੦ ਜਿਸ ਤੱਤਵ ਦਾ ਕਦੇ ਵਿਨਾਸ਼ ਨਹੀਂ ਹੁੰਦਾ, ਜੋ ਸਦਾ ਨਿਰਵਿਕਾਰ ਹੈ, ਉਸ ਜੀਵਾਤਮਾ ਲਈ ਏਥੇ (ਅੱਖਰ) ਅਕ੍ਸ਼ੁਰ ਪਦ ਹੈ। ੦ ਪ੍ਰਕ੍ਰਿਤੀ ਜੜ੍ਹ ਹੈ ਤੇ ਜੀਵਾਤਮਾ ਚੇਤਨ ਪਰਮਾਤਮਾ ਦਾ ਅੰਸ਼ ਹੋਣ ਨਾਲ ਚੇਤਨ ਹੈ। ੦ ਕਸ਼ਰ ਸਰਵਾਣਿ ਭੂਤਾਨਿ, ਕੂਟਸ੍ਥ ਅਕਸ਼ਰਹ ਉਚਯਤੇ - ਏਸੇ ਅਧਿਆਇ ਦੇ ਆਰੰਭ ਵਿਚ ਜਿਸ ਸੰਸਾਰ ਬਿਰਖ ਦਾ ਸਰੂਪ ਦੱਸ ਕੇ ਉਸ ਦਾ ਤਿਆਗ ਕਰਨ ਦੀ ਪ੍ਰੇਰਨਾ ਕੀਤੀ ਗਈ ਸੀ। ਉਸੇ ਸੰਸਾਰ ਬਿਰਖ ਨੂੰ ਏਥੇ ਕ੍ਸ਼ੁਰ ਨਾਂ ਦਿੱਤਾ ਗਿਆ ਹੈ। ੦ ਏਥੇ ਭੂਤਾਨਿ ਪਦ ਪ੍ਰਾਣੀਆਂ ਦੇ ਸਥੂਲ ਸੂਖਮ ਦੇ ਕਾਰਣ ਸਰੀਰਾਂ ਦਾ ਹੀ ਵਾਚਕ ਸਮਝਣਾ ਚਾਹੀਦਾ ਹੈ। ਕਾਰਣ ਕਿ ਏਥੇ ਭੂਤਾਂ ਨੂੰ ਨਾਸ਼ਵਾਨ ਦੱਸਿਆ ਗਿਆ ਹੈ। ਪ੍ਰਾਣੀਆਂ ਦੇ ਸਰੀਰ ਵੀ ਨਾਸ਼ਵਾਨ ਹੁੰਦੇ ਹਨ, ਪ੍ਰਾਣੀ ਆਤਮਾ ਨਹੀਂ ਹੁੰਦੇ। ਏਥੇ ਜੜ੍ਹ ਸਰੀਰ ਲਈ ਭੂਤਾਨਿ ਪਦ ਵਰਤਿਆ ਹੈ। ਜੀਵ ਆਤਮਾ ਭਾਵੇਂ ਕਿੰਨੇ ਵੀ ਸਰੀਰ ਧਾਰਨ ਕਰੇ, ਚਾਹੇ ਜਿੰਨੇ ਲੋਕਾਂ ਵਿਚ ਜਾਵੇ, ਉਸ ਵਿਚ ਕੋਈ ਵਿਕਾਰ ਨਹੀਂ ਹੁੰਦਾ। ਉਹ ਹਮੇਸ਼ਾ ਜਿਉਂ ਦੀ ਤਿਉਂ ਰਹਿੰਦਾ ਹੈ।

**ਵਿਆਖਿਆ :-** ਜੀਵਾਤਮਾ ਨੂੰ ਚੇਤਨ ਵਿਵੇਕਸ਼ੀਲ ਦੇ ਤੌਰ 'ਤੇ ਮੰਨਿਆ ਜਾਂਦਾ ਹੈ ਜੋ ਵਿਅਕਤੀਗਤ ਰੂਪ ਹੈ। ਇਸ ਦਾ ਆਦਿ (ਜਨਮ) ਤੇ ਅੰਤ (ਮੌਤ) ਹੈ, ਇਹ ਕਸ਼ਰ ਹੈ ਨਾਸ਼ਵਾਨ ਹੈ। ਜੀਵਾਤਮਾ ਉਪਾਧੀ ਹੈ ਜਿਸ ਦੀ ਸੀਮਾ ਹੈ, ਜੋ ਈਸ਼ਵਰ ਨਾਲ ਸੰਯੁਕਤ ਹੈ। ਜਗਤ ਤੇ ਸੰਵੇਦਨਹੀਣ ਕਾਇਨਾਤ ਵੀ ਈਸ਼ਵਰ ਨਾਲ ਸੰਬੰਧਿਤ ਹੈ, ਇਸ ਨੂੰ ਵੀ ਉਪਾਧੀ ਕਿਹਾ ਜਾਂਦਾ ਹੈ। ਪਰ ਬੁਨਿਆਦੀ ਤੌਰ 'ਤੇ ਉਹ ਜੀਵ ਜੋ ਪ੍ਰਕ੍ਰਿਤੀ ਤੇ ਮਾਇਆ ਨਾਲ ਜੁੜੇ ਹੋਏ ਹਨ, ਉਨ੍ਹਾਂ ਵਿਚ ਅੰਤਰ ਹੈ ਅਤੇ ਈਸ਼ਵਰ ਵੀ ਇੰਜ ਕਰਦਾ ਹੈ। ਜੀਵ, ਮਾਇਆ ਦੇ ਗ਼ੁਲਾਮ ਹਨ, ਈਸ਼ਵਰ ਇਸ ਦਾ ਮਾਲਕ ਹੈ। ਮਾਇਆ ਉੱਪਰ ਕਬਜ਼ਾ ਕਰਨ ਲਈ ਉਸ ਨੇ ਖੇਡ ਵਾਂਗ ਅਨੇਕਾਂ ਕੌਤਕ ਰਚਾਏ ਹਨ, ਏਸੇ ਲਈ ਉਸ ਨੂੰ ਕੂਟਸ੍ਥਾਹ ਕਿਹਾ ਜਾਂਦਾ ਹੈ। ਈਸ਼ਵਰ ਨੂੰ ਸ਼ਿਵਾ ਨਰਾਇਣਾ ਭਗਵਤੀ ਵੀ ਕਿਹਾ ਜਾਂਦਾ ਹੈ। ਵੇਦਕ ਕਾਲ ਤੋਂ ਹੁਣ ਤੱਕ ਇਸ ਜਗਤ ਪੁਰਸ਼ ਨੂੰ ਅਨੇਕਾਂ ਨਾਵਾਂ ਨਾਲ ਯਾਦ ਕੀਤਾ ਜਾਂਦਾ ਹੈ। ਅਨੇਕਾਂ ਰੂਪਾਂ ਵਿਚ ਦੇਖਿਆ ਜਾਂਦਾ ਹੈ, ਪੂਜਾ ਦੀਆਂ ਅਨੇਕਾਂ ਵਿਧੀਆਂ ਨਾਲ ਪੂਜਾ ਕੀਤੀ ਜਾਂਦੀ ਹੈ। ਭਿੰਨ ਭਿੰਨ ਧਰਮਾਂ ਵਿਚ ਏਸੇ ਪੁਰਸ਼ ਨੂੰ ਪੂਜਾ ਕਰਕੇ ਪਿਆਰ ਕੀਤਾ ਜਾਂਦਾ ਹੈ। ੦ ਸ਼੍ਰੀ ਰਾਮਾ ਕ੍ਰਿਸ਼ਨ ੦ "ਇਕ

ਫਲ ਅੰਦਰ ਗੁੱਦਾ, ਚਮੜੀ, ਗਿਰੀ, ਹਰ ਵਸਤੂ ਤੇ ਜੋ ਹੋਰ ਵੀ ਹੈ, ਸਭ ਕੁੱਝ ਇਕੋ ਬੀਜ ਤੋਂ ਪ੍ਰਾਪਤ ਹੁੰਦਾ ਹੈ। ਏਸੇ ਤਰ੍ਹਾਂ ਸੰਵੇਦਨਸ਼ੀਲ ਤੇ ਸੰਵੇਦਨਹੀਣ ਸਾਰੀ ਹੋਂਦ ਦੇ ਜੋ ਰੂਪ ਹਨ – ਉਹ ਸਾਰੇ ਹੀ ਈਸ਼ਵਰ ਦੀ ਦੇਣ ਹਨ।"

✪ ✪ ✪

**15.17 ਸ਼ਲੋਕ :**

*उत्तमः पुरूषः तु अन्यः, परम-आत्मा इति उद्-आ-हृतः। यः लोक-त्रयम् आ-विश्-य, बिभर्ति अ-व्ययः ईश्वरः॥*

***ਉੱਤਮਹ ਪੁਰੁਸ਼ਹ ਤੁ ਅਨ੍ਯਹ, ਪਰਮਆਤ੍ਮਾ ਇਤਿਉਦ੍ ਆਹਰ੍ ਤਹ।***
***ਯਹ ਲੋਕ ਤ੍ਰਯਮ੍ ਆਵਿਸ਼੍ਯ ਬਿਭਰ੍ਤਿ ਅਵ੍ਯਯਹ ਇਸ਼੍ਵਰ॥***

**੦ ਸ਼ਬਦ ਅਰਥ :-** ਉੱਤਮਹ : ਸ਼੍ਰੇਸ਼ਠ। ਪੁਰੁਸ਼ਹ : ਪੁਰਸ਼। ਤੁ : ਪਰ। ਅਨ੍ਯਹ : ਹੋਰ ਦੂਜਾ। ਪਰਮਾਤਮਾ : ਮਹਾਨ ਆਤਮਾ। ਇਤਿ ਉਦ੍ ਆਹਰ੍ਤਹ : ਇਸ ਤਰ੍ਹਾਂ ਪੁਕਾਰਿਆ ਜਾਂਦਾ ਹੈ। ਯਹ : ਕੌਣ। ਲੋਕਤ੍ਰਯਮ੍ : ਤ੍ਰੈ-ਲੋਕ। ਆਵਿਸ਼੍ਯ : ਸਮਾਉਣਾ ਵਿਆਪਣਾ। ਬਿਭਰ੍ਤਿ : ਸਹਾਰਾ ਦੇਣਾ, ਪ੍ਰੋੜਤਾ ਕਰਨੀ। ਅਵ੍ਯਯਹ : ਜੋ ਤਬਾਹ ਨਾ ਕੀਤਾ ਜਾ ਸਕਦਾ। ਇਸ਼੍ਵਰ : ਈਸ਼ਵਰ।

**੦ ਸ਼ਲੋਕਾਰਥ :-** ਉੱਤਮ ਪੁਰਸ਼ ਤਾਂ ਉਹੋ ਹੀ ਹੈ, ਜਿਹੜਾ ਕਿ ਪਰਮਾਤਮਾ ਨਾਂ ਨਾਲ ਪੁਕਾਰਿਆ ਜਾਂਦਾ ਹੈ ਜੋ ਅਵਿਯ ਈਸ਼ਵਰ ਤਿੰਨਾਂ ਲੋਕਾਂ ਵਿਚ ਉਨ੍ਹਾਂ ਦਾ ਪਾਲਣ ਪੋਸ਼ਣ ਕਰਦਾ ਹੈ ਤੇ ਜਨਮ ਦਿੰਦਾ ਹੈ।

**ਪਦ-ਅਰਥ-ਵਿਸਥਾਰ :-** ੦ ਉੱਤਮਹ ਪੁਰੁਸ਼ਹ ਤੁਵ ਅਨ੍ਯਹ = ਪਹਿਲੇ ਸ਼ਲੋਕ ਵਿਚ ਕ੍ਸ਼੍ਰ ਤੇ ਅਕ੍ਸ਼੍ਰ (ਖਰ ਅੱਖਰ) ਦੋ ਪ੍ਰਕਾਰ ਦੇ ਪੁਰਸ਼ਾਂ ਦਾ ਵਰਨਣ ਕਰਨ ਪਿੱਛੋਂ ਹੁਣ ਭਗਵਾਨ ਇਹ ਕਹਿੰਦੇ ਹਨ ਕਿ ਇਨ੍ਹਾਂ ਦੋਵਾਂ ਵਿਚੋਂ ਉੱਤਮ ਪੁਰਸ਼ ਤਾਂ ਅਨ੍ਯ ਹੀ ਹੈ। ਏਥੇ ਅਨ੍ਯ ਪਦ ਪਰਮਾਤਮਾ ਨੂੰ ਅਵਿਨਾਸ਼ੀ ਅੱਖਰ ਜੀਵਾਤਮਾ ਤੋਂ ਭਿੰਨ ਦੱਸਣ ਦੇ ਲਈ ਨਹੀਂ, ਪਰ ਉਸ ਤੋਂ ਵਿਲੱਖਣ ਦੱਸਣ ਲਈ ਹੈ। ਅੱਗੇ ਅਠਾਰਵੇਂ ਸ਼ਲੋਕ ਵਿਚ ਭਗਵਾਨ ਆਪਣੇ ਆਪ ਨੂੰ ਨਾਸ਼ਵਾਨ ਖ਼ਰ ਤੋਂ ਅਤੀਤ ਅਤੇ ਅਵਿਨਾਸ਼ੀ ਅੱਖਰ ਤੋਂ ਉੱਤਮ ਦੱਸਿਆ ਹੈ। ਪਰਮਾਤਮਾ ਦਾ ਅੰਸ਼ ਹੁੰਦੇ ਹੋਏ ਵੀ ਜੀਵਾਤਮਾ ਦੀ ਦ੍ਰਿਸ਼ਟੀ ਜਾਂ ਖਿਚਾਓ ਨਾਸ਼ ਕ੍ਸ਼੍ਰ (ਖ਼ਰ) ਵੱਲ ਹੋ ਰਿਹਾ ਹੈ। ਇਸ ਲਈ ਏਥੇ ਭਗਵਾਨ ਨੂੰ ਉਸ ਨੇ ਵਿਲੱਖਣ ਦੱਸਿਆ ਹੈ। ੦ ਪਰਮ ਆਤ੍ਮਾ ਇਤਿ ਉਦ੍ ਆਹ੍ਰਤਹ – ਉਸ ਉੱਤਮ ਪੁਰਸ਼ ਨੂੰ ਹੀ ਪਰਮਾਤਮਾ ਦੇ ਨਾਂ ਨਾਲ ਪੁਕਾਰਿਆ ਜਾਂਦਾ ਹੈ। ਪਰਮਾਤਮਾ ਸ਼ਬਦ ਨਿਰਗੁਨ ਮੰਨਿਆ ਜਾਂਦਾ ਹੈ ਅਕ੍ਸ਼੍ਰਮ ਜਿਸ ਦਾ ਅਰਥ ਹੈ (ਪਰਮ) ਸ਼੍ਰੇਸ਼ਠ + ਆਤਮ ਅਥਵਾ ਸੰਪੂਰਣ ਜੀਵਾਂ ਦੀ ਆਤਮਾ। ਇਸ ਸ਼ਲੋਕ ਵਿਚ ਪ੍ਰਮਾਤਮਾ ਦੇ ਨਾਲ ਈਸ਼ਵਰ ਸ਼ਬਦ ਵੀ ਆਇਆ ਹੈ, ਜਿਸ ਦਾ ਭਾਵ ਹੈ ਨਿਰਗੁਣ ਤੇ ਸਗੁਣ – ਸਭ ਕੁਝ ਪ੍ਰਸ਼ੋਤਮ ਹੀ ਹੈ। ੦ ਯਹ ਲੋਕ ਤ੍ਰਯਮ੍ ਆਵਿਸ਼੍ਯ, ਬਿਭਰ੍ਤਿ ਅਵ੍ਯਯਹ ਇਸ਼੍ਵਰ = ਉਹ ਉੱਤਮ ਪੁਰਸ਼ (ਪਰਮਾਤਮਾ) ਤਿੰਨਾਂ ਲੋਕਾਂ ਵਿਚ ਅਰਥਾਤ ਸਾਮਾਨ ਰੂਪ ਵਿਚ ਨਿਤ੍ਯ ਵਿਆਪਤ ਹੈ। ੦ ਵਿਭੂਤਿ ਦਾ ਅਰਥ ਹੈ ਕਿ ਅਸਲ ਵਿਚ ਪਰਮਾਤਮਾ ਹੀ ਸਾਰੇ ਪ੍ਰਾਣੀਆਂ ਦਾ ਪਾਲਣ ਪੋਸ਼ਣ ਕਰਦੇ ਹਨ, ਪਰ ਜੀਵਾਤਮਾ ਸੰਸਾਰ ਤੋਂ ਆਪਣਾ ਸੰਬੰਧ ਮੰਨ ਲੈਣ ਦੇ ਕਾਰਣ ਭੁੱਲ ਕੇ ਪਾਲਣ ਪੋਸ਼ਣ ਆਦਿ ਦਾ ਭਾਰ ਆਪਣੇ ਉੱਪਰ ਲੈ ਲੈਂਦਾ ਹੈ। ਇਸ ਲਈ ਉਹ ਬੇਅਰਥ ਹੀ ਦੁੱਖ ਪਾਉਂਦਾ ਹੈ। ੦ ਭਗਵਾਨ ਨੂੰ ਅਵ੍ਯਯਹ ਕਹਿਣ ਦਾ ਅਰਥ ਹੈ ਕਿ ਸੰਪੂਰਣ ਲੋਕਾਂ ਦਾ ਪਾਲਣ ਪੋਸ਼ਣ ਕਰਦੇ ਰਹਿਣ ਨਾਲ ਭੀ ਭਗਵਾਨ ਦਾ ਕੋਈ ਵ੍ਯਯ (ਖਰਚ) ਨਹੀਂ ਹੁੰਦਾ। ਉਨ੍ਹਾਂ ਵਿਚ ਕੋਈ ਵੀ ਘਾਟ ਨਹੀਂ ਆਉਂਦੀ। ੦ ਇਸ਼੍ਵਰ! ਸ਼ਬਦ ਸਗੁਣ ਦਾ ਵਾਚਕ ਮੰਨਿਆ ਜਾਂਦਾ ਹੈ। ਜਿਸ ਦਾ ਅਰਥ ਹੈ, 'ਸ਼ਾਸਨ੍ ਕਰਨ ਵਾਲਾ।' ਭਗਵਾਨ ਪਾਲਣ ਪੋਸ਼ਣ ਸਾਰਿਆਂ ਦਾ, ਬਰਾਬਰ ਬਿਨਾ ਪੱਖਪਾਤ ਤੋਂ ਹਰ ਸਮੇਂ ਕਰਦੇ ਹਨ।

**ਵਿਆਖਿਆ :-** ਈਸ਼ਵਰ ਨੂੰ ਸਗੁਣ ਬ੍ਰਹਮ ਕਿਹਾ ਜਾਂਦਾ ਹੈ। ਉਹ ਮਾਇਆ ਦਾ ਮਾਲਕ ਹੈ। ਜੀਵਾਤਮਾ ਅਤੇ ਜਗਤ ਉਸ ਦੀ ਵਿਸ਼ੇਸ਼ਤਾ ਹੈ। ਜੋ ਵੀ ਸ਼ੋਭਾ ਹੈ, ਜੋ ਵੀ ਦੈਵੀਤੱਵ ਹੈ, ਜੋ ਪ੍ਰਤੱਖ ਵਿਖਾਵਾ ਹੈ ਜਾਂ ਜੋ ਕੋਈ ਹੋਰ ਆਕਰਸ਼ਕ ਵਿਸ਼ੇਸ਼ਤਾ ਹੈ, ਅਸਾਡੀ ਸ਼ੁੱਧ ਬੁੱਧੀ ਰਾਹੀਂ ਜਿਨ੍ਹਾਂ ਦਾ ਗਿਆਨ ਹੁੰਦਾ ਹੈ – ਸਭ ਕੁੱਝ ਪ੍ਰਭੂ ਨਾਲ ਸੰਬੰਧਿਤ ਹੈ। ਪਰਸ਼ੋਤਮ ਉਹ ਹੈ ਜੋ ਇਨ੍ਹਾਂ ਸ਼ਾਨਦਾਰ ਦਿਵਲੋਕ ਤੋਂ ਵੀ ਪਰੇ ਹੈ। ਉਸ ਵਿਚ ਨਾ ਕਿਸੇ ਇੱਕ ਧਾਮ ਦੇ ਪਰਿਵਰਤਨ ਦੀ ਲੋੜ ਹੈ, ਉਹ ਤਾਂ ਨਿਰਗੁਣ ਬ੍ਰਹਮ ਵੀ ਹੈ ਪ੍ਰਗਿਆਨਮ੍ ਹੈ ਜਾਂ ਸਬਰ ਤੋਂ ਪਰ੍ਹੇ ਵਿਵੇਕ ਚੇਤਨਾ ਹੈ। ਪਵਿੱਤਰ ਵਿਵੇਕ ਹੈ। ਜਾਗ੍ਰਿਤ ਅਵੱਸਥਾ ਹੈ। ਇਹ ਕੁੱਝ ਗੁਣ ਵਾਚਕ ਵਿਸ਼ੇਸ਼ਨ ਹਨ, ਜਿਨ੍ਹਾਂ ਕਰਕੇ ਉਹ ਪ੍ਰਸਿੱਧ ਹੈ। ਉਹ ਭਾਵੇਂ ਪ੍ਰਪੱਕ ਇਰਾਦੇ ਵਾਲਾ ਅਸੀਮਤ ਹੈ, ਪਰ ਹੈ ਤੇਜ਼ ਤਰਾਰ ਵਿਵੇਕਸ਼ੀਲਤਾ ਚੇਤਨਤਾ। ਸੀਮਾਵਾਂ ਜਿਵੇਂ ਸਮਾਂ, ਥਾਂ, ਕਾਰਨ, ਲਾਭ ਉਸ ਨੇੜੇ ਨਹੀਂ ਢੁਕਦੀਆਂ, ਉਹ ਮਹਾਂ ਨਾਰਾਇਣ ਸਦਾਸ਼ਿਵ ਪਰਾਸ਼ਕਤੀ ਹੈ। ਇਹ ਕੁੱਝ ਨਾਂ ਹਨ, ਜਿਹੜੇ ਪ੍ਰਭੂ ਲਈ ਨਿਰਧਾਰਿਤ ਹਨ। ੦ ਸ਼੍ਰੀ ਰਾਮਾ ਕ੍ਰਿਸ਼ਨ ੦ 'ਬ੍ਰਹਮ ਸਰੀਰ ਵਿਚ ਕਿਵੇਂ ਬਿਰਾਜਮਾਨ ਰਹਿੰਦਾ ਹੈ ? ਇਹ ਤਾਂ ਇੰਜ ਹੈ ਜਿਵੇਂ ਇਕ ਸਰਿੰਜ (ਪਿਚਕਾਰੀ) ਵਿਚ ਪਿਸਟਨ (ਬੋਕੀ) ਹੈ। ਜਦੋਂ ਸਰੀਰ ਵਿਚ ਹੁੰਦਾ ਹੈ, ਉਹ ਅਛੋਹ ਰਹਿੰਦਾ ਹੈ ਤੇ ਇਸਦਾ ਉਸ ਉੱਪਰ ਪ੍ਰਭਾਵ ਨਹੀਂ ਪੈਂਦਾ।'

**15.18 ਸ਼ਲੋਕ :**

*यस्मात् क्षरम् अति-इतः अहम्, अ-क्षरात् अपि च उत्तमः। अतः अस्मि लोके वेदे च, प्रथितः पुरूष-उत्तमः॥*

***ਯਸ੍ਮਾਤ੍ ਕਸ਼੍ਰਮ੍ ਅਤਿ ਇਤਹ ਅਹਮ੍, ਅਕਸ਼੍ਰਾਤ੍ ਅਪਿ ਚ ਉੱਤਮਹ।***
***ਅਤਹ ਅਸਿਮ੍ ਲੋ-ਕੇ ਵੇਦੇ ਚ, ਪ੍ਰਥਿਤਹ ਪੁਰੁਸ਼ ਉੱਤਮਹ॥***

**੦ ਸ਼ਬਦ ਅਰਥ :-** ਯਸ੍ਮਾਤ੍ : ਜਿਵੇਂ। ਕਸ਼੍ਰਮ੍ : ਨਾਸ਼ਵਾਨ। ਅਤਿਇਤਿਹ : ਮਨੁੱਖੀ ਸੂਝ ਤੇ ਅਨੁਭਵ ਤੋਂ ਪਰ੍ਹੇ। ਅਹਮ੍ : ਮੈਂ। ਅਕ੍ਸ਼੍ਰਾਤ : ਜੋ ਨਾਸ਼ ਨਾ ਹੋ ਸਕੇ ਤੋਂ ਇਲਾਵਾ। ਅਪਿ : ਭੀ। ਚ : ਅਤੇ। ਉੱਤਮਹਾ : ਵਧੀਆ। ਅਤਹ : ਇਸ ਲਈ। ਅਸਿਮ੍ : ਮੈਂ ਹਾਂ। ਲੋਕੇ : ਲੋਕ। ਵੇਦੇ : ਵੇਦਾਂ ਵਿਚ। ਚ : ਅਤੇ। ਪ੍ਰਥਿਤਹ : ਐਲਾਨ ਕੀਤਾ। ਪੁਰੁਸ਼ੋਤਮ : ਮਹਾਨ ਪੁਰਸ਼।

**੦ ਸ਼ਲੋਕਾਰਥ :-** ਕਿਉਂਕਿ ਮੈਂ ਕ੍ਸ਼੍ਰ (ਖ਼ਰ) ਤੋਂ ਪਰ੍ਹੇ ਹਾਂ ਅਤੇ ਅੱਖਰ ਵਿਚ ਹੀ ਉੱਤਮ ਹਾਂ। ਇਸ ਲਈ ਮੈਂ ਲੋਕ ਵਿਚ ਤੇ ਵੇਦਾਂ ਵਿਚ ਵੀ ਪਰਸ਼ੋਤਮ ਨਾਂ ਨਾਲ ਪ੍ਰਸਿੱਧ ਹਾਂ।

**ਪਦ-ਅਰਥ-ਵਿਸਥਾਰ :-** ੦ ਯਸ੍ਮਾਤ੍ ਕ੍ਸ਼੍ਰਮ੍ ਅਤਿ ਇਤਹ ਅਹਮ੍ – ਜੋ ਕਸ਼੍ਰ (ਖ਼ਰ) ਹੈ ਹਮੇਸ਼ਾ ਹੀ ਪਰਿਵਰਤਨਸ਼ੀਲ ਹੈ। ਮੈਂ ਨਿਤ੍ਯ੍ ਨਿਰੰਤਰ ਹਾਂ, ਇਸ ਲਈ ਮੈਂ ਕਸ਼੍ਰ (ਖ਼ਰ) ਤੋਂ ਪੂਰੀ ਤਰ੍ਹਾਂ ਅਤੀਤ ਹਾਂ। ੦ ਸਰੀਰ ਤੋਂ ਪਰੇ ਵਿਆਪਕ ਸ਼੍ਰੇਸ਼ਠ ਪ੍ਰਕਾਸ਼ਕ ਸਬਲ ਸੂਖਮ ਇੰਦ੍ਰੀਆਂ ਹਾਂ, ਇਸ ਲਈ ਇੰਦ੍ਰੀਆਂ ਤੋਂ ਪਰੇ ਮਨ ਹੈ, ਤੇ ਮਨ ਤੋਂ ਪਰੇ ਬੁੱਧੀ ਹੈ। (ਗੀਤਾ 3.42) ਇਸ ਤਰ੍ਹਾਂ ਇੱਕ ਦੂਜੇ ਤੋਂ ਪਰੇ ਹੁੰਦੇ ਹੋਏ ਵੀ ਸਰੀਰ ਇੰਦ੍ਰੀਆਂ ਮਨ ਤੇ ਬੁੱਧੀ ਇੱਕ ਹੀ ਜਾਤੀ ਦੀ ਜੜ੍ਹ ਹਨ। ਪਰ ਪਰਮਾਤਮਾ ਤੱਤਵ ਇਸ ਤੋਂ ਵੀ ਅਤਿਅੰਤ ਪਰ੍ਹੇ ਹੈ। ਕਿਉਂਕਿ

ਉਹ ਜੜ ਨਹੀਂ ਹੈ, ਚੇਤਨ ਹੈ। ੦ ਅਕ੍ਸ਼੍ਰਾਤਮ ਅਪਿ ਚ ਉਤਮਹ – ਭਾਵੇਂ ਪਰਮਾਤਮਾ ਦਾ ਅੰਸ਼ ਹੋਣ ਦੇ ਕਾਰਨ ਜੀਵਾਤਮਾ (ਅੱਖਰ) ਵੀ ਪਰਮਾਤਮਾ ਤੋਂ ਤਾਤਵਿਕ ਏਕਤਾ ਹੈ, ਪਰ ਏਥੇ ਭਗਵਾਨ ਆਪਣੇ ਆਪ ਨੂੰ ਜੀਵਾਤਮਾ ਤੋਂ ਵੀ ਉੱਤਮ ਦੱਸਦੇ ਹਨ। ਕਿਉਂ ? ਕਾਰਨ ਇਹ ਹਨ 1. ਪਰਮਾਤਮਾ ਦਾ ਅੰਸ਼ ਹੋਣ ਨਾਲ ਵੀ ਜੀਵਾਤਮਾ ਕਸ਼ਰ (ਖ਼ਰ) (ਜੜ੍ਹ ਪ੍ਰਕ੍ਰਿਤੀ) ਦੇ ਨਾਲ ਆਪਣਾ ਸੰਬੰਧ ਮੰਨ ਲੈਂਦਾ ਹੈ। (15.07) ਤੇ ਪ੍ਰਕ੍ਰਿਤੀ ਦੇ ਗੁਣਾਂ ਤੋਂ ਮੋਹਤ ਹੋ ਜਾਂਦਾ ਹੈ, ਜਦ ਕਿ ਪਰਮਾਤਮਾ (ਪ੍ਰਕ੍ਰਿਤੀ ਤੋਂ ਅਤੀਤ ਹੋਣ ਦੇ ਕਾਰਨ) ਕਦੇ ਵੀ ਮੋਹਤ ਨਹੀਂ ਹੁੰਦੇ। (ਗੀਤਾ 7.13) 2. ਪਰਮਾਤਮਾ ਪ੍ਰਕ੍ਰਿਤੀ ਨੂੰ ਆਪਣੇ ਅਧੀਨ ਕਰਕੇ ਲੋਕ ਵਿਚ ਆਉਂਦੇ ਹਨ, ਅਵਤਾਰ ਲੈਂਦੇ ਹਨ (4.06) ਜਦ ਕਿ ਜੀਵਾਤਮਾ ਪ੍ਰਕ੍ਰਿਤੀ ਦੇ ਵੱਸ ਵਿਚ ਹੋ ਕੇ ਲੋਕ ਵਿਚ ਆਉਂਦਾ ਹੈ (8.19)। 3. ਪਰਮਾਤਮਾ ਹਮੇਸ਼ਾ ਨਿਰਲਿਪਤ ਰਹਿੰਦੇ ਹਨ (4.14 ਤੇ 9.09) ਜਦ ਕਿ ਜੀਵਾਤਮਾ ਨੂੰ ਨਿਰਲੇਪ ਹੋਣ ਵਾਸਤੇ ਸਾਧਨ ਕਰਨਾ ਪੈਂਦਾ ਹੈ (4.18 ਤੇ 7.14) ੦ ਕ੍ਸ਼੍ਰ ਤੇ ਅਕਸ਼੍ਰ ਵਿਚ ਭਿੰਨਤਾ ਹੈ, ਜੇ ਭਿੰਨਤਾ ਨਾ ਹੁੰਦੀ ਤਾਂ ਭਗਵਾਨ ਆਪਣੇ ਆਪ ਨੂੰ ਜਾਂ ਤਾਂ ਉਨ੍ਹਾਂ ਦੋਵਾਂ ਤੋਂ ਹੀ ਅਤੀਤ ਦੱਸਦੇ ਜਾਂ ਦੋਵਾਂ ਤੋਂ ਹੀ ਉੱਤਮ ਦੱਸਦੇ। ਇਥੋਂ ਇਹ ਸਿੱਧ ਹੁੰਦਾ ਹੈ ਕਿ ਜਿਵੇਂ ਭਗਵਾਨ ਕ੍ਸ਼੍ਰ ਤੋਂ ਅਤੀਤ ਤੇ ਅਕ੍ਸ਼੍ਰ ਤੋਂ ਉੱਤਮ ਹਨ, ਏਸੇ ਤਰ੍ਹਾਂ ਹੀ ਅਕਸ਼ਰ ਭੀ ਕਸ਼ਰ ਤੋਂ ਅਤੀਤ ਤੇ ਉੱਤਮ ਹੈ। ੦ ਅਤਹ ਅਸ੍ਮਿ ਲੋਕੇ ਵੇਦੇ ਚ, ਪ੍ਰਥਿਤਹ ਪੁਰੁਸ਼ ਉੱਤਮਹ = ਏਥੇ ਲੋਕੇ ਪਦ ਦਾ ਅਰਥ ਹੈ ਪੁਰਾਣੇ ਸਿਮ੍ਰਤੀ ਆਦਿ ਸ਼ਾਸਤ੍ਰ। ਸ਼ਾਸਤ੍ਰਾਂ ਵਿਚ ਭਗਵਾਨ, ਪ੍ਰਸ਼ੋਤਮ ਕਿਹਾ ਗਿਆ ਹੈ। ੦ ਸ਼ੁੱਧ-ਗਿਆਨ ਦਾ ਨਾਂ ਵੇਦ ਹੈ। ਜੋ ਅਨਾਦਿ ਹੈ, ਇਹੋ ਗਿਆਨ ਅਨੁਪੂਰਵ ਰੂਪ ਤੋਂ ਰਿਗ ਯੁਜੁਰ, ਅਥਰਵ ਸਾਮ ਵੇਦ ਦੇ ਰੂਪ ਵਿੱਚ ਪ੍ਰਗਟ ਹੋਇਆ ਹੈ। ਵੇਦਾਂ ਵਿਚ ਵੀ ਭਗਵਾਨ 'ਪੁਰਸ਼ੋਤਮ' ਨਾਂ ਨਾਲ ਪ੍ਰਸਿੱਧ ਹਨ। ੦ ਅਨ੍ਯ ਉੱਤਮ, ਪੁਰਸ਼ ਹੋਰ ਕਿਹੜਾ ਹੈ ? ਇਹ ਉੱਤਮ ਪੁਰਸ਼ ਪੁਰਸ਼ੋਤਮ ਹੀ ਹੈ, ਜੋ ਮੈਂ ਹਾਂ।

**ਵਿਆਖਿਆ :-** ਕਸ਼ਰ ਜਾਂ ਖ਼ਰ ਜੋ ਖ਼ਰ ਸਕਦਾ ਹੈ। ਪ੍ਰਕ੍ਰਿਤੀ ਵੀ ਨਾਸ਼ਵਾਨ ਹੈ, ਇਸ ਅਧਿਆਇ ਦੇ ਆਰੰਭ ਵਿਚ ਪ੍ਰਕ੍ਰਿਤੀ ਦੀ ਤੁਲਨਾ ਇਕ ਪਿੱਪਲ ਦੇ ਬਿਰਖ ਨਾਲ ਕੀਤੀ ਗਈ ਸੀ। ਜੀਵ ਦਾ ਜੀਵ-ਤਵ ਵੀ ਨਾਸ਼ ਹੋ ਜਾਣ ਵਾਲਾ ਹੈ, ਪਰ ਜੋ ਸ਼ੁੱਧ ਚੇਤਨਤਾ ਅਥਵਾ ਵਿਵੇਕ ਹੈ ਜੋ ਜੀਵ ਦੇ ਅੰਦਰ ਹੈ, ਉਹ ਨਾਸ਼ਵਾਨ ਨਹੀਂ। ਅਵਿਨਾਸ਼ੀ ਹੈ। ਬ੍ਰਹਮ ਹੈ। ਜਿਸ ਦੀ ਸਦਾ ਹੀ ਪ੍ਰਾਪਤੀਆਂ ਹਨ ਤੇ ਉਹ ਪ੍ਰਾਪਤੀਆਂ ਤੋਂ ਪਰ੍ਹੇ ਵੀ ਹੈ। ਜਿਸ ਦਾ ਮਨ ਪ੍ਰਕਾਸ਼ਮਈ ਹੈ, ਬੁੱਧੀ ਚਮਤਕਾਰ ਹੈ, ਉਸ ਨੇ ਪ੍ਰਭੂ ਨੂੰ ਆਪਣੀ ਸ਼੍ਰੇਸ਼ਠ ਸਮਝ ਅਨੁਸਾਰ ਜਾਣ ਲਿਆ ਹੈ। ਇਸ ਸੰਸਾਰ ਵਿਚ ਜੋ ਜਾਣਨ ਯੋਗ ਹੈ ਉਹ ਕੇਵਲ ਪ੍ਰਭੂ ਹੀ ਹੈ।

✪ ✪ ✪

**15.19 ਸ਼ਲੋਕ :**

*य: माम् एवम् अ-सम् मूढ:, जा(ज्ञा)-नाति पुरूष-उत्तमम्। स: सर्व-विद् भज्-अति माम्, सर्व-भावेन भारत॥*

***ਯਹ ਮਾਮ੍ ਏਵਮ੍ ਅਸਮ੍ ਮੂਡਹ, ਜਾ (ਗ੍ਯਾ) ਨਾਤਿ ਪੁਰੁਸ਼ਉਤਮਮ੍।***

***ਸਹ ਸਰ੍ਵ ਵਿਦ੍ ਭੁਜ੍ ਅਤਿ ਮਾਮ੍, ਸਰ੍ਵ ਭਾਵੇਨ ਭਾਰਤ॥***

**੦ ਸ਼ਬਦ ਅਰਥ :-** ਯਹ : ਕੌਣ। ਮਾਮ੍ : ਮੇਰਾ। ਏਵਮ੍ : ਇਸ ਤਰ੍ਹਾਂ। ਅਸਮ੍ ਮੂਡਹ : ਜੋ ਛਲਿਆ ਨਾ ਜਾ ਸਕੇ। ਜਾ (ਗ੍ਯਾ) ਨਾਤਿ : ਜਾਣਦਾ ਹੈ। ਪੁਰੁਸ਼ੋਤਮਮ੍ : ਮਹਾਨ ਪੁਰਸ਼। ਸਹ : ਉਹ। ਸਰ੍ਵਵਿ : ਸਾਰਾ ਜਾਣਨ ਯੋਗ। ਭਜ੍ਅਤਿ : ਪੂਜਾ ਕਰਨੀ। ਮਾਮ੍ : ਮੇਰਾ। ਸਰ੍ਵ ਭਾਵੇਨ : ਆਪਣੇ ਸਾਰੇ ਜੀਵਾਂ ਨਾਲ। ਭਾਰਤ : ਹੇ ਭਾਰਤ।

**੦ ਸ਼ਲੋਕਾਰਥ :-** ਹੇ ਭਾਰਤ! ਮੋਹ ਰਹਿਤ ਹੋ ਕੇ ਇਸ ਤਰ੍ਹਾਂ, ਜੋ ਮੈਨੂੰ ਪੁਰਸ਼ੋਤਮ (ਰੂਪ ਵਿਚ) ਜਾਣਦਾ ਹੈ, ਉਹ ਸਰਬ-ਗਿਆਤਾ ਹੈ। ਸਭ ਤਰ੍ਹਾਂ ਨਾਲ ਮੈਨੂੰ ਭਜਦਾ ਹੈ।

**ਪਦ-ਅਰਥ-ਵਿਸਥਾਰ :-** ੦ ਯਹ ਮਾਮ੍ ਏਵਮ੍ ਅਸਮ੍ ਮੂਡਹ – ਜੀਵਾਤਮਾ ਪਰਮਾਤਮਾ ਦਾ ਪੁਰਾਤਨ ਅੰਸ਼ ਹੈ। ਆਪਣੇ ਅੰਸ਼ੀ ਪਰਮਾਤਮਾ ਦੇ ਅਸਲੇ ਸੰਬੰਧ (ਜੋ ਸਦਾ ਤੋਂ ਹੀ ਹੈ) ਦਾ ਅਨੁਭਵ ਕਰਨਾ ਹੀ ਉਸ ਦਾ ਅਸਮ੍ ਮੂਡਹ (ਮੋਹ ਤੋਂ ਰਹਿਤ) ਹੋਣਾ ਹੈ। ੦ ਸੰਸਾਰ ਜਾਂ ਪਰਮਾਤਮਾ ਨੂੰ ਤੱਤਵ ਤੋਂ ਆਪਣੇ ਵਿਚ ਧਾਰਨ ਕਰਨ ਲਈ ਮੋਹ (ਮੂਡਤਾ) ਹੀ ਰੁਕਾਵਟ ਹੈ। ਕਿਸੇ ਵਸਤੂ ਦੀ ਵਾਸਤਵਿਕਤਾ ਦਾ ਗਿਆਨ ਤਾਂ ਹੀ ਹੁੰਦਾ ਹੈ, ਜਦ ਉਸ ਵਸਤੂ ਤੋਂ ਰਾਗ ਜਾਂ ਦੋਸ਼ ਪੂਰਵਕ ਮੰਨਿਆ ਗਿਆ ਕੋਈ ਸੰਬੰਧ ਨਾ ਹੋਵੇ। ਨਾਸ਼ਵਾਨ ਪਦਾਂ ਤੋਂ ਰਾਗ ਪੂਰਵਕ ਸੰਬੰਧ ਮੰਨਣਾ ਹੀ ਮੋਹ ਹੈ। ੦ ਸੰਸਾਰ ਨੂੰ ਤੱਤਵ ਤੋਂ ਜਾਣਦੇ ਹੀ ਪਰਮਾਤਮਾ ਤੋਂ ਆਪਣੀ ਅਭਿੰਨਤਾ ਦਾ ਅਨੁਭਵ ਹੋ ਜਾਂਦਾ ਹੈ ਤੇ ਪਰਮਾਤਮਾ ਨੂੰ ਤੱਤਵ ਤੋਂ ਜਾਣਦੇ ਹੀ ਸੰਸਾਰ ਨਾਲ ਆਪਣੀ ਮਿੱਤਰਤਾ ਦਾ ਅਨੁਭਵ ਹੋ ਜਾਂਦਾ ਹੈ। ੦ ਸੰਸਾਰ ਨਾਲ ਆਪਣਾ ਸੰਬੰਧ ਮੰਨਣਾ ਹੀ ਭਗਤੀ ਵਿਚ ਵਿਭਚਾਰੀ ਦੋਸ਼ ਹੈ। ਇਸ ਦੋਸ਼ ਤੋਂ ਰਹਿਤ ਹੋਣ ਲਈ ਉਪਰੋਕਤ ਪਦਾਂ ਦੇ ਸਾਰ ਨੂੰ ਸਮਝਣ ਦੀ ਲੋੜ ਹੈ। ੦ ਜਾ (ਗ੍ਯਾ) ਨਾਤਿ ਪੁਰਸ਼ ਉਤਮਮ੍ = ਜਿਸ ਦੀ ਮੂਡਤਾ ਪੂਰੀ ਤਰ੍ਹਾਂ ਨਸ਼ਟ ਹੋ ਗਈ ਹੈ, ਉਹੋ ਵਿਅਕਤੀ ਹੀ ਭਗਵਾਨ ਨੂੰ ਪੁਰਸ਼ੋਤਮ ਮੰਨਦਾ ਹੈ। ੦ ਕਸ਼ਰ (ਖ਼ਰ) ਤੋਂ ਪੂਰੀ ਤਰ੍ਹਾਂ ਅਤੀਤ ਪੁਰਸ਼ੋਤਮ (ਪਰਮ ਪੁਰਸ਼ ਪਰਮਾਤਮਾ) ਨੂੰ ਹੀ ਪੂਰੀ ਤਰ੍ਹਾਂ ਮੰਨ ਕੇ ਉਸ ਦੇ ਸਨਮੁੱਖ ਹੋ ਜਾਣਾ, ਕੇਵਲ ਉਸ ਨੂੰ ਹੀ ਆਪਣਾ ਮੰਨ ਲੈਣਾ ਹੀ, ਭਗਵਾਨ ਦੀ ਯਥਾਰਥ ਰੂਪ ਤੋਂ ਪੁਰਸ਼ੋਤਮ ਮੰਨ ਲੈਣ ਦੀ ਯਥਾਰਥਮਈ ਵਿਧੀ ਹੈ। ੦ ਜੋ ਕੁੱਝ ਦਿਖਾਈ ਦਿੰਦਾ ਹੈ। ਸਭ ਪਰਮਾਤਮਾ ਦਾ ਹੈ, ਇੰਜ ਮੰਨਣ ਨਾਲ ਹੀ ਸੰਸਾਰ ਦਾ ਥੋੜ੍ਹਾ ਜਿਹਾ ਖਿਚਾਓ ਘਟ ਜਾਦਾ ਹੈ। ੦ ਸਹ ਸਰ੍ਵ ਵਿਦ੍ ਭਜ੍ ਅਤਿ ਮਾਮ੍ ਸਰ੍ਵ ਭਾਵੇਨ – ਭਾਰਤ! ਜਿਸ ਨੇ ਭਗਵਾਨ ਨੂੰ ਪੁਰਸ਼ੋਤਮ ਜਾਣ ਲਿਆ ਹੈ – ਉਸ ਦੇ ਅੰਤਹਕਰਣ ਵਿਚ ਇਸ ਵਿਸ਼ੇ ਲਈ ਕੋਈ ਵਿਕੱਲਪ ਭਰਮ ਵਹਿਮ ਨਹੀਂ ਹੈ, ਉਸ ਮਨੁੱਖ ਲਈ ਜਾਣਨ ਯੋਗ ਕੋਈ ਤੱਤਵ ਨਹੀਂ, ਜੋ ਬਾਕੀ ਹੋਵੇ। ਇਸ ਲਈ ਭਗਵਾਨ ਉਸ ਨੂੰ 'ਸਰ੍ਵ ਵਿਦ੍' ਕਹਿੰਦੇ ਹਨ। ੦ ਭਗਵਾਨ ਨੂੰ ਜਾਣਨ ਵਾਲਾ ਵਿਅਕਤੀ ਕਿੰਨਾ ਵੀ ਘੱਟ ਪੜ੍ਹਿਆ ਲਿਖਿਆ ਹੋਵੇ। ਉਹ ਸਭ ਕੁੱਝ ਜਾਣਨ ਵਾਲਾ ਹੁੰਦਾ ਹੈ। ਉਸ ਲਈ ਹੋਰ ਜਾਣਨਾ ਕੁੱਝ ਵੀ ਬਾਕੀ ਨਹੀਂ ਹੁੰਦਾ। ਸਰ੍ਵ ਵਿਦ੍ ਹਮੇਸ਼ਾ ਭਗਵਾਨ ਦਾ ਹੀ ਸਿਮਰਨ ਕਰਦਾ ਹੈ, ਜਿਸ ਨੇ ਭਗਵਾਨ ਨੂੰ ਕ੍ਸ਼੍ਰ ਤੋਂ ਅਤੀਤ ਜਾਣ ਲਿਆ ਹੈ, ਉਸ ਦਾ ਮਨ (ਰਾਗ) ਕ੍ਸ਼੍ਰ (ਸੰਸਾਰ) ਤੋਂ ਹਟ ਕੇ ਭਗਵਾਨ ਵਿਚ ਲੱਗ ਜਾਂਦਾ ਹੈ (10.08)।

**ਵਿਆਖਿਆ :-** ਕੇਵਲ ਇੱਕੋ ਅਸਲੀਅਤ ਹੈ। ਛਲੇ ਹੋਏ ਅਨੇਕਤਾ ਵਿਚ ਦਿਖਾਈ ਦਿੰਦੇ ਹਨ, ਪਰ ਏਕਤਾ ਵਿੱਚ ਨਹੀਂ। ਅਨੇਕਤਾ ਦ੍ਰਿਸ਼ਟਮਾਨ ਲੋਕ ਦਾ ਜ਼ਰੂਰੀ ਨਜ਼ਾਰਾ ਹੈ, ਜਿਸ ਵਿਚ ਸੰਵੇਦਨਸ਼ੀਲ ਤੇ ਸੰਵੇਦਨਹੀਣਤਾ ਦੀਆਂ ਵਸਤੂਆਂ ਹਨ। ਜਿਵੇਂ ਇਕ ਸਾਧਕ ਅਧਿਆਤਮਕ ਮਰਯਾਦਾ ਵਿਚ ਅੱਗੇ ਵਧਦਾ ਹੈ। ਉਹ ਸਮੁੱਚੇ ਜਗਤ ਦੀ ਅਨੇਕਤਾ ਵਿਚ ਰਮਦਾ ਹੋਇਆ ਦੈਵੀ ਅਨੁਭਵ ਕਰਦਾ ਹੈ। ਉਸ ਦੀ ਦਿਆਲੂ ਨਜ਼ਰ ਕਾਰਨ ਉਸ ਦਾ ਸੰਸਾਰ ਪ੍ਰਤਿ ਰਵੱਈਆ ਈਸ਼ਵਰੀ ਹੋ ਜਾਂਦਾ ਹੈ। ਉਸ ਦੀ ਨਿਰਮਾਤਾ ਪ੍ਰਭੂ ਵੱਲ ਸ਼ਰਧਾ ਵਧ ਜਾਂਦੀ ਹੈ ਕਿ ਈਸ਼ਵਰ ਹੀ ਸਭ ਜਗਤ ਦਾ ਮਾਲਕ ਪਾਲਕ ਤੇ ਸਮਰੱਥਕ ਹੈ। ਜੀਵਾਤਮਾ ਜੋ ਵਧੀਆ ਕਾਰਜ ਕਰ ਸਕਦੀ ਹੈ ਉਹ ਹੈ ਕਿ ਆਪਣੇ ਹਿੱਤ ਲਈ ਆਪਣੀ ਸ਼ਕਤੀ ਦਾ ਵਿਕਾਸ ਕਰਨ ਦੀ ਥਾਂ, ਪ੍ਰਭੂ ਦੀ ਸੇਵਾ ਲਈ ਸਮੱਰਪਿਤ ਕਰੇ। ਜੀਵਾਤਮਾ ਅਤੇ ਜਗਤ ਪ੍ਰਭੂ ਦਾ ਨਰੋਆ ਅੰਗ ਹੈ। ਆਦਮੀ ਆਮ ਤੌਰ 'ਤੇ ਆਪਣੇ ਆਪ ਨੂੰ ਮਹੱਤਤਾ ਦਿੰਦਾ ਹੈ, ਉਹ ਹੈ ਜੋ ਆਪਣੇ ਆਪ ਨੂੰ ਤੀਖਣਤਾ ਵਿਚ ਡੁੱਬਿਆ ਸਮਝਦਾ ਹੈ। ਪ੍ਰਭੂ ਦੀ ਇਸ

ਮਹਾਨ ਰਚਨਾ ਨੂੰ ਬਚਾਉਣ ਤੇ ਤਬਾਹ ਕਰਨ ਵਿਚ ਵੀ ਉਸ ਦਾ ਹੀ ਵਡਮੁੱਲਾ ਯੋਗਦਾਨ ਹੈ। ਉਸ ਦੀ ਇਹ ਖੇਡ ਇਕਸੁਰਤਾ ਨਾਲ ਚਲਦੀ ਰਹਿੰਦੀ ਹੈ। ਜੀਵਾਤਮਾ ਲਈ ਬਖਸ਼ੀ ਵਿਸ਼ੇਸ਼ ਰਿਆਇਤ ਇਹੋ ਹੈ ਕਿ ਉਹ ਪ੍ਰਭੂ ਦੇ ਹੱਥਾਂ ਦਾ ਖਿਡੌਣਾ ਹੈ। ਜੀਵਾਤਮਾ ਦਾ ਮੁੱਖ ਮੰਤਵ ਪ੍ਰਭੂ ਪ੍ਰਾਪਤੀ ਹੈ। ਪ੍ਰਭੂ ਦੇ ਸਗੁਣ ਤੇ ਨਿਰਗੁਣ ਸਰੂਪ ਨੂੰ ਸਮਝਣਾ ਜ਼ਰੂਰੀ ਹੈ। ੦ ਸ਼੍ਰੀ ਰਾਮਾ ਕ੍ਰਿਸ਼ਨਾ ੦ "ਜਦੋਂ ਗੰਗਾ ਵਿਚ ਵਹਿੰਦਾ ਪਾਣੀ ਵਾਲਾ ਜਹਾਜ਼ ਸਮੁੰਦਰ ਨੂੰ ਛੂੰਹਦਾ ਹੈ, ਇਹ ਦੂਰ ਪਰ੍ਹੇ (ਭਾਗ) ਦੇ ਖੰਡ ਵਿਚ ਚਲਿਆ ਜਾਂਦਾ ਹੈ ਜਿਸ ਨੂੰ ਇਸ ਪਾਸੇ ਦੇ ਲੋਕ ਨਹੀਂ ਜਾਣਦੇ। ਫਿਰ ਵੀ ਜਦੋਂ ਜੀਵਾਤਮਾ ਬ੍ਰਹਮ ਵਿਚ ਲੀਨ ਹੋ ਜਾਂਦੀ ਹੈ। ਉਹ ਸੰਬੰਧਿਤ ਰਿਸ਼ਤੇਦਾਰ ਕੋਲ ਵਾਪਸ ਨਹੀਂ ਆਉਂਦੀ।"

✪ ✪ ✪

**15.20 ਸ਼ਲੋਕ :**

*इति गुह्य-तमम् शास्त्रम्, इदम् उक्तं मया अन्-अघ। एतत् बुध्-त्वा बुद्धिमान्, (अ)स्यात् कृत-कृत्यः च भारत॥*

***ਇਤਿ ਗੁਹਤਯਮਮ੍ ਸ਼ਾਸ੍ਤ੍ਰਮ੍, ਇਦਮ੍ ਉਕੱਤਮ੍ ਮਯਾ ਅਨ੍ ਅਘ।***

***ਇਤਤ੍ ਬੁਧ੍ ਤ੍ਵਾ ਬੁਧਿਮਾਨ੍ (ਅ) ਸ੍ਯਾਤ੍, ਕ੍ਰਤ ਕ੍ਰਤ੍ਯਹ ਚ ਭਾਰਤ॥***

**੦ ਸ਼ਬਦ ਅਰਥ :-** ਇਤਿ : ਇਸ ਤਰ੍ਹਾਂ। ਗੁਹਯਤ ਮਮ੍ : ਬਹੁਤ ਹੀ ਭੇਤ ਵਾਲਾ। ਸ਼ਾਸਤ੍ਰਮ੍ : ਵਿਗਿਆਨ। ਇਦਮ੍ : ਇਹ। ਉਕੱਤਮ੍ : ਸਿਖਾਇਆ ਗਿਆ ਹੈ। ਮਯਾ : ਮੇਰੇ ਰਾਹੀਂ। ਅਨ੍ ਅਘ : ਹੇ ਪਾਪ ਰਹਿਤ। ਇਤਤ੍ : ਇਹ। ਬੁਧ੍ਤ੍ਵਾ : ਜਾਣਦੇ ਹੋਏ। ਬੁਧਿਮਾਨ੍ : ਸਿਆਣਾ। (ਅ) ਸ੍ਯਾਤ੍ : ਹੁੰਦਾ ਹੈ। ਕ੍ਰਤ ਕ੍ਰਤ੍ਯਹ : ਜਿਸ ਨੇ ਸਾਰੇ ਫਰਜ਼ਾਂ ਦੀ ਪੂਰਤੀ ਕੀਤੀ ਹੈ। ਚ : ਅਤੇ। ਭਾਰਤ : ਹੇ ਭਾਰਤ।

**੦ ਸ਼ਲੋਕਾਰਥ :-** ਹੇ ਨਿਸ਼ਪਾਪ! ਇਸ ਤਰ੍ਹਾਂ ਇਹ ਅਤਿਅੰਤ ਭੇਤ ਵਾਲਾ ਸ਼ਾਸਤਰ ਮੇਰੇ ਰਾਹੀਂ ਕਿਹਾ ਗਿਆ ਹੈ। ਹੇ ਭਾਰਤ! ਇਸ ਨੂੰ ਜਾਣ ਕੇ ਮਾਨੁਸ ਗਿਆਨ-ਵਾਨ ਤੇ ਕ੍ਰਿਤਾਰਥ ਹੋ ਜਾਂਦਾ ਹੈ।

**ਪਦ-ਅਰਥ-ਵਿਸਥਾਰ :-** ੦ ਅਨ੍ਅਧ = ਅਰਜਨ ਨੂੰ ਨਿਸ਼੍ਪਾਪ ਇਸ ਲਈ ਕਿਹਾ ਗਿਆ ਹੈ ਕਿ ਉਹ ਦੋਸ਼ ਦ੍ਰਿਸ਼ਟੀ ਤੋਂ ਰਹਿਤ ਸਨ। ਦੋਸ਼ ਦ੍ਰਿਸ਼ਟੀ ਕਰਨਾ ਪਾਪ ਹੈ। ਇਸ ਨਾਲ ਅੰਤਹਕਰਣ ਅਸ਼ੁੱਧ ਹੁੰਦਾ ਹੈ। ਜਿਹੜੇ ਦੋਸ਼ ਦ੍ਰਿਸ਼ਟੀ ਤੋਂ ਰਹਿਤ ਹੁੰਦੇ ਹਨ ਉਹੋ ਹੀ ਭਗਤੀ ਦੇ ਪਾਤਰ ਹੁੰਦੇ ਹਨ। ੦ ਗੁਪਤ ਗੱਲ, ਦੋਸ਼ ਦ੍ਰਿਸ਼ਟੀ ਤੋਂ ਰਹਿਤ ਵਿਅਕਤੀ ਦੇ ਸਾਹਮਣੇ ਤਾਂ ਕੀਤੀ ਜਾ ਸਕਦੀ ਹੈ, ਜੇ ਦੋਸ਼ ਦ੍ਰਿਸ਼ਟੀ ਵਾਲੇ ਪੁਰਸ਼ ਦੇ ਸਾਹਮਣੇ ਗੁਪਤ ਗੱਲ ਕਹਿ ਵੀ ਦਿੱਤੀ ਜਾਵੇ ਤਾਂ ਉਸ ਗੁਪਤ ਗੱਲ ਦਾ ਉਲਟਾ ਅਸਰ ਪੈਂਦਾ ਹੈ, ਉਹ ਵਕਤਾ ਵਿਚ ਵੀ ਦੋਸ਼ ਦੇਖਣ ਲੱਗਦੇ ਹਨ। ਦੋਸ਼ ਦ੍ਰਿਸ਼ਟੀ ਵਾਲੇ ਵਿਅਕਤੀ ਉੱਪਰ ਭਰੋਸਾ ਕਰਨਾ ਠੀਕ ਨਹੀਂ। ੦ ਦੋਸ਼ ਦ੍ਰਿਸ਼ਟੀ ਹਮੇਸ਼ਾ ਫੋਕੇ ਅਭਿਮਾਨ ਨਾਲ ਪੈਦਾ ਹੁੰਦੀ ਹੈ। ਦੋਸ਼ ਦ੍ਰਿਸ਼ਟੀ ਵਾਲਾ ਆਪਣੇ ਆਪ ਨੂੰ ਉੱਤਮ ਦੂਜਿਆਂ ਨੂੰ ਭੈੜਾ ਸਮਝਦਾ ਹੈ। ਆਪਣੇ ਅੰਦਰ ਚੰਗਿਆਈ ਦੇਖਣਾ ਹੀ ਉਸ ਦਾ ਅਭਿਮਾਨ ਹੈ। ੦ ਦੋਸ਼ ਦ੍ਰਿਸ਼ਟੀ ਵਾਲੇ ਵਿਅਕਤੀ ਦੇ ਅੱਗੇ ਜੇਕਰ ਭਗਵਾਨ ਵੀ ਆਪਣੇ ਆਪ ਨੂੰ ਪੁਰਸ਼ੋਤਮ ਕਹੇ ਤਾਂ ਉਸ ਨੂੰ ਵਿਸ਼ਵਾਸ ਨਹੀਂ ਆਉਂਦਾ। ੦ ਅਰਜਨ ਲਈ "ਅਨੁਆਘ" ਸੰਬੋਧਨ ਦੇਣ ਦਾ ਇਹ ਭਾਵ ਹੈ ਕਿ ਇਸ ਅਧਿਆਇ ਵਿਚ ਭਗਵਾਨ ਨੇ ਜਿਹੜਾ ਪਰਮ ਗੁਪਤ ਪ੍ਰਭਾਵ ਦੱਸਿਆ ਹੈ, ਉਹ ਅਰਜਨ ਵਰਗੇ ਦੋਸ਼ ਦ੍ਰਿਸ਼ਟੀ ਤੋਂ ਰਹਿਤ ਸਰਲ ਪੁਰਸ਼ ਦੇ ਸਨਮੁੱਖ ਹੀ ਪ੍ਰਗਟ ਕੀਤਾ ਜਾ ਸਕਦਾ ਹੈ। ੦ ਇਤਿ ਗੁਹ੍ਯ ਤਮਮ੍ ਸ਼ਾਸਤ੍ਰਮ੍ = 14.26 ਸ਼ਲੋਕ ਵਿਚ ਅਵ੍ਯਭਿਚਾਰੀਣੀ ਭਗਤੀ ਦੀ ਗੱਲ ਕਰਨ ਪਿੱਛੋਂ ਭਗਵਾਨ ਨੇ 15.01 ਸ਼ਲੋਕ ਵਿਚ ਤੇ 15.19 ਸ਼ਲੋਕ ਤੱਕ, ਜਿਸ (ਕ੍ਸ਼ੁਰ ਅਕ੍ਸ਼ੁਰ ਤੇ ਪੁਰਸ਼ੋਤਮ) ਦੇ ਵਿਸ਼ੇ ਦਾ ਵਰਨਣ ਕੀਤਾ ਹੈ। ਉਸ ਵਿਸ਼ੇ ਦੀ ਪੂਰਣਤਾ ਤੇ ਲਕਸ਼ ਦਾ ਨਿਰਦੇਸ਼ ਏਥੇ 'ਇਤਿ ਇਦਮ੍' ਪਦਾਂ ਵਿਚ ਕੀਤਾ ਗਿਆ ਹੈ। ੦ ਸ਼ਾਸਤ੍ ਤੋਂ ਭਾਵ : ਸੰਸਾਰ ਜੀਵਾਤਮਾ ਤੇ ਪਰਮਾਤਮਾ ਦਾ ਵਰਨਣ ਆਉਂਦਾ ਹੈ - ਇਹ ਤਿੰਨਾਂ ਦਾ ਵਰਨਣ ਪੰਦਰਵੇਂ ਅਧਿਆਇ ਵਿਚ ਕੀਤਾ ਹੈ। ਇਸ ਅਧਿਆਇ ਨੂੰ 'ਸ਼ਾਸਤ੍' ਵੀ ਕਿਹਾ ਜਾਂਦਾ ਹੈ। ਸਾਰੀ ਗੀਤਾ ਵਿਚੋਂ ਕੇਵਲ ਏਸੇ ਅਧਿਆਇ ਨੂੰ ਸ਼ਾਸਤ੍ ਕਹਿਣ ਦੀ ਉਪਾਧੀ ਪ੍ਰਦਾਨ ਹੈ। ਪੁਰਸ਼ੋਤਮ ਦਾ ਵਰਨਣ ਹੋਣ ਕਾਰਨ ਇਸ ਅਧਿਆਇ ਨੂੰ 'ਗੁਹ੍ਾਤਮ੍' ਸ਼ਾਸਤ੍ ਵੀ ਕਿਹਾ ਗਿਆ ਹੈ। ਜਿਸ ਦੇ ਅਰਥ ਹਨ, ਬਹੁਤ ਹੀ ਗੁਪਤ ਵਿਸ਼ਿਆਂ ਵਾਲਾ ਸ਼ਾਸਤ੍। ਜਿਸ ਵਿਚ ਭਗਵਾਨ ਨੇ ਛੇ ਉਪਾਵਾਂ ਦਾ ਵਰਨਣ ਕੀਤਾ ਹੈ। 1. ਸੰਸਾਰ ਨੂੰ ਤੱਤਵ ਤੋਂ ਜਾਣਨਾ (15.01) 2. ਸੰਸਾਰ ਨਾਲ ਮੰਨੇ ਹੋਏ ਸੰਬੰਧ ਦਾ ਤਿਆਗ ਕਰਕੇ ਇਕ ਭਗਵਾਨ ਦੀ ਹੀ ਸ਼ਰਨ ਲੈਣਾ (15.04) 3. ਆਪਣੇ ਵਿਚ ਸਥਿਤ ਪਰਮਾਤਮਾ ਤੱਤਵ ਨੂੰ ਜਾਣਨਾ (ਸ਼ਲੋਕ 15.11) 4. ਵੇਦ ਅਧਿਐਨ ਰਾਹੀਂ ਤੱਤਵ ਨੂੰ ਜਾਣਨਾ (15.15) 5. ਭਗਵਾਨ ਨੂੰ ਪੁਰਸ਼ੋਤਮ ਜਾਣ ਕੇ ਸਭ ਤਰ੍ਹਾਂ ਤੋਂ ਉਸ ਦਾ ਭਜਨ ਕਰਨਾ (15.19) ਸੰਪੂਰਣ-ਅਧਿਆਇ ਦੇ ਤੱਤਵ ਨੂੰ ਜਾਣਨਾ (15.20)। ੦ ਏਤਤ੍ ਬੁਧ੍ ਤ੍ਵਾ ਬੁਧਿਮਾਨ੍ ਅ (ਸ੍ਯਾਤ੍) ਕ੍ਰਿਤ ਕ੍ਰਿਤਯਹ ਚ, ਭਾਰਤ! ਪੂਰੇ ਅਧਿਆਇ ਵਿਚ ਭਗਵਾਨ ਨੇ ਜੋ ਸੰਸਾਰ ਦੀ ਵਾਸਤਵਿਕਤਾ ਜੀਵਾਤਮਾ ਦੇ ਸਰੂਪ ਤੇ ਆਪਣੇ ਅਪ੍ਰਤਿਮ ਪ੍ਰਭਾਵ ਤੇ ਗੋਪਨੀਯਤਾ ਦਾ ਵਰਨਣ ਕੀਤਾ ਹੈ। ਉਸ ਦਾ ਵਿਸ਼ੇਸ਼ ਰੂਪ ਤੋਂ ਉਨੀਵੇਂ ਸ਼ਲੋਕ ਦਾ ਨਿਰਦੇਸ਼ ਏਥੇ 'ਏਤਤ੍' ਪਦ ਵਿਚ ਕੀਤਾ ਗਿਆ ਹੈ। ਇਸ ਗੁਪਤ ਸ਼ਾਸਤ੍ ਨੂੰ ਜੋ ਵਿਅਕਤੀ ਤੱਤਵ ਰੂਪ ਤੋਂ ਜਾਣ ਲੈਂਦਾ ਹੈ, ਉਹ ਗਿਆਨਵਾਨ ਹੋ ਜਾਂਦਾ ਹੈ। ਉਸ ਲਈ ਹੋਰ ਜਾਣਨਾ ਬਾਕੀ ਨਹੀਂ ਰਹਿੰਦਾ। ਕਿਉਂਕਿ ਉਸ ਨੇ ਜਾਨਣ ਯੋਗ ਪੁਰਸ਼ੋਤਮ ਜਾਣ ਲਿਆ ਹੈ। ੦ ਪਰਮਾਤਮਾ ਨੂੰ ਜਾਣਨ ਨਾਲ ਮਨੁੱਖ ਦੀ ਅਗਿਆਨਤਾ ਮੂਡਤਾ ਖ਼ਤਮ ਹੋ ਜਾਂਦੀ ਹੈ। ਪਰਮਾਤਮਾ ਨੂੰ ਜਾਣੇ ਬਿਨਾਂ ਸੰਪੂਰਣ ਵਿਦਿਆਵਾਂ ਕਲਾਵਾਂ ਭਾਸ਼ਾਵਾਂ, ਲਿਪੀਆਂ ਨਹੀਂ ਜਾਣੀਆਂ ਜਾ ਸਕਦੀਆਂ। ਸਭ ਤਰ੍ਹਾਂ ਦੀਆਂ ਲੌਕਿਕ ਵਿਦਿਆਵਾਂ ਪ੍ਰਮਾਤਮਾ ਤੋਂ ਹੀ ਪ੍ਰਗਟ ਹੁੰਦੀਆਂ ਹਨ। ਜੋ ਮੋਹਿਤ-ਰਹਿਤ ਹੈ, ਭਜਨ ਕਰਦਾ ਹੈ ਅਜਿਹੇ ਭਗਤ ਸਰ੍ਵਵਿਤ੍ - ਬੁੱਧੀਮਾਨ ਹਨ। "ਚ" ਪਦ ਵਿਚ ਪਹਿਲੇ ਸ਼ਲੋਕ ਵਿਚ ਆਈ ਗੱਲ ਦੇ ਫਲ ਦਾ ਅਨੁਕ੍ਰਸ਼ਣ ਹੈ। ੦ ਭਗਤੀ ਤੋਂ ਵੱਡਾ ਹੋਰ ਕੋਈ ਲਾਭ ਨਹੀਂ।

**ਵਿਆਖਿਆ :-** ਭਾਵੇਂ ਸਾਰੀ ਭਗਵਦ ਗੀਤਾ ਇਕ ਦਰਸ਼ਨ ਹੈ, ਸਿਖਿਆ ਹੈ, ਇਸ ਅਧਿਆਇ ਦੀ ਵਿਸ਼ੇਸ਼ ਮਹੱਤਤਾ ਹੈ, ਕਿਉਂਕਿ ਇਸ ਵਿਚ ਵੇਦਾਂਤ ਦਾ ਪ੍ਰਕਾਸ਼ ਹੈ। ਜਿਸ ਨੇ ਬ੍ਰਹਮ ਨੂੰ ਜਾਣ ਲਿਆ ਹੈ, ਉਹੋ ਹੀ ਅਸਲ ਗਿਆਨੀ ਹੈ। ਉਸ ਦੇ ਸਾਰੇ ਫਰਜ਼ ਪ੍ਰਭੂ ਪ੍ਰਾਪਤੀ ਲਈ ਸਮੱਰਪਿਤ ਹੁੰਦੇ ਹਨ। ਇਸ ਤੋਂ ਬਿਨਾਂ ਹੋਰ ਕੋਈ ਵੱਡਾ ਫਰਜ਼ ਨਹੀਂ ਹੈ। ਬ੍ਰਹਮ-ਵੇਤਾ ਤੋਂ ਵੱਡਾ ਕੋਈ ਗਿਆਨੀ ਨਹੀਂ ਹੈ। ਬ੍ਰਹਮ ਤੋਂ ਵੱਧ ਹੋਰ ਕੋਈ ਪ੍ਰਾਪਤੀ ਨਹੀਂ ਹੈ। ਬ੍ਰਹਮ ਦਾ ਗਿਆਤਾ ਹੀ ਬ੍ਰਹਮ ਹੈ। ਇਹੋ ਮੁਕਤੀ ਹੈ। ੦ ਸ਼੍ਰੀ ਰਾਮਾ ਕ੍ਰਿਸ਼ਨਾ ੦ "ਮਾਨਵੀ ਜਨਮ ਪ੍ਰਾਪਤ ਕਰਨਾ ਦੁਰਲੱਭ ਹੈ। ਇਸ ਨੂੰ ਪ੍ਰਾਪਤ ਕਰਨ ਉਪਰੰਤ ਜੇਕਰ ਕੋਈ ਵਿਅਕਤੀ ਪ੍ਰਭੂ ਦਾ ਅਨੁਭਵ ਨਹੀਂ ਕਰਦਾ, ਉਸ ਦਾ ਜਨਮ ਨਿਰਾਰਥਕ ਹੈ।"

✪ ✪ ✪

### ਸੋਲਵਾਂ ਅਧਿਆਇ

# ਦੇਵਾਸੁਰ ਸੰਪਦ ਵਿਭਾਗ - ਯੋਗ

**16.01 ਸ਼ਲੋਕ :**

**ਸ਼੍ਰੀ ਭਗਵਾਨ ਉਵਾਚ** *श्री भगवानुवाच*

*अ-भयम् सद्-त्व-सम्-शुद्धिः, ज्ञान-योग-वि-अव-स्थितिः। दानम् दमः च यज्ञः च, स्वाध्यायः तपः आर्जवम्॥*

***ਅ ਭਯਮ੍ ਸਦ੍ਤ੍ਵ ਸਮ੍ ਸ਼ੁਧਿੱਹ, ਗ੍ਯ੍ਾਨ ਯੋਗ ਵਿ ਅਵ ਸ੍ਥਿਤਿਹ।***

***ਦਾਨਮ੍ ਦਮਹ ਚ ਯਗਯਾਹ ਚ, ਸ੍ਵਾਧ੍ਯਾਯ ਤਪਹ ਆਰ੍ਜਵਮ੍॥***

**੦ ਸ਼ਬਦ ਅਰਥ :-** ਅਭਯਮ੍ : ਨਿੱਡਰਤਾ। ਸਦ੍ਤ੍ਵ ਸਮ੍ਸ਼ੁਧ੍ਹਿ : ਦਿਲ ਦੀ ਸ਼ੁੱਧਤਾ। ਗ੍ਯ੍ਾਨ ਯੋਗ ਵਿਅਵਸ੍ਥਿਤਿਹ : ਯੋਗ ਅਤੇ ਬੁੱਧੀ ਵਿਚ ਪੂਰਨ ਪਰਪੱਕਤਾ। ਦਾਨਮ੍ : ਭੀਖ ਦੇਣੀ। ਦਮਹ : ਇੰਦ੍ਰੀਆਂ ਉੱਪਰ ਨਿਯੰਤਰਣ। ਚ : ਅਤੇ। ਯਗਯਾਹ : ਕੁਰਬਾਨੀ। ਚ : ਅਤੇ। ਸ੍ਵਾਧ੍ਯਾਯ : ਸ਼ਾਸਤਰ ਅਧਿਐਨ। ਚ : ਅਤੇ। ਤਪਹ : ਕਠੋਰ ਤਪੱਸਵੀ। ਆਰ੍ਜਵਮ੍ : ਪਰਾ ਨੇਕ ਨੀਤ ਬੇਲਾਗ਼।

**੦ ਸ਼ਲੋਕਾਰਥ :-** ਨਿੱਡਰਤਾ, ਅੰਤਹਕਰਨ ਦੀ ਸ਼ੁੱਧੀ, ਗਿਆਨ ਤੇ ਯੋਗ ਵਿਚ ਦ੍ਰਿੜ ਸਥਿਤੀ ਦਾਨ (ਇੰਦਰੀਆਂ ਦਾ) ਦਾ ਮਨ, ਯਗ, ਵੈਦ ਆਦਿ ਸ਼ਾਸਤਰਾਂ ਦਾ ਅਧਿਐਨ, ਤਪ ਤੇ ਸਰਲਤਾ ਅਥਵਾ ਸਿੱਧਾਪਣ।

**ਪਦ-ਅਰਥ-ਵਿਸਥਾਰ :-** ੦ ਅਭਯਮ੍ ਸਦ੍ ਤ੍ਵ ਸਮ੍ ਸ਼ੁਧਿਹ - ਇਸ ਅਧਿਆਇ ਦੇ ਪਹਿਲੇ ਤਿੰਨ ਸ਼ਲੋਕਾਂ ਵਿਚ ਕ੍ਰਮ ਅਨੁਸਾਰ ਭਾਵ, ਆਚਰਣ ਤੇ ਪ੍ਰਭਾਵ ਨੂੰ ਲੈ ਕੇ ਦੈਵੀ ਸੰਪਤੀ ਦਾ ਵਰਨਣ ਕੀਤਾ ਹੈ। ੦ ਅਭਯਮ੍ : ਅਨਿਸ਼ਟਤਾ ਦੀ ਸੰਦੇਹ ਭਾਵਨਾ ਤੋਂ ਮਨੁੱਖ ਦੇ ਅੰਦਰ ਜੋ ਘਬਰਾਹਟ ਹੁੰਦੀ ਹੈ, ਉਸ ਦਾ ਨਾਂ "ਭਯ" (ਡਰ) ਹੈ, ਉਸ ਭਯ (ਭੈਅ) ਦੇ ਪੂਰੀ ਤਰ੍ਹਾਂ ਅਭਾਵ ਦਾ ਨਾਂ "ਅਭਯ" ਹੈ। ਭੈਅ ਜਾਂ ਤਾਂ ਬਾਹਰ ਤੋਂ ਜਾਂ ਅੰਦਰ ਤੋਂ ਹੁੰਦਾ ਹੈ। 1. ਬਾਹਰ ਤੋਂ ਆਉਣ ਵਾਲਾ ਭੈਅ ਹੈ, ਜਿਵੇਂ ਚੋਰ ਡਾਕੂ, ਸੱਪ ਆਦਿ ਤੋਂ, ਪਰ ਜਦ ਸਰੀਰ ਦੇ ਨਾਸ਼ਵਾਨ ਹੋ ਜਾਣ ਦਾ ਗਿਆਨ ਹੋ ਜਾਂਦਾ ਹੈ ਤਾਂ ਫਿਰ ਇਹ ਭੈਅ ਨਹੀਂ ਰਹਿੰਦਾ। ੦ ਬੀੜੀ, ਸਿਗਰਟ, ਅਫੀਮ, ਭੰਗ, ਸ਼ਰਾਬ, ਨਸ਼ਿਆਂ ਨੂੰ ਛੱਡਣ, ਜਾਂ ਕਿਸੇ ਚੰਗੇ ਮਿੱਤਰ ਦੀ ਮਿੱਤਰਤਾ ਦੇ ਟੁੱਟਣ ਦਾ ਭੈਅ ਹੈ, ਇਹ ਕਾਇਰਤਾ ਹੈ। ਜੇਕਰ ਕਾਇਰਤਾ ਛੱਡ ਦਿੱਤੀ ਜਾਵੇ ਤਾਂ ਇਹ ਭੈਅ ਨਹੀਂ ਰਹਿੰਦਾ। 2. ਆਪਣੇ ਵਰਣ ਆਸ਼ਰਮ ਆਦਿ ਦੇ ਅਨੁਸਾਰ ਕਰਤੱਵ ਪਾਲਣ ਕਰਦੇ ਹੋਏ, ਉਸ ਵਿਚ ਭਗਵਾਨ ਦੀ ਆਗਿਆ ਦੇ ਵਿਰੁੱਧ ਕੋਈ ਕੰਮ ਨਾ ਹੋ ਜਾਵੇ, ਅਸਾਨੂੰ ਵਿਦਿਆ ਪੜ੍ਹਾਉਣ ਵਾਲੇ ਅਧਿਆਪਕ ਗੁਰੂ, ਮਹਾਤਮਾ, ਮਾਤਾ ਪਿਤਾ ਆਦਿ ਦੇ ਵਚਨਾਂ ਦੀ ਆਗਿਆ ਦੀ ਅਵਹੇਲਣਾ ਨਾ ਹੋ ਜਾਵੇ, ਸ਼ਾਸਤਰਾਂ ਤੇ ਕੁਲ ਮਰਯਾਦਾ ਦਾ ਉਲੰਘਣ ਨਾ ਹੋਵੇ, ਇਸ ਪ੍ਰਕਾਰ ਦਾ ਭੈਅ ਭੀ ਬਾਹਰੀ ਭੈਅ ਹੈ। ਅਸਲ ਵਿਚ ਇਹ ਭੈਅ ਨਹੀਂ, ਇਹ ਤਾਂ ਅਭਯ ਬਣਾਉਣ ਵਾਲਾ ਭੈਅ ਹੈ। ਅਜਿਹਾ ਭੈਅ ਤਾਂ ਸਾਧਕ ਦੇ ਜੀਵਨ ਵਿਚ ਹੋਣਾ ਹੀ ਚਾਹੀਦਾ ਹੈ। ਹਰਿ ਦਾ, ਗੁਰੂ ਦਾ, ਜਗਤ ਦਾ, ਭੈੜੇ ਕੰਮ ਕਰਨ ਦਾ, ਕਾਨੂੰਨ ਭੰਗ ਹੋਣ ਦਾ, ਵਿਭਚਾਰ ਕਰਨ ਦਾ, ਡਰ ਜ਼ਿੰਦਗੀ ਨੂੰ ਸਾਫ਼ ਸੁਥਰਾ ਨਰੋਆ ਅਤੇ ਬਲਵਾਨ ਬਣਾਉਂਦਾ ਹੈ। ੦ ਅੰਦਰ ਤੋਂ ਪੈਦਾ ਹੋਣ ਵਾਲਾ ਭੈਅ - ਮਨੁੱਖ ਜਦੋਂ ਵੀ ਅਨਿਆਇ ਅਤਿਆਚਾਰ ਤੇ ਭੈੜੇ ਆਚਰਣ ਦੀਆਂ ਚਾਲਾਂ ਚਲਦਾ ਹੋਇਆ, ਕਰਮ ਕਰਦਾ ਹੈ ਤਾਂ ਉਸ ਦੇ ਕਰਨ ਦੀ ਭਾਵਨਾ ਮਨ ਵਿਚ ਆਉਂਦਿਆਂ ਹੀ ਅੰਦਰ ਤੋਂ ਭੈਅ ਪੈਦਾ ਹੁੰਦਾ ਹੈ। ਭੈੜੇ ਕੰਮ ਮਨੁੱਖ ਤਾਂ ਹੀ ਕਰਦਾ ਹੈ, ਜਦ ਤੱਕ ਉਸ ਅੰਦਰ ਮੇਰਾ ਸਰੀਰ, ਮੇਰਾ ਮਾਨ, ਮੇਰੀ ਸ਼ਾਨ ਬਣੇ ਰਹਿਣ, ਮੈਨੂੰ ਭੋਗ ਪਦਾਰਥ ਵਸਤੂ ਮਿਲਦੀ ਰਹੇ। ਵਸਤੂਆਂ ਦੀ ਪ੍ਰਾਪਤੀ ਤੇ ਸੁਰੱਖਿਆ ਵਿਚ ਜਦ ਰੁਕਾਵਟ ਪੈਦਾ ਹੁੰਦੀ ਹੈ ਤਾਂ ਅੰਦਰਲਾ ਭੈਅ ਪੈਦਾ ਹੁੰਦਾ ਹੈ। ਜਦ ਮਨੁੱਖ ਦਾ ਇੱਕੋ ਉਦੇਸ਼ ਭਗਵਤ ਤੱਤਵ ਦੀ ਪ੍ਰਾਪਤੀ ਹੋ ਜਾਂਦੀ ਹੈ, ਤਾਂ ਇਹ ਭੈਅ ਵੀ ਦੂਰ ਹੋ ਜਾਂਦਾ ਹੈ। ੦ ਜਦ ਮਨੁੱਖ ਦਾ ਆਚਰਣ ਠੀਕ ਨਹੀਂ, ਅੰਦਰ ਖੋਟ ਹੈ, ਅਨਿਆਇ ਅਤਿਆਚਾਰ ਕਰਦਾ ਰਹਿੰਦਾ ਹੈ ਤਾਂ ਉਸ ਵਿਚ ਅੰਦਰਲਾ ਭੈਅ ਪੈਦਾ ਹੁੰਦਾ ਹੈ। ਅਨਿਆਇ ਅਤਿਆਚਾਰ ਵਿਭਚਾਰ ਕਰਨ ਵਾਲੇ ਦਾ ਹਿਰਦਾ ਕਮਜ਼ੋਰ ਹੋ ਜਾਂਦਾ ਹੈ। ੦ ਮਨੁੱਖੀ ਸਰੀਰ ਪ੍ਰਾਪਤ ਕਰਕੇ ਇਹ ਜੀਵ ਜਦ ਤੱਕ ਕਰਨ ਯੋਗ ਕੰਮ ਨਹੀਂ ਕਰਦਾ, ਜਾਣਨ ਯੋਗ ਨਹੀਂ ਜਾਣਦਾ, ਪਾਉਣ ਯੋਗ ਨਹੀਂ ਪਾਉਂਦਾ, ਤਦ ਤੱਕ ਉਹ ਪੂਰੀ ਤਰ੍ਹਾਂ ਅਭਯ ਨਹੀਂ ਹੋ ਸਕਦਾ। ਉਸ ਦੇ ਜੀਵਨ ਵਿਚ ਭੈਅ ਜ਼ਰੂਰ ਰਹੇਗਾ। ਮਮਤਾ ਰਹਿਣ ਨਾਲ ਮਰਨ ਦਾ ਡਰ ਰਹਿੰਦਾ ਹੈ। ਮਮਤਾ ਰਹਿਤ ਵਿਅਕਤੀ ਨਿੱਡਰ ਬਣ ਜਾਂਦਾ ਹੈ। ੦ ਅਨੇਕਾਂ ਭੈਅ ਹਨ : ਭੋਗਾਂ ਵਿਚ ਰੋਗ ਦਾ, ਉੱਚੀ ਕੁਲ ਤੋਂ ਡਿੱਗਣ ਦਾ, ਧਨ ਗਵਾਉਣ ਦਾ, ਹਕੂਮਤ ਦਾ - ਦੀਨਤਾ ਦਾ, ਦੁਸ਼ਮਨ ਦਾ, ਬੁਢਾਪੇ ਬਿਮਾਰੀ ਦਾ, ਸ਼ਾਸਤ੍ਰਾਂ ਦੇ ਵਾਦ ਵਿਵਾਦ ਦਾ, ਹਾਰ ਜਾਣ ਦਾ, ਗੁਣਾਂ ਵਿਚ ਦੁਰਜਨ ਦਾ, ਸਰੀਰ ਦੀ ਮੌਤ ਦਾ, ਵਸਤਾਂ ਦੇ ਖੋ ਜਾਣ ਦਾ, ਭੈਅ ਅਨੇਕ ਹਨ। ੦ ਭੈਅ ਦੂਰ ਕਰਨ ਦਾ ਇਕੋ ਇਕ ਇਲਾਜ ਭਗਵਾਨ ਦਾ ਬਣ ਜਾਣਾ ਹੈ। ਭਗਵਾਨ ਨੂੰ ਆਪਣਾ ਤੇ ਆਪਣੇ ਆਪ ਨੂੰ ਭਗਵਾਨ ਦਾ ਮੰਨਣਾ ਹੈ। ਮਮਤਾ ਨਾ ਰਹਿਣ ਤੋਂ ਮਰਨ ਦਾ ਭੈਅ ਨਹੀਂ ਰਹਿੰਦਾ। ੦ ਸਦ੍ਤ੍ਵ ਸਮ੍ ਸ਼ੁਧਿਹ = ਅੰਤਹਕਰਣ ਦੀ ਸਮਯਕ ਸ਼ੁੱਧੀ ਨੂੰ ਸਦ੍ਤ੍ਵ ਸਮ੍ ਸ਼ੁਧਿਹ ਕਿਹਾ ਗਿਆ ਹੈ। ਸਮਯਕ੍ ਸ਼ੁੱਧੀ ਕੀ ਹੈ ? ਸੰਸਾਰ ਤੋਂ ਰਾਗ ਰਹਿਤ ਹੋ ਕੇ ਭਗਵਾਨ ਵਿਚ ਅਨੁਰਾਗ ਹੋ ਜਾਣਾ ਹੀ ਅੰਤਹ ਕਰਣ ਦੀ ਸਮੁਸ਼ੁੱਧੀ ਹੈ। ਜਦ ਆਪਣਾ ਵਿਚਾਰ ਭਾਵ ਉਦੇਸ਼ ਲਕਸ਼ ਕੇਵਲ ਪਰਮਾਤਮਾ ਦੀ ਪ੍ਰਾਪਤੀ ਦਾ ਹੋ ਜਾਂਦਾ ਹੈ ਤਾਂ ਅੰਤਹਕਰਣ ਸ਼ੁੱਧ ਹੋ ਜਾਂਦਾ ਹੈ। ੦ ਨਾਸ਼ਵਾਨ ਵਸਤੂਆਂ ਦੀ ਪ੍ਰਾਪਤੀ ਦਾ ਉਦੇਸ਼ ਹੋਣ ਨਾਲ ਅੰਤਹਕਰਣ ਮੈਲ-ਦਵੇਸ਼ ਤੇ ਦੂਸ਼ਤਾ ਨਾਲ ਭਰਦਾ ਹੈ। ਮਲ ਦੋਸ਼ ਨਿਸ਼ਕਾਮ ਭਾਵ ਕਰਮ ਕਰਨ ਨਾਲ, ਵਿਕਸ਼ੇਪ ਦੋਸ਼ ਦੂਰ ਕਰਨ ਲਈ ਉਪਾਸਨਾ, ਆਵਰਣ-ਦੋਸ਼ ਨੂੰ ਦੂਰ ਕਰਨ ਲਈ ਗਿਆਨ ਜ਼ਰੂਰੀ ਹੈ। ੦ ਸਾਧਕ ਨੂੰ ਪੁਰਾਣੇ ਪਾਪ ਦੂਰ ਕਰਨ, ਕਿਸੇ ਹਾਲਤ ਤੋਂ ਮਜ਼ਬੂਰ ਹੋ ਕੇ ਕੀਤੇ ਨਵੇਂ ਪਾਪ ਦੂਰ ਕਰਨ ਲਈ ਪਰਾਸ਼ਚਿਤ ਕਰਨ ਦੀ ਐਨੀ ਲੋੜ ਨਹੀਂ, ਉਸ ਨੂੰ ਤਾਂ ਚਾਹੀਦਾ ਹੈ ਕਿ ਉਹ ਜੋ ਸਾਧਨ ਕਰ ਰਿਹਾ ਹੈ, ਉਸ ਵਿਚ ਉਤਸ਼ਾਹ ਤੱਤਪਰਤਾ ਲਿਆਵੇ। ਫਿਰ ਉਸ ਦੇ ਗਿਆਤ ਅਗਿਆਤ ਪਾਪ ਦੂਰ ਹੋ ਜਾਣਗੇ ਤੇ ਅੰਤਹਕਰਣ ਸ਼ੁੱਧ ਹੋ ਜਾਵੇਗਾ। ੦ ਗ੍ਯ੍ਾਨ ਯੋਗ ਵਿਅਵ ਸ੍ਥਿਤਿਹ - ਗਿਆਨ ਦੇ ਲਈ ਯੋਗ ਵਿਚ ਸਥਿਤ ਹੋਣਾ। ਅਰਥਾਤ ਪਰਮਾਤਮਾ ਦਾ ਜੋ ਗਿਆਨ (ਬੋਧ) ਹੈ। ਉਹ ਚਾਹੇ ਸਗੁਣ ਦਾ ਹੋਵੇ ਜਾਂ ਨਿਰਗੁਣ ਦਾ, ਉਸ ਗਿਆਨ ਦੇ ਲਈ ਯੋਗ ਵਿਚ ਸਥਿਤ ਹੋਣਾ ਜ਼ਰੂਰੀ ਹੈ। ਯੋਗ ਦਾ ਅਰਥ ਹੈ, ਸੰਸਾਰ ਪਦਾਰਥਾਂ ਦੀ ਪ੍ਰਾਪਤੀ, ਅਪ੍ਰਾਪਤੀ ਵਿਚ, ਮਾਨ ਅਪਮਾਨ ਵਿਚ, ਨਿੰਦਾ ਵਡਿਆਈ ਵਿਚ, ਰੋਗ ਨਿਰੋਗਤਾ ਵਿਚ ਸਮ-ਰਹਿਣਾ ਅਰਥਾਤ ਅੰਤਹਕਰਣ ਵਿਚ ਖ਼ੁਸ਼ੀ ਗ਼ਮੀ ਆਦਿ ਨਾ ਹੋ ਕੇ ਨਿਰ-ਵਿਕਾਰ ਰਹਿਣਾ। ੦ ਦਾਨਮ੍ - ਲੋਕ ਦ੍ਰਿਸ਼ਟੀ ਵਿਚ ਜਿਨ੍ਹਾਂ ਵਸਤੂਆਂ ਨੂੰ ਆਪਣਾ ਮੰਨਿਆ ਜਾਂਦਾ ਹੈ - ਉਨ੍ਹਾਂ ਵਸਤੂਆਂ ਨੂੰ ਦੇਸ਼ ਕਾਲ ਹਾਲਾਤ

ਆਦਿ ਨੂੰ ਵਿਚਾਰ ਵਿਚ ਰੱਖਦੇ ਹੋਏ ਲੋੜ ਅਨੁਸਾਰ ਦੂਜਿਆਂ ਨੂੰ ਵੰਡ ਦੇਣਾ – 'ਦਾਨ' ਹੈ ੦ ਦਾਨ ਕਈ ਭਾਂਤ ਦੇ ਹੁੰਦੇ ਹਨ, ਜਿਵੇਂ ਭੂਮੀ ਦਾਨ, ਗਊ ਦਾਨ, ਅੰਨ ਦਾਨ ਆਦਿ। ਇਨ੍ਹਾਂ ਵਿੱਚੋਂ ਅੰਨ ਦਾਨ ਦੀ ਮਹੱਤਤਾ ਵਧੇਰੇ ਹੈ। ਪਰ ਇਸ ਵਿਚ ਅਭਯਦਾਨ ਸਭ ਤੋਂ ਵਧੀਆ ਹੈ। ੦ ਅਭਯ ਦਾਨ ਦੋ ਤਰ੍ਹਾਂ ਦਾ ਹੁੰਦਾ ਹੈ 1. ਸੰਸਾਰ ਦੀ ਆਫ਼ਤ ਤੋਂ, ਹਾਲਾਤ ਤੋਂ, ਭੈਅ ਭੀਤ ਹੋਏ ਨੂੰ ਆਪਣੀ ਸ਼ਕਤੀ ਸਮੱਰਥਾ ਦੇ ਅਨੁਸਾਰ ਭੈਅ ਰਹਿਤ ਕਰਨਾ – ਉਸ ਨੂੰ ਭਰੋਸਾ ਦਿਵਾਉਣਾ, ਉਸ ਦੀ ਸਹਾਇਤਾ ਕਰਨਾ, ਇਹ ਅਭਯਦਾਨ ਉਸ ਦੇ ਸਰੀਰ ਆਦਿ ਸੰਸਾਰਕ ਪਦਾਰਥਾਂ ਨੂੰ ਲੈ ਕੇ ਹੁੰਦਾ ਹੈ। 2. ਸੰਸਾਰ ਵਿਚ ਫਸੇ ਹੋਏ ਵਿਅਕਤੀ ਨੂੰ ਜਨਮ ਮਰਨ ਤੋਂ ਰਹਿਤ ਕਰਨ ਵਾਸਤੇ ਭਗਵਾਨ ਦੀ ਕਥਾ ਆਦਿ ਸੁਣਾਉਣਾ। ਧਾਰਮਕ ਗਰੰਥਾਂ ਨੂੰ ਸਰਲ ਭਾਸ਼ਾ ਵਿਚ ਸਮਝਾਉਣਾ। (ਦੇਖੋ ਗੀਤਾ 18.68–69) ਜਿੰਨੇ ਵੀ ਦਾਨ ਹਨ, ਉਨ੍ਹਾਂ ਦੇ ਨਾਲ ਆਪਣਾ ਸੰਬੰਧ ਨਾ ਜੋੜ ਕੇ ਸਾਧਕ ਅਜਿਹਾ ਮੰਨੇ ਕਿ ਆਪਣੇ ਕੋਲ ਵਸਤੂ ਸਮੱਰਥਾ ਯੋਗਤਾ ਆਦਿ ਜੋ ਕੁਝ ਹੈ, ਉਹ ਸਾਰੀ ਦੀ ਸਾਰੀ ਪਰਮਾਤਮਾ ਦੀ ਦੇਣ ਹੈ। ਜੋ ਕੁੱਝ ਕਿਸੇ ਨੂੰ ਜਿੰਨਾ ਵੀ ਦਿੱਤਾ ਗਿਆ ਹੈ, ਉਹ ਸਭ ਪਰਮਾਤਮਾ ਦਾ ਹੀ ਹੈ। ੦ ਦਮਹ – ਇੰਦ੍ਰੀਆਂ ਨੂੰ ਪੂਰੀ ਤਰ੍ਹਾਂ ਵੱਸ ਵਿਚ ਕਰਨ ਦਾ ਨਾਂ ਦਮ ਹੈ। ਭਾਵ ਇਹ ਹੈ ਕਿ ਇੰਦ੍ਰੀਆਂ, ਅੰਤਹਕਰਣ ਤੇ ਸਰੀਰ ਤੋਂ ਕੋਈ ਵੀ ਪ੍ਰਵਿਰਤੀ ਸ਼ਾਸਤ੍ਰ ਵਿਰੋਧੀ ਨਹੀਂ ਹੋਣੀ ਚਾਹੀਦੀ। ਇਹ ਦੂਜਿਆਂ ਦੇ ਹਿੱਤ ਲਈ ਹੋਣੀ ਚਾਹੀਦੀ ਹੈ। ਸਾਧਕ ਉਦੇਸ਼ ਇੰਦ੍ਰੀਆਂ ਦੇ ਦਮਨ ਦਾ ਹੋਣ ਨਾਲ ਅਕਰਤੱਵ ਵਿਚ ਉਸ ਦੀ ਪ੍ਰਵਿਰਤੀ ਹੁੰਦੀ ਹੀ ਨਹੀਂ, ਤੇ ਕਰਤੱਵ ਵਿਚ ਸੁਭਾਵਿਕ ਪ੍ਰਵਿਰਤੀ ਹੁੰਦੀ ਹੈ ਤਾਂ ਉਸ ਵਿਚ ਸਵਾਰਥ, ਅਭਿਮਾਨ, ਮਮਤਾ, ਕਾਮਨਾ ਆਦਿ ਦੋਸ਼ ਨਹੀਂ ਰਹਿੰਦੇ। ਜੇ ਕਦੇ ਕਿਸੇ ਕੰਮ ਵਿਚ ਸਵਾਰਥ ਭਾਵ ਆ ਵੀ ਜਾਣ ਤਾਂ ਇਹ ਉਨ੍ਹਾਂ ਦਾ ਦਮਨ ਕਰਦਾ ਹੈ। ਜਿਸ ਨਾਲ ਅਸ਼ੁੱਧੀ ਮਿਟਦੀ ਹੈ ਤੇ ਸ਼ੁੱਧੀ ਹੁੰਦੀ ਹੈ। ਅੱਗੇ ਚੱਲਕੇ ਉਸ ਦਾ ਦਮ ਅਰਥਾਤ ਇੰਦ੍ਰੀਆਂ – ਆਪਣੇ ਆਪ ਸਿੱਧ ਹੋ ਜਾਂਦੀਆਂ ਹਨ। ੦ ਯਗ੍ਹ – 'ਯਗ੍ਹ' ਸ਼ਬਦ ਦਾ ਅਰਥ ਆਹੁਤੀ ਦੇਣਾ ਹੁੰਦਾ ਹੈ। ਆਪਣੇ ਵਰਣ ਆਸ਼ਰਮ ਦੇ ਅਨੁਸਾਰ ਹੋਮ ਬਲੀ ਆਦਿ ਯਗ ਹੈ, ਪਰ ਗੀਤਾ ਅਨੁਸਾਰ ਵਰਣ ਆਸ਼ਰਮ ਹਾਲਾਤ ਅਨੁਸਾਰ ਜਿਸ ਕਿਸੇ ਸਮੇਂ ਜੋ ਕਰਤੱਵ ਪ੍ਰਾਪਤ ਹੋ ਜਾਵੇ, ਉਸ ਨੂੰ ਬਿਨਾ ਸਵਾਰਥ ਤੇ ਬਿਨਾਂ-ਅਭਿਮਾਨ ਤੋਂ ਦੂਜਿਆਂ ਦੇ ਹਿੱਤ ਲਈ ਕਰਨਾ ਹੀ ਯਗ ਹੈ। ਇਸ ਤੋਂ ਬਿਨਾ ਜੀਵਕਾ ਸੰਬੰਧੀ ਵਿਉਪਾਰ ਖੇਤੀ, ਆਦਿ ਤੇ ਸਰੀਰਕ ਨਿਰਵਾਹ ਸੰਬੰਧੀ ਖਾਣਾ ਪੀਣਾ ਚੱਲਣਾ ਫਿਰਨਾ, ਸੌਣਾ ਜਾਗਣਾ ਦੇਣਾ ਲੈਣਾ, ਆਦਿ ਸਾਰੀਆਂ ਕਿਰਿਆਵਾਂ ਭਗਵਤ ਪ੍ਰਾਪਤੀ ਲਈ ਕਰਨੀਆਂ ਯਗ ਹੈ। ੦ ਮਾਤਾ ਪਿਤਾ, ਗੁਰੂ ਆਚਾਰੀਆ ਆਦਿ ਦੀ ਆਗਿਆ ਦਾ ਪਾਲਣ ਕਰਨਾ ਵੀ ਯਗ ਹੈ। ਉਨ੍ਹਾਂ ਦੀ ਸੇਵਾ ਕਰਨੀ, ਉਨ੍ਹਾਂ ਨੂੰ ਮਨ ਵਾਣੀ ਤਨ ਤੇ ਧਨ ਤੋਂ ਸੁੱਖ ਪਹੁੰਚਾਉਣਾ ਤੇ ਉਨ੍ਹਾਂ ਦੀ ਖੁਸ਼ੀ ਪ੍ਰਾਪਤ ਕਰਨੀ, ਗਊ ਬ੍ਰਾਹਮਣ (ਵਿਦਵਾਨ ਪੁਰਸ਼) ਦੇਵਤਾ ਪਰਮਾਤਮਾ ਆਦਿ ਦਾ ਪੂਜਨ ਕਰਨਾ, ਸਤਿਕਾਰ ਕਰਨਾ – ਇਹ ਸਭ ਕੁੱਝ ਯਗ ਹੈ। ੦ ਸ੍ਵਾਧ੍ਯਾਯਹ – ਸ਼ਾਸਤਰਾਂ ਦਾ ਅਧਿਐਨ। ਆਪਣੇ ਉਦੇਸ਼ ਦੀ ਪ੍ਰਾਪਤੀ ਲਈ ਸ਼ਾਸਤ੍ਰਾਂ ਦਾ ਪਠਨ-ਪਾਠਨ ਕਰਨ ਦਾ ਨਾਂ "ਸਵਾਧ੍ਯਾਯ" ਹੈ। ਆਪਣੀਆਂ ਵਿਰਤੀਆਂ ਦਾ ਆਪਣੀ ਸਥਿਤੀ ਦਾ ਠੀਕ ਢੰਗ ਨਾਲ ਅਧਿਐਨ ਹੀ ਸ੍ਵਾਧ੍ਯਾਯ ਹੈ। ਇਸ ਵਿਚ ਸਾਧਕ ਨੂੰ ਨਾ ਤਾਂ ਆਪਣੀ ਵਿਰਤੀਆਂ ਨਾਲ ਆਪਣੀ ਸਥਿਤੀ ਦੀ ਕਸੌਟੀ ਲਾਉਣੀ ਹੈ ਤੇ ਨਾ ਹੀ ਵਿਰਤੀਆਂ ਦੇ ਅਧੀਨ ਆਪਣੀ ਸਥਿਤੀ ਮੰਨਣੀ ਚਾਹੀਦੀ ਹੈ। ਕਾਰਣ ਇਹ ਹੈ ਕਿ ਵਿਰਤੀਆਂ ਤਾਂ ਹਰ ਸਮੇਂ ਆਉਂਦੀਆਂ ਜਾਂਦੀਆਂ ਹਨ। ਬਦਲਦੀਆਂ ਰਹਿੰਦੀਆਂ ਹਨ ਤਾਂ ਫਿਰ ਸੁਭਾਵਿਕ ਹੀ ਇਹ ਪ੍ਰਸ਼ਨ ਉਠਦਾ ਹੈ, ਕੀ ਅਸੀਂ ਆਪਣੀਆਂ ਵਿਰਤੀਆਂ ਨੂੰ ਸ਼ੁੱਧ ਨਾ ਕਰੀਏ ? ਅਸਲ ਵਿਚ ਤਾਂ ਸਾਧਕ ਦਾ ਕਰਤੱਵ ਵਿਰਤੀਆਂ ਨੂੰ ਸ਼ੁੱਧ ਕਰਨਾ ਹੈ ਤੇ ਇਹ ਸ਼ੁੱਧੀ ਅੰਤਹਕਰਣ ਤੇ ਉਸ ਦੀਆਂ ਵਿਰਤੀਆਂ ਨੂੰ ਆਪਣਾ ਨਾ ਮੰਨਕੇ ਬਹੁਤ ਛੇਤੀ ਹੋ ਜਾਂਦੀ ਹੈ, ਕਿਉਂਕਿ ਉਨ੍ਹਾਂ ਨੂੰ ਆਪਣਾ ਮੰਨਣਾ ਹੀ ਮੂਲ ਅਸ਼ੁੱਧੀ ਹੈ। ਹੂਬਹੂ ਪਰਮਾਤਮਾ ਦਾ ਅੰਸ਼ ਹੋਣ ਨਾਲ ਆਪਣਾ ਸਰੂਪ ਕਦੇ ਅਸ਼ੁੱਧ ਹੋਇਆ ਹੀ ਨਹੀਂ। ਕੇਵਲ ਵਿਰਤੀਆਂ ਦੇ ਅਸ਼ੁੱਧ ਹੋਣ ਨਾਲ ਹੀ ਉਸ ਦਾ ਯਥਾਰਥ ਅਨੁਭਵ ਨਹੀਂ ਹੁੰਦਾ। ੦ ਤਪਹ = ਭੁੱਖ ਪਿਆਸ ਸਰਦੀ ਗਰਮੀ ਬਰਖਾ ਸਹਿਣਾ ਵੀ ਇਕ ਤਪ ਹੈ। ਪਰ ਇਸ ਤਪ ਵਿਚ ਭੁੱਖ ਪਿਆਸ ਆਦਿ ਨੂੰ ਜਾਣਕੇ ਝੱਲਦੇ ਹਾਂ। ਅਸਲ ਵਿਚ ਸਾਧਨ ਕਰਦੇ ਹੋਏ ਅਥਵਾ ਜੀਵਨ ਨਿਰਵਾਹ ਕਰਦੇ ਹੋਏ ਦੇਸ਼ ਕਾਲ ਹਾਲਾਤ ਆਦਿ ਨੂੰ ਲੈ ਕੇ ਕਸ਼ਟ ਮੁਸੀਬਤ ਵਿਘਨ ਆਦਿ ਆਉਂਦੇ ਹਨ। ਉਨ੍ਹਾਂ ਨੂੰ ਖੁਸ਼ੀ ਖੁਸ਼ੀ ਸਹਿਣਾ ਹੀ ਤਪ ਹੈ। ੦ ਨਿਯਮ ਰੂਪ ਹਾਲਾਤ ਤੋਂ ਜੋ ਕੁਝ ਆ ਜਾਵੇ, ਉਸ ਦਾ ਸਵਾਗਤ ਕਰੋ, ਜਾਣ ਵਾਲੇ ਨੂੰ ਨਾ ਰੋਕੋ ਅਤੇ ਜੋ ਜਿਵੇਂ ਪ੍ਰਾਪਤ ਹੋਵੇ, ਉਸ ਨੂੰ ਉਸੇ ਤਰ੍ਹਾਂ ਸਹਿਣ ਕਰੋ, ਇਹੋ ਉੱਤਮ ਤੋਂ ਉੱਤਮ ਤਪ ਹੈ। ੦ ਕਿਉਂਕਿ ਇਸ ਤਪ ਵਿਚ ਪਹਿਲਾਂ ਕੀਤੇ ਗਏ ਪਾਪਾਂ ਦਾ ਨਾਸ਼ ਹੁੰਦਾ ਹੈ ਤੇ ਸਹਿਣ ਕਰਨ ਵਾਲੇ ਵਿਚ ਇਕ ਨਵੀਂ ਸ਼ਕਤੀ, ਇਕ ਨਵਾਂ ਬਲ ਆਉਂਦਾ ਹੈ। ੦ ਸਾਧਕ ਨੂੰ ਇਸ ਪੱਖੋਂ ਸਾਵਧਾਨ ਰਹਿਣਾ ਚਾਹੀਦਾ ਹੈ ਕਿ ਉਸ ਤਪੋ ਬਲ ਦਾ ਪ੍ਰਯੋਗ ਦੂਜਿਆਂ ਨੂੰ ਵਰਦਾਨ ਦੇਣ ਜਾਂ ਸਰਾਪ ਦੇਣ ਜਾਂ ਅਨਿਸ਼ਟ ਕਰਨ ਤੇ ਆਪਣੀ ਇੱਛਾ ਪੂਰਤੀ ਕਰਨ ਵਿਚ ਨਾ ਲਗਾਵੇ। ਉਸ ਬਲ ਨੂੰ ਆਪਣੇ ਸਾਧਨਾਂ ਵਿਚ, ਜੋ ਰੁਕਾਵਟ ਆਉਂਦੀਆਂ ਹਨ – ਦੂਰ ਕਰਨ ਵਿਚ ਤੇ ਆਪਣੀ ਸ਼ਕਤੀ ਤੇ ਸਹਿਣਸ਼ੀਲਤਾ ਵਧਾਉਣ ਵਿਚ ਲਾਉਣਾ ਚਾਹੀਦਾ ਹੈ। ੦ ਆਰ੍ਜਵਮ੍ – ਸਰਲਤਾ ਸਿੱਧੇਪਣ ਨੂੰ 'ਆਰ੍ਜਵ' ਕਹਿੰਦੇ ਹਨ, ਇਹ ਸਰਲਤਾ ਸਾਧਕ ਦਾ ਵਿਸ਼ੇਸ਼ ਗੁਣ ਹੈ। ਜੇ ਸਾਧਕ ਇਹ ਚਾਹੁੰਦਾ ਹੈ ਕਿ ਦੂਜੇ ਲੋਕ ਮੈਨੂੰ ਚੰਗਾ ਸਮਝਣ। ਮੇਰਾ ਵਿਵਹਾਰ ਠੀਕ ਨਹੀਂ ਹੋਵੇਗਾ ਤਾਂ ਲੋਕ ਮੈਨੂੰ ਚੰਗਾ ਨਹੀਂ ਸਮਝਣਗੇ – ਇਸ ਲਈ ਮੈਨੂੰ ਸਰਲਤਾ ਨਾਲ ਰਹਿਣਾ ਚਾਹੀਦਾ ਹੈ ਤਾਂ ਇਹ ਇਕ ਪ੍ਰਕਾਰ ਦਾ ਕਪਟ ਹੀ ਹੈ, ਇਸ ਨਾਲ ਸਾਧਕ ਵਿਚ ਬਨਾਵਟੀ-ਪਨ ਆਉਂਦਾ ਹੈ। ਜਦ ਕਿ ਸਾਧਕ ਵਿਚ ਸਿੱਧੇ ਸਰਲ ਭਾਵ ਹੋਣੇ ਚਾਹੀਦੇ ਹਨ। ਜਿਸ ਕਰਕੇ ਲੋਕ ਉਸ ਨੂੰ ਮੂਰਖ ਬੇਸਮਝ ਕਹਿ ਸਕਦੇ ਹਨ, ਪਰ ਉਸ ਨਾਲ ਸਾਧਕ ਦਾ ਕੋਈ ਨੁਕਸਾਨ ਨਹੀਂ ਹੈ। ਆਪਣੇ ਕਲਿਆਣ ਲਈ ਸਰਲਤਾ ਬਹੁਤ ਉਪਯੋਗੀ ਹੈ। ਸਾਧਕ ਨੂੰ ਸਰੀਰ ਵਾਣੀ ਤੇ ਮਨ ਦੇ ਵਿਵਹਾਰ ਵਿਚ ਕੋਈ ਬਨਾਵਟੀ ਪਨ ਨਹੀਂ ਰਹਿਣਾ ਚਾਹੀਦਾ। ਉਸ ਵਿਚ ਸੁਭਾਵਿਕ ਹੀ ਸਿੱਧਾਪਨ ਹੋਵੇ।

**ਵਿਆਖਿਆ :-** ਡਰ ਦੇ ਅਨੇਕਾਂ ਰੂਪ ਹਨ, ਜ਼ਖ਼ਮੀ ਹੋਣ ਜਾਂ ਮਰਨ ਦਾ ਡਰ – ਇਹਨਾਂ ਦਾ ਆਧਾਰ ਅਗਿਆਨਤਾ ਹੈ, ਕਿ ਕੋਈ ਇਕ ਦਾ ਸਰੀਰ ਹੈ, ਆਤਮਾ ਨਹੀਂ। ਜੇ ਕੋਈ ਇੰਜ ਡਰਦਾ ਹੈ, ਫਜ਼ੂਲ ਹੈ। ਪਰ ਸਾਰੇ ਲਾਭ ਨਿਡਰਤਾ ਦੇ ਨਾਲ ਹੁੰਦੇ ਹਨ। ਜਿੰਨੇ ਵੀ ਦੇਵੀ ਦੇਵਤੇ ਈਸ਼ਵਰ ਨਾਲ ਸੰਬੰਧਿਤ ਹਨ, ਉਨ੍ਹਾਂ ਦੇ ਚਿਹਰਿਆਂ ਉੱਪਰ ਡਰ ਦਾ ਅਭਾਵ ਹੈ, ਇਸ ਦਾ ਮੁੱਖ ਮੰਤਵ ਇਹ ਹੈ ਕਿ ਪ੍ਰਭੂਤਵ ਤੇ ਡਰ ਦਾ ਆਪਸੀ ਸੰਬੰਧ ਬਿਲਕੁਲ ਨਹੀਂ। ਜਿੱਥੇ ਬ੍ਰਹਮ ਹੈ, ਉਥੇ ਡਰ ਨਹੀਂ। ਜਦੋਂ ਵੀ ਸਾਧਕ ਪ੍ਰਭੂ ਦੇ ਨੇੜੇ ਹੁੰਦਾ ਹੈ, ਉਸ ਦੇ ਨੇੜਿਓਂ ਡਰ ਦੂਰ ਹੋ ਜਾਂਦਾ ਹੈ। ਜਦੋਂ ਕੋਈ ਵਿਅਕਤੀ ਆਪਣੇ ਭਲੇ ਤੇ ਦੂਜਿਆਂ ਦੇ ਭਲੇ ਵਿਚ ਕੋਈ ਅੰਤਰ ਨਹੀਂ ਕਰਦਾ ਤਾਂ ਉਹ ਦਿਲ ਦੀ ਪਵਿੱਤਰਤਾ ਵਿਚ ਸਥਾਪਿਤ ਹੋ ਜਾਂਦਾ ਹੈ। ਜਦੋਂ ਕੋਈ ਵਿਅਕਤੀ ਖ਼ਤਮ ਹੋ ਜਾਣ ਵਾਲੀਆਂ ਅਤੇ ਹਮੇਸ਼ਾ ਸਥਾਈ ਵਸਤਾਂ ਵਿਚ ਅੰਤਰ ਕਰ ਲੈਂਦਾ ਹੈ ਤਾਂ ਸਮਝੋ ਉਸ ਵਿਅਕਤੀ ਨੂੰ ਗਿਆਨ ਦੀ ਸੁਗ਼ਾਤ ਪ੍ਰਾਪਤ ਹੋ ਗਈ ਹੈ। ਇਹ ਕੇਵਲ ਯੋਗ ਸਾਧਨ ਹੈ, ਜਿਸ ਰਾਹੀਂ ਸਾਧਕ ਸਥਾਈ, ਹਮੇਸ਼ਾ ਰਹਿਣ ਵਾਲਾ ਤਲਾਸ਼ ਕਰਦਾ ਹੈ, ਜੋ ਸਥਾਈ ਨਹੀਂ, ਉਸ ਨੂੰ ਤਿਆਗ ਦਿੰਦਾ ਹੈ। ਜਦੋਂ ਕੋਈ ਯੋਗ ਤੇ ਗਿਆਨ ਵਿਚ ਪਰਪੱਕਤਾ, ਪੂਰਨਤਾ ਪ੍ਰਾਪਤ ਕਰ ਲੈਂਦਾ ਹੈ ਤਾਂ ਉਸ ਦੇ ਸਿੱਟੇ ਮਹਾਨ ਨਿਕਲਦੇ ਹਨ। ਜੇਕਰ ਪੁੰਨ-ਦਾਨ, ਉਪਕਾਰ ਨੂੰ ਠੀਕ ਤਰੀਕੇ ਨਾਲ ਵਧਾਇਆ ਜਾਵੇ ਤਾਂ ਇਹ ਦਾਨ ਵਜੋਂ ਦਿੱਤਾ ਗਿਆ ਸਮਝਿਆ ਜਾਂਦਾ ਹੈ। ਦਿਲ, ਉਸ ਸਮੇਂ ਹੀ ਵਿਕਾਸ ਕਰਦਾ ਹੈ, ਜਦੋਂ ਕੋਈ ਆਪਣੀਆਂ ਚੀਜ਼ਾਂ ਨੂੰ ਦੂਜਿਆਂ ਵਿਚ ਵੰਡ ਕੇ ਖੁਸ਼ੀ ਪ੍ਰਾਪਤ ਕਰਦਾ ਹੈ। ਅਸਲੀ ਸੁਗ਼ਾਤ ਉਹੋ ਹੈ ਜੋ ਕੇਵਲ ਪਿਆਰ ਦਿਆਲਤਾ ਅਤੇ ਨਿਰਮਾਣਤਾ ਨਾਲ ਭੇਟ ਕੀਤੀ ਜਾਵੇ। ਤ੍ਰਿਪਤੀ ਖੁਸ਼ੀ ਚੁਫਾਲ ਮੂੰਹ ਭਾਰ ਡਿੱਗ ਜਾਂਦੀ ਹੈ ਜੇਕਰ ਇੰਦ੍ਰੀਆਂ ਉੱਪਰ ਨਿਰਭਰ ਰਿਹਾ ਜਾਵੇ। ਇੰਦਰੀਆਂ ਤਾਂ ਨਰਕ ਦਾ ਦਰਵਾਜ਼ਾ ਹਨ

ਜਿਨ੍ਹਾਂ ਕਾਰਨ ਬਰਬਾਦੀ ਤਬਾਹੀ ਆਉਂਦੀ ਹੈ। ਇਨ੍ਹਾਂ ਨੂੰ ਖ਼ਤਮ ਕਰਨਾ ਮਰਯਾਦਾ ਦਾ ਪਹਿਲਾ ਮਾਰਗ ਹੈ। ਇੰਦਰੀਆਂ ਉੱਪਰ ਕਾਬੂ ਪਾਉਣਾ, ਉਨ੍ਹਾਂ ਸਾਰੀਆਂ ਸ਼ੁੱਧ ਬਖ਼ਸ਼ਸ਼ਾਂ ਨੂੰ ਪ੍ਰਾਪਤ ਕਰਨਾ ਹੈ, ਜੋ ਸਾਰੀਆਂ ਪ੍ਰਭੂਤੱਵ ਵੱਲ ਨੂੰ ਜਾਂਦੀਆਂ ਹਨ। ਯੱਗ ਦੇ ਅਰਥ ਕੁਰਬਾਨੀ ਦੇ ਹਨ। ਜਿਸ ਕਾਰਜ ਰਾਹੀਂ ਲੋਕ ਭਲਾਈ ਹੋਵੇ, ਜਿਸ ਨਾਲ ਸਵ-ਹਿੱਤ ਉੱਪਰ ਕਾਬੂ ਪਾਇਆ ਜਾਵੇ, ਉਹੋ ਹੀ ਯਗ ਹੈ। ਇਹ ਨਾ ਤਾਂ ਰੀਤ ਰਸਮ ਬਣੇ, ਇਹ ਨਾ ਕੋਈ ਕੁਰਬਾਨੀ, ਨਾ ਹੀ ਇਹ ਅਗਨੀ ਦੀ ਰੀਤ ਹੈ, ਨਾ ਇਸ ਦਾ ਸੰਬੰਧ ਪੰਡਤ ਪੁਰੋਹਿਤ ਨਾਲ ਹੈ, ਨਾ ਹੀ ਚੜ੍ਹਾਵੇ ਆਹੂਤੀ ਬਲੀ ਨਾਲ ਹੈ। ਧਾਰਮਿਕ ਗਰੰਥਾਂ ਦਾ ਪਾਠ ਕਰਨਾ ਮਨੁੱਖ ਦਾ ਦੈਵੀ ਅਧਿਕਾਰ ਹੈ, ਸੰਤ ਮੁਨੀ ਤਪੱਸਵੀ ਆਪਣੀ ਕੀਮਤੀ ਸੰਪਤੀ, ਇਨ੍ਹਾਂ ਗਰੰਥਾਂ ਨੂੰ ਹੀ ਸਮਝਦੇ ਹਨ। ਸਾਨੂੰ ਇਨ੍ਹਾਂ ਦਾ ਅਧਿਐਨ ਆਪਣੇ ਲਾਭ ਹਿਤ ਕਰਨਾ ਚਾਹੀਦਾ ਹੈ। ਇਹ ਵਿਚਾਰ ਸਾਡੀ ਅਗਵਾਈ ਕਰਦੇ ਹਨ। ਇਕ ਵਿਅਕਤੀ ਲਈ ਆਪਣੇ ਮਨ ਦੀ ਪੁਨਰ ਅਭਿਵਿਅਕਤੀ ਸੰਭਵ ਹੈ। ਇਸ ਨਾਲ ਜੀਵ ਵਿਕਾਸ ਕਰਦਾ ਹੈ ਤੇ ਅਧਿਆਤਮਕ ਵਿਕਾਸ ਹੁੰਦਾ ਹੈ। ਇਹੋ ਸਾਧਨ ਵੀ ਤਪ ਵਾਂਗ ਹਨ ਮਨ, ਬਚਨ ਕਰਮ ਦੀ ਇਕਸਾਰਤਾ ਤੇ ਪਵਿਤਰਤਾ ਵੀ ਅਤਿ ਜ਼ਰੂਰੀ ਹੈ।

✪ ✪ ✪

**16.02 ਸ਼ਲੋਕ :**

*अ-हिंसा सत्यम् अ-क्रोध:, त्याग: शान्ति: अ-पैशुनम्। दया भूतेषु अलोलुप्त्वम्, मार्दवम् ही: अ-चापलम्॥*

***ਅਹਿੰਸਾ ਸਤ੍ਯਮ੍ ਅਕ੍ਰੋਧਹ, ਤ੍ਯਾਗਹ ਸ਼ਾਂਤਿਹ ਅਪੈਸ਼ੁਨਮ੍।***
***ਦਯਾ ਭੁਤੇਸ਼ੁ ਅਲੋਲੁਪ੍ਤ੍ਵਮ੍, ਮਾਰ੍ਦਵਮ੍ ਹ੍ਰੀਹ ਅਚਾਪਲਮ੍॥***

**੦ ਸ਼ਬਦ ਅਰਥ :-** ਅਹਿੰਸਾ : ਨਿਰਦੋਸ਼ਤਾ। ਸਤ੍ਯਮ੍ : ਸੱਚਾਈ। ਅਕ੍ਰੋਧਹ : ਕ੍ਰੋਧ ਨਾ ਕਰਨਾ। ਤ੍ਯਾਗਹ : ਤਿਆਗ। ਸ਼ਾਂਤਿਹ : ਸ਼ਾਂਤੀ। ਅਪੈਸ਼ੁਨਮ੍ : ਕੁਟਲਤਾ ਦਾ ਤਿਆਗ। ਦਯਾ : ਰਹਿਮ। ਭੁਤੇਸ਼ੁ : ਜੀਵਾਂ ਲਈ। ਅਲੋਲੁਪ੍ਤਵਮ੍ : ਲੋਭ ਹਿਰਸ਼ ਤੋਂ ਦੂਰ। ਮਾਰ੍ਦਵਮ੍ : ਨਿਰਮਾਣਤਾ। ਹ੍ਰੀਹ : ਲੱਜਾਸ਼ੀਲਤਾ, ਸ਼ਰਮੀਲਾਪਣ। ਅਚਾਪਲਮ੍ : ਚੰਚਲਤਾ ਤੋਂ ਰਹਿਤ, ਜੋ ਘੜੀ ਮੁੜੀ ਨਾ ਬਦਲਦਾ ਹੋਵੇ।

**੦ ਸ਼ਲੋਕਾਰਥ :-** ਪਹਿਲੇ ਸ਼ਲੋਕ ਤੋਂ ਅੱਗੇ - ਅਹਿੰਸਾ, ਸਤਿ ਬਚਨ, ਕ੍ਰੋਧ ਹੀਣਤਾ, ਤਿਆਗ, ਸ਼ਾਂਤੀ, ਨਿੰਦਾ ਚੁਗਲੀ ਬਦਗੋਈ ਤੋਂ ਰਹਿਤ, ਜੀਵਾਂ ਪ੍ਰਤਿ ਦਿਆਲਤਾ, ਲੋਭ ਹਿਰਸ਼ ਤੋਂ ਦੂਰ, ਕੁਕਰਮਾਂ ਦਾ ਤਿਆਗ, ਅਥਵਾ ਘੜੀ ਮੁੜੀ ਨਾ ਬਦਲਣਾ।

**ਪਦ-ਅਰਥ-ਵਿਸਥਾਰ :-** ੦ ਅਹਿੰਸਾ = ਸਰੀਰ ਮਨ ਦੀ ਵਾਣੀ ਭਾਵ ਆਦਿ ਦੇ ਰਾਹੀਂ ਕਿਸੇ ਦਾ, ਕਿਸੇ ਢੰਗ ਨਾਲ, ਕਿਸੇ ਤਰ੍ਹਾਂ ਵੀ, ਅਨਿਸ਼ਟ ਨਾ ਕਰਨ ਨੂੰ ਤੇ ਅਨਿਸ਼ਟ ਨਾ ਚਾਹੁਣ ਨੂੰ 'ਅਹਿੰਸਾ' ਕਹਿੰਦੇ ਹਨ। ਜਦ ਵਿਅਕਤੀ ਸੰਸਾਰ ਤੋਂ ਬੇਮੁੱਖ ਹੋ ਕੇ ਪ੍ਰਭੂ ਵੱਲ ਚਲਦਾ ਹੈ, ਉਸ ਰਾਹੀਂ ਅਹਿੰਸਾ ਦਾ ਪਾਲਣ ਕਰਨਾ ਸੁਭਾਵਿਕ ਹੋ ਜਾਂਦਾ ਹੈ। ਪਰ ਜਿਸ ਵਿਚ ਰਾਗ ਹੈ, ਮੋਹ ਹੈ। ਭੋਗ ਬੁੱਧੀ ਹੈ। ਉਹ ਕਦੇ ਅਹਿੰਸਕ ਨਹੀਂ ਹੋ ਸਕਦਾ। ਉਹ ਆਪਣਾ ਪਤਨ ਤਾਂ ਕਰਦਾ ਹੀ ਹੈ। ਜਿਨ੍ਹਾਂ ਪਦਾਰਥਾਂ ਨੂੰ ਭੋਗਦਾ ਹੈ, ਉਹ ਉਨ੍ਹਾਂ ਦਾ ਵੀ ਨਾਸ਼ ਕਰਦਾ ਹੈ। ੦ ਜੋ ਸੁੱਖ ਤੇ ਭੋਗ ਬੁੱਧੀ ਤੋਂ ਭੋਗਾਂ ਦਾ ਸੇਵਨ ਕਰਦਾ ਹੈ, ਉਸ ਨੂੰ ਦੇਖ ਕੇ ਜਿਨ੍ਹਾਂ ਨੂੰ ਇਹ ਭੋਗ ਪਦਾਰਥ ਨਹੀਂ ਮਿਲਦੇ, ਅਜਿਹੇ ਅਭਾਵ ਗ੍ਰਸਤਾਂ ਨੂੰ ਦੁੱਖ ਸੰਤਾਪ ਹੁੰਦਾ ਹੈ। ਇਹ ਉਨ੍ਹਾਂ ਦੀ ਹਿੰਸਾ ਹੈ, ਕਿਉਂਕਿ ਭੋਗੀ-ਵਿਅਕਤੀ ਵਿਚ ਆਪਣਾ ਸਵਾਰਥ ਤੇ ਸੁੱਖ ਬੁੱਧੀ ਰਹਿੰਦੀ ਹੈ ਤੇ ਦੂਜਿਆਂ ਦੇ ਦੁੱਖ ਦੀ ਲਾਪ੍ਰਵਾਹੀ ਰਹਿੰਦੀ ਹੈ, ਪਰ ਜਿਹੜੇ ਸੰਤ ਮਹਾਂਪੁਰਸ਼ ਕੇਵਲ ਦੂਜਿਆਂ ਦਾ ਹਿੱਤ ਕਰਨ ਲਈ ਹੀ ਜੀਵਨ ਨਿਰਵਾਹ ਕਰਦੇ ਹਨ, ਉਨ੍ਹਾਂ ਨੂੰ ਦੇਖ ਕੇ ਕਿਸੇ ਨੂੰ ਦੁੱਖ ਹੋ ਵੀ ਜਾਵੇਗਾ ਤਾਂ ਭੀ ਉਸ ਨੂੰ ਹਿੰਸਾ ਨਹੀਂ ਲੱਗੇਗੀ, ਕਿਉਂਕਿ ਉਹ ਭੋਗ ਬੁੱਧੀ ਤੋਂ ਜੀਵਨ ਨਿਰਬਾਹ ਕਰਦੇ ਹੀ ਨਹੀਂ (4.21) ੦ ਕੇਵਲ ਪਰਮਾਤਮਾ ਵੱਲ ਚੱਲਣ ਨਾਲ ਹਿੰਸਾ ਨਹੀਂ ਹੁੰਦੀ। ਪਰਮਾਤਮਾ ਵੱਲ ਚੱਲਣ ਵਾਲਾ ਭੋਗ ਬੁੱਧੀ ਨਾਲ ਪਦਾਰਥ ਆਦਿ ਦਾ ਸੇਵਨ ਨਹੀਂ ਕਰਦਾ। ੦ ਸਾਧਕ ਅੰਦਰ ਅਜਿਹੀ ਭਾਵਨਾ ਹੋਣੀ ਚਾਹੀਦੀ ਹੈ ਕਿ ਉਹ ਕਿਸੇ ਨੂੰ ਜ਼ਰਾ ਕੁ ਵੀ ਦੁੱਖ ਨਹੀਂ ਦੇਵੇਗਾ। ਉਸ ਦਾ ਭਾਵ ਨਿਰੰਤਰ ਸਾਰਿਆ ਦਾ ਹਿੱਤ ਹੋਣਾ ਚਾਹੀਦਾ ਹੈ। ੦ ਸਤ੍ਯਮ੍ - ਆਪਣੇ ਸਵਾਰਥ ਤੇ ਅਭਿਮਾਨ ਦਾ ਤਿਆਗ ਕਰਕੇ, ਕੇਵਲ ਦੂਜਿਆਂ ਦੇ ਹਿਤ ਦੀ ਦ੍ਰਿਸ਼ਟੀ ਤੋਂ ਸੁਣਿਆਂ, ਦੇਖਿਆਂ, ਪੜ੍ਹਿਆਂ, ਸਮਝਦਿਆਂ ਜੋ ਨਿੱਸ਼ਚਾ ਕੀਤਾ ਹੈ। ਉਸ ਨੂੰ ਨਾ ਤਾਂ ਵਧੇਰੇ, ਨਾ ਹੀ ਘੱਟ, ਜਿਵੇਂ ਦੀ ਜਿਵੇਂ ਪਿਆਰੇ ਸ਼ਬਦਾਂ ਵਿਚ ਕਹਿ ਦੇਣਾ ਸਤ੍ਯ ਹੈ। ਜੋ ਪਰਮਾਤਮਾ ਪ੍ਰਾਪਤੀ ਵੱਲ ਲੱਗ ਜਾਂਦਾ ਹੈ, ਉਸ ਦੀ ਮਨ ਵਾਣੀ ਤੇ ਕਿਰਿਆ ਵਿਚ ਅਸਭ੍ਯ ਵਿਵਹਾਰ ਨਹੀਂ ਹੁੰਦਾ। ਉਸ ਲਈ ਕੀਤਾ ਸਤ੍ਯ ਵਿਵਹਾਰ ਸਾਰਿਆਂ ਦੇ ਹਿੱਤ ਵਾਲਾ ਹੀ ਹੁੰਦਾ ਹੈ। ੦ ਅਕ੍ਰੋਧਹ = ਦੂਜਿਆਂ ਦਾ ਅਨਿਸ਼ਟ ਕਰਨ ਵਾਸਤੇ ਅੰਤਹਕਰਣ ਵਿਚ ਜਿਹੜੀ ਜਲਨਾਤਮਿਕ-ਵਿਰਤੀ ਪੈਦਾ ਹੁੰਦੀ ਹੈ, ਉਹ ਕ੍ਰੋਧ ਹੈ। ਪਰ ਜਦ ਤੱਕ ਅੰਤਹਕਰਣ ਵਿਚ ਦੂਜਿਆਂ ਦਾ ਅਨਿਸ਼ਟ ਕਰਨ ਦੀ ਭਾਵਨਾ ਪੈਦਾ ਨਹੀਂ ਹੁੰਦੀ, ਤਦ ਤੱਕ ਉਹ ਕਸ਼ੋਭ ਹੈ, ਕ੍ਰੋਧ ਨਹੀਂ। ਜਿਵੇਂ ਜਦ ਡਾਕਟਰ ਕਿਸੇ ਦਾ ਅੰਗ ਕੱਟਦਾ ਹੈ ਤਾਂ ਰੋਗੀ ਉਸ 'ਤੇ ਕ੍ਰੋਧ ਨਹੀਂ ਕਰਦਾ। ਸਾਧਕ ਦੀ ਸੇਵਾ ਕਰਨ ਵਾਲੇ ਸਾਧਕ ਦੇ ਪੁੰਨਾਂ ਦਾ ਨਾਸ਼ ਕਰਦੇ ਹਨ, ਪਰ ਸਾਧਕ ਨੂੰ ਉਨ੍ਹਾਂ ਉੱਪਰ ਕ੍ਰੋਧ ਨਹੀਂ ਆਉਂਦਾ। ਸਾਧਕ ਤਾਂ ਉਨ੍ਹਾਂ ਦੀ ਸੱਜਣਤਾ ਤੇ ਸ਼੍ਰੇਸ਼ਠ ਭਾਵਾਂ ਦੀ ਕਦਰ ਕਰਦਾ ਹੈ। ਸਾਧਕ ਉਹ ਹੈ, ਜਿਹੜਾ ਨਾ ਦੁੱਖ ਦੇਣ ਵਾਲਿਆਂ, ਨਾ ਸੁੱਖ ਦੇਣ ਵਾਲਿਆਂ ਉੱਪਰ ਕ੍ਰੋਧ ਕਰਦਾ ਹੈ। ੦ ਤ੍ਯਾਗ - ਸੰਸਾਰ ਤੋਂ ਬੇਮੁੱਖ ਹੋ ਜਾਣਾ ਹੀ ਅਸਲੀ ਤਿਆਗ ਹੈ। ਸਾਧਕ ਦੇ ਜੀਵਨ ਵਿਚ ਬਾਹਰ ਤੇ ਅੰਦਰ ਦਾ - ਦੋਵੇਂ ਪ੍ਰਕਾਰ ਦਾ ਤਿਆਗ ਹੋਣਾ ਚਾਹੀਦਾ ਹੈ। ਅੰਦਰਲਾ ਤਿਆਗ ਉੱਤਮ ਹੁੰਦਾ ਹੈ। ਕਾਮਨਾਵਾਂ ਮਮਤਾ ਤੇ ਮੋਹ ਨੂੰ ਮਾਰਨਾ ਅੰਦਰਲਾ ਤਿਆਗ ਹੈ। ਪਦਾਰਥਾਂ ਵਿਅਕਤੀਆਂ ਘਟਨਾਵਾਂ ਹਾਲਾਤ ਤੋਂ ਬੇਮੁਖ ਹੋਣਾ ਬਾਹਰਲਾ ਤਿਆਗ ਹੈ। ਕਾਮਨਾਵਾਂ ਦੇ ਤਿਆਗ ਕਰਨ ਨਾਲ ਸ਼ਕਤੀ ਮਿਲਦੀ ਹੈ। (12.12) ੦ ਸ਼ਾਂਤਿਹ = ਅੰਤਹਕਰਣ ਵਿਚ ਰਾਗ ਦਵੇਸ਼ ਦੀ ਹਲ-ਚਲ ਦਾ ਨਾ ਹੋਣਾ ਸ਼ਾਂਤੀ ਹੈ। ਕਿਉਂਕਿ ਸੰਸਾਰ ਨਾਲ ਰਾਗ ਦਵੇਸ਼ ਕਰਨ ਨਾਲ ਅੰਤਹਕਰਣ ਵਿਚ ਅਸ਼ਾਂਤੀ ਆਉਂਦੀ ਹੈ, ਇਸ ਦੇ ਨਾ ਹੋਣ ਨਾਲ ਅੰਤਹਕਰਣ ਸੁਭਾਵਿਕ ਹੀ ਸ਼ਾਂਤੀ ਪ੍ਰਸੰਨ ਰਹਿੰਦਾ ਹੈ। ੦ ਅਨੁਕੂਲਤਾ ਨਾਲ ਪੁਰਾਣੇ ਪੁੰਨਾਂ ਦਾ ਨਾਸ਼ ਹੁੰਦਾ ਹੈ, ਉਸ ਵਿਚ ਆਪਣਾ ਸੁਭਾਵ ਸੁਧਰਣ ਦੀ ਥਾਂ ਵਿਗੜਨ ਦੀ ਸੁਭਾਵਨਾ ਵਧੇਰੇ ਰਹਿੰਦੀ ਹੈ। ਪਰ ਪ੍ਰਤਿਕੂਲਤਾ ਆਉਣ 'ਤੇ ਪਾਪਾਂ ਦਾ ਨਾਸ਼ ਹੁੰਦਾ ਹੈ, ਆਪਣੇ ਸੁਭਾਅ ਵਿਚ ਵੀ ਸੁਧਾਰ ਹੁੰਦਾ ਹੈ। ਇਸ ਗੱਲ ਨੂੰ ਸਮਝਣ 'ਤੇ ਪ੍ਰਤਿਕੂਲਤਾ ਵਿਚ ਭੀ ਸ਼ਾਂਤੀ ਬਣੀ ਰਹਿੰਦੀ ਹੈ। ਰਾਗ-ਦਵੇਸ਼ - ਅਸ਼ਾਂਤੀ ਅਤੇ ਰਾਗ-ਦਵੇਸ਼ ਦਾ ਤਿਆਗ ਸ਼ਾਂਤੀ ਦਾ ਕਾਰਣ ਹੈ। ੦ ਅਪੈਸ਼ੁਨਮ੍ = ਕਿਸੇ ਦੇ ਦੋਸ਼ ਨੂੰ ਦੂਜੇ ਅੱਗੇ ਪ੍ਰਗਟ ਕਰਕੇ ਦੂਜਿਆਂ ਵਿਚ ਉਸ ਪ੍ਰਤਿ ਦੁਰਭਾਵ ਪੈਦਾ ਕਰਨਾ ਪੈਸ਼ੁਨਤਾ ਹੈ ਤੇ ਇਸਦਾ ਪੂਰੀ ਤਰ੍ਹਾਂ ਅਭਾਵ ਹੀ ਅਪੈਸ਼ੁਨਤਾ ਹੈ। ਸਾਧਕ ਅੱਗੇ ਜਦ ਪਰਮਾਤਮਾ ਦਾ ਉਦੇਸ਼ ਹੁੰਦਾ ਹੈ ਤਾਂ ਉਹ ਕਿਸੇ ਦੀ ਨਿੰਦਾ ਚੁਗਲੀ ਨਹੀਂ ਕਰਦਾ। ਜਿਵੇਂ ਜਿਵੇਂ ਉਸ ਦਾ ਸਾਧਨ ਅੱਗੇ ਵਧਦਾ ਹੈ, ਤਿਵੇਂ ਤਿਵੇਂ ਉਸ ਦੀ ਦੋਸ਼ ਦ੍ਰਿਸ਼ਟੀ ਤੇ ਦਵੇਸ਼ ਵਿਰਤੀ ਮਿਟ ਕੇ ਦੂਜਿਆਂ ਪ੍ਰਤਿ ਉਸ ਦਾ ਹੀ ਚੰਗਾ ਭਾਵ ਹੁੰਦਾ ਚਲਿਆ ਜਾਂਦਾ ਹੈ। ੦ ਭਗਤੀ ਮਾਰਗ ਪੂਰੀ ਤਰ੍ਹਾਂ ਆਪਣੇ ਪ੍ਰਭੂ ਨੂੰ, ਗਿਆਨ ਮਾਰਗ ਵਾਲਾ, ਆਪਣੇ ਸਰੂਪ ਨੂੰ ਕਰਮ ਮਾਰਗ ਵਾਲਾ ਆਪਣੇ ਸੇਵ੍ਯ ਨੂੰ, ਦੇਖਦਾ ਹੈ, ਇਸ ਲਈ ਇਹ ਕਿਸੇ ਦੀ ਬੁਰਿਆਈ ਨਿੰਦਾ ਚੁਗਲੀ ਕਰ ਹੀ ਨਹੀਂ ਸਕਦਾ। ੦ ਦਯਾ ਭੂਤੇਸ਼ੁ - ਦੂਜਿਆਂ ਨੂੰ ਦੁਖੀ ਦੇਖ ਕੇ ਉਨ੍ਹਾਂ ਦਾ ਦੁੱਖ ਦੂਰ ਕਰਨ ਦੀ ਭਾਵਨਾ ਨੂੰ ਦਯਾ ਕਹਿੰਦੇ ਹਨ। ਭਗਵਾਨ ਦੀ, ਸੰਤ ਮਹਾਤਮਾਵਾਂ ਦੀ, ਸਾਧਕਾਂ ਦੀ, ਅਤੇ ਸਾਧਾਰਣ ਮਨੁੱਖਾਂ ਦੀ ਦਯਾ ਵੱਖ-ਵੱਖ ਹੁੰਦੀ ਹੈ। ਜਿਵੇਂ ਭਗਵਾਨ ਦੀ ਦਯਾ ਸਾਰਿਆ ਨੂੰ ਸ਼ੁੱਧ ਕਰਨ ਲਈ, ਭਗਤ ਲੋਕਾਂ ਦੀ ਦਯਾ ਕ੍ਰਿਪਾ ਤੇ ਮਨੁੱਖਾਂ ਨੂੰ ਪਾਪਾਂ ਤੋਂ

ਸ਼ੁੱਧ ਕਰਨ ਦੀ, ਸੰਤਾਂ ਮਹਾਤਮਾਵਾਂ ਦੀ ਦਯਾ – ਸੰਤ ਮਹਾਤਮਾ ਲੋਕ ਦੂਜਿਆਂ ਦੇ ਦੁੱਖ ਵਿਚ ਦੁਖੀ ਤੇ ਸੁੱਖ ਵਿਚ ਸੁਖੀ ਹੁੰਦੇ ਹਨ। ਪਰ ਅਸਲ ਵਿਚ ਉਨ੍ਹਾਂ ਦੇ ਅੰਦਰ ਨਾ ਦੂਜਿਆਂ ਦੇ ਦੁੱਖ ਤੋਂ ਦੁੱਖ ਹੁੰਦਾ ਹੈ ਤੇ ਨਾ ਆਪਣੇ ਦੁੱਖ ਤੋਂ ਦੁੱਖ ਹੁੰਦਾ ਹੈ। ਆਪਣੇ ਉੱਪਰ ਪ੍ਰਤਿਕੂਲ ਸਥਿਤੀ ਆਉਣ ਨਾਲ, ਉਹ ਉਸ ਵਿਚ ਭਗਵਾਨ ਦੀ ਕਿਰਪਾ ਸਮਝਦੇ ਹਨ ਤੇ ਦੂਜਿਆਂ 'ਤੇ ਦੁੱਖ ਆਉਣ 'ਤੇ ਉਨ੍ਹਾਂ ਨੂੰ ਸੁਖੀ ਕਰਨ ਲਈ ਉਹ ਉਨ੍ਹਾਂ ਦੇ ਦੁੱਖ ਨੂੰ ਆਪ ਖੁਦ ਆਪਣੇ ਉੱਪਰ ਲੈ ਲੈਂਦੇ ਹਨ। ੦ ਕਿਰਪਾ ਤੇ ਦਯਾ = ਮਾਤ੍ਰ ਮਨੁੱਖਾਂ ਨੂੰ ਪਾਪਾਂ ਤੋਂ ਸ਼ੁੱਧ ਕਰਨ ਵਾਸਤੇ ਉਨ੍ਹਾਂ ਦੇ ਮਨ ਦੇ ਵਿਰੁੱਧ (ਪ੍ਰਤਿਕੂਲ) ਪਰਿਸਥਿਤੀ ਨੂੰ ਭੇਜਣਾ ਕ੍ਰਿਪਾ ਹੈ ਤੇ ਅਨੁਕੂਲ ਪਰਿਸਥਿਤੀ ਨੂੰ ਭੇਜਣਾ ਦਯਾ ਹੈ। ੦ ਸਾਧਕਾਂ ਦੀ ਦਯਾ – ਸਾਧਕ ਆਪਣੇ ਮਨ ਵਿਚ ਦੂਜਿਆਂ ਦੇ ਦੁਖ ਦੂਰ ਕਰਨ ਦੀ ਭਾਵਨਾ ਰੱਖਦਾ ਹੈ ਤੇ ਉਸ ਦੇ ਅਨੁਸਾਰ ਉਨ੍ਹਾਂ ਦਾ ਦੁੱਖ ਦੂਰ ਕਰਨ ਦੀ ਚੇਸ਼ਟਾ ਵੀ ਕਰਦਾ ਹੈ। ਦੂਜਿਆਂ ਨੂੰ ਦੁਖੀ ਦੇਖ ਕੇ ਉਸ ਦਾ ਹਿਰਦਾ ਪਿਘਲ ਜਾਂਦਾ ਹੈ। ਕਿਉਂਕਿ ਉਹ ਆਪਣੇ ਵਾਂਗ ਹੀ ਦੂਜਿਆਂ ਦੇ ਦੁੱਖ ਸਮਝਦਾ ਹੈ। ਸਾਰੇ ਸੁਖੀ ਕਿਵੇਂ ਹੋਣ ? ਸਾਰਿਆਂ ਦਾ ਕਲਿਆਣ ਕਿਵੇਂ ਹੋਵੇ ? ਸਾਰਿਆਂ ਦਾ ਹਿੱਤ ਕਿਸ ਗੱਲ ਵਿਚ ਹੈ ? ਇਹ ਸੋਚਣਾ ਉਸ ਦਾ ਮੁੱਖ ਕੰਮ ਹੁੰਦਾ ਹੈ। ਦੂਜਿਆਂ ਦੇ ਦੁੱਖ ਦੂਰ ਕਰਨ ਦਾ ਸਹਿਜ-ਸੁਭਾਅ ਬਣ ਜਾਣ ਤੋਂ ਉਸ ਨੂੰ ਆਪਣੇ ਇਸ ਆਚਰਣ ਵਿਚ ਕੋਈ ਵਿਸ਼ੇਸ਼ਤਾ ਨਹੀਂ ਦਿਖਾਈ ਦਿੰਦੀ। ਇਸ ਲਈ ਉਸ ਨੂੰ ਅਭਿਮਾਨ ਨਹੀਂ ਹੁੰਦਾ। ੦ ਸਾਧਾਰਣ ਵਿਅਕਤੀ ਦੀ ਦਯਾ ਵਿਚ ਥੋੜ੍ਹੀ ਜਿਹੀ ਮਲੀਨਤਾ ਰਹਿੰਦੀ ਹੈ 'ਮੈਂ ਕਿੰਨਾ ਦਿਆਲੂ ਹਾਂ, ਮੈਂ ਕਿੰਨਾ ਚੰਗਾ ਹਾਂ – ਜਾਂ ਲੋਕ ਮੈਨੂੰ ਚੰਗਾ ਸਮਝਣ ਮੇਰਾ ਆਦਰ ਕਰਨ, ਆਦਿ ਗੱਲਾਂ ਨੂੰ ਲੈ ਕੇ ਜੋ ਦਯਾ ਕੀਤੀ ਜਾਂਦੀ ਹੈ ਉਸ ਵਿਚ ਦਯਾ ਦਾ ਅੰਸ਼ ਤਾਂ ਚੰਗਾ ਹੈ, ਪਰ ਨਾਲ ਹੀ ਹੋਰ ਮਲੀਨਤਾਵਾਂ ਰਹਿਣ ਕਾਰਨ ਉਸ ਦਯਾ ਵਿਚ ਅਸ਼ੁੱਧੀ ਆ ਜਾਂਦੀ ਹੈ। ੦ ਕੁੱਝ ਘਟੀਆ ਦਰਜੇ ਦੇ ਲੋਕ ਵੀ ਹੁੰਦੇ ਹਨ, ਜਿਹੜੇ ਕੇਵਲ ਆਪਣੇ ਸੁੱਖ ਦੇ ਸਵਾਰਥ ਦੀ ਪੂਰਤੀ ਵਾਸਤੇ ਹੀ ਦੂਜਿਆਂ ਪ੍ਰਤਿ ਦਯਾ ਕਰਦੇ ਹਨ। ੦ ਅਲੋਲੁਪ੍ਤ੍ਵਮ੍ – ਇੰਦ੍ਰੀਆਂ ਦਾ ਵਿਸ਼ਿਆਂ ਨਾਲ ਸੰਬੰਧ ਹੋਣ ਨਾਲ ਅਥਵਾ ਦੂਜਿਆਂ ਨੂੰ ਭੋਗ ਭੋਗਦੇ ਹੋਏ ਦੇਖਣ ਨਾਲ ਮਨ ਦੇ ਲਲਚਾ ਉੱਠਣ ਦਾ ਨਾਂ ਲੋਲੁਪ੍ਤਾ ਹੈ ਤੇ ਉਸ ਦੇ ਪੂਰੀ ਤਰ੍ਹਾਂ ਅਭਾਵ ਦਾ ਨਾਂ ਅਲੋਲੁਪ੍ਤ੍ਵਾ ਹੈ। ੦ ਮਾਰ੍ਦਵਮ੍ – ਬਿਨਾਂ ਕਾਰਣ ਦੁਖ ਦੇਣ ਵਾਲਿਆਂ ਤੇ ਵੈਰ ਰੱਖਣ ਵਾਲਿਆਂ ਦੇ ਪ੍ਰਤਿ ਭੀ ਅੰਤਹਕਰਣ ਵਿੱਚ ਕਠੋਰਤਾ ਦੇ ਭਾਵਾਂ ਦਾ ਨਾ ਹੋਣਾ ਤੇ ਸੁਭਾਵਿਕ ਕੋਮਲਤਾ ਦਾ ਰਹਿਣਾ 'ਮਾਰ੍ਦਵ' ਹੈ। ੦ ਜਿਸ ਵਿਚ ਸਰੀਰ ਦੀ ਪ੍ਰਧਾਨਤਾ ਹੈ, ਉਸ ਨੂੰ ਮਾਰ੍ਦਵਮ੍ ਤੇ ਜਿਸ ਵਿਚ ਅੰਤਹਕਰਣ ਦੀ ਪ੍ਰਧਾਨਤਾ ਹੈ ਉਸ ਨੂੰ ਮਾਰ੍ਦਵ ਕਿਹਾ ਜਾਂਦਾ ਹੈ। ੦ ਹ੍ਰੀਹ – ਸ਼ਾਸਤਰ ਤੇ ਲੋਕ ਮਰਯਾਦਾ ਦੇ ਵਿਰੁੱਧ ਕੰਮ ਕਰਨ ਵਿਚ, ਜੋ ਇੱਕ ਸੰਕੋਚ ਹੁੰਦਾ ਹੈ ਉਸ ਦਾ ਨਾਂ 'ਹ੍ਰੀਹ' ਹੈ, ਜਿਸ ਦੇ ਅਰਥ ਹਨ ਲੱਜਾ। ਲੱਜਾ ਲੋਕਾਂ ਨੂੰ ਦੇਖਣ ਨਾਲ ਨਹੀਂ, ਆਪਣੇ ਆਪ ਮਨ ਵਿਚ ਵਿਚਾਰ ਆ ਜਾਣ ਨਾਲ ਹੀ ਆਉਂਦੀ ਹੈ। ੦ ਅਚਾਪਲਮ੍ – ਕੋਈ ਵੀ ਕੰਮ ਕਰਨ ਵਿਚ ਚਪਲਤਾ ਦਾ ਅਰਥਾਤ ਉਤਾਵਲਾਪਨ ਦਾ ਨਾ ਹੋਣਾ 'ਅਚਾਪਲ' ਹੈ, ਚੰਚਲਤਾ ਚਪਲਤਾ ਹੋਣ ਨਾਲ ਕੰਮ ਛੇਤੀ ਹੋ ਜਾਂਦਾ ਹੈ, ਅਜਿਹੀ ਗੱਲ ਨਹੀਂ ਹੈ। ਸਾਤਵਿਕ ਵਿਅਕਤੀ ਸਾਰੇ ਕੰਮ ਧੀਰਜ ਸੰਤੋਖ ਤੇ ਸੁਚਾਰੂ ਵਿਧੀ ਨਾਲ ਕਰਦੇ ਹਨ। ਸਮੇਂ ਸਿਰ ਕਰਦੇ ਹਨ। ਚਿੰਤਾ ਰਹਿਤ ਹੋ ਕੇ ਕਰਦੇ ਹਨ। ਚੰਚਲਤਾ ਨਾ ਹੋਣ ਕਾਰਨ ਨਾ ਚਿੰਤਾ, ਨਾ ਡਰ ਰਹਿੰਦਾ ਹੈ। ਕਰਤੱਵ ਕਰਮ ਕਰਨ ਲਈ ਚੰਚਲਤਾ ਦੀ ਲੋੜ ਨਹੀਂ।

**ਵਿਆਖਿਆ :-** ਇਸ ਜਗਤ ਵਿਚ ਜੋ ਵੀ ਸਾਰੇ ਕਿਸਮ ਦੇ ਜੀਵਨ ਹਨ, ਪ੍ਰਭੂ ਦੇ ਜਗਤ ਜੀਵਨ ਦੀ ਅਭਿਵਿਅਕਤੀ ਹਨ। ਅਹਿੰਸਾ ਦੇ ਅਰਥ, ਸਭ ਜੀਵਾਂ ਦੀ ਪਵਿੱਤਰਤਾ ਸਵੀਕਾਰ ਕਰਦਿਆਂ ਕਿਸੇ ਨੂੰ ਦੁੱਖ ਨਾ ਦੇਣ ਦੀ ਪ੍ਰਕ੍ਰਿਆ ਹੈ। ਪ੍ਰਭੂ ਹੀ ਸਤਿ ਹੈ। ਜੋ ਦਿਖਾਈ ਦਿੰਦਾ ਹੈ, ਉਹ ਅਸਚਰਜ ਘਟਨਾ ਹੈ। ਜਦੋਂ ਮਨ ਬਚਨ ਤੇ ਕਰਮ ਪ੍ਰਭੂ ਦੀ ਸ਼ੋਭਾ ਲਈ ਕਾਰਜ ਕਰਦੇ ਹਨ ਤਾਂ ਅਜਿਹੀ ਕਿਰਿਆ ਹੀ ਸਤਿ ਹੈ। ਜੋ ਕੁੱਝ ਵੀ ਕੀਤਾ ਗਿਆ ਹੈ, ਕਿਹਾ ਗਿਆ ਹੈ, ਇਸ ਸੰਸਾਰਕ ਜੀਵਨ ਦੀ ਹਮਾਇਤ ਕੀਤੀ ਗਈ ਹੈ, ਉਹ ਸਤਿ ਦਾ ਨਕਾਰਾਤਮਕ ਕਥਨ ਹੈ ਜਾਂ ਦੂਜੇ ਸ਼ਬਦਾਂ ਵਿਚ ਸਤਿਅਮ ਹੈ। ਕ੍ਰੋਧ ਉਸ ਵੇਲੇ ਆਉਂਦਾ ਹੈ, ਜਦੋਂ ਕੋਈ ਅਨੁਭਵ ਕਰਦਾ ਹੈ ਕਿ ਕੋਈ ਦੂਜਾ ਉਸ ਦੀਆਂ ਆਸਾਂ ਉੱਪਰ ਪੂਰਾ ਨਹੀਂ ਉਤਰਦਾ। ਦੂਜੇ ਸ਼ਬਦਾਂ ਵਿਚ ਜਦੋਂ ਕਿਸੇ ਦੀਆਂ ਇੱਛਾਵਾਂ ਵਿਚ ਰੁਕਾਵਟ ਪਾਈ ਜਾਵੇ, ਉਸ ਵੇਲੇ ਉਸ ਨੂੰ ਗੁੱਸਾ ਆਉਂਦਾ ਹੈ। ਜਦੋਂ ਕੋਈ ਪ੍ਰਭਾਵ-ਰਹਿਤ ਰਹਿੰਦਾ ਹੈ, ਕਿਸੇ ਦੂਜੇ ਦੇ ਵਿਵਹਾਰ ਤੋਂ, ਤਾਂ ਉਹ ਗੁੱਸੇ ਦਾ ਸ਼ਿਕਾਰ ਨਹੀਂ ਬਣਦਾ। ਇਹੋ ਅਕ੍ਰੋਧ ਹੈ। ਜੋ ਵਸਤੂ ਸੰਵੇਦਨਸ਼ੀਲ ਅਤੇ ਸੰਵੇਦਨਹੀਣ ਹੈ, ਉਹ ਪ੍ਰਭੂ ਨਾਲ ਸੰਬੰਧਿਤ ਹੈ, ਵਿਅਕਤੀ ਨਾਲ ਨਹੀਂ। ਇਸ ਬੁਨਿਆਦੀ ਸੱਚ ਨਾਲ ਜੁੜਨ ਦੀ ਪ੍ਰਕਿਰਿਆ ਦਾ ਨਾਂ ਤਿਆਗ ਹੈ। ਜਦੋਂ ਮਨ ਬੇਚੈਨ ਹੋ ਜਾਂਦਾ ਹੈ ਤਾਂ ਇਹ ਆਪਣਾ ਸੰਤੁਲਨ ਖੋ ਬੈਠਦਾ ਹੈ, ਪਰ ਜਦੋਂ ਇਹ ਅਡੋਲ ਰਹਿੰਦਾ ਹੈ, ਜਾਂ ਸੰਤੁਲਿਤ ਰਹਿੰਦਾ ਹੈ ਜਾਂ ਸਮਤੋਲ ਰਹਿੰਦਾ ਹੈ ਤੇ ਨਿਰਮਾਣਤਾ ਅਥਵਾ ਹਲੀਮੇਪਣ ਵੱਲ ਵਧਦਾ ਹੈ, ਤਾਂ ਇਸ ਨੂੰ ਸ਼ਾਂਤੀ ਕਹਿੰਦੇ ਹਾਂ। ਗੁੱਸੇ ਰਹਿਤ, ਨਿਰਮਲ, ਸ਼ੁੱਧ ਪ੍ਰਸੰਨ, ਉੱਜਵਲ ਸਾਫ਼ ਮਨੋਅੱਵਸਥਾ ਦਾ ਨਾਂ ਸ਼ਾਂਤੀ ਹੈ। ਉਜ, ਬਦਨਾਮੀ ਬਦਖੋਈ ਨਿੰਦਾ ਚੁਗਲੀ ਦੂਜਿਆਂ ਦੀ ਬੇਇੱਜ਼ਤੀ ਹੈ, ਦੂਜਿਆਂ ਨੂੰ ਭੈੜੇ ਮੰਦੇ ਆਧਾਰਾਂ ਉੱਪਰ ਗ਼ਲਤ ਪ੍ਰਤਿਨਿਧਤਾ ਕਰਨਾ ਹੈ। ਅਜਿਹੀ ਦਿਸ਼ਾ ਤਾਂ ਹੀ ਪੈਦਾ ਹੁੰਦੀ ਹੈ ਜੇਕਰ ਸਾਡੇ ਮਨ ਦੀ ਸਥਿਤੀ ਕਮਜ਼ੋਰ ਤੇ ਨੀਵੀਂ ਹੈ। ਪਰ ਸਾਧਕ ਜਿਸ ਅੰਦਰ ਦੈਵੀ ਗੁਣਾਂ ਦਾ ਪ੍ਰਕਾਸ਼ ਹੈ, ਉਹ ਸੱਚ ਮੁੱਚ ਨਿੰਦਾ ਚੁਗਲੀ ਦੀ ਭੈੜੀ ਆਦਤ ਤੋਂ ਮੁਕਤ ਹੁੰਦਾ ਹੈ। ਇਸ ਨੂੰ ਅਪੈਸ਼ੁਨਮ੍ ਕਹਿੰਦੇ ਹਾਂ। ਜਦੋਂ ਦੂਜੇ ਮੰਦੀ ਭੈੜੀ ਦੁਰਦਸ਼ਾ ਵਿਚ ਪਲਦੇ ਜੀਵਾਂ ਦੀ ਹਾਲਤ ਵੇਖ ਕੇ, ਉਨ੍ਹਾਂ ਲਈ ਮਨ ਵਿਚ ਦਯਾ ਕਰੁਣਾ ਹਮਦਰਦੀ ਪੈਦਾ ਹੁੰਦੀ ਹੈ ਤਾਂ ਇਹ ਜੀਵਾਂ ਲਈ ਰਹਿਮ ਦਿਲੀ ਹੈ, ਇਸ ਨੂੰ ਭੂਤੇਸ਼ੁ ਦਯਾ ਕਿਹਾ ਗਿਆ ਹੈ। ਕਿਸੇ ਦੇ ਮਨ ਵਿਚ ਦੂਜਿਆਂ ਦੀ ਜਾਇਦਾਦ ਦੀ ਵਰਤੋਂ ਕਰਨੀ, ਦਾ ਖ਼ਿਆਲ ਲਿਆਉਣਾ, ਜੇ ਕਿਸੇ ਨੇ ਇਹ ਜਾਇਦਾਦ ਤੁਹਾਡੇ ਹਵਾਲੇ ਕੀਤੀ ਹੋਈ ਹੈ ਤਾਂ ਅਜਿਹੇ ਵਿਅਕਤੀ ਨੂੰ ਅਸੀਂ ਇੱਛਾ ਦਾ ਦਾਸ ਨਹੀਂ ਕਹਿੰਦੇ। ਜੋ ਲੋਭ ਲਾਲਚ ਹਿਰਸ ਤੋਂ ਦੂਰ ਹੈ, ਉਹ ਅਲੋਲੁਪਤਮ੍ ਹੈ। ਮਾਰ੍ਦਵਮ੍ ਦੇ ਅਰਥ ਸ਼ਲੀਨਤਾ ਨਿਰਮਾਣਤਾ ਦਿਆਲੂਪਣ ਦੇ ਹਨ। ਜਿਨ੍ਹਾਂ ਦੇ ਚਰਿੱਤਰ ਸਤਿਮਈ, ਸੇਵਾ ਭਾਵ ਵਾਲੇ, ਸੰਤੁਸ਼ਟੀ ਵਾਲੇ ਅਤੇ ਲੋਕ-ਹੇਤੂ ਹਨ, ਇਨ੍ਹਾਂ ਨੂੰ ਮਾਰ੍ਦਵਮ੍ ਕਿਹਾ ਜਾਂਦਾ ਹੈ। ਪ੍ਰਸ਼ੰਸਾ, ਕਿਸੇ ਵਿਅਕਤੀ ਨੂੰ ਹੀਣਾ ਹੰਕਾਰੀ ਬਣਾ ਦਿੰਦੀ ਹੈ ਪਰ ਜੋ ਵਿਅਕਤੀ ਸਭਿਆ ਹੈ, ਆਪਣੀ ਪ੍ਰਸ਼ੰਸਾ ਸੁਣ ਕੇ ਸ਼ਰਮਸ਼ਾਰ ਹੋ ਜਾਂਦਾ ਹੈ। ਇਹ ਸ਼ਲੀਨਤਾ ਹੈ, ਇਸ ਨੂੰ ਹ੍ਰੀਹ ਕਹਿੰਦੇ ਹਾਂ। ਬਿਨਾਂ ਮਤਲਬ ਤੋਂ ਸਰੀਰ ਨੂੰ ਹਲਾਈ ਜਾਣਾ, ਆਪਣੇ ਹੱਥ ਪੈਰ ਮਾਰੀ ਜਾਣੇ, ਇਹ ਗੰਵਾਰਪੁਣ ਹੈ। ਚੰਚਲਤਾ ਹੈ, ਮੂਰਖਤਾ ਹੈ। ਜਿਨ੍ਹਾਂ ਵਿਚ ਦੈਵੀ-ਗੁਣਾਂ ਦੀ ਘਾਟ ਹੈ ਉਹ ਇੰਜ ਕਰਦੇ ਹਨ, ਇਸ ਅਵੱਸਥਾ ਨੂੰ ਅਚਾਪਲਮ੍ ਕਹਿੰਦੇ ਹਨ।

✪ ✪ ✪

**16.03 ਸ਼ਲੋਕ :**

*तेज: क्षमा धृ-ति: शौचम्, अ-द्रोह: न अति-मानिता। भव्-अन्ति सम्-पदम् दैवीम्, अभि-जातस्य भारत॥*

***ਤੇਜਹ ਕ੍ਸ਼ਮਾ ਧ੍ਰਿਤਿਹ ਸ਼ੌਚਮ੍, ਅਦ੍ਰੋਹਹਨ ਅਤਿ ਮਾਨਿਤਾ।***

***ਭਵ੍ ਅੰਨਿਤ ਸਮ੍ਪਦਮ੍ ਦੈਵੀਮ੍, ਅਭਿ ਜਾਤਸ੍ਯ ਭਾਰਤ॥***

**੦ ਸ਼ਬਦ ਅਰਥ :-** ਤੇਜਹ : ਤੇਜ ਪ੍ਰਤਾਪ ਸ਼ਕਤੀ। ਕਸ਼ਮਾ : ਮੁਆਫ਼ ਕਰਨਾ। ਧ੍ਰਿਤਿਹ : ਹਿੰਮਤ ਹੌਂਸਲਾ ਜੇਰਾ। ਸ਼ੌਚਮ੍ : ਪਵਿੱਤਰਤਾ। ਅਦ੍ਰੋਹਹ : ਨਫ਼ਰਤ ਤੋਂ ਖਾਲੀ। ਨ : ਨਹੀਂ। ਅਤਿਮਾਨਿਤਾ : ਬਹੁਤ ਹੰਕਾਰ ਨਾਲ। ਭਵ੍ਅੰਨਿਤ : ਸੰਬੰਧਿਤ ਹੈ। ਸਮ੍ਪਦਮ੍ : ਹਾਲਤ, ਅਵੱਸਥਾ,

ਦਸ਼ਾ, ਰਾਜ, ਕਥਨ। ਦੈਵੀਮ੍ : ਦੈਵੀ। ਅਭਿਜਾਤਸ੍ਯ : ਪੈਦਾ ਹੋਏ। ਭਾਰਤ : ਹੇ ਭਾਰਤ।

**੦ ਸ਼ਲੋਕਾਰਥ :-** ਤੇਜ ਪ੍ਰਤਾਪੀ ਸ਼ਕਤੀ ਨਾਲ ਮੁਆਫ਼ ਕਰਨਾ, ਧੀਰਜ ਰੱਖਣਾ (ਬਾਹਰੋਂ ਤੇ ਅੰਦਰੋਂ) ਸੁੱਚਤਾ, ਵੈਰ ਭਾਵ ਦਾ ਅਭਾਵ, ਅਤਿਮਾਨਿਤਾ (ਹੰਕਾਰ) ਦਾ ਅਭਾਵ, ਇਹ ਕੁੱਝ ਲੱਛਣ ਹਨ, ਹੇ ਭਾਰਤ ਵੰਸ਼ੀ! ਜਿਹੜੇ ਉਸ ਵਿਅਕਤੀ ਵਿਚ ਹੁੰਦੇ ਹਨ, ਜਿਹੜਾ ਦੈਵੀ, ਸੰਪਤੀ ਵਿਚ ਪੈਦਾ ਹੋਇਆ ਹੁੰਦਾ ਹੈ।

**ਪਦ-ਅਰਥ-ਵਿਸਥਾਰ :-** ੦ ਤੇਜਹ = ਮਹਾਂ ਪੁਰਸ਼ਾਂ ਦੀ ਸੰਗਤ ਪ੍ਰਾਪਤ ਕਰਕੇ, ਉਨ੍ਹਾਂ ਤੋਂ ਪ੍ਰਭਾਵਿਤ ਹੋ ਕੇ ਸਾਧਾਰਣ ਵਿਅਕਤੀ ਵੀ, ਦੁਰਗੁਣ ਦੁਰਾਚਾਰਾਂ ਦਾ ਤਿਆਗ ਕਰਕੇ, ਸਦਗੁਣ ਸਦਾਚਾਰਾਂ ਵਿਚ ਲੱਗ ਜਾਂਦੇ ਹਨ। ਮਹਾਂਪੁਰਸ਼ਾਂ ਦੀ ਉਸ ਸ਼ਕਤੀ ਨੂੰ ਏਥੇ ਤੇਜ ਕਿਹਾ ਗਿਆ ਹੈ। ਉਂਜ ਕ੍ਰੋਧੀ ਆਦਮੀ ਨੂੰ ਦੇਖ ਕੇ ਭੀ ਲੋਕਾਂ ਨੂੰ ਉਸ ਦੇ ਸੁਭਾਅ ਦੇ ਵਿਰੁੱਧ ਕੰਮ ਕਰਨ ਵਿਚ ਡਰ ਲੱਗਦਾ ਹੈ। ਪਰ ਇਹ ਕ੍ਰੋਧ ਰੂਪ ਦਾ ਤੇਜ ਹੈ। ੦ ਸਾਧਕਾਂ ਵਿਚ ਦੈਵੀ ਸ਼ਕਤੀ ਦੇ ਗੁਣ ਪ੍ਰਗਟ ਹੋਣ ਨਾਲ ਉਸ ਨੂੰ ਦੇਖ ਕੇ ਦੂਸਰੇ ਲੋਕਾਂ ਅੰਦਰ ਸੁਭਾਵਿਕ ਹੀ ਭੈਅ-ਭਾਵ ਆਉਂਦੇ ਹਨ। ਅਰਥਾਤ ਉਸ ਸਾਧਕ ਦੇ ਸਾਹਮਣੇ ਦੂਜੇ ਲੋਕ ਦੁਰਾਚਾਰ ਕਰਨ ਵਿਚ ਲਜਿੱਤ ਹੁੰਦੇ ਹਨ, ਹਿਚਕਦੇ ਹਨ, ਤੇ ਸਦਭਾਵ ਪੂਰਵਕ ਸਦਾਚਾਰ ਕਰਨ ਲੱਗ ਜਾਂਦੇ ਹਨ, ਇਹੋ ਉਨ੍ਹਾਂ ਦਾ ਦੈਵੀ ਸੰਪਤੀ ਵਾਲਿਆਂ ਦਾ ਤੇਜ਼ (ਪ੍ਰਭਾਵ) ਹੈ। ੦ ਕ੍ਸ਼੍ਮਾ - ਬਿਨਾ ਕਾਰਣ ਅਪਰਾਧ ਕਰਨ ਵਾਲੇ ਨੂੰ ਦੰਡ ਦੇਣ ਦੀ ਸੱਮਰਥਾ ਰੱਖਦੇ ਹੋਏ ਵੀ ਉਸ ਦੇ ਅਪਰਾਧਾਂ ਨੂੰ ਸਹਿ ਲੈਣਾ ਤੇ ਉਸ ਨੂੰ ਮੁਆਫ਼ ਕਰ ਦੇਣਾ - ਕ੍ਸ਼੍ਮਾ ਹੈ। ੦ ਕ੍ਸ਼੍ਮਾ ਤੇ ਅਕ੍ਰੋਧ ਵਿਚ ਅੰਤਰ ਇਹ ਹੈ ਕਿ ਕਸ਼ਮਾ ਵਿਚ, ਜਿਸ ਨੇ ਅਪਰਾਧ ਕੀਤਾ ਹੈ - ਉਸ 'ਤੇ ਵਿਸ਼ੇਸ਼ਤਾ ਤੋਂ ਇਹ ਦ੍ਰਿਸ਼ਟੀ ਰਹਿੰਦੀ ਹੈ ਕਿ ਅਸਾਡੇ ਵਿੱਚ ਕ੍ਰੋਧ ਨਾ ਹੋਵੇ, ਜਲਨ ਨਾ ਹੋਵੇ, ਕਿਸੇ ਕਿਸਮ ਦੀ ਹਲਚਲ ਨਾ ਹੋਵੇ, ਭਾਵੇਂ ਕ੍ਸ਼੍ਮਾ ਦੇ ਅੰਤਰਗਤ ਅਕ੍ਰੋਧ ਵੀ ਆ ਜਾਂਦਾ ਹੈ, ਫਿਰ ਵੀ ਕ੍ਸ਼੍ਮਾ-ਸ਼ੀਲ ਕਹਿ ਦੇਣ 'ਤੇ ਉਸ ਦੇ ਲਈ ਕ੍ਰੋਧ ਰਹਿਤ ਕਹਿਣ ਦੀ ਲੋੜ ਨਹੀਂ ਹੈ, ਜਦ ਕਿ ਕ੍ਰੋਧ ਰਹਿਤ ਕਹਿਣ 'ਤੇ ਇਹ ਕ੍ਸ਼੍ਮਾ-ਸ਼ੀਲ ਹੈ, ਅਜਿਹਾ ਕਹਿਣ ਦੀ ਲੋੜ ਰਹਿ ਜਾਂਦੀ ਹੈ। ਇਹ ਦੋਵੇਂ ਗੁਣ ਕਸ਼ਮਾ ਤੇ ਅਕ੍ਰੋਧ ਭਿੰਨ ਭਿੰਨ ਹਨ। ੦ ਕ੍ਸ਼੍ਮਾ ਮੰਗਣਾ, ਦੋ ਰੀਤੀ ਤੋਂ ਹੁੰਦਾ ਹੈ। 1. ਅਸੀਂ ਕਿਸੇ ਦਾ ਉਪਕਾਰ ਕੀਤਾ ਤਾਂ ਉਸ ਦਾ ਦੰਡ ਅਸਾਨੂੰ ਨਾ ਮਿਲੇ। ਇਸ ਭੈਅ ਤੋਂ ਕ੍ਸ਼੍ਮਾ ਮੰਗੀ ਜਾਂਦੀ ਹੈ। ਪਰ ਇਸ ਕ੍ਸ਼੍ਮਾ ਵਿਚ ਸਵਾਰਥ ਭਾਵ ਰਹਿਣ ਨਾਲ ਇਹ ਉੱਚੇ ਦਰਜੇ ਦੀ ਕ੍ਸ਼੍ਮਾ ਨਹੀਂ ਹੈ। 2. ਅਸਾਥੋਂ ਕਿਸੇ ਦਾ ਅਪਰਾਧ ਹੋਇਆ ਤਾਂ ਹੁਣ ਏਥੋਂ ਅੱਗੇ ਉਮਰ ਭਰ ਅਜਿਹਾ ਅਪਰਾਧ ਫਿਰ ਕਦੇ ਨਹੀਂ ਕਰਾਂਗਾ - ਇਸ ਭਾਵ ਤੋਂ ਜੋ ਕ੍ਸ਼੍ਮਾ ਮੰਗੀ ਜਾਂਦੀ ਹੈ, ਉਹ ਆਪਣੇ ਸੁਧਾਰ ਦੀ ਦ੍ਰਿਸ਼ਟੀ ਨੂੰ ਲੈ ਕੇ ਹੁੰਦੀ ਹੈ ਤੇ ਅਜਿਹੀ ਕ੍ਸ਼੍ਮਾ ਮੰਗਣ ਨਾਲ ਹੀ ਮਨੁੱਖ ਦੀ ਉੱਨਤੀ ਹੁੰਦੀ ਹੈ। ਵਿਅਕਤੀ ਵਿਚ ਕ੍ਸ਼੍ਮਾ ਤਾਂ ਹੀ ਆ ਸਕਦੀ ਹੈ ਜੇ ਮਨੁੱਖ ਆਪਣੇ ਲਈ ਕਿਸੇ ਤੋਂ ਕਿਸੇ ਪ੍ਰਕਾਰ ਦੇ ਸੁੱਖ ਦੀ ਆਸ਼ਾ ਨਾ ਰੱਖੇ ਤੇ ਆਪਣਾ ਉਪਕਾਰ ਕਰਨ ਵਾਲਿਆਂ ਦਾ ਬੁਰਾ ਨਾ ਚਾਹੇ, ਤਾਂ ਉਸ ਤੋਂ ਕ੍ਸ਼੍ਮਾ ਭਾਵ ਪ੍ਰਗਟ ਹੋ ਜਾਂਦਾ ਹੈ। ੦ ਧ੍ਰਿਤਿਹ - ਕਿਸੇ ਵੀ ਅਨੁਕੂਲ ਪ੍ਰਤਿਕੂਲ ਹਾਲਾਤ ਵਿਚ ਨਾ ਘਬਰਾਉਣਾ, ਆਪਣੀ ਸਥਿਤੀ ਵਿਚ ਕਾਇਮ ਰਹਿਣ ਦੀ ਸ਼ਕਤੀ ਦਾ ਨਾਂ ਧ੍ਰਿਤੀ (ਧੀਰਜ) ਹੈ (18.33) ਸਾਤਿਵ ਵਿਰਤੀਆਂ ਨਾਲ ਧੀਰਜ ਸਥਾਪਿਤ ਹੁੰਦਾ ਹੈ। ਰਾਜਸ ਤੇ ਤਾਮਸੀ ਵਿਰਤੀਆਂ ਕਾਰਨ ਧੀਰਜ ਘਟਦਾ ਤੇ ਵਧਦਾ ਰਹਿੰਦਾ ਹੈ। ੦ ਸ਼ੌਚਮ੍ - ਅੰਤਹਕਰਣ ਦੀ ਸ਼ੁੱਧੀ ਦਾ ਨਾਂ ਸ਼ੌਚ ਹੈ। ਪਰਮਾਤਮਾ ਪ੍ਰਾਪਤੀ ਦਾ ਉਦੇਸ਼ ਰੱਖਣ ਵਾਲਾ ਸਾਧਕ ਬਾਹਯ ਸ਼ੁੱਧੀ ਦਾ ਵੀ ਖਿਆਲ ਰੱਖਦਾ ਹੈ। ਜਿਸ ਨਾਲ ਅੰਤਹਕਰਣ ਦੀ ਸ਼ੁੱਧੀ ਹੁੰਦੀ ਹੈ। ੦ ਆਪਣੇ ਸਰੀਰ ਨੂੰ ਸ਼ੁੱਧ ਰੱਖਣ ਲਈ ਸਰੀਰ ਦੀ ਅਪਵਿਤਰਤਾ ਦਾ ਗਿਆਨ ਹੁੰਦਾ ਹੈ ਤਾਂ ਹੀ ਸਰੀਰ ਦੀ ਸ਼ੁੱਧੀ ਕਰਨ ਦਾ ਯਤਨ ਕਰਦੇ ਹਾਂ। ਦੂਜੇ ਸਰੀਰ ਤੋਂ ਸੁੱਖ ਲੈਣ ਦੀ ਇੱਛਾ ਦਾ ਮਿਟਾਉਣਾ ਜ਼ਰੂਰੀ ਹੈ ੦ ਬਾਹਯ ਸ਼ੁੱਧੀ ਵਿੱਚ ਸਰੀਰਕ, ਵਾਚਿਕ, ਕੋਟੁੰਬਿਕ ਤੇ ਆਰਥਿਕ ਸ਼ੁੱਧੀ ਹੁੰਦੀ ਹੈ ੦ ਪ੍ਰਮਾਦ ਆਲਸ ਆਰਾਮ, ਤਲਬੀ, ਸਵਾਦ ਸ਼ੌਕੀਨੀ ਸਰੀਰ ਦੀ ਅਸ਼ੁੱਧੀ ਦੇ ਮੁੱਖ ਕਾਰਨ ਹਨ, ਇਨ੍ਹਾਂ ਤੋਂ ਬਚ ਕੇ ਰਹਿਣਾ ਸ਼ਰੀਰਕ ਸ਼ੁੱਧੀ ਹੈ। ੦ ਝੂਠ ਬੋਲਣਾ, ਕੌੜਾ ਬੋਲਣਾ ਬਕਵਾਸ ਕਰਨਾ, ਨਿੰਦਾ ਕਰਨੀ, ਚੁਗਲੀ ਕਰਨਾ ਵਾਣੀ ਦੀ ਅਸ਼ੁੱਧੀ ਹੈ। ਇਨ੍ਹਾਂ ਤੋਂ ਬਚ ਕੇ ਹੀ ਵਾਣੀ ਸ਼ੁੱਧ ਹੋ ਸਕਦੀ ਹੈ ੦ ਬੱਚਿਆਂ ਨੂੰ ਚੰਗੀ ਸਿੱਖਿਆ ਦੇਣਾ, ਹਿੱਤ ਵਾਲਾ ਆਚਰਣ ਕਰਨਾ, ਪਰਿਵਾਰ ਵਿਚ ਪ੍ਰੇਮ ਪੂਰਵਕ ਰਹਿਣਾ, ਮਿਲ ਕੇ ਚੱਲਣਾ, ਵੱਡਿਆਂ ਦਾ ਆਦਰ ਸਤਿਕਾਰ ਕਰਨਾ, ਕਹਿਣਾ ਮੰਨਣਾ, ਪੱਖਪਾਤ ਵਿਵਹਾਰ ਤੋਂ ਬਚਣਾ, ਪਰਿਵਾਰਕ-ਸ਼ੁੱਧੀ ਹੈ। ਨਿਆਂ ਯੁਕਤ ਸੱਤ੍ ਸੰਕਲਪਾਂ ਅਨੁਸਾਰ ਕਮਾਈ ਕਰਨੀ। ਧਨ ਦਾ ਗ਼ੁਲਾਮ ਨਾ ਬਣਨਾ, ਧਨ ਦੀ ਸੁਵਰਤੋਂ ਕਰਨਾ, ਧਨ ਦੇਖ ਕੇ ਲਾਲਚੀ ਜਾਂ ਕੰਜੂਸ ਨਾ ਬਣਨਾ, ਧਨ ਦੇ ਨਾਲ ਦੂਜਿਆਂ ਦਾ ਨੁਕਸਾਨ ਨਾ ਕਰਨਾ, ਪੀੜਤਾਂ ਲੋੜ ਮੰਦਾਂ ਦੀ ਸਹਾਇਤਾ ਕਰਨਾ ਤੇ ਧਰਮ ਅਰਥ ਕਾਰਜ ਕਰਨੇ, ਆਰਥਿਕ ਸ਼ੁੱਧੀ ਹੈ। ੦ ਅਦ੍ਰੋਹ :- ਬਿਨਾ ਕਾਰਣ ਅਨਿਸ਼ਟ ਕਰਨ ਵਾਲਿਆਂ ਦੇ ਪ੍ਰਤਿ ਭੀ ਅੰਤਹਕਰਣ ਵਿਚ ਬਦਲਾ ਲੈਣ ਦੀ ਭਾਵਨਾ ਦਾ ਨਾ ਹੋਣਾ ਅਦ੍ਰੋਹ ਹੈ। ਦੂਜੇ ਸ਼ਬਦਾਂ ਵਿਚ ਕਿਸੇ ਨੂੰ ਨਫ਼ਰਤ ਨਾ ਕਰਨਾ, ਕਿਸੇ ਤੋਂ ਬਦਲਾ ਲੈਣ ਦੀ ਭਾਵਨਾ ਨਾ ਹੋਣਾ, ਸਾਧਾਰਣ ਵਿਅਕਤੀ ਕੋਈ ਅਨਿਸ਼ਟ ਕਰਦਾ ਹੈ ਤਾਂ ਉਸ ਦੇ ਮਨ ਵਿਚ ਅਨਿਸ਼ਟ ਕਰਨ ਵਾਲੇ ਦੇ ਪ੍ਰਤਿ ਦਵੇਸ਼ ਦੀ ਇੱਕ ਗੱਠ ਪੈ ਜਾਂਦੀ ਹੈ, ਕਿ ਮੌਕਾ ਮਿਲਦੇ ਹੀ ਮੈਂ ਬਦਲਾ ਲਵਾਂਗਾ। ਪਰ ਜਿਨ੍ਹਾਂ ਦਾ ਉਦੇਸ਼ ਪਰਮਾਤਮਾ ਦੀ ਪ੍ਰਾਪਤੀ ਹੈ, ਉਸ ਦੇ ਮਨ ਵਿਚ ਬਦਲਾ ਲੈਣ ਦੀ ਭਾਵਨਾ ਪੈਦਾ ਹੀ ਨਹੀਂ ਹੁੰਦੀ। ੦ ਨ ਅਤਿਮਾਨਿਤਾ - ਇੱਕ ਤਾਂ ਮਾਨਿਤਾ ਹੁੰਦੀ ਹੈ ਤੇ ਇੱਕ ਅਤਿਮਾਨਿਤਾ ਹੁੰਦੀ ਹੈ। ਸਾਮਾਨ ਵਿਅਕਤੀਆਂ ਤੋਂ ਮਾਨ ਚਾਹੁਣਾ, ਮਾਨਿਤਾ ਹੈ ਤੇ ਜਿਸ ਤੋਂ ਅਸੀਂ ਸਿੱਖਿਆ ਪ੍ਰਾਪਤ ਕੀਤੀ, ਜਿਨ੍ਹਾਂ ਦੇ ਆਦਰਸ਼ ਨੂੰ ਗ੍ਰਹਿਣ ਕੀਤਾ - ਤੇ ਗ੍ਰਹਿਣ ਕਰਨਾ ਚਾਹੁੰਦੇ ਹਾਂ, ਉਨ੍ਹਾਂ ਤੋਂ ਆਪਣਾ ਮਾਨ ਆਦਰ ਸਤਿਕਾਰ ਚਾਹੁੰਦੇ ਹਾਂ, ਤਾਂ ਇਹ ਅਤਿਮਾਨਿਤਾ ਹੈ। ਇਹ ਮਾਨਿਤਾ ਤੇ ਅਤਿਮਾਨਿਤਾ ਦਾ ਨਾ ਹੋਣਾ ਹੀ ਨ ਅਤਿਮਾਨਿਤਾ ਹੈ। ੦ ਸਥੂਲ ਦ੍ਰਿਸ਼ਟੀ ਤੋਂ ਮਾਨਿਤਾ ਜਾਂ ਤਾਂ ਸਾਂਸਾਰਿਕ ਜਾਂ ਪਰਮਾਰਥਿਕ ਹੁੰਦੀ ਹੈ, ਜਿਵੇਂ ਧਨ ਵਿਦਿਆ ਗੁਣ ਬੁੱਧੀ ਯੋਗਤਾ ਅਧਿਕਾਰ ਪਦ ਵਰਣ ਆਸ਼ਰਮ ਆਦਿ ਨੂੰ ਲੈ ਕੇ ਦੂਜਿਆਂ ਦੀ ਥਾਂ ਆਪਣੇ ਅੰਦਰ ਸ਼੍ਰੇਸ਼ਠਤਾ ਦਾ ਭਾਵ ਹੁੰਦਾ ਹੈ, ਕਿ ਮੈਂ ਸਾਧਾਰਣ ਵਿਅਕਤੀ ਵਰਗਾ ਥੋੜ੍ਹਾ ਹਾਂ ? ਮੇਰਾ ਕਿੰਨੇ ਲੋਕ ਆਦਰ ਸਤਿਕਾਰ ਕਰਦੇ ਹਨ ? ਮੈਂ ਆਦਰ ਪਾਉਣ ਯੋਗ ਹਾਂ ? ਇਸ ਤਰ੍ਹਾਂ ਦੀ ਮਾਨਿਤਾ ਸਾਂਸਾਰਿਕ ਹੈ, ਜਦ ਕਿ ਮੁਢਲੇ ਸਾਧਨ ਕਾਲ ਤੋਂ, ਜਦ ਆਪਣੇ ਵਿਚ ਕੁੱਝ ਦੈਵੀ ਸੰਪਤੀ ਪ੍ਰਗਟ ਹੋਣ ਲੱਗਦੀ ਹੈ ਤਾਂ ਸਾਧਕ ਨੂੰ ਦੂਜਿਆਂ ਦੀ ਥਾਂ ਆਪਣੇ ਵਿਚ ਕੁੱਝ ਵਿਸ਼ੇਸ਼ਤਾ ਦਿਖਾਈ ਦਿੰਦੀ ਹੈ। ਨਾਲ ਹੀ ਦੂਜੇ ਲੋਕ ਵੀ ਉਸ ਨੂੰ ਪਰਮਾਤਮਾ ਵੱਲੋਂ ਚੱਲਣ ਵਾਲਾ ਸਾਧਕ ਮੰਨ ਕੇ ਉਸ ਦਾ ਵਿਸ਼ੇਸ਼ ਆਦਰ ਕਰਦੇ ਹਨ ਤੇ ਪ੍ਰਸ਼ੰਸਾ ਵੀ ਕਰਦੇ ਹਨ। ਸਾਧਕ - ਇਨ੍ਹਾਂ ਕਾਰਨਾਂ ਕਰਕੇ - ਆਪਣੇ ਆਪ ਨੂੰ ਵਿਸ਼ੇਸ਼ ਸਮਝਣ ਲੱਗਦਾ ਹੈ। ਪਰ ਅਸਲ ਵਿਚ ਇਹ ਵਿਸ਼ੇਸ਼ਤਾ ਆਪਣੇ ਸਾਧਨ ਵਿਚ ਘੱਟ ਹੋਣ ਕਾਰਣ ਹੀ ਦਿਖਾਈ ਦਿੰਦੀ ਹੈ। ਅਜਿਹੀ ਵਿਸ਼ੇਸ਼ਤਾ ਦਿਖਾਈ ਦੇਣੀ ਹੀ ਪਰਮਾਰਥਿਕ ਮਾਨਿਤਾ ਹੈ। ੦ ਭਵ੍ਅੰਤਿ ਸਮ੍ਪਦਮ੍ ਦੈਵੀਮ੍, ਅਭਿ ਜਾਤਸ੍ਯ ਭਾਰਤ :- ਭਗਵਾਨ ਕਹਿੰਦੇ ਹਨ ਕਿ ਹੇ ਅਰਜਨ! ਇਹ ਸਾਰੇ ਦੈਵੀ ਸੰਪਤੀ ਨੂੰ ਪ੍ਰਾਪਤ ਹੋਏ ਮਨੁੱਖਾਂ ਦੇ ਲੱਛਣ ਹਨ। ੦ ਕੁੱਝ ਲੱਛਣ ਪੂਰਣ ਜਨਮ ਸੰਸਕਾਰਾਂ ਤੋਂ ਵੀ ਜਾਗ੍ਰਿਤ ਹੁੰਦੇ ਹਨ, ਪਰ ਸਾਧਕ ਇਨ੍ਹਾਂ ਨੂੰ ਆਪਣਾ ਨਹੀਂ ਮੰਨਦਾ ਨਾ ਹੀ ਇਨ੍ਹਾਂ ਗੁਣਾਂ ਨੂੰ ਆਪਣੇ ਪਰਸ਼ਾਰਥ ਤੋਂ ਅਪਾਰਜਿੱਤ ਹੀ ਮੰਨਦਾ ਹੈ, ਇਨ੍ਹਾਂ ਨੂੰ ਭਗਵਾਨ ਦੀ ਕਿਰਪਾ ਮੰਨਦਾ ਹੈ। ਅਜਿਹਾ ਕਰਨ ਨਾਲ ਸਾਧਕ ਨੂੰ ਦੈਵੀ ਸੰਪਤੀ ਦਾ ਅਭਿਮਾਨ ਨਹੀਂ ਹੁੰਦਾ। ੦ ਦੈਵੀ ਸੰਪਤੀ ਦੇ ਭਾਵਾਰਥ ਹਨ ਕਿ ਇਹ ਭਗਵਾਨ ਦੀ ਸੰਪਤੀ ਹੈ।

**ਵਿਆਖਿਆ :-** ਦੈਵੀ ਗੁਣਾਂ ਨੂੰ ਤੇਜ ਕਿਹਾ ਜਾਂਦਾ ਹੈ। ਤੇਜ ਸ਼ਕਤੀ ਦੀ ਵਰਤੋਂ ਕੇਵਲ ਬੁਰਿਆਈ ਪਾਪ ਦੁੱਸ਼ਟਤਾ ਤੇ ਜ਼ੁਲਮ ਦੇ ਖ਼ਾਤਮੇ ਲਈ ਕੀਤੀ ਜਾਣੀ ਚਾਹੀਦੀ ਹੈ। ਜਾਂ ਨੇਕੀ ਸਤਿ ਦਿਆ ਦੇ ਚੰਗਿਆਈ ਦੇ ਵਿਕਾਸ ਲਈ ਤੇਜ ਸ਼ਕਤੀ ਦੀ ਵਰਤੋਂ ਕਰਨੀ

ਉਚਿੱਤ ਹੈ। ਕ੍ਸ਼ਮਾ ਮੁਆਫ਼ ਕਰਨਾ, ਨਾਇਕ ਦਾ ਹਥਿਆਰ ਹੈ। ਨਾਇਕ ਵਿਚ ਸਮੱਰਥਾ ਹੁੰਦੀ ਹੈ ਕਿ ਜੇ ਉਸ ਨਾਲ ਗ਼ਲਤ ਵਿਵਹਾਰ ਕੀਤਾ ਹੈ, ਮੁਆਫ਼ ਕਰਕੇ ਉਸ ਦੇ (ਗ਼ਲਤੀ ਕਰਨ ਵਾਲੇ ਦੇ) ਮਨ ਵਿਚ ਪਛੋਤਾਵਾ ਪੈਦਾ ਕੀਤਾ ਜਾ ਸਕੇ। ਇਸ ਲਈ ਧੀਰਜ ਸ਼ਕਤੀ ਤੇ ਦੂਰਦਰਸ਼ਤਾ ਦੀ ਲੋੜ ਹੈ। ਧ੍ਰਿਤਿਹ - ਦਾ ਅਰਥ ਹਿੰਮਤ ਹੌਂਸਲਾ ਹੈ। ਇਹ ਇਕ ਵਿਵਹਾਰ ਹੈ, ਮਨੋ ਦਸ਼ਾ ਹੈ। ਇਸ ਨਾਲ ਸ਼ਕਤੀ ਮਿਲਦੀ ਹੈ। ਸਰੀਰਕ ਥਕਾਵਟ ਦੂਰ ਹੁੰਦੀ ਹੈ। ਮਨ ਫੁਰਤੀਲਾ ਹੁੰਦਾ ਹੈ ਤੇ ਜਾਗਦਾ ਹੈ। ਇਸ ਨਾਲ ਸੁਸਤੀ ਆਲਸ ਖ਼ਤਮ ਹੋ ਜਾਂਦੀ ਹੈ। ਸ਼ੌਚਮੁ ਦੇ ਅਰਥ ਸੱਚ ਵਿਵਹਾਰ ਸਵੱਛਤਾ ਅਤੇ ਪਵਿਤਰਤਾ ਹੈ। ਇਸ ਲਈ ਮਨ ਦੇ ਅੰਦਰਲੀ ਸਫ਼ਾਈ ਤੇ ਵਿਵਹਾਰ ਵਿਚ ਸ਼ਾਲੀਨਤਾ ਗ੍ਰਹਿਣ ਕਰਨ ਦੀ ਲੋੜ ਹੈ। ਜਦੋਂ ਮਨ ਪਵਿੱਤਰ ਸਾਫ਼ ਤੇ ਪ੍ਰਪੱਕ ਹੋਵੇਗਾ ਤਾਂ ਬਚਨ ਤੇ ਕਰਮ ਵੀ ਸ਼ੁੱਧ ਹੋਣਗੇ। ਜੀਵਾਂ ਦੇ ਪਰਿਵਰਤਤ ਹੋ ਜਾਣ ਨਾਲ, ਨਫ਼ਰਤ ਦਾ ਆਪਣਾ ਯੋਗਦਾਨ ਹੈ। ਇਹ ਹਮੇਸ਼ਾ ਵਧਦੀ ਰਹਿੰਦੀ ਹੈ ਜੇਕਰ ਇਸ ਉੱਪਰ ਨਿਯੰਤਰਣ ਨਾ ਕੀਤਾ ਜਾਵੇ। ਜੇਕਰ ਇਹ ਵਧ ਜਾਵੇ ਤਾਂ ਬਹੁਤ ਹਾਨੀਕਾਰਕ ਹੈ। ਇਸ ਲਈ ਇਸ ਨੂੰ ਮਨ ਵਿੱਚੋਂ ਕੱਢ ਦਿੱਤਾ ਜਾਣਾ ਚਾਹੀਦਾ ਹੈ। ਅਦ੍ਰੋਹ ਦੇ ਅਰਥ ਹਨ ਨਫ਼ਰਤ ਤੋਂ ਹੀਣਾ ਮਨ। ਦੂਜੇ ਲੋਕਾਂ ਦੇ ਮਨਾਂ ਵਿਚ ਆਪਣੀ ਸ਼ੁਹਰਤ ਵਡਿਆਈ ਤੇ ਪ੍ਰਸਿੱਧੀ ਸਥਾਪਤ ਕਰਨ ਦਾ ਵਿਵਹਾਰ, ਸਵੈ ਨੂੰ ਮਹਾਨਤਾ ਦੇਣੀ, ਮਾਨ ਕਰਨਾ, ਅਤਿਮਾਨਤਾ ਹੈ। ਇਹ ਵਿਵਹਾਰ ਗ਼ਲਤ ਹੈ। ਇਕੋ ਇਕ ਪ੍ਰਸਿੱਧੀ ਤੇ ਮਾਨਤਾ ਪ੍ਰਭੂ ਨੂੰ ਮਿਲਣੀ ਚਾਹੀਦੀ ਹੈ। ਵਿਅਕਤੀ ਨੂੰ ਆਪਣਾ ਮਾਨ ਹੰਕਾਰ ਤਿਆਗ ਦੇਣਾ ਚਾਹੀਦਾ ਹੈ। ਇਹ ਸਾਰੀਆਂ ਚੰਗਿਆਈਆਂ, ਨੇਕੀਆਂ ਤੇ ਗੁਣ ਉਪਰਲੇ ਤਿੰਨ ਸ਼ਲੋਕਾਂ ਵਿਚ ਦਰਜ ਹਨ। ਇਹੋ ਦੈਵੀ-ਗੁਣ ਹੈ।

✪ ✪ ✪

**16.04 ਸ਼ਲੋਕ :**

*दम्भ: दर्प: अभि-मान: च, क्रोध: पारूष्यम् एव च। अ-ज्ञानम् च अभि-जातस्य, पार्थ सम्-पदम् आसुरीम्॥*

***ਦੰਭਹ ਦਰ੍ਪਹ ਅਭਿਮਾਨਹ ਚ, ਕ੍ਰੋਧਹ ਪਾਰੁਸ਼੍ਯਮ੍ ਏਵ ਚ।***

***ਅਗ੍ਯ੍ਾਨਮ੍ ਚ ਅਭਿਜਾਤਸ੍ਯ, ਪਾਰ੍ਥ ਸਮ੍ਪਦਮ੍ ਆਸੁਰੀਮ੍॥***

**੦ ਸ਼ਬਦ ਅਰਥ :-** ਦੰਭਹ : ਦੰਭ ਧੋਖਾ। ਦਰ੍ਪਹ : ਗ਼ਰੂਰ, ਗ਼ਰਭ ਹੰਕਾਰ। ਅਭਿਨਾਮਹ : ਸਵੈ ਗ਼ੁਮਾਨ। ਚ : ਅਤੇ। ਅਗ੍ਯ੍ਾਨਮ੍ : ਅਗਿਆਨਤਾ। ਚ : ਅਤੇ। ਅਭਿਜਾਤਸ੍ਯ : ਜੋ ਪੈਦਾ ਹੋਏ ਹਨ। ਪਾਰ੍ਥ : ਹੇ ਪਾਰਥ। ਸਮ੍ਪਦਮ੍ : ਅਵੱਸਥਾ। ਆਸੁਰੀਮ੍ : ਦਾਨਵੀ, ਰਾਖ਼ਸ਼ਸ਼ੀ।

**੦ ਸ਼ਲੋਕਾਰਥ :-** ਪਾਖੰਡੀਪਣ, ਗ਼ਰੂਰ, ਹੰਕਾਰ, ਕ੍ਰੋਧ, ਕੁਰੱਖਤਾ ਅਤੇ ਅਗਿਆਨ ਦੇ ਭੀ ਇਹ ਲਕਸ਼, - ਹੇ ਪਾਰਥ! ਉਨ੍ਹਾਂ ਮਨੁੱਖਾਂ ਵਿਚ ਹੁੰਦੇ ਹਨ, ਜਿਹੜੇ ਦਾਨਵੀ ਅਥਵਾ ਰਾਖਸ਼ਸ਼ ਅਵੱਸਥਾ ਵਿਚ ਪੈਦਾ ਹੋਏ ਹੁੰਦੇ ਹਨ।

**ਪਦ-ਅਰਥ-ਵਿਸਥਾਰ :-** ੦ ਦੰਭਹ = ਮਾਨ ਵਡਿਆਈ ਪੂਜਾ ਆਦਿ ਪ੍ਰਾਪਤ ਕਰਨ ਲਈ ਆਪਣੀ ਅਜਿਹੀ ਸਥਿਤੀ ਨਾ ਹੋਣ ’ਤੇ ਅਜਿਹੀ ਸਥਿਤੀ ਦਿਖਾਉਣ ਦਾ ਨਾਂ “ਦੰਭ” ਹੈ। ਦੰਭ ਦੋ ਤਰ੍ਹਾਂ ਦਾ ਹੁੰਦਾ ਹੈ 1. ਸਦਗੁਣ ਸਦਾਚਾਰਾਂ ਨੂੰ ਲੈ ਕੇ - ਆਪਣੇ ਆਪ ਨੂੰ ਧਰਮਾਤਮਾ ਸਾਧਕ ਵਿਦਵਾਨ ਗੁਣਵਾਨ ਪ੍ਰਗਟ ਕਰਨਾ, ਦਿਖਾਵੇ ਵਾਲੀ ਬਨਾਵਟੀ ਕਿਰਿਆਵਾਂ ਕਰਨੀਆਂ। 2. ਦੁਰਗੁਣ ਦੁਰਾਚਾਰਾਂ ਨੂੰ ਲੈ ਕੇ - ਜਿਸ ਦਾ ਆਚਰਣ ਖਾਣ ਪਾਣ ਸੁਭਾਵਿਕ ਅਸ਼ੁੱਧ ਨਹੀਂ ਹੈ। ਜਿਸ ਦਾ ਖਾਣ ਪਾਣ ਅਸ਼ੁੱਧ ਨਹੀਂ ਹੈ। ਅਜਿਹੇ ਦੁਰਗੁਣੀ ਲੋਕਾਂ ਦੇ ਲਈ ਮਾਨ ਆਦਤ ਪ੍ਰਾਪਤ ਕਰਨ ਦੇ ਲਈ ਆਪਣੇ ਮਨ ਵਿਚ ਬੁਰਾ ਲੱਗਣ ’ਤੇ ਵੀ ਅਜਿਹਾ ਆਚਰਣ ਖਾਣ ਪਾਣ ਕਰ ਬੈਠਦਾ ਹੈ। ਇਹੋ ਦੰਭ ਹੈ। ੦ ਜਦ ਮਨੁੱਖ ਪਾਣ ਸਰੀਰ ਧਨ ਸੰਪਤੀ ਆਦਰ ਮਹਿਮਾ ਆਦਿ ਨੂੰ ਪ੍ਰਧਾਨਤਾ ਦੇਣ ਲੱਗਦਾ ਹੈ, ਤਦ ਉਸ ਵਿਚ ਦੰਭ ਆ ਜਾਂਦਾ ਹੈ। ੦ ਦਰ੍ਪਹ = ਦਰ੍ਪਹ ਦੇ ਅਰਥ ਘੁਮੰਡ ਹੈ। ਧਨ ਜਾਇਦਾਦ ਮਕਾਨ ਪਰਿਵਾਰ ਮਮਤਾ ਵਾਲੀ ਚੀਜ਼ਾਂ ਨੂੰ ਲੈ ਕੇ ਆਪਣੇ ਅੰਦਰ ਜੋ ਵੱਡਾਪਨ ਦਾ ਅਨੁਭਵ ਹੁੰਦਾ ਹੈ ਉਹ “ਦਰ੍ਪਹ” ਹੈ - ਮੇਰੇ ਕੋਲ ਐਨਾ ਧਨ, ਐਨੀਆਂ ਕਾਰਾਂ, ਐਨੀਆਂ ਕੋਠੀਆਂ, ਐਨੀ ਸ਼ਕਤੀ ਐਡੀ ਵੱਡੀ ਸ਼ੋਭਾ, ਆਦਿ ਦਾ ਅਨੁਭਵ ਹੀ ਦਰ੍ਪਹ ਹੈ। ੦ ਅਭਿਮਾਨ - ਅੰਹਤਾ ਵਾਲੀਆਂ ਚੀਜ਼ਾਂ ਨੂੰ ਲੈ ਕੇ, ਅਰਥਾਤ ਸਥੂਲ ਸੂਖ਼ਮ ਤੇ ਕਾਰਣ ਸਰੀਰ ਨੂੰ ਲੈ ਕੇ ਆਪਣੇ ਅੰਦਰ ਜੋ ਵੱਡਪਣ ਦਾ ਅਨੁਭਵ ਹੁੰਦਾ ਹੈ, ਉਸ ਦਾ ਨਾਂ ਅਭਿਮਾਨ ਹੈ। ੦ ਕ੍ਰੋਧਹ = ਦੂਜਿਆਂ ਨੂੰ ਅਨਿਸ਼ਟ ਕਰਨ ਵਾਸਤੇ ਕਰਣ ਵਿਚ ਜੋ ਜਲਣਾਤਮਕ ਵਿਰਤੀ ਪੈਦਾ ਹੁੰਦੀ ਹੈ, ਉਸ ਦਾ ਨਾਂ ਕ੍ਰੋਧ ਹੈ। ੦ ਪਾਰੁਸ਼੍ਯਮ੍ - ਕਠੋਰਤਾ ਦਾ ਨਾਂ ਪਾਰੁਸ਼੍ਯ ਹੈ। ਇਹ ਕਈ ਪ੍ਰਕਾਰ ਦੀ ਹੁੰਦੀ ਹੈ, ਸਰੀਰ ਤੋਂ, ਆਕੜ ਕੇ ਚੱਲਣਾ, ਟੇਡੇ ਚੱਲਣਾ, ਅੱਖਾਂ ਤੋਂ ਟੇਡਾ ਦੇਖਣਾ, ਕਰੋਧਿਤ ਹੋ ਕੇ ਦੇਖਣਾ, ਨਫ਼ਰਤ ਨਾਲ ਦੇਖਣਾ ੦ ਵਾਣੀ ਤੋਂ ਕੌੜੇ, ਕ੍ਰੋਧਿਤ ਹੋ ਕੇ ਬੋਲਣਾ ੦ ਦੂਜਿਆਂ ਦੀ ਦੁੱਖ ਮੁਸੀਬਤ ਸਮੇਂ ਸਹਾਇਤਾ ਨਾ ਕਰਨੀ। ੦ ਅਗ੍ਯ੍ਾਨਮ੍ - ਏਥੇ ਅਗਿਆਨ ਨਾਂ ਅਵਿਵੇਕ ਦਾ ਹੈ। ਅਵਿਵੇਕੀ ਪੁਰਸ਼ਾਂ ਨੂੰ ਸਤ੍ ਅਸਤ੍ ਸਾਰੇ ਅਸਾਰ, ਕਰਤੱਵ ਅਕਰਤੱਵ ਆਦਿ ਦਾ ਬੋਧ ਨਹੀਂ ਹੁੰਦਾ। ਕਾਰਨ ਇਹ ਕਿ ਉਨ੍ਹਾਂ ਦੀ ਦ੍ਰਿਸ਼ਟੀ ਨਾਸ਼ਵਾਨ ਪਦਾਰਥਾਂ ਵੱਲ ਰਹਿੰਦੀ ਹੈ, ਜੋ ਵਸਤਾਂ ਸੰਗ੍ਰਹਿ ਕਰਨ ਵਿਚ ਲੱਗੇ ਰਹਿੰਦੇ ਹਨ। ਉਹ ਤਤਕਾਲਿਕ ਸੰਯੋਗ ਆਸੁਗੰਮ੍ ਜਨਯ ਸੁੱਖ ਨੂੰ ਹੀ ਸੁੱਖ ਮੰਨਦੇ ਹਨ ੦ ਅਭਿਜਾਤਸ੍ਯ - ਪਾਰ੍ਥ ਸਮ੍ ਪਦਮ੍ ਆਸੁਰੀਮ੍ = ਹੇ ਪਾਰਥ! ਇਹ ਸਾਰੇ ਆਸੁਰੀ ਸੰਪਤੀ ਨੂੰ ਪ੍ਰਾਪਤ ਹੋਏ ਮਨੁੱਖ ਦੇ ਲੱਛਣ ਹਨ। ਅਸੁਰ ਸ਼ਬਦ - ਇੰਦ੍ਰੀਆਂ ਸੰਸਾਰਕ ਪਦਾਰਥਾਂ ਵਿਅਕਤੀਆਂ ਤੋਂ ਸੁੱਖ ਭੋਗਣ ਵਾਲਿਆਂ ਲਈ ਹੈ, ਜਿਨ੍ਹਾਂ ਦਾ ਉਦੇਸ਼ ਪ੍ਰਭੂਪ੍ਰਾਪਤੀ ਨਹੀਂ ਹੈ।

**ਵਿਆਖਿਆ :-** ਚੰਗੇ ਵਿਵਹਾਰ ਦਾ ਦਿਖਾਵਾ ਕਰਨਾ, ਆਤਮ ਸ਼ਲਾਘਾ ਲਈ ਚੰਗੇ ਬਸਤਰ ਪਾ ਕੇ ਵਿਸ਼ੇਸ਼ ਵਿਅਕਤੀ ਅਖਵਾਉਣਾ, ਤੇ ਆਪਣੇ ਨੂੰ ਦੂਜਿਆਂ ਨਾਲੋਂ ਵੱਡਾ ਸਮਝਣਾ - ਅਗਿਆਨਤਾ ਹੈ। ਆਪਣੇ ਆਪ ਨੂੰ ਪੜ੍ਹਿਆ ਲਿਖਿਆ ਸਮਝ ਕੇ, ਜਾਂ ਬਹੁਤੇ ਪੈਸਿਆਂ ਕਾਰਨ ਜਾਂ ਉੱਚੀ ਕੁਲ ਵਿਚ ਪੈਦਾ ਹੋਣ ਕਾਰਨ ਵੱਡਾ ਸਮਝਣਾ ਵੀ ਸਵੈ ਹੰਕਾਰ ਹੈ। ਜਿਵੇਂ ਇਕ ਕੁੱਤਾ ਓਪਰੇ ਕੁੱਤੇ ਨੂੰ ਝਈਆਂ ਲੈ ਲੈ ਕੇ ਭੌਂਕਦਾ ਹੈ, ਏਸੇ ਤਰ੍ਹਾਂ ਦਾਨਵੀ ਰੁਚੀਆਂ ਵਾਲਾ ਵਿਅਕਤੀ ਹਮੇਸ਼ਾ ਆਪਣੀ ਵਿਅਕਤੀ ਇੱਛਾ ਨੂੰ ਗੁੱਸੇ ਵਿਚ ਵਿਅਕਤ ਕਰਦਾ ਹੈ। ਕਮਜ਼ੋਰ ਵਿਅਕਤੀ ਨੂੰ ਇਕ ਤਕੜਾ, ਇਕ ਅੰਨ੍ਹੇ ਵਿਅਕਤੀ ਨੂੰ ਸੁੰਦਰ ਅੱਖਾਂ ਵਾਲਾ, ਗ਼ਰੀਬ ਵਿਅਕਤੀ ਨੂੰ ਅਮੀਰ ਸਮਝਣ ਦੀ ਕਰੂਰਤਾ ਕਰਦਾ ਹੈ। ਉਹ ਗ਼ਲਤ ਨੂੰ ਠੀਕ ਸਮਝਣ ਦੀ ਬਹੁਤ ਵੱਡੀ ਭੁੱਲ ਵੀ ਕਰਦਾ ਹੈ। ੦ ਸ਼੍ਰੀ ਰਾਮ-ਕ੍ਰਿਸ਼ਨਾ ੦ “ਚੌਲਾਂ ਦਾ ਬਣਿਆ ਕੇਕ ਆਪਣੀ ਬਾਹਰਲੀ ਦਿਖ, ਚੌਲਾਂ ਦੇ ਆਟੇ ਤੋਂ ਬਣਾਉਂਦਾ ਹੈ। ਪਰ ਉਸ ਦੇ ਅੰਦਰਲੀ ਵਸਤੂ ਭਿੰਨ ਭਿੰਨ ਖਾਣ ਵਾਲੀ ਵਸਤੂ ਦੀ ਬਣੀ ਹੁੰਦੀ ਹੈ। ਏਸੇ ਤਰ੍ਹਾਂ ਮਾਨਵੀ ਜੀਵਾਂ ਦੀ ਬਾਹਰਲੀ ਦਿੱਖ ਹੁੰਦੀ ਹੈ, ਪਰ ਇਨ੍ਹਾਂ ਦੀ ਮਾਨਸਿਕ ਬਨਾਵਟ ਵੱਖ ਵੱਖ ਦੈਵੀ ਤੋਂ ਦਾਨਵ ਪ੍ਰਕ੍ਰਿਤੀ ਵਾਲੀ ਹੁੰਦੀ ਹੈ।”

✪ ✪ ✪

**16.05 ਸ਼ਲੋਕ :**

*दैवी सम्-पद् वि-मोक्षाय, नि-बन्धाय आसुरी म(नृ)ता।*

*मा शुच: सम्-पदम् दैवीम्, अभि-(जन्) जा-त: अ(स्) सि पाण्डव॥*

***ਦੈਵੀ ਸਮ੍ਪਦ੍ ਵਿਮੋਕ੍ਸ਼੍ਾਯ, ਨਿਬੰਧਾਯ ਆਸੁਰੀਮ (ਨ੍) ਤਾ।***

***ਮਾ ਸੁਚਹ ਸਮ੍ ਪਦਮ੍ ਦੈਵੀਮ੍, ਅਭਿ (ਜਨ੍) ਅਜਾਤਹ ਅ (ਸ੍) ਸਿ ਪਾਂਡਵ।***

**੦ ਸ਼ਬਦ ਅਰਥ :-** ਦੈਵੀ : ਰੱਬੀ। ਸਮ੍ਪਦ੍ : ਅਵੱਸਥਾ। ਵਿਮੋਕ੍ਸ਼੍ਾਯ : ਮੋਕਸ਼/ਆਜ਼ਾਦੀ ਲਈ। ਨਿਬੰਧਾਯ : ਗ਼ੁਲਾਮੀ ਲਈ, ਬੰਧਨ ਵਾਸਤੇ। ਆਸੁਰੀ : ਦੈਤਾਂ/ਦਾਨਵ ਵਾਲੀ। ਮਤਾ : ਗੰਭੀਰ ਦੀਰਘ/ਵਿਚਾਰ/ਅਤਿਅੰਤ। ਮਾ : ਨਹੀਂ। ਸੁਚਹ : ਦੁੱਖ ਦੇਣਾ। ਸਮ੍ਪਦਮ੍ : ਅਵਸਥਾ/ਰਾਜ। ਦੈਵੀਮ੍ : ਦੈਵੀ। ਅਭਿ (ਜਨ੍) ਅਜਾਤਹ : ਪੈਦਾ ਹੋਏ। ਅਸੀਂ : ਤੁਹਾਡਾ ਹੈ। ਪਾਂਡਵ : ਹੇ ਪਾਂਡਵ।

**੦ ਸ਼ਲੋਕਾਰਥ :-** ਦੈਵੀ ਸੰਪਤੀ ਮੁਕਤੀ ਵਾਸਤੇ ਅਤੇ ਦਾਨਵੀ ਸੰਪਤੀ ਬੰਧਨ ਲਈ ਮੰਨੀ ਗਈ ਹੈ। ਹੇ ਪਾਂਡਵ! ਸ਼ੋਕ ਮੱਤ ਕਰ। ਤੂੰ ਤਾਂ ਦੈਵੀ ਸੰਪਤੀ ਨੂੰ ਲੈ ਕੇ ਪੈਦਾ ਹੋਇਆ ਏਂ।

**ਪਦ-ਅਰਥ-ਵਿਸਥਾਰ :-** ੦ ਦੈਵੀ ਸਮ੍ਪਦਮ੍ ਵਿਮੋਕ੍ਸ਼੍ਾਯ – ਮੈਂ ਤਾਂ ਭਗਵਾਨ ਵੱਲ ਹੀ ਚੱਲਣਾ ਹੈ। ਜਿੰਨੇ ਤੀਬਰ ਭਾਵ ਉਨੀ ਹੀ ਪ੍ਰਭੂ ਮਿਲਨ ਵਿਚ ਸਫਲਤਾ। ਭਗਵਾਨ ਨਾਲ ਮਿਲਨ ਪਿੱਛੋਂ ਸਾਧਕ ਸੰਸਾਰ ਵੱਲੋਂ ਬੇਮੁਖ ਹੋ ਜਾਂਦਾ ਹੈ। ਸਦਗੁਣ ਦੈਵੀ ਸੰਪਤੀ ਦੇ ਗੁਣ, ਉਸ ਵਿਚ ਵਿਦਮਾਨ ਹੋਣ ਲੱਗਦੇ ਹਨ। ਸਾਧਕ ਦੀ ਸੰਪੂਰਣ ਰੁਚੀ ਕੇਵਲ ਭਗਵਾਨ ਵੱਲ ਲੱਗ ਜਾਂਦੀ ਹੈ। ਸਾਧਕ ਦਾ ਉਦੇਸ਼ ਪ੍ਰਾਪਤੀ ਲਈ, ਜਿੰਨਾ ਇਰਾਦਾ ਦ੍ਰਿੜ ਹੋਵੇਗਾ। ਉਨਾ ਹੀ ਪਰਮਾਤਮਾ ਦੇ ਨਾਲ ਉਸ ਦਾ ਸੰਬੰਧ ਵੀ ਦ੍ਰਿੜ ਹੋਵੇਗਾ। ੦ ਦੈਵੀ ਸੰਪਤੀ ਆਪਣੇ ਲਈ ਨਹੀਂ, ਸੰਪੂਰਣ ਪ੍ਰਾਣੀਆਂ ਦੇ ਕਲਿਆਣ ਲਈ ਹੈ। ੦ ਨਿਬੰਧਾਯ ਆਸੁਰਮਿਤਾ = ਜੋ ਜਨਮ ਮਰਨ ਨੂੰ ਦੇਣ ਵਾਲੀ ਹੈ, ਉਹ ਸਾਰੀ ਆਸੁਰੀ ਸੰਪਤੀ ਹੈ। ਜਦ ਤੱਕ ਮਨੁੱਖ ਦੀ ਅਹੰਤਾ ਦਾ ਪਰਿਵਰਤਨ ਨਹੀਂ ਹੁੰਦਾ, ਤਦ ਤੱਕ ਚੰਗੇ ਚੰਗੇ ਗੁਣ ਧਾਰਣ ਕਰਨ ’ਤੇ ਵੀ ਨਿਰਾਰਥਕਤਾ – ਨਹੀਂ ਜਾਂਦੀ, ਪਰ ਉਨ੍ਹਾਂ ਵਿਚ ਉਸ ਦੀ ਮੁਕਤੀ ਹੋ ਜਾਵੇਗੀ – ਅਜਿਹੀ ਗੱਲ ਨਹੀਂ ਹੈ। ਭਾਵ ਇਹ ਹੈ ਕਿ ‘ਜਦ ਤੱਕ ਮੇਰਾ ਸਰੀਰ ਬਣਿਆ ਰਹੇ, ਮੈਨੂੰ ਸੁੱਖ ਆਰਾਮ ਮਿਲਦਾ ਰਹੇ।’ ਇਸ ਤਰ੍ਹਾਂ ਦੇ ਵਿਚਾਰ ਅਹੰਤਾ ਵਿਚ ਬੈਠੇ ਰਹਿਣਗੇ, ਤਦ ਤੱਕ ਉੱਪਰ ਤੋਂ ਭਰੇ ਹੋਏ ਦੈਵੀ ਸੰਪਤੀ ਦੇ ਗੁਣ, ਮੁਕਤੀਦਾਇਕ ਨਹੀਂ ਹੋਣਗੇ। ਹਾਂ ਇਹ ਗੱਲ ਤਾਂ ਹੋ ਸਕਦੀ ਹੈ ਕਿ ਇਹ ਗੁਣ ਉਸ ਨੂੰ ਸ਼ੁਭ ਫਲ ਦੇਣ ਵਾਲੇ ਹੋ ਜਾਣਗੇ, ਉੱਚੇ ਲੋਕ ਦੇਣ ਵਾਲੇ ਹੋ ਜਾਣਗੇ, ਪਰ ਮੁਕਤੀ ਨਹੀਂ ਦੇਣਗੇ। ੦ ਸਕਾਮ-ਪੁਰਸ਼ ਦੀ ਅਹੰਤਾ ਵਿਚ ਸੰਸਾਰ ਦੇ ਜੋ ਸੰਸਕਾਰ ਪਏ ਹਨ, ਉਨ੍ਹਾਂ ਸੰਸਕਾਰਾਂ ਦੇ ਅਨੁਸਾਰ ਉਸ ਸਕਾਮ ਸਾਧਨਾਂ ਵਿਚ ਅਨਿਮਾ ਗਰਿਮਾ ਆਦਿ ਸਿੱਧੀਆਂ ਆਉਣਗੀਆਂ। ਉਸ ਵਿਚ ਕੁੱਝ ਵਿਸ਼ੇਸ਼ਤਾ ਭੀ ਆਵੇਗੀ ਤਾਂ ਉਹ ਬ੍ਰਹਮ ਲੋਕ ਆਦਿ ਲੋਕਾਂ ਵਿਚ ਜਾ ਕੇ, ਉਹ ਉਥੇ ਦੇ ਉੱਚੇ ਉੱਚੇ ਭੋਗ ਤਾਂ ਪ੍ਰਾਪਤ ਕਰ ਸਕਦਾ ਹੈ, ਪਰ ਉਸ ਦੀ ਮੁਕਤੀ ਨਹੀਂ ਹੋਵੇਗੀ (8.16) ੦ ਜਾਂ ਜਿਸ ਨੇ ਪ੍ਰਕ੍ਰਿਤੀ ਨਾਲ ਆਪਣਾ ਸੰਬੰਧ ਜੋੜਿਆ ਹੋਇਆ ਹੈ, ਉਹ ਸ਼ੁਭ ਕਰਮ ਕਰਕੇ ਬ੍ਰਹਮ-ਲੋਕ ਤੱਕ ਵੀ ਚਲਿਆ ਜਾਵੇ, ਤਾਂ ਵੀ ਉਹ ਬੰਧਨਾਂ ਵਿਚ ਜਕੜਿਆ ਰਹੇਗਾ। ੦ ਮਾਸ਼ੁੱਚਹ ਸਮ੍ ਪਦਮ੍ ਦੈਵੀਮ੍ ਅਭਿ (ਜਨ੍) ਜਾਤਹ ਅ (ਸੁ) ਸਿ ਪਾਂਡਵ = ਕੇਵਲ ਅਵਿਨਾਸ਼ੀ ਪਰਮਾਤਮਾ ਨੂੰ ਚਾਹੁਣ ਵਾਲੇ ਦੀ ਹੀ ਦੈਵੀ-ਸੰਪਤੀ ਹੁੰਦੀ ਹੈ। ਜਿਸ ਨਾਲ ਮੁਕਤੀ ਹੁੰਦੀ ਹੈ ਤੇ ਵਿਨਾਸ਼ੀ – ਸੰਸਾਰ ਦੇ ਭੋਗ ਤੇ ਸੰਗ੍ਰਹਿ ਨੂੰ ਚਾਹੁਣ ਵਾਲੇ ਵਿਅਕਤੀ ਦੀ ਵੀ ਆਸੁਰੀ ਸੰਪਤੀ ਹੁੰਦੀ ਹੈ, ਜਿਸ ਨਾਲ ਬੰਧਨ ਹੁੰਦਾ ਹੈ। ਇਸ ਗੱਲ ਨੂੰ ਸੁਣ ਕੇ ਅਰਜਨ ਦੇ ਮਨ ਵਿਚ ਕਿਧਰੇ ਇਹ ਸ਼ੰਕਾ ਨਾ ਹੋ ਜਾਵੇ ਕਿ ਮੈਨੂੰ ਤਾਂ ਆਪਣੇ ਵਿਚ ਦੈਵੀ ਸ਼ਕਤੀ ਦਿਖਾਈ ਹੀ ਨਹੀਂ ਦਿੰਦੀ, ਇਸ ਲਈ ਭਗਵਾਨ ਨੇ ਏਥੇ ਕਿਹਾ ਹੈ ਕਿ ‘ਭਈਆ ਅਰਜਨ! ਤੂੰ ਦੈਵੀ-ਸੰਪਤੀ ਨੂੰ ਪ੍ਰਾਪਤ ਕਰ ਚੁੱਕਿਆ ਏਂ। ਸ਼ੋਕ ਸੰਦੇਹ ਮੱਤ ਕਰ।” ਦੈਵੀ-ਸੰਪਤੀ ਪ੍ਰਾਪਤ ਹੋ ਜਾਣ ’ਤੇ ਸਾਧਕ ਦੇ ਰਾਹੀਂ ਕਰਮ-ਯੋਗ, ਗਿਆਨ-ਯੋਗ, ਭਗਤੀ-ਯੋਗ ਦੇ ਸਾਧਨ ਸੁਭਾਵਿਕ ਹੀ ਪ੍ਰਾਪਤ ਹੋ ਜਾਂਦੇ ਹਨ, ਜਿਵੇਂ ਕਰਤੱਵ ਪਾਲਣ ਦੇ – ਕਰਮ-ਯੋਗ ਤੋਂ, ਗਿਆਨ ਰੂਪੀ ਅੱਗ ਤੋਂ ਗਿਆਨ-ਯੋਗ ਦੇ ਸਾਰੇ ਪਾਪ ਨਸ਼ਟ ਹੋ ਜਾਂਦੇ ਹਨ (4.23-37) ਪਰ ਭਗਤੀ-ਯੋਗ ਦੇ ਸਾਰੇ ਪਾਪ ਭਗਵਾਨ ਨਸ਼ਟ ਕਰਦੇ ਹਨ (18.66) ਤੇ ਸੰਸਾਰ ਤੋਂ ਉਸ ਦਾ ਕਲਿਆਣ ਕਰਦੇ ਹਨ। (12.07) ੦ ਮਾਸੁਚਹ = ਤੀਜੇ ਸ਼ਲੋਕ ਵਿਚ ‘ਭਾਰਤ’ ਚੌਥੇ ਵਿਚ ਪਾਰ੍ਥ! ਤੇ ਇਸ ਪੰਜਵੇਂ ਸ਼ਲੋਕ ਵਿਚ ‘ਪਾਂਡਵ’ ਸੰਬੋਧਨੀ ਪਦ ਆਏ ਹਨ। ਇਹ ਭਗਵਾਨ ਵੱਲੋਂ ਅਰਜਨ ਨੂੰ ਉਤਸ਼ਾਹ ਦੇਣ ਦੀ ਵਿਧੀ ਹੈ। ‘ਹੇ ਭਾਰਤ! ਤੇਰਾ ਵੰਸ਼ ਵੱਡਾ ਉਚੇਰਾ ਹੈ। ਪਾਰਥ! ਤੂੰ ਉਸ ਮਾਤਾ ਪਿਤਾ ਦਾ ਪੁੱਤਰ ਏਂ ਜੋ ਵੈਰ ਭਾਵ ਰੱਖਣ ਵਾਲਿਆਂ ਦੀ ਵੀ ਸੇਵਾ ਕਰਨ ਵਾਲੀ ਹੈ। (ਮਾਤਾ=ਪ੍ਰਥਾ) ਅਤੇ ‘ਪਾਂਡਵ! ਤੂੰ ਵੱਡ ਧਰਮਾਤਮਾ ਤੇ ਸ਼੍ਰੇਸ਼ਠ ਪਿਤਾ ਪਾਂਡਵ ਦੇ ਪੁੱਤਰ ਹੋ।’ ੦ ਮਾ ਸ਼ੁੱਚਹ! ਗੀਤਾ ਵਿਚ ਦੋ ਵਾਰ ਇਹ ਪਦ ਆਇਆ ਹੈ। ਇੱਕ ਏਥੇ ਹੀ, ਦੂਜਾ ਅਠਾਰਵੇਂ ਅਧਿਆਇ ਦੇ ਛਿਆਠਵੇਂ ਸ਼ਲੋਕ ਵਿਚ। ਭਾਵ ਇਹ ਹੈ ਕਿ ਭਗਵਾਨ ਅਰਜਨ ਨੂੰ ਸਮਝਾਉਂਦੇ ਹਨ ਕਿ ਤੈਨੂੰ ਸਾਧਨ ਤੇ ਸਿੱਧੀ ਦੋਵਾਂ ਦੇ ਹੀ ਵਿਸ਼ਿਆਂ ਵਿਚ ਚਿੰਤਾ ਕਰਨ ਦੀ ਲੋੜ ਨਹੀਂ। ਤੈਨੂੰ ਦੈਵੀ-ਸ਼ਕਤੀ ਪ੍ਰਾਪਤ ਹੈ। ਤੂੰ ਸੰਪੂਰਣ ਪਾਪਾਂ ਤੋਂ ਮੁਕਤ ਏਂ, ਸਾਰੇ ਗੁਣ ਅਰਜਨ ਵਿਚ ਹਨ। ਦੈਵੀ ਸੰਪਤੀ ਵਾਲਾ ਅਨੁਕੂਲ ਪ੍ਰਤਿਕੂਲ ਹਾਲਾਤ ਵਿਚ ਸਮ ਰਹਿੰਦਾ ਹੈ। ੦ ਅਸੁਰ – ਕਾਮ ਕ੍ਰੋਧ ਲੋਭ ਮੋਹ ਹੰਕਾਰ ਦੰਭ ਦਵੇਸ਼ ਜਿੰਨੇ ਦੁਗੁਣ ਦੁਰਾਚਾਰ ਹਨ, ਉਹ ਸਾਰੇ ਦੇ ਸਾਰੇ ਦੋਸ਼ ਨਾਸ਼ਵਾਨ ਪਦਾਰਥਾਂ ਦੇ ਸੰਗ ਰਹਿਣ ਨਾਲ ਪੈਦਾ ਹੁੰਦੇ ਹਨ ੦ ਜੋ ਪ੍ਰਾਣੀਆਂ ਨੂੰ ਬਣਾਈ ਰੱਖਣਾ ਚਾਹੁੰਦੇ ਹਨ, ਪ੍ਰਾਣੀਆਂ ਵਿਚ ਹੀ ਜਿੰਨ੍ਹਾਂ ਦੀ ਰਤਿ ਹੈ, ਅਜਿਹੇ ਪ੍ਰਾਣ ਪੋਸ਼ਣ ਪਰਾਯਣ ਲੋਕਾਂ ਦਾ ਵਾਚਕ ਅਸੁਰ ਸ਼ਬਦ ਹੈ “ਮੈਂ ਸੁਖ ਪੂਰਵਕ ਜਿਉਣਾ ਚਾਹੁੰਦਾ ਹਾਂ ਤੇ ਜਿਉਂਦਾ ਰਹਾਂ” ਇਹ ਇੱਛਾ ਆਸੁਰੀ ਸੰਪਤੀ ਦਾ ਖ਼ਾਸ ਲੱਛਣ ਹੈ। ੦ ਦੈਵੀ ਤੇ ਆਸੁਰੀ – ਸੰਪਤੀ ਸਾਰੇ ਪ੍ਰਾਣੀਆਂ ਵਿਚ ਪਾਈ ਜਾਂਦੀ ਹੈ (16.06) ੦ ਅਜਿਹਾ ਕੋਈ ਵੀ ਸਾਧਾਰਣ ਪ੍ਰਾਣੀ ਨਹੀਂ ਹੈ, ਜਿਸ ਵਿਚ ਇਹ ਦੋਵੇਂ ਸੰਪਤੀਆਂ ਨਾ ਹੋਣ ੦ ਪਰ ਇਸ ਵਿੱਚੋਂ ਜੀਵਨ ਮੁਕਤ, ਤੱਤਵਗ੍ਯ੍ ਮਹਾਂਪੁਰਸ਼ ਤਾਂ ਆਸੁਰੀ ਸੰਪਤੀ ਤੋਂ ਪੂਰੀ ਤਰ੍ਹਾਂ ਰਹਿਤ ਹੋ ਜਾਂਦੇ ਹਨ ਪਰ ਦੈਵੀ ਸੰਮਤੀ ਤੋਂ ਰਹਿਤ ਕਦੇ ਕੋਈ ਨਹੀਂ ਹੋ ਸਕਦਾ। ਕਿਉਂਕਿ ਜੀਵ ‘ਦੇਵ’ ਅਰਥਾਤ ਪਰਮਾਤਮਾ ਦਾ ਅੰਸ਼, ਜਿਸ ਨਾਲ ਸੰਪਤੀ ਰਹਿੰਦੀ ਹੀ ਹੈ। ਇਸ ਲਈ ਕੋਈ ਵਿਅਕਤੀ ਲੈ ਲਵੋ, ਉਹ ਨਾ ਪੂਰੀ ਤਰ੍ਹਾਂ ਅਤਿਆਚਾਰੀ ਦੁਸ਼ਟ, ਨਿਰਦਈ, ਅਸਤ੍ਵਾਦੀ ਦੁਰਗੁਣ ਦੁਰਾਚਾਰੀ ਨਹੀਂ ਹੋ ਸਕਦੇ। ਅਸਤ੍ ਦੇ ਨਾਲ ਸਤਮ, ਬੁਰਿਆਈ ਦੇ ਨਾਲ ਚੰਗਿਆਈ ਅਤੇ ਦੁਰਗੁਣ ਦੇ ਨਾਲ ਸਦਗੁਣ ਉਸ ਵਿਚ ਘੱਟ ਵੱਧ ਜ਼ਰੂਰ ਹੁੰਦੇ ਹਨ। ੦ ਦੈਵੀ ਸੰਪਤੀ ਦੇ ਗੁਣ ਸੁਭਾਵਿਕ ਹੀ ਰਹਿੰਦੇ ਹਨ। ਇਨ੍ਹਾਂ ਨੂੰ ਕੋਈ ਛੱਡ ਨਹੀਂ ਸਕਦਾ। ੦ ਆਸੁਰੀ ਸੰਪਤੀ ਅਗਨਤੁਕ ਹੈ – ਜਿਸ ਤੋਂ ਦੁਰਗੁਣ ਦੁਰਾਚਾਰ ਪੈਦਾ ਹੁੰਦੇ ਹਨ। ਪ੍ਰਸੰਨਤਾ ਸੁਭਾਵਿਕ ਹੈ, ਅਪ੍ਰਸੰਨਤਾ ਅਸੁਭਾਵਿਕ ਹੈ। ੦ ਸਦਗੁਣ ਸਦਾਚਾਰ ਤਾਂ ਰਹਿੰਦੇ ਹੀ ਹਨ ਪਰ ਦੁਰਗੁਣ ਦੁਰਾਚਾਰ ਨਾਲ ਆ ਜਾਂਦੇ ਹਨ। ਮਨੁੱਖ ਸ਼ੁਭ ਜਾਂ ਅਸ਼ੁਭ ਕੋਈ ਵੀ ਕੰਮ ਕਰਦਾ ਹੈ ਤਾਂ ਆਪਣੇ ਅਹੰਕਾਰ ਨੂੰ ਲੈ ਕੇ ਕਰਦਾ ਹੈ। ਪਰ ਪਰਮਾਤਮਾ ਦੇ ਮਾਰਗ ਉੱਪਰ ਚੱਲਣ ਵਾਲੇ ਸਾਧਕ ਅੰਦਰੋਂ ਇਹ ਅਹੰਮ੍ ਭਾਵ ਖ਼ਤਮ ਹੋ ਜਾਂਦੇ ਹਨ।

**ਵਿਆਖਿਆ :-** ਜੀਵਨ ਕਾਲ ਵਿਚ ਜੋ ਬਿਰਤੀਆਂ ਪ੍ਰਵਿਰਤੀਆਂ ਪ੍ਰਾਪਤ ਹੁੰਦੀਆਂ ਹਨ, ਆਤਮਾ ਇਨ੍ਹਾਂ ਨੂੰ ਖ਼ਤਮ ਨਹੀਂ ਕਰਦੀ ਹੈ। ਇਹ ਅਗਲੇ ਜਨਮ ਵਿਚ ਵੀ ਹੋਰ ਕੁੱਝ ਕਰਨ ਲਈ ਕਿਸੇ ਹੋਰ ਰੂਪ ਵਿਚ ਚਲਦੀਆਂ ਰਹਿੰਦੀਆਂ ਹਨ। ਇਨ੍ਹਾਂ ਦੇ ਨਾਲ ਨਾਲ ਜੋ ਦੈਵੀ-ਗੁਣ ਵਿਸ਼ੇਸ਼ ਰੂਪ ਵਿਚ ਪ੍ਰਾਪਤ ਹੁੰਦੇ ਹਨ, ਉਹ ਮੁਕਤੀ ਦਾ ਸਾਧਨ ਬਣਦੇ ਹਨ। ਇਹ ਮੁਕਤੀ ਜਾਂ ਸੰਸਾਰ ਤੋਂ ਜਾਂ ਜਨਮ ਮਰਨ ਦੇ ਚੱਕਰ ਤੋਂ ਮਿਲਦੀ ਹੈ। ਜਿਨ੍ਹਾਂ ਵਿਚ ਦਾਨਵੀ ਰੁਚੀਆਂ ਦੀ ਬਹੁਲਤਾ ਹੁੰਦੀ ਹੈ, ਉਹ ਸੰਸਾਰ ਚੱਕਰ ਵਿਚ ਪੈ ਕੇ ਜਨਮ ਮਰਨ ਦੀ ਪ੍ਰਕ੍ਰਿਆ ਵਿੱਚੋਂ ਦੀ ਲੰਘਦੇ ਰਹਿੰਦੇ ਹਨ। ਇਹ ਸੰਭਵ ਹੈ ਜਿਸ ਅਵੱਸਥਾ ਵਿਚ ਅਰਜਨ ਦਾ ਜਨਮ ਹੋਇਆ ਹੈ, ਉਹ ਵੀ ਉਸ ਉੱਪਰ ਸ਼ੱਕ ਕਰੇ। ਪ੍ਰਭੂ ਜੀਵਾਤਮਾ

ਦੇ ਭੂਤ ਭਵਿੱਖ ਤੇ ਵਰਤਮਾਨ ਨੂੰ ਭਲੀ ਭਾਂਤ ਜਾਣਦਾ ਹੈ। ਭਗਵਾਨ, ਅਰਜਨ ਨੂੰ ਭਰੋਸਾ ਦਿਵਾਉਂਦੇ ਹਨ ਕਿ ਉਹ ਅਜਿਹੀ ਉੱਚੀ ਦੈਵੀ ਕੁਲ ਵਿਚ ਪੈਦਾ ਹੋਇਆ ਹੈ ਤੇ ਉਸ ਦੀ ਮੁਕਤੀ ਜ਼ਰੂਰ ਹੋਵੇਗੀ।

✪ ✪ ✪

**16.06 ਸ਼ਲੋਕ :**

*द्वौ भू-त-सर्गौ लोके अस्मिन्, दैव: आसुर: एव च। दैव: वि-स्तर-श: प्र-उक्त:, आसुरम् पार्थ मे श्रृणु॥*

***ਦਵੌ ਭੂਤਸਰ੍ਗੌ ਲੋਕੇ ਅਸਿਮਨ੍, ਦੈਵਹ ਆਸੁਰਹ ਏਵ ਚ।***
***ਦੈਵਹ ਵਿਸ੍ਤਰ ਸ਼ਹ ਪ੍ਰਉਕ੍ਤਹ, ਆਸੁਰਮ੍ ਪਾਰ੍ਥ ਮੇ ਸ਼੍ਰਣੁ॥***

**o ਸ਼ਬਦ ਅਰਥ :-** ਦਵੌ : ਦੋ। ਭੂਤ ਸਰ੍ਗੌ : ਜੀਵਾਂ ਦੀਆਂ ਕਿਸਮਾਂ। ਲੋਕੇ : ਸੰਸਾਰ। ਅਸਿਮਨ੍ : ਇਸ ਵਿਚ। ਦੈਵਹ : ਦੈਵੀ। ਆਸੁਰਹ : ਦਾਨਵਾਂ। ਏਵ : ਵੀ। ਚ : ਅਤੇ। ਦੈਵਹ : ਦੈਵੀ। ਵਿਸ੍ਤਰਸ਼ਹ : ਲੰਬਾਈ ਪੱਖੋਂ। ਪ੍ਰਉਕ੍ਤਹ : ਬਿਆਨ ਕੀਤਾ ਗਿਆ ਹੈ। ਆਸੁਰਮ੍ : ਦਾਨਵੀਪਣ। ਪਾਰ੍ਥ : ਹੇ ਪਾਰਥ। ਮੇ : ਮੇਰੀ। ਸ਼੍ਰਣੁ : ਸ਼ਰਨ।

**o ਸ਼ਲੋਕਾਰਥ :-** 'ਇਸ ਸੰਸਾਰ ਵਿਚ, ਦੈਵੀ ਅਤੇ ਦਾਨਵੀ ਦੋ ਪ੍ਰਕਾਰ ਦੀ ਸ੍ਰਿਸ਼ਟੀ ਹੈ। ਉਨ੍ਹਾਂ ਵਿੱਚੋਂ ਦੈਵੀ ਤਾਂ ਵਿਸਥਾਰਪੂਰਕ ਕਹੀ ਗਈ ਹੈ ਹੁਣ ਹੇ ਪਾਰਥ! ਤੂੰ ਮੇਰੇ ਕੋਲੋਂ ਦਾਨਵੀ-ਸ੍ਰਿਸ਼ਟੀ ਸੰਬੰਧੀ ਸੁਣ।"

**ਪਦ-ਅਰਥ-ਵਿਸਥਾਰ :-** o ਦਵੌ ਭੂਤ ਸਰ੍ਗੌ ਲੋਕੇ ਅਸਿ੍ਮਨ੍ – ਦੈਵਹ ਆਸੁਰਹ ਏਵ ਚ – ਇਸ ਲੋਕ ਵਿਚ ਪ੍ਰਾਣ ਸਮੁਦਾਏ ਦੋ ਪ੍ਰਕਾਰ ਦੇ ਹਨ o ਦੇਵ ਤੇ ਆਸੁਰ – ਪ੍ਰਾਣੀਆਂ ਵਿਚ ਪ੍ਰਮਾਤਮਾ ਤੇ ਪ੍ਰਕ੍ਰਿਤੀ ਦੋਵਾਂ ਦਾ ਅੰਸ਼ ਹੈ। (10.39) (18.40) ਪਰਮਾਤਮਾ ਅੰਸ਼ ਚੇਤਨ ਹੈ, ਪ੍ਰਕ੍ਰਿਤੀ ਅੰਸ਼ ਜੜ੍ਹ ਹੈ। o ਉਹ ਚੇਤਨ ਅੰਸ਼ ਜਦ ਪਰਿਵਰਤਨਸ਼ੀਲ ਜੜ੍ਹ ਅੰਸ਼ ਦੇ ਸਨਮੁਖ ਹੋ ਜਾਂਦਾ ਹੈ ਤਾਂ ਉਸ ਵਿਚ ਆਸੁਰੀ – ਸੰਪਤੀ ਆ ਜਾਂਦੀ ਹੈ। ਜਦੋਂ ਇਹ ਜੜ੍ਹ ਪ੍ਰਕ੍ਰਿਤੀ ਤੋਂ ਬੇਮੁਖ ਹੋ ਕੇ ਕੇਵਲ ਪਰਮਾਤਮਾ ਦੇ ਸਨਮੁਖ ਹੋ ਜਾਂਦਾ ਹੈ ਤਾਂ ਉਸ ਵਿਚ ਦੈਵੀ-ਸੰਪਤੀ ਜਾਗ੍ਰਿਤ ਹੋ ਜਾਂਦੀ ਹੈ। o ਦੇਵਹ – ਨਾਂ ਪਰਮਾਤਮਾ ਦਾ ਹੈ – ਪਰਮਾਤਮਾ ਦੀ ਪ੍ਰਾਪਤੀ ਦੇ ਲਈ ਜਿੰਨੇ ਵੀ ਸਦਗੁਣ ਸਦਾਚਾਰ ਆਦਿ ਸਾਧਨ ਹਨ, ਉਹ ਸਾਰੇ ਦੈਵੀ ਸੰਪਦਾ ਹਨ। ਜਿਵੇਂ ਭਗਵਾਨ ਨਿਤ੍ਯ ਹੈ – ਉਸ ਦੀ ਸਾਧਨ ਸੰਪਤੀ ਵੀ ਨਿਤ੍ਯ ਹੈ। ਭਗਵਾਨ ਨੇ ਪਰਮਾਤਮਾ ਪ੍ਰਾਪਤੀ ਦੇ ਸਾਧਨ ਨੂੰ ਅਵ੍ਯੇਯ ਅਰਥਾਤ ਅਵਿਨਾਸ਼ੀ ਕਿਹਾ ਹੈ (4.01) o ਦਵੌ ਭੂਤ ਸਰ੍ਗੌ – ਪਦ ਵਿਚ ਭੂਤ ਸ਼ਬਦ ਤੋਂ ਮਨੁੱਖ, ਦੇਵਤਾ, ਅਸੁਰ, ਰਾਖਸ਼, ਭੂਤ ਪ੍ਰੇਤ ਪਿਸ਼ਾਚ, ਪਸ਼ੂ, ਪੰਛੀ, ਕੀੜਾ, ਪਤੰਗਾ, ਬਿਰਛ, ਵੇਲ ਆਦਿ ਸਾਰੇ ਸਥਾਵਰ ਜੰਗਮ ਪ੍ਰਾਣੀ ਲਏ ਜਾ ਸਕਦੇ ਹਨ। ਪਰ ਅਸੁਰ-ਸੁਭਾਅ ਦਾ ਤਿਆਗ ਕਰਨ ਦੀ ਵਿਸ਼ੇਸ਼-ਸ਼ਕਤੀ ਮੁੱਖ ਰੂਪ ਤੋਂ ਮਨੁੱਖੀ ਸਰੀਰ ਵਿਚ ਹੀ ਹੈ। ਇਸ ਲਈ ਮਨੁੱਖ ਨੂੰ ਅਸੁਰ-ਸੁਭਾਅ ਦਾ ਪੂਰੀ ਤਰ੍ਹਾਂ ਤਿਆਗ ਕਰਨਾ ਚਾਹੀਦਾ ਹੈ। ਉਸ ਦਾ ਤਿਆਗ ਹੁੰਦਿਆਂ ਹੀ ਦੈਵੀ ਸ਼ਕਤੀ ਪੂਰੀ ਤਰ੍ਹਾਂ ਪ੍ਰਗਟ ਹੋ ਸਕਦੀ ਹੈ। o ਮਨੁੱਖ ਵਿਚ ਦੈਵੀ ਤੇ ਆਸੁਰੀ ਸ਼ਕਤੀਆਂ ਦੋਵੇਂ ਹੀ ਰਹਿੰਦੀਆਂ ਹਨ। o ਜ਼ਾਲਮ ਤੇ ਕਰੂਰ ਕਸਾਈ ਚੋਰ ਡਾਕੂ ਲੁਟੇਰੇ ਅਤੇ ਕਾਤਲ ਵਿਚ ਦਿਆ ਸੰਵੇਦਨਾ ਦੇ ਨਾਲ ਦੈਵੀ-ਸ਼ਕਤੀ ਹੁੰਦੀ ਹੈ। ਕਿਉਂਕਿ ਜੀਵ ਮਾਤ੍ਰ ਪਰਮਾਤਮਾ ਦਾ ਅੰਸ਼ ਹੈ। ਸਾਧਕ ਨੂੰ ਆਸੁਰੀ ਸ਼ਕਤੀ ਖਟਕਦੀ ਹੈ, ਭੈੜੀ ਲੱਗਦੀ ਹੈ। o ਜਿਹੜੇ ਲੋਕ ਪਰਮਾਤਮਾ ਦਾ ਭਜਨ ਕਰਦੇ ਹਨ, ਪੂਜਾ ਕਰਦੇ ਹਨ, ਪਰ ਆਸੁਰੀ ਸੁਭਾਅ ਨਹੀਂ ਛੱਡਦੇ, ਸੁਖ ਭੋਗਦੇ ਹਨ। ਵਿਨਾਸ਼ਕਾਰ ਪਦਾਰਥਾਂ ਵਿੱਚ ਮਨ ਲਾਉਂਦੇ ਹਨ, ਪਰ ਉਹ ਸਾਧਕ ਨਹੀਂ ਬਣ ਸਕਦੇ। ਦੇਵ ਤੇ ਆਸੁਰ ਸੁਭਾਅ ਤਾਂ ਨੀਚ ਤੋਂ ਨੀਚ ਵਿਅਕਤੀਆਂ ਵਿੱਚ ਵੀ ਹੁੰਦਾ ਹੈ। o ਪਰਮਾਤਮਾ ਦਾ ਅੰਸ਼ ਹੋਣ ਕਾਰਨ ਸ਼ਰਧਾ ਤੋਂ ਰਹਿਤ ਕੋਈ ਜੀਵ ਨਹੀਂ ਹੋ ਸਕਦਾ, ਸਰੀਰ ਨਾ ਅਹੰਤਾ ਮਮਤਾ ਰੱਖਦੇ ਹੋਏ ਦੁਰਭਾਵ ਤੋਂ ਪੂਰੀ ਤਰ੍ਹਾਂ ਰਹਿਤ ਕੋਈ ਨਹੀਂ ਹੋ ਸਕਦਾ। ਦੁਰਭਾਵ ਦੇ ਆਉਣ ਨਾਲ ਹੀ ਸ਼ਰਧਾ ਭਾਵ ਦਾ ਬੀਜ ਕਦੇ ਨਸ਼ਟ ਨਹੀਂ ਹੁੰਦਾ, ਕਿਉਂਕਿ ਸ਼ਰਧਾ ਭਾਵ ਸਤ੍ ਹੈ, ਤੇ ਸਤ੍ ਦਾ ਕਦੇ ਅਭਾਵ ਨਹੀਂ ਹੁੰਦਾ (2.16)। ਇਸ ਦੇ ਉਲਟ ਕੁਸੰਗ ਵਿਚ ਉਤਪਨ ਹੋਣ ਵਾਲੀਆਂ ਵਸਤੂਆਂ ਨਿਤ੍ਯ ਨਹੀਂ ਹੁੰਦੀਆਂ (2.16) o ਮਨੁੱਖ ਦੀ ਸ਼ਰਧਾ ਭਾਵ ਤੇ ਦੁਰਭਾਵ ਦੀ ਮੁੱਖ ਤੌਰ 'ਤੇ ਪ੍ਰਵਿਰਤੀ ਹੁੰਦੀ ਹੈ, ਜੇ ਸ਼ਰਧਾ ਦੀ ਮੁੱਖਤਾ ਹੈ, ਤਾਂ ਉਹ ਸਦਾਚਾਰ ਕਰਦਾ ਹੈ ਤੇ ਦੁਰਭਾਵ ਦੀ ਮੁੱਖਤਾ ਹੈ ਤਾਂ ਉਹ ਦੁਰਾਚਾਰੀ ਬਣ ਸਕਦਾ ਹੈ। ਪਰ ਜਿਸ ਦਾ ਉਦੇਸ਼ ਪਰਮਾਤਮਾ ਪ੍ਰਾਪਤੀ ਹੋ ਜਾਂਦਾ ਹੈ, ਉਸ ਵਿਚ ਸ਼ਰਧਾ ਦੀ ਮੁੱਖਤਾ ਹੋ ਜਾਂਦੀ ਹੈ ਤੇ ਦੁਰਭਾਵ ਮਿਟਣ ਲੱਗਦੇ ਹਨ ਅਤੇ ਜਿਸ ਦਾ ਉਦੇਸ਼ ਸੰਸਾਰਕ ਭੋਗ ਤੇ ਸੰਗ੍ਰਹਿ ਦਾ ਹੋ ਜਾਂਦਾ ਹੈ, ਉਸ ਵਿਚ ਦੁਰਭਾਵ ਦੀ ਮੁਖਤਾ ਆ ਜਾਂਦੀ ਹੈ ਤੇ ਸ਼ਰਧਾ ਭਾਵ ਮਿਟਣ ਲੱਗਦੇ ਹਨ। o ਲੌਕੇ ਅਸਿ੍ਮਨ – ਦਾ ਅਰਥ ਹੈ ਕਿ ਨਵੇਂ ਨਵੇਂ ਅਧਿਕਾਰ ਪ੍ਰਿਥਵੀ ਮੰਡਲ ਵਿਚ ਹੀ ਮਿਲਦੇ ਹਨ। ਪ੍ਰਿਥਵੀ ਮੰਡਲ 'ਚੋਂ ਭਾਰਤ ਖੇਤਰ ਵਿਚ ਵਿਲੱਖਣ ਅਧਿਕਾਰ ਹਨ। ਭਾਰਤ ਭੂਮੀ 'ਤੇ ਜਨਮ ਲੈਣ ਵਾਲੇ ਮਨੁੱਖਾਂ ਦੀ ਦੇਵਤਿਆਂ ਵਾਂਗ ਪ੍ਰਸ਼ੰਸਾ ਕੀਤੀ ਜਾਂਦੀ ਹੈ। o ਕਲਿਆਣ ਦਾ ਅਵਸਰ ਮਨੁੱਖਾਂ ਵਿਚ ਹੀ ਹੈ। ਇਸ ਲੋਕ ਵਿਚ ਆ ਕੇ ਮਨੁੱਖਾਂ ਨੂੰ ਸਾਵਧਾਨੀ ਨਾਲ ਆਪਣੇ ਅੰਦਰ ਦੈਵੀ-ਸੰਪਤੀ ਜਾਗ੍ਰਿਤ ਕਰਨੀ ਚਾਹੀਦੀ ਹੈ। ਇਹ ਮਨੁੱਖੀ ਸਰੀਰ ਭਗਵਾਨ ਦੀ ਅਪਾਰ ਕਿਰਪਾ ਕਰਕੇ ਮਿਲਿਆ ਹੈ। o ਹਰ ਪ੍ਰਾਣੀ ਭਗਵਾਨ ਵੱਲ ਲੱਗ ਸਕਦਾ ਹੈ, ਕਿਸੇ ਨੂੰ ਮਨਾਹੀ ਨਹੀਂ ਹੈ। o ਭੂਤ ਸਰ੍ਗੌ ਪਦ ਇਸੇ ਲਈ ਦਿੱਤਾ ਗਿਆ ਹੈ। o ਦੈਵਹ ਵਿਸ੍ਤਰ ਸ਼੍ਹ ਪ੍ਰਉਕਤਹ, ਆਸੁਰਮ੍ ਪਾਰ੍ਥ ਮੇ ਸ਼੍ਣੂ – ਭਗਵਾਨ ਅਨੁਸਾਰ ਦੈਵੀ ਸੰਪਤੀ ਦੇ ਵਰਨਣ ਵਿਚ ਨੌਂ, ਦੂਜੇ ਵਿਚ ਗਿਆਰਾਂ ਤੇ ਤੀਜੇ ਸ਼ਲੋਕ ਵਿਚ ਛੇ, ਵਾਰ, ਕੁੱਲ ਛੱਬੀ ਲੱਛਣ ਦੈਵੀ ਸੰਪਤੀ ਸੰਬੰਧੀ ਵਰਨਣ ਕੀਤੇ ਗਏ ਹਨ। ਭਗਵਾਨ ਤਾਂ ਕਹਿੰਦੇ ਹਨ ਕਿ ਹੁਣ ਤੂੰ ਮੈਨੂੰ, 'ਆਸੁਰੀ ਸੰਪਤੀ ਨੂੰ' ਵਿਸਤਾਰ ਪੂਰਵਕ ਸੁਣ। ਅਰਥਾਤ ਜਿਹੜੇ ਵਿਅਕਤੀ ਕੇਵਲ ਪ੍ਰਾਣ ਪੋਸ਼ਣ ਪਰਾਇਣ ਹੁੰਦੇ ਹਨ, ਉਨ੍ਹਾਂ ਦਾ ਸੁਭਾਅ ਕਿਹੋ ਜਿਹਾ ਹੁੰਦਾ ਹੈ ਮੇਰੇ ਕੋਲੋਂ ਸੁਣ।

**ਵਿਆਖਿਆ :-** ਗਤੀਸ਼ੀਲ ਤੇ ਗਤੀਹੀਣ ਸਾਰੇ ਕਿਸਮ ਦੇ ਚਰਿੱਤਰਮੁਖ ਜੀਵ ਅਣਗਿਣਤ ਹਨ। ਇਨ੍ਹਾਂ ਨੂੰ ਮੋਟੇ ਤੌਰ 'ਤੇ ਦੋ ਕਿਸਮਾਂ ਵਿਚ ਵੰਡ ਸਕਦੇ ਹਾਂ। 1. ਦੈਵੀ 2. ਦਾਨਵੀ ਪਹਿਲੀ ਕਿਸਮ ਦੇ ਜੀਵ ਸੁੱਖਦਾਇਕ ਹਨ। ਦੂਜੀ ਕਿਸਮ ਦੇ ਜੀਵ ਦੁੱਖਦਾਇਕ ਹਨ। ਪਹਿਲੇ ਪਰਿਵਰਤਨਸ਼ੀਲ ਹਨ, ਦੂਜੇ ਸਥਿਲ ਢਿੱਲੇ ਹਨ। ਦੈਵੀ ਜੀਵਾਂ ਸੰਬੰਧੀ ਤਾਂ ਬਹੁਤ ਕੁੱਝ ਵਰਨਣ ਕੀਤਾ ਜਾ ਸਕਦਾ ਹੈ ਪਰ ਦਾਨਵੀ ਜੀਵਾਂ ਸੰਬੰਧੀ ਅਜੇ ਵਿਆਖਿਆ ਕਰਨੀ ਬਾਕੀ ਹੈ। ਨਾਂਹ ਵਾਚਕ ਵਿਚਾਰ ਤੇ ਆਦਰਸ਼ਾਂ ਦਾ ਭਗਵਦ ਗੀਤਾ ਵਿਚ ਕੋਈ ਸਥਾਨ ਨਹੀਂ ਦਿੱਤਾ ਗਿਆ। ਪਰ ਜਦੋਂ ਵਿਸ਼ੇਸ਼ ਹਾਨੀ ਦਾ ਉਲੇਖ ਹੁੰਦਾ ਹੈ, ਇਨ੍ਹਾਂ ਵਿਗੜੇ ਵਿਚਾਰਾਂ ਤੋਂ – ਤਾਂ ਸਾਧਕ ਨੂੰ ਇਨ੍ਹਾਂ ਭੈੜੇ ਵਿਚਾਰਾਂ ਤੋਂ ਰੋਕਣ ਲਈ ਕੁੱਝ ਉਪਰਾਲੇ ਸੁਝਾਏ ਜਾਂਦੇ ਹਨ, ਜੋ ਬਹੁਤ ਹੀ ਜ਼ਰੂਰੀ ਹੈ।

✪ ✪ ✪

**16.07 ਸ਼ਲੋਕ :**

*प्र-वृत्तिम् च नि-वृत्तिम् च, जना: न विदु: आसुरा:। न शौचम् न अपि च आ-चार:, न सत्यम् तेषु विद्-य-ते॥*

***ਪ੍ਰਵ੍ਰਿਤਿਮ੍ ਚ ਨਿਵ੍ਰਿਤਿਮ੍ ਚ, ਜਨਾਹ ਨ ਵਿਦੁਹ ਆਸੁਰਾਹ।***

***ਨ ਸ਼ੋਚਮ੍ ਨ ਅਪਿ ਚ ਆਚਾਰਹ, ਨ ਸਤ੍ਯਮ੍ ਤੇਸ਼ੁ ਵਿਦ੍ਯਤੇ॥***

**੦ ਸ਼ਬਦ ਅਰਥ :-** ਪ੍ਰਵ੍ਰਿਤਿਮ੍ : ਕਿਰਿਆ ਕਾਰਜ। ਚ : ਅਤੇ। ਨਿਵ੍ਰਿਤਿਮ੍ ਚ : ਕਿਰਿਆਹੀਣ। ਜਨਾਹ : ਲੋਕ ਵਿਅਕਤੀ। ਨ : ਨਹੀਂ। ਵਿਦ੍ਹ : ਜਾਣਦਾ ਹਾਂ। ਆਸੁਰਾਹ : ਦੈਂਤਤਵ। ਨ : ਨਹੀਂ। ਸ਼ੋਚਮ੍ : ਪਵਿੱਤਰਤਾ। ਨ : ਨਹੀਂ। ਅਪਿ : ਭੀ। ਚ : ਅਤੇ। ਨ : ਨਹੀਂ। ਆਚਾਰਹ : ਠੀਕ, ਵਿਵਹਾਰ। ਨ : ਨਹੀਂ। ਸਤ੍ਯਮ੍ : ਸੱਚਾਈ। ਤੇਸ਼ੁ : ਇਨ੍ਹਾਂ ਵਿਚ। ਵਿਦ੍ਯਤੇ : ਹੈ।

**੦ ਸ਼ਲੋਕਾਰਥ :-** ਦਾਨਵੀ ਪ੍ਰਕ੍ਰਿਤੀ ਵਾਲੇ ਲੋਕ, ਸਤਿਕਰਮ ਅਥਵਾ ਧਰਮ ਅਤੇ ਅਸਤਿਕਰਮ ਜਾਂ ਅਧਰਮ ਕਾਰਜਾਂ ਨੂੰ ਨਹੀਂ ਜਾਣਦੇ। ਉਨ੍ਹਾਂ ਵਿਚ ਨਾ ਸੱਚਾਈ ਹੁੰਦੀ ਹੈ, ਨਾ ਸਦਾਚਾਰ, ਨਾ ਸਤਿ ਵਿਵਹਾਰ ਹੁੰਦਾ ਹੈ।

**ਪਦ-ਅਰਥ-ਵਿਸਥਾਰ :-** ੦ ਪ੍ਰਵਿਤਿੱਮ੍ ਚ ਨਿਵ੍ਰਿਤਿੱਮ੍ ਚ = ਅੱਜ ਕੱਲ੍ਹ ਦੇ ਉਲਝਣਾਂ ਭਰੇ ਵਾਤਾਵਰਣ, ਖਾਣ ਪੀਣ, ਸਿਖਿਆ ਆਦਿ ਦੇ ਪ੍ਰਭਾਵ ਤੋਂ - ਮਨੁੱਖ ਪ੍ਰਵਿਰਤੀ ਤੇ ਨਿਵ੍ਰਿਤੀ ਨੂੰ ਅਰਥਾਤ ਕਿਹੜੇ ਵਿਚ ਪ੍ਰਵਿਰਤਤ ਹੋਣਾ ਚਾਹੀਦਾ ਹੈ। ਇਸ ਨੂੰ ਨਹੀਂ ਜਾਣਦੇ ਤੇ ਜਾਣਨਾ ਚਾਹੁੰਦੇ ਵੀ ਨਹੀਂ, ਪਰ ਉਸ ਦਾ ਮਖੌਲ ਉਡਾਉਂਦੇ ਹਨ। ਉਸ ਨੂੰ ਮੂਰਖ ਸਮਝਦੇ ਹਨ ਤੇ ਅਭਿਮਾਨ ਦੇ ਕਾਰਨ ਆਪਣੇ ਆਪ ਨੂੰ ਬਹੁਤ ਬੁੱਧੀਮਾਨ ਸਮਝਦੇ ਹਨ। ਕੁੱਝ ਲੋਕ ਪ੍ਰਵਿਰਤੀ ਨਿਵ੍ਰਿਤੀ ਨੂੰ ਜਾਣਦੇ ਵੀ ਨਹੀਂ, ਪਰ ਉਨ੍ਹਾਂ 'ਤੇ ਆਸੁਰੀ ਸੰਪਦਾ ਦਾ ਵਿਸ਼ੇਸ਼ ਪ੍ਰਭਾਵ ਹੋਣ ਨਾਲ, ਉਨ੍ਹਾਂ ਦੇ ਕੰਮਾਂ ਵਿਚ ਪ੍ਰਵ੍ਰਿਤੀ ਤੇ ਨਿਖਿੱਧ ਕੰਮ ਤੋਂ ਨਿਵ੍ਰਿਤੀ ਨਹੀਂ ਹੁੰਦੀ। ਪ੍ਰਵਿਰਤੀ ਤੇ ਨਿਵ੍ਰਿਤੀ ਨੂੰ ਨਾ ਜਾਣਨ ਨਾਲ ਸਭ ਤੋਂ ਪਹਿਲਾਂ ਆਸੁਰੀ ਸੰਪਤੀ ਆਉਂਦੀ ਹੈ। ੦ ਪ੍ਰਵ੍ਰਿਤੀ ਤੇ ਨਿਵ੍ਰਿਤੀ ਨੂੰ ਕੇਵਲ ਗੁਰੂ ਜਾਂ ਸ਼ਾਸਤ੍ਰ, ਵਿਚਾਰ ਰਾਹੀਂ ਹੀ ਜਾਣਿਆ ਸਮਝਿਆ ਜਾ ਸਕਦਾ ਹੈ। ਜੇ ਉਸ ਮਨੁੱਖ ਉੱਪਰ ਗੁਰੂ ਜਾਂ ਸ਼ਾਸਤ੍ਰ, ਵਿਚਾਰ ਰਾਹੀਂ ਹੀ ਜਾਣਿਆ ਸਮਝਿਆ ਜਾ ਸਕਦਾ ਹੈ। ਜੇ ਉਸ ਮਨੁੱਖ ਦੀ ਵ੍ਰਿਤੀ ਬਦਲ ਜਾਂਦੀ ਹੈ। ਅਥਵਾ ਜਿਨ੍ਹਾਂ ਥਾਵਾਂ 'ਤੇ ਵੱਡੇ ਵੱਡੇ ਪ੍ਰਭਾਵਸ਼ਾਲੀ ਸੰਤ ਹੋਏ ਹਨ, ਉਨ੍ਹਾਂ ਸੱਥਲਾਂ 'ਤੇ ਤੀਰਥਾਂ ਵਿਚ ਜਾਣ ਨਾਲ ਵੀ ਵਿਵੇਕ ਸ਼ਕਤੀ ਜਾਗ੍ਰਿਤ ਹੋ ਜਾਂਦੀ ਹੈ। ੦ ਵਿਵੇਕ-ਸ਼ਕਤੀ ਪ੍ਰਾਣੀਆਂ ਵਿਚ ਹੀ ਰਹਿੰਦੀ ਹੈ, ਵਿਕਸਤ ਹੁੰਦੀ ਹੈ, ਪਸ਼ੂਆਂ ਪੰਛੀਆਂ ਵਿਚ ਨਹੀਂ। ਪਸ਼ੂਆਂ-ਪੰਛੀਆਂ ਵਿਚ ਵਿਵੇਕ ਸ਼ਕਤੀ ਕੇਵਲ ਜੀਵਨ ਨਿਰਵਾਹ ਤੱਕ ਹੁੰਦੀ ਹੈ, ਪਰ ਮਨੁੱਖ ਵਿਚ ਇਹ ਆਤਮ ਤੇ ਅਨਾਤਮ ਜਗਤ ਦੇ ਭਲੇ ਲਈ ਵਿਕਸਿਤ ਕੀਤੀ ਜਾ ਸਕਦੀ ਹੈ। ੦ ਜਨਾ - ਮਨੁੱਖ ਲਈ ਇਹ ਪਦ ਹੈ, ਭਾਵ ਇਹ ਹੈ ਕਿ ਜੋ ਮਨੁੱਖ ਅਖਵਾਉਣ ਦਾ ਹੱਕਦਾਰ ਹੈ, ਉਸ ਵਿਚ ਦੈਵੀ ਸੰਪਤੀ ਪ੍ਰਗਟ ਹੋ ਸਕਦੀ ਹੈ। ੦ ਭਗਵਾਨ ਨੇ ਆਸੁਰੀ ਮਨੁੱਖ ਲਈ ਪਸ਼ੂ ਆਦਿ ਦਾ ਵਿਸ਼ੇਸ਼ਣ ਨਹੀਂ ਦਿੱਤਾ, ਬਲਕਿ ਅਸ਼ੁਭਾਨ ਤੇ ਨਰਾਧਮਾਨ ? ਵਿਸ਼ੇਸ਼ਨ ਦਿੱਤੇ ਹਨ ਕਿਉਂਕਿ ਪਸ਼ੂ ਆਦਿ ਐਨੇ ਪਾਪੀ ਨਹੀਂ ਹੁੰਦੇ ਤੇ ਨਾ ਉਨ੍ਹਾਂ ਦੇ ਦਰਸ਼ਨ ਵਿਚ ਪਾਪ ਹੁੰਦਾ ਹੈ। ਪਰ ਆਸੁਰ ਵਿਅਕਤੀਆਂ ਵਿਚ ਵਿਸ਼ੇਸ਼ ਪਾਪ ਹੁੰਦੇ ਹਨ। ਦਰਸ਼ਨ ਕਰਨ ਨਾਲ ਹੀ ਪਾਪ ਪ੍ਰਵਿਰਤੀ ਪੈਦਾ ਹੁੰਦੀ ਹੈ। ਭਾਵ ਅਪਵਿਤਰਤਾ ਪੈਦਾ ਹੁੰਦੀ ਹੈ। 16.22 ਸ਼ਲੋਕ ਵਿਚ ਨਰਹ ਪਦ ਹੈ, ਜੋ ਕਾਮ ਕ੍ਰੋਧ ਲੋਭ ਆਦਿ ਰੂਪ, ਨਰਕ ਦੇ ਦੁਆਰ ਤੋਂ ਛੁਟ ਕੇ ਆਪਣੇ ਕਲਿਆਣ ਦਾ ਆਚਰਨ ਕਰਦਾ ਹੈ ਤੇ ਮਨੁੱਖ ਅਖਵਾਉਣਾ ਯੋਗ ਹੈ। 5.23ਵੇਂ ਸ਼ਲੋਕ ਵਿਚ ਵੀ ਨਰਹ ਪਦ ਵਿਚ ਏਸੇ ਗੱਲ ਦੀ ਪੁਸ਼ਟੀ ਕੀਤੀ ਗਈ ਹੈ। ੦ ਨਾ ਸ਼ੌਚਮ੍ ਨ ਅਪਿ ਚ ਆਚਾਰਹ - ਨ ਸਤ੍ਯਮ੍ ਤੇਸ਼ੁ ਵਿਦ੍ਯਤੇ - ਪ੍ਰਵਿਰਤੀ ਤੇ ਨਿਵ੍ਰਿਤੀ ਨੂੰ ਨਾ ਜਾਣਨ ਨਾਲ ਉਨ੍ਹਾਂ ਆਸੁਰ ਸੁਭਾਅ ਵਾਲਿਆਂ ਵਿਚ ਸ਼ੁੱਧੀ ਤੇ ਅਸ਼ੁੱਧੀ ਦਾ ਖਿਆਲ ਨਹੀਂ ਰਹਿੰਦਾ। ਉਸ ਨੂੰ ਸੰਸਾਰ ਵਰਤਾਓ ਦਾ ਵੀ ਖ਼ਿਆਲ ਨਹੀਂ ਰਹਿੰਦਾ। ਅਰਥਾਤ ਮਾਤਾ ਪਿਤਾ, ਵੱਡਿਆਂ ਵਡੇਰਿਆਂ ਬੁੱਢਿਆਂ ਤੇ ਹੋਰ ਸਤਕਾਰ ਤੇ ਛੋਟੇ ਬੱਚਿਆਂ ਦੇ ਨਾਲ ਵਿਵਹਾਰ ਕਰਨ ਦੀ ਸ਼ਾਲੀਨਤਾ ਭੁੱਲ ਜਾਂਦੀ ਹੈ। ਉਸ ਵਿਚ ਨਾ ਸਤ੍ ਨਾ ਸੰਵੇਦਨਾ, ਨਾ ਦਯਾ, ਨਾ ਵਿਵਹਾਰ ਮਰਯਾਦਾ ਦੇ ਗੁਣ ਰਹਿੰਦੇ ਹਨ। ਖਾਣਾ ਪੀਣਾ ਆਰਾਮ ਕਰਨਾ, ਪਦਾਰਥ ਭੋਗ ਸੰਗ੍ਰਹਿ ਕਰਨ ਦੀਆਂ ਰੁਚੀਆਂ ਐਨੀਆਂ ਪ੍ਰਬਲ ਹੋ ਜਾਂਦੀਆਂ ਹਨ ਕਿ ਉਹ ਆਸੁਰ ਬਣ ਜਾਂਦਾ ਹੈ। ਉਸ ਦੀ ਸੁੱਚ ਆਚਾਰ ਤੇ ਸਦਾਚਾਰ ਵੱਲ ਨਜ਼ਰ ਹੀ ਨਹੀਂ ਜਾਂਦੀ।

**ਵਿਆਖਿਆ :-** ਤਾਰੀਫ਼ ਦੇ ਯੋਗ ਉਹ ਕਾਰਜ ਹਨ, ਜੋ ਆਮ ਵਿਅਕਤੀ ਦੇ ਭਲੇ ਲਈ ਕੀਤੇ ਜਾਂਦੇ ਹਨ। ਇਨ੍ਹਾਂ ਕਾਰਜਾਂ ਨੂੰ ਹੀ ਧਰਮ ਕਹਿੰਦੇ ਹਾਂ। ਅਜਿਹੇ ਕੰਮ ਹੀ ਵਰਜਿਤ ਹਨ, ਜਿਨ੍ਹਾਂ ਦੇ ਕਰਨ ਨਾਲ ਆਦਮੀ ਭ੍ਰਿਸ਼ਟ ਹੁੰਦਾ ਹੈ ਅਤੇ ਜੋ ਉਸ ਦੇ ਚਰਿੱਤਰ ਨੂੰ ਤਬਾਹ ਕਰਦੇ ਹਨ। ਇਨ੍ਹਾਂ ਕੰਮਾਂ ਦੀ ਅਧਰਮ ਸਮਝ ਕੇ ਨਿੰਦਾ ਕੀਤੀ ਜਾਂਦੀ ਹੈ। ਜੋ ਚੰਗਿਆਈ ਹੈ, ਉਹ ਹਮੇਸ਼ਾ ਧਰਮ ਹੈ। ਜਾਨਵਰ ਵੀ ਸਾਰੇ ਮਿਲਾ ਕੇ ਧਰਮ ਤੇ ਅਧਰਮ ਤੋਂ ਅਗਿਆਨੀ ਨਹੀਂ ਹਨ। ਪਰ ਜਿਹੜੇ ਵਿਅਕਤੀ ਦਾਨਵ ਰੁਚੀਆਂ ਵਾਲੇ ਹਨ, ਉਨ੍ਹਾਂ ਵਿਚ ਵਿਵੇਕ ਨਹੀਂ ਹੈ। ਅਪਵਿੱਤਰ ਵਿਚਾਰ ਹੀ ਉਨ੍ਹਾਂ ਦੀਆਂ ਭੌਤਿਕ ਆਦਤਾਂ ਤੇ ਕਾਰਜ ਕੁੱਝ ਵੀ ਹਨ ਸਾਫ਼ ਨਹੀਂ ਹੁੰਦੇ। ਪਰ ਜੋ ਕੁਝ ਉਹ ਉਚਾਰਦੇ ਹਨ, ਸੱਚ ਤੋਂ ਦੂਰ ਬਿਗੜੇ, ਸ਼ੈਤਾਨੀ ਰਾਖਸ਼ਸ਼ ਕਿਸਮ ਦੇ ਹੁੰਦੇ ਹਨ। ਉਨ੍ਹਾਂ ਦਾ ਸਾਰਾ ਵਿਅਕਤਿੱਤਵ ਪਰਦੂਸ਼ਤ ਹੁੰਦਾ ਹੈ। ਜੇਕਰ ਉਨ੍ਹਾਂ ਨੂੰ ਪੁੱਛਿਆ ਜਾਵੇ ਕਿ ਉਹ ਐਨਾ ਭੈੜਾ ਸਲੂਕ ਕਿਉਂ ਕਰਦੇ ਹਨ, ਜੋ ਵੀ ਉਹ ਦਲੀਲ ਦਿੰਦੇ ਹਨ, ਉਹ ਉਨ੍ਹਾਂ ਦੇ ਸੁਭਾਅ ਤੋਂ ਉਲਟ ਹੁੰਦੀ ਹੈ। ਉਹ ਆਪਣੇ ਆਪ ਨੂੰ ਧੋਖਾ ਦਿੰਦੇ ਹਨ।

✪ ✪ ✪

**16.08 ਸ਼ਲੋਕ :**

*अ-सत्यम् अ-प्रति-स्थम् ते, जगत् आहु: अन्-ईश्वरम्। अ-परस्पर-सम्-भूतम्, किम् अन्यत् काम-हैतुकम्॥*

***ਅਸਤ੍ਯਮ੍ ਅਪ੍ਰਤਿ ਸ੍ਥਮ੍ ਤੇ, ਜਗਤ੍ ਆਹੁਹ ਅਨ੍ ਈਸ਼੍ਵਰਮ੍।***
***ਅਪਰਸ੍ਪਰ ਸਮ੍ ਭੂਤਮ੍, ਕਿਮ੍ ਅਨ੍ਯਤ੍ ਕਾਮ ਹੈਤੁਕਮ੍॥***

**੦ ਸ਼ਬਦ ਅਰਥ :-** ਅਸਤ੍ਯਮ੍ : ਸਤਿ ਤੋਂ ਬਿਨਾਂ। ਅਪ੍ਰਤਿਸ੍ਥਮ੍ : ਬਿਨਾਂ ਉੱਚੀਆਂ ਸੁੱਚੀਆਂ ਕੀਮਤਾਂ ਤੋਂ। ਜਗਤ੍ : ਸੰਸਾਰ। ਆਹੁਹ : ਕਹਿੰਦਾ ਹੈ। ਅਨ੍ ਈਸ਼੍ਵਰਮ੍ : ਪ੍ਰਭੂ ਤੋਂ ਬਿਨਾ। ਅਪਰੱਸ੍ਪਰ ਸਮ੍ਭੂਤਮ੍ : ਆਪਸੀ ਮੇਲ ਮਿਲਾਪ ਦੇ ਰਾਹੀਂ ਸਾਹਮਣੇ ਲਿਆਉਣਾ। ਕਿਮ੍ : ਕੀ। ਅਨ੍ਯਤ੍ : ਹੋਰ। ਕਾਮ ਹੇਤੁਕਮ੍ : ਇਸਦੇ ਕਾਰਨ ਲਈ ਹਵਸ ਨਾਲ।

**੦ ਸ਼ਲੋਕਾਰਥ :-** ਉਹ (ਆਸੁਰੀ) ਦਾਨਵੀ ਪ੍ਰਕ੍ਰਿਤੀ ਵਾਲੇ ਕਹਿੰਦੇ ਹਨ ਕਿ ਇਹ ਜੱਗ ਝੂਠਾ ਹੈ, ਆਧਾਰ ਰਹਿਤ ਹੈ। ਇਸਤਰੀ ਪੁਰਸ਼ ਦੇ ਸੰਯੋਗ ਤੋਂ ਉਤਪਨ ਹੋਇਆ ਹੈ, ਕਾਮ-ਹੇਤੂ ਹੈ। ਦੂਜਾ ਹੋਰ ਕੁੱਝ ਵੀ ਨਹੀਂ ਹੈ।

**ਪਦ-ਅਰਥ-ਵਿਸਥਾਰ :-** ੦ ਅਸਤ੍ਯਮ੍ ਅਪ੍ਰਤਿ ਸ੍ਥਮ੍ ਤੇ - ਅਸੁਰ ਸੁਭਾਅ ਵਾਲੇ ਪੁਰਸ਼ ਕਿਹਾ ਕਰਦੇ ਹਨ ਕਿ ਇਹ ਜਗਤ ਅਸਤ੍ ਹੈ। ਅਰਥਾਤ ਇਸ ਵਿਚ ਕੋਈ ਵੀ ਗੱਲ ਸਤ੍ ਨਹੀਂ ਹੈ। ਜਿੰਨੇ ਵੀ ਯਗ ਦਾਨ ਤਪ ਧਿਆਨ ਤੀਰਥ ਵਰਤ ਆਦਿ ਹਨ ਜਾਂ ਸ਼ੁੱਭ ਮੰਨੇ ਜਾਂਦੇ ਕਰਮ ਹਨ, ਉਨ੍ਹਾਂ ਨੂੰ ਉਹ ਸਤ੍ ਨਹੀਂ ਮੰਨਦੇ। ਇਹ ਸਭ ਬਹਿਕਾਵਾ ਹੈ। ੦ ਅਪੱਰੱਸ੍ਪਰ ਸਮ੍ ਭੂਤਮ੍, ਕਿਮ੍ ਅਨ੍ਯਤ੍ ਕਾਮ - ਹੈਤੁਕਮ੍ - ਉਹ ਕਹਿੰਦੇ ਹਨ ਕਿ ਇਸਤਰੀ ਨੂੰ ਪੁਰਸ਼ ਦੀ ਤੇ ਪੁਰਸ਼ ਨੂੰ ਇਸਤਰੀ ਦੀ ਕਾਮਨਾ ਹੋ ਗਈ। ਇਸ ਲਈ ਇਨ੍ਹਾਂ ਦੋਵਾਂ ਦੇ ਪਰੱਸਪਰ ਸੰਯੋਗ ਤੋਂ ਇਹ ਸੰਸਾਰ ਪੈਦਾ ਹੋ ਗਿਆ। ਇਸ ਲਈ ਕਾਮ ਹੀ ਸਾਰੇ ਸੰਸਾਰ ਦਾ ਹੇਤੂ ਹੈ। ਇਸ ਵਾਸਤੇ ਈਸ਼ਵਰ ਦੀ ਜਾਂ ਕਿਸੇ ਦੀ ਕੀ ਲੋੜ

ਹੈ ? ਈਸ਼ਵਰ ਆਦਿ ਨੂੰ ਇਸ ਵਿਚ ਕਾਰਣ ਮੰਨਣਾ ਢਕੌਂਸਲਾ ਹੈ, ਕੇਵਲ ਦੁਨੀਆਂ ਨੂੰ ਬਹਿਕਾਉਣਾ ਹੈ। ੦ ਸੰਸਾਰ ਵਿਚ ਆਸ੍ਤਿਕ ਪੁਰਸ਼ਾਂ ਦੀ ਧਰਮ ਈਸ਼ਵਰ ਪ੍ਲੋਕ (ਪੁਨਰ ਜਨਮ) ਆਦਿ ਵਿਚ ਸ਼ਰਧਾ ਹੁੰਦੀ ਹੈ, ਪਰ ਉਹ ਆਸੁਰ ਮਨੁੱਖ ਧਰਮ ਈਸ਼ਵਰ ਆਦਿ ਵਿਚ ਸ਼ਰਧਾ ਨਹੀਂ ਰੱਖਦੇ। ਉਹ ਅਜਿਹਾ ਮੰਨਦੇ ਹਨ ਕਿ ਇਸ ਸੰਸਾਰ ਵਿਚ ਧਰਮ ਅਧਰਮ ਪੁੰਨ ਪਾਪ ਆਦਿ ਦੀ ਕੋਈ ਪ੍ਰਤਿਸ਼ਠਾ ਮਰਯਾਦਾ ਨਹੀਂ ਹੈ। ਇਸ ਜਗਤ ਨੂੰ ਉਹ ਬਿਨਾ ਮਾਲਕ ਦਾ ਮੰਨਦੇ ਹਨ। ਅਰਥਾਤ ਇਸ ਜਗਤ ਨੂੰ ਰਚਣ ਵਾਲਾ ਇਸ ਉੱਪਰ ਸ਼ਾਸਨ ਕਰਨ ਵਾਲਾ, ਏਥੇ ਕੀਤੇ ਹੋਏ ਪਾਪਾਂ ਪੁੰਨਾਂ ਦਾ ਫਲ ਭੁਗਤਾਉਣ ਵਾਲਾ ਕੋਈ ਈਸ਼ਵਰ ਨਹੀਂ ਹੈ। ੦ ਅਨੀਸ਼ਵਰ ਪਦ ਦਾ ਅਰਥ ਹੈ ਕਿ ਆਸੁਰੀ ਸੰਪਤੀ ਵਾਲੇ ਈਸ਼ਵਰ ਨੂੰ ਨਹੀਂ ਮੰਨਦੇ। ਭਾਵ ਇਸ ਨਿਆਇ ਦੇ ਅਨੁਸਾਰ ਇਹ ਸਿੱਧ ਹੁੰਦਾ ਹੈ ਕਿ ਈਸ਼ਵਰ ਦੀ ਸੱਤਾ ਤਾਂ ਹੈ, ਪਰ ਉਹ ਇਸ ਨੂੰ ਸਵੀਕਾਰ ਨਹੀਂ ਕਰਦੇ। ਇਸ ਲਈ ਉਹ ਅਪਾਰ ਚਿੰਤਾ ਵਿਚ ਘਿਰੇ ਰਹਿੰਦੇ ਹਨ (16.11) ਜਦ ਕਿ ਦੈਵੀ ਸੰਪਤੀ ਵਾਲੇ ਜੋ ਈਸ਼ਵਰ ਉੱਪਰ ਪੱਕਾ ਭਰੋਸਾ ਕਰਦੇ ਹਨ - ਹਮੇਸ਼ਾ ਨਿਸ਼ਚਿੰਤ ਤੇ ਨਿਰਭੈਅ ਰਹਿੰਦੇ ਹਨ। ੦ ਪਰਲੋਕ - ਮਰਨ ਪਿੱਛੋਂ ਜੋ ਜਨਮ ਹੁੰਦਾ ਹੈ। ਉਹ ਚਾਹੇ ਮ੍ਰਿਤੂ ਲੋਕ ਵਿਚ ਹੋਵੇ, ਜਾਂ ਕਿਸੇ ਹੋਰ ਲੋਕ ਵਿਚ, ਚਾਹੇ ਮਨੁੱਖ, ਪਸ਼ੂ ਪੰਛੀ ਆਦਿ ਕਿਸੇ ਯੋਨੀ ਵਿਸ਼ੇਸ਼ ਵਿਚ ਹੋਵੇ - ਉਹ ਸਭ ਪ੍ਲੋਕ ਹੈ।

**ਵਿਆਖਿਆ :-** ਸਤਿ, ਧਰਮ ਤੇ ਪ੍ਰਭੂ ਉਸ ਅਸਲੀਅਤ ਦੇ ਭਿੰਨ ਭਿੰਨ ਨਾਂ ਹਨ, ਜਿਹੜੇ ਇਸ ਕਾਇਨਾਤ ਉੱਪਰ ਹਕੂਮਤ ਕਰਦੇ ਹਨ। ਗਿਆਤਾ, ਭਰੋਸਾ ਕਰਨ ਵਾਲੇ ਚਰਿੱਤਰਵਾਨ ਅਤੇ ਸਿਧਾਂਤਕਾਰ ਉਹ ਲੋਕ ਹਨ, ਜਿਹੜੇ ਪ੍ਰਭੂ ਦੇ ਬਣਾਏ ਨਿਯਮਾਂ/ਕਾਨੂੰਨਾਂ ਦੇ ਅਨੁਸਾਰ ਜਿਉਂਦੇ ਹਨ। ਨਾਸਤਕ, ਦੁਰਾਚਾਰੀ ਤੇ ਨਾਸਤਕਤਾ ਸੰਬੰਧੀ ਬੋਲਣ ਵਾਲੇ ਅਨੀਸ਼ਰਵਾਦੀ (ਜੋ ਈਸ਼ਵਰ ਵਿਚ ਭਰੋਸਾ ਨਹੀਂ ਕਰਦੇ) ਤੇ ਵਿਨਾਸ਼ਵਾਦੀ (ਹਰ ਕਿਸਮ ਦੇ ਧਾਰਮਿਕ ਜਾਂ ਸਦਾਚਾਰਕ ਸਿਧਾਤਾਂ ਦੀ ਨਿਖੇਧੀ ਕਰਨ ਵਾਲੇ) ਉਹ ਹਨ, ਜੋ ਪ੍ਰਭੂ ਆਦਰਸ਼ਾਂ ਦੀ ਅਵਹੇਲਣਾ ਕਰਦੇ ਹਨ। ਜੋ ਕੁੱਝ ਵੀ ਹੈ, ਉਹ ਹਵਸ ਦਾ ਨਤੀਜਾ ਹੈ, ਏਸੇ ਲਈ ਇਸਦਾ ਹਵਸੀ ਵਿਧੀਆਂ ਨਾਲ ਆਨੰਦ ਲਿਆ ਜਾਂਦਾ ਹੈ। ਇਹੋ ਇਸ ਕਿਸਮ ਦੇ ਲੋਕਾਂ ਦਾ ਵਿਸ਼ਵਾਸ ਹੈ। ਸ਼੍ਰੀ ਰਾਮ ਕ੍ਰਿਸ਼ਨ ਦੇ ਸ਼ਬਦਾਂ ਵਿਚ "ਦੁਨੀਆਦਾਰ ਲੋਕ ਉਹ ਹਨ ਜੋ ਆਸਾਨੀ ਨਾਲ ਉਸ ਮਾਰਗ ਤੋਂ ਪਹਿਚਾਣ ਲਏ ਜਾਂਦੇ ਹਨ। ਜਿਸ ਵਿਧੀ ਨਾਲ ਉਹ ਧਾਰਮਿਕ ਮਾਮਲਿਆਂ ਦਾ ਵਿਰੋਧ ਕਰਦੇ ਹਨ। ਉਹ ਪ੍ਰਭੂ ਦਾ ਨਾਂ ਲੈਣ, ਪ੍ਰਭੂ ਦੇ ਭਜਨ ਗਾਉਣ ਦਾ ਵਿਰੋਧ ਕਰਦੇ ਹਨ। ਨਾ ਹੀ ਪ੍ਰਭੂ ਉਸਤਿਤ ਨੂੰ ਧਿਆਨ ਨਾਲ ਸੁਣਨ ਦੀ ਹਾਮੀ ਭਰਦੇ ਹਨ। ਦੂਜਿਆਂ ਨੂੰ ਧਰਮ ਮਾਰਗ ਤੇ ਚੱਲਣ ਲਈ ਰੋਕਦੇ ਹਨ। ਧਾਰਮਿਕ ਅਦਾਰਿਆਂ ਦੀ ਉਹ ਵਿਰੋਧਤਾ ਕਰਦੇ ਹਨ। ਉਹ ਪਵਿੱਤਰ ਧਾਰਮਿਕ ਵਿਅਕਤੀਆਂ ਦੀ ਵਿਰੋਧਤਾ ਕਰਦੇ ਹਨ ਤੇ ਧਾਰਮਿਕ ਹੁਕਮਾਂ ਦੀ ਉਲੰਘਣਾ ਕਰਦੇ ਹਨ ਜਿਹੜੇ ਵਿਅਕਤੀ ਦੁਨੀਆਂਦਾਰੀ ਵਿਚ ਡੁੱਬੇ ਹੁੰਦੇ ਹਨ, ਉਨ੍ਹਾਂ ਦਾ ਇਹੋ ਹੀ ਵਿਵਹਾਰ ਹੁੰਦਾ ਹੈ।"



**16.09 ਸ਼ਲੋਕ :**

*एताम् दृष्टिम् अव-स्तभ्य, नश्-त-आत्मान: अल्प-बुद्धय। प्र-भवन्ति उग्र-कर्माण:, क्षयाय जगत: अ-हिता:॥*

***ਏਤਾਮ੍ ਦ੍ਰਿਸ਼ਿਟਮ੍ ਅਵਸ੍ਤਭ੍ਯ, ਨਸ਼੍ਤ ਆਤ੍ਮਾਨਹ ਅਲ੍ਪ ਬੁਧਯਹ।***
***ਪ੍ਰਭਵੰਤਿ ਉਗ੍ਰ ਕਰ੍ਮਣਹ ਕਸ਼੍ਯਾਯ ਜਗਤਹ ਅਹਿਤਾਹ॥***

**੦ ਸ਼ਬਦ ਅਰਥ :-** ਏਤਾਮ੍ : ਇਹ। ਦ੍ਰਿਸ਼ਿਟਮ੍ : ਨਜ਼ਾਰਾ। ਅਵਸ੍ਤਭ੍ਯ : ਧਿਆਨ ਦਿੰਦੇ ਹੋਏ। ਨਸ਼੍ਤ ਆਤ੍ਮਾਨਹ : ਜੋ ਆਤਮਾ ਬਰਬਾਦ ਹੋਵੇ। ਅਲ੍ਪ ਬੁਧਯਹ : ਥੋੜ੍ਹੀ ਬੁੱਧੀ। ਪ੍ਰਭਵੰਤਿ : ਅੱਗੇ ਆਉਣਾ। ਉਗ੍ਰ ਕਰ੍ਮਣਹ : ਬਹੁਤ ਤੇਜ਼ ਤਰਾਰ ਕਾਰਨਾਮੇ। ਕਸ਼੍ਯਾਯ : ਤਬਾਹੀ ਲਈ। ਜਗਤਹ : ਇਸ ਸੰਸਾਰ ਦੀ। ਅਹਿਤਾਹ : ਦੁਸ਼ਮਨੀ।

**੦ ਸ਼ਲੋਕਾਰਥ :-** ਇਸ ਦ੍ਰਿਸ਼ਟੀ ਦਾ ਸਹਾਰਾ ਲੈ ਕੇ, ਨਸ਼ਟ ਸੁਭਾਅ ਅਤੇ ਅਲਪ ਬੁੱਧੀ ਨਾਲ ਕਰੂਰ ਕੰਮ ਕਰਨ ਵਾਲੇ ਅਹਿੱਤ ਮਨੁੱਖ ਸੰਸਾਰ ਦੇ ਵਿਨਾਸ਼ ਦੇ ਲਈ ਉਤਪਨ ਹੁੰਦੇ ਹਨ।

**ਪਦ-ਅਰਥ-ਵਿਸਥਾਰ :-** ਏਤਾਮ੍ ਦ੍ਰਿਸ਼ਿਟਮ੍ ਅਵਸ੍ਤਭ੍ਯ = ਨਾ ਕੋਈ ਕਰਤੱਵ ਅਕਰਤੱਵ ਹੈ, ਨਾ ਕੋਈ ਸ਼ੌਚ ਆਚਾਰ ਸਦਾਚਾਰ ਹੈ। ਨਾ ਕੀਤੇ ਹੋਏ ਕਰਮਾਂ ਦਾ ਦੰਡ ਵਿਧਾਨ ਹੈ। ਅਜਿਹੀ ਨਾਸਤਿਕ ਦ੍ਰਿਸ਼ਟੀ ਲੈ ਕੇ ਉਹ ਚੱਲਦੇ ਹਨ। ੦ ਨਸ਼ - ਤ - ਆਤ੍ਮਾਨਹ - ਆਤਮਾ ਕੋਈ ਚੇਤਨ ਤੱਤਵ ਹੈ - ਆਤਮਾ ਦੀ ਕੋਈ ਸੱਤਾ ਹੈ - ਇਸ ਗੱਲ ਨੂੰ ਉਹ ਮੰਨਦੇ ਹੀ ਨਹੀਂ। ਇਹ ਤਾਂ ਇਸ ਗੱਲ ਨੂੰ ਮੰਨਦੇ ਹਨ, ਜਿਵੇਂ ਕੱਥਾ ਤੇ ਚੂਨਾ ਮਿਲਾਉਣ ਨਾਲ ਲਾਲੀ ਪੈਦਾ ਹੋ ਜਾਂਦੀ ਹੈ, ਅਜਿਹੇ ਹੀ ਭੌਤਿਕ ਤੱਤਵਾਂ ਦੇ ਮਿਲਣ 'ਤੇ ਇੱਕ ਚੇਤਨਤਾ ਪੈਦਾ ਹੋ ਜਾਂਦੀ ਹੈ। ਇਹ ਚੇਤਨਾ ਕੋਈ ਵੱਖਰੀ ਚੀਜ਼ ਹੈ, ਇਹ ਗੱਲ ਨਹੀਂ ਹੈ। ਉਨ੍ਹਾਂ ਦੀ ਦ੍ਰਿਸ਼ਟੀ ਵਿੱਚ ਮੂਲ ਚੀਜ਼ ਜੜ੍ਹ ਹੀ ਹੈ। ਇਯ ਲਈ ਉਹ ਚੇਤਨ-ਤੱਤਵ ਤੋਂ ਬਿਲਕੁਲ ਬੇਮੁੱਖ ਹੁੰਦੇ ਹਨ। ਚੇਤਨ ਤੱਤਵ (ਆਤਮਾ) ਤੋਂ ਬੇਮੁੱਖ ਹੋਣ ਨਾਲ ਉਨ੍ਹਾਂ ਦਾ ਪਤਨ ਹੋ ਚੁੱਕਾ ਹੁੰਦਾ ਹੈ। ੦ ਅਲਪ ਬੁਧਯਹ - ਉਨ੍ਹਾਂ ਵਿਚ ਜੋ ਵਿਵੇਕ ਵਿਚਾਰ ਹੁੰਦਾ ਹੈ, ਉਹ ਅਤਿਅੰਤ ਅਲਪ ਤੁੱਛ ਹੁੰਦਾ ਹੈ। ਉਨ੍ਹਾਂ ਦੀ ਦ੍ਰਿਸ਼ਟੀ ਕੇਵਲ ਦ੍ਰਿਸ਼ ਪਦਾਰਥਾਂ 'ਤੇ ਅਵਿਲਿੰਬਤ ਰਹਿੰਦੀ ਹੈ, ਟਿਕੀ ਰਹਿੰਦੀ ਹੈ ਕਿ ਕੀ ਕਮਾਈ ਕਰੀਏ, ਕੀ ਖਾਈਏ ਤੇ ਕਿਵੇਂ ਮੌਜ ਉਡਾਈਏ ? ਅੱਗੇ ਭਵਿੱਖ ਵਿਚ ਕੀ ਹੋਵੇਗਾ ? ਪਰਲੋਕ ਵਿਚ ਕੀ ਹੋਵੇਗਾ ? ਇਹ ਗੱਲਾਂ ਉਨ੍ਹਾਂ ਦੀ ਬੁੱਧੀ ਵਿਚ ਨਹੀਂ ਆਉਂਦੀਆਂ। ਅਜਿਹੇ ਲੋਕ "ਅਲਪ ਬੁਧਯ" ਹਨ। ਪਰ ਉਨ੍ਹਾਂ ਦੀ ਹਰ ਗੱਲ, ਹਰ ਕੰਮ ਵਿਚ ਬੁੱਧੀ ਘੱਟ ਨਹੀਂ ਹੁੰਦੀ। ਸਤ੍ ਤੱਤਵ ਕੀ ਹੈ ? ਧਰਮ ਕੀ ਹੈ ? ਅਧਰਮ ਕੀ ਹੈ ? ਸਦਾਚਾਰ ਦੁਰਾਚਾਰ ਕੀ ਹੈ ? ਇਨ੍ਹਾਂ ਦਾ ਪਰਿਣਾਮ ਕੀ ਹੁੰਦਾ ਹੈ ? ਇਸ ਵਿਸ਼ੇ ਵਿਚ ਉਨ੍ਹਾਂ ਦੀ ਬੁੱਧੀ ਕੰਮ ਨਹੀਂ ਕਰਦੀ। ਪਰ ਧਨ ਆਦਿ ਵਿਸ਼ਿਆਂ ਦੇ ਸੰਗ੍ਰਹਿ ਵਿਚ ਉਨ੍ਹਾਂ ਦੀ ਬੁੱਧੀ ਬਹੁਤ ਤੇਜ਼ ਹੁੰਦੀ ਹੈ। ਭਾਵ ਇਹ ਹੈ ਕਿ ਪਰਮਾਰਥ ਉੱਨਤੀ ਲਈ, ਉਨ੍ਹਾਂ ਦੀ ਬੁੱਧੀ ਤੁੱਛ ਹੁੰਦੀ ਹੈ ਤੇ ਸੰਸਾਰਕ ਭੋਗਾਂ ਵਿਚ ਫਸਣ ਵਾਸਤੇ ਉਨ੍ਹਾਂ ਦੀ ਬੁੱਧੀ ਬਹੁਤ ਤੇਜ਼ ਹੁੰਦੀ ਹੈ। ੦ ਉਗ੍ਰਕਰਮਣ੍ਹ - ਉਹ ਕਿਸੇ ਤੋਂ ਡਰਦੇ ਨਹੀਂ, ਜੋ ਡਰਨਗੇ ਤਾਂ ਚੋਰ ਡਾਕੂ ਤੇ ਰਾਜਨੀਤੀ ਵਿਚ ਕੰਮ ਕਰਨ ਵਾਲਿਆਂ ਤੋਂ ਡਰਨਗੇ। ਈਸ਼ਵਰ ਤੋਂ, ਪਰਲੋਕ ਤੋਂ, ਮਰਯਾਦਾ ਤੋਂ ਉਹ ਨਹੀਂ ਡਰਨਗੇ। ਈਸ਼ਵਰ ਤੇ ਪ੍ਰਭੂ ਦਾ ਭੈਅ, ਪਰਲੋਕ ਦਾ ਡਰ ਨਾ ਹੋਣ ਨਾਲ ਉਨ੍ਹਾਂ ਦੇ ਰਾਹੀਂ ਦੂਜਿਆਂ ਦੀ ਹੱਤਿਆ ਆਦਿ ਵੱਡੇ ਭਿਆਨਕ ਕਰਮ ਹੁੰਦੇ ਹਨ ੦ ਅਹਿਤ੍ਾਹ - ਉਨ੍ਹਾਂ ਦਾ ਸੁਭਾਅ ਖ਼ਰਾਬ ਹੋਣ ਕਰਕੇ ਉਹ ਦੂਜਿਆਂ ਦਾ ਅਹਿਤ (ਨੁਕਸਾਨ) ਕਰਨ ਵਿਚ ਲੱਗੇ ਰਹਿੰਦੇ ਹਨ। ਦੂਜਿਆਂ ਦਾ ਨੁਕਸਾਨ ਕਰਨ ਵਿਚ ਹੀ ਉਨ੍ਹਾਂ ਨੂੰ ਤਸੱਲੀ ਮਿਲਦੀ ਹੈ। ਉਹ ਸਵਾਰਥ ਪ੍ਰਧਾਨ ਲੋਕ ਹੁੰਦੇ ਹਨ, ਆਪਣੇ ਸਵਾਰਥ ਕਰਨ ਲਈ ਦੂਜਿਆਂ ਦਾ ਨੁਕਸਾਨ ਕਰਦੇ ਹਨ। ਉਹ ਆਸੁਰ ਬੁੱਧੀ ਵਾਲੇ ਹੁੰਦੇ ਹਨ ਤੇ ਮਾਸ ਸ਼ਰਾਬ ਅਤੇ ਜੂਆ ਖੇਡਣਾ ਸ਼ੁਗਲ ਸਮਝਦੇ ਹਨ।

**ਵਿਆਖਿਆ :-** ਜਦੋਂ ਕੋਈ ਵਿਅਕਤੀ ਇੰਦਰੀਆਂ ਦਾ ਗ਼ੁਲਾਮ ਬਣ ਜਾਵੇ, ਉਸ ਦੀ ਬੁੱਧੀ ਭ੍ਰਸ਼ਟ ਹੋ ਜਾਂਦੀ ਹੈ। ਇੰਦ੍ਰੀਆਂ ਦੀ ਬੇਹੱਦ ਤ੍ਰਿਪਤੀ ਦੀ ਪ੍ਰਕਿਰਿਆ ਆਪੇ ਦੀ ਤਬਾਹੀ ਦਾ ਕਾਰਨ ਹੈ। ਅਧਰਮ ਇਸੇ ਪ੍ਰਕਿਰਿਆ 'ਚੋਂ ਹੀ ਜਨਮ ਲੈਂਦਾ ਹੈ। ਇਹ ਪਾਪ ਕਾਰਜ ਸੰਸਾਰ ਨੂੰ ਭ੍ਰਿਸ਼ਟ ਕਰਦੇ ਹਨ ਤੇ ਬਹੁਤ ਭਾਰੀ ਨੁਕਸਾਨ ਪਹੁੰਚਾਉਂਦੇ ਹਨ। ਏਸੇ ਲਈ ਅਜਿਹੇ ਕੰਮ ਦਾ ਮੰਤਵ ਉਲਟ ਪੈਂਦਾ ਹੈ। ਝੂਠ, ਕਮੀਨਗੀ,

ਸਵੈ ਮੁਕਤੀ ਦੇ ਮਾਰਗ ਨਹੀਂ ਹਨ। ਇਹ ਤਾਂ ਦਾਨਵੀ ਰੁਚੀਆਂ ਵਾਲੇ ਵਿਅਕਤੀਆਂ ਵਿੱਚ ਸਥਾਪਿਤ ਹੁੰਦੇ ਹਨ।

✪ ✪ ✪

**16.10 ਸ਼ਲੋਕ :**

*कामम् आ-श्रि-त्-य दुष्पूरम्, दम्भ-मान-मद-अनु-इ-ता:।*
*मोहात् गृह-ईत्वा अ-सद्-ग्राहान्, प्र-वर्तन्ते अ-शुचि-व्रता:॥*

***ਕਾਮਮ੍ ਆਸ਼੍ਰਿਤ ਤ੍ਯ ਦੁਸ਼੍ਪੂਰਮ੍, ਦੰਭ ਮਾਨ ਮਦ ਅਨ੍ ਇਤਾਹ।***
***ਮੋਹਾਤ੍ ਗ੍ਰਹ ਇਤ੍ਵਾ ਅਸਦ੍ ਗ੍ਰਾਹਾਨ੍, ਪਰ੍ਵਰਤੰਤੇ ਅਸ਼ੁਚਿ ਵ੍ਰਤਾਹ॥***

**੦ ਸ਼ਬਦ ਅਰਥ :-** ਕਾਮਮ੍ : ਇੱਛਾ। ਆਸ਼੍ਰਿਤ੍ਤ੍ਯ : ਟਿਕੇ ਰਹਿਣਾ, ਸਥਿਰ ਰਹਿਣਾ। ਦੁਸ਼੍ਪੂਰਮ੍ : ਜੋ ਪ੍ਰਪੱਕ ਨਾ ਹੋਵੇ। ਦੰਭਮਾਨ ਮਦ ਅਨ੍ ਇਤਾਹ : ਜੋ ਛਲ ਕਪਟ, ਹੰਕਾਰ, ਅਗਿਆਨਤਾ ਨਾਲ ਭਰਪੂਰ ਹੋਵੇ। ਮੋਹਾਤ੍ : ਮਾਇਆ ਰਾਹੀਂ। ਗ੍ਰਹਇਤ੍ਵਾ : ਰੱਖਦੇ ਹੋਏ। ਅਸਦ੍ ਗ੍ਰਹਾਨ੍ : ਭੈੜੇ। ਪਰ੍ਵਰਤੰਤੇ : ਉਹ ਕਾਰਜ ਕਰਦੇ ਹਨ। ਅਸ਼ੁਚਿ ਵ੍ਰਤਾਹ : ਜਿਸ ਵਿਚ ਪਵਿਤਰਤਾ ਕਾਰਜਸ਼ੀਲ ਹੋਵੇ।

**੦ ਸ਼ਲੋਕਾਰਥ :-** ਕਦੇ ਵੀ ਪੂਰੀਆਂ ਨਾ ਹੋਣ ਵਾਲੀਆਂ ਕਾਮਨਾਵਾਂ ਦਾ ਸਹਾਰਾ ਲੈ ਕੇ ਇਹ ਦੰਭ ਮਾਨ ਹੰਕਾਰ ਅਤੇ ਗ਼ਰੂਰ ਨਾਲ ਭਰਪੂਰ ਲੋਕ, ਮੋਹ ਨਾਲ ਮਾਇਆ ਵਿਚ ਗ੍ਰਸੇ ਭੈੜੇ ਆਚਰਣ ਵਾਲੇ ਬਣਕੇ ਸੰਸਾਰ ਵਿਚ ਵਿਚਰਦੇ ਹਨ।

**ਪਦ-ਅਰਥ-ਵਿਸਥਾਰ :-** ੦ ਕਾਮਮ੍ ਆਸ਼੍ਰਿਤ੍-ਯ ਦੁਸ਼੍ਪੂਰਮ੍ – ਇਹ ਆਸੁਰੀ ਪ੍ਰਕ੍ਰਿਤੀ ਵਾਲੇ ਕਦੇ ਵੀ ਪੂਰੀ ਨਾ ਹੋਣ ਵਾਲੀ ਕਾਮਨਾਵਾਂ ਦਾ ਆਸਰਾ ਲੈਂਦੇ ਹਨ, ਜਿਵੇਂ ਕੋਈ ਵਿਅਕਤੀ ਭਗਵਾਨ ਦਾ, ਕੋਈ ਕਰਤੱਵ ਦਾ, ਕੋਈ ਧਰਮ ਦਾ, ਕੋਈ ਸਵੱਰਗ ਦਾ ਆਸਰਾ ਲੈਂਦਾ ਹੈ। ਏਸੇ ਤਰ੍ਹਾਂ ਆਸੁਰ ਪ੍ਰਾਣੀ ਦੇ ਮਨ ਵਿਚ ਇਹ ਗੱਲ ਵਿਸ਼ੇਸ਼ ਤੌਰ 'ਤੇ ਸਥਾਪਿਤ ਹੋ ਜਾਂਦੀ ਹੈ ਕਿ ਕਾਮਨਾਵਾਂ ਤੋਂ ਬਿਨਾਂ ਵਿਅਕਤੀ – ਇੱਕ ਪੱਥਰ – ਵਾਂਗ ਹੈ। ਨਾ ਹੀ ਕਾਮਨਾਵਾਂ ਤੋਂ ਬਿਨਾਂ ਉਸ ਦੀ ਉੱਨਤੀ ਹੋ ਸਕਦੀ ਹੈ। ਜਿੰਨੇ ਵੀ ਨੇਤਾ ਪੰਡਿਤ, ਸ਼ਕਤੀਮਾਨ-ਪੁਰਸ਼ ਹਨ ਜਾਂ ਧਨੀ ਹਨ, ਉਹ ਸਾਰੇ ਕਾਮਨਾਵਾਂ ਕਰਦੇ ਹਨ। ੦ ਦੰਭਮਾਨ ਮਦ ਅਨੁਇਤਾਹ ; ਉਹ ਦੰਭ ਮਾਨ ਤੇ ਮਦ ਨਾਲ ਯੁਕਤ ਰਹਿੰਦੇ ਹਨ। ਇਹੋ ਉਨ੍ਹਾਂ ਦੀ ਕਾਮਨਾਵਾਂ ਦੀ ਪੂਰਤੀ ਦੇ ਬਲ ਹਨ। ਜਿਸ ਦੀ ਸਹਾਇਤਾ ਨਾਲ ਉਹੋ, ਉਹੋ ਹੀ ਬਣ ਜਾਂਦੇ ਹਨ, ਜਿਸ ਦੀ ਉਹ ਕਾਮਨਾ ਕਰਦੇ ਹਨ। ਧਨ ਮਾਨ ਪੂਜਾ ਪ੍ਰਤਿਸ਼ਠਾ ਆਦਰ ਸਤਿਕਾਰ ਵਾਹ ਵਾਹ ਜਿੱਥੇ ਮਿਲਦੇ ਹੋਣ। ਉਥੇ ਉਨ੍ਹਾਂ ਦੇ ਸਾਹਮਣੇ ਉਹੋ ਜਿਹਾ ਹੀ ਆਪਣੇ ਆਪ ਨੂੰ ਦਿਖਾਉਂਦੇ ਹਨ। ਅਜਿਹਾ ਦਿਖਾਵਾ ਕਰਨਾ ਦੰਭ ਹੈ। ੦ ਆਪਣੇ ਆਪ ਨੂੰ ਵੱਡਾ ਮੰਨਣਾ ਸ਼੍ਰੇਸ਼ਠ ਮੰਨਣਾ "ਮਾਨ" ਹੈ, ਸਾਡੇ ਕੋਲੇ ਐਨੀ ਵਿਦਿਆ ਧਨ ਯੋਗਤਾ ਆਦਿ ਹੈ, ਇਸ ਗੱਲ ਨੂੰ ਲੈ ਕੇ ਨਸ਼ਾ ਜਿਹਾ ਅਨੁਭਵ ਕਰਨਾ 'ਮਦ' ਹੈ। ਉਹ ਸਦਾ ਦੰਭ ਮਾਨ ਤੇ ਮਦ ਵਿਚ ਰਹਿੰਦੇ ਹਨ। ੦ ਅਸ਼ੁਚਿ ਵ੍ਰਤਾਹ – ਉਨ੍ਹਾਂ ਦੇ ਵਰਤ ਨਿਯਮ ਅਪਵਿੱਤਰ ਹੁੰਦੇ ਹਨ। ਉਨ੍ਹਾਂ ਦੇ ਮਨ ਵਿਚ ਦੁਸ਼ਟ ਕੰਮ ਕਰਨ ਦੀਆਂ ਯੋਜਨਾਵਾਂ ਉਲੀਕੀਆਂ ਜਾਂਦੀਆਂ ਹਨ, 'ਇਸ ਨੂੰ ਮਾਰਨਾ ਹੈ, ਇਹ ਵਰਣ ਆਸ਼ਰਮ ਆਚਾਰ ਸ਼ੁੱਧੀ ਸਭ ਢਕੌਂਸਲੇ ਹਨ। ਅਸੀਂ ਕਥਾ ਆਦਿ ਸਤਿਸੰਗ ਪ੍ਰਵਚਨ ਨਹੀਂ ਸੁਣਾਂਗੇ। ਇਹੋ ਉਨ੍ਹਾਂ ਦੇ ਵਿਚਾਰ ਹੁੰਦੇ ਹਨ। ਅਜਿਹੇ ਲੋਕ ਡਾਕੂ ਕਾਤਲ ਲੁਟੇਰੇ ਆਤੰਕਵਾਦੀ ਆਦਿ ਹੁੰਦੇ ਹਨ। ੦ ਮੋਹਾਤ੍ ਗ੍ਰਿਹ ਇਤ੍ਵਾ – ਅਸਦ੍ ਗ੍ਰਾਹਾਨ੍ – ਮੂਡਤਾ ਦੇ ਕਾਰਣ ਇਹ ਅਨੇਕਾਂ ਭੈੜੇ ਕੰਮਾਂ ਵਿਚ ਫਸੇ ਰਹਿੰਦੇ ਹਨ। ਤਾਮਸੀ ਬੁੱਧੀ ਨੂੰ ਲੈ ਕੇ ਚੱਲਣਾ ਹੀ ਮੂਡਤਾ ਹੈ, ਗੀਤਾ (18.32) ਉਹ ਸ਼ਾਸਤਰਾਂ ਵੇਦਾਂ ਵਰਣ ਆਸ਼੍ਰਮਾਂ ਤੇ ਕੁਲ ਪਰੰਪਰਾਵਾਂ ਤੇ ਮਰਯਾਦਾਵਾਂ ਦੀ ਅਵਹੇਲਣਾ ਕਰਦੇ ਹਨ। ਉਲਟ ਚੱਲਣ ਮੰਦਾ ਬੋਲਣ ਅਤੇ ਮਨ ਮਰਜ਼ੀ ਅਨੁਸਾਰ ਕਰਨਾ, ਗ਼ਲਤ ਨੂੰ ਠੀਕ ਤੇ ਠੀਕ ਨੂੰ ਗ਼ਲਤ ਕਹਿਣ ਵਿਚ ਆਪਣਾ ਗੌਰਵ ਸਮਝਦੇ ਹਨ। ਉਹ ਮਾਤਾ ਪਿਤਾ ਦਾ ਨਿਰਾਦਰ ਕਰਦੇ ਹਨ, ਕਹਿੰਦੇ ਹਨ ਕਿ ਮਾਤਾ ਪਿਤਾ ਦਾ ਅਸੀਂ ਕੋਈ ਕਰਜ਼ਾ ਦੇਣਾ ਹੈ ? ਝੂਠ ਕਪਟ ਜਾਲ ਸਾਜ਼ੀ ਕਰਕੇ ਵੀ ਧਨ ਕਮਾਉਣ ਵਿਚ ਹੀ ਉਨ੍ਹਾਂ ਨੂੰ ਆਨੰਦ ਮਿਲਦਾ ਹੈ।

✪ ✪ ✪

**16.11 ਸ਼ਲੋਕ :**

*चिन्ताम् अ-परि-मेयाम् च, प्र-लय-अन्ताम् उप-आ-श्रि-ता:। काम-उप-भोग-परमा:, एतावत् इति निस्-चि-ता:॥*

***ਚਿੰਤਾਮ੍ ਅਪਰਿ ਮੇਯਾਮ੍ ਚ, ਪ੍ਰਲਯ ਅੰਤਾਮ੍ ਉਪ ਆਸ਼੍ਰਿਤਾਹ।***
***ਕਾਮ ਉਪ ਭੋਗ ਪਰਮਾਹ, ਏਤਾਵਤ੍ ਇਤਿ ਨਿਸ੍ ਚਿਤਾਹ॥***

**੦ ਸ਼ਬਦ ਅਰਥ :-** ਚਿੰਤਾਮ੍ : ਚਿੰਤਾਵਾਂ। ਅਪਰਿਮੇਯਾਮ੍ : ਜੋ ਮਿਣਿਆ ਨਾ ਜਾਵੇ। ਚ : ਅਤੇ। ਪ੍ਰਲਯ : ਪਰਲੋ। ਅੰਤਾਮ੍ : ਖੰਤਮ ਹੋਣਾ ਮੌਤ ਨਾਲ। ਉਪ ਆਸ਼੍ਰਿਤਾਹ : ਸ਼ਰਨ ਲੈਣੀ। ਕਾਮ ਉਪਭੋਗਾ ਪਰਮਾਹ : ਉਨ੍ਹਾਂ ਦਾ ਮੁੱਢ ਮੰਤਵ ਹਵਸ ਦਾ ਆਨੰਦ ਮਾਣਨਾ ਹੈ। ਏਤਾਵਤ੍ : ਇਹੋ ਸਭ ਕੁੱਝ ਹੈ। ਇਤਿ : ਇਸ ਤਰ੍ਹਾਂ। ਨਿਸ੍ਚਿਤਾਹ : ਸੱਚਮੁੱਚ ਯਕੀਨੀ ਅਨੁਭਵ ਕਰਨਾ।

**੦ ਸ਼ਲੋਕਾਰਥ :-** ਮਰਨ ਦੇ ਉਪਰੰਤ ਰਹਿਣ ਵਾਲੀ ਜਾਗਰੂਕ ਚਿੰਤਾਵਾਂ ਦਾ ਆਸਰਾ ਲੈਂਦੇ ਹੋਏ, ਕਾਮ ਭੋਗ ਵਿਚ ਗ੍ਰਸੇ ਅਤੇ ਐਨਾ ਕੁ ਹੀ (ਪਰਮ ਪੁਰਸਾਰਥੀ) ਹੈ। ਅਜਿਹਾ ਨਿਸ਼ਚਾ ਰੱਖਣ ਵਾਲੇ ਹੁੰਦੇ ਹਨ।

**ਪਦ-ਅਰਥ-ਵਿਸਥਾਰ :-** ੦ ਚਿੰਤਾਮ੍ ਅਪਰਿਮੇਯਾਮ੍ ਚ – ਪ੍ਰਲਯ ਅੰਤਾਮ੍ ਉਪ ਆਸ਼੍ਰਿਤਾਹ – ਆਸੁਰੀ ਸੰਪਦਾ ਵਾਲੇ ਮਨੁੱਖਾਂ ਵਿਚ ਅਜਿਹੀਆਂ ਚਿੰਤਾਵਾਂ ਰਹਿੰਦੀਆਂ ਹਨ, ਜਿਨ੍ਹਾਂ ਦਾ ਕੋਈ ਮਾਪ ਤੋਲ ਨਹੀਂ ਹੈ। ਜਦ ਤੱਕ ਪ੍ਰਲਯ ਅਥਵਾ ਮੌਤ ਨਹੀਂ ਆਉਂਦੀ, ਤਦ ਤੱਕ ਉਨ੍ਹਾਂ ਦੀਆਂ ਚਿੰਤਾਵਾਂ ਖ਼ਤਮ ਨਹੀਂ ਹੁੰਦੀਆਂ, ਇੰਜ ਫਲਸਰੂਪ ਉਨ੍ਹਾਂ ਦਾ ਇੱਕੋ ਕੰਮ ਵਾਰ ਵਾਰ ਜਨਮ ਲੈਣਾ ਤੇ ਮਰਨਾ ਰਹਿ ਜਾਂਦਾ ਹੈ। ੦ ਚਿੰਤਾਵਾਂ, ਪਾਰਮਾਰਥਿਕ ਤੇ ਸੰਸਾਰਿਕ ਹੁੰਦੀਆਂ ਹਨ। 'ਮੇਰਾ ਕਲਿਆਣ ਕਿਵੇਂ ਹੋਵੇ ? ਪਾਰ ਬ੍ਰਹਮ ਪਰਮਾਤਮਾ ਦਾ ਨਿਸ਼ਚਾ ਕਿਵੇਂ ਹੋਵੇ ? ਇਹ ਪਰਮਾਰਥਿਕ ਚਿੰਤਾ ਹੈ, ਪਰ ਆਸੁਰੀ ਸੰਪਦਾ ਵਾਲੇ ਵਿਅਕਤੀਆਂ ਵਿਚ ਅਜਿਹੀ ਚਿੰਤਾ ਨਹੀਂ ਹੁੰਦੀ, ਉਹ ਤਾਂ ਸੰਸਾਰਕ ਚਿੰਤਾਵਾਂ ਦਾ ਸ਼ਿਕਾਰ ਬਣਦੇ ਹਨ। 'ਅਸੀਂ ਕਿਵੇਂ ਜੀਵੀਏ ? ਜੀਵਨ ਨਿਰਵਾਹ ਕਿਵੇਂ ਕਰੀਏ ? ਅਸਾਡਾ ਮਾਨ-ਸਤਿਕਾਰ ਕਿਵੇਂ ਵਧ ਸਕਦਾ ਹੈ। ਮਰਨ ਪਿੱਛੋਂ ਬਾਲ ਬੱਚਿਆਂ ਦਾ ਕੀ ਹੋਵੇਗਾ ? ਆਦਿ ਸੰਸਾਰਕ ਚਿੰਤਾਵਾਂ ਹਨ। ੦ ਮਨੁੱਖ ਬੇਅਰਥ ਹੀ ਚਿੰਤਾ ਕਰਦਾ ਹੈ, ਨਿਰਵਾਹ ਤਾਂ ਹੁੰਦਾ ਰਹੇਗਾ। ਸਾਰੇ ਲੋਕ ਵਸਤੂਆਂ ਦੇ ਮਾਲਕ ਤੇ ਬਿਨਾਂ ਵਸਤੂਆਂ ਦੇ ਮਰਦੇ ਰਹਿੰਦੇ ਹਨ। ਇਹ ਨਿਯਮ ਨਹੀਂ ਕਿ ਅਮੀਰ ਵਿਅਕਤੀ ਮਰਦਾ ਨਹੀਂ, ਗ਼ਰੀਬ ਛੇਤੀ ਮਰ ਜਾਂਦਾ ਹੈ। ਜਨਮ ਮਰਨ ਵਿਚ ਧਨ ਦੀ ਮਹੱਤਤਾ ਨਹੀਂ ਹੈ। ਏਸੇ ਤਰ੍ਹਾਂ ਖਾਦ ਖ਼ੁਰਾਕ ਤੇ ਪਦਾਰਥਾਂ ਵਾਲੇ ਲੋਕ ਵੀ ਮਰ ਜਾਂਦੇ ਹਨ। ਭੋਗ ਭੋਗਣ ਵਾਲੇ ਵੀ ਮਰ ਜਾਂਦੇ ਹਨ। ਜੋ ਸੰਗ੍ਰਹਿ ਨਹੀਂ ਕਰਦੇ, ਅਜਿਹੇ ਸੰਤ ਮਹਾਤਮਾ ਹਨ, ਜਿਨ੍ਹਾਂ ਨੂੰ ਵਸਤੂ ਪਦਾਰਥ ਖਾਦ ਖ਼ੁਰਾਕ ਆਪਣੇ ਆਪ ਮਿਲ ਜਾਂਦੇ ਹਨ। ੦ ਜੀਵਨ ਨਿਰਵਾਹ ਦਾ ਆਧਾਰ ਚੀਜ਼ਾਂ ਵਸਤਾਂ ਨਹੀਂ – ਇਸ ਤੱਤਵ ਨੂੰ ਆਸੁਰੀ ਸੰਪਦਾ

ਵਾਲੇ ਨਹੀਂ ਸਮਝਦੇ, ਉਹ ਤਾਂ ਇਹੋ ਸਮਝਦੇ ਹਨ ਕਿ ਅਸੀਂ ਚਿੰਤਾ ਕਰਦੇ ਹਾਂ, ਕਾਮਨਾ ਕਰਦੇ ਹਾਂ, ਵਿਚਾਰ ਕਰਦੇ ਹਾਂ, ਉਦਵੇਗ ਕਰਦੇ ਹਾਂ, ਤਾਂ ਹੀ ਚੀਜ਼ਾਂ ਮਿਲਦੀਆਂ ਹਨ। ਜੇ ਇੰਜ ਨਾ ਕਰੀਏ ਤਾਂ ਭੁੱਖੇ ਮਰ ਜਾਈਏ। ੦ ਕਾਮ ਉਪਭੋਗ ਪਰਮਾਹ – ਜਿਹੜੇ ਵਿਅਕਤੀ ਧਨ ਆਦਿ ਪਦਾਰਥਾਂ ਦਾ ਉਪਭੋਗ ਕਰਦੇ ਹਨ, ਉਨ੍ਹਾਂ ਨੂੰ ਹਮੇਸ਼ਾ ਇਹੋ ਇੱਛਾ ਰਹਿੰਦੀ ਹੈ, ਕਿ ਵੱਧ ਤੋਂ ਵੱਧ ਸੁੱਖ-ਸਾਮਗ੍ਰੀ ਦਾ ਸੰਗ੍ਰਹਿ ਕਰਕੇ ਉਸ ਨੂੰ ਵੱਧ ਤੋਂ ਵੱਧ ਭੋਗ ਲਈਏ। ਉਨ੍ਹਾਂ ਨੂੰ ਭੋਗਾਂ ਲਈ ਧਨ ਪਦਾਰਥ ਲੋੜੀਂਦੇ ਹਨ। ਭੋਗਾਂ ਤੋਂ ਵਧ ਕੇ ਉਨ੍ਹਾਂ ਲਈ ਹੋਰ ਕੁੱਝ ਨਹੀਂ ਹੈ। ੦ ਏਤਾਵਤ੍ ਇਤਿ ਨਿਸ ਚਿ – ਤਾਹ – ਉਨ੍ਹਾਂ ਦਾ ਇਹੋ ਨਿਸ਼ਚਾ ਹੁੰਦਾ ਹੈ ਕਿ ਸੁੱਖ ਭੋਗਣਾ, ਸੰਗ੍ਰਹਿ ਕਰਨਾ – ਇਸ ਤੋਂ ਬਿਨਾਂ ਹੋਰ ਕੁੱਝ ਨਹੀਂ। ਇਹੋ ਲੋਕਾਂ ਦੇ ਭੋਗ, ਉਨ੍ਹਾਂ ਲਈ ਸਭ ਕੁੱਝ ਹੈ, ਉਨ੍ਹਾਂ ਲਈ ਪਰਲੋਕ ਢਕੌਂਸਲਾ ਹੈ। ਮਰਨ ਤੋਂ ਪਿੱਛੋਂ ਕਿਧਰੇ ਨਹੀਂ ਜਾਣਾ, ਸਰੀਰ ਦੇ ਨਾਲ ਜਹਾਨ ਹੈ। ਜਹਾਨ ਦੇ ਸੁੱਖ ਹਨ, ਮਰਨ ਪਿੱਛੋਂ ਤਾਂ ਸਰੀਰ ਖਿੰਡ ਜਾਵੇਗਾ। ਸਰੀਰ ਕਦੇ ਵੀ ਸਥਿਰ ਨਹੀਂ ਰਹਿੰਦਾ। ਭੋਗਾਂ ਦੇ ਮੁਕਾਬਲੇ ਪਾਪ ਪੁੰਨ ਕੁੱਝ ਨਹੀਂ ਹਨ।

**ਵਿਆਖਿਆ :-** ਅਜਿਹੇ ਲੋਕਾਂ ਦਾ ਕਾਮਨਾਵਾਂ ਨਾਲ ਭਰਪੂਰ ਜੋਸ਼ ਮੌਤ ਨਾਲ ਹੀ ਠੰਡਾ ਹੁੰਦਾ ਹੈ। ਪਰ ਫਿਰ ਵੀ ਇਹ ਕਾਮਨਾਵਾਂ ਦਾ ਜੋਸ਼ ਉਨ੍ਹਾਂ ਦੇ ਅਗਲੇ ਜਨਮ ਵਿਚ ਪੁਨਰ ਸਥਾਪਿਤ ਹੋ ਜਾਂਦਾ ਹੈ। ਮੌਤ ਸਮੇਂ ਜੋ ਪ੍ਰਵਿਰਤੀਆਂ ਹਨ, ਪਿੱਛੇ ਪੈ ਜਾਂਦੀਆਂ ਹਨ, ਜਿਵੇਂ ਅਸਾਡੀ ਨੀਂਦ ਵਿਚ ਅਕਸਰ ਇੰਜ ਹੀ ਹੁੰਦਾ ਹੈ। ੦ ਸ਼੍ਰੀ ਰਾਮ ਕ੍ਰਿਸ਼ਨ ੦ "ਇਹ ਦੁਨਿਆਵੀ ਲੋਕ ਆਪਣੇ ਜੀਵਨ ਵਿਚ ਆਈਆਂ ਮੁਸੀਬਤਾਂ ਦੁੱਖਾਂ ਨਿਰਾਸ਼ਾਵਾਂ ਅਸਫ਼ਲਤਾ ਅਤੇ ਜੀਵਨ ਦੀਆਂ ਨਿਰਾਸ਼ਾਵਾਂ ਤੋਂ ਵੀ ਸਬਕ ਨਹੀਂ ਸਿੱਖਦੇ। ਉਹ ਤਾਂ ਉਨ੍ਹਾਂ ਊਠਾਂ ਵਰਗੇ ਹਨ, ਜਿਹੜੇ ਕੰਡਿਆਲੀਆਂ ਝਾੜੀਆਂ ਉੱਪਰ ਬੇਧਿਆਨੇ ਹੋ ਕੇ ਬੁਰਕ ਮਾਰਦੇ ਰਹਿੰਦੇ ਹਨ ਤੇ ਆਪਣੇ ਬੁੱਲ੍ਹਾਂ ਵਿਚੋਂ ਖੂਨ ਕੱਢਦੇ ਰਹਿੰਦੇ ਹਨ। ਜੇ ਕਿਸੇ ਦੀ ਬਹੁਤ ਹੀ ਪਿਆਰੀ ਸੁਪੱਤਨੀ ਮਰ ਜਾਵੇ ਜਾਂ ਛੱਡ ਜਾਵੇ, ਆਦਮੀ ਸਭ ਕੁੱਝ ਭੁਲਾ ਕੇ ਦੂਜਾ ਵਿਆਹ ਕਰ ਲੈਂਦਾ ਹੈ। ਪਰ ਬਹੁਤ ਹੀ ਪਿਆਰੇ ਬੱਚੇ ਦੀ ਮੌਤ ਉਪਰੰਤ ਉਸ ਨੂੰ ਨਿਰਾਸ਼ਤਾ ਤੋੜ ਦਿੰਦੀ ਹੈ, ਪਰ ਥੋੜ੍ਹੇ ਸਮੇਂ ਪਿੱਛੋਂ ਉਹ ਇਸ ਸਦਮੇ ਨੂੰ ਭੁਲਾ ਕੇ ਜ਼ਿੰਦਗੀ ਦੇ ਰੁਝੇਵਿਆਂ ਵਿਚ ਰੁਝ ਜਾਂਦਾ ਹੈ। ਪਰ ਮਾਂ ਰੋਂਦੀ ਰਹਿੰਦੀ ਹੈ। ਆਪਣੇ ਬੱਚੇ ਦੀ ਮੌਤ ਨੂੰ ਯਾਦ ਕਰਕੇ ਕੁਰਲਾਉਂਦੀ ਹੈ। ਪਰ ਸਮੇਂ ਦੇ ਲੰਘਣ ਪਿੱਛੋਂ ਉਹ ਵੀ ਆਪਣੇ ਜ਼ੇਬਰਾਂ ਕੀਮਤੀ ਕੱਪੜਿਆਂ ਹਾਰ ਸ਼ਿੰਗਾਰ ਕਰਨ ਵਿਚ ਰੁਝ ਜਾਂਦੀ ਹੈ। ਮਾਪੇ ਦਰਿਦਰਤਾ ਨਿਰਧਨਤਾ ਵਿਚ ਪੈ ਜਾਂਦੇ ਹਨ, ਜਦ ਉਹ ਆਪਣੇ ਤਿੰਨ ਬੱਚਿਆਂ ਦਾ ਵਿਆਹ ਕਰ ਲੈਣ। ਪਰ ਉਹਨਾਂ ਦੀ ਜੰਮਣ ਜਨਣ ਦੀ ਪ੍ਰਕਿਰਿਆ ਚਲਦੀ ਰਹਿੰਦੀ ਹੈ, ਪਹਿਲਾਂ ਵਾਂਗ ਹੀ। ਜੇ ਜੂਏ ਵਿਚ ਜਾਇਦਾਦ ਖ਼ਤਮ ਹੋ ਜਾਵੇ, ਫਿਰ ਵੀ ਜੂਆ ਖੇਡਣ ਦੀ ਆਦਤ ਬੰਦ ਨਹੀਂ ਹੁੰਦੀ। ਭਾਵੇਂ ਉਸ ਵੇਲੇ ਦੇ ਬੱਚਿਆਂ ਦੀ ਪਾਲਣਾ ਕਰਨ ਲਈ ਉਨ੍ਹਾਂ ਕੋਲ ਕੁੱਝ ਨਾ ਹੋਵੇ। ਫਿਰ ਵੀ ਹਰ ਸਾਲ ਪਿੱਛੋਂ ਨਵਾਂ ਬੱਚਾ ਪੈਦਾ ਹੁੰਦਾ ਹੀ ਰਹਿੰਦਾ ਹੈ। ਇਹ ਗੱਲ ਕਿੰਨੀ ਅਜੀਬ ਹੈ ?"



**16.12 ਸ਼ਲੋਕ :**

*आशा-पाश-शतै: बद्धा:, काम-क्रोध-पर-अयना:। ईह-अन्ते काम-भोग-अर्थम्, अ-न्यायेन अर्थ-सम्-चयान्॥*

***ਆਸ਼ਾ ਪਾਸ਼-ਸ਼ਤੈਹ ਬਧਾਹ, ਕਾਮ ਕ੍ਰੋਧ ਪਰ ਅਯਨਾਹ।***

***ਇਹ ਅੰਤੇ ਕਾਮ-ਭੋਗ ਅਰ੍ਥਮ੍, ਅਨ੍ਯਾਯੇਨ ਅਰ੍ਥ ਸਮ੍ ਚਯਾਨ੍॥***

**੦ ਸ਼ਬਦ ਅਰਥ :-** ਆਸ਼ਾ ਪਾਸ਼ ਸ਼ਤੈਹ : ਉਮੀਦ ਦੀਆਂ ਸੈਂਕੜੇ ਗੰਢਾਂ। ਬੱਧਾਹ : ਬੰਨਿਆ ਹੋਇਆ। ਕਾਮ ਕ੍ਰੋਧ ਪਰ ਅਯਨਾਹ : ਗੁੱਸੇ ਅਤੇ ਹਵਸ ਦੇ ਹਵਾਲੇ ਹੋਣਾ। ਦੇਹ ਅੰਤੇ : ਉਹ ਯਤਨ ਕਰਦੇ ਹਨ। ਕਾਮ ਭੋਗ ਅਰ੍ਥਮ੍ : ਇੰਦ੍ਰੀਆਂ ਦੇ ਆਨੰਦ ਲਈ। ਅਨ੍ਯਾਯੇਨ : ਗ਼ੈਰ ਕਾਨੂੰਨੀ ਸਾਧਨਾਂ ਰਾਹੀਂ। ਅਰ੍ਥ ਸਮ੍ਚਯਾਨ੍ : ਧਨ ਜਮ੍ਹਾਂ ਕਰਨਾ।

**੦ ਸ਼ਲੋਕਾਰਥ :-** ਆਸ਼ਾ ਰੂਪ ਸੈਂਕੜੇ ਗੰਢਾਂ ਨਾਲ ਬੰਨ੍ਹੇ, ਕਾਮ ਕ੍ਰੋਧ ਵਿਚ ਗ੍ਰਸੇ ਹੋਏ, ਉਹ ਕਾਮਭੋਗਾਂ ਲਈ ਉਹ ਗ਼ੈਰ ਕਾਨੂੰਨੀ ਅਨੈਤਿਕ ਢੰਗਾਂ ਨਾਲ, ਇੰਦਰਿਆਵੀ ਆਨੰਦ ਲੈਣ ਲਈ ਧਨ ਜਮ੍ਹਾਂ ਕਰਦੇ ਹਨ।

**ਪਦ-ਅਰਥ-ਵਿਸਥਾਰ :-** ੦ ਆਸ਼ਾ ਪਾਸ਼ ਸ਼ਤੈਹ ਬੱਧਾਹ – ਜਿਹੜੇ ਆਸੁਰੀ ਸੰਪਤੀ ਵਾਲੇ ਵਿਅਕਤੀ ਹਨ – ਉਹ ਆਸ਼ਾ ਰੂਪੀ ਸੈਂਕੜੇ ਬੰਧਨਾਂ ਵਿਚ ਬੰਨ੍ਹੇ ਰਹਿੰਦੇ ਹਨ, 'ਐਨਾ ਧਨ, ਮਾਨ ਸਤਿਕਾਰ ਹੋ ਜਾਵੇਗਾ, ਸਰੀਰ ਨਿਰੋਗ ਰਹੇਗਾ। ਇੱਛਾਵਾਂ ਦੀਆਂ ਇਹ ਫਾਂਸੀਆਂ ਹਰ ਸਮੇਂ ਉਸ ਦੇ ਗਲ ਵਿਚ ਪਈਆਂ ਪਈਆਂ ਹਨ। ਉਸ ਕੋਲ ਭਾਵੇਂ ਲੱਖਾਂ ਕਰੋੜਾਂ ਰੁਪਏ ਹੋ ਜਾਣ, ਪਰ ਫਿਰ ਵੀ ਉਹ ਮੰਗਤਾ ਹੀ ਰਹਿੰਦਾ ਹੈ। ਉਸ ਨੂੰ ਸੰਤ ਮਹਾਤਮਾ ਕੋਲੋਂ ਇਹੋ ਆਸ਼ਾ ਰਹਿੰਦੀ ਹੈ ਕਿ ਇਹ ਹੋਰ ਪ੍ਰਾਪਤ ਹੋਵੇ, ਉਹ ਹੋਰ ਪ੍ਰਾਪਤ ਹੋਵੇ। ਸਭਨਾਂ ਪਾਸੋਂ ਮਿਲ ਜਾਵੇ। ਉਹ ਹਮੇਸ਼ਾ ਖਾਊ ਖਾਊ ਕਰਦਾ ਰਹਿੰਦਾ ਹੈ। ਅਜਿਹੇ ਵਿਅਕਤੀ ਦੀਆਂ ਸੰਸਾਰਕ ਆਸ਼ਾਵਾਂ ਕਦੇ ਪੂਰੀਆਂ ਨਹੀਂ ਹੁੰਦੀਆਂ (9.12) ਜੋ ਕੋਈ ਇੱਕ ਆਸ਼ਾ ਪੂਰੀ ਹੁੰਦੀ ਹੈ ਤਾਂ ਦੂਜੀ ਪੈਦਾ ਹੋ ਜਾਂਦੀ ਹੈ। ਆਸ਼ਾ ਨਾਲ ਬੰਨ੍ਹਿਆ ਉਹ ਸਾਰੀ ਉਮਰ ਤੜਪਦਾ ਰਹਿੰਦਾ ਹੈ। ੦ ਕਾਮ ਕ੍ਰੋਧ – ਪਰ – ਅਯਨਾਹ = ਉਸ ਦਾ ਪਰਮ ਆਸਨ (ਨਿਯਮਾਂ ਦੇ ਉਲਟ ਸਾਧਨ) ਕਾਮ ਤੇ ਕ੍ਰੋਧ ਹੁੰਦਾ ਹੈ। ਕਾਮ ਪੂਰਤੀ ਲਈ ਉਹ ਕ੍ਰੋਧ ਦਾ ਸਾਧਨ ਤੇ ਦਮਨ ਦੀ ਨੀਤੀ ਵਰਤਦਾ ਹੈ। ਇਨ੍ਹਾਂ ਵਿਚਾਰਾਂ ਵਾਲੇ ਲੋਕਾਂ ਨੂੰ ਲੱਗਦਾ ਹੈ ਕਿ ਕਾਮਨਾਵਾਂ ਤੋਂ ਬਿਨਾ ਜੀਵਨ ਨੀਰਸ ਤੇ ਜੜ੍ਹ ਬਣ ਜਾਵੇਗਾ। ਉਹ ਸਮਝਦੇ ਹਨ ਕਿ ਕ੍ਰੋਧ ਨਾਲ ਹੀ ਉਨ੍ਹਾਂ ਦਾ ਤੇਜ ਹੈ। ਕਾਮਨਾਵਾਂ ਨਾਲ ਹੀ ਸਾਰੇ ਕੰਮ ਪੂਰੇ ਹੁੰਦੇ ਹਨ। ਕਾਮ ਕ੍ਰੋਧ ਹੀ ਸਾਰ ਵਸਤੂ ਹੈ, ਇਨ੍ਹਾਂ ਤੋਂ ਬਿਨਾਂ ਸੰਸਾਰ ਵਿਚ ਰਹਿਣਾ ਮੁਸ਼ਕਲ ਹੈ। ਕ੍ਰੋਧ ਨਾਲ ਹੀ ਸ਼ਾਸਨ ਚਲਦਾ ਹੈ। ਕ੍ਰੋਧ ਸਹਾਰੇ ਹੀ ਉਨ੍ਹਾਂ ਦੀ ਹੋਂਦ ਹੈ। ੦ ਇਹ ਅੰਤੇ ਕਾਮ ਭੋਗ ਅਰ੍ਥਮ੍ ਅਨ੍ਯਾਯੇਨ ਅਰਥ ਸਮ੍ ਚਯਾਨ੍ – ਆਸੁਰੀ ਪ੍ਰਕ੍ਰਿਤੀ ਵਾਲੇ ਲੋਕਾਂ ਦਾ ਉਦੇਸ਼ ਧਨ ਸੰਗ੍ਰਹਿ ਕਰਨਾ, ਵਿਸ਼ਿਆਂ ਦਾ ਭੋਗ ਕਰਨਾ, ਬੇਈਮਾਨੀ, ਧੋਖਾ, ਕਪਟ, ਦੂਜਿਆਂ ਦਾ ਹੱਕ ਮਾਰਨਾ, ਟੈਕਸ-ਚੋਰੀ ਆਦਿ ਕਰਕੇ, ਬਾਲਕ ਵਿਧਵਾ ਆਦਿ ਦਾ ਧਨ ਦਬਾ ਕੇ, ਚੋਰੀ ਠੱਗੀ ਡਾਕਾ ਮਾਰ ਕੇ ਜਾਇਦਾਦ ਬਣਾਉਣੀ ਹੈ ਅਜਿਹੇ ਲੋਕ ਇਹੋ ਸਮਝਦੇ ਹਨ, ਈਮਾਨਦਾਰੀ ਨਾਲ ਜੀਵਨ ਨਹੀਂ ਲੰਘਦਾ, ਨਿਆਇ ਦੇ ਨਾਲ ਕੋਈ ਪ੍ਰਾਪਤੀ ਨਹੀਂ ਹੁੰਦੀ। ਦੁੱਖ ਦਾ ਕਾਰਨ ਧਨ ਦਾ ਅਭਾਵ ਹੈ। ਧਨ ਤੋਂ ਬਿਨਾਂ ਨਰਕ ਹੈ ੦ ਪਰ ਜਿਹੜੇ ਵਿਅਕਤੀ ਨਿਆਇ ਪੂਰਵਕ ਸਵੱਰਗ ਦੇ ਭੋਗਾਂ ਦੀ ਪ੍ਰਾਪਤੀ ਵਿਚ ਲੱਗੇ ਹੋਏ ਹਨ, ਉਨ੍ਹਾਂ ਲਈ ਭਗਵਾਨ ਕਹਿੰਦੇ ਹਨ, "ਇਨ੍ਹਾਂ ਲੋਕਾਂ ਦੀ ਬੁੱਧੀ ਵਿਚ, 'ਅਸੀਂ ਪ੍ਰਮਾਤਮਾ ਦੀ ਪ੍ਰਾਪਤੀ ਕਰਨਾ ਹੈ, ਇਹ ਨਿਸ਼ਚਾ ਹੋ ਹੀ ਨਹੀਂ ਸਕਦਾ (2.44) ਫਿਰ ਜਿਹੜੇ ਅਨਿਆਇ ਪੂਰਵਕ ਧਨ ਕਮਾ ਕੇ ਪ੍ਰਾਣਾਂ ਦੇ ਪਾਲਣ ਪੋਸ਼ਣ ਲਈ ਲੱਗੇ ਹੋਏ ਹਨ, ਉਨ੍ਹਾਂ ਦੀ ਬੁੱਧੀ ਵਿਚ ਪਰਮਾਤਮਾ ਪ੍ਰਾਪਤੀ ਦਾ ਨਿਸ਼ਚਾ ਕਿਵੇਂ ਹੋ ਸਕਦਾ ਹੈ ? ਪਰ ਅਜਿਹੇ ਲੋਕ ਜੇ ਚਾਹੁਣ ਤਾਂ ਪਰਮਾਤਮਾ ਪ੍ਰਾਪਤੀ ਦਾ ਨਿਸ਼ੱਚਾ ਕਰ ਸਕਦੇ ਹਨ। ਕਿਸੇ ਨੂੰ ਅਜਿਹਾ ਨਿਸ਼ੱਚਾ ਕਰਨ ਦੀ ਮਨਾਹੀ ਨਹੀਂ ਹੈ। ਮਨੁੱਖ ਜਨਮ ਦਾ ਮੁੱਖ ਉਦੇਸ਼ ਪ੍ਰਭੂ ਪ੍ਰਾਪਤੀ ਕਰਨ ਵਾਲਾ ਹੈ।

**ਵਿਆਖਿਆ :-** ਦ੍ਰਵਯ ਯਗ ਅਥਵਾ ਕਾਰਗਰ ਅਥਵਾ ਵਧੀਆ ਢੰਗਾਂ ਨਾਲ ਪ੍ਰਾਪਤ ਕੀਤੀ ਦੌਲਤ ਪ੍ਰਭੂ ਦੀ ਪੂਜਾ ਲਈ ਅਤੇ

ਨੇਕ ਕਾਰਜਾਂ ਲਈ ਖਰਚ ਕੀਤੀ ਜਾਂਦੀ ਹੈ, ਤਾਂ ਇਹ ਗਰੰਥਾਂ ਅਨੁਸਾਰ ਭਿਆਲੀ ਬਣਦੀ ਹੈ ਤੇ ਨੇਕ ਵਿਅਕਤੀ ਆਪਣੇ ਜੀਵਨ ਵਿੱਚ ਇਸ ਨੂੰ ਗ੍ਰਹਿਣ ਕਰਦੇ ਹਨ। ਪਰ, ਦਾਨਵੀ-ਪ੍ਰਕ੍ਰਿਤੀ ਵਾਲੇ ਲੋਕ, ਨਿਰਦਈ ਮੁਕਾਬਲੇਬਾਜ਼ੀ ਵਿਚ, ਜ਼ਿੰਦਗੀ ਨੂੰ ਗੁੰਝਲਦਾਰ ਬਣਾ ਦਿੰਦੇ ਹਨ, ਗੁੱਸੇ ਤੋਂ ਨਿਰਬੁੱਧਤਾ ਝੂਠ ਤੇ ਧੋਖਾ ਉਨ੍ਹਾਂ ਦੇ ਨਿੱਤ ਦੇ ਵਿਵਹਾਰ ਵਿਚ ਸ਼ਾਮਲ ਹੁੰਦੇ ਹਨ। ਇੰਦਰਿਆਵੀ ਆਨੰਦ ਪ੍ਰਾਪਤ ਕਰਨ ਲਈ ਉਹ ਹਾਬੜਿਆਂ ਵਾਂਗ ਵਿਲਾਸੀ ਤੇ ਭੋਗੀ ਬਣਨ ਲਈ ਦੌਲਤ ਇਕੱਠੀ ਕਰਦੇ ਹਨ। ੦ ਸ਼੍ਰੀ ਰਾਮ ਕ੍ਰਿਸ਼ਨ ੦ ਦੋ ਤਰ੍ਹਾਂ ਦੇ ਵਿਅਕਤੀ ਹੁੰਦੇ ਹਨ ਉਹ ਵਿਅਕਤੀ ਜੋ ਕਾਠੀ ਜਾਂ ਸ਼ਕਲ ਤੋਂ ਪਤਿਤ ਨੀਚ ਸਵਾਰਥੀ ਅਸ਼ਲੀਲ ਭੱਦੇ ਜਾਪਦੇ ਹਨ। ਉਨ੍ਹਾਂ ਉਪਰ ਹਵਸ ਲਾਲਚ ਤੇ ਚਸਕੇ ਦਾ ਜਜ਼ਬਾ ਭਾਰੂ ਹੁੰਦਾ ਹੈ। ਜੋ ਲੋਕ ਚੰਗੇਰੇ ਅਤੇ ਉੱਤਮ ਹੁੰਦੇ ਹਨ ਉਹ ਕੇਵਲ ਅਧਿਆਤਮਕ ਉਤਪਤੀ ਲਈ ਯਤਨਸ਼ੀਲ ਰਹਿੰਦੇ ਹਨ।

✪ ✪ ✪

**16.13 ਸ਼ਲੋਕ :**

*इदम् अद्य मया लभ्-तम्, इदम् प्र-आप्-स्ये मनोरथम्। इदम् अस्-ति इदम् अपि मे, भव्-इ-स्यति पुन: धनम्॥*

***ਇਦਮ੍ ਅਧ੍ਯਾ ਮਯਾ ਲਬ੍ਤਮ੍, ਇਦਮਮ ਪ੍ਰਆਪ੍ਸ੍ਯੇ ਮਨੋਰਥਮ੍।***
***ਇਦਮ੍ ਅਸ੍ਤਿ ਇਦਮ੍ ਅਪਿ ਮੇ, ਭ੍ਵ ਈ ਸ੍ਯਤਿ ਪੁਨਹ ਧਨਮ੍॥***

**੦ ਸ਼ਬਦ ਅਰਥ :-** ਇਦਮ੍ : ਇਹ। ਅਧ੍ਯਾ : ਅੱਜ। ਮਯਾ : ਮੇਰੇ ਵੱਲੋਂ। ਲਬ੍ਤਮ੍ : ਪ੍ਰਾਪਤ ਕੀਤਾ। ਇਦਮ੍ : ਇਹ। ਪ੍ਰਆਪ੍ਸ੍ਯੇ : ਮੈਂ ਪ੍ਰਾਪਤ ਕਰਾਂਗਾ। ਮਨੋਰਥਮ੍ : ਇੱਛਾ। ਇਦਮ੍ : ਇਹ। ਅਸ੍ਤਿ : ਹੈ। ਇਦਮ੍ : ਇਹ। ਅਪਿ : ਭੀ। ਮੇ : ਮੈਨੂੰ। ਭਵ੍ਈ ਸ੍ਯਤਿ : ਹੋਏਗਾ। ਪੁਨਹ : ਦੁਵਾਰਾ, ਧਨਮ੍ : ਦੌਲਤ।

**੦ ਸ਼ਲੋਕਾਰਥ :-** (ਉਹ ਸੋਚਿਆ ਕਰਦੇ ਹਨ) ਅੱਜ ਮੈਂ ਇਹ ਪ੍ਰਾਪਤ ਕੀਤਾ ਹੈ, ਹੁਣ ਇਸ ਅਭਿਲਾਸ਼ਾ ਕੀਤੀ ਗਈ ਵਸਤੂ ਨੂੰ ਪ੍ਰਾਪਤ ਕਰਾਂਗਾ। ਇਹ ਧਨ ਮੇਰੇ ਕੋਲ ਹੈ। ਫਿਰ ਇਹ ਹੋਰ ਵੀ ਪ੍ਰਾਪਤ ਹੋ ਜਾਵੇਗਾ।

**ਪਦ-ਅਰਥ-ਵਿਸਥਾਰ :-** ੦ ਇਦਮ੍ ਅਧ੍ਯ ਮਯਾ ਲਬ੍ ਤਮ੍ - ਇਦਮ੍ ਪ੍ਰ - ਆਪ੍ ਸ੍ਯੇ ਮਨੋਰਥਮ੍ = ਆਸੁਰੀ ਪ੍ਰਕ੍ਰਿਤੀ ਵਾਲੇ ਵਿਅਕਤੀ ਲੋਭ ਵਿਚ ਫਸ ਕੇ ਕ੍ਰੋਧ ਕਰਦੇ ਹਨ ਕਿ ਅਸੀਂ ਆਪਣੇ ਬੁੱਧੀ ਤੋਂ, ਚਾਲਾਕੀ ਨਾਲ, ਹੁਸ਼ਿਆਰੀ ਕਰਕੇ ਐਨੀਆਂ ਵਸਤਾਂ ਪ੍ਰਾਪਤ ਕਰ ਲਈਆਂ ਹਨ ਕਿ ਵਸਤਾਂ ਦੇ ਨਾਲ ਧਨ ਮਿਲਦਾ ਰਹੇਗਾ। ਕੋਈ ਘਾਟ ਨਹੀਂ ਹੋਵੇਗੀ। ਐਨਾ ਮਾਲ ਏਧਰੋਂ, ਐਨਾ ਮਾਲ ਓਧਰੋਂ ਮਿਲੇਗਾ। ਮਕਾਨ ਦੀ, ਦੁਕਾਨਾਂ ਦੀ ਜ਼ਮੀਨ ਦੀ ਆਮਦਨ ਐਨੀ ਹੋ ਜਾਵੇਗੀ। ੦ ਇਦਮ੍ ਅਸ੍ਤਿ ਇਦਮ੍ ਅਪਿ ਮੇ, ਭ੍ਵ ਇ ਸ੍ਯਤਿ ਪੁਨਹ ਧਨਮ੍ - ਜਿਵੇਂ ਜਿਵੇਂ ਉਨ੍ਹਾਂ ਦਾ ਲੋਭ ਵਧਦਾ ਜਾਂਦਾ ਹੈ ਉਸੇ ਤਰ੍ਹਾਂ ਉਨ੍ਹਾਂ ਦੇ ਮਨੋਰਥ ਵੀ ਵਧਦੇ ਰਹਿੰਦੇ ਹਨ ਤਾਂ ਉਹ ਚਲਦੇ ਫਿਰਦੇ ਕੰਮ ਧੰਦੇ ਕਰਦੇ ਨਿੱਤ ਕਰਮ ਕਰਦੇ ਹੋਏ 'ਧਨ ਕਿਵੇਂ ਵਧੇ' ਉਹ ਇਸ ਦਾ ਹੀ ਚਿੰਤਨ ਕਰਦੇ ਰਹਿੰਦੇ ਹਨ। ਜੋ ਕੁੱਝ ਹੈ, ਉਸ ਨੂੰ ਉਹ ਥੋੜਾ ਸਮਝਦੇ ਹਨ। ਜਦ ਉਸ ਦੀ ਦ੍ਰਿਸ਼ਟੀ ਸਰੀਰ ਪਰਿਵਾਰ 'ਤੇ ਜਾਂਦੀ ਹੈ ਤਾਂ ਉਹ ਉਸ ਬਾਰੇ ਸੋਚਣ ਲੱਗਦੇ ਹਨ। ਵੱਖ-2 ਦਵਾਈਆਂ ਦੀ ਵਰਤੋਂ ਕਰਦੇ ਹਨ ਤਾਂ ਕਿ ਸਰੀਰ ਠੀਕ ਰਹੇ। ਵੱਧ ਤੋਂ ਵੱਧ ਚੀਜ਼ਾਂ ਇਕੱਠੀਆਂ ਕਰਦੇ ਹਨ ਤਾਂ ਕਿ ਵਧ ਤੋਂ ਵਧ ਸੁੱਖ ਆਰਾਮ ਮਿਲ ਸਕੇ। ਅਜਿਹੇ ਮਨੋਰਥਾਂ ਦੀ ਪੂਰਤੀ ਕਰਦਿਆਂ ਕਰਦਿਆਂ ਉਸ ਨੂੰ ਪਤਾ ਹੀ ਨਹੀਂ ਲੱਗਦਾ ਕਿ ਬੁਢਾਪਾ ਕਦ ਆ ਜਾਂਦਾ ਹੈ। ਚਿੰਤਾ ਵਿਚ ਗ੍ਰਸਿਆ ਉਹ ਸੋਚਦਾ ਹੈ 'ਮੈਂ ਮਰ ਜਾਵਾਂਗਾ, ਮੇਰੀ ਜਾਇਦਾਦ ਦਾ ਕੀ ਬਣੇਗਾ ? ਕਪੂਤਾਂ ਰਾਹੀਂ ਕਦੇ ਸਾਰੀ ਜਾਇਦਾਦ ਨਸ਼ਟ ਨਾ ਹੋ ਜਾਵੇ ? ੦ ਸਾਧਕ ਦਾ ਉਦੇਸ਼ ਤਾਂ ਪ੍ਰਭੂ ਪ੍ਰਾਪਤੀ ਹੁੰਦਾ ਹੈ। ਸਾਧਕ ਅਜਿਹੀਆਂ ਵਿਰਤੀਆਂ ਵਿਚ ਗ੍ਰਸਿਆ ਨਹੀਂ ਜਾਂਦਾ। ਪਰ ਆਸੁਰੀ ਪ੍ਰਵਿਰਤੀ ਵਾਲਿਆਂ ਦਾ ਉਦੇਸ਼ ਧਨ ਇਕੱਠਾ ਕਰਨਾ ਭੋਗ ਭੋਗਨੇ, ਹੁੰਦਾ ਹੈ। ਦੋਵਾਂ ਦੇ ਉਦੇਸ਼ ਹੀ ਭਿੰਨ ਭਿੰਨ ਹੁੰਦੇ ਹਨ।

✪ ✪ ✪

**16.14 ਸ਼ਲੋਕ :**

*असौ मया ह (न्)-त: शत्रु:, हन्-इ-स्ये च अ-परान् अपि। ईश्वर: अहम् अहम् भोगी, सिध्-त: अहम् बल-वान् सुखी॥*

***ਅਸੌ ਮਯਾ ਹ (ਨ੍) ਤਹ ਸ਼ਤਰੂਹ, ਇਨ੍ਇਸ੍ਯੇ ਚ ਅਪਰਾਨ੍ ਅਪਿ।***
***ਇਸ਼੍ਵਰਹ ਅਹਮ੍ ਅਹਮ੍ ਭੋਗੀ, ਸਿਧ੍ ਤਹ ਅਹਮ੍ ਬਲਵਾਨ੍ ਸੁਖੀ॥***

**੦ ਸ਼ਬਦ ਅਰਥ :-** ਅਸੌ : ਉਹ। ਮਯਾ : ਮੇਰੇ ਵੱਲੋਂ। ਹ (ਨ੍) ਤਹ : ਕਤਲ ਕਰਨਾ। ਸ਼ਤਰੂਹ : ਦੁਸ਼ਮਨ। ਇਨ੍ ਇਸ੍ਯੇ : ਮੈਂ ਕਤਲ ਕਰਾਂਗਾ। ਚ : ਅਤੇ। ਅਪਰਾਨ੍ : ਦੂਸਰੇ। ਅਪਿ : ਭੀ। ਇਸ਼੍ਵਰਹ : ਪ੍ਰਭੂ ਮਾਲਕ। ਅਹਮ੍ : ਮੈਂ। ਭੋਗੀ : ਭੋਗੀ ਭੋਗਣ ਵਾਲਾ। ਸਿਧ੍ਤਹ : ਪਰਪੱਕਾ, ਪੂਰਾ। ਅਹਮ੍ : ਮੈਂ। ਬਲਵਾਨ੍ : ਸ਼ਕਤੀਸ਼ਾਲੀ। ਸੁਖੀ : ਖੁਸ਼।

**੦ ਸ਼ਲੋਕਾਰਥ :-** ਉਹ ਦੁਸ਼ਮਨ ਤਾਂ ਮੇਰੇ ਵੱਲੋਂ ਮਾਰਿਆ ਗਿਆ। ਹੁਣ ਦੂਜਿਆਂ ਨੂੰ ਭੀ ਮਾਰ ਦੇਵਾਂਗਾ। ਮੈਂ ਈਸ਼ਵਰ ਹਾਂ। ਮੈਂ ਭੋਗੀ ਹਾਂ। ਮੈਂ ਸਿੱਧ ਹਾਂ, ਬਲਵਾਨ ਤੇ ਸੁਖੀ ਹਾਂ।

**ਪਦ-ਅਰਥ-ਵਿਸਥਾਰ :-** ੦ ਅਸੌ ਮਯਾ ਹ (ਨ੍) ਤਹ ਸ਼ਤਰੂਹ : ਆਸੁਰੀ ਪ੍ਰਵਿਰਤੀ ਵਾਲੇ ਕ੍ਰੋਧ ਵਿਚ ਆਪਣੇ ਮਨੋਰਥ ਪੂਰੇ ਕਰਦੇ ਹਨ। ਉਹ ਅਸਾਡੇ ਉਲਟ ਚਲਦਾ ਸੀ, ਅਸਾਡੇ ਨਾਲ ਵੈਰ ਕਰਦਾ ਸੀ, ਅਸੀਂ ਉਸ ਨੂੰ ਮਾਰ ਦਿੱਤਾ। ੦ ਇਨ੍ ਇਸ੍ਯੇ ਚ ਅਪਰਾਨ੍ ਅਪਿ - ਦੂਜੇ ਜਿਹੜੇ ਸਾਡੇ ਉਲਟ ਚਲਦੇ ਹਨ, ਸਾਡੇ ਨਾਲ ਵੈਰ ਰੱਖਦੇ ਹਨ, ਅਸਾਡੇ ਵਿਰੁੱਧ ਸੋਚਦੇ ਹਨ, ਅਸੀਂ ਉਨ੍ਹਾਂ ਨੂੰ ਮਜ਼ਾ ਚਖਾ ਦੇਵਾਂਗੇ, ਮਾਰ ਦੇਵਾਂਗੇ। ੦ ਇਸ਼ਵਰਹ ਅਹਮ੍ ਅਹਮ੍ ਭੋਗੀ - ਅਸੀਂ ਭੋਗ ਭੋਗਣ ਵਾਲੇ ਹਨ। ਸਾਡੇ ਕੋਲ ਇਸਤਰੀ ਹੈ, ਧਨ ਹੈ, ਕੋਠੀ ਹੈ, ਕਾਰ ਹੈ ਕਿੰਨੀ ਭੋਗ ਸਾਮਗ੍ਰੀ ਹੈ। ੦ ਸਿਧੁਤਹ ਅਹਮ੍ ਬਲਵਾਨ ਸੁਖੀ - ਅਸੀਂ ਹਰ ਪ੍ਰਕਾਰ ਤੋਂ ਸਿੱਧ ਹਾਂ, ਅਸਾਨੂੰ ਤਾਂ ਪਹਿਲਾਂ ਪਤਾ ਸੀ, ਅਜਿਹਾ ਹੀ ਹੋਇਆ ਹੈ। ਅਸਾਡੇ ਕੋਲ ਅਨੇਕਾਂ ਸਿੱਧੀਆਂ ਹਨ। ਅਸੀਂ ਬਹੁਤ ਬਲਵਾਨ ਹਾਂ। ਕਿਸੇ ਨਾਲ ਵੀ ਟੱਕਰ ਲੈ ਸਕਦੇ ਹਾਂ। ਅਸਾਡੇ ਕੋਲ ਕਿੰਨਾ ਸੁੱਖ ਹੈ, ਆਰਾਮ ਹੈ। ਸਾਡੇ ਵਰਗਾ ਇਸ ਸੰਸਾਰ ਵਿਚ ਕਿਹੜਾ ਸੁਖੀ ਹੋ ਸਕਦਾ ਹੈ ? ਅਜਿਹੇ ਵਿਅਕਤੀ ਦੇ ਅੰਦਰ ਜਲਣ ਤੇ ਬਾਹਰ ਡੀਂਗਾਂ ਮਾਰਨ ਦੀ ਆਦਤ ਹੁੰਦੀ ਹੈ।

✪ ✪ ✪

**16.15 ਸ਼ਲੋਕ :**

*आढ्य: अभिजन्-वान् अस्-मि, क= अन्य: अस्-ति सदृश: मया।*
*यज्-स्ये दा-स्यामि मोदिष्ये, इति अ-ज्ञान-वि-मोहिता:॥*

***ਆਢਯਹ ਅਭਿਜਨ੍ ਵਾਨ੍ ਅਸ੍ਮਿ, ਕਹ ਅਨ੍ਯਹ ਅਸ੍ਤਿ ਸਦ੍ਰਸ਼ਹ ਮਯਾ।***
***ਯਜ੍ ਸ੍ਯੇ ਦਾ ਸੁਯਾਮਿ ਮੋਦਿਸ਼੍ਯੇ, ਇਤਿ ਅਗ੍ਯਾਨ ਵਿ ਮੋਹਿਤਾਹ॥***

**੦ ਸ਼ਬਦ ਅਰਥ :-** ਆਢਯਹੋ : ਅਮੀਰ। ਅਭਿਜਨ ਵਾਨ੍ : ਉੱਤਮ ਜਨਮ। ਅਸ੍ਮਿ : ਮੈਂ ਹਾਂ। ਕਹ : ਕੌਣ। ਅਨ੍ਯਹ : ਹੋਰ ਦੂਜਾ। ਅਸ੍ਤਿ : ਹੈ। ਸਦ੍ਰਸ਼ਹ : ਬਰਾਬਰ। ਮਯਾ : ਮੈਨੂੰ। ਯਜ੍ਸ੍ਯੇ : ਮੈਂ ਕੁਰਬਾਨੀ ਦੇਵਾਂਗਾ। ਦਾਸ੍ਯਾਮਿ : ਮੈਂ ਦੇਵਾਂਗਾ। ਮੋਦਿਸ਼੍ਯੇ : ਮੈਂ ਆਨੰਦ ਲਵਾਂਗਾ। ਇਤਿ : ਇਸ ਤਰ੍ਹਾਂ। ਅਗ੍ਯਾਨ ਵਿਮੋਹਿਤਾਹ : ਅਗਿਆਨਤਾ ਕਾਰਨ ਛਲਿਆ ਗਿਆ ਹਾਂ।

**੦ ਸ਼ਲੋਕਾਰਥ :-** ਮੈਂ ਧਨੀ ਹਾਂ ਤੇ ਉੱਚ ਕੁਲ ਵਾਲਾ ਹਾਂ। ਮੇਰੇ ਵਰਗਾ ਹੋਰ ਕੋਈ ਨਹੀਂ ਹੈ ? ਮੈਂ ਯਗ ਕਰਾਂਗਾ, ਦਾਨ ਦੇਵਾਂਗਾ। ਆਨੰਦ ਮਾਣਾਂਗਾ, ਅਗਿਆਨਤਾ ਵਿਚ ਮੋਹਿਤ ਹੋ ਕੇ।

**ਪਦ-ਅਰਥ-ਵਿਸਥਾਰ** :- ੦ ਆਢਯਹ ਅਭਿਜਨ ਵਾਨ੍ ਅਸ੍ - ਮਿ = ਕਿੰਨਾ ਧਨ ਸਾਡੇ ਕੋਲ ਹੈ ? ਕਿੰਨਾ ਸੋਨਾ ਚਾਂਦੀ, ਕਿੰਨੇ ਮਕਾਨ, ਕਿੰਨੇ ਖੇਤ, ਜ਼ਮੀਨ ਅਸਾਡੇ ਕੋਲ ਹੈ। ਕਿੰਨੇ ਉੱਚੇ ਪਦ ਵੇਲੇ ਅਧਿਕਾਰੀ ਸਾਡੇ ਹੱਕ ਵਿਚ ਹਨ। ਅਸੀਂ ਧਨ ਸ਼ਕਤੀ ਅਤੇ ਰਿਸ਼ਵਤ ਤੇ ਸਿਫਾਰਸ਼ ਦੇ ਜ਼ੋਰ 'ਤੇ ਜੋ ਚਾਹੁੰਦੇ ਹਾਂ - ਕਰ ਸਕਦੇ ਹਾਂ। ੦ ਕਹ ਅਨ੍ਯਹ ਅਸ੍ਤਿ ਸਦ੍ਰਸ਼ਹ ਮਯਾ - ਆਪ ਐਨਾ ਘੁੰਮੇ ਫਿਰੇ ਹੋ। ਆਪ ਨੂੰ ਅਨੇਕਾਂ ਵਿਅਕਤੀ ਮਿਲੇ ਹੋਣਗੇ। ਆਪ ਦੱਸੋ - ਅਸਾਡੇ ਵਰਗਾ ਕਦੇ ਕੋਈ ਦੇਖਿਆ ਹੈ ? ੦ ਯਜ੍ਸ੍ਯ ਦਾਸ੍ਯਾਮਿ = ਅਸੀਂ ਅਜਿਹਾ ਯਗ ਕਰਾਂਗੇ, ਅਜਿਹਾ ਦਾਨ ਕਰਾਂਗੇ ਕਿ ਸਾਰਿਆਂ ਉੱਪਰ ਟੰਗ ਫੇਰ ਦਿਆਂਗੇ। ਥੋੜ੍ਹਾ ਜਿਹਾ ਯਗ ਦਾਨ ਤੇ ਬ੍ਰਾਹਮਣਾਂ ਨੂੰ ਭੋਜਨ ਖਿਲਾਉਣ ਨਾਲ ਕੀ ਹੁੰਦਾ ਹੈ ? ਪਰ ਅਸੀਂ ਤਾਂ ਅਜਿਹੇ ਯਗ, ਵੱਡੇ ਦਾਨ ਕਰਾਂਗੇ, ਜਿਹੜੇ ਅਜੇ ਤੱਕ ਕਿਸੇ ਨੇ ਕਰਵਾਏ ਹੀ ਨਾ ਹੋਣ। ਲੋਕਾਂ ਨੂੰ ਪਤਾ ਲੱਗੇਗਾ ਕਿ ਅਜਿਹੇ ਵੱਡੇ ਵੱਡੇ ਯਗ, ਦਾਨ ਅਜਿਹੇ ਹੁੰਦੇ ਹਨ। ਇੰਜ ਕਰਕੇ ਸਾਡਾ ਨਾਂ ਸਾਡੀ ਵਡਿਆਈ ਹੋਵੇਗੀ। ਲੋਕ ਸਾਨੂੰ ਯਾਦ ਕਰਨਗੇ। ੦ ਮੋਦਿਸ਼੍ਯੇ - ਅਸੀਂ ਕਿੱਡੇ ਵੱਡੇ ਆਦਮੀ ਹਾਂ। ਸਾਨੂੰ ਸਾਰਿਆਂ ਪਾਸਿਆਂ ਤੋਂ ਸਾਰੀ ਸਾਮਗ੍ਰੀ ਪ੍ਰਾਪਤ ਹੈ। ਆਨੰਦ ਨਾਲ ਅਸੀਂ ਬੱਸ ਮੌਜ ਹੀ ਕਰਨੀ ਹੈ। ੦ ਇਸ ਤਰ੍ਹਾਂ ਦਾ ਅਭਿਮਾਨ ਲੈ ਕੇ ਮਨੋਰਥ ਪੂਰਤੀ ਕਰਨ ਵਾਲੇ ਆਸੁਰ ਲੋਕ ਸੁਪਨੇ ਲੈਂਦੇ ਹਨ, ਅਹਿ ਕਰਾਂਗੇ - ਉਹ ਕਰਾਂਗੇ। ਅਸਲ ਵਿਚ ਕਰਦੇ ਕਰਵਾਉਂਦੇ ਕੁੱਝ ਨਹੀਂ, ਜੇ ਕੁੱਝ ਕਰਨਗੇ ਬਹੁਤ ਘੱਟ - ਨਾ ਮਾਤ੍ਰ। ੦ ਇਤਿ ਅਗ੍ਯਾਨ ਵਿਮੋਹਿਤਾਹ - ਇੰਜ ਤੇਰਵੇਂ ਚੌਧਵੇਂ ਪੰਦਰਵੇਂ ਸ਼ਲੋਕਾਂ ਵਿਚ ਵਰਨਣ ਕੀਤੇ ਮਨੋਰਥ ਕਰਨ ਵਾਲੇ ਆਸੁਰ ਲੋਕ ਅਗਿਆਨ ਤੋਂ ਮੋਹਿਤ ਰਹਿੰਦੇ ਹਨ ਅਰਥਾਤ ਮੂਢਤਾ ਦੇ ਕਾਰਣ ਉਨ੍ਹਾਂ ਦੀ ਅਜਿਹੀ ਵਿਰਤੀ ਹੁੰਦੀ ਹੈ।

✪ ✪ ✪

**16.16 ਸ਼ਲੋਕ :**

*अन्-एक-चि-त्त-वि-भ्रान्ता:, मोह-जाल-सम्-आ-वृ-ता:। प्र-सक्ता: काम-भोगेषु, पत्-अन्ति नरके आ-शुचौ॥*

***ਅਨੁ ਏਕ ਚਿੱਤ ਵਿਭ੍ਰਾਂਤਾਹ, ਮੋਹ ਜਾਲਸਮ੍ ਆਵ੍ਰਤਾਹ।***
***ਪ੍ਰਸਾਕਤਾਹ ਕਾਮ ਭੋਗੇਸ਼ੁ, ਪਤ੍ਅੰਤਿ ਨਰਕੇ ਅਸ਼ੁਚੌਂ॥***

**੦ ਸ਼ਬਦ ਅਰਥ :-** ਅਨੁ ਏਕ ਚਿੱਤ ਵਿਭ੍ਰਾਂਤਾਹ : ਬਹੁਤ ਸਾਰੇ ਭਰਮ ਵਿਚ ਉਲਝਿਆ ਹੋਇਆ। ਮੋਹ ਜਾਲਸਮ੍ ਆਵ੍ਰਤਾਹ : ਮਾਇਆ ਦੇ ਜਾਲ ਵਿਚ ਗ੍ਰਸਿਆ ਹੋਇਆ। ਪ੍ਰਸਾਕਤਾਹ : ਫਸਿਆ/ਆਦੀ ਹੋਇਆ/ਗ੍ਰਸਿਆ। ਕਾਮ ਭੋਗੇਸ਼ੁ : ਕਾਮਹ ਵਸ ਵਿਚ ਆਨੰਦ ਲੈਂਦਾ ਹੋਇਆ। ਪਤਅੰਤਿ : ਉਹ ਗਿਰ ਜਾਂਦੇ ਹਨ। ਨਰਕੇ : ਨਰਕ ਵਿਚ। ਅਸ਼ੁਚੌਂ : ਭੈੜੇ, ਗੰਦੇ।

**੦ ਸ਼ਲੋਕਾਰਥ** :- ਅਨੇਕਾਂ ਭਾਂਤ ਦੇ ਭ੍ਰਾਂਤੀ ਚਿੱਤ ਹੋਏ, ਮੋਹ ਜਾਲ ਵਿਚ ਗ੍ਰਸੇ ਹੋਏ, ਕਾਮ ਦੇ ਚਸਕਿਆਂ ਵਿਚ ਆਨੰਦ ਲੈਂਦੇ ਹੋਏ, ਅਤਿਅੰਤ ਲੋਕ ਅਪਵਿੱਤਰ ਨਰਕ ਵਿਚ ਭ੍ਰਸ਼ਟੇ ਜਾਂਦੇ ਹਨ।

**ਪਦ-ਅਰਥ-ਵਿਸਥਾਰ :-** ੦ ਅਨ੍ ਏਕ ਚਿਤ ਵਿ ਭ੍ਰਾਂਤਾਹ - ਉਨ੍ਹਾਂ ਆਸੁਰਾ ਵਿਅਕਤੀਆਂ ਦਾ ਇਕ ਨਿਸ਼ਚਾ ਨਾ ਹੋਣ ਕਾਰਨ ਤੇ ਉਨ੍ਹਾਂ ਦੇ ਮਨ ਵਿਚ ਅਨੇਕ ਤਰ੍ਹਾਂ ਦੀ ਚਾਹਣਾ ਹੁੰਦੀ ਹੈ। ਜਿਸ ਦੀ ਪੂਰਤੀ ਲਈ ਉਹ ਅਨੇਕਾਂ ਯਤਨ ਕਰਦੇ ਹਨ, ਚਿੰਤਨ ਕਰਦੇ ਹਨ। ਉਨ੍ਹਾਂ ਦਾ ਚਿਤ ਸਥਿਰ ਨਹੀਂ ਰਹਿੰਦਾ, ਭਟਕਦਾ ਰਹਿੰਦਾ ਹੈ। ੦ ਮੋਹ ਜਾਲ ਸਮ੍ ਆਵ੍ਰਤਾਹ = ਜੜ੍ਹ ਦਾ ਉਦੇਸ਼ ਹੋਣ ਤੋਂ ਉਹ ਮੋਹ ਜਾਲ ਵਿਚ ਫਕੇ ਰਹਿੰਦੇ ਹਨ। ਭਾਵ ਇਹ ਕਿ ਤੇਰਵੇਂ ਤੋਂ ਪੰਦਰਵੇਂ ਸ਼ਲੋਕ ਤੱਕ ਕਾਮ ਕ੍ਰੋਧ ਤੇ ਅਭਿਮਾਨ ਨੂੰ ਲੈ ਕੇ ਜਿੰਨੇ ਮਨੋਰਥ ਦੱਸੇ ਗਏ ਹਨ, ਉਨ੍ਹਾਂ ਤੋਂ ਉਹ ਭਲੀ ਭਾਂਤ ਜਾਣੂ ਹੁੰਦੇ ਹਨ। ਮਨੋਰਥ ਦੀ ਪ੍ਰਾਪਤੀ ਵਿੱਚ ਇਕ ਪਾਸੇ ਦੀ ਵਿਰਤੀ ਨਹੀਂ ਹੁੰਦੀ, ਦੂਜੇ ਪਾਸੇ ਦੀ ਵਿਰਤੀ ਰਹਿੰਦੀ ਹੈ, ਜਿਵੇਂ ਜੇ ਧਨ ਮਿਲੇ ਤਾਂ ਇਹ ਰੁਕਾਵਟ ਲੱਗ ਨਾ ਜਾਵੇ ? ਅਸਾਡੇ ਕੋਲ ਇਕ ਨੰਬਰ ਦੀ ਕਮਾਈ ਐਨੀ ਹੈ, ਦੋ ਨੰਬਰ ਦਾ ਧਨ ਐਨਾ ਹੈ, ਜੇ ਕਿਸੇ ਟੈਕਸ ਵਾਲੇ ਨੂੰ ਪਤਾ ਲੱਗ ਗਿਆ ਤਾਂ ? ਕਿਧਰੇ ਸਾਡੇ ਮੁਨੀਮ ਸਾਡੀ ਸ਼ਿਕਾਇਤ ਨਾ ਕਰ ਦੇਣ ? ਇਸ ਤਰ੍ਹਾਂ ਚਿੰਤਾਵਾਂ ਤੇ ਮੋਹ ਜਾਲ ਦੀਆਂ ਕੁੜੱਕੀਆਂ ਵਿੱਚ ਫਸੇ ਉਹ ਜ਼ਿੰਦਗੀ ਲੰਘਾਉਂਦੇ ਹਨ। ਜੇ ਉਨ੍ਹਾਂ ਦਾ ਮਨੋਰਥ ਪੂਰਾ ਨਹੀਂ ਹੁੰਦਾ ਤਾਂ ਉਹ ਦੁਖੀ ਹੋ ਕੇ ਤੜਪਦੇ ਹਨ। ੦ ਪ੍ਰਸਕਤਾਹ ਕਾਮ ਭੋਗੇਸ਼ੁ ਪਤ ਅੰਤਿ ਨਰਕੇ ਅਸ਼ੁਚੌਂ : ਦੇ ਅਰਥ ਹਨ ਕਿ ਜਿਨ੍ਹਾਂ ਨਰਕਾਂ ਵਿਚ ਸਖਤ (ਸਜ਼ਾਵਾਂ) ਦੰਡ ਦਿੱਤੇ ਜਾਂਦੇ ਹਨ। ਭਿਅੰਕਰ ਦੁੱਖ ਦਿੱਤਾ ਜਾਂਦਾ ਹੈ। ਅਜਿਹੇ ਘੋਰ ਨਰਕਾਂ ਵਿਚ ਡਿੱਗਦੇ ਹਨ, ਕਿਉਂਕਿ ਜਿਨ੍ਹਾਂ ਦੀ ਜਿਹੋ ਜਿਹੀ ਹਾਲਤ ਹੁੰਦੀ ਹੈ, ਉਸੇ ਅਨੁਸਾਰ ਹੀ ਉਨ੍ਹਾਂ ਦੀ ਗਤੀ ਹੁੰਦੀ ਹੈ।

**ਵਿਆਖਿਆ :-** ਜੋ ਕੁੱਝ ਕਿਸੇ ਦੇ ਮਨ ਵਿਚ ਹੁੰਦਾ ਹੈ ਉਹ ਬਾਹਰੀ ਰੂਪ ਵਿਚ ਸੰਸਾਰ ਵਿਚ ਵਿਚਰਦਿਆਂ ਪ੍ਰਗਟ ਹੋ ਜਾਂਦਾ ਹੈ, ਇਹੋ ਬਾਹਰਲਾ ਯਥਾਰਤ ਹੈ। ਜੋ ਵਿਅਕਤੀ ਮਨ ਤੋਂ ਨੇਕ ਦਿਆਲੂ ਹੈ। ਉਸ ਲਈ ਇਹ ਦੁਨੀਆਂ ਸਵੱਰਗ ਹੈ। ਪਰ ਜਿਸ ਦੇ ਮਨ ਵਿਚ ਕਪਟ ਹੈ, ਖੋਟ ਹੈ, ਪਾਪ ਹੈ, ਉਸ ਲਈ ਇਹ ਸੰਸਾਰ ਨਰਕ ਹੈ।

✪ ✪ ✪

**16.17 ਸ਼ਲੋਕ :**

*आत्म (न्)-सम्-भाविता: स्तब्धा:, धन-मान-मद-अनु-इ-ता:। यजन्ते नामयज्ञै: ते दम्भेन, अ-विधि-पूर्व-कम्॥*

***ਆਤ੍ਮ ਨ੍ਸਮ੍ ਭਾਵਿਤਾਹ ਸ੍ਤਬ੍ਧਾਹ, ਧਨ ਮਾਨ ਮਦ ਅਨ੍ ਇਤਾਹ।***
***ਯਜੰਤੇ ਨਾਮ ਯਗੈਹ ਤੇ, ਦੰਭੇ-ਨ ਅਵਿਧਿ ਪੂਰ੍ਵ ਕਮ੍॥***

**੦ ਸ਼ਬਦ ਅਰਥ :-** ਆਤ੍ਮਨ੍ਸਮ੍ ਭਾਵਿਤਾਹ : ਸਵੈ ਹੰਕਾਰ ਵਾਲੇ। ਸਤ੍ਬ੍ਧਾਹ : ਜਿੱਦੀ, ਹੱਠੀ। ਧਨਮਾਨ ਮਦ ਅਨ੍ਇਤਾਹ : ਮਨ ਅਤੇ ਦੌਲਤ ਦੇ ਨਸ਼ੇ ਨਾਲ। ਯੰਜਤੇ : ਉਹ। ਨਾਮ ਯਗੈਹ : ਨਾਂ ਲਈ ਕੁਰਬਾਨੀ। ਤੇ : ਉਹ। ਦੰਭੇ ਨ : ਦਿਖਾਵੇ, ਠਾਠ ਬਾਠ ਤੋਂ ਬਾਹਰ।

ਅਵਿਧਿ ਪੂਰ੍ਵਕਮ੍ : ਪਵਿੱਤਰ ਗਰੰਥਾਂ ਦੇ ਵਿਰੋਧੀ ਉਲਟ।

**੦ ਸ਼ਲੋਕਾਰਥ :-** ਆਪਣੇ ਆਪ ਨੂੰ ਸ਼੍ਰੇਸ਼ਠ ਮੰਨਣ ਵਾਲੇ, ਵਿਨਯ ਰਹਿਤ ਧਨ ਦੇ ਅਭਿਮਾਨੀ ਤੇ ਮਸਤੀ ਵਿਚ ਗ਼ਲਤਾਨ ਇਹ ਲੋਕ ਕੇਵਲ ਨਾਂ ਮਾਤ੍ਰ ਦੇ ਯਗਾਂ ਰਾਹੀਂ ਪਾਖੰਡਪਣ ਨਾਲ ਵਿਧੀ ਰਹਿਤ ਯਗ ਕਰਿਆ ਕਰਦੇ ਹਨ।

**ਪਦ-ਅਰਥ-ਵਿਸਥਾਰ :-** ੦ ਆਤ੍ਮ (ਨ੍) ਸਮ੍ ਭਾਵਿਤਾਹ – ਉਹ ਧਨ ਮਾਨ ਵਡਿਆਈ ਆਦਰ ਆਦਿ ਦੀ ਦ੍ਰਿਸ਼ਟੀ ਤੋਂ ਆਪਣੇ ਮਨ ਨੂੰ ਤੇ ਆਪਣੇ ਆਪ ਨੂੰ ਵੱਡਾ ਮੰਨਦੇ ਹਨ। ਪੂਜਣ ਯੋਗ ਸਮਝਦੇ ਹਨ। ਅਸਾਡਾ ਆਦਰ ਸਤਿਕਾਰ ਹੋਣਾ ਚਾਹੀਦਾ ਹੈ, ਅਸਾਡੀ ਵਡਿਆਈ ਹੋਣੀ ਚਾਹੀਦੀ ਹੈ। ਵਰਣ ਆਸ਼ਰਮ ਵਿਦਿਆ ਬੁੱਧੀ ਪਦ ਅਧਿਕਾਰ ਯੋਗਤਾ ਆਦਿ ਵਿਚ ਸਾਨੂੰ ਹੀ ਸਭਨਾਂ ਨਾਲੋਂ ਉੱਤਮ ਮੰਨਿਆ ਜਾਣਾ ਚਾਹੀਦਾ ਹੈ। ਸਾਰੇ ਲੋਕ ਸਾਡੇ ਕਹਿਣ ਵਿਚ ਚੱਲਣੇ ਚਾਹੀਦੇ ਹਨ। ੦ ਇਹ ਕਿਸੇ ਦੇ ਸਾਹਮਣੇ ਨਿਮ੍ਰ ਨਹੀਂ ਹੁੰਦੇ। ਨਾ ਨੀਵੇਂ ਹੁੰਦੇ ਹਨ। ਕੋਈ ਸੰਤ ਮਹਾਤਮਾ ਜਾਂ ਖੁਦ ਭਗਵਾਨ ਵੀ ਉਨ੍ਹਾਂ ਦੇ ਸਾਹਮਣੇ ਆ ਜਾਵੇ, ਉਹ ਉਨ੍ਹਾਂ ਨੂੰ ਨਮਸਕਾਰ ਨਹੀਂ ਕਰਦੇ। ਕੇਵਲ ਆਪਣੇ ਆਪ ਨੂੰ ਉੱਚਾ ਸਮਝਦੇ ਹਨ। ਦੂਜਿਆਂ ਨੂੰ ਵੱਡਿਆਂ ਨੂੰ ਨਮਸਕਾਰ ਕਰਨਾ, ਨਿਮਰਤਾ ਦਿਖਾਉਣਾ, ਸਲੀਕੇ ਨਾਲ ਪੇਸ਼ ਹੋਣ ਨੂੰ ਉਹ ਆਪਣਾ ਨਿਰਾਦਰ ਸਮਝਦੇ ਹਨ। ਜੇ ਕਦੇ ਨਮਸਕਾਰ ਕਰਦੇ ਹਨ ਤਾਂ ਅਭਿਮਾਨ ਨੂੰ ਨਹੀਂ ਤਿਆਗਦੇ। ਜਿਵੇਂ ਸੱਪ ਫੁੰਕਾਰਦਾ ਹੈ, ਏਸੇ ਤਰ੍ਹਾਂ ਫੋਕੀ ਵਡਿਆਈ ਵਿਚ ਉਹ ਭਟਕਦੇ ਰਹਿੰਦੇ ਹਨ। ੦ ਧਨ ਮਾਨ ਮਦ੍ ਅਨ੍ ਇਤਾਹ- ਉਹ ਹਮੇਸ਼ਾ ਧਨ ਤੇ ਮਾਨ ਅਭਿਮਾਨ ਦੇ ਨਸ਼ੇ ਵਿਚ ਚੂਰ ਰਹਿੰਦੇ ਹਨ, ਧਨ ਮਕਾਨ ਜ਼ਮੀਨ ਜਾਇਦਾਦ ਦਾ ਨਸ਼ਾ ਉਨ੍ਹਾਂ ਦੀ ਬੁੱਧੀ ਭ੍ਰਿਸ਼ਟ ਕਰ ਦਿੰਦਾ ਹੈ। ਜਾਣ ਪਹਿਚਾਣ ਤੇ ਸ਼ੁਹਰਤ ਉਨ੍ਹਾਂ ਦਾ ਦਿਮਾਗ਼ ਵਿਗਾੜ ਦਿੰਦੀ ਹੈ। ਸ਼ਕਤੀ ਪਦ ਤੇ ਧਨ ਦਾ ਅਭਿਮਾਨ ਉਨ੍ਹਾਂ ਨੂੰ ਪਸ਼ੂ ਬਣਾ ਦਿੰਦਾ ਹੈ। ਸਭ ਪਦਾਰਥਾਂ ਨੂੰ ਉਹ ਉੱਤਮ ਮੰਨਦੇ ਹਨ। ੦ ਯਜੰਤੇ ਨਾਮ ਯਗ੍ਯੈਹ ਤੇ, ਦੰਭੇਨ ਅਵਿਧਿ ਪੂਰ੍ਵ ਕਮ੍ = ਇਹ ਲੋਕ ਦੰਭ ਪੂਰਵਕ ਨਾਂ ਮਾਤ੍ਰ ਯਗ ਕਰਦੇ ਹਨ, ਉਹ ਕੇਵਲ ਜੇ ਕੋਈ ਧਰਮ ਕਰਮ ਕਰਦੇ ਹਨ, ਕੇਵਲ ਲੋਕ ਦਿਖਾਵੇ ਲਈ। ਮਹਿਮਾਨਾਂ ਉੱਪਰ ਆਪਣਾ ਰੋਹਬ ਪਾਉਣ ਲਈ, ਆਪਣੀ ਅਮੀਰੀ ਆਪਣੀ ਠਾਠ ਬਾਠ ਦਾ ਚਰਚਾ ਕਰਵਾਉਣ ਲਈ ਕਰਦੇ ਹਨ। ੦ ਆਸੁਰੀ ਸੰਪਤੀ ਵਾਲੇ ਵਿਅਕਤੀ ਸ਼ਾਸਤ੍ਰ ਯਗ ਦਾਨ ਪੁੰਨ ਪੂਜਨ ਧਰਮ ਕਰਮ ਦੀ ਕਿਰਿਆ ਤਾਂ ਕਰਦੇ ਹਨ, ਪਰ ਨਾ ਸ਼ਾਸਤ੍ਰ ਵਿਧੀ ਪਵਿੱਤਰਤਾ ਦੀ ਪ੍ਰਵਾਹ ਕਰਦੇ ਹਨ। ਨਾ ਹੀ ਉਨ੍ਹਾਂ ਦੇ ਮਨ ਵਿਚ ਸ਼ਰਧਾ ਹੁੰਦੀ ਹੈ। ੦ ਅਵਿਧਿ ਪੂਰ੍ਵ ਕਮ੍ : ਇਹ ਆਸੁਰ ਮਨੁੱਖ ਸ਼ਾਸਤ੍ਰ ਵਿਧੀ ਨੂੰ ਤਾਂ ਮੰਨਦੇ ਹੀ ਨਹੀਂ, ਬਲਕਿ ਇਸ ਦੇ ਉਲਟ ਕੰਮ ਕਰਦੇ ਹਨ। ਇਹ ਯਗ ਦਾਨ ਆਦਿ ਤਾਂ ਕਰਨਗੇ, ਪਰ ਉਸ ਨੂੰ ਵਿਧੀ ਪੂਰਵਕ ਨਹੀਂ ਕਰਨਗੇ। ਦਾਨ ਕਰਨਗੇ ਪਰ ਵਿਧੀ ਵਿਧਾਨ ਛਿੱਕੇ ਟੰਗ ਕੇ। ਦਾਨ ਸੁਪਾਤਰਾਂ ਦੀ ਥਾਂ ਕੁਪਾਤਰਾਂ ਨੂੰ ਕਰਨਗੇ। ਉਨ੍ਹਾਂ ਦੀ ਵਿਪਰੀਤ ਬੁੱਧੀ ਸਦਾ ਉਲਟੀ ਬਹਿਸ ਕਰਦੀ ਹੈ, ਕਿਉਂਕਿ ਹਰ ਗੱਲ ਹੀ ਉਨ੍ਹਾਂ ਨੂੰ ਉਲਟੀ ਦਿਖਾਈ ਦਿੰਦੀ ਹੈ।

**ਵਿਆਖਿਆ :-** ਸਮੇਂ ਦੇ ਬਦਲਣ ਤੇ ਲੰਘਣ ਨਾਲ ਧਾਰਮਿਕ ਰੀਤੀ ਰਿਵਾਜ ਤੇ ਰਸਮਾਂ ਬਹੁਤ ਹੀ ਬਦਲ ਗਈਆਂ ਹਨ। ਯਗ ਕਰਨਾ ਤਾਂ ਇਨ੍ਹਾਂ ਦਿਨਾਂ ਵਿਚ ਨਾ ਦੇ ਬਰਾਬਰ ਹੈ, ਨਾ ਹੀ ਮੰਦਰ ਪੂਜਾ ਜਾਂ ਵਿਧੀ ਪੂਰਵਕ ਕੀਤੀ ਜਾਂਦੀ ਹੈ। ਕੁੱਝ ਲੋਕ ਹਨ, ਜਿਹੜੇ ਮੰਦਰ ਦੀ ਉਸਾਰੀ ਆਪਣੀ ਸ਼ੋਭਾ ਵਡਿਆਈ ਤੇ ਸ਼ੁਹਰਤ ਲਈ ਕਰਵਾਉਂਦੇ ਹਨ ਤੇ ਪੂਜਾ ਬਹੁਤ ਹੀ ਵਿਖਾਵੇ ਲਈ ਕਰਦੇ ਹਨ। ਪੂਜਾ ਉੱਪਰ ਬਹੁਤ ਧਨ ਖਰਚ ਕਰਦੇ ਹਨ। ਉਹ ਪੂਜਾ ਭਗਤੀ ਭਾਵ ਨਾਲ ਨਹੀਂ ਕੇਵਲ ਵਿਖਾਵੇ ਪ੍ਰਸਿੱਧੀ ਤੇ ਸ਼ੁਹਰਤ ਲਈ ਕਰਦੇ ਹਨ।

✪ ✪ ✪

**16.18 ਸ਼ਲੋਕ :**

*अहम्-कारम् बलम् दर्पम्, कामम् क्रोधम् च सम्-श्रि-ता:। माम् आत्म (न्)-पर-देहेषु, प्र-द्विष्-अन्त: अभि-असूयका:॥*

***ਅਹਮ੍ ਕਾਰਮ੍ ਬਲਮ੍ ਦਰ੍ਪਮ੍, ਕਾਮਮ੍ ਕ੍ਰੋਧਮ੍ ਚ੍ ਸਮ੍ਸ਼੍ਰੇਤਾਹ।***
***ਮਾਮ੍ ਆਤ੍ਮ (ਨ੍) ਪਰ ਦੇਹੇਸ਼ੁ, ਪ੍ਰਾਦਿਵ੍ਸ਼੍ ਅੰਤਹ ਅਭਿ ਅਸੂਯਕਾਹ॥***

**੦ ਸ਼ਬਦ ਅਰਥ :-** ਅਹਮ੍ ਕਾਰਮ੍ : ਹੰਕਾਰ ਹਉਮੈ। ਬਲਮ੍ : ਸ਼ਕਤੀ। ਦਰ੍ਪਮ੍ : ਘੁਮੰਡੀਪੁਣਾ। ਕਾਮਮ੍ : ਕਾਮ ਹਵਸ। ਕ੍ਰੋਧਮ੍ : ਗੁੱਸਾ, ਕ੍ਰੋਧ। ਚ : ਅਤੇ। ਸਮ੍ਸ਼੍ਰੇਤਾਹ : ਸ਼ਰਨ ਲੈਣੀ। ਮਾਮ੍ : ਮੇਰਾ। ਆਤ੍ਮਪਰ ਦੇਹੇਸ਼ੁ : ਆਪਣੇ ਸਰੀਰਾਂ ਅਤੇ ਉਹਨਾਂ ਦੇ ਹੋਰਾਂ ਦੇ ਸਰੀਰਾਂ ਵਿਚ। ਪ੍ਰਾਦਿਵ੍ਸ਼੍ : ਨਫ਼ਰਤ ਕਰਦੇ ਹੋਏ। ਅਭਿ ਅਸੂਯਕਾਹ : ਇਹ ਬਤਦਨੀਤ ਵਾਲੇ, ਖੋਟੇ ਲੋਕ।

**੦ ਸ਼ਲੋਕਾਰਥ :-** ਉਹ ਹੰਕਾਰ ਸ਼ਕਤੀ, ਧਰਮ ਉਲੰਘਣਾ ਦੀ ਆਦਤ, ਕਾਮ, ਕ੍ਰੋਧ ਦਾ ਆਸਰਾ ਲੈਂਦੇ ਹੋਏ, ਆਪਣੇ ਅਤੇ ਪਰਾਏ ਸਰੀਰ ਵਿਚ ਸਥਿਤ ਮੈਨੂੰ (ਈਸ਼ਵਰ ਤੋਂ) ਦਵੇਸ਼ ਕਰਨ ਵਾਲੇ ਤੇ ਈਰਖਾ ਕਰਨ ਵਾਲੇ ਹੁੰਦੇ ਹਨ।

**ਪਦ-ਅਰਥ-ਵਿਸਥਾਰ :-** ੦ ਅਹਮ੍ ਕਾਰਮ੍ ਬਲਮ੍ ਦਰਪਮ੍ ਕਾਮਮ੍ ਕ੍ਰੋਧਮ੍ ਚ ਸਮ੍ਸ਼੍ਰਿਤਾਹ = ਇਹ ਅਸੁਰ ਵਿਅਕਤੀ ਜੋ ਵੀ ਕੰਮ ਕਰਦੇ ਹਨ, ਉਸ ਵਿਚ ਅਹੰਕਾਰ ਹੱਠ, ਘੁਮੰਡ, ਕਾਮ, ਕ੍ਰੋਧ, ਲੋਭ ਹੁੰਦਾ ਹੈ। ਪਰ ਆਸੁਰ ਵਿਅਕਤੀ ਹਮੇਸ਼ਾ, ਹੰਕਾਰ ਹੱਠ ਘੁਮੰਡ ਨੂੰ ਆਸਰਾ ਦਿੰਦੇ ਹਨ। ਉਹ ਹੰਕਾਰ ਹੱਠ ਘੁਮੰਡ ਨੂੰ ਮਾਨ ਸਤਿਕਾਰ ਦਵਾਉਣ ਵਾਲੇ ਸਾਧਨ ਸਮਝਦੇ ਹਨ। ੦ ਮਾਮ ਆਤ੍ਮ (ਨ੍) ਪਰ ਦੇਹੇਸ਼ੁ ਪ੍ਰਦਵਿਸ਼ੁ ਅੰਤਹ = ਭਗਵਾਨ ਕਹਿੰਦੇ ਹਨ ਕਿ ਮੈਂ ਜੋ ਉਨ੍ਹਾਂ ਦੇ ਸਰੀਰ ਵਿਚ ਤੇ ਦੂਜਿਆਂ ਦੇ ਸਰੀਰ ਵਿਚ ਰਹਿੰਦਾ ਹਾਂ, ਉਸ ਕਰਕੇ ਮੇਰੇ ਨਾਲ ਇਹ ਆਸੁਰ ਵਿਅਕਤੀ ਵੈਰ ਰੱਖਦੇ ਹਨ। ੦ ਸ਼੍ਰੁਤੀ ਤੋਂ ਸਿਮ੍ਰਤੀ – ਇਹ ਦੋਵੇਂ ਮੇਰੀ ਆਗਿਆਵਾਂ ਹਨ, ਇਨ੍ਹਾਂ ਦਾ ਉਲੰਘਣ ਕਰਕੇ ਮੈਂ ਮਨਮਾਣੇ ਢੰਗ ਤੋਂ ਵਰਤਾਓ ਕਰਦਾ ਹਾਂ। ਉਹ ਮੇਰੀ ਆਗਿਆ ਭੰਗ ਕਰਕੇ ਮੇਰੇ ਨਾਲ ਦਵੇਸ਼ ਰੱਖਣ ਵਾਲੇ ਵਿਅਕਤੀ ਹੀ ਪੱਕੇ ਤੌਰ ’ਤੇ ਨਰਕਾਂ ਵਿਚ ਜਾਂਦੇ ਹਨ। ਅਸੁਰੀ ਵਿਅਕਤੀਆਂ ਲਈ ਨਾ ਨਿਯਮ ਪਾਲਣ ਅਤੇ ਨਾ ਹੀ ਸਿਧਾਂਤ ਉੱਪਰ ਚਲਣ ਅਤੇ ਕਾਨੂੰਨ ਦਾ ਸਤਿਕਾਰ ਕਰਨ ਦੀ ਭਾਵਨਾ ਹੁੰਦੀ ਹੈ, ਉਹ ਤਾਂ ਸਮਾਜਿਕ ਸਭਿਆਚਾਰਕ ਨਿਯਮਾਂ ਦਾ ਅਪਮਾਨ ਕਰਦੇ ਹਨ। ੦ ਅਭਿ ਅਸੂਯਕਾਹ = ਉਹ ਮੇਰੇ ਤੇ ਦੂਜਿਆਂ ਦੇ ਗੁਣਾਂ ਵਿਚ ਦੋਸ਼-ਦ੍ਰਿਸ਼ਟੀ ਰੱਖਦੇ ਹਨ। ਮੇਰੇ ਵਿਸ਼ੇ ਵਿਚ ਉਹ ਕਹਿੰਦੇ ਹਨ ਕਿ ‘ਭਗਵਾਨ ਪੱਖਪਾਤੀ ਹਨ, ਉਹ ਭਗਤਾਂ ਦੀ ਤਾਂ ਰਖਿਆ ਕਰਦੇ ਹਨ ਤੇ ਦੂਜਿਆਂ ਦਾ ਵਿਨਾਸ਼ ਕਰਦੇ ਹਨ, ਪਰ ਸੰਤ ਮਹਾਤਮਾਵਾਂ ਵਿਚ ਨੁਕਸ ਕੱਢਦੇ ਹਨ। ਉਨ੍ਹਾਂ ਨੂੰ ਰਾਗ ਦਵੇਸ਼, ਕਾਮ ਕ੍ਰੋਧ, ਸਵਾਰਥ ਦਿਖਾਵੇ ਵਾਲੇ ਕਰਨ ਵਾਲੇ ਦੰਭੀ ਕਹਿੰਦੇ ਹਨ। ਉਹ ਭਜਨ ਕੀਰਤਨ, ਤੀਰਥਾਂ ’ਤੇ ਜਾਣ ਸੇਵਾ ਕਰਨ, ਮੰਤ੍ਰ ਪੜ੍ਹਨ ਤਿਲਕ ਲਾਉਣ ਦਾ ਜੋ ਵੀ ਕਰਮ ਕਰਦੇ ਹਨ, ਉਹ ਬਨਾਵਟੀ ਦਿਖਾਵੇ ਵਾਲਾ ਅਤੇ ਦੂਜਿਆਂ ਦੇ ਮੋਹਿਤ ਕਰਨ ਵਾਲਾ ਹੁੰਦਾ ਹੈ।

**ਵਿਆਖਿਆ :-** ਹੰਕਾਰ – ਜਿਹੜਾ ਮੈਂ ਮੈਂ ਦੇ ਭਾਵਾਂ ਵਿਚ ਦੂਜਿਆਂ ਨੂੰ ਆਪਣੇ ਤੋਂ ਨੀਵਾਂ ਸਮਝਦਾ ਹੈ, ਸਮਝੋ ਉਸ ਵਿਚ ਹੰਕਾਰ ਹੈ। ਬਲ – ਜਿਸ ਸ਼ਕਤੀ ਨਾਲ ਦੂਜਿਆਂ ਦਾ ਨੁਕਸਾਨ ਕੀਤਾ ਜਾਵੇ। ਉਹ ਬਲ ਨਿਰਾਰਥਕ ਹੈ। ਦਰ੍ਪਮ੍ ਦੇ ਅਰਥ ਹਨ ਅਜਿਹੇ ਭਾਵ ਜਿਨ੍ਹਾਂ ਦੇ ਉਤਪਨ ਹੋਣ ਨਾਲ ਧਰਮ ਦਾ ਉਲੰਘਣ ਹੁੰਦਾ ਹੋਵੇ। ਦਾਨਵ ਪ੍ਰਕ੍ਰਿਤੀ ਵਾਲੇ ਲੋਕ ਹੰਕਾਰੀ ਹੁੰਦੇ ਹਨ, ਬਲ ਦਾ ਪ੍ਰਯੋਗ ਕਰਕੇ ਉਸਾਰੂ ਕੰਮ ਨਹੀਂ ਕਰਦੇ। ਕ੍ਰੋਧੀ ਹੁੰਦੇ ਹਨ। ਕ੍ਰੋਧ ਦੀ ਅੱਗ ਵਿਚ ਸੜਦੇ ਰਹਿੰਦੇ ਹਨ। ਕਾਮੀ ਭੋਗੀ ਤੇ ਨਫ਼ਰਤ ਕਰਨ ਵਾਲੇ ਹੁੰਦੇ ਹਨ। ਇਹ ਕਰੁਚੀਆਂ ਅਗਿਆਨਤਾ ਕਾਰਨ ਪੈਦਾ ਹੁੰਦੀਆਂ ਹਨ। ਉਨ੍ਹਾਂ ਵਿਚ ਇਹ ਪ੍ਰਦੂਸ਼ਤ ਬਿਰਤੀ ਜਨਮ ਤੋਂ ਹੁੰਦੀ ਹੈ ਤੇ ਉਨ੍ਹਾਂ ਨੂੰ ਗ਼ਲਤ ਰਾਹ ’ਤੇ ਟੋਰਦੀ

ਹੈ। ਗ਼ਲਤ ਇੰਦ੍ਰਿਆਵੀ ਸੁਆਦ ਵਿਚ ਉਹ ਆਪਣੇ ਸਰੀਰ ਦਾ ਨਾਸ਼ ਕਰ ਲੈਂਦੇ ਹਨ। ਸਰੀਰ ਤਾਂ ਪ੍ਰਭੂ ਦਾ ਮੰਦਰ ਹੈ। ਇਸ ਦੀ ਸੰਭਾਲ ਨਾ ਕਰਨਾ ਪ੍ਰਭੂ ਵੱਲੋਂ ਬੇਮੁਖ ਹੋਣਾ ਹੈ।

✪ ✪ ✪

**16.19 ਸ਼ਲੋਕ :**

*तान् अहम् द्विषत: क्रुरान्, सम्-सारेषु नर-अधमान्। क्षिपामि अजस्त्रम् अ-शुभान्, आसुरीषु एव योनिषु॥*

***ਤਾਨ੍ ਅਹਮ੍ ਦਵਿਸ਼ਤਹ ਕੁਰਾਨ੍, ਸਮ੍ ਸਾਰੇ ਸ਼ੁ ਨਰ ਅਧਮਾਨ੍।***
***ਕਸ਼ਿਪਾਮਿ ਅਜਸ੍ਤ੍ਰਮ੍ ਅਸ਼ੁਭਾਨ੍, ਆਸੁਰੀਸ਼ੁ ਏਵ ਯੋਨਿਸ਼ੁ॥***

**੦ ਸ਼ਬਦ ਅਰਥ :-** ਤਾਨ੍ : ਉਹ। ਅਹਮ੍ : ਮੈਂ। ਦਵਿਸ਼ਤਹ : ਜਿਸ ਨੂੰ ਨਫ਼ਰਤ ਕੀਤੀ ਜਾਵੇ। ਕੁਰਾਨ੍ : ਜ਼ਾਲਮ। ਸਮ੍ਸਾਰੇਸ਼ੂ : ਸੰਸਾਰ ਅੰਦਰ। ਨਰ ਅਧਮਾਨ੍ : ਵਿਅਕਤੀਆਂ ਵਿਚ ਸਭ ਤੋਂ ਭੈੜੇ। ਕਸ਼ਿਪਾਮਿ : ਮੈਂ ਜ਼ੋਰ ਨਾਲ ਉਛਾਲਦਾ ਹਾਂ। ਅਜਸ੍ਤ੍ਰਮ੍ : ਹਮੇਸ਼ਾ ਦੇ ਲਈ। ਅਸ਼ੁਭਾਨ੍ : ਅਪਵਿੱਤਰ। ਆਸੁਰੀਸ਼ੁ : ਦਾਨਵਾਂ ਦਾ। ਏਵ : ਸਿਰਫ਼। ਯੋਨਿਸ਼ੁ : ਗਰਭ ਅੰਦਰ।

**੦ ਸ਼ਲੋਕਾਰਥ :-** ਉਨ੍ਹਾਂ ਦੋਸ਼ ਦੇਣ ਵਾਲਿਆਂ, ਨਫ਼ਰਤ ਕਰਨ ਵਾਲਿਆਂ ਵਿੱਚ ਜੋ ਭੈੜੇ ਹਨ, ਸਦਾ ਅਮੰਗਲ ਰਹਿੰਦੇ ਹਨ, ਅਜਿਹੇ ਸੰਸਾਰ ਦੇ ਲੋਕਾਂ ਨੂੰ ਮੈਂ ਪਰੇ ਉਛਾਲ ਦਿੰਦਾ ਹਾਂ, ਕਿਉਂਕਿ ਇਹ ਭੈੜਾ ਕੰਮ ਕਰਨ ਵਾਲੇ ਹਨ, ਸਦਾ ਹੀ ਦਾਨਵ ਸ਼ੈਤਾਨ ਹਨ। ਮੈਂ ਸਦਾ ਹੀ ਇਨ੍ਹਾਂ ਨੂੰ ਦਾਨਵ ਯੂਨੀਆਂ ਵਿਚ ਪਾਉਂਦਾ ਰਹਿੰਦਾ ਹਾਂ।

**ਪਦ-ਅਰਥ-ਵਿਸਥਾਰ :-** ੦ ਤਾਨ੍ ਅਹਮ੍ ਦਵਿਸ਼ਤਹ ਕੁਰਾਨ੍, ਸਮ੍ ਸਾਰੇਸ਼ੁ ਨਰ ਅਧਮਾਨ੍ - (7.15, 4.12 ਸ਼ਲੋਕਾਂ ਵਿਚ ਵਰਨਣ ਕੀਤਾ,ਆਸੁਰੀ ਸੰਪਦਾ ਦਾ ਇਸ ਅਧਿਆਇ ਦੇ ਸੱਤਵੇਂ, ਅਠਾਰਵ੍ਹੇਂ ਸ਼ਲੋਕ ਵਿਚ ਵਿਸਥਾਰ ਨਾਲ ਵਰਨਣ ਕੀਤਾ ਹੈ।) ਹੁਣ ਆਸੁਰੀ ਸੰਪਦਾ ਦੇ ਵਿਸ਼ੇ ਦਾ ਇਨ੍ਹਾਂ ਦੋਵਾਂ (19 ਤੇ 20) ਸ਼ਲੋਕਾਂ ਵਿਚ ਵਰਨਣ ਕਰਦੇ ਹੋਏ ਭਗਵਾਨ ਕਹਿੰਦੇ ਹਨ, ਕਿ ਅਜਿਹੇ ਆਸੁਰ ਵਿਅਕਤੀ ਬਿਨਾਂ ਕਾਰਣ ਸਾਰਿਆਂ ਨਾਲ ਵੈਰ ਰੱਖਦੇ ਹਨ, ਸਾਰਿਆਂ ਦਾ ਨਿਰਾਦਰ ਕਰਦੇ ਹਨ। ਉਹਨਾਂ ਦੇ ਕਰਮ ਬਹੁਤ ਹੀ ਕਰੂਰ ਹੁੰਦੇ ਹਨ। ਹਿੰਸਾ ਕਰਨਾ ਉਨ੍ਹਾਂ ਲਈ ਮਾਮੂਲੀ ਜਾਪਦਾ ਹੈ। ੦ ਨਰ ਅਧਮਾਨ੍ - ਉਨ੍ਹਾਂ ਨੂੰ ਮਨੁੱਖਾਂ ਵਿਚ ਨੀਚ ਕਹਿਣ ਦਾ ਭਾਵ ਇਹ ਹੈ ਕਿ ਉਹ ਨਰਕਾਂ ਵਿਚ ਰਹਿਣ ਵਾਲੇ, ਪਸ਼ੂ ਪੰਛੀ ਆਦਿ (ਚੌਰਾਸੀ ਲੱਖ ਯੋਨੀਆਂ) ਤਾਂ ਆਪਣੇ ਪੂਰਵ ਕਰਮਾਂ ਦਾ ਫਲ ਭੋਗ ਕੇ ਸ਼ੁੱਧ ਹੋ ਰਹੇ ਹਨ। ਪਰ ਇਹ ਆਸੁਰ ਮਨੁੱਖ ਅਨਿਆਇ - ਪਾਪ ਕਰਕੇ ਪਸ਼ੂ ਪੰਛੀ ਆਦਿ ਤੋਂ ਵੀ ਹੇਠਾਂ ਵੱਲ ਨੂੰ ਜਾ ਰਹੇ ਹਨ। ਇਨ੍ਹਾਂ ਦਾ ਸੰਗ ਬਹੁਤ ਹੀ ਭੈੜਾ ਹੈ। ੦ ਰਾਮਾਇਣ ਦਾ ਇਕ ਕਥਨ ਹੈ (ਦੇਖੋ 5.46-4 ਮਾਨਸ) ਨਰਕਾਂ ਦਾ ਰਹਿਣਾ ਚੰਗਾ ਹੈ ਪਰ ਵਿਧਾਤਾ (ਬ੍ਰਹਮਾ) ਅਸਾਨੂੰ ਦੁਸ਼ਟ ਲੋਕਾਂ ਦਾ ਸੰਗ ਕਦੇ ਨਾ ਦੇਵੇ, ਕਿਉਂਕਿ ਨਰਕ ਦੇ ਵਸੇਵੇ ਤੋਂ ਤਾਂ ਪਾਪ ਨਸ਼ਟ ਹੋ ਕੇ ਸ਼ੁੱਧੀ ਆਉਂਦੀ ਹੈ, ਪਰ ਦੁਸ਼ਟ ਦੇ ਸੰਗ ਵਿਚ ਅਸ਼ੁੱਧੀ ਆਉਂਦੀ ਹੈ। ਪਾਪ ਪੈਦਾ ਹੁੰਦੇ ਹਨ। ਪਾਪਾਂ ਦੇ ਅਜਿਹੇ ਬੀਜ ਬੀਜੇ ਜਾਂਦੇ ਹਨ, ਜੋ ਅੱਗੋਂ ਨਰਕ ਤੇ ਚੌਰਾਸੀ ਲੱਖ ਯੋਨੀਆਂ ਭੋਗਣ 'ਤੇ ਵੀ ਪੂਰੀ ਤਰ੍ਹਾਂ ਨਸ਼ਟ ਨਹੀਂ ਹੁੰਦੇ।" ੦ ਕਿਉਂਕਿ ਪ੍ਰਕ੍ਰਿਤੀ ਦਾ ਅੰਸ਼ ਵਧੇਰੇ ਹੁੰਦਾ ਹੈ, ਏਸੇ ਲਈ ਆਸੁਰੀ ਸੰਪਤੀ ਵਧੇਰੇ ਆਉਂਦੀ ਹੈ। ਕਾਮਨਾਵਾਂ ਦੇ ਵਧਣ ਨਾਲ ਵੀ ਆਸੁਰੀ ਸੰਪਦਾ ਵਧਦੀ ਹੈ। ੦ ਕਿਸ਼ਪਾਮਿ ਅਜਸਤ੍ਰਮ੍ ਅਸ਼ੁਭਾਨ੍ - ਆਸੁਰੀਸ਼ੁ ਏਵ ਯੋਨਿਸ਼ੁ - ਜਿਨ੍ਹਾਂ ਦਾ ਨਾਂ ਲੈਣਾ, ਦਰਸ਼ਨ ਕਰਨਾ, ਚੇਤਾ ਕਰਨਾ, ਅਪਵਿੱਤਰ ਕਰਨ ਵਾਲਾ ਹੈ 'ਅਸ਼ੁਭਾਨ੍' ਹੈ ਅਜਿਹੇ ਪੱਥਰ ਦਿਲ ਜ਼ਾਲਮ ਨਿਰਦਈ ਸਭਨਾਂ ਦੇ ਦੁਸ਼ਮਨ - ਸਮਝੇ ਜਾਂਦੇ ਮਨੁੱਖਾਂ ਦੇ ਸੁਭਾਅ ਅਨੁਸਾਰ ਹੀ ਭਗਵਾਨ ਉਨ੍ਹਾਂ ਨੂੰ ਆਸੁਰੀ ਯੋਨੀ ਦਿੰਦੇ ਹਨ। ਭਗਵਾਨ ਕਹਿੰਦੇ ਹਨ ਕਿ 'ਮੈਂ ਉਨ੍ਹਾਂ ਨੂੰ ਉਨ੍ਹਾਂ ਦੇ ਸੁਭਾਅ ਮੁਤਾਬਕ ਹੀ ਕੁੱਤਾ, ਸੱਪ, ਬਿੱਛੂ, ਬਾਘ, ਸ਼ੇਰ ਆਦਿ ਆਸੁਰੀ ਯੋਨੀਆਂ ਵਿਚ ਸੁੱਟਦਾ ਹਾਂ - ਉਹ ਵੀ ਇੱਕ ਦੋ ਵਾਰ ਨਹੀਂ, ਕਈ ਵਾਰ ਡੇਗਦਾ ਹਾਂ, ਜਿਸ ਨਾਲ ਉਹ ਆਪਣੇ ਕਰਮਾਂ ਦਾ ਫਲ ਭੋਗ ਕੇ ਸ਼ੁੱਧ ਨਿਰਮਲ ਹੋ ਜਾਂਦੇ ਹਨ।

**ਵਿਆਖਿਆ :-** ਜਿਹੋ ਜਿਹਾ ਕੋਈ ਵਿਅਕਤੀ ਆਪਣੇ ਜੀਵਨ ਵਿਚ ਕਰਮ ਕਰਦਾ ਹੈ, ਉਹੋ ਜਿਹੀ ਯੂਨੀ ਦਾ ਉਹ ਹੱਕਦਾਰ ਹੁੰਦਾ ਹੈ। ਜਿੰਨੀ ਦੇਰ ਤੱਕ ਅਗਿਆਨਤਾ ਦੇ ਹਨੇਰੇ ਵਿਚ ਭਟਕਦਾ ਹੋਇਆ ਭੈੜੇ ਕੰਮ ਕਰਦਾ ਹੈ, ਉਸ ਦਾ ਜਨਮ ਮਰਨ ਦਾ ਚੱਕਰ ਚਲਦਾ ਰਹਿੰਦਾ ਹੈ। ਉਹ ਭੈੜੇ ਕਰਮਾਂ ਕਾਰਨ ਨੀਚ ਜੀਵ ਬਣਦਾ ਰਹਿੰਦਾ ਹੈ। ਜਦੋਂ ਤੱਕ ਗਿਆਨ ਦੇ ਚਾਨਣ ਵਿਚ ਉਸ ਨੂੰ ਚੰਗੇ ਕਰਮ ਕਰਨ ਦੀ ਸੋਝੀ ਨਹੀਂ ਮਿਲਦੀ, ਉਹ ਸਦਾ ਭਟਕਦਾ ਹੀ ਰਹਿੰਦਾ ਹੈ।

✪ ✪ ✪

**16.20 ਸ਼ਲੋਕ :**

*आसुरीम् योनिम् आ-पद्-(ता:) ना:, मूढा जन्मनि जन्मनि। माम् अ-प्र-आप्-य सव कौनतेय, तत: यान्ति अध्माम् गतिम्॥*

***ਆਸੁਰੀਮ੍ ਯੋਨਿਮ੍ਆਪਦ੍ (ਤਾਹ) ਨਾਹ, ਮੁਡਾਹ ਜਨ੍ਮਨਿ ਜਨ੍ਮਨਿ।***
***ਮਾਮ੍ ਅਪ੍ਰ ਆਪ੍ਯ ਏਵ ਕੌਂਤਯੇਯ, ਤਤਹ ਯਾਂਤਿ ਅਧਮਾਮ੍ ਗਤਿਮ੍॥***

**੦ ਸ਼ਬਦ ਅਰਥ :-** ਆਸੁਰੀਮ੍ : ਦਾਨਵੀਤਵ। ਯੋਨਿਮ੍ਆਪਦ੍ (ਤਾਹ) ਨਾਹ : ਬੱਚੇ ਦਾਨੀ ਵਿਚ ਦਾਖਲ ਹੁੰਦੇ ਹੋਏ। ਮੁਡਾਹ : ਛਲੇ ਜਾਣਾ। ਜਨ੍ਮਨਿ ਜਨ੍ਮਨਿ : ਜਨਮ ਤੋਂ ਪਿੱਛੋਂ ਜਨਮ। ਮਾਮ੍ : ਮੇਰਾ। ਅਪ੍ਰਆਪ੍ਯ : ਪ੍ਰਾਪਤ ਨਾ ਕਰਦਿਆਂ। ਏਵ : ਅਜੇ ਵੀ। ਕੌਂਤਯੇਯ : ਹੇ ਕੌਂਤਯੇ। ਤਤਹ : ਉਸ ਤੋਂ ਇਲਾਵਾ। ਯਾਂਤਿ : ਉਹ ਇਸ ਵਿਚ ਗਿਰ ਪੈਂਦੇ ਹਨ। ਅਧਮਾਮ੍ : ਨੀਵਾਂ। ਗਤਿਮ੍ : ਹਾਲ ਅਵੱਸਥਾ

**੦ ਸ਼ਲੋਕਾਰਥ :-** ਹੇ ਕੌਂਤੇਯ! ਉਹ ਮੂਡ ਲੋਕ ਜਨਮ ਜਨਮ ਤੋਂ ਦਾਨਵੀ ਯੂਨੀ ਨੂੰ ਪ੍ਰਾਪਤ ਕਰਦੇ ਹੋਏ, ਮੈਨੂੰ ਨਾ ਮਿਲਦੇ ਹੋਏ ਵੀ, ਫਿਰ ਵੀ ਸਭ ਤੋਂ ਨੀਵੀਂ ਅਵੱਸਥਾ ਨੂੰ ਪ੍ਰਾਪਤ ਕਰਦੇ ਹਨ।

**ਪਦ-ਅਰਥ-ਵਿਸਥਾਰ :-** ੦ ਆਸੁਰੀਮ੍ ਯੋਨਿਮ੍ ਆਪਦ੍ (ਤਾਹ) ਨਾਹ... ਮਾਮ੍ ਅਪ੍ਰ ਆਪ੍ਯ ਏਵ ਕੌਂਤੇਯ - ਪਿਛਲੇ ਸ਼ਲੋਕ ਵਿਚ ਭਗਵਾਨ ਨੇ ਆਸੁਰ ਵਿਅਕਤੀਆਂ ਨੂੰ ਵਾਰ ਵਾਰ ਪਸ਼ੂ ਪੰਛੀਆਂ ਦੀਆਂ ਯੋਨੀਆਂ ਵਿਚੋਂ ਗਿਰਾਉਣ ਦੀ ਗੱਲ ਕਹੀ ਹੈ। ਹੁਣ ਅੱਗੇ ਏਸੇ ਗੱਲ ਨੂੰ ਤੋਰਦੇ ਹੋਏ ਕਹਿੰਦੇ ਹਨ, 'ਕਿ ਮਨੁੱਖ ਜਨਮ ਵਿਚ ਮੈਨੂੰ ਪ੍ਰਾਪਤ ਕਰਨ ਦਾ ਦੁਰਲਭ ਅਵਸਰ ਪਾ ਕੇ ਵੀ ਉਹ ਆਸੁਰ ਮਨੁੱਖ ਮੇਰੀ ਪ੍ਰਾਪਤੀ ਨਾ ਕਰਕੇ ਪਸ਼ੂ ਪੰਛੀ ਆਦਿ ਆਸੁਰੀ ਯੋਨੀਆਂ ਵਿਚ ਚਲੇ ਜਾਂਦੇ ਹਨ ਤੇ ਵਾਰੀ ਵਾਰੀ ਆਸੁਰੀ ਯੋਨੀਆਂ ਵਿਚ ਜਨਮ ਲੈਂਦੇ ਰਹਿੰਦੇ ਹਨ। ੦ ਮਾਮ੍ ਅਪ੍ਰਆਪ੍ਯ ਏਵ = ਪਦ ਵਿਚ ਭਗਵਾਨ ਕਹਿੰਦੇ ਹਨ ਕਿ ਅਤਿਅੰਤ ਕਿਰਪਾ ਕਰਕੇ, ਮੈਂ ਜੀਵਾਂ ਨੂੰ ਮਨੁੱਖੀ ਸਰੀਰ ਦੇ ਕੇ, ਉਨ੍ਹਾਂ ਦਾ ਕਲਿਆਣ ਕੀਤਾ ਸੀ ਤੇ ਇਹ ਭਰੋਸਾ ਕੀਤਾ ਸੀ ਕਿ ਇਹ ਆਪਣਾ ਕਲਿਆਣ ਜ਼ਰੂਰ ਹੀ ਕਰ ਲੈਣਗੇ। ਪਰ ਇਹ ਨਰਾਧਮ ਐਨੇ ਮੂਡ ਵਿਸ਼ਵਾਸ-ਘਾਤੀ ਨਿਕਲੇ ਕਿ ਜਿਸ ਸਰੀਰ ਤੋਂ ਮੇਰੀ ਪ੍ਰਾਪਤੀ ਕਰਨੀ ਸੀ, ਉਸ ਤੋਂ ਮੇਰੀ ਪ੍ਰਾਪਤੀ ਨਾ ਕਰਕੇ ਉਲਟ ਅਧਰਮ ਪਾਸੇ

ਵੱਲ ਚਲੇ ਗਏ, ਅਰਥਾਤ ਨੀਵੇਂ ਪਾਸੇ ਵੱਲ ਚੱਲ ਪਏ। ਭਾਵ ਇਹ ਕਿ ਨਰਕ ਪ੍ਰਾਪਤ ਕਰ ਲਏ। ੦ ਮਨੁੱਖੀ ਸਰੀਰ ਪਾ ਕੇ ਵੀ ਜਦ ਕੋਈ ਕੁਕਰਮ ਕਰਦਾ ਹੈ ਤਾਂ ਇਸ ਦੇ ਦੋ ਨਤੀਜੇ ਨਿਕਲਦੇ ਹਨ 1. ਬਾਹਰੀ ਫਲ ਅੰਸ਼ - ਦੂਜਿਆਂ ਨੂੰ ਦੁੱਖ ਦੇਣ 'ਤੇ ਉਨ੍ਹਾਂ ਦਾ (ਜਿਨ੍ਹਾਂ ਨੂੰ ਦੁੱਖ ਦਿੱਤਾ ਗਿਆ ਹੈ) ਤਾਂ ਓਹੀ ਨੁਕਸਾਨ ਹੁੰਦਾ ਹੈ, ਜੋ ਮੁੱਢ ਵਿਚ ਹੋਣ ਵਾਲਾ ਹੈ। ਪਰ ਜੋ ਦੁੱਖ ਦਿੰਦੇ ਹਨ, ਉਹ ਨਵਾਂ ਪਾਪ ਕਰਦੇ ਹਨ, ਜਿਸ ਦਾ ਫਲ ਨਰਕ ਹੈ, ਜੋ ਉਨ੍ਹਾਂ ਨੂੰ ਭੋਗਣਾ ਪੈਂਦਾ ਹੈ। ਆਸੁਰੀ ਯੋਨੀਆਂ ਵਿਚ ਕਈਆਂ ਵਿਚ ਸੌਮ੍ਯ ਪ੍ਰਕ੍ਰਿਤੀ ਤੇ ਕਈਆਂ ਵਿਚ ਕਰੂਰ ਪ੍ਰਕ੍ਰਿਤੀ ਪ੍ਰਧਾਨ ਹੁੰਦੀ ਹੈ, ਇਹ ਤਾਂ ਹੈ, ਜਿਵੇਂ ਉਨ੍ਹਾਂ ਦੀ ਆਪਣੀ ਬਣਾਈ ਸ਼ੁੱਧ ਜਾਂ ਅਸ਼ੁੱਧੀ ਅਹੰਤਾ ਕਾਰਣ ਹੈ। ੦ ਨਰਕ ਤੋਂ ਆਏ ਲੋਕਾਂ ਦੇ ਲੱਛਣ ਹਨ 'ਅਤਿਅੰਤ ਕ੍ਰੋਧੀ, ਕੌੜੇ ਵਚਨ, ਦਲਿਦਰਤਾ, ਦੂਜਿਆਂ ਪ੍ਰਤਿ ਵੈਰ-ਭਾਵ ਨੀਵਿਆਂ ਦਾ ਸੰਗ, ਕੁਲ ਹੀਣ ਨੀਵੇਂ ਅਸੁਰ ਬੁੱਧੀ ਵਾਲਿਆਂ ਦੀ ਸੇਵਾ। ਪਰ ਜੋ ਸਵੱਰਗ ਤੋਂ ਆਏ ਵਿਅਕਤੀ ਹੁੰਦੇ ਹਨ, ਉਨ੍ਹਾਂ ਦੇ ਲੱਛਣ ਹਨ - ਦਾਨ ਕਰਨ ਦੀ ਪ੍ਰਕ੍ਰਿਤੀ, ਮਧੁਰ ਵਾਣੀ, ਦੇਵਤਿਆਂ ਦਾ ਪੂਜਨ, ਸੰਤੁਸ਼ਟ ਰਹਿਣਾ।

**ਵਿਆਖਿਆ :-** ਜੇ ਕਿਸੇ ਵਿਅਕਤੀ ਦੇ ਚਰਿੱਤਰ ਵਿਚ ਔਗੁਣਾਂ ਦੀ ਭਰਮਾਰ ਹੋਵੇ ਤਾਂ ਉਹ ਸਾਰੇ ਔਗੁਣ ਉਸ ਨੂੰ ਹੋਰ ਨਿਵਾਣ ਵੱਲ ਲਿਜਾਂਦੇ ਹਨ। ਜਿਥੇ ਪਹਾੜ ਦੀ ਟੀਸੀ ਤੋਂ ਇਕ ਪੱਥਰ ਰੁੜਦਾ ਹੋਇਆ ਹੇਠਾਂ ਨਿਵਾਣ ਵਿਚ ਚਲਿਆ ਜਾਂਦਾ ਹੈ। ਇਸ ਗਿਰਾਵਟ ਦੇ ਕੀ ਕਾਰਨ ਹਨ ?

✪ ✪ ✪

**16.21 ਸ਼ਲੋਕ :**

*त्रि-विधम् नरकस्य इदम्, द्वारम् नाशनम् आत्मन:। काम: क्रोध: तथा लोभ:, तस्मात् एतत् त्रयम् त्यजेत्॥*

***ਤ੍ਰਿਵਿਧਮ੍ ਨਰਕਸ੍ਯ ਇਦਮ੍, ਦਵ੍ਾਰਮ੍ ਨਾਸ਼ਨਮ੍ ਆਤ੍ਮਨਹ।***
***ਕਾਮਹ ਕ੍ਰੋਧਹ ਤਥਾ ਲੋਭਹ, ਤਸ੍ਮਾਤ੍ ਏਤਤ੍ ਤ੍ਰਯਮ੍ ਤ੍ਯਜੇਤ੍॥***

**੦ ਸ਼ਬਦ ਅਰਥ :-** ਤ੍ਰਿਵਿਧਮ੍ : ਤ੍ਰੈਗੁਣਾਂ। ਨਰਕਸ੍ਯ : ਨਰਕ ਦਾ। ਇਦਮ੍ : ਇਹ। ਦਵ੍ਾਰਮ੍ : ਗੇਟ ਦਰਵਾਜ਼ਾ। ਨਾਸਨਮ੍ : ਨਾਸ਼ ਹੋਣ ਵਾਲੀਆਂ। ਆਤ੍ਮਨਹ : ਆਤਮਾ ਪ੍ਰਤਿ। ਕਾਮਹ : ਕਾਮ। ਕ੍ਰੋਧਹ : ਕ੍ਰੋਧ। ਤਥਾ : ਅਤੇ। ਲੋਭਹ : ਲੋਭ। ਤਸ੍ਮਾਤ੍ : ਇਸ ਲਈ। ਏਤਤ੍ : ਇਹ। ਤ੍ਰਯਮ੍ : ਤਿੰਨ। ਤ੍ਯਜੇਤ੍ : ਇਸ ਨੂੰ ਛੱਡਣਾ ਚਾਹੀਦਾ ਹੈ।

**੦ ਸ਼ਲੋਕਾਰਥ :-** ਕਾਮ ਕ੍ਰੋਧ ਤੇ ਲੋਭ - ਇਹ ਆਤਮਾ ਦਾ ਨਾਸ਼ ਕਰਨ ਵਾਲੇ ਤਿੰਨ ਪ੍ਰਕਾਰ ਦੇ ਨਰਕ ਪ੍ਰਾਪਤੀ ਦੇ ਦਵਾਰ ਹਨ। ਇਸ ਲਈ ਇਨ੍ਹਾਂ ਤਿੰਨਾਂ ਦਾ ਤਿਆਗ ਕਰ ਦੇਣਾ ਚਾਹੀਦਾ ਹੈ।

**ਪਦ-ਅਰਥ-ਵਿਸਥਾਰ :-** ੦ ਕਾਮਹ ਕ੍ਰੋਧਹ ਤਥਾ ਲੋਭਹ...... ਤ੍ਰਿਵਿਧਮ੍ ਨਰਕਸ੍ਯ ਇਦਮ੍ = ਭਗਵਾਨ ਨੇ ਪੰਜਵੇਂ ਸ਼ਲੋਕ ਵਿਚ ਕਿਹਾ ਸੀ ਕਿ ਦੈਵੀ ਸੰਪਤੀ ਮੋਕਸ਼ ਲਈ ਤੇ ਆਸੁਰੀ ਸੰਪਤੀ ਬੰਧਨ ਲਈ ਹੁੰਦੀ ਹੈ, ਤਾਂ ਇਹ ਆਸੁਰੀ ਸੰਪਤੀ ਆਉਂਦੀ ਕਿੱਥੋਂ ਹੈ ? ਜਿਥੇ ਸੰਸਾਰ ਦੀ ਕਾਮਨਾ ਹੁੰਦੀ ਹੈ। ਸੰਸਾਰ ਦੇ ਭੋਗ ਪਦਾਰਥਾਂ ਦਾ ਸੰਗ੍ਰਹਿ ਮਾਨ ਵਡਿਆਈ ਆਰਾਮ ਆਦਿ ਦਿਖਾਈ ਦਿੰਦਾ ਹੈ, ਉਨ੍ਹਾਂ ਵਿਚ ਜੋ ਮਹੱਤਵ ਬੁੱਧੀ ਜਾਂ ਆਕਰਸ਼ਣ ਹੈ, ਉਹੋ ਹੀ ਮਨੁੱਖ ਨੂੰ ਆਸੁਰੀ ਸੰਪਤੀ ਵਾਲਾ ਬਣਾ ਕੇ ਨਰਕਾਂ ਦਾ ਭਾਗੀ ਬਣਾਉਂਦਾ ਹੈ। ਏਸੇ ਲਈ ਕਾਮ ਕ੍ਰੋਧ ਲੋਭ ਹੰਕਾਰ ਤੇ ਮੋਹ ਮਾਨ ਵਡਿਆਈ ਪਦ ਮਦ ਮੂਲ ਕਾਰਣ ਮੰਨੇ ਗਏ ਹਨ। (5.12) ਮਨੁੱਖ ਨਾ ਚਾਹੁੰਦਾ ਹੋਇਆ ਵੀ ਪਾਪ ਕਿਉਂ ਕਰਦਾ ਹੈ। (3.36) ਉੱਤਰ ਵਿਚ ਭਗਵਾਨ ਨੇ 'ਕਾਮ ਤੇ ਕ੍ਰੋਧ' ਨੂੰ ਸਭ ਤੋਂ ਵੱਡੇ ਦੁਸ਼ਮਨ ਕਿਹਾ ਸੀ। ਪਰ ਦੋਵਾਂ ਵਿਚੋਂ 'ਏਸ਼' ਸ਼ਬਦ ਦੇ ਕੇ ਕਾਮਨਾਵਾਂ ਨੂੰ ਮੁੱਖ ਦੱਸਿਆ ਹੈ। ਕਿਉਂਕਿ ਜੋ ਕਾਮਨਾਵਾਂ ਵਿਚ ਵਿਘਣ ਪੈ ਜਾਵੇ ਤਾਂ ਕ੍ਰੋਧ ਆ ਜਾਂਦਾ ਹੈ। ਏਥੇ ਕਾਮ, ਕ੍ਰੋਧ ਤੇ ਲੋਭ ਤਿੰਨ ਦੁਸ਼ਮਨ ਦੱਸੇ ਹਨ, ਭਾਵ ਇਹ ਹੈ ਕਿ ਭੋਗਾਂ ਵੱਲ ਵਿਰਤੀਆਂ ਦਾ ਹੋਣਾ ਕਾਮ ਹੈ ਤੇ ਸੰਗ੍ਰਹਿ ਵੱਲ ਵਿਰਤੀਆਂ ਦਾ ਹੋਣਾ ਲੋਭ ਹੈ। ੦ ਏਥੇ ਕਾਮ ਸ਼ਬਦ ਇਕੱਲਾ ਆਉਂਦਾ ਹੈ ਉਥੇ ਉਸ ਦੇ ਅੰਤਰਗਤ ਹੀ ਭੋਗ ਤੇ ਸੰਗ੍ਰਹਿ ਦੀ ਇੱਛਾ ਆਉਂਦੀ ਹੈ। ਪਰ ਏਥੇ 'ਕਾਮ' ਤੇ ਲੋਭ ਦੋਵੇਂ ਸੁਤੰਤਰ ਰੂਪ ਤੋਂ ਆਉਂਦੇ ਹਨ। ਉਥੇ ਭੋਗ ਦੀ ਇੱਛਾ ਨੂੰ ਲੈ ਕੇ 'ਕਾਮ' ਤੇ ਸੰਗ੍ਰਹਿ ਦੀ ਇੱਛਾ ਨੂੰ ਲੈ ਕੇ ਲੋਭ ਆਉਂਦਾ ਹੈ ਤੇ ਇਨ੍ਹਾਂ ਦੋਵਾਂ ਵਿਚ ਰੁਕਾਵਟ ਪੈਣ 'ਤੇ ਕ੍ਰੋਧ ਆਉਂਦਾ ਹੈ, ਜਦ ਕਾਮ ਕ੍ਰੋਧ ਤੇ ਲੋਭ ਤਿੰਨੇ ਵਧੇਰੇ ਵਧ ਜਾਣ ਤਾਂ ਮੋਹ ਹੁੰਦਾ ਹੈ। ੦ ਕਾਮ ਤੋਂ ਕ੍ਰੋਧ, ਕ੍ਰੋਧ ਤੋਂ ਸਮ ਮੋਹ (2.62-63) ਪੈਦਾ ਹੁੰਦਾ ਹੈ। ਜੇ ਕਾਮ ਵਿਚ ਰੁਕਾਵਟ ਨਾ ਪਏ, ਤਾਂ ਲੋਭ ਪੈਦਾ ਹੁੰਦਾ ਹੈ ਤੇ ਲੋਭ ਤੋਂ ਸਮ ਮੋਹ ਪੈਦਾ ਹੁੰਦਾ ਹੈ। ਅਸਲ ਵਿਚ ਇਹ ਕਾਮ ਹੀ ਕ੍ਰੋਧ ਤੇ ਲੋਭ ਦਾ ਰੂਪ ਧਾਰਨ ਕਰਦਾ ਹੈ। ਸਮ ਮੋਹ ਹੋਣ ਨਾਲ ਤਮੋਗੁਣ ਆਉਂਦਾ ਹੈ। ਫਿਰ ਪੂਰੀ ਆਸੁਰੀ ਸੰਪਤੀ ਆ ਜਾਂਦੀ ਹੈ। ੦ ਨਾਸ਼ਨਮ੍ ਆਤ੍ਮਨਹ - ਕਾਮ, ਕ੍ਰੋਧ ਤੇ ਲੋਭ, ਮਨੁੱਖ ਦਾ ਪਤਨ ਕਰਨ ਵਾਲੇ ਦੁਸ਼ਮਨ ਹਨ। ਇਨ੍ਹਾਂ ਦਾ ਉਦੇਸ਼ ਹੈ, ਭੋਗ ਭੋਗਣੇ, ਸੰਗ੍ਰਹਿ ਕਰਨਾ। ਅਜਿਹੇ ਲੋਕ ਆਪਣੀ ਉਨਤੀ ਲਈ ਤਿੰਨਾਂ ਦੋਸ਼ਾਂ ਦੇ ਹਿਤਕਾਰੀ ਮੰਨੇ ਜਾਂਦੇ ਹਨ। ਉਨ੍ਹਾਂ ਦਾ ਮੁੱਖ ਭਾਵ ਕਾਮ ਰਾਹੀਂ ਸੁੱਖ ਪ੍ਰਾਪਤ ਕਰਨਾ, ਆਰਾਮ ਨਾਲ ਰਹਿਣਾ, ਭੋਗ ਭੋਗਣੇ, ਐਸ਼ ਕਰਨੀ ਹੁੰਦਾ ਹੈ। ੦ ਤਸ੍ਮਾਤ੍ ਏਤਤ੍ ਤ੍ਰਯਮ੍ ਤ੍ਯਜੇਤ੍ - ਕਾਮ, ਕ੍ਰੋਧ, ਲੋਭ ਆਦਿ ਨਰਕ ਦੇ ਦਰਵਾਜ਼ੇ ਹਨ। ਇਨ੍ਹਾਂ ਦਾ ਤਿਆਗ ਜ਼ਰੂਰੀ ਹੈ। ੦ ਹਰੇਕ ਇੰਦ੍ਰੀਆਂ ਦੇ ਵਿਸ਼ੇ ਵਿਚ ਅਨੁਕੂਲਤਾ ਤੇ ਪ੍ਰਤਿਕੂਲਤਾ ਨੂੰ ਲੈ ਕੇ ਰਾਗ (ਕਾਮ) ਤੇ ਦਵੇਸ਼ (ਕ੍ਰੋਧ) ਸਥਿਤ ਰਹਿੰਦੇ ਹਨ। ਸਾਧਕ ਨੂੰ ਇਨ੍ਹਾਂ ਤੋਂ ਬਚਣ ਲਈ ਵਸੀਭੂਤ ਹੋ ਕੇ ਸ਼ਾਸਤ੍ਰ ਧਰਮ ਤੇ ਲੋਕ ਮਰਯਾਦਾ ਪਾਲਣ ਕਰਨਾ ਚਾਹੀਦਾ ਹੈ। ਇਨ੍ਹਾਂ ਨਿਯਮਾਂ ਦਾ ਉਲੰਘਣ ਕਰਨ ਵਾਲੇ ਪਤਨ ਵੱਲ ਜਾਂਦੇ ਹਨ। ਸਾਧਕ ਨੂੰ ਕਾਮ, ਕ੍ਰੋਧ, ਲੋਭ ਦੇ ਵੱਸ ਵਿਚ ਨਹੀਂ ਹੋਣਾ ਚਾਹੀਦਾ।

**ਵਿਆਖਿਆ :-** ਦਾਨਵੀ-ਚਰਿੱਤਰ ਵਿਚ ਕਾਮ, ਕ੍ਰੋਧ ਤੇ ਲੋਭ ਵਧੇਰੇ ਹੁੰਦਾ ਹੈ। ਜੋ ਵੀ ਇੰਦ੍ਰਿਆਵੀ ਆਨੰਦ ਹੋਵੇ ਜਾਂ ਸੰਸਾਰਕ ਵਸਤੂਆਂ ਦੀ ਪ੍ਰਾਪਤੀ ਦਾ ਸਵਾਲ ਹੋਵੇ, ਦਾਨਵੀ ਰੁਚੀਆਂ ਵਾਲਾ ਵਿਅਕਤੀ ਹਮੇਸ਼ਾ ਲੋਭ ਕਰੇਗਾ। ਉਹ ਲਾਲਚੀ ਹਵਸੀ ਕ੍ਰੋਧੀ ਬਣਦਾ ਹੈ। ਕਾਮ ਕ੍ਰੋਧ ਦੀ ਅੱਗ ਵਿਚ ਆਪ ਵੀ ਸੜਦਾ ਹੈ, ਦੂਜਿਆਂ ਨੂੰ ਵੀ ਸਾੜਦਾ ਰਹਿੰਦਾ ਹੈ। ਕਾਮ, ਕ੍ਰੋਧ, ਲੋਭ - ਉਸ ਦੇ ਮਨ ਉੱਪਰ ਕਬਜ਼ਾ ਕਰਕੇ ਉਸ ਦੇ ਕਾਰਜਾਂ ਰਾਹੀਂ ਉਸ ਨੂੰ ਨੀਵਾਂ ਕਮੀਨਾ ਅਤੇ ਪਸ਼ੂ ਬਿਰਤੀ ਵਾਲਾ ਬਣਾ ਦਿੰਦੇ ਹਨ।

✪ ✪ ✪

**16.22 ਸ਼ਲੋਕ :**

*एतै: वि-मुच्-त: कौन्तेय, तम: द्वारै: त्रिभि: नर:। आ-चरति आत्मन: श्रेय:, तत: या-ति पराम् ग(म्)-तिम्॥*

***ਏਤੈਹ ਵਿਮੁਕ੍ਤਾਹ ਕੌਂਤਯੇਯ ! ਤਮਹ ਦਵ੍ਾਰੈਹ ਤ੍ਰਿਭਿ ਨਰਹ।***
***ਆ ਚਰਤਿ ਆਤ੍ਮਨਹ ਸ਼੍ਰੇਯ੍ਹ, ਤਤਹ ਯਾਤਿ ਪਰਾਮ੍ ਗ (ਮ੍) ਤਿਮ੍॥***

**੦ ਸ਼ਬਦ ਅਰਥ :-** ਏਤੈਹ : ਏਸ ਤੋਂ। ਵਿਮੁਕ੍ਤਾਹ : ਮੁਕਤ ਕਰਾਇਆ। ਕੌਂਤਯੇਯ : ਹੇ ਕੌਂਤਯੇ। ਤਮਹ ਦਵਾਰੈਹ : ਹਨੇਰੇ ਵੱਲ

ਲਿਜਾਣ ਵਾਲੇ ਦਰਵਾਜ਼ੇ। ਤ੍ਰਿਭਿਹ : ਤਿੰਨਾਂ ਰਾਹੀਂ। ਨਰਹ : ਆਦਮੀ। ਆਚਰਤਿ : ਅਭਿਆਸ ਕਰਦਾ ਹੈ। ਆਤ੍ਮਨਹ : ਆਤਮਾ ਸੰਬਧੀ, ਸਵੈ ਦਾ। ਸ਼੍ਰੇਯ੍ਹ : ਜੋ ਵੀ ਚੰਗਾ ਹੈ। ਤਤਹ : ਅਤੇ ਫਿਰ। ਯਾਤਿ : ਜਾਂਦਾ ਹੈ। ਪਰਾਮ੍ : ਉੱਤਮ। ਗਤਿਮ੍ : ਗੋਲ ਮੰਜ਼ਿਲ, ਮੰਤਵ।

**੦ ਸ਼ਲੋਕਾਰਥ :-** ਹੇ ਕੌਂਤਯੇ! ਇਨ੍ਹਾਂ ਤਿੰਨਾਂ ਤਮੋ ਰੂਪੀ ਨਰਕ ਦੇ ਦਵਾਰਾਂ ਤੋਂ ਮੁਕਤ ਹੋਇਆ ਮਾਨਵ ਆਪਣੇ ਕਲਿਆਣ ਦਾ ਆਚਰਣ ਕਰਦਾ ਹੈ ਅਤੇ ਇਸ ਤੋਂ ਪਰਮਗਤੀ ਨੂੰ ਪ੍ਰਾਪਤ ਹੋ ਜਾਂਦਾ ਹੈ।

**ਪਦ-ਅਰਥ-ਵਿਸਥਾਰ :-** ੦ ਏਤੈਹ ਵਿਮੁਚੁਤਹ ਕੌਂਤਯੇਯ, ਤਮਹ ਦਵਾਰੈਹ ਤ੍ਰਿਭਿਹ ਨਰਹ – ਪਹਿਲੇ ਸ਼ਲੋਕ ਵਿਚ ਜਿਨ੍ਹਾਂ ਨੂੰ ਨਰਕ ਦਾ ਦਰਵਾਜ਼ਾ ਕਿਹਾ ਗਿਆ ਹੈ, ਉਸੇ ਕਾਮ, ਕ੍ਰੋਧ, ਲੋਭ ਨੂੰ ਏਥੇ ਤਮੋਦਵਾਰ ਕਿਹਾ ਗਿਆ ਹੈ। ਤਮ੍ – ਨਾਂ ਹਨੇਰੇ ਦਾ ਹੈ, ਜਿਸ ਤੋਂ ਅਗਿਆਨ ਦੀ ਉਤਪਤੀ ਹੁੰਦੀ ਹੈ। (14.07) ਕਾਮ ਆਦਿ ਦੇ ਕਾਰਨ ਇਹ ਸੰਸਾਰਕ ਪਦਾਰਥ ਧਨ ਸੰਪਤੀ ਇਸਤਰੀ ਪੁਰਸ਼ ਘਰ ਪਰਿਵਾਰ ਪਹਿਲਾਂ ਵੀ ਨਹੀਂ ਸੀ, ਪਿੱਛੋਂ ਵੀ ਨਹੀਂ ਰਹਿਣਗੇ। ਇਨ੍ਹਾਂ ਨਾਲ ਮਮਤਾ ਕਰਨ ਨਾਲ ਪਤਾ ਨਹੀਂ, ਮੇਰਾ ਕੀ ਹਾਲ ਹੋਵੇਗਾ ? ਕਾਮ ਆਦਿ ਤੋਂ ਮੁਕਤ ਹੋ ਕੇ ਆਪਣਾ ਕਲਿਆਣ ਕਰਨ ਵਾਲਾ ਹੀ ਪਰਮਗਤੀ ਪ੍ਰਾਪਤ ਕਰਦਾ ਹੈ। "ਤਿੰਨਾਂ ਤੋਂ ਬਚਕੇ ਰਹੋ" ਇਨ੍ਹਾਂ ਤਿੰਨਾਂ ਦੇ ਤਿਆਗ ਤੋਂ ਬਿਨਾ ਸਾਧਕ ਬਣਨਾ ਮੁਸ਼ਕਲ ਹੈ। ੦ ਨੀਂਦ ਖੁੱਲ੍ਹਣ ਤੋਂ ਲੈ ਕੇ ਨੀਂਦ ਆਉਣ ਤੱਕ ਜਿਸ ਦਿਨ ਪਤਾ ਲੱਗੇ, ਜਿਸ ਦਿਨ ਤੋਂ ਲੈ ਕੇ ਮੌਤ ਆਉਣ ਤੱਕ – ਸਭ ਦੇ ਸਭ ਸਮੇਂ ਪਰਮਾਤਮਾ ਦੇ ਸਗੁਣ ਨਿਰਗੁਣ ਚਿੰਤਨ ਵਿਚ ਲਾਉਣਾ ਚਾਹੀਦਾ ਹੈ। ੦ ਇਤੈ ਵਿਮੁਚ੍ – ਤਹ ਦਾ ਅਰਥ ਹੈ ਕਿ ਜਦ ਤੱਕ ਅਸੀਂ ਦੁਰਗੁਣ ਦੁਰਾਚਾਰਾਂ ਤੋਂ ਪੂਰੀ ਤਰ੍ਹਾਂ ਛੁਟਕਾਰਾ ਪ੍ਰਾਪਤ ਨਹੀਂ ਕਰ ਲੈਂਦੇ, ਤਦ ਤੱਕ ਸਾਰੇ ਸਾਧਨ ਅਪਣਾਵਾਂਗੇ। ਪਰ ਸਾਧਕ ਨੂੰ ਪਰਮਾਤਮਾ ਪ੍ਰਾਪਤੀ ਦਾ ਮੁੱਖ ਉਦੇਸ਼ ਰੱਖ ਕੇ ਇਨ੍ਹਾਂ ਤੋਂ ਛੁਟਕਾਰਾ ਪ੍ਰਾਪਤ ਕਰਨ ਦਾ ਵੀ ਲਕਸ਼ ਅੱਗੇ ਰੱਖਣਾ ਹੈ। ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਵਿਕਾਰਾਂ ਦੇ ਹੁੰਦਿਆਂ ਸਾਡੇ ਨਾਲ ਅਸ਼ੁੱਧੀ ਅਪਵਿੱਤਰਤਾ, ਪਾਪ ਪਤਨ ਤੇ ਦੁੱਖ ਬਣੇ ਰਹਿਣਗੇ। ਇਨ੍ਹਾਂ ਤੋਂ ਮੁਕਤ ਹੋਣ ਨਾਲ ਅੰਤਹਕਰਣ ਸੁਭਾਵਕ ਸ਼ੁੱਧ ਹੋ ਜਾਂਦਾ ਹੈ। ੦ ਸ਼੍ਰੇਯਹ – ਆਚਰਤਿ ਦਾ ਭਾਵ ਹੈ ਕਿ ਕਾਮ, ਕ੍ਰੋਧ, ਲੋਭ – ਇਨ੍ਹਾਂ ਵਿਚੋਂ ਕਿਸੇ ਨੂੰ ਵੀ ਲੈ ਕੇ ਆਚਰਣ ਨਹੀਂ ਹੋਣਾ ਚਾਹੀਦਾ ਹੈ, ਅਰਥਾਤ ਸ਼ੁੱਧ ਸਾਧਨ ਹੋਣੇ ਚਾਹੀਦੇ ਹਨ। ਜੇ ਅੰਦਰ ਕੋਈ ਅਸ਼ੁੱਧੀ ਆ ਜਾਵੇ ਤਾਂ ਉਸ ਨੂੰ ਆਚਰਣ ਤੋਂ ਦੂਰ ਰੱਖਿਆ ਜਾਵੇ। 'ਹੇ ਪ੍ਰਭੂ! ਹੇ ਨਾਥ' ਦਾ ਜਾਪ ਨਿਰੰਤਰ ਕਰਨ ਨਾਲ ਭਗਵਾਨ ਸਿਮਰਨ ਕਰਨ ਨਾਲ ਮਨ ਸ਼ਾਂਤ ਰਹਿੰਦਾ ਹੈ।

**ਵਿਆਖਿਆ :-** ਜਿੱਥੇ ਦੁੱਖ ਹੈ, ਹਨੇਰਾ ਹੈ, ਅਗਿਆਨਤਾ ਹੈ, ਡਰ ਹੈ, ਪ੍ਰਕੋਪ ਹੈ ਅਤੇ ਚਿੰਤਾ ਹੈ, ਉਹੋ ਹੀ ਨਰਕ ਹੈ। ਜਦੋਂ ਕੋਈ ਵਿਅਕਤੀ ਖੁਸ਼ ਨਹੀਂ, ਡਰ, ਕ੍ਰੋਧ, ਲੋਭ, ਮੋਹ, ਕਾਮ, ਹੰਕਾਰ ਦੇ ਹਨੇਰੇ ਵਿਚ ਭਟਕਦਾ ਹੈ, ਉਹ ਵਿਅਕਤੀ ਨਰਕ ਭੋਗਦਾ ਹੈ। ਨਰਕ ਦਾ ਕਾਰਨ ਅਗਿਆਨਤਾ ਹੈ। ਨਰਕ ਦੇ ਹਨੇਰੇ ਵਿਚ ਕਾਮ ਜਾਗਦਾ ਹੈ, ਲੋਭ ਅੰਗੜਾਈ ਲੈਂਦਾ ਹੈ, ਕ੍ਰੋਧ ਤਾਂਡਵ ਨਾਚ ਨਚਦਾ ਹੈ, ਹੰਕਾਰ ਮਚਲਦਾ ਹੈ। ਇਨ੍ਹਾਂ ਤੋਂ ਛੁਟਕਾਰਾ ਪਾਉਣ ਲਈ ਗਿਆਨ ਦੇ ਚਾਨਣ ਦੀ ਲੋੜ ਹੈ। ਸਰੇਯਾਸ ਅਵੱਸਥਾ ਦੀ ਲੋੜ ਹੈ। ਵਿਕਾਸ ਤੇ ਪਰਪੱਕਤਾ ਦੀ ਲੋੜ ਹੈ। ਦਾਨਵੀ ਰੁਚੀਆਂ ਵਾਲੇ ਲੋਕ, ਜਦੋਂ ਹਨੇਰੇ ਵਿਚੋਂ ਨਿਕਲ ਜਾਂਦੇ ਹਨ ਤਾਂ ਛੇਤੀ ਹੀ ਪ੍ਰਭੂਤਵ ਦੇ ਚਾਨਣ ਵਿਚ ਪ੍ਰਵੇਸ਼ ਕਰ ਲੈਂਦੇ ਹਨ।

✪ ✪ ✪

**16.23 ਸ਼ਲੋਕ :**

*ਯ: ਸ਼ਾਸਤ੍ਰ-ਵਿਧਿਮ੍ ਉਦ੍-ਸ੍ਰਜ੍ਯ, ਵਰ੍ਤ-ਤੇ ਕਾਮਕਾਰਤ:। ਨ ਸ: ਸਿਦ੍ਧਿਮ੍ ਅਬ-ਆਪ੍-ਨੋਤਿ, ਨ ਸੁਖਮ੍ ਨ ਪਰਾਮ੍ ਗ (ਮ੍)-ਤਮ੍॥*

***ਯਹ ਸ਼ਾਸ੍ਤਰ ਵਿਧਿਮ੍ ਉਦ੍ਸ੍ਰਜਯ, ਵਰ੍ਤਤੇ ਕਾਮ ਕਾਰਤਹ।***
***ਨ ਸਹ ਸਿਧਿਮ੍ ਅਵ ਆਪ੍ਨੋਤਿ, ਨ ਸੁਖਮ੍ ਨ ਪਰਾਮ੍ ਗ (ਮ੍) ਤਿਮ੍॥***

**੦ ਸ਼ਬਦ ਅਰਥ :-** ਯਹ : ਕੌਣ। ਸ਼ਾਸ੍ਤਰ ਵਿਧਿਮ੍ : ਸ਼ਾਸਤਰਾਂ ਦੇ ਨਿਯਮਾਂ ਅਨੁਸਾਰ। ਉਦ੍ ਸ੍ਰਜੁਯ : ਪਿੱਛਾ ਛੁਡਾਉਣਾ। ਵਰ੍ਤਤੇ : ਕਾਰਜ ਕਰਨਾ। ਕਾਮ ਕਾਰਤਾਹ : ਇੱਛਾਵਾਂ ਦੇ ਮਨੋਵੇਗ ਅਧੀਨ। ਨ : ਨਹੀਂ। ਸਹ : ਉਹ। ਸਿਧਿਮ੍ : ਪਰਪਕਤਾ। ਅਵਆਪ੍ਨੋਤਿ : ਪ੍ਰਾਪਤ ਕਰਦਾ ਹੈ। ਨ : ਨਹੀਂ। ਸੁਖਮ੍ : ਸੁਖ। ਨ : ਨਹੀਂ। ਪਰਾਮ੍ : ਪਰਮ। ਗ (ਮ) ਤਿਮ੍ : ਮੰਜ਼ਿਲ ਗੋਲ, ਟਿਕਾਨਾ।

**੦ ਸ਼ਲੋਕਾਰਥ :-** ਜੋ ਵਿਅਕਤੀ ਸ਼ਾਸਤਰ ਵਿਧੀ ਨੂੰ ਛੱਡ ਕੇ ਕਾਮਨਾਵਾਂ ਵਿਚ ਗ੍ਰਸਿਆ ਵਿਵਹਾਰ ਕਰਦਾ ਹੈ, ਉਹ ਨਾ ਹੀ ਸਿੱਧੀ ਨੂੰ ਪ੍ਰਾਪਤ ਹੁੰਦਾ ਹੈ ਨਾ ਸੁਖ ਤੇ ਨਾ ਪਰਮ ਗਤੀ ਨੂੰ ਪ੍ਰਾਪਤ ਕਰਦਾ ਹੈ।

**ਪਦ-ਅਰਥ-ਵਿਸਥਾਰ :-** ੦ ਯਹ ਸ਼ਾਸਤ੍ਰ ਵਿਧਿਮ੍ ਉਦ੍ ਸਿਰ੍ਜ੍ਯ ਵਰ੍ਤਤੇ – ਜਿਹੜੇ ਵਿਅਕਤੀ ਸ਼ਾਸਤ੍ਰ ਵਿਧੀ ਦੀ ਉਲੰਘਣਾ ਕਰਕੇ ਸ਼ਾਸਤ੍ਰ ਵਿਹਿਤ ਯਗ ਕਰਦੇ ਹਨ, ਦਾਨ ਕਰਦੇ ਹਨ, ਪਰਉਪਕਾਰ ਕਰਦੇ ਹਨ। ਦੁਨੀਆਂ ਦੇ ਲਾਭ ਲਈ ਭਾਂਤ ਭਾਂਤ ਦੇ ਕੰਮ ਕਰਦੇ ਹਨ, ਇਹ ਸਭ ਕਰਦੇ ਹਨ 'ਕਾਮਕਾਰਤਹ – ਅਰਥਾਤ ਸ਼ਾਸਤ੍ਰ ਵਿਧੀ ਦੇ ਵੱਲ ਧਿਆਨ ਨਾ ਦੇ ਕੇ ਆਪਣੇ ਮਨਮੰਨੇ ਢੰਗ ਤੋਂ ਕਰਦੇ ਹਨ। ਕੇਵਲ ਬਾਹਰਲੇ ਆਚਰਣ ਤੋਂ ਆਪਣੇ ਆਪ ਨੂੰ ਵੱਡੇ ਸਮਝਦੇ ਹਨ। ਅੰਦਰਲੇ ਭਾਵ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਨਾਲ ਭਰੇ ਹੁੰਦੇ ਹਨ। ਲੋੜ ਅੰਦਰਲੇ ਭਾਵਾਂ ਨੂੰ ਸ਼ੁੱਧ ਕਰਨ ਦੀ ਹੈ। ੦ ਜੇ ਅੰਦਰ ਹੀ ਦੁਰਭਾਵ ਹਨ, ਬਾਹਰੋਂ ਤਪੱਸਵੀ, ਤਿਆਗੀ, ਦਿਖਾਈ ਦਿੰਦੇ ਹੋ। ਅਭਿਮਾਨ ਵਿਚ ਆ ਕੇ ਦੂਜਿਆਂ ਨੂੰ ਤਾੜਨਾ ਕਰ ਦਿੰਦੇ ਹੋ, ਤਾਂ ਬਾਹਰਲੇ ਅਭਿਮਾਨ ਕਾਰਣ ਅੰਦਰਲੇ ਗੁਣ ਵੀ ਅਸ਼ੁੱਧ ਬਣ ਜਾਂਦੇ ਹਨ। ਜ਼ਰੂਰੀ ਹੈ ਕਿ ਅਸੀਂ ਅੰਦਰਲੇ ਦੋਸ਼ਾਂ ਨੂੰ ਠੀਕ ਕਰੀਏ। ਸ਼ਾਸਤ੍ਰ ਵਿਧੀ ਅਨੁਸਾਰ ਕਾਰਜ ਕਰੀਏ। ਬਾਹਰਲੇ ਕੰਮ ਭਾਵੇਂ ਚੰਗੇ ਹੋਣ ਪਰ ਜਿੰਨੀ ਦੇਰ ਮਨ ਸ਼ੁੱਧ ਨਹੀਂ, ਚੰਗੇ ਕੰਮਾਂ ਦਾ ਫਲ ਚੰਗਾ ਨਹੀਂ ਮਿਲਦਾ। ੦ ਨ ਸਹ ਸਿਧਿਮ੍ ਅਵ ਆਪ੍ ਨੋਤਿ = ਆਸੁਰੀ ਸੰਪਦਾ ਵਾਲੇ ਜਿਹੜੇ ਲੋਕ ਸ਼ਾਸਤ੍ਰ ਵਿਧੀ ਦਾ ਤਿਆਗ ਕਰਕੇ ਯਗ ਆਦਿ ਸ਼ੁਭ ਕਰਮ ਕਰਦੇ ਹਨ, ਉਨ੍ਹਾਂ ਨੂੰ ਧਨ ਮਾਨ ਆਦਰ ਆਦਿ ਰੂਪ ਵਿਚ ਕੁੱਝ ਪ੍ਰਸਿੱਧੀ ਪ੍ਰਾਪਤ ਹੋ ਸਕਦੀ ਹੈ, ਪਰ ਅਸਲ ਵਿਚ ਅੰਤਹਕਰਣ ਦੀ ਸ਼ੁੱਧੀ-ਰੂਪ, ਜੋ ਸਿੱਧੀ ਹੈ, ਉਹ ਉਨ੍ਹਾਂ ਨੂੰ ਨਹੀਂ ਮਿਲਦੀ। ੦ ਨ ਸੁਖ਼ਮ੍ : ਉਨ੍ਹਾਂ ਨੂੰ ਸੁਖ ਵੀ ਨਹੀਂ ਮਿਲਦਾ, ਕਿਉਂਕਿ ਉਨ੍ਹਾਂ ਦੇ ਅੰਦਰ ਕਾਮ, ਕ੍ਰੋਧ ਦੀ ਜਲਨ ਬਣੀ ਰਹਿੰਦੀ ਹੈ। ਜੋ ਦੁਖ ਦਾ ਕਾਰਣ ਹੈ। (5.22) ੦ ਜਿਸ ਕਰਕੇ ਪਰਮਾਰਥਕ ਮਾਰਗ ਵਿਚ ਮਿਲਣ ਵਾਲੇ ਸਾਤਵਿਕ ਸੁੱਖ ਉਨ੍ਹਾਂ ਨੂੰ ਨਹੀਂਮਿਲਦੇ। ੦ ਨ ਪਰਾਮ੍ ਗ (ਮ੍) ਤਿਮ੍ – ਉਨ੍ਹਾਂ ਨੂੰ ਪਰਮਗਤੀ ਵੀ ਨਹੀਂ ਮਿਲਦੀ। ਕਾਰਣ ਇਹ ਹੈ ਕਿ ਪਹਿਲਾਂ ਤਾਂ ਉਹ ਪਰਮਗਤੀ ਨੂੰ ਮੰਨਦੇ ਹੀ ਨਹੀਂ, ਜੇ ਮੰਨਦੇ ਵੀ ਹਨ ਤਾਂ ਉਹ ਉਨ੍ਹਾਂ ਨੂੰ ਮਿਲਦੀ ਵੀ ਨਹੀਂ, ਕਿਉਂਕਿ ਕਾਮ ਕ੍ਰੋਧ ਲੋਭ ਦੇ ਕਾਰਨ ਉਨ੍ਹਾਂ ਦੇ ਨਿੱਤ ਦੇ ਕੰਮ ਅਜਿਹੇ ਹੁੰਦੇ ਹਨ।

**ਵਿਆਖਿਆ :-** ਧਾਰਮਿਕ ਵੇਦਾਂਤ ਗ੍ਰੰਥ ਹਮੇਸ਼ਾ ਹੀ ਵਿਅਕਤੀ ਨੂੰ ਸੇਧ ਪ੍ਰਦਾਨ ਕਰਦੇ ਹਨ। ਉਹ ਜੋ ਆਦੇਸ਼ ਪ੍ਰਾਪਤ ਕਰਦੇ ਹਨ, ਉਹ ਨਾਂਹ ਵਾਚੀ ਵੀ ਹੋ ਸਕਦੇ ਹਨ, ਹਾਂ ਵਾਚਕ ਵੀ। ਚਿਤਾਵਨੀ, ਪ੍ਰੇਰਨਾ ਜਾਂ ਉਪਦੇਸ਼ ਰਾਹੀਂ ਜ਼ਿੰਦਗੀ ਵਿਚ ਚੰਗਿਆਈ ਨੇਕੀ ਸੇਵਾ ਦੀ ਲਗਨ ਪ੍ਰਾਪਤ ਹੁੰਦੀ ਹੈ। ਇਹ ਹਾਂ ਵਾਚਕ ਆਦੇਸ਼ ਦਾ ਪ੍ਰਭਾਵ ਹੈ। ਪਰ ਜਿਨ੍ਹਾਂ ਵਿਚ ਦਾਨਵ ਰੁਚੀਆਂ ਹੁੰਦੀਆਂ ਹਨ, ਉਹ ਵੇਦਾਂਤ ਗ੍ਰੰਥਾਂ ਵਿਚ ਭਰੋਸਾ ਨਹੀਂ ਕਰਦੇ। ਉਹ ਇਨ੍ਹਾਂ ਦੀ ਸਿਖਿਆਵਾਂ ਵਿਰੁੱਧ ਕਾਰਜ ਕਰਦੇ ਹਨ। ਉਹ ਅਜਿਹੇ ਕੰਮ ਕਰਦੇ ਹਨ, ਜਿਹੜੇ ਇਨ੍ਹਾਂ ਗਰੰਥਾਂ

ਵਿਚ ਨਾ ਕਰਨ ਦੀ ਸਿਖਿਆ ਦਿੱਤੀ ਜਾਂਦੀ ਹੈ। ਜੋ ਸਿਖਿਆ ਗਰੰਥ ਦਿੰਦੇ ਹਨ, ਉਸ ਉੱਪਰ ਅਮਲ ਕਰਕੇ ਪ੍ਰਪੱਕਤਾ ਪੂਰਣਤਾ ਪ੍ਰਸੰਨਤਾ ਅਤੇ ਸੁੱਖ ਪ੍ਰਾਪਤ ਕੀਤਾ ਜਾ ਸਕਦਾ ਹੈ।

✪ ✪ ✪

**16.24 ਸ਼ਲੋਕ :**

*तस्मात् शास्त्रम् प्र-मानम् ते, कार्य-अकार्य-वि-अव-स्थितौ। ज्ञा-त्वा शास्त्र-वि-धान उक्तम्, कर्म कर्तुम् इह अर्हसि॥*

***ਤਸ੍ਮਾਤ੍ ਸ਼ਾਸ੍ਤ੍ਰਮ੍ ਪ੍ਰਮਾਨਮ੍ ਤੇ, ਕਾਰ੍ਯ ਅਕਾਰ੍ਯ ਵਿਅਵਸ੍ਥਿ ਤੌ।***
***ਗ੍ਯ੍ਾਤ੍ਵਾ ਸ਼ਸ੍ਤਰ ਵਿਧਾਨ ਉਕਤਮ੍, ਕਰ੍ਮ ਕ੍ਰਤੁਮ੍ ਇਹ ਅਹਰ੍ਸਿ॥***

**੦ ਸ਼ਬਦ ਅਰਥ :-** ਤਸ੍ਮਾਤ੍ : ਇਸ ਲਈ। ਸ਼ਾਸ੍ਤ੍ਰਮ੍ : ਸ਼ਾਸਤਰ। ਪ੍ਰਮਾਨਮ੍ : ਪ੍ਰਮਾਣ ਸਬੂਤ। ਤੇ : ਉਹ। ਕਾਰ੍ਯ : ਕਾਰਜ। ਅਕਾਰ੍ਯ : ਅਕਾਰਜ। ਵਿਅਵਸ੍ਥਿਤ : ਇਸ ਸੰਬੰਧੀ ਪੱਕਾ ਫੈਸਲਾ ਕਰ ਲਿਆ ਜਾਵੇ ਕਿ ਕੀ ਕਰਨਾ ਹੈ ਤੇ ਕੀ ਨਹੀਂ ਕਰਨਾ ਹੈ। ਗ੍ਯ੍ਾਤ੍ਵਾ : ਜਾਣ ਲੈਣ ਪਿੱਛੋਂ। ਸ਼ਾਸ੍ਤਰਹ : ਸ਼ਾਸਤਰ। ਵਿਧਾਨ ਉਕਤਮ੍ : ਜੋ ਕੁੱਝ ਸ਼ਾਸਤਰ ਵਿਧਾਨ ਵਿਚ ਕਿਹਾ ਗਿਆ ਹੈ। ਕਰ੍ਮ : ਕਰਮ। ਕ੍ਰਤੁਮ੍ : ਕਰਨਾ। ਇਹ : ਏਥੇ। ਅਹਰ੍ਸਿ : ਚਾਹੀਦਾ ਹੈ।

**੦ ਸ਼ਲੋਕਾਰਥ :-** ਇਸ ਵਾਸਤੇ ਤੇਰੇ ਲਈ ਫਰਜ਼ ਤੇ ਅਫਰਜ਼ ਦੀ ਵਿਵੱਸਥਾ ਵਿਚ ਸ਼ਾਸਤਰ ਹੀ ਪਰ੍ਮਾਣ ਹੈ। ਤੂੰ ਸ਼ਾਸਤਰ ਵਿਧਾਨ ਵਿਚ ਕਹੇ ਗਏ ਸਿਧਾਂਤ ਨੂੰ ਜਾਣ ਕੇ ਇਸ ਲੋਕ ਵਿਚ ਕਰਮ ਕਰਨ ਦੇ ਯੋਗ ਏਂ।

**ਪਦ-ਅਰਥ-ਵਿਸਥਾਰ :-** ੦ ਤਸ੍ਮਾਤ੍ ਸ਼ਾਸਤ੍ਰਮ੍ ਪ੍ਰਮਾਨਮ੍ ਤੇ, ਕਾਰਯ ਅਕਾਰ੍ਯ ਵਿਅਵਸ੍ਥਿ ਤੌ = ਜਿਨ੍ਹਾਂ ਵਿਅਕਤੀਆਂ ਨੂੰ ਆਪਣੇ ਪ੍ਰਾਣਾਂ ਨਾਲ ਮੋਹ ਹੁੰਦਾ ਹੈ, ਉਹ ਕਰਤੱਵ ਤੇ ਅਕਰਤੱਵ ਨਾ ਜਾਣਨ ਕਾਰਣ ਵਿਸ਼ੇਸ਼ ਰੂਪ ਤੋਂ ਆਸੁਰੀ ਸੰਪਤੀ ਵਾਲੇ ਹੁੰਦੇ ਹਨ। ਦੋਵਾਂ ਦਾ ਨਿਰਣਾਂ ਕੇਵਲ ਸ਼ਾਸਤ੍ਰ ਕਰ ਸਕਦੇ ਹਨ। ੦ ਜਿੰਨੀ ਮਹਿਮਾ ਸ਼ਾਸਤ੍ਰਾਂ ਵਿਚ ਹੈ, ਜਿਨ੍ਹਾਂ ਦਾ ਵਰਤਾਓ ਸ਼ਾਸਤ੍ਰਾਂ ਦੇ ਸਿਧਾਂਤ ਅਨੁਸਾਰ ਹੁੰਦਾ ਹੈ, ਅਜਿਹੇ ਸੰਤਾਂ ਮਹਾਂਪੁਰਸ਼ਾਂ ਦੇ ਆਚਰਣਾਂ ਤੇ ਵਚਨਾਂ ਅਨੁਸਾਰ ਚੱਲਣਾ ਹੀ ਸ਼ਾਸਤ੍ਰ ਸਿਧਾਂਤ ਅਨੁਸਾਰ ਚੱਲਣਾ ਹੈ। ਜਿਸ ਨਾਲ ਹੀ ਸ਼੍ਰੇਸ਼ਠ ਪੁਰਸ਼ ਬਣਿਆ ਜਾ ਸਕਦਾ ਹੈ। ਅਸਲ ਵਿਚ ਮਹਾਂਪੁਰਸ਼ ਪਰਮਾਤਮਾ ਨੂੰ ਪ੍ਰਾਪਤ ਹੋਏ ਹੁੰਦੇ ਹਨ, ਏਸੇ ਲਈ ਉਨ੍ਹਾਂ ਦੇ ਆਚਰਣ ਭਾਵ ਆਦਿ ਹੀ ਸ਼ਾਸਤ੍ਰ ਬਣਦੇ ਹਨ। ੦ ਸ਼ਾਸਤ੍ਰ ਪ੍ਰਮਾਨਮ੍ ਦਾ ਭਾਵਾਰਥ ਹੈ ਕਿ ਲੋਕ ਪ੍ਰਲੋਕ ਦਾ ਆਸਰਾ ਲੈ ਕੇ ਚੱਲਣ ਵਾਲੇ ਵਿਅਕਤੀਆਂ ਲਈ ਕਰਤੱਵ ਅਕਰੱਤਵ ਦੀ ਵਿਵੱਸਥਾ ਵਿਚ ਸ਼ਾਸਤ੍ਰ ਹੀ ਪ੍ਰਮਾਣ ਹੈ। ੦ ਗ੍ਯ੍ਾਤਵਾ ਸ਼ਸਤ੍ਰ ਵਿਧਾਨ ਉੱਤਮ ਕਰ੍ਮ ਕਰ੍ਤੁਮ੍ ਇਹ ਆਹਰ੍ਸਿ – ਪਰਾਇਣ ਪੋਸ਼ਣ ਨੂੰ ਨਾ ਜਾਣਨ ਵਾਲਿਆਂ ਨੂੰ ਸਿੱਧੀ ਦੀ ਪ੍ਰਾਪਤੀ ਨਹੀਂ ਹੁੰਦੀ। ਭਗਵਾਨ ਅਰਜਨ ਨੂੰ ਕਹਿੰਦੇ ਹਨ ਕਿ ਤੂੰ ਤਾਂ ਦੈਵੀ ਸੰਪਤੀ ਨੂੰ ਪ੍ਰਾਪਤ ਏਂ, ਤੂੰ ਸ਼ਾਸਤ੍ਰ ਵਿਧੀ ਨੂੰ ਜਾਣ ਕੇ ਕਰਤੱਵ ਦਾ ਪਾਲਣ ਕਰਨ ਯੋਗ ਹੈ। ਅਰਜਨ ਪਹਿਲਾਂ ਆਪਣੀ ਧਾਰਣਾ ਅਨੁਸਾਰ ਕਹਿੰਦੇ ਹਨ ਕਿ ਯੁੱਧ ਕਰਨ ਨਾਲ ਮੈਨੂੰ ਪਾਪ ਲੱਗੇਗਾ, ਜਦ ਕਿ ਭਾਗਸ਼ਾਲੀ ਸ਼੍ਰੇਸ਼ਠ ਕੁਸ਼ਤ੍ਰੀਆਂ ਵਾਸਤੇ ਆਪਣੇ ਆਪ ਪ੍ਰਾਪਤ ਹੋਇਆ ਯੁੱਧ ਸਵੱਰਗ ਨੂੰ ਦੇਣ ਵਾਲਾ ਹੈ (ਗੀਤਾ 2.32)। ਭਗਵਾਨ ਕਹਿੰਦੇ ਹਨ 'ਕਿ ਭਾਈ! ਤੂੰ ਪਾਪ ਪੁੰਨ ਦਾ ਫੈਸਲਾ ਆਪਣੇ ਮਨਮਾਨੇ ਢੰਗ ਨਾਲ ਕਰ ਰਿਹਾ ਏਂ। ਤੈਨੂੰ ਤਾਂ ਇਸ ਵਿਸ਼ੇ ਵਿਚ ਸ਼ਾਸਤ੍ਰਾਂ ਨੂੰ ਪ੍ਰਮਾਣ ਮੰਨਣਾ ਚਾਹੀਦਾ ਹੈ। ਸ਼ਾਸਤ੍ਰਾਂ ਦੀ ਆਗਿਆ ਸਮਝ ਕੇ ਹੀ ਤੈਨੂੰ ਕਰਤੱਵ ਕਰਮ ਕਰਨਾ ਚਾਹੀਦਾ ਹੈ। ਭਾਵ ਇਹ ਹੈ ਕਿ ਯੁੱਧ ਰੂਪੀ ਕਿਰਿਆ ਬੰਨ੍ਹਣ ਵਾਲੀ ਨਹੀਂ ਹੈ। ਫਿਰ ਵੀ ਸਵਾਰਥ ਤੇ ਅਭਿਮਾਨ ਰੱਖ ਕੇ ਕੀਤੀ ਗਈ ਸ਼ਾਸਤ੍ਰੀ ਕਿਰਿਆ (ਯਗ ਦਾਨ ਆਦਿ) ਹੀ ਬੰਨ੍ਹਣ ਵਾਲੀ ਹੁੰਦੀ ਹੈ ਅਤੇ ਮਨਮੰਨੇ ਢੰਗ ਤੋਂ (ਸ਼ਾਸਤ੍ਰ ਦੇ ਉਲਟ) ਕੀਤੀ ਹੋਈ ਕਿਰਿਆ ਤਾਂ ਪਤਨ ਕਰਨ ਵਾਲੀ ਹੁੰਦੀ ਹੈ। ੦ ਯੁਧ ਰੂਪੀ ਕਿਰਿਆ ਕਰੂਰ ਤੇ ਹਿੰਸਕ ਦਿਖਾਈ ਦਿੰਦੀ ਹੋਈ ਵੀ ਪਾਪ ਜਨਕ ਨਹੀਂ ਹੁੰਦੀ (18.47) ਭਾਵ ਇਹ ਹੈ ਕਿ ਸੁਭਾਵਕ ਕਰਮ ਕਰਦਾ ਹੋਇਆ ਪੂਰੀ ਤਰ੍ਹਾਂ ਸਵਾਰਥ ਰਹਿਤ ਵਿਅਕਤੀ ਪਾਪ ਨੂੰ ਪ੍ਰਾਪਤ ਨਹੀਂ ਹੁੰਦਾ, ਅਰਥਾਤ ਬ੍ਰਾਹਮਣ ਕਸ਼ਤਰੀ ਵੈਸ਼ਯ ਤੇ ਸ਼ੂਦਰ ਇਨ੍ਹਾਂ ਦੇ ਸੁਭਾਅ ਅਨੁਸਾਰ ਕਰਮ ਕਰਨ ਤੋਂ ਮਨੁੱਖ ਨੂੰ ਪਾਪ ਨਹੀਂ ਲੱਗਦਾ। ਪਾਪ ਲੱਗਦਾ ਹੈ, ਸਵਾਰਥ ਅਭਿਮਾਨ ਤੋਂ ਦੂਜਿਆਂ ਦੀ ਤਬਾਹੀ ਅਨਿਸ਼ਟਾ ਸੋਚਣ ਨਾਲ। ਮਨੁੱਖ ਜਨਮ ਦੀ ਸਾਰਥਿਕਤਾ ਇਹੋ ਹੈ ਕਿ ਇਹ ਸਰੀਰ ਪ੍ਰਾਣਾਂ ਦੇ ਮੋਹ ਵਿਚ ਨਾ ਫਸ ਕੇ ਕੇਵਲ ਪਰਮਾਤਮਾ ਦੇ ਉਦੇਸ਼ ਤੋਂ ਸ਼ਾਸਤ੍ਰ ਵਿਹਿਤ ਕਰਮਾਂ ਨੂੰ ਕਰੇ।

**ਵਿਆਖਿਆ :-** ਸ਼ਾਸਤਰ ਗਿਆਨ ਪ੍ਰਾਪਤ ਕਰਕੇ ਇਸ ਸੰਸਾਰ ਵਿਚ ਜੀਵਨ ਗੁਜ਼ਾਰਨ ਵਾਲਾ ਵਿਅਕਤੀ ਆਪਣੇ ਜੀਵਨ ਨੂੰ ਸੁਖਾਲਾ ਬਣਾ ਸਕਦਾ ਹੈ। ਇਨ੍ਹਾਂ ਸਿਧਾਂਤਾਂ ਤੇ ਅਮਲ ਕਰਕੇ ਵਿਅਕਤੀ ਦੇ ਜੀਵਨ ਦਾ ਜੋ ਮੂਲ ਮੰਤਵ ਹੈ, ਉਹ ਸਹਿਜੇ ਹੀ ਪ੍ਰਾਪਤ ਕੀਤਾ ਜਾ ਸਕਦਾ ਹੈ। ਗਿਆਨ ਚਾਨਣ ਹੈ, ਅਗਿਆਨ ਹਨੇਰਾ ਹੈ। ਸਮਝਣਾ ਸੋਚਣਾ ਵਿਚਾਰਨਾ ਤੇ ਅਮਲ ਕਰਨਾ, ਸੱਚੇ ਮਾਨਵ ਦਾ ਕਾਰਜ ਹੈ। ਜਿਨ੍ਹਾਂ ਨੇ ਦਾਨਵੀ ਰੁਚੀਆਂ ਦਾ ਤਿਆਗ ਕੀਤਾ ਹੈ। ਸਤਿ ਸੰਕਲਪ ਗ੍ਰਹਿਣ ਕੀਤੇ ਹਨ, ਧਾਰਮਿਕ ਗਰੰਥਾਂ ਦੀ ਸਿਖਿਆ ਅਪਨਾਈ ਹੈ, ਉਹ ਆਪ ਵੀ ਮੁਕਤ ਹੋ ਜਾਂਦੇ ਹਨ ਤੇ ਆਪਣੇ ਕਾਰਜਾਂ ਰਾਹੀਂ ਦੂਜਿਆਂ ਦਾ ਵੀ ਕਲਿਆਣ ਕਰਦੇ ਹਨ। ੦ ਸ਼੍ਰੀ ਰਾਮ ਕ੍ਰਿਸ਼ਨ ੦ 'ਕਿਹੜੇ ਸ਼ਾਸਤਰ ਦੀ ਸਿਖਿਆ ਉੱਪਰ ਅਮਲ ਕੀਤਾ ਜਾਵੇ' ? ਸ਼੍ਰੀ ਰਾਮ ਕ੍ਰਿਸ਼ਨ ਜੀ ਨੂੰ ਉਨ੍ਹਾਂ ਦੇ ਇਕ ਸ਼ਰਧਾਲੂ ਨੇ ਪ੍ਰਸ਼ਨ ਕੀਤਾ। 'ਮੈਂ ਕਿਸੇ ਸ਼ਾਸਤਰ ਦੇ ਪਿੱਛੇ ਨਹੀਂ ਜਾਂਦਾ, ਕਦੇ ਵੀ, ਮੈਂ ਤਾਂ ਮੇਰੇ ਅੰਤਹਕਰਣ ਵਿਚ ਜੋ ਦੇਵਤਵ (ਪ੍ਰਭੂ) ਰਹਿੰਦਾ ਹੈ, ਹਮੇਸ਼ਾ ਉਸ ਵੱਲੋਂ ਦਿੱਤੇ ਆਦੇਸ਼ ਦੀ ਵਕਾਲਤ ਕਰਦਾ ਹਾਂ ਅਤੇ ਕਾਰਜ ਕਰਦਾ ਹਾਂ ਤੇ ਉਸ ਵੱਲੋਂ ਕੀਤੀ ਅਗਵਾਈ ਅਨੁਸਾਰ ਰਹਿੰਦਾ ਹਾਂ, ਏਸੇ ਲਈ ਮੈਂ ਕਦੇ ਵੀ ਆਪਣੇ ਜੀਵਨ ਵਿਚ ਕੋਈ ਗ਼ਲਤੀ ਨਹੀਂ ਕੀਤੀ। ਜੋ ਕੁਝ ਮੈਨੂੰ ਕਰਨ ਬੋਲਣ ਲਈ ਮੇਰੇ ਅੰਦਰ ਵਸਦਾ ਪ੍ਰਭੂ ਕਹਿੰਦਾ ਹੈ – ਉਸ ਦਾ ਕਦੇ ਵੀ ਕਿਸੇ ਸ਼ਾਸਤਰ ਦੀ ਸਿਖਿਆ ਨਾਲ ਝਗੜਾ ਨਹੀਂ ਹੋਇਆ।'

✪ ✪ ✪

# ਸਤਾਰਵਾਂ-ਅਧਿਆਇ
# ਸ਼ਰਧਾ ਤ੍ਰੈ ਵਿਭਾਗ ਯੋਗ

**17.01 ਸ਼ਲੋਕ :**

**ਅਰ੍ਜੁਨ ਉਵਾਚ** *अर्जुन उवाच*

*ये शास्त्र-विधिम् उद्-सृज्-य, यजन्ते श्रद्धया अनु-इताः। तेषाम् नि-(स्था)ष्ठा तु का कृष्ण, सद्-त्वम् आहो रजः तमः॥*

***ਯੇ ਸ਼ਾਸਤ੍ਰ ਵਿਧਿਮ੍ ਉਦ੍ ਸ੍ਰਜੁਯ, ਯਜੰਤੇ ਸ਼੍ਰਧਯਾ ਅਨ੍ ਇਤਾਹ।***

***ਤੇਸ਼ਾਮ੍ ਨਿ (ਸ੍ਥਾ) ਸ਼੍ਟਾ ਤੁ ਕਾ ਕ੍ਰਿਸ਼ਣ, ਸਦ੍ਤ੍ਵਮ੍ ਆਹੋ ਰਜਹ ਤਮਹ॥***

**੦ ਸ਼ਬਦ ਅਰਥ :-** ਅਰ੍ਜੁਨ ਉਵਾਚ : ਅਰਜਨ ਨੇ ਕਿਹਾ। ਯੇ : ਕੌਣ। ਸ਼ਾਸਤ੍ਰ ਵਿਧਿਮ੍ : ਸ਼ਾਸਤਰ ਦੀਆਂ ਵਿਧੀਆਂ ਤੇ ਵਿਧਾਨ। ਉਦ੍ਸ੍ਰਜੁਯ : ਇਕ ਪਾਸੇ ਰੱਖਣਾ। ਯਜੰਤੇ : ਕੁਰਬਾਨੀ ਕਰਨੀ। ਸ਼੍ਰਧਯਾ : ਸ਼ਰਧਾ। ਅਨ੍ਇਤਾਹ : ਭੇਟਾ ਕਰਨਾ। ਤੇਸ਼ਾਮ੍ : ਉਨ੍ਹਾਂ ਦਾ। ਨਿ (ਸ੍ਥਾ) ਸ਼੍ਟਾ : ਸ਼ਰਤ। ਤੁ : ਸੱਚ ਮੁੱਚ। ਕਾ : ਕੀ। ਕ੍ਰਿਸ਼ਣ : ਕ੍ਰਿਸ਼ਣ। ਸਦ੍ਤ੍ : ਸਤੋ। ਵਮ੍ ਰਜਹ : ਜਾ ਰਜੋ, ਤਮੋ ਗੁਣ।

**੦ ਸ਼ਲੋਕਾਰਥ :-** ਅਰਜਨ ਬੋਲਿਆ 'ਹੇ ਕ੍ਰਿਸ਼ਨ! ਜੋ ਸ਼ਾਸਤਰ ਵਿਧੀ ਨੂੰ ਛੱਡ ਕੇ (ਪਰ) ਸ਼ਰਧਾ ਵਿਚ ਭਰਪੂਰ ਹੋ ਕੇ ਦੇਵ ਆਦਿ ਦਾ ਪੂਜਣ ਕਰਦੇ ਹਨ, ਉਨ੍ਹਾਂ ਦੀ ਨਿਸ਼ਟਾ ਕਿਹੜੀ ਹੈ ? ਸਾਤਵਿਕ ਰਾਜਸਿਕ, ਤਾਮਸਿਕ ?

**ਪਦ-ਅਰਥ-ਵਿਸਥਾਰ :-** ੦ ਯੇ ਸ਼ਾਸਤ੍ਰ ਵਿਧਿਮ੍ ਉਦ੍ਸ੍ਰਜੁਯ...... ਸਦ੍ ਤ੍ਵਮ੍ ਆਹੋ ਰਜਹ ਤਮਹ = ਸ਼੍ਰੀ ਭਗਵਦ ਗੀਤਾ ਵਿਚ ਭਗਵਾਨ ਸ਼੍ਰੀ ਕ੍ਰਿਸ਼ਨ ਅਤੇ ਅਰ੍ਜੁਨ ਦਾ ਸੰਵਾਦ ਸੰਪੂਰਣ ਜੀਵਾਂ ਦੇ ਕਲਿਆਣ ਲਈ ਹੈ। ਉਨ੍ਹਾਂ ਦੋਵਾਂ ਦੇ ਸਾਹਮਣੇ ਕਲਯੁਗ ਦੀ ਜਨਤਾ ਸੀ, ਕਿਉਂਕਿ ਦੁਆਪਰਯੁਗ ਸਮਾਪਤ ਹੋ ਰਿਹਾ ਸੀ। ਕਲਯੁਗ ਵੱਲ ਦ੍ਰਿਸ਼ਟੀ ਕਰਦੇ ਹੋਏ ਅਰਜਨ, ਭਗਵਾਨ ਨੂੰ ਪੁੱਛਦੇ ਹਨ ਕਿ 'ਮਹਾਰਾਜ! ਜਿਨ੍ਹਾਂ ਮਨੁੱਖਾਂ ਦਾ ਭਾਵ ਬਹੁਤ ਚੰਗਾ ਹੈ, ਸ਼ਰਧਾ - ਭਗਤੀ ਭੀ ਹੈ ਪਰ ਸ਼ਾਸਤ੍ਰ ਵਿਧੀ ਨੂੰ ਜਾਣਦੇ ਨਹੀਂ। ਜੇ ਉਹ ਜਾਣ ਜਾਂਦੇ ਹਨ ਤੇ ਉਸ ਉੱਪਰ ਅਮਲ ਕਰਨ ਲੱਗ ਜਾਣ, ਪਰ ਉਨ੍ਹਾਂ ਨੂੰ ਪਤਾ ਨਹੀਂ, ਫਿਰ ਉਨ੍ਹਾਂ ਦੀ ਕੀ ਸਥਿਤੀ ਹੋਵੇਗੀ ? ੦ ਕਲਯੁਗ ਦੀ ਜਨਤਾ ਨੂੰ ਸ਼ਾਸਤ੍ਰ ਗਿਆਨ ਨਾ ਮਾਤੁਰ ਹੋਵੇਗਾ, ਉਨ੍ਹਾਂ ਨੂੰ ਚੰਗਾ ਸਤਿਸੰਗ ਮਿਲਣਾ ਵੀ ਔਖਾ ਹੋਵੇਗਾ। ਕਿਉਂਕਿ ਪਹਿਲੇ ਯੁਗਾਂ ਵਿਚ ਵੀ ਸੰਤ ਮਹਾਤਮਾ ਘੱਟ ਪ੍ਰਾਪਤ ਹੁੰਦੇ ਸਨ, ਪਰ ਫਿਰ ਵੀ ਪਹਿਲਾਂ ਸੰਤ-ਸੰਗ ਪ੍ਰਾਪਤ ਹੋ ਜਾਂਦਾ ਸੀ। ਪਰ ਕਲਯੁਗ ਵਿਚ ਦੰਭ ਪਾਖੰਡ ਵਧੇਰੇ ਹੋਣ ਕਾਰਣ, ਦੰਭੀ ਤੇ ਪਾਖੰਡੀ ਵਿਅਕਤੀ ਸੰਤ ਮਹਾਤਮਾ ਬਣਨ ਦਾ ਨਾਟਕ ਕਰਦੇ ਹਨ। ਸੱਚੇ ਸੰਤਾਂ ਦੀ ਪਹਿਚਾਣ ਕਰਨੀ ਔਖੀ ਹੈ। ਸ਼ਾਸਤ੍ਰ ਵਿਧੀ ਜਾਣਨ ਵਾਲੇ ਵੀ ਕਲਯੁਗ ਵਿਚ ਘੱਟ ਹੋ ਜਾਣਗੇ, ਪਰ ਜੋ ਵੀ ਵਿਅਕਤੀ ਸ਼ਰਧਾ ਪੂਰਵਕ ਪੂਜਾ ਕਰਦੇ ਹਨ, ਅਜਿਹੇ ਪੁਰਸ਼ਾਂ ਦੀ ਨਿਸ਼ਠਾ ਕਿਹੜੀ ਹੁੰਦੀ ਹੈ ? ਕੀ ਸਾਤਵਕੀ ਜਾਂ ਰਾਜਸੀ ਜਾਂ ਤਾਮਸੀ ? ੦ ਸਦ੍ ਤ੍ਵਮ੍ ਆਹੋ ਰਜਹ ਤਮਹ - ਇਸ ਪਦ ਵਿਚ ਦੈਵੀ ਗੁਣ ਨੂੰ ਦੈਵੀ ਸੰਪਤੀ ਵਿਚ, ਰਜੋਗੁਣ ਤੇ ਤਮੋਗੁਣ ਨੂੰ ਆਸੁਰੀ ਸੰਪਤੀ ਵਿਚ ਲਿਆ ਹੈ। ਰਜੋਗੁਣਾਂ ਨੂੰ ਆਸੁਰੀ ਸੰਪਤੀ ਵਿਚ ਲੈਣ ਦਾ ਕਾਰਣ ਇਹ ਹੈ, ਕਿ ਰਾਜਸੀ ਗੁਣ ਤਾਮਸੀ ਗੁਣ ਦੇ ਬਹੁਤ ਨੇੜੇ ਹੈ। ੦ ਜਿਵੇਂ ਕਾਮ ਅਰਥਾਤ ਰਜੋਗੁਣ ਤੋਂ ਕ੍ਰੋਧ ਤੇ ਕ੍ਰੋਧ ਤੋਂ ਮੋਹ ਰੂਪੀ ਤਮੋਗੁਣ ਉਤਪਨ ਹੁੰਦਾ ਹੈ (2.62)। ਏਸੇ ਤਰ੍ਹਾਂ ਹਿੰਸਾਤਮਕ ਤੇ ਸ਼ੋਕਮਈ ਰਜੋਗੁਣੀ ਕਰਤਾ ਦਾ ਲੱਛਣ ਦੱਸਿਆ ਹੈ, (18.27) ਤੇ (18.25) ਹਿੰਸਾ ਨੂੰ ਤਾਮਸ ਕਰਮ ਦਾ ਲੱਛਣ ਤੇ 18.35 ਵਿਚ ਸ਼ੋਕ ਨੂੰ ਤਾਮਸ ਵਿਰਤੀ ਦਾ ਲੱਛਣ ਦੱਸਿਆ ਗਿਆ ਹੈ। ਰਜੋ ਤੇ ਤਮੋ ਗੁਣਾਂ ਦੇ ਲੱਛਣ ਆਪਸ ਵਿਚ ਮਿਲਦੇ ਹਨ। ੦ ਸਾਤਵਿਕ ਭਾਵ ਆਚਰਣ ਅਤੇ ਵਿਚਾਰ ਦੈਵੀ-ਸੰਪਤੀ ਦੇ ਹੁੰਦੇ ਹਨ ਤੇ ਰਾਜਸੀ ਤਾਮਸੀ ਭਾਵ ਆਚਰਣ ਤੇ ਵਿਚਾਰ ਆਸੁਰੀ ਸੰਪਤੀ ਦੇ ਹੁੰਦੀ ਹਨ। ਉਹੋ ਜਿਹੀ ਉਸ ਦੀ ਨਿੱਸ਼ਠਾ ਹੁੰਦੀ ਹੈ। ਸਥਿਤੀ ਦੇ ਅਨੁਸਾਰ ਹੀ ਅੱਗੇ ਗਤੀ ਹੁੰਦੀ ਹੈ। ਆਪ ਕਹਿੰਦੇ ਹਨ ਕਿ ਸ਼ਾਸਤ੍ਰ ਵਿਧਾ ਦਾ ਤਿਆਗ ਕਰਕੇ ਮਨਮੰਨੇ ਢੰਗ ਨਾਲ ਆਚਰਣ ਕਰਨ ਨਾਲ ਸਿੱਧੀ ਸੁੱਖ ਤੇ ਪਰਮ-ਗਤੀ ਨਹੀਂ ਮਿਲਦੀ। ਤਾਂ ਜਦ ਉਨ੍ਹਾਂ ਦੀ ਨਿਸ਼ਠਾ ਦਾ ਪਤਾ ਹੀ ਨਹੀਂ, ਫਿਰ ਉਨ੍ਹਾਂ ਦੀ ਗਤੀ ਦਾ ਕੀ ਪਤਾ ਲੱਗੇਗਾ ? ਕਿਰਪਾ ਕਰਕੇ ਆਪ ਉਨ੍ਹਾਂ ਦੀ ਨਿੱਸ਼ਠਾ ਦੱਸੋ। ਜਿਸ ਤੋਂ ਪਤਾ ਲੱਗ ਜਾਵੇ ਕਿ ਉਹ ਸਾਤਵਕੀ ਗਤੀ ਵਿਚ ਜਾਣ ਵਾਲੇ ਹਨ ਜਾਂ ਰਾਜਸੀ ਤਾਮਸੀ ਗਤੀ ਵਿਚ ? ੦ ਕ੍ਰਿਸ਼ਣ ਦਾ ਅਰਥ ਹੈ, ਖਿੱਚਣ ਵਾਲਾ। ਏਥੇ ਕ੍ਰਿਸ਼ਨ ਸੰਬੋਧਨੀ ਪਦ ਹੈ। ਲਗਦਾ ਹੈ ਕਿ ਆਪ ਅਜਿਹੇ ਮਨੁੱਖਾਂ ਨੂੰ ਅੰਤਿਮ ਸਮੇਂ ਕਿਸ ਪਾਸੇ ਵੱਲ ਖਿੱਚਦੇ ਹੋਵੋਗੇ ? ਉਨ੍ਹਾਂ ਨੂੰ ਕਿਹੜੀ ਗਤੀ ਵੱਲ ਲੈ ਜਾਵੋਗੇ ? 6.37 ਸ਼ਲੋਕ ਵਿਚ ਅਰਜਨ ਨੇ ਗਤੀ ਵਿਸ਼ੇ ਸੰਬੰਧੀ ਪ੍ਰਸ਼ਨ ਕਰਦਿਆਂ, 'ਕ੍ਰਿਸ਼ਨ, ਸੰਬੋਧਨ ਕੀਤਾ ਹੈ ਤੇ ਏਥੇ ਵੀ ਅਰਜਨ ਦਾ ਨਿੱਸ਼ਠਾ ਪੁੱਛਣ ਦਾ ਭਾਵ ਗਤੀ ਤੋਂ ਹੀ ਹੈ। ੦ ਮਨੁੱਖ ਨੂੰ ਭਗਵਾਨ ਖਿੱਚਦੇ ਹਨ ਜਾਂ ਉਹ ਕਰਮਾਂ ਦੇ ਅਨੁਸਾਰ ਆਪਣੇ ਆਪ ਖਿੱਚਿਆ ਜਾਂਦਾ ਹੈ ? ਅਸਲ ਵਿਚ ਕਰਮਾਂ ਦੇ ਅਨੁਸਾਰ ਹੀ ਫਲ ਮਿਲਦਾ ਹੈ ਪਰ ਕਰਮਾਂ ਦੇ ਫਲ ਦੇ ਵਿਧਾਇਕ ਹੋਣ ਨਾਲ ਭਗਵਾਨ ਦਾ ਖਿੱਚਣਾ ਸੰਪੂਰਣ ਫਲਾਂ ਵਿਚ ਹੁੰਦਾ ਹੈ। ਤਾਮਸੀ ਕਰਮਾਂ ਦਾ ਫਲ ਨਰਕ ਹੋਵੇਗਾ ਤਾਂ ਭਗਵਾਨ ਨਰਕਾਂ ਵੱਲ ਖਿੱਚਣਗੇ। ਅਸਲ ਵਿਚ ਨਰਕਾਂ ਦੇ ਰਾਹੀਂ ਪਾਪਾਂ ਦਾ ਨਾਸ਼ ਕਰਕੇ ਪ੍ਰਕਾਰ ਅੰਤਰ ਤੋਂ ਭਗਵਾਨ ਆਪਣੇ ਵੱਲ ਹੀ ਖਿੱਚਦੇ ਹਨ। ਉਨ੍ਹਾਂ ਦਾ ਕਿਸੇ ਨਾਲ ਨਾ ਵੈਰ ਹੈ, ਨਾ ਦਵੈਸ਼ ਹੈ। ਤਾਂ ਹੀ ਆਸੁਰੀ ਯੋਨੀਆਂ ਵਿਚ ਜਾਣ ਵਾਲਿਆਂ ਲਈ ਭਗਵਾਨ ਕਹਿੰਦੇ ਹਨ :- ਕਿ ਉਹ ਮੈਨੂੰ ਪ੍ਰਾਪਤ ਨਾ ਹੋ ਕੇ ਅਧੋਗਤੀ ਵਿਚ ਚਲੇ ਗਏ (16.20) ਕਾਰਣ ਕਿ ਉਨ੍ਹਾਂ ਦਾ ਅਧੋਗਤੀ ਵਿਚ ਜਾਣਾ ਭਗਵਾਨ ਨੂੰ ਸਹਾਉਂਦਾ ਨਹੀਂ ਹੈ। ਇਸ ਲਈ ਸਾਤਵਿਕ ਵਿਅਕਤੀ ਹੋਵੇ ਜਾਂ ਰਾਜਸ ਵਿਅਕਤੀ ਜਾਂ ਤਾਮਸ ਵਿਅਕਤੀ ਹੋਵੇ - ਭਗਵਾਨ ਸਾਰਿਆਂ ਨੂੰ ਆਪਣੇ ਵੱਲ ਹੀ ਖਿੱਚਦੇ ਹਨ। ਏਸੇ ਭਾਵ ਨਾਲ ਏਥੇ ਕ੍ਰਿਸ਼ਨ ਸੰਬੋਧਨ ਆਇਆ ਹੈ। ੦ ਤਮੋਗੁਣ ਰਜੋਗੁਣ ਤੇ ਸਤੋਗੁਣ - ਤਿੰਨਾਂ ਗੁਣਾਂ ਵਿਚ ਆਪਸੀ ਦਸ ਗੁਣਾਂ ਦਾ ਅੰਤਰ ਹੈ, ਜਿਵੇਂ ਇਕ ਦਾ ਦਸ ਗੁਣਾਂ ਦਸ, ਤੇ ਦਸ ਗੁਣਾਂ ਦਾ ਦਸ ਗੁਣਾਂ ਸੌ ਤੇ ਸੌ ਦਾ ਦਸ ਗੁਣਾਂ ਇਕ ਹਜ਼ਾਰ। ਜੇ ਤਮੋਗੁਣਾ ਇਕ ਹੈ ਤਾਂ ਦਸ ਗੁਣਾ ਸ਼੍ਰੇਸ਼ਠ ਰਜੋਗੁਣ ਹੈ। ਤੇ ਰਜੋਗੁਣਾਂ ਤੋਂ ਸਤੋਗੁਣ 100 ਗੁਣਾਂ ਸ਼੍ਰੇਸ਼ਠ ਹੈ। ਤਮੋਗੁਣਾਂ ਤੋਂ ਰਜੋਗੁਣ ਨੇੜੇ ਨੇੜੇ ਹਨ, ਜਦ ਕਿ ਸਤੋਗੁਣ ਦੋਵਾਂ ਤੋਂ ਬਹੁਤ ਦੂਰ ਹੈ ੦ ਕ੍ਰੋਧ ਦਾ ਕਾਰਣ ਰਜੋਗੁਣ ਹੈ ਤੇ ਕਾਰਜ ਤਮੋਗੁਣ ਹੈ।

**ਵਿਆਖਿਆ :-** ਅਰਜਨ ਨੇ ਇਹ ਪ੍ਰਸ਼ਨ ਕਿਉਂ ਕੀਤਾ ? ਇਸ ਦੇ ਕਾਰਨ ਸਪੱਸ਼ਟ ਹਨ। ਉਸ ਨੂੰ ਪਤਾ ਹੈ ਕਿ ਕੁੱਝ ਅਜਿਹੇ ਈਮਾਨਦਾਰ ਲੋਕ ਵੀ ਹੁੰਦੇ ਹਨ, ਜਿਨ੍ਹਾਂ ਨੇ ਪਰਪੱਕ ਪੂਰਣ ਹੋਣ ਵਾਲਾ ਮਾਰਗ ਅਪਣਾਇਆ ਹੁੰਦਾ ਹੈ। ਏਸੇ ਲਈ ਉਹ ਹਵਸ ਕ੍ਰੋਧ ਤੇ ਲਾਲਚ ਤੋਂ ਮੁਕਤ ਹੁੰਦੇ ਹਨ। ਉਹ ਨਿਰਸੰਦੇਹ ਨਵੀਂ ਪ੍ਰਕ੍ਰਿਤੀ ਵਾਲੇ ਤਾਂ ਹੁੰਦੇ ਨਹੀਂ। ਪਰ ਉਨ੍ਹਾਂ ਦੀ ਧਾਰਮਿਕ ਗਰੰਥਾਂ ਦੀ ਸੋਝੀ ਬਹੁਤ ਸੀਮਤ ਹੁੰਦੀ ਹੈ, ਪਰ

ਉਹ ਵੈਰ-ਵਿਰੋਧ ਵਿਚ ਜਕੜੇ ਨਹੀਂ ਹੁੰਦੇ। ਹਾਲਾਤ ਅਜਿਹੇ ਹੁੰਦੇ ਹਨ ਕਿ ਉਹ ਧਰਮ ਗਰੰਥਾਂ ਦਾ ਗਿਆਨ ਪ੍ਰਾਪਤ ਨਹੀਂ ਕਰ ਸਕਦੇ। ਉਹ ਆਪਣੇ ਸ਼ੁੱਧ ਮੰਤਵ ਦੀ ਪ੍ਰਾਪਤੀ ਲਈ ਠੀਕ ਮਾਰਗ ਚੁਣਦੇ ਹਨ। ਨੇਕ ਨੀਤੀ ਤੋਂ ਅਜਿਹੇ ਪੁਰਸ਼ ਸੁਭਾਵਿਕ ਹੁੰਦੇ ਹਨ, ਜੋ ਇਨ੍ਹਾਂ ਨੂੰ ਅੱਗੇ ਲਿਜਾਂਦਾ ਹੈ। ਰਜੋਗੁਣ ਵਾਲੇ ਜਿੱਥੇ ਹਨ, ਉਥੇ ਹੀ ਰਹਿੰਦੇ ਹਨ, ਤਮੁਗੁਣੀ ਨੀਵੇਂ ਪਾਸੇ ਵੱਲ ਜਾਂਦੇ ਹਨ।

✪ ✪ ✪

**17.02 ਸ਼ਲੋਕ**

**ਸ਼੍ਰੀ ਭਗਵਾਨ੍-ਵਾਚ** *श्री भगवानुवाच*

*त्रि-विधा भवति श्रद्धा, देहिनाम् सा स्व-भाव-जा। सात्त्विकी राजसी च एव, तामसी च इति ताम् श्रृ (नु)णु॥*

***ਤ੍ਰਿਵਿਧਾ ਭਵਤਿ ਸ਼੍ਰਧਾ, ਦੇਹਿ ਨਾਮ੍ ਸਾਸ੍ਵ-ਭਾਵ ਜਾ***

***ਸਾਤਿੱਵਕੀ ਰਾਜਸੀ ਚ ਏਵ, ਤਾਮਸੀ ਚ ਇਤਿ ਤਾਮ੍ (ਸ਼੍ਰ (ਨੁ) ਣੁ) : ਸ਼੍ਰਣੁ॥***

**੦ ਸ਼ਬਦ ਅਰਥ :-** ਤ੍ਰਿਵਿਧਾ : ਤਿੰਨ ਪਾਸਿਆਂ ਵੱਲੋਂ। ਭਵਤਿ : ਹੈ। ਸ਼੍ਰਧਾ : ਸ਼ਰਧਾ। ਦੇਹਿਨਾਮ੍ : ਸਰੀਰ ਦੇ ਅੰਦਰ। ਸਾ : ਕਿਹੜਾ। ਸ੍ਵ ਭਾਵ ਜਾ : ਪ੍ਰਕ੍ਰਿਤੀ ਦੇ ਅੰਦਰ ਵਿਆਪਕ। ਸਾਤਿੱਵਕੀ : ਸਾਤੱਵਿਕਾ। ਰਾਜਸੀ : ਰਾਜਸਿਕਾ। ਚ : ਅਤੇ। ਏਵ : ਭੀ। ਤਾਮਸੀ : ਤਾਮਿਸਕਾ। ਇਤਿ : ਇਸ ਤਰ੍ਹਾਂ। ਤਾਮ੍ : ਇਸਦਾ। ਸ਼੍ਰਣੁ : ਸੁਣਨਾ।

**੦ ਸ਼ਲੋਕਾਰਥ :-** ਸ਼੍ਰੀ ਭਗਵਾਨ ਬੋਲੇ : 'ਜੋ ਦੇਹਧਾਰੀ ਹਨ, ਉਨ੍ਹਾਂ ਦੀ ਸੁਭਾਵਿਕ ਸ਼ਰਧਾ ਸਾਤ-ਵਿਕ ਰਾਜਸਿਕ ਅਤੇ ਤਾਮਸਿਕ, ਇੰਜ ਤਿੰਨ ਭਾਂਤ ਦੀ ਹੁੰਦੀ ਹੈ। ਉਸ ਸੰਬੰਧੀ ਤੂੰ ਸੁਣ।'

**ਪਦ-ਅਰਥ-ਵਿਸਥਾਰ :-** ੦ ਤ੍ਰਿਵਿਧਾ ਭਵਤਿ ਸ਼੍ਰਧਾ ਦੇਹਿਨਾਮ੍ ਸਾ ਸ੍ਵ ਭਾਵ ਜਾ – ਸ਼ਰਧਾ ਤਿੰਨ ਪ੍ਰਕਾਰ ਦੀ ਹੁੰਦੀ ਹੈ 1. ਸੰਗ ਜਾ 2. ਸ਼ਾਸਤ੍ਰ ਜਾ 3. ਸ੍ਵਭਾਵ ਜਾ, ਤਾਂ ਆਪ ਕਹਿੰਦੇ ਹਨ ਕਿ ਸ੍ਵਭਾਵਜਾ ਹੈ – ਜਿਸ ਦੇ ਅਰਥ ਹਨ, ਸਭਾਵ ਤੋਂ ਪੈਦਾ ਹੋਈ, ਸ੍ਵਤਹ ਸ਼ੁੱਧ ਸ਼ਰਧਾ ਹੈ। ਉਹ ਨਾ ਤਾਂ ਸੰਗ ਤੋਂ, ਨਾ ਹੀ ਸ਼ਾਸਤ੍ਰ ਤੋਂ ਪੈਦਾ ਹੋਈ ਹੈ, ਉਹ ਤਾਂ ਸੁਭਾਵਿਕ ਇਸ ਪ੍ਰਵਾਹ ਵਿਚ ਬਹਿ ਰਹੇ ਹਨ ਤੇ ਦੇਵਤਾ ਆਦਿ ਦਾ ਪੂਜਨ ਕਰਦੇ ਜਾ ਰਹੇ ਹਨ। ੦ ਸਾਤਿੱਵਕੀ ਰਾਜਸੀ ਚ ਏਵ, ਤਾਮਸੀ ਚ ਇਤਿ ਤਾਮ੍ ਸ਼੍ਰ (ਨ੍ਰ) ਣੁ – ਇਹ ਸ੍ਵਭਾਵਜਾ ਸ਼ਰਧਾ ਤਿੰਨ ਪ੍ਰਕਾਰ ਦੀ ਹੁੰਦੀ ਹੈ 1. ਸਾਤਵਕੀ 3. ਰਾਜਸੀ 3. ਤਾਮਸੀ। ਇੰਨ੍ਹਾਂ ਤਿੰਨਾਂ ਦੀ ਵਿਆਖਿਆ ਵੱਖ-2 ਹੈ ੦ ਪਿਛਲੇ ਸ਼ਲੋਕ ਵਿਚ ਸੱਤਵਮਾਹੋ ਰਜਸ ਤਮਹ ਪਦ ਵਿਚ 'ਆਹੋ' ਦੇਣ ਦਾ ਭਾਵ ਇਹ ਸੀ ਕਿ ਅਰਜਨ ਦੀ ਦ੍ਰਿਸ਼ਟੀ ਵਿਚ ਸੱਤਵਮ੍ ਤੋਂ ਦੈਵੀ ਸੰਪਤੀ ਅਤੇ ਰਜਸ੍ ਤਮਹ ਤੋਂ ਆਸੁਰੀ ਸੰਪਤੀ – ਦੋ ਵਿਭਾਗ ਕਿਹੜੇ ਹਨ ਅਤੇ ਭਗਵਾਨ ਵੀ ਬੰਧਨ ਦੀ ਦ੍ਰਿਸ਼ਟੀ ਤੋਂ ਰਾਜਸੀ ਤੇ ਤਾਮਸੀ – ਇੱਕ ਹੁੰਦੇ ਹੋਏ ਵੀ ਦੋਵਾਂ ਵਿਚ ਕੀ ਭੇਦ ਹੈ। ਰਾਜਸ ਮਨੁੱਖ ਸਕਾਮ ਭਾਵ ਤੋਂ ਸ਼ਾਸਤ੍ਰ ਵਿਹਿਤ੍ ਕਰਮ ਭੀ ਕਰਦੇ ਹਨ ਤੇ ਉਹ ਸਵੱਰਗ ਆਦਿ ਉੱਚੇ ਲੋਕਾਂ ਵਿਚ ਜਾ ਕੇ ਤੇ ਉਥੇ ਭੋਗਾਂ ਨੂੰ ਭੋਗ ਕੇ ਪੁੰਨ ਪ੍ਰਾਪਤ ਕਰਕੇ ਮੁੜ ਮ੍ਰਿਤੂ ਲੋਕ ਵਿਚ ਆ ਜਾਂਦੇ ਹਨ (9.21) ੦ ਪਰ ਤਾਮਸ ਮਨੁੱਖ ਸ਼ਾਸਤ੍ਰ ਵਿਹਿਤ ਕਰਮ ਨਹੀਂ ਕਰਦੇ ਤੇ ਫਿਰ ਕਾਮਨਾ ਅਤੇ ਮੂਡਤਾ ਕਾਰਣ ਮਧਮ ਗਤੀ ਵਿਚ ਜਾਂਦੇ ਹਨ (14.18)। ਇਸ ਤਰ੍ਹਾਂ ਰਾਜਸ ਤੇ ਤਾਮਸ ਦੋਵਾਂ ਨੂੰ ਹੀ ਮਨੁੱਖ ਦਾ ਬੰਧਨ ਬਣਾ ਰਹਿੰਦਾ ਹੈ। ਦੋਵਾਂ ਦੇ ਬੰਧਨ ਵਿਚ ਭੇਦ ਦੀ ਦ੍ਰਿਸ਼ਟੀ ਤੋਂ ਹੀ ਭਗਵਾਨ ਆਸੁਰੀ ਸੰਪਦਾ ਵਾਲਿਆਂ ਨੂੰ ਸ਼ਰਧਾ ਦੇ (ਸਾਤਵੀ) ਰਾਜਸੀ ਤੇ ਤਾਮਸੀ ਤਿੰਨਾਂ ਸ਼ਰਧਾਵਾਂ ਨੂੰ ਵੱਖ ਵੱਖ ਸੁਣਨ ਦੇ ਲਈ ਕਹਿੰਦੇ ਹਨ।

**ਵਿਆਖਿਆ :-** ਜੀਵਾਤਮਾ ਦੇ ਸਾਰੇ ਕਾਰਜ ਉਸ ਦੇ ਮਨ ਉਪਰ ਵਿਸ਼ੇਸ਼ ਪ੍ਰਭਾਵ ਛੱਡ ਦਿੰਦੇ ਹਨ। ਭਾਵੇਂ ਸਰੀਰ ਚਲਾ ਵੀ ਜਾਵੇ, ਉਹ ਪ੍ਰਭਾਵ ਖ਼ਤਮ ਨਹੀਂ ਹੁੰਦੇ। ਇਹ ਮਨ ਵਿਚ ਦੱਬੇ ਤੇ ਛੁਪੇ ਹੁੰਦੇ ਹਨ। ਇਹੋ ਹੀ ਅਗਲੇ ਜਨਮ ਵਿਚ ਵਿਅਕਤੀ ਦੀਆਂ ਰੁਚੀਆਂ ਪ੍ਰਵਿਰਤੀਆਂ ਬਣ ਜਾਂਦੇ ਹਨ। ਇਹ ਸੁਭਾਓ ਤੇ ਰੁਚੀ ਵੀ ਨਿਰੰਤਰ ਬਣੀ ਰਹਿੰਦੀ ਹੈ। ਜਨਮ ਤੋਂ ਲੈ ਕੇ ਅਗਲੇ ਸਮੇਂ ਵਿਚ ਵਿਅਕਤੀ ਦੇ ਝੁਕਾਓ ਰੁਝਾਨ ਵੱਲ ਧਿਆਨ ਰੱਖਣ ਨਾਲ ਤੇ ਜੋ ਕੁੱਝ ਉਹ ਕਰਦਾ ਹੈ, ਉਸ ਦੀ ਜਾਂਚ ਕਰਨ ਨਾਲ, ਜੋ ਗੁਣ ਉਸ ਵੱਲ ਸਰਬ-ਸ਼੍ਰੇਸ਼ਠ ਹੁੰਦੇ ਹਨ, ਉਨ੍ਹਾਂ ਦਾ ਪਤਾ ਲਾਇਆ ਜਾ ਸਕਦਾ ਹੈ। ਜੀਵ ਦੇ ਅੰਤਰ ਮਨ ਦੇ ਯਥਾਰਥ ਨੂੰ ਸਮਝਣਾ ਜ਼ਰੂਰੀ ਹੈ।

✪ ✪ ✪

**17.03 ਸ਼ਲੋਕ :**

*सत्त्व-अनुरूपा सर्वस्य, श्रद्धा भवति भारत। श्रद्धा-मय: अयम् पुरूष:, य: यद्-श्रद्ध: स: एव स:॥*

***ਸੱਤਵ ਅਨੁਰੂਪਾ ਸਰ੍ਵ ਸ੍ਯ, ਸ਼੍ਰਧਾ ਭਵਤਿ ਭਾਰਤ।***

***ਸ਼੍ਰਧਾ ਭਯਹ ਅਯਮ੍ ਪੁਰੂਸ਼ਹ, ਯਹ ਯਦ੍ ਸ਼੍ਰਧਹ ਸਹ ਏਵ ਸਹ॥***

**੦ ਸ਼ਬਦ ਅਰਥ :-** ਸਤਵ : ਸਤੋ ਗੁਣ। ਅਨੁਰੂਪਾ : ਉਸ ਦੀ ਪ੍ਰਕ੍ਰਿਤੀ ਦੇ ਅਨੁਸਾਰ। ਸ੍ਵਸ੍ਯ : ਹਰ ਇਕ ਦਾ। ਸ਼੍ਰਧਾ : ਸ਼ਰਧਾ। ਭਵਤਿ : ਹੈ। ਭਾਰਤ : ਹੇ ਭਾਰਤ। ਸ਼੍ਰਧਾ : ਸ਼ਰਧਾ। ਭਯਹ : ਭੈਅ ਤਹ। ਅਯਮ੍ : ਇਹ। ਪੁਰੂਸ਼ਹ : ਪੁਰਸ਼। ਯਹ : ਕੌਣ। ਯਦ੍ ਸ਼੍ਰਧਹ : ਉਸ ਦੀ ਸ਼ਰਧਾ ਕੀ ਹੈ। ਈਵ : ਫੇਰ ਵੀ। ਸਹ : ਉਹ।

**੦ ਸ਼ਲੋਕਾਰਥ :-** ਹੇ ਭਾਰਤ! ਸਾਰਿਆਂ ਦੀ ਸ਼ਰਧਾ ਉਸ ਦੇ ਸਤੋਗੁਣਾਂ ਦੇ ਲਈ (ਅਰਥਾਤ ਵਿਸ਼ਿਟ ਸੰਸਾਰ ਯੁਕਤ ਅੰਤਹਕਰਣ ਦੇ) ਅਨੁਰੂਪ ਹੈ। ਉਹ ਪੁਰਸ਼ ਸ਼ਰਧਾਮਈ ਹੈ। ਜੋ ਜਿਹੋ ਜਿਹੀ ਸ਼ਰਧਾ ਵਾਲਾ ਹੈ, ਉਹ ਉਹੋ ਹੀ ਹੈ। ਅਰਥਾਤ ਉਸ ਦੀ ਸ਼ਰਧਾ ਦੇ ਅਨੁਰੂਪ ਹੈ।

**ਪਦ-ਅਰਥ-ਵਿਸਥਾਰ :-** ੦ ਸੱਤਵ ਅਨੁਰੂਪਾ ਸਰ੍ਵਸ੍ਯ ਸ਼੍ਰਧਾ ਭਵਤਿ ਭਾਰਤ – ਪਿਛਲੇ ਸ਼ਲੋਕ ਵਿਚ ਜਿਸ ਨੂੰ ਸ੍ਵਭਾਵਜਾ ਕਿਹਾ ਗਿਆ ਹੈ – ਉਸੇ ਨੂੰ ਏਥੇ 'ਸੱਤਵਾਨ੍ ਰੂਪਾ' ਕਿਹਾ ਗਿਆ ਹੈ। ਸੱਤਵ ਨਾਂ ਅੰਤਹਕਰਣ ਦਾ ਹੈ, ਅੰਤਹਕਰਣ ਦੇ ਅਨੁਰੂਪ ਸ਼ਰਧਾ ਹੁੰਦੀ ਹੈ। ਅਰਥਾਤ ਅੰਤਹਕਰਣ ਜਿਹੋ ਜਿਹਾ ਹੁੰਦਾ ਹੈ, ਉਸ ਵਿਚ ਸਾਤਵਿਕ ਰਾਜਸ ਜਾਂ ਤਾਮਸ ਵਰਗੇ ਸੰਸਕਾਰ ਹੁੰਦੇ ਹਨ, ਉਹੋ ਜਿਹੀ ਹੀ ਸ਼ਰਧਾ ਹੁੰਦੀ ਹੈ। ੦ ਦੂਜੇ ਸ਼ਲੋਕ ਵਿਚ ਜਿਸ ਨੂੰ "ਦੇਹਿਨਾਮ੍" ਪਦ ਵਿਚ ਕਿਹਾ ਹੈ, ਉਸੇ ਨੂੰ ਏਥੇ 'ਸਰ੍ਵਸ੍ਯ, ਪਦ ਵਿਚ ਕਿਹਾ ਹੈ। ਸਰ੍ਵਸ੍ਯ ਦੇ ਅਰਥ ਹਨ ਕਿ ਜਿਹੜੇ ਸ਼ਾਸਤ੍ਰ ਵਿਧੀ ਨੂੰ ਨਹੀਂ ਜਾਣਦੇ ਤੇ ਦਵੰਤਾ ਆਦਿ ਦੀ ਪੂਜਾ ਕਰਦੇ ਹਨ – ਉਨ੍ਹਾਂ ਦੀ ਹੀ ਨਹੀਂ ਤੇ ਜਿਹੜੇ ਸ਼ਾਸਤ੍ਰ ਵਿਧੀ ਨੂੰ ਜਾਣਦੇ ਹਨ ਤੇ ਜਾਂ ਨਹੀਂ ਜਾਣਦੇ, ਮੰਨਦੇ ਹੋਣ ਜਾਂ ਨਾ ਮੰਨਦੇ ਹੋਣ, ਅਨੁਸ਼ਟਾਨ ਕਰਦੇ ਹੋਣ ਜਾਂ ਨਾ ਕਰਦੇ ਹੋਣ, ਕਿਸੇ ਜਾਤੀ ਕਿਸੇ ਵਰਣ ਕਿਸੇ ਆਸ਼੍ਰਮ ਜਾਂ ਕਿਸੇ ਸੰਪ੍ਰਦਾਯ ਦੇ ਕਿਸੇ ਦੇਸ਼ ਦੇ, ਕੋਈ ਵਿਅਕਤੀ ਕਿਵੇਂ ਵੀ ਭਾਵੇਂ ਕਿਉਂ ਨਾ ਹੋਵੇ – ਉਨ੍ਹਾਂ ਸਾਰਿਆਂ ਦੀ ਸੁਭਾਵਿਕ ਸ਼ਰਧਾ ਤਿੰਨ ਪ੍ਰਕਾਰ ਦੀ ਹੁੰਦੀ ਹੈ। ੦ ਸ਼੍ਰਧਾ ਭਯਹ ਅਯਮ੍ ਪੁਰੂਸ਼ਹ – ਉਹ ਪੁਰਸ਼ ਸ਼ਰਧਾ ਪ੍ਰਧਾਨ ਹੈ। ਇਸ ਲਈ ਜਿਹੋ ਜਿਹੀ

ਉਸ ਦੀ ਸ਼ਰਧਾ ਹੋਵੇਗੀ, ਉਹੋ ਜਿਹਾ ਹੀ ਉਸ ਦਾ ਰੂਪ ਹੋਵੇਗਾ - ਉਸ ਤੋਂ ਜਿਹੜੀ ਪ੍ਰਵਿਰਤੀ ਹੋਵੇਗੀ, ਉਹ ਸ਼ਰਧਾ ਨੂੰ ਲੈ ਕੇ ਸ਼ਰਧਾ ਦੇ ਅਨੁਸਾਰ ਹੀ ਹੋਵੇਗੀ। ੦ ਯਹ ਯਦ੍ ਸ਼੍ਰਧਹ ਸਹ ਏਵਸਹ = ੦ ਸ਼ਰਧਾ ਕੀ ਹੈ - ਜਿਸ ਨੂੰ ਅਸੀਂ ਆਪਣੇ ਅਨੁਭਵ ਤੋਂ ਨਹੀਂ ਜਾਣਦੇ, ਪਰ ਪਹਿਲੇ ਸੁਭਾਵਿਕ ਸੰਸਕਾਰਾਂ ਤੋਂ, ਸ਼ਾਸਤ੍ਰਾਂ ਤੋਂ, ਸੰਤ ਮਹਾਤਮਵਾਂ ਤੋਂ, ਸੁਣ ਕੇ, ਪੂਜ ਭਾਵ ਸਹਿਤ, ਵਿਸ਼ਵਾਸ ਕਰ ਲੈਂਦੇ ਹਾਂ - ਉਸ ਦਾ ਨਾਂ ਸ਼ਰਧਾ ਹੈ। ੦ ਸ਼ਰਧਾ ਨਾਲ ਹੀ ਅਧਿਆਤਮ ਮਾਰਗ ਵਿਚ ਪ੍ਰਵੇਸ਼ ਹੁੰਦਾ ਹੈ। ਭਾਵੇਂ ਇਹ ਮਾਰਗ ਕਰਮ ਯੋਗ ਹੋਵੇ ਜਾਂ ਗਿਆਨ ਯੋਗ ਜਾਂ ਭਗਤੀ ਯੋਗ ਦਾ ਹੋਵੇ। ਸਾਧ੍ਯ ਤੇ ਸਾਧਨ - ਦੋਵਾਂ ਉੱਪਰ ਸ਼ਰਧਾ ਹੋਏ ਬਿਨਾਂ ਅਧਿਆਤਮਕ ਮਾਰਗ ਵਿਚ ਪ੍ਰਾਪਤੀ ਨਹੀਂ ਹੁੰਦੀ। ੦ ਮਨੁੱਖ ਜੀਵਨ ਵਿਚ ਸ਼ਰਧਾ ਦੀ ਬਹੁਤ ਵੱਡੀ ਮੁੱਖਤਾ ਹੈ। ਮਨੁੱਖ ਜਿਹੋ ਜਿਹੀ ਸ਼ਰਧਾ ਵਾਲਾ ਹੋਵੇਗਾ, ਉਹੋ ਜਿਹਾ ਉਸ ਦਾ ਸਰੂਪ ਤੇ ਨਿਸ਼ਟਾ ਹੋਵੇਗੀ। (17.03) ਉਹ ਅੱਜ ਅਜਿਹਾ ਨਾ ਦਿਖਾਈ ਦੇਵੇ ਤਾਂ ਭੀ ਕੀ ? ਪਰ ਸਮਾਂ ਲੰਘਣ 'ਤੇ ਉਹ ਇਹੋ ਜਿਹਾ ਹੀ ਬਣ ਜਾਵੇਗਾ। ੦ ਅਸਲੀ ਸੁਭਾਵਿਕ ਸ਼ਰਧਾ ਕਿਹੜੀ ਹੈ। ਸ਼ਰਧਾ ਦਾ (ਅਨੇਕਾਂ ਮੱਤ ਮਤਾਂਤਰਾਂ ਦੇ ਹੁੰਦਿਆਂ) ਸੱਚਾ ਰੂਪ ਕੀ ਹੈ ? ਵੱਖ-2 ਸਿਧਾਂਤ ਪੜ੍ਹ ਕੇ ਮਨੁੱਖੀ ਮਨ ਉੱਪਰ ਵੱਖਰਾ-ਵੱਖਰਾ ਪ੍ਰਭਾਵ ਪੈਂਦਾ ਹੈ। 'ਮੈਂ ਕਿਸ ਪਾਸੇ ਵੱਲ ਜਾਵਾਂ ? ਮੇਰਾ ਲਕਸ਼ ਕੀ ਹੈ ? ਅਨੇਕ ਸਿਧਾਂਤ ਮਾਰਗ ਹਨ ੦ ਮੂਲ ਰੂਪ ਸਾਰਿਆਂ ਦੀ ਰੁਚੀ 'ਸੰਪੂਰਣ ਦੁੱਖਾਂ ਤੋਂ ਛੁਟਕਾਰਾ ਪ੍ਰਾਪਤ ਕਰਕੇ ਸਦੀਵੀ ਸੁੱਖ ਪ੍ਰਾਪਤ ਕਰਨਾ ਹੈ - ਇਹ ਰੁਚੀ ਹਰੇਕ ਵਿਅਕਤੀ ਦੇ ਅੰਦਰ ਹਮੇਸ਼ਾ ਰਹਿੰਦੀ ਹੈ। ੦ ਪਿਛਲੇ ਸੰਸਕਾਰ + ਇਸ ਜਨਮ ਵਿਚ ਮਾਤਾ ਪਿਤਾ ਦੀ ਪ੍ਰਕ੍ਰਿਤੀ ਤੇ ਪ੍ਰਾਪਤ ਕੀਤੇ ਸੰਸਕਾਰ + ਵਾਤਾਵਰਣ + ਸਿਖਿਆ + ਸੰਗਤ ਆਦਿ ਤੱਥ ਸ਼ਰਧਾ ਦੇ ਸੰਕਲਪ ਬਣਾਉਂਦੇ ਹਨ। ੦ ਸਾਤਵੀ ਸ਼ਰਧਾ, ਪਰਮਾਤਮਾ ਵੱਲ ਲੱਗਣ ਵਾਲੀ, ਪਰਮਾਰਥ ਪ੍ਰਧਾਨ, ਦੈਵੀ ਸੰਪਤੀ ਅਨੁਕੂਲ, ਤਿਆਗ, ਬਲੀਦਾਨ ਤੇ ਉਪਕਾਰ ਭਾਵਨਾ ਵਾਲੀ ਹੁੰਦੀ ਹੈ। ਪਰ ਰਾਜਸੀ ਭਾਵਾਂ ਵਾਲੀ ਸ਼ਰਧਾ ਭੋਗ ਪ੍ਰਮਾਦ ਮਈ ਆਲਸ ਨੀਂਦ ਖੇਡ ਕੁੱਦ ਤਮਾਸ਼ਿਆਂ ਵੱਲ ਰੁਚਿਤ ਕਰਵਾਉਣ ਵਾਲੀ ਹੁੰਦੀ ਹੈ। ੦ ਸਾਤਵੀ ਸੱਤਾ ਦੇ ਲਈ ਪਰਮਾਤਮਾ ਸੰਤ ਮਹਾਤਮਾ ਗੁਰੂ, ਗਿਆਨ ਵਿਗਿਆਨ ਸਿਧਾਂਤ ਸ਼ਾਸਤ੍ਰ ਦੀ ਪ੍ਰੇਰਨਾ ਹੁੰਦੀ ਹੈ ੦ ਪਰਮਾਤਮਾ ਹੈ ਤੇ ਉਸ ਨੂੰ ਪ੍ਰਾਪਤ ਕਰਨਾ ਹੈ - ਉਸ ਦਾ ਨਾਂ ਸ਼ਰਧਾ ਹੈ। ਠੀਕ ਸ਼ਰਧਾ ਸੱਚੇ ਪ੍ਰੇਮ ਦਾ ਆਧਾਰ ਹੈ। ਜਿਸ ਨੂੰ ਪਰਮਾਤਮਾ ਵਿੱਚ ਸ਼ਰਧਾ ਹੈ, ਉਸੇ ਪਰਮਾਤਮਾ ਦਾ ਅੰਸ਼ ਇਹ ਜੀਵਾਤਮਾ ਹੈ। ਜੇ ਸ਼ਰਧਾ ਹੈ ਤਾਂ ਜੀਵ ਪਰਮਾਤਮਾ ਵੱਲ ਖਿਚਿਆ ਆਵੇਗਾ। ੦ ਤਾਮਸੀ ਸ਼ਰਧਾ ਦਾ ਆਧਾਰ ਤਾਮਸੀ ਗੁਂਣ ਹਨ। ਅਜਿਹੀ ਸ਼ਰਧਾ ਸੱਚੀ ਸ਼ਰਧਾ ਨਹੀਂ, ਜਿਵੇਂ ਰੁਪਏ ਪੈਸਿਆਂ ਜ਼ਮੀਨ ਜਾਇਦਾਦ 'ਤੇ ਸ਼ਰਧਾ ਰੱਖਣੀ। ਖਾਣ ਪੀਣ ਦੇ ਪਦਾਰਥਾਂ ਉੱਪਰ ਸ਼ਰਧਾ। ਅਜਿਹੀ ਸ਼ਰਧਾ ਬਨਾਵਟੀ ਹੈ। ਇਹ ਸੰਸਾਰਕ ਸ਼ਰਧਾ ਹੈ। ਪਰ ਸਾਤਵਿਕ ਸ਼ਰਧਾ - ਸਭ ਤੋਂ ਉੱਚੀ ਹੈ। ਇਸ ਨੂੰ ਧਾਰਮਿਕ ਸ਼ਰਧਾ ਵੀ ਕਹਿੰਦੇ ਹਨ। ੦ ਮਨੁੱਖ ਜਦੋਂ ਮੁਸੀਬਤ ਵਿਚ ਹੁੰਦਾ ਹੈ ਤਾਂ ਆਪਣੇ ਤੋਂ ਕਿਸੇ ਨੂੰ ਵੱਡਾ ਮੰਨ ਕੇ - ਉਸ ਦਾ ਸਹਾਰਾ ਲੈਂਦਾ ਹੈ। ਪਸ਼ੂ ਪੰਛੀ ਵੀ ਆਪਣੀ ਸੁਰੱਖਿਆ ਕਰਦੇ ਹਨ, ਭੈਅ ਭੀਤ ਹੋ ਕੇ ਕਿਸੇ ਦਾ ਸਹਾਰਾ ਲੈਂਦੇ ਹਨ। ਆਫ਼ਤ ਸਮੇਂ ਮਨੁੱਖ ਸ਼ਕਤੀ ਦੇ ਸਾਧਨ ਕੰਮ ਆਉਂਦੇ ਹਨ। ਇੰਜ ਮਨੁੱਖ ਨੂੰ ਸ਼ਕਤੀ ਉੱਪਰ, ਬੁੱਧੀ ਉੱਪਰ ਸ਼ਰਧਾ ਹੋ ਜਾਂਦੀ। ਵੇਲ ਵੀ ਕਿਸੇ ਦਰੱਖਤ ਦਾ ਸਹਾਰਾ ਲੱਭਦੀ ਹੈ। ਜਿੰਨਾ ਕਿਸੇ ਨੂੰ ਵੱਡਾ ਮੰਨ ਕੇ ਉਸ ਦਾ ਸਹਾਰਾ ਲਿਆ ਜਾਵੇ, ਉਨੀ ਸ਼ਰਧਾ ਵਧੇਰੇ ਪਲਮਦੀ ਹੈ। ਇਸ ਤਰ੍ਹਾਂ ਈਸ਼ਵਰਵਾਦ ਦੇ ਸਿਧਾਂਤ ਨੂੰ ਮੰਨਿਆ ਜਾਣ ਲੱਗਾ। ਇਸ ਲਈ ਉਮਰ ਵਿਦਿਆ ਗੁਣ ਬੁੱਧੀ ਯੋਗਤਾ ਸ਼ਕਤੀ ਸਮਰੱਥਾ। ਪਦ ਅਧਿਕਾਰ - ਵਡੱਪਣ ਹਨ, ਜੋ ਹੌਲੇ-2 ਸ਼ਰਧਾ ਬਣ ਜਾਂਦੇ ਹਨ। ਜਿੱਥੇ ਵਡੱਪਣ ਦਾ ਅੰਤ ਹੈ, ਉਸ ਤੋਂ ਅੱਗੇ ਈਸ਼ਵਰ ਹੈ - ਈਸ਼ਵਰ ਤੋਂ ਵੱਡਾ ਕੋਈ ਨਹੀਂ। ਈਸ਼ਵਰੀ-ਸ਼ਰਧਾ, ਸੱਚੀ ਸੁੱਚੀ ਤੇ ਕਲਿਆਣਕਾਰੀ ਸ਼ਰਧਾ ਹੈ। (9.26) ੦ ਸ਼ਰਧਾ ਅੰਤਹਕਰਣ ਦੇ ਅਨੁਰੂਪ, ਧਾਰਣਾ, ਮਾਨਤਾ, ਭਾਵਨਾ ਦੇ ਆਧਾਰ ਉੱਪਰ ਹੁੰਦੀ ਹੈ। ਜੇਕਰ ਅੰਤਹਕਰਣ ਵਿਚ ਸਾਤਵਿਕ ਗੁਣ ਹਨ ਤਾਂ ਅਜਿਹੀ ਸ਼ਰਧਾ ਹੋਵੇਗੀ, ਜਿਸ ਵਿਚ ਸਾਤਵਿਕ ਪ੍ਰਵਿਰਤੀਆਂ ਹੁੰਦੀਆਂ ਹਨ। ੦ ਤਿੰਨੇ ਗੁਣ ਸਾਰੇ ਪ੍ਰਾਣੀਆਂ ਵਿਚ ਹੁੰਦੇ ਹਨ (18.40) ਕਿਸੇ ਵਿਚ ਸਤਵਗੁਣਾਂ ਦੀ, ਕਿਸੇ ਵਿਚ ਰਾਜਸੀ ਗੁਣਾਂ ਦੀ, ਕਿਸੇ ਵਿਚ ਤਾਮਸੀ ਗੁਣਾਂ ਦੀ ਪਰਧਾਨਤਾ ਹੁੰਦੀ ਹੈ, ਤਿੰਨੇ ਗੁਂਣ ਇੱਕ ਦੂਜੇ ਦੇ ਪੂਰਕ ਹੋ ਸਕਦੇ ਹਨ। ਜਿਵੇਂ ਸਤੋਗੁਣ ਦੇ ਨਾਲ ਰਾਜਸ ਤੇ ਤਮੋਗੁਣ, ਰਜੋਗੁਣ ਦੇ ਨਾਲ ਤਮੋਗੁਣ ਤੇ ਤਮੋਗੁਣ ਦੇ ਨਾਲ ਰਾਜਸੀ ਗੁਣ ਸ਼ਾਮਲ ਹੋ ਸਕਦੇ ਹਨ (14.10) ੦ ਪ੍ਰਕ੍ਰਿਤੀ ਪਰਿਵਰਤਨਸ਼ੀਲ ਹੈ ਤੇ ਪ੍ਰਕ੍ਰਿਤੀ ਜਨ-ਗੁਣਾਂ ਵਿਚ ਵੀ ਪਰਿਵਰਤਨ ਹੁੰਦਾ ਰਹਿੰਦਾ ਹੈ। ਸੱਚਾ ਸਾਧਕ ਉਹੋ ਹੈ, ਜਿਹੜਾ ਆਪਣੇ ਅੰਦਰ ਸਾਤਵਿਕ ਗੁਣਾਂ ਨੂੰ ਪ੍ਰਧਾਨ ਬਣਾ ਕੇ ਰੱਖੇ ਤੇ ਆਪਣੇ ਆਪ ਨੂੰ ਸੁਦ੍ਰਿੜ ਰੱਖੇ।

**ਵਿਆਖਿਆ :-** ਜਿਉਂ ਜਿਉਂ ਜੀਵ ਹੋਂਦ ਵਿਚ ਆਪਣੇ ਆਪ ਨੂੰ ਗ੍ਰਸ ਲੈਂਦਾ ਹੈ, ਉਸ ਵਿਚ ਸੁਤੰਤਰ ਮਰਜ਼ੀ ਨਿਰੰਤਰ ਕਾਰਜਸ਼ੀਲ ਹੁੰਦੀ ਰਹਿੰਦੀ ਹੈ। ਜਿੰਨਾ ਉੱਚਾ ਜੀਵ ਹੋਵੇਗਾ, ਉਸ ਵਿਚ ਉਨੀ ਉੱਚੀ ਉਸ ਦੀ ਸੁਤੰਤਰ ਮਰਜ਼ੀ ਅਥਵਾ ਇੱਛਾ ਹੋਵੇਗਾ। ਮਾਨਵੀ ਪੱਧਰ 'ਤੇ ਇਹ ਸਾਰੀ ਉੱਦਮੀ ਸਹਾਇਤਾ ਬਣ ਜਾਂਦੀ ਹੈ। ਵਿਅਕਤੀ ਦੀ ਕਿਸਮਤ ਦੀ ਰੂਪ-ਰੇਖਾ ਉਸ ਦੀ ਕਾਰਜ ਕੁਸ਼ਲਤਾ ਦੇ ਅਨੁਸਾਰ ਰੂਪ ਧਾਰਨ ਕਰਦੀ ਹੈ। ਏਸੇ ਨੂੰ ਸ਼ਰਧਾ ਕਹਿੰਦੇ ਹਨ ਜਦੋਂ ਕਿ ਸੁਤੰਤਰ ਸੋਚ ਵੱਲੋਂ ਬਰਾਬਰੀ ਕਰਨ ਲਈ ਹਦਾਇਤ ਦਿੱਤੀ ਜਾਂਦੀ ਹੈ। ਵਿਸ਼ੇਸ਼ ਯਤਨ ਕਰਨੇ, ਵਿਅਕਤੀ ਦਾ ਪਰਮ ਤੇ ਦੈਵੀ ਅਧਿਕਾਰ ਹੈ। ਮਨ ਵਿਚ ਜਿਹੋ ਜਿਹਾ ਰਵੱਈਆ ਧਾਰਨ ਕੀਤਾ ਹੋਵੇਗਾ, ਚਰਿੱਤਰ ਰੂਪ ਵਿਚ ਹੀ ਉਹ ਸ਼ਰਧਾ ਹੈ। ਇਹ ਵਸਤਾਂ ਦੇ ਯਥਾਰਥ ਨੂੰ ਸਮਝਣ ਦੀ ਜਾਗਰੂਕਤਾ ਹੈ ਅਤੇ ਇਸ ਨੂੰ ਚੰਗੀ ਤਰ੍ਹਾਂ ਲਾਗੂ ਕਰਨ ਲਈ ਸੁਚੇਤ ਕਰਨਾ ਹੈ। ਫਰਜ਼ ਪੂਰਤੀ ਲਈ ਉਤਸ਼ਾਹ ਤੇ ਉਦਮ ਕਰਨਾ ਪੈਂਦਾ ਹੈ, ਇਸ ਲਈ ਆਲਸ ਤੇ ਆਰਾਮ ਦੀ ਲੋੜ ਨਹੀਂ। ਸਾਧਕ ਦੇ ਮਨ ਵਿਚ ਆਤਮ-ਵਿਸ਼ਵਾਸ, ਭਰੋਸਾ ਤੇ ਆਦਰਸ਼ ਦੀ ਲੋੜ ਹੈ, ਇਸੇ ਲਈ ਜਿਸ ਪ੍ਰਤੀ ਉਸ ਦੀ ਸ਼ਰਧਾ ਹੈ, ਉਹ ਉਸ ਨੂੰ ਸਤਿਕਾਰ ਭੇਟ ਕਰ ਸਕੇਗਾ ਅਤੇ ਉਸ ਪਾਸੋਂ ਅਗਵਾਈ ਪ੍ਰਾਪਤ ਕਰ ਸਕੇਗਾ। ਅਰਥ ਜੋ ਉਹ ਪ੍ਰਦਾਨ ਕਰਦਾ ਹੈ, ਹਮੇਸ਼ਾ ਪਵਿੱਤਰ ਅਤੇ ਕਾਬਿਲੇ-ਤਾਰੀਫ਼ ਹੁੰਦੇ ਹਨ। ਉਹ ਹਮੇਸ਼ਾ ਸ਼ਾਂਤ ਅਤੇ ਸੁਸ਼ੀਲ ਹੁੰਦਾ ਹੈ, ਉਸ ਸਮੇਂ ਵੀ ਜਦੋਂ ਆਪਣੇ ਵਿਚਾਰਾਂ ਨੂੰ ਅਮਲ ਵਿਚ ਢਾਲਦਾ ਹੈ। ਕੱਥੋਪਨਿਸ਼ਦ ਵਿਚਲਾ ਨੌਜਵਾਨ ਨਾਚੀਕੇਤਸ਼, ਸ਼ਰਧਾ ਦਾ ਪ੍ਰਸਿੱਧ ਆਦਰਸ਼ਕ ਪਾਤਰ ਹੈ। ਇੱਕ ਪੱਥਰ ਉਸ ਸਮੇਂ ਸ਼ੋਰ ਪਾਉਂਦਾ ਹੈ, ਜਦ ਤੱਕ ਉਸ ਨੂੰ ਕਿਸੇ ਸਮਾਰਕ ਦਾ ਰੂਪ ਨਾ ਦਿੱਤਾ ਜਾਵੇ। ਇਕ ਦਰੱਖਤ ਆਪਣੇ ਪ੍ਰਾਣਧਾਰੀ ਵਿਰਸੇ ਵਿਚ ਹੀ ਵੱਡਾ ਹੁੰਦਾ ਹੈ। ਕੰਵਲ ਦਾ ਫੁੱਲ ਉੱਪਰ ਨੂੰ ਤਾਂ ਆਵੇਗਾ ਜੇਕਰ ਤਲਾਬ ਦਾ ਪਾਣੀ ਚੜ੍ਹੇਗਾ। ਏਸੇ ਤਰ੍ਹਾਂ ਆਦਮੀ ਦਾ ਮੁੱਲ ਤਾਂ ਹੀ ਪੈਂਦਾ ਹੈ, ਜੇਕਰ ਉਹ ਸਾਧਕ ਬਣ ਜਾਵੇ, ਉਸ ਦਾ, ਜਿਸ ਨੂੰ ਉਸ ਨੇ ਆਪਣਾ ਆਪ ਭੇਟ ਕੀਤਾ ਹੈ। ਇੰਜ ਉਹ ਸਾਧਕ ਤੋਂ ਨਾ ਘੱਟ ਨਾ ਵੱਧ ਹੋਵੇਗਾ।

✪ ✪ ✪

**17.04 ਸ਼ਲੋਕ**

*यजन्ते सात्त्विका: देवान्, यक्ष-रक्षांसि राजसा:। प्र-इतान् भूत-गणान् च अन्ये, यजन्ते तामसा: जना:॥*

***ਯਜੰਤੇ ਸਾਤੱਵਿਕਾਹ ਦੇਵਾਨ੍, ਯਕਸ਼ ਰਕਸ਼ਾਂ-ਸਿਰਾਜਸਾਹ।***

***ਪ੍ਰੇਇਤਾਨ੍ ਭੂਤ ਗਣਾਨ੍ ਚ ਅੰਨ੍ਯੇ, ਯਜੰਤੇ ਤਾਮਸਾਹ ਜਨਾਹ॥***

**੦ ਸ਼ਬਦ ਅਰਥ :-** ਯਜੰਤੇ : ਪੂਜਾ ਕਰਨੀ। ਸਾਤਵਿਕਾਹ : ਸਾਤਵਿਕ ਵਿਅਕਤੀ। ਦੇਵਾਨ੍ : ਦੇਵਤਾ। ਯਕਸ਼ ਰਕਸ਼ਾਂਸਿ : ਯਕਸ਼ਾਂ ਤੇ ਰਾਕਸ਼ਸ਼ਾਂ। ਰਾਜਸਾਹ : ਰਾਜਸਹ। ਪ੍ਰੇਇਤਾਨ੍ : ਭੂਤਾਂ। ਭੂਤ ਗਣਾਨ੍ : ਭੂਤਾਂ ਦੇ ਜਜਮਾਨ। ਅੰਨ੍ਯੇ : ਹੋਰ ਦੂਜੇ। ਯਜੰਤੇ : ਪੂਜਾ ਕਰਦੇ ਹਨ।

ਤਾਮਸਾਹ : ਤਾਮਸਿਕਾ। ਜਨਾਹ : ਲੋਕ।

**੦ ਸ਼ਲੋਕਾਰਥ :-** ਜਿਹੜੇ ਵਿਅਕਤੀ ਸਾਤਵਿਕ ਗੁਣਾਂ ਦੇ ਧਾਰਨੀ ਹੁੰਦੇ ਹਨ, ਉਹ ਦੇਵਤਿਆਂ ਦੀ ਪੂਜਾ ਕਰਦੇ ਹਨ। ਜਿਹੜੇ ਰਾਜਸਿਕ ਬਿਰਤੀ ਵਾਲੇ ਲੋਕ ਹੁੰਦੇ ਹਨ ਉਹ ਯਕਸ਼ ਰਾਕਸ਼ਸ਼ਾਂ ਨੂੰ ਪੂਜਦੇ ਹਨ ਤੇ ਹੋਰ ਤਾਮਸਿਕ ਲੋਕ ਪ੍ਰੇਤਾਂ ਤੇ ਭੂਤ ਗੁਣਾਂ ਨੂੰ ਪੂਜਦੇ ਹਨ।

**ਪਦ-ਅਰਥ-ਵਿਸਥਾਰ :-** ੦ ਯਜੰਤੇ ਸਾਤਿੱਵਕਾਹ ਦੇਵਾਨ੍ = ਸਾਤਵਿਕ ਅਰਥਾਤ ਦੈਵੀ ਸੰਪਤੀ ਵਾਲੇ ਵਿਅਕਤੀ ਦੇਵਤਿਆਂ ਦਾ ਪੂਜਣ ਕਰਦੇ ਹਨ। ਦੇਵਾਨ੍ ਸ਼ਬਦ ਵਿਸ਼ਨੂੰ ਸ਼ੰਕ੍ਰ ਗਣੇਸ਼ ਸ਼ਕਤੀ ਤੇ ਸੂਰਜ ਦਾ ਸੂਚਿਕ ਹੈ। ਇਹ ਪੰਜ ਈਸ਼ਵਰੀ ਕੋਟੀ ਦੇ ਦੇਵਤਾ ਮੰਨੇ ਗਏ ਹਨ ੦ ਦੈਵੀ ਸੰਪਤੀ ਵਿਚ "ਦੇਵ" ਸ਼ਬਦ ਈਸ਼ਵਰ ਦਾ ਵਾਚਕ ਹੈ। ਉਸ ਦੀ ਦੈਵੀ-ਸੰਪਤੀ ਮੁਕਤੀ ਦੇਣ ਵਾਲੀ ਹੈ (16.05) ਇਹ ਦੈਵੀ-ਸੰਪਤੀ ਜਿਨ੍ਹਾਂ ਵਿਚ ਪ੍ਰਗਟ ਹੁੰਦੀ ਹੈ, ਉਨ੍ਹਾਂ ਸਾਧਕਾਂ ਦੀ 'ਸੁਭਾਵਿਕ ਸ਼ਰਧਾ ਦੀ' ਪਹਿਚਾਣ ਕਰਵਾਉਣ ਲਈ ਏਥੇ 'ਯਜੰਤੇ ਸਾਤਿੱਵਕਾਹ ਦੇਵਾਨ' ਪਦ ਦਿੱਤਾ ਗਿਆ ਹੈ। ੦ ਈਸ਼ਵਰੀ ਕੋਟੀ ਦੇ ਦੇਵਤਿਆਂ ਵਿਚ ਸ਼ਰਧਾ ਵਖ-ਵਖ ਹੁੰਦੀ ਹੈ ਕਿਸੇ ਦੀ ਸ਼ਰਧਾ ਭਗਵਾਨ 'ਵਿਸ਼ਨੂੰ' (ਰਾਮ ਕ੍ਰਿਸ਼ਨ ਆਦਿ) ਕਿਸੇ ਦੀ ਭਗਵਾਨ ਸ਼ੰਕਰ, ਕਿਸੇ ਦੀ ਭਗਵਾਨ ਗਣੇਸ਼, ਕਿਸੇ ਦੀ ਭਗਵਤੀ (ਸ਼ਕਤੀ) ਕਿਸੇ ਦੀ ਭਗਵਾਨ ਸੂਰਜ ਵਿਚ ਹੁੰਦੀ ਹੈ। ਈਸ਼ਵਰ ਦੇ ਜਿਸ ਰੂਪ ਵਿਚ, ਉਨ੍ਹਾਂ ਦੀ ਸੁਭਾਵਿਕ ਸ਼ਰਧਾ ਹੁੰਦੀ ਹੈ, ਉਸੇ ਦੀ ਵਿਸ਼ੇਸ਼ਤਾ ਨਾਲ ਯਗ ਹਵਨ ਅਥਵਾ ਪੂਜਨ ਕਰਦੇ ਹਨ। ੦ ਬਾਰਾਂ ਆਦਿਤ੍ਯ, ਅੱਠ ਵਸੁ, ਗਿਆਰਾਂ ਰੁਦ੍ਰ ਤੇ ਦੋ ਅਸ਼ਵਨੀ ਕੁਮਾਰ = ਇਨ੍ਹਾਂ ਤੇਤੀ ਪ੍ਰਕਾਰ ਦੇ ਸ਼ਾਸਤਰਾਂ ਅਨੁਸਾਰ ਨਿਰਧਾਰਿਤ ਦੇਵਤਿਆਂ ਦਾ ਨਿਸ਼ਕਾਮ ਭਾਵ ਤੋਂ 'ਪੂਜਨ ਕਰਨਾ ਵੀ ਯਜੰਤੇ ਸਾਤਵਿਕਾ ਦੇਵਾਨ੍' ਦੇ ਅੰਤਰਗਤ ਮੰਨਿਆ ਜਾਂਦਾ ਹੈ। ੦ ਯਕਸ਼, ਰਕਸ਼ਾਂਸਿ ਰਾਜਸਾਹ – ਰਾਜਸ ਮਨੁੱਖ ਯਕਸ਼ਾਂ ਤੇ ਰਾਕਸ਼ਸ਼ਾ (ਦੈਂਤਾਂ) ਦਾ ਪੂਜਣ ਕਰਦੇ ਹਨ। ਯਕਸ਼ ਰਾਕਸ਼ਸ਼ ਭੀ ਦੇਵਤਿਆਂ ਵਿਚ ਸ਼ਾਮਲ ਹਨ। ਯਕਸ਼ਾਂ ਵਿਚ ਧਨ ਸੰਗ੍ਰਹਿ ਅਤੇ ਰਾਕਸ਼ਸਾਂ ਵਿਚ ਦੂਜਿਆਂ ਦਾ ਨਾਸ਼ ਕਰਨ, ਦੀ ਮੁੱਖਤਾ ਹੁੰਦੀ ਹੈ। ਆਪਣੀ ਕਾਮਨਾ ਪੂਰਤੀ ਲਈ – ਦੂਜਿਆਂ ਦਾ ਵਿਨਾਸ਼ ਕਰਨ ਦੇ ਲਈ ਰਾਜਸ ਮਨੁੱਖਾਂ ਵਿਚ ਯਕਸ਼ਾਂ ਤੇ ਰਾਕਸ਼ਸ਼ਾਂ ਦੀ ਪੂਜਨ ਕਰਨ ਦੀ ਪ੍ਰਵਿਰਤੀ ਹੁੰਦੀ ਹੈ। ੦ ਪ੍ਰਇਤਾਨ੍ ਭੂਤ ਗਣਾਨ੍ ਚ ਅਨ੍ਯੇ = ਯਜੰਤੇ ਤਾਮਸਾਹ੍ ਜਨਾਹ – ਤਾਮਸ ਮਨੁੱਖ ਪ੍ਰੇਤਾਂ ਤੇ ਭੂਤਾਂ ਦਾ ਪੂਜਨ ਕਰਦੇ ਹਨ, ਜੋ ਮਰ ਗਏ ਹਨ, ਉਨ੍ਹਾਂ ਨੂੰ ਪ੍ਰੇਤ ਕਹਿੰਦੇ ਹਨ ਤੇ ਜੋ ਭੂਤ ਯੋਨੀ ਵਿਚ ਚਲੇ ਗਏ ਹਨ ਉਨ੍ਹਾਂ ਨੂੰ ਭੂਤ ਕਹਿੰਦੇ ਹਨ। ੦ ਏਥੇ 'ਪ੍ਰੇਤ' ਸ਼ਬਦ ਦੇ ਅੰਤਰਗਤ ਜਿਹੜੇ ਆਪਣੇ ਪਿਤਰ ਹਨ, ਉਨ੍ਹਾਂ ਨੂੰ ਨਹੀਂ ਲੈਣਾ ਚਾਹੀਦਾ। ਕਿਉਂਕਿ ਜੋ ਆਪਣਾ ਕਰਤੱਵ ਸਮਝ ਕੇ ਨਿਸ਼ਕਾਮ ਭਾਵ ਤੋਂ ਆਪਣੇ ਆਪਣੇ ਪਿਤਰਾਂ ਦਾ ਪੂਜਣ ਕਰਦੇ ਹਨ, ਉਹ ਤਾਮਸ ਨਹੀਂ ਅਖਵਾਉਂਦੇ। ਉਹ ਸਾਤਵਿਕ ਹੀ ਅਖਵਾਉਣਗੇ। ਪਿਤਰਾਂ ਦੇ ਪੂਜਨ ਦੀ ਭਗਵਾਨ ਵੱਲੋਂ ਮਨਾਹੀ ਨਹੀਂ। (9.25) ਪਿਤਰਾਂ ਪ੍ਰਤੀ ਸ਼ਰਧਾ ਰੱਖਣਾ ਸਤਿਕਾਰ ਤੇ ਪਿਆਰ ਦਾ ਵੀ ਸੂਚਿਕ ਹੈ। ਸਦ ਗੁਣ ਹੈ, ਰਾਜਸ ਨਹੀਂ। ੦ ਸ਼ੁਭ ਕਰਮ ਕਰਨ ਸਮੇਂ ਦੇਵਤਿਆਂ ਪ੍ਰਤਿ ਸ਼ਰਧਾ ਨਿਸ਼ਕਾਮ ਭਾਵ ਅਨੁਸਾਰ ਸ਼ਾਸਤ੍ਰ ਵਿਧੀ ਨੂੰ ਅਪਣਾਉਣਾ ਹੈ। ੦ ਦੇਵਤਿਆਂ ਦੀ ਪੂਜਾ ਕਰਨ ਨਾਲ ਪੂਜਕ ਦੀ ਗਤੀ ਕਿਵੇਂ ਹੋਵੇਗੀ ? ਇਸ ਗੱਲ ਲਈ ਏਥੇ ਯਜੰਤੇ ਪਦ ਆਇਆ ਹੈ। ਅਰਜਨ ਨੇ ਸ਼ਾਸਤ੍ਰ ਵਿਧੀ ਦਾ ਤਿਆਗ ਕਰਕੇ ਸ਼ਰਧਾ ਪੂਰਵਕ ਯਗ ਪੂਜਨ ਕਰਨ ਵਾਲੇ ਲੋਕਾਂ ਦੀ ਨਿਸ਼ੱਠਾ ਪੁੱਛੀ ਸੀ, ਉੱਤਰ ਹੈ, ਆਪਣੇ ਆਪਣੇ ਇਸ਼ਟ ਪੂਜ ਦੇ ਅਨੁਸਾਰ ਪੂਜਕਾਂ ਦੀ ਨਿਸ਼ਠਾ – ਸ਼ਰਧਾ ਹੁੰਦੀ ਹੈ, ਇਸ ਦੀ ਪਹਿਚਾਣ ਦੱਸਣ ਲਈ ਏਥੇ ਯੰਜਤੇ ਪਦ ਦਿੱਤਾ ਹੈ।

**ਵਿਆਖਿਆ :-** ਵਿਅਕਤੀ ਉਨ੍ਹਾਂ ਵਿਅਕਤੀਆਂ ਨਾਲ ਹੀ ਘਿਓ ਖਿਚੜੀ ਹੁੰਦੇ ਹਨ, ਜਿਨ੍ਹਾਂ ਦੀ ਪ੍ਰਕ੍ਰਿਤੀ ਅਤੇ ਸੁਭਾਵ ਮਿਲਦਾ ਹੈ। ਇਹ ਤਾਂ ਕੁਦਰਤੀ ਹੈ, ਕਿ ਚੰਗਾ ਵਿਅਕਤੀ ਹਮੇਸ਼ਾ ਚੰਗੇ ਦਾ ਸਾਥ ਦਿੰਦਾ ਹੈ ਅਤੇ ਮਾੜੇ ਦਾ ਸਾਥ ਮਾੜਾ ਹੀ ਦੇਵੇਗਾ। ਏਸੇ ਤਰ੍ਹਾਂ ਪੂਜਾ ਖੇਤਰ ਵਿਚ ਵੀ ਇਹੋ ਚੱਲਦਾ ਹੈ। ਜੋ ਸਾਤਵਿਕ ਗੁਣਾਂ ਵਾਲੇ ਸ਼ਿਵਜੀ ਵਿਸ਼ਨੂ, ਅੰਬਿਕਾ ਗਣੇਸ਼ ਦੇਵੀ ਦੇਵਤਿਆਂ ਅਤੇ ਪਰਮਾਤਮਾ ਦੇ ਪਿਆਰ ਲਈ ਪੂਜਾ ਕਰਦੇ ਹਨ। ਰਾਜਸਿਕਾ ਗੁਣ ਵਾਲੇ ਲੋਕ ਆਪਣੀ-ਆਪਣੀ ਰੁਚੀ ਅਨੁਸਾਰ ਦੇਵੀ ਦੇਵਤਿਆਂ ਦੀ ਅਰਾਧਨਾ ਕਰਦੇ ਹਨ। ਰਾਜਸਿਕਾ ਬਿਰਤੀ ਵਾਲਿਆਂ ਵਿਚ ਬਦਲੇ ਦੀ ਭਾਵਨਾ, ਕ੍ਰੋਧ ਦੀ ਅੱਗ ਅਤੇ ਜ਼ੁਲਮ ਕਰਨ ਦਾ ਇਰਾਦਾ ਹੁੰਦਾ ਹੈ। ਏਸੇ ਬਿਰਤੀ ਵਿਚ ਉਹ ਆਪਣੇ ਆਪਣੇ ਦੇਵਤੇ ਨੂੰ ਧਿਆਉਂਦੇ ਹਨ। ਤਾਮਸਿਕਾ ਰੁਚੀ ਵਾਲੇ ਲੋਕ ਸੁਸਤ, ਆਲਸੀ, ਅਗਿਆਨੀ ਹੁੰਦੇ ਹਨ। ਉਹ ਜੰਗਲੀ ਦੇਵੀ-ਦੇਵਤਿਆਂ, ਦੈਂਤਾਂ, ਭੂਤਾਂ-ਪ੍ਰੇਤਾਂ ਦੀ ਅਰਾਧਨਾ ਕਰਦੇ ਹਨ, ਜਿਹੜੇ ਲੋਕਾਂ ਨੂੰ ਤੰਗ ਕਰਨ ਵਿਚ ਆਨੰਦ ਲੈਂਦੇ ਹਨ। ਉਨ੍ਹਾਂ ਦਾ ਚੰਗਿਆਈ ਦਾ ਸੰਕਲਪ, ਉਨ੍ਹਾਂ ਦੇ ਸੁਭਾਵ ਦੇ ਅਨੁਕੂਲ ਹੁੰਦਾ ਹੈ। ਸਾਤਵਿਕ ਲੋਕ ਘੱਟ ਤੇ ਦੂਜੇ ਵੱਧ ਹੁੰਦੇ ਹਨ।

✪ ✪ ✪

**17.05 ਸ਼ਲੋਕ :**

*अ-शास्त्र-वि-हितम् घोरम्, तप्यन्ते ये तप: जना:। दम्भ-अहम्-कार-सम्-युक्ता:, काम-राग-बल-अन्विता:॥*

***ਅਸ਼ਾਸਤ੍ਰ ਵਿਹਿਤਮ੍ ਘੋਰਮ੍, ਤਪ੍ਯੰਤੇ ਯੇਤਪਹ ਜਨਾਹ।***

***ਦੰਭ ਅਹਮ੍ ਕਾਰ ਸਮ੍ ਉਕਤਾਹ, ਕਾਮ ਰਾਗ ਬਲ ਅਵਿੰਤਾਹ॥***

**17.06 ਸ਼ਲੋਕ**

*कर्शयन्त: शरीर-स्थम्, भूत-ग्रामम् अचेतस:। माम् च एव अन्त: शरीर-स्थम्, तान् विद् (हि)धि-आसुर-निश्चयान्॥*

***ਕਰ੍ਸ਼ ਯੰਤਹ ਸ਼ਰੀਰ ਸ੍ਥਮ੍, ਭੂਤ ਗ੍ਰਾਮਮ੍ ਅਚੇਤਸਹ।***

***ਮਾਮ੍ ਚ ਏਵ ਅੰਤਹ ਸ਼ਰੀਰ ਸ੍ਥਮ੍, ਤਾਨ੍ ਵਿਦ੍ (ਹਿ) ਧਿ, ਆਸੁਰਨਿਸ਼੍ਚ੍ਯਾਨ੍॥***

**੦ ਸ਼ਬਦ ਅਰਥ (17.05) :-** ਅਸ਼ਾਸਤ੍ਰ ਵਿਹਿਤਮ੍ : ਜੋ ਧਾਰਮਕ ਗਰੰਥਾਂ ਵਿਚ ਸ਼ਰਧਾ ਨਾ ਰੱਖੇ। ਘੋਰਮ੍ : ਭਿਆਨਕ। ਤਪ੍ਯੰਤੇ : ਅਭਿਆਸ। ਯੇ : ਕੌਣ। ਤਪਹ : ਤਪੱਸਿਆ। ਜਨਾਹ : ਲੋਕ। ਦੰਭ : ਧੋਖਾ। ਅਹਮ੍ਕਾਰ : ਹੰਕਾਰ। ਸਮੁਉਕਤਾਹ : ਹੰਕਾਰ ਤੇ ਕਪਟ ਤੇ ਪਾਖੰਡ ਦੇ ਵਿਚ ਪੈ ਕੇ। ਕਾਮ ਰਾਗ ਬਲ ਅਵਿੰਤਾਹ : ਮੋਹ ਹਵਸ ਦੀ ਸ਼ਕਤੀ ਨਾਲ।

**੦ ਸ਼ਬਦ ਅਰਥ (17.06) :-** ਕਰ੍ਸ਼ ਯੰਤਹ : ਦੁੱਖ ਤਸੀਹੇ ਦੇਣੇ। ਸਰੀਰ ਸ੍ਥਮ੍ : ਸਰੀਰ ਵਿਚ। ਭੂਤਗ੍ਰਾਮਮ੍ : ਸਾਰੇ ਤੱਤ। ਅਚੇਤਸਹ : ਸਮਝ ਤੋਂ ਹੀਣੇ। ਮਾਮ੍ : ਮੈਨੂੰ। ਚ : ਅਤੇ। ਏਵ : ਭੀ। ਅੰਤਹ ਸਰੀਰ ਸਥਮ੍ : ਜੋ ਸਰੀਰ ਵਿਚ ਰਹਿੰਦਾ ਹੈ। ਤਾਨ੍ : ਉਨ੍ਹਾਂ ਦਾ। ਵਿਦ੍ਹਿ (ਵਿਧਿ) : ਜਾਣਦੇ ਹਨ। ਆਸੁਰਨਿਸ਼ਚਾਯਾਨ੍ : ਦਾਨਵ ਦਾ ਵਿਸ਼ਲੇਸ਼ਣ ਕਰਨਾ।

**੦ ਸ਼ਲੋਕਾਰਥ (17.05) :-** ਦੰਭ ਅਤੇ ਹੰਕਾਰ ਵਿਚ ਭਰਪੂਰ ਹੋਏ ਅਤੇ ਕਾਮਨਾਵਾਂ ਤੇ ਹਵਸ ਦੇ ਮੋਹ ਵਿਚ ਫਸੇ, ਜਿਹੜੇ ਵਿਅਕਤੀ ਸ਼ਾਸਤਰ ਵਿਧੀ ਤੋਂ ਰਹਿਤ ਹੋ ਕੇ ਘੋਰ ਤਪ ਕਰਦੇ ਹਨ।

**੦ ਸ਼ਲੋਕਾਰਥ (17.06) :-** ਜੋ ਵਿਵੇਕ ਰਹਿਤ ਲੋਕ ਸਰੀਰ ਵਿਚ ਰਹਿੰਦੇ ਹੋਏ ਭੂਤਗ੍ਰਾਮ ਅਥਵਾ ਇੰਦ੍ਰਿਆਵੀ ਸਮੁਦਾਇ ਨੂੰ

ਤੇ ਅੰਤਹਕਰਣ ਵਿਚ ਮੈਨੂੰ (ਪ੍ਰਭੂ ਨੂੰ) ਦੁੱਖ ਦਿੰਦੇ ਹਨ, ਉਹ ਸੱਚ ਮੁੱਚ ਦਾਨਵੀ ਰੁਚੀਆਂ ਵਾਲੇ ਲੋਕ ਹਨ। ਇਹ ਮੰਨ ਲੈ।

**ਪਦ-ਅਰਥ-ਵਿਸਥਾਰ (17.05) :-** ੦ ਅਸ਼ਾਸ੍ਤ੍ਰ ਵਿਹਿਤਮ੍ ਘੋਰਮ੍, ਤਪ੍ਯੰਤੇ ਯੇ ਤਪਹ ਜਨਾਹ – ਸ਼ਾਸਤ੍ਰ ਵਿਚ ਜਿਸ ਦਾ ਵਿਧਾਨ ਨਹੀਂ ਹੈ, ਪਰੰਤੂ ਨਿਖੇਧ ਹੈ, ਅਜਿਹੇ ਘੋਰ ਤਪ ਨੂੰ ਕਰਨ ਵਿਚ ਉਨ੍ਹਾਂ ਦੀ ਰੁਚੀ ਹੁੰਦੀ ਹੈ। ਉਨ੍ਹਾਂ ਦੀ ਰੁਚੀ ਸਦਾ ਸ਼ਾਸਤ੍ਰਾਂ ਤੋਂ ਵਿਪਰੀਤ ਹੀ ਹੁੰਦੀ ਹੈ। ਕਾਰਣ ਕਿ ਤਾਮਸੀ ਬੁੱਧੀ (18.32) ਹੋਣ ਕਾਰਨ ਉਹ ਆਪਣੇ ਆਪ ਤਾਂ ਸ਼ਾਸਤ੍ਰਾਂ ਨੂੰ ਜਾਣਦੇ ਨਹੀਂ, ਦੂਜਾ ਕੋਈ ਦੱਸ ਵੀ ਦੇਵੇ, ਉਸ ਨੂੰ ਉਹ ਮੰਨਣਾ ਨਹੀਂ ਚਾਹੁੰਦੇ, ਨਾ ਕਰਨਾ ਚਾਹੁੰਦੇ ਹਨ। ੦ ਦੰਭ ਅਹਮ੍ਕਾਰ ਸਮ੍ ਯੁਕਤਾਹ – ਉਨ੍ਹਾਂ ਦੇ ਅੰਦਰ ਇਹ ਗੱਲ ਡੂੰਘੀ ਬੈਠੀ ਹੋਈ ਹੈ ਤੇ ਬੈਠੀ ਰਹਿੰਦੀ ਹੈ ਕਿ ਅੱਜ ਦੁਨੀਆਂ ਵਿਚ ਜਿੰਨੇ ਭਜਨ ਧਿਆਨ ਸਮਾਧੀ ਆਦਿ ਕਰਦੇ ਹਨ, ਉਹ ਸਾਰੇ ਦੰਭ ਕਰਦੇ ਹਨ। ਦੰਭ ਤੋਂ ਬਿਨਾਂ ਹੋਰ ਕੁੱਝ ਨਹੀਂ। ਇਸ ਲਈ ਉਹ ਆਪ ਖੁਦ ਵੀ ਦੰਭ ਕਰਦੇ ਹਨ। ਉਨ੍ਹਾਂ ਦੇ ਅੰਦਰ ਆਪਣੀ ਬੁੱਧੀ ਚਤੁਰਾਈ ਜਾਣਕਾਰੀ ਦਾ ਅਭਿਮਾਨ ਰਹਿੰਦਾ ਹੈ ਕਿ ਅਸੀਂ ਵੱਡੇ ਹਾਂ, ਅਸੀਂ ਹੀ ਇਨ੍ਹਾਂ ਲੋਕਾਂ ਨੂੰ ਸਮਝਾ ਸਕਦੇ ਹਾਂ। ਅਸੀਂ ਸ਼ਾਸਤਰਾਂ ਦੀਆਂ ਗੱਲਾਂ ਕਿਉਂ ਸੁਣੀਏ ? ੦ ਕਾਮ ਰਾਗ ਬਲ ਅਵਿੰਤਾਹ – ਕਾਮ ਸ਼ਬਦ ਭੋਗ ਪਦਾਰਥਾਂ ਦਾ ਵਾਚਕ ਹੈ, ਜਿਨ੍ਹਾਂ ਪਦਾਰਥਾਂ ਵਿਚ ਰੰਗ ਜਾਣਾ ਤੱਲੀਨ ਹੋ ਜਾਣਾ, ਇਕ ਰਸ ਹੋਣਾ, ਰਾਗ ਹੈ, ਉਨ੍ਹਾਂ ਨੂੰ ਪ੍ਰਾਪਤ ਕਰਨ ਦਾ ਤੇ ਬਣਾਏ ਰੱਖਣ ਦਾ ਜੋ ਹੱਠ ਹੈ, ਉਹੋ "ਬਲ" ਹੈ। ਇਨ੍ਹਾਂ ਵਿਚ ਉਹ ਗ੍ਰਸੇ ਰਹਿੰਦੇ ਹਨ। ੦ ਉਨ੍ਹਾਂ ਆਸੁਰ ਸੁਭਾਅ ਵਾਲੇ ਲੋਕਾਂ ਵਿਚ ਇਹ ਭਾਵ ਰਹਿੰਦਾ ਹੈ ਕਿ ਮਨੁੱਖੀ ਸਰੀਰ ਪਾ ਕੇ ਇਨ੍ਹਾਂ ਭੋਗਾਂ ਨੂੰ ਜੇ ਨਾ ਭੋਗਿਆ, ਤਾਂ ਮਨੁੱਖ ਸਰੀਰ ਪਸ਼ੂਆਂ ਵਰਗਾ ਹੈ। ੦ ਸੰਸਾਰਿਕ ਭੋਗ-ਸਾਮ੍ਗਰੀ ਨੂੰ, ਜੇ ਪ੍ਰਾਪਤ ਨਹੀਂ ਕੀਤਾ ਤਾਂ ਉਸ ਨੇ ਕੀ ਕੀਤਾ ਹੈ ? ਉਸ ਦਾ ਜੀਵਨ ਹੀ ਬੇਅਰਥ ਹੈ। ਅਜਿਹੇ ਲੋਕ ਸੰਸਾਰਕ ਭੋਗ-ਸਾਮਗ੍ਰੀ ਭੋਗਣ ਵਿਚ ਮਸਤ ਰਹਿੰਦੇ ਹਨ। ਧਨ ਸਾਮਗ੍ਰੀ ਸੰਸਾਰਕ ਸਾਮਗ੍ਰੀ ਪ੍ਰਾਪਤ ਕਰਨ ਲਈ ਹੱਠ ਪੂਰਵਕ ਜਿੱਦ ਨਾਲ ਤਪ ਕਰਦੇ ਰਹਿੰਦੇ ਹਨ।

**(17.06) -** ਕਰ੍ਸ਼ ਯੰਤਹ ਸ਼ਰੀਰ ਸ੍ਥਮ੍, ਭੂਤ ਗ੍ਰਾਮਮ੍ ਅਚੇਤਸਹ – ਉਹ ਸਰੀਰ ਵਿਚ ਸਥਿਤ ਪੰਜ ਭੂਤਾਂ (ਧਰਤੀ, ਪਾਣੀ, ਤੇਜ, ਹਵਾ ਤੇ ਆਕਾਸ਼) ਨੂੰ ਕ੍ਰਿਸ਼ ਕਰਦੇ ਹਨ, ਸਰੀਰ ਨੂੰ ਸੁਕਾਉਂਦੇ ਹਨ ਤੇ ਏਸੇ ਨੂੰ ਤਪ ਸਮਝਦੇ ਹਨ।" 'ਸਰੀਰ ਨੂੰ ਕਸ਼ਟ ਦੇਣ ਤੋਂ ਬਿਨਾ ਤਪ ਨਹੀਂ ਹੁੰਦਾ। ਅਜਿਹੀ ਉਨ੍ਹਾਂ ਦੀ ਸੁਭਾਵਿਕ ਧਾਰਨਾ ਰਹਿੰਦੀ ਹੈ।' ਅਗਲੇ ਚੌਧਵੇਂ ਪੰਦਰਵੇਂ ਤੇ ਸੋਲਵੇਂ ਸ਼ਲੋਕਾਂ ਵਿਚ, ਜਿੱਥੇ ਸਰੀਰ ਵਾਣੀ ਤੇ ਮਨ ਦੇ ਤਪ ਦਾ ਵਰਨਣ ਹੈ, ਉਥੇ ਸਰੀਰ ਨੂੰ ਕਸ਼ਟ ਦੇਣ ਦੀ ਗੱਲ ਨਹੀਂ ਹੈ। ਉਹ ਤਪ ਬਹੁਤ ਹੀ ਸ਼ਾਂਤੀ ਨਾਲ ਹੁੰਦਾ ਹੈ। ਏਥੇ ਜਿਸ ਤਪ ਦੀ ਗੱਲ ਹੈ, ਉਹ ਸ਼ਾਸਤ੍ਰ ਵਿਰੁੱਧ ਘੋਰ ਤਪ ਹੈ ਤੇ ਅਵਿਧਿ ਪੂਰਵਕ ਸਰੀਰ ਨੂੰ ਕਸ਼ਟ ਦੇ ਕੇ ਕੀਤਾ ਜਾਂਦਾ ਹੈ। ੦ ਮਾਮ੍ ਚ ਏਵ ਅੰਤਹ ਸਰੀਰ ਸ੍ਥਮ੍ = ਭਗਵਾਨ ਕਹਿੰਦੇ ਹਨ ਕਿ ਅਜਿਹੇ ਲੋਕ ਅੰਤਹਕਰਣ ਵਿਚ ਸਥਿਤ ਮੈਨੂੰ ਪਰਮਾਤਮਾ ਨੂੰ ਵੀ ਕ੍ਰਿਸ਼ ਕਰਦੇ ਹਨ, ਦੁਖ ਦਿੰਦੇ ਹਨ। ਕਿਵੇਂ ? ਉਹ ਮੇਰੀ ਆਗਿਆ ਤੇ ਮੇਰੇ ਮੱਤ ਦੇ ਅਨੁਸਾਰ ਨਹੀਂ ਚੱਲਦੇ, ਉਸ ਦੇ ਉਲਟ ਚੱਲਦੇ ਹਨ। ੦ ਅਰਜਨ ਨੇ ਪੁੱਛਿਆ ਸੀ ਕਿ ਉਹ ਕਿਹੜੀ ਨਿਸ਼ਠਾ ਵਾਲੇ ਹਨ ? ਸਾਤਵਿਕ ? ਰਾਜਸ ? ਜਾਂ ਤਾਮਸ ? ਦੈਵੀ ਸੰਪਤੀ ਵਾਲੇ ਹਨ ਕਿ ਆਸੁਰੀ ਸ਼ਕਤੀ ਵਾਲੇ ? ਤਾਂ ਭਗਵਾਨ ਕਹਿੰਦੇ ਹਨ, 'ਕਿ ਉਨ੍ਹਾਂ ਨੂੰ ਆਸੁਰ ਨਿਸ਼ਚੇ ਵਾਲੇ ਸਮਝੋ। ਤਾਨ੍ ਵਿਦ੍ (ਹਿ) ਧਿ – ਆਸੁਰ ਨਿਸ਼ਚ੍ਯਾਨ੍ – ਏਥੇ ਆਸੁਰ ਨਿਸ਼ਚ੍ਯਾਨ੍ – ਪਦ ਸਾਮਾਨਯ ਆਸੁਰੀ ਸੰਪਤੀ ਵਾਲਿਆਂ ਦਾ ਵਾਚਕ ਨਹੀਂ ਹੈ। ਉਨ੍ਹਾਂ ਵਿਚੋਂ ਵੀ ਜੋ ਨੀਚ – ਵਿਸ਼ੇਸ਼ ਨਾਸਤਿਕ ਹੈ – ਉਨ੍ਹਾਂ ਦਾ ਵਾਚਕ ਹੈ।

**ਵਿਆਖਿਆ :-** ਸਾਧਨਾ ਤਪੱਸਿਆ ਵਾਲਾ ਅਭਿਆਸ ਜੇ ਅਸੁਰਿਕਾ (ਦਾਨਵ) ਬਿਰਤੀ ਵਾਲੇ ਲੋਕ ਕਰਨ ਤਾਂ ਇਹ ਉਨ੍ਹਾਂ ਲਈ ਵੀ ਖੁਸ਼ਗਵਾਰ ਨਹੀਂ ਹੁੰਦਾ। ਨੰਗੇ ਪਿੰਡੇ ਨਾਲ ਉਹ ਨੋਕਦਾਰ ਸੀਖਾਂ ਉੱਪਰ ਪੈਂਦੇ ਹਨ। ਇਕ ਹੱਥ ਉੱਪਰ ਉਠਾ ਕੇ ਉਹ ਇੱਕ ਲੱਤ ਦੇ ਭਾਰ ਖੜ੍ਹੇ ਹੁੰਦੇ ਹਨ। ਇਹ ਸਭ ਕੁੱਝ ਤਾਂ ਕਰਦੇ ਹਨ ਕਿ ਉਨ੍ਹਾਂ ਨੂੰ ਗ਼ੈਬੀ ਸ਼ਕਤੀ ਪ੍ਰਾਪਤ ਹੋ ਜਾਵੇ। ਅਜਿਹੇ ਲੋਕ ਇਹ ਸੋਚੇ ਬਿਨਾ ਕਿ ਅੱਖਾਂ ਨੂੰ ਨੁਕਸਾਨ ਹੋਵੇਗਾ। ਸੂਰਜ ਵੱਲ ਨਿਰੰਤਰ ਦੇਖਦੇ ਰਹਿੰਦੇ ਹਨ। ਉਨ੍ਹਾਂ ਦਾ ਮੁੱਖ ਯਤਨ ਆਪਣੇ ਸਰੀਰ ਨੂੰ ਵੱਧ ਤੋਂ ਵੱਧ ਦੁੱਖ ਦੇਣਾ ਹੁੰਦਾ ਹੈ। ਪਰ ਜੋ ਪ੍ਰਭੂ ਉਨ੍ਹਾਂ ਦੇ ਅੰਦਰ ਹੁੰਦਾ ਹੈ। ਵਸਦਾ ਹੈ, ਉਨ੍ਹਾਂ ਦੀਆਂ ਦਾਨਵੀ ਹਰਕਤਾਂ ਦੇਖ, ਉਨ੍ਹਾਂ ਤੋਂ ਮੁਨਕਰ ਹੋ ਜਾਂਦਾ ਹੈ। ਜਿਹੜੇ ਕਦੇ ਵੀ ਸੁੱਖ-ਦੁੱਖ ਨੂੰ ਨਹੀਂ ਅਨੁਭਵ ਕਰਨ ਵਾਲੇ ਹੁੰਦੇ ਹਨ, ਅਜਿਹੇ ਲੋਕਾਂ ਦੇ ਹੱਥ ਵਿਚ ਫਸ ਕੇ ਦੁੱਖ ਹੰਢਾਉਂਦੇ ਹਨ। ਉਨ੍ਹਾਂ ਦਾ ਆਪ-ਹੁਦਰਾ ਸਭਿਆਚਾਰ – ਪਾਕ ਪਵਿੱਤਰ ਵਿਅਕਤੀਆਂ ਦੇ ਦੱਸੇ ਮਾਰਗ ਦੇ ਅਨੁਕੂਲ ਨਹੀਂ ਹੁੰਦਾ। ਇਹਨਾਂ ਵੱਲੋਂ ਅਪਨਾਇਆ ਮਾਰਗ ਪਵਿੱਤਰ ਗਰੰਥਾਂ ਦੀ ਸਿਖਿਆ ਦੇ ਅਨੁਸਾਰ ਵੀ ਨਹੀਂ ਹੁੰਦਾ। ਭਾਵੇਂ ਇਸ ਤਰ੍ਹਾਂ ਦੇ ਲੋਕ ਆਪਣੇ ਆਪ ਨੂੰ ਸ਼ਰਧਾ ਦੇ ਪੁੰਜ ਸਮਝਦੇ ਹਨ, ਪਰ ਅਸਲ ਵਿਚ ਇਹਨਾਂ ਦਾ ਇਹ ਅਭਿਆਸ ਅਪਮਾਨਜਨਕ ਹੁੰਦਾ ਹੈ।

✪ ✪ ✪

**17.07 ਸ਼ਲੋਕ :**

*आ-हार: तु अपि सर्वस्य, त्रि-विध: भवति प्रिय:। यज्ञ: तप: तथा दानम्, तेषाम् भेदम् इमम् शृणु॥*

***ਆਹਾਰਹ ਤੁ ਅਪਿ ਸਰ੍ਵਸ੍ਯ, ਤ੍ਰਿ ਵਿਧਹ ਭਵਤਿ ਪ੍ਰਿਯਹ।***
***ਯਗ੍ਯ੍ਹ ਤਪਹ ਤਥਾ ਦਾਨਮ੍, ਤੇਸ਼ਾਮ੍ ਭੇਦਮ੍ ਇਮਮ੍ ਸ਼੍ਰਣੁ॥***

**੦ ਸ਼ਬਦ ਅਰਥ :-** ਆਹਾਰਹ : ਖਾਦ ਖੁਰਾਕ। ਤੁ : ਸੱਚ ਮੁੱਚ। ਅਪਿ : ਭੀ। ਸਰ੍ਵਸ੍ਯ : ਸਾਰੇ। ਤ੍ਰਿਵਿਧਹ : ਤ੍ਰੈ ਪਾਸਿਆਂ ਵਾਲਾ। ਭਵਤਿ : ਹੈ। ਪ੍ਰਿਯਹ : ਪਿਆਰਾ। ਯਗ੍ਯ੍ਹ : ਯੱਗ। ਤਪਹ : ਤਪ। ਦਾਨਮ੍ : ਦਾਨ। ਤੇਸ਼ਾਮ੍ : ਉਨ੍ਹਾਂ ਦਾ। ਭੇਦਮ੍ : ਵਿਸ਼ੇਸ਼ਤਾ, ਭਿੰਨਤਾ, ਪ੍ਰਮੁਖਤਾ, ਉੱਚਤਾ। ਇਮਮ੍ : ਇਹ। ਸ਼੍ਰਣੁ : ਸੁਣਨਾ।

**੦ ਸ਼ਲੋਕਾਰਥ :-** ਤਿੰਨ ਤਰ੍ਹਾਂ ਦਾ ਭੋਜਨ, ਸਭ ਨੂੰ ਪਿਆਰਾ ਲੱਗਦਾ ਹੈ, ਉਸੇ ਤਰ੍ਹਾਂ ਦਾ ਯੱਗ, ਤਪ, ਦਾਨ ਵੀ ਤਿੰਨ ਪ੍ਰਕਾਰ ਦੇ ਹੁੰਦੇ ਹਨ। ਇਨ੍ਹਾਂ ਵਿਚ ਕੀ ਕੀ ਭੇਦ ਤੇ ਅੰਤਰ ਹੈ। ਇਸ ਸੰਬੰਧੀ ਤੂੰ ਸੁਣ।

**ਪਦ-ਅਰਥ-ਵਿਸਥਾਰ :-** ੦ ਆਹਾਰਹ ਤੁ ਅਪਿ ਸਰ੍ਵਸ੍ਯ – ਤ੍ਰਿਵਿਧਹ ਭਵਤਿ ਪ੍ਰਿਯਹ – ੦ ਚੌਥੇ ਸ਼ਲੋਕ ਵਿਚ ਭਗਵਾਨ ਨੇ ਅਰਜਨ ਦੇ ਪ੍ਰਸ਼ਨ ਦੇ ਅਨੁਸਾਰ ਮਨੁੱਖਾਂ ਦੀ ਨਿਸ਼ਠਾ ਦੀ ਪ੍ਰੀਖਿਆ ਵਾਸਤੇ ਸਾਤਵਿਕ, ਰਾਜਸ ਤੇ ਤਾਮਸ ਤਿੰਨ ਪ੍ਰਕਾਰ ਦੇ ਯਗ੍ਯ੍ਹ ਦੱਸੇ ਸਨ। ਪਰ ਜਿੰਨ੍ਹਾਂ ਦੀ ਸ਼ਰਧਾ ਰੁਚੀ ਪ੍ਰਿਯਤਾ ਯਗ੍ਯ੍ਹ ਪੂਜਾ ਵਿਚ ਨਹੀਂ ਹੈ, ਉਨ੍ਹਾਂ ਦੀ ਨਿਸ਼ਠਾ ਦੀ ਪਹਿਚਾਣ ਕਿਵੇਂ ਕੀਤੀ ਜਾਵੇ। ਇਸ ਵਾਸਤੇ ਦੱਸਿਆ ਹੈ ਕਿ ਅਜਿਹੇ ਲੋਕਾਂ ਨੂੰ ਵੀ ਸਰੀਰਕ ਨਿਰਵਾਹ ਲਈ ਭੋਜਨ ਤਾਂ ਕਰਨਾ ਹੀ ਪੈਂਦਾ ਹੈ, ਭਾਵੇਂ ਉਹ ਨਾਸਤਿਕ ਹੋਣ ਜਾਂ ਆਸਤਿਕ ਹੋਣ ਜਾਂ ਕਿਸੇ ਵੀ ਧਰਮ ਦੇ ਹੋਣ। ਉਨ੍ਹਾਂ ਸਾਰਿਆਂ ਲਈ ਏਥੇ 'ਆਹਾਰਹ ਤੁ ਅਪਿ ਸਰ੍ਵਸਯ ਪਦ ਦੇ ਕੇ ਕਿਹਾ ਹੈ ਕਿ ਨਿਸ਼ਠਾ ਦੀ ਪਹਿਚਾਣ ਲਈ ਕੇਵਲ ਯਗ ਪੂਜਾ ਹੀ ਨਹੀਂ, ਬਲਕਿ ਭੋਜਨ ਦੀ ਰੁਚੀ ਦੀ ਪਹਿਚਾਣ ਕਰਨੀ ਜ਼ਰੂਰੀ ਹੈ। ੦ ਮਨੁੱਖ ਮਨ ਸੁਭਾਵਿਕ ਹੀ ਜਿਸ ਭੋਜਨ ਤੋਂ ਲਲਚਾਉਂਦਾ ਹੈ, ਉਸ ਦੇ ਅਨੁਸਾਰ ਉਸ ਦੀ ਸਾਤਵੀ ਰਾਜਸੀ ਤੇ ਤਾਮਸ੍ਰੀ ਨਿਸ਼ਠਾ ਮੰਨੀ ਜਾਂਦੀਹੈ। ਅਸਲ ਵਿਚ ਏਥੇ

ਆਹਾਰ ਦਾ ਵਰਨਣ ਨਹੀਂ, ਆਹਾਰ ਦੀ ਰੁਚੀ ਦਾ ਵਰਨਣ ਹੈ। ਇਸ ਲਈ ਆਹਾਰ ਦੀ ਸ਼ਰਧਾ ਦੀ ਪਹਿਚਾਣ ਕਿਵੇਂ ਹੋਵੇ ? ਇਸ ਗੱਲ ਵਾਸਤੇ ਹੀ ਇਹ ਪਰਕਰਣ ਆਇਆ ਹੈ। ੦ ਏਥੇ ਸਰੁਵਸੁਯ ਤੇ ਪ੍ਰਿਯਾ ਦਾ ਭਾਵਾਰਥ ਹੈ ਕਿ ਸਮਾਨ ਰੂਪ ਤੋਂ ਇਕ ਇਕ ਦੀ ਕਿਸ-ਕਿਸ ਦੀ ਰੁਚੀ ਹੁੰਦੀ ਹੈ, ਜਿਸ ਨਾਲ ਉਨ੍ਹਾਂ ਦੀ ਸਾਤਵੀ ਰਾਜਸੀ ਤਾਮਸੀ ਗੁਣਾਂ ਵਿਚ ਨਿਸ਼ਠਾ ਦੀ ਪਹਿਚਾਣ ਹੋਵੇ। ਏਸੇ ਕਰਕੇ ਹੀ ਯੋਗੁਯ੍ ਤਪਤ ਤਥਾ ਦਾਨਮ੍ ਪਦ ਇਹ ਦੱਸਣ ਲਈ ਆਏ ਹਨ, ਕਿ ਜਿੰਨੇ ਵੀ ਸ਼ਾਸਤ੍ਰੀਆ ਕਰਮ ਹਨ, ਉਨ੍ਹਾਂ ਵਿਚ ਉਨ੍ਹਾਂ ਵਿਅਕਤੀਆਂ ਦੀ ਯਗ੍ ਤਪ ਆਦਿ ਦੀ, ਕਿਹੜੇ ਕਿਹੜੇ ਕਰਮਾਂ ਵਿਚ ਕਿਹੋ ਜਿਹੀ ਰੁਚੀ ਹੈ, ਪ੍ਰਿਯਤਾ ਹੁੰਦੀ ਹੈ। ੦ ਪੂਜਨ ਵਾਂਗ ਆਹਾਰ ਵੀ ਤਿੰਨ ਪ੍ਰਕਾਰ ਦੇ ਹੁੰਦੇ ਹਨ। ਨਾਲੇ ਸ਼ਾਸਤ੍ਰ ਸਤਿ ਸੰਗ ਵਿਵੇਚਨ, ਵਾਰਤਾਲਾਪ ਕਹਾਣੀ ਪੁਸਤਕ, ਵਰਤ, ਤੀਰਥ, ਵਿਅਕਤੀ ਆਦਿ ਜੋ ਸਾਹਮਣੇ ਆਉਣਗੇ, ਉਨ੍ਹਾਂ ਵਿਚ ਜੋ ਸਾਤਵਿਕ ਹੋਵੇਗਾ, ਉਹ ਸਾਤਵਿਕ ਮਨੁੱਖ ਨੂੰ, ਜੋ ਰਾਜਸ ਹੋਵੇਗਾ, ਉਹ ਰਾਜਸ ਵਿਅਕਤੀਆਂ ਨੂੰ ਅਤੇ ਜੋ ਤਾਮਸ ਹੋਵੇਗਾ, ਉਹ ਤਾਮਸ ਵਿਅਕਤੀਆਂ ਨੂੰ ਪਿਆਰਾ ਲੱਗੇਗਾ। ੦ ਤੇਸ਼ਾਮ੍ ਭੇਦਮ੍ ਇਮਮ੍ ਸ਼੍ਰਣੋ : ਯਗ ਤਪ ਤੇ ਦਾਨ ਦੇ ਭੇਦ ਸੁਣੋ। ਅਰਥਾਤ ਮਨੁੱਖ ਦੀ ਸੁਭਾਵਿਕ ਰੁਚੀ ਪ੍ਰਵ੍ਰਿਤੀ ਤੇ ਪ੍ਰਸੰਨਤਾ ਕਿਹੜੀ-ਕਿਹੜੀ ਵਸਤੂ ਵਿਚ ਹੁੰਦੀ ਹੈ ? ਉਸ ਸੰਬੰਧੀ ਤੁਸੀਂ ਸੁਣੋ। ਜਿਵੇਂ ਆਪਣੀ ਰੁਚੀ ਅਨੁਸਾਰ ਕੋਈ ਬ੍ਰਾਹਮਣ ਨੂੰ ਦਾਨ ਦੇਣਾ ਪਸੰਦ ਕਰਦਾ ਹੈ, ਕੋਈ ਸਾਧਾਰਣ ਵਿਅਕਤੀਆਂ ਨੂੰ, ਕੋਈ ਸ਼ੁੱਧ ਆਚਰਣ ਵਾਲੇ ਨਾਲ ਜਿਸ ਦਾ ਖਾਣ ਪਾਣ ਸ਼ੁੱਧ ਹੋਵੇ, ਨਾਲ ਮਿੱਤਰਤਾ ਕਰਦੇ ਹਨ। ਕੋਈ ਅਜਿਹੇ ਵਿਅਕਤੀ ਨਾਲ ਵੀ ਮਿੱਤਰਤਾ ਕਰਦੇ ਹਨ, ਜਿਸ ਦਾ ਖਾਣ ਪੀਣ ਵੀ ਸ਼ੁੱਧ ਨਹੀਂ ਆਦਿ। ਗੁਣਾਂ ਦੇ ਅਨੁਸਾਰ ਹੁੰਦਾ ਹੈ।

**ਵਿਆਖਿਆ :-** ਦੇਸ਼ਾਂ ਕੌਮਾਂ ਦੇ ਵਿਚਕਾਰ ਖਾਣ ਪੀਣ ਦੀਆਂ ਆਦਤਾਂ ਰਵਾਇਤਾਂ, ਵਰਤੋਂ ਵਿਚ ਆਉਣ ਵਾਲੀਆਂ ਵਸਤਾਂ ਤੇ ਲਾਭ-ਹਿਤ-ਕਾਰਜ ਹਮੇਸ਼ਾ ਹੁੰਦੇ ਹਨ। ਇਨ੍ਹਾਂ ਸਭਨਾਂ ਵਿਚ ਅੰਤਰ ਵਿਰੋਧ ਹੁੰਦਾ ਹੈ। ਪਰ ਕਰਮ ਆਪਣੇ ਆਪ ਵਿਚ ਨਾ ਮਾੜੇ ਹੁੰਦੇ ਹਨ ਨਾ ਹੀ ਚੰਗੇ। ਪਰ ਕਰਮ ਕਰਨ ਦਾ ਜੋ ਮੰਤਵ ਹੁੰਦਾ ਹੈ, ਉਸ ਦੇ ਪਿੱਛੇ ਜੋ ਇਰਾਦਾ ਪ੍ਰਵਿਰਤੀ ਹੁੰਦੀ ਹੈ, ਉਹ ਕਰਮ ਨੂੰ ਚੰਗਾ ਭੈੜਾ ਬਣਾ ਦਿੰਦੀ ਹੈ। ਮਨਜ਼ੂਰ ਸ਼ੁਦਾ ਨਿਯਮ ਵਿਧੀ ਵਿਧਾਨ ਅਨੁਸਾਰ ਕਰਮ, ਅਧਿਆਤਮਕ ਉੱਨਤੀ ਲਈ ਸਹਾਇਕ ਸਾਬਤ ਵੀ ਹੋ ਸਕਦੇ ਹਨ ਤੇ ਕਲੰਕਿਤ ਵੀ ਹੋ ਸਕਦੇ ਹਨ, ਜਦੋਂ ਸ਼ੈਤਾਨ ਦੇ ਹੱਥਾਂ ਵਿਚ ਆ ਕੇ ਵਿਸਥਾਰ ਦਿੰਦੇ ਹਨ।

✪ ✪ ✪

**17.08 ਸ਼ਲੋਕ :**

*आयु: सद्-त्व-बल-आरोग्य, सुख-प्रीति-वि-वर्धना:। रस्या: स्निग्धा: स्थिरा: हृद्या:, आ-हारा: सात्त्विक-प्रिया:॥*

***ਆਯੁ ਸਦ੍ਤੱਤਵ ਬਲ ਆਰੋਗ੍ਯ, ਸੁਖ ਪ੍ਰੀਤਿ ਵਿ ਵਰ੍ਧਨਾਹ।***

***ਰਸ੍ਯਾਹ ਸ੍ਨਿਗ੍ਧਾਹ ਸ੍ਥਿਰਾਹ ਹ੍ਰਦ੍ਯਾਹ, ਆਹਾਰਹ ਸਾਤਿੱਵਕ ਪ੍ਰਿਯਾਹ॥***

**੦ ਸ਼ਬਦ ਅਰਥ :-** ਆਯੁ ਸਦ੍ਤੱਤਵ ਬਲ ਆਰੋਗ੍ਯ ਸੁਖ ਪ੍ਰੀਤਿ ਵਰ੍ਧ੍ਨਾਹ : ਉਹ ਜੋ ਜੀਵਨ ਵਿਚ ਵਾਧਾ ਕਰਦੇ ਹਨ, ਪਵਿੱਤਰਤਾ (ਸਤੋਗੁਣ) ਬਾਮ (ਸ਼ਕਤੀ) ਅਰੋਗਯਮ੍ (ਤੰਦਰੁਸਤੀ) ਸੁਖਮ (ਖੁਸ਼ੀ) ਪ੍ਰਿਥ (ਖੁਸ਼ ਤਬੀਅਤ ਤੇ ਭੁੱਖ)। ਰਸ੍ਯਾਹ : ਜੋ ਵਿਅੰਜਨਾਤਮਕ ਗੁਣ ਹੋਣ, ਸੁਗੰਧੀ ਸੁਆਦਤ। ਹ੍ਰਦ੍ਯਾਹ : ਜੋ ਸਹਿਮਤੀ ਵਾਲਾ ਹੋਵੇ। ਸ੍ਥਿਰਤਾਹ - ਮਹੱਤਵਪੂਰਣ, ਵਾਸਤਵਿਕ, ਆਹਾਰਹ : ਖਾਦ ਖੁਰਾਕ। ਸਾਤਵਿਕ ਪ੍ਰਿਯਾਹ : ਸਾਤਵਿਕਾਂ ਨੂੰ ਪਿਆਰੇ। ਸ੍ਨਿ ਗ੍ਧਾਹ : ਥਿੰਧਿਆਈ ਵਾਲਾ।

**੦ ਸ਼ਲੋਕਾਰਥ :-** ਉਮਰ ਬੁੱਧੀ ਸ਼ਕਤੀ, ਆਰੋਗਤਾ ਸੁੱਖ ਤੇ ਖੁਸ਼ੀ ਨੂੰ ਵਧਾਉਣ ਵਾਲੇ ਰਸਮਈ ਥਿੰਧਿਆਈ ਵਾਲੇ, ਮਹੱਤਵਪੂਰਣ ਵਾਸਤਵਿਕ, (ਸਰੀਰ ਵਿਚ ਬਹੁਤ ਸਮੇਂ ਤੱਕ ਸਾਹ ਰੂਪ ਵਿਚ ਬਣੇ ਰਹਿਣ ਵਾਲੇ) ਤੇ ਹਿਰਦੇ ਨੂੰ ਪ੍ਰਿਯਾ, ਅਜਿਹੇ ਖਾਦ ਪਦਾਰਥ ਸਾਤਵਿਕ ਵਿਅਕਤੀ ਨੂੰ ਪਿਆਰੇ ਲੱਗਦੇ ਹਨ।

**ਪਦ-ਅਰਥ-ਵਿਸਥਾਰ :-** ੦ ਆਯੁਹ = ਜਿਸ ਆਹਾਰ ਕਰਨ ਤੋਂ ਮਨੁੱਖ ਦੀ ਆਯੁ ਵਧਦੀ ਹੈ, ਉਹ ਸਤਵਮ੍ ਹੈ, ਜਿਸ ਨਾਲ ਸਤੋਗੁਣ ਵਧਦੇ ਹਨ। ੦ ਬਲ : ਸਰੀਰ ਮਨ ਬੁੱਧੀ ਆਦਿ ਵਿਚ ਸਾਤਵਿਕ ਬਲ ਅਤੇ ਉਤਸ਼ਾਹ ਵਧਦਾ ਹੈ। ੦ ਆਰੋਗ੍ਯਹ = ਸਰੀਰ ਵਿਚ ਨਿਰੋਗਤਾ ਵਧਦੀ ਹੈ। ੦ ਸੁਖ : ਸੁਖ ਸ਼ਾਂਤੀ ਪ੍ਰਾਪਤ ਹੁੰਦੀ ਹੈ ਅਤੇ ੦ ਪ੍ਰੀਤਵਿਵਰ੍ਧਨਾਹ - ਜਿਸ ਦੇ ਦੇਖਣ ਨਾਲ ਪ੍ਰੀਤੀ ਪੈਦਾ ਹੋ ਜਾਂਦੀ ਹੈ। ਉਹ ਚੰਗੇ ਲੱਗਦੇ ਹਨ। ੦ ਇਸ ਪ੍ਰਕਾਰ ਦੇ 'ਸਿਥਰਾਹ' ਜਿਨ੍ਹਾਂ ਦਾ ਸਾਰ ਬਹੁਤ ਦਿਨ ਤੱਕ ਸਰੀਰ ਵਿਚ ਸ਼ਕਤੀ ਦਿੰਦਾ ਰਹਿੰਦਾ ਹੈ ਅਤੇ ੦ ਹ੍ਰਦ੍ਯਾਹ ਹਿਰਦੇ ਫੇਫੜੇ ਆਦਿ ਨੂੰ ਸ਼ਕਤੀ ਦੇਣ ਵਾਲਾ ਤੇ ਬੁੱਧੀ ਆਦਿ ਵਿਚ ਸੌਮ੍ਯ ਭਾਵ ਲਿਆਉਣ ਵਾਲਾ। ੦ ਰਸ੍ਯਾਹ - ਫਲ ਦੁੱਧ ਖੰਡ ਆਦਿ ਰਸ ਯੁਕਤ ਪਦਾਰਥ ੦ 'ਸਿਨ੍ਗ੍ਧਾਹ - ਘਿਓ, ਮੱਖਣ, ਬਦਾਮ, ਕਾਜੂ, ਦਾਖਾਂ, ਸਾਤਵਿਕ ਪਦਾਰਥਾਂ ਵਿਚੋਂ ਨਿਕਲੇ ਤੇਲ ਆਦਿ। ਸਨੇਹ ਯੁਕਤ ਭੋਜਨ ਦੇ ਪਦਾਰਥ, ਜੋ ਚੰਗੇ ਪੱਕੇ ਹੋਏ ਤੇ ਤਾਜ਼ੇ ਹਨ। ੦ ਆਹਾਰਾਹ ਸਾਤਿੱਵਕ ਪ੍ਰਿਯਾਹ = ਅਜਿਹੇ ਭੋਜਨ ਦੇ (ਭੋਜ੍ਯ, ਪੇਯ, ਲੇਹਯ੍ ਤੇ ਚੋਸ਼ਯ) ਪਦਾਰਥ ਸਾਤਵਿਕ ਮਨੁੱਖਾਂ ਨੂੰ ਪਿਆਰੇ ਲੱਗਦੇ ਹਨ।

**ਵਿਆਖਿਆ :-** ਉਹ ਭੋਜਨ ਜਿਸ ਦਾ ਸੇਵਨ ਕੀਤਿਆਂ ਮਨ ਵਿਚ ਆਨੰਦ ਦੀ ਲਹਿਰ ਦੌੜਦੀ ਹੈ, ਉਹੋ ਭੁੱਖ ਵੀ ਵਧਾ ਦਿੰਦਾ ਹੈ। ਭੋਜਨ, ਜੋ ਅਤਿ ਮਹੱਤਵਪੂਰਣ ਹੈ, ਖਾਣ ਵਾਲੇ ਲਈ ਲੰਮੇ ਸਮੇਂ ਦਾ ਆਹਾਰ ਅਥਵਾ ਪੋਸ਼ਟਕਤਾ ਦਾ ਆਧਾਰ ਬਣਦਾ ਹੈ। ਉਹ ਭੋਜਨ, ਜੋ ਘੱਟ ਮਹੱਤਵਪੂਰਣ ਹੈ, ਉਹ ਛੇਤੀ ਹਜ਼ਮ ਹੋ ਜਾਂਦਾ ਹੈ। ਇਹ ਸਰੀਰ ਨੂੰ ਸ਼ਕਤੀ ਵੀ ਪ੍ਰਦਾਨ ਨਹੀਂ ਕਰਦਾ। ਜੋ ਭੋਜਨ ਛੇਤੀ ਹਜ਼ਮ ਨਹੀਂ ਹੁੰਦਾ, ਉਹ ਹਜ਼ਮ ਪ੍ਰਕ੍ਰਿਆ (ਹਾਜ਼ਮੇ) ਨੂੰ ਕਮਜ਼ੋਰ ਕਰਦਾ ਹੈ ਤੇ ਉਸ ਦੇ ਵਿਕਾਸ ਵਿਚ ਰੁਕਾਵਟ ਬਣਦਾ ਹੈ। ਸਮਾਂ ਅਤੇ ਥਾਂ ਦਾ ਵੀ ਆਪਣਾ ਯੋਗਦਾਨ ਹੁੰਦਾ ਹੈ, ਜਿਸ ਕਾਰਨ ਉੱਪਰ ਲਿਖੇ ਭੋਜਨ ਖਪਤ ਹੁੰਦੇ ਰਹਿੰਦੇ ਹਨ। ਸਵੇਰ ਦਾ ਭੋਜਨ (ਹਾਜ਼ਰੀ/ਨਾਸ਼ਤਾ) ਹਲਕਾ ਹੋਣਾ ਚਾਹੀਦਾ ਹੈ। ਰਾਤ ਦਾ ਖਾਣਾ ਇਸ ਤਰ੍ਹਾਂ ਹੋਵੇ ਕਿ ਜਦੋਂ ਰਾਤ ਨੂੰ ਸੌਣਾ ਹੋਵੇ ਤਾਂ ਪਾਚਣ ਪ੍ਰਣਾਲੀਆਂ ਨੂੰ ਵੀ ਆਰਾਮ ਮਿਲੇ। ਠੰਡੇ ਦੇਸ਼ਾਂ ਵਿਚ ਗਰਮੀ ਪਹੁੰਚਾਣ ਵਾਲਾ ਭੋਜਣ ਖਾਣਾ ਚਾਹੀਦਾ ਹੈ ਤੇ ਜਿਹੜੇ ਦੇਸ਼ ਗਰਮ ਹਨ, ਉਥੇ ਭੋਜਨ ਅਜਿਹਾ ਹੋਵੇ, ਜਿਸ ਨਾਲ ਸਰੀਰ ਨੂੰ ਠੰਡਕ ਮਹਿਸੂਸ ਹੋਵੇ।

✪ ✪ ✪

**17.09 ਸ਼ਲੋਕ :**

*कटु-अम्ल-लवण-अति-उष्ण, तीक्ष्ण-रूक्ष-वि-दाहिन:। आहारा: राजसस्य इष्टा:, दु:ख-शोक-आमय-प्रदा:॥*

***ਕਟ੍ਅਮ੍ਲ ਲਵਣ ਅਤਿ ਉਸ਼੍ਣ, ਤੀਖਸ਼੍ਣ ਰੂਕਸ਼ ਵਿਦਾਹਨਹ।***

***ਆਹਾਰਾ ਰਾਜਸਸ੍ਯਾਹ ਇਸ਼੍ਟਾ ਦੁਖ ਸ਼ੋਕ ਆਮਯ ਪ੍ਰਦਾਹ॥***

**੦ ਸ਼ਬਦ ਅਰਥ :-** ਕਟੁਹ : ਕੜਵਾ। ਅਮ੍ਲਹ : ਖੱਟਾ। ਲਵਣ : ਸਲੂਣਾ। ਅਤਿ ਉਸ਼੍ਣ : ਬੇਹੱਦ ਗਰਮ। ਤੀਖਸ਼ਣ੍ : ਕੌੜਾ

ਤਿੱਖਾ, ਕਰਾਰਾ। ਰੂਕਸ਼ : ਖੁਸ਼ਕ। ਵਿਦਾਹਨਹ : ਜਲਣ ਪੈਦਾ ਕਰਨ ਵਾਲਾ। ਆਹਾਰਾ : ਭੋਜਨ। ਰਾਜਸਸ੍ਯਾਹ : ਰਾਜਸਿਕ ਗੁਣਾਂ ਵਾਲਾ। ਦੁੱਖ ਸ਼ੋਂਕ ਆਮਯ ਪ੍ਰਦਾਹ = ਜੋ ਦੁੱਖ ਚਿੰਤਾ ਅਤੇ ਬਿਮਾਰੀ ਪੈਦਾ ਕਰਨ ਵਾਲਾ ਹੋਵੇ।

**੦ ਸ਼ਲੋਕਾਰਥ :-** ਕੌੜੇ ਖੱਟੇ, ਖ਼ਾਰੇ ਬਹੁਤ ਗਰਮ, ਤਿੱਖੇ ਖੁਸ਼ਕ ਅਤੇ ਜਲਣ ਪੈਦਾ ਕਰਨ ਵਾਲੇ ਖਾਦ ਪਦਾਰਥ ਰਜੋਗੁਣ ਵਾਲੇ ਵਿਅਕਤੀ ਨੂੰ ਚੰਗੇ ਲੱਗਦੇ ਹਨ।

**ਪਦ-ਅਰਥ-ਵਿਸਥਾਰ :-** ੦ ਕਟੁ = ਕੌੜੇ ਪਦਾਰਥ ਜਿਵੇਂ ਕਰੇਲਾ, ੦ ਅਮ੍ਲ – ਖੱਟੇ ਪਦਾਰਥ ਜਿਵੇਂ ਇਮਲੀ, ਨੇਂਬੂ, ਅਮਚੂਰ, ਲੱਸੀ, ਸਿਰਕਾ ਆਦਿ। ੦ ਲਵਣਮ੍ – ਵਧੇਰੇ ਨਮਕ ਵਾਲੇ, ਪਦਾਰਥ। ੦ ਅਤਿਉਸ਼੍ਣ – ਜਿਸ ਤੋਂ ਭਾਪ ਨਿਕਲ ਰਹੀ ਹੋਵੇ, ਅਜਿਹੇ ਅਤਿਅੰਤ ਗਰਮ ਗਰਮ ਪਦਾਰਥ। ਤੀਕਸ਼ਣਮ੍ – ਜਿਸ ਨੂੰ ਖਾਣ ਨਾਲ ਨੱਕ ਅੱਖ ਮੂੰਹ ਤੇ ਸਿਰ 'ਚੋਂ ਪਾਣੀ ਆਉਣ ਲੱਗ ਜਾਵੇ। ਜਿਵੇਂ ਲਾਲ ਮਿਰਚ ਤਿੱਖੇ ਪਦਾਰਥ। ਰੁਕਸ਼ਮ੍ – ਜਿਨ੍ਹਾਂ ਨਾਲ ਘਿਓ ਦੁੱਧ ਆਦਿ ਦਾ ਸੰਬੰਧ ਨਹੀਂ ਹੈ, ਜਿਵੇਂ ਭੁੰਨੇ ਹੋਏ ਛੋਲੇ, ਸੱਤੂ ੦ ਵਿਦਾਹਿਨਹ = ਰਾਈ ਆਦਿ ਦਾਹਕਾਰਕ ਪਦਾਰਥ। ਰਾਈ ਨੂੰ ਲੱਸੀ ਵਿਚ ਜੇਕਰ ਦੋ ਤਿੰਨ ਘੰਟੇ ਭਿਉਂ ਕੇ ਰੱਖਿਆ ਜਾਵੇ ਤਾਂ ਉਸ ਵਿਚ ਖ਼ਮੀਰ ਪੈਦਾ ਹੁੰਦਾ ਹੈ। ਜਿਹੜਾ ਬਹੁਤ ਹੀ ਦਾਹ ਕਾਰਕ ਹੁੰਦਾ ਹੈ। ੦ ਆਹਾਰਾ ਰਾਜਸਸ੍ਯ ਇਸ਼੍ਟਾਹ – ਇਸ ਪ੍ਰਕਾਰ ਦੇ ਭੋਜਨ ਦੇ ਪਦਾਰਥ ਰਾਜਸ ਵਿਅਕਤੀਆਂ ਲਈ ਪਿਆਰੇ ਹੁੰਦੇ ਹਨ। ਜਿਸ ਤੋਂ ਉਸ ਦੀ ਨਿਸ਼ਠਾ ਦੀ ਪਹਿਚਾਣ ਹੁੰਦੀ ਹੈ। ੦ ਦੁਹਖ ਸ਼ੋਕ – ਆਮਯ ਪ੍ਰਦਾਹ – ਪਰ ਅਜਿਹੇ ਪਦਾਰਥ ਪਰਿਣਾਮ ਵਿਚ ਦੁੱਖ ਸ਼ੋਕ ਤੇ ਰੋਗ ਦੇਣ ਕਰਨ ਵਾਲੇ ਹੁੰਦੇ ਹਨ। ਖੱਟਾ ਤਿੱਖਾ ਤੇ ਦਾਹਕਾਰਕ ਭੋਜਨ ਕਰਦੇ ਸਮੇਂ ਮੂੰਹ ਵਿਚ ਜੋ ਜਲਨ ਹੁੰਦੀ ਹੈ, ਇਹ ਦੁੱਖ ਹੈ। ਭੋਜਨ ਕਰਨ ਪਿੱਛੋਂ ਮਨ ਵਿਚ ਪ੍ਰਸੰਨਤਾ ਨਹੀਂ ਹੁੰਦੀ। ਸੁਭਾਵਿਕ ਚਿੰਤਾ ਰਹਿੰਦੀ ਹੈ। ਸਰੀਰ ਵਿਚ ਰੋਗ ਪੈਦਾ ਹੁੰਦੇ ਹਨ।

**ਵਿਆਖਿਆ :-** ਜੀਭ ਉਪਰ ਸਨਸਨੀ ਤੇ ਜਲਣ ਪੈਦਾ ਹੁੰਦੀ ਰਹਿੰਦੀ ਹੈ। ਅੱਖਾਂ ਵਿਚ ਖ਼ੂਨ ਉੱਤਰ ਆਉਂਦਾ ਹੈ ਤੇ ਹੰਝੂ ਨਿਰੰਤਰ ਬਹਿੰਦੇ ਰਹਿੰਦੇ ਹਨ। ਨੱਕ ਵਿਚੋਂ ਪਾਣੀ ਵਗਦਾ ਰਹਿੰਦਾ ਹੈ। ਸਿਰ ਘੁੰਮਣ ਲੱਗਦਾ ਹੈ। ਮਿਹਦਾ ਜਲਣ ਲਗਦਾ ਹੈ। ਇਹ ਰਜੋਗੁਣ ਭੋਜਨ ਦੇ ਲੱਛਣ ਹਨ। ਇਸ ਭੋਜਨ ਨਾਲ ਖਾਣ ਵਾਲੇ ਦੀ ਉਮਰ ਉੱਪਰ ਅਸਰ ਪੈਂਦਾ ਹੈ। ਅਧਿਆਤਮਕ-ਅਭਿਆਸ ਲਈ ਅਜਿਹੇ ਭੋਜਨ ਦਾ ਕੋਈ ਯੋਗਦਾਨ ਨਹੀਂ।

✪ ✪ ✪

**17.10 ਸ਼ਲੋਕ :**

*यात-यामम् गत-रसम्, पूति परि-उषितम् च यत्। उद्-शिष्टम् अपि च अ-मेध्यम्, भोजनम् तामस-प्रियम्॥*

***ਯਾਤਯਾਮਮ੍ ਗਤਰਸਮ੍ ਪੂਤਿ ਪਰਿ ਊਸ਼ਿਤਮ੍ ਚ ਯਤ੍।***

***ਉਦ੍ ਸ਼ਿਸ਼੍ਟਮ੍ ਅਪਿ ਚ ਅਮੇਧ੍ਯਮ੍, ਭੋਜਨਮ੍ ਤਾਮਸ ਪ੍ਰਿਯਮ੍।***

**੦ ਸ਼ਬਦ ਅਰਥ :-** ਯਾਤਯਾਮਮ੍ : ਨੀਰਸ, ਬਾਸੀ। ਗਤਰਸਮ੍ : ਸੁਆਦ ਰਹਿਤ। ਪੂਤਿ : ਗੰਦਾ, ਬਦਬੂ ਵਾਲਾ, ਹਾਨੀਕਾਰਕ। ਪਰਿਊਸ਼ਿਤਮ੍ : ਗਲਿਆ ਸੜਿਆ। ਚ : ਅਤੇ। ਯਤ੍ : ਕਿਹੜਾ, ਜਿਹੜਾ। ਉਦ੍ਸ਼ਿਸ਼੍ਟਮ੍ : ਇਨਕਾਰ ਕਰਨਾ। ਅਪਿ : ਭੀ। ਚ : ਅਤੇ। ਅਮੇਧ੍ਯਮ੍ : ਅਪਵਿੱਤਰ। ਭੋਜਨਮ੍ : ਭੋਜਨ, ਖਾਣਾ। ਤਾਮਸ ਪ੍ਰਿਯਮ੍ : ਜੋ ਤਾਮਸਿਕ ਵਿਅਕਤੀ ਪਸੰਦ ਕਰਦੇ ਨੇ।

**੦ ਸ਼ਲੋਕਾਰਥ :-** ਜਿਹੜਾ ਭੋਜਨ ਬਾਸੀ ਅਥਵਾ ਪਹਿਲਾਂ ਦਾ ਪਕਾਇਆ ਹੋਇਆ ਬੇ-ਰਸਾ ਹੋਵੇ, ਜੋ ਸੜਿਆ ਹੋਵੇ, ਅਥਵਾ ਜੂਠਾ ਹੋਵੇ। ਯਗ ਵਾਸਤੇ ਅਯੋਗ ਹੋਵੇ। ਅਜਿਹਾ ਭੋਜਨ ਤਾਮਸਿਕ ਗੁਣਾਂ ਵਾਲੇ ਵਿਅਕਤੀ ਨੂੰ ਚੰਗਾ ਲੱਗਦਾ ਹੈ।

**ਪਦ-ਅਰਥ-ਵਿਸਥਾਰ :-** ੦ ਯਾਤ ਯਾਮਮ੍ – ਅਣਪੱਕੇ ਜਾਂ ਵਧੇਰੇ ਪਕਾਏ ਬੇਰੁੱਤੇ, ਫਰਿਜ਼ ਵਿਚ ਰੱਖੇ ਪਦਾਰਥ॥ ੦ ਗਤ ਰਸਮ੍ – ਧੁੱਪੇ ਪਏ ਰਹਿਣ ਕਾਰਨ, ਜਿਨ੍ਹਾਂ ਦਾ ਰਸ ਸੁੱਕ ਜਾਂਦਾ ਹੈ ਜਾਂ ਮਸ਼ੀਨ ਰਾਹੀਂ ਜਿਨ੍ਹਾਂ ਦਾ ਰਸ ਖਿੱਚ ਲਿਆ ਜਾਵੇ, ਜਿਵੇਂ ਦੁੱਧ ਫਲ ਆਦਿ। ੦ ਪੂਤਿ = ਸੜਨ ਤੋਂ ਪੈਦਾ ਕੀਤੀ ਸ਼ਰਾਬ – ਜਿਸ ਤੋਂ ਸੁਭਾਵਿਕ ਦੁਰਗੰਧ ਆਵੇ ਜਾਂ ਦੁਰਗੰਧ ਵਾਲੇ ਪਦਾਰਥ ਜਿਵੇਂ ਲਸਣ (ਲਹਸੁਨ) ਪਿਆਜ਼ ਆਦਿ। ੦ ਪਰਿ ਓਸ਼ਿਤਮ੍ – ਪਾਣੀ ਤੇ ਨਮਕ ਮਿਲਾ ਕੇ ਬਣਾਏ ਹੋਏ ਸਾਗ, ਰੋਟੀ ਆਦਿ ਪਦਾਰਥ। ਬਾਸੀ ਖਾਣਾ॥ ਪਰ ਕੇਵਲ ਸ਼ੁੱਧ ਘੀ ਚੀਨੀ ਆਦਿ ਤੋਂ ਬਣੇ ਅੱਗ ਉੱਪਰ ਪਕਾਏ – ਉਨ੍ਹਾਂ ਵਿਚ ਜਦ ਤੱਕ ਵਿਕ੍ਰਿਤੀ ਨਹੀਂ ਆਉਂਦੀ – ਬਾਸੀ ਨਹੀਂ ਮੰਨੇ ਜਾਂਦੇ ਜਿਵੇਂ ਪੰਜੀਰੀ (ਵਿਕ੍ਰਿਤੀ ਦਾ ਅਰਥ ਹੈ ਦੁਰਗੰਧ) ਦੁਰਗੰਧ ਆਉਣ ਨਾਲ ਹੀ ਬਾਸੀ ਪਦਾਰਥ ਬਣਦੇ ਹਨ। ੦ ਓਦ੍ ਸ਼ਿਸ਼੍ਟਮ੍ – ਖਾਣ ਪਿੱਛੋਂ ਬਣਿਆ ਖਾਣਾ, ਜੂਠ ਜਾਂ ਜਿਸ ਨੂੰ ਗਊ ਬਿੱਲੀ ਕਾਂ ਕੁੱਤਾ ਆਦਿ ਪਸ਼ੂ ਪੰਛੀ ਦੇਖ ਲੈਣ, ਸੁੰਘ ਲੈਣ, ਖਾ ਕੇ ਛੱਡ ਦੇਣ, ਜੂਠਾ ਖਾਣਾ। ੦ ਅਮੇਧ੍ਯਮ੍ – ਰਜ ਵੀਰਜ ਤੋਂ ਪੈਦਾ ਹੋਏ ਮਾਸ, ਮਛਲੀ ਵਧੇਰੇ ਅਪਵਿਤਰ ਪਦਾਰਥ, ਜੋ ਮੁਰਦਾ ਜਾਨਵਰ 'ਚੋਂ ਲਏ ਜਾਣ। ਜਿਸ ਨੂੰ ਛੂਹਣ ਪਿੱਛੋਂ ਨਹਾਉਣਾ ਪਵੇ। ੦ ਅਪਿ ਚ = ਜਿਨ੍ਹਾਂ ਵਰਣ ਆਸ਼੍ਰਮ ਲਈ ਜਿਨ੍ਹਾਂ ਪਦਾਰਥਾਂ ਦੀ ਮਨਾਹੀ ਹੈ – ਉਨ੍ਹਾਂ ਪਦਾਰਥਾਂ ਨੂੰ ਭੈੜਾ ਸਮਝਣਾ ਜ਼ਰੂਰੀ ਹੈ। ੦ ਭੋਜਨਮ੍ ਤਾਮਸ੍ ਪ੍ਰਿਯਮ – ਅਜਿਹਾ ਭੋਜਨ ਤਾਮਸ ਗੁਣਾਂ ਵਾਲੇ ਵਿਅਕਤੀ ਨੂੰ ਪਿਆਰਾ ਲੱਗਦਾ ਹੈ। ਇਸ ਨਾਲ ਉਸ ਦੀ ਨਿੱਸ਼ਠਾ ਦੀ ਪਹਿਚਾਣ ਹੋ ਜਾਂਦੀ ਹੈ। ੦ ਉਪਯੁਕਤ ਭੋਜਨਾਂ ਵਿਚੋਂ ਜੇਕਰ ਸਾਤਵਿਕ ਭੋਜਨ ਵੀ ਰਾਗ ਪੂਰਵਕ ਖਾਧਾ ਜਾਵੇ ਤਾਂ ਉਹ ਰਾਜਸ ਹੋ ਜਾਂਦਾ ਹੈ। ੦ ਸ੍ਵਲ੍ਪ ਮਾਤਰਾ ਵਿਚ ਭੋਜਨਖਾਣ ਦਾ ਅਰਥ ਇਹ ਹੈ ਕਿ ਭੋਜਨ ਖਾਣ ਪਿੱਛੋਂ ਪੇਟ ਯਾਦ ਨਾ ਆਵੇ। ਵਧੇਰੇ ਖਾਣ ਨਾਲ ਜਾਂ ਘੱਟ ਖਾਣ ਨਾਲ ਹੀ ਪੇਟ ਯਾਦ ਆਉਂਦਾ ਹੈ।

**ਵਿਆਖਿਆ :-** ਜਿਹੜਾ ਭੋਜਨ ਪਹਿਲੀ ਰਾਤ ਪਕਾਇਆ ਗਿਆ ਹੋਵੇ, ਉਸ ਸੰਬੰਧੀ ਨਿਤਾਰਾ ਕਰਨਾ ਚਾਹੀਦਾ ਹੈ। ਵਿਸ਼ੇਸ਼ ਪ੍ਰਕਾਰ ਦਾ ਭੋਜਨ ਹੁੰਦਾ ਹੈ, ਜਿਹੜਾ ਉਸੇ ਵੇਲੇ ਨਹੀਂ ਵਰਤਿਆ ਜਾ ਸਕਦਾ, ਜਦੋਂ ਪਕਾਇਆ ਗਿਆ ਹੋਵੇ। ਉਸ ਨੂੰ ਪਕਾਉਣ ਪਿੱਛੋਂ ਕਈ ਘੰਟੇ ਜਾਂ ਦਿਨ ਤੱਕ ਰੱਖਿਆ ਜਾ ਸਕਦਾ ਹੈ ਤੇ ਫੇਰ ਵਰਤਿਆ ਵੀ ਜਾ ਸਕਦਾ ਹੈ। ਕੁੱਝ ਭੋਜਨ ਤੁਰੰਤ ਪਕਾਉਣ ਪਿੱਛੋਂ ਖਾਧੇ ਜਾ ਸਕਦੇ ਹਨ। ਖਾਣ ਦੀ ਉੱਚਿਤਾ ਜਾਂ ਅਣਉੱਚਿਤਾ – ਭੋਜਨ ਦੇ ਪਦਾਰਥਾਂ ਉੱਪਰ ਨਿਰਭਰ ਕਰਦੀ ਹੈ। ਜੇ ਕਿਸੇ ਫਲ ਨੂੰ ਲੰਮੇ ਸਮੇਂ ਤੱਕ ਰੱਖਿਆ ਜਾਵੇ ਤਾਂ ਉਸ ਦੀ ਖਾਣ ਦੀ ਮਹੱਤਤਾ ਘਟ ਜਾਂਦੀ ਹੈ, ਉਹ ਸੜ ਜਾਂਦਾ ਹੈ। ਕਰੂਪ ਹੋ ਜਾਂਦਾ ਹੈ। ਗੰਦੇ ਭੋਜਨ ਵਿਚੋਂ ਬਦਬੂ ਆਉਣ ਲੱਗਦੀ ਹੈ। ਬਾਸੀ ਭੋਜਨ ਬੇਰਸਾ ਹੋ ਜਾਂਦਾ ਹੈ। ਜੋ ਭੋਜਨ ਖੱਟਾ ਹੋ ਗਿਆ ਹੋਵੇ, ਫਟ ਗਿਆ ਹੋਵੇ, ਉਹ ਸੁਆਦ ਰਹਿਤ ਹੋ ਜਾਂਦਾ ਹੈ। ਜੇ ਭੋਜਨ ਕਿਸੇ ਨੇ ਹੋਰ ਖਾ ਲਿਆ ਹੋਵੇ, ਬਾਕੀ ਬਚਿਆ ਕਿਸੇ ਦੇ ਕੰਮ ਨਹੀਂ ਆਉਂਦਾ। ਨਾ ਹੀ ਪਲੇਟ ਥਾਲੀ ਵਿਚ ਕਿਸੇ ਦੇ ਖਾਧੇ ਭੋਜਨ ਦਾ ਬਾਕੀ ਰਹਿੰਦਾ, ਭੋਜਨ, ਦੂਜੇ ਦੇ ਖਾਣ ਲਈ ਯੋਗ ਹੈ। ਜੋ ਤਾਮਸ ਬੁੱਧੀ ਵਾਲੇ ਹੁੰਦੇ ਹਨ, ਇਨ੍ਹਾਂ ਬੰਦਸ਼ਾਂ ਵੱਲ ਉਚੇਚ ਧਿਆਨ ਨਹੀਂ ਦਿੰਦੇ, ਉਹ ਤਾਂ ਗਲੀ ਸੜੀ ਬਾਸੀ ਬੇਰਸੀ ਖਾਦ ਪਦਾਰਥ ਨੂੰ ਦੂਜਿਆਂ ਲਈ ਪਰੋਸਣ ਵਿਚ ਸਹਾਇਤਾ ਕਰਦੇ ਹਨ। ਉਨ੍ਹਾਂ ਦੀ ਪ੍ਰਾਪਤ ਬੁੱਧੀ ਦਾ ਅੰਦਾਜ਼ਾ, ਉਨ੍ਹਾਂ ਦੇ ਭੋਜਨ ਤੋਂ ਲਾਇਆ ਜਾ ਸਕਦਾ ਹੈ ਤੇ ਉਸੇ ਤਰ੍ਹਾਂ ਉਹ ਕਿਵੇਂ ਭੋਜਨ ਕਰਦੇ ਹਨ, ਤੋਂ ਵੀ ਉਨ੍ਹਾਂ ਦੀ ਬਿਰਤੀ ਦਾ ਅੰਦਾਜ਼ਾ ਲਾਇਆ ਜਾ ਸਕਦਾ ਹੈ। ਉਸ ਵਿਧੀ ਨੂੰ ਵੀ ਪਰਖਣ ਦੀ ਲੋੜ ਹੈ, ਜਿਸ ਵਿਧੀ ਅਨੁਸਾਰ ਸਾਧਕ ਆਪਣੇ ਪ੍ਰਭੂ ਦੇ ਪਿਆਰ ਨੂੰ ਜਤਲਾਉਂਦਾ ਹੈ।

✪ ✪ ✪

**17.11 ਸ਼ਲੋਕ :**

*अ-फल-आ-काङ्क्षिभि: यज्ञ:, विधि-दृष्ट: य: (यज्) इज्-य-ते।*

*यष्टव्यम् (यज्-तव्यम्) एव इति मन:, सम्-आ-धा-य स: सात्त्विक:॥*

***ਅਫਲ ਆਕਾਂਕ੍ਸ਼ੀ ਭਿਰਹ ਯਗ੍ਯ੍ਹ ਵਿਧਿ ਦ੍ਰਸ਼ਟ੍ਹ ਯਹ (ਯਜ੍) ਇਜ੍ਯਤੇ।***

***ਯ੍ਸ਼ਟ੍ ਵ੍ਯਮ੍ (ਯਜ੍ ਤਵ੍ਯਮ੍) ਏਵ ਇਤਿ ਮਨਹ, ਸਮ੍ ਆਧਾਯਸਹ ਸਾੱਤਵਿਕਹ॥***

**੦ ਸ਼ਬਦ ਅਰਥ :-** ਅਫਲ ਆਕਾਂਕਸ਼ੀ ਭਿਰਹ : ਅਜਿਹੇ ਆਦਮੀ ਜੋ ਕਿਸੇ ਫਲ ਦੀ ਇੱਛਾ ਨਹੀਂ ਕਰਦੇ। ਯਗ੍ਯ੍ਹ : ਯੱਗ। ਵਿਧਿਦ੍ਰਿਸ਼ਟ੍ਹ : ਆਦੇਸ਼ ਅਨੁਸਾਰ। ਯਹ : ਕਿਹੜਾ। ਇਜ੍ਯਤੇ : ਪੇਸ਼ ਕੀਤੇ ਗਏ ਹਨ। ਯਸ਼ਟ੍ਵ੍ਯਮ : ਪੇਸ਼/ਭੇਟਾ ਕੀਤਾ ਜਾਣਾ ਚਾਹੀਦਾ ਹੈ। ਏਵ : ਸਿਰਫ਼। ਇਤਿ : ਇਸ ਤਰ੍ਹਾਂ। ਮਨਹ : ਮਨ। ਸਮ੍ ਆਧਾਯ : ਨੀਯਤ ਕਰ ਚੁੱਕੇ। ਸਹ : ਉਹ। ਸਾੱਤਵਿਕਾ : ਸਤੋਗੁਣ ਵਾਲੇ।

**੦ ਸ਼ਲੋਕਾਰਥ :-** ਫਲ ਪ੍ਰਾਪਤੀ ਦੀ ਇੱਛਾ ਨਾ ਕਰਨ ਵਾਲੇ ਵਿਅਕਤੀਆਂ ਰਾਹੀਂ ਯਗ ਕਰਨਾ ਕਰਤੱਵ ਹੀ ਹੈ। ਇਸ ਤਰ੍ਹਾਂ ਮਨ ਨੂੰ ਸਥਿਰ ਕਰਕੇ ਸ਼ਾਸਤਰ ਵਿਧੀ ਨਾਲ ਨਿਦ੍ਰਿਸ਼ਟ, ਜੋ ਯਗ ਕੀਤਾ ਜਾਂਦਾ ਹੈ। ਉਹ ਸਾਤਵਿਕ ਹੈ (ਅਜਿਹਾ ਯਗ ਜਿਸ ਦੇ ਕਰਨ ਲਈ ਪਹਿਲਾਂ ਕਿਸੇ ਫਲ ਪ੍ਰਾਪਤੀ ਦੀ ਆਸ ਨਾ ਕੀਤੀ ਜਾਵੇ।)

**ਪਦ-ਅਰਥ-ਵਿਸਥਾਰ :-** ੦ ਅਫਲ ਆ ਕਾਂਕਸ਼ਮਿਹ ਯ੍ਗ੍ਯਹ – 'ਮਨੁੱਖ ਫਲ ਦੀ ਇੱਛਾ ਰੱਖਣ ਵਾਲਾ ਨਾ ਹੋਵੇ, ਅਰਥਾਤ ਲੋਕ ਪਰਲੋਕ ਵਿਚ ਮੈਨੂੰ ਯਗ ਦਾ ਫਲ ਮਿਲੇ' – ਆਦਿ ਅਜਿਹਾ ਭਾਵ ਰੱਖਣ ਵਾਲਾ ਨਾ ਹੋਵੇ। ੦ ਯਗ੍ਯ੍ ਵਿਧਿ ਦ੍ਰਸ਼ਟਹ ਯਹ (ਯਜ੍) ਇਜ੍ਯਤੇ – ਸ਼ਾਸਤਰਾਂ ਵਿਚ ਵਿਧੀ ਸੰਬੰਧੀ ਜਿਵੇਂ ਆਗਿਆ ਦਿੱਤੀ ਗਈ ਹੈ, ਉਸ ਦੇ ਅਨੁਸਾਰ ਹੀ ਯਗ ਕੀਤਾ ਜਾਵੇ। ਇਸ ਪ੍ਰਕਾਰ ਸ਼ਾਸਤ੍ਰ ਵਿਧੀ ਅਨੁਸਾਰ ਕੀਤਾ ਯਗ ਸਾਤਵਿਕ ਹੁੰਦਾ ਹੈ। ੦ (ਸਹ ਸਾਤਵਿਕਹ) ੦ ਯ੍ਸ਼ਟ੍ ਵ੍ਯਮ੍ (ਯਜ੍ਤਵ੍ਯਮ੍) – ੦ ਜਦ ਮਨੁੱਖੀ ਸਰੀਰ ਮਿਲ ਗਿਆ ਤੇ ਆਪਣਾ ਕਰਤੱਵ ਕਰਨ ਦਾ ਅਧਿਕਾਰ ਵੀ ਪ੍ਰਾਪਤ ਹੋ ਗਿਆ ਤਾਂ ਆਪਣੇ ਵਰਣ ਆਸ਼੍ਰਮ ਵਿਚ ਸ਼ਾਸਤ੍ਰਾਂ ਦੀ ਆਗਿਆ ਅਨੁਸਾਰ ਯਗ ਕਰਨਾ ਮੇਰਾ ਕਰਤੱਵ ਹੈ। ੦ ਏਵ ਇਤਿ ਦਾ, ਅਰਥ ਹੈ ਕਿ ਇਸ ਦੇ ਸਿਵਾਏ ਦੂਜਾ ਹੋਰ ਕੋਈ ਭਾਵ ਨਾ ਰੱਖਿਆ ਜਾਵੇ। ਭਾਵ ਇਸ ਯਗ ਤੋਂ ਲੋਕ ਵਿਚ ਪ੍ਰਲੋਕ ਵਿਚ ਮੈਨੂੰ ਕੀ ਮਿਲੇਗਾ ? ਕੀ ਲਾਭ ਹੋਵੇਗਾ ? ਅਜਿਹਾ ਭਾਵ ਵੀ ਨਾ ਰਹੇ, ਕੇਵਲ ਕਰਤੱਵ ਮਾਤ੍ਰ ਹੀ ਰਹੇ। ੦ ਜਦ ਉਸ ਨਾਲ ਕੁੱਝ ਮਿਲਣ ਦੀ ਆਸ਼ਾ ਹੀ ਨਹੀਂ ਰੱਖਣੀ ਹੈ, ਤਾਂ ਫਿਰ (ਫਲ ਦੀ ਇੱਛਾ ਦਾ ਤਿਆਗ ਕਰਕੇ) ਯਗ ਕਰਨ ਦੀ ਲੋੜ ਹੀ ਕੀ ਹੈ ? ਇਸ ਦੇ ਉੱਤਰ ਵਿਚ ਭਗਵਾਨ ਕਹਿੰਦੇ ਹਨ, ਮਨਹ ਸਮ੍ ਆਧਾਯਸਹ ਅਰਥਾਤ – 'ਯਗ ਕਰਨਾ ਅਸਾਡਾ ਕਰਤੱਵ ਹੈ। ਇੰਜ ਮਨ ਵਿਚ ਚਿਤਵ ਕੇ ਯਗ ਕਰਨਾ ਚਾਹੀਦਾ ਹੈ।'

**ਵਿਆਖਿਆ :-** ਮਾਂ, ਬੱਚੇ ਦੀ ਪਾਲਣਾ ਕਰਨ ਸਮੇਂ ਕਿਸੇ ਫਲ ਦੀ ਆਸ ਨਹੀਂ ਰੱਖਦੀ। ਉਸ ਨੂੰ ਤਾਂ ਸੇਵਾ ਕਰਨ ਵਿਚ ਆਨੰਦ ਮਿਲਦਾ ਹੈ। ਪ੍ਰਭੂ ਸੇਵਾ ਲਈ ਵੀ ਕਿਸੇ ਫਲ ਦੀ ਆਸ ਰੱਖਣਾ ਮੂਰਖਤਾ ਹੈ। ਨਾ ਹੀ ਸੇਵਾ ਕਰਨ ਬਦਲੇ ਪ੍ਰਭੂ ਕਿਸੇ ਫਲ ਦੀ ਲੋੜ ਨੂੰ ਅਨੁਭਵ ਕਰਦਾ ਹੈ। ਇਹ ਸੇਵਾ ਭਾਵ ਤਾਂ ਉਨ੍ਹਾਂ ਨੂੰ ਵਿਰਸੇ ਵਿਚ ਪ੍ਰਾਪਤ ਹੋਣਾ ਚਾਹੀਦਾ ਹੈ ਤੇ ਸੇਵਾ ਭਾਵ ਤਾਂ ਧਾਰਮਿਕ ਗਰੰਥਾਂ ਦੀ ਸਿਖਿਆ ਅਨੁਸਾਰ ਸਾਰਥਕ ਹੈ। ਯੋਗ ਕਰਨ ਦਾ ਮੂਲ ਮੰਤਵ ਪ੍ਰਭੂ ਸੇਵਾ ਹੈ। ਸਾਤਵਿਕ ਲੋਕ, ਪ੍ਰਭੂ ਪੂਜਾ ਨੂੰ ਆਪਣਾ ਪਰਮ-ਧਰਮ ਸਮਝਦੇ ਹਨ। ਜਦੋਂ ਪਾਂਡਵ ਭਰਾ ਦੇਸ਼ ਨਿਕਾਲਾ ਅਵੱਸਥਾ ਵਿਚ ਸਨ ਤਾਂ ਇਹੋ ਸਵਾਲ ਦਰੋਪਤੀ ਨੇ ਯੁਧਿਸ਼ਟਰ ਨੂੰ ਕੀਤਾ ਸੀ, 'ਤੁਸੀਂ ਤਾਂ ਧਰਮ ਦੇ ਜਿਉਂਦੇ ਜਾਗਦੇ ਅਸਲ ਸਰੂਪ ਹੋ' ਆਪ ਉੱਪਰ ਐਨੀਆਂ ਮੁਸੀਬਤਾਂ ਕਿਉਂ ਆਉਂਦੀਆਂਹਨ ?' ਜੋ ਉੱਤਰ ਦਿੱਤਾ ਗਿਆ, ਉਸ ਤੋਂ ਯੁਧਿਸ਼ਟਰ ਦੀ ਬੁੱਧੀਮਤਾ ਦਾ ਪਤਾ ਲੱਗਦਾ ਹੈ, 'ਧਿਆਨ ਨਾਲ ਵੇਖੋ – ਹੇ ਮਹਾਰਾਣੀ! ਸਭ ਤੋਂ ਉੱਚਾ ਸ਼ਾਨਦਾਰ ਹਿਮਾਲਾ ਪਰਬਤ ਹੈ। ਮੈਂ ਉਨ੍ਹਾਂ ਨੂੰ ਪਿਆਰ ਕੀਤੇ ਬਿਨਾ ਜਾਂ ਉਸ ਦੀ ਪੂਜਾ ਕੀਤੇ ਬਿਨਾ ਨਹੀਂ ਰਹਿ ਸਕਦਾ। ਇਸ ਦੀ ਪਿਆਰ ਆਰਾਧਨਾ ਉਪਾਸ਼ਨਾ ਕਰਨ ਵਿੱਚ ਮੈਨੂੰ ਕੋਈ ਦੁੱਖ ਨਹੀਂ ਹੋਵੇਗਾ, ਯੁਧਿਸ਼ਟਰ ਅਜਿਹੀ ਮਿੱਟੀ ਦਾ ਬਣਿਆ ਹੋਇਆ ਸੀ – ਇਹੋ ਸਤੋਗੁਣਾਂ ਦਾ ਸਬੂਤ ਹੈ।

✪ ✪ ✪

**17.12 ਸ਼ਲੋਕ :**

*अभि-सम्-धा-य तु फलम्, दम्भ-अर्थम् अपि च एव यत्। इज् (यज्)-यते भरत-श्रेष्ठ, तम् यज्ञम् विद्धि राजसम्॥*

***ਅਭਿਸਮ੍ ਧਾਯਤੁ ਫਲਮ੍, ਦੰਭ ਅਰ੍ਥਮ੍ ਅਪਿ ਚ ਏਵ ਯਤ੍।***

***ਇਜ੍ (ਯਜ੍) ਯਤੇ ਭਰਤ ਸ਼੍ਰੇਸ਼ਟ, ਤਮ੍ ਯਗ੍ਯਮ੍ ਵਿਧਿ ਰਾਜ ਸਮ੍॥***

**੦ ਸ਼ਬਦ ਅਰਥ :-** ਅਭਿਸਮ੍ ਧਾਯਤੁ : ਤਲਾਸ਼ ਕਰਦਿਆਂ। ਤੁ : ਸੱਚਮੁੱਚ। ਫਲਮ੍ : ਫਲ। ਦੰਭ ਅਰ੍ਥਮ੍ : ਵਿਖਾਵੇ ਠਾਠ ਬਾਠ ਲਈ। ਅਪਿ : ਭੀ। ਚ : ਅਤੇ। ਏਵ : ਭੀ। ਯਤ੍ : ਕਿਹੜਾ। ਇਜ੍ (ਯਜ੍) ਯਤੇ : ਪੇਸ਼ ਕੀਤਾ ਜਾਂਦਾ ਹੈ। ਭਰਤ ਸ਼੍ਰੇਸ਼ਟ : ਹੇ ਭਾਰਤ ਸ਼੍ਰੇਸ਼ਟ। ਤਮ੍ : ਉਹ। ਯਗਮ੍ : ਕੁਰਬਾਨੀ। ਵਿਧਿ : ਜਾਣਦਾ ਹੈ। ਰਾਜ ਸਮ੍ : ਰਾਜਸਿਕਾ।

**੦ ਸ਼ਲੋਕਾਰਥ :-** ਜਿਹੜਾ ਯਗ ਕਿਸੇ ਫਲ ਪ੍ਰਾਪਤੀ ਲਈ ਕੀਤਾ ਜਾਂਦਾ ਹੈ ਜਾਂ ਕੇਵਲ ਦਿਖਾਵੇ ਲਈ ਪਾਖੰਡ ਰਚਾ ਕੇ ਕੀਤਾ ਜਾਂਦਾ ਹੈ – ਉਸ ਯਗ ਨੂੰ ਹੇ ਭਰਤ-ਸ਼੍ਰੇਸ਼ਠ। ਤੂੰ ਰਾਜਸਿਕ ਜਾਣ ਲੈ।

**ਪਦ-ਅਰਥ-ਵਿਸਥਾਰ :-** ੦ ਅਭਿਸਮ੍ਧਾਯ-ਤੁ ਫਲਮ੍ – ਫਲ ਅਥਵਾ ਇਸ਼ਟ ਦੀ ਪ੍ਰਾਪਤੀ ਤੇ ਅਨਿਸ਼ਟ ਦੀ ਨਿਵ੍ਰਿਤੀ ਦੀ ਕਾਮਨਾ ਰੱਖ ਕੇ ਜੋ ਯਗ ਕੀਤਾ ਜਾਂਦਾ ਹੈ, ਉਹ ਰਾਜਸ ਹੋ ਜਾਂਦਾ ਹੈ। ੦ ਇਸ ਲੋਕ ਵਿਚ ਅਸਾਨੂੰ ਧਨ ਦੌਲਤ ਮਿਲੇ, ਇਸਤ੍ਰੀ ਪੁਤ੍ਰ ਪਰਿਵਾਰ ਚੰਗਾ ਮਿਲੇ, ਨੌਕਰ ਚਾਕਰ ਗਊ ਮੱਝ ਵੀ ਅਸਾਡੇ ਅਨੁਕੂਲ ਹੋਵੇ, ਅਸੀਂ ਨਿਰੋਗ ਰਹੀਏ। ਸਾਡਾ ਆਦਰ ਸਤਿਕਾਰ ਹੋਵੇ, ਪ੍ਰਸਿੱਧੀ ਹੋਵੇ ਆਦਿ ਇਸ਼ਟ ਦੀ ਪ੍ਰਾਪਤੀ ਦੀਆਂ ਕਾਮਨਾਵਾਂ ਹਨ। ਅਸਾਡੇ ਦੁਸ਼ਮਨ ਤਬਾਹ ਹੋ ਜਾਣ – ਸੰਸਾਰ ਵਿਚ ਸਾਡਾ ਅਪਮਾਨ ਬੇਇੱਜ਼ਤੀ ਤ੍ਰਿਸਕਾਰ ਆਦਿ ਕਦੇ ਨਾ ਹੋਵੇ। ਅਸਾਡੇ ਪ੍ਰਤਿਕੂਲ ਹਾਲਾਤ ਕਦੇ ਨਾ ਆਉਣ ਆਦਿ ਅਨਿਸ਼ਟ ਦੀ ਨਿਵ੍ਰਿਤੀ ਦੀਆਂ ਕਾਮਨਾਵਾਂ ਹਨ। ੦ ਦੰਭ ਅਰ੍ਥਮ੍ ਅਪਿ ਚ ਏਵ ਯਤ੍ – ਲੋਕ ਸਾਨੂੰ ਅੰਦਰ ਤੋਂ ਸਦਗੁਣੀ ਸਦਾਚਾਰੀ ਸੰਯਮੀ ਦਾਨੀ ਧਰਮਾਤਮਾ ਯਾਗ੍ਯ੍ਕ ਆਦਿ ਸਮਝਣ। ਜਿਸ ਨਾਲ ਸੰਸਾਰ ਵਿਚ ਅਸਾਡੀ ਪ੍ਰਸਿੱਧੀ ਹੋਵੇ। ਜਿਹੜਾ ਯਗ ਵਿਖਾਵੇ ਵਾਸਤੇ ਕੀਤਾ ਜਾਂਦਾ ਹੈ। ਉਹ ਰਾਜਸ ਅਖਵਾਉਂਦਾ ਹੈ। ਇਸ ਤਰ੍ਹਾਂ ਦੇ ਬਨਾਵਟੀ ਯਗ ਕਰਨ ਵਾਲਿਆਂ ਵਿਚ 'ਯਕ੍ਸ਼ਯੇ ਦਾਸ੍ਯਾਮਿ' (16.15) ਅਤੇ 'ਯਜੰਤੇ ਨਾਮਯਗ੍ਯੈਹ – ਤੇ (16.17) ਆਦਿ ਸਾਰੀਆਂ ਗੱਲਾਂ ਵਿਸ਼ੇਸ਼ਤਾ ਨਾਲ ਆ ਜਾਂਦੀਆਂ ਹਨ। ੦ ਇਜ੍ (ਯਜ੍) ਯਤੇ ਭਰਤ ਸ਼੍ਰੇਸ਼ਠ = ਤਮ੍ ਯਗ੍ਯਮ੍ ਵਿਧਿ ਰਾਜਸਮ੍ = ਉਸ ਪ੍ਰਕਾਰ ਫਲ ਦੀ ਕਾਮਨਾ ਅਤੇ

ਦੰਭ (ਬਨਾਵਟੀ ਪਨ ਦਿਖਾਵਾ) ਨੂੰ ਲੈ ਕੇ ਜਿਹੜਾ ਯਗ੍ ਕੀਤਾ ਜਾਂਦਾ ਹੈ, ਉਹ ਰਾਜਸਹੋ ਜਾਂਦਾ ਹੈ। ੦ ਜਿਹੜਾ ਯਗ ਕਾਮਨਾ ਪੂਰਤੀ ਵਾਸਤੇ ਕੀਤਾ ਜਾ ਸਕਦਾ, ਉਸ ਵਿਚ ਸ਼ਾਸਤ੍ਰ ਵਿਧੀ ਦੀ ਮੁਖਤਾ ਰਹਿੰਦੀ ਹੈ। ਕਾਰਣ ਇਹ ਹੈ ਕਿ ਯਗ ਦੀ ਵਿਧੀ ਤੇ ਕਿਰਿਆ ਵਿਚ ਜੇ ਕਿਸੇ ਪ੍ਰਕਾਰ ਦੀ ਘਾਟ ਰਹਿ ਜਾਵੇਗੀ ਤਾਂ ਉਸ ਤੋਂ ਪ੍ਰਾਪਤ ਹੋਣ ਵਾਲੇ ਫਲ ਵਿਚ ਵੀ ਘਾਟ ਆ ਜਾਵੇਗੀ। ਏਸੇ ਤਰ੍ਹਾਂ ਜੇ ਯਗ ਦੀ ਵਿਧੀ ਅਤੇ ਕਿਰਿਆ ਵਿਚ ਉਲਟ ਗੱਲ ਆ ਜਾਵੇਗਾ ਤਾਂ ਉਸ ਦਾ ਫਲ ਵੀ ਉਲਟ ਹੋ ਜਾਵੇਗਾ, ਅਰਥਾਤ ਇਹ ਯਗ ਸਿੱਧੀ ਨਾ ਦੇ ਕੇ ਉਲਟ ਯਗ ਕਰਤਾ ਵਾਸਤੇ ਘਾਤਕ ਹੋਵੇਗਾ। ੦ ਦਿਖਾਵੇ ਵਾਸਤੇ ਬਨਾਵਟੀ ਯਗ ਵਿਚ ਸ਼ਾਸਤ੍ਰ ਵਿਧੀ ਦੀ ਪ੍ਰਵਾਹ ਨਹੀਂ ਹੁੰਦੀ। ੦ ਏਥੇ ਵਿਧਿ ਕਿਰਿਆ ਦੇਣ ਦਾ ਅਰਥ ਹੈ ਕਿ, 'ਹੇ ਅਰਜਨ! ਸੰਸਾਰਕ ਰਾਗ (ਕਾਮਨਾ) ਹੀ ਜਨਮ ਮਰਨ ਦਾ ਕਾਰਨ ਹੈ। ਇਸ ਵਿਸ਼ੇ ਵਿਚ ਤੈਨੂੰ ਵਿਸ਼ੇਸ਼ ਸਾਵਧਾਨ ਰਹਿਣਾ ਹੈ।'

**ਵਿਆਖਿਆ :-** ਉਹ ਪੂਜਾ ਅਰਚਨਾ ਸੱਚੀ ਨਹੀਂ ਹੁੰਦੀ, ਜੋ ਕੇਵਲ ਵੱਟੇ ਸੱਟੇ ਦੀ ਭਾਵਨਾ ਅਧੀਨ ਕੀਤੀ ਜਾਵੇ। ਜੇ ਕੋਈ ਵਿਅਕਤੀ, ਪ੍ਰਭੂ ਪੂਜਾ ਅਰਚਨਾ ਇਸ ਲਈ ਕਰਦਾ ਹੈ ਕਿ ਪ੍ਰਭੂ ਉਸ ਨੂੰ ਬਦਲੇ ਵਿਚ ਕਿਸੇ ਫਲ ਦੀ ਪ੍ਰਾਪਤੀ ਕਰਵਾਵੇ ਜਾਂ ਉਸ ਉੱਪਰ ਦਯਾ ਦ੍ਰਿਸ਼ਟੀ ਰੱਖੇ ਜਾਂ ਕਿਸੇ ਭਿਆਨਕ ਲੱਗੀ ਬਿਮਾਰੀ ਦਾ ਇਲਾਜ ਕਰਵਾਏ ਤਾਂ ਇਹ ਉਪਾਸਨਾ ਨਿਰਾਰਥਕ ਹੈ। ਕੁੱਝ ਲੋਕ ਅਜਿਹੇ ਵੀ ਹੁੰਦੇ ਹਨ, ਜੋ ਪੂਜਾ ਉਪਾਸਨਾ ਕੇਵਲ ਦਿਖਾਵੇ ਲਈ ਹੀ ਕਰਦੇ ਹਨ ਜਾਂ ਇਸ਼ਤਿਹਾਰ ਬਾਜ਼ੀ ਲਈ ਕਰਦੇ ਹਨ ਜਾਂ ਕੇਵਲ ਆਪਣੀ ਸ਼ੁਹਰਤ ਵਧਾਉਣ ਲਈ ਹੀ ਕਰਦੇ ਹਨ। ਇਸ ਤਰ੍ਹਾਂ ਦੀਆਂ ਜੋ ਉਪਾਸਨਾ ਵਿਧੀਆਂ ਹਨ, ਉਨ੍ਹਾਂ ਨੂੰ ਰਜੋਗੁਣ ਵਾਲੇ ਵਿਅਕਤੀ ਹੀ ਕਰਦੇ ਹਨ। ਅਜਿਹੀ ਉਪਾਸਨਾ ਲਾਭ ਦੀ ਥਾਂ ਹਾਨੀ ਵਾਲੀ ਹੁੰਦੀ ਹੈ। ਇਸ ਕਿਸਮ ਦੀ ਉਪਾਸਨਾ ਨਾਲ ਅਧਿਆਤਮਕ ਵਿਕਾਸ ਨਹੀਂ ਹੁੰਦਾ।

✪ ✪ ✪

**17.13 ਸ਼ਲੋਕ :**

*विधि-हीनम् अ-सृष्ट-(अद्-न) अन्नम्, मन्त्र-हीनम् अ-दक्षिणम्। श्रद्धा-वि-रहितम् यज्ञम्, तामसम् परि-चक्ष्-अते॥*

***ਵਿਧੀ ਹੀਨਮ੍ ਅਸ੍ਰਿਸ਼ਟ੍ (ਅਦ੍ਨ) ਅਨਨਮ੍, ਮੰਤ੍ਰ ਹੀਨਮ੍ ਅਦਕ੍ਸ਼ਿਣਮ੍।***
***ਸ਼੍ਰਧਾ ਵਿ ਰਹਿਤਮ੍ ਯਗ੍ਯਮ੍, ਤਾਮਸਮ੍ ਪਰਿ ਚਕ੍ਸ਼੍ ਅਤੇ॥***

**੦ ਸ਼ਬਦ ਅਰਥ :-** ਵਿਧੀਹੀਨਮ੍ : ਧਰਮ ਨਿਯਮਾਂ ਅਨੁਸਾਰ ਨਾ ਚਲਦੇ ਹੋਏ। ਅਸ੍ਰਿਸ਼ਟ੍ ਅਨਨਮ੍ : ਜਿਸ ਵਿਚ ਕੋਈ ਭੋਜਨ ਨਾ ਵੰਡਿਆ ਜਾਵੇ। ਮੰਤ੍ਰ ਹੀਨਮ੍ : ਜਿਸ ਵਿਚ ਮੰਤਰ ਉਚਾਰਨ ਕਰਨ ਤੋਂ ਬਚਿਆ ਜਾਵੇ। ਅਦਕ੍ਸ਼ਿਣਮ੍ : ਜਿਸ ਵਿਚ ਸੁਗਾਤਾਂ ਤੁਹਫ਼ੇ ਨਾ ਦਿੱਤੇ ਜਾਣ। ਸ਼੍ਰਧਾ ਵਿਰਹਿਤਮ੍ : ਜਿਸ ਵਿਚ ਸ਼ਰਧਾ ਦਾ ਅਭਾਵ ਹੋਵੇ। ਯ੍ਗਯ੍ਮ੍ : ਕੁਰਬਾਨੀ। ਤਾਮਸਮ੍ : ਤਾਮਸਿਕ। ਪਰਿਚ੍ਕਸ੍ ਅਤੇ : ਐਲਾਨ ਕਰਨਾ।

**੦ ਸ਼ਲੋਕਾਰਥ :-** ਸ਼ਾਸਤਰ ਵਿਧੀ ਤੋਂ ਰਹਿਤ, ਅੰਨਦਾਨ ਤੋਂ ਰਹਿਤ, ਮੰਤਰਾਂ ਤੋਂ ਰਹਿਤ, ਦਕਸ਼ਨਾ ਤੋਂ ਰਹਿਤ ਅਤੇ ਸ਼ਰਧਾ ਤੋਂ ਰਹਿਤ ਯਗ ਨੂੰ ਤਾਮਸਿਕ ਕਹਿੰਦੇ ਹਨ।

**ਪਦ-ਅਰਥ-ਵਿਸਥਾਰ :-** ੦ ਵਿਧੀ ਹੀਨਮ੍ : ਵੱਖ-ਵੱਖ ਯਗਾਂ ਦੀਆਂ ਵੱਖਰੀਆਂ-ਵੱਖਰੀਆਂ ਵਿਧੀਆਂ ਹੁੰਦੀਆਂ ਹਨ। ਉਸ ਦੇ ਅਨੁਸਾਰ ਹੀ ਯਗ ਕੁੰਡ, ਪਾਤਰ ਬੈਠਨ ਦੀ ਥਾਂ ਤੇ ਦਿਸ਼ਾ, ਆਸਨ ਆਦਿ ਦਾ ਖ਼ਿਆਲ ਰਖਿਆ ਜਾਂਦਾ ਹੈ। ਅਲੱਗ ਅਲੱਗ ਦੇਵਤਾ ਦੀ ਆਪਣੀ ਵੱਖਰੀ-ਵੱਖਰੀ ਸਾਮਗ੍ਰੀ ਹੁੰਦੀ ਹੈ। ਜਿਵੇਂ ਦੇਵੀ ਦੇ ਯਗ ਲਈ ਲਾਲ ਬਸਤ੍ਰ ਤੇ ਲਾਲ ਸਾਮਗ੍ਰੀ ਹੁੰਦੀ ਹੈ। ਪਰ ਤਾਮਸ ਯਗ ਵਿਚ ਵਿਧੀਆਂ ਦਾ ਪਾਲਣ ਨਹੀਂ ਹੁੰਦਾ। ਬਲਕਿ ਵਿਧੀਆਂ ਦਾ ਤਿਆਗ ਕੀਤਾ ਜਾਂਦਾ ਹੈ। ੦ ਅਸ੍ਰਿਸ਼ਟ੍ (ਅਦ੍ ਨ) ਅੰਨਮ੍ = ਤਾਮਸ ਮਨੁੱਖ ਤੇ ਵੇਦਾਂ ਅਨੁਕੂਲ ਸ਼ਾਸਤ੍ਰਾਂ ਵਿਚ ਕਹੇ ਹੋਏ ਮੰਤਰਾਂ ਤੋਂ ਹੀ ਦ੍ਰਵਿਯ ਯਗ ਕੀਤਾ ਜਾਂਦਾ ਹੈ ਪਰ ਤਾਮਸ ਯਗ ਵਿਚ ਵੈਦਿਕ ਤੇ ਸ਼ਾਸਤ੍ਰੀਯ ਮੰਤ੍ਰਾਂ ਨਾਲ ਯਗ ਨਹੀਂ ਕੀਤਾ ਜਾਂਦਾ। ਕਾਰਣ ਕਿ ਤਾਮਸ ਪੁਰਸ਼ਾਂ ਦਾ ਇਹ ਭਾਵ ਰਹਿੰਦਾ ਹੈ ਕਿ ਆਹੂਤੀ ਦੇਣ ਮਾਤਰ ਨਾਲ ਯਗ ਹੋ ਜਾਂਦਾ ਹੈ। ਸੁਗੰਧ ਹੋ ਜਾਂਦੀ ਹੈ। ਗੰਦੇ ਪਰਮਾਣੂ ਨਸ਼ਟ ਹੋ ਜਾਂਦੇ ਹਨ, ਫਿਰ ਮੰਤਰਾਂ ਦੀ ਕੀ ਲੋੜ ਹੈ ? ੦ ਅਦਕ੍ਸ਼ਿਣਮ੍ : ਤਾਮਸ ਯਗ ਵਿਚ ਦਾਨ ਨਹੀਂ ਕੀਤਾ ਜਾਂਦਾ। ਕਾਰਣ ਕਿ ਤਾਮਸ ਪੁਰਸ਼ਾਂ ਦਾ ਇਹ ਭਾਵ ਰਹਿੰਦਾ ਹੈ ਕਿ ਅਸੀਂ ਯਗ ਵਿਚ ਆਹੂਤੀ ਦੇ ਦਿੱਤੀ ਹੈ ਤੇ ਬ੍ਰਾਹਮਣਾਂ ਨੂੰ ਚੰਗੀ ਤਰ੍ਹਾਂ ਭੋਜਨ ਕਰਵਾ ਦਿੱਤਾ ਹੈ, ਹੁਣ ਉਨ੍ਹਾਂ ਨੂੰ ਦਕਸ਼ਨਾ ਦੇਣ ਦੀ ਕੀ ਲੋੜ ਹੈ ? ਜੇ ਦਕਸ਼ਨਾ ਦੇਵਾਂਗਾ, ਬ੍ਰਾਹਮਣ ਸੁਸਤ ਆਲਸੀ ਬਣ ਜਾਣਗੇ। ਬੇਕਾਰੀ ਦਲਿਦਰਤਾ ਫੈਲੇਗੀ ? ਪਰ ਇਹ ਤਾਮਸ ਮਨੁੱਖ ਇਹ ਨਹੀਂ ਸੋਚ ਦੇ, ਕਿ ਬ੍ਰਾਹਮਣਾਂ ਆਦਿ ਨੂੰ ਅੰਨ ਦਾਨ ਦਕਸ਼ਿਨਾ ਆਦਿ ਨਾ ਦੇਣ ਨਾਲ ਉਹ ਤਾਂ ਪ੍ਰਮਾਦੀ ਬਣਨ, ਚਾਹੇ ਨਾ ਬਣਨ, ਪਰ ਸ਼ਾਸਤ੍ਰ ਵਿਧੀ ਦਾ ਆਪਣੇ ਕਰਤੱਵ ਕਰਮ ਦਾ ਤਿਆਗ ਕਰਨ ਨਾਲ ਅਸੀਂ ਤਾਂ ਪ੍ਰਮਾਦੀ ਬਣ ਹੀ ਗਏ। ੦ ਸ਼੍ਰਧਾ - ਵਿਰਹਿਤਮ੍ ਯਗ੍ਯਮ੍ ਤਾਮਸਮ੍ ਪਰਿਚਕ੍ਸ਼੍ ਅਤੇ - ਅੱਗ ਵਿਚ ਆਹੂਤੀ ਦੇਣ ਦੇ ਵਿਸ਼ੇ ਵਿਚ ਤਾਮਸੀ ਮਨੁੱਖਾਂ ਦਾ ਇਹ ਭਾਵ ਰਹਿੰਦਾ ਹੈ ਕਿ ਅੰਨ ਘੀ ਜੌਂ ਚਾਵਲ ਨਾਰੀਅਲ ਛੁਹਾਰਾ ਆਦਿ ਤਾਂ ਮਨੁੱਖ ਦੇ ਨਿਰਵਾਹ ਲਈ ਕੰਮ ਦੀਆਂ ਚੀਜ਼ਾਂ ਹਨ। ਅਜਿਹੀਆਂ ਚੀਜ਼ਾਂ ਨੂੰ ਅੱਗ ਵਿਚ ਫੂਕ ਦੇਣਾ ਕਿੱਡੀ ਵੱਡੀ ਮੂਰਖਤਾ ਹੈ। ਆਪਣੀ ਪ੍ਰਸਿੱਧੀ ਮਾਨ ਵਡਿਆਈ ਲਈ, ਉਹ ਯਗ ਕਰਦੇ ਵੀ ਹਨ ਤਾਂ ਬਿਨਾ ਸ਼ਾਸਤ੍ਰ ਵਿਧੀ ਦੇ, ਬਿਨਾ ਅੰਨ ਦਾਨ ਦੇ ਬਿਨਾ ਮੰਤਰ ਉਚਾਰਨ ਦੇ, ਤੇ ਬਿਨਾਂ ਦਕਸ਼ਨਾਂ ਤੋਂ। ਉਨ੍ਹਾਂ ਦੀ ਸ਼ਾਸਤਰਾਂ, ਸ਼ਲੋਕਾਂ ਮੰਤਰਾਂ ਤੇ ਵਿਸ਼ੇਸ਼ ਵਿਧੀਆਂ 'ਤੇ ਅਤੇ ਪਰਲੌਕਿਕ ਫਲ 'ਤੇ ਵੀ ਸ਼ਰਧਾ ਵਿਸ਼ਵਾਸ ਨਹੀਂ ਹੁੰਦਾ। ਕਾਰਣ ਕਿ ਉਨ੍ਹਾਂ ਵਿਚ ਅਗਿਆਨਤਾ ਮੂਡਤਾ ਹੁੰਦੀ ਹੈ। ਉਨ੍ਹਾਂ ਵਿਚ ਆਪਣੀ ਤਾਂ ਅਕਲ ਹੁੰਦੀ ਨਹੀਂ। ਜੇ ਦੂਜਾ ਕੋਈ ਸਮਝਾ ਦੇਵੇ ਤਾਂ ਮੰਨਦੇ ਨਹੀਂ। (ਹੋਰ ਦੇਖੋ 16.23, 17.28) (14.18)

**ਵਿਆਖਿਆ :-** ਸ਼ਾਸਤਰਾਂ ਵਿਚ ਉਨ੍ਹਾਂ ਸਾਰੇ ਕਾਰਜਾਂ ਦਾ ਜ਼ਿਕਰ ਹੈ, ਜੋ ਲੋਕ ਭਲਾਈ ਹੇਤੂ ਹਨ। ਕਈ ਕਾਰਜ ਸ਼ਾਸਤਰਾਂ ਦਾ ਅਧਿਐਨ ਕੀਤੇ ਬਿਨਾਂ ਆਰੰਭ ਕਰ ਲਏ ਜਾਂਦੇ ਹਨ। ਪਰ ਜੋ ਕੰਮ ਹਾਨੀਕਾਰਕ ਹਨ - ਉਨ੍ਹਾਂ ਸੰਬੰਧੀ ਧਾਰਿਮਕ ਗਰੰਥ ਵਰਜਿਤ ਰਾਏ ਦਿੰਦੇ ਹਨ। ਸ਼ਾਸਤਰ ਤਾਂ ਹਮੇਸ਼ਾ ਅਗਵਾਈ ਕਰਦੇ ਹਨ। ਜੇ ਕੋਈ ਸ਼ੱਕ ਹੈ ਤਾਂ ਕਿਸੇ ਕਾਰਜ ਦੀ ਕਿਰਿਆ ਤੋਂ ਉਸ ਦੇ ਗੁਣ ਔਗੁਣ ਦਾ ਪਤਾ ਲੱਗ ਜਾਂਦਾ ਹੈ। ਕਿਉਂਕਿ ਭੋਜਨ, ਜ਼ਿੰਦਗੀ ਦਾ ਆਧਾਰ ਹੈ, ਇਸ ਲਈ ਇਸ ਨੂੰ ਮੁਫ਼ਤ ਖੁਆਣ ਦੀ ਰਵਾਇਤ ਹੈ। ਭੋਜਨ ਛਕਾਉਣਾ, ਭੁੱਖੇ ਦਾ ਪੇਟ ਭਰਨਾ, ਪ੍ਰਭੂ ਦੀ ਸੇਵਾ ਹੈ। ਮੰਤਰ ਪੜ੍ਹਨ ਦੀ ਕਿਰਿਆ ਇੱਕ ਨੇਕ ਕਾਰਜ ਹੈ, ਹਰ ਕੰਮ ਦੇ ਪਿੱਛੇ ਪਵਿੱਤਰ ਭਾਵਨਾ ਹੈ। ਇੰਜ ਕਰਨ ਨਾਲ ਮਾਨਵੀ ਭਾਵਨਾ ਵਿੱਚ ਸ਼ਰਧਾ ਦਾ ਵਿਕਾਸ ਹੁੰਦਾ ਹੈ। ਲੋੜਮੰਦ ਵਿਅਕਤੀਆਂ ਨੂੰ ਦਾਨ ਦੇਣਾ, ਤੋਹਫੇ ਦੇਣਾ ਯੋਗ ਹੈ। ਇਹ ਭਲੇ ਕਾਰਜ ਹੋਣੇ ਹੀ ਚਾਹੀਦੇ ਹਨ। ਸ਼ਰਧਾ ਜ਼ਰੂਰੀ ਹੈ। ਨਾਲੋ ਨਾਲ ਤਪ ਸਾਧਨਾ ਲੋੜੀਂਦੀ ਹੈ।

✪ ✪ ✪

**17.14 ਸ਼ਲੋਕ :**

*देव–द्वि–ज गुरू–प्राज्ञ, पूजनम् शौचम् आर्जवम्। ब्रह्मचर्यम् अ–हिंसा च, शारीरम् तपः (ब्रू)उच्–यते॥*

***ਦੇਵ ਦਿਵਿਜ ਗੁਰੂ ਪ੍ਰਾਗ੍ਯ੍, ਪੂਜਨਮ੍ ਸ਼ੌਚਮ੍ ਆਰ੍ਜਵਮ੍।***

***ਬ੍ਰਹਮਚਾਰਯਮ੍ ਅਹਿੰਸਾ ਚ, ਸ੍ਰੀਰਮ੍ ਤਪਹ (ਬ੍ਰ) ਉਚ੍ਯਤੇ॥***

**੦ ਸ਼ਬਦ ਅਰਥ :-** ਦੇਵਿ ਦਿਵਿਜਾ ਗੁਰੂ ਪ੍ਰਾਗ੍ਯ੍ ਪੂਜਨਮ੍ : ਦੇਵਤਿਆਂ, ਦੋਬਾਰੀ ਜਨਮ ਧਾਰਨ ਕਰਨ ਵਾਲਿਆਂ ਗੁਰੂਆਂ ਅਤੇ ਬੁੱਧੀਮਾਨਾਂ ਦੀ ਉਪਾਸਨਾ ਪੂਜਾ। ਸ਼ੌਚਮ੍ : ਪਵਿੱਤਰਤਾ। ਆਰ੍ਜਵਮ੍ : ਬੇਲਾਗ, ਖ਼ਰੇ। ਬ੍ਰਹਮ੍ਚਾਰਯਮ੍ : ਜੋ ਬ੍ਰਹਮਚਾਰੀ ਹੋਣ। ਅਹਿੰਸਾ : ਕਿਸੇ ਨੂੰ ਦੁੱਖ ਦੇਣਾ। ਚ : ਅਤੇ। ਸ਼ਰੀਰਮ੍ : ਸਰੀਰ ਦਾ। ਤਪਹ (ਬ੍ਰ) ਉਚ੍ਯਤੇ : ਏਸੇ ਨੂੰ ਤਪੱਸਿਆ ਕਹਿੰਦੇ ਹਨ।

**੦ ਸ਼ਲੋਕਾਰਥ :-** ਦੇਵਤਾ, ਬ੍ਰਾਹਮਣ ਗੁਰੂ ਤੇ ਗਿਆਨੀ ਬੁੱਧੀਮਾਨ ਜਨਾਂ ਦਾ ਪੂਜਨ, ਸੱਚੇ ਸੁੱਚੇ ਸਰਲ ਬ੍ਰਹਮ ਅਚਾਰੀਆ ਅਤੇ ਅਹਿੰਸਾ ਦੇ ਪੁਜਾਰੀ ਦੀ ਪੂਜਾ, ਇਹ ਸਰੀਰਕ ਤਪ ਅਖਵਾਉਂਦਾ ਹੈ।

**ਪਦ-ਅਰਥ-ਵਿਸਥਾਰ :-** ੦ ਦੇਵ ਦਿਵ – ਜੀ ਗੁਰੂ ਪ੍ਰਾਗ੍ਯ੍, ਪੂਜਨਮ੍ ਸ਼ੌਚਮ੍ ਆਜਰ੍ਵਮ੍ – ਏਥੇ ਦੇਵ ਸ਼ਬਦ ਮੁੱਖ ਰੂਪ ਤੋਂ ਵਿਸ਼ਣੂ, ਸ਼ੰਕਰ, ਗਣੇਸ਼, ਸ਼ਕਤੀ ਤੇ ਸੂਰਜ ਇਨ੍ਹਾਂ ਪੰਜਾਂ ਈਸ਼ਵਰੀ ਕੋਟੀ ਦੇ ਦੇਵਤਿਆਂ ਲਈ ਆਇਆ ਹੈ। ਇਨ੍ਹਾਂ ਪੰਜਾਂ ਵਿਚ ਜੋ ਆਪਣਾ ਇਸ਼ਟ ਹੈ। ਜਿਸ ਉੱਪਰ ਵਧੇਰੇ ਸ਼ਰਧਾ ਹੈ, ਇਸ ਦਾ ਨਿਸ਼ਕਾਮ ਭਾਵ ਤੋਂ ਪੂਜਨ ਕਰਨਾ ਚਾਹੀਦਾ ਹੈ। ਦੇਵ ਸ਼ਬਦ ਤਤ ਸ਼ਾਸਤ੍ਰ ਯੁਕਤ ਦੇਵਤਿਆਂ, ਵਿਸ਼ੇਸ਼ ਪਰਵਾਂ, ਸੰਸਕਾਰਾਂ ਦਾ ਪੂਜਨ ਕਰਨ ਸਮੇਂ, ਸ਼ਾਸਤਰਾਂ ਵਿਚ ਜੋ ਵਿਧਾਨ ਆਉਂਦਾ ਹੈ, ਉਨ੍ਹਾਂ ਸਾਰਿਆਂ ਦੇਵਤਿਆਂ ਨੂੰ ਵੀ 'ਦੇਵ' ਕਿਹਾ ਗਿਆ ਹੈ। ਅਸਾਨੂੰ ਵੀ ਨਿਸ਼ਕਾਮ ਭਾਵ ਤੋਂ ਸਾਰੇ ਦੇਵਤਿਆਂ ਦਾ ਪੂਜਨ ਕਰਨਾ, ਹੈ। ੦ ਦਿਵਿਜ – ਸ਼ਬਦ ਬ੍ਰਾਹਮਣ ਕਸ਼ਤਰੀ ਤੇ ਵੈਸ਼ਯ ਤਿੰਨਾਂ ਦਾ ਵਾਚਕ ਹੈ। ਪਰ ਏਥੇ ਪੂਜਨ ਦਾ ਵਿਸ਼ਾ ਹੋਣ ਕਾਰਣ, ਇਸ ਨੂੰ ਕੇਵਲ ਬ੍ਰਾਹਮਣ ਦਾ ਹੀ ਵਾਚਕ ਸਮਝਣਾ ਚਾਹੀਦਾ ਹੈ, ਨਾ ਕਸ਼ਤਰੀ ਤੇ ਵੈਸ਼ਯ ਦਾ। ਗੁਰੂ – ਜਿਸ ਤੋਂ ਅਸੀਂ ਸਿਖਿਆ ਪ੍ਰਾਪਤ ਕਰਦੇ ਹਾਂ, ਅਸਾਨੂੰ ਅਗਿਆਨਤਾ ਦੇ ਹਨੇਰੇ ਵਿੱਚੋਂ ਕੱਢ ਕੇ ਗਿਆਨ ਦੇ ਚਾਨਣ ਵੱਲ ਲਿਜਾਂਦਾ ਹੈ। ਉਸ ਨੂੰ ਗੁਰੂ ਕਹਿੰਦੇ ਹਨ। ਦਿਵ੍ਜ (ਬ੍ਰਾਹਮਣ) ਤੇ ਆਪਣੇ ਮਾਤਾ ਪਿਤਾ ਆਚਾਰੀਆ ਆਦਿ ਗੁਰੂਆਂ ਦੀ ਆਗਿਆ ਦਾ ਪਾਲਣ ਕਰਨਾ, ਸੇਵਾ ਕਰਨਾ, ਪ੍ਰਸੰਨਤਾ ਪ੍ਰਾਪਤ ਕਰਨੀ, ਪੱਤਰ ਫੁੱਲ ਆਰਤੀ ਨਾਲ ਉਨ੍ਹਾਂ ਦੀ ਪੂਜਾ ਕਰਨੀ, ਫੁੱਲ ਭੇਟ ਕਰਨੇ – ਇਹੋ ਉਨ੍ਹਾਂ ਦਾ ਪੂਜਨ ਹੈ। ੦ ਪ੍ਰਾਗ੍ਯ੍ – ਸ਼ਬਦ ਜੀਵ ਮੁਕਤ ਮਹਾਂਪੁਰਸ਼ਾਂ ਲਈ ਹੈ। ਜੇਕਰ ਉਹ ਵਰਣ ਤੇ ਆਸ਼੍ਰਮ ਵਿਚ ਉੱਚਾ ਹੁੰਦਾ ਤਾਂ ਦਿਵਿਜ ਪਦ ਵਿਚ ਆਉਂਦਾ ਅਤੇ ਜੇ ਸਰੀਰ ਦੇ ਸੰਬੰਧ ਵਿਚ ਵੱਡਾ ਹੁੰਦਾ, ਤਾਂ ਗੁਰੂ ਪਦ ਵਿਚ ਆ ਜਾਂਦਾ ਅਤੇ ਇਸ ਲਈ ਜਿਹੜਾ ਵਰਣ ਤੇ ਆਸ਼ਰਮ ਵਿਚ ਵੱਡਾ ਨਹੀਂ ਹੈ, ਅਜਿਹੇ ਤਤਵ ਗ੍ਯ੍ ਮਹਾਂਪੁਰਸ਼ਾਂ ਨੂੰ ਏਥੇ 'ਪ੍ਰਾਗ੍ਯ' ਕਿਹਾ ਗਿਆ ਹੈ। ਅਜਿਹੇ ਜੀਵਨ ਮੁਕਤ ਮਹਾਂਪੁਰਸ਼ਾਂ ਦੇ ਵਚਨਾਂ ਦਾ, ਸਿਧਾਂਤਾਂ ਦਾ, ਆਦਰ ਕਰਦੇ ਹੋਏ, ਉਨ੍ਹਾਂ ਦੇ ਅਨੁਸਾਰ ਆਪਣਾ ਜੀਵਨ ਬਣਾਉਣਾ ਹੀ ਅਸਲ ਵਿਚ ਉਨ੍ਹਾਂ ਦਾ ਪੂਜਨ ਹੈ। ਅਸਲ ਵਿਚ ਦੇਖਿਆ ਜਾਵੇ ਤਾਂ ਦਿਵ੍ਜਿ ਤੇ ਗੁਰੂ ਤਾਂ ਸੰਸਾਰਿਕ ਦ੍ਰਿਸ਼ਟੀ ਤੋਂ ਆਦਰ ਯੋਗ ਹਨ, ਪੂਜਨ ਯੋਗ ਹਨ। ੦ ਬਾਹਰੀ ਆਦਰ ਹੀ ਆਦਰ ਨਹੀਂ ਹੈ। ਅਸਲ ਵਿਚ ਹਿਰਦੇ ਦਾ (ਦਿਲ ਦਾ) ਆਦਰ ਹੀ ਆਦਰ ਹੈ, ਇਹੋ ਪੂਜਨ ਹੈ। ੦ ਸ਼ੌਚਮ੍ = ਪਾਣੀ ਮ੍ਰਿਤਿੱ ਦਾ ਆਦਿ ਤੋਂ ਸਰੀਰ ਆਦਿ ਨੂੰ ਪਵਿੱਤਰ ਬਣਾਉਣ ਦਾ ਨਾਂ "ਸ਼ੌਚ" ਹੈ। ਸਰੀਰਕ ਸ਼ੁੱਧੀ ਨਾਲ ਅੰਤਹਕਰਣ ਦੀ ਸ਼ੁੱਧੀ ਹੁੰਦੀ ਹੈ। ੦ ਸ਼ੌਚ ਤੋਂ ਆਪਣੇ ਸਰੀਰ ਨਾਲ ਘਿਰਣਾ ਹੋਵੇਗੀ ਕਿ ਅਸੀਂ ਇਸ ਸਰੀਰ ਨੂੰ ਰਾਤ ਦਿਨ ਐਨਾ ਸਾਫ਼ ਕਰਦੇ ਹਾਂ, ਪਰ ਫਿਰ ਵੀ ਇਸ ਤੋਂ ਮਲ ਮੂਤ੍ਰ ਥੁੱਕ, ਨੱਕ ਦਾ ਕਫ਼, ਅੱਖ ਦਾ ਪਾਣੀ, ਨੱਕ ਦੀ ਮੈਲ, ਲਾਰ ਥੁੱਕ ਆਦਿ ਨਿਕਲਦੇ ਰਹਿੰਦੇ ਹਨ। ਇਹ ਸਰੀਰ ਹੱਡੀ ਮਾਸ ਮਜ਼ਾ, ਆਦਿ ਘ੍ਰਿਣਤ (ਅਪਵਿਤ੍ਰ) ਚੀਜ਼ਾਂ ਦਾ ਬਣਿਆ ਹੋਇਆ ਹੈ। ਇਹ ਹੱਡੀ ਮਾਸ ਦੇ ਥੈਲੇ ਵਿਚ ਤੋਲਾ ਕੁ ਜਿੰਨੀ ਚੀਜ਼ ਵੀ ਸ਼ੁੱਧ ਪਵਿੱਤਰ ਨਿਰਮਲ ਤੇ ਸੁਗੰਧ ਯੁਕਤ ਵਸਤੂ ਨਹੀਂ ਹੈ। ਇਹ ਕੇਵਲ ਗੰਦਗੀ ਦਾ ਪਾਤਰ ਹੈ, ਜਿਸ ਦੀ ਫੋਕੀ ਮਲੀਨਤਾ ਹੀ ਮਲੀਨਤਾ ਹੈ। ਇਹ ਕੇਵਲ ਮਲ ਮੂਤਰ ਪੈਦਾ ਕਰਨ ਦੀ ਇਕ ਫੈਕਟਰੀ ਹੈ ਜਾਂ ਮਸ਼ੀਨ ਹੈ। ਇਸ ਤਰ੍ਹਾਂ ਸਰੀਰ ਦੀ ਅਸ਼ੁੱਧੀ ਮਲੀਨਤਾ ਦਾ ਗਿਆਨ ਹੋਣ ਨਾਲ ਮਨੁੱਖ ਸਰੀਰ ਤੋਂ ਉੱਚਾ ਉੱਠ ਜਾਂਦਾ ਹੈ। ਉੱਚਾ ਉੱਠਣ 'ਤੇ ਉਸ ਨੂੰ ਵਰਣ, ਉਮਰ ਅਵੱਸਥਾ ਆਦਿ ਨੂੰ ਲੈ ਕੇ ਆਪਣੇ ਅੰਦਰ ਵੱਡਪਣ ਦਾ ਦਾ ਅਭਿਮਾਨ ਨਹੀਂ ਹੁੰਦਾ। ਇਨ੍ਹਾਂ ਗੱਲਾਂ ਲਈ ਸ਼ੌਚ ਸ਼ਬਦ ਰਖਿਆ ਗਿਆ ਹੈ। ੦ ਸ਼ੌਚ ਰੱਖਣ ਵਾਲੇ ਦੂਜਿਆਂ ਦਾ ਤ੍ਰਿਸਕਾਰ ਕਰਨਾ, ਸਤਿਸੰਗ ਨਾ ਕਰਨਾ, ਇਹ ਗ਼ਲਤ ਹੈ। ਨਾ ਦੂਜਿਆਂ ਨਾਲ ਘ੍ਰਿਣਾ ਕਰਨੀ ਚਾਹੀਦੀ ਹੈ। ਜੇ ਸਰੀਰ ਸਰੀਰ ਨਾਲ ਗਿਲਾਨੀ ਕਰੇਗਾ ਤਾਂ ਅਸੀਂ ਸਾਰੇ ਪੁਤਲੇ ਅਸ਼ੁੱਧ ਹਾਂ। ਜਿਵੇਂ ਮਿੱਟੀ ਦੇ ਡਲ੍ਹੇ ਨੂੰ ਪਾਣੀ ਨਾਲ ਧੋਂਦੇ ਰਹੀਏ। ਅੰਤ ਵਿਚ ਇਹ ਸਾਰੇ ਖ਼ਤਮ ਹੋ ਜਾਣਗੇ। ਮਿੱਟੀ ਵਿਚ ਮਿੱਟੀ ਹੁੰਦੀ ਹੈ। ਮਿੱਟੀ ਵਿਚ ਹੋਰ ਮਿੱਟੀ ਮਿਲੇਗੀ, ਹੋਰ ਵਧੀਆ ਚੀਜ਼ ਨਹੀਂ ਮਿਲੇਗੀ। ਏਸੇ ਤਰ੍ਹਾਂ ਸਰੀਰ ਨੂੰ ਕਿੰਨਾ ਵੀ ਸ਼ੁੱਧ ਕਰਦੇ ਰਹੋ, ਪਰ ਇਹ ਕਦੇ ਸ਼ੁੱਧ ਨਹੀਂ ਹੋਵੇਗਾ। ਪਰ ਨਿਰੰਤਰ ਸਰੀਰ ਦੀ ਸ਼ੁੱਧੀ ਕਰਦੇ ਰਹਿਣਾ ਸਾਡਾ ਕਰਤੱਵ ਕਰਮ ਹੈ। ਕਈ ਵਿਦਵਾਨਾਂ ਦਾ ਮਤ ਹੈ ਕਿ ਸਰੀਰ ਮੂਲ ਤੋਂ ਹੈ ਹੀ ਅਪਵਿੱਤਰ। ਕਿਉਂਕਿ ਬੱਚਾ ਗਰਭ 'ਚੋਂ ਨਿਕਲਦਾ ਹੈ, ਉਹ ਵੀ ਅਸ਼ੁੱਧ ਹੈ। ਬੱਚੇ ਦੀ ਉਤਪਤੀ ਦਾ ਬੀਜ ਮਾਤਾ ਪਿਤਾ ਦਾ ਵੀਰਜ ਵੀ ਗੰਦਾ ਹੈ। ਖਾਧੇ ਪੀਤੇ ਦਾ ਰਸ ਵੀ ਨਿਰਮਲ ਨਹੀਂ ਹੁੰਦਾ। ਏਸੇ ਤਰ੍ਹਾਂ ਮਲ–ਮੂਤਰ, ਥੁੱਕ ਲਾਰ ਟੱਟੀ ਪਿਸ਼ਾਬ ਸਾਰੇ ਗੰਦੇ ਹਨ। ੦ ਆਜਰ੍ਵਸ੍ – ਆਜਰ੍ਵਮ੍ ਸਰੀਰ ਦੀ ਆਕੜ ਦਾ ਤਿਆਗ ਕਰਕੇ ਉਠਣ ਬੈਠਣ ਆਦਿ ਸਰੀਰਕ ਕਿਰਿਆਵਾਂ ਨੂੰ ਸਿੱਧੇ ਸਰਲ ਢੰਗ ਨਾਲ ਕਰਨ ਦਾ ਨਾਂ ਆਜਰ੍ਵ ਹੈ, ਜੇ ਅਭਿਮਾਨ ਹੈ ਤਾਂ ਵੱਡਾਪਨ ਹੈ। ਅਭਿਮਾਨ ਦੇ ਤਿਆਗ ਵਿਚ ਹੀ ਆਪਣਾ ਕਲਿਆਣ ਹੈ। ਨਿਰ ਅਭਿਮਾਨੀ ਵਿਅਕਤੀ ਸਰੀਰਕ ਤੌਰ 'ਤੇ ਤੰਦਰੁਸਤ ਹੁੰਦਾ ਹੈ, ਉਸ ਨੂੰ ਚੱਲਣ ਉੱਠਣ ਬੈਠਣ ਬੋਲਣ ਦੇਖਣ ਵਿੱਚ ਤੇ ਹੋਰ ਸਰੀਰਕ ਕਿਰਿਆਵਾਂ ਵਿਚ ਸਰਲਤਾ ਆਉਂਦੀ ਹੈ। ੦ ਬ੍ਰਹਮ ਚਰ੍ਯਮ੍ : ਬ੍ਰਹਮਚਾਰੀਆਂ ਨੂੰ ਭੰਗ ਕਰਨ ਵਾਲੀਆਂ ਅੱਠ ਕ੍ਰਿਆਵਾਂ ਹਨ। 1. ਪਹਿਲਾਂ ਕਦੇ ਇਸਤਰੀ ਭੋਗ ਕੀਤਾ ਹੋਵੇ ਉਸ ਨੂੰ ਯਾਦ ਕਰਨਾ 2. ਇਸਤਰੀਆਂ ਨਾਲ ਮੋਹ ਪਿਆਰ ਕਾਮ ਦੀ ਇੱਛਾ ਲੈ ਕੇ ਵਾਰਤਾਲਾਪ ਕਰਨੀ 3. ਹਾਸਾ ਮਖੌਲ ਦਿਲਲਗੀ ਕਰਨਾ 4. ਰਾਗ ਪੂਰਵਕ ਦੇਖਣਾ 5. ਇਸਤਰੀ ਨਾਲ ਇਕਾਂਤ ਵਿਚ ਗੱਲਾਂ ਕਰਨੀਆਂ 6. ਮਨ ਵਿਚ ਇਸਤਰੀ ਸੰਗ ਦਾ ਸੰਕਲਪ ਕਰਨਾ 7. ਇਸਤਰੀ ਸੰਗ ਦਾ ਪੱਕਾ ਇਰਾਦਾ ਬਣਾਉਣਾ 8. ਅਸਲ ਅਰਥਾਂ ਵਿਚ ਇਸਤਰੀ ਨਾਲ ਸੰਭੋਗ ਕਰਨਾ। ਉੱਪਰ ਲਿਖੇ ਅੱਠਾਂ ਵਿਚ ਜੇ ਕੋਈ ਵੀ ਕਿਰਿਆ ਨਹੀਂ ਕਰਦਾ ਤਾਂ ਉਹ ਬ੍ਰਹਮਚਾਰੀ ਹੈ। ਬ੍ਰਹਮਚਾਰੀ, ਵਾਨਪ੍ਰਸਤੀ ਤੇ ਸੰਨਿਆਸੀ ਲਈ ਵੀਰਜਪਾਤ ਕਰਨ ਦੇ ਸੰਕਲਪ ਨੂੰ ਸੋਚਣਾ ਹੀ ਗੁਨਾਹ ਹੈ। ੦ ਅਹਿੰਸਾ – ਹਿੰਸਾ ਦਾ ਅਭਾਵ ਅਹਿੰਸਾ ਹੈ – ਹਿੰਸਾ ਦੇ ਮੂਲ ਆਧਾਰ ਸਵਾਰਥ ਕਾਮ, ਕ੍ਰੋਧ, ਲੋਭ, ਹੰਕਾਰ ਤੇ ਮੋਹ ਹਨ। ਇਨ੍ਹਾਂ ਦਾ ਤਿਆਗ ਕੀਤਾ ਜਾਵੇ। ੦ ਸ਼ਰੀਰਮ੍ ਤਪਹ – ਦੇਵ ਆਦਿ ਦਾ ਪੂਜਨ ਸ਼ੌਚ, ਆਜਰ੍ਵ ਬ੍ਰਹਮਚਾਰੀ ਤੇ ਹਿੰਸਾ – ਇਹ ਪੰਜ ਪ੍ਰਕਾਰ ਦੇ ਸਰੀਰਕ ਤਪ ਹਨ ਜਿਨ੍ਹਾਂ ਵਿਚ ਤੀਰਥ ਵਰਤ, ਸੰਯਮ ਆਦਿ ਵੀ ਲੈ ਲੈਣੇ ਚਾਹੀਦੇ ਹਨ। ੦ ਉਚ੍ਯ੍ਤੇ : ਜਦ ਦੁੱਖ ਝੱਲਦੇ ਹਾਂ ਤਾਂ ਇਹ ਵੀ ਤਪ ਹੈ, ਪਰ ਸਰੀਰਕ ਤਪ ਵਿਚ ਤਾਂ ਕੋਈ ਅਜਿਹੀ ਗੱਲ ਨਹੀਂ ਹੈ। ਇਹ ਫਿਰ ਤਪ ਕਿਸ ਪ੍ਰਕਾਰ ਦਾ ਹੋਇਆ ? ਕਸ਼ਟ ਉਠਾ ਕੇ ਜਿਹੜਾ ਤਪ ਕੀਤਾ ਜਾਂਦਾ ਹੈ, ਉਹ ਅਸਲ ਵਿਚ ਵਧੀਆ ਤਪ ਨਹੀਂ ਹੈ। ਤਪ ਵਿਚ ਕਸ਼ਟ ਦੀ ਮੁਖਤਾ ਰੱਖਣ ਨੂੰ ਭਗਵਾਨ ਨੇ (17.06) ਆਸੁਰੀ ਨਿਸ਼ਚੇ ਵਾਲਾ ਦੱਸਿਆ ਹੈ। ਤਪ ਤਾਂ ਉਹ ਵਧੀਆ ਹੈ, ਜਿਸ ਰਾਹੀਂ ਉਛਾਲੇ ਮਾਰਦੀਆਂ ਵਿਰਤੀਆਂ ਨੂੰ ਰੋਕਿਆ ਜਾਵੇ ਤੇ ਕੁਲ ਮਰਯਾਦਾ ਅਪਣਾਈ ਜਾਵੇ। ੦ ਯਮ ਤੇ ਨਿਯਮ : ਯਮ ਵਿਚ ਇੰਦ੍ਰੀਆਂ ਤੇ ਮਨ ਉੱਪਰ ਕਾਬੂ ਕਰਨਾ ਪੈਂਦਾ ਹੈ, ਜਦ ਕਿ ਨਿਯਮ ਵਿਚ ਵਰਤਾਂ ਦਾ ਪਾਲਣ ਕਰਨਾ

ਪੈਂਦਾ ਹੈ। ੦ ਲੋਕਾਂ ਦੀ ਦ੍ਰਿਸ਼ਟੀ ਵਿਚ ਇਹ ਗੱਲ ਹੋ ਸਕਦੀ ਹੈ ਕਿ ਸਰੀਰ ਨੂੰ ਕਸ਼ਟ ਦੇਣਾ ਹੀ ਤਪ ਹੈ ਤੇ ਆਰਾਮ ਨਾਲ ਰਹਿ ਕੇ ਸੰਯਮ ਕਰਨਾ ਤਿਆਗ ਕਰਨਾ ਤਪ ਨਹੀਂ ਹੈ। ਪਰ ਅਸਲ ਵਿਚ ਦੇਖਿਆ ਜਾਵੇ ਕਿ ਜੇ ਸੰਜਮ ਤਿਆਗ ਕੀਤਾ ਜਾਂਦਾ ਹੈ, ਇਹ ਵੀ ਤਪ ਤੋਂ ਘੱਟ ਨਹੀਂ ਹੈ, ਪਰ ਪਰਮਾਰਥਿਕ ਮਾਰਗ ਵਿਚ ਉਸੇ ਨੂੰ ਉੱਚਾ ਦਰਜਾ ਦਿੱਤਾ ਜਾਂਦਾ ਹੈ। ਕਾਰਣ ਕਿ ਤਿਆਗ ਤੋਂ ਪਰਮਾਤਮਾ ਦੀ ਪ੍ਰਾਪਤੀ ਹੁੰਦੀ ਹੈ (12.12)। ਕੇਵਲ ਬਾਹਰੀ ਤਪ ਤੋਂ ਪਰਮਾਤਮਾ ਦੀ ਪ੍ਰਾਪਤੀ ਨਹੀਂ ਦੱਸੀ ਗਈ ਹੈ। ਪਰ ਅੰਤਹਕਰਣ ਦੀ ਸ਼ੁੱਧੀ ਦਾ ਕਾਰਣ ਹੋਣ ਤੋਂ ਉਹ ਤਪ ਪ੍ਰਮਾਤਮਾ ਦੀ ਪ੍ਰਾਪਤੀ ਵਿਚ ਸਹਾਇਕ ਹੋ ਸਕਦਾ ਹੈ। ਇਸ ਲਈ ਸਾਧਕ ਨੂੰ ਮੁੱਖ ਤੌਰ 'ਤੇ ਯਮਾਂ ਵਿਧੀ ਦੀ ਵਰਤੋਂ ਕਰਨੀ ਚਾਹੀਦੀ ਹੈ ਜਿਸ ਅਨੁਸਾਰ ਇੰਦ੍ਰੀਆਂ ਤੇ ਮਨ ਬੁੱਧੀ ਉੱਪਰ ਕਾਬੂ ਕੀਤਾ ਜਾਂਦਾ ਹੈ। ਯਮ ਕਰਦੇ ਸਮੇਂ ਨਿਯਮ ਪਾਲਣਾ ਉੱਪਰ ਦ੍ਰਿੜ ਰਹਿਣਾ ਚਾਹੀਦਾ ਹੈ।

**ਵਿਆਖਿਆ :-** ਤਪ ਦੇ ਅਰਥ ਆਪਣੇ ਆਪ ਨੂੰ ਪਿਘਲਾਉਣਾ, ਤਪਾਉਣਾ ਹੈ। ਜੋ ਧਾਤਾਂ ਲਾਭਕਾਰੀ ਹਨ ਉਨ੍ਹਾਂ ਨੂੰ ਭੱਠੀ ਦੀ ਅੱਗ ਵਿਚ ਤਪਾਕੇ ਪਿਘਲਾਇਆ ਜਾਂਦਾ ਹੈ। ਏਸੇ ਤਰ੍ਹਾਂ ਪੁਰਾਣੇ ਲੋਹੇ ਦੇ ਟੁਕੜਿਆਂ ਨੂੰ ਅੱਗ ਵਿਚ ਪਾ ਕੇ ਨਵਾਂ ਲੋਹੇ ਦਾ ਰੂਪ ਦਿੱਤਾ ਜਾਂਦਾ ਹੈ। ਮਾਨਵ ਜੀਵਨ ਨੂੰ ਵੀ ਤਪੱਸਿਆ ਰਾਹੀਂ ਨਵਾਂ ਰੂਪ ਦਿੱਤਾ ਜਾਂਦਾ ਹੈ। ਇਹ ਤਾਂ ਇਕ ਵਰ ਹੈ ਕਿ ਇੰਜ ਤਪੱਸਿਆ ਦੀ ਅੱਗ ਵਿਚ ਪੈ ਕੇ ਜਿਹੜਾ ਆਪਣੇ ਆਪ ਨੂੰ ਨਵੇਂ ਰੂਪ ਵਿਚ ਢਾਲ ਲੈਂਦਾ ਹੈ, ਉਸ ਦਾ ਪੁਨਰ ਨਿਰਵਾਨ ਉਚੇਰੇ ਲਕਸ਼ ਦੀ ਪ੍ਰਾਪਤੀ ਲਈ ਹੁੰਦਾ ਹੈ। ਉਹ ਵਿਅਕਤੀ ਧੰਨ ਹਨ, ਜੋ ਵਰੋਸਾਏ ਜਾਂਦੇ ਹਨ, ਜਿਹੜੇ ਅਧਿਆਤਮਕ ਪ੍ਰਤਿ ਕਿਰਿਆਵਾਂ ਵਿਚੋਂ ਦੀ ਲੰਘ ਕੇ ਮਾਨਵ ਦੀ ਸਰਬੋਤਮ ਪਦਵੀ ਗ੍ਰਹਿਣ ਕਰ ਲੈਂਦੇ ਹਨ। ਹਰ ਵਿਅਕਤੀ ਸਰੀਰ, ਉਚਾਰਨ ਬੋਲ ਤੇ ਮਨ ਰੱਖਦਾ ਹੈ। ਜਦੋਂ ਸਰੀਰ ਬਚਨ ਤੇ ਮਨ ਨੂੰ ਤਪੱਸਿਆ ਵਿਚ ਸਾਧ ਲਿਆ ਜਾਂਦਾ ਹੈ ਤਾਂ ਆਪਣੇ ਆਪ ਹੀ ਚੰਗੇਰਾਪਣ ਸਥਾਪਿਤ ਹੁੰਦਾ ਹੈ। ਬ੍ਰਹਮ ਦੇ ਅਨੇਕ ਸਰੂਪ ਹਨ, ਜਿਵੇਂ ਸ਼ਿਵ, ਵਿਸ਼ਨੂੰ ਤੇ ਅੰਬਿਕਾ। ਇਹ ਦੇਵਤੇ ਹਨ, ਜਿਨ੍ਹਾਂ ਦੀ ਪੂਜਾ ਹੁੰਦੀ ਹੈ। ਬ੍ਰਹਮਾ ਨੂੰ ਦੋਵਾਰਾ ਜਨਮ ਧਾਰਨ ਕਰਨ ਵਾਲਾ ਦੇਵਤਾ ਮੰਨਿਆ ਜਾਂਦਾ ਹੈ। ਕਿਉਂਕਿ ਉਹ ਮਨ ਤੋਂ ਅਧਿਆਤਮਕ ਜੀਵਨ ਲਈ ਸਮੱਰਪਿਤ ਹੁੰਦਾ ਹੈ। ਨਿੱਜੀ ਜੀਵਨ ਵਿਚ ਗੁਰੂ ਅਧਿਆਪਕ ਅਧਿਆਤਮਕ ਮਾਰਗ ਅਪਣਾਉਂਦੇ ਹਨ। ਬੁੱਧੀਮਾਨ ਉਹ ਹਨ, ਜੋ ਆਪਣੇ ਅੰਦਰ ਬ੍ਰਹਮਾਵੱਸਥਾ ਧਾਰਨ ਕਰ ਲੈਂਦੇ ਹਨ। ਉਹ ਆਪਣੇ ਅੰਦਰ ਸਰੀਰਕ ਚੇਤਨਤਾ ਅਥਵਾ ਵਿਵੇਕ ਜਾਗ੍ਰਿਤ ਕਰ ਲੈਂਦੇ ਹਨ। ਉਹ ਮਨ ਤੋਂ ਸਾਰੇ ਦੇਵਤਿਆਂ ਦੀ ਆਰਾਧਨਾ ਕਰਦੇ ਹਨ ਤੇ ਉਨ੍ਹਾਂ ਦੇ ਦੈਵੀ-ਸਰੂਪ ਵਿਚ ਸਮਿਲਿਤ ਹੋ ਜਾਂਦੇ ਹਨ। ਉਨ੍ਹਾਂ ਦੇ ਨਿੱਤ ਦੇ ਪਵਿੱਤਰ ਕਾਰਜਾਂ ਜਿਵੇਂ ਨਿੱਤ ਇਸ਼ਨਾਨ ਕਰਨ ਤੇ ਸਾਫ਼ ਕੱਪੜੇ ਧਾਰਨ ਕਰਨ ਨਾਲ, ਸਰੀਰਕ ਪਵਿੱਤਰਤਾ ਸਥਾਪਿਤ ਹੁੰਦੀ ਹੈ। ਅਜਿਹੇ ਵਿਅਕਤੀਆਂ ਦਾ ਇਹ ਧਰਮ ਬਣ ਜਾਂਦਾ ਹੈ ਕਿ ਉਹ ਮਨ ਦੀ ਪਵਿੱਤਰਤਾ ਦੇ ਨਾਲ-ਨਾਲ ਆਪਣੇ ਸਰੀਰ ਦੀ ਸੁੱਚਤਾ ਸਥਾਪਿਤ ਕਰਦੇ ਰਹਿਣ। ਇਹੋ ਧਰਮ ਮਾਰਗ ਹੈ। ਜਦੋਂ ਇਸ ਤਰ੍ਹਾਂ ਦੀ ਸ਼ੁੱਧ ਪ੍ਰਵਿਰਤੀ ਆਮ ਜੀਵਨ ਵਿਚ ਸਥਾਪਿਤ ਹੋ ਜਾਂਦੀ ਹੈ ਤਾਂ ਸਰੀਰ ਵਿਚ ਕਾਮ ਵਾਸ਼ਨਾਵਾਂ ਘੱਟ ਜਾਂਦੀਆਂ ਹਨ ਤੇ ਅਧਿਆਤਮਕ ਬਿਰਤੀਆਂ ਵਿਕਾਸ ਕਰਦੀਆਂ ਹਨ। ਸਰੀਰ ਕੇਵਲ, ਪ੍ਰਭੂ ਸੇਵਾ ਲਈ ਸਮੱਰਪਿਤ ਹੋ ਜਾਂਦਾ ਹੈ। ਇਹ ਨਿਰੰਤਰਤਾ ਬਣੀ ਰਹਿੰਦੀ ਹੈ। ਜੀਵਾਂ ਦੀ ਪਵਿੱਤਰਤਾ ਦੀ ਪਹਿਚਾਣ ਕਰਨੀ ਅਤੇ ਦੂਜਿਆਂ ਨੂੰ ਦੁੱਖ ਨਾ ਦੇਣ ਜਾਂ ਅਹਿੰਸਾ ਧਾਰਨ ਕਰਨ ਦੀ ਰੁਚੀ - ਸਥਾਪਿਤ ਹੋ ਜਾਂਦੀ ਹੈ। ਇਨ੍ਹਾਂ ਸਾਰੇ ਉੱਤਮ ਕਾਰਜਾਂ ਨੂੰ, ਨਿਯਮ-ਬੱਧ ਪਾਲਣ ਕਰਨ ਦੀ ਸਾਧਨਾ ਨੂੰ ਸਰੀਰ ਦੀ ਤਪੱਸਿਆ ਕਿਹਾ ਜਾਂਦਾ ਹੈ।

✪ ✪ ✪

**17.15 ਸ਼ਲੋਕ :**

*ਅਨ੍-ਉਦ੍ਵੇਗ-ਕਰਮ੍ ਵਾਕ੍ਯਮ੍, ਸਤ੍ਯਮ੍ ਪ੍ਰਿਯ-ਹਿਤਮ੍ ਚ ਯਤ੍। ਸ੍ਵ-ਅਧ੍ਯਾਯ-ਅਭਿ-ਅਸਨਮ੍, ਚ ਏਵ ਵਾਕ੍-ਮਯਮ੍ ਤਪ: ਉਚ੍-ਯਤੇ॥*

***ਅਨੁਉਦਵੇਗ ਕਰਮ੍ ਵਾਕ੍ਯਮ੍, ਸਤ੍ਯਮ੍ ਪ੍ਰਿਯ ਹਿਤਮ੍ ਚ ਯਤ੍।***
***ਸ੍ਵਅਧ੍ਯਾਯ ਅਭਿ ਅਸਨਮ੍ ਚਏਵ, ਵਾਕ੍ ਮਯਮ੍ ਤਪਹ ਉਚ੍ਯਤੇ॥***

**੦ ਸ਼ਬਦ ਅਰਥ :-** ਅਨੁਉਦਵੇਗ ਕਰਮ੍ : ਜੋਸ਼ ਵੇਗ ਦਾ ਕਾਰਨ ਨਾ ਬਣਨਾ। ਵਾਕ੍ਯਮ੍ : ਬਚਨ ਕਰਨਾ। ਸਤ੍ਯਮ੍ : ਸਤਿ ਸੱਚਾਈ। ਪ੍ਰਿਯ : ਪਿਆਰਾ। ਹਿਤਮ੍ : ਲਾਭਦਾਇਕ। ਚ : ਅਤੇ। ਚ : ਅਤੇ। ਏਵ : ਭੀ। ਵਾਕਮਯਮ੍ : ਬਚਨ। ਤਪਹ : ਤਪ। ਉਚ੍ਯਤੇ : ਕਹਿੰਦੇ ਹਨ।

**੦ ਸ਼ਲੋਕਾਰਥ :-** ਜਿਹੜਾ ਉਦਵੇਗ ਉਤਪਨ ਨਾ ਕਰਨ ਵਾਲਾ, ਸਤਿਮਈ, ਪਿਆਰਾ ਅਤੇ ਹਿਤਕਾਰੀ ਬਚਨ ਹੈ। ਜੋ ਸ੍ਵਾਧ੍ਯਾਯ (ਵੇਦ ਆਦਿ ਸ਼ਾਸਤਰਾਂ ਦਾ ਅਧਿਐਨ) ਅਤੇ ਜਪ ਆਦਿ ਦਾ ਅਭਿਆਸ ਹੈ, ਉਹੋ ਹੀ ਬਾਣੀ ਸੰਬੰਧੀ ਵਾਚਿਕ ਤਪ ਅਖਵਾਉਂਦਾ ਹੈ।

**ਪਦ-ਅਰਥ-ਵਿਸਥਾਰ :-** ੦ ਅਨੁਉਦਵੇਗ ਕਰਮ੍ ਵਾਕ੍ਯਮ੍ - ਜਿਹੜਾ ਵਾਕ ਵਰਤਮਾਨ ਵਿਚ ਅਤੇ ਭਵਿਖ ਵਿਚ ਕਦੇ ਕਿਸੇ ਵਿਚ ਉਦਵੇਗ ਵਿਕਸ਼ਪ ਤੇ ਹਲਚਲ ਪੈਦਾ ਕਰਨ ਵਾਲਾ ਨਾ ਹੋਵੇ ਉਹ ਵਾਕ ਅਨ੍ ਉਦਵੇਗ ਕਰ ਕਿਹਾ ਜਾਂਦਾ ਹੈ। (Causing no Exitement) ੦ ਸਤ੍ਯਮ੍ ਪ੍ਰਿਯਹਿਤਮ੍ ਚ ਯਤ੍ - ਜਿਹੋ ਜਿਹਾ ਪੜ੍ਹਿਆ ਸੁਣਿਆ ਦੇਖਿਆ, ਤੇ ਨਿਸ਼ਚਾ ਕੀਤਾ ਗਿਆ ਹੋਵੇ, ਉਸ ਨੂੰ ਉਹੋ ਜਿਹਾ ਹੀ ਆਪਣੇ ਸਵਾਰਥ ਤੇ ਅਭਿਮਾਨ ਦਾ ਤਿਆਗ ਕਰਕੇ ਦੂਜਿਆਂ ਨੂੰ ਸਮਝਾਉਣਾ ਲਈ ਕਹਿ ਦੇਣਾ 'ਸਤ੍ਯ' ਹੈ। ੦ 'ਮਨੁੱਖ ਨੂੰ ਸਤ੍ਯ ਬੋਲਣਾ ਚਾਹੀਦਾ ਹੈ ਤੇ ਪਿਆਰਾ ਬੋਲਣਾ ਚਾਹੀਦਾ ਹੈ, ਉਸ ਵਿਚ ਵੀ ਸਤ੍ਯ ਹੈ ਪਰ ਅਪ੍ਰਿਯ ਨਾ ਹੋ ਤੇ ਪ੍ਰਿਯ ਹੋਵੇ, ਪਰ ਅਸਤ੍ਯ ਨਾ ਹੋਵੇ। ਏਸੇ ਨੂੰ ਸਨਾਤਨ ਧਰਮ ਕਹਿੰਦੇ ਹਨ (ਮਨੂ ਸਿਮ੍ਰਤੀ 4.138) ੦ ਜੋ ਕਰੂਰਤਾ ਰੁੱਖਾਪਣ ਤੀਖਣਤਾ ਤਾਹਨਾ ਨਿੰਦਾ ਚੁਗਲੀ ਤੇ ਅਪਮਾਨ ਕਾਰਕ ਸ਼ਬਦਾਂ ਤੋਂ ਰਹਿਤ ਹੈ ਤੇ ਜੋ ਪ੍ਰੇਮ-ਪੂਰਵਕ ਮਿੱਠੇ ਸਰਲ ਤੇ ਸ਼ਾਂਤ ਵਚਨਾਂ ਨਾਲ ਕਿਹਾ ਜਾਵੇ, ਉਹ ਵਾਕ 'ਪ੍ਰਿਯ' ਹੈ ੦ ਪ੍ਰਿਯਾ-ਵਾਕ ਬੋਲਣ ਵਾਲਾ ਮਨੁੱਖ ਪਸ਼ੂ ਪੰਛੀ ਆਦਿ ਸਾਰੇ ਪ੍ਰਾਣੀ ਪ੍ਰਸੰਨ ਹੋ ਜਾਂਦੇ ਹਨ, ਇਸ ਲਈ ਮਨੁੱਖ ਨੂੰ ਪ੍ਰਿਯਾ-ਵਾਕ ਹੀ ਬੋਲਦਾ ਚਾਹੀਦਾ ਹੈ। ਬੋਲਣ ਵਿਚ ਦਲਿਦਰਤਾ ਕੰਜੂਸੀ ਕਿਹੜੀ ਗੱਲ ਦੀ ?? ॥ ੦ ਹਿੱਤ : ਜੋ ਹਿੰਸਾ, ਦਵੇਸ਼ ਵੈਰ ਆਦਿ ਤੋਂ ਪੂਰੀ ਤਰ੍ਹਾਂ ਰਹਿਤ ਹੋਵੇ ਤੇ ਪ੍ਰੇਮ, ਦਿਆ, ਮੁਆਫ਼ੀ, ਉਦਾਰਤਾ, ਮੰਗਲ ਆਦਿ ਨਾਲ ਭਰਿਆ ਹੋਵੇ, ਤੇ ਜਿਹੜਾ ਵਰਤਮਾਨ ਵਿਚ ਤੇ ਭਵਿਖ ਵਿਚ ਵੀ ਆਪਣਾ ਤੇ ਦੂਜਿਆਂ ਦਾ, ਕਿਸੇ ਤਰ੍ਹਾਂ ਤੋਂ ਵੀ ਨੁਕਸਾਨ ਕਰਨ ਵਾਲਾ ਨਾ ਹੋਵੇ, ਉਹ ਵਾਕ ਹਿੱਤ (ਹਿੱਤਕਰ) ਅਖਵਾਉਂਦਾ ਹੈ। ੦ ਸ੍ਵ ਅਧ੍ਯਾਯ ਅਭਿ ਅਸਨਮ੍ ਚ ਏਵ - ਪਰਮਾਰਥ ਉੱਨਤੀ ਵਿਚ ਸਹਾਇਕ ਗੀਤਾ, ਰਾਮਾਇਣ, ਭਗਵਤ ਤੇ ਹੋਰ ਗਰੰਥਾਂ ਨੂੰ ਆਪੇ ਪੜ੍ਹਨਾ ਤੇ ਦੂਜਿਆਂ ਨੂੰ ਪੜ੍ਹਾਉਣਾ, ਭਗਵਾਨ ਤੇ ਭਗਤਾਂ ਦੇ ਚਰਿੱਤਰ ਨੂੰ ਪੜ੍ਹਨਾ ਆਦਿ 'ਸ੍ਵ ਅਧ੍ਯਾਯ' ਹੈ। ੦ ਗੀਤਾ ਆਦਿ ਪਰਮਾਰਥਿਕ ਗਰੰਥਾਂ ਨੂੰ ਵਾਰ ਵਾਰ ਪੜ੍ਹਨਾ, ਕੰਠ ਕਰਨਾ, ਭਗਵਾਨ ਦਾ ਜਾਪ ਕਰਨਾ, ਭਗਵਾਨ ਦੀ ਵਾਰ ਵਾਰ ਉਸਤਤੀ ਕਰਨੀ, ਆਦਿ 'ਅਭਿਆਸਨਮ੍' ਹੈ। ੦ ਚ ਏਵ = ਇਨ੍ਹਾਂ ਪਦਾਂ ਵਿਚ ਵਾਣੀ ਸੰਬੰਧੀ ਤਪ ਦੀਆਂ ਹੋਰ ਗੱਲਾਂ ਨੂੰ ਵੀ ਲੈਣਾ ਚਾਹੀਦਾ ਹੈ, ਜਿਵੇਂ ਦੂਜਿਆਂ ਦੀ ਨਿੰਦਾ ਨਾ ਕਰਨਾ ੦ ਦੂਜਿਆਂ ਦੇ ਦੋਸ਼ਾਂ ਨੂੰ ਨਾ ਦੇਖਣਾ, ਫ਼ਜ਼ੂਲ ਨਾ ਬੋਲਣਾ, ਝੂਠ ਨਾ ਬੋਲਣਾ, ਪਰਮਾਰਥ ਸਾਧਨਾਂ ਵਿਚ ਰੁਕਾਵਟ ਨਾ ਪਾਉਣਾ, ਗ਼ਲਤ ਸਾਹਿਤ ਨਾ ਪੜ੍ਹਨਾ, ਕਾਮ ਕ੍ਰੋਧ ਲੋਭ ਮੋਹ ਹੰਕਾਰ ਦਾ ਤਿਆਗ ਕਰਨਾ। ੦ ਵਾਕ ਮਯਮ੍ ਤਪਹ ਉਚ੍ਯਤੇ = ਉੱਪਰ ਲਿਖੇ ਸਾਰੇ ਲੱਛਣ ਜਿਸ ਵਿਚ ਹੁੰਦੇ ਹਨ, ਉਹ ਵਾਣੀ ਤੋਂ ਹੋਣ

ਵਾਲਾ 'ਤਪ' ਅਖਵਾਉਂਦਾ ਹੈ।

**ਵਿਆਖਿਆ :-** ਬੋਲਾਂ ਦਾ ਕੱਟਿਆ, ਤਲਵਾਰ ਦੇ ਕੱਟੇ ਨਾਲੋਂ ਵਧੇਰੇ ਭਿਆਨਕ ਹੁੰਦਾ ਹੈ, ਜੇ ਉਤੇਜਿਤ ਜਜ਼ਬਾਤੀ ਲਹਿਜ਼ੇ ਵਿਚ ਚੁਭਵੇਂ ਸ਼ਬਦ ਬੋਲੇ ਜਾਣ ਤੇ ਉਹ ਬੋਲੇ ਸ਼ਬਦ ਲੋਕਾਂ ਦੇ ਮਨ ਨੂੰ ਦੁੱਖ ਪਹੁੰਚਾਣ ਤਾਂ ਲੋਕਾਂ ਨੂੰ ਅਜਿਹੇ ਸ਼ਬਦ ਨਹੀਂ ਬੋਲਣੇ ਚਾਹੀਦੇ। ਇੰਜ ਤਾਂ ਸੰਭਵ ਹੈ, ਜੇਕਰ ਅਸਾਡੇ ਅੰਦਰ ਅਧਿਆਤਮਕ-ਸ਼ਕਤੀ ਹੋਵੇਗੀ। ਸੱਚ ਕੌੜਾ ਹੁੰਦਾ ਹੈ ਤੇ ਨਾ ਖੁਸ਼ਗਵਾਰ ਵੀ, ਤੇ ਝੂਠ ਸੁਣਨ ਵਾਲਿਆਂ ਨੂੰ ਵਧੀਆ ਲੱਗਦਾ ਹੈ। ਵਧੀਆ ਵਿਧੀ ਨਾਲ ਸੱਚ ਨੂੰ ਐਨਾ ਰੌਚਕ ਬਣਾ ਕੇ ਪੇਸ਼ ਕਰੋ, ਜਿੰਨਾ ਸੰਭਵ ਹੈ। ਪਰ ਰੌਚਕ ਬਣਾਉਣ ਸਮੇਂ ਇਹ ਯਾਦ ਰੱਖਣ ਦੀ ਲੋੜ ਹੈ ਕਿ ਸੱਚ ਸੱਚ ਹੀ ਰਹੇ। ਜੇ ਸੱਚ ਰੌਚਕਤਾ ਲਈ ਖ਼ਤਮ ਹੋ ਜਾਂਦਾ ਹੈ ਤਾਂ ਸੱਚ ਕਹਿਣ ਦਾ ਮੰਤਵ ਅਲੋਪ ਹੋ ਜਾਂਦਾ ਹੈ। ਕਿਸੇ ਦੀ ਝੂਠੀ ਪ੍ਰਸ਼ੰਸਾ ਇੰਜ ਕਰਨੀ, ਜਿਵੇਂ ਸੱਚ ਹੋਵੇ, ਤਾਂ ਇੰਜ ਕੀਤੀ ਚਾਪਲੋਸੀ ਸੁਣਨ ਨੂੰ ਚੰਗੀ ਲੱਗਦੀ ਹੈ। ਕੀ ਇਕ ਸਾਧਕ, ਲੋਕਾਂ ਨਾਲ ਵਿਚਰਦਾ ਹੋਇਆ ਇੰਜ ਕਰ ਸਕਦਾ ਹੈ ? ਨਹੀਂ, ਖੁਸ਼ਾਮਿਦ ਤੋਂ ਬਚਣ ਦੀ ਲੋੜ ਹੈ। ਝੂਠੀ ਕੀਤੀ ਪਰਸ਼ੰਸਾ, ਕੌੜੇ ਬੋਲੇ ਸ਼ਬਦਾਂ ਤੋਂ ਵੱਧ ਖ਼ਤਰਨਾਕ ਹੋ ਜਾਂਦੇ ਹਨ ਅਤੇ ਦਲਦਲ ਵਿਚ ਫਸ ਜਾਂਦੇ ਹਨ। ਸ਼ਬਦ ਜੋ ਬੋਲੇ ਜਾਣ, ਲਾਭਕਾਰੀ ਸੁਹਾਵਣੇ ਅਤੇ ਮਿੱਠੇ ਹੋਣ, ਪਰ ਉਹ ਗ਼ਰੂਰੀ ਵਿਚ ਵਾਧਾ ਨਾ ਕਰਨ। ਹੇਤੂ ਲਾਭਕਾਰੀ ਸ਼ਬਦ ਸ਼ਕਤੀ ਪ੍ਰਦਾਨ ਕਰਦੇ ਹਨ, ਚੰਗੇ ਮੰਤਵ ਦੀ ਪ੍ਰੇਰਨਾ ਬਣਦੇ ਹਨ। ਇਹੋ ਜਿਹੇ ਸ਼ਬਦ ਹਮੇਸ਼ਾ ਬੋਲਣੇ ਚਾਹੀਦੇ ਹਨ। ਮਾਨੁੱਖਤਾ ਦੀ ਸਭ ਤੋਂ ਪਹਿਲੀ ਜਾਣਕਾਰੀ ਵਿਚ ਵੇਦ ਸਭ ਤੋਂ ਪੁਰਾਤਨ ਪੁਸਤਕਾਂ ਹਨ। ਇਨ੍ਹਾਂ ਨੂੰ ਇਸ ਲਈ ਪਵਿੱਤਰ ਮੰਨਿਆ ਗਿਆ ਹੈ ਕਿ ਇਹ ਅਧਿਆਤਮਕਤਾ ਨਾਲ ਸੰਬੰਧਿਤ ਹਨ। ਜੇ ਵੇਦ ਮੰਤਰਾਂ ਦਾ ਉਚਾਰਨ ਨਿੱਤ ਕੀਤਾ ਜਾਵੇ ਤਾਂ ਇਸ ਨਾਲ ਨਾ ਸਿਰਫ਼ ਧੁਨੀ ਮਈ ਸ਼ੁੱਧ ਉਚਾਰਨ ਕਰਨ ਦਾ ਅਭਿਆਸ ਹੁੰਦਾ ਹੈ, ਬਲਕਿ ਅਲਾਪ ਤੇ ਸੁਰ-ਸ਼ੈਲੀ ਵੀ ਸਹੀ ਹੋ ਜਾਂਦੀ ਹੈ। ਇਹ ਵਿਦਿਆਰਥੀਆਂ ਲਈ ਪਵਿੱਤਰਤਾ ਵਧਾਉਣ ਵਾਲਾ ਕਾਰਜ ਹੈ। ਪਰ ਵੇਦ ਪੜ੍ਹਨੇ ਤੇ ਪ੍ਰਾਪਤ ਕਰਨੇ, ਹਰ ਇਕ ਲਈ ਸੁਖਾਲਾ ਕਾਰਜ ਨਹੀਂ ਹੈ। ਪਰ ਸਾਡੇ ਲਈ ਹਰ ਭਾਸ਼ਾ ਵਿਚ ਧਰਮ ਦੀਆਂ ਪਵਿੱਤਰ ਪੁਸਤਕਾਂ ਵੀ ਉਪਲਬਧ ਹਨ। ਧਰਮ ਗਰੰਥਾਂ ਦਾ ਪਾਠ ਕਰਨਾ, ਉਨ੍ਹਾਂ ਨੂੰ ਰਾਗਾਤਮਿਕ ਵਿਧੀ ਨਾਲ ਗਾਉਣਾ, ਅਧਿਆਤਮਕ-ਵਿਕਾਸ ਲਈ ਲਾਭਕਾਰੀ ਹੈ। ਜੀਭ, ਭਾਖ਼ਾ ਨੂੰ ਸਿਖਿਆ ਦੇਣ ਤੇ ਸੁਧਾਰਨ ਦੇ ਚਾਰੇ ਢੰਗਾਂ ਨੂੰ ਬਚਨ-ਤਪੱਸਿਆ ਕਹਿੰਦੇ ਹਨ। ਸਾਰ ਇਹ ਹੈ ਕਿ ਅਜਿਹੀ ਬਾਣੀ ਦੀ ਵਰਤੋਂ ਕਰੋ, ਜਿਸ ਨਾਲ ਦੂਜੇ ਦੇ ਮਨ ਵਿੱਚ ਵਿਖੋਭ ਨਾ ਪੈਦਾ ਹੋਵੇ। ਜਿਹੜੀ ਸਤਿ ਪ੍ਰੀਆ ਤੇ ਹਿਤਕਾਰੀ ਹੋਵੇ।

✪ ✪ ✪

**17.16 ਸ਼ਲੋਕ :**

*मन: प्रसाद: सौम्य-त्वम्, मौनम् आत्म(न्)-विनि-ग्रह:। भाव-सम्-शुद्धि: इति एतत्, तप: मानसम् उच्यते॥*

***ਮਨਹ ਪ੍ਰਸਾਦਹ ਸੌਮ੍ਯ ਤ੍ਵਮ੍, ਮੌਨਮ੍ ਆਤ੍ਮ (ਨ੍) ਵਿਨਿ ਗ੍ਰਹਹ।***

***ਭਾਵ ਸਮ੍ ਸ਼ੁਧਿਹ ਇਤਿ ਏਤਤ੍, ਤਪਹ ਮਾਨਸਮ੍ ਉਚ੍ਯਤੇ॥***

**੦ ਸ਼ਬਦ ਅਰਥ :-** ਮਨਹ ਪ੍ਰਸਾਦਹ : ਮਨ ਦੀ ਸ਼ਾਲੀਨਤਾ। ਸੌਮ੍ਯਤ੍ਵਮ੍ : ਮਨ ਤੋਂ ਚੰਗੇਰਾ ਹੋਣਾ। ਮੌਨਮ੍ : ਚੁੱਪ, ਮੌਨ। ਆਤ੍ਮ (ਨ੍) ਵਿਨਿਗ੍ਰਹਹ : ਸਵੈ ਨਿਅੰਤਰਣ। ਭਾਵ ਸਮ੍ ਸ਼ੁੱਧਿਹ : ਪ੍ਰਕ੍ਰਿਤੀ ਦੀ ਸ਼ੁੱਧਤਾ। ਇਤਿ : ਇਸ ਤਰ੍ਹਾਂ। ਏਤਤ੍ : ਇਹ। ਤਪਹ : ਤਪੱਸਿਆ। ਮਾਨਸਮ੍ : ਮਾਨਸਿਕ। ਉਚ੍ਯਤੇ : ਕਿਹਾ ਜਾਂਦਾ ਹੈ।

**੦ ਸ਼ਲੋਕਾਰਥ :-** ਮਨ ਦੀ ਸ਼ਾਲੀਨਤਾ ਉਜੱਲਤਾ, ਦਿਆਵਾਨਤਾ, ਸ਼ਾਂਤੀ, ਸਵੈ ਨਿਅੰਤਰਣਤਾ, ਭਾਵਾਂ ਦੀ ਅਤਿ ਪਵਿਤਰਤਾ ਨੂੰ (ਮਨ ਦੀ) ਮਾਨਸਿਕਤਾ ਦੀ ਤਪੱਸਿਆ ਕਿਹਾ ਜਾਂਦਾ ਹੈ।

**ਪਦ-ਅਰਥ-ਵਿਸਥਾਰ :-** ੦ ਮਨਹ ਪ੍ਰਸਾਦਹ = ਮਨ ਦੀ ਪਰਸੰਨਤਾ ਨੂੰ ਮਨ ਪ੍ਰਸਾਦ ਕਹਿੰਦੇ ਹਨ। ਵਸਤੂ ਵਿਅਕਤੀ ਦੇਸ਼ ਕਾਲ ਹਾਲਾਤ ਘਟਨਾ ਆਦਿ ਦੇ ਸੰਯੋਗ ਤੋਂ ਪੈਦਾ ਹੋਣ ਵਾਲੇ ਹੁੰਦੇ ਹਨ। ਪਰਸੰਨਤਾ ਸਥਾਈ ਰੂਪ ਤੋਂ ਹਰਦਮ ਨਹੀਂ ਰਹਿ ਸਕਦੀ, ਕਿਉਂਕਿ ਜਿਸ ਦੀ ਉਤਪਤੀ ਹੁੰਦੀ ਹੈ, ਉਹ ਵਸਤੂ, ਸਥਾਈ ਰਹਿਣ ਵਾਲੀ ਨਹੀਂ ਹੈ। ਪਰ ਦੁਰਗੁਣ ਦੁਰਾਚਾਰਾਂ ਨਾਲੋਂ ਸੰਬੰਧ ਤਿਆਗਣ ਨਾਲ ਜੋ ਸਥਾਈ ਤੇ ਸੁਭਾਵਿਕ ਪ੍ਰਸੰਨਤਾ ਪ੍ਰਗਟ ਹੁੰਦੀ ਹੈ, ਉਹ ਹਮੇਸ਼ਾ ਰਹਿੰਦੀ ਹੈ, ਤੇ ਉਹੋ ਪ੍ਰਸੰਨਤਾ ਹੀ ਮਨ ਬੁੱਧੀ ਆਦਿ ਵਿਚ ਆਉਂਦੀ ਹੈ, ਜਿਸ ਤੋਂ ਮਨ ਵਿਚ ਕਦੀ ਅਸ਼ਾਂਤੀ ਹੁੰਦੀ ਹੀ ਨਹੀਂ ਅਰਥਾਤ ਮਨ ਹਰ ਵੇਲੇ ਖੁਸ਼ ਰਹਿੰਦਾ ਹੈ। ੦ ਮਨ ਵਿਚ ਹਲ ਚਲ ਅਸ਼ਾਂਤੀ ਤਾਂ ਰਹਿੰਦੀ ਹੀ ਹੈ, ਜਦ ਅਸੀਂ ਮਨੁੱਖ ਧਨ ਸੰਪਤੀ ਇਸਤਰੀ ਪੁਰਸ਼ ਆਦਿ ਨਾਸ਼ਵਾਨ ਪਦਾਰਥਾਂ ਦਾ ਸਹਾਰਾ ਲੈਂਦੇ ਹਾਂ। ਪ੍ਰਭੂ ਦਾ ਸਹਾਰਾ, ਨਿਤ੍ਯ ਨਿਰੰਤਰ ਰਹਿਣ ਵਾਲੇ ਪਰਮਾਤਮਾ ਦਾ ਸਹਾਰਾ ਲੈਣ ਵਾਲੇ, ਹਮੇਸ਼ਾ ਪ੍ਰਸੰਨ ਰਹਿੰਦੇ ਹਨ। ੦ ਮਨ ਵਿਚ ਹਲਚਲ ਚਿੰਤਾ ਤੇ ਤਣਾਓ ਨੂੰ ਦੂਰ ਕਰਨ ਲਈ ਸੰਸਾਰਕ ਪਦਾਰਥਾਂ, ਨਾਸ਼ਵਾਨ ਵਸਤਾਂ ਨਾਲ ਉੱਨਾ ਹੀ ਸੰਬੰਧ ਰੱਖੋ, ਜਿਸ ਨਾਲ ਜੀਵਨ ਦੀ ਗਤੀ ਬਣਾਈ ਰੱਖੀ ਜਾ ਸਕੇ। ਆਪਣੇ ਅਭਿਮਾਨ ਆਪਣੇ ਸਵਾਰਥ ਨੂੰ ਲੈ ਕੇ, ਕਿਸੇ ਨਾਲ ਪੱਖਪਾਤ ਨਾ ਕਰੋ ੦ ਮਨ ਅੰਦਰ ਹਮੇਸ਼ਾ ਦਿਆ, ਮੁਆਫ਼ੀ, ਉਦਾਰਤਾ ਭਾਵ ਸਥਾਪਿਤ ਕਰੋ। ੦ ਮਨ ਅੰਦਰ ਪ੍ਰਾਣੀ ਮਾਤ੍ਰ ਦੇ ਹਿੱਤ ਦਾ ਭਾਵ ਹੋਵੇ ੦ ਜੋ ਸਰੀਰ ਲਈ ਹਿਤਕਾਰਕ ਭੋਜਨ ਅਥਵਾ ਨਿਯਮਤਿ ਖਾਣ ਪਾਣ ਕਰਨ ਵਾਲਾ ਹੈ, ਏਕਾਂਤ ਵਿਚ ਰਹਿਣ ਵਾਲਾ ਹੈ, ਕਿਸੇ ਦੇ ਪੁੱਛਣ 'ਤੇ ਕਦੇ ਕੋਈ ਹਿੱਤ ਦੀ ਗੱਲ ਕਹਿ ਦਿੰਦਾ ਹੈ, ਜੋ ਬਹੁਤ ਹੀ ਘੱਟ ਬੋਲਦਾ ਹੈ। ਘੱਟ ਸੌਂਦਾ ਹੈ, ਘੱਟ ਫਿਰਦਾ ਹੈ। ਉਹ ਸਾਧਕ ਮਨ ਤੋਂ ਪ੍ਰਸੰਨ ਹੈ। ੦ ਮਨ ਪ੍ਰਸੰਨ ਇਨ੍ਹਾਂ ਉਪਾਵਾਂ ਕਰਕੇ ਰਹਿੰਦਾ ਹੈ। ੦ ਸੌਮ੍ਯ - ਤ੍ਵਮ੍ = ਹਿਰਦੇ ਵਿਚ ਹਿੰਸਾ ਕਰੂਰਤਾ ਕੁਟਿਲਤਾ ਅਸਹਿਣਸ਼ੀਲਤਾ ਦਵੇਸ਼ ਦੇ ਭਾਵ ਬਿਲਕੁਲ ਨਾ ਹੋਣ ੦ ਭਗਵਾਨ ਦੇ ਗੁਣ ਦਿਆਲਤਾ ਸਰਵ-ਵਿਆਪਕਤਾ ਆਦਿ ਉੱਪਰ ਭਰੋਸਾ ਰੱਖਿਆ ਜਾਵੇ। ੦ ਅਜਿਹੇ ਭਾਵਾਂ ਦੀ ਸਥਾਪਤੀ ਸੌਮ੍ਯ ਭਾਵ ਹੈ। ੦ ਜੇਕਰ ਕੋਈ ਟੇਡਾ ਵਚਨ ਬੋਲੇ, ਉਸ ਦਾ ਤ੍ਰਿਸਕਾਰ ਨਾ ਕਰੋ, ਕਿਸੇ ਨਾਲ ਵੈਰ ਦਵੇਸ਼ ਭਾਵ ਨਾ ਰੱਖੋ। ੦ ਜੇਕਰ ਕਿਸੇ ਤੋਂ ਧਨ ਮਾਨ ਮਹਿਮਾ ਦੀ ਹਾਨੀ ਹੋ ਜਾਵੇ ਤਾਂ ਉਸ ਨੂੰ ਮੁਆਫ਼ ਕਰ ਦੇਵੋ, ਇਹੋ ਸੌਮਯ ਭਾਵ ਹੈ। ੦ ਮੌਨਮ੍ :- ਅਨੁਕੂਲਤਾ ਪ੍ਰਤਿਕੂਲਤਾ ਸੰਯੋਗ ਵਿਯੋਗ ਰਾਗ ਦਵੇਸ਼, ਸੁੱਖ-ਦੁੱਖ ਆਦਿ ਦਵੰਦਾਂ ਨੂੰ ਲੈ ਕੇ ਮਨ ਵਿਚ ਹਲਚਲ ਦਾ ਨਾ ਹੋਣਾ ਵਾਸਤਵਿਕ ਵਿਚ 'ਮੌਨ' ਹੈ। ਮੌਨ ਸਮੇਂ ਪੁਰਾਣਾ, ਸੰਤ ਮਹਾਤਮਾਵਾਂ, ਧਾਰਮਿਕ ਗਰੰਥਾਂ ਗਹਿਰੇ ਭਾਵਾਂ, ਭਗਵਾਨ ਦੇ ਗੁਣਾਂ, ਪਰਮਾਰਥ ਕਾਰਜਾਂ, ਲੋਕ ਭਲਾਈ ਦੀਆਂ ਯੋਜਨਾਵਾਂ ਦੇ ਸਰਬ ਕਲਿਆਣ ਦਾ ਮਨਨ ਕਰਦੇ ਰਹਿਣਾ ਹੀ ਮੌਨ ਹੈ। ਕੇਵਲ ਚੁੱਪ ਰਹਿ ਕੇ ਗ਼ਲਤ ਸੋਚਣਾ ਵਿਖਾਵੇ ਦਾ ਮੌਨ ਹੈ। ੦ ਆਤਮ (ਨ੍) ਵਿਨਿਗ੍ਰਹਹ - ਮਨ ਬਿਲਕੁਲ ਇਕਾਗਰ ਹੋ ਕੇ ਇੱਕੋ ਹੀ ਚਿੰਤਨ ਕਰਦਾ ਰਹੇ, ਅਜਿਹੀ ਸਥਿਤੀ ਨੂੰ ਮਨ ਦਾ ਨਿਗ੍ਰਹ ਕਹਿੰਦੇ ਹਨ। ਮਨ ਸਾਧਕ ਦੇ ਵੱਸ ਵਿਚ ਰਹਿਣਾ ਹੀ ਸੱਚਾ ਨਿਗ੍ਰਹ ਹੈ। ੦ ਭਾਵ ਸਮ੍ ਸ਼ੁਧਿਹ - ਜਿਸ ਭਾਵ ਵਿਚ ਆਪਣੇ ਸਵਾਰਥ ਤੇ ਅਭਿਮਾਨ ਦਾ ਤਿਆਗ ਹੋਵੇ, ਦੂਜਿਆਂ ਦੀ ਹਿਤਕਾਰਤਾ ਹੋਵੇ, ਉਸ ਨੂੰ 'ਭਾਵ ਸਮ੍ ਸ਼ੁਧਿਹ' ਕਹਿੰਦੇ ਹਨ। ਜਿਸ ਦੇ ਅਰਥ ਮਹਾਨ ਪਵਿੱਤਰਤਾ ਦੇ ਹਨ। ੦ ਇਤਿ ਏਤਤ੍, ਤਪਹ ਮਾਨਸਮ੍ ਉਚ੍ਯਤੇ - ਇਸ ਤਰ੍ਹਾਂ, ਜਿਸ ਤਪ ਵਿਚ ਮਨ ਦੀ ਮੁਖਤਾ ਹੁੰਦੀ ਹੈ, ਉਹ ਮਾਨਸ (ਮਨ ਸੰਬੰਧੀ) ਤਪ ਅਖਵਾਉਂਦਾ ਹੈ। ੦ ਮੌਨ ਸ਼ਬਦ ਮਾਨਸਿਕ ਤਪ ਦਾ ਸੂਚਿਕ ਹੈ।

**ਵਿਆਖਿਆ :-** ਕਿਸੇ ਦਾ ਦਿਲ ਦੁਖਾਉਣ ਤੋਂ ਪਰਹੇਜ਼ ਕਰਨਾ, ਉਲਝਨ ਵਿਚ ਨਾ ਪੈਣਾ, ਸ਼ਾਂਤ ਮਨ ਨਾਲ ਸਥਾਪਿਤ ਹੋਣਾ, ਮਨ ਦੀ ਦਿਆਵਾਨਤਾ, ਨੇਕ-ਦਿਲੀ ਅਤੇ ਸ਼ਾਲੀਨਤਾ ਹੈ। ਬਹੁਤ ਹੀ ਦਿਆਲਤਾ ਨਾਲ ਸ਼ਰਾਫ਼ਤ ਵੱਲ ਵਧਣਾ, ਸਹਿਜ ਮਈ ਵਿਧੀ ਨਾਲ ਸਾਵਾਂਪਣ ਸਥਾਪਿਤ ਕਰਨਾ ਹੀ ਸ਼ਾਂਤੀ ਹੈ। ਸਰੀਰ ਅਤੇ ਜੀਭ ਦੇ ਨਿਅੰਤਰਣ ਨਾਲੋਂ ਮਨ ਦਾ ਨਿਅੰਤਰਣ ਅਤਿ ਜ਼ਰੂਰੀ ਹੈ। ਮਨ ਅੰਦਰ ਪਵਿੱਤਰ ਭਾਵਨਾਵਾਂ ਅਤੇ ਨੇਕ ਸੰਵੇਦਨਾਵਾਂ ਨੂੰ ਜਨਮ ਦੇਣਾ ਹੀ ਆਤਮ ਨਿਅੰਤਰਣ ਹੈ। ਜੋ ਕੁੱਝ ਮਨ ਅੰਦਰ ਹੈ, ਉਸ ਨੂੰ ਸ਼ਬਦਾਂ ਅਤੇ ਕਿਰਿਆਵਾਂ ਵਿਚ ਰੂਪਾਂਤਰ ਕਰਨਾ ਹੀ ਸ਼ਾਲੀਨਤਾ ਹੈ। ਜਿਸ ਨੇ ਆਪਣੇ ਮਨ ਉੱਪਰ ਕਾਬੂ ਕੀਤਾ ਹੋਇਆ ਹੈ, ਉਹ ਇਕ ਵੀ ਫਾਲਤੂ ਗੰਦਾ, ਨਿਰਾਰਥਕ ਸ਼ਬਦ ਨਹੀਂ ਉਚਾਰਦਾ  ਅਤੇ ਨਾ ਹੀ ਅਣਚਾਹੀ ਕਿਰਿਆ ਕਰਦਾ ਹੈ। ਜਦੋਂ ਕਿਸੇ ਵਿਅਕਤੀ ਦੀ ਪ੍ਰਕ੍ਰਿਤੀ ਸਾਵੀਂ ਪਧਰੀ ਮੇਲ ਮਿਲਾਪ ਪ੍ਰਵਿਰਤੀ ਵਾਲੀ ਹੋਵੇਗੀ, ਤਾਂ ਉਸ ਦਾ ਨਿੱਤ ਦਾ ਆਚਰਣ ਵੀ ਸਾਫ਼ ਸੁਥਰਾ ਹੋਵੇਗਾ। ਮਨ ਨੂੰ ਸਾਧਣਾ, ਮਨ ਨੂੰ ਮਰਯਾਦਾ-ਪਾਲਕ ਬਣਾਉਣਾ ਹੀ ਮਨ ਦੀ ਤਪੱਸਿਆ ਹੈ।

✪ ✪ ✪

**17.17 ਸ਼ਲੋਕਾਰਥ :**

*श्रद्धया परया तप्तम्, तपः तत् त्रि-विधम् नरैः। अ-फल-आ-काङ्क्षिभिः युक्तैः, सात्त्विकम् परि-चक्ष्-अते॥*

***ਸ਼੍ਰਧ੍ਯਾ ਪਰਯਾ ਤਪ੍ਤਮ੍ ਤਪਹ ਤਤ੍ਤ੍ਰਿ ਵਿਧਮ੍ ਨਰੈਹ।***
***ਅਫਲਆ ਕਾਂਕ੍ਸ਼ੀਭਿਹ ਯੁਕਤੈਹ, ਸਾੱਤਿਵਕਮ੍ ਪਰਿਚਕ੍ਸ਼੍ਅਤੇ॥***

**੦ ਸ਼ਬਦ ਅਰਥ :-** ਸ਼੍ਰਧ੍ਯਾ : ਸ਼ਰਧਾ ਨਾਲ। ਪਰਯਾ : ਉੱਚੀ। ਤਪ੍ਤਮ੍ : ਅਭਿਆਸ। ਤਪਹ : ਤਪੱਸਿਆ। ਤਤ੍ : ਉਹ। ਤ੍ਰਿਵਿਧਮ੍ : ਤ੍ਰੈ ਪਾਸਿਆਂ ਤੋਂ। ਨਰੈਹ : ਆਦਮੀਆਂ ਰਾਹੀਂ। ਅਫਲ ਆਕਸ਼ੀਭਿਹ : ਕਿਸੇ ਫਲ ਦੀ ਇੱਛਾ ਨਾ ਕਰਦੇ ਹੋਏ। ਯੁਕਤੈਹ : ਪਰਪੱਕ। ਸਾਤਵਿਕਮ੍ : ਸਾਤਵਿਕ। ਪਰਿਚਰਕ੍ਸ਼੍ਅਤੇ : (ਉਹ) ਐਲਾਨ ਕਰਦੇ ਹਨ।

**੦ ਸ਼ਲੋਕਾਰਥ :-** ਫਲ ਦੀ ਇੱਛਾ ਨਾ ਕਰਨ ਵਾਲੇ, ਸਮਹਿੱਤ ਚਿੱਤ ਵਿਅਕਤੀਆਂ ਰਾਹੀਂ ਪਰਮ ਸ਼ਰਧਾ ਨਾਲ ਕੀਤੇ ਗਏ ਤਿੰਨ ਤਰ੍ਹਾਂ ਦੇ ਤਪਾਂ ਨੂੰ ਸਾਤਵਿਕ ਤਪ ਕਹਿੰਦੇ ਹਨ।

**ਪਦ-ਅਰਥ-ਵਿਸਥਾਰ :-** ੦ ਸ਼੍ਰਧ੍ਯਾ ਪਰਯਾ ਤਪ੍ਤਮ੍ : ਸਰੀਰ ਵਾਣੀ ਤੇ ਮਨ ਦੇ ਰਾਹੀਂ ਜੋ ਤਪ ਕੀਤਾ ਜਾਂਦਾ ਹੈ, ਉਹ ਤਪ ਹੀ ਮਨੁੱਖਾਂ ਦਾ ਸਰਬ ਸ਼੍ਰੇਸ਼ਠ ਕਰਤੱਵ ਹੈ। ਇਹੋ ਮਾਨਵ ਜੀਵਨ ਦੇ ਉਦੇਸ ਦੀ ਪੂਰਤੀ ਦਾ ਅਚੁੱਕ ਉਪਾਅ ਹੈ। ਇਸ ਨੂੰ ਚੰਗੀ ਤਰ੍ਹਾਂ ਕਹਿ ਲੈਣ ਪਿੱਛੋਂ, ਮਨੁੱਖ ਕੋਲ ਕਰਨ ਲਈ ਹੋਰ ਕੁੱਝ ਬਾਕੀ ਨਹੀਂ ਰਹਿੰਦਾ। ਸਾਧਕ ਨੂੰ ਵਾਸਤਵਿਕ ਤੱਤਵ ਦਾ ਗਿਆਨ ਹੋ ਜਾਂਦਾ ਹੈ। ਉਹ ਅਟੱਲ, ਵਿਸ਼ਵਾਸ ਪੂਰਵਕ ਸ਼੍ਰੇਸ਼ਠ ਸ਼ਰਧਾ ਨਾਲ ਵੱਡੇ ਵੱਡੇ ਵਿਘਨਾਂ ਨੂੰ ਦੂਰ ਕਰਕੇ ਉਤਸ਼ਾਹ ਤੇ ਆਦਰ ਨਾਲ ਤਪ ਦਾ ਆਚਰਣ ਕਰਦਾ ਹੈ। ੦ ਅਫਲ ਆ ਕਾਂਕ੍ਸ਼ੀ ਭਿਹ ਯੁਕਤੈਹ - ਨਰੈਹ : ਪਦ ਦੇਣ ਦਾ ਇਹ ਅਰਥ ਹੈ ਕਿ ਆਂਸ਼ਿਕ ਸਦਗੁਣ ਸਦਾਚਾਰ ਤਾਂ ਪ੍ਰਾਣੀ ਮਾਤਰ ਵਿਚ ਰਹਿੰਦੇ ਹਨ ਪਰ ਮਨੁੱਖ ਵਿਚ ਇਹ ਵਿਸ਼ੇਸ਼ਤਾ ਹੈ ਕਿ ਉਹ ਸਦਗੁਣ ਸਦਾਚਾਰਾਂ ਨੂੰ ਵਿਸ਼ੇਸ਼ਤਾ ਨਾਲ ਆਪਣੇ ਵਿਚ ਲਾ ਸਕਦਾ ਹੈ। ੦ ਨਿਸ਼ਕਾਮ ਭਾਵ ਮਨੁੱਖਾਂ ਵਿਚ ਹੀ ਹੋ ਸਕਦਾ ਹੈ। ੦ ਸਾਤਵਿਕ ਤਪ ਵਿਚ ਤਾਂ 'ਨਰ' ਸ਼ਬਦ ਦਿੱਤਾ ਹੈ ਪਰ ਰਾਜਸ ਤਾਮਸ ਤਪ ਵਿਚ ਮਨੁੱਖ ਵਾਚਕ ਸ਼ਬਦ ਨਹੀਂ ਦਿੱਤਾ। ਇਸ ਦਾ ਅਰਥ ਇਹ ਹੈ ਕਿ ਆਪਣੇ ਕਲਿਆਣ ਦੇ ਉਦੇਸ਼ ਤੋਂ ਮਿਲੇ ਹੋਏ ਅਮੁੱਲ ਸਰੀਰ ਨੂੰ ਪਾ ਕੇ ਜੋ ਕਾਮਨਾ ਦੰਭ ਮੂੜਤਾ ਆਦਿ ਦੋਸ਼ਾਂ ਨੂੰ ਫੜੇ ਹੋਏ ਹਨ, ਉਹ ਮਨੁੱਖ ਅਖਵਾਉਣ ਦੇ ਯੋਗ ਨਹੀਂ ਹਨ। ੦ ਫਲ ਦੀ ਇੱਛਾ ਨਾ ਰੱਖ ਕੇ ਨਿਸ਼ਾਕਮ ਭਾਵ ਤੋਂ ਤਪ ਦਾ ਅਨੁਸ਼ਠਾਨ ਕਰਨ ਵਾਲੇ ਮਨੁੱਖਾਂ ਲਈ ਏਥੇ 'ਉਪਯੁਕਤ' ਪਦ ਆਇਆ ਹੈ। ੦ ਤਪਹ ਤਤ੍ ਤ੍ਰਿਵਿਧਮ੍ (ਨਰੈਹ), ਏਥੇ ਕੇਵਲ ਸਾਤਵਿਕ ਤਪ ਵਿਚ 'ਤ੍ਰਿਵਿਧਮ੍' ਪਦ ਦਿੱਤਾ ਗਿਆ ਹੈ ਤੇ ਰਾਜਸ ਤੇ ਤਾਮਸ ਤਪ ਵਿਚ ਤ੍ਰਿਵਿਧੀ ਪਦ ਨਾ ਦੇ ਕੇ 'ਯਤ੍ ਤਤ੍' ਦੇ ਕੇ ਹੀ ਕੰਮ ਚਲਾਇਆ ਹੈ, ਇਸ ਦਾ ਆਸ਼ਾ ਇਹ ਹੈ ਕਿ ਸਰੀਰਕ, ਵਾਚਕ ਤੇ ਮਾਨਸਿਕ, ਤਿੰਨੇ ਤਪ ਕੇਵਲ ਸਾਤਵਿਕ ਵਿਚ ਹੋ ਸਕਦੇ ਹਨ। ਬਾਕੀ ਦੋ ਵਿਚ ਆਂਸ਼ਕ ਹਨ। (ਹੋਰ ਦੇਖੋ 13.07, 2.07, 3.02, 5.01) ਭਗਵਾਨ ਨੇ ਸਾਤਵਿਕ ਵਾਚਿਕ ਤੇ ਮਾਨਸਿਕ ਤਿੰਨਾਂ ਤਪਾਂ ਦਾ ਲਕਸ਼ ਕਰਵਾਉਣ ਲਈ 'ਤ੍ਰਿਵਿਧਮ੍' ਪਦ ਦਿੱਤਾ ਹੈ। ੦ ਸਾਤਿੱਵਕਮ੍ ਪਰਿ ਚਕ੍ਸ਼੍ਅਤੇ - ਪਰਮ ਸ਼ਰਧਾ ਨਾਲ ਯੁਕਤ ਫਲਾਂ ਨੂੰ ਨਾ ਚਾਹੁਣ ਵਾਲੇ ਮਨੁੱਖ ਦੇ ਰਾਹੀਂ ਜੋ ਤਪ ਕੀਤਾ ਜਾਂਦਾ ਹੈ ਉਹ ਸਾਤਵਿਕ ਤਪ ਅਖਵਾਉਂਦਾ ਹੈ।

**ਵਿਆਖਿਆ :-** ਜੇ ਫਲ ਪ੍ਰਾਪਤੀ ਦੀ ਇੱਛਾ ਨੂੰ ਅੱਗੇ ਰਖਿਆ ਜਾਵੇ ਤੇ ਫੇਰ ਤਪੱਸਿਆ ਕੀਤੀ ਜਾਵੇ ਤਾਂ ਤਪੱਸਿਆ ਕਰਨ ਦੀ ਪਵਿੱਤਰਤਾ ਖ਼ਤਮ ਹੋ ਜਾਂਦੀ ਹੈ। ਉਹੋ ਵਿਅਕਤੀ ਹੀ ਆਪਣੇ ਆਦਰਸ਼ਾਂ ਨੂੰ ਅਮਲ ਵਿਚ ਢਾਲਣ ਲਈ ਪਰਪੱਕ ਰਹਿੰਦਾ ਹੈ, ਜਿਸ ਨੇ ਸਫਲਤਾ ਅਸਫਲਤਾ ਦੇ ਪ੍ਰਭਾਵ ਨੂੰ ਨਾ ਕਬੂਲਿਆ ਹੋਵੇ। ਅਜਿਹਾ ਵਿਅਕਤੀ ਅਧਿਆਤਮਕਤਾ ਦੇ ਕਾਰਜਾਂ ਵਿਚ ਆਪਣੇ ਆਪ ਨੂੰ ਪਾਈ ਰੱਖਦਾ ਹੈ। ਸਰੀਰ ਬਚਨ ਅਤੇ ਮਨ, ਕੇਵਲ ਮਾਨਵਤਾ ਦੀ ਸੇਵਾ ਲਈ ਵਰਤੋਂ ਵਿਚ ਲਿਆਏ ਜਾਂਦੇ ਹਨ। ਸਾਧਿਕ ਦੇ ਕੋਲੋਂ ਇਹ ਉਮੀਦ ਰੱਖੀ ਜਾਂਦੀ ਹੈ ਕਿ ਉਹ ਕੇਵਲ ਮਾਨਵ-ਸੇਵਾ, ਮਾਨਵ-ਕਲਿਆਣ ਲਈ ਕਾਰਜ ਕਰੇ। ਸਾਧਕ ਨੂੰ ਮਾਨਵ-ਸੇਵਾ ਲਈ ਕਿਸੇ ਇਨਾਮ ਫਲ ਦੀ ਲੋੜ ਨਹੀਂ ਹੁੰਦੀ। ਸਾਧਕ ਆਪਣੇ ਤਪੱਸਿਆ ਕਾਰਜਾਂ ਨੂੰ ਕਿਸੇ ਵੀ ਕੀਮਤ 'ਤੇ ਨਹੀਂ ਰੋਕਦਾ।

✪ ✪ ✪

**17.18 ਸ਼ਲੋਕ :**

*सत्कार-मान-पूजा-अर्थम्, तपः दम्भेनच एव यत्। क्रि-यते तत् इह प्र-उक्तम्, राजसम् चलम् अ-ध्रुवम्॥*

***ਸਤ੍ਕਾਰ ਮਾਨ ਪੂਜਾ ਅਥਰ੍ਮ੍, ਤਪਹ ਦਮ੍ਭੇਨ ਚ ਏਵ ਯਤ੍।***
***ਕ੍ਰਿਯਤੇ ਤਤ੍ ਇਹਾ ਪ੍ਰੋਕਤਮ੍, ਰਾਜਸਮ੍ ਚਲਮ੍ ਅਧ੍ਰੁਵਮ੍॥***

**੦ ਸ਼ਬਦ ਅਰਥ :-** ਸਤ੍ਕਾਰਮਾਨ ਪੂਜਾ ਅਥਰ੍ਮ੍ : ਪੂਜਾ, ਸਤਿਕਾਰ ਤੇ ਚੰਗੀ ਆਓ ਭਗਤ ਪ੍ਰਾਪਤ ਕਰਨ ਦੇ ਲਈ। ਤਪਹ : ਤਪ। ਦਮ੍ਭੇਨ : ਖ਼ੁਸ਼ਾਮਦ ਚਾਪਲੋਸੀ ਨਾਲ। ਚ : ਅਤੇ। ਏਵ : ਭੀ। ਯਤ੍ : ਕਿਹੜਾ। ਕ੍ਰਿਯਤੇ : ਅਭਿਆਸ ਕੀਤਾ। ਇਹਾ : ਏਥੇ। ਪ੍ਰੋਕਤਮ੍ : ਕਿਹਾ ਗਿਆ। ਰਾਜਸਮ੍ : ਰਾਜਸਿਕਾ। ਚਲਮ੍ : ਜੋ ਪਰਪੱਕ ਨਾ ਹੋਵੇ। ਅਧ੍ਰੁਵਮ੍ : ਅਸਥਾਈ।

**੦ ਸ਼ਲੋਕਾਰਥ :-** ਜਿਹੜਾ ਸਤਿਕਾਰ, ਸਨਮਾਨ ਤੇ ਪੂਜਨ ਪਾਉਣ ਵਾਸਤੇ ਤੇ ਪਾਖੰਡ ਨਾਲ ਕੀਤਾ ਜਾਂਦਾ ਹੈ, ਉਹ ਅਸਥਾਈ ਤੇ ਅਨਿਸ਼ਚਿਤ (ਫਲ ਵਾਲਾ) ਤਪ ਹੈ, ਇਸ ਲੋਕ ਵਿਚ ਇਸਨੂੰ ਰਾਜਸਿਕ ਕਿਹਾ ਗਿਆ ਹੈ।

**ਪਦ-ਅਰਥ-ਵਿਸਥਾਰ :-** ੦ ਸਤ੍ਕਾਰ ਮਾਨ ਪੂਜਾ ਅਥਰ੍ਮ੍ - ਤਪਹ..... ਕ੍ਰਿ - ਯਤੇ = ਰਾਜਸ ਮਨੁੱਖ ਸਤਿਕਾਰ ਮਾਨ ਤੇ ਪੂਜਾ

ਵਾਸਤੇ ਹੀ ਤਪ ਕਰਦੇ ਹਨ, ਜਿਵੇਂ ਅਸੀਂ ਜਿੱਥੇ ਵੀ ਜਾਵਾਂਗੇ, ਲੋਕ ਸਾਨੂੰ ਤੇਜੱਸਵੀ ਸਮਝ ਕੇ ਸਾਡੇ ਸਤਿਕਾਰ ਸਵਾਗਤ ਲਈ ਆਉਣਗੇ ਤੇ ਸਾਡਾ ਨਾਂ ਹੋਵੇਗਾ। ਅਸਾਡਾ ਅਭਿਨੰਦਨ ਕਰਨਗੇ। ਸਾਡੀ ਪੂਜਾ ਕਰਨਗੇ। ੦ ਦੰਭੇਨ ਏਵ ਯਤ੍ = ਜੇ ਤਪ ਪ੍ਰਤਿ ਅੰਦਰੋਂ ਸ਼ਰਧਾ ਤੇ ਵਿਸ਼ਵਾਸ ਨਹੀਂ, ਕੇਵਲ ਬਾਹਰ ਲੋਕਾਂ ਨੂੰ ਦਿਖਾਉਣ ਲਈ ਆਸਨ ਲਗਾ ਕੇ ਬੈਠ ਜਾਣਾ ਹੈ, ਮਾਲਾ ਫੇਰਨੀ ਹੈ, ਦੇਵਤਾ ਆਦਿ ਦਾ ਪੂਜਨ ਕਰਨਾ ਹੈ, ਸਿੱਧੇ ਸਰਲ ਚੱਲਣਾ ਹਿੰਸਾ ਨਾ ਕਰਨਾ ਆਦਿ। ੦ ਤਤ੍ ਇਹ ਪ੍ਰਉਕਤਮ੍, ਰਾਜਸਮ੍ ਚਲਮ੍ ਅਧ੍ਰੁਵਮ੍ = ਰਾਜਸ ਤਪ ਦਾ ਫਲ ਚਲ ਤੇ ਅਧ੍ਰੁਵ ਕਿਹਾ ਗਿਆ ਹੈ ਦੂਜੇ ਸ਼ਬਦਾਂ ਵਿਚ ਨਾ ਸਥਿਰ ਹੈ ਨਾ ਟਿਕਾਊ ਹੁੰਦਾ ਹੈ। ਨਾ ਹੀ ਇਹ ਤਪ ਸਤਿਕਾਰ ਮਰਨ ਤੇ ਪੂਜਾ ਲਈ ਕੀਤਾ ਜਾਂਦਾ ਹੈ। ਜੋ ਤਪ ਦਿਖਾਵੇ ਲਈ ਕੀਤਾ ਜਾਂਦਾ ਹੈ, ਉਸ ਦਾ ਫਲ ਏਥੇ ਅਧਰੁਵ ਅਰਥਾਤ ਅਨਿਸ਼ਚਤ (ਫਲ ਮਿਲੇ ਨਾ ਮਿਲੇ, ਦੰਭ ਸਿੱਧ ਹੋਵੇ ਯਾ ਨਾ ਹੋਵੇ) ਕਿਹਾ ਗਿਆ ਹੈ। ੦ ਇਹ ਪ੍ਰਉਕਤਮ੍ - ਦਾ ਅਰਥ ਹੈ ਕਿ ਇਸ ਰਾਜਸ ਤਪ ਦਾ ਇਸ਼ਟ ਫਲ ਏਥੇ ਹੀ ਹੁੰਦਾ ਹੈ। ਕਾਰਣ ਇਹ ਹੈ ਕਿ ਸਾਤਵਿਕ ਪੁਰਸ਼ ਤਾਂ ਉਧਰ੍ਵ ਲੋਕ ਹਨ, ਤਾਮਸ ਲੋਕਾਂ ਦਾ ਅਧੋ ਲੋਕ ਹੈ ਤੇ ਰਾਜਸ ਮਨੁੱਖਾਂ ਦਾ ਮਧ੍ਯ ਲੋਕ ਹੈ। (14.18) ਇਸ ਲਈ ਰਾਜਸ ਤਪ ਦਾ ਫਲ ਨਾ ਸਵੱਰਗ ਹੋਵੇਗਾ ਨਾ ਨਰਕ, ਪਰ ਏਥੇ ਹੀ ਮਹਿਮਾ ਕਰਵਾਕੇ ਪ੍ਰਸ਼ੰਸਾ ਕਰਵਾਕੇ ਖ਼ਤਮ ਹੋ ਜਾਵੇਗਾ। ੦ ਕੀ ਰਾਜਸ ਵਿਅਕਤੀ ਰਾਹੀਂ ਸਰੀਰਕ ਵਾਚਿਕ ਤੇ ਮਾਨਸਿਕ ਤਪ ਹੋ ਸਕਦਾ ਹੈ ? ਫਲ ਦੀ ਇੱਛਾ ਹੋਣ ਨਾਲ ਉਹ ਦੇਵਤਾ ਆਦਿ ਦਾ ਪੂਜਨ ਤਾਂ ਕਰ ਸਕਦਾ ਹੈ। ਬ੍ਰਹਮਚਾਰੀ ਰਹਿਣਾ ਮੁਸ਼ਕਲ ਹੈ। ਅਹਿੰਸਾ ਵੀ ਮੁਸ਼ਕਲ ਹੈ। ਪੁਸਤਕ ਪੜ੍ਹ ਸਕਦਾ ਹੈ। ਉਸ ਦਾ ਮਨ ਹਰ ਵੇਲੇ ਖ਼ੁਸ਼ ਨਹੀਂ ਰਹਿ ਸਕਦਾ। ਨਾ ਹਰ ਸਮੇਂ ਸੌਮ੍ਯ ਭਾਵ ਰਹਿ ਸਕਦੇ ਹਨ। ਕਾਮਨਾ ਕਾਰਨ ਉਸ ਵਿਚ ਸੰਕਲਪ ਵਿਕਲਪ ਹੁੰਦੇ ਰਹਿਣਗੇ। ਉਹ ਕੇਵਲ ਸਤਿਕਾਰ ਮਾਨ ਪੂਜਾ ਤੇ ਦੰਭ ਲਈ ਹੀ ਤਪ ਕਰਦਾ ਹੈ, ਇਸ ਲਈ ਉਸ ਦਾ ਤਪ ਅਸ਼ੁੱਧ ਰਹਿੰਦਾ ਹੈ।

**ਵਿਆਖਿਆ :-** ਰਜੋਗੁਣਾਂ ਦੀ ਬਿਰਤੀ ਵਾਲੇ ਲੋਕ ਇਹ ਨਹੀਂ ਸਮਝਦੇ ਕਿ ਤਪੱਸਿਆ ਇਕ ਅਜਿਹਾ ਸਾਧਨ ਹੈ, ਜਿਸ ਨਾਲ ਉਹ ਆਪਣੀ-ਆਪਣੀ ਆਧਾਰ ਪ੍ਰਕ੍ਰਿਤੀ ਨੂੰ ਦਿਆਲੂ ਬਣਾ ਸਕਦੇ ਹਨ। ਬੱਚੇ, ਜ਼ਿੰਦਗੀ ਦੇ ਯਥਾਰਥ ਦੀ ਨਕਲ ਕਰਕੇ ਖੇਡ ਖੇਡਦੇ ਹਨ। ਪਰ ਆਦਮੀ ਜੋ ਤਪੱਸਿਆ ਨੂੰ ਕੇਵਲ ਦਿਖਾਵਾ ਸਮਝਦਾ ਹੈ, ਤੇ ਦੂਜਿਆਂ ਕੋਲੋਂ ਆਸ ਕਰਦਾ ਹੈ ਕਿ ਉਹ ਸਾਰੇ ਉਸ ਨੂੰ ਤਪੱਸਵੀ ਸਮਝਣ, ਕਿਉਂਕਿ ਜਿਸ ਢੰਗ ਨਾਲ ਸੰਸਾਰ, ਇਕ ਪਵਿੱਤਰ-ਸਾਧੂ ਦੀ ਇੱਜ਼ਤ ਕਰਦਾ ਹੈ, ਉਹ ਮਾਨ ਵਾਲੀ ਗੱਲ ਹੈ। ਰਜੋ ਗੁਣਾਂ ਵਾਲੇ ਲੋਕ ਵੀ ਸਾਧੂਆਂ ਸੰਤਾਂ ਅਧਿਆਤਮਕ ਪੁਰਸ਼ਾਂ ਵਾਲੀ ਮਾਨ ਸਤਿਕਾਰ ਦੀ ਪਦਵੀ ਪ੍ਰਾਪਤ ਕਰਨ ਦੀ ਇੱਛਾ ਮਨ ਵਿਚ ਰੱਖਦੇ ਹਨ, ਏਸੇ ਲਈ ਉਹ ਅਧਿਆਤਮਕ ਵਿਅਕਤੀ ਹੋਣ ਦਾ ਨਾਟਕ ਕਰਦੇ ਹਨ। ਲੋਕਾਂ ਤੋਂ ਪਿਆਰ ਸਤਿਕਾਰ ਪ੍ਰਾਪਤ ਕਰਨ ਤੋਂ ਬਿਨਾਂ ਤਪੱਸਿਆ ਦਾ ਉਨ੍ਹਾਂ ਲਈ ਕੋਈ ਹੋਰ ਉਦੇਸ਼ ਨਹੀਂ ਹੁੰਦਾ। ਨਾ ਹੀ ਇਸ ਵਿਚ ਪ੍ਰਪੱਕਤਾ ਹੁੰਦੀ ਹੈ, ਜਦੋਂ ਬਾਹਰਲੀ ਸ਼ਾਨੋ ਸ਼ੌਕਤ ਖ਼ਤਮ ਹੋ ਜਾਂਦੀ ਹੈ, ਉਹ ਜਾਂ ਤਾਂ ਇਸ ਨੂੰ ਰੋਕ ਦਿੰਦਾ ਹੈ ਜਾਂ ਖ਼ਤਮ ਕਰ ਦਿੰਦਾ ਹੈ। ਰਾਜਸਿਕਾ ਤਪੱਸਿਆ ਦੀ ਕੋਈ ਅਧਿਆਤਮਕ ਕੀਮਤ ਨਹੀਂ ਹੁੰਦੀ।

✪ ✪ ✪

**17.19 ਸ਼ਲੋਕ :**

*मूढ-ग्राहेण आत्मन: यत्, पीडया क्रियते तप:। परस्य उद्-सादन-अर्थम् वा, तत् तामसम् उद्-आ-हृतम्॥*

***ਮੂਡ ਗ੍ਰਾਹੇਣ ਆਤ੍ਮਨਹ ਯਤ੍, ਪੀੜਯਾ ਕ੍ਰਿਯਤੇ ਤਪਹ।***
***ਪਰਸ੍ਯ ਉਦ੍ਸਾਦਨ ਅ੍ਰਥਮ੍ ਵਾ, ਤਤ੍ ਤਾਮਸਮ੍ ਉਦ੍ ਆਹ੍ਰਤਮ੍॥***

**੦ ਸ਼ਬਦ ਅਰਥ :-** ਮੂਡ ਗ੍ਰਾਹੇਣ : ਬੁੱਧੀ ਹੀਣ ਰਾਏ ਤੋਂ ਬਾਹਰ। ਆਤ੍ਮਨਹ : ਸਵੈ/ਆਤਮ ਦੀ। ਯਤ੍ : ਕਿਹੜੀ। ਪੀੜਯਾ : ਪੀੜਾ ਨਾਲ। ਕ੍ਰਿਯਤੇ : ਅਭਿਆਸ ਕਰਨਾ। ਤਪਹ : ਤਪ। ਪਰਸ੍ਯ : ਹੋਰ ਦੂਜਾ। ਉਦ੍ਸਾਦਨ ਅ੍ਰਥਮ੍ : ਤਬਾਹ ਕਰਨ ਦੇ ਉਦੇਸ਼ ਨਾਲ। ਵਾ : ਜਾ। ਤਤ੍ : ਉਹ। ਤਾਮਸਮ੍ : ਤਾਮਸਿਕ ਗੁਣ। ਉਦ੍ ਆਹ੍ਰਤਮ੍ : ਐਲਾਨ ਕੀਤਾ ਗਿਆ।

**੦ ਸ਼ਲੋਕਾਰਥ :-** ਮੂਰਖਤਾ ਪੂਰਵਕ ਢੀਠਤਾ ਨਾਲ, ਆਪਣੇ ਸਰੀਰ ਨੂੰ ਦੁੱਖ ਦੇ ਕੇ ਜਾਂ ਦੂਜਿਆਂ ਦੇ ਵਿਨਾਸ਼ ਲਈ, ਜੋ ਤਪ ਕੀਤਾ ਜਾਂਦਾ ਹੈ। ਉਸ ਨੂੰ ਤਾਮਸਿਕ ਕਿਹਾ ਜਾਂਦਾ ਹੈ।

**ਪਦ-ਅਰਥ-ਵਿਸਥਾਰ :-** ੦ ਮੂਡ ਗ੍ਰਾਹੇਣ ਆਤ੍ਮਨਹ ਯਤ੍ ਪੀੜਯਾ ਕ੍ਰਿਯਤੇ ਤਪਹ - ਤਾਮਸ ਤਪ ਵਿਚ, ਮੂਡਤਾ ਤੇ ਅਗਿਆਨਤਾ ਕਰਕੇ ਆਪਣੇ ਆਪ ਨੂੰ ਪੀੜਾ ਦੁੱਖ ਦੇ ਕੇ ਤਪ ਕੀਤਾ ਜਾਂਦਾ ਹੈ। ਮੂਡਤਾ ਕਾਰਨ ਉਹ ਸਰੀਰਕ ਕਸ਼ਟ ਨੂੰ ਤਪ ਮੰਨਦੇ ਹਨ। ੦ ਪਰਸ੍ਯ ਉਦ੍ਸਾਦਨ ਅਰਥਮ੍ ਵਾ - ਦੂਜੇ ਸ਼ਬਦਾਂ ਵਿਚ ਉਹ ਦੂਜਿਆਂ ਨੂੰ ਦੁੱਖ ਦੇਣ ਲਈ ਹੀ ਤਪ ਕਰਦੇ ਹਨ, ਉਹਨਾਂ ਦਾ ਉਦੇਸ਼ ਇਹ ਹੁੰਦਾ ਹੈ ਕਿ ਸਰੀਰਕ ਕਸ਼ਟ ਝੱਲਕੇ ਜੇ ਸ਼ਕਤੀ ਪ੍ਰਾਪਤ ਹੋ ਜਾਵੇ ਤਾਂ ਉਹ ਦੂਜਿਆਂ ਨੂੰ ਨਸ਼ਟ ਕਰਨ ਦੀ ਸਮੱਰਥਾ ਪ੍ਰਾਪਤ ਕਰ ਸਕਦੇ ਹਨ। ਇਸ ਲਈ ਕਦੇ ਅੱਗ ਦੇ ਧੂਨੇ ਲਗਾ ਕੇ ਵਿਚਕਾਰ ਬੈਠ ਕੇ ਗਰਮੀ ਦੀ ਰੁੱਤ ਵਿਚ ਅਤੇ ਜਾਂ ਠੰਡੇ ਪਾਣੀ ਦੇ ਘੜਿਆਂ ਨੂੰ ਸਰਦੀ ਦੀ ਰੁੱਤ ਵਿਚ ਆਪਣੇ ਸਿਰ ਉੱਪਰ ਪੁਆ ਕੇ, ਜਾਂ ਅਪਵਾਸ ਕਰਕੇ ਤਪ ਕਰਨ ਦਾ ਦਿਖਾਵਾ ਕਰਦੇ ਹਨ। ੦ ਤਤ੍ ਤਾਮਸਮ੍ ਓਦ੍ ਆਹ੍ਰਤਮ੍ - ਤਾਮਸ ਮਨੁੱਖਾਂ ਦਾ ਉਦੇਸ਼ ਹੀ ਦੂਜਿਆਂ ਨੂੰ ਦੁੱਖ ਦੇ ਕੇ ਉਨ੍ਹਾਂ ਦੀ ਤਬਾਹੀ ਕਰਦੇ ਰਹਿਣਾ ਹੈ। ਅਜਿਹੇ ਉਦੇਸ਼ ਨਾਲ ਕੀਤਾ ਗਿਆ ਤਪ ਤਾਮਸ ਤਪ ਅਖਵਾਉਂਦਾ ਹੈ।

**ਵਿਆਖਿਆ :-** ਮਾਨਵੀ ਜੀਵਾਂ ਵਿਚ ਕੁੱਝ ਲੋਕ ਅਜਿਹੇ ਹੁੰਦੇ ਹਨ, ਜਿਹੜੇ ਪੱਥਰਾਂ ਤੇ ਖੁੰਡਾਂ ਵਰਗੇ ਹੁੰਦੇ ਹਨ। ਉਨ੍ਹਾਂ ਦਾ ਬੁੱਧੀ ਵਿਕਾਸ ਅਧੂਰਾ ਹੁੰਦਾ ਹੈ। ਜੋ ਆਦਰਸ਼, ਉਨ੍ਹਾਂ ਨੇ ਅਪਣਾਏ ਹੁੰਦੇ ਹਨ, ਉਹ ਵੀ ਕੱਚੇ ਪਿੱਲੇ ਹੁੰਦੇ ਹਨ। ਅਜਿਹੇ ਬੁੱਧੀਹੀਣ ਮੂਡ ਵਿਅਕਤੀ, ਉਸ ਦੀ ਸੀਮਾ ਨੂੰ ਜਾਣੇ ਬਿਨਾਂ, ਤਪੱਸਿਆ ਦਾ ਅਭਿਆਸ ਕਰਨ ਲੱਗਦੇ ਹਨ। ਉਹ ਆਤਮ ਬਲੀਦਾਨ ਤੱਕ ਬੱਝੇ ਰਹਿੰਦੇ ਹਨ। ਕਦੇ ਆਪਣੇ ਆਪ ਨੂੰ, ਤਪਦੇ ਸੂਰਜ ਦੀ ਜਾਂ ਅੱਗ ਦੀਆਂ ਧੂਣੀਆਂ ਦੀ ਗਰਮੀ ਨਾਲ ਤਪਾਉਂਦੇ ਹਨ ਜਾਂ ਠੰਡੇ ਪਾਣੀ ਵਿਚ ਡੁਬੋਕੇ ਆਪਣੀ ਚੇਤਨ-ਸ਼ਕਤੀ ਨੂੰ ਬੇਹੋਸ਼ ਕਰ ਲੈਂਦੇ ਹਨ। ਸਰੀਰ ਦੀ ਵਿਕਾਸ-ਕਿਰਿਆ ਵਿਚ ਸਰੀਰਕ ਚੇਤਨਤਾ ਨੂੰ ਵਧਾਉਣ ਦੀ ਥਾਂ ਅਥਵਾ ਆਤਮ-ਬੋਧ ਦਾ ਵਿਕਾਸ ਕਰਨ ਦੀ ਥਾਂ, ਉਹ ਕੇਵਲ ਸਰੀਰ 'ਤੇ ਕੇਂਦਰਿਤ ਹੁੰਦੇ ਹੋਏ, ਸਰੀਰ ਨੂੰ ਬੇਰਹਿਮੀ ਨਾਲ ਤਸੀਹੇ ਦਿੰਦੇ ਹਨ। ਕਦੇ ਕਦੇ ਉਹ ਆਪਣੇ ਅੰਦਰ ਕੁੱਝ ਮਾਨਸਿਕ ਸ਼ਕਤੀ ਨੂੰ ਉਤਪਨ ਕਰਕੇ ਦੂਜਿਆ ਨੂੰ ਦੁੱਖ ਦੇਣ, ਤਬਾਹ ਕਰਨ ਤੇ ਵਿਨਾਸ਼ ਕਰਨ ਵਿਚ ਇਸ ਦੀ ਵਰਤੋਂ ਕਰਦੇ ਹਨ। ਅਜਿਹੇ ਵਿਅਕਤੀ ਤਾਮਸਿਕ ਹੁੰਦੇ ਹਨ ਤੇ ਇਹ ਏਸੇ ਬਿਰਤੀ ਅਨੁਸਾਰ ਤਪੱਸਿਆ ਕਰਦੇ ਹਨ।

✪ ✪ ✪

**17.20 ਸ਼ਲੋਕ :**

*दा-तव्यम् इति यत् दानम्, (दा)दी-यते अन्-उप-कारिणे। देशे काले च पात्रे च, तत् दानम् सात्त्विकम् स्मृ-तम्॥*

***ਦਾ ਤਵ੍ਯਮ੍ ਇਤਿ੍ ਯਤ੍ ਦਾਨਮ੍, (ਦਾ) ਦੀਯਤੇ ਅਨ੍ ਉਪ ਕਾਰਿਣੇ।***

### *ਦੇਸ਼ੇ ਕਾਲ ਚ ਪਾਤ੍ਰੇ ਚ, ਤਤ੍ ਦਾਨਮ੍ ਸਾਤਿੱਤਵਕਮ੍ ਸ੍ਮ੍ਰਤਮ੍॥*

**੦ ਸ਼ਬਦ ਅਰਥ :-** ਦਾਤਵ੍ਯਮ੍ : ਤਿਆਗਣਾ ਚਾਹੀਦਾ ਹੈ, ਦੇਣਾ ਚਾਹੀਦਾ ਹੈ। ਇਤਿ : ਇੰਜ। ਯਤ੍ : ਉਹ। ਦਾਨਮ੍ : ਸੁਗ਼ਾਤ, ਭੇਟ। ਦੀਯਤੇ : ਦਿੱਤਾ ਗਿਆ ਹੈ। ਅਨ੍ ਉਪ ਕਾਰਿਣੇ : ਜੋ ਬਦਲੇ ਵਿਚ ਕੋਈ ਸੇਵਾ ਨਹੀਂ ਕਰਦੇ। ਦੇਸ਼ੇ : ਢੁਕਵੀਂ ਥਾਂ। ਕਾਲੇ : ਸਮੇਂ ਸਿਰ। ਚ : ਅਤੇ। ਪਾਤ੍ਰੇ : ਪਾਤਰ ਹੈ ਯੋਗ ਹੈ। ਚ : ਅਤੇ। ਤਤ੍ : ਉਹ। ਦਾਨਮ੍ : ਤੋਹਫ਼ਾ। ਸਾਤਿਤਵਕਮ੍ : ਸਾਤਿਵਕ। ਸ੍ਮ੍ਰਤਮ੍ : ਇਸ ਤਰ੍ਹਾਂ ਰੱਖਿਆ ਗਿਆ ਹੈ।

**੦ ਸ਼ਲੋਕਾਰਥ :-** ਦਾਨ ਦੇਣਾ ਕਰਤੱਵ ਹੈ। ਇਸ ਤਰ੍ਹਾਂ (ਭਾਵ ਤੋਂ) ਜੋ ਦਾਨ (ਸੁਯੋਗਯ) ਦੇਸ਼ ਕਾਲ ਤੇ ਪਾਤਰ ਦੇ ਪ੍ਰਾਪਤ ਹੋਣ ’ਤੇ ਉਪਕਾਰ ਨਾ ਕਰਨ ਵਾਲੇ ਲਈ (ਪਰਉਪਕਾਰ ਦੀ ਆਸ਼ਾ ਨਾ ਰੱਖਦੇ ਹੋਏ) ਕੀਤਾ ਜਾਂਦਾ ਹੈ ਉਹ ਦਾਨ ਸਾਤਵਿਕ ਹੈ।

**ਪਦ-ਅਰਥ-ਵਿਸਥਾਰ :-** ੦ ਦਾ-ਤਵ੍ਯਮ੍ ਇਤਿ ਯਤ੍ ਦਾਨਮ੍...... ਦੇਸ਼ੇ ਕਾਲੇ ਚ ਪਾਤ੍ਰੇ ਚ = ਕੇਵਲ ਦੇਣਾ ਹੀ ਮੇਰਾ ਕਰਤੱਵ ਹੈ। ਕਾਰਣ ਇਹ ਹੈ ਕਿ ਮੈਂ ਹੀ ਵਸਤੂਆਂ ਨੂੰ ਸਵੀਕਾਰ ਕੀਤਾ ਹੈ, ਉਨ੍ਹਾਂ ਨੂੰ ਆਪਣਾ ਮੰਨਿਆ ਹੈ। ਜਿਸ ਨੇ ਵਸਤੂਆਂ ਨੂੰ ਸਵੀਕਾਰ ਕੀਤਾ ਹੈ, ਉਸੇ ’ਤੇ ਦੇਣ ਦੀ ਜ਼ਿੰਮੇਵਾਰੀ ਹੁੰਦੀ ਹੈ। ‘ਦੇਣਾ ਮੇਰਾ ਕਰਤੱਵ ਹੈ।’ ਇਸ ਭਾਵ ਤੋਂ ਦਾਨ ਕਰਨਾ ਚਾਹੀਦਾ ਹੈ। ਉਸ ਦਾ ਏਥੇ (ਇਸ ਲੋਕ ਵਿਚ) ਤੇ ਉਥੇ (ਪਰਲੋਕ ਵਿਚ) ਕੀ ਫਲ ਹੋਵੇਗਾ – ਇਹ ਭਾਵ ਤੋਂ ਦਾਨ ਕਰਨਾ ਚਾਹੀਦਾ ਹੈ। ‘ਦਾਤਵ੍ਯ’ ਦਾ ਅਰਥ ਤਿਆਗ ਹੈ। ੦ ਹੁਣ ਪ੍ਰਸ਼ਨ ਪੈਦਾ ਹੁੰਦਾ ਹੈ ਕਿ ਕਿਸ ਨੂੰ ਦਿੱਤਾ ਜਾਵੇ ? ਤਾਂ ਆਪ ਕਹਿੰਦੇ ਹਨ ੦ (ਦਾ) ਦੀਯੇਤ ਅਨ੍ਉਪ ਕਾਰਿਣੇ – ਅਰਥਾਤ ਜਿਸ ਨੇ ਪਹਿਲਾਂ ਕਦੇ ਅਸਾਡਾ ਉਪਕਾਰ ਕੀਤਾ ਹੀ ਨਹੀਂ, ਨਾ ਅੱਗੋਂ ਉਸ ਵੱਲੋਂ ਉਪਕਾਰ ਕਰਨ ਦੀ ਸੰਭਾਵਨਾ ਹੈ। ਅਜਿਹੇ ਅਣ ਉਪਕਾਰੀ ਨੂੰ ਦਾਨ ਦੇਣਾ ਚਾਹੀਦਾ ਹੈ। ਕੇਵਲ ਦੇਣ ਮਾਤਰ ਤੋਂ ਸੱਚੇ ਉਪਕਾਰ ਦਾ ਬਦਲਾ ਨਹੀਂ ਚੁਕਵਾਇਆ ਜਾ ਸਕਦਾ। ਇਸ ਲਈ ਉਪਕਾਰੀ ਦੀ ਭੀ ਜ਼ਰੂਰ ਹੀ ਸੇਵਾ ਸਹਾਇਤਾ ਕਰਨੀ ਚਾਹੀਦੀ ਹੈ, ਪਰ ਉਸ ਨੂੰ ਦਾਨ ਵਿਚ ਭਰਤੀ ਨਹੀਂ ਕਰਨਾ ਚਾਹੀਦਾ। ਉਪਕਾਰ ਦੀ ਆਸ਼ਾ ਰੱਖ ਕੇ ਦੇਣ ਨਾਲ ਇਹ ਦਾਨ ਰਾਜਸੀ ਹੋ ਜਾਂਦਾ ਹੈ ੦ ਦੇਸ਼ ਕਾਲ ਚ ਪਾਤ੍ਰੇ ਚ = ਪਦ ਦੇ ਦੋ ਅਰਥ ਹਨ – 1. ਜਿਸ ਦੇਸ਼ ਵਿਚ ਜੋ ਚੀਜ਼ ਨਹੀਂ ਹੈ ਤੇ ਉਸ ਚੀਜ਼ ਦੀ ਲੋੜ ਹੈ, ਉਸ ਦੇਸ਼ ਵਿਚ ਉਹ ਚੀਜ਼ ਦੇਣਾ, ਜਿਸ ਸਮੇਂ ਜਿਸ ਚੀਜ਼ ਦੀ ਲੋੜ ਹੈ, ਉਸ ਸਮੇਂ ਉਹ ਚੀਜ਼ ਦੇਣਾ, ਜਿਸ ਕੋਲ ਜੋ ਚੀਜ਼ ਨਹੀਂ ਹੈ ਤੇ ਉਸ ਦੀ ਲੋੜ ਹੈ, ਉਸ ਅਭਾਵ ਗ੍ਰਸਤ ਨੂੰ ਚੀਜ਼ ਦੇਣਾ। 2. ਗੰਗਾ ਜਮਨਾ ਗੋਦਾਵਰੀ ਆਦਿ ਨਦੀਆਂ ਤੇ ਕੁਰੁਕੁਸ਼ੇਤ੍ਰ, ਪ੍ਰਯਾਗ ਰਾਜ, ਕਾਸ਼ੀ ਆਦਿ ਪਵਿੱਤਰ ਦੇਸ਼ ਪ੍ਰਾਪਤ ਹੋਣ ’ਤੇ ਦਾਨ ਦੇਣਾ, ਅਮਾਵਸ, ਪੂਰਨਮਾਸੀ, ਵ੍ਯਤਿਪਾਤ ਅਕ੍ਸ਼੍ਯ ਤ੍ਰਤੀਯਾ ਸੰਕ੍ਰਾਂਤ ਆਦਿ ਪਵਿੱਤਰ ਕਾਲ ਪ੍ਰਾਪਤ ਹੋਣ ’ਤੇ ਦਾਨ ਦੇਣਾ, ਵੇਦ-ਪਾਠੀ ਬ੍ਰਾਹਮਣ, ਸਦਗੁਣੀ ਸਦਾਚਾਰੀ ਭਿਖਸ਼ੂ ਆਦਿ ਉੱਤਮ ਪਾਤ੍ਰ ਪ੍ਰਾਪਤ ਹੋਣ ’ਤੇ ਦਾਨ ਦੇਣਾ। ੦ ਤਤ੍ ਦਾਨਮ੍ ਸਾਤਿੱਵਕਮ੍ ਸ੍ਮ੍ਰਤਮ੍ ਅਜਿਹਾ ਦਿੱਤਾ ਹੋਇਆ ਦਾਨ ਸਾਤਵਿਕ ਕਿਹਾ ਜਾਂਦਾ ਹੈ। ਸੰਪੂਰਣ ਸ੍ਰਿਸ਼ਟੀ ਦੀਆਂ ਸਾਰੀਆਂ ਚੀਜ਼ਾਂ ਸਾਰਿਆਂ ਲਈ ਹਨ, ਆਪਣੀਆਂ ਵਿਅਕਤੀਗਤ ਨਹੀਂ। ਇਸ ਲਈ ਅਣ ਉਪਕਾਰੀ ਵਿਅਕਤੀ ਨੂੰ, ਜਿਸ ਚੀਜ਼ ਦੀ ਲੋੜ ਹੋਵੇ, ਉਹ ਚੀਜ਼ ਉਸੇ ਦੀ ਸਮਝ ਕੇ ਉਸੇ ਨੂੰ ਦੇਣੀ ਚਾਹੀਦੀ ਹੈ। ਜਿਸ ਕੋਲ ਇਹ ਵਸਤੂ ਪਹੁੰਚੇਗੀ, ਉਸ ਨੂੰ ਪ੍ਰਾਪਤ ਕਰਨ ਦਾ ਹੱਕ ਉਸੇ ਨੂੰ ਹੀ ਹੈ।

**ਵਿਆਖਿਆ :-** ਦਾਨ ਪੁੰਨ ਭੇਟਾ ਸੁਗ਼ਾਤ ਦੇਣ ਦੀ ਪ੍ਰਕ੍ਰਿਆ ਪਿੱਛੇ ਇਹ ਭਾਵਨਾ ਕਾਰਜਸ਼ੀਲ ਨਹੀਂ ਹੋਣੀ ਚਾਹੀਦੀ, ਕਿ ਬਦਲੇ ਵਿਚ ਸਾਨੂੰ ਕੁੱਝ ਪ੍ਰਾਪਤ ਹੋਵੇਗਾ। ਇਹ ਤਾਂ ਪਿਆਰ ਮਿਲਵਰਤਣ ਅਤੇ ਸਹਿਯੋਗ ਭਰੱਪਣ ਦਾ ਲੈਣ ਦੇਣ ਹੈ। ਕੁੱਝ ਮਾਮਲਿਆਂ ਵਿਚ ਅਜਿਹੀ ਪਰਯੋਜਿਤ ਲਾਈ ਰਕਮ ਦੇ ਬਦਲੇ ਵਿਚ ਆਸ ਕੀਤੀ ਜਾ ਸਕਦੀ ਹੈ। ਪਰ ਜੋ ਵੀ ਭੇਟਾ ਜਾਂ ਤੋਹਫ਼ਾ ਦਿੱਤਾ ਜਾਂਦਾ ਹੈ, ਉਸ ਦੇ ਬਦਲੇ ਵਿਚ ਹੋਰ ਕੁੱਝ ਤੋਹਫ਼ਾ ਪ੍ਰਾਪਤ ਕਰਨਾ ਮੂਰਖਤਾ ਹੈ। ਤੋਹਫ਼ਾ ਲੈਣ ਵਾਲਾ ਅਜਿਹਾ ਵਿਅਕਤੀ ਵੀ ਹੋ ਸਕਦਾ ਹੈ, ਜਿਸ ਕੋਲ ਬਦਲੇ ਵਿਚ ਦੇਣ ਲਈ ਅਜਿਹਾ ਕੁੱਝ ਨਾ ਹੋਵੇ। ਜਿਸ ਨੂੰ ਤੋਹਫ਼ਾ ਦਿੱਤਾ ਜਾਵੇ, ਉਹ ਤੋਹਫ਼ਾ ਪ੍ਰਾਪਤ ਕਰਨ ਦੇ ਯੋਗ ਹੋਣਾ ਚਾਹੀਦਾ ਹੈ ਤੇ ਉਹ ਉਸ ਦੀ ਸੁਵਰਤੋਂ ਕਰਦਾ ਹੋਵੇ। ਦਿੱਤਾ ਤੋਹਫ਼ਾ ਵਿਸ਼ੇਸ਼ ਲੋਕ ਹੇਤੂ ਕਾਰਜਾਂ ਲਈ ਵਰਤਦਾ ਵੀ ਹੋਵੇ। ਤੋਹਫ਼ੇ ਤੋਂ ਵੱਧ ਤੋਹਫ਼ਾ ਦੇਣ ਵਾਲੇ ਦੇ ਉਸਾਰੂ ਰਵੱਈਏ ਦੀ ਵਿਸ਼ੇਸ਼ ਮਹੱਤਤਾ ਹੈ। ਇਹ ਪਵਿੱਤਰ ਫਰਜ਼ ਸਮਝਣਾ ਚਾਹੀਦਾ ਹੈ ਕਿ ਦਿੱਤਾ ਤੋਹਫ਼ਾ ਬਖਸ਼ ਦਿੱਤਾ ਜਾਵੇ। ਨਿਰਮਾਨਤਾ ਨਾਲ ਹਲੀਮੀ ਨਾਲ ਪੂਰੀ ਪੂਰੀ ਯੋਗਤਾ ਨਾਲ ਜੋ ਵੀ ਸਾਧਨ ਹਨ, ਉਨ੍ਹਾਂ ਦੀ ਯੋਗ ਢੁਕਵੇਂ ਵਿਅਕਤੀ ਨਾਲ ਠੀਕ ਵਰਤੋਂ ਕਰਨੀ ਚਾਹੀਦੀ ਹੈ। ਤੋਹਫ਼ਾ ਉਸ ਵੇਲੇ ਦਿੱਤਾ ਜਾਵੇ, ਜਿਸ ਨੂੰ ਜਦੋਂ ਲੋੜ ਹੋਵੇ। ਸਮੇਂ ਤੋਂ ਪਹਿਲਾਂ ਜਾਂ ਪਛੜਕੇ ਦਿੱਤਾ ਤੋਹਫ਼ਾ ਮੰਤਵਹੀਨ ਹੋ ਜਾਂਦਾ ਹੈ। ਉਹ ਤੋਹਫ਼ਾ ਹੀ ਸਾਤਵਿਕ ਹੈ ਜੋ ਉੱਪਰ ਲਿਖੀਆਂ ਸ਼ਰਤਾਂ ਦੀ ਪੂਰਤੀ ਕਰਦਾ ਹੋਵੇ।

✪ ✪ ✪

**17.21 ਸ਼ਲੋਕ :**

*यत् तु प्रति-उप-कार-अर्थम्, फलम् उद्-दिश्-य वा पुनः। (दा)दी-य-ते च परि-क्लिष्टम्, तत् दानम् राजसम् स्मृ-तम्॥*

### *ਯਤ੍ ਤੁ ਪ੍ਰਤਿ ਉਪਕਾਰ ਅਰ੍ਥਮ੍, ਫਲਮ੍ ਉਦ੍ ਦਿਸ਼੍ਯ ਵਾ ਪੁਨਹ।*
### *(ਦਾ) ਦੀਯਤੇ ਚ ਪਰਿ ਕਲ੍ਸ਼੍ਟਮ੍, ਤਤ੍ ਦਾਨਮ੍ ਰਾਜਸਮ੍ ਸ੍ਮ੍ਰਤਮ੍॥*

**੦ ਸ਼ਬਦ ਅਰਥ :-** ਯਤ੍ : ਕਿਹੜਾ। ਤੁ : ਸੱਚਮੁੱਚ। ਪ੍ਰਤਿ ਉਪਕਾਰ ਅਰ੍ਥਮ੍ : ਬਦਲੇ ਵਿਚ ਪ੍ਰਾਪਤ ਕਰਨ ਦੀ ਦ੍ਰਿਸ਼ਟੀ। ਫਲਮ੍ : ਫਲ। ਉਦ੍ ਦਿਸ਼੍ਯ : ਤਲਾਸ਼ ਕਰਦਿਆਂ। ਵਾ : ਜਾ। ਪੁਨਹ : ਦੁਵਾਰਾ। (ਦਾ) ਦੀਯੇਤ : ਦਿੱਤਾ ਗਿਆ ਹੈ। ਚ : ਅਤੇ। ਪਰਿ ਕਲ੍ਸ਼੍ਟਮ੍ : ਝਿਜਕਦੇ ਹੋਏ। ਤਤ੍ : ਉਹ। ਦਾਨਮ੍ : ਤੋਹਫ਼ੇ। ਰਾਜਸਮ੍ : ਰਾਜਸਿਕਾ। ਸਮ੍ਰਤਮ੍ : ਇੰਜ ਸਾਬਤ ਹੁੰਦਾ ਹੈ, ਇੰਜ ਕਿਹਾ ਹੈ।

**੦ ਸ਼ਲੋਕਾਰਥ :-** ਪਰ ਜਿਹੜਾ ਕੋਈ ਪਰ-ਉਪਕਾਰ ਪਾਉਣ ਵਾਸਤੇ ਤੇ ਫਲ ਪ੍ਰਾਪਤੀ ਦੇ ਉਦੇਸ਼ ਲਈ ਫਿਰ ਕਲੇਸ਼ ਪੂਰਵਕ ਦਿੱਤਾ ਜਾਂਦਾ ਹੈ। ਉਹ ਦਾਨ ਰਾਜਸਿਕ ਕਿਹਾ ਜਾਂਦਾ ਹੈ।

**ਪਦ-ਅਰਥ-ਵਿਸਥਾਰ :-** ੦ ਯਤ੍ ਤੁ ਪ੍ਰਤਿ ਉਪਕਾਰ ਅਰ੍ਥਮ੍ – ਰਾਜਸ ਦਾਨ ਉਪਕਾਰ ਲਈ ਦਿੱਤਾ ਜਾਂਦਾ ਹੈ। ਜਿਵੇਂ ਰਾਜਸ ਪੁਰਸ਼ ਕਿਸੇ ਵਿਸ਼ੇਸ਼ ਅਵਸਰ ’ਤੇ ਦਾਨ ਵਸਤਾਂ ਨੂੰ ਗਿਣ ਕੇ ਕੱਢਦਾ ਹੈ ਤਾਂ ਇਹ ਵਿਚਾਰ ਕਰਦਾ ਹੈ ਕਿ ਸਾਡੇ ਸਕੇ ਸੰਬੰਧੀ ਜੋ ਕੁਲ ਪ੍ਰੋਹਿਤ ਹਨ – ਉਨ੍ਹਾਂ ਨੂੰ ਅਸੀਂ ਦਾਨ ਕਰਾਂਗੇ। ਉਸ ਨਾਲ ਉਸ ਦਾ ਲਾਭ ਹੋਵੇਗਾ ਜਾਂ ਵਿਸ਼ੇਸ਼ ਪੰਡਿਤ ਬਹੁਤ ਚੰਗੇ ਹਨ, ਜੋਤਿਸ਼ ਵੀ ਜਾਣਦੇ ਹਨ, ਉਸ ਨੂੰ ਅਸੀਂ ਦਾਨ ਕਰਾਂਗੇ, ਜਿਸ ਨਾਲ ਉਹ ਕਦੇ ਯਾਤਰਾ ਦਾ, ਪੁੱਤਰਾਂ ਦਾ ਤੇ ਕੁੜੀਆਂ ਦਾ ਵਿਆਹ, ਨਵਾਂ ਮਕਾਨ, ਬਣਵਾ ਲਵੇਗਾ। ਜਾਂ ਕਿਹੜੇ ਹਿਤਕਾਰੀ ਜਾਂ ਸੰਬੰਧੀ ਹਨ, ਉਨ੍ਹਾਂ ਨੂੰ ਸਹਾਇਤਾ ਦੇ ਰੂਪ ਵਿਚ ਪੈਸੇ ਦੇਵਾਂਗੇ ਤਾਂ ਉਹ ਕਦੇ ਸਾਡੀ ਸਹਾਇਤਾ ਕਰ ਦੇਣਗੇ। ਇੰਜ ਬਦਲੇ ਵਿਚ ਲੈਣ ਦੀ, ਜੋ ਭਾਵਨਾ ਹੈ ਜਾਂ ਇਸ ਲੋਕ ਨਾਲ ਸੰਬੰਧ ਜੋੜ ਕੇ ਦਾਨ ਕੀਤਾ ਜਾਂਦਾ ਹੈ। ਉਸ ਨੂੰ ‘ਪ੍ਰਤਿਉਪਕਾਰ ਅਰ੍ਥਮ੍’ ਕਿਹਾ ਜਾਂਦਾ ਹੈ। ੦ ਫਲਮ੍ ਉਦ੍ ਦਿਸ਼੍ਯਵਾ ਪੁਨਹ – ਫਲ ਦਾ ਉਦੇਸ਼ ਰੱਖ ਕੇ, ਪਰਲੋਕ ਨਾਲ ਸੰਬੰਧ ਜੋੜ ਕੇ, ਫਲ ਦੀ ਕਾਮਨਾ ਸਾਹਮਣੇ

ਰੱਖ ਕੇ ਦਿੱਤਾ ਦਾਨ ਰਾਜਸੀ ਹੋ ਜਾਂਦਾ ਹੈ। ੦ ਏਥੇ 'ਪੁਨਹ' ਪਦ ਦਾ ਅਰਥ ਹੈ ਕਿ ਜਿਸ ਤੋਂ ਕੁੱਝ ਉਪਕਾਰ ਪਾਇਆ ਹੈ, ਜਾਂ ਭਵਿਖ ਵਿਚ ਜਿਸ ਤੋਂ ਪ੍ਰਾਪਤ ਹੋਣ ਦੀ ਸੰਭਾਵਨਾ ਹੈ - ਉਸ ਦਾ ਵਿਚਾਰ ਰਾਜਸ ਪੁਰਸ਼ ਪਹਿਲਾਂ ਕਰਦਾ ਹੈ, ਪਿੱਛੋਂ ਦਾਨ ਦਿੰਦਾ ਹੈ ੦ (ਦਾ) ਦੀਯ - ਤੇ ਚਪਰਿ ਕਲਿਸ਼ਟ੍ਮ੍ - ਰਾਜਸੀ ਦਾਨ ਬਹੁਤ ਕਲੇਸ਼ਪੂਰਵਕ ਦਿੱਤਾ ਜਾਂਦਾ ਹੈ। ਜਿਵੇਂ ਵਕਤ ਆ ਗਿਆ ਹੈ, ਇਸ ਲਈ ਦਾਨ ਕਰਨਾ ਪੈ ਰਿਹਾ ਹੈ। ਐਨੀਆਂ ਚੀਜ਼ਾਂ ਦੇਵਾਂਗੇ ਤਾਂ ਐਨਾ ਧਨ ਘੱਟ ਹੋ ਜਾਵੇਗਾ। ਉਹ ਸਮੇਂ ਸਿਰ ਸਾਡੇ ਕੰਮ ਆਉਂਦੇ ਹਨ, ਇਸ ਲਈ ਦੇਣਾ ਪੈ ਰਿਹਾ ਹੈ। ਜੇ ਐਨਾ ਕੁ ਕੰਮ ਚੱਲ ਜਾਵੇ ਤਾਂ ਵਧੀਆ ਰਹੇਗਾ। ਜੇ ਬਹੁਤਾ ਦਿੱਤਾ ਤਾਂ ਸਾਨੂੰ ਘਾਟਾ ਪੈ ਜਾਵੇਗਾ। ਇਸ ਤਰ੍ਹਾਂ ਰਾਜਸ ਵਿਅਕਤੀ ਥੋੜ੍ਹਾ ਮੋਟਾ ਦਾਨ ਤਾਂ ਕਰਦੇ ਹਨ ਪਰ ਦਿਖਾਵਾ ਤੇ ਟਾਲ ਮਟੋਲ ਕਰਦੇ ਰਹਿੰਦੇ ਹਨ। ੦ ਤਤ੍ ਦਾਨਮ੍ ਰਾਜਸਮ੍ ਸ੍ਮ੍ਰਤਮ੍ = ਉਪਯੁਕਤ ਪ੍ਰਕਾਰ ਤੋਂ ਦਿੱਤਾ ਜਾਣ ਵਾਲਾ ਦਾਨ ਰਾਜਸ ਕਿਹਾ ਜਾਂਦਾ ਹੈ।

**ਵਿਆਖਿਆ :-** ਜਦੋਂ ਦਾਨ ਕੀਤਾ ਜਾਵੇ ਜਾਂ ਤੋਹਫ਼ਾ ਭੇਟ ਕੀਤਾ ਜਾਵੇ, ਖੱਬੇ ਹੱਥ ਨੂੰ ਇਹ ਨਾ ਪਤਾ ਲੱਗੇ ਕਿ ਸੱਜੇ ਹੱਥ ਨੇ ਕੀ ਕਿਸ ਨੂੰ ਕਿਸ ਲਈ ਭੇਟਾ ਅਰਪਿਤ ਕੀਤੀ ਹੈ। ਮੰਤਵ ਇਹ ਹੈ ਕਿ ਭੇਟਾਂ ਜਾਂ ਤੋਹਫ਼ਾ ਦੇਣ ਦੀ ਪਵਿੱਤਰਤਾ, ਉਸ ਦੇ ਗੁਪਤ ਰੂਪ ਵਿਚ ਹੈ। ਦਾਨ ਦੇਣ ਦਾ ਪ੍ਰਚਾਰ ਕਰਨਾ, ਬੁੱਧੀ ਹੀਨਤਾ ਹੈ, ਪਰ ਜਿਹੜੇ ਵਿਅਕਤੀ ਰਾਜਸਿਕ ਗੁਣਾਂ ਦੇ ਧਾਰਨੀ ਹਨ, ਉਨ੍ਹਾਂ ਨੂੰ ਦਾਨ ਦੇਣ ਦੀ ਪੂਰਤੀ ਤੇ ਪਵਿੱਤਰਤਾ ਉਸ ਦੇ ਪ੍ਰਚਾਰ ਤੇ ਦਿਖਾਵੇ ਵਿਚ ਲੱਗਦੀ ਹੈ। ਅਸਲ ਵਿਚ ਜੋ ਕੁੱਝ ਉਨ੍ਹਾਂ ਕੋਲ ਹੁੰਦਾ ਹੈ, ਉਹ ਦੂਜਿਆਂ ਨੂੰ ਸੱਮਰਪਿਤ ਕਰਨਾ ਹੀ ਨਹੀਂ ਚਾਹੁੰਦੇ। ਡਾਵਾਂਡੋਲ ਮਨੋਸਥਿਤੀ ਤੇ ਬੇਚੈਨੀ ਵਿਚ ਉਹ ਜੋ ਕੁੱਝ ਦਾਨ ਕਰਦੇ ਵੀ ਹਨ, ਬਹੁਤ ਕੰਜੂਸੀ ਨਾਲ ਕਰਦੇ ਹਨ। ਇੰਜ ਕਰਦੇ ਹੋਏ ਉਹ ਉਨ੍ਹਾਂ ਲੋਕਾਂ ਉੱਪਰ ਗਿਲਾ ਸ਼ਿਕਵਾ ਕਰਦੇ ਹਨ, ਜਿਹੜੇ ਉਸ ਨੂੰ ਉੱਲੂ ਸਿੱਧਾ ਕਰਨ ਲਈ ਵਰਤਦੇ ਹਨ। ਉਹ ਕੰਜੂਸੀ ਨਾਲ ਦਿੱਤੇ ਤੋਹਫ਼ੇ ਨੂੰ ਮੁੜ ਵਾਪਸ ਲੈਣ ਦੀ ਯੋਜਨਾ ਵੀ ਬਣਾਉਂਦੇ ਹਨ। ਜੇ ਇਹ ਵਾਪਸ ਹੋਵੇ ਤਾਂ ਉਸ ਤੋਂ ਵੱਡੇ ਰੂਪ ਵਿਚ, ਦੁੱਗਣੇ, ਤਿਗਣੇ ਰੂਪ ਵਿਚ ਮਿਲੇ ਜੇ ਸੰਭਵ ਹੈ। ਰਾਜਸਿਕ ਦਾਨ (ਤੋਹਫ਼ਾ) ਦੇਣ ਵਾਲੇ ਨੂੰ ਵੀ ਅਤੇ ਪ੍ਰਾਪਤ ਕਰਨ ਵਾਲੇ ਨੂੰ ਵੀ ਬੇਚੈਨ ਕਰਦਾ ਰਹਿੰਦਾ ਹੈ।

✪ ✪ ✪

**17.22 ਸ਼ਲੋਕ :**

*अ-देश-काले यत् दानम्, अपात्रेभ्य: च (दा) दी-यते। अ-सत्कृतम् अव ज्ञातम्, तत् तामसम् उद्-आ-हृ-तम्॥*

***ਆਦੇਸ਼ ਕਾਲੇ ਯਤ੍ ਦਾਨਮ੍, ਆਪਤ੍ਰੇ ਭ੍ਯਹ ਚ (ਦਾ) ਦੀਯਤੇ।***

***ਅ ਸਤ੍ਕ੍ਰਤਮ੍ ਅਵ ਗ੍ਯਾਤਮ੍, ਤਤ੍ ਤਾਮਸਮ੍ ਉਦ੍ਆਹਰ੍ਤਮ੍॥***

**੦ ਸ਼ਬਦ ਅਰਥ :-** ਆਦੇਸ਼ ਕਾਲੇ : ਗ਼ਲਤ ਥਾਂ ਤੋਂ ਸਮੇਂ 'ਤੇ। ਯਤ੍ : ਉਹ। ਦਾਨਮ੍ : ਤੋਹਫ਼ਾ ਦਾਨ। ਅਪਾਤ੍ਰੇ ਭ੍ਯਹ : ਅਯੋਗ ਵਿਅਕਤੀ। ਚ : ਅਤੇ। (ਦਾ) (ਦੀਯਤੇ) : ਦਿੱਤਾ ਗਿਆ। ਅਸਤ੍ਕ੍ਰਤਮ੍ : ਸਤਿਕਾਰ ਹੀਣਤਾ। ਅਵਗਿਆਤਮ੍ : ਬੇਇੱਜ਼ਤੀ ਨਾਲ। ਤਤ੍ : ਉਹ। ਤਾਮਸਮ੍ : ਤਾਮਸਿਕ ਗੁਣ। ਉਦਆਹ੍ਰਤਮ੍ : ਇੰਜ ਕਿਹਾ ਗਿਆ।

**੦ ਸ਼ਲੋਕਾਰਥ :-** ਜਿਹੜਾ ਦਾਨ ਅਯੋਗ ਦੇਸ਼ ਕਾਲ ਵਿਚ ਅਤੇ ਅਪਾਤਰਾਂ (ਅਯੋਗ ਵਿਅਕਤੀਆਂ) ਨੂੰ ਬਿਨਾਂ ਸਤਿਕਾਰ ਦੇ ਤੇ ਅਵਗਿਆਪੂਰਵਕ ਦਿੱਤਾ ਜਾਂਦਾ ਹੈ, ਇਹ ਦਾਨ ਤਾਮਸਿਕ ਕਿਹਾ ਗਿਆ ਹੈ।

**ਪਦ-ਅਰਥ-ਵਿਸਥਾਰ :-** ੦ ਆਦੇਸ਼ ਕਾਲੇ ਯਤ੍ ਦਾਨਮ੍ - ਤਾਮਸ ਦਾਨ ਵਿਚ ਨਾ ਸਤਿਕਾਰ ਹੁੰਦਾ ਹੈ ਅਤੇ ਨਾ ਨਿਯਮ ਹੁੰਦੇ ਹਨ। ਤਾਮਸ ਪੁਰਸ਼ ਕੋਲ ਜੇ ਬ੍ਰਾਹਮਣ ਆ ਜਾਵੇ ਤਾਂ ਉਹ ਉਸ ਨੂੰ ਤ੍ਰਿਸਕਾਰੇਗਾ। ਉਸ ਦਾ ਨਿਰਾਦਰ ਹੋਵੇਗਾ। ਨਾ ਉਹ ਸ਼ਾਸਤਰ ਵਿਧੀ ਦਾ ਖਿਆਲ ਕਰੇਗਾ। ਏਸੇ ਲਈ ਅਜਿਹਾ ਦਾਨ ਤਾਮਸ ਅਖਵਾਉਂਦਾ ਹੈ। ੦ ਮੂਡਤਾ ਦੇ ਕਾਰਣ ਤਾਮਸ ਮਨੁੱਖਾਂ ਨੂੰ ਆਪਣੇ ਮਨ ਦੀਆਂ ਗੱਲਾਂ ਹੀ ਜਚਦੀਆਂ ਹਨ। ਜਿਵੇਂ ਦਾਨ ਕਰਨ ਲਈ ਦੇਸ਼ ਕਾਲ ਦੀ ਕੀ ਲੋੜ ਹੈ। ਜਦੋਂ ਚਾਹੋ ਤਦ ਕਰ ਦੇਵੋ। ਜਦ ਕਿਸੇ ਵਿਸ਼ੇਸ਼ ਦੇਸ਼ ਕਾਲ ਵਿਚ ਹੀ ਪੁੰਨ ਹੋਵੇਗਾ, ਤਾਂ ਕੀ ਏਥੇ ਪੁੰਨ ਨਹੀਂ ਹੋਵੇਗਾ ? ਅਮੁਕ ਸਮਾਂ ਅਮੁਕ ਪਰਵ - ਇਸ ਦੀ ਕੀ ਲੋੜ ਹੈ ? ਆਪਣੀ ਚੀਜ਼ ਖ਼ਰਚ ਕਰਨੀ ਹੈ, ਚਾਹੇ ਕਦੋਂ ਦੇਵੋ ਆਦਿ ਆਦਿ, ਜਿਸ ਵਿਅਕਤੀ ਵਿਚ ਦਾਨ ਕਰਨ ਸਮੇਂ ਇਹ ਵਿਚਾਰ ਆਉਂਦੇ ਹਨ, ਉਹ ਤਾਮਸਦਾਨ ਹੋ ਜਾਂਦਾ ਹੈ। ਦਾਨ ਲੈਣ ਵਾਲੇ ਦਾ, ਸ਼ਾਸਤ੍ਰ ਵਿਧੀ ਦਾ ਅਨਾਦਰ ਤ੍ਰਿਸਕਾਰ ਕਰਕੇ ਦਾਨ ਦੇਣਾ ਤਾਮਸੀ ਦਾਨ ਹੈ। ੦ ਆਪ ਤ੍ਰੇਭ੍ਯਹ ਚ (ਦਾ) ਦੀਯਤੇ - ਤਾਮਸਦਾਨ ਅਪਾਤ੍ਰ ਨੂੰ ਦਿੱਤਾ ਜਾਂਦਾ ਹੈ। ਤਾਮਸ ਵਿਅਕਤੀ ਕਈ ਪ੍ਰਕਾਰ ਨਾਲ ਤਰਕ ਵਿਤਰਕ ਕਰਕੇ ਪਾਤ੍ਰ ਦਾ ਵਿਚਾਰ ਨਹੀਂ ਕਰਦੇ। ਜਿਵੇਂ ਨਾਲ ਢੁਕਵੇਂ ਸਮੇਂ ਸਥਾਨ ਦਾ, ਨਾ ਸ਼ਾਸਤ੍ਰ ਵਿਧੀ ਦਾ। ਦਾਨ ਦੇਣ ਵਾਲਾ ਤਾਮਸ ਵਿਅਕਤੀ ਕੁਪਾਤਰ ਨੂੰ ਦਾਨ ਦੇਣ ਸਮੇਂ ਤਰਕ ਦੇਵੇਗਾ 'ਜੇ ਇਸ ਨੂੰ ਦਾਨ ਦਿੱਤਾ ਜਾਵੇ ਕਿ ਇਸ ਦਾ ਢਿੱਡ ਨਹੀਂ ਭਰੇਗਾ ? ਕੀ ਇਸ ਨੂੰ ਦਾਨ ਦੇ ਕੇ ਪੁੰਨ ਨਹੀਂ ਹੋਵੇਗਾ ? ਕੀ ਇਹ ਆਦਮੀ ਨਹੀਂ ?" 'ਬ੍ਰਾਹਮਣਾਂ ਨੂੰ ਤਾਂ ਐਵੇਂ ਲਿਖ ਦਿੱਤਾ ਹੈ ਤਾਂ ਕਿ ਉਨ੍ਹਾਂ ਦਾ ਗੁਜ਼ਾਰਾ ਹੁੰਦਾ ਰਹੇ ?" ਆਦਿ ਤਰਕ ਵਿਤਰਕ ਕੀਤਾ ਜਾਂਦਾ ਹੈ। ੦ ਤਾਮਸਮ੍ ਉਦ੍ ਆ ਹ੍ਰਤਮ੍, ਉਪਯੁਕਤ ਪ੍ਰਕਾਰ ਤੋਂ ਦਿੱਤਾ ਗਿਆ ਦਾਨ ਤਾਮਸ ਅਖਵਾਉਂਦਾ ਹੈ, ਪਰ ਸ਼ੰਕਾ ਪੈਂਦਾ ਹੈ ਕਿ ਗੀਤਾ ਦੇ 14.18 ਸ਼ਲੋਕ ਰਾਹੀਂ ਤਾਮਸ ਕਰਮ ਦਾ ਫਲ ਅਧੋਗਤੀ ਦੱਸਿਆ ਹੈ ਤੇ ਰਾਮ ਚਰਿਤ ਮਾਨਸ ਵਿਚ ਕਿਹਾ ਹੈ, 'ਜਿਸ ਕਿਸੇ ਪ੍ਰਕਾਰ ਤੋਂ ਭੀ ਦਿੱਤਾ ਹੋਇਆ ਦਾਨ ਕਲਿਆਣ ਕਰਦਾ ਹੈ' (ਮਾਨਸ 7-10) ਇਹ ਵਿਰੋਧ ਕਿਉਂ ? ਇਸ ਦਾ ਸਮਾਧਾਨ ਹੈ ਕਿ ਤਾਮਸੀ ਮਨੁੱਖ ਅਧੋਗਤੀ ਵੱਲ ਜਾਂਦੇ ਹਨ, ਇਹ ਕਾਨੂੰਨ ਦਾਨ ਦੇ ਵਿਸ਼ੇ ਵਿਚ ਲਾਗੂ ਨਹੀਂ ਹੁੰਦਾ, ਕਿਉਂਕਿ ਧਰਮ ਦੇ ਚਾਰ ਚਰਣ ਹਨ, ਇਨ੍ਹਾਂ ਚਾਰਾਂ ਚਰਣਾਂ ਵਿਚੋਂ ਕਲਿਯੁਗ ਵਿਚ ਇੱਕੋ ਚਰਣ 'ਦਾਨ' ਹੈ। ਕਿਸੇ ਤਰ੍ਹਾਂ ਕੀਤਾ ਦਾਨ ਵੀ ਜੇ ਉਸ ਵਿਚ ਆਪਣੇ ਧਨ ਦਾ ਤਿਆਗ ਹੈ ਤਾਂ ਉਹ ਦਾਨ ਸਾਰਥਕ ਹੈ। ਇੰਜ ਤਾਮਸ ਵੱਲੋਂ ਦਿੱਤਾ ਦਾਨ ਅਧੋਗਤੀ ਨਹੀਂ ਹੁੰਦਾ। ਅਸ਼ਰਧਾ ਨਾ ਹੋਵੇ ਤਾਂ ਵੀ ਦੇਣਾ ਚਾਹੀਦਾ ਹੈ - ਦੇ ਅਰਥ ਲੋਕ ਸਹਾਇਤਾ ਵੱਲ ਜਾਂਦੇ ਹਨ। ਦਾਨ ਦੇ ਰੂਪ ਵਿਚ ਗ਼ਰੀਬਾਂ ਦੀ ਸਹਾਇਤਾ ਕਰਨੀ ਮਾਨਵੀ ਧਰਮ ਹੈ।

**ਵਿਆਖਿਆ :-** ਗ਼ਲਤ ਸਥਾਨ ਉਹ ਹੈ, ਜੋ ਗੰਦਾ ਹੈ, ਸ਼ੁੱਧ ਨਹੀਂ, ਜਿਸ ਤੋਂ ਕੋਈ ਪ੍ਰਾਪਤੀ ਨਾ ਹੋਵੇ, ਰਹਿਣ ਲਈ ਉਪਯੋਗੀ ਨਾ ਹੋਵੇ। ਗ਼ਲਤ ਸਮਾਂ ਉਹ ਹੈ ਜੋ ਨੀਂਦ ਵਿਚ ਵਿਘਨ ਪਾਉਂਦਾ ਹੋਵੇ। ਜ਼ਰੂਰੀ ਗਤੀਵਿਧੀਆਂ ਲਈ ਖਲਲ ਬਣਦਾ ਹੋਵੇ, ਜਿਵੇਂ ਖਾਣਾ ਖਾਣਾ ਤੇ ਹੋਰ ਕੰਮ ਕਾਰ ਦਾ ਸਮਾਂ। ਅਜਿਹੇ ਮੌਕੇ ਦਾਨ ਨਹੀਂ ਕਰਨਾ ਚਾਹੀਦਾ। ਜੋ ਵਿਅਕਤੀ ਦਾਨ ਦੇਣ ਦੇ ਯੋਗ ਨਹੀਂ ਹਨ, ਉਹ ਹਨ ਜਿਨ੍ਹਾਂ ਦੇ ਚਰਿੱਤਰ ਦੂਸ਼ਿਤ ਹਨ, ਜਿਨ੍ਹਾਂ ਦੇ ਭੈੜੇ ਚਰਿੱਤਰ ਸੰਬੰਧੀ ਲੋਕ ਚਰਚਾ ਕਰਦੇ ਹਨ। ਜਿਨ੍ਹਾਂ ਦਾ ਆਤਮ-ਨਿਅੰਤਰਣ ਨਹੀਂ ਹੈ ਜਾਂ ਜਿਹੜੇ ਲੋਕ ਸੇਵਾ ਦੇ ਕਾਰਜ ਕਰਨ ਤੋਂ ਸੰਕੋਚ ਕਰਦੇ ਹਨ ਜਾਂ ਜਿਹੜੇ ਚਲਾਕੀ ਨਾਲ ਧਨ ਜਮ੍ਹਾਂ ਕਰਦੇ ਹਨ। ਜੇ ਦਾਨ ਲੈਣ ਵਾਲਾ ਲਾਪ੍ਰਵਾਹੀ ਦਿਖਾਉਂਦਾ ਹੈ, ਹੰਕਾਰੀ ਹੈ ਤੇ ਦਾਨ ਦਿੱਤੀ ਵਸਤੂ ਦੀ ਦੁਰਵਰਤੋਂ ਕਰਦਾ ਹੈ। ਤਾਂ ਅਜਿਹਾ ਦਾਨ ਤਾਮਸਿਕ ਹੈ। ਜੇ ਸਰਕਾਰੀ ਅਫਸਰਾਂ ਵੱਲੋਂ ਜ਼ੋਰ ਪਾ ਕੇ ਕੋਈ ਵਸਤੂ ਤੋਹਫ਼ੇ ਦਾਨ ਦੇ ਤੌਰ 'ਤੇ ਭੇਟ ਕਰਵਾਈ ਜਾਂਦੀ ਹੈ ਤਾਂ ਉਹ ਵੀ ਪ੍ਰਕ੍ਰਿਤੀ ਤੋਂ ਤਾਮਸਿਕ ਹੁੰਦੀ ਹੈ। ਕਈ ਵਾਰ ਚੰਗੇ

ਕੰਮ ਲਈ ਤੋਹਫ਼ੇ ਦੇ ਤੌਰ 'ਤੇ ਰਿਸ਼ਵਤ ਦਿੱਤੀ ਜਾਂਦੀ ਹੈ, ਜੋ ਠੀਕ ਨਹੀਂ, ਇਹ ਵੀ ਤਾਮਸਿਕ ਹੈ। ਯੱਗ, ਦਾਨ ਤੇ ਤਪ ਚੰਗੇ ਕਰਮ ਹਨ। ਪਰ ਇਨ੍ਹਾਂ ਦੇ ਕਰਨ ਪਿੱਛੇ ਮੰਤਵ ਇਨ੍ਹਾਂ ਨੂੰ ਭੈੜਾ ਬਣਾ ਦਿੰਦਾ ਹੈ।

✪ ✪ ✪

**17.23 ਸ਼ਲੋਕ :**

*ओम् तत् सत् इति निर्-देशः, ब्रह्मण: त्रि-विधः स्मृ-तः। ब्राह्मणा: तेन वेदा: च यज्ञा: च, वि-(ध) हि-ता: पुरा॥*

***ਓਮ ਤਤ੍ ਸਤ੍ ਇਤਿ ਨਿਰ੍ ਦੇਸ਼ਹ, ਬ੍ਰਹਮ੍ਣਹ ਤ੍ਰਿਬਿੱਧਹ ਸ੍ਮ੍ਰਤਹ।***

***ਬ੍ਰਹਮ੍ਣਹ ਤੇਨ ਵੇਦਾਹ, ਚ ਯਗ੍ਯ੍ਹ ਚ, ਵਿ (ਧਾ) ਹਿ ਤਾਹ ਪੁਰਾ॥***

**੦ ਸ਼ਬਦ ਅਰਥ :-** ਓਮ ਤਤ੍ ਸਤ੍ : ਓਮ ਤਤ੍ ਸਤਿ। ਇਤਿ : ਇਸ ਤਰ੍ਹਾਂ। ਨਿਰ੍ਦੇਸ਼ਹ : ਅਹੁਦਾ, ਰੁਤਬਾ। ਬ੍ਰਹਮ੍ਣਹ : ਬ੍ਰਹਮ। ਤ੍ਰਿਬਿੱਧਹ : ਤ੍ਰੈ ਪੱਖ। ਸ੍ਮ੍ਰਤਹ : ਐਲਾਨ ਕੀਤਾ ਗਿਆ ਹੈ। ਬ੍ਰਹਮ੍ਣਹ : ਬ੍ਰਹਮ। ਤੇਨ : ਉਸ ਤੋਂ। ਵੇਦਾਹ : ਵੇਦ। ਚ : ਅਤੇ। ਯਗ੍ਯ੍ਹ : ਕੁਰਬਾਨੀ। ਚ : ਅਤੇ। ਵਿ (ਧਾ) ਹਿ : ਸਿਰਜਿਆ। ਪੁਰਾ : ਪਹਿਲੇ/ਸਮੇਂ।

**੦ ਸ਼ਲੋਕਾਰਥ :-** "ਓਮ ਤਤੁ ਸਤੁ" ਇਹ ਤਿੰਨ ਪ੍ਰਕਾਰ ਦਾ ਬ੍ਰਹਮ ਦਾ ਨਿਰਦੇਸ਼ (ਨਾਂ) ਕਿਹਾ ਗਿਆ ਹੈ। ਇਸ ਦੇ ਰਾਹੀਂ (ਸ੍ਰਿਸ਼ਟੀ ਦੇ ਪ੍ਰਾਰੰਭ ਵਿਚ) ਬ੍ਰਾਹਮਣ ਵੇਦ ਤੇ ਯਗ ਦਾ ਨਿਰਮਾਣ ਹੋਇਆ ਸੀ।

**ਪਦ-ਅਰਥ-ਵਿਸਥਾਰ :-** ੦ ਓਮ੍ ਤਤ੍ ਸਤ੍ ਇਤਿ ਨਿਰਦੇਸ਼ਹ - ਬ੍ਰਹਮਣਹ ਤ੍ਰਿਵਿਧਹ ਸ੍ਮ੍ਰਤਹ = ਓਮ੍ ਤਤ੍ ਤੇ ਸਤ੍ ਇਹ ਤਿੰਨ ਪ੍ਰਕਾਰ ਦਾ ਪਰਮਾਤਮਾ ਦਾ ਨਿਰਦੇਸ਼ ਹੈ, ਪਰਮਾਤਮਾ ਦੇ ਤਿੰਨ ਨਾਂ ਹਨ। ਇਨ੍ਹਾਂ ਤਿੰਨਾਂ ਨਾਵਾਂ ਦੀ ਵਿਆਖਿਆ ਭਗਵਾਨ ਅਗਲੇ ਚਾਰ ਸ਼ਲੋਕਾਂ ਵਿਚ ਕਰਦੇ ਹਨ। ੦ ਬ੍ਰਾਹਮਣਹ ਤੇਨ ਵੇਦਾਹ ਚ - ਯਗ੍ਯ੍ਹ ਚ ਵਿ (ਧਾ) ਹਿ - ਤਾਹ ਪੁਰਾ - ਉਸ ਪਰਮਾਤਮਾ ਨੇ ਪਹਿਲਾਂ (ਸ੍ਰਿਸ਼ਟੀ ਦੇ ਆਰੰਭ ਤੋਂ) ਵੇਦਾਂ ਬ੍ਰਾਹਮਣਾਂ ਤੇ ਯੁਗ੍ਯ੍ ਦੀ ਰਚਨਾ ਕੀਤੀ। ਇਨ੍ਹਾਂ ਤਿੰਨਾਂ ਵਿਚ ਵਿਧੀ ਬਣਾਉਣ ਵਾਲੇ ਵੇਦ ਹਨ। ਅਨੁਸ਼ਟ੍ਾਨ ਕਰਨ ਵਾਲੇ ਬ੍ਰਾਹਮਣ ਹਨ ਤੇ ਕਿਰਿਆ ਕਰਨ ਲਈ ਯਗ ਹਨ। ਹੁਣ ਇਨ੍ਹਾਂ ਵਿਚੋਂ ਯਗ੍ ਤਪ ਦਾਨ ਆਦਿ ਦੀ ਕਿਰਿਆ ਵਿਚ ਕੋਈ ਘਾਟ ਰਹਿ ਜਾਵੇ ਤਾਂ ਕੀ ਕੀਤਾ ਜਾਵੇ ? ਪਰਮਾਤਮਾ ਦਾ ਨਾਂ ਲਿਆ ਜਾਵੇ ਤਾਂ ਉਸ ਘਾਟ ਦੀ ਪੂਰਤੀ ਹੁੰਦੀ ਹੈ, ਜਿਵੇਂ ਰਸੋਈ ਬਣਾਉਣ ਵਾਲੇ ਪਾਣੀ ਤੋਂ ਆਟਾ ਗੁੰਨ੍ਹਣਾ ਹੈ, ਤਾਂ ਕਦੇ ਉਸ ਵਿਚ ਪਾਣੀ ਵਧੇਰੇ ਪੈਜਾਵੇ ਤਾਂ ਕੀ ਕੀਤਾ ਜਾਂਦਾ ਹੈ ? ਤਾਂ ਆਟਾ ਹੋਰ ਮਿਲਾ ਦਿੱਤਾ ਜਾਂਦਾ ਹੈ। ਏਸੇ ਤਰ੍ਹਾਂ ਕਈ ਨਿਸ਼ਕਾਮ ਭਾਵ ਤੋਂ ਯਗ ਦਾਨ ਆਦਿ ਸ਼ੁਭ ਕਰਮ ਕਰੀਏ, ਜੇ ਉਨ੍ਹਾਂ ਵਿਚ ਕੋਈ ਘਾਟ ਰਹਿ ਜਾਵੇ ਤਾਂ ਜਿਸ ਭਗਵਾਨ ਯਗ ਆਦਿ ਦੀ ਰਚਨਾ ਕੀਤੀ ਹੈ ਉਹ ਭਗਵਾਨ ਦਾ ਨਾਂ ਲੈਣ ਨਾਲ ਇਹ ਘਾਟਾਂ ਦੂਰ ਹੋ ਜਾਂਦੀਆਂ ਹਨ।

**ਵਿਆਖਿਆ :-** ਜਦੋਂ ਵੀ ਬ੍ਰਹਮ ਦੀ ਲੋੜ ਦਾ ਅਹਿਸਾਸ ਹੋਇਆ ਹੈ, ਤਿੰਨ ਸ਼ਬਦ ਸਾਹਮਣੇ ਆਉਂਦੇ ਹਨ ਓਮ ਤਤੁ ਸਤਿ। ਇੰਨ੍ਹਾਂ ਤਿੰਨਾਂ ਦੀ ਵੱਖ ਵੱਖ ਰੂਪ ਵਿਚ ਜਾਂ ਇਕੱਠੇ ਰੂਪ ਵਿਚ ਬਹੁਤ ਉਪਯੋਗਤਾ ਹੈ। ਬ੍ਰਹਮ ਆਪਣੇ ਆਪ ਨੂੰ ਉਦੇਸ਼ ਪੂਰਤ ਧੁਨੀ ਦੇ ਰੂਪ ਵਿਚ ਦਰਸਾਉਂਦਾ ਹੈ ਕਿ ਉਹ ਆਪ ਇਕ ਦ੍ਰਿਸ਼ਟਮਾਨ ਜਗਤ ਹੈ। ਇਸ ਬ੍ਰਹਿਮੰਡ ਦੀ ਧੁਨੀ ਓਮ ਹੈ। ਏਸੇ ਨੂੰ ਬ੍ਰਹਮ ਨਾਦ ਕਹਿੰਦੇ ਹਨ। ਇਹ ਪਵਿੱਤਰ ਧੁਨੀ ਬੇਓੜਕ ਹੈ। ਬ੍ਰਹਮ ਨੂੰ ਓਮ ਵਜੋਂ ਯਾਦ ਕੀਤਾ ਜਾਂਦਾ ਹੈ। ਇਹੋ ਬ੍ਰਹਮ ਤਤੁ ਸ਼ਬਦ ਨਾਲ ਵੀ ਉਚਾਰਿਆ ਜਾਂਦਾ ਹੈ, ਜਿਸ ਦੇ ਅਰਥ 'ਇਹ' ਹੈ। ਜਿਵੇਂ ਇਕ ਸਤਿਕਾਰ ਯੋਗ ਵਿਅਕਤੀ ਨੂੰ, ਉਸਦੇ ਨਾਂ ਲੈਣ ਦੀ ਥਾਂ ਕੇਵਲ 'ਉਹ' ਕਰਕੇ ਬੁਲਾਇਆ ਜਾਂਦਾ ਹੈ। ਏਸੇ ਤਰ੍ਹਾਂ ਬ੍ਰਹਮ ਨੂੰ ਤਤੁ ਕਿਹਾ ਜਾਂਦਾ ਹੈ। ਸਤਿ ਦੇ ਅਰਥ ਅਸਲੀਅਤ ਯਥਾਰਥ ਦੇ ਅਥਵਾ ਅਸਲ ਦੇ ਹਨ। ਸਮੇਂ ਦੇ ਲੰਘਣ ਨਾਲ ਇਹ ਪ੍ਰਭਾਵਹੀਣ ਹੈ, ਨਾ ਹੀ ਇਸ ਉੱਪਰ ਕਾਰਨ ਤੇ ਖ਼ਲਾਅ ਦਾ ਅਸਰ ਪੈਂਦਾ ਹੈ। ਬ੍ਰਹਮ ਹੀ ਸਤਿ ਹੈ, ਓਮ ਤਤੁ ਸਤਿ ਬ੍ਰਹਮ ਲਈ ਸਾਰਥਕ ਸ਼ਬਦ ਹਨ। ਭਾਵੇਂ ਮੱਖਣ ਤੇ ਲੱਸੀ ਇੱਕੋ ਵਸਤੂ, ਦੁੱਧ 'ਚੋਂ ਹੀ ਨਿਕਲਦੇ ਹਨ, ਪਰ ਅਸੀਂ ਮੱਖਣ ਨੂੰ ਹੀ ਦੁੱਧ ਵਿਚੋਂ ਨਿਕਲਿਆ ਕਹਿੰਦੇ ਹਾਂ, ਅਕਸਰ ਲੱਸੀ ਦਾ ਜ਼ਿਕਰ ਨਹੀਂ ਕਰਦੇ। ਸਾਰੇ ਜੀਵ ਤੇ ਸਾਰੀਆਂ ਵਸਤਾਂ, ਬ੍ਰਹਮ 'ਚੋਂ ਹੀ ਉਪਜਦੀਆਂ ਹਨ, ਪਰ ਸਭ ਤੋਂ ਸ਼੍ਰੇਸ਼ਠ ਉਪਜ ਬ੍ਰਾਹਮਣ ਤੇ ਵੇਦ ਹਨ ਅਤੇ ਯੱਗ ਹੈ। ਮਾਨਵ ਜਾਤੀ ਵਿਚੋਂ ਸਭ ਤੋਂ ਉੱਤਮ ਪਵਿੱਤਰ ਬ੍ਰਾਹਮਣ ਹੈ। ਗਿਆਨ ਪ੍ਰਕਾਰ ਵਿੱਚੋਂ ਸਭ ਤੋਂ ਉੱਤਮ ਗਿਆਨ ਵੇਦ ਗਿਆਨ ਹੈ। ਸੰਸਾਰ ਦੀਆਂ ਸਰਬੋਤਮ ਗਤੀਵਿਧੀਆਂ ਵਿਚੋਂ ਸ਼੍ਰੇਸ਼ਠ ਗਤੀਵਿਧੀ ਯਗ ਹੈ। ਨਾਦ ਬ੍ਰਹਮ ਵਿੱਚ ਇਹ ਤਿੰਨੇ ਸਭ ਤੋਂ ਉੱਪਰ ਸਥਾਨ ਰੱਖਦੇ ਹਨ।

✪ ✪ ✪

**17.24 ਸ਼ਲੋਕ :**

*तस्मात् ओम् इति उद्-आ-हृ-त्-य, यज्ञ-दान-तपः क्रियाः। प्र-वर्तन्ते वि-धान-उक्ताः, सततम् ब्रह्म-वादिनाम्॥*

***ਤਸਮਾਤ੍ ਓਮ੍ ਇਤਿ ਉਦ੍ ਆਹ੍ਰਤ੍ਯ, ਯਗ੍ਯ੍ ਦਾਨ ਤਪਹ ਕ੍ਰਿਯਾਹ।***

***ਪ੍ਰਵਰ੍ਤੰਤੇ ਵਿਧਾਨ ਉਕ੍ਤਾਹ, ਸਤਤਮ੍ ਬ੍ਰਹਮ੍ ਵਾਦਿ ਨਾਮ੍॥***

**੦ ਸ਼ਬਦ ਅਰਥ :-** ਤਸਮਾਤ੍ : ਇਸ ਵਾਸਤੇ। ਓਮ੍ : ਓਮ। ਇਤਿ : ਇਸ ਤਰ੍ਹਾਂ। ਉਦ੍ ਆਹ੍ਰਤ੍ਯ : ਉਚਾਰਦੇ ਹੋਏ। ਯਗ੍ਯ੍ : ਯਗ। ਦਾਨ : ਦਾਨ। ਤਪਹ : ਤਪ। ਕ੍ਰਿਯਾਹ : ਕਾਰਜ। ਪ੍ਰਵਰ੍ਤੰਤੇ : ਆਰੰਭ ਕਰਨਾ। ਵਿਧਾਨ ਉਕ੍ਤਾਹ : ਜਿਵੇਂ ਧਾਰਮਿਕ ਗਰੰਥ ਵਿਚ ਸ਼ਾਮਲ ਹੈ। ਸਤਤਮ੍ : ਹਮੇਸ਼ਾ। ਬ੍ਰਹਮ੍ਵਾਦਿਨਾਮ੍ : ਬ੍ਰਹਮ ਦੇ ਵਿਦਿਆਰਥੀਆਂ ਰਾਹੀਂ।

**੦ ਸ਼ਲੋਕਾਰਥ :-** ਇਸ ਲਈ 'ਓਮ' ਇਸ ਤਰ੍ਹਾਂ ਉਚਾਰਨ ਕਰਕੇ ਵੇਦ ਵਾਦੀਆਂ ਬ੍ਰਾਹਮਣਵਾਦੀਆਂ ਦੀ ਸ਼ਾਸਤਰ ਵਿਧੀ ਤੋਂ ਕਿਤੇ ਯਗਦਾਨ ਤਪ ਰੂਪ ਕਿਰਿਆਵਾਂ ਸਦਾ ਆਰੰਭ ਹੁੰਦੀਆਂ ਹਨ।

**ਪਦ-ਅਰਥ-ਵਿਸਥਾਰ :-** ੦ ਤਸ੍ਮਾਤ੍ ਓਮ੍ ਇਤਿ ਓਦ੍ ਆਹ੍ - ਤ੍ਯ...... ਸਤਤਮ੍ ਬ੍ਰਾਹਮ੍ ਵਾਦਿਨਾਮ੍ = ਵੇਦ ਵਾਦੀ ਦੇ ਲਈ, ਅਰਥਾਤ ਜਿਹੜੇ ਵੇਦਾਂ ਨੂੰ ਮੁੱਖ ਮੰਨਣ ਵਾਲੀ ਵੇਦਕ ਸੰਪ੍ਰਦਾਇ ਹੈ - ਉਸ ਵਾਸਤੇ 'ਓਮ' ਦਾ ਉਚਾਰਣ ਕਰਨਾ ਵਿਸ਼ੇਸ਼ ਦੱਸਿਆ ਗਿਆ ਹੈ। ਓਮ ਦਾ ਉਚਾਰਨ ਕਰਨ ਪਿੱਛੋਂ ਹੀ ਵੇਦ ਪਾਠ ਯਗ ਦਾਨ ਤਪ ਆਦਿ ਸ਼ਾਸਤ੍ਰ ਵਿਹਿਤ ਕ੍ਰਿਆਵਾਂ ਵਿਚ ਲੱਗਦੇ ਹਨ। ਜਿਵੇਂ ਗਊ ਸਾਂਡ ਤੋਂ ਬਿਨ ਫਲਵਤੀ ਨਹੀਂ ਹੋ ਸਕਦੀ, ਏਸੇ ਤਰ੍ਹਾਂ ਵੇਦ ਦੀਆਂ ਜਿੰਨੀਆਂ ਰਚਾਵਾਂ ਹਨ, ਸ਼ੁਰਤੀਆ ਹਨ, ਉਹ ਸਾਰੀਆਂ ਓਮ ਦਾ ਉਚਾਰਣ ਕੀਤੇ ਬਿਨਾਂ ਫਲਵਤੀ ਨਹੀਂ ਹੁੰਦੀਆਂ। ਉਹ ਸਾਰੀਆਂ 'ਓਮ' ਉਚਾਰਣ ਨਾਲ ਹੀ ਮਹੱਤਵਪੂਰਣ ਹਨ। ਇਹ ਉਚਾਰਣ ਕਿਉਂ ਕੀਤਾ ਜਾਂਦਾ ਹੈ। ਕਾਰਣ ਇਹ ਹੈ ਕਿ ਸਭ ਤੋਂ ਪਹਿਲਾਂ ਓਮ ਪ੍ਰਣਵ ਪ੍ਰਗਟ ਹੋਇਆ ਹੈ, ਉਸ ਪ੍ਰਣਵ ਦੀਆਂ ਤਿੰਨ ਮਾਤਰਾਂ ਹਨ, ਉਨ੍ਹਾਂ ਮਾਤਰਾਵਾਂ ਨਾਲ ਹੀ ਤ੍ਰਿਪਦਾ ਗਾਯਤ੍ਰੀ ਪਰਗਟ ਹੋਈ ਹੈ ਤੇ ਤ੍ਰਿਪਦਾ ਗਾਯਤ੍ਰੀ ਤੋਂ ਰਿਹਾ ਸਾਮ ਯਜੁਰ ਇਹ ਵੇਦ ਤ੍ਰਯੀ ਪ੍ਰਗਟ ਹੋਏ ਹਨ। ਇਸ ਦ੍ਰਿਸ਼ਟੀ ਤੋਂ

'ਓਮ' ਸਾਰਿਆਂ ਦਾ ਮੂਲ ਹੈ। ਏਸੇ ਦੇ ਅੰਤਰਗਤ ਗਾਯਤ੍ਰੀ ਵੀ ਹੈ ਤੇ ਸਾਰੇ ਦੇ ਸਾਰੇ ਵੇਦ ਵੀ ਹਨ ਤੇ ਜਿੰਨੀਆਂ ਵੇਦਿਕ ਕਿਰਿਆਵਾਂ ਕੀਤੀਆਂ ਜਾਂਦੀਆਂ ਹਨ, ਉਹ ਸਾਰੀਆਂ 'ਓਮ' ਦਾ ਉਚਾਰਣ ਕਰਕੇ ਕਰੀਆਂ ਜਾਂਦੀਆਂ ਹਨ।

**ਵਿਆਖਿਆ :-** ਅਜਿਹਾ ਪੂਰਣ ਪ੍ਰਪੱਕ ਕਾਰਜ ਕੋਈ ਵੀ ਨਹੀਂ ਹੈ, ਇਸ ਲਈ ਕਿਸੇ ਕਰਮ ਦਾ ਤਿਆਗ ਨਹੀਂ ਹੁੰਦਾ। ਜੇ ਕੋਈ ਸਰੀਰ ਕਹੇ ਕਿ ਮੈਂ ਇਹ ਕਰਮ ਨਹੀਂ ਕਰਨਾ ਤਾਂ ਉਸ ਦੇ ਯਤਨ ਅਸਫ਼ਲ ਹੋ ਜਾਂਦੇ ਹਨ। ਕਰਮ ਵਿਚੋਂ ਖੋਟ ਬੁਰਿਆਈ ਦੂਰ ਕਰਨ ਲਈ ਓਮ ਸ਼ਬਦ ਦਾ ਉਚਾਰਨ ਕਰਨ ਲਈ ਸਲਾਹ ਦਿੱਤੀ ਜਾਂਦੀ ਹੈ। ਇੰਜ ਕਰਨ ਦਾ ਮੁੱਖ ਉਦੇਸ਼ ਇਹ ਹੈ ਕਿ ਹਰ ਕੀਤਾ ਕਰਮ ਪ੍ਰਕ੍ਰਿਤੀ ਨਿਯਮਾਂ ਅਨੁਸਾਰ ਹੋਵੇ। ਪ੍ਰਕ੍ਰਿਤੀ ਦੀ ਕਾਰਜਸ਼ੀਲਤਾ ਵਿਚ ਦੈਵੀ ਸ਼ਕਤੀ ਦਾ ਪਰਤਾਪ ਹੈ। ਇਹੋ ਜੀਵਾਤਮਾ ਦੀ ਤਬਦੀਲੀ ਲਈ ਸਹਾਇਕ ਬਣਦਾ ਹੈ। ਇਹੋ ਨਿਯਮ ਸਮੇਂ ਦੇ ਲੰਘਣ ਨਾਲ, ਬਦਲੇ ਸਰੂਪ ਵਿਚ ਸ਼੍ਰੀ ਗਣੇਸ਼ ਦੀ ਪੂਜਾ ਲਈ ਲਾਗੂ ਹੁੰਦਾ ਹੈ। ਗਣੇਸ਼ ਜੀ ਨੂੰ ਵਿਗਨੇਸ਼ਵਰਾ ਕਹਿੰਦੇ ਹਾਂ। ਉਹ ਪ੍ਰਭੂ, ਜੋ ਹਰ ਪ੍ਰਕਾਰ ਦੀਆਂ ਰੁਕਾਵਟਾਂ ਨੂੰ ਦੂਰ ਕਰਦਾ ਹੈ। ਇਹ ਮੂਰਤੀ (ਗਣੇਸ਼ ਜੀ) ਓਮ ਦਾ ਸਰੂਪ ਹੈ। ਸਾਰੀ ਦੁਨੀਆਂ ਓਮ ਵਿਚ ਸਮਿਲਿਤ ਹੈ ਤੇ ਇਹ ਸਭ ਬ੍ਰਹਿਮੰਡ ਜਗਤ ਨਾਲ ਮੇਲ ਮਿਲਾਪ ਰੱਖਦਾ ਹੈ। ਇਹੋ ਸਫ਼ਲਤਾ ਪੂਰਵਕ ਇੱਕੋ ਹੀ ਕਿਰਿਆਸ਼ੀਲ ਕੀਤਾ ਜਾਂਦਾ ਹੈ। ਇਹੋ ਓਮ ਸਭ ਸ਼ਰਤਾਂ ਦੀ ਪੂਰਤੀ ਕਰਦਾ ਹੈ। ਇਹੋ ਇਸ ਗੱਲ ਨੂੰ ਸਿੱਧ ਕਰਦਾ ਹੈ ਕਿ ਓਮ ਉਚਾਰਨ ਪਿੱਛੋਂ ਹਰ ਪ੍ਰਕਾਰ ਦੇ ਕਰਮ ਸ਼ੁੱਧ ਹੋ ਜਾਂਦੇ ਹਨ।

✪ ✪ ✪

**17.25 ਸ਼ਲੋਕ :**

*तत् इति अन्-अभि-सम् धा-य, फलम् यज्ञ-तप: क्रिया:। दान-क्रिया: च वि-विधा:, क्रि-यन्ते मोक्ष-काङ्क्षिभि:॥*

***ਤਤ੍ ਇਤਿ ਅਨ੍ ਅਭਿਸਮ੍ ਧਾਯ, ਫਲਮ੍ ਯਗ੍ਯ੍ ਤਪਹ ਕ੍ਰਿਆਹ।***
***ਦਾਨ ਕ੍ਰਿਯਾਹ ਚ ਵਿਵਿਧਾਹ, ਕ੍ਰਿਯੰਤੇ ਮੋਕ੍ਸ਼੍ ਕਾਂਕ੍ਸ਼ਿਭਿਹ॥***

**o ਸ਼ਬਦ ਅਰਥ :-** ਤਤ੍ : ਉਹ। ਇਤਿ : ਇਸ ਤਰ੍ਹਾਂ। ਅਨ੍ ਅਭਿਸਮ੍ ਧਾਯ : ਬਿਨਾ ਮੰਤਵ ਦੇ। ਫਲਮ੍ : ਫਲ। ਯਗ੍ਯ੍ : ਯਗ। ਤਪਹ : ਤਪ। ਕਿਰਿਆਹ : ਕਿਰਿਆ। ਦਾਨ ਕ੍ਰਿਯਾਹ : ਦਾਨ ਕਰਨਾ। ਚ : ਅਤੇ। ਵਿਵਧਾਹ : ਭਿੰਨ ਭਿੰਨ। ਕ੍ਰਿਯੰਤੇ : ਕਾਰਜ ਕੀਤੇ ਜਾਂਦੇ ਹਨ। ਮੋਕਸ਼ ਕਾਂਕ੍ਸ਼ਿਭਿਹ : ਮੁਕਤੀ ਲੱਭਣ ਵਾਲੇ।

**o ਸ਼ਲੋਕਾਰਥ :-** 'ਤਤੁ' ਇਸ ਤਰ੍ਹਾਂ ਉਚਾਰਣ ਕਰਕੇ ਮੋਕਸ਼ਕਾਮਿਆਂ ਰਾਹੀਂ ਫਲ ਨੂੰ ਨਾ ਚਾਹ ਕੇ, ਅਨੇਕ ਵਿਧ ਯਗ ਤਪ ਰੂਪ ਕ੍ਰਿਆਵਾਂ ਤੇ ਦਾਨ ਰੂਪ ਕ੍ਰਿਆਵਾਂ ਕੀਤੀਆਂ ਜਾਂਦੀਆਂ ਹਨ।

**ਪਦ-ਅਰਥ-ਵਿਸਥਾਰ :-** o ਤਤ੍ ਇਤਿ ਅਨ੍ਅਭਿ ਸਮ੍ ਧਾਯ...... ਕ੍ਰਿਯੰਤੇ ਮੋਕਸ਼ ਕਾਂਕਸ਼ਿਭਿਹ = ਪ੍ਰਭੂ ਪ੍ਰਸੰਨਤਾ ਲਈ, ਉਦੇਸ਼ ਫਲ ਦੀ ਇੱਛਾ ਨਾ ਕਰਦਿਆਂ, ਸ਼ਾਸਤਰ ਵਿਧੀ ਅਨੁਸਾਰ ਯਗ ਦਾਨ ਤਪ ਆਦਿ ਸ਼ੁਭ ਕਰਮ ਕੀਤੇ ਜਾਣ ਕਾਰਨ ਇਹ ਚੰਗੀਆ ਮੰਦੀਆਂ, ਸ਼ੁੱਭ ਅਸ਼ੁੱਭ ਸਾਰੀਆਂ ਕਿਰਿਆਵਾਂ ਦਾ ਆਰੰਭ ਹੁੰਦਾ ਹੈ ਤੇ ਅੰਤ ਵੀ ਹੁੰਦਾ ਹੈ। ਉਨ੍ਹਾਂ ਕਿਰਿਆਵਾਂ ਦਾ ਜੋ ਫਲ ਹੁੰਦਾ ਹੈ। ਪਰਮਾਤਮਾ ਤਾਂ ਉਸ ਕਿਰਿਆ ਤੇ ਫਲ ਭੋਗਦੇ ਆਰੰਭ ਤੋਂ ਪਹਿਲਾਂ ਵੀ ਹੈ ਤੇ ਪਿੱਛੋਂ ਵੀ ਹੈ ਤੇ ਕਿਰਿਆ ਦੇ ਫਲ ਭੋਗਦੇ ਸਮੇਂ ਵੀ ਹੈ। ਪਰਮਾਤਮਾ ਦੀ ਸੱਤਿਆ ਨਿਤ੍ਯ ਨਿਰੰਤਰ ਹੈ। ਨਿੱਤ ਨਿਰੰਤਰ ਪ੍ਰਭੂ - ਸੱਤਾ ਵੱਲ ਧਿਆਨ ਨਾ ਦੇਣ ਵਿਚ ਹੀ 'ਅਨ੍ਅਭਿ - ਸਮ੍ ਧਾਯ' ਫਲਮ੍ ਪਦਾਂ ਦੀ ਵਰਤੋਂ ਕੀਤੀ ਹੈ। ਅਰਥਾਤ ਨਿਤ੍ ਨਿਰੰਤਰ ਰਹਿਣ ਵਾਲੀ ਤਤਵ ਦੀ ਸਿਮ੍ਰਤੀ ਰਹਿਣੀ ਚਾਹੀਦੀ ਹੈ ਤੇ ਨਾਸ਼ਵਾਨ ਫਲ ਦੀ ਇੱਛਾ (ਅਭਿਸਮ੍ਧਾਯ) ਬਿਲਕੁਲ ਨਹੀਂ ਰੱਖਣੀ ਚਾਹੀਦੀ। o ਨਿਤ੍ ਨਿਰੰਤਰ ਵਿਯੁਕਤ ਹੋਣ ਵਾਲੇ ਹਰ ਛਿਣ ਅਭਾਵ ਵਿਚ ਜਾਣ ਵਾਲੇ ਇਸ ਸੰਸਾਰ ਵਿਚ ਜੋ ਕੁੱਝ ਦੇਖਣ ਸੁਣਨ ਤੇ ਜਾਣਨ ਵਿਚ ਆਉਂਦਾ ਹੈ, ਉਸ ਦੀ ਪ੍ਰਾਪਤੀ ਵਿਚ ਅਸੀਂ ਆਪਣੀ ਬੁੱਧੀਮਾਨੀ ਤੇ ਸ਼ਕਤੀ ਨੂੰ ਸਫ਼ਲ ਮੰਨਦੇ ਹਾਂ। ਇਸ ਪਰਿਵਰਤਨਸ਼ੀਲ ਸੰਸਾਰ ਨੂੰ ਪ੍ਰਤ੍ਯ ਪੱਖ ਮੰਨਣ ਕਾਰਣ ਹੀ ਸਦਾ, ਪੂਰੀ ਤਰ੍ਹਾਂ ਪੂਰਣ ਰਹਿੰਦਾ ਹੋਇਆ ਵੀ ਉਹ ਪਰਮਾਤਮਾ ਅਸਾਨੂੰ ਪ੍ਰਤ੍ਯਪੱਖ ਨਹੀਂ ਦਿਖਾਈ ਦਿੰਦਾ। ਇਸ ਲਈ ਇਕ ਪ੍ਰਮਾਤਮਾ ਪ੍ਰਾਪਤੀ ਦਾ ਉਦੇਸ਼ ਅੱਗੇ ਰੱਖ ਕੇ ਉਸ ਸੰਸਾਰ ਦਾ ਤੇ ਅਹੰਤਾ ਮਮਤਾ (ਮੈਂ ਮੇਰਾਪਨ) ਦਾ ਤਿਆਗ ਕਰਕੇ, ਉਸ ਪ੍ਰਭੂ ਦੀ ਦਿੱਤੀ ਹੋਈ ਸ਼ਕਤੀ ਨਾਲ ਯਗ, ਆਦਿ ਨੂੰ ਉਨ੍ਹਾਂ ਦੀ ਮੰਨ ਕੇ ਨਿਸ਼ਕਾਮ ਭਾਵ ਨਾਲ ਉਨ੍ਹਾਂ ਵਾਸਤੇ ਸ਼ੁੱਭ ਕਰਮ ਕਰਨੇ ਚਾਹੀਦੇ ਹਨ।

**ਵਿਆਖਿਆ :-** ਤਤੁ ਸ਼ਬਦ ਬ੍ਰਹਮ ਲਈ ਅੰਕਿਤ ਹੈ। ਜੋ ਕਿਰਿਆਵਾਂ ਹਨ, ਉਹ ਸਾਰੀਆਂ ਈਸ਼ਵਰ ਨਾਲ ਸੰਬੰਧਿਤ ਹਨ। ਇਹ ਕਿਸੇ ਵਿਅਕਤੀਗਤ ਆਤਮਾ ਨਾਲ ਸੰਬੰਧਿਤ ਨਹੀਂ ਹਨ। ਇਸ ਲਈ ਜਦੋਂ ਅਸੀਂ ਕੋਈ ਕਰਮ ਕਰਦੇ ਹਾਂ, ਇਹ ਵਿਚਾਰ ਦ੍ਰਿਸ਼ਟੀਗੋਚਰ ਹੋਵੇ ਕਿ ਇਹ ਬ੍ਰਹਮ ਨਾਲ ਸੰਬੰਧਿਤ ਹੈ। ਵਧੀਆ ਤੋਂ ਵਧੀਆ ਕਿਰਿਆਵਾਂ ਵੀ, ਜੋ ਕੇਵਲ ਆਪਣੇ ਲਈ ਕੀਤੀਆਂ ਜਾਂਦੀਆਂ ਹਨ, ਉਹ ਵੀ ਬੁਰਿਆਈ ਨੂੰ ਜਨਮ ਦਿੰਦੀਆਂ ਹਨ। ਭੈੜੇ ਭੈੜੇ ਕਾਰਜਾਂ ਤੋਂ ਵੀ ਜਿਵੇਂ ਯੁੱਧ - ਜੇ ਪ੍ਰਭੂ ਦੇ ਉੱਤਮ ਕਾਰਜਾਂ ਦੀ ਪੂਰਤੀ ਲਈ ਲੜਿਆ ਜਾਵੇ, ਉਹ ਪਾਪ ਮੁਕਤ ਹੁੰਦਾ ਹੈ। ਬ੍ਰਹਿਮੰਡੀ ਯੋਜਨਾ ਵਿਚ ਯੁੱਧ ਦੀ ਵੀ ਆਪਣੀ ਅਟੱਲ ਥਾਂ ਹੈ। ਜੋ ਵੀ ਆਪਣੇ ਆਪ ਨੂੰ ਪ੍ਰਭੂ ਦੇ ਸਮੱਰਪਿਤ ਕਰ ਦਿੰਦਾ ਹੈ, ਜੇ ਉਹ ਮਾਰੂ ਤੇ ਭਿਆਨਕ ਯੁੱਧ ਕਰਦਾ ਹੈ, ਤਾਂ ਉਸ ਲਈ ਇਹ ਪਾਪ ਨਹੀਂ। ਕਿਸੇ ਹੋਰ ਸ਼ਕਤੀ ਦੇ ਪ੍ਰਭਾਵ ਤੋਂ ਮੁਕਤ ਹੋ ਕੇ ਜਿਵੇਂ ਉਹ ਹੈ, ਉਹ ਅਨੁਭਵ ਕਰਦਾ ਹੈ ਕਿ, ਸਾਰੇ ਕੰਮ ਜੋ ਉਹ ਕਰਦਾ ਹੈ, ਕੇਵਲ ਪ੍ਰਭੂ ਲਈ ਹੈ। ਆਪਣੇ ਆਪ ਨੂੰ ਯਗ ਦਾਨ ਅਤੇ ਤਪ ਵਿਚ ਕਾਰਜਸ਼ੀਲ ਕਰਦਾ ਹੋਇਆ ਸਾਧਕ ਆਪਣੇ ਵਿਚਾਰ ਵਿਚ ਪ੍ਰਪੱਕ ਰਹਿੰਦਾ ਹੈ ਕਿ ਉਸ ਤੋਂ ਕੇਵਲ ਜੋ ਕੰਮ ਉਹ ਕਰਦਾ ਹੈ, ਪ੍ਰਭੂ ਹੀ ਕਰਵਾਉਂਦਾ ਹੈ। ਅਜਿਹਾ ਸਾਧਕ 'ਬ੍ਰਹਮਤਵ' ਗ੍ਰਹਿਣ ਕਰਦਾ ਹੈ, ਜੋ ਮੋਕਸ਼ ਹੈ।

✪ ✪ ✪

**17.26 ਸ਼ਲੋਕ :**

*सद्-भावे साधु-भावे च, सद् इति एतत् प्र-युज्-य-ते। प्र-शस्-ते कर्मणि तथा, सद्-शब्द: पार्थ युज्-यते॥*

***ਸਦ੍ ਭਾਵੇ ਸਾਧ੍ ਭਾਵੇ ਚ, ਸਦ੍ਇਤਿ ਏਤਤ੍ ਪ੍ਰਯੁਜ੍ਯਤੇ।***
***ਪ੍ਰਸ਼ਸ੍-ਤੇ ਕਰ੍ਮਣਿ ਤਥਾ, ਸਦ੍ ਸ਼ਬਦਹ ਪਾਰ੍ਥ ਯੁਜ੍ਯਤੇ॥***

**o ਸ਼ਬਦ ਅਰਥ :-** ਸਦ੍ਭਾਵੇ : ਅਸਲੀਅਤ ਦੀ ਭਾਵਨਾ ਵਿਚ। ਸਾਧੁਭਾਵੇ : ਨੇਕੀ ਦੀ ਭਾਵਨਾ ਵਿਚ। ਚ : ਅਤੇ। ਸਦ੍ਇਤਿ : ਸਤਿ ਇਸ ਤਰ੍ਹਾਂ। ਏਤਤ੍ : ਇਹ। ਪ੍ਰਯੁਜ੍ਯਤੇ : ਵਰਤਿਆ ਜਾਂਦਾ ਹੈ। ਪ੍ਰਸ਼ਸ੍ਤੇ : ਸੁਭਾਗ ਸ਼ਾਲੀ। ਕਰ੍ਮਣਿ : ਕਾਰਜ ਦੀ ਭਾਵਨਾ ਅਨੁਸਾਰ। ਤਥਾ : ਭੀ, ਇੰਜ। ਸਦ੍ : ਸਤਿ। ਸ਼ਬਦਹ : ਸ਼ਬਦ। ਪਾਰ੍ਥ : ਹੇ ਪਾਰਥ। ਯੁਜ੍ਯਤੇ : ਵਰਤੇ ਜਾਂਦੇ ਹਨ।

**० ਸ਼ਲੋਕਾਰਥ :-** ਸਤਿ ਇਹ ਸਦਭਾਵ (ਅਸਤਿੱਤਵ ਭਾਵ) ਤੇ ਸਾਧੂ ਭਾਵ (ਸ਼੍ਰੇਸ਼ਠਤਵ ਭਾਵ) ਵਿਚ ਪਰਯੋਗ ਕੀਤਾ ਜਾਂਦਾ ਹੈ। ਉਸੇ ਤਰ੍ਹਾਂ ਹੇ ਪਾਰਥ। ਸ਼ੁਭ ਕਰਮਾਂ ਵਿਚ ਸਤਿ ਸ਼ਬਦ ਵਰਤਿਆ ਜਾਂਦਾ ਹੈ।

**ਪਦ-ਅਰਥ-ਵਿਸਥਾਰ :-** ० ਸਦ੍ ਭਾਵੇ – ਪਰਮਾਤਮ ਹੈ। ਇਸ ਤਰ੍ਹਾਂ ਪਰਮਾਤਮਾ ਦੀ ਸੱਤਾ ਦਾ ਨਾਂ "ਸਦ੍ ਭਾਵੇ" ਹੈ। ਉਸ ਪਰਮਾਤਮਾ ਦੇ ਸਗੁਣ ਨਿਗੁਣ ਸਾਕਾਰ ਨਿਰਾਕਾਰ ਆਦਿ ਜਿੰਨੇ ਰੂਪ ਹਨ ਤੇ ਸੁਗੁਣ ਸਾਕਾਰ ਵਿਚ ਭੀ ਉਸ ਦੇ ਵਿਸ਼ਨੂ, ਰਾਮ, ਕ੍ਰਿਸ਼ਨ, ਸ਼ਿਵ, ਸ਼ਕਤੀ, ਗਣੇਸ਼, ਸੂਰਜ ਆਦਿ ਜਿੰਨੇ ਅਵਤਾਰ ਹਨ। ਉਹ ਸਾਰੇ ਦੇ ਸਾਰੇ ਹੀ "ਸਦ੍ ਭਾਵੇ" ਦੇ ਅੰਤਰਗਤ ਹਨ। ਜਿਸ ਦਾ ਕਿਧਰੇ ਭੀ ਅਭਾਵ ਨਹੀਂ ਹੈ। ਅਜਿਹੇ ਪਰਮਾਤਮਾ ਨੂੰ ਜਿਸ ਦੇ ਅਨੇਕ ਰੂਪ ਹਨ, ਅਨੇਕ ਨਾਂ ਹਨ, ਅਨੇਕ ਪ੍ਰਕਾਰ ਦੀਆਂ ਲੀਲਾਵਾਂ ਹਨ। ਉਹ ਸਾਰੇ 'ਸਦ੍ ਭਾਵੇ' ਦੇ ਅੰਤਰਗਤ ਹਨ। ० 'ਸਾਧੂ ਭਾਵੇ' – ਪਰਮਾਤਮਾ ਪ੍ਰਾਪਤੀ ਲਈ ਜਿੰਨੇ ਵੀ ਸਾਧਨ ਦੱਸੇ ਗਏ ਹਨ, ਉਨ੍ਹਾਂ ਵਿਚੋਂ ਹਿਰਦੇ ਦੇ – ਜੋ ਦਿਆ ਮੁਆਫ਼ੀ ਆਦਿ ਸ਼੍ਰੇਸ਼ਠ ਹਨ, ਉੱਤਮ ਭਾਵ ਵਾਲੇ ਹਨ, ਉਹ ਸਾਰੇ ਦੇ ਸਾਰੇ 'ਸਾਧੂ ਭਾਵੇ' ਹਨ। ० ਸਦ੍ ਇਤਿ ਏਤਤ੍ ਪ੍ਰਯੁਜ੍ – ਯਤੇ – ਸੱਤਾ ਤੇ ਸ਼੍ਰੇਸ਼ਠਤਾ ਵਿਚ ਸਤ੍ ਸ਼ਬਦ ਦਾ ਪ੍ਰਯੋਗ ਕੀਤਾ ਜਾਂਦਾ ਹੈ। ਅਰਥਾਤ ਜੋ ਸਦਾ ਹੈ। ਜਿਸ ਵਿਚ ਕਦੇ ਭੋਰਾ ਕੁ ਵੀ ਘਾਟ ਤੇ ਅਭਾਵ ਨਹੀਂ ਹੁੰਦਾ। ਅਜਿਹੇ ਪਰਮਾਤਮਾ ਵਾਸਤੇ ਤੇ ਉਸ ਪਰਮਾਤਮਾ ਦੀ ਪ੍ਰਾਪਤੀ ਲਈ, ਦੈਵੀ-ਸੰਪਤੀ ਦੇ ਜੋ ਸਤ੍ਯ ਮੁਆਫ਼ੀ ਉਦਾਰਤਾ, ਤਿਆਗ, ਆਦਿ ਸ਼੍ਰੇਸ਼ਠ ਗੁਣ ਹਨ, ਉਨ੍ਹਾਂ ਲਈ ਸਤ੍ ਸ਼ਬਦ ਦਾ ਪ੍ਰਯੋਗ ਕੀਤਾ ਜਾਂਦਾ ਹੈ। ਜਿਵੇਂ ਸਤ੍ ਤੱਤਵ, ਸਦ੍ਗੁਣ, ਸਦ-ਭਾਵ ਆਦਿ। ० ਪ੍ਰਸ਼ਤੇ ਕਰ੍ਮਣਿ ਤਥਾ, ਸਦ੍ ਸ਼ਬਦਹ ਪਾਰ੍ਥ! ਯੁਜ੍-ਯਤੇ = ਪਰਮਾਤਮਾ ਪ੍ਰਾਪਤੀ ਵਾਸਤੇ ਵੱਖ ਵੱਖ ਸੰਪ੍ਰਦਾਵਾਂ ਵਿਚ ਵੱਖ ਵੱਖ ਜਿੰਨੇ ਵੀ ਸਾਧਨ ਦੱਸੇ ਗਏ ਹਨ, ਉਨ੍ਹਾਂ ਵਿਚੋਂ ਕਿਰਿਆ ਰੂਪ ਤੋਂ ਜਿੰਨੇ ਵੀ ਸ਼੍ਰੇਸ਼ਠ ਆਚਰਣ ਹਨ, ਉਹ ਸਾਰੇ ਦੇ ਸਾਰੇ ਪ੍ਰਸ਼ਤੇ ਕਰ੍ਮਣਿ ਦੇ ਅੰਤਰਗਤ ਹਨ। ० ਏਸੇ ਤਰ੍ਹਾਂ ਸ਼ਾਸਤ੍ਰ ਵਿਧੀ ਦੇ ਅਨੁਸਾਰ ਯਗ੍ਯ ਪਵੀਤ ਵਿਆਹ ਆਦਿ ਸੰਸਕਾਰ ਅੰਨਦਾਨ, ਭੂਮੀਦਾਨ, ਗਊਦਾਨ, ਆਦਿ ਦਾਨ ਤੇ ਖੂਹ ਬਾਵਲੀ ਪਟਵਾਉਣਾ, ਧਰਮਸ਼ਾਲਾ ਬਣਵਾਉਣੀ ਮੰਦਰ ਬਣਵਾਉਣਾ, ਬਗ਼ੀਚਾ ਲਗਵਾਉਣਾ ਤੇ ਹੋਰ ਲੋਕ ਹਿੱਤ ਵਾਲੇ ਕੰਮ ਕਰਵਾਉਣੇ ਸ਼੍ਰੇਸ਼ਠ ਕਰਮ ਵੀ ਪ੍ਰਸ਼ਸ੍ਤੇ ਕਰ੍ਮਣਿ ਅੰਤਰਗਤ ਆਉਂਦੇ ਹਨ। ਇਨ੍ਹਾਂ ਸਾਰਿਆਂ ਸ਼੍ਰੇਸ਼ਠ ਕਰਮਾਂ ਵਿਚ 'ਸਤ੍' ਸ਼ਬਦ ਦਾ ਪ੍ਰਯੋਗ ਕੀਤਾ ਜਾਂਦਾ ਹੈ ਜਿਵੇਂ ਸਦਾਚਾਰ, ਸਤ੍ ਕਰਮ, ਸਤ੍ ਸੇਵਾ, ਸਦ ਵਿਵਹਾਰ ਆਦਿ।

**ਵਿਆਖਿਆ :-** ਕੇਵਲ ਬ੍ਰਹਮ ਹੀ ਸਤਿ ਹੈ, ਜੀਵਾਤਮਾ ਨਹੀਂ। ਪਰ ਜਦੋਂ ਕਿਸੇ ਦੇ ਪੁੱਤਰ ਪੈਦਾ ਹੁੰਦਾ ਹੈ, ਉਸ ਨੂੰ ਚਿਰਜੀਵੀ ਕਹਿ ਕੇ ਅਸੀਸ ਦਿੱਤੀ ਜਾਂਦੀ ਹੈ, ਇੰਜ ਅਸੀਂ ਸੰਸਾਰਕ ਸ਼ਬਦਾਵਲੀ ਵਿਚ ਅਸਤਿ ਨੂੰ ਸਤਿ ਕਹਿ ਦਿੰਦੇ ਹਾਂ, ਜੋ ਵਿਵਹਾਰਕ ਹੈ। ਬ੍ਰਹਮ ਕੇਵਲ ਕਿਸੇ ਕਲੰਕ ਜਾਂ ਦੋਸ਼ ਤੋਂ ਰਹਿਤ ਹੈ। ਬਾਕੀ ਸਾਰੇ ਕਿਸੇ ਨਾ ਕਿਸੇ ਦੋਸ਼ ਵਿਚ ਗ੍ਰਸੇ ਹੋਏ ਹਨ। ਪਾਪੀ ਵਿਅਕਤੀ ਨੂੰ ਪਾਪੀ ਨਹੀਂ ਕਹਿਣਾ ਚਾਹੀਦਾ, ਜੇ ਅਸੀਂ ਇੰਜ ਕਰਦੇ ਹਾਂ ਤਾਂ ਉਸ ਵਿਚ ਪਾਪ ਹੋਰ ਵਿਕਸਤ ਹੋਵੇਗਾ, ਪਰ ਉਸ ਨੂੰ ਹਮੇਸ਼ਾਂ ਨੇਕ ਤੇ ਉੱਤਮ ਪੁਕਾਰਕੇ ਵੀ ਉਸ ਵਿਚ ਚੰਗਿਆਈ ਦਾ ਪਾਲਣ ਪੋਸ਼ਣ ਹੁੰਦਾ ਹੈ। ਨੇਕੀ ਚੰਗਿਆਈ ਇਕ ਅਜਿਹਾ ਪ੍ਰਭਾਵਸ਼ਾਲੀ ਸਾਧਨ ਹੈ, ਜਿਸ ਨਾਲ ਸੰਸਾਰ ਦਾ ਸੁਧਾਰ ਕੀਤਾ ਜਾਂਦਾ ਹੈ। ਜ਼ਿੰਦਗੀ ਵਿਚ ਸਿੱਖਣ ਲਈ ਇਹੋ ਸਭ ਤੋਂ ਮਹਾਨ ਸਿਖਿਆ ਹੈ। ਸਤਿ ਸ਼ਬਦ ਦੀ ਵਰਤੋਂ ਏਸੇ ਲਈ ਕੀਤੀ ਜਾਂਦੀ ਹੈ। ਸਤਿ ਸ਼ਬਦ ਆਸ਼ੀਰਵਾਦ, ਸਮੱਰਥਨ ਪ੍ਰਸ਼ੰਸਾ, ਆਦੇਸ਼ ਸੱਤਾ ਪ੍ਰਮਾਣ ਲਈ ਵੀ ਹੈ। ਸਮਝਣ ਵਾਲਾ ਜਾਣਦਾ ਹੈ ਕਿ ਇਹ ਯਕੀਨੀ ਹੈ ਕਿ ਵਿਆਹ ਵਿਅਕਤੀ ਦੀ ਗਿਰਾਵਟ ਦਾ ਕਾਰਨ ਬਣਦਾ ਹੈ। ਇਹ ਜੀਵਨ ਵਿਚ ਅਪਵਿੱਤਰ ਹੈ। ਪਰ ਫਿਰ ਵੀ ਇਹ ਪਵਿੱਤਰ ਤੇ ਪ੍ਰਮਾਣਮਈ ਹੈ ਤੇ ਵਿਧੀ ਪੱਖੋਂ ਉੱਤਮ ਮੰਨਿਆ ਜਾਂਦਾ ਹੈ। ਸਤਿ ਸ਼ਬਦ ਦੀ ਵਰਤੋਂ ਏਸੇ ਰੂਪ ਵਿਚ ਹੁੰਦੀ ਹੈ। ਸੰਸਾਰਕ ਜੀਵਨ ਤਾਂ ਹੀ ਤਬਾਹ ਹੁੰਦਾ ਹੈ, ਜੇਕਰ ਉਸ ਵਿਚ ਬੁਰਿਆਈ ਪ੍ਰਵੇਸ਼ ਕਰਦੀ ਹੈ। ਉਸ ਪੱਧਰ 'ਤੇ ਆਦਮੀ ਨੂੰ ਹਮੇਸ਼ਾ ਬੁਰਿਆਈ ਉੱਪਰ ਜ਼ੋਰ ਨਹੀਂ ਦੇਣਾ ਚਾਹੀਦਾ ਤੇ ਨਾ ਹੀ ਸਾਡਾ ਦ੍ਰਿਸ਼ਟੀਕੋਣ ਹਨੇਰੇ ਪੱਖ ਵਾਲਾ ਢਾਹੂ ਹੋਵੇ। ਜੇ ਵਰਤਮਾਨ ਅਵੱਸਥਾ ਵਿਚ ਪਾਪ ਖੋਟ ਬੁਰਿਆਈ ਤੇ ਘਾਟ ਹੈ ਤਾਂ ਉਸ ਵਿਚੋਂ ਵੀ ਚੰਗਿਆਈ, ਸਵੱਛਤਾ ਅਤੇ ਵਧੀਆਪਣ ਤਲਾਸ਼ ਕਰਨਾ ਚਾਹੀਦਾ ਹੈ। ਏਸੇ ਪ੍ਰਕਰਣ ਵਿਚ ਸਤਿ ਸ਼ਬਦ ਵਰਤਿਆ ਜਾਂਦਾ ਹੈ।

✪ ✪ ✪

**17.27 ਸ਼ਲੋਕ :**

*यज्ञे तपसि दाने च, स्थि (स्था)तिः सत् इति च उच्यते। कर्म च एव तद्-अर्थीयम्, सत् इति एव अभि-(धा) धी-यते॥*

***ਯਗ੍ਯੇ ਤਪਸਿ ਦਾਨੇ ਚ, ਸ੍ਥਿ (ਸ੍ਥਾ) ਤਿਹ ਸਤ੍ ਇਤਿ ਚ ਉਚ੍ਯਤੇ।***
***ਕਰ੍ਮ ਚ ਏਵ ਤਦ੍ ਅਰ੍ਥੀਯਮ੍, ਸਤ੍ ਇਤਿ ਏਵ ਅਭਿ (ਧਾ) ਧੀਯਤੇ॥***

**० ਸ਼ਬਦ ਅਰਥ :-** ਯਗ੍ਯੇ : ਕੁਰਬਾਨੀ ਵਿਚ। ਤਪਸਿ : ਤਪੱਸਿਆ ਵਿਚ। ਦਾਨੇ : ਦਾਨ। ਚ : ਅਤੇ। ਸ੍ਥਿ (ਸ੍ਥਾ) ਤਿਹ : ਪਰਪੱਕਤਾ, ਸਥਿਰਤਾ। ਸਤ੍ : ਸਤਿ। ਇਤਿ : ਇਸ ਤਰ੍ਹਾਂ। ਚ : ਅਤੇ। ਉਚ੍ਯਤੇ : ਕਿਹਾ ਜਾਂਦਾ ਹੈ। ਕਰ੍ਮ : ਕਰਮ, ਕ੍ਰਿਆ। ਚ : ਅਤੇ। ਏਵ : ਭੀ। ਅਭਿ (ਧਾ) ਧੀਯਤੇ : ਕਿਹਾ ਜਾਂਦਾ ਹੈ।

**० ਸ਼ਲੋਕਾਰਥ :-** ਤੇ ਯਗ ਤਪ ਅਤੇ ਦਾਨ ਵਿਚ ਜੋ ਨਿੱਸ਼ਠਾ ਹੈ, ਉਹ ਭੀ 'ਸਤੁ' ਇਸ ਤਰ੍ਹਾਂ ਕਹੀ ਜਾਂਦੀ ਹੈ। ਉਸ ਦੇ ਲਈ (ਪਰਮਾਤਮਾ ਤੇ ਯਗ ਤਪ ਦਾਨ ਵਾਸਤੇ) ਕੀਤਾ ਗਿਆ ਕਰਮ ਭੀ 'ਸਤੁ' ਇਸ ਤਰ੍ਹਾਂ ਹੀ ਕਿਹਾ ਜਾ ਸਕਦਾ ਹੈ।

**ਪਦ-ਅਰਥ-ਵਿਸਥਾਰ :-** ० ਯਗ੍ਯੇ ਤਪਸਿ ਦਾਨੇਚ, ਸ੍ਥਿ (ਸ੍ਥਾ) ਤਿਹ ਸਤ੍ ਇਤਿ ਚ ਉਚ੍ਯਤੇ – ਯਗ ਤਪ ਤੇ ਦਾਨ ਰੂਪੀ ਪ੍ਰਸ਼ੰਸਾ – ਯੋਗ ਕਿਰਿਆਵਾਂ ਵਿਚ ਜਿਹੜੀ ਨਿੱਸ਼ਠਾ ਹੁੰਦੀ ਹੈ (ਸਥਿਤੀ ਹੁੰਦੀ ਹੈ) ਉਹ ਸਤ੍ ਕਹੀ ਜਾਂਦੀ ਹੈ। ਜਿਵੇਂ ਕਿਸੇ ਦੀ ਸਾਤਵਿਕ ਯਗ ਵਿਚ, ਕਿਸੇ ਦੀ ਸਾਤਵਿਕ ਤਪ ਵਿਚ, ਕਿਸੇ ਦੀ ਸਾਤਵਿਕ ਦਾਨ ਵਿਚ, ਜੋ ਸਥਿਤੀ ਅਥਵਾ ਨਿੱਸ਼ਠਾ ਹੈ, ਹਰੇਕ ਵਸਤੂ ਪ੍ਰਤਿ ਹਿਰਦੇ ਵਿਚ ਇਨ੍ਹਾਂ ਲਈ ਜੋ ਸ਼ਰਧਾ ਹੈ ਤੇ ਇਨ੍ਹਾਂ ਨੂੰ ਕਰਨ ਲਈ ਜੋ ਤਤ੍ਪੱਰਤਾ ਹੈ, ਉਸ ਨੂੰ ਸਤ੍ਨਿੱਸ਼ਠਾ (ਸਨਿੱਸ਼ਠਾ) ਕਿਹਾ ਜਾਂਦਾ ਹੈ। 'ਚ' ਪਦ ਦੇਣ ਦਾ ਭਾਵ ਇਹ ਹੈ ਕਿ ਜਿਵੇਂ ਲੋਕਾਂ ਦੀ ਸਾਤਵਿਕ ਯਗ ਤਪ ਤੇ ਦਾਨ ਵਿੱਚ ਸ਼ਰਧਾ ਨਿੱਸ਼ਠਾ ਹੁੰਦੀ ਹੈ, ਅਜਿਹੇ ਢੰਗ ਨਾਲ ਹੀ ਕਿਸੇ ਦੀ ਵਰ੍ਣ ਧਰਮ ਵਿਚ ਕਿਸੇ ਦੀ ਆਸ਼ਰਮ ਧਰਮ ਵਿੱਚ, ਕਿਸੇ ਦੀ ਸਤ੍ਵਰਤ ਪਾਲਣ ਵਿਚ, ਕਿਸੇ ਦੀ ਅਥਿਤਿ ਸਤਿਕਾਰ (ਪ੍ਰਾਹੁਣਚਾਰੀ) ਵਿਚ, ਕਿਸੇ ਦੀ ਆਗਿਆਪਾਲਣ, ਸੇਵਾ, ਪਤਿਵਰਤਾ ਵਿਚ, ਕਿਸੇ ਦੀ ਗੰਗਾ ਜਮਨਾ ਪ੍ਰਯਾਗ ਆਦਿ ਵਿਸ਼ੇਸ਼ ਥਾਵਾਂ ਲਈ, ਹਿਰਦੇ ਵਿਚ ਸ਼ਰਧਾ ਹੁੰਦੀ ਹੈ, ਉਸ ਨੂੰ ਵੀ 'ਸੁਨਿਸ਼ਠਾ' ਕਿਹਾ ਜਾਂਦਾ ਹੈ। ० ਕਰ੍ਮ ਚ ਏਵ ਤਦ੍ ਅਰ੍ਥਾਯਮ੍ ਸਤ੍, ਸਤ੍ ਇਤਿ ਏਵ ਅਭਿ (ਧਾ) ਧੀ – ਯਤੇ। ० ਉਨ੍ਹਾਂ ਪ੍ਰਸ਼ੰਸਾ ਯੋਗ ਕਰਮਾਂ ਦੇ ਇਲਾਵਾ, ਕਰਮਾਂ ਦੇ ਸਰੂਪ ਦੋ ਪ੍ਰਕਾਰ ਦੇ ਹੁੰਦੇ ਹਨ 1. ਲੌਕਿਕ (ਸਰੂਪ ਤੋਂ ਹੀ ਸੰਸਾਰ ਸੰਬੰਧੀ) ਅਤੇ 2. ਪਰਮਾਰਥਿਕ (ਸਰੂਪ ਤੋਂ ਹੀ ਭਗਵਤ ਸੰਬੰਧੀ) 1. ਵਰਣ ਤੇ ਆਸ਼ਰਮ ਦੇ ਅਨੁਸਾਰ ਜੀਵਕਾ ਦੇ ਲਈ ਯਗ ਅਧਿਆਪਕ ਵਿਆਪਾਕ ਖੇਤੀ ਆਦਿ ਵਿਵਹਾਰਕ ਕਰਤੱਵ ਕਰਮ ਤੇ ਖਾਣਾ ਪੀਣਾ, ਉੱਠਣਾ ਬੈਠਣਾ, ਚੱਲਣਾ ਫਿਰਨਾ, ਸੋਣਾ ਜਾਗਣਾ ਆਦਿ ਸਰੀਰਕ ਕਰਮ, ਇਹ ਸਾਰੇ ਲੌਕਿਕ ਹਨ। 2. ਜਪ ਧਿਆਨ ਚਿੰਤਨ ਮਨਨ, ਕਥਾ ਕੀਰਤਨ, ਸ਼੍ਰਵਣ – ਆਦਿ ਜੋ ਕੁੱਝ ਭਗਵਤ ਪ੍ਰਤਿ ਕੀਤਾ ਜਾਵੇ, ਪਰਮਾਰਿਥਕ

ਹੈ। ਦੋਵੇਂ ਆਪਣੇ ਲਈ ਨਾ ਹੋ ਕੇ ਲੋਕ ਹੇਤੂ ਭਗਵਾਨ ਲਈ ਕੀਤੇ ਜਾਣ, ਤਾਂ ਹੀ ਫਲ ਦੀ ਪ੍ਰਾਪਤੀ ਸਤ੍ ਹੁੰਦੀ ਹੈ। ਜਿਵੇਂ ਅੱਗ ਵਿਚ ਠੀਕਰੀ ਰੱਖ ਦੇਈਏ ਤਾਂ ਠੀਕਰੀ ਅੱਗ ਦਾ ਰੂਪ ਧਾਰਨ ਕਰ ਲੈਂਦੀ ਹੈ, ਏਸੇ ਤਰ੍ਹਾਂ ਪਰਮਾਤਮਾ ਲਈ ਕੀਤੇ ਸਾਰੇ ਕਰਮ, ਸਤ੍ ਅਥਵਾ ਪਰਮਾਤਮਾ ਸਰੂਪ ਹੋ ਜਾਂਦੇ ਹਨ। ੦ ਏਥੇ ਤਦ ਅਰ੍ਥਾਯਮ੍ - ਦੇ ਅਰਥ ਹਨ, 'ਉੱਚੇ ਤੋਂ ਉੱਚੇ ਭੋਗਾਂ ਨੂੰ ਸਵੱਰਗ ਆਦਿ ਭੋਗ ਭੂਮੀਆਂ ਨੂੰ ਨਾ ਚਾਹ ਕੇ ਕੇਵਲ ਪਰਮਾਤਮਾ ਨੂੰ ਹੀ ਚਾਹੁੰਦਾ ਹੈ, ਆਪਣਾ ਕਲਿਆਣ ਚਾਹੁੰਦਾ ਹੈ, ਮੁਕਤੀ ਚਾਹੁੰਦਾ ਹੈ, ਏਸੇ ਸਾਧਕ ਦਾ ਜਿੰਨਾ ਪਰਮਾਰਥ ਸਾਧਨ ਬਣ ਗਿਆ ਹੈ, ਉਹ ਸਾਰਾ ਸਤ੍ ਹੋ ਜਾਂਦਾ ਹੈ। ਭਗਵਾਨ ਅਨੁਸਾਰ, 'ਕਲਿਆਣਕਾਰੀ ਕੰਮ ਕਰਨ ਵਾਲਿਆਂ ਦੀ ਕਦੇ ਦੁਰਗਤੀ ਨਹੀਂ ਹੁੰਦੀ (6.40) ੦ ਏਥੇ ਹੀ ਬੱਸ ਨਹੀਂ, 'ਜਿਹੜੀ ਯੋਗ (ਸਮਤਾ ਤੇ ਪਰਮਾਤਮ ਤੱਤਵ) ਦਾ ਜਿਗਿਆਸੂ ਹੁੰਦਾ ਹੈ, ਉਹ ਵੀ ਵੇਦਾਂ ਵਿਚ ਸਵੱਰਗ ਆਦਿ ਦੀ ਪ੍ਰਾਪਤੀ ਲਈ ਦੱਸੇ ਗਏ ਸਕਾਮ ਕਰਮਾਂ ਤੋਂ ਉੱਚਾ ਉੱਠ ਜਾਂਦਾ ਹੈ। (6.44) ਕਾਰਣ ਕਿ ਉਹ ਕਰਮ ਤਾਂ ਫਲ ਦੇ ਕੇ ਨਸ਼ਟ ਹੋ ਜਾਂਦੇ ਹਨ, ਪਰ ਉਸ ਸਮੇਂ ਪਰਮਾਤਮਾ ਵਾਸਤੇ ਕੀਤਾ ਹੋਇਆ ਸਾਧਨ ਕਰਮ ਨਸ਼ਟ ਨਹੀਂ ਹੁੰਦਾ। ਪਰ ਸਤ੍ ਹੋ ਜਾਂਦਾ ਹੈ।

**ਵਿਆਖਿਆ :-** ਪੱਚੀਵੇਂ ਸ਼ਲੋਕ ਵਿਚ ਯੱਗ ਦਾਨ ਤੇ ਤਪ, ਤਤੂ ਵਿਚਾਰ ਨਾਲ ਪ੍ਰਮੁੱਖ ਹੈ। ਏਥੇ ਇਹੋ ਯੱਗ ਦਾਨ ਤੇ ਤਪ੍ ਸਤਿ ਸ਼ਬਦ ਦੀ ਪ੍ਰਧਾਨਤਾ ਦਰਸਾਉਂਦੇ ਹਨ। ਇਨ੍ਹਾਂ ਦੋਵਾਂ ਕਾਰਜਾਂ ਵਿਚ ਬਹੁਤ ਥੋੜ੍ਹਾ ਅੰਤਰ ਹੈ। ਪਹਿਲਾ ਮੰਤਵ ਮੋਕਸ਼ ਪ੍ਰਾਪਤੀ ਹੈ, ਇਸ ਵਿਚ ਭਾਵਾਂ ਦੀ ਤੀਬਰਤਾ ਹੈ। ਮੰਤਵ ਤੇ ਸਾਧਨ ਇਕ ਦੂਜੇ ਵਿਚ ਸਮਿਲਿਤ ਹਨ। ਸਾਧਨਾਂ ਦੇ ਆਰੰਭ ਵਿਚ ਬ੍ਰਹਮ ਅੱਵਸਥਾ ਦੀ ਗਵਾਹੀ ਮਿਲਦੀ ਹੈ। ਪਿਛਲੇ ਵਿੱਚ ਸਤਿ - ਭਵਾ - ਉੱਨਤੀ ਸੁਸਤ ਹੈ, ਪਰ ਪਰਪੱਕ ਹੈ, ਸਥਿਰ ਹੈ। ਯੋਗ ਵਿਧੀ ਨਾਲ ਜਦੋਂ ਯਗ ਦਾਨ ਤੇ ਤਪ ਕਰਨ ਦੀ ਪ੍ਰਕ੍ਰਿਆ ਆਰੰਭ ਹੁੰਦੀ ਹੈ ਤਾਂ ਇਹ ਸਤਿ ਦੇ ਦਾਇਰੇ ਵਿਚ ਕੁਦਰਤੀ ਤੌਰ 'ਤੇ ਹੁੰਦੀ ਹੈ, ਜਿਸ ਦੇ ਵਸੀਲੇ ਤੇ ਸਾਧਨ ਇਕੋ ਹੁੰਦੇ ਹਨ, ਭਾਵੇਂ ਮੰਤਵ ਨਾਲੋਂ ਸਾਧਨ ਮਹੱਤਵ ਪੂਰਣ ਹੁੰਦੇ ਹਨ। ਸਾਧਨ ਤੇ ਮੰਤਵ ਦੋਵਾਂ ਵੱਲ ਵਿਸ਼ੇਸ਼ ਧਿਆਨ ਦਿੱਤਾ ਜਾਵੇ। ਸਤਿ ਪ੍ਰਤਿ ਦੋਵਾਂ ਦਾ ਰਵੱਈਆ ਬਰਾਬਰ ਹੋਵੇ। ਯਗ ਦਾਨ ਤੇ ਤਪ ਸਾਧਨ ਹਨ। ਮੰਤਵ ਪ੍ਰਭੂ ਪ੍ਰਾਪਤੀ ਹੈ। ਦੋਵਾਂ 'ਤੇ ਅਮਲ ਕਰਦਿਆਂ ਸੰਜੀਵਤਾ ਪਰਪੱਕਤਾ ਤੋਂ ਕੰਮ ਲੈਣਾ ਚਾਹੀਦਾ ਹੈ। ਇਹ ਦੋਵੇਂ ਪਵਿੱਤਰ ਕਾਰਜ ਹਨ। (ਸਾਧਕ) ਉਸ ਨੂੰ ਇਹ ਨਹੀਂ ਸੋਚਣਾ ਚਾਹੀਦਾ ਕਿ ਮੰਤਵ ਪ੍ਰਾਪਤੀ ਦੂਰ ਹੈ, ਉਸ ਦਾ ਰਵੱਈਆ ਸਾਧਨ ਪ੍ਰਤਿ - ਕੁਰਬਾਨੀ ਤਪੱਸਿਆ ਵਾਲਾ ਅਤੇ ਦਾਨ - ਸਤਿ ਹੈ, ਵਾਲਾ ਹੋਣਾ ਚਾਹੀਦਾ ਹੈ। ਠੀਕ ਮੰਤਵ ਲਈ ਅਗਿਆਨਤਾ ਕਾਰਨ ਜੇਕਰ ਅਸੀਂ ਮਾਰਗ ਜਾਂ ਵਿਧੀ ਹੀ ਗ਼ਲਤ ਅਪਣਾ ਲਈ ਹੈ ਤਾਂ ਵੀ ਇਹ ਸਤਿ ਹੈ, ਇਸ ਦਾ ਸਾਧਾਰਨ ਕਾਰਨ ਇਹੋ ਹੈ ਕਿ ਮੰਤਵ ਮਹਾਨ ਹੈ। ਸਾਧਕ ਲਈ ਪ੍ਰਭੂਤੱਵ ਹੀ ਮੁੱਖ ਮੰਤਵ ਹੈ, ਜੇ ਉਹ ਮੁੱਢ ਵਿਚ ਗ਼ਲਤ ਮਾਰਗ ਚੁਣ ਲੈਂਦਾ ਹੈ ਤਾਂ ਉਹ ਉਸ 'ਤੇ ਚੱਲਦਾ ਹੈ। ਜਿਵੇਂ ਸਪੱਸ਼ਟ ਕਰਨ ਲਈ ਇਸ ਨੁਕਤੇ ਨੂੰ ਸਮਝੋ। ਇਕ ਯਾਤਰੀ ਉੱਤਰ ਦੇ ਕਿਸੇ ਪਵਿੱਤਰ ਧਾਮ ਦੀ ਯਾਤਰਾ ਕਰਨ ਲਈ ਦੱਖਣ ਵਾਲੇ ਮਾਰਗ ਉੱਪਰ ਚੱਲਦਾ ਹੈ, ਇਹ ਨਾ ਜਾਣਦੇ ਹੋਏ ਕਿ ਇਹ ਰਾਹ ਗ਼ਲਤ ਹੈ। ਇਸ ਮਾਮਲੇ ਵਿਚ, ਕੋਈ ਵਿਅਕਤੀ ਆਉਂਦਾ ਹੈ ਤੇ ਉਸ ਨੂੰ ਠੀਕ ਮਾਰਗ ਉੱਪਰ ਪਾ ਦਿੰਦਾ ਹੈ। ਯਾਤਰੀ ਦੀ ਨੇਕ ਨੀਤੀ ਕਾਰਨ ਜੇ ਉਹ ਗ਼ਲਤ ਮਾਰਗ ਚੁਣ ਲੈਂਦਾ ਹੈ ਤਾਂ ਵੀ ਉਹ ਸਤਿ ਹੈ। ਪ੍ਰਭੂ ਦੀ ਪ੍ਰਾਪਤੀ ਲਈ, ਜੋ ਵੀ ਕੋਈ ਕਾਰਜ ਕਰਦਾ ਹੈ ਉਹ ਸਤਿ ਹੈ। ਪ੍ਰਭੂ ਦੇ ਕਰਮ, ਜੋ ਸਵੈ-ਹਿੱਤ ਲਈ ਕੀਤੇ ਜਾਣ, ਉਹ ਅਸਤਿ ਹੈ। ਪ੍ਰਭੂ ਲਈ ਭੈੜੇ ਕੰਮ ਜੇਕਰ ਨੇਕ ਨੀਤੀ ਨਾਲ ਕੀਤੇ ਜਾਣ ਤਾਂ ਉਹ ਅਸਤਿ ਹੈ।

✪ ✪ ✪

**17.28 ਸ਼ਲੋਕ :**

*अ-श्रद्धया हु-तम् (दा) दद्-तम्, तपः तप्-तम् कृ-तम् च यत्। अ-सद् इति उच्यते पार्थ, न च तत् प्र-इ-त्-य नो इह॥*

***ਅਸ਼੍ਰਧਯਾ ਹੁਤਮ੍ (ਦਾ) ਦਦ੍ ਤਮ੍, ਤਪਹ ਤਪ੍ਤਮ੍ ਕ੍ਰਤਮ੍ ਚ ਯਤ੍।***
***ਅਸਦ੍ ਇਤਿ ਉਚ੍ਯਤੇ ਪਾਰ੍ਥ, ਨ ਚ ਤਤ੍ ਪ੍ਰੇਤ੍ਯ ਨੋ ਇਹ॥***

**੦ ਸ਼ਬਦ ਅਰਥ :-** ਅਸ਼੍ਰਧਯਾ : ਸ਼ਰਧਾ ਤੋਂ ਬਿਨਾ। ਹੁਤਮ੍ : ਕੁਰਬਾਨ ਕੀਤਾ ਗਿਆ ਹੈ। (ਦਾ) ਦਦ੍ਤਮ੍ : ਦਿੱਤਾ ਗਿਆ। ਤਪਹ : ਤਪ। ਤਪ੍ਤਮ੍ : ਤਪ ਅਭਿਆਸ। ਕ੍ਰਤਮ੍ : ਕੀਤਾ ਗਿਆ। ਚ : ਅਤੇ। ਯਤ੍ : ਜੋ ਕੁੱਝ ਹੈ। ਅਸਦ੍ : ਅਸਤਿ। ਇਤਿ : ਇਸ ਤਰ੍ਹਾਂ। ਉਚ੍ਯਤੇ : ਕਿਹਾ ਗਿਆ ਹੈ। ਪਾਰ੍ਥ : ਹੇ ਪਾਰਥ। ਨ : ਨਹੀਂ। ਚ : ਅਤੇ। ਤਤ੍ : ਉਹ। ਪ੍ਰੇਤ੍ਯ : ਏਥੇ ਪਿੱਛੋਂ, ਮੌਤ ਪਿੱਛੋਂ। ਇਹ : ਏਥੇ।

**੦ ਸ਼ਲੋਕਾਰਥ :-** ਜੋ ਅਸ਼ਰਧਾ ਪੂਰਵਕ ਕੀਤਾ ਹੋਇਆ ਹਵਨ ਦਿੱਤਾ ਹੋਇਆ ਦਾਨ, ਕੀਤੀ ਹੋਈ ਤਪੱਸਿਆ ਤੇ ਕੀਤਾ ਹੋਇਆ ਜੋ ਵੀ ਕੋਈ ਕਰਮ ਹੈ, ਉਹ ਸਾਰਾ, ਹੇ ਪਾਰਥ! ਅਸਤਿ ਇਸ ਤਰ੍ਹਾਂ ਕਿਹਾ ਗਿਆ ਹੈ। ਇਹ ਨਾ ਤਾਂ ਇਸ ਲੋਕ ਵਿਚ, ਨਾ ਮਰਨ ਪਿੱਛੋਂ ਹੀ ਫਲਦਾਇਕ ਹੁੰਦਾ ਹੈ।

**ਪਦ-ਅਰਥ-ਵਿਸਥਾਰ :-** ੦ ਅਸ਼ਰ੍ਧਯਾ ਹੁ - ਤਮ੍ (ਦਾ) ਦਦ੍ ਤਮ੍, ਤਪਹ ਤਪ੍ ਭਮ੍ ਕ੍ਰਿਤਮ੍ ਚ ਯਤ੍ = ਅਸ਼ੱਰਧਾ ਪੂਰਵਕ ਯਗ ਦਾਨ ਤੇ ਤਪ ਕੀਤਾ ਜਾਵੇ ਤੇ "ਕ੍ਰਤਮ੍ ਚ ਯਤ੍" ਅਰਥਾਤ ਜਿਸ ਦੀ ਸ਼ਾਸਤ੍ਰ ਵਿਚ ਸ਼ਰਧਾ ਨਹੀਂ, ਤਾਂ ਫਿਰ ਇਹ ਸ਼ਾਸਤ੍ਰੀਯ ਕਰਮ ਕਿਉਂ ਕਰਦੇ ਹਨ ? ਇਹ ਇੰਜ ਇਸ ਲਈ ਕਰਦੇ ਹਨ ਕਿ ਲੋਕਾਂ ਵਿਚ ਇਨ੍ਹਾਂ ਕਿਰਿਆਵਾਂ ਦਾ ਵਧੇਰੇ ਪ੍ਰਚਲਨ ਹੈ, ਜੋ ਲੋਕ ਅਜਿਹੇ ਸ਼ਾਸਤ੍ਰੀ ਕਰਮ ਕਰਦੇ ਹਨ, ਦੂਜੇ ਸਾਰੇ ਲੋਕ ਅਜਿਹਾ ਕਰਨ ਵਾਲਿਆਂ ਦਾ ਆਦਰ ਕਰਦੇ ਹਨ। ਸਮਾਜ ਵਿਚ ਪ੍ਰਸਿੱਧੀ ਲਈ, ਲੋਕਾਂ ਦੀਆਂ ਨਜ਼ਰਾਂ ਵਿਚ ਚੰਗਾ ਬਣਨ ਲਈ, ਇਹ ਵੀ ਸ਼ਾਸਤ੍ਰੀ ਕਰਮ ਕਰਦੇ ਹਨ। ੦ ਅਸਦ੍ ਇਤਿ ਓਚ੍ਯਤੇ ਪਾਰ੍ਥ! ਨ ਚ ਤਤ੍ ਪ੍ਰ-ਏ-ਤੁ-ਯ ਨੋ ਇਹ॥ ਅਸ਼ਰਧਾਪੂਰਵਕ ਯਗ ਤਪ ਆਦਿ ਜੋ ਸ਼ਾਸਤ੍ਰੀਆ ਕਰਮ ਕੀਤਾ ਜਾਵੇ, ਉਹ ਸਾਰੇ 'ਅਸਤ੍' ਕਿਹੇ ਜਾਂਦੇ ਹਨ। ਇਨ੍ਹਾਂ ਦਾ ਨਾ ਇਸ ਲੋਕ ਵਿਚ, ਨਾ ਪ੍ਰਲੋਕ ਵਿਚ ਫਲ ਮਿਲਦਾ ਹੈ। ੦ ਸਕਾਮ ਭਾਵ ਤੋਂ ਸ਼ਰਧਾ ਵਿਧੀ ਪੂਰਵਕ ਸ਼ਾਸਤ੍ਰੀਆ ਕਰਮਾਂ ਦੇ ਕਰਨ ਨਾਲ ਹੀ ਧਨ ਯਸ ਇਸਤ੍ਰੀ ਪੁੱਤਰ, ਆਦਿ ਦੀ ਪ੍ਰਾਪਤੀ ਹੁੰਦੀ ਹੈ, ਮਰਨ ਪਿੱਛੋਂ ਸਵੱਰਗ ਲੋਕ ਦੀ ਪ੍ਰਾਪਤੀ ਹੁੰਦੀ ਹੈ। ਜੋ ਕਰਮ ਕੀਤੇ ਜਾਣ, ਉਹ ਨਿਸ਼ਕਾਮ ਭਾਵ ਤੋਂ, ਕੇਵਲ ਲੋਕ-ਹਿਤ ਸੇਵਾ ਪਰਉਪਕਾਰ ਲਈ ਸ਼ਰਧਾ ਪੂਰਵਕ ਕੀਤੇ ਜਾਣ।

**ਵਿਆਖਿਆ :-** ਯਗ ਦਾਨ ਤਪ ਦੀ ਪ੍ਰਕ੍ਰਿਆ ਸਾਧਕ ਦੇ ਮਨ ਅੰਦਰ ਪ੍ਰਭੂ ਚੇਤਨਾ ਦਾ ਵਿਕਾਸ ਕਰਦੀ ਹੈ। ਵਿਅਕਤੀਗਤ ਚੇਤਨਾ ਹੌਲੇ ਹੌਲੇ ਖ਼ਤਮ ਹੋ ਜਾਂਦੀ ਹੈ। ਜੇਕਰ ਇਹ ਕਾਰਜ ਸਵੈ ਹਿੱਤ ਦੇ ਮੰਤਵ ਦੀ ਪੂਰਤੀ ਲਈ ਕੀਤੇ ਜਾਂਦੇ ਹਨ ਤਾਂ ਆਦਮੀ ਅੰਦਰ ਖੁਦੀ ਦਾ ਸੰਕਲਪ ਵਿਕਾਸ ਕਰਦਾ ਹੈ, ਜੋ ਉਸ ਦੀਆਂ ਸੰਸਾਰਕ ਖੁਸ਼ੀਆਂ ਵਿਚ ਵਾਧਾ ਵੀ ਕਰਦਾ ਹੈ। ਭਾਵੇਂ ਦੈਵੀ ਆਨੰਦ ਹੋਵੇ ਜਾਂ ਸੰਸਾਰਕ-ਖੁਸ਼ੀ - ਉਸ ਲਈ ਸ਼ਰਧਾ ਦੀ ਮਹੱਤਤਾ ਜ਼ਰੂਰੀ ਹੈ। ਸ਼ਰਧਾ ਤੋਂ ਬਿਨਾਂ ਕੁੱਝ ਵੀ ਪ੍ਰਾਪਤ ਨਹੀਂ ਹੁੰਦਾ। ਮਸ਼ੀਨਾਂ ਆਪਣੇ ਆਪ ਤਰੱਕੀ ਨਹੀਂ ਕਰਦੀਆਂ। ਜਦ ਇਹ ਕੰਮ ਕਰਦੀਆਂ ਹਨ ਤਾਂ ਥੱਕ ਵੀ ਜਾਂਦੀਆਂ ਹਨ ਜਾਂ ਟੁੱਟ ਵੀ ਜਾਂਦੀਆਂ ਹਨ। ਸ਼ਰਧਾਹੀਣ ਵਿਅਕਤੀ ਵੀ ਇਕ ਮਸ਼ੀਨ ਵਾਂਗ ਹੈ। ਆਦਮੀ ਸ਼ਰਧਾ ਨਾਲ ਹੀ ਤਰੱਕੀ ਕਰਦਾ ਹੈ। ਸੰਸਾਰਕ ਵਿਅਕਤੀ ਲਈ ਪੜ੍ਹਨਾ ਲਿਖਣਾ ਤੇ ਰੁਜ਼ਗਾਰ ਪ੍ਰਾਪਤ ਕਰਕੇ ਧਨ ਕਮਾਉਣਾ ਹੀ ਸੰਸਾਰੀ ਕਾਰਜ ਹਨ। ਜੇ ਉਸ ਵਿਚ ਸ਼ਰਧਾ ਨਹੀਂ ਹੈ ਤਾਂ ਉਹ ਉਪਰਲੀਆਂ ਵਰਨਣ ਕੀਤੀਆਂ ਪ੍ਰਾਪਤੀਆਂ ਤੋਂ ਵੀ ਵਾਂਝਾ

ਰਹਿ ਸਕਦਾ ਹੈ। ਜੇਕਰ ਸ਼ਰਧਾ ਤੋਂ ਬਿਨਾਂ ਕਿਸੇ ਵਿਅਕਤੀ ਨੂੰ ਬਹੁਤ ਸਾਰੀ ਦੌਲਤ ਦਿੱਤੀ ਜਾਵੇ ਤਾਂ ਉਹ ਇਸ ਨੂੰ ਥੋੜ੍ਹੇ ਸਮੇਂ ਵਿਚ ਬਰਬਾਦ ਕਰ ਦੇਵੇਗਾ। ਸ਼ਰਧਾ ਹੀ ਇਕ ਦੈਵੀ ਵਰਦਾਨ ਹੈ, ਜਿਸ ਕਾਰਨ ਵਿਅਕਤੀ ਸੰਸਾਰਕ ਅਤੇ ਅਧਿਆਤਮਕ ਖੇਤਰ ਵਿਚ ਬਹੁਤ ਉੱਨਤੀ ਕਰਦਾ ਹੈ। ਆਪਣੇ ਜੀਵਨ ਵਿਚ ਪ੍ਰਾਪਤੀ ਕਰਨ ਲਈ, ਜੋ ਕਰਤੱਵ ਪਾਲਣ ਕਰਦਾ ਹੈ, ਏਥੇ ਇਸ ਜੀਵਨ ਵਿਚ ਜਾਂ ਪਿੱਛੋਂ - ਉਹ ਸ਼ਰਧਾ ਰੱਖ ਕੇ ਹੀ ਪੂਰਤੀ ਕਰਦਾ ਹੈ। ਫਰਜ਼ ਪੂਰਤੀ ਜੇਕਰ ਦੋਸ਼ਮਈ ਹੈ ਤਾਂ ਉਸ ਉੱਪਰ ਓਮ ਤਤੁ ਸਤਿ ਦੇ ਉਚਾਰਨ ਨਾਲ ਕਾਬੂ ਪਾਇਆ ਜਾ ਸਕਦਾ ਹੈ। ਓਮ ਤਤੁ ਸਤਿ - ਚੰਗਿਆਈ ਨੇਕੀ ਸ਼ਰਧਾ ਬਲਵਾਨਤਾ, ਦ੍ਰਿੜਤਾ ਅਤੇ ਪਰਪੱਕਤਾ ਦੇ ਸੰਕਲਪਾਂ ਦੀ ਪੂਰਤੀ ਲਈ ਇਕ ਮੰਤਰ ਹੈ। ਹਰ ਕਾਰਜ ਕਰਨ ਤੋਂ ਪਹਿਲਾਂ ਇਸ ਦਾ ਪਾਠ ਜ਼ਰੂਰੀ ਹੈ। ਸੁਚੇਤ-ਭਾਵਨਾ, ਚੇਤਨਾ ਅਤੇ ਪ੍ਰਭੂਤਵ ਪ੍ਰਾਪਤੀ ਲਈ ਇਸ ਦੀ ਮਹੱਤਤਾ ਸਮਝਣ ਦੀ ਲੋੜ ਹੈ। ਤ੍ਰੈ ਮੂਰਤੀ ਬ੍ਰਹਮ ਦਾ ਇਹੋ ਸੱਚਾ ਸੁੱਚਾ ਆਦੇਸ਼ ਹੈ।



## ਅਠਾਰ੍ਹਵਾਂ ਅਧਿਆਇ

# ਮੋਕਸ਼ ਸੰਨਿਆਸ ਯੋਗ

18.01 ਸ਼ਲੋਕ

**ਅਰਜਨ ਉਵਾਚ** *अर्जुन उवाच*

*सम्-नि-आससय्य महाबाहो, तद्-त्वम् इच्छामि वेदितुम्। त्यागस्य च हृषीक-ईश, पृथक् केशि-निषूदन॥*

*ਸਮ੍ਨਿ ਆਸਸ੍ਯ ਮਹਾਬਾਹੋ, ਤਦ੍ਤ੍ਵਮ੍ ਇੱਛਾਮਿ ਵੇਦਿਤੁਮ੍।*

*ਤ੍ਯਾਗਸ੍ਯ ਚ ਹ੍ਰਸ਼ੀਕ ਇਸ਼, ਪ੍ਰਥਕ੍ ਕੇਸ਼ਿ ਨਿਸ਼ੂਦਨ॥*

**੦ ਸ਼ਬਦ ਅਰਥ :–** ਅਰ੍ਜੁਨ ਉਵਾਚ : ਅਰਜਨ ਨੇ ਕਿਹਾ। ਸਮ੍ਨਿ ਆਸਸ੍ਯ : ਸੰਨਿਆਸ ਤਿਆਗ ਪ੍ਰਕ੍ਰਿਆ। ਮਹਾਬਾਹੋ : ਮਹਾਨ ਹਥਿਆਰਾਂ ਵਾਲੇ ਯੋਧਾ। ਤਦ੍ ਤ੍ਵਮ੍ : ਸੱਚਾਈ। ਇੱਛਾਮਿ : ਮੈਂ ਇੱਛਾ ਕਰਦੀ ਹਾਂ। ਵੇਦਿਤੁਮ੍ : ਜਾਣਦਾ ਹਾਂ। ਤ੍ਯਾਗਸ੍ਯ : ਤਿਆਗ ਦਾ। ਚ : ਅਤੇ। ਹ੍ਰਸ਼ੀਕਇਸ਼ : ਹੇ ਹਰੀਸ਼ਕੇਸ਼ਾ। ਪ੍ਰਥਕ੍ : ਤੀਬਰ ਤੀਖ਼ਣ ਤੇਜ਼। ਕੇਸ਼ਿ ਨਿਸ਼ੂਦਨ : ਕੇਸ਼ੀ ਦੇ ਕਾਤਲ।

**੦ ਸ਼ਲੋਕਾਰਥ :–** ਅਰਜਨ ਬੋਲਿਆ, 'ਹੇ ਮਹਾਬਾਹੋ! ਹੇ ਹਰੀਕੇਸ਼! ਹੇ ਕੇਸ਼ਿਨਿਸ਼ੂਦਨ! (ਕੇਸੀ ਨਾਂ ਦੇ ਦੈਂਤ ਦੇ ਕਾਤਲ) ਮੈਂ ਸੰਨਿਆਸ ਅਤੇ ਤਿਆਗ ਦੇ ਤਤ ਨੂੰ ਵੱਖ-ਵੱਖ ਕਰਕੇ ਜਾਣਨਾ ਚਾਹੁੰਦੇ ਹਾਂ।

**ਪਦ-ਅਰਥ-ਵਿਸਥਾਰ :–** ਸੰਨਿਆਸ - ਰਾਗ ਰਹਿਤ ਅਨ ਅਹੰਮ੍ਵਾਦੀ, ਧੀਰਜ ਤੇ ਉਤਸ਼ਾਹ ਭਰਪੂਰ, ਸਿੱਧੀ ਤੋਂ ਨਿਰਵਿਕਾਰ ਹੋਣਾ ਚਾਹੀਦਾ ਹੈ ੦ ਸੰਨਿਆਸ ਕਿਸੇ ਵੀ ਕਰਮ ਦੇ ਨਾਲ ਕਰਤਾਪਨ ਭਾਵ ਨਾ ਰਹਿਣਾ ਤੇ ਬੁੱਧੀ ਦਾ ਕਿਧਰੇ ਵੀ ਲਿਪਤ ਨਾ ਹੋਣਾ - ਸੰਨਿਆਸ ਹੈ। ੦ ਸੰਨਿਆਸੀ ਨੂੰ ਸੰਨਿਆਸ ਧਾਰਨ ਕਰਨ ਲਈ ਸਾਤਵਿਕ ਬੁੱਧੀ ਵਾਲਾ, ਵੈਰਾਗਵਾਨ, ਏਕਾਂਤ ਦਾ ਸੇਵਨ ਕਰਨ ਵਾਲਾ, ਇੰਦ੍ਰੀਆਂ ਉੱਪਰ ਨਿਅੰਤਰਣ ਕਰਨ ਵਾਲਾ ਹੋਣਾ ਚਾਹੀਦਾ ਹੈ। ਉਹ ਸਰੀਰ ਵਾਣੀ ਮਨ ਉੱਪਰ ਕਾਬੂ ਰੱਖ ਸਕਣ ਦੇ ਸਮਰੱਥ ਵੀ ਹੋਵੇ। ੦ ਸੰਨਿਆਸੀ ਦਾ ਆਚਰਣ, ਕਰਤੱਵ-ਅਭਿਮਾਨ ਤੇ ਰਾਗ ਦਵੇਸ਼ ਤੋਂ ਰਹਿਤ ਹੋਣਾ ਚਾਹੀਦਾ ਹੈ। ੦ ਸੰਨਿਆਸੀ ਦੇ ਭਾਵ ਸਾਵੇਂ ਸਮ-ਦ੍ਰਿਸ਼ਟੀ ਵਾਲੇ ਹਮੇਸ਼ਾ ਪਰਮਾਤਮਾ ਤੱਤਵ ਦੀ ਪਹਿਚਾਣ ਕਰਨ ਵਾਲੇ ਹੋਣ। ੦ ਸੰਨਿਆਸ ਦਾ ਫਲ ਪਰਮਾਤਮਾ ਤੱਤਵ ਨਾਲ ਇਕਮਿਕ ਹੋਣਾ ਹੈ ੦ ਤਿਆਗ ਕਰਮ ਤੇ ਕਰਮ ਫਲ ਦੀ ਆਸਤਿਕਤਾ ਦਾ ਤਿਆਗ ਕਰਕੇ ਕਰਮ ਕਰਨਾ ਹੀ ਤਿਆਗ ਹੈ। ੦ ਚੰਗਾ ਤਿਆਗੀ ਉਹ ਹੈ, ਜੋ ਕਰਮ ਫਲ ਦਾ ਤਿਆਗ ਕਰਦਾ ਹੈ। ੦ ਤਿਆਗ ਦਾ ਸਾਧਨ, ਕਰਮ ਤੇ ਕਰਮ ਫਲ ਦੀ ਆਸਤਿਕਤਾ ਦਾ ਤਿਆਗ ਜ਼ਰੂਰੀ ਹੈ ੦ ਤਿਆਗੀ ਦੇ ਆਚਰਣ ਵਿਚ, ਅਕੁਸ਼ਲ ਕਰਮ ਨਾਲ ਦਵੇਸ਼ ਨਾ ਕਰਨਾ ਤੇ ਕੁਸ਼ਲ ਕਰਮ ਵਿਚ ਆਸਤਕ ਨਾ ਹੋਣਾ, ਚਾਹੀਦਾ ਹੈ ੦ ਤਿਆਗੀ ਦਾ ਭਾਵ ਹਮੇਸ਼ਾ ਕਰਤੱਵ ਮਾਤਰ ਕਰਨਾ, ਹੋਣਾ ਚਾਹੀਦਾ ਹੈ। ੦ ਤਿਆਗ ਦਾ ਫਲ - ਪਰਮਾਤਮਾ ਵਿਚ ਸਥਿਤ ਹੋਣਾ ਹੈ ੦ ਇਹ (ਉਪਰ ਦਰਜ) ਅਰਜਨ ਦੇ ਮਨ ਵਿਚ ਆਈਆਂ ਜਗਿਆਸਾਵਾਂ (ਪ੍ਰਸ਼ਨਾਂ) ਦੇ ਉੱਤਰ ਹਨ।

੦ ਸਮ੍ ਨਿਆਸਸ੍ਯ ਮਹਾਬਾਹੋ, ਤਦ੍ ਤ੍ਵਮ੍ ਇੱਛਾਮਿ ਵੇਦਿਤਮ੍ - ੦ ਮਹਾਬਾਹੋ ਸੰਬੋਧਨ - ਸਮਰੱਥਾ ਸ਼ਕਤੀ ਦਾ ਸੂਚਿਕ ਹੈ, ਅਰਜਨ ਦਾ ਮਹਾਬਾਹੋ ਕਹਿਣ ਦਾ ਭਾਵਾਰਥ ਹੈ ਕਿ ਹੇ ਭਗਵਾਨ! ਆਪ ਸੰਪੂਰਣ ਵਿਸ਼ਿਆਂ ਨੂੰ ਕਹਿਣ ਵਿਚ ਸਮਰੱਥ ਹੋ। ਅਰਜਨ ਕਹਿੰਦਾ ਹੈ ਕਿ ਮੇਰੇ ਮਨ ਦੀ ਜੋ ਜਗਿਆਸਾ ਹੈ, ਉਸ ਦਾ ਸਮਾਧਾਨ ਆਪ ਇਸ ਪ੍ਰਕਾਰ ਕਰੋ, ਜਿਸ ਨਾਲ ਮੇਰੀ ਹਰ ਵਿਸ਼ੇ ਸੰਬੰਧੀ ਪੂਰੀ ਜਾਣਕਾਰੀ ਹੋ ਜਾਵੇ। ੦ ਹ੍ਰਸ਼ੀਕੇਸ਼ - ਇਕ ਹੋਰ ਸੰਬੋਧਨ ਹੈ ਇਸ ਦਾ ਕਹਿਣ ਦਾ ਭਾਵਾਰਥ ਹੈ ਕਿ ਅਰਜਨ ਸੰਨਿਆਸ ਤੇ ਤਿਆਗ ਦੇ ਤੱਤਵ ਨੂੰ ਜਾਣਨਾ ਚਾਹੁੰਦਾ ਹੈ। ਇਨ੍ਹਾਂ ਵਿਸ਼ਿਆਂ ਸੰਬੰਧੀ ਪੂਰੀ ਜਾਣਕਾਰੀ ਦਿੱਤੀ ਜਾਵੇ। ੦ ਕੇਸ਼ਿਨਿਸ਼ੂਦਨ - ਇਹ ਵੀ ਸੰਬੋਧਨੀ ਪਦ ਹੈ, ਜਿਹੜਾ ਵਿਘਨਾਂ ਨੂੰ ਦੂਰ ਕਰਨ ਵਾਲਿਆਂ ਦਾ ਸੂਚਕ ਹੈ ਅਰਜਨ ਦਾ ਇਹ ਸੰਬੋਧਨ ਉਸ ਦੀ ਇੱਛਾ ਦਾ ਪ੍ਰਤੀਕ ਹੈ ਕਿ ਹੇ ਪ੍ਰਭੂ! ਜਿਵੇਂ ਆਪ ਆਪਣੇ ਭਗਤਾਂ ਦੀਆਂ ਇੱਛਾਵਾਂ ਦੀ ਪੂਰਤੀ ਕਰਦੇ ਹੋ, ਉਸੇ ਤਰ੍ਹਾਂ ਮੇਰੀ ਇੱਛਾ ਪੂਰੀ ਕਰੋ। ੦ ਜਗਿਆਸਾ ਦੇ ਦੋ ਰੂਪ ਹੁੰਦੇ ਹਨ 1. ਆਪਣੇ ਆਚਰਣ ਵਿਚ ਲਿਆਉਣ ਵਾਸਤੇ 2. ਸਿਧਾਤਾਂ ਨੂੰ ਸਮਝਣ ਵਾਸਤੇ। ਏਥੇ ਅਰਜਨ ਦੀ ਜਿਗਿਆਸਾ, ਸਿਧਾਂਤਾਂ ਨੂੰ ਸਮਝਣ ਵਾਲੀ ਹੈ ੦ 2.39 ਸ਼ਲੋਕ ਵਿਚ ਵਰਤੇ ਸਾਂਖ੍ਯ ਪਦ ਨੂੰ ਏਥੇ ਸਮ੍-ਨਿ- ਆਸਸ੍ਯ ਪਦ ਦੇ ਰੂਪ ਵਿਚ ਕਿਹਾ ਗਿਆ ਹੈ, ਜਿਵੇਂ 5.02 ਸ਼ਲੋਕ ਵਿਚ ਸਨ੍ਯਾਸ ਚੌਥੇ ਸ਼ਲੋਕ ਵਿਚ ਸਾਂਖ੍ਯ ਯੋਗੌਂ, ਪੰਜਵੇਂ ਸ਼ਲੋਕ ਵਿਚ ਯਤ੍ਸਾਂਖ੍ਯੈਹ ਅਤੇ ਛੇਵੇਂ ਸ਼ਲੋਕ ਵਿਚ "ਸੰਨ੍ਯਾਸਸ੍ਤੁ" ਪਦਾਂ ਦਾ ਇਕ ਅਰਥ ਵਿਚ ਪ੍ਰਯੋਗ ਹੋਇਆ ਹੈ। ਇਸ ਲਈ ਏਥੇ ਅਰਜਨ ਨੇ ਸਾਂਖ਼ਯ ਨੂੰ ਸੰਨ੍ਯਾਸ ਕਿਹਾ ਹੈ। ੦ 2.39 ਸ਼ਲੋਕ ਵਿਚ ਆਏ ਯੋਗ ਪਦ ਨੂੰ ਏਥੇ 'ਤਿਆਗ' ਪਦ ਵਿਚ ਕਿਹਾ ਗਿਆ ਹੈ। ਭਗਵਾਨ ਨੇ ਭੀ ਯੋਗ (ਕਰਮ ਯੋਗ) ਤੇ ਤਿਆਗ ਯੋਗ ਨੂੰ ਪਰਾਇਵਾਚੀ ਮੰਨਿਆ ਹੈ, ਜਿਵੇਂ 2.48 ਸ਼ਲੋਕ ਵਿਚ ਸੰਗ ਤ੍ਯਕ੍ਤ੍ਵਾ, 2.51 ਸ਼ਲੋਕ ਵਿਚ ਫਲ ਤ੍ਯਕ੍ਤ੍ਵਾ ਨੂੰ ਤੇ 3.03 ਸ਼ਲੋਕ ਵਿਚ ਕਰ੍ਮਯੋਗੇਨ ਯੋਗਿਨਾਮ੍ ਅਤੇ 4.20 ਸ਼ਲੋਕ ਵਿਚ ਤ੍ਯਕ੍ਤ੍ਵਾ ਕਰ੍ਮ ਫਲਾ ਸੰਗਮ੍ ਆਦਿ ਹੋਰ ਅਨੇਕਾਂ ਪਦਾਂ ਨੂੰ ਇਕ ਅਰਥ ਲਈ ਵਰਤਿਆ ਹੈ।

**ਵਿਆਖਿਆ :–** ਇਹ ਸਿਧਾਂਤ ਪਹਿਲਾਂ ਹੀ ਚੰਗੀ ਤਰ੍ਹਾਂ ਵਿਆਖਿਆਤਮਕ ਤੌਰ 'ਤੇ ਵਰਨਣ ਕੀਤੇ ਗਏ ਹਨ ਪਰ ਫਿਰ ਵੀ ਇਨ੍ਹਾਂ ਦਾ ਪੁਨਰ ਸਪੱਸ਼ਟੀਕਰਨ ਕੀਤਾ ਜਾਂਦਾ ਹੈ। ਇਸ ਅਧਿਆਇ ਦਾ ਪਹਿਲਾ ਭਾਗ ਯੋਗ ਦੇ ਸਾਰੇ ਤੱਤਾਂ ਦੀ ਇਕਸਾਰਤਾ ਹੈ। ਪਹਿਲੇ ਅਸੂਲ ਨੂੰ ਵੱਖਰੇ-ਵੱਖਰੇ ਰੂਪ ਵਿਚ ਪੇਸ਼ ਕਰਨਾ ਸੰਭਵ ਹੈ ਤੇ ਏਸੇ ਨੂੰ ਵੱਖਰੀਆਂ-ਵੱਖਰੀਆਂ ਪਰਸੱਥਿਤੀਆਂ ਵਿਚ ਪੇਸ਼ ਕਰਨਾ ਵੀ ਸੰਭਵ ਹੈ। ਇਸ ਨਾਲ ਇਸ ਵਿਚ ਨਵੀਂ ਵਸਤੂ ਜੁੜਦੀ ਹੈ। ਭਿੰਨ ਭਿੰਨ ਵਿਧੀਆਂ ਅਪਨਾਉਣ ਨਾਲ ਹੋਰ ਸੱਚਾਈ ਦ੍ਰਿਸ਼ਟੀਗੋਚਰ ਹੁੰਦੀ ਹੈ ਅਤੇ ਹਰ ਨਮੂਨੇ ਦੀ ਆਪਣੀ ਅਪੀਲ ਹੁੰਦੀ ਹੈ। ਦਰਸ਼ਕ ਦੇ ਮਨ ਉੱਪਰ ਹਾਥੀ ਦੇ ਹਰ ਅੰਗ ਦਾ ਆਪਣਾ ਆਪਣਾ ਪ੍ਰਭਾਵ ਪੈਂਦਾ ਹੈ। ਜੋ ਹਾਥੀ ਨੂੰ ਦੇਖਦਾ ਹੈ, ਉਸ ਉੱਪਰ ਦੇਖਣ ਵਾਲੇ ਦੇ ਮਨ ਉੱਪਰ ਬੇਪਨਾਹ ਪ੍ਰਭਾਵ ਪੈਂਦਾ ਹੈ। ਭਗਵਦ ਗੀਤਾ ਦੀ ਵੀ ਇਹੋ ਸਥਿਤੀ ਹੈ। ਹਰ ਅਧਿਆਇ ਨੂੰ ਵਿਸ਼ੇਸ਼ ਯੋਗ ਦੇ ਤੌਰ 'ਤੇ ਰੁਤਬਾ ਪ੍ਰਦਾਨ ਹੈ। ਸਮੁੱਚੇ ਗਰੰਥ ਨੂੰ ਯੋਗ-ਸ਼ਾਸਤਰ ਕਿਹਾ ਗਿਆ ਹੈ। ਅਠਾਰਵਾਂ ਅਧਿਆਇ ਸਮੁੱਚੇ ਗਰੰਥ ਦਾ ਨਚੋੜ ਹੈ। ਕੇਸੀ ਇਕ ਦੈਂਤ ਸੀ, ਜਿਸ ਨੇ ਘੋੜੇ ਦਾ ਰੂਪ ਧਾਰਨ ਕੀਤਾ ਹੋਇਆ ਸੀ, ਜਿਸ ਦਾ ਸ਼੍ਰੀ ਕ੍ਰਿਸ਼ਨ ਜੀ ਨਾਲ ਟਾਕਰਾ ਹੋਇਆ ਸੀ। ਕੇਸੀ ਸ਼੍ਰੀ ਕ੍ਰਿਸ਼ਨ ਜੀ ਨੂੰ ਨਿਗਲ ਜਾਣਾ ਚਾਹੁੰਦਾ ਸੀ। ਪਰ ਪ੍ਰਭੂ ਕ੍ਰਿਸ਼ਨ ਜੀ ਨੇ ਦੈਂਤ ਦੇ ਮਿਹਦੇ ਵਿਚ ਹੱਥ ਪਾ ਲਿਆ ਤੇ ਉਸ ਦੀਆਂ ਆਂਤੜੀਆਂ ਨੂੰ ਬਾਹਰ ਖਿੱਚ ਕੇ, ਉਨ੍ਹਾਂ ਦੀ ਚਟਣੀ ਬਣਾ ਦਿੱਤੀ ਸੀ। ਇਸ ਅਦੁੱਤੀ ਕਾਰਨਾਮੇ ਕਰਕੇ ਹੀ ਸ਼੍ਰੀ ਕ੍ਰਿਸ਼ਨ ਜੀ ਨੂੰ ਕੇਸੀ ਨਿਸ਼ੂਦਨ

ਕਿਹਾ ਜਾਂਦਾ ਹੈ। ਉਸ ਦੀਆਂ ਬਾਹਾਂ ਯੁੱਧ ਦੀ ਸ਼ਕਤੀ ਬਣਦੀਆਂ ਹਨ, ਏਸੇ ਲਈ ਸ਼੍ਰੀ ਕ੍ਰਿਸ਼ਨ ਜੀ ਨੂੰ ਮਹਾਬਾਹੂ ਕਿਹਾ ਜਾਂਦਾ ਹੈ। ਸ਼ਕਤੀ ਦੇ ਇਨ੍ਹਾਂ ਕਾਰਨਾਮਿਆਂ ਸਦਕਾ ਉਹ ਹਮੇਸ਼ਾ ਆਪਣੀ ਚੇਤਨਾ ਦੇ ਮਾਲਕ ਮੰਨੇ ਜਾਂਦੇ ਸਨ। ਏਸੇ ਲਈ ਉਸ ਨੂੰ ਹਰੀਕੇਸ਼ਾ ਕਿਹਾ ਗਿਆ ਹੈ। ਅਰਜਨ ਸ਼੍ਰੀ ਕ੍ਰਿਸ਼ਨ ਜੀ ਨੂੰ ਚੇਤਨ ਸਰੂਪ ਕਹਿੰਦੇ ਹਨ। ਆਪ ਸ਼ਕਤੀਸ਼ਾਲੀ ਕੇਸੀ ਦੇ ਕਤਲ ਕਰਨ ਵਾਲੇ ਅਖਵਾਉਂਦੇ ਹਨ। ਜੀਵਾਂ ਦੇ ਨੀਵੇਂ ਰੁਤਬੇ ਤੋਂ ਉਪਰਲੀ ਉੱਚੀ ਪਦਵੀ ਗ੍ਰਹਿਣ ਦੀ ਅਵੱਸਥਾ, ਇਨ੍ਹਾਂ ਤਿੰਨਾਂ ਉਪਾਧੀਆਂ ਅੰਦਰ ਸਥਿਤ ਹੈ। ਦੈਂਤ ਨਾਲ ਟਾਕਰਾ ਕਰਨਾ ਤੇ ਉਸ ਨੂੰ ਖ਼ਤਮ ਕਰ ਦੇਣਾ ਬ੍ਰਹਿਮੰਡੀ ਕਾਰਜ ਯੋਜਨਾ ਹੈ ਤੇ ਇਸ ਦੀ ਲੋੜ ਵੀ ਹੈ। ਇਸ ਸੰਸਾਰ ਵਿਚ ਹਰ ਜੀਵ ਦਾ ਕੋਈ ਨਾ ਕੋਈ ਦੁਸ਼ਮਨ ਹੈ, ਜੋ ਉਸ ਦੇ ਜੀਵਨ ਲਈ ਖ਼ਤਰਾ ਹੈ ਤੇ ਇਸ ਬੁਰਿਆਈ ਨੂੰ ਜਿੱਤਣ ਦੀ ਲੋੜ ਹੈ। ਸਾਰਿਆਂ ਨੂੰ ਉਨ੍ਹਾਂ ਉੱਪਰ ਜਿੱਤ ਪ੍ਰਾਪਤ ਕਰਨ ਲਈ ਸਿਖਿਆ ਅਭਿਆਸ ਦੀ ਲੋੜ ਹੈ। ਸ਼ਕਤੀ ਪ੍ਰਾਪਤ ਕਰਨ ਲਈ ਇਸ ਧਰਤੀ ਉੱਪਰ ਜਿਉਂਦੇ ਜੀਵ ਲਈ ਇਨਾਮ ਹੈ, ਜਿਸ ਦਾ ਕੋਈ ਉਦੇਸ਼ ਵੀ ਹੈ। ਜੋ ਸ਼ਕਤੀਸ਼ਾਲੀ ਹੁੰਦਾ ਹੈ, ਉਹ ਜਿਉਂਦਾ ਰਹਿੰਦਾ ਹੈ ਤੇ ਸ਼ਕਤੀਹੀਣ ਖ਼ਤਮ ਹੋ ਜਾਂਦਾ ਹੈ। ਆਦਮੀ ਨੂੰ ਆਪਣੇ ਆਪ ਨੂੰ ਸ਼ਕਤੀਸ਼ਾਲੀ ਬਣਾਉਣਾ ਹੁੰਦਾ ਹੈ। ਪ੍ਰਕ੍ਰਿਤੀ ਵੱਲੋਂ ਪ੍ਰਦਾਨ ਕੀਤੇ ਸੁਰੱਖਿਆ ਲਈ ਹਥਿਆਰ ਤੇ ਸ਼ਕਤੀ ਦਾ, ਵਿਅਕਤੀ ਨੂੰ ਪੂਰਾ ਪੂਰਾ ਲਾਭ ਉਠਾਉਣਾ ਚਾਹੀਦਾ ਹੈ ਅਤੇ ਆਪਣੇ ਆਪ ਨੂੰ ਹਰ ਮੁਸ਼ਕਲ ਦਾ ਸਾਹਮਣਾ ਕਰਨ ਲਈ ਸਰੀਰਕ ਪੱਖੋਂ ਸ਼ਕਤੀਸ਼ਾਲੀ ਬਣਾਉਣਾ ਚਾਹੀਦਾ ਹੈ। ਸ਼੍ਰੀ ਕ੍ਰਿਸ਼ਨ ਜੀ ਦਾ ਸੰਦੇਸ਼ ਇਹੋ ਹੈ, ਸ਼ਕਤੀਸ਼ਾਲੀ ਬਣੋ ਤੇ ਜ਼ਾਲਮ ਦਾ ਬੱਧ ਕਰੋ। ਬਾਹੂਬਲ ਬਣ ਕੇ ਹੀ ਉਸ ਨੇ ਕੇਸੀ ਦੈਂਤ ਦਾ ਬੱਧ ਕੀਤਾ ਸੀ। ਅੰਤ ਵਿਚ ਆਦਮੀ ਨੂੰ ਆਪਣੀਆਂ ਇੱਛਾਵਾਂ ਉੱਪਰ ਕਾਬੂ ਪਾਉਣਾ ਚਾਹੀਦਾ ਹੈ। ਸਾਰੀਆਂ ਜਿੱਤਾਂ ਵਿਚੋਂ ਇਹ ਵੱਡੀ ਜਿੱਤ ਹੈ। ਇੱਛਾਵਾਂ ਅਤੇ ਮਨ ਉੱਪਰ ਨਿਯੰਤਰਣ ਕਰਨ ਦਾ ਅਰਥ ਇਹ ਹੈ ਕਿ ਆਦਮੀ ਮਾਨਵ ਤੋਂ ਦੈਵੀ ਰੂਪ ਧਾਰਨ ਕਰਦਾ ਹੈ। ਪ੍ਰਭੂ ਇਹੋ ਸੁਨੇਹਾ ਦਿੰਦਾ ਹੈ। ਆਪ ਹਰੀਕੇਸ਼ਾ ਹੋ, ਅਥਵਾ ਚੇਤਨਾਵਾਂ ਵਿਵੇਕਾਂ ਦੇ ਮਾਲਕ ਹੋ। ਸਭ ਜਾਣੀ ਜਾਣ ਹੋ। ਕਰਤਾ ਹੋ। ਉਹ ਸਾਧਕ ਦੇ ਸਰੀਰ ਵਿਚ ਪੂਰਨਤਾ ਪੈਦਾ ਕਰਦਾ ਹੈ। ਪੰਜਵੇਂ ਅਧਿਆਇ ਦੇ ਤੇਰਵੇਂ, ਨੌਂਵੇਂ ਅਧਿਆਇ ਦੇ ਅਠਾਈਵੇਂ ਸ਼ਲੋਕਾਂ ਵਿੱਚ ਸੰਨਿਆਸ ਦਾ ਵਰਨਣ ਹੈ। ਚੌਥੇ ਅਧਿਆਇ ਦੇ ਵੀਹਵੇਂ ਸ਼ਲੋਕ ਵਿਚ, ਬਾਹਰਵੇਂ ਅਧਿਆਇ ਦੇ ਗਿਆਰਵੇਂ ਸ਼ਲੋਕ ਵਿੱਚ ਆਪ ਨੇ ਤਿਆਗ ਦਾ ਜ਼ਿਕਰ ਕੀਤਾ ਹੈ। ਸੰਨਿਆਸ ਅਤੇ ਤਿਆਗ ਦੇ ਸਿਧਾਂਤਕ ਸਪੱਸ਼ਟੀਕਰਨ ਦੀ ਲੋੜ ਹੈ ਤੇ ਇਨ੍ਹਾਂ ਵਿਚ ਅੰਤਰ ਬੋਧ ਵੀ ਚਾਹੀਦਾ ਹੈ। ਅਰਜਨ ਵੱਲੋਂ ਪੁੱਛੇ ਪ੍ਰਸ਼ਨ ਦੀ ਇਹੋ ਵਿਆਖਿਆ ਹੈ। ਯੋਗ ਦੇ ਪ੍ਰਭੂ ਹੀ ਅਰਜਨ ਵੱਲੋਂ ਪੁੱਛੇ ਪ੍ਰਸ਼ਨ ਦਾ ਉੱਤਰ ਸਹੀ ਤੇ ਭਾਵ ਪੂਰਤ ਦੇ ਸਕਦੇ ਹਨ।



18.02 ਸ਼ਲੋਕ :

**ਸ਼੍ਰੀ ਭਗਵਾਨ ਉਵਾਚ** *श्री भगवानुवाच*

*काम्यानाम् कर्मणाम् नि-आसम्, सम्-नि-आसम् कवय: विद्-उ:। सर्व-कर्म-फल-त्यागम्, प्र-आहु: त्यागम् विचक्षणा:॥*

*ਕਾਮ੍ਯਾਨਾਮ੍ ਕਰ੍ਮਣਾਮ੍ ਨਿਆਸਮ੍, ਸਮ੍ਨਿਆਸਮ੍ ਕਵਯਹ ਵਿਦ੍ ਉਹ।*
*ਸਰ੍ਵ ਕਰ੍ਮ ਫਲ ਤ੍ਯਾਗਮ੍ ਪ੍ਰਆਹੁਹ ਤ੍ਯਾਗਮ੍ ਵਿਚਕਸ਼ਣਹ॥*

੦ **ਸ਼ਬਦ ਅਰਥ** :– ਸ਼੍ਰੀ ਭਗਵਾਨ੍ ਵਾਚ : ਸ਼੍ਰੀ ਭਗਵਾਨ ਨੇ ਕਿਹਾ। ਕਾਮ੍ਯਾਨਾਮ੍ : ਇੱਛਾ ਭਰਪੂਰ। ਕਰ੍ਮਣਾਮ੍ : ਨਿਆਸਮ੍ : ਤਿਆਗ। ਸਮ੍ਨਿਆਸਮ੍ : ਸੰਨਿਆਸ ਤਿਆਗ। ਕਵਯਹ : ਸੰਤ ਮਹਾਤਮਾ। ਵਿਦ੍ਓਹ : ਸਮਝਦਾ ਹੈ। ਸਰ੍ਵ ਕਰ੍ਮ ਫਲ ਤ੍ਯਾਗਮ੍ : ਕੰਮ ਕਰਨ ਤੋਂ ਮਿਲੇ ਫਲ ਦਾ ਤਿਆਗ। ਪ੍ਰਆਹੁਹ : ਐਲਾਨ ਕਰਨਾ। ਤ੍ਯਾਗਮ੍ : ਤਿਆਗ। ਵਿਚਕਸ਼ਣਹ : ਬੁੱਧੀਮਾਨ।

੦ **ਸ਼ਲੋਕਾਰਥ** :– ਸ਼੍ਰੀ ਭਗਵਾਨ ਬੋਲੇ, 'ਪੰਡਿਤਜਨ ਕਾਮਯ ਕਰਮਾਂ ਦੇ ਤਿਆਗ ਨੂੰ ਸੰਨਿਆਸ ਸਮਝਦੇ ਹਨ ਪਰ ਜੋ ਗਿਆਨਵਾਨ ਪੁਰਸ਼ ਹਨ, ਸਮੁੱਚੇ ਕਰਮਾਂ ਦੇ ਫਲ ਦੇ ਤਿਆਗ ਨੂੰ ਤਿਆਗ ਕਹਿੰਦੇ ਹਨ।'

**ਪਦ–ਅਰਥ–ਵਿਸਥਾਰ** :– ੦ ਕਾਮ੍ਯਾਨਾਮ੍ ਕਰ੍ਮਣਮ੍ ਨਿ ਆਸਮ੍, ਸਮ੍ਨਿ ਆਸਮ੍ ਕਵਯਹ ਵਿਦ੍ਓਹ = 1. ਇਸ਼ਟ ਦੀ ਪ੍ਰਾਪਤੀ ਅਤੇ ਅਨਿਸ਼ਟ ਦੀ ਨਿਵ੍ਰਿਤੀ ਦੇ ਲਈ ਜੋ ਕਰਮ ਕੀਤੇ ਜਾਂਦੇ ਹਨ ਉਨ੍ਹਾਂ ਦਾ ਤਿਆਗ ਕਰਨ ਦਾ ਨਾਂ 'ਸੰਨਿਆਸ' ਹੈ। 2. ਕਈ ਵਿਦਵਾਨਾਂ ਦੇ ਮੱਤਾਨੁਸਾਰ 'ਸੰਪੂਰਣ ਕਰਮਾਂ ਦੇ ਫਲ ਦੀ ਇੱਛਾ ਦੇ ਤਿਆਗ ਦਾ ਨਾਂ ਹੀ 'ਤਿਆਗ' ਹੈ ਅਰਥਾਤ ਫਲ ਨਾ ਚਾਹੁਣਾ, ਕਰਤੱਵ ਕਰਮ ਨੂੰ ਕਰਦੇ ਰਹਿਣਾ ਹੀ ਤਿਆਗ ਹੈ। 3. ਹੋਰ ਵਿਦਵਾਨ ਦੇ ਮੱਤਾਨੁਸਾਰ 'ਦੂਜੇ ਸਾਰੇ ਕਰਮਾਂ ਦਾ ਭਲੇ ਹੀ ਤਿਆਗ ਕਰ ਦੇਵੋਂ, ਪਰ ਯਗ ਦਾਨ ਅਤੇ ਤਪ ਰੂਪ ਕਰਮਾਂ ਦਾ ਤਿਆਗ ਨਹੀਂ ਕਰਨਾ ਚਾਹੀਦਾ। 4. ਕਈ ਵਿਦਵਾਨ, ਸੰਪੂਰਣ ਕਰਮਾਂ ਨੂੰ ਦੋਸ਼ ਵਾਂਗ ਛੱਡ ਦੇਣ ਨੂੰ ਤਿਆਗ ਸਮਝਦੇ ਹਨ। ਪਹਿਲਾ ਤੇ ਚੌਥਾ ਮੱਤ ਸੰਨਿਆਸ ਦਾ ਹੈ, ਦੂਜਾ ਤੀਜਾ ਮੱਤ ਤਿਆਗ ਦਾ ਹੈ ੦ ਕਾਮ੍ਯਾਨਾਮ੍ ਕਰ੍ਮਣਮ੍ ਨਿਆਸਮ੍ ਸਮ੍ਨਿਆਸਮ੍ – ਸੰਨਿਆਸ ਦੇ ਇਸ ਪਹਿਲੇ ਮੱਤ ਅਨੁਸਾਰ ਕੇਵਲ ਕਾਮ੍ਯ ਕਰਮਾਂ ਦਾ ਤਿਆਗ ਦੱਸਿਆ ਗਿਆ ਹੈ, ਪਰ ਇਸ ਤੋਂ ਬਿਨਾਂ ਭੀ ਨਿਤ੍ਯ ਨੈਮਿਤਿਕ ਆਦਿ ਲੋੜੀਂਦੇ ਕਰਤੱਵ ਕਰਮ ਬਾਕੀ ਰਹਿ ਜਾਂਦੇ ਹਨ। ਪਰ ਇਹ ਮੱਤ ਪੂਰਾ ਨਹੀਂ ਹੈ, ਕਿਉਂਕਿ ਇਸ ਵਿਚ ਨਾ ਤਾਂ ਕਰਤੱਵ ਦਾ ਤਿਆਗ ਦੱਸਿਆ ਗਿਆ ਹੈ, ਨਾ ਸਰੂਪ ਵਿਚ ਸਥਿਤੀ ਦੱਸੀ ਗਈ ਹੈ। ਪਰ ਭਗਵਾਨ ਦੇ ਮੱਤ ਵਿਚ ਕਰਮਾਂ ਵਿਚ ਕਰਤੱਵ ਅਭਿਮਾਨ ਨਹੀਂ ਰਹਿੰਦਾ ਅਤੇ ਸਰੂਪ ਵਿਚ ਸਥਿਤ ਹੋ ਜਾਂਦਾ ਹੈ। ਜਿਵੇਂ ਏਸੇ ਅਧਿਆਇ ਦੇ ਸਤਾਰਵੇਂ ਸ਼ਲੋਕ ਵਿਚ, 'ਜਿਸ ਵਿਚ ਅਹੰਮ ਰੂਪੀ ਕ੍ਰਿਤ ਭਾਵ ਨਹੀਂ ਹਨ ਤੇ ਜਿਸ ਦੀ ਬੁੱਧੀ ਕਰਮ ਫਲ ਵਿਚ ਲਿਪਤ ਨਹੀਂ ਹੁੰਦੀ – ਅਜਿਹਾ ਕਹਿਕੇ ਕਰਤੱਵ ਅਭਿਮਾਨ ਦਾ ਤਿਆਗ ਦੱਸਿਆ ਹੈ ਤੇ 'ਜੇ ਉਹ ਸੰਪੂਰਣ ਪ੍ਰਾਣੀਆਂ ਨੂੰ ਮਾਰ ਦੇਵੇ, ਤਾਂ ਵੀ ਨਾ ਮਾਰਦਾ ਹੈ ਨਾ ਬੰਨ੍ਹਦਾ ਹੈ – ਅਜਿਹਾ ਕਹਿ ਕੇ ਸਰੂਪ ਵਿਚ ਸਥਿਤ ਦੱਸਿਆ ਹੈ।

**ਵਿਆਖਿਆ** :– ਕਾਮਯਾ ਕਰਮਾਂ ਦੇ ਅਰਥ ਸਮਝਣ ਦੀ ਲੋੜ ਹੈ। ਸਿਹਤ ਤੰਦਰੁਸਤੀ ਧਨ ਦੌਲਤ, ਲੰਮੀ ਉਮਰ, ਸੰਤਾਨ ਨਸਲ ਪਰਿਣਾਮ, ਨਾ ਸ਼ੁਹਰਤ, ਰੁਤਬਾ ਤੇ ਸਮਾਜ ਕਦਰ ਜਾਂ – ਇਹ ਸਭ ਕੁੱਝ ਕਾਮਯਾ ਕਰਮਾਂ ਦੇ ਅਧੀਨ ਹੈ। ਜੋ ਇੱਛਾ ਦੀ ਪੂਰਤੀ ਲਈ ਕੀਤਾ ਜਾਂਦਾ ਹੈ। ਇਸ ਅਧੀਨ ਇਹ ਵੀ ਇੱਛਾ ਪੂਰਤੀ ਦੀ ਮੰਗ ਹੈ ਕਿ ਮੌਤ ਪਿੱਛੋਂ ਸਵੱਰਗ ਮਿਲੇ। ਕੁੱਝ ਸੰਤ ਲੋਕਾਂ ਅਨੁਸਾਰ ਕੁੱਝ ਹੋਰ ਵਿਅਕਤੀ ਅਜਿਹੇ ਵੀ ਹੁੰਦੇ ਹਨ ਜੋ ਸਵੀਕਾਰ ਕਰਦੇ ਹਨ ਕਿ ਇਹ ਤਾਂ ਤਿਆਗ ਹੀ ਹੁੰਦਾ ਹੈ, ਜੋ ਕੀਤੇ ਕੰਮਾਂ ਦੇ ਫਲਾਂ ਤੋਂ ਵਿਸ਼ੇਸ਼, ਕਾਨੂੰਨੀ ਨੈਤਿਕ ਤੌਰ ਤੇ ਜ਼ਰੂਰੀ ਹੋਵੇ। ਕਾਮਯਾ ਜਾਂ ਇਖ਼ਤਿਆਰੀ ਮਰਜ਼ੀ ਦਾ ਚੁਣਿਆ, ਵਿਕੱਲਪ ਕਾਰਜ। ਕਾਮਯ ਕਰਮ ਅਜਿਹੇ ਹਨ, ਜੋ ਇੱਛਾਵਾਂ ਦੀ ਪੂਰਤੀ ਲਈ ਕੀਤੇ ਜਾਂਦੇ ਹਨ। ਵਿਅਕਤੀ ਇੱਛਾਵਾਂ ਦੀ ਪੂਰਤੀ ਲਈ ਕਰਮ ਕਰਦਾ ਹੋਇਆ ਆਪਣੇ ਆਪ ਨੂੰ ਬੰਧਨਾਂ ਦੀ ਕੈਦ ਵਿਚ ਜਕੜ ਲੈਂਦਾ ਹੈ ਅਤੇ ਜਨਮ ਮਰਨ ਦੇ ਚੱਕਰ ਨੂੰ ਵਧਾ ਲੈਂਦਾ ਹੈ। ਮੁਕਤੀ ਦੀ ਪ੍ਰਾਪਤੀ ਕਰਨ ਵਾਲਿਆਂ ਨੂੰ ਅਜਿਹੇ ਬੀਜ ਨਹੀਂ ਹੋਣੇ ਚਾਹੀਦੇ, ਜਿਨ੍ਹਾਂ ਨਾਲ ਜਨਮ ਮਰਨ ਦੇ ਚੱਕਰ ਚੱਲਦੇ ਰਹਿਣ। ਪਰ ਜੋ ਕਿਸੇ ਵੀ ਕੰਮ ਕਰਨ ਦੇ ਫਲ ਦੀ ਪ੍ਰਾਪਤੀ ਤੋਂ ਲਾਪ੍ਰਵਾਹ ਹੈ ਉਸ ਦਾ ਰਵੱਈਆ 'ਤਿਆਗ' ਵਾਲਾ ਹੈ। ਇਸ ਤਰ੍ਹਾਂ, ਸਾਧਕ ਮੁਕਤੀ ਪ੍ਰਾਪਤ ਕਰਦਾ ਹੈ। ੦ ਸ਼੍ਰੀ ਰਾਮ ਕ੍ਰਿਸ਼ਨ ੦ 'ਜਿਸ ਅਭਿਲਾਸ਼ੀ ਵਿਚ ਸਤਗੁਣਾਂ ਦੀ ਭਰਮਾਰ

ਹੈ, ਉਨ੍ਹਾਂ ਨੂੰ ਕਿਸੇ ਕਿਸਮ ਦੇ ਕਰਮ ਕਰਨ ਦੀ ਲੋੜ ਨਹੀਂ ਹੁੰਦੀ। ਅਸਲ ਵਿਚ ਸਾਰੀਆਂ ਗਤੀਵਿਧੀਆਂ ਉਨ੍ਹਾਂ ਤੋਂ ਪਰ੍ਹੇ ਰਹਿੰਦੀਆਂ ਹਨ। ਜੇ ਉਨ੍ਹਾਂ ਵੱਲੋਂ ਕੰਮ ਕਰਨ ਦੇ ਪ੍ਰਯਤਨ ਕੀਤੇ ਜਾਂਦੇ ਹਨ ਤਾਂ ਉਹ ਸਾਰੇ ਸਫਲ ਹੁੰਦੇ ਹਨ। ਪ੍ਰਭੂ ਉਨ੍ਹਾਂ ਨੂੰ ਸਾਰੇ ਫਰਜ਼ਾਂ/ਸਾਰੀਆਂ ਜ਼ਿੰਮੇਵਾਰੀਆਂ ਤੋਂ ਮੁਕਤ ਕਰ ਦਿੰਦਾ ਹੈ, ਜਿਵੇਂ ਘਰੇਲੂ ਗਰਭਵਤੀ ਔਰਤ ਦੀਆਂ ਗਤੀਵਿਧੀਆਂ ਜਿਉਂ ਜਿਉਂ ਗਰਭਕਾਲ ਵਧਦਾ ਹੈ, ਆਪਣੇ ਆਪ ਘਟ ਜਾਂਦੀਆਂ ਹਨ। ਬੱਚੇ ਦੇ ਜਨਮ ਪਿੱਛੋਂ ਉਸ ਕੋਲ ਬੱਚੇ ਦੀ ਦੇਖਭਾਲ ਕਰਨ ਤੋਂ ਬਿਨਾਂ ਕੋਈ ਹੋਰ ਕੰਮ ਨਹੀਂ ਹੁੰਦਾ। ਇਹੋ ਹਾਲ ਸਤੋਗੁਣਾਂ ਵਾਲੇ ਪੁਰਸ਼ ਦਾ ਹੈ। ਪਰ ਜੋ ਸਤੋਗੁਣ ਵਾਲੇ ਨਹੀਂ ਹਨ, ਉਨ੍ਹਾਂ ਨੂੰ ਉਨ੍ਹਾਂ ਦੇ ਜ਼ਿੰਮੇ ਲੱਗੇ ਫਰਜ਼ਾਂ ਦੀ ਪੂਰਤੀ ਕਰਨੀ ਚਾਹੀਦੀ ਹੈ। ਜਿਵੇਂ ਇਕ ਸ਼ਾਹੂਕਾਰ ਦੇ ਘਰੇ ਕੰਮ ਕਰਦਾ ਨੌਕਰ, ਉਹੋ ਕੰਮ ਹੀ ਕਰਦਾ ਹੈ, ਜੋ ਉਸ ਨੂੰ ਸੌਂਪਿਆ ਗਿਆ ਹੋਵੇ। ਪ੍ਰਭੂ ਦੇ ਭਗਤ ਨੂੰ ਸਭ ਪ੍ਰਭੂ ਦਾ ਆਦੇਸ਼ ਮੰਨ ਦੇ ਹੋਏ ਸਾਰੇ ਕੰਮ ਕਰਨੇ ਚਾਹੀਦੇ ਹਨ। ਮਨ ਤੋਂ ਪ੍ਰਭੂ ਦਾ ਨਾਂ ਉਚਾਰਦੇ ਰਹਿਣ ਦੀ ਲੋੜ ਹੈ, ਪਰ ਜੋ ਕੁੱਝ ਕਰਨੇ ਹਨ ਉਹ ਸਾਰੇ ਸਰੀਰਕ ਪੱਧਰ ਤੱਕ ਹੋਣੇ ਚਾਹੀਦੇ ਹਨ। ਨਿਰਧਾਰਿਤ ਸਮੇਂ ਸਿਰ ਪ੍ਰਭੂ ਉਪਾਸਨਾ ਕੀਤੀ ਜਾਵੇ। ਇਹੋ ਕਰਮ ਯੋਗ ਦਾ ਸਾਰ ਹੈ।

✪ ✪ ✪

18.03 **ਸ਼ਲੋਕ** :

*त्याज्यम् दोष-वद् इति एके, कर्म प्र-आहु: मनीषिण:। यज्ञ-दान-तप:-कर्म, न त्याज्यम् इति च अपरे॥*

*ਤ੍ਯਾਜ੍ਯਮ੍ ਦੋਸ਼ ਵਦ੍ ਇਤਿ ਏਕੇ, ਕਰ੍ਮ ਪ੍ਰਆਹੁਹ ਮਨੀਸ਼ਿਣਹ।*
*ਯਗ੍ਯ੍ ਦਾਨ ਤਪਹ ਕਰ੍ਮ, ਨ ਤ੍ਯਾ ਜ੍ਯਮ੍ ਇਤਿ ਚ ਅਪਰੇ॥*

੦ **ਸ਼ਬਦ ਅਰਥ** :- ਤ੍ਯਾਜ੍ਯਮ੍ : ਤਿਆਗਿਆ ਹੋਣਾ ਚਾਹੀਦਾ ਹੈ। ਦੋਸ਼ ਵਦ੍ : ਜਿਵੇਂ ਇਕ ਬੁਰਿਆਈ। ਇਤਿ : ਇਸ ਤਰ੍ਹਾਂ। ਇਕੇ : ਕੁੱਝ। ਕਰ੍ਮ ਪ੍ਰਆਹੁ : ਕੰਮਾਂ ਦਾ ਐਲਾਨ ਕਰਨਾ। ਮਨੀਸ਼ਿਣਹ : ਫਿਲਾਸਫਰ, ਦਾਰਸ਼ਨਿਕ। ਯਗ੍ਯ੍ਦਾਨ ਤਪਹ ਕਰ੍ਮ : ਕੁਰਬਾਨੀ ਤਪ ਸਾਧਨਾ ਦੇ ਕੰਮ। ਨ : ਨਾ। ਤ੍ਯਾ ਜ੍ਯਮ੍ : ਤਿਆਗਣਾ, ਮੁਕਤ ਹੋਣਾ। ਇਤਿ : ਇਸ ਤਰ੍ਹਾਂ। ਚ : ਅਤੇ। ਅਪਰੇ : ਦੂਜੇ।

੦ **ਸ਼ਲੋਕਾਰਥ** :- ਕਈ ਵਿਦਮਾਨ ਕਹਿੰਦੇ ਹਨ ਕਿ ਕਰਮ ਦੋਸ਼ਯੁਕਤ ਹੈ, ਇਸ ਲਈ ਤਿਆਗਣ ਯੋਗ ਹੈ ਅਤੇ ਦੂਜੇ ਵਿਦਵਾਨ ਕਹਿੰਦੇ ਹਨ ਕਿ ਯਗ ਅਤੇ ਤਪ ਰੂਪ ਕਰਮ ਤਿਆਗਣ ਯੋਗ ਨਹੀਂ ਹੈ।

**ਪਦ-ਅਰਥ-ਵਿਸਥਾਰ** :- ੦ ਤ੍ਯਾਜ੍ਯਮ੍ ਦੋਸ਼ ਵਦ੍ ਇਤਿ ਏਕੇ - ਸੰਨਿਆਸ ਦੇ ਇਸ ਦੂਜੇ ਮੱਤ ਵਿਚ ਸਾਰੇ ਕਰਮਾਂ ਨੂੰ ਇਕ 'ਦੋਸ਼' ਵਾਂਗ ਛੱਡਣ ਦੀ ਗੱਲ ਹੈ। ਪਰ ਸਾਰੇ ਕਰਮਾਂ ਦਾ ਤਿਆਗ ਕੋਈ ਕਰ ਹੀ ਨਹੀਂ ਸਕਦਾ (3.05) ਤੇ ਕਰਮ ਮਾਤ੍ਰ ਦਾ ਤਿਆਗ ਕਰਨ ਨਾਲ ਜੀਵਨ ਨਿਰਵਾਹ ਨਹੀਂ ਹੁੰਦਾ (3.08) ਇਸ ਲਈ ਭਗਵਾਨ ਨੇ ਨੀਯਤ ਕਰਮਾਂ ਦਾ ਸਰੂਪ ਤੋਂ ਤਿਆਗ ਕਰਨ ਨੂੰ ਰਾਜਸ ਤਾਮਸ ਤਿਆਗ ਦੱਸਿਆ ਹੈ (18.07-08) ੦ ਸਰ੍ਵ ਕਰ੍ਮ ਫਲ ਤ੍ਯਾਗਮ੍ - ਤਿਆਗ ਦੇ ਇਸ ਪਹਿਲੇ ਮੱਤ ਵਿਚ ਕੇਵਲ ਫਲ ਦਾ ਤਿਆਗ ਦੱਸਿਆ ਹੈ। ਏਥੇ ਫਲ ਤਿਆਗ ਦੇ ਅੰਤਰਗਤ ਕੇਵਲ ਕਾਮਨਾ ਦੇ ਤਿਆਗ ਦੀ ਗੱਲ ਆਈ ਹੈ। ਭਾਵ ਫਲ ਦੀ ਕਾਮਨਾ ਦਾ ਤਿਆਗ ਹੀ ਸਮਝਣਾ ਚਾਹੀਦਾ ਹੈ, ਕਿਉਂਕਿ ਫਲ ਦਾ ਤਿਆਗ ਤਾਂ ਹੋ ਹੀ ਨਹੀਂ ਸਕਦਾ। ਜਿਵੇਂ ਕੋਈ ਖੇਤੀ ਕਰਦਾ ਹੈ ਤਾਂ ਅਨਾਜ ਦਾ ਤਿਆਗ ਕਿਵੇਂ ਕਰੇਗਾ, ਏਸੇ ਤਰ੍ਹਾਂ ਵਿਉਪਾਰੀ ਮੁਨਾਫ਼ੇ ਦਾ, ਵਿਦਿਆਰਥੀ ਸਰਟੀਫਿਕੇਟ ਦਾ, ਏਸੇ ਤਰ੍ਹਾਂ ਘਾਟਾ ਵੀ ਕਰਮ-ਫਲ ਹੈ। ਪਰ ਕਾਮਨਾ ਦਾ ਤਿਆਗ ਕਰਕੇ ਕਰਮ ਨਾਲ ਪਹਿਲਾਂ ਹੀ ਸੰਬੰਧ ਟੁੱਟ ਜਾਂਦਾ ਹੈ। ੦ ਭਗਵਾਨ ਦੇ ਮੱਤਾਨੁਸਾਰ, 'ਕਰਮ ਦੀ ਆਸਤਿਕ ਤੇ ਫਲ ਦੀ ਆਸਤਿਕ - ਦੋਵਾਂ ਵਿਚ ਤਿਆਗ ਦੀ ਗੱਲ ਕੀਤੀ ਗਈ ਹੈ। (18.06) ੦ ਯਗ੍ਯ੍ ਦਾਨ ਤਪਹ ਕਰ੍ਮ, ਨ ਤ੍ਯਾ ਜ੍ਯਮ੍ ਇਤਿ ਚ ਅਪਰੇ = ਤਿਆਗ ਅਰਥਾਤ ਕਰਮਾਂ ਦੇ ਯਗ ਦੇ ਇਸ ਦੂਜੇ ਮੱਤ ਵਿਚ, ਯਗ ਦਾਨ, ਤੇ ਤਪ ਰੂਪ, ਕਰਮ ਦਾ ਤਿਆਗ ਨਾ ਕਰਨ ਦੀ ਗੱਲ ਹੈ, ਪਰ ਇਨ੍ਹਾਂ ਤਿੰਨਾਂ ਤੋਂ ਬਿਨਾਂ ਆਸ਼੍ਰਮ, ਹਾਲਾਤ ਆਦਿ ਨੂੰ ਲੈ ਕੇ, ਜਿੰਨੇ ਕਰਮ ਆਉਂਦੇ ਹਨ, ਉਨ੍ਹਾਂ ਨੂੰ ਕਰਨ ਤੇ ਨਾ ਕਰਨ ਦੇ ਵਿਸ਼ੇ ਵਿੱਚ ਕੁੱਝ ਨਹੀਂ ਕਿਹਾ ਗਿਆ। ਇਹ ਇਸ ਵਿਚ ਅਧੂਰਾਪਨ ਹੈ। ਭਗਵਾਨ ਦੇ ਮੱਤਾਨੁਸਾਰ ਇਨ੍ਹਾਂ ਕਰਮਾਂ ਦਾ ਤਿਆਗ ਹੀ ਨਹੀਂ ਕਰਨਾ ਚਾਹੀਦਾ, ਬਲਕਿ ਇਨ੍ਹਾਂ ਨੂੰ ਜੇ ਨਹੀਂ ਕਰਦੇ ਹੋ ਤਾਂ ਜ਼ਰੂਰ ਕਰਨਾ ਚਾਹੀਦਾ ਹੈ। ਇਨ੍ਹਾਂ ਤੋਂ ਬਿਨਾਂ ਤੀਰਥ ਵਰਤ ਆਦਿ ਕਰਮਾਂ ਨੂੰ ਭੀ ਫਲ ਸਮੇਤ ਆਸਤਿਕ ਦਾ ਤਿਆਗ ਕਰਕੇ ਕਰਨਾ ਚਾਹੀਦਾ ਹੈ। (18.05-06) ੦ ਕਰਮ ਪੰਜ ਪ੍ਰਕਾਰ ਦੇ ਹੁੰਦੇ ਹਨ 1. ਨਿਤ੍ਯ ਕਰਮ - ਹਰ ਰੋਜ਼ ਦੇ ਕੰਮ ਜਿਵੇਂ ਸੰਧਿਆ ਗਾਇਤਰੀ ਜੋ ਹਰ ਰੋਜ਼ ਕਰਦੇ ਹਾਂ 2. ਨੈਮਿਤਿੱਕ ਕਰਮ ਦੇਸ਼ ਕਾਲ ਹਾਲਾਤ ਆਦਿ, ਕਿਸੇ ਨਿਮਿੱਤ ਨੂੰ ਲੈ ਕੇ ਕੀਤੇ ਜਾਣ ਵਾਲੇ ਕਰਮ ਜਿਵੇਂ ਗੰਗਾ, ਪ੍ਰਯਾਗ ਆਦਿ ਤੀਰਥਾਂ 'ਤੇ ਜਾ ਕੇ ਜਾਂ ਇਕਾਦਸ਼ੀ, ਪੂਰਨ ਮਾਸ਼ੀ ਅਮਾਵਸ ਆਦਿ ਦਿਨਾਂ 'ਤੇ ਕਰਨ ਵਾਲੇ ਵਿਸ਼ੇਸ਼ ਕਰਮ ਜਾਂ ਪੁੱਤਰ ਦੇ ਜਨਮ ਸਮੇਂ, 3. ਪੁੱਤਰੀ ਦੇ ਵਿਆਹ ਸਮੇਂ, ਕਿਸੇ ਦੀ ਮੌਤ ਸਮੇਂ ਕੀਤੇ ਜਾਣ ਵਾਲੇ ਕਰਮ। 4. ਪ੍ਰਾਯ ਨਿਸ਼ਚਿਤ ਕਰਮ - ਪਾਪਾਂ ਨੂੰ ਦੂਰ ਕਰਨ ਲਈ - ਕਿਸੇ ਦੇ ਹੱਥੀਂ ਕੋਈ ਪੰਛੀ ਜਾਨਵਰ ਮਰ ਜਾਵੇ, ਉਸ ਦਾ ਪ੍ਰਾਸ਼ਚਿਤ ਕਰਨ ਲਈ - ਵਰਤ ਰੱਖਣਾ, ਜਪ ਕਰਨਾ ਸੇਵਾ ਕਰਨੀ ਆਦਿ ਸ਼ੁਭ ਕਰਮ। 5. ਜ਼ਰੂਰੀ - ਕਰਤੱਵ ਕਰਮ - ਜਿਵੇਂ ਖੇਤੀ ਨੌਕਰੀ ਜੀਵਕਾ ਲਈ ਕੀਤੇ ਜਾਣ ਵਾਲੇ ਅਨੇਕਾਂ ਕਰਮ - ਇਨ੍ਹਾਂ ਨੂੰ ਜ਼ਰੂਰੀ ਕਰਤੱਵ ਕਰਮ ਕਿਹਾ ਜਾਂਦਾ ਹੈ।

**ਵਿਆਖਿਆ** :- ਕਰਮ ਦਾ ਕੋਈ ਰੂਪ ਹੋਵੇ, ਉਸ ਵਿਚ ਕਾਰਨ ਅਤੇ ਪ੍ਰਭਾਵ ਦਾ ਯੋਗਦਾਨ ਹੈ। ਜਦੋਂ ਕਾਰਨ ਦੀ ਪ੍ਰਕ੍ਰਿਆ ਆਰੰਭ ਹੋ ਜਾਂਦੀ ਹੈ ਤਾਂ ਉਸ ਦਾ ਪ੍ਰਭਾਵ ਪੈਣਾ ਜ਼ਰੂਰੀ ਹੋ ਜਾਂਦਾ ਹੈ। ਜਦੋਂ ਮੀਂਹ ਪੈਣਾ ਆਰੰਭ ਹੋ ਜਾਂਦਾ ਹੈ ਤਾਂ ਉਸਰ ਰਹੇ ਘਰ ਅਤੇ ਖੇਤ ਭਿੱਜ ਜਾਂਦੇ ਹਨ। ਕਾਰਨ ਮੀਂਹ ਹੈ, ਪ੍ਰਭਾਵ ਦੋਵਾਂ ਚੀਜ਼ਾਂ 'ਤੇ ਵੱਖ-ਵੱਖ ਹੋ ਸਕਦੇ ਹਨ। ਉਸਾਰੇ ਜਾ ਰਹੇ ਘਰ 'ਤੇ ਮੀਂਹ ਦਾ ਭੈੜਾ ਪ੍ਰਭਾਵ ਪੈਂਦਾ ਹੈ, ਪਰ ਖੇਤ ਲਈ ਮੀਂਹ ਉਪਯੋਗੀ ਹੈ। ਦੀਪਕ ਦਾ ਜਗਣਾ - ਭਗਵਦ ਗੀਤਾ ਪੜ੍ਹਨ ਵਾਲਿਆਂ ਲਈ ਉਪਯੋਗੀ ਪ੍ਰਭਾਵ ਹੈ, ਜਦ ਕਿ ਉਨ੍ਹਾਂ ਕੀੜੇ ਮਕੌੜੇ ਭਮੱਕੜਾਂ ਲਈ ਹਾਨੀਕਾਰਕ ਹੈ ਜਿਹੜੇ ਉਸ ਦੀ ਲਾਟ ਵਿਚ ਜਾ ਮਰਦੇ ਹਨ। ਆਪਣੇ ਜੀਵਨ ਦੀ ਰਹਿਤ ਮਰਯਾਦਾ ਵਿਚ ਪ੍ਰਭੂ ਉਪਾਸਨਾ ਪ੍ਰਭੂ ਪਿਆਰ ਜਤਲਾਉਣਾ ਚੰਗਾ ਪ੍ਰਭਾਵ ਹੈ, ਜਦ ਕਿ ਜੇਕਰ ਕੋਈ ਜੀਵਨ ਨੂੰ ਜਿਉਂਦਾ ਰੱਖਣ ਲਈ ਦੂਜੇ ਜੀਵਾਂ ਦੀ ਹੱਤਿਆ ਕਰਦਾ ਹੈ ਤਾਂ ਉਹ ਭੈੜਾ ਪ੍ਰਭਾਵ ਹੈ। ਬੁਰਿਆਈ ਦਰਅਸਲ ਸਾਰੀਆਂ ਕਿਰਿਆਵਾਂ ਵਿਚ ਲੁਪਤ ਹੈ। ਤੀਜੀ ਕਿਸਮ ਦੇ ਮਹਾਤਮਾ ਲੋਕ ਕਰਮ ਵਿਚ ਬੁਰਿਆਈ ਨੂੰ ਦੇਖਦੇ ਹਨ। ਕੁੱਝ ਤਾਂ ਇਸ ਨੂੰ ਸਹਿਜੇ ਸਹਿਜੇ ਖੁਦਕਸ਼ੀ ਵੱਲ ਵਧਣਾ ਕਹਿੰਦੇ ਹਨ। ਭਾਵੇਂ ਉਨ੍ਹਾਂ ਦੀ ਨੀਯਤ ਨੇਕ ਹੁੰਦੀ ਹੈ ਤੇ ਸਥਾਪਿਤ ਬੁਰਿਆਈ ਵਿਚ ਉਹ ਵਾਧਾ ਨਹੀਂ ਕਰਦੇ। ਚੌਥੀ ਕਿਸਮ ਦੇ ਸੰਤ ਉਹ ਹਨ ਕਿ ਯਗ, ਦਾਨ ਤੇ ਤਪ ਕਰਦੇ ਰਹਿਣਾ ਚਾਹੀਦਾ ਹੈ, ਭਾਵੇਂ ਇਨ੍ਹਾਂ ਵਿਚ ਪਾਪ ਦੁਸ਼ਟਤਾ ਤੇ ਭੈੜ ਕਿਉਂ ਨਾ ਹੋਣ, ਫਿਰ ਵੀ ਇਹ ਸਾਰੇ ਕਰਮ ਬੁਰਾਈ ਵਿਰੁੱਧ ਲੜਾਈ ਹਨ। ਇਨ੍ਹਾਂ ਬੁੱਧੀਵਾਨਾਂ ਦਾ ਇਹ ਮੱਤ ਹੈ ਕਿ ਦੁਨਿਆਵੀ, ਜੀਵਨ ਪੂਰੀ ਤਰ੍ਹਾਂ ਨਿਰਮੂਲ ਨਹੀਂ ਕੀਤਾ ਜਾ ਸਕਦਾ, ਫਿਰ ਵੀ ਜੀਵਨ ਨੂੰ ਉਸੇ ਰੂਪ ਵਿਚ ਸਵੀਕਾਰ ਕਰ ਲੈਣਾ ਚਾਹੀਦਾ ਹੈ, ਜਿਸ ਦੇ ਉਹ ਯੋਗ ਹੈ। ਉਸ ਦੀ ਨੁਕਸਪੂਰਣ ਹੋਂਦ ਵਿਚੋਂ ਜਿੰਨਾ ਚੰਗਾਪਣ ਪ੍ਰਾਪਤ ਕੀਤਾ ਜਾ ਸਕਦਾ ਹੈ, ਪ੍ਰਾਪਤ ਕਰ ਲੈਣਾ ਚਾਹੀਦਾ ਹੈ। ਗੁਲਾਬ ਦਾ ਫੁੱਲ - ਹਮੇਸ਼ਾ, ਕੰਡਿਆਂ ਵਿਚ ਮਹਿਕਾਉਂਦਾ ਹੈ। ਏਸੇ ਕਾਰਨ ਗ਼ੁਲਾਬ ਦੇ ਫੁੱਲ ਦਾ ਤਿਆਗ ਨਹੀਂ ਕੀਤਾ ਜਾ ਸਕਦਾ ਕਿ ਇਹ ਕੰਡਿਆਂ ਵਿਚ ਉਗਦਾ ਹੈ। ਇਸ ਵਿਚ ਸੰਦੇਹ ਨਹੀਂ, ਜ਼ਹਿਰ ਬਹੁਤ ਭੈੜੀ ਹੁੰਦੀ ਹੈ।

ਪਰ ਅਨੇਕਾਂ ਲਾਭਕਾਰੀ ਦਵਾਈਆਂ ਜ਼ਹਿਰ ਵਿਚੋਂ ਹੀ ਤਿਆਰ ਕੀਤੀਆਂ ਜਾਂਦੀਆਂ ਹਨ। ਕਰਮ ਨਿਰਸੰਦੇਹ ਇਕ ਪਾਪ ਹੈ, ਇਹ ਆਦਮੀ ਨੂੰ ਪ੍ਰਕ੍ਰਿਤੀ ਬੰਧਨ ਵਿਚ ਜਕੜਦਾ ਹੈ ਤੇ ਜਨਮ ਮਰਨ ਦੇ ਗੇੜ ਵਿਚ ਪਾਉਂਦਾ ਹੈ। ਪਰ ਕਰਮ ਨੂੰ ਯਗ ਵਿਚ ਪਰਿਵਰਤਤ ਕਰ ਲੈਣ ਨਾਲ – ਵੱਧ ਤੋਂ ਵੱਧ ਪੁੰਨ ਨੇਕੀ ਅਛਾਈ ਪ੍ਰਾਪਤ ਕੀਤੀ ਜਾ ਸਕਦੀ ਹੈ। ਜੋ ਕੰਮ ਗੁਣਵੰਤੇ ਹਨ, ਲਾਭਦਾਇਕ ਹਨ, ਉਨ੍ਹਾਂ ਨੂੰ ਕਦੇ ਵੀ ਨਹੀਂ ਛੱਡਣਾ ਚਾਹੀਦਾ। ਇਹੋ ਇਨ੍ਹਾਂ ਮਹਾਂਪੁਰਸ਼ਾਂ ਦੇ ਵਿਚਾਰ ਹਨ।



18.04 ਸ਼ਲੋਕ :

*निस्-चयम् श्रुणु (शृणु) मे तत्र, त्यागे भरत-सत्तम। त्यागः हि पुरूष-व्याघ्र, त्रि-विधः सम्-प्र-कीर्तितः॥*

*ਨਿਸ੍ਚਯਮ੍ ਕੁਸ਼੍ਰਣੁ (ਸ਼੍ਰਣੁ) ਮੇ ਤਤ੍ਰ ਤ੍ਯਾਗੇ ਭਰਤ ਸੱਤਮ।*
*ਤ੍ਯਾਗਹ ਹਿ ਪੁਰੁਸ਼ ਵ੍ਯਾਘ੍ਰ ਤ੍ਰਿਵਿਧਹ ਸਮ੍ਪ੍ਰ ਕੀਰ੍ਤਿਤਹ॥*

੦ **ਸ਼ਬਦ ਅਰਥ** :– ਨਿਸ੍ਚਯਮ੍ : ਪਰਪੱਕ, ਨਿਸ਼ਚਯਤ, ਫੈਸਲਕਨ। ਕਸ਼੍ਰਣੁ (ਸ਼੍ਰਣੁ) = ਸੁਣਨਾ। ਮੇ : ਮੇਰਾ। ਤਤ੍ਰ : ਉਥੇ। ਤਯਾਗੇ : ਤ੍ਯਾਗ। ਭਰਤ ਸੱਤਮ : ਹੇ ਉੱਤਮ ਭਾਰਤ। ਸੱਤਮ : ਸਤਿਮਈ। ਤ੍ਯਾਗਹ : ਤਿਆਗ। ਹਿ : ਸੱਚਮੁੱਚ। ਪੁਰੁਸ਼ : ਪੁਰਖ। ਵ੍ਯਾਘ੍ਰ : ਵਿਅਕਤੀਆਂ ਵਿਚੋਂ ਉੱਤਮ। ਤ੍ਰਿਵਿਧਹ : ਤਿੰਨ ਕਿਸਮਾਂ ਦਾ। ਸਮ੍ਪ੍ਰ ਕੀਰ੍ਤਿਤਹ : ਐਲਾਨ ਕੀਤਾ ਹੋਇਆ ਹੈ।

੦ **ਸ਼ਲੋਕਾਰਥ** :– ਹੇ ਭਾਰਤ ਸੱਤਮ (ਭਾਰਤ ਵੰਸ਼ੀਆਂ ਵਿਚੋਂ ਸਾਧੂਤਮ) ਇਸ ਤਿਆਗ ਦੇ ਵਿਸ਼ੇ ਵਿਚ ਤੂ ਮੇਰਾ ਨਿਸ਼ੱਚਯ ਸੁਣ ਲੈ। ਕਿਉਂਕਿ ਹੇ ਪੁਰਸ਼ ਸ਼੍ਰੇਸ਼ਠ! ਤਿਆਗ ਤਿੰਨ ਪ੍ਰਕਾਰ ਦਾ ਕਿਹਾ ਗਿਆ ਹੈ।

**ਪਦ-ਅਰਥ-ਵਿਸਥਾਰ** :– ੦ ਨਿਸ੍ ਚਯਮ੍ ਸ਼੍ਰਣੁ ਮੇ ਤਤ੍ਰ, ਤ੍ਯਾਗੇ ਭਰਤ ਸੱਤਮ – ਹੇ ਭਰਤ ਵੰਸ਼ੀ ਸ਼੍ਰੇਸ਼ਠ ਅਰਜਨ! ਹੁਣ ਮੈਂ ਸੰਨਿਆਸ ਤੇ ਤਿਆਗ – ਦੋਵਾਂ ਵਿਚੋਂ ਪਹਿਲਾਂ ਤਿਆਗ ਦੇ ਵਿਸ਼ੇ ਸੰਬੰਧੀ ਆਪਣੇ ਵਿਚਾਰ ਪੇਸ਼ ਕਰਦਾ ਹਾਂ। ਉਸ ਨੂੰ ਤੂੰ ਸੁਣ – ੦ ਤ੍ਯਾਗਹੇ ਹਿ ਪੁਰੁਸ਼ਵ੍ਯਾਘ੍ਰ ਤ੍ਰਿਵਿਧਹ ਸਮ੍ ਪ੍ਰਕੀਰ੍ ਤਿਤਹ – ਹੇ ਪੁਰਸ਼ ਵ੍ਯਾਘ੍ਰ (ਉੱਤਮ ਪੁਰਸ਼ਾਂ ਵਿਚੋਂ ਸਰਬੋਤਮ) ਤਿਆਗ ਦੇ ਤਿੰਨ ਰੂਪ ਹੁੰਦੇ ਹਨ 1. ਸਾਤਵਿਕ 2. ਰਾਜਸ 3. ਤਾਮਸ। ਪਰ ਅਸਲ ਵਿਚ ਭਗਵਾਨ ਦੇ ਮੱਤਾਨੁਸਾਰ ਸਾਤਵਿਕ ਤਿਆਗ ਹੀ ਅਸਲ ਵਿਚ ਤਿਆਗ ਹੈ। ਪਰ ਉਸ ਦੇ ਨਾਲ ਰਾਜਸ ਤੇ ਤਾਮਸ ਤਿਆਗ ਦਾ ਵੀ ਵਰਨਣ ਹੈ ਕਿਉਂਕਿ ਉਨ੍ਹਾਂ ਤੋਂ ਬਿਨਾਂ ਭਗਵਾਨ ਨੇ ਅਭੀਸ਼ਟ ਸਾਤਵਿਕ ਦੀ ਸ਼੍ਰੇਸ਼ਠਤਾ ਸਪੱਸ਼ਟ ਨਹੀਂ ਕੀਤੀ, ਕਿਉਂਕਿ ਪਰੀਖਿਆ ਜਾਂ ਤੁਲਨਾ ਕਰਕੇ ਕਿਸੇ ਵੀ ਵਸਤੂ ਦੀ ਸ਼੍ਰੇਸ਼ਠਤਾ ਸਿੱਧ ਕਰਨ ਲਈ ਦੂਜੀਆਂ ਵਸਤਾਂ ਸਾਹਮਣੇ ਰੱਖਣੀਆਂ ਪੈਂਦੀਆਂ ਹਨ। ੦ ਤਿੰਨ ਪ੍ਰਕਾਰ ਦਾ ਤਿਆਗ ਕਰਨ ਦਾ ਭਾਵਾਰਥ ਹੈ ਕਿ ਸਾਧਕ, ਸਾਤਵਿ ਤਿਆਗ ਨੂੰ ਗ੍ਰਹਿਣ ਕਰੇ ਤੇ ਰਾਜਸ ਤੇ ਤਾਮਸ ਤਿਆਗ ਦਾ ਤਿਆਗ ਕਰੇ।

**ਵਿਆਖਿਆ** :– ਤਿਆਗ ਅਤੇ ਸੰਨਿਆਸ ਸਮਾਨਾਰਥ ਜਾਪਦੇ ਹਨ। ਦੋਵਾਂ ਦੇ ਅਰਥ ਛੱਡ ਦੇਣਾ, ਤਿਆਗ ਦੇਣਾ, ਮੁਕਤ ਕਰਨਾ ਆਦਿ ਹੈ। ਇਹ ਜ਼ਿੰਦਗੀ ਵਿਚੋਂ ਅਸਫਲ ਹੋ ਜਾਣ ਜਾਂ ਨਿਰਾਸ਼ ਹੋਣ ਉਪਰੰਤ ਨਾ ਵਾਚਕ ਮਾਰਗ ਨਹੀਂ ਹੈ, ਤਿਆਗ ਵਿਚ ਇਕ ਪਾਸੇ ਪ੍ਰਾਪਤੀ ਵੀ ਹੈ, ਨਾਲੇ ਪੂਰਤੀ ਵੀ ਹੈ। ਇਹ ਅਜਿਹਾ ਅਮਲ ਹੈ, ਜਿਸ ਵਿਚ ਵਿਅਕਤੀ ਨੀਵੇਂ ਦਾ ਤਿਆਗ ਕਰਦਾ ਹੈ ਅਤੇ ਪੂਰਣ ਇਰਾਦੇ ਨਾਲ ਪੂਰੀ ਜ਼ਿੰਮੇਵਾਰੀ ਨਾਲ ਉਚੇਰੇ ਲਕਸ਼ ਦੀ ਪ੍ਰਾਪਤੀ ਲਈ ਯਤਨਸ਼ੀਲ ਹੁੰਦਾ ਹੈ। ਪ੍ਰਕ੍ਰਿਤੀ ਅੰਦਰ ਜੋ ਵੀ ਚੰਗੇ ਉਦੇਸ਼ਪੂਰਣ ਕਾਰਜ ਹਨ, ਉਹ ਤਿਆਗ ਤਪੱਸਿਆ ਦੇ ਕੰਮ ਹਨ। ਇਹ ਕਿਵੇਂ ਹੁੰਦੇ ਹਨ, ਇਨ੍ਹਾਂ ਵੱਲ ਉਚੇਚੇ ਧਿਆਨ ਦੇਣਾ ਚਾਹੀਦਾ ਹੈ। ਆਤਮ ਤਿਆਗ ਵੈਰਾਗ ਅਵੱਸਥਾ ਉਚੇਰੇ ਜੀਵਨ ਦੀ ਕੁੰਜੀ ਅਤੇ ਆਧਾਰ ਹੈ। ਹੋਂਦ ਦੀ ਹਰ ਅਵੱਸਥਾ ਵਿਚ ਪ੍ਰਕ੍ਰਿਤੀ ਵਲੋਂ ਇਸ ਅਸੂਲ ਦਾ ਪ੍ਰਗਟਾਵਾ ਹੁੰਦਾ ਹੈ। ਜਿਵੇਂ ਸੂਰਜ ਨਿਰੰਤਰ ਗਰਮੀ ਤੇ ਰੌਸ਼ਨੀ ਪ੍ਰਦਾਨ ਕਰਦਾ ਰਹਿੰਦਾ ਹੈ। ਭੂਖੰਡ ਵਿਚ ਜੀਵਾਂ ਦੇ ਜੀਵਨ ਨੂੰ ਸਹੂਲਤਾਂ ਦੇਣ ਦਾ ਕਾਰਜ ਕਰਦਾ ਹੈ, ਜਿੱਥੇ ਕਿ ਉਹ ਆਪਣਾ ਪ੍ਰਗਟਾਵਾ ਕਰਦੇ ਹਨ। ਇਕ ਪੱਕਿਆ ਫਲ ਆਪਣੇ ਮਾਪਾ-ਦਰੱਖਤ ਨਾਲੋਂ ਟੁੱਟਣ ਦਾ ਤਿਆਗ ਕਰਦਾ ਹੈ, ਜੋ ਉਸ ਦਾ ਹੁਣ ਤੱਕ ਸਹਾਰਾ ਬਣਿਆ ਹੋਇਆ ਸੀ, ਇਹ ਤਿਆਗ ਪ੍ਰਕ੍ਰਿਆ ਇਸ ਲਈ ਉਪਯੋਗੀ ਹੈ ਕਿ ਟੁੱਟਿਆ ਫਲ ਦੂਜੇ ਦੇ ਖਾਣ ਦੇ ਕੰਮ ਆਉਂਦਾ ਹੈ। ਦਰੱਖਤ ਉੱਪਰ ਉਸ ਦੀ ਥਾਂ ਹੋਰ ਨਵਾਂ ਫਲ ਲੱਗਦਾ ਹੈ। ਮਾਂ, ਆਪਣੇ ਬੱਚੇ ਨੂੰ ਆਪਣਾ ਆਪ ਸਮਝ ਕੇ ਗਰਭ ਵਿਚ ਰੱਖਦੀ ਹੈ, ਪਰ ਜਦੋਂ ਠੀਕ ਵ੍ਕਤ ਆਉਂਦਾ ਹੈ, ਇਹ ਜਨਮ ਲੈਂਦਾ ਹੈ। ਗਰਭ ਤਿਆਗ ਕਰਦਾ ਹੈ, ਜੇ ਗਰਭ ਵਿਚ ਸਮੇਂ ਤੋਂ ਵਧ ਠਹਿਰਦਾ ਹੈ ਤਾਂ ਬੱਚੇ ਅਤੇ ਬੱਚੇ ਦੀ ਮਾਂ ਨੂੰ, ਦੋਵਾਂ ਨੂੰ ਖ਼ਤਰਾ ਰਹਿੰਦਾ ਹੈ। ਇਹੋ ਤਿਆਗ ਦੀ ਉਪਯੋਗਤਾ ਹੈ। ਗੁਰੂ ਦਾ ਸ਼ਿਸ਼ ਸਮੇਂ ਸਿਰ ਪਾਠਸ਼ਾਲਾ ਦਾ ਤਿਆਗ ਕਰਦਾ ਹੈ, ਉਹੋ ਪਾਠਸ਼ਾਲਾ, ਜਿਸ ਨੇ ਉਸ ਨੂੰ ਹੁਣ ਤੱਕ ਸਿਖਿਆ ਦਿੱਤੀ ਹੁੰਦੀ ਹੈ। ਮੁੱਖ ਮਕਸਦ ਸਫਲਤਾ ਪ੍ਰਾਪਤ ਕਰਨਾ ਹੈ। ਪਾਠਸ਼ਾਲਾ ਛੱਡ ਕੇ ਜ਼ਿੰਦਗੀ ਦੇ ਖੇਤਰ ਵਿਚ ਜਾ ਕੇ ਅਸਲ ਜੀਵਨ ਵਿਚ ਸੰਘਰਸ਼ ਕਰਨਾ ਹੁੰਦਾ ਹੈ। ਏਸੇ ਤਰ੍ਹਾਂ ਨੌਜਵਾਨ ਧੀ, ਪਰਿਵਾਰਕ ਜੀਵਨ ਵਸਾਉਣ ਲਈ ਮਾਪਿਆਂ ਦੇ ਘਰ ਦਾ ਤਿਆਗ ਕਰਦੀ ਹੈ। ਜੀਵਾਤਮਾ ਦਾ ਮੁੱਖ ਮੰਤਵ ਪ੍ਰਕ੍ਰਿਤੀ ਦੀ ਪਾਠਸ਼ਾਲਾ ਵਿਚ ਰਹਿ ਕੇ ਪੂਰਣ ਸਿਖਿਆ ਪ੍ਰਾਪਤ ਕਰਨਾ ਹੁੰਦਾ ਹੈ, ਫਿਰ ਉਸ ਦਾ ਤਿਆਗ ਕਰਨਾ, ਤਾਂਕਿ ਉਹ ਜੀਵਨ ਪਿੱਛੋਂ ਪ੍ਰਭੂ ਪ੍ਰਮਾਤਮਾ ਨਾਲ ਇਕ ਮਿਕ ਹੋ ਸਕੇ। ਇਹ ਜੀਵਾਤਮਾ ਲਈ ਜਾਣੇ ਅਣਜਾਣੇ ਲਾਭ ਹਨ, ਜੋ ਉਹ ਤਿਆਗ ਉਪਰੰਤ ਪ੍ਰਾਪਤ ਕਰਦਾ ਹੈ। ਯੋਗੀ – ਇਸ ਪ੍ਰਕ੍ਰਿਆ ਨੂੰ ਛੇਤੀ ਆਰੰਭ ਕਰ ਲੈਂਦੇ ਹਨ ਪਰ ਦੂਜੇ ਲੋਕ ਪ੍ਰਕ੍ਰਿਤੀ ਦੇ ਵੀਰਾਨੇ ਜੰਗਲ ਵਿਚ ਠੇਡੇ ਖਾਂਦੇ ਰਹਿੰਦੇ ਹਨ। ਜੀਵਾਤਮਾ ਦੀ ਮੰਜ਼ਿਲ ਉਸ ਨੂੰ ਪ੍ਰਕ੍ਰਿਤੀ ਤੋਂ ਛੁਟਕਾਰਾ ਦਿਵਾਉਣਾ ਹੈ। ਜੋ ਕਰਮ ਰੂਪ ਵਿਚ ਅਭਿਵਿਅਕਤ ਹੁੰਦੀ ਹੈ। ਪਰ ਉਹ ਕਰਮਾਂ ਤੋਂ ਆਪਣੇ ਆਪ ਨੂੰ ਮੁਕਤ ਨਹੀਂ ਕਰਵਾ ਸਕਦਾ। ਕਰਮ ਨੂੰ ਅਨੁਭਵ ਤੋਂ ਪਰੇ ਉੱਚਤਮ ਅਵੱਸਥਾ ਵਿਚ ਲੈ ਜਾਣਾ ਕੁਦਰਤੀ ਵੀ ਹੈ, ਆਨੰਦਦਾਇਕ ਵੀ ਹੈ, ਜਿਸ ਦਾ ਅਗਲੇ ਸ਼ਲੋਕ ਵਿਚ ਵਰਨਣ ਹੈ।



18.05 ਸ਼ਲੋਕ :

*यज्ञ-दान-तपः-कर्म, न त्याज्यम् कार्यम् एव तत्। यज्ञः दानम् तपः च एव, पावनानि मनीषिणाम्॥*

*ਯਗ੍ਯ੍ ਦਾਨ ਤਪਹ ਕਰ੍ਮ, ਨ ਤ੍ਯਾਜ੍ਯਮ੍ ਕਾਰ੍ਯਮ੍ ਏਵ ਤਤ੍।*
*ਯਗ੍ਯ੍ ਦਾਨਮ੍ ਤਪਹ ਚ ਏਵ, ਪਾਵਨ-ਨਿਮਨੀ ਮਨੀਸ਼ਿਨਾਮ੍॥*

੦ **ਸ਼ਬਦ ਅਰਥ** :– ਯਗ੍ਯ੍ : ਯਗ। ਦਾਨ : ਦਾਨ। ਤਪਹ : ਤਪ। ਕਰ੍ਮ : ਕਾਰਜ। ਨ : ਅਤੇ। ਤ੍ਯਾਜ੍ਯਮ੍ : ਤਿਆਗ ਦੇਣਾ ਚਾਹੀਦਾ ਹੈ। ਏਵ : ਸੱਚਮੁੱਚ। ਤਤ੍ : ਉਹ। ਯਗ੍ਯ੍ : ਕੁਰਬਾਨੀ। ਦਾਨਮ੍ : ਦਾਨ ਸੁਗ਼ਾਤ। ਤਪਹ : ਤਪ। ਚ : ਅਤੇ। ਏਵ : ਸੱਚਮੁੱਚ। ਪਾਵਨਾਨਿ : ਪਵਿੱਤਰ। ਮਨੀਸ਼ਿਨਾਮ੍ : ਬੁੱਧੀਮਾਨਾਂ ਦੀ।

**੦ ਸ਼ਲੋਕਾਰਥ** :– ਯਗ ਦਾਨ, ਤੇ ਤਪ ਰੂਪ ਕਰਮ ਤਿਆਗਣ ਯੋਗ ਨਹੀਂ ਹੈ, ਇਹ ਤਾਂ ਕਰਨ ਯੋਗ ਹੈ। ਯਗ ਦਾਨ ਅਤੇ ਤਪ ਹੀ ਬੁੱਧੀਮਾਨਾਂ ਨੂੰ ਪਵਿੱਤਰ ਕਰਦਾ ਹੈ।

**ਪਦ–ਅਰਥ–ਵਿਸਥਾਰ** :– ੦ ਯਗੵ ਦਾਨ ਤਪਹ ਕਰੵਮ, ਨ ਤੵਯਾ ਜੵਯਮੵ ਕਾਰੵਯਮੵ ਏਵ ਤਤੵ – ਏਥੇ ਭਗਵਾਨ ਨੇ ਦੂਜਿਆਂ ਦੇ ਮੱਤ (18.03) ਨੂੰ ਠੀਕ ਦੱਸਿਆ ਹੈ। ਭਗਵਾਨ ਕਠੋਰ ਸ਼ਬਦਾਂ ਤੋਂ ਕਿਸੇ ਦੇ ਮੱਤ ਦਾ ਖੰਡਣ ਨਹੀਂ ਕਰਦੇ। ਆਦਰ ਦੇਣ ਲਈ, ਭਗਵਾਨ ਦੂਜਿਆਂ ਦੇ ਮਤ ਦਾ ਅਸਲ ਅੰਸ਼ ਲੈ ਲੈਂਦੇ ਹਨ। ਉਸ ਵਿਚ ਆਪਣਾ ਮੱਤ ਵੀ ਸ਼ਾਮਲ ਕਰ ਲੈਂਦੇ ਹਨ। ਏਥੇ ਭਗਵਾਨ ਦੂਜਿਆਂ ਦੇ ਮੱਤਾਨੁਸਾਰ ਕਹਿੰਦੇ ਹਨ ਕਿ ਯਗ ਦਾਨ ਤੇ ਤਪ ਰੂਪੀ ਕਰਮ ਛੱਡਣੇ ਨਹੀਂ ਚਾਹੀਦੇ। ਤੇ ਭਗਵਾਨ ਫਿਰ ਆਪਣਾ ਮੱਤ ਕਹਿੰਦੇ ਹਨ ਕਿ ਐਨਾ ਹੀ ਨਹੀਂ, ਫਿਰ ਵੀ ਜੇ ਉਨ੍ਹਾਂ ਨੂੰ ਨਹੀਂ ਕਰਦੇ ਹੋ, ਤਾਂ ਜ਼ਰੂਰ ਕਰਨੇ ਚਾਹੀਦੇ ਹਨ। ਕਾਰਣ ਇਹ ਹੈ ਕਿ ਯਗ ਦਾਨ ਤੇ ਤਪ – ਤਿੰਨੇ ਕਰਮ, ਪ੍ਰਾਣੀਆਂ ਨੂੰ ਪਵਿੱਤਰ ਕਰਨ ਵਾਲੇ ਹਨ। ੦ ਯਗੵ ਦਾਨਮੵ ਤਪਹ ਚ ਏਵ, ਪਾਵਨਾਨਿ–ਮਨੀਸ਼ਿਣਾਮੵ – ਏਥੇ ਏਵ ਪਦ ਦਾ ਭਾਵਾਰਥ ਹੈ ਕਿ ਨਿਤੵਯ ਨੈਮਿਤਿੱਕ ਜੀਵਕਾ ਸੰਬੰਧੀ ਸਰੀਰ ਸੰਬੰਧੀ ਆਦਿ ਜਿੰਨੇ ਵੀ ਕਰਤੱਵ ਕਰਮ ਹਨ – ਉਨ੍ਹਾਂ ਨੂੰ ਵੀ ਜ਼ਰੂਰ ਕਰਨਾ ਚਾਹੀਦਾ ਹੈ। ਇਹ ਵੀ ਪਵਿੱਤਰ ਕਰਨ ਵਾਲੇ ਹਨ। ੦ ਜਿਹੜੇ ਵਿਅਕਤੀ ਸਾਤਵਿਕ ਬੁੱਧੀ ਤੋਂ ਯੁਕਤ ਹੋ ਕੇ ਕਰਮਜਨੵਯ ਫਲ ਦਾ ਤਿਆਗ ਕਰ ਦਿੰਦੇ ਹਨ, ਉਹ ਮਨੀਸ਼ੀ ਹਨ। (2.51) ਅਜਿਹੇ ਮਨੀਸ਼ੀਆਂ ਨੂੰ ਇਹੋ ਯਗ ਆਦਿ ਕਰਮ ਪਵਿੱਤਰ ਕਰਦੇ ਹਨ। ਪਰ ਅਸਲ ਵਿਚ ਜੋ ਮਨੀਸ਼ੀ ਨਹੀਂ ਹਨ, ਜਿਨ੍ਹਾਂ ਦੀਆਂ ਇੰਦ੍ਰੀਆਂ ਵੱਸ ਵਿਚ ਨਹੀਂ ਹਨ, ਉਹ ਕੇਵਲ ਆਪਣੇ ਸੁਖ ਭੋਗਾਂ ਲਈ ਯਗ ਦਾਨ ਆਦਿ ਕਰਮ ਕਰਦੇ ਹਨ, ਉਨ੍ਹਾਂ ਨੂੰ ਇਹ ਕਰਮ ਪਵਿੱਤਰ ਨਹੀਂ ਕਰਦੇ – ਉਹ ਕਰਮ ਬੱਧ ਕਾਰਕ ਹੋ ਜਾਂਦੇ ਹਨ। ੦ 'ਯਗੵ ਦਾਨ ਤਪਹ ਕਰੵਮ' ਅਜਿਹਾ ਸਮਾਸ–ਯੁਕਤ ਪਦ ਦਿੱਤਾ ਹੈ ਤੇ ਉੱਤਰਾਧ ਵਿਚ 'ਯਗੵਯੋ ਦਾਨਮੵ ਤਪਹ' – ਅਜਿਹੇ ਵੱਖ ਵੱਖ ਦਿੱਤੇ ਹਨ, ਇਸ ਦਾ ਭਾਵਾਰਥ ਹੈ ਕਿ ਭਗਵਾਨ ਨੇ ਸਮਾਸ ਯੁਕਤ ਪਦ ਵਿਚ ਇਹ ਦੱਸਿਆ ਹੈ ਕਿ ਯਗ ਦਾਨ, ਤੇ ਤਪ ਦਾ ਤਿਆਗ ਨਹੀਂ ਕਰਨਾ ਚਾਹੀਦਾ। ਫਿਰ ਵੀ ਇਨ੍ਹਾਂ ਨੂੰ ਜ਼ਰੂਰ ਕਰਨਾ ਚਾਹੀਦਾ ਹੈ। ਇਨ੍ਹਾਂ ਵਿਚ ਇਕ ਇਕ ਕਰਮ ਵੀ ਮਨੀਸ਼ੀਆਂ ਨੂੰ ਪਵਿੱਤਰ ਕਰਨ ਵਾਲਾ ਹੈ।

**ਵਿਆਖਿਆ** :– ਰੇਸ਼ਮ ਦਾ ਕੀੜਾ, ਰੇਸ਼ਮ ਦਾ ਕੋਇਆ ਇਸ ਲਈ ਤਿਆਰ ਕਰਦਾ ਹੈ ਕਿ ਅੱਗੋਂ ਹੋਰ ਵਿਕਾਸ ਹੋਵੇ ਤੇ ਤਬਦੀਲੀ ਹੋਵੇ। ਪਰ ਉਹ ਆਪ ਹੀ ਅਜਿਹੀ ਲੋੜੀਂਦੀ ਤਬਦੀਲੀ ਲਿਆਉਂਦਾ ਲਿਆਉਂਦਾ, ਇਸ ਕੋਏ ਵਿਚ ਕੈਦ ਹੋ ਜਾਂਦਾ ਹੈ। ਜੋ ਕੈਦ ਦਿਖਾਈ ਦਿੰਦੀ ਹੈ, ਉਸ ਵਿਚ ਜਕੜਿਆ, ਉਹ ਆਪਣੇ ਆਪ ਨੂੰ ਲਾਰਵਾ ਵਿਚ ਬਦਲ ਕੇ ਪਿੱਛੋਂ ਇਕ ਸੁੰਦਰ ਤਿਤਲੀ ਬਣ ਜਾਂਦਾ ਹੈ। ਇਸ ਅਵੱਸਥਾ 'ਤੇ ਪੁੱਜ ਕੇ ਉਹ ਰੌਸ਼ਨੀ ਖੁੱਲ੍ਹੀ ਹਵਾ ਅਤੇ ਆਜ਼ਾਦੀ ਦਾ ਆਨੰਦ ਮਾਣਨ ਲਈ ਬਾਹਰ ਆ ਜਾਂਦੀ ਹੈ। ਰੇਸ਼ਮ ਦੇ ਕੋਏ ਨੂੰ ਤੋੜਨਾ ਖੋਲਣਾ ਉੱਨਾ ਹੀ ਮਹੱਤਵਪੂਰਣ ਹੈ, ਜਿੰਨਾ ਕਿ ਉਸ ਨੂੰ ਉਸਾਰਨਾ ਹੈ। ਇਸ ਸੰਸਾਰ ਵਿਚ ਇਕ ਵਿਅਕਤੀ ਦੀ ਅਵੱਸਥਾ ਕੋਏ ਵਿਚ ਰੇਸ਼ਮ ਦੇ ਕੀੜੇ ਵਾਂਗ ਹੈ। ਕਾਮਯਾ ਕਾਮਾ ਦੀਆਂ ਭਿੰਨ ਭਿੰਨ ਕਿਸਮਾਂ, ਜੋ ਕਾਰਜਸ਼ੀਲ ਹਨ, ਉਹ ਹਨ, ਉਸ ਦੀ ਆਤਮ ਸਿਖਿਆ ਅਤੇ ਆਤਮ–ਤੱਤਪਰਤਾ। ਤਜੱਰਬੇ ਤੋਂ ਉਹ ਇਹ ਜਾਣ ਲੈਂਦਾ ਹੈ ਕਿ ਦੁਨਿਆਵੀ ਵਿਅਕਤੀ ਦੀਆਂ ਕੀ ਕੀ ਸੀਮਾਵਾਂ ਹਨ। ਭੌਤਿਕ ਅਥਵਾ ਧਰਾਤਲ ਹੋਂਦ ਤੋਂ ਮੁਕਤ ਹੋਣ ਦਾ ਰਵੱਈਆ ਦਰਅਸਲ ਉਸ ਵਿਚ ਵਿਕਾਸ ਕਰਦਾ ਹੈ। ਉਹ ਇਸ ਸੱਚਾਈ 'ਤੇ ਕੇਂਦਰਿਤ ਰਹਿੰਦਾ ਹੈ, ਕਿ ਉਸ ਦਾ ਘਰ ਦੈਵੀ ਸਥਾਨ 'ਤੇ ਹੈ ਤੇ ਉਹ ਏਥੇ ਦੁਨਿਆਵੀ ਜੀਵ ਦੇ ਤੌਰ 'ਤੇ ਸਿਖਿਆ ਪ੍ਰਾਪਤ ਕਰਨ ਲਈ ਹੈ। ਇਸ ਕਾਮਲ ਭਰੋਸੇ ਨੂੰ ਪ੍ਰਾਪਤ ਕਰ ਲੈਣ ਪਿੱਛੋਂ ਹੀ ਉਹ ਕਰਮ ਕਰਦਾ ਹੈ। ਉਹ ਯਗ ਦਾਨ ਤਪ ਦੇ ਰੂਪ ਵਿਚ ਬਦਲ ਜਾਂਦਾ ਹੈ। ਠੀਕ ਉਸੇ ਤਰ੍ਹਾਂ ਜਿਵੇਂ ਇਕ ਤਿਤਲੀ ਰੇਸ਼ਮ ਦੇ ਕੋਏ ਨੂੰ ਤੋੜ ਕੇ ਰੋਸ਼ਨੀ ਅਥਵਾ ਖੁੱਲ੍ਹੀ ਹਵਾ ਤੇ ਆਜ਼ਾਦੀ ਮਾਣਨ ਲਈ ਬਾਹਰ ਆਉਂਦੀ ਹੈ। ਇਸੇ ਤਰ੍ਹਾਂ ਹੀ ਸਾਧਕ ਇਸ ਭੌਤਿਕ ਜਗਤ ਦੇ ਜੀਵਨ ਦੇ ਬੰਧਨਾਂ 'ਚੋਂ ਕੁਰਬਾਨੀ ਯਗ ਦਾਨ ਤੇ ਤਪੱਸਿਆ ਦੇ ਸਹਾਰੇ ਮੁਕਤ ਹੋ ਜਾਂਦਾ ਹੈ। ਸੰਸਾਰ ਕੁੱਝ ਪ੍ਰਾਪਤੀ ਲਈ ਹੁੰਦਾ ਹੈ। ਪਵਿੱਤਰ ਕਾਰਜ ਯਗ ਦਾਨ ਤਪੱਸਿਆ ਉਸ ਦੀ ਪਵਿੱਤਰਤਾ ਸਥਾਪਿਤ ਕਰਦੇ ਹਨ। ਵੱਧ ਤੋਂ ਵੱਧ ਲਾਭ, ਇਨ੍ਹਾਂ ਪਵਿੱਤਰ ਕਾਰਜਾਂ ਰਾਹੀਂ ਹੀ ਪ੍ਰਾਪਤ ਕੀਤਾ ਜਾ ਸਕਦਾ ਹੈ।



18.06 **ਸ਼ਲੋਕ** :

*एतानि अपि तु कर्माणि, सङ्गम् त्यज्–त्वा फलानि च। कृर–तव्यानि इति मे पार्थ, निस्–चि–तम् म (न्)तम् उत्तमम्॥*

*ਏਤਾਨਿ ਅਪਿ ਤੁ ਕਰੵਮਣਿ, ਸੰਗਮੵ ਤੵਯਾਜਤੵਵਾ ਫਲਾਨਿ ਚ।*

*ਕਰੵਤ–ਵੵਯਾਨਿ ਇਤਿਮੇ ਪਾਰੵਥ! ਨਿਸੵਚਿਤਮਮੵ (ਨੵ) ਤਮੵ ਉਤਤਮਮੵ॥*

**੦ ਸ਼ਬਦ ਅਰਥ** :– ਏਤਾਨਿ : ਇਹ। ਆਪਿ : ਭੀ। ਤੁ : ਪਰੰਤੂ। ਕਰੵਮਾਣਿ : ਕਿਰਿਆਵਾਂ। ਸੰਗਮੵ : ਮੇਲ ਮਿਲਾਪ। ਤੵਯਾਜਤੵਵਾ : ਛੱਡਦੇ ਹੋਏ ਤਿਆਗ ਕਰਦੇ ਹੋਏ। ਫਲਾਨਿ : ਫਲ। ਚ : ਅਤੇ। ਕਰੵਤਵੵਯਾਨਿ : ਕਾਰਜ ਕਰਨਾ ਚਾਹੀਦਾ ਹੈ। ਇਤਿ : ਇਸ ਤਰ੍ਹਾਂ। ਮੇ : ਮੈਨੂੰ। ਪਾਰੵਥ : ਹੇ ਪਾਰਥ। ਨਿਸੵਚਿਤਮਮੵ : ਯਕੀਨਨ। ਤਮੵ : ਭਰੋਸਾ। ਉਤਤਮਮੵ : ਉੱਤਮ।

**੦ ਸ਼ਲੋਕਾਰਥ** :– ਕਿੰਤੂ ਹੇ ਪਾਰਥ! ਇਹ ਕਰਮ ਭੀ ਆਸਕਿਤ ਅਤੇ ਫਲਾਂ ਨੂੰ ਛੱਡ ਕੇ ਹੀ ਕੀਤੇ ਜਾਣੇ ਚਾਹੀਦੇ ਹਨ। ਇਹ ਮੇਰਾ ਨਿਸ਼ਚਿਤ ਕੀਤਾ ਹੋਇਆ ਉੱਤਮ ਤੱਤ ਹੈ।

**ਪਦ–ਅਰਥ–ਵਿਸਥਾਰ** :– ੦ ਏਤਾਨਿ ਅਪਿ ਤੁ ਕਰੵਮਣਿ...... ਨਿਸੵਚਿਤਮੵ ਮ (ਨੵ) ਤਮੵ ਉੱਤਮਮੵ – ਏਥੇ ਏਤਾਨਿ ਪਦ ਤੋਂ ਪਹਿਲੇ ਸ਼ਲੋਕ ਵਿਚ ਕਹੇ ਗਏ 'ਯਗ ਦਾਨ ਤੇ ਤਪ ਰੂਪੀ ਕਰਮਾਂ ਦੀ ਜੀਵਕਾ ਸੰਬੰਧੀ ਕਰਮ, ਸ਼ਾਸਤ੍ਰ ਵਿਹਿਤ ਪਠਨ – ਪਾਠਨ ਖੇਤੀ ਵਿਉਪਾਰ ਆਦਿ ਜੀਵਕਾ ਸੰਬੰਧੀ ਕਰਮ, ਸ਼ਾਸਤ੍ਰ ਦੀ ਮਰਯਾਦਾ ਦੇ ਅਨੁਸਾਰ ਖਾਣਾ ਪੀਣਾ ਉੱਠਣਾ ਬੈਠਣਾ ਸੋਣਾ ਜਾਗਣਾ, ਆਦਿ ਸਰੀਰਕ ਕਰਮ ਅਤੇ ਹਾਲਾਤ ਦੇ ਅਨੁਸਾਰ ਸਾਹਮਣੇ ਆਏ ਜ਼ਰੂਰੀ ਕਰਤੱਵ ਕਰਮ – ਇਨ੍ਹਾਂ ਸਾਰਿਆਂ ਕਰਮਾਂ ਨੂੰ ਲੈਣਾ ਚਾਹੀਦਾ ਹੈ। ਇਨ੍ਹਾਂ ਸਾਰੇ ਕਰਮਾਂ ਨੂੰ ਆਸਤਿੱਕ ਤੇ ਫਲ ਇੱਛਾ ਦਾ ਤਿਆਗ ਕਰਕੇ ਜ਼ਰੂਰ ਕਰਨਾ ਚਾਹੀਦਾ ਹੈ। ਆਪਣੀ ਕਾਮਨਾ, ਮਮਤਾ ਤੇ ਆਸਤਿਕ ਦਾ ਤਿਆਗ ਕਰਕੇ ਕਰਮਾਂ ਨੂੰ ਕੇਵਲ ਪ੍ਰਾਣੀ ਮਾਤ੍ਰ ਦੇ ਹਿਤ ਲਈ ਕਰਨ ਨਾਲ ਕਰਮਾਂ ਦਾ ਪ੍ਰਵਾਹ ਸੰਸਾਰ–ਹਿੱਤ ਦੇ ਲਈ ਤੇ ਯੋਗ ਆਪਣੇ ਲਈ ਹੋ ਜਾਂਦਾ ਹੈ, ਪਰ ਕਰਮਾਂ ਨੂੰ ਆਪਣੇ ਲਈ ਕਰਨ ਨਾਲ ਕਰਮ ਬੰਧਨ ਕਾਰਕ ਹੋ ਜਾਂਦੇ ਹਨ। ਆਪਣੇ ਵਿਅਕਤਿੱਤਵ ਨੂੰ ਨਸ਼ਟ ਨਹੀਂ ਹੋਣ ਦਿੰਦੇ। ੦ ਗੀਤਾ ਵਿਚ ਕਦੇ ਸੰਗ (ਆਸਤਿਕ) ਦੇ ਤਿਆਗ ਦੀ ਗੱਲ ਹੈ, ਕਦੇ ਕਰਮਾਂ ਦੇ ਫਲ ਦੇ ਤਿਆਗ ਦੀ ਗੱਲ ਕੀਤੀ ਹੈ। ਇਸ ਸ਼ਲੋਕ ਵਿਚ ਸੰਗ ਤੇ ਫਲ – ਦੋਵਾਂ ਦੇ ਤਿਆਗ ਦੀ ਗੱਲ ਹੈ। ਏਥੇ ਅਰਜਨ ਨੇ ਤਿਆਗ ਦੇ ਤੱਤਵ ਦੀ ਗੱਲ ਪੁੱਛੀ ਹੈ, ਤੇ ਭਗਵਾਨ ਨੇ ਤਿਆਗ ਦਾ ਇਹ ਤੱਤਵ ਦੱਸਿਆ ਹੈ ਕਿ ਸੰਗ (ਆਸਤਿਕ) ਤੇ ਫਲ – ਦੋਵਾਂ ਦਾ ਹੀ ਤਿਆਗ ਕਰਨਾ ਚਾਹੀਦਾ ਹੈ। ੦ ਸੰਗ (ਸੰਬੰਧ – ਆਸਤਿਕ) ਸੂਖਮ ਤੇ ਫਲ ਇੱਛਾ ਸਥੂਲ ਹੁੰਦੀ ਹੈ। ਸੰਗ ਦੀ ਸੂਖ਼ਮਤਾ ਉਥੇ ਤੱਕ ਹੈ, ਜਿੱਥੇ ਚੇਤਨ ਸਰੂਪ ਨੇ ਨਾਸ਼ਵਾਨ ਦੇ ਸੰਬੰਧ ਜੋੜਿਆ ਹੈ। ਉਥੋਂ

ਹੀ ਸੰਗ ਅਥਵਾ ਆਸਤਿਕ ਪੈਦਾ ਹੁੰਦੀ ਹੈ। ਇਸ ਵਿਚ ਜਨਮ ਮਰਨ ਆਦਿ ਸਾਰੇ ਅਨਰਥ ਹੁੰਦੇ ਹਨ। (13.21) ਆਸਤਿਕ ਦਾ ਤਿਆਗ ਕਰਨ ਨਾਲ ਨਾਸ਼ਵਾਨ ਦੇ ਨਾਲ ਜੋੜੇ ਹੋਏ ਸੰਬੰਧ ਟੁੱਟ ਜਾਂਦੇ ਹਨ। ਸੁਭਾਵਿਕ ਰਹਿਣ ਵਾਲੀ ਅਸੰਗਤਾ ਦਾ ਅਨੁਭਵ ਹੋ ਜਾਂਦਾ ਹੈ। ੦ ਸੰਸਾਰ ਨਾਸ਼ਵਾਨ ਹੈ, ਪਰਿਵਰਤਨਸ਼ੀਲ ਹੈ। "ਸੰਗਮ੍ ਤ੍ਯਜਤ੍ਵਾ" ਪਦ ਵਿਚ ਏਸੇ ਸੰਬੰਧ ਦੇ ਤਿਆਗ ਦੀ ਗੱਲ ਕਰਦੇ ਹਨ। ੦ ਪ੍ਰਕ੍ਰਿਤੀ ਸਤ੍ ਹੈ ਜਾਂ ਅਸਤ੍ ਹੈ, ਕੀ ਸਤ੍ ਅਸਤ੍ ਨਾਲ ਵਿਲੱਖਣਤਾ ਹੈ ? ਅਨਾਦਿ ਸ਼ਾਂਤ ਹੈ, ਅਨਾਦਿ ਅਨੰਤ ਹੈ ? ਇਸ ਝਗੜੇ ਵਿਚ ਪੈਣ ਦੀ ਥਾਂ ਸਾਧਕ ਨੂੰ ਪ੍ਰਕ੍ਰਿਤੀ ਤੇ ਪ੍ਰਕ੍ਰਿਤੀ ਦੇ ਕਾਰਜ ਸਰੀਰ ਸੰਸਾਰ ਤੋਂ ਆਪਣਾ ਸੰਬੰਧ ਤੋੜ ਲੈਣਾ ਚਾਹੀਦਾ ਹੈ। ਜਿਹੜਾ ਉਂਜ ਤਾਂ ਟੁੱਟ ਹੀ ਰਿਹਾ ਹੈ। ਕੇਵਲ ਅਨੁਭਵ ਕਰਨਾ ਹੈ। ਸ਼ਰੀਰ ਤੇ ਸੰਸਾਰ ਹਰ ਛਿਣ ਬਦਲਦਾ ਹੀ ਰਹਿੰਦਾ ਹੈ ਤੇ ਸ੍ਵਯੰ ਨਿਰਵਿਕਾਰ ਰੂਪ ਤੋਂ ਸਦਾ ਜਿਉਂ ਦਾ ਤਿਉਂ ਰਹਿੰਦਾ ਹੈ। ੦ ਕਰਮ ਫਲ ਕੀ ਹੈ ? - ਪ੍ਰਾਰਵ੍ਧ ਕਰਮ ਦੇ ਅਨੁਸਾਰ ਅਜੇ ਸਾਨੂੰ ਜੋ ਹਾਲਾਤ ਵਸਤੂ ਦੇਸ਼ ਕਾਲ ਆਦਿ ਪ੍ਰਾਪਤ ਹੈ, ਉਹ ਸਭ ਕਰਮਾਂ ਦਾ ਫਲ ਹੈ ਤੇ ਭਵਿਖ ਵਿਚ ਜੋ ਹਾਲਾਤ ਵਸਤੂ ਆਦਿ ਪ੍ਰਾਪਤ ਹੋਣ ਵਾਲੀ ਹੈ, ਉਹ ਸਭ ਕਰਮਾਂ ਦਾ "ਅਪ੍ਰਾਪਤ" ਫਲ ਹੈ। ਪ੍ਰਾਪਤ ਤੇ ਅਪ੍ਰਾਪਤ ਫਲ ਵਿਚ ਸੰਬੰਧਿਤ ਰਹਿਣ ਦੇ ਕਾਰਣ ਹੀ ਪ੍ਰਾਪਤ ਵਿਚ ਮਮਤਾ ਤੇ ਅਪ੍ਰਾਪਤ ਵਿਚ ਕਾਮਨਾ ਹੁੰਦੀ ਹੈ, ਇਸ ਲਈ ਭਗਵਾਨ ਨੇ 'ਤ੍ਯਕਤ੍ਵਾ ਚ' ਕਹਿ ਕੇ ਤਿਆਗ ਕਰਨ ਦੀ ਗੱਲ ਕਹੀ ਹੈ। ੦ ਕਰਮ ਫਲ ਦਾ ਤਿਆਗ ਕਿਉਂ ? ਕੀ ਇਹ ਸਾਡੇ ਨਾਲ ਰਹਿਣ ਵਾਲਾ ਹੈ ? ੦ ਜਿੰਨ੍ਹਾਂ ਕਰਮਾਂ ਦਾ ਫਲ ਬਣਦਾ ਹੈ, ਉਨ੍ਹਾਂ ਕਰਮਾਂ ਦਾ ਆਰੰਭ ਤੇ ਅੰਤ ਹੁੰਦਾ ਹੈ, ਜ਼ਾਹਰ ਹੈ, ਉਨ੍ਹਾਂ ਦਾ ਫਲ ਵੀ ਨਸ਼ਟ ਹੋਣ ਵਾਲਾ ਹੀ ਹੋਵੇਗਾ, ਇਸ ਲਈ ਕਰਮ ਫਲ ਦਾ ਤਿਆਗ ਕਰਨਾ ਹੈ। ਫਲ ਦੇ ਤਿਆਗ ਵਿਚ ਪੂਰੀ ਤਰ੍ਹਾਂ ਫਲ ਨਾਲ ਜੋ ਮਮਤਾ ਹੈ, ਕਾਮਨਾ ਹੈ, ਉਸ ਦਾ ਤਿਆਗ ਕਰਨਾ ਹੈ। ਵਾਸਤਵਿਕ ਵਿਚ ਆਸਤਿਕ ਅਸਾਡੇ ਸਰੂਪ ਵਿਚ ਹੈ ਨਹੀਂ, ਕੇਵਲ ਮੰਨੀ ਗਈ ਹੈ। ੦ ਜਿਵੇਂ ਪਰਜਵੱਲਤ (ਬਲਦੀ ਹੋਈ ਅੱਗ) ਅਗਨੀ ਆਪਣੇ ਤੇਜ਼ ਪ੍ਰਕਾਸ਼ ਦਾ ਤਿਆਗ ਨਹੀਂ ਕਰ ਸਕਦੀ, ਏਸੇ ਤਰ੍ਹਾਂ ਆਪਣੇ ਸਰੂਪ ਦਾ ਤਿਆਗ ਨਹੀਂ ਹੁੰਦਾ। ੦ ਜੋ ਚੀਜ਼ ਆਪਣੀ ਨਹੀਂ ਹੁੰਦੀ, ਉਸ ਦਾ ਹੀ ਤਿਆਗ ਨਹੀਂ ਹੁੰਦਾ। ਜਿਵੇਂ ਸੰਸਾਰ ਦੀਆਂ ਅਨੇਕ ਵਸਤੂਆਂ ਪਈਆਂ ਹਨ। ਉਨ੍ਹਾਂ ਦਾ ਅਸੀਂ ਤਿਆਗ ਕਰੀਏ, ਅਜਿਹਾ ਕਹਿਣਾ ਵੀ ਨਹੀਂ ਬਣਦਾ ਕਿਉਂਕਿ ਉਹ ਵਸਤਾਂ ਸਾਡੀਆਂ ਨਹੀਂ ਹਨ। ਇਸ ਲਈ ਤਿਆਗ ਉਸੇ ਦਾ ਹੁੰਦਾ ਹੈ, ਜੋ ਅਸਲ ਵਿਚ ਆਪਣਾ ਨਹੀਂ ਹੈ, ਪਰ ਜਿਸ ਨੂੰ ਆਪਣਾ ਮੰਨ ਲਿਆ ਹੈ। ਏਸੇ ਤਰ੍ਹਾ ਪ੍ਰਕ੍ਰਿਤੀ - ਤੇ ਪ੍ਰਕ੍ਰਿਤੀ ਦੇ ਕਾਰਜ ਸਰੀਰ ਸੰਸਾਰ ਆਦਿ ਅਸਾਡੇ ਨਹੀਂ ਹਨ, ਫਿਰ ਵੀ ਅਸੀਂ ਉਸ ਨੂੰ ਆਪਣਾ ਮੰਨਦੇ ਹਾਂ। ਇਸ ਆਪਣੇ-ਪਨ ਦੀ ਮਾਨਤਾ ਦਾ ਹੀ ਤਿਆਗ ਕਰਨਾ ਹੈ। ੦ ਕਰ੍ਤਵ੍ ਯਾਨਿ = ਮਨੁੱਖ ਦੇ ਸਾਹਮਣੇ ਕਰਤੱਵ ਰੂਪ ਤੋਂ ਜੋ ਕਰਮ ਆ ਜਾਵੇ - ਉਸ ਦਾ ਫਲ ਤੇ ਆਸਤਿਕ ਦਾ ਤਿਆਗ ਕਰਕੇ ਸਾਵਧਾਨੀ ਦੇ ਨਾਲ ਤਤਪੂਰਵਕ ਕਰਨਾ ਚਾਹੀਦਾ ਹੈ ੦ ਕਰਮ ਯੋਗ ਵਿਚ ਵਿਧੀ ਨਿਖੇਧ ਨੂੰ ਲੈ ਕੇ ਅਮੁੱਕ ਕੰਮ ਕਰਨਾ ਚਾਹੀਦਾ ਹੈ, ਅਮੁੱਕ ਕੰਮ ਨਹੀਂ ਕਰਨਾ ਚਾਹੀਦਾ, ਅਜਿਹਾ ਵਿਚਾਰ ਨਹੀਂ ਕਰਨਾ ਹੈ। ਕਾਰਣ ਏਥੇ ਕਰਮ ਤੇ ਉਸ ਦੇ ਫਲ ਦੇ ਨਾਲ ਆਪਣਾ ਸੰਬੰਧ ਹੀ ਨਹੀਂ ਹੈ। ਏਥੇ ਇਹ ਕਰਮ ਛੋਟਾ ਹੈ, ਉਥੇ ਉਹ ਕਰਮ ਵੱਡਾ ਹੈ, ਕਰਮ ਫਲ ਛੋਟਾ ਵੱਡਾ ਹੈ ? ਅਜਿਹਾ ਵਿਚਾਰ ਹੋ ਨਹੀਂ ਸਕਦਾ। ਕਰਮ ਦਾ ਵੱਡਾ ਛੋਟਾ ਹੋਣਾ, ਕਰਮ ਦੇ ਫਲ ਦੇ ਕਾਰਣ ਹੀ ਦਿਖਾਈ ਦਿੰਦਾ ਹੈ। ਜਦ ਕਿ ਕਰਮ ਯੋਗ ਵਿਚ ਫਲ ਦੀ ਇੱਛਾ ਦਾ ਤਿਆਗ ਹੁੰਦਾ ਹੈ। ੦ ਕਰਤੱਵ ਦੇ ਅਰਥ ਹਨ - ਜਿਸ ਨੂੰ ਅਸੀਂ ਕਰ ਸਕਦੇ ਹਾਂ, ਜਿਸ ਨੂੰ ਸਾਨੂੰ ਜ਼ਰੂਰ ਕਰਨਾ ਚਾਹੀਦਾ ਹੈ, ਜਿਸ ਨੂੰ ਕਰਨ ਨਾਲ ਉਦੇਸ਼ ਦੀ ਸਿੱਧੀ ਜ਼ਰੂਰ ਹੁੰਦੀ ਹੈ। ੦ ਉਦੇਸ਼ ਉਹ ਹੈ ਜੋ ਨਿਤ੍ ਸਿੱਧ ਹੋਵੇ, ਅਨਾਦਿ ਹੋਵੇ, ਜਿਸ ਦਾ ਵਿਨਾਸ਼ ਨਾ ਹੋਵੇ।

**ਵਿਆਖਿਆ** :- ਮਾਂ ਆਪਣੀ ਛਾਤੀ ਵਿਚੋਂ ਦੁੱਧ ਉਤਪਾਦਨ ਕਰਕੇ ਬੱਚੇ ਦੀ ਪਾਲਣਾ ਕਰਦੀ ਹੈ। ਉਹ ਅਨੀਂਦੀ ਰਹਿੰਦੀ ਹੈ, ਖੁਸ਼ੀ ਖੁਸ਼ੀ ਬੇਆਰਾਮ ਹੁੰਦੀ ਹੈ ਤੇ ਬੱਚੇ ਦੀ ਦੇਖਭਾਲ ਕਰਦੀ ਹੈ। ਏਸੇ ਤਰ੍ਹਾਂ ਗਊ ਆਪਣੇ ਲੇਵੇ ਵਿਚ ਦੁੱਧ ਉਪਜਾਕੇ, ਆਪਣੇ ਵਛੜੇ ਤੇ ਲੋਕਾਂ ਨੂੰ ਦੁੱਧ ਪਿਆਉਂਦੀ ਹੈ। ਮਾਂ ਤੇ ਗਊ ਦਾ ਇਹ ਕਾਰਜ ਪਵਿੱਤਰ ਵੀ ਹੈ ਤੇ ਯਗ ਸਮਾਨ ਹੈ। ਤਿਆਗ ਵਾਲਾ ਹੈ ਤੇ ਦਾਨ ਹੈ। ਕੁਰਬਾਨੀ ਦਾ ਉੱਚਤਮ ਨਮੂਨਾ ਹੈ। ਬੁੱਧੀਮਾਨ ਯਗਦਾਨ ਤੇ ਤਪ ਕਾਰਜ ਏਸੇ ਰੂਪ ਵਿਚ ਕਰਦੇ ਹਨ, ਜਿਵੇਂ ਮਾਂ ਤੇ ਗਊ ਕਰਦੇ ਹਨ। ਲੈਣ ਤੇ ਦੇਣ ਵਾਲਾ ਦੋਵੇਂ ਵਰਦਾਨ ਪ੍ਰਾਪਤ ਕਰਦੇ ਹਨ। ਇਕ ਅਜਿਹਾ ਮਨ ਵੀ ਹੈ, ਜਿਹੜਾ ਖੋਂਹਦਾ ਹੈ, ਲੁੱਟਦਾ ਹੈ ਤੇ ਸੁੰਗੜਦਾ ਹੈ, ਸਿਮਟਦਾ ਹੈ। ਇਕ ਹੋਰ ਦੂਜਾ ਅਜਿਹਾ ਹੀ ਮਨ ਹੁੰਦਾ ਹੈ ਜੋ ਅਰਪਿਤ ਕਰਦਾ ਹੈ। ਜੀਵਨ ਆਪਣੀ ਬੁਨਿਆਦੀ ਪੱਧਰ 'ਤੇ ਖੋਹਣ ਲੁੱਟਣ ਨਾਲ ਪ੍ਰਫੁਲਿਤ ਹੁੰਦਾ ਹੈ, ਪਰ ਦੈਵੀ ਪੱਧਰ 'ਤੇ ਅਰਪਿਤ ਕਰਨ ਨਾਲ ਆਪਣੇ ਆਪ ਨੂੰ ਭਰਪੂਰ ਕਰਦਾ ਹੈ। ਮਾਂ ਦੀ ਮਮਤਾ ਆਪਣੇ ਬੱਚੇ ਨੂੰ ਸਮੱਰਪਿਤ ਕਰਨ ਵਿੱਚ ਹੈ, ਉਸ ਤੋਂ ਪ੍ਰਾਪਤ ਕਰਨ ਲਈ ਨਹੀਂ। ਗਊ ਨੂੰ ਏਸੇ ਲਈ ਪਵਿੱਤਰ ਕਿਹਾ ਗਿਆ ਹੈ ਕਿ ਉਸ ਵਿਚ ਕੁਰਬਾਨੀ ਕਰਨ, ਤਪ ਕਰਨ, ਦਾਨ ਕਰਨ ਅਤੇ ਸਹਿਣਸ਼ੀਲਤਾ ਰੱਖਣ ਦੀ ਸ਼ਕਤੀ ਹੈ। ਕਿਸੇ ਵਿਅਕਤੀ ਦੀ ਪ੍ਰਸਿੱਧੀ, ਉਸ ਵੱਲੋਂ ਦੌਲਤ ਇਕੱਠੀ ਕਰਨ ਵਿਚ ਨਹੀਂ, ਬਲਕਿ ਦੌਲਤ ਕਮਾਉਣ ਵਿਚ ਹੈ। ਬੁੱਧੀਮਾਨ ਵਿਅਕਤੀ ਉਹ ਹੈ, ਜੋ ਆਪਣੀ ਪਵਿੱਤਰਤਾ ਸ਼ੁਹਰਤ ਅਤੇ ਸੱਚਾਈ ਬਣਾਈ ਰੱਖਦਾ ਹੈ, ਇੰਜ ਕੇਵਲ ਯਗ ਦਾਨ ਤਪ ਦੇ ਅਰਥ ਸਮਝ ਕੇ ਉਸ ਨੂੰ ਅਮਲ ਰਾਹੀਂ ਸਾਰਥਕ ਬਣਾਉਣ ਵਿਚ ਹੈ। ਉਨ੍ਹਾਂ ਦੇ ਨਾਲ ਇਹ ਆਰੰਭਿਕ ਗਤੀਵਿਧੀਆਂ ਹਨ, ਜੋ ਪ੍ਰਾਕ੍ਰਿਤਕ ਹਨ, ਜਿਵੇਂ ਉਪਜੀਵਕਾ ਚਲਾਉਣੀ ਨਿਰਬਾਹ ਕਰਨਾ ਬਹੁਤ ਘੱਟ ਜੀਵਾਂ ਵਿਚ ਹੈ। ਅਜਿਹੇ ਮਾਂ ਤੇ ਗਊ ਵਰਗੇ ਕਾਰਜ ਦਾਨ ਦੇਣ ਤੇ ਲੈਣ ਵਾਲਿਆਂ ਉੱਪਰ ਪਵਿੱਤਰ ਪ੍ਰਭਾਵ ਛੱਡ ਦਿੰਦੇ ਹਨ। ਅਧਿਆਤਮਕ ਪੱਧਰ ਉੱਪਰ ਇਹੋ ਹੀ ਨਿਯਮ ਕਾਨੂੰਨ ਹਨ, ਜਿਹੜੇ ਸੰਸਾਰ ਵਿਚ ਪਵਿੱਤਰਤਾ ਸਥਾਪਿਤ ਕਰਦੇ ਰਹਿੰਦੇ ਹਨ। ਏਸੇ ਲਈ ਭਗਵਾਨ ਕਹਿੰਦੇ ਹਨ, ਇਹ ਪ੍ਰਭੂ ਲਈ ਪੂਰਣ ਅਟੱਲ ਵਿਸ਼ਵਾਸ ਹੈ। ੦ ਸ਼੍ਰੀ ਰਾਮ ਕ੍ਰਿਸ਼ਨ ੦ 'ਜਿਹੜੇ ਅਧਿਆਤਮਕ ਜੀਵਨ ਵਿਚ ਉੱਨਤੀ ਕਰਨਾ ਚਾਹੁੰਦੇ ਹਨ ਤੇ ਈਸ਼ਵਰ ਦਾ ਅਨੁਭਵ ਕਰਨਾ ਚਾਹੁੰਦੇ ਹਨ, ਉਨ੍ਹਾਂ ਨੂੰ ਆਪਣੇ ਨੂੰ, ਬੁਨਿਆਦੀ ਇੱਛਾਵਾਂ ਦੇ ਖ਼ਤਰੇ ਤੋਂ ਬਚਾਉਣਾ ਪਵੇਗਾ। ਪੂਰਣਤਾ ਪਰਪੱਕਤਾ ਦੀ ਪ੍ਰਾਪਤੀ, ਮਨ ਦੀ ਪਰਪੱਕਤਾ ਅਤੇ ਪਵਿੱਤਰਤਾ ਤੋਂ ਬਿਨਾਂ ਅਸੰਭਵ ਹੈ।'



18.07 **ਸ਼ਲੋਕ** :

*नि-यतस्य तु सम्-नि-आस:, कर्मण: न उप-पद्-यते। मोहात् तस्य परि-त्याग:, तामस: परि-कीर्तित:॥*

*ਨਿਯਤਸ੍ਯ ਤੂ ਸਮ੍ਨਿ ਆਸਹ, ਕਰ੍ਮਣਹ ਨ ਉਪ ਪਦ੍ਯਤੇ।*
*ਮੋਹਾਤ੍ ਤਸ੍ਯ ਪਰਿ ਤ੍ਯਾਗਹ, ਤਾਮਸਹ ਪਰਿ ਕੀਰ੍ਤਿਤਹ॥*

**੦ ਸ਼ਬਦ ਅਰਥ** :- ਨਿਯਤਸ੍ਯ : ਫਰਜ਼ ਭਾਵਨਾ। ਤੂ : ਸੱਚਮੁੱਚ। ਸਮ੍ਨਿਆਸਹ : ਸੰਨਿਆਸ। ਤਪੱਸਿਆ : ਕਰ੍ਮਣਹ : ਕਰਮ ਕ੍ਰਿਆਵਾਂ। ਨ : ਨਹੀਂ। ਉਪਪਦ੍ਯਤੇ : ਉਪਯੋਗ, ਯੋਗ ਸਾਰਥਿਕ ਹੈ। ਮੋਹਾਤ੍ : ਮਾਇਆ ਤੋਂ। ਤਸ੍ਯ : ਉਸੇ ਤੋਂ, ਸਮਾਨ, ਪਰਿ ਤ੍ਯ੍ਰਾਗਹ : ਤਿਆਗ ਦੇਣਾ, ਛੱਡ ਦੇਣਾ। ਤਾਮਸਹ : ਤਮੋਗੁਣ ਵਾਲੇ। ਪਰਿਕੀਰ੍ਤਿਤਹ : ਕਹੇ ਗਏ ਹਨ।

**੦ ਸ਼ਲੋਕਾਰਥ** :- ਸੱਚ ਮੁੱਚ ਨੀਯਤ ਫਰਜ਼ ਭਾਵਨਾ ਵਾਲਾ ਕਰਮ ਦਾ ਤਿਆਗ ਕਰਨਾ ਠੀਕ ਨਹੀਂ ਹੈ। ਅਗਿਆਨਤਾ ਅਥਵਾ ਮੋਹ ਦੇ ਕਾਰਨ ਉਸ ਦਾ ਤਿਆਗ ਤਾਮਸ ਕਿਹਾ ਗਿਆ ਹੈ।

**ਪਦ-ਅਰਥ-ਵਿਸਥਾਰ** :- (ਤਿੰਨ ਪ੍ਰਕਾਰ ਦੇ ਤਿਆਗ ਦਾ ਵਰਨਣ ਭਗਵਾਨ ਇਸ ਲਈ ਕਰਦੇ ਹਨ ਕਿ ਅਰਜਨ ਕਰਮਾਂ ਦਾ ਸਰੂਪ ਤੋਂ ਤਿਆਗ ਕਰਨਾ ਚਾਹੁੰਦਾ ਸੀ ਅਤੇ ਤ੍ਰਿਬਧ ਤਿਆਗ ਦੱਸ ਕੇ ਅਰਜਨ ਨੂੰ ਚੇਤੇ ਕਰਾਉਣਾ ਚਾਹੁੰਦੇ ਸਨ ਤੇ ਅਗੋਂ ਵਾਸਤੇ ਮਨੁੱਖ ਨੂੰ ਇਹ ਦੱਸਣਾ ਸੀ ਕਿ ਨੀਯਤ ਕਰਮਾਂ ਦਾ ਸਰੂਪ ਤੋਂ ਤਿਆਗ ਕਰਨਾ ਭਗਵਾਨ ਨੂੰ ਸਵੀਕਾਰ ਨਹੀਂ ਹੈ। o ਭਗਵਾਨ ਤਾਂ ਸਾਤਵਿਕ ਤਿਆਗ ਨੂੰ ਹੀ ਅਸਲ ਤਿਆਗ ਮੰਨਦੇ ਹਨ। ਸਾਤਵਿਕ ਤਿਆਗ ਨਾਲ ਸੰਸਾਰ ਦੇ ਸੰਬੰਧ ਪੂਰੀ ਤਰ੍ਹਾਂ ਤੋੜ ਵਿਛੋੜਾ ਹੋ ਜਾਂਦੇ ਹਨ। o ਦੂਜੀ ਗੱਲ ਸਤਾਰਵੇਂ ਅਧਿਆਇ ਵਿਚ ਭਗਵਾਨ, ਗੁਣਾਂ ਅਨੁਸਾਰ ਸ਼ਰਧਾ ਆਹਾਰ ਆਦਿ ਦੇ ਤਿੰਨ ਤਿੰਨ ਭੇਦ ਕਹਿ ਕੇ ਆਏ ਹਨ। ਇਸ ਲਈ ਏਥੇ ਵੀ ਅਰਜਨ ਰਾਹੀਂ ਤਿਆਗ ਦਾ ਤੱਤਵ ਪੁੱਛਣ 'ਤੇ ਭਗਵਾਨ ਨੇ ਤਿਆਗ ਦੇ ਤਿੰਨ ਭੇਦ ਕਹੇ ਹਨ।') o ਨਿਯਤਸ੍ਯ ਤੁ ਸਮੁਨਿਆਸ ਹ, ਕਰ੍ਮਣਹ ਨ ਉਪਪਦ੍ ਯਤੇ - ਪਹਿਲੇ ਸ਼ਲੋਕ ਵਿਚ ਭਗਵਾਨ ਨੇ ਤਿਆਗ ਦੇ ਵਿਸ਼ੇ ਵਿਚ ਆਪਣਾ ਜੋ ਨਿਸ਼ਚਿਤ ਉੱਤਮ ਮੱਤ ਦੱਸਿਆ ਸੀ, ਉਸ ਤੋਂ ਇਹ ਤਾਮਸ ਤਿਆਗ ਬਿਲਕੁਲ ਹੀ ਵਿਪਰੀਤ ਹੈ, ਤੇ ਪੂਰੀ ਤਰਾਂ ਨਿਕ੍ਰਿਸ਼ਟ ਹੈ। ਇਹ ਦੱਸਣ ਲਈ ਏਥੇ ਤੁ ਪਦ ਆਇਆ ਹੈ। o ਨੀਯਤ ਕਰਮਾਂ ਦਾ ਤਿਆਗ ਕਰਨਾ ਕਦੇ ਵੀ ਉਚਿੱਤ ਨਹੀਂ ਹੈ, ਕਿਉਂਕਿ ਉਹ ਤਾਂ ਹਨ, ਜ਼ਰੂਰੀ ਕਰਤੱਵ। ਸ਼ਾਸਤ੍ਰ ਵਰਣ ਆਸ਼੍ਰਮ ਦੇ ਅਨੁਸਾਰ ਕਰਮਾਂ ਨੂੰ ਨਾ ਮੰਨਣਾ, ਨਾ ਕਰਨਾ ਹੀ ਨੀਯਤ ਕਰਮਾਂ ਦਾ ਤਿਆਗ ਹੈ। o ਮੋਹਾਤ੍ ਤਸ੍ਯ ਪਰਿ ਤ੍ਯਾਗਹ, ਤਾਮਸਹ ਪਰਿ ਕੀਰ੍ਤਿਤਹ = ਅਜਿਹੇ ਨੀਯਤ ਕਰਮਾਂ ਨੂੰ ਮੂਡਤਾ ਅਥਵਾ ਬਿਨਾ ਵਿਚਾਰ ਦੇ ਛੱਡ ਦੇਣਾ ਤਾਮਸ ਤਿਆਗ ਹੈ। ਸਤਿ-ਸੰਗ ਸੇਵਾ, ਸਦਭਾਵਨਾ ਰੱਖਣਾ, ਜ਼ਰੂਰੀ ਹੈ। ਲੋਕ ਹਿੱਤ ਕਾਰਜਾਂ ਵਿਚ ਸੁਸਤੀ ਆਲਸ ਕਾਰਨ ਨਾ ਜਾਣਾ। ਘਰੇ ਮਾਤਾ ਪਿਤਾ ਬਿਮਾਰ ਹਨ। ਡਾਕਟਰ ਵੈਦ ਨੂੰ ਬੁਲਾਉਣ ਨਾ ਜਾਣਾ, ਜਾਂ ਜੇ ਜਾ ਰਹੇ ਹੋ, ਰਸਤੇ ਵਿਚ ਤਾਸ਼ ਜੂਆ ਖੇਡਣ ਲੱਗ ਜਾਣਾ ਜਾਂ ਦਵਾਈ ਲਿਆਉਣੀ ਭੁੱਲ ਜਾਣੀ, ਸਮੇਂ ਸਿਰ ਕੋਈ ਕੰਮ ਨਾ ਕਰਨਾ, ਆਲਸ ਸੁਸਤੀ ਕਾਰਨ ਸਰੀਰ ਘਰ ਪਰਿਵਾਰ ਵੱਲ ਧਿਆਨ ਨਾ ਦੇਣਾ, ਬੱਚਿਆਂ ਤੋਂ ਮੂੰਹ ਮੋੜਨਾ - ਇਹ ਸਾਰੇ ਤਾਮਸ ਤਿਆਗ ਹਨ। ਏਸੇ ਤਰ੍ਹਾਂ ਸਰੀਰ ਆਦਿ ਸੰਬੰਧੀ, ਜਿਵੇਂ ਕਾਰਜ ਹਨ, ਸਰੀਰ ਨੂੰ ਸਾਫ਼ ਰੱਖਣਾ, ਨਹਾਉਣਾ ਆਦਿ, ਉਨ੍ਹਾਂ ਵੱਲੋਂ ਆਲਸ ਕਰਨਾ। ਜੋ ਜ਼ਰੂਰੀ ਕਰਤੱਵ ਹਨ, ਉਨ੍ਹਾਂ ਨੂੰ ਆਲਸ ਤੇ ਪ੍ਰਮਾਦ ਦੇ ਕਾਰਣ ਛੱਡ ਦਿੱਤਾ ਜਾਵੇ, ਉਹ ਸਾਰੇ ਤਾਮਸ ਤਿਆਗ ਹਨ। o ਸ਼ਾਸਤ੍ਰਾਂ ਵਿਚ ਜਿਨ੍ਹਾਂ ਕਰਮਾਂ ਦੇ ਕਰਨ ਦੀ ਆਗਿਆ ਦਿੱਤੀ ਹੈ, ਉਹ ਸਾਰੇ ਵਿਹਿਤ ਕਰਮ ਅਖਵਾਉਂਦੇ ਹਨ, ਸਾਰੇ ਵਿਹਿਤ ਕਰਮਾਂ ਦਾ ਪਾਲਣ ਇਕ ਵਿਅਕਤੀ ਨਹੀਂ ਕਰ ਸਕਦਾ, ਕਿਉਂਕਿ ਸ਼ਾਸਤ੍ਰਾਂ ਵਿਚ ਤਿਥੀਆਂ ਦੇ ਵਰਤਾਂ ਦਾ ਵਿਧਾਨ ਆਉਂਦਾ ਹੈ। ਇਸ ਲਈ ਮਨੁੱਖ ਲਈ ਇੰਜ ਕਰਨਾ ਅਸੰਭਵ ਹੈ। o ਉਨ੍ਹਾਂ ਵਿਹਿੱਤ ਕਰਮਾਂ ਵਿਚ ਵੀ ਵਰਣ ਆਸ਼੍ਰਮ ਤੇ ਹਾਲਾਤ ਅਨੁਸਾਰ ਜਿਸ ਦੇ ਲਈ ਕੋਈ ਕਰਤੱਵ ਜ਼ਰੂਰੀ ਹੁੰਦਾ ਹੈ, ਉਸ ਲਈ ਉਹ ਨੀਯਤ ਕਰਮ ਅਖਵਾਉਂਦਾ ਹੈ, ਜਿਵੇਂ ਬ੍ਰਾਹਮਣ ਕੁਸ਼ਤ੍ਰੀ ਵੈਸ਼ਯ ਸ਼ੂਦਰ ਚਾਰਾਂ ਵਰਣਾਂ ਲਈ ਜੀਵਨ ਨਿਰਵਾਹ ਲਈ ਜਾਂ ਜੀਵਕਾ ਲਈ ਜਿੰਨੇ ਨਿਯਮ ਹਨ, ਉਸ ਵਰਣ ਲਈ ਇਹ ਨੀਯਤ ਕਰਮ ਹਨ। o ਨੀਯਤ ਕਰਮਾਂ ਦਾ ਮੋਹ ਪੂਰਵਕ ਤਿਆਗ ਕਰਨ ਤੋਂ ਇਹ ਤਿਆਗ ਤਾਮਸ ਹੋ ਜਾਂਦਾ ਹੈ ਅਤੇ ਆਰਾਮ ਵਾਸਤੇ ਤਿਆਗ ਕਰਨ ਨਾਲ ਇਹ ਤਿਆਗ ਰਾਜਸ ਹੋ ਜਾਂਦਾ ਹੈ। ਸੁੱਖ ਇੱਛਾ ਫਲ ਇੱਛਾ ਆਸਤਿਕ ਦਾ ਤਿਆਗ ਕਰਕੇ ਨੀਯਤ ਕਰਮਾਂ ਨੂੰ ਕਰਨ ਨਾਲ ਇਹ ਤਿਆਗ ਸਾਤਵਿਕ ਹੋ ਜਾਂਦਾ ਹੈ। o ਮੋਹ ਵਿਚ ਉਲਝ ਜਾਣਾ ਤਾਮਸ ਮਨੁੱਖ ਦਾ ਸੁਭਾਅ ਹੈ। ਸੁੱਖ ਆਰਾਮ ਧਨ ਦੌਲਤ ਵਿਚ ਉਲਝ ਜਾਣਾ ਰਾਜਸ ਪੁਰਸ਼ ਦਾ ਸੁਭਾਅ ਹੈ। ਇਨ੍ਹਾਂ ਦੋਵਾਂ ਤੋਂ ਰਹਿਤ ਹੋ ਕੇ ਸਾਵਧਾਨੀ ਪੂਰਵਕ ਨਿਸ਼ਕਾਮ ਭਾਵ ਤੋਂ ਕਰਤੱਵ ਕਰਮ ਕਰਨਾ, ਸਾਤਵਿਕ ਪੁਰਸ਼ ਦਾ ਸੁਭਾਅ ਹੈ। ਇਸ ਸਾਤਵਿਕ ਸੁਭਾਅ ਕਾਰਣ ਹੀ ਅਥਵਾ ਸਾਤਵਿਕ ਤਿਆਗ ਨਾਲ ਹੀ ਕਰਮ ਤੇ ਕਰਮ ਫਲ ਤੋਂ ਸੰਬੰਧ ਤੋੜਿਆ ਜਾ ਸਕਦਾ ਹੈ, ਤਾਮਸ ਤੇ ਰਾਜਸ ਤਿਆਗ ਤੋਂ ਨਹੀਂ। ਕਿਉਂ ਜੋ ਰਾਜਸ ਤੇ ਤਾਮਸ ਤਿਆਗ ਅਸਲ ਵਿਚ ਤਿਆਗ ਹੀ ਨਹੀਂ। o ਅਸਲ ਗੱਲ ਤਾਂ ਇਹ ਹੈ ਕਿ ਭਗਵਾਨ ਅੰਦਰਲੀ ਕਾਮਨਾ ਮਮਤਾ ਆਸਤਿਕ ਦੇ ਤਿਆਗ ਨੂੰ ਹੀ ਅਸਲੀ ਤਿਆਗ ਮੰਨਦੇ ਹਨ। ਜੇ ਬਾਹਰ ਦੇ ਤਿਆਗ ਨੂੰ ਤਿਆਗ ਮੰਨ ਲਿਆ ਜਾਵੇ, ਤਾਂ ਮਰਨ ਤੋਂ ਵੱਡਾ ਹੋਰ ਕੋਈ ਤਿਆਗ ਨਹੀਂ। ਜਿਸ ਕਾਰਣ ਸਾਰਾ ਸੰਸਾਰ ਤੇ ਸੰਸਾਰਿਕ ਵਸਤੂਆਂ ਛੁੱਟ ਜਾਂਦੀਆਂ ਹਨ। ਸਰੀਰ ਛੁੱਟ ਜਾਂਦਾ ਹੈ। ਅੰਦਰਲਾ ਤਿਆਗ ਹੋਣ ਨਾਲ ਬਾਹਰ ਤੋਂ ਵਸਤਾਂ ਆਪਣੇ ਕੋਲ ਰਹਿਣ ਜਾਂ ਨਾ ਰਹਿਣ, ਮਨੁੱਖ ਉਨ੍ਹਾਂ ਨਾਲ ਬੱਝਦਾ ਨਹੀਂ।

**ਵਿਆਖਿਆ** :- ਫੁੱਲ ਤੇ ਫਲ ਦੇਣਾ ਦਰੱਖਤ ਦਾ ਫਰਜ਼-ਭਾਵਨਾ ਵਾਲਾ ਕਰਮ ਹੈ। ਜਦੋਂ ਫਲ ਪੱਕ ਜਾਂਦਾ ਹੈ ਤਾਂ ਇਹ ਉਸ ਦੀ ਮਰਜ਼ੀ ਮੁਤਾਬਕ ਉਸ ਨੂੰ ਛੱਡ ਦਿੰਦਾ ਹੈ। ਇਹ ਕੁਦਰਤੀ ਤਿਆਗ ਹੈ। ਇਸ ਦੇ ਉਲਟ ਇਕ ਅਗਿਆਨੀ ਵਿਅਕਤੀ ਕੱਚੇ ਫਲ ਨੂੰ ਮੱਲੋਮੱਲੀ ਤੋੜ ਲੈਂਦਾ ਹੈ, ਇੰਜ ਉਸ ਦਾ ਕੱਚਾ ਫਲ ਤੋੜਨ ਦਾ ਮੰਤਵ ਪੂਰਾ ਨਹੀਂ ਹੁੰਦਾ, ਕਿਉਂਕਿ ਕੱਚਾ ਫਲ ਬੇਸੁਆਦੀ ਹੁੰਦਾ ਹੈ। ਏਸੇ ਤਰ੍ਹਾਂ ਜੇਕਰ ਕਿਸੇ ਨੂੰ ਉਸ ਦੀ ਮਨ ਮਰਜ਼ੀ ਤੋਂ ਬਿਨਾ ਜ਼ਬਰਦਸਤੀ ਸੰਨਿਆਸ ਲੈਣ ਲਈ ਕਿਹਾ ਜਾਵੇ, ਤਾਂ ਇਹ ਫਰਜ਼ ਭਾਵਨਾ ਤੋਂ ਉਲਟ ਹੈ, ਅਜਿਹਾ ਕੰਮ ਤਬਾਹੀ ਵਾਲਾ ਵੀ ਹੈ। ਨਿਤਯ ਕਰਮ ਜਾਂ ਫਰਜ਼ ਭਾਵਨਾ ਵਾਲਾ ਕਰਮ ਵਿਅਕਤੀ ਦੀ ਪ੍ਰਾਪਤੀ ਦੇ ਨਾਲ ਨਾਲ ਮਾਪਣ ਨਾਲ ਭਿੰਨ ਭਿੰਨ ਹੁੰਦਾ ਹੈ। ਇਸ਼ਨਾਨ ਕਰਨਾ, ਭੋਜਨ ਕਰਨਾ, ਧਨ ਕਮਾਉਣਾ, ਸਾਧਾਰਣ ਵਿਅਕਤੀ ਦੇ ਨਿਤਯ ਕਰਮ ਹਨ। ਯਗ, ਦਾਨ, ਤਪ, ਅੱਗੇ ਵਧੇ ਅਧਿਆਤਮਕ ਪੁਰਸ਼ ਦੇ ਫਰਜ਼ ਭਾਵਨਾ ਵਾਲੇ ਕਾਰਜ ਹਨ। ਇਹ ਪਵਿੱਤਰ ਕਾਰਜ ਉਨੀ ਦੇਰ ਤੱਕ ਕਰਨੇ ਪੈਂਦੇ ਹਨ, ਜਿੰਨੀ ਦੇਰ ਜੀਵਨ ਹੈ। ਕਿਉਂਕਿ ਸਰੀਰ ਤੇ ਕੰਮ ਕਰਨ ਦੇ ਫਰਜ਼, ਇਕ ਹਨ, ਵੱਖ ਵੱਖ ਨਹੀਂ। ਇਸ ਨਿਯਮ ਦੀ ਪਾਲਣਾ ਕਰਨ ਵਾਲੇ ਵਿਅਕਤੀ ਪਵਿੱਤਰਤਾ ਤੇ ਸ਼ੁੱਧਤਾ ਗ੍ਰਹਿਣ ਕਰਦੇ ਹਨ। ਜੋ ਇਨ੍ਹਾਂ ਫਰਜ਼ਾਂ ਦਾ ਤਿਆਗ ਕਰਦੇ ਹਨ, ਉਹਨਾਂ ਦੀ ਅਵੱਸਥਾ ਵਿਗੜ ਜਾਂਦੀ ਹੈ। ਉਹ ਹੋਰ ਵਧੇਰੇ ਅਗਿਆਨਤਾ ਦੇ ਹਨੇਰੇ ਵਿਚ ਫਸ ਜਾਂਦੇ ਹਨ। ਇਹੋ ਤਾਮਸਿਕ ਝੁਕਾਉ ਹੈ। o ਸ਼੍ਰੀ ਰਾਮ ਕ੍ਰਿਸ਼ਨ o 'ਇਕ ਉਪਾਸਕ ਨੂੰ ਪ੍ਰਭੂ ਨਾਮ ਉਚਾਰਦੇ ਰਹਿਣਾ ਚਾਹੀਦਾ ਹੈ ਅਤੇ ਆਪਣੀਆਂ ਦੁਨਿਆਵੀ ਗਤੀਵਿਧੀਆਂ ਵੀ ਕਰਦੇ ਰਹਿਣਾ ਚਾਹੀਦਾ ਹੈ। ਉਸ ਸਮੇਂ ਤੱਕ ਇਹ ਅਮਲ ਜਾਰੀ ਰਹਿਣਾ ਚਾਹੀਦਾ ਹੈ, ਜਦ ਤੱਕ ਉਸ ਦਾ ਮਨ ਸਤਿ-ਚਿੱਤ ਆਨੰਦ ਰੂਪ ਧਾਰਨ ਨਹੀਂ ਕਰਦਾ।'



18.08 **ਸ਼ਲੋਕ** :

*दु:खम् इति एव यत् कर्म, काय-क्लेश-भयात त्यजेत्। स: कृत्वा राजसम् त्यागम्, न एव त्याग फलम् लभेत्॥*

*ਦੁਹਖਮ੍ ਇਤਿ ਏਵ ਯਤ੍ ਕਰ੍ਮ, ਕਾਯ ਕਲ੍ਰੇਸ਼ ਭਯਾਤ੍ ਤ੍ਯਜੇਤ੍।*
*ਸਹ ਕ੍ਰਤ੍ਵਾ ਰਾਜਸਮ੍ ਤ੍ਯਾਗਮ੍, ਨ ਏਵ ਤ੍ਯਾਗ ਫਲਮ੍ ਲਭੇਤ੍॥*

o **ਸ਼ਬਦ ਅਰਥ** :- ਦੁਹਖਮ੍ : ਦੁੱਖ ਭਰਿਆ। ਇਤਿ : ਇਸ ਤਰ੍ਹਾਂ। ਯਤ੍ : ਕਿਹੜਾ। ਕਰ੍ਮ : ਕੰਮ। ਕਾਯ ਕਲ੍ਰੇਸ਼ ਭਯਾਤ੍ : ਸਰੀਰਕ ਦੁੱਖ ਦਾ ਡਰ। ਤ੍ਯਜੇਤ੍ : ਤਿਆਗਿਆ ਹੋਇਆ। ਸਹ : ਉਹ। ਕ੍ਰਤ੍ਵਾ : ਕਾਰਜ ਕਰਦਿਆਂ। ਰਾਜਸਮ੍ : ਰਾਜਸਿਕ। ਤ੍ਯਾਗਮ੍ : ਤਿਆਗ। ਨ : ਨਹੀਂ। ਏਵ : ਭੀ। ਤ੍ਯਾਗ ਫਲਮ੍ : ਤਿਆਗ ਕਰਨ ਦਾ ਫਲ। ਲਭੇਤ੍ : ਪ੍ਰਾਪਤ ਕਰਨਾ।

o **ਸ਼ਲੋਕਾਰਥ** :- ਜੋ ਕੁੱਝ ਕਰਮ ਹੈ, ਉਹ ਦੁੱਖ ਹੀ ਹੈ, ਇਸ ਤਰ੍ਹਾਂ ਮੰਨ ਕੇ ਜੇਕਰ ਕੋਈ ਸ਼ਰੀਰਕ ਕਸ਼ਟ ਦੇ ਡਰ ਤੋਂ ਕਰਮ ਕਰਨਾ ਤਿਆਗ ਦੇਵੇ, ਇੰਜ ਰਾਜਸਿਕ ਤਿਆਗ ਕਰਕੇ ਤਿਆਗ ਦੇ ਫਲ ਨੂੰ ਕਦੇ ਵੀ ਨਹੀਂ ਪਾਏਗਾ।

**ਪਦ-ਅਰਥ-ਵਿਸਥਾਰ** :- ੦ ਦੁਹਖ਼ਮ ਇਤਿ ਏਵ ਯਤ੍ ਕਰ੍ਮ - ਯਗ ਦਾਨ, ਆਦਿ ਸ਼ਾਸਤ੍ਰੀਯ ਨੀਯਤ ਕਰਮਾਂ ਨੂੰ ਕਰਨ ਵਿਚ ਕੇਵਲ ਦੁੱਖ ਹੀ ਭੋਗਣਾ ਪੈਂਦਾ ਹੈ ਤੇ ਉਨ੍ਹਾਂ ਵਿਚ ਹੈ ਹੀ ਕੀ ? ਉਨ੍ਹਾਂ ਕੰਮਾਂ ਨੂੰ ਕਰਨ ਲਈ ਅਨੇਕ ਨਿਯਮਾਂ ਦੀ ਪਾਲਣਾ ਕਰਨੀ ਪੈਂਦੀ ਹੈ ਤੇ ਖਰਚ ਵੀ ਕਰਨਾ ਪੈਂਦਾ ਹੈ। ਰਾਜਸ-ਪੁਰਸ਼ਾਂ ਨੂੰ, ਇਸ ਲਈ ਅਜਿਹੇ ਕਰਮ ਵਿਚ ਕੇਵਲ ਦੁੱਖ ਹੀ ਦਿਖਾਈ ਦਿੰਦਾ ਹੈ। ਕਿਉਂਕਿ ਉਨ੍ਹਾਂ ਨੂੰ ਪਰਲੋਕ, ਸ਼ਾਸਤ੍ ਤੇ ਸ਼ਾਸਤ੍ ਵਿਹਿੱਤ ਕਰਮਾਂ ਉੱਪਰ ਭਰੋਸਾ ਨਹੀਂ ਹੁੰਦਾ। ੦ ਕਾਯ ਕਲੇਸ਼ ਭਯਾਤ੍ ਤ੍ਯਜੇਤ੍ - ਰਾਜਸ ਮਨੁੱਖ ਨੂੰ ਸ਼ਾਸਤ੍ ਮਰਯਾਦਾ ਦੇ ਅਨੁਸਾਰ ਚੱਲਣ ਨਾਲ ਸਰੀਰ ਵਿਚ ਕਲੇਸ਼ ਅਨੁਭਵ ਹੁੰਦਾ ਹੈ। ਕਲੇਸ਼ ਅਨੁਭਵ ਹੋਣ ਵਿਚ ਸਰੀਰ ਦੀ ਮਮਤਾ ਤੇ ਆਸਤਿਕ ਹੀ ਕਾਰਣ ਹੈ। ੦ ਰਾਜਸ ਵਿਅਕਤੀ ਆਪਣੇ ਵਰਣ ਆਸ਼ਰਮ ਆਦਿ ਦੇ ਧਰਮ ਦਾ ਪਾਲਣ ਕਰਨ ਵਿਚ ਤੇ ਮਾਤਾ ਪਿਤਾ ਗੁਰੂ ਮਾਲਕ ਆਦਿ ਦੀ ਆਗਿਆ ਦਾ ਪਾਲਣ ਵਿਚ ਪਰਾਧੀਨਤਾ ਤੇ ਦੁੱਖ ਦਾ ਅਨੁਭਵ ਹੁੰਦਾ ਹੈ ਤੇ ਉਨ੍ਹਾਂ ਦੀ ਆਗਿਆ ਭੰਗ ਕਰਨ ਦੀ ਮਰਜ਼ੀ ਆਵੇ, ਅਜਿਹਾ ਕਰਨ ਨਾਲ ਸਵਾਧੀਨਤਾ ਤੇ ਸੁੱਖ ਦਾ ਅਨੁਭਵ ਹੁੰਦਾ ਹੈ। ੦ ਰਾਜਸ ਵਿਅਕਤੀ ਦੇ ਵਿਚਾਰ ਇਹ ਹੁੰਦੇ ਹਨ, 'ਗ੍ਰਿਹਸਤ ਵਿਚ ਨਾ ਚੈਨ ਹੈ, ਨਾ ਆਰਾਮ ਹੈ। ਧੀਆਂ ਪੁੱਤਰ ਸਾਡੇ ਬੱਸ ਵਿਚ ਨਹੀਂ, ਕੰਮ ਕਰਨ ਵਾਲਾ ਕੋਈ ਨਹੀਂ, ਸਾਰੇ ਨਿਕੰਮੇ ਹਨ। ਸਭ ਕੁੱਝ ਆਪ ਨੂੰ ਹੀ ਕਰਨਾ ਪੈਂਦਾ ਹੈ।' ੦ ਭੋਗਾਂ ਦਾ ਤਿਆਗ ਕਰਨਾ ਜ਼ਰੂਰੀ ਹੈ, ਪਰ ਕਰਤੱਵ ਕਰਮਾਂ ਦਾ ਤਿਆਗ ਕਦੇ ਵੀ ਨਹੀਂ ਕਰਨਾ ਚਾਹੀਦਾ। ਕਾਰਣ ਇਹ ਹੈ ਕਿ ਜਿਨ੍ਹਾਂ ਭੋਗਾਂ ਵਿਚ ਸੁੱਖ ਤੇ ਗੁਣ ਬੁੱਧੀ ਹੋ ਰਹੀ ਹੈ, ਉਨ੍ਹਾਂ ਭੋਗਾਂ ਵਿਚ ਵਾਰ-ਵਾਰ ਦੁੱਖ ਤੇ ਦੋਸ਼ ਨੂੰ ਦੇਖਣ ਨਾਲ ਭੋਗਾਂ ਵਿਚ ਵੈਰਾਗ ਹੁੰਦਾ ਹੈ। ਜਿਸ ਤੋਂ ਪਰਮਾਤਮਾ ਦੀ ਪ੍ਰਾਪਤੀ ਹੋਵੇਗੀ। ਪਰ ਨੀਯਤ - ਕਰਤੱਵ ਕਰਮਾਂ ਵਿਚ ਦੁੱਖ ਦੇਖ ਕੇ ਉਨ੍ਹਾਂ ਕਰਮਾਂ ਦਾ ਤਿਆਗ ਕਰਨ ਤੋਂ ਸਦਾ ਪਰਾਧੀਨਤਾ ਅਤੇ ਦੁੱਖ ਭੋਗਣਾ ਪਵੇਗਾ। (3.09) ੦ ਕਰਤੱਵ ਕਰਮਾਂ ਦਾ ਤਿਆਗ ਕਰਨ ਵਿਚ ਤਾਂ ਰਾਜਸ ਤੇ ਤਾਮਸ, ਇਹ ਦੋ ਭੇਦ ਹੁੰਦੇ ਹਨ ਪਰ ਪਰਿਣਾਮ - ਆਲਸ ਪ੍ਰਮਾਦ ਅਤਿ ਨੀਂਦ, ਆਦਿ - ਵਿਚ ਦੋਵੇਂ ਇਕ ਹੋ ਜਾਂਦੇ ਹਨ, ਅਰਥਾਤ ਪਰਿਣਾਮ - ਆਲਸ ਪ੍ਰਮਾਦ ਅਤਿ ਨੀਂਦ, ਆਦਿ - ਵਿਚ ਦੋਵੇਂ ਇਕ ਹੋ ਜਾਂਦੇ ਹਨ, ਅਰਥਾਤ ਪਰਿਣਾਮ ਵਿਚ ਦੋਵੇਂ ਹੀ ਤਾਮਸ੍ ਹੋ ਜਾਂਦੇ ਹਨ। ਇਸ ਦਾ ਫਲ ਅਧੋਗਤੀ ਹੁੰਦਾ ਹੈ। (14.18) ੦ ਸਹ ਕ੍ਰਤ੍ਵਾ ਰਾਜਸਮ੍ ਤ੍ਯਾਗਮ੍, ਨ ਏਵ ਤ੍ਯਾਗ, ਫਲਮ੍ ਲਭੇਤ੍ = ਤਿਆਗ ਦਾ ਫਲ ਸ਼ਾਂਤੀ ਹੈ। ਰਾਜਸ ਵਿਅਕਤੀ ਤਿਆਗ ਕਰਕੇ ਵੀ ਫਲ (ਸ਼ਾਂਤੀ) ਨੂੰ ਪ੍ਰਾਪਤ ਨਹੀਂ ਕਰਦਾ। ਕਾਰਣ - ਉਸ ਨੇ ਜੋ ਤਿਆਗ ਕੀਤਾ ਹੈ, ਉਹ ਕੇਵਲ ਆਪਣੇ ਸੁੱਖ ਆਰਾਮ ਲਈ ਕੀਤਾ ਹੈ। ਆਪਣੇ ਸੁੱਖ ਆਰਾਮ ਲਈ ਸ਼ੁੱਭ ਕਰਮਾਂ ਦਾ ਤਿਆਗ ਕਰਨ ਨਾਲ ਰਾਜਸ ਵਿਅਕਤੀ ਨੂੰ ਸ਼ਾਂਤੀ ਤਾਂ ਨਹੀਂ ਮਿਲਦੀ, ਪਰ ਸ਼ੁਭ-ਕਰਮਾਂ ਦੇ ਤਿਆਗ ਦਾ ਫਲ ਦੰਡ ਰੂਪ ਵਿਚ ਜ਼ਰੂਰ ਭੋਗਣਾ ਪੈਂਦਾ ਹੈ।

**ਵਿਆਖਿਆ** :- ਜਿੰਨੀ ਦੇਰ ਧਰਤੀ ਦਾ ਅਥਵਾ ਦੁਨਿਆਵੀ ਜੀਵਨ ਹੈ, ਓਨੀ ਦੇਰ ਸਰੀਰਕ ਦੁੱਖ ਰਹਿੰਦਾ ਹੈ। ਦੁੱਖ ਦਰਦ ਪ੍ਰਾਪਤ ਕੀਤੇ ਬਿਨਾਂ, ਕੋਈ ਵੀ ਵੱਡੀ ਪ੍ਰਾਪਤੀ ਸੰਭਵ ਨਹੀਂ। ਜੇ ਇਕ ਵਿਦਿਆਰਥੀ ਸਰੀਰਕ ਕਸ਼ਟ ਮਹਿਸੂਸ ਕਰਨ ਕਰਕੇ ਆਪਣੀ ਪੜ੍ਹਾਈ ਛੱਡ ਦਿੰਦਾ ਹੈ ਤਾਂ ਉਹ ਅਜਿਹੀ ਬੁੱਧੀ-ਗਿਆਨ ਤੇ ਰੁਤਬਾ ਪ੍ਰਾਪਤ ਨਹੀਂ ਕਰ ਸਕੇਗਾ, ਜਿਹੜਾ ਇਕ ਅਜਿਹੇ ਮਰਯਾਦਾ ਯੁਕਤ ਮਿਹਨਤੀ ਤੇ ਆਤਮ-ਵਿਸ਼ਵਾਸੀ ਵਿਦਿਆਰਥੀ ਪ੍ਰਾਪਤ ਕਰਦਾ ਹੈ। ਕੰਮ ਤੋਂ ਜੀ ਚੁਰਾਉਣ ਵਾਲੇ ਵਿਦਿਆਰਥੀ, ਉਚੇਰੀ ਵਿਦਿਆ ਪ੍ਰਾਪਤ ਕਰਨ ਦੇ ਅਯੋਗ ਹਨ। ਕੁੱਝ ਦੁਨਿਆਵੀ ਲੋਕਾਂ ਦਾ ਵਿਚਾਰ ਹੈ ਕਿ ਇਹ ਦੁਨੀਆਂ ਦੁੱਖਾਂ ਮੁਸੀਬਤਾਂ ਦਾ ਘਰ ਹੈ, ਇਸ ਲਈ ਉਹ ਨਿਯਮਾਂ ਸਿਧਾਂਤਾਂ ਅਸੂਲਾਂ ਦਾ ਸਾਹਮਣਾ ਕਰਨ ਨੂੰ ਤਿਆਰ ਨਹੀਂ। ਪਲਾਇਣ ਰੁਚੀ ਅਨੁਸਾਰ ਹੀ ਉਹ ਸੰਨਿਆਸੀ ਬਣ ਜਾਂਦੇ ਹਨ। ਉਹ ਭੋਲੇ ਭਾਲੇ ਕੰਨਾਂ ਦੇ ਕੱਚੇ, ਲੋਕਾਂ ਦੇ ਸਹਾਰੇ ਆਪਣਾ ਜੀਵਨ ਬਹੁਤ ਆਨੰਦਮਈ ਲੰਘਾਉਂਦੇ ਹਨ। ਅਸਲ ਸੰਨਿਆਸ ਦਾ ਉਹ ਲਾਭ ਨਹੀਂ ਉਠਾ ਸਕਦੇ। ਅਰਜਨ ਜੋ ਯੁੱਧ ਖੇਤਰ ਵਿਚ ਯੁੱਧ ਲੜਨ ਲਈ ਆਇਆ ਹੋਇਆ ਹੈ, ਰਾਜਸਿਕ ਤਿਆਗ ਦੇ ਵਿਚਾਰਾਂ ਵਿਚ ਘਿਰਿਆ ਹੋਇਆ ਹੈ। ਏਸੇ ਲਈ ਉਹ ਸੋਚਦਾ ਹੈ ਕਿ ਰਿਸ਼ਤੇਦਾਰਾਂ ਨੂੰ ਮਾਰਨਾ, ਕਤਲ ਕਰਨਾ ਦੁੱਖਦਾਇਕ ਵੀ ਹੈ ਤੇ ਪਾਪ ਵੀ ਹੈ। ਉਸ ਦਾ ਮੁੱਖ ਮੰਤਵ, ਫਰਜ਼-ਭਾਵਨਾ ਵਾਲੇ ਕਰਮ ਦੀ ਪੂਰਤੀ ਕਰਨਾ ਹੈ ਤੇ ਧਰਮ ਦੀ ਰੱਖਿਆ ਕਰਨਾ ਹੈ। ਅਸਲ ਯੁੱਧ ਦਾ ਤਿਆਗ ਕਰਨ ਦਾ ਵਿਚਾਰ, ਕਿਸੇ ਵਿਵੇਕ ਤੋਂ ਪੈਦਾ ਨਹੀਂ ਹੋਇਆ। ਜਦੋਂ ਰਜੋਗੁਣ ਕਿਸੇ ਵਿਅਕਤੀ ਦੇ ਮਨ ਉੱਪਰ ਛਾ ਜਾਣ, ਉਸ ਦੀ ਸਮਝ ਤੇ ਸੋਚ ਹੀਣੀ ਨੀਵੀਂ ਤੇ ਸੀਮਤ ਹੋ ਜਾਂਦੀ ਹੈ। ਅਰਜਨ ਵਰਗਾ ਸ਼ਕਤੀਸ਼ਾਲੀ ਵਿਅਕਤੀ ਵੀ ਅਜਿਹੀ ਸਥਿਤੀ ਨੂੰ ਭੋਗਦਾ ਹੈ। ਮੰਤਵਹੀਣ ਭਾਵਨਾ ਦੇ ਤਿਆਗ ਤੋਂ ਛੁਟਕਾਰਾ ਪਾਉਣਾ ਬਹੁਤ ਮੁਸ਼ਕਲ ਹੈ, ਇਹ ਕੇਵਲ ਭਗਵਾਨ ਹੀ ਕਰਵਾ ਸਕਦੇ ਹਨ।



18.09 **ਸ਼ਲੋਕ** :

*कार्यम् इति एव यत् कर्म, नि-य(म्)-तम् क्रि-यते-अर्जुन। सङ्गम् त्यज्-त्वा फलम् च एव, स: त्याग: सात्त्विक: मत:॥*

*ਕਾਰ੍ਯਮ੍ ਇਤਿ ਏਵ ਯਤ੍ਕਰ੍ਮ, ਨਿਯ (ਮ੍) ਤਮ੍ ਕ੍ਰਿਯਤੇ ਅਰ੍ਜੁਨ।*
*ਸੰਗਮ੍ ਤ੍ਯਜ੍ ਤ੍ਵਾ ਫਲਮ੍ ਚ ਏਵ, ਸਹ ਤ੍ਯਾਗਹ ਸਾੱਤਵਿਕਹ ਮਤਹ॥*

**੦ ਸ਼ਬਦ ਅਰਥ** :- ਕਾਰ੍ਯਮ੍ : ਕਰਨਾ ਚਾਹੀਦਾ ਹੈ। ਇਤਿ : ਇਸ ਤਰ੍ਹਾਂ। ਏਵ : ਭੀ। ਯਤ੍ : ਕਿਹੜੇ। ਕਰ੍ਮ : ਕੰਮ। ਨਿਯ (ਮ੍) ਤਮ੍ : ਫਰਜ਼ ਭਾਵਨਾ ਵਾਲੇ ਕੰਮ। ਕ੍ਰਿਯਤੇ : ਕਰਨੇ ਚਾਹੀਦੇ ਹਨ। ਅਰ੍ਜੁਨ : ਹੇ ਅਰਜਨ। ਸੰਗਮ੍ : ਮੇਲ ਮਿਲਾਪੀ। ਤਯਜ੍ਤ੍ਵਾ : ਤਿਆਗਨਾ। ਫਲਮ੍ : ਫਲ। ਚ : ਅਤੇ। ਏਵ : ਭੀ। ਸਹ : ਉਹ। ਤ੍ਯਾਗਹ : ਤਿਆਗ। ਸਾੱਤਵਿਕਹ : ਸਾਤਵਿਕ। ਮਤਹ : ਮੰਨੇ ਜਾਂਦੇ ਹਨ।

**੦ ਸ਼ਲੋਕਾਰਥ** :- ਹੇ ਅਰਜਨ! ਕਰਤੱਵ ਹੀ ਹੈ। ਇਸ ਤਰ੍ਹਾਂ ਸਮਝ ਕੇ ਜੋ ਨੀਯਤ ਫਰਜ਼ ਭਾਵਨਾ ਵਾਲੇ ਕਰਮ, ਆਸਤਿਕ ਤੇ ਫਲ ਨੂੰ ਤਿਆਗਕੇ ਕੀਤੇ ਜਾਂਦੇ ਹਨ, ਉਹੋ ਤਿਆਗ ਸਾਤਵਿਕ ਮੰਨੇ ਜਾਂਦੇ ਹਨ।

**ਪਦ-ਅਰਥ-ਵਿਸਥਾਰ** :- ੦ ਕਾਰ੍ਯਮ੍ ਇਤਿ ਏਵ ਯਤ੍ ਕਰ੍ਮ - ਨਿਯ (ਮ੍) ਤਮ੍ ਕ੍ਰਿ ਯਤੇ - ਅਰ੍ਜੁਨ ਏਥੇ "ਕਾਰ੍ਯਮ੍" ੦ ਨਿਯ (ਮ੍) ਤਮ੍ ਪਦ ਦੇ ਨਾਲ 'ਇਤਿ' ਪਦ ਲਾਉਣ ਦਾ ਅਤੇ ਨਾਲ ਏਵ - ਦੋ ਅਵ੍ਯਯ ਲਾਉਣ ਨਾਲ ਇਹ ਅਰਥ ਨਿਕਲਦਾ ਹੈ ਕਿ ਕੇਵਲ ਕਰਤੱਵ ਮਾਤਰ ਕਰਨਾ ਹੈ। ਇਸ ਦੇ ਕਰਨ ਵਿਚ ਕੋਈ ਫਲ ਆਸਤਿਕ ਨਹੀਂ, ਕੋਈ ਸਵਾਰਥ ਨਹੀਂ, ਕੋਈ ਕਿਰਿਆ ਜਨ ਸੁੱਖ ਭੋਗ ਨਹੀਂ, ਇਸ ਤਰ੍ਹਾਂ ਕਰਤੱਵ ਮਾਤ੍ਰ ਕਰਨ ਨਾਲ ਕਰਤਾ ਦਾ, ਉਸ ਕਰਮ ਤੋਂ ਸੰਬੰਧ ਟੁੱਟ ਜਾਂਦਾ ਹੈ। ਅਜਿਹਾ ਹੋਣ ਨਾਲ ਇਹ ਕਰਮ ਬੰਧਨ ਕਾਰਕ ਨਹੀਂ ਹੁੰਦਾ, ਅਥਵਾ ਸੰਸਾਰ ਦੇ ਨਾਲ ਸੰਬੰਧ ਨਹੀਂ ਜੋੜਦਾ। (15.12) ੦ ਨੀਯਤ ਕਰ੍ਮ = ਸ਼ਾਸਤ੍ ਅਨੁਸਾਰ ਕਰਮਾਂ ਵਿਚ ਦੇਸ਼ ਕਾਲ ਹਾਲਾਤ ਵਰਣ ਆਸ਼੍ਰਮ ਅਨੁਸਾਰ, ਜਿਹੜੇ ਜਿਹੜੇ ਕਰਮਾਂ ਵਿਚ, ਜਿਸ ਜਿਸ ਦੀ ਨਿਯੁਕਤੀ ਕੀਤੀ ਜਾ ਸਕਦੀ ਹੈ, ਉਹ ਸਾਰੇ ਨੀਯਤ ਕਰਮ ਅਖਵਾਉਂਦੇ ਹਨ। ਜਿਵੇਂ ਸਾਧੂ ਨੂੰ ਇੰਜ ਅਜਿਹਾ ਕਰਨਾ ਚਾਹੀਦਾ ਹੈ। ਗ੍ਰਿਹਸਤੀ ਨੂੰ ਤੇ ਬ੍ਰਾਹਮਣ ਨੂੰ ਅਜਿਹਾ ਕਰਨਾ ਚਾਹੀਦਾ ਹੈ। ਕਰਮ ਕਰਨ ਵਿਚ ਤੱਤਪਰਤਾ ਕਰਨੀ ਚਾਹੀਦੀ ਹੈ। ਇਸ ਲਈ ਭਗਵਾਨ ਨੇ ਕਰਮ ਯੋਗ ਦੇ ਸੰਬੰਧ ਵਿਚ ਥਾਂ ਥਾਂ 'ਸਮਾਚਾਰ' ਸ਼ਬਦ ਦਿੱਤਾ ਹੈ (3.09-3.11)। ੦ ਸੰਗਮ੍ ਤ੍ਯਜ੍ ਤ੍ਵਾ ਫਲਮ੍ ਚ ਏਵ - ਸੰਗ ਦੇ ਤਿਆਗ ਦਾ ਅਰਥ ਹੈ ਕਿ ਕਰਮ, ਕਰਮ ਕਰਨ ਦੇ ਔਜਾਰ

(ਸਾਧਨ) ਆਦਿ ਵਿਚ ਮਮਤਾ ਪ੍ਰਿਯਤਾ ਸੰਬੰਧ ਆਦਿ ਨਾ ਹੋਵੇ ਅਰਥਾਤ ਫਲ ਦੀ ਇੱਛਾ ਨਾ ਹੋਵੇ। ਦੋਵਾਂ ਦਾ ਭਾਵਾਰਥ ਇਹ ਹੈ ਕਿ ਕਰਮ ਤੇ ਫਲ ਵਿਚ ਸੰਬੰਧ ਮਮਤਾ ਇੱਛਾ ਦਾ ਤਿਆਗ ਕੀਤਾ ਜਾਵੇ। ੦ ਸਹ ਤ੍ਯਾਗਹ ਸਾਤਵਿਕਹ ਮਤਹ = ਕਰਮ ਤੇ ਫਲ ਵਿਚ ਸੰਬੰਧ ਮਮਤਾ ਇੱਛਾ ਦਾ ਤਿਆਗ ਕੀਤਾ ਜਾਵੇ। ੦ ਸਹ ਤ੍ਯਾਗਹ ਸਾਤਵਿਕਹ ਮਤਹ = ਕਰਮ ਤੇ ਫਲ ਵਿਚ ਸੰਬੰਧ ਮਮਤਾ ਕਾਮਨਾ ਦਾ ਤਿਆਗ ਕਰਕੇ ਕਰਤੱਵ ਮਾਤ੍ਰ ਸਮਝ ਕੇ ਕਰਮ ਕਰਨ ਨਾਲ ਉਹ ਤਿਆਗ ਸਾਤਵਿਕ ਹੋ ਜਾਂਦਾ ਹੈ। ਰਾਜਸ ਤਿਆਗ ਵਿਚ ਕਾਰਜ ਕਲੇਸ਼ ਦੇ ਭੈਅ ਤੋਂ ਤੇ ਤਾਮਸ ਤਿਆਗ ਵਿਚ, ਮੋਹ ਪੂਰਵਕ ਕਰਮਾਂ ਦਾ ਸਰੂਪ ਤੋਂ, ਤਿਆਗ ਕੀਤਾ ਜਾਂਦਾ ਹੈ। ਪਰ ਸਾਤਵਿਕ ਤਿਆਗ ਵਿਚ ਕਰਮਾਂ ਦਾ ਸਰੂਪ ਤੋਂ ਤਿਆਗ ਨਹੀਂ ਕੀਤਾ ਜਾਂਦਾ। ਹਰੇਕ ਕਰਮ ਨੂੰ ਸਾਵਧਾਨੀ ਨਾਲ ਤਤਪਰਤਾ ਨਾਲ ਵਿਧੀ ਪੂਰਵਕ ਕੀਤਾ ਜਾਂਦਾ ਹੈ।

**ਵਿਆਖਿਆ** :– ਕਰਮ ਨਿਭਾਉਣ ਦੀ ਪ੍ਰਕ੍ਰਿਆ ਤਾਮਸਿਕ ਤਿਆਗ ਤੇ ਰਾਜਸਿਕ ਤਿਆਗ ਵਿਚ ਬੰਦ ਹੋ ਜਾਂਦੀ ਹੈ, ਪਰ ਸਾਤਵਿਕ ਤਿਆਗ ਵਿਚ ਕਰਮ ਕਾਰਜ ਹੁੰਦੇ ਰਹਿੰਦੇ ਹਨ। ਨਿਤਯ ਨੇਮ ਕਰਮ ਦੇ ਨਾਲ ਨਾਲ ਸਾਰੇ ਕਰਮ ਸੁਭਾਵਿਕ ਪੱਖੋਂ ਫਲਦਾਇਕ ਹਨ, ਪਰ ਸਾਤਵਿਕ ਤਿਆਗ ਦਾ ਫਲ ਕੋਈ ਸੰਬੰਧ ਨਹੀਂ ਹੈ। ਭਾਵੇਂ ਉਹ ਇਸ ਨਾਲ ਜੁੜਿਆ ਨਹੀਂ ਹੁੰਦਾ, ਪਰ ਉਹ ਆਪਣੇ ਫਰਜ਼ਾਂ ਦੀ ਪੂਰਤੀ ਆਪਣੀ ਯੋਗਤਾ ਅਨੁਸਾਰ ਕਰਦਾ ਹੈ। ਉਹ ਕਰਮ ਦਾ ਤਿਆਗ ਨਹੀਂ ਕਰਦਾ, ਪਰ ਉਹ ਕੇਵਲ ਸਾਧਨ ਦਾ ਹੀ ਤਿਆਗ ਕਰਦਾ ਹੈ। ਸ਼ਾਂਤੀ ਪਵਿੱਤਰਤਾ ਉਸ ਦੇ ਮਨ ਦੇ ਚੌਖਟੇ ਵਿਚੋਂ ਉਪਜਦੇ ਹਨ। ਜਿਵੇਂ ਹਸਪਤਾਲ ਵਿਚ ਦਾਖਲ ਮਰੀਜ਼ ਦਾ, ਏਥੇ ਪੱਕੇ ਤੌਰ ’ਤੇ ਰਹਿਣ ਦਾ ਕੋਈ ਇਰਾਦਾ ਨਹੀਂ ਹੁੰਦਾ ਅਤੇ ਨਾ ਹੀ ਚਾਹੁੰਦਾ ਹੈ ਕਿ ਉਸ ਦਾ ਇਲਾਜ ਜ਼ਿੰਦਗੀ ਭਰ ਹੋਵੇ। ਪਰ ਉਹ ਏਥੇ ਨਿਰਲੇਪਤਾ ਨਾਲ ਆਪਣੇ ਇਲਾਜ ਦਾ ਤਿਆਗ ਕਰਦਾ ਹੈ। ਸਾਤਵਿਕ ਤਿਆਗੀ ਆਪਣੇ ਕਾਰਜਾਂ ਦੇ ਫਲ ਦਾ ਤਿਆਗ ਕਰਦਾ ਹੈ, ਅਜਿਹੇ ਮਰੀਜ਼ ਦੇ ਫੈਸ਼ਨ ਵਾਂਗ, ਜਿਹੜਾ ਆਪਣੀ ਬਿਮਾਰੀ ਤੋਂ ਮੁਕਤੀ ਚਾਹੁੰਦਾ ਹੈ। ਕਦੇ ਕਦੇ ਮਰੀਜ਼ ਆਪਣੀ ਬਿਮਾਰੀ ਤੋਂ ਘਿਰਣਾ ਕਰਨ ਲੱਗਦਾ ਹੈ ਪਰ ਸਾਤਵਿਕ ਤਿਆਗੀ ਤਾਂ ਆਪਣੇ ਫਰਜ਼ਾਂ ਨਾਲ ਵਫ਼ਾਦਾਰ ਹੁੰਦਾ ਹੈ। ਸਾਹ ਲੈਣਾ ਹਰ ਜੀਵ ਦਾ ਫਰਜ਼ ਭਾਵਨਾ ਵਾਲਾ ਕਾਰਜ ਹੈ, ਪਰ ਉਹ ਯੋਗ ਪਰਾਣਾਯਾਮ ਵਿਧੀ ਨਾਲ ਆਪਣਾ ਸਾਹ ਰੋਕ ਲੈਂਦਾ ਹੈ। ਇਹ ਵਿਗਿਆਨਕ ਵਿਧੀ ਅਨੁਸਾਰ ਸਾਹ ਰੋਕਣ ਦੀ ਵਿਧੀ ਹੈ ਜੋ ਗੁਣਕਾਰੀ ਹੈ। ਪਰ ਯੋਗੀ ਕਿਸੇ ਵਿਸ਼ੇਸ਼ ਮੰਤਵ ਤੋਂ ਬਿਨਾਂ ਇਹ ਮਹਾਨ ਕਾਰਜ ਕਰਦਾ ਹੈ। ਉਹ ਉਂਜ ਹੀ ਸਾਧਾਰਣ ਵਿਧੀ ਨਾਲ ਕਰਦਾ ਹੈ, ਜਿਵੇਂ ਸਾਰੇ ਆਮ ਲੋਕ ਸਾਹ ਲੈਣ ਦਾ ਕਾਰਜ ਕਰਦੇ ਹਨ। ਉਹ ਤਾਂ ਸੱਚ ਮੁੱਚ ਇਕ ਰਿਸ਼ਟ ਪੁਸ਼ਟ ਵਿਅਕਤੀ ਹੁੰਦਾ ਹੈ, ਜਿਹੜਾ ਸਰੀਰਕ ਚੇਤਨਤਾ ਤੋਂ ਬਿਨਾਂ ਹੁੰਦਾ ਹੈ ਭਾਵੇਂ ਉਹ ਸਰੀਰ ਵਿਚ ਹੁੰਦਾ ਹੈ। ਉਹ ਤਾਂ ਸੱਚਮੁੱਚ ਯੋਗੀ ਹੁੰਦਾ ਹੈ ਜਿਹੜਾ ਸਾਧਨ ਤੋਂ ਮੁਕਤ ਹੁੰਦਾ ਹੈ, ਜਦੋਂ ਉਹ ਗੰਭੀਰਤਾ ਨਾਲ ਆਪਣਾ ਕੰਮ ਕਰਦਾ ਹੈ। ਪ੍ਰਭੂ ਪਿਆਰ, ਸਮਾਜ ਸੇਵਾ ਪ੍ਰਭੂ ਉਪਾਸਨਾ – ਸਾਰੇ ਅਧਿਆਤਮਕ ਕਾਰਜ ਹੁੰਦੇ ਰਹਿੰਦੇ ਹਨ। ਪਰ ਸਾਧਕ ਨੂੰ ਇਹ ਅਨੁਭਵ ਨਹੀਂ ਹੁੰਦਾ ਕਿ ਇਹ ਸਾਰੇ ਕੰਮ ਉਹ ਕਰਦਾ ਹੈ। ਉਹਦਾ ਧਿਆਨ ਤਾਂ ਆਤਮ ਬੋਧ ਵਿਚ ਕੇਂਦਰਤ ਹੁੰਦਾ ਹੈ। ਉਹ ਇਕ ਸਾਤਵਿਕ ਤਿਆਗੀ ਵਾਂਗ ਹੀ ਤਿਆਗ ਕਰਦਾ ਹੈ। ਸਾਧਕ ਨੂੰ ਕਿਵੇਂ ਪਤਾ ਲੱਗਦਾ ਹੈ ਕਿ ਜੋ ਉਹ ਕਾਰਜ ਕਰਦਾ ਹੈ, ਠੀਕ ਵੀ ਹਨ ਤੇ ਤਿਆਗ ਮਾਰਗ ਠੀਕ ਵੀ ਹੈ ? ਇਸ ਦਾ ਉੱਤਰ ਅਗਲੇ ਸ਼ਲੋਕ ਵਿਚ ਹੈ।



18.10 ਸ਼ਲੋਕ :

*न द्वेष्टि अ-कुशलम् कर्म, कुशले न अनु-सुज्जते। त्यागी सत्त्व-सम्-आ-वि-शू-त:, मेधा-वी छिद्-त-सम्-शय:॥*

*ਨ ਦਵੇਸ਼੍ਟਿ੍ ਅਕੁਸ਼ਲਮ੍ ਕਰ੍ਮ, ਕੁਸ਼ਲੇ ਨ ਅਨੁਸੱਜਤੇ।*

*ਤ੍ਯਾਗੀ ਸੱਤ੍ਵ ਸਮ੍ ਆਵਿ ਸ਼੍ਤਹ, ਮੇਧਾਵੀ ਛਿਦ੍ਤ ਸਮ੍ਸ਼ਯਹ॥*

**੦ ਸ਼ਬਦ ਅਰਥ** :– ਨ : ਨਹੀਂ। ਦਵੇਸ਼੍ਟਿ : ਨਫ਼ਰਤ ਕਰਨੀ। ਅਕੁਸ਼ਲਮ੍ : ਜਿਸ ਨਾਲ ਸਹਿਮਤ ਨਾ ਹੋਇਆ ਜਾਵੇ। ਕਰ੍ਮ : ਕਾਰਜ। ਕੁਸ਼ਲੇ : ਸਹਿਮਤੀ ਵਾਲਾ ਕਾਰਜ। ਨ : ਨਹੀਂ। ਅਨੁਸੱਜਤੇ : ਸੰਬੰਧਿਤ ਹੈ, ਜੁੜਿਆ ਹੈ। ਤ੍ਯਾਗੀ : ਤਿਆਗ ਕਰਨ ਵਾਲਾ। ਸੱਤ੍ਵ ਸਮ੍ਆਵਿਸ਼੍ਤਹ : ਪਵਿੱਤਰਤਾ ਨਾਲ ਪਸਰਨਾ। ਮੇਧਾਵੀ : ਬੁੱਧੀਮਾਨ। ਛਿਦ੍ਤ ਸਮ੍ਸ਼ਯਹ : ਸ਼ਕ ਜੋ ਵੱਖ-2 ਕਰ ਦੇਵੇ।

**੦ ਸ਼ਲੋਕਾਰਥ** :– ਸਤੋਗੁਣਾਂ ਨਾਲ ਭਰਪੂਰ ਬੁੱਧੀਮਾਨ ਤੇ ਸੰਸ਼ਯ-ਰਹਿਤ ਤਿਆਗੀ ਮਨੁੱਖ ਅਕੁਸ਼ਲ ਅਸ਼ੁੱਭ ਕਰਮ ਤੋਂ ਦਵੇਸ਼ ਨਹੀਂ ਕਰਦਾ, ਭਾਵ ਕੁਸ਼ਲ (ਸ਼ੁਭ ਜਾਂ ਨਿਤਯ) ਕਰਮ ਨਾਲ ਜੁੜਿਆ ਨਹੀਂ ਹੁੰਦਾ।

**ਪਦ–ਅਰਥ–ਵਿਸਥਾਰ** :– ੦ ਨ ਦਵੇਸ਼ਿ੍ਟ੍ ਅਕੁਸ਼ਲਮ੍ ਕਰ੍ਮ – ਜੋ ਸ਼ਾਸਤ੍ਰ ਵਿਹਿੱਤ ਸ਼ੁਭ ਕਰਮ ਫਲ ਦੀ ਕਾਮਨਾ ਨਾਲ ਕੀਤੇ ਜਾਂਦੇ ਹਨ, ਜਿਨ੍ਹਾਂ ਦੇ ਪਰਿਣਾਮ ਕਰਕੇ ਪੁਨਰ ਜਨਮ ਹੁੰਦਾ ਹੈ (ਗੀਤਾ 2.42–44, 9.20–21) ਅਤੇ ਜੋ ਸ਼ਾਸਤ੍ਰ ਨਿਖਿਧ ਪਾਪ ਕਰਮ ਹਨ ਅਤੇ ਪਰਿਣਾਮ ਵਿਚ, ਜਿਨ੍ਹਾਂ ਤੋਂ ਨੀਵੀਂਆਂ ਯੋਨੀਆਂ ਅਤੇ ਨਰਕ ਵਿਚ ਜਾਣਾ ਪੈਂਦਾ ਹੈ (16.7 ਤੋਂ 20)। ਇਹ ਸਾਰੇ ਦੇ ਸਾਰੇ ਕਰਮ ਅਕੁਸ਼ਲ ਅਖਵਾਉਂਦੇ ਹਨ। ਸਾਧਕ ਅਜਿਹੇ ਅਕੁਸ਼ਲ ਕਰਮਾਂ ਦਾ ਤਿਆਗ ਤਾਂ ਕਰਦਾ ਹੈ, ਪਰ ਦਵੇਸ਼ ਪੂਰਵਕ ਨਹੀਂ। ਕਾਰਣ ਕਿ ਦਵੇਸ਼ ਪੂਰਵਕ ਤਿਆਗ ਕਰਨ ਨਾਲ ਕਰਮਾਂ ਨਾਲੋਂ ਤਾਂ ਸੰਬੰਧ ਟੁੱਟ ਜਾਂਦਾ ਹੈ, ਪਰ ਦਵੇਸ਼ ਦੇ ਨਾਲ ਸੰਬੰਧ ਜੁੜ ਜਾਂਦਾ ਹੈ, ਜੋ ਸ਼ਾਸਤ੍ਰ ਵਿਹਿੱਤ ਕਾਮ੍ਯ ਕਰਮ ਨਾਲੋਂ ਤੇ ਸ਼ਾਸਤ੍ਰ ਨਿਖਿਧ ਪਾਪ ਕਰਮਾਂ ਤੋਂ ਵੀ ਭਿਅੰਕਰ ਹੈ। ੦ ਕੁਸ਼ਲੇ ਨਅਨ੍ ਸਜੱਤੇ = ਸ਼ਾਸਤ੍ਰ ਵਿਹਿੱਤ ਕਰਮਾਂ ਵਿਚ ਜੋ ਕਰਣ ਆਸ਼੍ਰਮ ਹਾਲਾਤ ਆਦਿ ਦੇ ਅਨੁਸਾਰ ਨੀਯਤ ਹੈ, ਜੋ ਫਲ ਇੱਛਾ ਦਾ ਤਿਆਗ ਕਰਕੇ ਕੀਤੇ ਜਾਂਦੇ ਹਨ ਤੇ ਪਰਿਣਾਮ ਵਿਚ ਜਿਨ੍ਹਾਂ ਤੋਂ ਮੁਕਤੀ ਹੁੰਦੀ ਹੈ, ਅਜਿਹੇ ਸਾਰੇ ਕਰਮ ‘ਕੁਸ਼ਲ’ ਅਖਵਾਉਂਦੇ ਹਨ। ਸਾਧਕ ਅਜਿਹੇ ਕੁਸ਼ਲ ਕਰਮ ਕਰਦੇ ਹੋਏ ਵੀ ਉਨ੍ਹਾਂ ਨਾਲ ਸੰਬੰਧ ਨਹੀਂ ਜੋੜਦਾ। ੦ ਤ੍ਯਾਗੀ ੦ ਕੁਸ਼ਲ ਕਰਮਾਂ ਦੇ ਕਰਨ ਵਿਚ, ਜਿਸ ਦਾ ਰਾਗ ਨਹੀਂ ਹੁੰਦਾ, ਤੇ ਅਕੁਸ਼ਲ ਕਰਮਾਂ ਦੇ ਤਿਆਗ ਵਿਚ, ਜਿਸ ਦਾ ਦਵੇਸ਼ ਨਹੀਂ ਹੁੰਦਾ, ਉਹੋ ਹੀ ਅਸਲੀ ਤਿਆਗੀ ਹੈ, ਪਰ ਇਹ ਤਿਆਗ ਸੰਪੂਰਣ ਤਾਂ ਹੀ ਸਿੱਧ ਹੁੰਦਾ ਹੈ, ਜਦ ਕਰਮਾਂ ਨੂੰ ਕਰਨ ਅਥਵਾ ਨਾ ਕਰਨ ਨਾਲ ਆਪਣੇ ਅੰਦਰ ਕੋਈ ਫਰਕ ਨਾ ਪਵੇ ਤੇ ਨਿਰੰਤਰ ਨਿਰਲੇਪਤਾ ਬਣੀ ਰਹੇ (ਗੀਤਾ 3.18 ਤੋਂ 4.18) ਅਜਿਹਾ ਹੋਣ ਨਾਲ ਸਾਧਕ ਯੋਗਾ ਰੂਡ ਹੋ ਜਾਂਦਾ ਹੈ। (6.04) ੦ ਮੇਧਾਵੀ : ਜਿਸ ਦੇ ਸੰਪੂਰਣ ਕਾਰਜ ਸਾਗੋਪਾਂਗ ਹੁੰਦੇ ਹਨ ਤੇ ਸੰਕਲਪ ਤੇ ਕਾਮਨਾ ਤੋਂ ਰਹਿਤ ਹੁੰਦੇ ਹਨ ਤੇ ਗਿਆਨ ਰੂਪ ਅਗਨੀ ਤੋਂ ਜਿਸ ਨੇ ਸੰਪੂਰਨ ਕਰਮਾਂ ਨੂੰ ਭਸਮ ਕਰ ਦਿੱਤਾ ਹੈ, ਉਸ ਨੂੰ ਪੰਡਿਤ ਹੀ ਪੰਡਿਤ (ਮੇਧਾਵੀ ਬੁੱਧੀਮਾਨ) ਕਹਿੰਦੇ ਹਨ (4.19) ਕਾਰਣ ਕਿ ਕਰਮਾਂ ਨੂੰ ਕਰਦੇ ਹੋਏ ਵੀ ਕਰਮਾਂ ਤੋਂ ਲਿਪਾਯਮਾਨ ਨਾ ਹੋਣਾ ਬੁੱਧੀਮਤਾ ਹੈ। (ਹੋਰ ਦੇਖੋ 4.18) ੦ ਛਿਦ੍ – ਤ – ਸਮ੍ ਸ਼ਯਹ – ਉਸੇ ਤਿਆਗੀ ਪੁਰਸ਼ ਵਿਚ ਕੋਈ ਸੰਦੇਹ ਨਹੀਂ ਰਹਿੰਦਾ। ਤੱਤਵ ਵਿਚ ਅਭਿਮਾਨ ਭਾਵ ਤੋਂ ਸਥਿਤ ਰਹਿਣ ਨਾਲ, ਉਸ ਵਿਚ ਕਿਸੇ ਤਰ੍ਹਾਂ ਦਾ ਸੰਦੇਹ ਰਹਿਣ ਦੀ ਸੰਭਾਵਨਾ ਹੀ ਨਹੀਂ ਰਹਿੰਦੀ। ਸੰਦੇਹ ਤਾਂ ਉਥੇ ਹੀ ਹੁੰਦਾ ਹੈ, ਜਿੱਥੇ ਅਧੂਰਾ ਗਿਆਨ ਹੁੰਦਾ ਹੈ, ਕੁੱਝ ਜਾਣਦੇ ਹਨ, ਕੁੱਝ ਨਹੀਂ ਜਾਣਦੇ। ੦ ਸੱਤਵ ਸਮ੍ ਆਵਿ ਸ਼੍ਤਹ = ਆਸਤਿਕ ਆਦਿ ਦਾ ਤਿਆਗ ਹੋਣ ਨਾਲ ਉਸ ਦੀ ਆਪਣੇ ਸਰੂਪ ਵਿਚ ਚਿੰਨਮਯਤਾ ਵਿਚ ਸਥਿਤੀ ਹੋ ਜਾਂਦੀ ਹੈ। ਇਸ ਲਈ ਉਸ ਨੂੰ ਸੱਤਵ ਸਮ੍ਆਵਿਸ਼੍ਤਹ ਕਿਹਾ ਗਿਆ ਹੈ। (ਹੋਰ ਵੇਖੋ 5.19) ਇਕੋ ਪਰਮਾਤਮਾ ਸਥਿਤ ਦਸਿਆ ਗਿਆ ਹੈ।

**ਵਿਆਖਿਆ** :- ਸਾਧਕ ਜਿਸ ਨੇ ਸਾਤਵਿਕ ਗੁਣ ਗ੍ਰਹਿਣ ਕੀਤੇ ਹਨ, ਹਮੇਸ਼ਾ ਮਨ ਤੋਂ ਨਿਰਮਲ ਹੁੰਦਾ ਹੈ। ਉਹ ਹਰ ਵਸਤੂ ਨੂੰ ਆਪਣੇ ਸਾਤਵਿਕ ਸਰੂਪ ਵਿਚ ਵੇਖਦਾ ਹੈ। ਏਸੇ ਲਈ ਉਹ ਮੇਧਾਵੀ ਹੈ, ਅਰਥਾਤ ਬੁੱਧੀਮਾਨ ਹੈ। ਉਹ ਪੁਰਸ਼ ਤੇ ਪ੍ਰਕ੍ਰਿਤੀ ਨੂੰ, ਜਿਸ ਰੂਪ ਵਿਚ ਹਨ, ਦੇਖਦਾ ਹੈ। ਕਰਮ ਤੇ ਅਕਰਮ ਉਸ ਦੇ ਮਨ ਵਿਚ ਉਲਝਨ ਪੈਦਾ ਨਹੀਂ ਕਰਦੇ। ਅਕਰਮ ਤਾਂ ਆਤਮਾ ਤੇ ਪੁਰਸ਼ ਦਾ ਚਰਿੱਤਰ ਸਰੂਪ ਹੈ, ਜਿਸ ਦੀ ਅਵੱਸਥਾ ਇਕ ਨਿਰਮਲ ਸ਼ੀਸ਼ੇ ਵਾਂਗ ਹੈ। ਸ਼ੀਸ਼ੇ ਉਪਰ ਕੋਈ ਪ੍ਰਭਾਵ ਨਹੀਂ ਪੈਂਦਾ, ਨਾ ਉਸ ਵਿਚ ਤਬਦੀਲੀ ਹੁੰਦੀ ਹੈ, ਭਾਵੇਂ ਸ਼ੀਸ਼ੇ ਵਿਚ ਕੁੱਝ ਵੀ ਦਿਖਾਈ ਦੇਵੇ। ਆਤਮਾ ਦੀ ਸਥਿਤੀ ਵੀ ਇਹੋ ਜਿਹੀ ਹੈ। ਉਹ ਹਮੇਸ਼ਾ ਆਪਣੇ ਆਪ ਵਿਚ ਹੈ। ਭਾਵੇਂ ਉਸ ਦੀ ਹਾਜ਼ਰੀ ਵਿਚ ਅਤੇ ਗ਼ੈਰ ਹਾਜ਼ਰੀ ਵਿਚ ਕਰਮ ਦਾ ਆਪਣਾ ਮਾਰਗ ਹੈ। ਸ਼ੀਸ਼ੇ ਦਾ ਉਸ ਵਿਚ ਸੁੰਦਰ ਵਸਤਾਂ ਦੀ ਪਰਛਾਈਂ ਪੈਣ ਨਾਲ ਕੋਈ ਮਹੱਤਵ ਵਧ ਨਹੀਂ ਜਾਂਦਾ ਅਤੇ ਏਸੇ ਤਰ੍ਹਾਂ ਜੇਕਰ ਸ਼ੀਸ਼ੇ ਵਿਚ ਗੰਦੇ ਪਰਛਾਵੇਂ ਝਲਕਦੇ ਹਨ ਤਾਂ ਵੀ ਕੋਈ ਮੁੱਲ ਨਹੀਂ ਘਟਦਾ। ਆਤਮ-ਚੇਤਨਯਾ ਦੀ ਵੀ ਇਹੋ ਸਥਿਤੀ ਹੈ। ਪ੍ਰਕ੍ਰਿਤੀ ਦੀਆਂ ਗਤੀਵਿਧੀਆਂ ਦੀ ਝਲਕ ਪੁਰਸ਼ ਵਿਚੋਂ ਝਲਕਦੀ ਹੈ। ਧਰਤੀ ਉੱਪਰ ਕਿਸੇ ਪੱਖ ਤੋਂ ਵੀ ਪ੍ਰਭਾਵਿਤ ਨਹੀਂ ਹੁੰਦਾ। ਸਥਿਤ ਪਰਯੋਜਨਾ (ਜਿਸ ਦੀ ਸਮਝ ਸੋਚ ਪ੍ਰਪੱਕ ਹੋਵੇ) ਸਹੀ ਪਰਪੱਕ ਸਮਝ ਸੋਚ ਦਾ ਮਾਲਕ ਹੁੰਦਾ ਹੈ। ਏਸੇ ਲਈ ਉਸ ਦੇ ਸਾਰੇ ਸ਼ੱਕ ਦੂਰ ਹੋ ਜਾਂਦੇ ਹਨ। ਹਰ ਇਕ ਦਾ ਫਰਜ਼ ਹੈ ਕਿ ਮਿਹਨਤ ਕਰੇ। ਜੀਵਨ ਪੱਧਰ ਨੂੰ ਉਚੇਰਾ ਚੁੱਕੇ। ਆਦਮੀ ਜੋ ਕੁੱਝ ਕਰਦਾ ਹੈ, ਉਸਾਰਦਾ ਹੈ, ਵਿਚ ਹੀ ਉਸ ਦਾ ਵਿਕਾਸ ਹੈ। ਜਿਸ ਨੇ ਇਸ ਬੁਨਿਆਦੀ ਅਸੂਲ ਨੂੰ ਸਮਝ ਲਿਆ ਹੈ, ਉਸ ਨੂੰ ਉਹਦੇ ਏਸ ਧਰਤੀ ਦੇ ਜੀਵਨ ਵਿਚ ਕੋਈ ਵੀ ਸਮੱਸਿਆ ਪੇਸ਼ ਨਹੀਂ ਆਉਂਦੀ। ਉਹ ਸੁਚੇਤ ਰੂਪ ਵਿਚ ਹੀ ਆਪਣੇ ਆਪ ਉੱਪਰ ਲਾਗੂ ਕਰਦੇ ਹਨ, ਜੋ ਉਨ੍ਹਾਂ ਨੇ ਇੰਜ ਕਰਨ ਦਾ ਫੈਸਲਾ ਕੀਤਾ ਹੈ। ਕੁੱਝ ਲੋਕ ਅਜਿਹੇ ਵੀ ਹਨ, ਜਿਹੜੇ ਸਾਰੇ ਕੰਮਾਂ ਨੂੰ ਹੀ ਦੁੱਖਦਾਇਕ ਸਮਝਦੇ ਹਨ। ਉਨ੍ਹਾਂ ਦਾ ਮੁੱਖ ਮੰਤਵ ਤਾਂ, ਦੁੱਖ ਤੋਂ ਬਚ ਕੇ ਕੋਈ ਸੁਖਾਲਾ ਰਾਹ ਲੱਭ ਲੈਣ ਦਾ ਹੁੰਦਾ ਹੈ। ਜਿੰਨੀ ਦੇਰ ਓਨ੍ਹਾਂ ਨਾਲ ਕਾਰਜ ਕੁਸ਼ਲਤਾ ਹੈ। ਉਨ੍ਹਾਂ ਕੋਲ ਐਨੀ ਵਿਕਟਮਈ ਚੇਤਨਾ ਨਹੀਂ ਹੁੰਦੀ ਕਿ ਦੂਜਿਆਂ ਦੀ ਕੀਮਤ ਆਲਸੀ ਵਿਹਲਾ ਜੀਵਨ ਜਿਉਣਾ ਠੀਕ ਨਹੀਂ ਹੁੰਦਾ। ਉਹ ਮਿਹਨਤ ਕਰਨ ਤੋਂ ਗੁਰੇਜ਼ ਕਰਦੇ ਹਨ ਅਤੇ ਕੇਵਲ ਸ਼ਾਂਤੀ ਚਾਹੁੰਦੇ ਹਨ। ਉਨ੍ਹਾਂ ਦੀ ਧਾਰਮਿਕ ਤੇ ਦੀਨਤਾ ਵਾਲੀ ਭਾਵਨਾ ਉਨ੍ਹਾਂ ਦੇ ਪਾਖੰਡ ਨੂੰ ਛੁਪਾ ਨਹੀਂ ਸਕਦੀ। ਸਮਾਜ ਦੇ ਹੀਰੇ ਤਾਂ ਉਹ ਹੁੰਦੇ ਹਨ, ਜਿਹੜੇ ਆਪਣੇ ਕਾਰਜਾਂ ਵਿਚ ਹੀ ਨਾਇਕਤਵ ਦਾ ਫਰਜ਼ ਨਿਭਾਉਂਦੇ ਹਨ। ਜਿਨ੍ਹਾਂ ਦਾ ਲੋਕਾਈ ਵਿਕਾਸ ਵਿਚ ਕੋਈ ਨਾ ਕੋਈ ਯੋਗਦਾਨ ਹੈ। ਜਿਹੜੇ ਜੀਵਨ ਦੀ ਬਰਾਬਰੀ ਸਮਾਨਤਾ ਦੇ ਲਈ ਕੁੱਝ ਕਰਦੇ ਹਨ ਤੇ ਇਹੋ ਉਨ੍ਹਾਂ ਦੇ ਸੰਨਿਆਸ ਧਾਰਨ ਦੀ ਪੁਸ਼ਟੀ ਹੁੰਦੀ ਹੈ। ਸਾਨੂੰ ਸਾਰੇ ਕੰਮਾਂ ਦਾ ਤਿਆਗ ਕਰਕੇ ਚੀਜ਼ਾਂ ਦਾ ਸਾਧਾਰਨੀਕਰਣ ਨਹੀਂ ਕਰਨਾ ਚਾਹੀਦਾ, ਨਾ ਹੀ ਇਨ੍ਹਾਂ ਦਾ ਵੱਖ-ਵੱਖ ਨਿਖੇੜਾ ਨਹੀਂ ਕਰਨਾ ਚਾਹੀਦਾ।



18.11 **ਸ਼ਲੋਕ** :

*न हि देह-भृता शक्यम्, त्यज-तुम् कर्माणि अ-शेष-तः। यः तु कर्म-फल-त्यागी, सः त्यागी इति अभि-धा-यते॥*

*ਨ ਹਿ ਦੇਹ ਭ੍ਰਤਾ ਸ਼ਕ੍ਯਮ੍ ਤ੍ਯਜ ਤੁਮ੍ ਕਰ੍ਮਣਿ ਅਸ਼ੇ੍ਸ਼ ਤਹ।*

*ਯਹ ਤੁ ਕਰ੍ਮ ਫਲ ਤ੍ਯਾਗੀ, ਸਹ ਤ੍ਯਾਗੀ ਇਤਿ ਅਭਿਧਾਮ੍ਯਤੇ॥*

੦ **ਸ਼ਬਦ ਅਰਥ** :- ਨ : ਨਹੀਂ। ਹਿ : ਸੱਚਮੁੱਚ। ਦੇਹ ਭ੍ਰਤਾ : ਸਰੀਰ ਵਾਲੇ ਜੀਵ ਰਾਹੀਂ। ਸ਼ਕ੍ਯਮ੍ : ਸੰਭਵ। ਤ੍ਯਜਤੁਮ੍ਯਜ : ਛੱਡ ਦੇਣਾ, ਤਿਆਗ ਦੇਣ। ਤੁਮ੍ ਕਰ੍ਮਣਿ : ਕਾਰਜ ਤਿਆਗ ਦੇਣੇ। ਅਸ਼ੇ੍ਸ਼ : ਸਮੁਚੇ। ਯ : ਕੌਣ। ਤੁ : ਪਰੰਤੂ। ਕਰ੍ਮ ਫਲ ਤ੍ਯਾਗੀ : ਕਰਮਾਂ ਦੇ ਫਲ ਦਾ ਤਿਆਗ ਕਰਨਾ। ਸਹ : ਉਹ। ਤ੍ਯਾਗੀ : ਤਿਆਗ ਕਰਨ ਵਾਲਾ। ਇਤਿ : ਇਸ ਤਰ੍ਹਾਂ। ਅਭਿਧਾਨ੍ਯਤੇ : ਕਿਹਾ ਜਾਂਦਾ ਹੈ।

੦ **ਸ਼ਲੋਕਾਰਥ** :- ਕਿਉਂਕਿ ਦੇਹਧਾਰੀ ਰਾਹੀਂ ਸਮੁੱਚੇ ਕਰਮਾਂ ਦਾ ਤਿਆਗ ਕੀਤਾ ਜਾਣਾ ਸੰਭਵ ਨਹੀਂ ਹੈ, ਇਸ ਲਈ ਜੋ ਕਰਮ ਫਲ ਦਾ ਤਿਆਗੀ ਹੈ, ਉਹ ਸੱਚਾ ਤਿਆਗੀ ਹੈ। ਅਜਿਹਾ ਕਿਹਾ ਜਾਂਦਾ ਹੈ।

**ਪਦ-ਅਰਥ-ਵਿਸਥਾਰ** :- ੦ ਨ ਹਿ ਦੇਹ ਭ੍ਰਤਾ ਸ਼ਕ੍ਯਮ੍ - ਤ੍ਯਜ੍ ਤੁਮ੍ ਕਰਮਾਣਿ ਅਸ਼ੇ੍ਸ਼ ਤਹ = ਦੇਹਧਾਰੀ ਅਰਥਾਤ ਦੇਹ ਨਾਲ ਰਿਸ਼ਤਾ ਅਥਵਾ ਏਕਤਾ ਰੱਖਣ ਵਾਲੇ ਵਿਅਕਤੀਆਂ ਰਾਹੀਂ ਕਰਮਾਂ ਦਾ ਪੂਰਾ ਪੂਰਾ ਤਿਆਗ ਹੋਣਾ ਸੰਭਵ ਨਹੀਂ ਹੈ। ਕਿਉਂਕਿ ਸਰੀਰ ਪ੍ਰਕ੍ਰਿਤੀ ਦਾ ਕਾਰਜ ਹੈ, ਪ੍ਰਕ੍ਰਿਤੀ ਆਪਣੇ ਆਪ ਕਿਰਿਆਸ਼ੀਲ ਹੈ। ਸਰੀਰ ਦੇ ਨਾਲ ਏਕਤਾ ਰੱਖਣ ਵਾਲਾ ਕਿਰਿਆ ਤੋਂ ਰਹਿਤ ਕਿਵੇਂ ਹੋ ਸਕਦਾ ਹੈ। ਇਹ ਤਾਂ ਹੀ ਹੋ ਸਕਦਾ ਹੈ ਕਿ ਮਨੁੱਖ ਯਗਦਾਨ ਤਪ ਆਦਿ ਕਰਮਾਂ ਨੂੰ ਛੱਡ ਦੇਵੇ, ਪਰ ਉਹ ਖਾਣਾ ਪੀਣਾ ਚੱਲਣਾ ਫਿਰਨਾ ਜਾਣਾ ਆਉਣਾ, ਸੌਣਾ ਜਾਗਣਾ ਤੇ ਨਿੱਤ ਜੀਵਨ ਦੇ ਕੰਮਾਂ ਨੂੰ ਕਿਵੇਂ ਛੱਡ ਦੇਵੇਗਾ ? ੦ ਦੂਜੀ ਗੱਲ - ਅੰਦਰਲੇ ਕਰਮਾਂ ਦਾ ਸੰਬੰਧ ਛੱਡਣਾ ਵੀ ਅਸਲ ਵਿਚ ਛੱਡਣਾ ਹੈ। ਬਾਹਰ ਤੋਂ ਸੰਬੰਧ ਤਾਂ ਛੱਡਿਆ ਹੀ ਨਹੀਂ ਜਾ ਸਕਦਾ ਤੇ ਉਹ ਵੀ ਕਦ ਤੱਕ ਛੱਡਿਆ ਜਾ ਸਕਦਾ ਹੈ ? ਅਜਿਹੀ ਕੋਈ ਸਮਾਧੀ ਲਾ ਲਈ ਜਾਵੇ, ਜਿਸ ਨਾਲ ਬਾਹਰ ਦੀਆਂ ਕਿਰਿਆਵਾਂ ਦਾ ਸੰਬੰਧ ਨਾ ਰਹੇ। ਪਰ ਸਮਾਧੀ ਵੀ ਇਕ ਕਿਰਿਆ ਹੈ, ਇਕ ਕਰਮ ਹੈ। ਕਿਉਂਕਿ ਇਸ ਨਾਲ ਪ੍ਰਕ੍ਰਿਤੀਜਨ ਸਰੀਰਕ ਕਿਰਿਆ ਦਾ ਸੰਬੰਧ ਰਹਿੰਦਾ ਹੈ। ਇਸ ਲਈ ਕੋਈ ਵੀ ਦੇਹਧਾਰੀ ਵਿਅਕਤੀ ਕਰਮਾਂ ਦਾ ਸਰੂਪ ਤੋਂ ਤਿਆਗ ਨਹੀਂ ਕਰ ਸਕਦਾ। (3.05) ਕਰਮਾਂ ਦਾ ਆਰੰਭਨ ਕੀਤੇ ਬਿਨਾਂ ਨਿਸ਼ਕਰ੍ਮਤਾ (ਯੋਗ ਨਿਸ਼ਠਾ) ਪ੍ਰਾਪਤ ਨਹੀਂ ਹੋ ਸਕਦੀ ਤੇ ਕਰਮਾਂ ਦਾ ਤਿਆਗ ਕੀਤੇ ਬਿਨਾਂ ਸ਼ਾਂਖਯ ਨਿਸ਼ਠਾ (ਸਿੱਧੀ) ਵੀ ਪ੍ਰਾਪਤ ਨਹੀਂ ਹੁੰਦੀ (3.04) ੦ ਪ੍ਰਕ੍ਰਿਤੀ = ਜਿਸ ਵਿਚ ਚੰਗੀ ਰੀਤ ਨਾਲ ਕਿਰਿਆਸ਼ੀਲ ਹੋਵੇ - ਉਸ ਨੂੰ ਪ੍ਰਕ੍ਰਿਤੀ ਕਹਿੰਦੇ ਹਨ। ੦ ਪੁਰਸ਼ ਚੇਤਨਾ ਤੋਂ ਸਦਾ ਨਿਰਵਿਕਾਰ ਹੈ ਤੇ ਇਕ ਰਸ ਰਹਿਣ ਵਾਲਾ ਹੈ ਪਰ ਪ੍ਰਕ੍ਰਿਤੀ ਵਿਕਾਰੀ ਹੈ ਤੇ ਪਰਿਵਰਤਨਸ਼ੀਲ ਹੈ। ੦ ਜਦ ਤੱਕ ਮਨੁੱਖ ਪ੍ਰਕ੍ਰਿਤੀ ਨਾਲ ਸੰਬੰਧ ਮੰਨਦਾ ਹੈ ਤਦ ਕਰਮਾਂ ਦਾ ਪੂਰੀ ਤਰ੍ਹਾਂ ਤਿਆਗ ਕਰ ਹੀ ਨਹੀਂ ਸਕਦਾ ੦ ਦੂਜੀ ਗੱਲ ਕੇਵਲ ਪੁਰਸ਼ ਨੇ ਹੀ ਪ੍ਰਕ੍ਰਿਤੀ ਦੇ ਨਾਲ ਆਪਣਾ ਸੰਬੰਧ ਜੋੜਿਆ ਹੈ। ਪ੍ਰਕ੍ਰਿਤੀ ਨੇ ਪੁਰਸ਼ ਨਾਲ ਸੰਬੰਧ ਨਹੀਂ ਜੋੜਿਆ। ਪੁਰਸ਼ ਨੇ ਪ੍ਰਕ੍ਰਿਤੀ ਨਾਲ ਸੰਬੰਧ ਨੂੰ ਸਤਿ ਮੰਨ ਲਿਆ ਹੈ, ਜਿਸ ਨਾਲ ਬੰਧਨ ਹੋ ਗਿਆ। ਇਹ ਬੰਧਨ 1. ਆਪਣੇ ਆਪ ਨੂੰ ਸਰੀਰ ਮੰਨਣ ਨਾਲ ਤੇ ਸਰੀਰ ਨੂੰ ਆਪਣਾ ਮੰਨਣ ਨਾਲ ਹੈ। ਆਪਣੇ ਆਪ ਨੂੰ ਸਰੀਰ ਮੰਨਣ ਨਾਲ ਅਹੰਤਾ ਤੇ ਸਰੀਰ ਨੂੰ ਆਪਣਾ ਮੰਨਣ ਨਾਲ 'ਮਮਤਾ' ਹੁੰਦੀ ਹੈ। ਇਸ ਅਹੰਤਾ ਮਮਤਾ ਰੂਪ ਸੰਬੰਧ ਦਾ ਘਨਿਸ਼ਠ ਹੋਣਾ ਹੀ ਦੇਹ ਧਾਰੀ ਦਾ ਸਰੂਪ ਹੈ। ਇਸ ਲਈ ਦੇਹਧਾਰੀ ਮਨੁੱਖ ਕਰਮਾਂ ਨੂੰ ਨਹੀਂ ਛੱਡ ਸਕਦਾ। ੦ ਯਹ ਤੁ ਕਰ੍ਮ ਫਲ ਤ੍ਯਾਗੀ, ਸਹ ਤ੍ਯਾਗੀ ਇਤਿ ਅਭਿ ਧਾਮਯਤੇ = ਜਿਹੜਾ ਕਰਮ ਤੇ ਫਲ ਦੇ ਨਾਲ ਆਪਣਾ ਸੰਬੰਧ ਨਹੀਂ ਰੱਖਦਾ, ਉਹ ਤਿਆਗੀ ਹੈ। ਜਦ ਤੱਕ ਵਿਅਕਤੀ ਕੁਸ਼ਲ ਤੇ ਅਕੁਸ਼ਲ ਨਾਲ, ਚੰਗੇ ਮੰਦੇ ਨਾਲ ਆਪਣਾ ਸੰਬੰਧ ਰੱਖਦਾ ਹੈ, ਤਬ ਤੱਕ ਉਹ ਤਿਆਗੀ ਨਹੀਂ ਹੈ। ੦ ਆਸਿਤਕ = ਉਹ ਪੁਰਸ਼ ਜਿਸ ਪ੍ਰਾਕ੍ਰਿਤ ਕਿਰਿਆ ਤੇ ਪਦਾਰਥ ਨੂੰ ਆਪਣਾ ਮੰਨਦਾ ਹੈ, ਉਸ ਨਾਲ ਉਸ ਦੀ ਪ੍ਰਿਯਤਾ ਹੋ ਜਾਂਦੀ ਹੈ, ਉਸ ਪ੍ਰਿਯਤਾ ਦਾ ਨਾਂ ਆਸਿਤਕ ਹੈ। ਇਹ ਆਸਤਿਕ ਹੀ ਵਰਤਮਾਨ ਦੇ ਕਰਮਾਂ ਨੂੰ ਲੈ ਕੇ 'ਕਰਮ ਸ਼ਕਤੀ' ਤੇ ਭਵਿਖ ਦੇ ਮਿਲਣ ਵਾਲੇ ਫਲ ਦੀ ਇੱਛਾ ਨੂੰ ਲੈ ਕੇ ਫਲਾ ਸ਼ਕਤੀ ਅਖਵਾਉਂਦੀ ਹੈ। ੦ ਜਦ ਮਨੁੱਖ ਫਲ ਤਿਆਗ

ਨੂੰ ਆਪਣੇ ਜੀਵਨ ਦਾ ਉਦੇਸ਼ ਬਣਾ ਲੈਂਦਾ ਹੈ ਤਾਂ ਉਸ ਦੇ ਸਾਰੇ ਕਰਮ ਸੰਸਾਰ ਦੇ ਹਿੱਤ ਲਈ ਹੋਣ ਲੱਗਦੇ ਹਨ, ਆਪਣੇ ਲਈ ਨਹੀਂ।

**ਵਿਆਖਿਆ** :- ਹਵਾਈ ਜਹਾਜ਼ ਦੀ ਉਡਾਣ ਅਤੇ ਸਰੀਰਕ ਹੋਂਦ ਦੇ ਵਿਚਕਾਰ ਅਨੇਕਾਂ ਨੁਕਤੇ ਸਾਮਾਨ ਹਨ। ਪਹਿਲਾ - ਸਰੀਰ ਦਾ ਰੂਪ ਧਾਰਨ ਕਰਨ ਵਾਲੀ ਜੀਵ-ਆਤਮਾ ਹੈ, ਜਿਸ ਦੀ ਪਵਿੱਤਰ ਯਾਤਰਾ ਪਰਮਾਤਮਾ ਵੱਲ ਹੈ। ਦੂਜਾ ਇਕ ਯਾਤਰੀ ਹੁੰਦਾ ਹੈ, ਜਦੋਂ ਤੱਕ ਕਿ ਉਹ ਹਵਾਈ ਜਹਾਜ਼ ਵਿਚ ਉੱਡ ਰਿਹਾ ਹੁੰਦਾ ਹੈ। ਪ੍ਰਭੂਤਵ ਦੀ ਪ੍ਰਾਪਤੀ ਤੋਂ ਉਪਰੰਤ ਸਰੀਰਕ ਹੋਂਦ ਦਾ ਸਥਾਈ ਤੌਰ 'ਤੇ ਤਿਆਗ ਕਰ ਦਿੱਤਾ ਜਾਂਦਾ ਹੈ, ਪਰ ਜਹਾਜ਼ ਤਾਂ ਟਿਕਾਣੇ 'ਤੇ ਪੁੱਜਣ ਪਿੱਛੋਂ ਹੀ ਖਾਲੀ ਕੀਤਾ ਜਾਂਦਾ ਹੈ। ਸ਼ਰਤਾਂ ਦੋਵਾਂ ਦੀਆਂ ਲਗਭਗ ਸਾਮਾਨ ਹੁੰਦੀਆਂ ਹਨ, ਭਾਵੇਂ ਹਵਾਈ ਜਹਾਜ਼ ਮੈਦਾਨਾਂ, ਪਹਾੜੀਆਂ, ਵਾਦੀਆਂ, ਪਹਾੜਾਂ ਤੇ ਸਾਗਰਾਂ ਉਪਰੋਂ ਦੀ ਉੱਡਦਾ ਹੋਵੇ। ਏਸੇ ਤਰ੍ਹਾਂ ਸਰੀਰਕ ਹੋਂਦ ਦੇ ਹਵਾਈ ਜਹਾਜ਼ ਵਾਂਗ ਬਹੁਤ ਉਤਰਾ ਚੜ੍ਹਾ ਹੁੰਦੇ ਹਨ। ਹਵਾਈ ਜਹਾਜ਼ ਜਿੰਨੀ ਦੇਰ ਤੱਕ ਜਾਂ ਤਾਂ ਤਬਾਹ ਨਾ ਹੋ ਜਾਵੇ ਜਾਂ ਉੱਤਰ ਨਾ ਆਵੇ, ਆਪਣਾ ਕੰਮ ਨਹੀਂ ਰੋਕਦਾ, ਉੱਡਦਾ ਰਹਿੰਦਾ ਹੈ। ਏਸੇ ਤਰ੍ਹਾਂ ਸਰੀਰਕ ਗਤੀਵਿਧੀਆਂ ਵੀ ਮੌਤ ਤੱਕ ਰੋਕੀਆਂ ਨਹੀਂ ਜਾ ਸਕਦੀਆਂ। ਕਰਮ - ਉਨੀ ਦੇਰ ਤੱਕ ਕਾਰਜਸ਼ੀਲ ਹਨ, ਜਿੰਨੀ ਦੇਰ ਤੱਕ ਸਰੀਰ ਹੈ, ਇਨ੍ਹਾਂ ਵਿਚ ਸਰੀਰ ਦੇ ਸਾਰੇ ਕਾਰਜ ਹਨ। ਫ਼ਰਜ਼ - ਧਰਤੀ ਵਾਲੇ ਸਾਰੇ ਕੰਮ ਨਿਰੰਤਰ ਬਿਨਾਂ ਕਿਸੇ ਰੁਕਾਵਟ ਜਾਂ ਪਛੋਤਾਵੇ ਦੇ ਚੱਲਦੇ ਰਹਿੰਦੇ ਹਨ। ਜਾਗਰੂਕ ਵਿਵੇਕੀ ਵਿਅਕਤੀ ਆਪਣੇ ਕਾਰਜਾਂ ਦੀ ਪੂਰਤੀ, ਲਾਭਕਾਰੀ ਢੰਗਾਂ ਨਾਲ ਕਰਦਾ ਰਹਿੰਦਾ ਹੈ। ਹਵਾਈ ਜਹਾਜ਼ ਵਿਚ ਮੁਸਾਫਰ ਜੇ ਕਿਸੇ ਉਡਾਣ ਦੇ ਖ਼ਤਰੇ ਦੀ ਸੰਭਾਵਨਾ ਤੋਂ ਡਰ ਜਾਂਦੇ ਹਨ ਤਾਂ ਉਹ ਆਪਣੇ ਆਪ ਹੀ ਹਾਰ ਮੰਨ ਲੈਂਦੇ ਹਨ ਅਤੇ ਮੰਤਵ ਨੂੰ ਹੀਣ ਕਰ ਲੈਂਦੇ ਹਨ। ਆਪਣੇ ਆਪ ਹੀ ਚਿੰਤਾ ਵਿਚ ਪਾ ਕੇ, ਉਹ ਆਪਣੀ ਹਾਲਤ ਸੁਧਾਰਦੇ ਨਹੀਂ, ਬਲਕਿ ਆਪਣਾ ਹੌਂਸਲਾ ਢਾਹ ਲੈਂਦੇ ਹਨ। ਜੇਕਰ ਉਹ ਖ਼ਤਰਿਆਂ ਤੋਂ ਮੁਕਤ ਹੋ ਕੇ ਦੂਰ ਦ੍ਰਿਸ਼ਟੀ ਤੋਂ ਕੰਮ ਲੈਣ ਤਾਂ ਉਹ ਆਪਣੇ ਉਚੇਰੇ ਕੰਮ ਧੰਦੇ ਵਿਚ ਆਪਣੇ ਆਪ ਨੂੰ ਲਾ ਸਕਦੇ ਹਨ ਤੇ ਪ੍ਰਾਪਤ ਕਰ ਸਕਦੇ ਹਨ। ਉਡਾਣ ਦਾ ਫਲ ਤਿਆਗ ਕੇ, ਪਰ ਆਪਣੇ ਆਪ ਉਡਾਣ ਦਾ ਤਿਆਗ ਨਾ ਕਰਦਿਆਂ, ਇੰਜ ਯਾਤਰੀ ਸਿਆਣਪ ਦਾ ਕੰਮ ਕਰਦੇ ਹਨ। ਏਸੇ ਤਰ੍ਹਾਂ ਵਿਅਕਤੀ ਨੂੰ ਆਪਣੇ ਆਪ ਹੀ ਧਰਾਤਲ ਫਰਜ਼ਾਂ ਦੀ ਪੂਰਤੀ ਕਰਨੀ ਚਾਹੀਦੀ ਹੈ, ਜਿਹੜੇ ਉਸ ਦੀ ਕਿਸਮਤ ਲਈ ਪਤਣ ਸਾਬਤ ਹੁੰਦੇ ਹਨ। ਉਸ ਨੂੰ ਆਪਣੇ ਫਰਜ਼ਾਂ ਦੇ ਸਿੱਟਿਆਂ ਪ੍ਰਤੀ ਚਿੰਤਾ ਨਹੀਂ ਹੋਣੀ ਚਾਹੀਦੀ। ਜੇਕਰ ਉਹ ਆਪਣਾ ਮਨ ਆਪਣੇ ਜਨਮ ਦਾਤੇ ਪ੍ਰਭੂ ਵੱਲ ਲਾਉਂਦਾ ਹੈ ਤਾਂ ਉਸਦੇ ਲਾਭ ਜ਼ਰੂਰ ਮਿਲਦੇ ਹਨ। ਤੇ ਉਹ ਅਜਿਹਾ ਇਕੋ ਇਕ ਵਿਅਕਤੀ ਹੁੰਦਾ ਹੈ, ਜਿਸ ਨੇ ਸੱਚੇ ਅਰਥਾਂ ਵਿਚ ਤਿਆਗ ਕੀਤਾ ਹੁੰਦਾ ਹੈ। ਇਕ ਵਿਅਕਤੀ ਦਾ ਸਰੀਰ ਆਸਾਨੀ ਨਾਲ ਜ਼ਖ਼ਮੀ ਹੋ ਜਾਂਦਾ ਹੈ, ਫਿਰ ਵੀ ਉਹ ਨਾ ਰੋਂਦਾ ਹੈ, ਨਾ ਇਸ ਤੋਂ ਲਾਪ੍ਰਵਾਹ ਹੁੰਦਾ ਹੈ। ਉਹ ਜ਼ਖ਼ਮ ਉੱਪਰ ਪੱਟੀ ਬੰਨ੍ਹ ਲੈਂਦਾ ਹੈ ਤੇ ਉਸ ਵੱਲ ਉਚੇਚਾ ਧਿਆਨ ਦਿੰਦਾ ਹੈ ਤੇ ਲੋੜ ਪੈਣ ਉੱਪਰ ਇਸ ਦੇ ਇਲਾਜ ਲਈ ਪੈਸੇ ਖਰਚਦਾ ਹੈ। ਇਸ ਸਮੇਂ ਵਿਚਕਾਰ ਜ਼ਖ਼ਮ ਨਾਲ ਕੋਈ ਮੋਹ ਜਾਂ ਸਰੋਕਾਰ ਨਹੀਂ ਹੁੰਦਾ। ਇਸ ਵੱਲ ਏਸੇ ਲਈ ਧਿਆਨ ਦਿੱਤਾ ਜਾਂਦਾ ਹੈ ਕਿ ਇਸ ਦਾ ਇਲਾਜ ਹੋ ਸਕੇ। ਜਿਹੜਾ ਵਿਅਕਤੀ ਜ਼ਖ਼ਮ ਦਾ ਇਲਾਜ ਕਰਦਾ ਹੈ, ਉਹੋ ਹੀ ਹੈ ਜਿਸ ਨੇ ਜ਼ਖ਼ਮ ਦਾ ਤਿਆਗ ਕੀਤਾ ਹੋਇਆ ਹੈ, ਪਰ ਉਹ ਨਹੀਂ ਜੋ ਉਸ ਪ੍ਰਤਿ ਐਨਾ ਲਾਪ੍ਰਵਾਹ ਹੈ, ਕਿ ਜ਼ਖ਼ਮ ਗੰਦਾ ਤੇ ਜ਼ਹਿਰੀਲਾ ਬਣ ਜਾਵੇਗਾ। ਸਰੀਰਕ ਕਾਰਜ ਜ਼ਖ਼ਮ ਵਾਂਗ ਹਨ, ਜਿਨ੍ਹਾਂ ਵੱਲੋਂ ਬੇਪ੍ਰਵਾਹ ਨਹੀਂ ਹੋਇਆ ਜਾ ਸਕਦਾ। ਇਨ੍ਹਾਂ ਵੱਲ ਐਨਾ ਧਿਆਨ ਦਿੱਤਾ ਜਾਣਾ ਚਾਹੀਦਾ ਹੈ ਕਿ ਅਸੀਂ ਇਨ੍ਹਾਂ ਦਾ ਇਲਾਜ ਕਰਵਾ ਸਕੀਏ। ਜੋ ਵਿਅਕਤੀ ਇੰਜ ਕਰਦਾ ਹੈ, ਉਹ ਸੱਚਮੁੱਚ ਕਰਮਾਂ ਦਾ ਤਿਆਗ ਕਰਦਾ ਹੈ ਤੇ ਜੋ ਸੰਸਾਰੀ ਹੈ ਉਨ੍ਹਾਂ ਨੂੰ ਵੀ ਤਿਆਗਦਾ ਹੈ।



18.12 ਸ਼ਲੋਕ :

*अन्-इष्टम् इष्टम् मिश्रम् च, त्रि-विधम् कर्मण: फलम्। भवति अत्यागिनाम् प्र-इ-त्-य, न तु सम्-न्यासिनाम् क-चित्॥*

*ਅਨ੍ ਇਸ਼੍ਟ੍ਮ੍ ਇਸ਼੍ਟ੍ਮ੍ ਮਿਸ਼੍ਰ੍ਮ੍ ਚ, ਤ੍ਰਿਵਿਧਮ੍ ਕਰ੍ਮਣਹ ਫਲਮ੍।*
*ਭਵਤਿ ਅਤ੍ਯਾ ਗਿਨਾਮ੍ ਪ੍ਰੇਤ੍ਯ, ਨ ਤੁ ਸਮ੍ ਨ੍ਯਾਸਿਨਾਮ੍ ਕਵ੍ਚਿਤ੍॥*

**o ਸ਼ਬਦ ਅਰਥ** :- ਅਨ੍ਇਸ਼੍ਟ੍ਮ੍ : ਜੋ ਸਹਿਮਤ ਨਾ ਹੋਵੇ। ਇਸ਼੍ਟ੍ਮ੍ ਮਿਸ਼੍ਰਮ੍ : ਜੋ ਸਹਿਮਤ ਹੈ। ਚ : ਅਤੇ। ਤ੍ਰਿਵਿਧਮ੍ : ਤ੍ਰੈਪੱਖੀ। ਕਰ੍ਮਣਹ : ਕਾਰਜ। ਫਲਮ੍ : ਫਲ। ਭਵਤਿ : ਵਾਪਰਦੇ ਹਨ। ਅਤ੍ਯਾ ਗਿਨਾਮ੍ : ਕਿਸੇ ਦਾ ਤਿਆਗ ਨਾ ਕਰਦਿਆਂ। ਪ੍ਰੇਤ੍ਯ : ਮੌਤ ਤੋਂ ਪਿੱਛੋਂ। ਨ : ਨਹੀਂ। ਤੁ : ਪਰ। ਸਮ੍ਨ੍ਯਾਸਿਨਾਮ੍ : ਤਿਆਗ ਕਰਨ ਵਾਲੇ। ਕਵ੍ਚਿਤ੍ : ਹਮੇਸ਼ਾ।

**o ਸ਼ਲੋਕਾਰਥ** :- ਕਰਮ ਫਲ ਦਾ ਤਿਆਗ ਨਾ ਕਰਨ ਵਾਲੇ ਦੇ ਕਰਮਾਂ ਦਾ ਬੁਰਾ, ਚੰਗਾ, ਅਤੇ ਰਲਿਆ ਮਿਲਿਆ - ਤਿੰਨੇ ਪ੍ਰਕਾਰ ਦਾ ਫਲ, ਮਰਨ ਪਿੱਛੋਂ ਹੁੰਦਾ ਹੈ। ਪਰ ਸੰਨਿਆਸੀਆਂ (ਕਰਮ ਫਲ ਦਾ ਤਿਆਗ ਕਰਨ ਵਾਲਿਆਂ) ਦੇ ਕਰਮਾਂ ਦਾ ਫਲ ਕਦੇ ਵੀ ਨਹੀਂ ਹੁੰਦਾ।

**ਪਦ-ਅਰਥ-ਵਿਸਥਾਰ** :- o ਅਨ੍ਇਸ਼ਟਮ੍ ਇਸ਼ਟਮ੍ ਮਿਸ਼੍ਰਮ੍ ਚ, ਤ੍ਰਿਵਿਧਮ੍ ਕਰ੍ਮਣ ਹ ਫਲਮ੍ = ਕਰਮ - ਫਲ ਦੇ ਤਿੰਨ ਰੂਪ ਹਨ 1. ਇਸ਼ਟ 2. ਅਨਿਸ਼ਟ 3. ਮਿਸ਼੍ਰਤ। 1. ਜਿਸ ਹਾਲਾਤ ਨੂੰ ਮਨੁੱਖ ਚਾਹੁੰਦਾ ਹਾਂ ਉਹ 'ਇਸ਼ਟ' ਕਰਮ-ਫਲ ਹੈ। 2. ਜਿਸ ਪਰਿਸਥਿਤੀ ਨੂੰ ਮਨੁੱਖ ਨਹੀਂ ਚਾਹੁੰਦਾ - ਉਹ ਅਨਿਸ਼ਟ ਹੈ। 3. ਜੋ ਇਸ਼ਟ ਵੀ ਹੈ ਅਨਿਸ਼ਟ ਵੀ ਹੈ ਉਹ ਮਿਸ਼੍ਰਤ ਕਰਮ ਫਲ ਹੈ। ਅਸਲ ਵਿਚ ਸੰਸਾਰ ਵਿਚ ਮਿਸ਼੍ਰਤ ਕਰਮ ਫਲ ਹੀ ਹੁੰਦਾ ਹੈ। ਕਿਉਂਕਿ ਕੋਈ ਵੀ ਕਰਮ ਪੂਰੀ ਤਰ੍ਹਾਂ ਨਿਰਦੋਸ਼ ਨਹੀਂ ਹੁੰਦਾ। o ਭਵਤਿ ਅਤ੍ਯਾਗਿਨਾਮ੍ ਪ੍ਰੇਤ੍ਯ = ਫਲ ਦੀ ਇੱਛਾ ਰੱਖ ਕੇ ਕਰਮ ਕਰਨ ਵਾਲਿਆਂ ਨੂੰ ਹੀ ਫਲ ਮਿਲਦੇ ਹਨ। ਸੰਨਿਆਸੀਆਂ ਨੂੰ ਨਹੀਂ, ਜਿੰਨੇ ਵੀ ਕਰਮ ਹੁੰਦੇ ਹਨ, ਉਹ ਸਾਰੇ ਪ੍ਰਕ੍ਰਿਤੀ ਦੇ ਰਾਹੀਂ (ਸਰੀਰ ਇੰਦ੍ਰੀਆਂ ਮਨ ਬੁੱਧੀ ਰਾਹੀਂ) ਹੁੰਦੇ ਹਨ। ਸਾਰੇ ਕਰਮਾਂ ਦਾ ਸੰਬੰਧ ਪ੍ਰਕ੍ਰਿਤੀ ਰਾਹੀਂ (ਸਰੀਰ ਇੰਦ੍ਰੀਆਂ ਮਨ ਬੁੱਧੀ ਰਾਹੀਂ) ਹੁੰਦੇ ਹਨ। ਸਾਰੇ ਕਰਮਾਂ ਦਾ ਸੰਬੰਧ ਪ੍ਰਕ੍ਰਿਤੀ ਨਾਲ ਹੀ ਹੈ। ਸ੍ਵਯੰ (ਚੇਤਨ ਸਰੂਪ) ਨਾਲ ਨਹੀਂ। ਪਰ ਜਦ ਸ੍ਵਯੰ ਉਨ੍ਹਾਂ ਨਾਲੋਂ ਸੰਬੰਧ ਤੋੜ ਲੈਂਦਾ ਹੈ ਤਾਂ ਫਿਰ ਉਹ ਭੋਗੀ ਨਹੀਂ ਬਣਦਾ ਤਿਆਗੀ ਹੋ ਜਾਂਦਾ ਹੈ। o ਪ੍ਰੇਤ੍ਯ ਭਵਤਿ o ਦਾ ਭਾਵਾਰਥ ਹੈ ਕਿ ਜੋ ਕਰਮ ਫਲ ਦੇ ਤਿਆਗੀ ਨਹੀਂ ਹਨ। ਉਨ੍ਹਾਂ ਨੂੰ ਇਸ਼ਟ ਅਨਿਸ਼ਟ ਤੇ ਮਿਸ਼੍ਰਤ - ਇਹ ਤਿੰਨੇ ਕਰਮ ਫਲ ਮਰਨ ਪਿੱਛੋਂ ਜ਼ਰੂਰ ਮਿਲਦੇ ਹਨ। o ਨ ਤੁ ਸਮ੍ ਨ੍ਯਾਸਿਨਾਮ੍ ਕਵ੍ਚਿਤ੍ - ਪਦਾਂ ਵਿਚ ਕਿਹਾ ਗਿਆ ਹੈ ਕਿ ਜੋ ਕਰਮ ਫਲ ਦੇ ਤਿਆਗੀ ਹਨ, ਉਨ੍ਹਾਂ ਨੂੰ ਕਿਧਰੇ ਵੀ ਅਰਥਾਤ ਏਥੇ ਤੇ ਮਰਨ ਪਿੱਛੋਂ ਵੀ ਕਰਮ ਫਲ ਨਹੀਂ ਮਿਲਦਾ। ਇਸ ਤੋਂ ਸਿੱਧ ਹੁੰਦਾ ਹੈ ਕਿ ਅਤ੍ਯਾਗੀਆਂ ਨੂੰ ਮਰਨ ਪਿੱਛੋਂ ਕਰਮ ਫਲ ਮਿਲਦਾ ਹੀ ਹੈ ਪਰ ਏਥੇ ਜਿਉਂਦੇ ਜੀ ਭੀ ਕਰਮ ਫਲ ਮਿਲ ਸਕਦਾ ਹੈ। o ਸੰਨਿਆਸੀਆਂ ਨੂੰ ਵੀ ਇਸ ਲੋਕ ਜਾਂ ਪ੍ਰਲੋਕ ਵਿਚ ਕਰਮ ਫਲ ਭੋਗਣਾ ਨਹੀਂ ਪੈਂਦਾ। ਪਰ ਪੂਰਵ ਜਨਮ ਵਿਚ ਕੀਤੇ ਹੋਏ ਕਰਮਾਂ ਅਨੁਸਾਰ ਇਸ ਜਨਮ ਵਿਚ ਉਨ੍ਹਾਂ ਸਾਹਮਣੇ ਅਨੁਕੂਲ ਜਾਂ ਪ੍ਰਤਿਕੂਲ ਹਾਲਾਤ ਤਾਂ ਆਉਂਦੇ ਹਨ, ਪਰ ਉਹ ਆਪਣੇ ਵਿਵੇਕ ਦੇ ਬਲ ਤੋਂ ਉਨ੍ਹਾਂ ਹਾਲਾਤਾਂ ਦੇ ਭਾਗੀ ਨਹੀਂ ਬਣਦੇ। ਉਨ੍ਹਾਂ ਤੋਂ ਸੁਖ ਦੁਖ ਅਨੁਭਵ ਨਹੀਂ ਕਰਦੇ। ਏਥੇ ਸੰਨਿਆਸੀ ਪਦ ਵਿਚ ਤਿਆਗੀ (ਕਰਮ ਯੋਗੀ) ਤੇ ਸੰਨਿਆਸੀ (ਸ਼ਾਂਖ ਯੋਗੀ) ਦੋਵਾਂ ਦੀ ਏਕਤਾ ਕੀਤੀ ਗਈ ਹੈ। ਹੋਰ ਦੇਖੋ 2.71, 18.53 o ਕਰਮ ਤਿੰਨ ਪ੍ਰਕਾਰ ਦੇ ਹੁੰਦੇ ਹਨ 1. ਵਰਤਮਾਨ ਵਿਚ ਜੋ ਕਰਮ ਕੀਤੇ ਜਾਂਦੇ ਹਨ, ਉਹ ਕ੍ਰਿਯਿਮਾਣ ਕਰਮ ਅਖਵਾਉਂਦੇ ਹਨ 2. ਵਰਤਮਾਨ ਤੋਂ

ਪਹਿਲਾਂ ਇਸ ਜਨਮ ਤੋਂ ਪਹਿਲਾਂ ਕੀਤੇ ਹੋਏ ਕਰਮ ਹਨ ਉਹ ਸੰਚਿਤ ਹਨ 3. ਸੰਚਿਤ ਤੋਂ ਜੋ ਕਰਮ ਫਲ ਦੇਣ ਵਾਸਤੇ ਸਾਹਮਣੇ ਆ ਗਏ ਹਨ, ਅਰਥਾਤ ਜਨਮ ਆਯੂ ਤੇ ਅਨੁਕੂਲ ਪ੍ਰਤਿਕੂਲ ਹਾਲਾਤ ਦੇ ਰੂਪ ਵਿਚ ਸਾਹਮਣੇ ਆ ਗਏ ਹਨ ਉਹ ਪ੍ਰਾਰਬ੍ਧ ਕਰਮ ਅਖਵਾਉਂਦੇ ਹਨ। ੦ ਮਨੁੱਖ ਨੂੰ ਚਾਰ ਕਿਸਮ ਦੀ ਚਾਹਣਾ ਹੁੰਦੀ ਹੈ। 1. ਧਨ (ਅਰਥ) 2. ਧਰਮ (ਧਰਮ) 3. ਕਾਮ 4. ਮੋਕਸ਼ ਦੀ – ਸੰਸਾਰਕ ਦੁੱਖ ਭੋਗਣ ਦਾ ਨਾਂ ਕਾਮ ਹੈ। ਇਹ ਸ਼ਬਦ, ਸਪੱਰਸ਼, ਰੂਪ, ਰਸ, ਗੰਧ ਮਾਨ ਵਡਿਆਈ ਰਾਹੀਂ ਭੋਗਿਆ ਜਾਂਦਾ ਹੈ। ਕਰਮ-ਵੰਡ ਕਾਇਆ ਕਰਮ, ਵਾਣੀ ਕਰਮ ਅਤੇ ਮਨੋ-ਕਰਮ ਅਨੁਸਾਰ ਵੀ ਕੀਤੀ ਜਾਂਦੀ ਹੈ।

**ਵਿਆਖਿਆ** :– ਭੈੜੇ ਕੰਮਾਂ ਦਾ ਫਲ ਭੈੜਾ ਮਿਲਦਾ ਹੈ। ਪਸ਼ੂ ਬਿਰਤੀ ਧਾਰਨ ਕਰਨ ਜਾਂ ਨਰਕ ਵਰਗਾ ਜੀਵਨ ਜਿਉਣ ਦਾ ਆਧਾਰ ਭੈੜੇ ਕੰਮ ਹਨ। ਦੂਜੇ ਪਾਸੇ ਸਵੱਰਗ ਵਰਗੀ ਜੀਵਨ ਧਾਰਾ ਗ੍ਰਹਿਣ ਕਰਨ ਤੇ ਉੱਤਮ ਜਨ੍ਮ ਅਪਨਾਉਣ ਪਿੱਛੇ ਉੱਤਮ ਕਾਰਜ ਕਾਰਜਸ਼ੀਲ ਹੁੰਦੇ ਹਨ। ਧਰਤੀ ਉੱਪਰ ਆ ਕੇ ਵਿਅਕਤੀਗਤ ਜੀਵਨ ਪ੍ਰਾਪਤ ਕਰਨਾ, ਰਲੇ ਮਿਲੇ ਕਾਰਜਾਂ ਦੇ ਫਲ ਤੋਂ ਹੁੰਦਾ ਹੈ। ਰਲੇ ਮਿਲੇ ਕਾਰਜਾਂ ਤੋਂ ਭਾਵ ਚੰਗੇ ਮੰਦੇ ਕੰਮ। ਜੋ ਜੀਵ ਕਰਮਾਂ ਨਾਲ ਬੱਝੇ ਹੋਏ ਹਨ, ਉਨ੍ਹਾਂ ਦਾ ਇਕ ਸਰੀਰ ਤੋਂ ਦੂਜੇ ਸਰੀਰ ਵਿਚ ਬਦਲਣਾ ਲਾਜ਼ਮ ਹੈ। ਇਹੋ ਜੀਵ ਖੁਸ਼ੀ ਅਤੇ ਗ਼ਮੀ ਵੀ ਪ੍ਰਾਪਤ ਕਰਦੇ ਹਨ। ਜਿਹੜੇ ਜੀਵ 'ਕਰਮਾਂ' ਨਾਲ ਸੰਬੰਧਿਤ ਨਹੀਂ ਹਨ। ਉਨ੍ਹਾਂ ਨੂੰ ਦੁਨਿਆਵੀ ਦੁੱਖ ਸੁੱਖ ਪ੍ਰਾਪਤ ਨਹੀਂ ਹੁੰਦੇ। ਨਾ ਉਨ੍ਹਾਂ ਲਈ ਜਨਮ ਮਰਨ ਦਾ ਚੱਕਰ ਹੁੰਦਾ ਹੈ। ਉਹ ਤਾਂ ਮੁਕਤੀ ਨਾਲ ਵਰੋਸਾਏ ਜਾਂਦੇ ਹਨ। ਕੁੱਝ ਚਿੰਨ ਦ੍ਰਿਸ਼ਟੀਗੋਚਰ ਹੋ ਜਾਂਦੇ ਹਨ ਕਿ ਵਿਅਕਤੀ ਹੁਣ ਪੂਰਨਤਾ ਪ੍ਰਪੱਕਤਾ ਗ੍ਰਹਿਣ ਕਰ ਚੁੱਕਾ ਹੈ, ਉਸ ਨੂੰ ਮੁੜ ਜਨਮ ਲੈਣ ਦੀ ਲੋੜ ਨਹੀਂ। ਅਜਿਹਾ ਵਿਅਕਤੀ ਹਮੇਸ਼ਾ ਸੰਤੋਸ਼ੀ ਹੁੰਦਾ ਹੈ। ਸਰੀਰ ਤਾਂ ਉਸ ਦਾ ਪਰਛਾਵੇਂ ਵਾਂਗ ਪਿੱਛਾ ਕਰਦਾ ਹੈ। ਭਾਵੇਂ ਸਰੀਰ ਵਿਚੋਂ ਮਨ ਕੱਢ ਲਿਆ ਜਾਵੇ ਤਾਂ ਵੀ ਉਹ ਸਰੀਰਕ ਪ੍ਰਕਿਰਿਆਵਾਂ ਸਾਵਧਾਨੀ ਨਾਲ ਕਾਰਜਸ਼ੀਲ ਹੁੰਦੀਆਂ ਰਹਿੰਦੀਆਂ ਹਨ, ਜਦੋਂ ਕਿ ਸੰਸਾਰਕ ਕਾਰਜਾਂ ਲਈ ਉਹ ਸੰਸਾਰ ਦਾ ਨਹੀਂ ਹੁੰਦਾ। ਜੋ ਵਿਅਕਤੀ ਕਰਮਾਂ ਨਾਲ ਜੁੜਿਆ ਹੋਇਆ ਹੈ, ਉਸ ਦਾ ਹੁਣ ਤੇ ਏਥੇ ਅਨੁਮਾਨ ਲਾਇਆ ਜਾ ਸਕਦਾ ਹੈ। ਮੌਤ ਤੇ ਪੁਨਰ ਜਨਮ, ਨੀਂਦ ਅਤੇ ਮੁੜ ਜਾਗਣ ਵਾਂਗ ਹੈ। ਭੈੜਾ ਵਿਅਕਤੀ ਜਿਹੜਾ ਸੌਂਦਾ ਹੈ, ਉਹ ਭੈੜਾ ਵਿਅਕਤੀ ਹੋ ਕੇ ਹੀ ਜਾਗਦਾ ਹੈ ਤੇ ਇਹੋ ਚੰਗੇ ਵਿਅਕਤੀ ਉੱਪਰ ਵੀ ਢੁਕਦਾ ਹੈ। ਕੁੱਝ ਵਿਅਕਤੀ ਅਜਿਹੇ ਹੁੰਦੇ ਹਨ, ਜਿਹੜੇ ਇਸ ਧਰਤੀ ਉੱਪਰ ਨਰਕ ਭੋਗਦੇ ਹਨ, ਕੁੱਝ ਅਜਿਹੇ ਵੀ ਲੋਕ ਹਨ ਜਿਹੜੇ ਬਰਿਊਟਸ ਵਾਂਗ ਵਿਵਹਾਰ ਕਰਦੇ ਹਨ। ਕੁਝ ਹੋਰ ਹੁੰਦੇ ਹਨ ਜਿਹੜੇ ਇਸ ਧਰਤੀ ਉੱਪਰ ਦੈਵ ਲੌਕਿਕ ਦੈਵੀ ਹੁੰਦੇ ਹਨ ਤੇ ਉਹ ਇਸ ਸੰਸਾਰ ਨੂੰ ਸਵੱਰਗ ਬਣਾ ਦਿੰਦੇ ਹਨ। ਸਾਰੇ ਭਿੰਨ ਭਿੰਨ ਚਰਿੱਤਰਾਂ ਵਾਲੇ ਆਪਣੇ ਆਪਣੇ ਕਾਰਜ ਪੂਰਦੇ ਹਨ। ਪੁਨਰ ਜਨਮ ਉਨ੍ਹਾਂ ਦੇ ਗੁਣ ਲੱਛਣਾਂ ਕਾਰਨ ਨਿਰਧਾਰਿਤ ਹੁੰਦਾ ਹੈ। ਇੰਜ ਇਹ ਸਿਲਸਿਲਾ ਬਣਿਆ ਰਹਿੰਦਾ ਹੈ। ਕਰਮ ਫਲ ਉਸੇ ਦਾ ਹੈ, ਜੋ ਆਤ੍ਮ-ਚਿੰਤਨ ਕਰਦਾ ਹੈ ਕਿ ਉਹ ਕਰਮਾਂ ਦਾ ਕਰਤਾ ਹੈ। ਜਿਹੋ ਜਿਹੇ ਅਸਾਡੇ ਵਿਚਾਰ ਹੁੰਦੇ ਹਨ ਉਸੇ ਰੂਪ ਵਿਚ ਅਸਾਡੇ ਦੁੱਖ ਸੁੱਖ ਆਉਂਦੇ ਰਹਿੰਦੇ ਹਨ।



18.13 **ਸ਼ਲੋਕ** :

*पञ्च एतानि ( महद् ) महा-बाहो, कारणानि नि-बोध मे। सांख्ये कृतान्ते प्र-उक्तानि, सिद्धये सर्व-कर्मणाम्॥*

*ਪੰਚ ਏਤਾਨਿ (ਮਹਦ੍) ਮਹਾਬਾਹੋ, ਕਾਰਣਾਨਿ ਨਿਬੋਧ ਮੇ।*
*ਸਾਂਖ੍ਯੇ ਕ੍ਰਤਾਂਤੇ ਪ੍ਰਉਤਕਾਨਿ, ਸਿੱਧਯੇ ਸਰ੍ਵ ਕਰ੍ਮਣਾਮ੍॥*

**੦ ਸ਼ਬਦ ਅਰਥ** :– ਪੰਚ : ਪੰਜ। ਏਤਾਨਿ : ਇਹ। ਮਹਾਬਾਹੋ : ਸ਼ਕਤੀਸ਼ਾਲੀ ਯੋਧੇ! ਕਰਣਾਨਿ : ਕਾਰਨ। ਨਿਬੋਧ : ਲਿਖਦਾ ਹੈ। ਮੇ : ਮੈਨੂੰ। ਸਾਂਖ੍ਯੇ : ਸਾਂਖਯਾ ਵਿੱਚ। ਕ੍ਰਤਾਂਤੇ : ਜਿਹੜਾ ਸਾਰੇ ਕੰਮਾਂ ਦਾ ਅੰਤ ਹੈ। ਪ੍ਰਉਤਕਾਨਿ : ਜਿਵੇਂ ਐਲਾਨ ਕੀਤਾ ਗਿਆ ਹੈ। ਸਿੱਧਯੇ = ਪੂਰਨਤਾ ਲਈ। ਸਰ੍ਵ ਕਰ੍ਮਣਾਮ੍ : ਸਾਰੇ ਕੰਮਾਂ ਦਾ।

**੦ ਸ਼ਲੋਕਾਰਥ** :– ਹੇ ਮਹਾਬਾਹੋ! ਜਿਸ ਵਿਚ ਸਾਰੇ ਕਰਮਕਾਂਡਾਂ ਦੀ ਸਮਾਪਤੀ ਹੋ ਜਾਂਦੀ ਹੈ, ਜਿਸ ਵਿਚ ਗਿਆਤਵਯ ਪਦਾਰਥਾਂ ਦੀ ਗਿਣਤੀ ਕੀਤੀ ਜਾਵੇ (ਸਾਂਖਯੇ) ਅਰਥਾਤ ਵੇਦਾਂਤ ਸ਼ਾਸਤਰ ਵਿਚ, ਸਾਰੇ ਕੰਮਾਂ ਦੀ ਸਿੱਧੀ ਵਾਸਤੇ ਕਹੇ ਗਏ ਇਨ੍ਹਾਂ ਪੰਜਾਂ ਕਾਰਨਾਂ (ਸਾਧਨਾ) ਨੂੰ ਚੰਗੀ ਤਰ੍ਹਾਂ ਜਾਣ ਲੈ।

**ਪਦ-ਅਰਥ-ਵਿਸਥਾਰ** :– ੦ ਪੰਚ ਏਤਾਨਿ (ਮਹਦ੍) ਮਹਾਬਾਹੋ ਕਾਰਣਾਨਿ ਨਿਬੋਧ ਮੇ – ਹੇ ਮਹਾਬਾਹੋ! ਜਿਸ ਵਿਚ ਸੰਪੂਰਣ ਕਰਮਾਂ ਦਾ ਅੰਤ ਹੋ ਜਾਂਦਾ ਹੈ, ਅਜਿਹੇ ਸ਼ਾਂਖ ਸਿਧਾਂਤਾਂ ਵਿਚ – ਹੇ ਮਹਾਬਾਹੋ! ਅਜਿਹੇ ਸ਼ਾਂਖ ਸਿਧਾਂਤਾਂ ਵਿਚ ਸੰਪੂਰਣ ਵਿਹਿੱਤ ਤੇ ਨਿਖਿੱਧ ਕਰਮਾਂ ਦੇ ਹੋਣ ਵਿਚ ਪੰਜ ਹੇਤੂ ਦੱਸੇ ਗਏ ਹਨ। (ਸ੍ਵਯੰ) ਸਰੂਪ, ਉਨ੍ਹਾਂ ਕਰਮਾਂ ਵਿਚ ਹੇਤੂ ਨਹੀਂ ਹੈ। ੦ ਨਿਬੋਧ ਮੇ – ਇਸ ਅਧਿਆਇ ਵਿਚ ਭਗਵਾਨ ਨੇ ਜਿੱਥੇ ਸਾਂਖਯ ਸਿਧਾਂਤ ਦਾ ਵਰਨਣ ਕੀਤਾ ਹੈ। (18.13, 50) ਜਦ ਕਿ ਦੂਜੀ ਥਾਂ 'ਸ਼੍ਣੁ' ਕਿਰਿਆ ਦਾ ਪ੍ਰਯੋਗ ਕੀਤਾ ਹੈ। ਸ਼ਾਂਖਯ ਸਿਧਾਂਤਾਂ ਵਿਚ ਤਾਂ ਨਿਬੋਧ ਪਦ ਤੋਂ ਚੰਗੀ ਤਰ੍ਹਾਂ ਸਮਝਣ ਦੀ ਗੱਲ ਕਹੀ ਗਈ ਹੈ। ਦੂਜੀ ਥਾਂ ਸ਼੍ਣੁ ਪਦ ਵਿਚ ਸੁਣਨ ਦੀ ਗੱਲ ਕਹੀ ਗਈ ਹੈ। ਇਨ੍ਹਾਂ ਸਿਧਾਂਤ ਨੂੰ ਡੂੰਘੇ ਵਿਚਾਰ ਨਾਲ ਗ੍ਰਹਿਣ ਕਰਨ ਦੀ ਲੋੜ ਹੈ। ਤਾਕਿ ਤਤਕਾਲ ਤੱਤਵ ਦਾ ਅਨੁਭਵ ਹੋ ਜਾਵੇ। ੦ ਸ਼ਾਂਖਯੇ ਕ੍ਰਤਾਂਤੇ ਪ੍ਰਉਕਤਾਂਨਿ, ਸਿਧਯੇ ਸਰ੍ਵ ਕਰਮਣਾਮ੍ – ਕਰਮ ਚਾਹੇ ਸ਼ਾਸਤ੍ਰ ਵਿਹਿੱਤ ਹੋਵੇ, ਚਾਹੇ ਸ਼ਸਤ੍ਰ ਨਿਖਿੱਧ ਹੋਵੇ, ਚਾਹੇ ਸਰੀਰਕ ਹੋਵੇ, ਚਾਹੇ ਮਾਨਸਿਕ ਹੋਵੇ, ਚਾਹੇ ਵਾਚਿਕ ਹੋਵੇ, ਚਾਹੇ ਸਥੂਲ ਹੋਵੇ, ਤੇ ਭਾਵੇਂ ਸੂਖਮ, ਇਨ੍ਹਾਂ ਸੰਪੂਰਣ ਕਰਮਾਂ ਦੀ ਸਿੱਧੀ ਲਈ ਪੰਜ ਹੇਤੂ ਕਹੇ ਗਏ ਹਨ, ਜਦ ਪੁਰਸ਼ ਦਾ ਇਨ੍ਹਾਂ ਕਰਮਾਂ ਵਿਚ ਕਰਤੱਵ ਰਹਿੰਦਾ ਹੈ ਤਾਂ ਕਰਮ ਸਿੱਧੀ ਤੇ ਕਰਮ ਸੰਗ੍ਰਹਿ ਦੋਵੇਂ ਹੁੰਦੇ ਹਨ ਜੇ ਪੁਰਸ਼ ਦਾ ਇਨ੍ਹਾਂ ਕਰਮਾਂ ਦੇ ਹੋਣ ਵਿਚ ਕਰਤੱਵ ਨਹੀਂ ਰਹਿੰਦਾ, ਤਾਂ ਕਰਮ ਸਿੱਧੀ ਤਾਂ ਹੁੰਦੀ ਹੈ, ਪਰ ਕਰਮ ਸੰਗ੍ਰਹਿ ਨਹੀਂ ਹੁੰਦਾ। ਜਿਵੇਂ ਸੰਸਾਰ ਵਿਚ ਪਰਿਵਰਤਨ ਹੁੰਦਾ ਹੈ, ਅਰਥਾਤ ਨਦੀਆਂ ਵਹਿੰਦੀਆਂ ਹਨ, ਹਵਾ ਚੱਲਦੀ ਹੈ, ਦਰੱਖਤ ਵਧਦੇ ਹਨ, ਪਰ ਇਨ੍ਹਾਂ ਕਿਰਿਆਵਾਂ ਤੋਂ ਕਰਮ ਸੰਗ੍ਰਹਿ ਨਹੀਂ ਹੁੰਦਾ, ਅਰਥਾਤ ਇਹ ਕਿਰਿਆਵਾਂ ਪਾਪ ਪੁੰਨ ਜਨਕ ਅਥਵਾ ਬੰਧਨ ਕਾਰਕ ਨਹੀਂ ਹੁੰਦੀਆਂ। ਭਾਵਾਰਥ ਇਹ ਹੋਇਆ ਕਿ ਕਰਤੱਵ ਅਭਿਮਾਨ ਤੋਂ ਹੀ ਕਰਮ ਸਿੱਧੀ ਤੇ ਕਰਮ ਸੰਗ੍ਰਹਿ ਹੁੰਦਾ ਹੈ। ਕਰਤੱਵ ਅਭਿਮਾਨ ਮਿਟਣ 'ਤੇ ਕ੍ਰਿਆ ਮਾਤਰ ਵਿਚ ਅਧਿਸ਼ਟਾਨ, ਕਰਣ, ਚੇਸ਼ਟਾ ਤੇ ਦੈਵ – ਇਹ ਚਾਰ ਹੇਤੂ ਹੀ ਹੁੰਦੇ ਹਨ (17.14) ੦ ਅਰਜਨ ਸਰੂਪ ਤੋਂ ਕਰਮਾਂ ਦਾ ਤਿਆਗ ਕਰਨਾ ਚਾਹੁੰਦੇ ਸਨ – ਇਸ ਲਈ ਉਸ ਨੂੰ ਇਹ ਸਮਝਾਉਣਾ ਸੀ ਕਿ ਕਰਮਾਂ ਦਾ ਤਿਆਗ ਤੇ ਗ੍ਰਹਿਣ – ਦੋਵੇਂ ਹੀ ਕਲਿਆਣ ਹੇਤੂ ਨਹੀਂ ਹੈ। ਕਲਿਆਣ ਹੇਤੂ ਤਾਂ ਪਰਿਵਰਤਨਸ਼ੀਲ ਨਾਸ਼ਵਾਨ ਪ੍ਰਕ੍ਰਿਤੀ ਤੋਂ ਅਪਰਿਵਰਤਨਸ਼ੀਲ ਅਵਿਨਾਸ਼ੀ ਆਪਣੇ ਸਰੂਪ ਦਾ ਸੰਬੰਧ ਨਿਸ਼ੇਧ (ਤੋੜਨ) ਹੀ ਹੈ। ੦ ਇਸ ਸੰਬੰਧ ਨਿਸ਼ੇਧ ਦੀਆਂ ਦੋ ਪ੍ਰਕਿਰਿਆਵਾਂ ਕਰਮਯੋਗ ਤੇ ਸ਼ਾਂਖਯਯੋਗ ਹੀ ਹਨ।

**ਵਿਆਖਿਆ** :– ਦੂਜੇ ਅਧਿਆਇ ਵਿਚ ਸਾਂਖਯੇ ਵੇਦਾਂਤ ਦਰਸ਼ਨ ਸੰਬੰਧੀ ਉਲੇਖ ਕੀਤਾ ਗਿਆ ਹੈ, ਨਾ ਕਿ ਕਪਿਲ ਮੁਨੀ ਦੀ ਵਿਚਾਰਧਾਰਾ, ਜੋ ਬ੍ਰਹਿਮੰਡ ਵਿਗਿਆਨ ਨਾਲ ਸੰਬੰਧਿਤ ਹੈ। ਵੇਦਾਂਤ ਅਨੁਸਾਰ ਸਾਰੇ ਕਰਮਾਂ ਦੀ ਜ਼ਿੰਮੇਵਾਰੀ ਅੰਤ ਨੂੰ, ਅਨੁਭਵ ਤੋਂ ਪਰੇ

ਹੋ ਜਾਂਦੀ ਹੈ ਅਥਵਾ ਕਮਾਲ ’ਤੇ ਪੁੱਜ ਜਾਂਦੀ ਹੈ। ਜੋ ਵੀ ਕੋਈ ਅਪੂਰਣ ਜਾਂ ਕੱਚੇ ਕਾਰਜ ਕਰਦਾ ਹੈ ਤੇ ਕਿਸੇ ਕਾਰਨ ਲਈ ਕਰਮਾਂ ਤੋਂ ਕੰਨੀ ਕਤਰਾਉਂਦਾ ਹੈ, ਉਹ ਉਸ ਅਵੱਸਥਾ ਨੂੰ ਗ੍ਰਹਿਣ ਨਹੀਂ ਕਰਦਾ, ਜੋ ਕਰਮਾਂ ਤੋਂ ਪਰੇ ਦੀ ਅਵੱਸਥਾ ਹੈ। ਪ੍ਰਕ੍ਰਿਤੀ, ਜਿਸ ਨੂੰ ਕਰਮਾਂ ਦੀ ਵਿਉਂਤ ਹੈ ਨੂੰ ਜੀਵਾਤਮਾ ਦੀ ਸਿਖਲਾਈ ਪ੍ਰਾਪਤ ਕਰਨ ਦੀ ਥਾਂ ਕਿਹਾ ਗਿਆ ਹੈ। ਜਿਵੇਂ ਬੱਚੇ, ਸਕੂਲ, ਸਿੱਖਣ ਲਈ ਜਾਂਦੇ ਹਨ, ਜੀਵਾਤਮਾ ਇਸ ਸੰਸਾਰ ਵਿਚ ਕੁੱਝ ਸਿੱਖਣ ਲਈ ਆਉਂਦੀ ਹੈ। ਬੱਚੇ ਆਪਣੇ ਆਪ ਨੂੰ ਬੜੀ ਰੀਝ ਤੇ ਨੀਝ ਨਾਲ ਸਿਖਿਆ ਵਿਚ ਰੁਝਾ ਲੈਂਦੇ ਹਨ, ਆਪਣਾ ਸਮਾਂ ਵੀ ਬਰਬਾਦ ਨਹੀਂ ਕਰਦੇ। ਨਿਰਧਾਰਿਤ ਕੀਤੇ ਸਮੇਂ ਵਿਚ ਉਹ ਪ੍ਰਾਪਤੀ ਕਰ ਲੈਂਦੇ ਹਨ ਤੇ ਸਫ਼ਲ ਹੋ ਜਾਂਦੇ ਹਨ। ਉਹ ਸਕੂਲ ਨਾਲ ਸਥਾਈ ਤੌਰ ’ਤੇ ਜੁੜੇ ਨਹੀਂ ਹੁੰਦੇ ਤੇ ਉਨ੍ਹਾਂ ਨੂੰ ਇਸ ਗੱਲ ਦਾ ਅਹਿਸਾਸ ਹੁੰਦਾ ਹੈ। ਸਾਰੇ ਨੁਕਤੇ ਇਸੇ ਤਰ੍ਹਾਂ ਜੀਵਾਤਮਾ ਨਾਲ ਜੁੜੇ ਹੋਏ ਹਨ। ਜੀਵਾਤਮਾ ਪ੍ਰਕ੍ਰਿਤੀ ਤੋਂ ਆਪਣੀ ਸਿਖਿਆ ਪ੍ਰਾਪਤ ਕਰਦੀ ਹੈ। ਜਦੋਂ ਉਹ ਕਰਮਾਂ ਵਿਚ ਗ੍ਰਸੀ ਹੁੰਦੀ ਹੈ ਤਾਂ ਵੀ ਉਸ ਨੂੰ ਕਰਮ ਦੀ ਪ੍ਰਕ੍ਰਿਤੀ ਦਾ ਗਿਆਨ ਪ੍ਰਾਪਤ ਕਰਨਾ ਪੈਂਦਾ ਹੈ ਤੇ ਉਨ੍ਹਾਂ ਤੋਂ ਨਿਰਲੇਪ ਵੀ ਰਹਿਣਾ ਪੈਂਦਾ ਹੈ, ਇਹੋ ਨਿਰਧਾਰਿਤ ਮੰਜ਼ਲ ਹੈ।

✪ ✪ ✪

18.14 ਸ਼ਲੋਕ :

*अधि-स्थानम् तथा कर्ता, करणम् च पृथक्-विधम्। वि-विधाः च पृथक् चेष्टाः, दैवम् च एव अत्र पञ्चमम्॥*

***ਅਧਿ ਸ੍ਥਾਨਮ੍ ਤਥਾ ਕਰ੍ਤਾ, ਕਰਣਮ੍ ਚ ਪ੍ਰਥਮ੍ ਵਿਧਮ੍।***
***ਵਿਵਿਧਾਹ ਚ ਪ੍ਰਥਕ੍ ਚੇਸ਼੍ਟ੍ਾਹ, ਦੈਵਮ੍ ਚ ਏਵ ਅਤ੍ਰ੍ ਪੰਚ ਮਮ੍॥***

**੦ ਸ਼ਬਦ ਅਰਥ** :- ਅਧਿਸ੍ਥਾਨਮ੍ : ਸਰੀਰ ਦਾ ਬੈਠਣ ਸਥਾਨ। ਤਥਾ : ਭੀ। ਕਰ੍ਤਾ : ਕਰਨ ਵਾਲਾ। ਕਰਣਮ੍ : ਗਿਆਨ, ਚੇਤਨਾ, ਵਿਵੇਕ। ਚ : ਅਤੇ। ਪ੍ਰਥਕ੍ ਵਿਧਮ੍ : ਵੱਖ ਵੱਖ। ਵਿਵਿਧਾਹ : ਭਿੰਨ ਭਿੰਨ। ਚ : ਅਤੇ। ਪ੍ਰਥਕ : ਭਿੰਨ ਭਿੰਨ। ਚੇਸ਼੍ਟ੍ਾ : ਇੱਛਾ। ਦੈਵਮ੍ : ਦੇਵਤੇ। ਚ : ਅਤੇ। ਏਵ : ਭੀ। ਅਤਰ : ਏਥੇ। ਪੰਚਮਮ੍ : ਪੰਜਵੇਂ।

**੦ ਸ਼ਲੋਕਾਰਥ** :- ਏਥੇ (ਤੁਸੀਂ ਇਨ੍ਹਾਂ ਕਰਮਾਂ ਦੀ ਸਿੱਧੀ ਦੇ ਵਿਸ਼ੇ ਵਿਚ) ਅਧਿਸ੍ਥਾਨਮੁ (ਸਰੀਰ) ਕਰਤਾ (ਹੰਕਾਰ) ਭਿੰਨ ਭਿੰਨ ਪ੍ਰਕਾਰ ਦੇ ਕਰਣ (ਮਨ ਤੇ ਦਸ ਇੰਦ੍ਰੀਆਂ) ਕੇਵਲ (ਵਿਸ਼ੁੱਧ ਆਤਮਾ) ਨੂੰ ਕਰਤਾ (ਦੇ ਰੂਪ ਵਿਚ) ਦੇਖਦਾ ਹੈ। ਉਹ ਦੁਰਮਤਿ (ਅਸਲ ਵਿਚ) ਨਹੀਂ ਦੇਖਦਾ।

**ਪਦ-ਅਰਥ-ਵਿਸਥਾਰ** :- ੦ ਅਧਿ ਸ੍ਥਾਨਮ੍ ਤਥਾ ਕਰਤਾ, ਕਰਣਮ੍ ਚ ਪ੍ਰਥਕ੍ ਵਿਧਮ੍ = ਅਧਿਸ੍ਥਾਨਮ੍ - ਸਰੀਰ ਤੇ ਜਿਸ ਦੇਸ਼ ਵਿਚ ਇਹ ਸਰੀਰ ਸਥਿਤ ਹੈ - ਇਹ ਦੋਵੇਂ ਅਧਿਸ੍ਥਾਨਮ੍ ਹਨ। ੦ ਕਰ੍ਤਾ - ਸੰਪੂਰਣ ਕਿਰਿਆਵਾਂ ਪ੍ਰਕ੍ਰਿਤੀ ਤੇ ਪ੍ਰਕ੍ਰਿਤੀ ਦੇ ਕਾਰਜਾਂ ਰਾਹੀਂ ਹੁੰਦੀਆਂ ਹਨ। ਇਹ ਕਿਰਿਆਵਾਂ ਚਾਹੇ ਸਮਸ਼ਿਸਤ ਹੋਣ, ਚਾਹੇ ਵਯਸ਼ਿਟ ਹੋਣ ਪਰ ਉਨ੍ਹਾਂ ਕਿਰਿਆਵਾਂ ਦਾ ਕਰਤਾ ‘ਸਵਯੰ’ ਨਹੀਂ ਹੈ। ਕੇਵਲ ਅਹੰਕਾਰ ਵਿਚ ਮੋਹਿਤ ਅੰਤਹਕਰਣ ਵਾਲਾ ਅਰਥਾਤ ਜਿਸ ਵਿਚ ਚੇਤਨ ਤੇ ਜੜ੍ਹ ਦਾ ਗਿਆਨ ਨਹੀਂ ਹੈ। ਅਜਿਹਾ ਅਵਿਵੇਕੀ ਪੁਰਸ਼ ਹੀ ਜਦ ਪ੍ਰਕ੍ਰਿਤੀ ਤੋਂ ਹੋਣ ਵਾਲੀਆਂ ਕਿਰਿਆਵਾਂ ਨੂੰ ਆਪਣੀ ਮੰਨ ਲੈਂਦਾ ਹੈ ਜਦ ਉਹ ਕਰਤਾ ਬਣ ਜਾਂਦਾ ਹੈ। ਅਜਿਹਾ ਕਰਤਾ ਹੀ ਕਰਮਾਂ ਦੀ ਸਿੱਧੀ ਵਿਚ ਹੇਤੂ ਬਣਦਾ ਹੈ। ੦ ਕਰਣਮ੍ ਚ ਪ੍ਰਥਕ ਵਿਧਮ੍ - ਕੁੱਲ ਤੇਰ੍ਹਾਂ ਕਰਣ ਹਨ, ਪਾਣਿ ਪਾਦ੍ ਵਾਕ੍ ਉਪਸ੍ਥ, ਤੇਪਾਯ੍ - ਇਹ ਪੰਜ ਇੰਦ੍ਰੀਆਂ ਅਤੇ ਸ਼੍ਰੋਤ੍ਰ ਚਕਸ਼ੂ, ਤ੍ਵਕ, ਰਸਨਾ ਤੇ ਧ੍ਰਾਣ - ਇਹ ਪੰਜ ਇੰਦ੍ਰੀਆਂ। ਇਹ ਦਸ ਬਹਿਕਰਣ ਹਨ ਤੇ ਮਨ ਬੁੱਧੀ ਤੇ ਅਹੰਕਾਰ ਤਿੰਨ ਅੰਤਹਕਰਣ ਹਨ। ੦ ਵਿਵਿਧਾਹ ਚ ਪ੍ਰਥਕ੍ ਚੇਸ਼ਟਾਹ - ਉਪਰੋਕਤ ਤੇਰਾਂ ਕਰਣਾਂ ਦੀਆਂ ਵੱਖ-2 ਚੇਸ਼ਟਾਵਾਂ ਹੁੰਦੀਆਂ ਹਨ। ਜਿਵੇਂ ਪਾਣਿ (ਹੱਥ) ਆਦਾਨ ਪ੍ਰਦਾਨ ਕਰਨਾ। ਪਾਦ (ਪੈਰ) ਚੱਲਣਾ ਫਿਰਨਾ। ਵਾਕ - ਬੋਲਣਾ। ਉਪਸ੍ਥ = ਮੂਤ੍ਰ ਦਾ ਤਿਆਗ ਕਰਨ। ਪਾਯੁ = (ਗੁਦਾ) ਮਲ ਦਾ ਤਿਆਗ। ਸ਼੍ਰੋਤ੍ਰ (ਸੁਣਨਾ) ਚਕਸ਼ੂ = ਦੇਖਦਾ। ਧ੍ਰਾਣ = ਸੁੰਘਣਾ। ਮਨ - ਮਨਨ ਕਰਨਾ। ਰਸਨਾ - ਚਖਣਾ। ਬੁੱਧਿ : ਨਿਸ਼ਚਿਤ ਕਰਨਾ। ਅਹੰਕਾਰ - ਅਜਿਹਾ ਹਾਂ, ਆਦਿ ਅਭਿਮਾਨ ਕਰਨਾ। ੦ ਦੇਵਮ੍ ਚ ਏਵ ਅਤ੍ਰ ਪੰਚਮਮ੍ = ਕਰਮਾਂ ਦੀ ਸਿੱਧੀ ਵਿਚ ਪੰਜਵੇਂ ਹੇਤੂ ਦਾ ਨਾਂ ‘ਦੈਵ’ ਹੈ। ਦੈਵ ਦੇ ਭਾਵਾਰਥ ਸੰਕਲਪ ਤੋਂ ਹਨ। ਮਨੁੱਖ ਜਿਹਾ ਕਰਮ ਕਰਦਾ ਹੈ, ਉਸੇ ਵਰਗਾ ਸੰਸਕਾਰ ਉਸ ਦੇ ਅੰਤਹਕਰਣ ’ਤੇ ਪੈਂਦਾ ਹੈ। ਸ਼ੁੱਭ ਕੰਮਾਂ ਦਾ ਸੰਸਕਾਰ ਸ਼ੁੱਭ ਤੇ ਅਸ਼ੁੱਭ ਦਾ ਅਸ਼ੁੱਭ ਸੰਸਕਾਰ ਹੁੰਦਾ ਹੈ। ਇਸ ਤੋਂ ਅੱਗੇ ਕੰਮ ਕਰਨ ਦੀਆਂ ਇੱਛਾਵਾਂ (ਸਫੁਰਣ) ਪੈਦਾ ਹੁੰਦੀਆਂ ਹਨ, ਜਿਸ ਵਿਚ ਜਿਸ ਕਰਮ ਦਾ ਸੰਸਕਾਰ ਚੰਗਾ ਹੁੰਦਾ ਹੈ, ਉਸ ਕਰਮ ਵਿਚ ਉਹ ਓਨੀ ਸੁਗਮਤਾ ਨਾਲ ਲੱਗ ਜਾਂਦਾ ਹੈ। ਜਿਸ ਦਾ ਵਿਸ਼ੇਸ਼ ਸੰਸਕਾਰ ਨਹੀਂ ਹੈ, ਉਸ ਨੂੰ ਕਰਨ ਵਿਚ ਉਸ ਨੂੰ ਮਿਹਨਤ ਕਰਨੀ ਪੈ ਸਕਦੀ ਹੈ। ਮਨੁੱਖ ਦੇ ਅੰਤਹਕਰਣ ਵਿਚ ਸ਼ੁੱਭ ਅਸ਼ੁੱਭ ਸੰਸਕਾਰ ਹੁੰਦੇ ਹਨ, ਜਿਹੋ ਜਿਹੇ ਸੰਸਕਾਰ ਹੁੰਦੇ ਹਨ, ਉਨ੍ਹਾਂ ਅਨੁਸਾਰ ਕਰਮ ਕਰਨ ਦੀ ਇੱਛਾ ਪੈਦਾ ਹੁੰਦੀ ਹੈ। ੦ ਕਰਮਾਂ ਦੀ ਸਿੱਧੀ ਲਈ ਅਧਿਸ਼੍ਟਾਨ, ਕਰਤਾ, ਕਰਣ ਚੇਸ਼ਟਾ ਤੇ ਦੈਵ ਪੰਜ ਹੇਤੂ ਹਨ। ਇਸ ਦਾ ਕਾਰਣ ਇਹ ਹੈ ਕਿ ਆਧਾਰ ਦੇ ਬਿਨਾ ਕੋਈ ਵੀ ਕੰਮ ਕਿੱਥੇ ਕੀਤਾ ਜਾਵੇਗਾ ? ਇਸ ਲਈ ਅਧਿਸ਼੍ਟਾਨ ਪਦ ਆਇਆ ਹੈ। ਕਰਤਾ ਤੋਂ ਬਿਨਾਂ ਕੌਣ ਕੰਮ ਕਰੇਗਾ ? ਇਸ ਵਾਸਤੇ ‘ਕਰ੍ਤਾ’ ਪਦ ਆਇਆ ਹੈ। ਕਿਰਿਆ ਕਰਨ ਦੇ ਸਾਧਨ (ਕਰਣ) ਹੋਣ ਤੋਂ ਹੀ ਕਰਤਾ ਕਿਰਿਆ ਕਰੇਗਾ, ਇਸ ਲਈ ‘ਕਰਣ’ ਪਦ ਆਇਆ ਹੈ। ਕਰਨ ਦੇ ਸਾਧਨ ਹੋਣ ’ਤੇ ਵੀ ਕਿਰਿਆ ਨਹੀਂ ਕੀਤੀ ਜਾਵੇਗੀ ਤਾਂ ਕਰਮ ਸਿੱਧੀ ਕਿਵੇਂ ਹੋਵੇਗੀ। ਇਸ ਲਈ ਚੇਸ਼ਟਾ ਪਦ ਆਇਆ ਹੈ। ਕਰਤਾ ਆਪਣੇ ਆਪਣੇ ਸੰਸਕਾਰਾਂ ਤੋਂ ਬਿਨਾਂ ਕਿਰਿਆ ਨਹੀਂ ਕਰ ਸਕੇਗਾ, ਇਸ ਲਈ ‘ਦੈਵ’ ਪਦ ਆਇਆ ਹੈ। ਇਸ ਲਈ ਇਨ੍ਹਾਂ ਪੰਜਾਂ ਦੇ ਹੋਣ ਨਾਲ ਕਰਮ ਸਿੱਧੀ ਹੁੰਦੀ ਹੈ।

**ਵਿਆਖਿਆ** :- ਮਾਨਵੀ ਜੀਵ ਤੇ ਮੋਟਰ ਕਾਰ ਵਿਚਕਾਰ ਸਮਾਨੰਤਰ ਤੌਰ ’ਤੇ ਲੋੜੀਂਦੀ ਵਸਤੂ ਅਨੁਸਾਰ ਤੁਲਨਾ ਕਰਨੀ ਚਾਹੀਦੀ ਹੈ। ਆਪਣੇ ਆਪਣੇ ਅੰਦਰ ਚੱਲਣ ਵਾਲਾ ਯੰਤਰ ਚੱਲਦਾ ਹੈ। ਵੱਖ-2 ਵਸਤਾਂ, ਜੋ ਗਤੀ ਅੰਦਰ ਆਪਣਾ ਯੋਗਦਾਨ ਪਾਉਂਦੀਆਂ ਹਨ, ਉਨ੍ਹਾਂ ਨੂੰ ਧਿਆਨ ਗੋਚਰਾ ਕਰਨਾ ਪਵੇਗਾ। ਇਸ ਤੋਂ ਪਹਿਲਾਂ ਕਿ ਕਾਰ ਨੂੰ ਜੋੜਿਆ ਜਾਵੇ, ਕਾਰਖਾਨੇ ਵਿਚ, ਨਟ ਪੇਚਾਂ ਸਲਾਖਾਂ, ਚਾਦਰਾਂ, ਤੇ ਹੋਰ ਹਿੱਸਿਆਂ ਦੇ ਪੁਰਜ਼ਿਆਂ ਦੇ ਢੇਰ ਲੱਗੇ ਹੁੰਦੇ ਹਨ। ਰਬੜ ਦੀ ਕੱਚੀ ਵਸਤੂ, ਰਬੜ ਦੇ ਦਰੱਖਤ ਵਿਚ ਹੁੰਦੀ ਹੈ। ਪਟਰੌਲ ਧਰਤੀ ਵਿਚ, ਪਾਣੀ ਆਪਣੀ ਸਤਹ ’ਤੇ ਹਵਾ, ਧਰਤੀ ਤੋਂ ਉੱਪਰ ਖਲਾਅ ਵਿਚ ਹੁੰਦੀ ਹੈ। ਇਹ ਸਾਰੇ ਤੱਤ ਕਾਰ ਜੋੜਨ ਦੇ ਭਾਗੀਦਾਰ ਹਨ। ਕਾਰਖਾਨਾ ਅਜਿਹਾ ਸਰੀਰ ਤੇ ਥਾਂ ਹੈ, ਜਿੱਥੇ ਕਾਰ ਜੁੜਦੀ ਹੈ। ਇਸ ਦਾ ਮਾਲਕ ਇਸ ਦਾ ਦਲਾਲ ਹੈ, ਪਹੀਏ, ਸਟੀਰੀਅੰਗ, ਬਰੇਕ, ਕਲੱਚ, ਗੀਅਰ ਬਾਕਸ - ਇਸ ਦੀਆਂ ਭਿੰਨ ਭਿੰਨ ਕਾਰਜ ਕਰਨ ਵਾਲੀਆਂ ਸ਼ਕਤੀਆਂ ਹਨ। ਪਟਰੌਲ ਇਸ ਦੇ ਜੀਵਨ ਦਾ ਪਰਾਣ ਹੈ। ਡਰਾਇਵਰੀ ਇਸ ਦਾ ਚਾਲਕ, ਇਕ ਸਰਬ ਸ਼ਕਤੀਮਾਨ ਦੇਵਤਾ ਹੈ। ਮਾਨਵੀ ਸਰੀਰ ਵੀ ਮੋਟਰਕਾਰ ਵਾਂਗ ਹੈ। ਸਰੀਰ ਰੂਪੀ ਕੇਂਦਰ ਵਿਚ ਦੁੱਖ ਸੁੱਖ ਪ੍ਰਾਪਤੀ ਅਪ੍ਰਾਪਤੀ ਦਾ ਅਹਿਸਾਸ ਹੁੰਦਾ ਹੈ। ਸਰੀਰ ਵਿਚ ਹੀ ਜੋੜ ਅਜੋੜ, ਸਮਝ ਵਿਵੇਕ ਆਪਣੇ ਹੱਡੀਂ ਹੰਢਾਏ ਤਜੱਰਬਿਆਂ ਦਾ ਵੀ ਅਹਿਸਾਸ ਹੁੰਦਾ ਹੈ। ਅਹੰਕਾਰ ਮੈਂ ਖੁਦੀ ਅਥਵਾ ਆਪਾ ਦਲਾਲ ਵਾਂਗ ਹੈ ਜੋ ਇਨ੍ਹਾਂ ਤੱਜਰਬਿਆਂ ਦਾ ਲੇਖਾ ਜੋਖਾ ਕਰਦਾ ਹੈ। ਗਿਆਨ ਦੀ ਸੂਝ ਤੇ ਕਾਰਜ ਕਰਨ ਦੀ ਸੂਝ ਹੋਰ ਭਿੰਨ ਭਿੰਨ ਇੱਛਾਵਾਂ ਹਨ। ਪ੍ਰਾਣ - ਜੀਵਨ ਦੀ ਸ਼ਕਤੀ ਹੈ, ਜੋ ਭਿੰਨ ਭਿੰਨ ਤਰੀਕਿਆਂ ਨਾਲ ਕਾਰਜ ਕਰਦੀ

ਹੈ। ਜੀਵਾਤਮਾ - ਪ੍ਰਧਾਨਗੀ ਕਰ ਰਹੀ ਦੈਵੀ-ਸ਼ਕਤੀ ਹੈ, ਜੋ ਸਭ ਯੰਤਰਾਂ ਨੂੰ ਨਿਯੰਤਰਨ ਕਰਦੀ ਹੈ।

✪ ✪ ✪

18.15 ਸ਼ਲੋਕ :

*शरीर-वाक्-मनोभि: यत्, कर्म प्र-आ-रभते नर:। नयाय्यम् वा वि-परि-इतम् वा, पञ्च एते तस्य हेतव:॥*

*ਸਰੀਰ ਵਾਕ੍ ਮਨੋਭਿਹ ਯਤ੍, ਕਰ੍ਮ ਪ੍ਰਆਰਭਤੇ ਨਰਹ।*

*ਨ੍ਯਾਯ੍ਮ੍ ਵਾ ਵਿਪਰਿ ਇਤਮ੍, ਪੰਚ ਏਤੇਤਸ੍ਯ ਹੇਤਵਹ॥*

੦ **ਸ਼ਬਦ ਅਰਥ** :- ਸ਼ਰੀਰ ਵਾਕ੍ ਮਨੋਭਿਹ : ਸਰੀਰ ਬਚਨ ਤੇ ਮਨ। ਯਤ੍ : ਜੋ ਕੁੱਝ ਵੀ ਹੈ। ਕਰ੍ਮ : ਕਰਮ। ਪ੍ਰਆਰਭਤੇ : ਕਾਰਜ ਕਰਦਾ ਹੈ। ਨਰਹ : ਨਰ, ਆਦਮੀ। ਨਯ੍ਯਾਮ੍ : ਠੀਕ। ਵਾ : ਜਾ। ਵਿਪਰਿਤਮ੍ : ਉਲਟ। ਵਾ : ਜਾ। ਪੰਚ : ਪੰਜ। ਏਤੇ : ਇਹ। ਤਸ੍ਯ : ਉਸ ਦਾ। ਹੇਤਵਹ : ਕਾਰਨ ਬਣਦਾ ਹੈ।

੦ **ਸ਼ਲੋਕਾਰਥ** :- ਮਨੁੱਖ, ਸਰੀਰ, ਵਾਣੀ ਅਤੇ ਮਨ ਦੇ ਰਾਹੀਂ ਨਿਆਇਯੁਕਤ (ਸ਼ਾਸਤ੍ਰਵਹਿਤ) ਅਥਵਾ ਵਿਪਰੀਤ (ਜੋ ਸ਼ਾਸਤਰ ਅਨੁਸਾਰ ਨਾ ਹੋਵੇ) ਜੋ ਵੀ ਕਰਮ ਕਰਦਾ ਹੈ, ਉਸ ਦੇ ਪੰਜ ਹੇਤੂ (ਕਾਰਨ) ਹਨ।

**ਪਦ-ਅਰਥ-ਵਿਸਥਾਰ** :- ਸਰੀਰ ਵਾਕ੍ ਮਨੋਭਿਹ ਯਤ੍ ਕਰ੍ਮ - ਪਿਛਲੇ ਸ਼ਲੋਕ ਵਿਚ ਕਰਮਾਂ ਦੇ ਹੋਣ ਵਿਚ ਜੋ ਅਧਿਸ਼੍ਟਾਨ ਆਦਿ ਪੰਜ ਹੇਤੂ ਦੱਸੇ ਗਏ ਸਨ ਉਹ ਪੰਜੇ ਹੇਤੂ ਇਨ੍ਹਾਂ ਪਦਾਂ ਵਿਚ ਆ ਜਾਂਦੇ ਹਨ। ਜਿਵੇਂ ਸਰੀਰ ਪਦ ਵਿਚ ਅਧਿਸ਼੍ਟਾਨ ਆ ਗਿਆ। ੦ ਵਾਕੁ ਪਦ ਵਿਚ ਬਹਿਕਰਣ ਤੇ ਮਨ ਪਦ ਵਿਚ ਅੰਤਹਕਰਣ, ਨਰਹ ਪਦ ਵਿਚ ਕਰਤਾ ਅਤੇ 'ਪ੍ਰਾਰਭਤੇ' ਪਦ ਵਿਚ ਸੰਪੂਰਣ ਇੰਦ੍ਰੀਆਂ ਦੀ ਚੇਸ਼ਟਾ। 'ਦੈਵ' ਅਥਵਾ ਸੰਸਕਾਰ ਅੰਤਹਕਰਣ ਵਿਚ ਹੀ ਰਹਿੰਦਾ ਹੈ, ਪਰ ਉਸ ਦਾ ਸਪੱਸ਼ਟ ਰੀਤੀ ਤੋਂ ਪਤਾ ਨਹੀਂ ਲੱਗਦਾ। ਉਸ ਦਾ ਪਤਾ ਤਾਂ ਉਸ ਤੋਂ ਉਤਪਨ ਹੋਈਆਂ ਵਿਰਤੀਆਂ ਤੋਂ ਲੱਗਦਾ ਹੈ ਅਤੇ ਜਾਂ ਉਸ ਦੇ ਅਨੁਸਾਰ ਕੀਤੇ ਹੋਏ ਕਰਮਾਂ ਤੋਂ ਲੱਗਦਾ ਹੈ। ੦ ਮਨੁੱਖੀ ਸਰੀਰ, ਵਾਣੀ ਤੇ ਮਨ ਤੋਂ, ਜੋ ਕਰਮ ਆਰੰਭ ਕਰਦਾ ਹੈ, ਅਰਥਾਤ ਕਿਧਰੇ ਸਰੀਰ ਦੀ ਪ੍ਰਧਾਨਤਾ ਤੋਂ, ਕਿਤੇ ਵਾਣੀ ਦੀ ਪ੍ਰਧਾਨਤਾ ਤੋਂ ਤੇ ਕਿਧਰੇ ਮਨ ਦੀ ਪ੍ਰਧਾਨਤਾ ਤੋਂ, ਜੋ ਕਰਮ ਕਰਦਾ ਹੈ, ਉਹ ਭਾਵੇਂ ਨਿਆਇ ਸ਼ਾਸਤ੍ਰ ਵਿਹਿੱਤ ਹੋਵੇ, ਚਾਹੇ ਉਲਟ ਹੋਵੇ। ਸ਼ਾਸਤ੍ਰ ਵਿਰੁੱਧ ਹੋਵੇ। ਉਸ ਵਿਚ ਪੂਰਵ ਸ਼ਲੋਕ ਵਿਚ ਆਏ ਪੰਜ ਹੇਤੂ ਹੁੰਦੇ ਹਨ। ੦ ਸਰੀਰ ਵਾਣੀ ਤੇ ਮਨ - ਇਨ੍ਹਾਂ ਰਾਹੀਂ ਹੀ ਸਾਰੇ ਕਰਮ ਹੁੰਦੇ ਹਨ। ਇਨ੍ਹਾਂ ਰਾਹੀਂ ਕੀਤੇ ਕਰਮਾਂ ਨੂੰ ਹੀ ੦ ਕਾਯਿਕ ੦ ਵਾਚਕ ੦ ਤੇ ਮਾਨਸਿਕ ਕਰਮਾਂ ਦੀ ਸੰਗਿਆ ਦਿੱਤੀ ਜਾਂਦੀ ਹੈ। ਇਨ੍ਹਾਂ ਤਿੰਨਾਂ ਵਿਚ ਅਸ਼ੁੱਧੀ ਆਉਣ ਨਾਲ ਬੰਧਨ ਹੁੰਦਾ ਹੈ। ਇਸ ਲਈ ਇਨ੍ਹਾਂ ਤਿੰਨਾਂ - ਸਰੀਰ ਵਾਣੀ ਤੇ ਮਨ ਦੀ ਸ਼ੁੱਧੀ ਲਈ 17.14-17.15, 17.16 ਸ਼ਲੋਕਾਂ ਵਿਚ ਕ੍ਰਮਾਨੁਸਾਰ ਕਾਯਿਕ ਵਾਚਕ ਤੇ ਮਾਨਸਿਕ ਤਪ ਦਾ ਵਰਨਣ ਕੀਤਾ ਹੈ। ਭਾਵ ਇਹ ਕਿ ਸਰੀਰ ਵਾਣੀ ਤੇ ਮਨ ਤੋਂ ਕੋਈ ਸ਼ਾਸਤ੍ਰ ਨਿਖਿੱਧ ਕਰਮ ਨਾ ਕੀਤਾ ਜਾਵੇ, ਕੇਵਲ ਸ਼ਾਸਤ੍ਰ ਵਿਹਿੱਤ ਕਰਮ ਹੀ ਕੀਤੇ ਜਾਣ ਤਾਂ ਉਹ ਤਪ ਹੋ ਜਾਂਦਾ ਹੈ। 17.17 ਸ਼ਲੋਕ ਵਿਚ ਅਫਲਾ-ਕਾਂਕਸ਼ੀ -ਭਿਹ ਪਦ ਦੇ ਕੇ ਇਹ ਦੱਸਿਆ ਹੈ ਕਿ ਨਿਸ਼ਕਾਮ ਭਾਵ ਤੋਂ ਕੀਤਾ ਹੋਇਆ ਤਪ ਸਾਤਵਿਕ ਹੁੰਦਾ ਹੈ। ਸਾਤਵਿਕ ਤਪ ਬੰਨ੍ਹਣ ਵਾਲਾ ਨਹੀਂ ਹੁੰਦਾ ਪਰ ਮੁਕਤੀ ਦੇਣ ਵਾਲਾ ਹੁੰਦਾ ਹੈ। ਪਰੰਤੂ ਰਾਜਸ ਤੇ ਤਾਮਸ ਤਪ ਬੰਨ੍ਹਣ ਵਾਲਾ ਹੁੰਦਾ ਹੈ।

**ਵਿਆਖਿਆ** :- ਮੋਟਰ ਕਾਰ ਦੇ ਅਣਗਿਣਤ ਪੁਰਜਿਆਂ ਹਿੱਸਿਆਂ ਨੂੰ ਹੋਰ ਅਨੇਕਾਂ ਮੰਤਵਾਂ ਲਈ ਵਰਤਿਆ ਜਾ ਸਕਦਾ ਹੈ। ਕੁੱਝ ਲੋਕ ਇਨ੍ਹਾਂ ਪੁਰਜਿਆਂ ਦੀ ਵਰਤੋਂ ਕਤਲ ਕਰਨ ਜਾਂ ਚੋਰੀ ਕਰਨ ਲਈ ਕਰ ਸਕਦੇ ਹਨ। ਕੁੱਝ ਲੋਕ ਇਨ੍ਹਾਂ ਦੀ ਵਰਤੋਂ ਲੋਕਾਂ ਨੂੰ ਦੁਰਘਟਨਾਵਾਂ ਵਿਚੋਂ ਬਚਾਉਣ ਜਾਂ ਹੋਰ ਖ਼ਤਰਿਆਂ ਤੋਂ ਦੂਰ ਕਰਨ ਲਈ ਕਰ ਸਕਦੇ ਹਨ। ਜਾਂ ਕੁੱਝ ਹੋਰ ਦਵਾਈ ਲਿਆਉਣ ਲਈ, ਇਨ੍ਹਾਂ ਦੀ ਵਰਤੋਂ ਕਰ ਸਕਦੇ ਹਨ। ਸ਼ਿਕਾਰੀ ਇਨ੍ਹਾਂ ਦੀ ਵਰਤੋਂ ਆਪਣੀ ਖੁਸ਼ੀ ਲਈ ਸ਼ਿਕਾਰ ਕਰਕੇ ਕਰਦਾ ਹੈ। ਸਿਖਿਆ ਦਲਵਾਉਣ ਵਾਲੇ ਯਾਤਰੀ ਇਨ੍ਹਾਂ ਦੀ ਵਰਤੋਂ ਸਿਖਿਆ ਗ੍ਰਹਿਣ ਕਰਵਾਉਣ ਲਈ ਕਰਦੇ ਹਨ। ਮਾਨਵੀ ਸਰੀਰ ਦੀ ਵੀ ਸਵੇਰ ਤੋਂ ਲੈ ਕੇ ਸ਼ਾਮ ਤੱਕ ਦੁਰਵਰਤੋਂ ਹੋ ਸਕਦੀ ਹੈ। ਇਸ ਨੂੰ ਹੀ ਧਰਮ-ਕੁਸ਼ੇਤਰ ਕਿਹਾ ਜਾਂਦਾ ਹੈ। ਮਾਨਵੀ ਸਰੀਰ ਪੰਜ ਤੱਤਾਂ ਦਾ ਬਣਿਆ ਹੋਇਆ ਹੈ, ਜਿਸ ਦੀ ਉੱਤਮ ਚੰਗੇਰੇ ਕਾਰਜਾਂ ਲਈ ਵਰਤੋਂ ਕੀਤੀ ਜਾ ਸਕਦੀ ਹੈ। ਜੇ ਇਸ ਵਿਚ ਦੈਵੀ ਗੁਣ ਭਰ ਦਿੱਤੇ ਜਾਣ ਤਾਂ ਇਹ ਮੰਦਰ ਵਾਂਗ ਹੈ। ਇਹ ਸਭ ਕੁੱਝ ਧਰਮ ਹੈ। ਚੰਗੇ ਕਾਰਜ ਹਨ। ਪੰਜ ਤੱਤਾਂ ਦਾ ਸਰੀਰ ਦੈਂਤਾਂ ਵਾਲੇ ਭੈੜੇ ਕੰਮ ਵੀ ਕਰ ਸਕਦਾ ਹੈ। ਸਾਰੇ ਦੁਸ਼ਟ ਕੰਮ ਸਰੀਰ ਰਾਹੀਂ ਕਰਨੇ ਸੰਭਵ ਹਨ। ਸੁਵਰਤੋਂ ਤੇ ਦੁਰਵਰਤੋਂ ਕਰਨੀ, ਇਸ ਸਰੀਰ ਦੇ ਆਪਣੇ ਬੱਸ ਵਿਚ ਨਹੀਂ। ਸਰੀਰ ਦੀ ਆਪਣੀ ਕੋਈ ਸਵੈ ਇੱਛਾ ਨਹੀਂ ਹੈ। ਸਰੀਰ ਦੀਆਂ ਸਾਰੀਆਂ ਗਤੀਵਿਧੀਆਂ ਵਿਚਾਰ ਸ਼ਬਦ ਅਤੇ ਕਾਰਨਾਮਿਆਂ ਰਾਹੀਂ ਹੀ ਸੰਪੰਨ ਹੁੰਦੀਆਂ ਹਨ। ਕੰਮ ਕਰਨ ਦੀ ਸਪੱਸ਼ਟਤਾ ਮਨ ਵਿਚ ਉਪਜਦੀ ਹੈ ਜਦੋਂ ਮਨ ਵਿਚ ਭਾਵ ਤੇ ਵਿਚਾਰ ਪੈਦਾ ਹੁੰਦੇ ਹਨ। ਮਨ ਵਿਚ ਹਰ ਛਿਨ ਪਲ ਕੋਈ ਨਾ ਕੋਈ ਕਰਮ ਹੁੰਦਾ ਰਹਿੰਦਾ ਹੈ। ਮਨ ਸ਼ਬਦਾਂ ਅਤੇ ਕਾਰਜਾਂ ਦੀ ਬਹੁਭਾਂਤੀ ਅਭਿਵਿਅਕਤੀ ਹੈ। ਆਤਮਾ ਨੂੰ ਮਨ ਦੀਆਂ ਗਤੀਵਿਧੀਆਂ ਰਾਹੀਂ ਕਿਵੇਂ ਜੋੜਿਆ ਜਾ ਸਕਦਾ ਹੈ। ਇਸ ਦਾ ਉੱਤਰ ਅਗਲੇ ਸ਼ਲੋਕ ਵਿਚ ਹੈ।

✪ ✪ ✪

18.16 ਸ਼ਲੋਕ :

*तत्र एवम् सति कर्तारम्, आत्मानम् केवलम् तु य:। पश्यति अ-कृत-बुद्धि-त्वात्, न स: (दृश) पश्य्-अति दुर्-मति:॥*

*ਤਤ੍ਰ੍ ਏਵਮ੍ ਸਤਿ ਕਰ੍ਤਾਰਮ੍, ਆਤ੍ਮਾਨਮ੍ ਕੇਵਲਮ੍ ਤੁ ਯਹ।*

*ਪਸ਼੍ਯਤਿ ਅਕ੍ਰਿਤ ਬੁਧਿ ਤ੍ਵਾਤ੍, ਨ ਸਹ (ਦ੍ਰਸ਼) ਪਸ਼੍ਯ੍ ਅਤਿ ਦੁਰ੍ ਮਤਿਹ॥*

੦ **ਸ਼ਬਦ ਅਰਥ** :- ਤਤਰ : ਉਥੇ। ਏਵਮ੍ : ਇਸ ਤਰ੍ਹਾਂ। ਸਤਿ : ਜੀਵ। ਕਰ੍ਤਾਰਮ੍ : ਇਕ ਬਚੋਲੇ ਵਾਂਗ। ਆਤ੍ਮਾਨਮ੍ : ਸਵੈ, ਆਤਮ। ਕੇਵਲਮ੍ : ਇਕੱਲਾ। ਤੁ : ਸੱਚ ਮੁੱਚ। ਯਹ : ਕੌਣ। ਪਸ਼੍ਯਤਿ : ਦੇਖਦਾ ਹੈ। ਅਕ੍ਰਤ ਬੁਧਿਤ੍ਵਾਤ੍ : ਅਸਿਖਿਅਕ ਸਮਝ ਦੇ ਕਾਰਨ। ਨੇ : ਨਹੀਂ। ਸਹ : ਉਹ। ਪਸ਼੍ਯ੍ਅਤਿ : ਦੇਖਦਾ ਹੈ। ਦੁਰ੍ਮਤਿਹ : ਉਲਟੀ ਬੁੱਧੀ ਵਾਲਾ।

੦ **ਸ਼ਲੋਕਾਰਥ** :- ਪਰੰਤੂ ਅਜਿਹਾ ਹੋਣ 'ਤੇ ਵੀ ਜੋ ਵਿਅਕਤੀ ਅਸੰਸਕ੍ਰਿਤ (ਪੁੱਠੀ) ਬੁੱਧੀ ਦੇ ਕਾਰਨ ਕੇਵਲ ਵਿਸ਼ੁੱਧ ਆਤਮਾ ਨੂੰ ਕਰਤਾ ਦੇ ਰੂਪ ਵਿਚ ਦੇਖਦਾ ਹੈ, ਉਹ ਦੁਰਮਤਿ (ਅਸਲ ਵਿਚ) ਨਹੀਂ ਦੇਖਦਾ।

**ਪਦ-ਅਰਥ-ਵਿਸਥਾਰ** :- ੦ ਤਤ੍ਰ ਏਵਮ੍ ਸਤਿ ਕਰ੍ਤਾਰਮ੍ - ਜਿੰਨੇ ਵੀ ਕਰਮ ਹੁੰਦੇ ਹਨ ਉਹ ਸਾਰੇ ਅਧਿਸ਼੍ਟਾਨ, ਕਰਤਾ, ਕਰਣ ਚੇਸ਼ਟਾ ਤੇ ਦੈਵ - ਪੰਜ ਹੇਤੂਆਂ ਤੋਂ ਹੀ ਹੁੰਦੇ ਹਨ, ਆਪਣੇ ਸਰੂਪ ਤੋਂ ਨਹੀਂ। ਪਰ ਅਜਿਹਾ ਹੋਣ 'ਤੇ ਵੀ ਜਿਹੜਾ ਪੁਰਸ਼ - ਆਪਣੇ

ਸਰੂਪ ਨੂੰ ਕਰਤਾ ਮੰਨ ਲੈਂਦਾ ਹੈ, ਉਸ ਦੀ ਬੁੱਧੀ ਸ਼ੁੱਧ ਨਹੀਂ ਹੈ। ਅਕ੍ਰਿਤ ਬੁਧਿ ਤ੍ਵਾਤ੍ – ਉਸ ਨੇ ਵਿਵੇਕ ਵਿਚਾਰ ਤੋਂ ਮਹੱਤਵ ਨਹੀਂ ਦਿੱਤਾ ਹੈ। ਜੜ੍ਹ ਤੇ ਚੇਤਨਾ ਦਾ, ਪ੍ਰਕ੍ਰਿਤੀ ਤੇ ਪੁਰਸ਼ ਦਾ, ਜੋ ਵਾਸਤਿਵਕ ਵਿਵੇਕ ਹੈ। ਅਲਗਾਵ ਹੈ, ਉਸ ਵੱਲ ਉਸ ਨੇ ਧਿਆਨ ਨਹੀਂ ਦਿੱਤਾ। ਇਸ ਲਈ ਉਸ ਦੀ ਬੁੱਧੀ ਵਿਚ ਦੋਸ਼ ਆ ਗਿਆ ਹੈ। ਇਸ ਦੋਸ਼ ਦੇ ਕਾਰਣ ਉਹ ਆਪਣੇ ਆਪ ਨੂੰ ਕਰਤਾ ਮੰਨ ਲੈਂਦਾ ਹੈ। ੦ ਅਕ੍ਰਿਤ ਬੁਧਿ ਤ੍ਵਾਤ੍ ਪਦ ਹੇਤੂ ਦੇ ਰੂਪ ਵਿਚ ਤੇ "ਦੁਰ੍ ਮਤਿਹ" ਪਦ ਕਰਤਾ ਦੇ ਵਿਸ਼ੇਸ਼ਣ ਦੇ ਰੂਪ ਵਿਚ ਆਇਆ ਹੈ। ਅਰਥਾਤ ਕਰਤਾ ਦੇ ਦੁਰ੍ਮਤਿ ਹੋਣ ਵਿਚ ਅਕ੍ਰਿਤ ਬੁੱਧੀ ਵਿਚ, ਵਿਵੇਕ ਜਾਗ੍ਰਿਤ ਨਾ ਕਰਨ ਨਾਲ, ਉਹ ਦੁਰਮਤ ਹੈ। ਜੇ ਉਹ ਵਿਵੇਕ ਤੋਂ ਜਾਗ੍ਰਿਤ ਕਰਦਾ ਤਾਂ ਦੁਰਮਤ ਨਹੀਂ ਰਹਿੰਦਾ। ਬੋਧ ਦੀ ਘਾਟ ਹੀ ਅਕ੍ਰਿਤ ਬੁੱਧੀ ਦਾ ਕਾਰਣ ਹੈ। ੦ ਜਿਸ ਨੇ ਬੁੱਧੀ ਨੂੰ ਸ਼ੁੱਧ ਨਹੀਂ ਕੀਤਾ ਉਹ ਦੁਰਮਤ ਹੀ ਆਪਣੇ ਆਪ ਨੂੰ ਕਰਤਾ ਮੰਨ ਲੈਂਦਾ ਹੈ। ਜਦ ਕਿ ਸ਼ੁੱਧ ਆਤਮਾ ਵਿਚ ਕਰਤੱਵ ਨਹੀਂ ਹੈ। ੦ ਕੇਵਲਮ੍ – ਪਦ ਕਰਮ ਯੋਗ ਤੇ ਸਾਂਖਯ ਯੋਗ – ਦੋਵਾਂ ਵਿਚ ਆਇਆ ਹੈ। ੦ ਪ੍ਰਕ੍ਰਿਤੀ ਤੇ ਪੁਰਸ਼ ਨੂੰ ਲੈ ਕੇ ਹੀ ਕਰਮ ਯੋਗ ਤੇ ਸਾਂਖਯ ਯੋਗ ਚੱਲਦੇ ਹਨ। ਕਰਮ ਯੋਗ ਵਿਚ ਸਾਰੀਆਂ ਕਿਰਿਆਵਾਂ ਸਰੀਰ ਮਨ ਬੁੱਧੀ ਤੇ ਇੰਦ੍ਰੀਆਂ ਦੇ ਰਾਹੀਂ ਹੀ ਹੁੰਦੀਆਂ ਹਨ, ਪਰ ਉਨ੍ਹਾਂ ਨਾਲ ਸੰਬੰਧ ਨਹੀਂ ਜੁੜਦਾ। ਅਰਥਾਤ ਉਨ੍ਹਾਂ ਵਿਚ ਮਮਤਾ ਨਹੀਂ ਹੁੰਦੀ, ਜਿਸ ਕਾਰਨ ਸਰੀਰ ਮਨ ਆਦਿ ਦੀ ਸੰਸਾਰ ਨਾਲ ਜੋ ਏਕਤਾ ਹੈ, ਉਹ ਏਕਤਾ ਅਨੁਭਵ ਵਿਚ ਆ ਜਾਂਦੀ ਹੈ। ਏਕਤਾ ਦਾ ਅਨੁਭਵ ਹੁੰਦਿਆਂ ਹੀ ਸਰੂਪ ਤੋਂ ਆਪਣੇ ਆਪ ਸਿੱਧ ਸਥਿਤੀ ਦਾ ਅਨੁਭਵ ਹੋ ਜਾਂਦਾ ਹੈ। ਇਸ ਲਈ ਕਰਮ ਯੋਗ ਵਿਚ "ਕੇਵਲਮ੍" ਪਦ ਸਰੀਰ ਮਨ ਬੁੱਧੀ ਤੇ ਇੰਦ੍ਰੀਆਂ ਨਾਲ ਦਿੱਤਾ ਗਿਆ ਹੈ।

**ਵਿਆਖਿਆ** :– ਹੋਰ ਸੱਪਸ਼ਟ ਕਰਨ ਲਈ ਮੋਟਰ ਕਾਰ ਦੀ ਫੇਰ ਉਦਾਹਰਣ ਪੇਸ਼ ਹੈ। ਪੰਜ ਤੱਤਾਂ ਵਿਚੋਂ ਮਿੱਟੀ, ਪਾਣੀ, ਅੱਗ ਤੇ ਹਵਾ ਚਾਰ ਜ਼ਰੂਰੀ ਤੱਤ ਹਨ ਜਿਹੜੇ ਕਾਰ ਨੂੰ ਤਿਆਰ ਕਰਨ ਲਈ ਵਰਤੇ ਜਾਂਦੇ ਹਨ, ਉਂਜ ਇਹ ਸਾਰੇ ਤੱਤ ਧਰਤੀ ਦੀ ਉਪਜ ਹਨ, ਜੋ ਕਾਰ ਦੀ ਗਤੀ ਦੇ ਸਹਾਰੇ ਬਣਦੇ ਹਨ। ਇਹ ਤੱਤ ਧਰਤੀ 'ਤੇ ਆਉਂਦੇ ਹਨ ਤੇ ਕਾਰ ਵੀ ਧਰਤੀ ਉੱਪਰ ਦੌੜਦੀ ਹੈ। ਕਾਰ ਦੀਆਂ ਸਹੂਲਤਾਂ ਤੇ ਲੋੜਾਂ ਦੀ ਪ੍ਰਾਪਤੀ ਕਰਵਾਉਣ ਵਿਚ, ਧਰਤੀ ਕਾਰ ਦੀਆਂ ਗਤੀਵਿਧੀਆਂ ਤੋਂ ਨਿਰਲੇਪ ਰਹਿੰਦੀ ਹੈ। ਇਸ ਦਾ ਕੋਈ ਯੋਗ-ਦਾਨ ਨਹੀਂ ਹੁੰਦਾ ਕਿ ਕਾਰਜ ਦੀਆਂ ਕੀ ਕੀ ਗਤੀਵਿਧੀਆਂ ਹਨ। ਇਸ ਨੂੰ ਦਲਾਲ ਵੀ ਨਹੀਂ ਕਹਿਣਾ ਚਾਹੀਦਾ, ਨਾ ਹੀ ਸਵੈ ਯੰਤਰ ਦੀ ਮੁੱਖ ਸ਼ਕਤੀ। ਕਰਮ ਦਾ ਕਰਤਾ ਉਹ ਹੈ, ਜੋ ਕੰਮ ਕਰਦਾ ਹੈ। ਪ੍ਰਕ੍ਰਿਤੀ ਦੀਆਂ ਸ਼ਾਖਾਵਾਂ ਇਸ ਦੀ ਬੇਰੋਕ ਕਾਰਜਸ਼ੀਲਤਾ ਵਿਚ ਹਨ। ਚੌਧਵੇਂ ਸ਼ਲੋਕ ਵਿਚ ਜੋ ਪੰਜ ਕਾਰਨ ਉਲੇਖ ਕੀਤੇ ਗਏ ਹਨ, ਉਹ ਸਾਰੇ ਪ੍ਰਕ੍ਰਿਤੀ ਨਾਲ ਸੰਬੰਧਿਤ ਹਨ ਜਾਂ ਬ੍ਰਹਮ ਸਰੂਪ ਹਨ। ਸਮਰੂਪਤਾ, ਸਮਦ੍ਰਿਸ਼ਟਾ ਰਾਹੀਂ ਸੱਚਾਈ ਤੱਕ ਪੁੱਜਿਆ ਜਾ ਸਕਦਾ ਹੈ। ਆਕਾਸ਼ ਤੇ ਹਵਾ ਲਗਭਗ ਸਾਮਾਨ ਹਨ। ਇਨ੍ਹਾਂ ਦੋਵਾਂ ਵਿਚ ਸੂਖ਼ਮਤਾ ਵਿਰਲਾਪਣ ਦੀ ਸਮਾਨਤਾ ਹੈ। ਜਦ ਕਿ ਆਕਾਸ਼ ਸਰਬ ਵਿਆਪਤ ਹੈ, ਹਵਾ, ਆਕਾਸ਼ ਵਿਚ ਤੇ ਖਲਾਅ ਵਿਚ ਸੀਮਤ ਹੈ ਤੇ ਗਤੀਸ਼ੀਲ ਹੈ। ਏਸੇ ਤਰ੍ਹਾਂ ਦੇਵਾ ਨੂੰ ਏਥੇ ਆਤਮਾ ਵਾਂਗ ਉਲੇਖਿਆ ਗਿਆ ਹੈ ਪਰ ਅਸਲ ਵਿਚ ਉਹ ਆਤਮਾ ਨਹੀਂ। ਉਹ ਤਾਂ ਚਿੱਦ ਭਾਸ਼ਾ ਹੈ ਜਾਂ ਪ੍ਰਤਿਬਿੰਬਤ ਆਤਮਾ ਹੈ। ਇਹ ਦੇਵਾ, ਜੀਵਾਤਮਾ ਹੈ, ਪਰਮਾਤਮਾ ਨਹੀਂ। ਪ੍ਰਤਿਬਿੰਬਤ ਚੇਤਨਾ, ਅਸਲ ਚੇਤਨਾ ਨਹੀਂ ਹੁੰਦੀ, ਜਿਵੇਂ ਲਹਿਰਾਂ ਉੱਪਰ ਪ੍ਰਤਿਬਿੰਬਤ ਸੂਰਜ ਅਸਲ ਸੂਰਜ ਨਹੀਂ ਹੁੰਦਾ। ਜੀਵਾ ਆਤਮਾ ਕਾਰਜ ਕਰਦੀ ਹੈ ਜਦੋਂ ਕਿ ਪਰਮਾਤਮਾ ਕਾਰਜਸ਼ੀਲ ਨਹੀਂ ਹੈ। ਜਦੋਂ ਕਿ ਪਹਿਲਾ ਪਰਿਵਰਤਨਸ਼ੀਲ ਹੈ, ਪਿਛਲਾ ਪਰਿਵਰਤਨ ਮੁਕਤ ਹੈ। ਆਤਮ ਚੇਤਨਯਾ ਜੋ ਪ੍ਰਕ੍ਰਿਤੀ ਵਿਚ ਪ੍ਰਤਿਬਿੰਬਤ ਹੈ, ਉਹ ਜੀਵਾਤਮਾ ਹੈ। ਇਸ ਲਈ ਉਹ ਪ੍ਰਕ੍ਰਿਤੀ ਦੀ ਇਕ ਸ਼੍ਰੇਣੀ (ਵਿਭਾਗ) ਵਜੋਂ ਕੰਮ ਕਰਦੀ ਹੈ। ਜੀਵ ਅਤੇ ਜਗਤ, ਪਰਮਾਤਮਾ 'ਤੇ ਦਿਖਾਈ ਦਿੰਦੇ ਹਨ। ਜਾਂ ਚਿੱਤਾਕਾਸ਼ਾ ਇਸ ਉੱਪਰ ਦਿਲ ਪ੍ਰਚਾਵਾ ਕਰਦਾ ਹੈ। ਏਸੇ ਵਿਚ ਸਮਾ ਜਾਂਦਾ ਹੈ। ਇਹ ਸਭ ਕੁੱਝ ਪ੍ਰਕ੍ਰਿਤੀ ਨਾਲ ਸੰਬੰਧਿਤ ਕਰਮ ਹਨ। ਚਿੱਤਾਕਾਸ਼ਾ ਜਾਂ ਪਰਮਾਤਮਾ ਹਮੇਸ਼ਾ ਨਿਰੰਤਰ, ਗਤੀਹੀਣ, ਭਰਪੂਰ, ਪਰਪੱਕ ਅਤੇ ਆਪਣੇ ਆਪ ਵਿਚ ਪੂਰਾ ਹੈ। ਪ੍ਰਕ੍ਰਿਤੀ ਦੀ ਖੇਡ ਕਿਸੇ ਵੀ ਤਰ੍ਹਾਂ ਉਸ ਨੂੰ ਪ੍ਰਭਾਵਿਤ ਨਹੀਂ ਕਰਦੀ। ਜੀਵਾਤਮਾ – ਇਸ ਸਤਿ ਨੂੰ ਸਮਝਦੀ ਹੈ। ਜਦੋਂ ਉਸ ਦਾ ਅੰਤਹਕਰਣ ਜਾਂ ਮਨ ਦੀ ਯੋਗਤਾ ਸਾਫ਼ ਸ਼ੁੱਧ ਹੋ ਜਾਂਦੀ ਹੈ। ਮੂੜ੍ਹ ਵਿਅਕਤੀ ਆਤਮਾ ਨੂੰ ਕੇਵਲ ਦਲਾਲ ਸਮਝਦਾ ਹੈ।



18.17 **ਸ਼ਲੋਕ** :

*यस्य न अहम्-कृत: भाव:, बुद्धि: यस्य न लिप्-यते। हन्-त्वा अपि स: इमान्, लोकान् न हन्-ति न निवध्यते॥*

*ਯਸ੍ਯ ਨ ਅਹਮ੍ ਕ੍ਰਤਹ ਭਾਵਹ, ਬੁਧਿਹ ਯਸ੍ਯ ਨ ਲਿਪ੍ਯ੍ਤੇ।*
*ਹਨ੍ ਤ੍ਵਾ ਅਪਿ ਸਹ ਇਮਾਨ੍ ਲੋਕਾਨ੍ ਨ ਹਨ੍ਤਿ ਨ ਨਿਵਧ੍ਯਤੇ॥*

**੦ ਸ਼ਬਦ ਅਰਥ** :– ਯਸ੍ਯ : ਕਿਸ ਦਾ। ਨ : ਨਾ। ਅਹੁਮ੍ ਕ੍ਰਤਹ : ਅਹੰਕਾਰਵਾਦੀ। ਭਾਵਹ : ਰਾਏ। ਬੁਧਿਹ : ਬੁੱਧੀ। ਯਸ੍ਯ : ਕਿਸ ਦਾ। ਨ : ਨਹੀਂ। ਲਿਪ੍ਯਤੇ : ਸਿਖਿਅਕ। ਹਨ੍ਤ੍ਵਾ : ਕਤਲ ਕਰ ਚੁੱਕੇ। ਅਪਿ : ਭੀ। ਸਹ : ਉਹ। ਇਮਾਨ੍ : ਇਹ। ਲੋਕ੍ਾਨ੍ : ਲੋਕ। ਨ : ਨਹੀਂ। ਹਨ੍ਤਿ : ਕਤਲ ਕਰਨਾ। ਨ : ਨਹੀਂ। ਹਨ੍ਤਿ : ਕਤਲ ਕਰਨਾ। ਨਿਵਧ੍ਯਤੇ : ਹੱਦ ਬੰਧੀ ਕਰਨਾ, ਬੰਨ੍ਹਣਾ।

**੦ ਸ਼ਲੋਕਾਰਥ** :– ਜਿਸ ਵਿਚ ਅਹੰਕਾਰ ਭਾਵ ਨਹੀਂ ਹੈ ਕਿ ਮੈਂ ਹੀ ਕਰਤਾ ਹਾਂ, ਤੇ ਜਿਸ ਦੀ ਬੁੱਧੀ ਕਰਮ ਫਲ ਵਿਚ ਲਿਪਤ ਨਹੀਂ ਹੁੰਦੀ। ਉਹ ਇਨ੍ਹਾਂ ਸਾਰਿਆਂ ਪ੍ਰਾਣੀਆਂ ਨੂੰ ਮਾਰ ਕੇ ਵੀ ਅਸਲ ਵਿਚ ਨਹੀਂ ਮਰਦਾ ਤੇ ਨਾ ਹੀ ਪਾਪ ਨਾਲ ਬੱਧ ਹੀ ਹੁੰਦਾ ਹੈ।

**ਪਦ-ਅਰਥ-ਵਿਸਥਾਰ** :– ੦ ਯਸ੍ਯ ਨ ਅਹਮ੍ ਕ੍ਰਤਹ ਭਾਵਹ, ਬੁਧਿਹ ਯਸ੍ਯ ਨਲਿਪ੍ਯਤੇ – ਜਿਸ ਵਿਚ 'ਮੈਂ ਕਰਤਾ ਹਾਂ' ਅਜਿਹਾ ਅਹੰਕ੍ਰਿਤ ਭਾਵ ਨਹੀਂ ਹੈ ਤੇ ਜਿਸ ਦੀ ਬੁੱਧੀ ਵਿਚ 'ਮੈਨੂੰ ਫਲ ਮਿਲੇਗਾ' ਅਜਿਹੇ ਸਵਾਰਥ ਭਾਵ ਦਾ ਲੇਪ ਨਹੀਂ ਹੈ। ਇਸ ਨੂੰ ਇੰਜ ਸਮਝਣਾ ਚਾਹੀਦਾ ਹੈ ਜਿਵੇਂ ਸ਼ਾਸਤ੍ਰ ਵਿਹਿੱਤ ਤੇ ਸ਼ਾਸਤ੍ਰ ਨਿਖਿੱਧ। ਇਹ ਸਾਰੀਆਂ ਕਿਰਿਆਵਾਂ ਇਕ ਪ੍ਰਕਾਸ਼ ਵਿਚ ਹੁੰਦੀਆਂ ਹਨ ਤੇ ਪ੍ਰਕਾਸ਼ ਦੇ ਹੀ ਸਹਾਰੇ ਹੁੰਦੀਆਂ ਹਨ। ਪਰ ਪ੍ਰਕਾਸ਼ ਕਿਸੇ ਵੀ ਕਿਰਿਆ ਦਾ ਕਰਤਾ ਨਹੀਂ ਬਣਦਾ। ਪ੍ਰਕਾਸ਼ ਇਨ੍ਹਾਂ ਕਿਰਿਆਵਾਂ ਨੂੰ ਕਰਨ ਵਾਲਾ ਹੈ, ਨਾ ਹੀ ਕਰਵਾਉਣ ਵਾਲਾ ਹੈ, ਜਿਸ ਨੂੰ ਵੀ ਇਹ ਅਨੁਭਵ ਹੋ ਜਾਂਦਾ ਹੈ, ਉਸ ਵਿਚ 'ਮੈਂ ਕਿਰਿਆਵਾਂ ਨੂੰ ਕਰਨ ਵਾਲਾ ਹਾਂ, ਅਜਿਹੇ ਅਹੰਕਾਰ ਮਈ ਭਾਵ ਨਹੀਂ ਰਹਿੰਦੇ ਤੇ ਅਮੁੱਕ ਚੀਜ਼ ਚਾਹੀਦੀ ਹੈ, ਅਮੁੱਕ ਚੀਜ਼ ਨਹੀਂ ਚਾਹੀਦੀ, ਅਮੁੱਕ ਘਟਨਾ ਹੋਣੀ ਚਾਹੀਦੀ ਹੈ, ਅਮੁੱਕ ਘਟਨਾ ਨਹੀਂ ਹੋਣੀ ਚਾਹੀਦੀ – ਅਜਿਹਾ ਬੁੱਧੀ ਵਿਚ ਲੇਪ ਦਵੰਦੀ ਮੋਹ ਨਹੀਂ ਰਹਿੰਦਾ। ਜਿਸ ਨਾਲ ਕਰਤੱਵ ਤੇ ਭੋਕਤ੍ਰਤਿਵ – ਦੋਵੇਂ ਨਹੀਂ ਰਹਿੰਦੇ। ਇਸ ਦਾ ਅਸਲੀ ਅਨੁਭਵ ਹੋ ਜਾਂਦਾ ਹੈ। ੦ ਪਰਿਵਰਤਨਸ਼ੀਲ ਪ੍ਰਕ੍ਰਿਤੀ ਵਿਚ ਆਪਣਾ ਸਰੂਪ ਕੇਵਲ ਉਸ ਦਾ ਪ੍ਰਕਾਸ਼ ਹੈ। ਅਜਿਹਾ ਮੰਨ ਕੇ ਜਿਹੜਾ ਆਪਣੇ ਸਰੂਪ ਵਿਚ ਸਥਿਤ ਰਹਿੰਦਾ ਹੈ, ਉਸ ਵਿਚ 'ਮੈਂ ਕਰਤਾ ਹਾਂ, ਅਜਿਹਾ ਅਹੰਕਾਰ ਕ੍ਰਿਤਭਾਵ ਨਹੀਂ ਹੁੰਦਾ, ਇਹ ਤਾਂ ਪ੍ਰਕ੍ਰਿਤੀ ਦੇ ਕਾਰਜ ਸਰੀਰ ਨੂੰ ਸਵੀਕਾਰ ਕਰਨ ਨਾਲ ਹੀ ਹੁੰਦਾ ਹੈ। ਅਹੰਕ੍ਰਿਤ ਭਾਵ ਮਿਟਣ ਨਾਲ ਫਲ ਦੀ ਕਾਮਨਾ ਨਹੀਂ ਹੁੰਦੀ। ੦ ਅਹੰਕ੍ਰਿਤ ਭਾਵ ਇਕ ਮਨੋਵ੍ਰਿਤੀ ਹੈ ਤੇ ਇਹ ਭਾਵ ਫਿਰ ਵੀ ਕਰਤਾ ਵਿਚ ਰਹਿੰਦਾ ਹੈ, ਕਿਉਂਕਿ ਕਰਤੱਵ ਤੇ ਅਕਰਤੱਵ ਭਾਵ ਆਪ ਸਵੀਕਾਰ ਕਰਦਾ ਹੈ। ੦ ਹਨ੍ ਤਵਾ ਅਪਿ ਸਹ ਇਮਾਨ੍ ਲੋਕਾਨ੍ ਨ ਹਨ੍ – ਤਿ ਨ ਨਿਵਧ੍ਯਤੇ – ਜੇ ਸਾਰੇ ਪ੍ਰਾਣੀਆਂ ਨੂੰ ਇਕੋ ਵਾਰ ਮਾਰ ਦਿੱਤਾ ਜਾਵੇ ਤਾਂ ਵੀ

ਇਹ ਮਰਦਾ ਨਹੀਂ। ਕਿਉਂਕਿ ਇਸ ਵਿਚ ਕਰਤੱਵ ਨਹੀਂ ਹੈ। ਨਾ ਇਹ ਬੰਨ੍ਹਿਆ ਹੋਇਆ ਹੈ। ਕਿਉਂਕਿ ਇਸ ਵਿਚ ਭੋਕ੍ਰਤਿਤ੍ਵ ਨਹੀਂ ਹੈ। ਉਸ ਦਾ ਨਾ ਕਿਰਿਆਵਾਂ ਤੇ ਨਾ ਫਲ ਦੇ ਨਾਲ ਸੰਬੰਧ ਹੈ। ੦ ਅਸਲ ਵਿਚ ਪ੍ਰਕ੍ਰਿਤੀ ਹੀ ਕਿਰਿਆ ਤੇ ਫਲ ਵਿਚ ਪਰਿਣਤ ਹੁੰਦੀ ਹੈ, ਪਰ ਅਸਲੀਅਤ ਦਾ ਅਨੁਭਵ ਨਾ ਹੋਣ ਕਾਰਣ ਹੀ ਪੁਰਸ਼ (ਚੇਤਨ) ਕਰਤਾ, ਭੋਕਤਾ ਬਣਦਾ ਹੈ। ਕਾਰਨ ਕਿ ਜਦ ਅਹੰਕਾਰ ਪੂਰਵਕ ਕਿਰਿਆ ਹੁੰਦੀ ਹੈ ਤਾਂ ਕਰਤਾ ਕਰਣ ਤੇ ਕਰਮ ਤਿੰਨੇ ਮਿਲਦੇ ਹਨ ਤੇ ਤਾਂ ਹੀ ਕਰਮ ਸੰਗ੍ਰਹਿ ਹੁੰਦਾ ਹੈ। ਪਰ ਜਿਸ ਵਿਚ ਅਹੰਕਾਰ ਭਾਵ ਹੀ ਨਹੀਂ ਰਿਹਾ, ਕੇਵਲ ਸਾਰਿਆਂ ਦਾ ਪ੍ਰਕਾਸ਼ਕ ਆਸਰਾ ਸਾਮਾਨਯ ਚੇਤਨ ਹੀ ਰਿਹਾ ਫਿਰ, ਉਹ ਕਿਵੇਂ ਕਿਸੇ ਨੂੰ ਮਾਰੇ ? ਕਿਵੇਂ ਕਿਸ ਨਾਲ ਬੱਝੇ ? ਉਸ ਦਾ ਮਰਨਾ ਤੇ ਬੰਧਨਾ ਸੰਭਵ ਹੀ ਨਹੀਂ। (ਗੀਤਾ 2.11) ੦ ਹਨ੍ਤ੍ਵਾ ਅਪਿ – ਭਗਵਾਨ ਨੇ ਇਸ ਪਦ ਰਾਹੀਂ ਅਰਜਨ ਨੂੰ ਯੁੱਧ ਕਰਨ ਲਈ ਪ੍ਰੇਰਨਾ ਕੀਤੀ ਹੈ। ੦ ਅਪਿ ਦਾ ਭਾਵ ਹੈ, 4.20 ਅਨੁਸਾਰ ਕਰਮਾਂ ਵਿਚ ਚੰਗੀ ਤਰ੍ਹਾਂ ਪ੍ਰਵਿਰਤ ਹੋਣ 'ਤੇ ਵੀ ਉਹ ਕੁੱਝ ਨਹੀਂ ਕਰਦਾ।' 6.31 ਅਨੁਸਾਰ ਸਾਰੇ ਵਰਤਾਓ ਕਰਦਾ ਹੋਇਆ ਭੀ ਉਹ ਯੋਗੀ ਮੇਰੇ ਵਿਚ ਰਹਿੰਦਾ ਹੈ। 13.31 ਅਨੁਸਾਰ 'ਸਰੀਰ ਵਿਚ ਸਥਿਤ ਹੋਣ 'ਤੇ ਵੀ ਨਾ ਕੁੱਝ ਕਰਦਾ ਹੈ, ਨਾ ਲਿਪਤ ਹੁੰਦਾ ਹੈ। ੦ ਅਸਲ ਵਿਚ ਅੰਹਮ੍ ਭਾਵ (ਵਿਅਕਤਿੱਤਵ) ਹੀ ਮਨੁੱਖ ਵਿਚ ਭਿੰਨਤਾ ਕਰਨ ਵਾਲਾ ਹੈ। ਜੇ ਇਹ ਅੰਹਮ੍ ਭਾਵ ਨਹੀਂ ਤਾਂ ਪ੍ਰਭੂ ਨਾਲ ਇਕਮਿਕਤਾ ਦਾ ਹੋਣਾ ਤਹਿ ਹੈ। ੦ ਅੰਹਮ੍ ਦੋ ਤਰ੍ਹਾਂ ਦਾ ਹੁੰਦਾ ਹੈ 1. ਜਦੋਂ ਅਸੀਂ ਡੂੰਘੀ ਨੀਂਦ ਤੋਂ ਜਾਗਦੇ ਹਾਂ, ਤਾਂ ਸਾਨੂੰ ਸਭ ਤੋਂ ਪਹਿਲਾਂ ਮਨੁੱਖ ਨੂੰ ਆਪਣੇਆਪ ਨੂੰ ਆਪਣੇ ਹੋਣਪਨ ਦਾ ਅਹਿਸਾਸ ਹੁੰਦਾ ਹੈ, ਇਸਨੂੰ ਅਹੰਮ੍ ਸ੍ਫੁਰਤੀ ਕਹਿੰਦੇ ਹਨ। 2. ਫਿਰ ਪਤਾ ਲੱਗਦਾ ਹੈ ਕਿ ਮੈਂ ਕੌਣ ਹਾਂ, ਕੀ ਨਾਂ ਵਰਣ ਆਸ਼੍ਰਮ ਆਦਿ ਹੈ। ਇਹੋ ਅਸਤ੍ ਦਾ ਸੰਬੰਧ ਹੈ – ਸਰੀਰ ਸੰਬੰਧ ਕਾਰਨ 'ਮੈਂ ਕਰਤਾ ਹਾਂ' ਦਾ ਭਾਵ ਉਤਪੰਨ ਹੁੰਦਾ ਹੈ – ਇਸ ਨੂੰ ਅਹੰਮ੍ ਕ੍ਰਿਤੀ ਕਹਿੰਦੇ ਹਨ। ੦ ਨ ਹਨ੍ਤਿ ਨ ਨਿਵਧ੍ਯਤੇ – (ਨਾ ਮਰਦਾ ਹੈ ਨਾ ਬੰਨ੍ਹਿਆ ਜਾਂਦਾ ਹੈ) ਦਾ ਕੀ ਭਾਵ ਹੈ ? ਇਕ ਨਿਰਵਿਕੱਲਪ ਅਵੱਸਥਾ ਹੁੰਦੀ ਹੈ ਤੇ ਇਕ ਨਿਰਵਿਕੱਲਪ ਬੋਧ ਹੁੰਦਾ ਹੈ। ਨਿਰਵਿਕੱਲਪ ਅਵੱਸਥਾ ਸਾਧਨ ਸਾਧਯ ਹੈ, ਉਸ ਦਾ ਉਥਾਨ ਭੀ ਹੁੰਦਾ ਹੈ ਪਰ ਇਕ ਰਸ ਨਹੀਂ ਹੁੰਦੀ। ਪਰ ਨਿਵਿਕਲਪ ਬੋਧ ਸਾਧਨ ਸਾਧਯ ਨਹੀਂ ਹੁੰਦਾ, ਤੇ ਇਸ ਵਿਚ ਨਿਰਵਿਕੱਲਪਤਾ ਕਿਸੇ ਸਮੇਂ ਭੋਰਾ ਵੀ ਭੰਗ ਨਹੀਂ ਹੁੰਦੀ। ਨਾ ਪਰਿਵਰਤਨ ਹੁੰਦਾ ਹੈ, ਨਾ ਹੋਵੇਗਾ, ਹੋਣਾ ਸੰਭਵ ਨਹੀਂ। ਇਹੋ 'ਨਹਨ੍ਤਿ ਨ  ਨਿਵਧ੍ਯਤੇ' ਦਾ ਭ੍ਾਵ ਹੈ।

**ਵਿਆਖਿਆ** :– ਵਿਕਾਰ ਬਦਲ, ਪਰਿਵਰਤਨ ਜਿਵੇਂ ਦਲਾਲੀ, ਹੰਕਾਰਵਾਦ ਹੀ ਆਦਮੀ ਆਦਮੀ ਵਿਚ ਅੰਤਰ ਕਰਦਾ ਹੈ। ਜਦੋਂ ਵਿਅਕਤੀ ਉਚੇਰਾ ਹੋ ਜਾਂਦਾ ਹੈ ਤਾਂ ਸਾਰੇ ਪਰਿਵਰਤਨਾਂ ਤੋਂ ਉੱਪਰ ਹੋ ਜਾਂਦਾ ਹੈ ਤੇ ਪਵਿੱਤਰ ਵਿਵੇਕ ਨੂੰ ਆਪਣੇ ਅੰਦਰ ਸਥਾਪਿਤ ਕਰਦਾ ਹੈ। ਆਓ ਅਸੀਂ ਵਿਅਕਤੀਆਂ ਦੇ ਅਜਿਹੇ ਕੇਸ ਲਈਏ, ਜਿਹੜੇ ਪਰਿਵਰਤਨਾਂ ਤੋਂ ਪ੍ਰਭਾਵਿਤ ਹੋਏ ਹਨ। ਜਿਹੜੇ ਪ੍ਰਭਾਵਿਤ ਨਹੀਂ ਵੀ ਹੋਏ ਹਨ। ਰੰਗ ਮੰਚ ਉੱਪਰ ਇਕ ਆਦਮੀ ਕਤਲ ਕਰਨ ਦਾ ਅਭਿਨੈ ਕਰ ਰਿਹਾ ਹੈ ਤੇ ਜਿਵੇਂ ਹੀ ਕਤਲ ਹੋ ਜਾਂਦਾ ਹੈ। ਇਹ ਕੇਵਲ ਬਹਾਨੇ ਦਿਖਾਵੇ ਦਲਾਲੀ ਤੇ ਹੰਕਾਰ ਤੋਂ ਮੁਕਤ ਹਨ। ਕਿਉਂਕਿ ਇਹ ਅਭਿਨੈ ਹੈ ਤੇ ਅਭਿਨੈ ਕਰਨ ਵਾਲੇ ਕਦੇ ਵੀ ਰੰਗ ਮੰਚ ਦੀਆਂ ਗਤੀਵਿਧੀਆਂ ਤੋਂ ਪ੍ਰਭਾਵਿਤ ਨਹੀਂ ਹੁੰਦੇ। ਪਰ ਜਦੋਂ ਸੱਚਮੁੱਚ ਹੀ ਕਤਲ ਹੋ ਜਾਵੇ ਤਾਂ ਸੰਬੰਧਿਤ ਵਿਅਕਤੀ ਪ੍ਰਭਾਵਿਤ ਹੁੰਦੇ ਹਨ ਅਤੇ ਉਨ੍ਹਾਂ ਉੱਪਰ ਪਰਿਵਰਤਨਾਂ ਤੇ ਦਲਾਲੀ ਦਾ ਹਉਮੈਵਾਦ ਰਾਹੀਂ ਪ੍ਰਭਾਵ ਪੈਂਦਾ ਹੈ। ਪਰ ਜਿਹੜੇ ਲੋਕ ਅਧਿਆਤਮਵਾਦੀ ਹਨ, ਉਨ੍ਹਾਂ ਦਾ ਰੰਗਮੰਚੀ ਅਭਿਨੈ ਅਤੇ ਅਸਲ ਜੀਵਨ ਦੇ ਕਾਰਜ ਕੇਵਲ ਇਕ ਹੁੰਦੇ ਹਨ, ਕਿਉਂਕਿ ਉਨ੍ਹਾਂ ਵਿਚ ਨਾ ਹੰਕਾਰ ਹੁੰਦਾ ਹੈ, ਨਾ ਹੀ ਕਿਸੇ ਕਿਸਮ ਦਾ ਵਿਕਾਰ ਬਦਲ ਹੁੰਦਾ ਹੈ, ਨਾ ਮਨ ਬਦਲਦਾ ਹੈ। ਮਹਾਭਾਰਤ ਯੁੱਧ ਵਿਚ ਇਸ ਤਰ੍ਹਾਂ ਦੀਆਂ ਉਦਾਹਰਣਾਂ ਹਨ। ਮੁਕਾਬਲੇ ਵਿਚ ਅਰਜਨ, ਭੀਸ਼ਮ ਪਿਤਾਮਾ ਨੂੰ ਹਰਾ ਦਿੰਦਾ ਹੈ। ਉਸ ਦਾ ਅਰਜਨ ਦੇ ਮਨ ਵਿਚ ਇਸ ਲਈ ਹੰਕਾਰ ਨਹੀਂ ਉਪਜਦਾ ਕਿ ਉਸ ਨੇ ਪਿਤਾਮਾ ਨੂੰ ਮਾਰ ਦਿੱਤਾ। ਉਸ ਦਾ ਮਨ ਇਨ੍ਹਾਂ ਪਰਿਵਰਤਨਾਂ ਤੋਂ ਮੁਕਤ ਹੈ। ਸੂਰਜ ਦੀ ਉੱਤਰੀ ਪਵਿੱਤਰ ਦਿਸ਼ਾ ਦੀ ਉਡੀਕ ਕਰਦਿਆਂ ਭੀਸ਼ਮ ਮਰਨ ਤੱਕ ਆਪਣੇ ਮਨ ਵਿਚ ਹਰਾਏ ਜਾਣ ਦੇ ਵਿਚਾਰ ਨਹੀਂ ਲਿਆਉਂਦਾ। ਇਸ ਦਾ ਕਾਰਨ ਇਹ ਹੈ ਕਿ ਉਹ ਹਉਮੈ ਮੁਕਤ ਹਨ। ਜਿਵੇਂ ਕੋਈ ਪਾਟੇ ਪੁਰਾਣੇ ਕੱਪੜੇ ਉਤਾਰਦਾ ਹੈ, ਇਸੇ ਤਰ੍ਹਾਂ ਭੀਸ਼ਮ ਪਿਤਾਮਾ ਆਪਣੇ ਪੁਰਾਣੇ ਸਰੀਰ ਨੂੰ ਤਿਆਗ ਦਿੰਦਾ ਹੈ। ਕਿਉਂਕਿ ਉਸ ਦਾ ਸਰੀਰ ਨਾਲ ਮੋਹ ਹੀ ਨਹੀਂ ਹੈ। ਗਤੀਸ਼ੀਲ ਸਰੀਰ ਦੀ ਪਰਛਾਈ ਸ਼ੀਸ਼ੇ ਵਿਚ ਦੇਖੀ ਜਾ ਸਕਦੀ ਹੈ। ਸ਼ੀਸ਼ਾ ਨਾ ਹੀ ਪਰਛਾਈਂ ਦਾ, ਨਾ ਹੀ ਸਰੀਰ ਦੀ ਦਿਖਾਈ ਦਿੰਦੀ ਹਲਚਲ ਦਾ ਕਰਤਾ ਹੈ। ਪਰਛਾਈਂ ਸ਼ੀਸ਼ੇ ਉੱਪਰ ਆਪਣਾ ਕੋਈ ਪ੍ਰਭਾਵ ਨਹੀਂ ਪਾਉਂਦੀ। ਜਿਵੇਂ ਕਿਵੇਂ ਵਸਤਾਂ ਹਨ, ਉਨ੍ਹਾਂ ਨੂੰ ਪ੍ਰਤਿਬਿੰਬਤ ਕਰਦਾ ਹੋਇਆ ਸ਼ੀਸ਼ਾ, ਪ੍ਰਭਾਵਹੀਣ ਮੋਹ-ਰਹਿਤ ਅਜੋੜ ਅਤੇ ਨਿਰਲੇਪ ਹੈ। ਸ਼ੀਸ਼ੇ ਵਾਂਗ ਹੀ ਸਾਡੀ ਆਤਮਾ ਹੈ, ਪਵਿੱਤਰ ਚੇਤਨਾ ਹੈ, ਸ਼ੁੱਧ ਵਿਵੇਕ ਹੈ, ਜੋ ਪ੍ਰਕ੍ਰਿਤੀ ਦੀਆਂ ਸਰਗਰਮੀਆਂ ਤੋਂ ਜਾਣੂ ਕਰਵਾਉਂਦੀ ਹੈ। ਪਰ ਆਤਮਾ, ਕਰਮ ਨਹੀਂ ਕਰਦੀ। ਮਾਲਕ ਹੁੰਦਿਆਂ ਹੋਇਆਂ ਵੀ ਇਸ ਉੱਪਰ ਕੋਈ ਬੰਨ੍ਹਣ ਨਹੀਂ। ਇਹ ਤਾਂ ਪ੍ਰਕ੍ਰਿਤੀ ਉੱਪਰ ਹਕੂਮਤ ਕਰਦੀ ਹੈ ਤੇ ਉਸ ਨੂੰ ਨਿਯਮਬੱਧ ਕਰਦੀ ਹੈ। ਜੀਵਾਤਮਾ, ਜੋ ਪਵਿੱਤਰ ਚੇਤਨ ਅਥਵਾ ਵਿਵੇਕ ਵਿਚ ਆਪਣਾ ਮੂਲ ਤਲਾਸ਼ਦੀ ਹੈ, ਆਪਣੀ ਦਾਗ਼ ਰਹਿਤ ਸਮਝ ਸੂਝ ਮੁੜ ਪ੍ਰਾਪਤ ਕਰਦੀ ਹੈ। ਉਹ ਹਉਮੈ ਤੋਂ ਕਿਉਂਕਿ ਮੁਕਤ ਹੈ। ਉਹ ਸਰੀਰ ਦੇ ਕੰਮਾਂ ਕਾਰਾਂ ਤੇ ਮਨੋ ਇੱਛਾਵਾਂ ਤੋਂ ਵੀ ਪ੍ਰਭਾਵਿਤ ਨਹੀਂ ਹੁੰਦੀ, ਅਜਿਹੀਆਂ ਘਟਨਾਵਾਂ, ਮਾਰਨਾ, ਜਾਂ ਮਾਰੇ ਜਾਣਾ, ਪ੍ਰਕ੍ਰਿਤੀਆਂ ਦੀਆਂ ਸਾਰੀਆਂ ਤਬਦੀਲੀਆਂ ਹੀ ਹਨ। ਕਿਉਂਕਿ ਆਤਮਾ – ਕਰਮਾਂ ਤੋਂ ਉਪਰ ਹੈ। ੦ ਸ਼੍ਰੀ ਰਾਮ ਕ੍ਰਿਸ਼ਨ ੦ 'ਪੁਰਸ਼ ਕਰਮ ਮੁਕਤ ਹੈ। ਉਸ ਵਿਚ ਕੋਈ ਹਲਚਲ ਨਹੀਂ ਹੁੰਦੀ। ਪ੍ਰਕ੍ਰਿਤੀ ਸਾਰੇ ਕਰਮਾਂ ਦੀ ਕਰਤਾ ਹੈ ਪੁਰਸ਼ ਤਾਂ ਕੇਵਲ ਦਰਸ਼ਕ ਹੈ, ਗਵਾਹ ਹੈ। ਪਰ ਪੁਰਸ਼ ਦੀ ਕੇਵਲ ਹਾਜ਼ਰੀ ਨਾਲ ਪ੍ਰਕ੍ਰਿਤੀ ਉੱਪਰ ਕੋਈ ਮੁਕੱਦਮਾ ਨਹੀਂ ਚਲਾਇਆ ਜਾ ਸਕਦਾ। ਧਾਰਮਿਕ ਗਰੰਥਾਂ ਦੇ ਇਹੋ ਆਦੇਸ਼ ਹਨ।'

✪ ✪ ✪

18.18 ਸ਼ਲੋਕ :

*ज्ञानम् (ज्ञा-यम्) ज्ञेयम् परि-ज्ञाता, त्रि-विधा कर्म-चोदना। करणम् कर्म कर्ता इति, त्रिविध: कर्म-सम्-ग्रह:॥*

*ਗ੍ਯ੍ਾਨਮ੍ (ਗ੍ਯ੍ਯਮ੍) ਗ੍ਯੇ੍ਮ੍ ਪਰਿ੍ਗਯ੍ਾਤਾ, ਤ੍ਰਿਵਿਧਾ ਕਰ੍ਮ ਚੋਦਨਾ।*
*ਕਰਣਮ੍ ਕਰ੍ਮ ਕਰਤਾ ਇਤਿ, ਤ੍ਰਿਵਿਧਹ ਕਰ੍ਮ ਸਮ੍ ਗ੍ਰਹਹ॥*

**੦ ਸ਼ਬਦ ਅਰਥ** :– ਗ੍ਯ੍ਾਨਮ੍ : ਗਿਆਨ। ਗ੍ਯ੍ਯਮ੍ : ਬੁੱਧੀ। ਪਰਿ ਗ੍ਯ੍ਾਤਾ : ਜਾਣ ਵਾਲਾ। ਤ੍ਰਿਵਿਧਾ : ਤਿੰਨ ਤਰਫ਼ਾ। ਤ੍ਰੈ ਗੁਣਾਂ। ਕਰ੍ਮ : ਕੰਮ। ਚੋਦਨਾ : ਕੰਮ ਕਰਨ ਦੀ ਅੰਤਰ ਪ੍ਰੇਰਨਾ। ਕਰ੍ਮ : ਕੰਮ। ਕਰਤਾ ਇਤਿ : ਕੰਮ ਕਰਨ ਵਾਲਾ/ਇੰਜ। ਤ੍ਰਿਵਿਧਹ : ਤ੍ਰੈ ਪਾਸੇ। ਕਰ੍ਮ ਸਮ੍ਗ੍ਰਹਹ : ਕੰਮ ਕਰਨ ਦਾ ਆਧਾਰ।

**੦ ਸ਼ਲੋਕਾਰਥ** :– ਗਿਆਨ (ਜਿਸ ਰਾਹੀਂ ਜਾਣਿਆ ਜਾਵੇ) ਗ੍ਯੇ੍ਯਮ੍ (ਜਿਹੜਾ ਜਾਣਨ ਵਿਚ ਆਵੇ) ਪਰਿਗਯਾਤਾ (ਜਾਣਨ ਵਾਲਾ) ਇਹ ਤਿੰਨ ਪ੍ਰਕਾਰ ਦੀ ਕਰਮ ਪ੍ਰੇਰਨਾ ਹੈ। ਕਰਣ (ਜਿਸ ਦੇ ਰਾਹੀਂ ਕਰਮ ਕੀਤਾ ਜਾਂਦਾ ਹੈ) ਕਰਮ (ਜੋ ਕੀਤਾ ਜਾਵੇ) ਅਤੇ ਕਰਤਾ (ਕਰਨ ਵਾਲਾ) ਇਹ ਤਿੰਨ ਤਰ੍ਹਾਂ ਦਾ ਕਰਮ ਸੰਗ੍ਰਹਿ ਹੈ।

**ਪਦ–ਅਰਥ–ਵਿਸਥਾਰ** :– ਗ੍ਯ੍ਾਨਮ੍ (ਗ੍ਯ੍ਾਨਮ੍) ਗ੍ਯੇ੍ਯਮ੍ ਪਰਿਗ੍ਯ੍ਾਤਾ, ਤ੍ਰਿਵਿਧਾ ਕਰ੍ਮ ਚੋਦਨਾ – ੦ ਗਿਆਨ ੦ ਗ੍ਯੇ੍ਯ

੦ ਪਰਿਗ੍ਯਾਤਾ – ਤਿੰਨਾਂ ਵਿਚ ਕਰਮ ਪ੍ਰੇਰਨਾ ਹੁੰਦੀ ਹੈ। ੦ ਗਿਆਨ ਤੋਂ ਪਹਿਲਾ ਭਾਵ ਕਹਿਣ ਦਾ ਇਹ ਹੈ ਕਿ ਹਰੇਕ ਵਿਅਕਤੀ ਦੀ ਕੋਈ ਨਾ ਕੋਈ ਪ੍ਰਵਿਰਤੀ ਹੁੰਦੀ ਹੈ, ਪ੍ਰਵਿਰਤੀ ਤੋਂ ਪਹਿਲਾਂ ਗਿਆਨ ਹੁੰਦਾ ਹੈ। ਜਿਵੇਂ ਪਾਣੀ ਪੀਣ ਦੀ ਪ੍ਰਵਿਰਤੀ – ਤੋਂ ਪਹਿਲਾਂ ਪਿਆਸ ਦਾ ਗਿਆਨ ਹੋਇਆ। ਫਿਰ ਉਹ ਪਾਣੀ ਪੀ ਕੇ ਪਿਆਸ ਬੁਝਾਉਂਦਾ ਹੈ। ਪਾਣੀ ਆਦਿ ਜਿਸ ਵਿਸ਼ੇ ਦਾ ਗਿਆਨ ਹੋਇਆ – ਉਹ 'ਗ੍ਯੇਯ' ਅਖਵਾਉਂਦਾ ਹੈ। ਜਿਸ ਨੂੰ ਗਿਆਨ ਹੁੰਦਾ ਹੈ ਉਹ ਪਰਿਗ੍ਯਾਤਾ ਅਖਵਾਉਂਦਾ ਹੈ। ਤਿੰਨਾਂ ਦੇ ਹੋਣ ਨਾਲ ਹੀ ਕਰਮ ਕਰਨ ਦੀ ਪ੍ਰੇਰਨਾ ਮਿਲਦੀ ਹੈ। ਜੇ ਤਿੰਨਾਂ ਵਿਚੋਂ ਇਕ ਵੀ ਨਾ ਹੋਵੇ ਤਾਂ ਕਰਮ ਕਰਨ ਦੀ ਪ੍ਰੇਰਨਾ ਨਹੀਂ ਮਿਲਦੀ। ੦ 'ਪਰਿਗ੍ਯਾਤਾ' – ਉਸਨੂੰ ਕਹਿੰਦੇ ਹਨ, ਜਿਹੜਾ ਪਰਿਤਹ ਗ੍ਯਾਤਾ ਹੈ, ਅਰਥਾਤ ਜਿਹੜਾ ਹਰ ਪ੍ਰਕਾਰ ਦੀਆਂ ਕਿਰਿਆਵਾਂ ਦੀਆਂ ਸਫੁਰਣਾਂ ਦਾ ਗਿਆਤਾ ਹੈ। ਉਹ ਕੇਵਲ ਗਿਆਤਾ ਮਾਤ੍ਰ ਹੈ, ਪਰ ਉਸ ਵਿਚ ਆਪਣੇ ਲਈ ਕੁੱਝ ਚਾਹੁਣ ਤੇ ਉਨ੍ਹਾਂ ਕਿਰਿਆਵਾਂ ਨੂੰ ਕਰਨ ਦਾ ਅਭਿਮਾਨ ਆਦਿ ਬਿਲਕੁਲ ਨਹੀਂ ਹੁੰਦਾ। ੦ ਕੋਈ ਭੀ ਕਿਰਿਆ ਕਰਨ ਦੀ ਸਫੁਰਣਾ ਇਕ ਵਿਅਕਤੀ ਵਿਸ਼ੇਸ਼ ਵਿਚ ਹੀ ਹੁੰਦੀ ਹੈ, ਇਸ ਲਈ ਸ਼ਬਦ, ਸਪੱਰਸ਼, ਰੂਪ, ਰਸ ਤੇ ਗੰਧ, ਇਨ੍ਹਾਂ ਵਿਸ਼ਿਆਂ ਨੂੰ ਲੈ ਕੇ ਸੁਣਨ ਵਾਲਾ, ਸਪੱਰਸ਼ ਕਰਨ ਵਾਲਾ, ਦੇਖਣ ਵਾਲਾ, ਚਖ਼ਣ ਵਾਲਾ, ਤੇ ਸੁੰਘਣ ਵਾਲਾ ਇਸ ਤਰ੍ਹਾਂ ਅਨੇਕ "ਕਰਤਾ" ਹੋ ਸਕਦੇ ਹਨ। ਪਰ ਉਨ੍ਹਾਂ ਸਾਰਿਆਂ ਨੂੰ ਜਾਣਨ ਵਾਲਾ ਇਕ ਹੀ ਰਹਿੰਦਾ ਹੈ। ਉਸ ਨੂੰ ਏਥੇ 'ਪਰਿਗ੍ਯਾਤਾ' ਕਿਹਾ ਹੈ। ੦ ਕਰਣਮ੍ ਕਰ੍ਮ ਕਰ੍ਤਾ ਇਤਿ, ਤ੍ਰਿਵਿਧਹ ਕਰ੍ਮ ਸਮ੍ ਗ੍ਰਹਹ – ਕਰਮ ਗ੍ਰਹ ਦੇ ਤਿੰਨ ਹੇਤੁ ਹਨ, ਜਿੰਨ੍ਹਾਂ ਦੇ ਸਹਿਯੋਗ ਨਾਲ ਕਰਮ ਪੂਰਾ ਹੁੰਦਾ ਹੈ। ਇਨ੍ਹਾਂ ਸਾਧਨਾਂ ਵਿਚ ਕਰਤਾ, ਕਰਮ, ਕਰਦਾ ਹੈ, ਉਨ੍ਹਾਂ ਕਿਰਿਆਵਾਂ ਨੂੰ ਕਰਨ ਦੇ ਸਾਧਨਾਂ (ਇੰਦ੍ਰੀਆਂ ਆਦਿ) ਨੂੰ 'ਕਰਣ' ਕਹਿੰਦੇ ਹਨ। ਖਾਣਾ ਪੀਣਾ ਬੈਠਣਾ ਉੱਠਣਾ, ਚਲਣਾ ਫਿਰਨਾ, ਜਾਣਾ ਆਉਣਾ ਆਦਿ ਚੇਸ਼ਟਾਵਾਂ ਕੀਤੀਆਂ ਜਾਂਦੀਆਂ ਹਨ, ਉਨ੍ਹਾਂ ਨੂੰ 'ਕਰਮ' ਕਹਿੰਦੇ ਹਨ। ਕਾਰਣ ਤੇ ਕਿਰਿਆ ਤੋਂ ਆਪਣਾ ਸੰਬੰਧ ਜੋੜ ਕੇ ਕਰਮ ਕਰਨ ਵਾਲੇ ਨੂੰ 'ਕਰਤਾ' ਕਹਿੰਦੇ ਹਨ। ਇਸ ਤਰ੍ਹਾਂ ਤਿੰਨਾਂ ਦੇ ਮਿਲਣ ਨਾਲ ਹੀ ਕਰਮ ਬਣਦਾ ਹੈ। ੦ ਕਰਮ ਸੰਗ੍ਰਹਿ ਤਾਂ ਬਣਦਾ ਹੈ ਅਥਵਾ ਕਰਮ ਬੰਨ੍ਹਣ ਵਾਲਾ ਕਦੋਂ ਹੁੰਦਾ ਹੈ ? 1. ਜੋ ਕਰਤਾ ਨਾ ਹੋਵੇ ਤਾਂ ਕਰਮ ਸੰਗ੍ਰਹਿ ਨਹੀਂ ਹੁੰਦਾ, ਕੇਵਲ ਕਿਰਿਆ ਮਾਤਰ ਹੁੰਦੀ ਹੈ। 2. ਕਰਮ ਸੰਗ੍ਰਹਿ ਵਿਚ 'ਕਰਣ' ਹੇਤੁ ਨਹੀਂ ਹੈ, ਕਿਉਂਕਿ ਕਰਣ ਕਰਤਾ ਦੇ ਅਧੀਨ ਹੁੰਦਾ ਹੈ। ਕਰਤਾ ਜਿਹੋ ਜਿਹਾ ਕਰਮ ਕਰਨਾ ਚਾਹੁੰਦਾ ਹੈ, ਉਹੋ ਜਿਹਾ ਹੀ ਕਰਮ ਹੁੰਦਾ ਹੈ, ਇਸ ਲਈ 'ਕਰਮ' ਵੀ ਕਰਮ ਸੰਗ੍ਰਹਿ ਵਿਚ ਖਾਸ ਹੇਤੁ ਨਹੀਂ ਹੈ। ਸਾਂਖਯ ਸਿਧਾਂਤ ਦੇ ਅਨੁਸਾਰ ਖ਼ਾਸ ਬੰਨ੍ਹਣ ਵਾਲਾ ਹੈ – ਅਹੰਕ੍ਰਿਤ ਭਾਵ ਤੇ ਇਸੇ ਤੋਂ ਕਰਮ ਸੰਗ੍ਰਹਿ ਹੁੰਦਾ ਹੈ। ਅਹੰਮ੍ ਕ੍ਰਿਤ ਭਾਵ ਨਾ ਰਹਿਣ ਤੋਂ ਕਰਮ ਸੰਗ੍ਰਹਿ ਨਹੀਂ ਹੁੰਦਾ। ਅਰਥਾਤ ਕਰਮ ਫਲ ਜਨਕ ਨਹੀਂ ਹੁੰਦਾ। ਇਸ ਮੂਲ ਦਾ ਗਿਆਨ ਕਰਵਾਉਣ ਵਾਸਤੇ ਹੀ ਭਗਵਾਨ ਨੇ 'ਕਰਣ ਤੇ ਕਰਮ ਨੂੰ ਪਹਿਲਾਂ ਰੱਖ ਕੇ ਕਰਤਾ ਨੂੰ ਕਰਮ ਸੰਗ੍ਰਹਿ ਦੇ ਕੋਲ ਰੱਖਿਆ ਹੈ। ਜਿਸ ਤੋਂ ਇਹ ਪਤਾ ਲੱਗ ਜਾਵੇ ਕਿ ਬੰਨ੍ਹਣ ਵਾਲਾ 'ਕਰਤਾ' ਹੀ ਹੈ।

**ਵਿਆਖਿਆ** :- ਬੁੱਧੀ, ਜਿਸ ਦਾ ਏਥੇ ਉਲੇਖ ਕੀਤਾ ਗਿਆ ਹੈ, ਉਹ ਇੰਦ੍ਰਿਆਵੀ ਬੋਧ ਰਾਹੀਂ ਪ੍ਰਾਪਤ ਬੁੱਧੀ ਹੈ। ਗਿਆਨ ਦੀ ਵਸਤੂ ਉਹ ਹੈ ਜੋ ਇੰਦ੍ਰਿਆਵੀ ਬੋਧ ਰਾਹੀਂ ਅਨੁਭਵ ਤਾਂ ਹੋਵੇ ਪਰ ਬੁੱਧੀ ਰਾਹੀਂ ਉਸ ਦੇ ਅਰਥ ਕੱਢੇ ਜਾਣ। ਗਿਆਤਾ, ਉਹ ਜੀਵਾਤਮਾ ਹੈ, ਜਿਹੜੀ ਆਪਣੀਆਂ ਬਿਰਤੀਆਂ ਪ੍ਰਵਿਰਤੀਆਂ ਝੁਕਾਵਾਂ ਦੇ ਬੋਝ ਤੇ ਅੜਿਚਣਾਂ ਦਾ ਸ਼ਿਕਾਰ ਹੈ। ਇਹ ਤ੍ਰੈ ਮਿਲ ਕੇ ਬੁੱਧੀ ਦੀ ਤ੍ਰੀਪੁਤੀ ਦਾ ਰੂਪ ਧਾਰਨ ਕਰਦੇ ਹਨ। ਇਨ੍ਹਾਂ ਤਿੰਨਾਂ ਵਿਚ, ਇਕ ਕਿੱਥੇ ਹੈ ? ਤੇ ਦੂਜੇ ਦੋ ਵੀ ਹੋਣੇ ਚਾਹੀਦੇ ਹਨ ਜਿਵੇਂ ਤਿਕੋਨ ਦੀਆਂ ਤਿੰਨ ਭੁਜਾਵਾਂ ਹੁੰਦੀਆਂ ਹਨ। 1. ਅਮਲ 2. ਜਿਸ ਰਾਹੀਂ ਕਰਮ ਕੀਤਾ ਜਾਵੇ ਉਹ ਸਾਧਨ 3. ਵਸਤੂ, ਦਲਾਲ ਤੇ ਕਰਮਾਂ ਨੂੰ ਤ੍ਰੈ ਪੱਖੀ ਬਣਾਉਣ ਦਾ ਯੋਗਦਾਨ ਪਾਉਂਦੇ। ਇਸ ਤ੍ਰੈ ਤੋਂ ਪ੍ਰੇਰਨਾ ਲੈ ਕੇ, ਮਨ ਬਚਨ ਤੇ ਸਰੀਰ ਆਪਣੀ ਆਪਣੀ ਕਿਰਿਆ ਸੋਧਦੇ ਹਨ। ਤ੍ਰੈਪੁਤੀ ਤੋਂ ਇੱਛਤ ਤੇ ਅਣਇੱਛਿਤ ਕਰਮਾਂ ਦੇ ਪੱਖ ਹੀ ਗਵਾਹ ਬਣਾਏ ਜਾ ਸਕਦੇ ਹਨ। ਹਥਿਆਰ ਦੋ ਧਾਰੀ ਹੁੰਦੇ ਹਨ, ਅੰਤਰਮੁਖੀ ਤੇ ਬਾਹਰ ਮੁਖੀ ਮਾਨਸ, ਬੁੱਧੀ ਚਿੱਤ ਤੇ ਹੰਕਾਰ, ਹਥਿਆਰ ਅੰਤਰਮੁਖੀ ਹਨ। ਸਰੀਰ, ਜੀਭਾਂ, ਅੱਖਾਂ, ਨੱਕ, ਕੰਨ ਬਾਹਰਮੁਖੀ ਹਥਿਆਰ ਹਨ। ਇਨ੍ਹਾਂ ਦੀ ਫੇਰ ਅੱਗੋਂ ਵੰਡ ਕੀਤੀ ਜਾ ਸਕਦੀ ਹੈ। 1. ਗਿਆਨ ਰੂਪੀ ਹਥਿਆਰ 2. ਕਿਰਿਆ ਰੂਪੀ ਹਥਿਆਰ। ਜੀਵਾਤਮਾ, ਇਨ੍ਹਾਂ ਗਤੀਵਿਧੀਆਂ ਦੀ ਆਪਣੇ ਆਪ ਇਕ ਦਲਾਲ ਵਜੋਂ ਕਾਰਜ ਕਰਦੀ ਹੈ। ਉਹ ਗਿਆਤਾ ਵੀ ਹੈ, ਕਰਤਾ ਵੀ ਹੈ। ਪਰ ਦੋਵੇਂ ਗਿਆਨ ਤੇ ਕਰਮ, ਸਵੈ ਸਭਿਆਚਾਰ ਅਤੇ ਅਨੁਭਵ ਜਾਂ ਸਹਿਣ ਕਰਨ ਲਈ ਅਤਿ ਜ਼ਰੂਰੀ ਹਨ। ਇਕ ਸਕੂਲ ਦੇ ਵਿਦਿਆਰਥੀ ਲਈ ਉਨਤੀ ਕਰਨ ਵਾਸਤੇ ਖੇਡਣਾ ਤੇ ਪੜ੍ਹਨਾ ਦੋਵੇਂ ਜ਼ਰੂਰੀ ਹਨ। ਉਸ ਨੇ ਸਰੀਰ ਉਸਾਰਨਾ ਹੈ ਤੇ ਮਨ ਨੂੰ ਅਮੀਰ ਬਣਾਉਣਾ ਹੈ। ਇਹ ਦੋ ਤਰਫੀ ਉੱਨਤੀ ਜਾਂ ਵਿਕਾਸ ਜੀਵਾਤਮਾ ਲਈ ਗੰਭੀਰਤਾ ਨਾਲ ਕਿਹਾ ਜਾਂਦਾ ਹੈ। ਕਿਉਂਕਿ ਉਸ ਦੇ ਗਿਆਨ ਵਿਚ ਉਹ ਵਾਧਾ ਕਰਦਾ ਹੈ ਤੇ ਉਹ ਕੰਮ ਕਰਨ ਵਿਚ ਫੁਰਤੀ ਦਿਖਾਉਂਦਾ ਹੈ। ਜਦੋਂ ਉਹ ਭਿੰਨ ਭਿੰਨ ਪ੍ਰਕਾਰ ਦੇ ਕੰਮ ਕਰਨ ਲਈ ਆਪਣੇ ਆਪ ਨੂੰ ਪੇਸ਼ ਕਰਦਾ ਹੈ ਤਾਂ ਉਸ ਦੀ ਬੁੱਧੀ ਤੇ ਤਜਰੱਬਾ ਵਧਦਾ ਹੈ। ਤਾਂ ਉਸ ਨੂੰ ਗਿਆਨ ਦੀ ਤ੍ਰੈਪੁਤੀ ਦੀ ਲੋੜ ਪੈਂਦੀ ਹੈ ਅਤੇ ਨਾਲੋ ਨਾਲ ਕਰਮਾਂ ਦੀ ਤ੍ਰੈਪੁਤੀ ਦੀ ਜ਼ਰੂਰਤ ਵੀ ਮਹਿਸੂਸ ਹੁੰਦੀ ਹੈ, ਜਿਸ ਦਾ ਉੱਪਰਲੇ ਸ਼ਲੋਕ ਵਿਚ ਉਲੇਖ ਕੀਤਾ ਗਿਆ ਹੈ। ਅਸੀਂ ਜੀਵਾਤਮਾ ਵਿਚ ਬੁੱਧੀ ਤੇ ਕੰਮ ਕਰਨ ਦੀ ਸਮੱਰਥਾ ਵਿਚ ਦਰਜਾ ਬੰਦੀ ਦੇਖਦੇ ਹਾਂ। ਇਹ ਕੀ ਹੈ ? ਇਸ ਨਾਲ ਕੀ ਅੰਤਰ ਪੈਂਦਾ ਹੈ ? ਇਸ ਦਾ ਉਲੇਖ ਅਗਲੇ ਸ਼ਲੋਕ ਵਿਚ ਕੀਤਾ ਹੈ।



18.19 **ਸ਼ਲੋਕ** :

*ज्ञानम् कर्म च कर्ता च, त्रि-धा एव गुण-भेद-तः। प्र-उच्-यते गुण-संख्याने, यथावत् श्रृणु तानि अपि॥*

*ਗ੍ਯਾਨਮ੍ ਕਰ੍ਮ ਚ ਕਰ੍ਤਾ ਚ, ਤ੍ਰਿਧਾ ਏਵ ਗੁਣ ਭੇਦ ਤਹ।*
*ਪ੍ਰਉਚ੍ਯਤੇ ਗੁਣ ਸੰਖ੍ਯਾਨੇ, ਯਥਾਵਤ੍ ਸ਼੍ਰਣੁ ਤਾਨਿ ਆਪਿ॥*

**੦ ਸ਼ਬਦ ਅਰਥ** :– ਗ੍ਯਾਨਮ੍ : ਗਿਆਨ ਬੁੱਧੀ। ਕਰ੍ਮ : ਕੰਮ। ਚ : ਅਤੇ। ਕਰ੍ਤਾ : ਕਰਤਾ। ਤ੍ਰਿਧਾ : ਤਿੰਨਾਂ ਦਾ ਤਿੰਨ ਕਿਸਮਾਂ ਦਾ। ਏਵ : ਸਿਰਫ਼ ਗੁਣ ਭੇਦ। ਤਹ : ਗੁਣਾਂ ਦੇ ਅੰਤਰ ਅਨੁਸਾਰ। ਪ੍ਰਉਚ੍ਯਤੇ : ਐਲਾਨ ਕੀਤੇ। ਗੁਣ ਸੰਖ੍ਯਾਨੇ : ਗੁਣ ਵਿਗਿਆਨ ਅੰਦਰ। ਯਥਾਵਤ੍ : ਪਹਿਲਾਂ ਹੀ ਲੋੜ ਅਨੁਸਾਰ। ਸ਼੍ਰਣੁ : ਸੁਣਦੇ ਹਾਂ। ਤਾਨਿ : ਉਨ੍ਹਾਂ ਦਾ। ਆਪਿ : ਭੀ।

**੦ ਸ਼ਲੋਕਾਰਥ** :– ਗੁਣ ਸੰਖਿਆਨ ਵਿਚ (ਗੁਣਾਂ ਦੀ ਗਿਣਤੀ ਕਰਨ ਵਾਲੇ ਸੰਖਿਆ ਸ਼ਾਸਤਰ) ਅਨੁਸਾਰ ਗਿਆਨ ਤੇ ਕਰਮ ਤੇ ਕਰਤਾ ਗੁਣਾਂ ਦੇ ਭੇਦ ਤੋਂ ਤਿੰਨ ਪ੍ਰਕਾਰ ਦੇ ਹੀ ਕਹੇ ਜਾਂਦੇ ਹਨ। ਉਨ੍ਹਾਂ ਸੰਬੰਧੀ ਤੂੰ ਯਥਾਰਥ ਰੂਪ ਵਿਚ ਸੁਣ।

**ਪਦ–ਅਰਥ–ਵਿਸਥਾਰ** :– ੦ ਗ੍ਯਾਨਮ੍ ਕਰ੍ਮ ਚ ਕਰ੍ਤਾ ਚ = ਤ੍ਰਿਧਾ ਏਵ ਗੁਣ ਭੇਦਤਹ = ਜਿਵੇਂ ਕਰਮ ਦੀ ਪ੍ਰੇਰਣਾ ਦੇ ਤਿੰਨ ਹੇਤੁ ਹਨ ਏਸੇ ਤਰ੍ਹਾਂ ਕਰਮ ਦੇ ਬਣਨ ਲਈ ਵੀ ਤਿੰਨ ਹੇਤੁ ਹਨ। ਇੰਜ ਕਰਮ ਸੰਗ੍ਰਹਿ ਹੋਣ ਤੱਕ ਛੇ ਗੱਲਾਂ ਕਹੀਆਂ ਜਾਂਦੀਆਂ ਹਨ। ੦ ਕਰਮ ਪ੍ਰੇਰਣਾ ਸੂਖ਼ਮ ਹੈ ਤੇ ਕਰਮ ਸੰਗ੍ਰਹਿ ਸਥੂਲ ਹੈ, ਅਰਥਾਤ ਗਿਆਨ, ਗ੍ਯੇਯ ਤੇ ਗ੍ਯਾਤਾ – ਇਹ ਤਿੰਨੇ – ਸੂਖ਼ਮ ਸਾਮਗ੍ਰੀ ਹੈ ਤਥਾ ਕਰਮ ਕਰਣ ਤੇ ਕਰਤਾ – ਤਿੰਨੇ ਸਥੂਲ ਹਨ। ੦ ਇਸ ਸ਼ਲੋਕ ਵਿਚ ੦ ਗਿਆਨ ੦ ਕਰਮ ੦ ਤੇ ੦ ਕਰਤਾ ਦਾ ਜ਼ਿਕਰ ਹੈ। ੦ ਗਿਆਨ – ਕਰਮ ਪ੍ਰੇਰਕ ਵਿਭਾਗ ਵਿਚੋਂ ਵਿਵੇਚਨ ਕਰਨ ਲਈ ਕੇਵਲ ਗਿਆਨ ਲਿਆ ਗਿਆ ਹੈ। ਕਿਉਂਕਿ ਕਿਸੇ ਵੀ ਕਰਮ ਦੀ ਪ੍ਰੇਰਣਾ ਵਿਚ

ਪਹਿਲਾਂ ਗਿਆਨ ਹੀ ਹੁੰਦਾ ਹੈ। ਗਿਆਨ ਤੋਂ ਪਿੱਛੋਂ ਹੀ ਕਾਰਜ ਦਾ ਆਰੰਭ ਹੁੰਦਾ ਹੈ। ਕਾਰਜ ਸੰਗ੍ਰਹਿ ਤੋਂ ਕੇਵਲ 'ਕਰਮ' ਤੇ ਕਰਤਾ ਲਏ ਗਏ ਹਨ। ਭਾਵੇਂ ਕਰਮ ਦੀ ਹੋਂਦ ਵਿਚ ਕਰਤਾ ਮੁੱਖ ਹੈ, ਫਿਰ ਵੀ ਨਾਲ ਹੀ ਕਰਮ ਨੂੰ ਵੀ ਲੈਣ ਦਾ ਕਾਰਣ ਇਹ ਹੈ ਕਿ ਕਰਤਾ ਜਦ ਕਰਮ ਕਰਦਾ ਹੈ ਤਾਂ ਕਰਮ ਸੰਗ੍ਰਹਿ ਹੁੰਦਾ ਹੈ। ਜੇ ਕਰਤਾ ਕਰਮ ਨਾ ਕਰੇ ਤਾਂ ਕਰਮ ਸੰਗ੍ਰਹਿ ਹੁੰਦਾ ਹੀ ਨਹੀਂ। ਭਾਵ ਇਹ ਕਿ ਕਰਮ ਪ੍ਰੇਰਣਾ ਵਿਚ ਪਹਿਲਾਂ ਗਿਆਨ ਹੀ ਹੁੰਦਾ ਹੈ। ਗਿਆਨ ਤੋਂ ਪਿੱਛੋਂ ਹੀ ਕਾਰਜ ਦਾ ਆਰੰਭ ਹੁੰਦਾ ਹੈ। ਕਾਰਜ ਸੰਗ੍ਰਹਿ ਤੋਂ ਕੇਵਲ 'ਕਰਮ' ਤੇ ਕਰਤਾ ਲਏ ਗਏ ਹਨ। ਭਾਵੇਂ ਕਰਮ ਦੇ ਹੋਣ ਵਿਚ ਕਰਤਾ ਮੁੱਖ ਹੈ, ਫਿਰ ਵੀ ਨਾਲ ਹੀ ਕਰਮ ਨੂੰ ਵੀ ਲੈਣ ਦਾ ਕਾਰਣ ਇਹ ਹੈ ਕਿ ਕਰਤਾ ਜਦ ਕਰਮ ਕਰਦਾ ਹੈ ਤਾਂ ਕਰਮ ਸੰਗ੍ਰਹਿ ਹੁੰਦਾ ਹੈ। ਜੇ ਕਰਤਾ ਕਰਮ ਨਾ ਕਰੇ ਤਾਂ ਕਰਮ ਸੰਗ੍ਰਹਿ ਹੁੰਦਾ ਹੀ ਨਹੀਂ। ਭਾਵ ਇਹ ਕਿ ਕਰਮ ਪ੍ਰੇਰਣਾ ਵਿਚ ਗਿਆਨ ਅਥਵਾ ਕਰਮ ਸੰਗ੍ਰਹਿ ਵਿਚ ਕਰਮ ਤੇ ਕਰਤਾ ਮੁੱਖ ਹਨ। ਇਨ੍ਹਾਂ ਤਿੰਨਾਂ (ਗਿਆਨ ਕਰਮ ਤੇ ਕਰਤਾ) ਦੇ ਸਾਤਵਿਕ ਹੋਣ ਨਾਲ ਮਨੁੱਖ ਨਿਰਲੇਪ ਹੋ ਸਕਦਾ ਹੈ, ਰਾਜਸ ਤੇ ਤਾਮਸ ਹੋਣ ਨਾਲ ਨਹੀਂ। ਏਥੇ ਕਰਮ ਪ੍ਰੇਰਕ ਵਿਭਾਗ ਵਿਚ ਗਿਆਤਾ ਤੇ ਗ੍ਯੇਯ ਨੂੰ ਤੇ ਕਰਮ ਸੰਗ੍ਰਹਿ ਵਿਭਾਗ ਵਿਚੋਂ 'ਕਰਣ' ਨੂੰ ਨਹੀਂ ਲਿਆ ਗਿਆ ਹੈ। ੦ ਜਿਸ ਨੂੰ ਜਾਣਿਆਂ ਜਾਵੇ, ਉਸ ਵਿਸ਼ੇ ਨੂੰ ਗ੍ਯੇਯ ਕਹਿੰਦੇ ਹਨ। ਜਾਣਨ ਯੋਗ ਸਾਰੇ ਵਿਸ਼ਿਆਂ ਦਾ ਇਕ ਉਦੇਸ਼ ਸੁੱਖ ਪ੍ਰਾਪਤ ਕਰਨਾ ਹੁੰਦਾ ਹੈ। ੦ ਤ੍ਰਿਧਾ ਏਵ - ਪਦ ਵਿਚ ਇਹ ਭਾਵ ਹੈ ਕਿ ਇਹ ਤਿੰਨ ਭੇਦ (ਸਾਤਵਿਕ, ਰਾਜਸ ਤੇ ਤਾਮਸ) ਹੀ ਹੁੰਦੇ ਹਨ। ਘੱਟ ਵੱਧ ਨਹੀਂ ਹੁੰਦੇ। ਨਾ ਦੋ ਹੁੰਦੇ, ਨਾ ਚਾਰ ਹੁੰਦੇ ਹਨ। ਕਿਉਂਕਿ ਪ੍ਰਕ੍ਰਿਤੀ ਵਿਚ ਇਹੋ ਤਿੰਨ ਗੁਣ ਉਤਪਨ ਹੁੰਦੇ ਹਨ (14.05) ਇਸ ਲਈ ਤਿੰਨਾਂ ਗੁਣਾਂ ਨੂੰ ਲੈ ਕੇ ਹੀ ਤਿੰਨ ਭੇਦ ਕੀਤੇ ਜਾਂਦੇ ਹਨ। ੦ ਯਥਾਵਤ੍ - ਗੁਣ ਸੰਖਿਆ ਸ਼ਾਸਤ੍ਰ ਵਿਚ ਇਸ, ਵਿਸ਼ੇ ਦਾ ਜਿਵੇਂ ਵਰਨਣ ਹੋਇਆ ਹੈ, ਉਹੋ ਜਿਹਾ ਹੀ ਤੈਨੂੰ ਮੈਂ ਸੁਣਾ ਰਿਹਾ ਹਾਂ। ਘਟ ਨਾ ਵੱਧ ਆਪਣੇ ਵੱਲੋਂ ਕੁੱਝ ਨਹੀਂ ਕਹਿ ਰਿਹਾ। ਸ਼੍ਰਣੁ - ਇਸ ਵਿਸ਼ੇ ਨੂੰ ਧਿਆਨ ਨਾਲ ਸੁਣ। ਸਾਤਵਿਕ ਚੀਜ਼ਾਂ ਕਰਮ ਤੋਂ ਸੰਬੰਧ ਤੋੜਨ ਕਰਕੇ - ਪਰਮਾਤਮਾ ਦਾ ਬੋਧ ਕਰਵਾਉਣ ਵਾਲੀਆਂ ਹਨ। 'ਰਾਜਸ' ਚੀਜ਼ਾਂ ਜਨਮ ਮਰਨ ਦੇਣ ਵਾਲੀਆਂ ਹਨ ਤੇ ਤਾਮਸ ਚੀਜ਼ਾਂ ਪਤਨ ਗਿਰਾਵਟ ਵੱਲ ਲਿਜਾਣ ਵਾਲੀਆਂ ਹਨ। ਅਰਥਾਤ ਨਰਕ ਤੇ ਨੀਚ ਯੋਨੀਆਂ ਵਿਚ ਲਿਜਾਣ ਵਾਲੀਆਂ ਹਨ। ਇਸ ਲਈ ਇਨ੍ਹਾਂ ਦਾ ਵਰਨਣ ਸੁਣ ਕੇ ਸਾਤਵਿਕ ਚੀਜ਼ਾਂ ਨੂੰ ਗ੍ਰਹਿਣ ਤੇ ਰਾਜਸ ਤੇ ਤਾਮਸ ਚੀਜ਼ਾਂ ਦਾ ਤਿਆਗ ਕਰਨਾ ਚਾਹੀਦਾ ਹੈ। ੦ ਤਾਕਿ ਇਨ੍ਹਾਂ - ਗਿਆਨ ਆਦਿ ਦਾ - ਤੁਹਾਡੇ ਸਰੂਪ ਨਾਲ ਕੋਈ ਸੰਬੰਧ ਨਹੀਂ ਹੈ। ਤੁਹਾਡਾ ਸਰੂਪ ਤਾਂ ਸਦਾ ਨਿਰਲੇਪ ਹੈ। 'ਅਪਿ' ਇਨ੍ਹਾਂ ਦੇ ਭੇਦਾਂ ਨੂੰ ਜਾਣਨ ਦੀ ਬਹੁਤ ਲੋੜ ਹੈ (18.17) ਇਨ੍ਹਾਂ ਨੂੰ ਚੰਗੀ ਤਰ੍ਹਾਂ ਜਾਣਨ ਨਾਲ 18.17 ਸ਼ਲੋਕ ਦਾ ਠੀਕ ਤਰ੍ਹਾਂ ਅਨੁਭਵ ਹੋ ਜਾਵੇਗਾ। ਅਰਥਾਤ ਆਪਣੇ ਸਰੂਪ ਦਾ ਬੋਧ ਹੋ ਜਾਵੇਗਾ। ੦ ਪ੍ਰਓਚ੍ਯਤੇ ਗੁਣ ਸੰਖ੍ਯਾਨੇ - ਜਿਸ ਸ਼ਾਸਤ੍ਰ ਵਿਚ ਗੁਣਾਂ ਦੇ ਸੰਬੰਧ ਤੋਂ ਹਰੇਕ ਪਦਾਰਥਾਂ ਦੀ ਭਿੰਨ ਭਿੰਨ ਭੇਦਾਂ ਦੀ ਗਣਨਾ ਕੀਤੀ ਗਈ ਹੈ, ਉਸੇ ਸ਼ਾਸਤ੍ਰ ਦੇ ਅਨੁਸਾਰ ਮੈਂ ਤੁਹਾਨੂੰ ਗਿਆਨ ਕਰਮ ਦੇ ਕਰਤਾ ਦੇ ਭੇਦ ਦੱਸ ਰਿਹਾ ਹਾਂ।"

**ਵਿਆਖਿਆ** :- ਛੇ ਪ੍ਰਕਾਰ ਦੇ ਦਰਸ਼ਨ ਅਨੁਸਾਰ, ਸਾਂਖਿਆ ਸ਼ਾਸਤਰ ਚੌਥਾ ਦਰਸ਼ਨ ਹੈ, ਜਿਸ ਦੇ ਕਰਤਾ ਕਪਿਲ ਮੁਨੀ ਹਨ। ਵਿਸ਼ਵ ਸ਼ਾਸਤਰ ਤੇ ਬ੍ਰਹਿਮੰਡੀ ਗਿਆਨ ਲਈ ਇਹ ਵਰਗੀਕਰਣ ਸਿਧਾਂਤ ਪ੍ਰਮਾਣਿਤ ਹੈ। ਇਸ ਲਈ ਇਸ ਸ਼ਾਸਤਰ ਦੇ ਅਧਿਐਨ ਤੋਂ ਤਿੰਨ ਗੁਣਾਂ ਦਾ ਗਿਆਨ ਸਿੱਖਣਾ ਚਾਹੀਦਾ ਹੈ। ਇਸ ਸਿਧਾਂਤ ਅਨੁਸਾਰ ਪੁਰਸ਼ ਤਾਂ ਅਨੇਕ ਹਨ। ਪਰ ਪਰਮਾਤਮਾ ਦੀ ਹੋਂਦ ਇਨ੍ਹਾਂ ਸਭਨਾਂ ਤੋਂ ਉੱਪਰ ਹੈ, ਇਹ ਗੱਲ ਸਾਂਖਿਆ ਸ਼ਾਸਤਰ ਸਵੀਕਾਰ ਨਹੀਂ ਕਰਦਾ। ਇਸ ਲਈ ਸਭ ਤੋਂ ਉੱਤਮ ਅਸਲੀਅਤ ਪ੍ਰਮਾਣਿਤ ਨਹੀਂ ਹੈ। ਵੇਦਾਂਤ ਦਰਸ਼ਨ ਹੀ ਇਸ ਤਰ੍ਹਾਂ ਸ਼੍ਰੇਸ਼ਠ ਹੈ। ਪਰ ਸਾਂਖਿਆ ਨੂੰ ਪ੍ਰਕ੍ਰਿਤੀ ਸੰਬੰਧੀ ਜਾਣਨ ਲਈ, ਇਸ ਉੱਪਰ ਭਰੋਸਾ ਕਰਨਾ ਪੈਂਦਾ ਹੈ। ਇਸ ਕਥਨ ਵਿਚ 'ਕਿਉਂਕਿ ਉਹ ਹਨ ਇਨ੍ਹਾਂ ਨੂੰ ਵੀ ਸੁਣੋ' ਪ੍ਰਭੂ ਇਸ ਦਾ ਸਪਸ਼ਟੀਕਰਨ ਕਰਦਾ ਹੈ ਕਿ ਸਾਂਖਿਆ ਦੀ ਸਿਖਿਆ, ਜੋ ਪ੍ਰਕ੍ਰਿਤੀ ਤੇ ਉਸ ਦੀ ਕਾਰਜ ਪ੍ਰਕ੍ਰਿਆ ਸੰਬੰਧੀ ਹੈ, ਉਹ ਕਾਰਨ ਸਬੱਬ ਅਤੇ ਤਜਰੱਬੇ ਉੱਪਰ ਆਧਾਰਿਤ ਹੈ। ਸਿਖਿਅਕ ਦੀ ਸਮੱਰਥਾ ਬਹੁਤ ਵੱਡੀ ਸੁਰੱਖਿਆ ਦੀ ਮੰਗ ਕਰਦੀ ਹੈ। ਜੋ ਸ਼ਾਗਿਰਦ ਹਨ ਉਨ੍ਹਾਂ ਨੂੰ ਬੁੱਧੀਸ਼ੀਲ, ਮੱਧਵਰਗੀ ਤੇ ਮੂੜ੍ਹ ਤਿੰਨ ਵਰਗਾਂ ਵਿਚ ਵੰਡਿਆ ਜਾ ਸਕਦਾ ਹੈ। ਪਹਿਲਾ ਜੋ ਬੁੱਧੀਮਾਨ ਹੈ, ਸਾਧਨਾਂ ਨੂੰ ਪਹਿਲੇ ਪਾਠ ਵਿਚ ਪਕੜਦਾ ਹੈ ਅਤੇ ਨਾਲੋ ਨਾਲ ਸਿੱਟਿਆਂ ਬਾਰੇ ਵੀ ਸੋਚਦਾ ਹੈ। ਮੱਧ ਵਰਗੀ ਥੋੜ੍ਹੀ ਬਹੁਤ ਦੁੱਖ ਦੀ ਸ਼ਰਤ ਅੱਗੇ ਰੱਖਦਾ ਹੈ। ਜੋ ਮੂੜ੍ਹ ਬੁੱਧੀਹੀਣ ਹੁੰਦਾ ਹੈ, ਉਸ ਲਈ ਲੰਮੇ ਅਭਿਆਸ ਤੇ ਤਿਆਰੀ ਦੀ ਲੋੜ ਪੈਂਦੀ ਹੈ। ਨਿਰੰਤਰ ਅਭਿਆਸ ਨਾਲ ਉਸ ਨੂੰ ਵੀ ਚੰਗੀ ਤਰ੍ਹਾਂ ਤਿਆਰ ਕੀਤਾ ਜਾ ਸਕਦਾ ਹੈ।



18.20 **ਸ਼ਲੋਕ** :

*सर्व-भूतेषु येन एकम्, भावम् अ-वि-अयम् ईक्ष्-अते। अ-वि-भज्-तम् वि-भज्-तेषु, तद् ज्ञानम् विद्धि सात्त्विकम्॥*

*ਸਰ੍ਵ ਭੂਤੇਸ਼੍ ਯੇਨ ਏਕਮ੍, ਭਾਵਮ੍ ਅਵਿਅਯਮ੍ ਇਕਸ਼੍ਅਤੇ।*
*ਅਵਿਭਜ੍ਤਮ੍ ਵਿਭਜ੍ਤੇਸ਼ੁ, ਤਦ੍ ਗ੍ਯ੍ਾਨਮ੍ ਵਿਧਿ ਸਾਤਿਵਕਮ੍॥*

**੦ ਸ਼ਬਦ ਅਰਥ** :- ਸਰ੍ਵ ਭੂਤੇਸ਼ੁ : ਸਾਰੇ ਜੀਵਾਂ ਅੰਦਰ। ਯੇਨ : ਕਿਸ ਦੇ ਰਾਹੀਂ। ਏਕਮ੍ : ਇਕ। ਭਾਵਮ੍ : ਅਸਲੀਅਤ। ਅਵਿਆਯਮ੍ : ਜੋ ਵੱਖ ਨਾ ਹੋ ਸਕੇ। ਵਿਭਜੁਤੇਸ਼ੁ : ਵੱਖ ਹੋਏ ਹੋਏ ਵਿਚ। ਤਦ੍ : ਉਹ। ਗਯਾਨਮ੍ : ਬੁੱਧੀ। ਵਿਧਿ : ਜਾਣਦਾ ਹੈ। ਸਾਤਿਵਕਮ੍ : ਸਾਤਵਿਕ।

**੦ ਸ਼ਲੋਕਾਰਥ** :- ਜਿਸ ਗਿਆਨ ਦੇ ਰਾਹੀਂ ਵਿਅਕਤੀ ਬਹੁ ਰੂਪਾਂ ਵਿਚ ਅਨਾਸ਼ਵਾਨ ਹੋਏ ਸਮੁੱਚੇ ਪ੍ਰਾਣੀਆਂ ਵਿਚ ਇਕ ਅਭਿੰਨ ਅਵੰਡ ਆਤਮ ਵਸਤੂ ਨੂੰ ਦੇਖਦਾ ਹੈ, ਉਸ ਗਿਆਨ ਨੂੰ ਤੂੰ ਸਾਤਵਿਕ ਗਿਆਨ ਸਮਝ ਲੈ।

**ਪਦ-ਅਰਥ-ਵਿਸਥਾਰ** :- ਸਰ੍ਵ ਭੂਤੇਸ਼ੁ ਯੇਨ ਏਕਮ੍, ਭਾਵਮ੍ ਅਵਿਅਯਮ੍ ਇਕਾਸ਼ਅਤੇ - ਵਿਅਕਤੀ ਵਸਤੁ ਆਦਿ (ਮੁੱਢ) ਵਿਚ ਜਿਹੜਾ ਹੈ, ਜੋ ਦਿਖਾਈ ਦਿੰਦਾ ਹੈ, ਉਹ ਉਸ ਵਿਅਕਤੀ ਵਸਤੂ ਦਾ ਨਹੀਂ ਹੈ। ਪਰ ਸਭ ਤੋਂ ਪਰਿਪੂਰਣ ਪਰਮਾਤਮਾ ਦਾ ਹੀ ਹੈ। ਉਨ੍ਹਾਂ 'ਵਿਅਕਤੀਆਂ ਵਸਤੂਆਂ ਆਦਿ ਦੀ ਸੁਤੰਤਰ ਸੱਤਾ ਵੀ ਨਹੀਂ ਹੈ। ਕਿਉਂਕਿ ਉਨ੍ਹਾਂ ਵਿਚ ਪ੍ਰਤਿਕਸ਼ਣ ਪਰਿਵਰਤਨ ਹੋ ਰਿਹਾ ਹੈ। ਸਭਨਾਂ ਵਿਚ ਪਰਿਵਰਤਨ ਹੋ ਰਿਹਾ ਹੈ। ਪਰ ਆਪਣੀ ਬੇਸਮਝੀ ਕਾਰਨ ਉਸ ਦੀ (ਵਿਅਕਤੀ ਵਸਤੂ ਦੀ) ਸੱਤਾ ਦਿਖਾਈ ਦਿੰਦੀ ਹੈ। ਗਿਆਨ ਹੋ ਜਾਣ 'ਤੇ ਸਾਧਕ ਦੀ ਦ੍ਰਿਸ਼ਟੀ ਪਰਿਵਰਤਨਸ਼ੀਲ ਵਸਤੂਆਂ ਨੂੰ ਛੱਡ ਕੇ, ਪਰਿਵਰਤਨ ਰਹਿਤ ਵਸਤਾਂ ਵੱਲ ਹੋ ਜਾਂਦੀ ਹੈ। ਫਿਰ ਉਹ ਵੱਖ ਵੱਖ ਵਸਤਾਂ ਵਿਅਕਤੀਆਂ ਹਾਲਾਤਾਂ ਘਟਨਾਵਾਂ ਆਦਿ ਵਿਚ ਵਿਭਾਗ ਰਹਿਤ ਇਕ ਹੀ ਤੱਤਵ ਨੂੰ ਦੇਖਦਾ ਹੈ (13.16) ਭਾਵ ਇਹ ਕਿ ਵੱਖ ਵੱਖ ਵਸਤਾਂ ਵਿਅਕਤੀ ਆਦਿ ਦਾ ਵੱਖ ਵੱਖ ਗਿਆਨ ਤੇ ਯਥਾ ਯੋਗ ਵੱਖ ਵੱਖ ਵਿਵਹਾਰ ਹੁੰਦੇ ਹੋਏ ਵੀ, ਉਹ ਇਨ੍ਹਾਂ ਵਿਕਾਰੀ ਵਸਤਾਂ ਵਿਚ ਪ੍ਰਭੂ ਨੂੰ ਦੇਖਦਾ ਹੈ। ਉਸ ਨੂੰ ਦੇਖਣ ਦੀ ਇਹੋ ਪਹਿਚਾਣ ਹੈ ਕਿ ਉਸ ਦੇ ਅੰਤਹਕਰਣ ਵਿਚ ਰਾਗ ਦਵੇਸ਼ ਨਹੀਂ ਹੁੰਦਾ। ੦ ਇਸ ਗਿਆਨ ਨੂੰ ਤੂੰ ਸਾਤਵਿਕ ਜਾਣ। ਪਰਿਵਰਤਨਸ਼ੀਲ ਵਸਤਾਂ ਤੇ ਵਿਅਕਤੀਆਂ ਦੇ ਸੰਬੰਧ ਤੋਂ ਹੀ ਇਸ ਨੂੰ 'ਸਾਤਵਿਕ ਗਿਆਨ' ਕਹਿੰਦੇ ਹਨ। ਸੰਬੰਧ ਰਹਿਤ ਹੋਣ ਕਾਰਨ ਇਹੋ ਗਿਆਨ 'ਸਾਤਵਿਕ ਬੋਧ' ਅਖਵਾਉਂਦਾ ਹੈ। ਜਿਸ ਨੂੰ ਭਗਵਾਨ ਨੇ ਸਾਰੇ ਸਾਧਨਾਂ ਤੋਂ ਜਾਣਨਯੋਗ ਗ੍ਯੇਯ ਤੱਤਵ ਦੱਸਿਆ ਹੈ (13.12) ੦ ਇਸ ਸਾਤਵਿਕ ਗਿਆਨ ਨੂੰ ਦੂਜੇ ਢੰਗ ਤੋਂ ਇਸ ਤਰ੍ਹਾਂ ਸਮਝਣਾ ਚਾਹੀਦਾ ਹੈ 'ਮੈਂ ਤੂੰ ਇਹ ਤੇ ਉਹ ਅਰਥਾਤ ਬੋਲਣ ਵਾਲਾ ਮੈਂ, ਉਸ

ਦੇ ਸਾਹਮਣੇ ਵਾਲਾ 'ਤੂੰ' ਤੇ ਕੋਲ ਵਾਲਾ ਇਹ ਤੇ ਦੂਰ ਵਾਲਾ ਉਹ ਕਿਹਾ ਜਾਵੇਗਾ। ਇਸ ਤਰ੍ਹਾਂ ਬਦਲ ਵੀ ਸਕਦੇ ਹਨ। ਮੈਂ ਅਖਵਾਉਣ ਵਾਲਾ ਤੂੰ - ਤੂੰ ਵਾਲਾ ਮੈਂ ਬਣ ਜਾਵੇਗਾ, ਬਾਕੀ ਇਹ ਉਸੇ ਤਰ੍ਹਾਂ ਰਹਿਣਗੇ। ਇੰਜ ਚਾਰੇ ਬਦਲ ਸਕਦੇ ਹਨ। ਭਾਵ ਮੈਂ ਤੂੰ ਇਹ ਉਹ ਸਾਰੇ ਪਰਿਵਰਤਨਸ਼ੀਲ ਹਨ, ਟਿਕਣ ਵਾਲਾ ਕੋਈ ਨਹੀਂ। ਜੇ ਅਸਲੀ ਹੁੰਦੇ ਤਾਂ ਇਕ ਹੀ ਰਹਿੰਦੇ। ਆਪਣੀ ਮਾਨਤਾ ਕਾਰਣ ਚਾਰਾਂ ਦਾ ਤਾਂ ਭਾਨ ਹੁੰਦਾ ਹੈ ਪਰ ਪ੍ਰਕਾਸ਼ ਦਾ ਭਾਨ ਨਹੀਂ ਹੁੰਦਾ। ਇਹ ਪ੍ਰਕਾਸ਼ ਸਭ ਨੂੰ ਪ੍ਰਕਾਸ਼ਤ ਕਰਦਾ ਹੈ। ੦ ਜਿੰਨੀਆਂ ਪਰਿਵਰਤਨਸ਼ੀਲ ਵਸਤਾਂ ਹਨ, ਇਹ ਗਿਆਨ ਉਨ੍ਹਾਂ ਦਾ ਪ੍ਰਕਾਸ਼ਕ ਹੈ ਤੇ ਆਪ ਹੀ ਵਿਕਾਰ ਰਹਿਤ ਹੈ। ੦ ਅਸਲ ਵਿਚ ਸਾਤਵਿਕ ਗਿਆਨ ਪ੍ਰਕਾਸ਼ਯ ਦੀ ਦ੍ਰਿਸ਼ਟੀ ਤੋਂ ਪ੍ਰਕਾਸ਼ਕ ਤੇ ਵਿਭਕਤ ਦੀ ਦ੍ਰਿਸ਼ਟੀ ਤੋਂ ਅਵਿਭਕਤ ਹੈ। ਪ੍ਰਕਾਸ਼ਯ ਤੇ ਵਿਭਕਤ ਤੋਂ ਰਹਿਤ ਹੋਣ 'ਤੇ ਇਹ ਨਿਰਗੁਣ ਨਿਰਪੇਖ 'ਸਾਤਵਿਕ' ਗਿਆਨ ਹੀ ਹੈ।

**ਵਿਆਖਿਆ** :– ਪ੍ਰਕ੍ਰਿਤੀ ਨੂੰ ਬਹੁ ਸੰਖਿਅਕ ਰੂਪਾਂ ਵਿਚ ਵੰਡਿਆ ਜਾਂਦਾ ਹੈ। ਗਤੀਸ਼ੀਲ ਜਾਂ ਗਤੀਹੀਣ, ਸੰਵੇਦਨਸ਼ੀਲ ਜਾਂ ਸੰਵੇਦਨਹੀਣ, ਇਹ ਪ੍ਰਕ੍ਰਿਤੀ ਅਥਵਾ ਮਾਇਆ ਦੇ ਬਦਲਵੇਂ ਸਰੂਪ ਹਨ। ਜੋ ਜੀਵ ਅਨਾਸ਼ਵਾਨ ਹੈ ਤਬਾਹ ਨਹੀਂ ਹੁੰਦਾ, ਬਹੁਤ ਪਿਛੋਕੜ ਵਿਚ ਜੋ ਹੈ, ਉਸ ਦੀ ਆਧਾਰ ਨੀਂਹ ਹੈ। ਇਹ ਕੇਵਲ ਇਕ ਹੈ, ਦੂਜਾ ਕੋਈ ਨਹੀਂ। ਇਹ ਵੰਡਿਆ ਨਹੀਂ ਜਾ ਸਕਦਾ, ਜਿਵੇਂ ਆਕਾਸ਼ ਹੈ। ਭਾਵੇਂ ਪ੍ਰਕ੍ਰਿਤੀ ਏਸ ਵਿਚੋਂ ਉਪਜਦੀ ਹੈ, ਫਿਰ ਵੀ ਇਸ ਵਿਚ ਕੋਈ ਤਬਦੀਲੀ ਨਹੀਂ ਹੁੰਦੀ। ਇਹ ਅਸੀਮ ਹੈ, ਅਨੰਤ ਤੇ ਅਪਾਰ ਹੈ। ਇਸ ਵਿਚ ਨਾ ਵਧਾਇਆ, ਨਾ ਘਟਾਇਆ, ਨਾ ਪਾਇਆ, ਨਾ ਕੱਢਿਆ ਜਾ ਸਕਦਾ ਹੈ। ਇਸ ਤਾਂ ਅਨਾਸ਼ਵਾਨ ਹੈ, ਸਦੀਵੀ ਹੈ, ਨਾ ਵੰਡਿਆ ਜਾ ਸਕਦਾ ਹੈ। ਆਪਣੇ ਆਪ ਵਿਚ ਭਿੰਨ ਭਿੰਨ ਆਤਮਾਵਾਂ ਭਿੰਨ ਭਿੰਨ ਜੀਵਾਂ ਵਿਚ ਹੁੰਦੀਆਂ ਹਨ। ਇਸ ਮਹਾਨ ਜੀਵ ਨੂੰ ਜਾਣ ਲੈਣਾ ਅਤਿ ਜ਼ਰੂਰੀ ਹੈ। ਇਸ ਨੂੰ ਜਾਣ ਲੈਣ ਦੀ ਪ੍ਰਕ੍ਰਿਆ ਹੀ ਸਾਤਵਿਕ ਗਿਆਨ ਹੈ। ਸ਼੍ਰੀ ਰਾਮ ਕ੍ਰਿਸ਼ਨ ਜੀ ਦੇ ਕਥਨ ਅਨੁਸਾਰ, 'ਹਵਾ ਭਾਵੇਂ ਮਹਿਕੀਂਦੀ ਤੇ ਗੰਦੀ ਬੂ ਉਠਾਉਂਦੀ ਹੈ, ਉਸ ਨਾਲ ਹਵਾ ਪ੍ਰਭਾਵਿਤ ਨਹੀਂ ਹੁੰਦੀ। ਪਰਮਾਤਮਾ ਦੀ ਵੀ ਇਹੋ ਸਥਿਤੀ ਹੈ। ਪਰਮਾਤਮਾ ਹੀ ਅਨੇਕਾਂ ਸ੍ਰਿਸ਼ਟੀਆਂ ਦਾ ਆਧਾਰ ਹੈ।'



18.21 **ਸ਼ਲੋਕ** :

*पृथक्-त्वेन तु यत् ज्ञानम्, नाना-भावान् पृथक्-विधान्। वेत्ति सर्वेषु भूतेषु, तत् ज्ञानम् विद्-(हि)धि राजसम्॥*

*ਪ੍ਰਥਕ ਤ੍ਵੇਨ ਤੁ ਯਤ੍ ਗ੍ਯ੍ਾਨਮ੍, ਨਾ-ਨਾ ਭਾਵਾਨ੍ ਪ੍ਰਥਕ੍ ਵਿਧਾਨ੍।*
*ਵੇਤਿਤ ਸਰੇਵਸ਼ੁ ਭੂਤੇਸ਼ੁ, ਤਤ੍ ਗ੍ਯ੍ਾਨਮ੍ ਵਿਦ੍ (ਹਿ) ਰਾਜਸਮ੍॥*

**੦ ਸ਼ਬਦ ਅਰਥ** :– ਪ੍ਰਥਕ ਤ੍ਵੇਨ : ਇਕ ਦੂਜੇ ਤੋਂ ਜੋ ਭਿੰਨ ਹੋਵੇ। ਤੁ : ਪਰੰਤੂ। ਯਤ੍ : ਕਿਹੜਾ। ਗ੍ਯ੍ਾਨਮ੍ : ਗਿਆਨ। ਨਾਨਾ ਭਾਵਾਨ੍ : ਵੱਖ ਵੱਖ ਹਸਤੀਆਂ। ਪ੍ਰਥਕ੍ ਵਿਧਾਨ੍ : ਵਿਸ਼ੇਸ਼ ਕਿਸਮਾਂ। ਵੇਤਿਤ : ਜੀਵਾਂ ਵਿਚ। ਸਰ੍ਵੇਸ਼ੁ : ਸਾਰਿਆਂ ਵਿਚ। ਭੂਤੇਸ਼ੁ : ਜੀਵਾਂ ਵਿਚ। ਤਤ੍ : ਉਹ। ਗ੍ਯ੍ਾਨਮ੍ : ਬੁੱਧੀ। ਵਿਦ੍ਹਿ : ਜਾਣਦਾ ਹੈ। ਰਾਜਸਮ੍ : ਰਾਜਸਿਕਾ।

**੦ ਸ਼ਲੋਕਾਰਥ** :– ਪਰ ਜੋ ਗਿਆਨ ਸਮੁੱਚੇ ਪ੍ਰਾਣੀਆਂ ਵਿਚ ਭਿੰਨ ਭਿੰਨ ਪ੍ਰਕਾਰ ਦੇ ਭਾਂਤ ਭਾਂਤ ਦੇ ਭਾਵਾਂ ਨੂੰ ਵੱਖਰੇ-ਵੱਖਰੇ ਰੂਪ ਵਿਚ ਜਾਣਦਾ ਹੈ, ਉਸ ਗਿਆਨ ਨੂੰ ਰਾਜਸਿਕ ਜਾਣ।

**ਪਦ-ਅਰਥ-ਵਿਸਥਾਰ** :– ਰਾਜਿਸਕ ਗਿਆਨ ਦਾ ਮੱਤ ਹੈ ਕਿ ਭਿੰਨ ਭਿੰਨ ਰੂਪਾਂ ਵਾਲੇ ਸਰੀਰਾਂ ਵਿਚ ਵੱਖਰੀ-ਵੱਖਰੀ ਕਿਸਮ ਦੀ ਆਤਮਾ ਹੁੰਦੀ ਹੈ। ਜਿਵੇਂ ਸਰੀਰ ਹੈ, ਏਸੇ ਤਰ੍ਹਾਂ ਆਤਮਾ ਨੂੰ ਵੀ ਵਿਕਾਸ ਤਬਦੀਲੀ ਵਿਚੋਂ ਦੀ ਲੰਘਣਾ ਪੈਂਦਾ ਹੈ। ਇਹ ਇਸ ਵਿਚਾਰਧਾਰਾ ਅਨੁਸਾਰ ਹੈ। ਸੋਨੇ ਦੀ ਕੱਚੀ ਧਾਤ ਨੂੰ ਵੱਖਰੇ-ਵੱਖਰੇ ਮਹਾਂਦੀਪਾਂ ਵਿਚੋਂ ਕੱਢਿਆ ਜਾਂਦਾ ਹੈ। ਇਹ ਧਰਤੀ ਦੀ ਪ੍ਰਕ੍ਰਿਤੀ ਅਨੁਸਾਰ ਭਾਂਤ ਭਾਂਤ ਦੀ ਧਾਤ ਰਹਿੰਦ ਖੂੰਹਦ ਦੇ ਰੂਪ ਵਿਚ ਪ੍ਰਾਪਤ ਹੁੰਦੀ ਹੈ। ਏਸੇ ਤਰ੍ਹਾਂ ਇਕ ਦੂਜੇ ਤੋਂ ਭਿੰਨ ਰੂਪ ਵਿਚ ਦਿਖਾਈ ਦਿੰਦੀ ਹੈ। ਆਤਮਾ ਹੈ, ਕਿਉਂਕਿ ਇਹ ਸੀਮਤ ਸੰਯੁਕਤ ਹੈ, ਜਿਸ ਨੂੰ ਉਪਾਧੀ ਵੀ ਕਹਿੰਦੇ ਹਾਂ। ਇਹ ਵੀ ਯਕੀਨ ਕੀਤਾ ਜਾਂਦਾ ਹੈ ਕਿ ਆਤਮਾ ਭਾਂਤ ਭਾਂਤ ਦੀਆਂ ਸ਼੍ਰੇਣੀਆਂ ਉਪ-ਸ਼੍ਰੇਣੀਆਂ ਜਾਤੀਆਂ, ਰੰਗਾਂ ਤੇ ਕੌਮੀਅਤਾਂ ਨਾਲ ਸੰਬੰਧਿਤ ਹੈ। ਇਨ੍ਹਾਂ ਉਪਾਧੀਆਂ ਦੀ ਮਹੱਤਤਾ ਕਾਰਨ ਹੀ ਰਾਜਿਸਕਾ ਗਿਆਨ ਦੀ ਵਿਧੀ ਦ੍ਰਿਸ਼ਟੀ-ਗੋਚਰ ਹੁੰਦੀ ਹੈ। ਪਰ ਇਹ ਸੀਮਤ ਜੋੜ ਅਗਿਆਨਤਾ ਕਾਰਨ ਪੈਦਾ ਹੁੰਦੇ ਹਨ, ਜਦੋਂ ਜਦੋਂ ਇਹ ਇਕੱਲੀ ਬਾਕੀ ਬਚੀ - ਪਵਿੱਤਰ ਚੇਤਨਾ ਨੂੰ ਬਾਹਰ ਕੱਢ ਲੈਂਦੇ ਹਨ। ਅਸਵੈਹਿੱਤ ਪਿਆਰ ਵਿਚ ਅਜਿਹਾ ਕੁੱਝ ਵੀ ਨਹੀਂ ਜੋ ਵਿਕਾਸ ਮਈ ਪੂਰਬੀ ਸਾਂਸਕ੍ਰਿਤਕੀ ਵਾਲਾ ਪਿਆਰ ਕਹਿ ਸਕਣ ਦੇ ਯੋਗ ਹੋਵੇ ਅਤੇ ਜਾਂ ਪੱਛਮੀ ਸੰਸਕ੍ਰਿਤੀ ਵਾਲਾ ਪਿਆਰ ਹੋਵੇ। ਅਸਲ ਸ਼ੁੱਧ ਰੂਪ ਵਿਚ ਪਿਆਰ ਦੀ ਵਿਸ਼ਵ-ਵਿਆਪੀ ਭਾਵਨਾ ਹੈ, ਜੋ ਜੀਵਨ ਉੱਪਰ ਰਾਜ ਵੀ ਕਰਦੀ ਹੈ ਤੇ ਉਸ ਨੂੰ ਸੇਧ ਵੀ ਪ੍ਰਦਾਨ ਕਰਦੀ ਹੈ। ਪਰ ਇਸ ਵਾਸਤੇ, ਹੋਂਦ ਦੀ ਕੋਈ ਬਹੁਤੀ ਮਹੱਤਤਾ ਨਹੀਂ। ਜੀਵਨ ਦੀ ਇਕ ਹੋਰ ਲੜੀ ਵੀ ਹੈ, ਜਿਸ ਬਾਰੇ ਅਧਿਐਨ ਦੀ ਲੋੜ ਹੈ। ਸੁਪਨੇ ਰਹਿਤ ਗੂਹੜੀ ਨੀਂਦ ਵਿਚ ਸਾਰੇ ਮੱਤਭੇਦ ਰਲਗੱਡ ਹੋ ਜਾਂਦੇ ਹਨ। ਉੱਚਾ ਹੋਵੇ ਜਾਂ ਨੀਵਾਂ ਸਿਖਿਅਕ ਹੋਵੇ ਜਾਂ ਅਗਿਆਨੀ, ਦਿਆਲੂ ਹੋਵੇ ਜਾਂ ਪਾਪੀ, ਖੁਸ਼ਨਸੀਬ ਹੋਵੇ ਜਾਂ ਦੁਖੀ, ਉਸ ਅਵੱਸਥਾ ਵਿਚ ਸਾਰਾ ਕੁੱਝ ਅਲੋਪ ਹੋ ਜਾਂਦਾ ਹੈ। ਤਦ ਇਕ ਅਨਿਸ਼ਚਿਤ ਸਰਬ ਵਿਆਪਕ ਹੋਂਦ ਇਕੱਲੀ ਰਹਿੰਦੀ ਹੈ, ਜਿਵੇਂ ਇਕ ਧੁੰਦਲੀ ਜਿਹੀ ਅਸਪੱਸ਼ਟ ਸੋਚ ਹੋਵੇ। ਨਿਰਧਾਰਿਤ ਏਕਤਾ ਦੇ ਸਾਰੇ ਪੜਾਅ, ਰਾਜਸਿਕ ਗਿਆਨ ਵੱਲੋਂ ਨਹੀਂ ਪਹਿਚਾਣੇ ਜਾਂਦੇ। ਇਸ ਵਿਚ ਵਿਭਿੰਨਤਾ ਵਿਵਿੱਧਤਾ ਤੋਂ ਬਿਨਾਂ ਹੋਰ ਕੁੱਝ ਵੀ ਦਿਖਾਈ ਨਹੀਂ ਦਿੰਦਾ। ੦ ਸ਼੍ਰੀ ਰਾਮ ਕ੍ਰਿਸ਼ਨ ੦ 'ਏਕਤਾ ਵਿਚ ਗਿਆਨ ਅਤੇ ਵਿਭਿੰਨਤਾ ਵਿਵਿਧੱਤਾ ਵਿੱਚ ਅਗਿਆਨ ਦੀ ਦ੍ਰਿਸ਼ਟੀ ਗੋਚਰ ਹੁੰਦੀ ਹੈ।



18.22 **ਸ਼ਲੋਕ** :

*यत् तु कृत्स्नवत् एकस्मिन्, कार्ये सक्तम् (सज्ज्-तम्) अ-हैतुकम्।*
*अ-तद्-त्व-अर्थ-वत् अल्पम् च, तत् तामसम् उद्-आ-हृतम्॥*

*ਯਤ੍ ਤੁ ਕ੍ਰਤ੍ਸ੍ਨਵਤ੍ ਏਕ ਸ੍ਮਿਨ੍, ਕਾਰ੍ਯੇ ਸੱਕਤ੍ਮ੍ (ਸਜੱਤ੍ਮ) ਅਹੈਤੁਕਮ੍।*
*ਅਤਦੁਤ੍ਵ ਅਰ੍ਥਵਤ੍ ਅਲ੍ਪਮ੍ ਚ, ਤਤ੍ ਤਾਮ-ਸਮ੍ ਉਦ੍ਆਹਰ੍ ਤਮ੍॥*

**੦ ਸ਼ਬਦ ਅਰਥ** :– ਯਤ੍ਤੁ : ਕਿਹੜਾ, ਪਰੰਤੂ। ਕ੍ਰਤ੍ਸ੍ਨਵਤ੍ : ਜਿਵੇਂ ਇਹ ਸਭ ਕੁੱਝ ਹੈ। ਏਕ ਸ੍ਮਿਨ੍ : ਇੱਕੋ ਇਕ। ਕਾਰ੍ਯੇ : ਪ੍ਰਭਾਵਿਤ ਹੋਣਾ। ਸਕਤ੍ਮ੍ : ਜੁੜਿਆ ਹੋਇਆ। ਅਹੈਤੁਕਮ : ਬਿਨਾਂ ਕਾਰਨ ਤੋਂ। ਅਤਦੁਤ੍ਵ ਅਰ੍ਥਵਤ੍ : ਸੱਚ ਵਿਚ ਆਧਾਰ ਤੋਂ ਬਿਨਾਂ। ਅਲਪਮ੍ : ਘੱਟ, ਤੁੱਛ, ਨਿਗੁਣਾ। ਚ : ਅਤੇ। ਤਤ੍ : ਉਹ। ਤਾਮਸਮ੍ : ਤਾਮਸਿਕ। ਉਦ੍ਆਹਰ੍ਤਮ੍ : ਐਲਾਨ ਕੀਤਾ ਗਿਆ।

੦ **ਸ਼ਲੋਕਾਰਥ** :– ਪਰੰਤੂ ਜੋ ਗਿਆਨ ਕਿਸੇ ਇਕ ਕਾਰਜ ਵਿਚ ਹੀ ਸੰਪੂਰਨ ਦੇ ਵਾਂਗ ਲਿਪਟਿਆ ਹੋਇਆ ਹੈ ਜਿਵੇਂ ਇਹ ਇਕ ਸਮੁੱਚ ਹੈ ਅਤੇ ਕਾਰਨ ਤੋਂ ਬਿਨਾਂ ਹੈ ਤੇ ਸੱਚ ਅੰਦਰ ਕਿਸੇ ਆਧਾਰ ਨੀਂਹ ਤੋਂ ਬਿਨਾ ਹੈ, ਤੁੱਛ ਹੈ, ਨਿਕੰਮਾ ਹੈ, ਅਲਪ ਹੈ। ਅਜਿਹੇ ਗਿਆਨ ਨੂੰ ਤਾਮਸਿਕ ਗਿਆਨ ਕਿਹਾ ਜਾਂਦਾ ਹੈ।

**ਪਦ–ਅਰਥ–ਵਿਸਥਾਰ** :– ੦ ਯਤ੍ ਤੁ ਕ੍ਰਤਸ੍ਨਵਤ੍ ਏਕਸ੍ਮਿਨ੍, ਕਾਰ੍ਯੇ ਸੱਕਤਮ੍ (ਸੱਜਜ੍ਤਮ੍) ਅਹੈਤੁਕਮ੍ – ਤਾਮਸ ਵਿਅਕਤੀ ਇਕੋ ਸਰੀਰ ਵਿਚ ਸੰਪੂਰਣ ਵਾਂਗ ਆਸਤਕ ਰਹਿੰਦਾ ਹੈ ਅਰਥਾਤ ਉਤਪਨ ਤੇ ਨਸ਼ਟ ਹੋਣ ਵਾਲੇ ਇਸ ਪੰਜ ਭੌਤਿਕ ਸਰੀਰ ਨੂੰ ਹੀ ਆਪਣਾ ਸਰੂਪ ਮੰਨਦਾ ਹੈ। ਇਹ ਮੰਨਦਾ ਹੈ ਕਿ ਮੈਂ ਛੋਟਾ ਬੱਚਾ ਸਾਂ, ਮੈਂ ਹੀ ਜਵਾਨ ਹਾਂ, ਤੇ ਮੈਂ ਹੀ ਬੁੱਢਾ ਹਾਂ, ਮੈਂ ਭੋਗੀ ਹਾਂ, ਬਲਵਾਨ ਹਾਂ, ਸੁਖੀ ਹਾਂ, ਧਨੀ ਹਾਂ, ਵੱਡੇ ਪਰਿਵਾਰ ਵਾਲਾ ਹਾਂ। ਮੇਰੇ ਵਰਗਾ ਹੋਰ ਦੂਜਾ ਕੋਈ ਨਹੀਂ ਹੈ। ਅਜਿਹੀ ਮਾਨਤਾ ਮੂਡਤਾ ਦੇ ਕਾਰਣ ਹੀ ਹੁੰਦੀ ਹੈ (ਵੇਖੋ 16.15) ੦ ਅਹੈਤੁਕਮ੍ = ਤਾਮਸ ਮਨੁੱਖ ਦੀ ਮਾਨਤਾ ਯੁਕਤੀ ਤੇ ਸ਼ਾਸਤ੍ਰਮਾਨ ਦੇ ਵਿਰੁੱਧ ਹੁੰਦੀ ਹੈ। ਉਹ ਸਰੀਰ ਹਰਦਮ ਬਦਲ ਰਿਹਾ ਹੈ। ਸਰੀਰ ਆਦਿ ਵਸਤੂ ਮਾਤਰ, ਅਭਾਵ ਵਿਚ ਪਰਿਵਰਤਤ ਹੋ ਰਹੀ ਹੈ, ਦ੍ਰਿਸ਼ਮਾਤਰ, ਅਦ੍ਰਿਸ਼ਯ ਹੋ ਰਹੇ ਹਨ ਤੇ ਇਨ੍ਹਾਂ ਵਿਚ ਤੂ ਸਦਾ ਜਿਉਂ ਦਾ ਤਿਉਂ ਰਹਿੰਦਾ ਹੈ ਅਤੇ ਇਹ ਸਰੀਰ ਫਿਰ ਵੀ, ਤੂ ਇਕ ਕਿਵੇਂ ਹੋ ਸਕਦੇ ਹੋ ? ਇਸ ਤਰ੍ਹਾਂ ਦੀ ਯੁਕਤੀਆਂ ਨੂੰ ਉਹ ਸਵੀਕਾਰ ਨਹੀਂ ਕਰਦਾ। ੦ ਅਤਦ੍ਤ੍ਵ ਅਰ੍ਥ ਵਤ੍ ਅਲ੍ਪਮ੍ ਚ = ਇਹ ਸਰੀਰ ਤੇ ਮੈਂ ਦੋਵੇਂ ਵੱਖ–2 ਹਨ। ਇਸ ਅਸਲ ਗਿਆਨ (ਵਿਵੇਕ) ਤੋਂ ਉਹ ਰਹਿਤ ਹੈ। ਉਸ ਦੀ ਸਮਝ ਅਤਿਅੰਤ ਤੁੱਛ ਹੈ ਅਰਥਾਤ ਤੁੱਛਤਾ ਦੀ ਪ੍ਰਾਪਤੀ ਕਰਵਾਉਣ ਵਾਲੀ ਹੈ। ਇਸ ਲਈ ਇਸ ਨੂੰ ਗਿਆਨ ਕਹਿਣ ਵਿਚ ਭਗਵਾਨ ਨੂੰ ਸੰਕੋਚ ਹੈ। ਕਾਰਣ ਕਿ ਤਾਮਸ ਪੁਰਸ਼ ਮੂਡਤਾ ਵਿਚ ਗ੍ਰਸਿਆ ਹੁੰਦਾ ਹੈ। ਮੂਡਤਾ ਤੇ ਗਿਆਨ ਦਾ ਆਪਸ ਵਿਚ ਵਿਰੋਧ ਹੈ। ਭਗਵਾਨ ਨੇ ਗਿਆਨ ਪਦ ਨਾ ਦੇ ਕੇ 'ਯਤ੍' ਤੇ ਤਤ੍ ਪਦ ਤੋਂ ਹੀ ਕੰਮ ਚਲਾਇਆ ਹੈ। ੦ ਤਤ੍ ਤਾਮਸਮ੍ ਓਦ੍ ਆਹ੍ਤਮ੍ = ਯੁਕਤੀ ਰਹਿਤ ਅਲਪ ਤੇ ਅਤਿਅੰਤ ਤੁੱਛ ਸਮਝ ਨੂੰ ਹੀ ਮਹੱਤਵ ਦੇਣਾ 'ਤਾਮਸ' ਕਿਹਾ ਗਿਆ ਹੈ। ਜਦ ਤਾਮਸ ਸਮਝ 'ਗਿਆਨ' ਹੈ ਹੀ ਨਹੀਂ ਤੇ ਭਗਵਾਨ ਨੂੰ ਵੀ ਇਸ ਦਾ ਗਿਆਨ ਕਰਵਾਉਣ ਵਿਚ ਸੰਕੋਚ ਹੈ ਤਾਂ ਫਿਰ ਇਸ ਦਾ ਵਰਨਣ ਹੀ ਕਿਉਂ ਕੀਤਾ ਗਿਆ ? ਕਾਰਣ ਇਹ ਹੈ ਕਿ ਭਗਵਾਨ ਨੇ ਉਨੀਵੇਂ ਸ਼ਲੋਕ ਵਿਚ ਗਿਆਨ ਦੇ ਤ੍ਰਿਵਿਧ ਭੇਦ ਕਹਿਣ ਦਾ ਉਪਕ੍ਰਮ ਕੀਤਾ ਹੈ। ਇਸ ਲਈ ਸਾਤਵਿਕ ਤੇ ਰਾਜਸ ਗਿਆਨ ਦਾ ਵਰਨਣ ਕਰਕੇ, ਪਿੱਛੋਂ ਤਾਮਸ ਸਮਝ ਨੂੰ ਭੀ ਕਹਿਣ ਦੀ ਲੋੜ ਸੀ।

**ਵਿਆਖਿਆ** :– ਕੁੱਝ ਲੋਕਾਂ ਦਾ ਮੱਤ ਹੈ ਕਿ ਉਨ੍ਹਾਂ ਦਾ ਵਿਅਕਤੀਗਤ ਰੂਪ ਪੰਜ ਤੱਤਾਂ ਦੇ ਬਣੇ ਸਰੀਰਕ ਢਾਂਚੇ ਵਿਚ ਹੀ ਸਥਿਤ ਹੈ। ਜੋ ਸਥਾਪਤ ਅਸੂਲ ਹਨ, ਉਨ੍ਹਾਂ ਨੂੰ ਨਾਸ਼ਵਾਨ ਮਾਦੇ ਦੇ ਰੂਪ ਵਿਚ ਗ਼ਲਤ ਸਮਝ ਲਿਆ ਗਿਆ ਹੈ। ਜਿਵੇਂ ਇਕ ਨਕਸ਼ਾ ਕਿਸੇ ਦੇਸ਼ ਦੇ ਅਧਿਐਨ ਲਈ ਇਕ ਸਹਾਇਕ ਵਸਤੂ ਹੈ, ਏਸੇ ਤਰ੍ਹਾਂ ਹੀ ਇਕ ਮੂਰਤੀ ਜਾਂ ਕੋਈ ਪ੍ਰਤਿਬਿੰਬ ਤਾਂ ਪ੍ਰਭੂ ਪੂਜਾ ਲਈ ਸਹਾਇਕ ਵਸਤੂ ਹੈ। ਅਗਿਆਨੀ ਵਿਅਕਤੀ ਤਾਂ ਸਮਝਦਾ ਹੈ ਕਿ ਇਕ ਮੂਰਤੀ ਜਾਂ ਤਾਂ ਤਾਂਬੇ ਦੀ ਜਾਂ ਲੱਕੜੀ ਦੀ ਜਾਂ ਮਿੱਟੀ ਦੀ ਬਣੀ ਹੋਈ ਹੈ। ਇਹ ਰਵੱਈਆ ਇਸ ਅਸਲੀਅਤ ਦੀ ਗਵਾਹੀ ਹੈ ਕਿ ਉਹ ਕੇਵਲ ਇਕੋ ਇਕ ਪ੍ਰਭਾਵ ਨਾਲ ਚਿਮਟਿਆ ਰਹਿੰਦਾ ਹੈ, ਜਿਵੇਂ ਇਹੋ ਸਭ ਕੁੱਝ ਹੋਵੇ ਕਿ ਇਹ ਤਾਂ ਸਰੀਰ ਤੋਂ ਵਧੇਰੇ ਇਕ ਹਸਤੀ ਹੈ ਤੇ ਪ੍ਰਭੂ ਰੂਪ ਆਕਾਰ ਤੋਂ ਉੱਪਰ ਹੈ, ਤੇ ਇਹ ਸੱਚ ਹੈ, ਜਿਸ ਦਾ ਵਰਨਣ ਨਹੀਂ ਕੀਤਾ ਜਾ ਸਕਦਾ। ਪ੍ਰਭੂ ਵੀ ਸੱਚ ਹੈ, ਜਿਸ ਨੂੰ ਕਦੇ ਵੀ ਨਾਸ਼ ਨਹੀਂ ਕੀਤਾ ਜਾ ਸਕਦਾ। ਪ੍ਰਭੂ ਸਰਬ–ਸ਼ਕਤੀਮਾਨ ਹੈ ਤੇ ਸਰਬ ਦਿਆਲੂ ਹੈ, ਰਹਿਮ ਕਰਤਾ ਹੈ। ਸਭ ਤਰ੍ਹਾਂ ਦੇ ਯਥਾਰਥਾਂ ਦਾ ਭਿੰਨ ਭਿੰਨ ਵਿਅਕਤੀਆਂ ਲਈ ਵੱਖਰੇ–ਵੱਖਰੇ ਮਾਰਗ ਨਿਰਧਾਰਿਤ ਹਨ। ਜੋ ਧਿਆਨ ਨਹੀਂ ਦਿੰਦਾ ਤੇ ਇੰਜ ਕਰਨ ਤੋਂ ਇਨਕਾਰੀ ਹੁੰਦਾ ਹੈ, ਉਹ ਆਪ ਹੀ ਕਲਪਨਾ ਕਰਦਾ ਹੈ ਕਿ ਉਹੋ ਹੀ ਕੇਵਲ ਇੱਕੋ ਇੱਕ ਧਰਮ ਤੇ ਪ੍ਰਭੂ ਦਾ ਸਿਰਮੌਰ ਸਮਰੱਥਕ ਹੈ ਤੇ ਉਹੋ ਹੀ ਸਮਾਜ ਲਈ ਉਜਾੜਾ ਲਿਆ ਸਕਦਾ ਹੈ ਤੇ ਉਸ ਦੀ ਆਪ ਮੇਲ–ਮਿਲਾਪ ਦੀ ਵਿਕਾਸ ਪ੍ਰਕ੍ਰਿਆ ਨੂੰ ਰੋਕ ਸਕਦਾ ਹੈ। ਇਹ ਗ਼ਲਤ ਫ਼ਹਿਮੀ ਇੰਜ ਹੈ, ਜਿਵੇਂ ਅੰਨ੍ਹਾ ਅੰਨ੍ਹੇ ਨੂੰ ਰਸਤਾ ਦੱਸਦਾ ਹੈ। ਇਹ ਤਾਮਸਿਕਾ ਗਿਆਨ ਦੇ ਨਮੂਨੇ ਹਨ। ਇਹ ਜੋ ਤੀਖਣ ਖੋਜ ਦ੍ਰਿਸ਼ਟੀ ਹੈ, ਉਸ ਉੱਪਰ ਅਜਿਹੇ ਲੋਕ ਨਹੀਂ ਚੱਲਦੇ। ਉਹ ਸਬੱਬ ਕਾਰਨ ਨਾਲ ਝਗੜਾ ਕਰ ਲੈਂਦੇ ਹਨ। ਉਹ ਇੰਜ ਇਸ ਲਈ ਕਰਦੇ ਹਨ, ਕਿਉਂਕਿ ਉਹ ਸੱਚ ਦੇ ਸਮੱਰਥਕ ਨਹੀਂ ਹੁੰਦੇ। ਮਨ ਦੀਆਂ ਲਹਿਰਾਂ ਜਾਂ ਰੁਚੀਆਂ ਜਿਵੇਂ ਵੀ ਉਹ ਹੁੰਦੀਆਂ ਹਨ, ਉਨ੍ਹਾਂ ਨੂੰ ਬਤੌਰ ਫਿੱਕਾ ਨਿਗੂਣਾ ਸਮਝਿਆ ਜਾਂਦਾ ਹੈ। ਅਜਿਹੀ ਆਧਾਰ ਰਹਿਤ ਸਮਝ ਵਿਚੋਂ ਕੁਝ ਵੀ ਚੰਗੇਰੇਪਣ ਦੀ ਪ੍ਰਾਪਤੀ ਦੀ ਆਸ ਨਹੀਂ ਕੀਤੀ ਜਾ ਸਕਦੀ।



18.23 **ਸ਼ਲੋਕ** :

*नि-य(म्)-तम् सङ्ग-रहितम्, अ-राग-द्वैषत: कृ-तम्। अ-फल-प्र-ईप्सुना कर्म, यत् तत् सात्विकम् उच्यते॥*

*ਨਿਯ (ਮ੍) ਤਮ੍ ਸੰਗ ਰਹਿਤਮ੍, ਅ ਰਾਗ ਦਵੈਸ਼ਤਹ ਕ੍ਰਤਮ੍।*

*ਅਫਲ ਪ੍ਰਇਪ੍ਸੁਨਾ ਕਰ੍ਮ, ਯਤੁ ਤਤ੍ ਸਾਤਿੱਤਵਕਮ੍ ਉਚ੍ਯਤੇ॥*

੦ **ਸ਼ਬਦ ਅਰਥ** :– ਨਿਯਤਮ੍ : ਨਿਯੁਕਤ ਕਰਨਾ, ਵਿਧਾਨ ਬਣਾਉਣਾ। ਸੰਗ ਰਹਿਤਮ੍ : ਮੋਹ ਮੇਲ ਤੋਂ ਮੁਕਤ। ਅਰਾਗ ਦਵੈਸ਼ਤਹ : ਬਿਨਾ ਪਿਆਰ ਜਾਂ ਨਫ਼ਰਤ ਤੋਂ। ਕ੍ਰਤਮ੍ : ਕਰ ਲੈਣਾ। ਅਫਲ ਪ੍ਰਇਪ੍ਸੁਨਾ : ਜੋ ਫਲ ਦਾ ਇੱਛਕ ਨਾ ਹੋਵੇ। ਕਰ੍ਮ : ਕੰਮ ਪ੍ਰਕ੍ਰਿਆ। ਯਤ੍ : ਕਿਹੜਾ। ਤਤ੍ : ਉਹ। ਸਾਤਿਤਵਕਮ੍ : ਸਾਤਵਿਕ। ਉਚ੍ਯਤੇ : ਐਲਾਨ ਕੀਤਾ ਹੈ।

੦ **ਸ਼ਲੋਕਾਰਥ** :– ਜੋ ਫਲ ਨਾ ਚਾਹੁਣ ਵਾਲੇ ਵਿਅਕਤੀ ਰਾਹੀਂ ਰਾਗ ਦੋਸ਼ ਤੋਂ ਬਿਨਾਂ ਕੀਤਾ ਗਿਆ, ਸ਼ਾਸਤਰ ਵਿਧੀ ਨਾਲ ਨੀਯਤ ਤੇ ਆਸਕਿਤ–ਰਹਿਤ ਕਰਮ ਹੈ, ਉਹ ਸਾਤਿਵਕ ਕਿਹਾ ਜਾਂਦਾ ਹੈ।

**ਪਦ–ਅਰਥ–ਵਿਸਥਾਰ** :– ੦ ਨਿਯ (ਮ੍) – ਤਮ੍ ਸੰਗ ਰਹਿਤਮ੍ = ਜਿਸ ਵਿਅਕਤੀ ਲਈ ਵਰਣ ਤੇ ਆਸ਼੍ਰਮ ਦੇ ਅਨੁਸਾਰ ਜਿਸ ਹਾਲਾਤ ਵਿਚ ਤੇ ਜਿਸ ਸਮੇਂ – ਸ਼ਾਸਤ੍ਰ ਨੇ ਜਿਵੇਂ ਕਰਨ ਲਈ ਕਿਹਾ ਹੈ, ਉਸ ਵਾਸਤੇ ਉਹ ਕਰਮ ਨੀਯਤ ਹੋ ਜਾਂਦਾ ਹੈ। ੦ ਏਥੇ ਨਿਯਤਮ੍ ਪਦ ਤੋਂ ਇਕ ਤਾਂ ਕਰਮਾਂ ਦਾ ਸਰੂਪ ਦੱਸਿਆ ਹੈ, ਦੂਜੇ ਸ਼ਾਸਤ੍ਰ ਨਿਸ਼ਿਧ ਕਰਮ ਦਾ ਨਿਸ਼ੇਧ ਕੀਤਾ ਹੈ ੦ ਸੰਗ ਰਹਿਤਮ੍ : ਪਦ ਦਾ ਅਰਥ ਹੈ ਕਿ ਉਹ ਨੀਯਤ ਕਰਮ ਕਰਤੱਵ ਅਭਿਮਾਨ ਤੋਂ ਰਹਿਤ ਹੋ ਕੇ ਕੀਤਾ ਜਾਵੇ। ਕਰਤੱਵ ਅਭਿਮਾਨ ਤੋਂ ਕਹਿਣ ਦਾ ਭਾਵ ਹੈ ਕਿ ਜਿਵੇਂ ਬਿਰਖ ਆਦਿ ਵਿਚ ਮੂੜ੍ਹਤਾ ਦੇ ਕਾਰਣ ਉਨ੍ਹਾਂ ਨੂੰ ਕਰਤੱਵ ਦਾ ਮਾਨ ਨਹੀਂ ਹੁੰਦਾ ਪਰ ਉਨ੍ਹਾਂ ਦੀ ਰੁੱਤ ਆਉਣ 'ਤੇ ਪੱਤਿਆਂ ਦਾ ਝੜਨਾ, ਨਵੇਂ ਪੱਤਿਆਂ ਦਾ ਨਿਕਲਣਾ, ਟਾਹਣੀਆਂ ਕੱਟਣ ਨਾਲ ਜ਼ਖ਼ਮਾਂ ਦਾ ਆਪੇ ਠੀਕ ਹੋ ਜਾਣਾ, ਸ਼ਾਖਾਵਾਂ ਦਾ ਵਧਣਾ, ਫੁਲ ਫਲ ਦਾ ਲੱਗਣਾ, ਸਾਰੀਆਂ ਕਿਰਿਆਵਾਂ ਸਮਾਸ਼ਟਿ ਸ਼ਕਤੀ ਰਾਹੀਂ ਆਪਣੇ ਆਪ ਹੀ ਹੁੰਦੀਆਂ ਹਨ, ਏਸੇ ਤਰ੍ਹਾਂ ਸਾਰੇ ਸਰੀਰਾਂ ਦਾ ਵਿਕਾਸ ਕਰਨਾ, ਵਧਨਾ ਘਟਨਾ, ਖਾਣਾ ਪੀਣਾ ਚੱਲਣਾ ਫਿਰਨਾ, ਆਦਿ ਸਾਰੀਆਂ ਕਿਰਿਆਵਾਂ ਹੀ ਦੈਵੀ–ਸ਼ਕਤੀ ਰਾਹੀਂ ਆਪਣੇ ਆਪ ਹੋ ਰਹੀਆਂ ਹਨ। ਇਨ੍ਹਾਂ ਕਿਰਿਆਵਾਂ ਦੇ ਨਾਲ ਨਾ ਅਜੇ ਕੋਈ ਸੰਬੰਧ ਹੈ, ਨਾ ਪਹਿਲਾਂ ਕੋਈ ਸੰਬੰਧ ਸੀ, ਨਾ ਅੱਗੇ ਨੂੰ ਕੋਈ ਸੰਬੰਧ ਰਹੇਗਾ। ਇੰਜ ਜਦੋਂ ਸਾਧਕ ਨੂੰ ਸਪੱਸ਼ਟ ਅਨੁਭਵ

ਹੋ ਜਾਂਦਾ ਹੈ ਤਾਂ ਉਸ ਵਿਚ ਕਰਤੱਵ ਨਹੀਂ ਰਹਿੰਦਾ। ਕਰਤੱਵ ਨਾ ਰਹਿਣ 'ਤੇ ਉਸ ਰਾਹੀਂ ਜੋ ਕਰਮ ਹੁੰਦਾ ਹੈ, ਉਹ ਸੰਗ ਰਹਿਤ ਅਰਥਾਤ ਕਰਤੱਵ ਅਭਿਮਾਨ ਰਹਿਤ ਹੀ ਹੁੰਦਾ ਹੈ। ੦ ਆਰਾਗ ਦਵੈਸ਼ਤਹ ਕ੍ਰਤਮ੍ - ਪਦਾਂ ਦਾ ਅਰਥ ਹੈ ਕਿ ਰਾਗ ਦਵੇਸ਼ ਤੋਂ ਰਹਿਤ ਹੋ ਕੇ ਜੇ ਕਰਮ ਕੀਤਾ ਜਾਵੇ। ਅਰਥਾਤ, ਕਰਮ ਦਾ ਗ੍ਰਹਿਣ, ਰਾਗ ਪੂਰਵਕ ਨਾ ਹੋ ਕੇ ਕਰਮ ਦਾ ਤਿਆਗ ਦਵੇਸ਼ ਪੂਰਵਕ ਨਾ ਹੋ ਕੇ ਤੇ ਕਰਮ ਕਰਨ ਦੇ ਜਿੰਨੇ ਸਾਧਨ (ਸਰੀਰ ਇੰਦ੍ਰੀਆਂ ਅੰਤਹਕਰਣ ਆਦਿ) ਹਨ, ਉਨ੍ਹਾਂ ਵਿਚ ਵੀ ਰਾਗ ਦਵੇਸ਼ ਨਾ ਹੋਵੇ। ੦ ਅਫਲ ਪ੍ਰਈਪ੍ਸੁਨਾ ਕਰਮ - ਪਦ ਵਿਚ ਭਵਿਖ ਵਿਚ ਰਾਗ ਦਾ ਅਭਾਵ ਦੱਸਿਆ ਹੈ। ਭਾਵ ਇਹ ਹੈ ਕਿ ਭਵਿਖ ਵਿਚ ਮਿਲਣ ਵਾਲੀ ਫਲ ਦੀ ਇੱਛਾ ਤੋਂ ਰਹਿਤ ਮਨੁੱਖ ਦੇ ਰਾਹੀਂ ਕਰਮ ਕੀਤਾ ਜਾਵੇ, ਅਰਥਾਤ ਕਿਰਿਆ ਤੇ ਪਦਾਰਥਾਂ ਤੋਂ ਨਿਰਲਿਪਤ ਰਹਿੰਦੇ ਹੋਏ ਅਸੰਗਤ ਪੂਰਵਕ ਕਰਮ ਕੀਤਾ ਜਾਵੇ ਤਾਂ ਉਹ ਸਾਤਵਿਕ ਕਿਹਾ ਜਾਂਦਾ ਹੈ। ੦ ਇਸ ਸਾਤਵਿਕ ਕਰਮ ਵਿਚ ਸਾਤਵਿਕਤਾ ਤਦ ਤੱਕ ਹੀ ਹੈ, ਜਦ ਤੱਕ ਅਤਿ ਅੰਤ ਸੂਖ਼ਮ ਰੂਪ ਤੋਂ ਭੀ ਪ੍ਰਕ੍ਰਿਤੀ ਦੇ ਨਾਲ ਸੰਬੰਧ ਹੈ, ਜਦ ਪ੍ਰਕ੍ਰਿਤੀ ਤੋਂ ਪੂਰੀ ਤਰ੍ਹਾਂ ਸੰਬੰਧ ਟੁੱਟ ਜਾਂਦਾ ਹੈ ਤਾਂ ਉਹ ਕਰਮ 'ਅਕਰਮ' ਹੋ ਜਾਂਦਾ ਹੈ।

**ਵਿਆਖਿਆ** :- ਜੋ ਕਾਰਜ ਨਿਯਮ ਘੜਦਾ ਹੈ, ਮੋਹ ਰਹਿਤ ਹੈ, ਪਿਆਰ ਤੇ ਨਫ਼ਰਤ ਤੋਂ ਨਿਰਲੇਪ ਹੈ। ਇੱਛਾ ਦੀ ਪ੍ਰਾਪਤੀ ਲਈ ਨਹੀਂ ਹੈ, ਉਹੋ ਕਰਮ ਸਤਿ ਸਰੂਪ ਵਾਲਾ ਹੈ। ਸਾਹ ਲੈਣ ਦੀ ਪ੍ਰਣਾਲੀ ਅਤਿ ਜ਼ਰੂਰੀ ਹੈ। ਜਿਸ ਵੱਲੋਂ ਅਸੀਂ ਮੂੰਹ ਨਹੀਂ ਮੋੜ ਸਕਦੇ। ਜ਼ਿੰਦਗੀ ਦੀ ਇਹੋ ਮੂਲ ਹੈ। ਇਹ ਪਿਆਰ ਜਾਂ ਨਫ਼ਰਤ ਸਮੇਂ ਵੀ ਜ਼ਰੂਰੀ ਹੈ। ਇਕ ਧਾਰਮਿਕ ਆਦੇਸ਼ ਉਸੇ ਵਿਧੀ ਨਾਲ ਲਾਗੂ ਕਰਨਾ ਚਾਹੀਦਾ ਹੈ। ਇਕ ਆਦਮੀ ਦੇ ਜ਼ਰੂਰੀ ਫਰਜ਼ ਉਸ ਦੀ ਪ੍ਰਾਪਤੀ ਨਾਲ ਬਦਲਦੇ ਰਹਿੰਦੇ ਹਨ। ਜਿਸ ਸ਼੍ਰੇਣੀ ਜਾਂ ਦਰਜੇ ਵਿਚ ਕੋਈ ਵਿਦਿਆਰਥੀ ਰਖਿਆ ਗਿਆ ਹੈ, ਹਿਸਾਬ ਦੇ ਵਿਸ਼ੇ ਵਿਚ ਸਵਾਲ ਕੱਢਣ ਦੀਆਂ ਵਿਧੀਆਂ ਵਿਚ ਵੀ ਅੰਤਰ ਆ ਜਾਂਦਾ ਹੈ। ਏਸੇ ਤਰ੍ਹਾਂ ਜ਼ਿੰਦਗੀ ਦੇ ਵੱਖ ਵੱਖ ਪੜਾਵਾਂ ਅਨੁਸਾਰ ਵਿਅਕਤੀਆਂ ਦੇ ਕਾਰਜਾਂ ਫਰਜ਼ਾਂ ਵਿਚ ਵੀ ਅੰਤਰ ਆ ਜਾਂਦਾ ਹੈ। ਜਿਵੇਂ ਅਰਜਨ ਦੇ ਫਰਜ਼ ਸਨ ਕਿ ਹੱਕਾਂ ਲਈ ਯੁੱਧ ਕੀਤਾ ਜਾਵੇ। ਇਨ੍ਹਾਂ ਫਰਜ਼ਾਂ ਦੀ ਪੂਰਤੀ ਲਈ ਉਹ ਯੁੱਧ ਲਈ ਤਿਆਰ ਹੁੰਦਾ ਹੈ। ਜਦੋਂ ਉਸਾਰੂ ਰਵੱਈਏ ਨਾਲ ਫਰਜ਼ ਪੂਰਤੀ ਕੀਤੀ ਜਾਵੇ, ਵਿਅਕਤੀ ਦੀ ਬੁੱਧੀ ਤੇ ਕੰਮ ਕਰਨ ਦੀ ਯੋਗਤਾ ਵਿਚ ਵਿਕਾਸ ਹੁੰਦਾ ਹੈ। ਇਹ ਪ੍ਰਕ੍ਰਿਆ ਸਤਿਵਿਕ ਹੈ। ੦ ਸ਼੍ਰੀ ਰਾਮ ਕ੍ਰਿਸ਼ਨ ੦ 'ਸਤੋਗੁਣ ਪ੍ਰਕ੍ਰਿਤੀ ਵਾਲਾ ਵਿਅਕਤੀ ਆਪਣੇ ਅਧਿਆਤਮ ਅਭਿਆਸ ਦਾ ਵਿਖਾਵਾ ਨਹੀਂ ਕਰਦਾ। ਜਿਥੋਂ ਤੱਕ ਸੰਭਵ ਹੈ, ਉਹ ਲੋਕਾਂ ਦੀਆਂ ਨਜ਼ਰਾਂ ਤੋਂ ਆਪਣੇ ਪਵਿੱਤਰ ਕਾਰਜਾਂ ਨੂੰ ਲਕੋਕੇ ਰੱਖਦਾ ਹੈ। ਜਦੋਂ ਦੂਜੇ ਅੱਧੀ ਰਾਤ ਨੂੰ ਘੂਕ ਸੁੱਤੇ ਪਏ ਹੁੰਦੇ ਹਨ, ਉਹ ਮੱਛਰ ਦਾਨੀ ਵਿਚ ਬੈਠਾ ਪ੍ਰਭੂ ਭਗਤੀ ਤੇ ਉਪਾਸਨਾ ਕਰ ਰਿਹਾ ਹੁੰਦਾ ਹੈ।'



18.24 **ਸ਼ਲੋਕ** :

*यत् तु काम-ईप्सुना कर्म, स-अहम्-कारेण वा पुन:। क्रि-यते बहुल-आयासम्, तत् राजसम् उद्-आ-हृतम्॥*

*ਯਤ੍ ਤੁ ਕਾਮ ਇਪ੍ਸੁਨਾ ਕਰ੍ਮ, ਸਅਹਮ੍ ਕਾਰੇਣ ਵਾ ਪੁਨਹ।*
*ਕ੍ਰਿਯਤੇ ਬਹੁਲ ਆਯਾਸਮ੍, ਤਤ੍ ਰਾਜਸਮ੍ ਉਦ੍ ਆ ਹ੍ਰਤਮ੍॥*

੦ **ਸ਼ਬਦ ਅਰਥ** :- ਯਤ੍ : ਕਿਹੜਾ। ਤੁ : ਪਰੰਤੂ। ਕਾਮ ਇਪ੍ਸੁਨਾ : ਇੱਛਾਵਾਂ ਦੀ ਇੱਛਾ ਕਰਨ ਵਾਲਾ। ਕਰ੍ਮ : ਕੰਮ। ਸਅਹਮ੍ ਕਾਰੇਣ : ਅਹੰਕਾਰਵਾਦ ਸਮੇਤ। ਵਾ : ਜਾ। ਪੁਨਹ : ਦੁਬਾਰਾ। ਕ੍ਰਿਯਤੇ : ਅਦਾ ਕਰਨਾ। ਬਹੁਲ ਆਯਾਸਮ੍ : ਬਹੁਤ ਯਤਨਾਂ ਦੇ ਨਾਲ। ਰਾਜਸਮ੍ : ਰਾਜਸਿਕਾ। ਉਦ੍ਆ ਹ੍ਰਤਮ੍ : ਐਲਾਨ ਕੀਤਾ ਜਾਂਦਾ ਹੈ।

੦ **ਸ਼ਲੋਕਾਰਥ** :- ਪਰੰਤੂ ਜੋ ਕਰਮ ਭੋਗਾਂ ਨੂੰ ਚਾਹੁਣ ਵਾਲੇ ਪੁਰਸ਼ ਰਾਹੀਂ ਜਾਂ ਫਿਰ ਅਹੰਕਾਰ-ਯੁਕਤ ਪੁਰਸ਼ ਰਾਹੀਂ, ਬਹੁਤ ਪਰਿਸ਼੍ਰਮ ਪੂਰਵਕ ਕੀਤਾ ਜਾਂਦਾ ਹੈ, ਉਹ ਰਾਜਸਿਕ ਹੈ।

**ਪਦ-ਅਰਥ-ਵਿਸਥਾਰ** :- ਯਤ੍ ਤੁ ਕਾਮ ਇਪ੍ਸੁਨਾ ਕਰ੍ਮ = ਅਸੀਂ ਕਰਮ ਕਰਾਂਗੇ ਤਾਂ ਸਾਨੂੰ ਪਦਾਰਥ ਮਿਲਣਗੇ। ਸੁੱਖ ਆਰਾਮ ਮਿਲੇਗਾ। ਭੋਗ ਮਿਲੇਗਾ, ਆਦਰ ਸਨਮਾਨ ਮਿਲੇਗਾ ਆਦਿ ਫਲ ਦੀ ਇੱਛਾ ਵਾਲੇ ਵਿਅਕਤੀ ਰਾਹੀਂ ਕਰਮ ਕੀਤਾ ਜਾਵੇ। ੦ ਸਅਹਮ੍ ਕਾਰੇਣ ਵਾ ਪੁਨਹ : ਲੋਕਾਂ ਦੇ ਸਾਹਮਣੇ ਕਰਮ ਕਰਨ ਨਾਲ ਲੋਕ ਦੇਖਦੇ ਹਨ ਤੇ ਵਾਹ ਵਾਹ ਕਰਦੇ ਹਨ ਤਾਂ ਅਭਿਮਾਨ ਆਉਂਦਾ ਹੈ। ਤੇ ਏਥੇ ਲੋਕ ਸਾਹਮਣੇ ਨਹੀਂ ਹੁੰਦੇ, ਉਥੇ ਇਕਾਂਤ ਵਿਚ ਕਰਮ ਕਰਨ ਨਾਲ ਦੂਜਿਆਂ ਦੀ ਥਾਂ ਆਪਣੇ ਵਿਚ ਵਿਲੱਖਣਤਾ ਵਿਸ਼ੇਸ਼ਤਾ ਦੇਖਕੇ ਅਭਿਮਾਨ ਆਉਂਦਾ ਹੈ। ਜਿਵੇਂ ਦੂਜੇ ਆਦਮੀ ਅਸਾਡੇ ਵਾਂਗ ਸਚਾਰੂ ਰੂਪ ਤੋਂ ਅਜਿਹਾ ਕੰਮ ਨਹੀਂ ਕਰ ਸਕਦੇ, ਅਸਾਡੇ ਵਿਚ ਕੰਮ ਕਰਨ ਦੀ ਵਿਦਵਤਾ ਯੋਗਤਾ ਅਤੇ ਚਤੁਰਤਾ ਹੈ, ਉਹ ਹਰੇਕ ਆਦਮੀ ਵਿਚ ਨਹੀਂ ਮਿਲੇਗੀ। ਅਸੀਂ ਜੋ ਵੀ ਕੰਮ ਕਰਦੇ ਹਾਂ, ਉਸ ਨੂੰ ਬਹੁਤ ਈਮਾਨਦਾਰੀ ਤੇ ਛੇਤੀ ਕਰਦੇ ਹਾਂ ਆਦਿ। ਇਸ ਤਰ੍ਹਾਂ ਅਹੰਕਾਰ ਪੂਰਵਕ ਕੀਤਾ ਗਿਆ ਕਰਮ ਰਾਜਸ ਅਖਵਾਉਂਦਾ ਹੈ। ੦ ਵਾਪੁਨਹ ਦਾ ਅਰਥ ਹੈ - ਅੱਗੇ ਭਵਿੱਖ ਵਿਚ ਮਿਲਣ ਵਾਲੇ ਫਲ ਨੂੰ ਲੈ ਕੇ ਕਰਮ ਕੀਤਾ ਜਾਵੇ, ਅਥਵਾ ਵਰਤਮਾਨ ਵਿਚ ਆਪਣੀ ਵਿਸ਼ੇਸ਼ਤਾ ਨੂੰ ਲੈ ਕੇ (ਅਹੰਕਾਰ ਪੂਰਵਕ) ਕਰਮ ਕੀਤਾ ਜਾਵੇ - ਇਨ੍ਹਾਂ ਦੋਵਾਂ ਭਾਵਾਂ ਵਿਚੋਂ ਜਦ ਇਕ ਭਾਵ ਹੋਣ 'ਤੇ ਵੀ ਕਰਮ 'ਰਾਜਸ' ਹੋ ਜਾਵੇਗਾ ਤਾਂ ਦੋਵੇਂ ਭਾਵ ਹੋਣ 'ਤੇ ਉਹ ਕਰਮ ਰਾਜਸ ਹੋ ਹੀ ਜਾਵੇਗਾ। ੦ ਕ੍ਰਿਯਤੇ ਬਹੁਲ ਆਯਾ ਸਮ੍ - ਕਰਮ ਕਰਦੇ ਹੋਏ ਹਰੇਕ ਵਿਅਕਤੀ ਦੇ ਸਰੀਰ ਵਿਚ ਮਿਹਨਤ ਤਾਂ ਹੁੰਦੀ ਹੈ ਪਰ ਜਿਸ ਵਿਅਕਤੀ ਦੇ ਸਰੀਰ ਵਿਚ ਸੁੱਖ ਆਰਾਮ ਦੀ ਇੱਛਾ ਹੁੰਦੀ ਹੈ, ਉਸ ਨੂੰ ਕਰਮ ਕਰਦੇ ਸਮੇਂ ਸਰੀਰ ਵਿਚ ਵਧੇਰੇ ਮਿਹਨਤ ਮਹਿਸੂਸ ਨਹੀਂ ਹੁੰਦੀ। ੦ ਕਾਰਣ ਇਹ ਹੈ ਕਿ ਅੰਦਰ ਭੋਗਾਂ ਤੇ ਸੰਗ੍ਰਹਿ ਦੀ ਜ਼ੋਰਦਾਰ ਕਾਮਨਾ ਹੋਣ ਨਾਲ ਉਸ ਦੀ ਵਿਰਤੀ ਕਾਮਨਾ ਪੂਰਤੀ ਵੱਲ ਹੀ ਲੱਗੀ ਰਹਿੰਦੀ ਹੈ, ਸਰੀਰ ਵੱਲ ਨਹੀਂ। ੦ ਸਰੀਰ ਦੇ ਸੁੱਖ ਆਰਾਮ ਦੀ ਤਰਫ਼ ਮੁਖਤਾ ਹੋਣ ਨਾਲ ਫਲ ਇੱਛਾ ਦੀ ਅਵਹੇਲਣਾ ਹੋ ਜਾਂਦੀ ਹੈ। ੦ ਤਤ੍ਰਾਜਸਮ੍ ਓਦ੍ ਆਹੁਤਮ੍ : ਅਜਿਹੇ ਫਲ ਦੀ ਇੱਛਾ ਵਾਲੇ ਮਨੁੱਖ ਰਾਹੀਂ ਅਹੰਕਾਰ ਤੇ ਮਿਹਨਤ ਨਾਲ ਕੀਤਾ ਹੋਇਆ ਜੋ ਕਰਮ ਹੈ, ਉਹ ਰਾਜਸ ਕਿਹਾ ਗਿਆ ਹੈ।

**ਵਿਆਖਿਆ** :- ਇੱਛਾ ਦੋ ਪ੍ਰਕਾਰ ਦੀ ਹੁੰਦੀ ਹੈ, ਪਹਿਲੀ ਜਿਸ ਨਾਲ ਵਿਅਕਤੀ ਦਾ ਨੈਤਿਕ ਵਿਕਾਸ ਹੁੰਦਾ ਹੋਵੇ। ਜਿਸ ਨਾਲ ਅਧਿਆਤਮਕਤਾ ਪਲਪਦੀ ਹੋਵੇ, ਲੋਕ ਸੇਵਾ ਲਈ ਪ੍ਰੇਰਨਾ ਮਿਲਦੀ ਹੋਵੇ, ਇਸ ਕਿਸਮ ਦੀ ਇੱਛਾ ਦਾ ਪਾਲਣ ਪੋਸ਼ਣ ਕਰਨਾ ਯੋਗ ਹੈ। ਪਰ ਉਹ ਇੱਛਾ ਜਿਸ ਨਾਲ ਵਿਅਕਤੀ ਸੰਸਾਰਕ ਜੰਜਾਲ ਵਿਚ ਜਕੜਦਾ ਜਾਵੇ, ਅਜਿਹੀ ਇੱਛਾ ਦਾ ਤਿਆਗ ਕਰਨਾ ਚਾਹੀਦਾ ਹੈ। ਜੋ ਵਿਅਕਤੀ ਈਮਾਨਦਾਰੀ ਨਾਲ ਕਮਾਈ ਕਰਦਾ ਹੈ, ਰੁਪਏ ਪੈਸੇ ਲੋਕ ਭਲਾਈ ਲਈ ਖਰਚ ਕਰਦਾ ਹੈ, ਅਜਿਹੇ ਕਾਰਜਾਂ ਨੂੰ ਦਰੱਵਯ-ਯੋਜਨਾ ਕਿਹਾ ਜਾਂਦਾ ਹੈ, ਇਸ ਨੂੰ ਨਿਰੰਤਰ ਚਾਲੂ ਰੱਖਣਾ ਚਾਹੀਦਾ ਹੈ। ਗ਼ਲਤ ਢੰਗ ਅਪਣਾ ਕੇ ਰੁਪਏ ਪੈਸੇ ਜ਼ਮ੍ਹਾ ਕਰਨੇ, ਮੂਰਖਤਾ ਹੈ। ਭਾਵੇਂ ਇਨ੍ਹਾਂ ਦੀ ਵਰਤੋਂ ਚੰਗੇ ਮੰਤਵ ਲਈ ਕੀਤੀ ਜਾਵੇ। ਗੰਦੀਆਂ ਭੈੜੀਆਂ ਆਦਤਾਂ ਵੀ ਮਨੁੱਖਹੀਣਤਾ ਦੀਆਂ ਨਿਸ਼ਾਨੀਆਂ ਹਨ। ਅਸਲੀਅਤ ਤਾਂ ਇਹ ਹੈ ਕਿ ਇਸ ਦਾ ਵੀ ਸਰੀਰ ਹੈ, ਉਹ ਹੰਕਾਰਵਾਦੀ ਹੈ। ਇਸ ਤੋਂ ਵਧੇਰੇ ਜੇਕਰ ਸਰੀਰ ਨੂੰ ਆਨੰਦ ਲੈਣ, ਭੋਗਣ ਲਈ ਵਰਤਿਆ ਜਾਂਦਾ ਹੈ

ਤੇ ਸ਼ਿੰਗਾਰਿਆ ਸੰਵਾਰਿਆ ਜਾਂਦਾ ਹੈ, ਬਿਨਾਂ ਲੋੜ ਤੋਂ ਮੋਟਾ ਕੀਤਾ ਜਾਂਦਾ ਹੈ, ਇਹ ਅਣਇੱਛਕ ਕਾਰਜ ਅਹੰਕਾਰ ਦੀ ਭੈੜੀ ਤੋਂ ਭੈੜੀ ਸਥਿਤੀ ਵੱਲ ਜਾਂਦੇ ਹਨ। ਮਨੁੱਖ ਰੂਪੀ ਵਰ ਦੀ ਵਰਤੋਂ ਕਮੀਨੇ ਕੰਮਾਂ ਲਈ ਨਾ ਕੀਤੀ ਜਾਵੇ। ਸਰੀਰ ਉੱਪਰ ਕੇਂਦਰ ਅਹੰਕਾਰਵਾਦੀ ਜੀਵਨ ਰਾਜਸਿਕ ਗੁਣਾਂ ਦਾ ਹੰਕਾਰ ਹੈ। ਇਸ ਉੱਪਰ ਤਾਂ ਹੀ ਕਾਬੂ ਪਾਇਆ ਜਾ ਸਕਦਾ ਹੈ ਜੇਕਰ ਅਸੀਂ ਸਰੀਰ ਨੂੰ ਪ੍ਰਭੂ ਦਾ ਮੰਦਰ ਸਮਝ ਕੇ ਉਸ ਦੀ ਸੁਵਰਤੋਂ ਕਰੀਏ। ਪ੍ਰਾਪਤੀ, ਯਤਨ ਤੋਂ ਬਿਨਾ ਅਸੰਭਵ ਹੈ। ਇਕ ਯਥਾ ਯੋਗ ਢੁਕਵਾਂ ਯਤਨ ਸਾਰੇ ਕਰਨ ਯੋਗ ਕੰਮਾਂ ਲਈ ਪੁਸ਼ਟੀ ਕਰਦਾ ਹੈ। ਪਰ ਉਸ ਲਈ, ਜਿਸ ਲਈ ਵਿਅਕਤੀ ਨੇ ਆਪਣੇ ਆਪ ਨੂੰ ਯੋਗ ਨਹੀਂ ਬਣਾਇਆ, ਭਾਵੇਂ ਉਹ ਕਿੰਨੇ ਯਤਨ ਕਰ ਲਵੇ, ਉਸ ਕੋਲ ਨਹੀਂ ਆਉਂਦੇ, ਜੇ ਅਸੀਂ ਨਿਰਾਰਥਕ ਯਤਨ ਕਰਦੇ ਹਾਂ ਤਾਂ ਅਜਿਹੇ ਮਾਮਲਿਆਂ ਵਿਚ ਸੱਚ ਇਹ ਰਜੋ ਗੁਣਾਂ ਵਾਲੇ ਰਾਜਸਿਕਾ ਕੰਮ ਹੁੰਦੇ ਹਨ। ੦ ਸ਼੍ਰੀ ਰਾਮ ਕ੍ਰਿਸ਼ਨ ੦ ਭੈੜਾ ਦੁਸ਼ਟ ਅਹੰਕਾਰਵਾਦੀ ਕਿਵੇਂ ਆਪਣਾ ਹੱਕ ਜਮਾਉਂਦਾ ਹੈ ? ‘ਕੀ ਤੁਸੀਂ ਨਹੀਂ ਜਾਣਦੇ, ਮੈਂ ਕੌਣ ਹਾਂ, ਮੈਂ ਤਾਂ ਵਧੇਰੇ ਰੁਪਏ ਪੈਸੇ ਦਾ ਲੋਭੀ ਹਾਂ। ਕੀ ਮੇਰੇ ਤੋਂ ਕੋਈ ਵਧੇਰੇ ਉੱਤਮ ਹੈ ?’ ਇਸ ਤਰੀਕੇ ਨਾਲ ਆਪਣੇ ਆਪ ਮਹਿਸੂਸ ਹੁੰਦਾ ਹੈ।’

✪ ✪ ✪

18.25 **ਸ਼ਲੋਕ** :

*अनु-बन्धम् क्षयम् हिंसाम्, अन्-अव-ईक्ष्-य च पौरूषम्। मोहात् आ-रभ्-य-ते कर्म, यत् तत् तामसम् उच्यते॥*

*ਅਨੁ ਬੰਧਮ੍ ਕਸ਼੍ਯਮ੍ ਹਿੰਸਾਮ੍, ਅਨ੍ ਅਵ ਈਕਸ਼੍ਯ ਚ ਪੌਰੁਸ਼ਮ੍।*
*ਮੋਹਾਤ੍ ਆਰਭ੍ਯਤੇ ਕਰ੍ਮ, ਯਤ੍ ਤਤ੍ ਤਾਮ ਸਮ੍ ਉਚ੍ਯਤੇ॥*

**੦ ਸ਼ਬਦ ਅਰਥ** :- ਅਨੁਬੰਧਮ੍ : ਸਿੱਟਾ, ਨਤੀਜਾ। ਕਸ਼੍ਯਮ੍ : ਘਾਟਾ। ਹਿੰਸਾਮ੍ : ਦੁੱਖ ਕਸ਼ਟ। ਅਨ੍ਅਵ ਈਕਸ਼੍ਯ : ਬਿਨਾ ਮਾਨ ਇੱਜ਼ਤ। ਚ : ਅਤੇ। ਪੌਰੁਸ਼ਮ੍ : ਆਪਣੀ ਯੋਗਤਾ। ਮੋਹਾਤ੍ : ਮਾਇਆ ਤੋਂ। ਆਰਭ੍ਯਤੇ : ਕਰਨ ਯੋਗ ਕੰਮ। ਕਰ੍ਮ : ਕੰਮ। ਯਤ੍ : ਕਿਹੜਾ। ਤਤ੍ : ਉਹ। ਤਾਮ ਸਮ੍ : ਤਮੋਗੁਣਾਂ ਵਾਲਾ ਤਾਮਸਮ੍। ਉਚ੍ਯਤੇ : ਕਿਹਾ ਜਾਂਦਾ ਹੈ।

**੦ ਸ਼ਲੋਕਾਰਥ** :- ਜੋ ਕੰਮ, ਮਾਇਆ ਤੋਂ ਹੱਥ ਵਿਚ ਲਿਆ ਗਿਆ ਹੈ (ਅਨੁਬੰਧ ਹੈ, ਪਰਿਣਾਮ ਹੈ) ਨਤੀਜੇ ਵੱਲੋਂ ਬੇਧਿਆਨਾ ਹੈ। ਘਾਟੇ ਵਾਲਾ ਹੈ। ਦੁੱਖਮਈ ਕਸ਼ਟਮਈ ਹੈ। ਮੋਹ ਨਾਲ ਆਰੰਭ ਕੀਤਾ ਜਾਂਦਾ ਹੈ। ਉਸ ਕੰਮ ਨੂੰ ਤਾਮਸਿਕ ਕਿਹਾ ਜਾਂਦਾ ਹੈ।

**ਪਦ-ਅਰਥ-ਵਿਸਥਾਰ** :- ੦ ਅਨੁਬੰਧਮ੍ ਕਸ਼੍ਯਮ੍ ਹਿੰਸਾਮ੍, ਅਨ੍ਅਵ ਇਕਸ਼੍ਯ ਚ ਪੌਰੁਸ਼ਮ੍ - ਜਿਸ ਨੂੰ ਫਲ ਦੀ ਕਾਮਨਾ ਹੁੰਦੀ ਹੈ, ਉਹ ਵਿਅਕਤੀ ਤਾਂ ਫਲ ਪ੍ਰਾਪਤੀ ਲਈ ਵਿਚਾਰ ਪੂਰਵਕ ਕਰਮ ਕਰਦਾ ਹੈ। ਪਰ ਤਾਮਸ ਮਨੁੱਖ ਵਿਚ ਮੂਡਤਾ ਦੀ ਪ੍ਰਧਾਨਤਾ ਹੋਣ ਨਾਲ ਉਹ ਕਰਮ ਵਿਚ ਵਿਚਾਰ ਕਰਦਾ ਹੀ ਨਹੀਂ। ‘ਇਹ ਕੰਮ ਨੂੰ ਕਰਮ ਨਾਲ, ਮੇਰਾ ਤੇ ਦੂਜੇ ਲੋਕਾਂ ਦਾ ਅਜੇ ਤੇ ਪਰਿਣਾਮ ਮਿਲਣ ’ਤੇ ਕਿੰਨਾ ਨੁਕਸਾਨ ਹੋਵੇ, ਕਿੰਨਾ ਅਹਿੱਤ ਹੋਵੇਗਾ। ਇਸ ਅਨੁਬੰਧ ਅਰਥਾਤ ਪਰਿਣਾਮ ਨੂੰ ਨਾ ਦੇਖ ਕੇ, ਇਹ ਕਾਰਜ ਆਰੰਭ ਕਰ ਦਿੰਦਾ ਹੈ। ੦ ਕਸ਼੍ਯਮ੍ : ਇਸ ਕੰਮ ਕਰਨ ਨਾਲ ਆਪਣੇ ਤੇ ਦੂਜਿਆਂ ਦੇ ਸਰੀਰਾਂ ਨੂੰ ਕਿੰਨਾ ਨੁਕਸਾਨ ਹੋਵੇਗਾ, ਦੁਨੀਆਂ ਵਿਚ ਮੇਰਾ ਕਿੰਨਾ ਅਪਮਾਨ ਹੋਵੇਗਾ, ਨਿੰਦਾ ਤ੍ਰਿਸਕਾਰ ਆਦਿ ਹੋਵੇਗਾ। ਮੇਰਾ ਲੋਕ ਪ੍ਰਲੋਕ ਬਿਗੜ ਆਵੇਗਾ ਆਦਿ ਨੁਕਸਾਨ ਨੂੰ ਦੇਖ ਕੇ ਹੀ ਉਹ ਕੰਮ ਆਰੰਭ ਕਰ ਦਿੰਦਾ ਹੈ। ੦ ਹਿੰਸਾਮ੍ - ਇਨ੍ਹਾਂ ਕੰਮਾਂ ਦੇ ਕਰਨ ਨਾਲ ਕਿੰਨੇ ਜੀਵਾਂ ਦੀ ਹੱਤਿਆ ਹੋਵੇਗੀ, ਤੇ ਕਿੰਨੇ ਸ਼੍ਰੇਸ਼ਠ ਵਿਅਕਤੀਆਂ ਦੇ ਸਿਧਾਂਤਾਂ ਤੇ ਮਾਨਤਾਵਾਂ ਦੇ ਟੁਕੜੇ-ਟੁਕੜੇ ਹੋ ਜਾਣਗੇ। ਦੂਜੇ ਲੋਕਾਂ ਦੀ ਕਿੰਨੀ ਹਾਨੀ ਹੋਵੇਗੀ ਤੇ ਏਸੇ ਤਰ੍ਹਾਂ ਸ਼ੁੱਧ ਭਾਵਾਂ ਆਚਰਣ ਵੇਸ਼ ਭੂਸ਼ਾ ਖਾਣ ਪਾਣ ਆਦਿ ਦੀ ਕਿੰਨੀ ਭਾਰੀ ਹਿੰਸਾ ਹੋਵੇਗੀ ? ਮੇਰਾ ਤੇ ਦੁਨੀਆਂ ਦਾ ਕਿੰਨਾ ਪਤਨ ਹੋਵੇਗਾ ? ਆਦਿ ਹਿੰਸਾ ਨੂੰ ਨਾ ਦੇਖ ਕੇ ਹੀ ਉਹ ਕੰਮ ਆਰੰਭ ਕਰ ਦਿੰਦਾ ਹੈ। ੦ ਅਨਅਵ ਈਕਸ਼੍ਯ ਚ ਪੌਰੁਸ਼ਮ੍ - ਇਸ ਕੰਮ ਨੂੰ ਕਰਨ ਦੀ ਮੇਰੇ ਵਿਚ ਕਿੰਨੀ ਯੋਗਤਾ ਹੈ, ਕਿੰਨਾ ਬਲ ਹੈ, ਸਮੱਰਥਾ ਹੈ। ਕਿੰਨਾ ਸਮਾਂ, ਕਿੰਨੀ ਬੁੱਧੀ, ਕਿੰਨੀ ਕਲਾ, ਕਿੰਨਾ ਗਿਆਨ ਹੈ। ਆਪਣੇ ਪੌਰਸ਼ ਅਥਵਾ ਪੁਰਸ਼ਾਰਥ ਨੂੰ ਨਾ ਦੇਖ ਕੇ ਹੀ ਉਹ ਕੰਮ ਆਰੰਭ ਕਰ ਦਿੰਦਾ ਹੈ। ੦ ਮੋਹਾਤ੍ ਆਰਭ੍ਯਤੇ ਕਰ੍ਮ ਯਤ੍ ਤਤ੍ ਤਾਮਸਮ੍, ਉਚ੍ਯਤੇ = ਤਾਮਸ ਵਿਅਕਤੀ ਕਰਮ ਕਰਦੇ ਸਮੇਂ ਉਸ ਦੇ ਪਰਿਣਾਮ ਉਸ ਦੇ ਹੋਣ ਵਾਲੇ ਨੁਕਸਾਨ ਹਿੰਸਾ ਤੇ ਆਪਣੀ ਸਮੱਰਥਾ ਦਾ ਕੁੱਝ ਵੀ ਵਿਚਾਰ ਨਾ ਕਰਕੇ, ਜਦ ਜਿਹੋ ਜਿਹਾ ਮਨ ਵਿਚ ਭਾਵ ਆਇਆ ਹੋਵੇ ਤਾਂ ਉਸੇ ਸਮੇਂ ਬਿਨਾ ਵਿਵੇਕ ਵਿਚਾਰ ਤੋਂ ਉਹੋ ਜਿਹਾ ਹੀ ਕਰ ਬੈਠਦਾ ਹੈ। ਇਸ ਤਰ੍ਹਾਂ ਕੀਤਾ ਗਿਆ ਕਰਮ ‘ਤਾਮਸ’ ਅਖਵਾਉਂਦਾ ਹੈ।

**ਵਿਆਖਿਆ** :- ਜੋ ਵਿਅਕਤੀ ਤਮੋ ਗੁਣਾਂ ਵਿਚ ਗ੍ਰਸਿਆ ਹੋਇਆ ਹੈ, ਇਹ ਫੈਸਲਾ ਨਹੀਂ ਕਰ ਸਕਦਾ ਕਿ ਜਿਸ ਕੰਮ ਨੂੰ ਉਸ ਨੇ ਹੱਥ ਵਿਚ ਲਿਆ ਹੈ, ਕੀ ਉਹ ਚੰਗਾ ਹੈ ਜਾਂ ਭੈੜਾ ਹੈ ? ਇਸ ਦੇ ਸਿੱਟੇ ਭਾਵੇਂ ਕਿਹੋ ਜਿਹੇ ਵੀ ਹੋਣ। ਸ਼ਕਤੀ, ਜਾਇਦਾਦ, ਧਨ ਤੇ ਸਮੇਂ ਦੀ ਬਰਬਾਦੀ ਉਸ ਨੂੰ ਐਨੀ ਭੈੜੀ ਨਹੀਂ ਲੱਗਦੀ। ਉਸ ਦੇ ਇਹ ਉਪਰਾਲੇ ਉਸ ਲਈ ਤੇ ਹੋਰਨਾਂ ਲਈ ਵੀ ਨੁਕਸਾਨਦਾਇਕ ਹਨ। ਇਹ ਉਸ ਦੀ ਸੂਝ ਸੀਮਾ ਵਿਚ ਨਹੀਂ ਹੁੰਦਾ। ਉਸ ਦੇ ਸਾਧਨ ਘਟ ਜਾਂਦੇ ਹਨ ਤੇ ਜੋ ਕੰਮ ਆਰੰਭਿਆ ਹੁੰਦਾ ਹੈ, ਅਧੂਰਾ ਰਹਿ ਜਾਂਦਾ ਹੈ। ਅਜਿਹੇ ਵਿਅਕਤੀ ਦੇ ਸਾਰੇ ਕੰਮ ਤਾਮਸ ਗੁਣਾਂ ਨਾਲ ਭਰਪੂਰ ਹੁੰਦੇ ਹਨ। ੦ ਸ਼੍ਰੀ ਰਾਮ ਕ੍ਰਿਸ਼ਨ ੦ ‘ਘੋਰ ਤਪੱਸਿਆ ਕਰਨ ਪਿੱਛੋਂ ਹੀ ਪਤਾ ਲੱਗਦਾ ਹੈ ਕਿ ਵਿਅਕਤੀ ਛਲ-ਕਪਟ ਮੱਕਾਰੀ ਅਤੇ ਲੀਚੜਪਣੇ ਤੋਂ ਮੁਕਤ ਹੁੰਦੇ ਹਨ। ਚੰਗੀ ਦ੍ਰਿਸ਼ਟੀ ਉਨ੍ਹਾਂ ਨੂੰ ਹੀ ਪ੍ਰਾਪਤ ਹੁੰਦੀ ਹੈ ਜੋ ਮੱਕਾਰ ਛਲ-ਕਪਟ ਤੋਂ ਰਹਿਤ ਹੁੰਦੇ ਹਨ। ਸਾਦਗੀ ਦੇ ਨਾਂ ਉਪਰ ਆਦਮੀ ਨੂੰ ਮੂਰਖ ਬੁੱਧੂ ਲੋਲ੍ਹਾ ਨਹੀਂ ਬਣ ਜਾਣਾ ਚਾਹੀਦਾ। ਇਕ ਸ਼ਰਧਾਲੂ ਹੋਣਾ ਚੰਗਾ ਹੈ ਪਰ ਬੁੱਧੂ ਮੂਰਖ ਹੋਣਾ ਭੈੜਾ ਹੈ। ਇਹ ਜਾਣ ਲੈਣਾ ਜ਼ਰੂਰੀ ਹੈ ਕਿ ਚੰਗਾ ਕੀ ਹੈ ਅਤੇ ਉਹੋ (ਕੰਮ) ਹੀ ਕਰੋ, ਜੋ ਚੰਗਾ ਹੈ।’

✪ ✪ ✪

18.26 **ਸ਼ਲੋਕ** :

*मुच्-त-संग: अन्-अहम्-वादी, धृति-उद-साह-सम्-अनु-इत:।*
*सिद्धि-अ-सिद्ध्यो: निर्-विकार:, कर्ता सात्विक: उच्यते॥*

*ਮੁਚ੍ਤ ਸੰਗਹ ਅਨ੍ਅਹਮ੍ ਵਾਦੀ, ਧ੍ਰਿਤਿ ਉਦ੍ਸਾਹ ਸਮ੍ਅਨੁ ਇਤਹ।*
*ਸਿਧਿ ਆ ਸਿਦ੍ਧ੍ਯੋਹ ਨਿਰ੍ ਵਿਕਾਰਹ, ਕਰ੍ਤਾ ਸਾਤ੍ਵਿਕਹ ਉਚ੍ਯਤੇ॥*

**੦ ਸ਼ਬਦ ਅਰਥ** :- ਮੁਚ੍ਤ ਸੰਗਹ : ਜੋ ਮੋਹ ਸੰਬੰਧਾਂ ਤੋਂ ਮੁਕਤ ਹੈ। ਅਨ੍ਅਹਮ੍ : ਜਿਸ ਵਿਚ ਹੰਕਾਰ ਨਹੀਂ। ਧ੍ਰਿਤਿ ਉਦ੍ਸਾਹ ਸਮ੍ਅਨੁਇਤਹ : ਜੋ ਪਰਪੱਕਤਾ ਜੋਸ਼ ਨਾਲ ਭਰਪੂਰ ਹੈ। ਸਿਧਿ ਆਸਿਦ੍ਧ੍ਯੋਹ : ਸਫਲਤਾ ਤੇ ਅਸਫਲਤਾ ਵਿਚ। ਨਿਰ੍ ਵਿਕਾਰਹ : ਵਿਕਾਰ ਰਹਿਤ। ਕਰ੍ਤਾ : ਕਰਨ ਵਾਲਾ (ਦਲਾਲ)। ਸਾਤ੍ਵਿਕ : ਸਾਤਵਿਕ। ਉਚ੍ਯਤੇ : ਕਿਹਾ ਜਾਂਦਾ ਹੈ।

**੦ ਸ਼ਲੋਕਾਰਥ** :- ਜੋ ਮੋਹ ਰਹਿਤ ਹੈ, ਅਹੰਕਾਰ ਤੋਂ ਮੁਕਤ ਹੈ, ਜਿਸ ਵਿਚ ਧਾਰਨ ਸ਼ਕਤੀ ਹੈ ਅਤੇ ਉਤਸ਼ਾਹ ਨਾਲ ਭਰਪੂਰ

ਹੈ। ਕੰਮ ਦੀ ਸਫਲਤਾ ਅਸਫਲਤਾ ਤੋਂ ਪ੍ਰਭਾਵਿਤ ਨਹੀਂ ਹੈ, ਉਹ ਕਰਤਾ ਸਾਤਵਿਕ ਕਿਹਾ ਜਾਂਦਾ ਹੈ।

**ਪਦ-ਅਰਥ-ਵਿਸਥਾਰ** :- ੦ ਮੁਚ੍ਤ ਸੰਗਹ ਅਨ੍ਅਹਮ੍ਵਾਦੀ...... ਉਚਯਤੇ॥ ੦ ਮੁੱਚਤ੍ ਸੰਗਹ : ਜਿਵੇਂ ਸਾਂਖ਼ਯ ਯੋਗ ਦਾ ਕਰਮਾਂ ਦੇ ਨਾਲ ਰਾਗ ਨਹੀਂ ਹੁੰਦਾ, ਏਸੇ ਤਰ੍ਹਾਂ ਸਾਤਵਿਕ ਕਰਤਾ ਵੀ ਰਾਗ ਰਹਿਤ ਹੁੰਦਾ ਹੈ। ਕਾਮਨਾ, ਵਾਸਨਾ, ਆਸਤਿਕ, ਸਪ੍ਰਹਾ, ਮਮਤਾ ਆਦਿ ਵਿਚ ਆਪਣਾ ਸੰਬੰਧ ਜੋੜਣ ਦੇ ਕਾਰਣ ਹੀ ਵਸਤੂ ਵਿਅਕਤੀ, ਪਦਾਰਥ, ਹਾਲਾਤ, ਘਟਨਾ ਆਦਿ ਦੀ ਆਸਤਿਕਤਾ ਤੇ ਲਿਪਤਾ ਹੁੰਦੀ ਹੈ। ਸਾਤਵਿਕ ਕਰਤਾ ਇਸ ਲਿਪਤਾ ਤੋਂ ਪੂਰੀ ਤਰ੍ਹਾਂ ਰਹਿਤ ਹੁੰਦਾ ਹੈ। ੦ ਅਨ੍ - ਅਹਮ੍ਵਾਦੀ : ਪਦਾਰਥ ਵਸਤੂ, ਹਾਲਾਤ ਆਦਿ ਨੂੰ ਲੈ ਕੇ - ਆਪਣੇ ਅੰਦਰ ਇਕ ਵਿਸ਼ੇਸ਼ਤਾ ਦਾ ਅਨੁਭਵ ਕਰਨਾ ਹੈ ਉਸ ਨੂੰ ਅਹੰਵੇਦਨਸ਼ੀਲਤਾ ਕਹਿੰਦੇ ਹਨ। ਇਸ ਦੀ ਆਸੁਰੀ ਸੰਪਤੀ ਹੁੰਦੀ ਹੈ, ਏਸੇ ਲਈ ਨਿਕ੍ਰਿਸ਼ਟ ਹੈ। ਸਾਤਵਿਕ ਕਰਤਾ ਵਿਚ ਇਹ ਅਹੰਵੇਦਨਸ਼ੀਲਤਾ ਦਾ ਅਭਿਮਾਨ ਤਾਂ ਰਹਿੰਦਾ ਨਹੀਂ, "ਮੈਂ ਇਨ੍ਹਾਂ ਚੀਜ਼ਾਂ ਦਾ ਤਿਆਗੀ ਹਾਂ, ਮੇਰੇ ਵਿਚ ਇਹ ਅਭਿਮਾਨ ਨਹੀਂ ਹੈ, ਮੈਂ ਨਿਰਵਿਕਾਰ ਹਾਂ, ਮੈਂ ਮਮ ਹਾਂ, ਨਿਸ਼ਕਾਮ ਹਾਂ, ਸੰਸਾਰਕ ਸੰਬੰਧਾਂ ਤੋਂ ਰਹਿਤ ਹਾਂ" ਇਸ ਤਰ੍ਹਾਂ ਦੇ ਅਹੰਮ ਭਾਵਾਂ, ਦਾ ਉਸ ਵਿਚ ਅਭਾਵ ਰਹਿੰਦਾ ਹੈ। ੦ ਧ੍ਰਿਤਿ ਉਦ੍ ਸਾਹ ਸਮ੍ਅਨ੍ ਇਤਹ = ਕਰਤੱਵ ਕਰਦੇ ਹੋਏ ਵਿਘਨ ਪੈ ਜਾਵੇ - ਉਸ ਕਰਮ ਦਾ ਪਰਿਣਾਮ ਠੀਕ ਨਾ ਨਿਕਲੇ, ਨਿੰਦਾ ਹੋ ਜਾਵੇ, ਤਾਂ ਵੀ ਵਿਘਨ ਤੇ ਰੁਕਾਵਟ ਆਉਣ 'ਤੇ ਧੀਰਜ ਰਹਿੰਦਾ ਹੈ, ਅਜਿਹਾ ਹੀ ਧੀਰਜ ਵਿਘਨ ਪੈਣ 'ਤੇ ਵੀ ਨਿਤ੍ਯ ਨਿਰੰਤਰ ਬਣਿਆ ਰਹੇ - ਇਸ ਦਾ ਨਾਂ 'ਧ੍ਰਿਤਿ' ਹੈ। ਸਫਲਤਾ ਹੀ ਸਫਲਤਾ ਮਿਲਦੀ ਰਹੇ। ਲੋਕਾਂ ਵਿਚ ਮਾਨ ਆਦਰ ਮਹਿਮਾ ਵਧਦੀ ਜਾਵੇ, ਅਜਿਹੀ ਹਾਲਤ ਵਿਚ ਮਨੁੱਖ ਦੇ ਮਨ ਵਿਚ ਜਿਹੋ ਜਿਹੀ ਜ਼ਿੰਮੇਵਾਰੀ, ਸਫ਼ਲਤਾ ਪ੍ਰਤਿ ਉਤਸ਼ਾਹ ਰਹਿੰਦਾ ਹੈ - ਉਸੇ ਤਰ੍ਹਾਂ ਦੀ ਜ਼ਿੰਮੇਵਾਰੀ - ਉਸ ਦੇ ਉਲਟ ਅਰਥਾਤ ਅਸਫਲਤਾ ਅਵਨਤੀ, ਨਿੰਦਾ, ਆਦਿ ਹੋਣ 'ਤੇ ਵੀ ਬਣੀ ਰਹੇ - ਉਸ ਦਾ ਨਾਂ 'ਉਤਸ਼ਾਹ' ਹੈ, ਸਾਤਵਿਕ ਕਰਤਾ ਇਸ ਪ੍ਰਕਾਰ ਦੀ ਧ੍ਰਿਤਿ ਤੇ ਉਤਸ਼ਾਹ ਨਾਲ ਹਮੇਸ਼ਾ ਯੁਕਤ ਰਹਿੰਦਾ ਹੈ। ੦ ਸਿਧਿ ਅਸਿਦ੍ਧਯੋਹ ਨਿਰਵਿਕਾਰਹ - ਸਿੱਧੀ ਤੇ ਅਸਿੱਧੀ ਵਿਚ ਨਿਰਵਿਕਾਰ ਰਹਿਣਾ ਕਹਿੰਦੇ ਹਨ। ੦ ਕਰਤਾ ਸਾਤਵਿਕਹ ਉਚਯਤੇ - ਅਜਿਹਾ ਸਾਤਵਿਕ ਤੇ ਅਹੰਕਾਰ ਤੋਂ ਰਹਿਤ ਧੀਰਜ ਤੇ ਉਤਸ਼ਾਹ ਯੁਕਤ ਤੇ ਸਿੱਧੀ ਅਸਿੱਧੀ ਵਿਚ ਨਿਰਵਿਕਾਰ ਕਰਤਾ ਨੂੰ ਸਾਤਵਿਕ ਕਿਹਾ ਜਾਂਦਾ ਹੈ। ਇਸ ਸ਼ਲੋਕ ਵਿਚ ਸੰਗ, ਅਹੰਵੇਦਨਸ਼ੀਲਤਾ, ਧ੍ਰਿਤਿ (ਪਰਪੱਕਤਾ) ਉਤਸ਼ਾਹ ਸਿੱਧੀ ਅਤੇ ਅਸਿੱਧੀ - ਛੇ ਗੱਲਾਂ ਦੱਸੀਆਂ ਗਈਆਂ ਹਨ। ਇਨ੍ਹਾਂ ਵਿਚ ਪਹਿਲੀਆਂ ਦੋ ਗੱਲਾਂ ਤੋਂ 'ਰਹਿਤ' ਵਿਚਕਾਰਲੀਆਂ ਦੋ ਗੱਲਾਂ ਨਾਲ 'ਯੁਕਤ' ਤੇ ਅਖੀਰਲੀਆਂ ਦੋ ਗੱਲਾਂ ਵਿਚ ਨਿਰਵਿਕਾਰ ਰਹਿਣ ਲਈ ਕਿਹਾ ਗਿਆ ਹੈ।

**ਵਿਆਖਿਆ** :- ਸਾਧਕ ਇਸ ਭਰੋਸੇ ਵਿਚ ਅਟੱਲ ਹੁੰਦਾ ਹੈ ਕਿ ਪ੍ਰਭੂ ਜੀਵਾਂ ਦੇ ਭਿੰਨ ਭਿੰਨ ਰੂਪ ਆਕਾਰਾਂ ਦੀ ਸਿਰਜਨਾ ਕਰਦਾ ਹੈ। ਇਹ ਪ੍ਰਭੂ ਦਾ ਹੀ ਯੋਗਦਾਨ ਹੈ ਜੋ ਵੀ ਸਾਰੇ ਜੀਵਾਂ ਰਾਹੀਂ ਸੰਪੰਨ ਕੀਤਾ ਜਾਂਦਾ ਹੈ। ਇਹੋ ਹੀ ਰਵੱਈਆ ਹੁੰਦਾ ਹੈ ਕਿ ਉਹ ਸਾਰੇ ਮੋਹ ਮਾਇਆ ਦੇ ਜੰਜਾਲਾਂ ਤੋਂ ਮੁਕਤ ਕਰਵਾ ਲੈਂਦਾ ਹੈ। ਸਰੀਰ ਨੂੰ ਆਪਣਾ ਸਮਝਣ ਦੀ ਥਾਂ ਉਹ ਸਰੀਰ ਨੂੰ ਪ੍ਰਭੂ ਦਾ ਮੰਦਰ ਸਮਝਦਾ ਹੈ। ਕਰਮ ਜੋ ਵੀ ਕਾਰਜਸ਼ੀਲ ਹੁੰਦੇ ਹਨ, ਭਾਵੇਂ ਉਸ ਦੇ ਸਰੀਰ ਰਾਹੀਂ ਕੀਤੇ ਜਾਂਦੇ ਹਨ, ਪਰ ਉਹ ਸਮਝਦਾ ਹੈ ਕਿ ਉਹ ਸਾਰੇ ਪ੍ਰਭੂ ਦੀ ਮਿਹਰ ਸਦਕੇ ਹਨ। ਮਨ ਦਾ ਅਜਿਹਾ ਵਿਸ਼ਵਾਸ ਹੀ ਆਪਣੇ ਹੰਕਾਰ ਦਾ ਅੰਤ ਕਰਨ ਲਈ ਉਸ ਦੀ ਸਹਾਇਤਾ ਕਰਦਾ ਹੈ। ਇਹ ਭਰੋਸਾ ਕਿ ਉਹ ਤਾਂ ਕੇਵਲ ਪ੍ਰਭੂ ਦਾ ਸੇਵਕ ਹੈ, ਵਫ਼ਾਦਾਰ ਹੈ, - ਉਸ ਨੂੰ ਆਪਣੇ ਫਰਜ਼ਾਂ ਦੀ ਚੰਗੀ ਤਰ੍ਹਾਂ ਪੂਰਤੀ ਕਰਨ ਵਿਚ ਸਹਾਇਤਾ ਕਰਦਾ ਹੈ। ਪ੍ਰਭੂ ਦੇ ਭਗਤ ਸੇਵਕ ਤੇ ਉਪਾਸਕ ਤੋਂ ਬਿਨਾਂ ਕੋਈ ਹੋਰ ਲਾਭਕਾਰੀ ਨਹੀਂ ਹੁੰਦਾ। ਜੇ ਉਹ ਕੇਵਲ ਕੰਮ ਕਰਨ ਦੇ ਮੰਤਵ ਪਿੱਛੇ ਫਲ ਦੀ ਇੱਛਾ ਕਰਦਾ ਹੈ, ਉਸ ਨੂੰ ਨਾ ਸਫ਼ਲਤਾ ਮਿਲਦੀ ਹੈ ਨਾ ਕੋਈ ਉਤਸ਼ਾਹ। ਉਸ ਦੇ ਪੱਲੇ ਤਾਂ ਨਿਰਾਸ਼ਤਾ ਪੈਂਦੀ ਹੈ ਤੇ ਅਸਫਲਤਾ ਮਿਲਦੀ ਹੈ। ਪਰ ਉਹ ਜਿਸ ਨੇ ਪ੍ਰਭੂ ਦਾ ਹੁਕਮ ਸਮਝਕੇ ਆਪਣੇ ਫਰਜ਼ਾਂ ਦੀ ਪੂਰਤੀ ਕੀਤੀ ਹੈ, ਇੰਜ ਸਮਝਦਾ ਹੈ ਜਿਵੇਂ ਪ੍ਰਭੂ ਦਾ ਥਾਪਿਆ ਹੋਵੇ, ਭਾਵੇਂ ਉਹ ਇਕ ਸੰਸਾਰ ਦਾ ਪੁਰਜਾ ਹੈ। ਜੇਕਰ ਨਿਸ਼ਾਨਚੀ, ਨਿਸ਼ਾਨਾ ਨਹੀਂ ਲਗਾ ਸਕਦਾ ਤਾਂ ਇਸ ਵਿਚ ਤੀਰ ਦਾ ਕਸੂਰ ਨਹੀਂ ਹੁੰਦਾ। ਉਹ ਇਕ ਪ੍ਰਭੂ ਦੇ ਹੱਥਾਂ ਦਾ ਅਸਲੀ-ਯੰਤਰ ਹੈ, ਜਿਵੇਂ ਉਹ ਇੱਕ ਤੀਰ ਹੋਵੇ। ਸਫਲਤਾ ਤੇ ਅਸਫਲਤਾ ਉਸ ਦੇ ਹੱਥਾਂ ਵਿਚ ਨਹੀਂ। ਉਸ ਦਾ ਮਨ ਨਾ ਘਬਰਾਇਆ ਹੁੰਦਾ ਹੈ ਤੇ ਨਾ ਹੀ ਬੇਚੈਨ ਹੁੰਦਾ ਹੈ। ਅਜਿਹਾ ਸਾਧਕ ਸਾਤਵਿਕ ਗੁਣਾਂ ਵਾਲਾ ਹੁੰਦਾ ਹੈ। ੦ ਸ਼੍ਰੀ ਰਾਮ ਕ੍ਰਿਸ਼ਨ ੦ "ਪੱਥਰਾਂ ਤੇ ਡੀਟੀਆਂ ਤੋਂ ਰਹਿਤ ਨਰਮ ਜ਼ਮੀਨ ਹੀ ਬੀਜ ਨੂੰ ਉਗਾਉਣ ਦੇ ਲਈ ਲਾਭਕਾਰੀ ਹੁੰਦੀ ਹੈ। ਏਸੇ ਤਰ੍ਹਾਂ ਹੀ ਉਸ ਉਪਾਸਕ ਦਾ ਮਨ ਇਕੱਲਾ ਹੀ, ਜੋ ਦਾਗ਼-ਰਹਿਤ ਹੁੰਦਾ ਹੈ, ਪਤਿ੍ਤ ਅਵੈੜਾ ਅਤੇ ਹੰਕਾਰੀ ਹੋਣ ਤੋਂ ਬਚ ਜਾਂਦਾ ਹੈ। ਅਜਿਹਾ ਮਨ ਹੀ ਪ੍ਰਭੂ ਨੂੰ ਆਪਣੇ ਅੰਦਰ ਸਥਾਪਨ ਕਰਨਦੇ ਯੋਗ ਹੈ।



18.27 ਸ਼ਲੋਕ :

*रागी कर्म (न्)-फल-प्र-ईप्सु, लुभ्-त: हिंसा-आत्मक: अ-शुचि:। हर्ष-शोक-अनु-इ-त: कर्ता, राजस: परि-कीर्तित:॥*

*ਰਾਗੀ ਕਰ੍ਮ (ਨ੍) ਫਲ ਪ੍ਰਿਪ੍ਸੁਹ, ਲੁਭ੍ਤਹ ਹਿੰਸਾ ਆਤ੍ਮਕਹ ਅਸ਼ੁਚਿਹ।*

*ਹਰ੍ਸ਼ ਸ਼ੋਕ ਅਨ੍ ਵਿਤ੍ਹ ਕਰ੍ਤਾ, ਰਾਜਸਹ ਪਰਿ ਕੀਰ੍ਤਿਤਹ ਤਹ॥*

੦ **ਸ਼ਬਦ ਅਰਥ** :- ਰਾਗੀ : ਪ੍ਰਬਲ ਮਨੋਵੇਗਾਂ ਵਾਲਾ। ਕਰ੍ਮ ਫਲ ਪ੍ਰਿਪ੍ਸੁਹ : ਕੰਮਾਂ ਦੇ ਫਲ ਦਾ ਇੱਛਕ। ਲੁਭ੍ਤਹ : ਲਾਲਚੀ। ਹਿੰਸਾਤ੍ਮਕ : ਜ਼ਾਲਮ। ਅਸ਼ੁਚਿਹ : ਜੋ ਅਪਵਿੱਤਰ ਹੈ। ਹਰ੍ਸ਼ ਸ਼ੋਕ ਅਨ੍ਵਿਤ੍ਹ : ਖੁਸ਼ੀ ਤੇ ਦੁੱਖ ਤੋਂ ਪ੍ਰੇਰਿਤ ਹੋਇਆ। ਕਰ੍ਤਾ : ਦਲਾਲ। ਰਾਜਸਹ : ਰਾਜਸਿਕ। ਪਰਿਕੀਰ੍ਤਿਤਹ : ਪੁਕਾਰਿਆ ਗਿਆ ਹੈ।

੦ **ਸ਼ਲੋਕਾਰਥ** :- ਜੋ ਰਾਗੀ ਹੈ ਅਥਵਾ ਪ੍ਰਬਲ ਮਨੋਵੇਗਾਂ ਵਾਲਾ ਜਜ਼ਬਾਤੀ ਕਾਮੀ ਹੈ, ਕਰਮਾਂ ਦੇ ਫਲ ਦੀ ਇੱਛਾ ਕਰਦਾ ਹੈ, ਲੋਭੀ ਹੈ, ਦੂਜਿਆਂ ਨੂੰ ਦੁੱਖ ਦੇਣ ਵਾਲਾ ਹਿੰਸਕ ਹੈ। ਅਪਵਿੱਤਰ ਹੈ। ਖੁਸ਼ੀ ਤੇ ਗ਼ਮੀ ਤੋਂ ਪ੍ਰੇਰਿਆ ਜਾਂਦਾ ਹੈ। ਅਜਿਹਾ ਕਰਤਾ ਰਾਜਸਿਕ ਕਿਹਾ ਜਾਂਦਾ ਹੈ।

**ਪਦ-ਅਰਥ-ਵਿਸਥਾਰ** :- ਰਾਗੀ - ਰਾਗ ਦਾ ਅਰਥ ਹੈ, ਕਰਮ ਦੇ ਫਲਾਂ ਵਿਚ ਤੇ ਵਸਤੂ ਪਦਾਰਥ ਆਦਿ ਵਿਚ ਮਨ ਦਾ ਖਿਚਾਓ ਹੋਣਾ। ਮਨ ਦੀ ਪ੍ਰਿਯਤਾ ਹੋਣਾ - ਇਨ੍ਹਾਂ ਚੀਜ਼ਾਂ ਦਾ ਜਿਸ ਉੱਪਰ ਰੰਗ ਚੜ੍ਹ ਜਾਵੇ - ਉਹ ਰਾਗੀ ਹੈ। ੦ ਕਰ੍ਮ (ਨ੍) ਫਲ ਪ੍ਰਿਪਸੁਹ - ਰਾਜਸ ਵਿਅਕਤੀ ਕੋਈ ਵੀ ਕੰਮ ਕਰੇਗਾ ਤਾਂ ਉਹ ਕਿਸੇ ਫਲ ਦੀ ਚਾਹਨਾ ਲੈ ਕੇ ਹੀ ਕਰੇਗਾ, ਜਿਵੇਂ 'ਮੈਂ ਇੰਜ ਕਰ ਰਿਹਾ ਹਾਂ, ਦਾਨ ਪੁੰਨ ਕਰ ਰਿਹਾ ਹਾਂ - ਮੈਨੂੰ ਮਾਨ ਵਡਿਆਈ ਮਿਲੇਗੀ - ਸਵੱਰਗ ਵਿਚ ਸੁੱਖ ਭੋਗਾਂਗਾ। ਮੈਂ ਅਜਿਹੀਆਂ ਦਵਾਈਆਂ ਦਾ ਸੇਵਨ ਕਰ ਰਿਹਾ ਹਾਂ। ਮੇਰਾ ਸਰੀਰ ਨਿਰੋਗ ਰਹੇਗਾ। ੦ ਲਭੁਤਹ : ਜੋ ਕੁੱਝ ਮਿਲਦਾ ਹੈ, ਰਾਜਸ ਵਿਅਕਤੀ ਉਸ ਨਾਲ ਸੰਤੁਸ਼ਟ ਨਹੀਂ ਹੁੰਦਾ। ਇੱਛਾ ਵਧਦੀ ਰਹਿੰਦੀ ਹੈ। ਅਜਿਹੀ ਲੱਗੀ ਲਾਗ ਨੂੰ "ਲਭੁਤਹ" ਕਹਿੰਦੇ ਹਨ। ੦ ਹਿੰਸਾਤਮਕਹ : ਉਸ ਦਾ ਸੁਭਾਅ ਹਿੰਸਾ ਵਾਲਾ, ਦੂਜਿਆਂ ਦਾ ਨੁਕਸਾਨ

ਤੇ ਆਪਣਾ ਭਲਾ ਚਾਹੁਣ ਵਾਲਾ, ਵਧੇਰੇ ਸਾਮਗ੍ਰੀ ਇਕੱਠੀ ਕਰਕੇ ਜਿਉਣ ਵਾਲਾ - ਜਿਸ ਨਾਲ ਦੂਜਿਆਂ ਦੇ ਮਨ ਵਿਚ ਜਲਨ ਹੋਵੇ। ਦੂਜਿਆਂ ਦੇ ਦੁੱਖ ਦੀ ਪ੍ਰਵਾਹ ਨਾ ਕਰਨ ਵਾਲਾ ਬਣਦਾ ਹੈ, ਤੇ ਭੋਗ ਭੋਗਨਾ ਹਿੰਸਾ ਹੀ ਹੈ। ੦ ਅਸ਼ੁਚਿਹ - ਰਾਗੀ ਵਿਅਕਤੀ ਭੋਗ ਬੁੱਧੀ ਤੋਂ ਜਿਨ੍ਹਾਂ ਵਸਤਾਂ ਪਦਾਰਥਾਂ ਦਾ ਸੰਗ੍ਰਹਿ ਕਰਦਾ ਹੈ, ਉਹ ਸਾਰੀਆਂ ਵਸਤਾਂ ਅਪਵਿਤ੍ਰ ਹੋ ਜਾਂਦੀਆਂ ਹਨ। ਇਸ ਨੂੰ ਅਸ਼ੁਚਿਹ ਕਹਿੰਦੇ ਹਾਂ। ੦ ਹਰ੍ਸ਼ ਸ਼ੋਕ ਅਨ੍ਵਿਤਹ ਕਰ੍ਤਾ ਰਾਜਸਹ ਪਰਿ ਕੀਰਤਿਤਹ - ਉਸ ਦੇ ਸਾਹਮਣੇ ਦਿਨ ਵਿਚ ਕਿੰਨੀ ਵਾਰ, ਸਫਲਤਾ ਵਿਫਲਤਾ, ਅਨੁਕੂਲ - ਪ੍ਰਤਿਕੂਲ ਹਾਲਾਤ ਪੈਦਾ ਹੁੰਦੇ ਹਨ। ਜਿਨ੍ਹਾਂ ਨੂੰ ਲੈ ਕੇ ਉਹ ਖੁਸ਼ੀ ਗ਼ਮੀ ਸੁੱਖ ਦੁੱਖ ਵਿਚ ਉਲਝ ਜਾਂਦਾ ਹੈ। ੦ ਉਪਰੋਕਤ ਲੱਛਣਾਂ ਵਾਲਾ ਕਰਤਾ ਰਾਜਸ ਕਿਹਾ ਜਾਂਦਾ ਹੈ।

**ਵਿਆਖਿਆ** :- ਲਾਲਚੀ ਵਿਅਕਤੀ ਉਹ ਹੈ, ਜੋ ਯੋਗ ਅਯੋਗ ਢੰਗ ਨਾਲ ਦੂਜਿਆਂ ਦੀ ਜਾਇਦਾਦ ਹੜੱਪ ਕਰ ਲੈਂਦਾ ਹੈ। ਜਦੋਂ ਆਪਣੇ ਇਰਾਦਿਆਂ ਦੀ ਪੂਰਤੀ ਕਰਦਾ ਹੈ ਤਾਂ ਉਹ ਦੂਜਿਆਂ ਉੱਪਰ ਦੁੱਖ ਦੇਣ, ਢਾਹੁਣ ਤੋਂ ਵੀ ਸੰਕੋਚ ਨਹੀਂ ਕਰਦਾ। ਆਪਣੇ ਕਮੀਨੇ ਫੈਸਲਿਆਂ ਕਾਰਨ ਉਸ ਦੇ ਵਿਚਾਰ ਸ਼ੁੱਧ ਨਹੀਂ ਹੁੰਦੇ, ਨਾ ਉਸ ਦੇ ਸ਼ਬਦ ਤੇ ਕਾਰਜ ਪਵਿੱਤਰ ਹੁੰਦੇ ਹਨ। ਜਦੋਂ ਉਸ ਦੀ ਯੋਜਨਾ ਸਿਰੇ ਚੜ੍ਹ ਜਾਂਦੀ ਹੈ ਤਾਂ ਉਸ ਦੀ ਖੁਸ਼ੀ ਦਾ ਕੋਈ ਅੰਤ ਨਹੀਂ ਰਹਿੰਦਾ। ਜੇ ਉਹ ਸਫਲ ਹੋ ਜਾਂਦਾ ਹੈ ਤਾਂ ਉਸ ਦੇ ਅੰਦਰ ਦੁੱਖਾਂ ਦੀ ਘਾਟ ਨਹੀਂ ਰਹਿੰਦੀ। ਅਜਿਹੇ ਕਰਤਾ ਦੇ ਅਜਿਹੇ ਲੱਛਣ ਹਨ। ਇਸ ਦੀ ਪ੍ਰਕ੍ਰਿਤੀ ਰਾਜਸਿਕ ਹੁੰਦੀ ਹੈ। ੦ ਸ਼੍ਰੀ ਰਾਮ ਕ੍ਰਿਸ਼ਨ ੦ 'ਮੱਕਾਰੀ ਹੋਣਾ ਕੋਈ ਨੇਕ ਨੀਤੀ ਨਹੀਂ ਹੈ। ਕਾਂ ਤੋਂ ਵਧੇਰੇ ਹੋਰ ਕੋਈ ਜੀਵ ਮੱਕਾਰ ਨਹੀਂ ਹੁੰਦਾ। ਇਹ ਚਾਲਾਕੀ ਨਾਲ ਚੋਰੀ ਕਰਦਾ ਹੈ। ਇਹ ਹਮੇਸ਼ਾ ਚੁਸਤ ਰਹਿੰਦਾ ਹੈ, ਤਾਂ ਕਿ ਫੜਿਆ ਨਾ ਜਾਵੇ। ਇਹ ਨਿਆਸਰਿਆਂ ਬੱਚਿਆਂ ਨੂੰ ਤੰਗ ਕਰਦਾ ਹੈ। ਫਿਰ ਵੀ ਉਹ ਗੰਦਗੀ ਖਾਣ ਨੂੰ ਹਮੇਸ਼ਾ ਤਿਆਰ ਰਹਿੰਦਾ ਹੈ। ਕਾਂ ਵਾਲੀ ਪ੍ਰਕ੍ਰਿਤੀ ਵਾਲੇ ਅਨੇਕਾਂ ਵਿਅਕਤੀ ਹੁੰਦੇ ਹਨ। ਉਹ ਧੋਖੇਬਾਜ਼ ਹੁੰਦੇ ਹਨ। ਫਰੇਬੀ ਤੇ ਮੱਕਾਰ ਹੁੰਦੇ ਹਨ। ਉਨ੍ਹਾਂ ਦਾ ਦਿਨੇ ਤੇ ਰਾਤੀਂ ਇਕੋ ਇਕ ਕੰਮ ਕਮਜ਼ੋਰਾਂ ਨੂੰ ਹੜਪ ਕਰਨਾ ਤੇ ਗੰਦ ਫੈਲਾਉਣਾ ਹੁੰਦਾ ਹੈ। ਅਜਿਹੇ ਲੋਕ ਅਧਿਆਤਮਕ ਮਾਰਗ ਨਹੀਂ ਅਪਣਾ ਸਕਦੇ।"

✪ ✪ ✪

18.28 **ਸ਼ਲੋਕ** :

*अ-युज्-त: प्राकृत: स्तब्ध, शठ: नैष्कृतिक: अलस:। वि-सादी दीर्घ-सूत्री च, कर्ता तामस: (ब्रू-वच्) उच्-य-ते॥*

*ਆਯੁਕਤਹ ਪ੍ਰਾਕ੍ਰਤਹ ਸ੍ਤ ਬ੍ਧਹ, ਸ਼ਠਹ ਨੈਸ਼੍ਕ੍ਰਤਿਕਹ ਅਲਸਹ।*
*ਵਿਸਾਦੀ ਦੀਰ੍ਘ ਸੂਤਰੀ ਚ, ਕਰ੍ਤਾ ਤਾਮਸਹ (ਬ੍ਰੂਵ੍ਚ) ਉਚ੍ਯਤੇ॥*

**੦ ਸ਼ਬਦ ਅਰਥ** :- ਆਯੁਕਤਹ : ਜੋ ਪਰਪੱਕ ਨਾ ਹੋਵੇ। ਪ੍ਰਾਕ੍ਰਤਹ : ਭੈੜਾ ਗੰਦਾ, ਦੁਸ਼ਟਮਈ। ਸ੍ਤ ਬ੍ਧਹ : ਜੋ ਡਰ ਨਾ ਸਕੇ। ਸ਼ਠਹ : ਠੱਗਣ ਵਾਲਾ। ਨੈਸ਼੍ਕ੍ਰਤਿਕਹ : ਜਿਸ ਦੇ ਦਿਲ ਵਿਚ ਖੋਟ ਹੋਵੇ। ਅਲਸਹ : ਸੁਸਤ। ਵਿਸਾਦੀ : ਨਿਰਾਸ਼ਾਵਾਦੀ, ਦਿਲ ਹਾਰਨ ਵਾਲਾ। ਦੀਰ੍ਘ ਸੂਤਰੀ : ਟਾਲ ਮਟੋਲ ਕਰਨ ਵਾਲਾ। ਚ : ਅਤੇ। ਕਰ੍ਤਾ : ਕੰਮ ਕਰਨ ਵਾਲਾ ਦਲਾਲ। ਤਾਮਸਹ : ਤਾਮਸਿਕਾ। ਉਚਯਤੇ : ਕਿਹਾ ਜਾਂਦਾ ਹੈ।

**੦ ਸ਼ਲੋਕਾਰਥ** :- ਜੋ ਕਮਜ਼ੋਰ ਮਨ ਵਾਲਾ, ਭੈੜਾ ਗੰਦਾ ਦੁਸ਼ਟਮਈ ਹੈ। ਜਿਸ ਦੀ ਬੁੱਧੀ ਵਿਚ ਮਾਲੀਨਤਾ ਗੰਦਗੀ ਹੈ, ਜੋ ਘੁਮੰਡੀ ਹੰਕਾਰੀ ਹੈ, ਜੋ ਆਪਣੇ ਹਿੱਤ ਖਾਤਿਰ ਦੂਜਿਆਂ ਦੀ ਰੋਜ਼ੀ ਰੋਟੀ ਉੱਪਰ ਲੱਤ ਮਾਰਦਾ ਹੈ, ਜੋ ਆਲਸੀ ਹੈ, ਸਦਾ ਹੀ ਖੰਡਿਤ ਹੈ। ਫਰਜ਼ ਪੂਰਤੀ ਕਰਨ ਵਿਚ ਟਾਲ-ਮਟੋਲ ਕਰਦਾ ਹੈ। ਅਜਿਹਾ ਕਰਤਾ ਤਾਮਸਿਕ ਕਿਹਾ ਜਾਂਦਾ ਹੈ।

**ਪਦ-ਅਰਥ-ਵਿਸਥਾਰ** :- ੦ ਅਯੁਕਤਹ = ਤਮੋਗੁਣ, ਵਿਅਕਤੀ ਨੂੰ ਮੂੜ੍ਹ ਬਣਾ ਦਿੰਦਾ ਹੈ। ਉਸ ਦੇ ਲਈ ਕੀ ਲਾਭਦਾਇਕ ਹੈ, ਕੀ ਹਾਨੀਕਾਰਕ ਹੈ ? ਕਿਹੜਾ ਕੰਮ ਠੀਕ ਹੈ ? ਗ਼ਲਤ ਹੈ। ਉਸ ਸੰਬੰਧੀ ਉਹ ਸੁਚੇਤ ਨਹੀਂ ਰਹਿੰਦਾ। ਨਾ ਉਹ ਕਰਤੱਵ ਤੇ ਅਕਰਤੱਵ ਦੇ ਵਿਸ਼ੇ ਵਿੱਚ ਸੋਚਦਾ ਹੈ, ਇਸ ਲਈ ਉਹ 'ਅਯੁਕਤਹ' ਅਥਵਾ ਅਸਾਵਧਾਨ ਅਖਵਾਉਂਦਾ ਹੈ। ੦ ਪ੍ਰਾਕ੍ਰਿਤਹ - ਜਿਸ ਨੇ ਸ਼ਾਸਤ੍ਰ ਸਤ ਸੰਗ ਚੰਗੀ ਸਿਖਿਆ ਉਪਦੇਸ਼ ਆਦਿ ਤੋਂ ਨਾ ਤਾਂ ਆਪਣੇ ਜੀਵਨ ਨੂੰ ਠੀਕ ਬਣਾਇਆ ਹੈ, ਨਾ ਆਪਣੇ ਜੀਵਨ ਸੰਬੰਧੀ ਕੁੱਝ ਵਿਚਾਰ ਕੀਤਾ ਹੈ। ਮਾਂ ਬਾਪ ਨੇ ਜਿਵੇਂ ਪੈਦਾ ਕੀਤਾ - ਉਸੇ ਤਰ੍ਹਾਂ ਕੋਰਾ ਹੈ। ਕਰਤੱਵ ਅਕਰਤੱਵ ਤੋਂ ਬੇਖ਼ਬਰ ਹੈ। ਅਜਿਹਾ ਵਿਅਕਤੀ ਪ੍ਰਾਕ੍ਰਿਤ ਅਥਵਾ ਅਸਿਖਿਅਤ ਹੈ। ੦ ਸਤ੍ਬ੍ਧਹ - ਤਮੋਗੁਣ ਦੀ ਪ੍ਰਧਾਨਤਾ ਦੇ ਕਾਰਨ ਉਸ ਦੇ ਮਨ ਵਾਣੀ ਤੇ ਸਰੀਰ ਵਿਚ ਆਕੜ ਰਹਿੰਦੀ ਹੈ। ਇਸ ਲਈ ਉਹ ਆਪਣੇ ਵਰਣ-ਆਸ਼੍ਰਮ ਵਿਚ ਵੱਡੇ ਵੱਡਿਆਂ, ਮਾਤਾ ਪਿਤਾ, ਗੁਰੂਆਂ ਆਚਾਰੀਆਂ ਆਦਿ ਦੇ ਅੱਗੇ ਕਦੇ ਨਹੀਂ ਝੁਕਦਾ। ਉਹ ਮਨ ਵਾਣੀ ਤੇ ਸਰੀਰ ਤੋਂ ਕਦੇ ਸਰਲਤਾ ਤੇ ਨਿਮਰਤਾ ਵਾਲਾ ਵਿਵਹਾਰ ਨਹੀਂ ਕਰਦਾ। ਅਜਿਹਾ ਵਿਅਕਤੀ ਸਤ੍ਬ੍ਧਹ ਅਰਥਾਤ ਏਂਠ ਆਕੜ ਵਾਲਾ ਅਖਵਾਉਂਦਾ ਹੈ। ੦ ਸ਼ਠਹ = ਤਾਮਸ ਵਿਅਕਤੀ ਆਪਣੀ ਜਿੱਦ ਕਾਰਣ ਦੂਜਿਆਂ ਦੇ ਚੰਗੇ ਵਿਚਾਰਾਂ ਤੇ ਸਿਖਿਆ ਨੂੰ ਸਵੀਕਾਰ ਨਹੀਂ ਕਰਦਾ। ਮੂਡਤਾ ਕਾਰਨ ਉਸ ਨੂੰ ਆਪਣੇ ਹੀ ਵਿਚਾਰ ਚੰਗੇ ਲੱਗਦੇ ਹਨ। ਇਸ ਲਈ ਉਸ ਨੂੰ ਸ਼ਠਹ ਅਰਥਾਤ ਜ਼ਿੱਦੀ ਕਹਿੰਦੇ ਹਨ ੦ (ਅ) ਨੈਸ਼੍ ਕ੍ਰਿਤਿਕਹ = ਜਿਨ੍ਹਾਂ ਤੋਂ ਕੁੱਝ ਉਪਕਾਰ ਪ੍ਰਾਪਤ ਕੀਤਾ ਹੈ। ਉਨ੍ਹਾਂ ਦਾ ਉਪਕਾਰ ਨਾ ਕਰਨ ਦਾ ਸੁਭਾਅ ਹੁੰਦਾ ਹੈ, ਉਹ "ਨੈਸ਼ਕ੍ਰਿਤਿਕ" ਅਖਵਾਉਂਦਾ ਹੈ। ਪਰ ਤਾਮਸ ਵਿਅਕਤੀ ਦੂਜਿਆਂ ਦਾ ਉਪਕਾਰ ਪਾ ਕੇ ਵੀ ਉਨ੍ਹਾਂ ਦਾ ਉਪਕਾਰ ਨਹੀਂ ਕਰਦਾ। ਬਲਕਿ ਅਪਕਾਰ ਕਰਦਾ ਹੈ, ਇਸ ਲਈ ਇਹ ਅਨੈਸ਼ਕ੍ਰਿਤਿਕਹ ਹੈ। ਅਲਸਹ = ਆਪਣੇ ਵਰਣ ਆਸ਼੍ਰਮ ਦੇ ਅਨੁਸਾਰ ਲੋੜੀਂਦੇ ਕਰਤੱਵ ਕਰਮ ਪ੍ਰਾਪਤ ਹੋ ਜਾਣ 'ਤੇ ਵੀ ਤਾਮਸ ਮਨੁੱਖ ਨੂੰ ਮੂੜ੍ਹਤਾ ਦੇ ਕਾਰਨ ਉਹ ਕਰਮ ਕਰਨਾ ਚੰਗਾ ਨਹੀਂ ਲੱਗਦਾ, ਬਲਕਿ ਸਾਂਸਾਰਿਕ ਨਿਰਾਰਥ ਗੱਲਾਂ ਸੰਬੰਧੀ ਪਏ ਪਏ ਸੋਚਦਾ ਰਹਿੰਦਾ ਹੈ ਜਾਂ ਸੁੱਤੇ ਰਹਿਣਾ ਚੰਗਾ ਲੱਗਦਾ ਹੈ, ਏਸੇ ਲਈ ਉਸ ਨੂੰ ਆਲਸੀ ਕਹਿੰਦੇ ਹਨ। ਵਿਸ਼ਾਦੀ = ਭਾਵੇਂ ਤਾਮਸ ਵਿਅਕਤੀ ਵਿਚ ਇਹ ਵਿਚਾਰ ਹੁੰਦਾ ਹੀ ਨਹੀਂ ਕਿ ਅਕਰਤੱਵ ਕੀ ਹੁੰਦਾ ਹੈ, ਤੇ ਕਰਤੱਵ ਕੀ ਹੁੰਦਾ ਹੈ, ਉਹ ਤਾਂ ਨੀਂਦ ਆਲਸ ਪ੍ਰਮਾਦ ਆਦਿ ਵਿਚ, ਮੇਰੀ ਸ਼ਕਤੀ, ਮੇਰੇ ਜੀਵਨ ਦੇ ਅਮੁੱਲ ਸਮੇਂ ਦਾ ਕਿੰਨਾ ਦੁਰਉਪਯੋਗ ਹੋ ਰਿਹਾ ਹੈ। ਚੰਗੇ ਮਾਰਗ ਜਾਂ ਕਰਤੱਵ ਤੋਂ ਪਰ੍ਹੇ ਜਾਣ ਕਾਰਨ ਉਸ ਦੇ ਮਨ ਵਿਚ ਇਕ ਦੁੱਖ ਅਸ਼ਾਂਤੀ ਹੁੰਦੀ ਹੈ, ਏਸੇ ਲਈ ਉਸ ਨੂੰ ਵਿਸ਼ਾਦੀ ਕਹਿੰਦੇ ਹਨ। ੦ ਦੀਰ੍ਘਸੂਤ੍ਰੀ - ਕੋਈ ਕੰਮ ਕਿਸ ਵਿਧੀ ਨਾਲ ਵਧੀਆ ਤੇ ਜਲਦੀ ਹੋ ਸਕਦਾ ਹੈ - ਇਸ ਗੱਲ ਨੂੰ ਉਹ ਸੋਚਦਾ ਹੀ ਨਹੀਂ। ਇਸ ਲਈ ਉਹ ਕਿਸੇ ਕੰਮ ਵਿਚ ਅਵਿਵੇਕ ਪੂਰਵਕ ਲੱਗ ਵੀ ਜਾਂਦਾ ਹੈ ਤੇ ਥੋੜ੍ਹੇ ਜਿਹੇ ਕੰਮ ਵਿਚ ਵਧੇਰੇ ਸਮਾਂ ਲਾ ਦਿੰਦਾ ਹੈ। ਉਹ ਕੰਮ ਸੁਚਾਰੂ ਰੂਪ ਤੋਂ ਨਹੀਂ ਕਰਦਾ। ਅਜਿਹਾ ਵਿਅਕਤੀ 'ਦੀਰਘਸੂਤ੍ਰੀ' ਹੈ। ੦ ਕਰਤਾ ਤਾਮਸਹ ਉਚਯਤੇ - ਅੱਠ ਲੱਛਣਾਂ ਵਾਲਾ ਤਾਮਸ ਅਖਵਾਉਂਦਾ ਹੈ (ਵੇਖੋ 18.26, 18.27 ਤੇ 18.28 ਸ਼ਲੋਕ) ਇਨ੍ਹਾਂ ਸ਼ਲੋਕਾਂ ਵਿਚ ਜੋ ਜੋ ਗੱਲਾਂ ਕਹੀਆਂ ਗਈਆਂ ਹਨ - ਉਹ ਸਾਰੀਆਂ ਕਰਤਾ ਨੂੰ ਲੈ ਕੇ ਹੀ ਕਹੀਆਂ ਗਈਆਂ ਹਨ। ਕਰਤਾ ਦੇ ਜਿਸ ਕਿਸਮ ਦੇ ਲੱਛਣ ਹੁੰਦੇ ਹਨ, ਉਨ੍ਹਾਂ ਮੁਤਾਬਕ ਕਰਮ ਹੁੰਦੇ ਹਨ। ਗੁਣਾਂ ਅਨੁਸਾਰ ਹੀ ਕਰਮਾਂ ਦਾ ਸਰੂਪ ਹੁੰਦਾ ਹੈ। ਕਰਤਾ - ਜਿਸ ਸਾਧਨ ਨੂੰ ਕਰਦਾ ਹੈ ਉਹ ਸਾਧਨ ਕਰਤਾ ਦਾ ਰੂਪ ਹੋ ਜਾਂਦਾ ਹੈ। ਕਰਤਾ ਦੇ ਅੱਗੇ ਜੋ ਕਰਣ ਹੁੰਦੇ ਹਨ ਉਹ ਵੀ ਕਰਤਾ ਦੇ ਅਨੁਰੂਪ ਹੋ ਜਾਂਦੇ ਹਨ। ਜਿਵੇਂ, ਜਿਹੋ ਜਿਹਾ ਕਰਤਾ ਹੁੰਦਾ ਹੈ, ਉਸ ਤਰ੍ਹਾਂ ਦੇ ਕਰਮ ਹੁੰਦੇ ਹਨ ਜੇ ਕਰਤਾ ਸਾਤਵਿਕ ਹੈ ਤਾ ਕਰਮ ਵੀ ਸਾਤਵਿਕ ਹੋਣਗੇ। ਜੋ ਕਰਤਾ ਰਾਜਸ ਜਾਂ ਤਾਮਸ ਹੈ, ਤਾਂ

ਉਸ ਦੇ ਕਰਮ ਉਸੇ ਵਿਰਤੀ ਅਨੁਸਾਰ ਹੋਣਗੇ। ੦ ਸਾਤਵਿਕ ਕਰਤਾ ਦਾ ਉਦੇਸ਼ ਪ੍ਰਮਾਤਮਾ ਹੁੰਦਾ ਹੈ ਤੇ ਰਾਜਸ ਜਾਂ ਤਾਮਸ, ਪ੍ਰਵਿਰਤੀ ਵਾਲੇ ਕਰਤਾ ਦਾ ਉਦੇਸ਼, ਧਨ ਦੌਲਤ ਪਰਿਵਾਰ ਸੁੱਖ ਭੋਗ, ਇੱਛਾਵਾਂ ਦੀ ਪੂਰਤੀ ਤੇ ਸੁੱਖਾਂ ਵਿਚ ਲਿਪਤ ਹੋਣ ਦੀ ਹੀ ਇੱਛਾ ਹੁੰਦੀ ਹੈ। ਇਹ (ਰਜੋਗੁਣ ਤੇ ਤਾਮਸ) ਬੰਧਨ ਵਾਲੇ ਗੁਣ ਹਨ (ਹੋਰ ਵੇਖੋ 18.23-25)

**ਵਿਆਖਿਆ** :- ਜਿਸ ਵਿਅਕਤੀ ਅੰਦਰ ਆਤਮ ਨਿਯੰਤਰਣ, ਆਤਮ ਅਨੁਸ਼ਾਸਨ ਤੇ ਆਤਮ ਸਮੱਰਪਣ ਕਰਨ ਦੀ ਭਾਵਨਾ ਹੈ, ਉਹ ਹਮੇਸ਼ਾ ਪਰਪੱਕਤਾ ਸੰਜੀਵਤਾ ਦੀ ਉਸਾਰੀ ਕਰਦਾ ਹੈ। ਪਰ ਜੋ ਇਸ ਦੇ ਉਲਟ ਹਨ, ਉਹ ਕਮਜ਼ੋਰ ਆਲਸੀ ਅਤੇ ਕਿਸੇ ਕਾਰਜ ਨੂੰ ਪੂਰਾ ਕਰਨ ਦੀ ਸਮੱਰਥਾ ਨਹੀਂ ਰੱਖਦੇ। ਦੁਸ਼ਟਟਤਾ ਕਮੀਨਗੀ ਦੇ ਚਿੰਨ੍ਹ ਇਹ ਹੁੰਦੇ ਹਨ ਕਿ ਅਜਿਹਾ ਵਿਅਕਤੀ ਪਸ਼ੂ-ਆਨੰਦ ਪ੍ਰਾਪਤ ਕਰਨ ਦਾ ਸ਼ੌਕੀਨ ਹੁੰਦਾ ਹੈ। ਚਿੱਕੜ ਵਿਚ ਰਹਿਣਾ ਪਸੰਦ ਕਰਦਾ ਹੈ। ਉਸ ਅੰਦਰ ਬੁੱਧੀ ਵਿਕਾਸ ਨਹੀਂ ਹੁੰਦਾ। ਆਪਣੇ ਵਿਵਹਾਰ ਵਿਚ ਬੱਚਿਆਂ ਵਾਲੀਆਂ ਹਰਕਤਾਂ ਕਰਦਾ ਹੈ। ਉਹੋਵਿਅਕਤੀ ਜ਼ਿੱਦੀ ਤੇ ਹੰਕਾਰੀ ਹੈ, ਜੋ ਸਤਿਕਾਰ ਯੋਗ ਵਿਅਕਤੀਆਂ ਦਾ ਵੀ ਸਤਿਕਾਰ ਨਹੀਂ ਕਰਦਾ ਤੇ ਨਾ ਕਿਸੇ ਭਲੇ ਲਈ ਆਪਣੀ ਬੁੱਧੀ ਯੋਗਤਾ ਤੋਂ ਲਾਭ ਉਠਾਉਂਦਾ ਹੈ। ਅਜਿਹਾ ਵਿਅਕਤੀ ਹਮੇਸ਼ਾ ਦੁਸ਼ਮਨੀ ਨਫ਼ਰਤ ਤੇ ਦੁਸ਼ਟ ਪ੍ਰਚਾਰ ਫੈਲਾਉਣ ਦਾ ਕਾਰਜ ਕਰਦਾ ਹੈ। ਆਲਸੀ ਵਿਅਕਤੀ ਉਹ ਹੈ, ਜਿਹੜਾ ਉਸ ਕੰਮ ਵਿਚ ਵੀ ਭਾਗ ਨਹੀਂ ਲੈਂਦਾ, ਜਿਸ ਵਿਚ ਕਰਨ ਦੀ ਉਸ ਤੋਂ ਆਸ ਕੀਤੀ ਜਾਂਦੀ ਹੈ। ਉਪਰਾਮਤਾ ਉਦਾਸੀ ਇਕ ਅਜਿਹੀ ਮਨ ਦੀ ਬਿਮਾਰੀ ਹੈ, ਜਿਸ ਦਾ ਇਲਾਜ ਸੁਧਾਰਵਾਦੀ ਦ੍ਰਿਸ਼ਟੀ ਤੋਂ ਕਰਨਾ ਬਹੁਤ ਜ਼ਰੂਰੀ ਹੈ। ਜਿਹੜਾ ਵਿਅਕਤੀ ਗਿਲਾਨੀ ਨਿਰਾਸ਼ਤਾ ਤੇ ਉਦਾਸੀ ਦਾ ਸ਼ਿਕਾਰ ਹੈ, ਉਹ ਤਾਂ ਨਿਕੰਮਾ ਹੈ, ਉਸ ਵਿਚੋਂ ਸਾਰੇ ਮਾਨਵੀ ਗੁਣ ਅਲੋਪ ਹੋ ਜਾਂਦੇ ਹਨ। ਅਰਜਨ ਅੰਦਰ ਜੋ ਗਿਲਾਨੀ ਉਦਾਸੀ ਤੇ ਉਪਰਾਮਤਾ ਆਈ ਸੀ, ਸ਼੍ਰੀ ਕ੍ਰਿਸ਼ਨ ਭਗਵਾਨ ਨੇ ਉਸ ਨੂੰ ਆਪਣੀ ਦੈਵੀ ਪ੍ਰੇਰਨਾ ਸ਼ਕਤੀ ਨਾਲ ਦੂਰ ਕਰ ਦਿੱਤਾ ਸੀ। ਗੀਤਾ ਉਪਦੇਸ਼ - ਅਰਜਨ ਦੀ ਅਜਿਹੀ ਬਿਮਾਰੀ ਦੂਰ ਕਰਨ ਦੀ ਅਦਭੁਤ ਸਿਖਿਆ (ਇਲਾਜ) ਹੈ। ਜਦੋਂ ਕੋਈ ਕੰਮ ਇਕ ਦਿਨ ਵਿਚ ਕੀਤਿਆਂ ਖ਼ਤਮ ਨਾ ਹੋਵੇ ਤੇ ਉਸ ਨੂੰ ਅਨੇਕਾਂ ਦਿਨ ਲੱਗ ਜਾਣ, ਤਾਂ ਅਜਿਹਾ ਕੰਮ ਕਰਨ ਵਾਲਾ ਵਿਅਕਤੀ ਆਲਸੀ ਸਮਝਿਆ ਜਾਂਦਾ ਹੈ। ਆਲਸ ਕਾਰਨ ਜੀਵਨ ਪ੍ਰਾਪਤੀਆਂ ਦਾ ਅੰਤ ਹੋ ਜਾਂਦਾ ਹੈ। ਤਮੋਗੁਣਾਂ ਵਾਲਾ ਵਿਅਕਤੀ ਇਨ੍ਹਾਂ ਸਾਰੀਆਂ ਬਿਮਾਰੀਆਂ ਦਾ ਸ਼ਿਕਾਰ ਹੁੰਦਾ ਹੈ। ੦ ਸ਼੍ਰੀ ਰਾਮ ਕ੍ਰਿਸ਼ਨ ੦ 'ਮਛਿਆਰਾ ਆਪਣਾ ਜਾਲ ਦਰਿਆ ਵਿਚ ਸੁੱਟਦਾ ਹੈ ਤੇ ਮੱਛੀਆਂ ਫੜਦਾ ਹੈ। ਫੜੀਆਂ ਗਈਆਂ ਮੱਛੀਆਂ ਜਾਲ ਵਿਚ ਚੁੱਪ ਚਪੀਤੇ ਪਈਆਂ ਰਹਿੰਦੀਆਂ ਹਨ, ਉਹ ਬਚ ਕੇ ਨਿਕਲਣ ਦਾ ਕੋਈ ਉਪਰਾਲਾ ਨਹੀਂ ਕਰਦੀਆਂ। ਉਨ੍ਹਾਂ ਵਿਚੋਂ ਕੁੱਝ ਬਚ ਕੇ ਨਿਕਲਣ ਦਾ ਅਸਫਲ ਯਤਨ ਕਰਦੀਆਂ ਹਨ। ਕੁੱਝ ਕੁ ਤਾਂ ਜਾਲ ਵਿਚੋਂ ਬਚਕੇ ਨਿੱਕਲ ਵੀ ਜਾਂਦੀਆਂ ਹਨ। ਏਸੇ ਤਰ੍ਹਾਂ ਸੰਸਾਰੀ ਜੀਵਾਂ ਵਿਚੋਂ ਵਿਅਕਤੀ ਵੀ ਤਿੰਨ ਪ੍ਰਕਾਰ ਦੇ ਹਨ 1. ਜੋ ਕੋਈ ਵੀ ਯਤਨ ਨਹੀਂ ਕਰਦੇ ਮੁਕਤੀ ਪ੍ਰਾਪਤ ਕਰਨ ਦਾ, 2. ਅਜਿਹੇ ਇੱਛੁਕ ਜਿਹੜੇ ਮੁਕਤੀ ਦੀ ਇੱਛਾ ਕਰਦੇ ਹਨ 3. ਜੋ ਮੁਕਤੀ ਪ੍ਰਾਪਤ ਕਰਨ ਵਿਚ ਸਫਲਤਾ ਪ੍ਰਾਪਤ ਕਰ ਲੈਂਦੇ ਹਨ।



18.29 **ਸ਼ਲੋਕ**

*ਬੁਧ੍-ਤੇ: ਭੇਦਮ੍ ਧ੍ਰਿਤੇ: ਚ ਏਵ, ਗੁਣ-ਤ: ਤ੍ਰਿ-ਵਿਧਮ੍ ਸ਼੍ਰਿਣੁ। ਪ੍ਰ-(ਵਚ੍) ਉਚ੍-ਯ-ਮਾਨਮ੍ ਅ-ਸ਼ੇਸ਼ੇਣ, ਪ੍ਰਿਥਕ੍-ਤ੍ਵੇਨ ਧਨ-ਮ੍-ਜਯ॥*

*ਬੁਧ੍ਤੇਹ ਭੇਦਮ੍ ਧ੍ਰਤੇਹ ਚ੍ ਏਵ, ਗੁਣਤਹ ਤ੍ਰਿਵਿਧਮ੍ ਸ਼੍ਰਣੁ।*
*ਪ੍ਰ (ਵਚ੍) ਉਚ੍ਯ ਮਾਨਮ੍ ਅਸ਼ੇਸ਼ਣ, ਪ੍ਰਥਕ੍ਤ੍ਵੇਨ ਧਨ ਮ੍ ਜਯ॥*

੦ **ਸ਼ਬਦ ਅਰਥ** :- ਬੁਧ੍ਤੇਹ : ਬੁੱਧੀਮਾਨ। ਭੇਦਮ੍ : ਭੇਦ ਅੰਤਰ। ਧ੍ਰਤੇਹ : ਪਕਿਆਈ। ਚ : ਅਤੇ। ਏਵ : ਭੀ। ਗੁਣਤਹ : ਗੁਣਾਂ ਯੋਗਤਾਵਾਂ 'ਤੇ ਆਧਾਰਿਤ। ਤ੍ਰੈਵਿਧਮ੍ : ਤਿੰਨਾਂ ਪਾਸਿਆਂ ਤੋਂ। ਸ਼੍ਰਣੂ : ਸੁਣਨਾ। ਪ੍ਰ (ਵਚ੍) ਉਚ੍ਯਮਾਨਮ੍ : ਜਿਵੇਂ ਮੈਂ ਐਲਾਨ ਕਰਦਾ ਹਾਂ। ਅਸ਼ੇਸ਼ਣ : ਭਰਿਆ ਹੋਇਆ, ਸਾਰਦਾ ਸਾਰਾ। ਪ੍ਰਥਮ੍ਤ੍ਵੇਨ : ਵਿਸ਼ੇਸ਼ ਤੌਰ 'ਤੇ। ਧਨ (ਮ੍) ਜਯ : ਹੇ ਧਨਜਯਾ।

੦ **ਸ਼ਲੋਕਾਰਥ** :- ਹੇ ਧਨਜਯਾ ਤੂੰ ਬੁੱਧੀ ਦਾ ਅਤੇ ਪ੍ਰਪੱਕਤਾ ਦਾ, ਗੁਣਾਂ ਉੱਪਰ ਆਧਾਰਿਤ ਜੋ ਅੰਤਰ ਹੈ, ਉਹ ਤਿੰਨ ਤਰ੍ਹਾਂ ਦਾ ਹੈ, ਇਸ ਸੰਬੰਧੀ ਧਿਆਨ ਨਾਲ ਸੁਣ, ਜਿਹੜਾ ਮੇਰੇ ਵੱਲੋਂ ਵਿਆਖਿਆ ਪੂਰਵਕ ਵਿਭਾਗ ਪੂਰਵਕ ਕਿਹਾ ਗਿਆ ਹੈ।

**ਪਦ-ਅਰਥ-ਵਿਸਥਾਰ** :- ੦ ਬੁਧ੍ - ਤੇਹ ਭੇਦਮ੍ ਧ੍ਰਤੇਹ ਚ ਏਵ - ਗੁਣਤਹ ਤ੍ਰਿ ਵਿਧਮ੍ ਸ਼੍ਰਣੁ - ਭਗਵਾਨ ਕਹਿੰਦੇ ਹਨ, 'ਕਿ ਬੁੱਧੀ ਵੀ ਇਕ ਹੈ ਅਤੇ ਧ੍ਰਿਤਿ (ਪਰਪੱਕਤਾ) ਵੀ ਇੱਕ ਹੈ। ਪਰ ਗੁਣਾਂ ਦੀ ਪ੍ਰਧਾਨਤਾ ਨਾਲ, ਬੁੱਧੀ ਤੇ ਧ੍ਰਿਤਿ ਦੇ ਸਾਤਵਿਕ ਰਾਜਸ ਤਾਮਸ ਭੇਦ ਹੋ ਜਾਂਦੇ ਹਨ। ੦ ਚ - ਏਵ - ਦਾ ਭਾਵਰਥ ਹੈ, ਜਿਵੇਂ ਬੁੱਧੀ ਦੇ ਤਿੰਨ ਭੇਦ (ਪ੍ਰਧਾਨ ਗੁਣਾਂ ਦੇ ਕਾਰਣ) ਹਨ, ਏਸੇ ਤਰ੍ਹਾਂ ਧ੍ਰਿਤਿ ਦੇ ਵੀ ਤਿੰਨ ਭੇਦ ਹਨ। ਸਾਧਾਰਨ ਦੇਖਣ ਵਿਚ ਤਾਂ ਧ੍ਰਿਤਿ ਭੀ ਬੁੱਧੀ ਦਾ ਇਕ ਗੁਣ ਜਾਪਦੀ ਹੈ। ਪਰ ਧ੍ਰਿਤਿ ਬੁੱਧੀ ਤੋਂ ਵੱਖ ਤੇ ਵਿਲੱਖਣ ਹੈ। ਧ੍ਰਿਤਿ ਤਾਂ ਆਪਣੇ ਆਪ ਵਿਚ ਅਥਵਾ ਕਰਤਾ ਵਿਚ ਰਹਿੰਦੀ ਹੈ। ਜਿਸ ਕਾਰਣ ਹੀ ਉਹ ਬੁੱਧੀ ਦਾ ਠੀਕ ਠੀਕ ਪ੍ਰਯੋਗ ਕਰਦੀ ਹੈ। ਧ੍ਰਿਤਿ ਜਿੰਨੀ ਸ਼੍ਰੇਸ਼ਠ ਸਾਤਵਿਕ ਹੋਵੇਗੀ, ਸਾਧਕ ਦੀ ਬੁੱਧੀ ਉਨੀ ਹੀ ਸਥਿਰ ਸਪੱਸ਼ਟ ਤੇ ਤੇਜ਼ ਹੋਵੇਗੀ। ਸਾਧਨ - ਵਿਚ ਬੁੱਧੀ ਦੀ ਸਥਿਰਤਾ ਦੀ ਬਹੁਤ ਲੋੜ ਹੈ। ਮਨ ਦੀ ਸਥਿਰਤਾ ਦੀ ਪਿੱਛੋਂ ਗੱਲ ਕੀਤੀ ਜਾਂਦੀ ਹੈ। ੦ ਜੇ ਸਾਧਕ ਦੀ ਬੁੱਧੀ ਸਾਤਵਿਕ ਹੋਵੇਗੀ ਤਾਂ ਹੀ ਸਾਧਕ ਆਪਣੇ ਅੰਦਰ ਦ੍ਰਿੜਤਾ ਪੈਦਾ ਕਰ ਸਕੇਗਾ, ਦ੍ਰਿੜਤਾ ਨਾਲ ਠੀਕ ਤਰ੍ਹਾਂ ਨਾਲ ਰੱਖਣ ਵਾਲੀ ਤੇ ਆਪਣੇ ਲਕਸ਼ ਤੋਂ ਵਿਚੱਲਿਤ ਨਾ ਹੋਣ ਵਾਲੀ ਧਾਰਣ ਸ਼ਕਤੀ ਦਾ ਨਾਂ ਧ੍ਰਿਤਿ ਹੈ। ੦ ਜੇ ਇੰਦ੍ਰੀਆਂ ਵਿਚ ਬੁੱਧੀ ਦੀ ਪ੍ਰਧਾਨਤਾ ਹੈ ਤਾਂ ਇੰਦ੍ਰੀਆਂ ਬੁੱਧੀ ਦੇ ਅਨੁਸਾਰ ਹੀ ਕੰਮ ਕਰਦੀਆਂ ਹਨ। ੦ ਮਨੁੱਖ ਜੋ ਕੁੱਝ ਕਰਦਾ ਹੈ, ਬੁੱਧੀ ਪੂਰਵਕ ਕਰਦਾ ਹੈ। ਅਥਵਾ ਠੀਕ ਸੋਚ ਸਮਝ ਵਿਚਾਰ ਕੇ ਕੀਤੇ ਕੰਮ ਹੀ ਸਫ਼ਲ ਹੁੰਦੇ ਹਨ, ਜੋ ਲਕਸ਼ ਵੀ ਪ੍ਰਾਪਤ ਕਰਦੇ ਹਨ। ੦ ਜੇ ਧ੍ਰਿਤਿ ਸ਼੍ਰੇਸ਼ਠ ਹੈ ਤਾਂ ਬੁੱਧੀ ਵੀ ਦ੍ਰਿੜ ਹੈ। ੦ ਬੁੱਧੀ ਤੇ ਧ੍ਰਿਤਿ ਨੂੰ ਧਾਰਣ ਕਰਕੇ ਸਾਧਕ ਸੰਸਾਰ ਤੋਂ ਉੱਚਾ ਉੱਠ ਸਕਦਾ ਹੈ। ੦ ਪ੍ਰਥਕ੍ ਤ੍ਵੇਨ = ਉਨ੍ਹਾਂ ਦੇ ਭੇਦ ਠੀਕ ਠੀਕ ਤੇ ਵਧੀਆ ਢੰਗ ਨਾਲ ਕਹਾਂਗਾ ਅਥਵਾ ਬੁੱਧੀ ਤੇ ਧ੍ਰਿਤਿ ਦੇ ਵਿਸ਼ੇ ਵਿਚ ਕੀ ਕੀ ਭੇਦ ਹੁੰਦੇ ਹਨ ਉਨ੍ਹਾਂ ਨੂੰ ਵੀ ਕਹਾਂਗਾ। ੦ ਪ੍ਰ (ਵਚ੍) ਉਚ੍ਯ ਮਾਨਮ੍ ਅਸ਼ੇਸ਼ਣ = ਬੁੱਧੀ ਤੇ ਧ੍ਰਿਤਿ ਦੇ ਵਿਸ਼ੇ ਵਿਚ ਜੋ ਜੋ ਗੱਲਾਂ ਹਨ ਤੇ ਜ਼ਰੂਰੀ ਹਨ - ਉਨ੍ਹਾਂ ਸਭਨਾਂ ਸੰਬੰਧੀ ਮੈਂ ਪੂਰਾ ਵਿਸਥਾਰ ਸਹਿਤ ਵਰਨਣ ਕਰਾਂਗਾ।

**ਵਿਆਖਿਆ** :- ਜਦੋਂ ਅਰਜਨ ਸਵੱਰਗ ਵਿਚ ਤੇ ਧਰਤੀ 'ਤੇ ਸੈਲਾਨੀ ਵਜੋਂ ਦੌਰਾ ਕਰ ਰਿਹਾ ਸੀ ਤਾਂ ਉਸ ਨੇ ਬੇਪਨਾਹ ਦੌਲਤ ਦੀ ਮੰਗ ਕੀਤੀ ਸੀ, ਤੇ ਧਰਤੀ ਉੱਪਰ ਜੋ ਅਮੀਰ ਮਹਾਰਾਜੇ ਸਨ, ਉਨ੍ਹਾਂ ਕੋਲੋਂ ਬੇਪਨਾਹ ਦੌਲਤ ਪ੍ਰਾਪਤ ਵੀ ਕਰ ਲਈ ਸੀ। ਏਸੇ ਲਈ ਉਸ ਨੂੰ ਧੰਨਨਜਯਾ ਕਿਹਾ ਜਾਂਦਾ ਹੈ। ਅਰਜਨ, ਦੌਲਤ ਦਾ ਜੇਤੂ ਅਖਵਾਇਆ। ਧਨ ਇਸ ਲਈ ਇਕੱਠਾ ਨਹੀਂ ਕੀਤਾ ਜਾਂਦਾ ਕਿ ਇਸ ਨੂੰ ਜਮ੍ਹਾਂ ਕਰਕੇ ਬੇਅਰਥ ਬੇਕਾਰ ਰੱਖਿਆ ਜਾਵੇ। ਇਸ ਦੀ ਸੁਵਰਤੋਂ ਜ਼ਰੂਰੀ ਹੈ। ਇਹ ਚਲੰਤ ਚੱਲਦੇ ਰਹਿਣ ਦੀ ਪ੍ਰਕਿਰਿਆ ਵਿਚ ਪੈਣਾ ਚਾਹੀਦਾ ਹੈ। ਇਸ ਦਾ ਲਾਭ ਵਧੇਰੇ ਲੋਕਾਂ ਨੂੰ ਮਿਲਣਾ ਚਾਹੀਦਾ ਹੈ। ਜੇ ਲੋਕਾਂ ਦਾ ਉਦੇਸ਼ ਪੂਰਾ ਨਹੀਂ ਹੁੰਦਾ ਤਾਂ ਹਕੂਮਤ ਚਲਾ ਰਹੇ ਮਹਾਰਾਜੇ ਨੂੰ ਇਹ

ਹੱਕ ਹੈ ਕਿ ਬੇਕਾਰ ਪਏ ਧਨ ਨੂੰ ਕਾਬੂ ਕਰਕੇ ਉਸ ਦੀ ਸੁਵਰਤੋਂ ਕਰਨੀ ਚਾਹੀਦੀ ਹੈ। ਅਰਜਨ ਨੇ ਏਸੇ ਉਦੇਸ਼ ਪੂਰਤੀ ਲਈ ਧਨ ਜਮ੍ਹਾਂ ਕੀਤਾ ਸੀ। ਚੰਗੇ ਤੇ ਭੈੜੇ ਪੁਰਸ਼ ਵਿਚ ਅੰਤਰ ਕਰਨ ਲਈ ਬੁੱਧੀ ਦਾ ਵਧੇਰੇ ਯੋਗਦਾਨ ਹੈ। ਇਸ ਨਾਲ ਹੀ ਚੰਗੇ ਭੈੜੇ ਯੋਗ ਅਯੋਗ ਦਾ ਪਤਾ ਲੱਗਦਾ ਹੈ। ਸ਼ਕਤੀ ਪ੍ਰਾਪਤ ਕਰਨ ਦੇ ਤਿੰਨ ਪੜਾਅ ਹੁੰਦੇ ਹਨ, ਧ੍ਰਿਤਿ, ਪਰਪੱਕਤਾ ਦਾ ਪ੍ਰਤੀਕ ਹੈ ਕਿ ਮਨ ਕਿੰਨਾ ਦ੍ਰਿੜ ਹੈ। ਕੰਮ ਕਰਨ ਸਮੇਂ ਇਸ ਨਾਲ ਅਸਥਿਰਤਾ ਤੇ ਕਮਜ਼ੋਰੀ ਨਹੀਂ ਆਉਂਦੀ ਜੇ ਉਦੇਸ਼ ਸੁਨਿਸ਼ਚਿਤ ਹੈ ਤਾਂ ਵੀ ਇਸ ਦੇ ਤਿੰਨ ਰੂਪ ਹਨ। ੦ ਸ਼੍ਰੀ ਰਾਮ ਕ੍ਰਿਸ਼ਨ ੦ 'ਗੁੱਡੀ (ਮੂਰਤੀ) ਖੰਡ ਕੱਪੜੇ ਅਤੇ ਪੱਥਰ ਦੀ ਬਣਾਈ ਜਾ ਸਕਦੀ ਹੈ। ਖੰਡ ਦੀ ਮੂਰਤੀ ਪਾਣੀ ਵਿਚ ਪੈ ਕੇ ਖ਼ਰ ਜਾਂਦੀ ਹੈ। ਕੱਪੜੇ ਦੀ ਬਣੀ ਗੁੱਡੀ ਬਹੁਤ ਸਾਰੇ ਪਾਣੀ ਵਿਚ ਪੈਕੇ ਸੜ ਜਾਂਦੀ ਹੈ ਪਰ ਆਪਣੀ ਪਹਿਚਾਣ ਨਹੀਂ ਗਵਾਉਂਦੀ। ਪੱਥਰ ਦੀ ਬਣੀ ਮੂਰਤੀ ਉੱਪਰ ਪਾਣੀ ਦਾ ਕੋਈ ਅਸਰ ਨਹੀਂ ਪੈਂਦਾ। ਉਹ ਵਿਅਕਤੀ, ਜੋ ਪਰਮਾਤਮਾ ਵਿਚ ਰਲ ਮਿਲ ਜਾਣਾ ਚਾਹੁੰਦੇ ਹਨ, ਖੰਡ ਦੀ ਗੁਡੀਆਂ ਵਰਗੇ ਹੁੰਦੇ ਹਨ। ਉਹ ਉਪਾਸਕ ਜੋ ਪ੍ਰਭੂ ਦੀ ਕਿਰਪਾਲਤਾ ਬਖਸ਼ਸ਼ ਤੇ ਰਹਿਮਤਾਂ ਪ੍ਰਾਪਤ ਕਰਦੇ ਹਨ, ਉਹ ਕੱਪੜੇ ਦੀ ਗੁੱਡੀ ਵਰਗੇ ਹੁੰਦੇ ਹਨ। ਸੰਸਾਰੀ ਜੀਵ ਜਿਹੜਾ ਰੜ ਪੱਕ ਚੁੱਕਾ ਹੁੰਦਾ ਹੈ ਤੇ ਪ੍ਰਭੂਤੱਵ ਦੇ ਵਿਰੁੱਧ ਸਬੂਤ ਵਾਂਗ ਹੁੰਦਾ ਹੈ, ਉਹ ਪੱਥਰ ਦੀ ਗੁੱਡੀ ਵਰਗਾ ਹੁੰਦਾ ਹੈ।'



18.30 ਸ਼ਲੋਕ :

*प्र-वृत-तिम् च नि-वृत्-तिम् च, कार्य-अ-कार्ये भय-अ-भये। बन्धम् मोक्षम् च या वेद्-ति, बुध्-तिः सा पार्थ सात्त्विकी॥*

*ਪ੍ਰਵ੍ਰਤ੍ਤਿਮ੍ ਚ ਨਿ ਵ੍ਰਿਤ੍ਤਿਮ੍ ਚ, ਕਾਰ੍ਯ ਅਕਾਰ੍ਯੇ ਭਯਅਭਯੇ।*
*ਬਨ੍ਧਮ੍ ਮੋਕਸ਼੍ਮ੍ ਚ ਯਾ ਵੇਦ੍ਤਿ, ਬੁਧ੍ ਤਿਹ ਸਾਪਾਰ੍ਥ ਸਾੱਤ੍ਵਿਕੀ॥*

**੦ ਸ਼ਬਦ ਅਰਥ** :- ਪ੍ਰਵ੍ਰਤ੍ਤਿਮ੍ : ਕੰਮ ਦਾ ਮਾਰਗ। ਚ : ਅਤੇ। ਨਿਵ੍ਰਤ੍ਤਿਮ੍ : ਤਿਆਗ ਮਾਰਗ। ਚ : ਅਤੇ। ਕਾਰ੍ਯ ਅਕਾਰ੍ਯ : ਜੋ ਕਰਨਾ ਚਾਹੀਦਾ, ਜੋ ਕਰਨਾ ਨਹੀਂ ਚਾਹੀਦਾ। ਭਯ ਅਭਯੇ : ਡਰ ਤੇ ਡਰ ਰਹਿਤ। ਬਨ੍ਧਮ੍ : ਬੰਧਨ। ਮੋਕਸਮ੍ : ਮੁਕਤੀ। ਚ : ਅਤੇ। ਯਾ : ਉਹ। ਵੇਦ੍ਤਿ : ਜਾਣਦਾ ਹੈ। ਬੁਧ੍ ਤਿਹ : ਬੁੱਧੀ। ਸਾ : ਉਹ। ਪਾਰ੍ਥ : ਪਾਰਥ। ਸਾਤ੍ਵਿਕੀ : ਸਤੋਗੁਣਾਂ ਵਾਲਾ।

**੦ ਸ਼ਲੋਕਾਰਥ** :- ਹੇ ਪਾਰਥ! ਜਿਹੜੀ ਬੁੱਧੀ ਪ੍ਰਵਿਰਤੀ (ਕਰਮ ਮਾਰਗ) ਨਿਵਿਰਤੀ ਨੂੰ ਕਰਤੱਵ ਅਤੇ ਅਕਰਤੱਵ ਨੂੰ ਭੈਅ ਅਤੇ ਅਭੈਆ ਨੂੰ ਤੇ ਬੰਧਨ ਤੇ ਮੁਕਤੀ ਨੂੰ ਜਾਣਦੀ ਹੈ। ਉਹ ਬੁੱਧੀ ਸਾਤਵਿਕ ਹੈ।

**ਪਦ-ਅਰਥ-ਵਿਸਥਾਰ** :- ੦ ਪ੍ਰਵ੍ਰਤ੍ ਤਿਮ੍ਚਨਿਵ੍ਰਿਤ੍ ਤਿਮ੍ ਚ = ਸਾਧਕ ਦੀਆਂ ਪ੍ਰਵਿਰਤੀ ਤੇ ਨਿਵ੍ਰਿਤੀ ਦੋ ਅਵੱਸਥਾਵਾਂ ਹੁੰਦੀਆਂ ਹਨ। ਕਦੇ ਸੰਸਾਰ ਦਾ ਕੰਮ ਧੰਦਾ ਕਰਦਾ ਹੈ ਤਾਂ ਇਹ ਪ੍ਰਵਿਰਤੀ-ਅਵੱਸਥਾ ਹੈ, ਕਦੇ ਨਹੀਂ ਕਰਦਾ ਤਾਂ ਇਹ ਨਿਵ੍ਰਿਤੀ-ਅਵੱਸਥਾ ਹੈ। ਪਰ ਇਨ੍ਹਾਂ ਦੋਵਾਂ ਵਿੱਚ ਸੰਸਾਰਕ ਕਾਮਨਾ ਸਹਿਤ ਪ੍ਰਵਿਰਤੀ ਤੇ ਵਾਸ਼ਨਾ ਸਹਿਤ ਨਿਵ੍ਰਿਤੀ - ਇਹ ਦੋਵੇਂ ਅਵੱਸਥਾਵਾਂ 'ਪ੍ਰਵਿਰਤੀ' ਹੈ। ਅਥਵਾ ਸੰਸਾਰ ਵਿਚ ਲੱਗਣ ਵਾਲੀ ਹੈ ਤੇ ਸੰਸਾਰਿਕ ਕਾਮਨਾ ਰਹਿਤ ਪ੍ਰਵਿਰਤੀ ਤੇ ਵਾਸ਼ਨਾ ਰਹਿਤ ਨਿਵ੍ਰਿਤੀ - ਇਹ ਦੋਵੇਂ ਅਵੱਸਥਾਵਾਂ 'ਨਿਵ੍ਰਿਤੀ' ਹਨ। ਅਰਥਾਤ ਪਰਮਾਤਮਾ ਵੱਲ ਲੈ ਜਾਣ ਵਾਲੀਆਂ ਹਨ। ਸਾਧਕ ਇਨ੍ਹਾਂ ਨੂੰ ਚੰਗੀ ਤਰ੍ਹਾਂ ਸਮਝੇ ਤੇ ਗ੍ਰਹਿਣ ਕਰੇ। ਵਾਸ਼ਨਾ :- ਪ੍ਰਵਿਰਤੀ ਨੂੰ ਛੱਡ ਕੇ ਕੋਈ ਇਕਾਂਤ ਵਿਚ ਭਜਨ ਧਿਆਨ ਕਰਦਾ ਹੈ ਤਾਂ ਉਸ ਦੇ ਅੱਗੇ ਦ੍ਰਵਯ ਪਦਾਰਥ ਤਾਂ ਨਹੀਂ ਹਨ। ਪਰ 'ਲੋਕ ਮੈਨੂੰ ਗਿਆਨੀ ਧਿਆਨੀ ਸਾਧਕ ਸਮਝਣਗੇ ਤਾਂ ਮੇਰਾ ਆਦਰ ਸਤਿਕਾਰ ਹੋਵੇਗਾ' ਇਸ ਤਰ੍ਹਾਂ ਅੰਦਰ ਇਕ ਸੂਖਮ-ਇੱਛਾ ਰਹਿੰਦੀ ਹੈ, ਜਿਸ ਨੂੰ ਵਾਸ਼ਨਾ ਕਹਿੰਦੇ ਹਨ। ੦ ਅਸਲ ਵਿਚ ਦੇਖਿਆ ਜਾਵੇ, ਕਿ ਕਾਮਨਾ ਵਾਸ਼ਨਾ ਰਹਿਤ ਪ੍ਰਵਿਰਤੀ ਤੇ ਨਿਵ੍ਰਿਤੀ ਭੀ ਜੇ ਆਪਣੇ ਸੁੱਖ ਆਰਾਮ ਆਦਿ ਦੇ ਲਈ ਕੀਤੀ ਜਾਵੇ ਤਾਂ ਇਹ ਦੋਵੇਂ ਹੀ 'ਪ੍ਰਵਿਤਰੀ' ਹਨ, ਕਿਉਂਕਿ ਇਹ ਦੋਵੇਂ ਬੰਨ੍ਹਣ ਵਾਲੀਆਂ ਹਨ। ਉਨ੍ਹਾਂ ਤੋਂ ਆਪਣਾ ਵਿਅਕਤਿੱਤਵ ਨਹੀਂ ਮਿਟਦਾ। ਪਰ ਜੇ ਕਾਮਨਾ ਵਾਸ਼ਨਾ ਰਹਿਤ ਪ੍ਰਵਿਰਤੀ ਅਤੇ ਨਿਵ੍ਰਿਤੀ ਦੋਵੇਂ ਕੇਵਲ ਦੂਜਿਆਂ ਦੇ ਸੁੱਖ ਦੁੱਖ ਆਰਾਮ ਤੇ ਹਿਤ ਵਾਸਤੇ ਹੀ ਕੀਤੀਆਂ ਜਾਣ ਤਾਂ ਇਹ ਦੋਵੇਂ ਹੀ ਨਿਵ੍ਰਿਤੀ ਹਨ, ਕਿਉਂਕਿ ਇਨ੍ਹਾਂ ਦੋਵਾਂ ਵਿਚ ਆਪਣਾ ਵਿਅਕਤਿੱਤਵ ਨਹੀਂ ਰਹਿੰਦਾ। ੦ ਕਾਰ੍ਯ ਅਕਾਰ੍ਯੇ - ਸ਼ਾਸਤ੍ਰ ਵਰਣ ਆਸ਼੍ਰਮ ਦੀ ਮਰਯਾਦਾ ਦੇ ਅਨੁਸਾਰ ਜੋ ਕੰਮ ਕੀਤਾ ਜਾਂਦਾ ਹੈ, ਉਹ ਕਾਰ੍ਯ ਹੈ ਤੇ ਸ਼ਾਸਤ੍ਰ ਆਦਿ ਦੀ ਮਰਯਾਦਾ ਦੇ ਵਿਰੁੱਧ ਜੋ ਕੰਮ ਕੀਤਾ ਜਾਂਦਾ ਹੈ ਉਹ ਅਕਾਰ੍ਯ ਹੈ। ੦ ਜਿਸ ਦੇ ਕਰਨ ਨਾਲ ਦੂਜਿਆਂ ਦਾ ਕਲਿਆਣ ਹੋਵੇ ਉਹ ਕਾਰ੍ਯ ਅਥਵਾ ਕਰਤੱਵ ਅਖਵਾਉਂਦਾ ਹੈ ਤੇ ਜਿਸ ਨੂੰ ਸਾਨੂੰ ਨਹੀਂ ਕਰਨਾ ਚਾਹੀਦਾ, ਉਹ ਅਕਾਰ੍ਯ ਅਥਵਾ ਅਕਰਤੱਵ ਹੈ। ੦ ਜਿਸ ਕਾਰ੍ਯ ਨੂੰ ਅਸੀਂ ਕਰ ਹੀ ਨਹੀਂ ਸਕਦੇ ਉਹ 'ਅਸਾਮਰੱਥ੍ਯ' ਹੈ। ੦ ਭਯ ਅਭਯ = ਭੈਅ ਤੇ ਅਭੈਅ ਦੇ ਕਾਰਣ ਨੂੰ ਦੇਖਣਾ ਚਾਹੀਦਾ ਹੈ। ਜਿਸ ਕਿਰਤ ਤੋਂ ਹੁਣੇ ਤੇ ਨਤੀਜੇ ਵਿੱਚ ਆਪਣਾ ਤੇ ਦੁਨੀਆਂ ਦਾ ਅਨਿਸ਼ਟ (ਬੁਰਾ) ਹੋਣ ਦੀ ਸੰਭਾਵਨਾ ਹੈ, ਉਹ ਕਰਮ ਅਭੈਅ ਅਥਵਾ ਅਭੈਅਦਾਇਕ ਹੈ। ੦ ਬੰਧਮ੍ ਮੋਕਸ਼ਮ ਚ ਯਾਵੇਦ੍ਤਿ - ਜਿਹੜਾ ਬਾਹਰ ਤੋਂ ਤਾਂ ਯਗਦਾਨ ਤੀਰਥ ਵਰਤ ਆਦਿ ਉੱਤਮ ਤੋਂ ਉੱਤਮ ਕਾਰ੍ਯ ਕਰਦਾ ਹੈ, ਪਰ ਅੰਦਰ ਤੋਂ ਅਸਤ੍ ਜੜ੍ਹ ਨਾਸ਼ਵਾਨ, ਪਦਾਰਥਾਂ ਤੇ ਸਵੱਰਗ ਆਦਿ ਲੋਕਾਂ ਨੂੰ ਚਾਹੁੰਦਾ ਹੈ, ਉਸ ਲਈ ਇਹ ਸਾਰੇ ਕਰਮ 'ਬੰਧ' ਹਨ। ਬੰਧਨ ਕਾਰਕ ਹਨ। ਕੇਵਲ ਪਰਮਾਤਮਾ ਨਾਲ ਸੰਬੰਧ ਰੱਖਣਾ, ਸੰਸਾਰ ਨਾਲ ਭੋਰਾ ਵੀ ਸੰਬੰਧ ਨਾ ਰੱਖਣਾ, ਮੋਕਸ਼ ਅਥਵਾ ਮੋਕਸ਼ਦਾਇਕ ਹੈ। ੦ ਬੁਧ੍ਤਿਹ ਸਾ ਪਾਰ੍ਥ ਸਾਤ੍ਵਿਕਾ = ਇਸ ਪ੍ਰਕਾਰ ਜੋ ਪ੍ਰਵਿਰਤੀ ਨਿਵ੍ਰਿਤੀ ਕਾਰਯ ਅਕਾਰ੍ਯ, ਭੈਅ ਅਭੈਅ ਤੇ ਬੰਧ ਮੋਕਸ਼ ਦੇ ਵਾਸਤਿਵਕ ਤੱਤਵ ਨੂੰ ਜਾਣਦੇ ਹਨ ਉਹ ਬੁੱਧੀ ਸਾਤਵਕੀ ਹੈ।

**ਵਿਆਖਿਆ** :- ਪ੍ਰਵਿਰਤੀ ਦਿਲਚਸਪ ਕਾਰਜ ਦਾ ਮਾਰਗ ਹੈ ਜਾਂ ਸੰਸਾਰੀ ਜੀਵਨ ਵਿਚ ਉਲਝੇਵੇਂ ਅਥਵਾ ਜੰਜਾਲ ਦਾ ਰਸਤਾ ਹੈ। ਇਹ ਜੀਵਾਤਮਾ ਨੂੰ ਜਨਮ ਮਰਨ ਦੇ ਚੱਕਰ ਵਿਚ ਪਾ ਦਿੰਦਾ ਹੈ। ਨਿਵ੍ਰਿਤੀ ਮੁਕਤੀ ਦਾ ਮਾਰਗ ਹੈ, ਸੰਸਾਰ ਜੀਵਨ ਤੋਂ ਮੁਕਤੀ ਦਾ ਮਾਰਗ ਹੈ। ਇਸ ਨੂੰ ਅਕ੍ਰਮ ਤੇ ਸੰਨਿਆਸ ਵੀ ਕਹਿੰਦੇ ਹਨ, ਇਹ ਅਨੁਭਵ ਨੂੰ ਪਰ੍ਹੇ ਅਗਾਂਹ ਤੇ ਦੂਰ ਤੱਕ ਲਿਜਾਣ ਵਿਚ ਸਹਾਇਤਾ ਕਰਦਾ ਹੈ। ਯੋਗ ਕਾਰਜ ਉਹ ਹੈ, ਜਿਸ ਨਾਲ ਵਿਅਕਤੀ ਦੇ ਅਧਿਆਤਮਕ ਵਿਕਾਸ ਵਿਚ ਸਹਾਇਤਾ ਮਿਲਦੀ ਹੋਵੇ। ਇਹ ਪਵਿੱਤਰ ਕਾਰਜ ਬਦਲਿਆ ਵੀ ਜਾ ਸਕਦਾ ਹੈ, ਭਿੰਨ ਭਿੰਨ ਸਮਿਆਂ ਥਾਵਾਂ ਤੇ ਹਾਲਾਤਾਂ ਅਨੁਸਾਰ ਢੁੱਕਵਾਂ ਵੀ ਹੈ। ਗ਼ਲਤ ਕਾਰਜ ਉਹ ਹੈ ਜੋ ਵਿਅਕਤੀ ਦੇ ਵਿਕਾਸ ਵਿਚ ਹਾਨੀਕਾਰ ਹੈ। ਵਿਅਕਤੀ ਨੂੰ ਭੈੜੇ ਕੰਮ ਕਰਨ ਤੋਂ ਡਰਨਾ ਚਾਹੀਦਾ ਹੈ। ਡਰ ਸ਼ਬਦ ਦੇ ਅਰਥ ਏਥੇ ਭੈੜੇ ਕੰਮ ਕਰਨ ਤੋਂ ਸੰਕੋਚ ਕਰਨ ਦੇ ਹਨ। ਜਿਵੇਂ ਕੋਈ ਵਿਅਕਤੀ ਭਿਆਨਕ ਸ਼ੇਰ ਜਾਂ ਜ਼ਹਿਰੀਲੇ ਸੱਪ ਤੋਂ ਦੂਰ ਰਹਿੰਦਾ ਹੈ, ਏਸੇ ਤਰ੍ਹਾਂ ਮੌਤ ਤੋਂ ਡਰਨ ਦੀ ਲੋੜ ਨਹੀਂ, ਇਹ ਤਾਂ ਆਪਣੀ ਮਰਜ਼ੀ ਨਾਲ ਆਉਂਦੀ ਹੈ। ਦੈਂਤਾਂ ਦਾ ਡਰ ਭੂਤਾਂ ਦਾ ਡਰ, ਕੇਵਲ ਖ਼ਿਆਲਾਂ ਉਪਰ ਆਧਾਰਿਤ ਭਰਮ ਵਹਿਮ ਹੈ। ਪ੍ਰਵਿਰਤੀ ਗ਼ਲਤ ਕਾਰਜ ਹੈ, ਡਰ ਕਾਰਨ ਬੰਧਨ ਦੀ ਕੈਦ ਪ੍ਰਾਪਤ ਹੁੰਦੀ ਹੈ। ਨਿਵ੍ਰਿਤੀ ਸਹੀ ਕਾਰਜ ਹੈ, ਜਿਸ ਵਿਚ ਕੋਈ ਡਰ ਨਹੀਂ, ਮੋਕਸ਼ ਦੀ ਪ੍ਰਾਪਤੀ ਲਈ ਸਹਾਇਕ ਬਣਦੀ ਹੈ। ਸਾਤਵਿਕ ਬੁੱਧੀ, ਚੰਗੇ ਕਾਰਜਾਂ ਅਤੇ ਭੈੜੇ ਕਾਰਜਾਂ ਵਿਚ ਅੰਤਰ ਕਰਨ ਦੇ ਸਮਰੱਥ ਹੁੰਦੀ ਹੈ। ੦ ਸ਼੍ਰੀ ਰਾਮ ਕ੍ਰਿਸ਼ਨ ੦ 'ਕੀ ਇਹ ਸੰਸਾਰ ਅਯਥਾਰਥ ਹੈ ? ਇਹ ਉਸ ਸਮੇਂ ਤੱਕ ਅਯਥਾਰਥ ਹੈ, ਜਦ ਤੱਕ ਕਿ ਤੁਸੀਂ ਈਸ਼ਵਰ ਦੀ ਪਹਿਚਾਣ ਨਹੀਂ ਕੀਤੀ ਹੁੰਦੀ। ਕਿਉਂਕਿ, ਤੁਸੀਂ ਓਸ ਪ੍ਰਭੂ ਦੀ ਪਹਿਚਾਣ ਸੰਸਾਰਕ ਵਸਤਾਂ ਵਿਚ ਨਹੀਂ ਕਰ ਸਕਦੇ, 'ਮੈਂ ਅਤੇ ਮੇਰਾ' ਦੀ ਭਾਵਨਾ, ਤੁਹਾਡੇ ਵਿਚ ਡੂੰਘੀ

ਘਰ ਕਰ ਗਈ ਹੈ, ਇਸ ਲਈ ਤੁਸੀਂ ਦੁਨਿਆਵੀ ਸੰਬੰਧਾਂ ਨਾਲ ਜੁੜ ਗਏ ਹੋ। ਤੁਸੀਂ ਸੰਸਾਰ ਰੂਪੀ ਸਾਗਰ ਵਿਚ ਆਪਣੇ ਆਪ ਨੂੰ ਡੂੰਘੇ ਡੋਬ ਰਹੇ ਹੋ। ਕਿਉਂਕਿ ਮੁਕਤੀ ਦਾ ਮਾਰਗ ਆਸਾਨ ਹੈ ਤੇ ਸਿੱਧਾ ਹੈ। ਮਾਇਆ ਨੇ ਤੁਹਾਡੀਆਂ ਅੱਖਾਂ ਨੂੰ ਢਕ ਲਿਆ ਹੈ। ਤੁਸੀਂ ਇਕ ਅੰਨ੍ਹੇ ਵਿਅਕਤੀ ਵਾਂਗ ਏਧਰ ਉਧਰ ਦਰ ਖੜ੍ਹਕਾ ਰਹੇ ਹੋ। ਤੁਸੀਂ ਇਹ ਵੀ ਜਾਣਦੇ ਹੋ ਕਿ ਸੰਸਾਰ ਅਸਥਾਈ ਹੈ। ਉਸ ਘਰ ਵੱਲ ਵੇਖੋ, ਜਿੱਥੇ ਤੁਸੀਂ ਰਹਿੰਦੇ ਹੋ। ਏਥੇ ਕਿੰਨੇ ਜਨਮ ਲੈ ਚੁੱਕੇ ਹਨ, ਕਿੰਨੇ ਮਰ ਚੁੱਕੇ ਹਨ। ਦੁਨਿਆਵੀ ਵਸਤਾਂ ਤ੍ਰੈ ਰੂਪ ਵਿਚ ਦਿਖਾਈ ਦਿੰਦੀਆਂ ਹਨ ਤੇ ਤ੍ਰੈ ਰੂਪ ਵਿਚ ਹੀ ਅਲੋਪ ਹੋ ਜਾਂਦੀਆਂ ਹਨ। ਜਿਨ੍ਹਾਂ ਨੂੰ ਤੁਸੀਂ ਆਪਣੇ ਰਿਸ਼ਤੇਦਾਰ ਸਮਝਦੇ ਹੋ, ਮੌਤ ਦੇ ਪਿੱਛੋਂ ਇਹ ਤੁਹਾਡੇ ਨਹੀਂ ਰਹਿੰਦੇ। ਫਿਰ ਵੀ ਵਿਅਕਤੀ ਦਾ ਦੁਨੀਆਂ ਨਾਲ ਕਿੰਨਾ ਸੰਬੰਧ ਹੈ ? ਘਰ ਵਿਖੇ ਭਾਵੇਂ ਬੁੱਢੇ ਉੱਪਰ ਕੋਈ ਵੀ ਆਸ਼ਰਿਤ ਨਹੀਂ ਹੁੰਦਾ, ਫਿਰ ਵੀ ਉਹ ਬਨਾਰਸ ਨਹੀਂ ਜਾ ਸਕਦਾ। ਉਸ ਕੋਲ ਪ੍ਰਭੂ ਭਗਤੀ ਕਰਨ ਲਈ ਆਰਾਮਦਾਇਕ ਸਮਾਂ ਹੀ ਨਹੀਂ ਹੁੰਦਾ। 'ਜੇ ਮੈਂ ਆਪਣੇ ਪੋਤੇ ਹਰੀਸ਼ ਦੀ ਦੇਖ ਭਾਲ ਨਾ ਕੀਤੀ ਤਾਂ ਉਸ ਦਾ ਕੀ ਬਣੇਗਾ' ਇਹ ਕਹਿ ਕੇ ਉਹ ਬੱਚੇ ਨਾਲ ਮੋਹ ਕਰਦਾ ਹੈ। ਇਹੋ ਸੰਸਾਰਕ ਵਿਅਕਤੀ ਦਾ ਅਫਸੋਸਨਾਕ ਰਾਹ ਹੈ।'



18.31 ਸ਼ਲੋਕ :

*यया धर्मम् अ-धर्मम् च, कार्यम् च अ-कार्यम् एव च। अ-यथा-वत् प्र-जा-नाति, बुध्-तिः सा पार्थ राजसी॥*

*ਯਯਾ ਧਰ੍ਮਮ੍ ਅਧਰ੍ਮ੍ ਚ, ਕਾਰ੍ਯਮ੍ ਚ ਅਕਾਰ੍ਯਮ੍ ਏਵ ਚ।*
*ਅਯਥਾਵਤ੍ ਪ੍ਰਜਾ ਨਾਤਿ, ਬੁਧ੍ ਤਿਹ ਸਾ ਪਾਰ੍ਥ ਰਾਜਸੀ॥*

**੦ ਸ਼ਬਦ ਅਰਥ :–** ਯਯਾ : ਕਿਸ ਰਾਹੀਂ। ਧਰ੍ਮਮ੍ : ਧਰਮ। ਅਧਰ੍ਮ੍ : ਅਧਰਮ। ਚ : ਅਤੇ। ਕਾਰਯਮ੍ : ਜੋ ਕਰਨਾ ਚਾਹੀਦਾ ਹੈ। ਅਕਾਰ੍ਯਮ੍ : ਜੋ ਨਹੀਂ ਕਰਨਾ ਚਾਹੀਦਾ। ਏਵ : ਭੀ। ਚ : ਅਤੇ। ਅਯਥਾਵਤ੍ : ਗ਼ਲਤ। ਪ੍ਰਜਾਨਾਤਿ : ਸਮਝਦਾ ਹੈ। ਬੁਧ੍ਤਿਹ : ਬੁੱਧੀਮਾਨ। ਸਾ : ਉਹ। ਪਾਰ੍ਥ : ਹੇ ਪਾਰਥ। ਰਾਜਸੀ : ਰਜੋਗੁਣੀ।

**੦ ਸ਼ਲੋਕਾਰਥ :–** ਹੇ ਪਾਰਥ! ਜਿਸ ਬੁੱਧੀ ਦੇ ਰਾਹੀਂ ਮਾਨਵ, ਧਰਮ ਤੇ ਅਧਰਮ ਨੂੰ ਅਤੇ ਕਰਤੱਵ ਤੇ ਅਕਰਤੱਵ ਨੂੰ ਵੀ ਯਥਾਰਥ ਰੂਪ ਨਾਲ ਨਹੀਂ ਜਾਣਦਾ, ਉਹੋ ਬੁੱਧੀ ਰਾਜਸਿਕ ਹੈ।

**ਪਦ-ਅਰਥ-ਵਿਸਥਾਰ :–** ੦ ਯਯਾ ਧਰਮਸ੍ ਚ = ਸ਼ਾਸਤ੍ਰਾਂ ਵਿਚ ਜੋ ਕੁੱਝ ਵੀ ਵਿਧਾਨ ਕੀਤਾ ਹੈ - ਉਹ ਧਰਮ ਹੈ। ਸ਼ਾਸਤ੍ਰਾਂ ਨੇ ਜਿਸ ਦੀ ਆਗਿਆ ਦਿੱਤੀ ਹੈ, ਜਿਸ ਨਾਲ ਪ੍ਰਲੋਕ ਵਿਚ ਸਦਗਤੀ ਹੁੰਦੀ ਹੈ। ਉਹ ਧਰਮ ਹੈ, ਸ਼ਾਸਤ੍ਰਾਂ ਨੇ ਜਿਸ ਦਾ ਨਿਖੇਧ ਕੀਤਾ ਹੈ, ਉਹ ਅਧਰਮ ਹੈ। ਜਿਸ ਦੀ ਸ਼ਾਸਤ੍ਰਾਂ ਵਿਚ ਆਗਿਆ ਨਹੀਂ ਦਿੱਤੀ ਗਈ, ਉਹ ਅਧਰਮ ਹੈ। ੦ ਧਰਮ = ਦੂਜਿਆਂ ਨੂੰ ਸੁੱਖ ਪਹੁੰਚਾਉਣਾ, ਦੂਜਿਆਂ ਦੇ ਹਿੱਤ ਦੀ ਗੱਲ ਕਰਨੀ, ਚੇਸ਼ਟਾ ਵਿਚ ਆਪਣੇ ਤਨ ਮਨ ਧਨ ਯੋਗਤਾ ਪਦ ਅਧਿਕਾਰ ਆਦਿ ਰਾਹੀਂ ਦੂਜਿਆਂ ਨੂੰ ਦੁੱਖ ਦੇਣਾ ਅਧਰਮ ਹੈ। ੦ ਅਸਲ ਵਿਚ ਧਰਮ ਉਹ ਹੈ, ਜੋ ਜੀਵਨ ਦਾ ਕਲਿਆਣ ਕਰੇ ਤੇ ਅਧਰਮ ਉਹ ਹੈ ਜੋ ਜੀਵਨ ਨੂੰ ਬੰਧਨ ਵਿਚ ਪਾ ਦੇਵੇ। ੦ ਕਾਰ੍ਯਮ੍ ਚ ਅਕਾਰਯਮ੍ ਏਵ ਚ ' ਵਰਣ ਆਸ਼ਰਮ ਦੇਸ਼ ਕਾਲ, ਲੋਕ ਮਰਯਾਦਾ, ਹਾਲਾਤ ਘਟਨਾ ਆਦਿ, ਸ਼ਾਸਤ੍ਰਾਂ ਨੇ ਅਸਾਡੇ ਲਈ ਜਿਨ੍ਹਾਂ ਕਰਮਾਂ ਨੂੰ ਕਰਮ ਦੀ ਆਗਿਆ ਦਿੱਤੀ ਹੈ, ਉਥੇ ਕਰਮ ਅਸਾਡੇ ਲਈ ਕਰਤੱਵ ਹੈ। ਮੌਕੇ ਅਨੁਸਾਰ ਪ੍ਰਾਪਤ ਹੋਏ ਕਰਤੱਵ ਦਾ ਪਾਲਣ ਨਾ ਕਰਨਾ ਤੇ ਨਾ ਕਰਨ ਲਾਇਕ ਕੰਮ ਨੂੰ ਕਰਨਾ 'ਅਕਰਤੱਵ' ਹੈ। ੦ ਸ੍ਰਾਤਵਕੀ ਬੁੱਧੀ ਵਿਚ ਕਹੀਆਂ ਹੋਈਆਂ ਪ੍ਰਵਿਰਤੀ ਨਿਵ੍ਰਿਤੀ ਭੈਅ ਅਭੈਅ ਤੇ ਬੰਧਨ ਮੋਕਸ਼ ਨੂੰ ਏਥੇ 'ਏਵਚ' ਪਦਾਂ ਵਿਚ ਲੈਣਾ ਚਾਹੀਦਾ ਹੈ। ੦ ਅਯਥਾਵਤ੍ ਪ੍ਰਜਾ ਨਾਤਿ ਬੁਧ੍ ਤਿਹ ਸਾ ਪਾਰ੍ਥ ਰਾਜਸੀ - ਰਾਗ ਹੋਣ ਨਾਲ ਰਾਜਸੀ ਬੁੱਧੀ ਵਿਚ ਸਵਾਰਥ ਪੱਖਪਾਤ ਵਿਖੱਮਤਾ ਆਦਿ ਦੋਸ਼ ਆ ਜਾਂਦੇ ਹਨ। ਇਨ੍ਹਾਂ ਦੋਸ਼ਾਂ ਦੇ ਕਾਰਣ ਹੀ ਬੁੱਧੀ ਧਰਮ ਅਧਰਮ, ਕਾਰ੍ਯ ਅਕਾਰ੍ਯ, ਭੈਅ-ਅਭੈਅ, ਬੰਧ-ਮੋਕਸ਼ ਆਦਿ ਦੇ ਵਾਸਤਵਿਕ ਤੱਤਵ ਨੂੰ ਠੀਕ ਠੀਕ ਨਹੀਂ ਜਾਣ ਸਕਦੀ। ਇਹੋ ਬੁੱਧੀ ਰਾਜਸੀ ਹੈ, ਜੋ ਉਚਿੱਤ ਗਿਆਨ ਸ਼ਾਸਤ੍ਰ ਦੀਆਂ ਗੱਲਾਂ ਨੂੰ ਠੀਕ ਠੀਕ ਨਹੀਂ ਜਾਣ ਸਕਦੀ।

**ਵਿਆਖਿਆ :–** ਜਿਵੇਂ ਹਿਲਦੇ ਪਾਣੀ ਵਿਚ ਕਿਸੇ ਵਸਤੂ ਦੀ ਪਰਛਾਈਂ ਵੀ ਕਰੂਪ੍ ਤੇ ਵਿਗੜੀ ਹੋਈ ਹੁੰਦੀ ਹੈ, ਏਸੇ ਤਰ੍ਹਾਂ ਧਰਮ ਕਾਰਜ ਤੇ ਚੰਗੇ ਹੱਥ ਵਿਚ ਲਏ ਕੰਮ, ਸ਼ਾਸਤਰਾਂ ਅਨੁਸਾਰ ਨਿਰਧਾਰਿਤ ਕੰਮ, ਰਾਜਸਿਕ ਬੁੱਧੀ ਵਾਲੇ ਵਿਅਕਤੀ ਨੂੰ ਰਾਸ ਨਹੀਂ ਆਉਂਦੇ। ਉਸ ਦੀ ਬੁੱਧੀ ਹਮੇਸ਼ਾ ਪਵਿੱਤਰ ਤੇ ਨੇਕ ਕੰਮਾਂ ਨੂੰ ਕਰੂਪ ਤੇ ਵਿਗੜੇ ਰੂਪ ਵਿਚ ਵੇਖਦੀ ਹੈ। ਦਰਯੋਧਨ ਨੇ ਯੁਧਿਸ਼ਟਰ ਨੂੰ ਜੂਏ, ਵਿਚ ਧੋਖੇ ਨਾਲ ਹਰਾਇਆ ਸੀ ਤੇ ਉਸ ਨੇ ਆਪਣੇ ਚਾਚੇ ਦੇ ਭਰਾਵਾਂ ਨੂੰ ਰਾਜ ਦੇਣ ਦੀ ਥਾਂ ਦੇਸ਼ ਨਿਕਾਲਾ ਦਿੱਤਾ ਤੇ ਯੁੱਧ ਕਰਨ ਲਈ ਮਜ਼ਬੂਰ ਕੀਤਾ। ਦਰਯੋਧਨ ਨੇ ਮਹਿਸੂਸ ਕੀਤਾ ਸੀ, ਕਿ ਉਸ ਦੇ ਸਾਰੇ ਕੰਮ ਧਰਮ ਕਾਰਜ ਹਨ ਪਰ ਇਹ ਸਾਰੇ ਕੰਮ ਅਧਰਮ ਨਾਲ ਸੰਬੰਧਿਤ ਸਨ। ਰਾਜਸਿਕ ਰੁਚੀਆਂ ਵਾਲਾ ਵਿਅਕਤੀ ਚੰਗੇ ਕੰਮਾਂ ਨੂੰ ਬੁਰਿਆਈ ਵਿਚ ਬਦਲ ਦਿੰਦਾ ਹੈ। ਉਸ ਦੀ ਮੂੜ ਮੱਤ ਉਸ ਦੇ ਸਾਰੇ ਕੰਮਾਂ ਨੂੰ ਕਰੂਪ ਕਰ ਦਿੰਦੀ ਹੈ। ਮੰਨ ਲਵੋ, ਦੋ ਗਵਾਂਢੀ ਮਿਲ ਕੇ ਕਿਸੇ ਤਜਾਰਤ, ਖੇਤੀਬਾੜੀ ਜਾਂ ਹੋਰ ਕਿਸੇ ਕੰਮ ਵਿਚ ਸਾਂਝ ਕਰਨ ਲੱਗੇ ਹਨ। ਉਨ੍ਹਾਂ ਦੋਵਾਂ ਵਿਚੋਂ ਇਕ ਦੀ ਪ੍ਰਵਿਰਤੀ ਰਾਜਸਿਕ ਹੈ ਤਾਂ ਸਹਿਜੇ ਹੀ ਰਾਜਸਿਕ ਬਿਰਤੀ ਵਾਲੇ ਸਾਂਝੀ ਦੀਆਂ ਇੱਛਾਵਾਂ ਤੇ ਯਤਨ ਦੂਜੇ ਨਾਲੋਂ ਵੱਧ ਹੋਣਗੇ। ਉਸ ਅੰਦਰਲੀ ਭੈੜੀ ਬਦਨੀਤ ਆਪਣੇ ਹਿੱਸੇਦਾਰ ਨੂੰ ਹਮੇਸ਼ਾ ਧੋਖਾ ਦੇਣ ਦੀ ਹੋਵੇਗੀ। ਉਹ ਦੂਜੇ ਨੂੰ ਤਬਾਹ ਕਰਨ ਦੇ ਯਤਨ ਕਰੇਗਾ। ਜੂਏ ਵਿਚ ਉਸ ਦੀ ਬਰਾਬਰੀ ਕੋਈ ਨਹੀਂ ਕਰ ਸਕਦਾ। ਉਹ ਚੰਗੇ ਨੂੰ ਭੈੜੇ, ਪੁੰਨ ਨੂੰ ਪਾਪ, ਨੇਕੀ ਨੂੰ ਬਦੀ ਵਿਚ ਬਦਲਣ ਦੇ ਯਤਨ ਕਰੇਗਾ। ਉਸ ਨੂੰ ਗ਼ਲਤ ਕੰਮ ਕਰਨ ਵਿਚ ਹੀ ਆਨੰਦ ਮਿਲਦਾ ਹੈ। ਉਹ ਹਮੇਸ਼ਾ ਦੂਜਿਆਂ ਦਾ ਉੱਲੂ ਬਣਾਉਂਦਾ ਹੈ। ਉਹ ਹਮੇਸ਼ਾ ਚੰਗੇ ਲੋਕਾਂ ਨਾਲ ਸੰਗਤ ਕਰਨ ਤੋਂ ਸੰਕੋਚ ਕਰਦਾ ਹੈ। ਜੇ ਕੋਈ ਅਧਿਆਤਮਕ ਵਿਸ਼ੇ ਉੱਪਰ ਉਸ ਨਾਲ ਗੱਲ ਕਰਨੀ ਚਾਹੁੰਦਾ ਹੈ ਤਾਂ ਉਸ ਨੂੰ ਅਜਿਹੀ ਵਾਰਤਾਲਾਪ ਬੇਸੁਆਦੀ ਜਾਪਦੀ ਹੈ। ਉਹ ਅਧਿਆਤਮਕ ਵਿਅਕਤੀਆਂ ਨੂੰ ਜ਼ਿੰਦਗੀ ਦੇ ਅਯੋਗ ਸਮਝਦਾ ਹੈ ਤੇ ਉਨ੍ਹਾਂ ਦਾ ਮਖੌਲ ਉਡਾਉਂਦਾ ਹੈ। ਉਸ ਵੱਲੋਂ ਕੀਤੀ ਪਾਪ ਦੀ ਕਮਾਈ, ਭੈੜੇ ਕੰਮਾਂ ਉੱਪਰ ਹੀ ਲੱਗਦੀ ਹੈ। ਉਸ ਵੱਲੋਂ ਖਰਚ ਕੀਤੀ ਇਕ ਪਾਈ ਵੀ ਕਿਸੇ ਨੇਕ ਕਾਰਜ ਉੱਪਰ ਖਰਚ ਨਹੀਂ ਕੀਤੀ ਜਾਂਦੀ। ਇੰਜ ਰਾਜਸਿਕ ਬੁੱਧੀ ਕਾਰਜਸ਼ੀਲ ਹੁੰਦੀ ਹੈ।



18.32 ਸ਼ਲੋਕ :

*अ-धर्मम् धर्मम् इति या, मन्-य-ते तमसा आ-वृ-ता। सर्व-अर्थान् वि-परि-इतान् च, बुध्-तिः सा पार्थ तामसी॥*

*ਅ ਧਰ੍ਮਮ੍ ਧਰ੍ਮਮ੍ ਇਤਿ ਯਾ, ਮਨ੍ਯ ਤੇ ਤਮਸਾ ਆਵ੍ਰਤਾ।*
*ਸਰ੍ਵ ਅਰ੍ਥਾਨ੍ ਵਿਪਰਿ ਇਤਾਨ੍ ਚ, ਬੁਧ੍ ਤਿਹ ਸਾ ਪਾਰ੍ਥ ਤਾਮਸੀ॥*

੦ **ਸ਼ਬਦ ਅਰਥ** :– ਅਧਰ੍ਮਮ੍ : ਅਧਰਮ। ਧਰ੍ਮਮ੍ : ਧਰਮ। ਇਤਿ : ਇਸ ਤਰ੍ਹਾਂ। ਯਾ : ਕਿਹੜਾ। ਮਨ੍ਯਤੇ : ਸੋਚਦਾ ਹੈ। ਤਮਸਾ : ਤਮੋਗੁਣੀਂ। ਆਵ੍ਰਤਾ : ਘੇਰਨਾ, ਘੇਰੇ ਵਿਚ ਲੈਣਾ। ਸਰ੍ਵ ਅਰ੍ਥਾਨ੍ : ਸਾਰੀਆਂ ਵਸਤਾਂ। ਵਿਪਰਿਇਤਾਨ੍ : ਵਿਗਾੜਨਾ, ਪੁੱਠੇ ਰਾਹ ਪਾਉਣਾ। ਚ : ਅਤੇ। ਬੁਧ੍ਤਿਹ : ਬੁੱਧੀਜੀਵੀ। ਸਾ : ਉਹ। ਪਾਰ੍ਥ : ਹੇ ਪਾਰਥ। ਤਾਮਸੀ : ਤਮੋਗੁਣਾਂ ਵਾਲਾ ਤਾਮਸਿਕ।

੦ **ਸ਼ਲੋਕਾਰਥ** :– ਹੇ ਪਾਰਥ! ਤਮੋਗੁਣਾਂ ਵਿਚ ਗ੍ਰਸੀ ਜਿਹੜੀ ਬੁੱਧੀ ਅਧਰਮ ਨੂੰ ਧਰਮ ਵਰਗਾ ਮੰਨ ਲੈਂਦੀ ਹੈ, ਤੇ ਸਾਰੇ ਪਦਾਰਥਾਂ ਨੂੰ ਵਿਪਰੀਤ ਹੀ ਸਮਝਦੀ ਹੈ। ਉਹ ਤਾਮਸਿਕ ਹੈ।

**ਪਦ–ਅਰਥ–ਵਿਸਥਾਰ** :– ੦ ਅਧਰਮਮ੍ ਧਰਮਮ੍ ਇਤਿ ਯਾ, ਮਨ੍ਯਤੇ ਤਮਸਾ, ਆਵ੍ਰਿਤਾ = ਈਸ਼ਵਰ ਦੀ ਨਿੰਦਾ ਕਰਨਾ, ਸ਼ਾਸਤ੍ਰ ਵਰਣ ਆਸ਼ਰਮ ਆਦਿ ਦਾ ਅਪਮਾਨ ਕਰਨਾ, ਝੂਠ ਕਪਟ ਬੇਈਮਾਨੀ ਤੇ ਲੋਕ ਮਰਯਾਦਾ ਦੇ ਉਲਟਾ ਚੱਲਣਾ, ਮਾਤਾ ਪਿਤਾ ਦੇ ਨਾਲ ਚੰਗਾ ਵਿਵਹਾਰ ਨਾ ਕਰਨਾ, ਸੰਤ ਮਹਾਤਮਾ ਗੁਰੂ ਆਚਾਰੀਆ ਆਦਿ ਦਾ ਅਪਮਾਨ ਕਰਨਾ, ਜਾਲਸਾਜ਼ੀ, ਅਭਕਸ਼ਯ ਭੋਜਨ, ਪਰ ਇਸਤ੍ਰੀਗਮਨ ਆਦਿ ਸ਼ਾਸਤ੍ਰ ਨਿਖਿਧ ਪਾਪ ਕਰਨ ਨੂੰ ਧਰਮ ਮੰਨਣਾ – ਇਹ ਸਭ ਅਧਰ੍ਮ ਨੂੰ ਧਰਮ ਮੰਨਣਾ। ਪਰ ਤਾਮਸ ਬੁੱਧੀ ਵਾਲੇ, ਸ਼ਾਸਤ੍ਰ ਵਰਣ ਆਸ਼ਰਮ ਦੀ ਮਰਯਾਦਾ ਤੇ ਚੱਲਣ ਵਾਲਿਆਂ, ਮਾਤਾ ਪਿਤਾ ਦੀ ਆਗਿਆ ਮੰਨਣ ਵਾਲੇ ਤੇ ਸੇਵਾ ਕਰਨ ਵਾਲਿਆਂ, ਸੰਤ ਮਹਾਤਮਾ ਦੇ ਉਪਦੇਸ਼ਾਂ ਤੇ ਚੱਲਣ ਵਾਲਿਆਂ ਨੂੰ, ਸ਼ੁੱਧ ਪਵਿੱਤਰ ਭੋਜਨ ਕਰਨ ਵਾਲਿਆਂ ਨੂੰ, ਉਚਿੱਤ ਨਹੀਂ ਮੰਨਦੇ। ਇਸ ਤਰ੍ਹਾਂ ਉਹ ਧਰਮ ਨੂੰ ਅਧਰਮ ਮੰਨਦੇ ਹਨ। ੦ ਤਾਮਸੀ ਬੁੱਧੀ ਵਾਲੇ ਵਿਅਕਤੀਆਂ ਦੇ ਵਿਚਾਰ ਹਮੇਸ਼ਾ ਧਰਮ ਮਰਯਾਦਾ ਦੇ ਅਨੁਸ਼ਾਸਨ ਦੇ ਉਲਟ ਹੁੰਦੇ ਹਨ। ੦ ਸਰ੍ਵ ਅਰਥਾਨ੍ ਵਿਪਰਿ ਇਤਾਨ੍ ਚ – ਬੁੱਧਤਿਹ ਸਾ ਪਾਰਥ ਤਾਮਸੀ – ਆਤਮਾ ਨੂੰ ਸਰੂਪ ਨਾ ਮੰਨ ਕੇ ਸਰੀਰ ਨੂੰ ਹੀ ਸਰੂਪ ਮੰਨਣਾ, ਈਸ਼ਵਰ ਨੂੰ ਨਾ ਮੰਨਕੇ, ਦ੍ਰਿਸ਼ ਜਗਤ ਨੂੰ ਸੱਚਾ ਮੰਨਣਾ, ਦੂਜਿਆਂ ਨੂੰ ਤੁੱਛ ਸਮਝਣਾ, ਆਪਣੇ ਆਪ ਨੂੰ ਹੀ ਵੱਡਾ ਸਮਝਣਾ, ਦੂਜਿਆਂ ਨੂੰ ਮੂਰਖ ਸਮਝਣਾ, ਆਪਣੇ ਆਪ ਨੂੰ ਵਿਦਵਾਨ ਪੜ੍ਹਿਆ ਲਿਖਿਆ ਸਮਝਣਾ, ਸੰਤ ਮਹਾਤਮਾ ਤੋਂ ਆਪਣੇ ਆਪ ਨੂੰ ਵੱਡਾ ਕਹਿਣਾ, ਸੱਚੇ ਸੁੱਖ ਦੀ ਥਾਂ, ਵਰਤਮਾਨ ਪਦਾਰਥ ਭੋਗਾਂ ਨੂੰ ਉੱਤਮ ਸਮਝਣਾ ਆਦਿ – ਸੰਪੂਰਣ ਚੀਜ਼ਾਂ ਨੂੰ ਉਲਟਾ ਮੰਨਣਾ ਹੈ – ਤਮੋਗੁਣ ਤੋਂ ਆਵ੍ਰਿਤ ਜਿਹੜੀ ਬੁੱਧੀ ਧਰਮ ਨੂੰ ਅਧਰਮ ਚੰਗੇ ਨੂੰ ਬੁਰਾ, ਸਿੱਧੇ ਨੂੰ ਪੁੱਠਾ ਮੰਨਦੀ ਹੈ, ਉਹ ਬੁੱਧੀ ਤਾਮਸੀ ਹੈ। ਇਹ ਤਾਮਸੀ ਬੁੱਧੀ ਹੀ ਵਿਅਕਤੀ ਨੂੰ ਅਧੋਗਤੀ ਵੱਲ ਲਿਜਾਂਦੀ ਹੈ (14.18)।

**ਵਿਆਖਿਆ** :– ਬੁੱਧੀ ਦਾ ਵਿਗੜਿਆ ਰੂਪ ਉਹ ਹੈ ਜੋ ਚੰਗੇ ਨੂੰ ਭੈੜਾ, ਨੇਕੀ ਨੂੰ ਬਦੀ, ਸਮਝੇ। ਮਰੀਜ਼ ਕੌੜੀ ਦਵਾਈ ਇਸ ਲਈ ਨਹੀਂ ਖਾਂਦਾ ਕਿ ਇਹ ਬੇਸੁਆਦੀ ਹੈ ਤੇ ਉਹ ਜ਼ਿੱਦ ਕਰਦਾ ਹੈ ਕਿ ਉਸ ਨੂੰ ਸੁਆਦੀ ਭੋਜਨ ਪਲੇਟ ਭਰ ਦਿੱਤਾ ਜਾਵੇ, ਭਾਵੇਂ ਉਸ ਦੀ ਬੀਮਾਰੀ ਨੂੰ ਵਧਾ ਹੀ ਦੇਵੇ। ਸਕੂਲ ਜਾਣਾ, ਜਿਵੇਂ ਬੱਚੇ ਲਈ ਔਖਾ ਲੱਗਦਾ ਹੈ ਤੇ ਫਾਲਤੂ ਵੀ ਜਾਪਦਾ ਹੈ, ਕਿਉਂਕਿ ਬੱਚੇ ਦੀ ਉਮਰ ਤਮੋਗੁਣਾਂ ਵਾਲੀ ਹੁੰਦੀ ਹੈ। ਉਸ ਨੂੰ ਵਧੇਰੇ ਖੇਡਣ ਯਾਰਾਂ ਦੋਸਤਾਂ ਨਾਲ ਖੇਡਣਾ ਚੰਗਾ ਲੱਗਦਾ ਹੈ। ਪਰ ਕੁੱਝ ਵੱਡੇ ਵਡੇਰੇ ਵਿਅਕਤੀ ਵੀ ਹੁੰਦੇ ਹਨ ਤੇ ਸੋਚਦੇ ਹਨ ਕਿ ਦਸਤਕਾਰੀ ਮੰਤਵਹੀਣ ਹੈ, ਕਿ ਜੀਵਨ ਜਿਸ ਵਿਚ ਆਰਾਮ ਸੁੱਖ ਹੈ ਤੇ ਆਰਾਮ ਕਰਨਾ ਸਮਝਦਾਰੀ ਤੇ ਸਿਆਣਪ ਹੈ। ਉਹਨਾਂ ਦਾ ਮੰਨਣਾ ਹੈ ਕਿ ਮਿਹਨਤ ਮੁਸ਼ੱਕਤ ਜੀਵਨ ਦੀ ਸ਼ਾਂਤੀ ਵਿਚ ਰੁਕਾਵਟ ਪੈਦਾ ਕਰਦੀ ਹੈ। ਉਨ੍ਹਾਂ ਲਈ ਅਧਿਆਤਮਕ ਪੱਖ ਵੱਲ ਦ੍ਰਿਸ਼ਟੀ ਕਰਨੀ ਬੇਸੁਆਦੀ ਪ੍ਰਕਿਰਿਆ ਹੈ। ਉਨ੍ਹਾਂ ਦਾ ਮੱਤ ਹੈ ਕਿ 'ਬੁਢਾਪੇ ਵਿਚ ਹੀ ਵੇਦਾਂਤ ਦਾ ਪਾਠ ਤੇ ਅਧਿਐਨ ਕਰਨਾ ਚਾਹੀਦਾ ਹੈ। ਪਹਿਲੀ ਉਮਰ ਵਿਚ ਅਧਿਆਤਮਕ-ਮਤ ਗ੍ਰਹਿਣ ਕਰਨੀ, ਮੰਤਵਹੀਣ ਵੀ ਹੈ, ਲਾਭਕਾਰੀ ਵੀ ਨਹੀਂ।' ਉਹ ਦੂਜਿਆਂ ਦੀ ਨਿੰਦਾ ਚੁਗਲੀ ਕਰਨ ਵਿਚ ਖੁਸ਼ੀ ਅਨੁਭਵ ਕਰਦੇ ਹਨ ਤੇ ਆਪਣਾ ਸਮਾਂ ਗਵਾਉਂਦੇ ਹਨ। ਉਨ੍ਹਾਂ ਦੀਆਂ ਨਜ਼ਰਾਂ ਵਿਚ ਨੇਕੀ, ਭੈੜੀ ਤੇ ਬਦੀ ਚੰਗੀ ਪ੍ਰਕਿਰਿਆ ਹੈ। ਤੇਜ਼ ਪਰਤਾਪਾਂ ਤੇ ਤਕੜੇ ਸਰੀਰ ਵਾਲੇ ਵਿਅਕਤੀ, ਖੇਡ ਮੇਲ ਮਿਲਾਪ ਉਨ੍ਹਾਂ ਨੂੰ ਚੰਗੇ ਨਹੀਂ ਲੱਗਦੇ। ਤਾਸ਼ ਖੇਡਣ, ਜੂਆ ਖੇਡਣ ਦੇ ਕੰਮ ਉਨ੍ਹਾਂ ਦੀਆਂ ਮਨ ਭਾਉਂਦੀਆਂ ਖੇਡਾਂ ਹਨ। ਉਹ ਪਾਰਟੀਆਂ ਉੱਪਰ ਬਿਨ ਬੁਲਾਏ ਜਾਂਦੇ ਹਨ ਤੇ ਖਾ ਪੀ ਕੇ ਮੌਜ ਉਠਾਉਂਦੇ ਹਨ। ਸਾਰੇ ਅਨੀਯਮਤ ਮਾਰਗਾਂ ਉੱਪਰ ਤਾਮਸ ਗੁਣਾਂ ਵਾਲੇ ਵਿਅਕਤੀ, ਲੋਕਾਂ ਨੂੰ ਸੇਧ ਦਿੰਦੇ ਹਨ।



18.33 **ਸ਼ਲੋਕ** :

*धृत्या यया धार्-अय-ते, मनः प्र-अन-इन्द्रिय-क्रियाः। योगेन अ-वि-अभि-चारिण्या, धृ-तिः सा पार्थ सात्त्विकी॥*

*ਧ੍ਰਤ੍ਯਾ ਯਯਾ ਧਾਰ੍ਅਯਤੇ, ਮਨਹ ਪ੍ਰਅਨ ਇੰਦ੍ਰਯ ਕ੍ਰਿਯਾਹ।*
*ਯੋਗੇਨ ਅਵਿਅਭਿਚਾਰਿਣ੍ਯਾ, ਧ੍ਰਿਤਿਹ ਸਾ ਪਾਰ੍ਥ ਸਾਤ੍ਵਿਕੀ॥*

੦ **ਸ਼ਬਦ ਅਰਥ** :– ਧ੍ਰਤ੍ਯਾ : ਪਰਪੱਕਤਾ। ਯਯਾ : ਕਿਸ ਰਾਹੀਂ। ਧਾਰ੍ਯਤੇ : ਧਿਆਨ ਕਰਨਾ, ਵੇਖਣਾ। ਮਨਹ : ਮਨ। ਪ੍ਰਅਨਇੰਦ੍ਰਯ ਕ੍ਰਿਯਾਹ : ਮਨ ਪ੍ਰਾਣ ਇੰਦ੍ਰੀਆਂ ਦੇ ਕਾਰਜ। ਯੋਗੇਨ : ਯੋਗਾਂ ਰਾਹੀਂ। ਅਵਿਅਭਿਚਾਰਣ੍ਯਾ : ਥਿੜਕੇ ਬਿਨਾਂ। ਧ੍ਰਿਤਿਹ : ਪਕਿਆਈ। ਸਾ : ਉਹ। ਪਾਰ੍ਥ : ਹੇ ਪਾਰਥ। ਸਾਤਵਿਕੀ : ਸਾਤਵਿਕ, ਸਤੋਗੁਣਾਂ ਵਾਲਾ।

੦ **ਸ਼ਲੋਕਾਰਥ** :– ਹੇ ਪਾਰਥ! ਜੋ ਪਰਪੱਕਤਾ ਥਿੜਕਦੀ ਨਹੀਂ ਹੈ ਤੇ ਇਹ ਯੋਗ ਰਾਹੀਂ ਹੈ, ਜਿਸ ਅੰਦਰ ਮਨ ਪ੍ਰਕਿਰਿਆ, ਪ੍ਰਾਣ ਕਾਰਜ ਤੇ ਇੰਦ੍ਰੀਆਵੀ ਕਾਰਜ ਨਿਯਮ ਬੱਧ ਤੇ ਪਕੇਰੇ ਹਨ, ਇਨ੍ਹਾਂ ਗੁਣਾਂ ਨੂੰ ਧਾਰਣ ਕਰਨ ਵਾਲਾ ਸਾਤਵਿਕ ਹੈ।

**ਪਦ–ਅਰਥ–ਵਿਸਥਾਰ** :– ਧ੍ਰਤ੍ਯਾ ਧਯਾ ਧਾਰ੍ ਅਯਤੇ – ਮਨਹ ਪ੍ਰਅਨ ਇੰਦ੍ਰਯ ਕ੍ਰਿਯਾਹ – ਸਾਂਸਕ੍ਰਿਤ ਲਾਭ ਹਾਨੀ, ਸੁੱਖ ਦੁੱਖ, ਆਦਰ ਨਿਰਾਦਰ, ਸਿੱਧੀ ਅਸਿੱਧੀ ਵਿਚ 'ਸਮ' ਰਹਿਣ ਦਾ ਨਾਂ ਯੋਗ ਹੈ ਜਿਸ ਨੂੰ ਸਮਤਾ ਵੀ ਕਹਿੰਦੇ ਹਨ। ੦ ਵ੍ਯਭਿਚਾਰ = ਪਰਮਾਤਮਾ ਨੂੰ ਚਾਹੁਣ ਦੇ ਨਾਲਨਾਲ ਇਸ ਲੋਕ ਵਿਚ ਸਿੱਧੀ ਅਸਿੱਧੀ ਵਸਤੂ ਪਦਾਰਥ ਸਤਿਕਾਰ ਪੂਜਾ ਆਦਿ ਤੇ ਪਰਲੋਕ ਵਿਚ ਸੁੱਖ ਭੋਗ ਨੂੰ ਚਾਹੁਣਾ – "ਵ੍ਯਭਿਚਾਰ" ਹੈ ਅਤੇ ਇਸ ਲੋਕ ਵਿਚ ਤੇ ਪ੍ਰਲੋਕ ਵਿਚ ਸੁੱਖ ਭੋਗ ਵਸਤੂ ਪਦਾਰਥ ਆਦਿ ਦੀ ਭੋਰਾ ਵੀ ਇੱਛਾ ਨਾ ਰੱਖਣਾ, ਕੇਵਲ ਪ੍ਰਭੂ ਨੂੰ ਚਾਹੁਣਾ 'ਅਵ੍ਯਭਿਚਾਰ' ਹੈ। ਇਹ ਅਵ੍ਯਭਿਚਾਰ, ਜਿਸ ਵਿਚ ਹੁੰਦਾ ਹੈ, ਉਹ ਧ੍ਰਿਤਿ 'ਅਵ੍ਯਭਿਚਾਰਿਣੀ' ਅਖਵਾਉਂਦੀ ਹੈ। ੦ ਆਪਣੀ ਮਾਨਤਾ ਸਿਧਾਂਤ ਭਾਵ ਕਿਰਿਆ, ਵਿਰਤੀ, ਵਿਚਾਰ ਆਦਿ ਨੂੰ ਦ੍ਰਿੜ ਅਟੱਲ ਰੱਖਣ ਦੀ ਸ਼ਕਤੀ ਦਾ ਨਾਂ ਧ੍ਰਿਤਿ ਹੈ। ਯੋਗ ਅਰਥਾਤ ਸਮਤਾ ਨਾਲ ਯੁਕਤ ਇਸ ਅਵ੍ਯਭਿਚਾਰਿਣੀ ਧ੍ਰਿਤਿ ਦੇ ਰਾਹੀਂ ਮਨੁੱਖ ਮਨ ਪ੍ਰਾਣ ਤੇ ਇੰਦ੍ਰੀਆਂ ਦੀ ਕਿਰਿਆਵਾਂ ਨੂੰ ਧਾਰਣ ਕਰਦਾ ਹੈ। ਮਨ ਦੀਆਂ ਸਾਰੀਆਂ ਕਿਰਿਆਵਾਂ ਧ੍ਰਿਤਿ ਦੇ ਰਾਹੀਂ ਧਾਰਣ ਕੀਤੀਆਂ ਜਾਂਦੀਆਂ ਹਨ। ੦ ਸ਼ਬਦ ਸਪਰਸ਼ ਰੂਪ ਤੇ ਗੰਧ – ਇਨ੍ਹਾਂ ਵਿਸ਼ਿਆਂ ਨੂੰ ਲੈ ਕੇ ਇੰਦ੍ਰੀਆਂ ਦਾ ਵਸ ਤੋਂ ਬਾਹਰ ਨਾ ਹੋਣਾ, ਜਿਸ ਵਿਸ਼ੇ ਵਿਚ, ਜਿਵੇਂ ਪ੍ਰਵ੍ਰਿੱਤ ਹੋਣਾ ਚਾਹੇ – ਉਸ ਵਿਚ ਪ੍ਰਵ੍ਰਿਤ ਹੋਣਾ, ਜਿਸ ਵਿਸ਼ੇ ਵਿਚ ਨਿਵ੍ਰਿਤ ਹੋਣਾ ਚਾਹੇ, ਉਸ ਵਿਚ ਨਿਵ੍ਰਿਤ ਹੋਣਾ, ਹੀ ਧ੍ਰਿਤਿ ਦੇ ਰਾਹੀਂ ਇੰਦ੍ਰੀਆਂ ਦੀਆਂ ਕਿਰਿਆਵਾਂ ਨੂੰ ਧਾਰਣ ਕਰਨਾ ਹੈ। ੦ ਧ੍ਰਿਤਿਹ ਸਾ ਪਾਰ੍ਥ ਸਾਤ੍ਵਿੱਕੀ, ਜਿਸ ਧ੍ਰਤੀ ਨਾਲ ਮਨ ਪ੍ਰਾਣ ਤੇ ਇੰਦ੍ਰੀਆਂ ਦੀ ਕਿਰਿਆਵਾਂ ਉਪਰ ਅਧਿਪਤ੍ਯ ਹੋ ਜਾਂਦਾ ਹੈ – ਹੇ ਪਾਰਥ! ਉਹ ਧ੍ਰਤੀ ਸਾਤਵਿਕ ਹੈ।

**ਵਿਆਖਿਆ** :- ਧ੍ਰਤੀ ਦਾ ਅਰਥ ਪਰਪੱਕਤਾ ਦ੍ਰਿੜਤਾ ਹੈ। ਇਸ ਦੇ ਅਰਥ ਆਪਣੇ ਆਪ ਨੂੰ ਘੇਰੇ ਵਿਚ ਲੈ ਕੇ ਆਪਣਾ ਮਨ ਬਣਾਉਣਾ ਹੈ। ਦ੍ਰਿੜ ਇਰਾਦੇ ਵਿਚ ਢਾਲਣਾ ਹੈ। ਇਹ ਨੇਕੀ ਉਸ ਲਈ ਜ਼ਰੂਰੀ ਹੈ, ਜਿਸ ਨੇ ਅਧਿਆਤਮਕ ਜੀਵਨ ਜਿਉਣ ਦਾ ਮਾਰਗ ਚੁਣ ਲਿਆ ਹੈ। ਫੇਰ, ਜਦ ਕੋਈ ਅਧਿਆਤਮਕ ਜੀਵਨ ਵਿਚ ਅਤੇ ਨੈਤਿਕ ਜੀਵਨ ਵਿਚ ਬਹੁਤ ਅੱਗੇ ਵੱਧ ਜਾਂਦਾ ਹੈ ਤਾਂ ਵਿਸਥਾਰ ਰੂਪ ਵਿਚ ਧ੍ਰਤੀ ਪ੍ਰਵੇਸ਼ ਕਰਦੀ ਹੈ। ਪੁੱਠੀਆਂ ਸੂਰਜ ਦੀਆਂ ਕਿਰਨਾਂ ਇਕ ਪਾਸੇ ਵੱਲ ਝੁੱਕ ਜਾਂਦੀਆਂ ਹਨ। ਉਹ ਇਕੱਠੀ ਹੋਈ ਆਭਾ ਕਿਸੇ ਚੀਜ਼ ਵੱਲ ਧਿਆਨ ਕੀਤਿਆਂ ਉਸ ਵਸਤੂ ਦੀ ਵਧੇਰੇ ਜਾਣਕਾਰੀ ਪ੍ਰਾਪਤ ਕਰਦੀ ਹੈ। ਧ੍ਰਤੀ ਇਸ ਵਾਂਗ ਹੀ ਹੈ। ਗਿਆਨ ਤੇ ਪ੍ਰਕ੍ਰਿਆ ਇਕ ਹੋ ਜਾਂਦੇ ਹਨ ਤੇ ਉਸ ਦੀ ਸਮਰੱਥਾ ਵਧ ਜਾਂਦੀ ਹੈ। ਜਿਸ ਨੂੰ ਪਰਪੱਕਤਾ ਕਹਿੰਦੇ ਹਨ। ਯੋਗਾ ਹੀ ਧ੍ਰਤੀ ਨੂੰ ਪਾਲਦਾ ਪੋਸਦਾ ਹੈ। ਜਦੋਂ ਕੋਈ ਯੋਗ ਵਿਚ ਉੱਨਤੀ ਕਰਦਾ ਹੈ ਤਾਂ ਉਸ ਵਿਚ ਸੁਭਾਵਿਕ ਹੀ ਹੌਂਸਲਾ ਵਧ ਜਾਂਦਾ ਹੈ। ਯੋਗੀ ਦੀ ਚੇਤਨਾ, ਮਨ ਤੇ ਪ੍ਰਾਣ, ਚਤੁਰ ਚੁਸਤ ਅਤੇ ਗੁਣਕਾਰੀ ਹੋ ਜਾਂਦੇ ਹਨ। ਇਹ ਸ਼ਕਤੀ ਸਮੱਰਥਾ ਦਾ ਆਰੰਭਕ ਭਾਗ, ਜੋ ਇਨ੍ਹਾਂ ਯੋਗਤਾਵਾਂ ਨੂੰ ਤੇਜ਼ ਕਰਦੇ ਹਨ, ਜਿਹੜੀਆਂ ਪਰਮਾਤਮਾ ਦੀ ਸੇਵਾ ਲਈ ਵਰਤੀਆਂ ਜਾ ਸਕਦੀਆਂ ਹਨ। ਇਹੋ ਤਾਂ ਕਹਿਣਾ ਹੈ, ਸਾਰੀਆਂ ਭਾਵਨਾਵਾਂ ਤੇ ਮਨ ਦੀਆਂ ਸੁਝ-ਸਮਝਾਂ ਪ੍ਰਭੂ ਪਿਆਰ ਨੂੰ ਸਮੱਰਪਣ ਹੁੰਦੀਆਂ ਹਨ। ਪ੍ਰਾਣ - ਜੀਵਨ ਦੀ ਸ਼ਕਤੀ ਹੈ। ਉਪਾਸਕ ਦੀ ਜੀਵਨ ਇੱਛਾ ਪ੍ਰਭੂ ਸੰਗ ਪਿਆਰ ਕਰਨ ਦੀ ਹੁੰਦੀ ਹੈ। ਇਨ੍ਹਾਂ ਗਿਆਨ ਇੰਦਰੀਆਂ ਦਾ ਕਾਰਜ ਉਸ ਪ੍ਰਭੂ ਦੀ ਪੂਜਾ ਲਈ ਹੈ, ਜਿੰਨਾ ਹੋ ਸਕੇ ਜ਼ਰੂਰੀ ਹੈ। ਜਿਵੇਂ ਧਾਗਾ, ਕਈ ਰੇਸ਼ਿਆਂ ਦਾ ਬਣਾਇਆ ਜਾਂਦਾ ਹੈ। ਏਸੇ ਤਰ੍ਹਾਂ ਧਰਤੀ ਮਿਲੀਆਂ ਜੁਲੀਆਂ ਮਨ ਪ੍ਰਾਣ ਤੇ ਇੰਦ੍ਰੀਆਂ ਦੀਆਂ ਸ਼ੁੱਧ ਗਤੀਵਿਧੀਆਂ ਦਾ ਗਠਜੋੜ ਹੈ। ਧਾਗੇ ਨੂੰ ਸੂਈ ਦੇ ਨੱਕੇ ਵਿਚੋਂ ਦੀ ਲੰਘਾਉਣ ਖਾਤਰ ਮੁੜ ਸਿਰੇ ਤੋਂ ਮਰੋੜਨਾ ਪੈਂਦਾ ਹੈ, ਜੇ ਸੂਈ ਦੇ ਨੱਕੇ ਵਿਚ ਮਿੱਟੀ ਪਈ ਹੋਵੇ ਤਾਂ ਧਾਗੇ ਦਾ ਸਿਰਾ ਨੱਕੇ ਵਿਚੋਂ ਨਿਕਲਣ ਦੀ ਥਾਂ ਮੁੜ ਜਾਵੇਗਾ, ਇਹ ਇਸ ਕਰਕੇ ਵੀ ਹੋ ਜਾਂਦਾ ਹੈ ਕਿ ਧਾਗੇ ਵਿਚ ਤਕੜਾਈ ਨਹੀਂ ਹੁੰਦੀ। ਪਰ ਯੋਗੀ ਦੀ ਧਰਤੀ ਇੰਜ ਹੈ ਜਿਵੇਂ ਧਾਗੇ ਦਾ ਸਿਰਾ ਐਨੀ ਸਖ਼ਤ ਆਕੜੀ ਹੋਈ ਆਰ ਪਾਰ ਹੋਣ ਵਾਲੀ ਜਿਵੇਂ ਤੇਜ਼ ਸੂਈ ਹੁੰਦੀ ਹੈ। ਅਜਿਹੀ ਸਾਵਧਾਨੀ ਨਾਲ ਸੰਸਕ੍ਰਿਤਕ ਧਰਤੀ ਪਰਮਾਤਮਾ ਦੇ ਸਿਮਰਨ ਤੇ ਮੰਗਲਾਚਰਣ ਲਈ ਜ਼ਰੂਰੀ ਹੈ। ਇਸ ਦੀ ਵਰਤੋਂ ਕਿਸੇ ਹੋਰ ਭ੍ਰਸ਼ਟ ਮੰਤਵ ਲਈ ਨਹੀਂ ਕਰਨੀ ਚਾਹੀਦੀ। ਜਿਵੇਂ ਕੰਪਾਸ ਦੀ ਸੂਈ ਹਮੇਸ਼ਾ ਉੱਤਰ ਦਿਸ਼ਾ ਵੱਲ ਰਹਿੰਦੀ ਹੈ, ਏਸੇ ਤਰ੍ਹਾਂ ਯੋਗੀ ਦਾ ਧਿਆਨ ਪ੍ਰਭੂ ਵੱਲ ਰਹਿੰਦਾ ਹੈ। ਏਸੇ ਲਈ ਇਹ ਅਣਥਿੜਕਿਆ ਹੈ। ਇਹੋ ਧਰਤੀ ਸਾਤਵਿਕ ਹੈ। ਇਹੋ ਸਾਧਕ ਨੂੰ ਪ੍ਰਭੂ ਵੱਲ ਲੈ ਜਾਂਦੀ ਹੈ।



18.34 **ਸ਼ਲੋਕ** :

*यया तु धर्म-काम-अर्थान्, धृ-त्या धारय-ते अर्जुन। प्र-सङ्गेन फल-आ-काङ्क्षी, धृ-तिः सा पार्थ राजसी॥*

*ਯਯਾ ਤੁ ਧਰ੍ਮ ਕਾਮ ਅਰ੍ਥਾਨ੍, ਧ੍ਰਤਯਾ ਧਾਰਯਤੇ ਅਰ੍ਜੁਨ।*
*ਪ੍ਰਸੰਗੇ੍ਨ ਫਲ ਆ ਕਾਂਕ੍ਸ਼ੀ, ਧ੍ਰਤਿਹ ਸਾ ਪਾਰ੍ਥ ਰਾਜਸੀ॥*

o **ਸ਼ਬਦ ਅਰਥ** :- ਯਯਾ : ਕਿਹੜਾ। ਤੂ : ਪਰ। ਧਰ੍ਮ ਕਾਮ ਅਰ੍ਥਾਨ੍ : ਧਰਮ, ਇੱਛਾ ਤੇ ਦੌਲਤ। ਧ੍ਰਤਯਾ : ਪਕਿਆਈ ਨਾਲ। ਧਾਰਯਤੇ : ਧਿਆਨ ਨਾਲ ਦੇਖਣਾ। ਅਰ੍ਜੁਨ : ਹੇ ਅਰਜਨ। ਪ੍ਰਸੰਗੇਨ੍ : ਮੋਹ ਸੰਬੰਧ ਤੋਂ। ਫਲ ਆਕ੍ਰਾਂਕਸ਼ੀ : ਕਾਰਜ ਦੇ ਫਲ ਦੀ ਇੱਛਾ। ਧ੍ਰਤਿਹ : ਪਰਪੱਕਤਾ। ਸਾ : ਉਹ। ਪਾਰ੍ਥ : ਹੇ ਪਾਰਥ। ਰਾਜਸੀ : ਰਜੋਗੁਣੀਂ।

o **ਸ਼ਲੋਕਾਰਥ** :- ਪਰ ਹੇ ਅਰਜਨ! ਹੇ ਪਾਰਥ! ਜਿਸ ਦ੍ਰਿੜਤਾ ਦੁਆਰਾ ਵਿਅਕਤੀ, ਧਰਮ ਅਰਥ ਅਤੇ ਕਾਮ ਇੱਛਾਵਾਂ ਨੂੰ ਧਾਰਨ ਕਰਦਾ ਹੈ (ਜ਼ਰੂਰੀ ਸਮਝ ਕੇ ਗ੍ਰਹਿਣ ਕਰਦਾ ਹੈ) ਤੇ (ਉਸ ਧਰਮ ਆਦਿ) ਪ੍ਰਸੰਗ ਤੋਂ ਫਲ ਚਾਹੁਣ ਵਾਲਾ ਹੁੰਦਾ ਹੈ, ਉਹ ਧ੍ਰਤੀ ਰਾਜਸਿਕ ਹੈ।

**ਪਦ-ਅਰਥ-ਵਿਸਥਾਰ** :- o ਯਯਾ ਤੁ ਧਰ੍ਮ ਕਾਮ ਅਰ੍ਥਾਨ੍ - ਧ੍ਰਿਤ੍ਯਾ ਧਾਰ੍ਯ ਤੇ ਅਰ੍ਜੁਨ - ਰਾਜਸੀ ਧਾਰਣ ਸ਼ਕਤੀ ਤੋਂ, ਮਨੁੱਖ ਆਪਣੀ ਕਾਮਨਾ, ਪੂਰਤੀ ਵਾਸਤੇ ਧਰਮ ਦਾ ਪਾਲਣ ਕਰਦਾ ਹੈ। ਕਾਮ ਤੇ ਭੋਗ ਪਦਾਰਥਾਂ ਨੂੰ ਭੋਗਦਾ ਹੈ ਤੇ ਅਰ੍ਥ ਤੇ ਧਨ ਦਾ ਸੰਗ੍ਰਹਿ ਕਰਦਾ ਹੈ। ਅਮਾਵਸ - ਪੁੰਨਿਆ ਆਦਿ ਮੌਕਿਆਂ 'ਤੇ ਦਾਨ ਕਰਨਾ, ਤੀਰਥਾਂ ਤੇ ਜਾ ਕੇ ਅੰਨ ਦਾਨ ਕਰਨਾ, ਧਾਰਮਿਕ ਸੰਸਥਾਵਾਂ ਲਈ ਪੈਸੇ ਇਕੱਠੇ ਕਰਨੇ, ਭਗਵਤ ਪ੍ਰਚਾਰ ਕਰਨਾ - ਇਹ ਸਭ ਕੇਵਲ ਕਾਮਨਾ ਪੂਰਤੀ ਲਈ ਕਰਨਾ ਹੀ 'ਧਰਮ' ਹੈ। o ਜੇ ਧਰਮ ਦਾ ਅਨੁਸ਼ਠਾਨ ਧਨ ਵਾਸਤੇ, ਧਨ ਦਾ ਖਰਚ ਧਰਮ ਵਾਸਤੇ - ਕੀਤਾ ਜਾਵੇ ਤਾਂ ਧਰਮ ਤੋਂ ਧਨ ਤੇ ਧਨ ਤੋਂ ਧਰਮ, ਦੋਵੇਂ ਆਪਸ ਵਿਚ ਵਧਦੇ ਰਹਿੰਦੇ ਹਨ। ਪਰ ਧਰਮ ਦਾ ਅਨੁਸ਼ਠਾਨ ਤੇ ਧਨ ਦਾ ਖਰਚ ਕੇਵਲ ਕਾਮਨਾ ਪੂਰਤੀ ਵਾਸਤੇ ਹੀ ਕੀਤਾ ਜਾਵੇ ਤਾਂ ਧਰਮ (ਪੁੰਨ) ਤੇ ਧਨ - ਦੋਵੇਂ ਹੀ ਕਾਮਨਾ ਪੂਰਤੀ ਕਰਕੇ ਨਸ਼ਟ ਹੋ ਜਾਂਦੇ। o ਸਾਂਸਾਰਿਕ ਭੋਗ ਪਦਾਰਥ ਤਾਂ ਪ੍ਰਾਪਤ ਹੋਣੇ ਹੀ ਚਾਹੀਦੇ ਹਨ। ਕਿਉਂਕਿ ਭੋਗ ਪਦਾਰਥਾਂ ਤੋਂ ਸੁੱਖ ਮਿਲਦਾ ਹੈ। ਏਸੇ ਲਈ ਸਾਰੇ ਪ੍ਰਾਣੀ, ਭੋਗ ਦੀ ਕਾਮਨਾ ਕਰਦੇ ਹਨ। ਜੇ ਮਨੁੱਖ ਭੋਗਾਂ ਦੀ ਕਾਮਨਾ ਨਾ ਕਰੇ ਤਾਂ ਜੀਵਨ ਹੀ ਬੇਅਰਥ ਹੈ। ਅਜਿਹੀ ਧਾਰਣਾ ਦੇ ਨਾਲ ਭੋਗ ਪਦਾਰਥਾਂ ਦੀ ਕਾਮਨਾ ਪੂਰਤੀ ਵਿਚ ਲੱਗੇ ਰਹਿਣਾ 'ਕਾਮ' ਨੂੰ ਧਾਰਣ ਕਰਨਾ ਹੈ। o ਧਨ ਤੋਂ ਬਿਨਾ, ਦੁਨੀਆਂ ਵਿਚ ਕੋਈ ਕੰਮ ਨਹੀਂ ਹੁੰਦਾ। ਧਨ ਨਾਲ ਹੀ ਧਰਮ ਹੁੰਦਾ ਹੈ। ਧਨ ਤੋਂ ਬਿਨਾਂ ਵਿਅਕਤੀ ਧਰਮ ਕਰ ਹੀ ਨਹੀਂ ਸਕਦਾ। ਜਿੰਨੇ ਵੀ ਆਯੋਜਨ ਹਨ, ਉਹ ਧਨ ਨਾਲ ਹੀ ਸੰਭਵ ਹਨ। ਵੱਡੇ ਆਦਮੀ ਧਨ ਨਾਲ ਵੱਡੇ ਬਣੇ ਹਨ। ਧਨ ਤੋਂ ਬਿਨਾਂ ਕਿਸੇ ਵਿਅਕਤੀ ਨੂੰ ਕੋਈ ਪੁੱਛਦਾ ਵੀ ਨਹੀਂ। ਰਾਜਸ ਵਿਅਕਤੀ ਦੇ ਹਰ ਕੰਮ ਵਿਚ ਉਸ ਦੀ ਕਾਮਨਾ ਵਾਲੇ ਵਿਅਕਤੀ, ਜੋ ਸ਼ਕਤੀ ਧਾਰਣ ਕਰਦੇ ਹਨ, ਉਹ ਰਾਜਸੀ ਹੁੰਦੀ ਹੈ।

**ਵਿਆਖਿਆ** :- ਪੁਰਸ਼ਾਰਥ ਅਥਵਾ ਜੀਵਨ ਆਦਰਸ਼ ਚਾਰ ਪ੍ਰਕਾਰ ਦੇ ਹੁੰਦੇ ਹਨ। ਧਰਮ, ਅਰਥ, ਕਾਮ ਤੇ ਮੋਕਸ਼। ਜੀਵਨ ਦੇ ਕਾਨੂੰਨ ਅਨੁਸਾਰ ਅਨੁਕੂਲ ਬਣਾਉਣਾ ਧਰਮ ਹੈ। ਅਸਲੀ ਅਮਲ ਦੀ ਸਿਖਿਆ, ਬ੍ਰਹਮਾਚਾਰੀਆ ਆਸ਼ਰਮ ਵਿਚ ਦਿੱਤੀ ਜਾਂਦੀ ਹੈ। ਜਦੋਂ ਕੋਈ ਵਿਅਕਤੀ ਵੱਡਾ ਸਮਝਦਾਰ ਬਣ ਜਾਂਦਾ ਹੈ, ਉਹ ਧਨ ਦੌਲਤ ਕਮਾਉਣ ਦੀ ਅਤੇ ਜੀਵਨ ਆਨੰਦ ਪ੍ਰਾਪਤ ਕਰਨ ਦੀ (ਜੋ ਜੀਵਨ ਉਸ ਨੂੰ ਪ੍ਰਦਾਨ ਕਰਦਾ ਹੈ) ਖੁਸ਼ੀ ਪ੍ਰਾਪਤ ਕਰਦਾ ਹੈ। ਇਹ ਦੋ ਪੜਾਅ ਅਰਥ ਤੇ ਕਾਮ ਦੇ ਹਨ। ਧਰਤੀ, ਸਾਧਕ ਲਈ ਮੋਕਸ਼ ਪ੍ਰਾਪਤ ਕਰਵਾਉਣ ਲਈ ਸਰੇਯਾਸ ਦਾ ਸਿਖ਼ਰ ਹੈ। ਸਾਤਵਿਕ ਵਿਅਕਤੀ ਹੀ ਇਸ ਦੇ ਯੋਗ ਹੈ। ਰਾਜਸਿਕ ਵਿਅਕਤੀ ਦਾ ਧਰਮ ਅਰਥ ਤੇ ਕਾਮ ਵਿਚ ਸਥਾਨ ਹੈ ਤਾਂ ਕਿ ਉਹ ਆਪਣੀਆਂ ਸਾਰੀਆਂ ਸੰਸਾਰੀ ਇੱਛਾਵਾਂ ਦੀ ਪੂਰਤੀ ਕਰ ਲਵੇ। ਧਰਮ ਦੇ ਨਾਲ ਜੁੜਨਾ ਸਭਨਾਂ ਲਈ ਚੰਗਾ ਉਪਯੋਗੀ ਹੈ ਜੇ ਕੋਈ ਜੁੜੇ ਬਿਨਾਂ ਨਹੀਂ ਰਹਿ ਸਕਦਾ। ਜਿਵੇਂ ਮਹਾਰਾਜ ਯੁਧਿਸ਼ਟਰ ਇਸ (ਧਰਮ) ਨਾਲ ਜੁੜੇ ਹੋਏ ਸਨ, ਉਨ੍ਹਾਂ ਵਾਂਗ ਹੋਰ ਕੋਈ ਆਦਰਸ਼ਕ ਸਰੂਪ ਹੈ। ਉਸ ਦਾ ਧਰਮ, ਨਾ ਜੁੜੇ ਰਹਿਣ ਦਾ ਹੋਰ ਕੋਈ ਮੰਤਵ ਨਹੀਂ ਸੀ। ਉਸ ਨੇ ਧਰਮ ਦਾ ਪਾਲਣ ਕੇਵਲ ਆਪਣੇ ਲਈ ਹੀ ਕੀਤਾ ਸੀ ਤੇ ਬਦਲੇ ਵਿਚ ਧਰਮ ਨੇ ਹੀ ਉਸ ਦੀ ਸੁਰੱਖਿਆ ਕੀਤੀ ਸੀ। ਰਜੋਗੁਣੀਂ ਵਿਅਕਤੀ ਜੇ ਧਰਮ ਦਾ ਅਭਿਆਸ ਕਰਦਾ ਹੈ ਤਾਂ ਇਹ ਉਸ ਲਈ ਸੁਰੱਖਿਅਤ ਤੇ ਗੁਣਕਾਰੀ ਹੈ। ਉਹ ਆਸ ਰੱਖਦਾ ਹੈ ਕਿ ਜੋ ਕੁੱਝ ਚੰਗਾ ਕਰਦਾ ਹੈ, ਬਦਲੇ ਵਿਚ ਉਸ ਨੂੰ ਪ੍ਰਾਪਤ ਹੋ ਜਾਂਦਾ ਹੈ ਤੇ

ਪ੍ਰਾਪਤ ਵੀ ਏਥੇ ਤੇ ਓਥੇ ਸੰਯੁਕਤ ਵਿਆਜ ਸਮੇਤ ਹੁੰਦਾ ਹੈ ਤੇ ਰਾਜਸਿਕ ਗੁਣਾਂ ਵਾਲਾ ਵਿਅਕਤੀ ਆਸ ਵੀ ਇਹੋ ਕਰਦਾ ਹੈ। ਉਹ ਆਪਣੇ ਵਿਸ਼ਵਾਸ ਵਿਚ ਦ੍ਰਿੜ ਹੁੰਦਾ ਹੈ, ਏਸੇ ਲਈ ਉਹ ਏਥੇ ਤੇ ਓਥੇ ਚੰਗੇ ਕੰਮ ਕਰਦਾ ਰਹਿੰਦਾ ਹੈ। ਦੁਨਿਆਵੀ ਕਾਰਜ ਦੋ ਭਾਂਤ ਦੇ ਹੁੰਦੇ ਹਨ 1. ਜਾਇਦਾਦ ਨਾਲ ਪਿਆਰ 2. ਖੁਸ਼ੀ ਤੇ ਆਨੰਦ ਨਾਲ ਪਿਆਰ। ਵਿਅਕਤੀ ਕਿਵੇਂ ਧਨ ਦੌਲਤ ਨਾਲ ਬੱਝੇ ਹੁੰਦੇ ਹਨ ? ਇਸ ਸੰਬੰਧੀ ਸਾਰੀ ਦੁਨੀਆਂ ਵਿਚ ਅਸੀਂ ਚੰਗੀ ਤਰ੍ਹਾਂ ਜਾਣ ਸਕਦੇ ਹਾਂ। ਭੋਜਨ, ਨੀਂਦ ਆਰਾਮ ਤੇ ਸੁੱਖ ਦਾ ਤਿਆਗ ਕਰਕੇ ਦਿਨ ਰਾਤ ਵਿਅਕਤੀ ਮਿਹਨਤ ਕਰਦਾ ਹੈ। ਰਿਸ਼ਤੇਦਾਰਾਂ ਤੋਂ ਵੱਖ ਹੋ ਕੇ ਉਹ ਸੱਤ ਸਮੁੰਦਰ ਪਾਰ ਰੋਜ਼ੀ ਰੋਟੀ ਧਨ ਦੌਲਤ ਕਮਾਉਣ ਲਈ ਜਾਂਦਾ ਹੈ। ਜੇ ਕੀਤੀ ਕਮਾਈ ਦੀ ਦੌਲਤ ਗਵਾਚ ਜਾਵੇ ਤਾਂ ਇਹ ਮੌਤ ਤੋਂ ਭੈੜੀ ਗੱਲ ਸਮਝੀ ਜਾਂਦੀ ਹੈ। ਰਾਜਸਿਕ ਵਿਅਕਤੀ ਦਾ ਕਾਮ ਤੇ ਆਨੰਦ ਨਾਲ ਜੁੜਨਾ ਉਤਸ਼ਾਹ ਜਨਕ ਹੈ। ਉਂਜ ਤਾਂ ਸਾਰੇ ਜੀਵ ਇਹੋ ਚਾਹੁੰਦੇ ਹਨ। ਧਰਤੀ ਉੱਪਰ ਜੀਵਨ ਨਾਲ ਜੁੜਨ ਪਿੱਛੇ ਮੰਤਵ, ਖੁਸ਼ੀ ਆਨੰਦ ਅਤੇ ਸੁੱਖ ਪ੍ਰਾਪਤ ਕਰਨ ਦੀ ਲਾਲਸਾ ਹੀ ਹੈ। ਸਾਡੇ ਸਾਰੇ ਯਤਨ ਖੁਸ਼ੀ ਆਨੰਦ ਦੀ ਪ੍ਰਾਪਤੀ ਲਈ ਹਨ। ਪ੍ਰਕ੍ਰਿਤੀ ਵੱਲੋਂ ਸੁੱਖ ਆਨੰਦ ਦੇ ਵੱਖ-ਵੱਖ ਰੂਪ ਭਿੰਨ ਭਿੰਨ ਹੋ ਸਕਦੇ ਹਨ। ਪਰ ਸਾਰਿਆਂ ਦਾ ਅੰਤ ਇੱਕੋ ਹੈ। ਇਹ ਇਸ ਅਵੱਸਥਾ ਸੰਬੰਧੀ ਕੋਈ ਵਧ ਚੜ੍ਹ ਕੇ ਕਹੀ ਗਈ ਗੱਲ ਨਹੀਂ ਹੈ ਕਿ ਹਰ ਵਿਅਕਤੀ ਆਨੰਦ ਖੁਸ਼ੀ ਦਾ ਚਾਹਤ-ਕਰਤਾ ਹੈ। ਰਾਜਸਿਕ ਵਿਅਕਤੀ ਧਨ ਦੌਲਤ ਜਾਇਦਾਦ ਨਾਲ ਵਧੇਰੇ ਪਿਆਰ ਕਰਦਾ ਹੈ ਤੇ ਇਨ੍ਹਾਂ ਵਸਤਾਂ ਦੀ ਵਧੇਰੇ ਹੀ ਤਾਰੀਫ਼ ਕਰਦਾ ਹੈ। ਸਮੇਂ ਦੇ ਬੀਤਣ ਨਾਲ ਉਹ ਸਬਕ ਸਿੱਖਣ ਦੇ ਯੋਗ ਹੋ ਜਾਂਦਾ ਹੈ ਕਿ ਇਹ ਜੋ ਯਤਨ ਕੀਤੇ ਗਏ ਹਨ ਉਹ ਅਨਾਸ਼ਵਾਨ ਲਈ ਨਹੀਂ, ਬਲਕਿ ਨਾਸ਼ਵਾਨ ਲਈ ਹਨ। ੦ ਸ਼੍ਰੀ ਰਾਮ ਕ੍ਰਿਸ਼ਨ ੦ 'ਜੇ ਪੀਣ ਵਾਲਾ ਪਾਣੀ, ਵਧੀਆ ਖਾਣ ਯੋਗ ਵਸਤੂਆਂ, ਬੁਖਾਰ ਨਾਲ ਪਏ ਮਰੀਜ਼ ਦੇ ਕਮਰੇ ਵਿਚ ਰੱਖੀਆਂ ਜਾਣ, ਤਾਂ ਉਹ ਇਨ੍ਹਾਂ ਵਸਤਾਂ ਨੂੰ ਨਹੀਂ ਖਾਵੇਗਾ ? ਕੀ ਕੋਈ ਇੰਦ੍ਰਿਆਵੀ-ਯੁਕਤ ਵਿਅਕਤੀ ਜੇ ਉਹਦੇ ਸਾਹਮਣੇ ਉਸ ਦੀ ਇੱਛਾਵਾਂ ਅਨੁਕੂਲ ਵਸਤਾਂ ਰੱਖ ਦਿੱਤੀਆਂ ਜਾਣ, ਤੇ ਉਨ੍ਹਾਂ ਦੀ ਵਰਤੋਂ ਕਰਨ ਦਾ ਉਸ ਨੂੰ ਪੂਰਾ-2 ਅਖਤਿਆਰ ਹੋਵੇ ਤਾਂ ਉਹ ਸੱਚਮੁੱਚ ਹੀ ਉਪਾਸਨ ਭਗਤੀ ਮਾਰਗ ਤੋਂ ਭਟਕ ਜਾਵੇਗਾ ਤੇ ਇੰਦ੍ਰਿਆਵੀ ਆਨੰਦ ਲੈਣ ਦੀ ਪ੍ਰਕਿਰਿਆ ਵਿਚ ਪੈ ਜਾਵੇਗਾ।"



18.35 **ਸ਼ਲੋਕ** :

*यया स्वप्नं भयम् शोकम्, वि-सादम् मदम् एव च। न वि-मुञ्च-ति दुर-मेधा:, धृ-ति: सा पार्थ तामसी॥*

***ਯਯਾ ਸ੍ਵਪ੍ਨਮ੍ ਭ੍ਯਮ੍ ਸ਼ੋਕਮ੍, ਵਿਸਾਦਮ੍ ਮਦਮ੍ ਏਵ ਚ।***
***ਨ ਵਿ ਮੁਣਚਤਿ ਦੁਰ੍ਮੇਧਾਹ, ਧ੍ਰਿਤਿਹ ਸਾ ਪਾਰ੍ਥ ਤਾਮਸੀ॥***

**੦ ਸ਼ਬਦ ਅਰਥ** :- ਯਯਾ : ਕਿਸ ਰਾਹੀਂ। ਸ੍ਵਪ੍ਨਮ੍ : ਸੌਂ ਜਾਣਾ, ਨੀਂਦ। ਭਯਮ੍ : ਡਰ। ਸ਼ੋਕਮ੍ : ਦੁੱਖ ਗ਼ਮ। ਵਿਸਾਦਮ੍ : ਨਿਰਾਸ਼ਤਾ। ਮਦਮ੍ : ਘੁਮੰਡ, ਹੰਕਾਰ। ਏਵ : ਸੱਚਮੁੱਚ। ਚ : ਅਤੇ। ਨ : ਨਹੀਂ। ਵਿਮੁਣਚਤਿ : ਤਿਆਗ ਦੇਣਾ, ਛਡ ਦੇਣਾ। ਦੁਰ੍ਮੇਧਾਹ : ਮੂਰਖ ਵਿਅਕਤੀ। ਧ੍ਰਿਤਿਹ : ਦ੍ਰਿੜਤਾ। ਸਾ : ਉਹ। ਪਾਰ੍ਥ : ਹੇ ਪਾਰਥੀ। ਤਾਮਸੀ : ਤਮੋਗੁਣੀ।

**੦ ਸ਼ਲੋਕਾਰਥ** :- ਹੇ ਪਾਰਥ! ਜਿਸ ਦ੍ਰਿੜਤਾ ਨਾਲ ਵਿਅਕਤੀ ਨੀਂਦ ਡਰ ਸ਼ੋਕ, ਉਪਰਾਮਤਾ ਅਤੇ ਹੰਕਾਰ ਨੂੰ ਵੀ ਨਹੀਂ ਛੱਡਦਾ, ਉਹ ਦ੍ਰਿੜਤਾ ਤਾਮਸਿਕ ਹੈ।

**ਪਦ-ਅਰਥ-ਵਿਸਥਾਰ** :- ਯਯਾ ਸ੍ਵਪ੍ਨਮ੍ ਭਯਮ੍ ਸ਼ੋਕਮ੍...... ਸਾ ਪਾਰਥ! ਤਾਮਸੀ - ਤਾਮਸੀ ਧਾਰਣ ਸ਼ਕਤੀ ਦੇ ਰਾਹੀਂ ਮਨੁੱਖ ਵਧੇਰੇ ਨੀਂਦ, ਬਾਹਰਲੇ ਤੇ ਅੰਦਰਲੇ ਭੈਅ ਤੋਂ ਭੈਅ ਭੀਤ ਹੋ ਕੇ ਚਿੰਤਾਵਾਂ ਵਿਚ ਡੁੱਬਿਆ ਰਹਿੰਦਾ ਹੈ। ਏਵ ਚ - ਪਦ ਅਜਿਹੀ ਸਥਿਤੀ ਦਾ ਵਰਨਣ ਕਰਨ ਵਾਲਾ ਪਦ ਹੈ। ਅਜਿਹੇ ਵਿਅਕਤੀ ਜਿਹੜੇ ਉੱਪਰ ਹਾਲਾਤ ਵਿਚ ਜਿਉਂਦੇ ਹਨ - ਉਨ੍ਹਾਂ ਨੂੰ ਛੱਡਣ ਵਾਲੀ ਧ੍ਰਤੀ ਤਾਮਸੀ ਹੁੰਦੀ ਹੈ। ਭਗਵਾਨਨੇ 18.33 ਤੇ 18.34 ਸ਼ਲੋਕਾਂ ਵਿਚ 'ਧਾਰਯਤੇ' ਪਦ ਵਿਚ ਸਾਤਵਿਕ ਤੇ ਰਾਜਸ ਮਨੁੱਖ ਦੇ ਰਾਹੀਂ ਕ੍ਰਮ ਅਨੁਸਾਰ ਸਾਤਵਿਕੀ ਤੇ ਰਾਜਸੀ ਧ੍ਰਿਤਿ ਨੂੰ ਧਾਰਣ ਕਰਨ ਦੀ ਗੱਲ ਨਹੀਂ ਆਖੀ। ਕਾਰਣ ਇਹ ਹੈ ਕਿ ਜਿਸ ਦੀ ਬੁੱਧੀ ਬਹੁਤ ਦੀ ਦੁਸ਼ਟਾ ਹੈ, ਜਿਸ ਦੀ ਬੁੱਧੀ ਵਿਚ ਮੂੜਤਾ ਹੈ। ਅਜਿਹੇ ਅੰਤਹਕਰਣ ਵਾਲਾ ਤਾਮਸੀ ਵਿਅਕਤੀ ਨੀਂਦ ਭੈਅ ਸ਼ੋਕ ਆਦਿ ਵਿਚ ਭਾਵਾਂ ਨੂੰ ਛੱਡਦਾ ਹੀ ਨਹੀਂ। ਉਨ੍ਹਾਂ ਵਿਚ ਸੁਭਾਵਿਕ ਹੀ ਫਸਿਆ ਰਹਿੰਦਾ ਹੈ, ੦ ਸਾਤਵਿਕੀ ਧ੍ਰਤਿ, ਵਿਚ ਕਰਤਾ ਦਾ ਉਲੇਖ ਇਸ ਲਈ ਨਹੀਂ ਕੀਤਾ, ਕਿਉਂਕਿ ਇਸ ਸਾਤਵਿਕੀ ਧ੍ਰਤੀ ਵਿਚ ਕਰਤਾ ਨਿਰਲਿਪਤ ਰਹਿੰਦਾ ਹੈ, ਉਸ ਵਿਚ ਕਰਤੱਵ ਦਾ ਲੇਪ ਨਹੀਂ ਹੁੰਦਾ। ਪਰ ਰਾਜਸੀ ਤੇ ਤਾਮਸੀ ਧ੍ਰਤਿ ਵਿਚ ਕਰਤਾ ਲਿਪਤ ਹੁੰਦਾ ਹੈ।

**ਵਿਆਖਿਆ** :- ਤਮੋਗੁਣ ਅਤੇ ਅਗਿਆਨਤਾ ਇਕ ਦੂਜੇ ਦੇ ਪੂਰਕ ਹਨ, ਜਿਵੇਂ ਨੀਂਦ ਤੇ ਸੰਵੇਦਨਹੀਣਤਾ ਸਾਮਾਨ ਹਨ। ਜੇ ਇਕ ਸੁਪਨ ਅਸਪੱਸ਼ਟ ਹੈ ਤਾਂ ਅਸੀਂ ਉਸ ਵੱਲ ਧਿਆਨ ਨਹੀਂ ਦਿੰਦੇ। ਸਮਾਜ ਵਿਚ ਦਿਨ ਨੂੰ ਸੁਪਨੇ ਲੈਣ ਵਾਲੇ ਵਧੇਰੇ ਹਨ, ਉਹ ਸਾਰੇ ਤਾਮਸਿਕ ਹਨ। ਉਨ੍ਹਾਂ ਦੇ ਸੁਪਨ ਲੈਣ ਦੀ ਪ੍ਰਕ੍ਰਿਆ ਅਤੇ ਜਾਗ੍ਰਿਤ ਅਵੱਸਥਾ ਵਿਚ ਕੋਈ ਅੰਤਰ ਨਹੀਂ ਹੈ, ਕਿਉਂਕਿ ਉਨ੍ਹਾਂ ਦੇ ਕੰਮਾਂ ਵਿਚ ਕੋਈ ਦ੍ਰਿੜਤਾ ਨਹੀਂ ਹੁੰਦੀ। ਉਨ੍ਹਾਂ ਦੇ ਕੰਮਾਂ ਤੋਂ ਨਾ ਹੀ ਸੰਸਾਰ ਕੋਈ ਲਾਭ ਉਠਾਉਂਦਾ ਹੈ। ਮਹਾਰਾਜ ਧ੍ਰਤਰਾਸ਼ਟਰ ਤਾਮਸਿਕ ਗੁਣਾਂ ਦੀ ਜਿਉਂਦੀ ਜਾਗਦੀ ਉਦਾਹਰਣ ਹੈ। ਤਾਮਸਿਕ ਦ੍ਰਿੜਤਾ ਕਾਰਨ ਅਤੇ ਉਸ ਦੇ ਅੰਨ੍ਹੇ ਹੋਣ ਦਾ ਭੌਤਿਕ ਪ੍ਰਤੀਕ, ਉਸ ਵਿਚ ਦੂਰ ਦੀ ਸੋਚਣ ਦੀ ਦ੍ਰਿਸ਼ਟੀ ਦਾ ਅਭਾਵ ਹੈ। ਉਸ ਦੇ ਪੁੱਤਰ ਦਰਯੋਧਨ ਤੇ ਹੋਰ ਠੀਕ ਉਸ ਦੀ ਮਾਨਸਿਕਤਾ ਦੇ ਅਨੁਕੂਲ ਹਨ। ਅਗਿਆਨਤਾ ਤੋਂ ਹੀ ਦੁਸ਼ਟਤਾ ਅਤੇ ਬੇਈਮਾਨੀ ਉਪਜਦੀ ਹੈ। ਅੰਨ੍ਹੇ ਰਾਜੇ ਨੂੰ ਅਨਿਯਮਪੂਰਵਕ ਰਾਜ ਸੰਭਾਲਿਆ ਗਿਆ ਸੀ ਭਾਵੇਂ ਉਹ ਸਰੀਰਕ ਪੱਖੋਂ - ਇਸ ਦੇ ਯੋਗ ਨਹੀਂ ਸੀ। 'ਉਸ ਦੇ ਪੁੱਤਾਂ ਦੇ ਹੱਥਾਂ ਵਿਚੋਂ ਰਾਜ ਤਿਲਕ ਨਾ ਜਾਵੇ' ਦਾ ਡਰ, ਸਦਾ ਉਸ ਦੇ ਮਨ ਨੂੰ ਡਰਾਉਂਦਾ ਰਹਿੰਦਾ ਸੀ। ਉਸ ਦੇ ਪੁੱਤਰਾਂ ਵੱਲੋਂ ਕੀਤੀਆਂ ਵਧੀਕੀਆਂ ਸੰਬੰਧੀ ਜਾਣ ਕੇ ਵੀ ਭਾਵੇਂ, ਉਹ ਬਹੁਤ ਦੁਖੀ ਹੁੰਦਾ ਸੀ, ਪਰ ਆਪਣੇ ਨਾਲਾਇਕ ਪੁੱਤਰਾਂ ਵਿਰੁੱਧ ਕੋਈ ਕਾਰਵਾਈ ਨਹੀਂ ਸੀ ਕਰਦਾ। ਆਪਣੇ ਮਨ ਦੇ ਖੋਟ ਕਾਰਨ ਉਹ ਬਹੁਤ ਨਿਰਾਸ਼ਾਵਾਦੀ ਬਣ ਗਿਆ ਸੀ। ਫਿਰ ਵੀ ਸ਼੍ਰੀ ਭੀਸ਼ਮ ਪਿਤਾਮਾ, ਆਚਾਰੀਆ ਦਰੋਣ ਅਤੇ ਸ਼੍ਰੀ ਕ੍ਰਿਸ਼ਨ ਜੀ ਵੱਲੋਂ ਦਿੱਤੀਆਂ ਚੰਗੀਆਂ ਰਾਵਾਂ ਦੀ ਵੀ ਪਰਵਾਹ ਨਹੀਂ ਸੀ ਕਰਦਾ। ਕਿਉਂਕਿ ਉਸ ਦੇ ਅੰਦਰ ਹੰਕਾਰ ਸੀ, ਇਹ ਗ਼ਰੂਰ ਸੀ ਕਿ ਉਹ ਸਾਰੀ ਸਲਤੰਨਤ ਦਾ ਮਹਾਰਾਜਾ ਹੈ। ਧ੍ਰਿਤਰਾਸ਼ਟਰ ਦੀ ਇਹ ਦ੍ਰਿੜਤਾ ਤਾਮਸਿਕੀ ਹੈ, ਇਸ ਵਿੱਚੋਂ ਕੋਈ ਪ੍ਰਾਪਤੀ ਨਹੀਂ ਹੁੰਦੀ। ਧ੍ਰਿਤਰਾਸ਼ਟਰ ਵਰਗੇ ਅਨੇਕਾਂ ਵਿਅਕਤੀ ਇਸ ਸੰਸਾਰ ਵਿੱਚ ਹਨ, ਉਨ੍ਹਾਂ ਦੇ ਵੱਡੇ ਵਡੇਰੇ ਜੋ ਕੁੱਝ ਉਨ੍ਹਾਂ ਲਈ ਨਾਮਨਾ ਕਮਾ ਗਏ ਹਨ, ਉਨ੍ਹਾਂ ਦੀ ਕੇਵਲ ਇਹੋ ਜਾਇਦਾਦ ਹੈ। ਇਸ ਬਣੀ ਬਣਾਈ ਸ਼ੁਹਰਤ ਵਿਚ ਉਹ ਵਾਧਾ ਨਹੀਂ ਕਰ ਸਕਦੇ। ਉਨ੍ਹਾਂ ਵਿਚ ਨਾ ਸਮਝ ਨਾ ਵਿਵੇਕ ਅਤੇ ਨਾ ਹੀ ਸਹਿਣਸ਼ੀਲਤਾ ਹੁੰਦੀ ਹੈ। ਮਨ ਤੋਂ ਉਹ ਅੰਨ੍ਹੇ ਹੁੰਦੇ ਹਨ। ਨਾ ਉਨ੍ਹਾਂ ਦੇ ਧਨ ਦੌਲਤ ਕੰਮ ਆਉਂਦੀ ਹੈ। ਅਜਿਹੇ ਲੋਕਾਂ ਦਾ ਕੰਮ ਖਾਣਾ ਪੀਣਾ ਮੌਜ ਉਡਾਉਣਾ ਹੁੰਦਾ ਹੈ। ਉਨ੍ਹਾਂ ਦੇ ਸਾਰੇ ਸਾਧਨ ਉਨ੍ਹਾਂ ਦੇ ਕਿਸੇ ਵੀ ਕੰਮ ਨਹੀਂ ਆਉਂਦੇ। ਉਨ੍ਹਾਂ ਦੀ ਇੱਕੋ ਇਕ ਚਿੰਤਾ ਇਹ ਹੁੰਦੀ ਹੈ ਕਿ ਉਨ੍ਹਾਂ ਦੇ ਧਨ ਦੌਲਤ ਦਾ ਵਾਧਾ ਹੋਰ ਕਿਵੇਂ ਹੋਵੇ। ਉਹ ਜਿਹੜੇ ਦੌਲਤ ਦੇ ਚਿੱਕੜ ਵਿਚ ਫਸੇ ਹੁੰਦੇ ਹਨ,

ਹੁਣ ਉਦਾਸੀ ਉਪਰਾਮਤਾ ਦੇ ਚਿੱਕੜ ਵਿਚ ਫਸ ਜਾਂਦੇ ਹਨ। ਆਪਣੀ ਪਹਿਲੇ ਬੀਤੇ ਸਮੇਂ ਦੀ ਇਕੱਠੀ ਕੀਤੀ ਦੌਲਤ ਦੀ ਉਗਾਲੀ ਕਰਦੇ ਹੋਏ ਉਹ ਆਪਣੇ ਆਪ ਨੂੰ ਆਪਣੇ ਹੀ ਹੰਕਾਰ ਨਾਲ ਤਬਾਹ ਕਰ ਲੈਂਦੇ ਹਨ। ਕਿਉਂਕਿ ਉਹ ਮੂਰਖ ਹੁੰਦੇ ਹਨ, ਉਨ੍ਹਾਂ ਦਾ ਜੀਵਨ ਵੀ ਬਰਬਾਦ ਹੋ ਗਿਆ ਹੁੰਦਾ ਹੈ, ਉਹ ਉਸ ਨੂੰ ਹੀ ਚੁੱਕੀ ਫਿਰਦੇ ਹਨ। ਉਨ੍ਹਾਂ ਦੀ ਦ੍ਰਿੜਤਾ ਤਾਮਸ ਗੁਣਾਂ ਵਿਚੋਂ ਉਪਜੀ ਹੁੰਦੀ ਹੈ।



18.36 ਸ਼ਲੋਕ :

*सुखम् तु इदानीम् त्रि-विधम्, श्रृ-णु मे भरत - ऋषभ। अभि-आसात् रमते यत्र, दुःख - अन्तम् च नि - गच्छति॥*

*ਸੁਖਮ੍ ਤੁ ਇਦਾਨੀਮ੍ ਤ੍ਰਿ ਵਿਧਮ੍, ਸ਼੍ਰਣੁ ਮੇ ਭਰਤ ਅ੍ਰਸ਼ਭ।*
*ਅਭਿ ਆਸਾਤ੍ ਰਮਤੇ ਯਤ੍ਰ, ਦੁਖ ਅਨਤੰਮ੍ ਚ ਨਿ ਗਛਤਿ॥*

੦ **ਸ਼ਬਦ ਅਰਥ** :- ਸੁਖਮ੍ਤੁ : ਖ਼ੁਸ਼ੀ। ਤੁ : ਸੱਚਮੁੱਚ। ਇਦਾਨੀਮ੍ : ਹੁਣ। ਤ੍ਰਿ ਵਿਧਮ੍ : ਤਿੰਨ ਪੱਖੀ। ਸ਼੍ਰਣੁ : ਸੁਣਨਾ। ਮੇ : ਮੈਨੂੰ। ਭਰਤ : ਹੇ ਭਾਰਤ। ਅਭਿਆਸਾਤ੍ : ਅਭਿਆਸ ਤੋਂ। ਰਮਤੇ : ਖ਼ੁਸ਼ੀ ਮਨਾਉਣੀ। ਯਤ੍ਰ : ਕਿਸ ਵਿਚ। ਦੁਖ : ਦੁਖ। ਅਨਤੰਮ੍ : ਦੁਖ ਦਾ ਅੰਤ। ਚ : ਅਤੇ। ਨਿਗਛਤਿ : ਪ੍ਰਾਪਤ ਕਰਨਾ।

੦ **ਸ਼ਲੋਕਾਰਥ** :- ਹੇ ਭਰਤ ਸ਼੍ਰੇਸ਼ਠ! ਹੁਣ ਤੂੰ ਮੇਰੇ ਕੋਲੋਂ ਤਿੰਨ ਪ੍ਰਕਾਰ ਦਾ ਜੋ ਸੁੱਖ ਹੁੰਦਾ ਹੈ, ਉਸ ਸੰਬੰਧੀ ਵੀ ਸੁਣ ਲੈ। ਏਥੇ (ਜਿਸ ਸੁੱਖ ਵਿਚ) ਵਿਅਕਤੀ ਅਭਿਆਸ ਨਾਲ ਆਨੰਦਮਈ ਹੋ ਜਾਂਦਾ ਹੈ, ਖ਼ੁਸ਼ੀ ਅਨੁਭਵ ਕਰਦਾ ਹੈ (ਉਥੇ ਉਹ) ਦੁੱਖਾਂ ਦੇ ਅੰਤ ਨੂੰ ਪ੍ਰਾਪਤ ਹੋ ਜਾਂਦਾ ਹੈ।

**ਪਦ-ਅਰਥ-ਵਿਸਥਾਰ** :- ੦ ਭਰਤ ਅਰੁੱਸ਼ਭ = ਭਰਤ ਵੰਸ਼ੀਆਂ ਵਿਚੋਂ ਸ਼੍ਰੇਸ਼ਠ ਅਰਜਨ! ਤੂੰ ਰਾਜਸ ਤਾਮਸ ਭੋਗਾਂ ਵਿਚ ਗ੍ਰਸਿਆ ਜਾਣ ਵਾਲਾ ਨਹੀਂ ਏਂ। ਇਨ੍ਹਾਂ ਉੱਪਰ ਵਿਜੇ ਪ੍ਰਾਪਤ ਕਰਨੀ ਤੇਰੇ ਲਈ ਮੁਸ਼ਕਲ ਨਹੀਂ। ਤੂੰ ਰਾਜਸ ਸੁੱਖ ਉੱਪਰ ਜਿੱਤ ਪ੍ਰਾਪਤ ਕਰ ਵੀ ਲਈ ਹੈ। ਸਵੱਰਗ ਦੀ ਉਰਵਸ਼ੀ ਵਰਗੀ ਸੁੰਦਰੀ ਨੂੰ ਤੂੰ ਠੁਕਰਾ ਦਿੱਤਾ ਹੈ। ਤੇ ਤੂੰ ਤਾਮਸ ਸੁਖ 'ਤੇ ਵੀ ਜਿੱਤ ਪ੍ਰਾਪਤ ਕਰ ਲਈ ਹੈ। ੦ ਨੀਂਦ (ਜੋ ਤਾਮਸ ਸੁੱਖ ਹੈ) ਨੂੰ ਵੀ ਤੂੰ ਜਿੱਤ ਲਿਆ ਹੈ। ਏਸੇ ਕਰਕੇ ਤੈਨੂੰ ਗੁਡਾਕੇਸ਼ ਕਹਿੰਦੇ ਹਨ। ੦ ਸੁਖਮ੍ਤੁ ਇਦਾਨੀਮ੍ ਤ੍ਰਿਵਿਧਮ੍ = ਗਿਆਨ ਕਰਮ, ਕਰਤਾ, ਬੁੱਧੀ ਤੇ ਧ੍ਰਤਿ ਦੇ ਤਿੰਨ ਤਿੰਨ ਸੁੱਖ ਦੱਸਣ ਪਿੱਛੋਂ ਏਥੇ 'ਤੁ' ਪਦ ਦੀ ਵਰਤੋਂ ਕੀਤੀ ਗਈ ਹੈ ਤੇ ਭਗਵਾਨ ਕਹਿੰਦੇ ਹਨ ਕਿ ਸੁਖ ਤਿੰਨ ਪ੍ਰਕਾਰ ਦਾ ਹੁੰਦਾ ਹੈ। ੦ ਸੁੱਖ ਦੀ ਇੱਛਾ - ਹੀ ਪਰਮਾਰਥ ਮਾਰਗ 'ਤੇ ਚੱਲਣ ਵਿਚ ਤੇ ਪਰਮਾਤਮਾ ਨੂੰ ਮਿਲਣ ਵਿਚ ਵੱਡੀ ਰੁਕਾਵਟ ਹੈ। ੦ ਸਾਤਵਿਕ ਸੁੱਖ ਮੋਹ ਸੰਬੰਧਾਂ ਕਾਰਨ ਬੰਧਨਕਾਰਕ ਹੋ ਜਾਂਦਾ ਹੈ। ਜੋ ਸਾਧਨ ਜਨ੍ਯ - ਧਿਆਨ ਤੇ ਇਕਾਗਰਤਾ ਦਾ ਸੁੱਖ ਵੀ ਲੈ ਲਿਆ ਜਾਵੇ, ਤਾਂ ਉਹ ਵੀ ਬੰਧਨ ਕਾਰਕ ਹੋ ਜਾਂਦਾ ਹੈ। (14.06) (5.21ਤੇ 6.21-28) ੦ ਏਥੇ ਇਦਾਨੀਮ੍ ਕਹਿਣ ਦਾ ਭਾਵ ਹੈ ਕਿ ਅਰਜਨ, ਸੰਨਿਆਸ ਤੇ ਤਿਆਗ ਨੂੰ ਜਾਣਨਾ ਚਾਹੁੰਦਾ ਹੈ - ਉਸ ਦੀ ਜਿਗਿਆਸਾ ਦੇ ਉੱਤਰ ਵਿਚ ਭਗਵਾਨ ਨੇ ਤਿਆਗ ਗਿਆਨ, ਕਰਮ, ਕਰਤਾ, ਬੁੱਧੀ ਤੇ ਧ੍ਰਤਿ ਦੇ ਤਿੰਨ ਤਿੰਨ ਰੂਪ ਦੱਸੇ ਹਨ। ਪਰ ਇਨ੍ਹਾਂ ਵਿਚ ਸੁੱਖ ਦਾ ਹੀ ਬੋਲ-ਬਾਲਾ ਹੈ। ਭਗਵਾਨ ਕਹਿੰਦੇ ਹਨ ਤੂੰ ਉਸ ਦੀ ਸਿੱਧੀ ਲਈ ਸੁੱਖ ਦੇ ਭੇਦਾਂ ਸੰਬੰਧੀ ਜਾਣਕਾਰੀ ਲੈ। ਤ੍ਰਿਵਿਧਮ੍ ਸ਼੍ਰਣੁ = ਲੋਕ ਦਿਨ ਰਾਤ ਰਾਜਸ ਤੇ ਤਾਮਸ ਸੁੱਖਾਂ ਵਿੱਚ ਲੱਗੇ ਰਹਿੰਦੇ ਹਨ। ਇਸ ਨੂੰ ਅਸਲੀ ਸੁੱਖ ਮੰਨਦੇ ਹਨ। ਇਸ ਲਈ ਸੰਸਾਰਕ ਭੋਗਾਂ ਅਤੇ ਪ੍ਰਾਣਾਂ ਤੋਂ ਉੱਚਾ ਉੱਠਕੇ ਜੋ ਸੁੱਖ ਵੀ ਹੈ, ਉਹ ਸਾਤ੍ਵਿਕ ਸੁੱਖ ਹੈ। ਸਾਤਵਿਕ ਸੁੱਖਾਂ ਦਾ ਗ੍ਰਹਿਣ ਤੇ ਰਾਜਸ ਤੇ ਤਾਮਸ ਸੁੱਖਾਂ ਦਾ ਤਿਆਗ ਕਰਨਾ ਜ਼ਰੂਰੀ ਹੈ। ਰਾਜਸ ਤੇ ਤਾਮਸ ਸੁੱਖ ਵਿਚ ਅਭਿਆਸ ਨਹੀਂ ਕਰਨਾ ਪੈਂਦਾ। ਉਸ ਵਿਚ ਤਾਂ ਪ੍ਰਾਣੀ ਮਾਤ੍ਰ ਦੀ ਪਰਿਣਾਮ ਮਾਤਰ ਸੁਭਾਵਿਕ ਹੀ ਖਿੱਚ ਹੁੰਦੀ ਹੈ। ੦ ਰਾਜਸ ਤਾਮਸ ਸੁੱਖ ਵਿਚ ਇੰਦ੍ਰੀਆਂ ਦਾ ਵਿਸ਼ਿਆਂ ਵੱਲ ਤੇ ਮਨ ਬੁੱਧੀ ਦਾ ਭੋਗ ਸੰਗ੍ਰਹਿ ਵੱਲ ਤੇ ਥਕਾਵਟ ਹੋਣ 'ਤੇ ਨੀਂਦ ਆਦਿ ਵੱਲ ਖਿੱਚ ਪੈਦਾ ਹੁੰਦੀ ਹੈ। ਇਹ ਸੁੱਖ ਹੁੰਦੇ ਹਨ 1. ਵਿਸ਼ੇਸ਼ਣ 2. ਅਭਿਮਾਨ-ਜਣ 3. ਪ੍ਰਸ਼ੰਸਾ ਜਣ ਅਥਵਾ ਨੀਂਦ-ਜਣ, ਇਹ ਸਾਰੇ ਚੰਗੇ ਲੱਗਦੇ ਹਨ। ਇਹ ਸਾਰੇ ਪ੍ਰਾਣੀ ਹੋਰ ਯੋਨੀਆਂ ਵਿਚ ਵੀ ਭੋਗਦੇ ਹਨ। ੦ ਅਭਿਆਸਾਤ ਰਮਤੇ = ਪਦ ਦਾ ਭਾਵ ਇਹ ਨਹੀਂ ਹੈ ਕਿ ਸਾਤਵਿਕ ਸੁੱਖ ਦਾ ਭੋਗ ਕੀਤਾ ਜਾਵੇ। ਸਾਤਵਿਕ ਸੁੱਖ ਵਿਚ ਅਭਿਆਸ ਨਾਲ ਹੀ ਰੁਚੀਪ੍ਰਿਯਤਾ, ਤੇ ਪ੍ਰਵਿਰਤੀ ਹੋਣ ਨੂੰ ਹੀ ਏਥੇ ਰਮਣ ਕਿਹਾ ਗਿਆ ਹੈ। ੦ ਦੁੱਖ ਅੰਤਮ੍ ਚ ਨਿ ਗਛਤਿ = ਉਸ ਸਾਤਵਿਕ ਸੁੱਖ ਵਿਚ ਅਭਿਆਸ ਨਾਲ ਜਿਵੇਂ ਜਿਵੇਂ ਰੁਚੀ ਤੇ ਪ੍ਰਿਯਤਾ ਵਧਦੀ ਜਾਂਦੀ ਹੈ ਤਾਂ ਹੀ ਪਰਿਣਾਮ ਰੂਪ ਵਿਚ ਸੁੱਖ ਦੁੱਖ ਦਾ ਨਾਸ਼ ਹੁੰਦਾ ਜਾਂਦਾ ਹੈ। ਪਰਸੰਨਤਾ ਸੁੱਖ ਤੇ ਆਨੰਦ ਵਧਦੇ ਜਾਂਦੇ ਹਨ (2.65) ੦ ਚ - ਦੇਣ ਦਾ ਭਾਵ ਹੈ ਕਿ ਜਦ ਤੱਕ ਸਾਤਵਿਕ ਸੁੱਖ ਹੀ ਪਰਮਾਤਮ ਵਿਸ਼ਯਕ ਬੁੱਧੀ ਦੀ ਪ੍ਰਸੰਨਤਾ ਤੋਂ ਪੈਦਾ ਹੋਇਆ ਹੈ। ੦ ਆਤ੍ਮ ਬੁੱਧਿ ਪ੍ਰਸਾਦ ਜਮ੍ - ਜੋ ਉਤਪਨ ਹੋਣ ਵਾਲਾ ਹੁੰਦਾ ਹੈ ਉਹ ਜ਼ਰੂਰ ਨਸ਼ਟ ਹੁੰਦਾ ਹੈ। ਅਜਿਹੇ ਸੁੱਖ ਵਿਚ ਦੁੱਖਾਂ ਦਾ ਅੰਤ ਕਿਵੇਂ ਹੋਵੇਗਾ ? ਇਸ ਲਈ ਸਾਤਵਿਕ ਸੁੱਖ ਵੀ ਮੋਹ ਸੰਬੰਧ ਨਹੀਂ ਹੋਣੇ ਚਾਹੀਦੇ। ੦ ਜਿਸ ਬੁੱਧੀ ਵਿਚ ਸੰਸਾਰਕ ਮਾਨ ਵਡਿਆਈ ਆਦਰ, ਧਨ ਸੰਗ੍ਰਹਿ, ਵਿਸ਼ਯਜਣ ਸੁੱਖ ਆਦਿ ਦਾ ਮਹੱਤਵ ਨਹੀਂ ਰਹਿੰਦਾ, ਕੇਵਲ ਪਰਮਾਤਮਾ ਵਿਸ਼ੇ ਵਿਚਾਰ ਅਧੀਨ ਰਹਿੰਦਾ ਹੈ, ਉਹ ਅਸਲ ਵਿਚ ਸਾਤਵਿਕ ਸੁੱਖ ਹੈ (2.64) ਭਾਵ ਇਹ ਹੈ ਕਿ ਸੰਸਾਰਕ ਸੰਯੋਗਜਨਯ ਸੁੱਖ ਵਿਚ ਪੂਰੀ ਤਰ੍ਹਾਂ ਪਰਮਾਤਮਾ ਵਿੱਚ ਬੁੱਧੀ ਦੇ ਮਿਲਣ ਨੂੰ ਸਾਤਵਿਕ ਸੁੱਖ ਕਹਿੰਦੇ ਹਾਂ।

**ਵਿਆਖਿਆ** :- ਖ਼ੁਸ਼ੀ ਦੀ ਤਲਾਸ਼ ਹੀ ਤਾਂ ਹੁੰਦੀ ਹੈ, ਜੋ ਜੀਵਨ ਨੂੰ ਗਤੀਸ਼ੀਲਤਾ ਪ੍ਰਦਾਨ ਕਰਦੀ ਹੈ। ਕੋਈ ਅਜਿਹਾ ਜੀਵ ਨਹੀਂ, ਜਿਸ ਨੂੰ ਖ਼ੁਸ਼ੀ ਦੀ ਲੋੜ ਨਾ ਹੋਵੇ। ਬੇਪਨਾਹ ਯਤਨ ਕੀਤੇ ਜਾਂਦੇ ਹਨ ਕਿ ਅਸੀਂ ਖ਼ੁਸ਼ੀ ਪ੍ਰਾਪਤ ਕਰ ਸਕੀਏ। ਕੁੱਝ ਕੁ ਲੋਕਾਂ ਦੇ ਅੱਗੇ ਖ਼ੁਸ਼ੀ ਇੰਜ ਆਉਂਦੀ ਹੈ, ਜਿਵੇਂ ਰੌਸ਼ਨੀ ਦੀ ਇਕ ਚਮਕ ਪੈਂਦੀ ਹੈ। ਜਦੋਂ ਕੋਈ ਉਸ ਨੂੰ ਸਾਂਭਣਾ ਚਾਹੁੰਦਾ ਹੈ, ਉਸ ਨੂੰ ਫੜਦਾ ਹੈ ਤਾਂ ਉਹ ਅਲੋਪ ਹੋ ਜਾਂਦੀ ਹੈ। ਫਿਰ ਵੀ ਅਸੀਂ ਇਸ ਦੀ ਤਲਾਸ਼ ਕਰਦੇ ਰਹਿੰਦੇ ਹਾਂ ਤੇ ਕਦੇ ਵੀ ਬੰਦ ਨਹੀਂ ਕਰਦੇ। ਕੁੱਝ ਵਿਅਕਤੀਆਂ ਲਈ ਖ਼ੁਸ਼ੀ ਇੰਜ ਹੈ, ਜਿਵੇਂ ਕੋਈ ਚੋਂਦੇ ਘੜੇ ਵਿਚ ਪਾਣੀ ਪਾ ਰਿਹਾ ਹੋਵੇ, ਇਹ ਘੜਾ ਕਦੇ ਵੀ ਨਹੀਂ ਭਰਦਾ। ਜਦੋਂ ਵੀ ਇਸ ਨੂੰ ਢੂੰਡਦਾ ਹੈ ਤਾਂ ਇਹ ਭੁਲਾਵੇ ਵਿਚ ਗੁੰਮ ਹੋ ਜਾਂਦੀ ਹੈ। ਪਰ ਫਿਰ ਵੀ ਅਸੀਂ ਇਸ ਨੂੰ ਢੂੰਡਦੇ ਹੀ ਰਹਿੰਦੇ ਹਨ। ਜੀਵਨ ਆਸ ਦੇ ਸਹਾਰੇ ਹੈ। ਕਈ ਵਿਅਕਤੀਆਂ ਦਾ ਖ਼ੁਸ਼ੀ ਪ੍ਰਤਿ ਅਨੁਭਵ ਵਿਲੱਖਣ ਹੁੰਦਾ ਹੈ। ਵੱਧ ਰਹੇ ਚੰਦ੍ਰਮਾਂ ਵਾਂਗ ਉਨ੍ਹਾਂ ਦੀ ਖ਼ੁਸ਼ੀ ਵਧਦੀ ਰਹਿੰਦੀ ਹੈ। ਉਹ ਬਿਨਾਂ ਰੁਕਾਵਟ ਦੀ ਖ਼ੁਸ਼ੀ ਦੇ ਵਾਰਸ ਬਣ ਜਾਂਦੇ ਹਨ, ਜਿਹੜੀ ਪਰਮਾਤਮਾ ਦੀ ਬਖਸ਼ਸ਼ ਹੁੰਦੀ ਹੈ। ਖ਼ੁਸ਼ੀ ਦੀ ਭਿੰਨਤਾ ਦੇ ਪਿੱਛੇ ਜੋ ਵੀ ਆਨੰਦ ਹੈ, ਉਸ ਦਾ ਅਧਿਐਨ ਜ਼ਰੂਰੀ ਹੈ। ਆਦਮੀ ਦੇ ਜੀਵਨ ਦੇ ਵਿਵਹਾਰ ਨੂੰ ਅਭਿਆਸ ਰਾਹੀਂ ਬਦਲਿਆ ਜਾ ਸਕਦਾ ਹੈ। ਅਭਿਆਸ ਹੀ ਜ਼ਬਰਦਸਤ ਹਥਿਆਰ ਹੈ। ਸਰੀਰ ਸਿਖਿਆ ਦੀ ਵਰਤੋਂ ਇਸ ਲਈ ਸਵੈ ਦੀ ਗਵਾਹੀ ਹੈ। ਮਨ ਦਾ ਸਭਿਆਚਾਰ ਫਿਰ ਵੀ ਨਤੀਜੇ ਦੇ ਤੌਰ 'ਤੇ ਹੈ। ਇਹ ਵਿਰਸੇ ਵਿਚ ਮਿਲਿਆ ਵਿਸ਼ੇਸ਼ ਲੱਛਣ ਹੈ, ਜੋ ਸਥਿਰ ਅਭਿਆਸ ਹੈ। ਇਕ ਵਿਅਕਤੀਗਤ ਤਬਦੀਲੀ ਅਭਿਆਸ ਵਿਚ ਤਬਦੀਲੀ ਲਿਆਉਂਦੀ ਹੈ। ਜਾਨਵਰਾਂ ਦੇ ਮਾਮਲੇ ਵਿਚ ਵੀ ਇਹ ਸੱਚ ਹੈ। ਸੰਖੇਪ ਅਭਿਆਸ ਤੇ ਕਦੇ ਕਦੇ ਕੀਤੇ ਯਤਨ ਸਫਲ ਨਹੀਂ ਹੁੰਦੇ। ਪਰ ਨਿਰੰਤਰ ਤੇ ਲੰਮੇਰੇ ਅਭਿਆਸ ਦਾ ਪ੍ਰਭਾਵ ਵਧੇਰੇ ਹੁੰਦਾ ਹੈ। ਦੁੱਖ ਨੂੰ ਮਿਟਾਉਣ ਅਤੇ ਸਥਿਰ ਖ਼ੁਸ਼ੀ ਲੰਮੇ ਅਭਿਆਸ ਰਾਹੀਂ ਸੰਭਵ ਹੈ।

✪ ✪ ✪

18.37 ਸ਼ਲੋਕ :

*यत् तत् अग्रे विषम् इव, परिणामे अ-मृत-उपमम्। तत् सुखम् सात्त्विकम् प्र-उक्तम्, आत्म (न्) बुद्धि-प्र-साद-जम्॥*

*ਯਤ੍ ਤਤ੍ ਅਗ੍ਰੇ ਵਿਸ਼ਮ੍ ਏਵ, ਪਰਿਨਾਮੇ ਅਮ੍ਰਤ ਅਪਮਮ੍।*

*ਤਤ੍ ਸੁਖਮ੍ ਸਾਤਿੱਵਕਮ੍ ਪ੍ਰਉੱਤਕਮਮ, ਆਤ੍ਮ (ਨ੍) ਬੁਧਿ ਪ੍ਰਸਾਦ ਜਮ੍॥*

**੦ ਸ਼ਬਦ ਅਰਥ :–** ਯਤ੍ : ਕਿਹੜਾ। ਤਤ੍ : ਉਹ। ਅਗ੍ਰੇ : ਪਹਿਲਾਂ ਹੀ। ਵਿਸ਼ਮ੍ : ਜ਼ਹਿਰ। ਪਰਿਨਾਮੇ : ਅੰਤ ਚ, ਅਮ੍ਰਤ ਅਪਮਮ੍ : ਅੰਮ੍ਰਿਤ ਵਾਂਗ। ਅਪਮਮ੍ : ਵਰਗਾ। ਤਤ੍ : ਉਹ। ਸੁਖਮ੍ : ਖੁਸ਼ੀ। ਸਤਿੱਵਕਮ੍ : ਸਾਤਵਿਕ। ਪ੍ਰਉਤਕਮ੍ : ਐਲਾਨ ਕੀਤਾ ਜਾਂਦਾ ਹੈ। ਆਤਮ੍ ਬੁੱਧੀ ਪ੍ਰਸਾਦ ਜਮ੍ : ਸਵੈ ਅਨੁਭਵ ਦੇ ਨਾਲ ਆਪਣੇ ਮਨ ਵਿਚੋਂ ਸਵੈ ਸ਼ੁੱਧਤਾ ਵਿਚੋਂ ਜਨਮ ਲਿਆ।

**੦ ਸ਼ਲੋਕਾਰਥ :–** ਜੋ ਉਹ (ਸੁਖ) ਪਹਿਲੀ ਜ਼ਹਿਰ ਵਰਗਾ ਜਾਪਦਾ ਹੈ। ਪਰ ਪਰਿਨਾਮ ਵਿਚ ਅੰਮ੍ਰਿਤ ਦੇ ਬਰਾਬਰ ਹੈ। ਆਤਮ ਬੁੱਧੀ ਦੇ ਪ੍ਰਸਾਦ ਤੋਂ (ਆਤਮ ਬੁੱਧੀ ਦੀ ਨਿਰਮਲਤਾ ਅਤੇ ਪ੍ਰਸੰਨਤਾ ਤੋਂ) ਉਤਪਨ ਹੋਇਆ ਉਹ ਸੁੱਖ ਸਾਤਵਿਕ ਕਿਹਾ ਗਿਆ ਹੈ।

**ਪਦ–ਅਰਥ–ਵਿਸਥਾਰ :–** ੦ ਯਤ੍ ਤਤ੍ ਅਗ੍ਰੇ ਵਿਸ਼ਮ੍ ਇਵ – ਏਥੇ ਯਤ੍ਤਤ੍ ਕਹਿਣ ਦਾ ਭਾਵ ਇਹ ਹੈ ਕਿ ਯਤ੍ ਤਾਂ ਸਾਤਵਿਕ ਸੁੱਖ ਹੈ ਅਤੇ ਤਤ੍ ਪਰ ਹੈ, ਜਿਸ ਦਾ ਅਨੁਭਵ ਨਹੀਂ ਹੋਇਆ। ਅਜੇ ਤਾਂ ਉਸ ਸੁੱਖ ਨੂੰ ਪ੍ਰਾਪਤ ਕਰਨ ਦਾ ਉਦੇਸ਼ ਬਣਾਇਆ ਹੈ। ਜਦ ਕਿ ਤਾਮਸ ਤੇ ਰਾਜਸ ਸੁੱਖ ਦਾ ਅਜੇ ਅਨੁਭਵ ਹੁੰਦਾ ਹੈ। ਇਸ ਲਈ ਅਨੁਭਵ ਜਨ੍ਯ ਰਾਜਸ ਤੇ ਤਾਮਸ ਸੁੱਖ ਦਾ ਤਿਆਗ ਕਰਨ ਵਿਚ ਮੁਸ਼ਕਲ ਆਉਂਦੀ ਹੈ। ੦ ਲਕਸ਼ ਰੂਪ ਵਿਚ ਜੋ ਸਾਤਵਿਕ ਸੁੱਖ ਹੈ, ਉਸ ਦੀ ਪ੍ਰਾਪਤੀ ਲਈ ਕੀਤਾ ਰਸਹੀਣ ਅਭਿਆਸ ਮੁੱਢ ਤੋਂ ਜ਼ਹਿਰ ਵਾਂਗ ਲੱਗਦਾ ਹੈ। ੦ ਅਗ੍ਰੇ ਵਿਸ਼ਮ੍ ਏਵ – ਭਾਵ ਇਹ ਹੈ ਕਿ ਅਨੁਭਵ ਜਨ੍ਯ ਰਾਜਸ ਤੇ ਤਾਮਸ ਸੁੱਖ ਦਾ ਤਾਂ ਤਿਆਗ ਕਰ ਦਿੱਤਾ, ਤੇ ਲਕਸ਼ ਵਾਲਾ ਸਾਤਵਿਕ ਸੁੱਖ ਮਿਲਿਆ ਨਹੀਂ, ਇਸ ਲਈ ਇਹ ਸਾਤਵਿਕ ਸੁੱਖ ਮੁੱਢ ਵਿਚ ਜ਼ਹਿਰ ਵਰਗਾ ਜਾਪਦਾ ਹੈ। ੦ ਰਾਜਸ ਤੇ ਤਾਮਸ ਸੁੱਖ ਨੂੰ ਅਨੇਕ ਯੋਨੀਆਂ ਵਿਚ ਭੋਗਦੇ ਆਏ ਹਾਂ। ਇਨ੍ਹਾਂ ਨੂੰ ਇਸ ਜਨਮ ਵਿਚ ਵੀ ਭੋਗਾਂਗੇ। ਭੋਗੇ ਹੋਏ ਸੁੱਖ ਦੀ ਯਾਦ ਆਉਣ ਨਾਲ ਰਾਜਸ ਤੇ ਤਾਮਸ ਸੁੱਖ ਵਿਚ ਸੁਭਾਵਿਕ ਹੀ ਮਨ ਲੱਗ ਜਾਂਦਾ ਹੈ। ਪਰ ਸਾਤਵਿਕ ਸੁੱਖ ਐਨਾ ਭੋਗਿਆ ਹੋਇਆ ਨਹੀਂ ਹੈ, ਇਸ ਲਈ ਇਸ ਵਿਚ ਮਨ ਛੇਤੀ ਨਹੀਂ ਲੱਗਦਾ। ਏਸੇ ਲਈ ਮੁੱਢ ਵਿਚ ਆਤਮ ਸੁੱਖ ਜ਼ਹਿਰ ਵਰਗਾ ਜਾਪਦਾ ਹੈ। ੦ ਸਾਤਵਿਕ ਸੁੱਖ ਜ਼ਹਿਰ ਵਾਂਗ ਨਹੀਂ ਹੈ, ਪਰ ਰਾਜਸ ਤੇ ਤਾਮਸ ਸੁੱਖ ਦਾ ਤਿਆਗ ਜ਼ਹਿਰ ਵਰਗਾ ਹੈ। ਜਿਵੇਂ ਛੋਟੇ ਬੱਚੇ ਨੂੰ ਉਸ ਦੀ ਖੇਡ ਤੋਂ ਛੁਡਵਾਕੇ ਉਸ ਨੂੰ ਪੜ੍ਹਨ ਲਈ ਬਿਠਾਇਆ ਜਾਵੇ ਤਾਂ ਪੜ੍ਹਾਈ ਉਸ ਨੂੰ ਜ਼ਹਿਰ ਵਰਗੀ ਲੱਗੇਗੀ। ਜੇ ਕੋਈ ਵਿਦਿਆਰਥੀ ਦੋ ਪ੍ਰੀਖਿਆਵਾਂ ਵਿਚ ਪਾਸ ਹੋ ਜਾਵੇ ਤਾਂ ਪੜ੍ਹਾਈ – ਉਸ ਨੂੰ ਚੰਗੀ ਲੱਗਦੀ ਹੈ। ੦ ਵਾਸਤਿਵ ਵਿਚ ਸਾਤਵਿਕ ਸੁੱਖ ਉਨ੍ਹਾਂ ਨੂੰ ਜ਼ਹਿਰ ਵਾਂਗ ਤਾਂ ਲੱਗਦਾ ਹੈ, ਜਿਨ੍ਹਾਂ ਲੋਕਾਂ ਦਾ ਰਾਜਸ ਤੇ ਤਾਮਸ ਨਾਲ ਰਾਗ ਹੈ। ਜਿਨ੍ਹਾਂ ਦੀ ਧ੍ਰਿਤਿ ਸਾਤਵਿਕ ਹੈ, ਉਨ੍ਹਾਂ ਸਾਧਕਾਂ ਨੂੰ ਸਾਤਵਿਕ ਸੁੱਖ ਮੁੱਢ ਤੋਂ ਅੰਮ੍ਰਿਤ ਵਰਗਾ ਅਨੁਭਵ ਹੋਵੇਗਾ। ੦ ਪਰਿਨਾਮੇ ਅੰਮ੍ਰਿਤ ਉਪਮਮ੍ – ਸਾਧਨ ਕਰਨ ਨਾਲ ਸਾਧਕ ਵਿਚ ਸਤਵਗੁਣ ਆਉਂਦੇ ਹਨ। ਜਿਨ੍ਹਾਂ ਦੇ ਆਉਣ ਨਾਲ ਇੰਦ੍ਰੀਆਂ ਤੇ ਅੰਤਹਕਰਣ ਵਿਚ ਸਵੱਛਤਾ ਨਿਰਮਲਤਾ, ਗਿਆਨ ਦਾ ਚਾਨਣ ਸ਼ਾਂਤੀ, ਨਿਰਵਿਕਾਰਤਾ ਤੇ ਸਦਗੁਣ ਪ੍ਰਵੇਸ਼ ਕਰਦੇ ਹਨ। ਇਨ੍ਹਾਂ ਦੀ ਪ੍ਰਾਪਤੀ ਨਾਲ ਅਸਲ ਅਕਸ਼ਯ ਸੁੱਖ ਦੀ ਪ੍ਰਾਪਤੀ ਹੁੰਦੀ ਹੈ। (5.29) ੦ ਤਤ੍ ਸੁਖਮ ਸਾਤਿੱਵਕਮ੍ ਪ੍ਰਉਤਕਮ੍ – ਸਤ ਸੰਗ, ਸਕੀਰਤਨ, ਜਪ ਧਿਆਨ ਚਿੰਤਨ ਆਦਿ ਨਾਲ ਜੋ ਸੁੱਖ ਮਿਲਦਾ ਹੈ ਉਹ ਮਾਨ ਵਡਿਆਈ ਆਰਾਮ, ਰੁਪਏ ਭੋਗ, ਆਦਿ ਵਿਸ਼–ਇੰਦ੍ਰੀਆਂ ਸੰਬੰਧ ਨਾਲ ਨਹੀਂ ਮਿਲਦਾ। ਅਜਿਹੇ ਸੰਬੰਧ ਬਣਾਉਣ ਨਾਲ ਤਾਂ ਆਲਸ ਨੀਂਦ ਤੇ ਪ੍ਰਮਾਦ ਵੀ ਨਹੀਂ ਮਿਲਦਾ। ਸਭ ਪਰਮਾਤਮਾ ਦੇ ਸੰਬੰਧ ਨਾਲ ਪ੍ਰਾਪਤ ਹੁੰਦਾ ਹੈ, ਇਹੋ ਸਾਤਵਿਕ ਸੁੱਖ ਹੈ।

**ਵਿਆਖਿਆ :–** ਗਿਆਨ ਵੈਰਾਗ ਧਿਆਨ ਅਤੇ ਸਮਾਧੀ ਦੇ ਅਭਿਆਸ ਦੇ ਰਾਹੀਂ ਮਿਲਣ ਵਾਲਾ ਹੋਣ ਦੇ ਕਾਰਨ ਸਾਤਵਿਕ ਸੁੱਖ ਸ਼੍ਰਮ ਸਾਧਯ ਹੁੰਦਾ ਹੈ ਅਤੇ ਇਸ ਲਈ ਇਹ ਮੁੱਢ ਵਿਚ ਜ਼ਹਿਰ ਵਰਗਾ ਪ੍ਰਤੀਤ ਹੁੰਦਾ ਹੈ। ਜਿਵੇਂ ਤੈਰਨਾ ਸਿੱਖਣ ਵਾਲੇ ਨੂੰ ਪਹਿਲਾਂ ਮੁੱਢ ਵਿਚ ਤੈਰਨ ਦੀ ਪ੍ਰਕਿਰਿਆ ਡਰਾਵਨੀ ਲੱਗਦੀ ਹੈ, ਡੁੱਬ ਕੇ ਮਰਨ ਦਾ ਡਰ ਬਣਿਆ ਰਹਿੰਦਾ ਹੈ। ਪਰ ਜਦੋਂ ਉਹ ਚੰਗੀ ਤਰ੍ਹਾਂ ਤੈਰਨਾ ਸਿੱਖ ਜਾਂਦਾ ਹੈ ਤਾਂ ਇਹੋ ਪ੍ਰਕਿਰਿਆ ਆਨੰਦਦਾਇਕ ਜਾਪਦੀ ਹੈ। ਜਿਹੜੀਆਂ ਥਾਵਾਂ ਨਵੀਆਂ ਅਜੀਬ ਹੁੰਦੀਆਂ ਹਨ, ਉਨ੍ਹਾਂ ਨੂੰ ਪਹਿਲੀ ਨਜ਼ਰੇ ਵੇਖਕੇ ਮਨ ਵਿਚ ਚੰਗੇ ਵਿਚਾਰ ਨਹੀਂ ਉਪਜਦੇ, ਪਰ ਜਦੋਂ ਨਿਰੰਤਰ ਨੇੜਤਾ ਤੇ ਪਹਿਚਾਣ ਵੱਧ ਜਾਂਦੀ ਹੈ ਤਾਂ ਉਹ ਬਹੁਤ ਸੁਹਾਵਣੀਆਂ ਲਗਦੀਆਂ ਹਨ। ਸਰੀਰ ਵਿਚ ਜੀਵਾਤਮਾ ਨੂੰ ਜੀਵਨ ਦੇ ਤੌਰ 'ਤੇ ਵਰਤੋਂ ਵਿਚ ਲਿਆਂਦਾ ਜਾਂਦਾ ਹੈ ਤੇ ਜੋ ਇੱਛਾਵਾਂ ਤੇ ਇੰਦ੍ਰਿਆਵੀ ਗਿਆਨ ਹੁੰਦਾ ਹੈ, ਉਹ ਪਹਿਲੇ ਜਨਮ 'ਚੋਂ ਪ੍ਰਾਪਤ ਹੁੰਦਾ ਹੈ। ਹੁਣ ਜਦੋਂ ਇੱਛਾਵਾਂ ਤੇ ਇੰਦ੍ਰਿਆਵੀ ਗਿਆਨ ਦੇ ਨਿਯੰਤਰਣ, ਸਰੀਰ ਤੋਂ ਵੱਖ ਹੋਣ ਦੀ ਪ੍ਰਕਿਰਿਆ ਆਤਮਾ ਦੀ ਸ਼ੁਹਰਤ ਲਈ ਉਪਾਸਨਾ ਸਾਰੇ ਅਭਿਆਸ ਉਸ ਨੂੰ ਅਜੀਬ ਤੇ ਦੁੱਖਦਾਇਕ ਜਾਪਦੇ ਹਨ। ਕਿਉਂਕਿ ਉਹ ਇਨ੍ਹਾਂ ਅੰਦਰ ਸੁਰੱਖਿਅਤ ਰਹਿੰਦਾ ਹੈ, ਉਸ ਨੂੰ ਪਤਾ ਲੱਗ ਜਾਂਦਾ ਹੈ ਕਿ ਉਸ ਦੀ ਪੂਰਨਤਾ ਜਾਂ ਸ਼੍ਰੇਸ਼ਠਤਾ ਉਸ ਦੇ ਆਪੇ ਵਿਚ ਹੈ, ਨਾ ਕਿ ਉਸ ਦੇ ਲੌਕਿਕ ਸੰਸਾਰ ਵਿਚ ਹੈ। ਉਹ ਤਾਂ ਇੰਜ ਹੈ, ਜਿਵੇਂ ਜਲ ਬਿਨ ਮਛਲੀ ਹੋਵੇ, ਜਦੋਂ ਤੱਕ ਕਿ ਉਹ ਇੰਦ੍ਰੀ ਅਨੁਭਵਸ਼ੀਲਤਾ ਅਥਵਾ ਸੰਵੇਦਨਸ਼ੀਲਤਾ ਵਿਚ ਜਿਉਂਦਾ ਹੈ। ਜਦੋਂ ਉਹ ਮੁੜ ਅਧਿਆਤਮ ਜੀਵਨ ਨੂੰ ਗ੍ਰਹਿਣ ਕਰ ਲੈਂਦਾ ਹੈ ਤਾਂ ਉਸ ਨੂੰ ਜਾਪਦਾ ਹੈ ਜਿਵੇਂ ਉਹ (ਜਲ ਬਿਨ ਮਛਲੀ ਜੋ ਤੜਪਦੀ ਹੈ) ਮੁੜ ਪਾਣੀ ਵਿਚ ਆ ਗਿਆ ਹੋਵੇ। ਜੋ ਅਧਿਆਤਮ ਜੀਵਨ ਲੰਘਾਉਣ ਦਾ ਇੱਛਕ ਹੈ, ਉਸ ਨੂੰ ਛੇਤੀ ਹੀ ਪਤਾ ਲੱਗ ਜਾਂਦਾ ਹੈ ਕਿ ਯੋਗ ਧਾਰਨ ਕਰਨ ਦੇ ਕੀ ਕੀ ਲਾਭ ਹਨ ? ਜੇ ਦੂਜਾ ਸੰਸਾਰਕ ਭੋਗੀਆਂ ਵਾਲਾ ਰਸਤਾ ਅਖਤਿਆਰ ਕਰਦਾ ਹੈ ਤਾਂ ਉਸ ਦੇ ਕੀ ਲਾਭ ਹਨ ? ਇਹ ਵੀ ਪਤਾ ਲੱਗ ਜਾਂਦਾ ਹੈ ਕਿ ਅਧਿਆਤਮਕ ਮਾਰਗ ਕਿੰਨਾ ਕੁ ਉਸਾਰਦਾ ਹੈ, ਸੰਸਾਰ ਭੋਗਣ ਵਾਲਾ ਮਾਰਗ ਕਿੰਨਾ ਦੁੱਖਦਾਇਕ ਹੁੰਦਾ ਹੈ ? ਸਰੀਰ ਦੇ ਸ਼ੁੱਧੀ ਕਰਨ ਤੋਂ ਵਧੇਰੇ ਮਹੱਤਵਪੂਰਨ ਮਨ ਦਾ ਸ਼ੁੱਧੀਕਰਣ ਹੈ। ਇਕ ਅਪਾਰਦਰਸ਼ੀ ਸ਼ੀਸ਼ੇ ਵਾਂਗ ਹੈ, ਜੋ ਜੀਵਨ ਦੀ ਬੁਨਿਆਦੀ ਅਥਵਾ ਮੂਲ ਸੱਚਾਈ ਨੂੰ ਦਰਸਾਉਂਦਾ ਹੈ। ਖੁਸ਼ੀ ਬਰਕਤ ਜਾਂ ਅਸੀਸ, ਵਰ, ਮਿਹਰ ਅਸਲ ਵਿਚ ਅੰਤਹਕਰਣ ਵਿਚ ਹੁੰਦੀ ਹੈ, ਨਾ ਕਿ ਇਹ ਸਵੈ ਤੋਂ ਬਾਹਰ। ਸੱਚਾਈ ਦੀ ਭਾਵਨਾ ਹੀ ਸਾਧਕ ਨੂੰ ਵਿਸਮਾਦ ਮਸਤੀ ਤੇ ਖੁਸ਼ੀ ਅਨੁਭਵ ਕਰਵਾਉਂਦੀ ਹੈ। ਇਹ ਸਵੱਰਗੀ ਸੁੱਖ ਸਥਿਰ ਹੋ ਜਾਂਦਾ ਹੈ। ਸਾਧਕ ਜੋ ਮੁਸ਼ਕਲ ਨਾਲ ਆਰੰਭ ਕਰਦਾ ਹੈ, ਜਾਂ ਮੁਸ਼ਕਲ ਕਾਰਜ ਸਮਝ ਕੇ ਆਰੰਭ ਕਰਦਾ ਹੈ, ਉਸ ਨੂੰ ਮਹਾਨਤਮ ਸਵੱਰਗੀ ਆਨੰਦ ਦੀ ਪ੍ਰਾਪਤੀ ਹੁੰਦੀ ਹੈ, ਜਦੋਂ ਉਹ ਸਾਧਨਾਂ ਦੇ ਸਿਖ਼ਰ 'ਤੇ ਹੁੰਦਾ ਹੈ। ਅਜਿਹਾ ਕੇਵਲ ਸਾਤਵਿਕ ਪੁਰਸ਼ਾਂ ਲਈ ਸੰਭਵ ਹੈ। ੦ ਸ਼੍ਰੀ ਰਾਮ ਕ੍ਰਿਸ਼ਨ ੦ 'ਪੁਰਾਣੇ ਸਮੇਂ ਦੀ ਗੱਲ ਹੈ ਕਿ ਜੈਯਪੁਰੀ ਗੋਵਿੰਦਾ ਦੇ ਮੰਦਰ ਦੇ ਪੁਜਾਰੀ ਬੜੇ ਬ੍ਰਹਮਚਾਰੀ ਹੋਇਆ ਕਰਦੇ ਸਨ ਅਤੇ ਅਧਿਆਤਮਕ ਦ੍ਰਿਸ਼ਟੀ ਤੋਂ ਉੱਤਮ ਤੇ ਸ਼ਕਤੀਸ਼ਾਲੀ ਸਨ। ਇਕ ਦਿਨ ਉਥੋਂ ਦੇ ਰਾਜਾ ਨੇ ਉਨ੍ਹਾਂ ਨੂੰ ਆਪਣੇ ਦਰਬਾਰ ਵਿਚ ਆਉਣ ਦਾ ਸੱਦਾ ਦਿੱਤਾ, ਪਰ ਉਨ੍ਹਾਂ ਨੇ ਇਸ ਸੱਦਾ ਪੱਤਰ ਨੂੰ ਠੁਕਰਾਉਂਦਿਆਂ ਕਹਿਲਾ ਭੇਜਿਆ, 'ਕਿ ਜੇ ਰਾਜਾ ਉਨ੍ਹਾਂ ਨੂੰ ਮਿਲਣ ਦਾ ਅਭਿਲਾਸ਼ੀ ਹੈ ਤਾਂ ਆਪ ਸਾਡੇ ਦਵਾਰ ਆ ਸਕਦਾ ਹੈ।' ਪਿੱਛੋਂ ਸਮਾਂ ਲੰਘਣ 'ਤੇ ਪੁਜਾਰੀਆਂ ਨੇ ਵਿਆਹ ਕਰਵਾ ਲਏ ਤੇ ਉਹ ਪਰਿਵਾਰ ਵਾਲੇ ਬਣ ਗਏ, ਉਨ੍ਹਾਂ ਦੇ ਕੁੱਝ ਬੱਚੇ ਵੀ ਹੋ ਗਏ। ਫੇਰ ਉਹ ਰਾਜਾ ਦੇ ਮਹਿਲੀਂ ਆਪ ਹੀ ਜਾਣ ਲੱਗੇ, ਕਦੇ ਕਿਸੇ ਬਹਾਨੇ, ਕਦੇ ਕਿਸੇ ਬਹਾਨੇ। ਉਨ੍ਹਾਂ

ਨੂੰ ਆਪਣੇ ਘਰੇਲੂ ਪਰਿਵਾਰਕ ਮਾਮਲਿਆਂ ਲਈ ਰਾਜ ਦੀ ਸਰਪ੍ਰਸਤੀ ਦੀ ਲੋੜ ਪੈਣ ਲੱਗੀ। ਗ਼ਰੀਬ ਪੁਜਾਰੀ ਹੋਰ ਕਰ ਵੀ ਕੀ ਸਕਦੇ ਸਨ ? ਉਨ੍ਹਾਂ ਨੇ ਆਪਣੀਆਂ ਆਪਣੀਆਂ ਪਤਨੀਆਂ ਤੇ ਆਪਣੇ ਆਪਣੇ ਬੱਚਿਆਂ ਦੀ ਦੇਖ ਭਾਲ ਵੀ ਕਰਨੀ ਸੀ। ਜਦੋਂ ਕੋਈ ਵਿਅਕਤੀ ਆਪਣੀ ਹਵਸ ਦਾ ਸ਼ਿਕਾਰ ਹੋ ਕੇ ਉਸ ਦਾ ਗ਼ੁਲਾਮ ਬਣ ਜਾਂਦਾ ਹੈ, ਉਹ ਡਿੱਗ ਪੈਂਦਾ ਹੈ ਤੇ ਗ਼ੁਲਾਮ ਬਣ ਜਾਂਦਾ ਹੈ, ਆਦਮੀ ਦੇ ਅਧੀਨ ਹੋ ਜਾਂਦਾ ਹੈ ਤੇ ਉਹ ਆਪਣੀਆਂ ਖੁਸ਼ੀਆਂ ਤੋਂ ਵੀ ਹੱਥ ਧੋ ਬਹਿੰਦਾ ਹੈ।"



18.38 ਸ਼ਲੋਕ :

*विषय-इन्द्रिय-सम्-योगात्, यत् तत् अग्रे अ-मृत-उपमम्। परिणामे विषम् इव, तत् सुखम् राजसम् स्मृ-तम्॥*

*ਵਿਸ਼ਯ ਇੰਦ੍ਰਯ ਸਮ੍ ਯੋਗਾਤ੍, ਯਤ੍ ਤਤ੍ ਅਗ੍ਰੇ ਅਮ੍ਰਤ ਉਪਮਮ੍।*
*ਪਰਿਣਾਮੇ ਵਿਸ਼ਮ੍ ਇਵ, ਤਤ੍ ਸੁਖਮ੍ ਰਾਜਸਮ੍ ਸਮ੍ਰਤਮ੍॥*

੦ **ਸ਼ਬਦ ਅਰਥ** :– ਵਿਸ਼ਵ ਇੰਦ੍ਰਯ ਸਮ੍ਯੋਗਾਤ੍ : ਇੰਦ੍ਰਿਆਵੀ ਅੰਗ ਦੇ ਵਸਤੂ ਦੇ ਨਾਲ ਸੰਬੰਧਿਤ ਹੋਣ ਤੋਂ। ਯਤ੍ : ਕਿਹੜਾ। ਤਤ੍ : ਉਹ। ਅਗ੍ਰੇ : ਪਹਿਲਾਂ ਹੀ। ਅਮ੍ਰਤ ਉਪਮਮ੍ : ਅੰਮ੍ਰਿਤ ਵਾਂਗ। ਪਰਿਣਾਮੇ : ਅੰਤ ਵਿਚ। ਵਿਸ਼ਮ੍ : ਜ਼ਹਿਰ। ਇਵ : ਵਰਗਾ। ਤਤ੍ : ਉਹ। ਸੁਖਮ੍ : ਖੁਸ਼ੀ। ਰਾਜਸਮ੍ : ਰਾਜਸਿਕ। ਸਮ੍ਰਤਮ੍ : ਐਲਾਨ ਕੀਤਾ ਗਿਆ ਹੈ।

੦ **ਸ਼ਲੋਕਾਰਥ** :– ਵਿਸ਼ਯ ਤੇ ਇੰਦ੍ਰੀਆਂ ਦੇ ਸੰਯੋਗ ਨਾਲ (ਉਤਪਨ ਹੋਇਆ) ਜੋ ਉਹ (ਸੁੱਖ) ਪਹਿਲੇ ਅੰਮ੍ਰਿਤ ਵਾਂਗ ਲਗਦਾ ਹੁੰਦਾ ਹੈ। ਪਰ ਪਰਿਣਾਮ ਸਰੂਪ ਅੰਤ ਵਿਚ ਜ਼ਹਿਰ ਵਰਗਾ ਹੁੰਦਾ ਹੈ। ਇਹ ਸੁੱਖ ਰਾਜਸਿਕ ਕਿਹਾ ਗਿਆ ਹੈ।

**ਪਦ-ਅਰਥ-ਵਿਸਥਾਰ** :– ਵਿਸ਼ੇ ਇੰਦ੍ਰਯ ਸਮ੍ ਯੋਗਾਤ੍ – ਵਿਸ਼ਿਆਂ ਤੇ ਇੰਦ੍ਰੀਆਂ ਦੇ ਸੰਯੋਗ ਤੋਂ ਹੋਣ ਵਾਲਾ ਜੋ ਸੁੱਖ ਹੈ, ਉਸ ਵਿਚ ਅਭਿਆਸ ਨਹੀਂ ਕਰਨਾ ਪੈਂਦਾ। ਕਾਰਣ ਕਿ ਉਹ ਪ੍ਰਾਣੀ ਕਿਸੇ ਵੀ ਯੋਨੀ ਵਿਚ ਜਾਂਦਾ ਹੈ, ਉਥੇ ਉਸ ਨੂੰ ਵਿਸ਼ਿਆਂ ਅਤੇ ਇੰਦ੍ਰੀਆਂ ਦੇ ਸੰਯੋਗ ਤੋਂ ਮਿਲਣ ਵਾਲਾ ਸੁੱਖ ਭੋਗਣਾ ਪੈਂਦਾ ਹੈ। ੦ ਸ਼ਬਦ, ਸਪੱਰਸ਼ ਆਦਿ ਪੰਜਾਂ ਵਿਸ਼ਿਆਂ ਦਾ ਸੁੱਖ, ਪਸ਼ੂ ਪੰਛੀ, ਕੀੜੇ ਪਤੰਗੇ ਆਦਿ ਸਾਰੇ ਪ੍ਰਾਣੀਆਂ ਨੂੰ ਮਿਲਦਾ ਹੈ। ਰਾਜਸ ਸੁੱਖ ਵਿਚ ਅਭਿਆਸ ਦੀ ਲੋੜ ਨਹੀਂ ਹੁੰਦੀ। ੦ ਯਤ੍ ਤਤ੍ ਅਗ੍ਰੇ ਅਮ੍ਰਤ ਉਪਮਮ੍ – ਰਾਜਸ ਸੁੱਖ ਨੂੰ ਪਹਿਲਾਂ ਅੰਮ੍ਰਿਤ ਵਰਗਾ ਕਹਿਣ ਦਾ ਭਾਵ ਇਹ ਹੈ, ਕਿ ਸੰਸਾਰਕ ਵਿਸ਼ਿਆਂ ਦੀ ਪ੍ਰਾਪਤੀ ਦੀ ਸੰਭਾਵਨਾ ਦੇ ਸਮੇਂ ਮਨ ਵਿਚ ਜਿੰਨਾ ਸੁੱਖ ਹੁੰਦਾ ਹੈ, ਉਨਾ ਸੁੱਖ ਮਸਤੀ ਤੇ ਰਾਜੀਪਨ ਵਿਸ਼ਿਆਂ ਦੇ ਮਿਲਣ 'ਤੇ ਨਹੀਂ ਰਹਿੰਦਾ। ਮਿਲਣ 'ਤੇ ਵੀ ਮੁੱਢ ਵਿਚ ਕਿਹੋ ਜਿਹਾ ਸੁੱਖ ਹੁੰਦਾ ਹੈ, ਥੋੜ੍ਹੇ ਸਮੇਂ ਪਿੱਛੋਂ ਉਹੋ ਜਿਹਾ ਸੁਖ ਨਹੀਂ ਹੁੰਦਾ। ਉਸ ਵਿਸ਼ੇ ਨੂੰ ਭੋਗਦੇ ਭੋਗਦੇ ਜਦ ਭੋਗਣ ਦੀ ਸ਼ਕਤੀ ਘਟ ਜਾਂਦੀ ਹੈ ਤਾਂ ਉਸ ਸਮੇਂ ਸੁੱਖ ਨਹੀਂ ਹੁੰਦਾ। ਬਲਕਿ ਹੌਲੇ-2 ਜਲਣ ਬੇਚੈਨੀ ਹੋਣ ਲੱਗਦੀ ਹੈ, ਏਸੇ ਲਈ ਰਾਜਸੀ ਸੁੱਖ ਨੂੰ ਮੁੱਢ ਵਿਚ ਅੰਮ੍ਰਿਤ ਕਿਹਾ ਗਿਆ ਹੈ। ੦ ਦੂਜਾ ਭਾਵ ਇਹ ਹੈ ਕਿ ਮਨ ਵਿਸ਼ਿਆਂ ਵੱਲ, ਖਿੱਚਿਆ ਜਾਂਦਾ ਹੈ। ਰਸ ਪ੍ਰਾਪਤ ਕਰਦਾ ਹੈ (2.42) ੦ ਪਰਿਣਾਮੇ ਵਿਸ਼ਮ੍ ਏਵ – ਮੁੱਢ ਵਿਚ ਵਿਸ਼ੇ ਬਹੁਤ ਸੁੰਦਰ ਪਿਆਰੇ ਲੱਗਦੇ ਹਨ ਸੁੱਖਦਾਇਕ ਹੁੰਦੇ ਹਨ। ਭੋਗ ਦੇ ਸਮੇਂ ਬੜਾ ਆਨੰਦ ਅਥਵਾ ਸੁਆਦ ਆਉਂਦਾ ਹੈ। ਜਦ ਸੁੱਖ ਵਿਚ ਅਰੁਚੀ ਹੋ ਜਾਂਦੀ ਹੈ ਤਾਂ ਇਹ ਸੁੱਖ ਜ਼ਹਿਰ ਵਰਗਾ ਲੱਗਦਾ ਹੈ। ੦ ਵਿਸ਼ਿਆਂ ਦੇ ਭੋਗੀ ਅੰਤ ਨੂੰ (ਨਰਕ) ਦੁੱਖ ਭੋਗਦੇ ਹਨ। ਭੋਗ ਦੇ ਵਿਚ ਗ੍ਰਸੇ ਹੋਏ ਉਹ ਰਾਜਸ ਸੁੱਖ ਪ੍ਰਾਪਤ ਕਰਕੇ ਅੰਤ ਨੂੰ ਦੁਖੀ ਹੁੰਦੇ ਹਨ। (14.16) ੦ ਤਤ੍ ਸੁਖਮ੍ ਰਾਜਸਮ੍ ਸਮ੍ਰਤਮ੍ – ਸਾਤਵਿਕ ਸੁੱਖ ਲਈ ਸੈਂਤੀਵੇਂ ਸ਼ਲੋਕ ਵਿਚ 'ਪ੍ਰੋਕਤਮ੍' ਪਦ ਆਇਆ ਹੈ ਪਰ ਰਾਜਸ ਸੁੱਖ ਲਈ 'ਸਮ੍ਰਤਮ੍' ਪਦ ਦਾ ਅਰਥ ਹੈ ਕਿ ਪਹਿਲਾਂ ਵੀ ਮਨੁੱਖ ਨੇ ਰਾਜਸ ਸੁੱਖ ਦਾ ਪਲ ਦੁੱਖ ਪ੍ਰਾਪਤ ਕੀਤਾ ਹੈ। ਰਾਗ ਕਾਰਨ ਉਹ ਫਿਰ ਇਸ ਵੱਲ ਲਲਚਾ ਉੱਠਦਾ ਹੈ। ਉਹ ਪਰਿਣਾਮ ਦੇ ਪ੍ਰਭਾਵ ਨੂੰ ਕਬੂਲ ਨਹੀਂ ਕਰਦਾ, ਜੇਕਰ ਕਰ ਵੀ ਲਵੇ ਤਾਂ ਰਾਜਸ ਸੁੱਖ ਤੋਂ ਛੁਟਕਾਰਾ ਪ੍ਰਾਪਤ ਕਰ ਸਕਦਾ ਹੈ। ਇਸ ਤੱਥ ਨੂੰ ਯਾਦ ਕਰਵਾਉਣ ਲਈ 'ਸਮ੍ਰਤਮ੍' ਪਦ ਆਇਆ ਹੈ। ੦ ਜਿਸ ਦੀ ਵਿਰਤੀ ਜਿੰਨੀ ਸਾਤਵਿਕ ਹੁੰਦੀ ਹੈ। ਉਹ ਉੱਨਾ ਹੀ ਉਸ ਵਿਸ਼ੇ ਦੇ ਪਰਿਣਾਮ ਵੱਲ ਦੇਖਦਾ ਹੈ। ਤਤਕਾਲਿਕ ਸੁੱਖ ਵੱਲ ਧਿਆਨ ਨਹੀਂ ਦਿੰਦਾ। ਏਸੇ ਤਰ੍ਹਾਂ ਰਾਜਸ ਪੁਰਸ਼ ਨੂੰ ਵਰਤਮਾਨ ਸਮੇਂ ਸੰਸਾਰ ਸੰਬੰਧ ਤਾਂ ਚੰਗਾ ਲੱਗਦਾ ਹੈ ਪਰ ਪਰਿਣਾਮ ਹਾਨੀਕਾਰਕ ਹੈ (ਦੇਖੋ 5.22) ਰਾਜਸ ਸੁੱਖ ਦਾ ਤਿਆਗ ਸੰਸਾਰ ਦਾ ਤਿਆਗ ਦੋਵੇਂ ਜ਼ਰੂਰੀ ਹਨ।

**ਵਿਆਖਿਆ** :– ਸ਼ਕਤੀ, ਵੀਰਜ, ਰੂਪ ਬੁੱਧੀ ਮੇਧਾ, ਧਨ, ਉਤਸ਼ਾਹ ਪਰਲੋਕ ਆਦਿ ਨੂੰ ਨਸ਼ਟ ਕਰ ਦੇਣ ਵਾਲਾ ਰਾਜਸਿਕ ਸੁੱਖ ਅਸਲ ਵਿਚ ਜ਼ਹਿਰ ਵਰਗਾ ਹੀ ਹੁੰਦਾ ਹੈ। ਵਧੇਰੇ ਰੂਪ ਵੀਰਜ, ਬੁੱਧੀ ਰੂਪ, ਧਨ ਦੌਲਤ ਸੰਭਾਲਣੇ ਬਹੁਤ ਔਖੇ ਹੁੰਦੇ ਹਨ। ਅਜਿਹੀ ਖੁਸ਼ੀ ਜੋ ਇੰਦ੍ਰਿਆਵੀ ਹੋਵੇ, ਮੰਤਵ ਪੂਰਤੀ ਲਈ ਹੋਵੇ, ਉਹ ਖੁਸ਼ੀ ਅੰਤ ਵਿਚ ਜ਼ਹਿਰ ਬਣ ਜਾਂਦੀ ਹੈ ਤੇ ਆਨੰਦ ਲੈਣ ਵਾਲੇ ਵਿਅਕਤੀ ਦੇ ਵਿਅਕਤਿੱਤਵ ਨੂੰ ਖ਼ਤਮ ਕਰ ਦਿੰਦੀ ਹੈ ਅਤੇ ਉਸ ਵਿਅਕਤੀ ਤੇ ਸ਼ਕਤੀ ਰੂਪ ਸ਼ੁਹਰਤ ਬੁੱਧੀ ਧਨ ਦੌਲਤ ਵੀ ਨਸ਼ਟ ਹੋ ਜਾਂਦੀ ਹੈ ਤੇ ਉਸ ਤੋਂ ਉਸ ਦੇ ਫਰਜ਼ਾਂ ਦੀ ਪੂਰਤੀ ਵੀ ਨਹੀਂ ਹੁੰਦੀ। ਉਸ ਦੇ ਸਰੀਰ ਦੀ ਸੁੰਦਰਤਾ ਵੀ ਖ਼ਤਮ ਹੋ ਜਾਂਦੀ ਹੈ। ਬੁੱਧੀ ਭ੍ਰਸ਼ਟ ਹੋ ਜਾਂਦੀ ਹੈ। ਬੌਧਿਕ ਵਿਕਾਸ ਹੋਣ ਦੀ ਥਾਂ ਵਿਅਕਤੀ ਬੁੱਧੀਹੀਣ ਹੋ ਜਾਂਦਾ ਹੈ। ਅਧਿਆਤਮਕ ਸਮੱਰਥਾ ਵੀ ਹੀਣ ਹੋਣ ਲੱਗਦੀ ਹੈ। ਉਸ ਅੰਦਰ ਧਰਮ ਦੀ ਥਾਂ ਅਧਰਮ ਪ੍ਰਵੇਸ਼ ਕਰਦਾ ਹੈ। ਵਿਅਕਤੀ ਦਾ ਜੀਵਨ ਦੁਸ਼ਟਮਈ ਹੋ ਜਾਂਦਾ ਹੈ। ਜਿਵੇਂ ਚੋਂਦੇ ਘੜੇ ਵਿਚ ਪਾਣੀ ਨਹੀਂ ਰਹਿੰਦਾ, ਏਸੇ ਤਰ੍ਹਾਂ ਉਸ ਦੇ ਜੀਵਨ ਵਿਚੋਂ ਆਨੰਦ ਅਲੋਪ ਹੋ ਜਾਂਦਾ ਹੈ। ਗੁਨਾਹ ਉਸ ਦਾ ਪਿੱਛਾ ਕਰਦੇ ਹਨ। ਮਿਥਿਹਾਸਕ ਕਥਾ ਹੈ ਕਿ ਦੇਵਤਿਆਂ ਤੇ ਦੈਂਤਾਂ ਨੇ ਰਲ ਕੇ ਸਾਗਰ ਮੰਥਨ ਕੀਤਾ ਸੀ। ਜਿਸ ਨੂੰ ਦੁੱਧ ਦਾ ਸਾਗਰ ਵੀ ਕਿਹਾ ਗਿਆ ਹੈ। ਦਰਅਸਲ ਇਹ ਸਾਗਰ ਜ਼ਿੰਦਗੀ ਰੂਪੀ ਸਾਗਰ ਹੈ। ਪ੍ਰਕ੍ਰਿਤੀ ਤੋਂ ਮਿਲੀਆਂ ਦਾਤਾਂ ਸੁੱਖ ਸਹੂਲਤਾਂ ਜਿਵੇਂ ਸਿਖਿਆ, ਧਨ ਦੌਲਤ, ਆਵਾਜਾਈ ਦੇ ਸਾਧਨ, ਗਹਿਣੇ ਹਥਿਆਰ, ਹਰ ਕਿਸਮ ਦਾ ਭੋਜਨ ਤੇ ਹੋਰ ਸੁਗ਼ਾਤਾਂ, ਜੋ ਵਧੇਰੇ ਮਾਤਰਾ ਵਿਚ ਮਿਲਦੀਆਂ ਹਨ, ਇਨ੍ਹਾਂ ਦਾਤਾਂ ਦੇ ਦੇਵਣ ਵਾਲਿਆਂ ਨੂੰ ਮਿਥਿਹਾਸਕ ਨਾਂ ਪ੍ਰਦਾਨ ਕੀਤੇ ਗਏ ਹਨ ਜਿਵੇਂ ਧਨ ਦੌਲਤ ਦੀ ਦੇਵੀ ਲਕਸ਼ਮੀ, ਵਿਦਿਆ, ਗਿਆਨ ਬੁੱਧੀ ਦੀ ਦੇਵੀ ਸਰਸਵਤੀ। ਏਸੇ ਤਰ੍ਹਾਂ ਏਰਾਵਤੀ, ਕੌਸਟੂਭਾ, ਕਾਮਧੇਨੁ ਆਦਿ। ਇਨ੍ਹਾਂ ਯੋਜਨਾਵਾਂ ਵਿਚ ਯੋਗਦਾਨ ਪਾਉਣ ਵਾਲੇ ਆਪਣੇ ਤੀਖ਼ਣ ਉੱਦਮੀਆਂ ਦੀ ਪ੍ਰਾਪਤੀ ਦੇ ਆਨੰਦ ਪ੍ਰਾਪਤ ਕਰਦੇ ਹਨ। ਪਰ ਹਰ ਆਨੰਦ ਪ੍ਰਾਪਤ ਕਰਨ ਵਾਲੇ ਨੂੰ ਪ੍ਰਤਿਫਲ ਵੀ ਪ੍ਰਾਪਤ ਹੁੰਦਾ ਹੈ। ਜਿਵੇਂ ਕਿਰਿਆ ਤੋਂ ਪ੍ਰਤਿਕਿਰਿਆ ਹੁੰਦੀ ਹੈ। ਇਸ ਨੂੰ ਕੋਈ ਵੀ ਰੋਕ ਨਹੀਂ ਸਕਦਾ। ਮੌਤ – ਜ਼ਿੰਦਗੀ ਦਾ ਬਦਲ ਹੈ ਜਾਂ ਪ੍ਰਤਿਫਲ ਹੈ, ਹਰਜਾਨਾ ਹੈ। ਜੀਵਨ ਇਕ ਅੰਮ੍ਰਿਤ ਤੇ ਮੌਤ ਇਕ ਜ਼ਹਿਰ ਵਾਂਗ ਹੈ। ਜੋ ਜੀਵਨ, ਧਾਰਨ ਕਰਦਾ ਹੈ, ਉਸ ਲਈ ਅੰਤਿਮ ਸਿੱਟਾ ਮੌਤ ਹੈ, ਜਿਵੇਂ ਤੇਜ਼ ਭਿਆਨਕ ਜ਼ਹਿਰ ਜ਼ਿੰਦਗੀ ਖ਼ਤਮ ਕਰ ਦਿੰਦੀ ਹੈ, ਮੌਤ ਦਾ ਕਾਰਜ ਵੀ ਇਹੋ ਹੈ। ਸਮੁੰਦਰ ਰਿੜਕਣ ਸਮੇਂ ਦੇਵਤਿਆਂ ਦੇ ਅੱਗੇ ਅੰਮ੍ਰਿਤ (ਜੀਵਨ) ਅਤੇ ਜ਼ਹਿਰ (ਮੌਤ) ਸੀ। ਇਸ ਦੇ ਨਤੀਜਿਆਂ ਤੋਂ ਲਾਪ੍ਰਵਾਹ ਹੋ ਕੇ ਉਹ ਬਚਾਓ ਕਰਨ ਲਈ ਏਧਰ ਓਧਰ ਦੌੜੇ, ਪਰ ਬਚਣਾ ਅਸੰਭਵ ਸੀ। ਜੀਵਨ ਜੋ ਬਹੁਤਾ ਚਿਰ ਪਹਿਲਾਂ ਸੱਦਾ ਦੇ ਰਿਹਾ ਸੀ। ਉਸ ਨੇ ਹੋਰ ਰੂਪ ਧਾਰਨ ਕੀਤਾ ਤੇ ਦੁੱਖ ਤੇ ਕਸ਼ਟਮਈ ਦਿਖਾਈ ਦੇਣ ਲੱਗਾ। ਉਦਾਸੀ ਤੇ ਕਸ਼ਟਮਈ ਅਵੱਸਥਾ ਵਿਚ ਉਹ (ਜੀਵ) ਸ਼ਿਵ ਜੀ ਮਹਾਰਾਜ ਦੀ ਸੇਵਾ ਵਿਚ ਗਏ ਅਤੇ ਸ਼ਰਣ ਦੇਣ ਲਈ ਬੇਨਤੀ ਕੀਤੀ। ਉਸ ਨੇ ਭਾਵਨਾ ਵਿਚ ਬਹਿ ਕੇ ਜੋ ਜ਼ਹਿਰ ਸੀ, ਆਪ ਪੀ ਲਈ ਤੇ ਜੋ ਜੀਵ ਉਨ੍ਹਾਂ ਦੀ ਸ਼ਰਨ

ਆ ਗਏ ਸਨ, ਉਨ੍ਹਾਂ ਨੂੰ ਬਚਾ ਲਿਆ। ਸ਼ਿਵ ਜੀ ਮਹਾਰਾਜ ਨੂੰ ਏਸੇ ਲਈ ਤਿਆਗ ਰਾਜਾ ਮਹਾਂ-ਤਿਆਗੀ ਦੀ ਪਦਵੀ ਪ੍ਰਦਾਨ ਕੀਤੀ ਗਈ ਹੈ। ਆਪ ਸਵੈ-ਨਿਯੰਤਰਣ ਦੇ ਅਦੁੱਤੀ ਸਰੂਪ ਹਨ। ਜਿਥੇ ਸ਼ਿਵ ਜੀ ਭਗਵਾਨ ਹੈ, ਉਥੇ ਮੌਤ ਨਹੀਂ। ਜੋ ਸ਼ਿਵ ਜੀ ਭਗਵਾਨ ਦੀ ਸ਼ਰਨ ਲੈਂਦੇ ਹਨ, ਮੌਤ ਉਨ੍ਹਾਂ ਤੋਂ ਦੂਰ ਰਹਿੰਦੀ ਹੈ। ਸਿਧਾਂਤਕ ਨਿਯਮ ਇਹ ਹੈ, ਕਿ ਆਤਮ ਨਿਯੰਤਰਣ ਅਤੇ ਤਿਆਗ ਹੀ ਅਜਿਹੇ ਦੋ ਸਾਧਨ ਹਨ, ਜਿਨ੍ਹਾਂ ਨਾਲ ਅਮਰ ਪਦਵੀ ਪ੍ਰਾਪਤ ਹੁੰਦੀ ਹੈ। ਜੇ ਅਸੀਂ ਰਾਜਸਿਕ ਗੁਣਾਂ ਦਾ ਤਿਆਗ ਕਰਦੇ ਹਾਂ, ਖ਼ੁਸ਼ੀ ਪ੍ਰਾਪਤ ਹੁੰਦੀ ਹੈ। ਸਾਧਕਾਂ ਨੂੰ ਸਾਤਵਿਕ ਗੁਣ ਗ੍ਰਹਿਣ ਕਰਨੇ ਚਾਹੀਦੇ ਹਨ। ਉਨ੍ਹਾਂ ਨੂੰ ਅੰਤ ਵਿਚ ਇਨ੍ਹਾਂ ਗੁਣਾਂ ਵਿਚ ਸਮਿਲਿਤ ਹੋ ਕੇ ਪ੍ਰਭੂ ਕਿਰਪਾ ਵਿਚ ਲੀਨ ਹੋ ਜਾਣਾ ਚਾਹੀਦਾ ਹੈ।



18.39 ਸ਼ਲੋਕ :

*यत् अग्रे च अनु-बन्धे च, सुखम् मोहनम् आत्मनः। निद्रा-आलस्य-प्र-माद-उत्थम्, तत् तामसम् उद्-आ-हृ-तम्॥*

*ਯਤ੍ ਅਗ੍ਰੇ ਚ ਅਨ੍ ਬੰਧੇ ਚ, ਸੁਖਮ੍ ਮੋਹਨਮ੍ ਆਤ੍ਮਨਹ।*

*ਨਿਦ੍ਰਾ ਆਲਸ੍ਯ ਪ੍ਰਮਾਦ ਉਤ੍ਥਮ, ਤਤ੍ ਤਾਮਸਮ੍ ਉਦ੍ਆਹ੍ਰਤਮ੍॥*

**੦ ਸ਼ਬਦ ਅਰਥ** :- ਯਤ੍ : ਕਿਹੜਾ। ਅਗ੍ਰੇ : ਪਹਿਲਾਂ ਹੀ। ਚ : ਅਤੇ। ਅਨ੍ਬੰਧੇ : ਅੰਤਿਮ ਰੂਪ, ਆਖਰੀ, ਸਿੱਟਾ ਨਿਰਣੈ। ਚ : ਅਤੇ। ਸੁਖਮ੍ : ਖੁਸ਼ੀ। ਮੋਹਨਮ੍ : ਭਰਮ, ਮਾਇਆ ਜਾਲ। ਆਤ੍ਮਨਹ : ਸਵੈ। ਨਿਦ੍ਰਾ : ਆਲਸਯ। ਪ੍ਰਮਾਦ ਉਤ੍ਥਮ : ਨੀਂਦ, ਆਲਸ੍ ਲਾਪ੍ਰਵਾਹੀ ਤੋਂ ਉਤਪਨ ਹੁੰਦੇ। ਤਤ੍ : ਉਹ। ਤਾਮਸਮ੍ : ਤਾਮਸਿਕ। ਉਦ੍ਆਹ੍ਰਤਮ੍ : ਐਲਾਨ ਕੀਤਾ ਜਾਂਦਾ ਹੈ।

**੦ ਸ਼ਲੋਕਾਰਥ** :- ਜਿਹੜਾ ਸੁੱਖ ਮੁੱਢ ਵਿਚ ਅਤੇ ਪਰਿਣਾਮ ਵਿਚ ਵੀ ਆਤਮਾ ਨੂੰ ਮੋਹ ਲੈਣ ਵਾਲਾ ਹੁੰਦਾ ਹੈ, ਉਹ ਨੀਂਦ ਆਲਸ ਲਾਪ੍ਰਵਾਹੀ ਤੋਂ ਪੈਦਾ ਹੋਇਆ ਸੁੱਖ ਤਾਮਸਿਕ ਸੁੱਖ ਹੁੰਦਾ ਹੈ।

**ਪਦ-ਅਰਥ-ਵਿਸਥਾਰ** :- ਯਤ੍ ਅਗ੍ਰੇ ਚਅਨ੍ ਬੰਧੇ ਚ ਸੁਖਮ੍ ਮੋਹਨਮ੍ ਆਤ੍ਮਨਹ = ਨੀਂਦ ਆਲਸ ਤੇ ਪ੍ਰਮਾਦ ਤੋਂ ਪੈਦਾ ਹੋਇਆ ਸੁੱਖ ਮੁੱਢ ਵਿਚ ਮਨਮੋਹਕ ਪਰ ਪਰਿਣਾਮ ਸਰੂਪ ਅੰਤ ਵਿਚ ਦੁਖਦਾਇਕ ਹੁੰਦਾ ਹੈ। ਇਸ ਸੁੱਖ ਵਿੱਚ ਆਰੰਭ ਵਿਚ ਨਾ ਵਿਵੇਕ ਹੁੰਦਾ ਹੈ ਤੇ ਨਾ ਪਰਿਣਾਮ ਵਿੱਚ ਹੀ ਵਿਵੇਕ ਰਹਿੰਦਾ ਹੈ। ਇਹ ਸੁੱਖ ਵਿਵੇਕ ਨੂੰ ਜਾਗ੍ਰਿਤ ਨਹੀਂ ਕਰਦਾ। ਨਾ ਕਿਰਿਆ ਵਿਚ ਸੋਚ ਹੁੰਦੀ ਹੈ। ਜਿਸ ਸੁੱਖ ਦੇ ਕਾਰਣ ਮਨੁੱਖ ਇਹ ਸੋਚ ਹੀ ਨਹੀਂ ਸਕਦਾ ਕਿ ਇਸ ਨੀਂਦ, ਆਲਸ ਭੋਗ ਦਾ ਪਰਿਣਾਮ ਸਾਡੇ ਲਈ ਕੀ ਹੋਵੇਗਾ, ਕਿੰਨਾ ਭੈੜਾ ਹੋਵੇਗਾ ? ਅਜਿਹੇ ਸੁੱਖ ਦਾ ਕੀ ਲਾਭ ? ੦ ਰਾਗ ਹੋਣ ਕਾਰਣ ਸਾਤਵਿਕ ਸੁੱਖ ਪ੍ਰਾਪਤ ਕਰ ਲੈਣ ਪਿੱਛੋਂ ਜੇ ਸਾਧਕ ਨੂੰ ਰਾਜਸ ਤੇ ਤਾਮਸ ਸੁੱਖਾਂ ਦਾ ਤਿਆਗ ਕਰਨਾ ਪੈਂਦਾ ਹੈ ਤਾਂ ਮੁਸ਼ਕਲ ਪੇਸ਼ ਆਉਂਦੀ ਹੈ। "ਯਤ੍ਅਗ੍ਰੇ ਵਿਸ਼ ਭਿਵ" ਪਰ ਜਦ ਰਾਗ ਮਿਟ ਜਾਂਦਾ ਹੈ ਤਾਂ ਉਹ ਸੁੱਖ ਅੰਮ੍ਰਿਤ ਵਾਂਗ ਹੋ ਜਾਂਦਾ ਹੈ। ੦ ਨਿਦ੍ਰਾ ਆਲਸ੍ਯ, ਪ੍ਰਮਾਦ ਉਤ੍ਥਮ੍ : ਜਦ ਰਾਗ ਵਧੇਰੇ ਵਧ ਜਾਂਦਾ ਹੈ ਤਾਂ ਉਹ ਤਮੋਗੁਣ ਦਾ ਰੂਪ ਧਾਰਣ ਕਰ ਲੈਂਦਾ ਹੈ। ਇਸ ਨੂੰ ਮੋਹ ਕਹਿੰਦੇ ਹਨ। ਇਸ ਮੋਹ (ਮੂੜਤਾ) ਦੇ ਕਾਰਨ ਮਨੁੱਖ ਨੂੰ ਵਧੇਰੇ ਸੌਣਾ ਚੰਗਾ ਲੱਗਦਾ ਹੈ ਪਰ ਉਹੋ ਅਜਿਹੀ ਅਵੱਸਥਾ ਨੂੰ ਹੀ ਵਧੀਆ ਸੁੱਖ ਸਮਝਦਾ ਹੈ। ਅਜਿਹਾ ਸੁੱਖ ਨੀਂਦ ਤੋਂ ਉਪਜਿਆ ਸੁੱਖ ਹੁੰਦਾ ਹੈ। ੦ ਤਮੋਗੁਣ ਵਧਣ ਨਾਲ ਮਨੁੱਖੀ ਵ੍ਰਿਤੀਆਂ ਭਾਰੀਆਂ ਹੋ ਜਾਂਦੀਆਂ ਹਨ। ਫੇਰ ਆਲਸ ਹੁੰਦੀ ਹੈ। ਸਮਾਂ ਬਰਬਾਦ ਹੁੰਦਾ ਹੈ। ਆਰਾਮ ਕਰਨ ਦੀ ਲਾਲਸਾ ਕਾਰਨ ਉਸ ਦੀਆਂ ਇੰਦ੍ਰੀਆਂ ਮਨ ਬੁੱਧੀ ਸਰੀਰ ਸਿੱਥਲ ਹੋ ਜਾਂਦਾ ਹੈ। ਉਹ ਅਸ਼ਾਂਤ ਦੁਖੀ ਆਲਸੀ ਚਿੰਤਾ ਕਰਨ ਵਾਲਾ ਦੁਖੀ ਬਣ ਜਾਂਦਾ ਹੈ। ਨਿਰਾਰਥ ਹੀ ਸਮਾਂ ਬਰਬਾਦ ਹੁੰਦਾ ਹੈ। ਕੰਮ ਅਧੂਰੇ ਪਏ ਰਹਿੰਦੇ ਹਨ। ਲੋਕਾਂ ਦੀਆਂ ਨਜ਼ਰਾਂ ਵਿਚ ਉਹ ਨਿਕੰਮਾ ਬਣ ਜਾਂਦਾ ਹੈ। ਅਜਿਹੇ ਵਿਅਕਤੀ ਦੇ ਸਾਤਵਿਕ ਗੁਣ ਨੇੜੇ ਵੀ ਨਹੀਂ ਢੁਕਦੇ। ੦ ਨੀਂਦ ਦੋ ਪ੍ਰਕਾਰ ਦੀ ਹੁੰਦੀ ਹੈ 1. ਯੁਕਤ ਨਿਦਰਾ - ਨੀਂਦ ਵਿਚ ਵਿਸ਼ਰਾਮ, ਵਿਸ਼ਰਾਮ ਵਿਚ, ਸਰੀਰ ਮਨ ਬੁੱਧੀ ਅੰਤਹਕਰਣ ਨਿਰੋਗਤਾ ਸਵੱਛਤਾ ਤੇ ਤਾਜ਼ਗੀ ਪ੍ਰਾਪਤ ਕਰਦਾ ਹੈ। ਜਿਸ ਨਾਲ ਭਜਨ ਬੰਦਗੀ ਕਰਨ ਤੇ ਸੰਸਾਰਕ ਕੰਮ ਕਰਨ ਵਿਚ ਸ਼ਕਤੀ ਮਿਲਦੀ ਹੈ, ਉਤਸ਼ਾਹ ਵਧਦਾ ਹੈ। ਯੁਕਤ ਨਿਦਰਾ ਦੋਸ਼ੀ ਨਹੀਂ ਹੈ, ਸਭਨਾਂ ਲਈ ਜ਼ਰੂਰੀ ਹੈ। ਭਗਵਾਨ ਨੇ ਅਜਿਹੀ ਨੀਂਦ ਨੂੰ ਜ਼ਰੂਰੀ ਕਿਹਾ ਹੈ। (6.17) ੦ ਜਿਸ ਸਾਧਕ ਦੇ ਰਾਗ ਪੂਰਵਕ ਸੰਸਾਰਕ ਸੰਕਲਪ ਨਹੀਂ ਹੁੰਦੇ, ਉਸ ਨੂੰ ਨੀਂਦ ਛੇਤੀ ਹੀ ਆ ਜਾਂਦੀ ਹੈ। ਜੋ ਵਧੇਰੇ ਸੰਕਲਪਸ਼ੀਲ ਹੈ, ਉਸ ਨੂੰ ਛੇਤੀ ਨੀਂਦ ਨਹੀਂ ਆਉਂਦੀ। ਇਸ ਤੋਂ ਇਹ ਸਿੱਧ ਹੁੰਦਾ ਹੈ, ਕਿ ਸੰਸਾਰ ਦਾ ਜੋ ਸੰਬੰਧ ਹੈ, ਉਹ ਨੀਂਦ ਵਰਗੇ ਸੁੱਖ ਨੂੰ ਵੀ ਪ੍ਰਾਪਤ ਨਹੀਂ ਹੋਣ ਦਿੰਦਾ। ੦ ਨੀਂਦ ਵਿਚ ਜੋ ਸਥਿਰ ਤੱਤਵ ਹੈ, ਉਹ ਸਾਧਕ ਨੂੰ ਸਾਧਨ ਤੋਂ ਰੋਕਦਾ ਹੈ, ਸੰਸਾਰਕ ਕੰਮਾਂ ਵਿਚ ਗ੍ਰਸਣ ਲਈ ਬਲ ਦਿੰਦਾ ਹੈ। ੦ ਭਾਵੇਂ ਨੀਂਦ ਤਾਮਸੀ ਹੈ ਤਾਂ ਵੀ ਨੀਂਦ ਦਾ ਜੋ ਬੇਹੋਸ਼ਪਨਾ ਹੈ, ਉਹ ਤ੍ਯਾਜ੍ਯ ਹੈ ਤੇ ਵਿਸ਼ਰਾਮਪਨਾ ਹੈ, ਉਹ ਗ੍ਰਾਹਮ ਹੈ, ਪਰ ਹਰੇਕ ਵਿਅਕਤੀ ਬੇਹੋਸ਼ੀ ਤੋਂ ਬਿਨਾਂ ਵਿਸ਼ਰਾਮਪਨਾ ਗ੍ਰਹਿਣ ਨਹੀਂ ਕਰ ਸਕਦਾ। ਉਨ੍ਹਾਂ ਲਈ ਨੀਂਦ ਦਾ ਬੇਹੋਸ਼ਪਨਾ ਵੀ ਗ੍ਰਾਹਮ ਹੈ। ਜਿਹੜੇ ਸਾਧਨਾ ਕਰਕੇ ਉੱਚੇ ਉਠ ਗਏ ਹਨ, ਉਨ੍ਹਾਂ ਨੂੰ ਨੀਂਦ ਦੇ ਬੇਹੋਸ਼ ਪਨਾ ਭਾਗ ਦੇ ਬਿਨਾਂ ਵੀ ਜਾਗ੍ਰਿਤ ਅਵੱਸਥਾ ਵਿਚ ਆਰਾਮ ਮਿਲ ਜਾਂਦਾ ਹੈ। ੦ ਸਾਧਕ ਨੂੰ ਵਿਸ਼ਰਾਮ ਵਾਸਤੇ ਨਹੀਂ ਸੌਣਾ ਚਾਹੀਦਾ, ਉਸ ਦਾ ਤਾਂ ਇਹੋ ਭਾਵ ਹੋਵੇ ਕਿ ਪਹਿਲਾਂ ਕੰਮ ਧੰਦਾ ਕਰਦੇ ਹੋਏ ਭਗਵਾਨ ਦਾ ਭਜਨ ਕਰਦੇ ਸੀ, ਹੁਣ ਲਿਟ ਕੇ ਭਜਨ ਕਰਦੇ ਹਾਂ। 2. ਅਤਿਨਿਦਰਾ :- ਸਮੇਂ 'ਤੇ ਸੌਣਾ, ਸਮੇਂ ਸਿਰ ਜਾਗਣਾ ਯੁਕਤ ਨੀਂਦ ਹੈ। ਵਧੇਰੇ ਸੌਣਾ ਅਤਿ-ਨਿਦਰਾ ਹੈ। ਇਸ ਨਾਲ ਸਰੀਰ ਵਿਚ ਆਲਸ ਭਰ ਜਾਂਦੀ ਹੈ। ਸਰੀਰ ਭਾਰੀ ਹੋ ਜਾਂਦਾ ਹੈ। ਕੰਮ ਕਰਦੇ ਸਮੇਂ ਨੀਂਦ ਆਉਂਦੀ ਰਹਿੰਦੀ ਹੈ। ੦ ਭਗਵਾਨ ਨੇ 14.08 ਸ਼ਲੋਕ ਵਿਚ 1. ਪ੍ਰਮਾਦ 2. ਆਲਸ ਤੇ 3. ਨੀਂਦ ਨੂੰ ਸਥਾਨ ਦਿੱਤਾ ਹੈ। ਪਰ ਏਥੇ ਪਹਿਲਾਂ ਨੀਂਦ 2. ਆਲਸ 3. ਪਰਮਾਦ ਰੱਖਿਆ ਹੈ। ਕਾਰਣ ਇਹ ਹੈ ਕਿ ਉਥੇ ਇੰਨ੍ਹਾਂ ਤਿੰਨਾਂ ਰਾਹੀਂ ਮਨੁੱਖ ਨੂੰ ਬੰਨ੍ਹਣ ਦਾ ਪ੍ਰਸੰਗ ਹੈ, ਏਥੇ ਮਨੁੱਖ ਦੇ ਪਤਨ ਦਾ ਪ੍ਰਸੰਗ ਹੈ। ਕਾਰਣ ਇਹ ਵੀ ਹੈ ਕਿ ਆਲਸ ਨਿਖਿਧ ਆਚਰਣਾਂ ਵਿਚ ਪ੍ਰਵ੍ਰਿਤਤ ਕਰਦਾ ਹੈ। ਜਿਸ ਨਾਲ ਅਧੋਗਤੀ ਹੁੰਦੀ ਹੈ। ੦ ਆਲਸ ਕੇਵਲ ਚੰਗੀ ਪ੍ਰਵਿਰਤੀ ਨੂੰ ਰੋਕਣ ਵਾਲਾ ਹੋਣ ਕਾਰਣ ਦੋ ਨੰਬਰਾਂ 'ਤੇ ਹੈ। ਨੀਂਦ ਜ਼ਰੂਰੀ ਹੋਣ ਕਾਰਨ ਬੰਧਨ ਕਾਰਕ ਨਹੀਂ ਹੈ। ਪਰ ਅਤਿ ਨਿਦਰਾ ਹੀ ਬੰਧਨ ਕਾਰਕ ਹੈ। ਇਸ ਨੂੰ ਤੀਜੇ ਨੰਬਰ ਤੇ ਰੱਖਿਆ ਹੈ।

**ਵਿਆਖਿਆ** :- ਨਸ਼ਿਆਂ ਦੇ ਸੇਵਨ ਕਰਨ ਨਾਲ ਪ੍ਰਾਪਤ ਕੀਤਾ ਆਨੰਦ ਸੰਸਾਰਕ ਦੁੱਖਾਂ ਨੂੰ ਅਸਥਾਈ ਤੌਰ 'ਤੇ ਭੁਲਾ ਦਿੰਦਾ ਹੈ। ਪਰ ਇਨ੍ਹਾਂ ਦੇ ਨਿਰੰਤਰ ਸੇਵਨ ਕਰਨ ਨਾਲ ਵਿਅਕਤੀ ਨੂੰ ਸਿੱਟੇ ਵਿਚ ਦੁੱਖ ਮਸੀਬਤ ਤੇ ਤਬਾਹੀ ਦੀ ਪ੍ਰਾਪਤੀ ਹੁੰਦੀ ਹੈ ਤੇ ਜਦੋਂ ਨਸ਼ੇ ਦਾ ਪ੍ਰਭਾਵ ਖ਼ਤਮ ਹੋ ਜਾਂਦਾ ਹੈ ਤਾਂ ਤਨ ਮਨ ਦਿਮਾਗ ਵਿਚ ਦਲਿਦਰਤਾ ਅਤੇ ਦਰਦ ਪ੍ਰਵੇਸ਼ ਕਰਦੇ ਹਨ। ਸੁਸਤ ਆਦਮੀ ਚੁਸਤ ਬਣਨ ਲਈ ਫੇਰ ਨਸ਼ਿਆਂ ਦੀ ਚਾਹਤ ਦਾ ਸ਼ਿਕਾਰ ਹੋ ਜਾਂਦਾ ਹੈ ਤੇ ਜੇਕਰ ਉਸ ਕੋਲ ਰੁਪਏ ਪੈਸੇ ਨਹੀਂ ਵੀ ਹੁੰਦੇ ਤਾਂ ਉਹ ਉਧਾਰ ਲੈ ਕੇ, ਚੋਰੀ ਕਰਕੇ ਜਾਂ ਕਰਜ਼ਾ ਲੈ ਕੇ ਨਸ਼ੇ ਕਰਦਾ ਹੈ। ਸਰੀਰ ਧਾਰਨ ਕੀਤੇ ਜੀਵਾਂ ਲਈ ਨੀਂਦ ਬਹੁਤ ਜ਼ਰੂਰੀ ਹੈ। ਨਸ਼ਿਆਂ ਤੋਂ ਬਣੇ ਮਰੀਜ਼ਾਂ ਨੂੰ ਨੀਂਦ ਨਹੀਂ ਆਉਂਦੀ, ਉਹ ਬੇਚੈਨ ਰਹਿੰਦੇ ਹਨ। ਰਾਜਸਿਕ ਤੇ ਸਾਤਵਿਕ ਵਿਅਕਤੀ ਉੱਚੀਆਂ ਸੁੱਚੀਆਂ ਕੀਮਤਾਂ ਦੀ ਰਾਖੀ ਲਈ ਆਪਣੇ ਫਰਜ਼ਾਂ ਨੂੰ ਪਹਿਲਾ ਸਥਾਨ ਦਿੰਦੇ ਹਨ। ਉਹ ਨੀਂਦ ਦਾ ਤਿਆਗ ਵੀ ਕਰ ਦਿੰਦੇ ਹਨ। ਪਰ ਤਾਮਸਿਕ ਗੁਣੀਂ ਲੋਕ ਵਧੇਰੇ ਸੌਂਦੇ ਹਨ ਤੇ ਊਂਘਣ

ਵਿਚ ਉਨ੍ਹਾਂ ਨੂੰ ਬਹੁਤ ਆਨੰਦ ਮਿਲਦਾ ਹੈ। ਪਰ ਇਹ ਆਨੰਦ ਭਾਵਨਾ ਫਰਜ਼-ਪੂਰਤੀ ਨਾ ਕਰਨ ਨਾਲ ਕਾਫੂਰ ਹੋ ਜਾਂਦੀ ਹੈ। ਤਮੋਗੁਣੀਂ ਲੋਕ ਖੁਸ਼ੀ ਪ੍ਰਾਪਤ ਕਰਨ ਦੇ ਚੱਕਰ ਵਿਚ ਪੈ ਕੇ ਜੋ ਸਮਝਿਆ ਜਾ ਸਕਦਾ ਹੈ, ਉਹ ਵੀ ਨਹੀਂ ਸਮਝਦੇ। ਇਕ ਰੌਸ਼ਨੀ ਦੀ ਝਲਕ ਵਾਂਗ, ਉਨ੍ਹਾਂ ਦੇ ਜੀਵਨ ਵਿਚ ਖੁਸ਼ੀ ਆਉਂਦੀ ਹੈ ਤੇ ਅਲੋਪ ਹੋ ਜਾਂਦੀ ਹੈ। ੦ ਸ਼੍ਰੀ ਰਾਮ ਕ੍ਰਿਸ਼ਨ ੦ 'ਗਾਂਜਾ ਪੀਣ ਵਾਲੇ ਸਮਝਦੇ ਹਨ ਕਿ ਉਨ੍ਹਾਂ ਦੇ ਨਸ਼ੇ ਦੀ ਖ਼ੁਮਾਰੀ ਅਧਿਆਤਮ ਆਨੰਦ ਦੀ ਖੁਸ਼ੀ ਹੈ। ਪਰ ਇਸ ਕਿਸਮ ਦੀ ਕੋਈ ਖੁਸ਼ੀ ਜਾਂ ਖੁਮਾਰੀ ਨਹੀਂ ਹੁੰਦੀ। ਉਹ (ਨਸ਼ਾ ਕਰਨ ਵਾਲਾ) ਇਹ ਭਰੋਸਾ ਕਰਕੇ ਆਪਣੀ ਸੁਸਤੀ ਆਲਸ ਦੀ ਅਗਿਆਨਤਾ ਕਾਰਨ, ਆਪਣੇ ਆਪ ਨੂੰ ਹੀ ਧੋਖਾ ਦਿੰਦਾ ਹੈ।'

✪ ✪ ✪

18.40 ਸ਼ਲੋਕ :

*न तत् अस्-ति पृथिव्याम् वा, दिवि देवेषु वा पुन:। सत्त्वम् प्र-कृति-जै: मुच्-तम्, यत् एभि: (अ)स्-यात् त्रिभि: गुणै:॥*

*ਨ ਤਤ੍ ਅਸ੍ਤਿ ਪ੍ਰਿਥਿ ਵ੍ਯਾਮ੍ ਵਾ, ਦਿਵਿ ਦੇਵੇਸ਼ੁ ਵਾ ਪੁਨਹ।*
*ਸੱਤਵਮ੍ ਪ੍ਰਕ੍ਰਿਤੀ ਜੈਹ ਮੁਚ੍ਤਮ੍, ਯਤ੍ ਏਭਿਹ (ਅ) ਸ੍ ਯਾਤ੍ ਤ੍ਰਿਭਿਹ ਗੁਣੈਹ॥*

**੦ ਸ਼ਬਦ ਅਰਥ** :– ਨ : ਨਹੀਂ। ਤਤ੍ : ਉਹ। ਅਸ੍ਤਿ : ਹੈ। ਪ੍ਰਿਥਿ ਵ੍ਯਾਮ੍ : ਧਰਤੀ ਉੱਪਰ। ਵਾ : ਜਾ। ਦਿਵਿ : ਸਵੱਰਗ ਵਿਚ। ਦੇਵੇਸ਼ੁ : ਦੇਵਤਿਆਂ ਵਿਚਕਾਰ। ਵਾ : ਜਾ। ਪੁਨਹ : ਦੁਵਾਰਾ। ਸੱਤਵਮ੍ : ਸੱਤਿ ਜੀਵ। ਪ੍ਰਕ੍ਰਿਤੀ : ਪ੍ਰਕ੍ਰਿਤੀ 'ਚੋਂ ਜਨਮਿਆ। ਮੁਚ੍ਤਮ੍ : ਮੁਕਤ ਹੋਇਆ। ਯਤ੍ : ਕਿਹੜਾ। ਏਭਿਹ : ਉਨ੍ਹਾਂ ਤੋਂ। ਸ੍ਯਾਤ੍ : ਹੋ ਸਕਦਾ ਹੈ। ਤ੍ਰਿਭਿਹ : ਤਿੰਨਾਂ ਤੋਂ। ਗੁਣੈਹ : ਗੁਣਾਂ।

**੦ ਸ਼ਲੋਕਾਰਥ** :– ਧਰਤੀ ਤੇ ਸਵੱਰਗ ਵਿੱਚ ਜਾਂ ਦੇਵਤਿਆਂ ਅੰਦਰ ਅਜਿਹਾ ਕੋਈ ਸਤਤਵ (ਪ੍ਰਾਣੀ ਜਾਂ ਵਸਤੂ) ਨਹੀਂ ਹੈ, ਜਿਹੜਾ ਇਸ ਪ੍ਰਕ੍ਰਿਤੀ ਤੋਂ ਉਤਪਨ ਹੋਏ ਤਿੰਨ ਗੁਣਾਂ ਤੋਂ ਮੁਕਤ ਹੋਵੇ।

**ਪਦ–ਅਰਥ–ਵਿਸਥਾਰ** :– ੦ ਨ ਤਤ੍ ਅਸ੍ਤਿ ਪ੍ਰਿਥਿਵ੍ਯਾਮ੍ ਵਾ – ਸਾਤਵਿਕ ਸੁੱਖ ਨੂੰ ਆਤਮ ਬੁੱਧੀ ਪ੍ਰਸਾਦਜਮ੍ ਕਹਿ ਕੇ ਭਗਵਾਨ ਨੇ ਉਸ ਨੂੰ ਜਨ੍ਯ (ਉਤਪਨ ਹੋਣ ਵਾਲਾ) ਦੱਸਿਆ ਹੈ। ਜੋ ਵਸਤੂ ਜਨਮ ਲੈਂਦੀ ਹੈ ਉਹ ਨਿਤ੍ਯ ਨਹੀਂ ਹੁੰਦੀ, ਅਨਿਤ੍ਯ ਹੁੰਦੀ ਹੈ। ਇਸ ਜਨ੍ਯ ਸੁੱਖ ਤੋਂ ਉਪਰ ਉੱਠਣਾ ਹੈ। ਪ੍ਰਕ੍ਰਿਤੀ ਤੇ ਪ੍ਰਕ੍ਰਿਤੀ ਦੇ ਤਿੰਨ ਗੁਣਾਂ ਤੋਂ ਰਹਿਤ ਹੋ ਕੇ ਹੀ ਉਸ ਪਰਮਾਤਮਾ ਨੂੰ ਪ੍ਰਾਪਤ ਕਰਨਾ ਹੈ, ਜੋ ਸਾਰਿਆਂ ਦਾ ਸੁਭਾਵਿਕ ਸਰੂਪ ਹੈ। ੦ ਨ ਤਤ੍ ਅਸ੍ਤਿ ਪ੍ਰਿਥਿਵਯਾਮ੍ਵਾ...... ਪੁਨਹ = ਏਥੇ ਪ੍ਰਿਥਿਵਯਾਮ੍ ਪਦ ਤੋਂ ਮ੍ਰਿਤੂ ਲੋਕ ਤੇ ਪ੍ਰਿਥਵੀ ਦੇ ਹੇਠਲੇ ਅਤਲ ਵਿਤਲ ਆਦਿ ਲੋਕਾਂ ਦਾ 'ਦਿਵਿ' ਪਦ ਨਾਲ ਸਵੱਰਗ ਆਦਿ ਲੋਕਾਂ ਦਾ, ਦੇਵੇਸ਼ੁ ਪਦ ਨੂੰ ਪਰਿਣਾਮ ਮਾਤਰ ਦੇ ਉਪ ਲੱਛਣ ਦੇ ਰੂਪ ਵਿਚ ਉਨ੍ਹਾਂ ਥਾਵਾਂ ਵਿਚ ਰਹਿਣ ਵਾਲੇ ਮਨੁੱਖਾਂ ਦੇਵਤਿਆਂ ਤੇ ਦੈਂਤਾਂ, ਆਸੁਰਾਂ, ਨਾਗਾਂ ਪਸ਼ੂਆਂ, ਪੰਛੀਆਂ ਕੀੜਿਆਂ ਪਤੰਗਿਆਂ ਬਿਰਖਾਂ ਆਦਿ ਸਾਰੇ ਚਰ ਅਚਰਾਂ ਦਾ, ਪ੍ਰਾਣੀਆਂ ਦਾ ਅਤੇ 'ਵਾ, ਪੁਨਹ – ਪਦਾਂ ਨਾਲ ਅਨੰਤ ਬ੍ਰਹਿਮੰਡਾਂ ਵੱਲ ਸੰਕੇਤ ਕੀਤਾ ਗਿਆ ਹੈ। ਭਾਵ ਇਹ ਕਿ ਤ੍ਰਿਲੋਕੀ ਤੇ ਅਨੰਤ ਬ੍ਰਹਿਮੰਡ ਤੇ ਉਨ੍ਹਾਂ ਵਿਚ ਰਹਿਣ ਵਾਲੇ ਕੋਈ ਵੀ ਵਸਤੂ ਅਜਿਹੀ ਨਹੀਂ ਹੈ, ਜਿਹੜੀ ਪ੍ਰਕ੍ਰਿਤੀ ਤੋਂ ਉਤਪਨ ਤੋਂ ਇਨ੍ਹਾਂ ਤਿੰਨਾਂ ਗੁਣਾਂ ਤੋਂ ਰਹਿਤ ਹੋਵੇ। ਸਾਰੇ ਦੇ ਸਾਰੇ ਤ੍ਰੈਗੁਣਾਤਮਕ ਹਨ। ੦ ਸਤਵਮ੍ ਪ੍ਰਕ੍ਰਿਤਿ ਜੈਹ ਮੁਚ੍ਤਮ੍, ਯਤ੍ ਇਭਿਹ (ਅ) ਸ੍ – ਯਾਤ੍ ਤ੍ਰਿਭਿਹ ਗੁਣੇਹ = ਪ੍ਰਕ੍ਰਿਤੀ ਤੇ ਪ੍ਰਕ੍ਰਿਤੀ ਦਾ ਕਾਰਜ – ਇਹ ਸਾਰੇ ਦਾ ਸਾਰਾ ਤ੍ਰੈਗੁਣਾਤਮਕ ਹੈ ਤੇ ਪਰਿਵਰਤਨਸ਼ੀਲ ਹੈ। ਇਸ ਨਾਲ ਸੰਬੰਧ ਜੋੜਨ ਵਾਲਾ ਬੰਧਨ ਹੁੰਦਾ ਹੈ। ਸੰਬੰਧ ਤੋੜਨ ਨਾਲ ਮੁਕਤੀ ਪ੍ਰਾਪਤ ਹੁੰਦੀ ਹੈ। ਕਿਉਂਕਿ ਸਰੂਪ ਅਸੰਗ ਹੈ। ਸਰੂਪ 'ਸ੍ਵ' ਤੇ ਪ੍ਰਕ੍ਰਿਤੀ 'ਪਰ' ਹੈ। ਪ੍ਰਕ੍ਰਿਤੀ ਨਾਲ ਸੰਬੰਧ ਜੋੜਨ ਨਾਲ ਹੀ ਅਹੰਕਾਰ ਪੈਦਾ ਹੋ ਜਾਂਦਾ ਹੈ, ਜੋ ਪ੍ਰਾਧੀਨਤਾ ਨੂੰ ਪੈਦਾ ਕਰਨ ਵਾਲਾ ਹੁੰਦਾ ਹੈ। ਇਹ ਅਜੀਬ ਗੱਲ ਹੈ ਕਿ ਅਹੰਕਾਰ ਵਿਚ ਸਵਾਧੀਨਤਾ ਜਾਪਦੀ ਹੈ। ਪਰ ਹੈ ਅਸਲ ਵਿੱਚ ਪਰਾਧੀਨਤਾ। ਕਾਰਣ ਕਿ ਅਹੰਕਾਰ ਤੋਂ ਪ੍ਰਕ੍ਰਿਤੀ ਜਨ੍ਯ ਕਾਮਨਾ ਮੋਹ ਪੈਦਾ ਹੋ ਜਾਂਦਾ ਹੈ। ਜਿਸ ਵਿਚ ਪਰਾਧੀਨਤਾ ਵਿੱਚ ਵੀ ਸਵਾਧੀਨਤਾ ਦਿਖਾਈ ਦਿੰਦੀ ਹੈ। ਇਸ ਲਈ ਪ੍ਰਕ੍ਰਿਤੀ ਜਨ੍ਯ ਗੁਣਾਂ ਤੋਂ ਰਹਿਤ ਹੋਣਾ ਜ਼ਰੂਰੀ ਹੈ। ਪ੍ਰਕ੍ਰਿਤੀ ਤੋਂ ਪੈਦਾ ਹੋਏ ਗੁਣਾਂ ਵਿਚੋਂ, ਰਜੋਗੁਣਾਂ ਤੇ ਤਮੋਗੁਣਾਂ ਦਾ ਤਿਆਗ ਕਰਕੇ ਸਤੋਗੁਣਾਂ ਨੂੰ ਵਧਾਉਣਾ ਜ਼ਰੂਰੀ ਹੈ। ਸਤੋਗੁਣਾਂ ਵਿਚ ਵੀ ਵਿਵੇਕ ਤੇ ਪ੍ਰਸੰਨਤਾ ਦੀ ਵਧੇਰੇ ਲੋੜ ਹੈ। ਪਰ ਸਾਤਵਿਕ ਸੁੱਖ ਤੇ ਗਿਆਨ ਨਾਲ ਮੋਹ ਨਾ ਹੋਵੇ। ੦ ਸਾਧਕ ਨੂੰ ਸਾਤਵਿਕ ਗਿਆਨ ਕਰਮ ਕਰਤਾ ਬੁੱਧੀ ਧ੍ਰਿਤਿ ਤੇ ਸੁੱਖ – ਇਨ੍ਹਾਂ 'ਤੇ ਧਿਆਨ ਦੇ ਕੇ ਹੀ ਇਨ੍ਹਾਂ ਅਨੁਸਾਰ ਹੀ ਆਪਣਾ ਜੀਵਨ ਬਤੀਤ ਕਰਨਾ ਚਾਹੀਦਾ ਹੈ।

**ਵਿਆਖਿਆ** :– ਤਿੰਨ ਗੁਣ ਤੇ ਪ੍ਰਕ੍ਰਿਤੀ ਇਕ ਸਾਮਾਨ ਹੈ। ਜਦੋਂ ਜੀਵਾਤਮਾ ਦੀ ਕਿਸੇ ਪ੍ਰਾਪਤੀ ਦਾ ਉਲੇਖ ਕਰਨਾ ਹੋਵੇ ਤਾਂ ਪਹਿਲੇ ਦਾ ਜ਼ਿਕਰ ਹੁੰਦਾ ਹੈ। ਪਰ ਜਿਵੇਂ ਇਕ ਸਮੂਹਿਕ ਵਸਤੂ ਹੁੰਦੀ ਹੈ, ਗੁਣ ਤੇ ਪ੍ਰਕ੍ਰਿਤੀ ਦੋਵੇਂ ਇਕ ਹਨ। ਇਕ ਘਾਹ ਦੀ ਪੱਤੀ ਤੋਂ ਲੈ ਕੇ, ਬ੍ਰਹਮਾ (ਜੋ ਸਿਰਜਨ ਹਾਰ ਹੈ) ਤੱਕ, ਸਾਰੇ ਪ੍ਰਕ੍ਰਿਤੀ ਦੇ ਗੁਣਾਂ ਨਾਲ ਬੱਝੇ ਹੋਏ ਹਨ। ਭਾਵੇਂ ਉਹ ਮਾਨਵੀ ਜੀਵ ਹਨ ਜਾਂ ਦੈਵ-ਲੌਕਿਕ ਜੀਵ ਹਨ, ਉਹ ਸਾਰੇ ਤ੍ਰੈਗੁਣਾਂ ਦੇ ਬੰਧਨਾਂ ਵਿਚ ਬੰਨ੍ਹੇ ਗਏ ਹਨ। ਉਨ੍ਹਾਂ ਲਈ ਜਨਮ ਮੌਤ ਦਾ ਚੱਕਰ ਲਾਜ਼ਮੀ ਹੈ, ਜਦੋਂ ਕਿ ਪ੍ਰਕ੍ਰਿਤੀ ਦੀਆਂ ਬੇੜੀਆਂ ਉਨ੍ਹਾਂ ਦੇ ਪੈਰਾਂ ਵਿਚ ਹਨ। ਵਿਸ਼ੇਸ਼ ਗੁਣਾਂ ਉਪਰ ਆਧਾਰਿਤ ਉਨ੍ਹਾਂ ਦੇ ਜਨਮ ਦੀ ਪਧਤੀ ਨਿਰਧਾਰਿਤ ਹੁੰਦੀ ਹੈ। ਜੀਵਾਆਤਮਾ ਵਿਚੋਂ ਬ੍ਰਹਮਾ ਹੀ, ਜੋ ਸਿਰਜਕ ਹੈ, ਸਭ ਤੋਂ ਸ਼੍ਰੇਸ਼ਠ ਆਤਮਾ ਹੈ। ਉਸ ਦੀ ਕਾਰਜ ਵਿਧੀ ਤੇ ਰੁਤਬਾ ਵੀ ਮਹਾਨ ਹੈ, ਪਰ ਉਹ ਵੀ ਆਜ਼ਾਦ (ਮੁਕਤ) ਆਤਮਾ ਨਹੀਂ ਹੈ। ਉਹ ਵੀ ਗੁਣਾਂ ਨੂੰ ਵਸਤੂ ਸਾਮੱਗਰੀ ਮੰਨ ਕੇ ਹੀ ਸਿਰਜਨਾ ਕਰਦਾ ਹੈ। ਸਭ ਤੋਂ ਮਹਾਨ ਸ਼ਕਤੀ ਇਹ ਹੈ, ਕਿ ਉਸ ਨੇ ਆਪਣਾ ਆਪ ਪ੍ਰਕ੍ਰਿਤੀ ਦੇ ਹਵਾਲੇ ਕੀਤਾ ਹੋਇਆ ਹੈ। ਜਾਂ ਦੂਜੇ ਸ਼ਬਦਾਂ ਵਿਚ ਉਸ ਨੇ ਵੀ ਬ੍ਰਹਿਮੰਡੀ ਸ਼ਕਤੀ ਨਾਲ ਆਪਣੇ ਆਪ ਨੂੰ ਇਕਮਿਕ ਕੀਤਾ ਹੋਇਆ ਹੈ। ਉਸ ਦੀ ਵਿਸ਼ੇਸ਼ਤਾ ਇਹ ਹੈ ਕਿ ਉਸ ਦਾ ਪੁਨਰ ਜਨਮ ਨਹੀਂ ਹੁੰਦਾ। ਉਸ ਦਾ ਅੰਤਿਮ ਰੂਪ ਹੀ ਮੁੜ ਅਵਤਾਰ ਧਾਰਨ ਦੀ ਪ੍ਰਕ੍ਰਿਆ ਹੁੰਦੀ ਹੈ। ਕਲਪ ਤੇ ਜਿੱਤ ਲੈਣ ਪਿੱਛੋਂ ਹੀ ਉਹ ਕਰਮ ਮੁਕਤੀ ਵਿਚ ਪ੍ਰਵੇਸ਼ ਕਰਦਾ ਹੈ। ਜਿਸ ਨੂੰ ਸਹਿਜੇ ਸਹਿਜੇ ਪ੍ਰਾਪਤ ਕੀਤੀ ਮੁਕਤੀ ਕਹਿੰਦੇ ਹਾਂ। ਫੇਰ ਉਹ ਗੁਣਾਂ ਤੋਂ ਪਰ੍ਹੇ ਹੋ ਜਾਂਦਾ ਹੈ। ੦ ਸ਼੍ਰੀ ਰਾਮ ਕ੍ਰਿਸ਼ਨ ੦ 'ਸਾਧਕ ਨੂੰ ਮੂਲ ਪ੍ਰਕ੍ਰਿਤੀ ਦੇ ਨਾਲ ਸਖ਼ਤ ਸੰਘਰਸ਼ ਕਰਨਾ ਪੈਂਦਾ ਹੈ। ਲੰਮੇ ਯਤਨਾਂ ਪਿੱਛੋਂ ਹੀ ਉਸ ਨੂੰ ਸਮਾਧੀ ਪ੍ਰਾਪਤ ਹੁੰਦੀ ਹੈ, ਜਿਸ ਵਿਚ ਹਉਮੈ ਦਾ ਕੋਈ ਨਾਂ ਨਿਸ਼ਾਨ ਨਹੀਂ ਹੁੰਦਾ। ਸਮਾਧੀ ਪ੍ਰਾਪਤੀ ਐਨੀ ਆਸਾਨ ਨਹੀਂ, ਜਿੰਨੀ ਕੁ ਸਮਝੀ ਜਾਂਦੀ ਹੈ। ਤ੍ਰੈਗੁਣਾਂ ਤੋਂ ਪੈਦਾ ਹੋਈ ਤ੍ਰਿਸ਼ਨਾ ਐਨੀ ਛੇਤੀ ਤੇ ਆਸਾਨੀ ਨਾਲ ਖ਼ਤਮ ਨਹੀਂ ਹੁੰਦੀ। ਅਸੀਂ ਵਾਰ ਵਾਰ ਜਨਮ ਲੈਂਦੇ ਰਹਿੰਦੇ ਹਾਂ, ਕਿਉਂਕਿ ਸਾਡੇ ਵਿਚ ਅਟੱਲ ਪੱਕੀ ਹਉਂ – ਆਪੇ ਦੀ ਪ੍ਰਚੰਡ ਧਾਰਨਾ ਹੁੰਦੀ ਹੈ।

✪ ✪ ✪

18.41 ਸ਼ਲੋਕ :

*ब्राह्मण-क्षत्रिय-विशाम्, शूद्राणाम् च पर-म्-तप। कर्माणि प्र-वि-भज्-तानि, स्व-भाव-प्र-भवै: गुणै:॥*

*ਬ੍ਰਾਹਮਣ ਕਸ਼ਤਿਰ੍ਯ ਵਿਸ਼ਾਮ੍, ਸ਼ੁਧ੍ਰਾਣਾਮ੍ ਚ ਪਰਮ੍ ਤਪ।*

*ਕਰ੍ਮਣਿ ਪ੍ਰਵਿ ਭਜ੍ਤਾਨਿ, ਸ੍ਵ ਭਾਵ ਪ੍ਰਭਵੈਹ ਗੁਣੈਹ॥*

○ **ਸ਼ਬਦ ਅਰਥ** :– ਬ੍ਰਾਹਮਣ ਕਸ਼ਤਿਰ੍ਯ ਵਿਸ਼ਾਮ੍ : ਬ੍ਰਾਹਮਣ ਕੁਸ਼ਤਰੀ ਤੇ ਵੈਸ਼ ਲਈ। ਸ਼ੁਧ੍ਰਾਣਾਮ੍ : ਸ਼ੂਧਰਾਦਾ। ਚ : ਅਤੇ। ਪਰਮ੍ਤਪ : ਹੇ ਪ੍ਰਾਣ ਤਪਾ। ਕਰ੍ਮਣਿ : ਫਰਜ਼। ਪ੍ਰਵਿਭਜ੍ਤਾਨਿ : ਤਕਸੀਮ ਕੀਤੇ ਗਏ। ਸ੍ਵਭਾਵ ਪ੍ਰਭਵੈਹ : ਆਪਣੀ ਪ੍ਰਕ੍ਰਿਤੀ 'ਚੋਂ ਪੈਦਾ ਹੋਏ। ਗੁਣੈਹ : ਗੁਣਾਂ।

○ **ਸ਼ਲੋਕਾਰਥ** :– ਹੇ ਪ੍ਰਾਣਤਪ! ਬ੍ਰਾਹਮਣ, ਕੁਸ਼ਤਰੀ, ਤੇ ਵੈਸ਼ ਅਤੇ ਸ਼ੂਦਰਾਂ ਦੇ ਕਰਮਾਂ ਅਥਵਾ ਸੁਭਾਵਾਂ ਤੋਂ ਉਤਪਨ ਹੋਏ ਗੁਣਾਂ ਰਾਹੀਂ ਵੰਡੇ ਗਏ ਹਨ।

**ਪਦ–ਅਰਥ–ਵਿਸਥਾਰ** :– ਬ੍ਰਾਹਮਣ ਕਸ਼ਤ੍ਰਿਯ ਵਿਸ਼ਾਮ੍ ਸ਼ੂਦ੍ਰਾਣਮ੍ ਚ ਪਰਮ੍ ਤਪ = ਏਥੇ ਬ੍ਰਾਹਮਣ ਕੁਸ਼ਤ੍ਰੀ ਤੇ ਵੈਸ਼ਯ ਲਈ ਇਕ ਪਦ ਤੇ ਸ਼ੂਦ੍ਰ ਵਾਸਤੇ ਵਖ ਇਕ ਪਦ ਦੇਣ ਦਾ ਅਰਥ ਹੈ ਕਿ ਬ੍ਰਾਹਮਣ ਕਸ਼ਤ੍ਰੀ ਤੇ ਵੈਸ਼ਯ – ਇਹ ਦਿੱਵ-ਜਾਤੀਆਂ ਹਨ ਤੇ ਸ਼ੂਦਰ ਨਹੀਂ ਹੈ। ਇਨ੍ਹਾਂ ਦੇ ਕਰਮਾਂ ਦੇ ਵਿਭਾਗ ਵੱਖ ਵੱਖ ਹਨ। ○ ਕਰਮਾਣਿ ਪ੍ਰਵਿ ਭਜ੍ਤਾਨਿ, ਸ੍ਵ ਭਾਵ ਪ੍ਰਭਵੈਹ ਗੁਣੈਹ : ਮਨੁੱਖ ਜੋ ਕੁਝ ਵੀ ਕਰਮ ਕਰਦਾ ਹੈ, ਉਸ ਦੇ ਅੰਤਹਕਰਣ ਵਿਚ ਉਸ ਕਰਮ ਦੇ ਸੰਸਕਾਰ ਪੈਂਦੇ ਹਨ। ਉਨ੍ਹਾਂ ਸੰਸਕਾਰਾਂ ਅਨੁਸਾਰ ਉਸ ਦਾ ਸੁਭਾਅ ਬਣਦਾ ਹੈ। ਇਸ ਤਰ੍ਹਾਂ ਪਹਿਲਾਂ ਦੇ ਅਨੇਕ ਜਨਮਾਂ ਵਿਚ ਕੀਤੇ ਗਏ ਕਰਮਾਂ ਦੇ ਸੰਸਕਾਰਾਂ ਅਨੁਸਾਰ ਮਨੁੱਖ ਦਾ ਜਿਹੋ ਜਿਹਾ ਸੁਭਾਅ ਹੁੰਦਾ ਹੈ, ਉਸ ਅਨੁਸਾਰ ਉਸ ਵਿਚ ਸਾਤਵਿਕ ਰਾਜਸ ਤੇ ਤਾਮਸ, ਤਿੰਨਾਂ ਗੁਣਾਂ ਦੀਆਂ ਵਿਰਤੀਆਂ ਹੁੰਦੀਆਂ ਹਨ, ਉਹੋ ਜਿਹੇ ਹੀ ਉਹ ਕਰਮ ਕਰਦਾ ਹੈ। ○ ਕਰਮ ਦੋ ਪ੍ਰਕਾਰ ਦੇ ਹੁੰਦੇ ਹਨ 1. ਜਨਮ ਆਰੰਭ ਕਰਮ – ਜਿਨ੍ਹਾਂ ਕਰਮਾਂ ਨਾਲ ਉੱਚੀ ਨੀਵੀਂ ਯੋਨੀ ਵਿਚ ਜਨਮ ਹੁੰਦਾ ਹੈ, ਉਹ ਜਨਮ ਆਰੰਭਕ ਜਨਮ ਹਨ। 2. ਭੋਗਦਾਇਕ ਕਰਮ – ਜਿਨ੍ਹਾਂ ਕਰਮਾਂ ਵਿਚ ਸੁਖ-ਦੁਖ ਦਾ ਭੋਗ ਹੁੰਦਾ ਹੈ, ਉਹ ਭੋਗਦਾਇਕ ਕਰਮ ਹੁੰਦੇ ਹਨ। ਭੋਗਦਾਇਕ ਕਰਮ ਅਨੁਕੂਲ (ਸੁੱਖਦਾਇਕ) ਤੇ ਪ੍ਰਤਿਕੂਲ (ਦੁੱਖਦਾਇਕ) ਪਰੱਸਥਿਤੀਆਂ ਪੈਦਾ ਕਰਦੇ ਹਨ। ਜਿਸ ਨੂੰ ਗੀਤਾ ਵਿਚ ਅਨਿਸ਼ਟ, ਇਸ਼ਟ ਤੇ ਮਿਸ਼ਰ ਨਾਂ ਨਾਲ ਕਿਹਾ ਗਿਆ ਹੈ। ○ ਸ਼ਾਸਤ੍ਰ ਅਨੁਸਾਰ ਵਧੇਰੇ ਪੁੰਨ ਵਾਲੇ ਸਵੱਰਗ ਤੇ ਵਧੇਰੇ ਪਾਪ ਵਾਲੇ ਨਰਕ ਭੋਗਦੇ ਹਨ – ਦੂਜੇ ਸ਼ਬਦਾਂ ਵਿਚ ਪੁੰਨ ਪਾਪ ਸਮਾਨ ਹੋਣ ਨਾਲ ਮਨੁੱਖ ਬਣਦਾ ਹੈ। ਇਸ ਦ੍ਰਿਸ਼ਟੀ ਤੋਂ ਕਿਸੇ ਵੀ ਵਰਣ, ਆਸ਼ਰਮ, ਦੇਸ਼ ਵੇਸ਼ ਆਦਿ ਦਾ ਕੋਈ ਵੀ ਮਨੁੱਖ ਪੂਰੀ ਤਰ੍ਹਾਂ ਪੁੰਨਾਤਮਾ ਜਾਂ ਪਾਪਾਤਮਾ ਨਹੀਂ ਹੋ ਸਕਦੀ। ○ ਪੁੰਨ ਪਾਪ ਸਮਾਨ ਹੋਣ 'ਤੇ ਹੀ ਮਨੁੱਖ ਬਣਦਾ ਹੈ। ਕਿਸੇ ਦੇ ਪੁੰਨ ਵਧੇਰੇ, ਕਿਸੇ ਦੇ ਪਾਪ ਅਧਿਕ ਹੁੰਦੇ ਹਨ। ਏਸੇ ਤਰ੍ਹਾਂ ਗੁਣਾਂ ਦਾ ਵਿਭਾਗ ਹੈ। ਕਿਸੇ ਦੇ ਸਾਤਵਿਕ, ਕਿਸੇ ਦੇ ਰਾਜਸ, ਕਿਸੇ ਦੇ ਤਾਮਸ ਗੁਣ ਵੱਧ ਜਾਂ ਏਸੇ ਕ੍ਰਮ ਅਨੁਸਾਰ ਘੱਟ ਵੀ ਹੁੰਦੇ ਹਨ। ਗੁਣਾਂ ਦੇ ਲੱਛਣਾਂ ਅਨੁਸਾਰ ਵਿਅਕਤੀ ਦੀ ਪ੍ਰਕ੍ਰਿਤੀ ਸੁਭਾਅ ਕੰਮ ਕਰਨ ਦੇ ਢੰਗ ਕ੍ਰਮ ਅਨੁਸਾਰ ਘੱਟ ਵੀ ਹੁੰਦੇ ਹਨ। ਗੁਣਾਂ ਦੇ ਲੱਛਣਾਂ ਅਨੁਸਾਰ ਵਿਅਕਤੀ ਦੀ ਪ੍ਰਕ੍ਰਿਤੀ ਸੁਭਾਅ ਕੰਮ ਕਰਨ ਦੇ ਢੰਗ ਕੰਮ ਕਰਨ ਦੀ ਚੋਣ ਹੁੰਦੀ ਹੈ। ○ ਸੰਸਾਰ ਵਿਚ ਅਜਿਹੀ ਕੋਈ ਵਸਤੂ, ਜੀਵ ਨਹੀਂ, ਜੋ ਤਿੰਨਾਂ ਗੁਣਾਂ ਤੋਂ ਰਹਿਤ ਹੋਵੇ (18.40) ਚੰਗੇ ਮੰਦੇ ਕੁਲ ਕਰਮਾਂ ਨੂੰ ਮਿਲਾ ਕੇ ਹੀ ਉਸ ਦੇ ਸਮੁੱਚੇ ਕਰਮਾਂ ਦਾ ਫਲ ਨਿਰਧਾਰਤ ਹੁੰਦਾ ਹੈ।

**ਵਿਆਖਿਆ** :– ਸਵਭਾਵਾਂ, ਪ੍ਰਕ੍ਰਿਤੀ ਦਾ ਦੂਜਾ ਨਾਂ ਹੈ ਜਾਂ ਈਸ਼ਵਰ ਅੰਦਰ ਵਿਰਸੇ ਵਿਚੋਂ ਪ੍ਰਾਪਤ ਮਾਇਆ ਸ਼ਕਤੀ ਹੈ। ਇਹ ਬ੍ਰਹਿਮੰਡੀ ਜਗਤ, ਤਿੰਨ ਗੁਣਾਂ ਉਪਰ ਸਿਰਜਿਆ ਗਿਆ ਹੈ। ਕਰਮਾਂ ਦਾ ਹੇਰਫੇਰ, ਗੁਣਾਂ ਦੇ ਉਤਾਰ ਚੜ੍ਹਾਵ ਉੱਪਰ ਆਧਾਰਿਤ ਹੈ। ਕਰਮ ਆਪਣੇ ਸੰਸਕਾਰਾਂ ਦਾ ਪ੍ਰਭਾਵ ਮਨ ਉੱਪਰ ਛੱਡ ਦਿੰਦੇ ਹਨ। ਜਦੋਂ ਕਰਮ ਆਪਣੇ ਆਪ ਨਿਰਮਲ ਹੋ ਜਾਂਦੇ ਹਨ ਤਾਂ ਉਹ ਵਿਅਕਤੀ ਦੀ ਪ੍ਰਕ੍ਰਿਤੀ ਅਥਵਾ ਸਵਭਾਵ ਨੂੰ ਬਦਲ ਦਿੰਦੇ ਹਨ। ਉਹ ਕਰਮ ਤੇ ਸਵਭਾਵ ਕਦੇ ਵੀ ਵੱਖ ਨਹੀਂ ਕੀਤੇ ਜਾ ਸਕਦੇ, ਇਸ ਅਸਲੀਅਤ ਨੂੰ ਮਨ ਵਿਚ ਧਾਰਨ ਕਰ ਲੈਣਾ ਚਾਹੀਦਾ ਹੈ। ਵਰਣ ਅਥਵਾ ਜੀਵਾਤਮਾ ਦੇ ਉਦਭਵ ਪ੍ਰਸਾਰ ਦੀ ਦਰਜੇਬੰਦੀ ਦਾ ਆਧਾਰ ਵੀ ਸਵਭਾਵ ਹੈ ਅਥਵਾ ਪ੍ਰਕ੍ਰਿਤੀ ਹੈ। ਕਿਸੇ ਵਿਅਕਤੀ ਦੇ ਵਰਣ ਨੂੰ ਜਾਣਨ ਲਈ, ਉਸ ਦੇ ਕਰਮ ਅਥਵਾ ਸਵਭਾਵ ਨੂੰ ਜਾਨਣ ਦੀ ਲੋੜ ਹੈ। ਦੋਵਾਂ ਵਿਚ ਸਵਭਾਵ ਅਤਿ ਸੂਖਮ ਅਤੇ ਵਿਰਲਾ ਹੁੰਦਾ ਹੈ ਕਿ ਉਸ ਦੀ ਪਹਿਚਾਣ ਕਰਨੀ ਮੁਸ਼ਕਲ ਹੈ। ਇਕ ਅਨੁਭਵੀ ਅੰਤਰ ਪ੍ਰੇਰਨਾ ਵਾਲਾ ਵਿਅਕਤੀ ਹੀ ਇਸ ਸੰਬੰਧੀ ਪਰਖ ਕਰ ਸਕਦਾ ਹੈ, ਜਿਵੇਂ ਗਲਾਸ ਵਿਚਲੀ ਸਾਰੀ ਵਸਤੂ ਨੂੰ ਅਸੀਂ ਭਲੀ-ਭਾਂਤ ਪਹਿਚਾਣ ਸਕਦੇ ਹਾਂ। ਕਰਮ – ਦੂਜੇ ਸ਼ਬਦਾਂ ਵਿਚ ਸੰਪੂਰਨ ਹੈ। ਕਿਸੇ ਵਿਅਕਤੀ ਦੇ ਕਰਮ (ਦਿੱਤੇ) ਤੋਂ ਉਸ ਦੇ ਵਰਣ ਦੀ ਪਹਿਚਾਣ ਕਰਨੀ ਸੰਭਵ ਹੈ। ਉਹ ਮਾਰਗ, ਜਿਸ ਅਨੁਸਾਰ ਕੋਈ ਵਿਅਕਤੀ ਆਪਣੇ ਜੀਵਨ ਨੂੰ ਸਾਰਥਕ ਬਣਾਉਂਦਾ ਹੈ, ਉਸ ਵਿਅਕਤੀ ਦੇ ਵਰਣ ਸੰਬੰਧੀ ਪੂਰੀ ਤਰ੍ਹਾਂ ਨਿਸ਼ਾਨ ਦੇਹੀ ਕਰਦਾ ਹੈ। ਪ੍ਰਭੂ ਨੇ ਕਿਸੇ ਵਿਅਕਤੀ ਨੂੰ ਮਹਾਨ ਬਣਾਇਆ ਹੈ, ਕਿਸੇ ਨੂੰ ਨੀਵਾਂ ? ਕਿਉਂ ਹੈ ਇੰਜ ? ਮੂਲ ਦੀ ਜਗਿਆਸਾ ਲਈ ਇਹ ਪ੍ਰਸ਼ਨ ਨਿਰਮੂਲ ਹੈ। ਭਿੰਨਤਾ ਵਿਭਿੰਨਤਾ ਤੋਂ ਬਿਨਾਂ ਸਿਰਜਨਾ ਅਸੰਭਵ ਹੈ। ਕੋਈ ਦੋ ਵਸਤੂਆਂ ਜਾਂ ਦੋ ਜੀਵ ਏਸ ਬ੍ਰਹਿਮੰਡ ਵਿਚ, ਇਕ ਰੂਪ ਨਹੀਂ ਹਨ। ਸਮਾਨਤਾ ਤੋਂ ਮੁਨਕਰ ਹੋਣਾ, ਤਬਾਹੀ ਅਥਵਾ ਵਿਨਾਸ਼ਤਾ ਤੋਂ ਮੁਨਕਰ ਹੋਣਾ ਹੈ, ਜੋ ਅਜਿਹੀ ਅਵੱਸਥਾ, ਜਿਸ ਨੂੰ ਜੀਵ ਨਹੀਂ ਚਾਹੁੰਦੇ। ਸਿਰਜਨਾ, ਇਕ ਦੂਜੇ ਦੀ ਵਿਵੱਧਤਾ ਭਿੰਨਤਾ ਨਾਲ ਵਿਕਾਸ ਕਰਦੀ ਹੈ। ਅੰਗ ਉਪੰਗ ਹੱਥ ਪੈਰ ਸਰੀਰ ਅੰਦਰ ਭਿੰਨ-ਭਿੰਨ ਰੂਪ ਵਿਚ ਕਾਰਜਸ਼ੀਲ ਹਨ। ਸਰੀਰ ਵੀ ਭਿੰਨ ਹਨ, ਜਿਨਸ, ਨਸਲ, ਜਾਤੀ ਅਥਵਾ ਉਪ ਸ਼੍ਰੇਣੀਆਂ ਭਿੰਨ ਹਨ। ਅਸੀਂ ਆਪਣੇ ਪ੍ਰਯਤਨ ਵੀ ਭਿੰਨ ਰੂਪਾਂ ਵਿਚ ਕਰਦੇ ਹਾਂ। ਅਸਾਡੀਆਂ ਪ੍ਰਾਪਤੀਆਂ ਵੀ ਵੱਖ-ਵੱਖ ਹਨ। ਪ੍ਰਕ੍ਰਿਤੀ ਅੰਦਰ ਜੋ ਭਿੰਨ-ਭਿੰਨ ਪ੍ਰਕਾਰ ਦੀਆਂ ਅਨੰਤ ਕਿਸਮਾਂ ਦਿਖਾਈ ਦਿੰਦੀਆਂ ਹਨ, ਉਨ੍ਹਾਂ ਦੀ ਹਰ ਇਕ ਦੀ ਆਪਣੀ ਸ਼ੋਭਾ ਹੈ। ਪ੍ਰਭੂ ਦੀ ਸਰਬਸ਼ਕਤੀਮਾਨਤਾ, ਜਿਸ ਦੀ ਸਵੈ-ਵਿਆਖਿਆ ਵੀ ਆਪਣੀ ਆਪਣੀ ਵਿਧੀ ਨਾਲ ਕੀਤੀ ਜਾਂਦੀ ਹੈ। ਪ੍ਰਕ੍ਰਿਤੀ ਵਿਚ ਹਰ ਇਕ ਨੂੰ ਅਨੰਤ ਮੌਕੇ ਪ੍ਰਾਪਤ ਹਨ ਕਿ ਉਹ ਨੀਵੇਂ ਤੋਂ ਉਪਰ ਉਠਾ ਸਕਣ। ਜੀਵਨ ਆਪਣੇ ਆਪ ਹੀ ਭਰਪੂਰ ਹੁੰਦਾ ਰਹਿੰਦਾ ਹੈ, ਜਦੋਂ ਅਸੀਂ ਇਕ ਪਦਵੀ ਤੋਂ ਦੂਜੀ ਪਦਵੀ ਪ੍ਰਾਪਤ ਕਰਕੇ ਉਪਰ ਉੱਠਦੇ ਹਾਂ। ਵਰਣ ਧਰਮ ਕੁੱਝ ਵੀ ਨਹੀਂ ਹੈ, ਇਹ ਤਾਂ ਵਿਸ਼ੇਸ਼ ਤੌਰ 'ਤੇ ਮਾਨਵੀ ਪੱਧਰ ਉਪਰ, ਆਮ ਤੌਰ 'ਤੇ ਸਾਰੇ ਪੱਧਰਾਂ ਉੱਪਰ ਪ੍ਰਕ੍ਰਿਤੀ ਦਾ ਅਧਿਐਨ ਕਰਨ ਦੀ ਯੋਜਨਾ ਹੈ।



18.42 **ਸ਼ਲੋਕ** :

*शम: दम: तप: शैचम्, क्षान्ति: आर्जवम् एव च। ज्ञानम् वि-ज्ञानम् आस्तिक्यम्, ब्रह्म-कर्म स्व-भाव-जम्॥*

*ਸ਼ਮਹ ਦਮਹ ਤਪਹ ਸ਼ੌਚਮ੍ ਕਸ਼ਾਂਤਿਹ ਆਜਰ੍ਵਮ੍ ਏਵਚ।*

*ਗਯਾਨਮ੍ ਵਿਗ੍ਯ੍ਯਾਨਮ੍ ਆਸ੍ਤਿਕਯਮ੍, ਬ੍ਰਹਮ੍ ਕਰ੍ਮ ਸਵ ਭਾਵ ਜਮ੍॥*

○ **ਸ਼ਬਦ ਅਰਥ** :– ਸ਼ਮਹ : ਸ਼ਾਲੀਨਤਾ। ਦਮਹ : ਸਵੈ-ਕਾਬੂ। ਤਪਹ : ਤਪੱਸਿਆ। ਸ਼ੌਚਮ੍ : ਪਵਿਤਰਤਾ। ਸ਼ਾਂਤਿਹ : ਮੁਆਫੀਨਾਮਾ। ਆਜਰ੍ਵਮ੍ : ਈਮਾਨਦਾਰੀ। ਏਵ : ਭੀ। ਚ : ਅਤੇ। ਗ੍ਯ੍ਯਾਨਮ੍ : ਅਨੁਭਵ। ਵਿਗ੍ਯ੍ਯਾਨਮ੍ : ਗਿਆਨ। ਆਸਤਿਕ ਯਮ੍ : ਪ੍ਰਭੂ ਵਿਚ ਭਰੋਸਾ। ਬ੍ਰਹਮ ਕਰ੍ਮ : ਬ੍ਰਾਹਮਣ ਦੇ ਫਰਜ਼। ਸਵਭਾਵ ਜਮ੍ : ਪ੍ਰਕ੍ਰਿਤੀ 'ਚੋਂ ਜਨਮੇ।

○ **ਸ਼ਲੋਕਾਰਥ** :– ਅੰਤਹਕਰਣ ਦੀ ਸ਼ਾਲੀਨਤਾ, ਬਾਹਰੀ ਇੰਦ੍ਰੀਆਂ ਦਾ ਦਮਨ, ਤਪੱਸਿਆ (ਬਾਹਰੀ ਅਤੇ ਅੰਦਰਲੀ) ਸ਼ੁੱਧਤਾ, ਮੁਆਫ਼ੀ ਸਰਲਤਾ, ਸ਼ਾਸਤਰ-ਗਿਆਨ ਵਿਗਿਆਨ ਤਤਵਾਨੁਭੂਤੀ, ਸ਼ਾਸਤਰਾਂ ਵਿਚ ਸ਼ਰਧਾ, ਇਹ ਬ੍ਾਹਮਣਾਂ ਦੇ ਸੁਭਾਵਿਕ ਕਰਮ ਹਨ।

**ਪਦ-ਅਰਥ-ਵਿਸਥਾਰ** :– ਸ਼ਮਹ = ਮਨ ਨੂੰ ਜਿੱਥੇ ਲਾਉਣਾ ਚਾਹੋ, ਉਥੇ ਲੱਗ ਜਾਵੇ। ਜਿਥੋਂ ਹਟਾਉਣਾ ਚਾਹੋ, ਹਟ ਜਾਵੇ। ਇਸ ਤਰ੍ਹਾਂ ਮਨ ਦੇ ਨਿਗ੍ਹ ਨੂੰ 'ਸ਼ਮਹ' ਕਹਿੰਦੇ ਹਨ। 'ਦਮਹ' – ਗੀਤਾ ਵਿਚ ਸਰੀਰ ਵਾਣੀ ਤੇ ਮਨ ਦੇ ਤਪ ਦਾ ਵਰਨਣ ਆਉਂਦਾ ਹੈ (17.14-16) ਇਸ ਤਪ ਨੂੰ ਲੈਂਦੇ ਹੋਏ ਏਥੇ ਭਗਵਾਨ ਤਪ ਦਾ ਅਰਥ ਕਰਦੇ ਹਨ 'ਆਪਣੇ ਧਰਮ ਦਾ ਪਾਲਣ ਕਰਦੇ ਹੋਏ, ਜੋ ਕਸ਼ਟ ਹੋਵੇ, ਉਸ ਨੂੰ ਖੁਸ਼ੀ ਖੁਸ਼ੀ ਝੱਲਣਾ। ਅਰਥਾਤ ਕਸ਼ਟ ਦੇ ਆਉਣ 'ਤੇ ਚਿੱਤ ਵਿਚ ਖੁਸ਼ੀ ਹੋਣੀ। ○ ਸ਼ੌਚਮ੍ – ਆਪਣੇ ਮਨ ਬੁੱਧੀ ਇੰਦ੍ਰੀਆਂ ਸਰੀਰ ਆਦਿ ਨੂੰ ਪਵਿੱਤਰ ਰੱਖਣਾ, ਆਪਣੇਖਾਣ ਪਾਣ ਵਿਵਹਾਰ ਨੂੰ ਪਵਿੱਤਰ ਰੱਖਣਾ – ਇੰਜ ਸ਼ੌਚਾਚਾਰ ਸਦਾਚਾਰ ਦਾ ਠੀਕ ਪਾਲਨ ਦਾ ਨਾਂ ਸ਼ੌਚ ਹੈ। ਕਸ਼ਾਂਤਿਹ – ਕੋਈ ਕਿੰਨਾ ਹੀ ਅਪਮਾਨ ਕਰੇ, ਨਿੰਦਾ ਕਰੇ, ਦੁੱਖ ਦੇਵੇ ਤੇ ਆਪਣੇ ਵਿਚ ਉਸ ਨੂੰ ਦੰਡ ਦੇਣ ਦੀ ਯੋਗਤਾ ਸ਼ਕਤੀ ਅਧਿਕਾਰ ਭੀ ਹੋਵੇ। ਪਰ ਫਿਰ ਵੀ ਉਸ ਨੂੰ ਮੁਆਫ਼ ਕਰ ਦਿੱਤਾ ਜਾਵੇ। ਮੁਆਫ਼ ਕਰਨ ਦੀ ਇਸ ਪ੍ਕਿਰਿਆ ਦਾ ਨਾਂ 'ਕਸ਼ਾਂਤਿ' ਹੈ। 'ਆਜਰ੍ਵਮ੍' ਸਰੀਰ ਵਾਣੀ, ਆਦਿ ਦੇ ਵਿਵਹਾਰ ਵਿਚ ਸਰਲਤਾ ਹੋਵੇ, ਤੇ ਮਨ ਵਿਚ ਛਲ ਕਪਟ ਲਕੋ, ਆਦਿ ਦੁਰਭਾਵ ਨਾ ਹੋਣ, ਅਰਥਾਤ ਸਿੱਧਾ ਸਾਦਾਪਨ ਹੋਵੇ – ਉਸ ਦਾ ਨਾਂ ਆਜਰ੍ਵ ਹੈ। ○ ਗ੍ਯ੍ਾਨਮ੍ ○ ਵੇਦ ਸ਼ਾਸਤ੍ ਪੁਰਾਣ, ਇਤਿਹਾਸ, ਆਦਿ ਦਾ ਚੰਗੀ ਤਰ੍ਹਾਂ ਅਧਿਐਨ ਹੋਣਾ – ਉਨ੍ਹਾਂ ਦੇ ਭਾਵਾਂ ਦਾ ਠੀਕ ਤਰ੍ਹਾਂ ਨਾਲ ਬੋਧ ਹੋਣਾ, ਕਰਤੱਵ ਅਕਰਤੱਵ ਦਾ ਬੋਧ ਹੋਣਾ – ਗਿਆਨਹੈ। ○ ਵਿਗ੍ਯ੍ਾਨਮ੍ ○ ਯਗ ਵਿਚ ਸ੍ਨ੍ਕ੍ ਸ੍ਨ੍ਵਾ ਆਦਿ ਵਸਤਾਂ ਦਾ ਕਿਸ ਮੌਕੇ 'ਤੇ ਕਿਸ ਵਿਧੀ ਨਾਲ ਪ੍ਯੋਗ ਕਰਨਾ ਚਾਹੀਦਾ ਹੈ – ਇਸ ਦਾ – ਅਰਥਾਤ ਯਗ੍ ਵਿਦਿਆ ਦਾ ਤੇ ਅਨੁਸ਼ਠਾਨ ਆਦਿ ਦੀ ਵਿਧੀ ਦਾ ਅਨੁਭਵ ਕਰ ਲੈਣ (ਚੰਗੇ ਤਰ੍ਹਾਂ ਅਮਲ ਵਿਚ ਲਿਆ ਕੇ ਕਰਕੇ ਦੇਖ ਲੈਣ) ਦਾ ਨਾਂ ਵਿਗਿਆਨ ਹੈ। ○ ਆਸ੍ਤਿਕ੍ਯਮ੍ – ਪਰਮਾਤਮਾ, ਵੇਦ ਆਦਿ ਸ਼ਾਸਤ੍, ਪਰਲੋਕ ਆਦਿ, ਹਿਰਦੇ ਵਿਚ ਆਦਰ ਹੋਵੇ, ਸ਼ਰਧਾ ਹੋਵੇ, ਉਨ੍ਹਾਂ ਦੀ ਸਤਿਆ ਵਿਚ ਕੋਈ ਸ਼ੰਕਾ ਨਾ ਹੋਵੇ। ਉਨ੍ਹਾਂ ਦੇ ਅਨੁਸਾਰ ਆਪਣਾ ਆਚਰਣ ਹੋਵੇ, ਇਸ ਦਾ ਨਾਂ – 'ਆਸ੍ਤਿਕ੍ਯਮ੍' ਹੈ। ○ ਬ੍ਹਮ ਕਰ੍ਮ ਸ੍ਵਭਾਵ ਜਮ੍ = ਏਹ ਸ੍ਮ ਦਮ ਆਦਿ (ਜਿਨ੍ਹਾਂ ਦੀ ਪਰਿਭਾਸ਼ਾ ਉਪਰ ਕੀਤੀ ਗਈ ਹੈ।) ਬ੍ਾਹਮਣ ਦੇ ਸੁਭਾਵਿਕ ਕਰਮ ਹਨ। ਇਨ੍ਹਾਂ ਨੂੰ ਧਾਰਣ ਕਰਨ ਲਈ ਬ੍ਾਹਮਣ ਨੂੰ ਕੋਈ ਉਚੇਚ ਨਹੀਂ ਕਰਨਾ ਪੈਂਦਾ। ○ ਸਾਤਵਿਕ ਗੁਣਾਂ ਵਾਲੇ ਬ੍ਾਹਮਣਾਂ ਦੀ ਵੰਸ ਪਰੰਪਰਾ ਹਮੇਸ਼ਾ ਸ਼ੁੱਧ ਰਹਿੰਦੀ ਹੈ। ਸ਼ੁੱਧ ਕਰਮ ਵਾਲੇ ਬ੍ਾਹਮਣ ਹੀ ਸ਼ੁੱਧ ਬ੍ਾਹਮਣ ਅਖਵਾਉਣ ਦੇ ਹੱਕਦਾਰ ਹਨ। ਬ੍ਾਹਮਣ ਵਿਚ ਸਾਤਵਿਕ, ਕੁਸ਼ਤਰੀ ਵਿਚ ਰਾਜਸ ਗੁਣ ਤੇ ਵੈਸ਼ਯ ਤਾਮਸ ਤੇ ਰਾਜਸ ਗੁਣਾਂ ਨਾਲ ਸਮਿਲਿਤ ਹੋਣਾ ਸੁਭਾਵਿਕ ਹੈ। ਜ਼ਰੂਰੀ ਨਹੀਂ, ਰਾਜਸ ਤਾਮਸ ਗੁਣਾਂ ਵਾਲੇ ਦ੍ਿੜਤਾ ਸ਼ਰਧਾ ਮਿਹਨਤ ਨਾਲ ਸਾਤਵਿਕ ਬਣ ਸਕਦੇ ਹਨ। ਸਾਤਵਿਕ – ਆਪਣੀ ਮੂੜਤਾ ਕਾਰਨ ਰਾਜਸ ਤਾਮਸ ਬਣ ਸਕਦੇ ਹਨ।

**ਵਿਆਖਿਆ** :– ਇਕ ਬ੍ਾਹਮਣ ਉਹ ਹੈ ਜਿਸ ਵਿਚ ਅਧਿਆਤਮਕ ਜੀਵਨ ਵਾਲੇ ਗੁਣ ਹਨ। ਸਵੈ ਨਿਅੰਤਰਣ, ਸਵੈ-ਮਰਯਾਦਾ ਉਸ ਲਈ ਪ੍ਾਕ੍ਿਤਕ ਅਤੇ ਅਨੁਕੂਲ ਹਨ, ਜਿਵੇਂ ਬਤਖ਼ ਦੇ ਬੱਚੇ ਲਈ ਪਾਣੀ ਹੁੰਦਾ ਹੈ। ਉਸ ਦਾ ਮਨ ਵਿਸ਼ਾਲ ਪ੍ਭਾਵਸ਼ਾਲੀ ਸ਼ਾਨਦਾਰ ਬਣ ਚੁੱਕਾ ਹੁੰਦਾ ਹੈ ਅਤੇ ਉਹ ਪ੍ਿਥਵੀ ਦੀਆਂ ਵਸਤੂਆਂ ਦੇ ਮੁਕਾਬਲੇ ਤੇ ਉੱਤਮ ਬਣ ਗਿਆ ਹੁੰਦਾ ਹੈ। ਸ਼ਾਲੀਨਤਾ ਉਸ ਦੀ ਅਟੁੱਟਵੀਂ ਪ੍ਕ੍ਿਤੀ ਹੁੰਦੀ ਹੈ। ਉਹ ਹੋਛੇ ਦਿਲ ਵਾਲਾ ਚੰਚਲ ਗਾਲੜ੍ਹੀ ਬੜਬੋਲਾ ਤੇ ਲਾਪ੍ਵਾਹ ਨਹੀਂ ਹੁੰਦਾ। ਉਹ ਨਾ ਤੁੱਛ ਹੁੰਦਾ ਹੈ। ਸਾਧਾਰਨ ਵਿਅਕਤੀ ਲਈ ਤਾਂ ਇੰਦ੍ਿਆਵੀ ਨਿਅੰਤਰਣ ਇਖਲਾਕੀ ਯੁੱਧ ਦਾ ਪੈਂਡਾ ਹੁੰਦਾ ਹੈ ਪਰ ਬ੍ਾਹਮਣ ਲਈ ਇਹ ਵਿਚਾਰ-ਯੋਗ ਸਾਮੱਗਰੀ ਹੁੰਦਾ ਹੈ। ਸਰੀਰ ਦੀ ਪ੍ਭਾਵਸ਼ੀਲਤਾ, ਮਨ ਅਤੇ ਬਚਨ ਦੀ ਸੰਜਮਤਾ ਤੇ ਦ੍ਿੜਤਾ ਬ੍ਾਹਮਣ ਵਰਗੇ ਅਧਿਆਤਮਕ ਪੁਰਸ਼ ਲਈ ਜ਼ਰੂਰੀ ਹੈ। ਇਕ ਵਸਤੂ ਜਦੋਂ ਆਪਣੀ ਮੂਲ ਭੂਤ ਸਥਿਤੀ ਵਿੱਚ ਹੁੰਦੀ ਹੈ, ਆਪਣੀ ਪਵਿੱਤਰਤਾ ਗ੍ਹਿਣ ਕਰ ਲੈਂਦੀ ਹੈ। ਅਧਿਆਤਮਕ ਪੁਰਸ਼ ਵਿਚ ਇਹ ਵਿਚਾਰ ਸ਼੍ੇਸ਼ਠ ਹੁੰਦਾ ਹੈ ਕਿ ਉਹ ਆਤਮਾ ਹੈ। ਉਸ ਦਾ ਸਰੀਰ ਉਸ ਦੀਆਂ ਇੰਦਰੀਆਂ ਉਸ ਦੀ ਦੈਵੀ ਭਾਵਨਾ ਨਾਲ ਸਲੂਕ ਕਰਦੀਆਂ ਹਨ। ਇਸ ਲਈ ਪਵਿੱਤਰਤਾ ਅਤੇ ਬ੍ਾਹਮਣ ਦੋਵੇਂ ਇਕ ਸਮਾਨ ਹਨ। ਇਕ ਚੰਗੇ ਵਿਅਕਤੀ ਦੇ ਜੀਵਨ ਦਾ ਅਧਿਆਤਮਕ ਕਾਲ, ਉਸ ਦਾ ਸੰਸਾਰੀ ਲੋਕਾਂ ਦੇ ਅਯੋਗ ਵਿਘਨ ਜਾਂ ਦਖਲ ਕਾਰਨ ਜ਼ਰੂਰ ਪ੍ਭਾਵਿਤ ਹੁੰਦਾ ਹੈ। ਪਰ ਉਸ 'ਤੇ ਕੋਈ ਪ੍ਭਾਵ ਨਹੀਂ ਪੈਂਦਾ। ਨਾ ਉਹ ਬਦਲਾ ਲੈਣ ਜਾਂ ਵਿਰੋਧ ਕਰਨ ਦਾ ਕੰਮ ਕਰਦਾ ਹੈ। ਮੁਆਫ਼ ਕਰ ਦੇਣਾ, ਚੁੱਪ ਸ਼ਾਂਤ ਰਹਿਣਾ ਉਸ ਦੇ ਜੀਵਨ ਦਾ ਤਰਜਿ-ਫ਼ਿਕਰ ਹੈ। ਉਸ ਦੇ ਵਿਚਾਰ ਸ਼ਬਦ, ਕਾਰਨਾਮੇ – ਸਾਰੇ ਲੋਕਾਂ ਦੇ ਭਲੇ ਲਈ ਹੁੰਦੇ ਹਨ। ਉਸ ਦੇ ਹਰ ਕਾਰਜ ਵਿਚ ਈਮਾਨਦਾਰੀ ਹੁੰਦੀ ਹੈ। ਜਿਵੇਂ ਮਾਂ ਆਪਣੇ ਬੱਚੇ ਲਈ ਵਫ਼ਾਦਾਰ ਹੁੰਦੀ ਹੈ, ਏਸੇ ਤਰ੍ਹਾਂ ਉਹ ਆਪਣੇ ਲੋਕਾਂ ਲਈ ਭਰੋਸੇ ਦੇ ਯੋਗ ਹੁੰਦਾ ਹੈ। ਪ੍ਭੂ ਤੇ ਉਸ ਦੀ ਰਚਨਾ ਨੂੰ ਜਾਣਨ ਲਈ ਬ੍ਾਹਮਣ ਆਪਣਾ ਜੀਵਨ, ਸ਼ਾਸਤਰ-ਅਧਿਐਨ ਦੇ ਨਾਲ ਹੀ ਆਰੰਭ ਕਰਦਾ ਹੈ। ਪ੍ਭੂ ਨੂੰ ਸਮਝ ਲੈਣ ਪਿੱਛੋਂ ਹੀ ਉਹ ਆਪਣੇ ਗਿਆਨ ਦੀ ਪੂਰਤੀ ਸਮਝਦਾ ਹੈ। ਪ੍ਭੂ ਦੇ ਜਾਨਣ ਦੇ ਗਿਆਨ ਤੋਂ ਬਿਨਾਂ ਉਹ ਆਪਣੇ ਆਪ ਨੂੰ ਅਗਿਆਨੀ ਹੀ ਸਮਝਦਾ ਹੈ। ਆਸ੍ਤਿਕ੍ਯਾ ਪ੍ਭੂ ਵਿਚ ਭਰੋਸੇ ਦਾ ਪ੍ਤੀਕ ਹੈ। ਇਹ ਭਰੋਸਾ ਹੀ ਜੀਵਨ ਦੇ ਦੈਵੀ ਸਰੂਪ ਤੇ ਉਸ ਦੀ ਅਨੰਨਤਾ ਵਿਚ ਪਰਪੱਕ ਵਿਸ਼ਵਾਸ ਹੈ। ਬ੍ਹਮ – ਇਸ ਧਰਤੀ ਉੱਪਰ ਆਉਣ ਨੂੰ ਹੀ ਇਕ ਤੀਰਥ ਯਾਤਰਾ ਸਮਝਦਾ ਹੈ। ਉਹ ਸੰਸਾਰ ਨਾਲ ਜੁੜੇ ਰਹਿਣ ਨੂੰ ਮਹੱਤਤਾ ਨਹੀਂ ਦਿੰਦਾ। ਉਸ ਦਾ ਖਜ਼ਾਨਾ ਇਹ ਸੰਸਾਰਕ ਵਸਤਾਂ ਨਹੀਂ, ਬਲਕਿ ਦੈਵੀ-ਪਰਤਾਪ ਹੈ। ਉਹ ਦੂਜੇ ਲੋਕਾਂ ਤੋਂ ਇਸ ਲਈ ਵੱਖ ਹੈ ਕਿ ਉਸ ਦਾ ਜੀਵਨ ਬਹੁਤ ਸਾਦਾ ਹੁੰਦਾ ਹੈ। ਉਹ ਆਪਣੇ ਸਰੀਰ ਨੂੰ ਸ਼ਿੰਗਾਰਦਾ ਨਹੀਂ। ਉਹ ਸਰੀਰ ਵਿਚ ਰਹਿੰਦਾ ਹੋਇਆ ਵੀ ਸਰੀਰ ਵਿਚ ਨਹੀਂ ਰਹਿੰਦਾ। ਉਹ ਸਾਰੇ ਜੀਵਾਂ ਨੂੰ ਇਕੋ ਜਿਹਾ ਬਰਾਬਰ ਬਰਾਬਰ ਪਿਆਰ ਕਰਦਾ ਹੈ। ਇਹ ਬ੍ਾਹਮਣ ਦੇ ਲੱਛਣ ਹਨ। ਜਦੋਂ ਅਜਿਹੇ ਬ੍ਾਹਮਣ ਗਿਣਤੀ ਵਿਚ ਵਧ ਜਾਂਦੇ ਹਨ ਤਾਂ ਸਮਾਜ ਦੀ ਸੰਸਾਰਕ ਅਤੇ ਅਧਿਆਤਮਕ ਪੱਧਰ ਉੱਚੀ ਹੋ ਜਾਂਦੀ ਹੈ। ○ ਸ਼੍ੀ ਰਾਮ ਕ੍ਿਸ਼ਨ ○ 'ਪਰਮ ਹੰਸ ਦੇ ਜੀਵਨ ਉੱਪਰ ਜਦ ਅਸੀਂ ਝਾਤ ਪਾਉਂਦੇ ਹਾਂ ਤਾਂ ਸਾਨੂੰ ਇਕ ਸੱਚੇ ਸੁੱਚੇ ਬ੍ਾਹਮਣ ਦੇ ਜੀਵਨ ਦੇ ਆਦਰਸ਼ਾਂ ਦਾ ਪਤਾ ਲੱਗਦਾ ਹੈ।'

✪ ✪ ✪

18.43 **ਸ਼ਲੋਕ** :

*शौर्यम् तेजः धृतिः दाक्ष्यम्, युद्धे च अपि अ-पला (परा) अयनम्। दानम् ईश्वर-भावः च क्षात्रम्, कर्म स्व-भाव-जम्॥*

*ਸ਼ੌਰ੍ਯਮ੍ ਤੇਜਹ ਧ੍ਤਿਹ ਦਾਕ੍ਸ਼੍ਯਮ੍, ਯੁਧੇ ਚ ਅਪਿ ਅਪਲਾ (ਪਰਾ) ਅਯਨਮ੍।*
*ਦਾਨਮ੍ ਇਸ਼੍ਵ੍ਰ ਭਾਵਹ ਚ ਕਸ਼ਾਤ੍ਮ, ਕਰ੍ਮ ਸ੍ਵਭਾਵ ਜਮ੍॥*

○ **ਸ਼ਬਦ ਅਰਥ** :– ਸ਼ੌਰ੍ਯਮ੍ : ਸੂਰਮਤਾ, ਬੀਰਤਾ। ਤੇਜਹ : ਤੇਜ ਪਰਤਾਪ। ਧ੍ਤਿਹ : ਪਰਪੱਕਤਾ। ਦਾਕ੍ਸ਼੍ਯਮ੍ : ਫੁਰਤੀਲਾਪਣ, ਚੁਸਤੀ, ਸੱਜੇ ਹੱਥ ਦਾ ਪ੍ਯੋਗ। ਯੁਧੇ : ਯੁੱਧ ਵਿਚ। ਚ : ਅਤੇ। ਆਪਿ : ਭੀ। ਅਪਲਾਯਨਮ੍ : ਜੋ ਉੱਡ ਨਾ ਰਿਹਾ ਹੋਵੇ। ਦਾਨਮ੍ : ਖ਼ੈਰਾਤ, ਰਿਆਇਤ, ਪੁੰਨ। ਇਸ਼੍ਵ੍ਰ ਭਾਵਹ : ਪ੍ਭੂਤਵ ਭਾਵ। ਚ : ਅਤੇ। ਕਸ਼ਾਤ੍ਮ੍ : ਕੁਸ਼ਤਰੀ। ਕਰ੍ਮ : ਕੰਮ। ਸ੍ਵਭਾਵ ਜਮ੍ : ਪ੍ਕ੍ਿਤੀ ਤੋਂ ਪੈਦਾ ਹੋਏ।

੦ ਸ਼ਲੋਕਾਰਥ :- ਸ਼ੂਰਵੀਰਤਾ, ਤੇਜ਼ ਪਰਤਾਪ, ਸਹਿਨਸ਼ੀਲਤਾ, ਨਿਪੁੰਨਤਾ, ਯੁੱਧ ਵਿਚੋਂ ਨਾ ਭੱਜਣਾ, ਦਾਨ ਤੇ ਈਸ਼ਵਰ ਭਾਵ (ਦੂਜਿਆਂ ਉੱਪਰ ਸ਼ਾਸਨ ਕਰਨ ਦੀ ਯੋਗਤਾ) ਇਹ ਕੁਸ਼ਤਰੀਆਂ ਦੇ ਸੁਭਾਵਿਕ ਕਰਮ ਹਨ।

ਪਦ-ਅਰਥ-ਵਿਸਥਾਰ :- ੦ ਸ਼ੌਰ੍ਯਮ੍ - ਮਨ ਵਿਚ ਆਪਣੇ ਧਰਮ ਦਾ ਪਾਲਣ ਕਰਨ ਦੀ ਤੱਤਪਰਤਾ ਹੋਵੇ। ਧਰਮ ਮਯ ਯੁੱਧ ਪ੍ਰਾਪਤ ਹੋਣ ਤੇ ਯੁੱਧ ਵਿਚ ਚੋਟ ਲੱਗਣ, ਅੰਗ ਕੱਟ ਜਾਣ, ਮਾਰੇ ਜਾਣ ਆਦਿ ਦਾ ਭੋਰਾ ਵੀ ਅਫਸੋਸ ਨਾ ਹੋਵੇ। ਨਾ ਭੈਅ ਹੋਵੇ, ਬਲਕਿ ਸੰਘਰਸ਼ ਕਰਨ ਦਾ ਚਾਅ ਹੋਵੇ। ਸਿਰ ਕੱਟਣ ਦੇ ਸਮੇਂ ਤੱਕ ਬਹਾਦਰੀ ਨਾਲ ਲੜਦਾ ਰਹੇ, ਇਸ ਦਾ ਨਾਂ ਸ਼ੌਰਯ ਹੈ। ੦ ਤੇਜਹ = ਜਿਸ ਪ੍ਰਭਾਵ ਸ਼ਕਤੀ ਦੇ ਸਾਹਮਣੇ, ਪਾਪੀ ਦੁਰਾਚਾਰੀ ਮਨੁੱਖ ਵੀ ਪਾਪ ਦੁਰਾਚਾਰ ਕਰਨ ਤੋਂ ਹਿਚਕਦੇ ਹੋਣ, ਜਿਸ ਦੇ ਸਾਹਮਣੇ ਲੋਕਾਂ ਦੀ ਮਰਯਾਦਾ ਵਿਰੁੱਧ ਚੱਲਣ ਦੀ ਹਿੰਮਤ ਨਾ ਪੈਂਦੀ ਹੋਵੇ। ਲੋਕ ਸੁਭਾਵਿਕ ਹੀ ਮਰਯਾਦਾ ਦਾ ਪਾਲਣ ਕਰਨ ਲੱਗ ਜਾਣ 'ਤੇ ਭੀ, ਧਰਮ ਤੇ ਨੀਤੀ ਵਿਰੁੱਧ ਕਾਰਜ ਨਾ ਕਰਨ ਦੇ ਧੀਰਜ ਪੂਰਵਕ ਉਸੇ ਮਰਯਾਦਾ ਵਿਚ ਚੱਲਣ ਦਾ ਨਾਂ ਧ੍ਰਿਤਿ ਹੈ। ੦ ਦਾਕ੍ਸ਼੍ਮ੍ ਪਰਜਾ ਉਪਰ ਹਕੂਮਤ ਕਰਨ ਦੀ ਪਰਜਾ ਨੂੰ ਯਥਾ ਯੋਗ ਵਯਵਸਿਥਤ ਰੱਖਣ ਦੀ ਤੇ ਉਸ ਦਾ ਸੰਚਾਲਨ ਕਰਨ ਦੀ ਵਿਸ਼ੇਸ਼ ਯੋਗਤਾ ਚਤੁਰਾਈ ਦਾ ਨਾਂ 'ਦਾਕ੍ਸ਼੍ਯ' ਹੈ। ੦ ਯੁਧੇ ਚਅਪਿ ਅਪਲਾ (ਪਰਾ) ਅਯਨਮ੍ - ਯੁੱਧ ਵਿਚ ਕਦੇ ਪਿੱਠ ਨਾ ਦਿਖਾਉਣਾ, ਹਾਰ ਨਾ ਮੰਨਣਾ, ਯੁੱਧ ਛੱਡ ਕੇ ਕਦੇ ਨਾ ਭੱਜਣਾ, ਇਹ ਯੁੱਧ ਵਿਚ ਅਪਲਾ ਅਯਨਮ੍ ਹੈ। ੦ ਦਾਨਮ੍ : ਕਸ਼ਤਰੀ ਲੋਕ ਦਾਨ ਕਰਦੇ ਹਨ ਤਾਂ ਦੋਵਾਂ ਵਿਚ ਕੋਈ ਭੇਦ ਨਹੀਂ ਕਰਦੇ, ਬਲਕਿ ਉਦਾਰਤਾ ਪੂਰਵਕ ਦਾਨ ਕਰਦੇ ਹਨ। ਦਾਨ ਪੁੰਨ ਕਰਨ ਦੀ ਰੁਚੀ ਵੈਸ਼ਯ ਵਰਣ ਵਾਲਿਆਂ ਵਿਚ ਵੀ ਹੈ। ਪਰ ਵੈਸ਼ਯ ਲੋਕ ਕੰਜੂਸੀ ਕਰ ਜਾਂਦੇ ਹਨ। ਮਨ ਵਿਚ ਲੋਭ ਕਾਰਨ ਉਹ ਦਾਨ ਦੇਣ ਸਮੇਂ ਹਿਚਕਚਾਉਂਦੇ ਹਨ। ਇਸ ਲਈ ਦਾਨ ਕਰਨ ਵਿਚ ਰੁਕਾਵਟ ਪੈਦਾ ਹੁੰਦੀ ਹੈ। ਇਸ ਲਈ ਦਾਨ ਸ਼ਬਦ ਕਸ਼ਤਰੀਆ ਦੇ ਸੁਭਾਅ ਦੇ ਸੰਦਰਭ ਵਿਚ ਆਇਆ ਹੈ। ੦ ਇਸ਼੍ਵਰ ਭਾਵਹ ਚ = ਕਸ਼ਤਰੀਆਂ ਦੇ ਸੁਭਾਅ ਵਿਚ ਸ਼ਾਸਨ ਕਰਨ, ਯੁੱਧ ਕਰਨ, ਰਖਿਆ ਕਰਨ, ਨੀਤੀ ਧਰਮ ਤੇ ਮਰਯਾਦਾ ਦਾ ਪਾਲਣ ਕਰਨ ਦੀ ਰੁਚੀ ਹੁੰਦੀ ਹੈ। ਜਦੋਂ ਉਹ ਲੋਕਾਂ ਵਿਚ ਨੀਤੀ ਧਰਮ ਤੇ ਮਰਯਾਦਾ ਨੂੰ ਭੰਗ ਹੁੰਦਾ ਦੇਖਦੇ ਹਨ ਤਾਂ ਉਹ ਆਪਣੇ ਅੰਦਰ ਨੀਤੀ ਧਰਮ ਆਦਿ ਦੀ ਪਾਲਣਾ ਕਰਨ ਦਾ ਦ੍ਰਿੜ ਵਿਸ਼ਵਾਸ ਪੈਦਾ ਕਰਦੇ ਹਨ। ਇਹੋ ਈਸ਼ਵਰੀ ਭਾਵ ਹੈ, ਜੋ ਅਭਿਮਾਨ-ਰਹਿਤ ਹੁੰਦਾ ਹੈ। ਇਹ ਤਾਂ ਆਪਣੇ ਸੁਭਾਅ ਵਿਚ ਸੰਚਾਰਿਆ ਜਾਂਦਾ ਹੈ। ਕਸ਼ਤਰੀ ਲੋਕਾਂ ਵਿਚ ਮਰਯਾਦਾ ਅਨੁਸਾਰ ਚੱਲਣ, ਨਿਮਰਤਾ ਸਰਲਤਾ ਦੇ ਗੁਣ ਸੁਭਾਵਿਕ ਹੁੰਦੇ ਹਨ। ੦ ਕਸ਼ਾਤ੍ਰਮ੍ ਕਰ੍ਮ ਸ੍ਵ ਭਾਵ ਜਮ੍ = ਜੋ ਮਾਤਰ ਪਰਜਾ ਦੀ ਦੁੱਖਾਂ ਵਿਚ ਰੱਖਿਆ ਕਰੇ, ਉਸ ਦਾ ਨਾਂ ਕਸ਼ਤ੍ਰੀ ਹੈ। ਕਸ਼ਤਰੀ ਦੇ ਜੋ ਸੁਭਾਵਿਕ ਕਰਮ ਹਨ ਉਹ ਕਸ਼ਤਰੀ ਕਰਮ ਅਖਵਾਉਂਦੇ ਹਨ।

ਵਿਆਖਿਆ :- ਅਧਿਆਤਮਕ ਦ੍ਰਿਸ਼ਟੀ ਤੋਂ ਬ੍ਰਾਹਮਣ ਪਿੱਛੋਂ ਦੂਜੇ ਦਰਜੇ 'ਤੇ ਕਸ਼ਤਰੀ ਆਉਂਦੇ ਹਨ। ਸਰਬੋਤਮ ਵਿਅਕਤੀ ਉਹ ਹੈ, ਜਿਸ ਦੇ ਸਰੀਰ ਵਿਚ ਦੈਵੀ-ਪ੍ਰਕਾਸ਼ ਹੈ। ਦੂਜੇ ਸਥਾਨ 'ਤੇ ਉਹ ਵਿਅਕਤੀ ਆਉਂਦਾ ਹੈ ਜੋ ਧਰਮ ਦੀ ਮੂਰਤ ਹੈ। ਜੋ ਬ੍ਰਹਮ-ਰਿਸ਼ੀ ਹੁੰਦੇ ਹਨ, ਉਹ ਵਿਅਕਤੀ ਅੰਦਰ ਦੈਵੀਤਵ ਦੇ ਗੁਣਾਂ ਨੂੰ ਵਿਅਕਤੀ ਅੰਦਰ ਵਿਦਮਾਨ ਹੁੰਦੇ ਵੇਖਣਾ ਚਾਹੁੰਦੇ ਹਨ। ਰਾਜ ਰਿਸ਼ੀ ਵਿਅਕਤੀ ਵਿਚ ਮਾਨਵੀ ਗੁਣ ਚਾਹੁੰਦੇ ਹਨ। ਆਦਰਸ਼ ਵਿਅਕਤੀ ਬਣ ਜਾਣ ਪਿੱਛੋਂ ਹੀ, ਦੈਵੀ ਮਨੁੱਖ ਬਣਨ ਦੇ ਯੋਗ ਹੁੰਦਾ ਹੈ। ਆਦਰਸ਼ ਵਿਅਕਤੀ ਕਸ਼ਤਰੀ ਹੁੰਦਾ ਹੈ ਜਿਸ ਨੇ ਆਪਣਾ ਸੰਸਾਰਕ ਜੀਵਨ, ਪਰਪੱਕ ਨਿਯਮਾਂ ਵਿਚ ਢਾਲਿਆ ਹੁੰਦਾ ਹੈ। ਕਸ਼ਤਰੀ ਦੇ ਸ਼ਬਦਾਰਥ ਹਨ, ਜਿਹੜਾ ਵਿਅਕਤੀ ਹਮੇਸ਼ਾ ਦੂਜਿਆਂ ਦੀ ਸੁਰੱਖਿਆ ਕਰਦਾ ਹੈ। ਜੋ ਦੂਜੇ ਨੂੰ ਜ਼ਖ਼ਮੀ ਹੋਣ ਤੋਂ ਜਾਂ ਕਸ਼ਟਾਂ ਤੋਂ ਬਚਾਉਂਦਾ ਹੈ। ਕੁਸ਼ਾਤਾਤੁ ਤਰਾਯਤੇ ਦੇ ਵੀ ਇਹੋ ਅਰਥ ਹਨ। ਕਸ਼ਤਰੀ ਆਪਣੇ ਜੀਵਨ ਨੂੰ ਦੂਜਿਆਂ ਦੀ ਸੁਰੱਖਿਆ ਲਈ ਸਮੱਰਪਿਤ ਕਰ ਦਿੰਦੇ ਹਨ। ਭਾਵੇਂ ਉਸ ਦਾ ਪਵਿੱਤਰ ਜੀਵਨ ਤਬਾਹ ਕਿਉਂ ਨਾ ਹੋ ਜਾਵੇ ਜਾਂ ਖ਼ਤਮ ਕਿਉਂ ਨਾ ਹੋ ਜਾਵੇ। ਸਰੀਰ ਦੀ ਤਬਾਹੀ ਉਸ ਲਈ ਕੋਈ ਨੁਕਸਾਨ ਨਹੀਂ ਹੁੰਦੀ। ਪਰ ਧਰਮ ਦੀ ਤਬਾਹੀ ਉਸ ਲਈ ਬਹੁਤ ਵੱਡੀ ਹਾਨੀ ਹੁੰਦੀ ਹੈ। ਪਰ ਧਰਮ ਤੋਂ ਮੂੰਹ ਮੋੜਨਾ ਉਸ ਲਈ ਸਭ ਤੋਂ ਵੱਡਾ ਨੁਕਸਾਨ ਹੈ। ਭੀਸ਼ਮ ਪਿਤਾਮਾ ਦੀ ਉਦਾਹਰਣ ਸਾਡੇ ਸਾਹਮਣੇ ਹੈ। ਉਸ ਨੇ ਮਾਨਵੀ ਕੀਮਤਾਂ ਦੀ ਸਥਾਪਨਾ ਲਈ ਆਪਣੇ ਸਰੀਰ ਦੀ ਪ੍ਰਵਾਹ ਵੀ ਨਹੀਂ ਸੀ ਕੀਤੀ। ਉਸ ਦਾ ਸਰੀਰ ਪੂਰੀ ਤਰ੍ਹਾਂ ਜ਼ਖ਼ਮੀ ਹੋ ਗਿਆ ਸੀ, ਪਰ ਉਸ ਦਾ ਮਨ ਤਾਂ ਆਦਰਸ਼ ਨਾਲ ਜੁੜਿਆ ਹੋਇਆ ਸੀ। ਕਸ਼ਤਰੀ ਵਿਚ ਸਾਰੀਆਂ ਅਧਿਆਤਮਕ ਸ਼ਕਤੀਆਂ ਹੋਣੀਆਂ ਚਾਹੀਦੀਆਂ ਹਨ। ਬ੍ਰਹਮ ਮੂਰਤੀ ਉਹ ਤਾਂ ਹੀ ਬਣ ਸਕਦਾ ਹੈ, ਜੇਕਰ ਪਹਿਲਾਂ ਉਹ ਅਧਿਆਤਮ-ਮੂਰਤੀ ਹੈ। ਅਭਿਆਸ ਦੀ ਭਿੰਨਤਾ ਹੋ ਸਕਦੀ ਹੈ, ਪਰ ਪ੍ਰਯਤਨ ਤੋਂ ਨਹੀਂ ਬਚਿਆ ਜਾ ਸਕਦਾ। ਜਿਵੇਂ ਕਿਸਾਨ ਪਾਲਤੂ ਜਾਨਵਰਾਂ ਤੋਂ ਆਪਣੀ ਫਸਲ ਬਚਾਉਂਦਾ ਹੈ, ਏਸੇ ਤਰ੍ਹਾਂ ਕਸ਼ਤਰੀ, ਆਪਣੇ ਸਮਾਜ ਨੂੰ ਬੁਰਿਆਈਆਂ ਤੋਂ ਬਚਾਉਂਦਾ ਹੈ। ਪੱਥਰ ਦਿਲੀ, ਨਿਰਦਾਇਤਾ ਕੱਟੜਤਾ, ਕੁਰੱਖਤਾ, ਕਠੋਰਤਾ ਬੇਰਹਿਮੀ ਅਤੇ ਸ਼ਾਂਤੀਵਾਦੀ ਹੋਣਾ, ਧਰਮ ਦੇ ਹਮਾਇਤੀ ਲਈ ਕੋਈ ਪਟਾ ਨਹੀਂ ਹੈ। ਜਾਂ ਤਮਗ਼ਾ ਨਹੀਂ ਹੈ। ਨਾਇਕ ਉਹ ਹੈ, ਜੋ ਦੁਸ਼ਮਨ ਦਾ ਵਿਰੋਧ ਕਰਨ (ਭਾਵੇਂ ਦੁਸ਼ਮਨ ਉਸ ਤੋਂ ਤਕੜਾ ਕਿਉਂ ਨਾ ਹੋਵੇ) ਦੇ ਫੈਸਲੇ ਤੋਂ ਮੁਨਕਰ ਨਹੀਂ ਹੁੰਦਾ। ਉਸ ਅੰਦਰ ਜੋ ਤੇਜ਼ ਪ੍ਰਤਾਪ ਹੁੰਦਾ ਹੈ, ਸ਼ਕਤੀ ਹੁੰਦੀ ਹੈ, ਉਸ ਦੇ ਸਹਾਰੇ ਉਹ ਆਪਣੇ ਫਰਜ਼ਾਂ ਦੀ ਪੂਰਤੀ ਕਰਦਾ ਹੋਇਆ ਖੁਸ਼ੀ ਅਨੁਭਵ ਕਰਦਾਹੈ। ਧਰਤੀ ਮਨ ਦਾ ਚੌਖਟਾ ਹੈ, ਜੋ ਪ੍ਰਪੱਕ ਦ੍ਰਿੜ ਹੁੰਦਾ ਹੈ, ਭਾਵੇਂ ਦੁਸ਼ਮਨ ਉਸ ਉੱਪਰ ਕਾਬੂ ਪਾ ਲਵੇ, ਫਿਰ ਵੀ ਉਹ ਦੂਜਿਆਂ ਉੱਪਰ ਪ੍ਰਭੂਤਾ ਜਮਾਉਂਦਾ ਹੈ। ਦਕਸ਼੍ਯਸ, ਅਥਵਾ ਜੁਗਤ ਪੂਰਣ ਉਸ ਦੇ ਮਨ ਦੀ ਪ੍ਰਵੀਣਤਾ ਹੁੰਦੀ ਹੈ। ਜੋ ਠੀਕ ਉਪਯੁਕਤ ਥਾਂ 'ਤੇ ਠੀਕ ਸਮੇਂ, ਅਤੇ ਠੀਕ ਟਿਕਾਣੇ ਉੱਪਰ ਠੀਕ ਵਿਧੀ ਪੂਰਵਕ ਕਾਰਜ ਕਰਦੀ ਹੈ, ਭਾਵੇਂ ਜੰਗ ਦਾ ਸਮਾਂ ਹੋਵੇ ਜਾਂ ਅਮਨ ਦਾ, ਜਾਂ ਹੋਰ ਬਦਲੇ ਹੋਏ ਹਾਲਾਤ ਹੋਣ। ਜਿਹੜਾ ਵਿਅਕਤੀ ਇਨ੍ਹਾਂ ਗੁਣਾਂ ਵਿਚ ਭਰਪੂਰ ਹੁੰਦਾ ਹੈ, ਉਹ ਅਚਾਨਕ ਆਈ ਮੁਸੀਬਤ ਜਾਂ ਸੰਕਟ ਦੇ ਸਮੇਂ ਕਦੇ ਨਹੀਂ ਘਬਰਾਉਂਦਾ। ਕਦੇ ਕਦੇ ਯੁੱਧ ਕਲਾ ਦੀ ਦ੍ਰਿਸ਼ਟੀ ਤੋਂ ਵਾਪਸ ਮੁੜਨਾ ਜਾਂ ਪਿੱਛੇ ਹਟਣਾ ਦੂਰਦ੍ਰਿਸ਼ਟਤਾ ਹੁੰਦੀ ਹੈ, ਭਾਵੇਂ ਇਹ ਕੀਤਾ ਫੈਸਲਾ ਘਿਰਣਾ ਜਨਕ ਕਿਉਂ ਨਾ ਹੋਵੇ। ਪਰ ਡਰ ਕਾਰਨ ਕੋਈ ਕਸ਼ਤਰੀ ਲੜਾਈ ਦੇ ਮੈਦਾਨ 'ਚੋਂ ਨਹੀਂ ਭੱਜਦਾ। ਗ਼ੁਲਾਮੀ ਦੇ ਜੀਵਨ ਜਾਂ ਕੈਦੀ ਬਣਨ ਨਾਲੋਂ, ਮੌਤ ਬਿਹਤਰ ਹੈ। ਦਾਨ ਵੀ ਦਿਆਲਤਾ ਪ੍ਰਦਾਨ ਕਰਨ ਦੀ ਇਕ ਕਲਾ ਹੈ, ਜਿਸ ਦਾ ਮੰਤਵ ਲੋਕਾਂ ਨੂੰ ਉਨ੍ਹਾਂ ਦੇ ਵਿਕਾਸ ਤੇ ਖੁਸ਼ਹਾਲੀ ਲਈ ਵੱਧ ਤੋਂ ਵੱਧ ਸਹੂਲਤਾਂ ਪ੍ਰਦਾਨ ਕਰਵਾਉਣਾ ਹੈ। ਜਿਵੇਂ ਇਕ ਮਾਪਾ ਹੁੰਦਾ ਹੈ, ਉਸੇ ਤਰ੍ਹਾਂ ਕਸ਼ਤਰੀ ਆਪਣੇ ਲੋਕਾਂ ਦੀ ਸੁਰੱਖਿਆ ਤੇ ਦੇਖਭਾਲ ਕਰਦਾ ਹੈ। ਉਹ ਆਪਣੀ ਬਿਹਤਰੀ ਲਈ ਧਨ ਦੌਲਤ ਇਕੱਠੀ ਨਹੀਂ ਕਰਦਾ। ਉਸ ਦਾ ਮਾਲਕ ਕੇਵਲ ਈਸ਼ਵਰ ਹੁੰਦਾ ਹੈ। ਕਸ਼ਤਰੀ ਵਿਚ ਇਹ ਗੁਣ ਹੁੰਦੇ ਹਨ ਕਿ ਉਹ ਲੋਕਾਂ ਨੂੰ ਕਾਨੂੰਨ ਤੋੜਣ ਤੋਂ ਵਰਜਦਾ ਹੈ ਤੇ ਕਾਨੂੰਨ ਉੱਪਰ ਅਮਲ ਕਰਨ ਲਈ ਪ੍ਰੇਰਦਾ ਹੈ। ਕਸ਼ਤ੍ਰੀ ਵਿਚ ਬ੍ਰਾਹਮਣ ਵਾਲੀਆਂ ਅਧਿਆਤਮਕ ਸ਼ਕਤੀਆਂ ਤੇ ਵੈਸ਼ਯ ਵਾਲੀਆਂ ਸੰਸਾਰਕ ਸਾਧਨ ਇਕੱਠੇ ਕਰਨ ਵਾਲੀਆਂ ਖੂਬੀਆਂ ਹੁੰਦੀਆਂ ਹਨ।

✪ ✪ ✪

18.44 ਸ਼ਲੋਕ :

*कृषि-गौरक्ष्य-वाणिज्यम्, वैश्य-कर्म स्व-भाव-जम्। परि-चर्या-आत्मकम् कर्म, शुद्रस्य अपि स्व-भाव-जम्॥*

*ਕ੍ਰਿਸ਼ਿ ਗੌਰਕ੍ਸ਼੍ਯ ਵਾਣੀਜ੍ਯਮ੍, ਵੈਸ੍ਯ ਕਰ੍ਮ ਸ੍ਵਭਾਵ ਜਮ੍।*
*ਪਰਿ ਚ੍ਰਯਾ ਆਤ੍ਮਕਮ੍ ਕਰ੍ਮ, ਸ਼ੂਦ੍ਰਸ੍ਯ ਅਪਿ ਸ੍ਵਭਾਵ ਜਮ੍॥*

੦ ਸ਼ਬਦ ਅਰਥ :– ਕ੍ਰਸ਼ਿ ਗੌਰਕ੍ਸ਼੍ਯ ਵਾਣੀ ਜ੍ਯਮ੍ : ਖੇਤੀਬਾੜੀ, ਡੰਗਰ ਚਾਰਨੇ, ਤਜਾਰਤ ਕਰਨੀ। ਵੈਸ੍ਯ ਕਰ੍ਮ : ਵੈਸ਼ਯ ਦੇ ਫਰਜ਼। ਸ੍ਵਭਾਵ ਜਮ੍ : ਪ੍ਰਕ੍ਰਿਤੀ ਤੋਂ ਪੈਦਾ ਹੋਇਆ। ਪਰਿਚ੍ਰਯਾ ਆਤ੍ਮਕਮ੍ : ਜਿਸ ਵਿਚ ਸੇਵਾ ਹੋਵੇ। ਕਰ੍ਮ : ਕਿਰਿਆ ਕਾਰਜ। ਸ਼ੂਦ੍ਸ੍ਯ : ਸ਼ੂਦਰਾਂ ਦਾ। ਅਪਿ : ਭੀ। ਸ੍ਵਭਾਵਜਮ੍ : ਪ੍ਰਕ੍ਰਿਤੀ ਤੋਂ ਪੈਦਾ ਹੋਇਆ।

੦ ਸ਼ਲੋਕਾਰਥ :– ਖੇਤੀਬਾੜੀ, ਗਊਆਂ (ਪਸ਼ੂਆਂ) ਦਾ ਪਾਲਣ ਪੋਸ਼ਣ ਅਤੇ ਵਣਜ ਵਿਉਪਾਰ – ਇਹ ਵੈਸ਼ਯ ਦੇ ਸਾਧਾਰਨ ਕਰਮ ਹਨ ਅਤੇ ਸੇਵਾ ਸੁਰੱਖਿਆ ਸਰੂਪ ਸ਼ੂਦਰ ਦੇ ਕਰਮ ਹਨ।

ਪਦ–ਅਰਥ–ਵਿਸਥਾਰ :– ੦ ਕ੍ਰਸ਼ਿ ਗੌਰਕ੍ਸ਼੍ਯ ਵਾਣਿ ਜ੍ਯਮ੍ – ਵੈਸ਼ਯਕਰ੍ਮ ਸ੍ਵਭਾਵਜਮ੍ = ਖੇਤੀ ਕਰਨਾ, ਗਊ ਦੀ ਰੱਖਿਆ ਕਰਨਾ – ਉਨ੍ਹਾਂ ਦੀ ਵੰਸ਼ ਵ੍ਰਿਧੀ ਕਰਵਾਉਣੀ, ਤੇ ਸ਼ੁੱਧ ਵਿਉਪਾਰ ਕਰਨਾ, ਇਹ ਵੈਸ਼ਯ ਵਰਣ ਦੇ ਸ਼ੁੱਧ ਸੁਭਾਵਿਕ ਕਰਮ ਹਨ। ਭਗਵਾਨ ਸ਼੍ਰੀ ਕ੍ਰਿਸ਼ਨ (ਨੰਦ ਬਾਬਾ ਨੂੰ ਲੈ ਕੇ) ਆਪਣੇ ਆਪ ਨੂੰ ਵੈਸ਼ਯ ਹੀ ਮੰਨਦੇ ਹਨ। ਆਪ ਗਊਆਂ ਤੇ ਬੱਛੇ ਚਰਾਉਂਦੇ ਰਹੇ ਹਨ। ਮਨੂ ਰਾਜ ਵੈਸ਼ਯਵ੍ਰਿਤੀ ਵਿਚ ਪਸ਼ੂਆਂ ਦੀ ਸੁਰੱਖਿਆ ਕਰਨ ਨੂੰ ਵੈਸ਼ਯ ਧਰਮ ਸਮਝਦੇ ਹਨ। (ਮਨੂ ਸਮ੍ਰਿਤੀ 1.10) ਗਊ ਰਖਿਆ ਫਰਜ਼ ਵੀ ਹੈ, ਉਪਯੋਗਤਾ ਵੀ ਹੈ, ਕਾਰਜ ਸੰਤੁਸ਼ਟੀ ਵੀ ਹੈ। ਗਊ ਨੂੰ ਪਵਿੱਤਰ ਮੰਨਿਆ ਗਿਆ ਹੈ। ਗਊ ਦੂਜੇ ਜੀਵਨ ਲਈ ਅੰਮ੍ਰਿਤ ਹੈ, ਸਹਾਇਕ ਹੈ। ਏਸੇ ਲਈ ਹਰ ਧਰਮ ਕਾਰਜ ਵਿਚ ਗਊ ਦੀ ਪ੍ਰਮੁੱਖਤਾ ਨੂੰ ਸਵੀਕਾਰ ਕੀਤਾ ਗਿਆ ਹੈ। ਗਊ–ਸੇਵਾ ਨਿਸ਼ਕਾਮ ਵਿਧੀ ਨਾਲ ਕਰਨੀ ਚਾਹੀਦੀ ਹੈ। ੦ ਪਰਿਚਰ੍ਯਾ ਆਤ੍ਮਕਮ੍ ਸੂਦ੍ਸ੍ਯ ਅਪਿ ਸ੍ਵਭਾਵ ਜਮ੍ – ਚਾਰੇ ਵਰਣਾਂ ਦੀ ਸੇਵਾ ਕਰਨਾ, ਸੇਵਾ–ਸਾਮਗ੍ਰੀ ਤਿਆਰ ਕਰਨੀ, ਚਾਰਾਂ ਵਰਣਾਂ ਦੇ ਕੰਮਾਂ ਵਿਚ ਕੋਈ ਵਿਘਨ ਨਾ ਪਾਉਣਾ – ਸ਼ੂਦਰ ਦਾ ਸੁਭਾਵਿਕ ਕਰਮ ਹੈ। ੦ ਚਾਰਾਂ ਵਰਣਾਂ ਦੀ ਉਤਪਤੀ ਦਾ ਕਾਰਣ ਸਾਤਵਿਕ ਰਾਜਸ ਤੇ ਤਾਮਸ ਗੁਣ ਹਨ। ਜਦ ਤਮੋਗੁਣ ਦੀ ਪ੍ਰਧਾਨਤਾ ਹੁੰਦੀ ਹੈ ਤਾਂ ਸ਼ੂਦਰ ਵਰਣ ਦੀ ਰੁਚੀ ਵਾਲੇ ਲੋਕ ਬਣਦੇ ਹਨ। ਜੋ (ਤਮੋਗੁਣ) ਅਗਿਆਨਤਾ ਪਰਮਾਦ, ਆਲਸ, ਨੀਂਦ, ਅਪ੍ਰਕਾਸ਼, ਅਪ੍ਰਵਿਰਤੀ ਤੇ ਮੋਹ ਦਾ ਸੂਚਿਕ ਹੈ। (14.08, 13.17) ਪਰ ਤਮੋਗੁਣ ਵਾਲੇ ਵਿਅਕਤੀ ਵਿਚ ਸੇਵਾ–ਭਾਵ ਕਿਵੇਂ ਉਤਪਨ ਹੋ ਸਕਦੇ ਹਨ ? ਤਮੋਗੁਣੀਂ ਤਾਂ ਆਲਸੀ ਸੁਸਤ ਤੇ ਮੂੜ ਵਿਅਕਤੀ ਬਣ ਜਾਂਦੇ ਹਨ। ਸੇਵਾ–ਭਾਵ ਤਾਂ ਪਵਿੱਤਰ ਉੱਚੇ ਦਰਜੇ ਦੀ ਵਿਰਤੀ ਹੈ। ਇਸ ਦਾ ਉੱਤਰ ਗੁਣਾਂ ਉੱਪਰ ਆਧਾਰਿਤ ਦੇਣਾ ਠੀਕ ਹੈ। ਅਸਲ ਵਿਚ ਕਿਹਾ ਜਾਂਦਾ ਹੈ। ਤਮੋਗੁਣੀਂ ਅਧੋਗਤੀ ਵਿਚ ਜਾਂਦੇ ਹਨ (14.18) ਤੇ ਰਜੋਗੁਣਾਂ ਦੀ ਅਧਿਕਤਾ ਵਾਲੇ ਵਿਅਕਤੀ ਕਰਮ ਪ੍ਰਧਾਨ ਯੋਨੀਆਂ ਵਿਚ ਜਨਮ ਲੈਂਦੇ ਹਨ। (14.15) ਇਸ ਤੋਂ ਪਤਾ ਲੱਗਦਾ ਹੈ ਕਿ ਮਨੁੱਖ ਮਾਤਰ ਰਾਜਸ–ਪ੍ਰਧਾਨ (ਰਜੋਗੁਣੀ ਪ੍ਰਧਾਨਤਾ ਵਾਲਾ) ਹੈ। ਰਾਜਸ ਪ੍ਰਧਾਨ ਵਾਲੇ ਵਿਚ ਸਾਤਵਿਕ ਰਾਜਸ ਤੇ ਤਾਮਸ ਗੁਣ ਵੱਧ ਘੱਟ ਮਾਤਰਾ ਵਿਚ ਹੁੰਦੇ ਹਨ। ਇਨ੍ਹਾਂ ਤਿੰਨਾਂ ਗੁਣਾਂ ਨੂੰ ਆਧਾਰ ਮੰਨ ਕੇ ਹੀ ਚਾਰ ਵਰਣਾਂ ਦੀ ਰਚਨਾ ਕੀਤੀ ਗਈ ਹੈ। ਸਾਰੇ ਵਰਣਾਂ ਵਿਚ ਕਰਮ ਕਰਨ ਨੂੰ ਮਹਾਨਤਾ ਦਿੱਤੀ ਗਈ ਹੈ। ਮਨੁੱਖ ਨੂੰ ਏਸੇ ਲਈ ਕਰਮ–ਯੋਨੀ ਕਿਹਾ ਗਿਆ ਹੈ। ਗੀਤਾ ਵਿਚ ਚਾਰੇ ਵਰਣਾਂ ਦੇ ਕਰਮਾਂ ਵਾਸਤੇ 'ਸ੍ਵਭਾਵਜ ਕਰ੍ਮ' ਸੁਭਾਅ ਅਨੁਸਾਰ ਨੀਯਤ ਕੀਤੇ ਕਰਮ ਦਾ ਜ਼ਿਕਰ ਹੈ। ਸ਼ੂਦਰ ਦਾ ਮੁੱਖ ਕੰਮ ਸੇਵਾ ਕਰਨਾ, ਉਸ ਦਾ ਸੁਭਾਅ ਅਨੁਸਾਰ ਕੀਤਾ ਜੜ੍ਹ ਪ੍ਰਕ੍ਰਿਤੀ – ਦੋਵਾਂ ਦਾ ਸੁਭਾਅ ਵੱਖ–ਵੱਖ ਹੈ। ਚੇਤਨ ਸੁਭਾਵਿਕ ਹੀ ਨਿਰ–ਵਿਕਾਰ ਤੇ ਪਰਿਵਰਤਨ–ਰਹਿਤ ਹੈ। ਪਰ ਪ੍ਰਕ੍ਰਿਤੀ ਸੁਭਾਅ ਤੋਂ ਪਰਿਵਰਤਨਸ਼ੀਲ ਅਥਵਾ ਵਿਕਾਰੀ ਹੈ। ਦੋਵੇਂ ਵੱਖ ਵੱਖ ਹਨ। ਦੋਵਾਂ ਦੇ ਸੁਭਾਅ ਵੀ ਭਿੰਨ–ਭਿੰਨ ਹਨ। ਦੋਵਾਂ ਦੇ ਸੰਬੰਧ ਸੁਭਾਵਿਕ ਨਹੀਂ ਹਨ। ਪਰ ਚੇਤਨ ਨੇ ਪ੍ਰਕ੍ਰਿਤੀ ਦੇ ਨਾਲ ਆਪਣਾ ਸੰਬੰਧ ਮੰਨ ਕੇ ਉਸ ਸੰਬੰਧ ਨਾਲ ਸਦਭਾਵਨਾ ਕਰ ਲਈ ਹੈ। ਸੰਬੰਧ ਹੈ, ਅਜਿਹਾ ਮੰਨ ਲਿਆ ਹੈ। ਏਸੇ ਨੂੰ ਗੁਣਾਂ ਦਾ ਸੰਗ ਕਹਿੰਦੇ ਹਨ। ਜੋ ਜੀਵਾਤਮਾ ਦਾ, ਚੰਗੀ ਮੰਦੀ ਯੋਨੀ ਵਿਚ ਜਨਮ ਲੈਣ ਦਾ ਕਾਰਣ ਹੈ। (13.21) ਹਰ ਵਰਣ ਦੀ ਆਪਣੀ ਮਰਯਾਦਾ ਹੈ। ਹਰ ਵਰਣ ਦਾ ਵਿਅਕਤੀ, ਸੁਭਾਵਿਕ ਕਰਮਾਂ ਨੂੰ ਜਦ ਆਪਣੇ ਲਈ ਆਪਣੇ ਸਵਾਰਥ ਲਈ, ਸੁੱਖ ਆਰਾਮ ਲਈ ਕਰਦਾ ਹੈ ਤਾਂ ਉਹ ਉਨ੍ਹਾਂ ਕਰਮਾਂ ਵਿਚ ਬੰਨ੍ਹਿਆ ਜਾਂਦਾ ਹੈ। ਜਿਸ ਦਾ ਤਿਆਗ ਜ਼ਰੂਰੀ ਹੈ ਤਾਂ ਹੀ ਉਹ ਪਰਹਿੱਤ ਕਾਰਜ ਕਰਕੇ 'ਕਰਮਯੋਗੀ' ਬਣ ਸਕਦਾ ਹੈ। ੦ ਗੁਣ ਤੇ ਕਰਮ ਅਨੁਸਾਰ ਹੀ ਮਨੁੱਖ ਦਾ ਜਨਮ ਹੁੰਦਾ ਹੈ, ਤਾਂ ਹੀ ਮਨੁੱਖ ਦੀ ਜਾਤ ਪਾਤ ਜਨਮ ਤੋਂ ਮੰਨੀ ਗਈ ਹੈ। ੦ ਸ਼ੂਦਰ ਨੂੰ – ਬਾਕੀ ਤਿੰਨਾਂ ਵਰਣਾਂ ਦੇ 'ਚਰਣ' ਦੱਸਣ ਦਾ ਭਾਵ, ਉਸ ਨੂੰ ਨੀਵਾਂ ਕਹਿਣਾ ਨਹੀਂ, ਬਲਕਿ ਇਹ ਦੱਸਣਾ ਹੈ ਕਿ ਜਿਵੇਂ ਪੈਰ ਸਾਰੇ ਸਰੀਰ ਨੂੰ ਉਠਾਉਂਦੇ ਹਨ। ਸਰੀਰ ਦਾ ਭਾਰ ਚੁੱਕਦੇ ਹਨ, ਪੂਰੇ ਸਰੀਰ ਦੀ ਰੱਖਿਆ ਕਰਦੇ ਹਨ – ਏਸੇ ਤਰ੍ਹਾਂ ਕਾਰਜ ਸੇਵਾ ਦੇ ਆਧਾਰ ਅਨੁਸਾਰ ਤਿੰਨਾਂ ਵਰਣਾਂ ਦੇ ਚਰਣ ਸ਼ੂਦਰ ਲੋਕ ਹਨ। ਸ਼ੂਦਰ ਸੇਵਾ ਰਾਹੀਂ ਸਾਰਿਆਂ ਦੇ ਜ਼ਰੂਰੀ ਕਾਰਜਾਂ ਦੀ ਪੂਰਤੀ ਕਰਦਾ ਹੈ।

ਵਿਆਖਿਆ :– ਧਨ ਦੌਲਤ ਅਤੇ ਵਸਤੂ ਸਰੋਤ ਆਪਣੇ ਮਾਰਗ ਉੱਪਰ ਪਰਮਾਤਮਾ ਦੀ ਸ਼ੋਭਾ ਹਨ। ਲਕਸ਼ਮੀ ਦੇਵੀ, ਧਨ ਦੌਲਤ ਦੀ ਦੇਵੀ ਹੈ, ਪ੍ਰਭੂ ਦੀ ਸਾਥਨ ਸੁਪਤਨੀ ਹੈ, ਜਿਸ ਦੇ ਅੰਦਰ ਡੂੰਘੇ ਅਰਥ ਹਨ। ਵਸਤੂ ਸਾਧਨਾਂ ਤੋਂ ਬਿਨਾਂ ਜੀਵਨ ਭੌਤਿਕ ਪੱਧਰ 'ਤੇ ਅਸੰਭਵ ਹੈ। ਆਦਮੀ ਆਪਣੇ ਜੀਵਨ ਦਾ ਆਰੰਭ ਉਸ ਸਤਹ ਤੋਂ ਕਰਕੇ ਉਚੇਰੇ ਇਲਾਕੇ 'ਤੇ ਪੁੱਜਣ ਲਈ ਕਰਦਾ ਹੈ। ਪਰੰਤੂ ਸਰੀਰਕ ਵਿਕਾਸ ਲਈ ਆਹਾਰ ਅਤੇ ਦੌਲਤ ਦੀ ਬਹੁਤ ਲੋੜ ਪੈਂਦੀ ਹੈ। ਵੈਸ਼ਯ ਉਹ ਹੈ, ਜੋ ਸਮਾਜ ਵਿਚਲੀ ਦੌਲਤ ਤੇ ਲੋੜੀਂਦੀ ਜੀਵਨ–ਸਮੱਗਰੀ ਇਕੱਠੀ ਕਰਕੇ ਸਭਨਾਂ ਵਿਚਕਾਰ ਵੰਡਦਾ ਹੈ। ਇਸ ਲਈ ਉਸ ਨੂੰ ਖੇਤੀਬਾੜੀ, ਡੰਗਰ ਚਾਰਨੇ, ਵਿਉਪਾਰ ਕਰਨਾ ਪੈਂਦਾ ਹੈ। ਸਮੇਂ ਦੇ ਲੰਘਣ ਨਾਲ ਪ੍ਰਕ੍ਰਿਤੀ ਦੇ ਸਾਧਨ ਬਹੁਤ ਵਿਕਾਸ ਕਰ ਗਏ ਹਨ। ਉਦਯੋਗਾਂ ਨੇ ਬਹੁਤ ਤਰੱਕੀ ਕੀਤੀ ਹੈ। ਉਦਯੋਗ ਐਨੇ ਵਧ ਗਏ ਹਨ ਕਿ ਉਨ੍ਹਾਂ ਦੇ ਪਿਤਾ ਪਿਤਾਮਾ ਵੀ ਪਰੇਸ਼ਾਨ ਹੋ ਗਏ ਹਨ। ਇਹ ਸਾਰੇ ਵੈਸ਼ਯ ਦੇ ਕਿੱਤੇ ਕਾਰਜ ਹਨ। ਸਾਰੇ ਦਸਤਕਾਰ, ਕਾਰੀਗਰ, ਕਾਰਜ ਕਰਤਾ ਤੇ ਤਕਨੀਕੀ ਕੰਮ ਕਰਨ ਵਾਲੇ ਵੈਸ਼ਯ ਹਨ। ਅਜੋਕੇ ਸਮੇਂ ਦੇ ਵਕੀਲ ਡਾਕਟਰ ਵੀ ਵੈਸ਼ਯ ਲੜੀ ਵਿਚ ਰੱਖੇ ਜਾ ਸਕਦੇ ਹਨ। ਇਨ੍ਹਾਂ ਦਾ ਧਰਮ ਆਪਣੇ ਆਪਣੇ ਕਾਰਜਾਂ ਰਾਹੀਂ ਸਮਾਜ ਦੀ ਸੇਵਾ ਕਰਨਾ ਹੈ। ਜੇਕਰ ਉਹ ਲੋਕਾਂ ਦਾ ਸ਼ੋਸ਼ਨ ਕਰਦੇ ਹਨ, ਉਨ੍ਹਾਂ ਦਾ ਲਹੂ ਚੂਸਦੇ ਹਨ, ਉਹ ਨੈਤਿਕ ਤੌਰ 'ਤੇ ਪਾਪੀ ਕਸੂਰਵਾਰ ਦੋਸ਼ੀ ਬਣ ਜਾਂਦੇ ਹਨ, ਭਾਵੇਂ ਕਾਨੂੰਨ ਦੇ ਘੇਰੇ ਵਿਚ ਉਹ ਦੋਸ਼ੀ ਨਹੀਂ। ਬਿਨਾਂ ਦਵਾਈ ਦੀ ਵਰਤੋਂ ਵਿਚ ਹਰ ਪ੍ਰਕਾਰ ਦੇ ਨਸ਼ੇ ਦੀ ਧਰਮ ਮਨਾਹੀ ਕਰਦਾ ਹੈ। ਸ਼ੂਦਰ ਉਹ ਹੈ ਜੋ ਵਿਦਵਾਨ ਨਹੀਂ, ਸਿਖਾਂਦਰੂ ਨਹੀਂ ਤਮੋਗੁਣੀ ਹੈ। ਉਹ ਕੇਵਲ ਸਰੀਰਕ ਮਿਹਨਤ ਕਰਦਾ ਹੈ। ਉਸ ਵਿਚ ਆਪਣਾ ਧੰਦਾ ਕਰਨ, ਨੇਕ ਕੰਮ ਕਰਨ ਦੀ ਯੋਗਤਾ ਨਹੀਂ ਹੁੰਦੀ। ਉਹ ਰੱਬੀ ਰਜ਼ਾ ਵਿਚ ਰਹਿੰਦਾ ਹੈ। ਉਹ ਕਿਸੇ ਨੀਵੇਂ ਕੰਮ ਲਈ ਤਨਖਾਹ ਉੱਪਰ ਕੰਮ ਕਰਨ ਨੂੰ ਤਰਜੀਹ ਦਿੰਦਾ ਹੈ। ਦੂਜਿਆਂ ਉੱਪਰ ਨਿਰਭਰ ਰਹਿੰਦਾ ਹੈ। ਕਲੱਰਕ ਜਿਸ ਨੇ ਆਪਣੇ ਮਾਲਕ ਦੀ ਹਦਾਇਤ ਉੱਪਰ ਕੰਮ ਕਰਨਾ ਹੈ, ਵੀ ਸ਼ੂਦਰ ਹੈ। ਮਜ਼ਦੂਰ ਕਿਰਤੀ ਕਾਮੇ ਕਾਰੀਗਰ ਸ਼ੂਦਰ ਲੜੀ ਵਿਚ ਰੱਖੇ ਜਾ ਸਕਦੇ ਹਨ। ਪਰ ਸਾਰੇ ਤਨਖਾਹ ਲੈਣ ਵਾਲੇ ਸ਼ੂਦਰ ਨਹੀਂ ਹੁੰਦੇ। ਸਕੂਲ ਅਧਿਆਪਕ ਬੁੱਧੀਜੀਵੀ, ਜਿਨ੍ਹਾਂ ਦਾ ਮਨ ਮਸਤਿਕ ਚੇਤਨ ਹੈ, ਜਾਗ੍ਰਿਤ ਹੈ – ਉਹ ਸਾਰੇ ਬ੍ਰਾਹਮਣ ਹਨ। ਸਰਕਾਰੀ ਕਰਮਚਾਰੀ ਕਸ਼ਤਰੀ ਹਨ। ਫੌਜ ਵਿਚ ਕੰਮ ਕਰਨ ਵਾਲੇ ਕਸ਼ਤਰੀ ਹਨ। ਪਰ ਜਿਹੜੇ ਲੋਕ ਆਪਣੀ ਮਿਹਨਤ ਵੇਚਦੇ ਹਨ, ਭਾਵੇਂ ਸੁਤੰਤਰ ਹਨ, ਰਿਸ਼ਵਤ ਲੈਂਦੇ ਹਨ। ਇਨਾਮ ਬਖਸ਼ਸ਼ਾਂ ਸਵੀਕਾਰਦੇ ਹਨ – ਉਹ ਸਾਰੇ ਸ਼ੂਦਰ ਹਨ। ਜਿਸ ਦਾ ਜੀਵਨ ਸਰੀਰ ਦੇ ਆਲੇ ਦੁਆਲੇ ਘੁੰਮਦਾ ਹੈ, ਜਿਸ ਦਾ ਦ੍ਰਿਸ਼ਟੀਕੋਣ ਉਚੇਰਾ ਨਹੀਂ, ਨਾ ਵਿਸ਼ਾਲ ਹੈ, ਉਹ ਸ਼ੂਦਰ ਹੈ। ਚਾਰ ਵਰਣ ਮਨ ਦੀ ਗੁਣਵੰਤਾ ਉੱਪਰ ਨਿਰਧਾਰਿਤ ਕੀਤੇ ਗਏ ਹਨ। ਜਨਮ ਤੋਂ ਨਾ ਕੋਈ ਉੱਚਾ ਹੈ, ਨਾ ਨੀਵਾਂ ਹੈ। ਸਾਰੇ ਦੇਸ਼ਾਂ ਸਮਾਜਾਂ ਵਿਚ ਅਜਿਹੀ ਵੰਡ, ਕੁਦਰਤੀ ਹੈ। ਨਾਂ

ਕੋਈ ਵੀ ਹੋਵੇ, ਵੰਡ ਆਧਾਰ ਦਾ ਮੂਲ - ਗੁਣਵੰਤਾ ਹੈ। ਇਹ ਸੰਭਵ ਹੈ ਕਿ ਇਕ ਟੋਲੀ ਇਕ ਜੱਥੇ ਜਾਂ ਫਿਰਕੇ ਅੰਦਰ - ਇਨ੍ਹਾਂ ਵਿਚੋਂ ਕਿਸੇ ਇਕ ਨੂੰ ਵਿਸ਼ੇਸ਼ ਪ੍ਰਧਾਨਤਾ ਮਿਲਦੀ ਹੋਵੇ। ਜਿਵੇਂ ਸਕੂਲ ਅੰਦਰ ਨੀਵੀਆਂ ਸ਼੍ਰੇਣੀਆਂ ਤੇ ਉੱਚੀਆਂ ਸ਼੍ਰੇਣੀਆਂ ਹੁੰਦੀਆਂ ਹਨ। ਸਮਾਜ ਵਿਚ ਦਿਮਾਗ਼ੀ ਸਰੀਰਕ ਸਭਿਆਚਾਰਕ ਅਤੇ ਧਨ ਦੌਲਤ ਤੇ ਆਧਾਰਿਤ ਜਾਂ ਗੁਣਵੰਤਾ ਅਨੁਸਾਰ ਵਰਨਾਂ ਦਾ ਹੋਣਾ ਕੁਦਰਤੀ ਹੈ। ਯੋਜਨਾ ਇਹ ਹੈ ਕਿ ਨੀਵੀਂ ਬਨਾਵਟੀ ਰੁਕਾਵਟ, ਇਸ ਕੁਦਰਤੀ-ਯੋਜਨਾ ਲਈ ਖ਼ਤਰਨਾਕ ਹੈ। ਵੱਡੀ ਸ਼੍ਰੇਣੀ ਦਾ ਵਿਦਿਆਰਥੀ ਹੇਠਲੀ ਸ਼੍ਰੇਣੀ ਦੇ ਪਾਠ ਨੂੰ ਭਲੀ ਭਾਂਤ ਸਮਝ ਕੇ ਪੜ੍ਹ ਲੈਂਦਾ ਹੈ ਪਰ ਹੇਠਲੀ ਸ਼੍ਰੇਣੀ ਦੇ ਵਿਦਿਆਰਥੀ ਨੂੰ ਉੱਪਰਲੀ ਸ਼੍ਰੇਣੀ ਦੇ ਪਾਠ ਦੀ ਨਾ ਸਮਝ ਹੈ ਨਾ ਸੋਝੀ ਹੈ। ਵਰਣ ਦਾ ਨਿਯਮ ਸਮਾਜ ਵਿਚ ਏਸੇ ਸਿਧਾਂਤ ਅਨੁਸਾਰ ਹੈ। ਬ੍ਰਾਹਮਣ ਚਾਰ ਵਰਣਾਂ ਵਿਚ ਧਰਮ ਕਾਰਜਾਂ ਦੀ ਪੂਰਤੀ ਕਰਦਾ ਹੈ। ਕਸ਼ਤਰੀ ਤਿੰਨ ਵਰਣਾਂ ਦੇ ਧਰਮ ਦੀ ਪੂਰਤੀ ਕਰਦਾ ਹੈ। ਵੈਸ਼, ਦੋ ਵਰਣਾਂ ਦੇ ਫਰਜ਼ਾਂ ਦੀ ਪੂਰਤੀ ਕਰਦਾ ਹੈ। ਸ਼ੂਦਰ ਕੇਵਲ ਆਪਣੇ ਹੀ ਧਰਮ ਦੀ ਪੂਰਤੀ ਕਰਦਾ ਹੈ। ਭਾਵੇਂ ਚਾਰ ਵਰਣਾਂ ਦੀਆਂ ਪ੍ਰਾਪਤੀਆਂ ਵਿਚ ਅੰਤਰ ਹੈ, ਉਨ੍ਹਾਂ ਦੇ ਕ੍ਰਮ ਅਨੁਸਾਰ ਧਰਮਾਂ ਵਿਚ ਕੋਈ ਅੰਤਰ ਨਹੀਂ ਹੈ। ਇਕ ਵਰਣ ਦਾ ਧਰਮ ਐਨਾ ਪਵਿੱਤਰ ਤੇ ਸਹਾਇਕ ਹੈ ਕਿ ਇਹ ਦੂਜੇ ਨੂੰ ਰੌਸ਼ਨ ਕਰ ਸਕਦਾ ਹੈ। ਸ਼ੂਦਰ ਵੀ ਯੋਗਾ ਕਰਨ ਦੇ ਐਨਾ ਹੀ ਸਮੱਰਥ ਤੇ ਯੋਗ ਹੈ, ਜਿੰਨਾ ਕਿ ਕੋਈ ਦੂਜੇ ਵਰਣ ਵਾਲਾ। ਅਨੇਕਾਂ ਅਚਾਰੀਆ ਹੋਏ ਹਨ, ਜਿਨ੍ਹਾਂ ਦੇ ਚੇਲੇ ਮੁੱਢ ਵਿਚ ਸ਼ੂਦਰ ਪ੍ਰਕ੍ਰਿਤੀ ਵਾਲੇ ਸਨ, ਪਰ ਆਪਣੀ ਯੋਗਤਾ ਸਮੱਰਥਾ ਅਭਿਆਸ ਕਾਰਨ ਉੱਚ ਕੋਟੀ ਦੀ ਕਮਾਲ ਸਿਖਲਾਈ ਪ੍ਰਾਪਤ ਕਰ ਸਕੇ ਸਨ। ਮਾਨਵੀ ਸਰੀਰ ਵਿਚ ਦਿਮਾਗ਼ ਦਾ ਕਾਰਜ ਬ੍ਰਾਹਮਣ ਧਰਮ ਦੀ ਪੂਰਤੀ ਕਰਨਾ ਹੈ। ਦਿਲ ਦਾ ਕੰਮ ਕਸ਼ਤਰੀ ਧਰਮ ਦੀ ਪੂਰਤੀ ਕਰਨਾ ਹੈ। ਮਿਹਦੇ ਦਾ ਕੰਮ ਵੈਸ਼ਯ ਧਰਮ ਦੀ ਪਾਲਣਾ ਕਰਨੀ ਹੈ। ਹੱਥ ਪੈਰ - ਸ਼ੂਦਰ ਧਰਮ ਦੇ ਕਾਰਜ ਪੂਰੇ ਕਰਦੇ ਹਨ। ਧਰਮ ਪੂਰਤੀ ਕਰਨ ਵਾਲੇ ਇਹ ਸਾਰੇ ਅੰਗ ਜ਼ਰੂਰੀ ਵੀ ਹਨ। ਮਹੱਤਵਪੂਰਣ ਵੀ ਹਨ ਤੇ ਸਾਰਿਆਂ ਦੀ ਲੋੜ ਵੀ ਹੈ। ਏਸੇ ਤਰ੍ਹਾਂ ਸਮਾਜ ਦਾ ਕੇਸ ਵੀ ਹੈ। ਚਾਰ ਮਹਾਨ ਯੋਗਾ ਵਿਚਕਾਰ - ਕਰਮ ਯੋਗ ਵਿਚ ਸ਼ੂਦਰ ਧਰਮ ਦਾ ਚਰਿੱਤਰ ਹੈ। ਰਾਜ ਯੋਗ ਸਾਧਕ ਨੂੰ ਉਹ ਕੁੱਝ ਸਮੱਰਪਿਤ ਕਰਦਾ ਹੈ ਜੋ ਵੈਸ਼ਯ ਸਮਾਜ ਨੂੰ ਦਿੰਦੇ ਹਨ। ਭਗਤੀ ਯੋਗ ਦਾ ਕਾਰਜ ਅਤੇ ਕਸ਼ਤਰੀ ਦਾ ਧਰਮ ਵੀ ਇਕ ਸਮਾਨ ਹੈ। ਗਿਆਨ ਯੋਗ, ਸਮਾਜ ਨੂੰ ਉਹ ਕੁੱਝ ਪ੍ਰਦਾਨ ਕਰਦਾ ਹੈ ਜੋ ਬ੍ਰਾਹਮਣ ਸਮਾਜ ਨੂੰ ਭੇਟ ਕਰਦਾ ਹੈ। ਪ੍ਰਭੂ ਚਾਰ ਯੋਗਾਂ ਨੂੰ ਬਰਾਬਰ ਸਮਝਦਾ ਹੈ, ਏਸੇ ਕਰਕੇ ਪ੍ਰਭੂ ਦੀ ਦ੍ਰਿਸ਼ਟੀ ਵਿਚ ਚਾਰੇ ਵਰਣ ਵੀ ਬਰਾਬਰ ਹਨ। ਉਹ ਸਾਰੇ ਬ੍ਰਹਿਮੰਡੀ ਰੂਪ ਦੇ ਉਪਯੋਗੀ ਜੀਵ ਹਨ। ਇਕ ਆਦਰਸ਼-ਸਾਧਕ ਉਹ ਹੈ, ਜਿਹੜਾ ਸਾਰੇ ਚਾਰੇ ਯੋਗਾਂ ਨੂੰ ਬਰਾਬਰ ਸਮਝਦਿਆਂ ਅਪਣਾਉਂਦਾ ਹੈ। ਇਕ ਸੱਚਾ ਆਦਰਸ਼ਕ ਸਮਾਜ ਉਹ ਹੈ, ਜਿਸ ਵਿਚ ਚਾਰੇ ਵਰਣ ਦੇ ਲੋਕਾਂ ਨੂੰ ਸਹੀ ਉਪਯੋਗੀ ਸਿੱਖਿਆ ਸਿਖਲਾਈ ਪ੍ਰਦਾਨ ਕੀਤੀ ਜਾਂਦੀ ਹੈ। ਤਾਂ ਕਿ ਉਹ ਆਪਣੇ ਫਰਜ਼ਾਂ ਦੀ ਪੂਰਤੀ ਚੰਗੀ ਤਰ੍ਹਾਂ ਕਰ ਸਕਣ। ਸਮਾਜਿਕ ਮਰਯਾਦਾ ਲਈ ਵਰਣ ਧਰਮ ਸਭ ਤੋਂ ਉੱਤਮ ਹੈ। ਭਾਰਤ ਵਿਚ ਇਸ ਵਿਵੱਸਥਾ ਨੇ ਪੂਰਣਤਾ ਪ੍ਰਾਪਤ ਕੀਤੀ ਹੋਈ ਹੈ। ਇਹ ਹਾਜ਼ਰ ਬੁਰਿਆਈ ਦੀ ਮੁਕਾਬਲੇਬਾਜ਼ੀ ਨਾਲ ਨਿਰਦਇਤਾ ਦੀਆਂ ਜੜ੍ਹਾਂ ਕੱਟ ਦਿੰਦੀ ਹੈ। ਇਸ ਤਿਆਗ ਤਪੱਸਿਆ ਦੀ ਸਵੈ-ਸਮੱਰਥਨ ਭਾਵਨਾ ਇਕ ਵੱਖਰੀ ਦ੍ਰਿਸ਼ਟੀ ਉਸਾਰਦੀ ਹੈ। ਭਾਰਤ ਆਪਣੇ ਸਮਾਜਕ ਨਿਯਮਾਂ ਅਨੁਸਾਰ ਹਰ ਸਮੇਂ ਇਕ ਦਾਰਸ਼ਨਿਕ-ਆਧਾਰ ਉੱਪਰ ਖ਼ਰਾ ਉੱਤਰਦਾ ਰਿਹਾ ਹੈ। ਏਸੇ ਲਈ ਭਾਰਤ ਨੂੰ ਧਰਤੀ 'ਤੇ ਸਵੱਰਗ ਕਹਿੰਦੇਹਨ। ਜਦੋਂ ਵੀ ਭਾਰਤ ਇਸ ਰਾਹ ਤੋਂ ਭਟਕਿਆ ਹੈ, ਇਸ ਦਰਸ਼ਨ ਦਾ ਤਿਆਗ ਕਰਦਾ ਹੈ, ਉਸ ਨੂੰ ਦੁੱਖਦਾਇਕ ਅਫਸੋਸਨਾਕ ਅਵੱਸਥਾ ਦਾ ਸਾਹਮਣਾ ਕਰਨਾ ਪੈਂਦਾ ਹੈ। ਭਾਰਤ ਦੀ ਅਧੋਗਤੀ ਦਾ ਸਭ ਤੋਂ ਵੱਡਾ ਆਧੁਨਿਕ ਸਮੇਂ ਦਾ ਕਾਰਨ, ਜਾਤੀਵਾਦ ਹੈ, ਜੋ ਪੁਰਾਣੇ ਵਰਣ ਧਰਮ ਦਾ ਕੋਹਝਾ ਵਿਗੜਿਆ ਰੂਪ ਹੈ। ਇਸ ਵਰਣ ਧਰਮ ਦਾ ਕ੍ਰਿਸ਼ਮਾ ਖੇਰੂੰ ਖੇਰੂੰ ਹੋ ਗਿਆ ਹੈ। ਹੁਣ ਇਕ ਨਵਾਂ ਅਧਿਆਤਮਕ ਭਾਰਤ ਉਭਰਨ ਦੇ ਯਤਨ ਵਿਚ ਹੈ।



18.45 ਸ਼ਲੋਕ :

*स्वे स्वे कर्मणि अभि-र(मृ)-त:, सम्-सिध्-तिम् लभ्-अते नर:। स्व-कर्म-नि-रत: सिध्-तिम्, यथा विन्द-ति तत् श्रृणु॥*

*ਸ੍ਵੇ ਸ੍ਵੇ ਕਰ੍ਮਣਿ ਅਭਿ ਰ (ਮ੍ਰ) ਤਹ, ਸਮ੍ਸਿਧ੍ ਤਿਮ੍ ਲਭ੍ਅਤੇ ਨਰਹ।*

*ਸ੍ਵਕਰ੍ਮ ਨਿ ਰਤਹ ਸਿਧ੍ਤਿਮ੍, ਯਥਾ ਵਿੰਦਤਿ ਤਤ੍ ਸ਼੍ਰਣੁ॥*

**੦ ਸ਼ਬਦ ਅਰਥ :-** ਸ੍ਵੇ : ਆਪਣੇ ਅੰਦਰ। ਸ੍ਵੇ ਕਰ੍ਮਣਿ : ਆਪਣੇ ਫਰਜ਼। ਅਭਿਰਤਹ : ਸਮੱਰਪਿਤ। ਸਮ੍ ਸਿਧ੍ਤਿਮ੍ : ਪਰਪੱਕਤਾ। ਲਭ੍ਅਤੇ : ਪ੍ਰਾਪਤ ਕਰਨਾ। ਨਰਹ : ਇਕ ਆਦਮੀ। ਸ੍ਵਕਰ੍ਮ : ਆਪਣੇ ਫਰਜ਼ਾਂ ਵਿਚ ਰੁਝਿਆ ਹੋਇਆ। ਸਿਧ੍ਤਿਮ੍ : ਪ੍ਰਪੱਕਤਾ। ਯਥਾ : ਕਿਵੇਂ। ਵਿੰਦਤਿ : ਪ੍ਰਾਪਤ ਕਰਦੀ ਹੈ। ਤਤ੍ : ਉਹ। ਸ਼੍ਰਣੁ : ਸੁਣਨਾ।

**੦ ਸ਼ਲੋਕਾਰਥ :-** ਆਪਣੇ ਆਪਣੇ ਸੁਭਾਵਿਕ ਕਰਮ ਵਿਚ ਤੱਤਪਰਤਾ ਨਾਲ ਲੱਗਿਆ ਹੋਇਆ ਮਨੁੱਖ, ਸਭ ਤੋਂ ਉੱਚੀ ਪਰਪੱਕਤਾ ਪ੍ਰਵੀਨਤਾ ਸਿੱਧੀ ਪ੍ਰਾਪਤ ਕਰ ਲੈਂਦਾ ਹੈ। ਆਪਣੇ ਸੁਭਾਵਿਕ ਕਰਮ ਵਿਚ ਲੱਗਿਆ ਹੋਇਆ ਮਨੁੱਖ, ਜਿਸ ਪ੍ਰਕਾਰ ਸਿੱਧੀ ਨੂੰ ਪ੍ਰਾਪਤ ਕਰਦਾ ਹੈ, ਉਸ ਸੰਬੰਧੀ ਤੂੰ ਸੁਣ।

**ਪਦ-ਅਰਥ-ਵਿਸਥਾਰ :-** ੦ ਸ੍ਵੇ ਸ੍ਵੇ ਕਰ੍ਮਣਿ ਅਭਿ ਰ (ਮ੍ਰ) ਤਹ ਸਮ੍ਸਿਧ੍ਤਿਮ੍ ਲਭ੍ਅਤੇ ਨਰਹ :- ਗੀਤਾ ਦੇ ਅਧਿਐਨ ਨਾਲ ਅਜਿਹਾ ਲੱਗਦਾ ਹੈ, ਜਿਸ ਤਰ੍ਹਾਂ ਮਨੁੱਖ ਦੀ ਸੁਭਾਵਿਕ ਪ੍ਰਕ੍ਰਿਤੀ (ਸੁਭਾਅ) ਹੁੰਦੀ ਹੈ, ਉਸ ਵਿਚ ਜੇ ਉਹ ਕੋਈ ਨਵੀਂ ਉਲਝਣ ਪੈਦਾ ਨਾ ਕਰੇ, ਰਾਗ ਦਵੇਸ਼ ਨਾ ਕਰੇ, ਉਹੋ ਪ੍ਰਕ੍ਰਿਤੀ ਹੀ ਉਸ ਦਾ ਸੁਭਾਵਿਕ ਕਲਿਆਣ ਕਰ ਦੇਵੇਗੀ। ਭਾਵਾਰਥ ਇਹ ਹੈ ਕਿ ਪ੍ਰਕ੍ਰਿਤੀ ਰਾਹੀਂ ਪ੍ਰਵਾਹ ਰੂਪ ਤੋਂ ਆਪਣੇ ਆਪਣੇ ਆਪ ਹੋਣ ਵਾਲੇ ਜੋ ਸੁਭਾਵਿਕ ਕਰਮ ਹਨ, ਉਨ੍ਹਾਂ ਦਾ ਸਵਾਰਥ ਤਿਆਗ ਕੇ, ਤੱਤਪੂਰਤਾ ਨਾਲ ਆਚਰਣ ਕਰੇ, ਅਤੇ ਨਾ ਰਾਗ ਦਵੇਸ਼ ਹੋਵੇ, ਨਾ ਫਲ ਇੱਛਾ ਹੋਵੇ, ਦੋਵਾਂ ਤੋਂ ਰਹਿਤ ਹੋ ਕੇ, ਕਿਰਿਆ ਕਰਨ ਨਾਲ, ਕਰਮ ਦਾ ਵੇਗ ਸ਼ਾਂਤ ਹੋ ਜਾਂਦਾ ਹੈ ਤੇ ਕਰਮ ਵਿਚ ਮੋਹ ਨਾ ਹੋਣ ਕਾਰਨ ਨਵਾਂ ਵੇਗ ਪੈਦਾ ਨਹੀਂ ਹੁੰਦਾ। ਇਸ ਨਾਲ ਪ੍ਰਕ੍ਰਿਤੀ ਦੇ ਪਦਾਰਥਾਂ ਤੇ ਕਿਰਿਆਵਾਂ ਨਾਲ ਨਿਰਲੇਪਤਾ (ਅਸੰਗਤਾ) ਆ ਜਾਂਦੀ ਹੈ। ਜਿਸ ਨਾਲ ਪ੍ਰਕ੍ਰਿਤੀ ਦੀਆਂ ਕਿਰਿਆਵਾਂ ਦਾ ਪ੍ਰਵਾਹ ਸੁਭਾਵਿਕ ਹੀ ਚੱਲਦਾ ਰਹਿੰਦਾ ਹੈ। ਉਨ੍ਹਾਂ ਦੇ ਨਾਲ ਆਪਣਾ ਸੰਬੰਧ ਨਾ ਰਹਿਣ ਕਾਰਣ ਸਾਧਕ ਦੀ ਆਪਣੇ ਸਰੂਪ ਵਿਚ ਸਥਿਤੀ ਹੋ ਜਾਂਦੀ ਹੈ। ਜੋ ਪ੍ਰਾਣੀਮਾਤਰ ਲਈ ਸੁਭਾਵਿਕ ਹੈ। ਜਿਸ ਨਾਲ ਪਰਮਾਤਮਾ ਵੱਲ ਖਿੱਚ ਪੈਦਾ ਹੁੰਦੀ ਹੈ। ੦ ਕਰਮਾਂ ਵਿਚ ਇਕ ਤਾਂ 'ਅਭਿਰਤਹ' ਹੁੰਦੀ ਹੈ (ਸ਼ਰਧਾ ਹੁੰਦੀ ਹੈ) ਤੇ ਇਕ ਆਸਿਤਕ ਹੁੰਦੀ ਹੈ। ੦ ਅਭਿਰਤਹ = ਤੋਂ ਭਾਵ - ਕਰਮਾਂ ਨੂੰ ਸੁਭਾਵਿਕ ਹੀ ਦੂਜਿਆਂ ਦੇ ਹਿੱਤ ਲਈ ਕਰਨਾ, ਸੇਵਾ ਭਾਵ ਵਿਚ ਉਤਸ਼ਾਹ ਪੈਦਾ ਕਰਨਾ, ਇੰਜ ਕੀਤਿਆਂ ਮਨ ਵਿਚ ਜੋ ਖੁਸ਼ੀ ਹੁੰਦੀ ਹੈ ਉਹ 'ਅਭਿ ਰਤਿ' ਹੈ, ਫ਼ਲ ਦੀ ਇੱਛਾ ਸਾਹਮਣੇ ਰੱਖ ਕੇ ਕਰਮ ਕਰਨਾ, ਆਸਤਿਕਾਂ ਹੈ। ਕਰਮ ਵਿਚ ਜੇ ਅਭਿਰਤਿ ਹੈ ਤਾਂ ਕਲਿਆਣ ਹੈ, ਜੇ ਆਸਤਿਕਾ ਹੈ ਤਾਂ ਪਤਨ ਹੈ, ਬੰਧਨ ਹੈ। ੦ ਮਨੁੱਖ ਤਤਪੂਰਵਕਤਾ ਪ੍ਰੀਤੀ ਨਾਲ ਜੋ ਵੀ ਕਰਮ ਕਰੇ - ਉਸ ਦਾ ਉਦੇਸ਼ ਕੇਵਲ ਪ੍ਰਭੂ ਪ੍ਰਾਪਤੀ ਹੋਣਾ ਚਾਹੀਦਾ ਹੈ। ੦ ਸ੍ਵ ਕਰ੍ਮਨਿ ਰਤਹ ਸਿਧ੍ਤਿਮ੍ ਯਥਾ ਵਿੰਦਤਿ ਤਤ੍ ਸ਼੍ਰਣੁ - ਆਪਣੇ ਕਰਮਾਂ ਵਿਚ ਪ੍ਰੀਤ-ਪੂਰਵਕ ਤੱਤਪਰਤਾ ਨਾਲ ਲੱਗਿਆ ਹੋਇਆ ਵਿਅਕਤੀ - ਪਰਮਾਤਮਾ ਨੂੰ ਜਿਵੇਂ ਪ੍ਰਾਪਤ ਹੁੰਦਾ ਹੈ - ਉਸਸੰਬੰਧੀ ਸੁਣ। ਅਰਥਾਤ ਕਰਮ-

ਮਾਤਰ ਪਰਮਾਤਮਾ ਪ੍ਰਾਪਤੀ ਦਾ ਸਾਧਨ ਹੈ। ਇਸ ਗੱਲ ਨੂੰ ਸੁਣ ਤੇ ਠੀਕ ਢੰਗ ਨਾਲ ਸਮਝ।

**ਵਿਆਖਿਆ** :- ਕਿਸੇ ਸਥਾਨ ਉੱਪਰ ਜੀਵਨ ਵਿਚ ਕੋਈ ਵਿਅਕਤੀ ਹੋਵੇ, ਉਸ ਨੇ ਆਪਣੇ ਆਪ ਨੂੰ ਸਮਰੱਥਵਾਨ ਬਣਾ ਲਿਆ ਹੁੰਦਾ ਹੈ। ਉਹ ਇਹ ਸਭ ਕੁੱਝ ਆਪਣੇ ਸਵੈ ਧਰਮ ਕਾਰਨ ਹੀ ਪ੍ਰਾਪਤ ਕਰਦਾ ਹੈ। ਜੋ ਆਪਣੇ ਸਵੈ ਧਰਮ ਦੀ ਪਾਲਣਾ ਕਰਦਾ ਹੈ, ਉਹ ਆਨੰਦਮਈ ਜਾਂ ਯੋਗਤਾਮਈ ਵਿਧੀ ਨਾਲ ਇਕ ਚੰਗਾ ਸਾਧਕ ਬਣ ਜਾਂਦਾ ਹੈ। ਅਰਜਨ ਦੇ ਮਨ ਅੰਦਰ ਜੋ ਅਸਥਾਈ ਉਪਰਾਮਤਾ ਜਾਂ ਅਰੁਚੀ ਪੈਦਾ ਹੋਈ ਸੀ, ਉਹ ਉਸ ਦੀ ਸਵੈਧਰਮ ਦੀ ਸੁਲਝੀ ਹੋਈ ਪ੍ਰਵੀਨ ਸਮਝ ਨਹੀਂ ਸੀ। ਇਹ ਤਾਂ ਥੋੜ੍ਹੇ ਸਮੇਂ ਦੀ ਝਟ ਪਲ ਦੀ ਮਾਇਆ ਅਥਵਾ ਉਲਝਣ ਸੀ। ਜੋ ਵੀ ਆਪਣੇ ਫਰਜ਼ਾਂ ਦੀ ਕੁਤਾਹੀ ਕਰਦਾ ਹੈ, ਮਹਾਨ ਵਿਅਕਤੀ ਨਹੀਂ ਬਣ ਸਕਦਾ। ਇਕ ਆਦਰਸ਼ਕ ਵਿਦਿਆਰਥੀ ਉਹ ਹੈ, ਜੋ ਤਨ ਮਨ ਤੋਂ ਈਮਾਨਦਾਰੀ ਮਿਹਨਤ ਨਾਲ ਖੁਸ਼ੀ ਖੁਸ਼ੀ ਆਪਣੀ ਪੜ੍ਹਾਈ ਕਰਦਾ ਹੈ। ਉਹ ਜਿਸ ਸ਼੍ਰੇਣੀ ਵਿਚ ਉਸ ਨੂੰ ਰੱਖਿਆ ਗਿਆ ਹੈ, ਪ੍ਰਤੀ ਵੀ ਵਫਾਦਾਰ ਹੈ। ਤਾਂ ਕਿ ਭਵਿੱਖ ਵਿਚ ਉਸ ਨੂੰ ਅਗਲੀ ਸ਼੍ਰੇਣੀ ਵਿਚ ਕੀਤਾ ਜਾ ਸਕੇ। ਅਗਲੀ ਸ਼੍ਰੇਣੀ ਵਿਚ ਜਾਣਾ ਉਸ ਦਾ ਸਵੈ-ਧਰਮ ਹੈ। ਇਹ ਨਿਯਮ, ਭਾਵੇਂ ਜ਼ਿੰਦਗੀ ਵਿਚ ਕਿਸੇ ਵੀ ਪਦਵੀ ਗ੍ਰਹਿਣ ਕਰਨ 'ਤੇ ਪੂਰਾ ਨਹੀਂ ਉਤਰਦਾ। ਜੇ ਕੋਈ ਭੰਗੀ ਝਾੜੂਦਾਰ ਆਪਣੇ ਕਿੱਤੇ ਨੂੰ ਬਦਲਣ ਦੀ ਗੱਲ ਸੋਚਦਾ ਹੈ ਕਿ ਇਹ ਕੰਮ ਛੱਡ ਕੇ ਹੋਰ ਵਧੀਆ ਕੰਮ ਕਰ ਲਵੇਗਾ, ਉਸ ਨੂੰ ਨਵੇਂ ਕੰਮ ਦੇ ਯੋਗ, ਆਪਣੇ ਆਪ ਨੂੰ ਦਿਖਾਉਣਾ ਪਵੇਗਾ। ਪਰ ਉਹ ਰਵੱਈਆ ਉਸ ਦੇ ਅਧਿਆਤਮਕ ਵਿਕਾਸ ਲਈ ਰੁਕਾਵਟ ਹੈ। ਆਪਣੇ ਨਿਮਾਣੀ ਤੁੱਛ ਸਵੈ-ਧਰਮ ਦੀ ਭਾਵਨਾ ਰਾਹੀਂ ਉਹ ਇਕ ਪ੍ਰਵੀਨ ਯੋਗੀ ਬਣ ਸਕਦਾ ਹੈ। ਕਿਉਂਕਿ ਕਿਸੇ ਸਾਧਕ ਲਈ ਕੋਈ ਕੰਮ ਵੀ ਗੰਦਾ ਨਹੀਂ ਹੁੰਦਾ। ਹਰ ਕੰਮ ਪਵਿੱਤਰ ਪੂਜਣ ਯੋਗ ਬਣ ਜਾਂਦਾ ਹੈ ਜੇਕਰ ਤੁਹਾਡਾ ਦ੍ਰਿਸ਼ਟੀਕੋਣ ਨਰੋਆ ਉਸਾਰੂ ਅਤੇ ਹਾਂ ਪੱਖੀ ਹੈ।



18.46 **ਸ਼ਲੋਕ** :

*यत: प्र-वृत्-ति: भू-तानाम्, येन सर्वम् इदम् त (न्)-तम्। स्व-कर्मणा तम् अभि-अर्च-य, सिध्-तिम् विन्द ति मानव:॥*

*ਯਤਹ ਪ੍ਰਵ੍ਰਤ੍ਰ ਤਿਹ ਭੂ ਤਾਨਾਮ੍, ਯੇਨ ਸਰ੍ਵਮ੍ ਇਦਮ੍ ਤ (ਨ੍) ਤਮ੍।*
*ਸ੍ਵ ਕਰ੍ਮਣਾ ਤਮ੍ ਅਭਿ ਅਰ੍ਚਯ, ਸਿਧ੍ ਤਿਮ੍ ਵਿੰਦਤਿ ਮਾਨਵਹ॥*

**੦ ਸ਼ਬਦ ਅਰਥ** :- ਯਤਹ : ਕਿਸ ਕੋਲੋਂ। ਪ੍ਰਵ੍ਰਤਿਹ : ਤਬਦੀਲੀ। ਭੂਤਾਨਾਮ੍ : ਜੀਵਾਂ ਦੀ। ਯੇਨ : ਕਿਸ ਦਾ। ਸਰ੍ਵਮ੍ : ਸਾਰੇ। ਇਦਮ੍ : ਇਹ। ਤਤਮ੍ : ਸਮਾਉਣਾ, ਵਿਆਪਣਾ। ਸ੍ਵਕਰ੍ਮਣਾ : ਆਪਣੇ ਫਰਜ਼ਾਂ ਰਾਹੀਂ। ਤਮ੍ : ਉਸ ਦਾ। ਅਭਿ ਅਰ੍ਚਯ : ਪੂਜਾ ਕਰ ਰਿਹਾ। ਸਿਧ੍ ਤਿਮ੍ : ਪ੍ਰਵੀਨਤਾ। ਵਿੰਦ੍ਤਿ : ਪ੍ਰਾਪਤ ਕਰਨਾ। ਮਾਨਵਹ : ਮਾਨਵ।

**੦ ਸ਼ਲੋਕਾਰਥ** :- ਜਿਸ ਨਾਲ ਸਾਰੇ ਪ੍ਰਾਣੀਆਂ ਦੀ ਸਥਿਤੀ ਪ੍ਰਵਿਤਰੀ ਉਤਪਤੀ ਜਾਂ ਚੇਸ਼ਟਾ ਹੁੰਦੀ ਹੈ, ਉਸ ਤੋਂ ਇਹ ਸਾਰਾ ਸੰਸਾਰ ਵਿਆਪਤ ਹੈ, ਉਸ ਦੀ ਆਪਣੇ ਸੁਭਾਵਿਕ ਕ੍ਰਮ ਰਾਹੀਂ ਪੂਜਾ ਕਰਕੇ ਮਾਨਵ ਸਿੱਧੀ ਨੂੰ ਪ੍ਰਾਪਤ ਕਰਦਾ ਹੈ।

**ਪਦ-ਅਰਥ-ਵਿਸਥਾਰ** :- ੦ ਯਤਹ ਪ੍ਰਵ੍ਰਤ੍ਤਿਹ ਭੂਤਾਨਾਮ੍, ਯੇਨ ਸਰ੍ਵਮ੍ ਇਦਮ੍ ਤ (ਨ੍) ਤਮ੍ :- ਜਿਸ ਪਰਮਾਤਮਾ ਤੋਂ ਸੰਸਾਰ ਪੈਦਾ ਹੋਇਆ ਹੈ। ਜਿਸ ਤੋਂ ਸੰਪੂਰਣ ਸੰਸਾਰ ਦਾ ਸੰਚਾਲਣ ਹੁੰਦਾ ਹੈ, ਜੋ ਸਭ ਦਾ ਆਧਾਰ ਹੈ ਪ੍ਰਕਾਸ਼ਕ ਤੇ ਉਤਪਾਦਕ ਹੈ। ਜੋ ਬ੍ਰਹਿਮੰਡ ਦੀ ਉਤਪਤੀ ਤੋਂ ਪਹਿਲਾਂ ਵੀ ਸੀ ਤੇ ਬ੍ਰਹਿਮੰਡਾਂ ਦੇ ਲੀਨ ਪਿੱਛੋਂ ਵੀ ਰਹੇਗਾ ਜੋ ਹੁਣ ਵੀ ਵਰਤਮਾਨ ਕਾਲ ਵਿਚ ਬ੍ਰਹਿਮੰਡਾਂ ਦੇ ਰਹਿੰਦੇ ਹੋਏ ਰਹਿੰਦਾ ਹੈ ਤੇ ਅਨੰਤ ਬ੍ਰਹਿਮੰਡਾਂ ਵਿਚ ਵਿਆਪਤ ਹੈ। ਉਸ ਪਰਮਾਤਮਾ ਦਾ ਆਪਣੇ ਆਪਣੇ ਸੁਭਾਅ ਰਾਹੀਂ ਪੂਜਨ ਕਰਨਾ ਚਾਹੀਦਾ ਹੈ। ੦ ਸਵ੍ ਕਰ੍ਮਣਾ ਤਮ੍ ਅਭਿਅਰ੍ਚਯ ਸਿਧ੍ ਤਿਮ੍ ਵਿੰਦਤਿ ਮਾਨਵਹ - ਮਨੁ ਸਿਮ੍ਰਤੀ ਵਿਚ ਬ੍ਰਾਹਮਣਾਂ ਲਈ ਛੇ ਕਰਮ ਦੱਸੇ ਹਨ। ੦ ਆਪ ਪੜ੍ਹਨਾ, ਦੂਜਿਆਂ ਨੂੰ ਪੜ੍ਹਾਉਣਾ, ਆਪ ਯਗ ਕਰਨਾ ਤੇ ਦੂਜਿਆਂ ਤੋਂ ਯਗ ਕਰਵਾਉਣਾ, ੦ ਦਾਨ ਲੈਣਾ, ਦੂਜਿਆਂ ਨੂੰ ਦਾਨ ਦੇਣਾ, ਪਹਿਲੇ ਤਿੰਨ ਕਰਮ ਜੀਵਕਾ ਲਈ, ਬਾਕੀ ਦੇ ਤਿੰਨ ਕਰਤੱਵ-ਕਰਮ ਹਨ। ਉਪਯੁਕਤ ਸ਼ਾਸਤ੍ਰ ਨਿਯਤ ਛੇ ਕਰਮ ਤੇ ਸ਼ਮ-ਦਮ (ਜਿਨ੍ਹਾਂ ਦੇ ਅਰਥ ਪਹਿਲਾਂ 18.42 ਸ਼ਲੋਕ ਵਿਚ ਦੇਖੋ) ਆਦਿ ਨੌਂ ਸ੍ਵਭਾਵਜ ਕਰ੍ਮ ਤੇ ਇਨ੍ਹਾਂ ਤੋਂ ਬਿਨਾਂ ਖਾਣਾ ਪੀਣਾ, ਉੱਠਣਾ ਬੈਠਣਾ ਆਦਿ ਜਿੰਨੇ ਵੀ ਕਰਮ ਹਨ - ਉਨ੍ਹਾਂ ਕਰਮਾਂ ਦੁਆਰਾ ਬ੍ਰਾਹਮਣ ਚਾਰ ਵਰਣਾਂ ਵਿਚ ਵਿਆਪਤ ਪਰਮਾਤਮਾ ਦਾ ਪੂਜਣ ਕਰੇ। ੦ ਏਸੇ ਤਰ੍ਹਾਂ ਕਸ਼ਤਰੀਆਂ ਲਈ ਪਰਜਾ ਦੀ ਰਖਿਆ, ਦਾਨ ਦੇਣਾ, ਯਗ ਕਰਨਾ, ਅਧਿਐਨ ਕਰਨਾ, ਵਿਸ਼ਿਆਂ ਵਿਚ ਆਸਤਕ ਨਾ ਹੋਣਾ, ਪੰਜ ਕਰਮ ਹਨ ਤੇ ਸ਼ੌਰਯਾ (ਸੂਰਬੀਰਤਾ) ਤੇਜ਼ ਆਦਿ ਸਤ ਸ੍ਵਭਾਵਜ ਕਰਮਾਂ ਰਾਹੀਂ ਤੇ ਖਾਣਾ ਪੀਣਾ ਆਦਿ ਕਰਮਾਂ ਰਾਹੀਂ ਕਸ਼ਤਰੀ ਸਰਵਤ੍ਰ ਵਿਆਪਕ ਪਰਮਾਤਮਾ ਦਾ ਪੂਜਨ ਕਰੇ। ੦ ਵੈਸ਼ਯ - ਯਗ ਕਰਨਾ ਅਧਿਐਨ ਕਰਨਾ, ਦਾਨ ਦੇਣਾ, ਵਿਆਜ ਲੈਣਾ, ਖੇਤੀਬਾੜੀ ਕਰਨਾ, ਗਊ ਸੁਰੱਖਿਆ ਤੇ ਸੰਭਾਲ ਤੇ ਵਣਜ ਕਰਨਾ ਸ਼ਾਸਤ੍ਰ ਨੀਯਤ ਕਰਮਾਂ ਦੇ ਸ੍ਵਭਾਵਜ ਕਰਮਾਂ ਦੇ ਰਾਹੀਂ ਅਤੇ ਸ਼ੂਦਰ ਸ਼ਾਸਤ੍ਰ ਵਿਹਿੱਤ ਤੇ ਸ੍ਵਭਾਵਜ ਕਰਮ ਸੇਵਾ ਦੇ ਰਾਹੀਂ ਸਰਬ ਸ਼ਕਤੀਮਾਨ ਪਰਮਾਤਮਾ ਦੀ ਪੂਜਾ ਕਰੇ। ਸ਼ਾਸਤਰਾਂ ਵਿਚ ਮਨੁੱਖ ਲਈ ਜੋ ਕਰਮ ਉਸ ਦੇ ਵਰਣ ਅਨੁਸਾਰ ਤੇ ਆਸ਼੍ਰਮ ਅਨੁਸਾਰ ਦੱਸੇ ਗਏ ਹਨ, ਉਹ ਸਭ ਪਰਮਾਤਮਾ ਦੀ ਪੂਜਾ ਲਈ ਹੀ ਹਨ। ੦ ਸਿਧ੍ ਤਿਮ੍ ਵਿੰਦ-ਤਿਮਾਨਵਹ ਆਪਣੇ ਕਰਮਾਂ ਤੋਂ ਤੇ ਪਰਮਾਤਮਾ ਦਾ ਪੂਜਨ ਕਰਨ ਵਾਲਾ ਮਨੁੱਖ ਪ੍ਰਕ੍ਰਿਤੀ ਸੰਬੰਧੀ ਤੋਂ ਰਹਿਤ ਹੋ ਕੇ ਆਪਣੇ ਸਰੂਪ ਵਿਚ ਸਥਿਤ ਹੋ ਜਾਂਦਾ ਹੈ। ਸਰੂਪ ਵਿਚ ਸਥਿਤ ਹੋਣ ਤੋਂ ਪਹਿਲਾਂ ਜੋ ਪਰਮਾਤਮਾ ਨਾਲ ਪ੍ਰਣ ਕੀਤਾ ਸੀ, ਉਸ ਸੰਸਕਾਰ ਦੇ ਕਾਰਣ, ਉਸ ਦਾ ਪ੍ਰਭੂ ਵਿਚ ਪ੍ਰੇਮ ਜਾਗ੍ਰਿਤ ਹੋ ਜਾਂਦਾ ਹੈ। ਫਿਰ ਉਸ ਲਈ ਕੁੱਝ ਵੀ ਪ੍ਰਾਪਤ ਕਰਨਾ ਬਾਕੀ ਨਹੀਂ ਰਹਿੰਦਾ। ੦ ਏਥੇ ਮਾਨਵਹ ਦਾ ਭਾਵਾਰਥ ਕੇਵਲ ਬ੍ਰਾਹਮਣ ਕਸ਼ਤ੍ਰੀ ਵੈਸ਼ਯ ਸ਼ੂਦ੍ਰ ਤੇ ਬ੍ਰਹਮਚਾਰੀ ਗ੍ਰਿਹਸਤੀ, ਵਾਣਪ੍ਰਸਥੀ ਸੰਨਿਆਸੀ ਆਦਿ ਵਾਸਤੇ ਹੀ ਨਹੀਂ, ਬਲਕਿ ਹਿੰਦੂ ਮੁਸਲਮਾਨ ਇਸਾਈ ਬੋਧੀ, ਪਾਰਸੀ ਯਹੂਦੀ ਆਦਿ ਸਾਰੀਆਂ ਜਾਤੀਆਂ ਸੰਪ੍ਰਦਾਵਾਂ ਤੋਂ ਹੈ। ਮਾਨਵ ਸਮੁੱਚੀ-ਮਨੁੱਖਤਾ ਦਾ ਪ੍ਰਤੀਕ ਹੈ।

**ਵਿਆਖਿਆ** :- ਈਸ਼ਵਰ ਦੀ ਨੇੜਤਾ ਕਾਰਨ ਇਹ ਜਗਤ ਇਕ ਸਾਮਾਨ ਰੂਪ ਵਿਚ ਸਮਝਦਾਰੀ ਨਾਲ ਕਾਰਜ ਕਰਦਾ ਹੈ। ਇਸ ਬ੍ਰਹਿਮੰਡੀ ਢਾਂਚੇ ਵਿਚ ਕੋਈ ਚੀਜ਼ ਨਾ ਵਾਧੂ ਹੈ, ਨਾ ਬੇਕਾਰ ਹੈ। ਆਪਣੇ ਫਰਜ਼ਾਂ ਦੀ ਚੰਗੀ ਤਰ੍ਹਾਂ ਪੂਰਤੀ ਕਰਦਿਆਂ ਹਰ ਕੋਈ ਵਿਅਕਤੀ ਆਪਣੇ ਹਿੱਸੇ ਦਾ, ਇਸ ਦਿਸਦੇ ਸੰਸਾਰ ਨੂੰ ਯੋਗਦਾਨ ਪਾ ਦਿੰਦਾ ਹੈ। ਏਸੇ ਯੋਜਨਾ ਅਧੀਨ ਹੀ ਬੁੱਧੀਮਾਨ ਵਿਅਕਤੀ ਨੂੰ ਆਪਣਾ ਫਰਜ਼ ਭਗਵਾਨ ਦੀ ਪੂਜਾ ਕਰਨ ਦੇ ਰੂਪ ਵਿਚ ਪੂਰਾ ਕਰਨਾ ਚਾਹੀਦਾ ਹੈ। ਜਦੋਂ ਸਹੀ ਰਵੱਈਆ ਧਾਰਨ ਕੀਤਾ ਜਾਂਦਾ ਹੈ, ਇਸ ਨਾਲ ਮਨ ਦੀ ਪਰਪੱਕਤਾ ਪ੍ਰਵੀਨਤਾ ਵਿਚ ਸਹਾਇਤਾ ਮਿਲਦੀ ਹੈ। ਹਰ ਇਕ ਦਾ ਸਵੈ-ਧਰਮ ਬੁੱਧੀਮਤਾ ਦੀ ਪ੍ਰਾਪਤੀ ਲਈ ਸਾਧਨ ਪੈਦਾ ਕਰਦਾ ਹੈ, ਏਸੇ ਰਾਹੀਂ ਹੀ ਪ੍ਰਭੂਤਵ ਪ੍ਰਾਪਤ ਹੁੰਦਾ ਹੈ। ਇਕ ਵਿਅਕਤੀ ਦੀ ਆਮ ਧਾਰਨਾ ਇਹ ਹੁੰਦੀ ਹੈ ਕਿ ਪ੍ਰਭੂ ਦੀ ਪੂਜਾ ਇਕ ਚੀਜ਼ ਹੈ ਤੇ ਸੰਸਾਰੀ ਫਰਜ਼ਾਂ ਦੀ ਪੂਰਤੀ ਇਕ ਹੋਰ ਚੀਜ਼ ਹੈ। ਮਹਾਨ ਸ਼ਕਤੀਮਾਨ ਦੀ ਪੂਜਾ ਦੀ ਅਗਿਆਨਤਾ ਕਾਰਨ ਅਜਿਹਾ ਵਿਅਕਤੀ ਆਪਣੇ ਆਪ ਨੂੰ ਧੋਖਾ ਦਿੰਦਾ ਹੈ। ਇਹ ਇਸ ਗੱਲ ਦੀ ਗਵਾਹੀ ਹੈ ਕਿ ਹਰ ਇਕ ਸਰੀਰਕ ਸੰਘਰਸ਼ ਜਾਂ ਯਤਨ ਰਾਹੀਂ ਸਰੀਰਕ ਉਸਾਰੀ ਲਈ ਸਹਾਇਤਾ ਹੁੰਦੀ ਹੈ। ਸਰੀਰਕ

ਸੰਘਰਸ਼ ਨਾਲੋ ਨਾਲ ਸਰੀਰਕ ਉਸਾਰੀ ਅਤੇ ਰੁਜ਼ਗਾਰ ਕਮਾਉਣ ਲਈ ਉਪਯੋਗੀ ਹੋ ਸਕਦੇ ਹਨ। ਇਹੋ ਯਤਨ ਅੱਗੋਂ, ਪ੍ਰਭੂ ਦੀ ਪੂਜਾ ਕਰਦਿਆਂ ਤਿੰਨ ਕਿਸਮ ਦੇ ਉਦੇਸ਼ਾਂ ਦੀ ਪੂਰਤੀ ਕਰ ਸਕਦੇ ਹਨ। ਇਹ ਮਹਾਭਾਰਤ ਵਿਚ ਹੈ ਕਿ ਇੱਕ ਬੁੱਚੜ ਨੇ ਆਪਣੇ ਸਵੈ ਦੀ ਅਭਿਵਿਅਕਤੀ ਲਈ ਆਪਣੀ ਰੋਜ਼ੀ ਰੋਟੀ ਤੋਰਨ ਲਈ ਸਮਾਜ ਦੀ ਸੇਵਾ ਕਰਨ ਲਈ ਤੇ ਪ੍ਰਭੂ ਪਿਆਰ ਤੇ ਭਗਤੀ ਲਈ। ਇਸ ਪੇਸ਼ੇ ਨੂੰ ਅਪਣਾਇਆ ਸੀ। ਆਪਣੇ ਫਰਜ਼ਾਂ ਦੀ ਪੂਰਤੀ ਕਰਦਿਆਂ ਹੋਇਆਂ ਉਹ ਬਹੁਤ ਹੀ ਬੁੱਧੀਮਾਨ ਬਣ ਗਿਆ। ਉਸ ਦੀਆਂ ਸਿੱਖਿਆਵਾਂ ਬੈਰਾਗੀ ਸੰਨਿਆਸੀ ਤੇ ਹੱਠ-ਧਰਮੀ ਰੂਪ ਵਿਚ ਇਕ ਗਰੰਥ ਵਿੱਚ ਦਰਜ ਹਨ ਜਿਸ ਨੂੰ ਵਿਯਧਾ-ਗੀਤਾ ਕਹਿੰਦੇ ਹਨ ਜਾਂ ਦੂਜੇ ਸ਼ਬਦਾਂ ਵਿਚ ਇਸ ਗ੍ਰੰਥ ਦਾ ਨਾਂ ਹੈ ਬੁੱਚੜ ਦੀ ਗੀਤਾ। ਸੰਸਾਰੀ ਭੌਤਿਕ ਹੋਂਦ ਵਿਚਲੇ ਘਾਟੇ ਨੂੰ ਪੂਰਾ ਕਰਨਾ ਬਹੁਤ ਦੁਰਭਾਗਮਈ ਹੈ, ਜਿਹੜਾ ਇਕ ਵਿਅਕਤੀ ਲਈ ਅਢੁੱਕਵਾਂ ਹੈ। ਇਹ ਨਾਂਹ ਵਾਚੀ ਰਵੱਈਆ ਹੈ, ਜਿਸ ਦਾ ਅੰਤ ਹੋਣਾ ਚਾਹੀਦਾ ਹੈ। ਇਹ ਰਵੱਈਆ, ਹਾਂ ਪੱਖੀ ਹੋਣਾ ਚਾਹੀਦਾ ਹੈ। ਜਿਸ ਤਰ੍ਹਾਂ ਦਾ ਜੀਵਨ ਕੋਈ ਵਿਅਕਤੀ ਜੀ ਰਿਹਾ ਹੈ, ਉਸ ਨੂੰ ਉਸੇ ਤਰ੍ਹਾਂ ਪ੍ਰਭੂ ਨਾਲ ਪਿਆਰ ਕਰਨ ਦਾ ਹੱਕ ਹੋਣਾ ਚਾਹੀਦਾ ਹੈ। ਉਹੋ ਜਿਹਾ ਜੀਵਨ, ਨਿਰਮਾਤਾ ਲਈ ਉਪਯੋਗੀ ਹੋਣਾ ਚਾਹੀਦਾ ਹੈ। ਕਿਸੇ ਵਿਅਕਤੀ ਦੀ ਕੋਈ ਕਾਰਜ ਡਿਊਟੀ ਕਿਸੇ ਵੀ ਕਿਸਮ ਦੀ ਹੈ, ਉਹ ਆਪਣੇ ਆਪ ਵਿਚ ਪਵਿੱਤਰ ਹੈ। ਇਹ ਦ੍ਰਿਸ਼ਟੀਕੋਣ ਉਸ ਨੂੰ ਅੱਗੇ ਵੱਲ ਲਿਜਾਵੇਗਾ। ਉਹੋ ਹੀ ਯੋਗ ਹੈ, ਜੋ ਆਪਣੇ ਭੌਤਿਕ ਜੀਵਨ ਨੂੰ ਪ੍ਰਭੂ ਦੀ ਪੂਜਾ ਪਾਸੇ ਢਾਲ ਲੈਂਦਾ ਹੈ। ਇਕ ਨਾਰੀਅਲ ਉੱਤੇ ਰੇਸ਼ੇਦਾਰ ਗ਼ਿਲਾਫ ਹੁੰਦਾ ਹੈ, ਜੋ ਬਾਹਰ ਹੁੰਦਾ ਹੈ ਪਰ ਅੰਦਰ ਗਿਰੀ (ਖੋਪਾ) ਹੁੰਦੀ ਹੈ। ਗਿਰੀ ਪ੍ਰਾਪਤ ਕਰਨ ਲਈ ਬਾਹਰਲੇ ਗ਼ਿਲਾਫ ਨੂੰ ਤੋੜਨਾ ਪੈਂਦਾ ਹੈ। ਏਸੇ ਤਰ੍ਹਾਂ ਹੀ ਸਹੀ ਸਮੱਰਪਿਤ ਭਾਵਨਾ ਵਿਚ ਪ੍ਰਭੂ ਸ਼ਕਤੀਮਾਨ ਨੂੰ ਪਿਆਰ ਕਰਨ ਦਾ ਫਰਜ਼ ਪੂਰਾ ਕਰਦਿਆਂ (ਸਾਧਕ ਨੂੰ) ਅਜਿਹੀ ਗਿਰੀ ਪ੍ਰਾਪਤ ਕਰਨੀ ਚਾਹੀਦੀ ਹੈ ਜਾਂ ਪ੍ਰਭੂ ਜੋ ਆਦਮੀ ਦੇ ਅੰਦਰ ਹੈ, ਨੂੰ ਪ੍ਰਾਪਤ ਕਰ ਲੈਣਾ ਚਾਹੀਦਾ ਹੈ।



18.47 **ਸ਼ਲੋਕ** :

*श्रेयान् स्व-धर्मः वि-गुणः, पर-धर्मात् सु-अनु-(स्था) स्थितात्।*
*स्व-भाव-नि-य(म्)-तम् कर्म, कुर्वन् न आप्-नो-ति किल्बिषम्॥*

*ਸ਼ਰੇਯਾਨ੍ ਸ੍ਵ ਧਰ੍ਮਹ ਵਿਗੁਣਹ, ਪਰ ਧਰ੍ਮਾਤ੍ ਸੁਅਨੁ (ਸ੍ਥਾ) ਸ੍ਥਿਤਾਤ੍।*
*ਸ੍ਵ ਭਾਵ ਨਿਯ (ਮ੍) ਤਮ੍ ਕਰ੍ਮ, ਕੁਰ੍ਵਨ੍ ਨ ਆਪ੍ ਨੋਤਿ ਕਿਲ੍ਬਿ੍ਸ਼ਮ੍॥*

**੦ ਸ਼ਬਦ ਅਰਥ** :– ਸ਼ਰੇਯਾਨ੍ : ਵਧੀਆ। ਸ੍ਵਧਰ੍ਮਹ : ਆਪਣੇ ਫਰਜ਼। ਵਿਗੁਣਹ : ਨਿਆਸਰਾ, ਅਨਾਥ ਜੋ ਲਾਭਾਂ ਤੋਂ ਬਾਂਝਾ ਕਰ ਦਿੱਤਾ ਜਾਵੇ। ਪਰ ਧਰ੍ਮਾਤ੍ : ਦੂਜੇ ਦੇ ਫਰਜ਼ਾਂ ਦੀ ਥਾਂ। ਸੁਅਨੁਸ੍ਥਿਤਾਤ੍ : ਜੋ ਚੰਗੀ ਤਰ੍ਹਾਂ ਨਿਭਾਇਆ ਜਾਵੇ। ਸ੍ਵਭਾਵ ਨਿਯ (ਮ੍) ਤਮ੍ : ਆਪਣੀ ਪ੍ਰਕ੍ਰਿਤੀ ਨਾਲ ਸਥਾਪਿਤ ਕਰਨਾ। ਕਰ੍ਮ : ਕਾਰਜ। ਕੁਰ੍ਵਨ੍ : ਕਰ ਰਿਹਾ। ਨ : ਨਹੀਂ। ਆਪ੍ਨੋਤਿ : ਉਹ ਕਰਦਾ ਹੈ। ਕਿਲ੍ਬਿਸ਼ਮ੍ : ਪਾਪ।

**੦ ਸ਼ਲੋਕਾਰਥ** :– ਇਸ ਲਈ ਚੰਗੀ ਤਰ੍ਹਾਂ, ਆਚਰਣ ਕੀਤੇ ਹੋਏ, ਦੂਜੇ ਦੇ ਧਰਮ ਤੋਂ ਗੁਣ ਰਹਿਤ ਵੀ ਆਪਣਾ ਧਰਮ ਸ਼੍ਰੇਸ਼ਠ ਹੈ। ਕਿਉਂਕਿ ਸੁਭਾਓ ਤੋਂ ਨਿਯਤ ਕੀਤੇ ਹੋਏ ਕਰਮ ਨੂੰ ਕਰਦਾ ਹੋਇਆ, ਮਨੁੱਖ ਪਾਪ ਨੂੰ ਪ੍ਰਾਪਤ ਨਹੀਂ ਹੁੰਦਾ।

**ਪਦ-ਅਰਥ-ਵਿਸਥਾਰ** :– ੦ ਸ਼੍ਰੇਯਾਨ ਸ੍ਵ ਧਰਮਹ ਵਿਗੁਣਹ, ਪਰ ਧਰ੍ਮਾਤ੍ ਸੁਅਨ੍ (ਸਥਾ) ਸ੍ਥਿਤਾਤ੍ - ੦ ਏਥੇ 'ਸ਼ਵ ਧਰਮ' ਪਦ, ਵਰਣ ਧਰਮ ਦੀ ਮੁੱਖਤਾ ਲਈ ਹੈ। ਪਰਮਾਤਮਾ ਪ੍ਰਾਪਤੀ ਦੇ ਉਦੇਸ਼ ਵਾਲਾ ਮਨੁੱਖ ਸ੍ਵ ਅਥਵਾ ਆਪਣੇ ਆਪੇ ਨੂੰ ਮੰਨਦਾ ਹੈ। ਉਸ ਦਾ ਧਰਮ (ਕਰਤੱਵ) ਸ੍ਵ-ਧਰਮ ਹੈ। ਜਿਵੇਂ ਕੋਈ ਆਪਣੇ ਆਪ ਨੂੰ ਮਨੁੱਖ ਮੰਨਦਾ ਹੈ। ਮਨੁੱਖਤਾ ਦਾ ਪਾਲਣ ਕਰਨਾ, ਤਾਂ ਉਸ ਦਾ ਸ੍ਵਧਰਮ ਹੈ। ਏਸੇ ਤਰ੍ਹਾਂ ਕਰਮ ਅਨੁਸਾਰ ਕੋਈ ਵਿਅਕਤੀ ਹੈ, ਕੋਈ ਅਧਿਆਪਕ ਹੈ, ਪਤੀ ਹੈ, ਪਿਤਾ ਹੈ, ਪੁੱਤਰ ਹੈ, ਸਮਾਜ ਦਾ ਅੰਗੀਕਾਰ ਹੈ। ਤਾਂ ਹਰ ਕਰਮ ਅਨੁਸਾਰ ਉਸ ਦੇ ਫਰਜ਼ ਅਥਵਾ ਕਰਤੱਵ ਕਰਮ ਹਨ। ਕੋਈ ਆਪਣੇ ਆਪ ਨੂੰ ਭਗਤ ਜਗਿਆਸੂ ਤੇ ਸੇਵਕ ਮੰਨਦਾ ਹੈ ਤਾਂ ਭਗਤੀ ਜਗਿਆਸਾ ਤੇ ਸੇਵਾ ਉਸ ਦਾ ਸ੍ਵ ਧਰਮ ਹੈ। ੦ ਜਿਸ ਦੀ ਜਿਸ ਕਾਰਜ ਵਿਚ ਨਿਯੁਕਤੀ ਹੋਈ ਹੈ, ਜਿਸ ਨੇ ਜਿਸ ਕਾਰਜ ਨੂੰ ਸਵੀਕਾਰ ਕੀਤਾ ਹੈ। ਉਸ ਕਾਰਜ ਨੂੰ ਈਮਾਨਦਾਰੀ ਨਾਲ ਕਰਨਾ ਉਸ ਦਾ ਸਵੈ ਧਰਮ ਹੈ। ੦ ਸਵ੍ਭਾਵ ਨਿ-ਯ-(ਮ੍) ਤਮ ਕਰ੍ਮ, ਕੁਵਰਨ੍ ਨਾ ਆਪ੍ ਨੋਤਿ ਕਿਲ੍ਬਿਸ਼ਮ - ਸ਼ਾਸਤ੍ਰਾਂ ਵਿਚ ਵਿਹਿੱਤ ਅਤੇ ਨਿਖਿੱਧ - ਦੋ ਤਰ੍ਹਾਂ ਦੇ ਵਚਨ ਆਉਂਦੇ ਹਨ, ਜਿਨ੍ਹਾਂ ਵਿਚ ਵਿਹਿੱਤ ਕਰਮ ਕਰਨ ਦੀ ਆਗਿਆ ਹੈ ਅਤੇ ਨਿਖਿੱਧ ਕਰਮ ਕਰਨ ਦੀ ਮਨਾਹੀ ਹੈ। ੦ ਵਿਹਿਤ ਕਰਮਾਂ ਲਈ ਵੀ ਸ਼ਾਸਤ੍ਰਾਂ ਵਿਚ, ਜਿਸ ਵਰਣ ਆਸ਼੍ਰਮ ਕਾਲ ਘਟਨਾ ਹਾਲਾਤ ਵਸਤੂ ਸੰਯੋਗ ਵਿਯੋਗ ਨੂੰ ਲੈ ਕੇ ਵੱਖ ਵੱਖ, ਜੋ ਕਰਮ (ਨਿਯਮ) ਨੀਯਤ ਕੀਤੇ ਹਨ, ਉਨ੍ਹਾਂ ਨੂੰ ਨੀਯਤਕਰਮ ਕਹਿੰਦੇ ਹਨ। ਸਾਤਵ ਰਾਜਸ ਤੇ ਤਾਮਸ ਗੁਣਾਂ ਅਨੁਸਾਰ ਜੋ ਸੁਭਾਅ ਬਣਦਾ ਹੈ, ਉਸ ਸੁਭਾਅ ਦੇ ਅਨੁਸਾਰ ਜੋ ਕਰਮ ਕੀਤੇ ਜਾਂਦੇ ਹਨ, ਉਹ ਸ੍ਵ ਭਾਵ ਨੀਯਤ ਕਰਮ ਅਖਵਾਉਂਦੇ ਹਨ। ੦ ਕਰਮ ਤਾਂ ਕਰਨ ਨਾਲ ਸਮਾਪਤ ਹੋ ਜਾਂਦੇ ਹਨ ਪਰ ਗੁਣ ਰੂਪ ਤੋਂ ਜੋ ਸੰਸਕਾਰ ਰਹਿੰਦੇ ਹਨ, ਜਨਮ ਹੋਣ ’ਤੇ ਉਨ੍ਹਾਂ ਗੁਣਾਂ ਦੇ ਅਨੁਸਾਰ ਹੀ ਉਸ ਵਿਚ ਗੁਣ ਤੇ ਪਾਲਣ ਯੋਗ ਆਚਰਣ ਸੁਭਾਵਿਕ ਹੀ ਉਤਪਨ ਹੋ ਜਾਂਦੇ ਹਨ। (18.47) ਸ਼ਲੋਕ ਅਨੁਸਾਰ ਕਰਮ ਮਾਤਰ ਵਿਚ ਦੋਸ਼ ਆਉਂਦਾ ਹੀ ਰਹਿੰਦਾ ਹੈ। ਸ਼ਾਸਤ੍ਰਾਂ ਅਨੁਸਾਰ ਜਿਨ੍ਹਾਂ ਕਰਮਾਂ ਦੇ ਕਰਨ ਦੀ ਆਗਿਆ ਦਿੱਤੀ ਗਈ ਹੈ, ਉਨ੍ਹਾਂ ਕਰਮਾਂ ਵਿਚ ਆਪਣੇ ਸਵਾਰਥ ਤੇ ਅਭਿਮਾਨ ਦਾ ਤਿਆਗ ਕਰਕੇ ਕੇਵਲ ਦੂਜਿਆਂ ਦੇ ਹਿੱਤ ਦੀ ਦ੍ਰਿਸ਼ਟੀ ਤੋਂ ਕੀਤਾ ਜਾਵੇ ਤਾਂ ਉਸ ਵਰਣ ਦੇ ਵਿਅਕਤੀ ਨੂੰ ਉਨ੍ਹਾਂ ਕਰਮਾਂ ਦਾ ਦੋਸ਼ (ਪਾਪ) ਨਹੀਂ ਲੱਗਦਾ। ਜੋ ਕੇਵਲ ਸਰੀਰ ਨਿਰਵਾਹ ਲਈ ਕਰਮ ਕਰਦਾ ਹੈ, ਉਸ ਨੂੰ ਵੀ ਪਾਪ ਨਹੀਂ ਲੱਗਦਾ, ਹਾਂ ਕਰਮ ਈਮਾਨਦਾਰੀ ਨੇਕ ਨੀਤੀ ਤੇ ਸਰਬ-ਹਿੱਤ ਲਈ ਕੀਤਾ ਜਾਣਾ ਜ਼ਰੂਰੀ ਹੈ।

**ਵਿਆਖਿਆ** :– ਉਹ ਕਰਮ ਜਿਹੜਾ ਆਦਮੀ ਦੀ ਪ੍ਰਕ੍ਰਿਤੀ ਮਰਜ਼ੀ ਅਨੁਕੂਲ ਕੀਤਾ ਜਾਂਦਾ ਹੈ, ਉਹ ਉਸ ਦਾ ਸਵੈਧਰਮ ਹੈ। ਏਥੇ ਅਰਜਨ ਦੀ ਉਦਾਹਰਣ ਪੇਸ਼ ਹੈ। ਉਸ ਦੀ ਪ੍ਰਕ੍ਰਿਤੀ ਅਨੁਸਾਰ ਉਹ ਯੁੱਧ ਕਾਰਜ ਵਿਚ ਪ੍ਰਤਿਬੱਧਤ ਹੈ। ਹਾਲਾਤ ਅਜਿਹੇ ਹਨ ਕਿ ਉਸ ਨੂੰ ਹੱਕ (ਧਰਮ) ਲਈ ਯੁੱਧ ਕਰਨਾ ਪੈ ਰਿਹਾ ਹੈ। ਉਸ ਦਾ ਫਰਜ਼ ਯੁੱਧ ਕਰਨਾ ਹੈ, ਭਾਵੇਂ ਜਾਤੀ ਮਾਨਸਿਕ ਤੌਰ ’ਤੇ ਉਸ ਨੂੰ ਯੁੱਧ ਕਰਕੇ ਨੁਕਸਾਨ ਉਠਾਉਣਾ ਪੈ ਰਿਹਾ ਹੈ। ਜੇਕਰ ਪਾਸਾ ਉਲਟਾ ਪੈਂਦਾ ਹੈ, ਫਿਰ ਵੀ ਉਸ ਨੂੰ ਅੰਤਿਮ ਸਮੇਂ ਤੱਕ ਯੁੱਧ ਕਰਨਾ ਪੈਣਾ ਹੈ। ਇਹ ਸੰਭਵ ਹੈ ਕਿ ਉਹ ਯੁੱਧ ਖੇਤਰ ’ਚੋਂ ਵਾਪਸ ਮੁੜ ਆਵੇ ਤੇ ਉਹ ਜੰਗਲ ਵਿਚ ਜਾ ਕੇ ਸੰਨਿਆਸੀ ਬਣ ਜਾਵੇ ਤੇ ਤਪੱਸਿਆ ਕਰਨ ਲੱਗ ਜਾਵੇ। ਘੋਰ ਪਛਤਾਵੇ ਤੋਂ ਤਾਂ ਚੰਗਾ ਹੈ ਕਿ ਉਹ ਅਧੂਰੀ ਜੰਗ ਲੜੇ। ਕਿਸੇ ਪਾਪੀ-ਦੁਸ਼ਟ ਦਾ ਵਿਰੋਧ ਕਰਦਿਆਂ ਜੇ ਮੌਤ ਪ੍ਰਾਪਤ ਹੁੰਦੀ ਹੈ ਤਾਂ ਇਹ ਉਸ ਲਈ ਵਧੀਆ ਹੈ। ਫਿਰ ਮੁੜ ਤੋਂ ਜੀਵਨ ਦੀ ਤਲਾਸ਼ ਕਰਨਾ ਠੀਕ ਨਹੀਂ। ਇਕ ਵਿਅਕਤੀ ਜੋ ਮੈਡੀਕਲ ਦਵਾਈਆਂ ਵਿਚ ਸਿੱਖਿਆ ਪ੍ਰਾਪਤ ਕਰ ਚੁੱਕਾ ਹੈ, ਇਸ ਲਈ ਵਕੀਲ ਨਹੀਂ ਬਣ ਜਾਣਾ ਚਾਹੀਦਾ ਹੈ ਕਿ ਉਹ ਮੁੱਕਦਮੇ ਵੀ ਗਤੀਸ਼ੀਲ ਸਰਲ ਰਵਾਨਗੀ ਵਿਧੀ ਨਾਲ ਪੇਸ਼ ਕਰ ਸਕਦਾ ਹੈ। ਇਹ ਵੀ ਖਤਰਨਾਕ ਹੈ ਕਿ ਜੇ ਕੋਈ ਆਪਣੀ ਪਸੰਦ, ਨਾ ਪਸੰਦ ਤੋਂ ਪ੍ਰੇਰਿਤ ਹੋਏ ਅਨੁਸਾਰ ਆਪਣਾ ਪੇਸ਼ਾ ਵਿਵਹਾਰ

ਜਾਂ ਕਸਬ ਬਦਲ ਦਿੰਦਾ ਹੈ। ਜਾਂ ਮਾਨਸਿਕਤਾ ਜਾਂ ਮੌਕੇ ਅਨੁਸਾਰ ਬਦਲਦਾ ਰਹਿੰਦਾ ਹੈ, ਇੰਜ ਕਰਨ ਨਾਲ ਕਿਸੇ ਦੀ ਸ਼ਖਸ਼ੀਅਤ ਵਿਗੜ ਜਾਂਦੀ ਹੈ, ਖੇਰੂੰ ਖੇਰੂੰ ਹੋ ਜਾਂਦੀ ਹੈ। ਸਿਖਿਆ ਜੋ ਗ੍ਰਹਿਣ ਕੀਤੀ ਗਈ ਹੁੰਦੀ ਹੈ, ਜਾਂ ਸਮਾਂ ਜੋ ਇਸ ਉਪਰ ਲਾਇਆ ਜਾਂਦਾ ਹੈ, ਸਭ ਕੁੱਝ ਬਰਬਾਦ ਹੋ ਜਾਂਦਾ ਹੈ। ਦੂਜੇ ਪਾਸੇ ਦੋ ਤਰਫ਼ਾ ਲਾਭ ਹੈ ਕਿ ਕੋਈ ਵਿਅਕਤੀ ਸਵੈ-ਧਰਮ ਦੀ ਪਾਲਨਾ ਕਰਦਾ ਹੈ। ਪਹਿਲਾ ਲਾਭ ਤਾਂ ਇਹ ਹੈ, ਇਹ ਉਸ ਲਈ ਐਨਾ ਸੁਭਾਵਿਕ ਕੁਦਰਤੀ ਹੈ ਜਿਵੇਂ ਮੱਛੀ ਲਈ ਪਾਣੀ ਹੁੰਦਾ ਹੈ। ਉਸ ਵਿਚ ਵਿਰਸੇ ਵਿਚ ਮਿਲੇ ਫਰਜ਼ ਦੀ ਪੂਰਤੀ ਲਈ ਬਹੁਤੇ ਤਣਾਓ ਤੇ ਮੁਸ਼ਕਲ ਵਿਚ ਨਹੀਂ ਆਉਣਾ ਪੈਂਦਾ। ਉਹ ਇਸ ਦੀ ਪੂਰਤੀ ਮਜਬੂਰਨ ਕਰਦਾ ਹੈ। ਦੂਜੇ ਪਾਸੇ ਪ੍ਰਭੂ ਵੱਲ ਝੁਕਾਓ ਹੋਣ ਪ੍ਰਤਿ ਉਹ ਚੇਤਨ ਹੋ ਜਾਂਦਾ ਹੈ। ਯੋਗੀ ਉਹੀ ਹੈ, ਜੋ ਘੱਟ ਯਤਨ ਕਰਕੇ ਵੱਧ ਤੋਂ ਵੱਧ ਲਾਭ ਉਠਾਉਂਦਾ ਹੈ। ਆਪਣੇ ਸੰਸਾਰਕ ਜੀਵਨ ਨੂੰ ਭਰਪੂਰ ਕਰਨ ਲਈ ਤੇ ਪ੍ਰਭੂਤਵ ਦੀ ਪ੍ਰਾਪਤੀ ਲਈ ਯੋਗੀ ਵੱਲੋਂ ਨਿਰਧਾਰਿਤ ਕੀਤੇ ਇਹ ਕੁੱਝ ਆਦਰਸ਼ਕ ਨਿਯਮ ਹੁੰਦੇ ਹਨ। ਸਵੈ-ਧਰਮ ਧਾਰਨ ਕਰਨ ਨਾਲ ਇਨ੍ਹਾਂ ਮੰਤਵਾਂ ਦੀ ਪ੍ਰਾਪਤੀ ਸੰਭਵ ਹੋ ਸਕਦੀ ਹੈ। ਇਹ ਸਾਰੇ ਸਾਧਨ ਤੇ ਯਤਨ ਪ੍ਰਭੂਤਵ ਨੂੰ ਪ੍ਰਾਪਤ ਕਰਨ ਦੇ ਸਫਲ ਹੋ ਜਾਂਦੇ ਹਨ। ਇਕ ਵਿਅਕਤੀ ਜੋ ਸਵੈ-ਧਰਮ ਤੋਂ ਨਹੀਂ ਥਿੜਕਦਾ, ਸਥਾਈ ਤੌਰ ’ਤੇ ਪ੍ਰਾਪਤ ਹੀ ਕਰਦਾ ਹੈ। ਸਥਿਰਤਾ ਨਿਰੰਤਰਤਾ ਅਡੋਲਤਾ ਤੋਂ ਬਿਨਾ ਕੋਈ ਯੋਗ ਸੰਭਵ ਨਹੀਂ ਹੈ। ਪਰ ਇੱਛਾ ਕਰਨ ਵਾਲੇ ਨੂੰ ਨਾ ਸੰਸਾਰ ਤੇ ਨਾ ਹੀ ਸੰਸਾਰ ਕਾਰਜ ਤਿਆਗਣੇ ਚਾਹੀਦੇ ਹਨ, ਜਦੋਂ ਕਿ ਉਸ ਦੇ ਮਨ ਵਿਚ ਮੁਕਤੀ ਪ੍ਰਾਪਤ ਕਰਨ ਦੀ ਇੱਛਾ ਪ੍ਰਬਲ ਹੋਵੇ।



18.48 ਸ਼ਲੋਕ :

*सह-जम् कर्म कौन्तेय, स-दोषम् अपि न त्यज्-अ-ईत्। सर्व-आ-रम्भा: हि दोषेण, धूमेन अग्नि: इव आ-वृ-ता:॥*

*ਸਹ ਜਮ੍ ਕਰ੍ਮ ਕੌਂਤੇਯ, ਸਦੋ੍ਸ਼ਮ੍ ਅਪਿ, ਨ ਤ੍ਯਜ੍ ਅਇਤ੍।*
*ਸਰ੍ਵ ਆਰੰਭਾਹ ਹਿ ਦੋ੍ਸ਼ੇਣ, ਧੂਮੇਨ ਅਗਿਨ੍ਹ ਇਵ ਆਵ੍ਰਤਾਹ॥*

o **ਸ਼ਬਦ ਅਰਥ** :- ਸਹਜਮ੍ : ਇਕੱਠੇ ਜਨਮੇ। ਕਰ੍ਮ : ਕਿਰਿਆ। ਕੌਂਤੇਯੇ : ਹੇ ਕੌਂਤੇ। ਸਦੋਸ਼ਮ੍ : ਕਸੂਰ ਦੇ ਨਾਲ। ਅਪਿ : ਭੀ। ਨ : ਨਹੀਂ। ਤ੍ਯਜ੍ਅਇਤ੍ : ਕਿਸੇ ਨੂੰ ਤਿਆਗ ਦੇਣਾ ਚਾਹੀਦਾ ਹੈ, ਛੱਡ ਦੇਣਾ ਚਾਹੀਦਾ ਹੈ। ਸਰ੍ਵਆਰੰਭਾਹ : ਹੱਥ ਵਿਚ ਲਏ ਸਾਰੇ ਕੰਮ। ਹਿ : ਲਈ। ਦੋਸ਼ੇਣ : ਦੁਸ਼ਟਤਾ ਰਾਹੀਂ। ਧੂਮੇਨ : ਧੂੰਏ ਰਾਹੀਂ। ਅਗਿਨ੍ਹ : ਅੱਗ। ਇਵ : ਵਾਂਗ। ਆਵ੍ਰਤਾਹ : ਆਲੇ ਦੁਆਲੇ ਘੇਰਿਆ ਹੋਇਆ।

o **ਸ਼ਲੋਕਾਰਥ** :- ਹੇ ਕੌਂਤੇਯ! ਦੋਸ਼ਯੁਕਤ ਹੋਣ ਨਾਲ ਵੀ ਸਹਿਜ ਕਰਮ ਨੂੰ ਨਹੀਂ ਤਿਆਗਣਾ ਚਾਹੀਦਾ। ਕਿਉਂਕਿ ਧੂੰਏਂ ਤੋਂ ਅੱਗ ਦੇ ਵਾਂਗ ਸਾਰੇ ਕਰਮ ਕਿਸੇ ਨਾ ਕਿਸੇ ਦੋਸ਼ ਨਾਲ ਘੇਰੇ ਹੋਏ ਹੁੰਦੇ ਹਨ।

**ਪਦ-ਅਰਥ-ਵਿਸਥਾਰ** :- o ਸਹਜਮ੍ ਕਰ੍ਮ ਕੌਂਤੇਯ, ਸ ਦੋ੍ਸ਼ਮ੍ ਅਪਿ ਨ ਤ੍ਯਜ੍ ਅਇਤ੍ - ਪਹਿਲੇ ਸ਼ਲੋਕ ਵਿਚ ਇਹ ਕਿਹਾ ਗਿਆ ਹੈ ਕਿ ਸੁਭਾਅ ਦੇ ਅਨੁਸਾਰ ਸ਼ਾਸਤਰਾਂ ਅਨੁਸਾਰ ਜੋ ਕਰਮ ਨੀਯਤ ਕੀਤੇ ਗਏ ਹਨ - ਉਨ੍ਹਾਂ ਕਰਮਾਂ ਨੂੰ ਕਰਦਾ ਹੋਇਆ, ਮਨੁੱਖ ਪਾਪ ਨੂੰ ਪ੍ਰਾਪਤ ਨਹੀਂ ਹੁੰਦਾ। ਇਸ ਤੋਂ ਸਿੱਧ ਹੁੰਦਾ ਹੈ ਕਿ ਸੁਭਾਅ ਨੀਯਤ ਕਰਮਾਂ ਵਿਚ ਵੀ ਪਾਪ ਕਿਰਿਆ ਹੁੰਦੀ ਹੈ। ਜੇ ਪਾਪ ਕਿਰਿਆ ਨਾ ਹੁੰਦੀ ਤਾਂ ਪਾਪ ਨੂੰ ਪ੍ਰਾਪਤ ਨਹੀਂ ਹੁੰਦਾ, ਇਹ ਕਹਿਣਾ ਨਹੀਂ ਬਣਦਾ। ਭਗਵਾਨ ਕਹਿੰਦੇ ਹਨ ਕਿ ਜੋ ਸਹਿਜ ਕਰਮ ਹਨ, ਉਨ੍ਹਾਂ ਵਿਚ ਕੋਈ ਦੋਸ਼ ਵੀ ਆ ਜਾਵੇ ਤਾਂ ਵੀ ਉਨ੍ਹਾਂ ਦਾ ਤਿਆਗ ਨਹੀਂ ਕਰਨਾ ਚਾਹੀਦਾ। ਕਿਉਂਕਿ ਸਾਰੇ ਦੇ ਸਾਰੇ ਕਰਮ ਧੂੰਏ ਤੋਂ ਅੱਗ ਦੀ ਤਰ੍ਹਾਂ ਦੋਸ਼ ਨਾਲ ਆਵ੍ਰਿਤ ਹਨ। ਸੁਭਾਵ-ਨੀਯਤ-ਕਰਮ ਸਹਿਜ ਕਰਮ ਅਖਵਾਉਂਦੇ ਹਨ, ਜਿਵੇਂ ਬ੍ਰਾਹਮਣ ਨੂੰ ਸ਼ਮ ਦਮ ਆਦਿ ਕਸ਼ਤਰੀ ਨੂੰ ਸ਼ੌਰ੍ਯ ਤੇਜ ਆਦਿ। ਵੈਸ਼ਯ ਲਈ ਖੇਤੀਬਾੜੀ ਗਊ ਰੱਖਿਆ, ਆਦਿ ਤੇ ਸ਼ੂਦ੍ਰ ਲਈ ਸੇਵਾ ਕਰਮ - ਇਹ ਸਾਰੇ ਸਹਿਜ ਕਰਮ ਹਨ। o ਸ਼ਾਸਤ੍ਰ ਨੀਯਤ ਕਰਮ ਉਹ ਹਨ, ਜਿਨ੍ਹਾਂ ਸੰਬੰਧੀ ਪੂਰਵ ਦੇ ਗੁਣ ਤੇ ਕਰਮਾਂ ਅਨੁਸਾਰ ਜਿਸ ਵਰਣ ਲਈ, ਸ਼ਾਸਤ੍ਰਾਂ ਨੇ ਕਰਮ ਕਰਨ ਦੀ ਆਗਿਆ ਦਿੱਤੀ ਹੈ। ਜਿਵੇਂ ਬ੍ਰਾਹਮਣਾਂ ਲਈ ਯਗ ਕਰਨਾ, ਕਰਵਾਉਣਾ, ਪੜ੍ਹਨਾ ਪੜ੍ਹਾਉਣਾ। ਕਸ਼ਤ੍ਰੀਆਂ ਲਈ ਯੁੱਧ ਯਗ ਕਰਨਾ, ਦਾਨ ਕਰਨਾ, ਸੁਰੱਖਿਆ ਪ੍ਰਦਾਨ ਕਰਵਾਉਣੀ, ਵੈਸ਼ਯ ਲਈ ਯਗ ਕਰਨਾ, ਦਾਨ ਕਰਨਾ। ‘ਸ਼ੂਦ੍ਰ ਲਈ ਸੇਵਾ’ o ਸਹਿਜ ਕਰਮ ਦੇ ਕੁੱਝ ਦੋਸ਼ ਹਨ, ਜਿਵੇਂ ਸਾਧਕ ਪ੍ਰਕ੍ਰਿਤੀ ਦੇ ਅਧੀਨ ਹੋ ਜਾਂਦਾ ਹੈ। ਪ੍ਰਕ੍ਰਿਤੀ ਦੀ ਹਰ ਕਿਰਿਆ ਨੂੰ ਆਪਣੀ ਮੰਨ ਲੈਂਦਾ ਹੈ। ਕਰਮਾਂ ਵਿਚ ਹਿੰਸਾ ਹੋਣ ਦਾ ਡਰ ਰਹਿੰਦਾ ਹੈ। ਕੋਈ ਕਰਮ ਕੀਤਾ ਜਾਵੇ, ਉਹ ਕਰਮ ਕਿਸੇ ਦੇ ਅਨੁਕੂਲ ਤੇ ਪ੍ਰਤਿਕੂਲ ਹੁੰਦਾ ਹੈ। ਕਿਰਿਆ ਕਰਨ ਦੀ ਵਿਧੀ ਵਿਚ ਭੁੱਲ ਹੋ ਜਾਂਦੀ ਹੈ। o ਸਰ੍ਵ ਆਰੰਭਾਹ ਹਿ ਦੋ੍ਸ਼ੇਣ - ਧੂਮੇਨ ਅਗਨਿ੍ਹ ਇਵ ਆਵ੍ਰਤਾਹ - ਜਿੰਨੇ ਵੀ ਕਰਮ ਹਨ, ਉਹ ਸਾਰੇ ਦੇ ਸਾਰੇ ਦੋਸ਼ ਭਰਪੂਰ ਹੁੰਦੇ ਹਨ। ਜਿਵੇਂ ਜਦੋਂ ਅੱਗ ਸੁਲਗਾਉਣ ਸਮੇਂ ਮੁੱਢ ਵਿਚ ਧੂੰਆਂ ਹੁੰਦਾ ਹੈ। ਦੂਜਿਆਂ ਦੀ ਪ੍ਰਤਿਕੂਲਤਾ, ਪਰ ਸ਼ਾਸਤ੍ਰ ਆਗਿਆ ਅਨੁਸਾਰ ਨਿਸ਼ਕਾਮ ਭਾਵ ਨਾਲ ਕੀਤੇ ਕਰਮ ਪਾਪ ਵਾਲੇ ਨਹੀਂ ਕਹੇ ਜਾ ਸਕਦੇ। ਭਗਵਾਨ ਅਰਜਨ ਨੂੰ ਜਿਵੇਂ ਕਹਿ ਰਹੇ ਹੋਣ ‘ਭਾਈ! ਤੂੰ ਜਿਸ ਯੁੱਧ ਨੂੰ ਘੋਰ ਕਰਮ ਮੰਨ ਰਿਹਾ ਏਂ, ਉਹ ਤੇਰਾ ਧਰਮ ਹੈ। ਨਿਆਏ ਤੋਂ ਪ੍ਰਾਪਤ ਯੁੱਧ ਨੂੰ ਕਰਨਾ ਕਸ਼ਤ੍ਰੀਆਂ ਦਾ ਧਰਮ ਹੈ। ਕਸ਼ਤਰੀਆਂ ਲਈ ਨਿਆਇ ਪ੍ਰਾਪਤ ਕਰਨ ਵਾਸਤੇ ਹੁਣ ਯੁੱਧ ਕਰਨਾ ਜ਼ਰੂਰੀ ਹੈ। (2.31)

**ਵਿਆਖਿਆ** :- ਇੱਕ ਸੱਚ ਦਾ ਉਸ ਨੂੰ ਆਪਣੇ ਆਪ ਪਤਾ ਲੱਗ ਜਾਂਦਾ ਹੈ, ਜੋ ਪਸੰਦ ਨਾ ਪਸੰਦ ਤੋਂ ਇਨਕਾਰੀ ਹੁੰਦਾ ਹੈ, ਜੋ ਮਨ ਦੀ ਇਕਾਗਰਤਾ ਨਾਲ ਕਰਮ ਨੂੰ ਸਮਝਣ ਦਾ ਯਤਨ ਕਰਦਾ ਹੈ। ਪ੍ਰਕ੍ਰਿਤੀ ਵਿਚ ਅਜਿਹਾ ਕੋਈ ਕਰਮ ਨਹੀਂ ਹੈ, ਜਿਹੜਾ ਪੂਰੀ ਤਰ੍ਹਾਂ ਬੁਰਿਆਈ ਤੋਂ ਮੁਕਤ ਹੋਵੇ। ਵਾਤਾਵਰਣ ਵਿਚ ਬਹੁਤ ਹੀ ਬਾਰੀਕ ਲੱਖਾਂ-ਜੀਵਾਂ ਨੂੰ ਨੁਕਸਾਨ ਪਹੁੰਚਾਏ ਬਿਨਾਂ, ਅਸੀਂ ਸਾਹ ਨਹੀਂ ਲੈ ਸਕਦੇ। ਜਦੋਂ ਅਸੀਂ ਖਾਂਦੇ ਹਾਂ ਤਾਂ ਅਸੀਂ ਕਿਸੇ ਹੋਰ ਭੋਜਨ ਜਾਂ ਜੀਵਨ ਨੂੰ ਵੰਚਿਤ ਕਰਦੇ ਹਾਂ, ਜਾਂ ਖੋਹ ਲੈਂਦੇ ਹਾਂ। ਇਕ ਤਿਆਗੀ ਤਪੱਸਵੀ ਸਾਰੀਆਂ ਸਰੀਰਕ-ਗਤੀਵਿਧੀਆਂ ਨੂੰ ਮੁਲਤਵੀ ਕਰ ਦਿੰਦਾ ਹੈ ਤੇ ਪਹਾੜਾਂ ਦੀ ਖੁੱਡ ਵਿਚ ਜਾ ਕੇ ਤਪੱਸਿਆ ਕਰਦਾ ਹੈ। ਉਸ ਦਾ ਸਰੀਰ ਹੋਰ ਬਣਸਪਤੀ ਵਿਚ ਜੰਮ ਜਾਂਦਾ ਹੈ। ਬਦਲੇ ਵਿਚ ਉਸ ਦਾ ਕੋਈ ਲਾਭ ਨਹੀਂ ਮਿਲਦਾ। ਕੋਈ ਵੀ ਅਜਿਹਾ ਕਰਮ ਨਹੀਂ ਜੋ ਪਾਪ ਮੁਕਤ ਹੋਵੇ। ਫੇਰ ਨੇਕ ਤੇ ਭੈੜੇ, ਚੰਗੇ ਮੰਦੇ ਵਿਚ ਅੰਤਰ ਕਿਉਂ ? ਮਹਾਨ ਵਿਅਕਤੀਆਂ ਬੁੱਧੀਜੀਵੀਆਂ ਨੇ ਨੇਕੀ ਸੱਚਾਈ ਦਿਆਲਤਾ ਅਤੇ ਉੱਚੇ ਮਾਨਵੀ ਗੁਣਾਂ ਦੀ ਵਕਾਲਤ ਕੀਤੀ ਹੈ, ਜਦ ਕਿ ਜ਼ੁਲਮ ਪਾਪ ਨਫ਼ਰਤ ਤੇ ਦੁਸ਼ਟਤਾ ਦਾ ਵਿਰੋਧ ਕੀਤਾ ਹੈ। ਆਦਮੀ ਦੇ ਕਿਸ ਕਾਰਜ ਨੂੰ ਸਵੀਕਾਰ ਕੀਤਾ ਜਾਵੇ ? ਕਿ ਇਹ ਨੇਕ ਹੈ ਜਾਂ ਦੁਸ਼ਟਮਈ ਹੈ ? ਜੋ ਬਾਲਣ ਹੈ ਤੇ ਬਹੁਤਾ ਧੂੰਆਂ ਛੱਡਦਾ ਹੈ, ਉਸਨੂੰ ਵਧੀਆ ਨਹੀਂ ਮੰਨਦੇ, ਜੋ ਧੂੰਆਂ-ਰਹਿਤ ਹੈ, ਉਹ ਬਾਲਣ ਵਧੀਆ ਹੈ। ਜਿਨ੍ਹਾਂ ਕੰਮਾਂ ਦੇ ਕਰਨ ਨਾਲ ਬੁਰਿਆਈ ਦੁਸ਼ਟਤਾ ਪਾਪ ਵਧਦੇ ਹਨ, ਉਹ ਭੈੜੇ ਕੰਮ ਹਨ। ਜਿਨ੍ਹਾਂ ਕੰਮਾਂ ਦੇ ਕਰਨ ਨਾਲ ਸਤਿ ਵਿਕਾਸ ਕਰਦਾ ਹੈ, ਨੇਕੀ ਦਿਆਲਤਾ ਤੇ ਪ੍ਰੇਮ ਵਧਦਾ ਹੈ, ਉਹ ਚੰਗੇ ਕਾਰਜ ਹਨ। ਥਾਂ, ਸਮਾਂ ਅਤੇ ਹਾਲਾਤ ਅਨੁਸਾਰ ਕਰਮ ਚੰਗੇ ਭੈੜੇ ਬਣ ਜਾਂਦੇ ਹਨ। ਜੋ ਚੰਗੇ ਭੈੜੇ ਕਰਮਾਂ ਦੀ ਪਹਿਚਾਣ ਕਰਦੇ ਹਨ, ਉਨ੍ਹਾਂ ਨੂੰ ਕੇਵਲ ਚੰਗੇ ਕਰਮ ਹੀ ਕਰਨੇ ਚਾਹੀਦੇ ਹਨ। ਯੋਗੀਆਂ ਦਾ ਆਪਣਾ ਹੀ ਕੰਮ ਕਰਨ ਦਾ ਮਾਪ ਦੰਡ ਹੈ। ਉਹ ਤਾਂ ਹਰ ਕਾਰਜ ਪ੍ਰਭੂ ਪੂਜਾ ਸਮਝ ਕੇ ਹੀ ਕਰਦੇ ਹਨ।

ਇਕ ਧਾਰਮਿਕ ਸਥਾਨ ਦੀ ਯਾਤਰਾ ਕਰਨ ਵਾਲਾ ਯਾਤਰੀ ਸੜਕ ਉੱਪਰ ਬਣੇ ਆਰਾਮ ਘਰ ਵਿਚ ਠਹਿਰਦਾ ਹੈ, ਉਸ ਬਾਲਣ ਨਾਲ ਖਾਣਾ ਤਿਆਰ ਕਰਦਾ ਹੈ, ਜੋ ਉਸ ਨੂੰ ਉਥੇ ਮਿਲ ਜਾਂਦਾ ਹੈ ਤੇ ਮੁੜ ਅੱਗੇ ਨੂੰ ਵਧ ਜਾਂਦਾ ਹੈ। ਉਹ ਇਸ ਲਈ ਦੇਰੀ ਨਹੀਂ ਕਰਦਾ ਕਿ ਚੰਗਾ ਬਾਲਣ ਮਿਲੇਗਾ ਤੇ ਫਿਰ ਹੀ ਖਾਣਾ ਤਿਆਰ ਕਰੇਗਾ। ਯੋਗੀ ਦਾ ਵਿਵਹਾਰ ਇਸ ਯਾਤਰੀ ਵਰਗਾ ਹੀ ਹੁੰਦਾ ਹੈ। ਉਹ ਜੋ ਕਾਰਜ ਕਰਦਾ ਹੈ, ਪ੍ਰਭੂ ਭਗਤੀ ਸਮਝ ਕੇ ਕਰਦਾ ਹੈ ਤੇ ਉਹ ਉਹੋ ਕਾਰਜ ਵੀ ਕਰਦਾ ਹੈ ਜੋ ਉਸ ਦੇ ਸਰੀਰ ਦੇ ਯੁਕਤ ਹਨ। ਕੰਮ ਕਰਨ ਪਿੱਛੇ ਉਸ ਦਾ ਮੰਤਵ ਇਹ ਹੁੰਦਾ ਹੈ, ਕਿ ਇਹ ਕੰਮ ਕੋਈ ਪ੍ਰਤਿਕਿਰਿਆ ਨਾ ਬਣੇ, ਜਿਸ ਨਾਲ ਉਸ ਦੀ ਆਤਮਾ ਪ੍ਰਭਾਵਿਤ ਹੋਵੇ। ਅਜਿਹਾ ਕੰਮ ਕਰਨ ਲਈ ਉਹ ਪ੍ਰਤਿਬੱਧਤ ਹੈ, ਜੋ ਲਾਭਦਾਇਕ ਹੈ, ਚੰਗਾ ਹੈ। ਉਪਕਾਰੀ ਹੈ, ਯੋਗੀ ਪ੍ਰਭੂ ਪਿਆਰਾ ਸਮਝਦਿਆਂ ਹੀ ਸਵੈ-ਧਰਮ ਦੇ ਫਰਜ਼ ਨਿਭਾਉਂਦਾ ਹੈ।



18.49 ਸ਼ਲੋਕ :

*अ-सज्-त-बुद्धिः सर्वत्र, जि-त-आत्मा वि-ग(म्)-त-स्पृहः।*
*नैष्कर्म्य-सिद्धिम् परमाम्, सम्-नि-आसेन अधि-गच्छ-ति॥*

***ਅਸਜੁਜਤ ਬੁਧਿਹ ਸਰੁਵਤ੍ਰ, ਜਿਤ ਆਤੁਮਾ ਵਿਗ (ਮੁ) ਤ ਸੁਪ੍ਰਹਹ।***
***ਨੈਸ਼ੁਕਰੁਮਯ ਸਿਧਿਮੁ ਪਰਮਾਮੁ, ਸਮੁਨਿਆ-ਸੇਨ ਅਧਿ ਗੱਛਤਿ॥***

o **ਸ਼ਬਦ ਅਰਥ** :- ਅਸਜੁਜੁਤ ਬੁਧਿਹ : ਜਿਸ ਦੀ ਬੁੱਧੀ ਕਿਸੇ ਨਾਲ ਪ੍ਰਤਿਬੱਧਤ ਨਹੀਂ। ਸਰੁਵਤ੍ਰ : ਹਰ ਪਾਸੇ। ਜਿਤ ਆਤੁਮਾ : ਜਿਸ ਨੇ ਆਪਣੇ ਆਪ ਨੂੰ ਜਿੱਤ ਲਿਆ ਹੈ। ਵਿਗਤ ਸੁਪ੍ਰਹਹ : ਜਿਸ ਦੀਆਂ ਇੱਛਾਵਾਂ ਉਛਲਦੀਆਂ ਹਨ। ਨੈਸ਼ੁ ਕਰੁਮਯ ਸਿਧਿਮੁ : ਕਿਰਿਆ ਤੋਂ ਮੁਕਤੀ ਵਿਚ ਪ੍ਰਵੀਨਤਾ। ਪਰਮਾਮੁ : ਉੱਚਤਮ, ਪਰਮੁ। ਸਮੁਨਿਆ ਸੇਨ : ਤਪੱਸਿਆ ਰਾਹੀਂ। ਅਧਿਗੱਛਤਿ : ਪ੍ਰਾਪਤ ਕਰਦਾ ਹੈ।

o **ਸ਼ਲੋਕਾਰਥ** :- ਉਹ ਜਿਸ ਦੀ ਬੁੱਧੀ ਹਰ ਥਾਂ ਪ੍ਰਿਥਕ ਅਥਵਾ ਅੰਸ਼ਬੱਧ ਹੈ, ਜਿਸ ਨੇ ਆਪਣੇ ਅੰਤਹਕਰਣ ਨੂੰ ਜਿੱਤ ਲਿਆ ਹੈ, ਜਿਸ ਦੇ ਅੰਦਰੋਂ ਇੱਛਾਵਾਂ ਲੁਪਤ ਹੋ ਗਈਆਂ ਹਨ, ਜਿਸ ਨੇ ਤਪੱਸਿਆ ਰਾਹੀਂ ਉੱਚਤਮ ਮਨੋ-ਅਵੱਸਥਾ ਗ੍ਰਹਿਣ ਕਰ ਲਈ ਹੈ। ਜੋ ਭੋਗ ਤ੍ਰਿਸ਼ਨਾ ਤੋਂ ਰਹਿਤ ਹੈ।

**ਪਦ-ਅਰਥ-ਵਿਸਥਾਰ** :- o ਅਸਜੁਜਤ ਬੁੱਧਿਹ ਸਰੁਵਤ੍ਰ = ਜਿਸ ਦੀ ਬੁੱਧੀ ਸਭ ਜਗ੍ਹਾ ਸੰਬੰਧੀ ਅਥਵਾ ਮੋਹ ਰਹਿਤ ਹੈ, ਭਾਵ ਦੇਸ਼ ਕਾਲ ਘਟਨਾ ਵਿਅਕਤੀ ਹਾਲਾਤ ਵਸਤੂ ਕਿਰਿਆ ਪਦਾਰਥ ਨਾਲ ਸੰਬੰਧ ਨਹੀਂ ਰੱਖਦੀ। o ਜਿਤਆਤੁਮਾ - ਜਿਸ ਨੇ ਸਰੀਰ ਉੱਪਰ ਅਧਿਕਾਰ ਕਰ ਲਿਆ ਹੈ ਜੋ ਆਲਸ ਪ੍ਰਮਾਦ ਆਦਿ ਤੋਂ ਸਰੀਰ ਦਾ ਗ਼ੁਲਾਮ ਨਹੀਂ ਬਣਦਾ। ਉਸ ਨੂੰ ਆਪਣੇ ਅਧੀਨ ਰੱਖਦਾ ਹੈ। ਕਿਸੇ ਕੰਮ ਨੂੰ ਸਿਧਾਂਤ ਪੂਰਵਕ ਕਰਨਾ ਚਾਹੁੰਦਾ ਹੈ, ਤਾਂ ਉਸ ਕੰਮ ਵਿਚ ਸਰੀਰ ਦੀ ਤਤਪਰਤਾ ਲੱਗ ਜਾਂਦੀ ਹੈ, ਕਿਸੇ ਕਿਰਿਆ ਘਟਨਾ ਆਦਿ ਤੋਂ ਹਟਨਾ ਚਾਹੁੰਦਾ ਹੈ ਤਾਂ ਉਹ ਉਥੋਂ ਹਟ ਜਾਂਦਾ ਹੈ। ਇਸ ਲਈ ਉਸ ਨੇ ਸਰੀਰ 'ਤੇ ਜਿੱਤ ਪ੍ਰਾਪਤ ਕਰ ਲਈ ਹੁੰਦੀ ਹੈ। ਉਸ ਨੂੰ ਜਿਤਾਤਮਾ ਕਹਿੰਦੇ ਹਨ। o ਵਿਗ (ਮੁ) ਤ ਸੁਪ੍ਰਹਹ = ਜੀਵਨ ਧਾਰਣ ਮਾਤਰ ਲਈ ਜਿਨ੍ਹਾਂ ਚੀਜ਼ਾਂ ਦੀ ਵਧੇਰੇ ਲੋੜ ਹੈ, ਉਨ੍ਹਾਂ ਚੀਜ਼ਾਂ ਦੀ ਸੂਖ਼ਮ ਇੱਛਾ ਦਾ ਨਾਂ 'ਸੁਪ੍ਰਹਾ' ਹੈ, ਜਿਵੇਂ ਰੁਖੀ ਸੁੱਕੀ ਰੋਟੀ ਮਿਲ ਜਾਵੇ, ਕੁਝ ਖਾਏ ਬਿਨਾ ਕਿਵੇਂ ਜੀ ਸਕਦੇ ਹਾਂ। ਪਾਣੀ ਪੀਤੇ ਬਿਨਾਂ ਕਿਵੇਂ ਕਹਿ ਸਕਦੇ ਹਾਂ। ਠੰਡ ਵਿਚ ਬਿਨਾਂ ਕੱਪੜਿਆਂ ਤੋਂ ਕਿਵੇਂ ਰਹਿ ਸਕਦੇ ਹਾਂ, ਪਰ ਸ਼ਾਖ ਯੋਗ ਦਾ ਸਾਧਕ, ਇਨ੍ਹਾਂ ਜੀਵਨ ਨਿਰਵਾਹ ਸੰਬੰਧੀ ਲੋੜਾਂ ਦੀ ਪ੍ਰਵਾਹ ਨਹੀਂ ਕਰਦਾ। ਸ਼ਾਂਖਯੋਗ ਵਿਚ ਚੱਲਣ ਵਾਲਿਆਂ ਲਈ ਜੜ੍ਹਤਾ ਦਾ ਤਿਆਗ ਜ਼ਰੂਰੀ ਹੈ। ਇਸ ਲਈ ਉਸ ਨੂੰ ਅਸ਼ਕਤ-ਬੁੱਧੀ, ਲੋੜੀਂਦੀ ਹੈ, ਤਾਂ ਕਿ ਉਹ ਜਿੱਤਾਤਮਾ ਬਣ ਸਕੇ। ਜਿੱਤ ਆਤਮਾ ਹੋਣ ਨਾਲ ਉਹ ਵਿਗਤ ਸੁਪ੍ਰਹ ਹੋ ਜਾਂਦਾ ਹੈ ਤੇ ਫੇਰ ਹੀ ਉਹ ਸ਼ਾਖ ਦਾ ਯੋਗ ਅਧਿਕਾਰ ਬਣ ਸਕਦਾ ਹੈ। o ਨੈਸ਼ਕਰੁਮੁਯ ਸਿਧਿਮੁ ਪਰਮਾਮੁ ਸਮੁਨਿ ਆਸੇਨ ਅਧਿ ਗੱਛਤਿ = ਅਜਿਹਾ, ਅਸੱਕਤ ਬੁੱਧੀ, ਜਿੱਤ+ਆਤਮਾ ਤੇ ਵਿਗਤ ਸਪ੍ਰਹ ਪੁਰਸ਼ ਸ਼ਾਂਖ ਯੋਗ ਰਾਹੀਂ ਕਰਮ ਨੈਸ਼ੁਕਰੁਮਯ ਸਿੱਧੀ ਨੂੰ ਅਰਥਾਤ ਨੈਸ਼ੁਕਰਮਯ ਰੂਪ ਪਰਮਾਤਮਾ ਨੂੰ ਪ੍ਰਾਪਤ ਹੋ ਜਾਂਦਾ ਹੈ। ਕਾਰਣ ਕਿ ਕਿਰਿਆ ਮਾਤਰ ਪ੍ਰਕ੍ਰਿਤੀ ਵਿਚ ਹੁੰਦੀ ਹੈ, ਜਦ ਆਪਣੇ ਆਪ ਦਾ ਉਸ ਕਿਰਿਆ ਦੇ ਨਾਲ ਭੋਰਾ ਵੀ ਸੰਬੰਧ ਨਹੀਂ ਰਹਿੰਦਾ ਤਾਂ ਕੋਈ ਵੀ ਕਿਰਿਆ ਤੇ ਉਸ ਦੇ ਫਲ 'ਤੇ ਭੋਰਾ ਵੀ ਲਾਗੂ ਨਹੀਂ ਹੁੰਦਾ ਤੇ ਉਸ ਵਿਚ ਜੋ ਸੁਭਾਵਿਕ ਸੁਵਤਹ ਸਿੱਧ ਨਿਸ਼ਕਰਮਤ ਹੈ - ਨਿਰਲੇਪਤਾ ਹੈ, ਉਹ ਪ੍ਰਗਟ ਹੋ ਜਾਂਦੀ ਹੈ।

**ਵਿਆਖਿਆ** :- ਕਰਮ ਯੋਗੀ ਪ੍ਰਬਲ ਡੂੰਘੀਆਂ ਗਤੀਵਿਧੀਆਂ ਵਿਚ ਰੁੱਝਿਆ ਰਹਿੰਦਾ ਹੈ। ਇਕ ਕਿਸਮ ਦੀ ਸਰਗਰਮੀ ਅਗਲੇ ਘੰਟੇ ਦੂਜੀ ਸਰਗਰਮੀ ਦਾ ਰੂਪ ਧਾਰਨ ਕਰਦੀ ਹੈ। ਉਸ ਲਈ ਆਰਾਮ ਦੇ ਕੋਈ ਅਰਥ ਨਹੀਂ ਹੈ। ਦੇਖਣ ਵਾਲਿਆਂ ਨੂੰ ਉਹ ਅਜਿਹਾ ਹੀ ਦਿਖਾਈ ਦਿੰਦਾ ਹੈ ਪਰ ਉਹ ਅੰਦਰੋਂ ਅੰਤਹਕਰਣ ਵਿਚ ਕਿਹੋ ਜਿਹਾ ਹੈ, ਇਸ ਸੰਬੰਧੀ ਖੋਜ ਕਰਕੇ ਅਧਿਐਨ ਦੀ ਲੋੜ ਹੈ। ਉਹ ਕਿਸੇ ਵਿਸ਼ੇਸ਼ ਨਿਵਾਸ ਅਸਥਾਨ ਅਤੇ ਥਾਂ ਨਾਲ ਬੱਝਿਆ ਨਹੀਂ ਰਹਿ ਸਕਦਾ। ਜੇ ਉਹ ਕਿਸੇ ਥਾਂ ਨਾਲ ਜੋੜਿਆ ਰਹਿ ਜਾਵੇ ਤਾਂ ਉਹ ਉਸ ਨੂੰ ਆਪਣਾ ਨਿਵਾਸ ਸਥਾਨ ਸਵੀਕਾਰ ਕਰ ਲੈਂਦਾ ਹੈ। ਦੂਜੀ ਵਿਧੀ ਨਾਲ ਦ੍ਰਿਸ਼ਟੀ-ਗੋਚਰ ਕਰਕੇ ਉਹ ਅਸਲ ਵਿਚ ਕਿਸੇ ਥਾਂ ਨਹੀਂ ਠਹਿਰਦਾ। ਸਾਰੇ ਸਥਾਨ ਹੀ ਉਸ ਦੇ ਹਨ। ਜਿਵੇਂ ਉਹ ਆਉਂਦੇ ਹਨ, ਉਹ ਵਧੇਰੇ ਦਾਨੀ ਵਜੋਂ ਕਾਰਜ ਕਰਦੇ ਹਨ। ਏਸੇ ਲਈ ਉਹ ਏਧਰ ਉਧਰ ਫੈਲ ਜਾਂਦੇ ਹਨ। ਉਹ ਯੋਗ ਦੇ ਮਨ ਵਿਚ ਕਿਸੇ ਕਿਸਮ ਦਾ ਪਰਿਵਰਤਨ ਨਹੀਂ ਕਰਦੇ। ਪਾਣੀ ਪੁਲ ਦੇ ਇਕ ਪਾਸੇ ਦਾਖ਼ਲ ਹੋ ਕੇ ਦੂਜੇ ਪਾਸੇ ਲੰਘ ਜਾਂਦਾ ਹੈ। ਪੁਲ ਇਸ ਤਰ੍ਹਾਂ ਨਾ ਤਾਂ ਪਾਣੀ ਨੂੰ ਪ੍ਰਾਪਤ ਕਰਦਾ ਹੈ, ਨਾ ਹੀ ਵੰਡਣ ਦਾ ਕਾਰਜ ਕਰਦਾ ਹੈ। ਇਹ ਪਾਣੀ ਦੇ ਵਹਾਓ ਤੋਂ ਨਿਰਲੇਪ ਹੈ। ਯੋਗੀ ਪੁਲ ਵਾਂਗ ਸੰਸਾਰਕ ਵਸਤੂਆਂ ਤੋਂ ਅਪ੍ਰਭਾਵਿਤ ਰਹਿੰਦਾ ਹੈ। ਉਹ ਉਨ੍ਹਾਂ ਲੋਕਾਂ ਵੱਲ ਬਹੁਤਾ ਧਿਆਨ ਨਹੀਂ ਦਿੰਦਾ, ਜਿਹੜੇ ਉਸ ਕੋਲ ਆਉਂਦੇ ਹਨ, ਜਿਹੜੇ ਉਸ ਨਾਲ ਮੇਲ ਨਹੀਂ ਖਾਂਦੇ, ਜਿਹੜੇ ਉਸ ਦਾ ਵਿਰੋਧ ਕਰਦੇ ਹਨ। ਜਿਵੇਂ ਸਮੁੰਦਰ ਦੀਆਂ ਲਹਿਰਾਂ ਹੁੰਦੀਆਂ ਹਨ, ਸਾਧਾਰਣ ਲੋਕਾਂ ਦੇ ਮਨ ਅੰਦਰ ਉੱਚੇ ਨੀਵੇਂ ਖਿਆਲ ਉੱਠਦੇ ਹਨ। ਪਰ ਯੋਗੀ ਦੇ ਮਨ ਦੀ ਅਵੱਸਥਾ ਸਥਿਰ ਹੁੰਦੀ ਹੈ ਜਿਸ ਵਿਚ ਕੋਈ ਲਹਿਰਾਂ ਨਹੀਂ ਉੱਡਦੀਆਂ। ਇਹ ਇਸ ਲਈ ਹੈ ਕਿ ਯੋਗੀ ਨੇ ਆਪਣੇ ਮਨ ਨੂੰ ਕਾਬੂ ਕੀਤਾ ਹੁੰਦਾ ਹੈ। ਜਿਵੇਂ ਇਕ ਭੋਲੇ ਭਾਲੇ ਬੱਚੇ ਦੇ ਅੱਗੇ ਖ਼ੁਸ਼ੀ ਦੇਣ ਵਾਲੀਆਂ ਵਸਤਾਂ ਵਿਖੇਰ ਦਿੱਤੀਆਂ ਜਾਣ ਤਾਂ ਉਹ ਲਾਲਚੀ ਅਥਵਾ ਹਿਰਸੀ ਨਜ਼ਰਾਂ ਨਾਲ ਨਹੀਂ ਦੇਖਦਾ, ਕਿਉਂਕਿ ਉਸ ਦੇ ਅੰਦਰ ਅਜੇ ਇੱਛਾਵਾਂ ਪੈਦਾ ਹੀ ਨਹੀਂ ਹੋਈਆਂ। ਯੋਗੀ ਵੀ ਅਜਿਹੀਆਂ ਚੀਜ਼ਾਂ ਵੱਲ ਹਿਰਸੀ ਨਜ਼ਰ ਨਹੀਂ ਪਾਉਂਦਾ। ਕਿਉਂਕਿ ਉਸ ਨੇ ਇੱਛਾਵਾਂ 'ਤੇ ਕਾਬੂ ਪਾ ਕੇ ਉਨ੍ਹਾਂ ਦਾ ਆਨੰਦ ਮਾਣਨ ਦਾ ਖ਼ਿਆਲ ਕੱਢ ਦਿੱਤਾ ਹੈ। ਉਹੋ ਹੀ ਵਿਅਕਤੀ ਸੰਨਿਆਸੀ ਹੈ, ਜਿਹੜਾ ਮਹਾਨ ਗਤੀਵਿਧੀਆਂ ਦਾ ਕਰਤਾ ਹੈ। ਸੰਨਿਆਸੀ ਦਾ ਮਨ ਪੂਰੀ ਤਰ੍ਹਾਂ ਆਪਣੈ ਸਵੈ ਆਪਣੇ ਵਿਅਕਤੀਗਤ ਸਰੂਪ ਨੂੰ ਜਿੱਤ ਚੁੱਕਾ ਹੁੰਦਾ ਹੈ। ਉਸ ਨੇ ਆਪਣੀਆਂ ਇੱਛਾਵਾਂ ਨੂੰ ਮਿਟਾ ਦਿੱਤਾ ਹੁੰਦਾ ਹੈ। ਉਸ ਦੀ ਅਵੱਸਥਾ ਕ੍ਰਿਆਹੀਣਤਾ ਅਥਵਾ ਬ੍ਰਹਮ ਅੱਵਸਥਾ ਵਰਗੀ ਹੋ ਜਾਂਦੀ ਹੈ।



18.50 ਸ਼ਲੋਕ :

*सिध्-तिम् प्र-आप्-त: यथा ब्रह्म, तथा आप्-नोति नि-बोध मे। सम्-आसेन एव कौन्तेय, नि-(स्था) ष्ठा ज्ञानस्य या परा॥*

***ਸਿਧ੍ਤਿਮ੍ ਪ੍ਰਆਪ੍ਤਹ ਯਥਾ ਬ੍ਰਹਮ੍, ਤਥਾ ਆਪ੍ ਨੋਤਿ ਨਿਬੋਧਮੇ।***
***ਸਮ੍ਆਸੇਨ ਏਵ ਕੌਂਤਯੇ, ਨਿ (ਸ੍ਥਾ) ਸ਼੍ਟ੍ਾ ਗ੍ਯ੍ਾਨ੍ਸ੍ਯਾ ਪਰਾ॥***

**੦ ਸ਼ਬਦ ਅਰਥ** :– ਸਿਧਿਮ੍ : ਪ੍ਰਵੀਨਤਾ। ਪ੍ਰਆਪ੍ਤਹ : ਪ੍ਰਾਪਤ ਕਰਨਾ। ਯਥਾ : ਜਿਵੇਂ। ਬ੍ਰਹਮ੍ : ਬ੍ਰਹਮ। ਤਥਾ : ਉਹ। ਆਪਨੋਤਿ : ਪ੍ਰਾਪਤ ਕਰਦਾ ਹੈ। ਨਿਬੋਧਾ : ਸਿਖਦਾ ਹੈ। ਮੇ : ਮੈਨੂੰ। ਸਮ੍ਆਸੇਨ : ਸੰਖੇਪ ਵਿਚ। ਏਵ : ਭੀ। ਕੌਂਤਯੇ : ਹੇ ਕੌਂਤਯੇ। ਨਿ (ਸ੍ਥਾ) ਸ਼੍ਟ੍ਾ : ਅਵੱਸਥਾ, ਨਿਸ਼ਟਾ। ਗ੍ਯ੍ਾਨਸ੍ਯ : ਗਿਆਨ। ਯਾ : ਕਿਹੜਾ। ਪਰਾ : ਉਚੇਰਾ।

**੦ ਸ਼ਲੋਕਾਰਥ** :– ਹੇ ਕੌਂਤਯੇ! ਸਿੱਧੀ ਅਥਵਾ ਗਿਆਨ ਨਿਸ਼ਟਾ ਯੋਗਤਾ ਨੂੰ ਪ੍ਰਾਪਤ ਕਰਨ ਵਾਲਾ ਵਿਅਕਤੀ, ਜਿਸ ਤਰ੍ਹਾਂ ਬ੍ਰਹਮ ਨੂੰ, ਜੋ ਗਿਆਨ ਦੀ ਪਰਮ ਨਿਸ਼ਠਾ ਹੈ ਪਾ ਲੈਂਦਾ ਹੈ, ਉਸੇ ਤਰ੍ਹਾਂ ਹੀ ਤੂੰ ਮੇਰੇ ਕੋਲੋਂ ਸੰਖੇਪ ਵਿਚ ਸਮਝ ਲੈ।

**ਪਦ–ਅਰਥ–ਵਿਸਥਾਰ** :– ੦ ਸਿਧ੍ਤਿਮ੍ ਪ੍ਰਆਪ੍ਤਹ ਯਥਾ ਬ੍ਰਹਮ, ਤਥਾ ਆਪ੍ ਨੋਤਿ ਨਿਬੋਧਮੇ – ਏਥੇ ਸਿੱਧੀ ਦਾ ਭਾਵ – ਅੰਤਹਕਰਣ ਦੀ ਸ਼ੁੱਧੀ ਹੈ, ਜਿਸ ਦਾ ਵਰਨਣ ਪਹਿਲੇ ਸ਼ਲੋਕ ਵਿਚ ਹੈ। (ਵੇਖੋ ਅਸਤਕ ਬੁੱਧੀ ਜਿੱਤਾਤਮ ਤੇ ਵਿਗਤ ਸ੍ਪ੍ਰਹਾ) ਜਿਸ ਦਾ ਅੰਤਹਕਰਣ ਐਨਾ ਸ਼ੁੱਧ ਹੋ ਗਿਆ ਹੈ, ਜਿਸ ਵਿਚ ਭੋਰਾ ਵੀ ਕਾਮਨਾ ਮਮਤਾ ਜਾਂ ਆਸਤਕ ਨਹੀਂ ਹੈ। ਉਸ ਨੂੰ ਨਾ ਕਿਸੇ ਵਸਤੂ ਵਿਅਕਤੀ ਹਾਲਾਤ ਦੀ ਲੋੜ ਹੈ। ਏਸੇ ਲਈ ਅਜਿਹੇ ਪੁਰਸ਼ ਨੂੰ ਸਿੱਧ ਕਿਹਾ ਗਿਆ ਹੈ। ੦ ਲੋਕਾਂ ਵਿਚ ਤਾਂ ਇਹ ਪ੍ਰਚਲਿਤ ਹੈ ਕਿ ਜੋ ਮਨ ਚਾਹੀ ਵਸਤੂ ਪ੍ਰਾਪਤ ਕਰਨੀ ਚਾਹੁੰਦਾ ਹੈ, ਉਹ ਸਿੱਧੀ ਪ੍ਰਾਪਤ ਕਰ ਸਕਦਾ ਹੈ। ਪਰ ਅਸਲ ਵਿਚ ਅਜਿਹੀਆਂ ਸਿੱਧੀਆਂ ਪ੍ਰਾਪਤ ਕਰਨ ਵਾਲਾ ਸਿੱਧ ਨਹੀਂ ਅਖਵਾ ਸਕਦਾ, ਕਿਉਂਕਿ ਉਸ ਵਿਚ ਪ੍ਰਾਧੀਨਤਾ ਹੁੰਦੀ ਹੈ, ਕਿਸੇ ਗੱਲ ਦੀ ਘਾਟ ਰਹਿੰਦੀ ਹੈ, ਕਿਸੇ ਵਸਤੂ ਵਿਅਕਤੀ ਪਦਾਰਥ ਦੀ ਲੋੜ ਪੈ ਜਾਂਦੀ ਹੈ। ਜਿਸ ਸਿੱਧੀ ਵਿਚ ਜ਼ਰਾ ਕੁ ਵੀ ਕਾਮਨਾ ਇੱਛਾ ਹੈ, ਮਮਤਾ ਹੈ, ਉਹ ਸਿੱਧੀ ਨਹੀਂ। ਕਾਮਨਾ ਮਮਤਾ ਰਹਿਤ ਵਿਅਕਤੀ ਹੀ ਸਿੱਧ ਹੋ ਸਕਦਾ ਹੈ। ਜਿਸ ਸਿੱਧੀ ਨਾਲ ਕਾਮਨਾ ਵਧੇ, ਉਹ ਸਿੱਧੀ ਨਹੀਂ ਹੋ ਸਕਦੀ। ਅੰਤਹਕਰਣ ਦੀ ਸ਼ੁੱਧੀ ਰੂਪੀ ਸਿੱਧੀ ਨੂੰ ਪ੍ਰਾਪਤ ਹੋਇਆ ਸਾਧਕ ਹੀ ਬ੍ਰਹਮ ਨੂੰ ਪ੍ਰਾਪਤ ਹੁੰਦਾ ਹੈ। ੦ ਉਹ ਜਿਸ ਕ੍ਰਮ ਨਾਲ ਬ੍ਰਹਮ ਨੂੰ ਪ੍ਰਾਪਤ ਹੁੰਦਾ ਹੈ – ਉਸ ਨੂੰ ਮੇਰੇ ਵਿਚ ਸਮਝ। (ਨਿਬੋਧਮੇ) ਕਾਰਣ ਇਹ, ਸ਼ਾਂਖ ਯੋਗ ਦੀਆਂ ਜੋ ਮੁੱਖ ਗੱਲਾਂ ਹਨ, ਉਹ ਸ਼ਾਂਖ ਯੋਗੀ ਲਈ ਅਤਿ ਜ਼ਰੂਰੀ ਹਨ। ਉਨ੍ਹਾਂ ਨੂੰ ਸਮਝਣਾ ਅਤਿ ਜ਼ਰੂਰੀ ਹੈ। ੦ ਨਿਬੋਧ – ਦਾ ਅਰਥ ਹੈ ਕਿ ਸ਼ਾਖਯੋਗ ਵਿਚ ਕਿਰਿਆ ਤੇ ਸਾਮਗ੍ਰੀ ਦੀ ਪ੍ਰਧਾਨਤਾ ਨਹੀਂ ਹੁੰਦੀ – ਉਸ ਤੱਤਵ ਨੂੰ ਸਮਝਣ ਦੀ ਲੋੜ ਹੈ ਤੇ ਪ੍ਰਧਾਨਤਾ ਹੈ। ਇਸ ਅਧਿਆਇ ਦੇ ਤੇਰਵੇਂ ਸ਼ਲੋਕ ਵਿਚ ਸ਼ਾਂਖ ਯੋਗ ਦੇ ਵਿਸ਼ੇ ਵਿਚ 'ਨਿਬੋਧ' ਪਦ ਆਇਆ ਹੈ। ੦ ਸਮ੍ਆਸੇਨ ਏਵ ਕੌਂਤੇਯ, ਨਿ (ਸ੍ਥਾ) ਗ੍ਯ੍ਾਨਸ੍ਯ ਯਾ ਪਰਾ = ਸ਼ਾਂਖ ਯੋਗ ਦੀ ਆਖ਼ਰੀ ਸਥਿਤੀ ਹੈ, ਜਿਸ ਤੋਂ ਵਧ ਕੇ ਸਾਧਕ ਦੀ ਕੋਈ ਸਥਿਤੀ ਨਹੀਂ ਹੋ ਸਕਦੀ, ਏਸੇ ਨੂੰ ਗਿਆਨ ਦੀ ਪਰਾ–ਨਿਸ਼ਠਾ ਕਹਿੰਦੇ ਹਨ। ਉਸ ਪਰਾ–ਨਿਸ਼ਠਾ ਨੂੰ ਅਰਥਾਤ ਬ੍ਰਹਮ ਨੂੰ ਸ਼ਾਂਖਯੋਗ ਦਾ ਸਾਧਕ, ਜਿਸ ਤਰ੍ਹਾਂ ਪ੍ਰਾਪਤ ਹੁੰਦਾ ਹੈ – ਉਸ ਨੂੰ ਮੈਂ ਸੰਖੇਪ ਵਿਚ ਕਹਾਂਗਾ – ਉਸ ਦੀਆਂ ਜ਼ਰੂਰੀ ਗੱਲਾਂ ਨੂੰ ਸੁਣ।

**ਵਿਆਖਿਆ** :– ਸਿੱਧੀ ਅਥਵਾ ਪ੍ਰਵੀਨਤਾ ਅਜਿਹੀ ਅਵੱਸਥਾ ਹੈ, ਜਿਸ ਨੂੰ ਪ੍ਰਾਪਤ ਕਰ ਕੇ ਪਤਾ ਲੱਗ ਜਾਂਦਾ ਹੈ ਕਿ ਪ੍ਰਕ੍ਰਿਤੀ ਵਿਚ ਹਰ ਵਸਤੂ ਨਿਰੰਤਰ ਸੰਘਰਸ਼ ਕਰ ਰਹੀ ਹੈ। ਪ੍ਰਕ੍ਰਿਤੀ ਦੀ ਯੋਜਨਾ ਤੇ ਮੰਤਵ, ਇਸ ਅੰਤ ਵੱਲ ਰੁਚਿਤ ਹੈ, ਜੋ ਸੰਵੇਦਨਸ਼ੀਲ ਹੈ, ਜੋ ਸੰਵੇਦਨਹੀਣ ਹੈ, ਉਹ ਸਭ ਪ੍ਰਵੀਨਤਾ ਪੂਰਣਤਾ ਵੱਲ ਸਮੂਰਤ ਹੋ ਰਿਹਾ ਹੈ। ਕਾਰਬਨ – ਜੋ ਧਰਤੀ ਹੇਠਾਂ ਬਹੁਤ ਸਮੇਂ ਤੱਕ ਦੱਬੀ ਰਹਿੰਦੀ ਹੈ – ਇਕ ਕੀਮਤੀ ਹੀਰੇ ਦਾ ਰੂਪ ਧਾਰਨ ਕਰ ਲੈਂਦੀ ਹੈ। ਲੱਕੜੀ ਦੇ ਕੋਲੇ ਦੇ ਇਕ ਟੁਕੜੇ ਸੰਬੰਧੀ ਵੀ ਸੋਚਿਆ ਜਾ ਸਕਦਾ ਕਿ ਇਕ ਦਿਨ ਉਹ ਵੀ ਸ਼ਕਤੀਸ਼ਾਲੀ ਬਣ ਸਕਦਾ ਹੈ। ਸਮਾਂ ਅਤੇ ਵਾਤਾਵਰਣ ਅਜਿਹੇ ਦੋ ਤੱਤ ਹਨ, ਜਿਹੜੇ ਅਜਿਹਾ ਚਮਤਕਾਰ ਕਰ ਵਿਖਾਉਂਦੇ ਹਨ। ਆਦਮੀ ਆਪਣੇ ਆਪ ਇੱਕ ਮਹਿਕ ਦਾ ਮਿੱਠਾ ਸਵਾਦਲਾ ਸੇਬ ਪ੍ਰਾਪਤ ਕਰਕੇ ਖੁਸ਼ ਹੋ ਜਾਂਦਾ ਹੈ, ਪ੍ਰਵੀਨਤਾ ਇਹ ਹੈ ਕਿ ਆਦਮੀ ਦੀ ਖੁਸ਼ੀ ਦਾ ਇਹ ਕਾਰਨ ਅਨੁਭਵ ਕੀਤਾ ਜਾਂਦਾ ਹੈ। ਸੇਬ ਦੀ ਪੂਰਣਤਾ ਵਿਚ ਸੂਰਜ, ਮੀਂਹ, ਤ੍ਰੇਲ, ਧੁੰਦ, ਪਾਣੀ ਕੋਰੇ ਬਰਫ਼ ਮਿੱਟੀ ਰੇਹ, ਹਵਾ ਸਾਰਿਆ ਨੇ ਆਪਣਾ ਆਪਣਾ ਯੋਗਦਾਨ ਪਾਇਆ ਹੁੰਦਾ ਹੈ ਤੇ ਉਸ ਦੀ ਪੂਰਣਤਾ ਵਿਚ ਸਹਾਇਤਾ ਕੀਤੀ ਹੈ। ਸਾਰੇ ਜੀਵਨ ਪੂਰਣਤਾ ਪ੍ਰਾਪਤ ਕਰਨ ਲਈ ਆਪਣੇ ਆਪਣੇ ਢੰਗਾਂ ਨਾਲ ਆਪਣੇ ਆਪਣੇ ਖੇਤਰ ਵਿਚ ਸੰਘਰਸ਼ ਕਰ ਰਹੇ ਹਨ। ਪਰ ਜੀਵਾਂ ਵੱਲੋਂ ਕੀਤੇ ਸਾਰੇ ਪਰਯਤਨਾਂ ਵਿਚੋਂ ਆਦਮੀ ਹੀ ਵਿਸ਼ੇਸ਼ ਲਾਭ ਦਾ ਆਨੰਦ ਪ੍ਰਾਪਤ ਕਰਦਾ ਹੈ। ਦੂਜਿਆਂ ਜੀਵਾਂ ਤੇ ਦੂਜੀਆਂ ਵਸਤਾਂ ਦੀ ਸਿੱਧੀ ਕੇਵਲ ਭੌਤਿਕ ਸਤਹ ਤੱਕ ਹੀ ਸੀਮਤ ਹੈ। ਇਸ ਲਈ ਨਿਸਫਲਤਾ ਪ੍ਰਾਪਤ ਕਰਨੀ ਸੁਭਾਵਿਕ ਹੈ। ਇਕ ਹੀਰਾ ਮੁੜ ਕੇ ਕਾਰਬਨ ਬਣ ਸਕਦਾ ਹੈ। ਜ਼ਹਿਰ, ਅੰਮ੍ਰਿਤ ਤੇ ਦੇਵ–ਆਹਾਰ ਮੁੜ ਫੇਰ ਧੂਲ ਦਾ ਰੂਪ ਧਾਰਨ ਕਰ ਸਕਦਾ ਹੈ, ਪਰ ਸਿੱਧੀ – ਜੋ ਕੇਵਲ ਆਦਮੀ ਦੇ ਹੀ ਹਿੱਸੇ ਆਈ ਹੈ। ਉਹ ਉਸ ਨੂੰ ਅੰਮ੍ਰਿਤ ਪਦਵੀ ਪ੍ਰਦਾਨ ਕਰਾ ਦਿੰਦੀ ਹੈ। ਸਿੱਧੀ ਹੀ ਮਨੁੱਖ ਨੂੰ ਅਟੱਲ, ਨਾ ਬਦਲਣ ਵਾਲਾ ਅਤੇ ਅਨਾਸ਼ਵਾਨ ਬਣਾਉਂਦੀ ਹੈ। ਪੂਰਣਤਾ ਤੇ ਪ੍ਰਵੀਨਤਾ ਸਰੀਰ ਦੀ ਨਹੀਂ ਹੁੰਦੀ, ਬਲਕਿ ਇਹ ਤਾਂ ਮਨ ਦੀ ਹੁੰਦੀ ਹੈ। ਇਕ ਵਿਅਕਤੀ ਦਾ ਮਨ ਦੂਜੇ ਵਿਅਕਤੀ ਦੇ ਮਨ ਵਰਗਾ ਨਹੀਂ ਹੁੰਦਾ। ਮਨ ਦੇ ਕਈ ਆਕਾਰ ਹੁੰਦੇ ਹਨ, ਜਿਵੇਂ ਮਾਨਵੀ ਜੀਵ ਹਨ। ਅਣਗਿਣਤ ਪੁੰਨਰ ਜਨਮਾਂ ਦੀ ਪ੍ਰਕਿਰਿਆ ਅੰਦਰ ਇਹ ਮਨ ਵਿਚ ਤਬਦੀਲੀ ਪ੍ਰਭਾਵ ਅਤੇ ਅੰਤਰ ਪ੍ਰੇਰਨਾ ਅਤੇ ਬਾਹਰਲੇ ਹਾਲਾਤ ਦਾ ਅਸਰ ਪੈਂਦਾ ਰਹਿੰਦਾ ਹੈ। ਇਹ ਯੋਗ ਅਭਿਆਸ ਹੀ ਮਨ ਦੀਆਂ ਨੁਕਰਾਂ ਨੂੰ (ਯੋਗ ਦੀ) ਛੈਣੀ ਨਾਲ ਪੂਰਣਤਾ ਪ੍ਰਵੀਨਤਾ ਦੀ ਸ਼ਕਲ ਵਿਚ ਕੱਟ ਕੇ ਨਵੇਂ ਰੂਪ ਵਿਚ ਢਾਲਦਾ ਹੈ। ਸਿੱਧ ਓਹੋ ਹੀ ਹੈ, ਜਿਸ ਨੇ ਆਪਣੇ ਸਾਰੇ ਮਨ ਦੇ ਨੁਕਸਾਂ ਨੂੰ ਠੀਕ ਕਰ ਲਿਆ ਹੈ। ਜੋ ਮਨ ਸ਼ੁੱਧ ਹੈ, ਉਹ ਗਿਆਨ ਪ੍ਰਾਪਤ ਕਰਨ ਦੇ ਯੋਗ ਹੈ। ਬ੍ਰਹਮ ਗਿਆਨ ਦਾ ਵੀ ਅਧਿਕਾਰੀ ਹੈ, ਜੋ ਬ੍ਰਹਮ ਗਿਆਨ ਦਾ ਗਿਆਤਾ ਹੈ, ਉਹੋ ਹੀ ਬ੍ਰਾਹਮਣ ਹੈ। ਇਸ ਤੋਂ ਵੱਡੀ ਹੋਰ ਕੋਈ ਪੂਰਣਤਾ ਨਹੀਂ, ਜੋ ਪ੍ਰਾਪਤ ਕੀਤੀ ਜਾ ਸਕਦੀ ਹੋਵੇ। ਇਹ ਅਦਭੁਤ ਪ੍ਰਾਪਤੀ ਦਾ ਇਕੋ ਇਕ ਹੱਕਦਾਰ ਕੇਵਲ ਮਾਨਵ ਹੀ ਹੈ।

✪ ✪ ✪

18.51 ਸ਼ਲੋਕ :

*बुद्धया वि-शुद्धया युज्-त:, धृ-त्या आत्मानम् नि-यम्-य च।*
*शब्द-आदीन् विषयान् त्यज्-त्वा, राग-द्वेषौ वि-उद्-अस्-य च॥*

***ਬੁੱਧਯਾ ਵਿਸ਼ੁਧਯਾ ਯੁਜ੍ਤਹ, ਧ੍ਰਤ੍ਯਾ ਆਤ੍ਮਾਨ–ਮ੍ਨਿ ਸਮ੍ਯ, ਚ।***
***ਸ਼ਬ੍ਦ ਆਦੀਨ੍ ਵਿਸ਼ਯਾਨ੍ ਤ੍ਯਜ੍ ਤ੍ਵਾ, ਰਾਗ–ਦਵੇਸ਼ੌ ਵਿਉਦ੍ਅਸ੍ਯ, ਚ॥***

**੦ ਸ਼ਬਦ ਅਰਥ** :– ਬੁੱਧਯ : ਬੁਧੀਮੱਤਾ ਨਾਲ। ਵਿਸ਼ੁਧਯਾ : ਪਾਕ ਪਵਿੱਤਰ ਸ਼ੁੱਧ। ਯੁਜ੍ਤਹ : ਧਰਮ ਅਰਥ ਕਰਨਾ, ਦਾਨ ਦੇਣਾ।

ਧ੍ਰਤ੍ਯਾ : ਪ੍ਰਵੀਨਤਾ ਦ੍ਰਿੜਤਾ ਨਾਲ। ਆਤ੍ਮਾਨਮ੍ : ਸਵੈ, ਅੰਤਹਕਰਣ। ਨਿਯਮ੍ਯ : ਨਿਅੰਤਰਣ ਹੁੰਦਿਆਂ। ਚ : ਅਤੇ। ਸ਼ਬ੍ਦ ਆਦੀਨ੍ : ਧੁਨੀ ਤੇ ਹੋਰ। ਵਿਸ਼ਯਾਨ੍ : ਅਜਿਹੀਆਂ ਵਸਤਾਂ ਜਿਨ੍ਹਾਂ ਨੂੰ ਗਿਆਨ ਇੰਦਰੀਆਂ ਰਾਹੀਂ ਅਨੁਭਵ ਕੀਤਾ ਜਾ ਸਕਦਾ ਹੋਵੇ। ਤ੍ਯਜ (ਜ) ਤ੍ਵਾ : ਤਿਆਗਣਾ, ਛੱਡ ਦੇਣਾ। ਰਾਗ ਦਵੇਸ਼ੌ : ਖਿੱਚ ਆਕਰਸ਼ਨ ਤੇ ਨਫ਼ਰਤ। ਵਿਉਦ੍ਅਸ੍ਯ : ਤਿਆਗ ਦੇਣਾ। ਚ : ਅਤੇ।

**੦ ਸ਼ਲੋਕਾਰਥ** :– ਪਾਕ ਪਵਿੱਤਰ ਸ਼ੁੱਧ ਬੁੱਧੀ ਨਾਲ, ਅੰਤਹਕਰਣ ਅਥਵਾ ਸਵੈ ਨੂੰ ਧੀਰਜ ਤੇ ਸਹਿਣਸ਼ੀਲਤਾ ਨਾਲ ਨਿਅੰਤਰਣ ਵਿਚ ਰੱਖਣ ਵਾਲਾ, ਸ਼ਬਦ ਆਦਿ ਸਪੱਰਸ਼ ਰੂਪ ਰਸ ਗੰਧ ਵਿਸ਼ਿਆਂ ਨੂੰ ਤਿਆਗ ਕੇ ਤੇ ਰਾਗ ਦੋਸ਼ ਨੂੰ ਛੱਡ ਕੇ।

**ਪਦ–ਅਰਥ–ਵਿਸਥਾਰ** :– ੦ ਬਧੁਯਾਵਿ–ਸ਼ੁਧਯਾ ਯੁਜੁਤਹ = ਜੋ ਸ਼ਾਂਖਯੋਗੀ ਸਾਧਕ, ਪਰਮਾਤਮਾ ਨੂੰ ਪ੍ਰਾਪਤ ਕਰਨਾ ਚਾਹੁੰਦਾ ਹੈ, ਉਸ ਦੀ ਬੁੱਧੀ ਵਿਸ਼ੁੱਧ ਅਰਥਾਤ ਸਾਤਵਿਕ ਦੀ (ਗੀਤਾ 18.30) ਹੋਵੇ। ਉਸ ਦੀ ਬੁੱਧੀ ਦਾ ਵਿਵੇਕ, ਸਾਫ਼ ਸਾਫ਼ ਹੋਵੇ। ਉਸ ਵਿਚ ਭੋਰਾ ਵੀ ਸ਼ੰਕਾ ਨਾ ਹੋਵੇ। ੦ ਇਸ ਸ਼ਾਖਯੋਗ ਦੇ ਪ੍ਰਕਰਣ ਵਿਚ ਸਭ ਤੋਂ ਪਹਿਲਾਂ ਬੁੱਧੀ ਦਾ ਨਾਂ ਆਇਆ ਹੈ। ਇਸ ਦਾ ਅਰਥ ਇਹ ਹੈ ਕਿ ਸ਼ਾਂਖਯੋਗ ਲਈ, ਜਿਸ ਵਿਵੇਕ ਦੀ ਲੋੜ ਹੈ, ਉਹ ਵਿਵੇਕ ਬੁੱਧੀ ਵਿਚ ਹੀ ਪ੍ਰਗਟ ਹੁੰਦਾ ਹੈ। ਉਸ ਵਿਵੇਕ ਤੋਂ ਉਹ ਜੜ੍ਹਤਾ ਦਾ ਤਿਆਗ ਕਰਦਾ ਹੈ। ੦ ਧ੍ਰਤਤ੍ਯ ਆਤ੍ਮਾਨਮ੍ ਨਿਯਮ੍ ਯ ਚ = ਸੰਸਾਰਿਕ ਕਿੰਨੇ ਹੀ ਲੋਭਮਈ ਵਸਤਾਂ ਸਾਹਮਣੇ ਆਉਣ ਨਾਲ ਵੀ ਬੁੱਧੀ ਨੂੰ ਪਰਮਾਤਮਾ ਵੱਲੋਂ ਵਿਚਲਿਤ ਨਾ ਹੋਣ ਦੇਣਾ। ਅਜਿਹੀ ਦ੍ਰਿੜ–ਸਾਤਿਵ ਦੀ ਧ੍ਰਿਤਿ (18.33) ਦੇ ਰਾਹੀਂ ਇੰਦ੍ਰੀਆਂ ਦਾ ਨਿਯਮ ਕਰਨਾ, ਅਰਥਾਤ ਉਨ੍ਹਾਂ ਨੂੰ ਮਰਯਾਦਾ ਵਿਚ ਰੱਖਣਾ। ਅੱਠੇ ਪਹਿਰ ਇਹ ਜਾਗ੍ਰਿਤੀ ਰਹੇ ਕਿ ਇੰਦ੍ਰੀਆਂ ਦੇ ਰਾਹੀਂ, ਸਾਧਕ ਦੇ ਵਿਰੁੱਧ ਕੋਈ ਵੀ ਚੇਸ਼ਟਾ ਨਾ ਹੋਵੇ। ੦ ਸ਼ਬ੍ਦ ਆਦੀਨ੍ ਵਿਸ਼ਯਾਨ੍ ਤ੍ਯਜਤ੍ਵਾ – ਧਿਆਨ ਦੇ ਸਮੇਂ ਬਾਹਰ ਦੇ ਜਿੰਨੇ ਸੰਬੰਧ ਹਨ, ਜਿਹੜੇ ਵਿਸ਼ੇ ਰੂਪ ਵਿਚ ਆਉਂਦੇ ਹਨ ਜਿਨ੍ਹਾਂ ਵਿਚ ਸੰਯੋਗ ਜਨ੍ਯ ਸੁੱਖ ਹੁੰਦਾ ਹੈ – ਉਨ੍ਹਾਂ ਸ਼ਬਦ ਸਪੱਰਸ਼ ਰੂਪ, ਰਸ ਤੇ ਗੰਧ – ਪੰਜਾਂ ਵਿਸ਼ਿਆਂ ਦਾ ਸਰੂਪ ਤੋਂ ਹੀ ਤਿਆਗ ਕਰ ਦੇਣਾ ਚਾਹੀਦਾ ਹੈ। ਜੋ ਧਿਆਨ ਯੋਗ ਲਈ ਰੁਕਾਵਟ ਬਣਦੇ ਹਨ। ਚਿੰਤਨ ਨਹੀਂ ਹੋ ਸਕਦਾ। ੦ ਰਾਗ ਦਵੈਸ਼ੌ ਵਿਓਦ੍ ਅਸ੍ਯ ਚ = "ਸੰਸਾਰਕ ਵਸਤੂ ਮਹੱਤਵਸ਼ਾਲੀ ਹੈ। ਆਪਣੇ ਕੰਮ ਵਿਚ ਆਉਣ ਵਾਲੀ ਹੈ। ਉਪਯੋਗੀ ਹੈ।" ਅਜਿਹਾ ਜੋ ਭਾਵ ਹੈ, ਉਸ ਦਾ ਨਾਂ ਰਾਗ ਹੈ। ਅੰਤਹਕਰਣ ਵਿਚ ਅਸਤ੍ ਵਸਤੂ ਦਾ ਜੋ ਰੰਗ ਚੜ੍ਹਿਆ ਹੋਇਆ ਹੈ, ਜੇ ਕੋਈ ਉਸ ਦੀ ਪ੍ਰਾਪਤੀ ਵਿਚ ਰੁਕਾਵਟ ਬਣਦਾ ਹੈ, ਉਸ ਦੇ ਪ੍ਰਤੀ ਦਵੇਸ਼ ਹੋ ਜਾਂਦਾ ਹੈ। ਸੰਸਾਰ ਦੇ ਨਾਲ ਰਾਗ ਨਾਲ ਵੀ ਸੰਬੰਧ ਜੁੜਦਾ ਹੈ ਤੇ ਦਵੇਸ਼ ਨਾਲ ਵੀ ਸੰਬੰਧ ਜੋੜਦਾ ਹੈ। ਰਾਗ ਵਾਲੀ ਗੱਲ ਦਾ ਵੀ ਚਿੰਤਨ ਹੁੰਦਾ ਹੈ। ਇਸ ਲਈ ਸਾਧਕ ਨੂੰ ਚਾਹੀਦਾ ਹੈ, ਨਾ ਰਾਗ ਕਰੇ, ਨਾ ਹੀ ਦਵੇਸ਼ ਕਰੇ।

**ਵਿਆਖਿਆ** :– ਉਹ ਵਸਤੂ ਹੀ ਸ਼ੁੱਧ ਹੈ ਜੋ ਬਾਹਰੀ ਅਸੰਗਤ ਵਸਤਾਂ ਤੋਂ ਪ੍ਰਭਾਵਿਤ ਨਾ ਹੋਵੇ। ਕਾਸੀਦ ਕੀਤਾ ਪਾਣੀ ਏਸੇ ਲਈ ਸ਼ੁੱਧ ਹੈ ਕਿ ਇਸ ਵਿਚ ਹੋਰ ਕੁੱਝ ਨਹੀਂ ਹੁੰਦਾ। ਸ਼ੁੱਧ ਸਹੀ ਸਮਝ ਦੀ ਪ੍ਰਕ੍ਰਿਤੀ ਨੂੰ ਬਹੁਤ ਹੀ ਬਾਰੀਕੀ ਨਾਲ ਸਮਝਣ ਦੀ ਲੋੜ ਹੈ। ਇਸ ਦੀ ਤੁਲਨਾ ਸਾਫ਼ ਸ਼ੁੱਧ ਨਿਰਮਲ ਸ਼ੀਸ਼ੇ ਨਾਲ ਕਰਨੀ ਚਾਹੀਦੀ ਹੈ। ਪਰ ਇਕ ਨੀਲੇ ਸ਼ੀਸ਼ੇ ਵਿਚੋਂ ਦੀ ਦੇਖਦਿਆਂ ਇਕ ਪੀਲੀ ਵਸਤੂ – ਹਰੀ ਦਿਖਾਈ ਦੇਵੇਗੀ। ਏਥੇ ਦੇਖਣ ਦੇ ਹਥਿਆਰ ਦੀ ਵਿਸ਼ੇਸ਼ਤਾ – ਦੇਖੀ ਹੋਈ ਵਸਤੂ ਉਪਰ ਪ੍ਰਭਾਵ ਪਾਉਂਦੀ ਹੈ, ਜਦੋਂ ਸ਼ੁੱਧ ਰੰਗ ਰਹਿਤ ਸ਼ੀਸ਼ੇ ਵਿਚੋਂ ਦੀ ਦੇਖਿਆ ਜਾਵੇ ਤਾਂ ਪੀਲਾ ਰੰਗ, ਪੀਲਾ ਹੀ ਰਹੇਗਾ। ਬੁੱਧੀਸ਼ੀਲ, ਜੀਵ ਆਤਮਾ ਨੂੰ ਦੇਖਣ ਵਾਲਾ ਇਕ ਸੰਦ ਮਾਤ੍ਰ ਹੈ। ਜੇ ਬੁੱਧੀਸ਼ੀਲ ਵਿਅਕਤੀ ਵਿਚ ਨੁਕਸ਼ ਹੈ ਤਾਂ ਦੂਰਦ੍ਰਿਸ਼ਟਾ ਰਾਹੀਂ ਪ੍ਰਾਪਤ ਕੀਤੀ ਦ੍ਰਿਸ਼ਟੀ ਵਿਚ ਵਿਗਾੜ ਆ ਜਾਵੇਗਾ। ਬੁੱਧੀ ਦਾ ਸ਼ੁੱਧੀਕਰਣ ਕਰਨਾ, ਸਵੈ ਪ੍ਰਵੀਨਤਾ ਲਈ ਸਭ ਤੋਂ ਜ਼ਰੂਰੀ ਤੱਤ ਹੈ। ਨਿਸ਼ਠਾ ਪ੍ਰੇਮ ਲਗਾਓ ਜਾਂ ਬੇਮੁਖਤਾ ਸਭ, ਜੋ ਸਭਾਵ ਬਣ ਗਿਆ ਹੈ, ਉਸ ਨੂੰ ਖ਼ਤਮ ਕਰਨਾ ਪਵੇਗਾ। ਸ਼ਾਂਤ ਦ੍ਰਿੜ ਸੰਤੁਲਤ ਟਿਕਾਓ ਬੁੱਧ ਅਥਵਾ ਮੱਤ, ਜਿਸ ਦਾ ਆਧਾਰ ਸ਼ੁੱਧ ਚੇਤਨਾ ਹੈ, ਅਸਲ ਵਿਚ ਹੀ ਸ਼ੁੱਧ ਸਮਝ ਹੈ। ਜਦੋਂ ਅਸੀਂ ਸਵੈ ਉੱਪਰ ਨਿਯੰਤਰਣ ਕਰਦੇ ਹਾਂ, ਤਾਂ ਸਾਡੀ ਸਰੀਰਕ–ਚੇਤਨਾ ਵੱਲਝੁਕਦੇ ਹੋਏ ਕਮਾਲ 'ਤੇ ਪੁੱਜ ਜਾਂਦੇ ਹਾਂ। ਸਰੀਰ ਦਾ ਵਿਚਾਰ, ਸੰਪੂਰਣਤਾ ਪ੍ਰਾਪਤ ਕਰਨ ਵਾਲੇ ਸਾਧਕ ਦੇ ਮਨ ਲਈ ਕਦੇ ਕਦੇ ਰੁਕਾਵਟ ਬਣਦਾ ਹੈ। ਉਸ ਨਾਲ ਸਰੀਰ ਦਾ ਚਿਮਟਨਾ ਇੰਜ ਹੈ, ਜਿਵੇਂ ਸਾਰਿਆਂ ਦੇ ਨਾਲ ਉਨ੍ਹਾਂ ਦੀ ਪਰਛਾਈ ਚੱਲਦੀ ਹੈ। ਪ੍ਰਵੀਨਤਾ ਪ੍ਰਾਪਤ ਕਰਨ ਲਈ ਦ੍ਰਿੜਤਾ ਹੀ ਉਸ ਨੂੰ ਬ੍ਰਹਮ, ਅਵੱਸਥਾ ਤੱਕ ਪਹੁੰਚਾਉਂਦੀ ਹੈ। ਇਸ ਦ੍ਰਿੜਤਾ ਦੀ ਬਾਹਰਲੀ ਸੰਕੇਤਕ ਅਵੱਸਥਾ ਉਸ ਵੇਲੇ ਦ੍ਰਿਸ਼ਟੀਗੋਚਰ ਹੁੰਦੀ ਹੈ, ਜਦੋਂ ਸਰੀਰਕ ਲੋੜ ਜਿਵੇਂ ਖਾਧ ਖੁਰਾਕ, ਕੱਪੜੇ ਆਦਿ ਵਿਚ, ਸਾਧਕ ਕਟੌਤੀ ਕਰਨ ਦੀ ਜਾਂਚ ਸਿੱਖ ਲੈਂਦਾ ਹੈ। ਉਹ ਅੱਗੋਂ ਜਾ ਕੇ, ਉਨ੍ਹਾਂ ਚੀਜ਼ਾਂ ਵਸਤਾਂ ਵਲ ਖਿੱਚ ਘੱਟ ਕਰ ਦਿੰਦਾ ਹੈ, ਜਿਨ੍ਹਾਂ ਨੂੰ ਉਹ ਅਕਸਰ ਪ੍ਰਾਪਤ ਕਰਦਾ ਰਹਿੰਦਾ ਹੈ। ਸਾਦਗੀ ਤੇ ਸਵੈ ਸਿਖਿਆ – ਸਾਧਕ ਦੇ ਆਪਣੇ ਜੀਵਨ ਰਾਹੀਂ, ਆਪਣੇ ਆਪ ਹੀ ਬਿਆਨ ਕੀਤੀ ਜਾਂਦੀ ਹੈ।



18.52 **ਸ਼ਲੋਕ** :

*विविक्त-सेवी लघु-आशी, य(म्)-त-वाक्-काय-मानसः। ध्यान-योग-परः नित्यम्, वैराग्यम् सम्-उप-आ-श्रि-तः॥*

*ਵਿਵਿਕ੍ਤਸੇਵੀ ਲਘੁਆਸ਼ੀ, ਯ (ਮ੍) ਤਵਾਕ੍ ਕਾਯ ਮਾਨਸਹ।*
*ਧ੍ਯਾਨ ਯੋਗ ਪਰਹ ਨਿਤ੍ਯਮ੍, ਵੈਰਾਗ੍ਯਮ੍ ਸਮ੍ ਉਪਆਸ਼੍ਰਿਤਹ॥*

**੦ ਸ਼ਬਦ ਅਰਥ** :– ਵਿਵਿਕ੍ਤਸੇਵੀ : ਇਕਾਂਤ ਵਿਚ ਵਿਚਰਨਾ। ਲਘੁਆਸ਼ੀ : ਥੋੜ੍ਹਾ ਖਾਣਾ, ਅਲਪਾਹਾਰੀ। ਯ (ਮ੍) ਤਵਾਕ੍ਯ ਮਾਨਸਹ : ਬਚਨ ਸਰੀਰ ਅਤੇ ਮਨ ਨੂੰ ਜਿੱਤ ਲੈਣਾ। ਧਯਾਨ ਯੋਗਪਰਹ : ਮਨ ਧਿਆਨ ਨੂੰ ਇਕਾਗਰ ਕਰਨਾ। ਨਿਤ੍ਯਮ੍ : ਹਮੇਸ਼ਾ। ਵੈਰਾਗ੍ਯਮ੍ : ਸ਼ਾਂਤ ਚਿੱਤ ਨਿਰਪੱਖ ਜਜ਼ਬਾਤ ਤੋਂ ਉਪਰ ਉੱਠਕੇ। ਸਮ੍ਉਪਆਸ਼੍ਰਿਤਹ : ਸ਼ਰਨ ਲੈਣੀ।

**੦ ਸ਼ਲੋਕਾਰਥ** :– ਏਕਾਂਤਵਾਸ ਵਿਚ ਵਿਚਰਨ ਵਾਲਾ, ਹਲਕਾ ਭੋਜਨ ਕਰਨ ਵਾਲਾ, ਮਨ ਬਾਣੀ ਅਤੇ ਸਰੀਰ ਨੂੰ ਵਸ ਵਿਚ ਕਰਨ ਵਾਲਾ, ਨਿਤਯਧਿਆਨ ਯੋਗ ਪਰਾਯਣ ਤੇ ਵੈਰਾਗ ਦਾ ਆਸਰਾ ਲੈਣ ਵਾਲਾ – ਹੋ ਕੇ।

**ਪਦ–ਅਰਥ–ਵਿਸਥਾਰ** :– ੦ ਵਿਵਿਕ੍ਤ ਸੇਵੀ ਲਘੁ ਆਸ਼ੀ :– ਸ਼ਾਂਖ ਯੋਗ ਦੇ ਸਾਧਕ ਦਾ ਸੁਭਾਅ – ਉਸ ਦੀ ਰੁਚੀ ਆਪਣੇ ਆਪ ਹੀ ਏਕਾਂਤ ਵਿਚ ਰਹਿਣ ਦੀ ਹੁੰਦੀ ਹੈ। ਏਕਾਂਤ ਸੇਵਨ ਦੀ ਰੁਚੀ ਹੋਣੀ ਤਾਂ ਵਧੀਆ ਗੱਲ ਹੈ, ਪਰ ਉਸ ਦਾ ਆਗ੍ਰਹ ਨਹੀਂ ਹੋਣਾ ਚਾਹੀਦਾ। ਏਕਾਂਤ ਮਿਲਣ 'ਤੇ ਮਨ ਵਿਚ ਬੇਚੈਨੀ ਹਲਚਲ ਨਹੀਂ ਹੋਣੀ ਚਾਹੀਦੀ। ਇਸ ਨਾਲ ਸਾਧਕ ਉਕਤਾ ਸਕਦਾ ਹੈ। ਅੰਤਹਕਰਣ ਵਿਚ ਹਲਚਲ ਬਿਲਕੁਲ ਨਾ ਹੋਵੇ। ਜਿਸ ਕਾਰਣ ਸੰਸਾਰ ਦੀ ਮਹੱਤਤਾ ਵਧਦੀ ਹੈ, ਜੋ ਧਿਆਨ ਯੋਗ ਲਈ ਰੁਕਾਵਟ ਹੈ। ਏਕਾਂਤ ਵਿਚ ਰਹਿਣ ਨਾਲ ਸਾਧਨ ਵਧੇਰੇ ਹੋਵੇਗਾ, ਮਨ ਭਗਵਾਨ ਵਿਚ ਲੱਗੇਗਾ। ਅੰਤਹਕਰਣ ਨਿਰਮਲ ਹੋਵੇਗਾ। ਮਨ ਪਰਸੰਨ ਹੋਵੇਗਾ। ਸਾਧਨਾਂ ਲਈ ਇਹ ਸਹਾਇਕ ਬਣੇਗਾ। ਏਕਾਂਤ ਭੰਗ ਕਰਨ ਵਾਲਾ ਕੋਈ ਨਾ ਹੋਵੇ। ਏਕਾਂਤ ਵਿਚ ਰਹਿਣ ਵਾਲੇ ਦਾ ਲੋਕ ਸਨਮਾਨ ਆਦਰ ਕਰਨਗੇ। ਹਾਂ ਏਕਾਂਤ ਵਿਚ ਸਾਵਧਾਨ ਰਹਿਣਾ ਬਹੁਤ ਜ਼ਰੂਰੀ ਹੈ। ੦ ਲਘੁਆਸ਼ੀ :– ਸਾਧਕ ਦਾ ਸੁਭਾਅ ਸ੍ਵਲ੍ਪ ਅਰਥਾਤ ਨੀਯਮਤ ਤੇ ਉਸ ਲਈ ਸਾਤਵਿਕ ਭੋਜਨ ਕਰਨਾ ਜ਼ਰੂਰੀ

ਹੈ - ਭੋਜਨ ਦੇ ਵਿਸ਼ੇ ਵਿਚ ਹਿੱਤ, ਮਿੱਤ ਤੇ ਮੇਧ੍ਯ - ਤਿੰਨ ਗੱਲਾਂ ਜ਼ਰੂਰੀ ਹਨ। ਹਿੱਤ ਦਾ ਅਰਥ ਹੈ - ਭੋਜਨ ਸਰੀਰ ਦੇ ਅਨੁਕੂਲ ਸੁੱਖ ਦੇਣ ਵਾਲਾ, ਵਿਕਾਸਮਈ ਹੋਵੇ। ਮਿੱਤ ਦਾ ਭਾਵ ਹੈ - ਭੋਜਨ ਨਾ ਵਧੇਰੇ ਕੀਤਾ ਜਾਵੇ ਨਾ ਬਹੁਤ ਘੱਟ। ਸਰੀਰਕ ਨਿਰਵਾਹ ਜ਼ਰੂਰੀ ਹੈ (6.16) ਜਿਸ ਨਾਲ ਸਰੀਰ ਪੁਸ਼ਟ ਰਹੇ। ਮੇਧ੍ਯ ਦਾ ਭਾਵ ਹੈ - ਭੋਜਨ ਪਵਿੱਤਰ ਹੋਵੇ। ੦ ਯ (ਮ੍) ਤ-ਵਾਕ੍ ਕਾਯ ਮਾਨਸਹ - ਸਰੀਰ ਵਾਣੀ ਤੇ ਮਨ ਨੂੰ ਵੱਸ ਵਿਚ ਕਰਨਾ ਹੀ ਸਾਧਕ ਦੇ ਲਈ ਬਹੁਤ ਜ਼ਰੂਰੀ ਹੈ। (17.14-16) ਉਹ ਆਵਾਰਾ ਨਾ ਘੁੰਮੇ, ਦੇਖਣ ਸੁਣਨ ਦਾ ਸ਼ੌਂਕ ਪੂਰਾ ਕਰਨ ਲਈ ਉਹ ਯਾਤਰਾ ਨਾ ਕਰੇ। ਵਾਣੀ ਰਾਹੀਂ ਫਜ਼ੂਲ ਗੱਲਬਾਤ ਨਾ ਕਰੇ। ਲੋੜ ਪੈਣ ਸਮੇਂ ਹੀ ਬੋਲਿਆ ਜਾਵੇ। ਨਿੰਦਾ ਚੁਗਲੀ ਨਾ ਕੀਤੀ ਜਾਵੇ। ਮਨ ਵਿਚ ਰਾਗਪੂਰਵਕ - ਸੰਸਾਰ ਦਾ ਚਿੰਤਨ ਨਾ ਕੀਤਾ ਜਾਵੇ। ਕੇਵਲ ਪਰਮਾਤਮਾ ਦਾ ਹੀ ਚਿੰਤਨ ਕੀਤਾ ਜਾਵੇ। ੦ ਧ੍ਯਾਨ ਯੋਗ ਪਰਹ ਨਿਤ੍ਯਮ੍ - ਸਾਧਕ ਹਰ ਰੋਜ਼ ਧਿਆਨ ਯੋਗ ਕਰੇ। ਧਿਆਨ ਤੋਂ ਬਿਨਾਂ ਹੋਰ ਕੋਈ ਸਾਧਨ ਵਰਤਿਆ ਨਾ ਜਾਵੇ। ਧਿਆਨ ਦੇ ਸਮੇਂ ਤਾਂ ਧਿਆਨ ਕਰਨਾ ਹੀ ਹੈ ਪਰ ਖਾਂਦੇ ਪੀਂਦੇ, ਹੋਰ ਕੰਮ ਕਰਦਿਆਂ ਵੀ ਧਿਆਨ ਵੱਲ ਰੁਚੀ ਬਣੀ ਰਹੇ। ਕੇਵਲ ਪਰਮਾਤਮਾ ਦੀ ਸੱਤਾ ਵੱਲ ਹੀ ਵਧੇਰੇ ਧਿਆਨ ਕੇਂਦਰਿਤ ਰਹਿਣਾ ਚਾਹੀਦਾ ਹੈ। ੦ ਵੈਰਾਗ੍ਯਮ੍ ਸਮ੍ ਉਪਆ ਸ਼੍ਰਤਿਤਹ = ਜਿਵੇਂ ਸੰਸਾਰੀ ਲੋਕ ਰਾਗ ਪੂਰਵਕ ਵਸਤੂ ਵਿਅਕਤੀ ਆਦਿ ਉੱਪਰ ਆਸ਼੍ਰਿਤ ਰਹਿੰਦੇ ਹਨ, ਉਨ੍ਹਾਂ ਨੂੰ ਆਪਣਾ ਆਸਰਾ 'ਸਹਾਰਾ' ਮੰਨਦੇ ਹਨ, ਏਸੇ ਤਰ੍ਹਾਂ ਸ਼ਾਂਖ ਯੋਗ ਦਾ ਸਾਧਕ ਵੈਰਾਗ ਉੱਪਰ ਆਸ਼੍ਰਿਤ ਰਹਿੰਦਾ ਹੈ। ਅਰਥਾਤ ਜਨ ਸਮੁਦਾਯ ਸਥਾਨ ਆਦਿ ਉੱਪਰ ਉਸ ਦੀ ਸੁਭਾਵਿਕ ਹੀ ਨਿਰਲੇਪਤਾ ਬਣੀ ਰਹਿੰਦੀ ਹੈ। ਲੌਕਿਕ ਤੇ ਪਰਲੌਕਿਕ ਭੋਗਾਂ ਤੋਂ ਉਸ ਦਾ ਦ੍ਰਿੜ ਵੈਰਾਗ ਰਹਿੰਦਾ ਹੈ।

**ਵਿਆਖਿਆ** :- ਸੰਨਿਆਸ ਦੇ ਅਰਥ ਹਨ ਗਿਆਨ ਪੂਰਵਕ ਸਰਵ ਕਰਮ ਦਾ ਤਿਆਗ ਹੈ। ਨਿਯਮ ਕਰਮ ਸਿੱਧੀ ਦੇ ਅਰਥ ਨਿਸ਼ਕ੍ਰਿਆ ਆਤਮ ਸਰੂਪ ਵਿਚ ਅਵੱਸਥਾਨ ਰੂਪ ਸਿੱਧੀ। ਬਲ ਦੇ ਅਰਥ ਹਨ, ਅਜਿਹੀ ਸ਼ਕਤੀ ਜੋ ਕਾਮਨ ਅਥਵਾ ਆਸਕਿਤ ਤੋਂ ਯੁਕਤ ਹੋਵੇ। ਪਰਿਗ੍ਰਹ ਦੇ ਅਰਥ ਦੂਜਿਆਂ ਤੋਂ ਕੁੱਝ ਗ੍ਰਹਿਣ ਕਰਨ ਦੇ ਹਨ। ਇਹ ਸ਼ਬਦ 50-53 ਨੰਬਰ ਸ਼ਲੋਕਾਂ ਵਿਚ ਪ੍ਰਾਪਤ ਹਨ। ਮਾਨਵ ਸਮਾਜ ਪ੍ਰੀਆ ਜੀਵ ਹੈ, ਲੋਕ ਸਮੂਹ ਤੇ ਭੀੜ ਵਿਚ ਰਹਿਣ ਨੂੰ ਪਸੰਦ ਕਰਦਾ ਹੈ। ਇਕਾਂਤਪਣ ਇਕੱਲਤਾ ਤਾਂ ਉਸ ਲਈ ਸਜ਼ਾ ਮਾਤਰ ਹੈ। ਉਹ ਪਾਗਲ ਹੋ ਜਾਵੇ ਜੇਕਰ ਉਸ ਨੂੰ ਚਾਰਦੀਵਾਰੀ ਵਿਚ ਬਹੁਤ ਦੇਰ ਤੱਕ ਰੱਖਿਆ ਜਾਵੇ। ਲੋਕਾਂ ਤੋਂ ਦੂਰ ਰਹਿਣਾ ਉਸ ਲਈ ਨਰਕ ਹੈ। ਸਮਾਜ ਵਿਚ ਉਹ ਸਿਖਿਅਤ ਹੋਣ ਦੀ ਸਿਖਿਆ ਗ੍ਰਹਿਣ ਕਰਦਾ ਹੈ। ਮਾਨਵ ਨੂੰ ਹਰ ਸਮੇਂ ਸਾਥ ਦੀ ਲੋੜ ਹੈ। ਮਿਲਕੇ ਚੱਲਣਾ, ਫਿਰਨਾ, ਲੋਕਾਂ ਦੀ ਸੰਗਤ ਪ੍ਰਾਪਤ ਕਰਨਾ, ਉਸ ਦੇ ਜੀਵਨ ਦਾ ਪਹਿਲਾ ਪਾਠ ਹੈ। ਪਰ ਯੋਗੀ ਸਾਧਾਰਣ ਵਿਅਕਤੀ ਤੋਂ ਉਲਟ, ਇਕਾਂਤ ਰਹਿਣ ਦੀ ਪ੍ਰਕ੍ਰਿਆ ਵਿਚ ਪੈ ਕੇ ਆਪਣੇ ਜੀਵਨ ਦੀ ਨਵੀਂ ਪ੍ਰਾਪਤੀ ਕਰਦਾ ਹੈ। ਉਹ ਬਾਹਰਮੁਖਤਾ ਤੋਂ ਅੰਤਰਮੁਖਤਾ ਵੱਲ ਜਾ ਕੇ ਆਪਣੇ ਅੰਦਰ ਨਵੀਂ ਦ੍ਰਿਸ਼ਟੀ ਤਬਦੀਲੀ ਲਿਆਉਂਦਾ ਹੈ। ਉਸ ਦੀ ਅਧਿਆਤਮਕ ਵਿਕਾਸ ਦੀ ਪ੍ਰਾਪਤੀ ਉਸ ਦੀ ਆਪਣੀ ਹੁੰਦੀ ਹੈ। ਉਸ ਦੀ ਖੁਸ਼ੀ ਤੇ ਤਣਾਓ-ਰਹਿਤ ਅਵੱਸਥਾ, ਉਸ ਦੇ ਆਪੇ ਵਿਚ ਹੁੰਦੀ ਹੈ। ਲੋਕਾਂ ਦਾ ਸਾਥ ਉਸ ਦੀ ਇਕਾਗਰਤਾ ਭੰਗ ਕਰਦਾ ਹੈ। ਉਹ ਭੈੜਾ ਤੇ ਔਖਾ ਅਨੁਭਵ ਕਰਦਾ ਹੈ, ਜਦੋਂ ਲੋਕ ਉਸ ਨੂੰ ਤੰਗ ਕਰਦੇ ਹਨ। ਉਸ ਦੇ ਯੋਗ ਵਿਕਾਸ ਦੀ ਇਹੋ ਨਿਸ਼ਾਨੀ ਹੈ ਕਿ ਉਹ ਇਕਾਂਤਵਾਸ ਕਰਨ ਨੂੰ ਹੀ ਤਰਜੀਹ ਦਿੰਦਾ ਹੈ। ਤਜੱਰਬੇ ਰਾਹੀਂ ਕਿ ਇਕਾਂਤਵਾਸ ਮਨ ਲਈ ਇਕ ਅਜਿਹੀ ਖੁਰਾਕ ਹੈ, ਜਿਵੇਂ ਸਰੀਰ ਲਈ ਭੋਜਨ ਹੁੰਦਾ ਹੈ। ਆਦਮੀ, ਇਸ ਸੰਸਾਰ ਵਿਚ ਇਕੱਲਾ ਹੀ ਆਉਂਦਾ ਹੈ ਤੇ ਇਕੱਲਾ ਹੀ ਜਾਂਦਾ ਹੈ, ਅਸਲ ਵਿਚ ਯੋਗੀ ਵੀ ਉਹੋ ਹੈ, ਜੋ ਇਸ ਸੰਸਾਰ ਵਿਚ ਕੇਵਲ ਇਕੱਲਾ ਹੀ ਰਹਿੰਦਾ ਹੈ। ਮੁਢਲੀ ਅਵੱਸਥਾ ਵਿਚ ਘੱਟ ਖਾਣਾ ਅਤੇ ਬਹੁਤਾ ਖਾਣਾ ਦੋਵੇਂ ਹਾਨੀਕਾਰਕ ਹਨ। ਜਦੋਂ ਵੱਡੀ ਉਮਰ ਹੋ ਜਾਵੇ ਤੇ ਉਸ ਨੂੰ ਯੋਗ ਵਿਚ ਮੁਹਾਰਤ ਹਾਸਿਲ ਹੋ ਜਾਵੇ ਤਾਂ ਸਾਨੂੰ ਪਤਾ ਲੱਗਦਾ ਹੈ ਕਿ ਘੱਟ ਖਾਣਾ ਸਰੀਰ ਅਤੇ ਮਨ ਲਈ ਬਹੁਤ ਹੀ ਲਾਭਦਾਇਕ ਹੈ। ਹਲਕਾ ਖਾਣ ਤੇ ਯੋਗ ਵਿਚ ਸਪੱਸ਼ਟਤਾ, ਦੋਵੇਂ ਗੁਣ ਲਾਭਕਾਰੀ ਹਨ। ਜੇਕਰ ਸਾਧਕ ਅੰਦਰ ਅਧਿਆਤਮਕ ਪ੍ਰਵੀਣਤਾ ਤੇ ਪੂਰਨਤਾ ਹੈ ਤਾਂ ਇਹ ਇਕ ਅਜਿਹੀ ਸ਼ਕਤੀ ਹੈ ਜੋ ਉਸ ਦੇ ਸਰੀਰ ਤੇ ਮਨ ਨੂੰ ਸ਼ਕਤੀਸ਼ਾਲੀ ਕਰਦੀ ਹੈ। ਇਸ ਲਈ ਭੌਤਿਕੀ ਭੋਜਨ ਘੱਟ ਕਰਨ ਦੀ ਕੋਈ ਵਿਸ਼ੇਸ਼ ਘਾਟ ਅਨੁਭਵ ਨਹੀਂ ਹੁੰਦੀ। ਯੋਗੀ ਆਪਣੇ ਬਚਨ ਸਰੀਰ ਤੇ ਮਨ ਉੱਪਰ ਪੂਰਾ-ਪੂਰਾ ਨਿਅੰਤਰਣ ਰੱਖਦਾ ਹੈ। ਉਹ ਬੋਲਦਾ ਤਾਂ ਹੈ ਪਰ ਬਚਾਓ ਰੱਖਦਾ ਹੈ। ਉਸ ਦੀ ਜ਼ੁਬਾਨ ਵਿਚੋਂ ਕੋਈ ਫਾਲਤੂ ਸ਼ਬਦ ਨਹੀਂ ਨਿਕਲਦਾ। ਉਸ ਦੇ ਮਾਪੇ-ਤੋਲੇ ਬੋਲ ਉਸ ਦੇ ਵਿਅਕਤਿੱਤਵ ਦੇ ਚਮਤਕਾਰ ਦਾ ਪ੍ਰਦਰਸ਼ਨ ਕਰਦੇ ਹਨ। ਯੋਗੀ ਦੇ ਆਚਰਨ ਤੇ ਵਿਵਹਾਰ ਵਿਚੋਂ ਹੀ ਉਸ ਦੀ ਸ਼ੋਭਾ ਸ਼ਾਨ ਤੇ ਠਾਠ ਬਾਠ ਦਾ ਪਤਾ ਲੱਗਦਾ ਹੈ। ਉਹ ਹਰ ਕਾਰਜ ਉੱਚਿਤ ਢੰਗ ਨਾਲ ਕਰਦਾ ਹੈ। ਉਸ ਦੇ ਸਰੀਰ ਦੀਆਂ ਹਰਕਤਾਂ ਉਦੇਸ਼-ਪੂਰਣ, ਪਰ ਕਿਸੇ ਦੀ ਭਾਵਨਾ 'ਤੇ ਸੱਟ ਮਾਰਨ ਵਾਲੀਆਂ ਨਹੀਂ ਹੁੰਦੀਆਂ। ਸਭ ਤੋਂ ਵੱਧ ਵਿਸ਼ੇਸ਼ ਗੱਲ ਇਹ ਹੈ ਕਿ ਯੋਗੀ ਦਾ ਮਨ ਹਮੇਸ਼ਾ ਆਪਣੇ ਅੰਤਹਕਰਣ ਨਾਲ ਤਾਲਮੇਲ ਰੱਖਦਾ ਹੈ। ਮਨ ਦੀਆਂ ਲਹਿਰਾਂ ਤੇ ਵਹਿਮ ਭਰਮ ਉਸ ਦੀ ਪਹੁੰਚ ਤੋਂ ਪਰ੍ਹੇ ਹਨ। ਇਕਾਂਤਪਣ ਤੇ ਸ਼ਾਂਤੀ ਸ਼ਾਲੀਨਤਾ, ਆਪਣੇ ਆਪ ਹੀ ਆਪਣੀ ਮਹੱਤਤਾ ਦਰਸਾ ਦਿੰਦੇ ਹਨ। ਜਦੋਂ ਯੋਗੀ ਆਪਣੀ ਬਿਰਤੀ ਪ੍ਰਭੂ ਨਾਲ ਜੋੜਦਾ ਹੁੰਦਾ ਹੈ ਤਾਂ ਉਹ ਆਪਣੇ ਮੂਲ ਅਸਲੇ ਵਿਚ ਹੁੰਦਾ ਹੈ। ਜੇਕਰ ਉਸ ਸਮੇਂ ਕੋਈ ਹੋਰ ਵਿਚਾਰ ਆਉਂਦਾ ਵੀ ਹੈ, ਉਸ ਨਾਲ ਉਸ ਨੂੰ ਵਧੇਰੇ ਦੁੱਖ ਪਹੁੰਚਦਾ ਹੈ। ਪ੍ਰਮਾਤਮਾ ਦੀ ਉਪਾਸਨਾ ਕਰਦਿਆਂ ਉਸ ਦੇ ਉੱਚੇ ਸੁੱਚੇ ਵਿਵਹਾਰ ਨਾਲ ਰਹਿੰਦੇ ਹਨ। ਇਕ ਨਵਾਂ ਸਿਖਾਂਦਰੂ ਚੇਲਾ ਆਪਣੇ ਅੰਦਰ ਵੈਰਾਗ ਪੈਦਾ ਕਰਦਾ ਹੈ, ਉਸ ਦੇ ਚਤੁਰਹੀਣ ਮਨ ਵਿਚ ਇੱਛਾ, ਖੁਸ਼ੀ ਦੀਆਂ ਬੁਰਿਆਈਆਂ, ਜਦ ਵੀ ਝਲਕਦੀਆਂ ਹਨ। ਪਰ ਪੂਰਣ ਪ੍ਰਵੀਨ ਯੋਗੀ ਦਾ ਮਨ ਹਮੇਸ਼ਾ ਸਥਿਰ ਤੇ ਦ੍ਰਿੜ ਰਹਿੰਦਾ ਹੈ।

✪ ✪ ✪

18.53 **ਸ਼ਲੋਕ** :

*अहम्-कारम् बलम् दर्पम्, कामम् क्रोधम् परि-ग्रहम्। वि-मुच्-य निर्-मम: शान्त:, ब्रह्म(न्) भूयाय कल्प-ते॥*

*ਅਹਮ੍ ਕਾਰਮ੍ ਬਲਮ੍ ਦਰ੍ਪਮ੍, ਕਾਮਮ੍ ਕ੍ਰੋਧਮ੍ ਪਰਿ-ਗ੍ਰਾਹ੍ਮ।*
*ਵਿਮੁੱਚ੍ਯ ਨਿਰ੍ ਮਮਹ ਸ਼ਾਂਤਹ, ਬ੍ਰਹਮ (ਨ੍) ਭੂਯਾਯ ਕਲ੍ਪਤੇ॥*

੦ **ਸ਼ਬਦ ਅਰਥ** :- ਅਹਮ੍ ਕਾਰਮ੍ : ਹੰਕਾਰ ਹਉਮੈ। ਬਾਲਮ੍ : ਸ਼ਕਤੀ। ਦਰ੍ਪਮ੍ : ਹੰਕਾਰ ਘੁਮੰਡ, ਆਕੜ। ਕਾਮਮ੍ : ਇੱਛਾ। ਕ੍ਰੋਧਮ੍ : ਗੁੱਸਾ। ਪਰਿਗ੍ਰਹਮ੍ : ਲੋਭ ਲਾਲਚ, ਹਿਰਸ। ਵ੍ਰਿਮੱਚ੍ਯ : ਤਿਆਗ ਕਰ ਚੁੱਕੇ। ਨਿਰ੍ ਮਮਹ : ਮੈਂ ਤੋਂ ਬਿਨਾਂ। ਸ਼ਾਂਤਹ : ਸ਼ਾਂਤਮਈ। ਬ੍ਰਹਮ੍ (ਨ੍) ਭੂਯਾਯ : ਬ੍ਰਾਹਮਣ ਬਣਨ ਵਾਸਤੇ। ਕਲ੍ਪਤੇ : ਯੋਗ ਹੈ।

੦ **ਸ਼ਲੋਕਾਰਥ** :- ਹੰਕਾਰ, ਸ਼ਕਤੀ (ਦੀ ਆਕੜ) ਗੌਰਵ, ਕਾਮ, ਕ੍ਰੋਧ ਤੇ ਪਰਿਗ੍ਰਹਿ (ਦੂਜਿਆਂ ਕੋਲੋਂ ਕੁੱਝ ਗ੍ਰਹਿਣ ਕਰਨਾ) ਨੂੰ ਛੱਡ ਕੇ ਮਮਤਾ ਰਹਿਤ ਤੇ ਸ਼ਾਂਤ ਹੋ ਕੇ ਬ੍ਰਹਮ ਸਰੂਪ ਹੋਣ ਦੇ ਯੋਗ ਬਣਨ ਵਾਲੇ ਨੂੰ ਬ੍ਰਾਹਮਣ ਕਿਹਾ ਜਾ ਸਕਦਾ ਹੈ।

**ਪਦ-ਅਰਥ-ਵਿਸਥਾਰ** :- ਅਹਮ੍ ਕਾਰਮ੍ ਬਲਮ੍ ਦਰ੍ਪਮ੍ ਵਿਮੁਚ੍ਯ ਗੁਣਾਂ ਨੂੰ ਲੈ ਕੇ ਆਪਣੇ ਅੰਦਰ ਜੋ ਵਿਸ਼ੇਸ਼ਤਾ ਦਿਖਾਈ ਦਿੰਦੀ ਹੈ। ਉਸ ਨੂੰ ਅਹੰਕਾਰ ਕਹਿੰਦੇ ਹਨ। ਜ਼ਬਰਦਸਤੀ ਕਰਕੇ, ਵਿਸ਼ੇਸ਼ਤਾ ਨਾਲ ਮਨਮਾਨੀ ਕਰਨ ਦੀ ਜੋ ਜਿੱਦ ਹੁੰਦੀ ਹੈ, ਉਸ ਨੂੰ 'ਬਲ' ਕਹਿੰਦੇ ਹਨ। ੦ ਜ਼ਮੀਨ ਜਾਇਦਾਦ, ਆਦਿ ਬ੍ਰਹਮ ਚੀਜ਼ਾਂ ਨੂੰ ਲੈ ਕੇ ਜੋ ਘੁਮੰਡ ਹੁੰਦਾ ਹੈ, ਉਸ ਨੂੰ ਦਰ੍ਪ ਕਹਿੰਦੇ ਹਾਂ। ੦ ਭੋਗ ਪਦਾਰਥ ਤੇ

ਅਨੁਕੂਲ ਹਾਲਾਤ, ਮਿਲ ਜਾਣ, ਉਸ ਇੱਛਾ ਦਾ ਨਾਂ 'ਕਾਮ' ਹੈ। ੦ ਆਪਣੇ ਸਵਾਰਥ ਉਪਰ ਠੇਸ ਲੱਗਣ 'ਤੇ ਦੂਜਿਆਂ ਦਾ ਅਨਿਸ਼ਟ ਕਰਨ ਲਈ, ਜੋ ਜਲਨਾਤਮਿਕ ਵਿਰਤੀ ਪੈਦਾ ਹੁੰਦੀ ਹੈ ਉਸ ਨੂੰ 'ਕਰੋਧ' ਕਹਿੰਦੇ ਹਨ। ੦ ਭੋਗ ਬੁੱਧੀ ਤੋਂ ਸੁੱਖ ਆਰਾਮ ਤੋਂ ਚੀਜ਼ਾਂ ਦਾ ਜੋ ਸੰਗ੍ਰਹਿ ਕੀਤਾ ਜਾਂਦਾ ਹੈ ਉਸ ਨੂੰ 'ਪਰਿਗ੍ਰਹ' ਕਹਿੰਦੇ ਹਨ। ਸਾਧਕ - ਅਹੰਕਾਰ, ਬਲ, ਦਰਪ, ਕਾਮ, ਕਰੋਧ ਤੇ ਪਰਿਗ੍ਰਹ - ਆਦਿ ਸਭ ਦਾ ਤਿਆਗ ਕਰਦਾ ਹੈ। ੦ ਸ਼ਾਂਤਹ = ਅਸਤ੍ ਸੰਸਾਰ ਨਾਲ ਸੰਬੰਧ ਰੱਖਣ ਨਾਲ ਹੀ ਅੰਤਹ-ਕਰਣ ਵਿਚ ਅਸ਼ਾਂਤੀ, ਹਲਚਲ, ਆਦਿ ਪੈਦਾ ਹੁੰਦੀ ਹੈ। ਜੜ੍ਹਤਾ ਨਾਲ ਪੂਰੀ ਤਰ੍ਹਾਂ ਸੰਬੰਧ ਤੋੜਨ ਨਾਲ ਅਸ਼ਾਂਤੀ ਕਦੇ ਵੀ ਨੇੜੇ ਨਹੀਂ ਢੁਕਦੀ। ਰਾਗ ਦਵੇਸ਼ ਨਾ ਰਹਿਣ ਕਾਰਨ ਸਾਧਕ ਸ਼ਾਂਤ ਰਹਿੰਦਾ ਹੈ। ੦ ਨਿਰਮਮਹ = ਆਪਣੇ ਕੋਲ ਨਿਰਵਾਹ ਮਾਤਰ ਲਈ ਜੋ ਚੀਜ਼ਾਂ ਹਨ, ਤੇ ਕਰਮ ਕਰਨ ਲਈ ਸਰੀਰ ਇੰਦ੍ਰੀਆਂ ਆਦਿ ਜੋ ਸਾਧਨ ਹਨ, ਉਨ੍ਹਾਂ ਨਾਲ ਮਮਤਾ, ਅਪਨਾਪਨ, ਨਾ ਹੋਵੇ। ਆਪਣਾ ਸਰੀਰ ਵਸਤੂ, ਆਦਿ ਜੋ ਸਾਨੂੰ ਪਿਆਰੇ ਲੱਗਦੇ ਹਨ, ਉਨ੍ਹਾਂ ਦੇ ਨਾਲ ਬਣੇ ਰਹਿਣ ਦੀ ਇੱਛਾ ਨਾ ਹੋਵੇ। ਇਸ ਅਵੱਸਥਾ ਦਾ ਨਾਂ ਹੀ ਨਿਰਮਮਹ ਹੈ। ੦ ਬ੍ਰਹਮ (ਨ੍) ਭੂਯਾਯ ਕਲ੍ਪਤੇ - ਮਮਤਾ ਰਹਿਤ ਤੇ ਸ਼ਾਂਤ ਮਨੁੱਖ (ਸ਼ਾਖਯੋਗ ਦਾ ਸਾਧਕ) ਪਰਮਾਤਮਾ ਪ੍ਰਾਪਤੀ ਦਾ ਅਧਿਕਾਰੀ ਬਣ ਜਾਂਦਾ ਹੈ। ਅਰਥਾਤ ਅਸਤ੍ ਦਾ ਪੂਰੀ ਤਰ੍ਹਾਂ ਸੰਬੰਧ ਤੋੜਨ ਪਿੱਛੋਂ ਉਸ ਵਿਚ ਬ੍ਰਹਮ ਪ੍ਰਾਪਤੀ ਦੀ ਯੋਗਤਾ ਸਮਰੱਥਾ ਆ ਜਾਂਦੀ ਹੈ। ਕਾਰਣ ਜਦ ਤੱਕ ਅਸਤ੍ ਵਸਤਾਂ ਨਾਲ ਸੰਬੰਧ ਰਹਿੰਦਾ ਹੈ, ਤਦ ਤੱਕ ਪਰਮਾਤਮਾ ਦੀ ਪ੍ਰਾਪਤੀ ਸੰਭਵ ਨਹੀਂ ਹੈ।

**ਵਿਆਖਿਆ** :- ਵਿਅਕਤੀ ਜੋ ਕੱਪੜੇ ਪਹਿਨਦਾ ਹੈ, ਉਨ੍ਹਾਂ ਤੋਂ ਭਿੰਨ ਹੈ। ਪਰ ਕੁੱਝ ਹੋਰ ਲੋਕ ਹੁੰਦੇ ਹਨ, ਜਿਹੜੇ ਆਪਣੇ ਆਪ, ਉਨ੍ਹਾਂ ਦੇ ਕੱਪੜਿਆਂ ਤੋਂ ਹੀ ਉਨ੍ਹਾਂ ਦੀ ਪਹਿਚਾਣ ਕਰਦੇ ਹਨ। ਉਹ ਕਦੇ ਆਪਣੇ ਕੱਪੜਿਆਂ ਉੱਪਰ ਕੀਤੀ ਟੀਕਾ ਟਿੱਪਣੀ 'ਤੇ ਖ਼ੁਸ਼ ਹੁੰਦੇ ਹਨ, ਕਦੇ ਦੁਖੀ। ਇਹ ਉਨ੍ਹਾਂ ਦੇ ਹਉਮੈਂ ਦੀ ਕੱਚੀ ਪਿੱਲੀ ਕਿਸਮ ਹੁੰਦੀ ਹੈ। ਸਰੀਰ ਨਾਲ ਪਹਿਚਾਣ ਰੱਖਣ, ਤੇ ਆਤਮਾ ਦਾ ਇਕ ਸਰੀਰ ਤੋਂ ਦੂਜੇ ਸਰੀਰ ਵਿਚ ਪ੍ਰਵੇਸ਼ ਕਰਨ ਦੇ ਇਕਰਾਰ ਨਿਭਾਉਣ ਵਿਚ ਵੀ ਹਉਮੈਵਾਦ ਹੈ। ਚੇਤਨ ਤੌਰ 'ਤੇ ਸਰੀਰ ਦਾ ਤਿਆਗ ਅਤੇ ਅੰਤਹਕਰਣ ਵਿਚ ਸਥਾਪਨ ਹੋਣਾ ਹੀ ਅਸਲ ਵਿਚ ਹਉਮੈਵਾਦ ਤੋਂ ਛੁਟਕਾਰਾ ਪ੍ਰਾਪਤ ਕਰਨਾ ਹੈ। ਭੌਤਿਕ ਹਸਤੀ ਵਜੋਂ ਵਿਅਕਤੀਆਂ ਸੰਬੰਧੀ ਸੋਚਣਾ ਇਕ ਵਿਅਕਤੀ ਦਾ ਦੂਜੇ ਉੱਪਰ ਗਲਬਾ ਰੱਖਣ ਦਾ ਯਤਨ ਕਰਨਾ ਹੀ ਹਿੰਸਾ ਹੈ। ਜਿਸ ਨੇ ਇਸ ਬੁਰਿਆਈ ਉੱਪਰ ਕਾਬੂ ਪਾ ਲਿਆ ਹੈ, ਉਹੋ ਹੀ ਯੋਗੀ ਹੈ। ਜਦੋਂ ਹਿੰਸਾ ਅਸਲ ਵਿਚ ਆਉਂਦੀ ਹੈ ਤੇ ਕੋਈ ਵਿਅਕਤੀ, ਜੋ ਦੂਜੇ ਨੂੰ ਜਿੱਤਣ ਵਿਚ ਸਫ਼ਲ ਹੁੰਦਾ ਹੈ, ਆਪਣੇ ਆਪ ਨੂੰ ਬਹੁਤ ਉੱਚਾ ਤੇ ਵੱਡਾ ਸਮਝਣ ਲੱਗ ਜਾਂਦਾ ਹੈ। ਅਜਿਹਾ ਰਵੱਈਆ ਉਹ ਜੋ ਗ੍ਰਹਿਣ ਕਰਦਾ ਹੈ, ਗ਼ਰੂਰ ਵਾਲਾ ਅਭਿਮਾਨੀ ਹੈ, ਆਕੜ ਭਰਿਆ ਹੁੰਦਾ ਹੈ, ਪਰ ਯੋਗੀ ਇਸ ਬੁਰਿਆਈ ਦਾ ਸ਼ਿਕਾਰ ਬਣਨ ਤੋਂ ਸੰਕੋਚ ਕਰਦਾ ਹੈ। ਕਾਮ ਅਥਵਾ ਇੱਛਾ, ਚੰਮ-ਖੁਸ਼ੀਆਂ ਦੇ ਪਿੱਛੇ ਭੱਜਣ ਦੀ ਪ੍ਰਕਿਰਿਆ ਹੈ। ਜੋ ਇਹ ਖੁਸ਼ੀਆਂ ਹੰਢਾਉਂਦਾ ਹੈ, ਉਹੋ ਹੀ ਭੋਗੀ ਹੈ। ਜੋ ਇਨ੍ਹਾਂ ਖੁਸ਼ੀਆਂ ਨੂੰ ਦਬਾਉਂਦਾ ਹੈ, ਉਹੋ ਯੋਗੀ ਹੈ। ਯੋਗੀ ਦੇ ਅੰਦਰ ਆਧਾਰ ਭੂਤ ਇੱਛਾ ਹੁੰਦੀ ਹੀ ਨਹੀਂ। ਇਕ ਪ੍ਰੇਮ ਚਾਹ ਅਨੁਰਾਗ ਨੂੰ ਰੋਕਣਾ ਆਪਣੇ ਆਪ ਨਫ਼ਰਤ ਦੁਸ਼ਮਣੀ ਉਪਜਾਉਣੀ ਹੈ। ਯੋਗੀ, ਜੋ ਹਰ ਵਸਤੂ ਅੰਦਰ ਦੈਵੀ-ਸਰੂਪ ਦੀ ਝਲਕ ਵੇਖਦਾ ਹੈ, ਉਹ ਨਾ ਪ੍ਰੇਮ ਅਨੁਰਾਗ, ਨਾ ਦੁਸ਼ਮਨੀ ਦਾ ਭਾਈਵਾਲ ਬਣਦਾ ਹੈ। ਸਰੀਰ ਪ੍ਰਤਿ ਪਾਲਣਾ ਅਥਵਾ ਜੀਵਕਾ, ਧਨ ਮਾਲ ਅਥਵਾ ਜਾਇਦਾਦ ਤੋਂ ਬਿਨਾਂ ਸੰਭਵ ਨਹੀਂ ਹੈ। ਜਿਸ ਦੇ ਵੀ ਸਰੀਰ ਹੈ, ਉਸ ਨੂੰ ਸਰੀਰ ਦੀ ਪਾਲਣਾ ਲਈ ਜਾਇਦਾਦ ਰੱਖਣੀ ਹੀ ਪਵੇਗੀ। ਜਦੋਂ ਸਰੀਰ ਵਿਚ ਹੁੰਦਾ ਹੈ ਤਾਂ ਯੋਗੀ, ਸਰੀਰ ਦਾ ਨਹੀਂ ਹੁੰਦਾ। ਜਦੋਂ ਉਹ ਅਤਿ ਜ਼ਰੂਰੀ ਵਸਤਾਂ ਦਾ ਮਾਲਕ ਹੁੰਦਾ ਹੈ, ਜਿਨ੍ਹਾਂ ਦੇ ਸਹਾਰੇ ਸਰੀਰ ਜੀਵਕਾ ਚਲਦੀ ਹੈ, ਤਾਂ ਉਸ ਦੇ ਮਨ ਅੰਦਰ ਮਾਲਕੀ ਅਥਵਾ ਅਧਿਕਾਰ ਦੇ ਭਾਵ ਨਹੀਂ ਹੁੰਦੇ। ਜਿਵੇਂ ਉਹ ਸਰੀਰ ਦਾ ਪ੍ਰੀਤਿਆਗ ਕਰਦਾ ਹੈ, ਏਸੇ ਤਰ੍ਹਾਂ ਉਹ ਚੀਜ਼ਾਂ-ਵਸਤਾਂ, ਧਨ ਦੌਲਤ ਦਾ ਤਿਆਗ ਵੀ ਕਰ ਸਕਦਾ ਹੈ। ਯੋਗੀ ਕਿਸੇ ਕਿਸਮ ਦੇ ਮਾਲਕੀ ਦੇ ਅਧਿਕਾਰ ਖੇਤਰ ਤੋਂ ਮੁਕਤ ਹੁੰਦਾ ਹੈ। ਉਸ ਵਿਚ 'ਮੇਰਾ' ਨਾਂ ਦੀ ਕੋਈ ਭਾਵਨਾ ਨਹੀਂ ਹੁੰਦੀ। ਜਦੋਂ ਮਨ ਨੂੰ ਬੇਚੈਨ ਕਰਨ ਵਾਲੇ ਸਾਰੇ ਤੱਤ ਖ਼ਤਮ ਕਰ ਦਿੱਤੇ ਜਾਂਦੇ ਹਨ ਤਾਂ ਮਨ ਸ਼ਾਂਤ ਹੋ ਜਾਂਦਾ ਹੈ। ਯੋਗ ਇਸ ਉੱਚਤਮ ਤੇ ਸ਼ਾਨਦਾਰ ਮਨੋ-ਅਵੱਸਥਾ ਨੂੰ ਪ੍ਰਾਪਤ ਕਰਕੇ ਬ੍ਰਾਹਮਣ ਬਣ ਜਾਣ ਦੇ ਯੋਗ ਹੁੰਦਾ ਹੈ।



18.54 **ਸ਼ਲੋਕ** :

*ब्रह्मभूत: प्र-सद्-न (त)-आत्मा, न शोच-ति न काङ्क्ष ति। सम: सर्वेषु भू-तेषु, मद्-भक्तिम् लभ्-अते पराम्॥*

*ਬ੍ਰਹਮ੍ ਭੂਤਹ ਪ੍ਰਸਦ੍ਨ (ਤ) ਆਤ੍ਮਾ, ਨ ਸ਼ੋਚਤਿ ਕਾਂਕ੍ਸ਼ਤਿ।*
*ਸਮਹ ਸਰਵੇਸ਼ੁ ਭੂਤੇਸ਼ੁ, ਮਦ੍ ਭਕਤਿਮ੍ ਲਭ੍ਅਤੇ ਪਰਾਮ੍॥*

**੦ ਸ਼ਬਦ ਅਰਥ** :- ਬ੍ਰਹਮ੍ਭੂਤਹ : ਬ੍ਰਾਹਮਣ ਦਾ ਹੋਣਾ। ਪ੍ਰਸਦ੍ਨ ਆਤ੍ਮਾ : ਸ਼ਾਲੀਨ ਸ਼ੁੱਧ ਮਨ। ਨ : ਨਹੀਂ। ਸ਼ੋਚਤਿ : ਦੁੱਖ ਦੇਣਾ। ਨ : ਨਹੀਂ। ਕਾਂਕ੍ਸ਼ਤਿ : ਇਛਾ। ਸਮਹ : ਉਹੋ ਹੀ। ਸਰ੍ਵੇਸ਼ੁ : ਸਾਰੇ। ਭੂਤੇਸ਼ੁ : ਜੀਵ। ਮਦ੍ ਭਕਤਿਮ੍ : ਮੇਰੇ ਵਿਚ ਸ਼ਰਧਾ। ਲਭ੍ਅਤੇ : ਪ੍ਰਾਪਤ ਕਰਦਾ ਹੈ। ਪਰਾਮ੍ : ਪਰਮ ਵਡੇਰਾ।

**੦ ਸ਼ਬਦ ਅਰਥ** :- ਬ੍ਰਹਮ ਨੂੰ ਪ੍ਰਾਪਤ ਕਰਨ ਵਾਲਾ ਬ੍ਰਹਮ ਭੂਤ ਹੋਇਆ ਪ੍ਰਸੰਨ ਚਿੱਤ ਪੁਰਸ਼, ਨਾ ਸ਼ੋਕ ਕਰਦਾ ਹੈ ਨਾ ਆਕਾਂਕਸ਼ਾ ਹੀ ਕਰਦਾ ਹੈ। ਸਮੱਸਤ ਭੂਤਾਂ ਵਿਚ (ਭਾਵ ਵਿਚ ਯੁਕਤ) ਹੋਇਆ, ਉਹ ਮੇਰੀ ਪਰਾਭਗਤੀ ਨੂੰ ਪ੍ਰਾਪਤ ਕਰਦਾ ਹੈ।

**ਪਦ-ਅਰਥ-ਵਿਸਥਾਰ** :- ਬ੍ਰਹਮਭੂਤਹ - ਜਦ ਅੰਤਹਕਰਣ ਵਿਚੋਂ ਵਿਨਾਸ਼ਸ਼ੀਲ ਵਸਤਾਂ ਦਾ ਮਹੱਤਵ ਘਟ ਜਾਂਦਾ ਹੈ ਤਾਂ ਅੰਤਹਕਰਣ ਦੀਆਂ ਅਹੰਕਾਰ ਘੁਮੰਡ ਆਦਿ ਵਿਰਤੀਆਂ ਸ਼ਾਂਤ ਹੋ ਜਾਂਦੀਆਂ ਹਨ। ਅਰਥਾਤ ਉਨ੍ਹਾਂ ਦਾ ਤਿਆਗ ਹੋ ਜਾਂਦਾ ਹੈ। ਆਪਣੀਆਂ ਚੀਜ਼ਾਂ ਨਾਲ ਫਿਰ ਮਮਤਾ ਨਹੀਂ ਰਹਿੰਦੀ। ਨਾ ਭੋਗ ਸੁੱਖ ਬੁੱਧੀ ਤੋਂ ਵਸਤਾਂ ਦਾ ਸੰਗ੍ਰਹਿ ਕਰਨ ਦੀ ਇੱਛਾ ਰਹਿੰਦੀ ਹੈ। ਅੰਤਹਕਰਣ ਸੁਭਾਵਿਕ ਹੀ ਸ਼ਾਂਤ ਹੋ ਜਾਂਦਾ ਹੈ ਤਾਂ ਉਹ ਬ੍ਰਹਮ ਪ੍ਰਾਪਤੀ ਦਾ ਪਾਤਰ ਬਣ ਜਾਂਦਾ ਹੈ ਤੇ ਬ੍ਰਹਮ ਭੂਤ ਅਵੱਸਥਾ ਪ੍ਰਾਪਤ ਕਰਦਾ ਹੈ (ਹੋਰ ਦੇਖੋ 5.24) ੦ ਪ੍ਰਸਦ੍ਨ (ਤ) ਆਤ੍ਮਾ : ਜਦ ਅੰਤਹਕਰਣ ਵਿਚ ਸਤਿ ਵਸਤਾਂ ਦਾ ਮਹੱਤਵ ਵਧ ਜਾਂਦਾ ਹੈ ਤਾਂ ਉਨ੍ਹਾਂ ਵਸਤਾਂ ਨੂੰ ਪ੍ਰਾਪਤ ਕਰਨ ਦੀ ਕਾਮਨਾ ਪੈਦਾ ਹੋ ਜਾਂਦੀ ਹੈ ਜਿਸ ਨਾਲ ਅੰਤਹਕਰਣ ਦੀ ਸ਼ਾਂਤੀ ਭੰਗ ਹੋ ਜਾਂਦੀ ਹੈ ਤੇ ਹਿੱਲਚਲ ਬੇਚੈਨੀ ਵਧ ਜਾਂਦੀ ਹੈ। ਪਰ ਜਦ ਅਸਤਿ੍ ਵਸਤਾਂ ਦਾ ਮਹੱਤਵ ਘਟ ਜਾਂ ਖ਼ਤਮ ਹੋ ਜਾਂਦਾ ਹੈ ਤਾਂ ਸਾਧਕ ਦੇ ਚਿੱਤ ਵਿਚ ਸੁਭਾਵਿਕ ਹੀ ਪ੍ਰਸੰਨਤਾ ਹੁੰਦੀ ਹੈ। ਅਪ੍ਰਸੰਨਤਾ ਦਾ ਕਾਰਣ ਮਿਟ ਜਾਣ ਨਾਲ ਫਿਰ ਕਦੇ ਅਪ੍ਰਸੰਨਤਾ ਹੁੰਦੀ ਹੀ ਨਹੀਂ। ਕਾਰਣ ਕਿ ਸ਼ਾਂਖਯੋਗੀ ਸਾਧਕ ਦੇ ਅੰਤਹਕਰਣ ਵਿਚ ਆਪਣੇ ਸਹਿਤ ਸੰਸਾਰ ਦਾ ਅਭਾਵ ਤੇ ਪਰਮਾਤਮਾ ਤੱਤਵ ਦਾ ਭਾਵ ਅਟੱਲ ਰਹਿੰਦਾ ਹੈ। ੦ ਨ ਸ਼ੌਚਤਿ ਨਾ ਕਾਂਕ੍ਸ਼ਤਿ - ਉਸ ਪ੍ਰਸੰਨਤਾ ਦੀ ਪਹਿਚਾਣ ਇਹ ਹੈ ਕਿ ਉਹ ਸ਼ੋਕ ਚਿੰਤਾ, ਨਹੀਂ ਕਰਦਾ। ਸੰਸਾਰਕ ਹਾਨੀ ਕਿੰਨੀ ਵੱਡੀ ਕਿਉਂ ਨਾ ਹੋਵੇ, ਕਿਹੋ ਜਿਹੇ ਹਾਲਾਤ ਪੈਦਾ ਹੋ ਜਾਣ, ਅਨੁਕੂਲ ਜਾਂ ਪ੍ਰਤਿਕੂਲ, ਜਾਂ ਵਸਤੂ ਵਿਅਕਤੀ ਪਦਾਰਥ ਬਣ ਜਾਣ ਜਾਂ ਵਿਗੜ ਜਾਣ - ਉਸ ਉਪਰ ਕੋਈ ਅਸਰ ਨਹੀਂ ਪੈਂਦਾ। ਉਹ ਸਥਿਰ ਅਟੱਲ ਰਹਿੰਦਾ ਹੈ। ੦ ਸਮ੍ ਸਰ੍ਵੇਸ਼ੁ ਭੂਤੇਸ਼ੁ - ਜਦ ਤੱਕ ਸਾਧਕ ਨੂੰ, ਭੋਰਾ ਕੁ ਵੀ ਹਰਸ਼ ਸ਼ੋਕ, ਰਾਗ-ਦਵੇਸ਼, ਆਦਿ ਦਵੰਦ ਰਹਿੰਦੇ ਹਨ, ਤਦ ਤੱਕ ਉਹ ਪਰਮਾਤਮਾ

ਨਾਲ ਸੰਬੰਧ ਜੋੜ ਨਹੀਂ ਸਕਦਾ। ਅਭਿੰਨਤਾ ਦਾ ਅਨੁਭਵ ਨਾ ਹੋਣ ਕਾਰਣ ਉਹ ਆਪਣੇ ਆਪ ਨੂੰ ਸੰਪੂਰਣ ਭੂਤਾਂ ਨੂੰ ਸਮ ਨਹੀਂ ਦੇਖ ਸਕਦਾ। ਪਰ ਜਦ ਸਾਧਕ ਸੁੱਖ ਦੁੱਖ ਦਵੰਦਤਾ ਤੋਂ ਪੂਰੀ ਤਰ੍ਹਾਂ ਰਹਿਤ ਹੋ ਜਾਂਦਾ ਹੈ ਤਾਂ ਉਸ ਦਾ ਪਰਮਾਤਮਾ ਨਾਲ ਮੇਲ ਸੁਭਾਵਿਕ ਹੀ ਹੋ ਜਾਂਦਾ ਹੈ। ਤੇ ਪਰਮਾਤਮਾ ਨਾਲ ਅਭਿੰਨਤਾ ਹੋ ਜਾਣ ਕਾਰਣ ਉਸ ਦਾ ਆਪਣਾ ਕੋਈ ਵਿਅਕਤਿੱਤਵ ਨਹੀਂ ਰਹਿੰਦਾ (ਜਿਵੇਂ ਦਰਿਆ ਸਮੁੰਦਰ ਵਿਚ ਮਿਲ ਜਾਂਦਾ ਹੈ, ਦਰਿਆ ਦੀ ਹਸਤੀ ਮਿਟ ਜਾਂਦੀ ਹੈ ਉਹ ਸਮੁੰਦਰ ਦਾ ਅੰਗ ਬਣ ਜਾਂਦਾ ਹੈ।) ਤੇ ਫੇਰ ਉਹ ਸੰਪੂਰਣ ਪ੍ਰਾਣੀਆਂ ਦੇ ਨਾਲ 'ਸਮ' ਹੋ ਜਾਂਦਾ ਹੈ। ਜਿਵੇਂ ਪਰਮਾਤਮਾ ਵੀ ਸੰਪੂਰਣ ਪ੍ਰਾਣੀਆਂ ਵਿਚ 'ਸਮ' ਹੈ। (9.29) ੦ ਉਹ ਸੰਪੂਰਣ ਪ੍ਰਾਣੀਆਂ ਵਿਚ ਸਮ ਕਿਸ ਤਰ੍ਹਾਂ ਹੁੰਦਾ ਹੈ ? ਜਿਵੇਂ ਮਨੋਰਾਜ੍ਯ ਤੇ ਸੁਪਨੇ ਵਿਚ ਜੋ ਭਾਂਤ ਭਾਂਤ ਦੀ ਸ਼੍ਰਿਸ਼ਟੀ ਹੁੰਦੀ ਹੈ, ਉਸ ਵਿਚ ਮਨ ਹੀ ਅਨੇਕ ਰੂਪ ਧਾਰਨ ਕਰਦਾ ਹੈ ਅਰਥਾਤ ਉਹ ਸ਼੍ਰਿਸ਼ਟੀ ਮਨੋ-ਮਈ ਹੁੰਦੀ ਹੈ, ਮਨੋਮਈ ਹੋਣ ਨਾਲ ਜਿਵੇਂ ਸਭ-ਸ਼੍ਰਿਸ਼ਟੀ ਵਿਚ ਮਨ ਹੈ ਅਤੇ ਮਨ ਵਿਚ ਸਾਰੀ ਸ਼੍ਰਿਸ਼ਟੀ ਹੈ, ਏਸੇ ਤਰ੍ਹਾਂ ਸਾਰੇ ਪ੍ਰਾਣੀਆਂ ਵਿਚ (ਆਤਮ ਸਰੂਪ ਤੋਂ) ਉਹ ਹੈ, ਤੇ ਉਸ ਵਿਚ ਸੰਪੂਰਣ ਪ੍ਰਾਣੀ ਹਨ (6.29) ਏਸੇ ਨੂੰ ਏਥੇ ਸਮਹ ਸ੍ਰਵੇਸ਼ੂ ਭੂਤੇਸ਼ੂ ਕਿਹਾ ਹੈ। ੦ ਮਦ੍ ਭਕਿਤਮ੍ ਲਭ੍ ਅਤੇ ਪਰਾਮ੍ :- ਜਦ ਸਮਰੂਪ ਪਰਮਾਤਮਾ ਦੇ ਨਾਲ ਅਭਿਨੰਤਾ ਦਾ ਅਨੁਭਵ ਹੋਣ ਨਾਲ ਸਾਧਕ ਦਾ ਪੂਰੀ ਤਰ੍ਹਾਂ ਸਮ ਭਾਵ ਹੋ ਜਾਂਦਾ ਹੈ ਤਾਂ ਉਸ ਦਾ ਵਿਸ਼ੇਸ਼ ਤੌਰ 'ਤੇ ਪਰਮਾਤਮਾ ਨਾਲ ਆਕਰਸ਼ਨ ਹੋ ਜਾਂਦਾ ਹੈ। ਉਸ ਨੂੰ ਏਥੇ 'ਪਰਾ ਭਕਤਿ' ਕਿਹਾ ਹੈ। ਬ੍ਰਹਮ ਭੂਤ ਅਵੱਸਥਾ ਪਿੱਛੋਂ ਹੀ ਪਰਾ-ਭਕਤਿ ਦੀ ਪ੍ਰਾਪਤੀ ਹੁੰਦੀ ਹੈ।

**ਵਿਆਖਿਆ** :- ਕੁੱਝ ਲੋਕ ਅਜਿਹੇ ਵੀ ਹੁੰਦੇ ਹਨ, ਜਿਹੜੇ ਭਗਤੀ ਅਤੇ ਗਿਆਨ ਵਿਚ ਅੰਤਰ ਵੇਖਦੇ ਹਨ। ਪੱਖ ਪਾਤ ਅਨੁਕੂਲਤਾ ਰੁਚੀ ਰੁਝਾਨ ਤੋਂ ਪ੍ਰੇਰਨਾ ਲੈ ਕੇ ਇਕ ਵਿਚਾਰਧਾਰਾ ਦਾ ਸਕੂਲ, ਗਿਆਨ ਨੂੰ ਉੱਤਮ ਮੰਨਦਾ ਹੈ ਤੇ ਏਸੇ ਨੂੰ ਹੀ ਅੰਤਿਮ ਮੁਕਤੀ ਮੰਨਦਾ ਹੈ, ਪਰ ਵਿਚਾਰਾਂ ਦਾ ਦੂਜਾ ਸਕੂਲ ਕਹਿੰਦਾ ਹੈ ਕਿ ਪਦਵੀ ਰੁਤਬਾ ਤੇ ਵਿਲੱਖਣਤਾ ਹੀ ਭਗਤੀ ਹੈ। ਪਰ ਉਹ ਪ੍ਰਭੂ ਗਿਆਨ ਅਤੇ ਭਗਤੀ ਵਿਚਕਾਰ ਕੋਈ ਬਨਾਵਟੀ ਅੰਤਰ ਨਹੀਂ ਕਰਦੇ। ਕੁੱਝ ਕੁ ਮੁੱਢਲਾ ਅੰਤਰ ਵਿਖਾਈ ਦੇ ਸਕਦਾ ਹੈ, ਜੋ ਵੀ ਹੈ, ਇਨ੍ਹਾਂ ਦੋਵਾਂ ਦੇ ਮਾਰਗਾਂ ਵਿਚ। ਪਰ ਸਿਖ਼ਰ 'ਤੇ ਪੁੱਜ ਕੇ ਉਹ ਦੋਵੇਂ ਇੱਕ ਹੀ ਹੋ ਜਾਂਦੇ ਹਨ। ਇਕ ਮਾਂ ਤੇ ਉਸ ਦੇ ਬੱਚੇ ਵਿਚ ਬੇਪਨਾਹ ਪਿਆਰ ਹੁੰਦਾ ਹੈ। ਇਹ ਪਿਆਰ ਪ੍ਰਕਿਰਿਆ ਵੀ ਭਗਤੀ ਹੈ। ਪਰ ਜਦੋਂ ਅਸੀਂ ਗਿਆਨ ਦੀ ਗੱਲ ਕਰਦੇ ਹਾਂ ਤਾਂ ਸੱਚ ਤਾਂ ਇਹ ਹੈ ਕਿ ਬੱਚਾ, ਮਾਂ ਨਾਲ ਸੰਬੰਧਿਤ ਹੈ। ਇਹੋ ਉਹ ਹੈ ਜੋ ਬੱਚਾ ਬਣ ਜਾਂਦੀ ਹੈ ਜਦੋਂ ਉਸ ਦੀ ਪਿਆਰੀ ਮਿੱਠੀ ਮੋਹ ਭਰੀ ਮੁਹੱਬਤ ਵਿਚ ਲਿਬਰੇਜ਼ ਹੋ ਜਾਂਦੀ ਹੈ। ਗਿਆਨ ਤੇ ਭਗਤੀ ਇਕੋ ਸਿੱਕੇ ਤੇ ਸਿੱਧੇ ਤੇ ਪੁੱਠੇ ਪਾਸੇ ਹਨ। ਪ੍ਰਵੀਨ ਪੂਰਣ ਵਿਅਕਤਿੱਤਵ ਦੇ ਦੋ ਸਰੂਪ ਹਨ। ਇਕ ਘਟਨਾ ਪੇਸ਼ ਕਰਕੇ ਇਸ ਦਾ ਵਧੇਰੇ ਸਪੱਸ਼ਟੀਕਰਨ ਕੀਤਾ ਜਾ ਸਕਦਾ ਹੈ। ਇਕ ਮੁਨਾਫ਼ਾਖੋਰ ਉਨ੍ਹਾਂ ਗ਼ਰੀਬਾਂ ਨੂੰ ਖੁੱਲ੍ਹ ਕੇ ਸਹਾਇਤਾ ਦੇ ਰਿਹਾ ਹੈ ਜੋ ਉਸ ਕੋਲ ਚੱਲ ਕੇ ਆਉਂਦੇ ਹਨ, ਇੰਜ ਕਰਦਿਆਂ ਉਹ ਆਪਣੇ ਲਾਭਾਂ ਦੀ ਪੜਤਾਲ ਵੀ ਨਹੀਂ ਕਰਦਾ। ਇਕ ਦਿਨ ਅਚਾਨਕ ਉਹ ਆਪਣੇ ਵੱਲੋਂ ਸਾਰੀਆਂ ਦਿੱਤੀਆਂ ਸਹੂਲਤਾਂ ਬੰਦ ਕਰ ਦਿੰਦਾ ਹੈ, ਇਕ ਦਿਨ ਅਚਾਨਕ ਉਸ ਨੂੰ ਪੰਦਰ੍ਹਾਂ ਕੁ ਸਾਲਾਂ ਦਾ ਇਕ ਮੁੰਡਾ ਟਪਰੀਵਾਸਾਂ ਦੀ ਝੁੱਗੀ ਵਿਚੋਂ ਮਿਲ ਜਾਂਦਾ ਹੈ। ਬੱਚੇ ਦੀ ਗੱਲ੍ਹ ਉੱਪਰ ਚਟਾਕ ਸੀ, ਜਿਸ ਨੂੰ ਦੇਖ ਕੇ ਅਮੀਰ ਆਦਮੀ ਦੇ ਮਨ ਅੰਦਰ ਹੋਰ ਅਭਿਲਾਸ਼ਾ ਉਤਪਨ ਹੋ ਗਈ। ਟਪਰੀਵਾਸੀਆਂ ਨੇ ਅਮੀਰ ਆਦਮੀ ਨੂੰ ਸੂਚਨਾ ਦਿੱਤੀ ਕਿ ਬਾਰਾਂ ਸਾਲ ਪਹਿਲਾਂ ਉਸ ਬਸਤੀ ਦੇ ਕਿਨਾਰੇ ਵਹਿੰਦੇ ਦਰਿਆ ਦੇ ਕਿਨਾਰੇ, ਉਨ੍ਹਾਂ ਨੇ ਇਸ ਬੱਚੇ ਨੂੰ ਬੇਹੋਸ਼ੀ ਦੀ ਹਾਲਤ ਵਿਚ ਪਿਆ ਵੇਖਿਆ ਸੀ। ਅਮੀਰ-ਵਿਅਕਤੀ ਨੂੰ ਯਾਦ ਆਇਆ ਕਿ ਇਹ ਉਹੋ ਉਸਦਾ ਤਿੰਨ ਕੁ ਸਾਲਾਂ ਦਾ ਬੱਚਾ ਹੀ ਹੈ, ਜਿਹੜਾ ਡੁੱਬ ਰਹੀ ਕਿਸ਼ਤੀ ਦੀ ਦੁਰਘਟਨਾ ਵਿਚ ਗੁੰਮ ਹੋ ਗਿਆ ਸੀ, ਅੱਜ ਤੋਂ ਬਾਰ੍ਹਾਂ ਸਾਲ ਪਹਿਲਾਂ। ਇਹੋ ਉਸ ਦਾ ਬੱਚਾ ਸੀ, ਜਿਸ ਨੂੰ ਉਸ ਨੇ ਖ਼ੁਸ਼ੀ ਖ਼ੁਸ਼ੀ ਅਪਣਾ ਲਿਆ ਤੇ ਘਰੇ ਲਿਆਂਦਾ। ਤੇ ਉਸ ਨੂੰ ਪਿਆਰ ਕਰਨ ਲੱਗਾ। ਜਾਣ ਲੈਣਾ ਤੇ ਪਿਆਰ ਕਰਨ ਦੀ ਪ੍ਰਕਿਰਿਆ ਇਕ ਦੂਜੇ ਨਾਲ ਸੰਬੰਧਿਤ ਹੈ। ਇਕ ਦੂਜੇ ਦਾ ਵਿਸਥਾਰ ਕਰਦਾ ਹੈ। ਭਗਤੀ ਵਿਚ ਗਿਆਨ, ਅਤੇ ਗਿਆਨ ਵਿਚ ਭਗਤੀ ਦਾ ਸਮਲਿਤ ਹੋਣਾ ਕੁਦਰਤੀ ਹੈ। ਬ੍ਰਹਮ ਗਿਆਨੀ ਨਾਲੋ ਨਾਲ ਈਸ਼ਵਰ ਦਾ ਵੀ ਭਗਤ ਹੁੰਦਾ ਹੈ। ਉਸ ਦੀਆਂ ਨਜ਼ਰਾਂ ਵਿਚ ਸਾਰੇ ਜੀਵ ਸਤਿਕਾਰ ਦੇ ਪਾਤਰ ਹਨ। ਉਸ ਲਈ ਭਾਂਤ ਭਾਂਤ ਦੇ ਬਹੁਰੂਪੀ ਈਸ਼ਵਰੀ ਜੀਵ ਹਨ। ਸਾਰੇ ਜੀਵਾਂ ਅੰਦਰ ਹਰ ਥਾਂ ਪ੍ਰਭੂ ਦੇ ਜੀਵਾਂ ਦਾ ਪਾਸਾਰ ਹੈ। ਉਸ ਨੂੰ ਇਸ ਗੱਲ ਉੱਪਰ ਕੋਈ ਅਫਸੋਸ ਨਹੀਂ ਹੁੰਦਾ ਕਿ ਉਸ ਨੂੰ ਕਿਸੇ ਢੰਗ ਨਾਲ ਕੋਈ ਨੁਕਸਾਨ ਪੁੱਜਾ ਹੈ। ਉਸ ਦੇ ਮਨ ਵਿਚ ਕਿਸੇ ਕਿਸਮ ਦੀ ਇੱਛਾ ਪੈਦਾ ਹੀ ਨਹੀਂ ਹੁੰਦੀ, ਕਿ ਅਜੇ ਤੱਕ ਉਸ ਨੇ ਇਹ ਵਸਤੂ ਪ੍ਰਾਪਤ ਨਹੀਂ ਕੀਤੀ। ਭਗਵਦ ਗੀਤਾ ਦੇ ਸੱਤਵੇਂ ਅਧਿਆਇ ਦੇ ਸਤਾਰਵੇਂ ਸ਼ਲੋਕ ਵਿਚ ਭਗਤੀ ਸੰਬੰਧੀ ਜੋ ਉਲੇਖ ਕੀਤਾ ਗਿਆ ਹੈ, ਉਸ ਦਾ ਹੋਰ ਵਿਸ਼ਲੇਸ਼ਣ ਏਥੇ ਫੇਰ ਕੀਤਾ ਗਿਆ ਹੈ।



18.55 **ਸ਼ਲੋਕ** :

*भज्-त्या माम् अभि-(ज्ञा) जा-ना-ति, यावान् य: च अस्-मि तद्-त्वत:।*
*तत: माम् तद्-त्वत: ज्ञा-त्वा, विश्-अ-ते तद्-अनन्तरम्॥*

*ਭਜੁਤ੍ਯਾ ਮਾਮ੍ ਅਭਿ (ਗ੍ਯਾ) ਜਾ ਨਾਤਿ, ਯਾਵਾਨ੍ ਯਹ ਚ ਅਸ੍ਮਿ ਤਦ੍ਤ੍ਵਤਹ।*
*ਤਤਹ ਮਾਮ੍ ਤਦ੍ ਤ੍ਵਤਹ ਗ੍ਯਾਤ੍ਵਾ, ਵਿਸ਼੍ਅਤੇ ਤਦ੍ ਅਨਨੰਤਰਮ੍॥*

**੦ ਸ਼ਬਦ ਅਰਥ** :- ਭਜੁਤ੍ਯਾ : ਉਪਾਸਨਾ ਰਾਹੀਂ। ਮਾਮ੍ : ਮੇਰਾ। ਅਭਿ ਗ੍ਯਾ ਜਾਨਾਤਿ : ਜਾਣਦਾ ਹੈ। ਯਾਵਾਨ੍ : ਕੀ। ਅਸ੍ਮਿ : ਮੈਂ ਹਾਂ। ਤਦ੍ਤ੍ਵਹ : ਸੱਚਾਈ ਅੰਦਰ। ਤਤਹ : ਤਦ। ਮਾਮ੍ : ਮੇਰਾ। ਤਦ੍ ਗ੍ਯਾਤ੍ਵਾ : ਜਾਣ ਚੁੱਕਾ। ਵਿਸ਼੍ਅਤੇ : ਦਾਖਲ ਹੋਣਾ। ਤਦ੍ : ਉਹ। ਅਨਨੰਤਰਮ੍ : ਪਿੱਛੋਂ।

**੦ ਸ਼ਲੋਕਾਰਥ** :- ਉਸ ਪਰਾ ਭਗਤੀ ਦੇ ਰਾਹੀਂ ਉਹ ਮੈਨੂੰ, ਮੈਂ ਜਿੰਨਾ ਵੀ ਹਾਂ ਤੇ ਜੋ ਵੀ ਹਾਂ, ਉਸੇ ਤੱਤਵ (ਸੱਚ) ਤੋਂ ਸਮਝ ਲੈਂਦਾ ਹੈ। ਫਿਰ ਮੈਨੂੰ ਇਸ ਤਰ੍ਹਾਂ (ਸੱਚ) ਤੱਤਵ ਤੋਂ ਜਾਣ ਕੇ ਤੱਤਕਾਲ ਹੀ ਮੇਰੇ ਅੰਦਰ ਪ੍ਰਵੇਸ਼ ਕਰ ਜਾਂਦਾ ਹੈ।

**ਪਦ-ਅਰਥ-ਵਿਸਥਾਰ** :- ੦ ਭਜੁਤ੍ਯਾ ਮਾਮ੍ ਅਭਿ (ਗ੍ਯਾ) ਜਾ-ਨਾ-ਤਿ - ਜਦ ਪਰਮਾਤਮਾ ਲਈ ਖਿੱਚ ਤੇ ਰਾਗ ਹੋ ਜਾਂਦਾ ਹੈ ਤਾਂ ਸਾਧਕ ਆਪ ਆਪਣਾ ਸਭ ਕੁੱਝ ਪਰਮਾਤਮਾ ਨੂੰ ਸਮੱਰਪਿਤ ਕਰ ਦਿੰਦਾ ਹੈ। ਉਸ ਤੱਤਵ ਤੋਂ ਅਭਿੰਨ ਹੋ ਜਾਂਦਾ ਹੈ। ਫਿਰ ਉਸ ਦਾ ਆਪਣਾ ਵੱਖਰਾ ਕੋਈ ਅਸਤਿੱਤਵ ਨਹੀਂ ਰਹਿੰਦਾ। ਉਸ ਦੇ ਸਾਰੇ ਅੰਦਰਲੇ ਅਹੰਕਾਰਮਈ ਭਾਵ ਖ਼ਤਮ ਹੋ ਜਾਂਦੇ ਹਨ। ਉਸਨੂੰ ਪ੍ਰੇਮਾ ਭਗਤੀ ਪ੍ਰਾਪਤ ਹੋ ਜਾਂਦੀ ਹੈ। ਜਿਸ ਨਾਲ ਉਸ ਨੂੰ ਪਰਮਾਤਮਾ ਦਾ ਬੋਧ ਹੋ ਜਾਂਦਾ ਹੈ। ੦ ਬ੍ਰਹਮ ਭੂਤ ਅਵੱਸਥਾ ਵਿਚ ਸੰਸਾਰ ਸੰਬੰਧਾਂ ਦਾ ਤਾਂ ਪੂਰੀ ਤਰ੍ਹਾਂ ਤਿਆਗ ਹੋ ਜਾਂਦਾ ਹੈ ਪਰ 'ਮੈਂ ਬ੍ਰਹਮ ਹਾਂ, ਸ਼ਾਂਤ ਹਾਂ, ਮੈਂ ਨਿਵਿਕਾਰ ਹਾਂ' ਆਦਿ ਭਾਵਾਂ ਦਾ ਅਹੰ: ਭਾਵ ਰਹਿ ਜਾਂਦਾ ਹੈ, ਜਿਸ ਕਾਰਣ ਪਰਾਧੀਨਤਾ ਰਹਿੰਦੀ ਹੈ। ਇਹ ਕੇਵਲ ਪਰਮਾਤਮਾ ਦੀ ਨਿਰੰਤਰ ਭਗਤੀ ਕੀਤਿਆਂ ਹੀ ਮਿਟ ਸਕਦਾ ਹੈ। ੦ ਯਾਵਾਨ੍ = ਨਿਰਗੁਣ ਤੇ ਸਗੁਣ ਦੇ ਸਿਵਾਏ ਰਾਮ ਕ੍ਰਿਸ਼ਨ, ਸ਼ਿਵ, ਗਣੇਸ਼, ਸ਼ਕਤੀ, ਸੂਰ੍ਯ ਆਦਿ ਅਨੇਕ ਰੂਪਾਂ ਵਿਚ ਪ੍ਰਗਟ ਹੋ ਕੇ ਪਰਮਾਤਮਾ ਲੀਲ੍ਹਾ ਕਰਦੇ ਹਨ, ਉਨ੍ਹਾਂ ਨੂੰ ਜਾਣ ਲੈਣਾ - 'ਇਹੋ ਪਰਾਭਗਤੀ ਹੈ, ਜਿਸ ਤੋਂ ਯਾਵਾਨ੍ ਅਰਥਾਤ ਸਮਗ੍ਰ ਰੂਪ ਨੂੰ ਜਾਣਨਾ ਹੈ। ੦ ਯਹ ਚ,ਅਸ੍ਮਿ ਤਦ੍ ਤ੍ਵਤਹ =

ਇਹੋ ਪਰਮਾਤਮਾ ਅਨੇਕਾਂ ਰੂਪਾਂ ਵਿਚ, ਅਨੇਕਾਂ ਸ਼ਕਲਾਂ ਸੂਰਤਾਂ ਵਿਚ, ਅਨੇਕ ਸ਼ਕਤੀਆਂ ਸਮੇਤ, ਅਨੇਕਾਂ ਕੰਮ ਕਰਨ ਵਾਸਤੇ, ਵਾਰ ਵਾਰ ਪ੍ਰਗਟ ਹੁੰਦੇ ਹਨ ਤੇ ਉਹੋ ਹੀ ਪਰਮਾਤਮਾ ਅਨੇਕ ਸੰਪਰਦਾਵਾਂ ਵਿਚ ਆਪਣੀ ਆਪਣੀ ਭਾਵਨਾ ਦੇ ਅਨੁਸਾਰ, ਅਨੇਕਾਂ ਇਸ਼ਟ ਰੂਪਾਂ ਵਿਚ ਕਹੇ ਜਾਂਦੇ ਹਨ। ਅਸਲ ਵਿਚ ਪਰਮਾਤਮਾ ਇੱਕ ਹੈ। 'ਇਸ ਪ੍ਰਕਾਰ, ਮੈਂ ਜੋ ਹਾਂ, – ਇਸ ਤੱਤਵ ਨੂੰ ਜਾਣ ਲੈਣਾ ਹੈ।" ੦ ਤਤਹ ਮਾਮ੍ ਤਦ੍ਤ੍ਵਤਹ ਗ੍ਯ੍ਾ ਤ੍ਵਾ, ਵਿਸ਼੍ ਅਤੇ ਤਦ੍ ਅਨੰਨ੍ਤਰ੍ਮ = ਅਜਿਹਾ ਮੈਨੂੰ ਤੱਤਵ ਤੋਂ ਜਾਣ ਕੇ, ਤਤਕਾਲ ਮੇਰੇ ਵਿਚ ਪ੍ਰਵੇਸ਼ ਕਰਕੇ ਇਕਮਿਕ ਹੋ ਜਾਂਦਾ ਹੈ। ਮੇਰੇ ਨਾਲ ਜੋ ਭਿੰਨਤਾ ਦੇ ਭਾਵ ਸਨ, ਉਹ ਮਿਟ ਜਾਂਦੇ ਹਨ। ੦ ਤੱਤਵ ਤੋਂ ਜਾਣਨ ਨਾਲ, ਉਸ ਵਿਚ ਅਨਜਾਨਪਨਾ ਸੀ, ਉਹ ਪੂਰੀ ਤਰ੍ਹਾਂ ਮਿਟ ਜਾਂਦਾ ਹੈ ਤੇ ਉਹ ਉਸ ਤੱਤਵ ਵਿਚ ਸ਼ਾਮਲ ਹੋ ਜਾਂਦਾ ਹੈ। ਇਹ ਪੂਰਣਤਾ ਹੈ, ਏਸੇ ਵਿਚ ਮਨੁੱਖ ਦੀ ਸਾਰਥਿਕਤਾ ਹੈ।

**ਵਿਆਖਿਆ** :– ਪਿਆਰ ਰਾਹੀਂ ਉਥੇ ਪੁੱਜਿਆ ਜਾ ਸਕਦਾ ਹੈ, ਜਿੱਥੇ ਪੁੱਜਣਾ ਅਸੰਭਵ ਲੱਗਦਾ ਹੈ। ਹਰ ਅਸੰਭਵ ਲਈ ਪਹੁੰਚ, ਕੇਵਲ ਮੁਹੱਬਤ ਰਾਹੀਂ ਸੰਭਵ ਹੈ। ਸੱਚੇ ਪ੍ਰੇਮੀ ਲਈ ਨਾ ਜਾਣਿਆ ਤੇ ਨਾ ਜਾਣਨ ਯੋਗ ਵੀ ਜਾਣਨ ਯੋਗ ਬਣ ਜਾਂਦਾ ਹੈ। ਬੀਮਾਰੀ ਦੀ ਅਸਲ ਪਹਿਚਾਨ ਕਰਨ ਤੋਂ ਇਲਾਵਾ ਡਾਕਟਰ ਮਰੀਜ਼ ਨਾਲ ਪਿਆਰ ਵੀ ਕਰਦਾ ਹੈ, ਜਿਸ ਦੁੱਖ ਨਾਲ ਉਹ ਦੁਖੀ ਹੋ ਰਿਹਾ ਹੁੰਦਾ ਹੈ, ਉਸ ਨੂੰ ਆਪਣਾ ਸਮਝ ਕੇ ਅਨੁਭਵ ਵੀ ਕਰਦਾ ਹੈ। ਉਸ ਦੀ ਰੋਗ ਸੰਬੰਧੀ ਜਾਂਚ ਪੜਤਾਲ ਵੀ ਉਪਯੋਗੀ ਤੇ ਇਲਾਜ ਵੀ ਬਹੁਤ ਵਧੀਆ ਹੋ ਸਕਦਾ ਹੈ ਪਰ ਜੋ ਪਿਆਰ ਮੋਹ ਨਾਲ ਜਾਣਿਆ ਜਾ ਸਕਦਾ ਹੈ, ਉਹੋ ਹੀ ਅਸਲ ਗਿਆਨ ਹੈ ਤੇ ਜੋ ਪਿਆਰ ਰਾਹੀਂ ਕੀਤਾ ਜਾਂਦਾ ਹੈ, ਉਹੋ ਹੀ ਅਸਲ ਸੇਵਾ ਹੈ। ਭਗਤ, ਈਸ਼ਵਰ ਨੂੰ ਏਸੇ ਲਈ ਵਧੇਰੇ ਜਾਣ ਲੈਣ ਦੇ ਸਮਰੱਥ ਹੁੰਦਾ ਹੈ, ਕਿਉਂਕਿ ਉਹ (ਭਗਤ) ਉਸ (ਪ੍ਰਭੂ) ਨੂੰ ਪਿਆਰ ਦੀ ਨਜ਼ਰ ਨਾਲ ਵੇਖਦਾ ਹੈ। ਜਿੰਨਾ ਉਹ ਵਧੇਰੇ ਪ੍ਰਭੂ ਨੂੰ ਸਮਝਦਾ ਹੈ, ਉੱਨਾ ਹੀ ਵਧੇਰੇ ਉਹ ਉਸ ਨੂੰ ਪਿਆਰਦਾ ਹੈ। ਜਿਵੇਂ ਪੰਛੀ ਲਈ ਦੋ ਫੰਗਾਂ (ਪਰਾਂ) ਦੀ ਮਹੱਤਤਾ ਹੈ, ਏਸੇ ਤਰ੍ਹਾਂ ਹੀ ਭਗਤ ਲਈ ਅਥਵਾ ਸਾਧਕ ਲਈ, ਭਗਤੀ ਤੇ ਗਿਆਨ ਦੀ ਲੋੜ ਹੈ। ਉਹ ਇਹ ਵੀ ਸਮਝ ਲੈਂਦਾ ਹੈ ਕਿ ਪ੍ਰਭੂ ਸਗੁਣ ਬ੍ਰਹਮ ਵੀ ਹੈ ਅਤੇ ਨਿਰਗੁਣ ਬ੍ਰਹਮ ਵੀ ਹੈ। ਸਾਰੀ ਸ੍ਰਿਸ਼ਟੀ ਤੇ ਜੀਵ ਪ੍ਰਭੂ ਦੀ ਦੇਣ ਹਨ। ਪ੍ਰਭੂ ਨਾਲ ਆਪਣੇ ਰਿਸ਼ਤੇ ਸੰਬੰਧੀ ਜਾਣ ਕੇ ਹੀ, ਉਹ ਆਪਣਾ ਸਭ ਕੁੱਝ ਪ੍ਰਭੂ ਨੂੰ ਸਮੱਰਪਿਤ ਕਰ ਦਿੰਦਾ ਹੈ। ਪ੍ਰਭੂ ਉਸ ਨੂੰ ਆਪਣਾ ਆਪ ਸਮਝ ਕੇ ਸਵੀਕਾਰ ਕਰ ਲੈਂਦਾ ਹੈ। ਬ੍ਰਹਮ ਨੂੰ ਜਾਣਨ ਵਾਲਾ ਹੀ ਆਪ ਬ੍ਰਹਮ ਬਣ ਜਾਂਦਾ ਹੈ। ੦ ਸ਼੍ਰੀ ਰਾਮ ਕ੍ਰਿਸ਼ਨ ੦ "ਜੀਵਾਤਮਾ ਦਾ ਪਰਮਾਤਮਾ ਵਿਚ ਲੀਨ ਹੋ ਜਾਣਾ ਸੰਭਵ ਹੈ, ਫਿਰ ਉਹ ਕਹਿ ਸਕਦਾ ਹੈ, "ਮੈਂ ਤੇ ਮੇਰਾ ਪ੍ਰਭੂ ਇੱਕ ਹਨ" ਇਕ ਮਾਲਕ ਦਾ ਵਫ਼ਾਦਾਰ ਨੌਕਰ, ਨਿਰੰਤਰ ਸਮੇਂ ਪਿੱਛੋਂ, ਪਰਿਵਾਰ ਦੇ ਮੈਂਬਰ ਵਾਂਗ ਸਮਝਿਆ ਜਾ ਸਕਦਾ ਹੈ। ਉਸ ਦੀ ਈਮਾਨਦਾਰੀ ਨਾਲ ਕੀਤੀ ਸੇਵਾ ਤੋਂ ਖੁਸ਼ ਹੋ ਕੇ ਮਾਲਕ ਉਸ ਨੂੰ ਆਪਣੇ ਸਥਾਨ 'ਤੇ ਵੀ ਬੈਠਾ ਸਕਦਾ ਹੈ ਤੇ ਉਸ ਨੂੰ ਅਖ਼ਤਿਆਰ ਦੇ ਸਕਦਾ ਹੈ ਕਿ ਉਹ ਸਾਰੇ ਘਰੇਲੂ ਪਰਿਵਾਰਕ ਜ਼ਰੂਰੀ ਕੰਮ ਆਪ ਕਰ ਲਿਆ ਕਰੇ। ਪਰ ਇਸ ਤਰ੍ਹਾਂ ਸਥਾਪਿਤ ਕੀਤਾ ਵਿਅਕਤੀ ਐਡੇ ਉੱਚੇ ਰੁੱਤਬੇ ਦੀ ਪੇਸ਼ਕਾਰੀ ਨੂੰ ਆਪਣੀ ਜ਼ਮੀਰ ਦੇ ਕਹੇ ਤੇ ਠੁਕਰਾ ਦਿੰਦਾ ਹੈ। ਪਰ ਮਾਲਕ ਫੇਰ ਵੀ ਇਹ ਰੁਤਬਾ ਗ੍ਰਹਿਣ ਕਰਨ ਲਈ ਜ਼ੋਰ ਦਿੰਦਾ ਰਹਿੰਦਾ ਹੈ। ਏਸੇ ਪਰਕਰਣ ਵਿਚ ਅਸੀਂ ਕਹਿ ਸਕਦੇ ਹਾਂ ਕਿ ਈਸ਼ਵਰ ਆਪਣੇ ਹੀ ਭਗਤ ਨੂੰ ਆਪਣਾ ਹੀ ਸਮਝਦੇ ਹਨ। ਪਹਿਲਾਂ ਤਾਂ ਪ੍ਰਭੂ ਆਪਣੇ ਗੁਣ ਵਿਸ਼ੇਸ਼ਤਾ ਸ਼ੋਭਾ ਦਾ ਪ੍ਰਗਟਾਵਾ ਭਗਤ ਲਈ ਕਰਦਾ ਹੈ, ਫੇਰ ਉਸ ਨੂੰ ਆਪਣੇ ਵਿਚ ਹੀ ਮਿਲਾ ਲੈਂਦਾ ਹੈ।"



18.56 **ਸ਼ਲੋਕ** :

*सर्व-कर्माणि अपि सदा, कुर्वाण: मद्-वि-अप-आ-श्रय: । मद्-प्र-सादात् अव-आप्-नोति, शाश्वतम् पदम् अ-वि-अयम् ॥*

*ਸਰ੍ਵ ਕਰ੍ਮਾਣਿ ਆਪਿ ਸਦਾ, ਕੁਰ੍ਵਾਣਹ ਮਦ੍ਵਿਅਪ ਆਕਸ਼੍ਯਹ।*

*ਮਦ੍ ਪ੍ਰਸਾਦਾਤ੍ ਅਵ ਆਪ੍ ਨੋਤਿ, ਸ਼ਕਸ਼੍ਵ੍ਤਮ੍ ਪਦਮ੍ ਅਵਿਯ੍ਮ॥*

**੦ ਸ਼ਬਦ ਅਰਥ** :– ਸਰ੍ਵ ਕਰ੍ਮਾਣਿ : ਸਾਰੇਕਾਰਜ। ਆਪਿ ਸਦਾ : ਭੀ ਹਮੇਸ਼ਾ। ਕੁਰ੍ਵਾਣਹ : ਕਰਦਿਆਂ। ਮਦ੍ਵਿਅਪ ਆਸ਼੍ਯਹ : ਮੇਰੇ ਵਿਚ ਸ਼ਰਨ ਲੈਂਦਿਆਂ। ਮਦ੍ਪ੍ਰਸਾਦਾਤ੍ : ਮੇਰੀ ਸ਼ੋਭਾ ਰਾਹੀਂ, ਮੇਰੀ ਮਿਹਰ ਦੀ ਨਜ਼ਰ ਰਾਹੀਂ। ਅਵਆਪ੍ਨੋਤਿ : ਪ੍ਰਾਪਤ ਕਰਦਾ ਹੈ। ਸ਼ਾਸ਼੍ਵ੍ਤਮ੍ : ਹਮੇਸ਼ਾ ਰਹਿਣ ਵਾਲਾ, ਸਦੀਵੀ। ਪਦਮ੍ : ਨਿਵਾਸ ਸਥਾਨ। ਅਵਿਯਯਮ੍ : ਜੋ ਨਾਸ਼ ਨਾ ਹੋਵੇ।

**੦ ਸ਼ਲੋਕਾਰਥ** :– ਸਦਾ ਸਮੱਸਤ ਕਰਮਾਂ ਨੂੰ ਕਰਦਾ ਹੋਇਆ ਭੀ ਮੇਰਾ ਆਸਰਾ ਲੈਣ ਵਾਲਾ (ਭਗਤ) ਮੇਰੇ ਅਨੁਗ੍ਰਹ (ਮੇਰੀ ਮਿਹਰ ਦੀ ਨਜ਼ਰ ਰਾਹੀਂ) ਉਹ ਸਦੀਵੀ ਅਨਾਸ਼ਵਾਨ (ਨਿਵਾਸ ਸਥਾਨ) ਪਦ ਨੂੰ ਪ੍ਰਾਪਤ ਕਰ ਲੈਂਦਾ ਹੈ।

**ਪਦ-ਅਰਥ-ਵਿਸਥਾਰ** :– ੦ ਸਰ੍ਵ ਕਰ੍ਮਣਿ ਅਪਿ ਸਦਾ, ਕੁਰ੍ਵਾਣਹ = ਏਥੇ, 'ਕਰਮਣਿ ਪਦ ਦੇ ਨਾਲ 'ਸਰ੍ਵ' ਤੇ ਕੁਰ੍ਵਾਣਹ ਪਦ ਦੇ ਨਾਲ 'ਸਦਾ' ਪਦ ਦੇਣ ਦਾ ਭਾਵਾਰਥ ਇਹ ਹੈ ਕਿ ਜਿਸ ਧਿਆਨ ਪਰਾਯਣ ਸ਼ਾਂਖਯੋਗੀ ਨੇ ਸਰੀਰ ਵਾਣੀ ਤੇ ਮਨ ਦਾ ਸੰਜਮ ਕਰ ਲਿਆ ਹੈ, ਜਿਸ ਨਾਲ ਸਰੀਰ ਆਦਿ ਦੀਆਂ ਕਿਰਿਆਵਾਂ ਨੂੰ ਕਾਬੂ ਰੱਖਿਆ ਜਾ ਸਕਦਾ ਹੈ ਤੇ ਏਕਾਂਤ ਵਿਚ ਰਹਿਕੇ ਸਦਾ ਧਿਆਨ ਵਿਚ ਲੱਗਿਆ ਰਹਿੰਦਾ ਹੈ, ਉਸ ਨੂੰ, ਜਿਸ ਪਦ ਦੀ ਪ੍ਰਾਪਤੀ ਹੁੰਦੀ ਹੈ, ਉਸ ਪਦ ਨੂੰ ਲੌਕਿਕ ਪਾਰ-ਲੌਕਿਕ ਸਮਾਜਿਕ ਸਰੀਰਕ ਆਦਿ ਸੰਪੂਰਣ ਕਰਤੱਵ ਕਰਮਾਂ ਨੂੰ ਹਮੇਸ਼ਾ ਕਰਦੇ ਹੋਏ ਭੀ ਮੇਰਾ ਆਸਰਾ ਲੈਣ ਵਾਲਾ ਭਗਤ ਮੇਰੀ ਕਿਰਪਾ ਨਾਲ ਪ੍ਰਾਪਤ ਕਰ ਲੈਂਦਾ ਹੈ। ਹਰੇਕ ਵਿਅਕਤੀ ਏਕਾਂਤ ਵਿਚ ਰਹਿ ਕੇ, ਸਾਧਨਾ ਭਜਨ ਕਰਕੇ, ਆਪਣਾ ਕਲਿਆਣ ਕਰਵਾ ਸਕਦਾ ਹੈ। ਪਰ ਇਹ ਗੱਲ ਸਮਝ ਵਿਚ ਨਹੀਂ ਆਉਂਦੀ, ਕਿ ਜੋ ਸਦਾ ਮਸ਼ੀਨ ਵਾਂਗ ਸੰਸਾਰ ਦੇ ਸਾਰੇ ਕੰਮ ਕਰਦਾ ਹੈ, ਉਸ ਦਾ ਕਲਿਆਣ ਕਿਵੇਂ ਹੋ ਸਕਦਾ ਹੈ ? ਇੰਜ, ਸਾਰੇ ਲੋਕ ਹੀ ਕਰਮ ਕਰਦੇ ਹਨ। ਸਾਰਿਆਂ ਦਾ ਕਲਿਆਣ ਹੁੰਦਾ ਦਿਖਾਈ ਨਹੀਂ ਦਿੰਦਾ। ਸ਼ਾਸਤ੍ਰ ਵੀ ਅਜਿਹਾ ਕਹਿੰਦਾ ਨਹੀਂ, ਇਸ ਦੇ ਉੱਤਰ ਵਿਚ ਭਗਵਾਨ ਕਹਿੰਦੇ ਹਨ "ਮਦ੍ਪ੍ਰਸਾਦਾਤ੍" ਭਾਵ ਇਹ ਕਿ ਜਿਸ ਨੇ ਕੇਵਲ ਮੇਰਾ ਹੀ ਆਸਰਾ ਲਿਆ ਹੈ, ਉਸ ਦਾ ਕਲਿਆਣ ਮੇਰੀ ਕਿਰਪਾ ਨਾਲ ਹੋ ਜਾਵੇਗਾ, ਕੌਣ ਹੈ ਰੋਕਣ ਵਾਲਾ ? ੦ ਮਦ੍ਵਿਅਪ ਆਕ੍ਸ਼੍ਯਹ = ਕਰਮਾਂ ਦਾ ਤੇ ਕਰਮਾਂ ਦੇ ਫਲ ਦਾ, ਕਰਮਾਂ ਦੇ ਪੂਰਾ ਹੋਣ, ਅਥਵਾ ਨਾ ਹੋਣ ਦਾ, ਕਿਸੇ ਘਟਨਾ, ਹਾਲਾਤ, ਵਸਤੂ, ਵਿਅਕਤੀ ਆਦਿ ਦਾ ਆਸਰਾ ਨਾ ਹੋਵੇ। ਕੇਵਲ ਮੇਰਾ ਹੀ ਆਸਰਾ ਹੋਵੇ, ਜੋ ਮੇਰਾ ਬਣ ਜਾਂਦਾ ਹੈ, ਆਪਣਾ ਸੁਤੰਤਰ ਕੁੱਝ ਨਹੀਂ ਸਮਝਦਾ, ਕਿਸੇ ਵਸਤੂ ਨੂੰ ਆਪਣੀ ਨਹੀਂ ਮੰਨਦਾ, ਪੂਰੀ ਤਰ੍ਹਾਂ ਮੇਰੇ ਉੱਪਰ ਨਿਰਭਰ ਹੈ। ਅਜਿਹੇ ਭਗਤ ਨੂੰ ਆਪਣੇ ਕਲਿਆਣ ਲਈ ਕੁੱਝ ਨਹੀਂ ਕਰਨਾ ਪੈਂਦਾ। ਉਸ ਦਾ ਕਲਿਆਣ ਮੈਂ ਹੀ ਕਰ ਦਿੰਦਾ ਹਾਂ (12.07) ਉਸ ਨੂੰ ਆਪਣੇ ਜੀਵਨ ਨਿਰਬਾਹ ਲਈ ਸਾਧਨਾਂ ਦੀ ਘਾਟ ਨਹੀਂ ਰਹਿੰਦੀ। ਸਾਰਿਆਂ ਦੀ ਪੂਰਤੀ ਮੈਂ ਹੀ ਕਰਦਾ ਹਾਂ। (9.22) ਇਹ ਮੇਰਾ ਸਦਾ ਲਈ ਹੀ ਵਿਧਾਨ ਹੈ, ਨਿਯਮ ਹੈ। ਜੋ ਵੀ ਪੂਰੀ ਤਰ੍ਹਾਂ ਸ਼ਰਣ ਆ ਕੇ ਮੇਰਾ ਬਣ ਜਾਂਦਾ ਹੈ, ਮੈਂ ਉਸ ਦਾ ਹੀ ਬਣ ਜਾਂਦਾ ਹੈ। (9-30-32) ੦ ਅਵ੍ਆਪ ਨੋਤਿ, ਸ਼ਕਸ਼੍ਵਤਮ੍ ਪਦਮ੍ ਅਵਿਅਯਮ੍ :- ਸਵੱਤਹ ਸਿੱਧ ਪਰਮ ਪਦ ਦੀ ਪ੍ਰਾਪਤੀ ਆਪਣੇ ਕਰਮਾਂ ਨਾਲ, ਆਪਣੇ ਪੁਰਸ਼ਾਰਥ ਨਾਲ, ਆਪਣੇ ਸਾਧਨ ਤੋਂ ਨਹੀਂ ਹੁੰਦੀ। ਇਹ ਤਾਂ ਕੇਵਲ ਭਗਵਾਨ ਦੀ ਕਿਰਪਾ ਨਾਲ ਹੀ ਹੁੰਦੀ ਹੈ। ਸ਼ਾਸ਼ਵਤ੍ ਅਵ੍ਯਯਪਦ ਸਰਵ-ਉਤਕ੍ਰਿਸ਼ਟ ਹੈ। ਉਸੇ ਪਰਮ ਪਦ ਨੂੰ ਭਗਤੀ ਮਾਰਗ ਵਿਚ ਪਰਮਧਾਮ, ਸਤਯ ਲੋਕ, ਬੈਕੁੰਠੇ ਲੋਕ, ਗੋਲੋਕ, ਸਾਕੇਤ ਲੋਕ, ਮੁਕਤੀ, ਸਰੂਪ ਸਥਿਤੀ ਆਦਿ ਕਹਿੰਦੇ ਹਨ। ਇਹ ਪਰਮ ਪਦ ਇੱਕ

ਹੁੰਦੇ ਹੋਏ ਵੀ ਮਾਰਗ ਤੇ ਉਪਾਸ਼ਨਾਵਾਂ ਦਾ ਭੇਦ ਹੋਣ ਨਾਲ ਉਪਾਸਕਾਂ ਦੀ ਦ੍ਰਿਸ਼ਟੀ ਵਿਚ ਭਿੰਨ ਭਿੰਨ ਕਿਹਾ ਜਾਂਦਾ ਹੈ। (7.21 ਤੇ 14.27)। ਭਗਵਾਨ ਦਾ ਚਿੰਨ-ਮਈ ਲੋਕ ਇਕ ਦੇਸ਼ ਵਿਦੇਸ਼ ਵਿਚ ਹੁੰਦੇ ਵੀ ਸਭ ਜਗ੍ਹ ਵਿਆਪਕ ਰੂਪ ਤੋਂ ਪਰਿਪੂਰਣ ਹੈ। ਜਿੱਥੇ ਭਗਵਾਨ ਹੈ, ਉਥੇ ਹੀ ਉਨ੍ਹਾਂ ਦਾ ਲੋਕ ਹੈ। ਕਿਉਂਕਿ ਭਗਵਾਨ ਤੇ ਉਨ੍ਹਾਂ ਦਾ ਲੋਕ ਤੱਤਵ ਤੋਂ ਇਕ ਹੈ। ਭਗਵਾਨ ਪੂਰੀ ਤਰ੍ਹਾਂ ਵਿਰਾਜਮਾਨ ਹੈ ਤੇ ਉਨ੍ਹਾਂ ਦਾ ਲੋਕ ਵੀ ਪੂਰੀ ਤਰ੍ਹਾਂ ਵਿਰਾਜਮਾਨ ਹੈ। ਸਰਬ-ਵਿਆਪਕ ਹੈ। ਜਦ ਭਗਤ ਦੀ ਹੋਰ ਨਿਸ਼ਠਾ ਸਿੱਧ ਹੋ ਜਾਂਦੀ ਹੈ ਤਾਂ ਪਰਿਛਿੰਨਤਾ ਦਾ ਅਤਿਅੰਤ ਅਭਾਵ ਹੋ ਜਾਂਦਾ ਹੈ। ਅਰਥਾਤ ਉਸ ਨੂੰ ਜਿਉਂਦੇ ਜੀ ਉਸ ਲੋਕ ਦੀਆਂ ਦਿੱਵਯ ਲੀਲਾਵਾਂ ਦਾ ਅਨੁਭਵ ਹੋਣ ਲੱਗਦਾ ਹੈ।

**ਵਿਆਖਿਆ** :- ਸਰਬੋਤਮ ਅਵੱਸਥਾ ਵਿਚ ਗਿਆਨ ਅਤੇ ਭਗਤੀ ਸਾਮਾਨ ਹਨ। ਗਿਆਨ ਤੇ ਕਰਮ ਆਪਣੇ ਸਿਖ਼ਰ 'ਤੇ ਪੁੱਜ ਕੇ ਵੀ ਇਕੋ ਹਨ। ਜੋ ਸਾਧਕ ਸਤਿਗੁਣਾਂ ਵਿਚ ਸਥਾਪਿਤ ਹੋ ਜਾਂਦਾ ਹੈ, ਉਹ ਕਰਮ ਦਾ ਤਿਆਗ ਨਹੀਂ ਕਰਦਾ। ਉਹ ਤਾਂ ਆਪਣੀ ਦਲਾਲੀ ਦਾ ਹੀ ਅੰਤ ਕਰਦਾ ਹੈ। ਆਪਣੀ ਦਲਾਲੀ ਦਾ ਮੁੱਕ ਮੁਕਾ ਕਰਕੇ ਉਹ ਆਪਣੇ ਜੀਵਤਵ ਦਾ ਵੀ ਤਿਆਗ ਕਰ ਦਿੰਦਾ ਹੈ। ਜੋ ਦਲਾਲੀ ਦਾ ਅੰਤ ਕਰਦਾ ਹੈ, ਤੇਜ਼ ਗਤੀਵਿਧੀਆਂ ਉਸ ਵਿਚ ਕੋਈ ਥਕਾਵਟ ਪੈਦਾ ਨਹੀਂ ਕਰਦੀਆਂ। ਇਹ ਭਾਵਨਾ ਕਿ ਮੈਂ ਹੀ ਕਰਤਾ ਹਾਂ, ਸੱਖਣਾਪਣ ਹੀ ਸਥਾਪਿਤ ਕਰਦੀ ਹੈ ਤੇ ਅੰਤ ਵਿਚ ਨਿਰਾਸ਼ਤਾ ਉਪਜਾਉਂਦੀ ਹੈ। ਆਪਣੇ ਵੱਲੋਂ ਕੀਤਾ ਗਿਆ ਤੁੱਛ ਜਿਹਾ ਯਤਨ ਉਸ ਦੇ ਅੰਦਾਜ਼ੇ ਅਨੁਸਾਰ ਬਹੁਤ ਵੱਡਾ ਜਾਪਦਾ ਹੈ। ਦਲਾਲੀ ਪ੍ਰਤਿ ਉਸ ਦਾ ਵਿਵਹਾਰ, ਉਸ ਦੀ ਅਦੁੱਤੀ ਭਾਵਨਾ ਲਈ ਜ਼ਿੰਮੇਵਾਰ ਹੈ। ਦੂਜੇ ਪਾਸੇ ਜੋ ਪ੍ਰਭੂ ਦੀ ਸੇਵਾ ਕਰਦਾ ਹੈ, ਉਸ ਸੰਬੰਧੀ ਸੋਚਦਾ ਹੈ, ਉਹ ਹੋਰ ਕੁੱਝ ਸੋਚਦਾ ਹੀ ਨਹੀਂ। ਆਪਣੇ ਸੰਬੰਧੀ ਵਿਚਾਰ ਤਾਂ ਬਿਲਕੁਲ ਅਲੋਪ ਹੀ ਹੋ ਜਾਂਦਾ ਹੈ। ਆਤਮ ਤਿਆਗ ਦੀ ਇਹ ਸਥਿਤੀ ਦਰਅਸਲ ਆਪਣੇ ਆਪ ਨੂੰ ਹਵਾਲੇ ਕਰਨ ਦੀ ਅਵੱਸਥਾ ਹੁੰਦੀ ਹੈ। ਦਰਿਆ ਉਸ ਸਮੇਂ ਤੱਕ ਆਪਣੀ ਪਹਿਚਾਣ ਬਣਾਈ ਰੱਖਦਾ ਹੈ, ਜਦ ਤੱਕ ਕਿ ਉਹ ਸਮੁੰਦਰ ਵਿਚ ਨਹੀਂ ਜਾ ਮਿਲਦਾ। ਉਸ ਦੀਆਂ ਆਪਣੀਆ ਗਤੀਵਿਧੀਆਂ ਵੀ ਹੁੰਦੀਆਂ ਹਨ। ਪਰ ਜਦੋਂ ਸਮੁੰਦਰ ਕੋਲ ਪੁੱਜਦਾ ਹੈ, ਤਾਂ ਦਰਿਆ ਦੀ ਆਪਣੀ ਪਹਿਚਾਣ ਹੀ ਖ਼ਤਮ ਹੋ ਜਾਂਦੀ ਹੈ। ਦਰਿਆ ਅੱਗੇ ਜਾ ਕੇ ਸਮੁੰਦਰ ਦੀ ਕਿਸੇ ਹੇਠਲੀ ਤਰੰਗ ਨਾਲ ਘਿਓ ਖਿਚੜੀ ਹੋ ਜਾਂਦਾ ਹੈ। ਇਹ ਗਤੀਵਿਧੀ ਹੁਣ ਦਰਿਆ ਦੀ ਨਹੀਂ ਆਖੀ ਜਾ ਸਕਦੀ, ਬਲਕਿ ਸਮੁੰਦਰ ਦੀ ਹੀ ਕਹੀ ਜਾ ਸਕਦੀ ਹੈ। ਇਹੋ ਸਾਧਕ ਦੀ ਅਵੱਸਥਾ ਹੈ। ਸਰੀਰਕ ਤੌਰ 'ਤੇ ਉਹ ਇਕ ਹਸਤੀ ਹੈ ਪਰ ਮਾਨਸਿਕ ਤੌਰ 'ਤੇ ਈਸ਼ਵਰ ਨਾਲ ਇਕਮਿਕ ਹੋ ਗਿਆ ਹੁੰਦਾ ਹੈ। ਇਸ ਕਿਰਿਆ ਦਾ ਤਰੀਕਾ ਭਿੰਨ ਭਿੰਨ ਹੋ ਸਕਦਾ ਹੈ। ਸੰਸਾਰ ਦੀ ਤਬਾਹੀ ਵਾਲ ਯੁੱਧ ਕਾਰਜ ਵੀ ਪ੍ਰਭੂ ਦੀ ਖੇਡ ਦਾ ਇਕ ਅੰਗ ਹੈ। ਜੋ ਪ੍ਰਭੂ ਦੇ ਹੱਥਾਂ ਵਿਚ ਇਕ ਖਿਡੌਣੇ ਵਜੋਂ ਆਪਣੇ ਆਪ ਨੂੰ ਸਮੱਰਪਿਤ ਕਰ ਚੁੱਕਾ ਹੈ, ਉਹ ਨਾ ਅਭਿਨੇਤਾ ਹੈ, ਨਾ ਦਲਾਲ ਹੈ, ਨਾ ਕਰਮਾਂ ਦੇ ਫਲ ਨੂੰ ਭੋਗਣ ਵਾਲਾ ਹੈ, ਜੋ ਵਸੀਲੇ ਵਜੋਂ ਕਾਰਜਸ਼ੀਲ ਹੈ। ਉਸ ਦੀ ਹਉਮੈ ਹਾਰ ਮੰਨਦੀ ਹੈ, ਇਸ ਦੇ ਬਦਲੇ ਵਿਚ ਬ੍ਰਹਮ ਜੋ ਪਵਿੱਤਰ ਚੇਤਨਾ ਹੈ, ਹੀ ਰਹਿੰਦਾ ਹੈ। ੦ ਸ਼੍ਰੀ ਰਾਮ ਕ੍ਰਿਸ਼ਨ ੦ 'ਕਰਮ ਵਿਚ ਹਮੇਸ਼ਾ ਰੁੱਝੇ ਰਹਿਣਾ, ਜੀਵਨ ਦੀ ਮੰਜ਼ਿਲ ਨਹੀਂ ਹੈ। ਇਹ ਤਾਂ ਪ੍ਰਭੂਤਵ ਦੀ ਪ੍ਰਾਪਤੀ ਦਾ ਇਕ ਸਾਧਨ ਹੈ। ਮੋਹ ਤੋਂ ਬਿਨਾਂ ਕੀਤਾ ਕਰਮ ਹੀ ਸਾਧਕ ਨੂੰ ਪ੍ਰਭੂਤਵ ਵੱਲ ਲੈ ਜਾਂਦਾ ਹੈ। ਸਾਧਨ ਨੂੰ ਮੰਤਵ ਸਮਝਣ ਦੀ ਗ਼ਲਤੀ ਨਾ ਕਰੋ। ਸ਼ਹਿਰ ਨੂੰ ਜਾਣ ਵਾਲੀ ਸੜਕ ਆਪਣੇ ਆਪ ਵਿਚ ਸ਼ਹਿਰ ਨਹੀਂ ਹੁੰਦਾ।'



18.57 **ਸ਼ਲੋਕ** :

*चेतसा सर्व-कर्माणि, मयि सम्-नि-अस्-य मद्-पर:। बुध्-ति-योगम् उप-आ-श्रि-त्-य, मद्-चित्त: सततम् भव॥*

*ਚੇਤਸਾ ਸਰ੍ਵ ਕਰ੍ਮਾਣਿ, ਮਯਿ ਸਮ੍ਨਿ ਅਸ੍ਯ ਮਦ੍ ਪਰਹ।*
*ਬੁੱਧ੍ਤਿ ਯੋਗਮ੍ ਉਪ ਆਸ਼੍ਰਿਤ੍ਯ, ਮਦ੍ ਚਿਤਹ ਸਤਤਮ੍ ਭਵ॥*

**੦ ਸ਼ਬਦ ਅਰਥ** :- ਚੇਤਸਾ : ਮਾਨਸਿਕ ਤੌਰ 'ਤੇ। ਸਰ੍ਵ ਕਰ੍ਮਾਣਿ : ਸਾਰੀਆਂ ਪ੍ਰਕ੍ਰਿਆਵਾਂ। ਮਯਿ : ਜਿਵੇਂ ਮੈਂ। ਸਮ੍ਨਿਅਸ੍ਯ : ਸੰਨਿਆਸ ਲੈਣਾ। ਮਦ੍ਪਰਹ : ਮੈਨੂੰ ਪ੍ਰਾਪਤ ਕਰਕੇ, ਸਭ ਤੋਂ ਵੱਡਾ ਮੰਤਵ ਪ੍ਰਾਪਤ ਕਰਨਾ। ਬੁਧ੍ਤਿ ਯੋਗਮ੍ : ਵਿਵੇਕ ਰੂਪ ਯੋਗ। ਉਪਾਸ਼੍ਰਿਤ੍ਯ : ਆਸਰਾ ਲੈਣਾ। ਮਦ੍ਚਿਤਹ : ਮਨ ਨਾਲ, ਜੋ ਮੇਰੇ ਵਿਚ ਲੱਗਦਾ ਹੈ। ਸਤਤਮਮ : ਹਮੇਸ਼ਾ। ਭਵ : ਹੋਣਾ।

**੦ ਸ਼ਲੋਕਾਰਥ** :- ਤੂ ਸਮੱਸਤ ਕਰਮਾਂ ਨੂੰ ਚਿੱਤ ਨਾਲ ਮੇਰੇ ਲਈ ਸਮਰਪਿੱਤ ਕਰਕੇ, ਮੇਰੇ ਪਰਾਯਣ ਹੋ ਕੇ ਬੁੱਧੀ ਯੋਗ ਦਾ ਆਸਰਾ ਲੈ ਕੇ, ਨਿਰੰਤਰ ਮੇਰੇ ਵਿਚ ਚਿੱਤ ਰੱਖਣ ਵਾਲਾ ਬਣ।

**ਪਦ-ਅਰਥ-ਵਿਸਥਾਰ** :- ੦ ਚੇਤਸਾ ਸਰ੍ਵਕਰ੍ਮਣਿ ਮਯਿ ਸਮ੍ਨਿ ਅਸ੍ਯ - ਸੰਪੂਰਣ ਕਰਮਾਂ ਨੂੰ ਚਿੱਤ ਤੋਂ ਮੇਰੇ ਅਰਪਨ ਕਰ ਦੇ। ੦ ਮਦ੍ - ਪਰਹ (ਮਤ੍ਪਰਹ) ਆਪਣੇ ਆਪ ਨੂੰ ਮੇਰੇ ਹਵਾਲੇ ਕਰ ਦੇ। ੦ ਬੁਧ੍ਤਿ ਯੋਗਮ੍ ਉਪ ਆਸ਼੍ਰਿਤ - ਯ = ਸਮਤਾ ਦਾ ਆਸਰਾ ਲੈ ਕੇ ਸੰਸਾਰ ਤੋਂ ਸੰਬੰਧ ਤੋੜਲੈ। ੦ ਚੇਤਸਾ - ਸਰ੍ਵ ਕਰ੍ਮਣਿ ਮਯਿ ਸਮ੍ ਨਿਅਸ੍ਯ - ਚਿੱਤ ਤੋਂ ਕਰਮਾਂ ਨੂੰ ਅਰਪਿਤ ਕਰਨ ਦਾ ਭਾਵਾਰਥ ਇਹ ਹੈ ਕਿ ਮਨੁੱਖ ਚਿੱਤ ਤੋਂ ਇਹ ਦ੍ਰਿੜਤਾ ਨਾਲ ਮੰਨ ਲਵੇ ਕਿ ਮਨ ਬੁੱਧੀ ਇੰਦ੍ਰੀਆਂ ਸਰੀਰ ਆਦਿ ਤੇ ਸੰਸਾਰ ਦੇ ਵਿਅਕਤੀ, ਪਦਾਰਥ, ਘਟਨਾ, ਹਾਲਾਤ ਆਦਿ ਸਾਰੇ ਭਗਵਾਨ ਦੇ ਹੀ ਹਨ। ਭਗਵਾਨ ਹੀ ਇਨ੍ਹਾਂ ਸਾਰਿਆਂ ਦੇ ਮਾਲਕ ਹਨ। ਕੋਈ ਵਸਤੂ ਕਿਸੇ ਦੀ ਵਿਅਕਤੀਗਤ ਨਹੀਂ ਹੈ। ਇਨ੍ਹਾਂ ਵਸਤੂਆਂ ਦੇ ਸਦਉਪਯੋਗ ਲਈ ਭਗਵਾਨ ਵਿਅਕਤੀਗਤ ਅਧਿਕਾਰ ਦਿੰਦੇ ਹਨ। ਇਸ ਦਿੱਤੇ ਹੋਏ ਅਧਿਕਾਰ ਨੂੰ ਵੀ ਭਗਵਾਨ ਦੇ ਅਰਪਣ ਕਰ ਦੇਣਾ ਹੈ। ੦ ਮਦ੍ਪਰਹ (ਮਤ੍ਪਰਹ) ਭਗਵਾਨ ਹੀ ਮੇਰੇ ਲਈ ਪਰਮ ਆਸਰਾ ਹਨ। ਉਨ੍ਹਾਂ ਤੋਂ ਬਿਨਾਂ ਮੇਰਾ ਕੁੱਝ ਨਹੀਂ ਹੈ। ਮੈਨੂੰ ਕੁੱਝ ਕਰਨ ਦੀ ਵੀ ਲੋੜ ਨਹੀਂ। ਪ੍ਰਾਪਤ ਵੀ ਕੁੱਝ ਨਹੀਂ ਕਰਨਾ। ਕਿਸੇ ਤੋਂ ਕੁੱਝ ਲੈਣਾ ਵੀ ਨਹੀਂ ਹੈ। ਅਜਿਹੇ ਅਨੰਯ-ਭਾਵ ਹੋ ਜਾਣਾ ਹੀ ਭਗਵਾਨ ਦੇ ਪਰਾਯਣ ਹੋਣਾ ਹੈ। ੦ ਬੁਧ੍ਤਿ ਯੋਗਮ੍ ਉਪ ਆਸ਼੍ਰਿਤ - ਯ - ਗੀਤਾ ਭਰ ਵਿਚ ਦੇਖਿਆ ਜਾਵੇ ਤਾਂ ਸਮਤਾ ਦੀ ਬਹੁਤ ਵੱਡੀ ਮਹਿਮਾ ਹੈ। ਮਨੁੱਖ ਵਿਚ ਇਕ ਸਮਤਾ ਆ ਗਈ ਹੈ ਤਾਂ ਉਹ ਗਿਆਨੀ ਧਿਆਨੀ ਵੀ ਹੈ, ਯੋਗੀ ਭਗਤ ਆਦਿ ਵੀ ਹੈ। ਜੇ ਉਸ ਵਿਚ ਸਮਤਾ ਨਹੀਂ ਆਈ ਤਾਂ ਚੰਗੇ ਚੰਗੇ ਲੱਛਣ ਹੋਣ 'ਤੇ ਭਗਵਾਨ ਉਸ ਨੂੰ ਪੂਰਣਤਾ ਨਹੀਂ ਮੰਨਦੇ। ਇਹ ਸਮਤਾ ਮਨੁੱਖ ਵਿਚ ਸੁਭਾਵਿਕ ਰਹਿੰਦੀ ਹੈ। ਕੇਵਲ ਆਉਣ ਵਾਲੇ ਹਾਲਾਤ ਦੇ ਨਾਲ ਮਿਲਕੇ, ਉਹ ਸੁਖੀ ਦੁਖੀ ਹੋ ਜਾਂਦਾ ਹੈ। ਇਸ ਲਈ ਉਨ੍ਹਾਂ ਤੋਂ ਮਨੁੱਖ ਸਾਵਧਾਨ ਰਹੇ ਕਿ ਆਉਣ ਜਾਣ ਵਾਲੇ ਹਾਲਾਤ ਨਾਲ ਮੈਂ ਨਹੀਂ ਹਾਂ। ਸੁੱਖ ਅਥਵਾ ਅਨੁਕੂਲ ਹਾਲਾਤ ਦੇ ਨਾਲ ਵੀ ਅਤੇ ਦੁੱਖ ਅਥਵਾ ਪ੍ਰਤਿਕੂਲ ਅਵੱਸਥਾ ਵਿਚ ਵੀ ਮੈਂ ਨਹੀਂ ਹਾਂ। ਸੁੱਖ ਆਏ ਦੁੱਖ ਆਏ ਤਾਂ ਵੀ ਮੈਂ ਹਾਂ, ਸੁੱਖ ਜਾਏ ਦੁੱਖ ਜਾਏ ਤਾਂ ਵੀ ਮੈਂ ਹਾਂ। ਸੁੱਖ ਦੁੱਖ ਵਿਚ, ਅਨੁਕੂਲ ਪ੍ਰਤਿਕੂਲ ਹਾਲਾਤ ਵਿਚ, ਲਾਭ ਹਾਨੀ ਸਮੇਂ ਮੈਂ ਹਮੇਸ਼ ਜਿਉਂ ਦਾ ਤਿਉਂ ਰਹਿੰਦਾ ਹਾਂ। ਆਪਣੇ ਆਪ ਵਿਚ ਸਥਿਤ ਰਹੇ, ਜਿਸ ਨਾਲ ਸੁੱਖ ਦੁੱਖ ਨਾਲ ਸਮਤਾ ਹੋ ਜਾਵੇਗੀ। ਇਹ ਸਮਤਾ ਭਗਵਾਨ ਨੂੰ ਸਮਝਣ ਨਾਲ ਆਉਂਦੀ ਹੈ। ੦ ਮਦ੍ਚਿੱਤਹ ਸਤਤਮ੍ ਭਵ - ਜਿਹੜਾ ਆਪਣੇ ਆਪ ਨੂੰ ਭਗਵਾਨ ਦੇ ਸਮੱਰਪਿਤ ਹੋ ਜਾਂਦਾ ਹੈ। ਜਿਸ 'ਤੇ ਭਗਵਾਨ ਦਾ ਅਧਿਕਾਰ ਹੋ ਜਾਂਦਾ ਹੈ। ਉਸ ਚਿੱਤ ਵਿਚ ਆਪ ਭਗਵਾਨ ਵਿਰਾਜਮਾਨ ਹੋ ਜਾਂਦੇ ਹਨ। ੦ ਮਦ੍ਚਿਤਹ ਦੇ ਨਾਲ ਸਤਤਮ੍ ਪਦ ਆਇਆ ਹੈ, ਜਿਸ ਦਾ ਅਰਥ ਹੈ ਕਿ ਨਿਰੰਤਰ ਮੇਰੇ ਵਿਚ (ਭਗਵਾਨ ਵਿਚ) ਚਿੱਤ ਵਾਲਾ ਹੋ ਜਾ। ਭਗਵਾਨ ਦਾ ਨਿਰੰਤਰ ਚਿੰਤਨ ਤਦ ਹੀ ਹੋਵੇਗਾ। 'ਮੈਂ ਕੇਵਲ ਭਗਵਾਨ ਦਾ ਹਾਂ' ਇਸ ਤਰ੍ਹਾਂ ਅਹੰਤਾ ਭਗਵਾਨ ਵਿਚ ਲੱਗ

ਜਾਣ ਨਾਲ ਚਿੱਤ, ਸੁਭਾਵਿਕ ਹੀ ਲੱਗ ਜਾਂਦਾ ਹੈ। ਜਿਵੇਂ ਸ਼ਿਸ਼ਯ ਬਣਨ 'ਤੇ 'ਮੈਂ ਗੁਰੂ ਦਾ ਹਾਂ' ਕਿਹਾ ਜਾਂਦਾ ਹੈ। ਸ਼ਰਧਾ ਪ੍ਰਗਟਾਈ ਜਾਂਦੀ ਹੈ। ੦ ਸੰਸਾਰ ਦੇ ਨਾਲ ਕਦੇ ਸੰਯੋਗ ਨਹੀਂ ਹੋ ਸਕਦਾ, ਉਸ ਨਾਲ ਤਾਂ ਸਦਾ ਹੀ ਵਿਯੋਗ ਹੁੰਦਾ ਰਹਿੰਦਾ ਹੈ। ੦ ਅੰਦਰ ਤੋਂ ਜੋ ਸੰਯੋਗ ਮੰਨਿਆ ਜਾਂਦਾ ਹੈ, ਉਹ ਬਾਹਰ ਤੋਂ ਵਿਯੋਗ ਹੈ। ਜੇ ਬਾਹਰ ਤੋਂ ਸੰਯੋਗ ਮੰਨਿਆ ਹੈ, ਤਾਂ ਅੰਦਰ ਤੋਂ ਵਿਯੋਗ ਹੈ। ਅਸਲ ਵਿਚ ਸੰਸਾਰ ਨਾਲ ਨਿਤ੍ਯ ਵਿਯੋਗ ਹੀ ਰਹਿੰਦਾ ਹੈ। ਮਨੁੱਖ ਕੇਵਲ ਭੁੱਲਕੇ ਸੰਸਾਰ ਨਾਲ ਸੰਯੋਗ ਮੰਨ ਲੈਂਦਾ ਹੈ।

**ਵਿਆਖਿਆ** :– ਚਿੱਤ ਨਾਲ ਦੇ ਅਰਥ ਹਨ, ਵਿਵੇਕ ਬੁੱਧੀ ਰਾਹੀਂ। ਬੁੱਧੀ ਯੋਗ ਦੇ ਅਰਥ – ਮੇਰੇ ਵਿਚ ਬੁੱਧੀ ਨੂੰ ਸਥਿਰ ਰੱਖਣ ਦੇ ਹਨ। ਸਰਕਾਰ ਦੀ ਸ਼ਕਤੀ ਦਾ ਅਧਿਕਾਰ ਉਸ ਵਿਅਕਤੀ ਨੂੰ ਹੀ ਪ੍ਰਾਪਤ ਹੁੰਦਾ ਹੈ ਜੋ ਇਸ ਵਿਚ ਉੱਚ-ਅਧਿਕਾਰੀ ਹੋਵੇ। ਜਦੋਂ ਉਹ ਆਪਣੇ ਫਰਜ਼ਾਂ ਦੀ ਪੂਰਤੀ, ਬੜੀ ਈਮਾਨਦਾਰੀ ਨਾਲ ਕਰਦਾ ਹੈ। ਤਾਂ ਉਸ ਨੂੰ ਹੋਰ ਅਧਿਕਾਰ 'ਤੇ ਜ਼ਿੰਮੇਵਾਰ ਦਾ ਬੋਝ ਪਾ ਦਿੱਤਾ ਜਾਂਦਾ ਹੈ। ਆਪਣੇ ਅਧਿਕਾਰਾਂ ਦੀ ਵਰਤੋਂ ਕਰਦਾ ਹੋਇਆ – ਉਹ ਆਪਣੇ ਆਪ ਸਰਕਾਰ ਦਾ ਇਕ ਜ਼ਰੂਰੀ ਅੰਗ ਸਮਝਦਾ ਹੈ, ਤੇ ਉਹ ਜਿਸ ਸ਼ਕਤੀ ਦੀ ਵਰਤੋਂ ਕਰਦਾ ਹੈ, ਦਰਅਸਲ ਉਹ ਪ੍ਰਬੰਧਕੀ ਹਕੂਮਤ ਦੀ ਸ਼ਕਤੀ ਹੁੰਦੀ ਹੈ। ਜਦੋਂ, ਉਹ ਇੰਜ ਕਰਦਾ ਹੈ ਤਾਂ ਉਹ ਸਰਕਾਰ ਅਤੇ ਆਪਣੇ ਰੁੱਤਬੇ ਦੇ ਪ੍ਰਸੰਗ ਵਿਚ ਆਪਣੇ ਆਪ ਨੂੰ ਬੁੱਧੀ ਯੋਗ ਦੇ ਸਮਰਪਿਤ ਸਮਝਦਾ ਹੈ। ਜੇ ਉਹ ਇਹ ਕਲਪਨਾ ਕਰਦਾ ਹੈ ਕਿ ਉਹ ਸਰਕਾਰੀ ਸ਼ਕਤੀ ਉਸ ਦੀ ਆਪਣੀ ਹੈ ਤਾਂ ਉਸ ਵਿਚ ਸਮਝ ਦੀ ਘਾਟ ਹੈ। ਇਸ ਦੇ ਐਨ ਅਨੁਕੂਲ ਜੀਵਾਤਮਾ ਨੂੰ ਆਪਣੇ ਸਵੈ ਦੇ ਤੇ ਉਸ ਦੇ ਪਰਮਾਤਮਾ ਨਾਲ ਸੰਬੰਧਾਂ ਦਾ ਗਿਆਨ ਹੁੰਦਾ ਹੈ, ਤਾਂ ਉਹ ਬੁੱਧੀ – ਯੋਗ ਦੀ ਪ੍ਰਾਪਤੀ ਕਰ ਲੈਂਦਾ ਹੈ। ਉਸ ਨੂੰ ਇਹ ਜਾਣਨ ਅਤੇ ਲੱਭਣ ਦੀ ਲੋੜ ਹੈ ਕਿ ਕੋਈ ਅਜਿਹੀ ਲੜੀ ਵੀ ਹੈ, ਜਿਸ ਵਿਚ 'ਮੈਂ' ਉਪਾਧੀ ਦੀ ਢੁਕਵੇਂ ਢੰਗ ਨਾਲ ਵਰਤੋਂ ਕੀਤੀ ਜਾ ਸਕਦੀ ਹੈ। ਇਸ ਪ੍ਰਸ਼ਨ ਦੇ ਨਾਲ ਸੰਬੰਧਿਤ ਅਗਲੀ ਪੜਤਾਲ ਇਹ ਹੈ ਕਿ ਕੋਈ ਅਜਿਹੀ ਵਸਤੂ ਵੀ ਹੈ ਜਿਸ ਲਈ ਅਸੀਂ ਪੱਕੇ ਤੌਰ 'ਤੇ ਕਹਿ ਸਕੀਏ ਕਿ ਇਹ 'ਮੇਰੀ' ਹੈ। ਤੀਜੇ ਆਦਮੀ ਦੇ ਠੀਕ ਅਸਲ ਕਰਮ ਕੀ ਹਨ ? ਇਨ੍ਹਾਂ ਦਾ ਵਿਸ਼ਲੇਸ਼ਣ ਕਰਨਾ ਚਾਹੀਦਾ ਹੈ। ਇਕ ਉਪਯੋਗੀ ਅਧਿਐਨ ਉਪਾਸਕ ਨੂੰ ਇਸ ਫੈਸਲੇ ਉੱਪਰ ਪੁੱਜਣ 'ਤੇ ਲੈ ਜਾਵੇਗਾ ਕਿ ਜੋ ਹਉਮੈ 'ਮੈਂ' ਦੇ ਰੂਪ ਵਿਚ ਹੈ ਤੇ ਜਦੋਂ ਉਸ ਕੋਲ ਮਾਲਕੀ ਦੇ ਅਧਿਕਾਰ ਆ ਜਾਂਦੇ ਹਨ ਤਾਂ 'ਮੇਰਾ – ਮੇਰੀ' ਦੇ ਰੂਪ ਵਿਚ ਪੱਕੇ ਤੌਰ 'ਤੇ ਕਹਿਣ ਦਾ ਅਧਿਕਾਰ ਮਿਲ ਜਾਂਦਾ ਹੈ। ਇਕ ਢੁੱਕਵੀਂ ਪੜਤਾਲ, ਉਪਾਸਕ ਨੂੰ ਇਸ ਫੈਸਲੇ 'ਤੇ ਲਿਜਾਂਦੀ ਹੈ ਕਿ ਹਉਮੈ – ਜੋ ਮੈਂ ਦਾ ਰੂਪ ਧਾਰਨ ਕਰਦੀ ਹੈ, ਤੇ ਮਾਲਕੀ ਦਾ ਅਧਿਕਾਰ ਪ੍ਰਾਪਤ ਕਰਕੇ ਮੇਰਾ/ਮੇਰੀ ਦੀ ਕਲਪਨਾ ਕਰਦੀ ਹੈ, ਉਹ ਇਹ ਕਿ ਜੀਵਾਤਮਾ ਦੇ ਕਰਮ ਦਾ ਸਾਧਨ ਬਣਦੀ ਹੈ। ਇਹ ਤਿੰਨ ਤੱਤ ਕੇਵਲ ਕਲਪਨਕ ਹੀ ਹਨ। ਇਸ ਵਿਚ ਕੋਈ ਵੀ ਅਸਲੀਅਤ ਨਹੀਂ ਕਿ ਜੀਵਾਤਮਾ ਵੱਲੋਂ ਜੀਵਤਮ ਲਈ ਕੋਈ ਉੱਤਰ ਦੇਣਾ ਹੈ। ਉਪਾਸਕ – ਜੋ ਬੁੱਧੀ ਯੋਗ ਵਿਚ ਲੀਨ ਹੈ, ਉਹ ਕੰਮ ਜੋ ਪ੍ਰਭੂ ਨੇ ਉਸ ਨੂੰ ਸੌਂਪਿਆ ਹੈ, ਉਸ ਨੂੰ ਈਮਾਨਦਾਰੀ ਨਾਲ ਨੇਪਰੇ ਚਾੜ੍ਹੇਗਾ। ਉਸ ਦੇ ਜ਼ਿੰਮੇ ਜੋ ਵੀ ਫਰਜ਼ ਲਗਾਏ ਗਏ ਹਨ, ਉਨ੍ਹਾਂ ਨੂੰ ਉਹ ਪੂਰੀ ਈਮਾਨਦਾਰੀ ਨਾਲ ਪੂਰਾ ਕਰੇਗਾ। ਮਾਨਸਿਕ ਤੌਰ 'ਤੇ ਉਹ ਇਹ ਸਵੀਕਾਰ ਕਰਦਾ ਹੈ ਕਿ ਉਸ ਦੇ ਰਾਹੀਂ ਜੋ ਕਰਮ ਸੰਪੰਨ ਹੁੰਦੇ ਹਨ, ਉਹ ਸਭ ਪ੍ਰਭੂ ਦੇ ਹਨ। ਉਸ ਦਾ ਕੰਮ ਨਾਲ ਕੋਈ ਵੀ ਨੇੜੇ ਦਾ ਸੰਬੰਧ ਨਹੀਂ ਹੋਵੇਗਾ। ਸਾਰੀ ਦੁਨੀਆਂ ਵਿਚ ਜੋ ਜੋ ਵੀ ਘਟਨਾਵਾਂ ਵਾਪਰਦੀਆਂ ਹਨ, ਉਹ ਅਸਲ ਵਿਚ ਪ੍ਰਭੂ ਦੀਆਂ ਹੀ ਹਨ। ਜੇ ਜੀਵਾਤਮਾ ਵੱਲੋਂ ਆਪਣੇ ਫਰਜ਼ਾਂ ਦੀ ਪੂਰਤੀ ਨਹੀਂ ਵੀ ਹੁੰਦੀ ਤਾਂ ਵੀ ਪ੍ਰਭੂ ਦੇ ਯੋਜਨਾ-ਬੱਧ ਕਾਰਜ ਅਤੇ ਉਦੇਸ਼ ਕਦੇ ਵੀ ਅਧੂਰੇ ਨਹੀਂ ਰਹਿੰਦੇ। ਸੰਨਿਆਸ ਅੰਦਰ ਕੋਈ ਨਿੱਜੀ ਵਿਅਕਤੀਗਤ ਫਿਕਰ ਨਹੀਂ ਹੁੰਦੇ, ਇਸ ਅਵੱਸਥਾ ਵਿਚ ਪ੍ਰਭੂ ਕਾਰਜ, ਪ੍ਰਭੂ ਦੇ ਸਮਝ ਕੇ ਹੀ ਸੰਪੰਨ ਕੀਤੇ ਜਾ ਸਕਦੇ ਹਨ। ਜੀਵਾਤਮਾ ਦੀ ਇਕੋ ਇਕ ਚਿੰਤਾ ਇਹ ਹੁੰਦੀ ਹੈ ਕਿ ਉਹ ਕਿਵੇਂ ਪਰਮਾਤਮਾ ਦੇ ਨਾਲ ਇਕ ਮਿਕ ਹੋ ਜਾਵੇ। ਇਸ ਉਦੇਸ਼ ਦੀ ਪ੍ਰਾਪਤੀ ਲਈ ਜ਼ਰੂਰੀ ਹੈ ਕਿ ਜੀਵਾਤਮਾ ਨੂੰ ਹਮੇਸ਼ਾ ਆਪਣਾ ਮਨ ਕੇਵਲ ਪ੍ਰਭੂ ਉਪਰ ਕੇਂਦਰਿਤ ਕਰ ਦੇਣਾ ਚਾਹੀਦਾ ਹੈ। ੦ ਸ਼੍ਰੀ ਰਾਮ ਕ੍ਰਿਸ਼ਨ ੦ 'ਜੇਕਰ ਤੁਸੀਂ ਪ੍ਰਭੂ ਦੀ ਇਕੋ ਇਕ ਚਮਤਕਾਰੀ-ਦ੍ਰਿਸ਼ਟੀ ਨਾਲ ਨਿਵਾਜੇ ਗਏ ਹੋ, 'ਉਸ ਪਾਸੋਂ ਤੁਸੀਂ ਹੋਰ ਕੀ ਮੰਗ ਕਰਨੀ ਚਾਹੋਗੇ ? ਕੀ ਤੁਸੀਂ ਪ੍ਰਭੂ ਤੋਂ ਇਹ ਮੰਗ ਕਰੋਗੇ ਕਿ ਉਹ ਤੁਹਾਨੂੰ ਹਸਪਤਾਲ ਸਕੂਲ, ਪਾਣੀ ਵਾਲੇ ਸਰੋਵਰ ਤੇ ਖ਼ੈਰਾਤ ਘਰ ਬਣਾਉਣ ਦੇ ਸਾਧਨ ਪ੍ਰਾਪਤ ਕਰਵਾਵੇ ? ਇਹ ਸਾਰੇ ਪਰਉਪਕਾਰ ਵਾਲੇ ਲੋਕ-ਹਿਤੂ-ਕਾਰਜ ਅਸਾਨੂੰ ਤਾਂ ਬਹੁਤ ਹੀ ਮਹਾਨ ਜਾਪਦੇ ਹਨ, ਕਿਉਂਕਿ ਅਸੀਂ ਪ੍ਰਭੂ ਤੋਂ ਦੂਰ ਹਟਾ ਦਿੱਤੇ ਗਏ ਹਾਂ। ਪਰ ਜਦੋਂ ਅਸੀਂ ਪ੍ਰਭੂ ਨਾਲ ਆਪਣੇ ਸੰਵਾਦ ਰਚਾ ਰਹੇ ਹੁੰਦੇ ਹਾਂ ਤਾਂ ਇਹ ਸਾਰੇ ਕੰਮ ਗ਼ੈਰ ਮਾਮੂਲੀ ਲੱਗਦੇ ਹਨ ਤੇ ਨਿਗੂਣੇ ਹੋ ਜਾਂਦੇ ਹਨ। ਸਾਨੂੰ ਤਾਂ ਕੇਵਲ ਪ੍ਰਭੂ ਅੱਗੇ ਅਰਦਾਸ ਕਰਨੀ ਚਾਹੀਦੀ ਹੈ, ਕਿ ਨਾ ਸਿਰਫ਼ ਅਸੀਂ ਸੰਸਾਰ ਦੇ ਭਲੇ ਲਈ ਕਾਰਜ ਕਰੀਏ, ਬਲਕਿ ਅਸੀਂ ਪ੍ਰਭੂ ਨਾਲ ਇਕਮਿਕ ਹੋ ਜਾਈਏ। ਸਾਨੂੰ ਪ੍ਰਾਰਥਨਾ ਕਰਨੀ ਚਾਹੀਦੀ ਹੈ ਕਿ ਅਸੀਂ ਭਗਤੀ ਕਰੀਏ, ਅਸਾਡਾ ਮਨ ਸ਼ਾਂਤ ਰਹੇ। ਅਸਾਡੇ ਅੰਦਰ ਵਿਵੇਕ ਕਰਨ ਦੀ ਬੁੱਧੀ ਆਵੇ। ਪ੍ਰਭੂ ਨੂੰ ਜੇ ਅਸੀਂ ਪਿਆਰ ਕਰਦੇ ਹਾਂ ਤਾਂ ਅਸੀਂ ਮਾਨਵ ਤੋਂ ਦੈਵੀ ਅਵੱਸਥਾ ਗ੍ਰਹਿਣ ਕਰਦੇ ਹਾਂ। ਪ੍ਰਭੂ ਭਗਤੀ ਰਾਹੀਂ ਅਸੀਂ ਇਸ ਕਾਮਿਲ ਯਕੀਨ ਵਿਚ ਬੱਝ ਜਾਂਦੇ ਹਾਂ ਕਿ ਅਸੀਂ ਤਾਂ ਓਸਦੇ ਹੀ ਬੱਚੇ ਹਾਂ। ਜੋ ਸਰਬ-ਸ਼ਕੀਤਮਾਨ ਹੈ, ਅਮਰ ਹੈ, ਭਾਗਵਾਨ ਹੈ ਅਤੇ ਸਭ ਦਾ ਪਿਆਰਾ ਹੈ, ਬੁੱਧੀ ਹੈ, ਗਿਆਨ ਵਿਵੇਕ ਹੈ।

✪ ✪ ✪

18.58 **ਸ਼ਲੋਕ** :

*मद्-चित्तः सर्व-दुर्गाणि, मद्-प्र-सादात् तरिष्यसि। अथ चेत् त्वम् अहम्-कारात्, न श्रो-स्यसि वि-नश्-स्यसि॥*

*ਮਦ੍ ਚਿਤਹ ਸਰ੍ਵ ਦੁਰ੍ਗਾਣਿ, ਮਦ੍ ਪ੍ਰਸਾਦਾਤ੍ ਤਰਿਸ਼੍ਯਸਿ।*
*ਅਥ ਚੇਤ੍ ਤ੍ਵਮ੍ ਅਹਮ੍ ਕਾਰਾਤ੍, ਨ ਸ਼੍ਰੋ ਸ੍ਯਸਿ ਵਿਨਸ਼੍ ਸ੍ਯਸਿ॥*

**੦ ਸ਼ਬਦ ਅਰਥ** :– ਮਦ੍ ਚਿਤਹ : ਆਪਣਾ ਮਨ ਮੇਰੇ ਵਿਚ ਧਿਆਨ ਕੇਂਦਰਤ ਕਰਨਾ। ਸਰ੍ਵਦੁਰ੍ਗਾਣਿ : ਸਾਰੀਆਂ ਰੁਕਾਵਟਾਂ। ਸਦ੍ਪ੍ਰਸਾਦਾਤ੍ : ਤੇਰੀ ਮਿਹਰ ਨਾਲ। ਤਰਿਸ਼੍ਯਸਿ : ਤੁਸੀਂ ਕਰੋਗੇ, ਤੁਸੀਂ ਕਾਬੂ ਪਾ ਲਵੋਗੇ। ਅਥ : ਹੁਣ। ਚੇਤੁ : ਜੇ। ਤ੍ਵਮ੍ : ਤੁਹਾਡਾ। ਅਹਮ੍ਕਾਰਾਤ੍ : ਹਉਮੈਵਾਦ। ਨ : ਨਹੀਂ। ਸ਼੍ਰੋਸ੍ਯਸਿ : ਤੁਸੀਂ ਸੁਣੋਗੇ। ਵਿਨਸ੍ਸ੍ਯਸਿ : ਤੁਸੀਂ ਨਾਸ਼ ਹੋ ਜਾਵੋਗੇ।

**੦ ਸ਼ਲੋਕਾਰਥ** :– ਆਪਣਾ ਮਨ ਮੇਰੇ ਵਿਚ ਕੇਂਦਰਿਤ ਕਰਕੇ, ਮੇਰੀ ਮਿਹਰ ਦੀ ਨਜ਼ਰ ਸਦਕੇ, ਤੂੰ ਸਾਰੀਆਂ ਮੁਸ਼ਕਲਾਂ ਨੂੰ ਪਾਰ ਕਰ ਲਵੇਂਗਾ। ਪਰ ਜੇ ਤੂੰ ਅਹੰਕਾਰ ਦੇ ਕਾਰਨ ਮੇਰੀ ਗੱਲ ਉੱਪਰ ਧਿਆਨ ਨਹੀਂ ਦੇਵੇਂਗਾ ਤਾਂ ਤੂੰ ਨਸ਼ਟ ਹੋ ਜਾਵੇਂਗਾ।

**ਪਦ-ਅਰਥ-ਵਿਸਥਾਰ** :– ਮਦ੍ ਚਿਤਹ ਸਰ੍ਵ ਦੁਰ੍ਗਾਣਿ ਮਦ੍ਪ੍ਰਸਾਦਾਤ੍ ਤਰਿਸ਼੍ਯਸਿ = ਭਗਵਾਨ ਕਹਿੰਦੇ ਹਨ ਕਿ ਮੇਰੇ ਵਿਚ ਚਿੱਤ ਵਾਲਾ ਹੋਣ ਨਾਲ ਤੂੰ ਮੇਰੀ ਕਿਰਪਾ ਤੋਂ ਸੰਪੂਰਨ, ਵਿਘਨ ਵਾਧਾਂ, ਸ਼ੋਕ, ਦੁੱਖ ਆਦਿ ਨੂੰ ਪਾਰ ਕਰ ਜਾਵੇਂਗਾ। ੦ ਜੇ ਭਗਵਤ ਭਗਤ ਵੱਲੋਂ ਸਾਰੇ ਕਰਤੱਵ ਭਗਵਾਨ ਦੇ ਅਰਪਿਤ ਕਰ ਦਿੱਤੇ ਗਏ ਹਨ, ਉਹ ਸੰਸਾਰ ਤੋਂ ਵੀ ਬੇਮੁੱਖ ਹੋ ਗਿਆ ਹੈ, ਜੇ ਵਾਸਤਵਿਕ ਤੱਤਵ ਦੀ ਪ੍ਰਾਪਤੀ ਵਿਚ ਫਿਰ ਵੀ ਕਮੀ ਰਹਿ ਜਾਂਦੀ ਹੈ ਤਾਂ ਸੰਸਾਰਕ ਲੋਕਾਂ ਦੀ ਥਾਂ ਆਪਣੇ ਵਿਚ ਕੁੱਝ ਵਿਸ਼ੇਸ਼ਤਾ ਦੇਖਕੇ, ਅਭਿਮਾਨ ਆ ਜਾਵੇ ਜਾਂ ਸੂਖ਼ਮ ਦੋਸ਼ ਰਹਿ ਜਾਵੇ, ਤਾਂ ਇਨ੍ਹਾਂ ਦੋਸ਼ਾਂ ਨੂੰ ਦੂਰ ਕਰਨ ਲਈ ਸਾਧਕ ਦੀ ਕੋਈ ਜ਼ਿੰਮੇਵਾਰੀ ਨਹੀਂ ਰਹਿੰਦੀ। ਇਨ੍ਹਾਂ ਰੁਕਾਵਟਾਂ ਨੂੰ ਦੂਰ ਕਰਨ ਲਈ ਸਾਰੀ ਜ਼ਿੰਮੇਵਾਰੀ ਭਗਵਾਨ ਦੀ ਰਹਿ ਜਾਂਦੀ ਹੈ। ਇਸੇ ਲਈ ਭਗਵਾਨ ਕਹਿੰਦੇ ਹਨ ਕਿ ਮੇਰੀ ਕਿਰਪਾ ਨਾਲ ਸਾਰੀਆਂ ਰੁਕਾਵਟਾਂ ਨੂੰ ਦੂਰ

ਕਰ ਲਵੇਂਗਾ। ੦ ਅਥ ਚੇਤ੍ ਤ੍ਵਮ੍ ਅਹਮ੍ ਕਾਰਾਤ੍ ਨ ਸ਼੍ਰੋ ਸ੍ਯਸਿ – ਵਿਨਕ੍ਸ਼੍ ਸ੍ਯਸਿ = ਭਗਵਾਨ, ਅਤਿਅਧਿਕ ਕਿਰਪਾਲਤਾ ਦੇ ਕਾਰਣ ਆਤਮੀਯਤਾ ਪੂਰਵਕ ਅਰਜਨ ਨੂੰ ਕਹਿ ਰਹੇ ਹਨ ਕਿ 'ਅਥ' ਪਕਸ਼ਾਂਤਰ ਵਿਚ ਜੋ ਕੁੱਝ ਮੈਂ ਕਿਹਾ – ਉਸ ਨੂੰ ਨਾ ਮੰਨ ਕੇ ਜੇ ਹੰਕਾਰ ਦੇ ਕਾਰਣ ਅਰਥਾਤ, 'ਮੈਂ ਵੀ ਕੁੱਝ ਜਾਣਦਾ ਹਾਂ, ਕਰਦਾ ਹਾਂ, ਤੇ ਮੈਂ ਕੁੱਝ ਸਮਝ ਸਕਦਾ ਹਾਂ, ਕੁੱਝ ਕਰ ਸਕਦਾ ਹੈ, ਆਦਿ ਭਾਵਾਂ ਦੇ ਕਾਰਣ ਤੂੰ ਮੇਰੀ ਗੱਲ ਨਹੀਂ ਸੁਣੇਂਗਾ, ਮੇਰਾ ਕਹਿਣਾ ਨਹੀਂ ਮੰਨੇਂਗਾ ਤਾਂ ਤੇਰਾ ਪਤਨ ਹੋ ਜਾਵੇਗਾ = ਵਿਨਕ੍ਸ਼੍ ਸ੍ਯਸਿ। ਭਾਵੇਂ ਭੋਰਾ ਵੀ ਸੰਦੇਹ ਨਹੀਂ ਕਿ ਅਰਜਨ ਭਗਵਾਨ ਦੀ ਗੱਲ ਨਾ ਮੰਨੇ, ਪਰ ਭਗਵਾਨ ਫਿਰ ਵੀ ਕਹਿੰਦੇ ਹਨ ਕਿ 'ਚੇਤ੍' ਅਗਰ ਤੂੰ ਮੇਰੀ ਗੱਲ ਨਹੀਂ ਸੁਣੇਗਾ ਤਾਂ ਤੇਰਾ ਪਤਨ ਹੋ ਜਾਵੇਗਾ, ਭਾਵ ਇਹ ਕਿ ਤੂੰ ਅਣਜਾਣਪੁਨੇ ਤੋਂ ਮੇਰੀ ਗੱਲ ਨਹੀਂ ਸੁਣੇਂਗਾ ਜਾਂ ਕਿਸੇ ਭੁੱਲ ਕਰਕੇ ਨਹੀਂ ਸੁਣੇਗਾ ਤਾਂ ਇਹ ਸਭ ਕਸ਼ਮ੍ਯ ਹੈ। ਅਥਵਾ ਮੁਆਫ਼ੀ ਯੋਗ ਹੈ, ਪਰ ਜੇ ਤੂੰ ਹੰਕਾਰ ਜਾਂ ਅਭਿਮਾਨ ਕਰਕੇ ਮੇਰੀ ਗੱਲ ਵੱਲ ਧਿਆਨ ਨਹੀਂ ਦੇਵੇਗਾ ਤਾਂ ਤੇਰਾ ਪਤਨ ਹੋ ਜਾਵੇਗਾ। ਹੰਕਾਰ ਪੈਦਾ ਹੋਣ ਨਾਲ ਆਸੁਰੀ-ਸੰਪਤੀ ਦਾ ਪ੍ਰਵੇਸ਼ ਹੋਣਾ ਜ਼ਰੂਰੀ ਹੈ।

**ਵਿਆਖਿਆ** :– ਆਤਮ ਮੁਖੀ ਤੇ ਬਾਹਰ ਮੁਖੀ – ਏਸ ਦ੍ਰਿਸ਼ਟਮਾਨ ਜਗਤ ਪਸਾਰੇ ਦੇ ਦੋ ਰੂਪ ਹਨ। ਸਾਵੇਂ ਪੱਧਰ ਮਿਲਣਸਾਰ ਜੀਵਨ ਦੇ ਅੰਤਰ ਮੁਖੀ ਤੇ ਬਾਹਰ ਮੁਖੀ ਸਾਧਨ ਹੁੰਦੇ ਹਨ, ਉਨ੍ਹਾਂ ਦੋਵਾਂ ਦੀਆਂ ਵੀ ਰੁਕਾਵਟਾਂ ਹੁੰਦੀਆਂ ਹਨ। ਬਾਹਰੀ ਸੰਸਾਰ ਵੱਲੋਂ ਖੜ੍ਹੀਆਂ ਕੀਤੀਆਂ ਰੁਕਾਵਟਾਂ ਨੂੰ ਦੂਰ ਕਰਨ ਲਈ ਵਿਅਕਤੀ ਬਹੁਤ ਹੀ ਧਿਆਨ ਦਿੰਦਾ ਹੈ। ਜਿਹੜੀਆਂ ਥਾਵਾਂ ਸਿਹਤਮੰਦ ਬਣਾਈਆਂ ਜਾਂਦੀਆਂ ਹਨ ਜੋ ਥਾਵਾਂ ਬਿਲਕੁਲ ਖੁਸ਼ਕ ਹਨ, ਉਥੇ ਪਾਣੀ ਲਿਜਾਇਆ ਜਾਂਦਾ ਹੈ। ਕੁਦਰਤੀ ਪਾਸਾਰ ਲਈ ਦਰੱਖਤ ਲਗਾ ਕੇ ਗਰਮ ਮੌਸਮ ਤੇ ਥਾਵਾਂ ਨੂੰ ਠੰਡਾ ਬਣਾ ਲਿਆ ਜਾਂਦਾ ਹੈ। ਇਹ ਵਾਤਾਵਰਣ ਉੱਪਰ ਜਿੱਤ ਪ੍ਰਾਪਤ ਕਰਨ ਦੇ ਉਪਰਾਲੇ ਹਨ। ਅੱਜ ਦੇ ਵਿਗਿਆਨ ਨੇ ਸਫਲਤਾ ਪ੍ਰਾਪਤ ਕਰਨ ਲਈ ਅਨੇਕਾਂ ਸਾਧਨ ਲੱਭ ਲਏ ਹਨ ਤੇ ਸਫਲਤਾਵਾਂ ਪ੍ਰਾਪਤ ਵੀ ਕੀਤੀਆਂ ਹਨ। ਖੁਸ਼ੀ ਪ੍ਰਾਪਤ ਕਰਨੀ, ਬਾਹਰਲੇ ਸੰਸਾਰ ਦੇ ਅਧੀਨ ਨਹੀਂ ਹੈ। ਕਈ ਬਾਹਰਲੇ ਕੀਤੇ ਯਤਨ ਸੁੱਖ ਦੇਣ ਦੀ ਥਾਂ ਦੁੱਖਦਾਇਕ ਹੋ ਜਾਂਦੇ ਹਨ। ਪਰ ਜੇ ਅੰਤਰਮੁਖੀ ਉਪਰਾਲੇ ਕੀਤੇ ਜਾਣ ਤਾਂ ਇਹ ਵਧੇਰੇ ਸਫਲ ਤੇ ਅਰਥ ਭਰਪੂਰ ਹੋ ਜਾਂਦੇ ਹਨ। ਜਿਸ ਨੇ ਆਪਣਾ ਮਨ ਨਹੀਂ ਜਿੱਤਿਆ, ਇਹ ਲਾਭਕਾਰੀ ਸੰਸਾਰ ਉਸ ਲਈ ਲਾਭਕਾਰੀ ਨਹੀਂ ਬਣਦਾ। ਬਹੁਤੇ ਦੁੱਖ ਬਾਹਰ ਮੁਖੀ ਹੋਣ ਦੀ ਥਾਂ ਅੰਤਰਮੁਖੀ ਹੁੰਦੇ ਹਨ। ਜਿਹੜਾ ਮਨ ਕਮੀਨਾ ਪਾਪੀ ਤੇ ਦੁਸ਼ਟ ਹੁੰਦਾ ਹੈ, ਉਹ ਸਦਾ ਸੰਸਾਰ ਵਿਚ ਕਮੀਨਗੀ ਦੁਸ਼ਟਤਾ ਤੇ ਪਾਪ ਹੀ ਫੈਲਾਏਗਾ। ਜਿਸ ਨਾਲ ਦੁੱਖਾਂ ਮੁਸੀਬਤਾਂ ਦਾ ਹੜ੍ਹ ਆਵੇਗਾ। ਜਿਸ ਦਾ ਮਨ ਨਿਅੰਤਰਣ ਨਹੀਂ, ਉਸ ਤੋਂ ਵੱਡਾ, ਇਸ ਸੰਸਾਰ ਵਿਚ ਹੋਰ ਕੋਈ ਸ਼ੈਤਾਨ ਨਹੀਂ ਹੈ। ਪਰ ਉਹ ਮਨ – ਜੋ ਪ੍ਰਭੂ ਨੂੰ ਸਮੱਰਪਿਤ ਹੈ, ਹਰ ਪਾਸੇ ਪ੍ਰਭੂ ਵੱਲੋਂ ਉਪਯੋਗੀ ਲਾਭਕਾਰੀ ਕਾਰਜਾਂ ਦੀ ਪਹਿਚਾਣ ਕਰ ਹੀ ਲੈਂਦਾ ਹੈ। ਜੋ ਸੱਚਾ ਸੁੱਚਾ ਉਪਾਸਕ ਤੇ ਸਾਧਕ ਹੈ, ਉਸ ਦੀਆਂ ਨਜ਼ਰਾਂ ਵਿਚ ਪ੍ਰਭੂ ਦੇ ਸਹਾਇਤਾ ਕਰਨ ਵਾਲੇ ਹੱਥ ਹਮੇਸ਼ਾ ਸਹਾਇਤਾ ਹੀ ਕਰਦੇ ਰਹਿੰਦੇ ਹਨ। ਪ੍ਰਹਿਲਾਦ ਭਗਤ ਦੀ ਉਦਾਹਰਣ ਦੇ ਕੇ ਅਸੀਂ ਪ੍ਰਪੱਕ ਪ੍ਰਵੀਨ ਦ੍ਰਿੜਮਨ ਦੇ ਸੰਕਲਪ ਨੂੰ ਦਰਸਾ ਸਕਦੇ ਹਾਂ। ਪ੍ਰਹਿਲਾਦ ਨੂੰ ਜੋ ਵੀ ਤਸੀਹੇ ਦਿੱਤੇ ਗਏ, ਜੋ ਜੋ ਕਠਨ ਕੰਮ ਕਰਨ ਲਈ ਕਿਹਾ ਗਿਆ, ਉਹ ਉਸ ਨੇ ਖੁਸ਼ੀ ਖੁਸ਼ੀ ਮੰਨ ਲਿਆ ਸੀ, ਕਿਉਂਕਿ ਉਹ ਸਮਝਦਾ ਸੀ ਕਿ ਉਸ ਦੀ ਸਾਧਨਾ ਭਗਤੀ ਲਈ ਇਹ ਪ੍ਰਭੂ ਦਾ ਹੁਕਮ ਹੈ ਤੇ ਇਨ੍ਹਾਂ ਕਠਨ ਕਾਰਜਾਂ ਵਿਚ ਪ੍ਰਭੂ ਦੀ ਬਖਸ਼ਸ਼ ਹੈ। ਜੋ ਦ੍ਰਿਸ਼ਟੀਕੋਣ ਪ੍ਰਹਿਲਾਦ ਦਾ ਹੈ, ਉਹ ਦ੍ਰਿਸ਼ਟੀਕੋਣ, ਸਾਰਿਆਂ ਭਗਤਾਂ ਦਾ ਹੁੰਦਾ ਹੈ। ਅਜਿਹੇ ਭਗਤ ਨੇ ਤਾਂ ਆਪਣੀ ਹਉਮੈ ਮਿਟਾਈ ਹੁੰਦੀ ਹੈ। ੦ ਸ਼੍ਰੀ ਰਾਮ ਕ੍ਰਿਸ਼ਨਾ ੦ ਪ੍ਰਭੂ ਦੀ ਮਿਹਰ ਬਖਸ਼ਿਸ਼ ਤੋਂ ਬਿਨਾਂ – ਤੁਸੀਂ ਕੁੱਝ ਵੀ ਪ੍ਰਾਪਤ ਨਹੀਂ ਕਰ ਸਕੋਗੇ, ਭਾਵੇਂ ਜਿੰਨੇ ਯਤਨ ਵੀ ਤੁਹਾਡੇ ਵੱਲੋਂ ਕੀਤੇ ਗਏ ਹਨ। ਪ੍ਰਭੂ ਦੀ ਮਿਹਰ ਆਸਾਨੀ ਨਾਲ ਪ੍ਰਾਪਤ ਨਹੀਂ ਹੁੰਦੀ। ਇਸ ਦੀ ਪ੍ਰਾਪਤੀ ਲਈ ਸਾਰੀ ਕਿਸਮ ਦੀ ਹਉਮੈ ਦਾ ਤਿਆਗ ਕਰਨਾ ਚਾਹੀਦਾ ਹੈ, ਜੇ ਇਹ ਹਉਮੈਂ ਦੀ ਦ੍ਰਿਸ਼ਟੀ ਵਧੇਰੇ ਹੋਵੇ, ਕਿ 'ਮੈਂ ਹੀ ਕਰਤਾ ਹਾਂ' ਤੇ ਇਸ ਨੇ ਤਹਾਡੇ ਮਨ ਉੱਪਰ ਕਾਬੂ ਪਾਇਆ ਹੋਵੇ ਤਾਂ ਇਹ ਵਿਵਹਾਰ ਹੀ ਤੁਹਾਨੂੰ ਈਸ਼ਵਰ ਤੋਂ ਦੂਰ ਲੈ ਜਾਵੇਗਾ। ਪ੍ਰਭੂ ਉਸ ਮਨ ਵਿਚ ਛੁਪਿਆ ਰਹਿੰਦਾ ਹੈ, ਜਿਸ ਵਿਚ ਹਉਮੈ ਦੀ ਝਲਕ ਹੋਵੇ।



18.59 **ਸ਼ਲੋਕ** :

*यत् अहम्-कारम् आ-श्रि-त्-य, न योत्स्ये इति मन्-य-से। मिथ्या एष: वि-अव-साय: ते, प्र-कृति: त्वाम् नि-योक्ष्यति॥*

*ਯਤ੍ ਅਹਮ੍ ਕਾਰਮ੍ ਆਸ਼੍ਰਿਤ੍ਯ, ਨ ਯੋਤ੍ਸ੍ਯੇ ਇਤਿ ਮਨ੍ਯਸੇ।*
*ਮਿਥ੍ਯਾ ਏਸ਼ਹ ਵਿਅਵ ਸਾਯਹ ਤੇ, ਪ੍ਰਕ੍ਰਤਿਹ ਤ੍ਵਾਮ੍ ਨਿਯੋਕ੍ਸ਼੍ਯਤਿ॥*

**੦ ਸ਼ਬਦ ਅਰਥ** :– ਯਤ੍ : ਜੇ। ਅਹਮ੍ਕਾਰਮ੍ : ਹਉਮੈਵਾਦ। ਆਸ਼੍ਰਿਤ੍ਯ : ਸ਼ਰਣ ਲੈ ਚੁੱਕਣਾ। ਨ : ਨਹੀਂ। ਯੋਤ੍ਯ੍ਯੇ : ਮੈਂ ਲੜਾਂਗਾ। ਇਤਿ : ਇਸ ਤਰ੍ਹਾਂ। ਮਨ੍ਯਸੇ : ਤੁਸੀਂ ਸੋਚੋਗੇ। ਮਿਥ੍ਯਾ : ਅਭਿਮਾਨੀ, ਘੁਮੰਡੀ, ਖਾਲੀ। ਏਸ਼ਹ : ਇਹ। ਵਿਅਵ ਸਾਯਹ : ਇਰਾਦਾ, ਦ੍ਰਿੜਤਾ, ਵਿਸ਼ਲੇਸ਼ਣ ਕਰਨਾ। ਤੇ : ਉਸ ਦਾ। ਪ੍ਰਕ੍ਰਤਿਹ : ਕੁਦਰਤ। ਤ੍ਵਾਮ੍ : ਉਸ ਦਾ। ਨਿਯੋਕ੍ ਸ਼੍ਯਤਿ : ਮਜ਼ਬੂਰ ਕਰੇਗਾ।

**੦ ਸ਼ਲੋਕਾਰਥ** :– ਜੇ ਤੂੰ ਘੁਮੰਡੀ ਬਣ ਕੇ ਇਹ ਮੰਨ ਰਿਹਾ ਹੈਂ ਕਿ "ਮੈਂ ਯੁੱਧ ਨਹੀਂ ਲੜਾਂਗਾ", ਤਾਂ ਇਹ ਤੇਰਾ ਇਰਾਦਾ ਖਾਲੀ ਅਥਵਾ ਮਿਥਿ ਹੈ। ਅਭਿਮਾਨ ਨਾਲ ਭਰਿਆ ਹੋਇਆ ਹੈ। ਕਿਉਂਕਿ ਤੇਰਾ ਸੁਭਾਓ ਤੇਰੀ ਪ੍ਰਕ੍ਰਿਤੀ ਹੀ ਅਜਿਹੀ ਹੈ ਕਿ ਉਹ ਤੈਨੂੰ ਯੁੱਧ ਕਰਨ ਲਈ ਮਜ਼ਬੂਰ ਕਰੇਗੀ।

**ਪਦ–ਅਰਥ–ਵਿਸਥਾਰ** :– ੦ ਧਤ੍ ਅਹਮ੍ ਕਾਰਮ੍ ਆਸ਼੍ਰਿਤਯ – ਪ੍ਰਕ੍ਰਿਤੀ ਤੋਂ ਮਹੱਤਵ – ਮਹੱਤਵ ਤੋਂ ਅਹੰਕਾਰ ਪੈਦਾ ਹੋਇਆ ਹੈ। ਇਸ ਅਹੰਕਾਰ ਦਾ ਇਕ ਵਿਕ੍ਰਿਤ ਅੰਸ਼ ਹੈ 'ਮੈਂ ਸਰੀਰ ਹਾਂ' ਅਜਿਹੇ ਅਹੰਕਾਰ ਦਾ ਆਸਰਾ ਲੈਣ ਵਾਲਾ ਮਨੁੱਖ ਕਦੇ ਵੀ ਕਿਰਿਆ ਰਹਿਤ ਨਹੀਂ ਹੋ ਸਕਦਾ। ਪ੍ਰਕ੍ਰਿਤੀ ਹਰਦਮ ਕਿਰਿਆਸ਼ੀਲ ਹੈ, ਬਦਲਣ ਵਾਲੀ ਹੈ। ਇਸ ਉੱਪਰ ਆਸ਼੍ਰਿਤ ਰਹਿਣ ਵਾਲਾ ਕੋਈ ਵੀ ਵਿਅਕਤੀ ਕਰਮ ਕੀਤੇ ਬਿਨਾ ਨਹੀਂ ਰਹਿ ਸਕਦਾ। (3.05) ੦ ਪ੍ਰਕ੍ਰਿਤੀ ਦੇ ਪ੍ਰਵੱਸ ਹੋਇਆ ਵਿਅਕਤੀ ਦਾ ਕਰਨਾ ਵੀ ਕਰਮ ਹੈ ਤੇ ਨਾ ਕਰਨਾ ਵੀ ਕਰਮ ਹੈ। ਪਰ ਜਦ ਮਨੁੱਖ, ਪ੍ਰਕ੍ਰਿਤੀ ਦੇ ਪ੍ਰਵੱਸ ਨਹੀਂ ਰਹਿੰਦਾ, ਉਸ ਤੋਂ ਨਿਰਲਿਪਤ ਹੋ ਜਾਂਦਾ ਹੈ ਤਾਂ ਉਸ ਲਈ ਕਰਨਾ ਜਾਂ ਨਾ ਕਰਨਾ ਅਜਿਹਾ ਕਹਿਣਾ ਹੀ ਨਹੀਂ ਬਣਦਾ। ੦ ਨ ਯੋਤਸਯੇ ਇਤਿ ਮਨ੍ਯਸੇ :– ਦੂਜੇ ਅਧਿਆਇ ਵਿਚ ਅਰਜਨ ਨੇ ਭਗਵਾਨ ਦੀ ਸ਼ਰਨ ਹੋ ਕੇ ਸਿੱਖਿਆ ਦੀ ਪ੍ਰਾਰਥਨਾ ਕੀਤੀ ਸੀ, (ਵੇਖੋ 2.07) ਤੇ ਉਸ ਦੇ ਪਿੱਛੋਂ ਅਰਜਨ ਨੇ ਸਾਫ ਕਹਿ ਦਿੱਤਾ ਸੀ, 'ਮੈਂ ਯੁੱਧ ਨਹੀਂ ਕਰਾਂਗਾ। (2.09) ਇਹ ਗੱਲ ਭਗਵਾਨ ਨੂੰ ਚੰਗੀ ਨਹੀਂ ਸੀ ਲੱਗੀ। ਭਗਵਾਨ ਸੋਚਦੇ ਹਨ ਕਿ ਪਹਿਲਾਂ ਤਾਂ ਅਰਜਨ ਮੇਰੀ ਸ਼ਰਨਾਗਤੀ ਵਿਚ ਆ ਗਿਆ, ਫੇਰ ਆਪਣੀ ਤਰਫ਼ ਤੋਂ 'ਯੁੱਧ ਨਾ ਕਰਨ ਦੀ ਗੱਲ ਕਹਿ ਦਿੱਤੀ।' ਇਹ ਮੇਰੀ ਸ਼ਰਨਾਗਤੀ ਨਹੀਂ, ਅਹੰਕਾਰ ਦੇ ਅਧੀਨ ਆ ਜਾਣ ਦੀ ਸਥਿਤੀ ਹੈ। ਜੇ ਕੋਈ ਭਗਵਾਨ ਦੀ ਸ਼ਰਨ ਆਵੇਗਾ ਤਾਂ ਭਗਵਾਨ ਜਿਵੇਂ ਚਾਹੇਗਾ, ਅਜਿਹਾ ਹੀ ਕਰਨਾ ਪਵੇਗਾ। ਏਸੇ ਗੱਲ ਨੂੰ ਲੈ ਕੇ ਭਗਵਾਨ ਹੱਸ ਪਏ। (2.10) ਕਿਉਂਕਿ ਅਰਜਨ ਨਾਲ ਅਤਿਅਧਿਕ ਸਨੇਹ ਸੀ, ਇਸ ਲਈ ਭਗਵਾਨ ਉਸ ਨੂੰ ਉਪਦੇਸ਼ ਦੇਣਾ ਆਰੰਭ ਕਰ ਦਿੰਦੇ ਹਨ। ਭਗਵਾਨ ਇਹ ਵੀ ਕਹਿ ਸਕਦੇ ਸਨ, ਜਿਵੇਂ ਚਾਹੁੰਣਾ ਏਂ, ਉਹੋ ਹੀ ਤੂੰ ਕਰ।' (18.63) ਅਰਜਨ ਵੱਲੋਂ ਯੁੱਧ ਨਾ ਕਰਨ ਦੀ ਗੱਲ ਭਗਵਾਨ ਨੂੰ ਚੰਗੀ ਨਹੀਂ

ਲੱਗੀ। ਏਥੇ ਭਗਵਾਨ ਨੇ ਉਨ੍ਹਾਂ ਸ਼ਬਦਾਂ ਦਾ ਪ੍ਰਯੋਗ ਕਰਦਿਆਂ ਕਿਹਾ, ਨ ਯੋਤ੍ਸ੍ਯੇ ਕਿ ਤੂੰ ਅਹੰਕਾਰ ਦੀ ਸ਼ਰਨ ਵਿਚ ਏਂ, ਮੇਰੀ ਸ਼ਰਨ ਵਿਚ ਨਹੀਂ। ਜੇ ਮੇਰੀ ਸ਼ਰਨ ਹੁੰਦਾ ਤਾਂ ਇੰਜ ਯੁੱਧ ਨਾ ਕਰਨ ਦੀ ਗੱਲ ਨਾ ਕਰਦਾ। ਮੈਂ ਕੀ ਕਰਾਂਗਾ, ਕੀ ਨਾ ਕਰਾਂਗਾ ? ਇਸ ਦੀ ਜ਼ਿੰਮੇਵਾਰੀ ਮੇਰੀ ਹੈ। ਜਦ ਤੂੰ ਮੇਰੀ ਸ਼ਰਨ ਆ ਗਿਆ ਏਂ ਤਾਂ ਪ੍ਰਕ੍ਰਿਤੀ ਦੀ ਕੋਈ ਰੁਕਾਵਟ ਨਹੀਂ ਬਣ ਸਕਦੀ। (7.14) ਤ੍ਰੈਗੁਣਮਈ ਮਾਇਆ ਅਰਥਾਤ ਪ੍ਰਕ੍ਰਿਤੀ ਉਸ ਨੂੰ ਹੀ ਰੁਕਾਵਟ ਬਣਦੀ ਹੈ, ਜਿਹੜਾ ਮੇਰੀ ਸ਼ਰਨ ਨਹੀਂ ਆਉਂਦਾ। (7.13) ੦ ਕਿਉਂਕਿ ਇਹ ਨਿਯਮ ਹੈ ਕਿ ਪ੍ਰਕ੍ਰਿਤੀ ਦੇ ਪ੍ਰਵਾਹ ਵਿਚ ਪਿਆ ਹੋਇਆ ਪ੍ਰਾਣੀ, ਪ੍ਰਕ੍ਰਿਤੀ ਦੇ ਗੁਣਾਂ ਰਾਹੀਂ ਸਦਾ ਹੀ ਪ੍ਰਵੱਸ ਹੁੰਦਾ ਹੈ। ੦ ਅਸੀਂ ਆਪਣੇ ਆਪ ਨੂੰ ਪਦਾਰਥਾਂ ਦੇ ਮਾਲਕ ਮੰਨਦੇ ਹਾਂ, ਪਰ ਬਣ ਜਾਂਦੇ ਹਾਂ ਗ਼ੁਲਾਮ। ੦ ਮਨੁੱਖ ਨੂੰ ਕੋਈ ਕਿਸੇ ਪਦਾਰਥ ਨੂੰ ਆਪਣਾ ਨਾ ਮੰਨ ਕੇ ਉਸ ਦਾ ਗ਼ੁਲਾਮ ਨਹੀਂ ਬਣਨਾ ਚਾਹੀਦਾ। ੦ ਜੋ ਪ੍ਰਭੂ ਦੀ ਸ਼ਰਨ ਨਾ ਲੈ ਕੇ ਅਹੰਕਾਰ ਦੀ ਸ਼ਰਨ ਲੈਂਦਾ ਹੈ। ਉਹ ਮੌਤ ਦੀ ਸ਼ਰਨ ਲੈਂਦਾ ਹੈ। (9.03) ੦ ਮਿਥ੍ਯਾ ਏਸ਼ਹ ਵਿਅਵ ਸਾਯਹ ਤੇ – ਵ੍ਯਵਸਾਯ ਅਰਥਾਤ ਨਿਸ਼ਚਾ ਦੋ ਪ੍ਰਕਾਰ ਦਾ ਹੁੰਦਾ ਹੈ 1. ਵਾਸਤਵਿਕ – ਪਰਮਾਤਮਾ ਨਾਲ ਆਪਣਾ ਜੋ ਨਿਤ੍ ਸੰਬੰਧ ਹੈ, ਉਹ ਨਿੱਸ਼ਚਾ ਵਾਸਤਵਿਕ ਹੈ। 2. ਅਵਾਸਤਵਿਕ – ਪ੍ਰਕ੍ਰਿਤੀ ਨਾਲ ਮਿਲ ਕੇ ਪ੍ਰਾਕ੍ਰਿਤ ਪਦਾਰਥਾਂ ਦਾ ਨਿਸ਼ਚਾ ਕਰਨਾ ਅਵਾਸਤਵਿਕ ਹੈ। ਅਰਜਨ ਲਈ ਯੁੱਧ ਕਰਨ ਤੋਂ ਇਨਕਾਰ ਕਰਨਾ ਮਿਥਯ ਹੈ, ਝੂਠਾ ਹੈ। ਆਸਰਾ ਪ੍ਰਕ੍ਰਿਤੀ ਦਾ ਨਹੀਂ, ਬਲਕਿ ਕੇਵਲ ਪਰਮਾਤਮਾ ਦਾ ਹੀ ਹੋਣਾ ਚਾਹੀਦਾ ਹੈ। ੦ ਪ੍ਰਕ੍ਰਿਤਿਹ ਤ੍ਵਾਮ੍ ਨਿ ਯੋਕ੍ਸ਼੍ – ਯਤਿ = ਭਗਵਾਨ ਅਨੁਸਾਰ, 'ਤੇਰਾ ਕਸ਼ਤਰੀ ਸੁਭਾਅ ਤੈਨੂੰ ਜ਼ਬਰਦਸਤੀ ਹੀ ਯੁੱਧ ਵਿਚ ਲਗਾ ਦੇਵੇਗਾ। ਕਸ਼ਤਰੀ ਦਾ ਸੁਭਾਅ ਹੈ ਸ਼ੂਰਬੀਰਤਾ, ਯੁੱਧ ਵਿਚ ਪਿੱਠ ਨਾ ਦਿਖਾਉਣਾ (18.43) ਤੇ ਧਰ੍ਮ ਮਯ ਯੁੱਧ ਦਾ ਮੌਕਾ ਸਾਹਮਣੇ ਆਉਣ 'ਤੇ ਤੂ ਯੁੱਧ ਕੀਤੇ ਬਿਨਾਂ ਰਹਿ ਨਹੀਂ ਸਕੇਂਗਾ।

**ਵਿਆਖਿਆ** :– ਇਹ ਮੰਨ ਲਿਆ ਜਾਵੇ ਕਿ ਇਕ ਮਾਸੂਮ ਬੱਚੇ ਦੀ ਹਾਜ਼ਰੀ ਵਿਚ ਕੋਈ ਕਤਲ ਕੀਤਾ ਜਾਂਦਾ ਹੈ। ਇਹ ਸੰਭਵ ਹੈ ਕਿ ਬੱਚਾ ਇਸ ਨਿਰਦਇਤਾ ਵਾਲੇ ਕੰਮ ਉੱਪਰ ਹੱਸ ਵੀ ਪਵੇ, ਕਿਉਂਕਿ ਇਹ ਸਭ ਕੁੱਝ ਉਸ ਅੰਦਰ ਜਿਹੜੀ ਹਉਮੈ ਹੁੰਦੀ ਹੈ, ਉਹ ਨਹੀਂ ਹੈ। ਹਉਮੈ ਦਾ ਨਾ ਹੋਣਾ ਹੀ ਨਹੀਂ, ਇਸ ਛੋਟੇ ਮਾਸੂਮ ਬੱਚੇ ਦੇ ਮਨ ਵਿਚ ਮਾਂ ਬਾਪ ਵੱਲੋਂ ਵਿਰਸੇ ਵਿਚ ਮਿਲੀਆਂ ਆਦਤਾਂ ਛੁਪੀਆਂ ਪਈਆਂ ਹਨ। ਇਹ ਪ੍ਰਸ਼ਨ ਨਹੀਂ ਉਠਾਇਆ ਜਾ ਸਕਦਾ ਕਿ ਉਸ ਛੋਟੇ ਬੱਚੇ ਨੇ ਇਸ ਕਤਲ ਨੂੰ ਰੋਕਣ ਲਈ ਕਿਉਂ ਕੁੱਝ ਨਹੀਂ ਕੀਤਾ। ਇਹ ਇਸ ਲਈ ਕਿ ਸਾਧਨ ਉਥੇ ਨਹੀਂ, ਜਿਥੇ ਹਉਮੈ ਨਹੀਂ ਹੈ। ਕੋਈ ਕਰਮ ਚੰਗਾ ਜਾਂ ਭੈੜਾ ਨਹੀਂ ਹੁੰਦਾ। ਇਹ ਚੰਗਾ ਭੈੜਾ ਉਸ ਵਿਅਕਤੀ ਨਾਲ ਸੰਬੰਧਿਤ ਹੈ, ਜੋ ਹਉਮੈ ਤੋਂ ਮੁਕਤ ਹੈ। ਜਿਸ ਨੇ ਸਮਾਜ ਵਿਚ ਬੁਰਿਆਈਆਂ ਦਾ ਪਤਾ ਲਾ ਲਿਆ ਹੈ, ਉਸ ਵਿਅਕਤੀ ਦੇ ਫਰਜ਼ ਵੀ ਭਿੰਨ ਹੋ ਗਏ ਹਨ। ਉਸ ਨੂੰ ਇਸ ਛੋਟੇ ਬੱਚੇ ਵਾਂਗ ਬਹਾਨਾ ਨਹੀਂ ਬਣਾਉਣਾ ਚਾਹੀਦਾ। ਪ੍ਰਭੂ, ਅਰਜਨ ਨੂੰ ਏਸੇ ਲਈ ਫਰਮਾਉਂਦੇ ਹਨ : "ਤੈਨੂੰ ਕਸ਼ਤਰੀ ਦੇ ਫਰਜ਼ ਪੂਰੇ ਕਰਨ ਦੀ ਸਿਖਿਆ ਏਸੇ ਦਿਨ ਲਈ ਦਿੱਤੀ ਗਈ ਸੀ। ਤੇਰੀ ਪ੍ਰਾਪਤੀ ਤੇ ਤੇਰਾ ਵਿਵਹਾਰ ਅਜਿਹਾ ਹੈ ਕਿ ਜਿੱਥੇ ਤੂੰ ਬੁਰਾਈ ਦੁਸ਼ਟਤਾ ਦੇਖੀ ਹੈ, ਤੂੰ ਉਸ ਦਾ ਵਿਰੋਧ ਹੀ ਕੀਤਾ ਹੈ। ਕੀ ਤੇਰੇ ਲਈ ਇਹ ਸੰਭਵ ਹੈ ਕਿ ਤੂੰ ਇਕਾਂਤਵਾਸ ਦਾ ਜੀਵਨ ਬਤੀਤ ਕਰੇਂ ? ਜਦੋਂ ਤੇਰੀ ਹਾਜ਼ਰੀ ਵਿਚ ਚਾਰੇ ਪਾਸੇ ਅਨਿਆਇ ਤੇ ਪਾਪ ਹੋ ਰਹੇ ਹੋਣ ? ਗੂੜ੍ਹੀ ਨੀਂਦ ਵਿਚ ਵੀ ਕੱਟ ਰਹੇ ਮੱਛਰ ਵੱਲ ਤੇਰਾ ਹੱਥ ਅਚਾਨਕ ਝਪੱਟਾ ਮਾਰਦਾ ਹੈ, ਇਹ ਕਿਵੇਂ ਤੇਰੀ ਪ੍ਰਕ੍ਰਿਤੀ, ਤੇਰੇ ਹੁੰਦਿਆਂ ਕਿਵੇਂ ਕੰਮ ਕਰਦੀ ਹੈ ? ਏਸੇ ਲਈ ਜੋ ਦੁਸ਼ਟਤਾ ਹੈ, ਬੁਰਾਈ ਹੈ, ਉਹ ਤੈਨੂੰ ਯੁੱਧ ਕਰਨ ਲਈ ਮਜ਼ਬੂਰ ਕਰੇਗੀ। ਤੇਰੇ ਵੱਲੋਂ ਕੀਤਾ ਗਿਆ ਕੋਈ ਵੀ ਫੈਸਲਾ ਤੇਰੇ ਵਿਅਕਤਿਤਵ ਵਿਚ ਉਤਪਨ ਹੋਏ ਦਵੰਦਾਤਮਕ ਝਗੜੇ ਦੇ ਹੁੰਦਿਆਂ ਹੋਇਆਂ ਵੀ ਉਲਟ ਹੋਵੇਗਾ। ਇਸ ਤੋਂ ਵੱਡਾ ਤੇਰੇ ਲਈ ਕੋਈ ਨੁਕਸਾਨਦੇਹ ਹੋਰ ਕੋਈ ਨਹੀਂ, ਜੇ ਤੂੰ ਆਪਣੇ ਇਰਾਦੇ ਵਿਚ ਕਮਜ਼ੋਰੀ ਪੈਦਾ ਕਰਦਾ ਏਂ। ਇਹ ਭਾਵ ਤੇਰੇ ਵਿਚ ਉਤਪਨ ਹੋ ਰਹੇ ਹਨ ਕਿ ਬੁਰਾਈ ਦਾ ਅੰਤ ਹੋਣਾ ਚਾਹੀਦਾ ਹੈ। ਪਰ ਸਰੀਰਕ ਤੌਰ 'ਤੇ ਤੂੰ ਯੁੱਧ ਕਰਨ ਤੋਂ ਮੁਨਕਰ ਏਂ। ਆਪਣੀ ਸ਼ਕਤੀ ਨੂੰ ਭੁੱਲ ਰਿਹਾ ਏ। ਇਸ ਦਾ ਕਾਰਨ ਰਜੋਗੁਣ ਤੋਂ ਪੈਦਾ ਹੋਇਆ ਤੇਰੇ ਅੰਦਰ ਹਉਮੈਵਾਦ ਹੈ। ਇਸ ਤੋਂ ਹਾਰ ਨਾ ਮੰਨ ਤੇ ਤੂੰ ਬੇਇੱਜ਼ਤੀ ਨਾ ਕਰਵਾ।" ੦ ਸ੍ਰੀ ਰਾਮ ਕ੍ਰਿਸ਼ਨ ੦ 'ਜਦੋਂ ਤੱਕ ਖੁਦੀ ਹੈ, ਹਉਮੈਵਾਦ ਹੈ, ਨਾ ਗਿਆਨ, ਨਾ ਮੁਕਤੀ ਦੀ ਪ੍ਰਾਪਤੀ ਸੰਭਵ ਹੈ। ਜਿਸ ਨੇ ਅਜੇ ਤੱਕ ਹਉਮੈਵਾਦ ਦਾ ਤਿਆਗ ਨਹੀਂ ਕੀਤਾ, ਉਸ ਲਈ ਜਨਮ ਮਰਨ ਦੀ ਪ੍ਰਕਿਰਿਆ ਦਾ ਕੋਈ ਅੰਤ ਨਹੀਂ।'



18.60 ਸ਼ਲੋਕ :

*स्व-भाव-जेन कौन्तेय, नि-(बन्ध्) बध्-तः स्वेन कर्मणा।*

*कर्तुम् न इच्छसि यत् मोहात्, कर्-इ-(स्य) ष्यसि अ-वशः अपि तत्॥*

***ਸ੍ਵਭਾਵ ਜੇਨ ਕੌਂਤੇਯ ਨਿ (ਬੰਧੂ) ਬਧ੍ਤਹ ਸ੍ਵੇਨ ਕਰ੍ਮਣ।***

***ਕਰ੍ਤੁਮ੍ ਨ ਇਛੱਸਿ ਯਤ੍ ਮੋਹਾਤ੍, ਕ੍ਰ ਈ (ਸ੍ਯ) ਸ਼੍ਯਸਿ ਅਵਸ਼ਹ ਅਪਿ ਤਤ੍॥***

**੦ ਸ਼ਬਦ ਅਰਥ** :– ਸ੍ਵਭਾਵ ਜੇਨ : ਆਪਣੀ ਹੀ ਪ੍ਰਕ੍ਰਿਤੀ 'ਚੋਂ ਪੈਦਾ ਹੋਇਆ। ਕੌਂਤੈਯ : ਹੇ ਕੁੰਤੀ ਪੁੱਤਰ। ਨਿ (ਬੰਧੂ) ਬਧ੍ਤਹ : ਬੰਨ੍ਹਿਆ, ਪਾਬੰਦ। ਸ੍ਵੇਨ : ਉਸ ਦਾ ਆਪਣਾ। ਕਰ੍ਮਣ : ਪ੍ਰਕ੍ਰਿਆ ਰਾਹੀਂ। ਕਰ੍ਤੁਮ੍ : ਕੰਮ। ਨ : ਨਹੀਂ। ਇਛੱਤਿ : ਤੁਸੀਂ ਚਾਹੁੰਦੇ ਹੋ। ਯਤ੍ : ਉਹ। ਮੋਹਾਤ੍ : ਮਾਇਆ ਤੋਂ। ਕ੍ਰ ਈ (ਸ੍ਯ) ਸ਼੍ਯਸਿ : ਕਰੋਗੇ। ਅਵਸ਼ਹ : ਸਹਾਇਤਾ ਤੋਂ ਬਿਨਾਂ। ਅਪਿ : ਭੀ। ਤਤ੍ : ਉਹ।

**੦ ਸ਼ਲੋਕਾਰਥ** :– 'ਹੇ ਕੌਂਤੇਯ! ਮੋਹ ਦੇ ਕਾਰਨ ਜੋ ਕਰਮ ਤੂੰ ਨਹੀਂ ਕਰਨਾ ਚਾਹੁੰਦਾ, ਉਨ੍ਹਾਂ ਨੂੰ ਆਪਣੇ ਸੁਭਾਵਿਕ ਕਰਮਾਂ ਵਿਚ ਬੰਨ੍ਹਿਆ ਹੋਇਆ ਤੂੰ ਬੇਬਸੀ ਵਿਚ ਜ਼ਰੂਰ ਕਰੇਂਗਾ।

**ਪਦ–ਅਰਥ–ਵਿਸਥਾਰ** :– ੦ ਸ੍ਵ-ਭਾਵ ਜੇਨ ਕੌਂਤੇਯ ਨਿ (ਬੰਧੁ) ਬਧ੍ ਤਹ ਸ੍ਵੇਨ ਕਰ੍ਮਣਾ – ਪੁਨਰ ਜਨਮ ਵਿਚ, ਜਿਵੇਂ ਕਰਮ ਤੇ ਗੁਣਾਂ ਦੀ ਵਿਰਤੀਆਂ ਰਹੀਆ ਹਨ, ਇਸ ਜਨਮ ਵਿਚ ਜਿਵੇਂ ਮਾਤਾ ਪਿਤਾ ਤੋਂ ਪੈਦਾ ਹੋਏ ਹਨ, ਅਰਥਾਤ ਮਾਤਾ ਪਿਤਾ ਦੇ ਜਿਵੇਂ ਸੰਸਕਾਰ ਰਹੇ ਹਨ, ਜਨਮ ਤੋਂ ਪਿੱਛੋਂ ਜਿਵੇਂ ਦੇਖਿਆ ਸੁਣਿਆ ਹੈ, ਜਿਹੋ ਜਿਹੀ ਸਿੱਖਿਆ ਪ੍ਰਾਪਤ ਕੀਤੀ ਹੈ, ਜਿਹੋ ਜਿਹੇ ਕਰਮ ਕੀਤੇ ਹਨ। ਉਨ੍ਹਾਂ ਸਾਰਿਆਂ ਨੂੰ ਮਿਲਣ ਤੋਂ ਆਪਣੀ ਜੋ ਕਰਮ ਕਰਨ ਦੀ ਆਦਤ ਬਣੀ ਹੈ – ਉਸ ਦਾ ਨਾਂ 'ਸੁਭਾਅ' ਹੈ। ਇਸ ਨੂੰ ਭਗਵਾਨ ਨੇ ਸ੍ਵਭਾਵ ਜੇਨ ਸ੍ਵਕੀਯ ਕਰਮ ਕਿਹਾ ਹੈ। (ਦੇਖੋ 2.31) ੦ ਕਰਤੁਮ੍ ਨ ਇਛਸਿ ਯਤ੍ ਮੋਹਾਤ੍, ਕਰ੍ ਏ (ਸ੍ਯ) ਸ਼੍ਯਸਿ ਅਵਸ਼ਹ ਅਪਿ ਤਤ੍ = ਸੁਭਾਅ ਤੋਂ ਕਸ਼ਤ੍ਰੀ ਪ੍ਰਕ੍ਰਿਤੀ ਨਾਲ ਬੰਨ੍ਹਿਆ ਹੋਇਆ ਤੂੰ ਮੋਹ ਦੇ ਕਾਰਣ ਜੋ ਨਹੀਂ ਕਰਨਾ ਚਾਹੁੰਦਾ, ਉਸ ਨੂੰ ਤੂੰ ਪਰਵੱਸ ਹੋ ਕੇ ਕਰੇਂਗਾ। ਸੁਭਾਅ ਅਨੁਸਾਰ ਸ਼ਾਸਤਰਾਂ ਨੇ ਕਰਤੱਵ ਪਾਲਣ ਦੀ ਆਗਿਆ ਦਿੱਤੀ ਹੈ, ਉਸ ਆਗਿਆ ਵਿੱਚ ਜੇ ਦੂਜਿਆਂ ਦੇ ਕਰਮਾਂ ਦੀ ਥਾਂ ਆਪਣੇ ਕਰਮਾਂ ਵਿਚ ਘਾਟਾਂ ਜਾਂ ਦੋਸ਼ ਦਿਖਾਈ ਦਿੰਦੇ ਹਨ ਤਾਂ ਉਹ ਦੋਸ਼ ਵਾਧਕ (ਪਾਪ ਜਨਕ) ਨਹੀਂ ਹੁੰਦੇ (3.35 ਤੇ 18.47) ਉਸ ਸੁਭਾਅ ਅਨੁਸਾਰ ਕਰਮ (ਕਸ਼ਤਰੀ ਧਰਮ) ਦੇ ਅਨੁਸਾਰ ਤੂੰ ਯੁੱਧ ਕਰਨ ਵਿਚ ਪਰਵੱਸ ਏਂ। ਤਾਂ ਆਪਣੀ ਪ੍ਰਕ੍ਰਿਤੀ (ਸੁਭਾਅ) ਅਨੁਸਾਰ ਹੀ ਕੰਮ ਕਰਦੇ ਹੋ। ਤਾਂ ਉਨ੍ਹਾਂ ਦਾ ਸੁਭਾਅ ਉਨ੍ਹਾਂ ਨੂੰ ਜ਼ਬਰਦਸਤੀ ਕਰਮਾਂ ਵਿਚ ਲਾ ਦਿੰਦਾ ਹੈ। (3.33) ੦ ਭਗਵਾਨ – ਅਰਜਨ ਨੂੰ ਕਹਿੰਦੇ ਹਨ ਕਿ ਤੇਰਾ ਕਸ਼ਤਰੀ

ਸੁਭਾਅ ਹੀ ਤੈਨੂੰ ਜ਼ਬਰਦਸਤੀ ਯੁੱਧ ਵਿਚ ਲਗਾ ਦੇਵੇਗਾ। ਜੇ ਤੂੰ ਸ਼ਾਸਤਰਾਂ ਅਨੁਸਾਰ, ਮੇਰੀ ਆਗਿਆ (ਮਹਾਂਪੁਰਸ਼ਾਂ ਦੇ ਕਹਿਣ 'ਤੇ) ਅਨੁਸਾਰ ਯੁੱਧ ਕਰਮ ਕਰੇਂਗਾ ਤਾਂ ਤੇਰਾ ਕਲਿਆਣ ਹੋਵੇਗਾ। ਸ਼ੁੱਧ-ਸੁਭਾਅ ਹੀ ਮੁਕਤੀ ਮਾਰਗ ਹੈ। ਮਾਰਗ ਦਰਸ਼ਨ ਹੈ। ਸੁਭਾਅ ਨੂੰ ਸੁਧਾਰਨ ਲਈ ਕਰਮ ਯੋਗ, ਭਗਤੀ ਯੋਗ, ਦੇ ਨਿਯਮਾਂ ਨੂੰ ਗ੍ਰਹਿਣ ਕਰਨ ਦੀ ਲੋੜ ਹੈ।

**ਵਿਆਖਿਆ** :- ਇਕ ਵਿਅਕਤੀ ਆਪਣੇ ਸੁਭਾਓ ਜਾਂ ਪ੍ਰਕ੍ਰਿਤੀ ਤੋਂ ਵੱਖ ਨਹੀਂ ਹੁੰਦਾ। ਉਹ ਤੇ ਉਸ ਦੀਆਂ ਅੰਤਰਮੁਖ ਪ੍ਰਵਿਰਤੀਆਂ ਇਕ ਹੀ ਹੁੰਦੀਆਂ ਹਨ। ਜਿਵੇਂ ਇਕ ਨਵਾਂ ਸਾਈਕਲ ਸਿਖਾਂਦਰੂ ਆਪਣੀ ਮਰਜ਼ੀ ਤੋਂ ਬਿਨਾਂ ਸਾਈਕਲ ਨੂੰ ਟੋਏ ਵਿਚ ਸੁੱਟ ਲੈਂਦਾ ਹੈ। ਇਹ ਇਸ ਲਈ ਹੁੰਦਾ ਹੈ ਕਿ ਉਸ ਅੰਦਰ ਸਿਖਾਂਦਰੂ ਘੱਟ ਹੋਣ ਦਾ ਡਰ ਹੁੰਦਾ ਹੈ। ਇਕ ਵਿਅਕਤੀ ਕਈ ਭਾਸ਼ਾਵਾਂ ਵਿਚ ਮਾਹਰ ਹੁੰਦਾ ਹੈ, ਪਰ ਉਸ ਨੂੰ ਆਪਣੀ ਮਾਤ ਭਾਸ਼ਾ ਦਾ ਪਤਾ ਨਹੀਂ ਲੱਗ ਰਿਹਾ ਹੁੰਦਾ। ਪਰ ਜਦੋਂ ਬਹੁਤ ਹੀ ਵੱਡੀ ਖ਼ੁਸ਼ੀ ਜਾਂ ਬਹੁਤ ਵੱਡਾ ਦੁੱਖ ਆਉਂਦਾ ਹੈ ਤਾਂ ਉਹ ਆਪਣੀ ਮਾਤ ਭਾਸ਼ਾ ਵਿਚ ਹੀ ਆਪਣੇ ਭਾਵ ਵਿਅਕਤ੍ ਕਰਦਾ ਹੈ। ਇਹ ਉਸ ਦੀ ਮੂਲ ਪ੍ਰਕ੍ਰਿਤੀ ਅਨੁਸਾਰ ਹੀ ਆਉਂਦੇ ਹਨ। ਦੂਜੇ ਸ਼ਬਦਾਂ ਵਿਚ ਸੁਪਨੇ ਲੋਕਾਂ ਦੀ ਮਾਨਸਿਕ ਬਣਤਰ ਦਾ ਰੂਪ ਹੁੰਦੇ ਹਨ। ਯੋਜਨਾ ਬੱਧ ਵਿਧੀ ਨਾਲ ਸੁਪਨਿਆਂ ਦਾ ਆਨੰਦ ਨਹੀਂ ਮਾਣਿਆ ਜਾ ਸਕਦਾ। ਹਰ ਕੋਈ ਆਪਣੇ ਸੁਪਨੇ ਦਾ ਸ਼ਿਕਾਰ ਬਣਦਾ ਹੈ। ਉਸ ਨੂੰ ਜਿਵੇਂ ਸੁਪਨੇ ਆਉਂਦੇ ਹਨ, ਤੱਜਰਬਾ ਕਰਨਾ ਪੈਂਦਾ ਹੈ। ਇਨ੍ਹਾਂ ਮਨੋ-ਤਰੰਗਾਂ ਵਿਚਕਾਰ ਇਕ ਗੱਲ ਜ਼ਰੂਰ ਹੈ ਕਿ ਕਿਸੇ ਵਿਅਕਤੀ ਦਾ ਸੁਪਨਾ ਉਸ ਦੇ ਸੁਭਾਓ ਤੋਂ ਉਲਟ ਨਹੀਂ ਹੁੰਦਾ। ਇਹ ਵੀ ਪਰ ਸੁਭਾਵਿਕ ਹੈ ਕਿ ਚੰਗੇ ਵਿਅਕਤੀ ਨੂੰ ਚੰਗੇ ਭੈੜੇ ਵਿਅਕਤੀ ਨੂੰ ਭੈੜੇ ਹੀ ਸੁਪਨੇ ਆਉਂਦੇ ਹਨ। ਜਿਵੇਂ ਪ੍ਰਕ੍ਰਿਤੀ ਨੂੰ ਗ਼ੈਰ-ਜ਼ਰੂਰੀ ਨਹੀਂ ਕਿਹਾ ਜਾ ਸਕਦਾ, ਏਸੇ ਤਰ੍ਹਾਂ ਸੁਪਨਿਆਂ ਤੋਂ ਵੀ ਨਹੀਂ ਬਚਿਆ ਜਾ ਸਕਦਾ। ਆਦਮੀ ਨੂੰ ਆਪਣੀ ਪ੍ਰਕ੍ਰਿਤੀ ਅਨੁਸਾਰ ਹੀ ਕੰਮ ਕਰਨਾ ਪੈਂਦਾ ਹੈ। ਨਰਕ ਸਵੱਰਗ ਆਦਮੀ ਦੀ ਮਾਨਸਿਕਤਾ ਦਾ ਪ੍ਰਤਿਬਿੰਬ ਹਨ। ਆਦਮੀ ਦੀ ਪ੍ਰਕ੍ਰਿਤੀ ਹਮੇਸ਼ਾ ਪਰਛਾਈਂ ਵਾਂਗ ਉਸ ਨਾਲ ਚਿਮਟੀ ਰਹਿੰਦੀ ਹੈ। ਆਪਣੀ ਪ੍ਰਕ੍ਰਿਤੀ ਅਨੁਸਾਰ ਕੰਮ ਕਰਦੇ ਰਹਿਣਾ ਚਾਹੀਦਾ ਹੈ। ੦ ਸ਼੍ਰੀ ਰਾਮ ਕ੍ਰਿਸ਼ਨ ੦ 'ਉਹ ਬਰਤਨ ਜਿਸ ਵਿਚ ਲਸਣ ਦਾ ਰਸ ਰੱਖਿਆ ਗਿਆ ਹੋਵੇ, ਉਸ ਵਿਚੋਂ ਬਹੁਤ ਤੇਜ਼ ਗੰਧ ਆਉਂਦੀ ਹੈ, ਭਾਵੇਂ ਉਸ ਬਰਤਨ ਨੂੰ ਕਿੰਨਾ ਵੀ ਚੰਗੀ ਤਰ੍ਹਾਂ ਕਿਉਂ ਨਾ ਧੋ ਕੇ ਸਾਫ਼ ਕਰ ਲਿਆ ਜਾਵੇ, ਉਸ ਵਿਚੋਂ ਤਿੱਖੀ ਤੇਜ਼ ਕੌੜੀ ਗੰਧ ਆਉਂਦੀ ਹੀ ਰਹੇਗੀ। ਹਉਮੈਵਾਦ ਲਗਭਗ ਲਸਣ ਦੀ ਗੰਧ ਵਾਂਗ ਹੀ ਹੈ। ਇਹ ਕਠੋਰ ਸ਼ਖ਼ਤ ਹੈ ਤੇ ਆਸਾਨੀ ਨਾਲ ਇਸ ਦਾ ਖ਼ੁਰਾ-ਖੋਜ ਮਿਟਾ ਦੇਣਾ ਸੰਭਵ ਨਹੀਂ।'



18.61 **ਸ਼ਲੋਕ** :

*ईश्वर: सर्व-भू-तानाम्, हृद्-देशे अर्जुन तिष्ठति। भ्रामयन् सर्व-भूतानि, यन्त्र-आ-रूढानि मायया॥*

*ਇਸ਼੍ਵਰਹ ਸਰ੍ਵ ਭੂਤਾਨਾਮ੍, ਹ੍ਰਦ੍ਦ ਦੇਸ਼ੇ ਅਰ੍ਜੁਨ, ਤਿਸ਼੍ਟ੍ਤਿ।*
*ਭ੍ਰਾਮਯਨ੍ ਸਰ੍ਵ ਭੂਤਾਨਿ, ਯੰਤ੍ਰ ਆ ਰੂਡਾਨਿ ਮਾਯਯਾ॥*

੦ **ਸ਼ਬਦ ਅਰਥ** :- ਇਸ਼੍ਵਰਹ : ਈਸ਼ਵਰ। ਸਰ੍ਵ ਭੂਤਾਨਾਮ੍ : ਸਾਰੇ ਜੀਵਾਂ ਦਾ। ਹ੍ਰਦ੍ਦੇਸ਼ੇ : ਦਿਲਾਂ ਅੰਦਰ। ਅਰ੍ਜੁਨ : ਹੇ ਅਰਜਨ। ਤਿਸ਼੍ਟਤਿ : ਰਹਿੰਦਾ ਹੈ। ਭ੍ਰਾਮਯਨ੍ : ਘੁੰਮਣ ਦਾ ਕਾਰਨ, ਮਨ ਵਿਚ ਘੋਖ ਕਰਨ ਦਾ ਕਾਰਨ। ਸਰ੍ਵਭੂਤਾਨਿ : ਸਾਰੇ ਜੀਵ। ਯੰਤ੍ਰ ਆਰੂਡਾਨਿ : ਕਿਸੇ ਮਸ਼ੀਨ ਉੱਪਰ ਚੜ੍ਹਨਾ। ਮਾਯਯਾ : ਮਾਇਆ ਰਾਹੀਂ।

੦ **ਸ਼ਲੋਕਾਰਥ** :- ਹੇ ਅਰਜਨ ! ਮਾਇਆ ਰਾਹੀਂ ਸਮੱਸਤ ਜੀਵਾਂ ਨੂੰ ਯੰਤਰ ਰੂਡ (ਕਿਸੇ ਮਸ਼ੀਨ ਦੀ ਸਵਾਰੀ ਕਰਨ ਵਾਂਗ) ਭ੍ਰਮਨ ਕਰਵਾਉਂਦਾ ਹੋਇਆ ਈਸ਼ਵਰ ਸਮੱਸਤ ਪ੍ਰਾਣੀਆਂ ਦੇ ਹਿਰਦੇ ਵਿਚ ਵਸਿਆ ਹੋਇਆ ਹੈ।

**ਪਦ-ਅਰਥ-ਵਿਸਥਾਰ** :- ੦ ਇਸ਼ਵਰਹ ਸਰ੍ਵ ਭੂਤਾਨਾਮ੍...... ਯੰਤਰ ਆਰੁਤਾਨਿ ਮਾਯਯਾ = ਇਸ ਦਾ ਭਾਵਾਰਥ ਹੈ ਕਿ ਜੋ ਸਭ ਦਾ ਸ਼ਾਸਕ ਹੈ, ਪਾਲਣ ਪੋਸ਼ਣ ਕਰਨ ਵਾਲਾ ਨਿਰਪੱਖ ਰੂਪ ਤੋਂ ਸਭ ਦਾ ਸੰਚਾਲਕ ਹੈ, ਉਹ ਹੀ ਆਪਣੀ ਸ਼ਕਤੀ ਤੋਂ ਉਨ੍ਹਾਂ ਪ੍ਰਾਣੀਆਂ ਨੂੰ ਘੁਮਾਉਂਦਾ ਹੈ, ਜਿਨ੍ਹਾਂ ਨੇ ਸਰੀਰ ਨੂੰ 'ਮੈਂ' ਤੇ 'ਮੇਰਾ' ਮੰਨ ਰੱਖਿਆ ਹੈ। ੦ ਜਦ ਤੱਕ ਈਸ਼ਵਰ ਉਸ ਨੂੰ ਉਸ ਦੇ ਸੁਭਾਅ ਦੇ ਅਨੁਸਾਰ ਸੰਚਾਲਿਤ ਕਰਦਾ ਰਹਿੰਦਾ ਹੈ ਤੇ ਉਹ ਮਨੁੱਖ ਜਨਮ ਮਰਨ ਦੇ ਰੂਪ ਵਿਚ ਸੰਸਾਰ ਦੇ ਚੱਕਰ ਵਿਚ ਘੁੰਮਦਾ ਰਹਿੰਦਾ ਹੈ। ੦ ਸਰੀਰ ਦੇ ਨਾਲ ਮੈਂ ਮੇਰੇਪਨ ਦਾ ਸੰਬੰਧ ਹੋਣ ਨਾਲ ਹੀ ਰਾਗ ਦਵੇਸ਼ ਪੈਦਾ ਹੁੰਦੇ ਹਨ, ਜਿਸ ਨਾਲ ਸੁਭਾਅ ਅਸ਼ੁੱਧ ਹੋ ਜਾਂਦਾ ਹੈ ਤੇ ਜਿਸ ਕਾਰਣ ਮਨੁੱਖ ਪ੍ਰਕ੍ਰਿਤੀ ਦਾ ਗ਼ੁਲਾਮ ਬਣ ਜਾਂਦਾ ਹੈ। ਮਨੁੱਖ ਤਾਂ ਸਰੀਰ ਰੂਪੀ ਯੰਤਰ ਅਨੁਸਾਰ ਕੰਮ ਕਰਦਾ ਹੈ। ਵੱਖ-ਵੱਖ ਸਰੀਰਾਂ ਵਿੱਚ, ਜਿਸ ਕਿਸਮ ਦੇ ਯੰਤਰਾਂ ਦਾ ਕਾਰਜ ਹੈ, ਪ੍ਰਕ੍ਰਿਤੀ ਹੈ, ਸੁਭਾਅ ਹੈ, ਉਹ ਉਸ ਅਨੁਸਾਰ ਹੀ ਈਸ਼ਵਰ ਤੋਂ ਪ੍ਰੇਰਨਾ ਪਾ ਕੇ ਕਾਰਜ ਕਰਦੇ ਹਨ। ਭਾਵਾਰਥ ਇਹ ਹੈ ਕਿ ਉਨ੍ਹਾਂ ਸ਼ਰੀਰਾਂ ਤੋਂ 'ਮੈਂ ਮੇਰੇ ਪਨ ਦਾ ਸੰਬੰਧ ਮੰਨਣ ਵਾਲੇ ਦਾ ਚੰਗਾ ਮੰਦਾ ਸੁਭਾਅ ਹੁੰਦਾ ਹੈ। ਉਸ ਨਾਲ ਉਸੇ ਤਰ੍ਹਾਂ ਦੀਆਂ ਹੀ ਕਿਰਿਆਵਾਂ ਹੁੰਦੀਆਂ ਹਨ। ਜੇ ਕਿਸੇ ਦਾ ਸੁਭਾਅ ਚੰਗਾ ਹੈ, ਮਰਯਾਦਾ ਵਾਲਾ ਹੈ ਤਾਂ ਚੰਗੀਆਂ ਤੇ ਮਰਯਾਦਾ-ਯੁਕਤ ਕਿਰਿਆਵਾਂ ਹੋਣਗੀਆਂ। ਜੇ ਸੁਭਾਅ ਭੈੜਾ ਹੈ। ਨਫ਼ਰਤ ਵਾਲਾ ਚੰਡਾਲ ਰੂਪੀ ਹੈ ਤਾਂ ਉਸ ਦੀਆਂ ਕਿਰਿਆਵਾਂ ਵੀ ਭੈੜੀਆਂ ਹੀ ਹੋਣਗੀਆਂ। ਜਿਵੇਂ ਬਿਜਲੀ ਯੰਤਰ ਦੇ ਸੁਭਾਅ ਅਨੁਸਾਰ ਕੰਮ ਕਰਦੀ ਹੈ। ਏਸੇ ਤਰ੍ਹਾਂ ਈਸ਼ਵਰ ਪ੍ਰਾਣੀ ਦੇ ਸਰੀਰ ਵਿਚ ਸਥਿਤ-ਸੁਭਾਅ ਦੇ ਅਨੁਸਾਰ ਉਸ ਦਾ ਸੰਚਾਲਨ ਕਰਦੇ ਹਨ। ਜਿਹੋ ਜਿਹਾ ਸੁਭਾਅ ਹੋਵੇਗਾ, ਉਹੋ ਜਿਹਾ ਹੀ ਕਰਮ ਹੋਵੇਗਾ। ਹਰ ਪ੍ਰਾਣੀ ਨੂੰ ਆਪਣਾ ਸੁਭਾਅ ਸੁਧਾਰਨ ਦੀ ਖੁੱਲ੍ਹ ਹੈ। ਸੁਭਾਅ ਚੰਗਾ ਮੰਦਾ ਕਰਨ ਦਾ, ਜ਼ਿੰਮੇਵਾਰ ਮਨੁੱਖ ਆਪ ਹੀ ਹੈ।

**ਵਿਆਖਿਆ** :- ਸੱਚ ਇਸ ਗੱਲ ਦੀ ਗਵਾਹੀ ਦਿੰਦਾ ਹੈ ਕਿ ਯੁੱਧ ਦੇ ਮੈਦਾਨ ਵਿਚ ਸ਼੍ਰੀ ਕ੍ਰਿਸ਼ਨ ਅਤੇ ਅਰਜਨ ਨੇ ਦਰਸ਼ਨ ਦਿੱਤੇ ਹਨ। ਅਰਜਨ ਜੀਵਾਤਮਾ ਦੀ ਪ੍ਰਤਿਨਿਧਤਾ ਕਰਦਾ ਹੈ, ਰਥ ਉੱਪਰ ਸਵਾਰ ਹੈ, ਜੋ ਮਾਨਵੀ ਸਰੀਰ ਦੇ ਅਨੁਰੂਪ ਹੈ। ਰੱਥ ਚੱਲਦਾ ਹੈ ਤਾਂ ਜੋਧਾ ਯੁੱਧ ਕਰਦਾ ਹੈ। ਰੱਥ ਆਪਣੀ ਚਾਲ ਤੋਂ ਅਚੇਤ ਹੈ ਤੇ ਜੋਧਾ ਸੁਚੇਤ ਹੈ, ਉਸ ਸਭ ਕੁੱਝ ਤੋਂ, ਜੋ ਵੀ ਉਹ ਯੁੱਧ ਵਿਚ ਕਰਦਾ ਹੈ। ਉਹ ਨਾਇਕ ਜਿਸ ਨੇ ਸਭ ਤੋਂ ਪਹਿਲਾਂ ਇਹ ਅਨੁਭਵ ਕੀਤਾ ਹੈ ਕਿ ਉਹ ਆਪਣੇ ਕਰਮ ਦਾ ਕਰਤਾ ਹੈ, ਪਿੱਛੋਂ ਇਹ ਜਾਣ ਲੈਂਦਾ ਹੈ ਕਿ ਸਾਰੇ ਕਰਮਾਂ ਦਾ ਸੰਬੰਧ ਈਸ਼ਵਰ ਨਾਲ ਹੈ। ਸ਼੍ਰੀ ਕ੍ਰਿਸ਼ਨ ਰਥਵਾਹਕ ਹਨ, ਉਨ੍ਹਾਂ ਕੋਲ ਕੋਈ ਹਥਿਆਰ ਨਹੀਂ ਹੈ, ਨਾ ਹੀ ਉਹ ਯੁੱਧ ਕਰਦੇ ਹਨ। ਦੂਜੇ ਸ਼ਬਦਾਂ ਵਿਚ ਸ਼੍ਰੀ ਕ੍ਰਿਸ਼ਨ ਜੀ ਦੀ ਹਾਜ਼ਰੀ ਸਾਰੇ ਕੰਮਾਂ ਨੂੰ ਵਿਧੀ ਪੂਰਵਕ ਨੇਪਰੇ ਚਾੜ੍ਹਦੀ ਹੈ। ਫਿਰ ਵੀ ਆਪ ਕਿਰਿਆਸ਼ੀਲ ਨਹੀਂ ਹੁੰਦੇ। - ਉਹ - ਪ੍ਰਭੂ ਜੋ ਸਾਰਿਆਂ ਦੇ ਦਿਲ ਵਿਚ ਹਾਜ਼ਰ ਰਹਿੰਦੇ ਹਨ, ਕੋਈ ਕੰਮ ਨਹੀਂ ਕਰਦੇ। ਉਨ੍ਹਾਂ ਦੀ ਹਾਜ਼ਰੀ ਦਾ ਹੀ ਪਰਤਾਪ ਹੈ ਕਿ ਸਾਰੇ ਲੋਕ ਆਪਣੇ ਆਪਣੇ ਫਰਜ਼ਾਂ ਦੀ ਪੂਰਤੀ ਕਰਦੇ ਹਨ। ਅਰਜਨ ਦੇ ਅਰਥ ਹਨ - ਜਿਹੜਾ ਰੰਗ ਤੋਂ ਸਫ਼ੈਦ ਹੋਵੇ ਤੇ ਪ੍ਰਕ੍ਰਿਤੀ ਤੋਂ ਪਵਿੱਤਰ ਹੋਵੇ। ਜੋ ਦਿਲ ਤੋਂ ਸ਼ੁੱਧ ਹੈ, ਨਿਰਮਲ ਹੈ, ਉਹ ਸੱਚ ਨੂੰ ਜਾਣ ਲੈਣ ਦਾ ਅਧਿਕਾਰੀ ਹੈ। ਪ੍ਰਭੂ ਦੀ ਹਾਜ਼ਰੀ ਵਿਚ ਮਾਇਆ ਸ਼ਕਤੀ - ਕਿਰਿਆ ਦੀ ਸ਼ਕਤੀ ਪ੍ਰਾਪਤ ਕਰਦੀ ਹੈ। ਇਹ ਕਰਮ ਹੀ ਨਹੀਂ ਕਰਦੀ, ਬਲਕਿ ਜੀਵਾਂ ਨੂੰ ਕਾਨੂੰਨ ਅਤੇ ਨਿਜ਼ਾਮ ਦੇ ਅਧੀਨ ਰਹਿਣ

ਲਈ ਪਾਬੰਦ ਕਰਦੀ ਹੈ। ਪੁਰਾਣੇ ਕੱਪੜਿਆਂ ਦੀਆਂ ਗੁੱਡੀਆਂ ਵਾਂਗ ਜਿਹੜੀਆਂ ਘੁੰਮਦੇ ਪਹੀਏ ਨਾਲ ਬੰਨ੍ਹੀਆਂ ਹੁੰਦੀਆਂ ਹਨ ਉਹ ਵੀ ਕਿਰਿਆਸ਼ੀਲ ਹੋ ਜਾਂਦੀਆਂ ਹਨ। ਕਿਉਂਕਿ ਜੀਵ ਅਗਿਆਨੀ ਹਨ ਉਹ ਕਲਪਨਾ ਕਰਦੇ ਹਨ ਕਿ ਉਹ ਤਾਂ ਸਵੈ ਪ੍ਰੇਰਨਾ ਲੈ ਕੇ ਕੰਮ ਕਰਨ ਵਾਲੇ ਹਨ। ਉਹ ਇਸ ਰਾਏ ਨੂੰ ਸਵੀਕਾਰਦੇ ਹਨ ਕਿ ਕਿਸੇ ਕੰਮ ਨੂੰ ਕਰਨਾ, ਜਾਂ ਨਾ ਕਰਨਾ ਸਭ ਕੁੱਝ ਉਨ੍ਹਾਂ ਦੇ ਆਪਣੇ ਹੱਥ ਵਿਚ ਹੈ। ਇਸ ਰਾਏ ਦੇ ਸੱਮਰਥ ਹੁੰਦੇ ਹੋਏ, ਉਹ ਦਿਨੋ ਦਿਨ ਵਧੇਰੇ ਮਾਯਾ ਦੇ ਨਾਲ ਬੱਝੇ ਹੁੰਦੇ ਹਨ। ਉਹੋ ਹੀ ਸਾਧਕ ਹੈ ਜਿਸ ਨੇ ਆਪਣੇ ਵਿਵਹਾਰ ਨੂੰ ਬਦਲ ਲਿਆ ਹੈ ਤੇ ਸਵੀਕਾਰਦਾ ਹੈ ਕਿ ਉਹ ਨਾ ਹੀ ਕੋਈ ਕਰਤਾ ਹੈ, ਬਲਕਿ ਉਹ ਤਾਂ ਪ੍ਰਭੂ ਦੇ ਹੱਥ ਦਾ ਖਿਡੌਣਾ ਹੈ। ਸਾਰੇ ਜੀਵਾਤਮਾ ਜੋ ਉੱਚੇ ਤੋਂ ਲੈ ਕੇ ਨੀਵੇਂ ਹਨ, ਈਸ਼ਵਰ ਦੇ ਹਥਿਆਰ ਹਨ। ਉਸ ਦੀ ਮਰਜ਼ੀ ਅਨੁਸਾਰ ਇਸ ਜਗਤ ਦੀਆਂ ਗਤੀਵਿਧੀਆਂ ਚਲਾਉਂਦੇ ਹਨ। ਇਸ ਰਵੱਈਏ ਕਾਰਨ ਹੀ ਸਾਧਕ ਨੂੰ ਆਪਣੇ ਅੰਦਰਲੇ ਵਿਰਸੇ ਵਿਚ ਪ੍ਰਾਪਤ ਕਰਮਾਂ ਨੂੰ ਕਰਦੇ ਰਹਿਣਾ ਚਾਹੀਦਾ ਹੈ। ਕਿਸੇ ਸਾਧਨ ਦੀ ਉਮੀਦ ਕੀਤਿਆਂ ਉਸ ਨੂੰ ਆਪਣੇ ਆਪ ਨੂੰ ਇਕ ਸਹਿਮਤੀ ਵਾਲਾ ਮਾਧਿਅਮ (ਵਾਹਨ) ਬਣਾ ਲੈਣਾ ਚਾਹੀਦਾ ਹੈ। ੦ ਸ਼੍ਰੀ ਰਾਮ ਕ੍ਰਿਸ਼ਨ ੦ 'ਸੱਪ ਦੇ ਦੰਦਾਂ ਵਿਚ ਜੋ ਜ਼ਹਿਰ ਹੁੰਦੀ ਹੈ, ਉਸ ਨੂੰ ਕੋਈ ਨੁਕਸਾਨ ਨਹੀਂ ਪਹੁੰਚਾਉਂਦੀ। ਜੇ ਉਹੋ ਜ਼ਹਿਰ ਕਿਸੇ ਦੂਜੇ ਦੇ ਅੰਦਰ ਚਲੀ ਜਾਵੇ ਤਾਂ ਉਹ ਮਰ ਜਾਂਦੇ ਹਨ। ਏਸੇ ਤਰ੍ਹਾਂ ਮਾਇਆ, ਈਸ਼ਵਰ ਦੇ ਅੰਦਰ ਹੈ, ਉਸ ਲਈ ਕੋਈ ਹਾਨੀਕਾਰਕ ਨਹੀਂ। ਇਹ ਤਾਂ ਉਸ ਦਾ ਇਕ ਪਿਆਰਾ ਗੁਣ ਹੈ। ਪਰ ਇਹੋ ਮਾਇਆ ਹੋਰ ਸਾਰੇ ਜੀਵਾਂ ਲਈ ਗ਼ੁਲਾਮੀ ਬੰਧਨ ਹੈ।



18.62 ਸ਼ਲੋਕ :

*तम् एव शरणम् गच्छ, सर्व-भावेन भारत। तत्-प्र-सादात् पराम् शान्तिम्, स्थानम् प्र-आप्-स्यसि शाश्वतम्॥*

*ਤਮ੍ ਏਵ ਸ਼ਰਣਮ੍ ਗੱਛ, ਸਰ੍ਵ ਭਾਵੇਨ ਭਾਰਤ।*
*ਤਤ੍ ਪ੍ਰ ਸਾਦਾਤ੍ ਪਰਾਮ੍ ਸ਼ਾਂਤਿਮ੍, ਸ੍ਥਾਨਮ੍ ਪ੍ਰਆਪ੍ ਸ੍ਯਸਿ ਸ਼ਾਸ਼੍ਵਤਮ੍॥*

**੦ ਸ਼ਬਦ ਅਰਥ** :- ਤਮ੍ : ਉਸ ਨੂੰ। ਏਵ : ਭੀ। ਸ਼ਰਣਮ੍ ਗੱਛ : ਸ਼ਰਨ ਲੈਣੀ। ਸਰ੍ਵ ਭਾਵੇਨ : ਉਸ ਦੇ ਸਾਰੇ ਜੀਵ। ਭਾਰਤ : ਹੇ ਭਾਰਤ। ਤਤ੍ ਪ੍ਰਸਾਦਾਤ੍ : ਉਸ ਦੀ ਮਿਹਰ ਸਦਕੇ। ਪਰਾਮ੍ : ਪਰਮ, ਮਹਾਨ। ਸ਼ਾਂਤਿਮ੍ : ਸ਼ਾਂਤੀ। ਸ੍ਥਾਨਮ੍ : ਘਰ ਨਿਵਾਸ। ਪ੍ਰਆਪ੍ ਸ੍ਯਸਿ : ਓਹ ਪ੍ਰਾਪਤ ਕਰ ਲੈਣਗੇ। ਸ਼ਾਸ਼੍ਵਤਮ੍ : ਸਦੀਵੀ।

**੦ ਸ਼ਲੋਕਾਰਥ** :- ਹੇ ਭਾਰਤ! ਤੂੰ ਹਰ ਤਰ੍ਹਾਂ ਨਾਲ ਓਸ ਈਸ਼ਵਰ ਦੀ ਸ਼ਰਣ ਵਿਚ ਆ ਜਾ। ਓਸ ਦੀ ਕਿਰਪਾ ਨਾਲ ਤੂੰ ਪਰਮ-ਸ਼ਾਂਤੀ ਤੇ ਸ਼ਾਸ਼ਵਤ-ਸਥਾਨ ਨਿਤਯ ਪਰਮ ਧਾਮ ਨੂੰ ਪ੍ਰਾਪਤ ਹੋਵੇਂਗਾ।

**ਪਦ-ਅਰਥ-ਵਿਸਥਾਰ** :- ੦ ਤਮ੍ ਏਵ ਸ਼ਰਣਮ੍ ਗਛ - ਭਗਵਾਨ ਕਹਿੰਦੇ ਹਨ ਕਿ ਜੋ ਸਰਵ ਵਿਆਪਕ ਈਸ਼ਵਰ ਸਾਰਿਆਂ ਦੇ ਹਿਰਦਿਆਂ ਵਿਚ ਵਿਰਾਜਮਾਨ ਹੈ, ਸਾਰਿਆਂ ਦਾ ਸੰਚਾਲਨ ਕਰਦਾ ਹੈ, ਤੂੰ ਉਸ ਦੀ ਸ਼ਰਨ ਲੈ। ਹੋਰ ਸੰਸਾਰ ਦੀ ਵਸਤੂ ਵਿਅਕਤੀ ਆਦਿ ਸਹਾਰਾ ਲੈਣਾ ਨਿਰਾਰਥਕ ਹੈ। ੦ ਜਦ ਤੱਕ ਵਿਅਕਤੀ ਸਰੀਰ ਰੂਪੀ ਯੰਤਰ ਨਾਲ ਮੈਂ ਮੇਰੇਪਨ ਦਾ ਸੰਬੰਧ ਰੱਖਦੇ ਹਨ, ਤਦ ਤੱਕ ਈਸ਼ਵਰ ਆਪਣੀ ਮਾਇਆ ਵਿਚ ਉਨ੍ਹਾਂ ਨੂੰ ਘੁਮਾਉਂਦਾ ਰਹਿੰਦਾ ਹੈ। ਏਥੇ 'ਏਵ' ਪਦ ਵਿਚ ਉਸ ਦੀ ਨਿਖੇਧੀ ਕੀਤੀ ਗਈ ਹੈ। ਭਗਵਾਨ ਅਰਜਨ ਨੂੰ ਕਹਿੰਦੇ ਹਨ ਕਿ ਸਰੀਰ ਰੂਪੀ ਯੰਤਰ ਨਾਲ ਭੋਰਾ ਵੀ 'ਮੈਂ - ਮੇਰੇ ਪਨ' ਦਾ ਸੰਬੰਧ ਨਾ ਰੱਖ ਕੇ ਤੂੰ ਕੇਵਲ ਉਸ ਈਸ਼ਵਰ ਦੀ ਸ਼ਰਨ ਵਿਚ ਚਲਾ ਜਾਹ। ੦ ਸਰ੍ਵ ਭਾਵੇਨ : ਸਰਵ ਭਾਵ ਤੋਂ ਸ਼ਰਨ ਜਾਣ ਦਾ ਭਾਵਾਰਥ ਹੈ ਕਿ ਮਨ ਤੋਂ, ਉਸ ਪ੍ਰਭੂ ਦਾ ਚਿੰਤਨ ਹੋਵੇ। ਸਰੀਰਕ ਕਿਰਿਆਵਾਂ ਤੋਂ ਉਸ ਦਾ ਪੂਜਨ ਹੋਵੇ। ਪ੍ਰੇਮ ਪੂਰਕ ਭਜਨ ਹੋਵੇ। ਓਸ ਦੇ ਵਿਧਾਨ ਵਿਚ ਚਲ ਕੇ ਖ਼ੁਸ਼ੀ ਪ੍ਰਾਪਤ ਹੋਵੇ। ਫੇਰ ਮੇਰਾ ਕਲਿਆਣ ਸੰਭਵ ਹੈ। ੦ ਤਤ੍ ਪ੍ਰਸਾਦਾਤ੍ ਪਰਾਮ੍ ਸ਼ਾਂਤਿਮ੍ - ਸ੍ਥਾਨਮ੍ ਪ੍ਰਆਪ੍ ਸ੍ਯਸਿ ਸ਼ਾਕਸ਼੍ਵਤਮ੍ = ਭਗਵਾਨ ਨੇ ਪਹਿਲਾਂ ਇਹ ਕਹਿ ਦਿੱਤਾ ਸੀ ਕਿ ਮੇਰੀ ਕਿਰਪਾ ਤੋਂ ਸ਼ਾਸ਼ਵਤ ਪ੍ਰਾਪਤੀ ਹੋ ਜਾਂਦੀ ਹੈ (18.56) ਮੇਰੀ ਕਿਰਪਾ ਨਾਲ ਹੀ ਸਾਰੇ ਵਿਘਨ ਦੂਰ ਹੋ ਜਾਂਦੇ ਹਨ। (18.58) ਇਹੋ ਗੱਲ ਏਥੇ ਕਹਿੰਦੇ ਹਨ ਕਿ ਉਸ ਅੰਤਰਯਾਮੀ ਭਗਵਾਨ ਦੀ ਕਿਰਪਾ ਤੋਂ ਪਰਮ ਸ਼ਾਂਤੀ ਤੇ ਸ਼ਾਸ਼ਵਤ ਸਥਾਨ (ਪਦ) ਨੂੰ ਪ੍ਰਾਪਤ ਕਰ ਲਵੇਗਾ। ਗੀਤਾ ਵਿਚ ਅਵਿਨਾਸ਼ੀ ਪਰਮ-ਪਦ ਨੂੰ ਹੀ 'ਪਰਾਸ਼ਾਂਤੀ' ਨਾਂ ਤੋਂ ਕਿਹਾ ਗਿਆ ਹੈ। ਪਰ ਏਥੇ ਭਗਵਾਨ ਨੇ ਪਰਾਸ਼ਾਂਤੀ ਤੇ ਸ਼ਾਸ਼ਵਤ ਸਥਾਨ (ਪਰਮਪਦ) ਦੋਵਾਂ ਦਾ ਪ੍ਰਯੋਗ ਇਕੋ ਥਾਂ ਕੀਤਾ ਹੈ, ਇਸ ਲਈ ਏਥੇ ਪਰਮ ਸ਼ਾਂਤੀ ਦਾ ਅਰਥ ਸੰਸਾਰ ਤੋਂ ਪੂਰੀ ਤਰ੍ਹਾਂ ਉਪ-ਰਤਿ ਤੇ ਸ਼ਾਸ਼ਵਤ ਸਥਾਨ ਦਾ ਅਰਥ 'ਪਰਮਪਦ' ਲੈਣਾ ਚਾਹੀਦਾ ਹੈ। ੦ ਤਮੇਵ ਸ਼ਰਣਮ੍ ਗੱਛ - ਭਗਵਾਨ ਇਸ ਪਦ ਰਾਹੀਂ ਅਰਜਨ ਨੂੰ ਸਰਵ ਵਿਆਪੀ ਈਸ਼ਵਰ ਦੀ ਸ਼ਰਣ ਵਿਚ ਆਉਣ ਲਈ ਕਹਿੰਦੇ ਹਨ। ਏਥੇ ਸ਼ੰਕਾ ਉਤਪਨ ਹੁੰਦੀ ਹੈ ਕਿ ਸ਼੍ਰੀ ਕ੍ਰਿਸ਼ਨ ਆਪ ਈਸ਼ਵਰ ਨਹੀਂ ਹਨ ? ਜੇ ਸ਼੍ਰੀ ਕ੍ਰਿਸ਼ਨ ਜੀ ਆਪ ਈਸ਼ਵਰ ਹੁੰਦੇ ਤਾਂ ਉਹ ਅਰਜਨ ਨੂੰ ਆਪਣੀ ਸ਼ਰਨ ਵਿਚ ਆਉਣ ਲਈ ਕਹਿੰਦੇ। ਇਸ ਦਾ ਉੱਤਰ ਹੈ ਕਿ ਭਗਵਾਨ ਨੇ ਸਰਵ ਵਿਆਪਕ ਈਸ਼ਵਰ ਦੀ ਸ਼ਰਨ ਗਤੀ ਨੂੰ 18.63 ਸ਼ਲੋਕ ਅਨੁਸਾਰ ਗੁਪਤ ਤੋਂ ਗੁਪਤ ਕਿਹਾ ਹੈ, ਪਰ ਆਪਣੀ ਸ਼ਰਨਗਤੀ ਨੂੰ (18.64) ਸ਼ਲੋਕ ਅਨੁਸਾਰ ਸਭ ਤੋਂ ਵਧੇਰੇ ਗੁਪਤ ਕਿਹਾ ਹੈ। ਇਸ ਤੋਂ ਪਤਾ ਲੱਗਦਾ ਹੈ ਕਿ ਸ਼੍ਰੀ ਕ੍ਰਿਸ਼ਨ ਵੀ ਸਰਬ-ਵਿਆਪੀ ਈਸ਼ਵਰ ਹੀ ਹਨ। ਭਗਵਾਨ ਪਹਿਲਾਂ ਵੀ 4.06, 5.21, 9.24 ਆਦਿ ਸ਼ਲੋਕ ਵਿਚ ਇਸ ਗੱਲ ਦੀ ਪ੍ਰੋੜਤਾ ਕਰ ਚੁੱਕੇ ਹਨ। ਏਸੇ ਤਰ੍ਹਾਂ 18.61, 15.15 ਆਦਿ ਸ਼ਲੋਕਾਂ ਰਾਹੀਂ ਈਸ਼ਵਰ ਸਾਰਿਆਂ ਦੇ ਹਿਰਦਿਆਂ ਵਿਚ ਸਥਿਤ ਦਰਸਾਇਆ ਹੈ। ਈਸ਼ਵਰ ਤੇ ਸ਼੍ਰੀ ਕ੍ਰਿਸ਼ਨ ਦੋਵੇਂ ਇਕ ਹਨ।

**ਵਿਆਖਿਆ** :- ਬਹੁਤ ਹੀ ਕਲਿਆਣਕਾਰੀ ਸਵੱਲਾ ਲਾਭਕਾਰੀ ਮਹੱਤਵਪੂਰਣ ਕੰਮ ਜੋ ਜੀਵਾਤਮਾ ਆਪਣੇ ਵਾਸਤੇ ਕਰ ਸਕਦੀ ਹੈ, ਉਹ ਹੈ ਕਿ ਉਹ ਪ੍ਰਭੂ ਦੀ ਸ਼ਰਨ ਆ ਜਾਵੇ। ਸਰੀਰ ਨੂੰ ਆਪਣਾ ਸਮਝਣਾ, ਸਾਰੀਆਂ ਸਰਗਰਮੀਆਂ ਦਾ ਆਪਣੇ ਆਪ ਨੂੰ ਦਲਾਲ ਸਮਝਣਾ, ਆਪਣੇ ਆਪ ਨੂੰ ਸੰਸਾਰ ਦੇ ਨਤੀਜਿਆਂ ਦਾ ਵਿਅਕਤੀ ਸਮਝਣਾ, ਅਜਿਹੇ ਰਵੱਈਏ, ਅਸਥਾਈ ਜੀਵਾਤਮਾ ਦੇ ਜੀਵਤਵ ਦੀ ਪਾਲਣਾ ਲਈ ਯੋਗਦਾਨ ਪਾਉਂਦੇ ਹਨ। ਉਹ ਪ੍ਰਭੂ ਸ਼ਰਨ ਲੈਣ ਦੇ ਵਿਰੁੱਧ ਜਾਂਦੇ ਹਨ। ਜੀਵਾਤਮਾ ਤੇ ਪਰਮਾਤਮਾ ਵਿਚ ਜੋ ਰਿਸ਼ਤਾ ਹੈ ਉਹ ਇੰਜ ਹੈ ਜਿਵੇਂ ਸਮੁੰਦਰ ਦਾ ਲਹਿਰਾਂ ਨਾਲ ਹੁੰਦਾ ਹੈ। ਲਹਿਰਾਂ ਦਾ ਆਪਣਾ ਪਾਣੀ ਤਾਂ ਕੋਈ ਨਹੀਂ ਹੁੰਦਾ। ਜੀਵਾਤਮਾ ਦਾ ਆਪਣਾ ਕੋਈ ਸਰੀਰ ਨਹੀਂ ਹੁੰਦਾ। ਦੋਵਾਂ ਦੇ ਰੂਪ ਆਕਾਰ ਅਸਥਾਈ ਹਨ। ਉਹ ਹਮੇਸ਼ਾ ਹੜ ਵਾਂਗ ਤਰਲ ਹੁੰਦੇ ਹਨ। ਲਹਿਰ ਦੀਆਂ ਸਰਗਰਮੀਆਂ ਉਹੋ ਹੀ ਹਨ, ਜਿਹੜੀਆਂ ਸਮੁੰਦਰ ਦੀਆਂ ਹੁੰਦੀਆਂ ਹਨ। ਲਹਿਰ ਦੀ ਸਮੁੰਦਰ ਤੋਂ ਵੱਖ ਹੋ ਕੇ ਕੋਈ ਆਪਣੀ ਹਸਤੀ ਨਹੀਂ ਦੇਖੀ ਜਾ ਸਕਦੀ। ਵਿਅਕਤੀਗਤ ਆਤਮਾ ਦੀਆਂ ਸਾਰੀਆਂ ਸਰਗਰਮੀਆਂ ਅਸਲ ਵਿਚ ਪ੍ਰਭੂ ਦੀ ਖੇਡ ਹਨ। ਉਨ੍ਹਾਂ ਦੀ ਨਾ ਵਿਅਕਤੀਗਤ ਹੋਂਦ ਹੈ, ਨਾ ਪ੍ਰਭੂ ਤੋਂ ਬਾਹਰ ਕੋਈ ਹਸਤੀ ਹੈ। ਇਸ ਸੱਚ ਦੀ ਪਹਿਚਾਣ ਕਰ ਲੈਣ ਪਿੱਛੋਂ ਏਸ ਸੱਚ ਪ੍ਰਤੀ ਦੂਜਿਆਂ ਦੇ ਜੀਵਨ ਨੂੰ ਅਨੁਕੂਲ ਕਰਨਾ - ਹੀ ਪ੍ਰਭੂ ਦੀ ਸ਼ਰਣ ਲੈਣ ਲਈ ਪ੍ਰਕ੍ਰਿਆ ਨੂੰ ਆਰੰਭ ਕਰਦਾ ਹੈ। ਪਾਂਡਵ ਭਰਾ, ਵਿਦੁਰ, ਦਰੋਪਤੀ ਕਚੇਲਾ ਅਤੇ ਹੋਰਨਾਂ ਨੇ ਸ਼੍ਰੀ ਕ੍ਰਿਸ਼ਨ ਭਗਵਾਨ ਜੀ ਦੀ ਸ਼ਰਨ ਲਈ ਸੀ। ਸ਼੍ਰੀ ਰਾਮ ਦੇ ਭਰਾਵਾਂ ਨੇ ਵੀ ਓਸ ਦੀ ਸ਼ਰਨ ਲਈ ਸੀ। ਏਸੇ ਤਰ੍ਹਾਂ ਗੋਹਾ, ਸੁਗਰੀਵ, ਭਵੀਸ਼ਨ ਤੇ ਅਨੇਕਾਂ ਹੋਰਾਂ ਨੇ ਸ਼੍ਰੀ ਰਾਮ ਜੀ ਦੀ ਸ਼ਰਨ ਲਈ ਸੀ। ਉਹ ਸਾਰੇ ਜਿਹੜੇ ਸ਼ਰਨ ਲੈਂਦੇ ਰਹੇ ਹਨ, ਉਹ ਆਪਣੇ ਮਨ ਦੀ ਸ਼ਾਂਤੀ ਪ੍ਰਾਪਤ ਕਰਦੇ ਰਹੇ ਹਨ। ਕੈਕਈ, ਬਾਲੀ ਰਾਵਨ ਆਦਿ

ਜਿਨ੍ਹਾਂ ਨੇ ਪ੍ਰਭੂ ਵਿਰੁੱਧ ਬਗ਼ਾਵਤ ਕੀਤੀ ਸੀ, ਨਾ ਪ੍ਰਭੂ ਦੀ ਸ਼ਰਨ ਵਿਚ ਆਏ ਸਨ, ਉਨ੍ਹਾਂ ਸਭਨਾਂ ਨੇ ਦੁੱਖ ਤਸੀਹੇ ਝੱਲੇ ਸਨ। ਪ੍ਰਕ੍ਰਿਤੀ ਦੀ ਸਥਾਪਤੀ, ਜੀਵਾਤਮਾ ਦੀ ਉੱਨਤੀ ਲਈ ਬਹੁਤ ਵੱਡਾ ਯੋਗਦਾਨ ਪਾਉਂਦੀ ਹੈ। ਜੋ ਸਥਿਤੀ ਉਪਯੋਗੀ ਲਾਭਕਾਰੀ ਹੁੰਦੀ ਹੈ, ਉਸ ਵਿਚ ਪ੍ਰਭੂ ਦੀ ਮਿਹਰ ਹੁੰਦੀ ਹੈ। ਪ੍ਰਭੂ ਵਾਲੀ ਸੁੱਖ ਆਨੰਦ ਦੇਣ ਵਾਲੀ ਪੌਣ ਨਿਰੰਤਰ ਚੱਲਦੀ ਰਹਿੰਦੀ ਹੈ। ਉਪਾਸਕਾਂ ਵਿਚੋਂ ਜਿਨ੍ਹਾਂ ਨੇ ਆਪਣਾ ਆਪ ਪ੍ਰਭੂ ਦੇ ਸਮੱਰਪਿਤ ਕਰ ਦਿੱਤਾ ਹੈ, ਉਹ ਉਸ ਚਤੁਰ ਵਿਵੇਕਸ਼ੀਲ ਮਲਾਹਾਂ ਵਰਗੇ ਹੁੰਦੇ ਹਨ, ਜਿਹੜੇ ਆਪਣੇ ਜਹਾਜ਼ਾਂ ਨੂੰ ਚੱਲ ਰਹੀ ਆਪਣੇ ਹੱਕ ਵਾਲੀ ਹਵਾ ਦਾ ਲਾਭ ਉਠਾ ਕੇ ਆਪਣੇ ਟਿਕਾਣੇ 'ਤੇ ਪੁੱਜ ਜਾਂਦੇ ਹਨ। ਜਿਹੜੇ ਮਲਾਹ ਅਜਿਹੀ ਉਪਯੋਗੀ ਹਵਾ ਦਾ ਲਾਭ ਉਠਾਉਂਦੇ ਹਨ, ਉਨ੍ਹਾਂ ਨੂੰ ਬਹੁਤੀ ਮਿਹਨਤ ਨਹੀਂ ਕਰਨੀ ਪੈਂਦੀ। ਏਸੇ ਤਰ੍ਹਾਂ ਪ੍ਰਭੂ ਦੀ ਸ਼ਰਨ ਲੈਣ ਵਾਲਿਆਂ ਨੂੰ ਸੰਸਾਰਕ ਦੁੱਖਾਂ ਤੋਂ ਛੁਟਕਾਰਾ ਮਿਲ ਜਾਂਦਾ ਹੈ। ਭਾਵੇਂ ਅਜਿਹੇ ਲੋਕ ਕਰਮ ਵਿਚ ਫਸੇ ਹੁੰਦੇ ਹਨ, ਉਹ ਕਰਮ ਤੋਂ ਮੁਕਤ ਹੁੰਦੇ ਹਨ। ਪ੍ਰਭੂ ਦਾ ਨਿਵਾਸ ਸਥਾਨ ਤੇ ਸਰਬੋਤਮ ਸ਼ਾਂਤੀ ਉਨ੍ਹਾਂ ਨੂੰ ਪ੍ਰਾਪਤ ਹੋ ਜਾਂਦੀ ਹੈ।

✪ ✪ ✪

18.63 **ਸ਼ਲੋਕ** :

*इति ते ज्ञानम् आ-ख्या-तम्, गुह्यात् गुह्य-तरम् मया। वि-मृश्-य एतत् अशेषेण, यथा इच्छसि तथा कुरू॥*

*ਇਤਿ ਤੇ ਗ੍ਯਾਨਮ੍ ਆਖ੍ਯਾ ਤਮ੍, ਗੁਹ੍ਯਾਤ੍ ਗੁਹ੍ਯਤਰਮ੍ ਮਯਾ।*

*ਵਿ ਮ੍ਰਸ਼੍ਯ ਏਤਤ੍ ਅਸ਼ੇਸ਼ਣ, ਯਥਾ ਇਛਸਿ ਤਥਾ ਕੁਰੂ॥*

੦ **ਸ਼ਬਦ ਅਰਥ** :– ਇਤਿ : ਇਸ ਤਰ੍ਹਾਂ। ਤੇ : ਉਸਨੂੰ। ਗ੍ਯਾਨਮ੍ : ਬੁੱਧੀ। ਆਖ੍ਯਾਤਮ੍ : ਐਲਾਨ ਕੀਤਾ ਗਿਆ। ਗੁਹ੍ਯਾਤ੍ : ਗੁਪਤ ਭੇਦ ਬਿਨਾਂ। ਗੁਹ੍ਯਤਰਮ੍ : ਵਧੇਰੇ ਗੁਪਤ ਭੇਦ ਵਾਲਾ। ਮਯਾ : ਮੇਰੇ ਰਾਹੀਂ। ਵਿਮ੍ਰਸ਼੍ਯ : ਪ੍ਰਤਿਬਿੰਬਤ ਕਰਨਾ। ਏਤਤ੍ : ਇਹ। ਅਸ਼ੇਸ਼ਣ : ਪੂਰੇ। ਯਥਾ : ਜਿਵੇਂ। ਇਛਸਿ : ਤੁਸੀਂ ਚਾਹੁੰਦੇ ਹੋ। ਤਥਾ : ਇੰਜ। ਕ੍ਰੂ : ਕਰਨਾ।

੦ **ਸ਼ਲੋਕਾਰਥ** :– ਇਸ ਤਰ੍ਹਾਂ ਮੈਂ ਤੈਨੂੰ ਗੁਪਤ ਤੋਂ ਗੁਪਤ ਗਿਆਨ ਗ੍ਰਹਿਣ ਕਰਵਾਇਆ ਹੈ। ਹੁਣ ਇਸਨੂੰ ਪੂਰੀ ਤਰ੍ਹਾਂ ਵਿਚਾਰਕੇ ਜਿਵੇਂ ਵੀ ਚਾਹੁਣਾ ਏਂ, ਉਸੇ ਤਰ੍ਹਾਂ ਕਰ।

**ਪਦ–ਅਰਥ–ਵਿਸਥਾਰ** :– ੦ ਇਤਿ ਤੇ ਗ੍ਯਾਨਮ੍ ਆਖ੍ਯਾਤਮ੍ ਗੁਹ੍ਯਾਤ੍ ਗੁਹ੍ਯ ਤਰਮ੍ ਮਯਾ = ਪੂਰਵ ਸ਼ਲੋਕ ਵਿਚ ਸਰਬ–ਵਿਆਪਕ ਅੰਤਰ–ਯਾਮੀ ਪਰਮਾਤਮਾ ਦੀ ਸ਼ਰਨ ਗਤਿ ਦੱਸੀ ਗਈ ਹੈ। ਉਸ ਦਾ ਲਕਸ਼ ਏਥੇ 'ਇਤਿ' ਪਦ ਤੋਂ ਕਰਵਾਇਆ ਗਿਆ ਹੈ। ਭਗਵਾਨ ਕਹਿੰਦੇ ਹਨ ਕਿ ਇਹ ਗੁਪਤ ਤੋਂ ਗੁਪਤ ਸ਼ਰਨਗਤੀ ਰੂਪੀ ਗਿਆਨ ਮੈਂ ਤੇਰੇ ਲਈ ਵਰਣਨ ਕਰ ਦਿੱਤਾ ਹੈ। ਕਰਮ ਯੋਗ ਗੁਪਤ ਹੈ ਤੇ ਅੰਤਰ ਯਾਮੀ ਨਿਰਾਕਾਰ ਪਰਮਾਤਮਾ ਦੀ ਸ਼ਰਨਗਤੀ ਅਤਿ ਗੁਪਤ ਹੈ। ੦ ਵਿਮ੍ਰਿਸ਼੍ ਯ ਏਤਤ੍ ਅਸ਼ੇਸ਼ਣ = ਗੁਪਤ ਤੋਂ ਅਤਿ ਗੁਪਤ ਸ਼ਰਨਗਤੀ ਰੂਪ ਗਿਆਨ ਦੱਸ ਕੇ ਭਗਵਾਨ ਅਰਜਨ ਨੂੰ ਕਹਿੰਦੇ ਹਨ ਕਿ ਮੈਂ ਪਹਿਲਾਂ ਜਿਹੜੀਆਂ ਭਗਤੀ ਦੀਆਂ ਗੱਲਾਂ ਕੀਤੀਆਂ ਹਨ। ਉਨ੍ਹਾਂ ਉੱਪਰ ਤੂੰ ਚੰਗੀ ਤਰ੍ਹਾਂ ਵਿਚਾਰ ਕਰ ਲੈਣਾ। ਉਪਰੋਕਤ ਦੱਸੀਆਂ ਭਗਤੀ ਸੰਬੰਧੀ ਗੱਲਾਂ ਨੂੰ ਏਤਤ੍ ਪਦ ਵਿਚ ਲੈਣਾ ਚਾਹੀਦਾ ਹੈ। ਗੀਤਾ ਵਿਚ ਜਿੱਥੇ ਕਿਧਰੇ ਭਗਤੀ ਸੰਬੰਧੀ ਗੱਲਾਂ ਆਈਆਂ ਹਨ, ਉਨ੍ਹਾਂ ਨੂੰ 'ਅਸ਼ੇਸ਼ਣ' ਪਦ ਵਿਚ ਲੈਣਾ ਚਾਹੀਦਾ ਹੈ। ੦ ਵਿਮ੍ਰਿਸ਼੍ਯ ਏਤਤ੍ ਅਸ਼ੇਸ਼ਣ = ਪਦ ਕਹਿਣ ਦਾ ਭਾਵ, ਭਗਵਾਨ ਦੀ ਅਤਿ ਕ੍ਰਿਪਾਲਤਾ ਦੀ ਸੰਧੀ ਹੈ ਕਿ ਕਿਧਰੇ ਅਰਜਨ ਮੇਰੇ ਕੋਲੋਂ ਬੇਮੁਖ ਨਾ ਹੋ ਜਾਵੇ ? ਜੇਕਰ ਉਹ ਮੇਰੀਆਂ ਕਹੀਆਂ ਗੱਲਾਂ ਉੱਪਰ ਅਮਲ ਕਰੇਗਾ ਤਾਂ ਉਹ ਅਸਲੀ ਗੱਲ ਜ਼ਰੂਰ ਸਮਝ ਲਵੇਗਾ, ਫਿਰ ਮੇਰੇ ਕੋਲੋਂ ਬੇਮੁੱਖ ਨਹੀਂ ਹੋਵੇਗਾ। ੦ ਯਥਾ ਇਛਸਿ ਤਥਾ ਕੁਰੂ – ਪਹਿਲੀਆਂ ਆਖੀਆਂ ਗੱਲਾਂ ਉੱਪਰ ਪੂਰਾ ਪੂਰਾ ਵਿਚਾਰ ਕਰਕੇ, ਫਿਰ ਤੇਰਾ ਜਿਵੇਂ ਜੀਅ ਕਰੇ, ਅਜਿਹਾ ਹੀ ਕਰ ਲੈਣਾ। ਤੂੰ ਜਿਵੇਂ ਕਰਨਾ ਚਾਹੁੰਣਾ ਏਂ, ਕਰ। ਅਜਿਹੇ ਸ਼ਬਦਾਂ ਵਿਚ ਭਗਵਾਨ ਦੀ ਆਤਮੀਯਤਾ ਕ੍ਰਿਪਾਲਤਾ ਅਤੇ ਹਿਤੈਸ਼ੀ–ਪੁਣਾ ਝਲਕਦਾ ਹੈ। ੦ 7.02, 9.01, 10.1 ਸ਼ਲੋਕਾਂ ਵਿਚ ਭਗਵਾਨ, ਅਰਜਨ ਦੇ ਹਿੱਤ ਦੀ ਗੱਲ ਕਹਿੰਦੇ ਆਏ ਹਨ। ਪਰ ਇਨ੍ਹਾਂ ਸ਼ਬਦਾਂ ਵਿਚ ਭਗਵਾਨ ਦੀ ਅਰਜਨ ਉੱਪਰ ਸਾਮਾਨ ਰੂਪੀ ਕਿਰਪਾ ਹੈ। ਏਥੇ ਇਸ ਸ਼ਲੋਕ ਵਿਚ ਵੀ ਭਗਵਾਨ ਦੀ ਅਪਾਰ ਕਿਰਪਾ ਤੇ ਆਤਮੀਯਤਾ ਭਰੀ ਪਈ ਹੈ। ੦ ਭਗਤ – ਭਗਵਾਨ ਵੱਲੋਂ ਦਿੱਤੀ ਧਮਕੀ ਨੂੰ ਤਾਂ ਸਹਿ ਸਕਦਾ ਹੈ ਪਰ ਭਗਵਾਨ ਦਾ ਤਿਆਗ ਨਹੀਂ ਕਰ ਸਕਦਾ।

**ਵਿਆਖਿਆ** :– ਉਹ ਸੱਚ ਜੋ ਬਹੁਤ ਗੰਭੀਰ ਤੇ ਡੂੰਘਾ ਹੈ, ਜਿਸ ਨੂੰ ਸਵੀਕਾਰ ਕਰਨਾ ਵੀ ਮੁਸ਼ਕਿਲ ਹੈ। ਦੂਜੀ ਸੱਚਾਈ ਇਹ ਹੈ ਕਿ ਇਹ ਗੁਪਤ ਹੈ, ਦੂਜਿਆਂ ਤੋਂ ਛੁਪਾਈ ਜਾਂਦੀ ਹੈ। ਪ੍ਰਕ੍ਰਿਤੀ ਦਾ ਕਾਨੂੰਨ ਵੀ ਬਹੁਤ ਅੰਤ੍ਰੀਵ ਤੇ ਗੁਪਤ ਹੈ। ਕੁੱਝ ਕੁ ਤਾਂ ਅਸੀਂ ਜਾਣ ਲੈਂਦੇ ਹਾਂ, ਬਾਕੀ ਸਾਡੀ ਸਮਝ ਤੋਂ ਬਾਹਰ ਰਹਿੰਦਾ ਹੈ। ਪ੍ਰਕ੍ਰਿਤੀ ਦੇ ਜਿਨ੍ਹਾਂ ਭੇਦਾਂ ਸੰਬੰਧੀ ਸਾਨੂੰ ਹੁਣ ਗਿਆਨ ਹੈ, ਯੁੱਗਾਂ ਤੱਕ ਉਹ ਲੋਕਾਂ ਦੀ ਸਮਝ ਤੋਂ ਪਰ੍ਹੇ ਸਨ। ਜਿਵੇਂ ਬਿਜਲੀ ਦੀ ਇਕ ਉਦਾਹਰਣ ਪੇਸ਼ ਹੈ, ਜਿਸ ਨੂੰ ਆਧੁਨਿਕ ਮਨੁੱਖ ਨੇ ਹੀ ਸਮਝਿਆ ਹੈ, ਉਸ ਤੋਂ ਲਾਭ ਉਠਾਇਆ ਹੈ। ਵਿਗਿਆਨ ਪ੍ਰਕ੍ਰਿਤੀ ਅੰਦਰਲੇ ਦ੍ਰਿਸ਼ਟਮਾਨ ਚਮਤਕਾਰ ਨਾਲ ਹੀ ਵਰਤ ਵਿਹਾਰ ਕਰਦੀ ਹੈ। ਵਿਗਿਆਨ ਦੂਜਿਆਂ ਨੂੰ ਰੌਸ਼ਨੀ ਪ੍ਰਦਾਨ ਕਰਵਾਉਂਦੀ ਹੈ ਤੇ ਜੋ ਕੁੱਝ ਹੋਰ ਪ੍ਰਕ੍ਰਿਤੀ ਵਿਚ ਹੈ, ਉਹ ਵੀ ਅਰਪਨ ਕਰਦੀ ਹੈ। ਅਜੋਕੇ ਸਮੇਂ ਵਿਚ ਇਸ ਨੇ ਹੈਰਾਨ ਕਰਨ ਵਾਲੇ ਕੰਮ ਕੀਤੇ ਹਨ ਤੇ ਅਜੇ ਵੀ ਉੱਨਤੀ ਕਰ ਰਹੀ ਹੈ। ਪਰ ਇਹ ਅਜਿਹਾ ਗਿਆਨ ਹੈ, ਜਿਸ ਨੂੰ ਵਿਵਹਾਰ ਗਿਆਨ ਕਹਿ ਸਕਦੇ ਹਾਂ। ਪਵਿੱਤਰ ਸ਼ੁੱਧ ਗਿਆਨ ਉਹ ਹੈ, ਜਿਹੜਾ ਦੈਵੀ ਲੋਕ ਨਾਲ ਸੰਬੰਧਿਤ ਹੈ। ਇਸ ਨੂੰ ਬ੍ਰਹਮ ਵਿਦਿਆ ਕਿਹਾ ਜਾਂਦਾ ਹੈ। ਇਹ ਸਨਾਤਨ ਹੈ। ਪੁਰਾਣੀ ਹੈ ਤੇ ਪੂਰਣ ਪਰਪੱਕ ਹੈ, ਜਿਵੇਂ ਵਿਗਿਆਨ ਗਿਆਨ ਹੁੰਦਾ ਹੈ। ਇਹ ਗਿਆਨ ਮਾਨਵ ਨੂੰ ਅਸਥਾਈ ਤੋਂ ਸਥਾਈ ਅਗਿਆਨ ਤੋਂ ਗਿਆਨ ਵੱਲ, ਦੁੱਖ ਤੋਂ ਸੁੱਖ ਵੱਲ ਹੋ, ਅੰਤ ਵਿਚ ਮੌਤ ਤੋਂ ਅੰਮ੍ਰਿਤਾ ਵੱਲ ਲਿਜਾਂਦਾ ਹੈ। ਅਮਲੀ ਪਾਸਾ ਇਹ ਹੈ ਕਿ ਇਹ ਅੰਤ ਵਿਚ ਇਕ ਆਦੇਸ਼ੁ ਰੂਪ ਧਾਰਨ ਕਰਦਾ ਹੈ। ਅਸਾਨੂੰ ਕੀ ਕਰਨਾ ਚਾਹੀਦਾ ਹੈ, ਕੀ ਨਹੀਂ ਕਰਨਾ ਚਾਹੀਦਾ ? ਇਸ ਵਿਚ ਫੋਕੀ ਝੂਠੀ ਦਲੀਲ, ਦੰਭ ਤੇ ਰੂੜ੍ਹੀ ਬੱਧ ਸਿਧਾਂਤ ਨਹੀਂ ਚੱਲਦਾ। ਜੋ ਨਿਯਮ ਲਾਗੂ ਕੀਤੇ ਜਾ ਸਕਦੇ ਹਨ, ਉਨ੍ਹਾਂ ਨੂੰ ਬਹੁਤ ਹੀ ਨਿਯਮ ਪੂਰਵਕ ਅਤੇ ਸਿਧਾਂਤ ਦ੍ਰਿਸ਼ਟੀ ਤੋਂ ਪੇਸ਼ ਕੀਤਾ ਜਾਂਦਾ ਹੈ। ਜਿਸ ਨਾਲ ਲੋਕ ਸਵੀਕ੍ਰਿਤੀ ਵੀ ਪ੍ਰਾਪਤ ਹੁੰਦੀ ਹੈ। ਲਾਭ ਵੀ ਹੁੰਦਾ ਹੈ। ਹਰ ਇਕ ਨੂੰ ਇਸ ਵਿਗਿਆਨ ਦੀ ਸ਼ੁੱਧਤਾ ਨਿਰਮਲਤਾ ਤੇ ਪ੍ਰਵੀਨਤਾ ਸੰਬੰਧੀ ਜਾਣ ਲੈਣ ਦੀ ਆਜ਼ਾਦੀ ਹੈ। ਪ੍ਰਭੂ ਦੀ ਹੋਂਦ ਸੰਬੰਧੀ ਸ਼ੱਕ ਕਰਨ ਵਿਚ ਨਾ ਕੋਈ ਪਾਪ ਹੈ, ਨਾ ਹੀ ਅਪਮਾਨ ਹੈ। ਜੇ ਕੋਈ ਵਿਅਕਤੀ ਯਥਾਰਥ ਨੂੰ ਸਮਝਣ ਜਾਨਣ ਦਾ ਯਤਨ ਕਰਦਾ ਹੈ ਤਾਂ ਉਸ ਦੀ ਖੋਜ ਵਿਚ ਵਿਨਾਸ਼ਵਾਦ, ਨਾਸਤਿਕਤਾ, ਪ੍ਰਭੂ ਦੀ ਹੋਂਦ, ਨਾ ਮੰਨਣ ਵਾਲਿਆਂ ਦੇ ਸਿਧਾਂਤਾਂ ਨੂੰ ਯੋਗ ਸਥਾਨ ਦਿੱਤਾ ਜਾਂਦਾ ਹੈ। ਜਦੋਂ ਖੋਜ ਦਾ ਪਿੱਛਾ ਕੀਤਾ ਜਾਂਦਾ ਹੈ ਤਾਂ ਇਹ ਅਪਮਾਨਜਨਕ ਮਾਰਗ ਕਮਜ਼ੋਰ ਵਿਅਕਤੀ ਨੂੰ ਹਨੇਰੇ ਤੋਂ ਚਾਨਣ ਵੱਲ ਲੈ ਜਾਂਦੇ ਹਨ। ਵਿਕਾਸ ਅਥਵਾ ਵਾਧੇ ਲਈ ਆਜ਼ਾਦੀ ਦੀ ਵਧੇਰੇ ਲੋੜ ਪੈਂਦੀ ਹੈ। ਏਸੇ ਤਰ੍ਹਾਂ ਵਿਕਾਸ ਲਈ ਭੌਤਿਕੀ ਮਾਨਸਿਕ ਬੌਧਿਕ ਨੈਤਿਕ ਤੇ ਅਧਿਆਤਮਕ ਵਿਕਾਸ ਵੀ ਜ਼ਰੂਰੀ ਹੈ। ਪ੍ਰਭੂ ਅਰਜਨ ਰਾਹੀਂ ਉਸ ਦਾ ਹੌਸਲਾ ਵਧਾਉਂਦੇ ਹੋਏ ਸਾਰੇ ਸ਼ਰਧਾਲੂਆਂ ਨੂੰ ਪ੍ਰੇਰਨਾ ਦਿੰਦੇ ਹਨ ਕਿ ਉਹ ਆਪਣੇ ਅੰਦਰ ਸਹੀ ਸ਼ੁੱਧ–ਸਮਝ ਉਤਪਨ ਕਰਨ। ਯੋਗ ਸੰਬੰਧੀ ਜਾਣਕਾਰੀ ਲੈਣ, ਉਨ੍ਹਾਂ ਨਿਯਮਾਂ ਅਸੂਲਾਂ ਉੱਪਰ ਹੀ ਅਮਲ ਕਰਨ, ਜਿਹੜੇ ਉਨ੍ਹਾਂ ਲਈ ਲਾਭਕਾਰੀ ਹਨ। ਜਿਹੜੇ ਕਾਨੂੰਨ ਨੈਤਿਕਤਾ ਅਧਿਆਤਮਕਤਾ

ਨਾਲ ਸੰਬੰਧਿਤ ਹਨ, ਉਹ ਅਟੁੱਟ ਤੇ ਅਖੰਡ ਹਨ। ਉਹ ਸਤਿ ਸਰੂਪ ਹਨ। ਉਨ੍ਹਾਂ ਲਈ ਨਾ ਕਿਸੇ ਬਹਾਨੇ ਨਾ ਕਿਸੇ ਰਖਿਅਕ, ਨਾ ਸਰਪ੍ਰਸਤ ਦੀ ਲੋੜ ਹੈ। ਸ਼੍ਰੀ ਕ੍ਰਿਸ਼ਨ ਆਪ ਸੁਰੱਖਿਅਕ ਹਨ। ਆਪ ਨੂੰ ਯੋਗੀ ਈਸ਼ਵਰ ਕਿਹਾ ਜਾਂਦਾ ਹੈ। ਆਪ ਯੋਗ ਵਿਦਿਆ ਦੇ ਮਾਲਕ ਕਰਤਾ ਗੁਰੂ ਹਨ। ਸਾਰੇ ਨਿਯਮਾਂ ਦੀ ਪਾਲਣਾ ਕਰਨ ਵਾਲੇ ਨਿਯਮ ਪਾਲਕ ਹਨ। ਸੱਚ ਨੂੰ ਢੂੰਡਣ ਵਾਲਿਆਂ ਲਈ ਸ਼੍ਰੀ ਕ੍ਰਿਸ਼ਨ ਜੀ ਨੂੰ ਸਮਝਣਾ ਚਾਹੀਦਾ ਹੈ।



18.64 **ਸ਼ਲੋਕ** :

*सर्व-गुह्य-तमम् भूय:, श्रृणु मे परमम् वच:। इष्ट: अ(स्)-सि मे दृढम् इति, तत: वच् स्यामि ते हितम्॥*

*ਸਰ੍ਵ ਗੁਹਯਤਮਮ੍ ਭੂਯਹ, ਸ਼੍ਰਣੁ ਮੇ ਪਰਮਮ੍ ਵਚਹ।*

*ਇਸ਼੍ਟਹ ਅ (ਸ੍) ਸਿ ਮੇ ਦ੍ਰਡਮ੍ ਇਤਿ, ਤਤਹ ਵਚ੍ ਸ੍ਯਾਮਿ ਤੇ ਹਿਤਮ੍॥*

੦ **ਸ਼ਬਦ ਅਰਥ** :- ਸਰ੍ਵ ਗੁਹਯਤਮਮ੍ : ਸਾਰਿਆਂ ਵਿਚੋਂ ਬਹੁਤ ਹੀ ਗੁਪਤ। ਭੂਯਹ : ਦੁਵਾਰਾ, ਫਿਰ। ਸ਼੍ਰਣੁ : ਸੁਣਨਾ। ਮੇ : ਮੇਰਾ। ਪਰਮਮ੍ : ਪਰਮ, ਵਡੇਰਾ। ਵਚਹ : ਸ਼ਬਦ। ਇਸ਼੍ਟਹ : ਪਿਆਰਾ। ਅ (ਸ੍) ਸਿ : ਆਪ ਹੋ। ਮੇ : ਮੈਨੂੰ। ਦ੍ਰਡਮ੍ : ਪਿਆਰਾ। ਇਤਿ : ਇਸ ਤਰ੍ਹਾਂ। ਤਤਹ : ਇਸ ਲਈ। ਵਚ੍ ਸ੍ਯਾਮਿ : ਬੋਲੇਗਾ। ਤੇ : ਉਸ ਦਾ। ਹਿਤਮ੍ : ਜੋ ਚੰਗਾ ਹੈ।

੦ **ਸ਼ਲੋਕਾਰਥ** :- ਗੁਪਤ ਤੋਂ ਗੁਪਤ ਮੇਰੇ ਪਰਮ ਬਚਨ ਨੂੰ ਤੂੰ ਫਿਰ ਸੁਣ। ਤੂੰ ਮੇਰਾ ਅਤਿਅੰਤ ਪਿਆਰਾ ਏਂ। ਏਸੇ ਲਈ ਮੈਂ ਹਿਤ ਵਾਲੇ ਬਚਨ ਹੀ ਤੈਨੂੰ ਕਹਾਂਗਾ।

**ਪਦ-ਅਰਥ-ਵਿਸਥਾਰ** :- ੦ ਸਰ੍ਵ ਗੁਹਯ੍ ਤਮਮ੍ ਭੂਯਹ, ਸ਼੍ਰਣੁ ਮੇ ਪਰਮਮ੍ ਵਚਹ = ਪਹਿਲੇ ਤ੍ਰੇਹਠਵੇਂ ਸ਼ਲੋਕ ਵਿਚ ਭਗਵਾਨ ਨੇ ਗੁਪਤ (ਕਰਮ ਯੋਗੀ ਦੀ) ਤੇ ਅਤਿ ਗੁਪਤ (ਅੰਤਰ ਯਾਮੀ ਨਿਰਾਕਾਰ ਦੀ) ਗੱਲ ਕਹੀ ਹੈ 9.01 ਤੇ 15.20 ਸ਼ਲੋਕਾਂ ਵਿਚ ਅਤਿ ਵਧੇਰੇ ਗੁਪਤ (ਆਪਣੇ ਪ੍ਰਭਾਵ ਦੀ ਗੱਲ ਆਖੀ ਹੈ ਪਰ 'ਸਰਬ ਗੁਹਯ੍ਤਮ' ਪੂਰੀ ਤਰ੍ਹਾਂ ਅਤਿ ਗੁਪਤ') ਸਭ ਤੋਂ ਅਤਿਅੰਤ ਗੁਪਤ ਪਹਿਲਾਂ ਨਹੀਂ ਕਹੀ ਗਈ। ਭਗਵਾਨ ਸਭ ਤੋਂ ਅਤਿਅੰਤ ਗੁਪਤ ਗੱਲ ਫਿਰ ਕਹਾਂਗਾ - ਤੂੰ ਮੇਰੇ ਸਰਵ ਸ਼੍ਰੇਸ਼ਠ ਵਚਨਾਂ ਨੂੰ ਸੁਣ। ੦ ਦਰਅਸਲ ਸਰਵਗਹਯ੍ਤਮ੍ ਪਦ ਦਾ ਭਾਵਾਰਥ ਹੈ ਕਿ ਇਹ ਗੱਲ ਸਾਰਿਆਂ ਦੇ ਸਾਹਮਣੇ ਪ੍ਰਗਟ ਨਹੀਂ ਕੀਤੀ ਜਾ ਸਕਦੀ। ਅੱਗੇ ਜਾ ਕੇ ਛਿਆਠਵੇਂ ਸ਼ਲੋਕ ਵਿਚ ਇਸ ਅਤਿਅੰਤ ਗੁਪਤ ਗੱਲ ਨੂੰ ਰੱਖਿਆ ਹੈ। 2.07 ਸ਼ਲੋਕ ਵਿਚ, ਅਰਜਨ ਨੂੰ ਆਪਣੇ ਧਰਮ ਦਾ ਨਿਰਣਾ ਕਰਨ ਤੋਂ ਅਯੋਗ ਸਮਝਦੇ ਹੋਏ ਭਗਵਾਨ ਪੁੱਛਦੇ ਹਨ - ਉਨ੍ਹਾਂ ਦੇ ਸ਼ਿਸ਼ ਬਣਦੇ ਹਨ ਤੇ ਸਿਖਿਆ ਦੇਣ ਲਈ ਕਹਿੰਦੇ ਹਲ। ਪਰ ਏਥੇ 18.66 ਸ਼ਲੋਕ ਵਿਚ 'ਧਰਮ ਦਾ ਨਿਰਣਾ ਕਰਨ ਦਾ ਭਾਰ ਆਪਣੇ ਉਪਰ ਨਾ ਲੈ - ਇਹ ਭਾਰ ਮੇਰੇ ਉੱਪਰ ਛੱਡ ਦੇ......। ਮੈਂ ਤੈਨੂੰ ਸਾਰੇ ਪਾਪਾਂ ਤੋਂ ਭਾਰ ਮੁਕਤ ਕਰ ਦੇਵਾਂਗਾ। ਸਾਰੀਆਂ ਚਿੰਤਾਵਾਂ ਛੱਡ ਕੇ ਤੂੰ ਭਗਵਾਨ ਦਾ ਅਤਿਅੰਤ ਗੁਪਤ ਵਚਨ ਸੁਣ। ਇਸ ਦਾ ਜ਼ਿਕਰ ਪਹਿਲਾਂ 18.57 ਅਤੇ 18.58 ਸ਼ਲੋਕਾਂ ਵਿਚ ਵੀ ਕੀਤਾ ਗਿਆ ਹੈ। ੦ ਇਸ਼ਟਹ ਅ (ਸ੍) ਸਿ ਮੇ ਦ੍ਰੜਮ੍ ਇਤਿ, ਇਸ ਤੋਂ ਪਹਿਲਾਂ ਭਗਵਾਨ ਨੇ ਕਿਹਾ ਸੀ ਕਿ ਜਿਹੋ ਜਿਹੀ ਮਰਜ਼ੀ ਆਵੇ, ਉਸੇ ਤਰ੍ਹਾਂ ਕਰ......। ਜੋ ਆਗਿਆ ਪਾਲਕ ਹੈ, ਸ਼ਰਨਾਗਤ ਹੈ, ਉਸ ਲਈ ਅਜਿਹੀ ਗੱਲ ਕਹਿਣ ਦੇ ਬਰਾਬਰ ਕੋਈ ਦੂਜਾ ਵੰਡ ਦਿੱਤਾ ਜਾ ਸਕਦਾ ਹੈ। ਅਰਜਨ ਨੂੰ ਲੱਗਿਆ, 'ਭਗਵਾਨ ਮੇਰਾ ਤਿਆਗ ਕਰ ਰਹੇ ਹਨ। ਉਸ ਭੈਅ ਨੂੰ ਦੂਰ ਕਰਨ ਵਾਸਤੇ ਭਗਵਾਨ ਏਥੇ ਕਹਿੰਦੇ ਹਨ 'ਤੂੰ ਮੇਰਾ ਅਤਿਅੰਤ ਪਿਆਰਾ ਮਿੱਤਰ ਏਂ।' ਇਹ ਸਫਾਈ ਦੇਣ ਵਾਲੇ ਸ਼ਬਦ ਹਨ। ਸਫਾਈ ਤਾਂ ਹੀ ਦੇਣੀ ਪੈਂਦੀ ਹੈ ਜਦ ਦੂਜਿਆਂ ਦੇ ਮਨ ਵਿਚ ਭੈਅ ਹੋਵੇ, ਸ਼ੰਕਾ ਹੋਵੇ, ਹਲਚਲ ਹੋਵੇ। ੦ ਇਸ਼ਟ - ਕਹਿਣ ਦਾ ਭਾਵ ਹੈ ਕਿ ਭਗਵਾਨ ਆਪਣੇ ਸ਼ਰਨਾਗਤ ਭਗਤ ਨੂੰ ਆਪਣਾ ਇਸ਼ਟ ਦੇਵ ਮੰਨ ਲੈਂਦੇ ਹਨ। ਭਗਤ ਸਭ ਕੁੱਝ ਛੱਡ ਕੇ ਭਗਵਾਨ ਨੂੰ ਆਪਣਾ ਇਸ਼ਟ ਮੰਨ ਲੈਂਦੇ ਹਨ। ਭਗਤੀ ਸੰਬੰਧੀ ਭਗਵਾਨ ਦਾ ਨਿਯਮ ਅਟੱਲ ਹੈ (4.11 ੦ ਦ੍ਰਿੜਮ੍ - ਪਦ ਦਾ ਭਾਵਾਰਥ ਹੈ ਕਿ ਜਦ ਤੂੰ ਇਕੋ ਵਾਰ ਕਹਿ ਦਿੱਤਾ ਕਿ 'ਮੈਂ ਆਪਦੇ ਸ਼ਰਣ ਹਾਂ। (2.07) ਤਾਂ ਹੁਣ ਤੂੰ ਮੇਰੀ ਸ਼ਰਨ ਵਿਚ ਆ ਕੇ ਇਕ ਵਾਰ ਵੀ ਸੱਚੇ ਹਿਰਦੇ ਤੋਂ ਕਹਿ ਦਿੰਦਾ ਕਿ 'ਮੈਂ ਆਪ ਦਾ ਹੀ ਹਾਂ।' ਉਸਨੂੰ ਮੈਂ ਸੰਪੂਰਨ ਪ੍ਰਾਣੀਆਂ ਤੋਂ ਸੁਰੱਖਿਅਤ ਕਰ ਦਿੰਦਾ। ਇਹੋ ਮੇਰਾ ਵਰਤ ਹੈ। ੦ ਤਤ੍ ਵਚ੍ ਸ੍ਯਾਮਿ ਤੇ ਹਿਤਮ੍ - 'ਤੂੰ ਮੇਰਾ ਅਤਿਅੰਤ ਪਿਆਰਾ ਮਿੱਤਰ ਏਂ, ਇਸ ਲਈ ਮੈਂ ਆਪਣੇ ਹਿਰਦੇ ਦੀ ਅਤਿਅੰਤ ਵਧੇਰੇ ਗੁਪਤ ਗੱਲ ਅਤੇ ਸ਼੍ਰੇਸ਼ਠ ਤੋਂ ਸ਼੍ਰੇਸਠ ਗੱਲ ਹੀ ਤੈਨੂੰ ਕਹਾਂਗਾ। ਅੱਗੇ ਜਾ ਕੇ ਸ਼ਰਨਾਗਤੀ ਦੀ ਗੱਲ ਕਹਾਂਗਾ। ਸ਼ਰਨਾਗਤ ਹੋਣ ਨਾਲ ਤੇਰਾ ਹੀ ਲਾਭ ਹੈ। ਦੂਜੇ ਦਾ ਸਹਾਰਾ ਲੈਣ ਦੀ ਥਾਂ ਭਗਵਾਨ ਦਾ ਸਹਾਰਾ ਲੈਣਾ ਚਾਹੀਦਾ ਹੈ। ਸੰਸਾਰਕ ਵਸਤਾਂ ਦਾ ਸਹਾਰਾ ਨਿਰਾਰਥਕ ਹੈ। ਜਿਵੇਂ ਕਾਲਾ ਕੋਇਲਾ ਬਣ ਜਾਂਦਾ ਹੈ ਪਰ ਜਦ ਉਹ ਅੱਗ ਦੇ ਨੇੜੇ ਹੁੰਦਾ ਹੈ, ਚਮਕ ਉੱਠਦਾ ਹੈ। ਏਸੇ ਤਰ੍ਹਾਂ ਭਗਵਾਨ ਤੋਂ ਬੇਮੁੱਖ ਹੋਇਆਂ - ਦੁੱਖ ਕਸ਼ਟ ਝੱਲਣੇ ਪੈਂਦੇ ਹਨ। ਜਨਮ ਮਰਨ ਦੇ ਚੱਕਰ ਵਿਚ ਪੈ ਜਾਂਦਾ ਹੈ।

**ਵਿਆਖਿਆ** :- ਸਾਰਿਆਂ ਲਈ ਸਮੁੰਦਰ ਵਿਚ ਡੂੰਘੀ ਡੁਬਕੀ ਲਾਉਣਾ ਸੰਭਵ ਨਹੀਂ ਹੈ। ਕੁੱਝ ਕੁ ਜੋ ਤਜੱਰਬੇ ਕਾਰ ਹਨ, ਉਹੋ ਹੀ ਇੰਜ ਕਰ ਸਕਦੇ ਹਨ। ਮਾਨਵੀ ਜੀਵਨ ਲਈ ਜੋ ਮੁੱਖ ਨਿਯਮ ਕਾਰਜ ਕਰ ਰਹੇ ਹਨ, ਸਾਰਿਆਂ ਵਿਚੋਂ ਕੋਈ ਇਕ ਹੀ ਸਮਝ ਸਕਦਾ ਹੈ। ਜੋ ਸਮਝਦਾਰ ਬੁੱਧੀਮਾਨ ਹੈ, ਉਸ ਦੀ ਯੋਗਤਾ ਆਮ ਵਿਅਕਤੀਆਂ ਨਾਲੋਂ ਵੱਧ ਹੁੰਦੀ ਹੈ। ਵਿਸਥਾਰ ਪੂਰਵਕ ਵਿਸ਼ਲੇਸ਼ਣ ਕਰਨ ਲਈ ਚੰਗੀ ਤਰ੍ਹਾਂ ਮਾਨਸਿਕ ਤਿਆਰੀ ਦੀ ਲੋੜ ਪੈਂਦੀ ਹੈ। ਜ਼ਿੰਦਗੀ ਦੀਆਂ ਗੁੰਝਲਦਾਰ ਸਮੱਸਿਆਵਾਂ ਹੱਲ ਕਰਨ ਲਈ ਅਰਜਨ ਸ਼੍ਰੀ ਭਗਵਾਨ ਕ੍ਰਿਸ਼ਨ ਜੀ ਨੂੰ ਬੇਨਤੀ ਕਰਦਾ ਹੈ ਕਿ ਉਹ ਉਸ ਨੂੰ ਸਰੇਯਾਸ ਸਿਖਾ ਦੇਣ। ਭਗਵਾਨ ਕ੍ਰਿਸ਼ਨ ਉਸ ਨੂੰ ਸੇਧ ਪ੍ਰਦਾਨ ਕਰਦੇ ਹਨ। ਅਰਜਨ ਆਪ ਦੀ ਸੰਗਤ ਵਿਚ ਰਹਿੰਦਾ ਰਹਿੰਦਾ ਹੁਣ ਸ਼ਿਸ਼ ਵਾਂਗ ਬਣ ਕੇ ਰਹਿਣ ਲੱਗਦਾ ਹੈ ਤੇ ਸਰੇਯ੍ਾਸ ਦੇ ਅੰਦਰ ਚਲਾ ਗਿਆ ਹੈ, ਪਰਮਮ੍ ਵਾਚਹ ਜਿਸ ਦੇ ਅਰਥ ਹਨ, ਸ਼੍ਰੇਸ਼ਠ ਉੱਚਤਮ ਮਹਾਨ ਸ਼ਬਦ, ਜਿਸ ਨੂੰ ਮਹਾਂ ਵਾਕਯ ਵੀ ਕਿਹਾ ਜਾਂਦਾ ਹੈ। ਉਪਨਿਸ਼ਦ ਵਿਚ ਰਿਸ਼ੀਆਂ ਵੱਲੋਂ ਉਚਾਰੇ ਸ਼ਬਦ ਮਹਾਂ ਵਾਕਯ ਹਨ। ਪਰਮੱਮ੍ ਵਾਚਹ ਮਹਾਂਵਾਕ ਦੇ ਸਾਮਾਨ ਹਨ, ਜੋ ਉਪਨਿਸ਼ਦ ਵਿਚ ਦਰਜ ਹਨ। ਇਹ ਬਿਆਨ ਪ੍ਰਭੂ ਦਾ ਆਪਣਾ ਹੈ। ਜਿਵੇਂ ਪ੍ਰਕ੍ਰਿਤੀ ਦੀ ਸਾਫ਼ ਸਪੱਸ਼ਟ ਪ੍ਰਕਿਰਿਆ ਦੀ ਸਮਝ ਆਮ ਸਾਧਾਰਣ ਵਿਅਕਤੀ ਦੀ ਸਮਝ ਤੋਂ ਪਰ੍ਹੇ ਹੈ। ਏਸੇ ਤਰ੍ਹਾਂ ਹੀ ਸਾਫ ਅਧਿਆਤਮਕ ਸੱਚ, ਜੋ ਮਾਨਵੀ ਦਿਲਾਂ ਵਿਚ ਸਥਿਤ ਹਨ, ਕੇਵਲ ਸ਼ੁੱਧ ਨਿਰਮਲ ਤੇ ਅਗਾਂਹ ਵਿਧੀਆਂ ਆਤਮਾਵਾਂ ਹੀ ਜਾਣ ਸਕਦੀਆਂ ਹਨ। ਇਹ ਸ਼ੁੱਧ ਸੱਚ ਸਾਧਾਰਨ ਲੋਕਾਂ ਦੀ ਸਮਝ ਤੋਂ ਦੂਰ ਹਨ। ਪ੍ਰਭੂ ਸਾਰਿਆਂ ਦੇ ਮਨਾਂ ਵਿਚ ਰਹਿੰਦੇ ਹੋਏ ਉਨ੍ਹਾਂ ਦੇ ਸੱਚੇ ਮਿੱਤਰ ਬਣ ਜਾਂਦੇ ਹਨ। ਪ੍ਰਭੂ ਦੀ ਕਿਰਪਾ ਦ੍ਰਿਸ਼ਟੀ ਸਾਰੇ ਜੀਵਾਂ ਦਾ ਕਲਿਆਨ ਕਰਨ ਵਿਚ ਹੈ। ਸੰਸਾਰ ਵਿਚ ਜੋ ਸਾਰੀਆਂ ਘਟਨਾਵਾਂ ਵਾਪਰ ਰਹੀਆਂ ਹਨ, ਉਹਨਾਂ ਨੂੰ ਇਕ ਪਾਸੇ ਕਰ ਦਿੱਤਾ ਜਾਂਦਾ ਹੈ। ਪ੍ਰਭੂ ਦੀ ਕਿਰਪਾ ਸਭ ਤੋਂ ਵੱਡੀ ਅਧਿਆਤਮਕ ਰਸਾਇਣਕ ਕਿਰਿਆ ਹੈ। ਪ੍ਰਕ੍ਰਿਤੀ ਇੰਜ ਹੈ, ਜਿਵੇਂ ਦੈਵੀ-ਬਖਸ਼ਸ਼ਾਂ ਦਾ ਵੱਡਾ ਕਾਰਖਾਨਾ ਹੋਵੇ, ਜਿਥੇ ਅਧਿਆਤਮਕ ਕਾਰਜਾਂ ਦੀ ਪੂਰਤੀ ਹੁੰਦੀ ਰਹਿੰਦੀ ਹੈ। ਜੋ ਵੀ ਦੈਵੀ ਛੂਹ ਉਪਯੋਗੀ ਹੈ, ਸ਼੍ਰੀ ਭਗਵਾਨ ਕ੍ਰਿਸ਼ਨ ਉਸ ਨੂੰ ਦੋ ਤਰ੍ਹਾਂ ਨਾਲ ਪੇਸ਼ ਕਰਦੇ ਹਨ। ਉਹ ਨਿਗੁਣੀ ਜਿਹੀ ਸਰਕੜੇ ਦੀ ਡੰਡੀ ਤੋੜਦੇ ਹਨ ਤੇ ਉਸ ਦੀ ਬੰਸਰੀ ਬਣਾ ਲੈਂਦੇ ਹਨ, ਜੇ ਅਸੀਂ ਉਸ ਨੂੰ ਪੈਰਾਂ ਥੱਲੇ ਲਤੜਦੇ ਹਾਂ ਤਾਂ ਉਹ ਬੇਕਾਰ ਘਾਹ ਫੂਸ ਕੂੜਾ ਬਣ ਜਾਂਦਾ ਹੈ, ਪਰ ਪ੍ਰਭੂ ਦੇ ਹੱਥਾਂ ਵਿਚ ਇਸ ਨੇ ਬੰਸਰੀ ਬਣ

ਕੇ ਬ੍ਰਹਿਮੰਡੀ ਕਾਰਜ ਕੀਤਾ ਹੈ। ਮਿੱਠੀ ਸੁਰ ਤੇ ਸੰਗੀਤ ਜੋ ਇਸ ਵਿਚੋਂ ਨਿਕਲਦਾ ਹੈ, ਉਸ ਨਾਲ ਸਾਰੇ ਜੀਵ ਮੁਗਧ ਹੋ ਜਾਂਦੇ ਹਨ ਤੇ ਉਹ ਪ੍ਰਭੂ ਨਾਲ ਮਿਲਣ ਲਈ ਤਾਂਘਦੇ ਹਨ। ਬੇਕਾਰ ਸਰਕੜੇ (ਬਾਂਸ) ਦਾ ਟੁਕੜਾ ਇਕ ਸਾਜ਼ ਬਣ ਜਾਂਦਾ ਹੈ, ਜਦੋਂ ਪ੍ਰਭੂ ਦੇ ਹੱਥਾਂ ਵਿਚ ਆ ਜਾਂਦਾ ਹੈ। ਤੇ ਜਿਸ ਦਾ ਸੰਗੀਤ ਸਾਰੀ ਦੁਨੀਆਂ ਨੂੰ ਜੋਸ਼ੀਲਾ ਬਣਾਉਂਦਾ ਹੈ। ਇਹ ਦੈਵੀ ਛੋਹ ਦੀ ਪਹਿਲੀ ਉਦਾਹਰਣ ਹੈ। ਦੂਜੇ - ਪ੍ਰਭੂ ਮਾਨਵੀ ਸਮੱਗਰੀ ਨਾਲ ਕੀ ਕੁੱਝ ਕਰਨ ਦੀ ਯੋਗਤਾ ਰੱਖਦੇ ਹਨ, ਇਸ ਸੰਬੰਧੀ ਸ਼ਲੋਕ ਵੇਖੋ। ੦ ਸ਼੍ਰੀ ਰਾਮ ਕ੍ਰਿਸ਼ਨ ੦ 'ਇਕ ਸਾਧਕ ਪ੍ਰਭੂ ਨੂੰ ਕਿਵੇਂ ਵੇਖਦਾ ਹੈ ? ਉਹ ਪ੍ਰਭੂ ਨੂੰ ਆਪਣਾ ਮੰਨਦਾ ਹੈ, ਜਿਵੇਂ ਬ੍ਰਿੰਦਾਵਣ ਦੀਆਂ ਗੋਪੀਆਂ ਸ਼੍ਰੀ ਕ੍ਰਿਸ਼ਨ ਭਗਵਾਨ ਨੂੰ ਆਪਣਾ ਹੀ ਸਮਝਦੀਆਂ ਸਨ। ਉਹ ਗਵਾਲਣਾਂ ਇਸ ਮਹਾਨ ਪ੍ਰਭੂ ਦੀਆਂ ਬ੍ਰਹਿਮੰਡੀ ਸ਼ਕਤੀਆਂ ਨੂੰ ਤਾਂ ਸਮਝਦੀਆਂ ਨਹੀਂ ਸਨ। ਕ੍ਰਿਸ਼ਨ ਉਨ੍ਹਾਂ ਦੇ ਪਿਆਰੇ ਸਨ। ਬੱਸ ਏਸੇ ਨਾਲ ਉਨ੍ਹਾਂ ਨੂੰ ਤਸੱਲੀ ਸੀ। ਭਗਤ ਲਈ ਪ੍ਰਭੂ ਉਸ ਦੇ ਅੰਤਹਕਰਣ ਦਾ ਭਾਗ ਹੈ। ਉਹ ਏਸੇ ਭਾਵਨਾ ਵਿਚ ਲੀਨ ਹੁੰਦਾ ਹੈ।'

✪ ✪ ✪

18.65 ਸ਼ਲੋਕ :

*मद्-तना: भव मद्-भज्-त:, मद्-याजी माम् नमस्-कुरू।*
*माम् एव (इ-स्य) एष्य-सि सात्यम्, ते प्रति-जा(ज्ञ) ने प्रिय: असि मे॥*

***ਮਦ੍ ਮਨਾਹ ਭਵ ਮਦ੍ ਭਜ੍ਤਹ, ਮਦ੍ ਯਾਜੀ ਮਾਮ੍ ਨਮਸ੍ ਕੁਰੂ।***
***ਮਾਮ੍ ਏਵ (ਈਸ੍ਯ) ਏਸ਼੍ਯਸਿ, ਸਤ੍ਯਮ੍ ਤੇ, ਪ੍ਰਤਿ ਜਾ (ਗ੍ਯ੍ਾ) ਨੇ ਪ੍ਰਿਯਾਹ ਅਸਿ ਮੇ॥***

**੦ ਸ਼ਬਦ ਅਰਥ** :- ਮਦ੍ ਮਨਾਹ : ਮਨ ਮੇਰੇ ਵਿਚ ਕੇਂਦਰਤ ਕੀਤਿਆਂ। ਭਵਮਦ੍ ਭਜ੍ਤਹ : ਮੇਰੇ ਵਿਚ ਸ਼ਰਧਾ ਰੱਖਦਿਆਂ। ਮਦ੍ਯਾਜੀ : ਮੇਰੇ ਲਈ ਕੁਰਬਾਨੀ। ਮਾਮ੍ : ਮੈਨੂੰ। ਨਮਸ੍ਕੁਰੂ : ਝੁਕ ਜਾਣਾ, ਡੰਡੌਤ ਕਰਨੀ। ਮਾਮ੍ : ਮੇਰਾ। ਏਵ : ਭੀ। ਏਸ਼੍ਯਸਿ : ਆਪ ਆਵੋਗੇ। ਸ੍ਤਯਮ੍ : ਸੱਚਾਈ। ਤੇ : ਉਸ ਨੂੰ। ਪ੍ਰਤਿ ਜਾ (ਗ੍ਯ੍ਾ) : ਮੈਂ ਇਕਰਾਰ ਕਰਦਾ ਹਾਂ। ਪ੍ਰਿਯਾਹ : ਪਿਆਰਾ। ਅਸਿ : ਆਪ ਹੋ। ਮੇ : ਮੇਰਾ।

**੦ ਸ਼ਲੋਕਾਰਥ** :- ਤੂੰ ਮੇਰੇ ਵਿਚ ਆਪਣਾ ਮਨ ਲਗਾਉਣਾ ਵਾਲਾ ਏਂ। ਮੇਰਾ ਭਗਤ ਏਂ। ਮੇਰੀ ਪੂਜਾ ਕਰਨ ਵਾਲਾ ਏਂ। ਤੇ ਮੈਨੂੰ ਪ੍ਰਣਾਮ ਕਰਦਾ ਏਂ। ਇੰਜ ਕਰਦਿਆਂ ਤੂੰ ਮੈਨੂੰ ਹੀ ਪ੍ਰਾਪਤ ਹੁੰਦਾ ਏਂ। ਮੈਂ ਤੇਰੇ ਨਾਲ ਸਤਿ ਪ੍ਰਤਿਗਿਆ ਕਰਦਾ ਹਾਂ, ਕਿਉਂਕਿ ਤੂੰ ਮੇਰਾ ਪਿਆਰਾ ਏਂ।

**ਪਦ-ਅਰਥ-ਵਿਸਥਾਰ** :- ਮਦ ਭਜ੍ਤਹ = ਸਾਧਕ ਨੂੰ ਸਭ ਤੋਂ ਪਹਿਲਾਂ ਮੈਂ ਭਗਵਾਨ ਦਾ ਹਾਂ 'ਇਸ ਤਰ੍ਹਾਂ ਆਪਣੀ ਅਹੰਤਾ (ਮੈਂ ਪਨ) ਨੂੰ ਬਦਲ ਦੇਣਾ ਚਾਹੀਦਾ ਹੈ। ਜਿਸ ਤੋਂ ਬਿਨਾਂ ਸਾਧਕ ਲਈ ਸਾਧਨ ਆਸਾਨੀ ਨਾਲ ਜਟਲਾਉਣੇ ਸੰਭਵ ਨਹੀਂ ਹਨ। ਸਾਧਕ ਨੂੰ ਸਭ ਤੋਂ ਪਹਿਲਾਂ ਮਦ੍ ਭਜ੍ਤਹ ਹੋਣਾ ਚਾਹੀਦਾ ਹੈ। ਮੈਂ ਹਾਂ, ਮੇਰਾ ਆਪਣਾਪਨ ਹੈ, ਭਾਵਾਂ ਦੀ ਥਾਂ 'ਮੈਂ ਭਗਵਾਨ ਦਾ ਹਾਂ, ਭਗਵਾਨ ਮੇਰੇ ਹਨ' ਦੇ ਭਾਵ ਪੈਦਾ ਕਰਨੇ ਚਾਹੀਦੇ ਹਨ। ਨਾ ਮੈਂ ਸੰਸਾਰ ਦਾ ਹਾਂ, ਨਾ ਹੀ ਮੇਰਾ ਸੰਸਾਰ ਹੈ। ਫਿਰ ਮਮਤਾ ਵੀ ਆਪਣੇ ਆਪ ਬਦਲ ਜਾਂਦੀ ਹੈ। ੦ ਮਦ੍ ਮਨਾਹ = ਆਪਣੇ ਆਪ ਨੂੰ ਭਗਵਾਨ ਦਾ ਮੰਨ ਲੈਣ ਪਿੱਛੋਂ ਭਗਵਾਨ ਵਿਚ ਸੁਭਾਵਿਕ ਹੀ ਮਨ ਲੱਗਣ ਲੱਗ ਜਾਂਦਾ ਹੈ। ਆਪਣਾ ਤਾਂ ਸੁਭਾਵਿਕ ਤੌਰ 'ਤੇ ਪਿਆਰਾ ਲੱਗਦਾ ਹੀ ਹੈ। ਮਨ ਵਿਚ ਭਗਵਾਨ ਦਾ ਨਾਂ, ਭਗਵਾਨ ਦੇ ਗੁਣ ਪ੍ਰਭਾਵ ਲੀਲ੍ਹਾ ਆਦਿ ਦਾ ਚਿੰਤਨ ਹੋਣ ਲੱਗਦਾ ਹੈ। ੦ ਮਦ੍ਯਾਜੀ - ਅਹੰਤਾ ਬਦਲ ਜਾਣ 'ਤੇ ਅਥਵਾ ਆਪਣੇ ਆਪ ਨੂੰ ਭਗਵਾਨ ਦਾ ਮੰਨ ਲੈਣ 'ਤੇ ਸੰਸਾਰ ਦੇ ਸਾਰੇ ਕੰਮ, ਭਗਵਾਨ ਦੀ ਸੇਵਾ ਵਿਚ ਬਦਲ ਜਾਂਦੇ ਹਨ, ਸਾਧਕ ਪਹਿਲਾਂ ਤਾਂ ਸੰਸਾਰ ਦਾ ਕੰਮ ਕਰਦਾ ਸੀ, ਹੁਣ ਉਹੋ ਕੰਮ ਹੀ ਸੰਸਾਰ ਦਾ ਬਣ ਗਿਆ ਹੈ। ਭਗਵਾਨ-ਸੰਬੰਧ ਦ੍ਰਿੜ ਹੋ ਜਾਣ ਨਾਲ ਸੇਵਾ ਭਾਵ ਵਧ ਜਾਂਦੇ ਹਨ। ਸਾਰਾ ਸਮਾਂ ਭਗਵਾਨ ਧਿਆਨ ਵਿਚ ਲੰਘਦਾ ਹੈ। ੦ ਮਾਮ੍ ਨਮਸ੍ - ਕੁਰੂ = ਭਗਵਾਨ ਦੇ ਚਰਨਾਂ ਵਿਚ ਸਾਦਰ ਪ੍ਰਣਾਮ ਕਰਕੇ ਭਗਵਾਨ ਲਈ ਪੂਰੀ ਤਰ੍ਹਾਂ ਸਮੱਰਪਿਤ ਹੋ ਜਾਣਾ ਤੇ ਇੰਜ ਕਹਿਣਾ, 'ਮੈਂ ਪ੍ਰਭੂ ਦਾ ਹਾਂ। ਜੋ ਕੁੱਝ ਅਨੁਕੂਲ ਪ੍ਰਤਿਕੂਲ ਹਾਲਾਤ ਪੈਦਾ ਹੁੰਦੇ ਹਨ, ਉਹ ਸਾਰੇ ਪ੍ਰਭੂ ਦੀ ਮਰਜ਼ੀ ਅਨੁਸਾਰ ਹੁੰਦੇ ਹਨ। ਭਗਵਾਨ ਜੋ ਕੁੱਝ ਮੇਰੇ ਲਈ ਕਰਨਗੇ, ਉਹ ਮੰਗਲਮਈ ਹੋਵੇਗਾ। ਦ੍ਰਿੜ-ਵਿਸ਼ਵਾਸ ਨਾਲ ਭਗਵਾਨ ਦਾ ਬਣ ਕੇ ਰਹਿਣਾ, ਭਗਵਾਨ ਦੇ ਚਰਨਾਂ ਵਿਚ ਨਸਮਕਾਰ ਕਰਨਾ ਹੈ। ੦ ਮਾਮ੍ ਏਵ (ਈ ਸ੍ਯ) ਏਸ਼੍ਯ-ਸਿ ਸਤ੍ਯਮ੍ ਤੇ ਪ੍ਰਤਿ ਜਾ (ਗ੍ਯ੍ਾ) ਨੇ ਪ੍ਰਿਯਹ ਅਸਿ ਮੇ :- ਭਗਵਾਨ ਕਹਿੰਦੇ ਹਨ ਕਿ ਇਸ ਪ੍ਰਕਾਰ ਮੇਰਾ ਭਗਤ ਹੋਣ ਨਾਲ, ਮੇਰੇ ਵਿਚ ਮਨ ਲਾਉਣ ਨਾਲ, ਮੇਰਾ ਪੂਜਨ ਕਰਨ ਵਾਲਾ ਨਮਸਕਾਰ ਕਰਨ ਵਾਲਾ ਮੈਨੂੰ ਪ੍ਰਾਪਤ ਹੋ ਜਾਂਦਾ ਹੈ। ਮੇਰੇ ਵਿਚ ਨਿਵਾਸ ਕਰਦਾ ਹੈ। ਤੂੰ ਮੇਰੇ ਵਿਚ ਹੀ ਨਿਵਾਸ ਕਰੇਗਾ - ਅਜਿਹੀ ਮੈਂ ਸਤ੍ ਪ੍ਰਤਿਗਿਆ ਕਰਦਾ ਹਾਂ। ਕਿਉਂਕਿ ਤੂੰ ਮੇਰਾ ਪਿਆਰਾ ਏਂ।' ੦ ਪ੍ਰਿਯਹ ਅਸਿ ਮੇ - ਦਾ ਭਾਵਾਰਥ ਇਹ ਹੈ ਕਿ ਭਗਵਾਨ ਦਾ ਜੀਵ ਮਾਤਰ ਨਾਲ ਅਤਿਅਧਿਕ ਸਨੇਹ ਹੈ। ਭਗਵਾਨ ਜੀਵ ਨੂੰ ਜਿੱਥੇ ਚਾਹੇ ਭੇਜੇ - ਭਗਤ ਨੂੰ ਕੋਈ ਇਤਰਾਜ਼ ਨਹੀਂ ਹੁੰਦਾ। ਦੁੱਖ (ਨਰਕ) ਵਿਚ ਪਾਵੇ, ਚਾਹੇ ਸੁੱਖ (ਸਵੱਰਗ) ਵਿਚ ਲਿਜਾਵੇ - ਇਹ ਭਗਵਾਨ ਦੀ ਕਿਰਪਾ ਦਾ ਵਿਧਾਨ ਹੈ। ਭਗਵਾਨ ਨੂੰ ਸਾਰੇ ਜੀਵ ਪਿਆਰੇ ਹਨ। ਭਗਵਾਨ ਜੀਵ ਤੋਂ ਕਦੇ ਬੇਮੁਖ ਨਹੀਂ ਹੁੰਦੇ, ਇਹ ਬਲਕਿ ਜੀਵ ਹਨ, ਜਿਹੜੇ ਸੰਸਾਰਕ ਪਦਾਰਥਾਂ ਨਾਲ ਜੁੜ ਕੇ ਪਰਮਾਤਮਾ ਨੂੰ ਭੁੱਲ ਜਾਂਦੇ ਹਨ।

**ਵਿਆਖਿਆ** :- ਸਤਿ ਤੇ ਪ੍ਰਭੂ ਇਕ ਹਨ। ਉਸ ਕੋਲੋਂ ਜੋ ਪ੍ਰਾਪਤ ਹੁੰਦਾ ਹੈ, ਉਹ ਵੀ ਸੱਚ ਹੈ, ਜਿਵੇਂ ਸੂਰਜ ਤੋਂ ਪ੍ਰਾਪਤ ਹੋਣ ਵਾਲਾ ਸੂਰਜੀ ਰੂਪ ਹੋਵੇਗਾ। ਸੂਰਜ ਦੀ ਸੁਗਾਤ ਧੁੱਪ ਤੇ ਗਰਮੀ ਹੈ, ਇਹ ਦੋਵੇਂ ਇਸ ਧਰਤੀ ਉੱਪਰ ਜੀਵਨ ਲਈ ਅਤਿ ਜ਼ਰੂਰੀ ਹੈ। ਇਹ ਸੂਰਜ ਲਈ ਨੰਗਾ ਸੱਚ ਹੈ। ਏਸੇ ਤਰ੍ਹਾਂ ਪ੍ਰਭੂ ਆਪਣੇ ਸੰਬੰਧੀ ਵੀ ਨੰਗਾ ਸੱਚ ਬੋਲਦੇ ਹਨ ਅਤੇ ਆਪਣੇ ਤੇ ਜੀਵਾਤਮਾ ਸੰਬੰਧੀ ਖ਼ਰਾ ਖ਼ਰਾ ਕਹਿੰਦੇ ਹਨ ਇਹ ਸਭ ਕੁੱਝ ਜੋ ਸੱਚ ਹੈ, ਦੁਨੀਆਂ ਨੂੰ ਦੱਸਣ ਲਈ ਹੈ। ਮਹਾਨ ਵਿਅਕਤੀਆਂ ਦੇ ਜੀਵਨ ਤੋਂ ਇਹ ਸਿੱਧ ਹੁੰਦਾ ਹੈ ਕਿ ਜਿਸ ਨੇ ਪ੍ਰਭੂ ਦੀਆਂ ਸਿਖਿਆਵਾਂ 'ਤੇ ਅਮਲ ਕੀਤਾ ਹੈ, ਉਹ ਅਦਭੁਤ ਤੇ ਅਸਾਧਾਰਣ ਵਿਅਕਤੀ ਬਣਿਆ ਹੈ। ਇਹ ਪ੍ਰਭੂ ਦਾ ਸੱਚ ਉਨ੍ਹਾਂ ਦੇ ਕਥਨ ਵਿਚ ਸਪੱਸ਼ਟ ਹੈ। 'ਤੂੰ ਮੈਨੂੰ ਪਿਆਰਾ ਏਂ' ਪ੍ਰਭੂ ਦੇ ਇਨ੍ਹਾਂ ਸ਼ਬਦਾਂ ਦੇ ਡੂੰਘੇ ਅਰਥ ਹਨ। ਉਂਜ ਤਾਂ ਸਾਰੇ ਜੀਵ ਹੀ ਪ੍ਰਭੂ ਨੂੰ ਪਿਆਰੇ ਹੁੰਦੇ ਹਨ। ਜਦੋਂ ਲੋੜੀਂਦੀ ਪਵਿਤਰਤਾ ਪ੍ਰਭਾਵਿਤ ਹੁੰਦੀ ਹੈ ਤਾਂ ਸਾਰੀ ਸਮਾ ਜਾਣ ਵਾਲੀ ਮੁਹੱਬਤ ਨੂੰ ਗਵਾਹ ਬਣਾ ਲਿਆ ਜਾਂਦਾ ਹੈ। ਦਵੈਤਾ ਤੇ ਵਿਸ਼ੱਸ਼ਟ-ਆਦਵੈਤਾ ਅਤੇ ਅਦਵੈਤਾ - ਜੀਵਾਤਮਾ ਤੇ ਪਰਮਾਤਮਾ ਨਾਲ ਸੰਬੰਧ ਜੋੜਨ ਦੇ ਤਿੰਨ ਵਿਸ਼ੇਸ਼ ਤਰੀਕੇ ਹਨ। ਇਨ੍ਹਾਂ ਸਾਰੇ ਢੰਗਾਂ ਵਿਚ ਅਤੇ ਇਨ੍ਹਾਂ ਰਾਹੀਂ ਪਿਆਰ ਦੀ ਪ੍ਰਤਿਬੱਧਤਾ ਬਣੀ ਰਹਿੰਦੀ ਹੈ। ਇਹ ਸੱਚ ਦਾ ਪ੍ਰਗਟਾਵਾ ਕਰਦਾ ਹੈ ਕਿ ਜੀਵਾਤਮਾ ਤੇ ਪਰਮਾਤਮਾ ਹਮੇਸ਼ਾ ਜੁੜੇ ਹੋਏ ਹਨ। ਇਹ ਸਭ ਤੋਂ ਮਹਾਨ ਏਕੀਕਰਣ ਦੀ ਸ਼ਕਤੀ ਹੈ। ਜਦੋਂ ਮੇਲ ਪਰਪੱਕ ਹੋ ਜਾਂਦਾ ਹੈ ਤਾਂ ਉੱਨਤੀ ਅਥਵਾ ਵਿਕਾਸ ਦਾ ਸਿਖ਼ਰ ਹੁੰਦਾ ਹੈ। ਪਿਆਰ - ਪਰਮਾਤਮਾ ਨਾਲ ਅੰਤਰ ਮੇਲ ਕਰਵਾਉਣ ਲਈ ਜੀਵਾਤਮਾ ਨੂੰ ਚਰਮ ਸੀਮਾ ਤੱਕ ਲੈ ਜਾਂਦਾ ਹੈ। ਜਦੋਂ ਅਸੀਂ ਇਕ ਥਾਂ ਤੋਂ ਦੂਜੇ ਥਾਂ ਜਾਣਾ ਹੋਵੇ ਤਾਂ ਅਸੀਂ ਕਿਸੇ ਸਵਾਰੀ ਦੀ ਵਰਤੋਂ ਕਰਦੇ ਹਾਂ। ਪਰ ਜਦੋਂ ਅਸੀਂ ਪਰਮਾਤਮਾ ਵੱਲ ਪਵਿੱਤਰ ਯਾਤਰਾ ਕਰਦੇ ਹਾਂ ਤਾਂ ਸਾਧਨ ਤੇ ਮੰਤਵ ਵੀ ਉਹੋ ਹੀ ਹੁੰਦੇ ਹਨ। ਇਹ ਸਭ ਪ੍ਰਭੂ ਦੀ ਕਿਰਪਾ ਨਾਲ ਸੰਭਵ ਹੈ ਕਿ ਅਸੀਂ ਪ੍ਰਭੂ ਨੂੰ ਪ੍ਰਾਪਤ ਕਰ ਲੈਂਦੇ ਹਾਂ। ਓਸ ਦੀ ਕਿਰਪਾਲਤਾ ਕਾਰਨ ਹੀ, ਅਸੀਂ ਉਸ ਨੂੰ ਪ੍ਰਾਪਤ ਕਰਨ ਦੇ ਯਤਨ ਕਰਦੇ ਹਾਂ। ਪ੍ਰਭੂ ਕਿਰਪਾ, ਇਕ ਵਰ ਹੈ, ਜੋ ਵਿਅਕਤੀ

ਨੂੰ ਸਦਾ ਹੀ ਪ੍ਰਾਪਤ ਹੁੰਦਾ ਰਹਿੰਦਾ ਹੈ, ਪਰ ਆਦਮੀ ਇਸ ਦਾ ਪੂਰਾ ਪੂਰਾ ਲਾਭ ਨਹੀਂ ਉਠਾਉਂਦਾ। ਉਸ ਦਾ ਮੂਲ ਮਨ ਉਸ ਨੂੰ ਪ੍ਰਭੂ ਤੋਂ ਦੂਰ ਲਿਜਾਂਦਾ ਰਹਿੰਦਾ ਹੈ। ਇਹ ਭੌਤਿਕ ਸਰੂਪ ਵਾਲਾ ਮਨ ਉਨ੍ਹਾਂ ਵਸਤਾਂ ਦੀ ਉਤਪਤੀ ਲਈ ਬਹੁਤ ਲਾਭਕਾਰੀ ਹੈ, ਜਿਨ੍ਹਾਂ ਨਾਲ ਅਧਿਆਤਮਕ ਪੈਦਾਵਾਰ ਦਾ ਵਾਧਾ ਨਿਸ਼ਚਿਤ ਹੁੰਦਾ ਹੈ। ਉਸ ਦਾ ਆਵਾਰਾ ਭੋਂਦੂ ਵਿਵਹਾਰ ਹੀ ਉਸ ਦੇ ਅਨੇਕਾਂ ਜਨਮਾਂ ਵਿਚ ਨਿਰੰਤਰ ਕਾਰਜ ਕਰਦਾ ਰਹਿੰਦਾ ਹੈ, ਜਦੋਂ ਤੱਕ ਕਿ ਉਸ ਵਿਚ ਵਿਵੇਕਸ਼ੀਲਤਾ ਨਹੀਂ ਆਉਂਦੀ। ਜਦੋਂ ਹੀ ਸਹੀ ਸਮਝ ਦਾ ਵਿਕਾਸ ਹੁੰਦਾ ਹੈ ਤਾਂ ਮਨ ਸਿੱਧਾ ਹੀ ਪ੍ਰਭੂ ਵੱਲ ਆਪਣਾ ਧਿਆਨ ਕੇਂਦਰਿਤ ਕਰਦਾ ਹੈ। ਇਹ ਸੰਸਾਰ ਵੱਲੋਂ ਮੂੰਹ ਮੋੜ ਕੇ ਪ੍ਰਭੂ ਲਈ ਸਮੱਰਪਿਤ ਹੋ ਜਾਂਦਾ ਹੈ। ਮਨ ਜਿਹੜਾ ਕਿ ਪਹਿਲਾਂ, ਬੁਨਿਆਦੀ ਰੁਚੀਆਂ ਦਾ ਘਰ ਹੁੰਦਾ ਹੈ, ਉਹ ਫਿਰ ਦੈਵੀ ਪਵਿੱਤਰ ਸਥਾਨ ਵਿਚ ਬਦਲ ਜਾਂਦਾ ਹੈ। ਇਹ ਵਿਅਕਤੀ ਦੇ ਜੀਵਨ ਵਿਚ ਇਕ ਸਿਖ਼ਰ ਅਥਵਾ ਟੀਸੀ 'ਤੇ ਪੁੱਜਣ ਦੀ ਪ੍ਰਕ੍ਰਿਆ ਹੁੰਦੀ ਹੈ ਤੇ ਆਤਮਾ ਨੂੰ ਮੁਕਤ ਕਰਵਾਉਣ ਦਾ ਸੁਨਹਿਰੀ ਮੌਕਾ ਹੁੰਦਾ ਹੈ। ਜਿਉਂ ਜਿਉਂ ਪ੍ਰਭੂ ਆਰਾਧਨਾ ਤੇ ਭਗਤੀ ਵਧਦੀ ਹੈ ਤਾਂ ਸਾਧਕ ਦੇ ਅੰਦਰ ਦੈਵੀ-ਗੁਣਾਂ ਦਾ ਵਿਕਾਸ ਹੁੰਦਾ ਹੈ। ਗੋਪੀ, ਜਦੋਂ ਸ਼੍ਰੀ ਕ੍ਰਿਸ਼ਨ ਦੇ ਪਿਆਰ ਵਿਚ ਰੰਗੀ ਜਾਂਦੀ ਹੈ ਤਾਂ ਆਪ ਹੀ ਕ੍ਰਿਸ਼ਨ ਬਣ ਜਾਂਦੀ ਹੈ। ਇਹ ਮੰਤਵ ਪੂਰਤੀ ਹੈ ਜਦੋਂ ਸਾਧਕ ਸ਼ੁੱਧ ਉਪਾਸਨਾ ਗ੍ਰਹਿਣ ਕਰਦਾ ਹੈ। ਜਦੋਂ ਕਿ ਦੈਵੀ-ਅਵੱਸਥਾ ਨੂੰ ਪ੍ਰਾਪਤ ਕਰ ਰਿਹਾ ਹੁੰਦਾ ਹੈ ਤਾਂ ਉਸ ਉੱਪਰ ਵੀ ਤੇ ਪ੍ਰਭੂ ਉੱਪਰ ਵੀ ਇਕ ਦੂਜੇ ਲਈ ਪਾਗਲਪਣ ਅਵੱਸਥਾ ਵਰਗੀ ਭਗਤੀ ਦਾ ਨਸ਼ਾ ਛਾ ਗਿਆ ਹੁੰਦਾ ਹੈ। ਜਦੋਂ ਕਿਸੇ ਵਿਅਕਤੀ ਲਈ ਪਿਆਰ ਦੀ ਸੀਮਾ ਦਾ ਕੋਈ ਅੰਤ ਨਾ ਰਹੇ, ਤਾਂ ਦੌਲਤ ਦਾ ਪਿਆਰ ਖ਼ਤਮ ਹੋ ਜਾਂਦਾ ਹੈ। ਆਪਣੇ ਪਿਆਰ ਉੱਪਰ ਸਾਰਾ ਧਨ ਦੌਲਤ ਕੁਰਬਾਨ ਕੀਤਾ ਜਾ ਸਕਦਾ ਹੈ। ਜਿਵੇਂ ਮਾਂ ਬਾਪ ਆਪਣੇ ਬੱਚਿਆਂ ਲਈ ਕੁਰਬਾਨੀ ਕਰਦੇ ਹਨ। ਇਕ ਸਾਧਕ ਲਈ ਉਸ ਦੇ ਪ੍ਰਭੂ ਤੋਂ ਬਿਨਾਂ ਹੋਰ ਕੁੱਝ ਵੀ ਤੇ ਕੋਈ ਵੀ ਪਿਆਰਾ ਨਹੀਂ ਹੁੰਦਾ। ਉਹ ਆਪਣਾ ਆਪ, ਆਪਣਾ ਸਭ ਕੁੱਝ ਉਸ ਉਪਰੋਂ ਕੁਰਬਾਨ ਕਰ ਦਿੰਦਾ ਹੈ। ਡੰਡੋਤ ਜਾਂ ਸਜਦਾ ਕਰਨਾ ਤਾਂ ਇਕ ਸੰਕੇਤ ਹੈ ਕਿ ਕੋਈ ਆਪਣੇ ਛੋਟੇ ਪਣ ਨੂੰ ਆਪਣੇ ਨਿੱਜ ਨੂੰ – ਉਹ ਮਹਾਨ ਸ਼ਕਤੀਮਾਨ ਪ੍ਰਭੂ ਨੂੰ ਸਮੱਰਪਿਤ ਕਰ ਰਿਹਾ ਹੈ। ਉਪਾਸਕ ਪ੍ਰਭੂ ਚਰਨਾਂ ਵਿਚ ਡੰਡੌਤ ਕਰਕੇ ਬਹੁਤ ਖੁਸ਼ ਹੁੰਦਾ ਹੈ, ਇੰਜ ਕਰਕੇ ਉਹ ਪ੍ਰਭੂ ਸੰਬੰਧੀ ਸੱਚ ਨੂੰ ਸਵੀਕਾਰ ਕਰਦਾ ਹੈ। ਜਿੰਨੀ ਵੱਧ ਚਰਨ-ਬੰਦਨਾ ਕਰੇਗਾ, ਉਨੀ ਵਧੇਰੇ ਉਹ ਪ੍ਰਭੂ ਬਖ਼ਸ਼ਸ਼ ਪ੍ਰਾਪਤ ਕਰੇਗਾ। ਨੌਵੇਂ ਅਧਿਆਇ ਦੇ ਇਕੱਤੀਵੇਂ ਸ਼ਲੋਕ ਰਾਹੀਂ ਸ਼੍ਰੀ ਕ੍ਰਿਸ਼ਨ ਭਗਵਾਨ ਅਰਜਨ ਨੂੰ ਇਹ ਸਿਖਿਆ ਦਿੰਦੇ ਹਨ ਕਿ ਉਸ ਦੇ ਭਗਤ ਕਿਸੇ ਵੀ ਕਾਰਨ ਕਰਕੇ ਤਬਾਹੀ ਵਿਨਾਸ਼ ਦਾ ਸਾਹਮਣਾ ਨਹੀਂ ਕਰਦੇ। ਅੰਤ ਵਿਚ ਪ੍ਰਭੂ ਇਸ ਮਿਸ਼ਨ ਦੀ ਪੂਰਤੀ ਲਈ ਆਪ ਇਹ ਕਾਰਜ ਪੂਰਾ ਕਰਦੇ ਹਨ ਤੇ ਬਚਨ ਦਿੰਦੇ ਹਨ ਕਿ ਉਸ ਦੇ ਉਪਾਸਨਾ ਦੀ ਹਮੇਸ਼ਾ ਰਾਖੀ ਹੁੰਦੀ ਹੈ। ੦ ਸ਼੍ਰੀ ਰਾਮ ਕ੍ਰਿਸ਼ਨ ੦ 'ਇਥੇ ਪਾਣੀ ਵਿਚ ਰੁੜ੍ਹ ਗਿਆ ਡੁੱਬ ਰਿਹਾ ਵਿਅਕਤੀ ਬਹੁਤ ਹੀ ਸੰਘਰਸ਼ ਨਾਲ ਹਵਾ ਵਿਚ ਸਾਹ ਲੈਣ ਦਾ ਯਤਨ ਕਰਦਾ ਹੈ। ਏਸੇ ਤਰ੍ਹਾਂ ਪ੍ਰਭੂ ਦੀ ਤਲਾਸ਼ ਕਰਨ ਵਾਲਾ ਆਪਣੇ ਅਨੁਭਵ ਵਿਚ, ਏਸੇ ਤਰ੍ਹਾਂ ਦੀ ਬੇਚੈਨੀ ਪ੍ਰਗਟ ਕਰਦਾ ਹੈ।'



18.66 **ਸ਼ਲੋਕ** :

*सर्व-धर्मान् परि-त्यज्-य, माम् एकम् शरणम् व्रज। अहम् त्वा सर्व-पापेभ्य:, मोक्षयिष्यामि मा शुच:॥*

*ਸਰ੍ਵ ਧਰ੍ਮਾਨ੍ ਪਰਿਤ੍ਯਜ੍ਯ, ਮਾਮ੍ ਏਕਮ੍ ਸ਼ਰਣਮ੍ ਵ੍ਰਜ।*
*ਅਹਮ੍ ਤ੍ਵਾ ਸਰ੍ਵ ਪਾਪੇਭ੍ਯਹ, ਮੋਕ੍ਸ਼੍ਯਿਯਾਮਿ ਮਾ ਸ਼ੁਚਹ॥*

**੦ ਸ਼ਬਦ ਅਰਥ** :– ਸਰ੍ਵ ਧਰ੍ਮਾਨ੍ : ਸਾਰੇ ਫਰਜ਼। ਪਰਿਤ੍ਯਾਜ੍ਯ : ਤਿਆਗ ਚੁੱਕਿਆ। ਮਾਮ੍ : ਮੇਰਾ, ਮੈਨੂੰ। ਏਕਮ੍ : ਇਕੱਲਾ। ਸ਼ਰਣਮ੍ : ਸ਼ਰਨ ਲੈਣੀ। ਵ੍ਰਜ : ਲੈਣਾ। ਅਹਮ੍ : ਮੈਂ। ਤਵਾ : ਓਸਦਾ। ਸਰ੍ਵ ਪਾਪੇ ਭਯਹ : ਸਾਰੇ ਪਾਪਾਂ ਤੋਂ। ਮੋਕ੍ਸ਼੍ਯਿਯਾਮਿ : ਮੁਕਤ ਹੋ ਜਾਵੇਗਾ। ਮਾ : ਨਹੀਂ। ਸ਼ੁਚਹ : ਦਿਲ ਦਿਖਾਉਣਾ, ਦੁੱਖ ਦੇਣਾ।

**੦ ਸ਼ਲੋਕਾਰਥ** :– ਸਾਰੇ ਧਰਮਾਂ ਦਾ ਤਿਆਗ ਕਰਕੇ (ਸਾਰੇ ਕਰਮਾਂ ਦਾ ਸੰਨਿਆਸ ਲੈ ਕੇ) ਮੇਰੀ ਇਕ ਹੀ ਸ਼ਰਣ ਵਿਚ ਆ ਜਾ। ਮੈਂ ਤੈਨੂੰ ਸਾਰੇ ਪਾਪਾਂ ਤੋਂ ਮੁਕਤ ਕਰ ਦੇਵਾਂਗਾ। ਤੂੰ ਸ਼ੋਕ ਮੱਤ ਕਰ।

**ਪਦ-ਅਰਥ-ਵਿਸਥਾਰ** :– ਸਰ੍ਵ ਧਰ੍ਮਾਨ੍ ਪਰਿਤ੍ਯਾਜ੍ਯ – ਮਾਮ੍ ਏਕਮ੍ ਸ਼ਰਣਮ੍ ਵ੍ਰਜ = ਭਗਵਾਨ ਕਹਿੰਦੇ ਹਨ ਕਿ ਸੰਪੂਰਣ ਧਰਮ ਦਾ ਆਸਰਾ, ਧਰਮ ਦੇ ਨਿਰਣੇ ਦਾ ਵਿਚਾਰ ਛੱਡ ਕੇ ਅਰਥਾਤ ਕੀ ਕਰਨਾ ਹੈ, ਕੀ ਨਹੀਂ ਕਰਨਾ, ਇਸ ਨੂੰ ਛੱਡ ਕੇ – ਇਕੋ ਇਕ ਮੇਰੀ ਸ਼ਰਨ ਆ ਜਾ। ੦ ਆਪਣੇ ਆਪ ਭਗਵਾਨ ਦੀ ਸ਼ਰਨ ਆ ਜਾਣਾ – ਇਹ ਸੰਪੂਰਣ ਸਾਧਨਾਂ ਦਾ ਸਾਰ ਹੈ। ਇਸ ਤੋਂ ਪਿੱਛੋਂ ਕਰਨ ਲਈ ਕੁੱਝ ਨਹੀਂ ਰਹਿੰਦਾ। ੦ ਜਿਵੇਂ ਪਤਨੀ ਆਪਣਾ ਗੋਤਰ, ਪਤੀ ਦੇ ਗੋਤਰ ਵਿਚ ਮਿਲਾ ਦਿੰਦੀ ਹੈ। ਉਸੇ ਤਰ੍ਹਾਂ ਸ਼ਰਨਾਗਤ ਭਗਤ ਵੀ ਸਰੀਰ ਨੂੰ ਲੈ ਕੇ ਮੰਨੇ ਜਾਣ ਵਾਲੇ ਗੋਤ, ਜਾਤ, ਨਾਂ ਆਦਿ (ਆਪਣੀ ਸ਼ਨਾਖ਼ਤ ਦੇ ਸਾਰੇ ਚਿੰਨ) ਖ਼ਤਮ ਕਰਕੇ ਭਗਵਾਨ ਦੀ ਸ਼ਰਨ ਆ ਕੇ ਨਿਰਭੈਅ ਨਿਸ਼ਚਿੰਤ ਤੇ ਨਿਰਸੰਦੇਹ ਹੋ ਜਾਂਦਾ ਹੈ। ੦ ਧਰਮ ਸ਼ਬਦ ਏਥੇ ਕਰਤੱਵ ਕਰਮ ਦਾ ਸੂਚਿਕ ਹੈ। ਏਸੇ ਅਧਿਆਇ ਵਿਚ 'ਸ੍ਵਭਾਵਜ' ਸ੍ਵਧਰ੍ਮਾਨ੍ ਤੇ ਕਰਮ ਪਦ ਆਏ ਹਨ। ਆਦਿ ਤੇ ਅੰਤ ਵਿਚ ਕਰਮ ਸ਼ਬਦ ਹੈ ਵਿਚਕਾਰ ਸ੍ਵ-ਧਰਮ ਹੈ। ਜੋ ਕਰਤੱਵ ਕਰਮ ਦਾ ਵਾਚਕ ਸਿੱਧ ਹੁੰਦਾ ਹੈ। ੦ ਗੀਤਾ ਦਾ ਸਾਰ ਇਹ ਹੈ ਕਿ ਮਨੁੱਖ ਨੂੰ ਕਦੇ ਵੀ ਕਿਸੇ ਵੀ ਹਾਲਤ ਵਿਚ ਕਰਤੱਵ ਕਰਮ ਦਾ ਤਿਆਗ ਨਹੀਂ ਕਰਨਾ ਚਾਹੀਦਾ। ਧਰਮ ਦਾ ਤਿਆਗ ਹੋ ਹੀ ਨਹੀਂ ਸਕਦਾ। ੦ ਗੀਤਾ ਅਨੁਸਾਰ ਸੰਪੂਰਣ ਧਰਮਾਂ ਅਰਥਾਤ ਕਰਮਾਂ ਨੂੰ ਭਗਵਾਨ ਦੇ ਅਰਪਣ ਕਰਨਾ ਹੀ ਸਰਵ ਸ਼੍ਰੇਸ਼ਠ ਧਰਮ ਹੈ। ੦ ਧਰਮ ਦਾ ਆਸਰਾ ਛੱਡ ਕੇ ਜੇ ਕੋਈ ਭਗਵਾਨ ਦਾ ਹੀ ਆਸਰਾ ਲੈਂਦਾ ਹੈ ਤਾਂ ਉਸ ਨੂੰ ਧਰਮ ਦਾ ਨਿਰਣਾ ਕਰਨ ਦੀ ਲੋੜ ਨਹੀਂ। ੦ ਭਗਵਾਨ ਨੇ ਗੀਤਾ ਵਿਚ ਥਾਂ ਥਾਂ ਅਨੰਯ-ਭਗਤੀ ਦੀ ਬਹੁਤ ਮਹਿਮਾ ਕੀਤੀ ਹੈ ਜਿਵੇਂ ੦ ਸੁਗਮਤਾ ਨਾਲ ਮੁਕਤੀ ਪ੍ਰਾਪਤ ਕਰਨ ਲਈ ਭਗਵਾਨ ਦੀ ਸ਼ਰਨ ਜ਼ਰੂਰੀ ਹੈ (7.14) ੦ ਅੰਨਯਚੇਤਾ ਲਈ ਮੈਂ ਸੁੱਲਭ ਹਾਂ (8.14)। ੦ ਪਰਮ ਪੁਰਸ਼ ਦੀ ਪ੍ਰਾਪਤੀ ਅੰਨਹ ਭਗਤੀ ਤੋਂ ਹੀ ਹੁੰਦੀ ਹੈ (8.22)। ੦ ਅੰਨਯ ਭਗਤਾਂ ਦਾ ਯੋਗ ਖੇਮ ਮੈਂ ਹੀ ਵਹਿਣ ਕਰਦਾ ਹਾਂ। (9.12) ੦ ਅੰਨਯ ਭਗਤੀ ਰਾਹੀਂ ਭਗਵਾਨ ਨੂੰ ਦੇਖਿਆ ਸਮਝਿਆ ਜਾ ਸਕਦਾ ਹੈ। (11.54) ੦ ਅੰਨਯ ਭਗਤਾਂ ਦਾ ਮੈਂ ਬਹੁਤ ਛੇਤੀ ਕਲਿਆਣ ਕਰਦਾ ਹਾਂ (12.6-7) ੦ ਗੁਣਾਤੀਤ ਹੋਣ ਦਾ ਉਪਾਅ ਅੰਨਯ ਭਗਤੀ ਹੀ ਹੈ (14.26) ੦ ਭਗਵਾਨ ਸਾਰ ਰੂਪ ਵਿਚ ਕਹਿੰਦੇ ਹਨ, 'ਉਪਾਯ ਤੇ ਉਪੇਯ ਸਾਧਨ ਤੇ ਸਾਧਯ ਮੈਂ ਹੀ ਹਾਂ।' ੦ ਅਹਮ੍ ਤਵਾ ਸਰ੍ਵ ਪਾਪੇ ਭਯਹ – ਮੋਕ੍ਸ਼੍ਯਿਸ਼੍ਯਾਮਿ ਮਾ ਸ਼ੁਚਹ = ੦ ਅਰਜਨ ਆਰੰਭ ਵਿਚ ਯੁੱਧ ਕਰਨ ਨੂੰ ਪਾਪ ਸਮਝਦਾ ਹੈ। ਯੁੱਧ ਕਰਨ ਦੀ ਥਾਂ 'ਭਿੱਖਿਆ ਲੈਣੀ ਬਿਹਤਰ' ਕਹਿੰਦਾ ਹੈ। ਪਰ ਭਗਵਾਨ ਦੇ ਗਿਆਨ ਰੂਪੀ ਪਰਲੋਭਨ ਕਾਰਨ ਉਹ ਪਾਪਾਂ ਤੋਂ ਮੁਕਤ ਹੋ ਕੇ ਭਗਵਾਨ ਦੀ ਸ਼ਰਨ ਆ ਜਾਂਦਾ ਹੈ। ਭਗਵਾਨ ਕਹਿੰਦੇ ਹਨ 'ਮੈਂ ਤੈਨੂੰ ਸੰਪੂਰਨ ਪਾਪਾਂ ਤੋਂ ਮੁਕਤ ਕਰ ਦੇਵਾਂਗਾ।" ਇਸ ਦਾ ਭਾਵ ਇਹ ਹੈ ਕਿ ਜਦ ਤੂੰ ਸੰਪੂਰਣ ਧਰਮਾਂ ਦਾ ਆਸਰਾ ਛੱਡ ਕੇ ਮੇਰੀ ਸ਼ਰਨ ਵਿਚ ਆ ਜਾਵੇਂਗਾ, ਫੇਰ ਮੈਂ ਤੇਰੇ ਭਾਵਾਂ, ਵਿਰਤੀਆਂ, ਆਚਰਣਾਂ, ਵਿਚ ਕੋਈ ਫਰਕ ਨਹੀਂ ਆਉਣ ਦੇਵਾਂਗਾ। ਜੇ ਕੋਈ ਅੰਤਰ ਨਹੀਂ ਵੀ ਆਉਂਦਾ ਅਥਵਾ ਸੁਧਾਰ ਨਹੀਂ ਹੁੰਦਾ ਤਾਂ ਵੀ ਤੈਨੂੰ ਚਿੰਤਾ ਕਰਨ ਦੀ ਲੋੜ ਨਹੀਂ ਹੈ। ਇਸ ਘਾਟ ਨੂੰ ਦੂਰ ਕਰਨਾ ਹੁਣ ਮੇਰਾ ਕੰਮ ਹੈ। ਤੇਰੀਆਂ ਸਾਰੀਆਂ ਰੁਕਾਵਟਾਂ ਮੈਂ ਦੂਰ ਕਰਾਂਗਾ। ੦ ਮਾ ਸ਼ੁੱਚਹ ਦਾ ਭਾਵਾਰਥ ਹੈ

1. ਮੇਰੀ ਸ਼ਰਨ ਆ ਕੇ ਤੂੰ ਚਿੰਤਾ ਕਰਦਾ ਏਂ, ਇਹ ਮੇਰੇ ਪ੍ਰਤਿ ਅਪਰਾਧ ਹੈ, ਤੇਰਾ ਅਭਿਮਾਨ ਹੈ। ਸ਼ਰਨਾਗਤੀ ਲਈ ਕਲੰਕ ਹੈ। 2. ਅਜੇ ਤੇਰੇ ਭਾਵ ਵਿਰਤੀਆਂ ਅਸ਼ੁੱਧ ਹੀ ਹਨ। ਤੂੰ ਐਨੀ ਚਿੰਤਾ ਮੱਤ ਕਰ। ਇਨ੍ਹਾਂ ਦੀ ਚਿੰਤਾ ਮੈਂ ਕਰਾਂਗਾ। 3. ਅਰਜਨ ਦੂਜੇ ਅਧਿਆਇ ਦੇ ਸੱਤਵੇਂ ਸ਼ਲੋਕ ਤੱਕ ਭਗਵਾਨ ਨੂੰ ਆਪਣਾ ਆਪ ਸਮੱਰਪਿਤ ਕਰ ਦਿੰਦੇ ਹਨ। ਅੱਠਵੇਂ ਸ਼ਲੋਕ ਵਿਚ ਕਹਿੰਦੇ ਹਨ ਕਿ ਇਸ ਭੂਮੰਡਲ ਦਾ ਧਨ ਪ੍ਰਾਪਤ ਕਰਕੇ ਇੰਦ੍ਰੀਆਂ ਨੂੰ ਸੁੱਖ ਦੇਣ ਵਾਲਾ ਮੇਰਾ ਸ਼ੋਂਕ ਦੂਰ ਨਹੀਂ ਹੋ ਸਕਦਾ। ਪਰ ਮੇਰੀ ਸ਼ਰਨ ਆ ਕੇ ਜੋ ਵੀ ਤੂੰ ਸ਼ੋਕ ਕਰਦਾ ਏਂ - ਫਿਰ ਤੇਰੀ ਵੱਡੀ ਗ਼ਲਤੀ ਹੈ - ਹੁਣ ਤੇਰਾ ਸ਼ੋਂਕ ਦੂਰ ਕਰਨਾ ਮੇਰਾ ਕੰਮ ਹੈ। 4. ਸ਼ਰਨਾਗਤ ਹੋਣ ਪਿੱਛੋਂ ਭਗਤ ਲੋਕਾਂ ਨੂੰ ਲੋਕ ਪ੍ਰਲੋਕ ਸਦਗਤੀ ਦੁਰਗਤੀ ਦੀ ਚਿੰਤਾ ਨਹੀਂ ਕਰਨੀ ਚਾਹੀਦੀ। ੦ ਭਗਵਾਨ ਨਾਲ ਸੰਬੰਧ ਦ੍ਰਿੜ ਕਰਨ ਲਈ ਸਾਧਕ ਨੂੰ ਆਪਣੇ ਮਨ ਵਿਚੋਂ ਭੈਅ ਸ਼ੋਕ, ਚਿੰਤਾ, ਸ਼ੰਕਾ, ਪਰੀਖਿਆ ਤੇ ਵਿਪਰੀਤ ਭਾਵਨਾ ਦਾ ਤਿਆਗ ਕਰਨਾ ਚਾਹੀਦਾ ਹੈ। ੦ ਭਗਵਾਨ ਨੇ ਸ਼ਰਨਾਗਤੀ ਵਿਸ਼ੇ ਸੰਬੰਧੀ ਦੋ ਪ੍ਰਮੁੱਖ ਗੱਲਾਂ ਕਹੀਆਂ ਹਨ 1. ਅਨੰਯ ਭਾਵ ਤੋਂ ਕੇਵਲ ਮੇਰੀ ਸ਼ਰਨ ਵਿਚ ਆ ਜਾ। ਦੇਖੋ (18.66) 2. ਉਹ ਸਰੁਵਗਯੁ ਪੁਰਸ਼, ਸਰਵ ਭਾਵ ਤੋਂ ਮੇਰਾ ਭਜਨ ਕਰਦਾ ਹੈ (15.11) ਤੇ ਤੂੰ ਸਰਵ-ਭਾਵ ਤੋਂ ਉਸ ਪਰਮਾਤਮਾ ਦੀ ਸ਼ਰਨ ਆ ਜਾ। (18.62)

**ਵਿਆਖਿਆ** :- ਇਕ ਜੀਵ ਜਿਸ ਨੇ ਸਰੀਰ ਧਾਰਨ ਕੀਤਾ ਹੋਇਆ ਹੈ, ਉਹ ਕਰਮ ਰੂਪੀ ਸਰੀਰ ਨੂੰ ਵੀ ਧਾਰਨ ਕਰਦਾ ਹੈ। ਇਹੋ ਕਰਮ ਧਰਮ ਅਖਵਾਉਂਦਾ ਹੈ, ਜੋ ਜੀਵਾਤਮਾ ਨੂੰ ਪ੍ਰਭੂਤਵ ਪ੍ਰਾਪਤੀ ਲਈ ਸਹਾਇਕ ਬਣਦਾ ਹੈ। ਪ੍ਰਭੂਤਵ ਦੀ ਪ੍ਰਾਪਤੀ ਕਰਨ ਉਪਰੰਤ, ਇਹੋ ਲਾਭਕਾਰੀ ਧਰਮ ਆਪਣੇ ਆਪ ਤਿਆਗਣਾ ਵੀ ਪੈਂਦਾ ਹੈ ਕਿਉਂਕਿ ਇਸ ਦੇ ਮੰਤਵ ਦੀ ਪੂਰਤੀ ਹੋ ਗਈ ਹੁੰਦੀ ਹੈ। ਪ੍ਰਭੂ ਦੇ ਆਪਣੇ ਆਪ ਨੂੰ ਹਵਾਲੇ ਕਰਨਾ ਜੀਵਾਤਮਾ ਦੇ ਸਾਰੇ ਕੀਤੇ ਉਪਰਾਲਿਆਂ ਦਾ ਸਿਖ਼ਰ ਹੁੰਦਾ ਹੈ। ਸਵੈ ਨੂੰ ਪ੍ਰਭੂ ਦੇ ਹਵਾਲੇ ਕਰਨ ਦੀ ਪ੍ਰਕਿਰਿਆ ਸੰਬੰਧੀ ਪੂਰੀ ਤਰ੍ਹਾਂ ਸਮਝ ਲੈਣਾ ਚਾਹੀਦਾ ਹੈ। ਇਸ ਦਾ ਅਰਥ ਆਪਣੇ ਫਰਜ਼ਾਂ ਦੀ ਪੂਰਤੀ ਕਰਨ ਵਿਚ ਹਾਰ ਮੰਨਣਾ ਨਹੀਂ, ਨਾ ਹੀ ਪ੍ਰਮਾਤਮਾ ਤੋਂ ਕਿਸੇ ਕਿਸਮ ਦੀ ਹੋਰ ਵਿਸ਼ੇਸ਼ ਸਹਾਇਤਾ ਲੈਣ ਲਈ ਮਿੰਨਤਾਂ ਤਰਲੇ ਕਰਨ ਦੀ ਗੱਲ ਹੈ ਇਹ ਤਾਂ ਫੌਜ ਦੀ ਵਿਧੀ ਵਾਂਗ ਹੈ, ਜਿਸ ਨੂੰ ਮੁੜ ਤਿਆਰ ਕੀਤਾ ਜਾਂਦਾ ਹੈ। ਸਵੈ ਨੂੰ ਹਵਾਲੇ ਕਰਨ ਦੀ ਪ੍ਰਕਿਰਿਆ ਇੰਜ ਹੈ, ਜਿਵੇਂ ਇਕ ਨਦੀ ਜਾਂ ਦਰਿਆ, ਸਮੁੰਦਰ ਵਿਚ ਮਿਲ ਜਾਂਦਾ ਹੈ। ਜਿਹੜਾ ਆਪਣੀ ਹੋਂਦ ਹੀ ਦਰਿਆ ਵਿਚ ਮਿਲਾ ਦਿੰਦਾ ਹੈ। ਇਕ ਦਰਿਆ ਆਪਣੀ ਹਸਤੀ ਸਮੁੰਦਰ ਤੱਕ ਪੁੱਜਣ ਤੱਕ ਹੀ ਵੱਖਰੀ ਬਣਾ ਕੇ ਰੱਖਦਾ ਹੈ। ਸਵੈ ਸਮੱਰਪਣ ਦਰਅਸਲ ਸਵੈ ਨੂੰ ਭਰਪੂਰ ਕਰਨਾ ਹੈ। ਜੀਵਾਤਮਾ ਦੀ ਮਰਜ਼ੀ, ਪ੍ਰਭੂ ਦੀ ਮਰਜ਼ੀ ਮਿਲ ਜਾਂਦੀ ਹੈ। ਜੀਵਾਤਮਾ ਦੀ ਮਰਜ਼ੀ ਤੇ ਪ੍ਰਕਿਰਿਆ ਕਾਰਜ ਅਸਲ ਵਿਚ ਪ੍ਰਭੂ ਦੀ ਮਰਜ਼ੀ ਦੇ ਅਨੰਤ ਚੰਗਿਆੜੇ ਹਨ। ਕਰਮਯੋਗੀ - ਸਾਧਕ ਨੂੰ ਪ੍ਰਭੂ ਦੀ ਕਿਰਪਾਲੂ ਸਥਿਤੀ ਦਾ ਅਨੁਭਵ ਕਰਵਾਉਂਦਾ ਹੈ ਜੋ ਸਵੈ ਸਮੱਰਪਨ ਲਈ ਹੁੰਦਾ ਹੈ। ਦੂਜੇ ਪਾਸੇ ਇਕ ਭਗਤ ਹਮੇਸ਼ਾ ਹੀ ਪ੍ਰਭੂ ਉੱਪਰ ਆਸ਼ਰਿਤ ਰਹਿੰਦਾ ਹੈ। ਚੰਗਾ ਜਾਂ ਭੈੜਾ, ਜੋ ਉਸ ਨਾਲ ਵਾਪਰਦਾ ਹੈ, ਉਸ ਵੱਲੋਂ ਸਿਰਫ਼ ਪ੍ਰਭੂ ਦੀ ਮਰਜ਼ੀ ਹੀ ਸਮਝਿਆ ਜਾਂਦਾ ਹੈ। ਇਸ ਲਈ ਉਹ ਚੰਗੇ ਤੇ ਭੈੜੇ ਵਿਚ ਕੋਈ ਅੰਤਰ ਨਹੀਂ ਕਰਦਾ, ਨਾ ਹੀ ਉਹ ਧਰਮ ਤੇ ਅਧਰਮ ਵਿਚ ਮੁਕਾਬਲਾ ਕਰਦਾ ਹੈ। ਆਰੰਭ ਤੋਂ ਲੈ ਕੇ ਅੰਤ ਤੱਕ ਭਗਤ, ਪ੍ਰਭੂ ਤੋਂ ਵੱਖ ਹੋਈ ਕੋਈ ਵੱਖਰੀ ਹਸਤੀ ਨਹੀਂ ਸਮਝਦਾ। ਉਹ ਤਾਂ ਨਿਰਮਾਤਾ ਦੇ ਪਿਆਰ ਵਿਚ ਆਪਣੇ ਆਪ ਨੂੰ ਪਾ ਕੇ ਆਪਣੀ ਖੁਦੀ ਨੂੰ ਮਿਟਾ ਦਿੰਦਾ ਹੈ। ਜੇ ਕੋਈ ਵਿਅਕਤੀ ਬੇਧਿਆਨਾ ਹੋ ਕੇ ਭੀੜ ਵਾਲੀ ਗਲੀ ਵਿਚ ਤੁਰਦਾ ਹੈ, ਉਸ ਨੂੰ ਦੁਰਘਟਨਾ ਦਾ ਸਾਹਮਣਾ ਦਾ ਖ਼ਤਰਾ ਬਣਿਆ ਰਹਿੰਦਾ ਹੈ। ਪਰ ਭਗਤ ਦਾ ਮਾਮਲਾ ਹੋਰ ਹੈ। ਪ੍ਰਭੂ ਨਾਲ ਮਸਤ ਹੋਇਆ, ਉਸ ਨੂੰ ਇਸ ਧਰਤੀ ਦੀਆਂ ਘਟਨਾਵਾਂ ਦੀ ਹੋਸ਼ ਹੀ ਨਹੀਂ ਰਹਿੰਦੀ। ਖ਼ਤਰਨਾਕ ਦੁਰਘਟਨਾਵਾਂ ਘਟਿਤ ਹੋਣ ਸਮੇਂ ਵੀ ਕੋਈ ਦੈਵੀ-ਸ਼ਕਤੀ ਉਸ ਦੀ ਸੁਰੱਖਿਆ ਕਰਦੀ ਹੈ। ਜਿਵੇਂ ਬੱਚਾ ਆਪਣੀ ਮਾਂ ਦੀ ਗੋਦੀ ਵਿਚ ਸੁਰੱਖਿਅਤ ਰਹਿੰਦਾ ਹੈ। ਉਪਾਸਕ ਰਾਹੀਂ ਜੋ ਨੇਕ ਕਾਰਜ ਸੰਪਨ ਹੁੰਦੇ ਹਨ, ਉਹ ਅਚੇਤ ਰੂਪ ਵਿਚ ਹੋ ਜਾਂਦੇ ਹਨ। ਪ੍ਰਭੂ ਦੇ ਸੰਬੰਧੀ ਬੇਅੰਤ ਤੇਜ਼ ਵਿਚਾਰ ਹੀ ਭਗਤ ਨੂੰ ਪ੍ਰਭੂ ਦੇ ਸਮੱਰਪਿਤ ਕਰਨ ਕਾਫ਼ੀ ਹੁੰਦੇ ਹਨ। ਗਿਆਨੀ ਅੰਦਰ ਗਿਆਨ ਦੀ ਪ੍ਰਾਪਤੀ ਦਾ ਹੋ ਜਾਣਾ ਵੀ ਸਵੈ ਨੂੰ ਪ੍ਰਭੂ ਦੇ ਹਵਾਲੇ ਕਰਨ ਦੀ ਪ੍ਰਕਿਰਿਆ ਹੈ ਜਾਂ ਇਹੋ ਪ੍ਰਭੂ ਦੀ ਸ਼ਰਣ ਵਿਚ ਆਉਣ ਦੀ ਪ੍ਰਕਿਰਿਆ ਹੈ। ਚੰਗੀਆਂ ਤੇ ਭੈੜੀਆਂ ਚੀਜ਼ਾਂ ਦਾ ਪ੍ਰਤਿਬਿੰਬ ਸ਼ੀਸ਼ੇ ਵਿਚ ਦੇਖਿਆ ਜਾ ਸਕਦਾ ਹੈ, ਇਸ ਲਈ ਸ਼ੀਸ਼ੇ ਵਿਚ ਕੋਈ ਬਦਲਾਓ ਕਰਨ ਦੀ ਲੋੜ ਨਹੀਂ ਪੈਂਦੀ। ਉਹ ਪ੍ਰਕਿਰਿਆ ਜਿਸ ਨੂੰ ਧਰਮ ਜਾਂ ਅਧਰਮ ਕਿਹਾ ਜਾਂਦਾ ਹੈ, ਪ੍ਰਕ੍ਰਿਤੀ ਨਾਲ ਸੰਬੰਧਿਤ ਹੈ। ਇਹ ਵਿਅਕਤੀ ਦੀ ਸ਼ੁੱਧ ਚੇਤਨਾ ਨੂੰ ਪ੍ਰਭਾਵਿਤ ਨਹੀਂ ਕਰਦਾ, ਜਿਹੜੀ ਕਿ ਵਿਅਕਤੀ ਦੀ ਪਿਛੋਕੜ ਕਹੀ ਜਾ ਸਕਦੀ ਹੈ। ਜੋ ਸ਼ੁੱਧ ਚੇਤਨਾ ਰਾਹੀਂ ਆਪਣੇ ਆਪ ਦੀ ਪਹਿਚਾਣ ਦਾ ਹੈ, ਉਹ ਸਾਰੀਆਂ ਉਪਾਧੀਆਂ ਦਾ ਤਿਆਗ ਕਰ ਦਿੰਦਾ ਹੈ। ਉਸ ਵਿਚ ਜੋ ਚੇਤਨਾ ਜਾਂ ਜਾਗ੍ਰਿਤੀ ਹੈ, ਉਹ ਅੰਤਰ ਕੀ ਹੈ, ਬਾਹਰ ਕੀ ਹੈ, ਵਿਚਕਾਰ ਫਰਕ ਨਹੀਂ ਸਮਝਦਾ। ਇਹੋ ਪ੍ਰਭੂ-ਸ਼ਰਣ ਦੀ ਉੱਚਤਮ ਅਵੱਸਥਾ ਹੈ। ਪ੍ਰਭੂ ਨੂੰ ਸਵੈ ਸਪੁਰਦਗੀ ਦੀ ਅਵੱਸਥਾ ਜਾਂ ਸ਼ਰਣ ਲੈਣ ਦੀ ਪ੍ਰਕਿਰਿਆ ਯੋਗੀ ਜੋ ਪ੍ਰਾਪਤ ਕਰਦਾ ਹੈ, ਉਸ ਵਿਚ ਭਗਤ ਤੇ ਗਿਆਨੀ ਇਕ ਸਾਮਾਨ ਹਨ। ਪ੍ਰਭੂ - ਜੋ ਕੇਵਲ ਇੱਕੋ ਇਕ ਅਸਲੀਅਤ ਹੈ, ਨੂੰ ਤਿੰਨ ਢੰਗਾਂ ਨਾਲ ਵਿਅਕਤ ਕੀਤਾ ਜਾਂਦਾ ਹੈ, ਜਿਨ੍ਹਾਂ ਨੂੰ ਮਾਰਗਾਂ ਦੀ ਖ਼ਾਸੀਅਤ ਕਹਿ ਸਕਦੇ ਹਾਂ। ਯੋਗੀ ਅਸਲੀਅਤ ਦੇ ਸਤਿਮਈ ਪਹਿਲੂ ਵਿਚ ਆਪਣੇ ਆਪ ਨੂੰ ਮਿਲਾ ਲੈਂਦਾ ਹੈ ਪਰ ਗਿਆਨੀ ਚਿੱਤ ਸਮਝ ਕੇ ਜੋੜਦਾ ਹੈ, ਤੇ ਭਗਤ ਇਸ ਦੇ ਆਨੰਦਮਈ ਪੱਖ ਵਿਚ ਪ੍ਰਫੁਲਿਤ ਹੁੰਦਾ ਹੈ। ਬੱਚਾ ਆਪਣੀ ਮਾਂ ਦੀ ਗੋਦ ਵਿਚ ਬੈਠਾ ਹੋਇਆ ਅਚੇਤ ਸਰਦੀ ਨੂੰ ਪ੍ਰਾਪਤ ਕਰਦਾ ਹੈ ਜਿਸ ਨਾਲ ਅਨੇਕਾਂ ਆਦਮੀ ਤੇ ਔਰਤਾਂ ਉਸ ਵੱਲ ਮੋਹਿਤ ਹੋ ਜਾਂਦੇ ਹਨ, ਕਿਉਂਕਿ ਬੱਚੇ ਵਿਚ ਕਲੰਕ-ਰਹਿਤ ਪਿਆਰ ਦੀ ਸਦਭਾਵਨਾ ਹੁੰਦੀ ਹੈ। ਉਸ ਦਾ ਮਨ ਸ਼ੁੱਧ ਹੁੰਦਾ ਹੈ। ਦੈਵੀ ਅਵੱਸਥਾ ਵਿਚ ਹੁੰਦਾ ਹੈ, ਉਸ ਵਿਚ ਕੋਈ ਬਨਾਵਟੀਪਣ ਦਾ ਅਹਿਸਾਸ ਨਹੀਂ ਹੁੰਦਾ। ਨਾ ਉਸ ਵਿਚ ਨਫ਼ਰਤ ਹੁੰਦੀ ਹੈ। ਇਹ ਜੋ ਰੁਚੀਆਂ ਅਜੇ ਉਸ ਵਿਚ ਜਨਮ ਨਹੀਂ ਲੈ ਚੁੱਕੀਆਂ, ਸੁੱਤੀਆਂ ਪਈਆਂ ਹੁੰਦੀਆਂ ਹਨ। ਉਹ ਅਜੇ ਗਿਆਨੀ ਵਾਂਗ ਹੁੰਦਾ ਹੈ। ਸ਼ੁੱਧ ਨਿਰਪੱਖ, ਨਿਰਲੇਪ, ਮਾਸੂਮ ਜੋ ਸਭ ਦੇ ਮਨ ਨੂੰ ਭਾਉਂਦਾ ਹੈ। ਗਿਆਨੀ-ਮਨ, ਉਤਕ੍ਰਿਸ਼ਟਤਾ ਦੀ ਦ੍ਰਿਸ਼ਟੀ ਤੋਂ ਇਕ ਬੱਚੇ ਵਾਂਗ ਹੁੰਦਾ ਹੈ। ਇਹ ਗੱਲ ਸਥਾਪਿਤ ਹੋ ਚੁੱਕੀ ਹੈ ਕਿ ਮਨ ਦਾ ਤਿਆਗ ਹੀ ਸਾਰੇ ਤਿਆਗਾਂ ਤੋਂ ਸ਼੍ਰੇਸ਼ਠ ਹੈ। ਜੋ ਮਨ ਹਨੇਰੇ ਵਿਚ ਹੈ, ਉਸ ਨੂੰ ਵਧੇਰੇ ਰੁਚੀਆਂ ਅਤੇ ਮਿਜ਼ਾਜ ਚਿਮੜ ਜਾਂਦੇ ਹਨ। ਇਨ੍ਹਾਂ ਨੂੰ ਸਵੈ-ਧਰਮ ਕਿਹਾ ਜਾਂਦਾ ਹੈ। ਕਿਸੇ ਦੇ ਸਵੈ-ਧਰਮ ਦਾ ਹਿਸਾਬ ਲਾਉਣਾ, ਕਿਸੇ ਦੇ ਸਵੈ-ਧਰਮ ਦੇ ਸਾਧਨਾਂ ਦਾ ਹੱਦ ਤੋਂ ਵਧ ਜਾਣਾ ਹੈ। ਕਿਸੇ ਬਿਮਾਰੀ ਦਾ ਪ੍ਰਭਾਵਸ਼ਾਲੀ ਇਲਾਜ ਇਹ ਹੈ ਕਿ ਉਸ ਨੂੰ ਆਪਣੀ ਤਰ੍ਹਾਂ ਖੁੱਲ੍ਹੀ ਛੱਡ ਦਿੱਤਾ ਜਾਵੇ। ਇਹੋ ਕੁਦਰਤੀ ਰਾਹ ਹੈ। ਜੇਕਰ ਇਸ ਨੂੰ ਦਬਾ ਦੇਵਾਂਗੇ ਤਾਂ ਇਹ ਹੋਰ ਕਿਸੇ ਰੂਪ ਵਿਚ ਇਸ ਤੋਂ ਵੀ ਭੈੜੇ ਰੂਪ ਵਿਚ ਵਿਕਸਤ ਹੋਵੇਗੀ। ਇੰਜ ਸਵੈ-ਧਰਮ ਹੈ ਜੋ ਕਿਸੇ ਵਿਅਕਤੀ ਦਾ ਹੁੰਦਾ ਹੈ, ਉਸ ਨਾਲ ਚਿਮਟਿਆ ਰਹਿੰਦਾ ਹੈ। ਕਿਸੇ ਨਾਲ ਸੰਬੰਧਿਤ ਨਾ ਹੋ ਕੇ ਕੰਮ ਕਰਨਾ ਤੇ ਕਰਮ ਦਾ ਹਿਸਾਬ ਕਿਤਾਬ ਚੁਕਵਾਉਣਾ - ਇਹੋ ਜੀਵਨ ਦਾ ਮੰਤਵ ਹੈ। ਜਦੋਂ ਮੀਂਹ ਨਾਲ ਲੱਦੇ ਬੱਦਲ - ਹੇਠਾਂ ਭਰਵਾਂ ਮੀਂਹ ਪਾਉਂਦੇ ਹਨ ਤਾਂ ਸਾਫ਼ ਅਸਮਾਨ ਪਹਿਲਾਂ ਵਾਂਗ ਹੀ ਰਹਿੰਦਾ ਹੈ। ਜਦੋਂ ਸਾਰੇ ਕਰਮਾਂ ਨੂੰ ਮੋਹ ਰਹਿਤ ਹੋ ਕੇ ਬਾਹਰ ਕੱਢ ਲਿਆ ਜਾਵੇ ਤਾਂ ਆਪਣੇ ਆਪ ਆਤਮਾ ਸ਼ੁੱਧ ਚੇਤਨ ਸਰੂਪ ਵਿਚ ਰਹਿੰਦੀ ਹੈ। ਕੋਈ ਵਸਤੂ, ਸ਼ੁੱਧ ਤਾਂ ਹੀ ਕਹੀ ਜਾ ਸਕਦੀ ਹੈ, ਜੇਕਰ ਇਹ ਆਪਣੇ ਅਸਲ ਰੂਪ ਵਿਚ ਹੋਵੇ। ਉਹੋ ਵਸਤੂ ਅਪਵਿੱਤਰ ਬਣ ਜਾਂਦੀ ਹੈ ਜੋ ਕਿਸੇ ਵਸਤੂ ਨਾਲ ਜੁੜ ਜਾਵੇ ਜਾਂ ਕਿਸੇ ਹੋਰ ਵਸਤੂ ਤੋਂ ਪ੍ਰਭਾਵਿਤ ਹੋ ਜਾਵੇ। ਅਪਵਿੱਤਰ ਜੀਵਾਤਮਾ ਦੀ ਸਥਿਤੀ ਉਹ ਹੈ, ਜਿਸ ਵਿਚ ਪਾਪ ਹੋਣ। ਜੇ ਅਸੀਂ ਇਸਨੂੰ ਦੂਜੇ ਢੰਗ ਨਾਲ ਕਹਿ ਦੇਈਏ, ਜੀਵਾਤਮਾ ਪਾਪੀ ਹੈ। ਕਿਉਂਕਿ ਉਸ ਨੇ ਉਹੋ ਕੁੱਝ ਗ੍ਰਹਿਣ ਕਰ ਲਿਆ ਹੈ ਜੋ ਉਸ ਦਾ ਆਪਣਾ ਨਹੀਂ ਹੈ। ਕਰਮ ਜੋ ਉਸ ਨੂੰ ਵਿਰਸੇ ਵਿਚ ਮਿਲੇ ਜਾਪਦੇ ਹਨ। ਇਹ ਵੀ ਉਸ ਦੇ ਆਪਣੇ ਨਹੀਂ, ਪਰਾਏ

ਹਨ। ਜਦੋਂ ਜੀਵਾਤਮਾ, ਪਰਮਾਤਮਾ ਨਾਲ ਮਿਲ ਜਾਂਦੀ ਹੈ, ਉਹ ਪਾਪ ਰਹਿਤ ਹੋ ਜਾਂਦੀ ਹੈ। ਇਹੋ ਮੋਕਸ਼ ਹੈ। ਜੀਵਾਤਮਾ ਜੀਵਤਵ ਤੋਂ ਛੁਟਕਾਰਾ ਪ੍ਰਾਪਤ ਕਰ ਲੈਂਦੀ ਹੈ। ਉਹ ਸਵੈ ਵਿਅਕਤੀਗਤ ਚੇਤਨਾ ਤੋਂ ਮੁਕਤ ਹੋ ਕੇ ਬ੍ਰਹਿਮੰਡੀ ਚੇਤਨਾ ਵਿਚ ਕੇਂਦਰਿਤ ਹੋ ਜਾਂਦੀ ਹੈ ਜਿਸ ਦਾ ਨਾ ਆਦਿ ਹੈ, ਨਾ ਅੰਤ ਹੈ। ਉਹ ਅਮਰ ਹੈ, ਅਵਿਨਾਸ਼ੀ ਹੈ। ਉਹ ਆਪ ਦਿਆਲੂ ਹੈ। ਬਖਸ਼ਸ਼ਾਂ ਪ੍ਰਾਪਤ ਕਰ ਲੈਂਦੀ ਹੈ। ਇਸ ਸੁਭਾਗਸ਼ਾਲੀ ਪਵਿੱਤਰ ਅਵੱਸਥਾ ਵਿਚ ਆਪਣਾ ਸਥਾਨ ਗ੍ਰਹਿਣ ਕਰ ਲੈਂਦੀ ਹੈ। ਜਦੋਂ ਬੱਚਾ ਜਨਮ ਲੈਂਦਾ ਹੈ ਤਾਂ ਉਹ ਰੋਂਦਾ ਹੈ। ਪਰ ਇਕ ਨਿਸ਼ਪ੍ਰਾਣ (ਮੁਰਦਾ) ਬੱਚਾ ਨਹੀਂ ਰੋਂਦਾ। ਇਕ ਜਾਂ ਦੂਜੇ ਰੂਪ ਵਿਚ ਰੋਣਾ ਧੋਣਾ ਉਸ ਦੇ ਸੰਸਾਰੀ ਜੀਵਨ ਵਿਚ ਬਣਿਆ ਹੀ ਰਹਿੰਦਾ ਹੈ। ਬ੍ਰਹਮ-ਗਿਆਨੀ ਦੀ ਇਹ ਪ੍ਰਾਪਤੀ ਹੈ ਕਿ ਉਸ ਵਿਚੋਂ ਦੁੱਖ ਖ਼ਤਮ ਹੀ ਹੋ ਜਾਂਦਾ ਹੈ। ਪ੍ਰਭੂ ਭਰੋਸਾ ਦਿਵਾਉਂਦੇ ਹਨ ਕਿ ਅਰਜਨ ਨੂੰ ਜੋ ਦੈਵੀ ਆਨੰਦ ਪ੍ਰਾਪਤ ਹੋਇਆ ਹੈ, ਜਿਸ ਨੇ ਯੋਗ ਸੰਬੰਧੀ ਉਪਰਾਮਤਾ ਤੇ ਨਿਰਾਸ਼ਾ ਵਿਚ ਪੁੱਛ ਪੜਤਾਲ ਸ਼ੁਰੂ ਕੀਤੀ ਸੀ। ਬ੍ਰਹਮ ਗਿਆਨੀ ਤਾਂ ਹਰ ਪੱਖ ਤੋਂ ਚਾਨਣ ਚਾਨਣ ਹੁੰਦਾ ਹੈ। ਉਸ ਅੰਦਰ ਅਗਿਆਨਤਾ ਦੇ ਹਨੇਰੇ ਦਾ ਕੋਈ ਸਥਾਨ ਨਹੀਂ ਹੁੰਦਾ। ਬ੍ਰਹਮ ਤਾਂ ਸਤਿ ਚਿੱਤ ਆਨੰਦਮ੍ ਹੁੰਦਾ ਹੈ। ਮਨ ਦੇ ਤਿਆਗ ਪਿੱਛੋਂ ਜੋ ਜੀਵਾਤਮਾ ਦਾ ਬਾਕੀ ਬਚਦਾ ਹੈ, ਉਹ ਬ੍ਰਹਮ ਹੁੰਦਾ ਹੈ। ਅਰਜਨ, ਪ੍ਰਭੂ ਦੇ ਸੁਨੇਹੇ ਨੂੰ ਉਸ ਸਮੇਂ ਪ੍ਰਾਪਤ ਕਰਦਾ ਹੈ, ਇਹ ਸੁਨੇਹਾ ਸਦੀਵੀ ਤੇ ਸਰਬ-ਲੋਕ ਲਈ ਹੈ। ਇਹ ਜੋ ਰੂਹਾਂ ਪ੍ਰਭੂ ਵੱਲ ਰੁਚਿਤ ਹਨ, ਉਨ੍ਹਾਂ ਸਭਨਾਂ ਲਈ ਹੈ, "ਆਪਣੀ ਕਮਜ਼ੋਰੀਆਂ ਨੂੰ ਦੂਰ ਕਰੋ, ਆਪਣੇ ਧਰਮ ਦੇ ਫਰਜ਼ ਪੂਰੇ ਕਰਨ ਲਈ ਬਹਾਦਰੀ ਨਾਲ ਜਾਗੋ।" ਪ੍ਰਭੂ ਅਜਿਹੇ ਫੁਰਮਾਨ ਦਿੰਦੇ ਹਨ, "ਸਾਰੇ ਧਰਮਾਂ ਦਾ ਤਿਆਗ ਕਰੋ। ਮੇਰੇ ਨਾਲ ਅੰਤਰਗਤ ਹੋ ਕੇ ਮੇਲ ਕਰੋ।" ਆਪ ਫਿਰ ਕਹਿੰਦੇ ਹਨ। ਆਪ ਦੀਆਂ ਸਾਰੀਆਂ ਸਿਖਿਆਵਾਂ ਕਰਮਾਂ ਨੂੰ ਪਾਰ ਕਰ ਸੁਭਾਗ ਸ਼ਾਲੀ ਹਨ। ਆਪ ਦੀਆਂ ਸਿਖਿਆਵਾਂ ਉਨ੍ਹਾਂ ਸਾਰਿਆਂ ਦੇ ਅਨੁਕੂਲ ਹਨ, ਜਿਹੜੇ ਆਪ ਦੀ ਸ਼ਰਣ ਵਿਚ ਆ ਜਾਂਦੇ ਹਨ ਤੇ ਆਪ ਤੋਂ ਚਾਨਣ ਪ੍ਰਾਪਤ ਕਰਦੇ ਹਨ। ਸਵੈ ਸਮੱਰਪਿਣ ਅੰਤ ਨੂੰ ਜੀਵਾਤਮਾ ਦਾ ਪਰਮਾਤਮਾ ਨਾਲ ਮਿਲਾਪ ਕਰਵਾਉਂਦਾ ਹੈ। ੦ ਸ਼੍ਰੀ ਰਾਮ ਕ੍ਰਿਸ਼ਨ ੦ 'ਪੂਰਣ ਆਤਮ ਸਮਰੱਪਣ ਦੀ ਅਵੱਸਥਾ ਕੀ ਹੁੰਦੀ ਹੈ ? ਇਹ ਦਿਨ ਭਰ ਦੀ ਸਖ਼ਤ ਮਿਹਨਤ ਪਿੱਛੋਂ ਲੰਮੇ ਸਮੇਂ ਲਈ ਆਰਾਮ ਕਰਨ ਵਾਂਗ ਹੈ। ਇਸ ਵਿਚ ਨਾ ਚਿੰਤਾ, ਨਾ ਦੁੱਖ ਹੁੰਦਾ ਹੈ। ਅਜਿਹਾ ਆਨੰਦ ਜਿਸ ਦਾ ਵਰਨਣ ਨਾ ਹੋ ਸਕੇ, ਇਸ ਵਿਚ ਪ੍ਰਾਪਤ ਹੁੰਦਾ ਹੈ।'



18.67 **ਸ਼ਲੋਕ** :

*इदम् ते न अ-तपस् काय, न अ-भज्-ताय कदाचन। न च अ-शुश्रूषवे वाच्यम्, न च माम् यः अभि-असूयति॥*

*ਇਦਮ੍ ਤੇ ਨ ਅਤਪਸ੍ ਕਾਯ, ਨ ਅਭਜ੍ਤਾਯ ਕਦਾਚਨ।*
*ਨ ਚ ਅਸ਼੍ਸ਼ੂਸ਼ਵੇ ਵਾਚ੍ਯਮ੍, ਨ ਚ ਮਾਮ੍ ਯਹ ਅਭਿਅਸੁ ਯਤਿ॥*

੦ **ਸ਼ਬਦ ਅਰਥ** :– ਇਦਮ੍ : ਇਹ। ਤੇ : ਉਹ। ਨ : ਨਹੀਂ। ਅਤਪਸ੍ਕਾਯ : ਜੋ ਤਪੱਸਿਆ ਤੋਂ ਬਚਦਾ ਹੈ। ਨ : ਨਹੀਂ। ਅਭਜ੍ਤਾਯ : ਜੋ ਉਪਾਸਨਾ ਨਾ ਕਰਦਾ ਹੋਵੇ। ਕਦਾਚਨ : ਹਮੇਸ਼ਾ। ਨ : ਨਹੀਂ। ਚ : ਅਤੇ। ਅਸ਼ੁਸ਼ਰੂਸ਼ਵੇ : ਜੋ ਸੇਵਾ ਨਾ ਕਰਦਾ ਹੋਵੇ ਤੇ ਜੋ ਧਿਆਨ ਨਾਲ ਸੁਣਨ ਦੀ ਇੱਛਾ ਵੀ ਨਾ ਕਰਦਾ ਹੋਵੇ। ਨ : ਨਹੀਂ। ਚ : ਅਤੇ। ਮਾਮ੍ : ਮੇਰਾ। ਯਹ : ਕੌਣ। ਅਭਿਅਸੂਯਤਿ : ਨਿੰਦਾ ਕਰਨੀ।

੦ **ਸ਼ਲੋਕਾਰਥ** :– ਤੈਨੂੰ ਇਹ ਸ਼ਾਸਤਰ ਕਦੇ ਵੀ ਤਪ ਰਹਿਤ ਮਨੁੱਖ ਨੂੰ ਨਹੀਂ ਕਹਿਣਾ ਚਾਹੀਦਾ। ਨਾ ਅਭਗਤ ਤੋਂ ਤੇ ਨਾ ਸੁਣਨ ਦੀ ਇੱਛਾ ਨਾ ਰੱਖਣ ਵਾਲੇ ਤੋਂ ਹੀ ਤੇ ਜੋ ਮੇਰੇ ਪ੍ਰਤਿ ਦਵੇਸ਼ ਭਾਵ ਰੱਖਦਾ ਹੈ, ਉਸ ਨੂੰ ਵੀ ਨਹੀਂ ਕਹਿਣਾ ਚਾਹੀਦਾ।

**ਪਦ-ਅਰਥ-ਵਿਸਥਾਰ** :– ੦ ਇਦਮ੍ ਤੇ ਨ ਅਤਪਸ੍ ਕਾਯ = ਪਹਿਲੇ ਸ਼ਲੋਕ ਵਿਚ ਆਏ 'ਸਰ੍ਵ ਗੁਹਯ੍ਤਮ੍ ਵਚਨ ਦੇ ਲਈ ਏਥੇ 'ਇਦਮ੍' ਪਦ ਆਇਆ ਹੈ। ੦ ਆਪਣੇ ਕਰਤੱਵ ਦਾ ਪਾਲਨ ਕਰਦੇ ਹੋਏ ਸੁਭਾਵਿਕ ਹੀ ਜੇ ਕੋਈ ਕਸ਼ਟ ਆ ਜਾਵੇ, ਉਲਟ ਹਾਲਾਤ ਪੈਦਾ ਹੋ ਜਾਣ, ਉਨ੍ਹਾਂ ਨੂੰ ਖੁਸ਼ੀ ਖੁਸ਼ੀ ਸਹਿਣ ਕਰਨ ਦਾ ਨਾਂ ਤਪ ਹੈ। ਅਜਿਹੇ ਸਹਿਣਸ਼ੀਲਤਾ ਰੂਪੀ ਤਪ ਤੋਂ ਬਿਨਾਂ ਅੰਤਹਕਰਣ ਵਿਚ ਪਵਿੱਤਰਤਾ ਨਹੀਂ ਆਉਂਦੀ। ਜੇ ਪਵਿਤਰਤਾ ਨਹੀਂ ਆਉਂਦੀ ਤਾਂ ਚੰਗੀਆਂ ਗੱਲਾਂ ਧਾਰਣ ਨਹੀਂ ਕੀਤੀਆਂ ਜਾ ਸਕਦੀਆਂ। ਭਗਵਾਨ ਅਨੁਸਾਰ, 'ਜੋ ਤਪੱਸਵੀ ਨਹੀਂ ਹੈ, ਉਸ ਨੂੰ ਅਤਿਅੰਤ ਗੁਪਤ ਰਹੱਸ ਨਹੀਂ ਦੱਸਣਾ ਚਾਹੀਦਾ। ੦ ਜੋ ਸ਼ਹਿਸ਼ਣ (ਸਹਿਣਸ਼ੀਲ) ਨਹੀਂ ਹੈ, ਉਹ ਕਦੇ ਵੀ ਤਪੱਸਵੀ ਬਣ ਨਹੀਂ ਸਕਦਾ। ਸਹਿਣਸ਼ੀਲਤਾ ਚਾਰ ਪ੍ਰਕਾਰ ਦੀ ਹੈ 1. ਰਾਗ ਦਵੇਸ਼ ਹਰਸ਼ ਸ਼ੋਕ ਸੁੱਖ ਦੁੱਖ ਮਾਨ ਅਪਮਾਨ, ਨਿੰਦਾ ਵਡਿਆਈ ਆਦਿ ਦਵੰਦਾਂ ਤੋਂ ਰਹਿਤ ਹੋ ਜਾਣਾ (7.28) ਅਤੇ (15.05) 2. ਕਾਮ, ਕ੍ਰੋਧ, ਲੋਭ, ਦਵੇਸ਼ ਆਦਿ ਵੇਗਾਂ ਨੂੰ ਉਤਪਨ ਨਾ ਹੋਣ ਦੇਣਾ। (5.23) 3. ਦੂਜਿਆਂ ਦੇ ਮੱਤ ਦੀ ਵਡਿਆਈ ਸੁਣ ਕੇ ਆਪਣੇ ਮੱਤ ਵਿਚ ਸ਼ੰਕਾ ਨਾ ਹੋਣਾ ਤੇ ਉਸ ਦੇ ਮੱਤ ਨਾਲ ਜਲਨ ਨਾ ਕਰਨੀ (5.05) 4. ਆਪਣੇ ਅੰਦਰ ਯੋਗਤਾ, ਅਧਿਕਾਰ, ਪਦ ਤਿਆਗ ਤਪੱਸਿਆ ਆਦਿ ਦੀ ਜੇ ਘਾਟ ਹੈ ਤਾਂ ਵੀ ਦੂਜਿਆਂ ਦੀ ਯੋਗਤਾ, ਅਧਿਕਾਰ ਆਦਿ ਦੀ ਪ੍ਰਸ਼ੰਸਾ ਸੁਣ ਕੇ ਆਪਣੇ ਅੰਦਰ ਵਿਕਾਰ ਪੈਦਾ ਨਾ ਹੋਣ ਦੇਣਾ। (4.22, 12.15) ਜਿਹੜਾ ਸਾਧਕ ਇਨ੍ਹਾਂ ਚਾਰੇ ਗੱਲਾਂ ਉੱਪਰ ਪੂਰਾ ਉੱਤਰਦਾ ਹੈ, ਉਹ ਤਪੱਸਵੀ ਹੈ। ੦ ਨ ਅ ਭਜ੍ ਤਾਯ ਕਦਾਚਨ – ਜੋ ਭਗਤੀ ਤੋਂ ਰਹਿਤ ਹੈ। ਜਿਸ ਦਾ ਭਗਵਾਨ ਉੱਪਰ ਨਾ ਹੀ ਭਰੋਸਾ ਹੈ ਨਾ ਸ਼ਰਧਾ ਹੈ, ਉਸ ਨੂੰ ਭੀ ਇਹ ਗੱਲ ਨਾ ਕਹਿਣਾ। ਕਿਉਂਕਿ ਸ਼ਰਧਾ ਵਿਸ਼ਵਾਸ ਅਤੇ ਭਗਤੀ ਨਾ ਹੋਣ ਤੋਂ ਉਸ ਦੀ ਇਹ ਧਾਰਨਾ ਉਲਟ ਹੋ ਜਾਂਦੀ ਹੈ, ਕਿ ਭਗਵਾਨ ਤਾਂ ਸਵਾਰਥੀ ਹੈ। ਦੂਜਿਆਂ ਨੂੰ ਵੱਸ ਵਿਚ ਕਰਨਾ ਚਾਹੁੰਦੇ ਹਨ। ਦੂਜਿਆਂ ਨੂੰ ਆਪਣੀ ਆਗਿਆ ਵਿਚ ਚਲਾਉਣਾ ਚਾਹੁੰਦੇ ਹਨ। ਉਹ ਦੂਜਿਆਂ ਨੂੰ ਕੀ ਨਿਹਾਲ ਕਰਨਗੇ ? ਉਸ ਦੀ ਸ਼ਰਨ ਲੈਣ ਦਾ ਕੀ ਲਾਭ ? ਆਦਿ। ਇੰਜ ਦੁਰਭਾਵ ਹੋਣ ਕਰਕੇ ਉਹ ਆਪਣਾ ਪਤਨ ਕਰ ਲਏਗਾ। ਅਜਿਹੇ ਅਸਤ੍ ਰੂਪੀ ਅਭਗਤ ਨੂੰ ਕਦੇ ਨਾ ਕਹਿਣਾ। ੦ ਨ ਚ, ਅਸ਼ੁਰੁਸ਼੍ਸ਼ਵੇ ਵਾਚ੍ਯਮ੍, ਜੋ ਇਸ ਰਹੱਸ ਨੂੰ ਸੁਣਨਾ ਨਹੀਂ ਚਾਹੁੰਦਾ, ਇਸ ਦੀ ਉਪੇਕਸ਼ਾ ਕਰਦਾ ਹੈ, ਉਸ ਨੂੰ ਵੀ ਕਦੇ ਨਾ ਸੁਣਾਉਣਾ। ਕਿਉਂਕਿ ਬਿਨਾਂ ਰੁਚੀ ਤੋਂ ਜ਼ਬਰਦਸਤੀ ਸੁਣਾਉਣ ਨਾਲ ਇਸ ਗੱਲ ਦਾ ਤ੍ਰਿਸਕਾਰ ਕਰੇਗਾ, ਉਸ ਨੂੰ ਸੁਣਨਾ ਚੰਗਾ ਨਹੀਂ ਲੱਗੇਗਾ। ਉਹ ਅਪਰਾਧ ਕਰੇਗਾ। ੦ ਅਪਰਾਧ ਕਰਨ ਵਾਲਾ ਭਲਾ ਘੱਟ ਹੀ ਕਰਦਾ ਹੈ। ਉਸ ਨੂੰ ਵੀ ਨਾ ਸੁਣਾਉਣਾ। ੦ ਨ ਚ ਮਾਮ੍ ਯਹ ਅਭਿਅਸੂ ਯਤਿ – ਜਿਹੜਾ ਗੁਣਾਂ ਵਿਚੋਂ ਦੋਸ਼ ਕੱਢਦਾ ਹੈ, ਉਸ ਨੂੰ ਵੀ ਨਾ ਸੁਣਾਉਣਾ, ਕਿਉਂਕਿ ਉਸ ਦਾ ਅੰਤਹਕਰਣ ਅਤਿਅਧਿਕ ਮਲੀਨ ਹੋਣ ਦੇ ਕਾਰਣ, ਉਹ ਭਗਵਾਨ ਦੀ ਗੱਲ ਸੁਣ ਕੇ ਉਲਟੇ ਉਨ੍ਹਾਂ ਵਿਚ ਦੋਸ਼ਾਰੋਪਣ ਹੀ ਕਰੇਗਾ। ੦ ਦੋਸ਼-ਦ੍ਰਿਸ਼ਟੀ ਵਾਲਾ ਵਿਅਕਤੀ ਮਹਾਨ ਲਾਭਾਂ ਤੋਂ ਵੰਚਿਤ ਰਹਿ ਜਾਂਦਾ ਹੈ ਤੇ ਆਪਣਾ ਪਤਨ ਕਰਵਾ ਲੈਂਦਾ ਹੈ। ਦੋਸ਼-ਦ੍ਰਿਸ਼ਟੀ ਧਾਰਣ ਕਰਨਾ ਵੱਡਾ ਦੋਸ਼ ਹੈ। ਇਹ ਦੋਸ਼ ਸ਼ਰਧਾਲੂਆਂ ਵਿਚ ਵੀ ਰਹਿੰਦਾ ਹੈ। ਸਾਧਕ ਨੂੰ ਹੁਸ਼ਿਆਰ ਹੋ ਕੇ ਇਸ ਭਿਅੰਕਰ ਦੋਸ਼ ਤੋਂ ਬਚਣਾ ਚਾਹੀਦਾ ਹੈ।

**ਵਿਆਖਿਆ** :– ਭਗਵਦ ਗੀਤਾ – ਨੈਤਿਕ ਅਤੇ ਅਧਿਆਤਮਕ ਜੀਵਨ ਲਈ ਇਕ ਅਜਿਹੀ ਗੋਸ਼ਟੀ ਹੈ, ਜਿਸ ਵਿਚ ਇਨ੍ਹਾਂ ਮੱਤਾਂ ਦੇ ਸਤਮਈ ਨਿਯਮਾਂ ਦਾ ਉਲੇਖ ਹੈ। ਪ੍ਰਭੂ ਕ੍ਰਿਸ਼ਨ-ਭਗਵਾਨ ਦਾ ਭਗਵਦ ਗੀਤਾ ਉਪਦੇਸ਼ ਦਾ ਮੁੱਖ ਮੰਤਵ – ਇਨ੍ਹਾਂ ਸਿਖਿਆਵਾਂ ਨੂੰ ਉਨ੍ਹਾਂ ਸਾਰਿਆਂ ਉਪਾਸਕਾਂ ਤੱਕ ਪਹੁੰਚਾਣਾ ਹੈ ਜੋ ਪ੍ਰਭੂ ਭਗਤ ਹਨ। ਜੇ ਕੋਈ ਵਿਅਕਤੀ ਇਨ੍ਹਾਂ ਉੱਪਰ ਅਮਲ ਕਰਦਾ ਹੈ ਤਾਂ ਉਸ ਦੇ ਜੀਵਨ ਦਾ ਰੁਤਬਾ, ਉਸ ਦੀ ਮਾਨ ਮਰਯਾਦਾ ਵਧ ਜਾਂਦੀ ਹੈ। ਕੁੱਝ ਅਜਿਹੇ ਵਿਅਕਤੀ ਹਨ, ਜੋ ਹੋਛੇ ਲਾਪ੍ਰਵਾਹ ਗਲਾਕੜ ਹਨ, ਉਨ੍ਹਾਂ

ਲਈ ਇਹ ਮਹਾਨ ਗਰੰਥ ਤੇ ਪਵਿੱਤਰ ਨਿਰਮਲ ਵਿਗਿਆਨ ਨੂੰ ਹਲਕਾ ਫੁਲਕਾ ਨਹੀਂ ਸਮਝਣਾ ਚਾਹੀਦਾ। ਉਨ੍ਹਾਂ ਲਈ ਇਹ ਲਾਭਕਾਰੀ ਨਹੀਂ। ਜਿਵੇਂ ਇਕ ਅੰਨ੍ਹੇ ਵਿਅਕਤੀ ਲਈ ਅਤਿ ਸੁੰਦਰ ਤਸਵੀਰਾਂ ਦੀ ਐਲਬਮ ਦੇ ਕੋਈ ਅਰਥ ਨਹੀਂ ਹਨ। ਪਰੰਤੂ ਜਿਨ੍ਹਾਂ ਦਾ ਜੀਵਨ ਮਰਯਾਦਾ-ਯੁਕਤ ਹੈ, ਤਿਆਗਮਈ ਹੈ, ਹਉਮੈ ਤੋਂ ਬਚਣ ਵਾਲੇ ਹਨ, ਉਹਨਾਂ ਲਈ ਗੀਤਾ ਇਕ ਵਰ ਹੈ। ਆਪਣੇ ਆਪ ਵਿਚ ਵਧੇਰੇ ਇਕ ਵਧੀਆ ਸੰਗੀਤਮਈ ਸਾਜ਼ ਰੱਖਣ ਨਾਲੋਂ, ਮਰਯਾਦਾ ਯੁਕਤ ਜੀਵਨ ਦਾ ਵੀ ਕੋਈ ਅੰਤ ਨਹੀਂ ਹੈ। ਸਾਜ਼ ਵਿਚੋਂ ਵੀ ਕੋਈ ਵਧੀਆ ਸੰਗੀਤ ਕੱਢਣਾ ਪੈਂਦਾ ਹੈ, ਏਸੇ ਤਰ੍ਹਾਂ ਵਿਅਕਤੀ ਦੇ ਪੂਰਣ ਪ੍ਰਵੀਨ ਜੀਵਨ ਨੂੰ ਪ੍ਰਭੂ ਭਗਤੀ ਲਈ ਸੇਧ ਪ੍ਰਦਾਨ ਕਰਨੀ ਪੈਂਦੀ ਹੈ। ਇਹ ਕੇਵਲ ਭਗਤੀ ਹੀ ਹੈ, ਜੋ ਮਾਨਵੀ ਜੀਵਨ ਨੂੰ ਪਵਿੱਤਰ ਹੀ ਨਹੀਂ ਬਣਾਉਂਦੀ, ਬਲਕਿ ਉਸ ਵਿਚ ਸਾਦਗੀ ਸਰਲਤਾ ਦ੍ਰਿੜਤਾ ਵੀ ਪੈਦਾ ਕਰਦੀ ਹੈ। ਭਗਤੀ ਰਾਹੀਂ ਉਦੇਸ਼ ਪੂਰਤੀ ਹੁੰਦੀ ਹੈ। ਭਗਤੀ ਦੀ ਪ੍ਰਕ੍ਰਿਤੀ ਹਮੇਸ਼ਾ ਬਿਨਾਂ ਸ਼ਰਤ ਕੁੱਝ ਸਮੱਰਪਣ ਕਰਦੀ ਹੈ। ਖੋਂਹਦੀ ਕੁੱਝ ਨਹੀਂ। ਉਪਾਸਕ ਸੇਵਾ ਰੂਪ ਵਿਚ ਆਪਣੇ ਪਿਆਰ ਦਾ ਪ੍ਰਗਟਾਵਾ ਕਰਦਾ ਹੈ। ਉਸ ਨੂੰ ਸੇਵਾ ਕਰਕੇ ਖੁਸ਼ੀ ਮਿਲਦੀ ਹੈ, ਨਾ ਕਿ ਸੇਵਾ ਕਰਵਾਕੇ। ਮਾਨਵੀ-ਸਰੀਰ ਦੀ ਸਭ ਤੋਂ ਵੱਡੀ ਵਰਤੋਂ - ਦੂਜਿਆਂ ਦੀ ਦਿਲੋਂ ਤੇ ਸ਼ਕਤੀ ਪੱਖੋਂ ਸੇਵਾ ਕਰਨਾ ਹੈ। ਅੰਤ ਵਿਚ ਇਹ ਅਨੁਭਵ ਕਰਕੇ ਕਿ ਦੈਵੀ-ਸ਼ਕਤੀ ਇਨ੍ਹਾਂ ਸਾਰਿਆਂ ਵੱਖਰੇ-ਵੱਖਰੇ ਰੂਪਾਂ ਵਿਚ ਸਥਿਤ ਹੈ, ਸਾਰੇ ਲਾਭਾਂ ਨੂੰ ਅਗੇਰੇ ਤੇ ਵਧੇਰੇ ਸਾਹਮਣੇ ਰੱਖਣਾ ਚਾਹੀਦਾ ਹੈ। ਇਸ ਤੋਂ ਘੱਟ ਕੋਈ ਹੋਰ ਰਵੱਈਆ ਇਕ ਤਾਂ ਹੋਰ ਬੁਰਾਈ ਨੂੰ ਜਨਮ ਦੇਵੇਗਾ, ਦੂਜੇ ਇਸ ਕੰਮ ਵਿਚ ਕਲੇਸ਼ ਚਿੰਤਾ ਤੇ ਦੁੱਖ ਦੇ ਬੀਜ਼ ਬੀਜਦਾ ਹੈ। ਉਹ ਵਿਅਕਤੀ ਜੋ ਪ੍ਰਭੁਤਵ ਦਾ ਤ੍ਰਿਸਕਾਰ ਕਰਦਾ ਹੈ, ਉਸ ਨੇਕ ਕਾਰਜਾਂ ਤੇ ਲੋਕਾਂ ਲਈ ਕੀਤੇ ਭਲੇ ਨੂੰ ਘਟਾ ਦਿੰਦਾ ਹੈ। ਜਿਹੜਾ ਵਿਅਕਤੀ ਦ੍ਰਿੜਤਾ ਤਪੱਸਿਆ ਭਗਤੀ ਸੇਵਾ ਵਿਸ਼ਵਾਸ ਤੇ ਦੈਵੀ-ਪ੍ਰਾਪਤੀ ਤੋਂ ਮੂੰਹ ਮੋੜਦਾ ਹੈ, ਉਹ ਗੀਤਾ ਦੇ ਉਪਦੇਸ਼ਾਂ ਦਾ ਪਿੱਛਾ ਕਰਨ ਦੇ ਯਤਨਾਂ ਵਿਚ ਵਧੇਰੇ ਲਾਭ ਨਹੀਂ ਉਠਾ ਸਕਦਾ। ਸ਼ਬਦ ਅਸ਼ਸੁਸ਼੍ਰਵੇ ਦੇ ਦੋ ਅਰਥ ਹਨ। ਉਹ ਜੋ ਸੇਵਾ ਕਰਨ ਦਾ ਯਤਨ ਨਹੀਂ ਕਰਦਾ, ਪਹਿਲੇ ਅਰਥ ਹਨ। ਦੂਜੇ ਅਰਥ ਹਨ, ਉਹ ਜਿਸ ਨੇ ਧਿਆਨ ਨਾਲ ਸੁਣ ਕੇ ਅਮਲ ਦੀ ਪ੍ਰਵਾਹ ਨਹੀਂ ਕੀਤੀ, ਹੰਕਾਰ, ਹੱਠ ਧਰਮੀ ਕੱਟੜਤਾ ਦੇ ਕਾਰਨ ਜੇਕਰ ਕੋਈ ਇਸ ਸੁਨੇਹੇ ਵੱਲ ਧਿਆਨ ਦੇਣ ਤੋਂ ਮੁਨਕਰ ਹੁੰਦਾ ਹੈ, ਤਾਂ ਕਿਸੇ ਉੱਪਰ ਇਸ ਨੂੰ ਮੱਲੋਮੱਲੀ ਥੋਪਨਾ ਨਹੀਂ ਚਾਹੀਦਾ। ੦ ਸ਼੍ਰੀ ਰਾਮ ਕ੍ਰਿਸ਼ਨ ੦ 'ਮੀਂਹ ਦਾ ਪਾਣੀ ਉੱਚੀ ਥਾਂ ਉੱਪਰ ਇਕੱਠਾ ਨਹੀਂ ਕੀਤਾ ਜਾ ਸਕਦਾ। ਉਹ ਉੱਚੀ ਥਾਂ ਤੋਂ ਨੀਵੇਂ ਪਾਸੇ ਵੱਲ ਜਾਵੇਗਾ। ਏਸੇ ਤਰ੍ਹਾਂ ਹੀ, ਪ੍ਰਭੂ ਦੀ ਕਿਰਪਾ ਘੁਮੰਡੀ ਹੰਕਾਰੀ ਸ਼ੇਖੀਬਾਜ਼ਾਂ ਦੇ ਦਿਲਾਂ ਵਿਚ ਪ੍ਰਵੇਸ਼ ਨਹੀਂ ਕਰਦੀ। ਇਹ ਪ੍ਰਭੂ ਕ੍ਰਿਪਾ ਹਮੇਸ਼ਾ ਉਨ੍ਹਾਂ ਦੇ ਦਿਲਾਂ ਵਿਚ ਜਾਂਦੀ ਹੈ ਜੋ ਨੀਵੇਂ ਤੇ ਨਿਰਮਾਣ ਹਨ।'



18.68 ਸ਼ਲੋਕ :

*य: इदम् परमम् गुह्यम्, मद्-भक्तेषु अभि-ध-स्य-ति।*
*भज्-तिम् मयि पराम् कृ-त्वा, माम् एव (इ-स्य) एष्य-ति अ-संशय:॥*

***ਯਹ ਇਦਮ੍ ਪਰਮਮ੍ ਗੁਹਯਮ੍, ਮਦ੍ ਭਕ੍ਤੇਸ਼ੁ ਅਭਿ-ਧਸ੍ਯਤਿ।***
***ਭਜ੍ਤਿਮ੍ ਮਯਿ ਪਰਾਮ੍ ਕ੍ਰਤ੍ਵਾ, ਮਾਮ੍ ਏਵ (ਏ-ਸ੍ਯ) ਏਸ਼੍ਯਤਿ ਅਸੰਸ਼ਯਹ॥***

**੦ ਸ਼ਬਦ ਅਰਥ :-** ਯਹਇਦਮ੍ : ਉਹ। ਪਰਮਮ੍ : ਪਰਮ ਉੱਤਮ੍। ਗੂਹਯਮ੍ : ਗੁਪਤ। ਮਦ੍ਭਕ੍ਤੇਸ਼ੂ : ਮੇਰੇ ਉਪਾਸਕ ਨੂੰ। ਅਭਿਧਾਸ੍ਯਤਿ : ਐਲਾਨ ਕਰਨਗੇ। ਭਜ੍ਤਿਮ੍ : ਉਪਾਸਕ। ਮਯਿ : ਮੇਰੇ ਵਿਚ। ਪਰਾਮ੍ : ਪਰਮ। ਕ੍ਰਤ੍ਵਾ : ਕਰ ਚੁੱਕੇ। ਮਾਮ੍ਏਵ : ਮੈਨੂੰ, ਭੀ। ਏਸ਼੍ਯਤਿ : ਆਵੇਗਾ। ਅਸੰਸ਼ਯਹ : ਸ਼ੱਕ ਰਹਿਤ।

**੦ ਸ਼ਲੋਕਾਰਥ :-** ਜੋ ਇਸ ਪਰਮ ਗੋਪਨੀਯ ਸ਼ਾਸਤਰ ਨੂੰ ਮੇਰੇ ਭਗਤਾਂ ਵਿਚ ਕਹੇਗਾ, ਉਹ ਮੇਰੇ ਵਿਚ ਪਰਮ ਭਗਤੀ ਕਰਦਾ ਹੋਇਆ, ਨਿਰਸੰਦੇਹ ਮੈਨੂੰ ਹੀ ਪ੍ਰਾਪਤ ਹੋਵੇਗਾ।

**ਪਦ-ਅਰਥ-ਵਿਸਥਾਰ :-** ਯਹ ਇਦਮ੍ ਪਰਮ੍ ਗੁਹਯ੍ਮ = ਇਨ੍ਹਾਂ ਪਦਾਂ ਵਿਚ ਗੀਤਾਂ ਦਾ ਪਰਮ ਗਹਯ੍ਮ੍ ਸੰਵਾਦ ਲੈਣਾ ਚਾਹੀਦਾ ਹੈ, ਜਿਸ ਨੂੰ ਗੀਤਾ ਗਰੰਥ ਕਹਿੰਦੇ ਹਨ। 'ਪਰਮ ਗਹਯਮ੍' ਪਦਾਂ ਵਿਚ ਗੁਪਤ ਅਤਿਅੰਤ ਗੁਪਤ ਤੇ ਸਰਵ ਅਤਿਅੰਤ ਗੁਪਤ ਆਦਿ ਗੱਲਾਂ ਆ ਜਾਂਦੀਆਂ ਹਨ। ੦ ਮਦ੍ ਭਕਤੇਸ਼ੁ ਅਭਿਧਸ੍ਯਤਿ - ਜਿਸ ਦੀ ਭਗਵਾਨ ਤੇ ਉਨ੍ਹਾਂ ਦੇ ਵਚਨਾਂ ਵਿਚ ਪੂਜਨ ਯੋਗ ਬੁੱਧੀ ਹੈ। ਆਦਰ ਬੁੱਧੀ ਹੈ, ਸ਼ਰਧਾ ਵਿਸ਼ਵਾਸ ਹੈ ਤੇ ਸੁਣਨਾ ਚਾਹੁੰਦਾ ਹੈ, ਉਹ ਭਗਤ ਹੋ ਗਿਆ ਹੈ। ਅਜਿਹੇ ਮੇਰੇ ਭਗਤਾਂ ਵਿਚੋਂ ਜੋ ਇਸ ਸੰਵਾਦ ਨੂੰ ਕਹੇਗਾ - ਉਹ ਮੈਨੂੰ ਪ੍ਰਾਪਤ ਹੋ ਜਾਣਗੇ। ੦ ਪਿਛਲੇ ਸ਼ਲੋਕ ਵਿਚ ਨ ਅਭਜ੍ਤਾਯ - ਪਦ ਵਿਚ ਇਕ ਵਚਨ ਦਿੱਤਾ ਹੈ ਤੇ ਏਥੇ ਮਦ੍ ਭਕਤੇਸ਼ੁ ਪਦ ਵਿਚ ਬਹੁਵਚਨ ਦਿੱਤਾ ਹੈ। ਇਸ ਦਾ ਅਰਥ ਹੈ ਕਿ ਜਿੱਥੇ ਬਹੁਤ ਸਾਰੇ ਸਰੋਤੇ ਸੁਣਦੇ ਹਨ, ਉਥੇ ਪਹਿਲਾਂ ਦੱਸੇ ਦੋਸ਼ਾਂ ਵਾਲਾ ਕੋਈ ਵਿਅਕਤੀ ਬੈਠਾ ਹੋਵੇ ਤਾਂ ਵਕਤਾ ਲਈ ਪਹਿਲਾਂ ਕਹੇ ਨਿਖੇਧ (ਨਿਯਮ) ਲਾਗੂ ਨਹੀਂ ਹੋਣਗੇ। ਕਿਉਂਕਿ ਵਕਤਾ ਕੇਵਲ ਉਸ (ਦੋਸ਼ੀ) ਵਿਅਕਤੀ ਨੂੰ ਗੀਤਾ ਸੁਣਾਉਂਦਾ ਹੀ ਨਹੀਂ - ਜਿਵੇਂ ਕੋਈ ਕਬੂਤਰਾਂ ਨੂੰ ਦਾਣੇ ਪਾਉਂਦਾ ਹੋਵੇ ਅਤੇ ਕਬੂਤਰ ਦਾਣੇ ਚੁਗਦੇ ਹਨ। ਜੇ ਕੋਈ ਉਨ੍ਹਾਂ ਵਿੱਚ ਇਕ ਕਾਂ ਆ ਕੇ ਦਾਣੇ ਚੁਗਣ ਲੱਗ ਜਾਵੇ, ਉਸ ਨੂੰ ਉਡਾਇਆ ਤਾਂ ਨਹੀਂ ਜਾ ਸਕਦਾ ਹੈ। ਕਿਉਂਕਿ ਦਾਣਾ ਪਾਉਣ ਵਾਲੇ ਦਾ ਲਕਸ਼ ਤਾਂ ਕਬੂਤਰਾਂ ਨੂੰ ਦਾਣੇ ਪਾਉਣ ਦਾ ਹੀ ਰਹਿੰਦਾ ਹੈ। ਕਾਵਾਂ ਨੂੰ ਨਹੀਂ। ਏਸੇ ਤਰ੍ਹਾਂ ਕੋਈ ਗੀਤਾ ਦਾ ਪ੍ਰਵਚਨ ਕਰ ਰਿਹਾ ਹੈ - ਉਨ੍ਹਾਂ ਪ੍ਰਵਚਨਾਂ ਨੂੰ ਸੁਣਨ ਲਈ ਵਿਚਕਾਰ ਹੀ ਕੋਈ ਨਵਾਂ ਵਿਅਕਤੀ ਆ ਜਾਵੇ ਜਾਂ ਕੋਈ ਉੱਠਕੇ ਚਲਾ ਵੀ ਜਾਵੇ ਤਾਂ ਵਕਤਾ ਦਾ ਧਿਆਨ ਉਸ ਵੱਲ ਨਹੀਂ ਰਹਿੰਦਾ। ਵਕਤਾ ਦਾ ਧਿਆਨ ਤਾਂ ਸਰੋਤਿਆਂ ਵੱਲ ਹੀ ਰਹਿੰਦਾ ਹੈ। ਉਨ੍ਹਾਂ ਨੂੰ ਹੀ ਉਹ ਸੁਣਾਉਂਦਾ ਹੈ। ੦ ਮਾਮ੍ ਏਵ (ਈ - ਸ੍ਯ) ਏਸ਼੍ਯਤਿ ਅਸੰਸ਼ਯ = ਜੇਕਰ ਗੀਤਾ ਸੁਣਾਉਣ ਵਾਲੇ ਦਾ ਕੇਵਲ 'ਮੇਰਾ ਹੀ ਉਦੇਸ਼' ਹੋਵੇਗਾ ਤਾਂ ਉਹ ਮੈਨੂੰ ਪ੍ਰਾਪਤ ਹੋ ਜਾਵੇਗਾ। ਇਸ ਵਿਚ ਸੰਦੇਹ ਵਾਲੀ ਗੱਲ ਨਹੀਂ ਹੈ, ਕਾਰਣ ਕਿ ਗੀਤਾ ਦੀ ਇਕ ਵਚਿੱਤਰ ਕਲਾ ਹੈ ਕਿ ਮਨੁੱਖ ਆਪਣੇ ਸੁਭਾਵਿਕ ਕਰਮਾਂ ਤੋਂ ਭੀ ਪਰਮਾਤਮਾ ਦਾ ਨਿਸ਼ਕਾਮ ਪੂਰਵਕ ਪੂਜਨ ਕਰਦਾ ਹੋਇਆ, ਪਰਮਾਤਮਾ ਨੂੰ ਪ੍ਰਾਪਤ ਹੋ ਜਾਂਦਾ ਹੈ (18.46) ਅਤੇ ਜੋ ਖਾਣ ਪਾਣ ਸ਼ੌਚ ਇਸ ਨਾਲ ਆਦਿ ਸ਼ਰੀਰਕ ਕੰਮਾਂ ਨੂੰ ਵੀ ਭਗਵਾਨ ਦੇ ਅਰਪਣ ਕਰ ਦਿੰਦਾ ਹੈ - ਉਹ ਵੀ ਸ਼ੁੱਭ ਅਸ਼ੁੱਭ ਫਲ ਰੂਪ ਕਰਮ ਬੰਧਨ ਤੋਂ ਮੁਕਤ ਹੋ ਕੇ ਭਗਵਾਨ ਨੂੰ ਪ੍ਰਾਪਤ ਹੋ ਜਾਂਦਾ ਹੈ। (9.27-28) ਤਾਂ ਫਿਰ ਜਿਹੜਾ ਕੇਵਲ ਭਗਵਾਨ ਦੀ ਭਗਤੀ ਦਾ ਲਕਸ਼ ਕਰਕੇ ਗੀਤਾ ਦਾ ਪ੍ਰਚਾਰ ਕਰਦਾ ਹੈ, ਉਹ ਭਗਵਾਨ ਨੂੰ ਪ੍ਰਾਪਤ ਹੋ ਜਾਵੇ - ਫ਼ਿਰ ਇਸ ਵਿਚ ਕਹਿਣਾ ਹੀ ਕੀ ਹੈ ?

**ਵਿਆਖਿਆ :-** ਜਦੋਂ ਸੱਚਾਈ ਨੇਕੀ ਹੋਰ ਗੁਣਕਾਰੀ ਗੁਣਾਂ ਨੂੰ ਦੂਜਿਆਂ ਨਾਲ ਸਾਂਝਾ ਕੀਤਾ ਜਾਵੇ ਤਾਂ ਉਹ ਅਕਸਰ ਵਧਦੇ ਹਨ। ਭੋਜਨ ਜਿਵੇਂ ਸਾਰੇ ਜੀਵਾਂ ਲਈ ਅਤਿ ਜ਼ਰੂਰੀ ਵੀ ਹੈ ਤੇ ਲਾਭਦਾਇਕ ਵੀ, ਇਸ ਨੂੰ ਨਿੱਜੀ ਲਾਭ ਲਈ ਪ੍ਰਾਪਤ ਕੀਤਾ ਜਾਂਦਾ ਹੈ। ਪਰ ਤਜੱਰਬੇ ਅਤੇ ਘੋਖ ਕਰਨ ਪਿੱਛੋਂ ਪਤਾ ਲੱਗਦਾ ਕਿ ਜਿਹੜਾ ਸਰਬ ਸਾਂਝੇ ਕੰਮਾਂ ਜਾਂ ਆਮ ਵਰਤੋਂ ਲਈ ਭੋਜਨ ਇਕੱਠਾ ਕਰਦਾ ਹੈ ਉਹ ਵਧੇਰੇ ਖੁਸ਼ਹਾਲ ਹੁੰਦਾ ਹੈ। ਪਰ ਜਿਹੜਾ ਆਪਣੇ ਲਈ ਦਬਾ ਕੇ ਇਕੱਠਾ ਕਰਦਾ ਹੈ। ਉਹ ਵਧੇਰੇ ਖੁਸ਼ਹਾਲ ਨਹੀਂ ਹੁੰਦਾ। ਜਿਹੜਾ ਰਲ ਮਿਲਕੇ

ਵੰਡ ਕੇ ਖਾਂਦਾ ਹੈ – ਉਸ ਦੀ ਸਿਹਤ ਵੀ ਵਧੀਆ ਰਹਿੰਦੀ ਹੈ ਤੇ ਉਹਦੀ ਸ਼ਕਤੀ ਵੀ ਵਧਦੀ ਹੈ। ਦੂਜਿਆਂ ਦੇ ਜੀਵਨ ਦੀ ਪਾਲਣਾ ਕਰਨੀ – ਆਪਣੇ ਜੀਵਨ ਨੂੰ ਅਮੀਰ ਬਣਾਉਣ ਦੇ ਸਾਧਨ ਪੈਦਾ ਕਰਨਾ ਹੈ। ਇਹ ਜੀਵਨ ਨੈਤਿਕ ਤੇ ਅਧਿਆਤਮਕ ਦ੍ਰਿਸ਼ਟੀ ਤੋਂ ਪ੍ਰਭਾਵਸ਼ਾਲੀ ਹੈ। ਕਿਉਂਕਿ ਇਹ ਭੌਤਿਕ ਪੱਧਰ ਉੱਪਰ ਵੀ ਉੱਚਿਤ ਹੈ। ਦੂਜਿਆਂ ਨੂੰ ਗਿਆਨ ਪ੍ਰਦਾਨ ਕਰਨਾ ਕਰਵਾਉਣਾ ਤੇ ਅਕਲ ਵੰਡਣੀ – ਆਪਣੇ ਆਪ ਹੋਰ ਆਪਣੀ ਬੁੱਧੀ ਦਾ ਵਿਕਾਸ ਕਰਨਾ ਹੈ। ਜੋ ਦੂਜਿਆਂ ਨੂੰ ਸਿਖਾਉਂਦਾ ਤੇ ਪੜ੍ਹਾਉਂਦਾ ਹੈ, ਆਪ ਵੀ ਵਧੇਰੇ ਸਿਖ਼ਦਾ ਹੈ। ਜਿੰਨਾ ਕੋਈ ਵਧੇਰੇ ਪੜ੍ਹਾਏਗਾ, ਉਨਾ ਵੱਧ ਸਿੱਖੇਗਾ। ਤੁਹਾਡੀ ਭਾਵਾਂ ਨਾਲ ਇਸ ਅਧਿਆਤਮਕ ਖ਼ਜ਼ਾਨੇ ਉੱਪਰ ਅਮਲ ਕਰਨਾ, ਜੋ ਗੀਤਾ–ਉਪਦੇਸ਼ ਤੋਂ ਸਾਹਸੀ ਉਤਸ਼ਾਹਜਨਕ ਲੋਕਾਂ ਨੂੰ ਲਾਭ ਪਹੁੰਚਾਉਣਾ ਹੈ। ਸਿੱਖਿਆ ਦੇਣ ਵਾਲਾ ਉਪਦੇਸ਼ਕ ਵਧੇਰੇ ਦੀਰਘ ਦ੍ਰਿਸ਼ਟੀ ਨਾਲ ਇਸ ਨੂੰ ਗ੍ਰਹਿਣ ਕਰਦਾ ਹੈ। ਜੋ ਵਧੇਰੇ ਗੀਤਾ ਦੇ ਅਰਥਾਂ ਦੀ ਵਿਆਖਿਆ ਕਰਦਾ ਹੈ, ਉਸ ਨੂੰ ਅਧਿਆਪਕ ਦਾ ਕਿਰਦਾਰ ਨਹੀਂ ਨਿਭਾਉਣਾ ਚਾਹੀਦਾ। ਆਪਣੇ ਆਪ ਨੂੰ ਉਹ ਪ੍ਰਭੂ ਦਾ ਇਕ ਹਥਿਆਰ ਹੀ ਸਮਝੇ, ਜਿਹੜਾ ਕਿ ਓਸ ਦੇ ਅਧਿਆਤਮਕ ਰੂਪ ਦਾ ਸੁਨੇਹਾ ਹੈ। ਅਧਿਆਪਕ ਦਾ ਕਾਰਜ ਹਉਮੈ ਅਹੰਮ ਜਗਾਉਣਾ ਹੈ, ਜਦੋਂ ਪ੍ਰਭੂ ਸੇਵਕ ਦਾ ਕੰਮ ਪ੍ਰਭੂ ਪ੍ਰਤੀ ਭਗਤੀ ਦਾ ਵਿਕਾਸ ਕਰਨਾ ਹੈ। ਜੋ ਆਤਮਾ ਉਤਸ਼ਾਹ ਭਰਪੂਰ ਜੋਸ਼ੀਲੀ ਹੁੰਦੀ ਹੈ, ਉਸ ਵਿਚ ਗਿਆਨ ਵਧੇਰੇ ਹੁੰਦਾ ਹੈ। ਅਧਿਆਤਮ ਸੇਵਾ ਇਕ ਹੋਰ ਸਾਧਨ ਹੈ ਜਿਸ ਨਾਲ ਦੈਵੀ ਪ੍ਰਾਪਤੀ ਹੁੰਦੀ ਹੈ। ੦ ਸ਼੍ਰੀ ਰਾਮ ਕ੍ਰਿਸ਼ਨ ੦ 'ਭਗਵਾਨ, ਭਗਵਦਾ ਤੇ ਭਗਤੀ – ਇਹ ਸਾਰੇ ਇਕ ਸਮਾਨ ਹਨ।'



18.69 ਸ਼ਲੋਕ :

*न च तस्मात् मनुष्येषु, क:-चित् मे प्रिय-कृत-तम:। भविता न च मे तस्मात्, अन्य: प्रिय-तर: भूवि॥*

*ਨ ਚ ਤਸ੍ਮਾਤ੍ ਮਨੁਸ਼੍ਯੇਸ਼ੁ, ਕਹਚਿਤ੍ ਮੇ ਪ੍ਰਿਯਾ ਕ੍ਰਤ੍ ਤਮਹ।*
*ਭਵਿਤਾ ਨ ਚ ਮੇ ਤਸ੍ਮਾਤ੍, ਅਨ੍ਯਹ ਪ੍ਰਿਯਾ ਤਰਹ ਭੁਵਿ॥*

**੦ ਸ਼ਬਦ ਅਰਥ** :– ਨ : ਨਹੀਂ। ਚ : ਅਤੇ। ਤਸ੍ਮਾਤ੍ : ਉਸ ਤੋਂ ਇਲਾਵਾ। ਮਨੁਸ਼੍ਯੇਸ਼ੁ : ਮਨੁੱਖ ਵਿਚਕਾਰ। ਕਹਚਿਤ੍ : ਕੋਈ। ਮੇ : ਮੈਨੂੰ। ਪ੍ਰਿਯਾ ਕ੍ਰਤ੍ਮਹ : ਹੋਵੇਗਾ। ਭਵਿਤਾ : ਹੋਏਗਾ। ਨ : ਨਹੀਂ। ਚ : ਅਤੇ। ਮੇ : ਮੈਨੂੰ। ਤਸ੍ਮਾਤ੍ : ਉਸ ਤੋਂ ਇਲਾਵਾ। ਅਨ੍ਯਹ : ਦੂਜਾ। ਪ੍ਰਿਯਾਤਰਹ : ਬਹੁਤ ਪਿਆਰਾ। ਭੁਵਿ : ਧਰਤੀ ਵਿਚ।

**੦ ਸ਼ਲੋਕਾਰਥ** :– ਉਸ ਤੋਂ ਵਧ ਕੇ ਮੇਰਾ ਪ੍ਰਿਯਾ ਸੇਵਾ ਕਰਨ ਵਾਲੇ ਮਨੁੱਖਾਂ ਵਿਚ ਕੋਈ ਵੀ ਨਹੀਂ ਹੈ ਤੇ ਭੂਲੋਕ ਵਿਚ ਉਸ ਤੋਂ ਵਧ ਕੇ ਮੇਰਾ ਪ੍ਰਿਯਾ ਦੂਜਾ ਕੋਈ ਹੋਏਗਾ ਭੀ ਨਹੀਂ।

**ਪਦ–ਅਰਥ–ਵਿਸਥਾਰ** :– ੦ ਨ ਚ ਤਸ੍ਮਾਤ੍ ਮਨੁਸ਼੍ਯੇਸ਼ੁ, ਕਹ ਚਿੱਤ੍ ਮੇਪ੍ਰਿਯ ਕ੍ਰਤ੍ ਤਮਹ = ਜਿਹੜਾ ਆਪਣੇ ਵਿਚ ਲੌਕਿਕ ਪਾਰਲੌਕਿਕ ਪ੍ਰਕ੍ਰਿਤਕ ਪਦਾਰਥਾਂ ਦੀ ਮਹੱਤਤਾ ਤੇ ਲੋੜ ਨੂੰ ਰੱਖਦਾ ਹੈ ਜਾਂ ਰੱਖਣਾ ਚਾਹੁੰਦਾ ਹੈ, ਉਹ ਪਰਾ ਭਗਤੀ ਦੇ ਅੰਤਰਗਤ ਨਹੀਂ ਆ ਸਕਦਾ। ਪਰਾ ਭਗਤੀ ਦੇ ਅੰਤਰਗਤ ਉਹੋ ਹੀ ਆਉਂਦਾ ਹੈ, ਜਿਸ ਦਾ ਪ੍ਰਕ੍ਰਿਤਕ ਪਦਾਰਥਾਂ ਨੂੰ ਪ੍ਰਾਪਤ ਕਰਨ ਦਾ ਝੋਰਾ ਵੀ ਉਦੇਸ਼ ਨਹੀਂ ਹੈ। ਜੋ ਭਗਵਤ ਪ੍ਰਾਪਤੀ ਤੇ ਭਗਵਤ ਦਰਸ਼ਨ ਤੇ ਪ੍ਰੇਮ ਆਦਿ ਪਰਮਾਰਥਕ ਉਦੇਸ਼ ਰੱਖ ਕੇ ਗੀਤਾ ਦੇ ਅਨੁਸਾਰ ਹੀ ਆਪਣਾ ਜੀਵਨ ਲੰਘਾਉਣਾ ਚਾਹੁੰਦਾ ਹੈ। ਅਜਿਹਾ ਪੁਰਸ਼ ਹੀ ਭਗਵਤ ਗੀਤਾ ਦੇ ਪ੍ਰਚਾਰ ਦਾ ਅਧਿਕਾਰੀ ਹੁੰਦਾ ਹੈ। ਜੇ ਉਸ ਵਿਚ ਕਦੇ ਮਾਨ ਵਡਿਆਈ ਆਦਿ ਦੀ ਇੱਛਾ ਆ ਵੀ ਜਾਵੇ ਤਾਂ ਉਹ ਟਿਕੇਗਾ ਨਹੀਂ। ਕਿਉਂਕਿ ਮਾਨ ਵਡਿਆਈ ਆਦਿ ਪ੍ਰਾਪਤ ਕਰਨਾ, ਉਸ ਦਾ ਉਦੇਸ਼ ਨਹੀਂ ਹੈ। ੦ ਭਗਵਾਨ ਦੇ ਭਗਤਾਂ ਵਿਚ ਗੀਤਾ ਦਾ ਪ੍ਰਚਾਰ ਕਰਨ ਵਾਲੇ ਉਪਯੁਕਤ – ਅਧਿਕਾਰੀ ਮਨੁੱਖ ਦੇ ਲਈ ਹੀ 'ਤਸ੍ਮਾਤ੍' ਪਦ ਦੇ ਕੇ ਭਗਵਾਨ ਕਹਿੰਦੇ ਹਨ, ਕਿ ਮਨੁੱਖ ਵਿਚ ਉਸ ਦੇ ਸਮਾਨ ਮੇਰਾ ਅਤਿਅੰਤ ਪ੍ਰਿਯਾ ਕੰਮ ਕਰਨ ਵਾਲਾ ਕੋਈ ਵੀ ਨਹੀਂ ਹੈ। ਗੀਤਾ ਪ੍ਰਚਾਰ ਤੋਂ ਬਿਨਾਂ ਮੇਰਾ ਹੋਰ ਪ੍ਰਿਯਾ ਕੰਮ ਕੋਈ ਨਹੀਂ ਹੈ। ੦ ਪ੍ਰਿਯ ਕ੍ਰਤ੍ਤਮਹ = ਪਦ ਵਿਚ ਜੋ ਕ੍ਰਿਤ ਪਦ ਆਇਆ ਹੈ, ਉਸ ਦਾ ਭਾਵਾਰਥ ਇਹ ਹੈ ਕਿ ਗੀਤਾ ਦਾ ਪ੍ਰਚਾਰ ਕਰਨ ਵਿਚ ਉਸ ਦਾ ਆਪਣਾ ਸਵਾਰਥ ਕੋਈ ਨਹੀਂ ਹੈ। ਮਾਨ ਵਡਿਆਈ, ਆਦਰ ਸਤਿਕਾਰ ਆਦਿ ਦੀ ਕੋਈ ਕਾਮਨਾ ਨਹੀਂ ਹੈ। ਉਹ ਭਗਵਤ ਪ੍ਰਾਪਤੀ ਦੇ ਲਈ ਗੀਤਾ ਦੇ ਭਾਵਾਂ ਦਾ ਪ੍ਰਚਾਰ ਕਰਦਾ ਹੈ। ੦ ਦੇਵਤਾ ਪਸ਼ੂ ਪੰਛੀ, ਹਰ ਪ੍ਰਕਾਰ ਦੇ ਜੀਵਾਂ ਬਿਰਖਾਂ ਲਤਾਵਾਂ ਆਦਿ ਸਾਰੀਆਂ ਯੋਨੀਆਂ ਵਿਚ ਕਾਮਨਾਂ ਪੂਰਤੀ ਲਈ ਅਵਸਰ ਮਿਲਦੇ ਰਹਿੰਦੇ ਹਨ, ਪਰ ਇਸ ਮਨੁੱਖ ਯੋਨੀ ਨੂੰ ਪ੍ਰਾਪਤ ਕਰਕੇ ਮਨੁੱਖ ਲਈ ਸਭ ਤੋਂ ਪਿਆਰਾ ਕੰਮ ਪਰਮਾਤਮਾ ਦੀ ਪ੍ਰਾਪਤੀ ਕਰਨਾ ਹੈ। ੦ ਭਵਿਤਾ ਨ ਚ੍ ਮੇ ਤਸ੍ਮਾਤ੍ – ਅਨਯਹ ਪ੍ਰਿਯ – ਤਰਹ ਭੁਵਿ :– ਜਿਸ ਵਿਚ ਆਪਣੀ ਮਾਨ ਵਡਿਆਈ ਦੀ ਕਾਮਨਾਂ ਤੇ ਸਵਾਰਥ ਹੈ। ਜਿਸ ਦਾ ਆਪਣਾ ਕਲਿਆਣ ਕਰਨ ਦਾ ਉਦੇਸ਼ ਗੀਤਾ ਦੇ ਅਨੁਸਾਰ ਜੀਵਨ ਬਣਾਉਣ ਦਾ ਉਦੇਸ਼ ਅਜਿਹਾ ਨਹੀਂ ਬਣਿਆ, ਪਰ ਜਿਸ ਦੇ ਹਿਰਦੇ ਵਿਚ ਗੀਤਾ ਲਈ ਵਿਸ਼ੇਸ਼ ਆਦਰ ਹੈ। ਜਿਵੇਂ ਗੀਤਾ ਕੰਠ ਤੇ ਪਾਠ ਕਰਨਾ ਕਰਵਾਉਣਾ, ਗੀਤਾ ਪ੍ਰਚਾਰ ਤੇ ਲੋਕਾਂ ਨੂੰ ਗੀਤਾ ਵੱਲ ਪ੍ਰੇਰਨਾ, ਅਜਿਹੇ ਕੰਮ ਤੋਂ ਬਿਨਾਂ ਮੇਰਾ ਇਸ ਧਰਤੀ ਉੱਪਰ ਦੂਜਾ ਹੋਰ ਕੋਈ ਕੰਮ ਨਹੀਂ ਹੈ। ਗੀਤਾ ਜੀਵਨ ਕਲਿਆਣ ਦੀ ਕੁੰਜੀ ਹੈ। ਆਚਰਣ ਨੂੰ ਉੱਚਾ ਉਠਾਉਣ ਲਈ ਪ੍ਰੇਰਨਾ ਸਰੋਤ ਹੈ। ਜਿਸ ਨੂੰ ਸਾਰੇ ਧਰਮਾਂ ਦੇ ਲੋਕ ਸਵੀਕਾਰ ਕਰਦੇ ਹਨ। ਗੀਤਾ ਵਿਚ ਜੀਵਨ ਦੇ ਹਰ ਪੱਖ ਸੰਬੰਧੀ ਪ੍ਰਵਚਨ ਹਨ। ਆਪਣੇ ਭਾਵਾਂ ਤੇ ਉਦੇਸ਼ਾਂ ਨੂੰ ਗੀਤਾ ਅਧਿਐਨ ਤੋਂ ਪ੍ਰੇਰਨਾ ਲੈ ਕੇ ਸ਼ੁੱਧ ਕੀਤਾ ਜਾ ਸਕਦਾ ਹੈ। ਜੀਵਨ ਵਿਚ ਆਉਂਦੀਆਂ ਰੁਕਾਵਟਾਂ ਸ਼ੰਕਾਵਾਂ ਨੂੰ ਗੀਤਾ ਉਪਦੇਸ਼ ਦੇ ਗਿਆਨ ਰਾਹੀਂ ਦੂਰ ਕੀਤਾ ਜਾ ਸਕਦਾ ਹੈ।

**ਵਿਆਖਿਆ** :– ਸਾਰੀਆਂ ਘਟਨਾਵਾਂ, ਭਾਵੇਂ ਛੋਟੀਆਂ ਹਨ ਜਾਂ ਵੱਡੀਆਂ, ਵਧੀਆ ਜਾਂ ਘਟੀਆ, ਜੋ ਬ੍ਰਹਿਮੰਡੀ ਜਗਤ ਵਿਚ ਵਾਪਰਦੀਆਂ ਹਨ, ਉਹ ਸਭ ਈਸ਼ਵਰ ਦੇ ਕਾਰਜਾਂ ਦੀਆਂ ਗਤੀਵਿਧੀਆਂ ਹਨ। ਜਗਤ – ਈਸ਼ਵਰ ਦੀ ਸ਼ੋਭਾ ਦਾ ਪਾਸਾਰਾ ਹੈ। ਇਨ੍ਹਾਂ ਅਭਿਵਿਅਕਤੀਆਂ ਤੇ ਪ੍ਰਗਟਾਵਿਆਂ ਵਿਚ ਭਗਵਦ ਗੀਤਾ ਦਾ ਅਦਭੁਤ ਸਥਾਨ ਹੈ। ਇਹ ਦ੍ਰਿਸ਼ਮਾਨ ਜਗਤ ਦੇ ਕੰਮ ਕਰਨ ਤੇ ਦੈਵੀ ਵਿਰਾਸਤ ਦਾ ਵਰਨਣ ਕਰਨ ਵਾਲਾ ਗਰੰਥ ਹੈ। ਇਹ ਗਰੰਥ ਮਾਨਵੀ ਪ੍ਰਕ੍ਰਿਤੀ ਦੇ ਨਿਯਮਾਂ ਦੀ ਪਾਲਣਾ ਕਰਨ ਵਾਲੇ ਮੁੱਖ ਤੱਤਾਂ ਦਾ ਉਲੇਖ ਵੀ ਕਰਦਾ ਹੈ, ਜੋ ਜ਼ਿੰਦਗੀ ਨੂੰ ਗਤੀਸ਼ੀਲ ਕਰਨ ਵਿਚ ਯੋਗਦਾਨ ਪਾਉਂਦੇ ਹਨ। ਮੂਲ ਨੀਂਹ ਅਥਵਾ ਆਧਾਰ ਦਾ ਜੋ ਇਸ ਜਗਤ ਤੇ ਜੀਵਾਂ ਦਾ ਸਰੋਤ ਹੈ, ਵਿਸਥਾਰ ਨਾਲ ਉਸ ਦਾ ਜ਼ਿਕਰ ਇਸ ਵਿਚ ਕੀਤਾ ਗਿਆ ਹੈ। ਦੈਵੀ–ਗਿਆਨ ਸੰਬੰਧੀ ਹੀ ਨਹੀਂ, ਦੁਨਿਆਵੀ ਗਿਆਨ ਬਾਰੇ ਵੀ ਇਹ ਗਰੰਥ ਵਿਸਥਾਰ ਪੂਰਵਕ ਵਰਨਣ ਕਰਦਾ ਹੈ। ਪ੍ਰਭੁਤਵ ਦੀ ਪ੍ਰਾਪਤੀ ਦੀਆਂ ਵਿਧੀਆਂ ਤੇ ਜੀਵਨ ਨੂੰ ਖ਼ੁਸ਼ਹਾਲ ਗਤੀਸ਼ੀਲ ਤੇ ਵਿਕਾਸਸ਼ੀਲ ਬਣਾਉਣ ਲਈ ਗੀਤਾ ਚਾਨਣ ਦੇਣ ਵਾਲਾ ਗਿਆਨ ਹੈ। ਗੀਤਾ ਦਾ ਉਪਾਸਕ ਯੋਗੀ ਬਣ ਜਾਂਦਾ ਹੈ, ਜੋ ਅੱਗੋਂ ਇਨ੍ਹਾ ਨਿਯਮਾਂ ਦੀ ਆਮ ਪਾਲਣਾ ਹੀ ਨਹੀਂ ਕਰਦਾ, ਅੱਗੋਂ ਇਨ੍ਹਾਂ ਦਾ ਪ੍ਰਸਾਰ ਵੀ ਕਰਦਾ ਹੈ। ਇਨ੍ਹਾਂ ਸਾਰੇ ਕਾਰਨਾਂ ਕਰਕੇ ਇਸ ਮਹਾਨ ਪੁਸਤਕ ਦੇ ਸੁਨੇਹੇ ਨੂੰ ਅੱਗੇ ਲਿਜਾਣ ਦਾ ਕਾਰਜ ਦੂਰਦਰਸ਼ੀ ਸਾਧਕ ਜ਼ਰੂਰ ਕਰਦਾ ਹੈ। ਇਹ ਉਸ ਲਈ ਸਭ ਤੋਂ ਵੱਧ ਪਵਿੱਤਰ ਕਾਰਜ ਹੈ। ਇਹ ਅਧਿਆਤਮਕ ਮਿਸ਼ਨ ਦੀ ਪੂਰਤੀ ਤੋਂ ਵੱਧ ਸ਼੍ਰੇਸ਼ਠ ਹੋਰ ਕੋਈ ਕੰਮ ਨਹੀਂ ਹੈ। ਅਜਿਹਾ ਕਾਰਜ ਕਰਨ ਵਾਲੇ, ਪ੍ਰਭੂ ਨੂੰ ਪਿਆਰੇ ਲੱਗਦੇ ਹਨ। ੦ ਸ਼੍ਰੀ ਰਾਮ ਕ੍ਰਿਸ਼ਨ

੦ 'ਮਕਾਨ ਦੀ ਛੱਤ ਦਾ ਪਾਣੀ ਨਿਕਾਸ ਵਾਲੀਆਂ ਪਾਈਪਾਂ ਦੇ ਖੁੱਲ੍ਹੇ ਮੂੰਹ, ਸ਼ੇਰ ਦੀ ਸ਼ਕਲ ਵਾਲੇ ਹੁੰਦੇ ਹਨ। ਲਗਦਾ ਹੈ ਮੀਂਹ ਦਾ ਪਾਣੀ ਬਾਹਰ ਇਨ੍ਹਾਂ ਜਾਨਵਰਾਂ ਦੇ ਮੂੰਹਾਂ ਵਿਚੋਂ ਨਿਕਲਦਾ ਹੈ। ਏਸੇ ਤਰ੍ਹਾਂ, ਪਵਿੱਤਰ ਪਾਕ ਵਿਅਕਤੀਆਂ ਦੇ ਮੂੰਹਾਂ ਵਿਚੋਂ ਨਿਕਲੇ ਸ਼ਬਦ, ਉਨ੍ਹਾਂ ਦੇ ਆਪਣੇ ਲੱਗਦੇ ਹਨ, ਪਰ ਉਹ ਅਸਲ ਵਿਚ ਬਹੁਤ ਹੀ ਉੱਚੀ ਥਾਂ 'ਚੋਂ ਆਉਂਦੇ ਹਨ।'



18.70 ਸ਼ਲੋਕ :

*अधि(इ)ए-(श्य)ष्य-ते च य: इमम्, धर्म्यम् सम्-वादम्-आवयो:।*
*ज्ञान-यज्ञेन तेन-अहम् इष्ट: (यज्-त:), (अस्) स्-याम् इति मे मति:॥*

*ਅਧਿ (ਈ) ਏ (ਸ਼੍ਯ) ਸ਼੍ਯਤੇ ਚ ਯਹ ਇਮਮ੍, ਧਰ੍ਮ ਯਮ੍ ਸਮ੍ਵਾਦਮ੍ ਆਵਯੋਹ।*
*ਗ੍ਯਾਨ ਯਗ੍ਯੇਨ ਤੇਨ ਅਹਮ੍ ਇਸ਼ਟਹ (ਯਜ੍-ਤਹ) (ਅਸ੍) ਸੂਯਾਮ੍ ਇਤਿ ਮੇ ਮਤਿਹ॥*

**੦ ਸ਼ਬਦ ਅਰਥ** :- ਅਧਿ (ਈ) ਏ (ਸ਼੍ਯ) ਸ਼੍ਯਤੇ : ਅਧਿਐਨ ਕਰਾਂਗਾ। ਚ : ਅਤੇ। ਯਹ : ਕੌਣ। ਇਮਮ੍ : ਇਹ। ਧਰ੍ਮਯਮ੍ : ਪਵਿੱਤਰ। ਸਮ੍ਵਾਦਮ੍ : ਸੰਵਾਦ। ਆਵਯੋਹ : ਅਸਾਡੇ। ਗ੍ਯਾਨ ਯ੍ਗ੍ਯੇਨ : ਬੁੱਧੀ ਦੀ ਕੁਰਬਾਨੀ। ਤੇਨ : ਉਸ ਰਾਹੀਂ। ਅਹਮ੍ : ਮੈਂ। ਇਸ਼ਟਹ : ਪੂਜਾ ਕਰਨੀ। (ਪਜ੍ਤਹ) ਅਸ੍ ਸ੍ਯਾਸ੍ : ਮੈਂ ਕਰਦਾ ਰਿਹਾ, ਮੈਂ ਕਰਾਂਗਾ। ਇਤਿ : ਇਸ ਤਰ੍ਹਾਂ। ਮੇ : ਮੇਰਾ। ਮਾਤਿਹ : ਕਾਮਲ ਭਰੋਸਾ, ਨਿਸ਼ਚੈ, ਮੱਤ।

**੦ ਸ਼ਲੋਕਾਰਥ** :- ਜੋ ਅਸਾਡੇ ਦੋਵਾਂ ਦੇ ਇਸ ਧਰਮਮ੍ਯ ਸੰਵਾਦ (ਗੱਲਬਾਤ) ਨੂੰ ਪੜ੍ਹੇਗਾ, ਉਸ ਰਾਹੀਂ ਉਸ ਗਿਆਨ ਯਗ ਤੋਂ ਮੈਂ ਪੂਜਿਤ ਹੋਵਾਂਗਾ। ਅਜਿਹਾ ਮੇਰਾ ਮੱਤ ਹੈ।

**ਪਦ-ਅਰਥ-ਵਿਸਥਾਰ** :- ੦ ਅਧਿ (ਈ) ਏ (ਸ਼੍ਯ) ਸ਼੍ਯ ਤੇ ਚਯਹ ਇਮਮ੍, ਧਰ੍ਮ ਯਮ੍ ਸਮ੍ ਵਾਦਮ੍ ਆਵਯੋਹ = ਤੇਰਾ ਤੇ ਮੇਰਾ ਇਹ ਸੰਵਾਦ ਸ਼ਾਸਤ੍ਰਾਂ ਸਿਧਾਤਾਂ ਦੇ ਸਾਰ ਰੂਪ ਧਰਮ ਤੋਂ ਯੁਕਤ ਹੈ। ਇਹ ਬੜੀ ਹੈਰਾਨੀ ਵਾਲੀ ਗੱਲ ਹੈ ਕਿ ਨਾਲ ਨਾਲ ਰਹਿੰਦੇ ਹੋਏ ਵੀ ਸਾਨੂੰ ਅਨੇਕਾਂ ਸਾਲ ਲੰਘ ਗਏ ਹਨ ਪਰ ਅਸਾਡਾ ਦੋਵਾਂ ਦਾ ਅਜਿਹਾ ਸੰਵਾਦ ਕਦੇ ਨਹੀਂ ਹੋਇਆ। ਅਜਿਹਾ ਧਰਮ ਮਈ ਸੰਵਾਦ ਤਾਂ ਵਿਲੱਖਣ ਅਲੌਕਿਕ ਅਵਸਰ ਆਉਣ 'ਤੇ ਹੁੰਦਾ ਹੈ। ਮਨੁੱਖ ਵਿਚ ਬੇਚੈਨੀ ਵੈਰਾਗ ਹਲਚਲ ਮੱਚਣ ਤੋਂ ਬਿਨਾਂ ਅਸਲੀ ਜਿਗਿਆਸਾ ਪੈਦਾ ਨਹੀਂ ਹੁੰਦੀ। ਕਦੇ ਕਦੇ ਕਿਸੇ ਕਾਰਣ ਵੱਸ ਮਨੁੱਖ ਆਪਣੇ ਕਰਤੱਵ ਦਾ ਨਿਰਣਾ ਕਰਨ ਵਾਸਤੇ ਵਿਆਕੁਲ ਹੋ ਜਾਂਦਾ ਹੈ। ਜਦ ਆਪਣੇ ਕਲਿਆਣ ਲਈ ਕੋਈ ਰਸਤਾ ਦਿਖਾਈ ਨਹੀਂ ਦਿੰਦਾ ਤਾਂ ਕੋਈ ਚੀਜ਼ ਚੰਗੀ ਨਹੀਂ ਲੱਗਦੀ। ਦੂਜੇ ਪਾਸੇ ਤੋਂ ਵੀ ਮਨ ਹਟ ਜਾਂਦਾ ਹੈ। ਮਨੁੱਖ ਉਸ ਥਾਂ ਤੋਂ ਪ੍ਰਕਾਸ਼-ਪ੍ਰੇਰਨਾ ਲੈਂਦਾ ਹੈ, ਜਿੱਥੋਂ ਪ੍ਰਾਪਤ ਹੋਣ ਦੀ ਸੰਭਾਵਨਾ ਹੋਵੇ। ਉਸ ਥਾਂ ਤੋਂ ਪ੍ਰੇਰਨਾ ਲੈਣ ਲਈ ਉਸ ਲਈ ਉਹ ਪ੍ਰਾਰਥਨਾ ਕਰਦਾ ਹੈ। ਉਸ ਦੀ ਸ਼ਰਨ ਆਉਂਦਾ ਹੈ। ਉਸ ਦਾ ਚੇਲਾ ਬਣ ਜਾਂਦਾ ਹੈ। ੦ ਮਨ ਵਿਚ ਜ਼ੋਰਦਾਰ ਜਗਿਆਸਾ ਹੋਣ 'ਤੇ ਜਦ ਜਗਿਆਸੂ ਵਾਰ-ਵਾਰ ਪ੍ਰਸ਼ਨ ਕਰਦਾ ਹੈ ਤਾਂ ਕਹਿਣ ਵਾਲੇ ਦੇ ਮਨ ਵਿਚ ਵੀ ਨਵੇਂ ਨਵੇਂ ਉੱਤਰ ਪੈਦਾ ਹੁੰਦੇ ਹਨ। ਸੁਣਨ ਵਾਲੇ ਨੂੰ ਵੀ ਜਦ ਨਵੀਆਂ-ਨਵੀਆਂ ਗੱਲਾਂ ਦਾ ਪਤਾ ਲੱਗਦਾ ਹੈ ਤਾਂ ਉਸ ਵਿਚ ਸੁਣਨ ਦੀ ਨਵੀਂ-ਨਵੀਂ ਤੀਬਰ ਭਾਵਨਾ ਪੈਦਾ ਹੁੰਦੀ ਹੈ। ਇਸ ਤਰ੍ਹਾਂ ਹੋਣ 'ਤੇ ਹੀ ਵਕਤਾ ਤੇ ਸ਼੍ਰੋਤਾ ਦੋਵਾਂ ਦਾ ਸੰਵਾਦ ਵਧੀਆ ਹੁੰਦਾ ਹੈ। ੦ ਅਰਜਨ ਦੀ ਜਗਿਆਸਾ ਤੇ ਭਗਵਾਨ ਸ਼੍ਰੀ ਕ੍ਰਿਸ਼ਨ ਦੀ ਦੱਸਣ ਦੀ ਅਭਿਲਾਸ਼ਾ ਦੀ ਸਥਿਤੀ ਵੀ ਏਸੇ ਪ੍ਰਕਾਰ ਦੀ ਹੈ। ਭਗਵਾਨ ਦੀ ਵਾਣੀ ਵਿਚ ਵੇਦਾਂ ਤੇ ਉਪਨਿਸ਼ਦਾਂ ਦੀ ਵਾਣੀ ਦਾ ਸਾਰ ਹੈ। ਭਗਵਾਨ ਦੇ ਕਹਿਣ ਦੇ ਭਾਵਾਂ ਦਾ ਪ੍ਰਕਾਸ਼ ਅਜਿਹਾ ਹੈ ਕਿ ਮਨੁੱਖ - ਜੀਵਨ ਦੇ ਹਨੇਰੇ ਦੂਰ ਕਰਨ ਦੇ ਸਮੱਰਥ ਹੋ ਜਾਂਦਾ ਹੈ। ਆਪਣੇ ਹਰ ਉਦੇਸ਼ ਦੀ ਪੂਰਤੀ ਕਰਨ ਦੇ ਸਮੱਰਥ ਹੋ ਜਾਂਦਾ ਹੈ। ੦ ਅਧ੍ਯੇਸ਼੍ਯਤੇ - ਦਾ ਭਾਵਾਰਥ ਹੈ ਕਿ ਇਸ ਸੰਵਾਦ ਨੂੰ ਜੋ ਵੀ ਜਿਵੇਂ ਜਿਵੇਂ ਪੜ੍ਹੇਗਾ, ਪਾਠ ਕਰੇਗਾ, ਉਸ ਦੇ ਭਾਵਾਂ ਨੂੰ ਸਮਝਣ ਦਾ ਯਤਨ ਕਰੇਗਾ ਤੇ ਤਿਉਂ ਤਿਉਂ ਉਸ ਦੇ ਮਨ ਵਿਚ ਹੋਰ ਹੋਰ ਜਾਣਨ ਦੀ ਉਤਸੁਕਤਾ ਵਧੇਗੀ ਤੇ ਡੂੰਘੇ ਭਾਵ ਉਸ ਦੀ ਸਮਝ ਆਉਣ ਲੱਗਣਗੇ, ਫਿਰ ਇਹ ਭਾਵ ਉਸ ਦੇ ਆਚਰਣ ਵਿਚ ਕਿਰਿਆਵਾਂ ਤੇ ਵਰਤਾਓ ਵਿਚ ਸਮਾ ਜਾਣਗੇ। ਹਰ ਇਕ ਵਿਅਕਤੀ ਗੀਤਾ ਦੇ ਭਾਵਾਂ ਨਾਲ ਓਤਪੋਤ ਹੋ ਕੇ ਚਲਦਾ ਫਿਰਦਾ ਗੀਤਾ ਹੋ ਜਾਵੇਗਾ। ੦ ਗ੍ਯਾਨ ਯਗ੍ਯੇਨ ਤੇਨ - ਅਹਮ੍ ਇਸ਼ਟਹ (ਯਜ੍ਤਹ) (ਅਸ੍) ਸੁਯਾਮ੍ ਇਤਿ ਮੇ ਮਤਿਹ = ਯਗ ਦੋ ਪ੍ਰਕਾਰ ਦੇ ਹੁੰਦੇ ਹਨ 1. ਦ੍ਰਵ ਯਗ ਤੇ 2. ਗਿਆਨ ਯੱਗ। 1. ਦ੍ਰਵ ਯਗ - ਜੋ ਯਗ ਪਦਾਰਥਾਂ ਤੇ ਕਿਰਿਆਵਾਂ ਦੀ ਪ੍ਰਧਾਨਤਾ ਨਾਲ ਕੀਤਾ ਜਾਂਦਾ ਹੈ ਉਹ ਦ੍ਰਵ ਯਗ ਹੈ। 2. ਵਿਚਾਰ ਵਟਾਂਦਰੇ ਪ੍ਰਸ਼ਨ ਉੱਤਰ ਰਾਹੀਂ ਜਦ ਵਾਸਤਵਿਕ ਸਥਿਤੀ ਦਾ ਅਨੁਭਵ ਕੀਤਾ ਜਾਂਦਾ ਹੈ ਅਤੇ ਵਾਸਤਵਿਕ ਤੱਤਵ ਨੂੰ ਜਾਣ ਕੇ ਗ੍ਯਾਤ ਗ੍ਯਾਤਵ੍ਯ ਹੋ ਜਾਂਦਾ ਹੈ, ਉਹ ਗਿਆਨ ਯਗ ਹੈ। ਪਰ ਏਥੇ ਭਗਵਾਨ ਅਰਜਨ ਨੂੰ ਕਹਿੰਦੇ ਹਨ ਕਿ ਤੇਰੇ ਤੇ ਮੇਰੇ ਸੰਵਾਦ ਦਾ ਜਿਹੜਾ ਵੀ ਪਾਠ ਕਰੇਗਾ ਤਾਂ ਉਸ ਦੇ ਰਾਹੀਂ ਵੀ ਮੈਂ, ਗਿਆਨ ਯਗ ਨਾਲ ਪੂਜਿਆ ਜਾਵਾਂਗਾ। ਭਗਵਾਨ ਦੀਆਂ ਗੱਲਾਂ ਸੁਣਾਉਣ ਤੇ ਸੁਣਨ ਵਾਲਾ - ਇਸ ਨਾਲ ਭਗਵਾਨ ਖੁਸ਼ ਹੁੰਦਾ ਹੈ। ਗੀਤਾ ਦਾ ਪਾਠੀ ਅਭਿਆਸੀ ਵੀ ਭਗਵਾਨ ਨੂੰ ਅਤਿ ਪਿਆਰਾ ਲੱਗਦਾ ਹੈ। ਉਹ ਇੰਜ ਕਰਕੇ ਗਿਆਨ ਯਗ ਕਰਦੇ ਹਨ। ੦ ਇਤਿ ਮੇ ਮਤਿਹ :- ਦਾ ਅਸਲ ਭਾਵਾਰਥ ਇਹ ਹੈ ਕਿ ਜਦ ਕੋਈ ਗੀਤਾ ਦਾ ਪਾਠ ਕਰਦਾ ਹੈ ਤਾਂ ਮੈਂ ਉਸ ਨੂੰ ਸੁਣਦਾ ਹਾਂ। ਕਿਉਂਕਿ ਮੈਂ ਸਾਰੀਆਂ ਥਾਵਾਂ 'ਤੇ ਰਹਿੰਦਾ ਹਾਂ। (9.04) ਸਾਰੀਆਂ ਥਾਵਾਂ 'ਤੇ ਮੇਰੇ ਕੰਨ ਹਨ। (13.13) ਉਸ ਪਾਠ ਨੂੰ ਸੁਣ ਕੇ ਹੀ ਮੇਰੇ ਹਿਰਦੇ ਵਿਚ ਵਿਸ਼ੇਸ਼ਤਾ ਤੋਂ ਗਿਆਨ ਪ੍ਰੇਮ ਦਯਾ, ਆਦਿ ਦਾ ਸਮੁੰਦਰ ਠਾਠਾਂ ਮਾਰਨ ਲੱਗਦਾ ਹੈ। ਜਦ ਕੋਈ ਪੂਜਾ ਕਰਦਾ ਹੈ। ਮੈਂ ਪੂਜਤ ਹੋ ਜਾਂਦਾ ਹੈ। ਉਸ ਨੂੰ ਗਿਆਨ-ਯਗ ਦਾ ਫਲ ਮਿਲ ਜਾਂਦਾ ਹੈ। ਜਦੋਂ ਕੋਈ ਪਾਠ ਕਰਦਾ ਹੈ, ਯਾਦ ਕਰਦਾ ਹੈ। ਤਾਂ ਵੀ ਉਸ ਨਾਲ ਮੇਰੇ ਹਿਰਦੇ ਵਿਚ ਤੇਰੇ ਤੇ ਮੇਰੇ ਸਾਰੇ ਸੰਵਾਦ ਦੀ ਇਕ ਗਹਿਰੀ ਤੇ ਮਿੱਠੀ ਮਿੱਠੀ ਯਾਦ ਵਾਰ ਵਾਰ ਆਉਂਦੀ ਹੈ। ੦ ਕੋਈ ਵੀ ਜਿਹੜਾ ਗੀਤਾ ਦਾ ਪਾਠ ਕਰਦਾ ਹੈ ਪਰ ਉਹ ਭਾਵੇਂ ਗੀਤਾ ਦੇ ਡੂੰਘੇ ਗੰਭੀਰ ਅਰਥ ਨਾ ਵੀ ਸਮਝਦਾ ਹੋਵੇ, ਪਰ ਭਗਵਾਨ ਤਾਂ ਸਭ ਕੁੱਝ ਸਮਝਦੇ ਹਨ। ਭਗਵਾਨ ਏਸੇ ਲਈ ਕਹਿੰਦੇ ਹਨ ਕਿ ਮੈਂ ਉਸ ਦੇ ਅਧਿਐਨ ਰੂਪੀ ਪਾਠ ਰੂਪੀ ਗਿਆਨ ਯਗ ਤੋਂ ਪ੍ਜਿਤ ਹੋ ਜਾਂਦਾ ਹਾਂ।

**ਵਿਆਖਿਆ** :- ਸ਼ਰਧਾ ਪੂਰਵ ਧਿਆਨ ਨਾਲ ਗੀਤਾ ਅਧਿਐਨ ਗਿਆਨ ਪ੍ਰਾਪਤੀ ਤੇ ਸਿਖਿਆ ਦਾ ਸਰੋਤ ਹੈ। ਅਜਿਹੇ ਆਤਮ ਅਧਿਐਨ ਦੀ ਪਵਿੱਤਰ ਪ੍ਰਕਿਰਿਆ ਹੈ ਜਿਸ ਨੂੰ ਅਪਣਾਇਆ ਜਾ ਸਕਦਾ ਹੈ। ਇਸ ਗਰੰਥ ਦੇ ਅੰਤ੍ਰੀਵ ਦ੍ਰਿਸ਼ਟੀ ਤੋਂ ਕੀਤੇ ਅਧਿਐਨ ਸਦਕੇ ਅਧਿਆਤਮਕ ਮਾਮਲੇ ਆਪਣੇ ਬਣ ਜਾਂਦੇ ਹਨ। ਇਸ ਨਾਲ ਪ੍ਰਭੂ ਨੂੰ ਸਮਝਣ ਪਿਆਰ ਕਰਨ ਵਿਚ ਸਹਾਇਤਾ ਮਿਲਦੀ ਹੈ। ਜਿਸ ਨੇ ਆਪਣੇ ਜੀਵਨ ਵਿਚ ਗੀਤਾ ਦਾ ਅਧਿਐਨ ਠੀਕ ਸਮਝ ਨਾਲ ਕੀਤਾ ਹੈ, ਉਸ ਨੇ ਹਮੇਸ਼ਾ ਹੀ ਅਚੇਤ ਰੂਪ ਵਿਚ ਗੀਤਾ ਵਿਚ ਦਰਸਾਈਆਂ ਸਿਖਿਆਵਾਂ ਨੂੰ ਜੀਵਨ ਵਿਚ ਢਾਲਿਆ ਹੈ। ਵੇਦਾਂਤ ਦਾ ਪ੍ਰਚਾਰ ਕਰਨ ਦਾ ਸਭ ਤੋਂ ਵਧੀਆ ਢੰਗ ਵੇਦਾਂਤ ਨੂੰ ਆਪਣੇ ਜੀਵਨ ਵਿਚ ਜਿਉਣਾ ਹੈ। ਸੋਚਣ ਸਮਝਣ ਤੋਂ ਵਧੇਰੇ ਚੰਗੇਰਾ ਅਮਲ ਕਰਨਾ ਹੈ। ਜੀਵਨ ਦੇ ਨਿਯਮਾਂ ਦੀ ਵਿਆਖਿਆ ਕਰਨ ਨਾਲੋਂ ਉਨ੍ਹਾਂ ਅਨੁਸਾਰ ਅਮਲ ਕਰਕੇ ਜੀਵਨ ਗੁਜ਼ਾਰਨਾ ਬਹੁਤ ਵਧੀਆ ਹੈ। ਪ੍ਰਚਾਰਕ ਕੋਲ ਵਧੇਰੇ ਮਾਤਰਾ ਵਿਚ ਅਮਲ ਹੁੰਦਾ ਹੈ ਪਰ ਜੋ ਪ੍ਰਚਾਰਕ ਆਪਣੇ ਨਿਯਮਾਂ ਉਪਰ ਅਮਲ ਕਰਦੇ

ਹਨ, ਬਹੁਤ ਘੱਟ ਹਨ। ਜੋ ਗੀਤਾ ਪੜ੍ਹਕੇ ਉਸ ਦੇ ਦੱਸੇ ਗਿਆਨ ਦਰਸ਼ਨ ਅਨੁਸਾਰ ਜੀਵਨ ਬਤੀਤ ਕਰਦੇ ਹਨ, ਉਨ੍ਹਾਂ ਨੂੰ ਗਿਆਨ ਯਗ ਵੇਤਾ ਕਿਹਾ ਜਾਂਦਾ ਹੈ। ਪ੍ਰਭੂ ਇਨ੍ਹਾਂ ਤੋਂ ਬਹੁਤ ਪ੍ਰਸੰਨ ਹੁੰਦੇ ਹਨ। ਇਹ ਪ੍ਰਭੂ ਦੀ, ਜੋ ਸਿਰਜਨ ਹਾਰ ਹੈ, ਸਭ ਤੋਂ ਵੱਡੀ ਸੇਵਾ ਹੈ ਤੇ ਪ੍ਰਭੂ ਨੂੰ ਵਧੇਰੇ ਖੁਸ਼ ਕਰਨ ਦੀ ਸੋਹਣੀ ਵਿਧੀ ਹੈ।



18.71 ਸ਼ਲੋਕ :

*श्रद्धा-वान् अन्-असूय: च (श्रृ)शृ-नु-यात् अपि य: नर:।*
*स: अपि मुच्-त: शुभान् लोकान्, प्र-आप्-नुयात् पुण्यकर्मणाम्॥*

*ਸ਼ਰ੍ਧਾ ਵਾਨ੍ ਅਨ੍ ਅਸੂਯਹ ਚ, (ਸ਼੍ਰ) ਸ਼੍ਰ ਨੁਯਾਤ੍ ਅਪਿਯਹ ਨਰਹ।*
*ਸਹ ਅਪਿ ਮੁਚ੍ਤਹ ਸ਼ੁਭਾਨ੍, ਲੋਕਾਨ੍ ਪ੍ਰ ਆਪ੍ ਨੁਯਾਤ੍ ਪੁਣਯ ਕਰ੍ਮਣਾਮ੍॥*

**੦ ਸ਼ਬਦ ਅਰਥ** :– ਸ਼ਰ੍ਧਾਵਾਨ੍ : ਭਰੋਸੇ ਯੋਗ, ਵਿਸ਼ਵਾਸਪਾਤਰ। ਅਨ੍ਅਸੂਯਹ : ਈਰਖ਼ਾ ਤੋਂ ਮੁਕਤ। ਚ : ਅਤੇ। ਸ਼ੁਨ੍ਯਾਤ੍ : ਤੁਸੀਂ ਸੁਣ ਸਕਦੇ ਹੋ। ਅਪਿ : ਭੀ। ਯਹ : ਕੌਣ। ਨਰਹ : ਆਦਮੀ। ਸਹ : ਉਹ। ਅਪਿ : ਭੀ। ਮੁਚ੍ਤਹ : ਮੁਕਤ। ਸ਼ੁਭਾਨ੍ : ਖੁਸ਼। ਲੋਕਾਨ੍ : ਸੰਸਾਰ, ਲੋਕ। ਪ੍ਰਾਪ੍ਨਯਾਤ੍ : ਪ੍ਰਾਪਤ ਕਰਨਗੇ। ਪੁਣ ਯਕਰ੍ਮਣਾਮ੍ : ਠੀਕ ਯੋਗ ਕਾਰਨਾਮੇ ਕਰਨ ਵਾਲੇ ਉਹ।

**੦ ਸ਼ਲੋਕਾਰਥ** :– ਜਿਹੜੇ ਵਿਅਕਤੀ ਸ਼ਰਧਾਵਾਨ ਤੇ ਦੋਸ਼ ਭਾਵ ਰਹਿਤ ਹੋ ਕੇ ਇਸ (ਗ੍ਰੰਥ) ਨੂੰ ਧਿਆਨ ਨਾਲ ਸੁਣੇਗਾ, ਉਹ ਭੀ (ਪਾਪਾਂ ਤੋਂ) ਮੁਕਤ ਹੋ ਕੇ ਪੁਣ ਕਰਮ ਕਰਨ ਵਾਲਿਆਂ ਦੇ ਸ਼ੁਭ ਲੋਕਾਂ ਨੂੰ ਪ੍ਰਾਪਤ ਹੋਣਗੇ।

**ਪਦ–ਅਰਥ–ਵਿਸਥਾਰ** :– ੦ ਸ਼੍ਰਧਾਵਾਨ੍ ਅਨ੍ਅਸੂਯਹ ਚ = ...... ਪੁਨ੍ਯ ਕਰ੍ਮਣਾਮ੍ = ਗੀਤਾ ਦੀਆਂ ਗੱਲਾਂ ਨੂੰ ਜਿਵੇਂ ਕੋਈ ਸੁਣ ਲਵੇ ਉਸ ਨੂੰ ਪੂਜ ਸਤਿਕਾਰ ਭਾਵਾਂ ਸਹਿਤ, ਉਸੇ ਤਰ੍ਹਾਂ ਹੀ ਮੰਨਣ ਵਾਲਿਆਂ ਦਾ ਨਾਂ 'ਸ਼੍ਰਧਾਵਾਨ੍' ਹੈ। ਉਨ੍ਹਾਂ ਗੱਲਾਂ ਵਿਚ ਕਿਸੇ ਵੀ ਵਿਸ਼ੇ ਵਿਚ ਭੋਰਾ ਕੁ ਵੀ ਘਾਟ ਨਾ ਦੇਖਣ ਵਾਲੇ ਦਾ ਨਾਂ 'ਅਨ੍ਸੂਯਹ' ਹੈ। ਅਜਿਹਾ ਸ਼ਰਧਾਵਾਨ ਅਤੇ ਦੋਸ਼-ਦ੍ਰਿਸ਼ਟੀ ਤੋਂ ਰਹਿਤ ਮਨੁੱਖ ਗੀਤਾ ਨੂੰ ਪ੍ਰਾਪਤ ਕਰ ਲੈਂਦਾ ਹੈ। ੦ ਏਥੇ ਦੋ ਵਾਰ 'ਅਪਿ' ਪਦ ਦੇਣ ਦਾ ਅਰਥ ਹੈ ਕਿ ਜੋ ਗੀਤਾ ਦਾ ਪ੍ਰਚਾਰ ਕਰਦਾ ਹੈ ਉਸ ਲਈ ਤਾਂ ਕਹਿਣਾ ਹੀ ਕੀ ? ਪਰ ਜਿਹੜਾ ਸੁਣ (ਪੜ੍ਹ) ਵੀ ਲੈਂਦਾ ਹੈ, ਉਸ ਨੂੰ ਸ਼ੁਭ ਲੋਕਾਂ ਦੀ ਸੰਗਤ ਪ੍ਰਾਪਤ ਹੁੰਦੀ ਹੈ। ੦ ਮਨੁੱਖ ਦੀ ਵਾਣੀ ਵਿਚ 1. ਭਰਮ 2. ਪ੍ਰਮਾਦ 3. ਲਿਪਤਾ 4. ਕਰ੍ਣਾਪਾਟਵ ਚਾਰ ਦੋਸ਼ ਮੰਨੇ ਗਏ ਹਨ। ੦ 1. ਭਰਮ ਉਹ ਹੈ – ਵਕਤਾ ਜਿਸ ਵਿਸ਼ੇ ਦਾ ਪ੍ਰਤਿਪਾਦਨ ਕਰਦਾ ਹੈ, ਉਸ ਵਿਸ਼ੇ ਵਿਚ ਉਹ ਬਿਲਕੁਲ ਨਿਰਸੰਦੇਹ ਨਾ ਹੋਵੇ – ਉਸ ਨੂੰ (ਭ੍ਰਮ) ਭਰਮ ਕਹਿੰਦੇ ਹਨ 2. ਵਕਤਾ – ਵਿਵੇਚਨ ਵਿਚ ਆਲਸ ਉਪੇਕਸ਼ਾ, ਉਦਾਸੀਨਤਾ, ਤੱਤਪਰਤਕਾ ਦੀ ਘਾਟ, ਲੋਕ ਸਮਝਣ ਜਾਂ ਨਾ ਸਮਝਣ, ਇਸਦੀ ਬੇਪ੍ਰਵਾਹੀ ਕਰਦਾ ਹੈ ਉਸ ਨੂੰ 'ਪਰਮਾਦ' ਕਹਿੰਦੇ ਹਾਂ 3. ਵਕਤਾ ਦੀ ਰੁਪਏ ਪੈਸੇ, ਮਾਨ ਵਡਿਆਈ, ਆਦਰ ਸਤਿਕਾਰ, ਸੁੱਖ ਆਰਾਮ ਆਦਿ ਲੌਕਿਕ ਪਾਰ ਲੌਕਿਕ ਕੁੱਝ ਵੀ ਪ੍ਰਾਪਤ ਕਰਨ ਦੀ ਇੱਛਾ ਹੈ, ਉਸ ਨੂੰ ਲਿਪ੍ਤਾ ਕਹਿੰਦੇ ਹਨ 4. ਵਕਤਾ – ਜਿਨ੍ਹਾਂ ਇੰਦ੍ਰੀਆਂ ਮਨ ਬੁੱਧੀ ਵਾਣੀ ਆਦਿ ਤੋਂ ਆਪਣੇ ਭਾਵ ਪ੍ਰਗਟ ਕਰਦਾ ਹੈ, ਉਨ੍ਹਾਂ ਕਰੁਣਾ ਵਿਚ ਪਟੁਤਾ ਕੁਸ਼ਲਤਾ ਨਹੀਂ ਹੈ, ਤੇ ਉਹ ਸ਼੍ਰੋਤਾ ਦੀ ਭਾਸ਼ਯ ਭਾਵ ਯੋਗਤਾ ਨੂੰ ਨਹੀਂ ਜਾਣਦਾ, ਇਸ ਨੂੰ ਕਰ੍ਣਾ ਪਾਟਵ ਕਹਿੰਦੇ ਹਨ। ੦ ਜੇਕਰ ਗੀਤਾ ਦਾ ਪਾਠ ਕੀਤਾ ਜਾਵੇ ਤਾਂ ਵਾਣੀ ਵਿਚ ਉਪਰ ਲਿਖੇ ਚਾਰ ਵਾਣੀ ਦੋਸ਼ ਵੀ ਸਮਾਪਤ ਹੋ ਜਾਂਦੇ ਹਨ। ਕਿਉਂਕਿ ਭਗਵਾਨ ਹੀ ਸਭ ਤੋਂ ਵੱਡੇ ਨਿਰਦੋਸ਼ਤਾ ਦਾ ਸਰੂਪ ਹਨ। ੦ ਗੀਤਾ ਦਾ ਕੋਈ ਸ਼ਲੋਕਾਰਥ, ਵਿਸ਼ਾ – ਵਿਚਾਰ ਜੇਸਮਝ ਨਹੀਂ ਆਉਂਦਾ ਤਾਂ ਇਸ ਵਿਚ ਸਾਡੀ ਸਮਝ ਬੁੱਧੀ ਦੀ ਘਾਟ ਹੈ। ਗੀਤਾ ਦਾ ਕੋਈ ਕਸੂਰ ਨਹੀਂ। ਗੀਤਾ ਪਾਠ ਲਈ ਸ਼ਰਧਾ ਤੇ ਰੁਚੀ ਦੀ ਵਧੇਰੇ ਲੋੜ ਹੁੰਦੀ ਹੈ। ਗੀਤਾ ਸ਼ਰਧਾ ਭਗਤੀ ਦੀ ਦ੍ਰਿਸ਼ਟੀ ਤੋਂ ਹੀ ਸਮਝੀ ਜਾ ਸਕਦੀ ਹੈ। ੦ 'ਪੁਣਯ ਕਰ੍ਮਣਾਮ੍' ਪਦ ਨੂੰ ਯਗ ਅਨੁਸ਼ਠਾਨ ਆਦਿ ਪੁੰਨ ਕਰਮ ਕਰਨ ਵਾਲਿਆਂ ਨੂੰ ਨਹੀਂ ਲੈਣਾ ਚਾਹੀਦਾ। ਭਗਵਾਨ ਉਨ੍ਹਾਂ ਨੂੰ ਉੱਚਾ ਨਹੀਂ ਮੰਨਦੇ। ਉਹ ਵਾਰ ਵਾਰ ਭਗਵਾਨ ਨੂੰ ਪ੍ਰਾਪਤ ਹੁੰਦੇ ਹਨ। (9.21) ਏਥੇ ਪੁਣ ਕਰਮ – ਭਗਤਾਂ ਨੂੰ ਲੈਣਾ ਚਾਹੀਦਾ ਹੈ, ਜਿਨ੍ਹਾਂ ਨੂੰ ਭਗਵਾਨ ਦਾ ਪ੍ਰੇਮ ਦਰਸ਼ਨ, ਆਦਿ ਦੀ ਪ੍ਰਾਪਤੀ ਹੁੰਦੀ ਹੈ।

**ਵਿਆਖਿਆ** :– ਜੋ ਵਿਅਕਤੀ ਆਪਣੇ ਖਾਣ ਪੀਣ ਵੱਲੋਂ ਬੇਧਿਆਨਾ ਹੈ, ਉਹ ਸਰੀਰਕ ਪੱਖੋਂ ਵੀ ਅਵੇਸਲਾ ਹੈ। ਕੁੱਝ ਲੋਕ ਅਜਿਹੇ ਹਨ, ਜਿਨ੍ਹਾਂ ਨੂੰ ਭੋਜਨਦੇ ਖੁਰਾਕੀ ਤੱਤਾਂ ਸੰਬੰਧੀ ਵਧੇਰੇ ਜਾਣਕਾਰੀ ਹੈ, ਜੋ ਉਹ ਖਾਂਦੇ ਹਨ, ਇਨ੍ਹਾਂ ਦੇ ਹਜ਼ਮ ਹੋਣ ਦੀ ਵਿਧੀ ਵੀ ਨਿਯਮ ਪੂਰਵਕ ਹੈ। ਪਰ ਵਧੇਰੇ ਲੋਕ ਹਨ, ਜਿਨ੍ਹਾਂ ਨੇ ਬਹੁਤ ਰੱਜਵਾਂ ਖਾਣ ਦੀ ਆਦਤ ਤਾਂ ਪਾਈ ਹੈ, ਪਰ ਉਹ ਇਹ ਨਹੀਂ ਜਾਣਦੇ ਕਿ ਉਨ੍ਹਾਂ ਦੇ ਅੰਦਰ ਜੋ ਭੋਜਨ ਗਿਆ ਹੈ, ਉਹ ਕਿਹੋ ਜਿਹਾ ਹੈ। ਪਰ ਜਿਸ ਨੂੰ ਚੰਗੇ ਭੋਜਨ ਦੀ ਜਾਣਕਾਰੀ ਹੈ ਤੇ ਉਹ ਜਿਸ ਨੂੰ ਜਾਣਕਾਰੀ ਨਹੀਂ ਵੀ ਹੈ, ਖਾ ਚੁੱਕੇ ਭੋਜਨ ਦਾ ਇੱਕੋ ਜਿਹਾ ਲਾਭ ਪ੍ਰਾਪਤ ਕਰਦੇ ਹਨ। ਗੀਤਾ ਦਾ ਪਾਠ ਸੁਣਨ ਵਾਲੇ ਤੇ ਉਸ ਉੱਪਰ ਅਮਲ ਕਰਨ ਵਾਲੇ, ਦੋਵੇਂ ਲਾਭ ਉਠਾਉਂਦੇ ਹਨ। ਸਹੀ-ਸਮਝ ਦੀ ਸਪੱਸ਼ਟਤਾ ਤਾਂ ਹੀ ਸੰਭਵ ਹੈ, ਜੇਕਰ ਈਮਾਨਦਾਰੀ ਨਾਲ ਵਿਸ਼ਲੇਸ਼ਣ ਕੀਤਾ ਜਾਵੇ ਤੇ ਧਿਆਨ ਨਾਲ ਸੁਣਿਆ ਜਾਵੇ। ਦੋਵਾਂ ਸਥਿਤੀਆਂ ਵਿਚ ਪ੍ਰਭਾਵ ਇਕੋ ਜਿਹਾ ਹੋਵੇਗਾ। ਈਮਾਨਦਾਰੀ ਨਾਲ ਕੀਤਾ ਅਭਿਆਸ ਵੀ ਵਧੇਰੇ ਮਹੱਤਵਪੂਰਣ ਹੈ। ਉਸ ਵਿਧੀ ਤੋਂ ਇਲਾਵਾ ਜਿਸ ਅਨੁਸਾਰ ਗੀਤਾ ਦੇ ਸਿਧਾਂਤ ਇਕਮਿਕ ਕਰਕੇ ਹਜ਼ਮ ਕਰ ਲਏ ਗਏ ਹੋਣ। ਅਧਿਆਪਕ ਲਈ ਇਹ ਕੁਦਰਤੀ ਹੈ ਕਿ ਉਹ ਵਿਦਿਆਰਥੀ ਤੋਂ ਇਹ ਪੁੱਛੇ ਕਿ ਕੀ ਜੋ ਕੁੱਝ ਉਸ ਨੇ ਪੜ੍ਹਿਆ ਤੇ ਸਿਖਿਆ ਹੈ। ਉਸ ਦੇ ਸਮਝ ਵੀ ਆਇਆ ਹੈ, ਏਸੇ ਦ੍ਰਿਸ਼ਟੀ ਨੂੰ ਲੈ ਕੇ ਹੁਣ ਆਪ ਅਰਜਨ ਤੋਂ ਪੁੱਛਦੇ ਹਨ।



18.72 ਸ਼ਲੋਕ :

*कच्चित् एतत् श्रु-तम् पार्थ, त्वया एकाग्रेण चेतसा। कच्चित् अ-ज्ञान-सम्-मोह:, (प्र-नश्-त:) प्रनष्ट: ते धन-म्-जय॥*

*ਕਚਿੱਤ੍ ਏਤਤ੍ ਸ਼ੁਤਮ੍ ਪਾਰ੍ਥ! ਤ੍ਵਯਾ ਏਕਾ ਗ੍ਰੇਣ ਚੇਤਸਾ।*
*ਕਚਿੱਤ੍ ਅਗ੍ਯ੍ਾਨਸਮ੍ ਮੋਹਹ, (ਪ੍ਰਨਸ਼੍ਤਹ) ਪ੍ਰਨਸ਼੍ਟ੍ਹ ਤੇ ਧਨੁਮ੍ਜਯ॥*

**੦ ਸ਼ਬਦ ਅਰਥ** :– ਕਚਿੱਤ੍ : ਜਿਵੇਂ ਕਿ। ਏਤਤ੍ : ਇਹ। ਸ਼ੁਤਮ੍ : ਸੁਣਿਆ। ਪਾਰ੍ਥ : ਹੇ ਪਾਰਥ! ਤ੍ਵਯਾ : ਉਸ ਰਾਹੀਂ। ਏਕਾਗ੍ਰੇਣ : ਇਕ ਰਾਹੀਂ ਵਰਨਣ ਕੀਤਾ, ਸੰਕੇਤ ਕੀਤਾ। ਚੇਤਸਾ : ਮਨ ਰਾਹੀਂ। ਕਚਿੱਤ੍ : ਆਇਆ ਕਿ। ਅਗ੍ਯ੍ਾਨ੍ ਸਮ੍ਮੋਹਹ : ਅਗਿਆਨਤਾ ਦੀ ਮਾਇਆ। ਮੋਹਹ : ਮੋਹ। ਪ੍ਰਨਸ਼੍ਟ੍ਹ : ਤਬਾਹ ਕੀਤੇ ਗਏ। ਤੇ : ਉਹਦੇ। ਧਨ੍ ਮ੍ਜਯ : ਹੇ ਧਨੰਨ ਜਯਾ।

**੦ ਸ਼ਲੋਕਾਰਥ** :– ਹੇ ਪਾਰਥ! ਕੀ ਤੂੰ ਇਸ ਸ਼ਾਸਤਰ ਨੂੰ ਇਕਾਗਰਚਿੱਤ ਹੋ ਕੇ ਸੁਣਿਆ ਹੈ ? ਤੇ ਹੇ ਧਨੰਨਜਯ! ਕੀ ਤੇਰਾ ਅਗਿਆਨ

ਦੇ ਕਾਰਣ ਉਤਪਨ ਹੋਇਆ ਛਲ ਕਪਟ ਤੇ ਉਸ ਦੀ ਮਾਇਆ ਖ਼ਤਮ ਹੋ ਗਏ ਹਨ।

**ਪਦ-ਅਰਥ-ਵਿਸਥਾਰ** :– ੦ ਕਚਿੱਤ੍ ਏਤਤ੍ ਸ਼ੁਤ੍ਰਮ ਪਾਰ੍ਥ! ਤ੍ਵ੍ਯਾ ਏਕਾਗ੍ਰੇਣਾ ਚੇਤਸਾ – 'ਇਤਿ' ਸ਼ਬਦ ਅਤਿਅੰਤ ਸਮੀਪ ਦਾ ਵਾਚਕ ਹੁੰਦਾ ਹੈ। ਨੇੜੇ ਦਾ ਸ਼ਲੋਕ ਇਕੱਤਰਵਾਂ ਹੈ 69-70 ਵੇਂ ਸ਼ਲੋਕ ਵਿਚ ਜੋ ਗੀਤਾ ਦੇ ਪ੍ਰਚਾਰ ਸੰਬੰਧੀ ਵਰਨਣ ਕੀਤਾ ਗਿਆ ਹੈ ਤੇ ਅਧਿਐਨ ਕਰਨ ਦੀ ਮਹਿਮਾ ਕਹੀ ਗਈ ਹੈ। ਉਸ ਪ੍ਰਚਾਰ ਤੇ ਅਧਿਐਨ ਦਾ ਤਾਂ ਅਰਜਨ ਦੇ ਸਾਹਮਣੇ ਕੋਈ ਪ੍ਰਸ਼ਨ ਹੀ ਨਹੀਂ ਉੱਠਦਾ। ਇਸ ਲਈ ਪਿਛਲੇ ਇਕੱਤਰਵੇਂ ਸ਼ਲੋਕ ਦਾ ਲਕਸ਼ ਸਾਹਮਣੇ ਰੱਖ ਕੇ ਭਗਵਾਨ ਅਰਜਨ ਨੂੰ ਕਹਿੰਦੇ ਹਨ ਕਿ ਮਨੁੱਖ ਸ਼ਰਧਾ ਪੂਰਵਕ ਤੇ ਦੋਸ਼ ਦ੍ਰਿਸ਼ਟੀ-ਰਹਿਤ ਹੋ ਕੇ ਗੀਤਾ ਸੁਣਨ' ਦੀ ਇਹ ਗੱਲ ਤੂੰ ਧਿਆਨ ਪੂਰਵਕ ਸੁਣੀਂ ਕਿ ਨਹੀਂ ? ਅਰਥਾਤ ਤੂੰ ਸ਼ਰਧਾ ਪੂਰਵਕ ਤੇ ਦੋਸ਼ ਦ੍ਰਿਸ਼ਟੀ ਰਹਿਤ ਹੋ ਕੇ ਗੀਤਾ ਨੂੰ ਸੁਣਿਆ ਹੈ ਕਿ ਨਹੀਂ ? ੦ ਏਕਾਗ੍ਰੇਣਾ ਚੇਤਸਾ – ਕਹਿਣ ਦਾ ਭਾਵਾਰਥ ਹੈ ਕਿ ਗੀਤਾ ਵਿਚ ਵੀ, ਜਿਸ ਅਤਿਅੰਤ ਗੋਪਨੀਆ ਰਹੱਸ ਨੂੰ ਹੁਣੇ ਚੌਂਹਠਵੇਂ ਸ਼ਲੋਕ ਵਿਚ ਕਹਿਣ ਦੀ ਪ੍ਰਤਗਿਆ ਕੀਤੀ ਹੈ। ਸਤਾਹਠਵੇਂ ਸ਼ਲੋਕ ਵਿਚ 'ਇਦਮ੍ ਤੇ ਨ ਅਤਪਸ੍ਕਾਯ' ਕਹਿ ਕੇ ਨਿਸ਼ੇਧ ਕੀਤਾ ਹੈ। ਅਤੇ 'ਮੇਰੇ ਵਚਨਾਂ ਨੂੰ, ਜਿਸ ਨੂੰ ਮੈਂ ਪਰਮ ਵਚਨ ਕਿਹਾ ਹੈ, ਉਸ 18.66ਵੇਂ ਸ਼ਲੋਕ ਦੀ ਸਰ੍ਵ ਗੁਹਯ੍ਤਮ (ਸਾਰਿਆਂ ਲਈ ਗੁਪਤ) ਸ਼ਰਨਾਗਤੀ ਦੀ ਗੱਲ ਨੂੰ ਤੂੰ ਧਿਆਨ ਨਾਲ ਸੁਣਿਆ ਹੈ ਕਿ ਨਹੀਂ ? ੦ ਕਚਿੱਤ੍ ਅਗ੍ਯਾਨ ਸਮ੍ ਮੋਹਹ (ਪ੍ਰਨਸ਼੍ ਤਹ) ਪ੍ਰਨਸ਼੍ਟ੍ਹ ਤੇ ਧਨ ਮੁਜਯ = ਭਗਵਾਨ ਦੂਜਾ ਪ੍ਰਸ਼ਨ ਕਰਦੇ ਹਨ ਕਿ ਤੇਰਾ ਗਿਆਨ ਤੋਂ ਉਤਪਨ ਹੋਇਆ ਮੋਹ ਨਸ਼ਟ ਹੋਇਆ ਹੈ ਕਿ ਨਹੀਂ ? ਜੇ ਮੋਹ ਨਸ਼ਟ ਹੋ ਗਿਆ ਹੈ ਤਾਂ ਇਸ ਦਾ ਅਰਥ ਇਹ ਹੋਇਆ ਕਿ ਤੂੰ ਮੇਰਾ ਇਹ ਉਪਦੇਸ਼ ਸੁਣ ਲਿਆ ਹੈ, ਜੇ ਮੋਹ ਨਸ਼ਟ ਨਹੀਂ ਹੋਇਆ, ਇਸ ਦਾ ਇਹ ਅਰਥ ਹੋਇਆ ਕਿ ਤੂੰ ਮੇਰਾ ਉਪਦੇਸ਼ ਧਿਆਨ ਪੂਰਵਕ ਸੁਣਿਆ ਹੀ ਨਹੀਂ ? ਕਿਉਂਕਿ ਇਹ ਪੱਕਾ ਨਿਯਮ ਹੈ ਕਿ ਜਿਹੜਾ ਦੋਸ਼-ਦ੍ਰਿਸ਼ਟੀ ਤੋਂ ਰਹਿਤ ਹੋ ਕੇ ਸ਼ਰਧਾ ਪੂਰਵਕ ਗੀਤਾ ਦੇ ਉਪਦੇਸ਼ ਨੂੰ ਸੁਣਦਾ ਹੈ, ਉਸ ਦਾ ਮੋਹ ਤਾਂ ਨਸ਼ਟ ਹੋ ਹੀ ਜਾਂਦਾ ਹੈ। ੦ ਪਾਰਥ! ਸੰਬੋਧਨ ਦੇ ਕੇ ਭਗਵਾਨ ਆਪਣੇ ਪਨ ਤੋਂ ਬਹੁਤ ਪਿਆਰ ਨਾਲ ਪੁੱਛ ਰਹੇ ਹਨ ਕਿ ਤੇਰਾ ਮੋਹ ਨਸ਼ਟ ਹੋਇਆ ਕਿ ਨਹੀਂ। 1.25 ਸ਼ਲੋਕ ਵਿਚ ਵੀ ਭਗਵਾਨ ਨੇ ਅਰਜਨ ਨੂੰ ਸੁਣਨ ਵਾਸਤੇ ਪਾਰਥ। ਸੰਬੋਧਨ ਦੇ ਕੇ ਸਭ ਤੋਂ ਪਹਿਲਾਂ ਬੋਲਣਾ ਆਰੰਭ ਕੀਤਾ ਸੀ ਤੇ ਕਿਹਾ ਸੀ 'ਹੇ ਪਾਰਥ......' ੦ ਧਨਮ੍ਜਯ! ਸੰਬੋਧਨ ਵਿਚ ਵੀ ਭਗਵਾਨ ਕਹਿੰਦੇ ਹਨ ਕਿ ਤੂੰ ਲੌਕਿਕ-ਪਨ ਨੂੰ ਲੈ ਕੇ ਧੰਨਜਯ (ਰਾਜਿਆਂ ਦਾ ਧਨ ਜਿੱਤਣ ਵਾਲਾ) ਬਣਿਆ ਏਂ। ਹੁਣ ਤੂੰ ਇਸ ਅਸਲੀ ਧਨ ਨੂੰ ਪ੍ਰਾਪਤ ਕਰਕੇ ਆਪਣੇ ਮੋਹ ਦਾ ਨਾਸ਼ ਕਰ ਲੈ ਤੇ ਸੱਚੇ ਅਰਥਾਂ ਵਿਚ ਧੰਨ੍ਜਯ ਬਣ ਜਾ।"

**ਵਿਆਖਿਆ** :– ਜੋ ਕੁੱਝ ਵੀ ਸੁਨੇਹਾ ਦਿੱਤਾ ਗਿਆ ਹੋਵੇ, ਉਸ ਦੀ ਮੂਲ-ਭਾਵਨਾ ਨੂੰ ਗ੍ਰਹਿਣ ਕਰਨ ਲਈ ਪੂਰਨ ਧਿਆਨ ਤੇ ਮਨ ਦੀ ਇਕਾਗਰਤਾ ਦੀ ਲੋੜ ਹੈ। ਜੇ ਮਨ ਇਕਾਗਰ ਨਹੀਂ, ਬੇਧਿਆਨਾ ਹੈ, ਤਾਂ ਉਹ ਸ੍ਰੇਸ਼ਠ ਵਿਆਖਿਆ ਵਿਸ਼ਲੇਸ਼ਣ ਨੂੰ ਵੀ ਧਿਆਨ ਨਾਲ ਨਹੀਂ ਸੁਣ ਸਕੇਗਾ। ਅਜਿਹਾ ਸ਼ਰ੍ਰੋਤਾ, ਜਿਸ ਨੇ ਇਕਾਗਰ ਚਿੱਤ ਹੋ ਕੇ ਕੋਈ ਸੁਨੇਹਾ ਸੁਣਿਆ ਹੋਵੇ ਤਾਂ ਉਹ ਵਧੇਰੇ ਕੁੱਝ ਗ੍ਰਹਿਣ ਕਰਕੇ ਘਰ ਪਰਤਦਾ ਹੈ। ਏਥੇ ਜੋ ਸੁਨੇਹਾ ਦਿੱਤਾ ਗਿਆ ਹੈ, ਉਹ ਸਿਖਿਅਕ ਦੀ ਬਿਹਤਰੀ ਲਈ ਹੈ। ਇਹ ਪੁੱਛ ਜੋ ਸ਼੍ਰੀ ਕ੍ਰਿਸ਼ਨ ਜੀ ਨੇ ਅਰਜਨ ਕੋਲੋਂ ਕੀਤੀ ਹੈ, ਉਸ ਦੀ ਮਨੋਸਥਿਤੀ ਜਾਨਣ ਲਈ ਵੀ ਹੈ। ਉਸ ਮਨ ਨੂੰ ਰੌਸ਼ਨੀ ਦੀ ਲੋੜ ਤਾਂ ਹੀ ਸੰਭਵ ਹੈ ਜੇ ਉਹ ਇਕਾਗਰ ਹੈ। ਸੂਰਜ ਦੀਆਂ ਕਿਰਨਾਂ ਸਮੂਹ ਰੂਪ ਵਿਚ ਤੇਜ਼ ਗਰਮੀ ਪ੍ਰਦਾਨ ਕਰਦੀਆਂ ਹਨ। ਏਸੇ ਤਰ੍ਹਾਂ ਜੇਕਰ ਰੌਸ਼ਨੀ ਵੀ ਸਮੂਹ ਰੂਪ ਵਿਚ ਇਕ ਥਾਂ ਕੇਂਦਰ ਹੋ ਕੇ ਪਏਗੀ ਤਾਂ ਚੀਜ਼ਾਂ ਵਸਤਾਂ ਦਾ ਅਸਲ ਰੂਪ ਸਹੀ ਤੌਰ 'ਤੇ ਸਾਹਮਣੇ ਆਵੇਗਾ। ਇਕਾਗਰ ਮਨ ਆਤਮਾ ਤੇ ਪ੍ਰਕ੍ਰਿਤੀ ਦੀ ਮੂਲ ਭਾਵਨਾ ਨੂੰ ਸਮਝਣ ਦੇ ਸਮਰੱਥ ਹੈ। ਗਿਆਨ ਤੇ ਅਗਿਆਨ ਨਾਲੋ ਨਾਲ ਨਹੀਂ ਚੱਲਦੇ। ਗਿਆਨ ਤਾਂ ਚੀਜ਼ਾਂ/ਵਸਤਾਂ/ਤੱਥਾਂ ਦੀ ਅਭਿਵਿਅਕਤੀ, ਜਿਸ ਰੂਪ ਵਿੱਚ ਉਹ ਹਨ = ਸਪੱਸ਼ਟ ਕਰਕੇ ਉਨ੍ਹਾਂ ਦਾ ਪ੍ਰਦਰਸ਼ਨ ਕਰਦਾ ਹੈ। ਅਗਿਆਨ ਤਾਂ ਕੇਵਲ ਵਿਗਾੜ ਪੈਦਾ ਕਰਦਾ ਹੈ। ਮੱਧਮ ਰੌਸ਼ਨੀ ਵਿੱਚ ਇਕ ਤਸਵੀਰ ਵੱਖ-ਵੱਖ ਸੁਭਾਅ ਦੇ ਲੋਕਾਂ ਵੱਲੋਂ ਦੇਖੀ ਵੱਖ-ਵੱਖ ਦਿਖਾਈ ਦੇਵੇਗੀ। ਇਕ ਲੰਘ ਰਿਹਾ ਚੋਰ ਇਹ ਸ਼ੱਕ ਕਰਦਾ ਹੈ ਕਿ ਇਹ ਕੋਈ ਪੁਲਿਸ ਵਾਲਾ ਨਾ ਹੋਵੇ। ਭਾਵੇਂ ਉਹ ਬਦਲੇ ਵਿਚ ਉਸ ਨੂੰ ਚੋਰ ਸਮਝ ਲੈਂਦਾ ਹੈ। ਇਕ ਡਰਾਕਲ ਵਿਅਕਤੀ ਕਿਸੇ ਨੂੰ ਹਨੇਰੇ ਵਿਚ ਭੂਤ ਹੀ ਸਮਝ ਲੈਂਦਾ ਹੈ। ਪਰ ਜਦੋਂ ਕੋਈ ਹੋਰ ਉਸ ਲੱਕੜ ਦੇ ਪਏ ਖੁੰਢ ਨੂੰ ਚਾਨਣ ਵਿਚ ਕੇਵਲ ਲੱਕੜ ਹੀ ਸਮਝਦਾ ਹੈ। ਅਸਲ ਗਿਆਨ ਸਹੀ-ਸਮਝ ਪੈਦਾ ਕਰਦਾ ਹੈ। ਅਗਿਆਨਤਾ ਨਾਲ ਗ਼ਲਤ ਸੋਚ ਤੇ ਸਮਝ ਆਉਂਦੀ ਹੈ। ਗਿਆਨ ਪ੍ਰਾਪਤੀ, ਸਹੀ ਸਮਝ ਦਾ ਸਰੋਤ ਹੈ, ਅਰਜਨ ਨੇ ਹੁਣ ਤੱਕ ਜੋ ਗਿਆਨ ਪ੍ਰਾਪਤ ਕੀਤਾ ਹੈ, ਕੀ ਉਸ ਦੀ ਸਮਝ ਆ ਵੀ ਗਿਆ ਹੈ ? ਕੀ ਉਸ ਨੇ ਜੀਵਨ ਦੀ ਸਹੀ ਬੌਧਿਕ ਪ੍ਰਾਪਤੀ ਕਰ ਲਈ ਹੈ ? ਪਰ ਜੇਕਰ ਗਿਆਨ ਦੇਣ ਵਾਲਾ ਮਹਾਂ ਪਰਤਾਪੀ ਮਹਾਂ ਗਿਆਨੀ ਹੋਵੇ ਤਾਂ ਜ਼ਾਹਰ ਹੈ, ਪ੍ਰਾਪਤੀ ਦਾ ਲਕਸ਼ ਕਦੇ ਵੀ ਅਧੂਰਾ ਨਹੀਂ ਹੁੰਦਾ।



18.73 **ਸ਼ਲੋਕ** :

**ਅਰ੍ਜੁਨ ਓਵਾਚ** *अर्जुन उवाच*

*(नश्-तः) नष्टः मोहः स्मृ-तिः (लभ्-ता) लब्धा, त्वत्-प्रसाद त् मया अ-च्युत।*
*स्थितः (स्था-तः) अस्मि ग(स्)त-सम्-देहः, कर्-इ(स्ये)ष्ये वचनम् तव॥*

*ਨਸ਼੍ਤਹ ਨਸ਼੍ਟ੍ਹ ਮੋਹਹ ਸ੍ਮ੍ਰਿਤਿਹ, (ਲਭ੍ਤਾ) ਲਬ੍ਧਾ ਤ੍ਵਤ੍ ਪ੍ਰਸਾਦ ਤੁ ਮਯਾ ਅ ਚ੍ਯੁਤ।*
*ਸ੍ਥਿਤਹ (ਸ੍ਥਾਤਹ) ਅਸ੍ਮਿ ਗ (ਮ੍) ਤਸ੍ਮ੍ ਦੇਹਹ, ਕ੍ਰ ਇ (ਸ੍ਯੇ) ਸ਼੍ਯੇ ਵਚਨਮ੍ ਤਵ॥*

੦ **ਸ਼ਬਦ ਅਰਥ** :– ਅਰ੍ਜੁਨ ਓਵਾਚ : ਅਰਜਨ ਨੇ ਕਿਹਾ। ਨਸ਼੍ਤਹ ਨਸ਼੍ਟ੍ਹ : ਤਬਾਹ ਹੋ ਗਿਆ। ਮੋਹਹ : ਮੋਹ ਮਾਇਆ। ਸ੍ਮ੍ਰਿਤਿਹ : ਯਾਦ (ਲਭ੍ਤਾ) ਲਬ੍ਧਾ : ਪ੍ਰਾਪਤ ਕੀਤਾ ਹੋਇਆ। ਤ੍ਵਤ੍ ਪ੍ਰਸਾਦਤੁ : ਉਨ੍ਹਾਂ ਦੀ ਮਿਹਰ ਸਦਕੇ। ਮਯਾ : ਮੇਰੇ ਰਾਹੀਂ। ਅਚ੍ਯੁਤ : ਹੇ ਅਚ੍ਯੁਤਾ। ਸ੍ਥਿਤਹ : ਸਥਿਰ, ਪੱਕਾ। ਅਸ੍ਮਿ : ਮੈਂ ਹਾਂ। ਗਤਸਮ੍ ਦੇਹਹ : ਸ਼ੱਕ ਤੋਂ ਮੁਕਤ। ਕ੍ਰ ਇ ਸ਼੍ਯੇ : ਮੈਂ ਕਰਾਂਗਾ। ਵਚਨਮ੍ : ਸ਼ਬਦ। ਤਵ : ਉਸਦਾ।

੦ **ਸ਼ਲੋਕਾਰਥ** :– 'ਹੇ ਅਚਯੁਤ! ਤੇਰੀ ਕਿਰਪਾ ਨਾਲ ਮੇਰਾ ਮੋਹ ਨਸ਼ਟ ਹੋ ਗਿਆ ਹੈ।' ਅਰਜਨ ਨੇ ਕਿਹਾ, 'ਅਤੇ ਮੈਨੂੰ ਆਤਮ ਵਿਸ਼ਿਆਂ ਦੀ ਸਿਮ੍ਰਤੀ ਹੋਈ ਹੈ। ਹੁਣ ਮੈਂ ਸੰਦੇਹ ਰਹਿਤ ਹਾਂ, ਸਥਿਰ ਹਾਂ ਮੈਂ ਆਪਣੇ ਕਥਨ ਅਨੁਸਾਰ ਅਮਲ ਕਰਾਂਗਾ।

**ਪਦ-ਅਰਥ-ਵਿਸਥਾਰ** :– (ਨਸ਼੍ – ਤਹ) ਨਸ਼੍ਟ੍ਹ ਮੋਹਹ ਸਮ੍ਰਿਤਹ (ਲਭ੍ਤਾ) ਲਬ੍ਧਾ ਤ੍ਵਤ੍ ਪ੍ਰਸਾਦ ਤੂ ਮਯਾ ਅਚ੍ਯੁਤ = ਅਰਜਨ ਨੂੰ ਏਥੇ ਭਗਵਾਨ ਦੇ ਲਈ ਅਚ੍ਯੁਤ ਸੰਬੋਧਨ ਕੀਤਾ ਹੈ। ਇਸ ਦਾ ਭਾਵਾਰਥ ਹੈ ਕਿ ਜੀਵ ਤਾਂ ਚ੍ਯੁਤ ਹੋ ਜਾਂਦਾ ਹੈ ਅਰਥਾਤ ਆਪਣੇ ਸਰੂਪ ਤੋਂ ਬੇਮੁੱਖ ਹੋ ਜਾਂਦਾ ਹੈ ਤੇ ਪਤਨ ਵੱਲ ਵਧਦਾ ਹੈ, ਪਰ ਭਗਵਾਨ ਕਦੇ ਵੀ ਚ੍ਯੁਤ ਨਹੀਂ ਹੁੰਦੇ, ਸਦਾ ਇਕ ਰਸ ਰਹਿੰਦੇ ਹਨ। ਗੀਤਾ ਵਿਚ ਕੁੱਲ ਮਿਲਾਕੇ ਤਿੰਨ ਵਾਰ ਅਚ੍ਯੁਤ ਸੰਬੋਧਨ ਦੀ ਵਰਤੋਂ ਕੀਤੀ ਗਈ ਹੈ (1.21, 11.42 ਤੇ 18.73) ਭਾਵਾਰਥ ਇਹ ਹੈ ਕਿ ਅਰਜਨ

ਤਾਂ (ਮੁੱਢ) ਆਰੰਭ, ਵਿਚਕਾਰ ਅਤੇ ਅੰਤ ਵਿਚ ਤਿੰਨ ਭਾਂਤ ਦੀਆਂ ਅਵੱਸਥਾਵਾਂ ਵਿਚੋਂ ਲੰਘਿਆ ਹੈ, ਪਰ ਭਗਵਾਨ ਲਈ ਆਦਿ ਮਧ ਤੇ ਅੰਤ ਕੇਵਲ ਇੱਕੋ ਇਕ ਅਵੱਸਥਾ ਹੈ, ਸਥਿਰ ਪਰਪੱਕ ਅਵੱਸਥਾ ਹੈ। 2.07 ਸ਼ਲੋਕ ਵਿਚ ਅਰਜਨ ਨੇ ਭਗਵਾਨ ਦੀ ਸ਼ਰਨਾਗਤੀ ਸਵੀਕਾਰ ਕੀਤੀ ਸੀ, ਇਸ ਸ਼ਲੋਕ ਵਿਚ, ਇਸ ਸ਼ਰਨਾਗਤੀ ਦੀ ਪੂਰਣਤਾ ਹੁੰਦੀ ਹੈ। ੦ ਭਗਵਾਨ ਦੀ ਵਿਲੱਖਣਤਾ ਦਾ ਖਿਆਲ - ਅਰਜਨ ਨੂੰ ਦਸਵੇਂ ਅਧਿਆਇ ਦੇ ਅੰਤ ਤੱਕ ਹੋ ਜਾਂਦਾ ਹੈ। ਜਿਸ ਨੂੰ ਜਾਣਨ ਲਈ ਅਰਜਨ ਨੂੰ ਇਕ ਪ੍ਰਕਾਸ਼ ਮਿਲਿਆ, ਤੇ ਉਸ ਨੇ ਆਖਿਆ, 'ਮੇਰਾ ਮੋਹ ਚਲਾ ਗਿਆ', (ਦੇਖੋ 11.01) ਤੇ ਭਗਵਾਨ ਦੇ ਵਿਰਾਟ ਰੂਪ ਨੂੰ ਦੇਖ ਕੇ ਅਰਜਨ ਦੇ ਹਿਰਦੇ ਵਿਚ ਫਿਰ ਹਲਚਲ ਪੈਦਾ ਹੋ ਗਈ ਤਾਂ ਭਗਵਾਨ ਨੇ ਇਸ ਅਵੱਸਥਾ ਨੂੰ ਮੂੜ ਭਾਵ ਕਿਹਾ ਸੀ। (11.49) ਉਸ ਸਮੇਂ ਅਰਜਨ ਦਾ ਮੋਹ ਨਸ਼ਟ ਨਹੀਂ ਸੀ ਹੋਇਆ। ਪਰ ਹੁਣ ਏਥੇ ਭਗਵਾਨ ਦੇ ਪੁੱਛਣ 'ਤੇ ਅਰਜਨ ਦਾ ਕਹਿਣਾ ਹੈ ਕਿ 'ਮੇਰਾ ਮੋਹ ਨਸ਼ਟ ਹੋ ਗਿਆ ਹੈ ਤੇ ਮੈਨੂੰ ਤੱਤਵ ਦੀ ਸਮ੍ਰਿਤੀ ਪ੍ਰਾਪਤ ਹੋ ਗਈ ਹੈ। ੦ ਅੰਤਹਕਰਣ ਤੇ ਤੱਤਵ ਦੀ ਸਮ੍ਰਿਤੀ ਵਿਚ ਅੰਤਰ ਇਹ ਹੈ ਕਿ ਪ੍ਰਮਾਣ ਤੋਂ ਹੀ ਪ੍ਰੇਮ ਦਾ ਗਿਆਨ ਹੁੰਦਾ ਹੈ। ਪਰ ਪਰਮਾਤਮਾ ਤੱਤਵ ਅਪ੍ਰੇਮਯ ਹੈ। ਪਰਮਾਤਮਾ ਪ੍ਰਮਾਣ ਤੋਂ ਵਿਆਪਯ ਨਹੀਂ ਹੋ ਸਕਦਾ। ਪਰਮਾਤਮਾ ਪਰਮਾਣ ਦੇ ਅੰਤਰਗਤ ਆਉਣ ਵਾਲਾ ਤੱਤਵ ਨਹੀਂ ਹੈ, ਪਰ ਸੰਸਾਰ ਸਾਰੇ ਦਾ ਸਾਰਾ ਪ੍ਰਮਾਣ ਦੇ ਅੰਤਰਗਤ ਆਉਣ ਵਾਲਾ ਹੈ ਤੇ ਪ੍ਰਮਾਣ ਪ੍ਰਮਾਤਮਾ ਦੇ ਅੰਤਰਗਤ ਆਉਣ ਵਾਲਾ ਹੈ। ੦ ਜਿਸ ਤੋਂ ਜਾਣਿਆ ਜਾਂਦਾ ਹੈ, ਉਹ ਪ੍ਰਮਾਣ ਹੁੰਦਾ ਹੈ, ਜਿਸ ਦਾ ਗਿਆਨ ਹੁੰਦਾ ਹੈ, ਉਹ ਪ੍ਰਮੇਯ ਹੈ। ਤੇ ਜੋ ਜਾਣਨ ਵਾਲਾ ਹੈ, ਉਹ ਪ੍ਰਮਾਤਾ ਹੈ। ਇੰਦ੍ਰੀਆਂ ਤੇ ਅੰਤਹਕਰਣ ਪ੍ਰਮਾਣ ਹੈ। ਸੰਸਾਰ ਪ੍ਰਮੇਯ ਹੈ ਅਤੇ ਆਪਣਾ ਆਪ ਖੁਦ 'ਪ੍ਰਮਾਤਾ' ਹੈ। ਪ੍ਰਮਾਤਮਾ ਇਕ ਹੁੰਦਾ ਹੈ ਪ੍ਰਮਾਣ ਅਨੇਕ ਹੁੰਦੇ ਹਨ। ਪ੍ਰਮਾਣ ਦੇ ਤਿੰਨ ਰੂਪ ਪ੍ਰਤੱਖ, ਅਨੁਮਾਨ ਤੇ ਆਗਮ ਹਨ। ਕਈਆਂ ਦਾ ਵਿਚਾਰ ਹੈ ਕਿ ਪ੍ਰਮਾਣ, ਪ੍ਰਤੱਖ, ਅਨੁਮਾਨ, ਉਪਮਾਨ ਤੇ ਸ਼ਬਦ - ਚਾਰ ਪ੍ਰਕਾਰ ਦੇ ਹੁੰਦੇ ਹਨ। ੦ ਤ੍ਵਤ੍ ਪ੍ਰਸਾਦ ਤੁ ਮਯਾ ਅ ਚ੍ਯੁਤ ! = ਪਦ ਵਿਚ ਅਰਜਨ ਦਾ ਕਹਿਣਾ ਹੈ ਕਿ ਆਪਣੀ ਵਿਸ਼ੇਸ਼ਤਾ ਤੋਂ ਜੋ ਸਰਵਗੁਰਯੁਤਮ (ਅਤਿਅੰਤ ਗੁਪਤ ਤੱਤ) ਤੱਤਵ ਹੈ ਉਸ ਦੀ ਮੈਨੂੰ ਵਿਸ਼ੇਸ਼ ਤੌਰ 'ਤੇ ਸਮ੍ਰਿਤੀ ਆ ਗਈ ਹੈ। ਮੈਂ ਆਪ ਦਾ ਹੀ ਸਾਂ, ਆਪ ਦਾ ਹੀ ਹਾਂ ਅਤੇ ਆਪਦਾ ਹੀ ਰਹਾਂਗਾ। ਇਹ ਜੋ ਸਮ੍ਰਿਤੀ ਆ ਗਈ ਹੈ, ਉਹ ਮੇਰੀ ਇਕਾਗਰਤਾ ਨਾਲ ਸੁਣਨ ਦੀ ਪ੍ਰਵਿਰਤੀ ਤੋਂ ਨਹੀਂ ਆਈ ਪਰ ਇਹ ਸਭ ਆਪ ਨੂੰ ਸਿੱਖਿਆ ਦੇਣ ਦੀ ਪ੍ਰਾਰਥਨਾ ਕੀਤੀ ਸੀ, ਫਿਰ ਇਹ ਕਿਹਾ ਸੀ ਕਿ ਮੈਂ ਯੁੱਧ ਨਹੀਂ ਕਰਾਂਗਾ। ਪਰ ਮੈਨੂੰ ਜਦ ਤੱਕ ਅਸਲੀਅਤ ਦਾ ਬੋਧ ਨਹੀਂ ਸੀ ਹੋਇਆ, ਤਦ ਤੱਕ ਆਪ ਮੇਰੇ ਪਿੱਛੇ ਪਏ ਹੀ ਰਹੇ। ਆਪ ਨੇ ਮੇਰੇ ਉੱਪਰ ਕਿਰਪਾ ਕਰਕੇ ਮੈਨੂੰ ਸ਼ਰਨਾਗਤੀ ਦੀ ਸਰਬ ਗੁਹਯੁਤਮ੍ ਗੱਲ ਕਹੀ ਹੈ ਤਾਂ ਹੀ ਮੇਰਾ ਮੋਹ ਨਸ਼ਟ ਹੋਇਆ ਹੈ। (18.64-66) ੦ ਸ੍ਥਿਤਹ (ਸੁਥਾਤਹ) ਅਸਿਮ ਗ (ਮੁ) ਤ ਸਮ੍ ਦੇਹਹ, ਕ੍ਰ ਇ (ਸ੍ਯੇ) ਸ਼੍ਯੇ ਵਚਨਮ੍ ਤਵ = ਅਰਜਨ ਦਾ ਕਹਿਣਾ ਹੈ ਕਿ ਮੁੱਢ ਵਿਚ ਮੇਰਾ ਜੋ ਸੰਦੇਹ ਸੀ ਕਿ ਯੁੱਧ ਕਰਾਂ ਜਾਂ ਨਾ ਕਰਾਂ ? (2.06) ਉਹ ਸੰਦੇਹ ਹੁਣ ਪੂਰੀ ਤਰ੍ਹਾਂ ਨਸ਼ਟ ਹੋ ਗਿਆ ਹੈ। ਮੈਂ ਆਪਣੀ ਵਾਸਤਵਿਕ ਸਥਿਤੀ ਧਾਰਣ ਕਰ ਲਈ ਹੈ। ਹੁਣ ਯੁੱਧ ਕਰਨ ਜਾਂ ਨਾ ਕਰਨ ਦੀ ਥਾਂ ਇਹੋ ਗੱਲ ਪ੍ਰਮੁੱਖ ਹੈ ਕਿ ਜੋ ਵੀ ਆਪ ਆਦੇਸ਼ ਦੇਵੋਗੇ - ਮੈਂ ਆਪ ਦੀ ਆਗਿਆ ਦਾ ਹੀ ਪਾਲਣ ਕਰਾਂਗਾ। ਹੁਣ ਮੇਰੀ ਕੋਈ ਵੀ ਪ੍ਰਯੋਜਨਾ ਨਹੀਂ ਹੈ। ੦ ਅਰਜਨ ਦਾ ਮੋਹ ਪਹਿਲਾਂ ਪਰਿਵਾਰ ਨੂੰ ਯਾਦ ਕਰਕੇ, ਜਿਸ ਲਈ ਭਗਵਾਨ ਨੇ ਵਿਸ਼ਿਆਂ ਦੇ ਚਿੰਤਨ ਤੋਂ ਆਸਤਿਕ, ਆਸਤਿਕ ਤੋਂ ਕਾਮਨਾ, ਕਾਮਨਾ ਤੋਂ ਕ੍ਰੋਧ, ਕ੍ਰੋਧ ਤੋਂ ਮੋਹ, ਮੋਹ ਤੋਂ ਸਮ੍ਰਿਤੀ ਭ੍ਰੰਸ, ਸਮ੍ਰਿਤੀ ਭ੍ਰੰਸ ਤੋਂ ਬੁੱਧੀ ਨਾਸ਼ ਤੇ ਬੁੱਧੀ ਨਾਸ਼ ਤੋਂ ਪਤਨ ਹੋਣ ਦੀ ਗੱਲ ਸਮਝਾਈ ਸੀ। ਅਰਜਨ ਉਸੇ ਪ੍ਰਕਿਰਿਆ ਨੂੰ ਯਾਦ ਕਰਕੇ ਕਹਿੰਦਾ ਹੈ ਕਿ ਹੁਣ ਮੇਰਾ ਮੋਹ ਨਸ਼ਟ ਹੋ ਗਿਆ ਹੈ। ਮੋਹ ਤੋਂ ਹੀ ਸਮ੍ਰਿਤੀ ਭ੍ਰਸ਼ਟ ਹੁੰਦੀ ਹੈ ਉਹ ਸਮ੍ਰਿਤੀ ਮਿਲ ਗਈ ਹੈ। ਸਮ੍ਰਿਤੀ ਨਸ਼ਟ ਹੋਣ ਨਾਲ ਬੁੱਧੀ ਨਾਸ਼ ਹੋ ਜਾਂਦੀ ਹੈ। ਇਸ ਦੇ ਉੱਤਰ ਵਿਚ ਅਰਜਨ ਦਾ ਕਹਿਣਾ ਹੈ ਕਿ ਮੇਰਾ ਸੰਦੇਹ ਚਲਾ ਗਿਆ ਹੈ। ੦ ਬੁੱਧੀ ਨਾਸ਼ ਤੋਂ ਪਤਨ ਹੁੰਦਾ ਹੈ। ਹੁਣ ਮੈਂ ਆਪਣੀ ਸੁਭਾਵਿਕ ਸਥਿਤੀ ਵਿਚ ਸਥਿਤ ਹਾਂ। ਹੁਣ ਤੱਕ ਮੈਂ ਆਪ ਦੇ ਮੁਖ 'ਚੋਂ ਧਿਆਨ ਪੂਰਵਕ ਗੀਤਾ ਸੁਣੀ ਹੈ। ਮੋਹ ਦਾ ਨਾਸ਼ ਹੋਣ ਵਿਚ ਆਪ ਦੀ ਕਿਰਪਾ ਦਾ ਵਿਸ਼ੇਸ਼ ਯੋਗਦਾਨ ਹੈ।

**ਵਿਆਖਿਆ** :- ਗੀਤਾ ਉਪਦੇਸ਼ ਤੋਂ ਪਹਿਲਾਂ ਅਰਜਨ ਨੇ ਜਦ ਲੜਣ ਤੋਂ ਇਨਕਾਰ ਕਰ ਦਿੱਤਾ ਸੀ ਉਸ ਸਮੇਂ ਉਸ ਦੀ ਮਨੋਦਸ਼ਾ ਹੋਰ ਸੀ। ਉਹ ਰਥ ਉੱਪਰ ਬੈਠਾ ਉਦਾਸ ਤੇ ਨਿਰਾਸ਼ ਵਿਅਕਤੀ ਸੀ। ਪ੍ਰਭੂ ਰਾਹੀਂ ਗੀਤਾ ਉਪਦੇਸ਼ ਸੁਣ ਕੇ ਉਹ ਸਿਰਜਕ ਤੇ ਉਤਸ਼ਾਹੀ ਬਣ ਗਿਆ, ਜੋ ਜੀਵਨ ਦਾ ਸਹੀ ਤੇ ਵਧੀਆ ਕਾਰਜ ਹੈ, ਉਹ ਉਸ ਨੂੰ ਕਰਨ ਵਾਲਾ ਯੋਧਾ ਬਣ ਗਿਆ ਹੈ। ਅੱਗ ਵਿਚ ਜਲ ਰਿਹਾ ਬਾਲਣ ਵੀ ਅੱਗ ਬਣ ਜਾਂਦਾ ਹੈ। ਏਸੇ ਤਰ੍ਹਾਂ ਅਰਜਨ ਵੀ ਪ੍ਰਭੂ ਦਾ ਹੋ ਕੇ ਰਹਿ ਗਿਆ ਹੈ। ਉਸ ਨੇ ਆਪਣਾ ਸਭ ਕੁੱਝ ਸਮੱਰਪਿਤ ਕਰ ਦਿੱਤਾ ਹੈ ਤੇ ਪ੍ਰਭੂ ਨਾਲ ਇਕਮਿਕ ਹੋ ਗਿਆ ਹੈ। ਗੀਤਾ ਉਪਦੇਸ਼ ਅਰਜਨ ਦੀ ਬਿਹਤਰੀ ਲਈ ਦਿੱਤਾ ਗਿਆ ਸੀ, ਪਰ ਇਹ ਉਨ੍ਹਾਂ ਸਭਨਾਂ ਲੋਕਾਂ ਲਈ ਇਕ ਅੰਮ੍ਰਿਤ ਵਾਂਗ ਹੈ ਜੋ ਆਪਣੇ ਜੀਵਨ ਤੋਂ ਨਿਰਾਸ਼ ਹਨ। ਇਹ ਸੁਨੇਹਾ ਹਮੇਸ਼ਾ ਤਰੋਤਾਜ਼ਾ ਹੈ। ਜੀਵਨ ਨੂੰ ਸੇਧ ਪ੍ਰਦਾਨ ਕਰਦਾ ਹੈ। ਮਨੁੱਖ ਨੂੰ ਜਨਮ ਮਰਨ ਦੇ ਦੁੱਖ ਤੋਂ ਛੁਟਕਾਰਾ ਦਿਵਾਉਂਦਾ ਹੈ। ਇਸ ਦਾ ਸੁਨੇਹਾ ਸਭਨਾ ਲਈ ਨਿਆਮਤ ਹੈ, ਦਾਤ ਹੈ। ਸੂਝਵਾਨ ਵਿਅਕਤੀ ਗੀਤਾ ਸੰਦੇਸ਼ ਤੋਂ ਵੱਧ ਤੋਂ ਵੱਧ ਲਾਭ ਉਠਾਉਂਦੇ ਹਨ। ਅਛੂਤਾ ਦੇ ਅਰਥ ਕ੍ਰਿਸ਼ਨ ਦੇ ਚਰਿੱਤਰ ਦੀਆਂ ਉੱਚਤਮ ਅਵੱਸਥਾਵਾਂ ਦਾ ਪ੍ਰਤੀਕ ਹਨ। ਮਹਾਨ ਆਤਮਾ, ਦੈਵੀ ਪ੍ਰਕਾਸ਼, ਅਛੂਤਾ - ਜਿਸ ਉੱਪਰ ਕੋਈ ਭੈੜਾ ਪ੍ਰਭਾਵ ਨਹੀਂ ਪੈਂਦਾ। ਮੋਹ ਨਸ਼ਟਹ - ਅਰਜਨ ਦੇ ਮੂੰਹੋਂ ਇਹ ਸ਼ਬਦ ਅਖਵਾਏ ਗਏ ਹਨ। ਉਸ ਦੇ ਅੰਦਰਲੀ ਮਾਇਆ ਨਸ਼ਟ ਹੋ ਗਈ ਹੈ। ਹੁਣ ਉਹ ਸਪੱਸ਼ਟ ਤੇ ਖ਼ਰਾ ਸਾਬਤ ਸਬੂਤ ਹੈ। ਜੋ ਜੀਵਨ ਵਿਚ ਆਈਆਂ ਸਮੱਸਿਆਵਾਂ ਮੁਸ਼ਕਲਾਂ ਦਾ ਸਾਹਮਣਾ ਕਰਨ ਦੇ ਸਮੱਰਥ ਹੈ। ਹੁਣ ਜੀਵਨ ਉਸ ਲਈ ਬੋਝ ਨਹੀਂ ਹੈ। ਹੁਣ ਉਹ ਉਤਸ਼ਾਹੀ ਹੈ, ਵਧੇਰੇ ਜੀਵਨ ਜਿਉਣ ਦਾ ਇੱਛਕ ਹੈ। ਹੁਣ ਉਸ ਲਈ ਕੁੱਝ ਵੀ ਭਾਰੂ ਨਹੀਂ। ਸਮ੍ਰਤਿਹ ਲਬ੍ਧਾ ਦੇ ਅਰਥ ਮੁੜ ਯਾਦ ਸ਼ਕਤੀ ਦੀ ਪ੍ਰਾਪਤੀ ਤੋਂ ਹਨ। ਹੁਣ ਅਰਜਨ ਮੂੜਤਾ, ਰੂਪੀ ਗੂਹੜੀ ਨੀਂਦ ਤੋਂ ਜਾਗ ਪਿਆ ਹੈ, ਬਲਵਾਨ ਹੈ, ਬਾਹੋਸ਼ ਹੈ। ਤੀਖਣ ਬੁੱਧੀ ਵਾਲਾ ਵਿਚਾਰਵਾਨ ਅੰਤਰਜਾਮੀ ਬਣ ਗਿਆ ਹੈ। ਆਤਮ ਬੋਧੀ ਹੈ। ੦ ਤਵਤੁ ਪ੍ਰਸਾਦ ਦੇ ਅਰਥ ਆਪ ਦੀ ਕਿਰਪਾ, ਕਿਰਪਾਲਤਾ, ਦਿਆ ਦ੍ਰਿਸ਼ਟੀ ਬਖਸ਼ਸ਼ ਦੇ ਹਨ। ਜਿਸ ਰਾਹੀਂ ਉਹ ਜਾਗ੍ਰਿਤ ਹੋਇਆ ਹੈ। ਫਰਜ਼ਾਂ ਦੀ ਪਹਿਚਾਣ ਕਰਨ ਦੇ ਸਮੱਰਥ ਬਣਿਆ ਹੈ। ਸਭ ਪ੍ਰਭੂ ਕਿਰਪਾ ਕਾਰਨ ਹੀ ਸੰਭਵ ਹੈ। ਵਿਅਕਤੀ ਆਪ ਕੁੱਝ ਨਹੀਂ ਕਰ ਸਕਦਾ। ਪ੍ਰਭੂ ਕਰਨ-ਹਾਰ ਹੈ, ਸਿਥਤਹ ਅਸਿਮ ਤੋਂ ਭਾਵ 'ਮੈਂ ਪ੍ਰਪੱਕ ਹਾਂ, ਪ੍ਰਵੀਨ ਹਾਂ। ਇਹ ਗੀਤਾ ਉਪਦੇਸ਼ ਦੀ ਪ੍ਰੇਰਨਾ ਦਾ ਇਕ ਹੋਰ ਵਰ ਹੈ। ਪਹਿਲਾਂ ਅਰਜਨ ਮੀਂਹ ਝੱਖੜ ਵਿਚ ਟੁੱਟੇ ਦਰੱਖਤਾਂ ਪੌਦਿਆਂ ਵਾਂਗ ਸੀ, ਪਰ ਹੁਣ ਨਵਾਂ ਨਰੋਆ ਬਲਵਾਨ ਹੈ। ਬ੍ਰਹਮ-ਗਿਆਨ, ਵਿਅਕਤੀ ਨੂੰ ਪਰਪੱਕ ਪ੍ਰਵੀਨ ਨਰੋਆ ਸਥਿਰ ਕਰਦਾ ਹੈ। ਬੋਧੀ ਬਣਾ ਦਿੰਦਾ ਹੈ। ਗਤ ਸੁਮ੍ਦੇਹਹ ਦੇ ਅਰਥ ਹਨ ਕਿ 'ਮੈਨੂੰ ਹੁਣ ਕੋਈ ਸੰਦੇਹ ਨਹੀਂ। ਹੁਣ ਅਰਜਨ ਦੀ ਆਤਮਾ ਬਲਵਾਨ ਹੈ। ਸਪੱਸ਼ਟਵਾਦੀ ਹੈ। ਉਹ ਬ੍ਰਹਮ ਗਿਆਨੀ ਹੈ। ਬ੍ਰਹਮ ਗਿਆਨ ਆਪਣੇ ਆਪ ਉੱਪਰ ਸੰਦੇਹ ਨਹੀਂ ਕਰਦਾ। ਤਵਾ ਵਚਨਮੁ ਕ੍ਰਏ ਸਯੇ = ਦੇ ਅਰਥ ਹਨ ਕਿ ਉਹ ਹੁਣ ਪ੍ਰਭੂ ਦੇ ਸ਼ਬਦਾਂ ਅਨੁਸਾਰ ਕਾਰਜ ਕਰੇਗਾ। ਗੀਤਾ ਉਪਦੇਸ਼ ਉੱਪਰ ਚੱਲੇਗਾ, ਇਹ ਉਸ ਦੀ ਸਭ ਤੋਂ ਵੱਡੀ ਪ੍ਰਾਪਤੀ ਵੀ ਹੈ, ਯੋਗਤਾ ਵੀ ਹੈ, ਜਿਸ ਨਾਲ ਉਹ ਪੂਰਣ ਯੋਧਾ ਬਲਕਾਰੀ ਪੁਰਸ਼ ਬਣ ਜਾਂਦਾ ਹੈ। ੦ ਸ਼੍ਰੀ ਰਾਮ ਕ੍ਰਿਸ਼ਨ ੦ 'ਡੱਡੂ ਦਾ ਬੱਚਾ ਜਦ ਉਸ ਦੀ ਪੂਛ ਲਹਿ ਜਾਂਦੀ ਹੈ ਤਾਂ ਉਹ ਪਾਣੀ ਤੇ ਧਰਤੀ ਉੱਪਰ ਰਹਿ ਸਕਦਾ ਹੈ। ਜਦੋਂ ਅਗਿਆਨਤਾ ਦੀ ਪੂਛ ਆਦਮੀ ਨਾਲੋਂ ਲਹਿ ਜਾਵੇ ਤਾਂ ਉਹ ਬ੍ਰਹਮ ਗਿਆਨ ਨਾਲ ਰੌਸ਼ਨ ਹੋ ਜਾਂਦਾ ਹੈ। ਉਸ ਸਮੇਂ ਉਹ ਮੁਕਤਾ ਬਣ ਜਾਂਦਾ ਹੈ। ਮੁਕਤ ਹੋਈ ਆਤਮਾ। ਉਹ ਨਾਲੇ ਸੰਸਾਰ ਵਿਚ ਵੀ ਰਹਿੰਦਾ ਹੈ, ਨਾਲੇ ਬ੍ਰਹਮ ਵਿੱਚ ਵੀ ਵਿਸ਼ਰਾਮ ਕਰਦਾ ਹੈ।



18.74 ਸ਼ਲੋਕ :

ਸੰਜੇ ਉਵਾਚ *संजय उवाच*

*इति अहम् वासुदेवस्य, पार्थस्य च महा-आत्मनः। सम्-वादम् इमम् अ-श्रौषम्, अद्भुतम् रोम-हर्षणम्॥*

*ਇਤਿ ਅਹਮ੍ ਵਾਸੁਦੇਵਸ੍ਯ, ਪਾਰ੍ਥਸ੍ਯ ਚ ਮਹਾ ਆਤ੍ਮਨਹ।*

*ਸਮ੍ ਵਾਦਮ੍ ਇਮਮ੍ ਅਸ਼੍ਰੌਸ਼ਮ੍, ਅਦ੍ਭੁਤਮ੍ ਰੋਮਹਰ੍ਸ਼ਣਮ੍॥*

੦ **ਸ਼ਬਦ ਅਰਥ** :– ਸੰਜੇ ਉਵਾਚ : ਸੰਜੇ ਨੇ ਕਿਹਾ। ਇਤਿ : ਇਸ ਤਰ੍ਹਾਂ। ਅਹਮ੍ : ਮੈਂ। ਵਾਸੁਦੇਵਸ੍ਯ : ਵਾਸਦੇਵ ਦਾ। ਪਾਰ੍ਥਸ੍ਯ : ਪਾਰਥਾ ਦਾ। ਚ : ਅਤੇ। ਮਹਾ ਆਤ੍ਮਨਹ : ਉੱਚੀ ਆਤਮਾ। ਸਮ੍ਵਾਦਮ੍ : ਸੰਵਾਦ। ਇਮਮ੍ : ਇਹ। ਅਸ਼੍ਰੌਸ਼ਮ੍ : ਮੈਂ ਸੁਣ ਚੁੱਕਿਆ ਹਾਂ। ਅਦ੍ਭੁਤਮ੍ : ਹੈਰਾਨ। ਰੋਮ ਹਰ੍ਸ਼ਣਮ੍ : ਜੋ ਵਾਲ ਖੜ੍ਹੇ ਕਰਨ ਦਾ ਕਾਰਨ ਬਣੇ।

੦ **ਸ਼ਲੋਕਾਰਥ** :– ਸੰਜੇ ਬੋਲਿਆ, 'ਇਸ ਤਰ੍ਹਾਂ ਮੈਂ ਵਾਸੁਦੇਵ ਤੇ ਮਹਾਤਮਾ ਪਾਰਥ ਦੇ ਇਸ ਅਦਭੁੱਤ ਰੁਮਾਂਚਿਕ ਸੰਵਾਦ ਨੂੰ ਸੁਣਿਆ।

**ਪਦ-ਅਰਥ-ਵਿਸਥਾਰ** :– ਇਤਿ ਅਹਮ੍ ਵਾਸੁਦੇਵਸ੍ਯ ਚ ਮਹਾ - ਆਤ੍ਮਨਹ = ਸੰਜੇ ਕਹਿੰਦੇ ਹਨ ਕਿ ਇਸ ਤਰ੍ਹਾਂ ਮੈਂ ਭਗਵਾਨ ਵਾਸੁਦੇਵ ਅਤੇ ਮਹਾਤਮਾ ਪ੍ਰਥਾਨੰਦ ਅਰਜਨ ਦਾ ਇਹ ਸੰਵਾਦ ਸੁਣਿਆ...... ਜਿਹੜਾ ਕਿ ਅਤਿਅੰਤ ਅਧਭੁਤ ਵਿਲੱਖਣ ਤੇ ਇਸ ਦੀ ਯਾਦ ਹੀ ਖੁਸ਼ੀ ਨੂੰ ਰੋਮ ਰੋਮ ਵਸਾਉਣ ਵਾਲਾ ਹੈ। ੦ ਏਥੇ 'ਇਤਿ' ਪਦ ਦਾ ਭਾਵਾਰਥ ਹੈ ਕਿ ਪਹਿਲੇ ਅਧਿਆਇ ਦੇ ਵੀਹਵੇਂ ਸ਼ਲੋਕ ਵਿਚ ਸੰਜੇ, ਸ਼੍ਰੀ ਕ੍ਰਿਸ਼ਨ ਅਤੇ ਅਰਜਨ ਦੇ ਸੰਵਾਦ ਰੂਪ ਗੀਤਾ ਦਾ ਆਰੰਭ ਕਰਦੇ ਹਨ ਤੇ ਏਥੇ 'ਇਤਿ' ਪਦ ਨਾਲ ਉਸ ਸੰਵਾਦ ਦੀ ਸਮਾਪਤੀ ਕਰਦੇ ਹਨ। ੦ ਅਰਜਨ ਲਈ ਮਹਾਤਮਨਹ ਵਿਸ਼ੇਸ਼ਣ ਦੇਣ ਦਾ ਭਾਵਾਰਥ ਹੈ ਕਿ ਅਰਜਨ ਕਿੰਨੇ ਮਹਾਨ ਵਿਲੱਖਣ ਪੁਰਸ਼ ਹਨ, ਜਿਸ ਦੀ ਆਗਿਆ ਦਾ ਪਾਲਣ ਆਪ ਖੁਦ ਭਗਵਾਨ ਵੱਲੋਂ ਕੀਤਾ ਜਾਂਦਾ ਹੈ। ਅਰਜਨ ਦਾ ਕਹਿਣਾ ਹੈ ਕਿ ਹੇਅਚ੍ਯੁਤ, ਮੇਰੇ ਰਥ ਨੂੰ ਦੋਵਾਂ ਸੈਨਾਵਾਂ ਦੇ ਵਿਚਕਾਰ ਖੜ੍ਹਾ ਕਰ ਦੇਵੋ। (1.21) ਤਾਂ ਭਗਵਾਨ ਦੋਵਾਂ ਸੈਨਾਵਾਂ ਦੇ ਵਿਚਕਾਰ ਰਥ ਖੜ੍ਹਾ ਕਰ ਦਿੰਦੇ ਹਨ। (1.24) ਗੀਤਾ ਵਿਚ ਜਿਥੇ ਕਿਧਰੇ ਵੀ ਅਰਜਨ ਵੱਲੋਂ ਪ੍ਰਸ਼ਨ ਕੀਤਾ ਗਿਆ ਹੈ ਤਾਂ ਉਸ ਦਾ ਉੱਤਰ ਭਗਵਾਨ ਵੱਲੋਂ ਬੜੇ ਪਿਆਰ ਵਿਸਥਾਰ ਅਤੇ ਵਿਲੱਖਣ ਰੀਤੀ ਨਾਲ ਦਿੱਤਾ ਗਿਆ ਹੈ। ਇਸ ਤਰ੍ਹਾਂ ਮਹਾਤਮਾ ਅਰਜਨ ਤੇ ਭਗਵਾਨ ਵਾਸੁਦੇਵ ਦੇ ਸੰਵਾਦ ਨੂੰ ਮੈਂ ਸੁਣਿਆ ਹੈ। ੦ ਸਮ੍ਵਾਦਮ੍ ਇਮਮ੍ ਅਸ਼੍ਰੌਸ਼ਮ੍ ਅਦ੍ਭੁਤਮ੍ ਰੋਮ ਹਰ੍ਸ਼ਣਮ੍ = ਇਸ ਸੰਵਾਦ ਵਿਚ ਅਦਭੁੱਤ ਰੋਮ ਹਰ੍ਸ਼ਣਪਨਾ ਕੀ ਹੈ ? ਸ਼ਾਸਤਰਾਂ ਵਿਚ ਅਜਿਹੀ ਗੱਲ ਆਉਂਦੀ ਹੈ ਕਿ ਸੰਸਾਰ ਦੀ ਨਿਵ੍ਰਿਤੀ ਕਰਨ ਨਾਲ ਹੀ ਵਿਅਕਤੀ ਪਾਰਮਾਰਥਿਕ ਮਾਰਗ ਉੱਪਰ ਚੱਲ ਸਕਦਾ ਹੈ ਅਤੇ ਉਸ ਦਾ ਕਲਿਆਣ ਹੋ ਸਕਦਾ ਹੈ। ਵਿਅਕਤੀ ਵਿਚ ਭੀ ਅਜਿਹੀ ਹੀ ਧਾਰਣਾ ਬੈਠੀ ਹੋਈ ਹੈ ਕਿ ਘਰ ਪਰਿਵਾਰ ਆਦਿ ਨੂੰ ਛੱਡ ਕੇ ਸਾਧੂ ਸੰਨਿਆਸੀ ਹੋਣ ਨਾਲ ਹੀ ਕਲਿਆਣ ਹੁੰਦਾ ਹੈ। ਪਰ ਗੀਤਾ ਵਿਚ ਭਗਵਾਨ ਕਹਿੰਦੇ ਹਨ, ਕਿ ਕਿਸੇ ਵੀ ਹਾਲਤ ਵਿਚ ਜਾਂ ਘਟਨਾ ਦੇਸ਼ ਕਾਲ ਆਦਿ ਵਿਚ, ਉਸੇ ਦੇ ਸਦਉਪਯੋਗ ਨਾਲ ਹੀ ਮਨੁੱਖ ਦਾ ਕਲਿਆਣ ਹੋ ਸਕਦਾ ਹੈ। ਐਨਾ ਹੀ ਨਹੀਂ, ਉਹ ਹਾਲਾਤ ਵਧੀਆ ਤੋਂ ਵਧੀਆ ਜਾਂ ਘਟੀਆ ਤੋਂ ਘਟੀਆ ਜਾਂ ਯੁੱਧ ਵਰਗੇ ਹਾਲਾਤ ਹੋਣ, ਜਿਸ ਵਿਚ ਮਨੁੱਖ ਦਾ ਗਲ ਕੱਟਣਾ ਪੈਂਦਾ ਹੈ, ਉਸ ਵਿਚ ਵੀ ਮਨੁੱਖ ਦਾ ਕਲਿਆਣ ਹੋ ਸਕਦਾ ਹੈ। ਮੁਕਤੀ ਹੋ ਸਕਦੀ ਹੈ। ਕਾਰਨ ਕਿ ਜਨਮ ਮਰਨ ਰੂਪ ਬੰਧਨ ਵਿਚ ਸੰਸਾਰ ਦਾ ਰਾਗ ਹੀ ਕਾਰਣ ਹੈ (13.21) ਉਸ ਰਾਗ ਨੂੰ ਮਿਟਾਉਣ ਵਿਚ ਹਾਲਾਤ ਦਾ ਸਦ ਉਪਯੋਗ ਕਰਨਾ ਹੀ ਹਿੱਤ ਵਾਲੀ ਗੱਲ ਹੈ। ਅਰਥਾਤ ਜਿਹੜੇ ਵਿਅਕਤੀ ਹਾਲਾਤ ਵਿਚ ਰਾਗ ਦਵੇਸ਼ ਨਾ ਕਰਕੇ, ਆਪਣੇ ਕਰਤੱਵ ਦਾ ਪਾਲਣ ਕਰਦੇ ਹਨ, ਉਹ ਸੁੱਖ ਪੂਰਵਕ ਮੁਕਤ ਹੋ ਜਾਂਦੇ ਹਨ (5.03) ਇਹੋ ਹੀ ਇਸ ਸੰਵਾਦ ਦੀ ਅਦਭੁੱਤਤਾ ਹੈ। ੦ ਭਗਵਾਨ ਦਾ ਆਪ ਖੁਦ ਅਵਤਾਰ ਲੈ ਕੇ ਮਨੁੱਖ ਵਾਂਗ ਕੰਮ ਕਰਦੇ ਹੋਏ ਆਪਣੇ ਆਪ ਨੂੰ ਪ੍ਰਗਟ ਕਰ ਦੇਣਾ ਤੇ 'ਮੇਰੀ ਸ਼ਰਨ ਵਿਚ ਆ ਜਾ' ਇਹ ਅਤਿ ਗੋਪਨੀਯ ਰਹੱਸ ਦੀ ਗੱਲ ਕਹਿ ਦੇਣਾ, ਇਹੋ ਸੰਵਾਦ ਵਿਚ ਰੋਮ ਹਰ੍ਸ਼ਣ ਕਰਨ ਵਾਲਾ, ਪਰਸੰਨ ਕਰਨ ਵਾਲਾ, ਆਨੰਦ ਦੇਣ ਵਾਲਾ ਹੈ।

**ਵਿਆਖਿਆ** :– ਜੋਸ਼ ਜਿਵੇਂ ਕਿ ਡਰ, ਖੁਸ਼ੀ ਤੇ ਹੈਰਾਨੀ, ਖੌਫ ਪੈਦਾ ਕਰਦਾ ਹੈ। ਜੋ ਵਿਅਕਤੀ ਸਰੀਰ ਤੇ ਮਨ ਤੋਂ ਪ੍ਰਪੱਕ ਪ੍ਰਵੀਨ ਤੇ ਪੂਰਨ ਹੈ, ਅਜਿਹੇ ਨਾਂਹਵਾਚੀ ਜਜ਼ਬੇ ਡਰ ਆਦਿ ਤੋਂ ਪ੍ਰਭਾਵਿਤ ਨਹੀਂ ਹੁੰਦੇ। ਮਜ਼ਹਬੀ ਤੀਬਰਤਾ ਸਾਧਕ ਦੇ ਵਾਲ ਖੜ੍ਹੇ ਕਰਨ ਦਾ ਕਾਰਨ ਹੋ ਸਕਦਾ ਹੈ, ਜੋ ਬੁੱਧੀ ਜੀਵ ਸਰੋਤ ਹੈ, ਉਹ ਸ਼੍ਰੀ ਕ੍ਰਿਸ਼ਨ ਵੱਲੋਂ ਉਚਾਰੇ ਅਤੇ ਸ਼੍ਰੀ ਅਰਜਨ ਵੱਲੋਂ ਬੋਲੇ ਸ਼ਬਦਾਂ ਉੱਪਰ ਹੈਰਾਨੀ ਪ੍ਰਗਟ ਕਰ ਸਕਦਾ ਹੈ ਤੇ ਸੰਜੇ ਨੂੰ ਵੀ ਹੈਰਾਨੀ ਵਿਚ ਪਾ ਦਿੱਤਾ ਹੈ। ਪਰ ਇਤਿਹਾਸ ਗਵਾਹ ਹੈ ਕਿ ਧ੍ਰਤਰਾਸ਼ਟਰ ਉੱਪਰ ਇਨ੍ਹਾਂ ਦੈਵੀ ਉਚਾਰਨਾਂ ਤੇ ਘਟਨਾਵਾਂ ਦਾ ਕੋਈ ਪ੍ਰਭਾਵ ਨਹੀਂ ਪਿਆ। ਜਦੋਂ ਸੰਜੇ - ਸ਼੍ਰੀ ਅਰਜਨ ਨੂੰ ਮਹਾਤਮਾ ਕਹਿੰਦਾ ਹੈ ਤਾਂ ਇਸ ਦੇ ਵੀ ਡੂੰਘੇ ਅਰਥ ਹਨ। ਉਸ ਦਾ ਅਰਥ ਹੈ ਕਿ ਉਹ ਤੇ ਉਹਦੇ ਸਾਥੀ ਸਾਰੇ ਹੀ ਨੇਕ ਆਤਮਾ ਹਨ। ਸੰਜੇ ਨੇ ਦੂਰ ਤੋਂ ਕੁਰੂਕਸ਼ੇਤਰ ਵਿਖੇ ਹੁੰਦੀ ਇਸ ਵਾਰਤਾਲਾਪ ਨੂੰ ਕਿਵੇਂ ਸੁਣਿਆ ? ਇਸ ਦਾ ਉੱਤਰ ਆਪ ਦਿੰਦਾ ਹੈ।

✪ ✪ ✪

18.75 ਸ਼ਲੋਕ :

*व्यास-प्रसादात् श्रु-तवान्, एतत् गुह्यम् अहम् परम्। योगम् योग-ईश्वरात् कृष्णात्, साक्षात्-कथ्-अयतः स्वयम्॥*

*ਵ੍ਯਾਸ ਪ੍ਰਸਾਦਾਤ੍ ਸ਼੍ਰੁਤਵਾਨ੍ ਏਤਤ੍ ਗੁਹ੍ਯਮ੍ ਅਹਮ੍ ਪਰਮ੍।*

*ਯੋਗਮ੍ ਯੋਗ ਇਸ਼੍ ਵ੍ਰਾਤ੍ ਕ੍ਰ੍ਸ਼ਣਾਤ੍, ਸਾਕਸ਼ਾਤ੍ ਕਥ੍ ਅਯਤਹ ਸ੍ਵਯਮ੍॥*

੦ **ਸ਼ਬਦ ਅਰਥ** :– ਵ੍ਯਾਸ ਪ੍ਰਸਾਦਾਤ੍ : ਵਿਆਸ ਰਿਸ਼ੀ ਦੀ ਅਪਾਰ ਕਿਰਪਾ ਸਦਕੇ। ਸ਼੍ਰੁਤਵਾਨ੍ : ਮੈਂ ਸੁਣ ਚੁੱਕਾ ਹਾਂ। ਏਤਤ੍ : ਇਹ। ਗੁਹ੍ਯਮ੍ : ਗੁਪਤ। ਅਹਮ੍ : ਮੈਂ। ਪਰਮ੍ : ਪਰਮ। ਯੋਗਮ੍ : ਯੋਗਾ। ਯੋਗਇਸ਼੍ ਵ੍ਰਾਤ੍ : ਯੋਗ ਦੇ ਪ੍ਰਭੂ ਤੋਂ। ਕ੍ਰ੍ਸ਼ਣਾਤ੍ : ਸ਼੍ਰੀ ਕ੍ਰਿਸ਼ਨਾਂ ਤੋਂ। ਸਾਕਸ਼ਾਤ੍ : ਸਿੱਧੇ। ਕਥ੍ ਅਯਤਹ : ਐਲਾਨ ਕਰ ਦਿਆਂ। ਸ੍ਵਯਮ੍ : ਆਪਣੇ ਆਪ।

੦ **ਸ਼ਲੋਕਾਰਥ** :– ਵਿਆਸ ਜੀ ਦੀ ਕਿਰਪਾ ਨਾਲ ਮੈਂ ਇਸ ਪਰਮ ਗੋਪਨੀਆ ਯੋਗ ਨੂੰ ਯੋਗੀਸ਼ਵਰ ਸ਼੍ਰੀ ਕ੍ਰਿਸ਼ਨ ਜੀ ਤੋਂ ਸਾਖ਼ਸ਼ਾਤ ਆਪ ਕਹਿੰਦੇ ਹੋਏ ਸੁਣਿਆ ਹੈ।

**ਪਦ-ਅਰਥ-ਵਿਸਥਾਰ** :– ੦ ਵ੍ਯਾਸ ਪ੍ਰਸਾਦਾਤ੍ ਸ਼੍ਰੁਤਵਾਨ੍ = ਸੰਜੇ ਨੇ ਜਦ ਭਗਵਾਨ ਸ਼੍ਰੀ ਕ੍ਰਿਸ਼ਨ ਅਤੇ ਮਹਾਤਮਾ ਅਰਜਨ ਦਾ ਸੰਵਾਦ ਸੁਣਿਆ ਤਾਂ ਉਹ ਬਹੁਤ ਪ੍ਰਸੰਨ ਹੋਏ। ਹੁਣ ਉਸੇ ਖੁਸ਼ੀ ਵਿਚ ਕਹਿ ਰਹੇ ਹਨ ਕਿ ਅਜਿਹਾ ਪਰਮ ਗੋਪਨੀਯ ਯੋਗ ਮੈਂ ਭਗਵਾਨ ਵਿਆਸ ਜੀ ਦੀ ਕਿਰਪਾ ਨਾਲ ਸੁਣ ਸਕਨ ਦੇ ਸਮੱਰਥ ਹੋਇਆ ਹਾਂ। ਵਿਆਸ ਜੀ ਦੀ ਕਿਰਪਾ ਨਾਲ ਸੁਣਨ ਦਾ ਅਰਥ ਇਹ ਹੈ ਕਿ ਭਗਵਾਨ ਨੇ (10.01) ਤੇ (18.64) ਤੇ 18.65 ਤੇ 18.66 ਆਦਿ ਸ਼ਲੋਕਾਂ ਵਿਚ ਆਪਣੇ ਪਿਆਰੇ ਵਚਨਾਂ ਨਾਲ ਆਪਣਾ ਹਿਰਦਾ ਖੋਲ ਕੇ ਅਰਜਨ

ਨਾਲ ਜੋ ਗੱਲਾਂ ਕੀਤੀਆਂ, ਉਨ੍ਹਾਂ ਵਿਚ ਵਾਸਦੇਵ ਜੀ ਦੀ ਹੀ ਕਿਰਪਾ ਹੈ। ਇਹ ਸਾਰੀਆਂ ਗੱਲਾਂ ਮੈਂ ਵਿਆਸ ਜੀ ਦੀ ਕਿਰਪਾ ਨਾਲ ਸੁਣੀਆਂ ਹਨ। o ਏਤਤ੍ ਗੁਹਯੁਮ੍ ਅਹਮ੍ ਪਰਮ੍ - ਸਾਰੇ ਯੋਗਾਂ ਦੇ ਮਹਾਨ ਈਸ਼ਵਰ ਰਾਹੀਂ ਕਿਹਾ ਜਾਣ ਵਾਲਾ ਇਹ ਗੀਤਾ-ਸ਼ਾਸਤ੍ਰ 'ਯੋਗ' ਅਰਥਾਤ ਯੋਗ-ਸ਼ਾਸਤ੍ਰ ਹੈ। ਇਹ ਗੀਤਾ-ਸ਼ਾਸਤ੍ਰ ਅਤਿ ਸ਼੍ਰੇਸ਼ਠ ਹੈ ਅਤੇ ਗੁਪਤ ਹੈ। ਇਸ ਵਰਗਾ ਸ਼੍ਰੇਸ਼ਠ ਤੇ ਗੁਪਤ ਦੂਜਾ ਹੋਰ ਕੋਈ ਸੰਵਾਦ ਦੇਖਣ ਸੁਣਨ ਵਿਚ ਨਹੀਂ ਆਉਂਦਾ। o ਜੀਵ ਦਾ ਭਗਵਾਨ ਦੇ ਨਾਲ ਜੋ ਨਿਤ੍ਯ ਸੰਬੰਧ ਹੈ, ਉਸ ਦਾ ਨਾਂ 'ਯੋਗ' ਹੈ। ਉਸ ਨਿਤ੍ਯ ਯੋਗ ਦੀ ਪਹਿਚਾਣ ਕਰਵਾਉਣ ਦੇ ਲਈ ਕਰਮਯੋਗ, ਗਿਆਨਯੋਗ, ਭਗਤੀ ਯੋਗ ਆਦਿ ਕਹੇ ਗਏ ਹਨ। ਉਨ੍ਹਾਂ ਯੋਗਾਂ ਦੇ ਸਮੁਦਾਇ ਦਾ ਵਰਨਣ ਗੀਤਾ ਵਿਚ ਹੋਣ ਨਾਲ ਗੀਤਾ ਭੀ ਯੋਗ ਅਰਥਾਤ ਯੋਗ-ਸ਼ਾਸਤ੍ਰ ਹੈ। o ਯੋਗਮ੍ ਯੋਗ ਇਸ਼ਵਰਾਤ੍ ਕ੍ਰਿਸ਼੍ਣਾਤ੍ ਸਾਕਸ਼ਾਤ੍ ਕਥ੍ ਅਯਤਹ (ਸ੍ਵਯੇਮ੍ =) ਸੰਜੇ ਦੀ ਖੁਸ਼ੀ ਦਾ ਕੋਈ ਟਿਕਾਣਾ ਨਹੀਂ ਰਿਹਾ। ਉਹ ਖੁਸ਼ੀ ਤੇ ਆਨੰਦ ਵਿਚ ਕਹਿ ਰਹੇ ਹਨ ਕਿ ਇਸ ਯੋਗ ਨੂੰ ਮੈਂ ਸਮੱਸਤ ਯੋਗਾਂ ਦੇ ਮਹਾਨ ਈਸ਼ਵਰ ਸਾਕਸ਼ਾਤ ਭਗਵਾਨ ਸ਼੍ਰੀ ਕ੍ਰਿਸ਼ਨ ਦੇ ਮੁੱਖ ਤੋਂ ਸੁਣਿਆ ਹੈ। ਸੰਜੇ ਨੂੰ ਪੰਜ ਸ਼ਬਦਾਂ ਰਾਹੀਂ ਕਹਿਣਾ ਚਾਹੁੰਦੇ ਹਨ ਕਿ ਮੈਂ ਇਹ ਸੰਵਾਦ ਪਰਮਾਤਮਾ ਤੋਂ ਨਹੀਂ ਸੁਣਿਆ ਹੈ, ਅੰਤ ਕਿਸੇ ਨੇ ਮੈਨੂੰ ਸੁਣਾਇਆ ਹੈ - ਅਜਿਹੀ ਗੱਲ ਵੀ ਨਹੀਂ ਹੈ। ਇਸ ਨੂੰ ਤਾਂ ਮੈਂ ਖੁਦ ਭਗਵਾਨ ਦੇ ਕਹਿੰਦਿਆਂ ਕਹਿੰਦਿਆਂ ਸੁਣਿਆ ਹੈ।

**ਵਿਆਖਿਆ** :- ਸ਼੍ਰੀ ਵਿਆਸ ਰਿਸ਼ੀ ਨੇ ਸੰਜੇ ਨੂੰ ਦੈਵੀ ਅੱਖ ਦਾ ਵਰਦਾਨ ਦਿੱਤਾ ਸੀ। ਏਸੇ ਦੈਵੀ ਵਰਦਾਨ ਕਾਰਨ ਹੀ ਉਹ ਅਗਮ ਨਿਗਮ ਦੀ ਸੋਝੀ ਰੱਖਣ ਵਾਲਾ ਗ਼ੈਬਦਾਨ ਅਤੇ ਦੂਰ ਤੋਂ ਸੁਣਨ ਵਾਲਾ ਬਣ ਗਿਆ ਸੀ। ਏਸੇ ਸ਼ਕਤੀ ਸਮੱਰਥਾ ਕਾਰਨ ਹੀ, ਉਹ ਜੋ ਦੂਰ ਵਾਪਰ ਰਿਹਾ ਸੀ ਦੇਖਣ ਸੁਣਨ ਦੇ ਸਮਰੱਥ ਹੋਇਆ ਸੀ, ਜੋ ਵੀ ਈਸ਼ਵਰੀ ਲੀਲਾ ਵਾਪਰ ਰਹੀ ਸੀ, ਉਸ ਨੂੰ ਦੇਖਣ ਸੁਣਨ ਦੇ ਯੋਗ ਹੋਇਆ ਸਾਂ। ਗੀਤਾ ਉਪਦੇਸ਼ ਜੋ ਅਰਜਨ ਨੂੰ ਸੁਣਾਇਆ ਗਿਆ ਸੀ, ਸੁਣ ਸਕਿਆ ਹਾਂ ਤੇ ਸੁਣਾ ਸਕਿਆ ਹਾਂ।

✪ ✪ ✪

18.76 **ਸ਼ਲੋਕ** :

*राजन् सम्-स्मृ-त्-य संस्मृत्य, सम्-वादम् इमम् अद्भुतम्। केशव-अर्जुनयो: पुण्यम्, हृष्यामि च मुहु: मुहु:॥*

*ਰਾਜਨ੍ ਸਮ੍ ਸ੍ਮ੍ਰਤ੍ਯ ਸੰਸ੍ਮ੍ਰਤ੍ਯ ਸਮ੍ ਵਾਦਮ੍ ਇਮਮ੍ ਅਦ੍ਭੁਤਮ੍।*
*ਕੇਸ਼ਵ ਅਰ੍ਜੁਨਯੋਹ ਪੁਣ੍ਯਮ੍, ਹ੍ਰ੍ਸ਼੍ਯਾਮਿ ਚ ਮੁਹ ਮੁਹ॥*

**o ਸ਼ਬਦ ਅਰਥ** :- ਰਾਜਨ੍ : ਹੇ ਰਾਜਨ। ਸਮ੍ਸ੍ਮ੍ਰਤ੍ਯ : ਯਾਦ ਕਰਦਿਆਂ। ਸਮ੍ਵਾਦਮ੍ : ਸੰਵਾਦ। ਇਮਮ੍ : ਇਹ। ਅਦ੍ਭੁਤਮ੍ : ਅਨੋਖਾ। ਕੇਸ਼ਵ : ਹੇ ਕੇਸ਼ਵ। ਅਰ੍ਜੁਨਯੋਹ : ਅਰਜਨ। ਪੁਣ੍ਯਮ੍ : ਪਾਕ ਪਵਿੱਤਰ। ਹ੍ਰ੍ਸ਼੍ਯਾਮਿ : ਮੈਂ ਖੁਸ਼ ਹੁੰਦਾ ਹਾਂ। ਚ : ਅਤੇ। ਮੁਹੁਹ : ਦੁਵਾਰਾ।

**o ਸ਼ਲੋਕਾਰਥ** :- ਹੇ ਰਾਜਨ! (ਧ੍ਰਤਰਾਸ਼ਟਰ) ਕੇਸ਼ਵ ਤੇ ਅਰਜਨ ਨੇ ਇਸ ਪੁਣਯਕਾਰੀ ਅਦਭੁੱਤ ਸੰਵਾਦ ਦਾ ਸਮੱਰਣ ਕਰ ਕਰਕੇ ਮੈਂ ਵਾਰ ਵਾਰ ਖੁਸ਼ ਹੋ ਰਿਹਾ ਹਾਂ।

**ਪਦ-ਅਰਥ-ਵਿਸਥਾਰ** :- o ਰਾਜਨ੍ ਸਮ੍ਸਮਿ੍-ਤੁ-ਯੁ ਸੰਸ੍ਮਿ੍ਤ੍ਯ...... ਮੁਹੁਹ ਮੁਹੁਹ = ਸੰਜੇ ਕਹਿੰਦੇ ਹਨ, "ਕਿ ਹੇ ਮਹਾਰਾਜ! ਭਗਵਾਨ ਸ਼੍ਰੀ ਕ੍ਰਿਸ਼ਨ ਤੇ ਅਰਜਨ ਦਾ ਇਹ ਬਹੁਤ ਅਲੌਕਿਕ ਵਿਲੱਖਣ ਸੰਵਾਦ ਹੋਇਆ ਹੈ। ਇਸ ਵਿਚ ਐਨਾ ਰਹੱਸ (ਭੇਦ) ਭਰਿਆ ਹੋਇਆ ਹੈ ਕਿ ਘੋਰ ਤੋਂ ਘੋਰ ਯੁੱਧ ਰੂਪੀ ਕਿਰਿਆ ਕਰਦੇ ਹੋਏ ਵੀ ਉੱਚੀ ਤੋਂ ਉੱਚੀ ਪਾਰਮਾਰਥਿਕ ਸਿੱਧੀ ਹੋ ਸਕਦੀ ਹੈ। ਇਸ ਤਰ੍ਹਾਂ ਦੇ ਸੰਵਾਦ ਨੂੰ ਯਾਦ ਕਰਕੇ ਮੈਂ ਬਹੁਤ ਖੁਸ਼ ਹੋ ਰਿਹਾ ਹਾਂ। ਆਨੰਦਮਈ ਅਨੁਭਵ ਕਰ ਰਿਹਾ ਹਾਂ। o ਸ਼੍ਰੀ ਭਗਵਾਨ ਤੇ ਅਰਜਨ ਦੇ ਇਸ ਅਦਭੁੱਤ ਸੰਵਾਦ ਦੀ ਮਹਿਮਾ ਬਹੁਤ ਹੀ ਵਿਲੱਖਣ ਹੈ। ਭਗਵਾਨ ਸ਼੍ਰੀ ਕ੍ਰਿਸ਼ਨ ਤੇ ਅਰਜਨ ਹਮੇਸ਼ਾ ਨਾਲ ਨਾਲ ਰਹਿਣ ਕਰਕੇ ਵੀ ਇਨ੍ਹਾ ਦੋਵਾਂ ਦਾ ਅਜਿਹਾ ਸੰਵਾਦ ਕਦੇ ਨਹੀਂ ਹੋਇਆ। ਯੁੱਧ ਦੇ ਸਮੇਂ - ਅਰਜਨ ਘਬਰਾ ਗਏ, ਕਿਉਂਕਿ ਇਕ ਤਰਫ਼ ਸਾਰੇ ਪਰਿਵਾਰ ਦਾ ਮੋਹ ਭੰਗ ਕਰ ਰਿਹਾ ਸੀ ਤੇ ਦੂਜੇ ਪਾਸੇ ਉਹ ਤੇ ਉਸ ਦਾ ਕਸ਼ਤਰੀ ਧਰਮ ਸੀ, ਜਿਸ ਅਨੁਸਾਰ ਯੁੱਧ ਕਰਨਾ ਲਾਜ਼ਮੀ ਸੀ। ਮਨੁੱਖ ਦੀ ਜਦ ਕਿਸੇ ਇਕ ਸਿਧਾਂਤ ਉੱਪਰ ਇਕ ਮੱਤ ਉੱਪਰ ਸਥਿਤੀ ਨਹੀਂ ਹੁੰਦੀ ਤਾਂ ਉਸ ਦੀ ਵਿਆਕੁਲਤਾ ਬੜੀ ਵਚਿੱਤਰ ਹੁੰਦੀ ਹੈ। ਅਰਜਨ ਦਾ ਭੀ ਯੁੱਧ ਕਰਨਾ ਸ਼੍ਰੇਸ਼ਠ ਹੈ ਜਾਂ ਯੁੱਧ ਨਾ ਕਰਨਾ ਸ਼੍ਰੇਸ਼ਠ ਹੈ - ਇਨ੍ਹਾਂ ਦੋਵਾਂ ਵਿਚੋਂ ਇਕ ਨਿਸ਼ਚਿਤ ਨਿਰਣਾ ਨਹੀਂ ਕਰ ਸਕਿਆ। ਏਸੇ ਵਿਆਕੁਲਤਾ ਦੇ ਕਾਰਣ ਅਰਜਨ, ਭਗਵਾਨ ਵੱਲ ਖਿੱਚਿਆ ਗਿਆ ਤੇ ਉਨ੍ਹਾਂ ਦੇ ਸਨਮੁੱਖ ਹੋਇਆ। ਮਨੁੱਖ ਹੋਣ ਨਾਲ ਭਗਵਾਨ ਦੀ ਕਿਰਪਾ ਉਸ ਨੂੰ ਵਿਸ਼ੇਸ਼ਤਾ ਨਾਲ ਪ੍ਰਾਪਤ ਹੋਈ। ਅਰਜਨ ਦੀ ਅਨੰਯ ਭਾਵਨਾ ਉਤਕੰਠਾ ਦੇ ਕਾਰਨ ਭਗਵਾਨ ਯੋਗ ਵਿਚ ਸਥਿਤ ਹੋ ਗਏ। ਅਰਥਾਤ ਈਸ਼ਵਰਯ ਆਦਿ ਵਿਚ ਸਥਿਤ ਨਾ ਹੋ ਕੇ ਕੇਵਲ ਆਪਣੇ ਪ੍ਰੇਮ ਤੱਤਵ ਵਿਚ ਲੀਨ ਹੋ ਗਏ ਤੇ ਉਸੇ ਸਥਿਤੀ ਵਿਚ ਅਰਜਨ ਨੂੰ ਸਮਝਾਇਆ। ਇਸ ਤਰ੍ਹਾਂ ਉਤਕ੍ਰਿਸ਼ਟ ਅਭਿਲਾਸ਼ਾ ਨਾਲ ਭਰਪੂਰ ਅਰਜਨ ਤੇ ਅਲੌਕਿਕ ਅਟੱਲ ਯੋਗ ਵਿਚ ਸਥਿਤ ਭਗਵਾਨ ਦੇ ਸੰਵਾਦ ਦੀ ਕੀ ਮਹਿਮਾ ਕਹੇ ? ਉਨ੍ਹਾਂ ਦੀ ਮਹਿਮਾ ਕਹਿਣ ਵਿਚ ਕੋਈ ਵੀ ਸਮਰੱਥ ਨਹੀਂ ਹੈ।

**ਵਿਆਖਿਆ** :- ਸੰਜੇ ਦਾ ਖੁਸ਼ ਹੋਣਾ - ਇਸ ਗੱਲ ਦੀ ਪੁਸ਼ਟੀ ਕਰਦਾ ਹੈ ਕਿ ਉਹ ਇਨ੍ਹਾਂ ਮਹਾਨ ਪ੍ਰਵਚਨਾਂ ਨੂੰ ਸਰਬੋਤਮ ਉੱਚਤਮ ਵਿਚਾਰਾਂ ਵਾਲਾ ਪਵਿੱਤਰ ਗ੍ਰੰਥ ਮੰਨਦਾ ਹੈ। ਜੋ ਵਿਅਕਤੀ ਇਸ ਅਧਿਐਨ ਵਿਚ ਆਪਣੇ ਆਪ ਨੂੰ ਕਿਰਿਆਸ਼ੀਲ ਕਰ ਲੈਂਦੇ ਹਨ, ਦਰਅਸਲ ਉਹ ਸਵਰੱਗੀ ਆਨੰਦ ਦੀ ਪ੍ਰਾਪਤੀ ਕਰਦੇ ਹਨ। ਇਹ ਖੁਸ਼ੀ ਸਾਧਾਰਣ ਵਿਅਕਤੀ ਪ੍ਰਾਪਤ ਨਹੀਂ ਕਰ ਸਕਦੇ।

✪ ✪ ✪

18.77 **ਸ਼ਲੋਕ** :

*तत् च संस्मृत्य संस्मृत्य, रूपम् अति-अद्भुतम् हरे:। वि-स्मय: मे महान् राजन्, हृष्यामि च पुन: पुन:॥*

*ਤਤ੍ ਚ ਸੰਸ੍ਮ੍ਰਤ੍ਯ ਸੰਸ੍ਮ੍ਰਤ੍ਯ ਰੂਪਮ੍ ਅਤਿਅਦ੍ਭੁਤਮ੍ ਹਰੇਹ।*
*ਵਿਸ੍ਮਯਹ ਮੇ ਮਹਾਨ੍ ਰਾਜਨ੍, ਹ੍ਰ੍ਸ਼੍ਯਾਮਿ ਚ ਪੁਨਹ ਪੁਨਹ॥*

**o ਸ਼ਬਦ ਅਰਥ** :- ਤਤ੍ : ਉਹ। ਚ : ਅਤੇ। ਸੰਸ੍ਮ੍ਰਤ੍ਯ : ਯਾਦ ਕਰਦਿਆਂ। ਰੂਪਮਮ : ਰੂਪ। ਅਤਿਅਦ੍ ਭੁਤਮ੍ : ਅਨੋਖਾ ਨਿਰਾਲਾ। ਹਰੇਹ : ਹਰੀ। ਵਿਸ੍ਮਯਹ : ਹੈਰਾਨ ਕਰਨ ਵਾਲਾ। ਮੇ : ਮੇਰਾ। ਮਹਾਨ੍ : ਮਹਾਨ। ਰਾਜਨ੍ : ਹੇ ਰਾਜਨ। ਹ੍ਰ੍ਸ਼੍ਯਾਮਿ : ਮੈਂ ਖੁਸ਼ ਹੁੰਦਾ ਹਾਂ। ਚ : ਅਤੇ। ਪੁਨਹ : ਦੁਵਾਰਾ। ਪੁਨਹ : ਦੁਵਾਰਾ।

**o ਸ਼ਲੋਕਾਰਥ** :- ਅਤੇ ਹੇ ਰਾਜਨ (ਧ੍ਰਤਰਾਸ਼ਟਰ ਸ਼੍ਰੀ ਹਰੀ ਦੇ ਉਸ ਅਤਿਅੰਤ ਅਦਭੁਤ ਰੂਪ ਨੂੰ ਯਾਦ ਕਰਕੇ, ਮੈਨੂੰ ਮਹਾਨ ਹੈਰਾਨੀ

ਹੋ ਰਹੀ ਹੈ ਤੇ ਮੈਂ ਵਾਰ ਵਾਰ ਖੁਸ਼ ਹੋ ਰਿਹਾ ਹਾਂ।)

**ਪਦ-ਅਰਥ-ਵਿਸਥਾਰ** :- ੦ ਤਤ੍ ਚ ਸੰਸ੍ਮ੍ਰਤ੍ਯ, ਸੰਸ੍ਮ੍ਰਤ੍ਯ ਰੂਪਮ੍ ਅਤਿ ਅਤਿ ਅਦ੍ਭੁਤਮ੍ ਹਰੇਹ :- ...... ਚ ਪੁਨਹ ਪੁਨਹ = ੦ ਸੰਜੇ ਨੇ ਪਿਛਲੇ ਸ਼ਲੋਕ ਵਿਚ ਭਗਵਾਨ ਸ਼੍ਰੀ ਕ੍ਰਿਸ਼ਨ ਅਤੇ ਅਰਜਨ ਦੇ ਸੰਵਾਦ ਨੂੰ ਤਾਂ ਅਦਭੁੱਤ ਦੱਸਿਆ ਹੈ ਪਰ ਏਥੇ ਭਗਵਾਨ ਦੇ ਵਿਰਾਟ ਰੂਪ ਨੂੰ ਅਤਿਅੰਤ ਅਦਭੁਤ ਕਹਿੰਦੇ ਹਨ। ਇਸ ਦਾ ਭਾਵਾਰਥ ਇਹ ਹੈ ਕਿ ਸੰਵਾਦ ਨੂੰ ਤਾਂ ਹੁਣ ਵੀ ਪੜ੍ਹ ਸਕਦੇ ਹਨ, ਉਸ ਉੱਪਰ ਵਿਚਾਰ ਕਰ ਸਕਦੇ ਹਨ ਪਰ ਉਸ ਵਿਰਾਟ ਰੂਪ ਦੇ ਦਰਸ਼ਨ ਹੁਣ ਨਹੀਂ ਹੋ ਸਕਦੇ - ਇਹ ਰੂਪ ਅਤਿਅੰਤ ਅਦਭੁੱਤ ਹੈ। 11.09 ਸ਼ਲੋਕ ਵਿਚ ਸੰਜੇ ਨੇ ਭਗਵਾਨ ਨੂੰ ਮਹਾਯੋਗਏਸ਼ਵਰ ਕਿਹਾ ਸੀ। ਏਥੇ 'ਵਿਸ੍ਮਯੋਹ ਮੇ ਮਹਾਨ੍ ਪਦਾਂ ਤੋਂ ਕਹਿੰਦੇ ਹਨ ਕਿ ਅਜਿਹੇ ਮਹਾਯੋਗਏਸ਼ਵਰ ਭਗਵਾਨ ਦੇ ਰੂਪ ਨੂੰ ਯਾਦ ਕਰਨ ਨਾਲ ਮਹਾਨ ਵਿਸ੍ਮਯ (ਹੈਰਾਨੀ) ਹੋਵੇਗੀ। ਦੂਜੀ ਗੱਲ ਅਰਜਨ ਨੂੰ ਤਾਂ ਭਗਵਾਨ ਨੇ ਕਿਰਪਾ ਨਾਲ ਵਿਸ਼ਵ-ਰੂਪ ਦਿਖਾਇਆ, ਪਰ ਮੈਨੂੰ ਤਾਂ ਵਿਆਸ ਜੀ ਦੀ ਕਿਰਪਾ ਨਾਲ ਦੇਖਣ ਸੁਣਨ ਦਾ ਅਦਭੁੱਤ ਅਵਸਰ ਪ੍ਰਾਪਤ ਹੋਇਆ, ਇਸ ਤਰ੍ਹਾਂ ਅਦਭੁਤ ਰੂਪ ਨੂੰ ਯਾਦ ਕਰਕੇ ਸੰਜੇ ਕਹਿੰਦੇ ਹਨ ਕਿ ਹੇ ਰਾਜਨ! ਇਹ ਸਭ ਵਿਆਸ ਜੀ ਦੀ ਕਿਰਪਾ ਨਾਲ ਹੀ ਮੈਨੂੰ ਸਭ ਕੁਝ ਦੇਖਣ ਨੂੰ ਮਿਲਿਆ ਹੈ, ਨਹੀਂ ਤਾਂ ਅਜਿਹਾ ਰੂਪ ਮੇਰੇ ਵਰਗੇ ਨੂੰ ਦੇਖਣ ਨੂੰ ਕਿੱਥੇ ਮਿਲਦਾ ਹੈ ?

**ਵਿਆਖਿਆ** :- ਇਹ ਮੌਕਾ ਮੇਲ ਹੀ ਹੈ ਕਿ ਸੰਜੇ ਨੂੰ ਦੂਰ ਤੋਂ ਵੇਖਣ ਸੁਣਨ ਦੀ ਅਦਭੁੱਤ ਸ਼ਕਤੀ ਤੇ ਦ੍ਰਿਸ਼ਟੀ ਪ੍ਰਾਪਤ ਹੋਈ ਹੈ, ਅਜਿਹੀ ਸਮਰੱਥਾ ਨੂੰ ਨਾ ਯੋਗੀ ਤੇ ਤਪੱਸਵੀ ਗ੍ਰਹਿਣ ਕਰ ਸਕਦੇ ਹਨ। ਭਾਵੇਂ ਇਹ ਦ੍ਰਿਸ਼ਟੀ ਸੁਭਾਵਿਕ ਨਹੀਂ ਸੀ ਮਿਲੀ, ਅਚਾਨਕ ਪ੍ਰਾਪਤ ਹੋਈ ਸੀ, ਪਰ ਇਹ ਯੋਗ ਮਾਰਗ ਉੱਪਰ ਚੱਲਣ ਵਾਲਿਆਂ ਲਈ ਅਦਭੁਤ ਤੇ ਨਿਵੇਕਲਾ ਵਰਦਾਨ ਹੈ। ਦਰਅਸਲ ਸਾਰੀਆਂ ਜੀਵਾਤਮਾਵਾਂ ਕੋਲ ਸਾਰਿਆਂ ਸਮਿਆਂ ਵਿਚ ਈਸ਼ਵਰ ਦੀ ਜਗਤ ਦ੍ਰਿਸ਼ਟਤਾ ਦੇ ਸਾਰੇ ਤੱਤਾਂ ਦੀ ਅਨੰਨਤਾ ਤੇ ਸਦੀਵਤਾ ਨੂੰ ਸਮਝਣ ਦੀ ਸ਼ਕਤੀ ਹੁੰਦੀ ਹੈ। ਹਰ ਵਿਅਕਤੀ ਪ੍ਰਕ੍ਰਿਤੀ ਦੀ ਚਮਤਕਾਰੀ ਦ੍ਰਿਸ਼ਟੀ ਨੂੰ ਮੁੜ ਗ੍ਰਹਿਣ ਕਰਨ ਦੀ ਯੋਗਤਾ ਰੱਖਦਾ ਹੈ। ਇਹ ਇਕ ਚਮਤਕਾਰੀ ਤਜਰੱਬਾ ਹੁੰਦਾ ਹੈ ਜਾਂ ਚਮਤਕਾਰੀ ਮਨੋਅਵੱਸਥਾ ਹੁੰਦੀ ਹੈ। ਇਹ ਉਸ ਸਮੇਂ ਹੀ ਪ੍ਰਾਪਤ ਹੁੰਦੀ ਹੈ, ਜਦੋਂ ਜੀਵਨ ਧਰਤੀ ਉੱਪਰ ਵਿਚਰਦਾ ਹੈ। ਇਹ ਦੈਵੀ ਪ੍ਰਕਾਸ਼ ਉਸ ਦ੍ਰਿਸ਼ਟੀ ਦਾ ਇਕ ਕਣ ਵਾਂਗ ਹੁੰਦਾ ਹੈ ਜੋ ਜਗਤ-ਰੂਪ ਦਾ ਹੈ। ਉੱਚਤਮ ਅਵੱਸਥਾ ਉੱਪਰ ਤਪੱਸਿਆ ਕਰਨ ਨਾਲ ਉਹ ਸਾਧਨਾ ਵਿਚ ਬਹੁਤ ਤਰੱਕੀ ਕਰ ਸਕਦਾ ਹੈ। ਉੱਚਤਮ ਦ੍ਰਿਸ਼ਟੀ ਤੋਂ ਸੰਜੇ ਨੂੰ ਬਹੁਤ ਦੂਰ ਤੋਂ ਦੇਖਣ ਦੀ ਸ਼ਕਤੀ ਦੀ ਪ੍ਰਾਪਤੀ ਹੋਈ ਹੋਈ ਹੈ, ਉਹ ਸਾਰੇ ਪ੍ਰਤੱਖ ਸਾਧਕਾਂ ਨੂੰ ਪ੍ਰਾਪਤ ਹੋ ਸਕਦੀ ਹੈ। ਇਸ ਦੀ ਪ੍ਰਾਪਤੀ ਲਈ ਗਿਆਨ ਦੀ ਵਧੇਰੇ ਲੋੜ ਹੈ। ਜਦੋਂ ਇਸ ਸ਼ਕਤੀ ਨੂੰ ਪ੍ਰਾਪਤ ਕਰਕੇ ਕੋਈ ਸਾਧਕ ਆਨੰਦਮਈ ਹੋ ਜਾਂਦਾ ਹੈ ਤੇ ਉਸ ਵਿਚ ਸਮਿਲਿਤ ਹੋ ਜਾਂਦਾ ਹੈ ਤਾਂ ਇਸ ਦਾ ਇਹ ਅਰਥ ਹੈ ਕਿ ਉਸ ਨੇ ਯੋਗ ਵਿਚ ਬਹੁਤ ਉੱਨਤੀ ਕਰ ਲਈ ਹੈ।



18.78 **ਸ਼ਲੋਕ** :

*यत्र योग-ईश्वर: कृष्ण:, यत्र पार्थ: धनु:-धर:। तत्र श्री: वि-जय: भूति:, ध्रुवा नीति: म(त्)-ति: मम॥*

*ਯਤ੍ਰ ਯੋਗ ਇਸ਼੍ਵਰਹ ਕ੍ਰਸ਼੍ਣਹ, ਯਤ੍ਰ ਪਾਰ੍ਥ ਧਨੁਹ ਧਰਹ।*
*ਤਤ੍ਰ ਸ਼੍ਰੀ ਵਿਜਯਹ ਭੂਤਿਹ, ਧ੍ਰੁਵਾਨੀਤਿਹਮ (ਨ੍) ਤਿਹ ਮਮ॥*

**੦ ਸ਼ਬਦ ਅਰਥ** :- ਯਤ੍ਰ : ਜਿਥੇ ਕਿਧਰੇ। ਯੋਗ ਇਸ਼੍ਵਰਹ : ਯੋਗ ਦਾ ਮਾਲਕ। ਕ੍ਰਸ਼੍ਣਾ : ਕ੍ਰਿਸ਼ਨ ਜੀ। ਯਤ੍ਰ : ਜਿੱਥੇ ਕਿਧਰੇ। ਪਾਰ੍ਥ : ਹੇ ਪਾਰਥ। ਧਨੁਹ ਧਰਹ : ਧਨੁਸ਼ਧਾਰੀ। ਤਤ੍ਰ : ਉਥੇ। ਸ਼੍ਰੀ : ਖੁਸ਼ਹਾਲੀ। ਵਿਜਯਹ : ਜਿੱਤ। ਭੂਤਿਹ : ਖੁਸ਼ੀ। ਧ੍ਰੁਵਾ : ਪੱਕਾ। ਨੀਤਿਹ : ਪਾਲਸੀ ਨੀਤੀ। ਮਤਿਹ : ਰਵਾਇਤ। ਮਮ੍ : ਮੇਰਾ।

**੦ ਸ਼ਲੋਕਾਰਥ** :- ਜਿੱਥੇ ਯੋਗੀ ਈਸ਼ਵਰ ਸ਼੍ਰੀ ਕ੍ਰਿਸ਼ਨ ਜੀ ਹਨ ਤੇ ਜਿੱਥੇ ਧਨੁਸ਼ਧਾਰੀ ਪਾਰਥ ਹੈ, ਉਥੇ ਹੀ ਸ਼੍ਰੀ (ਰਾਜਲਕਸ਼ਮੀ) ਵਿਜੇ ਭੂਤਿ (ਖੁਸ਼ੀ) ਹੈ ਤੇ ਅਚੱਲ ਨੀਤੀ ਹੈ। ਅਜਿਹਾ ਮੇਰਾ ਮੰਨਣਾ ਹੈ।

**ਪਦ-ਅਰਥ-ਵਿਸਥਾਰ** :- ੦ ਯਤ੍ਰ ਯੋਗ ਇਸ਼ਵਰਹ ਕ੍ਰਸ਼ਣਹ - ਯਤ੍ਰਪਾਰ੍ਥ! ਧਨੁਹ - ਧਰਹ :- ਸੰਜੇ ਕਹਿੰਦੇ ਹਨ ਕਿ ਹੇ ਰਾਜਨ! ਏਥੇ ਅਰਜਨ ਦੀ ਸੁਰੱਖਿਆ ਕਰਨ ਵਾਲੇ ਉਨ੍ਹਾਂ ਨੂੰ ਸਮਮਤੀ ਦੇਣ ਵਾਲੇ, ਸੰਪੂਰਣ ਯੋਗਾਂ ਦੇ ਮਹਾਨ ਈਸ਼ਵਰ, ਮਹਾਨ ਬਲਸ਼ਾਲੀ ਮਹਾਨ ਈਸ਼ਵਰਯਵਾਨ੍, ਮਹਾਨ ਵਿਦਵਾਨ, ਮਹਾਨ ਚਤੁਰ, ਭਗਵਾਨ ਸ਼੍ਰੀ ਕ੍ਰਿਸ਼ਣ ਹਨ ਅਤੇ ਏਥੇ ਭਗਵਾਨ ਦੇ ਪ੍ਰਿਯ ਸਖਾ, ਤੇ ਭਗਤ ਗੰਡੀਵ ਧਨੁਸ਼ ਧਾਰੀ ਅਰਜਨ ਹਨ। ਉਸ ਦੇ ਪੱਖ ਵਿਚ ਸ਼੍ਰੀ ਵਿਜੇ ਵਿਭੂਤੀ ਤੇ ਅਚੱਲ ਨੀਤੀ ਇਹ ਸਾਰੇ ਹਨ ਤੇ ਮੇਰੀ ਸਹਿਮਤੀ ਵੀ ਉਸ ਪਾਸੇ ਵੱਲ ਹੀ ਹੈ। ੦ ਭਗਵਾਨ ਨੇ ਅਰਜਨ ਨੂੰ ਜਦ ਦਿੱਵ੍ਯ-ਦ੍ਰਿਸ਼ਟੀ ਪ੍ਰਦਾਨ ਕੀਤੀ - ਉਸ ਸਮੇਂ ਸੰਜੇ ਨੇ ਭਗਵਾਨ ਨੂੰ 'ਮਹਾਯੋਗੇਸ਼ਵਰਹ' ਕਿਹਾ ਸੀ। ਹੁਣ ਉਸੇ ਮਹਾਯੋਗੇਸ਼ਵਰ ਨੂੰ ਯਾਦ ਕਰਵਾਉਂਦੇ ਹੋਏ, ਏਥੇ ਯੋਗੇਸ਼ਵਰਹ ਕਹਿੰਦੇ ਹਨ। ਇਹ ਸੰਪੂਰਣ ਯੋਗੀ ਦੇ ਈਸ਼ਵਰ (ਮਾਲਕ) ਭਗਵਾਨ ਕ੍ਰਿਸ਼ਨ ਤਾਂ ਪ੍ਰੇਰਕ ਹਨ ਤੇ ਉਨ੍ਹਾਂ ਦੀ ਆਗਿਆ ਦਾ ਪਾਲਣ ਕਰਨ ਵਾਲੇ ਸੂਰਮਾ ਪੁਰਸ਼ ਅਰਜਨ ਪ੍ਰੇਮੀ ਹਨ। ੦ ਗੀਤਾ ਵਿਚ ਭਗਵਾਨ ਦੇ ਲਈ, 'ਮਹਾਯੋਗੇਸ਼ਵਰ, ਯੋਗੇਸ਼ਵਰ ਆਦਿ ਸ਼ਬਦਾਂ ਦਾ ਪ੍ਰਯੋਗ ਕੀਤਾ ਗਿਆ ਹੈ। ਇਸ ਦਾ ਭਾਵਾਰਥ ਹੈ ਕਿ ਭਗਵਾਨ ਯੋਗੀਆਂ ਨੂੰ ਸਿਖਾਉਣ ਵਾਲੇ ਹਨ। ਭਗਵਾਨ ਨੂੰ ਤਾਂ ਸਿੱਖਣ ਦੀ ਲੋੜ ਹੀ ਨਹੀਂ ਹੈ। ਉਹ ਤਾਂ ਯੋਗ ਸਿੱਧ ਹਨ। ਸਰਵਗ੍ਯੁਤਾ ਏਸ਼ਵਰ੍ਯ ਸੌਂਦਰਯ ਮਾਧਰ੍ਯ ਆਦਿ ਗੁਣਾਂ ਨਾਲ ਭਰਪਰ ਹਨ। ਇਹ ਗੁਣ ਭਗਵਾਨ ਵਿਚ ਨਿਤ੍ਯ ਰਹਿੰਦੇ ਹਨ, ਅਸੀਮ ਹਨ। ਜਿਵੇਂ ਪਿਤਾ ਦਾ ਪਿਤਾ, ਫੇਰ ਪਿਤਾ ਦਾ ਪਿਤਾ - ਇਹ ਪਰੰਪਰਾ ਅੰਤ ਵਿਚ ਜਾ ਕੇ ਪਰਮ-ਪਿਤਾ ਪਰਮਾਤਮਾ ਵਿਚ ਸਮਾਪਤ ਹੁੰਦੀ ਹੈ। ਏਸੇ ਤਰ੍ਹਾਂ ਹੀ ਜਿਤਨੇ ਭੀ ਗੁਣ ਹਨ, ਉਨ੍ਹਾਂ ਸਾਰਿਆਂ ਦੀ ਸਮਾਪਤੀ ਪਰਮਾਤਮਾ ਵਿਚ ਹੁੰਦੀ ਹੈ। ੦ ਪਾਂਡਵਾਂ ਦੀ ਸੈਨਾ ਦੇ ਪ੍ਰਮੁੱਖ ਭਗਵਾਨ ਹਨ। ਦੂਜੇ ਨੰਬਰ 'ਤੇ ਅਰਜਨ ਹਨ। ੦ ਸੰਜੇ ਨੇ ਜਿਵੇਂ ਆਰੰਭ ਵਿਚ (ਸੰਖਵਾਦਨ ਕਿਰਿਆ ਸਮੇਂ) ਦੋਵਾਂ ਦੀ ਮੁੱਖਤਾ ਪ੍ਰਗਟਾਈ ਸੀ, ਏਸੇ ਤਰ੍ਹਾਂ ਏਥੇ ਅੰਤ ਵਿਚ ਵੀ ਇਨ੍ਹਾਂ ਦੋਵਾਂ ਦਾ ਨਾਂ ਲੈ ਕੇ ਦੋਵਾਂ ਦੀ ਮੁੱਖਤਾ ਪ੍ਰਗਟ ਕਰਦੇ ਹਨ। ੦ ਗੀਤਾ ਵਿਚ ਪਾਰ੍ਥ - ਸੰਬੋਧਨ = ਅੱਠਵੀਂ ਵਾਰ ਵਰਤਿਆ ਗਿਆ ਹੈ। ਅਰਜਨ ਲਈ ਇਸੇ ਨਾਂ ਤੋਂ ਬਿਨਾਂ ਇਸ ਤੋਂ ਵਧੇਰੇ ਹੋਰ ਸੰਬੋਧਨੀ ਪਦ ਨਹੀਂ ਆਇਆ। ਭਗਵਾਨ ਨੂੰ ਪਾਰ੍ਥ ਸ਼ਬਦ ਬਹੁਤ ਪਿਆਰਾ ਲੱਗਦਾ ਹੈ। ੦ ਏਸੇ ਤਰ੍ਹਾਂ ਅਰਜਨ ਨੂੰ ਕ੍ਰਿਸ਼ਨ ਸੰਬੋਧਨ ਵਧੇਰੇ ਪਿਆਰਾ ਲੱਗਦਾ ਹੈ, ਇਸ ਸ਼ਬਦ ਦੀ ਵਰਤੋਂ ਨੌਂ ਵਾਰ ਹੋਈ ਹੈ। ੦ ਸੰਜੇ ਵੀ ਗੀਤਾ ਦਾ ਉਪਸੰਹਾਰ ਕਰਦੇ ਹੋਏ ਕ੍ਰਿਸ਼ਣ ਤੇ ਪਾਰ੍ਥ ਦੋਵੇਂ ਨਾਵਾਂ ਨੂੰ ਲੈਂਦੇ ਹਨ। ੦ ਵਿਜਯੇ ਨਾਂ ਅਰਜਨ ਦਾ ਵੀ ਹੈ ਜੋ ਸ਼ੂਰਵੀਰਤਾ ਦਾ ਪ੍ਰਤੀਕ ਹੈ, ਜਿਥੇ ਵਿਜੇ ਰੂਪੀ ਅਰਜਨ ਹੋਣਗੇ, ਉਥੇ ਸੂਰਵੀਰਤਾ ਉਤਸ਼ਾਹ ਹੋਣਗੇ। ੦ ਜਿਥੇ ਭਗਵਾਨ ਕ੍ਰਿਸ਼ਨ ਹੋਣਗੇ, ਉਥੇ ਵਿਭੂਤਿ ਏਸ਼ਵਰ੍ਯ, ਮਹੱਤਤਾ, ਪ੍ਰਭਾਵ ਸਮਰੱਥਾ ਆਦਿ ਹੋਣਗੇ, ਅਟੱਲ ਨੀਤੀ ਹੋਵੇਗੀ। ਨਿਆਇ ਧਰਮ ਹੋਵੇਗਾ। ਇਹ ਸਾਰੇ ਗੁਣ ਭਗਵਾਨ ਦੇ ਨਿਤ੍ ਗੁਣ ਹਨ।

**ਵਿਆਖਿਆ** :- ਇਹ ਬਿਆਨ ਸੰਜੇ ਦਾ ਹੈ, ਅਜਿਹਾ ਹੀ ਹੋਣਾ ਚਾਹੀਦਾ ਹੈ। ਇਹ ਭਗਵਦ ਗੀਤਾ ਦਾ ਮੂਲ ਕਾਨੂੰਨ ਹੈ। ਸ਼੍ਰੀ

ਕ੍ਰਿਸ਼ਨ ਜੀ ਯੋਗਾ ਦੇ ਪ੍ਰਭੂ ਹਨ, ਮਾਲਕ ਹਨ। ਸਾਰੇ ਚਾਰੇ ਜੋ ਪੁਰਸ਼ਾਰਥ ਹਨ, ਧਰਮ, ਅਰਥ ਕਾਮ ਤੇ ਮੋਕਸ਼ ਉਸੇ ਵਿਚੋਂ ਨਿਕਲੇ ਹਨ। ਇਨ੍ਹਾਂ ਚਾਰਾਂ ਵਿਚੋਂ ਜੀਵਾਤਮਾ ਵਿਚ, ਜੋ ਵਧੇਰੇ ਪ੍ਰਾਪਤ ਹੁੰਦੇ ਹਨ, ਉਨ੍ਹਾਂ ਨੂੰ ਯੋਗਾ ਰੂਪ ਵਿਚ ਦ੍ਰਿਸ਼ਟੀਗੋਚਰ ਕੀਤਾ ਜਾ ਸਕਦਾ ਹੈ। ਪਰ ਮੋਕਸ਼ ਨੂੰ ਤਾਂ ਯੋਗਾ ਦੀ ਮੰਜ਼ਿਲ ਸਮਝਿਆ ਗਿਆ ਹੈ। ਇਸ ਦੀ ਪ੍ਰਾਪਤੀ ਪ੍ਰਭੂ ਦੀ ਅਪਾਰ ਕਿਰਪਾ ਨਾਲ ਹੀ ਸੰਭਵ ਹੋਈ ਹੈ। ਪਹਿਲੇ ਅਧਿਆਇ ਵਿਚ ਅਰਜਨ ਨੂੰ ਆਪਣੇ ਤੀਰ ਕਮਾਣ ਦਾ ਤਿਆਗ ਕਰਕੇ ਤਿਆਗੀ ਹੁੰਦਾ ਵਿਖਾਇਆ ਗਿਆ ਹੈ। ਇਹ ਯਤਨਹੀਣਤਾ ਦੀ ਨਿਸ਼ਾਨੀ ਹੈ ਜਾਂ ਜੀਵਨ ਵਿਚ ਕਮਜ਼ੋਰ ਯਤਨਾਂ ਦੀ ਨਿਸ਼ਾਨੀ ਹੈ। ਇਸ ਅਧਿਆਇ ਵਿਚ ਅਰਜਨ ਨੂੰ ਗੋਬਿੰਦ ਦੇ ਧੰਨਵਾਦਾਂ ਦਾ ਪਾਤਰ ਦਿਖਾਇਆ ਗਿਆ ਹੈ। ਸ਼੍ਰੀ ਕ੍ਰਿਸ਼ਨ ਜੀ ਦੀ ਯੋਗ-ਸ਼ਕਤੀ ਤੇ ਅਰਜਨ ਦੀ ਮਾਨਵੀ-ਸ਼ਕਤੀ ਮਿਲਕੇ ਅਸੰਭਵ ਨੂੰ ਸੰਭਵ ਕਰਨ ਦੇ ਸਮੱਰਥ ਹੈ। ਇਹ ਅੱਟਲ ਤੇ ਪ੍ਰਮਾਣਿਕ ਅਸਲੀਅਤ ਨੂੰ ਜਾਣ ਲੈਣ ਪਿੱਛੋਂ ਕਿ ਧ੍ਰਿਤਰਾਸ਼ਟਰ ਨੂੰ ਆਪਣਾ ਜਿੱਦੀ ਰਵੱਈਆ ਬਦਲ ਲੈਣਾ ਚਾਹੀਦਾ ਹੈ। ਇਹ ਯਕੀਨ ਕਰਨ ਯੋਗ ਹੈ ਕਿ ਉਸ ਦੇ ਪੁੱਤਰ ਕਦੇ ਵੀ ਯੁੱਧ ਵਿਚ ਜਿੱਤ ਨਹੀਂ ਸਕਦੇ। ਜਾਇਦਾਦ ਤੇ ਜੀਵਨ ਦਾ ਨੁਕਸਾਨ ਬਹੁਤ ਹੀ ਵੱਡੀ ਮਾਤਰਾ ਵਿਚ ਹੋ ਸਕਦਾ ਹੈ। ਇਹ ਦੁਖਾਂਤ ਰਵੱਈਏ ਦੀ ਤਬਦੀਲੀ ਤੇ ਸਮਝੌਤੇ ਕਰਕੇ ਹੀ ਟਾਲਿਆ ਜਾ ਸਕਦਾ ਸੀ। ਪਰ ਦੂਰ-ਦ੍ਰਿਸ਼ਟੀ ਤੋਂ ਖ਼ਾਲੀ ਤੇ ਕਲਪਨਾਹੀਣ ਮਨ ਵਾਲੇ ਰਾਜੇ ਕਾਰਨ ਅਜਿਹੀ ਬੁੱਧੀ ਯੋਗ ਵਿਧੀ ਅਪਣਾਈ ਹੀ ਨਹੀਂ ਗਈ। ਨਾ ਹੀ ਪਰਮਾਤਮਾ ਵੱਲੋਂ ਕੀਤੀ ਸਿੱਧੀ ਕਾਰਵਾਈ ਸੰਬੰਧੀ ਹੀ ਉਸ ਨੇ ਸੋਚਿਆ ਸੀ। ਮਾਨਵੀ ਯਤਨ ਦੈਵੀ ਸ਼ਕਤੀ ਦੀ ਮਰਜ਼ੀ ਅਨੁਸਾਰ ਜਾਂ ਦ੍ਰਿਸ਼ਟਮਾਨ ਜਗਤ ਦੀ ਯੋਜਨਾ ਅਨੁਸਾਰ ਹੀ ਨੇਪਰੇ ਚਾੜ੍ਹੇ ਜਾ ਸਕਦੇ ਹਨ। ਵਿਅਕਤੀ ਦੀ ਤਰੱਕੀ ਲਈ ਨੈਤਿਕ ਤੇ ਫੈਸਲਾਕੁੰਨ ਯਤਨ ਕਰਨੇ ਬਹੁਤ ਜ਼ਰੂਰੀ ਹਨ। ਮਾਨਵੀ ਮਰਜ਼ੀ ਨੂੰ ਘਟਾ ਕੇ, ਕੇਵਲ ਪ੍ਰਭੂ ਦੀ ਮਰਜ਼ੀ ਉੱਪਰ ਛੱਡ ਦੇਣ ਦਾ ਅਰਥ ਇਹ ਨਹੀਂ ਕਿ ਇਕਾਂਤ ਵਾਸ ਗ੍ਰਹਿਣ ਕਰਕੇ ਬੈਰਾਗੀ ਬਣ ਜਾਣਾ ਹੈ। ਜ਼ਿੰਦਗੀ ਪ੍ਰਤੀ ਸਹੀ-ਰਵੱਈਆ ਕੁੱਝ ਨਾ ਕੁੱਝ ਗਤੀਵਿਧੀਆਂ ਕਰਦੇ ਰਹਿਣਾ ਹੈ। ਇਹੋ ਵਧੀਆ ਰਾਹ ਹੈ। ਪਾਂਡਵਾਂ ਨੇ ਮੁੱਢ ਤੋਂ ਲੈ ਕੇ ਇਹੋ ਕੀਤਾ ਸੀ। ਕੌਰਵਾਂ ਦੀ ਜੀਵਨ ਪ੍ਰਤਿ ਦ੍ਰਿਸ਼ਟੀ ਉਸਾਰੂ ਨਹੀਂ ਸੀ, ਉਸ ਵਿਚ ਵਧੇਰੇ ਦੋਸ਼ ਸਨ। ਇਹ ਕੌਰਵ ਨੀਤੀ ਧੱਕੇਵਾਲੀ ਅਨਿਆਇਸ਼ੀਲ ਅਤੇ ਪ੍ਰਭੂ ਮਰਜ਼ੀ ਦੇ ਉਲਟ ਹੈ, ਨਾ ਹੀ ਇਸ ਕਿਸਮ ਦੀ ਨੀਤੀ ਉੱਪਰ ਚੱਲਣ ਵਾਲਿਆਂ ਉੱਪਰ ਪ੍ਰਭੂ ਕਿਰਪਾ ਹੁੰਦੀ ਹੈ। ਭਾਵੇਂ ਮੁੱਢ ਵਿਚ ਇਸ ਕਿਸਮ ਦਾ ਜੀਵਨ ਖੁਸ਼ਹਾਲ ਜਾਪਦਾ ਹੈ, ਪਰ ਇਸ ਦਾ ਅੰਤ ਭੈੜਾ ਹੁੰਦਾ ਹੈ। ਦੁਖਾਂਤਮਈ ਹੁੰਦਾ ਹੈ। ਤਕੜੀ ਸਮਾਜਿਕ ਜ਼ਿੰਦਗੀ ਵਿਚ ਵਧੇਰੇ ਮਾਨਵੀ ਯਤਨਾਂ ਦੇ ਮੌਕੇ ਪ੍ਰਦਾਨ ਹੁੰਦੇ ਹਨ ਜੋ ਧਰਮ ਅਤੇ ਜਗਤ ਮੇਲ ਮਿਲਾਪ ਉੱਪਰ ਆਧਾਰਿਤ ਹੁੰਦੇ ਹਨ। ਇਸ ਨੂੰ ਵਿਭੂਤੀ ਅਥਵਾ ਈਸ਼ਵਰ ਦੀ ਮਹਿਮਾ ਕਹਿੰਦੇ ਹਨ। ਸ਼੍ਰੀ ਦੇ ਅਰਥ ਖੁਸ਼ਹਾਲੀ - ਰਾਜ ਲਕਸ਼ਮੀ ਦੇ ਹਨ। ਉਪਜਾਊ ਧਰਾਤਲ ਜੀਵਨ, ਵਿਅਕਤੀ ਨਾ ਬਣ ਕੇ ਆਪਣੇ ਆਪ ਕੰਮਾਂ ਦਾ ਰੂਪ ਧਾਰਨ ਕਰਦਾ ਹੈ। ਅੱਗੇ ਵਧਣਾ ਪ੍ਰਯਤਨ ਕਰਨੇ, ਵਿਕਾਸ ਕਰਨਾ, ਤੰਦਰੁਸਤ ਤੇ ਤਕੜੇ ਜੀਵਨ ਦੇ ਪੜਾਅ ਤੇ ਚਿੰਨ੍ਹ ਹਨ। ਕਮਜ਼ੋਰਾਂ ਦੀ ਅਗਵਾਈ ਕਰਨੀ ਜਾਂ ਕਮਜ਼ੋਰਾਂ ਨੂੰ ਬੰਦੀ ਬਣਾ ਕੇ ਰੱਖਣਾ ਕੋਈ ਜਿੱਤ ਨਹੀਂ ਹੈ। ਇਹ ਤਾਂ ਦਾਨਵੀ ਧੱਕੇਸ਼ਾਹੀ ਹੈ। ਪਰ ਜੋ ਕਮੀਨੇ ਪਾਪੀ ਦਾਨਵ ਹਨ, ਉਨ੍ਹਾਂ ਦਾ ਅੰਤ ਕਰਨਾ ਜਾਂ ਉਨ੍ਹਾਂ ਨੂੰ ਨੇਕ ਬਣਾਉਣਾ, ਸਾਧਨਾ, ਨੇਕ ਕੰਮ ਕਰਨ ਲਾਉਣਾ ਹੀ ਜਿੱਤ ਹੈ। ਜਦ ਮਾਨਵ ਦੇ ਸਾਰੇ ਕਾਰਜ ਪ੍ਰਭੂ ਮਰਜ਼ੀ ਤੇ ਦੈਵੀ ਯੋਜਨਾ ਅਨੁਸਾਰ ਕੀਤੇ ਜਾਣ, ਉਨ੍ਹਾਂ ਵਿਚ ਹਮੇਸ਼ਾ ਸਫਲਤਾ ਪ੍ਰਾਪਤ ਹੁੰਦੀ ਹੈ। ਵਿਕਾਸ ਦਾ ਨਾਂ ਜੀਵਨ ਹੈ, ਸੰਕੋਚਤਾ ਸੁੰਗੜਿਆ ਹੋਣਾ ਹੀ ਮੌਤ ਹੈ। ਜੋ ਵੀ ਹੈ, ਜੇ ਉਹ ਕਿਰਿਆਸ਼ੀਲ ਹੈ, ਮਿਹਨਤੀ ਹੈ, ਨੇਕ ਤੇ ਦਿਆਲੂ ਹੈ ਤਾਂ ਉਸ ਵਿਚ ਹਮੇਸ਼ਾ ਚੰਗਿਆਈ ਨੇਕੀ ਸਤਿ, ਵਿਕਾਸ ਤੇ ਸੰਪੰਨਤਾ ਦਾ ਵਾਧਾ ਹੋਵੇਗਾ। ਜਿਹੜਾ ਜੀਵਨ ਵਿਕਾਸਮਈ ਹੈ, ਉਹ ਲੋਕ ਹਮੇਸ਼ਾ ਲੋਕ-ਭਲਾਈ ਕਰਨ ਤੋਂ ਕਦੇ ਸੰਕੋਚ ਨਹੀਂ ਕਰਦੇ। ਯੋਗ, ਮਾਨਵ ਤੇ ਦੈਵੀ ਸ਼ਕਤੀ ਵਿਚਕਾਰ ਮੇਲ ਦਾ ਨਾਂ ਹੈ, ਇਹ ਜੋੜ ਸਾਧਨਾ ਅਤੇ ਵਿਕਾਸ ਦਾ ਨਾਂ ਹੈ। ਸ਼੍ਰੀ ਕ੍ਰਿਸ਼ਨ ਜੀ ਯੋਗ ਦੇ ਗੁਰੂ ਹਨ, ਉਨ੍ਹਾਂ ਦੀ ਮਿਹਰ ਸਦਕੇ ਸਾਰੇ ਕੰਮ ਸੰਪਨ ਹੁੰਦੇ ਹਨ। ਅਰਜਨ - ਮਾਨਵੀ ਜੀਵ ਦੇ ਰੂਪ ਦੀ ਪ੍ਰਤਿਨਿਧਤਾ ਕਰਦਾ ਹੈ, ਪ੍ਰਭੂ ਕਿਰਪਾ ਉਸ ਨੂੰ ਵਿਰਾਸਤ ਵਿਚ ਮਿਲੀ ਹੈ, ਪਰ ਜਦ ਉਹ ਧਰਮ ਤੋਂ ਪਿੱਛੇ ਹਟ ਜਾਂਦਾ ਹੈ, ਇਹ ਪ੍ਰਭੂ ਕਿਰਪਾ ਉਸ ਤੋਂ ਦੂਰ ਹੋ ਜਾਂਦੀ ਹੈ। ਉਹ ਇਕੱਲਾ ਜਾਪਦਾ ਹੈ। ਆਪਣੇ ਫਰਜ਼ਾਂ ਦੀ ਈਮਾਨਦਾਰੀ ਨਾਲ ਪੂਰਤੀ ਕਰਦਾ ਹੋਇਆ ਉਹ ਪ੍ਰਭੂ ਉੱਪਰ ਭਰੋਸਾ ਰੱਖਦਾ ਹੈ ਤੇ ਫਿਰ ਨਿਰੰਤਰ ਕੀਤੇ ਯਤਨਾਂ ਸਦਕੇ ਉਸ ਨੂੰ ਪ੍ਰਭੂ ਬਖਸ਼ਸ਼ ਮੁੜ ਪ੍ਰਾਪਤ ਹੁੰਦੀ ਹੈ। ਪਾਰਥ! ਜੋ ਤੀਰ ਚਲਾਉਂਦਾ ਹੈ, ਇਸ ਗੱਲ ਦਾ ਪ੍ਰਤੀਕ ਹੈ, ਕਿ ਮਾਨਵੀ ਪ੍ਰਯਤਨ ਕਰਨ ਵਾਲੇ ਸਦਾ ਸਫਲ ਹੁੰਦੇ ਹਨ। ਪ੍ਰਭੂ ਦੀ ਬਖਸ਼ਸ਼ ਯੋਗਾ ਅਤੇ ਮਾਨਵੀ ਪ੍ਰਯਤਨ ਜ਼ਿੰਦਗੀ ਦੀ ਹਰ ਇੱਛਾ ਦੀ ਪੂਰਤੀ ਕਰਦੇ ਹਨ। ਮੁਕਤੀ ਪ੍ਰਾਪਤ ਕਰਕੇ ਸਾਧਕ ਬ੍ਰਹਮ ਗਿਆਨੀ ਬਣ ਜਾਂਦਾ ਹੈ। ਇਹੋ ਭਗਵਦ ਗੀਤਾ ਦਾ ਸੁਨੇਹਾ ਹੈ। ੦ ਸ਼੍ਰੀ ਰਾਮ ਕ੍ਰਿਸ਼ਨ ੦ 'ਸਾਰੀਆਂ ਵਸਤਾਂ ਉੱਪਰ ਸੂਰਜ ਦੀ ਰੌਸ਼ਨੀ ਸਾਮਾਨ ਰੂਪ ਵਿੱਚ ਅਤੇ ਇਕੱਠੀ ਹੋਕੇ ਪੈਂਦੀ ਹੈ। ਪਰ ਇਸ ਦਾ ਪ੍ਰਗਟਾਵਾ ਸਾਰੀਆਂ ਵਸਤਾਂ ਰਾਹੀਂ ਮੂਲ ਪ੍ਰਤਿਸ਼ਠਾ ਦੇ ਰੂਪ ਵਿਚ ਵਿਅਕਤ ਨਹੀਂ ਹੁੰਦਾ। ਜੇ ਇਹ ਰੌਸ਼ਨੀ ਪਾਣੀ ਉੱਪਰ ਜਾਂ ਪਾਲਸ਼ ਕੀਤੀ ਧਾਤ ਉੱਪਰ ਪੈਂਦੀ ਹੈ ਤਾਂ ਇਸ ਦੀ ਚਮਕ ਦਮਕ ਬਹੁਤ ਸ਼ਾਨਦਾਰ ਹੁੰਦੀ ਹੈ।'

